# PUNJAB VIDHAN SABHA

## DEBATES

*Monday, the 3rd March, 2008*

**Vol. IV – No. 1**

OFFICIAL REPORT

CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Monday, the 3rd March, 2008*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**Mr. Speaker :** Obituary References.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੇ ਹੁਣ ਵਾਲੇ ਸੈਸ਼ਨ ਦੇ ਦਰਮਿਆਨੀ ਵਕਫ਼ੇ ਵਿੱਚ ਸਾਡੇ ਸੂਬੇ ਦੀਆਂ ਬਹੁਤ ਹੀ ਮਹਾਨ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ, ਜਿਨ੍ਹਾਂ ਦਾ ਸਮੂਹ ਪੰਜਾਬੀਆਂ ਨੂੰ ਬਹੁਤ ਭਾਰੀ ਦੁੱਖ ਹੈ। ਸਪੀਕਰ ਸਾਹਿਬ, ਸੱਭ ਤੋਂ ਵੱਡਾ ਦੁਖ ਸਰਦਾਰ ਰਮਿੰਦਰ ਸਿੰਘ ਬੁਲਾਰੀਆ ਜੀ ਜੋ ਇਸ ਸਦਨ ਦੇ ਮੈਂਬਰ ਸਨ ਔਰ ਉਹ ਪਿਛਲੇ ਇਲੈਕਸ਼ਨ ਵਿੱਚ 24,000 ਤੋਂ ਵੱਧ ਵੋਟਾਂ ਨਾਲ ਜਿੱਤ ਕੇ ਆਏ, ਉਨ੍ਹਾਂ ਦੇ ਚਲੇ ਜਾਣ ਦਾ ਹੋਇਆ ਹੈ। ਉਹ ਅੱਜ ਸਾਡੇ ਦਰਮਿਆਨ ਨਹੀਂ ਰਹੇ। 14.2.2008 ਨੂੰ ਉਹ ਇਸ ਫਾਨੀ ਦੁਨੀਆਂ ਤੋਂ ਚਲੇ ਗਏ। ਉਨ੍ਹਾਂ ਦਾ ਜਨਮ 7 ਜੁਲਾਈ, 1958 ਨੂੰ ਅੰਮ੍ਰਿਤਸਰ ਵਿਖੇ ਹੋਇਆ ਔਰ ਉਨ੍ਹਾਂ ਦੀ ਉਮਰ ਸਿਰਫ 50 ਸਾਲ ਦੀ ਸੀ। ਉਹ ਪੜ੍ਹੇ ਲਿਖੇ ਵੀ ਅੰਮ੍ਰਿਤਸਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਸਨ। ਉਹ ਅੰਮ੍ਰਿਤਸਰ ਵਿਖੇ ਹੀ ਸਟੂਡੈਂਟ ਰਹੇ ਅਤੇ ਬਾਅਦ ਵਿੱਚ ਉਨ੍ਹਾਂ ਨੇ ਸਿਆਸਤ ਵਿੱਚ ਹਿੱਸਾ ਲੈਣਾ ਸ਼ੁਰੂ ਕੀਤਾ। ਮਿਉਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੇ ਉਹ ਮੈਂਬਰ ਰਹੇ। 1991 ਵਿੱਚ ਉਹ ਸੀਨੀਅਰ ਡਿਪਟੀ ਮੇਅਰ ਵੀ ਰਹੇ। ਬੁਲਾਰੀਆ ਸਾਹਿਬ ਇੱਕ ਬਹੁਤ ਹੀ ਨੇਕ, ਪੜ੍ਹੇ ਲਿਖੇ, ਸਮਾਜ ਦੀ ਸੇਵਾ ਕਰਨ ਵਾਲੇ ਇਨਸਾਨ ਸਨ ਔਰ ਜਿਨ੍ਹਾਂ ਹਾਲਾਤ ਵਿੱਚ, ਜਿੰਨੀ ਛੋਟੀ ਉਮਰ ਵਿੱਚ ਉਹ ਸਾਨੂੰ ਛੱਡ ਗਏ, ਇਸ ਦਾ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ। ਅਜੇ ਉਨ੍ਹਾਂ ਨੂੰ ਆਪਣੇ ਮਨ ਦੀਆਂ ਸੱਧਰਾਂ ਪੂਰੀਆਂ ਕਰਨ ਦਾ ਮੌਕਾ ਹੀ ਨਹੀਂ ਮਿਲਿਆ ਸੀ। ਮੇਰੇ ਨਾਲ ਜ਼ਾਤੀ ਤੌਰ ਤੇ ਵੀ ਉਨ੍ਹਾਂ ਦਾ ਪਰਿਵਾਰਕ ਰਿਸ਼ਤਾ ਸੀ, ਪਾਰਟੀ ਦੇ ਤੌਰ ਤੇ ਤਾਂ ਹੈ ਹੀ ਔਰ ਉਹ ਮੈਨੂੰ ਜਦੋਂ ਵੀ ਮਿਲਦੇ ਸਨ ਕਦੇ ਉਨ੍ਹਾਂ ਨੇ ਮੈਨੂੰ ਜ਼ਾਤੀ ਕੰਮ ਨਹੀਂ ਕਿਹਾ, ਹਮੇਸ਼ਾ ਉਹ ਆਪਣੀ ਕਾਂਸਟੀਚੁਐਂਸੀ ਦੇ ਬਾਰੇ ਜਾਂ ਹੋਰ ਲੋਕ ਭਲਾਈ ਦੇ ਕੰਮ ਵਿੱਚ ਹੀ ਉਨ੍ਹਾਂ ਨੂੰ ਦਿਲਚਸਪੀ ਸੀ। ਇਸ ਲਈ ਉਨ੍ਹਾਂ ਦੀ ਜੁਦਾਈ ਦਾ ਸਾਨੂੰ ਸਾਰਿਆਂ ਨੂੰ ਬੜਾ ਗਹਿਰਾ ਦੁੱਖ ਹੈ।

ਸਪੀਕਰ ਸਾਹਿਬ, ਦੂਸਰੀ ਮਹਾਨ ਹਸਤੀ ਜੋ ਸਾਨੂੰ ਸਦੀਵੀ ਵਿਛੋੜਾ ਦੇ ਗਏ

[ਮੁੱਖ ਮੰਤਰੀ]

ਹਨ, ਜਿਨ੍ਹਾਂ ਦੇ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ, ਉਹ ਹਨ ਸਰਦਾਰ ਬਲਬੀਰ ਸਿੰਘ। ਸਰਦਾਰ ਬਲਬੀਰ ਸਿੰਘ ਪੰਜਾਬ ਦੀ ਇਕ ਮਸ਼ਹੂਰ ਹਸਤੀ ਸਨ ਅਤੇ ਉਹ ਮਸ਼ਹੂਰ ਸਿਆਸੀ ਖਾਨਦਾਨ ਨਾਲ ਤਾਅਲੁੱਕ ਰੱਖਣ ਵਾਲੀ ਸ਼ਖਸੀਅਤ ਸਨ। ਉਨ੍ਹਾਂ ਦੇ ਚਾਚਾ ਜੀ, ਸਰਦਾਰ ਸਵਰਨ ਸਿੰਘ, ਦੇਸ਼ ਦੀ ਇੱਕ ਬਹੁਤ ਵੱਡੀ ਸ਼ਖਸੀਅਤ ਹੋਏ ਹਨ ਔਰ ਸੈਂਟਰਲ ਗੌਰਮਿੰਟ ਵਿਚ ਉਹ ਵੱਖ-ਵੱਖ ਮਹਿਕਮਿਆਂ ਦੇ ਮੰਤਰੀ ਵੀ ਰਹੇ। ਉਹ ਫਾਰਨ ਅਫੇਅਰਜ਼ ਮਨਿਸਟਰ ਵੀ ਰਹੇ ਹਨ ਔਰ ਇਸੇ ਤਰ੍ਹਾਂ ਹੀ ਇਕੱਲੇ ਉਹ ਹੀ ਨਹੀਂ ਇਨ੍ਹਾਂ ਦੇ ਦਾਦਾ ਜੀ ਜੋ ਸਨ, ਉਹ ਸ਼੍ਰੋਮਣੀ ਅਕਾਲੀ ਪਾਰਟੀ ਦੇ ਪ੍ਰਧਾਨ ਵੀ ਰਹੇ। ਸ਼ੰਕਰ ਪਿੰਡ ਵਿੱਚ ਉਨ੍ਹਾਂ ਦਾ ਜਨਮ ਹੋਇਆ ਔਰ ਉਹ ਪੰਜਾਬ ਦੇ ਵਿਚ ਗਿਆਨੀ ਜ਼ੈਲ ਸਿੰਘ ਜੀ ਦੀ ਮਨਿਸਟਰੀ ਵਿੱਚ ਮਨਿਸਟਰ ਵੀ ਰਹੇ। ਉਹ ਰਾਜ ਸਭਾ ਦੇ ਮੈਂਬਰ ਰਹੇ, ਪਾਰਲੀਮੈਂਟ ਦੇ ਮੈਂਬਰ ਵੀ ਰਹੇ ਔਰ ਉਨ੍ਹਾਂ ਦਾ ਜਿਹੜਾ ਸਿਆਸੀ ਜੀਵਨ ਹੈ, ਉਹ ਇੱਕ ਚਿੱਟੀ ਚਾਦਰ ਵਾਂਗ ਹੈ। ਕੋਈ ਵੀ ਉਨ੍ਹਾਂ ਉਤੇ ਉਂਗਲ ਨਹੀਂ ਉਠਾ ਸਕਦਾ। ਉਹ ਸ਼੍ਰੋਮਣੀ ਅਕਾਲੀ ਦਲ ਦੀ ਪੁਲੀਟੀਕਲ ਅਫੇਅਰਜ਼ ਕਮੇਟੀ ਦੇ ਮੈਂਬਰ ਸਨ। ਸਭ ਤੋਂ ਵੱਡੀ ਗੱਲ ਇਹ ਸੀ ਕਿ ਉਨ੍ਹਾਂ ਨੇ ਐਜੂਕੇਸ਼ਨ ਵਿੱਚ ਬੜਾ ਵੱਡਾ ਯੋਗਦਾਨ ਪਾਇਆ ਹੈ। ਲਾਇਲਪੁਰ ਖਾਲਸਾ ਕਾਲਜ, ਜਲੰਧਰ ਅਤੇ ਉਸ ਦੇ ਨਾਲ ਸਬੰਧਿਤ ਹੋਰ ਬਹੁਤ ਸਾਰੇ ਇੰਸਟੀਚਿਊਸ਼ਨਜ਼ ਦੇ ਉਹ ਚੇਅਰਮੈਨ ਸਨ। ਉਹ ਉੱਥੇ ਬੜੀ ਹੀ ਲਗਨ ਨਾਲ ਸੇਵਾ ਕਰਦੇ ਸਨ। ਉਨ੍ਹਾਂ ਦੀ ਮਿਹਨਤ ਸਦਕਾ ਉਹ ਇੰਸਟੀਚਿਊਸ਼ਨ ਹਿੰਦੁਸਤਾਨ ਦੇ ਪਹਿਲੇ ਪੰਜ ਇੰਸਟੀਚਿਊਸ਼ਨਜ਼ ਵਿੱਚ ਆ ਗਿਆ। ਉਨ੍ਹਾਂ ਦੀ ਬੜੀ ਖਾਹਿਸ਼ ਸੀ ਕਿ ਕਦੀ ਮੈਂ ਇੱਥੇ ਯੂਨੀਵਰਸਿਟੀ ਬਣਾਵਾਂਗਾ, ਇੰਨੀ ਉਨ੍ਹਾਂ ਦੇ ਦਿਲ ਵਿਚ ਐਜੂਕੇਸ਼ਨ ਪ੍ਰਤੀ ਲਗਨ ਸੀ।

ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ ਵੀ ਸਾਡੇ ਇਸ ਸਦਨ ਦੇ ਮੈਂਬਰ ਰਹੇ ਹਨ। ਉਹ ਸੁਨਾਮ ਦੇ ਰਹਿਣ ਵਾਲੇ ਸਨ। ਉੱਥੇ ਹੀ ਉਨ੍ਹਾਂ ਦਾ ਜਨਮ ਹੋਇਆ। ਪਰਜਾ ਮੰਡਲ ਵਿੱਚ ਉਨ੍ਹਾਂ ਨੇ ਕੰਮ ਕੀਤਾ। ਬਾਬੂ ਬ੍ਰਿਸ਼ ਭਾਨ ਜੀ ਨਾਲ ਉਨ੍ਹਾਂ ਦਾ ਬੜਾ ਨਜ਼ਦੀਕੀ ਸਾਥ ਸੀ। ਉਨ੍ਹਾਂ ਦਾ ਗਿਆਨੀ ਜ਼ੈਲ ਸਿੰਘ ਅਤੇ ਕਾਮਰੇਡ ਤੇਜਾ ਸਿੰਘ ਸੁਤੰਤਰ ਨਾਲ ਵੀ ਨਜ਼ਦੀਕੀ ਸਾਥ ਸੀ। ਜੰਗੇ-ਅਜ਼ਾਦੀ ਵਿਚ ਉਨ੍ਹਾਂ ਦਾ ਬੜਾ ਹੀ ਯੋਗਦਾਨ ਸੀ। ਉਹ ਸੰਗਰੂਰ ਜ਼ਿਲ੍ਹੇ ਵਿੱਚੋਂ ਜਨਤਾ ਪਾਰਟੀ ਦੇ ਟਿਕਟ ਉਤੇ ਚੋਣ ਲੜੇ ਅਤੇ ਜਿੱਤ ਪ੍ਰਾਪਤ ਕੀਤੀ ਅਤੇ ਇਸ ਅਸੈਂਬਲੀ ਦੇ ਮੈਂਬਰ ਰਹੇ ਹਨ। ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਮਹਾਨ ਸਿਆਸਤਦਾਨ ਅਤੇ ਸਮਾਜ ਸੇਵਕ ਤੋਂ ਵਾਂਝੇ ਹੋ ਗਏ ਹਾਂ। ਇਸ ਦਾ ਬੜਾ ਦੁਖ ਹੈ।

ਇਸੇ ਤਰ੍ਹਾਂ ਕਾਮਰੇਡ ਅਜਾਇਬ ਸਿੰਘ ਰੌਂਤਾ ਜੀ ਕਮਿਊਨਿਸਟ ਪਾਰਟੀ ਦੀ ਤਰਫੋਂ ਇਲੈਕਸ਼ਨ ਲੜ ਕੇ ਦੋ ਵਾਰ ਨਿਹਾਲ ਸਿੰਘ ਵਾਲਾ ਅਸੈਂਬਲੀ ਹਲਕੇ ਤੋਂ ਜਿੱਤ ਕੇ ਮੈਂਬਰ ਰਹੇ ਹਨ। ਉਨ੍ਹਾਂ ਦਾ ਜਨਮ ਵੀ ਪਿੰਡ ਰੌਂਤਾ ਵਿੱਚ ਪਹਿਲੀ ਅਪਰੈਲ,

1952 ਨੂੰ ਹੋਇਆ ਅਤੇ 29 ਜਨਵਰੀ, 2008 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦੇ ਜਾਣ ਦਾ ਬੜਾ ਗਹਿਰਾ ਦੁੱਖ ਹੈ ਅਤੇ ਪੰਜਾਬ ਇੱਕ ਉੱਚਕੋਟੀ ਦੇ ਸਿਆਸਤਦਾਨ ਤੋਂ ਵਾਂਝਾ ਹੋ ਗਿਆ ਹੈ।

ਗਿਆਨੀ ਰਾਜਿੰਦਰ ਸਿੰਘ ਸਾਬਕਾ ਵਿਧਾਇਕ ਵੀ ਰੋਪੜ ਤੋਂ ਜਿੱਤੇ ਸਨ। ਉਨ੍ਹਾਂ ਦੀ ਉਮਰ 93 ਸਾਲ ਸੀ ਅਤੇ ਉਹ 27 ਜਨਵਰੀ 2008 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇੱਕ ਇਨਸਾਨ ਹੀ ਨਹੀਂ ਬਲਕਿ ਇੱਕ ਇੰਸਟੀਚਿਊਸ਼ਨ ਸਨ। ਹਰ ਪਾਰਟੀ ਦੇ ਲੋਕ ਉਨ੍ਹਾਂ ਦਾ ਬੜਾ ਸਤਿਕਾਰ ਕਰਦੇ ਸਨ ਅਤੇ ਉਹ ਵੀ ਪਾਰਟੀ ਪੱਖੋਂ ਉੱਚਾ ਉਠ ਕੇ ਸਾਰਿਆਂ ਨਾਲ ਹੀ ਮੇਲ-ਮਿਲਾਪ ਰੱਖਦੇ ਸਨ। ਅਸੀਂ ਇੱਕ ਬੜੇ ਹੀ ਸੂਝਵਾਨ ਅਤੇ ਬਜ਼ੁਰਗ ਨੇਤਾ ਤੋਂ ਵਾਂਝੇ ਹੋ ਗਏ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਬਹੁਤ ਸਾਰੇ ਅਜ਼ਾਦੀ ਘੁਲਾਟੀਏ, ਜਿਨ੍ਹਾਂ ਦੀਆਂ ਕੁਰਬਾਨੀਆਂ ਕਾਰਨ ਸਾਡਾ ਦੇਸ਼ ਅਜ਼ਾਦ ਹੋਇਆ ਅਤੇ ਅਸੀਂ ਆਪਣੇ ਦੇਸ਼ ਵਿੱਚ ਅਜ਼ਾਦੀ ਦਾ ਨਿੱਘ ਮਾਣ ਰਹੇ ਹਾਂ, ਉਨ੍ਹਾਂ ਵਿੱਚੋਂ ਬਹੁਤ ਸਾਰੇ ਪੁਰਾਣੇ ਯੋਧੇ ਵੀ ਚਲੇ ਗਏ ਹਨ। ਉਨ੍ਹਾਂ ਵਿੱਚੋਂ ਵੇਦ ਪ੍ਰਕਾਸ਼ ਜੀ ਦਾ 31 ਜਨਵਰੀ, 2008 ਨੂੰ ਦਿਹਾਂਤ ਹੋ ਗਿਆ। ਉਹ ਕਿਲਾ ਨੱਥਾ ਸਿੰਘ, ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ ਦੇ ਰਹਿਣ ਵਾਲੇ ਸਨ। ਗੁਰਦਾਸਪੁਰ ਵਿੱਚ ਹੀ ਉਨ੍ਹਾਂ ਦੀ ਰਿਹਾਇਸ਼ ਸੀ ਅਤੇ ਉਹ ਗੁਰਦਾਸਪੁਰ ਫਰੀਡਮ ਫਾਈਟਰ ਐਸੋਸੀਏਸ਼ਨ ਦੇ ਜਨਰਲ ਸਕੱਤਰ ਸਨ। ਇਸੇ ਤਰ੍ਹਾਂ ਸਰਦਾਰ ਉਜਾਗਰ ਸਿੰਘ ਅਜ਼ਾਦੀ ਘੁਲਾਟੀਆ ਜੀ ਵੀ ਆਪਣੇ ਵਿੱਚ ਨਹੀਂ ਰਹੇ। ਉਨ੍ਹਾਂ ਦਾ ਜਨਮ ਪਿੰਡ ਰੂਟਾ, ਜ਼ਿਲ੍ਹਾ ਰਾਵਲਪਿੰਡੀ ਪਾਕਿਸਤਾਨ ਵਿੱਚ ਹੋਇਆ। ਉਨ੍ਹਾਂ ਨੂੰ ਡੀ.ਏ.ਵੀ. ਕਾਲਜ ਵਿੱਚ ਪੜ੍ਹਦੇ ਸਮੇਂ ਰਾਵਲਪਿੰਡੀ ਵਿੱਚ ਗ੍ਰਿਫਤਾਰ ਕੀਤਾ ਗਿਆ ਔਰ ਛੇ ਮਹੀਨੇ ਕੈਦ ਕੱਟੀ। ਉਹ ਨਾਭਾ ਦੇ ਮਿਊਂਸਿਪਲ ਕਮਿਸ਼ਨਰ ਵੀ ਰਹੇ, ਨਗਰ ਸੁਧਾਰ ਟਰੱਸਟ ਦੇ ਮੈਂਬਰ ਰਹੇ। ਉਨ੍ਹਾਂ ਨੇ ਪੰਜਾਬੀ ਸੂਬਾ ਮੋਰਚੇ ਵਿੱਚ ਤਿੰਨ ਮਹੀਨੇ ਕੈਦ ਕੱਟੀ। ਭਾਰਤ ਦੇ ਸਾਬਕਾ ਪ੍ਰੈਜ਼ੀਡੈਂਟ ਡਾਕਟਰ ਅਬਦੁੱਲ ਕਲਾਮ ਸਾਹਿਬ ਨੇ ਵੀ ਉਨ੍ਹਾਂ ਨੂੰ ਸਨਮਾਨਿਤ ਕੀਤਾ। ਉਨ੍ਹਾਂ ਦੀਆਂ ਦੇਸ਼ ਪ੍ਰਤੀ ਸਰਵਿਸਿਜ਼ ਨੂੰ ਦੇਖਦਿਆਂ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ।

ਸਪੀਕਰ ਸਾਹਿਬ, ਇਸੇ ਤਰ੍ਹਾਂ ਪ੍ਰੀਤਮ ਸਿੰਘ ਜੀ ਵੀ ਅਜ਼ਾਦੀ ਘੁਲਾਟੀਏ ਸਨ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜ਼ਿਲ੍ਹਾ ਸ਼ੇਖਪੁਰਾ ਵਿੱਚ ਜਨਮ ਹੋਇਆ। ਉਨ੍ਹਾਂ ਨੇ ਆਜ਼ਾਦੀ ਦੀ ਲੜਾਈ ਵਿੱਚ ਕੈਦ ਵੀ ਕੱਟੀ। ਉਨ੍ਹਾਂ ਦੇ ਜਾਣ ਦਾ ਵੀ ਸਾਨੂੰ ਬਹੁਤ ਨੁਕਸਾਨ ਹੋਇਆ ਹੈ।

ਸਰਦਾਰ ਰਾਮ ਸਿੰਘ ਜੀ ਪੰਛੀ ਵੀ, ਸਪੀਕਰ ਸਾਹਿਬ, ਸਾਨੂੰ ਮਿਤੀ 29 ਦਸੰਬਰ, 2007 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਤਾਰਾਗੜ੍ਹ, ਤਹਿਸੀਲ ਚੂਨੀਆਂ, ਜ਼ਿਲ੍ਹਾ ਲਾਹੌਰ ਵਿੱਚ ਹੋਇਆ। ਉਹ ਪਰਜਾਤੰਤਰ ਲਹਿਰ ਨਾਲ

[ ਮੁੱਖ ਮੰਤਰੀ ]

ਜੁੜੇ ਹੋਏ ਸਨ ਅਤੇ ਸ਼ਹੀਦ ਭਗਤ ਸਿੰਘ ਜੀ ਦੇ ਨੇੜਲੇ ਸਾਥੀਆਂ ਵਿੱਚੋਂ ਇੱਕ ਸਨ। ਉਹ ਸਾਲ 1938-39 ਵਿੱਚ ਅੰਮ੍ਰਿਤਸਰ ਵਿੱਚ ਗ੍ਰਿਫਤਾਰ ਹੋਣ ਉਪਰੰਤ ਸੱਤ ਮਹੀਨੇ ਲਾਹੌਰ ਜੇਲ੍ਹ ਵਿੱਚ ਰਹੇ। ਉਸ ਤੋਂ ਬਾਅਦ ਉਨ੍ਹਾਂ ਪਿੰਡ ਹਾਟੀ ਤਹਿਸੀਲ ਸੁਲਤਾਨਪੁਰ ਲੋਧੀ ਵਿਚ ਰਿਹਾਇਸ਼ ਕਰ ਲਈ। ਹੁਣ ਉਹ ਫਿਰੋਜ਼ਪੁਰ ਦੇ ਇੱਕ ਪਿੰਡ ਵਿੱਚ ਰਹਿੰਦੇ ਸਨ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਦੁੱਖ ਹੋਇਆ ਹੈ।

ਇਸੇ ਤਰ੍ਹਾਂ ਸਰਦਾਰ ਟਹਿਲ ਸਿੰਘ ਜੀ ਵੀ ਅਜ਼ਾਦੀ ਘੁਲਾਟੀਏ ਹੋਏ ਹਨ। ਉਹ ਵੀ 27 ਜਨਵਰੀ ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਜ਼ਿਲ੍ਹਾ ਸ਼ੇਖਪੁਰਾ, ਪਿੰਡ ਮੁਕਤਾ ਵਿਚ ਹੋਇਆ। ਉਨ੍ਹਾਂ ਨੇ ਅਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲਿਆ। ਉਨ੍ਹਾਂ ਦੇ ਚਲੇ ਜਾਣ ਦਾ ਵੀ ਬਹੁਤ ਵੱਡਾ ਨੁਕਸਾਨ ਹੋਇਆ ਹੈ।

ਸਰਦਾਰ ਤਾਰਾ ਸਿੰਘ ਜੀ ਵੀ, ਸਪੀਕਰ ਸਾਹਿਬ, ਬਹੁਤ ਵੱਡੇ ਅਜ਼ਾਦੀ ਘੁਲਾਟੀਏ ਸਨ। ਉਹ ਮਿਤੀ 15 ਜਨਵਰੀ, 2008 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਜ਼ਿਲ੍ਹਾ ਮੋਗਾ ਦੇ ਪਿੰਡ ਸੈਦਵਾਲਾ ਵਿੱਚ ਜਨਮੇ। ਉਨ੍ਹਾਂ ਨੇ ਦਸ ਸਾਲ ਫੌਜ ਦੀ ਸੇਵਾ ਕੀਤੀ। ਫਿਰ ਉਹ ਜਨਰਲ ਮੋਹਨ ਸਿੰਘ ਜੀ ਦੁਆਰਾ ਬਣਾਈ ਗਈ ਅਜ਼ਾਦ ਹਿੰਦ ਫੌਜ ਵਿਚ ਸ਼ਾਮਲ ਹੋਏ। ਉਨ੍ਹਾਂ ਨੇ ਢਾਈ ਸਾਲ ਜੇਲ੍ਹ ਵੀ ਕੱਟੀ। ਉਹ ਬਹੁਤ ਹੀ ਮਹਾਨ ਕੁਰਬਾਨੀਆਂ ਵਾਲੀ ਸ਼ਖਸੀਅਤ ਸਨ, ਜਿਨ੍ਹਾਂ ਦੇ ਜਾਣ ਨਾਲ ਸਾਨੂੰ ਬਹੁਤ ਨੁਕਸਾਨ ਹੋਇਆ ਹੈ।

ਸ਼੍ਰੀ ਵਲਾਇਤੀ ਰਾਮ ਜੀ ਵੀ ਸਾਨੂੰ ਮਿਤੀ 28 ਫਰਵਰੀ, 2008 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਡੇਰਾ ਬੱਸੀ ਦੇ ਰਹਿਣ ਵਾਲੇ ਸਨ। ਉਨ੍ਹਾਂ ਨੇ 1930 ਵਿੱਚ ਸਤਿਆਗ੍ਰਹਿ ਅੰਦੋਲਨ ਵਿੱਚ ਭਾਗ ਲਿਆ ਅਤੇ ਹੈਦਰਾਬਾਦ ਵਿੱਚ ਦੋ ਸਾਲ ਦੀ ਕੈਦ ਵੀ ਕੱਟੀ। ਇਹ ਸਾਰੀਆਂ ਸ਼ਖਸੀਅਤਾਂ ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਉਨ੍ਹਾਂ ਨੇ ਪੰਜਾਬ ਪ੍ਰਤੀ, ਦੇਸ਼ ਪ੍ਰਤੀ ਬਹੁਤ ਵੱਡਾ ਯੋਗਦਾਨ ਪਾਇਆ ਹੈ। ਮੈਂ ਇਨ੍ਹਾਂ ਸਾਰਿਆਂ ਨੂੰ ਸਦਨ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ। ਮੈਂ ਬੇਨਤੀ ਕਰਾਂਗਾ ਕਿ ਹਾਊਸ ਵੱਲੋਂ ਯੂਨਾਨੀਮਸਲੀ ਰੈਜ਼ੋਲਿਊਸ਼ਨ ਪਾਸ ਕਰਕੇ, ਹਾਊਸ ਦੇ ਦੁੱਖ ਦਾ ਪ੍ਰਗਟਾਵਾ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਭੇਜ ਦਿੱਤਾ ਜਾਵੇ। Thank you.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਲੈ ਕੇ ਅੱਜ ਤੱਕ 11 ਮਹਾਨ ਸ਼ਖਸੀਅਤਾਂ ਅਕਾਲ ਚਲਾਣਾ ਕਰ ਗਈਆਂ ਹਨ ਜਿਨ੍ਹਾਂ ਵਿੱਚੋਂ ਛੇ ਮੰਨੇ-ਪ੍ਰਮੰਨੇ ਅਜ਼ਾਦੀ ਸੰਗਰਾਮੀਏ ਸਨ ਅਤੇ ਪੰਜ ਸਾਡੇ ਪੁਲੀਟੀਕਲ ਸਾਥੀ ਰਹੇ ਐਮ.ਐਲ.ਏਜ਼ ਸ਼ਾਮਲ ਹਨ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਰਮਿੰਦਰ ਸਿੰਘ ਬੁਲਾਰੀਆ ਜੀ ਜੋ ਇਸ ਵਕਤ ਹਾਊਸ ਦੇ ਮੈਂਬਰ ਸਨ, ਉਹ 14 ਫਰਵਰੀ, 2008 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਅੰਮ੍ਰਿਤਸਰ ਉਨ੍ਹਾਂ ਦਾ ਜਨਮ ਹੋਇਆ। ਉਹ 50 ਸਾਲ ਦੀ ਬੜੀ ਛੋਟੀ ਉਮਰ ਵਿੱਚ ਚਲੇ ਗਏ ਹਨ। ਸਾਨੂੰ ਉਸ ਤੇ ਗੌਰਵ ਹੈ, ਮਾਣ ਹੈ। 1976 ਵਿੱਚ ਉਨ੍ਹਾਂ ਕਾਂਗਰਸ ਪਾਰਟੀ ਨੂੰ ਬਤੌਰ ਯੂਥ ਕਾਂਗਰਸ ਦੇ ਮੈਂਬਰ ਵਜੋਂ ਜੁਆਇੰਨ ਕੀਤਾ ਸੀ। ਉਸ ਤੋਂ ਬਾਅਦ ਫਿਰ ਉਹ ਪੰਜਾਬ ਪ੍ਰਦੇਸ਼ ਯੂਥ ਕਾਂਗਰਸ ਦੇ ਸੀਨੀਅਰ ਉਪ ਪ੍ਰਧਾਨ ਵੀ ਰਹੇ। ਉਨ੍ਹਾਂ ਨੇ ਬੜੀ ਅੱਛੀ ਤਰ੍ਹਾਂ ਜ਼ਿੰਮੇਵਾਰੀ ਨਿਭਾਈ। 1991 ਵਿੱਚ ਉਹ ਅੰਮ੍ਰਿਤਸਰ ਮਿਉਂਸਿਪਲ ਕਾਰਪੋਰੇਸ਼ਨ ਦੇ ਕੌਂਸਲਰ ਬਣੇ। ਉਸ ਤੋਂ ਬਾਅਦ 1993 ਤੋਂ 1996 ਤੱਕ ਮੁੜ ਅੰਮ੍ਰਿਤਸਰ ਮਿਉਂਸਿਪਲ ਕਾਰਪੋਰੇਸ਼ਨ ਦੇ ਕੌਂਸਲਰ ਰਹੇ। ਹੁਣ ਉਹ ਅੰਮ੍ਰਿਤਸਰ ਦੱਖਣੀ ਵਿਧਾਨ ਸਭਾ ਹਲਕੇ ਤੋਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਚੁਣੇ ਗਏ ਸੀ। ਮੈਂ ਸਮਝਦੀ ਹਾਂ ਕਿ ਇਸ ਤਰ੍ਹਾਂ ਦੇ ਨੌਜਵਾਨ, ਜੋ ਭਾਵਨਾਵਾਂ ਦੇ ਨਾਲ ਹਰ ਪਲੇਟਫਾਰਮ ਤੇ ਅੱਗੇ ਰਹੇ ਹਨ, ਜਿਨ੍ਹਾਂ ਨੇ ਸਿਆਸਤ ਵਿੱਚ ਚੰਗਾ ਸ਼ਲਾਘਾਯੋਗ ਰੋਲ ਅਦਾ ਕੀਤਾ ਹੈ, ਉਨ੍ਹਾਂ ਦਾ ਚਲੇ ਜਾਣਾ ਬਹੁਤ ਹੀ ਮੰਦਭਾਗਾ ਅਤੇ ਦੁਖਦਾਈ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਬਲਬੀਰ ਸਿੰਘ ਜੀ ਸਾਬਕਾ ਸੰਸਦ ਮੈਂਬਰ, ਸਾਬਕਾ ਮੰਤਰੀ ਪੰਜਾਬ ਵੀ ਪਿੱਛੇ ਜਿਹੇ 13 ਜਨਵਰੀ, 2008 ਨੂੰ ਅਕਾਲ ਚਲਾਣਾ ਕਰ ਗਏ ਹਨ। ਉਹ ਬੜੇ ਹੀ ਅੱਛੇ, ਸਾਫ ਸੁਥਰੇ ਦਾਮਨ ਵਾਲੇ ਔਰ ਬੜੀ ਕਲੈਰਿਟੀ ਵਾਲੇ, ਕੁਮਿਟਮੈਂਟ ਦੇ ਪੱਕੇ ਸਨ। ਕਾਫੀ ਸਮਾਂ ਸਾਨੂੰ ਉਨ੍ਹਾਂ ਦੇ ਨਾਲ ਰਾਜਸੀ ਪਿੜ ਵਿੱਚ ਇਕੱਠੇ ਰਹਿ ਕੇ ਕੰਮ ਕਰਨ ਦਾ ਮੌਕਾ ਮਿਲਿਆ ਹੈ। ਉਨ੍ਹਾਂ ਦਾ ਜਨਮ 5 ਦਸੰਬਰ, 1936 ਨੂੰ ਪਿੰਡ ਸ਼ੰਕਰ, ਜ਼ਿਲ੍ਹਾ ਜਲੰਧਰ ਵਿਚ ਹੋਇਆ। ਜਿਸ ਤਰ੍ਹਾਂ ਲੀਡਰ ਆਫ ਦਿ ਹਾਊਸ ਨੇ ਦੱਸਿਆ ਹੈ ਕਿ ਉਨ੍ਹਾਂ ਦਾ ਸਿਆਸੀ ਪਿਛੋਕੜ ਬੜਾ ਉੱਚਾ ਹੈ। ਉਨ੍ਹਾਂ ਦੇ ਵੱਡੇ ਵਡੇਰੇ ਬੜੇ ਉੱਚੇ ਅਹੁਦਿਆਂ ਤੇ ਰਹੇ ਹਨ ਅਤੇ ਸਰਦਾਰ ਸਵਰਨ ਸਿੰਘ ਨੇ ਦੇਸ਼ ਦੀ ਰਾਜਨੀਤੀ ਵਿਚ ਆਪਣਾ ਯੋਗਦਾਨ ਪਾਉਂਦਿਆਂ ਹੋਇਆ ਕਈ ਸ਼ਲਾਘਾਯੋਗ, ਪ੍ਰਸ਼ੰਸਾਯੋਗ ਕਦਮ ਪੁੱਟੇ। ਉਹ ਹੋਰ ਵੀ ਕਈ ਸਮਾਜਿਕ ਕੰਮਾਂ ਵਿੱਚ ਲੋਕਾਂ ਦੀ ਸੇਵਾ ਕਰਦੇ ਸੀ। ਉਹ ਕਈ ਇੰਸਟੀਚਿਊਸ਼ਨ ਚਲਾ ਰਹੇ ਸੀ। ਉਹ ਸਾਡੀ ਵਿਧਾਨ ਸਭਾ ਦੇ ਮੈਂਬਰ ਵੀ ਰਹੇ ਹਨ, ਰਾਜ ਮੰਤਰੀ ਵੀ ਰਹੇ ਹਨ। ਫਿਰ 1999 ਵਿੱਚ ਉਹ ਲੋਕ ਸਭਾ ਦੇ ਮੈਂਬਰ ਚੁਣੇ ਗਏ ਸੀ। ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਇੱਕ ਸਮਾਜ ਸੇਵੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ। ਮੈਂ ਬੜੇ ਗੰਭੀਰ ਹਿਰਦੇ ਨਾਲ ਉਨ੍ਹਾਂ ਪ੍ਰਤੀ ਸੱਚੀ ਸ਼ਰਧਾ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ ਨਾਲ, ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ, ਸਾਬਕਾ ਵਿਧਾਇਕ ਜ਼ਿਲ੍ਹਾ ਸੰਗਰੂਰ ਦੇ ਰਹਿਣ ਵਾਲੇ ਸਨ। ਉਹ ਵੀ 6 ਜਨਵਰੀ, 2008 ਨੂੰ ਅਕਾਲ ਚਲਾਣਾ ਕਰ ਗਏ ਹਨ। ਦੇਸ਼ ਦੀ ਅਜ਼ਾਦੀ ਵਿਚ ਵੀ ਉਨ੍ਹਾਂ ਨੇ ਯੋਗਦਾਨ ਪਾਇਆ ਹੈ ਔਰ ਉਹ ਕਾਂਗਰਸ ਪਾਰਟੀ ਵਿੱਚ ਆਖਰ ਤੱਕ ਨਿਭੇ ਹਨ। ਉਨ੍ਹਾਂ ਨੇ ਜਿੱਥੇ ਬ੍ਰਿਸ਼ ਭਾਨ ਦੇ ਸਮੇਂ ਵਿੱਚ ਕੰਮ ਕੀਤਾ, ਉਥੇ ਗਿਆਨੀ ਜ਼ੈਲ ਸਿੰਘ ਦੇ ਸਮੇਂ ਵਿੱਚ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਅਤੇ ਸਰਦਾਰ ਦਰਬਾਰਾ ਸਿੰਘ ਦੇ ਸਮੇਂ ਵਿੱਚ ਵੀ ਦ੍ਰਿੜ੍ਹਤਾ ਨਾਲ ਪੂਰੀ ਤਰ੍ਹਾਂ ਨਾਲ ਦਿਨ ਰਾਤ ਇੱਕ ਕਰਕੇ ਪਾਰਟੀ ਲਈ ਕੰਮ ਕੀਤਾ। ਇਸ ਤਰ੍ਹਾਂ ਦੀ ਸ਼ਖਸੀਅਤ ਨੂੰ ਬਹੁਤ ਵੱਡਾ ਮਾਣ ਅਤੇ ਗੌਰਵ ਹੈ। ਉਹ ਇਕੱਲੀ ਰਾਜਨੀਤੀ ਵਿੱਚ ਹੀ ਨਹੀਂ ਬਲਕਿ ਸਮੇਂ ਸਮੇਂ ਤੇ ਹੋਰ ਸਮਾਜ ਸੇਵਾ ਦੀਆਂ ਲਹਿਰਾਂ ਵਿੱਚ ਵੀ ਹਿੱਸਾ ਲੈਂਦੇ ਰਹੇ ਹਨ। ਉਨ੍ਹਾਂ ਨੇ ਸੰਗਰੂਰ ਤੋਂ ਜਨਤਾ ਪਾਰਟੀ ਦੀ ਟਿਕਟ ਤੇ ਇੱਕ ਵਾਰ 1977 ਵਿੱਚ ਚੋਣ ਲੜੀ ਸੀ। 14 ਸਾਲ ਤੱਕ ਉਹ ਜ਼ਿਲ੍ਹਾ ਕਾਂਗਰਸ ਕਮੇਟੀ ਦੇ ਪ੍ਰਧਾਨ ਬਣੇ ਰਹੇ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਮੈਂ ਸਮਝਦੀ ਹਾਂ ਕਿ ਸਾਨੂੰ ਬੜਾ ਘਾਟਾ ਪਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਅਜਾਇਬ ਸਿੰਘ ਰੌਂਤਾ ਕਾਮਰੇਡ 28 ਜਨਵਰੀ 2008 ਨੂੰ ਅਕਾਲ ਚਲਾਣਾ ਕਰ ਗਏ ਹਨ। ਉਹ ਬੜੀ ਛੋਟੀ ਉਮਰ ਵਿੱਚ ਚਲੇ ਗਏ ਹਨ। ਉਨ੍ਹਾਂ ਦਾ ਜਨਮ 1 ਅਪ੍ਰੈਲ, 1952 ਨੂੰ ਪਿੰਡ ਰੌਂਤਾ, ਜ਼ਿਲ੍ਹਾ ਮੋਗਾ, ਵਿੱਚ ਹੋਇਆ ਸੀ। ਉਹ ਭਾਰਤੀ ਕਮਿਊਨਿਸਟ ਪਾਰਟੀ ਦੇ ਉਮੀਦਵਾਰ ਵਜੋਂ 1992 ਵਿੱਚ ਅਤੇ ਫਿਰ 1997 ਵਿੱਚ ਨਿਹਾਲ ਸਿੰਘ ਵਾਲਾ ਤੋਂ ਚੋਣ ਲੜਦੇ ਰਹੇ ਔਰ ਇਸ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਚੁਣੇ ਗਏ। ਉਹ ਬੜੀ ਭੱਜਦੌੜ ਨਾਲ, ਬੜੇ ਚੰਗੇ ਤਰੀਕੇ ਨਾਲ ਗਰੀਬਾਂ ਦੀ ਸੇਵਾ ਲਈ ਹਮੇਸ਼ਾ ਤੱਤਪਰ ਰਹਿ ਕੇ ਸੇਵਾ ਕਰਦੇ ਰਹੇ ਹਨ। ਮੈਂ ਸਮਝਦੀ ਹਾਂ ਕਿ ਇਸ ਤਰ੍ਹਾਂ ਉਨ੍ਹਾਂ ਦੇ ਚਲੇ ਜਾਣ ਨਾਲ ਰਾਜਨੀਤਿਕ ਪਿੜ ਵਿੱਚ, ਗਰੀਬਾਂ ਲਈ ਸੇਵਾ ਕਰਨ ਦੇ ਪਿੜ ਵਿੱਚ ਬੜਾ ਭਾਰੀ ਘਾਟਾ ਸਾਨੂੰ ਹੋਇਆ ਹੈ।

ਸਪੀਕਰ ਸਾਹਿਬ, ਗਿਆਨੀ ਰਾਜਿੰਦਰ ਸਿੰਘ, ਸਾਬਕਾ ਵਿਧਾਇਕ, ਵੀ ਪਿਛਲੇ ਸਮੇਂ ਵਿੱਚ 27 ਜਨਵਰੀ, 2008 ਨੂੰ ਸਾਥੋਂ ਵਿਛੜ ਕੇ ਚਲੇ ਗਏ ਹਨ। ਉਨ੍ਹਾਂ ਦੀ 93 ਸਾਲ ਦੀ ਉਮਰ ਸੀ। ਕਾਂਗਰਸ ਪਾਰਟੀ ਦੇ ਮੈਂਬਰ ਵਜੋਂ ਉਹ 1952 ਤੋਂ ਲੈ ਕੇ 1957 ਤੱਕ ਰੋਪੜ ਹਲਕੇ ਤੋਂ ਚੋਣ ਲੜ ਕੇ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸੀ। ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਬੜੀਆਂ ਭਾਰੀ ਸਿਆਸੀ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸ਼੍ਰੀ ਵੇਦ ਪ੍ਰਕਾਸ਼ ਜੀ, ਅਜ਼ਾਦੀ ਘੁਲਾਟੀਏ 31 ਜਨਵਰੀ, 2008 ਨੂੰ ਅਕਾਲ ਚਲਾਣਾ ਕਰ ਗਏ ਹਨ। ਉਹ ਕਿਲਾ ਨੱਥਾ ਸਿੰਘ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ, ਦੇ ਨਾਲ ਸਬੰਧ ਰੱਖਦੇ ਸਨ। ਉਹ ਗੁਰਦਾਸਪੁਰ ਦੀ ਫਰੀਡਮ ਫਾਈਟਰ ਐਸੋਸੀਏਸ਼ਨ ਦੇ ਸਕੱਤਰ ਵੀ ਰਹੇ, ਮੈਂਬਰ ਵੀ ਰਹੇ। ਉਹ ਦੇਸ਼ ਭਗਤੀ ਦੀ ਲਹਿਰ ਦੇ ਵਿਚ ਇੱਕ ਜੁਝਾਰੂ ਦੇ ਤੌਰ ਤੇ ਕੁੱਦਣ ਵਾਲੇ ਫਰੀਡਮ ਫਾਈਟਰ ਸਨ। ਅਸੀਂ ਇੱਕ ਅਜਿਹੀ ਉਸਾਰੂ ਸੋਚ ਰੱਖਣ ਵਾਲੇ ਫਰੀਡਮ ਫਾਈਟਰ ਤੋਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਭਾਰੀ ਦੁੱਖ ਪ੍ਰਗਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਉਜਾਗਰ ਸਿੰਘ ਜੀ ਵੀ ਬਹੁਤ ਮੰਨੇ ਪ੍ਰਮੰਨੇ ਫਰੀਡਮ ਫਾਈਟਰ ਅਤੇ ਦੇਸ਼ ਭਗਤ ਸਨ। ਉਹ ਮਿਤੀ 31 ਜਨਵਰੀ, 2008 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1922 ਨੂੰ ਕਹੂਟਾ, ਜ਼ਿਲ੍ਹਾ ਰਾਵਲਪਿੰਡੀ ਜਿਹੜਾ ਕਿ ਪਾਕਿਸਤਾਨ ਦੇ ਵਿੱਚ ਹੈ, ਵਿਖੇ ਹੋਇਆ। ਉਨ੍ਹਾਂ ਨੂੰ ਡੀ.ਏ.ਵੀ. ਕਾਲਜ ਵਿਖੇ ਪੜ੍ਹਦੇ ਸਮੇਂ ਗ੍ਰਿਫਤਾਰ ਕੀਤਾ ਗਿਆ ਸੀ ਤੇ ਉਨ੍ਹਾਂ ਨੂੰ ਦੇਸ਼ ਭਗਤੀ ਅਤੇ ਦੇਸ਼ ਦੀ ਅਜ਼ਾਦੀ ਦੇ ਵਾਸਤੇ ਬੜੀ ਜ਼ਿੰਮੇਂਵਾਰੀ ਨਾਲ ਆਪਣਾ ਰੋਲ ਨਿਭਾਉਣ ਕਾਰਨ 6 ਮਹੀਨੇ ਦੀ ਕੈਦ ਕੱਟਣੀ ਪਈ ਸੀ। ਉਹ ਮਿਉਂਸਿਪਲ ਕਮਿਸ਼ਨਰ ਵੀ ਚੁਣੇ ਗਏ ਸਨ ਅਤੇ ਨਗਰ ਸੁਧਾਰ ਟਰੱਸਟ, ਨਾਭਾ, ਦੇ ਮੈਂਬਰ ਵੀ ਰਹੇ। ਸਾਲ 1970 ਦੇ ਵਿੱਚ ਜਿਸ ਵੇਲੇ ਸ਼੍ਰੀਮਤੀ ਇੰਦਰਾ ਗਾਂਧੀ ਜੀ ਨੂੰ ਜੇਲ੍ਹ ਭੇਜਿਆ ਗਿਆ ਤਾਂ ਉਸ ਵੇਲੇ ਵੀ ਇਨ੍ਹਾਂ ਨੇ ਡਟ ਕੇ ਕਾਂਗਰਸ ਪਾਰਟੀ ਦੇ ਲਈ ਆਪਦੇ ਸੱਚੇ ਸੁੱਚੇ ਦਿਲ ਦੇ ਨਾਲ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਸਹਿਣ ਲਈ ਮੋਰਚਿਆਂ ਵਿਚ ਸ਼ਾਮਲ ਹੋਏ ਅਤੇ ਉਸ ਵੇਲੇ ਤਿੰਨ ਮਹੀਨੇ ਦੀ ਕੈਦ ਵੀ ਕੱਟੀ। ਉਨ੍ਹਾਂ ਨੂੰ ਮਿਤੀ 9-8-2005 ਨੂੰ ਭਾਰਤ ਦੇ ਸਾਬਕਾ ਰਾਸ਼ਟਰਪਤੀ, ਸ਼੍ਰੀ ਅਬਦੁਲ ਕਲਾਮ ਜੀ ਵੱਲੋਂ ਸਨਮਾਨਿਤ ਵੀ ਕੀਤਾ ਗਿਆ ਸੀ। ਮੈਂ ਸਮਝਦੀ ਹਾਂ ਕਿ ਇਸ ਤਰ੍ਹਾਂ ਦੇ ਮਹਾਨ ਅਜ਼ਾਦੀ ਘੁਲਾਟੀਏ ਦਾ ਚਲਿਆ ਜਾਣਾ ਬੜਾ ਦੁਖਦਾਈ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਪ੍ਰੀਤਮ ਸਿੰਘ, ਅਜ਼ਾਦੀ ਘੁਲਾਟੀਏ ਜਿਹੜੇ ਕਿ ਮਿਤੀ 8 ਜਨਵਰੀ, 2008 ਨੂੰ ਅਕਾਲ ਚਲਾਣਾ ਕਰ ਗਏ ਹਨ, ਇਸ ਦਾ ਬੜਾ ਸਦਮਾ ਹੋਇਆ। ਉਨ੍ਹਾਂ ਦਾ ਜਨਮ ਚੱਕ ਨੰਬਰ 13, ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਹੋਇਆ ਸੀ। ਉਨ੍ਹਾਂ ਨੇ ਅਜ਼ਾਦੀ ਦੇ ਸੰਘਰਸ਼ ਵਿਚ ਬੜਾ ਯੋਗਦਾਨ ਪਾਇਆ ਅਤੇ ਉਨ੍ਹਾਂ ਨੂੰ ਕਾਫੀ ਕੈਦ ਕੱਟਣੀ ਪਈ। ਮੈਂ ਸਮਝਦੀ ਹਾਂ ਕਿ ਇੱਕ ਸਿਆਸੀ ਅਤੇ ਖਾਸ ਤੌਰ ਤੇ ਆਜ਼ਾਦੀ ਦੀ ਲੜਾਈ ਵਿੱਚ ਹਿੱਸਾ ਪਾਉਣ ਵਾਲੇ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਰਾਮ ਸਿੰਘ ਪੰਛੀ, ਅਜ਼ਾਦੀ ਘੁਲਾਟੀਏ, ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਾਸਤੇ ਕਾਫ਼ੀ ਜ਼ਿਆਦਾ ਯੋਗਦਾਨ ਪਾਇਆ ਸੀ, ਉਹ ਮਿਤੀ 29 ਦਸੰਬਰ, 2007 ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਸਾਲ 1909 ਨੂੰ ਪਿੰਡ ਤਾਰਾ ਗੜ੍ਹ, ਤਹਿਸੀਲ ਚੂਨੀਆਂ, ਜ਼ਿਲ੍ਹਾ ਲਾਹੌਰ ਵਿਖੇ ਹੋਇਆ। ਉਹ ਪਰਜਾ ਮੰਡਲ ਲਹਿਰ ਨਾਲ ਵੀ ਜੁੜੇ ਰਹੇ ਅਤੇ ਸਰਦਾਰ ਭਗਤ ਸਿੰਘ ਦੇ ਕਾਫ਼ੀ ਨਜ਼ਦੀਕੀ ਵੀ ਰਹੇ ਸਨ। ਉਨ੍ਹਾਂ ਨੂੰ 1938-39 ਦੇ ਵਿੱਚ ਅੰਮ੍ਰਿਤਸਰ ਤੋਂ ਗ੍ਰਿਫਤਾਰ ਕੀਤਾ ਗਿਆ ਅਤੇ 7 ਮਹੀਨੇ ਲਾਹੌਰ ਵਿਖੇ ਜੇਲ੍ਹ ਕੱਟੀ। ਉਹ ਪਿੰਡ ਅਲੀ, ਤਹਿਸੀਲ ਸੁਲਤਾਨਪੁਰ ਲੋਧੀ ਵਿਖੇ ਤਿੰਨ ਸਾਲ ਰਹੇ ਅਤੇ ਫਿਰ ਬਾਅਦ ਵਿੱਚ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਸੋਢੇਵਾਲ ਵਿਖੇ ਵੀ ਰਹੇ। ਮੈਂ ਸਮਝਦੀ ਹਾਂ ਕਿ ਉਨ੍ਹਾਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਦੇ ਚਲੇ ਜਾਣ ਨਾਲ ਸਾਡਾ ਰਾਜ ਇੱਕ ਮਹਾਨ ਆਜ਼ਾਦੀ ਘੁਲਾਟੀਏ ਤੋਂ ਵਾਂਝਾ ਹੋ ਗਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਟਹਿਲ ਸਿੰਘ, ਆਜ਼ਾਦੀ ਘੁਲਾਟੀਏ ਵੀ ਮਿਤੀ 27 ਜਨਵਰੀ, 2008 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਸਾਲ 1922 ਨੂੰ ਪਿੰਡ ਮੁਕਤਾ, ਜ਼ਿਲ੍ਹਾ ਸ਼ੇਖੂਪੁਰਾ ਵਿਖੇ ਹੋਇਆ ਸੀ। ਉਨ੍ਹਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿੱਚ ਬਹੁਤ ਵੱਡਾ ਯੋਗਦਾਨ ਪਾਇਆ। ਮੈਂ ਸਮਝਦੀ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਤੇ ਉਨ੍ਹਾਂ ਦੇ ਪਰਿਵਾਰ ਨੂੰ ਵੀ ਅਤੇ ਸਾਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਤਾਰਾ ਸਿੰਘ ਜੀ ਵੀ ਮਿਤੀ 15 ਜਨਵਰੀ, 2008 ਨੂੰ ਅਕਾਲ ਚਲਾਣਾ ਕਰ ਗਏ ਹਨ, ਇਸ ਦਾ ਸਾਰਿਆਂ ਨੂੰ ਗਹਿਰਾ ਸਦਮਾ ਹੋਇਆ। ਉਨ੍ਹਾਂ ਦਾ ਜਨਮ 1918 ਨੂੰ ਪਿੰਡ ਸਰਦਾਰ ਸਿੰਘ ਵਾਲਾ, ਜ਼ਿਲ੍ਹਾ ਮੋਗਾ ਵਿਖੇ ਹੋਇਆ ਸੀ। ਉਨ੍ਹਾਂ ਨੇ 10 ਸਾਲ ਫੌਜ ਵਿੱਚ ਸੇਵਾ ਕੀਤੀ ਅਤੇ ਜਨਰਲ ਮੋਹਨ ਸਿੰਘ ਵੱਲੋਂ ਬਣਾਈ ਗਈ ਆਜ਼ਾਦ ਹਿੰਦ ਫੌਜ ਵਿੱਚ ਰਹਿ ਕੇ ਢਾਈ ਸਾਲ ਸਿੰਘਾਪੁਰ ਵਿਖੇ ਕੈਦ ਕੱਟੀ। ਉਨ੍ਹਾਂ ਨੂੰ, ਸ਼੍ਰੀਮਤੀ ਇੰਦਰਾ ਗਾਂਧੀ ਜੀ ਜਦੋਂ ਪ੍ਰਧਾਨ ਮੰਤਰੀ ਸਨ, ਵੱਲੋਂ ਸਨਮਾਨਿਤ ਕੀਤਾ ਗਿਆ। ਇਸ ਤਰ੍ਹਾਂ ਦੇ ਮਹਾਨ, ਦੇਸ਼ ਦੀ ਸੇਵਾ ਕਰਨ ਵਾਲੇ ਅਤੇ ਆਪਾ ਵਾਰਨ ਵਾਲੇ ਦੇਸ਼ ਭਗਤ ਸਾਡੇ ਵਿੱਚੋਂ ਚਲੇ ਜਾਂਦੇ ਹਨ, ਮੈਂ ਸਮਝਦੀ ਹਾਂ ਕਿ ਸਾਨੂੰ, ਇਤਿਹਾਸ ਨੂੰ, ਲੋਕਾਂ ਨੂੰ, ਆਉਣ ਵਾਲੀ ਜੈਨਰੇਸ਼ਨ ਨੂੰ ਸਬਕ ਸਿਖਾਉਣ ਵਾਲੇ ਲੋਕਾਂ ਨੂੰ ਬਹੁਤ ਵੱਡਾ ਘਾਟਾ ਪੈਂਦਾ ਹੈ। ਸਪੀਕਰ ਸਾਹਿਬ, ਇਹ ਜਿਹੜੀਆਂ ਸਾਰੀਆਂ ਸਾਡੇ ਕੋਲੋਂ ਸ਼ਖਸੀਅਤਾਂ ਵਿੱਛੜ ਗਈਆਂ ਹਨ, ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਬੜਾ ਦੁੱਖ ਹੈ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਬੜੀ ਹਮਦਰਦੀ ਹੈ। ਇਸੇ ਤਰ੍ਹਾਂ ਸ਼੍ਰੀ ਵਲਾਇਤੀ ਰਾਮ, ਸੁਤੰਤਰਤਾ ਸੰਗਰਾਮੀ ਜੀ ਦਾ ਨਾਮ ਵੀ ਕਿਸੇ ਤਰੀਕੇ ਨਾਲ ਅੱਜ ਦੀ ਇਸ ਲਿਸਟ ਵਿੱਚ ਰਹਿ ਗਿਆ ਹੈ। ਮੇਰੀ ਬੇਨਤੀ ਹੈ ਕਿ ਇਸ ਨੂੰ ਵੀ ਇਨ੍ਹਾਂ ਅਕਾਲ ਚਲਾਣੇ ਵਾਲੀ ਲਿਸਟ ਵਿਚ ਪਾ ਲਿਆ ਜਾਵੇ....

**ਮਾਨਯੋਗ ਸਪੀਕਰ** : ਉਨ੍ਹਾਂ ਦਾ ਨਾਮ ਇਸ ਲਿਸਟ ਵਿੱਚ ਸ਼ਾਮਲ ਹੈ ਅਤੇ ਇਸ ਬਾਰੇ ਬਾਦਲ ਸਾਹਿਬ ਬੋਲੇ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜਿਹੜਾ ਮਤਾ ਅੱਜ ਰੱਖਿਆ ਹੈ, ਇਹ ਦੁਖੀ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇ, ਉਨ੍ਹਾਂ ਨੂੰ ਮਤੇ ਦੀ ਕਾਪੀ ਭੇਜੀ ਜਾਵੇ। ਮੈਂ ਇਸ ਮਤੇ ਨੂੰ ਸੈਕੰਡ ਕਰਦੀ ਹਾਂ ਅਤੇ ਇਸ ਨਾਲ ਆਪਣੀ ਪੂਰੀ ਸਹਿਮਤੀ ਪ੍ਰਗਟਾਉਂਦੀ ਹਾਂ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਵਿੱਚ ਪੁਆਇੰਟ ਆਫ਼ ਆਰਡਰ ਦੀ ਲੋੜ ਨਹੀਂ ਹੁੰਦੀ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਬੜਾ ਇੰਪਾਰਟੈਂਟ ਮੈਟਰ ਹੈ।

**ਮਾਨਯੋਗ ਸਪੀਕਰ** : ਸ਼ਰਧਾਂਜਲੀਆਂ ਚੱਲ ਰਹੀਆਂ ਹਨ, ਤੁਸੀਂ ਕੀ ਗੱਲ ਕਰਦੇ ਹੋ ?

**ਸਰਦਾਰ ਜਸਬੀਰ ਸਿੰਘ ਖੰਗੂੜਾ** : ਇਹ ਪਾਲਿਸੀ ਨਾਲ ਰਿਲੇਟਿਡ ਹੈ।

**ਮਾਨਯੋਗ ਸਪੀਕਰ** : ਪਹਿਲਾਂ ਸ਼ਰਧਾਂਜਲੀਆਂ ਬਾਰੇ ਬੋਲ ਲੈਣ ਦਿਓ। ਫੇਰ ਗੱਲ ਕਰਾਂਗੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜੀਵਨ ਮ੍ਰਿਤੂ ਵਕਤ ਦੇ ਸਿੱਕੇ ਦੇ ਦੋ ਪਹਿਲੂ ਹਨ। ਇਨਸਾਨ ਨੂੰ ਹਮੇਸ਼ਾਂ ਚਾਹਤ ਰਹੀ ਹੈ ਕਿ ਜੀਵਨ ਦਾ ਪਹਿਲੂ ਉਪਰ ਰਹੇ ਪਰ ਜਿੱਤ ਹਮੇਸ਼ਾਂ ਮ੍ਰਿਤੂ ਦੀ ਹੁੰਦੀ ਹੈ। ਸਪੀਕਰ ਸਾਹਿਬ, ਮੌਤ ਦਾ ਡਰ ਇਨਸਾਨ ਵਿੱਚ ਬਣਿਆ ਰਹਿੰਦਾ ਹੈ।

ਜੀਨੇ ਕੀ ਚਾਹ ਮੇਂ ਮਰੇ ਜਾ ਰਹੇ ਹੈਂ ਲੇਕਿਨ
ਮਰਨੇ ਕੇ ਗਮ ਮੇਂ ਜੀਏ ਜਾ ਰਹੇ ਹੈਂ।

ਕੁਝ ਲੋਕ ਆਪਣੇ ਲਈ ਨਹੀਂ ਜੀਉਂਦੇ, ਸਮਾਜ ਲਈ ਜੀਉਂਦੇ ਹਨ, ਦੇਸ਼ ਲਈ ਜੀਉਂਦੇ ਹਨ। ਸਪੀਕਰ ਸਾਹਿਬ, ਉਨ੍ਹਾਂ ਦਾ ਜੀਵਨ ਇੱਕ ਚਾਨਣ ਮੁਨਾਰਾ ਹੁੰਦਾ ਹੈ। ਉਹ ਆਪਣੇ ਜੀਵਨ ਵਿੱਚ ਐਸੀ ਘਾਲਣਾ ਘਾਲ ਜਾਂਦੇ ਹਨ ਕਿ ਰਹਿੰਦੀ ਦੁਨੀਆਂ ਤੱਕ ਉਨ੍ਹਾਂ ਦਾ ਨਾਮ ਰਹਿੰਦਾ ਹੈ। ਪਿਛਲੇ ਸੈਸ਼ਨ ਤੋਂ ਹੁਣ ਤੱਕ 13 ਸ਼ਖਸੀਅਤਾਂ ਐਸੀਆਂ ਸਾਡੇ ਵਿੱਚੋਂ ਸਦੀਵੀ ਵਿਛੋੜਾ ਦੇ ਗਈਆਂ ਹਨ, ਜਿਨ੍ਹਾਂ ਦਾ ਘਾਟਾ ਨਾ ਪੂਰਾ ਹੋਣ ਵਾਲਾ ਹੈ। ਸਭ ਤੋਂ ਪਹਿਲਾਂ ਸਰਦਾਰ ਰਮਿੰਦਰ ਸਿੰਘ ਬੁਲਾਰੀਆ, ਜਿਹੜੇ ਕਿ ਇਸ ਮਹਾਨ ਸਦਨ ਦੇ ਮੈਂਬਰ ਸਨ, ਉਹ ਸਾਨੂੰ 14 ਫਰਵਰੀ, 2008 ਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ 7 ਜੁਲਾਈ, 1958 ਨੂੰ ਅੰਮ੍ਰਿਤਸਰ ਵਿਖੇ ਹੋਇਆ। ਉਹ ਕਾਂਗਰਸ ਵਿੱਚ ਵੀ ਰਹੇ। ਉਹ 1991 ਵਿੱਚ ਅੰਮ੍ਰਿਤਸਰ ਵਿੱਚ ਕੌਂਸਲਰ ਚੁਣੇ ਗਏ। ਸੀਨੀਅਰ ਡਿਪਟੀ ਮੇਅਰ ਦੇ ਤੌਰ ਤੇ ਵੀ

[ ਸਥਾਨਕ ਸਰਕਰ, ਉਦਯੋਗ ਤੇ ਵਪਾਰ ਮੰਤਰੀ ]

ਉਨ੍ਹਾਂ ਨੇ ਕੰਮ ਕੀਤਾ। ਮੈਨੂੰ ਲੱਗਦਾ ਹੈ ਕਿ ਉਨ੍ਹਾਂ ਨੂੰ ਮੌਤ ਦਾ ਅਹਿਸਾਸ ਸੀ ਕਿ ਉਨ੍ਹਾਂ ਨੇ ਨਹੀਂ ਰਹਿਣਾ, ਇਸੇ ਲਈ, ਸਪੀਕਰ ਸਾਹਿਬ, ਆਪਣੀ ਛੋਟੀ ਜਿਹੀ ਉਮਰ, ਸਿਰਫ਼ 50 ਸਾਲ ਵਿਚ ਉਨ੍ਹਾਂ ਨੇ ਸਿਰਫ਼ ਪਿਆਰ ਹੀ ਪਿਆਰ ਵੰਡਿਆ। ਉਹ ਉਸ ਦੀਵੇ ਦੀ ਭਾਂਤੀ ਸਨ, ਜਿਸ ਨੂੰ ਪਤਾ ਸੀ ਕਿ ਉਸ ਵਿੱਚ ਤੇਲ ਘੱਟ ਹੈ ਅਤੇ ਉਸਨੇ ਪੂਰੀ ਰੋਸ਼ਨੀ ਦੇ ਕੇ ਜਾਣੀ ਹੈ। ਸਪੀਕਰ ਸਾਹਿਬ, ਉਨ੍ਹਾਂ ਨੇ ਆਪਣੇ 50 ਸਾਲ ਦੇ ਜੀਵਨ ਵਿੱਚ ਐਸਾ ਪਿਆਰ ਦਿੱਤਾ ਜਿਹੜਾ ਕਿ ਭੁਲਾਇਆ ਨਹੀਂ ਭੁੱਲਣਾ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ, ਸਰਦਾਰ ਬਲਬੀਰ ਸਿੰਘ ਜੀ, ਸਾਬਕਾ ਸਾਂਸਦ 13 ਫਰਵਰੀ, 2008 ਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ 5 ਦਸੰਬਰ, 1938 ਨੂੰ ਪਿੰਡ ਸ਼ੰਕਰ ਵਿਖੇ ਹੋਇਆ। ਉਹ ਐਨ.ਆਰ.ਆਈ. ਸਭਾ ਦੇ ਸਰਪ੍ਰਸਤ ਵੀ ਰਹੇ। ਉਹ ਲਾਇਲਪੁਰ ਖਾਲਸਾ ਕਾਲਜ, ਜਲੰਧਰ ਦੀ ਗਵਰਨਿੰਗ ਕੌਂਸਲ ਦੇ ਪ੍ਰਧਾਨ ਵੀ ਰਹੇ। ਖਾਲਸਾ ਕਾਲਜ ਦੇ ਇੰਸਟੀਚਿਊਟਸ ਨੂੰ ਉਨ੍ਹਾਂ ਤੋਂ ਉਹ ਸੁਯੋਗ ਮਾਰਗ ਦਰਸ਼ਨ ਮਿਲਿਆ ਕਿ ਜਲੰਧਰ ਵਿਚਲੀਆਂ ਸਿੱਖਿਆ ਸੰਸਥਾਵਾਂ ਵਿੱਚੋਂ ਸਭ ਤੋਂ ਉਚ ਪੱਧਰੀ ਨਾਮ ਲਾਇਲਪੁਰ ਖਾਲਸਾ ਕਾਲਜ ਦਾ ਹੈ ਅਤੇ ਇਸ ਦਾ ਕਾਰਨ ਸਰਦਾਰ ਬਲਬੀਰ ਸਿੰਘ ਜੀ ਸਨ ਜਿਨ੍ਹਾਂ ਨੇ ਇਸ ਨੂੰ ਮਾਰਗ ਦਰਸ਼ਨ ਦਿੱਤਾ। ਉਹ 1992 ਤੋਂ 1998 ਤੱਕ ਰਾਜ ਸਭਾ ਦੇ ਮੈਂਬਰ ਰਹੇ। 1999 ਵਿੱਚ ਲੋਕ ਸਭਾ ਦੇ ਮੈਂਬਰ ਵੀ ਚੁਣੇ ਗਏ। ਮੇਰੇ ਨਾਲ ਉਨ੍ਹਾਂ ਦੇ ਜ਼ਾਤੀ ਸਬੰਧ ਸਨ ਕਿਉਂਕਿ ਮੈਂ ਵੀ ਜਲੰਧਰ ਤੋਂ ਹੀ ਹਾਂ। ਉਨ੍ਹਾਂ ਦੇ ਜਾਣ ਨਾਲ ਇੱਕ ਪ੍ਰਸਿਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਇਹ ਦੇਸ਼ ਵਾਂਝਾ ਹੋ ਗਿਆ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਗੁਰਦਿਆਲ ਸਿੰਘ ਜੀ, ਸਾਬਕਾ ਵਿਧਾਇਕ ਜੋ ਕਿ 6 ਫਰਵਰੀ, 2008 ਨੂੰ ਸਦੀਵੀ ਵਿਛੋੜਾ ਦੇ ਗਏ ਹਨ; ਉਨ੍ਹਾਂ ਦਾ ਜਨਮ ਸੁਨਾਮ ਵਿਖੇ ਹੋਇਆ। ਉਹ ਪਰਜਾ ਮੰਡਲ ਲਹਿਰ ਵਿਚ ਹਿੱਸਾ ਲੈਂਦੇ ਸਮੇਂ ਕਾਮਰੇਡ ਤੇਜਾ ਸਿੰਘ ਸੁਤੰਤਰ, ਬਾਬੂ ਰਾਮ ਸਿੰਘ, ਗਿਆਨੀ ਜ਼ੈਲ ਸਿੰਘ, ਸਾਬਕਾ ਮੁੱਖ ਮੰਤਰੀ ਪੰਜਾਬ ਅਤੇ ਭਾਰਤ ਦੇ ਸਾਬਕਾ ਰਾਸ਼ਟਰਪਤੀ ਦੇ ਨਜ਼ਦੀਕੀ ਸਾਥੀ ਰਹੇ। ਸਾਲ 1977 ਦੇ ਵਿੱਚ ਉਹ ਜਨਤਾ ਪਾਰਟੀ ਦੀ ਟਿਕਟ ਤੋਂ ਵਿਧਾਇਕ ਚੁਣੇ ਗਏ ਅਤੇ ਉਹ ਲੋਕਤੰਤਰ ਦੇ ਹਾਮੀ ਸਨ। ਜਦੋਂ ਦੇਸ਼ ਵਿੱਚ ਐਮਰਜੰਸੀ ਲੱਗੀ ਹੋਈ ਸੀ ਤਾਂ ਉਨ੍ਹਾਂ ਨੇ ਐਮਰਜੰਸੀ ਦੇ ਖਿਲਾਫ ਵੀ ਡਟ ਕੇ ਵਿਰੋਧ ਕੀਤਾ ਔਰ ਉਹ ਜਨਤਾ ਪਾਰਟੀ ਦੇ ਵਿੱਚ ਸ਼ਾਮਲ ਹੋਏ। ਜਨਤਾ ਪਾਰਟੀ ਦੇ ਵਿੱਚੋਂ ਟਿਕਟ ਤੇ ਚੁਣ ਕੇ ਆਏ। ਮੈਂ ਇਸ ਮਹਾਨ ਸ਼ਖਸੀਅਤ ਨੂੰ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਇਸੇ ਤਰ੍ਹਾਂ ਕਾਮਰੇਡ ਅਜਾਇਬ ਸਿੰਘ ਰੌਂਤਾ, ਜਿਨ੍ਹਾਂ ਦਾ ਸਦੀਵੀ ਵਿਛੋੜਾ 19 ਜਨਵਰੀ, 2008 ਨੂੰ ਹੋਇਆ ਸੀ, ਉਨ੍ਹਾਂ ਦਾ ਜਨਮ 1 ਅਪਰੈਲ, 1952 ਨੂੰ ਪਿੰਡ ਰੌਂਤਾ, ਜ਼ਿਲ੍ਹਾ ਮੋਗਾ ਵਿਖੇ ਹੋਇਆ ਸੀ। ਉਹ ਭਾਰਤੀ ਕਮਿਊਨਿਸਟ ਪਾਰਟੀ ਦੇ ਉਮੀਦਵਾਰ ਦੇ ਤੌਰ ਤੇ ਸਾਲ 1992 ਅਤੇ ਫਿਰ ਸਾਲ 1997 ਦੇ ਵਿੱਚ ਨਿਹਾਲ ਸਿੰਘ ਵਾਲਾ ਚੋਣ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ਉਨ੍ਹਾਂ ਦੀ ਉਮਰ ਵੀ ਕੋਈ ਜ਼ਿਆਦਾ ਨਹੀਂ ਸੀ। ਮੇਰੇ ਉਨ੍ਹਾਂ ਦੇ ਨਾਲ ਵੀ ਜ਼ਾਤੀ ਸਬੰਧ ਸਨ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸ ਤਰ੍ਹਾਂ ਗਿਆਨੀ ਰਾਜਿੰਦਰ ਸਿੰਘ, ਸਾਬਕਾ ਵਿਧਾਇਕ ਜਿਹੜੇ ਕਿ 27 ਜਨਵਰੀ, 2008 ਨੂੰ ਸਦੀਵੀ ਵਿਛੋੜਾ ਦੇ ਗਏ ਹਨ; ਉਹ 93 ਵਰ੍ਹਿਆਂ ਦੇ ਸਨ। ਉਹ ਕਾਂਗਰਸ ਪਾਰਟੀ ਦੇ ਮੈਂਬਰ ਵਜੋਂ ਸਾਲ 1952 ਤੋਂ 1957 ਤੱਕ ਰੋਪੜ ਚੋਣ ਹਲਕੇ ਤੋਂ ਵਿਧਾਨ ਸਭਾ ਦੇ ਮੈਂਬਰ ਰਹੇ ਹਨ। ਉਨ੍ਹਾਂ ਦੇ ਦੁਖਦਾਇਕ ਵਿਛੋੜੇ ਨਾਲ ਰਾਜ ਇੱਕ ਪ੍ਰਸਿੱਧ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ 7 ਆਜ਼ਾਦੀ ਘੁਲਾਟੀਏ ਵੀ ਸਾਡੇ ਤੋਂ ਵਿਛੜ ਗਏ ਹਨ, ਇਸ ਦੁਨੀਆਂ ਤੋਂ ਚਲੇ ਗਏ ਹਨ। ਕਿਉਂਕਿ ਦੇਸ਼ ਨੂੰ ਆਜ਼ਾਦ ਹੋਇਆਂ 61 ਵਰ੍ਹੇ ਹੋ ਗਏ ਹਨ ਔਰ ਆਜ਼ਾਦੀ ਘੁਲਾਟੀਆਂ ਦੀ ਗਿਣਤੀ ਘਟਦੀ ਜਾ ਰਹੀ ਹੈ। ਇਨ੍ਹਾਂ ਵਿੱਚੋਂ ਸ਼੍ਰੀ ਵੇਦ ਪ੍ਰਕਾਸ਼ ਜੀ, ਸ਼੍ਰੀ ਉਜਾਗਰ ਸਿੰਘ ਜੀ, ਸ਼੍ਰੀ ਪ੍ਰੀਤਮ ਸਿੰਘ ਜੀ, ਸ਼੍ਰੀ ਰਾਮ ਸਿੰਘ ਪੰਛੀ ਜੀ, ਸ਼੍ਰੀ ਟਹਿਲ ਸਿੰਘ ਜੀ, ਸ਼੍ਰੀ ਤਾਰਾ ਸਿੰਘ ਜੀ ਅਤੇ ਸ਼੍ਰੀ ਵਲਾਇਤੀ ਰਾਮ ਜੀ, ਇਹ ਸਭ ਆਜ਼ਾਦੀ ਘੁਲਾਟੀਏ ਪਿਛਲੇ ਸਮੇਂ ਦੌਰਾਨ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਦਾ ਯੋਗਦਾਨ ਜੋ ਦੇਸ਼ ਨੂੰ ਆਜ਼ਾਦੀ ਪ੍ਰਾਪਤ ਕਰਾਉਣ ਦੇ ਵਿੱਚ ਹੋਇਆ ਹੈ, ਉਹ ਹਮੇਸ਼ਾਂ ਹੀ ਇੱਕ ਚਾਨਣ ਮੁਨਾਰਾ ਰਹੇਗਾ।

ਸਪੀਕਰ ਸਾਹਿਬ, ਮੈਂ ਇਨ੍ਹਾਂ ਸਾਰਿਆਂ ਨੂੰ ਆਪਣੀਆਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸ਼੍ਰੀ ਹਰਭਜਨ ਸਿੰਘ ਜੀ ਤੱਖਰ ਜਿਹੜੇ ਕਿ ਫਾਰਮਰ ਸਟੇਟ ਸੈਕਟਰੀ ਭਾਰਤੀ ਜਨਤਾ ਪਾਰਟੀ, ਪੰਜਾਬ ਦੇ ਸਨ, ਉਨ੍ਹਾਂ ਦਾ ਅਕਾਲ ਚਲਾਣਾ ਪਹਿਲੀ ਜਨਵਰੀ, 2008 ਨੂੰ ਹੋਇਆ ਹੈ। ਉਨ੍ਹਾਂ ਦਾ ਜਨਮ 2 ਦਸੰਬਰ, 1946 ਨੂੰ ਹੋਇਆ ਸੀ ਔਰ ਉਹ 61 ਵਰ੍ਹਿਆਂ ਦੇ ਸਨ। ਉਨ੍ਹਾਂ ਨੇ ਆਪਣੇ ਜੀਵਨ ਦੇ ਵਿੱਚ ਰਾਜਨੀਤੀ ਦੇ ਖੇਤਰ ਵਿੱਚ ਅੱਛਾ ਨਾਮ ਪੈਦਾ ਕੀਤਾ ਅਤੇ ਕਈ ਮੱਲਾਂ ਮਾਰੀਆਂ। ਉਹ ਇਸ ਵਕਤ ਪੰਜਾਬ ਦੇ ਲੋਕਲ ਬਾਡੀ ਸੈੱਲ ਦੇ ਜਨਰਲ ਸੈਕਟਰੀ ਸਨ। ਉਹ ਸਾਲ 1991 ਤੋਂ 1996 ਤੱਕ ਜਲੰਧਰ ਮਿਊਂਸਿਪਲ ਕਾਰਪੋਰੇਸ਼ਨ ਦੇ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਵਿੱਚ ਕਾਊਂਸਲਰ ਵੀ ਰਹੇ। ਭਾਰਤੀ ਜਨਤਾ ਪਾਰਟੀ, ਜ਼ਿਲ੍ਹਾ ਜਲੰਧਰ ਦੇ ਅਧਿਅਕਸ਼ ਦੇ ਤੌਰ ਤੇ ਵੀ ਉਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਦੇ ਮੇਰੇ ਨਾਲ ਜ਼ਾਤੀ ਸਬੰਧ ਵੀ ਸਨ। ਉਨ੍ਹਾਂ ਨੂੰ ਮੈਂ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਅੱਜ ਜਿਹੜੀਆਂ 13 ਮਹਾਨ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ, ਉਨ੍ਹਾਂ ਨੂੰ ਮੈਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਔਰ ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਸ਼੍ਰੀ ਹਰਭਜਨ ਸਿੰਘ ਤੱਖਰ ਜੀ ਦੇ ਨਾਮ ਨੂੰ ਵੀ ਇਸ ਲਿਸਟ ਦੇ ਵਿੱਚ ਸ਼ਾਮਲ ਕਰ ਲਿਆ ਜਾਵੇ ਔਰ ਜਿਹੜਾ ਮਤਾ ਸਾਡੇ ਲੀਡਰ ਆਫ਼ ਦਿ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਲਿਆਂਦਾ ਹੈ, ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੌਤ ਇੱਕ ਅਟਲ ਸੱਚਾਈ ਹੈ ਅਤੇ ਬਾਣੀ ਵਿੱਚ ਵੀ ਆਉਂਦਾ ਹੈ :

"ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣ ਅਵਗੁਣ ਨ ਬੀਚਾਰਹੁ ਕੋਈ
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤ ਏਹੀ ॥"

ਆਖਿਰ ਨੂੰ ਇੱਕ ਨਾ ਇੱਕ ਦਿਨ ਇਸ ਸਰੀਰ ਨੇ ਮਿੱਟੀ ਵਿੱਚ ਰੁਲ ਜਾਣਾ ਹੈ। ਮੌਤ ਆਪਣੇ ਸਮੇਂ ਨਾਲ ਆਉਂਦੀ ਹੈ। ਜਿਵੇਂ ਗੁਰੂ ਸਾਹਿਬ ਨੇ ਵੀ ਕਿਹਾ ਹੈ :

"ਫਰੀਦਾ ਦਰਿਆਵੇ ਕੰਨੈ ਬਗੁਲਾ ਬੈਠਾ ਕੇਲ ਕਰੇ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸ ਰੱਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨਾ ਚੇਤੇ ਸਨ ਸੋ ਗਾਲੀ ਰਬ ਕੀਆ॥"

ਅੱਜ ਬਹੁਤ ਹੀ ਦੁਖੀ ਹਿਰਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਡੇ ਬਹੁਤ ਹੀ ਸਤਿਕਾਰਯੋਗ ਇਸ ਹਾਊਸ ਦੇ ਮੈਂਬਰ ਸਰਦਾਰ ਰਮਿੰਦਰ ਸਿੰਘ ਜੀ ਬੁਲਾਰੀਆ ਸਾਨੂੰ ਸਮੇਂ ਤੋਂ ਪਹਿਲਾਂ ਹੀ ਛੱਡ ਕੇ ਚਲੇ ਗਏ ਅਤੇ ਉਨ੍ਹਾਂ ਦੀ ਬੇਵਕਤ ਮੌਤ, ਅਸਹਿ ਅਤੇ ਅਕਹਿ ਹੈ। ਉਹ ਬਹੁਤ ਹੀ ਹੋਣਹਾਰ, ਬੜੇ ਸਿਆਣੇ ਅਤੇ ਪਿਆਰੇ, ਮਿੱਠ ਬੋਲੜੇ ਤੇ ਮਿਲਣਸਾਰ ਵਿਅਕਤੀ ਸਨ ਅਤੇ ਬਹੁਤ ਹੀ ਅਗਾਂਹਵਧੂ ਸਨ। ਉਨ੍ਹਾਂ ਦੀ ਪੰਜਾਬ ਨੂੰ, ਉਨ੍ਹਾਂ ਦੇ ਪਰਿਵਾਰ ਨੂੰ ਅਤੇ ਉਨ੍ਹਾਂ ਦੇ ਹਲਕੇ ਨੂੰ ਬੜੀ ਜ਼ਰੂਰਤ ਸੀ। ਉਨ੍ਹਾਂ ਦੀ ਸੇਧ ਦੀ ਜ਼ਰੂਰਤ ਸੀ। ਹੁਣ ਅਸੀਂ ਉਨ੍ਹਾਂ ਦੀ ਸੇਧ ਤੋਂ ਵਾਂਝੇ ਰਹਿ ਗਏ ਹਾਂ ਅਤੇ ਇਹ ਜਿਹੜੀ ਜਵਾਨੀ ਦੀ ਮੌਤ ਹੈ, ਇਸ ਦੇ ਨਾਲ ਪੂਰੇ ਸਦਨ ਨੂੰ ਹੀ ਨਹੀਂ ਬਲਕਿ ਪੂਰੇ ਪੰਜਾਬ ਨੂੰ ਬੜਾ ਦੁੱਖ ਹੋਇਆ ਹੈ। ਜਿਸ ਤਰ੍ਹਾਂ ਇੱਕ ਸ਼ਾਇਰ

ਨੇ ਵੀ ਕਿਹਾ ਹੈ :

"ਐ ਅਜ਼ਲ ਆਪਕਾ ਹੁਕਮ ਹਮੇਂ ਸਰੇ ਥਮ ਤਸਲੀਮ ਹੈ
ਮਗਰ ਜਵਾਨੀ ਮੇਂ ਯੇ ਕਾਬਿਲੇ ਤਰਮੀਮ ਹੈ।"

ਪਰਮਾਤਮਾ ਕਿਸੇ ਨੂੰ ਵੀ ਛੋਟੀ ਉਮਰ ਵਿਚ ਨਾ ਲੈ ਕੇ ਜਾਵੇ। ਇਹ ਅਰਦਾਸ ਹੈ ਇਸ ਦੁੱਖ ਦੀ ਘੜੀ ਵਿਚ। ਮੈਂ ਆਪਣੇ ਅਤੇ ਆਪਣੇ ਆਜ਼ਾਦ ਮੈਂਬਰਾਂ ਵੱਲੋਂ ਉਨ੍ਹਾਂ ਦੇ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਮੇਰੇ ਮਨ ਵਿੱਚ ਇੱਕ ਸਵਾਲ ਪੈਦਾ ਹੋਇਆ ਹੈ ਕਿ ਜ਼ਰੂਰੀ ਨਹੀਂ ਹੈ ਕਿ ਸਦਨ ਦਾ ਜਿਹੜਾ ਵੀ ਮੈਂਬਰ ਬਣਦਾ ਹੈ, ਉਹ ਅਮੀਰ ਹੀ ਹੋਵੇ। ਗਰੀਬ ਲੋਕਾਂ ਨੂੰ ਵੀ ਲੋਕ ਨਿਵਾਜ਼ ਦਿੰਦੇ ਹਨ। ਸਰਕਾਰ ਅਜਿਹੀ ਮੌਤ ਤੇ ਉਨ੍ਹਾਂ ਦੇ ਪਰਿਵਾਰ ਲਈ ਕੀ ਕਰਦੀ ਹੈ, ਅੱਜ ਇਹ ਇੱਕ ਸਵਾਲ ਪੈਦਾ ਹੋਇਆ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਰੱਬ ਨਾ ਕਰੇ ਇਸ ਤਰ੍ਹਾਂ ਦੀ ਕੋਈ ਘਟਨਾ ਵਾਪਰੇ ਲੇਕਿਨ ਪਰਿਵਾਰ ਦੇ ਕਿਸੇ ਮੈਂਬਰ ਲਈ ਇੱਕ ਨੌਕਰੀ ਰਾਖਵੀਂ ਹੋ ਜਾਣੀ ਚਾਹੀਦੀ ਹੈ ਜੇਕਰ ਪਰਿਵਾਰ ਚਾਹੇ, ਤਾਂ ਕਿ ਪਰਿਵਾਰ ਦੀ ਰੋਟੀ ਰੋਜ਼ੀ ਲਈ ਨੌਕਰੀ ਦਾ ਪ੍ਰਬੰਧ ਹੋ ਜਾਵੇ। ਐਮ.ਐਲ.ਏ ਦੀ ਇਨਸ਼ੋਰੈਂਸ ਸਰਕਾਰ ਕਰਾਵੇ ਤਾਂ ਕਿ ਪਰਿਵਾਰ ਦੀ ਦੇਖ ਰੇਖ ਦਾ ਜ਼ੁੰਮਾ ਪੂਰਾ ਹੋ ਸਕੇ ਕਿਉਂਕਿ ਇੱਕ ਐਮ.ਐਲ.ਏ ਸਮਾਜ ਸੇਵੀ ਵਜੋਂ ਵੀ ਕੰਮ ਕਰਦਾ ਹੈ, ਲੋਕਾਂ ਲਈ, ਸਰਕਾਰ ਲਈ ਵੀ ਕੰਮ ਕਰਦਾ ਹੈ। ਪਰਿਵਾਰ ਦੀ ਜ਼ਿੰਮੇਵਾਰੀ ਬਾਅਦ ਵਿੱਚ ਸਰਕਾਰ ਦੀ ਬਣਦੀ ਹੈ।

ਮੈਂ ਸਰਦਾਰ ਬਲਬੀਰ ਸਿੰਘ ਜੀ, ਸਾਬਕਾ ਐਮ.ਪੀ., ਸਰਦਾਰ ਗੁਰਦਿਆਲ ਸਿੰਘ ਜੀ ਸਾਬਕਾ ਐਮ.ਐਲ.ਏ, ਸਾਡੇ ਕਾਮਰੇਡ ਅਜਾਇਬ ਸਿੰਘ ਜੀ ਰੌਂਤਾ, ਸਾਬਕਾ ਐਮ.ਐਲ.ਏ ਅਤੇ ਮੇਰੇ ਆਪਣੇ ਜ਼ਿਲ੍ਹੇ ਦੀ ਬਹੁਤ ਹੀ ਨਾਮਵਰ ਸ਼ਖਸੀਅਤ ਸਮਾਜ ਸੇਵੀ ਗਿਆਨੀ ਰਾਜਿੰਦਰ ਸਿੰਘ ਜੀ, ਸਾਬਕਾ ਐਮ.ਐਲ.ਏ ਦੀ ਮੌਤ ਤੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ। ਗਿਆਨੀ ਰਾਜਿੰਦਰ ਸਿੰਘ ਬਹੁਤ ਹੀ ਇਮਾਨਦਾਰ ਅਤੇ ਪਿਆਰੇ ਸ਼ਖਸ ਸਨ, ਜਿਨ੍ਹਾਂ ਨੇ ਲਗਭਗ ਪਿਛਲੇ 30-40 ਸਾਲਾਂ ਤੋਂ ਅੰਨ ਵੀ ਨਹੀਂ ਖਾਧਾ। ਉਹ ਸਿਰਫ ਦੁੱਧ ਅਤੇ ਫਲ ਹੀ ਖਾਂਦੇ ਸਨ ਅਤੇ ਹਮੇਸ਼ਾ ਅੱਜ ਤੱਕ ਵੀ ਸਾਇਕਲ ਤੇ ਹੀ ਘੁੰਮ ਕੇ ਹਰ ਕਿਸੇ ਦੇ ਦੁੱਖ ਸੁੱਖ ਵਿੱਚ ਸ਼ਰੀਕ ਹੁੰਦੇ ਸਨ। ਉਨ੍ਹਾਂ ਦੇ ਜਾਣ ਨਾਲ ਸਾਡੇ ਰੋਪੜ ਜ਼ਿਲ੍ਹੇ ਨੂੰ ਵੀ ਬੜਾ ਘਾਟਾ ਪਿਆ ਹੈ।

ਸ਼੍ਰੀ ਵੇਦ ਪ੍ਰਕਾਸ਼ ਜੀ, ਸ਼੍ਰੀ ਉਜਾਗਰ ਸਿੰਘ ਜੀ, ਸ਼੍ਰੀ ਪ੍ਰੀਤਮ ਸਿੰਘ ਜੀ, ਸ਼੍ਰੀ ਰਾਮ ਸਿੰਘ ਪੰਛੀ ਜੀ, ਸਰਦਾਰ ਟਹਿਲ ਸਿੰਘ ਜੀ, ਸ਼੍ਰੀ ਤਾਰਾ ਸਿੰਘ ਜੀ ਅਤੇ ਸ਼੍ਰੀ ਵਲਾਇਤੀ ਰਾਮ ਜੀ, ਇਹ ਸਾਰੇ ਸੁਤੰਤਰਤਾ ਸੰਗਰਾਮੀ ਜੋ ਸਾਨੂੰ ਛੱਡ ਕੇ ਚਲੇ ਗਏ ਹਨ, ਇਨ੍ਹਾਂ ਸਾਰਿਆਂ ਦਾ ਆਜ਼ਾਦੀ ਦੀ ਲੜਾਈ ਵਿੱਚ ਬਹੁਤ ਅਹਿਮ ਰੋਲ ਰਿਹਾ ਹੈ। ਇਨ੍ਹਾਂ ਦਾ ਵਿਛੜ ਜਾਣਾ ਸਾਡੇ ਲਈ ਬਹੁਤ ਦੁਖਦਾਈ ਹੈ। ਮੈਂ ਆਪਣੇ

[ ਸਰਦਾਰ ਚਰਨਜੀਤ ਸਿੰਘ ਚੰਨੀ ]
ਆਜ਼ਾਦ ਸਾਥੀਆਂ ਵੱਲੋਂ ਇਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਮਾਨਯੋਗ ਸੀ.ਐਮ. ਸਾਹਿਬ ਨੇ ਜੋ ਮਤਾ ਇਸ ਹਾਊਸ ਵਿੱਚ ਰੱਖਿਆ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ। ਜੈ ਹਿੰਦ।

**ਮਾਨਯੋਗ ਸਪੀਕਰ :** ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਬਹੁਤ ਸਾਰੀਆਂ ਅਹਿਮ ਸ਼ਖਸੀਅਤਾਂ ਸਾਨੂੰ ਵਿਛੋੜਾ ਦੇ ਗਈਆਂ ਹਨ। ਹਾਊਸ ਦੇ ਮਾਨਯੋਗ ਮੈਂਬਰ ਸਾਹਿਬ ਵੱਲੋਂ ਅਤੇ ਲੀਡਰ ਸਾਹਿਬਾਨ ਵੱਲੋਂ ਉਨ੍ਹਾਂ ਪ੍ਰਤੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ। ਇਸ ਸਬੰਧ ਵਿੱਚ ਮੈਂ ਵੀ ਤੁਹਾਡੇ ਸਾਰਿਆਂ ਵਿੱਚ ਸ਼ਾਮਲ ਹੁੰਦਾ ਹਾਂ। ਇਨ੍ਹਾਂ ਦੇ ਵਿੱਚ ਕਈ ਸ਼ਖਸੀਅਤਾਂ ਇਹੋ ਜਿਹੀਆਂ ਹਨ, ਜਿਨ੍ਹਾਂ ਨੇ ਸਿਆਸਤ ਦੇ ਮੈਦਾਨ ਵਿੱਚ ਬਹੁਤ ਅਹਿਮ ਰੋਲ ਅਦਾ ਕੀਤਾ ਅਤੇ ਕਈ ਸ਼ਖਸੀਅਤਾਂ ਇਹੋ ਜਿਹੀਆਂ ਹਨ, ਜਿਨ੍ਹਾਂ ਨੇ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਵਿੱਚ ਕੁਰਬਾਨੀਆਂ ਵੀ ਬਹੁਤ ਦਿੱਤੀਆਂ। ਅਜਿਹੀਆਂ ਕੁਝ ਸ਼ਖਸੀਅਤਾਂ ਦਾ ਇੱਥੇ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਵਿੱਚੋਂ ਇੱਕ ਸਰਦਾਰ ਰਮਿੰਦਰ ਸਿੰਘ ਬੁਲਾਰੀਆ ਹਨ ਜਿਹੜੇ ਇਸ ਮੌਜੂਦਾ ਹਾਊਸ ਜੋ ਕਿ ਪਿਛਲੇ ਇੱਕ ਸਾਲ ਤੋਂ ਚਲ ਰਿਹਾ ਹੈ, ਦੇ ਮੈਂਬਰ ਸਨ। ਉਨ੍ਹਾਂ ਦਾ ਜੀਵਨ ਬਹੁਤ ਹੀ ਘਾਲਣਾ ਭਰਪੂਰ, ਜੱਦੋ ਜਹਿਦ ਵਾਲਾ ਅਤੇ ਬੜੀ ਮਿਹਨਤ ਵਾਲਾ ਸੀ। ਉਨ੍ਹਾਂ ਨੇ ਬਹੁਤ ਥੋੜ੍ਹੇ ਸਮੇਂ ਵਿੱਚ ਹੀ ਬੜੀਆਂ ਵੱਡੀਆਂ ਮੱਲਾਂ ਮਾਰੀਆਂ। ਉਹ ਸਮਾਜ ਦੇ ਇੱਕ ਬੜੇ ਅਗਾਂਹਵਧੂ ਸੇਵਾਦਾਰ ਸਨ ਅਤੇ ਲੋਕਾਂ ਵਿੱਚ ਬੜੇ ਹਰਮਨ ਪਿਆਰੇ ਸਨ। ਉਨ੍ਹਾਂ ਨੇ ਅੰਮ੍ਰਿਤਸਰ ਵਿਚ ਜਨਮ ਲਿਆ ਅਤੇ ਉੱਥੋਂ ਦੀ ਸਿਆਸਤ ਵਿੱਚ ਹਿੱਸਾ ਲਿਆ। ਉਹ ਪੰਜਾਬ ਪੱਧਰ ਦੇ ਇੱਕ ਯੂਥ ਆਗੂ ਸਨ। ਇਸ ਤੋਂ ਇਲਾਵਾ ਉਹ ਮਿਊਂਸਿਪਲ ਕਮੇਟੀ ਵਿੱਚ ਕੌਂਸਲਰ ਰਹੇ, ਸੀਨੀਅਰ ਡਿਪਟੀ ਮੇਅਰ ਰਹੇ ਅਤੇ ਫਿਰ ਇਸ ਸਦਨ ਵਿੱਚ ਵੀ ਪਹੁੰਚੇ। ਉਨ੍ਹਾਂ ਦੀ ਮੌਤ ਬੇਵਕਤ ਹੋਈ ਹੈ ਅਤੇ ਸਾਨੂੰ ਉਨ੍ਹਾਂ ਦੇ ਜਾਣ ਦਾ ਬਹੁਤ ਦੁੱਖ ਹੈ।

ਸਰਦਾਰ ਬਲਬੀਰ ਸਿੰਘ ਜੀ ਸਾਬਕਾ ਐਮ.ਪੀ. ਸਨ ਅਤੇ ਇਸ ਤੋਂ ਇਲਾਵਾ ਉਹ ਐਮ.ਐਲ.ਏ ਵੀ ਸਨ। ਉਹ ਇਸ ਸਦਨ ਦੇ ਮੈਂਬਰ ਰਹੇ ਹਨ। ਬਤੌਰ ਮੰਤਰੀ ਵੀ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ। ਉਨ੍ਹਾਂ ਦਾ ਪਰਿਵਾਰ ਇੱਕ ਅਹਿਮ ਸਿਆਸੀ ਪਰਿਵਾਰ ਸੀ। ਸਰਦਾਰ ਸਵਰਨ ਸਿੰਘ ਜੀ ਜਿਨ੍ਹਾਂ ਦਾ ਜ਼ਿਕਰ ਇਥੇ ਆਇਆ ਹੈ ਅਤੇ ਜਿਨ੍ਹਾਂ ਨੇ ਹਿੰਦੁਸਤਾਨ ਪੱਧਰ ਤੇ ਬਹੁਤ ਵੱਡੀ ਜ਼ਿੰਮੇਵਾਰੀ ਨਿਭਾਈ ਸੀ, ਉਨ੍ਹਾਂ ਦੇ ਉਹ ਭਤੀਜੇ ਸਨ। ਲਾਇਲਪੁਰ ਖਾਲਸਾ ਕਾਲਜ ਦੀ ਗਵਰਨਿੰਗ ਕੌਂਸਲ ਦੇ ਉਹ ਪ੍ਰਧਾਨ ਸਨ। ਇਸ ਕਾਲਜ ਲਈ ਇਸ ਪਰਿਵਾਰ ਨੇ ਬਹੁਤ ਮਿਹਨਤ ਕੀਤੀ ਹੈ। ਇਸ ਕਾਲਜ ਦਾ ਮੈਂ ਵੀ ਸਟੂਡੈਂਟ ਰਿਹਾ ਹਾਂ। ਮੈਂ ਆਪਣੀ ਐਮ.ਏ. ਦੀ ਡਿਗਰੀ ਉਥੋਂ ਹੀ ਕੀਤੀ ਸੀ। ਮੈਂ ਉਥੇ ਰਹਿ ਕੇ ਵੇਖਿਆ ਹੈ ਕਿ ਇਸ ਕਾਲਜ ਨੇ ਵਿਦਿਅਕ ਸੰਸਥਾਵਾਂ ਦੇ ਖੇਤਰ ਵਿੱਚ ਬਹੁਤ ਵੱਡਾ ਨਾਂ ਕਮਾਇਆ ਹੈ। ਪਿਛਲੇ ਸਮੇਂ ਦੌਰਾਨ

ਇਹ ਵੀ ਅਕਾਲ ਚਲਾਣਾ ਕਰ ਗਏ ਹਨ ਅਤੇ ਸਾਡੇ ਤੋਂ ਵਿਛੜ ਗਏ ਹਨ।

ਇਸੇ ਤਰ੍ਹਾਂ ਸਾਬਕਾ ਐਮ.ਐਲ.ਏ ਸ੍ਰੀ ਗੁਰਦਿਆਲ ਸਿੰਘ ਵੀ ਇਸ ਸਦਨ ਵਿੱਚ ਬਹੁਤ ਸੁਚੱਜੇ ਢੰਗ ਨਾਲ ਆਪਣੀ ਜ਼ਿਮੇਂਵਾਰੀ ਨਿਭਾਉਂਦੇ ਹੋਏ ਸਾਡੇ ਤੋਂ ਵਿਛੜ ਗਏ ਹਨ। ਕਾਮਰੇਡ ਅਜਾਇਬ ਸਿੰਘ ਰੌਂਤਾ ਵੀ ਸਾਨੂੰ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਇਸ ਸਦਨ ਵਿੱਚ ਬਹੁਤ ਹੀ ਉਸਾਰੂ ਰੋਲ ਨਿਭਾਇਆ। ਸਾਡੇ ਨਾਲ ਉਹ ਇਸ ਹਾਊਸ ਦੇ ਮੈਂਬਰ ਸਨ ਅਤੇ ਸਦਨ ਵਿੱਚ ਮੈਂ ਉਨ੍ਹਾਂ ਦੀ ਕਾਰਗੁਜ਼ਾਰੀ ਵੇਖਦਾ ਰਿਹਾ ਹਾਂ। ਬਹੁਤ ਡਿਸਿਪਲਿਨ ਵਿੱਚ ਰਹਿ ਕੇ ਉਨ੍ਹਾਂ ਨੇ ਇਸ ਹਾਊਸ ਵਿੱਚ ਆਪਣੀਆਂ ਦਲੀਲਾਂ ਦਿੱਤੀਆਂ ਅਤੇ ਆਪਣੇ ਇਲਾਕੇ ਅਤੇ ਪੰਜਾਬ ਦੇ ਲੋਕਾਂ ਦੀਆਂ ਤਕਲੀਫਾਂ ਦਾ ਉਹ ਇੱਥੇ ਬਹੁਤ ਵਧੀਆ ਢੰਗ ਨਾਲ ਇਜ਼ਹਾਰ ਕਰਦੇ ਰਹੇ।

ਗਿਆਨੀ ਰਾਜਿੰਦਰ ਸਿੰਘ ਜੀ ਰੋਪੜ ਦੇ ਵਿੱਚ ਇੱਕ ਬਹੁਤ ਵਧੀਆ ਸਤਿਕਾਰਯੋਗ ਸ਼ਖਸੀਅਤ ਸਨ, ਉਨ੍ਹਾਂ ਦਾ ਵੀ ਦਿਹਾਂਤ ਹੋ ਗਿਆ ਹੈ, ਉਹ ਸਾਡੇ ਤੋਂ ਵਿਛੜ ਗਏ ਹਨ। ਸ੍ਰੀ ਵੇਦ ਪ੍ਰਕਾਸ਼ ਜੀ, ਸ੍ਰੀ ਉਜਾਗਰ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਜੀ, ਸ੍ਰੀ ਰਾਮ ਸਿੰਘ ਪੰਛੀ, ਸ੍ਰੀ ਟਹਿਲ ਸਿੰਘ ਅਤੇ ਸ੍ਰੀ ਤਾਰਾ ਸਿੰਘ ਜੀ ਇਹ ਸਾਡੇ ਸੁਤੰਤਰਤਾ ਸੰਗਰਾਮੀ ਗੁਜ਼ਰ ਗਏ ਹਨ। ਅੱਜ ਅਸੀਂ ਆਜ਼ਾਦ ਹਿੰਦੁਸਤਾਨ ਵਿੱਚ ਜਿਸ ਥਾਂ ਤੇ ਬੈਠੇ ਹਾਂ, ਇਹ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਸਦਕਾ ਹੀ ਹੈ। ਉਨ੍ਹਾਂ ਨੂੰ ਦੇਸ਼ ਅਜ਼ਾਦ ਕਰਾਉਣ ਵਾਸਤੇ ਬਹੁਤ ਘਾਲਣਾ ਘਾਲਣੀਆਂ ਪਈਆਂ। ਇਹ ਸਾਡੇ ਤੋਂ ਵਿਛੜ ਗਏ ਹਨ। ਮੈਂ ਤੁਹਾਡੇ ਸਾਰਿਆਂ ਦੇ ਨਾਲ ਉਨ੍ਹਾਂ ਨੂੰ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਪ੍ਰਮਾਤਮਾ ਅੱਗੇ ਅਰਦਾਸ ਵੀ ਕਰਦਾ ਹਾਂ।

ਦੇਹੁ ਸਜਣ ਅਸੀਸੜੀਆਂ ਜਿਉ ਹੋਵੈ ਸਾਹਿਬ ਸਿਉ ਮੇਲ॥

ਪ੍ਰਮਾਤਮਾ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ। ਉਨ੍ਹਾਂ ਦੇ ਪਰਿਵਾਰ ਚੜ੍ਹਦੀ ਕਲਾ ਵਿੱਚ ਰਹਿਣ। ਇਹ ਮੇਰੇ ਅਤੇ ਸਮੁੱਚੇ ਹਾਊਸ ਵੱਲੋਂ ਅਰਦਾਸ ਹੈ। ਪ੍ਰਮਾਤਮਾ ਉਨ੍ਹਾਂ ਦੇ ਪਰਿਵਾਰਾਂ ਨੂੰ ਸੁਖ ਸ਼ਾਂਤੀ ਬਖਸ਼ੇ। ਉਨ੍ਹਾਂ ਦੇ ਪਰਿਵਾਰ ਹਿੰਦੁਸਤਾਨ ਦੀ ਅਤੇ ਪੰਜਾਬ ਦੀ ਸੇਵਾ ਕਰਦੇ ਰਹਿਣ। ਸਦਨ ਦੀ ਇੱਛਾ ਅਨੁਸਾਰ ਸ਼ੋਕ ਪ੍ਰਸਤਾਵ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਜਿਸ ਤਰ੍ਹਾਂ ਤੁਹਾਡੇ, ਹਾਊਸ ਵੱਲੋਂ ਵਿਚਾਰ ਆਏ ਹਨ, ਉਸ ਦੇ ਮੁਤਾਬਿਕ ਭੇਜ ਦਿੱਤੇ ਜਾਣਗੇ। ਹੁਣ ਮੈਂ ਸਦਨ ਦੇ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਦੋ ਮਿੰਟ ਵਾਸਤੇ ਖੜ੍ਹੇ ਹੋ ਕੇ ਉਨ੍ਹਾਂ ਦੀ ਯਾਦ ਵਿੱਚ ਮੋਨ ਧਾਰਨ ਕਰਨ, ਸ਼ਰਧਾ ਦੇ ਫੁੱਲ ਭੇਂਟ ਕਰਨ, ਮਹਾਰਾਜ ਅੱਗੇ, ਪ੍ਰਮਾਤਮਾ ਅੱਗੇ ਅਰਦਾਸ ਕਰਨ।

[ ਮਾਨਯੋਗ ਸਪੀਕਰ ]

(ਇਸ ਸਮੇਂ ਹਾਊਸ ਵਿੱਚ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ 2 ਮਿੰਟ ਲਈ ਮੋਨ ਧਾਰਨ ਕੀਤਾ।)

ਧੰਨਵਾਦ ਜੀ।

ਹੁਣ ਸਦਨ, ਮੰਗਲਵਾਰ, ਕੱਲ੍ਹ ਮਿਤੀ 4 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

*2.49 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਮੰਗਲਵਾਰ, ਮਿਤੀ 4 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

(2)

# PUNJAB VIDHAN SABHA

## DEBATES

*Tuesday, the 4th March, 2008*

**Vol. IV – No. 2**

## OFFICIAL REPORT

CONTENTS




**Punjab Vidhan Sabha Secretariat, Chandigarh**

Price : Rs.________.

**PUNJAB VIDHAN SABHA**

*Tuesday, the 4th March, 2008*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਦੁਰਘਟਨਾ ਦੇ ਸ਼ਿਕਾਰ ਹੋਏ ਵਿਅਕਤੀਆਂ ਨੂੰ ਮੁਆਵਜ਼ੇ ਦੀ ਅਦਾਇਗੀ

*381. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਵੰਬਰ, 2007 ਦੇ ਦੌਰਾਨ ਪਿੰਡ ਬਹਿਵਲਪੁਰ, ਤਹਿਸੀਲ ਨਾਭਾ ਵਿਖੇ ਹੋਈ ਟਰੱਕ ਦੁਰਘਟਨਾ ਦੇ ਸ਼ਿਕਾਰ ਹੋਏ ਵਿਅਕਤੀਆਂ ਨੂੰ ਕਿੰਨੇ ਮੁਆਵਜ਼ੇ ਦੀ ਅਦਾਇਗੀ ਕੀਤੀ ਗਈ ਹੈ ਅਤੇ ਉਕਤ ਦੁਰਘਟਨਾ ਲਈ ਦੋਸ਼ੀ ਪਾਏ ਗਏ ਵਿਅਕਤੀਆਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਐਫ.ਆਈ.ਆਰ. ਨੰ: 98 ਮਿਤੀ 15-12-2007 ਅਧੀਨ ਧਾਰਾ 279/337/427 ਆਈ.ਪੀ.ਸੀ. ਦੋਸ਼ੀ ਡਰਾਈਵਰ ਇੰਦਰਪਾਲ ਸਿੰਘ ਪੁੱਤਰ ਪ੍ਰੀਤਮ ਸਿੰਘ, ਵਾਸੀ ਬੋਰਾਂ ਖੁਰਦ, ਤਹਿ: ਨਾਭਾ ਵਿਰੁੱਧ ਥਾਣਾ ਭਾਦਸੋਂ ਵਿਖੇ ਦਰਜ ਕੀਤੀ ਗਈ ਸੀ। ਤਫਤੀਸ਼ ਦੌਰਾਨ ਜ਼ੇਰੇ ਧਾਰਾ 177/181 ਮੋਟਰ ਵਹੀਕਲ ਐਕਟ ਦਾ ਵਾਧਾ ਕੀਤਾ ਗਿਆ ਸੀ। ਇਸ ਹਾਦਸੇ ਵਾਲੇ ਟਰੱਕ ਨੂੰ ਪੁਲਿਸ ਕਬਜ਼ੇ ਵਿੱਚ ਲੈ ਲਿਆ ਗਿਆ ਸੀ ਤੇ ਦੋਸ਼ੀ ਡਰਾਈਵਰ ਨੂੰ ਮਿਤੀ 19-12-2007 ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ ਜਿਸ ਨੂੰ ਕੋਰਟ ਦੁਆਰਾ ਜਮਾਨਤ ਤੇ ਰਿਹਾਅ ਕਰ ਦਿੱਤਾ ਗਿਆ ਹੈ। ਇਸ ਦਾ ਚਲਾਨ ਅ/ਧ 173 ਸੀ.ਆਰ.ਪੀ.ਸੀ. ਮਿਤੀ 15-2-2008 ਨੂੰ ਤਿਆਰ ਕੀਤਾ ਗਿਆ ਜਿਹੜਾ ਕਿ ਚੈਕਿੰਗ ਦੇ ਅਧੀਨ ਪ੍ਰਾਸੀਕਿਊਸ਼ਨ ਅਫ਼ਸਰ ਦੇ ਪਾਸ ਹੈ। ਪੀੜਤਾਂ ਨੂੰ ਹਾਲੇ ਤੱਕ ਕੋਈ ਮੁਆਵਜ਼ਾ ਨਹੀਂ ਦਿੱਤਾ ਗਿਆ ਕਿਉਂਕਿ ਇਸ ਸਬੰਧੀ ਫੈਸਲਾ ਅਦਾਲਤ ਵੱਲੋਂ ਕੀਤਾ ਜਾਣਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪੀੜਤ ਪਰਿਵਾਰਾਂ ਦੇ ਹਰੀ ਸਿੰਘ ਅਤੇ ਦਲਜੀਤ ਸਿੰਘ ਨੂੰ ਕ੍ਰਮਵਾਰ ਮੁੱਖ ਮੰਤਰੀ ਰਿਲੀਫ ਫੰਡ ਵਿੱਚੋਂ 26,595 ਰੁਪਏ ਅਤੇ 8352 ਰੁਪਏ ਮੁਆਵਜ਼ੇ ਵਜੋਂ ਦਿੱਤੇ ਜਾ ਚੁੱਕੇ ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੁਆਵਜ਼ਾ ਦਿੱਤਾ ਹੈ। ਲੇਕਿਨ ਜਿਹੜਾ ਮੈਨੂੰ ਜਵਾਬ ਦਿੱਤਾ ਗਿਆ ਹੈ, ਉਸ ਵਿੱਚ ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਦੂਜੀ ਗੱਲ, ਮੈਂ ਇਹ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਮੈਂ ਇਸ ਮਾਮਲੇ ਨੂੰ ਸਿਆਸੀ

[ ਸਰਦਾਰ ਰਣਦੀਪ ਸਿੰਘ ਨਾਭਾ ]

ਰੰਗ ਦੇਣ ਦੀ ਕੋਸ਼ਿਸ਼ ਨਹੀਂ ਕਰ ਰਿਹਾ। ਦੋ ਪਰਿਵਾਰਾਂ ਸਰਦਾਰ ਦਲਜੀਤ ਸਿੰਘ ਹੁਰਾਂ ਦਾ ਪਰਿਵਾਰ ਅਤੇ ਸਰਦਾਰ ਹਰੀ ਸਿੰਘ ਦੇ ਪਰਿਵਾਰਾਂ ਦੀ ਆਮਦਨ ਦਾ ਸਾਧਨ ਕੋਈ ਨਹੀਂ ਰਹਿ ਗਿਆ। ਉਨ੍ਹਾਂ ਦੇ ਪਰਿਵਾਰ ਟੈਕਸੀਆਂ ਚਲਾਉਣ ਦੇ ਧੰਦੇ ਉਤੇ ਹੀ ਨਿਰਭਰ ਹਨ ਉਨ੍ਹਾਂ ਦੀਆਂ ਫੋਟੋਆਂ ਮੇਰੇ ਕੋਲ ਹਨ। ਮੈਂ ਇਹ ਸਦਨ ਦੀ ਫਲੋਰ ਤੇ ਵੀ ਰੱਖਦਾ ਹਾਂ। ਉਨ੍ਹਾਂ ਦੇ ਘਰ ਤੇ ਤਕਰੀਬਨ ਰਾਤ ਦੇ 11.30 ਵਜੇ ਇੱਕ ਟਰੱਕ ਆ ਕੇ ਚੜ੍ਹ ਗਿਆ, ਜਿਸ ਨਾਲ ਉਨ੍ਹਾਂ ਦੇ ਘਰ ਢਹਿ ਗਏ, ਇੱਕ ਡੇਢ ਸਾਲ ਦੀ ਬੱਚੀ ਵੀ ਜ਼ਖਮੀ ਹੋ ਗਈ, ਟੈਕਸੀਆਂ ਵੀ ਟੁੱਟ ਗਈਆਂ ਅਤੇ ਉਨ੍ਹਾਂ ਦੇ ਸਿਰ ਤੇ ਛੱਤ ਵੀ ਨਹੀਂ ਰਹੀ। ਇਹ ਇੱਕ ਅਨਫਾਰਚੂਨੇਟ ਇੰਸੀਡੈਂਟ ਸੀ। ਪਹਿਲਾਂ ਵੀ ਜਦੋਂ ਇਸ ਤਰ੍ਹਾਂ ਦੇ ਹਾਦਸੇ ਵਾਪਰਦੇ ਹਨ, ਦੋ ਥਾਵਾਂ ਬਾਰੇ ਮੈਨੂੰ ਯਾਦ ਹੈ, ਇੱਕ ਪਿਤਾਰਸੀ-ਮੁੱਲਾਂਪੁਰ ਦੇ ਨੇੜੇ ਅਤੇ ਦੂਜਾ ਪਿੰਡ ਕੌੜੀ-ਖੰਨਾ ਦੇ ਨੇੜੇ ਹਾਦਸੇ ਹੋਏ ਸਨ ਤਾਂ ਮੁੱਖ ਮੰਤਰੀ ਸਾਹਿਬ ਨੇ ਮੁਆਵਜ਼ਾ ਦਿੱਤਾ ਸੀ। ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਕਿਉਂਜੋ ਉਹ ਪਰਿਵਾਰ ਬੇਰੁਜ਼ਗਾਰ ਹੋ ਗਏ ਹਨ, ਉਨ੍ਹਾਂ ਦੇ ਸਿਰ ਤੇ ਛੱਤ ਨਹੀਂ ਰਹੀ, ਇਸ ਲਈ ਕੀ ਮੁੱਖ ਮੰਤਰੀ ਜੀ ਉਨ੍ਹਾਂ ਪਰਿਵਾਰਾਂ ਨੂੰ ਹੋਰ ਮੁਆਵਜ਼ਾ ਦੇਣਗੇ ਤਾਂ ਜੋ ਉਹ ਪਰਿਵਾਰ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ। ਇਸ ਤਰ੍ਹਾਂ ਕਰਕੇ ਇਹ ਇੱਕ ਉਦਾਹਰਣ ਵੀ ਬਣਾ ਦੇਣ ਕਿ ਬਿਨਾਂ ਕਿਸੇ ਪੱਖਪਾਤ ਜਦੋਂ ਵੀ ਅਜਿਹੇ ਹਾਦਸੇ ਵਾਪਰਨ ਤਾਂ ਉਨ੍ਹਾਂ ਦੀ ਜ਼ਰੂਰ ਮੱਦਦ ਕੀਤੀ ਜਾਵੇ ਕਿਉਂਕਿ ਇਹ ਸਰਕਾਰ ਤੁਹਾਡੇ ਤਹਿਤ ਹੀ ਚਲਦੀ ਹੈ।

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਕੀ ਹੈ?

**ਸਰਦਾਰ ਰਣਦੀਪ ਸਿੰਘ ਨਾਭਾ** : ਮੇਰੀ ਇਹੋ ਗੁਜਾਰਿਸ਼ ਹੈ ਕਿ ਜਿਹੜਾ 26 ਹਜ਼ਾਰ ਰੁਪਏ ਅਤੇ 8 ਹਜ਼ਾਰ ਰੁਪਏ ਦਾ ਮੁਆਵਜ਼ਾ ਦਿੱਤਾ ਗਿਆ ਹੈ, ਉਹ ਬਹੁਤ ਥੋੜ੍ਹਾ ਹੈ ਅਤੇ ਇਸ ਬਾਰੇ ਸਵਾਲ ਦੇ ਜਵਾਬ ਵਿੱਚ ਵੀ ਨਹੀਂ ਦੱਸਿਆ ਗਿਆ। ਉਨ੍ਹਾਂ ਪਰਿਵਾਰਾਂ ਨੂੰ ਮੁਆਵਜ਼ਾ ਵੱਧ ਦਿੱਤਾ ਜਾਵੇ। ਉਹ ਸਾਡੀ ਰਿਸ਼ਤੇਦਾਰੀ ਵਿੱਚੋਂ ਹੋਣ ਕਰਕੇ ਵੀ ਮੈਂ ਗੁਜਾਰਿਸ਼ ਕਰਦਾ ਹਾਂ।

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਤੁਸੀਂ ਕੋਈ ਮੁਆਵਜ਼ੇ ਦੀ ਗੱਲ ਕਰੋਗੇ?

**ਮੁੱਖ ਮੰਤਰੀ** : ਆਨਰੇਬਲ ਮੈਂਬਰ ਸਾਹਿਬ ਨੇ ਦੋ ਸਵਾਲ ਉਠਾਏ ਹਨ। ਪਹਿਲਾਂ ਤਾਂ ਫੁਰਮਾਇਆ ਹੈ ਕਿ ਜਿਹੜਾ ਮੁਆਵਜ਼ਾ ਦਿੱਤਾ ਗਿਆ ਹੈ, ਉਹ ਜਵਾਬ ਵਿੱਚ ਦਰਸਾਇਆ ਨਹੀਂ ਗਿਆ, ਇਹ ਗੱਲ ਦਰੁੱਸਤ ਹੈ। ਜਦੋਂ ਮੇਰੇ ਨੋਟਿਸ ਵਿੱਚ ਇਹ ਸਵਾਲ ਆਇਆ ਤਾਂ ਮੈਂ ਫੌਰਨ ਡੀ.ਸੀ. ਨੂੰ ਟੈਲੀਫੋਨ ਕੀਤਾ ਕਿ ਤੁਸੀਂ ਮੈਨੂੰ ਫੌਰਨ ਜਵਾਬ ਦਿਓ ਕਿ ਕੀ ਉਨ੍ਹਾਂ ਪਰਿਵਾਰਾਂ ਨੂੰ ਰਿਲੀਫ ਦਿੱਤਾ ਜਾ ਸਕਦਾ ਹੈ ਜਾਂ ਮੁਆਵਜ਼ਾ ਦੇ ਸਕਦੇ ਹਾਂ। ਉਨ੍ਹਾਂ ਨੇ ਲਿਖਤੀ ਰਿਪੋਰਟ ਦਿੱਤੀ ਅਤੇ ਇਹ ਸਾਰੀ ਕਾਰਵਾਈ 1-2 ਦਿਨਾਂ ਵਿੱਚ ਹੀ ਹੋਈ

ਹੈ। ਉਨ੍ਹਾਂ ਨੇ ਕਿਹਾ ਕਿ ਤੁਸੀਂ ਇਤਨਾ ਕਲੇਮ ਦੇ ਸਕਦੇ ਹੋ। ਇੱਕ ਤਾਂ ਇਹ ਹੈ ਕਿ ਉਨ੍ਹਾਂ ਪਰਿਵਾਰਾਂ ਨੂੰ ਇਹ ਕਲੇਮ ਦਿੱਤਾ ਜਾ ਚੁੱਕਾ ਹੈ। ਉਹ ਪੈਸਾ ਉਨ੍ਹਾਂ ਦੇ ਘਰਾਂ ਵਿੱਚ ਭੇਜ ਦਿੱਤਾ ਗਿਆ ਹੈ। ਇਹ ਭਾਵੇਂ ਤਸਦੀਕ ਕਰ ਲੈਣ। ਦੂਜੀ ਗੱਲ ਇਹ ਹੈ ਕਿ ਮੋਟਰ ਵਹੀਕਲ ਐਕਟ ਅਧੀਨ ਜੋ ਐਕਸੀਡੈਂਟ ਹੁੰਦੇ ਹਨ, ਉਨ੍ਹਾਂ ਵਾਸਤੇ ਟ੍ਰਿਬਿਊਨਲ ਬਣਿਆ ਹੋਇਆ ਹੈ। ਮੋਟਰ ਐਕਸੀਡੈਂਟਾਂ ਦੇ ਕੇਸ/ਕਲੇਮ ਟ੍ਰਿਬਿਊਨਲ ਕੋਰਟ ਵਿੱਚ ਜਾਂਦੇ ਹਨ, ਉਨ੍ਹਾਂ ਵਿੱਚ ਦਾਅਵਾ ਕਰਨਾ ਪੈਂਦਾ ਹੈ ਪਰ ਇਨ੍ਹਾਂ ਨੇ ਇਹ ਦਾਅਵਾ ਨਹੀਂ ਕੀਤਾ। ਇਸ ਲਈ ਸਰਕਾਰ ਇਹੋ ਜਿਹਾ ਮੁਆਵਜ਼ਾ ਨਹੀਂ ਦਿੰਦੀ ਬਲਕਿ ਰਿਲੀਫ ਦਿੰਦੀ ਹੈ। ਫਿਰ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਾਰਡ ਐਂਡ ਫਾਸਟ ਰੂਲ ਨਾ ਵਰਤਦੇ ਹੋਏ ਐਮ.ਐਲ.ਏ. ਸਾਹਿਬ ਮੇਰੇ ਕੋਲ ਆ ਜਾਣ। ਅਸੀਂ ਹੋਰ ਜਿੰਨੀ ਵੀ ਮਦਦ ਕਰ ਸਕਦੇ ਹੋਈਏ, ਜ਼ਰੂਰ ਕਰਾਂਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਧੰਨਵਾਦ ਜੀ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮਿਤੀ 22 ਨਵੰਬਰ, 2006 ਨੂੰ ਨੂਰ ਮਹਿਲ ਹਲਕੇ ਵਿੱਚ ਇੱਕ ਐਕਸੀਡੈਂਟ ਹੋ ਗਿਆ ਸੀ। ਆਰੀਆ ਕਾਲਜ ਦੀਆਂ ਲੜਕੀਆਂ ਜਿਸ ਵਹੀਕਲ ਵਿੱਚ ਆ ਰਹੀਆਂ ਸਨ, ਉਸ ਦੀ ਰੇਲ ਨਾਲ ਟੱਕਰ ਹੋ ਗਈ ਸੀ ਜਿਸ ਕਾਰਨ ਚਾਰ ਲੜਕੀਆਂ ਮੌਕੇ ਤੇ ਮਰ ਗਈਆਂ। ਇੱਕ ਦੀ ਮੌਤ ਹਸਪਤਾਲ ਵਿੱਚ ਹੋ ਗਈ। ਸੀ.ਐਮ. ਸਾਹਿਬ ਵੱਲੋਂ ਮੈਨੂੰ ਉਥੇ ਭੇਜਿਆ ਗਿਆ ਸੀ ਔਰ ਇਹ ਐਲਾਨ ਕੀਤਾ ਗਿਆ ਸੀ ਕਿ ਜਿਨ੍ਹਾਂ ਦੀ ਮੌਤ ਹੋ ਗਈ ਹੈ, ਉਨ੍ਹਾਂ ਦੇ ਵਾਰਸਾਂ ਨੂੰ ਪੰਜ-ਪੰਜ ਲੱਖ ਰੁਪਿਆ ਦਿੱਤਾ ਜਾਵੇਗਾ, ਜਿਹੜੇ ਗੰਭੀਰ ਜ਼ਖਮੀ ਹਨ ਉਨ੍ਹਾਂ ਨੂੰ ਪੰਜਾਹ-ਪੰਜਾਹ ਹਜ਼ਾਰ ਰੁਪਏ ਅਤੇ ਮਾਮੂਲੀ ਜ਼ਖਮੀਆਂ ਨੂੰ ਦਸ-ਦਸ ਹਜ਼ਾਰ ਰੁਪਏ ਦਿੱਤੇ ਜਾਣਗੇ। ਮੌਕੇ ਤੇ ਮੌਜੂਦ ਡੀ.ਸੀ. ਸਾਹਿਬ ਅਤੇ ਐਸ.ਐਸ.ਪੀ. ਸਾਹਿਬ ਵੱਲੋਂ ਵੀ ਯਕੀਨ ਦਿਵਾਇਆ ਗਿਆ ਸੀ। ਹੁਣ ਨਵੀਂ ਸਰਕਾਰ ਹੋਂਦ ਵਿੱਚ ਆਈ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰਾਂ ਨੂੰ ਪੰਜ ਪੰਜ ਲੱਖ ਰੁਪਏ ਦਾ ਜ਼ਰੂਰ ਮੁਆਵਜ਼ਾ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਸਮਰਾ ਜੀ, ਜਿਹੜਾ ਕੁਐਸਚਨ ਮੈਂਬਰ ਸਾਹਿਬ ਨੇ ਪੇਸ਼ ਕੀਤਾ ਹੈ। ਸਪਲੀਮੈਂਟਰੀ ਉਸੇ ਕੁਐਸਚਨ ਨਾਲ ਕੁਨੈਕਟਿਡ ਹੋਣੀ ਚਾਹੀਦੀ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਹ ਕੁਨੈਕਟਿਡ ਹੈ। ਪਿਛਲੇ ਸੈਸ਼ਨ ਵਿੱਚ ਵੀ ਸਰਕਾਰ ਨੇ ਯਕੀਨ ਦਿਵਾਇਆ ਸੀ।

**ਮਾਨਯੋਗ ਸਪੀਕਰ** : ਸਮਰਾ ਜੀ, ਤੁਸੀਂ ਤਾਂ ਬੜੇ ਤਜਰਬੇਕਾਰ ਹੋ। ਕੁਐਸਚਨ ਨਾਲ ਸਬੰਧਿਤ ਸਪਲੀਮੈਂਟਰੀ ਕਰਨੀ ਚਾਹੀਦੀ ਹੈ। ਉਹ ਕਿਸ ਤਰ੍ਹਾਂ ਜਵਾਬ ਦੇ ਦੇਣ, ਉਨ੍ਹਾਂ ਕੋਲ ਇਸ ਵੇਲੇ ਜਵਾਬ ਨਹੀਂ। ਇਸ ਲਈ ਤੁਸੀਂ ਸੈਪਰੇਟ ਕੁਐਸਚਨ ਦੇ ਦਿਓ।

---

## ਖੇਮਕਰਨ ਕਸਬੇ ਵਿੱਚ ਸੀਵਰੇਜ ਸਿਸਟਮ ਵਿਛਾਉਣਾ

***359. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਧਿਸੂਚਿਤ ਇਲਾਕਾ ਕਮੇਟੀ, ਖੇਮਕਰਨ ਜ਼ਿਲ੍ਹਾ ਤਰਨਤਾਰਨ ਵਿੱਚ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਕੰਮ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਨੋਰੰਜਨ ਕਾਲੀਆ :** ਨੋਟੀਫਾਈਡ ਏਰੀਆ ਕਮੇਟੀ, ਖੇਮਕਰਨ ਜ਼ਿਲ੍ਹਾ ਤਰਨਤਾਰਨ ਖੇਤਰ ਵਿਖੇ ਸੀਵਰੇਜ ਸਿਸਟਮ ਦੀ ਸਹੂਲਤ ਦੇਣ ਦੀ ਅਜੇ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਤੇ ਦੱਸਣਾ ਵੀ ਚਾਹੁੰਦਾ ਹਾਂ ਕਿ ਖੇਮਕਰਨ ਸਾਡਾ ਇਤਿਹਾਸਿਕ ਸ਼ਹਿਰ ਹੈ। ਇਹ ਸਾਲ 1947 ਤੋਂ ਪਹਿਲਾਂ ਲਾਹੌਰ ਤੇ ਕਸੂਰ ਵਿੱਚ ਪੈਂਦਾ ਸੀ ਜਿਸ ਕਰਕੇ ਇਹ ਬਹੁਤ ਹੀ ਤਰੱਕੀ ਵਾਲਾ ਕਸਬਾ ਸੀ। 1947 ਦੀ ਵੰਡ ਤੋਂ ਬਾਅਦ, ਦੰਗਿਆਂ ਤੋਂ ਬਾਅਦ ਇਸ ਪਾਸੇ ਕਿਸੇ ਵੀ ਸਰਕਾਰ ਨੇ ਧਿਆਨ ਨਹੀਂ ਦਿੱਤਾ। ਅੱਜ 'ਅਜੀਤ' ਅਖਬਾਰ ਵਿੱਚ ਵੀ ਬੌਟਮ ਤੇ ਖਬਰ ਲੱਗੀ ਹੈ : "ਅਫਗਾਨਿਸਤਾਨ ਦੇ ਉਜੜੇ ਪਿੰਡਾਂ ਦੀ ਝਲਕ ਪੇਸ਼ ਕਰਦਾ ਸਰਹੱਦੀ ਕਸਬਾ ਖੇਮਕਰਨ।" ਇਹ ਬਹੁਤ ਵੱਡੀ ਖਬਰ ਲੱਗੀ ਹੈ। ਉਥੇ ਸਰਕਾਰਾਂ ਨੇ ਡਿਵੈਲਪਮੈਂਟ ਪੱਖੋਂ ਕੋਈ ਧਿਆਨ ਨਹੀਂ ਦਿੱਤਾ। ਮੇਰੀ ਬੇਨਤੀ ਹੈ ਕਿ ਇਸ ਪਾਸੇ ਉਚੇਚਾ ਧਿਆਨ ਦਿੱਤਾ ਜਾਵੇ ਔਰ ਸੀਵਰੇਜ ਪਾਉਣ ਲਈ ਕੋਈ ਪਲਾਨਿੰਗ ਬਣਾਈ ਜਾਵੇ। ਪਲਾਨਿੰਗ ਵੈਸੇ ਬਣੀ ਹੋਈ ਹੈ ਅਤੇ ਇਸ ਉਤੇ ਸਾਢੇ ਪੰਜ ਕਰੋੜ ਰੁਪਿਆ ਲੱਗਣਾ ਹੈ। ਇਸ ਪਾਸੇ ਜ਼ਰੂਰ ਯਤਨ ਕੀਤੇ ਜਾਣ ਤੇ ਵਿਸ਼ਵਾਸ ਦਿਵਾਂਇਆ ਜਾਵੇ ਕਿ ਕਦੋਂ ਤੱਕ ਇਹ ਸੀਵਰੇਜ ਪਾ ਦੇਣਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਵੈਸੇ ਤਾਂ ਮੈਂਬਰ ਸਾਹਿਬ ਨੇ ਬਿਲਕੁਲ ਹੀ ਸਹੀ ਫੁਰਮਾਇਆ ਹੈ ਕਿ ਖੇਮਕਰਨ ਏਰੀਏ ਵਿੱਚ ਕਿਤੇ ਡਿਵੈਲਪਮੈਂਟ ਦੀ ਸ਼ੁਰੂਆਤ ਨਹੀਂ ਹੋਈ। ਇਸ ਨੂੰ ਅਸੀਂ ਅਰਬਨ ਇਨਫਰਾਸਟਰਕਚਰ ਡਿਵੈਲਪਮੈਂਟ ਸਕੀਮ ਆਫ ਸਮਾਲ ਐਂਡ ਮੀਡੀਅਮ ਟਾਊਨਜ਼ ਵਿੱਚ ਲੈ ਲਵਾਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਇਹ ਕਦੋਂ ਤੱਕ ਇਸ ਸਕੀਮ ਵਿਚ ਲੈ ਲੈਣਗੇ ਅਤੇ ਕਦੋਂ ਤੱਕ ਕੰਮ ਨੇਪਰੇ ਚੜ੍ਹ ਜਾਣ ਦੀ ਸੰਭਾਵਨਾ ਹੈ?

**ਮਾਨਯੋਗ ਸਪੀਕਰ :** ਜਵਾਬ ਆ ਗਿਆ ਹੈ। ਨੈਕਸਟ ਕੁਐਸਚਨ।

---

## ਨਗਰ ਪੰਚਾਇਤ ਬਧਨੀ ਕਲਾਂ ਲਈ ਜਾਰੀ ਕੀਤੇ ਗਏ ਫੰਡ

*368. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨਗਰ ਪੰਚਾਇਤ ਬਧਨੀ ਕਲਾਂ, ਜ਼ਿਲ੍ਹਾ ਮੋਗਾ ਲਈ ਜਾਰੀ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ ਅਤੇ ਹੁਣ ਤੱਕ ਵਰਤੇ ਗਏ/ਅਣਵਰਤੇ ਫੰਡਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** ਸਰਕਾਰ ਵੱਲੋਂ ਨਗਰ ਪੰਚਾਇਤ, ਬੱਧਨੀ ਕਲਾਂ, ਜ਼ਿਲ੍ਹਾ ਮੋਗਾ ਨੂੰ ਸਾਲ 2007-08 ਵਿੱਚ ਮਿਤੀ 27.02.2008 ਤੱਕ ਰੁਪਏ 42.27 ਲੱਖ ਰੁਪਏ ਜਾਰੀ ਕੀਤੇ ਗਏ। ਇਸ ਰਕਮ ਵਿੱਚੋਂ 36.55 ਲੱਖ ਰੁਪਏ ਖਰਚ ਕਰ ਲਏ ਗਏ ਹਨ ਅਤੇ 5.72 ਲੱਖ ਰੁਪਏ ਅਣ-ਵਰਤੇ ਰਹਿੰਦੇ ਹਨ। ਵੇਰਵਾ 'ਅਨੁਲੱਗ' ਵਿੱਚ ਦਿੱਤਾ ਜਾਂਦਾ ਹੈ।

### ਅਨੁਲੱਗ

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਸਕੀਮ ਦਾ ਨਾਮ | ਰਲੀਜ਼ ਰਕਮ | ਵਰਤੀ ਰਾਸ਼ੀ | ਅਣਵਰਤੀ ਰਾਸ਼ੀ |
|---|---|---|---|---|
| 1 | 2 | 3 | 4 | 5 |
| 1. | ਯੂ.ਡੀ. 11/12 | 2.78 | - | 2.78 |
| 2. | ਅਡੀਸ਼ਨਲ ਅਕਸਾਈਜ਼ ਡਿਊਟੀ | 3.37 | 1.05 | 2.32 |
| 3. | ਐਸ.ਜੇ.ਐਸ.ਆਰ.ਵਾਈ. (ਸਬਸਿਡੀ) (ਸਵਰਨ ਜੈਯੰਤੀ ਸ਼ਹਿਰੀ ਰੋਜ਼ਗਾਰ ਯੋਜਨਾ) | 0.20 | - | 0.20 |
| 4. | ਚੁੰਗੀ ਬਦਲੇ ਵੈਟ | 35.92 | 35.50 | 0.42 |
| | **ਕੁੱਲ** | **42.27** | **36.55** | **5.72** |

**ਵਰਤੇ ਫੰਡਜ਼ ਦਾ ਵੇਰਵਾ :—**

| | | |
|---|---|---|
| ਅਮਲਾ | : | 21.92 |
| ਦਫਤਰੀ ਖਰਚੇ | : | 1.08 |
| ਵਿਕਾਸ ਦੇ ਖਰਚੇ | : | 13.55 |
| | | **36.55** |

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ 42.27 ਲੱਖ ਰੁਪਏ ਵਿੱਚੋਂ 36.55 ਲੱਖ ਰੁਪਏ ਹੀ ਖਰਚ ਹੋਏ ਹਨ। ਉਹ ਵੀ ਪਿਛਲੇ ਦੋ

[ ਸਰਦਾਰ ਅਜੀਤ ਸਿੰਘ ਸ਼ਾਂਤ ]

ਮਹੀਨਿਆਂ ਵਿੱਚ ਹੀ ਖਰਚਾ ਸ਼ੋਅ ਕੀਤਾ ਗਿਆ ਹੈ, ਐਕਚੂਅਲੀ ਉਥੇ ਖਰਚ ਨਹੀਂ ਹੋਇਆ। ਇਹ ਜੋ ਅੱਜ ਇਥੇ ਵੇਰਵਾ ਅਨੁਲੱਗ ਤੇ ਦਿੱਤਾ ਗਿਆ ਹੈ, ਇਸ ਬਾਰੇ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਦੀ ਪੜਤਾਲ ਕੀਤੀ ਜਾਵੇ ਕਿ 36.55 ਲੱਖ ਰੁਪਿਆ ਕਿਹੜੇ ਕਿਹੜੇ ਕੰਮਾਂ ਤੇ ਖਰਚ ਕੀਤਾ ਗਿਆ ਹੈ? ਉਸ ਦੇ ਕਦੋਂ ਟੈਂਡਰ ਹੋਏ ? ਉਸ ਦਾ ਠੇਕੇਦਾਰ ਕਿਹੜਾ ਸੀ, ਜਿਸ ਨੂੰ ਇਹ ਖਰਚ ਕਰਨ ਵਾਸਤੇ ਪ੍ਰਵਾਨਗੀ ਦਿੱਤੀ ਗਈ ? ਇਸ ਅਨੁਲੱਗ ਵਿੱਚ ਉਸ ਦਾ ਕੋਈ ਵੇਰਵਾ ਨਹੀਂ ਹੈ। ਮੇਰੀ ਬੇਨਤੀ ਹੈ ਕਿ ਜੋ ਟੈਂਡਰ ਹੋਏ ਹਨ, ਉਹ ਕਿਸੇ ਵੀ ਨਾਮੀ ਅਖਬਾਰ ਵਿੱਚ ਨਹੀਂ ਹੋਏ ਹਨ। ਅੱਜ ਉਸ ਦੀ ਪੜਤਾਲ ਹੋਣੀ ਚਾਹੀਦੀ ਹੈ ਕਿ ਦੋ ਮਹੀਨਿਆਂ ਵਿੱਚ 36.55 ਲੱਖ ਰੁਪਿਆ ਕਿਵੇਂ ਖਰਚ ਹੋ ਗਿਆ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 36.55 ਲੱਖ ਰੁਪਏ ਵਿੱਚੋਂ 21.92 ਲੱਖ ਰੁਪਿਆ ਅਮਲੇ ਤੇ ਖਰਚਿਆ ਹੈ। ਦਫਤਰੀ ਖਰਚੇ ਤੇ 1.08 ਲੱਖ ਰੁਪਿਆ ਖਰਚ ਹੋਇਆ ਹੈ। ਵਿਕਾਸ ਤੇ 13.55 ਲੱਖ ਰੁਪਿਆ ਖਰਚ ਕੀਤਾ ਹੈ। ਜੋ ਇਨ੍ਹਾਂ ਦਾ ਡਾਊਟ ਹੈ, ਉਹ ਮੈਨੂੰ ਲਿਖ ਕੇ ਦੇਣ, ਮੈਂ ਉਸ ਦੀ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰਾ ਡਾਊਟ ਇਹੀ ਹੈ ਕਿ ਉਥੇ ਟੈਂਡਰ ਨਹੀਂ ਹੋਏ, ਉਸ ਦੀ ਪੜਤਾਲ ਕਰਵਾ ਲੈਣ।

**ਮਾਨਯੋਗ ਸਪੀਕਰ** : ਤੁਸੀਂ ਇਹ ਲਿਖ ਕੇ ਦੇ ਦਿਓ।

**ਸਰਦਾਰ ਅਜੀਤ ਸਿੰਘ ਸ਼ਾਂਤ** : ਧੰਨਵਾਦ ਜੀ।

---

## ਐਨ.ਆਰ.ਈ.ਜੀ.ਏ. ਅਧੀਨ ਪ੍ਰਾਪਤ ਕੀਤੀ ਗਈ ਗ੍ਰਾਂਟ

***410. ਸਰਦਾਰ ਮੱਖਣ ਸਿੰਘ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 2007-08 (ਮਿਤੀ ਅੰਤ ਤੱਕ) ਦੇ ਦੌਰਾਨ ਰਾਸ਼ਟਰੀ ਦਿਹਾਤੀ ਰੋਜ਼ਗਾਰ ਗਰੰਟੀ ਸਕੀਮ ਦੇ ਅਧੀਨ ਕੇਂਦਰ ਸਰਕਾਰ ਤੋਂ ਕਿੰਨੀ ਗ੍ਰਾਂਟ ਪ੍ਰਾਪਤ ਕੀਤੀ ਗਈ ਅਤੇ ਉਸ ਵਿੱਚੋਂ ਵਰਤੀ ਗਈ ਰਕਮ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਵਿੱਤੀ ਸਾਲ 2007-08 ਦੌਰਾਨ (ਜਨਵਰੀ, 2008 ਤੱਕ) ਨੈਸ਼ਨਲ ਰੂਰਲ ਇੰਪਲਾਇਮੈਂਟ ਗਰੰਟੀ ਸਕੀਮ ਅਧੀਨ ਭਾਰਤ ਸਰਕਾਰ ਵੱਲੋਂ ਗਰਾਂਟ ਵਜੋਂ 4073.54 ਲੱਖ ਰੁਪਏ ਪ੍ਰਾਪਤ ਹੋਏ ਹਨ ਅਤੇ 2375.55 ਲੱਖ ਰੁਪਏ ਵਰਤੇ ਗਏ ਹਨ, ਜਿਸ ਦਾ ਵਿਵਰਣ "ਅਨੁਲੱਗ" ਤੇ ਦਿੱਤਾ ਗਿਆ ਹੈ, ਜੋ ਕਿ ਸਦਨ ਦੀ ਮੇਜ਼ ਉਤੇ ਰੱਖਿਆ ਜਾਂਦਾ ਹੈ।

## ਅਨੁਲੱਗ

### ਵਰਤੀ ਗਈ ਰਕਮ ਦਾ ਵਿਵਰਣ

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ 2007-08 ਦੌਰਾਨ ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋਈ ਗਰਾਂਟ | ਗੈਰ ਹੁਨਰਮੰਦ ਮਜ਼ਦੂਰੀ ਤੇ ਖਰਚਾ | ਸੈਮੀਸਕਿਲਡ ਅਤੇ ਸਕਿਲਡ ਮਜ਼ਦੂਰੀ ਤੇ ਖਰਚਾ | ਮੈਟੀਰੀਅਲ ਤੇ ਖਰਚਾ | ਕੰਟੀਜੈਂਸੀ ਤੇ ਖਰਚਾ | ਕਰਮਚਾਰੀਆਂ ਅਤੇ ਹੋਰ ਦੂਜੇ ਵਿਅਕਤੀਆਂ ਦੀ ਸਿਖਲਾਈ ਤੇ ਖਰਚਾ | ਪ੍ਰਿੰਟਿੰਗ ਅਤੇ ਇੰਫਰਾਸਟਰਕਚਰ ਅਤੇ ਪਰਸਪੈਕਟਿਵ ਪਲਾਨ ਤੇ ਖਰਚਾ | ਡਾਟਾ ਐਂਟਰੀ ਓਪਰੇਟਰਾਂ ਦੀ ਸਿਖਲਾਈ ਅਤੇ ਐਮ.ਆਈ.ਐਸ. ਤੇ ਖਰਚਾ | ਇਨਫਰਮੇਸ਼ਨ ਐਜੂਕੇਸ਼ਨ ਅਤੇ ਕਮਿਊਨੀਕੇਸ਼ਨ ਤੇ ਖਰਚਾ | ਕੁੱਲ ਵਰਤੀ ਗਈ ਰਕਮ |
|---|---|---|---|---|---|---|---|---|---|---|---|
| 1. | ਅੰਮ੍ਰਿਤਸਰ | 1254.77 | 590.07 | 49.97 | 142.50 | 10.60 | 1.75 | 9.75 | — | 0.07 | 804.71 |
| 2. | ਬਠਿੰਡਾ | 68.50 | — | — | — | — | 4.00 | 2.05 | — | 13.67 | 19.72 |
| 3. | ਬਰਨਾਲਾ | 68.50 | — | — | — | — | — | — | — | — | — |
| 4. | ਫਤਹਿਗੜ੍ਹ ਸਾਹਿਬ | 68.00 | — | — | — | — | — | — | — | — | — |
| 5. | ਫਰੀਦਕੋਟ | 68.50 | — | — | — | — | — | 14.78 | — | 5.85 | 20.63 |
| 6. | ਫਿਰੋਜ਼ਪੁਰ | 68.50 | — | — | — | — | — | — | — | 0.08 | 0.08 |
| 7. | ਗੁਰਦਾਸਪੁਰ | 68.50 | — | — | — | — | — | 27.62 | — | — | 27.62 |
| 8. | ਹੁਸ਼ਿਆਰਪੁਰ | 407.31 | 756.95 | 36.66 | 477.86 | 9.33 | 0 | — | 0.11 | 21.11 | 1302.02 |
| 9. | ਜਲੰਧਰ | 976.16 | 19.54 | 0.13 | 12.50 | 5.02 | 0.10 | 0 | — | — | 37.29 |
| 10. | ਕਪੂਰਥਲਾ | 68.50 | — | — | — | — | — | — | — | — | — |

[ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ]

| | | | | | | | | | | |
|---|---|---|---|---|---|---|---|---|---|---|
| 11. ਲੁਧਿਆਣਾ | 68.50 | — | — | — | — | 3.50 | 5.41 | — | 5.25 | 14.16 |
| 12. ਮਾਨਸਾ | 68.50 | — | — | — | — | 0.32 | 1.27 | — | — | 1.59 |
| 13. ਮੋਹਾਲੀ | — | — | — | — | — | — | — | — | — | — |
| 14. ਮੋਗਾ | 68.50 | — | — | — | — | — | 12.22 | — | — | 12.22 |
| 15. ਮੁਕਤਸਰ | 68.50 | — | — | — | — | — | — | — | — | — |
| 16. ਨਵਾਂਸ਼ਹਿਰ | 407.80 | 59.88 | — | 28.99 | 8.97 | 2.00 | — | — | 0.52 | 100.36 |
| 17. ਪਟਿਆਲਾ | 68.50 | — | — | — | — | — | — | — | — | — |
| 18. ਰੂਪਨਗਰ | 68.50 | — | — | — | — | — | — | — | — | — |
| 19. ਸੰਗਰੂਰ | 68.50 | — | — | — | 0.09 | 2.70 | 32.36 | — | — | 35.15 |
| 20. ਤਰਨਤਾਰਨ | 68.50 | — | — | — | — | — | — | — | — | — |
| ਕੁੱਲ ਜੋੜ | 4073.54 | 1426.44 | 86.76 | 661.85 | 34.01 | 14.37 | 105.46 | 0.11 | 46.55 | 2375.55 |

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਕੇਂਦਰ ਸਰਕਾਰ ਵੱਲੋਂ ਭੇਜੀ ਗਈ ਗ੍ਰਾਂਟ ਦਾ ਕਿੰਨੇ ਫੀਸਦੀ ਹਿੱਸਾ ਵਰਤਣ ਵਿੱਚ ਕਾਮਯਾਬ ਰਹੇ ਹਨ ? ਜਿਹੜਾ ਪੈਸਾ ਨਹੀਂ ਵਰਤ ਸਕੇ, ਉਸ ਦੇ ਕੀ ਕਾਰਨ ਹਨ ਅਤੇ ਪੂਰੀ ਦੀ ਪੂਰੀ ਗ੍ਰਾਂਟ 4073.54 ਲੱਖ ਰੁਪਏ ਕਿਉਂ ਨਹੀਂ ਵਰਤੀ ਗਈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਲਈ 12.55 ਲੱਖ ਰੁਪਏ, ਹੁਸ਼ਿਆਰਪੁਰ ਲਈ 17.44 ਲੱਖ ਰੁਪਏ, ਜਲੰਧਰ ਲਈ 9.76 ਲੱਖ ਰੁਪਏ, ਨਵਾਂ ਸ਼ਹਿਰ ਲਈ 4.08 ਲੱਖ ਰੁਪਏ ਆਏ ਸੀ। ਇਹ ਕੁੱਲ 43.86 ਲੱਖ ਰੁਪਏ ਆਏ ਸੀ। ਉਸ ਵਿੱਚੋਂ ਜਿਹੜੇ ਖਰਚੇ ਹਨ, ਉਹ ਅੰਮ੍ਰਿਤਸਰ ਵਿੱਚ 8.5 ਲੱਖ ਰੁਪਏ, ਹੁਸ਼ਿਆਰਪੁਰ ਵਿੱਚ 13.2 ਲੱਖ ਰੁਪਏ, ਜਲੰਧਰ ਵਿੱਚ 0.33 ਲੱਖ ਰੁਪਏ ਅਤੇ ਨਵਾਂ ਸ਼ਹਿਰ ਵਿਚ ਇੱਕ ਕਰੋੜ ਰੁਪਏ ਖਰਚ ਹੋਏ ਹਨ। ਬਾਕੀ ਪੈਸੇ ਬਕਾਇਆ ਰਹਿੰਦੇ ਹਨ। ਇਹ ਸਕੀਮ ਨਵੰਬਰ ਦੇ ਵਿੱਚ ਚਾਲੂ ਹੋਈ ਸੀ। ਪਹਿਲਾਂ ਇਹ ਨਰੇਗਾ ਸਕੀਮ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੀ ਚਾਲੂ ਹੋਈ ਸੀ। ਦੋ ਸਾਲ ਤੋਂ ਬਾਅਦ ਇਹ ਸਕੀਮ ਤਿੰਨ ਹੋਰ ਜ਼ਿਲ੍ਹਿਆਂ-ਅੰਮ੍ਰਿਤਸਰ, ਜਲੰਧਰ ਅਤੇ ਨਵਾਂ ਸ਼ਹਿਰ ਵਿੱਚ ਚਾਲੂ ਹੋਈ ਹੈ। ਇਹ ਪੈਸਾ ਇਸ ਕਰਕੇ ਨਹੀਂ ਵਰਤਿਆ ਗਿਆ ਕਿਉਂਕਿ ਇਹ ਸਕੀਮ ਲੇਟ ਸ਼ੁਰੂ ਹੋਈ ਸੀ, ਲੇਟ ਪੈਸਾ ਰਲੀਜ਼ ਹੋਇਆ ਸੀ। ਇਸ ਕਰਕੇ ਇਹ ਪੈਸੇ ਹੁਣ ਵਰਤੇ ਜਾ ਰਹੇ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਸਵਾਲ ਸਮਝ ਨਹੀਂ ਸਕੇ। ਮੈਂ ਤਾਂ ਇਹ ਪੁੱਛਿਆ ਹੀ ਨਹੀਂ ਕਿ ਮੈਨੂੰ ਜ਼ਿਲ੍ਹਾਵਾਰ ਵੇਰਵਾ ਦਿੱਤਾ ਜਾਵੇ ਕਿ ਕਿਹੜੇ ਕਿਹੜੇ ਜ਼ਿਲ੍ਹਿਆਂ ਵਿੱਚ ਕਿੰਨਾ ਖਰਚ ਹੋਇਆ ਹੈ। ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਨੇ 4073.54 ਲੱਖ ਰੁਪਏ ਦਿੱਤੇ ਹਨ ਅਤੇ ਇਨ੍ਹਾਂ ਨੇ ਸਿਰਫ 2375.55 ਲੱਖ ਰੁਪਏ ਹੀ ਵਰਤੇ ਹਨ। ਜਿਹੜੇ ਪੈਸੇ ਵਰਤੇ ਨਹੀਂ ਗਏ, ਉਸ ਦੇ ਕੀ ਕਾਰਨ ਹਨ ਕਿ ਉਹ ਕਿਉਂ ਨਹੀਂ ਵਰਤੇ ਗਏ ?

**ਮਾਨਯੋਗ ਸਪੀਕਰ** : ਮੰਤਰੀ ਜੀ ਤੁਸੀਂ ਸਵਾਲ ਸਮਝ ਕੇ ਜਵਾਬ ਦਿਆ ਕਰੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਮੈਂਬਰ ਸਾਹਿਬ ਨੂੰ ਦੱਸਿਆ ਹੈ ਕਿ ਇਹ ਸਕੀਮ ਨਵੰਬਰ ਵਿੱਚ ਹੀ ਸ਼ੁਰੂ ਹੋਈ ਹੈ, ਲੇਟ ਸਕੀਮ ਸ਼ੁਰੂ ਹੋਈ ਹੈ, ਜਿਸ ਕਰਕੇ ਇਹ ਪੈਸਾ ਵਰਤਿਆ ਨਹੀਂ ਗਿਆ। ਇਹ ਪੈਸਾ ਵਰਤਿਆ ਜਾਵੇਗਾ ਅਤੇ ਕੰਮ ਚਾਲੂ ਹੋ ਜਾਵੇਗਾ। ਇਹ ਸਕੀਮ ਲੇਟ ਸ਼ੁਰੂ ਹੋਈ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਬਾਕੀ ਰਹਿ ਗਈ ਕੋਈ ਗੱਲ ?

**ਸਰਦਾਰ ਮੱਖਣ ਸਿੰਘ** : ਹਾਂ ਜੀ, ਰਹਿੰਦੀ ਹੈ ਜੀ।

**ਮਾਨਯੋਗ ਸਪੀਕਰ** : ਕਰੋ।

**ਸਰਦਾਰ ਮੱਖਣ ਸਿੰਘ** : ਚਲੋ ਠੀਕ ਹੈ ਜੀ, ਮੰਤਰੀ ਜੀ ਕਹਿੰਦੇ ਹਨ ਕਿ ਨਵੰਬਰ ਤੋਂ ਇਹ ਸਕੀਮ ਸ਼ੁਰੂ ਹੋਈ ਹੈ ਅਤੇ ਪੈਸਾ ਵਰਤਣ ਦਾ ਸਮਾਂ ਘੱਟ ਸੀ। ਕੀ ਇਹ ਭਵਿੱਖ ਵਿੱਚ ਇਸ ਗੱਲ ਦੀ ਗਰੰਟੀ ਦੇਣਗੇ ਕਿ ਕੇਂਦਰ ਸਰਕਾਰ ਤੋਂ ਆਈ ਕੋਈ ਵੀ ਰਕਮ ਲੈਪਸ ਨਹੀਂ ਹੋਏਗੀ ਅਤੇ ਇਹ ਪੂਰੀ ਦੀ ਪੂਰੀ ਗਰਾਂਟ ਖਰਚ ਦੇਣਗੇ।

**ਮਾਨਯੋਗ ਸਪੀਕਰ** : ਇਹ ਮੇਰਾ ਖਿਆਲ ਹੈ ਕਿ ਰਕਮ ਹਾਲੇ ਲੈਪਸ ਨਹੀਂ ਹੋਈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਐਸ਼ੋਅਰ ਕਰਦਾ ਹਾਂ ਕਿ ਅਸੀਂ ਹਰ ਮੁਮਕਿਨ ਕੋਸ਼ਿਸ਼ ਕਰਾਂਗੇ ਕਿ ਜਿਹੜੇ ਪੈਸੇ ਆਉਣਗੇ ਉਹ ਠੀਕ ਸਮੇਂ ਤੇ ਯੂਟੇਲਾਈਜ਼ ਹੋ ਜਾਣ।

**ਮਾਨਯੋਗ ਸਪੀਕਰ** : ਤੁਸੀਂ ਉਤੋਂ ਸਾਰੇ ਜਾ ਕੇ ਜ਼ਿਆਦਾ ਤੋਂ ਜ਼ਿਆਦਾ ਪੈਸੇ ਲੈ ਕੇ ਆਓ। (ਹਾਸਾ)

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਵੀ ਚਾਹੁੰਦਾ ਹਾਂ ਅਤੇ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਇਹ ਸਕੀਮ ਸਭ ਤੋਂ ਪਹਿਲਾਂ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਹੋਈ ਸੀ। ਇਸ ਸਕੀਮ ਦੇ ਤਹਿਤ ਜਿਹੜੇ ਪੈਸੇ ਆਉਂਦੇ ਹਨ ਉਹ ਰੋਜ਼ਗਾਰ ਦੇਣ ਵਾਸਤੇ ਹੁੰਦੇ ਹਨ ਅਤੇ ਨਾਲ ਹੀ ਡਿਵੈਲਪਮੈਂਟ ਕਰਨ ਲਈ ਆਉਂਦੇ ਹਨ। ਪਰ ਜਿਹੜੇ ਕੰਮ ਦਿੱਤੇ ਜਾਂਦੇ ਹਨ ਉਹ ਪੰਜਾਬ ਦੇ ਵਿੱਚ ਸਹੀ ਮਾਅਨਿਆਂ ਵਿੱਚ ਨਹੀਂ ਹੁੰਦੇ। ਜਿਸ ਤਰ੍ਹਾਂ ਛੱਪੜਾਂ ਦੀ ਸਫ਼ਾਈ ਜਾਂ ਸੜਕਾਂ ਦੇ ਉੱਤੇ ਮਿੱਟੀ ਪਾਉਣ ਦਾ ਕੰਮ ਹੁੰਦਾ ਹੈ, ਉਨ੍ਹਾਂ ਦੇ ਉਤੇ ਖਰਚ ਨਹੀਂ ਕੀਤਾ ਜਾਂਦਾ। ਮੈਂ ਮੰਤਰੀ ਜੀ ਨੂੰ ਵੀ ਅਤੇ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਪੈਸਿਆਂ ਨੂੰ ਪੰਚਾਇਤਾਂ ਦੇ ਹੋਰ ਫੰਡਾਂ ਦੇ ਨਾਲ ਜੋੜਿਆ ਜਾਵੇ ਤਾਂ ਕਿ ਸਹੀ ਮਾਅਨਿਆਂ ਦੇ ਵਿੱਚ ਇਹ ਪੈਸੇ ਲੱਗ ਸਕਣ। ਦੂਸਰੀ ਮੇਰੀ ਬੇਨਤੀ ਹੈ ਕਿ ਸਾਡੇ ਕੋਲ ਜੇ.ਈਜ਼ ਅਤੇ ਸੈਕ੍ਰੇਟਰੀਜ਼ ਦੀ ਕਮੀ ਹੈ, ਇਨ੍ਹਾਂ ਪੈਸਿਆਂ ਨੂੰ ਵਰਤਣ ਲਈ ਵੱਖਰੇ ਸਟਾਫ਼ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਇਹ ਕਾਫ਼ੀ ਵੱਡੀ ਅਮਾਊਂਟ ਹੈ, ਨਹੀਂ ਤਾਂ ਇਹ ਰਕਮ ਸਹੀ ਮਾਅਨਿਆਂ ਵਿੱਚ ਖਰਚ ਨਹੀਂ ਹੋ ਸਕਦੀ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਪੈਸੇ ਸੈਂਟਰ ਗੌਰਮਿੰਟ ਦੇ ਕੋਲੋਂ ਆਉਂਦੇ ਹਨ ਇਹ ਡੀ.ਸੀਜ਼ ਦੇ ਰਾਹੀਂ ਲਗਦੇ ਹਨ। ਬਾਕੀ ਸਾਡੇ ਮਹਿਕਮੇ ਵਾਲੇ ਵੀ ਚੈੱਕ ਕਰਦੇ ਰਹਿੰਦੇ ਹਨ ਕਿ ਇਹ ਪੈਸੇ ਠੀਕ ਲੱਗੇ ਹਨ ਜਾਂ ਗਲਤ ਲੱਗੇ ਹਨ। ਬਾਕੀ ਸੈਂਟਰ

ਗੌਰਮਿੰਟ ਦੀ ਜਿਹੜੀ ਏਜੰਸੀ ਹੈ ਉਹ ਵੀ ਆ ਕੇ ਚੈੱਕ ਕਰਦੇ ਰਹਿੰਦੇ ਹਨ। ਜੇਕਰ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ ਕਿ ਕਿਤੇ ਗਲਤ ਪੈਸੇ ਲਗੇ ਹਨ ਤਾਂ...

**ਮਾਨਯੋਗ ਸਪੀਕਰ :** ਜੋ ਠੰਡਲ ਸਾਹਿਬ ਨੇ ਪੁੱਛਿਆ ਹੈ ਉਸਦੇ ਬਾਰੇ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਪੈਸੇ ਸੈਂਟਰ ਗੌਰਮਿੰਟ ਕੋਲੋਂ ਆਉਂਦੇ ਹਨ ਉਹ ਉਥੇ ਦੀ ਏਜੰਸੀ ਵਾਲੇ ਚੈੱਕ ਕਰਦੇ ਰਹਿੰਦੇ ਹਨ ਜੇਕਰ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ ਕਿ ਕਿਤੇ ਗਲਤ ਪੈਸੇ ਲਗੇ ਹਨ ਤਾਂ ਇਹ ਦੱਸ ਦੇਣ ਤਾਂ ਇਸ ਦੀ ਇਨਕੁਆਇਰੀ ਕਰਵਾ ਲਵਾਂਗੇ। ਦੂਸਰਾ ਜੋ ਇਨ੍ਹਾਂ ਨੇ ਜੇ.ਈਜ਼ ਦੀ ਘਾਟ ਬਾਰੇ ਕਿਹਾ ਹੈ, ਇਹ ਟੈਕਨੀਕਲ ਬੰਦੇ ਘੱਟ ਹਨ। ਇਸ ਦੇ ਬਾਰੇ ਸਰਕਾਰ ਨੂੰ ਲਿਖਿਆ ਹੈ ਅਤੇ ਮੇਰੀ ਬਾਦਲ ਸਾਹਿਬ ਨੂੰ ਵੀ ਰਿਕੁਐਸਟ ਹੈ ਕਿ ਇਹ ਪਰਮਿਸ਼ਨ ਦੇ ਦੇਣ। ਜਦੋਂ ਸਰਕਾਰ ਵਲੋਂ ਪਰਮਿਸ਼ਨ ਦੇ ਦਿਤੀ ਜਾਵੇਗੀ ਤਾਂ ਇਹ ਰੱਖ ਲਏ ਜਾਣਗੇ।

**ਮਾਨਯੋਗ ਸਪੀਕਰ :** ਮੈਂ ਸਾਰੇ ਮੰਤਰੀ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਪਹਿਲਾਂ ਸਵਾਲ ਪੂਰਾ ਸੁਣ ਲਵੋ ਫਿਰ ਛੋਟਾ ਅਤੇ ਵਧੀਆ ਜਵਾਬ ਦੇਣ ਦਾ ਯਤਨ ਕਰੋ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਚਾਰ ਹਜ਼ਾਰ ਕਰੋੜ ਰੁਪਿਆ ਸੈਂਟਰ ਸਰਕਾਰ ਕੋਲੋਂ ਆਇਆ ਹੈ ਅਤੇ ਇਸ ਦੀ ਵਰਤੋਂ ਸਿਰਫ਼ ਲੇਬਰ ਵਾਸਤੇ ਜਾਂ ਛੱਪੜਾਂ ਦੀ ਪੁਟਾਈ ਵਾਸਤੇ ਹੀ ਕੀਤੀ ਜਾ ਰਹੀ ਹੈ। ਸਪੀਕਰ ਸਾਹਿਬ, ਕਈ ਪਿੰਡਾਂ ਦੇ ਵਿੱਚ ਛੱਪੜ ਪਾਣੀ ਨਾਲ ਭਰੇ ਪਏ ਹਨ ਅਤੇ ਸਰਪੰਚ ਔਖੇ ਹਨ ਕਿਉਂਕਿ ਉਨ੍ਹਾਂ ਦੇ ਕੋਲ ਪੈਸੇ ਪਏ ਹਨ ਪਰ ਉਹ ਇਹ ਪੈਸਾ ਖਰਚ ਕਿਥੇ ਕਰਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਸੈਂਟਰ ਗੌਰਮਿੰਟ ਦੇ ਨਾਲ ਟਾਈ ਅੱਪ ਕਰਕੇ ਇਨ੍ਹਾਂ ਪੈਸਿਆਂ ਨੂੰ ਸਹੀ ਇਸਤੇਮਾਲ ਕਰਨ ਲਈ ਯਤਨਸ਼ੀਲ ਹੈ ਜਾਂ ਇਸ ਤਰ੍ਹਾਂ ਦਾ ਕੋਈ ਪ੍ਰਬੰਧ ਕੀਤਾ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਕੀਮ ਨਵੀਂ ਹੈ। ਜੇਕਰ ਤੁਸੀਂ ਇੱਕ ਮਿੰਟ ਦੇ ਦਿਓ ਤਾਂ ਮੈਂ ਇਸ ਦੇ ਬਾਰੇ ਦੱਸ ਸਕਦਾ ਹਾਂ ਕਿ ਇਹ ਜਿਹੜੇ ਪੈਸੇ ਹਨ ਇਹ ਕਿਹੜੇ ਕਿਹੜੇ ਪਿੰਡਾਂ ਦੇ ਵਿੱਚ, ਕਿਹੜੇ ਕਿਹੜੇ ਕੰਮਾਂ ਦੇ ਵਾਸਤੇ ਵਰਤੇ ਜਾ ਸਕਦੇ ਹਨ। ਇਹ ਜਿਹੜੇ ਪੈਸੇ ਹਨ, ਇਹ ਪਾਣੀ ਦੀ ਸੰਭਾਲ ਅਤੇ ਪਾਣੀ ਜਮ੍ਹਾਂ ਕਰਨਾ, ਸੋਕੇ ਤੋਂ ਬਚਾਅ ਅਤੇ ਮਾਈਕਰੋ ਅਤੇ ਛੋਟੇ ਸਿੰਜਾਈ ਸਾਧਨਾਂ ਨਾਲ ਸਬੰਧੀ ਕੰਮ, ਨਵੇਂ ਪੇਂਡੂ ਛੱਪੜ ਬਣਵਾਉਣਾ ਅਤੇ ਉਨ੍ਹਾਂ ਦੀ ਸਫ਼ਾਈ ਕਰਵਾਉਣਾ, ਪਾਣੀ ਦੇ ਸਰੋਤਾਂ ਨੂੰ ਨਵਿਆਉਣਾ, ਜ਼ਮੀਨ ਦਾ ਵਿਕਾਸ ਅਤੇ ਪਿੰਡਾਂ ਦੀਆਂ ਸੜਕਾਂ ਅਤੇ ਗਲੀਆਂ ਨਾਲੀਆਂ ਬਣਾਉਣਾ, ਪੌਦੇ ਲਗਾਉਣਾ, ਹੜ੍ਹਾਂ ਤੋਂ ਬਚਾਅ ਸਬੰਧੀ ਕੰਮ ਕਰਨਾ, ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀ ਜ਼ਮੀਨ ਦੀ ਸਿੰਜਾਈ ਵਾਸਤੇ ਜਾਂ ਇੰਦਰਾ ਆਵਾਸ ਦੇ ਲਾਭਪਾਤਰਾਂ ਦੀ ਜ਼ਮੀਨ ਦੇ ਸੁਧਾਰ ਲਈ ਕੋਈ ਵੀ ਅਜਿਹਾ ਕੰਮ ਜੋ ਭਾਰਤ ਸਰਕਾਰ ਵਲੋਂ ਰਾਜ

[ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ]

ਸਰਕਾਰ ਦੀ ਸਲਾਹ ਨਾਲ ਨੋਟੀਫਾਈਡ ਕੀਤਾ ਗਿਆ ਹੈ, ਉਸ ਨੂੰ ਕਰਨਾ ਹੈ। ਇਹ ਇਸ ਸਕੀਮ ਦਾ ਮੇਨ ਕੰਮ ਹੈ।

**ਮਾਨਯੋਗ ਸਪੀਕਰ** : ਤੁਸੀਂ ਇਸ ਦੇ ਬਾਰੇ ਆਪਣੇ ਅਫ਼ਸਰ ਸਾਹਿਬਾਨ ਨੂੰ ਹਦਾਇਤ ਕਰੋ ਕਿ ਸਾਰਿਆਂ ਨਾਲ ਹੇਠਾਂ ਜਾ ਕੇ ਗੱਲ ਕਰਨ ਤਾਂ ਕਿ ਉਨ੍ਹਾਂ ਨੂੰ ਪੈਸੇ ਸਹੀ ਇਸਤੇਮਾਲ ਕਰਨ ਦਾ ਪਤਾ ਲਗ ਸਕੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਸਮੇਂ ਦੀ ਘਾਟ ਕਾਰਨ ਪੰਜਾਬ ਦੇ ਬਾਕੀ ਸਾਰੇ ਜ਼ਿਲ੍ਹਿਆਂ ਵਿੱਚ 68.50 ਲੱਖ ਰੁਪਏ ਹੀ ਵਰਤ ਸਕੇ ਹਨ ਪਰ ਇਕੱਲੇ ਜਲੰਧਰ ਜ਼ਿਲ੍ਹੇ ਵਿੱਚ 976.16 ਲੱਖ ਰੁਪਏ ਵਰਤੇ ਗਏ ਹਨ। ਇਹ ਜ਼ਿਲ੍ਹਾ ਜਲੰਧਰ ਵਿੱਚ ਕਿਵੇਂ ਪਾਸੀਬਲ ਹੋ ਗਿਆ ਕਿ ਉਨੇ ਸਮੇਂ ਦੇ ਵਿੱਚ ਹੀ ਵੱਧ ਪੈਸੇ ਵਰਤੇ ਗਏ ?

ਮੰਤਰੀ : ਸਪੀਕਰ ਸਾਹਿਬ, ਇਹ ਕਾਮਰੇਡ ਸਾਹਿਬ ਤਿਆਰੀ ਕਰਕੇ ਨਹੀਂ ਆਉਂਦੇ। ਮੈਂ ਮੱਖਣ ਸਿੰਘ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਜ਼ਿਲ੍ਹਾ ਜਲੰਧਰ ਹੈ, ਇਹ ਆਲਰੇਡੀ ਨਰੇਗਾ ਸਕੀਮ ਦੇ ਤਹਿਤ ਆ ਗਿਆ ਹੈ। ਜਿਹੜੇ 68 ਲੱਖ ਰੁਪਏ ਦੀ ਗੱਲ ਕੀਤੀ ਗਈ ਹੈ ਇਸ ਵਿੱਚ ਉਹ ਪੈਸੇ ਹਨ ਜਿਹੜੇ ਅਸੀਂ ਆਮ ਜ਼ਿਲ੍ਹਿਆਂ ਨੂੰ ਘੱਲਦੇ ਹਾਂ ਉਸ ਦੇ ਵਿੱਚ ਸਟੇਸ਼ਨਰੀ ਦਾ, ਕੰਪਿਊਟਰ ਦੇ ਕੰਮ ਲਈ ਅਤੇ ਲੋਕਾਂ ਨੂੰ ਜਾਗਰੂਕ ਕਰਨ ਵਾਸਤੇ ਐਡਵਰਟਾਈਜਮੈਂਟ ਕਰਨ ਲਈ ਹਨ। ਜ਼ਿਲ੍ਹਾ ਜਲੰਧਰ ਵਾਲੇ ਨਾਲ ਇਸ ਦਾ ਕੋਈ ਵਾਸਤਾ ਨਹੀਂ ਹੈ।

**ਸਰਦਾਰ ਮੱਖਣ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਬਹੁਤ ਸਪਲੀਮੈਂਟਰੀਆਂ ਹੋ ਚੁੱਕੀਆਂ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਨਵੀਂ ਸਪਲੀਮੈਂਟਰੀ ਨਹੀਂ ਕਰ ਰਿਹਾ। ਉਸੇ ਨੂੰ ਰਿਪੀਟ ਕਰ ਰਿਹਾ ਹਾਂ। ਤੁਸੀਂ ਫਿਗਰਜ਼ ਦੇਖ ਲਓ। ਬਠਿੰਡੇ 68.50, ਬਰਨਾਲੇ 68.50, ਹੁਸ਼ਿਆਰਪੁਰ 407.31, ਪਰ ਜਲੰਧਰ 976.16 ਲੱਖ ਰੁਪਿਆ ਖਰਚਿਆ ਗਿਆ ਹੈ। ਇਹ ਇੰਨਾ ਡਿਫਰੈਂਸ ਕਿਉਂ ਹੈ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਨਹੀਂ ਸਮਝੀ। ਇਹ ਜਿਹੜੇ ਚਾਰ ਜ਼ਿਲ੍ਹੇ ਹੁਸ਼ਿਆਰਪੁਰ, ਅੰਮ੍ਰਿਤਸਰ, ਜਲੰਧਰ ਅਤੇ ਨਵਾਂ ਸ਼ਹਿਰ ਹਨ ਇਥੇ ਆਲਰੇਡੀ ਨਰੇਗਾ ਸਕੀਮ ਤਹਿਤ ਕੰਮ ਚਲ ਰਿਹਾ ਹੈ। ਜਿਹੜਾ 68 ਲੱਖ ਰੁਪਿਆ ਦੂਸਰੇ ਜ਼ਿਲ੍ਹਿਆਂ ਵਿੱਚ ਆਇਆ ਹੈ ਉਹ ਇਸ ਸਕੀਮ ਨੂੰ ਲਾਗੂ ਕਰਨ ਵਾਸਤੇ ਆਇਆ ਹੈ। ਇਸ ਪੈਸੇ ਨਾਲ ਕੰਮ ਨਹੀਂ ਚਲ ਰਿਹਾ। ਇਸ ਸਕੀਮ ਅਧੀਨ ਹਾਲੇ 31 ਮਾਰਚ ਤੋਂ ਬਾਅਦ ਸਾਰੇ ਪੰਜਾਬ ਦੇ ਜ਼ਿਲ੍ਹਿਆਂ ਵਿੱਚ ਨਰੇਗਾ ਦੇ ਤਹਿਤ ਪੈਸਾ ਆਵੇਗਾ।

**ਮਾਨਯੋਗ ਸਪੀਕਰ** : ਇਹ ਉਨ੍ਹਾਂ ਦਾ ਜਵਾਬ ਨਹੀਂ ਹੈ। ਉਨ੍ਹਾਂ ਨੇ ਪੁੱਛਿਆ ਹੈ ਕਿ ਬਾਕੀ ਜ਼ਿਲ੍ਹਿਆਂ ਵਿੱਚ ਰਕਮ ਘੱਟ ਕਿਉਂ ਹੈ ਅਤੇ ਇਕੱਲੇ ਜ਼ਿਲ੍ਹਾ ਜਲੰਧਰ ਵਿੱਚ 9 ਕਰੋੜ ਤੋਂ ਵੱਧ ਰਕਮ ਆਈ ਹੈ। ਇੰਨਾ ਫਰਕ ਕਿਉਂ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣ ਲੱਗਿਆ ਹਾਂ ਕਿ ਜਿਹੜੇ ਚਾਰ ਜ਼ਿਲ੍ਹੇ ਹਨ ਹੁਸ਼ਿਆਰਪੁਰ, ਜਲੰਧਰ, ਅੰਮ੍ਰਿਤਸਰ ਅਤੇ ਨਵਾਂਸ਼ਹਿਰ, ਉਥੇ ਨਰੇਗਾ ਸਕੀਮ ਆਲਰੇਡੀ ਚਲ ਰਹੀ ਹੈ। ਜਿਹੜੇ ਦੂਸਰੇ ਜ਼ਿਲ੍ਹੇ ਹਨ ਉਥੇ ਸਕੀਮ ਨਹੀਂ ਚਲ ਰਹੀ। ਜਿਹੜੇ 68 ਲੱਖ ਦਿੱਤੇ ਹਨ ਉਹ ਇਸ ਵਾਸਤੇ ਦਿੱਤੇ ਹਨ ਕਿ ਪਿੰਡਾਂ ਵਿੱਚ ਲੋਕਾਂ ਨੂੰ ਜਾਗਰੂਕ ਕੀਤਾ ਜਾਵੇ। ਉਥੇ ਕੰਪਿਊਟਰ, ਸਟੇਸ਼ਨਰੀ ਜਾਂ ਜੋ ਹੋਰ ਕੁਝ ਵੀ ਹੈ ਉਸ ਵਾਸਤੇ ਇਹ ਪੈਸੇ ਦਿੱਤੇ ਗਏ ਹਨ। ਇਨ੍ਹਾਂ ਜ਼ਿਲ੍ਹਿਆਂ ਵਿੱਚ ਹਾਲੇ ਇਹ ਸਕੀਮ ਨਹੀਂ ਚਲ ਰਹੀ ਹੈ।

**ਸਰਦਾਰ ਮੱਖਣ ਸਿੰਘ** : ਫਿਰ ਤੁਸੀਂ ਇਨ੍ਹਾਂ ਚਾਰ ਜ਼ਿਲ੍ਹਿਆਂ ਦਾ ਹੀ ਕੰਪੈਰੀਜ਼ਨ ਕਰ ਲਓ।

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ, ਜਿਹੜੇ ਪੈਸੇ ਆਏ ਹਨ, ਜਿਨ੍ਹਾਂ ਜ਼ਿਲ੍ਹਿਆਂ ਵਾਸਤੇ ਆਏ ਹਨ, ਇਨ੍ਹਾਂ ਨੇ ਅੱਗੇ ਦੇ ਦਿੱਤੇ। ਜਦੋਂ ਤੁਹਾਡੇ ਜ਼ਿਲ੍ਹੇ ਦੇ ਆ ਜਾਣਗੇ, ਤੁਹਾਡੇ ਕੋਲ ਪਹੁੰਚ ਜਾਣਗੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਜਿਹੜੇ ਚਾਰ ਜ਼ਿਲ੍ਹੇ ਹਨ, ਤੁਸੀਂ ਉਨ੍ਹਾਂ ਦਾ ਹੀ ਕੰਪੈਰੀਜ਼ਨ ਕਰ ਲਓ। ਨਵਾਂ ਸ਼ਹਿਰ ਵਾਸਤੇ 407.80 ਲੱਖ, ਹੁਸ਼ਿਆਰਪੁਰ ਵਾਸਤੇ 407.31 ਲੱਖ ਅਤੇ ਇਕੱਲੇ ਜਲੰਧਰ ਵਾਸਤੇ 976.16 ਲੱਖ ਰੁਪਏ ਕਿਉਂ ਹੈ?

**ਮਾਨਯੋਗ ਸਪੀਕਰ** : ਤੁਸੀਂ ਸਵਾਲ ਇਹ ਪੁੱਛ ਲਓ ਕਿ ਇਹ ਜਿਹੜੀ ਅਲਾਟਮੈਂਟ ਹੈ, ਇਹ ਇਨ੍ਹਾਂ ਨੇ ਕੀਤੀ ਹੈ ਜਾਂ ਫਿਰ ਉਪਰੋਂ ਕੀਤੀ ਗਈ ਹੈ। ਗੱਲ ਸਿਰਫ਼ ਇੰਨੀ ਹੈ।

**ਸਰਦਾਰ ਮੱਖਣ ਸਿੰਘ** : ਚਲੋ ਇਹ ਪੁੱਛ ਲੈਂਦਾ ਹਾਂ। ਜਿਹੜੀ ਅਲਾਟਮੈਂਟ ਹੈ ਇਹ ਤੁਸੀਂ ਕੀਤੀ ਹੈ ਜਾਂ ਫਿਰ ਸੈਂਟਰ ਸਰਕਾਰ ਵਲੋਂ ਹੋਈ ਹੈ ?

**ਮੰਤਰੀ** : ਹੁਣ ਤੁਸੀਂ ਧਿਆਨ ਨਾਲ ਸੁਣ ਲਓ।

**ਮਾਨਯੋਗ ਸਪੀਕਰ** : ਤੁਸੀਂ ਦੋ ਲਫ਼ਜ਼ਾਂ ਵਿੱਚ ਜਵਾਬ ਦੇ ਦਿਓ।

**ਮੰਤਰੀ** : ਡੀ.ਸੀ. ਪ੍ਰਾਜੈਕਟ ਬਣਾ ਕੇ ਭੇਜਦਾ ਹੈ ਅਤੇ ਸੈਂਟਰ ਗੌਰਮਿੰਟ ਪੈਸਾ ਸੈਂਕਸ਼ਨ ਕਰਦੀ ਹੈ। ਇਸ ਪੈਸੇ ਨੂੰ ਕੋਈ ਇੱਧਰ ਉਧਰ ਨਹੀਂ ਕਰਦਾ।

**ਮਾਨਯੋਗ ਸਪੀਕਰ** : ਠੀਕ ਹੈ, ਅਲਾਟਮੈਂਟ ਸੈਂਟਰ ਦੀ ਹੈ। ਅਗਲਾ ਸਵਾਲ।

---

## ਬਧਨੀ ਕਲਾਂ-ਜਵਾਹਰ ਸਿੰਘ ਵਾਲਾ ਸੜਕ ਦੀ ਮੁਰੰਮਤ

***367. ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮੋਗਾ ਵਿੱਚ ਬਧਨੀ ਕਲਾਂ-ਜਵਾਹਰ ਸਿੰਘ ਵਾਲਾ (ਬਰਾਸਤਾ ਰਾਉ-ਕੀ-ਕਲਾਂ) ਅਤੇ ਅਜੀਤਵਾਲ-ਲੋਪੋ (ਬਰਾਸਤਾ ਢੁੱਡੀਕੇ ਚੌਧਰ) ਲਿੰਕ ਸੜਕਾਂ ਦੀ ਮੁਰੰਮਤ ਕਿੰਨੇ ਸਮੇਂ ਤੋਂ ਕੀਤੀ ਜਾਣੀ ਬਣਦੀ ਹੈ ਅਤੇ ਉਕਤ ਲਿੰਕ ਸੜਕਾਂ ਦੀ ਮੁਰੰਮਤ ਕਦੋਂ ਤੱਕ ਕੀਤੀ ਜਾਵੇਗੀ ?

**ਸਰਦਾਰ ਸੁੱਚਾ ਸਿੰਘ ਲੰਗਾਹ :** 1. ਲਿੰਕ ਸੜਕ ਬਧਨੀ ਕਲਾਂ ਤੋਂ ਜਵਾਹਰ ਸਿੰਘ ਵਾਲਾ (ਵਾਇਆ ਰਾਉਕੇ ਕਲਾਂ)

ਇਸ ਸੜਕ ਦੀ ਕੁੱਲ ਲੰਬਾਈ 9.53 ਕਿਲੋਮੀਟਰ ਵਿੱਚੋਂ 3.37 ਕਿਲੋਮੀਟਰ ਦੀ ਲੰਬਾਈ ਮੁਰੰਮਤ ਲਈ ਡਿਊ ਹੈ ਪਰੰਤੂ ਮੌਕੇ ਤੇ ਇਸ ਹਿੱਸੇ ਤੇ ਸਿਰਫ ਪੈਚ ਵਰਕ ਦੀ ਹੀ ਲੋੜ ਹੈ ਜੋ ਕਿ ਜੂਨ, 2008 ਤੱਕ ਕਰਵਾ ਦਿੱਤਾ ਜਾਵੇਗਾ। ਬਾਕੀ ਹਿੱਸਾ ਮੁਰੰਮਤ ਲਈ ਡਿਊ ਨਹੀਂ ਹੈ।

2. ਅਜੀਤਵਾਲ ਤੋਂ ਲੋਪੋ (ਵਾਇਆ ਢੁਡੀਕੇ-ਚੌਧਰ)

ਇਹ ਸੜਕ ਮੁਰੰਮਤ ਲਈ ਡਿਊ ਨਹੀਂ ਹੈ। ਮੈਂ ਮੈਂਬਰ ਸਾਹਿਬ ਨੂੰ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਸੜਕ ਨੂੰ ਨਾਬਾਰਡ 14 ਵਿੱਚ ਅੱਪਗ੍ਰੇਡ ਕਰਨ ਲਈ ਪਾਇਆ ਹੈ। ਅਸੀਂ ਇਸ ਬਾਰੇ ਡਿਸਕਸ ਕੀਤਾ ਕਿ ਇਸ ਸੜਕ ਨੂੰ ਪਹਿਲਾਂ ਮੁਕੰਮਲ ਕਰ ਲਵਾਂਗੇ।

**ਮਾਨਯੋਗ ਸਪੀਕਰ :** ਤੁਸੀਂ ਕਿਸ ਨਾਲ ਡਿਸਕਸ ਕੀਤਾ ?

**ਮੰਤਰੀ :** ਮੈਂ ਆਪਣੇ ਮਹਿਕਮੇ ਨੂੰ ਪੁੱਛਿਆ ਹੈ ਅਤੇ ਉਨ੍ਹਾਂ ਤੋਂ ਜਵਾਬ ਲਿਆ ਹੈ। ਇਹ ਸੜਕ ਡਿਊ ਹੈ, ਹੁਣ ਇਹ ਨਾਬਾਰਡ 14 ਵਿੱਚ ਅੱਪਗ੍ਰੇਡ ਹੋਣੀ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਕਿ ਜਿਹੜੀ ਸੜਕ ਬਧਨੀ ਕਲਾਂ ਤੋਂ ਜਵਾਹਰ ਸਿੰਘ ਵਾਲਾ ਵਾਇਆ ਰਾਉਕੇ ਕਲਾਂ ਹੈ, ਉਸ ਬਾਰੇ ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਉਹ ਵੈਸੇ ਦਰੁੱਸਤ ਹੈ ਕਿ 3.37 ਕਿਲੋਮੀਟਰ ਸੜਕ ਦੀ ਮੁਰੰਮਤ ਹੀ ਬਾਕੀ ਰਹਿੰਦੀ ਹੈ। ਜਿਹੜਾ ਰਾਉਕੇ ਕਲਾਂ ਪਿੰਡ ਹੈ, ਇਹ ਇੱਕ ਇਤਿਹਾਸਕ ਪਿੰਡ ਹੈ। ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਸਰਦਾਰਨੀ ਸਦਾ ਕੌਰ ਦੇ ਪੇਕੇ ਇਥੇ ਹਨ। ਇਹ ਥੋੜ੍ਹੀ ਜਿਹੀ ਹੀ ਸੜਕ ਹੈ। ਇਸ ਵੱਲ ਉਚੇਚਾ ਧਿਆਨ ਦਿੱਤਾ ਜਾਵੇ। ਮੇਰਾ ਖਿਆਲ ਹੈ ਕਿ ਸਿਰਫ ਪੈਚ-ਵਰਕ ਦੇ ਨਾਲ ਗੱਲ ਨਹੀਂ ਬਣਨੀ। ਮੇਰੀ ਮੰਗ ਹੈ ਕਿ ਇਸ ਨੂੰ ਨਵੇਂ ਸਿਰੇ ਤੋਂ ਬਣਾਇਆ ਜਾਵੇ ਤਾਂ ਜ਼ਿਆਦਾ ਠੀਕ ਰਹੇਗਾ।

**ਮਾਨਯੋਗ ਸਪੀਕਰ** : ਇਹ ਸਵਾਲ ਬੀ. ਐਂਡ ਆਰ. ਮਨਿਸਟਰ ਜੀ ਦੇ ਨਾਲ ਤੁਅੱਲਕ ਰੱਖਦਾ ਹੈ। ਕੀ ਬੀ. ਐਂਡ ਆਰ. ਦੇ ਮੰਤਰੀ ਜੀ ਉਚੇਚਾ ਧਿਆਨ ਦੇਣਗੇ ?

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਪੀਕਰ ਸਾਹਿਬ, ਇਹ ਸਵਾਲ ਮੇਰੇ ਕੋਲ ਪਹਿਲਾਂ ਆਇਆ ਨਹੀਂ ਹੈ। ਸ਼ਾਇਦ ਖੇਤੀਬਾੜੀ ਮੰਤਰੀ ਕੋਲ ਚਲਾ ਗਿਆ ਹੈ। ਇਹ ਸਾਡੇ ਕੋਲ ਸਵਾਲ ਭੇਜ ਦੇਣ, ਅਸੀਂ ਇਨਫਰਮੇਸ਼ਨ ਮੰਗਵਾ ਲਵਾਂਗੇ।

**ਸਰਦਾਰ ਅਜੀਤ ਸਿੰਘ ਸ਼ਾਂਤ** : ਠੀਕ ਹੈ ਜੀ।

---

## ਅਧਿਆਪਕਾਂ ਤੋਂ ਬਿਨਾਂ ਸਕੂਲਾਂ ਦੀ ਗਿਣਤੀ

*361. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਤਰਨਤਾਰਨ ਵਿੱਚ ਉਨ੍ਹਾਂ ਸਰਕਾਰੀ ਸਕੂਲਾਂ ਦੇ ਬਲਾਕ-ਵਾਰ ਨਾਂ ਕੀ ਕੀ ਹਨ ਜਿਹੜੇ ਇਸ ਸਮੇਂ ਬੰਦ ਪਏ ਹਨ ਅਤੇ ਜੋ ਨਿਯਮਿਤ ਅਧਿਆਪਕਾਂ ਤੋਂ ਬਿਨਾਂ ਚੱਲ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਪੰਜਾਬ ਸਿੱਖਿਆ ਵਿਭਾਗ ਅਧੀਨ ਚਲ ਰਹੇ ਜ਼ਿਲ੍ਹਾ ਤਰਨਤਾਰਨ ਦੇ ਸਰਕਾਰੀ ਸਕੂਲਾਂ ਦੇ ਬਲਾਕ-ਵਾਰ ਵੇਰਵੇ, ਜੋ ਇਸ ਸਮੇਂ ਬੰਦ ਪਏ ਹਨ ਅਤੇ ਜਿਹੜੇ ਰੈਗੂਲਰ ਸਰਕਾਰੀ ਅਧਿਆਪਕਾਂ ਬਗੈਰ ਚੱਲ ਰਹੇ ਹਨ, ਕ੍ਰਮਵਾਰ ਅਨੁਲੱਗ "ੳ" ਅਤੇ ਅਨੁਲੱਗ "ਅ" ਤੇ ਦਿੱਤੇ ਜਾਂਦੇ ਹਨ।

### ਅਨੁਲੱਗ "ੳ"

### ਤਰਨਤਾਰਨ ਜ਼ਿਲ੍ਹੇ ਦੇ ਸਰਕਾਰੀ ਸਕੂਲ ਜੋ ਬੰਦ ਪਏ ਹਨ, ਦੇ ਬਲਾਕ-ਵਾਰ ਨਾਮ

**ਬਲਾਕ ਪੱਟੀ**

1. ਸਰਕਾਰੀ ਐਲੀਮੈਂਟਰੀ ਸਕੂਲ, ਠੱਠੀਆਂ ਖੁਰਦ (ਜਮਾਤ 6ਵੀਂ ਤੋਂ 8ਵੀਂ)
2. ਸਰਕਾਰੀ ਐਲੀਮੈਂਟਰੀ ਸਕੂਲ, ਠੱਠਾ (ਜਮਾਤ 6ਵੀਂ ਤੋਂ 8ਵੀਂ)
3. ਸਰਕਾਰੀ ਐਲੀਮੈਂਟਰੀ ਸਕੂਲ, ਜੌੜ ਸਿੰਘ ਵਾਲਾ (ਜਮਾਤ 6ਵੀਂ ਤੋਂ 8ਵੀਂ)
4. ਸਰਕਾਰੀ ਐਲੀਮੈਂਟਰੀ ਸਕੂਲ, ਧਾਰੀਵਾਲ (ਜਮਾਤ 6ਵੀਂ ਤੋਂ 8ਵੀਂ)

**ਬਲਾਕ ਭਿੱਖੀਵਿੰਡ**

5. ਸਰਕਾਰੀ ਐਲੀਮੈਂਟਰੀ ਸਕੂਲ, ਦਰਾਜਕੇ (ਜਮਾਤ 6ਵੀਂ ਤੋਂ 8ਵੀਂ)
6. ਸਰਕਾਰੀ ਐਲੀਮੈਂਟਰੀ ਸਕੂਲ, ਕਲਸੀਆਂ ਖੁਰਦ (ਜਮਾਤ 6ਵੀਂ ਤੋਂ 8ਵੀਂ)

[ ਸਿੱਖਿਆ ਮੰਤਰੀ ]

ਬਲਾਕ ਚੋਹਲਾ ਸਾਹਿਬ

7. ਸਰਕਾਰੀ ਐਲੀਮੈਂਟਰੀ ਸਕੂਲ, ਸਕਰੀ (ਜਮਾਤ 6ਵੀਂ ਤੋਂ 8ਵੀਂ)

ਇਨ੍ਹਾਂ ਸਕੂਲਾਂ ਦੇ ਮਿਡਲ ਸੈਕਸ਼ਨ ਹੀ ਬੰਦ ਹਨ, ਪਰ ਇਨ੍ਹਾਂ ਦੇ ਪ੍ਰਾਇਮਰੀ ਸੈਕਸ਼ਨ ਠੀਕ-ਠਾਕ ਚੱਲ ਰਹੇ ਹਨ ਸਿਵਾਏ ਪਿੰਡ ਸਕਰੀ ਜਿੱਥੇ ਪ੍ਰਾਇਮਰੀ ਸ਼੍ਰੇਣੀਆਂ ਪੰਚਾਇਤੀ ਰਾਜ ਸੰਸਥਾ ਦੇ ਅਧੀਨ ਹਨ ਅਤੇ ਸਕੂਲ ਬੰਦ ਪਿਆ ਹੈ।

ਅਨੁਲੱਗ "ਅ"

ਤਰਨਤਾਰਨ ਜ਼ਿਲ੍ਹੇ ਦੇ ਸਰਕਾਰੀ ਸਕੂਲ ਜੋ ਬਗੈਰ ਰੈਗੂਲਰ ਸਰਕਾਰੀ ਅਧਿਆਪਕਾਂ ਦੇ ਚੱਲ ਰਹੇ ਹਨ, ਦੇ ਬਲਾਕ-ਵਾਰ ਨਾਮ

ਬਲਾਕ ਭਿੱਖੀਵਿੰਡ

1. ਸਰਕਾਰੀ ਹਾਈ ਸਕੂਲ, ਵਾਂ ਤਾਰਾ ਸਿੰਘ
(ਜਮਾਤਾਂ 6ਵੀ ਤੋਂ 10ਵੀਂ)

ਬਲਾਕ ਵਲਟੋਹਾ

2. ਸਰਕਾਰੀ ਐਲੀਮੈਂਟਰੀ ਸਕੂਲ, ਝੁੱਗੀਆਂ ਨੱਥਾ ਸਿੰਘ
(ਜਮਾਤਾਂ 6ਵੀਂ ਤੋਂ 8ਵੀਂ)

ਇਨ੍ਹਾਂ ਸਕੂਲਾਂ ਦੇ ਪ੍ਰਾਇਮਰੀ ਸੈਕਸ਼ਨ ਜ਼ਿਲ੍ਹਾ ਪ੍ਰੀਸ਼ਦ (ਪੀ.ਆਰ.ਆਈ.) ਦੇ ਰੈਗੂਲਰ ਅਧਿਆਪਕਾਂ ਦੁਆਰਾ ਚਲਾਏ ਜਾ ਰਹੇ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜੋ ਮੈਨੂੰ ਵੇਰਵੇ ਦਿੱਤੇ ਗਏ ਹਨ, ਉਹ ਉਥੋਂ ਦੀ, ਹਕੀਕਤ ਦੇ ਨਾਲ ਮੇਲ ਨਹੀਂ ਖਾਂਦੇ। ਮੈਂ ਸਦਨ ਸ਼ੁਰੂ ਹੋਣ ਤੋਂ ਪਹਿਲਾਂ ਮਾਨਯੋਗ ਬੀਬੀ ਜੀ, ਮੰਤਰੀ ਸਾਹਿਬਾ ਨਾਲ ਵੀ ਇਸ ਸਬੰਧੀ ਗੱਲ ਕੀਤੀ ਹੈ ਅਤੇ ਉਨ੍ਹਾਂ ਨੇ ਦੱਸਿਆ ਹੈ ਕਿ ਜਿਹੜੇ ਇਹ ਸਕੂਲ ਬੰਦ ਪਏ ਹਨ, ਇਹ ਜ਼ਿਲ੍ਹਾ ਪ੍ਰੀਸ਼ਦ ਦੇ ਨਾਲ ਸਬੰਧਤ ਸਕੂਲ ਬੰਦ ਹਨ। ਮੇਰੇ ਵਲਟੋਹਾ ਬਲਾਕ ਵਿੱਚ 54 ਪਿੰਡ ਹਨ ਔਰ ਇਨ੍ਹਾਂ ਵਿੱਚੋਂ 26 ਸਕੂਲ ਬੰਦ ਪਏ ਹਨ। ਜਿਹੜੇ ਸਕੂਲ ਚਲ ਵੀ ਰਹੇ ਹਨ, ਉਨ੍ਹਾਂ ਵਿੱਚੋਂ 50% ਤੋਂ ਵੀ ਵੱਧ, ਭਾਵ ਅੱਧਿਉਂ ਵੱਧ ਸਕੂਲਾਂ ਦੇ ਵਿੱਚ ਵੀ ਸਕੂਲ ਟੀਚਰ ਨਹੀਂ ਹਨ। ਮੈਂ ਵਾਰ-ਵਾਰ ਸਦਨ ਦੇ ਵਿੱਚ ਬੇਨਤੀ ਕਰਦਾ ਹਾਂ ਕਿ ਸਾਡੀ ਹਾਲਤ ਬਹੁਤ ਹੀ ਮਾੜੀ ਹੈ। ਇਸ ਲਈ ਇਸ ਪਾਸੇ ਵੱਲ ਤਵੱਜੋਂ ਦੇਣ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਸਿੱਖਿਆ ਮੰਤਰੀ ਸਾਹਿਬਾ ਔਰ ਜ਼ਿਲ੍ਹਾ ਪ੍ਰੀਸ਼ਦ ਦੇ ਇੰਦਰਾਜ਼ ਮੰਤਰੀ, ਸਰਦਾਰ ਬ੍ਰਹਮਪੁਰਾ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਸਾਡੇ ਇਸ ਦੁਖਾਂਤ ਨੂੰ ਦੂਰ ਕਰਨ ਵਾਸਤੇ ਜ਼ਰੂਰ ਕੋਈ ਕਦਮ ਚੁੱਕਣ। ਸਿੱਖਿਆ ਵਿਭਾਗ ਦੇ ਵਿੱਚ ਜਿਹੜੇ ਟੀਚਰ ਭਰਤੀ ਕੀਤੇ ਜਾ ਰਹੇ ਹਨ, ਉਸ ਦੇ ਵਾਸਤੇ ਬੇਨਤੀ ਹੈ

ਕਿ ਉਹ ਸਟੇਟ ਕਾਡਰ ਦੇ ਤੌਰ ਤੇ ਭਰਤੀ ਕੀਤੇ ਜਾਂਦੇ ਹਨ ਔਰ ਸਟੇਟ ਕਾਡਰ ਹੋਣ ਕਰਕੇ ਸਰਹੱਦੀ ਹਲਕਿਆਂ ਦੇ ਵਿਚ ਕੋਈ ਟੀਚਰ ਨਹੀਂ ਠਹਿਰਦਾ। ਖਾਸ ਕਰਕੇ ਸਾਡੇ ਵਲਟੋਹਾ ਹਲਕੇ ਦੇ ਵਿੱਚ ਤਾਂ ਟੀਚਰ ਬਿਲਕੁਲ ਨਹੀਂ ਠਹਿਰਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ 18 ਬਲਾਕਾਂ ਦਾ ਸਰਹੱਦੀ ਕਾਡਰ ਹੀ ਵੱਖਰਾ ਬਣਾ ਦਿੱਤਾ ਜਾਵੇ ਅਤੇ ਸਰਹੱਦੀ ਕਾਡਰ ਲਈ ਅਧਿਆਪਕਾਂ ਦੀ ਭਰਤੀ ਵੀ ਵੱਖਰੀ ਕੀਤੀ ਜਾਵੇ। ਜੇ ਇਨ੍ਹਾਂ ਦੀ ਬਦਲੀ ਵੀ ਕਰਨੀ ਹੋਵੇ ਤਾਂ ਸਰਹੱਦੀ ਕਾਡਰ ਦੇ ਵਿੱਚ ਹੀ ਹੋਵੇ ਤਾਂ ਕਿ ਸਾਡੇ ਲੋਕ ਸਿੱਖਿਆ ਤੋਂ ਵਾਂਝੇ ਨਾ ਰਹਿ ਜਾਣ। ਮੈਂ ਵਿਸ਼ਵਾਸ ਚਾਹੁੰਦਾ ਹਾਂ ਕਿ ਕੀ ਸਰਕਾਰ ਸਰਹੱਦੀ ਕਾਡਰ, ਵੱਖਰਾ ਬਣਾਉਣ ਸਬੰਧੀ ਕੋਈ ਤਜਵੀਜ਼ ਰੱਖਦੀ ਹੈ। ਸਾਡੇ ਦੁਖਾਂਤ ਨੂੰ ਦੂਰ ਕਰਨ ਵਾਸਤੇ ਕੋਈ ਗੌਰ ਕਰਨਗੇ, ਕੋਈ ਕਦਮ ਚੁਕਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਸਾਡੇ ਸਤਿਕਾਰਤ ਮੈਂਬਰ ਸਾਹਿਬ ਨੇ ਫੁਰਮਾਇਆ ਹੈ ਕਿ ਸਰਹੱਦੀ ਇਲਾਕਿਆਂ ਦੇ ਵਿੱਚ ਟੀਚਰਾਂ ਦੀ ਕਮੀ ਹੈ, ਇਹ ਗੱਲ ਦਰੁਸਤ ਹੈ। ਮੈਂ ਇਸ ਪਵਿੱਤਰ ਸਦਨ ਦੇ ਵਿੱਚ ਇਹ ਦੱਸਣਾ ਚਾਹਾਂਗੀ ਕਿ ਸਿੱਖਿਆ ਵਿਭਾਗ ਦੇ ਜੋ ਪ੍ਰਾਇਮਰੀ ਸਕੂਲ ਹਨ, ਉਨ੍ਹਾਂ ਵਿੱਚੋਂ ਕੋਈ ਵੀ ਸਕੂਲ ਬੰਦ ਨਹੀਂ ਹੈ। ਲੇਕਿਨ ਜੋ ਜ਼ਿਲ੍ਹਾ ਪ੍ਰੀਸ਼ਦ ਦੇ ਅਧੀਨ ਸਕੂਲ ਹਨ, ਉਨ੍ਹਾਂ ਵਿੱਚੋਂ ਕੁਝ ਸਕੂਲ ਜ਼ਰੂਰ ਬੰਦ ਹਨ। ਇਨ੍ਹਾਂ ਨੇ ਜੋ ਚਿੰਤਾ ਪ੍ਰਗਟ ਕੀਤੀ ਹੈ, ਮੈਂ ਇਸ ਨਾਲ ਸਹਿਮਤ ਹਾਂ। ਅਸੀਂ 14 ਹਜ਼ਾਰ ਅਧਿਆਪਕ ਭਰਤੀ ਕਰ ਰਹੇ ਹਾਂ। (ਥੰਪਿੰਗ) ਅਸੀਂ 10 ਹਜ਼ਾਰ ਐਲੀਮੈਂਟਰੀ ਸਕੂਲਾਂ ਦੇ ਵਿੱਚ ਅਤੇ 4000 ਟੀਚਰ ਮਾਸਟਰ ਕਾਡਰ ਦੇ ਵਿੱਚ ਭਰਤੀ ਕਰਨੇ ਹਨ। ਜਿਥੋਂ ਤੱਕ ਐਲੀਮੈਂਟਰੀ ਟੀਚਰਾਂ ਦੀ ਭਰਤੀ ਦਾ ਸਵਾਲ ਹੈ, ਇਹ ਜ਼ਿਲ੍ਹਾ ਪੱਧਰ ਤੇ ਕੀਤੀ ਜਾ ਰਹੀ ਹੈ। ਮਾਸਟਰ ਕਾਡਰ ਦੀ ਭਰਤੀ ਸਟੇਟ ਪੱਧਰ ਤੇ ਕੀਤੀ ਜਾ ਰਹੀ ਹੈ। ਹੁਣ ਭਰਤੀ ਦੀ ਪ੍ਰਕਿਰਿਆ ਜਾਰੀ ਹੈ ਔਰ ਬਾਰਡਰ ਏਰੀਆ ਦੇ ਵਿੱਚ ਬਹੁਤ ਸਾਰੇ ਸਕੂਲ ਅਧਿਆਪਕਾਂ ਤੋਂ ਸੱਖਣੇ ਹਨ, ਅਸੀਂ ਇਸ ਸਬੰਧੀ ਕਾਨੂੰਨੀ ਪੱਖ ਤੋਂ ਵਿਚਾਰ ਕਰਾਂਗੇ ਕਿ ਕੀ ਇਸ ਪੜਾਅ ਤੇ ਅਜਿਹਾ ਕੁਝ ਕਰਨਾ ਸੰਭਵ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਧੰਨਵਾਦ ਜੀ।

---

## ਕਰਮਚਾਰੀਆਂ ਦੇ ਤਨਖਾਹ ਸਕੇਲਾਂ ਦੀ ਸੋਧਨਾ ਕਰਨਾ

*375. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਰਮਚਾਰੀਆਂ ਦੇ ਤਨਖਾਹ ਸਕੇਲਾਂ ਦੀ ਸੋਧਨਾ ਕਰਨ ਲਈ ਗਠਿਤ ਕੀਤੇ ਗਏ ਪੰਜਾਬ ਤਨਖਾਹ ਕਮਿਸ਼ਨ ਦੀਆਂ ਸ਼ਰਤਾਂ ਕੀ ਹਨ ਅਤੇ ਕਮਿਸ਼ਨ ਦੁਆਰਾ ਆਪਣੀ ਅੰਤਿਮ ਰਿਪੋਰਟ ਕਦੋਂ ਤੱਕ ਪੇਸ਼ ਕੀਤੇ ਜਾਣ ਦੀ ਸੰਭਾਵਨਾ ਹੈ ?

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) : 1. ਪੰਜਾਬ ਤਨਖਾਹ ਕਮਿਸ਼ਨ ਦੇ ਨਿਰਧਾਰਿਤ ਕੀਤੇ ਟਰਮਜ਼ ਆਫ ਰੈਫਰੈਂਸ ਸਦਨ ਦੀ ਟੇਬਲ ਤੇ ਰੱਖੇ ਜਾਂਦੇ ਹਨ।

2. ਕਮਿਸ਼ਨ ਵੱਲੋਂ ਆਪਣੀ ਰਿਪੋਰਟ ਅਗਲੇ ਵਿੱਤੀ ਸਾਲ ਦੌਰਾਨ ਪੇਸ਼ ਕਰਨ ਦੀ ਉਮੀਦ ਹੈ।

**GOVERNMENT OF PUNJAB**
**DEPARTMENT OF PERSONNEL**
**(PERSONNEL POLICIES-III BRANCH)**

**Notification**

**the 3rd March, 2008**

No. 8/2/03-6PP3/3134 : In continuation of Punjab Government notification No. 8/2/03-6PP3/18365, dated 19th December, 2006 vide which the Chairman and the Members of the 5th Punjab Pay Commission were appointed, the Governor of Punjab is pleased to issue the following Terms of Reference of the 5th Punjab Pay Commission :—

(a) To examine the principles and the date of effect thereof that should govern the structure of pay, allowances and other facilities/benefits, whether in cash or in kind, to all categories of employees in the State of Punjab to whom the Punjab Civil Services Rules, Volume I, Part I apply, except the employees whose scales of pay have been determined on the recommendations of the University Grants Commission;

(b) To suggest ways and means through which services in the State Government departments can be developed as professionalised, citizen-oriented & citizen-friendly with efficiency and efficacy in governance through use of modern information and communication technologies. While making such suggestions, special emphasis should be on improving the delivery of public services to the people, restructuring/reengineering the Government business processes and promoting service deliveries in the Public Sector-Private Sector-Partnership mode.

(c) To work out a comprehensive and simplified pay package for the categories of State Government employees mantioned in (a) above, linked to the measures that promote efficiency, productivity, accountability, responsibility, service orientation, discipline and transparency;

(d) While making recommendations, the financial condition of the State, having regard to provisions of the Punjab Fiscal Responsibilities and Budget Management Act, 2003, be kept in view. To curb non-productive expenditure, the Commission shall suggest a cap on expenditure on salaries, wages and pensions as a percentage of Revenue Receipts of the State and other economy measures to fund the additional expenditure on the implementation of its recommendations. While doing so, new staffing structures/ norms may be suggested, having regard to changes role of the Government and I.T. application.

(e) To examine the principles which should govern the structure of pension, death-cum-retirement gratuity, family pension and other terminal or recurring benefits having financial implications to the present and former State Government employees, appointed before January 1, 2004.

(f) To examine the Assured Career Progression Scheme.

(g) To examine the issue of Fixed Medical Allowance/re-imbursement of medical expenditure alongwith the aspect of other better alternatives/possibilities such as Medical Insurance etc. in this regard.

The Commission will evolve its own procedures and may for any specialized job hire consultants or commission consultancies, as it may consider necessary, for investigating various issues. It may call for such information and take such evidence, as it may consider necessary, so as to accomplish the work assingned to the Commission. Departments of the Government of Punjab & other concerned shall furnish such information & documents and other assistance as may be required by the Commission. The Government of Punjab expects that various Service Associations and other concerned will extend to the Commission their

[ ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ ]

fullest cooperation and assistance. The Commission may consider, if necessary, sending reports on any of the matters to the Government as and when the recommendations are finalized.

The Commission shall submit its report within one year.

Dated, Chandigarh, the 3rd March, 2008

R.I. SINGH
Chief Secretary to Government, Punjab

No. 8/2/03-6PP3/3135-38 Dated, Chandigarh, the 3-3-2008

A copy each is forwarded, for information and necessary action to:-

1. Sh. S.K. Tuteja, IAS (Retd.)
2. Sh. Amarjit Singh Oberoi, Retired Director, International Labour Organization
3. Prof. B.S. Ghuman, Head, Department of Public Administration, Punjab University, Chandigarh.
4. Sh. R.C. Nayyar, IAS, Principal Secretary to Government of Punjab, Department of Forest and Wild Life, Punjab, Chandigarh.

Sd/
Joint Secretary Personnel

No. 8/2/03-6PP3/3139-44 Dated, Chandigarh, the 3-3-2008

A copy each is forwarded to the following for information and necessary action :—

1. All the Financial Commissioners, Principal Secretaries and Administrative Secretaries to Government of Punjab;
2. All Heads of Departments in the State of Punjab;
3. The Registrar, Punjab & Haryana High Court, Chandigarh;
4. All the Commissioners of Divisions, All Deputy Commissioners, Sub-Divisional Magistrates in the State of Punjab;
5. All district and Sessions Judges in the State of Punjab.
6. For Director, Information and Public Relations, Punjab only.

He may kindly issue a suitable press Communique in the matter.

Sd/
Joint Secretary Personnel

No. 8/2/03-6PP3/3145 Dated, Chandigarh, the 3-3-2008

A copy is forwarded to the Controller, Printing and Stationery, Punjab, Chandigarh, with the request that the above notification may kindly be published in the Extra Ordinary Gazette of the Punjab Government. Fifty spare copies of the notification may please be sent to this department for record.

Sd/
Joint Secretary Personnel

No. 8/2/03-6PP3/3146-47 Dated, Chandigarh, the 3-3-2008

A copy is forwarded to the following :-

1. Additional Secretary to Government of Punjab, (In IAS Branch);
2. Additional Secretary to Government of Punjab, Secretariat Administration.

for information and necessary action.

Sd/
Joint Secretary Personnel

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਕਮਿਸ਼ਨ ਵੱਲੋਂ ਆਪਣੀ ਰਿਪੋਰਟ ਅਗਲੇ ਵਿੱਤੀ ਸਾਲ ਦੌਰਾਨ ਪੇਸ਼ ਕਰਨ ਦੀ ਉਮੀਦ ਹੈ। ਕੀ ਗੱਲ ਸਾਰਾ ਕੰਮ ਉਮੀਦਾਂ ਤੇ ਹੀ ਹੋਵੇਗਾ because the employees are the backbone of the Government. ਕਮਿਸ਼ਨ ਐਪੁਆਇੰਟ ਹੋਏ ਨੂੰ ਸਵਾ ਸਾਲ ਹੋ ਗਿਆ ਹੈ। ਕੀ ਇਹ ਦੱਸਣਗੇ ਕਿ ਇਸ ਦੀ ਸਿਟਿੰਗ ਇਸ ਤੋਂ ਪਹਿਲਾਂ ਹੋਈ ਹੈ ਅਤੇ ਇਸ ਦੇ ਕਿੰਨੇ ਮੈਂਬਰ ਹਨ?

**ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਇਹ ਜਿਹੜਾ ਕਮਿਸ਼ਨ ਹੈ ਇਸ ਦੇ 4 ਮੈਂਬਰ ਹਨ। ਸ਼੍ਰੀ ਐਸ.ਕੇ. ਟੂਟੇਜਾ, ਪੰਜਾਬ ਦੇ ਫਾਇਨਾਂਸ ਸੈਕ੍ਰੇਟਰੀ ਰਹੇ ਹਨ। ਉਹ ਚੇਅਰਮੈਨ ਹਨ। ਸ਼੍ਰੀ ਅਮਰਜੀਤ ਸਿੰਘ

ਓਬਰਾਏ ਹਨ, ਉਹ ਇੰਟਰਨੈਸ਼ਨਲ ਲੇਬਰ ਆਰਗੇਨਾਈਜੇਸ਼ਨ ਦੇ ਵਿੱਚ ਯੂ.ਐਨ.ਓ. ਦੇ ਵਿੱਚ ਰਹੇ ਹਨ। ਪ੍ਰੋਫੈਸਰ ਬੀ.ਐਸ. ਘੁੰਮਣ ਮੈਂਬਰ ਹਨ ਜੋ ਕਿ ਪਬਲਿਕ ਐਡਮਨਿਸਟਰੇਸ਼ਨ ਡਿਪਾਰਟਮੈਂਟ, ਪੰਜਾਬ ਯੂਨੀਵਰਸਿਟੀ ਦੇ ਹੈਡ ਆਫ ਦੀ ਡਿਪਾਰਟਮੈਂਟ ਹਨ। ਸ਼੍ਰੀ ਆਰ.ਸੀ. ਨਈਅਰ ਜੋ ਕਿ ਸਾਬਕਾ ਆਈ.ਏ.ਐਸ. ਹਨ, ਉਹ ਮੈਂਬਰ ਹਨ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਜੇ ਤਾਂ ਜਿਹੜਾ ਸੈਂਟਰ ਦਾ ਪੇਅ ਕਮਿਸ਼ਨ ਹੈ ਉਸ ਦੀ ਰਿਪੋਰਟ ਵੀ ਅਗਲੇ ਫਾਇਨਾਂਸ਼ੀਅਲ ਈਅਰ ਵਿੱਚ ਆਉਣੀ ਹੈ। ਕਿਉਂਜੋ ਉਸ ਦੀ ਰਿਪੋਰਟ ਅਜੇ ਆਉਣੀ ਹੈ ਅਤੇ ਸਾਡੀ ਰਿਪੋਰਟ ਉਸ ਤੋਂ ਬਾਅਦ ਹੀ ਆਉਣੀ ਹੈ। ਸਾਲ 2008-09 ਦੇ ਵਿੱਚ ਇਹ ਰਿਪੋਰਟ ਹਰ ਹਾਲਤ ਵਿੱਚ ਆ ਜਾਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਮੈਂ ਤਾਂ ਸਿਟਿੰਗਜ਼ ਬਾਰੇ ਪੁੱਛਣਾ ਚਾਹੁੰਦਾ ਹਾਂ ਜੀ।

**ਮੰਤਰੀ** : ਸਪੀਕਰ ਸਾਹਿਬ ਮੈਂ ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੱਕ ਪਰੰਪਰਾ ਹੈ ਕਿ ਜਦੋਂ ਤੱਕ ਸੈਂਟਰ ਦੀ ਰਿਪੋਰਟ ਨਹੀਂ ਆਉਂਦੀ ਇਸ ਕਮਿਸ਼ਨ ਦੀ ਜਿਹੜੀ ਰਿਪੋਰਟ ਹੈ ਉਸ ਰਿਪੋਰਟ ਦੇ ਰੈਫਰੈਂਸ ਨਾਲ ਹੀ ਇਸ ਦੀਆਂ ਸਿਟਿੰਗਜ਼ ਹੋਣਗੀਆਂ। ਇਸ ਤੋਂ ਪਹਿਲਾਂ ਜਿਹੜੀਆਂ ਇਸ ਦੀਆਂ ਸਿਟਿੰਗਜ਼ ਹਨ ਉਨ੍ਹਾਂ ਦਾ ਕੋਈ ਬਹੁਤਾ ਲਾਭ ਨਹੀਂ ਹੋਣਾ। ਉਸਦੀ ਅੱਜ ਤੱਕ ਕੋਈ ਸਿਟਿੰਗ ਨਹੀਂ ਹੋਈ।

**ਮਾਨਯੋਗ ਸਪੀਕਰ** : ਹਾਂ ਜੀ, ਖੰਗੂੜਾ ਜੀ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਇਹ ਜਿਹੜਾ ਮਾਨਯੋਗ ਐਫ.ਐਮ. ਸਾਹਿਬ ਨੇ ਕਿਹਾ ਹੈ ਅਤੇ ਕਨਫਰਮ ਕੀਤਾ ਹੈ ਕਿ ਪੰਜਾਬ ਪੇਅ ਕਮਿਸ਼ਨ ਨੇ ਅਗਲੇ ਫਾਇਨਾਂਸ਼ੀਅਲ ਈਅਰ ਵਿੱਚ ਰਿਪੋਰਟ ਦੇ ਦੇਣੀ ਹੈ। ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਰਿਪੋਰਟ ਵਾਸਤੇ, ਕਿਉਂਜੋ ਇਹ ਬਹੁਤ ਵੱਡੀ ਫਾਇਨਾਂਸ਼ੀਅਲ ਲਾਇਬਿਲਿਟੀ ਹੈ, ਕੀ ਇਸ ਵਾਸਤੇ ਬਜਟ ਵਿੱਚ ਪੈਸਿਆਂ ਦੀ ਪ੍ਰੋਵੀਜ਼ਨ ਰੱਖ ਰਹੇ ਹਨ।

**ਮਾਨਯੋਗ ਸਪੀਕਰ** : ਉਹ ਗੱਲ ਤਾਂ ਬਜਟ ਵਿੱਚ ਹੀ ਆਵੇਗੀ। ਉਹ ਇਸ ਵੇਲੇ ਤਾਂ ਜਵਾਬ ਦੇ ਨਹੀਂ ਸਕਦੇ। ਨੈਕਸਟ ਕੁਐਸਚਨ। ਸਰਦਾਰ ਈਸ਼ਰ ਸਿੰਘ ਜੀ।

---

## ਬੁਰਜੀਆਂ ਦੀ ਉਸਾਰੀ

*386. **ਸਰਦਾਰ ਈਸ਼ਰ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ ਕੀ ਸਰਕਾਰ ਰਾਜ ਵਿੱਚ ਖੇਤੀਬਾੜੀ ਜ਼ਮੀਨ ਤੇ ਟੁੱਟੀਆਂ ਹੋਈਆਂ/ਗੈਰ ਮੌਜੂਦ ਬੁਰਜੀਆਂ ਦੀ ਥਾਂ ਤੇ ਨਵੀਆਂ "ਬੁਰਜੀਆਂ" ਦੀ ਉਸਾਰੀ ਕਰਨ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : ਬੁਰਜੀਆਂ/ਸੇਹੱਦਿਆਂ ਅਤੇ ਹੋਰ ਸਰਵੇ ਮਾਰਕਾਂ ਦਾ ਕੰਮ ਪੰਜਾਬ ਲੈਂਡ ਰੈਵੀਨਿਊ ਐਕਟ, 1887 ਦੀ ਧਾਰਾ 100 ਤੋਂ 103, ਉਕਤ ਐਕਟ ਅਧੀਨ ਬਣੇ ਰੂਲ 32 ਅਤੇ 33 ਅਤੇ ਪੰਜਾਬ ਸੈਟਲਮੈਂਟ ਮੈਨੂਅਲ ਦੇ ਪੈਰ੍ਹਾ ਨੰ: 241, 250 ਅਤੇ 251 ਅਨੁਸਾਰ ਸਬੰਧਤ ਪਟਵਾਰੀ ਦੀ ਦੇਖ-ਰੇਖ ਹੇਠਾਂ ਕੀਤਾ ਜਾਂਦਾ ਹੈ। ਨਿਸ਼ਾਨਦੇਹੀ ਕਰਨ ਉਪਰੰਤ ਲਗਾਈਆਂ ਗਈਆਂ ਕੱਚੀਆਂ ਜਾਂ ਸੀਮਿੰਟ ਦੀਆਂ ਬੁਰਜੀਆਂ ਤੇ ਆਉਣ ਵਾਲਾ ਖਰਚਾ ਜ਼ਮੀਨ ਦੇ ਮਾਲਕਾਂ ਵਲੋਂ ਉਕਤ ਐਕਟ ਦੀ ਧਾਰਾ 102 ਅਨੁਸਾਰ ਅਦਾ ਕੀਤਾ ਜਾਂਦਾ ਹੈ। ਉਕਤ ਅਨੁਸਾਰ ਸਥਿਤੀ ਨੂੰ ਸਹੀ ਰੱਖਣ ਲਈ ਸਰਕਾਰ ਵਲੋਂ ਸਮੇਂ-ਸਮੇਂ ਸਿਰ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹਨ। ਬੁਰਜੀਆਂ ਨੂੰ ਸਹੀ ਰੱਖਣ ਅਤੇ ਮੁਰੰਮਤ ਦਾ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਸੇਹੱਦਿਆਂ ਨੂੰ ਸਹੀ ਰੱਖਣਾ ਅਤੇ ਮੁਰੰਮਤ ਸਬੰਧੀ ਕੰਮ ਮੁਕੰਮਲ ਕਰਨਾ ਜ਼ਰੂਰੀ ਸੀ। ਰਾਜ ਵਿੱਚ ਸੇਹੱਦਿਆਂ ਦਾ ਕੰਮ ਲੱਗਭਗ ਮੁਕੰਮਲ ਹੈ। ਬੁਰਜੀਆਂ ਨੂੰ ਸਹੀ ਰੱਖਣਾ ਅਤੇ ਮੁਰੰਮਤ ਦਾ ਕੰਮ ਜਲੰਧਰ, ਗੁਰਦਾਸਪੁਰ, ਰੂਪਨਗਰ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਸ਼ੁਰੂ ਹੋ ਚੁੱਕਾ ਹੈ। ਜ਼ਿਲ੍ਹੇਵਾਰ ਸਥਿਤੀ "ਅਨੁਲੱਗ-ੳ" ਤੇ ਰੱਖੀ ਜਾਂਦੀ ਹੈ।

## ਅਨੁਲੱਗ-ੳ

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਕੁੱਲ ਬੁਰਜੀਆਂ | ਮੌਕੇ ਤੇ ਮੌਜੂਦ ਬੁਰਜੀਆਂ | ਨਸ਼ਟ ਹੋ ਚੁੱਕੀਆਂ ਬੁਰਜੀਆਂ | ਨਵੀਆਂ ਸਥਾਪਤ ਕੀਤੀਆਂ ਬੁਰਜੀਆਂ |
|---|---|---|---|---|---|
| 1. | ਮੋਗਾ | 36982 | 9246 | 27736 | ਕੋਈ ਨਹੀਂ |
| 2. | ਮੁਕਤਸਰ | 36450 | ਕੋਈ ਨਹੀਂ | ਸਾਰੀਆਂ | ਕੋਈ ਨਹੀਂ |
| 3. | ਤਰਨਤਾਰਨ | 49220 | 17109 | 32111 | ਕੋਈ ਨਹੀਂ |
| 4. | ਐਸ.ਏ.ਐਸ. ਨਗਰ | 12533 | 1101 | 11387 (45 ਬੁਰਜੀਆਂ ਐਕਵਾਇਰ ਹੋ ਚੁੱਕੀਆਂ ਹਨ) | ਕੋਈ ਨਹੀਂ |
| 5. | ਜਲੰਧਰ | 12502 | 7046 | 5456 | 46 |
| 6. | ਲੁਧਿਆਣਾ | 39698 | 14802 | 24896 | ਕੋਈ ਨਹੀਂ |
| 7. | ਬਠਿੰਡਾ | 57414 | 8201 | 49213 | ਕੋਈ ਨਹੀਂ |

[ ਮਾਲ ਮੰਤਰੀ ]

| | | | | | |
|---|---|---|---|---|---|
| 8. | ਗੁਰਦਾਸਪੁਰ | 28016 | 10688 | 17328 | 381 |
| 9. | ਫਤਹਿਗੜ੍ਹ ਸਾਹਿਬ | 10875 | 8320 | 2555 | ਕੋਈ ਨਹੀਂ |
| 10. | ਹੁਸ਼ਿਆਰਪੁਰ | 60265 | 3981 | 56284 | ਕੋਈ ਨਹੀਂ |
| 11. | ਰੂਪ ਨਗਰ | 35135 | 22077 | 13058 | 138 |
| 12. | ਪਟਿਆਲਾ | 50223 | 10779 | 39444 | ਕੋਈ ਨਹੀਂ |
| 13. | ਸੰਗਰੂਰ | 2113 | 930 | 181 | 1002 |
| 14. | ਨਵਾਂ ਸ਼ਹਿਰ | 41 | 11 | 30 | ਕੋਈ ਨਹੀਂ |
| 15. | ਬਰਨਾਲਾ | 11567 | 4589 | 6978 | ਕੋਈ ਨਹੀਂ |
| 16. | ਅੰਮ੍ਰਿਤਸਰ | 111797 | 101469 | 10328 | ਕੋਈ ਨਹੀਂ |
| 17. | ਕਪੂਰਥਲਾ | 2876 | 2823 | 53 | ਕੋਈ ਨਹੀਂ |
| 18. | ਮਾਨਸਾ | 36860 | — | 36860 | ਕੋਈ ਨਹੀਂ |
| 19. | ਫਿਰੋਜ਼ਪੁਰ | 81074 | 16967 | 64107 | ਕੋਈ ਨਹੀਂ |
| 20. | ਫਰੀਦਕੋਟ | 661 | 660 | 01 | ਕੋਈ ਨਹੀਂ |

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਜੋ ਸਤਿਕਾਰਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਅਤੇ ਨਾਲ ਅਨੁਲੱਗ ਵੀ ਨੱਥੀ ਕੀਤਾ ਹੈ ਇਸ ਵਿੱਚ ਦੇਖਣ ਵਿੱਚ ਆਇਆ ਹੈ ਕਿ ਜ਼ਿਲ੍ਹਾ ਲੁਧਿਆਣੇ ਵਿੱਚ 38696 ਬੁਰਜੀਆਂ ਵਿੱਚੋਂ 24896 ਮਿਸਿੰਗ ਹਨ। ਜ਼ਿਲ੍ਹਾ ਮੁਕਤਸਰ ਵਿੱਚ 36450 ਬੁਰਜੀਆਂ ਹਨ ਅਤੇ ਉੱਥੇ ਕੋਈ ਵੀ ਨਹੀਂ ਹੈ, ਸਾਰੀਆਂ ਹੀ ਮਿਸਿੰਗ ਹਨ। ਇਸੇ ਤਰ੍ਹਾਂ ਮਾਨਸਾ ਵਿੱਚ 36860 ਬੁਰਜੀਆਂ ਹਨ ਜਿਨ੍ਹਾਂ ਵਿਚੋਂ ਸਾਰੀਆਂ ਹੀ ਮਿਸਿੰਗ ਹਨ। ਇਸ ਤਰ੍ਹਾਂ ਜੋ ਜ਼ਿਲ੍ਹਾਵਾਰ ਵੇਰਵਾ ਦਿੱਤਾ ਗਿਆ ਹੈ। ਇਹ ਬਹੁਤ ਗੰਭੀਰ ਸਮੱਸਿਆ ਹੈ ਕਿਉਂਕਿ ਜਦੋਂ ਜ਼ਮੀਨਾਂ ਦਾ ਝਗੜਾ ਹੁੰਦਾ ਹੈ ਤਾਂ ਸਮੱਸਿਆ ਆਉਂਦੀ ਹੈ। ਮੈਂ ਸਤਿਕਾਰਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1887 ਦੇ ਬਣੇ ਐਕਟ ਦੇ ਤਹਿਤ ਜੇਕਰ ਕੋਈ ਬੁਰਜੀ ਮਿਸਿੰਗ ਹੁੰਦੀ ਹੈ ਤਾਂ ਪਟਵਾਰੀ ਦਾ ਫਰਜ਼ ਬਣਦਾ ਹੈ ਕਿ ਉਹ ਰੈਵੇਨਿਊ ਅਫਸਰ ਨੂੰ ਦੱਸੇ ਤਾਂ ਕਿ ਉਹ ਬੁਰਜੀ ਲੱਗ ਜਾਵੇ। ਉਸ ਦਾ ਮਾਲਕਾਂ ਨੇ ਪੈਸਾ ਦੇਣਾ ਹੁੰਦਾ ਹੈ। ਮੈਂ ਆਪ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਅਣਗਹਿਲੀ ਕਿਉਂ ਵਰਤੀ ਗਈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ 4 ਜ਼ਿਲ੍ਹਿਆਂ ਵਿੱਚ ਇਹ ਕੰਮ ਸ਼ੁਰੂ ਕਰ ਦਿੱਤਾ ਹੈ। ਇੱਕ ਦਿਨ ਵਿੱਚ ਨਾ ਤਾਂ ਇਹ ਬੁਰਜੀਆਂ ਟੁੱਟੀਆਂ ਹਨ ਅਤੇ ਨਾ ਹੀ ਇੱਕ ਦਿਨ ਵਿੱਚ ਇਹ ਬਣ ਸਕਦੀਆਂ ਹਨ। ਸਾਰੇ ਪੰਜਾਬ ਵਿੱਚ ਕਰਨ ਵਾਲਾ ਇਹ ਇੱਕ ਬੜਾ ਲੰਮਾ ਚੌੜਾ ਕੰਮ ਹੈ। ਇਸ ਦੇ ਬਾਰੇ ਮੈਂ ਇਨ੍ਹਾਂ ਨੂੰ ਲਿਖਤੀ ਵੀ ਦੇ ਦਿੱਤਾ ਹੈ। ਇਹ ਕੰਮ ਅਸੀਂ 4 ਜ਼ਿਲ੍ਹਿਆਂ ਵਿੱਚ ਸ਼ੁਰੂ ਕਰ ਦਿੱਤਾ ਹੈ। ਇਹ ਬੁਰਜੀਆਂ ਲੋਕ ਆਪਣੇ ਲਾਲਚ ਕਰਕੇ ਥੋੜ੍ਹਾ ਬਹੁਤ ਅਗਾਂਹ ਪਿਛਾਂਹ ਕਰ ਦਿੰਦੇ

ਹਨ। ਅਸੀਂ ਉਨ੍ਹਾਂ ਤੇ ਸਖਤੀ ਕਰਾਂਗੇ ਅਤੇ ਕੋਸ਼ਿਸ਼ ਕਰਾਂਗੇ ਕਿ ਸਾਰੇ ਪੰਜਾਬ ਵਿੱਚ ਇਹ ਬੁਰਜੀਆਂ ਛੇਤੀ ਤੋਂ ਛੇਤੀ ਮੁਕੰਮਲ ਕਰ ਦਿੱਤੀਆਂ ਜਾਣ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਪਿਛਲੀ ਵਾਰੀ ਵੀ ਸਤਿਕਾਰਯੋਗ ਮੰਤਰੀ ਜੀ ਨੇ ਹਾਊਸ ਵਿੱਚ ਇਹ ਵਿਸ਼ਵਾਸ ਦਿਵਾਇਆ ਸੀ ਕਿ ਸਾਲ ਦੇ ਅੰਦਰ ਅੰਦਰ ਬੁਰਜੀਆਂ ਇਹ ਲਗਵਾ ਦੇਣਗੇ। ਦੂਸਰਾ ਸਾਲ ਸ਼ੁਰੂ ਹੋ ਚੁੱਕਾ ਹੈ ਲੇਕਿਨ ਇਹ ਕੰਮ ਅਜੇ ਵੀ ਮੁਕੰਮਲ ਨਹੀਂ ਹੋਇਆ। ਕੀ ਇਹ ਇਸ ਦੇ ਬਾਰੇ ਕੋਈ ਸਮਾਂ ਨਿਸ਼ਚਿਤ ਕਰਨਗੇ ਕਿ ਇਸ ਸਾਲ ਦੇ ਅੰਦਰ-ਅੰਦਰ ਇਹ ਬੁਰਜੀਆਂ ਲਗਵਾ ਦਿੱਤੀਆਂ ਜਾਣਗੀਆਂ ?

**ਮਾਨਯੋਗ ਸਪੀਕਰ** : ਉਨ੍ਹਾਂ ਦਾ ਜਵਾਬ ਤਾਂ ਆ ਗਿਆ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿੱਚ ਇਨ੍ਹਾਂ ਨੇ ਸਦਨ ਨੂੰ ਭਰੋਸਾ ਦਿਵਾਇਆ ਸੀ ਕਿ ਇਹ ਸਾਰੇ ਰਸਤੇ ਖਾਲੀ ਕਰਵਾ ਦੇਣਗੇ ਲੇਕਿਨ ਅਜੇ ਤੱਕ ਇਹ ਕੋਈ ਰਸਤਾ ਖਾਲੀ ਨਹੀਂ ਕਰਵਾ ਸਕੇ। ਮੰਤਰੀ ਜੀ ਇਸ ਗੱਲ ਦਾ ਭਰੋਸਾ ਦੇਣ ਕਿ ਇਹ ਕੰਮ ਵੀ ਕਰਵਾ ਦੇਣਗੇ।

**ਮਾਨਯੋਗ ਸਪੀਕਰ** : ਇਸ ਦੇ ਬਾਰੇ ਕੋਈ ਬਕਾਇਦਾ ਸਵਾਲ ਆਵੇਗਾ ਤਾਂ ਉਸ ਦਾ ਇਹ ਜਵਾਬ ਦੇ ਦੇਣਗੇ ਅਤੇ ਰਸਤੇ ਖਾਲੀ ਕਰਵਾ ਦੇਣਗੇ। ਅਗਲਾ ਸਵਾਲ।

---

## ਟਰੱਕ ਓਪਰੇਟਰ ਯੂਨੀਅਨ ਨੂੰ ਕਾਨੂੰਨ ਹੇਠ ਲਿਆਉਣਾ

*417. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਰੀਆਂ ਟਰੱਕ ਓਪਰੇਟਰ ਯੂਨੀਅਨਾਂ ਨੂੰ ਕਾਨੂੰਨ ਦੇ ਅਧਿਕਾਰ ਖੇਤਰ ਅਧੀਨ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਮੋਹਨ ਲਾਲ** : ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਪੰਜਾਬ ਵਿੱਚ ਸੈਂਕੜੇ ਟਰੱਕ ਯੂਨੀਅਨਾਂ ਕੰਮ ਕਰ ਰਹੀਆਂ ਹਨ ਜਿਨ੍ਹਾਂ ਨਾਲ ਲੱਖਾਂ ਗਰੀਬ ਟਰੱਕ ਉਪਰੇਟਰ ਜੁੜੇ ਹੋਏ ਹਨ। ਉਨ੍ਹਾਂ ਦੀਆਂ ਕਰੋੜਾਂ ਰੁਪਏ ਦੀਆਂ ਜਾਇਦਾਦਾਂ ਹਨ ਅਤੇ ਸੈਂਕੜੇ ਕਰੋੜਾਂ ਰੁਪਏ ਦਾ ਉਹ ਕਾਰੋਬਾਰ ਕਰਦੇ ਹਨ। ਉਨ੍ਹਾਂ ਯੂਨੀਅਨਾਂ ਤੇ ਜਿਹੜੇ ਕਾਬਜ਼ ਲੋਕ ਹਨ, ਉਹ ਨਾ ਤਾਂ ਲੋਕਾਂ ਦੀਆਂ ਭਾਵਨਾਵਾਂ ਦੇ ਪ੍ਰਤੀਕ ਹਨ ਅਤੇ ਨਾ ਹੀ ਉਨਾਂ ਨੂੰ ਕਿਸੇ ਜਨਤਕ ਪ੍ਰਕ੍ਰਿਆ ਰਾਹੀਂ ਚੁਣਿਆ ਜਾਂਦਾ ਹੈ। ਸੈਂਕੜੇ ਕਰੋੜਾਂ ਰੁਪਇਆਂ ਦਾ ਕੋਈ ਲੇਖਾ ਜੋਖਾ ਵੀ ਨਹੀਂ ਹੈ। ਹੋਰ ਜਿਹੜੇ ਕਈ ਛੋਟੇ ਛੋਟੇ ਅਦਾਰੇ ਹਨ, ਉਨ੍ਹਾਂ ਨੂੰ ਜਨਤਕ ਪ੍ਰਕ੍ਰਿਆ ਰਾਹੀਂ ਚੁਣਿਆ ਜਾਂਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਇਨ੍ਹਾਂ ਯੂਨੀਅਨਾਂ ਦੀਆਂ ਚੋਣਾਂ ਵੀ ਸਰਕਾਰੀ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਅਧਿਕਾਰ ਖੇਤਰ ਰਾਹੀਂ ਹੋਣ ਤਾਂ ਕਿ ਗਰੀਬ ਲੋਕਾਂ ਦੇ ਹਿੱਤਾਂ ਦੀ ਰਾਖੀ ਸਹੀ ਢੰਗ ਨਾਲ ਹੋ ਸਕੇ। ਮੈਂ ਆਪਣੇ ਹਲਕੇ ਦੀਆਂ ਦੋ ਟਰੱਕ ਯੂਨੀਅਨਾਂ ਦੀ ਮਿਸਾਲ ਦੇਣੀ ਚਾਹੁੰਦਾ ਹਾਂ। ਧੂਰੀ ਅਤੇ ਅਮਰਗੜ੍ਹ ਦੀਆਂ ਦੋਨਾਂ ਟਰੱਕ ਯੂਨੀਅਨਾਂ ਨੇ ਪਿਛਲੇ 5 ਸਾਲਾਂ ਵਿੱਚ ਲੱਖਾਂ ਰੁਪਏ ਦਾ ਘਾਲਾਮਾਲਾ ਕੀਤਾ ਹੈ। ਤਕਰੀਬਨ ਇਹੀ ਹਾਲਤ ਸਾਰੇ ਪੰਜਾਬ ਦੀ ਹੈ। ਇਸ ਕਰਕੇ ਮੰਤਰੀ ਜੀ ਇਸ ਵੱਲ ਜ਼ਰੂਰ ਧਿਆਨ ਦੇਣ। ਇਹ ਲੋਕ ਹਿੱਤ ਦੀ ਗੱਲ ਹੈ। ਸੈਂਕੜੇ ਕਰੋੜਾਂ ਰੁਪਏ ਦਾ ਨੁਕਸਾਨ ਹੋ ਰਿਹਾ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਨ੍ਹਾਂ ਨੂੰ ਕਾਨੂੰਨ ਦੇ ਦਾਇਰੇ ਵਿਚ ਲਿਆਉਣ ਦਾ ਯਤਨ ਕਰਨ।

**ਮਾਨਯੋਗ ਸਪੀਕਰ** : ਕੀ ਮਾਸਟਰ ਮੋਹਨ ਲਾਲ ਜੀ ਉਨ੍ਹਾਂ ਨੂੰ ਕਾਨੂੰਨ ਦੇ ਦਾਇਰੇ ਵਿਚ ਲਿਆਉਣਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਟਰੱਕ ਉਪਰੇਟਰਜ਼ ਯੂਨੀਅਨਾਂ ਹਨ, ਇਹ ਮੋਟਰ ਵਹੀਕਲ ਐਕਟ ਦੇ ਅੰਦਰ ਨਹੀਂ ਆਉਂਦੀਆਂ। ਇਹ ਆਪਣੇ ਤੌਰ ਤੇ ਹੀ ਕੰਮ ਕਰ ਰਹੀਆਂ ਹਨ। ਐਕਟ ਦੇ ਥੱਲੇ ਨਾ ਆਉਣ ਕਾਰਣ ਇਨ੍ਹਾਂ ਤੇ ਸਾਡਾ ਕੋਈ ਕੰਟਰੋਲ ਨਹੀਂ ਹੈ। ਇਹ ਕੋਈ ਸਪੈਸੇਫਿਕ ਸੁਜੈਸ਼ਨ ਸਾਨੂੰ ਦੇਣਾ ਚਾਹੁਣ ਤਾਂ ਉਹ ਸਬਮਿਟ ਕਰ ਦੇਣ। ਅਸੀਂ ਉਸ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਇਨ੍ਹਾਂ ਨੇ ਸਪੈਸੇਫਿਕ ਸੁਜੈਸ਼ਨ ਦੀ ਗੱਲ ਕੀਤੀ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਜਿਹੜੀ ਮਰਜ਼ੀ ਟਰੱਕ ਯੂਨੀਅਨ ਦਾ ਹਿਸਾਬ ਕਿਤਾਬ ਲੈ ਲਵੋ, ਅੱਜ ਸਮੁੱਚੇ ਪੰਜਾਬ ਵਿੱਚ ਧਾਂਦਲੀਆਂ ਹੋ ਰਹੀਆਂ ਹਨ। ਇਹ ਲੋਕ ਹਿੱਤ ਦੀ ਗੱਲ ਹੈ ਅਤੇ ਜਨਤਕ ਗੱਲ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ ਦਾ ਜਵਾਬ ਬੜਾ ਸਪੱਸ਼ਟ ਹੈ ਕਿ ਇਹ ਉਨ੍ਹਾਂ ਦੇ ਪਰਵਿਊ ਵਿੱਚ ਨਹੀਂ ਆਉਂਦਾ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ):** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਸ ਦੇ ਬਾਰੇ ਸਪੈਸੇਫਿਕ ਸੁਝਾਓ ਆਉਣਾ ਚਾਹੀਦਾ ਹੈ। ਮੇਰੀ ਬੇਨਤੀ ਹੈ ਕਿ ਇਨ੍ਹਾਂ ਯੂਨੀਅਨਾਂ ਵਿੱਚ ਕਰੋੜਾਂ ਰੁਪਏ ਲੱਗਦੇ ਹਨ ਅਤੇ ਕਰੋੜਾਂ ਰੁਪਏ ਦੀ ਹੀ ਬੇਈਮਾਨੀ ਹੁੰਦੀ ਹੈ। ਮੈਂਬਰ ਸਾਹਿਬ ਦਾ ਸੰਸਾ ਠੀਕ ਹੈ। ਕਿਸੇ ਟਰੱਕ ਯੂਨੀਅਨ ਨੇ ਕਦੇ ਕੋਈ ਹਿਸਾਬ ਨਹੀਂ ਕੀਤਾ। ਚੰਦ ਲੋਕ ਗੁੰਡਾਗਰਦੀ ਕਰਕੇ ਲੋਕਾਂ ਦਾ ਪੈਸਾ ਖਾਈ ਜਾਂਦੇ ਹਨ। ਇਸ ਕਰਕੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਨਾਲ ਇਨ੍ਹਾਂ ਨੂੰ ਕਾਨੂੰਨ ਦੇ ਦਾਇਰੇ ਵਿੱਚ ਲਿਆਂਦਾ ਜਾ ਸਕਦਾ ਹੈ। ਟਰੱਕ ਯੂਨੀਅਨ ਵਾਲਿਆਂ ਦੇ ਦੋ ਹੀ ਲਫਜ਼ ਹਨ ਜੇਕਰ ਬਣਾਉਣਾ ਹੈ ਕੁਝ ਰੂਲਜ਼ ਐਂਡ ਰੈਗੂਲੇਸ਼ਨਜ਼ ਬਣਾ ਦਿੱਤੇ ਜਾਣ। ਮੋਟਰ ਵਹੀਕਲਜ਼ ਐਕਟ ਦੇ ਦਾਇਰੇ ਵਿੱਚ ਲਿਆਉਣ ਦੀ ਕੋਈ ਲੋੜ ਨਹੀਂ। ਇਹ ਕਰ ਦੇਣ। ਸਪੈਸੇਫਿਕ ਵਾਲੀ ਕੋਈ ਗੱਲ ਹੀ ਨਹੀਂ ਹੈ।

**ਮਾਨਯੋਗ ਸਪੀਕਰ :** ਗੱਲ ਤਾਂ ਇਹ ਹੈ ਕਿ ਇਹ ਮੰਤਰੀ ਜੀ ਦੇ ਪਰਵਿਊ ਵਿੱਚ ਨਹੀਂ ਆਉਂਦਾ। ਇਹ ਸਵਾਲ ਐਕਚੂਅਲੀ ਮੁੱਖ ਮੰਤਰੀ ਸਾਹਿਬ ਕੋਲ ਆਉਣਾ ਚਾਹੀਦਾ ਸੀ। ਅਗਲਾ ਕੁਐਸਚਨ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਇੱਕ ਮਿੰਟ ਜੀ, ਮੇਰੀ ਬੇਨਤੀ ਹੈ ਕਿ ਬੜੀ ਮੁੱਦਤ ਤੋਂ ਬਾਅਦ ਘੱਟ ਤੋਂ ਘੱਟ ਮੇਰੇ ਹਿਸਾਬ ਨਾਲ ਕੋਈ 40-50 ਸਾਲਾਂ ਬਾਅਦ ਇਹ ਸਵਾਲ ਉੱਠਿਆ ਹੈ। 40-50 ਸਾਲ ਲੋਕਾਂ ਨੂੰ ਇਸ ਦੇ ਥੱਲੇ ਪਿਸਦਿਆਂ ਹੋ ਗਏ ਹਨ। ਸੀ.ਐਮ. ਸਾਹਿਬ ਕੋਈ ਅਜਿਹਾ ਆਰਡਰ ਕੱਢਣ ਤਾਂ ਕਿ ਪੰਜਾਬ ਦੇ ਟਰੱਕ ਓਪਰੇਟਰਜ਼ ਸੁੱਖ ਦਾ ਸਾਹ ਲੈ ਸਕਣ ਅਤੇ ਲੋਕਾਂ ਦੀ ਬਦਮਾਸ਼ੀ ਤੋਂ ਬਚ ਜਾਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਿਉਂਕਿ ਇਹ ਟਰੱਕ ਓਪਰੇਟਰਜ਼ ਦਾ ਮਸਲਾ ਹੈ। ਅਸੀਂ ਟਰੱਕ ਯੂਨੀਅਨ ਦੇ ਨੁਮਾਇੰਦਿਆਂ ਨਾਲ ਇਸ ਬਾਰੇ ਵਿਚਾਰ ਕਰਾਂਗੇ। ਜੋ ਵੀ ਵਿਚਾਰ ਹੋਏਗਾ ਤੇ ਜਿਸ ਤਰ੍ਹਾਂ ਲੋਕ ਚਾਹੁਣਗੇ ਉਸ ਤਰ੍ਹਾਂ ਕੀਤਾ ਜਾਵੇਗਾ। ਕਿਉਂਕਿ ਉਨ੍ਹਾਂ ਦੀ ਮਨਸ਼ਾ ਤੋਂ ਬਗੈਰ ਕੁਝ ਨਹੀਂ ਕਰ ਸਕਦੇ। ਲੇਕਿਨ ਅਸੀਂ ਜੋ ਵੀ ਕਰ ਸਕਦੇ ਹਾਂ, ਜ਼ਰੂਰ ਕਰਾਂਗੇ, ਵਿਚਾਰ ਕਰਾਂਗੇ।

**Mr. Speaker :** Thank you. ਨੈਕਸਟ ਸਵਾਲ ਡਾਕਟਰ ਦਲਬੀਰ ਸਿੰਘ ਜੀ। ਕਸ਼ਯਪ ਸਾਹਿਬ ਦਾ ਸਵਾਲ ਨੰ: 394 ਹਾਲੇ ਰਹਿੰਦਾ ਹੈ। ਚਲੋ ਬਾਅਦ ਵਿਚ ਲੈ ਲਵਾਂਗੇ।

---

## ਅੰਮ੍ਰਿਤਸਰ-ਵੇਰਕਾ ਸੜਕ ਨੂੰ ਚੌੜਾ ਕਰਨਾ

***406. ਡਾਕਟਰ ਦਲਬੀਰ ਸਿੰਘ :** ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮਿਲਕ ਪਲਾਂਟ ਵੇਰਕਾ ਚੌਂਕ ਤੋਂ ਪਠਾਨਕੋਟ ਵੱਲ ਜਾਂਦੀ ਵੇਰਕਾ ਟਾਊਨ ਸੜਕ ਦੇ ਹਿੱਸੇ ਨੂੰ, ਜੋ ਮਿਊਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੀ ਹੱਦ ਅੰਦਰ ਪੈਂਦਾ ਹੈ, ਨੂੰ ਕਦੋਂ ਤੱਕ ਚੌੜਾ ਕੀਤਾ ਜਾਣਾ ਹੈ ਅਤੇ ਕੀ ਇਸ ਦੇ ਪੱਧਰ ਨੂੰ ਉੱਚਾ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਉਕਤ ਸੜਕ ਦੇ ਦੋਵੇਂ ਪਾਸੇ ਸਟੋਰਮ ਵਾਟਰ ਸੀਵਰੇਜ ਸਿਸਟਮ ਕਦੋਂ ਤੱਕ ਪਾਇਆ ਜਾਵੇਗਾ;

(ਅ) ਮਿਲਕ ਪਲਾਂਟ ਚੌਂਕ ਤੋਂ ਸਰਕਾਰੀ ਡੈਂਟਲ ਹਸਪਤਾਲ ਚੌਂਕ ਤੱਕ ਸੜਕ ਦੇ ਹਿੱਸੇ ਨੂੰ ਕਦੋਂ ਤੱਕ ਚੌੜਾ ਕੀਤੇ ਜਾਣ ਅਤੇ ਇਸਦੇ ਪੱਧਰ ਨੂੰ ਉੱਚਾ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਨਾਲ ਹੀ ਉਕਤ ਸੜਕ ਦੇ ਦੋਵੇਂ ਪਾਸੇ

[ ਡਾਕਟਰ ਦਲਬੀਰ ਸਿੰਘ ]

ਸਟੋਰਮ-ਵਾਟਰ ਸੀਵਰੇਜ ਸਿਸਟਮ ਕਦੋਂ ਤੱਕ ਪਾਇਆ ਜਾਵੇਗਾ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਇਹ ਸੜਕ ਕੌਮੀ ਮਾਰਗ-15 ਦਾ ਹਿੱਸਾ ਹੈ। ਇਸ ਹਿੱਸੇ ਨੂੰ ਚੌੜਾ ਅਤੇ ਮਜ਼ਬੂਤ ਕਰਨ ਦੇ ਅਨੁਮਾਨ ਦੀ ਮਨਜ਼ੂਰੀ ਭਾਰਤ ਸਰਕਾਰ ਦੇ ਸੜਕ ਆਵਾਜਾਈ ਅਤੇ ਹਾਈਵੇ ਮੰਤਰਾਲੇ ਵੱਲੋਂ ਅਗਲੇ ਵਿੱਤੀ ਸਾਲ ਵਿੱਚ ਦੇ ਦਿੱਤੇ ਜਾਣ ਦੀ ਸੰਭਾਵਨਾ ਹੈ। ਇਸ ਤੋਂ ਬਾਅਦ ਇਹ ਕੰਮ, ਸਮੇਤ ਵਰਖਾ ਦੇ ਪਾਣੀ ਦੀ ਡਿਸਪੋਜ਼ਲ ਲਈ ਸਾਈਡ ਡਰੇਨ ਦੀ ਉਸਾਰੀ, ਫਰਵਰੀ, 2009 ਤੱਕ ਪੂਰੇ ਹੋ ਜਾਣ ਦੀ ਸੰਭਾਵਨਾ ਹੈ।

(ਅ) ਕੌਮੀ ਮਾਰਗ-15 ਮਿਲਕ ਪਲਾਂਟ ਚੌਂਕ ਤੋਂ ਸਰਕਾਰੀ ਡੈਂਟਲ ਕਾਲਜ ਚੌਂਕ ਤੱਕ ਦੇ ਹਿੱਸੇ ਨੂੰ ਮਜ਼ਬੂਤ ਅਤੇ ਚੌੜਾ ਕੀਤਾ ਜਾ ਰਿਹਾ ਹੈ। ਇਸ ਨੂੰ ਚੌੜਾ ਕਰਨ ਦਾ ਕੰਮ ਸੰਤਬਰ, 2008 ਤੱਕ ਪੂਰਾ ਹੋ ਜਾਣ ਦੀ ਸੰਭਾਵਨਾ ਹੈ। ਇਸ ਹਿੱਸੇ ਵਿਚ ਸਟੋਰਮ ਵਾਟਰ ਡਰੇਨਜ਼ ਪਹਿਲਾਂ ਹੀ ਮੌਜੂਦ ਹਨ ਅਤੇ ਇਨ੍ਹਾਂ ਦੀ ਦੇਖਭਾਲ ਮਿਊਂਸਿਪਲ ਕਾਰਪੋਰੇਸ਼ਨ, ਅੰਮ੍ਰਿਤਸਰ ਵੱਲੋਂ ਕੀਤੀ ਜਾ ਰਹੀ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਵਾਲ ਪਿਛਲੇ ਸੈਸ਼ਨ ਵਿੱਚ ਵੀ ਲਿਆਂਦਾ ਸੀ, ਉਦੋਂ ਵੀ ਇਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ ਕਿ ਇਹ ਜਿਹੜੀ ਸੜਕ ਹੈ ਇਸ ਦੀ ਜਲਦੀ ਅਸੀਂ ਰੇਜ਼ਨਿੰਗ ਐਂਡ ਵਾਈਡਨਿੰਗ ਕਰਾਂਗੇ। ਲੇਕਿਨ ਹੁਣ ਵੀ ਜਿਹੜਾ ਜਵਾਬ ਦਿੱਤਾ ਹੈ ਉਸ ਵਿੱਚ ਕਿਹਾ ਗਿਆ ਹੈ ਕਿ ਸੈਂਟਰ ਨੇ ਐਸਟੀਮੇਟ ਪਾਸ ਕਰਨਾ ਹੈ। ਸਪੀਕਰ ਸਾਹਿਬ, ਇਕ ਸਾਲ ਬੀਤਣ ਤੋਂ ਬਾਅਦ ਅੱਜ ਤੱਕ ਸਾਡੇ ਅਫਸਰ ਸਾਹਿਬਾਨ ਜਿਹੜੇ ਹਨ, ਉਨ੍ਹਾਂ ਨੇ ਇਹ ਐਸਟੀਮੇਟ ਪਾਸ ਕਰਾਉਣ ਵਿੱਚ ਕੀ ਕੀਤਾ ਹੈ? ਇਹ ਐਸਟੀਮੇਟ ਕਿੰਨਾ ਹੈ? ਮੰਤਰੀ ਸਾਹਿਬ ਇਹ ਦੱਸਣ ਦੀ ਖੇਚਲ ਕਰਨ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਐਸਟੀਮੇਟ ਇਹ ਸੈਂਟਰ ਦੇ ਹਿੱਸੇ ਆਉਂਦਾ ਹੈ। ਇਹ ਉਨ੍ਹਾਂ ਨੇ ਪਾਸ ਕਰਨਾ ਹੈ?

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਿਆ ਹੈ ਕਿ ਐਸਟੀਮੇਟ ਕਿੰਨਾ ਹੈ ਅਤੇ ਇਹ ਕਦੋਂ ਪਾਸ ਕਰਨਾ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਐਸਟੀਮੇਟ 564.53 ਲੱਖ ਰੁਪਏ ਦਾ ਹੈ ਅਸੀਂ ਪਿਛਲੇ ਸਾਲ ਦੇ ਸ਼ੁਰੂ ਵਿੱਚ ਕੇਂਦਰ ਸਰਕਾਰ ਨੂੰ ਭੇਜ ਦਿੱਤਾ ਸੀ ਪਰ ਹਾਲੇ ਤੱਕ ਇਸ ਦੀ ਮਨਜ਼ੂਰੀ ਨਹੀਂ ਮਿਲੀ। ਸਾਡੇ ਅਧਿਕਾਰੀ ਸਾਹਿਬਾਨ ਥੋੜ੍ਹੇ ਥੋੜ੍ਹੇ ਸਮੇਂ ਬਾਅਦ ਕੇਂਦਰ ਸਰਕਾਰ ਵਿੱਚ ਜਿਹੜੇ ਸਬੰਧਤ ਅਧਿਕਾਰੀ ਹਨ ਉਨ੍ਹਾਂ ਨਾਲ ਮੀਟਿੰਗ ਕਰਦੇ ਹਨ। ਉਨ੍ਹਾਂ ਨੇ ਵਿਸ਼ਵਾਸ

ਦਿਵਾਇਆ ਹੈ ਕਿ ਅਗਲੇ ਸਾਲ ਵਿੱਚ 31 ਮਾਰਚ ਤੋਂ ਬਾਅਦ ਇਸ ਨੂੰ ਪਾਸ ਕਰਵਾ ਦੇਣਗੇ ਅਤੇ ਦੋ ਤਿੰਨ ਮਹੀਨਿਆਂ ਦੇ ਵਿੱਚ ਵਿੱਚ ਇਸ ਦੇ ਪਾਸ ਹੋਣ ਦੀ ਉਮੀਦ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਸਪਲੀਮੈਂਟਰੀ ਜੀ। ਮੇਰੇ ਸਵਾਲ ਦਾ ਸੈਕਿੰਡ ਪਾਰਟ ਰਹਿੰਦਾ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਸਵਾਲ ਦਾ ਸੈਕਿੰਡ ਪਾਰਟ ਹਾਲੇ ਬਾਕੀ ਰਹਿੰਦਾ ਹੈ। ਮੈਂ ਸੈਕਿੰਡ ਪਾਰਟ ਬਾਰੇ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਅਫਸਰ ਸਾਹਿਬਾਨ ਨੇ ਜਿਹੜਾ ਜਵਾਬ ਦਿੱਤਾ ਹੈ ਇਸ ਦੀ ਭਾਸ਼ਾ ਵਿੱਚ ਵੀ ਫਰਕ ਪਾ ਦਿੱਤਾ ਹੈ। ਜਿਹੜਾ ਜਵਾਬ ਵਿਚ ਲਿਖਿਆ ਹੈ ਕਿ ਵੇਰਕਾ ਮਿਲਕ ਪਲਾਂਟ ਤੋਂ ਸ਼ਹਿਰ ਵਾਲੇ ਪਾਸੇ ਦੀ ਸਾਈਡ ਦੀ ਸੜਕ ਹੈ, ਉਹ ਪੀ.ਡਬਲਯੂ.ਡੀ. ਦੇ ਹਿੱਸੇ ਆਉਂਦੀ ਹੈ, ਉਸ ਦੀ ਮੇਨਟੇਨੈਂਸ ਦਾ ਕਾਰਪੋਰੇਸ਼ਨ ਨਾਲ ਕੋਈ ਸਬੰਧ ਨਹੀਂ ਹੈ। ਜਿਹੜਾ ਉੱਥੇ ਦੱਸਿਆ ਗਿਆ ਹੈ ਕਿ ਸਟੋਰਮ ਵਾਟਰ ਸੀਵਰ ਬਣਿਆ ਹੋਇਆ ਹੈ, ਉਹ ਬਿਲਕੁਲ ਨਹੀਂ ਬਣਿਆ ਹੋਇਆ। ਇਹ ਲਗਭੱਗ ਇਕ-ਡੇਢ ਕਿਲੋਮੀਟਰ ਦਾ ਸੜਕ ਦਾ ਹਿੱਸਾ ਕਾਰਪੋਰੇਸ਼ਨ ਦੇ ਹਿੱਸੇ ਨਹੀਂ ਆਉਂਦਾ ਬਲਕਿ ਇਹ ਪੀ.ਡਬਲਯੂ.ਡੀ. ਦੀ ਹੀ ਸੜਕ ਹੈ। ਉਸ ਦੇ ਮੁਤੱਲਕ ਮੰਤਰੀ ਜੀ ਦੱਸਣ ਕਿ ਇਹ ਕਦੋਂ ਕੰਪਲੀਟ ਹੋ ਜਾਵੇਗੀ।

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਕੁਝ ਸੀਵਰੇਜ ਦੀ ਪ੍ਰਾਬਲਮ ਸੀ। ਅਸੀਂ ਇਹ ਮਾਮਲਾ ਮਿਊਂਸਿਪਲ ਕਾਰਪੋਰੇਸ਼ਨ ਕੋਲ ਰੇਜ਼ ਕੀਤਾ ਸੀ ਅਤੇ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਸੀ ਕਿ ਇਸ ਸੜਕ ਤੇ ਪਾਣੀ ਦਾ ਨਿਕਾਸ ਮਿਊਂਸਿਪਲ ਕਾਰਪੋਰੇਸ਼ਨ ਨੇ ਕਰਨਾ ਹੈ। ਜਦੋਂ ਇਹ ਮਾਮਲਾ ਟੇਕ-ਅੱਪ ਕੀਤਾ ਗਿਆ ਤਾਂ ਉਨ੍ਹਾਂ ਕਿਹਾ ਕਿ ਅਸੀਂ ਇਹ ਕਰ ਦੇਵਾਂਗੇ। ਬਾਕੀ ਸੜਕ ਦਾ ਕੰਮ ਅਲਾਟ ਕਰ ਦਿੱਤਾ ਹੈ ਅਤੇ ਇਹ ਸਤੰਬਰ, 2008 ਤੱਕ ਮੁਕੰਮਲ ਕੀਤਾ ਜਾਣਾ ਹੈ।

---

## ਪੁਰਾਣਾਸ਼ਾਲਾ-ਦੀਨਾਨਗਰ ਸੜਕ ਨੂੰ ਮੁੜ ਬਣਾਉਣਾ

*394. **ਸ਼੍ਰੀ ਸੀਤਾ ਰਾਮ** : ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੁਰਾਣਾਸ਼ਾਲਾ-ਦੀਨਾਨਗਰ ਸੜਕ ਦੀ ਪਿਛਲੀਵਾਰ ਮੁਰੰਮਤ ਕਦੋਂ ਕੀਤੀ ਗਈ ਸੀ ਅਤੇ ਇਸ ਤੇ ਕਿੰਨਾ ਖਰਚਾ ਕੀਤਾ ਗਿਆ;

(ਅ) ਕੀ ਸਰਕਾਰ ਉਕਤ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਪੁਰਾਣਾਸ਼ਾਲਾ-ਦੀਨਾਨਗਰ ਸੜਕ ਨੂੰ ਸਾਲ 2003-04 ਵਿੱਚ ਬਣਾਇਆ ਗਿਆ ਸੀ ਅਤੇ ਇਸ ਤੇ 175.60 ਲੱਖ ਰੁਪਏ ਦਾ ਖਰਚਾ ਆਇਆ ਸੀ।

(ਅ) ਕੁੱਲ 19.48 ਕਿਲੋਮੀਟਰ ਦੀ ਲੰਬਾਈ ਵਿੱਚੋਂ 16.48 ਕਿਲੋਮੀਟਰ ਤੇ ਸਾਲ 2008-09 ਵਿੱਚ ਦੁਬਾਰਾ ਪਰਤ ਵਿਛਾਈ ਜਾਵੇਗੀ ਅਤੇ ਬਾਕੀ ਰਹਿੰਦੀ 3.00 ਕਿਲੋਮੀਟਰ ਜੋ ਕਿ ਮੰਡੀ ਬੋਰਡ ਦੇ ਅਧੀਨ ਹੈ, ਜਿਸ ਦੀ ਰਿਪੇਅਰ ਸਾਲ 2009-2010 ਵਿੱਚ ਡਿਊ ਹੈ।

**ਸ਼੍ਰੀ ਸੀਤਾ ਰਾਮ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਵੱਡੀਆਂ ਜਾਂ ਹੈਵੀ ਗੱਡੀਆਂ ਸਨ, ਪਹਿਲਾਂ ਉਹ ਮੁਕੇਰੀਆਂ ਤੋਂ ਗੁਰਦਾਸਪੁਰ ਜਾਂਦੀਆਂ ਸਨ। ਅਨਫਾਰਚੂਨੇਟਲੀ ਮੁਕੇਰੀਆਂ-ਗੁਰਦਾਸਪੁਰ ਸੜਕ ਤੇ ਅਪਰ-ਬਾਰੀ ਨਹਿਰ ਤੇ ਬਰਿਜ ਬੰਦ ਹੋ ਗਿਆ ਅਤੇ ਦੋ ਸਾਲ ਤੱਕ ਬੰਦ ਰਿਹਾ ਹੈ। ਇਸ ਨੂੰ ਬਣਾਉਣ ਲਈ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਨੀਂਹ-ਪੱਥਰ ਰੱਖਿਆ ਸੀ। ਇਸ ਸਮੇਂ ਦੌਰਾਨ ਪੁਰਾਣਾਸ਼ਾਲਾ-ਦੀਨਾਨਗਰ ਲਿੰਕ ਰੋਡ ਤੋਂ ਦੀ ਸਾਰਾ ਟਰੈਫਿਕ ਲੰਘਦਾ ਰਿਹਾ। ਜਿਸ ਕਾਰਨ ਉਸ ਸੜਕ ਵਿੱਚ ਇੰਨੇ ਡੂੰਘੇ ਟੋਏ ਪੈ ਗਏ, ਖੱਡੇ ਬਣ ਗਏ ਅਤੇ ਉਹ ਬਰਸਾਤਾਂ ਵਿੱਚ ਉਹ ਨਾਲੇ ਦਾ ਰੂਪ ਧਾਰਨ ਕਰ ਜਾਂਦੇ ਹਨ। ਜਿਹੜੇ ਲੋਕਾਂ ਦੇ ਘਰ ਉਸ ਸੜਕ ਦੇ ਕੰਢੇ ਤੇ ਪੈਂਦੇ ਹਨ, ਬਰਸਾਤਾਂ ਦਾ ਪਾਣੀ ਉਨ੍ਹਾਂ ਦੇ ਘਰਾਂ ਵਿੱਚ ਵੜ੍ਹ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਬਰਸਾਤ ਤੋਂ ਪਹਿਲਾਂ ਇਹ ਸੜਕ ਬਣ ਜਾਣੀ ਚਾਹੀਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਜੋ ਐਮ.ਐਲ.ਏ. ਸਾਹਿਬ ਨੇ ਇਸ਼ੂ ਰੇਜ਼ ਕੀਤਾ ਹੈ ਕਿ ਪੁਲ ਟੁੱਟਣ ਕਾਰਨ ਟਰੈਫਿਕ ਡਾਈਵਰਟ ਹੋ ਗਿਆ ਸੀ। ਇਸ ਸੜਕ ਦੀ ਮੁਰੰਮਤ ਸਾਲ 2009-2010 ਵਿੱਚ ਡਿਊ ਸੀ। ਪ੍ਰੰਤੂ ਅਸੀਂ ਇਸ ਨੂੰ ਪ੍ਰੀ-ਮੈਚਿਓਰ ਟੇਕ-ਅੱਪ ਕਰਕੇ ਇਸ ਦੇ 8 ਕਿਲੋਮੀਟਰ ਦੇ ਟੋਟੇ ਨੂੰ ਪੀ.ਐਮ.ਜੀ.ਐਸ.ਵਾਈ. ਅਧੀਨ ਅਪਰੂਵ ਕਰਵਾਇਆ ਹੈ। ਇਸ ਸੜਕ ਨੂੰ ਚੌੜਾ ਵੀ ਕੀਤਾ ਜਾਣਾ ਹੈ। ਜਿਹੜਾ ਸੜਕ ਦਾ ਦੂਜਾ ਹਿੱਸਾ 8 ਕਿਲੋਮੀਟਰ ਤੋਂ ਲੈ ਕੇ 16.48 ਕਿਲੋਮੀਟਰ ਤੱਕ ਦਾ ਹੈ ਉਸ ਨੂੰ ਸੀ.ਐਮ. ਸਾਹਿਬ ਨੇ ਪ੍ਰੀ-ਮੈਚਿਓਰ ਵਿੱਚ ਪਾਸ ਕੀਤਾ ਹੈ ਅਤੇ ਇਹ ਹਿੱਸਾ ਮਿਤੀ 31.5-2008 ਤੱਕ ਰਿਪੇਅਰ ਕਰ ਦਿੱਤਾ ਜਾਵੇਗਾ।

---

## ਰਾਜ ਵਿੱਚ ਚੁੰਗੀ ਲਗਾਉਣਾ

*383. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਚੁੰਗੀ ਮੁੜ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਅਤੇ ਕਹਿਣਾ ਵੀ ਚਾਹੁੰਦਾ ਹਾਂ ਕਿ ਮੇਰਾ ਖਿਆਲ ਹੈ ਕਿ ਜੇਕਰ ਕੋਈ ਮਾਝੇ ਦਾ ਸਾਡਾ ਮੰਤਰੀ ਹੁੰਦਾ ਤਾਂ ਕਾਫੀ ਲੰਮਾ-ਚੌੜਾ ਜਵਾਬ ਸਾਨੂੰ ਆ ਜਾਣਾ ਸੀ। ਪਹਿਲਾਂ ਟਰਾਂਸਪੋਰਟ ਮੰਤਰੀ ਜੀ ਨੇ ਵੀ "ਨਾਂਹ ਜੀ" ਦਾ ਜਵਾਬ ਦਿੱਤਾ ਹੈ। ਹੁਣ ਇਨ੍ਹਾਂ ਨੇ ਵੀ "ਨਾਂਹ" ਵਿੱਚ ਜਵਾਬ ਦਿੱਤਾ ਹੈ। ਜਦੋਂ ਪਹਿਲਾਂ ਬਜਟ ਪੇਸ਼ ਕੀਤਾ ਗਿਆ ਸੀ ਤਾਂ ਐਫ.ਐਮ. ਸਾਹਿਬ ਨੇ ਸਦਨ ਵਿੱਚ ਸਟੇਟਮੈਂਟ ਦਿੱਤੀ ਸੀ ਕਿ ਪੰਜਾਬ ਦੀ ਸਥਿਤੀ ਬਹੁਤ ਮਾੜੀ ਹੈ ਅਤੇ ਇਸ ਦੀ ਆਰਥਿਕਤਾ ਬਹੁਤ ਕਮਜ਼ੋਰ ਹੋ ਗਈ ਹੈ। ਉਨ੍ਹਾਂ ਨੇ ਅਪ੍ਰੈਲ, 2007 ਵਿੱਚ ਸਪੈਸੀਫਿਕਲੀ ਬਜਟ ਦੌਰਾਨ ਕਿਹਾ ਸੀ ਕਿ ਅਸੀਂ ਪ੍ਰਾਪਰਟੀ ਟੈਕਸ, ਆਕਟਰਾਏ, ਪਾਣੀ ਦਾ ਬਿਲ ਲਗਾਉਣ ਜਾ ਰਹੇ ਹਾਂ। ਇਸ ਦੇ ਤਹਿਤ ਬੀ.ਜੇ.ਪੀ. ਦੇ ਪ੍ਰਧਾਨ ਭੰਡਾਰੀ ਸਾਹਿਬ ਨੇ ਵੀ ਬਿਜਲੀ ਦੇ ਬਿਲ ਲਾਗੂ ਕਰਨ ਬਾਰੇ ਕਿਹਾ ਸੀ। ਕੀ ਇਹ ਸਭ ਕੁਝ ਚੋਣਾਂ ਦੇ ਮੱਦੇਨਜ਼ਰ ਰੱਖਦਿਆਂ ਜਵਾਬ ਦਿੱਤਾ ਗਿਆ ਹੈ? ਕੀ ਤੁਸੀਂ ਸਦਨ ਵਿੱਚ ਇਹ ਵਾਅਦਾ ਕਰਦੇ ਹੋ ਕਿ ਆਉਣ ਵਾਲੇ ਸਾਲਾਂ ਵਿੱਚ ਜਦੋਂ ਚੋਣਾਂ ਮੁੱਕ ਜਾਣਗੀਆਂ ਅਤੇ ਬਾਕੀ ਦੇ ਚਾਰ ਸਾਲਾਂ ਵਿੱਚ ਇਹ ਚੂੰਗੀ ਲਾਗੂ ਨਹੀਂ ਕਰੋਗੇ? ਮੈਂ ਇਹੀ ਗੁਜਾਰਿਸ਼ ਕਰਨੀ ਚਾਹੁੰਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਬੜੇ ਸੂਝਵਾਨ ਹਨ। ਮੈਂ ਜਵਾਬ ਦੇ ਦਿੱਤਾ ਹੈ। ਪਹਿਲਾਂ ਮੈਨੂੰ ਇਹ ਦੱਸਣ ਕਿ ਇਹ ਚੂੰਗੀ ਲਗਾਉਣ ਦੇ ਹੱਕ ਵਿੱਚ ਹਨ ਜਾਂ ਵਿਰੋਧ ਵਿੱਚ ਹਨ। ਮੈਂ ਤਾਂ ਆਪਣਾ ਜਵਾਬ ਦੇ ਦਿੱਤਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਵਿਰੋਧ ਨਹੀਂ ਕਰਦਾ। ਮੈਂ ਤਾਂ ਮੁਬਾਰਕਬਾਦ ਦਿੱਤੀ ਹੈ ਕੀ ਆਉਣ ਵਾਲੇ ਸਾਲਾਂ ਵਿੱਚ ਜੋ ਸਰਕਾਰ ਦੇ ਬਾਕੀ ਚਾਰ ਸਾਲ ਰਹਿੰਦੇ ਹਨ, ਉਸ ਦੌਰਾਨ ਇਹ ਚੂੰਗੀ ਤਾਂ ਨਹੀਂ ਲਗਾਉਣਗੇ? ਇਹ ਸਟੇਟਮੈਂਟ ਹਾਊਸ ਵਿੱਚ ਦੇਣ।

**ਮਾਨਯੋਗ ਸਪੀਕਰ** : ਚੋਣਾਂ ਮੁੱਕ ਲੈਣ ਦਿਓ। ਫਿਰ ਸਵਾਲ ਕਰ ਲੈਣਾ। ਅਗਲਾ ਸਵਾਲ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 374 ਅਤੇ 387**

**ਮਾਨਯੋਗ ਸਪੀਕਰ** : ਨਿਸ਼ਾਨ ਵਾਲੇ ਪ੍ਰਸ਼ਨ ਨੰ: 374 ਅਤੇ 387 ਦੀ ਪੋਸਟਪੋਨਮੈਂਟ ਰਿਕੁਐਸਟਿਡ ਹੈ ਜੋ ਕਿ ਗਰਾਂਟ ਕਰ ਦਿੱਤੀ ਗਈ ਹੈ।

---

** For Starred Questions Nos. 374 and 387 and replies thereto, please see P.V.S. Debate, dated 11th March, 2008.

## ਕਸਬਿਆਂ ਦੇ ਵਿਕਾਸ ਲਈ ਮਾਸਟਰ ਪਲਾਨ

*395. **ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਦੇ ਸ਼ਹਿਰਾਂ ਦੇ ਵਿਕਾਸ ਲਈ ਮਾਸਟਰ ਪਲਾਨ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਸ਼ਹਿਰਾਂ ਦੇ ਨਾਂ ਕੀ ਕੀ ਹਨ ਅਤੇ ਉਕਤ ਪਲਾਨ ਵਿੱਚ ਸ਼ਹਿਰਾਂ ਨੂੰ ਸ਼ਾਮਲ ਕਰਨ ਲਈ ਕੀ ਕਸੌਟੀ ਅਪਣਾਈ ਜਾਵੇਗੀ?

**ਸਰਕਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਵੱਖ ਵੱਖ ਸ਼ਹਿਰਾਂ ਦੇ ਮਾਸਟਰ ਪਲਾਨ ਬਣਾਉਣ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਸਰਕਾਰ ਵੱਲੋਂ ਪਹਿਲੇ ਪੜਾਅ ਵਿੱਚ 36 ਸ਼ਹਿਰਾਂ/ਕਸਬਿਆਂ, ਜੋ ਕਿ ਜ਼ਿਲ੍ਹਾ ਪੱਧਰ/ਤਹਿਸੀਲ ਪੱਧਰ ਅਤੇ ਵਿਕਾਸਸ਼ੀਲ ਕਸਬੇ ਹਨ, ਦੀ ਪਹਿਚਾਣ ਕੀਤੀ ਗਈ ਹੈ। ਲਿਸਟ ਅਨੁਲੱਗ 'ੳ' ਅਨੁਸਾਰ ਨਾਲ ਨੱਥੀ ਕੀਤੀ ਜਾਂਦੀ ਹੈ। ਇਨ੍ਹਾਂ ਕਸਬਿਆਂ/ਸ਼ਹਿਰਾਂ ਦਾ ਚੁਨਾਵ ਪ੍ਰਸ਼ਾਸਨਿਕ ਰੁਤਬਾ, ਵਿਕਾਸ ਦਾ ਰੁਝਾਨ ਅਤੇ ਸ਼ਹਿਰ ਦੇ ਵਿਸ਼ੇਸ਼ ਪ੍ਰਕਾਰ/ਵਿਕਾਸ ਦੀ ਸੰਭਾਵਨਾ ਨੂੰ ਧਿਆਨ ਵਿੱਚ ਰੱਖਦੇ ਹੋਏ ਕੀਤਾ ਗਿਆ ਹੈ।

### ਅਨੁਲੱਗ 'ੳ'

| | | | |
|---|---|---|---|
| 1 | ਲੁਧਿਆਣਾ | 2 | ਖੰਨਾ |
| 3 | ਜਗਰਾਉਂ | 4 | ਅੰਮ੍ਰਿਤਸਰ |
| 5 | ਜਲੰਧਰ | 6 | ਨਵਾਂ ਸ਼ਹਿਰ |
| 7 | ਪਟਿਆਲਾ | 8 | ਰਾਜਪੁਰਾ |
| 9 | ਬਠਿੰਡਾ | 10 | ਰਾਮਪੁਰਾ ਫੂਲ |
| 11 | ਮਾਨਸਾ | 12 | ਹੁਸ਼ਿਆਰਪੁਰ |
| 13 | ਗੁਰਦਾਸਪੁਰ | 14 | ਬਟਾਲਾ |
| 15 | ਪਠਾਨਕੋਟ | 16 | ਸੰਗਰੂਰ |
| 17 | ਬਰਨਾਲਾ | 18 | ਫਿਰੋਜ਼ਪੁਰ |
| 19 | ਕਪੂਰਥਲਾ | 20 | ਸੁਲਤਾਨਪੁਰ ਲੋਧੀ |
| 21 | ਫਰੀਦਕੋਟ | 22 | ਕੋਟਕਪੂਰਾ |
| 23 | ਮੁਕਤਸਰ | 24 | ਮਲੋਟ |
| 25 | ਗਿੱਦੜਬਾਹਾ | 26 | ਮੋਗਾ |
| 27 | ਰੋਪੜ | 28 | ਫਤਹਿਗੜ੍ਹ ਸਾਹਿਬ |
| 29 | ਮੰਡੀ ਗੋਬਿੰਦਗੜ੍ਹ | 30 | ਤਰਨ ਤਾਰਨ |

| | | | |
|---|---|---|---|
| 31 | ਐਸ.ਏ.ਐਸ. ਨਗਰ | 32 | ਡੇਰਾਬੱਸੀ |
| 33 | ਜ਼ੀਰਕਪੁਰ | 34 | ਖਰੜ |
| 35 | ਬਨੂੜ | 36 | ਮੁੱਲਾਂਪੁਰ |

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਜੋ ਮੁੱਖ ਮੰਤਰੀ ਜੀ ਨੇ ਲਿਸਟ ਦਿੱਤੀ ਹੈ ਉਸ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਸ਼ਹਿਰ ਸਿਲੈਕਟ ਕੀਤੇ ਗਏ ਹਨ, ਇਹ ਸਿਲੈਕਟ ਕਰਨ ਦਾ ਕੀ ਕਰਾਈਟੇਰੀਆ ਹੈ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਕਰਾਈਟੇਰੀਆ ਤਾਂ ਮੈਂ ਜਵਾਬ ਵਿੱਚ ਦੱਸ ਦਿੱਤਾ ਹੈ। ਇੱਕ ਤਾਂ ਜਿੰਨੇ ਡਿਸਟ੍ਰਿਕਟ ਹੈਡਕੁਆਰਟਰ ਹਨ, ਉਨ੍ਹਾਂ ਸਾਰਿਆਂ ਨੂੰ ਸ਼ਾਮਲ ਕੀਤਾ ਗਿਆ ਹੈ। ਬਾਕੀ ਤਹਿਸੀਲ ਪੱਧਰ ਅਤੇ ਵਿਕਾਸਸ਼ੀਲ ਕਸਬੇ ਹਨ ਜਿੱਥੇ ਅਰਬਨਾਈਜ਼ੇਸ਼ਨ ਦਾ ਰੁਝਾਨ ਜ਼ਿਆਦਾ ਹੈ, ਉਨ੍ਹਾਂ ਸ਼ਹਿਰਾਂ ਨੂੰ ਲਿਆ ਗਿਆ ਹੈ। ਇੱਕ ਸਾਲ ਵਿੱਚ ਤਾਂ ਸਾਰੇ ਸ਼ਹਿਰਾਂ ਨੂੰ ਨਹੀਂ ਲਿਆ ਜਾ ਸਕਦਾ। ਤੁਹਾਡਾ ਸ਼ਹਿਰ ਅਗਲੀ ਟਰਨ ਵਿੱਚ ਲੈ ਲਵਾਂਗੇ, ਰਾਏਕੋਟ ਜ਼ਰੂਰ ਲੈ ਲਵਾਂਗੇ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ :** ਧੰਨਵਾਦ ਜੀ। ਮੈਂ ਵੀ ਇਹੀ ਚਾਹੁੰਦਾ ਸੀ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ.....।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਤਾਂ ਧੰਨਵਾਦ ਕੀਤਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਸਿੱਖ ਕੌਮ ਦੀ ਸੀ.ਐਮ. ਸਾਹਿਬ ਨੁਮਾਇੰਦਗੀ ਕਰਦੇ ਰਹੇ ਹਨ। ਸਾਡਾ ਇਲਾਕਾ, ਨਾਭਾ ਰਿਆਸਤ ਇੱਕਲੀ ਹੀ ਅੰਗਰੇਜ਼ਾਂ ਖਿਲਾਫ ਲੜਦੀ ਰਹੀ ਹੈ। ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਨਾਭੇ ਨੂੰ ਵੀ ਜ਼ਰੂਰ ਸ਼ਾਮਲ ਕੀਤਾ ਜਾਵੇ। ਸਾਡੀ ਰਿਆਸਤ ਇਸ ਤਰ੍ਹਾਂ ਪੱਛੜੀ ਹੋਈ ਹੈ। ਇਹ ਅੰਗਰੇਜ਼ਾਂ ਖਿਲਾਫ ਮੂਹਰੇ ਹੋ ਕੇ ਲੜੀ ਹੈ। ਜੈਤੋ ਦਾ ਮੋਰਚਾ ਵੀ ਸਾਡੀ ਨਾਭਾ ਰਿਆਸਤ ਵਿਚ ਲੱਗਿਆ। ਮੈਂ ਕਹਾਂਗਾ ਕਿ ਇਸ ਨੂੰ ਵੀ ਜ਼ਰੂਰ ਸ਼ਾਮਲ ਕੀਤਾ ਜਾਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਫਿਰ ਸਾਰੇ ਹੀ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਲੱਗ ਪੈਣਗੇ। ਮੈਂ ਰਾਏਕੋਟ ਦਾ ਤਾਂ ਕਹਿ ਦਿੱਤਾ ਹੈ। ਬਾਕੀਆਂ ਬਾਰੇ ਡਿਸੀਜ਼ਨ ਮੰਤਰੀ ਲੈਵਲ ਤੇ, ਡਿਪਾਰਟਮੈਂਟ ਲੈਵਲ ਤੇ ਵਿਚਾਰ ਕੇ ਕਰਾਂਗੇ। ਅਗਲੇ ਸਾਲਾਂ ਵਿੱਚ ਇਹ ਆ ਜਾਣਗੇ।

---

## ਜੇਠੂਵਾਲ ਨਹਿਰ ਤੇ ਪੁਲ ਦੀ ਉਸਾਰੀ

*407. **ਡਾਕਟਰ ਦਲਬੀਰ ਸਿੰਘ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪਿੰਡ ਜੇਠੂਵਾਲ ਦੇ ਨੇੜੇ ਨਹਿਰ ਤੇ ਉਸਾਰਿਆ ਹੋਇਆ ਪੁਲ ਤੋੜ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਥਾਂ ਤੇ ਨਵੇਂ ਪੁਲ ਨੂੰ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਜੇਠੂਵਾਲ ਦੇ ਨੇੜੇ ਨਹਿਰ ਉੱਤੇ ਬਣੇ ਪੁਲ ਨੂੰ ਢਾਹਿਆ ਨਹੀਂ ਗਿਆ ਹੈ, ਭਾਵੇਂ ਕਿ ਪੁਲ ਆਪਣੀ ਮਿਆਦ ਪੂਰੀ ਕਰ ਚੁੱਕਾ ਹੈ ਅਤੇ ਇੱਕ ਨਵੇਂ ਪੁਲ ਦੀ 70.00 ਲੱਖ ਰੁਪਏ ਦੀ ਲਾਗਤ ਨਾਲ ਉਸਾਰੀ ਕਰਨ ਦੀ ਇੱਕ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੇਰਾ ਜਿਹੜਾ ਕੁਐਸਚਨ ਸੀ, ਉਸ ਦੀ ਸੈਂਸ ਹੀ ਚੇਂਜ ਕਰ ਦਿੱਤੀ ਹੈ। ਇਨ੍ਹਾਂ ਨੇ ਲਿਖਿਆ ਹੈ ਕਿ ਇਸ ਪੁਲ ਨੂੰ ਡਿਸਮੈਂਟਲ ਨਹੀਂ ਕੀਤਾ, ਜਦ ਕਿ ਮੈਂ ਆਪਣੇ ਕੁਐਸਚਨ ਵਿੱਚ ਲਿਖਿਆ ਸੀ ਕਿ ਇਹ ਡੈਮੇਜ ਹੋ ਚੁੱਕਿਆ ਹੈ। ਅੱਛਾ ਚਲੋ.....

**ਮਾਨਯੋਗ ਸਪੀਕਰ** : ਉਸ ਦੇ ਪੈਸੇ ਮਨਜ਼ੂਰ ਹੋ ਗਏ ਹਨ, ਹੁਣ ਇਸ ਦੀ ਕੀ ਰੈਲੇਵੈਂਸੀ ਰਹਿ ਗਈ ਹੈ?

**ਡਾਕਟਰ ਦਲਬੀਰ ਸਿੰਘ** : ਹੁਣ 70 ਲੱਖ ਰੁਪਏ ਦੀ ਲਾਗਤ ਨਾਲ ਉਸ ਨੂੰ ਦੁਬਾਰਾ ਬਣਾਉਣ ਦੀ ਪਰਪੋਜ਼ਲ ਜਿਹੜੀ ਹੈ, ਇਹ ਦੱਸਣ ਕਿ ਕਦੋਂ ਇਸ ਪੁਲ ਨੂੰ ਸ਼ੁਰੂ ਕੀਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਇਹ ਪੁਲ ਅਤੇ 10-12 ਪੁਲ ਹੋਰ ਵੀ ਬਹੁਤ ਮਾੜੀ ਹਾਲਤ ਵਿੱਚ ਹਨ। ਉਨ੍ਹਾਂ ਸਾਰਿਆਂ ਦਾ ਐਸਟੀਮੇਟ ਬਣਾ ਕੇ ਪਲੈਨਿੰਗ ਅਤੇ ਫਾਈਨਾਂਸ ਡਿਪਾਰਟਮੈਂਟ ਨਾਲ ਮਾਮਲਾ ਟੇਕਅੱਪ ਕੀਤਾ ਹੈ। ਜਦੋਂ ਇਹ ਅਪਰੂਵ ਹੋ ਗਿਆ, ਫਿਰ ਇਹ ਬਣਾ ਦੇਵਾਂਗੇ।

**ਮਾਨਯੋਗ ਸਪੀਕਰ** : ਕਿੰਨਾ ਕੁ ਟਾਈਮ ਲਵੋਗੇ?

**ਮੰਤਰੀ** : ਇਸ ਵਾਸਤੇ ਸਮਾਂ ਲੱਗ ਸਕਦਾ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ.....

**ਮਾਨਯੋਗ ਸਪੀਕਰ** : ਹੁਣ ਇਸ ਤੇ ਕੀ ਸਪਲੀਮੈਂਟਰੀ ਹੋਏਗੀ?

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ 25-30 ਪਿੰਡ ਇਸ ਪੁਲ ਨੂੰ ਪੈਂਦੇ ਹਨ। ਉੱਥੋਂ ਦੀ ਲੇਬਰ ਵਗੈਰਾ ਵੀ ਲੰਘਦੀ ਹੈ ਅਤੇ ਹੋਰ ਲੋਕ ਵੀ ਅੰਮ੍ਰਿਤਸਰ ਸ਼ਹਿਰ ਨੂੰ ਜਾਂਦੇ ਹਨ। ਇਸ ਪੁਲ ਦੀਆਂ ਦੋਨੋਂ ਸਾਈਡਾਂ ਦੀਆਂ ਕੰਧਾਂ ਟੁੱਟੀਆਂ ਪਈਆਂ ਹਨ। ਉੱਥੇ ਰੋਜ਼ ਐਕਸੀਡੈਂਟ ਹੁੰਦੇ ਹਨ। ਇਸ ਪੁਲ ਨੂੰ ਬਾਕੀ ਪੁਲਾਂ ਨਾਲ ਕਲੱਬ ਨਾ ਕਰੋ। ਇਸ ਪੁਲ ਨੂੰ ਅਲੱਗ ਤੌਰ ਤੇ ਬਣਾਓ।

**ਮਾਨਯੋਗ ਸਪੀਕਰ** : ਡਾਕਟਰ ਸਾਹਿਬ, ਇਸ ਪੁਲ ਦੀ ਮਹੱਤਤਾ ਹੈ। ਇਸ ਵਾਸਤੇ ਪੈਸਾ ਮਨਜ਼ੂਰ ਹੋ ਗਿਆ ਹੈ। ਜਦੋਂ ਪੈਸੇ ਮਿਲ ਜਾਂਦੇ ਹਨ, ਇਸ ਤੇ ਕੰਮ ਸ਼ੁਰੂ ਹੋ ਜਾਵੇਗਾ। ਇਸ ਦਾ ਕੰਪਲੀਟ ਜਵਾਬ ਤੁਹਾਨੂੰ ਮਿਲ ਚੁੱਕਿਆ ਹੈ। Thank you.

**ਡਾਕਟਰ ਦਲਬੀਰ ਸਿੰਘ** : ਮੰਤਰੀ ਸਾਹਿਬ ਵਿਸ਼ਵਾਸ ਦਿਵਾਉਣ ਅਤੇ ਦੱਸਣ ਕਿ ਇਹ ਪੁਲ ਕਦੋਂ ਤੱਕ ਬਣ ਜਾਵੇਗਾ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਵਿਸ਼ਵਾਸ ਦਿਵਾ ਤਾਂ ਦਿੱਤਾ ਹੈ।

**ਡਾਕਟਰ ਦਲਬੀਰ ਸਿੰਘ** : ਉਨ੍ਹਾਂ ਨੇ ਬਾਕੀ ਪੁਲਾਂ ਨਾਲ ਇਸ ਨੂੰ ਕਲੱਬ ਕੀਤਾ ਹੈ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

---

## ਰੋਪੜ ਵਿਖੇ ਬਾਈਪਾਸ ਦੀ ਉਸਾਰੀ

***403. ਰਾਣਾ ਕੰਵਰਪਾਲ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਚੰਡੀਗੜ੍ਹ-ਨਵਾਂ ਸ਼ਹਿਰ ਸੜਕ ਤੇ ਰੋਪੜ ਵਿਖੇ ਬਾਈ-ਪਾਸ ਮਨਜ਼ੂਰ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ, ਸ਼੍ਰੀਮਾਨ ਜੀ।

**ਰਾਣਾ ਕੰਵਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਕਾਰੀ ਹਾਸਲ ਕਰਨੀ ਚਾਹੁੰਦਾ ਹਾਂ ਕਿ ਕੀ ਰੋਪੜ ਬਾਈਪਾਸ ਵਾਸਤੇ ਮਹਿਕਮਾ ਬੀ.ਐਂਡ ਆਰ. ਨੇ ਜ਼ਮੀਨ ਐਕਵਾਇਰ ਕੀਤੀ ਸੀ?

**ਮੰਤਰੀ** : ਸਪੀਕਰ ਸਾਹਿਬ, ਬਾਈਪਾਸ ਵਾਸਤੇ ਨਹੀਂ, ਸਰਕਾਰ ਵੱਲੋਂ ਪਿਛਲੇ ਸਮੇਂ ਵਿੱਚ ਜੋ ਪਰੋਪੋਜ਼ਲ ਬਣਾਈ ਗਈ ਸੀ, ਉਹ ਲਿੰਕ ਬਣਾਉਣ ਦੀ ਸੀ, ਜਿਸ ਨੇ ਨੈਸ਼ਨਲ ਹਾਈਵੇ 22 ਰੋਪੜ-ਚੰਡੀਗੜ੍ਹ ਤੋਂ ਰੋਪੜ-ਬੇਲਾ ਰੋਡ ਨੂੰ ਜੋੜਨਾ ਸੀ। ਉਸ ਤੋਂ ਬਾਅਦ

[ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ]

ਪੀ.ਆਈ.ਡੀ.ਬੀ. ਦੀ ਅਗਲੀ ਮੀਟਿੰਗ ਵਿੱਚ ਬਾਈਪਾਸ ਦੀ ਸਕੀਮ ਸਕਰੈਪ ਕਰ ਦਿੱਤੀ। ਉਨ੍ਹਾਂ ਨੇ ਕਿਹਾ ਕਿ ਨਵੀਂ ਤਜਵੀਜ਼ ਤਿਆਰ ਕੀਤੀ ਜਾਵੇ, ਜਿਸ ਨਾਲ ਸਮੁੱਚੀ ਸੜਕ ਨੂੰ ਰੋਪੜ-ਫਗਵਾੜਾ ਰੋਡ ਨਾਲ ਜੋੜਿਆ ਜਾਵੇ ਅਤੇ ਇਹ ਬਾਈਪਾਸ ਦਾ ਰੂਪ ਹੋਵੇ। ਇਹ ਬੀ.ਓ.ਟੀ. ਬੇਸਿਜ਼ ਤੇ ਬਣਾਈ ਜਾਵੇ। ਇਹ ਤਜਵੀਜ਼ ਸੈਂਕਸ਼ਨ ਨਹੀਂ ਹੋਈ ਸੀ। ਹੁਣ ਸਰਕਾਰ ਨੇ ਮੋਹਾਲੀ-ਫਗਵਾੜਾ ਐਕਸਪ੍ਰੈਸ ਵੇਅ ਦੀ ਨਵੀਂ ਪਰੋਪੋਜ਼ਲ ਬਣਾਈ ਹੈ। ਇਹ ਰੋਪੜ ਟਾਊਨ ਵਿੱਚ ਬਾਈਪਾਸ ਦਾ ਕੰਮ ਕਰੇਗੀ। ਇਸ ਕਰਕੇ ਜੋ ਸਰਕਾਰ ਨੇ ਇਹ ਨਵੀਂ ਸਕੀਮ ਚਲਾਈ ਹੈ, ਉਸ ਅਨੁਸਾਰ ਨਵੇਂ ਬਾਈਪਾਸ ਦੀ ਕੋਈ ਲੋੜ ਨਹੀਂ ਹੈ।

**ਰਾਣਾ ਕੰਵਰਪਾਲ ਸਿੰਘ :** ਸਪੀਕਰ ਸਾਹਿਬ, ਮੇਰਾ ਪਹਿਲਾ ਸਵਾਲ ਤਾਂ ਵਜ਼ੀਰ ਸਾਹਿਬ ਨੇ "ਨਾਂਹ" ਕਰਕੇ ਖਤਮ ਕੀਤਾ ਹੈ। ਇਨ੍ਹਾਂ ਨੇ ਬਾਈਪਾਸ ਨੂੰ ਲਿੰਕ ਕਰਨਾ ਕਿਹਾ ਹੈ, ਜੋ ਮਰਜ਼ੀ ਕਹਿਣ। ਮੇਰਾ ਪਹਿਲਾ ਇਨ੍ਹਾਂ ਤੋਂ ਜਾਣਕਾਰੀ ਹਾਸਲ ਕਰਨ ਦਾ ਸਵਾਲ ਇਹ ਹੈ ਕਿ ਉਸ ਦੀ ਸਟੇਟਸ ਰਿਪੋਰਟ ਦੱਸਣਗੇ ਕਿ ਜਿਹੜੀ ਪਹਿਲੀ ਪਰੋਪੋਜ਼ਲ ਸਰਕਾਰ ਨੇ ਮਨਜ਼ੂਰ ਕੀਤੀ ਸੀ, ਕੀ ਉਸ ਦੀ ਸੈਂਕਸ਼ਨ ਹੋਈ ਸੀ? ਇਹ ਵੀ ਸੁਣਨ ਵਿੱਚ ਆਇਆ ਸੀ ਕਿ ਉਸ ਦੇ ਟੈਂਡਰ ਵੀ ਫਲੋਟ ਕੀਤੇ ਗਏ ਸੀ ਅਤੇ ਬਾਅਦ ਵਿੱਚ ਉਸ ਦੀ ਪਰੋਪੋਜ਼ਲ ਡਰਾਪ ਕਰ ਦਿੱਤੀ। ਜਿਹੜੀ ਵਜ਼ੀਰ ਸਾਹਿਬ ਨੇ ਹੁਣ ਦੂਜੀ ਪਰੋਪੋਜ਼ਲ ਦੱਸੀ ਹੈ, ਕੀ ਉਸ ਬਾਰੇ ਦੱਸਣਗੇ ਕਿ ਇਸ ਵੇਲੇ ਉਸ ਦਾ ਸਟੇਟਸ ਕੀ ਹੈ? ਉਸ ਵਾਸਤੇ ਹੋਰ ਕਿੰਨਾ ਸਮਾਂ ਲਓਗੇ ਤਾਂ ਕਿ ਲੋਕਾਂ ਦੀ ਮੁਸ਼ਕਲ ਦੂਰ ਹੋ ਸਕੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਮਿਤੀ 18.1.2007 ਨੂੰ ਜੋ ਪੀ.ਆਈ.ਡੀ.ਬੀ. ਦੀ ਐਗਜ਼ੈਕਟਿਵ ਕਮੇਟੀ ਦੀ ਮੀਟਿੰਗ ਹੋਈ ਸੀ, ਉਸ ਵਿੱਚ ਪਿਛਲੀ ਲਿੰਕ ਦੀ ਪਰੋਪੋਜ਼ਲ ਡਰਾਪ ਕਰ ਦਿੱਤੀ ਸੀ। ਨਵੀਂ ਪਰੋਪੋਜ਼ਲ ਬਣਾ ਲਈ ਗਈ ਸੀ। ਹੁਣ ਜਿਵੇਂ ਦੱਸਿਆ ਹੈ ਕਿ ਮੋਹਾਲੀ-ਫਗਵਾੜਾ ਐਕਸਪ੍ਰੈਸ ਵੇਅ ਬਣਾਇਆ ਜਾ ਰਿਹਾ ਹੈ, ਜੋ ਬਾਈਪਾਸ ਦਾ ਕੰਮ ਕਰੇਗਾ। ਇਸ ਦੇ ਬਾਰੇ ਸਰਕਾਰ ਸਰਵੇ ਕਰਵਾ ਰਹੀ ਹੈ। ਸਾਡੀ ਵੀ ਕੋਸ਼ਿਸ਼ ਹੈ ਕਿ ਜਲਦੀ ਤੋਂ ਜਲਦੀ ਇਸ ਐਕਸਪ੍ਰੈਸ ਵੇਅ ਨੂੰ ਅਮਲੀ ਰੂਪ ਦਿੱਤਾ ਜਾਵੇ।

**ਰਾਣਾ ਕੰਵਰਪਾਲ ਸਿੰਘ :** ਸਪੀਕਰ ਸਾਹਿਬ, ਹਾਊਸ ਨੂੰ ਐਸ਼ੋਰੈਂਸ ਤਾਂ ਦੇ ਦੇਣ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਜਵਾਬ ਵੀ ਦੇ ਦਿੱਤਾ ਹੈ, ਵਿੱਚ ਹੀ ਐਸ਼ੋਰੈਂਸ ਦੇ ਦਿੱਤੀ ਹੈ।

ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਸਵਾਲ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਆਂਗਨਵਾੜੀ ਵਰਕਰਾਂ ਦੀਆਂ ਮੰਗਾਂ ਸਵੀਕਾਰ ਕਰਨਾ

*411. **ਸਰਦਾਰ ਮੱਖਣ ਸਿੰਘ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਆਂਗਨਵਾੜੀ ਵਰਕਰਾਂ ਦੀਆਂ ਵਾਜਬ ਮੰਗਾਂ ਨੂੰ ਸਵੀਕਾਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿੱਚ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ?

**ਸ਼੍ਰੀ ਸਵਰਨਾ ਰਾਮ** : ਹਾਂ ਜੀ। ਵਿਭਾਗ ਵੱਲੋਂ ਆਂਗਨਵਾੜੀ ਵਰਕਰਜ਼/ਹੈਲਪਰਜ਼ ਯੂਨੀਅਨ ਦੀਆਂ ਮੰਗਾਂ ਜਿਵੇਂ ਕਿ ਆਂਗਨਵਾੜੀ ਵਰਕਰਾਂ/ਹੈਲਪਰਾਂ ਨੂੰ ਸਰਕਾਰੀ ਮੁਲਾਜ਼ਮ ਘੋਸ਼ਿਤ ਕਰਨਾ, ਇਨ੍ਹਾਂ ਨੂੰ ਘੱਟੋ-ਘੱਟ ਉਜਰਤਾਂ ਐਕਟ ਅਧੀਨ ਕਵਰ ਕਰਨਾ, ਪ੍ਰੋਵੀਡੈਂਟ ਫੰਡ ਅਧੀਨ ਕਵਰੇਜ, ਸਲਾਨਾ ਤਰੱਕੀ ਦਾ ਉਪਬੰਧ ਕਰਨਾ, ਵਾਧੂ ਚਾਰਜ ਲਈ ਮਾਣ ਭੱਤੇ ਵਿੱਚ ਵਾਧਾ ਕਰਨਾ ਅਤੇ ਕਲੋਦਿੰਗ ਅਲਾਊਂਸ ਦਾ ਉਪਬੰਧ ਕਰਨ ਲਈ ਭਾਰਤ ਸਰਕਾਰ ਵੱਲੋਂ ਆਂਗਨਵਾੜੀ ਵਰਕਰਾਂ/ਹੈਲਪਰਾਂ ਦੇ ਮਾਣ ਭੱਤੇ ਅਤੇ ਸਬੰਧਤ ਮੁੱਦਿਆਂ ਤੇ ਵਿਚਾਰ ਕਰਨ ਲਈ ਗਠਿਤ ਕੀਤੀ ਗਈ ਰਿਵਿਊ ਕਮੇਟੀ ਨੂੰ ਵਿਚਾਰਨ ਲਈ ਭੇਜਿਆ ਗਿਆ ਹੈ।

---

### ਫਿਰੋਜ਼ਪੁਰ ਵਿਖੇ ਰੇਲਵੇ ਓਵਰਬ੍ਰਿਜਾਂ ਦੀ ਉਸਾਰੀ

*408. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਫਿਰੋਜ਼ਪੁਰ ਸ਼ਹਿਰ ਅਤੇ ਫਿਰੋਜ਼ਪੁਰ ਛਾਉਣੀ ਵਿਖੇ ਨਵੇਂ ਰੇਲਵੇ ਓਵਰ ਬ੍ਰਿਜ ਉਸਾਰੇ ਜਾਣੇ/ਮੰਜ਼ੂਰ ਕੀਤੇ ਜਾਣੇ ਤਜਵੀਜ਼ਤ ਸਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਤੇ ਕੰਮ ਸ਼ੁਰੂ ਨਾ ਕੀਤੇ ਜਾਣ ਦੇ ਕਾਰਣ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਬ੍ਰਿਜਾਂ ਤੇ ਉਸਾਰੀ ਦਾ ਕੰਮ ਸ਼ੁਰੂ ਕੀਤੇ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਜੀ ਨਹੀਂ। ਫਿਰੋਜ਼ਪੁਰ ਵਿਖੇ ਇੱਕ ਆਰ.ਓ.ਬੀ. ਮੌਜੂਦ ਹੈ। ਇਸ ਪੁਰਾਣੇ ਪੁਲ ਦੀਆਂ ਪਹੁੰਚ ਸੜਕਾਂ ਦੀ ਪੁਨਰ ਸਥਾਪਿਤ ਕਰਨ ਦੀ ਜ਼ਰੂਰਤ ਸੀ। ਇਹ ਕੰਮ ਇਸ ਕਰਕੇ ਸ਼ੁਰੂ ਨਹੀਂ ਕੀਤਾ ਜਾ ਸਕਿਆ

[ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ]

ਕਿਉਂਕਿ ਇਸ ਲਈ ਰੇਲਵੇ ਦੀ ਪ੍ਰਵਾਨਗੀ ਦੀ ਜ਼ਰੂਰਤ ਸੀ।

(ਅ) ਜੀ ਨਹੀਂ।

---

## ਫਿਰੋਜ਼ਪੁਰ ਵਿਖੇ ਮਿੰਨੀ ਸਕੱਤਰੇਤ ਦੀ ਉਸਾਰੀ

***409. ਸ਼੍ਰੀ ਅਨਿਲ ਜੋਸ਼ੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਿਰੋਜ਼ਪੁਰ ਸ਼ਹਿਰ ਵਿਖੇ ਮਿੰਨੀ ਸਕੱਤਰੇਤ ਦੀ ਉਸਾਰੀ ਕੀਤੇ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਜੀ। ਫਿਰੋਜ਼ਪੁਰ ਵਿਖੇ ਮਿੰਨੀ ਸਕੱਤਰੇਤ ਦੀ ਉਸਾਰੀ ਦੀ ਤਜਵੀਜ਼ ਨੂੰ ਮਾਲ ਵਿਭਾਗ ਵੱਲੋਂ ਅੰਤਿਮ ਰੂਪ ਦਿੱਤਾ ਜਾਣਾ ਹੈ। ਮਾਲ ਵਿਭਾਗ ਵੱਲੋਂ ਜਗ੍ਹਾ ਨੂੰ ਅੰਤਿਮ ਰੂਪ ਦੇਣ ਅਤੇ ਵਿਚਾਰਕ ਰੂਪ ਵਿੱਚ ਮੰਜ਼ੂਰੀ ਉਪਰੰਤ ਮੁੱਖ ਇੰਜੀਨੀਅਰ, ਪੀ.ਡਬਲਯੂ.ਡੀ. (ਬੀ.ਐਂਡ. ਆਰ.) ਵੱਲੋਂ ਇਸ ਇਮਾਰਤ ਦਾ ਅਨੁਮਾਨ ਤਿਆਰ ਕਰਕੇ ਮਾਲ ਵਿਭਾਗ ਪਾਸੋਂ ਪ੍ਰਸ਼ਾਸਕੀ ਪ੍ਰਵਾਨਗੀ ਪ੍ਰਾਪਤ ਕੀਤੀ ਜਾਵੇਗੀ।

---

## UNSTARRED QUESTIONS AND ANSWERS

## ਦੀ ਨਿਊ ਪੰਜਾਬ ਕੈਪੀਟਲ (ਪੈਰੀਫੇਰੀ) ਕੰਟ੍ਰੋਲ ਐਕਟ ਅਧੀਨ ਸ਼ੁਰੂ ਕੀਤੀਆਂ ਗਈਆਂ ਕਾਰਵਾਈਆਂ

80. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਖਰੜ, ਜ਼ਿਲ੍ਹਾ ਐਸ.ਏ.ਐਸ. ਨਗਰ (ਮੋਹਾਲੀ) ਦੇ ਪਿੰਡਾਂ ਨਾਡਾ (ਐਚ.ਬੀ. ਨੰ: 350), ਕਰੋਰਾ (ਐਚ.ਬੀ. ਨੰ: 352) ਅਤੇ ਕਾਂਸਲ (ਐਚ.ਬੀ. ਨੰ: 354) ਦੇ ਸਬੰਧ ਵਿੱਚ 9 ਦਸੰਬਰ, 1998 ਤੋਂ ਮਿਤੀ ਅੰਤ ਤੱਕ ਦੀ ਨਿਊ ਪੰਜਾਬ ਕੈਪੀਟਲ (ਪੈਰੀਫੇਰੀ) ਕੰਟ੍ਰੋਲ ਐਕਟ, 1952 ਦੀਆਂ ਧਾਰਾਵਾਂ 12(1) ਅਤੇ 12(2) ਅਧੀਨ ਵੱਖ ਵੱਖ ਸ਼ੁਰੂ ਕੀਤੀਆਂ ਗਈਆਂ ਕਾਰਵਾਈਆਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : **ਧਾਰਾ 12(1) ਅਧੀਨ** – ਦੀ ਪੰਜਾਬ ਨਿਊ ਕੈਪੀਟਲ (ਪੈਰਾਫੇਰੀ) ਕੰਟ੍ਰੋਲ ਐਕਟ, 1952 ਦੀ ਧਾਰਾ 12(1) ਅਧੀਨ ਕਾਰਵਾਈ

ਕਰਦੇ ਮਿਤੀ 9-12-1998 ਤੋਂ ਹੁਣ ਤੱਕ ਜਿਨ੍ਹਾਂ ਉਕਾਈਕਾਰਾਂ ਨੇ ਪੈਰੀਫੇਰੀ ਐਕਟ ਦੀਆਂ ਧਾਰਾਵਾਂ ਦੀ ਉਲੰਘਣਾ ਕਰਦੇ ਹੋਏ ਉਸਾਰੀ ਅਤੇ ਮੁੜ ਉਸਾਰੀ ਕੀਤੀ ਹੈ, ਦੇ ਵਿਰੁੱਧ ਪਿੰਡ ਕਰੋਰਾਂ (ਹ.ਬ. ਨੰ: 352) ਵਿੱਚ 56 ਅਤੇ ਪਿੰਡ ਕਾਂਸਲ (ਹ.ਬ. ਨੰ: 354) ਵਿੱਚ 28 ਕਰੀਮੀਨਲ ਸ਼ਿਕਾਇਤਾਂ ਅਦਾਲਤਾਂ ਵਿੱਚ ਦਾਇਰ ਕੀਤੀਆਂ ਗਈਆਂ ਹਨ। ਪਿੰਡ ਨਾਡਾ (ਹ.ਬ. ਨੰ: 350) ਵਿੱਚ ਕੋਈ ਵੀ ਕ੍ਰਿਮੀਨਲ ਸ਼ਿਕਾਇਤ ਦਾਇਰ ਨਹੀਂ ਕੀਤੀ। ਇਹ ਸਾਰੀਆਂ ਕ੍ਰਿਮੀਨਲ ਸ਼ਿਕਾਇਤਾਂ ਅਦਾਲਤਾਂ ਵਿੱਚ ਹਾਲੇ ਤੱਕ ਚੱਲ ਰਹੀਆਂ ਹਨ।

**ਧਾਰਾ 12(2) ਅਧੀਨ** - ਦੀ ਪੰਜਾਬ ਨਿਊ ਕੈਪੀਟਲ (ਪੈਰਾਫੇਰੀ) ਕੰਟ੍ਰੋਲ ਐਕਟ, 1952 ਦੀ ਧਾਰਾ 12(2) ਅਧੀਨ ਕਾਰਵਾਈ ਕਰਦੇ ਮਿਤੀ 9-12-1998 ਤੋਂ ਪਿੰਡ ਨਾਡਾ (ਹ.ਬ. ਨੰ: 350) ਪਿੰਡ ਕਰੋਰਾਂ (ਹ.ਬ. ਨੰ: 352) ਅਤੇ ਪਿੰਡ ਕਾਂਸਲ ਵਿਖੇ ਐਕਟ ਦੀਆਂ ਧਾਰਾਵਾਂ ਦੀ ਉਲੰਘਣਾ ਕਰਨ ਕਰਕੇ 321 ਅਣ-ਅਧਿਕਾਰਤ ਉਸਾਰੀਆਂ ਪੁੱਡਾ (ਹੁਣ ਗਮਾਡਾ) ਦੇ ਇਨਫੋਰਸਮੈਂਟ ਵੱਲੋਂ ਡਿਟੈਕਟ ਕੀਤੀਆਂ ਗਈਆਂ ਹਨ, ਜਿਨ੍ਹਾਂ ਦੀ ਡਿਟੇਲ ਹੇਠ ਲਿਖੇ ਅਨੁਸਾਰ ਹੈ :-

| | | |
|---|---|---|
| ਪਿੰਡ ਨਾਡਾ | : | 1 |
| ਪਿੰਡ ਕਰੋਰਾਂ | : | 200 |
| ਪਿੰਡ ਕਾਂਸਲ | : | 120 |

ਇਨ੍ਹਾਂ ਸਾਰੇ ਕੇਸਾਂ ਵਿੱਚ ਉਕਾਈਕਾਰਾਂ ਨੂੰ ਐਕਟ ਦੀਆਂ ਧਾਰਾਵਾਂ ਅਨੁਸਾਰ ਨੋਟਿਸ ਜਾਰੀ ਕਰਕੇ ਅਤੇ ਨਿੱਜੀ ਸੁਣਵਾਈ ਦਾ ਮੌਕਾ ਦੇਣ ਉਪਰੰਤ ਸਮਰੱਥ ਅਧਿਕਾਰੀ ਵੱਲੋਂ ਡੈਮੋਲੀਸ਼ਨ ਹੁਕਮ ਜਾਰੀ ਕੀਤੇ ਗਏ ਹਨ। ਇਨ੍ਹਾਂ ਡੈਮੋਲੀਸ਼ਨ ਹੁਕਮਾਂ ਨੂੰ ਲਾਗੂ ਕਰਨ ਬਾਰੇ ਕਾਰਵਾਈ ਹਾਲੇ ਚੱਲ ਰਹੀ ਹੈ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 81*

ਬਿਨਾਂ ਨਿਸ਼ਾਨ ਵਾਲੇ ਪ੍ਰਸ਼ਨ ਨੰ: 81 ਦੀ ਐਕਟੈਨਸ਼ਨ ਮੰਗੀ ਗਈ ਹੈ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 82**

ਬਿਨਾਂ ਨਿਸ਼ਾਨ ਵਾਲੇ ਪ੍ਰਸ਼ਨ ਨੰ: 82 ਦੀ ਐਕਟੈਨਸ਼ਨ ਮੰਗੀ ਗਈ ਹੈ।

---

* For Unstarred Question No. 81 and reply thereto, please see appendix to this debate.
**Reply to Unstarred Question No. 82 was not sent by the Govt. upto 9th Jan., 2009.

## ਜਿਉਗ੍ਰਾਫੀਆ ਅਧਿਆਪਕਾਂ ਦੀਆਂ ਆਸਾਮੀਆਂ ਦੀ ਗਿਣਤੀ

83. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਜਿਉਗ੍ਰਾਫੀਆ ਦੇ ਲੈਕਚਰਾਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ?

**ਡਾਕਟਰ ਉਪਿੰਦਰਜੀਤ ਕੌਰ :** ਰਾਜ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਲੈਕਚਰਾਰ ਜਿਉਗ੍ਰਾਫੀ ਦੀਆਂ ਮਨਜ਼ੂਰਸ਼ੁਦਾ 162 ਅਸਾਮੀਆਂ ਹਨ, ਜਿਨ੍ਹਾਂ ਵਿੱਚੋਂ 103 ਅਸਾਮੀਆਂ ਖਾਲੀ ਹਨ।

ਵਿਭਾਗੀ ਤਰੱਕੀ ਕਮੇਟੀ (ਡੀ.ਪੀ.ਸੀ.) ਦੀ ਮੀਟਿੰਗ ਮਿਤੀ 15-2-2008 ਨੂੰ ਹੋ ਚੁੱਕੀ ਹੈ ਅਤੇ ਇਸ ਡੀ.ਪੀ.ਸੀ. ਦੀਆਂ ਸਿਫਾਰਿਸ਼ਾਂ ਦੇ ਆਧਾਰ ਤੇ 69 ਖਾਲੀ ਅਸਾਮੀਆਂ ਜਲਦੀ ਹੀ ਭਰੀਆਂ ਜਾ ਰਹੀਆਂ ਹਨ। ਬਾਕੀ ਰਹਿੰਦੀਆਂ ਤਰੱਕੀ ਦੇ ਕੋਟੇ ਦੀਆਂ 34 ਅਸਾਮੀਆਂ ਇਸ ਤੋਂ ਬਾਅਦ ਇੱਕ ਹੋਰ ਡੀ.ਪੀ.ਸੀ. ਦੀ ਮੀਟਿੰਗ ਦੇ ਆਧਾਰ ਤੇ ਛੇਤੀ ਹੀ ਭਰੀਆਂ ਜਾਣਗੀਆਂ।

---

## ਥਰਮਲ ਪਲਾਂਟ ਲਈ ਜ਼ਮੀਨ ਪ੍ਰਾਪਤ ਕਰਨਾ

85. **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ - (ੳ) ਕੀ ਮਾਨਸਾ ਵਿੱਚ ਪਿੰਡ ਬਾਨਾਵਾਲੀ, ਰਾਏਪੁਰ, ਪੈਰੋਂ ਆਦਿ ਵਿੱਚ ਥਰਮਲ ਪਲਾਂਟ ਲਈ ਜ਼ਮੀਨ ਪ੍ਰਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਸਬੰਧਤ ਕਿਸਾਨਾਂ ਨੂੰ ਅਦਾ ਕੀਤੇ ਜਾਣ ਵਾਲੇ ਮੁਆਵਜ਼ੇ ਦੀ ਤਜਵੀਜ਼ਤ ਦਰ ਕੀ ਹੈ;

(ਅ) ਕੀ ਸਰਕਾਰ ਅਜਿਹੇ ਕਿਸਾਨਾਂ ਦੇ ਬੱਚਿਆਂ ਲਈ ਨੌਕਰੀਆਂ ਵਿੱਚ ਕੋਈ ਕੋਟਾ ਨਿਸ਼ਚਿਤ ਕਰਨ ਦੀ ਤਜਵੀਜ਼ ਰੱਖਦੀ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਮਾਨਸਾ ਜ਼ਿਲ੍ਹਾ ਦੇ ਪਿੰਡਾਂ ਬਾਨਾਵਾਲੀ, ਰਾਏਪੁਰ, ਪੈਰੋਂ ਅਤੇ ਤਲਵੰਡੀ ਅਕਲੀਆਂ ਵਿੱਚ ਥਰਮਲ ਪਾਵਰ ਪਲਾਂਟ ਲਈ ਜ਼ਮੀਨ ਪ੍ਰਾਪਤ ਕਰਨ ਦੀ ਤਜਵੀਜ਼ ਹੈ। ਜ਼ਮੀਨ ਲੈਣ ਲਈ ਸਬੰਧਤ ਕਿਸਾਨਾਂ ਨੂੰ ਅਦਾ ਕੀਤੇ ਜਾਣ ਵਾਲੇ ਰਾਜ ਸਰਕਾਰ ਦੁਆਰਾ ਪ੍ਰਵਾਨ ਕੀਤੇ ਗਏ ਮੁਆਵਜ਼ੇ ਦੀ ਦਰ

ਹੇਠ ਦਿੱਤੇ ਅਨੁਸਾਰ ਹੈ:-

| ਲੜੀ ਨੰ: | ਜ਼ਮੀਨ ਦੀ ਕਿਸਮ | ਰੇਟ |
|---|---|---|
| 1 | ਨਹਿਰੀ/ਚਾਹੀ | 10,40,000 ਰੁਪਏ ਪ੍ਰਤੀ ਏਕੜ |
| 2 | ਬਰਾਨੀ/ਮੱਖਲੂਤ | 6,90,000 ਰੁਪਏ ਪ੍ਰਤੀ ਏਕੜ |
| 3 | ਗੈਰ-ਮੁਮਕਿੰਨ | 12,80,000 ਰੁਪਏ ਪ੍ਰਤੀ ਏਕੜ |

ਇਸ ਤੋਂ ਇਲਾਵਾ, ਨਿਯਮਾਂ ਅਨੁਸਾਰ ਇਨ੍ਹਾਂ ਮੂਲ ਦਰਾਂ ਅਤੇ ਵਿਆਜ ਉੱਤੇ ਜ਼ਮੀਨ ਮਾਲਕਾਂ ਨੂੰ 30% ਸੋਲੇਸ਼ੀਅਮ (Solatium) ਅਦਾ ਕੀਤਾ ਜਾਵੇਗਾ।

(ਅ) ਰਾਜ ਸਰਕਾਰ ਨੇ ਹੇਠ ਦਿੱਤੇ ਗਏ ਦਰਾਂ ਮੁਤਾਬਕ ਉਨ੍ਹਾਂ ਸਾਰੇ ਕਿਸਾਨਾਂ ਨੂੰ ਇੱਕ ਸਮੇਂ ਸਵੈ-ਰੁਜ਼ਗਾਰ ਗਰਾਂਟ ਦੇਣ ਦਾ ਵੀ ਫ਼ੈਸਲਾ ਕੀਤਾ ਹੈ ਜਿਨ੍ਹਾਂ ਦੀ ਜ਼ਮੀਨ ਪ੍ਰਾਪਤ ਕਰਨ ਦੀ ਤਜਵੀਜ਼ ਹੈ :-

| | | |
|---|---|---|
| (1) | ਮਾਲਕ ਜਿਨ੍ਹਾਂ ਕੋਲ ਦੋ ਏਕੜ ਤੱਕ ਜ਼ਮੀਨ ਹੈ | 2 ਲੱਖ ਰੁਪਏ ਪ੍ਰਤੀ ਮਾਲਕ |
| (2) | ਮਾਲਕ ਜਿਨ੍ਹਾਂ ਕੋਲ ਦੋ ਏਕੜ ਤੋਂ ਵੱਧ ਜ਼ਮੀਨ ਹੈ | 3 ਲੱਖ ਰੁਪਏ ਪ੍ਰਤੀ ਮਾਲਕ |

---

## ਸ਼ਗਨ ਸਕੀਮ ਅਧੀਨ ਗ੍ਰਾਂਟਾਂ

**86. 1. ਸਰਦਾਰ ਅਜੀਤ ਸਿੰਘ ਸ਼ਾਂਤ**
**2. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ**

ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਜਨਵਰੀ, 2007 ਤੋਂ 31 ਜਨਵਰੀ, 2008 ਤੱਕ ਦੇ ਸਮੇਂ ਦੌਰਾਨ ਸ਼ਗਨ ਸਕੀਮ ਅਧੀਨ ਪ੍ਰਾਪਤ ਹੋਈਆਂ ਅਰਜ਼ੀਆਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਅਤੇ ਅਜਿਹੇ ਬਿਨੈਕਾਰਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਉਕਤ ਗ੍ਰਾਂਟ ਦਿੱਤੀ ਗਈ ਹੈ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਸ਼ਗਨ ਸਕੀਮ ਅਧੀਨ ਅਰਜ਼ੀਆਂ ਦੇ ਜ਼ਿਲ੍ਹਾ-ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹਨ:-

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪ੍ਰਾਪਤ ਅਰਜ਼ੀਆਂ ਦੀ ਗਿਣਤੀ | ਗਰਾਂਟ ਦਿੱਤੀ ਗਈ ਅਰਜ਼ੀਆਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 6856 | 1778 |

[ ਭਲਾਈ ਮੰਤਰੀ ]

| | | | |
|---|---|---|---|
| 2. | ਬਠਿੰਡਾ | 2415 | 980 |
| 3. | ਫਿਰੋਜ਼ਪੁਰ | 2318 | 969 |
| 4. | ਫਰੀਦਕੋਟ | 1961 | 648 |
| 5. | ਫਤਹਿਗੜ੍ਹ ਸਾਹਿਬ | 1171 | 289 |
| 6. | ਗੁਰਦਾਸਪੁਰ | 4187 | 1812 |
| 7. | ਹੁਸ਼ਿਆਰਪੁਰ | 1703 | 991 |
| 8. | ਜਲੰਧਰ | 3964 | 922 |
| 9. | ਕਪੂਰਥਲਾ | 1287 | 309 |
| 10. | ਲੁਧਿਆਣਾ | 3912 | 1569 |
| 11. | ਪਟਿਆਲਾ | 2862 | 1054 |
| 12. | ਮਾਨਸਾ | 1878 | 860 |
| 13. | ਮੋਗਾ | 2182 | 698 |
| 14. | ਮੁਕਤਸਰ | 2484 | 1095 |
| 15. | ਨਵਾਂ ਸ਼ਹਿਰ | 1129 | 421 |
| 16. | ਰੋਪੜ | 716 | 235 |
| 17. | ਸੰਗਰੂਰ | 2874 | 806 |
| 18. | ਐਸ.ਏ.ਐਸ. ਨਗਰ | 868 | 284 |
| 19. | ਤਰਨਤਾਰਨ | 5727 | 1695 |
| 20. | ਬਰਨਾਲਾ | 869 | 272 |
| | ਕੁੱਲ ਜੋੜ | 51363 | 17687 |

## ਰਾਜ ਵਿੱਚ ਜੰਗਲਾਤ ਅਧੀਨ ਰਕਬਾ

87. **ਸਰਦਾਰ ਈਸ਼ਰ ਸਿੰਘ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਰਾਜ ਵਿੱਚ ਲਿੰਕ ਸੜਕਾਂ ਦੇ ਦੋਹਾਂ ਪਾਸਿਆਂ ਤੇ ਰੁੱਖ ਲਗਾਉਣ ਲਈ ਸਰਕਾਰ ਦੀ ਨੀਤੀ ਕੀ ਹੈ;

(ਅ) ਰਾਜ ਵਿੱਚ ਇਸ ਸਮੇਂ ਜੰਗਲਾਤ ਅਧੀਨ ਕੁੱਲ ਕਿੰਨਾ ਰਕਬਾ ਹੈ ਅਤੇ ਜੰਗਲਾਤ ਅਧੀਨ ਹੋਰ ਕਿੰਨਾ ਰਕਬਾ ਲਿਆਂਦਾ ਜਾਣਾ ਲੋੜੀਂਦਾ ਹੈ?

**ਸ਼੍ਰੀ ਤਿਕਸ਼ਨ ਸੂਦ :** (ੳ) ਰਾਜ ਵਿਚ ਫਿਲਹਾਲ ਲਿੰਕ ਸੜਕਾਂ ਦੇ ਦੋਵੇਂ ਪਾਸੇ

ਪੌਦੇ ਲਗਾਉਣ ਦੀ ਕੋਈ ਪਾਲਿਸੀ ਹੋਂਦ ਵਿੱਚ ਨਹੀਂ ਹੈ।

(ਅ) ਭਾਰਤੀ ਵਣ ਸਰਵੇਖਣ, ਦੇਹਰਾਦੂਨ ਵੱਲੋਂ ਪ੍ਰਕਾਸ਼ਿਤ ਸਟੇਟ ਆਫ ਫਾਰੈਸਟ ਰਿਪੋਰਟ 2005 ਅਨੁਸਾਰ ਰਾਜ ਵਿੱਚ ਵਣਾਂ ਅਧੀਨ ਰਕਬਾ 1558 ਵਰਗ ਕਿਲੋਮੀਟਰ ਹੈ। ਇਸ ਤੋਂ ਇਲਾਵਾ 1823 ਵਰਗ ਕਿਲੋਮੀਟਰ ਰਕਬਾ ਰੁੱਖਾਂ ਅਧੀਨ ਆਉਂਦਾ ਹੈ। ਇਸ ਤਰ੍ਹਾਂ ਭਾਰਤ ਸਰਕਾਰ ਦੀ ਰਵਾਇਤ ਅਨੁਸਾਰ ਵਣਾਂ ਅਧੀਨ ਅਤੇ ਰੁੱਖਾਂ ਹੇਠ ਕੁੱਲ ਰਕਬਾ 3381 ਵਰਗ ਕਿਲੋਮੀਟਰ ਹੋ ਜਾਂਦਾ ਹੈ ਜੋ ਕਿ ਪੰਜਾਬ ਰਾਜ ਦੇ ਕੁੱਲ ਭੂਗੋਲਿਕ ਰਕਬੇ ਦਾ 6.71% ਹਿੱਸਾ ਹੈ। ਰਾਜ ਵਣ ਨੀਤੀ ਦੇ ਖਰੜੇ ਅਨੁਸਾਰ ਸਾਲ 2017 ਤੱਕ ਰਾਜ ਦੇ ਰਕਬੇ ਦੇ 15% ਹਿੱਸੇ ਨੂੰ ਵਣਾਂ ਅਤੇ ਰੁੱਖਾਂ ਅਧੀਨ ਲਿਆਇਆ ਜਾਣਾ ਹੈ।

---

## ਦਾਜ ਐਕਟ ਅਧੀਨ ਕੇਸਾਂ ਦੀ ਰਜਿਸਟ੍ਰੇਸ਼ਨ

88. **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਸਾਲ 2007-08 (ਮਿਤੀ ਅੰਤ ਤੱਕ) ਦੇ ਦੌਰਾਨ ਵਿਆਹਾਂ ਵਿੱਚ ਬਰਾਤੀਆਂ/ਮਹਿਮਾਨਾਂ ਦੀ ਗਿਣਤੀ ਤੇ ਲਗਾਈ ਗਈ ਰੋਕ ਦੀ ਉਲੰਘਣਾ ਲਈ ਦਾਜ ਐਕਟ, 1961 ਜਾਂ ਕਾਨੂੰਨ ਦੇ ਕਿਸੇ ਹੋਰ ਸਬੰਧਿਤ ਉਪਬੰਧਾਂ ਅਧੀਨ ਕੋਈ ਕੇਸ ਦਰਜ ਕੀਤੇ ਗਏ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

---

## ਟਿਊਬਵੈੱਲ ਕੁਨੈਕਸ਼ਨਾਂ ਦੇ ਮਾਲਕੀ ਹੱਕ ਨੂੰ ਬਦਲਣਾ

89. **ਸਰਦਾਰ ਈਸ਼ਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਪੰਜਾਬ ਰਾਜ ਬਿਜਲੀ ਬੋਰਡ ਦੁਆਰਾ 'ਮੁਸ਼ਤਰਕਾ ਮਾਲਕਾਂ' ਜ਼ਮੀਨ ਨੂੰ ਇੱਕ ਤੋਂ ਵੱਧ ਹਿੱਸੇਦਾਰਾਂ ਦੇ ਨਾਂ ਤੇ ਵੰਡ ਕੇ ਇਸਦੀ ਮਲਕੀਅਤ ਤਬਦੀਲ ਕਰਨ ਤੋਂ ਬਾਅਦ ਇਸ ਤੇ ਲੱਗੇ ਟਿਊਬਵੈੱਲ ਕੁਨੈਕਸ਼ਨਾਂ ਦੇ ਮਾਲਕੀ ਹੱਕ ਤਬਦੀਲ ਕਰਨ ਸਬੰਧੀ ਕੀ ਨੀਤੀ ਅਪਣਾਈ ਗਈ ਹੈ?

(ਅ) ਕੀ ਉਕਤ ਜ਼ਮੀਨ ਦੇ ਹੋਰਨਾਂ ਹਿੱਸੇਦਾਰਾਂ ਨੂੰ ਟਿਊਬਵੈੱਲ ਕੁਨੈਕਸ਼ਨ ਤੁਰੰਤ ਮਨਜ਼ੂਰ ਕਰਨ ਲਈ ਕੋਈ ਉਪਬੰਧ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਇਸ ਸਮੇਂ 'ਮੁਸ਼ਤਰਕਾ ਮਾਲਕਾਂ' ਜ਼ਮੀਨ ਨੂੰ ਇੱਕ ਤੋਂ ਵੱਧ ਹਿੱਸੇਦਾਰ ਦੇ ਨਾਂ ਮਲਕੀਅਤ ਤਬਦੀਲ ਕਰਨ ਤੋਂ ਬਾਅਦ ਉਕਤ ਜ਼ਮੀਨ ਤੇ ਲੱਗੇ ਟਿਊਬਵੈੱਲ ਕੁਨੈਕਸ਼ਨਾਂ ਦੀ ਮਲਕੀਅਤ (title) ਤਬਦੀਲ ਕਰਨ ਸਬੰਧੀ ਕੋਈ ਪਾਲਿਸੀ ਨਹੀਂ ਹੈ, ਪਰੰਤੂ ਜਿਹੜੇ ਟਿਊਬਵੈੱਲ ਖਪਤਕਾਰਾਂ ਕੋਲ ਪਰਿਵਾਰ ਦੇ ਹੋਰ ਦੂਜੇ ਮੈਂਬਰਾਂ/ਰਿਸ਼ਤੇਦਾਰਾਂ ਆਦਿ ਨਾਲ ਸਾਂਝੀ ਖੇਤੀਬਾੜੀ ਜ਼ਮੀਨ ਹੈ, ਉਨ੍ਹਾਂ ਦੀ ਸ਼ਿਕਾਇਤ ਦੂਰ ਕਰਨ ਲਈ ਅਜਿਹੇ ਖੇਤੀਬਾੜੀ ਬਿਨੈਕਾਰਾਂ/ਖਪਤਕਾਰਾਂ ਨੂੰ ਨਵੇਂ ਟਿਊਬਵੈੱਲ ਕੁਨੈਕਸ਼ਨ ਜਾਰੀ ਕਰਨ ਲਈ ਮੌਜੂਦਾ ਟਿਊਬਵੈੱਲ ਕੁਨੈਕਸ਼ਨ ਤਬਦੀਲ ਕਰਨ, ਅਤੇ ਨਾਂ ਤਬਦੀਲ ਕਰਨ ਆਦਿ ਲਈ ਅਪਣਾਈ ਜਾਣ ਵਾਲੀ ਵਿਧੀ ਨੂੰ ਅਸਾਨ ਕਰਨ ਵਾਸਤੇ ਮਾਮਲਾ ਬੋਰਡ ਦੇ ਵਿਚਾਰ ਅਧੀਨ ਹੈ।

(ਅ) ਪੰਜਾਬ ਰਾਜ ਬਿਜਲੀ ਬੋਰਡ ਦੀ ਮੌਜੂਦਾ ਪਾਲਿਸੀ ਮੁਤਾਬਕ ਭੋਂ ਮਾਲੀਆ ਐਕਟ 1887 ਦੇ ਉਪਬੰਧਾਂ ਅਧੀਨ ਜਾਂ ਵਿਰਾਸਤ ਦੇ ਨਤੀਜੇ ਵਜੋਂ ਪਰਿਵਾਰਕ ਵਿਭਾਜਨ ਦੇ ਸਿੱਟੇ ਵਜੋਂ ਉਚਿਤ ਪਰਿਵਾਰਕ ਵੰਡ/ਭੂਮੀ ਸੰਪਤੀ ਦੀ ਵੰਡ ਅਧੀਨ ਹਰ ਇੱਕ ਕਾਨੂੰਨੀ ਵਾਰਸ ਨੂੰ ਇੱਕ ਟਿਊਬਵੈੱਲ ਕੁਨੈਕਸ਼ਨ ਜਾਰੀ ਕਰਨ ਲਈ ਅਗੇਤਤਾ ਦਿੱਤੀ ਜਾਂਦੀ ਹੈ।

---

## ANNOUNCEMENTS BY THE HON'BLE SPEAKER REG.

### (i) PANEL OF CHAIRMEN

**ਮਾਨਯੋਗ ਸਪੀਕਰ** : ਅਨਾਊਂਸਮੈਂਟ।

(i) ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਦੇ ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਦੇ ਲਈ ਨਾਮਜ਼ਦ ਕਰਦਾ ਹਾਂ:-

1. ਕੈਪਟਨ ਬਲਬੀਰ ਸਿੰਘ ਬਾਠ
2. ਸ਼੍ਰੀ ਸੁਰਜੀਤ ਕੁਮਾਰ ਜਿਆਨੀ
3. ਸਰਦਾਰ ਅਵਤਾਰ ਸਿੰਘ ਬਰਾੜ
4. ਸਰਦਾਰ ਸੋਹਣ ਸਿੰਘ ਠੰਡਲ

### (ii) LAYING OF GOVERNOR'S ADDRESS ON THE TABLE OF THE HOUSE

ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ

ਨਿਯਮ 18 ਦੀ ਪੈਰਵੀ ਵਿੱਚ ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਾਜਪਾਲ ਜੀ ਨੇ ਸੰਵਿਧਾਨ ਦੇ ਅਨੁਛੇਦ 176(1) ਦੇ ਅਧੀਨ 29 ਫ਼ਰਵਰੀ, 2008 ਨੂੰ 2.00 ਵਜੇ ਬਾਅਦ ਦੁਪਹਿਰ, ਪੰਜਾਬ ਵਿਧਾਨ ਸਭਾ ਨੂੰ ਭਾਸ਼ਣ ਦੇਣ ਦੀ ਕ੍ਰਿਪਾਲਤਾ ਕੀਤੀ ਹੈ। ਭਾਸ਼ਣ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**Hon'ble Mr. Speaker and Hon'ble Members,**

I heartily welcome all of you on the fourth session of 13th Vidhan Sabha, and I wish at the very outset to express my gratitude to the people of Punjab for extending their unstinted support and cooperation during the very first year of SAD-BJP alliance. In many ways, this has been rather unusual year, with peace and communal harmony being challenged from many quarters. However, the people of Punjab have shown commendable restraint, patience and religious tolerance to defeat some of the gravest challenges to peace and communal harmony in the state. I have no hesitation in saying that the challenges to peace and communal harmony were not incidental but were premeditated, pre-planned and dangerously executed. In fact these challenges had started well before the Vidhan Sabha elections but the rugged spirit of Punjabis effectively and successfully defeated all conspiracies against Punjab, Punjabiat and Punjabi unity. My Government is fully determined to maintain this traditional Punjabi fraternity, unity and understanding for all times to come. There will be no compromise with those who are out to play havoc with the future of Punjab by disturbing peace here. I would like to repeat that peace and communal harmony, alongwith development, remain and will remain my government's top priorities. While the rule of law would remain the sacred article of my government's approach, maintenance of peace and law and order would be given equally sacred priority.

This assumes even greater significance, considering the serious threat being posed to peace and communal harmony in the rest of the country. If there is Naxalite violence in some parts of the country, ugly and dangerous developments like threats to expatriates in some states loom large as a threat to the national fabric. Even worse, there have been reports of women being outraged in broad day light by senior and responsible officers inside the police stations in some parts of the country.

ਇੱਕ ਸੁਜੈਸ਼ਨ ਦਿੱਤੀ ਹੈ, ਉਸ ਦੀ ਵੀ ਗੱਲ ਕੀਤੀ ਗਈ ਹੈ ਲੇਕਿਨ ਤੁਸੀਂ ਕਹਿੰਦੇ ਹੋ ਕਿ ਕੋਈ ਗੱਲ ਹੀ ਨਹੀਂ ਕੀਤੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਕਿਸਾਨਾਂ ਦਾ 50% ਕਰਜ਼ਾ ਮੁਆਫ਼ ਹੋਇਆ ਹੈ, ਉਸ ਦੀ ਤਾਂ ਕੁਲੈਕਸ਼ਨ ਹੋ ਹੀ ਜਾਵੇਗੀ ਲੇਕਿਨ ਜਿਹੜਾ ਆੜ੍ਹਤੀਆਂ ਦਾ ਕਰਜ਼ਾ ਹੈ, ਉਸ ਦੀ ਤਾਂ ਗੱਲ ਹੀ ਨਹੀਂ ਹੋਈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਕੋਈ ਤਾਜ਼ਾ ਮਸਲਾ ਹੈ ਜਾਂ ਕੋਈ ਬਹੁਤ ਅਹਿਮ ਮਸਲਾ ਹੈ, ਉਸ ਤੇ ਹੀ ਗੱਲ ਕੀਤੀ ਜਾ ਸਕਦੀ ਹੈ। ਗਵਰਨਰ ਐਡਰੈਸ ਤੇ ਹਾਲੇ ਬਹਿਸ ਹੋਣੀ ਹੈ ਅਤੇ ਬਜਟ ਤੇ ਵੀ ਬਹਿਸ ਹੋਣੀ ਹੈ। ਇਹ ਗੱਲਾਂ ਤਾਂ ਉਦੋਂ ਵੀ ਕੀਤੀਆਂ ਜਾ ਸਕਦੀਆਂ ਹਨ। ਇਸ ਕਰਕੇ ਮੇਰੀ ਬੇਨਤੀ ਹੈ ਕਿ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ, ਉਸ ਤੇ ਬਹਿਸ ਕਰਵਾਈ ਜਾਵੇ ਅਤੇ ਉਸ ਨੂੰ ਫਾਰਮਲੀ ਪਾਸ ਕਰਵਾਇਆ ਜਾਵੇ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ):** ਸਪੀਕਰ ਸਾਹਿਬ, ਮੈਨੂੰ ਤਾਂ ਇਨ੍ਹਾਂ ਦੀ ਗੱਲ ਸਮਝ ਹੀ ਨਹੀਂ ਆਉਂਦੀ। ਇਨ੍ਹਾਂ ਦਾ ਜਿਹੜਾ ਸੁਝਾਅ ਸੀ, ਉਹ ਅਸੀਂ ਮੰਨ ਲਿਆ ਲੇਕਿਨ ਹੁਣ ਇਹ ਆਪਣੇ ਸੁਝਾਅ ਤੋਂ ਪਿੱਛੇ ਹਟਦੇ ਹਨ। ਬੀਬੀ ਜੀ ਨੇ ਸਭ ਤੋਂ ਪਹਿਲਾਂ ਕਿਹਾ ਹੈ ਕਿ ਸੱਚਖੰਡ ਹਜੂਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਗੱਦੀ ਦਿਵਸ ਦਾ ਜੋ ਮਤਾ ਹੈ, ਉਸ ਨੂੰ ਪਾਸ ਕਰੋ ਲੇਕਿਨ ਹੁਣ ਇਹ ਆਪਣੀ ਗੱਲ ਤੋਂ ਭੱਜ ਰਹੇ ਹਨ। ਹੁਣ, ਸਪੀਕਰ ਸਾਹਿਬ, ਤੁਸੀਂ ਇਸ ਤੇ ਵੋਟਿੰਗ ਕਰਵਾਓ ਅਤੇ ਇਹ ਮਤਾ ਪਾਸ ਕਰਵਾਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਆਖੀ ਸੀ, ਉਸ ਤੇ ਕੈਪਟਨ ਕੰਵਲਜੀਤ ਸਿੰਘ ਨੇ ਇਤਰਾਜ਼ ਜਤਾਇਆ ਸੀ ਕਿ ਇਹ ਇਕ ਧਾਰਮਿਕ ਮਸਲਾ ਹੈ ਅਤੇ ਇਥੇ ਨਹੀਂ ਲਿਆਉਣਾ ਚਾਹੀਦਾ ਹਾਲਾਂ ਕਿ ਬਾਦਲ ਸਾਹਿਬ ਨੇ ਇਸ ਤੇ ਐਗਰੀ ਕੀਤਾ ਹੈ। ਕੈਪਟਨ ਕੰਵਲਜੀਤ ਸਿੰਘ ਤਾਂ ਇਹ ਗੱਲ ਮੰਨਦੇ ਹੀ ਨਹੀਂ। ਇਸ ਕਰਕੇ ਇਨ੍ਹਾਂ ਨੂੰ ਇਸ ਵਿਸ਼ੇ ਤੇ ਗੱਲ ਕਰਨ ਦਾ ਕੋਈ ਹੱਕ ਹੀ ਨਹੀਂ ਹੈ। ਇਸ ਨੇ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਇਸ ਦੀ ਕੋਈ ਲੋੜ ਹੀ ਨਹੀਂ ਹੈ।

**ਮਾਨਯੋਗ ਸਪੀਕਰ** : ਇਹ ਇੱਕ ਬੜਾ ਸਤਿਕਾਰਯੋਗ ਹਾਊਸ ਹੈ। ਇਸ ਹਾਊਸ ਵਿੱਚ ਪੰਜਾਬ ਦੇ ਹਿੱਤਾਂ ਦੀ ਗੱਲ ਕਰਨ ਵਾਸਤੇ ਕੋਈ ਵੀ ਪਿੱਛੇ ਹਟਣ ਨੂੰ ਤਿਆਰ ਨਹੀਂ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਤੁਸੀਂ ਵੀ ਆਪਣੀ ਗੱਲ ਕਰੋ, ਜੀ ਆਇਆਂ ਨੂੰ। ਜੇ ਕੋਈ ਇਧਰੋਂ (ਰੂਲਿੰਗ ਬੈਂਚਾਂ ਵੱਲ ਇਸ਼ਾਰਾ) ਬੋਲਣਾ ਚਾਹੁੰਦਾ ਹੈ, ਤਾਂ

[ ਮਾਨਯੋਗ ਸਪੀਕਰ ]

ਉਨ੍ਹਾਂ ਦਾ ਵੀ ਹੱਕ ਹੈ ਲੇਕਿਨ ਜੇ ਕੋਈ ਐਵੇਂ ਆਪਣੇ ਨੰਬਰ ਬਣਾਉਣ ਦੀ ਖਾਤਰ ਉਠ ਕੇ ਬੋਲਣ ਦਾ ਯਤਨ ਕਰਦਾ ਹੈ ਤਾਂ ਇਹ ਕੋਈ ਬਹੁਤੀ ਚੰਗੀ ਗੱਲ ਨਹੀਂ ਲੱਗਦੀ। ਮੇਰੇ ਵੱਲੋਂ ਇੱਕ ਪ੍ਰੋਪੋਜ਼ਲ ਆਈ ਹੈ। ਇਹ ਗੁਰੂ ਮਹਾਰਾਜ ਦੇ ਨਾਂ ਤੇ ਸੜਕ ਹੈ ਅਤੇ ਪਹਿਲਾਂ ਹੀ ਬਣੀ ਹੋਈ ਹੈ। ਜੇ ਇਸ ਨੂੰ ਵਿਚਾਰਣ ਦੀ ਲੋੜ ਨਹੀਂ ਹੈ ਤਾਂ ਮੈਂ ਆਪਣੇ ਲਫਜ਼ ਵਾਪਸ ਲੈਂਦਾ ਹਾਂ ਲੇਕਿਨ ਬਿਨਾਂ ਵਜ੍ਹਾ ਇਸ ਨੂੰ ਬਹਿਸ ਦਾ ਮੁੱਦਾ ਬਣਾ ਕੇ ਇਸ ਤੇ ਰੌਲਾ ਪਾਈ ਜਾਣਾ, ਠੀਕ ਨਹੀਂ ਹੈ। (ਵਿਘਨ) ਬਰਾੜ ਜੀ, ਗੱਲ ਸੁਣੋ। ਜਿਹੜੀ ਗੱਲ ਦਿੱਲੀ ਵਾਲਿਆਂ ਨੇ ਕੀਤੀ ਹੈ, ਬਾਦਲ ਸਾਹਿਬ ਨੇ ਉਸ ਦੇ ਮੁਤੱਲਿਕ ਜੋ ਮਹਿਸੂਸ ਕੀਤਾ,' ਉਸ ਅਨੁਸਾਰ ਆਪਣੀ ਗੱਲ ਕੀਤੀ ਹੈ। ਹਾਲੇ ਗਵਰਨਰ ਐਡਰੈੱਸ ਤੇ ਬਹਿਸ ਹੋਣੀ ਹੈ ਅਤੇ ਬਜਟ ਤੇ ਵੀ ਬਹਿਸ ਹੋਣੀ ਹੈ। ਉਸ ਵੇਲੇ ਤੁਸੀਂ ਸਾਰੇ ਜਿੰਨਾ ਮਰਜ਼ੀ ਬੋਲ ਲੈਣਾ। ਜੇ ਕੋਈ ਹੱਕ ਦੀ ਗੱਲ ਹੈ ਤਾਂ ਵੀ ਅਤੇ ਜੇਕਰ ਨਹੀਂ ਹੈ ਤਾਂ ਵੀ ਆਪਣੀ ਗੱਲ ਕਰ ਲੈਣਾ। ਜਿਥੋਂ ਤੱਕ ਟਾਈਮ ਦੀ ਗੱਲ ਹੈ, ਵਿਸ਼ੇ ਸਬੰਧੀ ਜਿੰਨਾ ਮਰਜ਼ੀ ਬੋਲ ਲੈਣਾ। ਟਾਈਮ ਦੀ ਕੋਈ ਬੰਦਸ਼ ਨਹੀਂ ਹੈ ਬਸ਼ਰਤੇ ਕਿ ਗੱਲ ਪੰਜਾਬ ਦੇ ਹਿੱਤ ਦੀ ਹੋਵੇ। ਨਿਰਾ ਰੌਲਾ ਪਾਈ ਜਾਣਾ ਠੀਕ ਨਹੀਂ ਹੈ। ਇਮਾਨਦਾਰੀ ਨਾਲ, ਮਿਹਨਤ ਨਾਲ ਤਿਆਰੀ ਕਰਕੇ ਆਓ ਅਤੇ ਬੋਲੋ। ਇਹ ਮੇਰੀ ਤੁਹਾਨੂੰ ਸਾਰਿਆਂ ਨੂੰ ਬੇਨਤੀ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਮੌਕਾ ਜਿਹੜਾ ਹੈ ਇਸ ਨੂੰ ਆਪਾਂ ਸਾਰਿਆਂ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਇਸ ਦੇ ਵਿੱਚ ਇਹ ਨਹੀਂ ਹੋਣਾ ਚਾਹੀਦਾ ਕਿ ਇੱਕ ਦੂਸਰੇ ਤੇ ਇਲਜ਼ਾਮਤਰਾਸ਼ੀ ਕਰੀਏ। ਮੈਂ ਡੈੱਟ ਵਾਲੀ ਗੱਲ ਕਰਦਾ ਹਾਂ। ਜੇਕਰ ਆਪਾਂ ਇੱਕ ਦੂਸਰੇ ਤੇ ਨੁਕਤਾਚੀਨੀ ਕਰੀ ਜਾਵਾਂਗੇ ਤਾਂ ਇਸ ਨਾਲ ਪੰਜਾਬ ਦੇ ਲੋਕਾਂ ਨੂੰ ਕੋਈ ਲਾਭ ਨਹੀਂ ਹੋਵੇਗਾ। ਇਸ ਵੇਲੇ ਸਵਾਲ ਇਹ ਹੈ ਕਿ ਜਿਹੜੀ ਫਲਿਊਡ ਸਿਚੂਏਸ਼ਨ ਹੈ ਉਸ ਦੀ ਕਲੈਰਿਟੀ ਬਾਰੇ ਕਿਸੇ ਨੂੰ ਪਤਾ ਨਹੀਂ ਹੈ ਕਿ ਕਿੰਨਾ ਕਰਜ਼ਾ ਮੁਆਫ ਹੋਣਾ ਹੈ ਅਤੇ ਇਹ ਕਦੋਂ ਤੱਕ ਦਾ ਹੋਣਾ ਹੈ। ਇਸ ਲਈ ਆਪਾਂ ਇਸ ਸਦਨ ਦਾ ਹਿੱਤ ਦੇਖੀਏ। ਆਪਾਂ ਇਹ ਕੋਸ਼ਿਸ਼ ਕਰੀਏ ਕਿ ਸੈਂਟਰ ਤੋਂ ਵੱਧ ਤੋਂ ਵੱਧ ਕਿਵੇਂ ਫਾਇਦਾ ਲਿਆ ਜਾ ਸਕਦਾ ਹੈ। ਅੱਜ ਹੀ ਮੈਂ ਚੀਫ ਸੈਕ੍ਰੇਟਰੀ ਸਾਹਿਬ ਦੀ ਚੇਅਰਮੈਨਸ਼ਿਪ ਹੇਠ ਇੱਕ ਕਮੇਟੀ ਬਣਾਈ ਹੈ ਜਿਸ ਵਿੱਚ ਫਾਈਨੈਂਸ਼ੀਅਲ ਕਮਿਸ਼ਨਰ, ਰੈਵੀਨਿਊ, ਫਾਈਨੈਂਸ਼ੀਅਲ ਕਮਿਸ਼ਨਰ, ਐਗਰੀਕਰਲਚਰ ਅਤੇ ਕੋਆਪ੍ਰੇਟਿਵ ਸੈਕ੍ਰੇਟਰੀ ਸਾਹਿਬਾਨ ਮੈਂਬਰ ਹਨ। ਅਜੇ ਕਰਜ਼ੇ ਮੁਆਫੀ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਹੈ। ਕੋਈ ਕੁਝ ਆਖਦਾ ਹੈ, ਕੋਈ ਕੁਝ ਆਖਦਾ ਹੈ। ਸੈਂਟਰ ਸਰਕਾਰ ਵੱਲੋਂ ਜਿਹੜਾ ਐਲਾਨ ਕੀਤਾ ਗਿਆ ਸੀ ਕਿ ਪੰਜ ਏਕੜ ਵਾਲੇ ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਜਾਣਗੇ। ਮੈਂ ਸਮਝਦਾ ਹਾਂ ਕਿ ਜੇਕਰ ਪੰਜ ਏਕੜ ਵਾਲਿਆਂ ਦਾ ਕਰਜ਼ਾ ਮੁਆਫ ਹੋਇਆ ਹੈ ਤਾਂ ਆਪਾਂ ਕੋਸ਼ਿਸ਼ ਕਰੀਏ ਕਿ ਕਿਸਾਨਾਂ ਵਲੋਂ ਆੜ੍ਹਤੀਆਂ ਕੋਲੋਂ ਲਿਆ ਕਰਜ਼ਾ ਵੀ ਮੁਆਫ ਹੋਵੇ। ਕੋਆਪ੍ਰੇਟਿਵ ਬੈਂਕਾਂ ਵਾਲੇ ਕਰਜ਼ੇ ਵੀ ਮੁਆਫ ਹੋਣ ਅਤੇ ਜਿਹੜੇ ਹੋਰ ਸੰਸਥਾਵਾਂ ਤੋਂ ਕਰਜ਼ੇ ਲਏ ਹੋਏ ਹਨ ਉਹ ਵੀ ਮੁਆਫ ਹੋਣ। ਇਸ ਲਈ ਜੇਕਰ ਸਾਡੀ ਆਵਾਜ਼ ਇਕੱਠੀ ਹੈ ਤਾਂ ਹੀ ਆਪਾਂ ਨੂੰ ਕੁਝ ਲਾਭ ਹੋ ਸਕਦਾ ਹੈ।

ਆਪਾਂ ਕਹਿ ਸਕਦੇ ਹਾਂ ਕਿ now the ball is in their Court. ਕਿਸਾਨਾਂ ਤੇ ਅੱਜ ਜਿਹੜਾ ਕਰਜ਼ਾ ਹੈ ਇਹ ਨਾ ਤਾਂ ਪੰਜਾਬ ਸਰਕਾਰ ਨੇ ਚੜ੍ਹਾਇਆ ਹੈ, ਨਾ ਤੁਸੀਂ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਚੜ੍ਹਾਇਆ ਹੈ ਅਤੇ ਨਾ ਹੀ ਮੈਂ ਚੜ੍ਹਾਇਆ ਹੈ। ਇਹ ਆਪਾਂ ਕਿਸੇ ਨੇ ਨਹੀਂ ਚੜ੍ਹਾਇਆ। ਕਿਉਂਕਿ ਐਗਰੀਕਲਚਰ ਇੱਕ ਅਜਿਹਾ ਵਿਸ਼ਾ ਹੈ ਜਿਸ ਵਿੱਚ ਭਾਵੇਂ ਕੋਈ ਵੀ ਸਰਕਾਰ ਆਈ ਹੋਵੇ। ਮੈਂ ਨਹੀਂ ਕਹਿੰਦਾ ਕਿ ਵਾਜਪਾਈ ਸਾਹਿਬ ਦੀ ਸੀ ਜਾਂ ਕਾਂਗਰਸ ਸਰਕਾਰ ਆਉਂਦੀ ਰਹੀ ਹੈ ਪ੍ਰੰਤੂ ਐਗਰੀਕਲਚਰ ਦਾ ਸਾਰਾ ਕੰਟਰੋਲ ਸੈਂਟਰ ਦੇ ਹੱਥ ਵਿੱਚ ਹੁੰਦਾ ਹੈ। ਉਨ੍ਹਾਂ ਨੇ ਇਨਪੁੱਟਸ ਦੀਆਂ ਕੀਮਤਾਂ ਮੁਕਰਰ ਕਰਨੀਆਂ ਹੁੰਦੀਆਂ ਹਨ। ਯੀਲਡ ਦੀ ਪ੍ਰਾਈਸ ਵੀ ਸੈਂਟਰ ਨੇ ਫਿਕਸ ਕਰਨੀ ਹੁੰਦੀ ਹੈ। ਸੈਂਟਰ ਦੀਆਂ ਗਲਤ ਨੀਤੀਆਂ ਕਾਰਨ ਸਾਡੇ ਤੇ ਇਹ ਕਰਜ਼ਾ ਚੜ੍ਹਿਆ ਹੈ। ਸਰਕਾਰ ਚਾਹੇ ਕਿਸੇ ਦੀ ਵੀ ਸੀ। ਇਸ ਲਈ ਮੇਰੀ ਬੇਨਤੀ ਹੈ ਕਿ ਆਪਾਂ ਦੋਨੋਂ ਧਿਰਾਂ ਰਲ ਕੇ ਗੱਲ ਕਰੀਏ ਤਾਂ ਕਿ ਆਪਾਂ ਨੂੰ ਸੈਂਟਰ ਤੋਂ ਕੁਝ ਹੋਰ ਮਿਲ ਸਕੇ। ਤੁਸੀਂ ਦੱਸੋ ਪੰਜਾਬ ਸਰਕਾਰ ਨੇ ਜਾਂ ਅਸੀਂ ਕਿਸਾਨਾਂ ਦੇ ਸਿਰ ਆੜ੍ਹਤੀਆਂ ਦਾ ਕਰਜ਼ਾ ਚੜ੍ਹਾਇਆ ਹੈ? ਖੇਤਾਂ ਵਿੱਚ ਮੋਢੇ ਨਾਲ ਮੋਢਾ ਲਾ ਕੇ ਖੇਤ ਮਜ਼ਦੂਰ ਵੀ ਕੰਮ ਕਰਦਾ ਹੈ। ਉਸ ਨੇ ਵੀ ਬੜੇ ਕਰਜ਼ੇ ਲਏ ਹੋਏ ਹਨ। ਕਿਸੇ ਨੇ ਦੋ ਮੱਝਾਂ ਲੈ ਲਈਆਂ। ਕੀ ਉਸ ਦਾ ਹੱਕ ਨਹੀਂ ਕਿ ਉਸ ਦੀ ਵੀ ਹੈਲਪ ਹੋਵੇ। ਮੈਂ ਸਮਝਦਾ ਹਾਂ ਕਿ ਸਭ ਤੋਂ ਵੱਧ ਹੱਕ ਉਸ ਦਾ ਬਣਦਾ ਹੈ। ਉਸ ਲਈ ਵੀ ਆਪਾਂ ਇਸੇ ਸੈਸ਼ਨ ਵਿੱਚ ਸੈਂਟਰ ਕੋਲ ਜ਼ੋਰ ਲਾਈਏ। ਗੈਲਰੀਆਂ ਨੂੰ ਦਿਖਾਉਣ ਵਾਸਤੇ ਇਹ ਕੁਝ ਕਰਨਾ ਠੀਕ ਨਹੀਂ ਹੈ। ਜੇਕਰ ਅਸੀਂ ਇਹੀ ਗੱਲ ਕਰੀ ਗਏ ਤਾਂ ਇਸ ਨਾਲ ਸਾਨੂੰ ਨੁਕਸਾਨ ਹੋ ਜਾਵੇਗਾ। ਮੈਂ ਤਾਂ ਆਪਣੇ ਵੱਲੋਂ ਇਹੀ ਬੇਨਤੀ ਕਰਾਂਗਾ ਕਿ ਸਾਡੇ ਕੋਲੋਂ ਕੁਝ ਧੰਨਵਾਦ ਕਰਵਾ ਲਓ। ਪਰ ਆਪਾਂ ਇਹ ਦੋ ਤਿੰਨ ਗੱਲਾਂ ਇਕੱਠੇ ਹੋ ਕੇ ਸੈਂਟਰ ਸਰਕਾਰ ਕੋਲੋਂ ਮੰਨਵਾ ਲਈਏ। ਜਿਨ੍ਹਾਂ ਲੋਕਾਂ ਕੋਲ ਕੋਈ ਜਮੀਨਾਂ ਨਹੀਂ ਹਨ, ਉਨ੍ਹਾਂ ਨੂੰ ਵੀ ਦਿਵਾਓ। ਆੜ੍ਹਤੀਆਂ ਦੇ ਕੋਲ ਏਨਾ ਪੈਸਾ ਇਕੱਠਾ ਹੋ ਗਿਆ ਹੈ ਕਿ ਉਨ੍ਹਾਂ ਕੋਲੋਂ ਮੁੱਕਦਾ ਹੀ ਨਹੀਂ। ਜੇਕਰ ਆਪਾਂ ਰੈਜ਼ੋਲਿਊਸ਼ਨ ਪਾਸ ਕਰੀਏ ਕਿ ਆੜ੍ਹਤੀਆਂ ਵਾਲਾ ਕਰਜ਼ਾ ਸੈਂਟਰ ਸਰਕਾਰ ਮੁਆਫ਼ ਕਰੇ ਤਾਂ ਇਸ ਵਿੱਚ ਆਪਾਂ ਨੂੰ ਕੀ ਨੁਕਸਾਨ ਹੈ? ਤੁਸੀਂ ਫਰਾਖਦਿਲੀ ਨਾਲ ਸੋਚੋ। ਜੇਕਰ ਤੁਸੀਂ ਕਾਰਨਰ ਹੀ ਕਰਨਾ ਹੈ ਤਾਂ ਉਸ ਨਾਲ ਪੰਜਾਬ ਨੂੰ ਕੋਈ ਫਾਇਦਾ ਨਹੀਂ ਹੋਏਗਾ। ਜੇਕਰ ਆਪਣੀ ਇੱਕ ਆਵਾਜ਼ ਹੋਏਗੀ ਤਾਂ ਇਸ ਨਾਲ ਆਪਾਂ ਨੂੰ, ਪੰਜਾਬ ਨੂੰ ਫਾਇਦਾ ਹੋਏਗਾ। ਉਸ ਦਾ ਹੱਕ ਫਾਰਮਰ ਲੇਬਰ ਨੂੰ ਵੀ ਮਿਲਣਾ ਚਾਹੀਦਾ ਹੈ। ਜਿਨ੍ਹਾਂ ਕੋਲ ਜ਼ਮੀਨ ਨਹੀਂ ਪਰ ਉਹ ਖੇਤੀ ਦਾ ਕੰਮ ਕਰਦੇ ਹਨ ਤਾਂ ਉਨ੍ਹਾਂ ਨੂੰ ਵੀ ਫਾਇਦਾ ਮਿਲਣਾ ਚਾਹੀਦਾ ਹੈ। ਆੜ੍ਹਤੀਆਂ ਵਾਲਾ ਕਰਜ਼ਾ ਵੀ ਮੁਆਫ਼ ਹੋਣਾ ਚਾਹੀਦਾ ਹੈ। ਜਿੰਨਾਂ ਵੀ ਅਸੀਂ ਫੂਡ ਪੈਦਾ ਕਰਕੇ ਦਿੱਤਾ ਹੈ, ਜਿਸ ਕਾਰਨ ਅਸੀਂ ਆਪਣਾ ਪਾਣੀ ਵੀ ਗਵਾ ਲਿਆ, ਜਮੀਨ ਵੀ ਗਵਾ ਲਈ, ਉਹ ਫਾਰਮੂਲਾ ਲਾਗੂ ਕਰਕੇ, ਜੇਕਰ ਆਪਾਂ ਇਕੱਠੇ ਹੋ ਕੇ ਕਹਾਂਗੇ ਤਾਂ ਆਪਾਂ ਨੂੰ ਚਾਰ ਪੈਸੇ ਵੱਧ ਮਿਲ ਜਾਣਗੇ। ਤੁਸੀਂ (ਵਿਰੋਧੀ ਪਾਰਟੀ ਵੱਲ ਇਸ਼ਾਰਾ) ਸਿਆਣੇ ਹੋ। ਬਰਾੜ ਸਾਹਿਬ, ਅੱਜ ਜਿਹੜਾ ਡਿਫਾਲਟਰ ਹੈ ਉਹ ਜੇਕਰ ਤੁਸੀਂ 50 ਲੱਖ ਰੁਪਿਆ ਕਰਜ਼ਾ ਲਿਆ ਹੈ ਤੇ

[ ਮੁੱਖ ਮੰਤਰੀ ]

ਤੁਸੀਂ ਪਹਿਲੀ ਕਿਸ਼ਤ 10 ਹਜ਼ਾਰ ਰੁਪਿਆ ਮੋੜ ਦਿੱਤੀ ਤਾਂ ਕੇਵਲ ਉਹੀ ਕਿਸ਼ਤ ਮੁਆਫ਼ ਹੋਏਗੀ ਬਾਕੀ ਦਾ ਸਾਰਾ ਕਰਜ਼ਾ ਤੁਹਾਡੇ ਸਿਰ ਚੜ੍ਹਿਆ ਰਹੇਗਾ ਇਹ ਨਹੀਂ ਕਿ 90 ਹਜ਼ਾਰ ਨਹੀਂ ਮੁੜੇ ਤਾਂ ਉਹ ਸਾਰੇ ਹੀ ਮੁਆਫ਼ ਹੋ ਜਾਣਗੇ। ਨਹੀਂ। ਕੇਵਲ 10 ਹਜ਼ਾਰ ਰੁਪਏ ਹੀ ਮੁਆਫ਼ ਹੋਣਗੇ। ਬਾਕੀ ਦੇ ਤਾਂ ਸਿਰ ਚੜ੍ਹੇ ਹੀ ਰਹਿਣਗੇ। ਆਪਾਂ ਕੋਈ ਜੁਆਇੰਟ ਕਮੇਟੀ ਬਣਾ ਲਈਏ। ਮੈਂ ਤਾਂ ਬੋਲਦਾ ਨਹੀਂ, ਮੈਂ ਤਾਂ ਕੇਵਲ ਇਹੋ ਕਹਿੰਦਾ ਹਾਂ ਕਿ ਜੇਕਰ ਆਪੋਜ਼ੀਸ਼ਨ ਦਾ, ਕਾਂਗਰਸ ਦਾ ਇਹੋ ਰਵੱਈਆ ਰਿਹਾ ਤਾਂ ਜੋ ਵੀ ਪੰਜਾਬ ਦਾ ਨੁਕਸਾਨ ਹੋਵੇਗਾ, ਉਸ ਲਈ ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਜ਼ਿੰਮੇਵਾਰ ਹੋਵੋਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਤਾਂ ਬੜੇ ਖੁੱਲ੍ਹੇ, ਕਲੀਅਰ ਅਤੇ ਪਾਜੇਟਿਵ ਮਾਈਂਡ ਨਾਲ ਕਿਹਾ ਹੈ, ਲੇਕਿਨ ਤੁਸੀਂ ਹੀ ਇਤਰਾਜ਼ ਕੀਤਾ ਹੈ। ਤੁਸੀਂ ਕਹਿੰਦੇ ਹੋ ਕਿ ਇਹ ਤਾਂ ਕੋਈ ਇੰਪਾਰਟੈਂਟ ਮਾਮਲਾ ਹੀ ਨਹੀਂ ਹੈ.....

**ਮਾਨਯੋਗ ਸਪੀਕਰ** : ਬੀਬੀ ਜੀ, ਪਹਿਲਾਂ ਮੇਰੀ ਗੱਲ ਸੁਣੋ। ਤੁਸੀਂ ਗੱਲ ਲਿਆਂਦੀ ਅਤੇ ਬਾਦਲ ਸਾਹਿਬ ਨੇ ਉਸ ਗੱਲ ਦਾ ਜਵਾਬ ਦਿੱਤਾ। ਮੈਂ ਵੀ ਆਪਣੇ ਵੱਲੋਂ ਕੁਝ ਸੁਜੈਸ਼ਨਜ਼ ਦਿੱਤੀਆਂ..... (ਵਿਘਨ) (ਸ਼ੋਰ) ਗੱਲ ਸੁਣੋ ਜੀ। ਇਸ ਤੇ ਦੋ ਦਿਨ ਵਿਚਾਰ ਕਰ ਲਵੋ, ਜੋ ਵੀ ਚੰਗਾ ਲੱਗੇਗਾ ਉਸ ਨੂੰ ਰੈਜ਼ੋਲਿਊਸ਼ਨ ਦੀ ਸ਼ਕਲ ਵਿਚ ਲੈ ਆਵਾਂਗੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਹੀ ਪੰਜਾਬ ਦੇ ਹਿੱਤ ਸਪਸ਼ਟ ਹੋਣਗੇ ਅਤੇ ਪੰਜਾਬ ਦਾ ਫਾਇਦਾ ਹੋ ਸਕਦਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਸੀਂ ਜੋ ਪਰਪੋਜ਼ਲਜ਼ ਰੱਖੀਆਂ ਹਨ, ਉਨ੍ਹਾਂ ਦਾ ਅਸੀਂ ਵੀ ਸਵਾਗਤ ਕਰਾਂਗੇ। ਅਸੀਂ ਗੁਰੂ ਗੋਬਿੰਦ ਸਿੰਘ ਮਾਰਗ ਦਾ ਵੀ ਅਤੇ ਜੋ ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਤਾ ਗੱਦੀ ਦਿਵਸ ਬਾਰੇ ਮਤਾ ਲਿਆਂਦਾ ਹੈ, ਅਸੀਂ ਉਸ ਤੋਂ ਵੀ ਪਿੱਛੇ ਨਹੀਂ ਹਟੇ, ਸਗੋਂ ਅੱਗੇ ਹੀ ਗਏ ਹਾਂ। ਇਸ ਮਤੇ ਵਿੱਚ ਪੰਜਾਬ ਦੇ ਕਿਸਾਨ ਦੇ ਕਰਜ਼ੇ ਬਾਰੇ ਵੀ ਪਾ ਲਵੋ.....

**ਮਾਨਯੋਗ ਸਪੀਕਰ** : ਤੁਸੀਂ ਬਹਿਸ ਕਰ ਲਵੋ ਅਤੇ ਬਹਿਸ ਵਿਚ ਸੁਜੈਸ਼ਨਜ਼ ਦਿਓ। ਉਸ ਬਹਿਸ ਦਾ ਜਵਾਬ ਆ ਜਾਵੇਗਾ ਫਿਰ ਹੀ ਆਪਾਂ ਕਿਸੇ ਨਤੀਜੇ ਤੇ ਪਹੁੰਚ ਸਕਦੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਖੇਤ ਮਜ਼ਦੂਰ ਬਾਰੇ ਵੀ ਬਹੁਤ ਕੁਝ ਕੀਤਾ ਹੈ ਅਤੇ ਹੋਰ ਵੀ ਬਹੁਤ ਕੁਝ ਕਰਵਾਵਾਂਗੇ। ਤੁਸੀਂ ਤਾਂ ਕੇਵਲ ਉਥੇ ਸਿਆਪਾ ਕਰਨ ਹੀ ਜਾਂਦੇ ਹੋ ਅਤੇ ਅਸੀਂ ਮੰਗਣ ਜਾਂਦੇ ਹਾਂ। ਆੜ੍ਹਤੀਆਂ ਦਾ ਸਬਜੈਕਟ ਸਟੇਟ ਦਾ ਸਬਜੈਕਟ ਹੈ। ਅੱਜ ਦੇ ਦਿਨ ਸਰਕਾਰ ਵੱਲੋਂ ਕੁਝ ਕਰਨਾ ਬਣਦਾ ਹੈ। ਮੈਂ ਇਸ ਬਾਰੇ ਸੀ.ਐਮ. ਸਾਹਿਬ ਤੋਂ ਐਸ਼ਿਓਰੈਂਸ ਲੈਣੀ ਚਾਹੁੰਦੀ ਹਾਂ ਕਿ ਇਸ ਬਜਟ ਵਿੱਚ ਆੜ੍ਹਤੀਆਂ ਵਾਸਤੇ ਪੈਸਾ ਰੱਖਿਆ ਜਾਵੇਗਾ..... (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ, ਕਪਤਾਨ ਸਾਹਿਬ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ):** ਸਪੀਕਰ ਸਾਹਿਬ, ਬੀਬੀ ਜੀ ਨੇ ਕਿਹਾ ਹੈ ਕਿ ਅਸੀਂ ਹਜ਼ੂਰ ਸਾਹਿਬ ਦਾ ਮਤਾ ਪਾਸ ਕਰਨ ਲਈ ਤਿਆਰ ਹਾਂ। ਮੈਂ ਮਤਾ ਮੂਵ ਕੀਤਾ ਹੈ, ਤੁਸੀਂ ਉਸ ਉਤੇ ਵੋਟਿੰਗ ਕਰਵਾਓ ਅਤੇ ਇਹ ਮਤਾ ਪਾਸ ਕਰਵਾਓ।..... (ਸ਼ੋਰ) (ਵਿਘਨ) ਇਹ ਆਪ ਮੰਨਦੇ ਹਨ ਕਿ ਵੋਟਿੰਗ ਕਰਾਉਣੀ ਚਾਹੀਦੀ ਹੈ..... (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਸ ਨੂੰ ਤੁਸੀਂ ਹੀ ਅਪੋਜ਼ ਕੀਤਾ ਹੈ..... (ਵਿਘਨ)

**ਸਹਿਕਾਰਤਾ, ਸੈਨਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਸਪੀਕਰ ਸਾਹਿਬ, ਤੁਸੀਂ ਰੈਜ਼ੋਲਿਊਸ਼ਨ ਮੂਵ ਕਰੋ ਜੀ।

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਤੁਸੀਂ ਬੈਠੋ ਜੀ। (ਸ਼ੋਰ) (ਵਿਘਨ) ਪਲੀਜ਼ ਸਾਰੇ ਬੈਠੋ..... (ਸ਼ੋਰ) ਹੁਣ ਅਗਲੀ ਆਈਟਮ ਲੈਂਦੇ ਹਾਂ। ਕਾਲ ਅਟੈਨਸ਼ਨ ਨੋਟਿਸ। ਸ਼੍ਰੀ ਅਨਿਲ ਜੋਸ਼ੀ ਜੀ, ਆਪਣੀ ਕਾਲ ਅਟੈਂਨਸ਼ਨ ਪੜ੍ਹੋ। (ਵਿਘਨ) (ਸ਼ੋਰ)

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ..... (ਵਿਘਨ) (ਸ਼ੋਰ)

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਅਨਿਲ ਜੋਸ਼ੀ ਜੀ ਨੇ ਆਪਣੀ ਕਾਲ ਅਟੈਂਨਸ਼ਨ ਪੜ੍ਹਨੀ ਸ਼ੁਰੂ ਕੀਤੀ।)

(ਇਸ ਸਮੇਂ ਸਦਨ ਵਿੱਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਜ਼ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਨਾਹਰੇ ਮਾਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਬਰਾੜ ਸਾਹਿਬ, ਬੈਠ ਜਾਓ। ਨਾਹਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਜ਼ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ** ਨਾਹਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

** Not recorded as ordered by the Chair.

**ਮਾਨਯੋਗ ਸਪੀਕਰ :** ਨਾਹਰੇ ਨੋਟ ਨਾ ਹੋਣ। (ਵਿਘਨ) (ਸ਼ੋਰ) ਚਲੋ ਤੁਹਾਡੀ ਕਾਰਵਾਈ ਪੈ ਗਈ ਹੈ। ਹੁਣ ਬੈਠ ਜਾਓ। (ਵਿਘਨ) ਬੈਠੋ, ਪਲੀਜ਼। ਹਾਊਸ ਦਾ ਟਾਈਮ ਬਿਨਾਂ ਵਜ੍ਹਾ ਜ਼ਾਇਆ ਨਾ ਕਰੋ। ਤੁਹਾਡੀ ਗੱਲ ਹੋ ਗਈ ਹੈ। ਹੁਣ ਬੈਠ ਜਾਓ। ਆਪਣੀਆਂ ਸੀਟਾਂ ਤੇ ਬੈਠ ਜਾਓ। (ਵਿਘਨ) ਤੁਸੀਂ ਆਪਣੀ ਗੱਲ ਕਰ ਲਈ ਹੈ। ਹੁਣ ਬੈਠ ਜਾਓ। ਤੁਸੀਂ ਹਾਊਸ ਦਾ ਟਾਈਮ ਜ਼ਾਇਆ ਕਰ ਰਹੇ ਹੋ। ਤੁਸੀਂ ਆਪਣੀ ਗੱਲ ਕਰ ਲਈ ਹੈ।

---

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰਜ਼ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਕਿਸਾਨਾਂ ਦੁਆਰਾ ਆੜ੍ਹਤੀਆਂ ਤੋਂ ਲਏ ਕਰਜ਼ੇ ਪੰਜਾਬ ਸਰਕਾਰ ਵੱਲੋਂ ਮੁਆਫ਼ ਨਾ ਕਰਨ ਦੇ ਰੋਸ ਵਜੋਂ ** ਨਾਹਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ :** ਨਾਹਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ) ਬੀਬੀ ਜੀ, ਹੁਣ ਵਾਪਸ ਆ ਜਾਓ। ਤੁਹਾਡਾ ਬੋਲਣ ਦਾ ਵੀ ਟਾਈਮ ਹੋ ਗਿਆ ਹੈ।

---

## CALL ATTENTION NOTICES UNDER RULE 66

### *(SERIAL NO. 1)*

**SHRI ANIL JOSHI :** Sir, I beg to draw the attention of the Government towards a matter of urgent public importance, namely, the unsafe 11 K.V. Line Railway Workshop and 11 K.V. Line Civil Lines original emanating from 132 K.V. substation Verka Amritsar. The above two cited 11 K.V. feeders feeding from 132 K.V. Sub-Station Verka, Batala Road, Amritsar are on double wooden poles and some where on rail poles. These lines are just 3 to 4 feet above the roof-top of the localities. In the past many fatal accidents have occurred due to these H.T. lines. These two 11 K.V. lines are passing above the following densely populated localities :

1. Indira Colony

---

** Not recorded as ordered by the Chair.

2. Sandhu Colony
3. Jagdambay Colony
4. Gulmohar Avenue
5. Guru Gobind Singh Avenue
6. Tung

Keeping in view the obvious and urgent importance of the matter, the Minister concerned may please be asked to make a statement on the floor of the House.

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਇਹ ਲਾਈਨਾਂ 1965 ਵਿੱਚ ਉਸਾਰੀਆਂ ਗਈਆਂ ਸਨ। ਇਹ ਲਾਈਨਾਂ ਬਹੁਤ ਘੱਟ ਥਾਵਾਂ ਤੇ ਲੱਕੜ ਦੇ ਪੋਲਾਂ ਤੇ ਹਨ ਅਤੇ ਮੁੱਖ ਤੌਰ ਤੇ ਇਹ ਲਾਈਨਾਂ ਰੇਲ ਦੇ ਪੋਲਾਂ ਤੇ ਸ਼ਿਫਟ ਕੀਤੀਆਂ ਹੋਈਆਂ ਹਨ।

ਇਨ੍ਹਾਂ ਲਾਈਨਾਂ ਦੀ ਉਸਾਰੀ ਉਪਰੰਤ ਬਹੁਤ ਸਾਰੀਆਂ ਕਲੋਨੀਆਂ ਜਿਨ੍ਹਾਂ ਵਿੱਚ ਉਪਰੋਕਤ ਕਲੋਨੀਆਂ ਹਨ, ਬਿਨਾਂ ਵਿਉਂਤਬੰਦੀ ਤੋਂ ਇਨ੍ਹਾਂ ਲਾਈਨਾਂ ਹੇਠ ਉਸਾਰੀਆਂ ਗਈਆਂ ਹਨ। ਇਹ ਕਲੋਨੀਆਂ ਇੰਪਰੂਵਮੈਂਟ ਟਰੱਸਟ, ਨਗਰ ਨਿਗਮ ਅਤੇ ਟਾਊਨ ਪਲੈਨਰ ਪਾਸੋਂ ਪ੍ਰਵਾਨਤ ਨਹੀਂ ਹਨ।

ਇੰਡੀਅਨ ਇਲੈਕਟ੍ਰੀਸਿਟੀ ਰੂਲਜ਼, 1956 ਦੀਆਂ ਧਾਰਾਵਾਂ ਮੁਤਾਬਿਕ ਮੀਡੀਅਮ ਵੋਲਟੇਜ ਅਤੇ 11 ਕੇ.ਵੀ. ਵੋਲਟੇਜ ਲਾਈਨਾਂ ਦਾ ਬਿਲਡਿੰਗ ਦੀ ਛੱਤ ਤੋਂ ਉੱਪਰ ਵਰਟੀਕਲ ਫਾਸਲਾ ਕ੍ਰਮਵਾਰ 2.5 ਮੀਟਰ ਅਤੇ 3.7 ਮੀਟਰ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਲੋਅ/ਮੀਡੀਅਮ ਅਤੇ 11 ਕੇ.ਵੀ. ਲਾਈਨਾਂ ਦਾ ਬਿਲਡਿੰਗ ਤੋਂ ਹੋਰੀਜੈਂਟਲ ਫਾਸਲਾ 1.2 ਮੀਟਰ ਹੋਣਾ ਚਾਹੀਦਾ ਹੈ। ਪਲਾਟ, ਜ਼ਮੀਨ, ਅਦਾਰਾ, ਇਮਾਰਤਾਂ ਦੇ ਮਾਲਕਾਂ ਵੱਲੋਂ ਇੰਡੀਅਨ ਇਲੈਕਟ੍ਰੀਸਿਟੀ ਰੂਲਜ਼ ਦੀ ਪਾਲਣਾ ਕਰਨੀ ਜ਼ਰੂਰੀ ਹੈ ਪਰ ਇਨ੍ਹਾਂ ਕਲੋਨੀਆਂ ਦੇ ਮਾਲਕਾਂ ਨੇ ਇਨ੍ਹਾਂ ਰੂਲਾਂ ਦੀ ਪਾਲਣਾ ਕੀਤੇ ਬਗੈਰ ਅਣ-ਅਧਿਕਾਰਤ ਉਸਾਰੀ ਬਿਨਾਂ ਕਿਸੇ ਅਧਿਕਾਰਤ ਅਥਾਰਟੀ ਦੀ ਪ੍ਰਵਾਨਗੀ ਦੇ ਕੀਤੀ ਹੈ। ਇਨ੍ਹਾਂ ਲਾਈਨਾਂ ਦੇ ਹੇਠਾਂ ਅਣ-ਅਧਿਕਾਰਤ ਉਸਾਰੀ ਕੀਤੀ ਹੋਈ ਹੈ। ਇਨ੍ਹਾਂ ਲਾਈਨਾਂ ਦਾ ਫਾਸਲਾ ਛੱਤ ਤੋਂ ਉੱਪਰ 3 ਤੋਂ 4 ਫੁੱਟ ਹੋਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਪੰਜਾਬ ਰਾਜ ਬਿਜਲੀ ਬੋਰਡ ਦੇ ਕਮਰਸ਼ੀਅਲ ਸਰਕੂਲਰ ਨੰ: 33/90, ਮਿਤੀ 15.6.1990 ਦੀਆਂ ਹਦਾਇਤਾਂ ਮੁਤਾਬਿਕ ਇਨ੍ਹਾਂ ਲਾਈਨਾਂ ਨੂੰ ਅਨੁਮਾਨਤ ਲਾਗਤ ਜਮ੍ਹਾਂ

[ ਮੁੱਖ ਮੰਤਰੀ ]

ਕਰਵਾ ਕੇ ਸ਼ਿਫਟ ਕੀਤਾ ਜਾ ਸਕਦਾ ਹੈ, ਜਿਸ ਲਈ ਜ਼ਮੀਨ, ਅਦਾਰਾ, ਇਮਾਰਤਾਂ ਦੇ ਮਾਲਕ ਪੰਜਾਬ ਰਾਜ ਬਿਜਲੀ ਬੋਰਡ ਪਾਸ ਅਪਲਾਈ ਕਰ ਸਕਦੇ ਹਨ। ਇਹ ਲਾਈਨਾਂ ਉਨ੍ਹਾਂ ਦੇ ਖਰਚੇ ਤੇ ਸ਼ਿਫਟ ਕੀਤੀਆਂ ਜਾ ਸਕਦੀਆਂ ਹਨ।

ਉਪਰੋਕਤ ਕਾਨੂੰਨੀ ਸਥਿਤੀ ਨੂੰ ਮੱਦੇਨਜ਼ਰ ਰੱਖਦੇ ਹੋਏ ਅਗਰ ਇਹ ਲਾਈਨਾਂ ਸ਼ਿਫਟ ਕਰਨੀਆਂ ਹਨ ਤਾਂ ਇਨ੍ਹਾਂ ਦੀ ਸ਼ਿਫਟਿੰਗ ਦਾ ਖਰਚਾ ਲਾਈਨਾਂ ਦੇ ਥੱਲੇ ਉਸਾਰੀਆਂ ਗਈਆਂ ਬਿਲਡਿੰਗਾਂ ਦੇ ਮਾਲਕਾਂ ਵੱਲੋਂ ਬਿਜਲੀ ਬੋਰਡ ਪਾਸ ਜਮ੍ਹਾਂ ਕਰਵਾਉਣਾ ਹੁੰਦਾ ਹੈ ਅਤੇ ਇਸ ਉਪਰੰਤ ਬਿਜਲੀ ਬੋਰਡ ਵੱਲੋਂ ਲਾਈਨਾਂ ਸ਼ਿਫਟ ਕੀਤੀਆਂ ਜਾ ਸਕਦੀਆਂ ਹਨ।

ਪਰ ਕਿਉਂਕਿ ਅਸੀਂ ਅਕਸਰ ਕਹਿੰਦੇ ਆਏ ਹਾਂ ਕਿ ਸਾਡੀ ਸਰਕਾਰ ਕੇਵਲ ਕਾਨੂੰਨੀ ਅਧਾਰ ਤੇ ਲੋਕਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਨਹੀਂ ਬਲਕਿ ਲੋਕਾਂ ਦੇ ਚਾਅ ਪੂਰੇ ਕਰਨ ਲਈ ਆਈ ਹੈ। ਇਸ ਲਈ as a special case ਇਨ੍ਹਾਂ ਕਾਲੋਨੀਆ ਦੇ ਉੱਪਰ ਜਾ ਰਹੀਆਂ 11 ਕੇ.ਵੀ. ਲਾਈਨਾਂ ਸਰਕਾਰ ਵੱਲੋਂ ਆਪਣੇ ਖਰਚੇ ਤੇ ਸ਼ਿਫਟ ਕਰਵਾ ਦਿੱਤੀਆਂ ਜਾਣਗੀਆਂ। (ਥੰਪਿੰਗ) ਬੇਨਤੀ ਸਿਰਫ਼ ਇਹ ਹੈ ਕਿ ਇਸ ਮੁੱਦੇ ਨੂੰ ਪੰਜਾਬ ਦੇ ਵਡੇਰੇ ਹਿੱਤਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਪ੍ਰੈਸੀਡੈਂਟ ਦੇ ਤੌਰ ਤੇ ਨਾ ਲਿਆ ਜਾਵੇ ਕਿਉਂਕਿ ਜੇਕਰ ਸਾਰੇ ਹੀ ਪੰਜਾਬ ਦੇ ਵਿੱਚ ਇਸ ਤਰ੍ਹਾਂ ਕਰਨਾ ਪੈ ਜਾਵੇ ਤਾਂ ਇਸ ਦੇ ਨਾਲ ਪੰਜਾਬ ਦਾ ਸਾਰਾ ਖਜ਼ਾਨਾ ਲੱਗ ਜਾਵੇਗਾ। ਇਸ ਤਰ੍ਹਾਂ ਹੋ ਨਹੀਂ ਸਕਦਾ। ਇਸ ਨੂੰ ਪ੍ਰੈਸੀਡੈਂਟ ਦੇ ਤੌਰ ਤੇ ਨਾ ਲਿਆ ਜਾਵੇ, ਪਰ ਇਹ ਜੋ ਐਮ.ਐਲ.ਏ. ਸਾਹਿਬ ਦਾ ਹੁਕਮ ਸੀ, ਇਸ ਨੂੰ ਮੰਨਣਾ ਹੀ ਪੈਣਾ ਹੈ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਵਾਕਿਆ ਹੀ ਇਹ ਪਰੂਵ ਕੀਤਾ ਹੈ ਕਿ ਜਦੋਂ ਜਦੋਂ ਵੀ ਇਨ੍ਹਾਂ ਦੇ ਧਿਆਨ ਵਿੱਚ ਪਬਲਿਕ ਇੰਟਰਸਟ ਦਾ ਮੁੱਦਾ ਲਿਆਂਦਾ ਗਿਆ ਹੈ, ਇਨ੍ਹਾਂ ਨੇ ਉਸ ਉੱਤੇ ਹਮਦਰਦੀ ਨਾਲ ਵਿਚਾਰ ਕਰਕੇ, ਸਾਰੇ ਕਾਨੂੰਨ ਇੱਕ ਪਾਸੇ ਰੱਖ ਕੇ ਐਕਸ਼ਨ ਲਿਆ ਹੈ। ਮੈਂ ਬਾਦਲ ਸਾਹਿਬ ਦਾ ਦੁਬਾਰਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿਉਂਕਿ ਇਸ ਦੇ ਨਾਲ ਲੱਖਾਂ ਲੋਕਾਂ ਦਾ ਫਾਇਦਾ ਹੋਵੇਗਾ ਅਤੇ ਕਿਸੇ ਦਾ ਕੋਈ ਨੁਕਸਾਨ ਨਹੀਂ ਹੋਵੇਗਾ।

**ਮਾਨਯੋਗ ਸਪੀਕਰ** : ਇਹ ਤੁਸੀਂ ਤਾਂ ਫਰੀ ਵਿੱਚ ਹੀ ਗੱਲ ਕਰ ਲਈ ਹੈ। ਤੁਹਾਨੂੰ ਅਰਾਮ ਨਾਲ ਬੈਠ ਜਾਣਾ ਚਾਹੀਦਾ ਸੀ। (ਹਾਸਾ) ਅਗਲਾ ਧਿਆਨ ਦਿਵਾਊ ਮਤਾ, ਸਰਦਾਰ ਚਰਨਜੀਤ ਸਿੰਘ ਚੰਨੀ ਜੀ।

*(SERIAL NO. 2)*

**SARDAR CHARANJIT SINGH CHANNI :** Sir, I beg to draw the attention of the Government towards a matter of urgent public importance, namely, the crops of poor farmers of the State having been badly damaged by hoar-frost (kohra) and severe cold waves that engulfed the northern region in the recent past resulting into worsening of their economic conditions. There is lot of resentment in the minds of the farming community because of non declaration by the Government for payment of any compensation in this connection.

Keeping in view the obvious and urgent importance of the matter, the Minister concerned may please be asked to make a statement on the floor of the House. ਇਸ ਸਾਲ ਸਰਦੀ ਦੀ ਰੁੱਤ ਵਿੱਚ ਸਰਦੀ ਨੇ ਪਿਛਲੇ 25 ਸਾਲਾਂ ਦੇ ਰਿਕਾਰਡ ਤੋੜ ਦਿੱਤੇ ਹਨ। ਸਰਦੀ ਦੀਆਂ ਬੜੀਆਂ ਸ਼ੀਤ ਲਹਿਰਾਂ ਚਲੀਆਂ, ਕੋਹਰਾ ਪਿਆ ਜਿਸ ਦੇ ਨਾਲ ਪੰਜਾਬ ਦੇ ਕਿਸਾਨਾਂ ਦੀਆਂ ਫਸਲਾਂ ਦਾ ਬਹੁਤ ਨੁਕਸਾਨ ਹੋਇਆ ਹੈ। ਵਿਸ਼ੇਸ਼ ਤੌਰ ਤੇ ਜਿਨ੍ਹਾਂ ਨੇ ਸਬਜ਼ੀਆਂ ਦੀ ਫਸਲ ਲਗਾਈ ਹੋਈ ਸੀ ਉਹ ਸਾਰੀ ਤਬਾਹ ਹੋ ਗਈ ਹੈ। ਦੂਜਾ, ਆਲੂ ਬਿਲਕੁਲ ਖ਼ਤਮ ਹੋ ਗਿਆ, ਜਿਨ੍ਹਾਂ ਨੇ ਫੁੱਲਾਂ ਦੀ ਖੇਤੀ ਲਗਾਈ ਹੋਈ ਸੀ ਉਹ ਬਿਲਕੁਲ ਖਤਮ ਹੋ ਗਈ। ਜਿਹੜਾ ਕੋਹਰਾ ਪਿਆ ਹੈ ਉਸ ਦੇ ਕਾਰਨ ਕਣਕ ਦੇ ਸਿੱਟਿਆਂ ਨੂੰ ਹਾਲੇ ਤੱਕ ਦਾਣਾ ਨਹੀਂ ਪਿਆ ਹੈ। ਅੱਜ ਪੰਜਾਬ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਹੈ ਅਤੇ ਲੋਕਾਂ ਨੂੰ ਇਸ ਸਰਕਾਰ ਦੇ ਉੱਤੇ ਬਹੁਤ ਆਸਾਂ ਤੇ ਉਮੀਦਾਂ ਹਨ। ਇਸ ਲਈ ਪੰਜਾਬ ਦੇ ਕਿਸਾਨਾਂ ਦਾ ਮਾਮਲਾ ਸਰਕਾਰ ਦੇ ਧਿਆਨ ਵਿੱਚ ਲਿਆਉਂਦਾ ਹਾਂ ਕਿ ਜਿਸ ਤਰ੍ਹਾਂ ਫੁੱਲਾਂ ਦੀ ਖੇਤੀ ਜਿਹੜੀ ਕੀਤੀ ਜਾਂਦੀ ਹੈ ਉਹ ਵੀ ਆਮ ਤੌਰ ਤੇ ਛੋਟੇ ਕਿਸਾਨ ਵੱਲੋਂ ਕੀਤੀ ਜਾਂਦੀ ਹੈ। ਮੈਂ ਸਰਕਾਰ ਦੇ ਕੋਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਪੰਜਾਬ ਦੇ ਕਿਸਾਨਾਂ ਦਾ ਬੇਸ਼ੁਮਾਰ ਨੁਕਸਾਨ ਹੋਇਆ ਹੈ ਉਸ ਦਾ ਢੁਕਵਾਂ ਮੁਆਵਜ਼ਾ ਪੰਜਾਬ ਸਰਕਾਰ ਵੱਲੋਂ ਅਨਾਊਂਸ ਕੀਤਾ ਜਾਵੇ ਤਾਂਕਿ ਜਿਹੜਾ ਕੁਦਰਤੀ ਆਫ਼ਤ ਨੇ ਗਰੀਬ ਕਿਸਾਨਾਂ ਦਾ ਨੁਕਸਾਨ ਕੀਤਾ ਹੈ, ਉਸ ਦੀ ਭਰਪਾਈ ਹੋ ਸਕੇ।

**ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫ਼ਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਚਾਲੂ ਸਰਦ ਰੁੱਤ ਵਿੱਚ ਕੋਹਰੇ ਦੀਆਂ ਸਰਦ ਠੰਡੀਆਂ ਹਵਾਵਾਂ ਨਾਲ ਫਸਲਾਂ ਦਾ, ਵਿਸ਼ੇਸ਼ ਤੌਰ ਤੇ ਸਬਜ਼ੀਆਂ ਜਿਵੇਂ ਆਲੂ, ਟਮਾਟਰ, ਮਟਰ ਅਤੇ ਫੁੱਲ ਆਦਿ ਜਿਹੜੇ ਹਨ ਉਨ੍ਹਾਂ ਦੇ ਨੁਕਸਾਨ ਬਾਰੇ, ਗਰੀਬ ਕਿਸਾਨਾਂ ਦੀ ਸਮੱਸਿਆ ਬਾਰੇ ਸਰਕਾਰ ਪਹਿਲਾਂ ਹੀ ਭਲੀਭਾਂਤ ਜਾਣੂੰ ਹੈ। ਇਸ ਦੇ ਮੱਦੇਨਜ਼ਰ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਮਿਤੀ

[ ਸਰਦਾਰ ਅਜੀਤ ਸਿੰਘ ਕੋਹਾੜ ]

25.1.2008 ਨੂੰ ਠੰਡ ਦੇ ਕੋਹਰੇ ਦੇ ਨਾਲ ਹੋਏ ਨੁਕਸਾਨ ਦਾ ਜਾਇਜ਼ਾ ਲੈਣ ਵਾਸਤੇ ਵਿਸ਼ੇਸ਼ ਗਿਰਦਾਵਰੀ ਕਰਵਾਉਣ ਲਈ ਕਿਹਾ ਗਿਆ ਸੀ। ਜਿਸ ਤਰ੍ਹਾਂ ਸਮੂਹ ਡਿਪਟੀ ਕਮਿਸ਼ਨਰਜ਼ ਦੀਆਂ ਰਿਪੋਰਟਾਂ ਮੰਗਵਾਈਆਂ ਗਈਆਂ ਹਨ ਉਨ੍ਹਾਂ ਦੇ ਮੁਤਾਬਿਕ 26% ਤੋਂ 50% ਤੱਕ ਜਿਹੜਾ ਨੁਕਸਾਨ ਹੋਇਆ ਹੈ, ਉਹ 38570 ਏਕੜ 6 ਕਨਾਲ ਅਤੇ 17 ਮਰਲੇ ਵਿੱਚ ਹੋਇਆ ਹੈ। 51% ਤੋਂ ਲੈ ਕੇ 75% ਤੱਕ ਜਿਹੜਾ ਨੁਕਸਾਨ ਹੋਇਆ ਹੈ ਉਹ 21901 ਏਕੜ ਵਿੱਚ ਅਤੇ ਪੰਜ ਕਨਾਲ ਵਿੱਚ ਅਤੇ 76% ਜਾਂ ਇਸ ਤੋਂ ਉੱਪਰ ਜੋ ਨੁਕਸਾਨ ਹੋਇਆ ਹੈ ਉਹ 5081 ਏਕੜ 4 ਕਨਾਲ 7 ਮਰਲੇ ਵਿੱਚ ਹੋਇਆ ਹੈ। ਕੁਝ ਜ਼ਿਲ੍ਹਿਆਂ ਦੀਆਂ ਰਿਪੋਰਟਾਂ ਅਜੇ ਆਉਣ ਵਾਲੀਆਂ ਹਨ, ਉਨ੍ਹਾਂ ਸਾਰੀਆਂ ਦੇ ਆਉਣ ਨਾਲ ਇਸ ਨੂੰ ਕੈਬਨਿਟ ਵਿੱਚ ਭੇਜਿਆ ਜਾਵੇਗਾ। ਜ਼ਿਲ੍ਹਾ ਮੁਕਤਸਰ ਵਿੱਚ 260 ਏਕੜ ਰਕਬਾ ਖੜ੍ਹੀ ਫਸਲ ਦਾ 25% ਤੋਂ ਘੱਟ ਨੁਕਸਾਨ ਹੋਇਆ ਹੈ। ਸਰਕਾਰ ਦੀ ਨੀਤੀ ਅਨੁਸਾਰ 25% ਤੋਂ ਘੱਟ ਨੁਕਸਾਨ ਜਿਥੇ ਹੋਇਆ ਹੈ ਉੱਥੇ ਰਾਹਤ ਨਹੀਂ ਦਿੱਤੀ ਜਾਂਦੀ ਪਰ ਸਮੁੱਚੇ ਤੌਰ ਤੇ ਰਿਪੋਰਟਾਂ ਤੋਂ ਪਤਾ ਲਗਦਾ ਹੈ ਕਿ 65554 ਏਕੜ ਰਕਬੇ ਵਿਚ ਖੜ੍ਹੀ ਫਸਲ 26% ਤੋਂ 100% ਤੱਕ ਪ੍ਰਭਾਵਿਤ ਹੋਈ ਹੈ। 11,197 ਏਕੜ ਫਸਲ ਦਾ ਜੋ ਨੁਕਸਾਨ ਹੋਇਆ ਹੈ ਇਹ 25% ਤੋਂ ਘੱਟ ਹੈ। ਠੰਡ ਅਤੇ ਕੋਹਰੇ ਨੂੰ ਭਾਰਤ ਦੀ ਸਰਕਾਰ ਕੁਦਰਤੀ ਆਫ਼ਤਾਂ ਵਿੱਚ ਰਾਹਤ ਫੰਡ ਸਕੀਮ ਵਿੱਚ ਨਹੀਂ ਲੈਂਦੀ। ਕੁਦਰਤੀ ਆਫ਼ਤਾਂ ਦੀ ਸੂਚੀ ਵਿਚ ਮੁੱਖ ਮੰਤਰੀ ਸਾਹਿਬ ਵੱਲੋਂ ਜਿਹੜੇ ਕਿ ਕਿਸਾਨਾਂ ਦੇ ਹਿਤੂ ਹਨ ਇਨ੍ਹਾਂ ਨੇ ਪੱਤਰ ਲਿਖਿਆ ਹੈ ਤੇ ਆਪ ਵੀ ਹੋਮ ਮਨਿਸਟਰ ਨੂੰ ਕਨਵਿੰਸ ਕੀਤਾ ਹੈ ਕਿ ਇਨ੍ਹਾਂ ਨੂੰ ਕੁਦਰਤੀ ਆਫ਼ਤਾਂ ਵਿੱਚ ਰੱਖਿਆ ਜਾਵੇ ਪਰ ਫੇਰ ਵੀ ਗਰੀਬ ਕਿਸਾਨਾਂ ਦਾ ਬੋਝ ਘਟਾਉਣ ਲਈ ਰਾਜ ਸਰਕਾਰ ਬੜੀ ਚਿੰਤਤ ਹੈ ਅਤੇ ਪ੍ਰਭਾਵਿਤ ਹੋਏ ਕਿਸਾਨਾਂ ਨੂੰ ਰਾਜ ਦੇ ਖਜ਼ਾਨੇ ਵਿੱਚੋਂ ਰਾਹਤ ਦੇਣ ਲਈ ਪੂਰੀ ਕੋਸ਼ਿਸ਼ ਕਰ ਰਹੀ ਹੈ। ਰਾਜ ਸਰਕਾਰ ਦੀਆਂ ਰਾਹਤ ਦਰਾਂ ਅਨੁਸਾਰ ਰਾਹਤ ਦੀ ਕੁੱਲ ਰਕਮ 17 ਕਰੋੜ ਰੁਪਿਆ ਬਣਦੀ ਹੈ। ਬਾਕੀ ਰਿਪੋਰਟਾਂ ਆਉਣ ਨਾਲ ਇਹ ਕੰਪਲੀਟ ਹੋ ਜਾਵੇਗੀ। ਅਸੀਂ ਕੈਬਨਿਟ ਨੂੰ ਬੇਨਤੀ ਕਰਾਂਗੇ ਕਿ ਇਹ ਰਾਹਤ ਛੇਤੀ ਤੋਂ ਛੇਤੀ ਦਿੱਤੀ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇੱਕ ਤਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਜ਼ਿਲ੍ਹਿਆਂ ਦੀ ਲਿਸਟ ਦਿੱਤੀ ਗਈ ਹੈ ਉਸ ਵਿੱਚ ਰੋਪੜ ਬਾਰੇ ਲਿਖਿਆ ਹੈ ਕਿ ਰੋਪੜ ਵਿੱਚ ਕੋਈ ਨੁਕਸਾਨ ਨਹੀਂ ਹੋਇਆ ਹੈ। ਜਦ ਕਿ ਮਾਨਯੋਗ ਸਪੀਕਰ ਸਾਹਿਬ, ਮੇਰੀ ਕਾਂਸਟੀਚੂਐਂਸੀ ਰੋਪੜ ਵਿੱਚ ਹੈ। ਮੈਂ ਧਿਆਨ ਦਿਵਾਊ ਮਤਾ ਲਿਆਂਦਾ ਹੈ ਅਤੇ ਰੋਪੜ ਜ਼ਿਲ੍ਹੇ ਦੇ ਖੇਤਾਂ ਦੀ ਦੁਰਦਸ਼ਾ ਦੇਖ ਕੇ ਮੈਂ ਇਹ ਮਤਾ ਲੈ ਕੇ ਆਇਆ ਹਾਂ। ਉੱਥੇ ਜਾ ਕੇ ਪਤਾ ਨਹੀਂ ਕਿਹੜੇ ਅਫ਼ਸਰਾਂ ਨੇ ਦੇਖਿਆ ਹੋਵੇਗਾ ਕਿ ਹਿਮਾਚਲ ਦੀਆਂ ਪਹਾੜੀਆਂ ਵਿੱਚ ਪੈਂਦੇ ਰੋਪੜ ਵਿੱਚ ਕੋਈ ਕੁਦਰਤੀ ਆਫ਼ਤ ਨਹੀਂ ਆਈ ਅਤੇ ਦੂਸਰਿਆਂ ਜ਼ਿਲ੍ਹਿਆਂ ਵਿੱਚ ਆਈ ਹੈ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਚੈੱਕ ਕਰਵਾ ਲਵੋ ਕਿ ਰੋਪੜ ਜ਼ਿਲ੍ਹੇ ਵਿੱਚ ਬਹੁਤ ਨੁਕਸਾਨ ਹੋਇਆ ਹੈ। ਦੂਸਰੀ ਮੇਰੀ ਬੇਨਤੀ ਹੈ ਕਿ ਜੋ 260 ਏਕੜ ਬਾਰੇ ਦੱਸਿਆ ਹੈ ਕਿ ਜਿਥੇ 25% ਤੋਂ ਘੱਟ

ਨੁਕਸਾਨ ਹੋਇਆ ਹੈ, 65554 ਏਕੜ ਅਜਿਹੇ ਹਨ ਜਿਥੇ 26% ਤੋਂ 100% ਨੁਕਸਾਨ ਹੋਇਆ ਹੈ। ਜਿਨ੍ਹਾਂ ਕਿਸਾਨਾਂ ਦਾ 100% ਨੁਕਸਾਨ ਹੋਇਆ ਹੈ ਉਸ ਦੀ ਆਪਣੀ ਇਨਵੈਸਟਮੈਂਟ ਵੀ ਗਈ ਅਤੇ ਆਮਦਨ ਵੀ ਗਈ।

**ਮਾਨਯੋਗ ਸਪੀਕਰ** : ਜਿਹੜੀ ਗੱਲ ਕਰਨ ਵਾਲੀ ਹੈ, ਉਹ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਹਾਂ ਕਿ ਮੰਤਰੀ ਸਾਹਿਬ ਐਸ਼ੋਰੈਂਸ ਦੇਣ ਕਿ ਇਸ ਸਾਲ ਜਿਹੜਾ ਨੁਕਸਾਨ ਹੋਇਆ ਹੈ ਉਸ ਦਾ ਮੁਆਵਜ਼ਾ ਕਿਸਾਨਾਂ ਨੂੰ ਦਿੱਤਾ ਜਾਵੇਗਾ, ਤਾਂ ਕਿ ਉਹ ਕਿਸਾਨ ਰਾਹਤ ਮਹਿਸੂਸ ਕਰਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਕੁਝ ਜ਼ਿਲ੍ਹੇ ਹਨ ਜਿਨ੍ਹਾਂ ਦੀ ਰਿਪੋਰਟ ਆਉਣ ਵਾਲੀ ਹੈ। ਰੋਪੜ ਇਕੱਲਾ ਜ਼ਿਲ੍ਹਾ ਨਹੀਂ ਹੈ ਪੰਜ ਜ਼ਿਲ੍ਹੇ ਹੋਰ ਹਨ ਜਿਨ੍ਹਾਂ ਨੂੰ ਹਾਲੇ ਰਾਹਤ ਦੇਣੀ ਹੈ। ਜੇ ਚਾਹੋ ਤਾਂ ਸਾਰਾ ਪੜ੍ਹ ਕੇ ਦੱਸ ਦਿੰਦਾ ਹਾਂ ਪਰ ਸਮਾਂ ਬਹੁਤ ਲੱਗਣਾ ਹੈ। ਜਿਵੇਂ ਤੁਹਾਡਾ ਹੁਕਮ ਹੋਵੇ।

**ਮਾਨਯੋਗ ਸਪੀਕਰ** : ਇਨ੍ਹਾਂ ਕੋਲ ਵੀ ਲਿਸਟ ਗਈ ਹੋਵੇਗੀ ਜਿਹੜੀ ਤੁਹਾਡੇ ਕੋਲ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਜਵਾਬ ਮੇਰੇ ਕੋਲ ਹੈ ਪਰ ਮੈਂ ਮੰਤਰੀ ਜੀ ਤੋਂ ਐਸ਼ੋਰੈਂਸ ਲੈਣੀ ਚਾਹੁੰਦਾ ਸੀ।

**ਮਾਨਯੋਗ ਸਪੀਕਰ** : ਮੰਤਰੀ ਜੀ, ਤੁਸੀਂ ਇਨ੍ਹਾਂ ਨੂੰ ਜਵਾਬ ਦੇ ਦਿਓ।

**ਮੰਤਰੀ** : ਠੀਕ ਹੈ ਜੀ।

**ਮਾਨਯੋਗ ਸਪੀਕਰ** : ਅਗਲਾ ਧਿਆਨ ਦਿਵਾਊ ਮਤਾ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਧਾਰ ਬਲਾਕ.....

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਬਾਕੀ ਸਾਰੀਆਂ ਫਸਲਾਂ ਕਵਰ ਕੀਤੀਆਂ ਹਨ.....

**ਮਾਨਯੋਗ ਸਪੀਕਰ** : ਮੈਂ ਹਾਊਸ ਦੇ ਸਾਰੇ ਰਿਸਪੈਕਟਿਡ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਹਾਊਸ ਦੇ ਪ੍ਰੋਸੀਜ਼ਰ ਨੂੰ ਥੋੜ੍ਹਾ ਜਿਹਾ ਸਮਝਣ ਦੀ ਕੋਸ਼ਿਸ਼ ਕਰੋ। ਜੋ ਕਾਲ ਅਟੈਨਸ਼ਨ ਹੁੰਦੀ ਹੈ, ਇਸ ਦੌਰਾਨ ਕਿਸੇ ਹੋਰ ਮੈਂਬਰ ਨੂੰ ਬੋਲਣ ਦੀ, ਸਪਲੀਮੈਂਟਰੀ ਕਰਨ ਦੀ ਇਜਾਜ਼ਤ ਨਹੀਂ ਹੁੰਦੀ ਹੈ। ਮੈਂ ਵਾਰ-ਵਾਰ ਤਾਂ ਹੀ ਇਹ ਗੱਲ ਕਹਿੰਦਾ ਹਾਂ ਕਿ

[ ਮਾਨਯੋਗ ਸਪੀਕਰ ]

ਰੂਲਜ਼/ਪ੍ਰੋਸੀਜਰ ਜੋ ਹਨ, ਇਨ੍ਹਾਂ ਦੀ ਸਟੱਡੀ ਕਰਨ ਨਾਲ ਕਿਸੇ ਦਾ ਕੋਈ ਨੁਕਸਾਨ ਨਹੀਂ ਹੁੰਦਾ। ਹਾਊਸ ਦੀ ਪ੍ਰੋਸੀਡਿੰਗ ਡਸਿਪਲਿਨ ਦੇ ਨਾਲ ਚੱਲ ਸਕਦੀ ਹੈ। ਇਸ ਲਈ ਰੂਲਜ਼ ਦੀ ਸਟੱਡੀ ਕਰੋ।

ਹੁਣ ਏਜੰਡੇ ਦੀ ਅਗਲੀ ਕਾਲ ਅਟੈਨਸ਼ਨ ਲੈਂਦੇ ਹਾਂ। ਸਰਦਾਰ ਜਤਿੰਦਰ ਸਿੰਘ ਕਰੀਹਾ ਜੀ।

---

(ਕ੍ਰਮ ਨੰ: 3)

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਰਾਜ ਵਿੱਚ ਸੜਕਾਂ ਦੇ ਕੰਢਿਆਂ ਤੇ ਜੋ ਮੈਰਿਜ ਪੈਲੇਸ ਬਣੇ ਹੋਏ ਹਨ ਉਹ ਵਿਆਹ ਸ਼ਾਦੀਆਂ ਦੀਆਂ ਰਸਮਾਂ ਤੋਂ ਬਾਅਦ ਸਾਰਾ ਕੂੜਾ ਕਰਕਟ ਅਤੇ ਖਾਣੇ ਦਾ ਸਾਰਾ ਵੇਸਟ ਸੜਕਾਂ ਦੇ ਕਿਨਾਰਿਆਂ ਦੇ ਨਾਲ ਲੋਕ ਨਿਰਮਾਣ ਵਿਭਾਗ ਦੀ ਜ਼ਮੀਨ ਤੇ ਸੁੱਟ ਦਿੰਦੇ ਹਨ। ਨਤੀਜੇ ਵਜੋਂ ਇਸ ਗੰਦਗੀ ਨੂੰ ਕਈ ਦਿਨ ਜਾਨਵਰ ਖਿਲਾਰਦੇ ਹਨ ਤੇ ਇਸ ਵਿੱਚੋਂ ਬਹੁਤ ਭੈੜੀ ਬਦਬੂ ਆਉਂਦੀ ਰਹਿੰਦੀ ਹੈ ਜੋ ਵਾਤਾਵਰਣ ਨੂੰ ਦੂਸ਼ਿਤ ਕਰਦੀ ਹੈ। ਬਿਮਾਰੀਆਂ ਫੈਲਣ ਦਾ ਕਾਰਣ ਵੀ ਇਹ ਬਦਬੂ ਬਣਦੀ ਹੈ ਤੇ ਸੜਕਾਂ ਤੋਂ ਗੁਜ਼ਰਦੇ ਵਿਦੇਸ਼ੀਆਂ ਅਤੇ ਹੋਰ ਆਮ ਲੋਕਾਂ ਤੇ ਬੜਾ ਮਾੜਾ ਪ੍ਰਭਾਵ ਪੈਂਦਾ ਹੈ। ਇਸ ਲਈ ਸਰਕਾਰ ਇਸ ਸਬੰਧੀ ਫੌਰੀ ਕਾਰਵਾਈ ਕਰੇ ਅਤੇ ਮੈਰਿਜ ਪੈਲਸਾਂ ਤੇ ਮਾਲਕਾਂ ਨੂੰ ਹਦਾਇਤਾਂ ਜਾਰੀ ਕਰਾਵੇ ਕਿ ਉਹ ਆਪਣੇ ਇਸ ਵੇਸਟ ਦੀ ਡਿਸਪੋਜ਼ਲ ਦਾ ਢੁੱਕਵਾਂ ਪ੍ਰਬੰਧ ਤੁਰੰਤ ਕਰਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਜੋ ਧਿਆਨ ਦਿਵਾਊ ਨੋਟਿਸ ਲਿਆਂਦਾ ਹੈ, ਇਹ ਬੜਾ ਹੀ ਅਹਿਮ ਮਸਲਾ ਹੈ। ਇਸ ਅਹਿਮ ਮਸਲੇ ਉੱਤੇ ਇਨ੍ਹਾਂ ਨੇ ਸਦਨ ਦਾ ਧਿਆਨ, ਧਿਆਨ ਦਿਵਾਊ ਨੋਟਿਸ ਰਾਹੀਂ ਖਿੱਚਿਆ ਹੈ। ਮੈਂ ਇਸ ਸਬੰਧ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਤੇ ਵਾਤਾਵਰਣ ਅਤੇ ਜੰਗਲਾਤ ਮਹਿਕਮੇ ਵਲੋਂ ਮਿਉਂਸਿਪਲ ਸੌਲਿਡ ਵੇਸਟ ਮੈਨੇਜਮੈਂਟ ਐਂਡ ਹੈਂਡਲਿੰਗ ਰੂਲਜ, 2000 ਬਣਾਏ ਹੋਏ ਹਨ। ਜੋ ਕਿ ਰਾਜ ਦੀਆਂ ਸਾਰੀਆਂ ਨਗਰ ਕੌਂਸਿਲਾਂ ਨੇ ਪ੍ਰਵਾਨ ਕਰ ਲਏ ਹਨ। ਸਥਾਨਕ ਸਰਕਾਰ ਵਿਭਾਗ ਵੱਲੋਂ ਅਤੇ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਇਸ ਸਬੰਧ ਵਿੱਚ ਸਮੇਂ ਸਮੇਂ ਸਿਰ ਇਸ ਦੀ ਪਾਲਣਾ ਯਕੀਨੀ ਬਣਾਉਣ ਲਈ ਹਦਾਇਤਾਂ ਜਾਰੀ ਕੀਤੀਆਂ ਜਾਂਦੀਆਂ ਹਨ। ਸਥਾਨਕ ਸਰਕਾਰ ਵਿਭਾਗ ਨੇ ਮੈਰਿਜ ਪੈਲੇਸਾਂ ਦੇ ਮੁੱਦੇ ਦਾ

ਨੋਟਿਸ ਲਿਆ ਹੈ ਅਤੇ ਇਸ ਸਬੰਧ ਵਿੱਚ ਛੇਤੀ ਹੀ ਸਾਰੀਆਂ ਨਗਰ ਕੌਂਸਲਾਂ ਨੂੰ ਮੈਰਿਜ ਪੈਲੇਸਾਂ ਸਬੰਧੀ ਮਿਉਂਸਿਪਲ ਸੌਲਿਡ ਵੇਸਟ ਐਂਡ ਹੈਂਡਲਿੰਗ ਰੂਲਜ, 2000 ਨੂੰ ਲਾਗੂ ਕਰਨ ਹਿੱਤ ਹਦਾਇਤਾਂ ਜਾਰੀ ਕੀਤੀਆਂ ਜਾਣਗੀਆਂ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਵਿੱਚ ਮਿਉਂਸਿਪਲ ਕਮੇਟੀਆਂ ਦੀਆਂ ਹੱਦਾਂ ਦੇ ਅੰਦਰ ਅਜੇ ਵੀ ਬਹੁਤ ਸਾਰੇ ਮੈਰਿਜ ਪੈਲੇਸ ਬਣੇ ਹੋਏ ਹਨ ਭਾਵੇਂ ਕਿ ਕੁਝ ਤਾਂ ਬੰਦ ਹੋ ਗਏ ਹਨ ਪਰ ਕੁਝ ਅਜੇ ਵੀ ਚਲ ਰਹੇ ਹਨ। ਮੈਂ ਇਹ ਵੀ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਰਿਜ ਪੈਲੇਸ ਬਣਾਉਣ ਤੋਂ ਪਹਿਲਾਂ ਜ਼ਰੂਰ ਸਰਕਾਰ ਦੇ ਰੂਲਜ਼ ਸਖ਼ਤੀ ਨਾਲ ਲਾਗੂ ਹੋਣ ਕਿ ਇਹ ਸ਼ਹਿਰ ਤੋਂ ਬਾਹਰ, ਸ਼ਹਿਰ ਦੀ ਆਬਾਦੀ ਤੋਂ ਬਾਹਰ ਹੀ ਬਣਨੇ ਚਾਹੀਦੇ ਹਨ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

**ਮਾਨਯੋਗ ਸਪੀਕਰ** : ਹੁਣ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਅੱਜ ਦੀ ਕਾਰਜ ਸੂਚੀ ਦੀ ਮੱਦ ਨੰਬਰ IV ਅਧੀਨ ਦਰਸਾਏ ਲੜੀ ਨੰ: 1 ਤੋਂ 5 ਤੱਕ ਦੇ ਕਾਗਜ਼ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਵੱਖ-ਵੱਖ ਨਿਯਮਾਂ ਅਧੀਨ ਲੋੜੀਂਦੇ ਹਨ :-

1. ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ, 2008 (2008 ਦਾ ਪੰਜਾਬ ਆਰਡੀਨੈਂਸ ਨੰ: 1), ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ।

2. ਸਾਲ 2004-2005 ਲਈ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਦੀ ਪ੍ਰਬੰਧਕੀ ਰਿਪੋਰਟ, ਜਿਵੇਂ ਕਿ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 35(3) ਅਧੀਨ ਲੋੜੀਂਦਾ ਹੈ।

3. ਸਾਲ 2004-2005 ਲਈ ਪੰਜਾਬ ਰਾਜ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਪਨਬਸ) ਦੀ 10ਵੀਂ ਸਾਲਾਨਾ ਰਿਪੋਰਟ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4. ਸਾਲ 2006-2007 ਲਈ ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੇ

[ ਸ਼੍ਰੀ ਤਿਕਸ਼ਨ ਸੂਦ ]

ਲੇਖਿਆਂ ਦਾ ਸਾਲਾਨਾ ਵਿਵਰਣ ਅਤੇ ਆਡਿਟ ਰਿਪੋਰਟ, ਜਿਵੇਂ ਕਿ ਬਿਜਲੀ ਰੈਗੂਲੇਟਰੀ ਕਮਿਸ਼ਨ ਐਕਟ, 1998 ਦੀ ਧਾਰਾ 34 (4) ਅਧੀਨ ਲੋੜੀਂਦਾ ਹੈ।

5. ਸਾਲ 2005-2006 ਲਈ ਪੰਜਾਬ ਲੋਕ ਸੇਵਾ ਕਮਿਸ਼ਨ ਦੀ ਸਾਲਾਨਾ ਰਿਪੋਰਟ, ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ, 323 (2) ਅਧੀਨ ਲੋੜੀਂਦਾ ਹੈ।

---

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ** : ਹੁਣ ਮੈਂ ਕਾਰਜ ਸਲਾਹਕਾਰ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ ਜਿਸ ਵਿੱਚ ਪੂਰੀ ਤਰ੍ਹਾਂ ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ ਕਮੇਟੀ ਨੇ ਸਰਬਸੰਮਤੀ ਨਾਲ ਸਿਫਾਰਸ਼ ਕੀਤੀ ਹੈ ਕਿ ਮਿਤੀ 4 ਮਾਰਚ, 2008 ਤੋਂ ਲੈ ਕੇ ਮਿਤੀ 25 ਮਾਰਚ, 2008 ਤੱਕ ਵਿਧਾਨ ਸਭਾ ਦੀਆਂ ਬੈਠਕਾਂ ਵਿੱਚ ਨਿਮਨਲਿਖਤ ਕੰਮ ਕੀਤਾ ਜਾਵੇਗਾ :-

| | |
|---|---|
| ਮੰਗਲਵਾਰ, 4 ਮਾਰਚ, 2008 (10.00 ਵਜੇ ਸਵੇਰੇ) | ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਦੇ ਪ੍ਰਸਤਾਵ ਅਤੇ ਰਾਜਪਾਲ ਦੇ ਭਾਸ਼ਣ ਤੇ ਬਹਿਸ |
| ਬੁੱਧਵਾਰ, 5 ਮਾਰਚ, 2008 | ਖਾਲੀ ਦਿਨ |
| ਵੀਰਵਾਰ, 6 ਮਾਰਚ, 2008 | ਛੁੱਟੀ |
| ਸ਼ੁੱਕਰਵਾਰ, 7 ਮਾਰਚ, 2008 | ਖਾਲੀ ਦਿਨ |
| ਸ਼ਨਿੱਚਰਵਾਰ, 8 ਮਾਰਚ, 2008<br>ਐਤਵਾਰ, 9 ਮਾਰਚ, 2008 | ਛੁੱਟੀਆਂ |
| ਸੋਮਵਾਰ, 10 ਮਾਰਚ, 2008 (2.00 ਵਜੇ ਬਾਅਦ ਦੁਪਹਿਰ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। |
| ਮੰਗਲਵਾਰ, 11 ਮਾਰਚ, 2008 (10.00 ਵਜੇ ਸਵੇਰੇ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। (ਸਮਾਪਤ ਕੀਤੀ ਜਾਵੇਗੀ) |
| ਬੁੱਧਵਾਰ, 12 ਮਾਰਚ, 2008 (10.00 ਵਜੇ ਸਵੇਰੇ) | ਵਿਧਾਨਕ ਕੰਮ-ਕਾਰ |
| ਵੀਰਵਾਰ, 13 ਮਾਰਚ, 2008 (10.00 ਵਜੇ ਸਵੇਰੇ) | ਗੈਰ-ਸਰਕਾਰੀ ਕੰਮ-ਕਾਰ |

| | |
|---|---|
| ਸ਼ੁੱਕਰਵਾਰ, 14 ਮਾਰਚ, 2008 (10.00 ਵਜੇ ਸਵੇਰੇ) | (i) ਸਾਲ 2007-08 ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਨਾ।<br>(ii) ਸਾਲ 2007-08 ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਬਹਿਸ ਅਤੇ ਵੋਟਿੰਗ।<br>(iii) ਸਾਲ 2007-08 ਲਈ ਗ੍ਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਨਮਿੱਤਣ ਬਿਲ। |
| ਸ਼ਨਿੱਚਰਵਾਰ, 15 ਮਾਰਚ, 2008<br>ਐਤਵਾਰ, 16 ਮਾਰਚ, 2008 | ਛੁੱਟੀਆਂ |
| ਸੋਮਵਾਰ, 17 ਮਾਰਚ, 2008 (10.00 ਵਜੇ ਸਵੇਰੇ) | ਸਾਲ 2008-09 ਲਈ ਬਜਟ ਅਨੁਮਾਨ ਪੇਸ਼ ਕਰਨਾ। |

**ਮਾਨਯੋਗ ਸਪੀਕਰ :** ਟਾਈਮ ਦਾ ਧਿਆਨ ਰੱਖਣਾ। ਇਹ ਸਵੇਰੇ 10.00 ਵਜੇ ਪੇਸ਼ ਹੋਵੇਗਾ।

| | |
|---|---|
| ਮੰਗਲਵਾਰ, 18 ਮਾਰਚ, 2008 (10.00 ਵਜੇ ਸਵੇਰੇ) | ਗੈਰ-ਸਰਕਾਰੀ ਕੰਮ-ਕਾਰ |
| ਬੁੱਧਵਾਰ, 19 ਮਾਰਚ, 2008 (10.00 ਵਜੇ ਸਵੇਰੇ) | ਸਾਲ 2008-09 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ |
| ਵੀਰਵਾਰ, 20 ਮਾਰਚ, 2008 (10.00 ਵਜੇ ਸਵੇਰੇ) | ਸਾਲ 2008-09 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। |
| ਸ਼ੁੱਕਰਵਾਰ, 21 ਮਾਰਚ, 2008<br>ਸਨਿੱਚਰਵਾਰ, 22 ਮਾਰਚ, 2008<br>ਐਤਵਾਰ, 23 ਮਾਰਚ, 2008 | ਛੁੱਟੀਆਂ |
| ਸੋਮਵਾਰ, 24 ਮਾਰਚ, 2008 (2.00 ਵਜੇ ਬਾਅਦ ਦੁਪਹਿਰ) | (i) ਸਾਲ 2008-09 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ। (ਸਮਾਪਤ ਕੀਤੀ ਜਾਵੇਗੀ)<br>(ii) ਸਾਲ 2008-09 ਲਈ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ।<br>(iii) ਨਮਿੱਤਣ ਬਿਲ |

[ ਮਾਨਯੋਗ ਸਪੀਕਰ ]

ਮੰਗਲਵਾਰ, 25 ਮਾਰਚ, 2008 (iv) ਵਿਧਾਨਕ ਕੰਮ-ਕਾਰ
(10.00 ਵਜੇ ਸਵੇਰੇ) (v) ਸਦਨ ਨੂੰ ਅਣ-ਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ।

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹਦ ਤੱਕ ਮੁਅੱਤਲ ਰਹੇਗਾ/ਰਹਿਣਗੇ।

**ਮਾਨਯੋਗ ਸਪੀਕਰ** : ਹੁਣ ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ।

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## MOTION OF THANKS AND DISCUSSION ON GOVERNOR'S ADDRESS

**ਮਾਨਯੋਗ ਸਪੀਕਰ** : ਅਗਲੀ ਆਈਟਮ, ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਅਤੇ ਬਹਿਸ। ਸਰਦਾਰ ਗੁਰਦੀਪ ਸਿੰਘ ਭੁੱਲਰ ਮਤਾ ਪੇਸ਼ ਕਰਨਗੇ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧਨਵਾਦੀ ਹਨ ਜੋ ਉਨ੍ਹਾਂ ਨੇ ਮਿਤੀ 29 ਫਰਵਰੀ, 2008 ਨੂੰ ਸਦਨ ਵਿੱਚ ਦੇਣ ਦੀ ਕ੍ਰਿਪਾਲਤਾ ਕੀਤੀ।"

**ਮਾਨਯੋਗ ਸਪੀਕਰ** : ਸਰਦਾਰ ਵਿਰਸਾ ਸਿੰਘ ਵਲਟੋਹਾ ਤਾਈਦ ਕਰਨਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਸਰਦਾਰ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ. ਵੱਲੋਂ ਰੱਖੇ ਗਏ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ।

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ ਮਿਤੀ 29 ਫਰਵਰੀ, 2008 ਨੂੰ ਸਦਨ ਵਿੱਚ ਦੇਣ ਦੀ ਕ੍ਰਿਪਾਲਤਾ ਕੀਤੀ।"

**ਬਹਿਸ** : ਹਾਂ ਜੀ, ਭੁੱਲਰ ਜੀ।

**ਸਰਦਾਰ ਗੁਰਦੀਪ ਸਿੰਘ ਭੁੱਲਰ (ਨੂਰ ਮਹਿਲ)** : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਪੇਸ਼ ਕਰਨ ਦਾ ਮੌਕਾ ਦਿੱਤਾ ਹੈ। ਗਵਰਨਰ ਸਾਹਿਬ ਨੇ ਇਹ ਜਿਹੜਾ ਐਡਰੈਸ ਪੇਸ਼ ਕੀਤਾ ਹੈ, ਇਸ ਤੋਂ ਪੰਜਾਬ ਦੇ ਆਉਣ ਵਾਲੇ ਸਮੇਂ ਵਿੱਚ ਅਮਨ-ਸ਼ਾਂਤੀ, ਖੁਸ਼ਹਾਲੀ ਅਤੇ ਤਰੱਕੀ ਦੀ ਤਸਵੀਰ ਸਾਫ ਝਲਕਦੀ ਹੈ। ਮੈਂ ਸਭ ਤੋਂ ਪਹਿਲਾਂ ਜਿਹੜੀ ਗੱਲ ਕਰਨੀ ਚਾਹੁੰਦਾ ਹਾਂ, ਉਹ ਇਹ ਹੈ ਕਿ ਜਿੰਨਾ ਚਿਰ ਕਿਸੇ ਵੀ ਸੂਬੇ ਵਿੱਚ ਅਮਨ-ਸ਼ਾਂਤੀ ਨਹੀਂ ਹੋਵੇਗੀ, ਉਨਾ ਚਿਰ ਉਹ ਸੂਬਾ ਤਰੱਕੀ ਨਹੀਂ ਕਰ ਸਕਦਾ। ਪਰ ਮੈਂ ਇਹ ਗੱਲ ਬੜੇ ਦੁਖ ਦੇ ਨਾਲ ਕਹਿ ਰਿਹਾ ਹਾਂ ਕਿ ਪਿਛਲੇ ਸਮੇਂ ਵਿੱਚ ਕੁਝ ਸ਼ਰਾਰਤੀ ਅਨਸਰਾਂ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਸ਼ਕਲ ਮੋਮਨਾਂ ਅਤੇ ਕੰਮ ਕਾਫਰਾਂ ਨੇ ਇਸ ਪੰਜਾਬ ਦੀ ਸ਼ਾਂਤੀ ਨੂੰ ਭੰਗ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਸ ਦੇ ਵਾਸਤੇ ਉਨ੍ਹਾਂ ਨੇ ਬਹੁਤ ਕੋਝੀਆਂ ਚਾਲਾਂ ਚਲੀਆਂ ਲੇਕਿਨ ਮੈਂ ਪੰਜਾਬ ਦੇ ਲੋਕਾਂ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਦੇ ਇਕ ਬਹੁਤ ਦੂਰਅੰਦੇਸ਼ ਨੇਤਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪਣੇ ਸਿਆਣੇ ਸਾਥੀਆਂ ਦੀ ਸਲਾਹ ਨਾਲ ਪੰਜਾਬ ਦੇ ਫਿਰਕੂ ਲੋਕਾਂ ਦੇ ਮਾੜੇ ਮਨਸੂਬਿਆਂ ਨੂੰ ਨਕਾਰ ਕੇ ਰੱਖ ਦਿੱਤਾ। ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਦੇ ਯਤਨਾਂ ਸਦਕਾ ਅੱਜ ਪੰਜਾਬ ਦੇਸ਼ ਦਾ ਇਕ ਨੰਬਰ ਦਾ ਸ਼ਾਂਤਮਈ ਸੂਬਾ ਹੈ।

[ ਸਰਦਾਰ ਗੁਰਦੀਪ ਸਿੰਘ ਭੁੱਲਰ ]

*12.06 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਲਈ ਉਨ੍ਹਾਂ ਦਾ ਧੰਨਵਾਦੀ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਨ੍ਹਾਂ ਸ਼ਰਾਰਤੀ ਲੋਕਾਂ ਦੀਆਂ ਚਾਲਾਂ ਨੂੰ ਸਮਝਦਿਆਂ ਹੋਇਆਂ, ਉਨ੍ਹਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਨੂੰ ਨਕਾਰ ਕੇ ਰੱਖ ਦਿੱਤਾ ਅਤੇ ਪੰਜਾਬ ਵਿੱਚ ਅਮਨ-ਸ਼ਾਂਤੀ ਦਾ ਮਾਹੌਲ ਦੁਬਾਰਾ ਪੈਦਾ ਕਰਨ ਦੇ ਯਤਨਾਂ ਤੇ ਡੱਟ ਕੇ ਪਹਿਰਾ ਦਿੱਤਾ। ਲੋਕ ਵੀ ਉਨ੍ਹਾਂ ਦੇ ਨਾਲ ਖੜ੍ਹੇ ਹੋਏ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਖਾਸ ਤੌਰ ਤੇ ਕਹਿਣੀ ਚਾਹੁੰਦਾ ਹਾਂ ਕਿ ਜਿੰਨਾ ਚਿਰ ਕਿਸੇ ਘਰ ਵਿੱਚ, ਕਿਸੇ ਪਿੰਡ ਵਿੱਚ, ਕਿਸੇ ਨਗਰ ਵਿੱਚ, ਕਿਸੇ ਸੂਬੇ ਵਿੱਚ ਜਾਂ ਕਿਸੇ ਦੇਸ਼ ਵਿੱਚ ਭਾਈਚਾਰਕ ਸਾਂਝ ਨਹੀਂ ਹੋਵੇਗੀ, ਉਨਾ ਚਿਰ ਉਹ ਸੂਬਾ ਤਰੱਕੀ ਨਹੀਂ ਕਰ ਸਕਦਾ। ਇਸ ਦੇ ਨਾਲ ਹੀ ਮੈਂ ਇਹ ਗੱਲ ਵੀ ਬੜੇ ਅਫਸੋਸ ਨਾਲ ਕਹਿਣੀ ਚਾਹੁੰਦਾ ਹਾਂ ਕਿ ਸਾਲ 2002 ਤੋਂ ਲੈ ਕੇ 2007 ਤੱਕ ਕੁਝ ਲੀਡਰਾਂ ਨੇ ਪੰਜਾਬ ਨੂੰ ਇਹੋ ਜਿਹੀ ਸਿਆਸੀ ਬਦਲਾਖੋਰੀ ਵਿੱਚ ਪਾਇਆ ਜਿਸ ਦੀ ਮਿਸਾਲ ਦੇਸ਼ ਦੇ ਕਿਸੇ ਵੀ ਹੋਰ ਸੂਬੇ ਵਿੱਚ ਨਹੀਂ ਮਿਲਦੀ। ਉਨ੍ਹਾਂ ਦੇ ਰਾਜ ਭਾਗ ਦੌਰਾਨ ਸਿਆਸੀ ਬਦਲਾ ਖੋਰੀ ਬਹੁਤ ਨੀਵੇਂ ਪੱਧਰ ਤੇ ਚਲੀ ਗਈ। ਪੰਜਾਬ ਦੇ ਹੀ ਨਹੀਂ, ਬਲਕਿ ਦੇਸ਼ ਦੇ ਲੋਕਾਂ ਦੇ ਹਰਮਨ ਪਿਆਰੇ ਨੇਤਾ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਉਨ੍ਹਾਂ ਦੇ ਪਰਿਵਾਰ ਅਤੇ ਉਨ੍ਹਾਂ ਦੀ ਪਾਰਟੀ ਦੇ ਸੀਨੀਅਰ ਲੀਡਰਾਂ ਖਿਲਾਫ ਬੁਰੀ ਭਾਵਨਾ ਨਾਲ ਕੇਸ ਦਰਜ ਕਰਕੇ ਉਨ੍ਹਾਂ ਨੂੰ ਬਦਨਾਮ ਕਰਨ ਦਾ ਯਤਨ ਕੀਤਾ। ਸਿਆਸੀ ਬਦਲੇ ਦੀ ਇਹ ਭਾਵਨਾ ਕੇਵਲ ਉਤਲੇ ਪੱਧਰ ਤੱਕ ਹੀ ਸੀਮਤ ਨਾ ਰਹੀ ਬਲਕਿ ਪਿੰਡ ਪੱਧਰ ਤੇ ਵੀ ਇਹੋ ਜਿਹਾ ਮਾਹੌਲ ਬਣਾ ਦਿੱਤਾ ਗਿਆ। ਇਸ ਦੇ ਨਾਲ ਕਈ ਭੋਲੇ ਭਾਲੇ ਲੋਕਾਂ ਦਾ ਏਨਾ ਨੁਕਸਾਨ ਹੋਇਆ ਕਿ ਉਹ ਆਪਣੀ ਅਸਲ ਜ਼ਿੰਦਗੀ ਤੋਂ ਵੀ ਭਟਕਦੇ ਚਲੇ ਗਏ। ਸੂਬੇ ਦਾ ਵਿਕਾਸ ਕਰਨਾ, ਅਮਨ-ਸ਼ਾਂਤੀ ਦਾ ਮਾਹੌਲ ਪੈਦਾ ਕਰਨਾ ਅਤੇ ਸਭਿਆਚਾਰਕ ਭਾਈਚਾਰਾ ਪੈਦਾ ਕਰਨਾ ਸਰਕਾਰ ਦਾ ਮੁੱਢਲਾ ਕੰਮ ਹੁੰਦਾ ਹੈ। ਪੰਜਾਬ ਵਿੱਚ ਸਦੀਆਂ ਤੋਂ ਆਪਸੀ ਸਾਂਝ ਬਣੀ ਰਹੀ ਹੈ। ਮੇਰੇ ਸਾਹਮਣੇ ਬੈਠੇ ਵੀਰ ਇਸ ਗੱਲ ਦਾ ਗੁੱਸਾ ਨਾ ਕਰਨ, ਇਹ ਸਾਰਾ ਕੁਝ ਉਸ ਵੇਲੇ ਕਾਂਗਰਸ ਦੀਆਂ ਲੋਕ-ਮਾਰੂ ਨੀਤੀਆਂ ਨੂੰ ਛੁਪਾਉਣ ਦੀ ਖਾਤਰ ਕੀਤਾ ਗਿਆ। ਇਸ ਦਾ ਰਿਜ਼ਲਟ ਕੀ ਨਿਕਲਿਆ। ਇਸ ਦਾ ਰਿਜ਼ਲਟ ਇਹ ਨਿਕਲਿਆ ਕਿ ਜਿਹੜਾ ਪੰਜਾਬ ਤਰੱਕੀ ਦੇ ਹਿਸਾਬ ਨਾਲ ਕਿਸੇ ਵੇਲੇ ਦੇਸ਼ ਦਾ ਇੱਕ ਨੰਬਰ ਦਾ ਸੂਬਾ ਸੀ, ਉਹ ਪੱਛੜ ਕੇ ਰਹਿ ਗਿਆ। ਡਿਪਟੀ ਸਪੀਕਰ ਸਾਹਿਬ, ਗੁਰੂ ਸਾਹਿਬਾਨ ਦਾ ਫੁਰਮਾਨ ਹੈ-

*ਸਭੇ ਸਾਂਝੀਵਾਲ ਸਦਾਇਨਿ ਕੋਇ ਨਾ ਦਿਸਹਿ ਬਾਹਰਾ ਜੀਉ।।*

ਇਸ ਫੁਰਮਾਨ ਤੇ ਚਲਦਿਆਂ ਹੋਇਆਂ ਸਾਡੇ ਸ਼ਾਂਤੀ ਦੇ ਮਸੀਹਾ ਅਤੇ ਸੰਤ ਸੁਭਾਅ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪਣੀ ਸਿਆਣਪ ਦਾ ਸਬੂਤ ਦਿੰਦਿਆਂ ਹੋਇਆਂ ਉਸ ਬਦਲਾਖੋਰੀ

ਨੂੰ ਅੱਗੇ ਨਹੀਂ ਵਧਾਇਆ, ਸਗੋਂ ਪੰਜਾਬ ਦੇ ਵਿੱਚ ਭਾਈਚਾਰਾ ਅਤੇ ਸਾਂਝ ਨੂੰ ਪੈਦਾ ਕੀਤਾ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਗੱਲ ਦੁੱਖ ਨਾਲ ਕਹਿਣੀ ਪੈ ਰਹੀ ਹੈ ਅਤੇ ਮੇਰੀ ਸਮਝ ਤੋਂ ਬਾਹਰ ਹੈ ਕਿ ਇਹੋ ਜਿਹੇ ਲੋਕ ਵੀ ਇਸ ਹਾਊਸ ਦੇ ਲੀਡਰ ਰਹੇ ਹਨ ਜਿਨ੍ਹਾਂ ਨੇ ਆਮ ਜਨਤਾ ਦੇ ਦੁੱਖ ਸੁੱਖ ਤਾਂ ਕੀ ਸੁਣਨੇ ਸਨ, ਆਮ ਜਨਤਾ ਨੂੰ ਤਾਂ ਕੀ ਮਿਲਣਾ ਸੀ ਬਲਕਿ ਜਨਤਾ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਦਰਸ਼ਨ ਕਰਨਾ ਵੀ ਉਹ ਠੀਕ ਨਹੀਂ ਸਮਝਦੇ ਸੀ। ਇਸ ਕਰਕੇ ਜੇ ਇਕ ਲੀਡਰ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਦੇ ਵਿਚਾਰ ਵੀ ਨਹੀਂ ਸੁਣ ਸਕਦਾ ਤਾਂ ਲੋਕਾਂ ਦੀਆਂ ਤਕਲੀਫਾਂ, ਜਨਤਾ ਦੀਆਂ ਤਕਲੀਫਾਂ ਦਾ, ਉਨ੍ਹਾਂ ਦੇ ਮਸਲਿਆਂ ਦਾ ਹੱਲ ਕਿਵੇਂ ਹੋ ਸਕਦਾ ਹੈ। ਉਹ ਸੂਬਾ ਤਰੱਕੀ ਕਿਵੇਂ ਕਰ ਸਕਦਾ ਹੈ, ਜਿਨ੍ਹਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ ਉਨ੍ਹਾਂ ਦੀ ਗੱਲ ਸੁਣਨ ਦਾ ਟਾਈਮ ਨਹੀਂ ਹੈ। ਉਹ ਪਤਾ ਨਹੀਂ ਕਿੱਥੇ ਐਸ਼ ਕਰਦੇ ਹਨ, ਮੈਂ ਇਸ ਬਾਰੇ ਕਹਿ ਨਹੀਂ ਸਕਦਾ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਧਰਤੀ ਨੂੰ ਇਸ ਗੱਲ ਦਾ ਮਾਣ ਹੈ ਕਿ ਏਥੇ ਬਾਦਲ ਸਾਹਿਬ ਵਰਗੇ ਲੀਡਰ ਹਨ ਜਿਨ੍ਹਾਂ ਦਾ ਹਰ ਪਲ ਪੰਜਾਬ ਦੇ ਲੋਕਾਂ ਲਈ ਅਤੇ ਪੰਜਾਬ ਦੀ ਮਿੱਟੀ ਨੂੰ ਸਮਰਪਤ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੀਆਂ ਸਤਰਾਂ ਵਿੱਚ ਅਕਾਲੀ ਭਾਜਪਾ ਸਰਕਾਰ ਦੇ ਦੌਰਾਨ ਜੋ ਪੰਜਾਬ ਨੇ ਵਿਕਾਸ ਵੱਲ ਕਦਮ ਪੁੱਟੇ ਹਨ, ਉਨ੍ਹਾਂ ਦੀ ਗੱਲ ਕਰਨੀ ਚਾਹਾਂਗਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਸਭ ਤੋਂ ਵੱਡੀ ਪ੍ਰਾਪਤੀ ਗੁਰੂ ਗੋਬਿੰਦ ਸਿੰਘ ਤੇਲ ਸੋਧਕ ਕਾਰਖਾਨਾ ਹੈ ਜਿਹੜਾ ਕਿ ਪਿਛਲੇ ਪੰਜ ਸਾਲਾਂ ਵਿੱਚ ਕਾਂਗਰਸ ਪਾਰਟੀ ਵੇਲੇ ਬੰਦ ਰਿਹਾ। ਇਸ ਤੇ ਇੱਕ ਪ੍ਰਤੀਸ਼ਤ ਵੀ ਡਿਵੈਲਪਮੈਂਟ ਨਹੀਂ ਹੋਈ। ਕੋਈ ਕੰਮ ਵੀ ਸ਼ੁਰੂ ਨਹੀਂ ਹੋਇਆ। ਅੱਜ ਅਕਾਲੀ ਭਾਜਪਾ ਸਰਕਾਰ ਦੇ ਆਉਣ ਤੇ ਇਹ ਕਾਰਖਾਨਾ ਮੁੜ ਚਾਲੂ ਹੋਇਆ ਹੈ। ਮੈਂ ਸਮਝਦਾ ਹਾਂ ਕਿ ਜਿਸ ਨੇ ਬੇਰੋਜ਼ਗਾਰੀ ਦੂਰ ਕਰਨ ਵਿੱਚ ਸੰਜੀਵਨੀ ਬੂਟੀ ਦਾ ਕੰਮ ਕਰਨਾ ਹੈ ਅਤੇ ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ ਪੰਜਾਬ ਦੇ ਅਰਥਚਾਰੇ ਦੀ ਰੀੜ੍ਹ ਦੀ ਹੱਡੀ ਬਣਨਾ ਹੈ। ਉਸ ਦਾ ਸਿਹਰਾ ਅਕਾਲੀ-ਭਾਜਪਾ ਸਰਕਾਰ ਨੂੰ ਜਾਂਦਾ ਹੈ। ਸਾਨੂੰ ਮਾਣ ਹੈ ਕਿ ਗੁਰੂ ਗੋਬਿੰਦ ਸਿੰਘ ਤੇਲ ਸੋਧਕ ਕਾਰਖਾਨਾ ਉਸ ਵੇਲੇ ਸ਼ੁਰੂ ਹੋਇਆ ਸੀ, ਜਦੋਂ ਪੰਜਾਬ ਵਿੱਚ ਅਕਾਲੀ-ਭਾਜਪਾ ਸਰਕਾਰ ਸੀ ਔਰ ਇਸ ਦਾ ਨੀਂਹ ਪੱਥਰ ਉਸ ਵੇਲੇ ਦੇ ਪ੍ਰਧਾਨ ਮੰਤਰੀ, ਸ਼੍ਰੀ ਅਟਲ ਬਿਹਾਰੀ ਵਾਜਪਾਈ ਜੀ ਨੇ ਰੱਖਿਆ ਸੀ। ਸੋ, ਇਸ ਗੱਲ ਤੋਂ ਸਾਰਾ ਪੰਜਾਬ, ਮੈਂ ਸਮਝਦਾ ਹਾਂ ਕਿ ਅਕਾਲੀ ਭਾਜਪਾ ਸਰਕਾਰ ਦੇ ਬਾਰੇ, ਪੰਜਾਬ ਦੇ ਵਿਕਾਸ ਬਾਰੇ ਲੋਕਾਂ ਦੇ ਦਿਲ ਵਿੱਚ ਕਿੰਨੀ ਸ਼ਰਧਾ ਹੈ, ਕਿੰਨਾ ਦਰਦ ਹੈ, ਕਿੰਨੀ ਤੜਪ ਹੈ।

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਗੱਲ ਇਹ ਕਹਿਣੀ ਚਾਹਾਂਗਾ ਕਿ ਅੱਜ ਦਾ ਯੁੱਗ ਮੁਕਾਬਲੇਬਾਜ਼ੀ ਦਾ ਯੁੱਗ ਹੈ ਅਤੇ ਜ਼ਿੰਦਗੀ ਦੇ ਹਰ ਖੇਤਰ ਵਿੱਚ ਰਫਤਾਰ ਤੇਜ਼ ਹੋ ਗਈ ਹੈ। ਇਸ ਤੇਜ਼ ਰਫਤਾਰ ਨੂੰ ਛੂਹਣ ਦੇ ਲਈ ਜੇਕਰ ਸਾਡੇ ਕੋਲ ਆਧੁਨਿਕ ਅਤੇ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਢੁੱਕਵੇਂ ਆਵਾਜਾਈ ਦੇ ਸਾਧਨ ਨਹੀਂ ਹੋਣਗੇ ਤਾਂ ਮੈਂ ਸਮਝਦਾ ਹਾਂ ਕਿ ਉਸ ਤੇਜ਼ ਰਫਤਾਰ ਨਾਲ ਅਸੀਂ ਚਲ ਨਹੀਂ ਸਕਦੇ। ਸੋ, ਇਸ ਖੇਤਰ ਵਿੱਚ ਅਕਾਲੀ ਦਲ ਅਤੇ ਭਾਜਪਾ ਸਰਕਾਰ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੇ ਯਤਨਾਂ ਸਦਕਾ ਜੋ ਬਹੁਤ ਵੱਡੀ ਪ੍ਰਾਪਤੀ ਹੋਈ ਹੈ ਉਹ ਹੈ ਜੋ ਮੁਹਾਲੀ ਵਿੱਚ ਇੰਟਰਨੈਸ਼ਨਲ ਏਅਰ ਪੋਰਟ ਬਣਨ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਲਈ ਇਹ ਇਕ ਬਹੁਤ ਵੱਡਾ ਇਨਕਲਾਬੀ ਕਦਮ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਵੀ ਮਾਣ ਨਾਲ ਆਖ ਸਕਦਾ ਹਾਂ ਕਿ ਜੋ ਅੰਮ੍ਰਿਤਸਰ ਵਿਖੇ ਇੰਟਰਨੈਸ਼ਨਲ ਏਅਰ ਪੋਰਟ ਬਣਿਆ ਹੈ ਉਸ ਦਾ ਸਿਹਰਾ ਵੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਨੂੰ ਜਾਂਦਾ ਹੈ ਜਿਨ੍ਹਾਂ ਨੇ ਇਸ ਇੰਟਰਨੈਸ਼ਨਲ ਏਅਰਪੋਰਟ ਨੂੰ ਨੇਪਰੇ ਚਾੜ੍ਹਨ ਲਈ ਆਪਣੇ ਭਰਪੂਰ ਯਤਨ ਨਹੀਂ ਕੀਤੇ ਬਲਕਿ ਉਸ ਨੂੰ ਮੁਕੰਮਲ ਕਰਨ ਲਈ ਬੜਾ ਸਹਿਯੋਗ ਪਾਇਆ। ਸੋ, ਇਸ ਕਰਕੇ ਸਮੁੱਚਾ ਪੰਜਾਬ ਇਸ ਗੱਲ ਲਈ ਵਧਾਈ ਦਾ ਪਾਤਰ ਹੈ ਕਿ ਭਾਵੇਂ ਸਾਡਾ ਸੂਬਾ ਸਭ ਤੋਂ ਛੋਟਾ ਹੈ ਪਰ ਫਿਰ ਵੀ ਇਸ ਸੂਬੇ ਨੂੰ ਦੋ ਏਅਰ ਪੋਰਟ ਮਿਲੇ ਹਨ। ਡੋਮੈਸਟਿਕ ਏਅਰਪੋਰਟ ਵੀ ਵਿਕਸਤ ਹੋ ਰਿਹਾ ਹੈ। ਇਸ ਗੱਲ ਦੀ ਮੈਂ ਅਕਾਲੀ ਭਾਜਪਾ ਸਰਕਾਰ ਨੂੰ ਵਧਾਈ ਦਿੰਦਾ ਹਾਂ ਅਤੇ ਇਨ੍ਹਾਂ ਦੇ ਲੀਡਰਾਂ ਨੂੰ ਵਧਾਈ ਦਿੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਵਿੱਚ ਸਾਲ 2002 ਤੋਂ ਲੈ ਕੇ ਸਾਲ 2007 ਤੱਕ ਜਿਸ ਵੇਲੇ ਇੱਥੇ ਕਾਂਗਰਸ ਪਾਰਟੀ ਦਾ ਰਾਜ ਸੀ। ਉਸ ਵੇਲੇ ਅਖਬਾਰਾਂ ਵਿੱਚ ਸੁਰਖੀਆਂ ਪੜ੍ਹਨ ਨੂੰ ਮਿਲਦੀਆਂ ਸਨ, ਟੀ.ਵੀ. ਤੇ ਸੁਣ ਸੁਣ ਕੇ ਕੰਨ ਪੱਕ ਗਏ ਕਿ ਲਾਡੋਵਾਲ ਏਅਰਪੋਰਟ ਬਣੇਗਾ, ਹਲਵਾਰਾ ਏਅਰਪੋਰਟ ਬਣੇਗਾ, ਉਹ ਗੱਲਾਂ ਅਤੇ ਬਿਆਨ ਕੇਵਲ ਅਖਬਾਰਾਂ ਵਿੱਚ ਸੁਰਖੀਆਂ ਦਾ ਸ਼ਿੰਗਾਰ ਹੀ ਬਣ ਕੇ ਰਹਿ ਗਏ। ਨਾ ਕੋਈ ਏਅਰ ਪੋਰਟ ਬਣਿਆ ਅਤੇ ਨਾ ਹੀ ਕੁਝ ਹੋਰ ਬਣਿਆ। ਇਸ ਕਰਕੇ ਮੈਂ ਆਪਣੇ ਵੀਰਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੂੰ ਕਹਿਣਾ ਚਾਹੁੰਦਾ ਹਾਂ ਕਿ -

ਕਿਆ ਕਹੂੰ ਅਪਨੇ ਦੋਸਤੋਂ ਕੇ ਬਾਰੇ ਮੇਂ, ਜਬ ਭੀ ਯੇ ਦੇਤੇ ਹੈਂ ਦਗਾ ਦੇਤੇ ਹੈਂ।

ਡਿਪਟੀ ਸਪੀਕਰ ਸਾਹਿਬ, ਸਿੰਗਾਪੁਰ, ਦਿੱਲੀ ਤੇ ਕੋਲਕਾਤਾ ਵਿੱਚ ਮੈਟਰੋ ਬਾਰੇ ਵੀ ਬੜਾ ਸੁਣਿਆ ਹੋਇਆ ਹੈ। ਇੱਥੇ ਵੀ ਮੈਟਰੋ ਸ਼ੁਰੂ ਹੋਣ ਵਾਲੀ ਹੈ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੋ ਰਹੀ ਹੈ ਕਿ ਪੰਜਾਬ ਦੇ ਲੁਧਿਆਣਾ ਸ਼ਹਿਰ ਵਿੱਚ ਵੀ ਸਿੰਗਾਪੁਰ, ਦਿੱਲੀ ਅਤੇ ਕੋਲਕਾਤਾ ਦੇ ਪੈਟਰਨ ਤੇ ਮੈਟਰੋ ਸ਼ੁਰੂ ਹੋਣ ਜਾ ਰਹੀ ਹੈ ਅਤੇ ਇਸ ਵਾਸਤੇ 300 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ** **

** Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਐਮ.ਓ.ਯੂ.। ਹਰ ਕੰਮ ਕਰਨ ਤੋਂ ਪਹਿਲਾਂ ਉਸ ਦਾ ਸਰਵੇ ਹੁੰਦਾ ਹੈ। ਜੇਕਰ ਕੋਈ ਫੈਕਟਰੀ ਲੱਗਣੀ ਹੋਵੇ ਤਾਂ ਉਸ ਦਾ ਵੀ ਸਰਵੇ ਹੁੰਦਾ ਹੈ। ਇਸ ਦੀ ਪਲਾਨ ਬਣੀ ਹੈ ਅਤੇ ਇਹ ਪਲਾਨ 300 ਕਰੋੜ ਰੁਪਏ ਦੀ ਬਣੀ ਹੈ।.....

**ਸਰਦਾਰ ਸੁਖਪਾਲ ਸਿੰਘ ਖਹਿਰਾ (ਬੈਠੇ-ਬੈਠੇ) :** ਕਿਹੜੇ 300 ਕਰੋੜ ਰੁਪਏ ਬਜਟ ਵਿਚ ਮਿਲੇ ਹਨ।

**ਮਾਨਯੋਗ ਡਿਪਟੀ ਸਪੀਕਰ :** ਭੁੱਲਰ ਸਾਹਿਬ, ਤੁਸੀਂ ਆਪਣਾ ਭਾਸ਼ਣ ਜਾਰੀ ਰੱਖੋ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਤਾਂ ਹੋਇਆ ਕੁਝ ਨਹੀਂ, ਹੁਣ ਇਹ ਸੁਣ ਵੀ ਨਹੀਂ ਸਕਦੇ। ਜੇਕਰ ਸਾਡੇ ਅਤੇ ਬਾਦਲ ਸਾਹਿਬ ਦੇ ਯਤਨਾਂ ਨਾਲ ਦੋ ਏਅਰ-ਪੋਰਟ ਆ ਸਕਦੇ ਹਨ ਤਾਂ ਮੈਟਰੋ ਵੀ ਇੱਕ ਨਹੀਂ ਬਲਕਿ ਚਾਰ ਆ ਸਕਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ ਕਿ ਜੇ ਕਿਸੇ ਨੇ ਪੁਆਇੰਟ ਆਫ ਆਰਡਰ ਕਰਨਾ ਹੈ ਤਾਂ ਲੱਖ ਵਾਰੀ ਕਰੇ, ਪਰ ਪਰਾਪਰ ਖੜ੍ਹੇ ਹੋ ਕੇ ਤੇ ਇਜਾਜ਼ਤ ਲੈ ਕੇ ਕਰੇ। ਐਵੇਂ ਸੀਟਾਂ ਉੱਤੇ ਬੈਠੇ-ਬੈਠੇ ਰੌਲਾ ਪਾਈ ਜਾਣਾ ਕੋਈ ਚੰਗਾ ਨਹੀਂ ਲਗਦਾ। ..... (ਵਿਘਨ)

**Sardar Sukhpal Singh Khaira :** Sir I am on a Point of Order.**.....**

**ਮਾਨਯੋਗ ਡਿਪਟੀ ਸਪੀਕਰ :** ਸੁਖਪਾਲ ਜੀ, ਇਹ ਤੁਹਾਡਾ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਹਾਨੂੰ ਟਾਈਮ ਮਿਲਣਾ ਹੈ। ਤੁਸੀਂ ਉਸ ਵਿੱਚ ਆਪਣੀ ਗੱਲ ਕਹਿ ਸਕਦੇ ਹੋ। ਤੁਸੀਂ ਆਪਣੀ ਵਾਰੀ ਤੇ ਜੋ ਮਰਜ਼ੀ ਕਹਿ ਲਓ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਜੇਕਰ ਇਨਸਾਨ ਵਿੱਚ ਕੁਝ ਕਰਨ ਦੀ ਭਾਵਨਾ ਹੋਵੇ ਤਾਂ ਅਸੰਭਵ ਨੂੰ ਸੰਭਵ ਕਰ ਦਿੱਤਾ ਜਾਂਦਾ ਹੈ। ਮੈਨੂੰ ਇੱਕ ਸ਼ੇਅਰ ਯਾਦ ਆ ਗਿਆ ਹੈ -

***ਕੌਣ ਕਹਤਾ ਹੈ ਕਿ ਅਸਮਾਨ ਮੇਂ ਛੇਦ ਨਹੀਂ ਹੋਤਾ, ਇੱਕ ਪੱਥਰ ਤੋ....***

ਇਨਸਾਨ ਵਿੱਚ ਹਿੰਮਤ ਹੋਣੀ ਚਾਹੀਦੀ ਹੈ। ਇਹ ਆਪ ਹਿੰਮਤ ਨਹੀਂ ਕਰ ਸਕਦੇ। ਇਹ ਕਿਸੇ ਦੇ ਕੀਤੇ ਹੋਏ ਨੂੰ ਜਰ ਨਹੀਂ ਸਕਦੇ। ਡਿਪਟੀ ਸਪੀਕਰ ਸਾਹਿਬ, ਅਸਲ ਗੱਲ ਮੈਂ

** Expunged as ordered by the Chair.

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਇਹ ਕਹਿਣੀ ਚਾਹੁੰਦਾ ਹਾਂ ਕਿ ਲੁਧਿਆਣਾ ਪਹਿਲਾਂ ਵੀ ਸੁਰਖੀਆਂ ਵਿੱਚ ਹੁੰਦਾ ਸੀ ਔਰ ਲੁਧਿਆਣਾ ਅੱਜ ਵੀ ਸੁਰਖੀਆਂ ਵਿੱਚ ਹੈ। ਪਹਿਲਾਂ ਲੁਧਿਆਣਾ ਇਸ ਕਰਕੇ ਸੁਰਖੀਆਂ ਵਿੱਚ ਹੁੰਦਾ ਸੀ ਕਿ ਉੱਥੇ ਸਿਟੀ ਸੈਂਟਰ ਦਾ ਬਹੁਤ ਵੱਡਾ ਘਪਲਾ ਹੋਇਆ ਸੀ ਔਰ ਇਹ ਕਾਂਗਰਸ ਪਾਰਟੀ ਦੇ ਲੀਡਰਾਂ ਨੇ ਕੀਤਾ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਅੱਜ ਲੁਧਿਆਣਾ ਇਸ ਕਰਕੇ ਅਖਬਾਰਾਂ ਦੀਆਂ ਸੁਰਖੀਆਂ ਵਿੱਚ ਆ ਰਿਹਾ ਹੈ ਕਿਉਂਕਿ ਉੱਥੇ ਵਿਕਾਸ ਹੋ ਰਿਹਾ ਹੈ ਔਰ ਬਹੁਤ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਹਿਣੀ ਚਾਹੁੰਦਾ ਹਾਂ। ਜਿਵੇਂ ਇੱਕ ਕਹਾਵਤ ਹੈ –

*ਪੰਜਾਬ ਵਸਦਾ ਗੁਰੂਆਂ ਦੇ ਨਾਂ ਉੱਤੇ*

ਇਸ ਭਾਵਨਾ ਨੂੰ ਸਮਝਦੇ ਹੋਏ, ਅਕਾਲੀ ਭਾਜਪਾ ਸਰਕਾਰ .....(ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਭੁੱਲਰ ਸਾਹਿਬ, ਤੁਸੀਂ ਬੋਲੋ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਚੁੱਪ ਕਰਵਾਓ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਸੰਗਤ ਦੀ ਭਾਵਨਾ ਨੂੰ ਦੇਖਦਿਆਂ ਔਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜੋ ਗੁਰਤਾ ਗੱਦੀ ਦਿਵਸ ਮਨਾ ਰਹੇ ਹਾਂ, ਉਸ ਨੂੰ ਮੁੱਖ ਰੱਖਦਿਆਂ ਸਾਡੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੇ ਯਤਨਾਂ ਸਦਕਾ ਖਾਲਸੇ ਦੀ ਜਨਮ ਭੂਮੀ ਸ਼੍ਰੀ ਅਨੰਦਪੁਰ ਸਾਹਿਬ ਤੋਂ ਲੈ ਕੇ ਔਰ ਸਿੱਖਾਂ ਦੀ ਯੂਨੀਵਰਸਿਟੀ ਗੁਰੂ ਕੀ ਕਾਸ਼ੀ, ਦਮਦਮਾ ਸਾਹਿਬ ਤੋਂ ਲੈ ਕੇ ਨਾਂਦੇੜ ਸਾਹਿਬ ਤੱਕ ਮਾਰਗ ਬਣਾ ਰਹੇ ਹਾਂ। ਇਸ ਸਬੰਧੀ ਮੈਂ ਸਰਕਾਰ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਸਾਡੇ ਲੀਡਰ ਦੀ ਤਜਵੀਜ਼ ਨੂੰ ਸੈਂਟਰ ਦੀ ਸਰਕਾਰ ਨੇ ਮੰਨਿਆ ਹੈ। ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਦੇ ਯਤਨਾਂ ਸਦਕਾ ਇਹ ਮਾਰਗ ਬਣ ਰਿਹਾ ਹੈ, ਉਸ ਮਹਾਨ ਗੁਰੂ ਦੇ ਨਾਂ ਤੇ ਬਣ ਰਿਹਾ ਹੈ ਜਿਨ੍ਹਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਜਿਨ੍ਹਾਂ ਨੇ ਕੌਮ ਦੀ ਖਾਤਰ ਪਿਤਾ ਵੀ ਸ਼ਹੀਦ ਕਰਵਾ ਦਿੱਤਾ, ਪੁੱਤਰ ਵੀ ਸ਼ਹੀਦ ਕਰਵਾ ਦਿੱਤੇ ਤੇ ਆਪਣਾ ਆਪ ਵੀ ਵਾਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਦੁਨੀਆਂ ਵਿੱਚ ਹੋਰ ਵੀ ਬਹੁਤ ਮਹਾਨ ਯੋਧੇ, ਪੀਰ ਪੈਗੰਬਰ ਧਰਤੀ ਤੇ ਹੋਏ ਹੋਣਗੇ ਜਿਨ੍ਹਾਂ ਨੇ ਮਾਨਵਤਾ ਦੀ ਖਾਤਰ ਆਪਣੀਆਂ ਕੁਰਬਾਨੀਆਂ ਦਿੱਤੀਆਂ। ਮੈਂ ਸਮਝਦਾ ਹਾਂ ਕਿ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੋਈ ਸਾਨੀ ਨਹੀਂ ਹੋ ਸਕਦਾ। ਕਈ ਧਾਰਮਿਕ ਗੀਤ ਲੋਕਾਂ ਵਿੱਚ ਹਰਮਨ ਪਿਆਰੇ ਹੋਏ ਹਨ–

*ਕਿਸੀ ਨੇ ਏਕ ਵਾਰਿਆ ਕਿਸੀ ਨੇ ਦੋ ਵਾਰੇ ਪਰ ਤੂੰ ਸਾਤ ਵਾਰੇ*
*ਫਿਰ ਕਹਿੰਦਾ ਹੈ ਭਾਣਾ ਮੀਠਾ ਲਾਗੇ ਤੇਰਾ।*

ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਰਾਹੀਂ ਸਾਰੇ ਪੰਜਾਬ ਵਾਸੀਆਂ ਨੂੰ, ਗੁਰੂ ਨਾਨਕ ਲੇਵਾ ਨੂੰ ਲੱਖ ਲੱਖ ਵਧਾਈ ਦੇਣੀ ਚਾਹੁੰਦਾ ਹਾਂ। ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ

** Expunged as ordered by the Chair.

ਹਾਂ ਜਿਨ੍ਹਾਂ ਨੇ ਇਸ ਪਵਿੱਤਰ ਕਾਰਜ ਲਈ ਉਦਮ ਕੀਤਾ ਹੈ ਅਤੇ ਇਸਨੂੰ ਸੈਂਟਰ ਦੀ ਸਰਕਾਰ ਨੇ ਪ੍ਰਵਾਨ ਕੀਤਾ।

ਡਿਪਟੀ ਸਪੀਕਰ ਸਾਹਿਬ, ਮੈਂ ਅਗਲੀ ਗੱਲ ਕਹਿਣੀ ਚਾਹੁੰਦਾ ਹਾਂ। ਇਤਿਹਾਸ ਵਿੱਚ ਕੁਝ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਜਿਹੜੀਆਂ ਇਤਿਹਾਸ ਦੇ ਪੰਨਿਆਂ ਤੇ ਅਮਿੱਟ ਛਾਪ ਛੱਡ ਜਾਂਦੀਆਂ ਹਨ। ਮਹਾਰਾਜਾ ਰਣਜੀਤ ਸਿੰਘ ਜੀ ਦੇ ਰਾਜ ਵਿੱਚ ਸੰਨ 1800 ਵਿੱਚ ਕਾਲ ਪਿਆ ਸੀ ਔਰ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੇ ਖਜ਼ਾਨਿਆਂ ਦੇ ਮੂੰਹ ਖੋਲ੍ਹ ਦਿੱਤੇ ਅਤੇ ਉੱਥੇ ਗਰੀਬ ਤੇ ਲਤਾੜੇ ਹੋਏ ਬੰਦਿਆਂ ਨੂੰ, ਘਰਾਂ ਨੂੰ ਬਚਾਇਆ। ਸੈਂਟਰ ਦੀ ਸਰਕਾਰ ਜਿੱਥੇ ਬਾਹਰੋਂ ਕਣਕ ਖਰੀਦ ਰਹੀ ਹੈ, ਮਹਿੰਗੇ ਭਾਅ ਤੇ ਖਰੀਦ ਰਹੀ ਹੈ ਔਰ ਲੋਕਾਂ ਦਾ ਕਚੂੰਮਰ ਕੱਢ ਰਹੀ ਹੈ। ਲੋਕ ਮਹਿੰਗੇ ਭਾਅ ਤੇ ਕਣਕ ਖਰੀਦ ਰਹੇ ਹਨ ਪਰ ਦੂਜੇ ਪਾਸੇ ਬਾਦਲ ਸਾਹਿਬ ਨੇ ਗਰੀਬ ਲੋਕਾਂ ਨੂੰ ਚਾਰ ਰੁਪਏ ਕਿਲੋ ਕਣਕ ਅਤੇ ਵੀਹ ਰੁਪਏ ਕਿਲੋ ਦਾਲ ਦੇ ਕੇ.....।

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ** ..... **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਇਹ ਸਕੀਮ ਅਕਾਲੀ ਭਾਜਪਾ ਸਰਕਾਰ ਨੇ ਸ਼ੁਰੂ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਇਹ ਸਕੀਮ ਕੇਵਲ ਦੋ-ਚਾਰ ਸੌ ਬੰਦਿਆਂ ਲਈ ਨਹੀਂ ਬਲਕਿ ਇਸ ਦਾ 14 ਲੱਖ ਪਰਿਵਾਰਾਂ ਨੂੰ ਲਾਭ ਹੋਇਆ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡਾ ਇਨਕਲਾਬੀ ਕੰਮ ਹੈ। ਇਨ੍ਹਾਂ ਨੇ ਤਾਂ ਕਦੀ ਸੁਪਨੇ ਵਿੱਚ ਵੀ ਨਹੀਂ ਸੋਚਿਆ ਹੋਣਾ ਕਿ ਇਹੋ ਜਿਹੀਆਂ ਸਕੀਮਾਂ ਸ਼ੁਰੂ ਹੋ ਸਕਦੀਆਂ ਹਨ। ਇਨ੍ਹਾਂ ਨੂੰ ਇਹ ਕੰਮ ਸੋਚਣ ਲਈ ਵਿਹਲ ਹੀ ਨਹੀਂ ਹੈ। ਇਲੈਕਸ਼ਨਾਂ ਤੋਂ ਪਹਿਲਾਂ ਇਹ ਲੋਕਾਂ ਨੂੰ ਕਹਿੰਦੇ ਰਹੇ ਕਿ ਤੁਹਾਡੇ ਨਾਲ ਚਾਰ ਸੌ ਵੀਹ ਕਰਨੀ ਹੈ। ਚਾਰ ਰੁਪਏ ਕਿੱਲੋ ਆਟਾ ਅਤੇ ਵੀਹ ਰੁਪਏ ਕਿੱਲੋ ਦਾਲ ਵਾਲੀ ਗੱਲ ਨਹੀਂ ਹੋਣੀ ਪਰ ਲੋਕ ਇਨ੍ਹਾਂ ਦੀਆਂ ਗੱਲਾਂ ਵਿੱਚ ਨਹੀਂ ਆਏ। ਹੁਣ ਇਨ੍ਹਾਂ ਨੇ ਫਿਰ ਰੌਲਾ ਪਾਉਣਾ ਸ਼ੁਰੂ ਕਰ ਲਿਆ ਹੈ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਰਨੀ ਚਾਹਾਂਗਾ, ਪਹਿਲਾਂ ਵੀ ਇੱਥੇ ਕਰਜ਼ਾ ਮੁਆਫੀ ਵਾਲੀਆਂ ਗੱਲਾਂ ਚੱਲੀਆਂ ਹਨ। ਮੈਨੂੰ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਕਿ ਸੈਂਟਰ ਨੇ ਕਰਜ਼ਾ ਖੁਸ਼ੀ ਖੁਸ਼ੀ ਮੁਆਫ ਨਹੀਂ ਕੀਤਾ ਬਲਕਿ ਇਹ ਪੰਜਾਬੀਆਂ ਦੀ ਕੁਰਬਾਨੀ

** Expunged as ordered by the Chair.

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਦਾ ਮੁੱਲ ਹੈ। ਸਿਆਣਿਆਂ ਦਾ ਕਹਿਣਾ ਹੈ -

*ਉਹ ਕੌਮਾਂ ਨਾ ਕਦੇ ਗੁਲਾਮ ਰਹਿੰਦੀਆਂ,*
*ਜਿਨ੍ਹਾਂ ਕੌਮਾਂ ਨੂੰ ਮਰਨ ਦਾ ਝੱਲ ਪੈ ਜਾਵੇ।*
*ਮੁੱਲ ਪੈਂਦਾ ਕੁਰਬਾਨੀਆਂ ਦਾ,*
*ਭਾਵੇਂ ਅੱਜ ਪੈ ਜਾਵੇ ਤੇ ਭਾਵੇਂ ਕੱਲ੍ਹ ਪੈ ਜਾਵੇ।*

ਸਾਡੇ ਪ੍ਰਧਾਨ, ਸਰਦਾਰ ਸੁਖਬੀਰ ਸਿੰਘ ਬਾਦਲ ਦੀ ਅਗਵਾਈ ਵਿੱਚ ਠਰ-ਠਰ ਕਰਦੀਆਂ ਰਾਤਾਂ ਨੂੰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਵਰਕਰ ਪੰਜਾਬ ਤੋਂ ਦਿੱਲੀ ਗਏ। ਉੱਥੇ ਦਿੱਲੀ ਦੀਆਂ ਗਲੀਆਂ ਵਿੱਚ ਨੀਲੀਆਂ ਅਤੇ ਪੀਲੀਆਂ ਪੱਗਾਂ ਦਾ ਹੜ੍ਹ ਆ ਗਿਆ ਅਤੇ ਦਿੱਲੀ ਹਿੱਲ ਗਈ। ਪ੍ਰਧਾਨ ਮੰਤਰੀ ਨੂੰ ਫਿਕਰ ਪੈ ਗਿਆ, ਯੂ.ਪੀ.ਏ. ਦੀ ਚੇਅਰਪਰਸਨ ਨੂੰ ਫਿਕਰ ਪੈ ਗਿਆ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਜਿਹੜਾ ਕਰਜ਼ਾ ਮੁਆਫ ਕੀਤਾ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਉਸ ਕਰਜ਼ਾ ਮੁਆਫੀ ਵਿੱਚ ਵੀ, ਜਿਵੇਂ ਸੈਂਟਰ ਦੀ ਸਰਕਾਰ ਹਮੇਸ਼ਾਂ ਪੰਜਾਬ ਨਾਲ ਮਤਰੇਈ ਮਾਂ ਵਾਲਾ ਸਲੂਕ ਕਰਦੀ ਰਹੀ ਹੈ, ਇਸ ਵਿੱਚ ਵੀ ਮਤਰੇਈ ਮਾਂ ਵਾਲਾ ਸਲੂਕ ਕੀਤਾ ਹੈ। ਜਿਹੜਾ 60,000 ਕਰੋੜ ਰੁਪਏ ਦਾ ਕਰਜ਼ਾ ਮੁਆਫ ਕੀਤਾ ਹੈ, ਜੇ ਸੋਚਿਆ ਜਾਵੇ ਤਾਂ ਪੰਜਾਬ, ਕੇਂਦਰੀ ਪੂਲ ਵਿੱਚ 60 ਪ੍ਰਤੀਸ਼ਤ ਦੇ ਲਗਭੱਗ ਅਨਾਜ ਪਾਉਂਦਾ ਹੈ। ਪੰਜਾਬ ਨੂੰ ਉਸ ਰੇਸ਼ੋ ਨਾਲ ਹੀ ਕਰਜ਼ੇ ਮੁਆਫੀ ਵਿੱਚ ਹਿੱਸਾ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਇਹ 35,000 ਕਰੋੜ ਰੁਪਏ ਦਾ ਹਿੱਸਾ ਬਣਦਾ ਹੈ। ਜਿਵੇਂ ਅੱਜ ਅਖਬਾਰਾਂ ਵਿੱਚ ਆਇਆ ਹੈ, 12,000 ਕਰੋੜ ਰੁਪਏ ਦੇ ਲਗਭੱਗ ਇਕੱਲੇ ਪੰਜਾਬ ਨੂੰ ਸਹਾਇਤਾ ਮਿਲਣੀ ਹੈ। ਅਸਲ ਵਿੱਚ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਨਾਲ ਬਹੁਤ ਵੱਡਾ ਕੋਝਾ ਮਜ਼ਾਕ ਹੈ।

ਡਿਪਟੀ ਸਪੀਕਰ ਸਾਹਿਬ, ਅਗਲੀ ਗੱਲ ਮੈਂ ਸਿੱਖਿਆ ਦੇ ਖੇਤਰ ਬਾਰੇ ਕਰਨੀ ਚਾਹਾਂਗਾ। ਅੱਜ ਤੋਂ ਨਹੀਂ ਬਲਕਿ ਮੁੱਢ-ਕਦੀਮ ਤੋਂ ਸਿੱਖਿਆ ਦੀ ਮਹਾਨਤਾ ਬਣੀ ਹੋਈ ਹੈ। ਬਾਣੀ ਵਿੱਚ ਦਰਜ ਹੈ ਕਿ *"ਵਿੱਦਿਆ ਵਿਚਾਰੀ ਤਾਂ ਪਰਉਪਕਾਰੀ।"* ਇਸ ਬਾਰੇ ਸਵਾਮੀ ਵਿਵੇਕਾਨੰਦ ਜੀ ਨੇ ਬੜੇ ਗੌਰਵ ਲਫਜ਼ਾਂ ਵਿੱਚ ਬਿਆਨ ਕੀਤਾ ਹੈ। ਉਨ੍ਹਾਂ ਨੇ ਕਿਹਾ ਸੀ - ਮਨੁੱਖ ਵਿੱਚ ਜਿਹੜੀ ਸੰਪੂਰਨਤਾ ਕੁਦਰਤੀ ਤੌਰ ਤੇ ਬਿਰਾਜਮਾਨ ਹੈ, ਉਸ ਨੂੰ ਪ੍ਰਤੱਖ ਕਰਨਾ ਹੀ ਸਿੱਖਿਆ ਦਾ ਕੰਮ ਹੈ। ਸੋ, ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਬੜੇ ਦੁਖ ਨਾਲ ਕਹਿਣਾ ਚਾਹਾਂਗਾ ਕਿ ਪਿਛਲੇ ਪੰਜ ਸਾਲਾਂ ਦੇ ਕਾਂਗਰਸ ਦੇ ਰਾਜ ਦੌਰਾਨ ਸੈਂਕੜੇ ਨਹੀਂ, ਹਜ਼ਾਰਾਂ ਸਕੂਲ ਅਧਿਆਪਕਾਂ ਵੱਲੋਂ ਸੱਖਣੇ ਰਹੇ। ਸਾਢੇ ਚਾਰ ਸਾਲ ਇਨ੍ਹਾਂ ਵੱਲੋਂ ਕੋਈ ਭਰਤੀ ਨਹੀਂ ਕੀਤੀ ਗਈ, ਸਕੂਲਾਂ ਵਿੱਚ ਕੋਈ ਟੀਚਰ ਨਹੀਂ ਰੱਖਿਆ ਗਿਆ। ਡਿਪਟੀ ਸਪੀਕਰ ਸਾਹਿਬ, ਜਦੋਂ 6 ਕੁ ਮਹੀਨੇ ਰਹਿ ਗਏ ਤਾਂ ਨਾਮਾਤਰ ਨਿਯੁਕਤੀਆਂ ਕਰਕੇ, ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਦਾ ਯਤਨ ਕੀਤਾ ਗਿਆ। ਪਰ ਪੰਜਾਬ ਦੇ ਸੂਝਵਾਨ ਲੋਕ ਇਨ੍ਹਾਂ ਦੀਆਂ ਚਾਲਾਂ ਨੂੰ ਸਮਝ ਗਏ। ਮੈਂ ਆਪਣੇ ਇਨ੍ਹਾਂ

ਵੀਰਾਂ ਨੂੰ ਦੱਸਣਾ ਚਾਹਾਂਗਾ ਕਿ ਜੇਕਰ ਬੱਚਾ ਦੋ ਮਹੀਨੇ ਸਕੂਲ ਨਾ ਜਾਵੇ, ਟੀਚਰ ਦੋ ਮਹੀਨੇ ਸਕੂਲ ਨਾ ਆਵੇ ਤਾਂ ਬੱਚੇ ਦਾ ਸਾਲ ਦਾ ਨੁਕਸਾਨ ਹੋ ਜਾਂਦਾ ਹੈ। ਜਿਨ੍ਹਾਂ ਬੱਚਿਆਂ ਨੂੰ ਸਾਢੇ ਚਾਰ ਸਾਲ ਟੀਚਰ ਨਹੀਂ ਮਿਲਿਆ, ਸਾਢੇ ਚਾਰ ਸਾਲ ਪੜ੍ਹਾਉਣ ਵਾਲਾ ਨਹੀਂ ਮਿਲਿਆ, ਤੁਸੀਂ ਅੰਦਾਜ਼ਾ ਲਗਾਓ ਕਿ ਕੀ ਉਨ੍ਹਾਂ ਦੀਆਂ ਜ਼ਿੰਦਗੀਆਂ ਬਰਬਾਦ ਨਹੀਂ ਹੋ ਗਈਆਂ ਹੋਣਗੀਆਂ? ਉਨ੍ਹਾਂ ਦੀ ਜ਼ਿੰਮੇਵਾਰੀ ਨਿਭਾਉਣ ਤੋਂ ਇਹ ਫਿਰ ਗਏ, ਜਿਨ੍ਹਾਂ ਦਾ ਭਵਿੱਖ ਧੁੰਦਲਾ ਹੋ ਕੇ ਰਹਿ ਗਿਆ। ਮੈਂ ਸਮਝਦਾ ਹਾਂ ਕਿ ਜਿਹੜੀ ਪਿਛਲੀ 2002-07 ਦੀ ਕਾਂਗਰਸ ਸਰਕਾਰ ਦਾ ਰਾਜ ਸੀ, ਉਹ ਲੋਕ ਇਸ ਲਈ ਜ਼ਿੰਮੇਵਾਰ ਹਨ।

**ਆਵਾਜ਼ਾਂ :** ਇਹ ਸਾਲ ਵੀ ਵਿੱਚ ਪਾ ਲਓ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਮੈਂ ਦੱਸਦਾ ਹਾਂ ਇਨ੍ਹਾਂ ਨੂੰ ਜੀ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹਾਂਗਾ ਕਿ ਇਸ ਖੇਤਰ ਵੱਲ ਵੀ ਸਾਡੀ ਸਰਕਾਰ ਨੇ ਵਿਸ਼ੇਸ਼ ਧਿਆਨ ਦਿੱਤਾ ਹੈ। ਪਿਛਲੇ ਗਵਰਨਰ ਐਡਰੈੱਸ ਵਿੱਚ ਕਿਹਾ ਗਿਆ ਸੀ ਕਿ ਆਉਣ ਵਾਲੇ ਸਾਲ ਦੇ ਵਿੱਚ ਟੀਚਰਾਂ ਦੀਆਂ ਪੋਸਟਾਂ ਭਰੀਆਂ ਜਾਣਗੀਆਂ। ਮੈਂ ਕਹਿ ਸਕਦਾ ਹਾਂ ਕਿ ਉਸ ਗੱਲ ਤੇ ਅਮਲ ਕਰਦੇ ਹੋਏ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਮੁੱਚੀ ਅਗਵਾਈ ਦੇ ਵਿੱਚ ਉਹ ਵਾਅਦਾ ਪੂਰਾ ਕੀਤਾ ਜਾ ਰਿਹਾ ਹੈ। ਜਿਹੜੇ ਪ੍ਰਾਈਮਰੀ ਸਕੂਲ ਹਨ, ਜਿੱਥੋਂ ਸਾਡੀ ਪਨੀਰੀ ਪੈਦਾ ਹੋਣੀ ਹੈ। 9994 ਟੀਚਰਾਂ ਦੀ ਭਰਤੀ ਕੀਤੀ ਜਾ ਰਹੀ ਹੈ। ਮੈਂ ਸਦਨ ਨੂੰ ਖੁਸ਼ੀ ਨਾਲ ਕਹਿ ਸਕਦਾ ਹਾਂ ਇਹ ਭਰਤੀ ਅਪ੍ਰੈਲ ਤੱਕ ਹੋ ਜਾਵੇਗੀ ਅਤੇ ਇੱਕ ਵੀ ਪ੍ਰਾਇਮਰੀ ਸਕੂਲ ਟੀਚਰਾਂ ਤੋਂ ਸੱਖਣਾ ਨਹੀਂ ਰਹੇਗਾ। ਸੌ ਪ੍ਰਤੀਸ਼ਤ ਸਕੂਲ ਟੀਚਰਾਂ ਨਾਲ ਭਰੇ ਜਾਣਗੇ। (ਥੰਪਿੰਗ) ਦੂਸਰੇ ਹਾਈ ਸਕੂਲਾਂ ਵਿੱਚ ਵੀ 4000 ਟੀਚਰ ਰੱਖੇ ਜਾ ਰਹੇ ਹਨ। ਇਸ ਨਾਲ 95 ਪ੍ਰਤੀਸ਼ਤ ਸਾਡਾ ਟੀਚਰਾਂ ਦਾ ਘਾਟਾ ਪੂਰਾ ਹੋ ਜਾਣਾ ਹੈ। ਬਾਦਲ ਸਾਹਿਬ ਨੇ ਜੋ ਵਾਅਦਾ ਕੀਤਾ ਸੀ ਉਹ ਇੱਕ ਸਾਲ ਦੇ ਵਿੱਚ ਵਿੱਚ ਪੂਰਾ ਕਰਕੇ ਵਿਖਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ਟੀਚਰਾਂ ਦੀ ਭਰਤੀ ਹੋ ਰਹੀ ਹੈ ਉਹ ਬਿਨਾਂ ਪੱਖਪਾਤ ਅਤੇ ਬੜੀ ਪਾਰਦਰਸ਼ਤਾ ਦੇ ਨਾਲ ਹੋ ਰਹੀ ਹੈ। ਜਿਸ ਦਿਨ ਅਖਬਾਰ ਦੇ ਵਿੱਚ ਇਸ਼ਤਿਹਾਰ ਦਿੱਤਾ ਕਿ ਇਤਨੇ ਟੀਚਰ ਭਰਤੀ ਕੀਤੇ ਜਾਣੇ ਹਨ ਅਤੇ ਨਾਲ ਹੀ ਅਖਬਾਰ ਵਿੱਚ ਇਹ ਵੀ ਛਪਵਾ ਦਿੱਤਾ ਗਿਆ ਕਿ ਫਲਾਣੀ ਡਿਗਰੀ ਦੇ ਇੰਨੇ ਨੰਬਰ ਹੋਣਗੇ, ਮੈਟ੍ਰਿਕ, ਬੀ.ਏ.ਜਾਂ ਬੀ.ਐਡ ਦੇ ਇੰਨੇ ਪ੍ਰਤੀਸ਼ਤ ਨੰਬਰ ਹੋਣਗੇ ਤਾਂਕਿ ਕਿਸੇ ਵੀ ਵਿਦਿਆਰਥੀ ਨੂੰ ਇਹ ਭੁਲੇਖਾ ਨਾ ਰਹਿ ਸਕੇ ਕਿ ਮੇਰੇ ਏਨੇ ਪ੍ਰਤੀਸ਼ਤ ਨੰਬਰ ਬਣਦੇ ਹਨ। ਸੋ, ਇੰਨੀ ਵੱਡੀ ਪਾਰਦਰਸ਼ਤਾ ਪੰਜਾਬ ਦੇ ਵਿੱਚ ਪਹਿਲੀ ਵਾਰ ਹੋਈ ਹੈ। ਇਸ ਤੋਂ ਇਲਾਵਾ ਇਸ ਗੱਲ ਦਾ ਵੀ ਧਿਆਨ ਰੱਖਿਆ ਗਿਆ ਕਿ ਜਿਹੜੇ ਸਾਡੇ ਪੇਂਡੂ ਲੋਕਾਂ ਦੇ ਬੱਚੇ ਹਨ ਉਨ੍ਹਾਂ ਦੇ ਕੋਲ ਏਨੇ ਸਾਧਨ ਨਹੀਂ ਹੁੰਦੇ, ਟੀਚਰਾਂ ਦੀ ਘਾਟ ਵੀ ਰਹੀ ਹੈ। ਇਸ ਲਈ ਉਨ੍ਹਾਂ ਦੀ ਇਸ ਗੱਲ ਨੂੰ ਧਿਆਨ ਵਿੱਚ ਰੱਖ ਕੇ 5% ਗਰੇਸ ਦੇ ਨੰਬਰ ਅੱਠਵੀਂ ਅਤੇ ਦਸਵੀਂ ਕਲਾਸ ਦੇ ਬੱਚਿਆਂ ਨੂੰ ਜਿਨ੍ਹਾਂ ਨੇ ਪੇਂਡੂ ਏਰੀਏ ਵਿੱਚ ਪੜ੍ਹਾਈ ਕੀਤੀ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਹੈ, ਦਿੱਤੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿ ਸਕਦਾ ਹਾਂ ਕਿ ਮਿਆਰੀ ਸਿੱਖਿਆ ਦੇਣ ਦੇ ਲਈ ਸਾਇੰਸ ਅਤੇ ਮੈਥ ਦੇ ਟੀਚਰਾਂ ਨੂੰ ਪੂਰੀ ਪਹਿਲ ਦਿੱਤੀ ਗਈ ਹੈ। ਇਹ ਵੀ ਪੰਜਾਬ ਦੇ ਇਤਿਹਾਸ ਵਿੱਚ ਪਹਿਲੀ ਵਾਰ ਹੋਇਆ ਹੈ ਕਿ ਇੱਕ ਹਜ਼ਾਰ ਇੰਗਲਿਸ਼ ਟੀਚਰ ਰੱਖਿਆ ਗਿਆ ਹੈ ਉਨ੍ਹਾਂ ਨੂੰ ਜਿਹੜੀ ਸਿੱਖਿਆ ਦਿਵਾਈ ਜਾਣੀ ਹੈ ਅਤੇ ਉਨ੍ਹਾਂ ਨੂੰ ਪਹਿਲਾਂ ਬ੍ਰਿਟਿਸ਼ ਕੌਂਸਲ ਦੇ ਰਾਹੀਂ ਟਰੇਂਡ ਕਰਵਾਇਆ ਜਾਣਾ ਹੈ ਤਾਂਕਿ ਜਿਹੜੇ ਸਾਡੇ ਬੱਚੇ ਹਨ ਉਹ ਵੀ ਅੰਤਰਰਾਸ਼ਟਰੀ ਵਿੱਦਿਆ ਪ੍ਰਾਪਤ ਕਰ ਸਕਣ ਅਤੇ ਪੰਜਾਬ ਦੇ ਬੱਚੇ ਵੀ ਮੁਕਾਬਲੇ ਵਿੱਚ ਆ ਕੇ ਆਪਣੇ ਭਵਿੱਖ ਨੂੰ ਚੰਗਾ ਬਣਾ ਸਕਣ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਦੇ ਵਿੱਚ ਇਸ ਸਬਜੈਕਟ ਨੂੰ ਅਣਗੌਲਿਆ ਕਰਨ ਕਰਕੇ ਸਾਡੇ ਸਕੂਲਾਂ ਦੀਆਂ ਬਿਲਡਿੰਗਾਂ ਦਾ ਬਹੁਤ ਨੁਕਸਾਨ ਹੋ ਗਿਆ ਹੈ। ਸੋ, ਮੈਂ ਮੁੱਖ ਮੰਤਰੀ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ 141.45 ਕਰੋੜ ਰੁਪਿਆ ਖਰਚ ਕੇ 315 ਸਕੂਲ ਅਪਗ੍ਰੇਡ ਕੀਤੇ ਹਨ ਜਿੱਥੇ ਹਰ ਤਰ੍ਹਾਂ ਦੀ ਸਹਾਇਤਾ ਹੋਵੇ, ਸਾਇੰਸ ਦਾ ਗਰੁੱਪ ਹੋਵੇ, ਖੇਡਾਂ ਦਾ ਸਾਜ਼ੋ-ਸਮਾਨ ਅਤੇ ਸਟੇਡੀਅਮ ਹੋਣ। ਇਸ ਦੇ ਨਾਲ ਇਸ ਗੱਲ ਨੂੰ ਵੀ ਯਕੀਨੀ ਬਣਾਇਆ ਗਿਆ ਹੈ ਕਿ ਉੱਥੇ ਟੀਚਰਾਂ ਦੀਆਂ ਆਸਾਮੀਆਂ ਵੀ ਪੂਰੀਆਂ ਰੱਖੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਗੱਲ ਕਹਿਣ ਵਿੱਚ ਬਹੁਤ ਅਜ਼ੀਮ ਖੁਸ਼ੀ ਹੋ ਰਹੀ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਾਂਹ ਵਧੂ ਸੋਚ ਦੇ ਸਦਕਾ ਜਿਹੜੀ ਆਦਰਸ਼ ਸਕੂਲਾਂ ਦੀ ਸਕੀਮ ਬਣਾਈ ਗਈ ਹੈ, ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਇਤਿਹਾਸ ਵਿੱਚ ਇੱਕ ਇਨਕਲਾਬੀ ਕਦਮ ਹੋਵੇਗਾ ਕਿਉਂਕਿ ਜਿਹੜੇ ਸਾਡੇ ਗਰੀਬ ਬੱਚੇ ਆਪਣੀ ਪੜ੍ਹਾਈ ਕਰਨ ਦਾ ਸ਼ੌਂਕ ਰੱਖਦੇ ਸਨ ਪਰ ਗਰੀਬ ਮਾਪੇ ਹੋਣ ਕਾਰਨ ਉਨ੍ਹਾਂ ਦੀਆਂ ਜਿਹੜੀਆਂ ਆਸਾਂ ਹੁੰਦੀਆਂ ਸਨ ਉਹ ਵਿੱਚ ਹੀ ਧਰੀਆਂ ਧਰਾਈਆਂ ਰਹਿ ਜਾਂਦੀਆਂ ਸਨ। ਉਸ ਗੱਲ ਨੂੰ ਮੁੱਖ ਰਖਦਿਆਂ ਹੋਇਆਂ ਹਰ ਬਲਾਕ ਦੇ ਵਿੱਚ ਆਦਰਸ਼ ਸਕੂਲ ਬਣਾਏ ਜਾਣੇ ਹਨ ਅਤੇ ਉਨ੍ਹਾਂ ਸਕੂਲਾਂ ਦੇ ਵਿੱਚ ਕੇਵਲ ਲਗਭੱਗ ਮੁਫਤ ਵਿੱਦਿਆ ਨਹੀਂ ਦਿੱਤੀ ਜਾਣੀ ਬਲਕਿ 100% ਮੁਫਤ ਵਿੱਦਿਆ ਦਿੱਤੀ ਜਾਣੀ ਹੈ। ਮੈਂ ਸਮਝਦਾ ਹਾਂ ਕਿ ਇਹ ਇਨਕਲਾਬੀ ਕਦਮ ਹੈ। ਜਿਹੜਾ ਪੰਜਾਬ ਪੜ੍ਹਾਈ ਦੇ ਖੇਤਰ ਵਿੱਚ ਪੱਛੜ ਕੇ ਰਹਿ ਗਿਆ ਸੀ ਉਹ ਹਿੰਦੁਸਤਾਨ ਦਾ ਇਕ ਨੰਬਰ ਦਾ ਐਜੂਕੇਟਿਡ ਸੂਬਾ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅੱਜ ਕੰਪਿਊਟਰ ਦਾ ਯੁੱਗ ਆ ਗਿਆ ਹੈ ਅਤੇ ਅੱਜ ਸਾਡੀ ਸਰਕਾਰ ਨੇ 60 ਕਰੋੜ ਰੁਪਿਆ ਖਰਚ ਕੇ ਜਿਹੜੇ ਸਾਡੇ ਸਕੂਲ ਹਨ ਉਨ੍ਹਾਂ ਨੂੰ ਕੰਪਿਊਟਰਾਈਜ਼ਡ ਕੀਤਾ ਹੈ। ਕੇਵਲ ਕੰਪਿਊਟਰ ਲੈ ਕੇ ਹੀ ਨਹੀਂ ਦਿੱਤੇ ਗਏ ਸਗੋਂ 2100 ਅਧਿਆਪਕਾਂ ਦੀ ਭਰਤੀ ਵੀ ਇੱਕ ਦੋ ਮਹੀਨੇ ਦੇ ਵਿੱਚ ਹੋਣ ਵਾਲੀ ਹੈ ਤਾਂ ਕਿ ਸਾਡੇ ਬੱਚਿਆਂ ਨੂੰ ਮਿਆਰੀ ਸਿੱਖਿਆ ਮਿਲ ਸਕੇ।

ਡਿਪਟੀ ਸਪੀਕਰ ਸਾਹਿਬ, ਮੈਂ ਖੇਤੀਬਾੜੀ ਦੇ ਬਾਰੇ ਵੀ ਗੱਲ ਕਰਨੀ ਚਾਹੁੰਦਾ ਹਾਂ ਕਿ ਖੇਤੀਬਾੜੀ ਇੱਕ ਬਹੁਤ ਹੀ ਅਹਿਮ ਵਿਸ਼ਾ ਹੈ, ਇਹ ਕੇਵਲ ਪੰਜਾਬ ਦਾ ਹੀ ਨਹੀਂ ਬਲਕਿ ਜਿਹੜੀ ਸਾਡੀ ਕੌਮੀ ਆਰਥਿਕਤਾ ਹੈ ਉਹ ਵੀ ਇਸ ਤੇ ਨਿਰਭਰ ਹੈ। ਇਸੇ ਕਰਕੇ

ਸਾਡੇ ਕਿਸਾਨ ਨੂੰ ਕਿਸੇ ਨੇ ਅੰਨਦਾਤਾ ਦਾ ਖਿਤਾਬ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਸ ਦਿਨ ਸਾਡੇ ਕਿਸਾਨਾਂ ਦੇ ਪੈਰੀਂ ਟੁੱਟੀ ਜੁੱਤੀ ਸੀ ਅਤੇ ਕੱਪੜੇ ਮੈਲੇ ਸਨ ਤਾਂ ਉਸ ਵੇਲੇ ਉਨ੍ਹਾਂ ਦੇ ਚਿਹਰੇ ਤੇ ਲਾਲੀ ਸੀ ਪਰ ਅੱਜ ਚਾਹੇ ਕਿਸਾਨ ਨੇ ਚੰਗੀ ਵਰਦੀ ਪਾਈ ਹੈ, ਚੰਗਾ ਮਕਾਨ ਵੀ ਬਣਾ ਲਿਆ ਹੈ ਪਰ ਉਸ ਦੇ ਚਿਹਰੇ ਦੀ ਲਾਲੀ ਗਾਇਬ ਹੈ, ਮੁਰਝਾਏ ਹੋਏ ਹਨ। ਇਸ ਗੱਲ ਦੀ ਬੜੀ ਚਰਚਾ ਹੁੰਦੀ ਰਹੀ ਕਿ ਪੰਜਾਬ ਵਿੱਚ ਕਿਸਾਨ ਕਰਜ਼ਾਈ ਹੋ ਕੇ ਰਹਿ ਗਿਆ ਹੈ। ਮੈਂ ਕਹਿਣਾ ਚਾਹਾਂਗਾ ਕਿ ਪੰਜਾਬ ਦੇ ਨਾਲ ਮਤਰੇਆਂ ਵਾਲਾ ਸਲੂਕ ਕੀਤਾ ਗਿਆ ਹੈ। ਪੰਜਾਬ ਨੂੰ ਅੱਖੋਂ ਪਰੋਖੇ ਕੀਤਾ ਗਿਆ ਹੈ। ਅੱਜ ਤੋਂ ਡੇਢ-ਦੋ ਸਾਲ ਪਹਿਲਾਂ ਹਰ ਚਾਰ ਸਟੇਟਾਂ ਨੂੰ 17000 ਕਰੋੜ ਦਾ ਪੈਕੇਜ ਦਿੱਤਾ ਗਿਆ ਪਰ ਪੰਜਾਬ ਨੂੰ ਕਾਣੀ ਕੌਡੀ ਤੱਕ ਨਹੀਂ ਮਿਲੀ। ਇਸ ਤੋਂ ਵੱਡਾ ਪੰਜਾਬ ਨਾਲ ਧੱਕਾ ਹੋਰ ਕੀ ਹੋ ਸਕਦਾ ਹੈ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਸਿਆਣੇ ਆਖਦੇ ਹਨ ਕਿ ਜੇਕਰ ਵਕੀਲ ਚੰਗਾ ਹੋਵੇ ਤਾਂ ਮਾੜੇ ਕੇਸ ਨੂੰ ਵੀ ਕਿਨਾਰੇ ਲਾ ਦਿੰਦਾ ਹੈ, ਸਫਲਤਾ ਹਾਸਲ ਕਰ ਲੈਂਦਾ ਹੈ ਪਰ ਜੇਕਰ ਵਕੀਲ ਮਾੜਾ ਹੋਵੇ ਤਾਂ ਚੰਗੇ ਕੇਸ ਦੀ ਹਵਾ ਕੱਢ ਕੇ ਰੱਖ ਦਿੰਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹਾਂਗਾ ਕਿ 1997 ਤੋਂ ਲੈ ਕੇ 2002 ਤੱਕ ਇਥੇ ਪੰਜਾਬ ਵਿੱਚ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਸੀ ਅਤੇ ਸਾਡੇ ਮੁੱਖ ਮੰਤਰੀ ਦੇ ਯਤਨਾਂ ਸਦਕਾ ਫਸਲਾਂ ਦੇ ਭਾਅ ਵਿੱਚ ਵਾਧਾ ਹੋਇਆ ਸੀ। ਝੋਨੇ ਦੀ ਕੀਮਤ ਵਿੱਚ 26% ਦਾ ਵਾਧਾ ਹੋਇਆ ਸੀ, ਕਣਕ ਦੀ ਕੀਮਤ ਵਿੱਚ 50% ਦਾ ਵਾਧਾ ਹੋਇਆ ਸੀ। ਪਰ ਹੁਣ ਮੈਨੂੰ ਦੱਸਣ ਵਿੱਚ ਦੁਖ ਹੁੰਦਾ ਹੈ ਕਿ ਸੈਂਟਰ ਵਿੱਚ ਕਾਂਗਰਸ ਦੀ ਸਰਕਾਰ ਸੀ, ਪੰਜਾਬ ਵਿੱਚ ਕਾਂਗਰਸ ਦੀ ਸਰਕਾਰ ਸੀ ਇਨ੍ਹਾਂ ਦੇ ਪਹਿਲੇ ਚਾਰ ਸਾਲਾਂ ਵਿੱਚ ਫਸਲਾਂ ਦੀਆਂ ਕੀਮਤਾਂ ਵਿੱਚ ਜੋ ਵਾਧਾ ਹੋਇਆ ਉਹ ਕਣਕ ਦਾ 8% ਅਤੇ ਝੋਨੇ ਦਾ 5% ਹੈ। ਤੁਸੀਂ ਅੰਦਾਜ਼ਾ ਲਾ ਸਕਦੇ ਹੋ ਕਿ ਪੰਜਾਬ ਦੇ ਕਿਸਾਨ ਨੂੰ ਕਿੰਨੇ ਕੁ ਵਧੀਆ ਢੰਗ ਨਾਲ ਉੱਥੇ ਪੇਸ਼ ਕੀਤਾ ਗਿਆ ਹੋਵੇਗਾ। ਪਿਛਲੇ ਸਾਲ ਵਿੱਚ ਜਦੋਂ ਪੰਜ ਸਾਲਾਂ ਬਾਅਦ ਇਲੈਕਸ਼ਨਾਂ ਆ ਗਈਆਂ, ਫਿਰ ਇਨ੍ਹਾਂ ਨੂੰ ਚੇਤਾ ਆਇਆ ਤੇ ਭਾਅ ਵਧਾਉਣ ਦਾ ਯਤਨ ਕੀਤਾ ਗਿਆ। ਅੱਜ ਮੈਂ ਕਹਿ ਸਕਦਾ ਹਾਂ ਕਿ ਪੰਜਾਬ ਦੇ ਕਿਸਾਨ ਨੂੰ ਚੰਗੇ ਭਾਅ ਮਿਲੇ ਹਨ ਤਾਂ ਸਾਡੇ ਮੁੱਖ ਮੰਤਰੀ ਜੀ ਨੇ ਸੈਂਟਰ ਦੇ ਖੇਤੀਬਾੜੀ ਦੇ ਵਜ਼ੀਰ ਨੂੰ, ਚਾਹੇ ਵਿੱਤ ਮੰਤਰੀ ਨੂੰ, ਚਾਹੇ ਪ੍ਰਧਾਨ ਮੰਤਰੀ ਨੂੰ ਜਾ ਕੇ ਕਾਇਲ ਕੀਤਾ ਕਿ ਪੰਜਾਬ ਦੇ ਕਿਸਾਨ ਦਾ ਨਹੀਂ ਬਲਕਿ ਹਿੰਦੁਸਤਾਨ ਦੇ ਕਿਸਾਨ ਦਾ ਖਰਚ ਕੀ ਆ ਰਿਹਾ ਹੈ, ਉਨ੍ਹਾਂ ਨੂੰ ਫਸਲ ਦਾ ਕੀ ਭਾਅ ਮਿਲ ਰਿਹਾ ਹੈ ਤਾਂ ਜਾ ਕੇ ਪੰਜਾਬ ਦੇ ਕਿਸਾਨ ਦਾ ਕੇਸ ਪੁੱਟ ਕੀਤਾ। ਡਿਪਟੀ ਸਪੀਕਰ ਸਾਹਿਬ, ਮੇਰੀ ਸਰਕਾਰ ਨੇ ਨਿਵੇਕਲਾ ਕਦਮ ਚੁੱਕਿਆ ਹੈ। ਹਰੇਕ ਬਲਾਕ ਵਿੱਚ 5-5 ਖੇਤੀ ਸੈਂਟਰ ਸਥਾਪਿਤ ਕੀਤੇ ਜਾ ਰਹੇ ਹਨ ਜਿਨ੍ਹਾਂ ਰਾਹੀਂ ਜਿਹੜੇ ਛੋਟੇ ਕਿਸਾਨ ਹਨ ਜੋ ਕਿ ਖੇਤੀਬਾੜੀ ਦਾ ਸਾਜ਼ੋ ਸਮਾਨ ਨਹੀਂ ਖ਼ਰੀਦ ਸਕਦੇ ਉਨ੍ਹਾਂ ਨੂੰ ਇੱਥੋਂ ਸਬਸਿਡੀ ਉੱਤੇ ਖੇਤੀਬਾੜੀ ਦੇ ਸੰਦ ਮਿਲਣਗੇ ਤਾਂ ਕਿ ਉਹ ਨਵੀਂ ਤਕਨੀਕ ਦਾ ਲਾਭ ਲੈ ਸਕਣ।

ਡਿਪਟੀ ਸਪੀਕਰ ਸਾਹਿਬ, ਮੈਂ ਬਿਜਲੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਅੱਜ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਦੇ ਯੁੱਗ ਵਿੱਚ ਬਿਜਲੀ ਸਾਡੀ ਉਨਤੀ ਦਾ ਮੁੱਖ ਅਧਾਰ ਹੈ। ਮੈਨੂੰ ਦੁੱਖ ਹੁੰਦਾ ਹੈ ਕਿ ਜਦੋਂ ਸਾਡੀ ਸਰਕਾਰ ਨੇ ਰਾਜ ਭਾਗ ਸੰਭਾਲਿਆ ਤਾਂ ਉਸ ਵੇਲੇ ਲਗਭਗ 5000 ਮੈਗਾਵਾਟ ਬਿਜਲੀ ਦੀ ਘਾਟ ਸੀ ਅਤੇ ਸਾਮ੍ਹਣੇ ਬੈਠੇ ਵੀਰ ਦੱਸ ਸਕਦੇ ਹਨ ਕਿ ਇਨ੍ਹਾਂ ਨੇ ਆਪਣੇ ਰਾਜ ਭਾਗ ਦੇ ਪੰਜ ਸਾਲਾਂ ਦੌਰਾਨ ਇੱਕ ਵੀ ਯੂਨਿਟ ਬਿਜਲੀ ਦਾ ਜੇ ਪੈਦਾ ਕਰਨ ਦਾ ਯਤਨ ਕੀਤਾ ਹੋਵੇ। ਗੱਲੀਂ ਬਾਤੀਂ ਕੋਈ ਪ੍ਰਾਪਤੀ ਨਹੀਂ ਹੁੰਦੀ। ਪਰ ਮੈਨੂੰ ਫ਼ਖ਼ਰ ਮਹਿਸੂਸ ਹੁੰਦਾ ਹੈ ਕਿ ਸਾਡੀ ਸਰਕਾਰ ਨੂੰ ਬਣਿਆਂ ਹਾਲੇ ਇੱਕ ਸਾਲ ਹੋਇਆ ਹੈ। ਬਿਜਲੀ ਦੀ ਘਾਟ ਨੂੰ ਮਹਿਸੂਸ ਕਰਦਿਆਂ ਹੋਇਆਂ ਤਲਵੰਡੀ ਸਾਬੋ ਵਿਖੇ 1980 ਮੈਗਾਵਾਟ, ਰਾਜਪੁਰਾਂ ਵਿਖੇ 1320 ਮੈਗਾਵਾਟ, ਗੋਇੰਦਵਾਲ ਵਿਖੇ 600 ਮੈਗਾਵਾਟ ਦੇ ਪ੍ਰਾਜੈਕਟ ਲਾਏ ਜਾ ਰਹੇ ਹਨ। ਇਸ ਤੋਂ ਇਲਾਵਾ 3100 ਮੈਗਾਵਾਟ ਬਿਜਲੀ ਹੋਰ ਪੈਦਾ ਕਰਨ ਲਈ ਸੰਭਾਵਨਾ ਹੈ ਕਿ ਹੋਰ ਥਰਮਲ ਪਲਾਂਟ ਗਿੱਦੜਬਾਹਾ, ਮੁਕੇਰੀਆਂ ਵਿਖੇ ਲਗਾਏ ਜਾ ਰਹੇ ਹਨ। ਲਹਿਰਾ ਮੁਹੱਬਤ ਵਿਖੇ 500 ਮੈਗਾਵਾਟ ਦਾ ਗੁਰੂ ਹਰਗੋਬਿੰਦ ਥਰਮਲ ਪਲਾਂਟ ਦਾ ਕੰਮ ਮੁਕੰਮਲ ਹੋਣ ਨੇੜੇ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਜਿਹੜੇ ਸਾਡੇ ਲੋਕ ਬਾਹਰ ਡੇਰਿਆਂ, ਢਾਣੀਆਂ ਤੇ ਬੈਠੇ ਸੀ ਜਿਨ੍ਹਾਂ ਦੇ ਬੱਚੇ ਪੜ੍ਹਦੇ ਹਨ ਉਹ ਵੀ ਚਾਹੁੰਦੇ ਹਨ ਕਿ ਸਾਨੂੰ ਬਾਕੀ ਨਾਗਰਿਕਾਂ ਵਾਲੀਆਂ ਸਹੂਲਤਾਂ ਮਿਲਣ। ਪਿਛਲੇ ਪੰਜ ਸਾਲ ਇਹ ਰੌਲਾ ਪਾਈ ਗਏ ਕਿ 15 ਦਾ ਕਲੱਸਟਰ ਬਣਾ ਕੇ ਬਿਜਲੀ ਦੇਣੀ ਹੈ, ਪੰਜ ਦਾ ਕਲੱਸਟਰ ਬਣਾ ਕੇ ਬਿਜਲੀ ਦੇਣੀ ਹੈ ਪਰ ਲੋਕ ਦੇਖਦੇ ਹੀ ਰਹਿ ਗਏ, ਜਿਵੇਂ ਗਿੱਦੜ ਦੇਖਦਾ ਰਹਿੰਦਾ ਹੈ ਕਿ ਊਠ ਦਾ ਬੁੱਲ੍ਹ ਹੁਣ ਡਿੱਗੇਗਾ ਤੇ ਮੈਂ ਖਾ ਲਵਾਂਗਾ ਪਰ ਉਹ ਨਾ ਡਿੱਗਾ ਤੇ ਨਾ ਗਿੱਦੜ ਦੀ ਭੁੱਖ ਪੂਰੀ ਹੋਈ। ਇਹ ਹਾਲਾਤ ਪਿਛਲੇ ਪੰਜ ਸਾਲਾਂ ਦੇ ਵਿੱਚ ਹੋਏ ਹਨ। ਪਿਛਲੀ ਸਰਕਾਰ ਵੇਲੇ ਇੱਕ ਵੀ ਡੇਰੇ ਨੂੰ 24 ਘੰਟੇ ਬਿਜਲੀ ਨਹੀਂ ਦਿੱਤੀ ਗਈ। ਮੈਂ ਫ਼ਖ਼ਰ ਨਾਲ ਕਹਿ ਸਕਦਾ ਹਾਂ ਕਿ (ਵਿਘਨ) (ਸ਼ੋਰ) ਤੁਸੀਂ ਦੱਸੋ ਕਿ ਕੀ ਕੀਤਾ ਹੈ? (ਕਾਂਗਰਸ ਪਾਰਟੀ ਵੱਲ ਇਸ਼ਾਰਾ)

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਮੈਨੂੰ ਮੁਖਾਤਿਬ ਹੋ ਕੇ ਗੱਲ ਕਰੋ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਮਿਤੀ 31 ਮਾਰਚ, 2008 ਤੱਕ.....

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ.....

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਟਾਈਮ ਵੀ ਆ ਜਾਵੇਗਾ। ਜਦੋਂ ਤੁਹਾਡਾ ਟਾਈਮ ਆ ਜਾਵੇਗਾ, ਤੁਸੀਂ ਜ਼ਰੂਰ ਬੋਲਣਾ। Please sit down.

**ਸਰਦਾਰ ਗੁਰਦੀਪ ਸਿੰਘ ਭੁੱਲਰ** : ਪਿਛਲੇ ਪੰਜ ਸਾਲਾਂ ਦੇ ਵਿੱਚ ਇੱਕ ਵੀ ਡੇਰੇ ਨੂੰ 24 ਘੰਟੇ ਬਿਜਲੀ ਨਹੀਂ ਮਿਲੀ। ਮੈਂ ਮਾਣ ਨਾਲ ਅਤੇ ਖੁਸ਼ੀ ਨਾਲ ਕਹਿ ਸਕਦਾ ਹਾਂ ਕਿ ਮਿਤੀ 31 ਮਾਰਚ, 2008 ਤੱਕ 6500 ਢਾਣੀਆਂ ਨੂੰ ਸ਼ਹਿਰੀ ਪੈਟਰਨ ਤੇ ਬਿਜਲੀ

24 ਘੰਟੇ ਸਪਲਾਈ ਸ਼ੁਰੂ ਹੋ ਜਾਵੇਗੀ। (ਵਿਘਨ) (ਸ਼ੋਰ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਈਸ਼ਰ ਸਿੰਘ ਅਤੇ ਸਰਦਾਰ ਅਵਤਾਰ ਸਿੰਘ ਬਰਾੜ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸਦਨ ਵਿੱਚ ਕਾਫੀ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਮੈਨੂੰ ਮੁਖਾਤਿਬ ਹੋ ਕੇ ਗੱਲ ਕਰੋ। ਚੇਅਰ ਨੂੰ ਐਡਰੈੱਸ ਕਰੋ, ਪਲੀਜ਼।

**ਸਰਦਾਰ ਅਵਤਾਰ ਸਿੰਘ ਬਰਾੜ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਮਿਤੀ 31 ਮਾਰਚ, 2008 ਤੱਕ 6500 ਢਾਣੀਆਂ ਨੂੰ 24 ਘੰਟੇ ਬਿਜਲੀ ਦਿੱਤੀ ਜਾਣੀ ਹੈ। ਇਹ ਰਿਕਾਰਡ ਦੀ ਗੱਲ ਹੈ। ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ। (ਵਿਘਨ) (ਸ਼ੋਰ)

**ਕੁਝ ਆਵਾਜ਼ਾਂ :** ਕੀ ਕਦੇ ਢਾਣੀਆਂ ਵਾਲਿਆਂ ਕੋਲ ਜਾ ਕੇ ਵੀ ਵੇਖਿਆ ਹੈ?

**ਮਾਨਯੋਗ ਡਿਪਟੀ ਸਪੀਕਰ :** ਭੁੱਲਰ ਸਾਹਿਬ, ਤੁਸੀਂ ਬੋਲੋ। (ਵਿਘਨ) (ਸ਼ੋਰ)

**ਸਰਦਾਰ ਗੁਰਦੀਪ ਸਿੰਘ ਭੁੱਲਰ :** ਇਹ ਸਭ ਕੁਝ ਸਾਡੇ ਸਮੇਂ ਵਿੱਚ ਹੋਇਆ ਹੈ। ਸਾਡੀ ਸਰਕਾਰ ਦੇ ਵੇਲੇ ਪੈਸੇ ਦਾ ਵੀ ਪ੍ਰਬੰਧ ਹੋਇਆ ਹੈ। ਮੈਂ ਇਹ ਗੱਲ ਕਹਿ ਸਕਦਾ ਹਾਂ। ਮੰਡੀ ਬੋਰਡ ਨੇ 140 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਇਹ ਕਰਵਾਇਆ ਹੈ। ਤੁਹਾਡੇ ਤਾਂ ਅਖਬਾਰਾਂ ਦੇ ਵਿੱਚ ਬਿਆਨ ਜ਼ਰੂਰ ਆਉਂਦੇ ਰਹੇ ਸਨ। ਮੈਂ ਫਿਰ ਵੀ ਪੰਜਾਬ ਵਾਸੀਆਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਭਾਵੇਂ ਸਾਡੇ ਕੋਲ ਇੰਨੀ ਬਿਜਲੀ ਦੀ ਘਾਟ ਸੀ ਪਰ ਜਿਹੜਾ ਗਰਮੀਆਂ ਦਾ ਸਮਾਂ ਲੰਘ ਗਿਆ ਹੈ, ਉਦੋਂ ਕਿਸਾਨਾਂ ਨੂੰ ਪੂਰੀ ਬਿਜਲੀ ਦਿੱਤੀ ਗਈ ਹੈ। ਪਰ ਇਨ੍ਹਾਂ ਦੇ ਵੇਲੇ 16-16 ਘੰਟੇ ਦਾ ਕੱਟ ਲਗਦਾ ਸੀ। ਸਾਡੇ ਵੇਲੇ ਇੱਕ ਵੀ ਘੰਟੇ ਦਾ ਕੱਟ ਨਹੀਂ ਲੱਗਿਆ। (ਥੰਪਿੰਗ)

**ਰਾਣਾ ਗੁਰਮੀਤ ਸਿੰਘ ਸੋਢੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

** Expunged as ordered by the Chair.

**ਸਰਦਾਰ ਸਰਬਜੀਤ ਸਿੰਘ ਮੱਕੜ** : ਡਿਪਟੀ ਸਪੀਕਰ ਸਾਹਿਬ, ਭੁੱਲਰ ਸਾਹਿਬ ਤਾਂ ਗਰਮੀਆਂ ਦੀ ਗੱਲ ਦੱਸ ਰਹੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.....

**ਮਾਨਯੋਗ ਡਿਪਟੀ ਸਪੀਕਰ** : ਸੋਢੀ ਸਾਹਿਬ ਤੁਹਾਨੂੰ ਵੀ ਬੜਾ ਸਮਾਂ ਮਿਲਣਾ ਹੈ। ਜਿੰਨਾ ਮਰਜ਼ੀ ਬੋਲੀ ਜਾਣਾ। ਬਾਅਦ ਵਿੱਚ ਬੜਾ ਸਮਾਂ ਮਿਲਣਾ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਗਰਮੀਆਂ ਦੀ ਗੱਲ ਕਰਕੇ ਹਟਿਆ ਹਾਂ ਜੀ। (ਵਿਘਨ) (ਸ਼ੋਰ) ਤੁਹਾਨੂੰ ਕਰੰਟ ਤਾਂ ਨਹੀਂ ਲੱਗਣ ਲੱਗਾ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਫਿਕਰ ਨਾ ਕਰਿਆ ਕਰੋ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮਜ਼ਬੂਤ ਢਾਂਚੇ ਤੋਂ ਬਿਨਾਂ ਕੋਈ ਵੀ ਸੂਬਾ ਜਾਂ ਦੇਸ਼ ਤਰੱਕੀ ਨਹੀਂ ਕਰ ਸਕਦਾ। ਇੱਕ ਪ੍ਰਸਿੱਧ ਅਰਥ ਸ਼ਾਸਤਰੀ ਹੋਇਆ ਹੈ "ਕੇਨਜ਼"। ਉਸ ਨੂੰ ਕਿਸੇ ਨੇ ਸਵਾਲ ਕੀਤਾ ਕਿ ਤਰੱਕੀ ਦੇ ਕਿਹੜੇ ਕਿਹੜੇ ਕਾਰਨ ਹਨ। ਕਿਹੜੀਆਂ-ਕਿਹੜੀਆਂ ਚੀਜ਼ਾਂ ਦੇ ਨਾਲ ਤਰੱਕੀ ਹੋ ਸਕਦੀ ਹੈ। ਉਸ ਨੇ ਜਵਾਬ ਦਿੱਤਾ ਕਿ ਤਿੰਨ ਚੀਜ਼ਾਂ ਦੇ ਨਾਲ ਤਰੱਕੀ ਹੋ ਸਕਦੀ ਹੈ। ਨੰਬਰ ਇੱਕ ਤੇ ਹੈ 'ਸੜਕ', ਦੂਜੇ ਨੰਬਰ ਤੇ ਪੁੱਛਣ ਤੇ ਫਿਰ ਦੱਸਿਆ ਕਿ 'ਸੜਕ', ਤੀਸਰੀ ਵਾਰ ਪੁੱਛਣ ਤੇ ਵੀ ਇਹੀ ਜਵਾਬ ਦਿੱਤਾ ਕਿ 'ਸੜਕ'। ਇਸ ਲਈ ਜਿੰਨੀ ਚਿਰ ਤੱਕ ਸਾਡੇ ਦੇਸ਼ ਦੀਆਂ ਸੜਕਾਂ ਦੀ ਹਾਲਤ ਚੰਗੀ ਨਹੀਂ ਹੋਵੇਗੀ, ਉਨੀਂ ਦੇਰ ਤੱਕ ਦੇਸ਼ ਤਰੱਕੀ ਨਹੀਂ ਕਰ ਸਕਦਾ।

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮੈਂ ਇਹ ਦਸਾਂਗਾ ਕਿ ਸਾਡੀ ਸਰਕਾਰ ਦੇ ਯਤਨਾਂ ਨਾਲ 1500 ਕਰੋੜ ਰੁਪਿਆ ਵਰਲਡ ਬੈਂਕ ਦੀ ਸਹਾਇਤਾ ਨਾਲ 1100 ਕਿਲੋਮੀਟਰ ਸੜਕਾਂ ਬਣਾ ਰਹੇ ਹਾਂ ਜਿਸ ਵਿੱਚ 700 ਕਰੋੜ ਦੀ ਲਾਗਤ ਨਾਲ ਪਹਿਲੇ ਫੇਸ ਦਾ ਕੰਮ ਸ਼ੁਰੂ ਹੋ ਗਿਆ ਹੈ ਅਤੇ ਉਨ੍ਹਾਂ ਤੇ 375 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਾਡੀਆਂ ਲਿੰਕ ਸੜਕਾਂ ਹਨ ਉਨ੍ਹਾਂ ਨੂੰ ਚੌੜਾ ਕਰਨ ਦੇ ਲਈ ਮਹਿਕਮੇ ਵੱਲੋਂ 600 ਕਰੋੜ ਰੁਪਿਆ ਖਰਚ ਕੀਤਾ ਜਾ ਚੁੱਕਾ ਹੈ ਜਿਹੜਾ ਕਿ ਇੱਕ ਰਿਕਾਰਡ ਹੈ। ਮੈਂ ਇਹ ਦੱਸਣ ਵਿੱਚ ਵੀ ਖੁਸ਼ੀ

** Expunged as ordered by the Chair.

ਮਹਿਸੂਸ ਕਰਦਾ ਹਾਂ ਕਿ ਸਾਡੀ ਸਰਕਾਰ ਨੇ ਆਵਾਜਾਈ ਨੂੰ ਸੁਖਾਵਾਂ ਬਣਾਉਣ ਦੇ ਲਈ 23 ਓਵਰਬ੍ਰਿਜਾਂ ਦੀ ਪ੍ਰਵਾਨਗੀ ਪ੍ਰਾਪਤ ਕਰ ਲਈ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਵੀ ਦੱਸਣੀ ਚਾਹੁੰਦਾ ਹਾਂ ਕਿ ਇਸ ਪਾਸੇ ਇੱਕ ਹੋਰ ਵੀ ਇਨਕਲਾਬੀ ਕਦਮ ਚੁੱਕਿਆ ਜਾ ਰਿਹਾ ਹੈ ਕਿ ਜਿਹੜੇ 4 ਐਕਸਪ੍ਰੈਸ ਰੋਡ ਬਣਾਏ ਜਾ ਰਹੇ ਹਨ। ਇੱਕ ਨੰਬਰ ਤੇ ਜ਼ੀਰਕਪੁਰ ਤੋਂ ਬਠਿੰਡਾ ਵਾਇਆ ਪਟਿਆਲਾ, ਸੰਗਰੂਰ, ਮੋਹਾਲੀ ਤੋਂ ਹੁਸੈਨੀ ਵਾਲਾ ਵਾਇਆ ਲੁਧਿਆਣਾ, ਮੋਗਾ, ਪਠਾਨਕੋਟ ਤੋਂ ਅੰਮ੍ਰਿਤਸਰ ਅਤੇ ਇੱਕ ਕਿਲਿਆਂਵਾਲੀ ਤੋਂ ਚਲ ਕੇ ਅਬੋਹਰ ਆਉਂਦਾ ਹੈ ਇਸ ਉੱਤੇ 3035 ਕਰੋੜ ਰੁਪਏ ਦਾ ਖਰਚਾ ਆਉਣਾ ਹੈ, ਇਹ ਵੀ ਆਵਾਜਾਈ ਨੂੰ ਸੁਖਾਵਾਂ ਬਣਾਉਣ ਵਾਸਤੇ ਇੱਕ ਇਨਕਲਾਬੀ ਕਦਮ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਪ੍ਰਵਾਸੀ ਵੀਰਾਂ ਦੀ ਗੱਲ ਕਰਨੀ ਚਾਹੁੰਦਾ ਹਾਂ। ਅੱਜ ਤੱਕ ਜਿੰਨੀਆਂ ਵੀ ਸਰਕਾਰਾਂ ਆਈਆਂ, ਸਾਰੀਆਂ ਨੇ ਹੀ ਪ੍ਰਵਾਸੀ ਵੀਰਾਂ ਨੂੰ ਲਾਰਿਆਂ ਲੱਪਿਆਂ ਵਿੱਚ ਰੱਖਿਆ। ਸਾਡੇ ਪੰਜਾਬ ਦੀ ਡਿਵੈਲਪਮੈਂਟ ਵਿੱਚ ਕਾਫੀ ਯੋਗਦਾਨ ਸਾਡੇ ਪ੍ਰਵਾਸੀ ਵੀਰਾਂ ਦਾ ਹੈ ਅਤੇ ਉਨ੍ਹਾਂ ਦੀਆਂ ਮੁਸ਼ਕਲਾਂ ਵੱਲ ਵਿਸ਼ੇਸ਼ ਤੌਰ ਤੇ ਕਿਸੇ ਨੇ ਧਿਆਨ ਹੀ ਨਹੀਂ ਦਿੱਤਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ 5 ਅਤੇ 6 ਜਨਵਰੀ ਨੂੰ ਚੰਡੀਗੜ੍ਹ ਅਤੇ ਜਲੰਧਰ ਵਿਖੇ ਸੰਮੇਲਨ ਕਰਕੇ ਉਨ੍ਹਾਂ ਦੀਆਂ ਮੁਸ਼ਕਲਾਂ ਸੁਣੀਆਂ ਅਤੇ ਉਨ੍ਹਾਂ ਲਈ ਦੋ ਫਾਸਟ ਟਰੈਕ ਕੋਰਟਾਂ ਨੂੰ ਸ਼ੁਰੂ ਕਰਨ ਦੀ ਯੋਜਨਾ ਬਣਾਈ ਗਈ ਹੈ ਤਾਂ ਕਿ ਉਨ੍ਹਾਂ ਦੀਆਂ ਮੁਸ਼ਕਲਾਂ ਦਾ ਨਿਪਟਾਰਾ ਛੇਤੀ ਹੋ ਸਕੇ ਅਤੇ 6 ਥਾਣੇ ਜਿਨ੍ਹਾਂ ਵਿੱਚੋਂ ਜਲੰਧਰ, ਨਵਾਂਸ਼ਹਿਰ, ਕਪੂਰਥਲਾ, ਲੁਧਿਆਣਾ, ਮੋਗਾ ਵਿੱਚ ਵੀ ਪ੍ਰਵਾਸੀ ਥਾਣੇ ਬਣਾਏ ਜਾਣੇ ਹਨ ਤਾਂ ਜੋ ਉਨ੍ਹਾਂ ਨੂੰ ਖਜਲ ਖੁਆਰੀ ਤੋਂ ਬਚਾਇਆ ਜਾ ਸਕੇ ਤਾਂ ਕਿ ਉਹ ਲੋਕ ਉਤਸ਼ਾਹਤ ਹੋ ਕੇ ਪੰਜਾਬ ਵਿੱਚ ਹੋਰ ਡਿਵੈਲਪਮੈਂਟ ਕਰਨ। ਇੱਕ ਹੋਰ ਕੰਮ ਕੀਤਾ ਗਿਆ ਹੈ ਕਿ ਅੱਗੇ ਜੋ ਤਜਵੀਜ਼ ਸੀ ਕਿ 50% ਐਨ.ਆਰ.ਆਈ. ਹਿੱਸਾ ਪਾਉਂਦਾ ਸੀ ਤਾਂ ਸਰਕਾਰ ਨੇ ਆਪਣਾ ਹਿੱਸਾ 25% ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਇੱਕ ਇਨਕਲਾਬੀ ਕਦਮ ਹੈ।

**ਆਵਾਜ਼ਾਂ :** ਇਹ ਵਧਾਇਆ ਹੈ ਕਿ ਘਟਾਇਆ ਹੈ?

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਰਕਾਰ ਨੇ ਆਪਣਾ ਹਿੱਸਾ 25% ਹੋਰ ਵਧਾਇਆ ਹੈ, ਉਨ੍ਹਾਂ ਦਾ ਘਟਾਇਆ ਹੈ।

**ਆਵਾਜ਼ਾਂ :** ਹੁਣ ਠੀਕ ਹੈ ਜੀ। (ਵਿਘਨ)

**ਸਰਦਾਰ ਗੁਰਦੀਪ ਸਿੰਘ ਭੁੱਲਰ :** ਇਹ ਤਾਂ ਇਨ੍ਹਾਂ ਵਿੱਚ ਕਮੀ ਹੈ, ਇਹ ਹਰ ਗੱਲ ਨੂੰ ਉਲਟਾ ਸੋਚਦੇ ਹਨ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਮੇਰੇ ਵੱਲ ਧਿਆਨ ਰੱਖੋ, ਉਨ੍ਹਾਂ ਨੂੰ ਬੋਲੀ ਜਾਣ ਦਿਓ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਚਾਹੁੰਦਾ ਹਾਂ ਕਿ ਸਰਕਾਰ ਨੇ ਵਾਟਰ ਸਪਲਾਈ ਅਤੇ ਸੈਨੀਟੇਸ਼ਨ ਦੇ ਖੇਤਰ ਵਿੱਚ ਵੀ ਪਹਿਲ ਕਦਮੀ ਕੀਤੀ ਹੈ। ਪਾਣੀ ਦੀ ਮਹਾਨਤਾ ਬਾਰੇ ਮੈਂ ਹੀ ਨਹੀਂ ਕਹਿੰਦਾ ਬਲਕਿ ਪਹਿਲਾਂ ਵੀ ਗੁਰੂ ਸਾਹਿਬਾਨ ਨੇ ਕਿਹਾ ਹੈ "ਪਵਣ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ"। ਸ਼ੁੱਧ ਪਾਣੀ ਤੋਂ ਬਗੈਰ ਜ਼ਿੰਦਗੀ ਜੀਅ ਨਹੀਂ ਸਕਦੀ ਤਾਂ ਹੀ ਮੇਰੀ ਸਰਕਾਰ ਨੇ 1280 ਕਰੋੜ ਰੁਪਏ ਵਰਲਡ ਬੈਂਕ ਦੀ ਸਹਾਇਤਾ ਨਾਲ ਰੂਰਲ ਵਾਟਰ ਸਪਲਾਈ ਤੇ ਸੈਨੀਟੇਸ਼ਨ ਦਾ ਜਿਹੜਾ ਪ੍ਰੋਜੈਕਟ ਸ਼ੁਰੂ ਕੀਤਾ ਹੈ ਇਸ ਨਾਲ 3000 ਪਿੰਡਾਂ ਨੂੰ ਫਾਇਦਾ ਮਿਲਣਾ ਹੈ। ਜਿਹੜਾ ਸਾਡਾ ਪਾਣੀ ਪਲਿਊਟਡ ਹੋ ਚੁੱਕਾ ਹੈ, ਲੋਕਾਂ ਨੂੰ ਇਸ ਨਾਲ ਚੰਗਾ ਪਾਣੀ ਪੀਣ ਨੂੰ ਮਿਲੇਗਾ।

*12.50 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਮੈਂ ਬਹੁਤਾ ਸਮਾਂ ਨਹੀਂ ਲੈਣਾ ਚਾਹੁੰਦਾ। ਹੋਰ 2-4 ਜ਼ਰੂਰੀ ਗੱਲਾਂ ਹੀ ਸਾਂਝੀਆਂ ਕਰਾਂਗਾ। ਜਿਹੜੀ ਫ਼ਸਲ ਕੁਦਰਤੀ ਆਫਤ ਕਾਰਣ ਖਰਾਬ ਹੋ ਜਾਂਦੀ ਸੀ, ਪਹਿਲਾਂ ਉਸ ਦਾ ਮੁਆਵਜ਼ਾ ਸਿਰਫ 2000 ਰੁਪਏ ਪ੍ਰਤੀ ਏਕੜ ਮਿਲਦਾ ਹੁੰਦਾ ਸੀ ਅਤੇ ਮੈਂ ਸਮਝਦਾ ਹਾਂ ਕਿ ਇਹ ਵੀ ਇੱਕ ਇਨਕਲਾਬੀ ਕਦਮ ਹੈ ਕਿ ਸਾਡੀ ਸਰਕਾਰ ਨੇ ਇਹ ਰਾਸ਼ੀ ਵਧਾ ਕੇ 5000 ਰੁਪਏ ਪ੍ਰਤੀ ਏਕੜ ਕਰ ਦਿੱਤੀ ਹੈ। ਮੈਂ ਕਹਿ ਸਕਦਾ ਹਾਂ ਕਿ ਅਪ੍ਰੈਲ, 2007 ਵਿੱਚ ਜਿਹੜੀ ਹਾੜ੍ਹੀ ਦੀ ਫਸਲ ਦਾ ਨੁਕਸਾਨ ਹੋ ਗਿਆ ਸੀ, ਉਸ ਦੇ ਮੁਆਵਜ਼ੇ ਵਜੋਂ 76 ਕਰੋੜ ਰੁਪਏ ਦੀ ਰਾਸ਼ੀ ਹੁਣ ਤੱਕ ਵੰਡੀ ਜਾ ਚੁੱਕੀ ਹੈ। ਇਸੇ ਤਰ੍ਹਾਂ ਸਾਡੀ ਸਰਕਾਰ ਨੇ ਸਟੈਂਪ ਡਿਊਟੀ ਵੀ 6% ਤੋਂ ਘਟਾ ਕੇ 5% ਕੀਤੀ ਹੈ। ਪਹਿਲਾਂ ਲੋਕ ਸਟੈਂਪ ਡਿਊਟੀ ਕਾਰਣ ਵਸੀਅਤ ਤੋਂ ਬਾਦ ਵਿਰਾਸਤੀ ਇੰਤਕਾਲ ਕਰਾਉਣ ਤੋਂ ਡਰਦੇ ਹੁੰਦੇ ਸੀ। ਇਸ ਪਾਸੇ ਧਿਆਨ ਦਿੰਦੇ ਹੋਏ ਸਰਕਾਰ ਵੱਲੋਂ ਇਹ ਸਟੈਂਪ ਡਿਊਟੀ ਬੰਦ ਕੀਤੀ ਗਈ ਤਾਂ ਕਿ ਲੋਕ ਵਸੀਅਤ ਦੇ ਚੱਕਰ ਵਿੱਚ ਕੋਰਟਾਂ ਵਿੱਚ ਨਾ ਤੁਰੇ ਫਿਰਨ। ਇਹ ਵੀ ਇੱਕ ਇਨਕਲਾਬੀ ਕਦਮ ਹੈ ਕਿ ਜਿਨ੍ਹਾਂ ਕਾਸ਼ਤਕਾਰਾਂ ਨੇ ਦਰਿਆਵਾਂ ਦੇ ਕੰਢਿਆਂ ਤੇ ਜ਼ਮੀਨ ਆਬਾਦ ਕੀਤੀ ਹੈ, ਉਹ 42195 ਏਕੜ ਜ਼ਮੀਨ ਉਨ੍ਹਾਂ ਕਾਸ਼ਤਕਾਰਾਂ ਨੂੰ ਹੀ ਨਾਮਾਤਰ ਰੇਟ ਤੇ ਦਿੱਤੀ। ਇਸ ਤਰ੍ਹਾਂ ਉਨ੍ਹਾਂ ਨੂੰ ਉਨ੍ਹਾਂ ਜ਼ਮੀਨਾਂ ਦਾ ਮਾਲਕ ਬਣਾਇਆ ਹੈ। ਪਹਿਲਾਂ ਹਰ ਵੇਲੇ ਉਨ੍ਹਾਂ ਦੇ ਸਿਰ ਤੇ ਇਹ ਗੈਰ-ਮਾਲਕੀ ਦੀ ਤਲਵਾਰ ਲਟਕਦੀ ਰਹਿੰਦੀ ਸੀ।

**ਮਾਨਯੋਗ ਸਪੀਕਰ :** ਹੁਣ ਤੁਸੀਂ ਸਮਾਪਤ ਕਰੋ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਬੱਸ ਜੀ, ਦੋ ਕੁ ਮਿੰਟ ਹੋਰ। ਮੈਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਂਦਾ ਹਾਂ ਕਿ ਜਿਹੜੀ ਸਾਡੀ ਮਾਂ-ਖੇਡ ਸਰਕਲ ਸਟਾਈਲ ਕਬੱਡੀ ਹੈ ਇਹ ਦੁੱਖ ਦੀ ਗੱਲ ਹੈ ਕਿ ਗਵਾਂਢੀ ਰਾਜ ਹਰਿਆਣਾ ਵਿੱਚ ਉਹ ਮਾਣਤਾ ਪ੍ਰਾਪਤ ਹੈ ਪਰੰਤੂ ਪੰਜਾਬ ਵਿੱਚ ਉਸ ਨੂੰ ਮਾਣਤਾ ਨਹੀਂ ਹੈ। ਇਸ ਕਰਕੇ ਮੇਰੀ

ਸਰਕਾਰ ਨੂੰ ਬੇਨਤੀ ਹੈ ਕਿ ਸਾਡੀ ਇਸ ਮਾਂ-ਖੇਡ ਨੂੰ ਵੀ ਮਾਣਤਾ ਦਿੱਤੀ ਜਾਵੇ। (ਥੰਪਿੰਗ)

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਇੱਕ ਹੋਰ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਆਬਾਦੀ ਵਿੱਚ ਵਾਧੇ ਕਰਕੇ ਅਤੇ ਵਿਕਾਸ ਪੱਖੀ ਸਕੀਮਾਂ ਕਰਕੇ ਲੋਕਾਂ ਦੀ ਆਵਾਜਾਈ ਬਹੁਤ ਜ਼ਿਆਦਾ ਵਧੀ ਹੈ ਲੇਕਿਨ ਉਸ ਹਿਸਾਬ ਨਾਲ ਦਫਤਰਾਂ ਵਿੱਚ ਵਾਧਾ ਨਹੀਂ ਹੋਇਆ ਹੈ। ਨੂਰ ਮਹਿਲ ਦਾ ਇੱਕ ਵੱਡਾ ਹਿੱਸਾ ਫਿਲੌਰ ਸਬ ਡਵੀਜ਼ਨ ਵਿੱਚ ਪੈਂਦਾ ਹੈ। ਇਹ 11 ਕਾਨੂੰਨਗੋਈਆਂ ਵਿੱਚ ਪੈਂਦਾ ਹੈ। ਇਹ ਜ਼ਿਲ੍ਹੇ ਦੀ ਬਹੁਤ ਵੱਡੀ ਕਾਨੂੰਨਗੋਈ ਹੈ। ਇਸ ਤੋਂ ਇਲਾਵਾ ਇਹ ਇੱਕ ਇਤਿਹਾਸਕ ਸ਼ਹਿਰ ਵੀ ਹੈ। ਇਹ ਕਿਹਾ ਜਾਂਦਾ ਹੈ ਕਿ ਨੂਰ ਜਹਾਂ ਦਾ ਜਨਮ ਇੱਥੇ ਹੋਇਆ ਸੀ। ਇਨ੍ਹਾਂ ਸਾਰੀਆਂ ਗੱਲਾਂ ਕਰਕੇ ਮੇਰੀ ਬੇਨਤੀ ਹੈ ਕਿ ਨੂਰ ਮਹਿਲ ਨੂੰ ਵੀ ਸਬ ਡਵੀਜ਼ਨ ਬਣਾਉਣ ਦਾ ਉਪਰਾਲਾ ਕੀਤਾ ਜਾਵੇ। ਇਸ ਤੋਂ ਇਲਾਵਾ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੀ ਸਕੀਮ ਤਹਿਤ ਸੀਵਰੇਜ ਪਾਉਣ ਲਈ ਜੋ 40 ਸ਼ਹਿਰ ਚੁਣੇ ਗਏ ਹਨ, ਉਸ ਸਕੀਮ ਤਹਿਤ ਨੂਰ ਮਹਿਲ ਨੂੰ ਵੀ ਲਿਆਂਦਾ ਜਾਵੇ।

ਸਪੀਕਰ ਸਾਹਿਬ, ਕਿਸੇ ਵੀ ਸੂਬੇ ਵਾਸਤੇ ਸੜਕਾਂ ਦੀ ਬਹੁਤ ਵੱਡੀ ਅਹਿਮੀਅਤ ਹੈ। ਇਸ ਸਬੰਧ ਵਿੱਚ ਮੈਂ ਇੱਕ ਪੁਲ ਦੀ ਗੱਲ ਕਰਨੀ ਜ਼ਰੂਰੀ ਸਮਝਦਾ ਹਾਂ ਜਿਸ ਦੀ ਨੇੜ ਭਵਿੱਖ ਵਿੱਚ ਬਹੁਤ ਜ਼ਿਆਦਾ ਜ਼ਰੂਰਤ ਹੈ। ਇੱਕ ਸੜਕ ਜਲੰਧਰ, ਹਲਵਾਰਾ ਅਤੇ ਬੱਦੋਵਾਲ ਨੂੰ ਜੋੜਦੀ ਹੈ। ਹੰਭੜਾਂ ਅਤੇ ਇੰਡਸਟਰੀਅਲ ਏਰੀਆ ਨੂੰ ਵੀ ਜੋੜਦੀ ਹੈ। ਮੇਨ ਜੀ.ਟੀ. ਰੋਡ ਦੇ ਰਸ਼ ਨੂੰ ਵੀ ਬਹੁਤ ਰਾਹਤ ਮਿਲੇਗੀ ਜੇਕਰ ਇਸ ਸੜਕ ਤੇ ਢੰਗਾਰਾ ਪੁਲ ਬਣਾ ਦਿੱਤਾ ਜਾਵੇ। ਸੋ, ਮੈਂ ਇਸ ਪੁਲ ਵਾਸਤੇ ਪੁਰਜ਼ੋਰ ਬੇਨਤੀ ਕਰਦਾ ਹਾਂ।

ਮੇਰੀ ਇੱਕ ਹੋਰ ਬੇਨਤੀ ਹੈ ਕਿ ਜੋ ਪਾਣੀ ਦੀ ਸਤ੍ਹਾ ਦਿਨ-ਪ੍ਰਤੀ-ਦਿਨ ਥੱਲੇ ਨੂੰ ਜਾ ਰਹੀ ਹੈ। ਦੁਆਬੇ ਵਿੱਚ ਅਤੇ ਮੇਰੇ ਹਲਕੇ ਦੇ 20-25 ਪਿੰਡਾਂ ਵਿੱਚ ਪਾਣੀ ਅੱਜ 100 ਫੁੱਟ ਤੋਂ ਵੀ ਥੱਲੇ ਚਲਾ ਗਿਆ ਹੈ। ਨੂਰ ਮਹਿਲ, ਨਕੋਦਰ ਸਾਈਡ ਦੀਆਂ ਜਿਹੜੀਆਂ ਕਸੀਆਂ, ਸੂਏ ਬੰਦ ਪਏ ਹਨ ਉਨ੍ਹਾਂ ਦੇ ਲਈ ਫੰਡ ਮੁਹੱਈਆ ਕਰਕੇ ਉਹ ਦੁਬਾਰਾ ਚਾਲੂ ਕੀਤੇ ਜਾਣ। ਇੱਕ ਬਿਸਤ ਦੁਆਬ ਨਹਿਰ ਦੀ ਸਮਰੱਥਾ ਕਿਸੇ ਵੇਲੇ 1400 ਕਿਊਸਿਕ ਫੁੱਟ ਪਾਣੀ ਦੀ ਹੁੰਦੀ ਸੀ ਪਰ ਸਮੇਂ ਸਿਰ ਉਸ ਦੀ ਰਿਪੇਅਰ ਨਾ ਹੋਣ ਕਰਕੇ ਇਸ ਵੇਲੇ ਉਸ ਦੀ ਸਮਰੱਥਾ 800-900 ਕਿਊਸਿਕ ਫੁੱਟ ਹੀ ਰਹਿ ਗਈ ਹੈ ਉਸ ਵਾਸਤੇ ਵਿਸ਼ੇਸ਼ ਤੌਰ ਤੇ ਫੰਡਜ਼ ਮੁਹੱਈਆ ਕਰਵਾ ਕੇ ਦੁਆਬੇ ਦੀ ਇਸ ਪਾਣੀ ਦੀ ਲੋੜ ਨੂੰ ਪੂਰਾ ਕੀਤਾ ਜਾਵੇ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਹੁਣ ਸਮਾਪਤ ਕਰੋ ਜੀ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸੋ, ਗਵਰਨਰ ਐਡਰੈੱਸ ਵਿੱਚ ਮੇਰੀ ਸਰਕਾਰ ਦੀਆਂ ਦਰਸਾਈਆਂ ਹੋਈਆਂ ਪ੍ਰਾਪਤੀਆਂ ਨੂੰ ਘੋਖਣ ਤੋਂ ਪਤਾ ਚਲਦਾ ਹੈ ਕਿ

[ ਸਰਦਾਰ ਗੁਰਦੀਪ ਸਿੰਘ ਭੁੱਲਰ ]

ਜਿਹੜਾ ਸੂਬਾ ਕਾਂਗਰਸ ਦੇ ਰਾਜ ਵੇਲੇ ਪਛੜ ਕੇ ਰਹਿ ਗਿਆ ਸੀ ਅੱਜ ਫਿਰ ਅਕਾਲੀ ਭਾਜਪਾ ਦੀ ਸਰਕਾਰ ਦੇ ਸਾਂਝੇ ਯਤਨਾਂ ਸਦਕਾ ਇਸ ਦੇ ਲੀਡਰ ਸ਼ਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਹੇਠ ਮੁੜ ਵਿਕਾਸ ਦੀਆਂ ਬੁਲੰਦੀਆਂ ਵੱਲ ਵਧ ਰਿਹਾ ਹੈ। ਆਉਣ ਵਾਲੇ ਸਮੇਂ ਵਿੱਚ ਪੰਜਾਬ ਸਾਰਿਆਂ ਤੋਂ ਮੋਢੀ ਸੂਬਾ ਹੋਵੇਗਾ। ਇਨ੍ਹਾਂ ਲਫਜ਼ਾਂ ਨਾਲ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਗਵਰਨਰ ਸਾਹਿਬ ਦੇ ਐਡਰੈੱਸ ਤੋਂ ਪੰਜਾਬ ਦੇ ਮਾਣ, ਸ਼ਾਂਤੀ, ਖੁਸ਼ਹਾਲੀ ਅਤੇ ਤਰੱਕੀ ਦੀ ਝਲਕ ਪੈਂਦੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਧੰਨਵਾਦ।

---

## ANNOUNCEMENT BY THE HON'BLE SPEAKER REG. HONOURING OF ADVOCATE GENERAL, PUNJAB BY THE PRESIDENT OF INDIA

**ਮਾਨਯੋਗ ਸਪੀਕਰ** : ਅਗਲੇ ਸਪੀਕਰ ਨੂੰ ਰਿਕੁਐਸਟ ਕਰਨ ਤੋਂ ਪਹਿਲਾਂ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਵਿੱਚ ਐਡਵੋਕੇਟ ਜਨਰਲ, ਪੰਜਾਬ, ਮੌਜੂਦ ਹਨ ਜਿਨ੍ਹਾਂ ਨੂੰ ਦੇਸ਼ ਦੇ ਰਾਸ਼ਟਰਪਤੀ ਜੀ ਵੱਲੋਂ ਬਹੁਤ ਵੱਡਾ ਸਨਮਾਨ ਦਿੱਤਾ ਗਿਆ ਹੈ। ਇਹ ਪੰਜਾਬ ਲਈ ਬਹੁਤ ਵੱਡੇ ਮਾਣ ਦੀ ਗੱਲ ਹੈ ਅਤੇ ਇਹ ਪੰਜਾਬ ਦੀ ਸੇਵਾ ਵੀ ਕਰ ਰਹੇ ਹਨ। ਬੀਬੀ ਭੱਠਲ ਜੀ ਨੇ ਪਿਛਲੀ ਵਾਰ ਇਨ੍ਹਾਂ ਨੂੰ ਉਚੇਚੇ ਤੌਰ ਤੇ ਵਧਾਈ ਦਿੱਤੀ ਸੀ ਅਤੇ ਕਿਹਾ ਸੀ ਕਿ ਇਹ ਬਹੁਤ ਵਧੀਆ ਐਡਵੋਕੇਟ ਹਨ ਅਤੇ ਹੁਣ ਇਨ੍ਹਾਂ ਨੂੰ ਰਾਸ਼ਟਰਪਤੀ ਜੀ ਨੇ ਸਨਮਾਨਤ ਕੀਤਾ ਹੈ ਇਸ ਨਾਲ ਇਨ੍ਹਾਂ ਦਾ ਹੋਰ ਵੀ ਮਾਣ ਵਧਿਆ ਹੈ, ਪੰਜਾਬ ਨੂੰ ਇਸ ਤੇ ਮਾਣ ਹੈ। (ਥੰਪਿੰਗ) ਹੁਣ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ, ਜਿਨ੍ਹਾਂ ਨੇ ਇਸ ਗਵਰਨਰ ਐਡਰੈੱਸ ਦੀ ਪ੍ਰੋੜ੍ਹਤਾ ਕਰਨੀ ਹੈ, ਉਹ ਬੋਲਣ। ਇਨ੍ਹਾਂ ਕੋਲ 20 ਮਿੰਟ ਦਾ ਸਮਾਂ ਹੈ, ਇਸ ਤੋਂ ਵੱਧ ਸਮਾਂ ਨਹੀਂ ਹੈ।

---

## MOTION OF THANKS AND DISCUSSION ON GOVERNOR'S ADDRESS *(Resumption)*

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ ਕਿ ਤੁਸੀਂ ਮੈਨੂੰ ਗਵਰਨਰਜ਼ ਐਡਰੈੱਸ ਤੇ ਸਰਦਾਰ ਗੁਰਦੀਪ ਸਿੰਘ ਭੁੱਲਰ ਜੀ ਨੇ ਜੋ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ ਉਸ ਦੀ ਪ੍ਰੋੜ੍ਹਤਾ ਕਰਨ ਵਾਸਤੇ ਅਤੇ ਉਸਦੇ ਉੱਤੇ ਆਪਣੇ ਵਿਚਾਰ ਰੱਖਣ ਵਾਸਤੇ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪੰਜਾਬ ਦੀ ਇਹ ਖੁਸ਼ਕਿਸਮਤੀ ਹੈ ਕਿ ਪੰਜਾਬ ਦੇ ਲੋਕਾਂ ਨੇ ਪੰਜਾਬ ਦੀ ਜਿਹੜੀ ਵਾਗਡੋਰ ਹੈ ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਹੱਥਾਂ ਵਿੱਚ ਦਿੱਤੀ ਹੈ। ਜਦੋਂ ਜਦੋਂ ਵੀ ਪੰਜਾਬ ਵਿੱਚ

ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦਾ ਰਾਜ ਆਇਆ ਹੈ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਬਤੌਰ ਮੁੱਖ ਮੰਤਰੀ ਇਸ ਦੀ ਵਾਗਡੋਰ ਸੰਭਾਲੀ ਹੈ, ਉਦੋਂ ਹੀ ਪੰਜਾਬ ਨੇ ਵਿਕਾਸ ਦੀਆਂ ਬੁਲੰਦੀਆਂ ਨੂੰ ਛੂਹਿਆ ਹੈ। ਮੈਨੂੰ ਹੀ ਨਹੀਂ ਸਮੁੱਚੇ ਪੰਜਾਬ ਨੂੰ ਇਸ ਗੱਲ ਦਾ ਮਾਣ ਹੈ ਕਿ ਪਿਛਲੇ ਇੱਕ ਸਾਲ ਵਿੱਚ ਜਿਹੜੀਆਂ ਜਿਹੜੀਆਂ ਵੀ ਸਕੀਮਾਂ ਬਣੀਆਂ ਹਨ ਔਰ ਜਿਹੜੇ ਜਿਹੜੇ ਵੀ ਕਾਰਜ ਆਰੰਭ ਕੀਤੇ ਗਏ ਹਨ ਉਨ੍ਹਾਂ ਨਾਲ ਪੰਜਾਬ ਜਿਹੜਾ ਹੈ ਉਹ ਵਾਕਿਆ ਹੀ ਤਰੱਕੀ ਵਾਲੇ ਪਾਸੇ ਜਾ ਰਿਹਾ ਹੈ। ਇੱਕ ਸਾਲ ਪਹਿਲਾਂ ਗਵਰਨਰ ਸਾਹਿਬ ਨੇ ਜਿਹੜਾ ਭਾਸ਼ਣ ਦਿੱਤਾ ਸੀ ਉਹ ਇੱਕ ਸਾਲ ਵਿੱਚ ਇੰਨ ਬਿੰਨ ਪੂਰਾ ਕਰਕੇ ਦਿਖਾਇਆ ਹੈ ਪ੍ਰੰਤੂ ਇਸ ਦੇ ਬਾਵਜੂਦ ਕਿ ਸਾਲ 2002 ਤੋਂ ਲੈ ਕੇ 2007 ਤੱਕ ਪੰਜਾਬ ਤੇ ਰਾਜ ਕਰਨ ਵਾਲੇ ਲੋਕਾਂ ਨੇ ਨਾ ਕੋਈ ਪੰਜਾਬ ਦਾ ਭਲਾ ਕੀਤਾ ਸੀ ਅਤੇ ਨਾ ਹੀ ਕੋਈ ਇਹੋ ਜਿਹੀ ਸਕੀਮ ਲਿਆਂਦੀ ਸੀ ਜਿਸ ਨਾਲ ਕੋਈ ਲੰਮੀ ਤਜਵੀਜ਼ ਬਣ ਸਕਦੀ ਔਰ ਉਨ੍ਹਾਂ ਸਕੀਮਾਂ ਨਾਲ ਪੰਜਾਬ ਦਾ ਕੋਈ ਭਲਾ ਨਹੀਂ ਹੋ ਸਕਿਆ। ਸਪੀਕਰ ਸਾਹਿਬ, ਮੈਂ ਆਪਣੇ ਵਿਚਾਰ ਰੱਖਣ ਤੋਂ ਪਹਿਲਾਂ ਕਿਉਂਕਿ ਸਾਰਿਆਂ ਨੇ ਗਵਰਨਰਜ਼ ਐਡਰੈੱਸ ਸੁਣਿਆ ਹੈ ਔਰ ਪੜ੍ਹਿਆ ਵੀ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਇਸ ਨੂੰ ਸਾਰੇ ਹਾਊਸ ਨੂੰ ਸਰਬਸੰਮਤੀ ਨਾਲ ਪ੍ਰਵਾਨ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ ਬੜੀ ਹਾਸੋਹੀਣੀ ਗੱਲ ਵੀ ਹੈ ਕਿ ਜਦੋਂ ਸੱਚ ਦਾ ਨਗਾਰਾ ਵਜਦਾ ਹੋਵੇ ਤਾਂ ਫਿਰ ਝੂਠ ਦੀ ਤੂਤੀ ਨਹੀਂ ਵਜਣੀ ਚਾਹੀਦੀ। ਗਵਰਨਰ ਸਾਹਿਬ ਦੇ ਐਡਰੈੱਸ ਵਿੱਚ ਪੰਜਾਬ ਸਰਕਾਰ ਦੀਆਂ ਪ੍ਰਾਪਤੀਆਂ ਅਤੇ ਸਕੀਮਾਂ ਦਾ ਜੋ ਵਰਣਨ ਕੀਤਾ ਗਿਆ ਹੈ, ਉਹ ਸੱਚ ਦਾ ਨਗਾਰਾ ਹੈ। ਪਰ ਮੇਰੇ ਸਤਿਕਾਰਯੋਗ ਬਜ਼ੁਰਗ ਸ਼੍ਰੀ ਬਰਾੜ ਸਾਹਿਬ ਨੇ ਝੂਠ ਦੀ ਤੂਤੀ ਵਜਾਉਣੀ ਸ਼ੁਰੂ ਕਰ ਦਿੱਤੀ। ਮੈਨੂੰ ਇਹ ਵੀ ਵਿਸ਼ਵਾਸ ਹੈ ਕਿ ਹੁਣ ਉਨ੍ਹਾਂ ਦੀ ਇਹ ਤੂਤੀ ਵੱਜਣੀ ਨਹੀਂ।..... (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਨਾਂ ਲਿਆ ਹੈ। ਮੈਂ ਜਸਟੀਫਿਕੇਸ਼ਨ ਦੇਣਾ ਚਾਹੁੰਦਾ ਹਾਂ।.....

**ਮਾਨਯੋਗ ਸਪੀਕਰ :** ਉਹ ਤਾਂ ਹੁਣ ਵੱਜ ਗਈ ਹੈ। (ਹਾਸਾ)

**ਸਰਦਾਰ ਅਵਤਾਰ ਸਿੰਘ ਬਰਾੜ :** ਮੈਂ ਜਸਟੀਫਿਕੇਸ਼ਨ ਦੇਣਾ ਚਾਹੁੰਦਾ ਹਾਂ ਜੀ।** **

**ਮਾਨਯੋਗ ਸਪੀਕਰ :** ਇਹ ਰਿਕਾਰਡ ਨਹੀਂ ਕਰਨਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਇਹ ਮੇਰੇ ਸਤਿਕਾਰਯੋਗ ਸਾਥੀ ਹਨ ਅਤੇ ਸਦਨ ਦੇ ਮੈਂਬਰ ਹਨ, ਪਰ ਮੇਰੇ ਬਜ਼ੁਰਗ ਹਨ। ਇਹ ਕਹਿਣਗੇ ਕਿ ਦਾੜ੍ਹੀ ਤਾਂ ਤੇਰੀ ਚਿੱਟੀ ਹੈ, ਮੇਰੀ ਤਾਂ ਅਜੇ ਕਾਲੀ ਹੈ ਪਰ ਕਾਲੀ ਕਿਵੇਂ ਹੈ ਇਹ ਸਾਰਿਆਂ ਨੂੰ ਪਤਾ ਹੈ। ਇਹ ਮੈਨੂੰ ਇਕੱਲੇ ਨੂੰ ਹੀ ਨਹੀਂ ਬਲਕਿ ਸਾਰਿਆਂ ਨੂੰ ਹੀ ਪਤਾ ਲੱਗ ਚੁੱਕਾ ਹੈ ਕਿ

** Not recorded as ordered by the Chair.

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਪੰਜਾਬ ਦੇ ਲੋਕਾਂ ਨੇ ਜਿਹੜੀ ਪਹਿਲੀ ਸਰਕਾਰ ਨੇ ਸਾਲ 2002-07 ਤੱਕ ਵਾਗਡੋਰ ਸੰਭਾਲੀ ਸੀ, ਉਸ ਨੇ ਵਾਗਡੋਰ ਤਾਂ ਸੰਭਾਲ ਲਈ ਪਰ ਲੋਕਾਂ ਨੂੰ ਦਰਸ਼ਨ ਬਿਲਕੁਲ ਨਹੀਂ ਦਿੱਤੇ। ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਦੇ ਲੋਕਾਂ ਦੇ ਦੁਖ-ਦਰਦ ਦੂਰ ਕਰਨ ਵਾਸਤੇ, ਸ਼ਿਕਾਇਤਾਂ ਦੂਰ ਕਰਨ ਵਾਸਤੇ ਜਾਂ ਜਿਹੜਾ ਵੀ ਕੋਈ ਦੁਖੀ ਸੀ, ਉਹ ਬਾਦਲ ਸਾਹਿਬ ਦੇ ਦਰਬਾਰ ਵਿੱਚ ਪੇਸ਼ ਹੋ ਕੇ ਆਪਣਾ ਦੁਖ-ਦਰਦ ਦੂਰ ਕਰਵਾ ਸਕਦਾ ਸੀ। ਇਸ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸੰਗਤ ਦਰਸ਼ਨ ਸ਼ੁਰੂ ਕੀਤਾ ਅਤੇ ਇਹ ਸਿਹਰਾ ਕੇਵਲ-ਤੇ-ਕੇਵਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਹੀ ਜਾਂਦਾ ਹੈ। ਜਿਸ ਤਰ੍ਹਾਂ ਮੇਰੇ ਸਾਥੀ ਸਰਦਾਰ ਭੁੱਲਰ ਸਾਹਿਬ ਨੇ.....

**ਮਾਨਯੋਗ ਸਪੀਕਰ :** ਵਲਟੋਹਾ ਜੀ, ਇਕ ਮਿੰਟ। ਮੈਂ ਬਾਕੀ ਸਾਰੇ ਬੋਲਣ ਵਾਲੇ ਬੁਲਾਰਿਆਂ ਨੂੰ ਬੇਨਤੀ ਕਰਾਂਗਾ ਕਿ ਦੂਸਰੇ ਪਾਸੇ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਬਾਰੇ ਜਦੋਂ ਕਿਸੇ ਦਾ ਨਾਂ ਲਿਆ ਜਾਂਦਾ ਹੈ, ਉਸ ਨੂੰ ਅਵਾਇਡ ਕਰੋ। ਇਸ ਤਰ੍ਹਾਂ ਦੀਆਂ ਗੱਲਾਂ ਹੋ ਜਾਂਦੀਆਂ ਹਨ... (ਸ਼ੋਰ) (ਵਿਘਨ) ਇਕ ਮਿੰਟ ਪਲੀਜ਼, ਨਾਂ ਲੈਣ ਤੋਂ ਬਿਨਾਂ ਵੀ ਜ਼ਿਕਰ ਹੋ ਸਕਦਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਜਿਸ ਤਰ੍ਹਾਂ ਸਰਦਾਰ ਗੁਰਦੀਪ ਸਿੰਘ ਭੁੱਲਰ ਨੇ ਜ਼ਿਕਰ ਕੀਤਾ ਹੈ ਕਿ ਕਿਸੇ ਵੀ ਸੂਬੇ ਦੀ ਤਰੱਕੀ ਉਨੀ ਦੇਰ ਤੱਕ ਨਹੀਂ ਸਮਝੀ ਜਾਂਦੀ ਜਿੰਨੀ ਦੇਰ ਤੱਕ ਸਾਰੀਆਂ ਸੜਕਾਂ ਨਾ ਹੋਣ। ਪ੍ਰੰਤੂ ਮੈਂ ਕਹਿੰਦਾ ਹਾਂ ਕਿ ਕਿਸੇ ਵੀ ਸੂਬੇ ਦੀ ਤਰੱਕੀ ਉਨੀ ਦੇਰ ਤੱਕ ਨਹੀਂ ਸਮਝੀ ਜਾਂਦੀ ਜਿੰਨੀ ਦੇਰ ਤੱਕ ਸਾਰਿਆਂ ਨੂੰ ਵਿੱਦਿਆ ਨਹੀਂ ਮਿਲਦੀ। ਅੱਜ ਜੋ ਪੰਜਾਬ ਵਿੱਚ ਵਿੱਦਿਆ ਦਾ ਢਾਂਚਾ ਹੈ, ਉਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਦੂਰ-ਅੰਦੇਸ਼ੀ ਨੇ ਇੱਕ ਨਵੀਂ ਸਕੀਮ ਸ਼ੁਰੂ ਕੀਤੀ ਹੈ ਜਿਸ ਅਨੁਸਾਰ ਹਰੇਕ ਹਲਕੇ ਵਿੱਚ 3-3 ਆਦਰਸ਼ ਸਕੂਲ ਦਿੱਤੇ ਜਾਣਗੇ। ਉਨ੍ਹਾਂ ਵਾਸਤੇ ਇੰਫਰਾਸਟਰਕਚਰ ਵੀ ਵਧੀਆ ਦਿੱਤਾ ਜਾ ਰਿਹਾ ਹੈ, ਲੈਬਾਰਟਰੀਆਂ ਵੀ ਵਧੀਆ ਦਿੱਤੀਆਂ ਜਾ ਰਹੀਆਂ ਹਨ ਅਤੇ ਆਉਣ ਵਾਲੇ ਸਮੇਂ ਵਿੱਚ ਸਟਾਫ ਵੀ ਪੂਰਾ ਕੀਤਾ ਜਾਵੇਗਾ ਤਾਂ ਕਿ ਦੂਰੋਂ-ਨੇੜਿਉਂ ਬੱਚੇ ਆ ਕੇ ਅੱਛੀ ਵਿੱਦਿਆ ਪ੍ਰਾਪਤ ਕਰ ਸਕਣ। ਇਹ ਆਦਰਸ਼ ਸਕੂਲ ਵਾਕਿਆ ਹੀ ਆਦਰਸ਼ ਸਕੀਮ ਹੋਵੇਗੀ। ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਇਹ ਤਜਵੀਜ਼ ਨੇਪਰੇ ਚੜ੍ਹ ਗਈ ਤਾਂ ਬੱਚਿਆਂ ਨੂੰ ਬਹੁਤ ਚੰਗੀ ਵਿੱਦਿਆ ਮਿਲਿਆ ਕਰੇਗੀ। ਸਪੀਕਰ ਸਾਹਿਬ, ਸਾਹਮਣੇ ਬੈਠੇ ਸਤਿਕਾਰਯੋਗ ਬੀਬੀ ਜੀ (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲ ਇਸ਼ਾਰਾ) ਪਤਾ ਨਹੀਂ ਕਿਥੇ ਬੈਠ ਕੇ ਸਕੀਮਾਂ ਬਣਾਉਂਦੇ ਰਹਿੰਦੇ ਹਨ ਕਿ ਮਾੜੀ-ਮੋਟੀ ਵੀ ਗੱਲ ਕਰੀਏ ਤਾਂ ਪ੍ਰੈਸ ਗੈਲਰੀ ਵਿੱਚ ਬੈਠੇ ਪੱਤਰਕਾਰ ਅਖ਼ਬਾਰਾਂ ਵਿੱਚ ਛਾਪਦੇ ਰਹਿਣ। ਇਨ੍ਹਾਂ ਲੋਕਾਂ ਨੂੰ ਪੰਜਾਬ ਦੇ ਕਿਸਾਨਾਂ ਨਾਲ ਕੋਈ ਹਮਦਰਦੀ ਨਹੀਂ। ਇਨ੍ਹਾਂ ਨੇ ਕਦੀ ਵੀ ਇਨ੍ਹਾਂ ਵਾਸਤੇ ਕੁਝ ਨਹੀਂ ਕੀਤਾ। ਮੈਨੂੰ ਵੀ ਯਾਦ ਹੈ ਅਤੇ ਸਮੁੱਚੇ ਪੰਜਾਬ ਨੂੰ ਵੀ ਯਾਦ ਹੈ ਕਿ ਜਦੋਂ 2002 ਵਿੱਚ ਵੋਟਾਂ ਵੇਲੇ ਉਸ

ਸਮੇਂ ਜਿਹੜੇ ਇਨ੍ਹਾਂ ਦੇ ਪ੍ਰਧਾਨ ਸਨ, ਉਨ੍ਹਾਂ ਨੇ ਅਤੇ ਸਮੁੱਚੀ ਕਾਂਗਰਸ ਨੇ ਮੈਨੀਫੈਸਟੋ ਵਿੱਚ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਝੋਨੇ ਉਤੇ 30/- ਰੁਪਏ ਪ੍ਰਤੀ ਕੁਇੰਟਲ ਬੋਨਸ ਦਿੱਤਾ ਜਾਵੇਗਾ। ਇਨ੍ਹਾਂ ਦੀ ਪੂਰੇ ਪੰਜ ਸਾਲ ਸਰਕਾਰ ਰਹੀ ਪ੍ਰੰਤੂ ਕਿਸਾਨਾਂ ਨੂੰ ਇੱਕ ਚਵਾਨੀ ਵੀ ਨਹੀਂ ਦਿੱਤੀ। 30/- ਰੁਪਏ ਬੋਨਸ ਦਾ ਐਲਾਨ ਕਰਕੇ, ਵਾਅਦਾ ਕਰਕੇ, ਜਿਹੜੇ ਪੰਜਾਬ ਦੇ ਲੋਕਾਂ ਵਾਸਤੇ ਪੂਰਾ ਨਹੀਂ ਉਤਰ ਸਕੇ, ਉਹ ਅੱਜ ਇਸ ਹਾਊਸ ਵਿੱਚ ਕਿਸਾਨਾਂ ਦੇ ਹਿਤੈਸ਼ੀ ਹੋਣ ਦੇ ਅਧਿਕਾਰੀ ਨਹੀਂ ਬਣ ਸਕਦੇ। ਸਪੀਕਰ ਸਾਹਿਬ, ਮੈਨੂੰ ਮਾਣ ਹੈ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਸਮੁੱਚੇ ਪੰਜਾਬ ਨੂੰ ਮਾਣ ਹੈ ਕਿ ਅੱਜ ਪੰਜਾਬ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਰਾਜ ਹੈ। ਜਿਹੜਾ ਫਸਲਾਂ ਦੀ ਕੀਮਤ ਵਿੱਚ ਘੱਟੋ ਘੱਟ ਸਮਰਥਨ ਮੁੱਲ ਵਿੱਚ ਵਾਧਾ ਹੋਇਆ ਹੈ, ਉਹ ਸਾਲ 1997-02 ਦੌਰਾਨ ਕਣਕ ਦੇ ਰੇਟ ਵਿਚ 50% ਦਾ ਵਾਧਾ ਹੋਇਆ ਅਤੇ ਝੋਨੇ ਦੇ ਰੇਟ ਵਿੱਚ 26% ਦਾ ਵਾਧਾ ਹੋਇਆ ਹੈ। ਪ੍ਰੰਤੂ ਇਨ੍ਹਾਂ ਦੇ ਰਾਜ ਵਿੱਚ ਸਾਲ 2002-07 ਦੌਰਾਨ ਕਣਕ ਵਿੱਚ ਕੇਵਲ ਪੰਜ ਫੀਸਦੀ ਤੇ ਝੋਨੇ ਵਿੱਚ ਅੱਠ ਫੀਸਦੀ ਵਾਧਾ ਹੋਇਆ ਹੈ। ਇਹ ਕਿਹੜੀਆਂ ਗੱਲਾਂ ਕਰਦੇ ਹਨ। ਇਹ ਕਿਹੜੇ ਕਿਸਾਨ ਹਿਤੈਸ਼ੀ ਹਨ ? ਸਪੀਕਰ ਸਾਹਿਬ, ਕਣਕ ਦੀ ਹੁਣ 1000/- ਰੁਪਏ ਐਮ.ਐਸ.ਪੀ. ਮਿਲੀ ਹੈ। ਇਹ ਇਨ੍ਹਾਂ ਦੀ ਬਦੌਲਤ ਨਹੀਂ ਮਿਲੀ। ਜੇ ਇਨ੍ਹਾਂ ਨੇ ਲਈ ਹੁੰਦੀ ਜਾਂ ਇਨ੍ਹਾਂ ਦਾ ਕੋਈ ਰੋਲ ਹੁੰਦਾ ਤਾਂ ਇਹ ਸਾਲ 2002 ਤੋਂ 2007 ਤੱਕ ਕੋਸ਼ਿਸ਼ਾਂ ਕਰਦੇ। ਕੋਸ਼ਿਸ਼ਾਂ ਕੇਵਲ ਤਾਂ ਕੇਵਲ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਕੀਤੀਆਂ ਹਨ। ਇਸੇ ਕਰਕੇ ਹੀ ਕਣਕ ਦੀ ਐਮ.ਐਸ.ਪੀ. 1000/- ਰੁਪਏ ਮਿਲੀ ਹੈ।

ਸਪੀਕਰ ਸਾਹਿਬ, ਇਹ ਕਰਜ਼ਾ ਮਾਫੀ ਦਾ ਬੜਾ ਗੁਣਗਾਨ ਕਰ ਰਹੇ ਹਨ। ਸਪੀਕਰ ਸਾਹਿਬ, ਕਰਜ਼ਾ ਮਾਫੀ ਦੀ ਗੱਲ ਵੀ ਕੀਤੀ ਜਾ ਰਹੀ ਹੈ ਔਰ ਹੈਰਾਨੀ ਦੀ ਗੱਲ ਹੈ ਕਿ 29 ਫਰਵਰੀ ਨੂੰ ਹਿੰਦੁਸਤਾਨ ਦਾ ਬਜਟ ਪੇਸ਼ ਹੋਇਆ ਹੈ। ਉਸ ਵਿੱਚ ਕੇਂਦਰੀ ਵਿੱਤ ਮੰਤਰੀ ਨੇ ਐਲਾਨ ਕੀਤਾ ਹੈ। ਸਭ ਕੁਝ ਸਾਡੇ ਸਾਹਮਣੇ ਆ ਜਾਵੇਗਾ। ਜਿਵੇਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਗੱਲ ਕੀਤੀ ਹੈ, ਪੰਜਾਬ ਦੇ ਲੋਕਾਂ ਨਾਲ ਫਰਾਡ ਕੀਤਾ ਗਿਆ ਹੈ। ਇਹ ਫਰਾਡ ਹੈ। ਇਹ ਪੰਜਾਬ ਦੇ ਲੋਕਾਂ ਨਾਲ ਫਰਾਡ ਹੈ। ਹੈਰਾਨੀ ਦੀ ਗੱਲ ਹੈ ਕਿ ਬੀਬੀ ਜੀ 25 ਤਾਰੀਕ ਨੂੰ ਆਪਣੇ ਸਾਥੀਆਂ ਨਾਲ ਵਧਾਈ ਦੇਣ ਲਈ ਦਿੱਲੀ ਵਿਖੇ ਗਏ। ਮੁੰਡਾ ਜੰਮਿਆ ਨਹੀਂ ਔਰ ਪ੍ਰਧਾਨ ਮੰਤਰੀ ਨੂੰ ਔਰ ਬੀਬੀ ਜੀ ਜੋ ਯੂ.ਪੀ.ਏ. ਦੇ ਚੇਅਰਪਰਸਨ ਹਨ, ਉਨ੍ਹਾਂ ਨੂੰ ਵਧਾਈ ਦੇਣ ਚਲੇ ਗਏ। ਹਾਲੇ ਕੰਮ ਨੇਪਰੇ ਨਹੀਂ ਚੜ੍ਹਿਆ ਤੇ ਕੀ ਵਧਾਈ ਦੇਣੀ ਬਣਦੀ ਹੈ। ਮੁੰਡਾ ਜੰਮਿਆ ਨਾ ਹੋਵੇ ਤਾਂ ਕੀ ਵਧਾਈ ਲੈਣੀ ਜਾਂ ਕੀ ਦੇਣੀ ਬਣਦੀ ਹੈ ? ਜੇ ਸਕੈਨਿੰਗ ਨਾਲ ਵੀ ਮੁੰਡੇ ਦਾ ਪਤਾ ਲੱਗ ਜਾਵੇ ਤਾਂ ਫਿਰ ਵੀ ਵਧਾਈ ਪਹਿਲਾਂ ਨਹੀਂ ਦਿੱਤੀ ਜਾਂਦੀ । ਮੁੰਡਾ ਜੰਮਣ ਤੇ ਹੀ ਵਧਾਈ ਦਿੱਤੀ ਜਾਂਦੀ ਹੈ ਜੋ ਇਹ ਐਲਾਨ ਥੋੜ੍ਹਾ ਬਹੁਤਾ ਹੋਇਆ ਹੈ, ਇਹ ਕੇਵਲ ਤੇ ਕੇਵਲ ਸਰਦਾਰ ਸੁਖਬੀਰ ਸਿੰਘ ਬਾਦਲ ਦੇ ਡੰਕੇ ਸਦਕਾ ਹੋਇਆ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਮੈਂ ਵਲਟੋਹਾ ਸਾਹਿਬ ਨੂੰ ਨਹੀਂ ਸੀ ਰੋਕਣਾ ਚਾਹੁੰਦਾ। ਤੁਸੀਂ ਵੀ ਆਪ ਗੁਜਾਰਿਸ਼ ਕੀਤੀ ਹੈ ਕਿ ਗਵਰਨਰ ਐਡਰੈਸ ਤੇ ਬਹਿਸ ਸਮੇਂ ਨੁਕਤਾਚੀਨੀ ਨਾ ਕਰੀਏ। ਮੇਰੀ ਗੁਜਾਰਿਸ਼ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਆਪ ਹੀ ਐਲਾਨ ਕਰ ਦਿੱਤਾ ਹੈ ਕਿ ਜੋ ਵੀ ਪੰਜਾਬ ਵਾਸਤੇ ਹੋਇਆ ਹੈ, ਚੰਗਾ ਹੋਇਆ ਹੈ। ਇਹ ਸਰਬਸੰਮਤੀ ਨਾਲ ਮਤਾ ਲਿਆ ਰਹੇ ਹਨ। ਅਸੀਂ ਨੁਕਤਾਚੀਨੀ ਨਾ ਕਰੀਏ। ਸਾਨੂੰ ਲੋਕਾਂ ਨੇ ਜ਼ਿੰਮੇਵਾਰੀ ਦਿੱਤੀ ਹੈ। ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ। ਬੀਬੀ ਜੀ ਵੀ ਹਾਜ਼ਰ ਨਹੀਂ ਹਨ। ਮੈਂ ਸਮਝਦਾ ਹਾਂ ਕਿ ਇਹ ਸ਼ਬਦ ਐਕਸਪੰਜ ਕੀਤੇ ਜਾਣ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਗੱਲ ਇੰਨ ਬਿੰਨ ਸੱਚ ਹੈ ਔਰ ਪੰਜਾਬ ਦੇ ਲੋਕਾਂ ਦੀ ਅਵਾਜ਼ ਹੈ। ਸਪੀਕਰ ਸਾਹਿਬ, ਇਹ ਦਿੱਲੀ ਮੈਮੋਰੰਡਮ ਦੇਣ ਗਏ ਸੀ। ਫਿਰ ਅਖਬਾਰਾਂ ਵਿੱਚ ਇਹ ਗੱਲ ਕਿਉਂ ਆਈ ਕਿ ਇਹ ਯੂ.ਪੀ.ਏ. ਦੀ ਚੇਅਰਪਰਸਨ ਅਤੇ ਪ੍ਰਾਈਮ ਮਨਿਸਟਰ ਸਾਹਿਬ ਦਾ ਧੰਨਵਾਦ ਕਰਨ ਗਏ ਸੀ। ਇਹ ਸਭ ਕੁਝ ਡਰਾਮਾ ਕੀਤਾ ਗਿਆ ਹੈ। ਸਪੀਕਰ ਸਾਹਿਬ, ਦਿੱਲੀ ਦੀ ਇਨਸਾਫ ਰੈਲੀ ਵਿਚ ਮੈਨੂੰ ਇੱਕ ਸੀਨੀਅਰ ਪੱਤਰਕਾਰ ਨੇ ਕਿਹਾ, ਦਿੱਲੀ ਦੇ ਇਤਿਹਾਸ ਵਿੱਚ ਪਹਿਲੀ ਵਾਰ ਇੰਨਾ ਵੱਡਾ ਇਕੱਠ ਹੋਇਆ ਹੈ। ਇਹ ਇਕੱਠ ਕੇਵਲ ਤੇ ਕੇਵਲ ਅਕਾਲੀ ਭਾਜਪਾ ਦੀ ਰੈਲੀ ਵਿੱਚ ਹੋਇਆ ਹੈ। ਰੈਲੀਆਂ ਕਾਂਗਰਸ ਵੀ ਕਰਦੀ ਰਹੀ ਹੈ ਪਰ ਫਿਰ ਵੀ ਪੂਰੇ ਦੇਸ਼ ਪੱਧਰ ਤੇ ਕਦੇ ਇੰਨਾ ਇਕੱਠ ਨਹੀਂ ਦੇਖਿਆ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਟਾਈਮ ਨੂੰ ਜ਼ਾਇਆ ਨਾ ਕਰੋ, ਉਸ ਦਾ ਚੰਗਾ ਇਸਤੇਮਾਲ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੇਰੇ ਤਾਂ 20 ਮਿੰਟ ਖੜੋਤੇ ਹਨ। ਸਪੀਕਰ ਸਾਹਿਬ, ਅਸੀਂ ਚਾਹੁੰਦੇ ਸੀ ਕਿ ਮੁੰਡਾ ਜੰਮਦਾ, ਕੁੜੀ ਜੰਮਦੀ...

**ਮਾਨਯੋਗ ਸਪੀਕਰ** : ਮੁੰਡਾ ਕੁੜੀ ਬਾਰੇ ਹੁਣ ਬੱਸ ਕਰੋ। ਆਪਾਂ ਅੱਗੇ ਚੱਲੀਏ।

** Expunged as ordered by the Chair.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਾਡੀ ਇਨਸਾਫ ਰੈਲੀ ਸਦਕਾ ਵੀ ਇਨ੍ਹਾਂ ਨੇ ਖੁਸਰਾ ਹੀ ਜੰਮਿਆ। ਹੁਣ ਇਹ ਖੁਸਰੇ ਦਾ ਵੀ ਕਰੈਡਿਟ ਲੈਣਾ ਚਾਹੁੰਦੇ ਹਨ। ਸਪੀਕਰ ਸਾਹਿਬ, ਇਥੇ ਆੜ੍ਹਤੀਆਂ ਦੇ ਕਰਜ਼ੇ ਦੀ ਗੱਲ ਚੱਲੀ ਹੈ। ਆੜ੍ਹਤੀਆਂ ਦਾ ਕਰਜ਼ਾ ਵਾਕਿਆ ਹੀ ਮੁਆਫ ਹੋਣਾ ਚਾਹੀਦਾ ਹੈ ਕਿਉਂਕਿ ਪੰਜਾਬ ਦਾ ਕਿਸਾਨ ਜਿਹੜਾ ਹੈ, ਉਸ ਦੀ ਸਭ ਤੋਂ ਵੱਡੀ ਜ਼ਲਾਲਤ ਆੜ੍ਹਤੀਆਂ ਦੇ ਕਰਜ਼ੇ ਕਰਕੇ ਹੋਈ ਹੈ। ਕਿਸਾਨਾਂ ਨੂੰ ਸਭ ਤੋਂ ਵੱਡੀ ਜ਼ਲਾਲਤ ਆੜ੍ਹਤੀਆਂ ਦੇ ਕਰਜ਼ੇ ਦੀ ਹੈ, ਬੈਂਕਾਂ ਦੇ ਕਰਜ਼ੇ ਦੀ ਨਹੀਂ।... (ਵਿਘਨ) ਬੈਂਕਾਂ ਦਾ ਕਰਜ਼ਾ ਵੀ ਕਿਸਾਨ ਦਾ ਮੁਆਫ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਜਿਹੜੀ ਹਾਊਸ ਦੇ ਵਿੱਚ ਇਹ ਗੱਲ ਲਿਆਂਦੀ ਹੈ ਕਿ ਦੋਨਾਂ ਪਾਰਟੀਆਂ ਨੂੰ, ਸੱਤਾਧਾਰੀ ਪਾਰਟੀ ਨੂੰ...

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** **

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਹ ਪ੍ਰਚਲਤ ਸ਼ਬਦ ਹਨ। ਪੰਜਾਬੀ ਦੀ ਡਿਕਸ਼ਨਰੀ ਵਿੱਚ ਹਨ।

**ਮਾਨਯੋਗ ਸਪੀਕਰ** : ਮੈਂ ਤੁਹਾਡੇ ਤੋਂ ਪਹਿਲਾਂ ਕਹਿ ਦਿੱਤਾ ਹੈ। ਇਸ ਕਰਕੇ ਥੋੜ੍ਹੀ ਜਿਹੀ ਲੈਂਗੂਏਜ਼ ਜਿਹੜੀ ਹੈ, ਇਸ ਦਾ ਖਿਆਲ ਰੱਖੋ। This is no point of Order.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਪੰਜਾਬੀ ਦੀ ਡਿਕਸ਼ਨਰੀ ਦੇ ਸ਼ਬਦ ਬੋਲ ਰਿਹਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਥੋੜ੍ਹਾ ਸੰਜਮ ਨਾਲ ਬੋਲੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ ਕਿ ਆੜ੍ਹਤੀਆਂ ਦਾ ਕਰਜ਼ਾ ਮੁਆਫ ਹੋਣਾ ਚਾਹੀਦਾ ਹੈ। ਇਹ ਮੁਆਫ ਕਿਵੇਂ ਹੋਵੇਗਾ। ਇਹ ਤਾਂ ਹੀ ਹੋਏਗਾ ਜੇ ਦੋਨੋਂ ਪਾਸਿਆਂ ਤੋਂ ਇਸ ਪਵਿੱਤਰ ਸਦਨ ਵਿੱਚ ਮਤਾ ਪਾ ਕੇ, ਪ੍ਰਸਤਾਵ ਪਾ ਕੇ, ਉਸਨੂੰ ਪਾਸ ਕਰਕੇ ਕੇਂਦਰ ਸਰਕਾਰ ਕੋਲ ਭੇਜੀਏ ਤਾਂ ਹੀ ਅਸਰ ਪਵੇਗਾ। ਇਹ ਸਾਡੇ ਸਾਹਮਣੇ ਬੈਠੇ ਆਪੋਜੀਸ਼ਨ ਵਾਲੇ ਵੀਰ ਪਤਾ ਨਹੀਂ ਕਿਉਂ ਡਰਦੇ ਹਨ। ਬੀਬੀ ਜੀ ਨੂੰ ਜਾਪਦਾ ਹੈ ਕਿ ਕਿਤੇ ਕੇਂਦਰ ਨੇ ਸਾਰਾ ਹੀ ਮੁਆਫ ਕਰ ਦਿੱਤਾ ਤਾਂ ਇਨ੍ਹਾਂ ਨੂੰ ਚੁੱਕ ਕੇ ਲਿਆਉਣਾ ਪਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਦੇ ਹਿਤ ਵਿੱਚ ਹੋਏਗਾ ਜੇ ਅਸੀਂ ਦੋਨੋਂ ਧਿਰਾਂ, ਇਹ ਪ੍ਰਸਤਾਵ ਪਾਸ ਕਰਕੇ ਕੇਂਦਰ ਸਰਕਾਰ ਕੋਲ ਭੇਜਦੇ ਹਾਂ ਕਿ ਪੰਜਾਬ ਦੇ ਕਿਸਾਨ ਨੂੰ ਆੜ੍ਹਤੀਆਂ ਕੋਲੋਂ ਜਲਾਲਤ ਹੋ ਰਹੀ ਹੈ, ਇਸ ਕਰਕੇ ਉਸ ਦਾ ਆੜ੍ਹਤੀਆਂ ਦਾ ਕਰਜ਼ਾ ਮੁਆਫ ਕੀਤਾ ਜਾਵੇ ਔਰ ਕੇਂਦਰ ਸਰਕਾਰ ਹੀ ਇਹ ਮੁਆਫ ਕਰੇ।

** Expunged as ordered by the Chair.

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਸਪੀਕਰ ਸਾਹਿਬ, ਮੇਰੇ ਵੀਰ ਭੁੱਲਰ ਸਾਹਿਬ ਨੇ ਬਹੁਤ ਕੁਝ ਦਾ ਜ਼ਿਕਰ ਕੀਤਾ ਹੈ। ਪੰਜਾਬ ਸਰਕਾਰ ਦੀ ਸਭ ਤੋਂ ਵੱਡੀ ਗੱਲ ਜਿਹੜੀ ਅੱਜ ਹੈ, ਉਹ ਪੰਜਾਬ ਦੇ ਲੋਕਾਂ ਨੂੰ ਸ਼ੁੱਧ ਪਾਣੀ ਦੇਣ ਦੀ ਗੱਲ ਹੈ। ਉਸ ਦੇ ਵਾਸਤੇ ਪੰਜਾਬ ਸਰਕਾਰ ਬੜੇ ਵੱਡੇ ਉਪਰਾਲੇ ਕਰ ਰਹੀ ਹੈ। ਸਪੀਕਰ ਸਾਹਿਬ, ਹੈਰਾਨੀ ਦੀ ਗੱਲ ਹੈ ਕਿ ਮੇਰੇ ਵਲਟੋਹੇ ਬਲਾਕ ਵਿੱਚ ਇੱਕ ਸਰਵੇ ਹੋਇਆ ਹੈ। ਉਸ ਸਰਵੇ ਵਿੱਚ ਕੇਵਲ ਤੇ ਕੇਵਲ ਦੋ ਪ੍ਰਤੀਸ਼ਤ ਲੋਕਾਂ ਨੂੰ, ਜਿਨ੍ਹਾਂ ਨੇ ਆਪਣੇ ਤੌਰ ਤੇ ਯਤਨ ਕੀਤੇ ਹਨ, ਉਨ੍ਹਾਂ ਨੂੰ ਹੀ ਸ਼ੁੱਧ ਪਾਣੀ ਮਿਲਦਾ ਹੈ। ਬਾਕੀ 98 ਪ੍ਰਤੀਸ਼ਤ ਲੋਕ ਜਿਹੜੇ ਹਨ, ਉਹ ਅਸ਼ੁੱਧ ਪਾਣੀ ਪੀਂਦੇ ਹਨ। ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਨੂੰ ਸ਼ੁੱਧ ਪਾਣੀ ਦੇਈਏ। ਇਸ ਦੇ ਵਾਸਤੇ ਪੰਜਾਬ ਸਰਕਾਰ ਜਿਹੜੀ ਹੈ, ਉਹ ਬਹੁਤ ਵੱਡਾ ਯਤਨ ਕਰ ਰਹੀ ਹੈ।

ਪੰਜਾਬ ਦੇ ਅੰਦਰ ਨੌਜਵਾਨਾਂ ਦੇ ਵਿੱਚ ਬੇਰੁਜ਼ਗਾਰੀ ਦੀ ਬਹੁਤ ਵੱਡੀ ਸਮੱਸਿਆ ਹੈ। ਉਨ੍ਹਾਂ ਨੂੰ ਨੌਕਰੀਆਂ ਦੇਣ ਦੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਬੜੀ ਵੱਡੀ ਇੱਕ ਸਕੀਮ ਬਣਾਈ ਹੈ ਕਿ ਪੰਜਾਬ ਦੇ ਨੌਜਵਾਨਾਂ ਨੂੰ, ਜਿਹੜੀ ਸਿਕਿਓਰਟੀ ਵੱਖ-ਵੱਖ ਇੰਡਸਟਰੀਆਂ ਵਾਲੇ ਲੈਂਦੇ ਹਨ ਜਾਂ ਵੱਡੇ ਵੱਡੇ ਘਰਾਣੇ ਲੈਂਦੇ ਹਨ, ਉਨ੍ਹਾਂ ਨੂੰ ਸਿਕਿਓਰਟੀ ਮੁਹੱਈਆ ਕਰਵਾਉਣ ਵਾਸਤੇ ਨੌਜਵਾਨਾਂ ਨੂੰ ਟਰੇਨਿੰਗ ਦਿੱਤੀ ਜਾਵੇਗੀ ਔਰ ਪੰਜਾਬ ਦੇ ਨੌਜਵਾਨਾਂ ਨੂੰ ਰੁਜ਼ਗਾਰ ਮਿਲੇਗਾ।

ਸਪੀਕਰ ਸਾਹਿਬ, ਜਿਸ ਤਰ੍ਹਾਂ ਜ਼ਿਕਰ ਹੋਇਆ ਹੈ ਕਿ ਕਿਸੇ ਵੀ ਸੂਬੇ ਦੀ, ਦੇਸ਼ ਦੀ ਤਰੱਕੀ ਵਾਸਤੇ ਜਿਥੇ ਬਾਕੀ ਵਿਕਾਸ ਦੀ ਗੱਲ ਹੈ, ਉਥੇ ਸਭ ਤੋਂ ਵੱਡੀ ਲੋੜ ਬਿਜਲੀ ਦੀ ਹੈ। ਬਿਜਲੀ ਦੇ ਖੁਣੋਂ ਜੋ ਪੰਜਾਬ ਦੀ ਹਾਲਤ ਹੈ, ਉਹ ਸਾਰਿਆਂ ਦੇ ਸਾਹਮਣੇ ਹੈ। ਇਹ ਹਾਲਤ ਪੈਦਾ ਕੀਤੀ ਕਿਨ੍ਹਾਂ ਨੇ ਹੈ? ਇਹ ਸਾਹਮਣੇ ਬੈਠੇ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਲੋਕਾਂ ਨੇ ਕੀਤੀ ਹੈ। ਇਨ੍ਹਾਂ ਨੇ ਪਿਛਲੇ ਪੰਜ ਸਾਲਾਂ ਵਿੱਚ ਇੱਕ ਵੀ ਯੂਨਿਟ ਬਿਜਲੀ ਨਹੀਂ ਬਣਾਈ। ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਯਤਨਾਂ ਸਦਕਾ, ਇਨ੍ਹਾਂ ਦੀ ਸੁਚੱਜੀ ਸੋਚ ਸਦਕਾ, ਥੋੜ੍ਹੇ ਸਮੇਂ ਵਿੱਚ ਹੀ ਜਿਸ ਤਰ੍ਹਾਂ ਦੇ ਪ੍ਰੋਜੈਕਟ ਲੱਗ ਰਹੇ ਹਨ, ਚਾਲੂ ਹੋ ਰਹੇ ਹਨ, ਇਨ੍ਹਾਂ ਨਾਲ ਪੰਜਾਬ ਬਿਜਲੀ ਦਾ ਸਰਪਲੱਸ ਸੂਬਾ ਬਣ ਜਾਵੇਗਾ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਔਰ ਇੱਕ ਵਧਾਈ ਵੀ ਦਿੰਦਾ ਹਾਂ ਅਤੇ ਧੰਨਵਾਦ ਵੀ ਕਰਦਾ ਹਾਂ ਕਿ ਜਿਹੜੇ ਪੰਜਾਬ ਦੇ 18 ਸਰਹੱਦੀ ਬਲਾਕ ਹਨ, ਉਨ੍ਹਾਂ ਨੂੰ ਵਧੀਆ ਤਰੀਕੇ ਨਾਲ ਬਿਜਲੀ ਦੇਣ ਵਾਸਤੇ 312 ਕਰੋੜ ਰੁਪਏ ਦਾ ਪ੍ਰੋਜੈਕਟ ਪੰਜਾਬ ਸਰਕਾਰ ਨੇ ਲਗਾਉਣਾ ਹੈ। ਉਸ ਦੇ ਵਾਸਤੇ ਮੈਂ ਵਧਾਈ ਦਿੰਦਾ ਹਾਂ। ਇਹ ਵੀ ਸੱਚ ਹੈ ਕਿ ਜਦੋਂ ਬਿਜਲੀ ਦਾ ਲੋਡ ਵਧ ਜਾਂਦਾ ਹੈ ਤਾਂ ਇਹ ਪਿੱਛੇ ਨਹੀਂ ਕੱਟਦੇ ਸਗੋਂ ਬਾਰਡਰ ਵਾਲਿਆਂ ਦਾ ਕੱਟਦੇ ਹਨ ਜਿਸ ਦਾ ਸਭ ਤੋਂ ਜ਼ਿਆਦਾ ਵੱਡਾ ਖਮਿਆਜ਼ਾ ਸਾਨੂੰ ਭੁਗਤਣਾ ਪੈਂਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਬਿਜਲੀ ਖਰੀਦਣ ਦੇ ਵਿੱਚ ਵੀ ਠੱਗੀ ਮਾਰੀ ਹੈ, ਜਿਹੜੀ ਬਿਜਲੀ ਸਟੇਟ ਖਰੀਦਦੀ ਹੈ ਔਰ ਜਿਹੜੀ ਇਨ੍ਹਾਂ ਦੇ ਰਾਜ 'ਚ ਸਾਲ 2002-07 ਤੱਕ ਬਿਜਲੀ ਖਰੀਦੀ ਗਈ ਉਹ ਵਿਚੋਲਿਆਂ ਦੇ ਰਾਹੀਂ

ਖਰੀਦੀ ਗਈ। ਵਿਚੋਲਾ ਪਤਾ ਕਿਸ ਨੂੰ ਬਣਾਇਆ ਹੈ, ਉਹ ਸਾਡੇ ਸਤਿਕਾਰਯੋਗ ਮੈਂਬਰ ਪਾਰਲੀਮੈਂਟ ਹਨ ਉਹ ਇਸ ਹਾਊਸ ਦੇ ਵਿੱਚ ਨਹੀਂ ਹਨ ਜੇਕਰ ਮੈਂ ਨਾਮ ਲੈ ਦਿੱਤਾ ਤਾਂ ਇਨ੍ਹਾਂ ਨੇ ਕਹਿਣਾ ਹੈ ਕਿ ਨਾਮ ਕਿਉਂ ਲਿਆ ਹੈ, ਉਹ ਹੈ ** ** । ਉਹ ਸਸਤੀ ਬਿਜਲੀ ਖਰੀਦਦੇ ਰਹੇ ਹਨ ਅਤੇ ਸਟੇਟ ਨੂੰ ਮਹਿੰਗੀ ਬਿਜਲੀ ਦਿੰਦੇ ਰਹੇ ਹਨ। ਇਹ ਕਿਧਰ ਦਾ ਨਿਆਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸਾਡੀ ਪਾਰਟੀ ਵੱਲੋਂ ਵੀ ਮੈਂਬਰਾਂ ਨੇ ਬੋਲਣਾ ਹੈ ਅਤੇ ਜੋ ਨਾਮ ਲਿਆ ਗਿਆ ਹੈ, ਉਹ ਐਕਸਪੰਜ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਇਹ ਨਾਮ ਕੱਟ ਦੇਣਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਸਭ ਤੋਂ ਵੱਡੀ ਖੁਸ਼ੀ ਦੀ ਗੱਲ ਹੈ ਕਿ 60 ਹਜ਼ਾਰ ਨਵੇਂ ਟਿਊਬਵੈਲ ਕੁਨੈਕਸ਼ਨ ਦਿੱਤੇ ਜਾ ਰਹੇ ਹਨ। ਸਪੀਕਰ ਸਾਹਿਬ, ਸਾਡੇ ਮੁੱਖ ਮੰਤਰੀ ਇੰਨੇ ਦਿਆਲੂ ਹਨ ਅਤੇ ਇਨ੍ਹਾਂ ਦਾ ਕਿੰਨਾ ਲਿਹਾਜ਼ ਕਰਦੇ ਹਨ। ਮੈਨੂੰ ਇੱਕ ਸਾਲ ਹੋ ਗਿਆ ਅਤੇ ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਕਿਹਾ ਕਿ ਮੇਰੇ ਭਿੱਖੀਵਿੰਡ ਨੂੰ ਸਬ ਡਵੀਜ਼ਨ ਬਣਾ ਦਿਉ ਅਤੇ ਇਹ ਕਹਿੰਦੇ ਕਿ ਕਾਕਾ ਜੀ ਹਾਲੇ ਹਾਲਾਤ ਠੀਕ ਨਹੀਂ ਹਨ ਪਰ ਕਿੰਨੀ ਵੱਡੀ ਇਨ੍ਹਾਂ ਦੀ ਫਰਾਖਦਿਲੀ ਹੈ ਕਿ ਪੰਜਾਬ ਦੇ ਵਿੱਚ ਸਭ ਤੋਂ ਪਹਿਲਾਂ ਜੋ ਇਨ੍ਹਾਂ ਨੇ ਸਬ ਡਵੀਜ਼ਨ ਬਣਾਈ ਹੈ, ਉਹ ਲਹਿਰਾ ਵਿਖੇ ਬਣਾਈ ਹੈ। ਇਹ ਨਿੱਤ ਬਦਲਾਖੋਰੀ ਦੇ ਇਲਜ਼ਾਮ ਲਾਉਂਦੇ ਹਨ। ਮੈਂ ਬੇਨਤੀ ਕੀਤੀ ਸੀ ਕਿ ਜਿਹੜੇ ਬਾਰਡਰ ਦੇ ਲੋਕ ਹਨ ਉਨ੍ਹਾਂ ਨੂੰ ਤੁਰੰਤ ਕੁਨੈਕਸ਼ਨ ਦੇ ਦਿਓ, ਜਦੋਂ ਮੰਗਦੇ ਹਨ, ਦੇ ਦਿਓ। ਚਲੋ ਕੁਝ ਅੜਿਚਣਾਂ ਸਨ ਪਰ ਇਨ੍ਹਾਂ ਨੇ ਕਿਹਾ ਕਿ ਜਿਹੜੇ ਕੰਡਿਆਲੀ ਤਾਰ ਤੋਂ ਪਾਰ ਕਿਸਾਨ ਹਨ ਉਹ ਐਪਲੀਕੇਸ਼ਨ ਦੇਣ ਅਤੇ ਕੁਨੈਕਸ਼ਨ ਮਨਜ਼ੂਰ ਕਰਵਾਉਣ, ਇਹ ਇਨ੍ਹਾਂ ਨੇ ਕੀਤਾ ਹੈ। ਇਸ ਦੇ ਲਈ ਬਾਦਲ ਸਾਹਿਬ ਦਾ ਜਿੰਨਾਂ ਵੀ ਧੰਨਵਾਦ ਕੀਤਾ ਜਾ ਸਕੇ, ਉਹ ਥੋੜ੍ਹਾ ਹੈ। ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਜੋ ਪੰਜਾਬ ਦੀ ਡਿਵੈਲਪਮੈਂਟ ਕੀਤੀ ਹੈ, ਉਨ੍ਹਾਂ ਦੇ ਬਾਰੇ ਬਹੁਤ ਗੱਲਾਂ ਕਹਿਣਯੋਗ ਹਨ। ਸਪੀਕਰ ਸਾਹਿਬ, ਜੇਕਰ ਅੱਜ ਪੰਜਾਬ ਨੂੰ ਬਚਾਉਣਾ ਹੈ ਤਾਂ ਪੰਜਾਬ ਦੀ ਅਫ਼ਸਰਸ਼ਾਹੀ ਤੋਂ ਵੀ ਪੰਜਾਬ ਨੂੰ ਬਚਾਉਣਾ ਹੋਵੇਗਾ। ਅੱਜ ਪੰਜਾਬ ਦੇ ਕੁਝ ਅਫ਼ਸਰਾਂ ਨੂੰ ਛੱਡ ਕੇ, ਬਾਕੀ ਅਫ਼ਸਰਸ਼ਾਹੀ ਪੰਜਾਬ ਨੂੰ ਲੁੱਟ ਕੇ ਖਾ ਗਈ ਹੈ ਅਤੇ ਸਿਰੇ ਦੀ ਵਿਗੜੀ ਹੋਈ ਹੈ। (ਵਿਰੋਧੀ ਪਾਰਟੀ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਅੱਜ ਅਸੀਂ ਸਦਨ ਦੇ ਵਿੱਚ ਬੈਠੇ ਹਾਂ। ਜੇ ਪੰਜਾਬ ਨੂੰ ਬਚਾਉਣ ਦੀ ਲੋੜ ਹੈ ਤਾਂ ਇਨ੍ਹਾਂ ਤੋਂ ਬਚਾਉਣ ਦੀ ਲੋੜ ਹੈ। ਮੈਂ ਦੱਸ ਦੇਵਾਂ ਕਿ ਇਹ ਲੋਕ ਜਵਾਬਦੇਹ ਨਹੀਂ ਹਨ ਸਗੋਂ ਅਸੀਂ ਲੋਕਾਂ ਪ੍ਰਤੀ ਜਵਾਬਦੇਹ ਹਾਂ। ਜੇਕਰ ਪੰਜਾਬ ਦੇ ਵਿੱਚ ਕਿਸੇ ਵੀ ਤਰ੍ਹਾਂ ਦੀ ਘਟਨਾ ਵਾਪਰਦੀ ਹੈ ਤਾਂ ਉਸ ਦੇ ਲਈ ਜਵਾਬਦੇਹ ਪੰਜਾਬ ਦੇ ਪ੍ਰਤੀਨਿਧ ਹੁੰਦੇ ਹਨ ਨਾ ਕਿ ਇਹ ਅਫ਼ਸਰਸ਼ਾਹੀ ਹੁੰਦੀ ਹੈ।

** Expunged as ordered by the Chair.

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਮੈਨੂੰ ਇੱਕ ਸੱਜਣ ਨੇ ਲਿਖ ਕੇ ਦਿੱਤਾ ਹੈ ਕਿ ਜਿਥੇ ਵਿਧਾਨਕਾਰ ਜਾਂ ਮੰਤਰੀ ਲੋਕਾਂ ਦਾ ਨੁਮਾਇੰਦਾ ਹੁੰਦਾ ਹੈ ਉਥੇ ਉਹ ਲੋਕਾਂ ਦਾ ਨੁਮਾਇੰਦਾ ਹੋਣ ਦੇ ਨਾਤੇ ਲੋਕਾਂ ਪ੍ਰਤੀ ਜਵਾਬਦੇਹ ਹੈ, ਅਫ਼ਸਰਸ਼ਾਹੀ ਨਹੀਂ ਹੈ। ਕਿਸੇ ਅਧਿਕਾਰੀ ਵੱਲੋਂ ਕਿਸੇ ਵਿਧਾਨਕਾਰ ਜਾਂ ਮੰਤਰੀ ਦਾ ਨਿਰਾਦਰ ਕਰਨਾ ਜਾਂ ਉਸ ਨੂੰ ਸਤਿਕਾਰ ਨਾ ਦੇਣਾ ਬਹੁਤ ਗੰਭੀਰਤਾ ਦਾ ਵਿਸ਼ਾ ਹੈ, ਕਿਸੇ ਵੀ ਅਧਿਕਾਰੀ ਵੱਲੋਂ ਲੋਕਾਂ ਦੇ ਚੁਣੇ ਹੋਏ ਪ੍ਰਤੀਨਿਧੀ ਦੀ ਗੱਲ ਨਾ ਸੁਣਨਾ ਚੁਣੇ ਹੋਏ ਪ੍ਰਤੀਨਿਧ ਦੀ ਤੌਹੀਨ ਹੈ। ਬਹੁਤੇ ਅਧਿਕਾਰੀ ਆਪਣੇ ਅਫ਼ਸਰੀ ਸਵੈਮਾਣ ਦੇ ਘੋੜੇ ਤੇ ਇਸ ਕਦਰ ਸਵਾਰ ਹਨ ਕਿ ਲੋਕਾਂ ਦੇ ਚੁਣੇ ਹੋਏ ਪ੍ਰਤੀਨਿਧਾਂ ਨੂੰ ਟਿੱਚ ਸਮਝਦੇ ਹਨ ਅਤੇ ਉਨ੍ਹਾਂ ਦੀ ਗੱਲ ਮੰਨਣ ਵਿੱਚ ਆਪਣੀ ਹੇਠੀ ਸਮਝਦੇ ਹਨ। ਇਨ੍ਹਾਂ ਨੇ ਜਨਤਾ ਦਾ ਸੇਵਕ ਹੋਣ ਦਾ ਫਰਜ਼ ਆਪਣੇ ਮੂਲੋਂ ਹੀ ਵਸਾਰਿਆ ਹੋਇਆ ਹੈ। ਸਰਕਾਰੀ ਅਧਿਕਾਰੀਆਂ ਨੂੰ ਇਹ ਹਮੇਸ਼ਾਂ ਹੀ ਚੇਤੇ ਰੱਖਣ ਦੀ ਲੋੜ ਹੈ ਕਿ ਉਹ ਇਥੇ ਰਾਜਾਸ਼ਾਹੀ ਵਿੱਚ ਨਹੀਂ ਸਗੋਂ ਲੋਕਤੰਤਰ ਵਿੱਚ ਕੰਮ ਕਰਦੇ ਹਨ ਅਤੇ ਉਨ੍ਹਾਂ ਦਾ ਦਰਜਾ ਲੋਕਾਂ ਦੀ ਸੇਵਾ ਕਰਨਾ ਹੈ। ਸਪੀਕਰ ਸਾਹਿਬ, ਇਥੇ ਇੱਕ ਸੈਕਟਰੀ ਨੇ..... ਮੈਂ ਹੁਣ ਉਨ੍ਹਾਂ ਦਾ ਕੀ ਜ਼ਿਕਰ ਕਰਾਂ ਪਰ ਬੜੇ ਦੁੱਖ ਦੀ ਗੱਲ ਹੈ। ਸਪੀਕਰ ਸਾਹਿਬ, ਮੈਂ ਸਰਹੱਦ ਦਾ ਵਸਨੀਕ ਹਾਂ ਅਤੇ ਸਰਹੱਦੀ ਇਲਾਕੇ ਦੀ ਪ੍ਰਤੀਨਿਧਤਾ ਕਰਦਾ ਹਾਂ, ਇਥੇ ਸਦਨ ਦੇ ਵਿੱਚ ਕਈ ਵਾਰ ਗੱਲ ਚਲਦੀ ਹੈ ਕਿ ਪੰਜਾਬ ਇੱਕ ਸਰਹੱਦੀ ਸੂਬਾ ਹੈ। ਚੰਡੀਗੜ੍ਹ, ਮੋਹਾਲੀ, ਲੁਧਿਆਣਾ ਅਤੇ ਜਲੰਧਰ ਵਾਲਿਆਂ ਨੂੰ ਕੀ ਪਤਾ ਹੈ ਕਿ ਸਰਹੱਦ ਕੀ ਹੁੰਦੀ ਹੈ.....

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਖਤਮ ਹੋ ਗਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਪਲੀਜ਼, ਮੇਰੀ ਬੇਨਤੀ ਹੈ.....

**ਮਾਨਯੋਗ ਸਪੀਕਰ** : ਬਾਕੀਆਂ ਨੂੰ ਟਾਈਮ ਦੇਣਾ ਹੈ, ਟਾਈਮ ਦਾ ਧਿਆਨ ਰੱਖੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਰਹੱਦ ਦਾ ਕੇਵਲ ਸਾਨੂੰ ਅਹਿਸਾਸ ਹੈ। ਸਰਹੱਦ ਦੀ ਲਕੀਰ ਸਾਡੀ ਬਦਕਿਸਮਤੀ ਦੀ ਲਕੀਰ ਬਣ ਗਈ। ਕਿਸੇ ਨੇ ਸਾਡੀ ਸਾਰ ਨਹੀਂ ਲਈ। ਜਦੋਂ ਕਿਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਰਾਜ ਆਇਆ ਇਨ੍ਹਾਂ ਨੇ ਸਾਡੀ ਬਾਂਹ ਫੜੀ ਹੈ। ਹੁਣ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਡੇ ਲਈ ਯਤਨ ਕਰ ਰਹੇ ਹਨ ਅਤੇ ਬਹੁਤ ਫੰਡ ਵੀ ਦਿੱਤੇ ਹਨ ਪਰ ਉਥੋਂ ਦਾ ਜਿਹੜਾ ਵਿਕਾਸ ਹੈ ਉਹ ਇਸ ਨਾਲ ਪੂਰਾ ਨਹੀਂ ਹੋ ਸਕਦਾ। ਸਪੀਕਰ ਸਾਹਿਬ, ਮੇਰੇ ਹਲਕੇ ਦੀ 96 ਕਿਲੋਮੀਟਰ ਲੰਬੀ ਸਰਹੱਦ ਦੀ ਲੰਬਾਈ ਹੈ। ਦੇਸ਼ ਤਾਂ ਅਜ਼ਾਦ ਹੋ ਗਿਆ ਪਰ ਮੇਰੇ ਲੋਕ ਬਰਬਾਦ ਹੋ ਗਏ। ਲਾਹੌਰ ਅਤੇ ਕਸੂਰ ਦੇ ਵਿਚਕਾਰ ਮੇਰਾ ਇਲਾਕਾ ਪੈਂਦਾ ਸੀ ਜੋ ਕਿ ਖੁਸ਼ਹਾਲੀ ਦਾ ਪ੍ਰਤੀਕ ਸੀ। ਦੇਸ਼ ਦੀ ਅਜ਼ਾਦੀ ਦੀ ਲਕੀਰ ਨੇ ਬਦਹਾਲ ਕਰਕੇ ਰੱਖ ਦਿੱਤਾ। ਉਸ ਦਾ ਕਿਸੇ ਨੇ ਕੀ ਕਰਨਾ ਸੀ ਪਰ ਸਾਰ ਵੀ ਨਹੀਂ ਲਈ। ਸਪੀਕਰ ਸਾਹਿਬ, ਮੇਰਾ ਹਲਕਾ ਖਾਰਾ ਮਾਝਾ

ਹੈ। ਸੀ.ਐਮ. ਸਾਹਿਬ ਨੇ ਸਿੰਚਾਈ ਵਾਸਤੇ ਬਹੁਤ ਫੰਡ ਰੱਖੇ ਹਨ, ਇਰੀਗੇਸ਼ਨ ਮੰਤਰੀ ਬੈਠੇ ਹਨ, ਐਫ.ਐਮ. ਸਾਹਿਬ ਬੈਠੇ ਹਨ। ਮੈਂ ਬੇਨਤੀ ਕਰਾਂਗਾ ਕਿ ਉਥੇ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ ਕਿਉਂਕਿ ਜਿਹੜਾ ਨਹਿਰੀ ਸਿਸਟਮ ਹੈ ਉਹ ਖਰਾਬ ਹੈ ਉਸ ਨੂੰ ਸੁਧਾਰਨ ਦੀ ਲੋੜ ਹੈ। ਲੋਕ ਪਾਣੀ ਵਾਸਤੇ ਲੜਦੇ ਹਨ ਜੇਕਰ ਉਨ੍ਹਾਂ ਨੂੰ ਪਾਣੀ ਨਹੀਂ ਪਹੁੰਚਦਾ। ਸਾਨੂੰ ਟੇਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਪਹਿਲਾਂ ਵਿੱਦਿਆ ਦੀ ਗੱਲ ਕੀਤੀ ਹੈ ਪੰਜਾਬ ਵਿੱਚ ਇੱਕੋ ਇੱਕ ਵਿਧਾਨ ਸਭਾ ਹਲਕਾ ਵਲਟੋਹਾ ਹੈ, ਜਿੱਥੇ ਕੋਈ ਕਾਲਜ ਨਹੀਂ। ਸਮੁੱਚੇ ਪੰਜਾਬ ਅੰਦਰ ਹਰੇਕ ਵਿਧਾਨ ਸਭਾ ਹਲਕੇ ਵਿੱਚ ਕੋਈ ਨਾ ਕੋਈ ਕਾਲਜ ਹੈ। ਮੇਰੀ ਬੇਨਤੀ ਹੈ ਮੁੱਖ ਮੰਤਰੀ ਸਾਹਿਬ ਨੂੰ ਕਿ ਜਿੱਥੇ ਉਨ੍ਹਾਂ ਨੇ ਇੰਨੀਆ ਸਕੀਮਾਂ ਬਣਾਈਆਂ ਹਨ, ਬਹੁਤ ਕੁਝ ਉਨ੍ਹਾਂ ਨੇ ਗਵਰਨਰ ਐਡਰੈਸ ਵਿੱਚ ਸਾਬਤ ਕਰ ਦਿੱਤਾ ਹੈ ਕਿ ਵਲਟੋਹਾ ਹਲਕੇ ਦਾ ਧਿਆਨ ਰੱਖਿਆ ਜਾਵੇਗਾ, ਉੱਥੇ ਇੱਕ ਕਾਲਜ ਵੀ ਬਣਾ ਦਿੱਤਾ ਜਾਵੇ। 100 ਫੀਸਦੀ ਵਿੱਚੋਂ 70 ਫੀਸਦੀ ਪੰਜਾਬ ਦੇ ਲੋਕ ਪੜ੍ਹੇ ਲਿਖੇ ਹੋਏ ਹਨ ਪਰ ਸਪੀਕਰ ਸਾਹਿਬ, ਵਲਟੋਹਾ ਦੀ ਰੇਸ਼ੋ 40% ਹੀ ਹੈ ਜੋ ਕਿ ਪੰਜਾਬ ਦੇ ਲੋਕਾਂ ਦੇ ਮੁਕਾਬਲਤਨ ਅੱਧੀ ਹੈ। ਵਲਟੋਹਾ ਹਲਕੇ ਵਿਚ ਨਾ ਹੀ ਸਿਹਤ ਸਹੂਲਤਾਂ ਹਨ। ਸਪੀਕਰ ਸਾਹਿਬ, ਜਿਵੇਂ ਕੱਟਾ ਕੱਟੀ ਨੂੰ ਪੁੱਛਦਾ ਹੈ ਕਿ ਦੁੱਧ ਕਿਸ ਤਰ੍ਹਾਂ ਦਾ ਹੈ ਉਹ ਕਹਿੰਦੀ ਹੈ ਕਿ ਚਿੱਟਾ ਹੈ। ਅੱਗੋਂ ਕੱਟੀ ਕੱਟੇ ਨੂੰ ਪੁੱਛਦੀ ਹੈ ਕਿ ਤੈਨੂੰ ਕਿਸ ਤਰ੍ਹਾਂ ਦਾ ਦਿਸਦਾ ਹੈ ਉਹ ਕਹਿੰਦਾ ਮੈਨੂੰ ਤਾਂ ਕਾਲਾ ਹੀ ਕਾਲਾ ਦਿਸਦਾ ਹੈ। ਸਾਡੇ ਨਾਲ ਵੀ ਉਹੀ ਹੋਈ ਹੈ। ਮੈਂ ਧੰਨਵਾਦੀ ਹਾਂ ਸੀ.ਐਮ. ਸਾਹਿਬ ਦਾ, ਜਿਨ੍ਹਾਂ ਨੇ ਬਲਾਕ ਵਲਟੋਹਾ ਵਿੱਚ ਮਾਈਕਰੋ ਪਲਾਨ ਕਰਨ ਵਾਸਤੇ ਸਰਵੇ ਕਰਵਾਇਆ ਹੈ। ਮੇਰੀ ਬੇਨਤੀ ਹੈ ਕਿ ਸਰਵੇ ਮੁਕੰਮਲ ਹੋ ਗਿਆ ਹੈ। ਉਸ ਨੂੰ ਸਦਨ ਵਿੱਚ ਰੱਖ ਕੇ, ਉਸ ਦੀ ਪ੍ਰਵਾਨਗੀ ਲੈ ਕੇ, ਵੈਸੇ ਉਸ ਦੀ ਵੀ ਲੋੜ ਨਹੀਂ ਹੈ ਆਪਣੇ ਤੌਰ ਤੇ ਸਿਫਾਰਸ਼ਾਂ ਨੂੰ ਲਾਗੂ ਕਰਕੇ ਉਸ ਮੁਤਾਬਿਕ ਵਿਕਾਸ ਕਰਵਾਇਆ ਜਾਵੇ।

**ਮਾਨਯੋਗ ਸਪੀਕਰ :** ਮੈਂ 20 ਮਿੰਟ ਦਿੱਤੇ ਸੀ, ਹੁਣ 25 ਮਿੰਟ ਹੋ ਗਏ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਤੁਸੀਂ ਵੀ ਦੇਖਿਆ ਹੋਵੇਗਾ ਕਿ ਕਿਸੇ ਵੀ ਹਲਕੇ ਦੀ ਬਦਕਿਸਮਤੀ ਹੈ ਉਥੋਂ ਦਾ ਪਿਛੜਿਆਪਣ। ਇਹ ਮੇਰੇ ਕੋਲ ਹਿੰਦੁਸਤਾਨ ਟਾਈਮਜ਼ ਅਖ਼ਬਾਰ ਹੈ ਜਿਸ ਦੇ ਫਰੰਟ ਪੇਜ਼ ਦੀ ਖ਼ਬਰ ਹੈ **"Valtoha Ignored"**. ਅਜੀਤ ਅਖ਼ਬਾਰ ਹੈ ਜਿਸ ਵਿੱਚ ਦਰਜ ਹੈ ਕਿ ਅਫ਼ਗਾਨਿਸਤਾਨ ਦੇ ਪਿੰਡਾਂ ਦੀ ਝਲਕ ਪੇਸ਼ ਕਰਦਾ ਹੈ ਸਰਹੱਦੀ ਖੇਤਰ ਵਲਟੋਹਾ। ਇਹ ਹਲਕੇ ਦੀ ਝਲਕ ਹੈ। ਜੱਗ ਬਾਣੀ ਵਿੱਚ ਐਡੀਟੋਰੀਅਲ ਲਿਖਿਆ ਹੈ.....

**ਮਾਨਯੋਗ ਸਪੀਕਰ :** ਤੁਸੀਂ ਟਾਈਮ ਵੇਸਟ ਨਾ ਕਰੋ। ਪਲੀਜ਼।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਖੇਮਕਰਨ ਇਤਿਹਾਸਕ ਸ਼ਹਿਰ ਹੈ। ਬਟਵਾਰੇ ਤੋਂ ਪਹਿਲਾਂ ਇਥੇ ਅਬਾਦੀ ਲਗਭਗ 20,000 ਸੀ ਪਰ ਇਹ ਬਰਬਾਦ ਹੋ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਗਿਆ। ਜੇ ਇਨ੍ਹਾਂ ਲੋਕਾਂ ਬਾਰੇ ਮੈਂ ਸਦਨ ਵਿੱਚ ਕੋਈ ਅਜਿਹੇ ਲਫ਼ਜ਼ ਵਰਤ ਦਿੱਤੇ ਤਾਂ ਬਹੁਤ ਕੌੜੇ ਲੱਗਣੇ ਹਨ। ਸੱਚਾਈ ਹੈ ਕਿ ਪੰਜਾਬ ਦਾ ਜੋ ਨੁਕਸਾਨ ਇਨ੍ਹਾਂ ਨੇ ਕੀਤਾ ਹੈ, ਖਾਸ ਕਰਕੇ ਸਿੱਖ ਕੌਮ ਦਾ ਕੀਤਾ ਹੈ, ਉਹ ਮਾਫ਼ ਨਹੀਂ ਹੋ ਸਕਦਾ। ਸਪੀਕਰ ਸਾਹਿਬ, ਮੇਰੇ ਕੋਲ ਅਖ਼ਬਾਰ ਹੈ.....

**ਸਰਦਾਰ ਜਸਬੀਰ ਸਿੰਘ ਖੰਗੂੜਾ** : ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਥੇ ਗੱਲ ਚਲੀ ਸੀ ਕਿ ਦਸਮ ਪਾਤਸ਼ਾਹ ਜਿੱਧਰ ਜਿੱਧਰ ਦੀ ਵੀ ਗੁਜ਼ਰੇ, ਨਾਂਦੇੜ ਸਾਹਿਬ ਤੱਕ ਸੜਕ ਬਣਾ ਦਿੱਤੀ ਜਾਵੇਗੀ। ਇਸ ਸਬੰਧੀ ਕੈਪਟਨ ਕੰਵਲਜੀਤ ਸਿੰਘ ਹੋਰਾਂ ਨੇ ਪ੍ਰਸਤਾਵ ਵੀ ਲਿਆਂਦਾ ਅਤੇ ਦੋ ਹੋਰ ਸੜਕਾਂ ਦਾ ਵੀ ਜ਼ਿਕਰ ਹੋਇਆ ਸੀ। ** ** ਕਿਉਂਕਿ ਇਨ੍ਹਾਂ ਲੋਕਾਂ ਨੂੰ ਗੁਰੂ ਨਾਲ ਪਿਆਰ ਨਹੀਂ ਹੈ। ਇਹ ਗੁਰੂ ਨੂੰ ਵੀ ਧੋਖਾ ਦੇ ਸਕਦੇ ਹਨ, ਜਿੱਥੇ ਇਨ੍ਹਾਂ ਨੂੰ ਆਪਣੀਆਂ ਵੋਟਾਂ ਦਾ ਜਾਂ ਆਪਣੀ ਰਾਜਨੀਤਿਕ ਸ਼ਕਤੀ ਦਾ ਲਾਲਚ ਹੋਵੇ। ਸਪੀਕਰ ਸਾਹਿਬ, ਇਨ੍ਹਾਂ ਨੇ ਗੁਰੂ ਨੂੰ ਵੀ ਧੋਖਾ ਦਿੱਤਾ ਅਤੇ ਗੁਰੂ ਨੂੰ ਵੀ ਧੋਖਾ ਦੇ ਕੇ ਅੱਜ ਇਹ ਆਪੋਜ਼ੀਸ਼ਨ ਵਿੱਚ ਬੈਠੇ ਹਨ। ਮੇਰੇ ਕੋਲ ਇਕ ਕਿਤਾਬ ਹੈ ਜੋ ਕਿ ਸਾਲ 1984 ਦੇ ਦੁਖਾਂਤ ਨਾਲ ਸਬੰਧਤ ਹੈ। ਇਹ 10 ਦਿਨ ਪਹਿਲਾਂ ਜਾਰੀ ਹੋਈ ਹੈ। 'ਵੈੱਨ ਏ ਟਰੀ ਸ਼ੁਕ ਦਿੱਲੀ'। ਇਸ ਮੌਕੇ ਦੇ ਉਤੇ..... (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ.....

**ਮਾਨਯੋਗ ਸਪੀਕਰ** : ਬੀਬੀ ਜੀ ਨੂੰ ਪੁਆਇੰਟ ਆਫ਼ ਆਰਡਰ ਕਰ ਲੈਣ ਦਿਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਸਾਡੀ ਸਾਰੀ ਪਾਰਟੀ ਨੇ ਬਾਕਾਇਦਾ ਸ਼ਰਧਾ ਦੇ ਨਾਲ ਕਿਹਾ ਹੈ ਕਿ ਇਹ ਜਿਹੜੇ ਮਤੇ ਪ੍ਰਾਪਰ ਤਰੀਕੇ ਦੇ ਨਾਲ ਲੈ ਕੇ ਆਉਣਗੇ, ਸਾਡੀ ਇਨ੍ਹਾਂ ਤੇ ਸਹਿਮਤੀ ਹੋਵੇਗੀ। ਅਸੀਂ ਸਹਿਮਤੀ ਵਿੱਚ ਅੱਗੇ ਹਾਂ। ਲੇਕਿਨ ਮੈਨੂੰ ਨਹੀਂ ਪਤਾ ਕਿ ਇਹ ਕਿਸ ਪਾਸੇ ਦੀਆਂ ਗੱਲਾਂ ਕਰੀ ਜਾਂਦੇ ਹਨ। ਅਸੀਂ ਤਾਂ ਸਨਮਾਨ ਨਾਲ ਮੰਨਿਆ ਹੈ।

**ਮਾਨਯੋਗ ਸਪੀਕਰ** : ਤੁਸੀਂ ਬੋਲ ਲੈਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਇਸ ਦੇ ਵਿੱਚੋਂ ਕੱਟਿਆ ਜਾਵੇ। ਐਕਸਪੰਜ ਕਰਵਾਓ। ** ** (ਵਿਘਨ) (ਸ਼ੋਰ)

** Expunged as ordered by the Chair.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬਿਲਕੁਲ ਅਸਲੀਅਤ ਹੈ ਜੀ। ਅਜੇ ਘੰਟਾ ਪਹਿਲਾਂ ਦੀ ਹੀ ਤਾਂ ਗੱਲ ਹੈ।

**ਮਾਨਯੋਗ ਸਪੀਕਰ** : ਤੁਹਾਡੇ ਮੁਤਾਬਕ ਕਿਹੜਾ ਲਫਜ਼ ਓਬਜੈਕਸ਼ਨੇਬਲ ਹੈ? ਤੁਸੀਂ ਕਿਹੜੀ ਓਬਜੈਕਸ਼ਨੇਬਲ ਚੀਜ਼ ਨੂੰ ਕਹਿਣਾ ਚਾਹੁੰਦੇ ਹੋ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ** ** ਅਸੀਂ ਤਾਂ ਇਸ ਦੇ ਨਾਲ ਸਹਿਮਤ ਹਾਂ। ** ** ਅਸੀਂ ਤਾਂ ਇਸ ਮਤੇ ਨਾਲ ਸਹਿਮਤ ਹਾਂ। ਮੈਂ ਵਾਰ-ਵਾਰ ਉਠ ਕੇ ਕਿਹਾ ਹੈ ਕਿ ਅਸੀਂ ਇਸ ਦੇ ਨਾਲ ਸਹਿਮਤ ਹਾਂ। ਇਹ ਗੱਲ ਕਟਾਈ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ** ਤੁਸੀਂ ਨਹੀਂ ਕੀਤੀ। ਇਹ ਗੱਲ ਕੱਟ ਦਿੱਤੀ ਜਾਵੇ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਲੋਕਾਂ ਨੇ ਪੰਜਾਬ ਦੇ ਲਈ ਕੁਝ ਨਹੀਂ ਕੀਤਾ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਹਾਡਾ ਕਾਫ਼ੀ ਸਮਾਂ ਹੋ ਗਿਆ ਹੈ.....

**ਸਰਦਾਰ ਵਿਰਸਾ ਸਿੰਘ ਵਲਟੋਹਾ** : ਤੁਸੀਂ ਲੋਕਾਂ ਨੇ ਕੀ ਕੀਤਾ ਹੈ? ਤੁਸੀਂ ਕੁਝ ਨਹੀਂ ਕੀਤਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ,.....

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਬਰਾੜ ਸਾਹਿਬ ਨੂੰ ਬੇਨਤੀ ਹੈ ਕਿ ਇਨ੍ਹਾਂ ਨੂੰ ਚੁੱਪ ਕਰਵਾ ਕੇ ਬਿਠਾਇਆ ਜਾਵੇ। ਮੇਰੇ ਵਿਰੁੱਧ ਕੋਈ ਇਹੋ ਜਿਹਾ ਕੁਮੈਂਟ ਪੇਸ਼ ਨਾ ਕਰਨ। ਨਹੀਂ ਤਾਂ ਮੈਂ ਇਨ੍ਹਾਂ ਦਾ ਚਿੱਠਾ ਖੋਲ੍ਹਣ ਲੱਗਾ ਹਾਂ। (ਵਿਘਨ) (ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਚਿੱਠਾ ਤਾਂ ਖੁਲ੍ਹਵਾ ਹੀ ਲਓ ਜੀ। ਮੈਂ ਚੈਲੰਜ ਕਰਦਾ ਹਾਂ ਕਿ ਮੇਰਾ ਚਿੱਠਾ ਖੁਲ੍ਹਵਾ ਲਿਆ ਜਾਵੇ। (ਵਿਘਨ) (ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰੀ ਹਿਸਟਰੀ ਲੋਕਾਂ ਦੇ ਸਾਹਮਣੇ ਹੈ। ਲੋਕਾਂ ਨੇ ਮੈਨੂੰ 12500 ਵੋਟਾਂ ਤੇ ਜਿਤਾ ਕੇ ਪੰਜਾਬ ਵਿਧਾਨ ਸਭਾ ਦੇ ਵਿੱਚ ਭੇਜਿਆ ਹੈ। ਔਰ ਤੁਹਾਡੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸਾਰੇ

** Expunged as ordered by the Chair.

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਹੱਥਕੰਡੇ ਫੇਲ੍ਹ ਕੀਤੇ ਹਨ। ਮੈਂ ਸੱਚਾ ਸੀ ਤੇ ਮੇਰਾ ਰੱਬ ਸੱਚਾ ਸੀ। ਮੇਰਾ ਸੱਚ ਮੇਰੇ ਨਾਲ ਸੀ। ਇਸ ਕਰਕੇ ਮੈਂ ਵਿਧਾਨ ਸਭਾ ਦੇ ਵਿੱਚ ਪਹੁੰਚਿਆ ਹਾਂ। ਪਰ ਤੁਹਾਨੂੰ ਤੁਹਾਡੇ ਸੱਚੇ ਸੌਦੇ ਨੇ ਵੀ ਮਾਂਜ ਕੇ ਰੱਖ ਦਿੱਤਾ ਹੈ।

**ਮਾਨਯੋਗ ਸਪੀਕਰ** : ਹੁਣ ਤੁਹਾਡੇ ਸਮੇਂ ਦੀ ਸਮਾਪਤੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਨੂੰ ਗੱਲ ਕਰ ਲੈਣ ਦਿਓ। ਫਿਰ ਸਮਾਪਤ ਕਰ ਦੇਵਾਂਗਾ ਜੀ।

**ਮਾਨਯੋਗ ਸਪੀਕਰ** : ਇਹ ਗੱਲ ਸਮਾਪਤ ਕਰ ਲਵੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਨੂੰ ਇਹ ਵਿਸ਼ਾ ਪੂਰਾ ਕਰ ਲੈਣ ਦਿਓ। 10 ਦਿਨਾਂ ਪਹਿਲਾਂ ਪੰਜਾਬ ਦੇ ਦੁਖਾਂਤ, ਸਿੱਖਾਂ ਦੇ ਦੁਖਾਂਤ ਤੇ ਇੱਕ ਕਿਤਾਬ ਰਿਲੀਜ਼ ਹੋਈ ਹੈ। 'ਵੈੱਨ ਏ ਟਰੀ ਸ਼ੁਕ ਦਿੱਲੀ'। ਜਦੋਂ ਇੱਕ ਦਰਖੱਤ ਨੇ ਦਿੱਲੀ ਨੂੰ ਹਿਲਾਇਆ। ਕਿਹੜਾ ਦਰਖੱਤ ਸੀ ਉਹ, ਔਰ ਕਿਸ ਨੇ ਉਸ ਦਰਖੱਤ ਦੇ ਬਾਰੇ ਇਹ ਸ਼ਬਦ ਕਹੇ ਸੀ? ਉਹ ਤਾਂ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਇਹ ਇਤਿਹਾਸ ਬਣ ਚੁੱਕਾ ਹੈ। ਪਰ ਸਭ ਤੋਂ ਵੱਡੀ ਜਿਹੜੀ ਪੀੜਾ ਵਾਲੀ ਗੱਲ ਹੈ, ਸਾਡੇ ਅਲਾਹਾਬਾਦ ਹਾਈ ਕੋਰਟ ਦੇ ਜਿਹੜੇ ਚੀਫ਼ ਜਸਟਿਸ ਰਿਟਾਇਰ ਹੋਏ ਹਨ, ਉਨ੍ਹਾਂ ਦਾ ਨਾਂ ਐਸ.ਐਸ. ਸੋਢੀ ਹੈ, ਉਨ੍ਹਾਂ ਨੇ ਲਫਜ਼ ਕਹੇ ਹਨ ਉਹ ਬਹੁਤ ਹੀ ਦੁੱਖ ਵਾਲੇ ਹਨ। ਜਸਟਿਸ ਸੋਢੀ ਨੇ ਕਿਹਾ ਹੈ ਕਿ 1984 ਵਿੱਚ ਕਾਂਗਰਸ ਵੱਲੋਂ ਸਿੱਖਾਂ ਪ੍ਰਤੀ ਬੇਭਰੋਸਗੀ ਦਿਖਾਈ ਗਈ ਅਤੇ ਦਿੱਲੀ ਦੰਗਿਆਂ ਤੇ ਕਾਬੂ ਪਾਉਣ ਲਈ ਮੇਰਠ ਛਾਉਣੀ ਤੋਂ ਇਸ ਕਰਕੇ ਪੁਲਿਸ ਨਹੀਂ ਬੁਲਾਈ ਗਈ ਕਿਉਂਕਿ ਉਥੋਂ ਦੀਆਂ ਬਟਾਲੀਅਨਾਂ ਵਿਚ ਬਹੁ ਗਿਣਤੀ ਸਿੱਖਾਂ ਦੀ ਸੀ। ਪਿਛੋਂ ਫੌਜ ਦੇ ਦਸਤੇ ਦੇਹਰਾਦੂਨ ਤੋਂ ਬੁਲਾਏ ਗਏ ਪਰ ਸਿੱਖ ਡਵੀਜ਼ਨਲ ਕਮਾਂਡਰ ਨੂੰ ਨਾਲ ਨਾ ਲੈ ਕੇ ਆਉਣ ਦਾ ਵਿਸ਼ੇਸ਼ ਆਦੇਸ਼ ਦੇ ਦਿੱਤਾ ਗਿਆ। ਜਸਟਿਸ ਸੋਢੀ ਟ੍ਰਿਬਿਊਨ ਟਰੱਸਟ ਦੇ ਟਰੱਸਟੀ ਵੀ ਹਨ, ਉਨ੍ਹਾਂ ਨੇ ਕਿਹਾ ਕਿ ਦਿੱਲੀ ਦੰਗੇ ਦੇਸ਼ ਦੇ ਨਾਂ ਤੇ ਧੱਬਾ ਹਨ। ਇਹ ਵੀ ਕਿਹਾ ਕਿ ਦੋਸ਼ੀਆਂ ਨੂੰ ਗੁਨਾਹ ਤੋਂ 23 ਸਾਲ ਬਾਅਦ ਵੀ ਸਜ਼ਾ ਨਾ ਦੇਣਾ, ਉਸ ਤੋਂ ਵੀ ਵੱਡਾ ਕਲੰਕ ਹੈ। ਉਨ੍ਹਾਂ ਨੇ ਦਿੱਲੀ ਦੰਗਿਆਂ ਦੀ ਜਾਂਚ ਸਬੰਧੀ ਜਸਟਿਸ ਰੰਗਾਨਾਥਨ ਮਿਸ਼ਰਾ ਕਮਿਸ਼ਨ ਦੀ ਕਾਰਗੁਜ਼ਾਰੀ ਬਾਰੇ ਕਿਹਾ ਕਿ ਜਾਂਚ ਅਜਿਹੀ ਸੀ ਕਿ ਸਾਡਾ ਸਿਰ ਸ਼ਰਮ ਦੇ ਨਾਲ ਝੁਕ ਜਾਂਦਾ ਹੈ। ਕਮਿਸ਼ਨ ਨੇ ਜਾਂਚ ਅਜਿਹੀ ਕੀਤੀ ਸੀ ਕਿ ਸ਼ਰਮ ਮਹਿਸੂਸ ਹੁੰਦੀ ਹੈ। ਸਪੀਕਰ ਸਾਹਿਬ, ਸਭ ਤੋਂ ਦੁੱਖ ਦੇਣ ਵਾਲੀ ਗੱਲ ਹੈ ਕਿ ਚੀਫ਼ ਜਸਟਿਸ ਨੇ ਕਿਹਾ ਕਿ 1984 ਤੋਂ ਬਾਅਦ ਕਾਂਗਰਸ ਵੱਲੋਂ ਸਿੱਖ ਜੁਡੀਸ਼ਰੀ ਤੇ ਵੀ ਸ਼ੱਕ ਕੀਤਾ ਗਿਆ ਔਰ ਹਦਾਇਤ ਕੀਤੀ ਗਈ ਕਿ ਸਿੱਖਾਂ ਦੇ ਜਿਹੜੇ ਕੇਸ ਹਨ, ਇਹ ਸਿੱਖ ਜੁਡੀਸ਼ਰੀ ਨੂੰ ਨਾ ਦਿੱਤੇ ਜਾਣ। ਇਨ੍ਹਾਂ ਲੋਕਾਂ ਦਾ ਇਹ ਕਿਰਦਾਰ ਹੈ। ਇਹ ਕਹਿੰਦੇ ਹਨ ਕਿ ਅਸੀਂ ਧਰਮ ਨਿਰਪੱਖ

ਹਾਂ। ਇਹ ਕੀ ਇਨ੍ਹਾਂ ਦੀ ਇਹੀ ਧਰਮ ਨਿਰਪੱਖਤਾ ਹੈ?

**ਮਾਨਯੋਗ ਸਪੀਕਰ** : ਸਮਾਪਤ ਕਰੋ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਨ੍ਹਾਂ ਨੇ ਹਮੇਸ਼ਾ ਪੰਜਾਬ ਦੇ ਅਮਨ ਨੂੰ ਲਾਬੂੰ ਲਾਉਣ ਦੀ ਕੋਸ਼ਿਸ਼ ਕੀਤੀ। ਸਪੀਕਰ ਸਾਹਿਬ, ਮੇਰੇ ਕੋਲ ਉਹ ਕਹਾਣੀਆਂ ਹਨ। ਇੱਕ ਬੀਬੀ ਦੀ ਕਹਾਣੀ ਵੀ ਅਖਬਾਰ ਦੇ ਵਿੱਚ ਛਪੀ ਹੈ। (ਅਖਬਾਰ ਦੀ ਕਟਿੰਗ ਵਿਖਾਉਂਦੇ ਹੋਏ।) ਮੈਂ ਕਹਿੰਦਾ ਹਾਂ ਕਿ ਇਸੇ ਸਦਨ ਦੇ ਵਿੱਚ 23 ਸਾਲ ਪਹਿਲਾਂ ਵਾਪਰੇ ਉਸ ਦੁਖਾਂਤ ਦੇ ਸਬੰਧ ਵਿਚ ਪ੍ਰਸਤਾਵ ਲਿਆਉਣਾ ਚਾਹੀਦਾ ਹੈ ਔਰ ਉਨ੍ਹਾਂ ਲੋਕਾਂ ਦੀ ਨਿੰਦਾ ਕਰਨੀ ਚਾਹੀਦੀ ਹੈ ਜਿਨ੍ਹਾਂ ਲੋਕਾਂ ਦੇ ਕਾਰਨ ਉਹ ਦੁਖਾਂਤ ਵਾਪਰਿਆ ਹੈ। ਜੇ ਇਸ ਸਦਨ ਦੇ ਵਿੱਚ, ਪੰਜਾਬ ਦੇ ਸਦਨ ਦੇ ਵਿੱਚ ਜੇ ਉਨ੍ਹਾਂ ਸਿੱਖਾਂ ਦੀ ਗੱਲ ਨਾ ਹੋਈ ਤਾਂ ਕੀ ਅਫਗਾਨਿਸਤਾਨ ਦੇ ਵਿੱਚ ਉਨ੍ਹਾਂ ਦੀ ਗੱਲ ਹੋਵੇਗੀ? ਇਹ ਕਿਨ੍ਹਾਂ ਨੇ ਕੀਤਾ ਹੈ? ਆਹ ** ** ਨੇ। ** ** ਨੂੰ ਬਚਾਉਣ ਦੀ ਕੋਸ਼ਿਸ਼ ਕਿਸ ਨੇ ਕੀਤੀ, 23 ਸਾਲ ਤੱਕ ਬਚਾਉਣ ਦੀ ਕੋਸ਼ਿਸ਼ ਕੀਤੀ। ਮੇਰੇ ਕੋਲ ਇੱਕ ** ** ਦਾ ਐਫੀਡੇਵਿਟ ਵੀ ਹੈ। ਸਪੀਕਰ ਸਾਹਿਬ, ਮੇਰੇ ਕੋਲ ਦਿੱਲੀ ਦੰਗਿਆਂ ਦਾ ਇੱਕ ਗਵਾਹ ਹੈ। 13 ਫ਼ਰਵਰੀ, 2008 ਨੂੰ ਦਿੱਤਾ ਹੋਇਆ ਐਫੀਡੇਵਿਟ ਮੇਰੇ ਹੱਥ ਵਿੱਚ ਹੈ, ਉਹ ਲਿਖਦਾ ਹੈ ਕਿ.....

**ਮਾਨਯੋਗ ਸਪੀਕਰ** : ਇਹ ਨਾਂ ਰਿਕਾਰਡ ਨਾ ਕਰਿਓ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇੱਕ ਨਵੰਬਰ, 1984 ਨੂੰ ਸਵੇਰੇ 9.00 ਵਜੇ ਇੱਕ ਬਹੁਤ ਵੱਡੇ ਹਜੂਮ ਨੇ ਜਿਨ੍ਹਾਂ ਕੋਲ ਲਾਠੀਆਂ, ਲੋਹੇ ਦੀਆਂ ਰਾਡਾਂ ਤੇ ਮਿੱਟੀ ਦਾ ਤੇਲ ਹੱਥਾਂ ਵਿੱਚ ਸੀ, ਗੁਰਦੁਆਰੇ ਤੇ ਹਮਲਾ ਕਰ ਦਿੱਤਾ। ਭੀੜ ਦੀ ਅਗਵਾਈ ** ** ਕਾਂਗਰਸ ਆਈ ਦਾ ਮੈਂਬਰ ਪਾਰਲੀਮੈਂਟ ਅੱਗੇ ਹੋ ਕੇ ਕਰ ਰਿਹਾ ਸੀ। ਉਸ ਨੇ ਭੀੜ ਨੂੰ ਗੁਰਦੁਆਰੇ ਨੂੰ ਅੱਗ ਲਾਉਣ ਅਤੇ ਸਿੱਖਾਂ ਨੂੰ ਮਾਰਨ ਲਈ ਭੜਕਾਇਆ।

**ਮਾਨਯੋਗ ਸਪੀਕਰ** : ਇਹ ਨਾਂ ਕੱਟ ਦਿਉ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਭੀੜ ਵਿੱਚ ਲੋਕਾਂ ਦੇ ਹੱਥਾਂ ਵਿੱਚ ਕਾਂਗਰਸ ਦੇ ਝੰਡੇ ਚੁੱਕੇ ਹੋਏ ਸਨ। ਉਹ ਖੂਨ ਕਾ ਬਦਲਾ ਖੂਨ ਸੇ ਲੇਂਗੇ, ਸਰਦਾਰ ਗਦਾਰ ਹੈ, ਮਾਰ ਦੋ, ਜਲਾ ਦੋ, ਦੇ ਨਾਹਰੇ ਲਗਾ ਰਹੇ ਸਨ, 5-6 ਪੁਲਿਸ ਵਾਲੇ ਵੀ ਭੀੜ ਦੇ ਨਾਲ ਸਨ.....

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਹੁਣ ਸਮਾਪਤ ਕਰੋ।

---

** Not recorded/Expunged as ordered by the Chair.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਹਾਂ ਜੀ ਸਮਾਪਤੀ ਵਾਲੇ ਪਾਸੇ ਹੀ ਹਾਂ...

**ਮਾਨਯੋਗ ਸਪੀਕਰ** : ਕੀ ਆਪਾਂ ਗਵਰਨਰ ਐਡਰੈੱਸ ਤੇ ਬੋਲ ਰਹੇ ਹਾਂ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੰਜਾਬ ਨੂੰ ਲਾਬੂੰ ਲਾਉਣ ਦੀ ਗੱਲ ਗਵਰਨਰ ਐਡਰੈੱਸ ਵਿੱਚ ਕੀਤੀ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਲਾਬੂੰ ਤੋਂ ਬਚਾਓ, ਇਹ ਫਿਰ ਲਾਉਣ ਨੂੰ ਫਿਰਦੇ ਹਨ...

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਕਹਿੰਦਾ ਹਾਂ ਜੋ ਐਸ.ਐਸ. ਸੋਢੀ ਜੀ ਨੇ, ਜਸਟਿਸ ਸਾਹਿਬ ਨੇ ਕਿਹਾ ਹੈ, ਉਸ ਹਾਊਸ ਵਿੱਚ ਪ੍ਰਸਤਾਵ ਪਾਸ ਕਰਨਾ ਚਾਹੀਦਾ ਹੈ, ਉਨ੍ਹਾਂ ਲੋਕਾਂ ਦੀ ਨਿੰਦਾ ਕਰਨੀ ਚਾਹੀਦੀ ਹੈ, ਜਿਹੜੇ ਸਿੱਖ ਕਤਲੇਆਮ ਵਾਸਤੇ ਅਤੇ ਦਿੱਲੀ ਦੇ ਦੰਗਿਆ ਵਾਸਤੇ ਦੋਸ਼ੀ ਹਨ...

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਉਹ ਆਪਣੇ ਐਫੀਡੇਵਿਟ ਵਿੱਚ ਲਿਖਦਾ ਹੈ ਕਿ 5-6 ਪੁਲਿਸ ਵਾਲੇ.....

**ਮਾਨਯੋਗ ਸਪੀਕਰ** : ਮੈਂ ਕਹਿ ਰਿਹਾ ਹਾਂ ਕਿ ਤੁਹਾਡਾ ਟਾਈਮ ਸਮਾਪਤ ਹੈ। (ਵਿਘਨ) (ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੇਰੀ ਹਰ ਗੱਲ ਹੀ ਚੁੱਭਦੀ ਹੈ। (ਵਿਘਨ) (ਸ਼ੋਰ)

**ਆਵਾਜ਼ਾਂ** : ਨਾਂ ਕਟਾਓ ਜੀ।

**ਮਾਨਯੋਗ ਸਪੀਕਰ** : ਉਹ ਮੈਂ ਨਾਂ ਕਟਾ ਦਿੱਤਾ ਹੈ ਜੀ। ਨਾਂ ਕਟਾ ਦਿੱਤਾ ਹੈ। (ਵਿਘਨ) (ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਹ ਪੰਜਾਬ ਦੇ ਸਿੱਖਾਂ ਦੀ ਗੱਲ ਹੈ। ਜੇਕਰ ਇਹ ਇੱਥੇ ਹਾਊਸ ਵਿੱਚ ਨਹੀਂ ਹੋਣੀ ਤਾਂ ਕੀ ਅਫਗਾਨਿਸਤਾਨ ਵਿੱਚ ਹੋਣੀ ਹੈ?

**ਮਾਨਯੋਗ ਸਪੀਕਰ** : ਗਵਰਨਰ ਐਡਰੈੱਸ ਤੇ.....

**ਸਰਦਾਰ ਵਿਰਸਾ ਸਿੰਘ ਵਲਟੋਹਾ** : ** ** ਦੇ ਭੜਕਾਉਣ ਤੇ ਭੀੜ ਨੇ ਗੁਰਦੁਆਰੇ ਤੇ ਹਮਲਾ ਕਰ ਦਿੱਤਾ ਅਤੇ ਅੱਗ ਲਗਾ ਦਿੱਤੀ। ਠਾਕਰ ਸਿੰਘ ਜੋ ਦਿੱਲੀ ਪੁਲਿਸ

** Expunged as ordered by the Chair.

ਦਾ ਸੇਵਾਮੁਕਤ ਇੰਸਪੈਕਟਰ ਸੀ ਤੇ ਇੱਕ ਹੋਰ ਮੁਲਾਜ਼ਮ ਬਹਾਦਰ ਸਿੰਘ ਜਿਸ ਦੇ ਗੱਲ ਵਿੱਚ ਜਲਦਾ ਹੋਇਆ ਟਾਇਰ ਪਾ ਕੇ ਜ਼ਿੰਦਾ ਸਾੜ ਦਿੱਤਾ।

**ਮਾਨਯੋਗ ਸਪੀਕਰ** : ਸਮਾਪਤ ਕਰੋ, ਪਲੀਜ਼, ਸਮਾਪਤ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਹੋਰ ਤਿੰਨ ਮਿੰਟ ਲਵਾਂਗਾ ਜੀ।

**ਮਾਨਯੋਗ ਸਪੀਕਰ** : ਨਹੀਂ ਜੀ, ਤਿੰਨ ਮਿੰਟ ਹੋਰ ਨਹੀਂ ਹਨ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇੱਕ ਦੰਗਾ ਪੀੜਤ ਬੀਬੀ ਨੇ ਮੈਨੂੰ ਦੱਸਿਆ ਕਿ ਦਿੱਲੀ ਦੰਗਿਆਂ ਦੇ ਦੌਰਾਨ ਮੈਂ ਜਦੋਂ ਹਜੂਮ ਦੇਖਿਆ ਤਾਂ ਮੈਂ ਆਪਣਾ 14 ਸਾਲ ਦਾ ਬੱਚਾ ਅਤੇ ਆਪਣਾ ਪਤੀ ਪੇਟੀ ਵਿੱਚ ਲੁਕਾ ਦਿੱਤਾ.....

(ਇਸ ਵਕਤ ਆਪੋਜ਼ੀਸ਼ਨ ਪਾਰਟੀ ਦੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ਜਿਸ ਕਰਕੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਦੇ ਵੱਡਿਆਂ ਨੇ ਉਸ ਦੇ ਪਤੀ ਨੂੰ ਪੇਟੀ ਵਿੱਚੋਂ ਕੱਢ ਕੇ ਉਸ ਦੀਆਂ ਅੱਖਾਂ ਦੇ ਸਾਹਮਣੇ ਜ਼ਿੰਦਾ ਜਲਾ ਦਿੱਤਾ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ, ਪਲੀਜ਼ (ਵਿਘਨ) (ਸ਼ੋਰ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਕਿਸੇ ਪਾਸੇ ਗੱਲ ਲੱਗੇਗੀ ਤਾਂ ਹੀ..... (ਵਿਘਨ)

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੈ, ਤੁਸੀਂ ਪ੍ਰੋੜ੍ਹਤਾ ਕਰਕੇ ਬੈਠ ਜਾਓ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ 14 ਸਾਲ ਦਾ ਬੱਚਾ ਵੀ ਮਾਂ ਦੇ ਸਾਹਮਣੇ ਪੇਟੀ ਵਿੱਚੋਂ ਕੱਢ ਕੇ ਜਲਾਇਆ ਹੈ। ਆਹ ਇੱਕ ਹੋਰ ਬੀਬੀ ਦੀ ਵੀ ਫੋਟੋ ਹੈ, ਜਦੋਂ ਉਹ 2 ਮਹੀਨੇ ਦੀ ਹੀ ਸੀ ਅਤੇ ਉਦੋਂ ਉਸ ਦੀ ਮਾਂ ਦੇ ਸਾਹਮਣੇ ਉਸ ਦੇ ਪਿਉ ਨੂੰ ਗੱਲ ਵਿੱਚ ਟਾਇਰ ਪਾ ਕੇ ਜ਼ਿੰਦਾ ਸਾੜ ਦਿੱਤਾ ਸੀ। ਸਪੀਕਰ ਸਾਹਿਬ, ਮੈਂ ਜਿੱਥੇ ਗਵਰਨਰ ਐਡਰੈਸ ਦੀ ਪ੍ਰੋੜ੍ਹਤਾ ਕਰਦਾ ਹਾਂ, ਉੱਥੇ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਹਾਉਸ ਦੇ ਵਿੱਚ ਮਤਾ ਲਿਆ ਕੇ ਉਨ੍ਹਾਂ ਦੀ ਨਿੰਦਾ ਕੀਤੀ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ ਪ੍ਰੋੜ੍ਹਤਾ ਕਰਕੇ ਸਮਾਪਤ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਲੀਡਰ ਆਫ਼ ਦਿ ਆਪੋਜ਼ੀਸ਼ਨ ਬੀਬੀ ਭੱਠਲ ਜੀ। (ਸ਼ੋਰ) ਮੈਂ ਬੀਬੀ ਜੀ ਨੂੰ ਬੋਲਣ ਦਾ ਟਾਈਮ ਦਿੱਤਾ ਹੈ। ਟਾਈਮ ਜ਼ਾਇਆ ਨਾ ਕਰੋ ਪਲੀਜ਼। ਮੈਂ ਵੈਸੇ ਸਾਰਿਆਂ ਨੂੰ ਰਿਕੁਐਸਟ ਕਰਦਾ ਹਾਂ, (ਵਿਘਨ) ਪਲੀਜ਼ ਇੱਧਰ ਅਟੈਨਸ਼ਨ ਦਿਓ। ਤੁਸੀਂ ਗੱਲ ਸੁਣੋ ਜੀ । ਅੱਜ ਆਪਾਂ ਗਵਰਨਰ ਐਡਰੈੱਸ ਤੇ ਬੋਲ ਰਹੇ ਹਾਂ । Please try to remain within the limits. ਔਰ ਗਵਰਨਰ ਐਡਰੈੱਸ ਤੇ ਹੀ ਬੋਲਣ ਦਾ ਯਤਨ ਕਰੋ ਕਿ ਕੀ ਉਹ ਕਹਿ ਕੇ ਗਏ ਹਨ, ਉਸ ਦੇ ਮੁਤੱਲਕ ਹੀ ਜਿਹੜੀਆਂ ਆਪਣੀਆਂ ਵਿਚਾਰਾਂ ਹਨ, ਉਹ ਰੱਖਣ ਦਾ ਯਤਨ ਕਰੋ। ਇਹ ਲਿਮਿਟਸ ਜਿਹੜੀਆਂ ਹਨ ਉਨ੍ਹਾਂ ਵਿੱਚ ਰਹਿਣ ਦਾ ਯਤਨ ਕਰੋ, ਸੋ, ਮੈਂ ਇਹ ਤੁਹਾਨੂੰ ਸਾਰਿਆਂ ਨੂੰ ਰਿਕੁਐਸਟ ਕਰਦਾ ਹਾਂ। ਹਾਂ ਜੀ, ਬੀਬੀ ਜੀ (ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ** : ਜਿਹੜੀਆਂ ਗੱਲਾਂ ਮਾਹੌਲ ਨੂੰ ਖਰਾਬ ਕਰਨ ਲਈ ਕਹੀਆਂ ਗਈਆਂ ਹਨ, ਉਹ ਐਕਸਪੰਜ ਕਰ ਦਿਓ।

**ਮਾਨਯੋਗ ਸਪੀਕਰ** : ਆਪਾਂ ਨੇ ਮਾਹੌਲ ਨਹੀਂ ਖਰਾਬ ਕਰਨਾ। ਬੀਬੀ ਜੀ, ਤੁਸੀਂ ਬੋਲੋ। (ਸ਼ੋਰ) ਪਲੀਜ਼ ਬੈਠੋ। (ਸ਼ੋਰ) ਸੁਣੋ ਆਰਾਮ ਨਾਲ। ਆਪਾਂ ਉਨ੍ਹਾਂ ਸਵਾਲਾਂ ਜਵਾਬ ਵਿੱਚ ਪੈਣ ਬਾਰੇ ਬਹੁਤਾ ਯਤਨ ਨਾ ਕਰੀਏ ਜਿਸ ਦੀ ਕੋਈ ਰੈਲੇਵੈਂਸੀ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਆਪਣਾ ਭਾਸ਼ਣ ਸ਼ੁਰੂ ਕਰਨ ਤੋਂ ਪਹਿਲਾਂ ਇੱਕ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਇਨ੍ਹਾਂ ਦੀਆਂ ਗੱਲਾਂ ਵਿੱਚ ਗਵਰਨਰ ਸਾਹਿਬ ਦੇ ਭਾਸ਼ਣ ਨਾਲ ਰਿਲੇਟਡ ਬਹੁਤ ਸਾਰੀਆਂ ਗੱਲਾਂ ਹੈ ਹੀ ਨਹੀਂ ਹਨ। ਜਿਵੇਂ ਅਖੌਤ ਹੈ ਕਿ "ਉਲਟਾ ਚੋਰ ਕੋਤਵਾਲ ਕੋ ਡਾਂਟੇ", ਇਸੇ ਤਰ੍ਹਾਂ ਦਾ ਹਾਲ ਇਨ੍ਹਾਂ ਦਾ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹੋ ਜਿਹੀਆਂ ਗੱਲਾਂ ਕੱਟੀਆਂ ਜਾਣ।

**ਮਾਨਯੋਗ ਸਪੀਕਰ** : ਤੁਸੀਂ ਸ਼ੁਰੂ ਕਰੋ, ਟਾਈਮ ਜ਼ਾਇਆ ਕਿਉਂ ਕਰ ਰਹੇ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਸੀਂ ਉਹ ਗੱਲਾਂ ਐਕਸਪੰਜ ਕਰਨ ਵਾਸਤੇ ਕਹਿ ਦਿਉ।

**ਮਾਨਯੋਗ ਸਪੀਕਰ** : ਉਹ ਮੈਂ ਵੇਖ ਲੈਂਦਾ ਹਾਂ, ਤੁਸੀਂ ਸ਼ੁਰੂ ਕਰੋ। ਇਹ ਮੈਨੂੰ ਵੇਖ ਲੈਣ ਦਿਓ। ਬੀਬੀ ਜੀ, ਤੁਸੀਂ ਬੋਲੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ)** : ਮਾਨਯੋਗ ਸਪੀਕਰ ਸਾਹਿਬ, ਰਾਜਪਾਲ ਦੇ ਭਾਸ਼ਣ ਪ੍ਰਤੀ ਮੇਰਾ ਅਤੇ ਮੇਰੀ ਪਾਰਟੀ ਦਾ ਜੋ ਇਰਾਦਾ ਹੈ ਅਤੇ ਸੋਚ ਹੈ, ਉਹ ਮੈਂ ਸਮੁੱਚੇ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦੀ ਹਾਂ। ਅਗਲੀ ਗੱਲ ਕਹਿਣ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਆਪਾਂ ਸਾਰੇ ਵਾਰ ਵਾਰ ਇਹ ਕਹਿੰਦੇ ਹਾਂ ਕਿ ਇਹ

ਪਵਿੱਤਰ ਸਦਨ ਹੈ। ਰਾਜਪਾਲ ਇੱਕ ਸੰਵਿਧਾਨਕ ਹੈੱਡ ਹੈ ਅਤੇ ਉਨ੍ਹਾ ਦਾ ਮਾਣ ਸਨਮਾਨ ਸਭ ਤੋਂ ਪਹਿਲਾਂ ਵੇਖਿਆ ਜਾਂਦਾ ਹੈ। ਇਸ ਹਾਊਸ ਵਿੱਚ ਜੇ ਕੋਈ ਮੰਤਰੀ ਵੀ ਕੋਈ ਕੁਮਿਟਮੈਂਟ ਕਰ ਲੈਂਦਾ ਹੈ ਤਾਂ ਉਸ ਨੂੰ ਵੀ ਪੂਰਾ ਕਰਨਾ ਪੈਂਦਾ ਹੈ ਕਿਉਂਕਿ ਇਹ ਹਾਊਸ ਦੇ ਸਨਮਾਨ ਦੀ ਗੱਲ ਹੈ। ਅੱਜ ਅਸੀਂ ਰਾਜਪਾਲ ਦੇ ਦੂਸਰੇ ਭਾਸ਼ਣ ਤੇ ਬਹਿਸ ਕਰ ਰਹੇ ਹਾਂ। ਇਨ੍ਹਾਂ ਨੇ ਆਪਣਾ ਪਹਿਲਾ ਭਾਸ਼ਣ ਮਿਤੀ 19.3.2007 ਨੂੰ ਦਿੱਤਾ ਸੀ ਅਤੇ ਦੂਜਾ ਹੁਣ 2008 ਵਿੱਚ ਦਿੱਤਾ ਹੈ। ਇਸ ਸਰਕਾਰ ਨੇ ਇਹ ਬਿਲਕੁਲ ਫੋਕਾ, ਖਾਲੀ ਅਤੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਵਾਲਾ ਤੇ ਉਨ੍ਹਾਂ ਨੂੰ ਮੂਰਖ ਬਣਾਉਣ ਵਾਲਾ ਭਾਸ਼ਣ ਤਿਆਰ ਕਰਕੇ ਰਾਜਪਾਲ ਹੱਥੋਂ ਪੜ੍ਹਾਇਆ ਹੈ ਜਿਸ ਦੀ ਮੈਂ ਵਿਰੋਧਤਾ ਕਰਦੀ ਹਾਂ। ਪਿਛਲੀ ਵਾਰ ਅਸੀਂ ਸਰਕਾਰ ਦੀਆਂ ਗੱਲਾਂ ਸੁਣ ਲਈਆਂ ਸਨ। ਅਸੀਂ ਸੋਚਿਆ ਸੀ ਕਿ ਰਾਜਪਾਲ ਦੇ ਭਾਸ਼ਣ ਵਿੱਚ ਕਹੀਆਂ ਗਈਆਂ ਗੱਲਾਂ ਇਹ ਇੰਨ-ਬਿੰਨ ਲਾਗੂ ਕਰਨਗੇ। ਇਨ੍ਹਾਂ ਦੇ ਚੋਣ ਮੈਨੀਫੈਸਟੋ ਵਿੱਚ ਬਹੁਤ ਸਾਰੀਆਂ ਗੱਲਾਂ ਕਹੀਆਂ ਗਈਆਂ ਸਨ ਅਤੇ ਪਿਛਲੇ ਭਾਸ਼ਣ ਵਿੱਚ ਵੀ ਕਹੀਆਂ ਗਈਆਂ ਸਨ। ਉਸ ਵੇਲੇ ਅਸੀਂ ਇਸ ਗੱਲ ਵੱਲ ਧਿਆਨ ਕਰਕੇ ਇਹ ਗੱਲਾਂ ਸੁਣ ਲਈਆਂ ਸਨ ਕਿ ਅਸੀਂ ਵਿਰੋਧੀ ਧਿਰ ਹਾਂ ਅਤੇ ਸਰਕਾਰ ਨੂੰ ਮੌਕਾ ਦੇਈਏ ਕਿ ਉਹ ਇਹ ਗੱਲਾਂ ਪੂਰੀਆਂ ਕਰਨ। ਲੇਕਿਨ ਅਫ਼ਸੋਸ ਹੈ ਕਿ ਹੁਣ ਵਾਲਾ ਇਹ ਗਵਰਨਰ ਐਡਰੈੱਸ ਉਨ੍ਹਾਂ ਗੱਲਾਂ ਅਤੇ ਤੱਥਾਂ ਤੋਂ ਕੋਹਾਂ ਦੂਰ ਹੈ। ਉਹ ਸਾਰੀਆਂ ਗੱਲਾਂ ਪੂਰੀਆਂ ਕਰਨੀਆਂ ਤਾਂ ਇੱਕ ਪਾਸੇ, ਇਨ੍ਹਾਂ ਨੇ ਤਾਂ ਗੋਹੜੇ ਵਿੱਚੋਂ ਪੂਣੀ ਵੀ ਨਹੀਂ ਕੱਤੀ। ਇਹ ਬੜੀ ਹੈਰਾਨਗੀ ਦੀ ਗੱਲ ਹੈ ਕਿ ਕਿਸ ਕਾਨਫੀਡੈਂਸ ਨਾਲ ਇਹ ਰਾਜਪਾਲ ਦੇ ਭਾਸ਼ਣ ਤੇ ਬਹਿਸ ਕਰ ਰਹੇ ਹਨ। ਅਸੀਂ ਸਾਰੇ ਵੇਖਦੇ ਹਾਂ ਕਿ ਜਦੋਂ ਰਾਜਪਾਲ ਦੇ ਭਾਸ਼ਣ ਤੇ ਬਹਿਸ ਹੁੰਦੀ ਹੈ ਤਾਂ ਹਾਊਸ ਵਿੱਚ ਖੁਸ਼ੀ ਹੁੰਦੀ ਹੈ। ਰੂਲਿੰਗ ਪਾਰਟੀ ਵਿੱਚ ਇੱਕ ਤਰ੍ਹਾਂ ਦਾ ਚਾਅ ਹੁੰਦਾ ਹੈ ਲੇਕਿਨ ਇਸ ਵਾਰ ਜਦੋਂ ਇਨ੍ਹਾਂ ਦੀ ਪਾਰਟੀ ਦੇ ਮੈਂਬਰ ਰਾਜਪਾਲ ਦੇ ਭਾਸ਼ਣ ਤੇ ਬੋਲ ਰਹੇ ਸਨ ਤਾਂ ਹਾਊਸ ਵਿੱਚ ਕਾਂ ਬੋਲਣ ਵਾਲੀ ਗੱਲ ਸੀ। ਗੈਲਰੀਆਂ ਵਿੱਚ ਜਿਹੜੇ ਲੋਕ ਬੈਠੇ ਹਨ, ਉਹ ਵੀ ਉਬਾਸੀਆਂ ਲੈ ਰਹੇ ਸਨ। ਇਨ੍ਹਾਂ ਨੇ ਜਿੰਨੇ ਵੀ ਵਾਅਦੇ ਕੀਤੇ ਸਨ, ਉਹ ਸਾਰੇ ਝੂਠ ਦੇ ਪੁਲੰਦੇ ਬਣ ਕੇ ਰਹਿ ਗਏ ਹਨ। ਇੱਕ ਵੀ ਵਾਅਦਾ ਇਨ੍ਹਾਂ ਸਾਹਮਣੇ ਬੈਠੇ ਭਰਾਵਾਂ ਨੇ ਪੂਰਾ ਨਹੀਂ ਕੀਤਾ। ਇਨ੍ਹਾਂ ਨੇ ਉਨ੍ਹਾਂ ਸਾਰੇ ਵਾਅਦਿਆਂ ਨੂੰ ਪੂਰੀ ਤਰ੍ਹਾਂ ਨਾਲ ਨਿਗਲੈਕਟ ਕਰ ਦਿੱਤਾ ਹੈ। ਇਨ੍ਹਾਂ ਦੀ ਸਰਕਾਰ ਦਾ ਸ਼ੇਖ ਚਿੱਲੀ ਵਾਲਾ ਇਹ ਦੂਸਰਾ ਸੁਪਨਾ ਹੈ। ਇਨ੍ਹਾਂ ਦਾ ਇਹ ਸੁਪਨਾ ਵੇਖ ਕੇ ਸਾਰੇ ਪੰਜਾਬ ਦੇ ਲੋਕਾਂ ਦੀ ਚਾਹੇ ਉਹ ਮੁਲਾਜ਼ਮ ਹੈ ਜਾਂ ਕੋਈ ਹੋਰ ਹੈ, ਇਹ ਫੀਲਿੰਗ ਹੈ –

*ਅਕੇਲੇ ਹੀ ਚਲ ਰਹਾ ਹੂੰ ਮੇਰਾ ਕੋਈ ਰਹਿਨੁਮਾ ਨਹੀਂ,*
*ਯੇਹ ਕਿਆ ਬਤਾਏਂਗੇ ਰਾਹ ਮੁਝੇ ਜਿਨ ਕੋ ਖੁਦ ਅਪਨਾ ਪਤਾ ਨਹੀਂ।*

ਕਿਹੜਾ ਵਾਅਦਾ ਹੈ ਜਿਹੜਾ ਇਨ੍ਹਾਂ ਨੇ ਪੂਰਾ ਕੀਤਾ ਹੈ। ਇਹ ਸਾਡੇ ਦੁਖਦੇ ਜ਼ਖਮਾਂ ਨੂੰ ਕਿਉਂ ਉਖੇੜਣਾ ਚਾਹੁੰਦੇ ਹਨ। ਪੰਜਾਬ ਨੂੰ ਬਰਬਾਦ ਕਰਕੇ ਇਹ ਹੁਣ ਇਹੋ ਜਿਹੀਆ ਗੱਲਾਂ ਕਰਦੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਹਨ ਜਿਵੇਂ ਕਹਿੰਦੇ ਹਨ ਕਿ ਚੜ੍ਹ ਜਾ ਪੁੱਤ ਸੂਲੀ, ਰੱਬ ਭਲੀ ਕਰੇਗਾ। ਸਾਨੂੰ ਪਿਛਲੀਆਂ ਗੱਲਾਂ ਸ਼ੁਰੂ ਨਾ ਕਰਵਾਓ। ਤੁਹਾਨੂੰ ਤਾਂ ਮਾਨ ਦਲ ਵਾਲੇ ਵੀ ਸਿੱਖ ਨਹੀਂ ਸਮਝਦੇ। ਸਿੱਖੀ ਨਾਲ ** ਕਰਨ ਵਾਲੇ ਸਾਡੇ ਸਾਹਮਣੇ ਬੈਠੇ ਹਨ। ਸਿੱਖੀ ਦੇ ਨਾਂ ਤੇ ਤੁਸੀਂ ਸਿਆਸਤ ਕੀਤੀ। ਸਿੱਖੀ ਦੇ ਨਾਂ ਤੇ ਤੁਸੀਂ ਵੋਟਾਂ ਲਈਆਂ ਅਤੇ ਆਪਣੀਆਂ ਸਿਆਸੀ ਰੋਟੀਆਂ ਸੇਕੀਆਂ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** **

**ਮਾਨਯੋਗ ਸਪੀਕਰ** : ਬੈਠੋ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਨੂੰ ਲੱਗਦਾ ਹੈ ਕਿ ਇਹ ਸ਼ਾਇਦ ਮਾਨਸਿਕ ਤੌਰ ਤੇ ਠੀਕ ਨਹੀਂ ਹਨ।

**ਮਾਨਯੋਗ ਸਪੀਕਰ** : ** ਵਾਲਾ ਲਫਜ਼ ਕੱਟ ਦਿੱਤਾ ਜਾਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਨ੍ਹਾਂ ਨੇ ਹਮੇਸ਼ਾ ਪਿੱਠ ਵਿੱਚ ਛੁਰਾ ਮਾਰਿਆ ਲੇਕਿਨ ਮੈਂ ਇਸ ਗੱਲ ਤੇ ਨਹੀਂ ਜਾਣਾ ਚਾਹੁੰਦੀ ਸੀ। ਸਾਨੂੰ ਇਨ੍ਹਾਂ ਨੇ ਬੋਲਣ ਲਈ ਮਜਬੂਰ ਕੀਤਾ। ਇਹੋ ਜਿਹੀਆਂ ਘਿਨਾਉਣੀਆਂ ਹਰਕਤਾਂ ਕਰਕੇ ਅੱਗੇ ਇਨ੍ਹਾਂ ਨੇ ਪੰਜਾਬ ਦਾ ਵਿਨਾਸ਼ ਕੀਤਾ। ਖੂਨ ਦੀਆਂ ਹੋਲੀਆਂ ਖਿਲਵਾਈਆਂ। ਇਹ ਆਪਾਂ ਦੁਬਾਰਾ ਨਾ ਛੇੜੀਏ। ਸੋ, ਮੈਂ ਅੱਜ ਇਸ ਗਵਰਨਰਜ਼ ਐਡਰੈੱਸ ਦੀ ਗੱਲ ਕਰ ਰਹੀ ਹਾਂ। ਅਸੀਂ ਸਿੱਖ ਵੀ ਹਾਂ, ਹਿੰਦੂ ਵੀ ਹਾਂ, ਅਸੀਂ ਮੁਸਲਮਾਨ ਵੀ ਹਾਂ। ਅਸੀਂ ਸਾਰੀਆਂ ਥਾਵਾਂ ਦਾ ਸਨਮਾਨ ਕਰਨ ਵਾਲੇ ਹਾਂ। ਅਸੀਂ ਸੈਕੂਲਰ ਪਾਰਟੀ ਦੇ ਇਨਸਾਨ ਹਾਂ। ਅਸੀਂ ਸਾਰੇ ਧਰਮਾਂ ਦਾ ਸਨਮਾਨ ਕਰਦੇ ਹਾਂ। ਅਸੀਂ ਕਿਸੇ ਇਕ ਧਰਮ ਦੀ ਆੜ ਵਿੱਚ ਦੂਜੇ ਧਰਮ ਦਾ ਨਿਰਾਦਰ ਨਹੀਂ ਕਰਦੇ। ਇਹ ਸਾਡੀ ਪਾਰਟੀ ਦੀ ਪਾਲਿਸੀ ਹੈ ਜਿਸ ਅਨੁਸਾਰ ਅਸੀਂ ਚਲਦੇ ਰਹੇ ਹਾਂ। ਦਿੱਲੀ ਵਿੱਚ, ਕਾਨਪੁਰ ਵਿੱਚ ਜੋ ਗੱਲਾਂ ਹੋਈਆਂ ਸਨ, ਉਸ ਬਾਰੇ ਕਿਸੇ ਹੋਰ ਦੀ ਕੋਈ ਜੁਰੱਅਤ ਨਹੀਂ ਸੀ। ਸਾਡੀ ਪਾਰਟੀ ਨੇ ਕਿਹਾ, ਸਾਡੇ ਲੀਡਰਾਂ ਨੇ ਕਿਹਾ, ਰਾਜੀਵ ਗਾਂਧੀ ਨੇ ਕਿਹਾ, ਅਸੀਂ ਕਿਹਾ ਕਿ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਲੇਕਿਨ ਕੀ ਇਨ੍ਹਾਂ ਵਿੱਚ ਜੁਰੱਅਤ ਹੈ? ਪੰਜਾਬ ਦੇ ਵਿੱਚ ਹੋਰ ਗੱਲਾਂ ਤਾਂ ਛੱਡ ਦਿਓ.....

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਵੱਖ ਵੱਖ ਕਮਿਸ਼ਨਾਂ ਨੇ ਇਨਕੁਆਇਰੀ ਕਰਕੇ ਦੋਸ਼ੀ ਸਾਬਤ ਕੀਤੇ ਹਨ। ਕੀ ਇੱਕ ਵੀ ਬੰਦੇ ਨੂੰ ਇਨ੍ਹਾਂ ਨੇ ਸਜ਼ਾ ਦਿਵਾਈ? ਉਲਟਾ, ਅੱਜ ਵੀ ਮੇਰੇ ਕੋਲ ਐਫੀਡੇਵਿਟ ਹਨ। ਇਨ੍ਹਾਂ ਦਾ ਇੱਕ ਮੈਂਬਰ ਪਾਰਲੀਮੈਂਟ ਜਿਹੜੇ ਗਵਾਹ ਸਨ, ਉਨ੍ਹਾਂ ਨੂੰ ਧਮਕੀਆਂ ਦਿੰਦਾ ਰਿਹਾ, ਬਾਲ ਬੱਚੇ ਮਾਰਨ ਦੀਆ ਧਮਕੀਆਂ ਦਿੰਦਾ ਰਿਹਾ

** Expunged as ordered by the Chair.

(ਵਿਘਨ) ਕੀ ਇਨ੍ਹਾਂ ਨੇ 23 ਸਾਲਾਂ ਵਿੱਚ ਕਿਸੇ ਨੂੰ ਸਜ਼ਾ ਦਿਵਾਈ? ਇਨ੍ਹਾਂ ਨੇ ਕਿਹੜਾ ਇਨਸਾਫ ਦਿਵਾਇਆ?

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਸਾਰਿਆਂ ਨੂੰ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਗਵਰਨਰ ਸਾਹਿਬ ਨੇ ਜੋ ਭਾਸ਼ਣ ਦਿੱਤਾ ਹੈ, ਇਹ ਕਿਸੇ ਨੂੰ ਪਸੰਦ ਹੈ, ਕਿਸੇ ਨੂੰ ਪਸੰਦ ਨਹੀਂ ਹੈ। ਇਸ ਦੇ ਮੁਤਾਬਿਕ ਡਿਸਕਸ਼ਨ ਹੋ ਰਹੀ ਹੈ ਉਸ ਤੋਂ ਬਾਹਰ ਜਾ ਕੇ ਪੁਰਾਣੇ ਵਰਕੇ ਫਰੋਲਣ ਦਾ ਜੋ ਯਤਨ ਹੈ, ਉਹ ਕਰਕੇ, ਤੁਸੀਂ ਪਲੀਜ਼ ਟਾਈਮ ਨੂੰ ਜ਼ਾਇਆ ਨਾ ਕਰੋ। ਜਿਸ ਕੰਮ ਲਈ ਤੁਹਾਨੂੰ ਬੋਲਣ ਲਈ ਟਾਈਮ ਮਿਲਿਆ ਹੈ, ਇਸ ਲਈ ਤੁਸੀਂ ਗਵਰਨਰਜ਼ ਐਡਰੈੱਸ ਤੇ ਹੀ ਬੋਲੋ। Try to remain within the limits.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜਿਸ ਤਰ੍ਹਾਂ ਕਿਹਾ ਹੈ ਕਿ ਜੇ ਇਨ੍ਹਾਂ ਵਿੱਚ ਜੁਰੱਅਤ ਹੈ, ਥੋੜ੍ਹੀ ਬਹੁਤ ਅਣਖ ਹੈ, ਮਾੜੀ ਮੋਟੀ ਗੱਲ ਸਮਝਦੇ ਹਨ ਤਾਂ ਨਿੰਦਿਆ ਕਰਨ। ਨਿੰਦਿਆ ਕਰੋ ਜਿਵੇਂ ਅਸੀਂ ਦਿੱਲੀ ਅਤੇ ਕਾਨਪੁਰ ਦੇ ਦੰਗਿਆਂ ਵੇਲੇ ਦੀ ਕੀਤੀ ਸੀ। ** **

**ਮਾਨਯੋਗ ਸਪੀਕਰ :** ਇਹ ਰਿਕਾਰਡ ਤੇ ਨਾ ਲਿਆਓ। ਤੁਸੀਂ ਅੱਗੇ ਬੋਲੋ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਵੇਖਿਆ ਹੈ ਤੁਸੀਂ ਚਿੰਤਾ ਕਿਉਂ ਕਰਦੇ ਹੋ? ਸਰਕਾਰ ਤੁਹਾਡੀ ਹਾਜ਼ਰੀ ਵਿੱਚ, ਤੁਹਾਡੇ ਸਾਹਮਣੇ ਇੰਨਾ ਕੁਝ ਬੋਲ ਗਈ ਹੈ, ਹੁਣ ਤੁਸੀਂ ਕੁਝ ਨਹੀਂ ਕਹਿ ਸਕਦੇ। ਤੁਸੀਂ ਇਹ ਬਹਿਸ ਸ਼ੁਰੂ ਕਰਵਾਈ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਹੀ ਹਾਂ ਕਿ ਅੱਜ ਜਿਸ ਸਥਾਨ ਤੇ ਅਸੀਂ ਡਿਸਕਸ਼ਨ ਕਰਦੇ ਹਾਂ, ਮੈਂ ਬੜੀ ਮੁਸ਼ਕਲ ਨਾਲ ਦੋ-ਤਿੰਨ ਪੰਨੇ ਗਵਰਨਰਜ਼ ਐਡਰੈੱਸ ਦੇ ਪੜ੍ਹ ਕੇ ਸਮਝਣ ਦੀ ਬੜੀ ਕੋਸ਼ਿਸ਼ ਕੀਤੀ ਕਿਉਂਕਿ ਉਨ੍ਹਾਂ ਪੰਨਿਆਂ ਦੇ ਅੱਖਰ ਮਗਰਮੱਛ ਦੇ ਹੰਝੂਆਂ ਨੇ ਭਿਉਂ ਕੇ ਵਿਗਾੜੇ ਹੋਏ ਹਨ। ਇਨ੍ਹਾਂ ਦਾ ਗਿਰਗਿਟ ਦੀ ਤਰ੍ਹਾਂ ਰੰਗ ਬਦਲਦਾ ਨਜ਼ਰ ਆਉਂਦਾ ਹੈ। ਜਿਸ ਤਰ੍ਹਾਂ ਇਹ ਕਹਾਵਤ ਹੈ ਕਿ ਹਾਥੀ ਦੇ ਦੰਦ ਖਾਣ ਦੇ ਹੋਰ, ਦਿਖਾਉਣ ਦੇ ਹੋਰ। ਉਸ ਤਰ੍ਹਾਂ ਇਹ ਭਾਸ਼ਣ ਰੰਗ ਬਦਲਦਾ ਹੈ। ਜਿਸ ਤਰ੍ਹਾਂ ਆਪਾਂ ਕਹਿ ਦਿੰਦੇ ਹਾਂ ਕਿ 100 ਮਣ ਚੂਹੇ ਖਾ ਕੇ ਬਿੱਲੀ ਹੱਜ ਨੂੰ ਚੱਲੀ। ਇਹੀ ਇਸ ਵਿੱਚ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਸਰਕਾਰ ਫਿਰਕੂ ਸਦਭਾਵਨਾ ਦੀ ਗੱਲ ਕਰਦੀ ਹੈ। ਰਾਜਪਾਲ ਜੀ ਦੇ ਭਾਸ਼ਣ ਵਿੱਚ ਫਿਰਕੂ ਸਦਭਾਵਨਾ ਦੀ ਗੱਲ ਕੀਤੀ ਗਈ ਹੈ। ਮੇਰੇ ਭਰਾ ਤੁਹਾਡੇ ਵੱਲੋਂ ਇਸ ਸਦਨ ਵਿੱਚ ਪਹਿਲੇ ਸਾਲ ਵਿੱਚ ਕੀ ਕੁਝ ਕੀਤਾ ਗਿਆ ਹੈ। ਕਿਸ ਤਰ੍ਹਾਂ ਅਮਨ ਸ਼ਾਂਤੀ ਦਾ ਬੁਰਕਾ ਪਹਿਨਣ ਵਾਲਿਓ, ਤੁਹਾਡੇ ਵੱਲੋਂ ਕਿਸ ਤਰ੍ਹਾਂ ਇੱਥੇ ਸਟੇਟਮੈਂਟਾਂ ਆਉਂਦੀਆਂ ਰਹੀਆਂ, ਕਿਸ ਤਰੀਕੇ ਨਾਲ ਵਾਰਦਾਤਾਂ ਹੋਈਆਂ, ਇਸ ਲਈ

** Not recorded as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਾਨੂੰ ਦੁਖ ਹੁੰਦਾ ਹੈ। ਕੌਣ ਕੌਣ ਅਕਾਲੀ ਦਲ ਦੇ ਵਰਕਰ ਅੱਗੇ ਸਨ। ਚੰਗਾ ਹੁੰਦਾ ਜੇ ਇਸ ਵਾਤਾਵਰਣ ਨੂੰ ਖਰਾਬ ਕਰਨ ਵਾਸਤੇ ਜੇਕਰ ਗਵਰਨਰ ਸਾਹਿਬ ਦਾ ਭਾਸ਼ਣ ਪੜ੍ਹਣ ਤੋਂ ਪਹਿਲਾਂ ਜਿਹੜਾ ਬਿਆਨ ਨੰਦ ਸਿੰਘ ਨੇ ਦਿੱਤਾ ਸੀ, ਜਿਹੜਾ ਤੁਹਾਡਾ ਜਥੇਦਾਰ ਬਣਿਆ ਹੋਇਆ ਹੈ, ਸਰਦਾਰ ਅਵਤਾਰ ਸਿੰਘ ਮੱਕੜ ਦੇ ਬਿਆਨ ਪੜ੍ਹ ਲੈਂਦੇ ਜਿਹੜੇ ਪੰਜਾਬ ਨੂੰ ਲਾਬੂੰ ਲਾਉਂਦੇ ਸੀ, ਇਹੋ ਜਿਹੀਆਂ ਗੱਲਾਂ ਜਿਨ੍ਹਾਂ ਨਾਲ ਪੰਜਾਬ ਵਿੱਚ ਵਹਿਸ਼ੀਅਤ ਦਾ ਨੰਗਾ ਨਾਚ ਹੁੰਦਾ ਰਿਹਾ, ਕਿਸ ਤਰੀਕੇ ਨਾਲ ਸਾਡੀਆਂ ਆਪਣੀਆਂ ਮਾਵਾਂ ਭੈਣਾਂ ਦੇ ਨਾਲ ਖੁਲ੍ਹੇਆਮ ਧੱਕਾ ਹੁੰਦਾ ਰਿਹਾ ਅਤੇ ਮੈਨੂੰ ਸੁਨਾਮ ਅਤੇ ਬਠਿੰਡੇ ਦਾ ਬਜ਼ਾਰ ਯਾਦ ਹੈ। ਅੱਜ ਵੀ ਅਗਲੀਆਂ ਰੋਂਦੀਆਂ ਹਨ ਅਤੇ ਸਾਨੂੰ ਲਾਹਣਤਾਂ ਪਾਉਂਦੀਆਂ ਹਨ। ਸਾਡੀ ਪੰਜਾਬੀਅਤ ਉਤੇ ਅਤੇ ਸਾਡੇ ਪਿਆਰੇ ਗੁਰੂਆਂ ਦੇ ਦਰਸਾਏ ਹੋਏ ਮਾਰਗ ਉਤੇ ਚੱਲਣ ਵਾਲੇ ਜਿਹੜੇ ਆਪਣੇ ਆਪ ਨੂੰ ਗੁਰੂ ਦੇ ਅਖੌਤੀ ਸਿੱਖ ਅਖਵਾਉਂਦੇ ਹਾਂ, ਕੀ ਸਾਡੇ ਗੁਰੂ ਸਾਹਿਬ ਨੇ ਸਾਨੂੰ ਇਹੀ ਸਿਖਾਇਆ ਸੀ? ਉਨ੍ਹਾਂ ਨੇ ਤਾਂ ਜਨੇਊ ਲਹਾਉਣ ਵਾਲਿਆਂ ਦੇ ਖਿਲਾਫ ਵੀ ਲੜਾਈ ਲੜੀ ਸੀ। ਜੇਕਰ ਕਿਸੇ ਦੀ ਕੋਈ ਲੜਕੀ ਵਿਚਾਰੀ ਮਰ ਜਾਂਦੀ ਹੈ ਤਾਂ ਕੀ ਉਸ ਦੇ ਪਰਿਵਾਰ ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਨਾ ਦਿੱਤੀ ਜਾਵੇ। ਪ੍ਰੰਤੂ ਇਹ ਆਪਣੇ ਆਪ ਨੂੰ ਸਮਝਦੇ ਹਨ ਕਿ ਕੇਵਲ ਇਹੀ ਗੁਰੂ ਗ੍ਰੰਥ ਸਾਹਿਬ ਦੇ ਚੇਲੇ ਹਨ। ਮੈਂ ਬੈਠੀ ਹਾਂ, ਮੇਰਾ ਸਾਰਾ ਪਰਿਵਾਰ, ਸਾਰਾ ਖਾਨਦਾਨ ਪੱਕੇ ਗੁਰੂ ਦੇ ਸਿੱਖ ਹਾਂ। ਤੁਸੀਂ ਇੱਕ ਖਾਸ ਕਿਸਮ ਦੇ ਲੋਕਾਂ ਨਾਲ ਅਨਿਆਂ ਕੀਤਾ ਹੈ। ਚਾਹੇ ਕਿਸੇ ਵੀ ਧਰਮ ਨੂੰ ਮੰਨਣ ਵਾਲੇ ਲੋਕ ਹੋਣ, ਪ੍ਰੇਮੀ ਲੋਕ ਅੱਜ ਵੀ ਆਪਣੀ ਚਰਚਾ ਆਪਣੇ ਘਰਾਂ ਵਿੱਚ ਨਾਮ ਚਰਚਾ ਨਹੀਂ ਕਰ ਸਕਦੇ। ਇਹ ਕਹਿੰਦੇ ਹਨ ਕਿ ਅਸੀਂ ਫਿਰਕੂ ਸਦਭਾਵਨਾ ਬਣਾਈ ਹੈ। ਮੈਂ ਕਹਿੰਦੀ ਹਾਂ ਕਿ ਇਨ੍ਹਾਂ ਨੇ ਫਿਰਕੂ ਜ਼ਹਿਰ ਫੈਲਾਇਆ ਹੈ, ਕੇਵਲ ਰਾਜਸੀ ਕਿੜ ਕੱਢਣ ਵਾਸਤੇ। ਜੇ ਪਹਿਲਾਂ ਇਨ੍ਹਾਂ ਨੂੰ ਵੋਟਾਂ ਪੈਂਦੀਆਂ ਸਨ ਤਾਂ ਉਹ ਠੀਕ ਸਨ ਅਤੇ ਇਹ ਉਥੇ ਜਾ ਕੇ ਮੱਥੇ ਟੇਕਦੇ ਸਨ। ਫੋਟੋਆਂ ਗਵਾਹ ਹਨ, ਇਹ ਝੁਠਲਾ ਨਹੀਂ ਸਕਦੇ। ਜੇ ਕਿਸੇ ਹੋਰ ਨੂੰ ਵੋਟਾਂ ਪੈ ਗਈਆਂ ਤਾਂ ਉਹ ਮਾੜੇ ਹੋ ਗਏ, ਉਹ ਇਕਦਮ ਹੀ ਮਾੜੇ ਬਣ ਗਏ। ਇਹ ਅਸੀਂ ਕਿਸ ਤਰ੍ਹਾਂ ਕਹਿ ਸਕਦੇ ਹਾਂ ਕਿ ਕਿਸੇ ਦੇ ਮੱਥੇ ਉਤੇ ਕੀ ਲਿਖਿਆ ਹੋਇਆ ਹੈ। ਮੇਰੇ ਭਰਾ ਬੀ.ਜੇ.ਪੀ. ਵਾਲੇ ਬੈਠੇ ਹਨ।.....

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ** : ਬੀਬੀ ਜੀ, ਇੱਕ ਮਿੰਟ, ਵਲਟੋਹਾ ਜੀ ਪੁਆਇੰਟ ਆਫ਼ ਆਰਡਰ ਤੇ ਕੁਝ ਕਹਿਣਾ ਚਾਹੁੰਦੇ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ** **

**Mr. Speaker :** This is no Point of Order.

** Expunged as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਵੀ ਸਮੇਂ ਦੇ ਨਾਲ ਸਪੱਸ਼ਟ ਹੋ ਜਾਵੇਗਾ ਕਿ ਇਸ ਤਰ੍ਹਾਂ ਕਿਸ ਨੇ ਕਰਵਾਇਆ ਅਤੇ ਕਿਸ ਨੇ ਵੋਟਾਂ ਲਈ ਰਾਜਸੀ ਬਦਲੇ ਦੀ ਨੀਤੀ ਅਪਣਾਈ। ਮੇਰੇ ਬੀ.ਜੇ.ਪੀ. ਦੇ ਭਰਾ ਬੈਠੇ ਹਨ। ਜਦੋਂ ਅੱਤਵਾਦ ਦਾ ਸਮਾਂ ਸੀ ਤਾਂ ਇਨ੍ਹਾਂ ਨੇ ਉਦੋਂ ਸਾਡਾ ਸਾਥ ਦਿੱਤਾ ਸੀ, ਇਹ ਸਾਡੇ ਨਾਲ ਖੜ੍ਹੇ ਸਨ। ਅੱਜ ਭਾਵੇਂ ਇਨ੍ਹਾਂ ਨੂੰ ਚਾਰ ਕੁ ਕੁਰਸੀਆਂ ਮਿਲ ਗਈਆਂ ਹਨ, ਪਰ ਕੁਰਸੀਆਂ ਤਾਂ ਅਸਲ ਵਿੱਚ ਇਨ੍ਹਾਂ ਦੀਆਂ ਹੀ ਹੋਣੀਆਂ ਚਾਹੀਦੀਆਂ ਸਨ। ਅੱਜ ਇਹ ਨਾਲ ਬੈਠੇ ਹਨ ਤਾਂ ਹੀ ਸਰਕਾਰ ਚਲ ਰਹੀ ਹੈ। ਪਰ ਅੱਜ ਇਹ ਕਬੂਤਰ ਵਾਂਗ ਬਿੱਲੀ ਨੂੰ ਦੇਖ ਕੇ ਅੱਖਾਂ ਮੀਟੀ ਬੈਠੇ ਹਨ। ਜਿਹੜਾ ਇਹ ਕਹਿੰਦੇ ਹਨ ਕਿ ਅਸੀਂ 17 ਨਵੇਂ ਪ੍ਰੋਜੈਕਟ ਉਲੀਕੇ ਹਨ। ਉਹ ਸਾਰੇ ਦੇ ਸਾਰੇ ਸਾਡੇ ਵੇਲੇ ਦੇ ਤਿਆਰ ਕੀਤੇ ਹੋਏ ਹਨ। ਗਵਰਨਰ ਐਡਰੈੱਸ ਦੇ ਪੰਨਾ ਨੰਬਰ 4 ਤੇ ਪੈਰ੍ਹਾ 5 ਵਿੱਚ ਲਿਖਦੇ ਹਨ ਕਿ ਬਾਦਲ ਸਾਹਿਬ ਰਾਜ ਵਿੱਚ ਗਰੀਬਾਂ ਦੀ ਹਾਲਤ ਅਤੇ ਤਰਸਯੋਗ ਬੁਨਿਆਦੀ ਢਾਂਚੇ ਲਈ ਬਹੁਤ ਫਿਕਰਮੰਦ ਹਨ, ਇਹ ਇਜ਼ਹਾਰ ਕੀਤਾ ਗਿਆ ਹੈ। ਇਹ ਜਿਹੜੇ ਉਪਰਲੇ ਪ੍ਰੋਜੈਕਟ ਲਿਖੇ ਹਨ ਕਿ ਇਨ੍ਹਾਂ ਦੀ ਮਿਹਨਤ ਨਾਲ ਸ਼ੁਰੂ ਕੀਤੇ ਗਏ ਹਨ, ਇਹ ਇਨ੍ਹਾਂ ਦੀ ਸਰਕਾਰ ਨੇ ਸ਼ੁਰੂ ਨਹੀਂ ਕੀਤੇ, ਇਹ ਤਾਂ ਸਾਡੀ ਸਰਕਾਰ ਦੇ ਸਮੇਂ ਦੇ ਸ਼ੁਰੂ ਹੋਏ ਹਨ। ਸਾਡੀ ਭਾਰਤ ਦੀ ਸਰਕਾਰ ਨੇ ਸ਼ੁਰੂ ਕੀਤੇ ਹਨ। ਇਹ ਐਵੇਂ ਹੀ ਚੀਚੀ ਨੂੰ ਖੂਨ ਲਾ ਕੇ ਸ਼ਹੀਦ ਹੋਣ ਦਾ ਨਾਟਕ ਰਚ ਰਹੇ ਹਨ। (ਆਪੋਜ਼ੀਸ਼ਨ ਬੈਂਚਿੰਗ ਵੱਲੋਂ ਥੰਪਿੰਗ) ਇਨ੍ਹਾਂ ਦਾ ਯੋਗਦਾਨ ਕੀ ਹੈ? ਕੁਝ ਵੀ ਨਹੀਂ। ਇਸ ਤੋਂ ਬਾਅਦ, ਸਪੀਕਰ ਸਾਹਿਬ, ਪੰਨਾ ਨੰਬਰ 5 ਤੇ ਪੈਰ੍ਹਾ 7 ਵਿੱਚ ਲਿਖਿਆ ਹੈ ਕਿ ਮੇਰੀ ਸਰਕਾਰ 4-ਲਾਂਘਿਆਂ, 6 ਲਾਂਘਿਆਂ ਅਤੇ ਜਿਥੇ ਕਿਧਰੇ ਸੰਭਵ ਹੋਇਆ 8-ਲਾਂਘਿਆਂ ਵਾਲੇ ਸੁਪਰ-ਐਕਸਪ੍ਰੈਸ ਸ਼ਾਹ-ਰਾਹ ਬਣਾ ਕੇ ਸੜਕ ਅਤੇ ਆਵਾਜਾਈ ਢਾਂਚੇ ਨੂੰ ਪੂਰੀ ਤਰ੍ਹਾਂ ਨਵੇਂ ਸਿਰਿਉਂ ਬਣਾ ਕੇ ਪੰਜਾਬ ਨੂੰ ਤੇਜ਼ ਗਤੀ ਵਾਲੇ ਰਾਹ ਤੇ ਪਾਉਣ ਲਈ ਵੀ ਦ੍ਰਿੜ੍ਹ ਹੈ। ਇਸ ਵਿੱਚ ਇਨ੍ਹਾਂ ਦਾ ਤਾਂ ਕੇਵਲ ਮਾਮੂਲੀ ਯੋਗਦਾਨ ਹੈ। ਇਹ ਵੀ ਸਾਡੀ ਸਰਕਾਰ ਦੇ ਵੇਲੇ ਦੇ ਸ਼ੁਰੂ ਕੀਤੇ ਹੋਏ ਹਨ। ਇਹ ਤਾਂ ਕੇਵਲ ਮੰਗਣਾ ਹੀ ਜਾਣਦੇ ਹਨ ਤੇ ਕਹਿੰਦੇ ਹਨ ਕਿ ਅਸੀਂ ਥੱਲੇ ਕਿਸੇ ਨੂੰ ਕੁਝ ਨਹੀਂ ਦੇਣਾ। ਇਹ ਜਿਹੜੇ 18 ਲਾਂਘਿਆਂ ਵਾਲੇ ਪ੍ਰੋਜੈਕਟ ਹਨ, ਇਹ ਕੋਈ ਇਨ੍ਹਾਂ ਨੇ ਨਹੀਂ ਬਣਾਏ। ਇਹ ਤਾਂ ਭਾਰਤ ਸਰਕਾਰ ਨੇ ਨਾਬਾਰਡ, ਵਰਲਡ ਬੈਂਕ ਆਦਿ ਰਾਹੀਂ ਲਿਆਂਦੇ ਹਨ। (ਅਪੋਜ਼ੀਸ਼ਨ ਬੈਂਚਿੰਗ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਭੁੱਲਰ ਸਾਹਿਬ ਨੇ ਕਿਹਾ ਹੈ ਕਿ ਬਾਦਲ ਸਰਕਾਰ ਨੇ ਆਟਾ-ਦਾਲ ਸਕੀਮ ਸ਼ੁਰੂ ਕੀਤੀ ਹੈ। ਤੁਸੀਂ ਸਾਨੂੰ 420 ਕਹਿੰਦੇ ਹੋ। ਸਾਡਾ 420 ਕਹਿਣਾ ਠੀਕ ਹੀ ਨਿਕਲਿਆ ਹੈ। ਵੋਟਾਂ ਲੈਣ ਤੋਂ ਬਾਅਦ ਤੁਹਾਡੀ ਆਟਾ ਦਾਲ ਸਕੀਮ ਤਾਂ ਖਤਮ ਹੋ ਗਈ ਸੀ ਜੇਕਰ ਭਾਰਤ ਸਰਕਾਰ ਵੱਲੋਂ ਆਟਾ-ਦਾਲ ਸਕੀਮ ਵਾਸਤੇ ਮਦਦ ਨਾ ਕੀਤੀ ਜਾਂਦੀ। ਇਹ ਆਟਾ-ਦਾਲ ਸਕੀਮ ਦਾ ਕਰੈਡਿਟ ਤਾਂ ਭਾਰਤ ਸਰਕਾਰ ਨੂੰ ਜਾਂਦਾ ਹੈ (ਅਪੋਜ਼ੀਸ਼ਨ ਬੈਂਚਿੰਜ਼ ਵੱਲੋਂ ਥੰਪਿੰਗ) ਜਿਸ ਨੇ ਤੁਹਾਡੀ ਖਾਲੀ ਝੋਲੀ ਵਿੱਚ ਪੈਸੇ ਪਾਏ। ਅੱਜ ਇਹ ਕਰੈਡਿਟ ਲੈਣ ਵਾਸਤੇ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ। ਇਹ ਕਹਿੰਦੇ ਹਨ ਕਿ ਅਸੀਂ 26 ਫ਼ਰਵਰੀ ਨੂੰ ਰੈਲੀ ਕੀਤੀ। ਜੇ ਹੁਣ ਰੈਲੀ ਕੀਤੀ ਹੈ ਤਾਂ ਕੀ ਪਹਿਲਾਂ ਤੁਸੀਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸੁੱਤੇ ਪਏ ਸੀ। ਜਦੋਂ ਤੁਹਾਡੀ ਸੈਂਟਰ ਵਿੱਚ ਐਨ.ਡੀ.ਏ. ਦੀ ਸਰਕਾਰ ਸੀ ਉਦੋਂ ਤੁਸੀਂ ਕਦੀ ਉਨ੍ਹਾਂ ਕੋਲ ਮੰਗਾਂ ਰੱਖੀਆਂ? ਕਦੀ ਧਰਨੇ ਦਿੱਤੇ? ਫਿਰ ਹੁਣ ਕਾਹਦੇ ਲਈ ਗਏ ਸੀ। ਅੱਜ ਗਵਰਨਰ ਸਾਹਿਬ ਭਾਸ਼ਣ ਵਿੱਚ ਕਹਿ ਰਹੇ ਹਨ ਕਿ ਅਸੀਂ ਧੰਨਵਾਦ ਕਰਦੇ ਹਾਂ ਕਿ ਭਾਰਤ ਸਰਕਾਰ ਨੇ ਇੰਨਾ ਕੁਝ ਦਿੱਤਾ, ਵਰਲਡ ਬੈਂਕ ਨੇ ਦਿੱਤਾ, ਨਾਬਾਰਡ ਨੇ ਦਿੱਤਾ। ਕੇਂਦਰ ਸਰਕਾਰ ਨੇ ਕਿੰਨੇ ਹੀ ਪ੍ਰਾਜੈਕਟ ਦਿੱਤੇ ਜਿਨ੍ਹਾਂ ਦਾ ਇਸ ਵਿੱਚ ਜ਼ਿਕਰ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਜੇ ਇੰਨਾ ਕੁਝ ਯੂ.ਪੀ.ਏ. ਦੀ ਸਰਕਾਰ ਨੇ ਦਿੱਤਾ ਹੈ ਜਿਸ ਦੀ ਤਾਰੀਫ ਰਾਜਪਾਲ ਜੀ ਨੇ ਵੀ ਕੀਤੀ ਹੈ, ਫਿਰ ਇਹ ਸਿਆਪਾ ਕਿਸ ਵਾਸਤੇ ਕਰਨ ਗਏ ਸੀ। ਇਹ ਹੱਥ ਬੰਨ੍ਹ ਕੇ ਮੰਗਣ ਵਾਸਤੇ ਜਾਂਦੇ। ਜਿਹੜੇ ਕਰਜ਼ੇ ਭਾਰਤ ਸਰਕਾਰ ਨੇ ਮਾਫ਼ ਕੀਤੇ ਹਨ, ਉਹ ਗਾਈਡ ਲਾਈਨਜ਼ ਤਹਿਤ ਮਾਫ਼ ਕੀਤੇ ਹਨ। ਤੁਸੀਂ ਆਪ ਕੁਝ ਕਰ ਨਹੀਂ ਸਕਦੇ ਅਤੇ ਸਿਰਫ਼ ਨਿੰਦਿਆ ਕਰੀ ਜਾਂਦੇ ਹੋ। ਇਨ੍ਹਾਂ ਨੇ ਪੰਜਾਬੀ ਮੋਰਚਾ ਲਗਾਇਆ। ਕਿਸ ਵਾਸਤੇ? ਮਹਾਂ ਪੰਜਾਬ ਬਣਾਉਣ ਲਈ ਨਹੀਂ ਬਲਕਿ ਛੋਟਾ ਪੰਜਾਬ ਬਣਾਉਣ ਵਾਸਤੇ। ਇਨ੍ਹਾਂ ਦੀ ਤਾਂ ਨੀਅਤ ਹੀ ਹੋਰ ਹੈ। ਇਹ ਕੋਈ ਕੰਮ ਕਰ ਨਹੀਂ ਸਕਦੇ। ਅੱਜ ਆੜ੍ਹਤੀਆਂ ਦੇ ਕਰਜ਼ਿਆਂ ਦੀ ਗੱਲ ਚੱਲ ਰਹੀ ਹੈ। ਇਨ੍ਹਾਂ ਨੇ ਡੇਢ ਸਾਲ ਆੜ੍ਹਤੀਆਂ ਬਾਰੇ ਕੀ ਕੀਤਾ ਹੈ? ਇਹ ਤਾਂ ਤੁਹਾਡੀ ਜੁਰਿਸਡਿਕਸ਼ਨ ਸੀ ਕਿ ਕਿੰਨੇ ਪੈਸੇ ਆੜ੍ਹਤੀਆਂ ਦੇ ਦੇਣੇ ਹਨ। ਇਸ ਬਾਰੇ ਇਹ ਆਪਣਾ ਐਕਟ ਬਣਾਉਂਦੇ। ਇਹ ਤੁਹਾਡਾ ਰਾਈਟ ਸੀ। ਤੁਸੀਂ ਕੇਸ ਤਿਆਰ ਕੀਤਾ। ਜੇ ਕਰਜ਼ਾ ਮਾਫ਼ ਹੋਇਆ ਤਾਂ ਪਹਿਲਾਂ ਕਿਉਂ ਨਹੀਂ ਹੋਇਆ। ਇਸ ਦੀ ਪੜਤਾਲ ਕੀ ਤੁਸੀਂ ਕੀਤੀ ਹੈ, ਨਹੀਂ। ਇਸ ਦੀ ਪੜਤਾਲ ਅਸੀਂ ਕੀਤੀ ਹੈ। ਤੁਸੀਂ ਆਪਣੇ ਚੋਣ ਮੈਨੀਫੈਸਟੋ ਵਿੱਚ ਕਿਹਾ ਸੀ ਕਿ 25000 ਕਰੋੜ ਰੁਪਏ ਦਾ ਜਿਹੜਾ ਕਿਸਾਨਾਂ ਦਾ ਕਰਜ਼ਾ ਹੈ, ਉਹ ਮਾਫ਼ ਕਰਵਾਵਾਂਗੇ। ਤੁਸੀਂ ਇਹ ਸਾਰੀ ਚੀਜ਼ ਕਹੀ। ਪਰ ਤੁਸੀਂ ਤਾਂ ਕਿਸੇ ਨਾਲ ਗੱਲ ਹੀ ਨਹੀਂ ਕਰਦੇ। ਅਸੀਂ 25000 ਕਰੋੜ ਰੁਪਏ ਦੀ ਪੂਰੀ ਸਟੇਟਮੈਂਟ ਬਣਾ ਕੇ ਮਿਲੇ। ਮਿਤੀ 29.1.08 ਨੂੰ ਮੇਰੀ ਪ੍ਰੈਸ ਵਿੱਚ ਸਟੇਟਮੈਂਟ ਆਈ ਸੀ। ਅਸੀਂ ਦੋ ਮਹੀਨੇ ਪਹਿਲਾਂ ਸ਼੍ਰੀ ਸ਼ਰਦ ਪਵਾਰ ਜੀ ਨੂੰ ਮਿਲੇ, ਪ੍ਰਾਈਮ ਮਨਿਸਟਰ ਜੀ ਨੂੰ ਮਿਲੇ, ਫਾਇਨਾਂਸ ਮਨਿਸਟਰ ਜੀ ਨੂੰ ਵੀ ਮਿਲੇ। ਫਿਰ ਅਸੀਂ ਕਿਹਾ ਕਿ ਇਸ ਵਿੱਚ ਪੰਜਾਬ ਨੂੰ ਕਿਉਂ ਨਹੀਂ ਸ਼ਾਮਲ ਕੀਤਾ ਜਾਂਦਾ। ਅਸੀਂ ਉਨ੍ਹਾਂ ਨੂੰ ਕਿਹਾ ਕਿ ਪੰਜਾਬੀ ਬਹਾਦਰ ਹਨ। ਪ੍ਰੰਤੂ ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸਕੀਮ ਬਣਾਈ ਜਾਂ ਬਣਾ ਰਹੇ ਸੀ, ਉਸ ਵਿੱਚੋਂ ਪੰਜਾਬ ਨੂੰ ਬਾਹਰ ਰੱਖਿਆ ਗਿਆ ਸੀ। ਇਹ ਤਾਂ ਸਿਰਫ ਰੌਲਾ ਪਾਉਣਾ ਹੀ ਜਾਣਦੇ ਹਨ। ਉਨ੍ਹਾਂ ਨੇ ਦੱਸਿਆ ਕਿ ਇਸ ਵਿੱਚ ਪੰਜਾਬ ਨੂੰ ਇਸ ਕਰਕੇ ਸ਼ਾਮਲ ਨਹੀਂ ਕੀਤਾ ਗਿਆ ਕਿਉਂਕਿ ਪੰਜਾਬ ਦੇ ਲੋਕਾਂ ਨੇ 5 ਏਕੜ ਵਾਲੇ ਕਿਸਾਨਾਂ ਦਾ ਜੋ ਕਰਜ਼ਾ ਲਿਆ ਹੋਇਆ ਹੈ ਉਹ 50,000/- ਰੁਪਏ ਤੋਂ ਉਪਰ ਹੈ, ਕਿਤੇ ਇਹ 60,000/- ਰੁਪਏ ਹੈ, ਕਿਤੇ 70,000/- ਰੁਪਏ ਹੈ। ਇਸ ਕਰਕੇ ਇਸ ਨੂੰ ਸ਼ਾਮਲ ਨਹੀਂ ਕੀਤਾ ਜਾ ਸਕਦਾ। ਬਾਦਲ ਸਾਹਿਬ ਨੇ ਠੀਕ ਕਿਹਾ ਸੀ ਕਿ ਸਾਡੀ ਸਟੇਟ ਨਾਲ ਕਰਾਈਟੇਰੀਏ ਵਿੱਚ ਫਰਕ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਅਸੀਂ ਕੋਸ਼ਿਸ਼ ਕੀਤੀ। ਇਹ ਤਾਂ ਕੋਸ਼ਿਸ਼ਾਂ ਵੀ ਨਹੀਂ ਕਰਦੇ। ਅਸੀਂ, ਸਪੀਕਰ ਸਾਹਿਬ,

ਇਹ ਕੇਸ ਲੈ ਕੇ ਗਏ। ਅਸੀਂ ਕਿਹਾ ਕਿ ਪੰਜਾਬ ਦਾ ਕਿਸਾਨ ਦੇਸ਼ ਲਈ ਅਨਾਜ ਪੈਦਾ ਕਰਦਾ ਹੈ। ਦੇਸ਼ ਦਾ 60% ਅਨਾਜ ਪੈਦਾ ਕਰਨ ਵਾਲਾ ਪੰਜਾਬ ਦਾ ਕਿਸਾਨ ਅਨਾਜ ਨੂੰ ਅਨਾਜ ਨਹੀਂ ਸਮਝਦਾ ਬਲਕਿ ਅੰਨਦਾਤਾ ਸਮਝਦਾ ਹੈ। ਪੰਜਾਬ ਦਾ ਕਿਸਾਨ ਆਪਣੀਆਂ ਫ਼ਸਲਾਂ ਨੂੰ ਪੁੱਤਾਂ ਦੀ ਤਰ੍ਹਾਂ ਪਾਲਦਾ ਹੈ ਭਾਵੇਂ ਸੋਕਾ ਹੋਵੇ ਤੇ ਭਾਵੇਂ ਡੋਬਾ ਹੋਵੇ। ਇਸ ਲਈ ਸਰਕਾਰ ਇਸ ਤੇ ਦੁਬਾਰਾ ਨਜ਼ਰ ਮਾਰੇ। ਪੰਜਾਬ ਦੇ ਕਿਸਾਨ ਨੇ ਆਪ ਕਰਜ਼ਾਈ ਹੋ ਕੇ ਵੀ ਫ਼ਸਲਾਂ ਨਹੀਂ ਮਰਨ ਦਿੱਤੀਆਂ। ਇਸ ਲਈ ਪੰਜਾਬ ਦੇ ਕਿਸਾਨ ਦਾ ਕਰਜ਼ਾ ਵੱਧ ਹੋਇਆ ਹੈ। ਪੰਜਾਬ ਦੇ ਕਿਸਾਨ ਨੇ ਦੇਸ਼ ਦੇ ਲੋਕਾਂ ਦਾ ਪੇਟ ਭਰਨ ਵਾਸਤੇ ਕਰਜ਼ਾ ਲਿਆ ਹੈ। ਅਸੀਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਖਾਣ ਵਾਲੇ ਅਤੇ ਖੁਆਉਣ ਵਾਲੇ ਵਿੱਚ ਫਰਕ ਰੱਖੋ। ਅਸੀਂ ਉਥੇ ਜਾ ਕੇ ਇਹ ਗੱਲ ਕਹੀ। ਸਪੀਕਰ ਸਾਹਿਬ, ਇਸੇ ਸਦਕਾ ਅੱਜ ਪੰਜਾਬ ਵਿੱਚ ਧੰਨਵਾਦ ਦਾ ਮਾਹੌਲ ਬਣ ਗਿਆ ਹੈ, ਖੁਸ਼ੀ ਦਾ ਮਾਹੌਲ ਬਣ ਗਿਆ ਹੈ। ਕਿਸਾਨ ਹਰ ਤਰ੍ਹਾਂ ਸੈਂਟਰ ਸਰਕਾਰ ਦਾ ਧੰਨਵਾਦ ਕਰ ਰਿਹਾ ਹੈ। ਅਸੀਂ ਯੂ.ਪੀ.ਏ. ਸਰਕਾਰ ਕੋਲੋਂ, ਪ੍ਰਾਈਮ ਮਨਿਸਟਰ ਸਾਹਿਬ ਤੋਂ ਡੇਢ ਮਹੀਨਾ ਪਹਿਲਾਂ ਇਹ ਮੰਗਾਂ ਮਨਵਾਉਣ ਵਿੱਚ ਸਫਲ ਹੋਏ ਤੇ ਬਜਟ ਵਿੱਚ ਪੁਆਉਣ ਦੀ ਕੋਸ਼ਿਸ਼ ਕੀਤੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਵਿਘਨ) ਪਲੀਜ਼। ਬੀਬੀ ਜੀ ਖੜ੍ਹੇ ਹਨ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ, ਰਿਸਪੈਕਟਿਡ ਮੈਂਬਰ ਸਾਹਿਬਾਨ ਨੂੰ ਕਿ ਲੀਡਰ ਆਫ਼ ਦਿ ਆਪੋਜ਼ੀਸ਼ਨ ਬੋਲ ਰਹੇ ਹਨ। ਉਨ੍ਹਾਂ ਤੋਂ ਬਾਅਦ ਬਾਦਲ ਸਾਹਿਬ ਨੇ ਵੀ ਬੋਲਣਾ ਹੈ। ਚੰਗਾ ਕਰੋ ਤੁਸੀਂ ਕਿ ਜਿਹੜਾ ਉਨ੍ਹਾਂ ਦੇ ਪੁਆਇੰਟ ਵਿੱਚ ਨੁਕਸ ਹੈ, ਉਹ ਬਾਦਲ ਸਾਹਿਬ ਦੇ ਨੋਟਿਸ ਵਿੱਚ ਲੈ ਆਓ। ਆਪਾਂ ਟਾਈਮ ਦੀ ਵੇਸਟੇਜ ਨਾ ਕਰੀਏ। ਜੋ ਉਨ੍ਹਾਂ ਨੇ ਬੋਲਣਾ ਹੈ, ਜੋ ਉਹ ਮਹਿਸੂਸ ਕਰਦੇ ਹਨ ਜੀ ਸਦਕੇ ਬੋਲਣ।..... (ਵਿਘਨ)..... ਮੇਰੀ ਗੱਲ ਸੁਣੋ। ਆਪਾਂ ਆਰਾਮ ਨਾਲ ਚੰਗੀਆਂ ਪਰੰਪਰਾਵਾਂ ਪੈਦਾ ਕਰਨ ਦਾ ਯਤਨ ਕਰੀਏ। ਜਦੋਂ ਉਹ ਬੋਲ ਰਹੇ ਹਨ ਤਾਂ ਜਿਹੜਾ ਸਾਡਾ ਕੋਈ ਪੁਆਇੰਟ ਬਣਦਾ ਹੈ, ਬਾਦਲ ਸਾਹਿਬ ਜਦੋਂ ਬੋਲਣਗੇ, ਉਦੋਂ ਕਲੀਅਰ ਹੋ ਸਕਦਾ ਹੈ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਅਤੇ ਮੈਂ ਦੋਵੇਂ ਸਾਈਡਾਂ ਦੇ ਮੈਂਬਰਾਂ ਨੂੰ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਇਸ ਸੈਸ਼ਨ ਵਿੱਚ ਆਪਾਂ ਇੱਕ ਦੂਜੇ ਦੀ ਨਿੰਦਾ ਕਰਕੇ, ਇੱਕ ਦੂਜੇ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਨਾ ਕਰੀਏ। ..... (ਵਿਘਨ) ਮੈਂ ਦੋਵੇਂ ਪਾਸਿਆਂ ਦੇ ਮੈਂਬਰਾਂ ਨੂੰ ਕਹਿੰਦਾ ਹਾਂ, ਮੈਂ ਕੋਈ ਤੁਹਾਨੂੰ ਹੀ ਨਹੀਂ ਕਹਿੰਦਾ। ਪਾਰਟੀ ਸਾਡੀ ਜ਼ਿਆਦਾ ਜ਼ਿੰਮੇਵਾਰ ਹੈ। ਆਪਾਂ ਨੂੰ ਚੰਗੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ, ਚੰਗੇ ਸੁਝਾਅ ਦੇਣੇ ਚਾਹੀਦੇ

** Expunged as ordered by the Chair.

[ ਮੁੱਖ ਮੰਤਰੀ ]

ਹਨ, ਜਿਸ ਨਾਲ ਅਸੀਂ ਪੰਜਾਬ ਨੂੰ, ਜਿਵੇਂ ਪੰਜਾਬ ਪਹਿਲਾਂ ਨੰਬਰ ਇੱਕ ਤੇ ਸੀ, ਉਸ ਸਥਾਨ ਤੇ ਲੈ ਜਾਈਏ। ਇਸ ਦਾ ਕੀ ਫਾਇਦਾ ਹੋਏਗਾ ਕਿ ਸੈਂਟਰ ਸਰਕਾਰ ਨੇ ਸਾਡੇ ਵੇਲੇ ਆਹ ਕੀਤਾ, ਸੈਂਟਰ ਸਰਕਾਰ ਨੇ ਤੁਹਾਡੇ ਵੇਲੇ ਆਹ ਕੀਤਾ। ਸੈਂਟਰ ਸਰਕਾਰਾਂ ਦਾ ਸਾਡੇ ਤੇ ਕੀ ਅਹਿਸਾਨ ਹੈ? ਇਹ ਉਨ੍ਹਾਂ ਦੀ ਡਿਊਟੀ ਹੈ। ਅਸੀਂ ਜਿੰਨੇ ਟੈਕਸ ਦਿੰਦੇ ਹਾਂ, ਉਸ ਦਾ ਮਨਪ੍ਰੀਤ, ਸਾਨੂੰ ਕਿੰਨਾ ਮਿਲਦਾ ਹੈ.....

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਬੈਠੇ ਬੈਠੇ) :** 1.29 ਪ੍ਰਤੀਸ਼ਤ।

**ਮੁੱਖ ਮੰਤਰੀ :** ਜਿੰਨਾ ਸਾਡੇ ਤੋਂ ਸੈਂਟਰ ਸਰਕਾਰ ਪੈਸਾ ਲੈ ਕੇ ਜਾਂਦੀ ਹੈ, ਉਸ ਦਾ 1.29 ਪ੍ਰਤੀਸ਼ਤ ਸਾਨੂੰ ਮੁੜਦਾ ਹੈ। ਬਾਕੀ ਉਥੇ ਲੈ ਜਾਂਦੇ ਹਨ। ਫਿਰ ਮੰਗਤਿਆਂ ਵਾਂਗੂੰ ਆਪਾਂ ਜਾਂਦੇ ਹਾਂ। ਇਸ ਕਰਕੇ ਆਪਾਂ ਇਸ ਗੱਲ ਵਿੱਚ ਨਾ ਜਾਈਏ ਕਿ ਸੈਂਟਰ ਸਰਕਾਰ ਸਾਡੀ ਸੀ ਜਾਂ ਉਹਦੀ ਸੀ। ਕੋਈ ਵੀ ਹੋਵੇ, ਆਪਾਂ ਰਲ ਕੇ ਚੱਲੀਏ ਅਤੇ ਮਿਹਰਬਾਨੀ ਕਰਕੇ ਪੰਜਾਬ ਨੂੰ ਉਹੋ ਜਿਹਾ ਸੂਬਾ ਬਣਾ ਦੇਈਏ। ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਬੀਬੀ ਜੀ, ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਬੜੇ ਸਤਿਕਾਰ ਨਾਲ ਸੁਣਿਆ ਜਾਵੇ। ਉਨ੍ਹਾਂ ਨੂੰ ਡਿਸਟਰਬ ਨਾ ਕੀਤਾ ਜਾਵੇ। ਇਨ੍ਹਾਂ ਦੇ ਵਿਚਾਰਾਂ ਦਾ ਮੈਂ ਵੀ ਫਾਇਦਾ ਉਠਾਵਾਂ ਅਤੇ ਇਸ ਤਰ੍ਹਾਂ ਉਨ੍ਹਾਂ ਦੇ ਵਿਚਾਰਾਂ ਤੇ ਕੋਈ ਅਸਰ ਕਰ ਸਕੀਏ। ਨਹੀਂ ਤਾਂ 15-20 ਦਿਨ ਖੇਡ ਮੇਲਾ ਦੇਖ ਕੇ ਤੁਰ ਜਾਵਾਂਗੇ, ਜਿਸ ਦਾ ਨਾ ਤੁਹਾਨੂੰ ਫਾਇਦਾ ਹੋਏਗਾ, ਨਾ ਸਾਨੂੰ ਅਤੇ ਨਾ ਹੀ ਪੰਜਾਬ ਨੂੰ ਕੋਈ ਫਾਇਦਾ ਹੋਵੇਗਾ। ਇਹ ਮੇਰੀ ਹੱਥ ਬੰਨ੍ਹ ਕੇ ਬੇਨਤੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸੋ, ਇਹੀ ਗੱਲ ਮੈਂ ਕਹਿੰਦੀ ਹਾਂ ਕਿ ਚੰਗੀ ਗੱਲ ਨੂੰ ਚੰਗੀ ਮੰਨੀਏ। ਇਹ ਤਾਂ ਕਹਿੰਦੇ ਹਨ ਕਿ ਅਸੀਂ 26 ਤਰੀਕ ਨੂੰ ਜਥੇ ਲੈ ਕੇ ਗਏ.....

**ਮਾਨਯੋਗ ਸਪੀਕਰ :** ਹੁਣ ਤੁਸੀਂ 26 ਤਰੀਕ ਦੀ ਗੱਲ ਨਾ ਕਰੋ, ਗਵਰਨਰ ਐਡਰੈੱਸ ਦੀ ਗੱਲ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਤੁਸੀਂ ਅੱਜ ਤੱਕ ਆਪਣਾ ਕਰਜ਼ਾ ਮੁਆਫ਼ੀ ਦਾ ਕੇਸ ਵੀ ਨਹੀਂ ਭੇਜਿਆ। ਹੁਣ ਇਹ ਕਰਜ਼ਾ ਯੂ.ਪੀ.ਏ. ਸਰਕਾਰ ਨੇ ਮੁਆਫ਼ ਕੀਤਾ ਹੈ। ਅਸੀਂ ਕਰਵਾ ਕੇ ਲਿਆਏ ਹਾਂ। ਸਪੀਕਰ ਸਾਹਿਬ, ਮੈਂ 29 ਤਰੀਕ ਨੂੰ ਸਟੇਟਮੈਂਟ ਦਿੱਤੀ ਕਿ ਪੰਜ ਏਕੜ ਵਾਲੇ ਕਿਸਾਨਾਂ ਦਾ ਕਰਜ਼ਾ ਮੁਆਫ਼ ਹੋਵੇਗਾ। ਜੋ ਮੈਂ ਡਿਸਕਸ ਕੀਤਾ ਸੀ, ਮੈਂ ਉਹ ਗੱਲ ਕੀਤੀ ਸੀ। ਮੇਰੀ ਉਹ ਸਟੇਟਮੈਂਟ ਨੂੰ ਪੜ੍ਹ ਕੇ ਇਨ੍ਹਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਇਨ੍ਹਾਂ ਨੇ ਗ਼ਰੀਬਾਂ ਦੇ ਟੈਕਸ ਦਾ ਚਾਰ ਕਰੋੜ ਸਰਕਾਰੀ ਰੁਪਿਆ ਖਰਚ ਕੇ ਉਥੇ ਦਿੱਲੀ ਵਿੱਚ ਡੰਜੂ ਪਾਇਆ। ਇਹ ਚੀਚੀ ਨੂੰ ਖੂਨ ਲਗਾ ਕੇ ਸ਼ਹੀਦ ਬਣ ਜਾਂਦੇ ਹਨ ਲੇਕਿਨ

ਪੰਜਾਬ ਦੇ ਲੋਕ ਸਿਆਣੇ ਹਨ। ਉਹ ਸਮਝਦੇ ਹਨ ਕਿ ਜੋ 26 ਤਰੀਕ ਨੂੰ ਅਕਾਲੀਆਂ ਨੇ ਦਿੱਲੀ ਵਿਖੇ ਧਰਨਾ ਮਾਰਿਆ, ਉਸ ਕਰਕੇ ਕਰਜ਼ਾ ਮੁਆਫ਼ ਨਹੀਂ ਹੋਇਆ। ਇਸ ਦਾ ਕੋਈ ਪਰੋਸੀਜ਼ਰ ਹੁੰਦਾ ਹੈ। ਉਸ ਪਰੋਸੀਜ਼ਰ ਦੀ ਕੋਈ ਪਾਲਿਸੀ ਹੁੰਦੀ ਹੈ। ਮੇਰੇ ਭਰਾਵੋ, ਤੁਸੀਂ ਕਾਂ ਅਤੇ ਚਿੜੀ ਦੀ ਕਹਾਣੀ ਸੁਣੀ ਹੋਣੀ ਹੈ। ਆਪਾਂ ਸਾਰੇ ਜਾਣਦੇ ਹਾਂ ਕਿ ਇੱਕ ਵਾਰ ਕਾਂ ਤੇ ਚਿੜੀ ਦੀ ਦੋਸਤੀ ਪਈ। ਚਿੜੀ ਕਾਂ ਨੂੰ ਕਹਿਣ ਲੱਗ ਪਈ ਕਿ ਆ ਚੱਲੀਏ ਦਾਣਾ ਬੀਜਣ, ਆ ਚੱਲੀਏ ਪਾਣੀ ਲਾਉਣ, ਆ ਚੱਲੀਏ ਦਾਣੇ ਵੱਢਣ। ਹਰ ਵਾਰੀ ਕਾਂ ਕਹਿੰਦਾ ਸੀ ਚੱਲ ਚਿੜੀਏ ਮੈਂ ਆਇਆ, ਪੈਰੀਂ ਮੌਜੇ ਪਾ ਕੇ ਆਇਆ ਤੇ ਠੁੰਮ ਠੁੰਮ ਕਰਦਾ ਆਇਆ ਪਰ ਕਾਂ ਕਿਤੇ ਵੀ ਨਾ ਪਹੁੰਚਿਆ। ਪਰ ਜਿਸ ਵਕਤ ਸਾਰੀ ਫਸਲ ਹਰੀ ਭਰੀ ਹੋ ਗਈ, ਜਿਸ ਵਕਤ ਚਿੜੀ ਨੇ ਕਾਂ ਨੂੰ ਕਿਹਾ ਕਿ ਆਪਾਂ ਵੰਡ ਲਈਏ ਕਿ ਤੇਰਾ ਹੱਕ ਹੈ ਕਿ ਮੇਰਾ ਹੱਕ ਹੈ ਤਾਂ ਸਾਰਿਆਂ ਤੋਂ ਪਹਿਲਾਂ ਕਾਂ ਉਥੇ ਵੰਡਣ ਲਈ ਖੜ੍ਹਾ ਸੀ ਅਤੇ ਕਹਿੰਦਾ ਮੈਂ ਲਊਂਗਾ ਕਣਕ ਦੇ ਦਾਣੇ ਅਤੇ ਤੈਨੂੰ ਨੀਰਾ ਦਿਊਂਗਾ। ਚਿੜੀ ਵਿਚਾਰੀ ਚੁੱਪ ਕਰ ਗਈ ਲੇਕਿਨ ਅਕਾਲ ਪੁਰਖ ਦੀ ਮਿਹਰ ਬਹੁਤ ਵੱਡੀ ਹੈ। ਉਥੇ ਐਸੀ ਬਾਰਸ਼ ਹੋਈ ਤਾਂ ਕਾਂਗਰਸ ਰੂਪੀ ਚਿੜੀ ਤਾਂ ਤੂੜੀ ਵਿੱਚ ਲੁਕ ਗਈ ਅਤੇ ਆਪਣੀ ਜਾਨ ਬਚਾ ਲਈ ਪਰ ਅਕਾਲੀ ਦਲ ਰੂਪੀ ਕਾਂ ਦੇ ਸਿਰ ਵਿੱਚ ਗੜੇ ਪਏ। (ਹਾਸਾ) ਇਸ ਤਰ੍ਹਾਂ ਉਸ ਨੇ ਸੋਚਿਆ ਕਿ ਧੋਖਾ ਕਰਨ ਵਾਲਾ ਹਮੇਸ਼ਾ ਪਿੱਛੇ ਰਹਿੰਦਾ ਹੈ, ਉਸੇ ਤਰ੍ਹਾਂ ਪੰਜਾਬ ਦੇ ਲੋਕ ਤੁਹਾਡੇ ਸਿਰ ਵਿੱਚ ਵੋਟਾਂ ਦੇ ਗੜੇ ਮਾਰਨਗੇ। (ਹਾਸਾ) ਫਿਰ ਤੁਹਾਨੂੰ ਪਤਾ ਲੱਗੇਗਾ। ਸਪੀਕਰ ਸਾਹਿਬ, ਸੱਚ ਸੁਣਨਾ ਬਹੁਤ ਔਖਾ ਲਗਦਾ ਹੈ, ਸੱਚ ਚੁਭਦਾ ਬਹੁਤ ਹੈ।.....

**ਮਾਨਯੋਗ ਸਪੀਕਰ** : ਤੁਸੀਂ ਗਵਰਨਰ ਐਡਰੈੱਸ ਦੇ ਬਾਰੇ ਵੀ ਗੱਲ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅੱਜ ਅਸੀਂ ਮੰਗ ਕੀਤੀ ਹੈ ਕਿ ਜਿਹੜੇ ਕਿਸਾਨਾਂ ਦੇ ਆੜ੍ਹਤੀਆਂ ਦੇ ਕੋਲੋਂ ਲਏ ਹੋਏ ਕਰਜ਼ੇ ਹਨ ਉਸ ਨੂੰ ਤੁਹਾਡੀ ਸਰਕਾਰ ਵੱਲੋਂ ਮੁਆਫ਼ ਕੀਤਾ ਜਾਣਾ ਚਾਹੀਦਾ ਹੈ। ਆਪਾਂ ਹਰ ਗੱਲ ਜਾਂ ਚੀਜ਼ ਲੈਣ ਨੂੰ ਦਿੱਲੀ ਵਿਖੇ ਮੰਗਣ ਜਾਣ ਲਈ ਕਹਿ ਦਿੰਦੇ ਹਾਂ ਤੁਸੀਂ ਕਹਿ ਦਿੰਦੇ ਹੋ ਕਿ ਦਿੱਲੀ ਜਾਓ, ਦਿੱਲੀ ਜਾਓ ਤੇ ਉਥੋਂ ਲੈ ਕੇ ਆਵੋ। ਪਰ ਹੁਣ ਦਿੱਲੀ ਵਾਲਿਆਂ ਨੇ ਤਾਂ ਦੇ ਵੀ ਦਿੱਤੀ ਹੈ। ਜੋ ਤੁਸੀਂ ਕੁਰਸੀਆਂ, ਦਫ਼ਤਰਾਂ ਜਾਂ ਕਾਰਾਂ ਦੇ ਵਿੱਚ ਬੈਠੇ ਹੋ ਤਾਂ ਇਹ ਸਾਰਾ ਕੁਝ ਦਿੱਲੀ ਦੀ ਸਰਕਾਰ ਕਰਕੇ ਹੀ ਹੈ, ਤੁਸੀਂ ਤਾਂ ਦਿੱਲੀ ਦੀ ਸਰਕਾਰ ਤੋਂ ਬਗੈਰ ਇੱਕ ਮਿੰਟ ਵੀ ਨਹੀਂ ਕੱਟ ਸਕਦੇ। ਤੁਸੀਂ ਆਪਣੇ ਸਮੇਂ ਵਿੱਚ ਦਿੱਲੀ ਤੋਂ ਕੁਝ ਲਿਆ ਨਹੀਂ ਸਕੇ। ਸੋ, ਸਪੀਕਰ ਸਾਹਿਬ, ਸਾਨੂੰ ਇੱਕ ਚੰਗੇ ਤਰੀਕੇ ਦੇ ਨਾਲ, ਹੈਲਦੀ ਸੋਚ ਰੱਖ ਕੇ ਚਲਣਾ ਚਾਹੀਦਾ ਹੈ ਅਤੇ ਇਹ ਵੇਖਣਾ ਚਾਹੀਦਾ ਹੈ ਕਿ ਕਿਸ ਤਰੀਕੇ ਨਾਲ ਇਹ ਕੰਮ ਕਰ ਸਕਦੇ ਹਾਂ। ਐਵੇਂ ਚੀਚੀ ਨੂੰ ਖ਼ੂਨ ਲਗਾ ਕੇ ਰਾਜਸੀ ਰੋਟੀਆਂ ਨਹੀਂ ਸੇਕਣੀਆਂ ਚਾਹੀਦੀਆਂ। ਜਿਹੜੀ ਤੁਸੀਂ 26 ਤਰੀਕ ਨੂੰ ਦਿੱਲੀ ਵਿਖੇ ਰੈਲੀ ਕਰਕੇ ਆਏ ਹੋ ਇਸ ਦਾ ਹੋਰ ਵੀ ਮੰਤਵ ਹੋ ਸਕਦਾ ਹੈ। ਸਪੀਕਰ ਸਾਹਿਬ, ਬੱਸਾਂ ਖੋਹੀਆਂ, ਕਾਰਾਂ ਖੋਹੀਆਂ, ਟੈਕਸੀਆਂ ਖੋਹੀਆਂ। ਸਪੀਕਰ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਸਾਹਿਬ, ਅਸੀਂ 9 ਤਰੀਕ ਨੂੰ ਧੰਨਵਾਦ ਕਰਨ ਲਈ ਜਾਵਾਂਗੇ, ਤੁਸੀਂ ਕਹਿੰਦੇ ਕਿ ਧੰਨਵਾਦ ਕਰਨ ਚੱਲੀਏ, ਚਲੋ ਤੁਸੀਂ ਸਾਡੇ ਨਾਲ ਸ਼ਾਮਲ ਹੋ ਕੇ ਧੰਨਵਾਦ ਕਰਨ ਚੱਲੀਏ। ਮੈਂ ਤੁਹਾਡੇ ਕੋਲ ਇਹ ਵੀ ਮੰਗ ਰੱਖਦੀ ਹਾਂ ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਕੀ ਤੁਸੀਂ ਸਾਰਾ ਕੁਝ ਮੰਗਣ ਤੇ ਹੀ ਖਾਣਾ ਜਾਣਦੇ ਹੋ, ਤੁਸੀਂ ਇਹ ਹੀ ਸਮਝਦੇ ਹੋ ਕਿ ਪੰਜਾਬ ਮੰਗਣ ਖਾਣ ਵਾਲਾ ਹੈ। ਸਪੀਕਰ ਸਾਹਿਬ, ਅੱਜ ਜਿਸ ਤਰ੍ਹਾਂ ਹਰਿਆਣਾ ਦੇ ਮੁੱਖ ਮੰਤਰੀ ਨੇ ਕਿਸਾਨਾਂ ਦਾ ਜਿਹੜਾ ਕਰਜ਼ਾ ਆੜ੍ਹਤੀਆ ਵੱਲੋਂ ਲਿਆ ਹੋਇਆ ਹੈ, ਉਸ ਬਾਰੇ ਕਿਹਾ ਹੈ ਕਿ ਸਰਕਾਰ ਮੁਆਫ਼ ਕਰੇਗੀ। ਤੁਸੀਂ ਵੀ ਤਾਂ ਆਪਣੇ ਆਪ ਨੂੰ ਪੰਜਾਬ ਦੇ ਕਿਸਾਨਾਂ ਦੇ ਬਹੁਤ ਹੀ ਮੁੱਦਈ ਸਮਝਦੇ ਹੋ ਅਤੇ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਹਮਦਰਦ ਹਾਂ। ਤੁਸੀਂ ਤਾਂ ਕਿਸਾਨਾਂ ਦੇ ਬਾਰੇ ਬੜਾ ਕੁਝ ਕਹਿੰਦੇ ਹੋ। ਜੇਕਰ ਹਰਿਆਣਾ ਜਿਹੜੀ ਕਿ ਸਾਡੀ ਸਟੇਟ ਨਾਲੋਂ ਛੋਟੀ ਹੈ, ਉਥੋਂ ਦਾ ਮੁੱਖ ਮੰਤਰੀ ਆਪਣੀ ਸਟੇਟਮੈਂਟ ਦੇ ਸਕਦਾ ਹੈ ਕਿ ਕਿਸਾਨਾਂ ਵੱਲੋਂ ਆੜ੍ਹਤੀਆਂ ਕੋਲੋਂ ਲਿਆ ਗਿਆ ਕਰਜ਼ਾ ਸਰਕਾਰ ਖੁਦ ਮੁਆਫ਼ ਕਰੇਗੀ ਤਾਂ ਫਿਰ ਪੰਜਾਬ ਸਰਕਾਰ ਇਸ ਤਰ੍ਹਾਂ ਕਿਉਂ ਨਹੀਂ ਕਰ ਸਕਦੀ? ਮੈਂ ਸਮਝਦੀ ਹਾਂ ਕਿ ਤੁਸੀਂ ਕਿਸਾਨਾਂ ਦਾ ਨਾਸ਼ ਕੀਤਾ ਹੈ, ਅੱਜ ਪੰਜਾਬ ਦੇ ਕਿਸਾਨਾਂ ਨੂੰ ਪਤਾ ਲੱਗ ਗਿਆ ਹੈ ਕਿ ਸਾਡੇ ਨਾਮ ਉਤੇ ਇਹ ਭਰਾ ਆਪਣੀਆਂ ਸਿਆਸੀ ਰੋਟੀਆਂ ਸੇਕਦੇ ਰਹੇ ਹਨ। ਸਪੀਕਰ ਸਾਹਿਬ, ਇਹ ਜਿਹੜੀਆਂ ਬੱਸਾਂ ਲੈ ਕੇ ਦਿੱਲੀ ਗਏ ਸੀ ਅਤੇ ਸਾਰੇ ਪੰਜਾਬ ਦੇ ਵਿਚੋਂ ਬੱਸਾਂ ਖੋਹ ਖੋਹ ਕੇ ਲੈ ਗਏ ਸੀ। ਇਹ ਪਹਿਲੀ ਵਾਰ ਹੋਇਆ ਹੈ ਕਿ ਪ੍ਰਾਈਵੇਟ ਟਰਾਂਸਪੋਰਟਰਾਂ ਨੇ ਤੇਲ ਪੁਆ ਕੇ ਦਿੱਤਾ ਹੈ। ਸਪੀਕਰ ਸਾਹਿਬ, ਬਾਕੀ ਸਾਰੀਆਂ ਬੱਸਾਂ ਉਥੇ ਸਨ ਲੇਕਿਨ ਇੱਕ ਆਰਬਿਟ ਕੰਪਨੀ ਬਾਰੇ ਜੋ ਅਸੀਂ ਸੁਣਿਆ ਹੈ ਅਤੇ ਪੰਜਾਬੀ ਦੇ ਵਿੱਚ ਇੱਕ ਅਖੌਤ ਵੀ ਹੈ ਕਿ ਗਲੀਆਂ ਹੋਵਣ ਸੁੰਨੀਆਂ, ਵਿੱਚ ਮਿਰਜ਼ਾ ਯਾਰ ਫਿਰੇ। ਇਸ ਤਰ੍ਹਾਂ ਇਹ ਸਾਰੇ ਪ੍ਰਾਈਵੇਟ ਟਰਾਂਸਪੋਰਟਰਾਂ ਦੀਆਂ ਬੱਸਾਂ ਤਾਂ ਦਿੱਲੀ ਵਿੱਚ ਲੈ ਕੇ ਗਏ ਪਰ ਸਿਰਫ਼ ਆਰਬਿਟ ਵਾਲਿਆਂ ਨੇ ਉਸ ਦਿਨ ਪੰਜਾਬ ਵਿੱਚ ਗੇੜੇ ਦੇ ਕੇ ਪਤਾ ਨਹੀਂ ਕਿੰਨੇ ਕਰੋੜ ਰੁਪਏ ਬਣਾ ਲਏ। ਇਸ ਗੱਲ ਦੇ ਵਿੱਚ ਕੋਈ ਜ਼ਰੂਰ ਰਾਜ਼ ਸੀ। (ਵਿਘਨ) ਸਪੀਕਰ ਸਾਹਿਬ, ਇਹ ਇਸੇ ਤਰ੍ਹਾਂ ਬਿਜਲੀ ਪ੍ਰਾਜੈਕਟਾਂ ਦੀ ਗੱਲ ਕਰਦੇ ਹਨ.....

**ਮਾਨਯੋਗ ਸਪੀਕਰ** : ਜਦੋਂ ਲੀਡਰ ਆਫ਼ ਦਿ ਆਪੋਜ਼ੀਸ਼ਨ ਜਾਂ ਲੀਡਰ ਆਫ਼ ਦਿ ਹਾਊਸ ਬੋਲਦੇ ਹੋਣ ਤਾਂ ਮੈਂਬਰ ਸਾਹਿਬਾਨ ਵੱਲੋਂ ਉਨ੍ਹਾਂ ਨੂੰ ਸਤਿਕਾਰ ਸਹਿਤ ਸੁਣਿਆ ਜਾਵੇ ਅਤੇ ਇੰਟਰਫੀਅਰ ਕਰਨ ਦਾ ਯਤਨ ਨਾ ਕਰਿਆ ਜਾਵੇ।

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਇੱਕ ਬੇਨਤੀ ਹੈ। ਸਪੀਕਰ ਸਾਹਿਬ, ਅਸੀਂ ਲੀਡਰ ਆਫ਼ ਦਿ ਹਾਊਸ ਦਾ ਇਹਤਰਾਮ ਕਰਦੇ ਹਾਂ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ ਦਾ ਵੀ ਇਹਤਰਾਮ ਕਰਦੇ ਹਾਂ। ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਵੱਲੋਂ ਝੂਠ ਨਾ ਬੋਲਿਆ ਜਾਵੇ ਜਿਸ ਦੇ ਨਾਲ ਸਾਨੂੰ ਮਿਰਚਾਂ ਲੱਗ ਜਾਣ ਅਤੇ ਅਸੀਂ ਉਠ ਖੜ੍ਹੇ ਹੋਈਏ। ਕੀ ਇਹ ਦੁੱਧ ਧੋਤੇ ਹਨ?

ਝੂਠ ਬੋਲਣਾ ਠੀਕ ਨਹੀਂ ਹੈ। ਇਹ ਸੱਚ ਬੋਲਣ ਤਾਂ ਅਸੀਂ ਬਿਲਕੁਲ ਨਹੀਂ ਬੋਲਾਂਗੇ। ਕੌਣ ਕਹਿੰਦਾ ਹੈ ਕਿ ਕਿਸ ਦੀਆਂ ਗੱਡੀਆਂ ਨਹੀਂ ਗਈਆਂ।

**ਮਾਨਯੋਗ ਸਪੀਕਰ** : ਤੁਸੀਂ ਬੈਠੋ।

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ** : ਸਪੀਕਰ ਸਾਹਿਬ, ਇਹ ਜੇਕਰ ਝੂਠ ਹੀ ਬੋਲੀ ਜਾਣ ਕਿ ਫਲਾਣਾ ਨਹੀਂ ਗਿਆ, ਫਲਾਣਾ ਗਿਆ। ਇਹ ਗਲਤ ਗੱਲ ਹੈ। ਇਹ ਸੱਚ ਬੋਲੀ ਜਾਣ, ਚਾਹੇ ਦੋ ਘੰਟੇ ਬੋਲੀ ਜਾਣ ਤਾਂ ਅਸੀਂ ਸੁਣਾਂਗੇ। ਇਹ ਸਾਨੂੰ ਸਾਡੀ ਕਮਜ਼ੋਰੀ ਦੱਸਣ ਤਾਂ ਅਸੀਂ ਸੁਣਾਂਗੇ ਅਤੇ ਉਸ ਦਾ ਜਵਾਬ ਵੀ ਦਿਆਂਗੇ। ਜੇਕਰ ਝੂਠ ਹੀ ਕਹੀ ਜਾਣ ਤਾਂ ਉਹ ਗੱਲ ਥੋੜ੍ਹੀ ਬਣਨੀ ਹੈ। (ਵਿਘਨ)

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਬੋਲੋ ਜੀ। ਇੰਟਰਪਟ ਘੱਟ ਕਰੋ, ਪਲੀਜ਼।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਸੱਚ ਬੋਲੀ ਜਾਈਏ ਪਰ ਇਹ ਝੂਠ ਬੋਲੀ ਜਾਣ। ਸਪੀਕਰ ਸਾਹਿਬ, ਥੋੜ੍ਹੀ ਬਹੁਤੀ ਸਪੀਚਾਂ ਵਿੱਚ ਅਜਿਹੀ ਗੱਲ ਹੋਣੀ ਚਾਹੀਦੀ ਹੈ ਤਾਂ ਕਿ ਮਾਹੌਲ ਟੈਨਸ਼ਨ ਵਾਲਾ ਨਾ ਹੋਵੇ। ਸਾਹਨੀ ਸਾਹਿਬ, ਤੁਹਾਡੀ ਬੱਸ ਪਤਾ ਨਹੀਂ ਰੱਖ ਲਈ ਹੋਵੇਗੀ, ਮੈਂ ਇਸ ਦੇ ਬਾਰੇ ਗੱਲ ਨਹੀਂ ਕਰਨੀ। (ਵਿਘਨ)

**ਮਾਨਯੋਗ ਸਪੀਕਰ** : ਬੈਠੋ, ਪਲੀਜ਼। ਬੋਲੋ ਬੀਬੀ ਜੀ (ਵਿਘਨ) (ਸ਼ੋਰ) ਬੈਠੋ ਜੀ, ਬੈਠੋ। ਜੱਸੀ ਸਾਹਿਬ, ਸੁਣਨ ਦਾ ਯਤਨ ਕਰੋ। ਤੁਹਾਡਾ ਹੀ ਟਾਈਮ ਜ਼ਾਇਆ ਹੋ ਰਿਹਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਕਹਿੰਦੇ ਕਿ ਬਿਜਲੀ ਕਾਂਗਰਸ ਦੇ ਰਾਜ ਵੇਲੇ ਤਿਆਰ ਹੀ ਨਹੀਂ ਕੀਤੀ ਅਤੇ ਇੱਕ ਵੀ ਯੂਨਿਟ ਤਿਆਰ ਨਹੀਂ ਕੀਤਾ। ਕੀ ਇਹ ਸੱਚ ਹੈ? ਇਹ ਕੋਰਾ ਝੂਠ ਹੈ। ਮੇਰੇ ਕੋਲ ਰਿਕਾਰਡ ਪਿਆ ਹੈ। ਆਪਾਂ ਇਕੱਠੇ ਜਾ ਕੇ ਦੇਖ ਲੈਂਦੇ ਹਾਂ। ਅਸੀਂ ਬਿਜਲੀ ਸੈਂਟਰਲ ਪੂਲ ਵਿੱਚੋਂ ਵੀ ਲੈ ਕੇ ਆਏ ਹਾਂ। ਇੱਕ 500 ਮੈਗਾਵਾਟ ਦਾ ਲਹਿਰਾ ਮੁਹੱਬਤ ਦਾ ਪ੍ਰਾਜੈਕਟ ਜਿਹੜਾ ਕਿ ਤੀਜੀ ਸਟੇਜ 'ਤੇ ਹੈ ਉਹ ਵੀ ਸਾਡੀ ਪਿਛਲੀ ਸਰਕਾਰ ਵੇਲੇ ਸ਼ੁਰੂ ਹੋਇਆ ਸੀ ਅਤੇ ਇੱਕ 168 ਮੈਗਾਵਾਟ ਦਾ ਵੀ ਹੈ। ਜੇਕਰ ਮੈਂ ਗਿਣਨ ਲੱਗੀ ਤਾਂ ਕਾਫ਼ੀ ਟਾਈਮ ਲੱਗਣਾ ਹੈ ਅਤੇ ਤੁਸੀਂ ਵੀ ਕਹੋਗੇ। ਮੁਕੇਰੀਆਂ ਹਾਈਡਲ ਪ੍ਰਾਜੈਕਟ ਕਾਂਗਰਸ ਦੇ ਸਮੇਂ ਵਿੱਚ ਹੀ ਸ਼ੁਰੂ ਕੀਤਾ ਗਿਆ ਸੀ। ਗੱਲ ਕਰਨੀ ਬੜੀ ਅਸਾਨ ਹੈ ਪਰ ਤੁਸੀਂ ਕੀ ਕੀਤਾ ਹੈ? ਸਪੀਕਰ ਸਾਹਿਬ, ਅਸੀਂ ਤਾਂ ਕਦੇ ਪੰਜਾਬ ਵਿੱਚ ਬਿਜਲੀ ਦੀ ਕਿੱਲਤ ਨਹੀਂ ਆਉਣ ਦਿੱਤੀ। ਜਿਸ ਵਕਤ ਲੋੜ ਪਈ ਤਾਂ 11,000 ਕਰੋੜ ਰੁਪਏ ਦੀ ਬਿਜਲੀ ਖਰੀਦ ਕੇ ਪੰਜਾਬ ਦੀ ਇੰਡਸਟਰੀ, ਪੰਜਾਬ ਦੀ ਖੇਤੀ ਨੂੰ ਦਿੱਤੀ। ਚੌਲਾਂ ਦੀ ਫਸਲ ਵਾਸਤੇ ਲਗਾਤਾਰ ਅੱਠ ਘੰਟੇ ਬਿਜਲੀ ਦਿੱਤੀ। ਅਸੀਂ ਢਾਣੀਆਂ ਵਿਖੇ ਕੁਨੈਕਸ਼ਨ ਦਿੱਤੇ ਜਿਸ ਦਾ ਕਰੈਡਿਟ ਇਹ ਲੈਂਦੇ ਹਨ। ਇਹ ਮੇਰੇ ਭਰਾ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਇਥੇ ਆ ਗਏ, ਇੱਕ ਵਾਰ ਪਹਿਲਾਂ ਵੀ ਆਏ ਸੀ। ਇਨ੍ਹਾਂ ਨੇ ਕੁਨੈਕਸ਼ਨ ਦੇਣ ਵਾਸਤੇ ਨਵੀਂ ਪਾਲਿਸੀ ਬਣਾ ਦਿੱਤੀ। ਇਹ ਕਿਸਾਨਾਂ ਨੂੰ ਕੁਝ ਦੇਣਾ ਨਹੀਂ ਜਾਣਦੇ, ਸਿਰਫ਼ ਉਨ੍ਹਾਂ ਦੀਆਂ ਜੇਬਾਂ ਵਿੱਚੋਂ ਕੱਢਣਾ ਹੀ ਜਾਣਦੇ ਹਨ। ਇਨ੍ਹਾਂ ਨੇ ਇੱਕ ਨਵੀਂ ਸਕੀਮ ਬਣਾ ਦਿੱਤੀ ਕਿ ਜਿਹੜਾ ਇੰਨੇ ਪੈਸੇ ਭਰੇਗਾ ਉਸ ਨੂੰ ਬਿਜਲੀ ਦੇਵਾਂਗੇ। ਕਰੋੜਾਂ ਰੁਪਿਆ ਇਕੱਠਾ ਕਰਕੇ ਛਕ-ਛਕਾ ਜਾਂਦੇ ਹਨ। ਅਸੀਂ ਆਪਣੇ ਰਾਜ ਦੌਰਾਨ ਬੇਸ਼ੁਮਾਰ ਕੁਨੈਕਸ਼ਨ ਦਿੱਤੇ ਸੀ। ਅਸੀਂ 11,000 ਕਰੋੜ ਰੁਪਏ ਦੀ ਬਿਜਲੀ ਖਰੀਦ ਕੇ ਦਿੱਤੀ। ਅਸੀਂ ਕਿਸਾਨਾਂ ਨੂੰ 8-8 ਘੰਟੇ ਵਾਸਤੇ ਸ਼ਿਓਰ ਕੀਤਾ ਕਿ ਬਿਜਲੀ ਦੇਵਾਂਗੇ। ਅਸੀਂ ਸ਼ਹਿਰੀਆਂ ਨੂੰ ਬਿਜਲੀ ਦੀ ਪੂਰੀ ਸਪਲਾਈ ਦਿੱਤੀ। ਪਰ ਤੁਸੀਂ ਤਾਂ ਸਿਆਲਾਂ ਵਿੱਚ ਹੀ ਦੀਵਾ ਗੁੱਲ ਕਰਕੇ ਬੈਠੇ ਹੋ। ਤੁਹਾਡਾ ਗਰਮੀਆਂ ਵਿੱਚ ਕੀ ਹਾਲ ਹੋਵੇਗਾ। ਅੱਜ ਲੁਧਿਆਣਾ ਦੀ ਇੰਡਸਟਰੀ ਵਾਲਿਆਂ ਨੂੰ ਜਾ ਕੇ ਪੁੱਛੋ, ਜਲੰਧਰ ਦੀ ਇੰਡਸਟਰੀ ਵਾਲਿਆਂ ਨੂੰ ਪੁੱਛੋ। ਸਪੀਕਰ ਸਾਹਿਬ, ਉਹ ਚਾਹੁੰਦੇ ਹਨ ਕਿ ਸਾਨੂੰ ਕਾਂਟੀਨਿਊਸਲੀ ਬਿਜਲੀ ਮਿਲੇ। ਇੰਡਸਟਰੀ ਵਿੱਚ ਕਈ ਐਸੇ ਕੰਮ ਹੁੰਦੇ ਹਨ ਜਿਥੇ ਲਗਾਤਾਰ ਬਿਜਲੀ ਚਾਹੀਦੀ ਹੁੰਦੀ ਹੈ ਉਸ ਵਿੱਚ ਜੇਕਰ ਬ੍ਰੇਕ ਪੈ ਜਾਵੇ ਤਾਂ ਕੀਤਾ ਕਰਾਇਆ ਕੰਮ ਖਰਾਬ ਹੋ ਜਾਂਦਾ ਹੈ। ਅੱਜ ਸਾਰੇ ਪਾਸੇ ਤਰਥੱਲੀ ਮਚੀ ਹੋਈ ਹੈ। ਦੋ-ਦੋ ਦਿਨ, 24-24 ਘੰਟੇ, ਤੁਸੀਂ ਦੇਖ ਲਓ ਇਥੇ ਸ਼ਹਿਰਾਂ ਦੇ ਭਰਾ ਬੈਠੇ ਹਨ ਜਦੋਂ ਇਹ ਚੋਣਾਂ ਵਿੱਚ ਜਾਣਗੇ ਤਾਂ ਲੋਕ ਇਨ੍ਹਾਂ ਨੂੰ ਪੁੱਛਣਗੇ ਕਿ ਬਿਜਲੀ ਦਾ ਕੀ ਹਾਲ ਹੈ। ਅੱਜ ਦੀਵਾ ਤਾਂ ਸਿਆਲਾਂ ਦੇ ਵਿੱਚ ਹੀ ਗੁੱਲ ਹੈ। ਤੁਸੀਂ ਗਰਮੀ ਵਿੱਚ ਕੀ ਕਰੋਗੇ। ਲੋਕਾਂ ਵਿੱਚ ਹਾਹਾਕਾਰ ਹੈ, ਪਰ ਤੁਸੀਂ ਗੱਲਾਂ ਬਿਜਲੀ ਦੀਆਂ ਕਰਦੇ ਹੋ। ਇਸ ਵਾਸਤੇ ਤੁਸੀਂ ਕੀ ਉੱਦਮ ਕੀਤਾ। ਤੁਸੀਂ ਬਿਜਲੀ ਕਿਥੋਂ ਲੈ ਕੇ ਆਏ? ਤੁਹਾਡੇ ਤੋਂ ਪੈਸੇ ਨਹੀਂ ਦਿੱਤੇ ਗਏ। ਅਸੀਂ ਤਾਂ ਬਿਜਲੀ ਮੁਆਫ਼ ਕੀਤੀ ਸੀ ਅਤੇ ਇਨ੍ਹਾਂ ਤੋਂ ਕਦੇ ਕਹਾਇਆ ਨਹੀਂ ਸੀ। ਪੰਜਾਬ ਸਰਕਾਰ ਦੇ ਖਜ਼ਾਨੇ ਵਿੱਚੋਂ ਬਿਜਲੀ ਬੋਰਡ ਕੋਲ ਪੈਸਾ ਜਮ੍ਹਾਂ ਕਰਾਇਆ ਸੀ। ਇਹ ਕਰਨ ਤੋਂ ਬਾਅਦ ਅਸੀਂ ਬਕਾਇਦਾ ਅਥਾਰਿਟੀ ਨਾਲ ਬੈਠ ਕੇ ਗੱਲ ਕੀਤੀ ਪਰ ਤੁਸੀਂ ਤਾਂ ਰੱਫੜ ਪਾ ਕੇ ਬੈਠੇ ਹੋ। ਤੁਹਾਡੇ ਤੋਂ ਕੋਈ ਮਸਲਾ ਹੱਲ ਹੁੰਦਾ ਹੈ? ਤੁਹਾਡੀ ਤਾਂ ਆਪਸ ਵਿੱਚ ਕੰਟਰਾਡਿਕਸ਼ਨ ਹੀ ਬਹੁਤ ਹੈ। ਮੁੱਖ ਮੰਤਰੀ ਕਹਿ ਰਹੇ ਹਨ ਕਿ 20% ਕਿਸਾਨਾਂ ਨੂੰ ਹੀ ਕਰਜ਼ੇ ਦਾ ਲਾਭ ਹੋਇਆ ਹੈ ਪਰ ਇਨ੍ਹਾਂ ਦੀ ਸਰਕਾਰ ਦੇ ਚੀਫ਼ ਸੈਕ੍ਰੇਟਰੀ ਕਹਿ ਰਹੇ ਹਨ ਕਿ 70% ਕਿਸਾਨਾਂ ਨੂੰ ਇਸ ਦਾ ਲਾਭ ਹੋਇਆ ਹੈ। ਇਸੇ ਤਰ੍ਹਾਂ ਹੀ ਕੋਈ ਕਹਿੰਦਾ ਹੈ ਕਿ ਖਜ਼ਾਨਾ ਖਾਲੀ ਹੈ ਤੇ ਕੋਈ ਕਹਿੰਦਾ ਹੈ ਖਜ਼ਾਨਾ ਭਰਿਆ ਹੋਇਆ ਹੈ। ਇੰਨੀਆਂ ਇਨ੍ਹਾਂ ਦੀਆਂ ਆਪਸ ਵਿੱਚ ਕੰਟਰਾਡਿਕਸ਼ਨਜ਼ ਹਨ ਕਿ ਇਹ ਅੱਜ ਤੱਕ ਡਿਸਾਈਡ ਹੀ ਨਹੀਂ ਕਰ ਸਕੇ ਕਿ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ ਹੈ? ਜਿਹੜੀ ਸਰਕਾਰ ਦੀ ਪਾਲਿਸੀ ਕੰਫਿਊਜ਼ਡ ਹੋਵੇ, ਸੋਚ ਕੰਫਿਊਜ਼ਡ ਹੋਵੇ ਉਸ ਤੋਂ ਪੰਜਾਬ ਦੇ ਲੋਕ ਕੀ ਆਸ ਕਰ ਸਕਦੇ ਹਨ। ਉਨ੍ਹਾਂ ਲੋਕਾਂ ਨੂੰ ਪਤਾ ਲੱਗ ਗਿਆ ਹੈ ਅਤੇ ਉਨ੍ਹਾਂ ਦਾ ਮੋਹ ਤੁਹਾਡੇ ਤੋਂ ਭੰਗ ਹੋ ਗਿਆ ਹੈ। ਇਸ ਤੋਂ ਬਾਅਦ ਇਹ ਕਹਿਣ ਲੱਗੇ ਕਿ ਸਿਆਸੀ ਬਦਲਾਖੋਰੀ ਦੀ ਗੱਲ ਕਰਦੇ ਹਨ। ਸਪੀਕਰ ਸਾਹਿਬ, ਮੈਂ ਇਸ ਦੇ ਖਿਲਾਫ਼ ਹਾਂ ਚਾਹੇ ਕੋਈ ਵੀ ਕਰੇ। ਸਿਆਸਤ ਆਉਂਦੀ ਤੇ ਜਾਂਦੀ

ਰਹਿੰਦੀ ਹੈ, ਅਸੀਂ ਸਿਆਸੀ ਲੋਕ ਲੀਡਰ ਹਾਂ। ਸਾਡੇ ਸਾਰਿਆਂ ਦੇ ਧੀਆਂ-ਪੁੱਤਰ, ਪਰਿਵਾਰਾਂ ਦੇ ਮੈਂਬਰ ਇਸ ਹਾਊਸ ਵਿੱਚ ਹਨ। ਮੈਂ ਇਥੇ ਖੜ੍ਹ ਕੇ ਕਹਿੰਦੀ ਹਾਂ ਮੇਰੀ 40 ਸਾਲ ਦੀ ਰਾਜਨੀਤਿਕ ਜ਼ਿੰਦਗੀ ਹੈ, ਮੈਂ ਕਈਆਂ ਦੇ ਮੁਕਾਬਲੇ ਵਿਚ ਇਲੈਕਸ਼ਨ ਲੜੇ ਹਨ, ਇਥੇ ਛੋਟਾ ਢੀਂਡਸਾ ਬੈਠਾ ਹੈ। ਮੈਂ ਇਸ ਦੇ ਪਿਤਾ ਨਾਲ ਵੀ ਇਲੈਕਸ਼ਨ ਲੜੀ ਹੈ ਪਰ ਕਦੀ ਅਪਮਾਨਜਨਕ ਲਫ਼ਜ਼ ਇੱਕ ਦੂਜੇ ਨੂੰ ਨਹੀਂ ਕਹੇ ਸੀ। ਪਰ ਹੁਣ ਇਹ ਇਸ ਤਰ੍ਹਾਂ ਨਹੀਂ ਕਰ ਰਹੇ। ਮੈਂ ਅਜਿਹੀਆਂ ਹਜ਼ਾਰਾਂ ਮਿਸਾਲਾਂ ਦੇ ਸਕਦੀ ਹਾਂ। ਇਸ ਤਰ੍ਹਾਂ ਕਦੇ ਵੀ ਗੱਲ ਨਹੀਂ ਕੀਤੀ ਗਈ ਸੀ। ਤੁਸੀਂ ਵੀ ਘੱਟ ਨਹੀਂ ਹੋ। ਤੁਸੀਂ ਕਹਿੰਦੇ ਹੋ ਕਿ ਅਸੀਂ ਕੁਝ ਨਹੀਂ ਕੀਤਾ। ਨੂਰਮਹਿਲ ਵਿੱਚ ਗੱਡੀ ਥੱਲੇ ਦਲਿਤ ਪਰਿਵਾਰ ਆਏ। ਮੋਗੇ ਦੇ ਇੰਸੀਡੈਂਟ ਵਿੱਚ ਜੇਲ੍ਹ ਵਿੱਚ ਜਾ ਕੇ ਬੰਦਾ ਮਰਿਆ। ਹਾਈ ਕੋਰਟ ਵੱਲੋਂ ਦੱਸਿਆ ਗਿਆ ਕਿ ਉਸ ਨਾਲ ਜ਼ਿਆਦਤੀ ਕੀਤੀ ਗਈ ਅਤੇ ਉਹ ਮਾਰਿਆ ਗਿਆ ਹੈ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਸਾਡੇ ਪੰਜਾਬ ਵਿੱਚ ਬਠਿੰਡਾ ਵਿਖੇ ਇੱਕ ਗਰੀਬ ਦਲਿਤਾਂ ਦਾ ਪਰਿਵਾਰ ਸੀ, ਉਸ ਦੀਆਂ ਛੋਟੀਆਂ ਛੋਟੀਆਂ ਬੱਚੀਆਂ ਸਨ। ਸਾਡੇ ਪੰਜਾਬ ਦੇ ਵਿੱਚ ਅੱਜ ਛੋਟੇ ਛੋਟੇ ਬਾਲ ਜਿਉਂਦੇ ਸੜ ਰਹੇ ਹਨ ਪਰ ਫਿਰ ਵੀ ਤੁਸੀਂ ਕਹਿੰਦੇ ਹੋ ਕਿ ਅਸੀਂ ਕੋਈ ਜ਼ਿਆਦਤੀ ਨਹੀਂ ਕੀਤੀ। ਮੈਂ ਅਜੇ ਤਾਂ ਸਿਰਫ 5-7 ਮੋਢੀ ਪਰਿਵਾਰਾਂ ਦੇ ਕੇਸ ਹੀ ਕੱਢੇ ਹਨ, ਹੋਰ ਕੇਸਾਂ ਦੀ ਗਿਣਤੀ ਤਾਂ ਬਹੁਤ ਜ਼ਿਆਦਾ ਹੈ। ਕੇਸ ਤਾਂ ਬੇਸ਼ੁਮਾਰ ਹਨ। ਅਸੀਂ ਉਹ ਕੇਸ ਗਵਰਨਰ ਸਾਹਿਬ ਦੇ ਕੋਲ ਭੇਜੇ ਸਨ। ਉਨ੍ਹਾਂ ਨੇ ਇਨ੍ਹਾਂ ਕੇਸਾਂ ਤੇ ਸੀਨੀਅਰ ਅਫ਼ਸਰਾਂ ਕੋਲੋਂ ਇਨਕੁਆਇਰੀ ਕਰਵਾਈ ਸੀ। ਇਸ ਇਨਕੁਆਇਰੀ ਦੇ ਵਿੱਚ ਸਾਡੀ ਗੱਲ ਸੱਚ ਅਤੇ ਇਨ੍ਹਾਂ ਦੀ ਗੱਲ ਝੂਠੀ ਸਾਬਤ ਹੋਈ ਹੈ। ਜਿਹੜੇ ਕੇਸ ਸਾਡੇ ਸੁਖਪਾਲ ਸਿੰਘ ਖਹਿਰਾ ਹੁਰਾਂ ਨੇ ਬਣਾ ਕੇ ਭੇਜੇ ਸਨ, ਮੈਂ ਉਨ੍ਹਾਂ ਬਾਰੇ ਦੱਸ ਰਹੀ ਹਾਂ। ਸਪੀਕਰ ਸਾਹਿਬ, ਇਹ ਗੱਲ ਰੁਕਣੀ ਚਾਹੀਦੀ ਹੈ। ਇਹ ਚਾਹੇ ਉਪਰਲੇ ਲੈਵਲ ਤੇ ਰੋਕੀ ਜਾਵੇ, ਚਾਹੇ ਥੱਲੇ ਦੇ ਲੈਵਲ ਤੇ ਰੋਕੀ ਜਾਵੇ। ਮੈਂ ਇੱਕ ਗੱਲ ਜ਼ਰੂਰ ਕਹਿੰਦੀ ਹਾਂ ਕਿ ਜਦੋਂ ਤੁਸੀਂ ਇਹ ਪੈਰ੍ਹਾ ਲਿਖ ਰਹੇ ਹੋ ਕਿ ਅਸੀਂ ਬਦਲਾਖੋਰੀ, ਸਿਆਸੀ ਟਕਰਾਅ ਦਾ ਖਾਤਮਾ ਕੀਤਾ ਹੈ ਤਾਂ ਜਿਹੜੇ ਮੈਂ ਚਾਰ-ਪੰਜ ਪਰਿਵਾਰਾਂ ਦੀਆਂ ਮਿਸਾਲਾਂ ਦਿੱਤੀਆਂ ਹਨ ਉਨ੍ਹਾਂ ਦੀਆਂ ਆਤਮਾਵਾਂ ਭਟਕਦੀਆਂ ਫਿਰਦੀਆਂ ਹਨ, ਤੁਹਾਨੂੰ ਬਦਅਸੀਸਾਂ ਦੇ ਰਹੀਆਂ ਹਨ ਅਤੇ ਤੁਹਾਡੇ ਕੋਲੋਂ ਇਨਸਾਫ ਮੰਗਦੀਆਂ ਹਨ। ਅਸੀਂ ਕੀ ਗੁਨਾਹ ਕੀਤਾ ਸੀ। ਸਾਨੂੰ ਸਰਕਾਰੀ ਤੇ ਸਿਆਸੀ ਬਦਲਾਖੋਰੀ ਤਾਂ ਨਹੀਂ ਸੀ। ਬਠਿੰਡੇ ਦੇ ਵਿੱਚ ਇੱਕ ਕਾਂਗਰਸ ਦਾ ਦਲਿਤ ਸਰਪੰਚ ਬਣ ਗਿਆ ਸੀ, ਅਕਾਲੀ ਦਲ ਦਾ ਬਣ ਨਹੀਂ ਸਕਿਆ ਸੀ ਤਾਂ ਇਸ ਕਰਕੇ ਉਸ ਨੂੰ ਮੌਤ ਦੇ ਮੂੰਹ ਉਤਰਨਾ ਪਿਆ। ਇਨ੍ਹਾਂ ਨੇ ਤਾਂ ਰਿਕਾਰਡ ਹੀ ਕਾਇਮ ਕਰ ਦਿੱਤੇ। ਠੀਕ ਹੈ, ਕੋਈ ਸਾਡੇ ਨਾਲ ਸਿਆਸੀ ਲੜਾਈ ਹੈ ਜਾਂ ਰੰਜਿਸ਼ ਹੈ ਤਾਂ ਜ਼ਰੂਰ ਸਾਡੇ ਤੋਂ ਜਵਾਬ ਲਓ। ਅਸੀਂ ਡਰਪੋਕ ਨਹੀਂ ਹਾਂ, ਅਸੀਂ ਕਮਜ਼ੋਰ ਨਹੀਂ ਹਾਂ। ਅਸੀਂ ਕਿਸੇ ਤੋਂ ਵੀ ਨਹੀਂ ਡਰੇ। ਸਾਡੀਆਂ ਦੋਵੇਂ ਬਾਹਾਂ ਖਾਲੀ ਹਨ। ** ** ਮੈਂ ਜਿਸ ਘਰ ਵਿੱਚ ਜੰਮੀ ਹਾਂ, ਮੈਂ ਕੇਸਾਂ ਵਿੱਚ, ਹੱਥਕੜੀਆਂ ਵਿੱਚ ਅਤੇ ਕਾਲ ਕੋਠੜੀਆਂ ਦੇ ਵਿੱਚ ਰਹਿ

** Expunged as ordered by the Chair.

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕੇ ਹੀ ਵੱਡੀ ਹੋਈ ਹਾਂ। ਮੈਨੂੰ ਇਨ੍ਹਾਂ ਦੀਆਂ ਹੱਥਕੜੀਆਂ ਕੀ ਕਰ ਲੈਣਗੀਆਂ। ਇਹ ਮੈਨੂੰ ਡਰਾ ਨਹੀਂ ਸਕਦੇ। ਇਸ ਲਈ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ ਔਰ ਮੈਂ ਚਾਹਾਂਗੀ ਕਿ ਇਹ ਐਸ਼ੋਓਰੈਂਸ ਦੇਣ.....

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਦੱਸੋ ਜੀ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਬੀਬੀ ਜੀ, ਕਿਉਂਕਿ ਤੁਸੀਂ ਮੇਰਾ ਨਾਂ ਲੈ ਦਿੱਤਾ। ਮੈਂ ਤਾਂ ਹੀ ਜਵਾਬ ਦੇਣ ਲੱਗਿਆ ਹਾਂ। ** ** ਐਵੇਂ ਹੀ ਆਪਾਂ ਇੱਕ ਦੂਜੇ ਨੂੰ ਸਿੱਠਣੀਆਂ ਦੇਈ ਜਾਈਏ ਤਾਂ ਇਸ ਦਾ ਕੀ ਫਾਇਦਾ ਹੈ। ਮੈਂ ਖੜ੍ਹਾ ਹੋ ਕੇ ਕਹਿੰਦਾ ਹਾਂ ਕਿ ਗੱਲ ਤਾਂ ਪਿੰਡਾਂ ਦੇ ਬਾਰੇ ਹੋ ਰਹੀ ਹੈ ਕਿ ਫਲਾਣਾ ਕਤਲ ਹੋ ਗਿਆ ਹੈ ਜਾਂ ਫਲਾਣਾ ਇੰਸੀਡੈਂਟ ਹੋ ਗਿਆ ਹੈ, ਤੁਸੀਂ ਇਹ ਦੱਸੋ ਕਿ ਕੀ ਅਸੀਂ ਇਹ ਘਟਨਾਵਾਂ ਵੈੱਨਡੇਟੇ ਤਹਿਤ ਕੀਤੀਆਂ ਹਨ। ਵੈੱਨਡੇਟਾ ਤਾਂ, ਤਾਂ ਹੋਣਾ ਸੀ ਜੇ ਅਸੀਂ ਇਨ੍ਹਾਂ (ਕਾਗਰਸ ਪਾਰਟੀ ਵੱਲ ਇਸ਼ਾਰਾ) ਵਿੱਚੋਂ ਕਿਸੇ ਨੂੰ ਫੜਦੇ। ਮੇਰਾ ਮਤਲਬ ਹੈ ਕਿ ਇਨ੍ਹਾਂ ਗੱਲਾਂ ਦਾ ਕੀ ਫਾਇਦਾ ਹੈ, ਐਵੇਂ ਤੁਸੀਂ ਹੋਰ ਅੱਧਾ ਘੰਟਾ ਬਰਬਾਦ ਕਰੋਗੇ। ਹੋਰ ਬੋਲੋਗੇ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਮੇਰੇ ਤੇ ਦੂਸ਼ਣ ਨਾ ਲਾਇਓ। ਮੈਂ ਅੱਜ ਤੱਕ ਨਾ ਕਿਸੇ ਤੇ ਵੈੱਨਡੇਟਾ ਕੀਤਾ ਹੈ ਅਤੇ ਨਾ ਹੀ ਅੱਗੋਂ ਕਰਨਾ ਹੈ। (ਥੰਪਿੰਗ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਇਹ ਗੱਲ ਕਹੀ ਹੈ ਕਿ ..... (ਵਿਘਨ) ਮੈਂ ਪਹਿਲਾਂ ਜਵਾਬ ਦੇਣਾ ਚਾਹੁੰਦੀ ਹਾਂ।

**ਕੁਝ ਆਵਾਜ਼ਾਂ** : ਕਸਮ ਖਾ ਕੇ ਕਹੋ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਪਹਿਲਾਂ ਮੇਰਾ ਜਵਾਬ ਸੁਣ ਲਵੋ। ਮੈਂ ਜਵਾਬ ਦੇਣਾ ਚਾਹੁੰਦੀ ਹਾਂ। (ਵਿਘਨ) ਬੈਠ ਕੇ ਸੁਣ ਲਵੋ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਗੱਲ ਸੁਣ ਲਵੋ। ਪਹਿਲਾਂ ਸੁਣ ਲਵੋ, ਉਹ ਬਾਦਲ ਸਾਹਿਬ ਦੀ ਗੱਲ ਦਾ ਜਵਾਬ ਦੇ ਰਹੇ ਹਨ। (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਤੁਸੀਂ ਬੈਠ ਕੇ ਸੁਣ ਲਵੋ। ਜਿਥੋਂ ਤੱਕ ਮੇਰਾ ਤੁਅੱਲਕ ਹੈ। ਮੈਂ 40 ਸਾਲ ਤੱਕ ਸਿਆਸਤ ਦਾ ਸਤਿਕਾਰ ਕੀਤਾ ਹੈ ਔਰ ਅੱਗੋਂ ਵੀ ਕਰਦੀ ਰਹਾਂਗੀ। ਮੈਨੂੰ ਕਿਸੇ ਦਾ ਡਰ ਭੈਅ ਨਹੀਂ ਹੈ। ਲੇਕਿਨ ਰਾਜਸੀ ਤੌਰ ਤੇ....

**ਮਾਨਯੋਗ ਸਪੀਕਰ** : ਤੁਸੀਂ ਬਾਦਲ ਸਾਹਿਬ ਦਾ ਜ਼ਿਕਰ ਕੀਤਾ ਹੈ ** ** ਉਸ ਗੱਲ ਦਾ ਉਨ੍ਹਾਂ ਨੇ ਜਵਾਬ ਦਿੱਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਤੁਸੀਂ ਵੀ ਕਾਹਲੀ ਨਾ ਕਰੋ। ਮੈਂ ਇਸ ਗੱਲ ਦਾ ਜਵਾਬ ਦੇਵਾਂਗੀ। ਸੁਣ ਲਵੋ। (ਵਿਘਨ) (ਸ਼ੋਰ)

---

** Expunged as ordered by the Chair.

**ਕੁਝ ਆਵਾਜ਼ਾਂ** : ਕਸਮ ਖਾ ਕੇ ਕਹੋ, ਕਸਮ ਖਾ ਲਵੋ। ਸ਼ਬਦ ਵਾਪਸ ਲਵੋ।

**ਮਾਨਯੋਗ ਸਪੀਕਰ** : ਪਲੀਜ਼ ਜਵਾਬ ਸੁਣ ਲਵੋ। ਸਾਰੇ ਬੈਠ ਜਾਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਬਿਲਕੁਲ ਕਸਮ ਖਾਵਾਂਗੀ। ਸੋ ਇਸ ਲਈ, ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦੀ ਗੱਲ ਦਾ ਵੀ ਜਵਾਬ ਦੇਵਾਂਗੀ। ਮੈਂ ਇਸ ਗੱਲ ਦਾ ਜਵਾਬ ਦੇਣ ਵਾਸਤੇ ਹੀ ਖੜ੍ਹੀ ਹੋਈ ਹਾਂ। ਮੈਂ ਹਮੇਸ਼ਾ ਸਾਰੇ ਲੀਡਰਾਂ ਦਾ ਸਤਿਕਾਰ ਕੀਤਾ ਹੈ, ਭਾਵੇਂ ਉਹ ਕੋਈ ਵੀ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਉਨ੍ਹਾਂ ਨੂੰ ਬੋਲਣ ਦਿਓ ਜੀ। ਮੈਂ ਵੀ ਸੁਣਿਆ ਹੈ ਅਤੇ ਤੁਸੀਂ ਵੀ ਸੁਣਿਆ ਹੈ। ਬੈਠੋ, ਪਲੀਜ਼। (ਵਿਘਨ) (ਸ਼ੋਰ) .....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਲੀਡਰ ਆਫ਼ ਦਿ ਹਾਊਸ ਬਾਦਲ ਸਾਹਿਬ ਨੇ ਕਿਹਾ ਹੈ, ਮੈਂ ਪਹਿਲਾਂ ਵੀ ਕਿਹਾ ਹੈ ਕਿ ਮੇਰੀ ਸਿਆਸਤ ਇਸ ਕਿਸਮ ਦੀ ਹੈ ਕਿ ਮੈਂ ਸਿਆਸੀ ਟਕਰਾਅ ਹੀ ਕਰਦੀ ਹਾਂ। ਮੈਂ ਕਦੇ ਜ਼ਾਤੀ ਟਕਰਾਅ ਨਹੀਂ ਕੀਤਾ। ਲੇਕਿਨ ਜੋ ਗੱਲ ਬਾਦਲ ਸਾਹਿਬ ਨੇ ਕਹੀ ਹੈ ਜਾਂ ਇਹ ਸਾਰੇ ਬੜੇ ਕਾਹਲੇ ਹੋ ਕੇ ਕਹਿਣ ਲੱਗੇ ਹਨ ਕਿ ਸ਼ਬਦ ਵਾਪਸ ਲਵੋ। ਮੈਂ ਕਿਸ ਵਾਸਤੇ ਸ਼ਬਦ ਵਾਪਸ ਲਵਾਂ। ਮੈਂ ਦੱਸਣਾ ਚਾਹੁੰਦੀ ਹਾਂ ਕਿ ** ** ਉਸ ਵੇਲੇ ਬਿਨਾਂ ਬਾਹਾਂ ਵਾਲੇ ਵਿਚਾਰ ਗਰੀਬ ਆੜ੍ਹਤੀਏ ਦੇ, ਜਿਸ ਨੂੰ ਮਾਰ ਕੇ ਬੋਰੀ ਵਿੱਚ ਬੰਦ ਕਰ ਦਿੱਤਾ ਸੀ, ਮੈਂ ਨਾਭੇ ਦੇ ਵਿੱਚੋਂ ਦੀ ਨਿਕਲ ਰਹੀ ਸੀ, ਉਦੋਂ ਪਤਾ ਲੱਗਾ ਕਿ ਨਾਭਾ ਬੰਦ ਕਿਉਂ ਹੈ ਤਾਂ ਮੈਂ ਉਨ੍ਹਾਂ ਦੇ ਘਰ ਚਲੀ ਗਈ ਅਤੇ ਪਰਿਵਾਰ ਨਾਲ ਹਮਦਰਦੀ ਕੀਤੀ। ਉਸ ਦੀਆਂ ਚਾਰੇ ਬੱਚੀਆਂ ਰੋਂਦੀਆਂ ਸਨ ਉੱਥੇ ਹੋਰ ਕੋਈ ਨਹੀਂ ਸੀ। ਸਪੀਕਰ ਸਾਹਿਬ, ਇਸ ਵਿੱਚ ਕੀ ਗੁਨਾਹ ਹੈ, ਕੀ ਕਦੇ ਤੁਸੀਂ ਗੱਡੀਆਂ ਦੇ ਹੂਟਰ ਮਾਰ ਕੇ ਲੰਘ ਸਕਦੇ ਹੋ ਜੇ ਕਿੱਧਰੇ ਇਸ ਤਰ੍ਹਾਂ ਦੀ ਘਟਨਾ ਵਾਪਰੀ ਹੋਵੇ.....

**ਮਾਨਯੋਗ ਸਪੀਕਰ** : ਕੀ ਤੁਸੀਂ ਉਨ੍ਹਾਂ ਕੇਸਾਂ ਦੀ ਗੱਲ ਕੀਤੀ ਹੈ, ਜਿਨ੍ਹਾਂ ਦਾ ਪਹਿਲਾਂ ਜ਼ਿਕਰ ਹੋਇਆ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਵੋ। ਤੁਸੀਂ ਕਾਹਲੀ ਨਾ ਕਰੋ। ਉਨ੍ਹਾਂ ਦੀ ਗੱਲ ਸੁਣੀ ਜਾਂਦੇ ਹੋ ਪਰ ਮੇਰੀ ਗੱਲ ਸੁਣਦੇ ਨਹੀਂ ਹੋ। ** **

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮੇਰੇ ਤੇ ਹੋਰ ਕੋਈ ਦੂਸ਼ਣ ਲਾ ਦੇਣ। ਮੈਂ ਬੀਬੀ ਜੀ ਦਾ ਸਹੀ ਮਾਅਨਿਆਂ ਵਿੱਚ, ਭੈਣ ਵਜੋਂ ਸਤਿਕਾਰ ਕਰਦਾ ਹਾਂ, ਤੁਹਾਡੇ ਸਾਰਿਆਂ ਦਾ ਕਰਦਾ ਹਾਂ ** **

**ਮਾਨਯੋਗ ਸਪੀਕਰ** : ** ਦੀ ਗੱਲ ਵਿੱਚੋਂ ਕੱਟ ਦਿਓ।

---

** Expunged as ordered by the Chair.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** **

**ਮਾਨਯੋਗ ਸਪੀਕਰ :** ਇਹ ਵੀ ਕੱਟ ਦਿਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਉਸ ਤੋਂ ਬਾਅਦ, ਰਾਜਪਾਲ ਜੀ ਨੇ ਜਿਹੜਾ ਭਾਸ਼ਣ ਪੜ੍ਹਿਆ ਹੈ, ਮੈਂ ਜਿਸ ਤਰ੍ਹਾਂ ਪਹਿਲਾਂ ਵੀ ਕਿਹਾ ਹੈ ਕਿ ਰਾਜਪਾਲ ਜੀ..... (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਆਪਸ ਵਿੱਚ ਗੱਲਾਂ ਕਰਨ ਦੀ ਕਿਉਂ ਖੇਚਲ ਕਰਦੇ ਹੋ। ਚੰਗੇ ਢੰਗ ਨਾਲ ਸੈਸ਼ਨ ਚੱਲਣ ਦਿਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜਿਸ ਤਰ੍ਹਾਂ ਕਹਿੰਦੇ ਹਨ ਕਿ ਰਾਜਪਾਲ ਸਾਡੇ ਸੰਵਿਧਾਨਕ ਹੈੱਡ ਹਨ। ਰਾਜਪਾਲ ਜੀ ਦੇ ਭਾਸ਼ਣ ਨੂੰ ਬੜਾ ਮਾਣ ਅਤੇ ਸਤਿਕਾਰ ਦਿੱਤਾ ਜਾਂਦਾ ਹੈ ਲੇਕਿਨ ਜਦੋਂ ਮੌਕੇ ਦੀ ਸਰਕਾਰ ਉਸ ਭਾਸ਼ਣ ਨੂੰ ਝੂਠ ਦਾ ਪੁਲੰਦਾ ਬਣਾ ਕੇ, ਇੱਕ ਸ਼ਰੀਫ ਗਵਰਨਰ ਦੀ ਜਿਸ ਤਰ੍ਹਾਂ ਕਹਿੰਦੇ ਹਨ, ਸ਼ਰਾਫਤ ਦਾ ਫਾਇਦਾ ਉਠਾ ਕੇ ਉਸ ਸਰਕਾਰ ਵਿੱਚ ਆਪ ਕੰਮ ਤਾਂ ਕੀ ਕੀਤੇ, ਆਪਣੀ ਪ੍ਰਸ਼ੰਸਾ ਹੀ ਕਰਵਾਈ ਜਾਵੇ ਉਸ ਮੁਤਾਬਿਕ ਮੈਂ ਸਮਝਦੀ ਹਾਂ ਕਿ ਇਹ ਗੱਲਾਂ ਬਹੁਤੀਆਂ ਚੰਗੀਆਂ ਨਹੀਂ ਹੁੰਦੀਆਂ। ਇੱਕ ਵਾਰ ਵੈਸਟ ਬੰਗਾਲ ਦੇ ਵਿੱਚ ਇਸ ਤਰ੍ਹਾਂ ਕੁਝ ਗੱਲਾਂ ਇਤਰਾਜ਼ਯੋਗ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਆ ਗਈਆਂ ਸਨ। ਸਪੀਕਰ ਸਾਹਿਬ, ਮੈਂ ਮਾਣ ਕਰਦੀ ਹਾਂ ਉਨ੍ਹਾਂ ਦੇ ਉਸ ਵਕਤ ਦੇ ਗਵਰਨਰ ਸਾਹਿਬ ਨੇ ਕਿਹਾ ਕਿ ਮੈਂ ਇਹ ਪੈਰੇ ਨਹੀਂ ਪੜ੍ਹਨੇ। ਗਵਰਨਰ ਸਾਹਿਬ ਨੇ ਤਾਂ ਅੱਜ ਵੀ ਇਹੀ ਕਹਿਣਾ ਹੈ ਕਿ ਮੇਰੀ ਪਿਛਲੀ ਵੀ ਉਨ੍ਹਾਂ ਦੀ ਸਰਕਾਰ ਸੀ। ਜਿੰਨੀਆਂ ਗਵਰਨਰ ਸਾਹਿਬ ਦੇ ਥੱਲੇ ਸਰਕਾਰਾਂ ਆਈਆਂ ਹਨ ਉਹ ਸਾਰੀਆਂ ਗਵਰਨਰ ਸਾਹਿਬ ਦੀਆਂ ਸਰਕਾਰਾਂ ਹੀ ਹੁੰਦੀਆਂ ਹਨ ਲੇਕਿਨ ਇਹ ਪਿਛਲੀ ਸਰਕਾਰ ਨੂੰ ਮਾੜਾ ਕਹੋ ਕਿ ਉਸ ਨੇ ਇਹ ਕੀਤਾ ਤਾਂ ਕਿ ਆਉਣ ਵਾਲੇ ਭਾਸ਼ਣ ਵਿੱਚ ਇਸ ਸਰਕਾਰ ਬਾਰੇ ਵੀ ਇਵੇਂ ਹੀ ਕਿਹਾ ਜਾਵੇਗਾ। ਮੈਨੂੰ ਪੂਰਾ ਯਕੀਨ ਹੈ ਕਿ ਉਹ ਗੱਲ ਗਵਰਨਰ ਸਾਹਿਬ ਦੇ ਬਿਲਕੁਲ ਧਿਆਨ ਤੋਂ ਪਾਸੇ ਰੱਖੀ ਗਈ। ਉਨ੍ਹਾਂ ਦੇ ਨੋਟਿਸ ਵਿੱਚ ਨਹੀਂ ਹੋਣੀ, ਨਹੀਂ ਤਾਂ ਕੋਈ ਵੀ ਗਵਰਨਰ ਇਸ ਤਰ੍ਹਾਂ ਦੀ ਗੱਲ ਕਦੇ ਵੀ ਆਪਣੀ ਹੀ ਸਰਕਾਰ ਜਿਹੜੀ ਪਹਿਲਾਂ ਰਹੀ ਹੋਵੇ ਇਸ ਤਰ੍ਹਾਂ ਦੀ ਗੱਲ ਨਹੀਂ ਕਰਦੇ। ਉਨ੍ਹਾਂ ਨੇ ਕੀ ਕੁਝ ਕਿਹਾ ਹੈ ਜੀ, ਉਨ੍ਹਾਂ ਨੇ ਪੰਨਾ ਨੰ: 8 ਤੇ ਪੈਰਾ ਨੰਬਰ 12 ਵਿੱਚ ਬਾਦਲ ਸਹਿਬ ਦੀ ਬੜੀ ਤਾਰੀਫ ਕੀਤੀ। ਸਾਨੂੰ ਕੋਈ ਇਤਰਾਜ਼ ਨਹੀਂ। ਅਸੀਂ ਵੀ ਪਰਸਨਲ ਤੌਰ ਤੇ ਕਹਿੰਦੇ ਹਾਂ ਕਿ ਇਹ ਸਾਡੇ ਤੋਂ ਸੀਨੀਅਰ ਹਨ, ਉਮਰ ਵਿੱਚ ਵੀ ਵੱਡੇ ਹਨ, ਕਾਫੀ ਰਾਜਨੀਤਿਕ ਤਜਰਬਾ ਹੈ। ਮੈਨੂੰ ਉਸ ਗੱਲ ਤੋਂ ਕੁਝ ਨਹੀਂ ਲੇਕਿਨ ਜਿਸ ਤਰੀਕੇ ਨਾਲ ਗੱਲ ਕੀਤੀ ਹੈ। ਉਨ੍ਹਾਂ ਨੇ ਕੀ ਕਿਹਾ, ਜੋ ਲਿਖ ਕੇ ਦੇ ਦਿੱਤਾ। ਬਾਦਲ ਸਾਹਿਬ, ਜਿਵੇਂ ਕਹਿੰਦੇ ਹੁੰਦੇ ਹਨ ਕਿ

** Expunged as ordered by the Chair.

ਧੀਏ ਕੰਮ ਕਰ ਨੂੰਹੇਂ ਕੰਨ ਕਰ। ਇਹ ਜਿਸ ਨੇ ਸਪੀਚ ਲਿਖ ਕੇ ਦਿੱਤੀ ਹੈ ਉਹ ਹੁਣ ਤੁਹਾਨੂੰ ਸੰਤ ਬਣਾ ਕੇ ਰਿਟਾਇਰਮੈਂਟ ਦੇਣਾ ਚਾਹੁੰਦੇ ਹਨ। (ਹਾਸਾ) ਉਹ ਚਾਹੁੰਦੇ ਹਨ ਕਿ ਇਹ ਹੁਣ ਸੰਤ ਹੋ ਗਏ ਅਤੇ ਇਹ ਇਸ ਥਾਂ ਤੇ ਨਾ ਰਹਿਣ। ਤੁਹਾਨੂੰ ਰਿਟਾਇਰ ਕਰਨ ਨੂੰ ਫਿਰਦੇ ਹਨ। ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਸੰਤਾਂ ਦੀ ਜਗ੍ਹਾ ਤਾਂ ਡੇਰਿਆਂ ਵਿੱਚ ਹੁੰਦੀ ਹੈ, ਆਸ਼ਰਮਾਂ ਵਿੱਚ ਹੁੰਦੀ ਹੈ, ਗੁਰਦੁਆਰਿਆਂ ਵਿੱਚ ਹੁੰਦੀ ਹੈ ਅਤੇ ਫਿਰ ਇਥੇ ਬੈਠੇ ਕੀ ਕਰਦੇ ਹਨ ਜਦੋਂ ਸੰਤ ਹੀ ਹਨ। (ਹਾਸਾ) ਬਾਦਲ ਸਾਹਿਬ ਤੁਸੀਂ ਵਿਧਾਨ ਸਭਾ ਵਿੱਚ ਕਿਉਂ ਬੈਠੇ ਹੋ। ਇਸ ਕਰਕੇ ਜਿਹੜੀ ਮੈਂ ਗੱਲ ਕਹੀ ਹੈ ਕਿ ਜਿਹੜੀਆਂ ਤਾਕਤਾਂ ਤੁਹਾਨੂੰ ਰਿਟਾਇਰ ਕਰਨ ਨੂੰ ਫਿਰਦੀਆਂ ਹਨ ਉਨ੍ਹਾਂ ਦਾ ਖਿਆਲ ਰੱਖ ਲਓ। ਜੋ ਸੰਤ ਸਿਆਸਤ ਵਿੱਚ ਆ ਗਏ ਹਨ ਉਨ੍ਹਾਂ ਵਿਚਾਰਿਆਂ ਦਾ ਹਾਲ ਬੜਾ ਮਾੜਾ ਹੋਇਆ ਹੈ। (ਹਾਸਾ) ਦੋ ਮਿਸਾਲਾਂ ਹਨ, ਦੋ ਸੰਤ ਅਕਾਲੀ ਦਲ ਦੀ ਸਿਆਸਤ ਵਿੱਚ ਆਏ। ਮੈਂ ਨਾਂ ਨਹੀਂ ਲੈਂਦੀ। ਸੰਤ ਨਾਂ ਦਾ ਹੀ ਸਾਨੂੰ ਬੜਾ ਸਤਿਕਾਰ ਹੈ।

**ਮਾਨਯੋਗ ਸਪੀਕਰ** : ਇਨ੍ਹਾਂ ਸੰਤਾਂ ਦਾ ਨਾਂ ਲਈ ਜਾਂਦੇ ਹੋ। (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸੋ, ਸਪੀਕਰ ਸਾਹਿਬ, ਉਹ ਸੰਤ ਜਿਹੜੇ ਸੀ ਉਨ੍ਹਾਂ ਨੂੰ ਇਹ ਅੰਮ੍ਰਿਤਸਰ ਲੈ ਗਏ ਰਾਜਸੀ ਰੋਟੀਆਂ ਸੇਕਣ ਲਈ ਅਤੇ ਉਨ੍ਹਾਂ ਦੀ ਲਾਸ਼ ਤੇ ਸਿਆਸਤ ਖੇਡਣ ਲਈ ਲੈ ਗਏ। ਕੜਾਹੇ ਬਣਵਾ ਲਏ, ਤੇਲ ਗਰਮ ਕਰਵਾ ਲਿਆ, ਬਸ ਕਸਰ ਹੀ ਥੋੜ੍ਹੀ ਜਿਹੀ ਬਾਕੀ ਸੀ ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਇਹ ਤਾਂ ਸਾਡੀ ਬਲੀ ਦੇ ਕੇ ਸਿਆਸਤ ਕਰਨਾ ਚਾਹੁੰਦੇ ਹਨ। ਉਹ ਕਿਵੇਂ ਨਾ ਕਿਵੇਂ ਜਾਨ ਬਚਾ ਕੇ ਭੱਜੇ। ਇਨ੍ਹਾਂ ਦੇ ਹੱਥ ਵਿੱਚ ਆਏ ਨਹੀਂ। ਇੱਕ ਸੰਤ ਨਾਲ ਇਹ ਹਾਲ ਹੋਇਆ ਸੀ। ਦੂਸਰਾ ਵਿਚਾਰਾ ਸਾਡੇ ਜ਼ਿਲ੍ਹੇ ਦਾ ਸੀ, ਭੋਲਾ-ਭਾਲਾ। ਉਹ ਇਨ੍ਹਾਂ ਦੀ ਗੱਲਾਂ ਵਿਚ ਫਸ ਗਿਆ ਜਦੋਂ ਰਾਜ਼ੀਨਾਮਾ ਕਰਕੇ ਆਏ ਅਜੇ ਅੰਬਾਲਾ ਨਹੀਂ ਟੱਪੇ ਪਹਿਲਾਂ ਹੀ ਇਹ ਕਹਿੰਦੇ ਫੈਸਲਾ ਰੱਦ, ਸੰਤਾਂ ਦਾ ਫੈਸਲਾ ਰੱਦ, ਜੇ ਫੈਸਲਾ ਰੱਦ ਸੀ ਤਾਂ ਅੱਜ ਉਨ੍ਹਾਂ ਸੰਤਾਂ ਨੂੰ ਹੀ ਤੁਸੀਂ ਸ਼ਰਧਾਂਜਲੀਆਂ ਦੇ ਕੇ, ਉਨ੍ਹਾਂ ਦੇ ਦਿਨ ਮਨਾ ਕੇ, ਇਹ ਗੱਲ ਸੱਚ ਸਾਬਤ ਕਰ ਰਹੇ ਹੋ ਕਿ ਮਰਿਆਂ ਨੂੰ ਪੂਜੋ ਅਤੇ ਜਿਉਂਦਿਆਂ ਦੀ ਗੱਲ ਨਾ ਕਰੋ। ** ** ਸੋ, ਬਾਦਲ ਸਾਹਿਬ, ਬਚਿਓ ਉਨ੍ਹਾਂ ਤੋਂ.....

**ਮੁੱਖ ਮੰਤਰੀ** : ਮੈਂ ਤਾਂ ਸੰਤ ਬਣਨ ਨੂੰ ਤਿਆਰ ਹਾਂ ਬਸ਼ਰਤੇ ਕਿ ਬੀਬੀ ਜੀ ਮੱਥਾ ਟੇਕਣ ਆਇਆ ਕਰਨ। (ਹਾਸਾ)

**ਮਾਨਯੋਗ ਸਪੀਕਰ** : ਬੀਬੀ ਜੀ, ਤੁਸੀਂ ਟੇਕੋਗੇ ਮੱਥਾ? (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਅੱਜ ਤੱਕ ਜੇ ਮੈਂ ਮੱਥਾ ਟੇਕਿਆ ਹੈ ਤਾਂ ਉਹ ਅਕਾਲ ਪੁਰਖ ਨੂੰ ਟੇਕਿਆ ਹੈ, ਕਿਸੇ ਸੰਤ ਨੂੰ ਨਹੀਂ।

** Expunged as ordered by the Chair on 11th March, 2008.

**ਮਾਨਯੋਗ ਸਪੀਕਰ** : ਫਿਰ ਇਥੇ ਸੰਤਾਂ ਦੀ ਚਰਚਾ ਕਿਉਂ ਕਰ ਰਹੇ ਹੋ? (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਤਾਂ ਉਨ੍ਹਾਂ ਨੂੰ ਸੰਤ ਹੀ ਨਹੀਂ ਮੰਨਦੀ, ਜਿਹੜੇ ਔਰਤਾਂ ਕੋਲੋਂ ਮੱਥਾ ਟਿਕਾਉਂਦੇ ਹਨ। ਕੀ ਕੋਈ ਆਪਣੀਆਂ ਭੈਣਾਂ ਤੋਂ ਵੀ ਮੱਥਾ ਟਿਕਾਉਂਦਾ ਹੈ? ਸੰਤ ਤਾਂ ਮੰਦਰਾਂ, ਗੁਰਦੁਆਰਿਆਂ ਅਤੇ ਜੰਗਲਾਂ ਵਿਚ ਸੇਵਾ ਕਰਦੇ ਹਨ। ਲੇਕਿਨ ਧੰਨ ਬਾਦਲ ਸਾਹਿਬ ਹਨ ਜਿਹੜੇ ਇਥੇ ਬੈਠੇ ਹਨ। ਮੈਂ ਤਾਂ ਕਹਿੰਦੀ ਹਾਂ ਕਿ ਹੇ ਪਰਮਾਤਮਾ, ਸਾਡੇ ਪੰਜਾਬ ਅਤੇ ਦੇਸ਼ ਨੂੰ ਇਹੋ ਜਿਹੇ ਸੰਤਾਂ ਤੋਂ ਬਚਾਓ ਜਿਹੜੇ ਬੀਬੀਆਂ ਤੋਂ ਮੱਥਾ ਟਿਕਾਉਂਦੇ ਹਨ। ਸਾਨੂੰ ਇਹੋ ਜਿਹੇ ਸੰਤਾਂ ਤੋਂ ਬਚਾਓ। ਮੈਂ ਕਹਿਣਾ ਚਾਹੁੰਦੀ ਹਾਂ ਕਿ ਅੱਜ ਕਿਸ ਲੈਵਲ ਤੇ ਸਿਆਸਤ ਆ ਗਈ ਹੈ। ਰਾਜਸੀ ਗੱਲਾਂ ਲਈ ਧਰਮ ਨੂੰ ਵਰਤਿਆ ਜਾ ਰਿਹਾ ਹੈ। ਇਹ ਲੋਕਤੰਤਰ ਦੀਆਂ ਗੱਲਾਂ ਕਰਦੇ ਹਨ ਲੇਕਿਨ ਇਨ੍ਹਾਂ ਦੇ ਢੋਲ ਦਾ ਪੋਲ ਸਾਹਮਣੇ ਆ ਗਿਆ ਹੈ। ਅੱਜ ਵੀ ਪੰਚਾਇਤੀ ਚੋਣਾਂ ਦੀ ਗੱਲ ਆਈ ਹੈ। ਮੈਂ ਪੁੱਛਦੀ ਹਾਂ ਕਿ ਇਹ ਦਿੱਲੀ ਕਿਹੜੇ ਵੱਧ ਅਧਿਕਾਰਾਂ ਲਈ ਜਾਂਦੇ ਹਨ। ਇਥੇ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਾਂਝੀ ਸਰਕਾਰ ਬੈਠੀ ਹੈ। ਇਨ੍ਹਾਂ ਦਾ ਆਪਣਾ ਪੀ.ਪੀ.ਐਸ.ਸੀ. ਹੈ ਲੇਕਿਨ ਇਨ੍ਹਾਂ ਨੇ ਉਸ ਤੋਂ ਇੱਕ ਵੀ ਸਿਲੈਕਸ਼ਨ ਨਹੀਂ ਕਰਵਾਈ। ਅੱਜ ਸੈਂਕੜੇ ਨੌਜਵਾਨ ਹੱਥਾਂ ਵਿੱਚ ਡਿਗਰੀਆਂ ਲਈ ਵਿਹਲੇ ਘੁੰਮ ਰਹੇ ਹਨ ਲੇਕਿਨ ਇਹ ਉਨ੍ਹਾਂ ਨੂੰ ਨੌਕਰੀਆਂ ਨਹੀਂ ਦੇ ਰਹੇ। ਇਹ ਪੀ.ਪੀ.ਐਸ.ਸੀ ਤੋਂ ਕੰਮ ਨਹੀਂ ਲੈ ਰਹੇ.....

**ਸਿੱਖਿਆ ਅਤੇ ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਪੁਆਇੰਟ ਆਫ਼ ਆਰ੍ਡਰ, ਸਰ। ਸਪੀਕਰ ਸਾਹਿਬ, ਮੈਂ ਇਸ ਸਬੰਧ ਵਿੱਚ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਕਾਲਜ ਲੈਕਚਰਾਰ ਦੀਆਂ ਆਸਾਮੀਆਂ ਭਰਨ ਲਈ ਕੇਸ ਪੀ.ਪੀ.ਐਸ.ਸੀ. ਨੂੰ ਹੀ ਭੇਜਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਤਾਂ ਪਿਛਲੀ ਵਾਰ ਵੀ ਕਹਿੰਦੇ ਸਨ ਕਿ ਮਾਰਚ ਤੱਕ ਇਹ ਆਸਾਮੀਆਂ ਭਰ ਦਿਆਂਗੇ। ਕੇਸ ਭੇਜਿਆ ਹੈ, ਕਰ ਰਹੇ ਹਾਂ, ਆਵੇਗਾ, ਕੀਤਾ ਜਾਵੇਗਾ। ਇਹ ਇਨ੍ਹਾਂ ਦੇ ਜਵਾਬ ਹੁੰਦੇ ਹਨ। ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਤੁਸੀਂ ਯੂ.ਪੀ.ਐਸ.ਸੀ. ਨੂੰ ਕਿਸ ਵਾਸਤੇ ਕੇਸ ਭੇਜਿਆ ਸੀ ਜਦ ਤੁਹਾਡੇ ਕੋਲ ਤੁਹਾਡਾ ਆਪਣਾ ਪੀ.ਪੀ.ਐਸ.ਸੀ. ਹੈ? ਆਪਣੀ ਪਾਵਰ ਛੱਡ ਕੇ ਤੁਸੀਂ ਯੂ.ਪੀ.ਐਸ.ਸੀ. ਕੋਲ ਕਿਉਂ ਭੱਜਦੇ ਹੋ? ਉਨ੍ਹਾਂ ਨੇ ਵੀ ਤੁਹਾਡਾ ਕੇਸ ਵਾਪਸ ਕਰ ਦਿੱਤਾ। ਅਸਲ ਗੱਲ ਇਹ ਹੈ ਕਿ ਤੁਹਾਨੂੰ ਨੌਜਵਾਨਾਂ ਨਾਲ ਹਮਦਰਦੀ ਨਹੀਂ ਹੈ ਜਿਹੜੇ ਪੜ੍ਹ ਲਿਖ ਕੇ ਵਿਹਲੇ ਫਿਰ ਰਹੇ ਹਨ.....

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਪੁਆਇੰਟ ਆਫ਼ ਆਰਡਰ,

ਸਰ। ਇਨ੍ਹਾਂ ਦੇ ਵੇਲੇ ਪੀ.ਪੀ.ਐਸ.ਸੀ. ਨੇ 5 ਸਾਲ ਕੰਮ ਕੀਤਾ ਹੈ ਲੇਕਿਨ ਉਹ 5 ਨੌਕਰੀਆਂ ਵੀ ਭਰਤੀ ਨਹੀਂ ਕਰ ਸਕਿਆ। ਉਨ੍ਹਾਂ ਦੀ 4 ਕਰੋੜ ਰੁਪਿਆ ਤਨਖਾਹ ਬਣਦੀ ਹੈ ਲੇਕਿਨ ਉਸ ਨੇ ਇੱਕ ਵੀ ਨੌਕਰੀ ਨਹੀਂ ਦਿੱਤੀ। ਅਸੀਂ ਤਾਂ ਹਰ ਕੰਮ ਪ੍ਰੈਕਟੀਕਲੀ ਕਰਦੇ ਹਾਂ। ਅਸੀਂ ਸਾਰੇ ਲੈਕਚਰਾਰ ਪੀ.ਪੀ.ਐਸ.ਸੀ. ਰਾਹੀਂ ਰੱਖ ਰਹੇ ਹਾਂ। ਤੁਸੀਂ 4 ਕਰੋੜ ਰੁਪਿਆ ਸਿਰਫ 4 ਆਦਮੀਆਂ ਦੀ ਨਾਮੀਨੇਸ਼ਨ ਵਾਸਤੇ ਹੀ ਦੇ ਦਿੱਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਵੱਧ ਅਧਿਕਾਰਾਂ ਦੀ ਗੱਲ ਕਰ ਰਹੀ ਹਾਂ। ਇਹ ਆਪਣੇ ਅਧਿਕਾਰ ਦਿੱਲੀ ਦੀ ਕਚਹਿਰੀ ਵਿੱਚ ਕਿਉਂ ਸੌਂਪਣ ਗਏ ਸੀ? ਇਨ੍ਹਾਂ ਨੇ ਤਾਂ ਆਪਣੀਆਂ ਪੰਚਾਇਤਾਂ ਦੇ ਅਧਿਕਾਰ ਵੀ ਖੋਹ ਲਏ। ਅਸੀਂ ਗਰੀਬ ਗੁਰਬਿਆਂ ਨੂੰ ਪੈਨਸ਼ਨਾਂ ਵਾਸਤੇ ਸਰਪੰਚਾਂ ਦੇ ਘਰ ਭੇਜਦੇ ਸੀ। ਅਸੀਂ ਕਹਿੰਦੇ ਸੀ ਕਿ ਸਰਪੰਚਾਂ ਤੋਂ ਉਨ੍ਹਾਂ ਨੂੰ ਪੈਨਸ਼ਨਾਂ ਮਿਲਿਆ ਕਰਨਗੀਆਂ। ਕਈ ਵਾਰ ਇਹੋ ਜਿਹੇ ਮੌਕੇ ਹੁੰਦੇ ਹਨ ਕਿ ਜੇਕਰ ਕੋਈ ਦੁਖਾਂਤ ਵਾਪਰ ਜਾਵੇ ਤਾਂ ਸਰਪੰਚ ਆਪਣੇ ਕੋਲੋਂ ਐਡਵਾਂਸ ਦੇ ਦਿੰਦਾ ਹੈ ਕਿ ਮਾਈ ਜਦੋਂ ਤੇਰੀ ਪੈਨਸ਼ਨ ਆਏਗੀ ਤਾਂ ਮੈਂ ਉਹ ਵਿੱਚੋਂ ਕੱਟ ਲਵਾਂਗਾ। ਲੇਕਿਨ ਇਨ੍ਹਾਂ ਨੂੰ ਗਰੀਬਾਂ ਨਾਲ ਕੋਈ ਹਮਦਰਦੀ ਨਹੀਂ। ਇਨ੍ਹਾਂ ਨੇ ਉਹ ਸਾਰੇ ਸਰਪੰਚਾਂ ਦੇ ਅਧਿਕਾਰ ਵਾਪਸ ਕਰਕੇ ਬੈਂਕਾਂ ਨੂੰ ਦੇ ਦਿੱਤੇ ਅਤੇ ਕਿਹਾ ਹੈ ਕਿ ਬੈਂਕਾਂ ਰਾਹੀਂ ਪੈਨਸ਼ਨ ਮਿਲੇਗੀ। ਕੀ ਇਹ ਵੱਧ ਅਧਿਕਾਰ ਦੀ ਮੰਗ ਕਰਦੇ ਹਨ? ਇਹ ਇਨ੍ਹਾਂ ਦੀ ਵੱਧ ਅਧਿਕਾਰਾਂ ਦੀ ਫੂਕ ਨਿਕਲੀ ਹੈ। ਅੱਜ ਇਨ੍ਹਾਂ ਦਾ ਇਹ ਨਾਹਰਾ ਖੋਖਲਾ ਸਾਬਤ ਹੋਇਆ ਹੈ। ਸੋ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦੀ ਸੀ ਕਿ ਜਿਹੜਾ ਇਹ ਲੈ ਕੇ ਆਏ ਹਨ ਇਨ੍ਹਾਂ ਨੂੰ ਕੀ ਕਾਹਲੀ ਸੀ?.....

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। ਹੁਣ ਪੰਜ ਮਿੰਟ ਰਹਿ ਗਏ ਹਨ। ਬੀਬੀ ਜੀ, ਤੁਸੀਂ ਵਾਈਂਡ ਅੱਪ ਕਰੋਗੇ ਜਾਂ ਫਿਰ ਅਗਲੇ ਦਿਨ ਤੱਕ ਜਾਓਗੇ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਨਹੀਂ ਜੀ। ਮੈਂ ਚਾਰ ਪੰਜ ਮਿੰਟ ਵਿੱਚ ਹੀ ਵਾਈਂਡ ਅੱਪ ਕਰ ਦਿਆਂਗੀ।

**ਮਾਨਯੋਗ ਸਪੀਕਰ** : ਫਿਰ ਟਾਈਮ ਦੇ ਵਿੱਚ ਹੀ ਮੁਕੰਮਲ ਹੋਣਾ ਚਾਹੀਦਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੇਕਰ ਇਕ ਦੋ ਮਿੰਟ ਹੋਏ ਤਾਂ ਉਹ ਕਰ ਲਓ, ਦਿਓਗੇ ਤਾਂ ਠੀਕ ਹੈ। ਜਦੋਂ ਤੱਕ ਮੈਂ ਬੋਲਦੀ ਹਾਂ, ਉਦੋਂ ਤੱਕ ਕਰ ਲਓ। ਉਸ ਦੇ ਵਿੱਚ ਮੈਂ ਮੁਕੰਮਲ ਕਰਕੇ ਬੈਠ ਜਾਵਾਂਗੀ। ਸਾਡੇ ਕੋਲ ਟਾਈਮ ਬਹੁਤ ਹੈ। ਜਦੋਂ ਬਾਕੀ ਬੋਲਣਾ ਹੋਵੇਗਾ ਤਾਂ ਫਿਰ ਕਿਸੇ ਅਗਲੇ ਦਿਨ ਬੋਲ ਲਵਾਂਗੀ।

**ਮਾਨਯੋਗ ਸਪੀਕਰ** : ਅਗਲੇ ਦਿਨ ਵਾਸਤੇ ਚਲਾ ਜਾਏਗਾ, ਪਰ ਅੱਜ ਹਾਊਸ ਦਾ ਟਾਈਮ ਐਕਸਟੈਂਡ ਨਹੀਂ ਕਰਦੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਪੰਚਾਇਤਾਂ ਸਬੰਧੀ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਇਨ੍ਹਾਂ ਨੇ ਕਿਉਂ ਆਰਡੀਨੈਂਸ ਲਿਆਂਦਾ, ਜਦੋਂ ਕਿ ਇਨ੍ਹਾਂ ਨੂੰ ਪਤਾ ਸੀ ਕਿ ਸੈਸ਼ਨ ਆਉਣ ਵਾਲਾ ਹੈ। ਇਹ ਪਿਛਲੀ ਕੋਈ ਰਵਾਇਤ ਹੀ ਦੇਖ ਲਿਆ ਕਰਨ। ਇਹ ਕਿਉਂ ਲਿਆਏ, ਇਹ ਮੈਨੂੰ ਪਤਾ ਹੈ। ਇਨ੍ਹਾਂ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਹੈ ਕਿ ਸਰਕਾਰ ਦੀ ਲੋਕ-ਪ੍ਰਿਯਤਾ ਘਟੀ ਹੋਈ ਹੈ। ਇਹ ਸਿੱਧੀ ਚੋਣ ਕਰਵਾਉਣ ਦੀ ਬਜਾਏ ਟੇਢੀ ਪੰਚਾਂ ਰਾਹੀਂ ਕਰਵਾਉਣੀ ਹੈ। ਜਿਸ ਨੂੰ ਪਤਾ ਹੋਵੇ ਕਿ ਮੇਰਾ ਮਾਣ ਹੈ, ਮੇਰੇ ਪੰਚ ਸਰਪੰਚ ਜਿੱਤ ਕੇ ਆਉਣਗੇ, ਉਹ ਇਹੋ ਜਿਹੀ ਕੋਈ ਗੱਲ ਨਹੀਂ ਕਰਦਾ। ਸੰਵਿਧਾਨ ਦੀ 73ਵੀਂ ਸੋਧ ਦੇ ਮੁਤਾਬਿਕ ਸਿੱਧੀ ਚੋਣ ਕੀਤੀ ਜਾਣੀ ਚਾਹੀਦੀ ਹੈ, ਉਹ ਅਸੀਂ ਕੀਤੀ ਹੈ, ਜੋ ਕਿ ਸਾਡੇ ਸੰਵਿਧਾਨ ਦੇ ਮੁਤਾਬਿਕ ਹੈ। ਪਰ ਇਹ ਉਸ ਨੂੰ ਹਟਾ ਕੇ ਆਰਡੀਨੈਂਸ ਲਿਆਏ। ਜਦੋਂ ਕਿ ਇਨ੍ਹਾਂ ਨੂੰ ਪਤਾ ਹੈ ਕਿ ਚਾਰ ਦਿਨਾਂ ਬਾਅਦ ਸੈਸ਼ਨ ਆਉਣਾ ਹੈ। ਇਸ ਵਿੱਚ ਕਾਹਲੀ ਕੀ ਸੀ? ਮੈਨੂੰ ਇਹ ਰਾਜ ਸਮਝ ਨਹੀਂ ਆ ਰਿਹਾ। ਇਹ ਫੈਸਲਾ ਕਰਕੇ ਪੰਚਾਂ ਦੀ ਸਮੂਹਿਕ ਭਾਵਨਾ ਦਾ ਗਲਾ ਘੋਟਿਆ ਗਿਆ ਹੈ। ਇਨ੍ਹਾਂ ਨੇ ਕਰਨਾ ਕੀ ਹੈ, ਸਪੀਕਰ ਸਾਹਿਬ, ਇਸ ਨਾਲ ਤੁਹਾਨੂੰ ਵੀ ਸ਼ਾਇਦ ਫਾਇਦਾ ਹੋਏਗਾ। ਭਾਵੇਂ ਤੁਸੀਂ ਇਸ ਬਾਰੇ ਨਾ ਬੋਲੋ ਕਿਉਂਕਿ ਤੁਸੀਂ ਪਾਰਟੀ ਵਿੱਚ ਬੈਠੇ ਹੋ। ਲੇਕਿਨ ਇਨ੍ਹਾਂ ਦੀ ਸਰਕਾਰ ਹੁਣ ਇਹ ਥਾਣੇ ਵਿੱਚ ਜਾ ਕੇ ਸਰਪੰਚਾਂ ਦੀਆਂ ਚੋਣਾਂ ਪੰਚਾਂ ਰਾਹੀਂ ਕਰਵਾਉਣਗੇ, ਉਨ੍ਹਾਂ ਤੇ ਦਬਾਅ ਪਾ ਕੇ, ਪੰਚਾਂ ਦੀਆਂ ਧੌਣਾਂ ਤੇ ਗੋਡਾ ਰੱਖ ਕੇ ਕਰਵਾਉਣਗੇ। ਇਨ੍ਹਾਂ ਨੇ ਜਥੇਦਾਰੀ ਨਿਜ਼ਾਮ ਨੂੰ ਦੁਬਾਰਾ ਪ੍ਰਫੁਲਤ ਕਰਨ ਵਾਸਤੇ ਇਹ ਕੰਮ ਕੀਤਾ ਹੈ। ਸਪੀਕਰ ਸਾਹਿਬ, ਜਥੇਦਾਰਾਂ ਨੂੰ ਸਰਪੰਚ ਬਣਾਉਣਾ ਹੈ ਇਹ ਤਾਂ ਹੀ ਆਰਡੀਨੈਂਸ ਲੈ ਕੇ ਆਏ ਹਨ। ਇਹ ਮੈਨੂੰ ਸਮਝ ਆਈ ਹੈ। ਜੇਕਰ ਇਨ੍ਹਾਂ ਨੂੰ ਆਪਣੇ ਤੇ ਭਰੋਸਾ ਹੈ, ਆਪਣੇ ਆਪ ਤੇ ਹੈ ਅਤੇ ਪੰਜਾਬ ਦੇ ਲੋਕਾਂ ਤੇ ਭਰੋਸਾ ਹੈ ਤਾਂ ਇਹ ਮੈਦਾਨ ਵਿੱਚ ਆਉਣ। ਇਹ ਟੇਢੇ ਤਰੀਕੇ ਅਡਾਪਟ ਕਰਦੇ ਹਨ। ਜੇਕਰ ਮਿਉਂਸੀਪੈਲਿਟੀਆਂ ਦੇ ਵਿੱਚ ਮੈਂਬਰ ਪੂਰੇ ਨਹੀਂ ਤਾਂ ਪੋਸਟਪੋਨ ਕਰ ਦਿਓ, ਮੈਂਬਰ ਚੁੱਕ ਲਓ, ਡਰਾ ਲਓ। ਇਹ ਸਾਰਾ ਕੁਝ ਕਰਦੇ ਰਹੇ ਹਨ। ਇਸ ਕਰਕੇ, ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਕਿਹਾ ਹੈ ਕਿ ਸੈਸ਼ਨ ਆਉਣ ਤੋਂ ਪਹਿਲਾਂ ਪੰਚਾਇਤੀ ਰਾਜ ਦਾ ਗਲਾ ਘੁਟਣ ਵਾਸਤੇ ਜੋ ਕੰਮ ਕੀਤਾ ਹੈ ਅਸੀਂ ਉਸਦੇ ਡਟ ਕੇ ਖਿਲਾਫ ਹਾਂ। ਜੇ ਕੋਈ ਸੀ.ਐਮ. ਸਾਹਿਬ ਦੀ ਤਾਰੀਫ ਕਰਦਾ ਹੈ ਤਾਂ ਮੈਨੂੰ ਇਸ ਵਿੱਚ ਕੋਈ ਇਤਰਾਜ਼ ਨਹੀਂ ਹੈ। ਲੇਕਿਨ ਇਹ ਹੁੰਦਾ ਹੈ ਕਿ ਰਾਜਪਾਲ ਦੇ ਭਾਸ਼ਣ ਵਿੱਚ, ਮੁਖੀਆ ਨੇ ਜੋ ਚੰਗੇ ਕੰਮ ਕਰਵਾਏ, ਜੋ ਚੰਗੇ ਕੰਮ ਕੀਤੇ ਉਸ ਦੀ ਸ਼ਲਾਘਾ ਕਰਨੀ ਹੁੰਦੀ ਹੈ। ਜੇਕਰ ਤਾਰੀਫ ਕਰਨੀ ਸੀ ਤਾਂ ਰਾਜਪਾਲ ਜੀ ਦੇ ਭਾਸ਼ਣ ਵਿੱਚ ਲਿਖ ਕੇ ਭੇਜਦੇ। ਸਰਦਾਰ ਪ੍ਰਤਾਪ ਸਿੰਘ ਕੈਰੋਂ ਬਾਰੇ ਜਿਸ ਨੇ ਪੰਜਾਬ ਨੂੰ ਐਗਰੀਕਲਚਰ ਯੂਨੀਵਰਸਿਟੀ ਦਿੱਤੀ, ਭਾਖੜਾ ਡੈਮ ਦਿੱਤਾ ਅਤੇ ਪੰਜਾਬ ਨੂੰ ਵੱਡੇ ਵੱਡੇ ਪ੍ਰਾਜੈਕਟ ਦੇ ਕੇ ਮਹਾਂ ਪੰਜਾਬ ਬਣਾਉਣ ਦਾ ਸੁਪਨਾ ਦੇਖਿਆ। ਉਸ ਸੀ.ਐਮ. ਦਾ ਇਹ ਧੰਨਵਾਦ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕਰਦੇ। ਸਰਦਾਰ ਬੇਅੰਤ ਸਿੰਘ ਜੀ ਦਾ ਜਿਨ੍ਹਾਂ ਨੇ ਆਪਣੀ ਜਾਨ ਦੇ ਕੇ ਅਮਨ ਦਿੱਤਾ, ਇਨ੍ਹਾਂ ਨੂੰ ਰਾਜਸੀ ਕੁਰਸੀਆਂ ਤੇ ਬੈਠਣ ਦਾ ਮੌਕਾ ਦਿੱਤਾ। ਇਹ ਉਸ ਵਕਤ ਦੇ ਮੁੱਖ ਮੰਤਰੀ, ਗਿਆਨੀ ਜ਼ੈਲ ਸਿੰਘ ਦਾ ਧੰਨਵਾਦ ਕਰਦੇ ਕਿਉਂਕਿ ਉਨ੍ਹਾਂ ਨੇ ਨਿਮਾਣੇ, ਛੋਟੇ ਜਿਹੇ ਸਥਾਨ ਤੋਂ ਉਠ ਕੇ ਜਦੋਂ

ਵੀ ਮੌਕਾ ਮਿਲਿਆ, ਉਨ੍ਹਾਂ ਨੇ ਪੰਜਾਬ ਦੀ ਭਲਾਈ ਲਈ ਬਹੁਤ ਸ਼ਲਾਘਾਯੋਗ ਕੰਮ ਕੀਤੇ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਵਾਇਆ। ਮੁਹਾਲੀ ਸ਼ਹਿਰ ਦਾ ਨਾਂ ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਦੇ ਨਾਂ ਤੇ ਰੱਖਣ ਵਾਸਤੇ ਉਨ੍ਹਾਂ ਨੇ ਬੇਹੱਦ ਕੋਸ਼ਿਸ਼ ਕੀਤੀ ਅਤੇ ਦੇਸ਼ ਦੀ ਆਜ਼ਾਦੀ ਵਿੱਚ ਉਨ੍ਹਾਂ ਨੂੰ ਪਿੰਜਰਿਆਂ ਵਿੱਚ ਬੰਨ੍ਹ ਕੇ ਘੋੜਿਆਂ ਦੇ ਪਿੱਛੇ ਘੜੀਸਿਆ ਗਿਆ। ਜੇਕਰ ਉਨ੍ਹਾਂ ਦੀ ਤਾਰੀਫ ਕੀਤੀ ਹੁੰਦੀ ਤਾਂ ਅਸੀਂ ਮੰਨ ਲੈਂਦੇ ਕਿ ਹੋਰ ਮੁੱਖ ਮੰਤਰੀਆਂ ਦੀ ਵੀ ਤਾਰੀਫ ਕੀਤੀ ਜਾ ਸਕਦੀ ਹੈ। ਲੇਕਿਨ ਸਪੀਕਰ ਸਾਹਿਬ, ਇਹ ਗੱਲਾਂ ਹੋਈਆਂ ਨਹੀਂ ਹਨ। ਸਪੀਕਰ ਸਾਹਿਬ, ਮੇਰੇ ਦੋ ਪੁਆਇੰਟ ਰਹਿੰਦੇ ਹਨ। ਸਪੀਕਰ ਸਾਹਿਬ, ਇਹ ਜਿਹੜੇ ਮੈਗਾ ਪ੍ਰਾਜੈਕਟ ਹਨ, ਮੈਗਾ ਪ੍ਰਾਜੈਕਟਾਂ ਵਿੱਚ ਤੁਹਾਡੀ ਕੀ ਜ਼ਿੰਮੇਵਾਰੀ ਹੈ। ਇਹ ਕਦੇ ਸੁਣਿਆ ਨਹੀਂ ਹੋਣਾ। ਇਨ੍ਹਾਂ ਦੇ ਚੋਣ ਮੈਨੀਫੈਸਟੋ ਵਿੱਚ ਇੱਕ ਸਟੇਟਮੈਂਟ ਹੈ ਕਿ ਅਸੀਂ ਮੈਗਾ ਪ੍ਰਾਜੈਕਟ ਰੀਵਿਊ ਕਰਾਂਗੇ। ਠੀਕ ਹੈ, ਸਰਕਾਰ ਦਾ ਹੱਕ ਹੈ, ਉਹ ਰੀਵਿਊ ਕਰ ਸਕਦੀ ਹੈ। ਸਪੀਕਰ ਸਾਹਿਬ, ਪੂਰਾ ਸਾਲ ਹੋ ਗਿਆ ਲੇਕਿਨ ਅਜੇ ਸਾਰੇ ਨਹੀਂ ਕੀਤੇ। ਉਨ੍ਹਾਂ ਦੀ ਬਾਰ ਬਾਰ ਛਾਣਬੀਣ ਕੀਤੀ ਜਿਨ੍ਹਾਂ ਨੂੰ ਅਸੀਂ ਐਨ.ਓ.ਸੀ. ਦਿੱਤੇ ਸੀ, ਉਨ੍ਹਾਂ ਸਾਰੀਆਂ ਕੰਪਨੀਆ ਨੂੰ ਉਹੀ ਐਨ.ਓ.ਸੀ. ਇਸ ਸਰਕਾਰ ਨੇ ਵੀ ਦੇ ਦਿੱਤੇ। ਕੀ ਉਹ ਹੁਣ ਗੰਗਾ ਜਲ ਨਾਲ ਧੋਤੇ ਗਏ ਹਨ। ਸਾਲ ਲੰਘ ਗਿਆ ਹੈ, ਹੁਣ ਉਨ੍ਹਾਂ ਦਾ ਹੰਸਾਂ ਦੀਆਂ ਡਾਰਾਂ ਉਦਘਾਟਨ ਕਰਦੀਆਂ ਫਿਰਦੀਆਂ ਹਨ। ਇਸ ਵਿੱਚ ਕੀ ਰਾਜ ਸੀ, ਇਹ ਸਾਰੇ ਜਾਣਦੇ ਹਨ। ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ ਇਹ ਦੁਖੀ ਦਿਲ ਨਾਲ ਕਹਿੰਦੀ ਹਾਂ ਕਿ ਜਿਹੜਾ ਰਾਜਪਾਲ ਦਾ ਭਾਸ਼ਣ ਹੈ, ਇਹ ਉਦਾਸ ਦਿਲ ਤਾਂ ਹੈ ਹੀ, ਲੇਕਿਨ ਇਸ ਤੇ ਬਹੁਤ ਅਫਸੋਸ ਹੋਇਆ ਹੈ ਕਿ ਇਸ ਤੇ ਇਹੋ ਜਿਹੀਆਂ ਉਂਗਲਾਂ ਕੀਤੀਆ ਗਈਆਂ, ਜਿਹੜੀਆਂ ਉਂਗਲਾਂ ਇਸ ਰਾਜਪਾਲ ਦੇ ਭਾਸ਼ਣ ਵਿੱਚ ਨਹੀਂ ਕੀਤੀਆਂ ਜਾਣੀਆਂ ਚਾਹੀਦੀਆਂ ਸਨ। ਆਖਿਰ ਵਿੱਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਧੰਨਵਾਦ ਕਰਨ ਦੀ ਗੱਲ ਕੀਤੀ ਗਈ ਹੈ, ਕਦੇ ਕੁਝ ਕਹਿੰਦੇ ਹਨ, ਕਦੇ ਕੁਝ ਕਹਿੰਦੇ ਹਨ.....

**ਮਾਨਯੋਗ ਸਪੀਕਰ** : ਬੀਬੀ ਜੀ, ਹੁਣ ਟਾਈਮ ਹੋ ਗਿਆ ਹੈ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਬਸ ਜੀ, ਇਕ ਦੋ ਮਿੰਟ ਦੀ ਗੱਲ ਹੈ ਜੀ, ਦੋ ਕੁ ਪੁਆਇੰਟ ਹੀ ਹਨ।

**ਮਾਨਯੋਗ ਸਪੀਕਰ** : ਨਹੀਂ ਜੀ। ਤੁਸੀਂ ਅਗਲੇ ਦਿਨ ਦੋ ਪੁਆਇੰਟ ਹੋਰ ਕਹਿ ਲੈਣਾ। The House stands adjourned till 2.00 P.M. on Monday, the 10th March, 2008.

| *2.30 ਵਜੇ ਬਾਅਦ ਦੁਪਹਿਰ | (ਇਸ ਉਪ੍ਰੰਤ * ਸਦਨ ਸੋਮਵਾਰ, ਮਿਤੀ 10 ਮਾਰਚ, 2008 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।) |
|---|---|

# APPENDIX
# To
# PUNJAB VIDHAN SABHA DEBATES
## Tuesday, the 4th March, 2008
## Vol. IV - No. 2
## UNSTARRED QUESTION AND ANSWER

### ਸੁਰੱਖਿਆ ਕਰਮਚਾਰੀ ਤਾਇਨਾਤ ਕਰਨੇ

81. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿੱਚ ਇਸ ਸਮੇਂ ਵੱਖ-ਵੱਖ ਲੋਕ ਪ੍ਰਤੀਨਿਧੀਆਂ, ਸਿਵਲ ਅਤੇ ਪੁਲਿਸ ਅਫਸਰਾਂ ਨਾਲ ਤਾਇਨਾਤ ਕੀਤੇ ਗਏ ਸੁਰੱਖਿਆ ਕਰਮਚਾਰੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ ਮਹੀਨਾ-ਵਾਰ ਕਿੰਨਾ ਖਰਚਾ ਕੀਤਾ ਜਾ ਰਿਹਾ ਹੈ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਸੁਰੱਖਿਆ ਕਰਮਚਾਰੀਆਂ ਦੀ ਤਾਇਨਾਤੀ ਦੀ ਗਿਣਤੀ ਘਟਾ ਕੇ ਰਾਜ ਦੇ ਸਰਕਾਰੀ ਖਜਾਨੇ ਤੇ ਵਿੱਤੀ ਬੋਝ ਨੂੰ ਘਟਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸੂਚਨਾ

| | |
|---|---|
| (ੳ) ਰਾਜ ਵਿਚ ਇਸ ਸਮੇਂ ਵੱਖ-ਵੱਖ ਲੋਕ ਪ੍ਰਤੀ-ਨਿਧੀਆਂ, ਸਿਵਲ ਅਤੇ ਪੁਲਿਸ ਅਫਸਰਾਂ ਨਾਲ ਤਾਇਨਾਤ ਕੀਤੇ ਗਏ ਸੁਰੱਖਿਆ ਕਰਮ-ਚਾਰੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ ਮਹੀਨਾ-ਵਾਰ ਕਿੰਨਾ ਖਰਚਾ ਕੀਤਾ ਜਾ ਰਿਹਾ ਰਿਹਾ ਹੈ? | ਮੰਗੀ ਗਈ ਸੂਚਨਾ ਹੇਠ ਲਿਖਿਤ ਹੈ ਜੀ:-<br>ਆਮ ਜਨਤਾ ਅਤੇ ਉਨ੍ਹਾਂ ਦੇ ਪ੍ਰਤੀਨਿਧ<br>ਐਸ.ਪੀ. 1<br>ਡੀ.ਐਸ.ਪੀ. 2<br>ਐਨ.ਜੀ.ਓ. 135<br>ਮੁੱਖ ਸਿਪਾਹੀ 657<br>ਸਿਪਾਹੀ 3411<br>ਐਸ.ਪੀ.ਓ./ਪੀ.ਐਚ.ਜੀ. 104<br>ਕੁੱਲ - 4310 (ਪੰਜਾਬ ਪੁਲਿਸ)<br>- 5 ਕੰਪਨੀਆਂ ਸੀ.ਆਰ.ਪੀ.ਐਫ. |

ਇਸ ਗਿਣਤੀ ਵਿੱਚ ਮਾਨਯੋਗ ਮੰਤਰੀ ਐਮ.ਐਲ.ਏ., ਐਮ.ਪੀ., ਗਵਰਨਰ, ਸਾਬਕਾ ਗਵਰਨਰ, ਸਾਬਕਾ ਮੰਤਰੀ, ਸਾਬਕਾ ਐਮ.ਐਲ.ਏ., ਕੈਟਾਗਰੀ ਵਾਈਜ਼ ਪ੍ਰੋਟੈਕਟੀਜ਼ ਅਤੇ ਜਿਹਨਾਂ ਲੋਕਾਂ ਨੂੰ ਖਤਰਾ ਹੈ ਅਤੇ ਸਾਬਕਾ ਪੁਲਿਸ ਅਫ਼ਸਰ ਸ਼ਾਮਲ ਹਨ।

**ਸਿਵਲ ਅਫ਼ਸਰ**

| | |
|---|---|
| ਐਨ.ਜੀ.ਓ. | 29 |
| ਮੁੱਖ ਸਿਪਾਹੀ | 145 |
| ਸਿਪਾਹੀ | 968 |
| ਐਸ.ਪੀ.ਓ./ਪੀ.ਐਚ.ਜੀ. | 40 |
| ਕੁੱਲ – | 1182 (ਪੰਜਾਬ ਪੁਲਿਸ) + ਇਕ ਸੈਕਸ਼ਨ ਸੀ.ਆਰ.ਪੀ.ਐਫ. |

ਇਸ ਗਿਣਤੀ ਵਿੱਚ ਸਿਵਲ ਅਫ਼ਸਰ ਅਤੇ ਜੱਜ ਸਾਹਿਬਾਨ ਸ਼ਾਮਲ ਹਨ ਜੀ।

**ਪੁਲਿਸ ਅਫ਼ਸਰ**

| | |
|---|---|
| ਐਨ.ਜੀ.ਓ. | 73 |
| ਮੁੱਖ ਸਿਪਾਹੀ | 358 |
| ਸਿਪਾਹੀ | 1810 |
| ਐਸ.ਪੀ.ਓ./ਪੀ.ਐਚ.ਜੀ. | 83 |
| ਕੁੱਲ – | 2324 (ਪੰਜਾਬ ਪੁਲਿਸ) |

ਸੁਰੱਖਿਆ ਕਰਮਚਾਰੀਆਂ ਤੇ ਕੀਤਾ ਗਿਆ ਖਰਚਾ ਰੁਪਏ 13,20,00,000/- ਪ੍ਰਤੀ-ਮਹੀਨਾ ਹੈ। ਇਸ ਖਰਚੇ ਵਿੱਚ 185 ਸੁਰੱਖਿਆ ਡਰਾਇਵਰ ( ਸੁਰੱਖਿਆ ਵਿੰਗ ਦੇ ) ਅਤੇ ਪੈਟਰੋਲ ਦਾ ਖਰਚਾ ਅਤੇ equipment ਸ਼ਾਮਲ ਹੈ।

| | |
|---|---|
| (ਅ) ਕੀ ਉਪਰੋਕਤ ਭਾਗ (ੲ) ਵਿੱਚ ਵਰਣਿਤ ਸੁਰੱਖਿਆ ਕਰਮਚਾਰੀਆਂ ਦੀ ਤਾਇਨਾਤੀ ਦੀ ਗਿਣਤੀ ਘਟਾ ਕੇ ਰਾਜ ਦੇ ਸਰਕਾਰੀ ਖਜਾਨੇ ਤੇ ਵਿੱਤੀ ਬੋਝ ਨੂੰ ਘਟਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ? | ਸੁਰੱਖਿਆ ਕਰਮਚਾਰੀਆਂ ਦਾ ਖਰਚਾ ਘਟਾਉਣ ਬਾਰੇ ਸੁਰੱਖਿਆ ਵਿੰਗ ਵੱਲੋਂ ਕਰਮਚਾਰੀ ਘਟਾਉਣ ਬਾਰੇ ਜੋ ਵੀ ਯਤਨ ਹੋ ਸਕਦੇ ਹਨ, ਕੀਤੇ ਜਾ ਰਹੇ ਹਨ ਜੀ। |

---

(3)

# PUNJAB VIDHAN SABHA

## DEBATES

*Monday, the 10th March, 2008*

**Vol. IV - No. 3**

OFFICIAL REPORT

CONTENTS



**Punjab Vidhan Sabha Secretariat, Chandigarh**

**Price : Rs.** 227-00

# PUNJAB VIDHAN SABHA

*Monday, the 10th March, 2008*

***The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Sardar Nirmal Singh Kahlon) in the Chair.***

---

## STARRED QUESTIONS AND ANSWERS

### ਅਲੋਹੀ ਖਣਿਜਾਂ ਤੋਂ ਤਜਵੀਜ਼ਤ ਰਾਇਲਟੀ (ਇਵਜ਼ਾਨਾ)

*451. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਵਿੱਤੀ ਸਾਲ ਲਈ ਅਲੋਹੀ ਖਣਿਜਾਂ (ਰੇਤਾ, ਬਜਰੀ, ਪੱਥਰ ਆਦਿ) ਨੂੰ ਕੱਢਣ ਲਈ (ਮਾਇਨਿੰਗ) ਪਰਮਿਟ ਜਾਰੀ ਕਰਨ ਨਾਲ ਤਜਵੀਜ਼ਤ ਪ੍ਰਾਪਤ ਹੋਣ ਵਾਲੀ ਰਾਇਲਟੀ (ਇਵਜ਼ਾਨਾ) ਕਿੰਨੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** 12.00 ਕਰੋੜ ਰੁਪਏ (ਅੰਦਾਜ਼ਨ), ਸ਼੍ਰੀਮਾਨ ਜੀ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਨਾਲ ਹੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਬੈਠੇ ਹਨ। ਕੀ ਇਹ ਕਦੀ ਉਨ੍ਹਾਂ ਨਾਲ ਗੱਲ ਨਹੀਂ ਕਰਦੇ ? ਕੋਈ 9 ਮਹੀਨੇ ਪਹਿਲਾਂ ਮਨਪ੍ਰੀਤ ਜੀ ਨੇ ਬਜਟ ਪੇਸ਼ ਕਰਦੇ ਹੋਏ ਟਾਰਗੇਟ ਫਿਕਸ ਕੀਤਾ ਸੀ ਕਿ 200 ਕਰੋੜ ਦੀ ਆਮਦਨ ਹੋਵੇਗੀ। ਤੁਸੀਂ ਦੇਖ ਲਵੋ ਕਿ ਕਿਥੇ 200 ਕਰੋੜ ਰੁਪਏ ਅਤੇ ਕਿਥੇ 12 ਕਰੋੜ ਰੁਪਏ। ਜਦੋਂ ਸਾਡੀ ਕਾਂਗਰਸ ਸਰਕਾਰ ਸੀ.......

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ, ਭਾਸ਼ਣ ਨਾ ਕਰੋ, ਤੁਸੀਂ ਕੀ ਚਾਹੁੰਦੇ ਹੋ ?

**ਸਰਦਾਰ ਜਸਬੀਰ ਸਿੰਘ ਖੰਗੂੜਾ :** ਕਈ ਵਾਰੀ ਸਵਾਲ ਲੰਬਾ ਹੋ ਜਾਂਦਾ ਹੈ। ਜਦੋਂ ਇਨ੍ਹਾਂ ਨੇ ਟਾਰਗੇਟ 200 ਕਰੋੜ ਦਾ ਫਿਕਸ ਕੀਤਾ ਸੀ ਤਾਂ ਇਹ ਪੂਰਾ ਕਿਉਂ ਨਹੀਂ ਹੋਇਆ ?

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧੀ ਸੁਪਰੀਮ ਕੋਰਟ ਵਿੱਚ ਕੇਸ ਪੈਂਡਿੰਗ ਸੀ ਕਿ ਹੱਦਬਸਤ ਦੀ ਬਜਾਏ ਖਸਰਾ ਨੰਬਰ ਵਰਤਿਆ ਜਾਵੇ। ਪਹਿਲਾਂ ਹਾਈ ਕੋਰਟ ਨੇ ਆਰਡਰ ਕੀਤੇ ਸਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਹੱਦਬਸਤ ਦੀ ਬਜਾਏ ਖਸਰਾ ਨੰਬਰ ਵਰਤਿਆ ਜਾਏ। ਫਿਰ ਅਸੀਂ ਐਸ.ਐਲ.ਪੀ. ਸੁਪਰੀਮ ਕੋਰਟ ਵਿੱਚ ਪਾਈ ਹੋਈ ਹੈ। ਇਸ ਕਰਕੇ ਆਕਸ਼ਨ ਨਹੀਂ ਹੋ ਸਕੀ। ਹੁਣ ਹੱਦਬਸਤ ਦੀ ਬਜਾਏ ਖਸਰਾ ਨੰਬਰ ਕਰਕੇ ਆਕਸ਼ਨ ਲਈ ਨੋਟਿਸ 20 ਫਰਵਰੀ, 2008 ਨੂੰ ਜਾਰੀ ਕੀਤਾ ਹੋਇਆ ਹੈ। ਇਹ 25 ਤਰੀਕ ਤੋਂ ਬਾਅਦ ਸ਼ੁਰੂ ਹੋ ਜਾਵੇਗਾ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 455

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸੜਕ ਦੇ ਨਾਲੋ-ਨਾਲ ਰੁੱਖਾਂ ਵਿੱਚ ਮਾਲਕਾਂ ਦਾ ਹਿੱਸਾ

*456. **ਸਰਦਾਰ ਗੁਰਦੀਪ ਸਿੰਘ ਭੁੱਲਰ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੜਕਾਂ ਦੇ ਨਾਲੋਂ-ਨਾਲ ਲੱਗੇ ਦਰੱਖਤਾਂ ਕਾਰਨ ਜ਼ਮੀਨ ਮਾਲਕਾਂ ਦੀਆਂ ਫਸਲਾਂ ਨੂੰ ਹੋਣ ਵਾਲੇ ਨੁਕਸਾਨ ਦੇ ਮੱਦੇਨਜ਼ਰ ਉਨ੍ਹਾਂ ਨੂੰ ਉਕਤ ਦਰਖਤਾਂ ਵਿੱਚ ਹਿੱਸੇਦਾਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀ ਤਿਕਸ਼ਨ ਸੂਦ :** ਪੰਜਾਬ ਅਫੋਰਸ਼ਨਮੈਂਟ ਆਫ ਟਰੀਜ਼ ਰੂਲਜ਼, 2000 ਰਾਹੀਂ ਕਿਸਾਨਾਂ ਨੂੰ ਇਹ ਹੱਕ ਦਿੱਤਾ ਗਿਆ ਹੈ ਕਿ ਉਹ ਆਪਣੇ ਵਾਹੀ ਹੇਠ ਖੇਤਾਂ ਦੇ ਕੰਢੇ ਉਗਾਏ ਗਏ ਦਰਖਤਾਂ ਦੀ ਵੇਚ ਤੋਂ ਪ੍ਰਾਪਤ ਆਮਦਨ ਵਿੱਚ ਹਿੱਸੇਦਾਰ ਬਣ ਸਕਣ। ਇਨ੍ਹਾਂ ਰੂਲਾਂ ਦੀ ਕਾਪੀ ਨਾਲ ਨੱਥੀ ਹੈ।

(ਪੰਜਾਬ ਸਰਕਾਰ ਗਜ਼ਟ ਮਿਤੀ 17 ਨਵੰਬਰ, 2000 ਤੋਂ ਟੂਕ)

**ਪੰਜਾਬ ਸਰਕਾਰ**

ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ
(ਵਣ ਸ਼ਾਖਾ)

**ਅਧਿਸੂਚਨਾ**

ਮਿਤੀ 3 ਨਵੰਬਰ, 2000

ਨੰਬਰ 29/25/98-ਐਫ.ਟੀ.-III/14024

1. **ਸੰਖੇਪ ਸਿਰਲੇਖ ਅਤੇ ਤਾਮੀਲ :**

(1) ਇਨ੍ਹਾਂ ਨਿਯਮਾਂ ਨੂੰ ਪੰਜਾਬ ਰੁੱਖ ਹਿੱਸਾ-ਵੰਡ ਨਿਯਮਾਵਲੀ-2000 ਵਜੋਂ ਕਿਹਾ ਜਾਵੇਗਾ।

(2) ਇਨ੍ਹਾਂ ਨਿਯਮਾਂ ਦੇ ਅਧਿਕਾਰ-ਖੇਤਰ ਦੀ ਸੀਮਾ ਸਮੁੱਚੇ ਪੰਜਾਬ ਰਾਜ ਅੰਦਰਲੀਆਂ ਸਰਕਾਰੀ ਸੜਕਾਂ ਦੀਆਂ ਪੱਟੀਆਂ ਉੱਤੇ ਲੱਗੇ ਰੁੱਖਾਂ ਤੱਕ ਹੋਵੇਗੀ।

(3) ਇਹ ਨਿਯਮ ਸਰਕਾਰੀ ਗਜ਼ਟ ਵਿਚਲੀ ਇਸ ਅਧਿਸੂਚਨਾ ਦੇ ਪ੍ਰਕਾਸ਼ਨ ਦੀ ਮਿਤੀ ਤੋਂ ਲਾਗੂ ਹੋਣਗੇ।

2. **ਪ੍ਰੀਭਾਸ਼ਾਵਾਂ :**

(ੳ) ਕਿਸਾਨ : ਦਾ ਭਾਵ ਉਸ ਵਿਅਕਤੀ ਤੋਂ ਹੈ, ਜਿਸ ਦੀ ਵਾਹੀ ਅਧੀਨ ਜ਼ਮੀਨ ਸੜਕਾਂ ਦੇ ਨਾਲ ਲਗਦੀਆਂ ਰਾਜ ਸਰਕਾਰ ਦੇ ਕਬਜ਼ੇ ਵਾਲੀਆਂ ਪੱਟੀਆਂ ਦੇ ਨਾਲ ਲਗਦੀ ਹੈ।

(ਅ) ਜ਼ਮੀਨ : ਦਾ ਭਾਵ ਸੜਕ ਦੇ ਨਾਲ ਲਗਦੀ ਵਾਹੀ ਅਧੀਨ ਜ਼ਮੀਨ ਤੋਂ ਹੈ।

(ੲ) ਸੜਕ : ਦਾ ਭਾਵ ਕੌਮੀ ਸ਼ਾਹ-ਰਾਹ, ਰਾਜ ਸ਼ਾਹ-ਰਾਹ, ਜ਼ਿਲ੍ਹਾ ਸੜਕਾਂ, ਲਿੰਕ ਸੜਕਾਂ ਅਤੇ ਪਹੁੰਚ-ਸੜਕਾਂ ਤੋਂ ਹੈ ਅਤੇ

(ਸ) ਹਿੱਸਾ : ਦਾ ਭਾਵ ਕਿਸੇ ਕਿਸਾਨ ਦੀ ਭੋਂ ਨਾਲ ਵਾਲੀਆਂ ਸੜਕਾਂ ਦੀਆਂ ਰਾਜ ਸਰਕਾਰ ਦੁਆਰਾ ਕਬਜ਼ੇ ਵਾਲੀਆਂ ਪੱਟੀਆਂ ਉੱਤੇ ਲੱਗੇ ਰੁੱਖਾਂ ਨੂੰ ਉਗਾਉਣ ਬਾਬਤ ਕੀਤੇ ਗਏ ਖਰਚੇ ਦੀ ਰਕਮ ਕੱਢ ਕੇ ਉਨ੍ਹਾਂ ਰੁੱਖਾਂ ਦੇ ਵਿਕਰੀ ਦੀ ਪ੍ਰਤੀਸ਼ਤਤਾ ਤੋਂ ਹੈ।

3. **ਅਮਲ :**

ਇਹ ਨਿਯਮ ਕੇਵਲ ਵਾਹੀ-ਯੋਗ ਜ਼ਮੀਨ ਲਈ ਹੀ ਲਾਗੂ ਹੋਣਗੇ ਅਤੇ ਇਹ ਬੰਜਰ ਜ਼ਮੀਨਾਂ, ਗੈਰ ਵਾਹੀ-ਯੋਗ ਜ਼ਮੀਨਾਂ ਜਾਂ ਉਨ੍ਹਾਂ ਜ਼ਮੀਨਾਂ, ਜਿਨ੍ਹਾਂ ਦੀ ਵਰਤੋਂ ਕਾਰਖਾਨਿਆਂ, ਸਕੂਲਾਂ, ਦੁਕਾਨਾਂ ਆਦਿ ਵਰਗੇ ਹੋਰਨਾਂ ਮੰਤਵਾਂ ਲਈ ਕੀਤੀ ਜਾਂਦੀ ਹੈ, ਵਾਸਤੇ ਲਾਗੂ ਨਹੀਂ ਹੋਣਗੇ।

4. ਹਿੱਸਾ-ਵੰਡ :

ਰੁੱਖਾਂ ਦੀ ਹਿੱਸਾ-ਵੰਡ/ਹਿੱਸਾ-ਵੰਡਾਉਣ, ਰੁੱਖਾਂ ਦੀ ਮੌਜੂਦਾ ਪ੍ਰਬੰਧ-ਪ੍ਰਣਾਲੀ ਅਰਥਾਤ ਹਰੇਕ ਕਿਸਮ ਦੇ ਰੁੱਖਾਂ ਨੂੰ ਵਾਰੀ ਨਾਲ ਲਗਾਉਣ ਅਤੇ ਉਨ੍ਹਾਂ ਨੂੰ ਛਾਂਗਣ, ਜਿੱਥੇ ਕਿ ਬਰੂਟੇ ਅਤੇ ਪੋਲਾਂ ਨੂੰ ਆਮ ਕਰਕੇ ਹਟਾਇਆ ਜਾਂਦਾ ਹੈ ਅਤੇ ਜਿੱਥੇ ਇਹ ਕਾਰਜ ਕਿਰਸਾਨੀ ਗਤੀਵਿਧੀਆਂ ਕਰਕੇ ਨਹੀਂ ਕੀਤਾ ਜਾਂਦਾ, ਉੱਤੇ ਅਧਾਰਤ ਕਾਰਜੀ ਯੋਜਨਾ ਵਿੱਚ ਨਿਰਧਾਰਿਤ ਕੀਤੇ ਅਨੁਸਾਰ ਰੁੱਖ ਗਿਰਾਉਣ ਦੇ ਪ੍ਰੋਗਰਾਮ ਮੁਤਾਬਕ ਕੀਤਾ ਜਾਵੇਗਾ।

ਹਰੇ ਅਤੇ ਸੁੱਕੇ, ਸੜੇ ਅਤੇ ਹਨੇਰੀ ਨਾਲ ਡਿੱਗੇ ਰੁੱਖਾਂ ਦੀ ਰਾਇਲਟੀ/ਵਿਕਰੀ ਤੋਂ ਪ੍ਰਾਪਤ ਆਮਦਨ ਵਿੱਚ ਕਿਸਾਨਾਂ ਦਾ ਹਿੱਸਾ ਨਿਮਨ ਅਨੁਸਾਰ ਹੋਵੇਗਾ :—

| ਕ੍ਰਮ ਨੰ: | ਸੜਕਾਂ ਦੀਆਂ ਕਿਸਮਾਂ | ਹਿੱਸੇ ਦਾ ਅਨੁਪਾਤ | ਵਿਸ਼ੇਸ਼ ਕਥਨ |
|---|---|---|---|
| 1 | ਕੌਮੀ ਸ਼ਾਹ-ਰਾਹਾਂ, ਰਾਜ ਸ਼ਾਹ-ਰਾਹਾਂ ਅਤੇ ਲਿੰਕ ਸੜਕਾਂ ਨੂੰ ਛੱਡ ਕੇ ਸਰਕਾਰੀ ਕਬਜ਼ੇ ਵਾਲੀਆਂ ਸਾਰੀਆਂ ਕਿਸਮਾਂ ਦੀਆਂ ਸੜਕ ਪੱਟੀਆਂ | 50% | ਹਿੱਸਾ-ਮੁੱਲ, ਵਟਕ ਵਿੱਚੋਂ ਰੁੱਖ-ਰੋਪਣ ਦੀ ਕੀਮਤ ਘਟਾ ਕੇ ਬਾਕੀ ਰਕਮ ਹੋਵੇਗਾ। |

[ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਮੰਤਰੀ]

| ਕ੍ਰਮ ਨੰ: | ਸੜਕਾਂ ਦੀਆਂ ਕਿਸਮਾਂ | ਹਿੱਸੇ ਦਾ ਅਨੁਪਾਤ | ਵਿਸ਼ੇਸ਼ ਕਥਨ |
|---|---|---|---|
| 2 | ਰਾਜ ਸ਼ਾਹ-ਰਾਹ | 20% | ਹਿੱਸਾ-ਮੁੱਲ, ਵਟਕ ਵਿੱਚੋਂ ਰੁੱਖ-ਰੋਪਣ ਦੀ ਕੀਮਤ ਘਟਾ ਕੇ ਬਾਕੀ ਰਕਮ ਹੋਵੇਗਾ। |
| 3 | ਕੌਮੀ ਸ਼ਾਹ-ਰਾਹ | 5% | -ਉਹੀ- |
| 4 | ਲਿੰਕ ਸੜਕਾਂ | 100% | -ਉਹੀ- |

ਬਸ਼ਰਤੇ ਕਿ ਇਹ ਹਿੱਸਾ-ਮੁੱਲ ਕੇਵਲ ਉਸ ਕਿਸਾਨ ਨੂੰ ਹੀ ਅਦਾ ਕੀਤਾ ਜਾਵੇਗਾ ਜਿਸ ਨੇ ਵਣ ਅਤੇ ਜੰਗਲੀ-ਜੀਵ ਸੁਰੱਖਿਆ ਵਿਭਾਗ ਨਾਲ ਰੁੱਖਾਂ ਦੇ ਮੁੱਲ ਦੀ ਹਿੱਸੇ-ਵੰਡ ਸਬੰਧੀ ਇਨ੍ਹਾਂ ਨਿਯਮਾਂ ਨਾਲ ਅਨੁਲਗਿਤ ਫਾਰਮ ਵਿੱਚ ਇਕਰਾਰਨਾਮਾ ਕੀਤਾ ਹੋਵੇ।

5. ਕਿਸਾਨ ਦੀਆਂ ਜ਼ਿੰਮੇਂਵਾਰੀਆਂ :

ਕਿਸਾਨ ਵਾਰੀ ਸਿਰ ਆਪਣੀ ਜ਼ਮੀਨ ਨਾਲ ਲੱਗਦੇ ਖੜ੍ਹੇ ਰੁੱਖਾਂ ਦੀ ਚੋਰੀ ਜਾਂ ਗੈਰ-ਕਾਨੂੰਨੀ ਗਿਰਾਉਣ, ਚਰਨ ਅਤੇ ਅੱਗ ਤੋਂ ਸੁਰੱਖਿਆ ਲਈ ਜ਼ਿੰਮੇਂਵਾਰ ਹੋਵੇਗਾ। ਕਿਸਾਨ ਦੁਆਰਾ ਇਸ ਇਕਰਾਰਨਾਮੇ ਵਿਚਲੀਆਂ ਸ਼ਰਤਾਂ ਅਤੇ ਬਾਨ੍ਹਾਂ ਦੀ ਉਲੰਘਣਾ ਕੀਤੇ ਜਾਣ ਜਾਂ ਇਨ੍ਹਾਂ ਰੁੱਖਾਂ ਦੀ ਸੁਰੱਖਿਆ ਨਾ ਕੀਤੇ ਜਾਣ ਦੀ ਸੂਰਤ ਵਿੱਚ ਉਹ ਹਿੱਸਾ-ਮੁੱਲ ਦਾ ਅਧਿਕਾਰ ਗੁਆ ਬੈਠੇਗਾ ; ਬਸ਼ਰਤੇ ਕਿ ਹੱਦ ਸਬੰਧੀ ਵਿਵਾਦਾਂ ਦੀ ਸੂਰਤ ਵਿੱਚ, ਹਿੱਸੇ ਦੇ ਮੁੱਲ ਦਾ ਹਿਸਾਬ ਲਾਉਣ ਤੋਂ ਪਹਿਲਾਂ ਉਸ ਹੱਦ ਦੀ ਹੱਦ-ਬੰਦੀ ਕਰਵਾ ਲਈ ਜਾਵੇਗੀ।

6. ਵਿਵਾਦ :

ਹਿੱਸਾ-ਮੁੱਲ ਸਬੰਧੀ ਕਿਸਾਨ ਅਤੇ ਰਾਜ ਸਰਕਾਰ ਵਿੱਚ ਕਿਸੇ ਵੀ ਵਿਵਾਦ ਪੈਦਾ ਹੋਣ ਦੀ ਸੂਰਤ ਵਿੱਚ ਮਾਮਲਾ ਸਬੰਧਤ ਇਲਾਕੇ ਵਣ ਪਾਲ ਨੂੰ ਭੇਜਿਆ ਜਾਵੇਗਾ, ਜਿਸ ਦਾ ਫੈਸਲਾ ਅੰਤਿਮ ਹੋਵੇਗਾ।

ਗੁਰਬਿੰਦਰ ਚਾਹਲ,

ਵਿੱਤ ਕਮਿਸ਼ਨਰ ਅਤੇ ਸਕੱਤਰ,
ਪੰਜਾਬ ਸਰਕਾਰ,
ਵਣ ਤੇ ਜੰਗਲੀ ਜੀਵ ਸੁਰੱਖਿਆ ਵਿਭਾਗ।

ਚੰਡੀਗੜ੍ਹ :
ਮਿਤੀ : 31 ਅਕਤੂਬਰ, 2000.

## ਕਿਸਾਨ ਦੀ ਜ਼ਮੀਨ ਨਾਲ ਲੱਗਦੀ ਵਣ-ਪੱਟੀ ਦੇ ਪ੍ਰਬੰਧ ਲਈ ਵਣ-ਵਿਭਾਗ ਅਤੇ ਕਿਸਾਨ ਵਿਚਕਾਰ ਹਸਤਾਖਰ ਕੀਤੇ ਜਾਣ ਵਾਲੇ ਇਕਰਾਰਨਾਮੇ ਦਾ ਫਾਰਮ

ਇਹ ਇਕਰਾਰਨਾਮਾ ਰਾਜਪਾਲ, ਪੰਜਾਬ ਰਾਹੀਂ (ਜਿਸ ਨੂੰ ਇਸ ਤੋਂ ਬਾਅਦ ਰਾਜਪਾਲ ਕਿਹਾ ਜਾਵੇਗਾ)

ਸ਼੍ਰੀਮਤੀ/ਕੁਮਾਰੀ/ਮੈਸਰਜ਼ ______________ ਇੱਕ ਧਿਰ ਵਜੋਂ ਅਤੇ

ਸ਼੍ਰੀ ______________ ਆਦਿ ਵਸਨੀਕ ______________,
ਦੂਜੀ ਧਿਰ ਵਜੋਂ, ਵਿਚਕਾਰ ਸਾਲ ______________ ਮਹੀਨਾ ______________

ਦਿਨ ______________ ਨੂੰ ਕੀਤਾ ਗਿਆ।

ਕਿਉਂ ਜੋ ਰਾਜਪਾਲ ਜੀ ਉਕਤ ਨਾਲ ਸਹਿਮਤ ਹਨ ਕਿ ਰਾਜ ਸਰਕਾਰ ਇਸ ਤੋਂ ਬਾਅਦ ਦਰਸਾਈਆਂ ਸ਼ਰਤਾਂ ਅਤੇ ਬਾਨ੍ਹਾਂ ਅਨੁਸਾਰ ਰੁੱਖਾਂ ਦੀ ਸੁਰੱਖਿਆ ਅਤੇ ਸੰਭਾਲ ਨੂੰ ਦੇਖਦੇ ਹੋਏ ਪੰਜਾਬ ਰੁੱਖ ਹਿੱਸਾ-ਵੰਡ ਨਿਯਮਾਵਲੀ, 2000 ਵਿੱਚ ਦਰਜ ਉਪਬੰਧਾਂ ਅਨੁਸਾਰ ਕਿਸਾਨਾਂ ਦੀ ਜ਼ਮੀਨ ਨਾਲ ਲਗਦੀਆਂ ਰਾਜ ਸਰਕਾਰ ਦੇ ਕਬਜ਼ੇ ਵਾਲੀਆਂ ਪੱਟੀਆਂ ਉੱਤੇ ਉੱਗੇ ਰੁੱਖਾਂ ਦੇ ਮੁੱਲ ਦੀ ਹਿੱਸਾ-ਵੰਡ ਕਰੇਗੀ ;

ਅਤੇ ਕਿਉਂ ਜੋ ਦੂਜੀ ਧਿਰ ਅਜਿਹੇ ਰੁੱਖਾਂ ਦੀ ਸਾਂਭ-ਸੰਭਾਲ ਦੀ ਸੁਰੱਖਿਆ ਲਈ ਸਹਿਮਤ ਹੈ ;

ਇਸ ਲਈ ਹੁਣ ਇਨ੍ਹਾਂ ਲਿਖਤੀ ਦਸਤਾਵੇਜ਼ਾਂ ਸਬੰਧੀ ਨਿਮਨ ਦਰਜ ਗਵਾਹ ਅਤੇ ਧਿਰਾਂ ਇੱਥੇ ਇਸ ਦੁਆਰਾ ਨਿਮਨ ਅਨੁਸਾਰ ਸਹਿਮਤ ਹਨ :—

1.

2.

3.

4.

ਗਵਾਹ ਵਜੋਂ ਵੱਲੋਂ ਰਾਜਪਾਲ, ਪੰਜਾਬ

1.

2. ਦੂਜੀ ਧਿਰ

ਹੇਠ ਲਿਖਿਆਂ ਦੀ ਮੌਜੂਦਗੀ ਵਿੱਚ

1.

2.

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਸਾਲ 2000 ਤੋਂ ਕਾਨੂੰਨ ਬਣਿਆ ਹੈ। ਮੈਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੀਆਂ ਸੜਕਾਂ ਦੇ ਕਿਨਾਰਿਆਂ ਤੇ ਦਰਖਤ ਲੱਗੇ ਹੋਏ ਹਨ, ਉਨ੍ਹਾਂ ਵਿਚ ਹੁਣ ਤੱਕ ਕਿੰਨੇ ਕਿਸਾਨਾਂ ਨੂੰ ਹਿੱਸੇਦਾਰ ਬਣਾਇਆ ਗਿਆ ਹੈ ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਸ ਕਾਨੂੰਨ ਤੋਂ ਕਿਸਾਨਾਂ ਨੂੰ ਜਾਣੂੰ ਕਰਾਉਣ ਲਈ ਕੀ ਯਤਨ ਕੀਤੇ ਗਏ ਹਨ ਅਤੇ ਹੁਣ ਤੱਕ ਕਿੰਨੀ ਰਕਮ ਕਿਸਾਨਾਂ ਨੂੰ ਹਿੱਸੇਦਾਰੀ ਵਜੋਂ ਪ੍ਰਾਪਤ ਹੋਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਨੂੰ ਧਿਆਨ ਵਿੱਚ ਰੱਖਦੇ ਹੋਏ ਕਿ ਸੜਕਾਂ ਦੇ ਕਿਨਾਰਿਆਂ ਤੇ ਛਾਂ ਕਾਰਨ ਖੇਤੀਬਾੜੀ ਵਾਲੀ ਜ਼ਮੀਨ ਦੀ ਫਸਲ ਪ੍ਰਭਾਵਿਤ ਹੁੰਦੀ ਹੈ, ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ ਵੱਲੋਂ ਮਿਤੀ 3 ਨਵੰਬਰ, 2000 ਨੂੰ ਇੱਕ ਨੋਟੀਫਿਕੇਸ਼ਨ ਜਾਰੀ ਕੀਤੀ ਗਈ ਹੈ। ਇਸ ਨੋਟੀਫਿਕੇਸ਼ਨ ਦੀ ਇੱਕ ਕਾਪੀ ਮੈਂਬਰ ਸਾਹਿਬ ਨੂੰ ਦੇ ਦਿੱਤੀ ਗਈ ਹੈ। ਇਸ ਆਮਦਨ ਵੰਡ ਦਾ ਹਿੱਸਾ ਉਨ੍ਹਾਂ ਕਿਸਾਨਾਂ ਨੂੰ ਦਿੱਤਾ ਜਾਣਾ ਹੈ ਜਿਨ੍ਹਾਂ ਨੇ ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ ਨਾਲ ਰੁੱਖਾਂ ਦੇ ਮੁੱਲ ਦੀ ਹਿੱਸੇ-ਵੰਡ ਸਬੰਧੀ ਇਨ੍ਹਾਂ ਨਿਯਮਾਂ ਨਾਲ ਅਨੁਲਗਿਤ ਫਾਰਮ ਵਿੱਚ ਇਕਰਾਰਨਾਮਾ ਕੀਤਾ ਹੋਵੇਗਾ। ਕਿਸਾਨ ਆਪਣੀ ਜ਼ਮੀਨ ਨਾਲ ਲੱਗਦੇ ਖੜ੍ਹੇ ਰੁੱਖਾਂ ਦੀ ਚੋਰੀ ਜਾਂ ਗੈਰਕਾਨੂੰਨੀ ਗਿਰਾਉਣ, ਚਰਨ ਅਤੇ ਅੱਗ ਤੋਂ ਸੁਰੱਖਿਆ ਲਈ ਜ਼ੁੰਮੇਵਾਰ ਹੋਵੇਗਾ। ਕਿਸਾਨ ਦੁਆਰਾ ਇਸ ਇਕਰਾਰਨਾਮੇ ਵਿਚਲੀਆਂ ਸ਼ਰਤਾਂ ਦੀ ਉਲੰਘਣਾ ਕੀਤੇ ਜਾਣ ਜਾਂ ਇਨ੍ਹਾਂ ਰੁੱਖਾਂ ਦੀ ਸੁਰੱਖਿਆ ਨਾ ਕੀਤੇ ਜਾਣ ਦੀ ਸੂਰਤ ਵਿੱਚ ਉਹ ਹਿੱਸਾ-ਮੁੱਲ ਦਾ ਅਧਿਕਾਰ ਗੁਆ ਬੈਠੇਗਾ। ਭਾਵੇਂ ਕਿ ਇਹ ਨੋਟੀਫਿਕੇਸ਼ਨ ਸਾਲ, 2000 ਵਿੱਚ ਜਾਰੀ ਹੋ ਗਿਆ ਸੀ ਪਰ ਇਹ ਰੂਲ ਲਾਗੂ ਨਹੀਂ ਹੋ ਸਕੇ ਕਿਉਂਕਿ ਕਿਸਾਨਾਂ ਨੇ ਨਿਰਧਾਰਤ ਸ਼ਰਤਾਂ ਅਨੁਸਾਰ ਇਕਰਾਰਨਾਮੇ ਉਤੇ ਦਸਤਖਤ ਨਹੀਂ ਕੀਤੇ ਸਨ। ਮੈਂਬਰ ਸਾਹਿਬ ਨੇ ਇਸ ਦੇ ਪ੍ਰਚਾਰ ਬਾਰੇ ਪੁੱਛਿਆ ਹੈ, ਉਸ ਬਾਰੇ ਦੱਸਿਆ ਜਾਂਦਾ ਹੈ ਕਿ ਮਿਤੀ 20 ਜੁਲਾਈ, 2001 ਨੂੰ ਪ੍ਰਧਾਨ ਵਣ ਪਾਲ ਨੇ ਸਾਰੇ ਡੀ.ਐਫ.ਓ. ਨੂੰ ਇਸ ਦਾ ਭਰਪੂਰ ਪ੍ਰਚਾਰ ਕਰਨ ਵਾਸਤੇ ਕਿਹਾ ਸੀ। ਮਿਤੀ 13 ਅਗਸਤ, 2001 ਨੂੰ ਫਿਰ ਇੱਕ ਲੈਟਰ ਲਿਖਿਆ ਗਿਆ ਅਤੇ ਅਖਬਾਰਾਂ ਵਿੱਚ ਵੀ ਉਸ ਸਮੇਂ ਦੇ ਮੁੱਖ ਮੰਤਰੀ ਸਾਹਿਬ ਅਤੇ ਵਣ ਮੰਤਰੀ ਸ਼੍ਰੀ ਸੁਰਜੀਤ ਕੁਮਾਰ ਜਿਆਣੀ ਰਾਹੀਂ ਅਪੀਲ ਕੀਤੀ ਗਈ ਸੀ : ਰੁੱਖ ਬਚਾਓ, ਧਨ ਕਮਾਓ। ਇਸ ਦੀ ਵਾਈਡ ਪਬਲੀਸਿਟੀ ਹੋਣ ਦੇ ਬਾਵਜੂਦ ਕਿਸਾਨਾਂ ਵੱਲੋਂ ਕੋਈ ਵੀ ਐਮ.ਓ.ਯੂ. ਸਾਈਨ ਕਰਨ ਲਈ ਨਹੀਂ ਆਇਆ। ਇਸ ਕਰਕੇ ਇਹ ਸਕੀਮ ਕਾਗਜ਼ਾਂ ਵਿੱਚ ਹੀ ਧਰੀ ਰਹਿ ਗਈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਦੱਸਿਆ ਹੈ, ਉਸ ਮੁਤਾਬਕ ਲੱਗਦਾ ਹੈ ਕਿ ਮਹਿਕਮੇ ਵੱਲੋਂ ਸ਼ਰਤਾਂ ਇਹੋ ਜਿਹੀਆਂ ਲਗਾਈਆਂ ਗਈਆਂ ਹੋਣਗੀਆਂ ਕਿ ਕੋਈ ਵੀ ਸਮਝੌਤਾ ਪੱਤਰ ਨਹੀਂ ਭਰਿਆ ਗਿਆ। ਸ਼ਰਤਾਂ ਸਖਤ ਹੋਣ ਕਾਰਨ ਕਿਸਾਨਾਂ ਨੂੰ ਵਾਰਾ ਨਹੀਂ ਖਾਂਦੀਆਂ ਹੋਣਗੀਆਂ। ਸਪੀਕਰ ਸਾਹਿਬ, ਇਹ ਲੋਕ ਹਿਤ ਦਾ ਸਵਾਲ ਹੈ। ਕਿਸਾਨਾਂ ਦੀਆਂ ਫਸਲਾਂ ਦਾ ਵੀ ਬਹੁਤ ਨੁਕਸਾਨ ਹੋਇਆ ਹੈ। ਇਸ ਲਈ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਮੌਜੂਦਾ ਸ਼ਰਤਾਂ ਨੂੰ ਨਰਮ ਕੀਤਾ ਜਾਵੇਗਾ ਅਤੇ ਇਹੋ ਜਿਹੀਆਂ ਸ਼ਰਤਾਂ ਬਣਾਈਆਂ ਜਾਣਗੀਆਂ, ਜਿਸ ਨਾਲ ਮਹਿਕਮੇ ਨੂੰ ਵੀ ਫਾਇਦਾ ਹੋਵੇ ਤੇ ਕਿਸਾਨਾਂ ਨੂੰ ਵੀ ਫਾਇਦਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਇੱਛਾ ਸੀ ਕਿ ਕਿਸਾਨਾਂ ਦਾ ਨੁਕਸਾਨ ਨਾ ਹੋਵੇ। ਕਿਸਾਨਾਂ ਨੂੰ ਰਾਹਤ ਦੇਣ ਵਾਸਤੇ ਪਿਛਲੀ ਵਾਰੀ ਨੋਟੀਫਿਕੇਸ਼ਨ ਹੋਇਆ ਸੀ ਤਾਂ ਕਿ ਸੜਕਾਂ ਦੇ ਕੰਢੇ ਤੇ ਜਿਹੜੇ ਰੁੱਖ ਲੱਗੇ ਹਨ, ਉਨ੍ਹਾਂ ਨਾਲ ਕਿਸਾਨਾਂ ਦਾ ਨੁਕਸਾਨ ਨਾ ਹੋਵੇ ਅਤੇ ਕਿਸਾਨਾਂ ਨੂੰ ਰਾਹਤ ਦੇ ਸਕੀਏ। ਇਸ ਬਾਰੇ ਪੂਰੀ ਕੋਸ਼ਿਸ਼ ਹੋਈ ਪਰ ਕੋਈ ਨਤੀਜਾ ਨਾ ਨਿਕਲਿਆ। ਪਿਛਲੀ ਸਰਕਾਰ ਦੇ ਸਮੇਂ ਇਸ ਸਬੰਧੀ ਕੋਈ ਉਪਰਾਲਾ ਨਹੀਂ ਕੀਤਾ ਗਿਆ। ਇਸ ਵਿੱਚ ਤਰਮੀਮ ਕਰਨ ਦੀ ਲੋੜ ਹੈ। ਮੈਂ ਭਰੋਸਾ ਦਿਵਾਉਂਦਾ ਹਾਂ ਕਿ ਸਾਰਾ ਕੁਝ ਰਿਵਿਊ ਕੀਤਾ ਜਾਵੇਗਾ। ਸਾਡੀ ਸਰਕਾਰ ਦੀ ਪੂਰੀ ਕੋਸ਼ਿਸ਼ ਹੋਵੇਗੀ ਕਿ ਨੋਟੀਫਿਕੇਸ਼ਨ ਜਾਰੀ ਕਰਨ ਸਮੇਂ ਕਿਸਾਨਾਂ ਦੇ ਹਿਤਾਂ ਦਾ ਪੂਰਾ ਧਿਆਨ ਰੱਖੀਏ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਧੰਨਵਾਦ ਜੀ।

---

## ਤਨਖਾਹਾਂ ਦੀ ਅਦਾਇਗੀ ਨਾ ਕਰਨਾ

*484. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਕਪੂਰਥਲਾ ਵਿੱਚ ਨਵੇਂ ਪੌਦੇ ਲਗਾਉਣ ਅਤੇ ਉਨ੍ਹਾਂ ਦੀ ਸਾਂਭ-ਸੰਭਾਲ ਦੇ ਕੰਮ ਵਿੱਚ ਲੱਗੇ ਦਿਹਾੜੀਦਾਰਾਂ ਨੂੰ ਕਾਫੀ ਸਮੇਂ ਤੋਂ ਤਨਖਾਹਾਂ ਦੀ ਅਦਾਇਗੀ ਨਹੀਂ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਨ ਕੀ ਹਨ ਅਤੇ ਇਨ੍ਹਾਂ ਨੂੰ ਤਨਖਾਹਾਂ ਦੀ ਅਦਾਇਗੀ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਤਿਕਸ਼ਨ ਸੂਦ** : ਹਾਂ ਜੀ, ਕਪੂਰਥਲਾ ਜ਼ਿਲ੍ਹੇ ਵਿੱਚ ਦਿਹਾੜੀਦਾਰਾਂ ਨੂੰ 4,05,323 ਰੁਪਏ ਦੀ ਅਦਾਇਗੀ ਜੁਲਾਈ, 2007 ਤੋਂ ਉਨ੍ਹਾਂ ਵੱਲੋਂ ਨੈਸ਼ਨਲ ਅਫਾਰੈਸਟੇਸ਼ਨ ਪ੍ਰੋਗਰਾਮ ਅਧੀਨ ਕੀਤੇ ਕੰਮਾਂ ਕਾਰਨ ਬਕਾਇਆ ਸੀ। ਭਾਰਤ ਸਰਕਾਰ, ਵਣ ਅਤੇ ਪਰਿਆਵਰਣ ਮੰਤਰਾਲਯ ਵੱਲੋਂ ਆਪਣੇ ਪੱਤਰ ਨੰਬਰ ਐਮ.ਈ.ਐਫ. (ਐਨ.ਏ.ਈ.ਬੀ.) 35.22.6/04-ਬੀ-11/ਸੀ.ਐਸ.ਐਸ./ਐਨ.ਏ.ਪੀ. (ਐਫ.ਡੀ.ਏ.)/ 327/07/08, ਮਿਤੀ 17 ਜਨਵਰੀ, 2008 ਰਾਹੀਂ ਇਸ ਸਕੀਮ ਦੀ ਮੰਜ਼ੂਰੀ ਦਿੱਤੀ ਗਈ ਹੈ ਅਤੇ ਐਫ.ਡੀ.ਏ. ਪ੍ਰਾਜੈਕਟ ਤਹਿਤ ਫੰਡਜ਼ ਰਿਲੀਜ਼ ਕੀਤੇ ਗਏ ਹਨ। ਇਸ ਅਨੁਸਾਰ ਸਾਰੇ ਦਿਹਾੜੀਦਾਰ ਕਾਮਿਆਂ ਨੂੰ ਬਣਦੀ ਅਦਾਇਗੀ 28 ਫਰਵਰੀ, 2008 ਨੂੰ ਕਰ ਦਿੱਤੀ ਗਈ ਹੈ ਅਤੇ ਕੋਈ ਅਦਾਇਗੀ ਬਕਾਇਆ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਸ ਬਾਰੇ ਲਗਭਗ 7-8 ਮਹੀਨਿਆਂ ਤੋਂ ਬਾਅਦ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਡੇਲੀ ਵੇਜਿਜ਼ ਕਾਮਿਆਂ ਨੂੰ ਆਊਟਸਟੈਂਡਿੰਗ ਏਰੀਅਰਜ਼ ਅਦਾ ਕਰ ਦਿੱਤੇ ਹਨ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਅਤੇ ਮੈਂ ਪਿਛਲੇ ਸੈਸ਼ਨ ਵਿੱਚ ਵੀ ਰਿਕੁਐਸਟ ਕੀਤੀ ਸੀ ਕਿ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਨੂੰ ਤਕਰੀਬਨ 95/- ਰੁਪਏ ਜਾਂ 100/- ਰੁਪਏ ਦਿਹਾੜੀ ਮਿਲਦੀ ਹੈ। ਉਨ੍ਹਾਂ ਦੀ ਰੋਜ਼ੀ-ਰੋਟੀ ਰੋਜ਼ ਦੇ ਵੇਜਿਜ਼ ਤੇ ਮੁਨੱਸਰ ਹੈ। ਸਪੀਕਰ ਸਾਹਿਬ, ਜਿਹੜੇ ਛੋਟੀ ਕੈਟਾਗਰੀ ਦੇ ਲੋਕ ਹਨ, ਆਂਗਨਵਾੜੀ ਵਰਕਰ ਹਨ ਜਾਂ ਦਿਹਾੜੀਦਾਰ ਫਾਰੈਸਟ ਕਾਮੇ ਹਨ ਜਾਂ ਹੋਰ ਕਲਾਸ-4 ਇੰਪਲਾਈਜ਼ ਹਨ, ਜਦੋਂ ਵੀ ਫਾਇਨਾਂਸ਼ੀਅਲ ਕਰੰਚ ਆਉਂਦਾ ਹੈ ਤਾਂ ਸਭ ਤੋਂ ਪਹਿਲਾਂ ਇਨ੍ਹਾਂ ਲੋਕਾਂ ਤੇ ਗਾਜ ਡਿੱਗਦੀ ਹੈ........।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰਾ ਸਵਾਲ ਹੈ ਕਿ ਮੰਤਰੀ ਜੀ ਜਾਂ ਮੁੱਖ ਮੰਤਰੀ ਸਾਹਿਬ ਕਿਰਪਾ ਕਰਕੇ ਜਿਹੜਾ ਬੈਲੰਸ ਡਿਊ ਹੈ, ਉਹ ਅਦਾ ਕਰਵਾ ਦੇਣ। ਡੇਲੀ ਵੇਜਿਜ਼ ਵਾਲੇ ਫਾਰੈਸਟ ਕਾਮਿਆਂ ਦੀ ਸੈਂਪਲਿੰਗ ਹੋਈ ਪਈ ਹੈ। ਇਹ ਅੱਛਾ ਕੰਮ ਕੀਤਾ ਗਿਆ ਹੈ, ਉਨ੍ਹਾਂ ਨੂੰ ਕਰਾਸ ਚੈੱਕ ਕਰਨ। ਦੂਜਾ ਮੰਤਰੀ ਜੀ ਇਹ ਵੀ ਐਸ਼ਿਓਰੈਂਸ ਦੇਣ ਕਿ ਜਦੋਂ ਵੀ ਬਜਟ ਤੇ ਲੋਡ ਪੈਂਦਾ ਹੈ ਤਾਂ ਟਰੇਜ਼ਰੀ ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਬੰਦ ਨਹੀਂ ਕਰੇਗੀ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਪੂਰਥਲਾ ਜ਼ਿਲ੍ਹੇ ਬਾਰੇ ਸਵਾਲ ਕੀਤਾ ਹੈ। ਭਾਰਤ ਸਰਕਾਰ ਦੇ ਵਣ ਤੇ ਵਿਕਾਸ ਮੰਤਰਾਲੇ ਰਾਹੀਂ ਪ੍ਰਵਾਨਿਤ ਵਣ ਵਿਕਾਸ ਏਜੰਸੀਆਂ ਰਾਹੀਂ ਦਿਹਾੜੀਦਾਰ ਮਜ਼ਦੂਰਾਂ, ਪੇਂਡੂ ਵਣ ਕਮੇਟੀਆਂ ਵੱਲੋਂ ਕੰਮ ਕਰਵਾਇਆ ਗਿਆ ਸੀ। ਇਨ੍ਹਾਂ ਦੀ ਜੁਲਾਈ, 2007 ਤੋਂ ਜਨਵਰੀ, 2008 ਤੱਕ ਬਣਦੀ ਅਦਾਇਗੀ ਇਸ ਕਰਕੇ ਰੋਕੀ ਗਈ ਕਿਉਂਕਿ ਭਾਰਤ ਸਰਕਾਰ ਨੇ ਫੰਡਜ਼ ਰਿਲੀਜ਼ ਨਹੀਂ ਕੀਤੇ ਸਨ। ਭਾਰਤ ਸਰਕਾਰ ਨੇ 6 ਫਰਵਰੀ, 2008 ਨੂੰ ਫੰਡਜ਼ ਰਿਲੀਜ਼ ਕੀਤੇ ਹਨ। ਉਪਰੰਤ ਹੁਣ ਦਿਹਾੜੀਦਾਰਾਂ ਨੂੰ 4 ਲੱਖ 5 ਹਜ਼ਾਰ 323 ਰੁਪਏ ਦੀ ਅਦਾਇਗੀ ਮਿਤੀ 28 ਫਰਵਰੀ, 2008 ਨੂੰ ਕਰ ਦਿੱਤੀ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਪੈਸੇ ਸੈਂਟਰ ਗੌਰਮਿੰਟ ਨੇ ਐਫ.ਡੀ.ਏ. ਦੇ ਦਿੱਤੇ ਹਨ ਅਤੇ ਉਹ ਇਹ ਪੈਸੇ ਸਿੱਧੇ ਜ਼ਿਲ੍ਹਿਆਂ ਨੂੰ ਦਿੰਦੀ ਹੈ। ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਇਹ ਪੈਸੇ ਜਲਦੀ ਤੋਂ ਜਲਦੀ ਆਉਣ ਕਿਉਂਕਿ 6 ਫਰਵਰੀ, 2008 ਨੂੰ ਸਾਡੇ ਕੋਲ ਜਿੰਨੇ ਪੈਸੇ ਆਏ ਸਨ, ਉਨ੍ਹਾਂ ਅਨੁਸਾਰ ਅਸੀਂ ਕੰਪਲੀਟ ਪੇਮੈਂਟ ਕਰ ਦਿੱਤੀ ਹੈ। ਇਸ ਕਰਕੇ ਜਦੋਂ ਬਾਕੀ ਪੈਸੇ ਆਉਣਗੇ, ਤਾਂ ਅਸੀਂ ਜਲਦੀ ਤੋਂ ਜਲਦੀ ਪੇਮੈਂਟ ਕਰ ਦੇਵਾਂਗੇ। ਇਹ ਪੈਸਾ ਪੰਜਾਬ ਗੌਰਮਿੰਟ ਨੇ ਆਪਣਾ ਨਹੀਂ ਦੇਣਾ ਸੀ। ਜਿਹੜੀ ਇਹ ਫਾਈਨਾਂਸ਼ੀਅਲ ਕਰੰਚ ਦੀ ਗੱਲ ਕਰਦੇ ਹਨ, ਨਾ ਇਥੇ ਸਰਕਾਰ ਤੇ ਕੋਈ ਫਾਈਨਾਂਸ਼ੀਅਲ ਕਰੰਚ ਹੈ ਔਰ ਨਾ ਕੋਈ ਪੈਸੇ ਰੋਕੇ ਗਏ ਹਨ, ਉਪਰੋਂ ਐਫ.ਡੀ.ਏ. ਦੇ ਪੈਸੇ ਆਉਂਦੇ ਹਨ ਤਾਂ ਅਸੀਂ ਦੇ ਦਿੰਦੇ ਹਾਂ।

---

## ਗ੍ਰਾਂਟਾਂ ਦੀ ਵੰਡ

*452. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਿਹਾਤੀ ਵਿਕਾਸ ਫੰਡਾਂ ਦੀ, ਅਜਿਹੇ ਵਿਅਕਤੀਆਂ ਦੁਆਰਾ, ਜੋ ਕਿ ਨਾ ਤਾਂ ਸਰਕਾਰੀ ਮੁਲਾਜ਼ਮ ਹੋਣ ਅਤੇ ਨਾ ਹੀ ਉਹ ਲੋਕ ਪ੍ਰਤੀਨਿਧਤਾ ਐਕਟ, 1950 ਅਤੇ 1951 ਦੇ ਅਧੀਨ ਚੁਣੇ ਹੋਏ ਨੁਮਾਇੰਦੇ ਹੋਣ, ਦੁਆਰਾ ਵੰਡ ਕਰਨ ਲਈ ਕੋਈ ਕਾਨੂੰਨੀ ਉਪਬੰਧ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਰੂਰਲ ਡਿਵੈਲਪਮੈਂਟ ਫੰਡਜ਼ ਨੂੰ ਵੰਡਣ ਸਬੰਧੀ ਕੋਈ ਕਾਨੂੰਨੀ ਉਪਬੰਧ ਨਹੀਂ ਹੈ ਜੀ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਇਹ ਕੋਈ ਜਵਾਬ ਨਹੀਂ ਹੈ। ਮੰਤਰੀ ਜੀ ਹਾਊਸ ਸਾਹਮਣੇ ਮੰਨ ਗਏ ਹਨ ਕਿ ਕੋਈ ਕਾਨੂੰਨੀ ਪ੍ਰੋਵੀਜ਼ਨ ਨਹੀਂ ਹੈ। ਇਸ ਦਾ ਮਤਲਬ ਮੰਤਰੀ ਜੀ ਅਤੇ ਬਾਦਲ ਸਾਹਿਬ ਗਲਤ ਐਕਟੀਵਿਟੀ ਕਰਦੇ ਰਹੇ ਹਨ। ਮੰਤਰੀ ਜੀ ਦੀ ਡਿਊਟੀ ਬਣਦੀ ਹੈ ਕਿ ਉਹ ਹਾਊਸ ਦੇ ਸਾਹਮਣੇ ਅਪਾਲੋਜਾਈਜ਼ ਕਰਨ। ਇਲਲੀਗਲ ਕੰਮ ਨਾ ਕਰਨ ਅਤੇ ਨਾ ਕਰਵਾਉਣ। ਮੇਰੇ ਹਲਕੇ ਕਿਲਾ ਰਾਏਪੁਰ ਵਿੱਚ,

ਜਿਥੋਂ ਬਾਦਲ ਸਾਹਿਬ ਨੇ ਇੱਕ ਸੀਟ ਤੇ ਚੋਣ ਲੜੀ ਸੀ ਅਤੇ ਬਾਅਦ ਵਿੱਚ ਸਰਦਾਰ ਜਗਦੀਸ਼ ਸਿੰਘ ਗਰਚਾ ਕਈ ਸਾਲ ਪਹਿਲਾਂ ਉਥੋਂ ਜਿੱਤਿਆ ਸੀ, ਉਸ ਨੇ ਪਿਛਲੇ 12 ਮਹੀਨਿਆਂ ਵਿੱਚ ਪੱਥਰ ਲਗਾਏ ਹਨ। ਬ੍ਰਹਮਪੁਰਾ ਸਾਹਿਬ, ਤੁਹਾਡੇ ਰਾਜ ਵਿੱਚ ਜੋ ਇਲਲੀਗਲ ਐਕਟੀਵਿਟੀਜ਼ ਹੁੰਦੀਆਂ ਹਨ, ਕੀ ਤੁਸੀਂ ਉਨ੍ਹਾਂ ਐਕਟੀਵਿਟੀਜ਼ ਨੂੰ ਕੰਡੋਨ ਕਰੋਗੇ ? ਅੱਜ ਤੁਹਾਨੂੰ ਮੌਕਾ ਮਿਲਿਆ ਹੈ, ਤੁਸੀਂ ਮੁਆਫੀ ਮੰਗ ਲਵੋ।

**ਮਾਨਯੋਗ ਸਪੀਕਰ** : ਹਾਂ ਜੀ, ਨਾਭਾ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮਾਨਯੋਗ ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿੱਚ ਲਿਖਿਆ ਹੈ—There is no statutory provisions regarding disbursement of Rural Development funds. ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪਵਿੱਤਰ ਸਦਨ ਦੀ ਪਰੰਪਰਾ ਅਨੁਸਾਰ ਇਥੇ ਸਾਰੇ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਣ.......

**ਮਾਨਯੋਗ ਸਪੀਕਰ** : ਜਿਹੜਾ ਕੁਐਸਚਨ ਹੈ, ਤੁਸੀਂ ਉਸ ਨੂੰ ਦੇਖੋ ਕਿ ਕਿਹੜਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਜਿਹੜਾ ਸਵਾਲ ਹੈ, ਉਹ ਹੈ—Will the Rural Development and Panchayats Minister be pleased to state statutory provisions which permit the distribution of Rural Development funds..... ਬਾਦਲ ਸਾਹਿਬ, ਜਵਾਬ ਦੇਣ......

**ਮਾਨਯੋਗ ਸਪੀਕਰ** : ਗੱਲ ਮਨਿਸਟਰ ਸਾਹਿਬ ਕਰਨਗੇ। ਜੇ ਲੋੜ ਹੋਈ ਤਾਂ ਬਾਦਲ ਸਾਹਿਬ ਵੀ ਗੱਲ ਕਰ ਲੈਣਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਰ, ਮੇਰੀ ਤੁਹਾਡੇ ਤਹਿਤ ਗੁਜ਼ਾਰਿਸ਼ ਹੈ, ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ, ਕਿ ਇਹ ਸਦਨ ਵਿੱਚ ਬਿਆਨ ਦੇਣ ਕਿ ਹਰ ਮਹਿਕਮੇ ਬਾਰੇ ਜਾਂ ਖਾਸ ਤੌਰ ਤੇ ਬ੍ਰਹਮਪੁਰਾ ਸਾਹਿਬ ਆਪਣੇ ਮਹਿਕਮੇ ਬਾਰੇ ਬਿਆਨ ਦੇਣ ਕਿ ਇਨ੍ਹਾਂ ਦੇ ਆਪਣੇ ਮਹਿਕਮੇ ਵਿੱਚ ਇਲਲੀਗਲ ਪੱਥਰ ਜੋ ਲਗਾਏ ਜਾ ਰਹੇ ਹਨ, ਗਰਾਂਟਾਂ ਵੰਡੀਆਂ ਜਾ ਰਹੀਆਂ ਹਨ, ਇਨ੍ਹਾਂ ਤੇ ਪਾਬੰਦੀ ਲਗਾਉਣ। ਇਹ ਆਪਣੇ ਮਹਿਕਮੇ ਬਾਰੇ ਇਹ ਪੱਤਰ ਕੱਢ ਦੇਣ......

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜਿਹੜੇ ਰੂਰਲ ਡਿਵੈਲਪਮੈਂਟ ਦੇ ਫੰਡ ਹਨ, ਇਨ੍ਹਾਂ ਦਾ ਕੋਈ ਕਾਇਦਾ ਕਾਨੂੰਨ ਨਹੀਂ ਹੈ। ਜਿਸ ਤਰ੍ਹਾਂ ਇਹ ਕਰਦੇ ਰਹੇ ਹਨ, ਉਸੇ ਤਰ੍ਹਾਂ ਅਸੀਂ ਕਰਦੇ ਹਾਂ। ਅਸੀਂ ਵੱਖਰਾ ਕੰਮ ਤਾਂ ਕੋਈ ਕਰਦੇ ਨਹੀਂ। (ਥੰਪਿੰਗ) (ਹਾਸਾ)

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਵਜ਼ੀਰ ਸਾਹਿਬ ਨੇ ਨਹੀਂ ਦਿੱਤਾ। ਮੈਂ ਤੁਹਾਡੇ ਤਹਿਤ ਗੁਜ਼ਾਰਿਸ਼ ਕਰਦਾ ਹਾਂ, ਕਿਉਂਕਿ ਇਨ੍ਹਾਂ ਨੇ ਇਸ ਸਦਨ ਵਿੱਚ ਜ਼ਿਕਰ ਕੀਤਾ ਹੈ ਕਿ ਕੋਈ ਪ੍ਰੋਵੀਜ਼ਨ ਨਹੀਂ ਹੈ। ਜੇਕਰ ਕੋਈ ਕਾਨੂੰਨੀ ਪ੍ਰੋਵੀਜ਼ਨ ਨਹੀਂ ਹੈ ਤਾਂ ਫਿਰ ਜੋ ਧੱਕੇ ਨਾਲ ਪੱਥਰ ਲਗਾ-ਲਗਾ ਕੇ ਗਰਾਂਟਾਂ ਵੰਡ ਰਹੇ ਹਨ, ਉਸ ਬਾਰੇ ਮੈਂ ਇੰਨੀ ਗੁਜ਼ਾਰਿਸ਼ ਕਰਦਾ ਹਾਂ ਕਿ ਵਜ਼ੀਰ ਸਾਹਿਬ ਆਪਣੇ ਮਹਿਕਮੇ ਵਿੱਚ ਪੱਤਰ ਕੱਢ ਦੇਣ ਕਿ ਅੱਗੇ ਤੋਂ ਰੂਰਲ ਡਿਵੈਲਪਮੈਂਟ ਵਿੱਚ ਪੈਸੇ ਚੁਣੇ ਹੋਏ ਨੁਮਾਇੰਦਿਆਂ ਦੇ ਤਹਿਤ ਵੰਡੇ ਜਾਣਗੇ ਅਤੇ ਜੋ ਚੁਣੇ ਹੋਏ ਨਹੀਂ ਹਨ, ਉਨ੍ਹਾਂ ਤੇ ਪਾਬੰਦੀ ਲਗਾਉਣ। ਮੈਂ ਤਾਂ ਸਿੰਪਲ ਜਿਹਾ ਸਵਾਲ ਪੁੱਛ ਰਿਹਾ ਹਾਂ।

**ਮਾਨਯੋਗ ਸਪੀਕਰ** : ਤੁਸੀਂ ਇਹ ਜਵਾਬ ਦਿਓ ਕਿ ਜਿਥੇ ਪੱਥਰ ਲਗਾਏ ਜਾਣੇ ਹਨ, ਜੇ ਪੈਸੇ ਨਾ ਹੋਣ ਤਾਂ ਪੱਥਰ ਲਗਾਉਣ ਦਾ ਕੋਈ ਮਤਲਬ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸਿਆ ਹੈ ਕਿ ਜਿਹੜੀਆਂ ਗਰਾਂਟਾਂ ਹਨ, ਉਨ੍ਹਾਂ ਬਾਰੇ ਪਹਿਲਾਂ ਜਿਸ ਤਰ੍ਹਾਂ ਚੱਲ ਰਿਹਾ ਹੈ, ਉਵੇਂ ਹੀ ਹੈ। ਜਿਹੜੇ ਪੱਥਰ ਹਨ, ਉਨ੍ਹਾਂ ਬਾਰੇ ਕਾਨੂੰਨੀ ਪੱਧਰ ਤੇ ਕੋਈ ਪ੍ਰੋਵੀਜ਼ਨ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਾਣ-ਬੁੱਝ ਕੇ ਜਵਾਬ ਨਹੀਂ ਦਿੱਤਾ ਜਾ ਰਿਹਾ।

**ਮਾਨਯੋਗ ਸਪੀਕਰ** : ਤੁਸੀਂ ਸਪਲੀਮੈਂਟਰੀ ਦਾ ਜਵਾਬ ਦਿਓ। ਜੇ ਪੈਸੇ ਹੋਣ ਤਾਂ ਪੱਥਰ ਲਾਉਣ, ਤੁਸੀਂ ਇਸ ਗੱਲ ਦਾ ਜਵਾਬ ਦਿਓ। ਤੁਸੀਂ ਜੋ ਪੱਥਰ ਲਗਾਓ, ਉਸ ਦੀ ਰਿਸਪੈਕਟ ਹੋਵੇ। ਕੋਈ ਗੱਲਬਾਤ ਤਾਂ ਹੋਵੇ। ਜੇਕਰ ਪੈਸੇ ਨਹੀਂ ਤਾਂ ਪੱਥਰ ਲਗਾਉਣ ਦਾ ਕੋਈ ਮਤਲਬ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਪੱਥਰ ਲਗਾਉਣ ਦੀ ਗੱਲ ਕੀਤੀ ਹੈ ਕਿ ਕੌਣ ਲਗਾ ਸਕਦਾ ਹੈ, ਇਸ ਤਰ੍ਹਾਂ ਦੀ ਕਾਨੂੰਨ ਵਿਚ ਕੋਈ ਪ੍ਰੋਵੀਜ਼ਨ ਨਹੀਂ ਹੈ।

**ਮਾਨਯੋਗ ਸਪੀਕਰ** : ਸਵਾਲ ਇਹ ਨਹੀਂ ਕਿ ਪੱਥਰ ਕੌਣ ਲਗਾ ਸਕਦਾ ਹੈ। ਸਵਾਲ ਇਹ ਹੈ ਕਿ ਪੱਥਰ ਲੱਗ ਗਿਆ ਪਰ ਪੈਸੇ ਗਏ ਨਹੀਂ। ਗੱਲ ਤਾਂ ਇਹ ਹੈ ਕਿ ਪੱਥਰ ਲੱਗ ਗਿਆ ਅਤੇ ਪੈਸੇ ਹੋਣ ਤਾਂ ਇਸ ਦੇ ਬਾਰੇ ਤੁਹਾਨੂੰ ਜਵਾਬ ਦੇਣਾ ਬਣਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਜੇਕਰ ਅਜਿਹੀ ਕੋਈ ਗੱਲ ਹੋਈ ਹੈ ਜਾਂ ਕੋਈ ਗਲਤੀ ਹੋਈ ਹੈ ਤਾਂ ਇਹ ਮੈਨੂੰ ਦੱਸ ਦੇਣ, ਅਸੀਂ ਪਤਾ ਕਰਵਾ ਲਵਾਂਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਬਹੁਤ ਜ਼ਿਆਦਾ ਹੈਰਾਨਗੀ ਹੋਈ ਹੈ ਕਿਉਂਕਿ ਬ੍ਰਹਮਪੁਰਾ ਸਾਹਿਬ ਨੂੰ ਬਤੌਰ ਲੈਜਿਸਲੇਚਰ ਬਹੁਤ ਜ਼ਿਆਦਾ ਤਜ਼ਰਬਾ ਹੈ। ਸਪੀਕਰ ਸਾਹਿਬ, ਅਸੈਂਬਲੀ ਦੇ ਵਿਚ ਪਹਿਲੀ ਵਾਰ ਸੁਣਨ ਨੂੰ ਆਇਆ ਹੈ ਕਿ ਕੋਈ ਕਾਇਦਾ ਕਾਨੂੰਨ ਹੀ ਨਹੀਂ ਹੈ। ਜੇਕਰ ਕੋਈ ਕਾਇਦਾ ਕਾਨੂੰਨ ਨਹੀਂ ਹੈ ਤਾਂ ਘੱਟੋ ਘੱਟ ਇਸ ਦੇ ਵਾਸਤੇ ਕਾਇਦਾ ਕਾਨੂੰਨ ਬਣਾਉ। ਅਸੀਂ ਇਨ੍ਹਾਂ ਤੋਂ ਇਹ ਨਹੀਂ ਪੁੱਛਿਆ ਕਿ ਕਿਸ ਨੇ ਪੱਥਰ ਲਗਾਇਆ ਸੀ ਅਤੇ ਕਿਸ ਨੇ ਪੁੱਟਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਆਪ ਵੀ ਪਿਛਲੇ ਪੰਜ ਸਾਲ ਇਹੀ ਕੰਮ ਕਰਦੇ ਰਹੇ ਹਨ, ਇਨ੍ਹਾਂ ਨੂੰ ਕਾਇਦਾ ਕਾਨੂੰਨ ਬਣਾਉਣਾ ਚਾਹੀਦਾ ਸੀ। ਸਾਨੂੰ ਆਇਆਂ ਨੂੰ ਅਜੇ ਥੋੜ੍ਹਾ ਜਿਹਾ ਟਾਈਮ ਹੋਇਆ ਹੈ, ਵਿਚਾਰ ਕਰ ਲਵਾਂਗੇ।

**ਮਾਨਯੋਗ ਸਪੀਕਰ** : ਤੁਸੀਂ ਸਪੱਸ਼ਟ ਜਵਾਬ ਦਿਉ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਵੀ ਕਿਹਾ ਹੈ ਕਿ ਜਿਸ ਤਰ੍ਹਾਂ ਪਹਿਲਾਂ ਕਰਦੇ ਰਹੇ ਹਨ, ਅਸੀਂ ਵੀ ਉਸੇ ਤਰ੍ਹਾਂ ਕਰ ਰਹੇ ਹਾਂ।

**ਮਾਨਯੋਗ ਸਪੀਕਰ** : ਤੁਸੀਂ ਇਸ ਬਾਰੇ ਜਵਾਬ ਦਿਉ ਕਿ ਜੇ ਕਿਤੇ ਪੱਥਰ ਲੱਗਾ ਹੈ ਤਾਂ ਉਸ ਮੁਤੱਲਕ ਪੈਸੇ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਸਾਨੂੰ ਦੱਸ ਦੇਣ ਕਿ ਜੇਕਰ ਕਿਤੇ ਅਜਿਹੀ ਗੱਲ ਹੋਈ ਹੈ ਜਾਂ ਕਿਤੇ ਗਲਤ ਪੱਥਰ ਲੱਗ ਗਿਆ ਹੈ ਤਾਂ ਅਸੀਂ ਉਸ ਦੀ ਇਨਕੁਆਰੀ ਕਰਵਾ ਲਵਾਂਗੇ।

**ਮਾਨਯੋਗ ਸਪੀਕਰ** : ਸਵਾਲ ਇਹ ਹੈ ਕਿ ਜੇ ਕਿਤੇ ਪੱਥਰ ਲੱਗ ਗਿਆ ਅਤੇ ਉੱਥੇ ਪੈਸੇ ਨਹੀਂ ਗਏ, ਇਸ ਦਾ ਜਵਾਬ ਦੇਣਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਜੇਕਰ ਕਿਤੇ ਕੋਈ ਗਲਤ ਕੰਮ ਹੋਇਆ ਹੈ, ਪੱਥਰ ਲੱਗ ਗਿਆ ਹੈ ਪਰ ਗਰਾਂਟ ਨਹੀਂ ਗਈ ਤਾਂ ਮੇਰੇ ਨੋਟਿਸ ਦੇ ਵਿਚ ਲਿਆ ਦੇਣ। ਅਸੀਂ ਉਸ ਦੀ ਪੜਤਾਲ ਕਰਵਾ ਲਵਾਂਗੇ।

**ਮਾਨਯੋਗ ਸਪੀਕਰ** : ਤੁਸੀਂ ਪੜਤਾਲ ਕਰਵਾ ਲਵੋਗੇ। (ਵਿਘਨ)

**ਮੰਤਰੀ** : ਹਾਂ ਜੀ।

**ਮਾਨਯੋਗ ਸਪੀਕਰ** : ਨੈਕਸਟ ਸਵਾਲ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਇਹ ਜੋ ਪੱਥਰ ਲਗਾਉਣ ਦੀ ਗੱਲ ਕਰ ਰਹੇ ਹਨ। ਸਪੀਕਰ ਸਾਹਿਬ, ਇਸ ਦਾ ਜਵਾਬ ਇਹ ਸਾਹਮਣੇ ਬੈਠੇ ਭਰਾ ਖੁਦ ਹਨ। ਸਪੀਕਰ ਸਾਹਿਬ, ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਕਿਹਾ ਹੈ ਕਿ ਇਸ ਦੇ ਵਿੱਚ ਬਹੁਤ ਇਰਰੈਗੂਲੈਰੀਟੀਜ਼ ਹੋਈਆਂ ਹਨ, ਇਸ ਦਾ ਜਵਾਬ ਇਹ ਦੇਣ। ਕੀ ਇਨ੍ਹਾਂ ਦਾ ਭਰਾ ਕੋਈ ਐਮ.ਐਲ.ਏ. ਸੀ ਜਿਸ ਨੇ ਹਜ਼ਾਰਾਂ ਜਗ੍ਹਾ ਦੇ ਉਤੇ ਪੱਥਰ ਲਗਾਏ, ਸੜਕਾਂ ਬਣਾਈਆਂ ? (ਵਿਘਨ) (ਸ਼ੋਰ)

(ਇਸ ਸਮੇਂ ਸਰਦਾਰ ਪ੍ਰਤਾਪ ਸਿੰਘ ਬਾਜਵਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਪਲੀਜ਼, ਤੁਸੀਂ ਬੈਠੋ। ਨੈਕਸਟ ਕੁਐਸਚਨ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਜੇਕਰ ਕਾਨੂੰਨ ਟੁੱਟੇ ਹਨ ਤਾਂ ਤੁਹਾਡੇ ਵੇਲੇ ਟੁੱਟੇ ਹਨ, ਤੁਸੀਂ ਤੋੜੇ ਹਨ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਸਾਹਨੀ ਸਾਹਿਬ, ਤੁਸੀਂ ਬੈਠੋ। (ਵਿਘਨ) (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਸਵਾਲ ਦਾ ਜਵਾਬ ਤਾਂ ਮੰਤਰੀ ਜੀ ਨੇ ਦੇਣਾ ਹੈ ਪਰ ਇਹ ਆਪ ਖੜ੍ਹੇ ਹੋ ਗਏ ਹਨ, ਇਹ ਹੈ ਕੀ ਚੀਜ਼ ? (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਤੇ ਮ) (ਸ਼੍ਰੀ ਦੇਸ ਰਾਜ ਧੁੱਗਾ)** : ਸਪੀਕਰ ਸਾਹਿਬ, ਇਹ ਆਪ ਤਾਂ ਗਲਤ ਬੋਲ ਰਹੇ ਹਨ ਅਤੇ ਸਾਹਨੀ ਸਾਹਿਬ ਨੂੰ ਕੀ ਚੀਜ਼ ਕਹਿ ਰਹੇ ਹਨ। ਇਨ੍ਹਾਂ ਨੂੰ ਤਰੀਕੇ ਨਾਲ ਬੋਲਣਾ ਚਾਹੀਦਾ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਧੁੱਗਾ ਸਾਹਿਬ, ਬੈਠ ਜਾਓ। (ਵਿਘਨ) (ਸ਼ੋਰ) ਤੁਸੀਂ ਬੈਠੋ ਪਲੀਜ਼। ਜੋ ਗੱਲ ਕਰਨੀ ਹੈ, ਚੇਅਰ ਨੂੰ ਐਡਰੈੱਸ ਕਰੋ। (ਵਿਘਨ) ਇਹ ਕੀ ਗੱਲ ਹੈ ? ਪਲੀਜ਼ ਆਪਸ ਵਿਚ ਗੱਲ ਕਿਉਂ ਕਰਦੇ ਹੋ? ਗੱਲ ਕਰਨੀ ਹੈ ਤਾਂ ਮੇਰੇ ਨਾਲ ਕਰੋ। ਚੇਅਰ ਨਾਲ ਗੱਲ ਕਰੋ। ਬੈਠੋ ਜੀ। (ਵਿਘਨ) (ਸ਼ੋਰ) ਨੈਕਸਟ ਕੁਐਸਚਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਗੱਲ ਕਰਨੀ ਹੈ.....

**ਮਾਨਯੋਗ ਸਪੀਕਰ :** ਤੁਹਾਡੀ ਕੋਈ ਸਪਲੀਮੈਂਟਰੀ ਹੈ ਜੋ ਗੱਲ ਕਰਨੀ ਹੈ ? ਦੱਸੋ।

**Smt. Rajinder Kaur Bhattal :** This is a very serious matter. ਰੌਲਾ-ਘਚੌਲਾ ਜਿੰਨਾ ਮਰਜ਼ੀ ਪਾਈ ਜਾਈਏ ਪਰ ਇਹ ਤਾਹਨਾ ਹੈ ਜੇਕਰ ਇਲੈਕਟਿਡ ਮੈਂਬਰ ਨੂੰ ਛੱਡ ਕੇ ਕੋਈ ਹੋਰ ਉੱਠ ਕੇ ਪੱਥਰ ਲਗਾਵੇ। ਚਾਹੇ ਪਿੱਛੇ ਲੱਗਦੇ ਆਏ ਹਨ, ਚਾਹੇ ਹੁਣ ਲੱਗ ਰਹੇ ਹਨ......

**ਮਾਨਯੋਗ ਸਪੀਕਰ :** ਭਾਸ਼ਣ ਨਾ ਕਰੋ, ਇਹ ਗੱਲ ਹੋ ਗਈ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਰੂਰਲ ਡਿਵੈਲਪਮੈਂਟ ਮਨਿਸਟਰ ਤੋਂ ਮੰਗ ਕਰਦੀ ਹਾਂ ਕਿ ਜੋ ਇਲੈਕਟਿਡ ਮੈਂਬਰ ਦਾ ਕਾਂਸਟੀਚਿਊਸ਼ਨਲ ਰਾਈਟ ਬਣਦਾ ਹੈ, ਉਹੀ ਪੱਥਰ ਲਗਾਵੇ ਅਤੇ ਜਿਹੜੇ ਇਲਲੀਗਲ ਲਗਾਏ ਗਏ ਹਨ, ਉਹ ਹਟਾਏ ਜਾਣਗੇ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਜਿਹੜੀ ਗੱਲ ਤੁਸੀਂ ਕਹੀ ਹੈ, ਉਸ ਉੱਪਰ ਕਾਫੀ ਡਿਸਕਸ਼ਨ ਹੋ ਗਈ ਹੈ। ਸਵਾਲ ਦਾ ਜਵਾਬ ਲੈਣ ਦੀ ਬਜਾਏ ਗੱਲ ਹੋਰ ਪਾਸੇ ਤੁਰ ਪਈ ਹੈ। ਨੈਕਸਟ ਕੁਐਸਚਨ। (ਵਿਘਨ) ਸਪਲੀਮੈਂਟਰੀ ਖ਼ਤਮ ਹੋ ਗਈ ਹੈ ਜੀ। ਨੈਕਸਟ ਕੁਐਸਚਨ।

**ਇਕ ਆਵਾਜ਼ :** ਸਪਲੀਮੈਂਟਰੀ ਤਾਂ ਦਿਓ ਜੀ।

**ਮਾਨਯੋਗ ਸਪੀਕਰ :** ਤਾਂ ਕੀ ਦੋ ਘੰਟੇ ਲੱਗੇ ਰਹਿਣਗੇ ? ਸਪਲੀਮੈਂਟਰੀਆਂ ਬਹੁਤ ਆ ਗਈਆਂ ਹਨ। ਮੈਂ ਅਗਲਾ ਸਵਾਲ ਕਹਿ ਦਿੱਤਾ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 454

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਪੰਜਾਬ ਸਕੂਲ ਸਿੱਖਿਆ ਬੋਰਡ ਦੇ ਕਰਮਚਾਰੀਆਂ ਨੂੰ ਤਰੱਕੀ/ਪੈਨਸ਼ਨ ਸਬੰਧੀ ਲਾਭ

***424. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਕੁਝ ਤਦਅਰਥ/ਅਸਥਾਈ ਕਰਮਚਾਰੀਆਂ ਨੂੰ ਉਨ੍ਹਾਂ ਦੀਆਂ ਸੇਵਾਵਾਂ ਦੇ ਨਿਯਮਿਤ ਹੋ ਜਾਣ ਤੋਂ ਬਾਅਦ ਤਰੱਕੀ/ਪੈਨਸ਼ਨ ਸਬੰਧੀ ਲਾਭ ਦੇ ਦਿੱਤੇ ਗਏ ਹਨ ਅਤੇ ਕੁਝ ਕਰਮਚਾਰੀਆਂ ਨੂੰ ਅਜਿਹੇ ਲਾਭਾਂ ਤੋਂ ਵਾਂਝਾ ਰੱਖਿਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ਅਤੇ ਅਜਿਹੇ ਲਾਭਾਂ ਨੂੰ ਦੇਣ ਲਈ ਅਪਣਾਈ ਗਈ ਨੀਤੀ ਦੇ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਹਾਂ ਜੀ, ਪੰਜਾਬ ਸਕੂਲ ਸਿੱਖਿਆ ਬੋਰਡ ਨੇ ਆਪਣੇ ਐਡਹਾਕ/ਟੈਂਪਰੇਰੀ ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਕਰਨ ਉਪਰੰਤ ਉਹਨਾਂ ਨੂੰ ਤਰੱਕੀਆਂ/ਪੈਨਸ਼ਨਰੀ ਲਾਭ ਦੇਣ ਸਮੇਂ ਐਡਹਾਕ ਸੇਵਾ ਦਾ ਲਾਭ ਦਿੱਤਾ ਸੀ।

ਪ੍ਰੰਤੂ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਕੁਝ ਕਰਮਚਾਰੀਆਂ ਦੇ ਕੇਸਾਂ ਵਿੱਚ ਇਹ ਲਾਭ ਇਸ ਕਰਕੇ ਨਹੀਂ ਦਿੱਤਾ ਜਾ ਸਕਿਆ ਕਿਉਂਕਿ ਆਡਿਟ ਵੱਲੋਂ ਐਡਹਾਕ ਸਰਵਿਸ ਗਿਣਨ ਤੇ ਇਤਰਾਜ਼ ਲਗਾਇਆ ਗਿਆ ਸੀ ਅਤੇ ਇਸ ਉਪਰੰਤ ਐਲ.ਆਰ. ਤੋਂ ਰਾਇ ਲਈ ਗਈ। ਐਲ. ਆਰ. ਵੱਲੋਂ ਵੀ ਇਹੀ ਰਾਇ ਦਿੱਤੀ ਗਈ ਕਿ ਐਡਹਾਕ ਸਰਵਿਸ ਦਾ ਲਾਭ ਨਹੀਂ ਦੇਣਾ ਬਣਦਾ। ਇਸ ਰਾਇ ਦੇ ਆਧਾਰ ਤੇ ਮਾਰਚ, 2002 ਤੋਂ ਇਹ ਲਾਭ ਵਾਪਸ ਲੈ ਲਿਆ ਗਿਆ। ਪ੍ਰਭਾਵਿਤ ਕਰਮਚਾਰੀਆਂ ਵੱਲੋਂ ਹਾਈਕੋਰਟ ਵਿੱਚ ਰਿਟ ਦਾਇਰ ਕੀਤੀ ਗਈ, ਜਿਸ ਦਾ ਫੈਸਲਾ ਮਿਤੀ 29 ਮਈ, 2002 ਨੂੰ ਉਹਨਾਂ ਦੇ ਖਿਲਾਫ਼ ਹੋਇਆ। ਇਸ ਉਪਰੰਤ ਇਨ੍ਹਾਂ ਕਰਮਚਾਰੀਆਂ ਵੱਲੋਂ ਸੁਪਰੀਮ ਕੋਰਟ ਵਿੱਚ ਐਸ.ਐਲ.ਪੀ. ਦਾਇਰ ਕੀਤੀ ਗਈ, ਜਿਸ ਦਾ ਫੈਸਲਾ ਵੀ ਮਿਤੀ 9 ਸਤੰਬਰ, 2003 ਨੂੰ ਇਹਨਾਂ ਕਰਮਚਾਰੀਆਂ ਦੇ ਖਿਲਾਫ ਹੋਇਆ। ਕੋਰਟ ਦੇ ਫੈਸਲੇ ਦੀ ਲੋਅ ਵਿੱਚ ਇਹਨਾਂ ਕਰਮਚਾਰੀਆਂ ਨੂੰ ਦਿੱਤਾ ਗਿਆ ਐਡਹਾਕ ਸਰਵਿਸ ਦਾ ਲਾਭ ਵਾਪਸ ਲੈ ਲਿਆ ਗਿਆ ਹੈ/ਵਾਪਸ ਲਿਆ ਜਾ ਰਿਹਾ ਹੈ।

ਇਸ ਸਮੇਂ ਐਡਹਾਕ/ਟੈਂਪਰੇਰੀ ਕਰਮਚਾਰੀਆਂ ਨੂੰ ਇਹ ਲਾਭ ਦੇਣ ਦੀ ਬੋਰਡ ਦੀ ਕੋਈ ਪਾਲਿਸੀ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪਲੀਮੈਂਟਰੀ, ਸਪੀਕਰ ਸਾਹਿਬ। ਇਸ ਤਰ੍ਹਾਂ ਹੈ ਕਿ ਅੱਜ ਵੀ 242 ਕਰਮਚਾਰੀ ਇਹ ਲਾਭ ਲੈ ਰਹੇ ਹਨ। ਇਸ ਦੀ ਕਾਪੀ ਮੇਰੇ ਕੋਲ ਹੈ ਜਦ ਕਿ 450 ਕਰਮਚਾਰੀਆਂ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਹਾਈ ਕੋਰਟ ਵਲੋਂ 9.3.06 ਤੱਕ ਇਨ੍ਹਾਂ ਸਾਰੇ ਕਰਮਚਾਰੀਆਂ ਨੂੰ ਲਾਭ ਦੇਣ ਦਾ ਫੈਸਲਾ ਹੋਇਆ ਸੀ। ਮੈਨੂੰ ਇਸ ਫੈਸਲੇ ਦੀ ਕਾਪੀ ਨਹੀਂ ਮਿਲ ਸਕੀ। ਇਹ ਕਾਪੀਆਂ ਮੈਂ ਮੰਤਰੀ ਸਾਹਿਬਾ ਨੂੰ ਭੇਜ ਦਿਆਂਗਾ। ਮੈਂ ਜਾਣਨਾ ਚਾਹੁੰਦਾ ਹਾਂ ਕਿ ਬਾਕੀ 450 ਕਰਮਚਾਰੀਆਂ ਨਾਲ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ, ਇਸ ਬਾਰੇ ਮੰਤਰੀ ਜੀ ਜਵਾਬ ਦੇਣ।

**ਮੰਤਰੀ** : ਕੋਰਟ ਦੇ ਫੈਸਲੇ ਮੁਤਾਬਿਕ ਇਹ ਦਿੱਤਾ ਲਾਭ ਵਾਪਸ ਲਿਆ ਜਾਣਾ ਹੈ। ਇਹ ਨੋਟਿਸ ਵਿਚ ਗੱਲ ਆਈ ਹੈ ਕਿ ਕੁਝ ਕਰਮਚਾਰੀਆਂ ਤੋਂ ਦਿੱਤਾ ਲਾਭ ਵਾਪਸ ਨਹੀਂ ਮਿਲਿਆ। ਕੋਰਟ ਦੇ ਫੈਸਲੇ ਮੁਤਾਬਿਕ ਇਹ ਲਾਭ ਵਾਪਸ ਲਿਆ ਜਾਵੇਗਾ।

**ਮਾਨਯੋਗ ਸਪੀਕਰ** : ਮੇਰਾ ਖਿਆਲ ਹੈ ਕਿ ਜਵਾਬ ਆ ਗਿਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਹਾਈ ਕੋਰਟ ਨੇ ਫੈਸਲਾ ਕੀਤਾ ਹੈ ਕਿ 9.3.06 ਤੱਕ ਸਾਰਿਆਂ ਨੂੰ ਲਾਭ ਦਿੱਤਾ ਜਾਵੇ। ਸੁਪਰੀਮ ਕੋਰਟ ਨੇ ਉਸ ਫੈਸਲੇ ਨੂੰ ਬਰਕਰਾਰ ਰੱਖਿਆ ਹੈ। ਬੋਰਡ ਦੇ ਕਰਮਚਾਰੀਆਂ ਨੇ ਇਨ੍ਹਾਂ ਨੂੰ ਗਲਤ ਇਨਫਰਮੇਸ਼ਨ ਦਿੱਤੀ ਹੈ। ਮੈਂ ਇਨ੍ਹਾਂ ਨੂੰ ਬਕਾਇਦਾ ਕੋਰਟ ਦੇ ਫੈਸਲੇ ਦੀ ਕਾਪੀ ਲੈ ਕੇ ਦੇ ਦਿਆਂਗਾ।

**ਮਾਨਯੋਗ ਸਪੀਕਰ** : ਇਨ੍ਹਾਂ ਨੂੰ ਤੁਸੀਂ ਕਾਪੀ ਦੇ ਦੇਣਾ। ਹਾਂ ਜੀ, ਨੈਕਸਟ ਕੁਐਸਚਨ।

---

## ਸ਼ਹੀਦ ਊਧਮ ਸਿੰਘ ਸਰਕਾਰੀ ਕਾਲਜ, ਹਿਠਾੜ ਵਿੱਚ ਬੀ.ਏ. ਦੀਆਂ ਕਲਾਸਾਂ ਸ਼ੁਰੂ ਕਰਨਾ

*425. **ਰਾਣਾ ਗੁਰਮੀਤ ਸਿੰਘ ਸੋਢੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸ਼ਹੀਦ ਊਧਮ ਸਿੰਘ ਸਰਕਾਰੀ ਕਾਲਜ, ਹਿਠਾੜ (ਗੁਰੂ ਹਰ ਸਹਾਏ) ਵਿੱਚ ਅਗਾਮੀ ਵਿਦਿਅਕ ਸਾਲ ਤੋਂ ਬੀ.ਏ. III ਦੀਆਂ ਕਲਾਸਾਂ ਸ਼ੁਰੂ ਕੀਤੀਆਂ ਜਾ ਰਹੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਕੀ ਅਗਾਮੀ ਵਿਦਿਅਕ ਸਾਲ ਦੇ ਅਰੰਭ ਹੋਣ ਤੋਂ ਪਹਿਲਾਂ ਇਸ ਵਿੱਚ ਲੋੜੀਂਦਾ ਸਟਾਫ ਵੀ ਲਗਾ ਦਿੱਤਾ ਜਾਵੇਗਾ ;

(ਅ) ਸਰਕਾਰ ਦੁਆਰਾ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਾਲਜ ਦੀ ਇਮਾਰਤ ਦੀ ਉਸਾਰੀ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਹਾਂ ਜੀ, ਸ਼ਹੀਦ ਊਧਮ ਸਿੰਘ ਸਰਕਾਰੀ ਕਾਲਜ, ਹਿਠਾੜ (ਗੁਰੂ ਹਰ ਸਹਾਏ) ਜ਼ਿਲ੍ਹਾ ਫਿਰੋਜ਼ਪੁਰ ਵਿਖੇ ਵਿਦਿਅਕ ਸੈਸ਼ਨ ਸਾਲ 2006-07 ਵਿੱਚ ਸਥਾਪਤ ਹੋਇਆ। ਇਸ ਕਾਲਜ ਲਈ ਲੈਕਚਰਾਰਾਂ ਦੀਆਂ ਸੱਤ ਅਸਾਮੀਆਂ ਜਿਵੇਂ ਕਿ ਅੰਗਰੇਜ਼ੀ, ਪੰਜਾਬੀ, ਕੰਪਿਊਟਰ ਸਾਇੰਸ, ਸਰੀਰਕ ਸਿੱਖਿਆ, ਹਿਸਟਰੀ, ਪੋਲੀਟੀਕਲ ਸਾਇੰਸ ਅਤੇ ਹਿੰਦੀ ਮੰਜ਼ੂਰ ਕੀਤੀਆਂ ਗਈਆਂ ਹਨ। ਇਨ੍ਹਾਂ ਨੂੰ ਭਰਨ ਲਈ ਸਰਕਾਰ ਲੋੜ ਅਨੁਸਾਰ ਉਪਰਾਲਾ ਕਰ ਰਹੀ ਹੈ।

(ਅ) ਸੰਬੰਧਤ ਕਾਲਜ ਦੀ ਬਿਲਡਿੰਗ ਉਸਾਰੀ ਲਈ ਰਾਜ ਸਰਕਾਰ ਵੱਲੋਂ ਹੇਠ ਲਿਖੇ ਕਦਮ ਚੁੱਕੇ ਗਏ ਹਨ :—

(1) ਕਾਲਜ ਦੀ ਬਿਲਡਿੰਗ ਉਸਾਰੀ ਲਈ 12 ਏਕੜ ਅਤੇ 17 ਮਰਲੇ ਜ਼ਮੀਨ ਕਾਲਜ ਦੇ ਨਾਮ ਤਬਦੀਲ ਹੋ ਚੁੱਕੀ ਹੈ। ਇਮਾਰਤ ਦੀ ਉਸਾਰੀ ਲਈ ਅਨੁਮਾਨਿਤ ਖਰਚੇ ਅਤੇ ਇਮਾਰਤ ਦੇ ਨਕਸ਼ੇ ਨੂੰ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਅਤੇ ਮੁੱਖ ਆਰਕੀਟੈਕਟ, ਪੰਜਾਬ ਵੱਲੋਂ ਕ੍ਰਮਵਾਰ ਪ੍ਰਵਾਨਿਆ ਜਾ ਚੁੱਕਾ ਹੈ।

(2) ਕਾਲਜ ਕੈਂਪਸ ਦੀ ਚਾਰ ਦੀਵਾਰੀ 27 ਲੱਖ ਰੁਪਏ ਦੇ ਖਰਚੇ ਨਾਲ ਮੁਕੰਮਲ ਹੋ ਚੁੱਕੀ ਹੈ।

(3) ਯੋਜਨਾ ਵਿਭਾਗ ਨੂੰ ਸਾਲ 2008-09 ਲਈ 700 ਲੱਖ ਰੁਪਏ, ਸੱਤ ਨਵੇਂ ਕਾਲਜਾਂ ਦੀ ਉਸਾਰੀ, ਜਿਸ ਵਿੱਚ ਸਰਕਾਰੀ ਕਾਲਜ ਹਿਠਾੜ (ਗੁਰੂ ਹਰ ਸਹਾਏ) ਵੀ ਸ਼ਾਮਲ ਹੈ, ਲਈ ਈਅਰਮਾਰਕ ਕਰਨ ਲਈ ਬੇਨਤੀ ਕੀਤੀ ਗਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਹੀਦ ਊਧਮ ਸਿੰਘ ਸਰਕਾਰੀ ਕਾਲਜ, ਹਿਠਾੜ, ਗੁਰੂ ਹਰ ਸਹਾਏ, ਸਥਾਪਤ ਹੋਏ ਨੂੰ ਦੋ ਸਾਲ ਹੋ ਗਏ ਹਨ। ਇਸ ਦੇ ਵਿੱਚ

ਫਸਟ ਈਅਰ ਅਤੇ ਸੈਕਿੰਡ ਈਅਰ ਦੀਆਂ ਕਲਾਸਾਂ ਤਾਂ ਚੱਲ ਰਹੀਆਂ ਹਨ। ਮੇਰਾ ਕੁਐਸਚਨ ਬੜਾ ਸਪੈਸੇਫਿਕ ਹੈ ਕਿ ਕੀ ਇਸ ਕਾਲਜ ਵਿੱਚ ਇਸ ਸਾਲ ਤੋਂ, ਇਸ ਵਿਦਿਅਕ ਸੈਸ਼ਨ ਤੋਂ ਥਰਡ ਈਅਰ ਦੀਆਂ ਕਲਾਸਾਂ ਵੀ ਚਲਾਉਣਗੇ ਜਾਂ ਨਹੀਂ ? ਇਨ੍ਹਾਂ ਨੇ ਦੱਸਿਆ ਹੈ ਕਿ ਸੱਤ ਪੋਸਟਾਂ ਇਸ ਵਿੱਚ ਸੈਂਕਸ਼ਨਡ ਹਨ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਉਥੇ ਸਿਰਫ ਇੱਕ ਪੰਜਾਬੀ ਲੈਕਚਰਾਰ ਹੀ ਪੱਕਾ ਹੈ ਅਤੇ ਪ੍ਰਿੰਸੀਪਲ, ਗੌਰਮਿੰਟ ਕਾਲਜ, ਲੁਧਿਆਣਾ ਨੂੰ ਇਸ ਕਾਲਜ ਦਾ ਐਡੀਸ਼ਨਲ ਚਾਰਜ ਦਿੱਤਾ ਹੋਇਆ ਹੈ। ਕੀ ਇਹ ਪੌਸੀਬਲ ਹੈ ਕਿ ਲੁਧਿਆਣਾ ਤੋਂ ਗੁਰੂ ਹਰ ਸਹਾਏ ਆ ਕੇ ਉਹ ਇਸ ਨੂੰ ਮੌਨੀਟਰ ਕਰ ਸਕੇ ? ਕੀ ਇਹ ਉੱਥੇ ਪ੍ਰਿੰਸੀਪਲ ਦੀ ਪੋਸਟ ਇਮੀਜੀਏਟ ਲਗਾ ਰਹੇ ਹਨ ਜਾਂ ਨਹੀਂ ? ਇਹ ਦੱਸਿਆ ਜਾਵੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗੀ ਕਿ ਜਿਥੋਂ ਤੱਕ ਬੀ.ਏ.-3 ਦੀਆਂ ਕਲਾਸਾਂ ਚਾਲੂ ਕਰਨ ਦਾ ਸਵਾਲ ਹੈ, ਅਸੀਂ ਉਪਰਾਲਾ ਕਰਾਂਗੇ ਕਿ ਇਸ ਨਵੇਂ ਅਕਾਦਮਿਕ ਸੈਸ਼ਨ ਤੋਂ ਇਹ ਚਾਲੂ ਹੋ ਜਾਣ।

ਨੰਬਰ-2 ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬੀ ਲੈਕਚਰਾਰ ਦੀ ਇੱਕੋ ਪੱਕੀ ਪੋਸਟ ਉਥੇ ਹੈ, ਇਹ ਗੱਲ ਦਰੁਸਤ ਨਹੀਂ ਹੈ। ਇੱਥੇ ਇੰਗਲਿਸ਼, ਹਿਸਟਰੀ, ਪੁਲੀਟੀਕਲ ਸਾਇੰਸ, ਹਿੰਦੀ ਅਤੇ ਕੰਪਿਊਟਰ ਸਾਇੰਸ ਵਿਸ਼ਿਆਂ ਦੇ ਲਈ ਵੀ ਲੈਕਚਰਾਰ ਕੰਮ ਕਰ ਰਹੇ ਹਨ। ਅਸੀਂ ਪੰਜਾਬ ਪਬਲਿਕ ਸਰਵਿਸਿਜ਼ ਕਮਿਸ਼ਨ ਨੂੰ 265 ਪੋਸਟਾਂ ਭਰਨ ਲਈ ਆਪਣੀ ਰਿਕੁਮੈਂਡੇਸ਼ਨ ਭੇਜੀ ਹੋਈ ਹੈ। ਜਦੋਂ ਇਹ ਪੋਸਟਾਂ ਭਰੀਆਂ ਗਈਆਂ ਤਾਂ ਸਾਰੇ ਪੰਜਾਬ ਦੇ ਕਾਲਜਾਂ ਵਿਚ ਜਿੱਥੇ-ਜਿੱਥੇ ਵੀ ਖਾਲੀ ਅਸਾਮੀਆਂ ਹਨ, ਅਸੀਂ ਭਰਨ ਦਾ ਯਤਨ ਕਰਾਂਗੇ। ਇਸ ਤੋਂ ਇਲਾਵਾ 9 ਪ੍ਰਿੰਸੀਪਲਜ਼ ਦੀਆਂ ਅਸਾਮੀਆਂ ਵੀ ਪੀ.ਪੀ.ਐਸ.ਸੀ. ਨੂੰ ਭੇਜੀਆਂ ਹੋਈਆਂ ਹਨ ਤਾਂ ਕਿ ਇਹ ਭਰੀਆਂ ਜਾਣ। ਅਸੀਂ ਜਿੱਥੇ ਵੀ ਲੋੜ ਹੋਵੇਗੀ, ਉੱਥੇ ਇਹ ਅਸਾਮੀਆਂ ਭਰਨ ਦਾ ਉਪਰਾਲਾ ਕਰਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤਾਂ ਸਪੈਸੇਫਿਕ ਡੇਟ ਲੈਣਾ ਚਾਹੁੰਦਾ ਹਾਂ ਕਿ ਇਹ ਅਸਾਮੀਆਂ ਕਦੋਂ ਤੱਕ ਭਰੀਆਂ ਜਾਣਗੀਆਂ। ਇਹ ਤਾਂ ਅਨਸਰਟੇਨ ਹੈ.........

**ਮਾਨਯੋਗ ਸਪੀਕਰ :** ਜਵਾਬ ਉਨ੍ਹਾਂ ਦਾ ਆ ਗਿਆ ਹੈ। ਫਰਦਰ ਕਲੈਰੀਫਿਕੇਸ਼ਨ ਦੀ ਲੋੜ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਸੇ ਸਵਾਲ ਨਾਲ ਸਬੰਧਤ ਮੇਰੀ ਇਕ ਸਪਲੀਮੈਂਟਰੀ ਹਾਲੇ ਪੈਂਡਿੰਗ ਹੈ। ਮੇਰਾ ਸਵਾਲ ਅਜੇ ਪੂਰਾ ਨਹੀਂ ਹੋਇਆ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਕੰਮ ਸ਼ੁਰੂ ਹੋ ਗਿਆ ਹੈ। ਬਿਲਡਿੰਗ ਦੀ ਗੱਲ ਕਰ ਦਿੱਤੀ ਹੈ ਅਤੇ ਸਟਾਫ਼ ਦੀ ਗੱਲ ਵੀ ਕਰ ਦਿੱਤੀ ਹੈ। ਹੋਰ ਕਿਹੜੀ ਗੱਲ ਬਾਕੀ ਰਹਿ ਗਈ ਹੈ ?

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਕੰਸਟਰਕਸ਼ਨ ਆਫ਼ ਕਾਲਜ ਬਿਲਡਿੰਗ ਦੇ ਬਾਰੇ ਪੁੱਛਣਾ ਰਹਿ ਗਿਆ ਹੈ ਜੀ। ਮੇਰੀ ਸਪਲੀਮੈਂਟਰੀ ਇਸ ਸਬੰਧੀ ਡਿਊ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਸਾਹਿਬਾ ਨੇ ਫੁਰਮਾਇਆ ਹੈ ਕਿ 27 ਲੱਖ ਰੁਪਿਆ ਬਾਊਂਡਰੀ ਵਾਲ ਤੇ ਲੱਗਿਆ ਹੈ, ਇਹ ਪੈਸਾ ਸਰਕਾਰੀ ਖਜ਼ਾਨੇ ਵਿੱਚੋਂ ਨਹੀਂ ਲੱਗਿਆ। ਲੋਕਾਂ ਨੇ ਆਪਣਾ ਪੈਸਾ ਇਕੱਠਾ ਕੀਤਾ ਸੀ ਅਤੇ ਰਾਜ ਸਭਾ ਦੇ ਕੁਝ ਮੈਂਬਰਾਂ ਵੱਲੋਂ ਪੈਸਾ ਆਇਆ ਸੀ, ਜਿਸ

[ਰਾਣਾ ਗੁਰਮੀਤ ਸਿੰਘ ਸੋਢੀ]

ਦੇ ਨਾਲ ਇਹ ਚਾਰਦੀਵਾਰੀ ਕੰਪਲੀਟ ਕੀਤੀ ਗਈ ਹੈ। ਜੋ ਇਨ੍ਹਾਂ ਨੇ ਇੱਕ ਕਰੋੜ ਰੁਪਏ ਦੀ ਪ੍ਰੋਵੀਜ਼ਨ ਬਾਰੇ ਕਿਹਾ ਹੈ, ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਕੰਸਟਰਕਸ਼ਨ ਕਿਸ ਡੇਟ ਤੋਂ ਜਾਂ ਕਿਸ ਮਹੀਨੇ ਤੋਂ ਸ਼ੁਰੂ ਕਰਵਾਉਣਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਦਰੁਸਤ ਫ਼ਰਮਾਇਆ ਹੈ ਕਿ 27 ਲੱਖ ਰੁਪਿਆ ਖ਼ਰਚ ਕਰਕੇ ਦੀਵਾਰ ਮੁਕੰਮਲ ਕੀਤੀ ਗਈ ਹੈ। ਹੁਣ ਦੇ ਬਜਟ ਵਿੱਚ ਅਸੀਂ ਕਾਲ਼ਜਾਂ ਵਾਸਤੇ 7 ਕਰੋੜ ਰੁਪਏ ਦੀ ਮੰਗ ਕੀਤੀ ਹੈ, ਜਿਸ ਵਿੱਚ ਇਹ ਕਾਲਜ ਵੀ ਸ਼ਾਮਲ ਹੈ। ਬਜਟ ਪਾਸ ਹੋਣ ਤੋਂ ਬਾਅਦ ਜਦੋਂ ਰਕਮ ਦੀ ਪ੍ਰੋਵੀਜ਼ਨ ਹੋਵੇਗੀ, ਤਦ ਇਹ ਕਾਰਜ ਅਰੰਭਿਆ ਜਾਵੇਗਾ। ਮੈਂ ਹਾਊਸ ਦੀ ਸੇਵਾ ਵਿੱਚ ਇਹ ਵੀ ਦੱਸਣਾ ਚਾਹਾਂਗੀ ਕਿ ਗੁਰੂ ਹਰ ਸਹਾਏ ਵੈਲਫੇਅਰ ਸੁਸਾਇਟੀ ਨੇ ਇੱਕ ਕਰੋੜ ਰੁਪਏ ਦੇਣ ਦਾ ਵਾਅਦਾ ਕੀਤਾ ਹੈ। ਕ੍ਰਿਪਾ ਕਰਕੇ ਕਾਲਜ ਦੀ ਇਮਾਰਤ ਦੀ ਉਸਾਰੀ ਦੇ ਲਈ ਉਹ ਵੀ ਦਿੱਤਾ ਜਾਵੇ ਤਾਂ ਜੋ ਕਾਰਜ ਮੁਕੰਮਲ ਹੋ ਸਕੇ।

**ਮਾਨਯੋਗ ਸਪੀਕਰ :** ਹਾਂ ਜੀ, ਨੈਕਸਟ ਕੁਐਸਚਨ, ਬਲਬੀਰ ਸਿੰਘ ਸਿੱਧੂ।

---

## ਖੋਖਾ ਮਾਰਕਿਟ ਵਿਖੇ ਅੱਗ ਲੱਗਣੀ

***467. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ 3 ਬੀ-1, ਮੋਹਾਲੀ, ਖੋਖਾ ਮਾਰਕਿਟ ਦੇ ਸਾਰੇ ਦੁਕਾਨਦਾਰਾਂ ਨੂੰ ਜਿਨ੍ਹਾਂ ਦੀਆਂ ਦੁਕਾਨਾਂ ਪਿਛਲੇ ਸਾਲ ਅੱਗ ਵਿਚ ਸੜ ਕੇ ਨਸ਼ਟ ਹੋ ਗਈਆਂ ਸਨ, ਨੂੰ ਪੱਕੇ ਬੂਥ ਅਲਾਟ ਕਰ ਦਿੱਤੇ ਗਏ ਹਨ ;

(ਅ) ਉਨ੍ਹਾਂ ਦੁਕਾਨਦਾਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਪੱਕੇ ਬੂਥ ਅਲਾਟ ਕਰ ਦਿੱਤੇ ਗਏ ਹਨ ਅਤੇ ਬਾਕੀ ਦੇ ਰਹਿੰਦੇ ਯੋਗ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਇਹ ਬੂਥ ਕਦੋਂ ਤੱਕ ਮਿਲ ਜਾਣਗੇ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸ਼੍ਰੀਮਾਨ ਜੀ, (ੳ) ਫੇਜ਼-3 ਬੀ-1 ਖੋਖਾ ਮਾਰਕੀਟ ਦੇ ਜਿਹੜੇ ਦੁਕਾਨਦਾਰਾਂ ਦੀਆਂ ਦੁਕਾਨਾਂ ਪਿਛਲੇ ਸਾਲ ਅੱਗ ਨਾਲ ਸੜ ਗਈਆਂ ਸਨ, ਉਹਨਾਂ ਨੂੰ ਜਲਦ ਹੀ ਪੱਕੇ ਬੂਥ ਅਲਾਟ ਕੀਤੇ ਜਾ ਰਹੇ ਹਨ।

(ਅ) ਸਰਵੇ ਮੁਤਾਬਿਕ 322 ਖੋਖੇ ਮੌਕੇ ਤੇ ਮੌਜੂਦ ਪਾਏ ਗਏ ਸਨ। ਹੁਣ ਤੱਕ 'ਗਮਾਡਾ' ਵੱਲੋਂ 130 ਬੂਥ ਮੌਕੇ ਤੇ ਉਸਾਰੇ ਜਾ ਚੁੱਕੇ ਹਨ ਅਤੇ ਜਲਦ ਹੀ ਬਾਕੀ ਰਹਿੰਦੇ ਬੂਥ ਵੀ ਉਸਾਰ ਕੇ ਪਾਲਿਸੀ ਅਨੁਸਾਰ ਅਲਾਟ ਕਰ ਦਿੱਤੇ ਜਾਣਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ 130 ਬੂਥਾਂ ਦੀ ਗੱਲ ਕੀਤੀ ਹੈ, ਇਹ ਤਾਂ ਕਾਂਗਰਸ ਸਰਕਾਰ ਵੇਲੇ ਹੀ ਉਸਾਰੇ ਜਾ ਚੁੱਕੇ ਹਨ.....

**ਮਾਨਯੋਗ ਸਪੀਕਰ :** ਕਿਸੇ ਸਰਕਾਰ ਦੀ ਗੱਲ ਹੋਵੇ, ਇਹ ਕੀ ਗੱਲ ਹੋਈ....

ਸਰਦਾਰ ਬਲਬੀਰ ਸਿੰਘ ਸਿੱਧੂ : ਸਰ, ਸੁਣ ਤਾਂ ਲਓ ਜੀ। ਪਹਿਲੇ ਇਨ੍ਹਾਂ ਬੂਥਾਂ ਦੀ ਗਿਣਤੀ ਸਰਵੇ ਮੁਤਾਬਿਕ 378 ਸੀ, ਹੁਣ ਇਹ ਘਟ ਕੇ 322 ਕਿਵੇਂ ਹੋ ਗਈ? ਉਹ ਸਾਰੇ ਦੁਕਾਨਦਾਰ ਉੱਥੇ ਨੀਲੀ ਛੱਤ ਥੱਲੇ ਬੈਠੇ ਹਨ ਅਤੇ ਦੁਬਾਰਾ ਉੱਥੇ ਕੋਈ ਕਾਂਡ ਵਾਪਰ ਸਕਦਾ ਹੈ। ਸਰਕਾਰ ਨੇ ਇੱਕ ਸਾਲ ਤੋਂ ਉਨ੍ਹਾਂ ਵਾਸਤੇ ਕੁਝ ਨਹੀਂ ਕੀਤਾ। ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਵਾਸਤੇ ਜਲਦੀ ਤੋਂ ਜਲਦੀ ਕੁਝ ਕੀਤਾ ਜਾਵੇ, ਨਹੀਂ ਤਾਂ ਉਥੇ ਦੁਬਾਰਾ ਵੀ ਕੋਈ ਕਾਂਡ ਵਾਪਰ ਸਕਦਾ ਹੈ।

ਮੁੱਖ ਮੰਤਰੀ : ਸਪੀਕਰ ਸਾਹਿਬ, ਇਸ ਸਿਲਸਿਲੇ ਵਿੱਚ ਕਈ ਵਾਰ ਮੈਂ ਮੀਟਿੰਗਾਂ ਕਰ ਚੁੱਕਿਆ ਹਾਂ ਅਤੇ ਮਾਨਯੋਗ ਮੈਂਬਰ ਸਾਹਿਬ ਨੂੰ ਵੀ ਮੈਂ ਯਕੀਨ ਦਿਵਾਉਂਦਾ ਹਾਂ ਕਿ ਜਿਹੜੇ ਬੂਥ ਬਣ ਚੁੱਕੇ ਹਨ, ਉਨ੍ਹਾਂ ਵਿੱਚ ਦੁਕਾਨਦਾਰਾਂ ਨੂੰ ਜਲਦੀ ਤੋਂ ਜਲਦੀ ਸ਼ਿਫਟ ਕਰ ਦਿੱਤਾ ਜਾਵੇਗਾ। ਬਾਕੀਆਂ ਵਾਸਤੇ ਕੋਸ਼ਿਸ਼ ਕਰਾਂਗੇ ਕਿ ਇੱਕ ਸਾਲ ਦੇ ਅੰਦਰ-ਅੰਦਰ ਬਣਾ ਕੇ ਦੇ ਦਿੱਤੇ ਜਾਣ।

ਮਾਨਯੋਗ ਸਪੀਕਰ : ਨੈਕਸਟ ਕੁਐਸਚਨ, ਰਾਣਾ ਗੁਰਮੀਤ ਸਿੰਘ ਸੋਢੀ।

---

## ਸ਼ਗਨ ਸਕੀਮ ਲਈ ਪੈਂਡਿੰਗ ਪਏ ਕੇਸ

*426. ਰਾਣਾ ਗੁਰਮੀਤ ਸਿੰਘ ਸੋਢੀ : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸ਼ਗਨ ਸਕੀਮ ਦੇ ਅਦਾਇਗੀ ਲਈ ਪੈਂਡਿੰਗ ਪਏ ਯੋਗ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਸਰਕਾਰ ਦੁਆਰਾ ਸਾਰੇ ਯੋਗ ਬਿਨੈਕਾਰਾਂ ਨੂੰ ਅਦਾਇਗੀ ਕਦੋਂ ਤੱਕ ਕਰ ਦਿੱਤੀ ਜਾਵੇਗੀ ;

(ਅ) ਕੀ ਰਾਜ ਵਿੱਚ "ਰਾਏ-ਸਿੱਖ" ਭਾਈਚਾਰੇ ਦੇ ਪਰਿਵਾਰ ਵੀ 'ਸ਼ਗਨ-ਸਕੀਮ' ਦੇ ਲਾਭ ਲਈ ਯੋਗ ਹਨ ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : (ੳ) ਸ਼ਗਨ ਸਕੀਮ ਤਹਿਤ ਜ਼ਿਲ੍ਹੇਵਾਰ ਅਦਾਇਗੀ ਯੋਗ ਪੈਂਡਿੰਗ ਕੇਸਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਅਦਾਇਗੀ ਯੋਗ ਪੈਂਡਿੰਗ ਕੇਸਾਂ ਦੀ ਗਿਣਤੀ (1 -11-2006 ਤੋਂ 25-2-2008 ਤੱਕ) |
|---|---|---|
| 1 | ਅੰਮ੍ਰਿਤਸਰ | 7493 |
| 2 | ਬਠਿੰਡਾ | 1980 |

[ਭਲਾਈ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਅਦਾਇਗੀ ਯੋਗ ਪੈਂਡਿੰਗ ਕੇਸਾਂ ਦੀ ਗਿਣਤੀ (1 -11-2006 ਤੋਂ 25-2-2008 ਤੱਕ) |
|---|---|---|
| 3 | ਫਿਰੋਜ਼ਪੁਰ | 4650 |
| 4 | ਫਰੀਦਕੋਟ | 2331 |
| 5 | ਫਤਹਿਗੜ੍ਹ ਸਾਹਿਬ | 1095 |
| 6 | ਗੁਰਦਾਸਪੁਰ | 4907 |
| 7 | ਹੁਸ਼ਿਆਰਪੁਰ | 1795 |
| 8 | ਜਲੰਧਰ | 2929 |
| 9 | ਕਪੂਰਥਲਾ | 2080 |
| 10 | ਲੁਧਿਆਣਾ | 3903 |
| 11 | ਪਟਿਆਲਾ | 2595 |
| 12 | ਮਾਨਸਾ | 1665 |
| 13 | ਮੋਗਾ | 2094 |
| 14 | ਮੁਕਤਸਰ | 2034 |
| 15 | ਨਵਾਂ ਸ਼ਹਿਰ | 1166 |
| 16 | ਰੋਪੜ | 754 |
| 17 | ਸੰਗਰੂਰ | 3258 |
| 18 | ਐਸ.ਏ.ਐਸ. ਨਗਰ | 727 |
| 19 | ਤਰਨ ਤਾਰਨ | 4610 |
| 20 | ਬਰਨਾਲਾ | 1058 |
| | ਕੁੱਲ ਜੋੜ : | 53124 |

ਯੋਗ ਪੈਂਡਿੰਗ ਕੇਸਾਂ ਦੀ ਅਦਾਇਗੀ ਜਲਦੀ ਕੀਤੀ ਜਾਵੇਗੀ।

(ਅ) ਹਾਂ ਜੀ।

**ਮਾਨਯੋਗ ਸਪੀਕਰ :** ਉਨ੍ਹਾਂ ਕੋਲ ਲਿਸਟ ਹੈ। ਤੁਸੀਂ ਅੱਗੇ ਦੱਸੋ।

**ਮੰਤਰੀ :** ਇਹ ਤਕਰੀਬਨ ਕੁੱਲ 53,124 ਬਣਦੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੂਰੀ ਲਿਸਟ ਪੜ੍ਹੀ ਹੈ, ਸਾਰੇ ਪੰਜਾਬ ਵਿੱਚ

ਤਕਰੀਬਨ ਸ਼ਗਨ ਸਕੀਮ ਦੇ 53,124 ਕੇਸ ਪੈਂਡਿੰਗ ਹਨ। ਇਹ ਪਹਿਲਾ ਸਵਾਲ ਹੈ ਕਿ ਇਹ ਕਿਉਂ ਪਏ ਹਨ, ਇਨ੍ਹਾਂ ਦੀ ਅਦਾਇਗੀ ਕਿਉਂ ਨਹੀਂ ਹੋ ਰਹੀ ? ਦੂਜਾ ਸਵਾਲ, ਜਿਹੜੀ ਨੋਟ ਕਰਨ ਵਾਲੀ ਗੱਲ ਹੈ ਉਹ ਇਹ ਹੈ ਕਿ ਸਿਰਫ਼ ਬਾਰਡਰ ਏਰੀਏ ਦੇ 4 ਜ਼ਿਲ੍ਹਿਆਂ ਅੰਮ੍ਰਿਤਸਰ, ਤਰਨਤਾਰਨ, ਫਿਰੋਜ਼ਪੁਰ ਅਤੇ ਗੁਰਦਾਸਪੁਰ ਦੇ 21,460 ਕੇਸ ਪੈਂਡਿੰਗ ਹਨ, ਜਿਹੜਾ ਕਿ ਟੋਟਲ ਦਾ ਤਕਰੀਬਨ ਅੱਧ ਬਣਦਾ ਹੈ। ਪਤਾ ਨਹੀਂ ਕਿਉਂ ਬਾਰਡਰ ਏਰੀਏ ਵਿੱਚ ਪੈਂਡਿੰਗ ਕੇਸਾਂ ਬਾਰੇ ਮੰਤਰੀ ਜੀ ਨੇ ਜਾਂ ਇਨ੍ਹਾਂ ਦੇ ਮਹਿਕਮੇ ਨੇ ਕੋਈ ਤਵੱਜੋਂ ਕਿਉਂ ਨਹੀਂ ਦਿੱਤੀ ? ਕੀ ਮੰਤਰੀ ਜੀ ਰਿਲੀਜ਼ ਕਰਨ ਦੀ ਕੋਈ ਸਪੈਸੀਫਿਕ ਡੇਟ ਦੱਸ ਸਕਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਸਾਲ 2007-08 ਦੀਆਂ ਜਿਹੜੀਆਂ ਐਪਲੀਕੇਸ਼ਨਜ਼ ਹਨ, ਉਹ 20,725 ਹਨ। ਇਨ੍ਹਾਂ ਵਾਸਤੇ 10 ਕਰੋੜ 85.70 ਲੱਖ ਰੁਪਏ ਰਿਲੀਜ਼ ਹੋ ਚੁੱਕੇ ਹਨ ਅਤੇ ਇਸ ਵਾਸਤੇ ਮੈਂ ਐਫ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ। ਇਸ ਰਾਸ਼ੀ ਨਾਲ 7,238 ਐਪਲੀਕੇਸ਼ਨਜ਼ ਦਾ ਨਿਪਟਾਰਾ ਹੋ ਜਾਵੇਗਾ। 13,467 ਐਪਲੀਕੇਸ਼ਨਜ਼ ਬਾਕੀ ਰਹਿ ਜਾਂਦੀਆਂ ਹਨ ਜਿਨ੍ਹਾਂ ਵਾਸਤੇ 20.20 ਕਰੋੜ ਰੁਪਏ ਚਾਹੀਦੇ ਹਨ। ਇਸ ਦੇ ਵਾਸਤੇ ਵਿੱਤ ਮੰਤਰੀ ਜੀ ਨੇ ਯਕੀਨ ਦਿਵਾਇਆ ਹੈ ਕਿ ਉਹ ਜਲਦੀ ਪੈਸਾ ਰਿਲੀਜ਼ ਕਰ ਦੇਣਗੇ ਤਾਂ ਕਿ ਇਹ ਵੀ ਕੰਪਲੀਟ ਹੋ ਜਾਣ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਨ੍ਹਾਂ ਨੇ ਰਕਮ ਗਿਣਾ ਦਿੱਤੀ ਹੈ ਲੇਕਿਨ ਮੇਰੇ ਸਵਾਲ ਦਾ ਸਪੈਸੇਫਿਕ ਜਵਾਬ ਨਹੀਂ ਦਿੱਤਾ। ਮੇਰਾ ਸਵਾਲ ਇਹ ਹੈ ਕਿ ਕਿਸ ਡੇਟ ਤੋਂ ਇਹ ਪੈਸਾ ਰਿਲੀਜ਼ ਕਰਨਾ ਸ਼ੁਰੂ ਕਰ ਦੇਣਗੇ ? ਐਫ. ਐਮ. ਨੇ ਤਾਂ ਇਹ ਪੈਸਾ ਰਿਲੀਜ਼ ਕਰ ਦਿੱਤਾ ਹੈ ਅਤੇ ਇਨ੍ਹਾਂ ਨੇ ਉਸ ਦਾ ਧੰਨਵਾਦ ਵੀ ਕਰ ਦਿੱਤਾ ਹੈ ਪਰ ਮੇਰਾ ਸਵਾਲ ਇਹ ਹੈ ਕਿ ਇਹ ਪੈਸਾ ਗਰੀਬ ਜਨਤਾ ਤੱਕ ਕਦੋਂ ਤੱਕ ਪਹੁੰਚੇਗਾ ?

**ਮੰਤਰੀ** : ਇਹ ਪੈਸਾ ਭੇਜਣਾ ਅਸੀਂ ਜਲਦੀ ਸ਼ੁਰੂ ਕਰ ਦਿਆਂਗੇ।

**ਮਾਨਯੋਗ ਸਪੀਕਰ** : ਪ੍ਰਾਬਲਮ ਪੈਸਿਆਂ ਦੀ ਹੁੰਦੀ ਹੈ ਅਤੇ ਉਹ ਪਹਿਲਾਂ ਹੀ ਰਿਲੀਜ਼ ਹੋ ਚੁੱਕੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੇਰਾ ਪਾਰਟ (ਬੀ) ਦਾ ਜਵਾਬ ਅਜੇ ਰਹਿੰਦਾ ਹੈ.........

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸ ਦਿੱਤਾ ਹੈ ਕਿ ਇਸ ਦੇ ਵਾਸਤੇ ਪੈਸਾ ਰਿਲੀਜ਼ ਹੋ ਚੁੱਕਾ ਹੈ ਅਤੇ ਅਸੀਂ ਲੋਕਾਂ ਨੂੰ ਦੇਣਾ ਸ਼ੁਰੂ ਕਰ ਦਿੱਤਾ ਹੈ। ਬਾਕੀ ਰਹਿੰਦਾ ਪੈਸਾ ਦੇਣ ਵਾਸਤੇ ਵੀ ਐਫ. ਐਮ. ਸਾਹਿਬ ਨੇ ਯਕੀਨ ਦਿਵਾਇਆ ਹੈ। ਤੁਸੀਂ ਤਾਂ ਆਪਣੇ ਰਾਜ ਵਿਚ 4 ਸਾਲ ਚੁੱਪ ਕਰਕੇ ਬੈਠੇ ਰਹੇ ਹੋ ਲੇਕਿਨ ਹੁਣ ਇਹ ਕੰਮ ਰੈਗੂਲਰ ਤੌਰ ਤੇ ਚੱਲ ਰਿਹਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੰਤਰੀ ਜੀ ਮੇਰੇ ਪਾਰਟ (ਬੀ) ਦਾ ਜਵਾਬ ਦੇਣ।

**ਮੰਤਰੀ** : (ਅ) ਹਾਂ ਜੀ। ਜਿਸ ਦਿਨ ਤੋਂ ਨੋਟੀਫਿਕੇਸ਼ਨ ਹੋਈ ਹੈ, ਉਸ ਦਿਨ ਤੋਂ ਉਹ ਵੀ ਇਸ ਸਕੀਮ ਦਾ ਲਾਭ ਲੈਣ ਦੇ ਹੱਕਦਾਰ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਿਸੇ ਵੀ ਰਾਏ ਸਿੱਖ ਨੂੰ ਹਾਲੇ ਤੱਕ ਇਸ ਸ਼ਗਨ ਸਕੀਮ ਦਾ ਲਾਭ ਨਹੀਂ ਮਿਲਿਆ। ਉਹ ਦਰ-ਬ-ਦਰ ਭਟਕ ਰਹੇ ਹਨ। ਮੰਤਰੀ ਜੀ ਇਹ ਐਸ਼ਿਉਰੈਂਸ ਦੇਣ ਕਿ ਰਾਏ ਸਿੱਖ ਲੜਕੀਆਂ ਨੂੰ ਵੀ ਇਸ ਸ਼ਗਨ ਸਕੀਮ ਦਾ ਫਾਇਦਾ ਦਿੱਤਾ ਜਾਵੇਗਾ। ਅਸੀਂ 2006 ਵਿਚ ਇਸ ਵਾਸਤੇ ਨੋਟੀਫਿਕੇਸ਼ਨ ਕੀਤੀ ਸੀ। ਰਾਏ ਸਿੱਖ ਲੜਕੀਆਂ ਵਾਸਤੇ ਇਨ੍ਹਾਂ ਦੀ ਇਹ ਸਕੀਮ ਹਾਲੇ ਤੱਕ ਪੇਪਰਾਂ ਵਿਚ ਹੀ ਹੈ। ਇਹ ਦੱਸਣ ਕਿ ਇਹ ਸਕੀਮ ਉਨ੍ਹਾਂ ਨੂੰ ਪਹਿਲੀ ਨੋਟੀਫਿਕੇਸ਼ਨ ਦੀ ਤਰੀਕ ਤੋਂ ਦਿੱਤੀ ਜਾਵੇਗੀ ਜਾਂ ਕਿ ਜਿਸ ਦਿਨ ਤੋਂ ਦੁਬਾਰਾ ਨੋਟੀਫਿਕੇਸ਼ਨ ਹੋਈ ਹੈ, ਉਸ ਦਿਨ ਤੋਂ ਦਿੱਤੀ ਜਾਵੇਗੀ ?

**ਮੰਤਰੀ** : ਜਿਸ ਦਿਨ ਤੋਂ ਹੁਣ ਨੋਟੀਫਿਕੇਸ਼ਨ ਹੋਈ ਹੈ, ਉਸ ਦਿਨ ਤੋਂ ਇਹ ਸਕੀਮ ਉਨ੍ਹਾਂ ਨੂੰ ਮਿਲੇਗੀ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ (ਸਰਦਾਰ ਸ਼ੇਰ ਸਿੰਘ ਘੁਬਾਇਆ)** : ਸਪੀਕਰ ਸਾਹਿਬ, ਇਹ ਮਸਲਾ ਮੇਰੇ ਭਾਈਚਾਰੇ ਨਾਲ ਸਬੰਧਤ ਹੈ, ਇਸ ਕਰਕੇ ਮੰਤਰੀ ਜੀ ਜ਼ਰਾ ਧਿਆਨ ਦੇਣ ਦੀ ਖੇਚਲ ਕਰਨ। ਰਾਏ ਸਿੱਖ ਭਾਈਚਾਰੇ ਨੂੰ ਸ਼ਡਿਊਲਡ ਕਾਸਟ ਦਾ ਦਰਜਾ ਦੇਣ ਦੀ ਨੋਟੀਫਿਕੇਸ਼ਨ ਜਾਰੀ ਹੋ ਚੁੱਕੀ ਹੈ ਲੇਕਿਨ ਇਸ ਦੀ ਇੰਪਲੀਮੈਨਟੇਸ਼ਨ ਵਾਸਤੇ ਇਸ ਦੀ ਕਾਪੀ ਦਫਤਰਾਂ ਵਿਚ ਨਹੀਂ ਭੇਜੀ ਗਈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਹ ਕਾਪੀ ਸਾਰੇ ਦਫਤਰਾਂ ਨੂੰ ਭੇਜ ਦਿੱਤੀ ਜਾਵੇਗੀ ?

**ਰਾਣਾ ਗੁਰਮੀਤ ਸਿੰਘ ਸੋਢੀ** : ਜੋ ਇਹ ਕਹਿ ਰਹੇ ਹਨ, ਬਿਲਕੁਲ ਠੀਕ ਕਹਿ ਰਹੇ ਹਨ।

**ਮਾਨਯੋਗ ਸਪੀਕਰ** : ਜੇ ਠੀਕ ਕਹਿ ਰਹੇ ਹਨ ਤਾਂ ਕਹਿਣ ਦਿਓ। ਤੁਸੀਂ ਬੈਠੋ।

**ਮੁੱਖ ਸੰਸਦੀ ਸਕੱਤਰ, ਖੇਤੀਬਾੜੀ** : ਸਪੀਕਰ ਸਾਹਿਬ, ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਇਸ ਨੋਟੀਫਿਕੇਸ਼ਨ ਦੀ ਕਾਪੀ ਕਦੋਂ ਤੱਕ ਦਫਤਰਾਂ ਵਿਚ ਭੇਜ ਦਿੱਤੀ ਜਾਵੇਗੀ ਅਤੇ ਇਸ ਦੀ ਇੰਪਲੀਮੈਨਟੇਸ਼ਨ ਕਦੋਂ ਤੱਕ ਹੋ ਜਾਵੇਗੀ ?

**ਮੰਤਰੀ** : ਇਨ੍ਹਾਂ ਨੇ ਬਹੁਤ ਵਧੀਆ ਗੱਲ ਪੁੱਛੀ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਨੋਟੀਫਿਕੇਸ਼ਨ ਅਮਲ ਵਿਚ ਆ ਚੁੱਕੀ ਹੈ। ਇਸ ਨੋਟੀਫਿਕੇਸ਼ਨ ਦੀ ਕਾਪੀ ਸਾਰੇ ਜ਼ਿਲ੍ਹਿਆਂ ਦੇ ਸਾਰੇ ਦਫਤਰਾਂ ਨੂੰ ਜਲਦੀ ਹੀ ਭੇਜ ਦਿੱਤੀ ਜਾਵੇਗੀ।

**ਸ਼੍ਰੀਮਤੀ ਰਜ਼ੀਆ ਸੁਲਤਾਨਾ** : ਸਪੀਕਰ ਸਾਹਿਬ, ਪਿਛਲੀ ਵਾਰ ਮੁਸਲਿਮ ਲੜਕੀਆਂ ਨੂੰ ਸ਼ਗਨ ਸਕੀਮ ਦਾ ਲਾਭ ਦੇਣ ਦੀ ਐਸਿਉਰੈਂਸ ਦਿੱਤੀ ਗਈ ਸੀ ਪਰ ਹਾਲੇ ਤੱਕ ਕੋਈ ਵੀ ਐਪਲੀਕੇਸ਼ਨ ਐਡਮਿਟ ਨਹੀਂ ਹੋਈ। ਉਹ ਕਹਿੰਦੇ ਹਨ ਕਿ ਮੁਸਲਿਮ ਲੜਕੀਆਂ ਵਾਸਤੇ ਇਸ ਸਕੀਮ ਤਹਿਤ ਕੋਈ ਪੈਸਾ ਨਹੀਂ ਹੈ ਹਾਲਾਂ ਕਿ ਇਸ ਵਾਸਤੇ ਸੀ.ਐਮ. ਸਾਹਿਬ ਨੇ ਐਸਿਉਰੈਂਸ ਦਿੱਤੀ ਸੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਸਕੀਮ ਮੁਸਲਿਮ ਲੜਕੀਆਂ ਨੂੰ ਦਿੱਤੀ ਜਾਵੇਗੀ ਅਤੇ ਜੇਕਰ ਦਿੱਤੀ ਜਾਵੇਗੀ ਤਾਂ ਇਹ ਕਦੋਂ ਇਸ ਨੂੰ ਚਾਲੂ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਵਾਸਤੇ ਇਹ ਨਵਾਂ ਸਵਾਲ ਕਰ ਦੇਣ, ਮੈਂ ਜਵਾਬ ਦੇ ਦੇਵਾਂਗਾ।

**ਸ਼੍ਰੀਮਤੀ ਰਜ਼ੀਆ ਸੁਲਤਾਨਾ** : ਸਪੀਕਰ ਸਾਹਿਬ, ਪਿਛਲੀ ਵਾਰ ਵੀ ਸਰਕਾਰ ਨੇ ਐਸ਼ੋਰੈਂਸ ਦਿੱਤੀ ਸੀ ਕਿ ਅਸੀਂ ਮੁਸਲਿਮ ਕੁੜੀਆਂ ਨੂੰ ਉਨ੍ਹਾਂ ਦੇ ਵਿਆਹ ਦੇ ਮੌਕੇ ਤੇ ਸ਼ਗਨ ਦੇਵਾਂਗੇ......

**ਮਾਨਯੋਗ ਸਪੀਕਰ** : ਰਣੀਕੇ ਸਾਹਿਬ, ਜਿਹੜੇ ਮੁਸਲਿਮ ਕੁੜੀਆਂ ਦੇ ਵਿਆਹ ਹੁੰਦੇ ਹਨ, ਉਨ੍ਹਾਂ ਵਾਸਤੇ ਕੋਈ ਸ਼ਗਨ ਸਕੀਮ ਹੈ ਜਾਂ ਨਹੀਂ, ਦੱਸੋ।

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਇਹ ਇਸ ਵਾਸਤੇ ਵੱਖਰਾ ਸਵਾਲ ਦੇ ਦੇਣ, ਮੈਂ ਉਸ ਦਾ ਜਵਾਬ ਦੇ ਦਿਆਂਗਾ। ਇਨ੍ਹਾਂ ਦੀ ਇਹ ਸਪਲੀਮੈਂਟਰੀ ਇਸ ਸਵਾਲ ਨਾਲ ਸਬੰਧ ਨਹੀਂ ਰੱਖਦੀ। ਇਹ ਇਸ ਨਾਲ ਰੀਲੇਟਿਡ ਨਹੀਂ ਹੈ। ਇਹ ਸੈਪਰੇਟ ਸਵਾਲ ਦੇ ਦੇਣ, ਮੈਂ ਦੱਸ ਦਿਆਂਗਾ ਜੀ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

---

## ਉਸਾਰੀ ਦੇ ਕੰਮਾਂ ਵਿਚ ਪੰਜਾਬੀ ਮਜ਼ਦੂਰਾਂ ਲਈ ਕੋਟਾ

*415. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਕਿਰਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦੇ ਉਸਾਰੀ ਦੇ ਕੰਮ ਜਿਵੇਂ ਕਿ ਪੁਲਾਂ, ਸੜਕਾਂ, ਇਮਾਰਤਾਂ ਆਦਿ ਅਤੇ ਇਸ ਦੇ ਨਾਲ ਹੀ ਪ੍ਰਾਈਵੇਟ ਸੈਕਟਰ ਵਿੱਚ ਸਥਾਪਿਤ ਵੱਡੀਆਂ ਉਦਯੋਗਿਕ ਇਕਾਈਆਂ ਲਈ ਵੀ ਪੰਜਾਬੀ ਮਜ਼ਦੂਰਾਂ ਦਾ ਕੋਟਾ ਨਿਰਧਾਰਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀ ਤਿਕਸ਼ਨ ਸੂਦ** : ਨਹੀਂ, ਸ਼੍ਰੀਮਾਨ ਜੀ, ਪੰਜਾਬੀ ਕਿਰਤੀਆਂ ਵਾਸਤੇ ਸਰਕਾਰੀ ਨਿਰਮਾਣ ਜਿਵੇਂ ਕਿ ਪੁਲ, ਸੜਕਾਂ, ਇਮਾਰਤਾਂ ਅਤੇ ਵੱਡੀਆਂ ਨਿੱਜੀ ਖੇਤਰ ਵਿੱਚ ਸਥਾਪਿਤ ਉਦਯੋਗਿਕ ਇਕਾਈਆਂ ਵਿੱਚ ਕੋਟਾ ਰੱਖਣ ਵਾਸਤੇ ਸਰਕਾਰ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਬਹੁਤ ਵੱਡੀ ਪੱਧਰ ਤੇ ਬੇਰੋਜ਼ਗਾਰੀ ਹੈ। ਮੇਰੀ ਮੰਤਰੀ ਸਾਹਿਬ ਅਤੇ ਸਰਕਾਰ ਨੂੰ ਗੁਜ਼ਾਰਿਸ਼ ਹੈ ਕਿ ਜੋ ਪੰਜਾਬ ਦੀ ਅਨਸਕਿਲਡ ਲੇਬਰ ਹੈ, ਜਿਸ ਦੀ ਬਦੌਲਤ ਪੰਜਾਬ ਵਿੱਚ ਸੈਂਕੜੇ ਕਰੋੜਾਂ ਰੁਪਏ ਦੇ ਕਾਰੋਬਾਰ ਚਲਦੇ ਹਨ, ਚਾਹੇ ਪੁਲ ਬਣ ਰਹੇ ਹਨ, ਚਾਹੇ ਸੜਕਾਂ ਦਾ ਨਿਰਮਾਣ ਹੋ ਰਿਹਾ ਹੈ ਜਾਂ ਭਵਨ ਬਣਦੇ ਹਨ ਜਾਂ ਉਦਯੋਗਿਕ ਇਕਾਈਆਂ ਚਲਦੀਆਂ ਹਨ,ਉਨ੍ਹਾਂ ਵਿੱਚ ਪੰਜਾਬੀ ਮਜ਼ਦੂਰਾਂ ਦਾ ਕੋਟਾ ਨਿਸ਼ਚਿਤ ਕੀਤਾ ਜਾਵੇ ਤਾਂ ਕਿ ਜਿਹੜੇ ਪੰਜਾਬ ਦੇ ਬੇਰੋਜ਼ਗਾਰ ਹਨ, ਚਾਹੇ ਉਹ ਅਨਪੜ੍ਹ ਹਨ ਜਾਂ ਘੱਟ ਪੜ੍ਹੇ-ਲਿਖੇ ਹਨ, ਉਨ੍ਹਾਂ ਦੇ ਹਿੱਤਾਂ ਦੀ ਰਾਖੀ ਕੀਤੀ ਜਾਵੇ, ਇਸ ਲਈ ਸਰਕਾਰ ਨੂੰ ਕੋਈ ਵਿਸ਼ੇਸ਼ ਕਾਨੂੰਨ ਬਣਾਉਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ ਤੁਹਾਨੂੰ ਕਿਸ ਚੀਜ਼ ਦਾ ਜਵਾਬ ਦੇਣ ?

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਇਸ ਵਾਸਤੇ ਕੋਈ ਕਾਨੂੰਨ ਬਣਾਇਆ ਜਾਵੇ ਜੀ। ਪੰਜਾਬ ਦੀ ਲੇਬਰ ਕਲਾਸ ਦਾ ਕੋਟਾ ਨਿਸ਼ਚਿਤ ਕੀਤਾ ਜਾਵੇ। ਪੰਜਾਬ ਸਰਕਾਰ ਦਾ ਇੰਡਸਟਰੀ ਵਿੱਚ ਬਹੁਤ ਵੱਡਾ ਰੋਲ ਹੈ।........

**ਮਾਨਯੋਗ ਸਪੀਕਰ :** ਤੁਸੀਂ ਸਵਾਲ ਇਹ ਕਰੋ ਕਿ ਕੀ ਇਸ ਵਾਸਤੇ ਕੋਈ ਕੋਟਾ ਨਿਸ਼ਚਿਤ ਕਰੋਗੇ ? ਹਾਂ ਜੀ, ਮੰਤਰੀ ਜੀ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿਚ ਕਿਹਾ ਹੈ ਕਿ ਅਜਿਹੀ ਕੋਈ ਸਕੀਮ ਵਿਚਾਰ ਅਧੀਨ ਨਹੀਂ ਹੈ। ਰਾਜ ਸਰਕਾਰ ਪੰਜਾਬੀ ਕਿਰਤੀਆਂ ਅਤੇ ਪ੍ਰਵਾਸੀ ਕਿਰਤੀਆਂ ਨਾਲ ਇਕੋ ਜਿਹਾ ਵਤੀਰਾ ਰੱਖਦੀ ਹੈ। ਕਿਰਤ ਕਾਨੂੰਨਾਂ ਦੀ ਪਾਲਣਾ ਅਤੇ ਕਿਰਤੀਆਂ ਦੀ ਭਰਤੀ ਆਦਿ ਕਰਨ ਸਮੇਂ ਕਿਸੇ ਪ੍ਰਕਾਰ ਦਾ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ। ਇਸ ਤੋਂ ਇਲਾਵਾ ਇੰਟਰਸਟੇਟ ਮਾਈਗਰੇਂਟ ਵਰਕਮੈਨ (ਰੈਗੂਲੇਸ਼ਨ ਆਫ ਇੰਪਲਾਇਮੈਂਟ ਐਂਡ ਕੰਡੀਸ਼ਨਜ਼ ਆਫ ਸਰਵਿਸ ਐਕਟ, 1979) ਨਾਂ ਦਾ ਐਕਟ ਲਾਗੂ ਕੀਤਾ ਜਾਂਦਾ ਹੈ ਜਿਸ ਦਾ ਮੰਤਵ ਅੰਤਰ-ਰਾਜੀ ਕਿਰਤੀਆਂ ਦੇ ਰੋਜ਼ਗਾਰ ਦੀ ਲਗਾਤਾਰਤਾ ਅਤੇ ਉਨ੍ਹਾਂ ਨੂੰ ਕੰਮ ਦੀਆਂ ਚੰਗੀਆਂ ਸਹੂਲਤਾਂ ਪ੍ਰਦਾਨ ਕਰਨਾ ਹੈ। ਉਹ ਸੈਂਟਰਲ ਐਕਟ ਨਾਲ ਰੈਗੂਲੇਟ ਹੁੰਦਾ ਹੈ। ਅਸੀਂ ਕਿਸੇ ਨਾਲ ਕੋਈ ਵਿਤਕਰਾ ਕਰੀਏ ਅਜਿਹੀ, ਸਾਡੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਸਪੀਕਰ ਸਾਹਿਬ, ਵਿਤਕਰਾ ਹੋ ਰਿਹਾ ਹੈ। ਪੰਜਾਬ ਦੀਆਂ ਜਿੰਨੀਆਂ ਵੀ ਉਦਯੋਗਿਕ ਇਕਾਈਆਂ ਹਨ, ਕਿਸੇ ਵਿੱਚ ਵੀ ਤੁਸੀਂ ਸਰਵੇ ਕਰਵਾ ਕੇ ਦੇਖ ਲਓ, ਪੰਜਾਬ ਦੀ ਲੇਬਰ ਕਿਸੇ ਇੰਡਸਟਰੀ ਵਿੱਚ 20% ਤੋਂ ਵੱਧ ਨਹੀਂ ਹੈ ਜਦੋਂ ਕਿ ਸਮੁੱਚੇ ਦੇਸ਼ ਨੂੰ ਪੰਜਾਬ ਦੀ ਇੰਡਸਟਰੀ ਤੋਂ ਲਾਭ ਹੋ ਰਿਹਾ ਹੈ। ਇਸ ਵਾਸਤੇ ਕੋਈ ਕਾਨੂੰਨ ਬਣਾਉਣਾ ਚਾਹੀਦਾ ਹੈ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਪ੍ਰਵਾਸੀ ਮਜ਼ਦੂਰਾਂ ਦਾ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ ਅਤੇ ਬਹੁਤ ਜ਼ਿਆਦਾ ਪ੍ਰਵਾਸੀ ਮਜ਼ਦੂਰ ਪੰਜਾਬ ਵਿੱਚ ਆ ਚੁੱਕਿਆ ਹੈ। ਉਨ੍ਹਾਂ ਦੇ ਰਾਸ਼ਨ ਕਾਰਡ ਵੀ ਬਣ ਜਾਂਦੇ ਹਨ, ਵੋਟ ਵੀ ਬਣ ਜਾਂਦੀ ਹੈ ਅਤੇ ਆਉਂਦਿਆਂ ਹੀ ਉਹ ਠੇਕੇਦਾਰੀ ਸ਼ੁਰੂ ਕਰ ਦਿੰਦੇ ਹਨ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਔਰ ਮੰਤਰੀ ਸਾਹਿਬ ਤੋਂ ਪੁੱਛਣਾ ਵੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਹਿਮਾਚਲ ਪ੍ਰਦੇਸ਼, ਜੰਮੂ ਕਸ਼ਮੀਰ ਵਿੱਚ ਸਾਡਾ ਜਾਂ ਕਿਸੇ ਹੋਰ ਦਾ ਰਾਸ਼ਨ ਕਾਰਡ ਨਹੀਂ ਬਣਦਾ ਉਥੇ ਕੋਈ ਜ਼ਮੀਨ ਨਹੀਂ ਖਰੀਦ ਸਕਦਾ, ਕੀ ਇੱਥੇ ਉਸ ਤਰ੍ਹਾਂ ਨਹੀਂ ਹੋ ਸਕਦਾ ?......

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਪੰਜਾਬ ਵਿੱਚ ਉਸ ਅਧਾਰ ਤੇ, ਉਸ ਪੈਟਰਨ ਨੂੰ ਮੁੱਖ ਰੱਖਦੇ ਹੋਏ ਕੋਈ ਕਾਨੂੰਨ ਬਣਾਇਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਸਵਾਲ ਹੈ ਕਿ ਬਾਹਰੋਂ ਕਿਰਤੀ ਜਿਹੜੇ ਆਉਂਦੇ ਹਨ, ਉਨ੍ਹਾਂ ਨੂੰ ਦੇਖਦੇ ਹੋਏ ਕੀ ਪੰਜਾਬੀ ਕਿਰਤੀਆਂ ਲਈ ਕੋਟਾ ਰੱਖਣਾ ਹੈ ? ਇਹ ਮੈਟਰ ਲੇਬਰ ਡਿਪਾਰਟਮੈਂਟ ਨਾਲ ਸਬੰਧ ਰੱਖਦਾ ਹੈ। ਜਿੱਥੋਂ ਤੱਕ ਜ਼ਮੀਨ ਖਰੀਦਣ ਵਾਲੀ ਗੱਲ ਹੈ, ਇਸ

ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬੀ ਲੋਕ ਵੀ ਬਾਹਰਲੇ ਸੂਬਿਆਂ ਵਿੱਚ ਹਨ, ਬਾਹਰਲੇ ਦੇਸ਼ਾਂ ਵਿੱਚ ਵੀ ਹਨ। ਜੇਕਰ ਇਸ ਤਰ੍ਹਾਂ ਦਾ ਕੋਈ ਕਾਨੂੰਨ ਬਣਨ ਲੱਗੇ ਤਾਂ ਫਿਰ ਬਹੁਤ ਮੁਸ਼ਕਲ ਹੋ ਜਾਵੇਗਾ। ਬਾਕੀ ਅਜਿਹਾ ਕੋਈ ਕਾਨੂੰਨ ਬਣਾਉਣ ਦੀ ਇਸ ਵੇਲੇ ਕੋਈ ਤਜਵੀਜ਼ ਨਹੀਂ ਹੈ।

---

## ਫਿਲੌਰ-ਨੂਰਮਹਿਲ ਅਤੇ ਨੂਰਮਹਿਲ-ਨਕੋਦਰ ਸੜਕਾਂ ਨੂੰ ਚੌੜਾ ਕਰਨਾ

*457. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਿਲੌਰ-ਨੂਰਮਹਿਲ ਅਤੇ ਨੂਰਮਹਿਲ-ਨਕੋਦਰ ਸੜਕਾਂ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਜੀ ਹਾਂ। ਫਿਲੌਰ ਤੋਂ ਨੂਰਮਹਿਲ (5.18 ਮੀਟਰ ਤੋਂ 7.00 ਮੀਟਰ ਤੱਕ) ਸੜਕ ਅਤੇ ਨੂਰਮਹਿਲ ਤੋਂ ਨਕੋਦਰ (5.5 ਮੀਟਰ ਤੋਂ 7.00 ਮੀਟਰ ਤੱਕ) ਸੜਕ ਨੂੰ ਸੀ.ਆਰ.ਐਫ., ਫੇਜ਼-8 ਸਕੀਮ ਤਹਿਤ ਚੌੜਾ ਕਰਨ ਦੀ ਤਜਵੀਜ਼ ਹੈ। ਸੜਕੀ ਆਵਾਜਾਈ ਅਤੇ ਹਾਈਵੇ ਮੰਤਰਾਲਾ, ਭਾਰਤ ਸਰਕਾਰ ਤੋਂ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਇਸ ਕੰਮ ਨੂੰ ਅਗਲੇ ਵਿੱਤੀ ਸਾਲ (2008-09) ਵਿੱਚ ਹੱਥ ਵਿੱਚ ਲਏ ਜਾਣ ਦੀ ਸੰਭਾਵਨਾ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸੜਕ ਨੂੰ ਚੌੜਾ ਕਰਨ ਦੀ ਤਜਵੀਜ਼ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਹ ਤਜਵੀਜ਼ ਭਾਰਤ ਸਰਕਾਰ ਦੇ ਸੜਕੀ ਆਵਾਜਾਈ ਅਤੇ ਹਾਈਵੇ ਮੰਤਰਾਲੇ ਨੂੰ ਪ੍ਰਵਾਨਗੀ ਲਈ ਭੇਜੀ ਹੋਈ ਹੈ। ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਭੇਜ ਦਿੱਤੀ ਹੈ ਤਾਂ ਕਦੋਂ ਭੇਜੀ ਹੈ ? ਦੂਜਾ ਪ੍ਰਸ਼ਨ ਇਹ ਹੈ ਕਿ ਜਿਹੜੀ ਨੂਰਮਹਿਲ ਤੋਂ ਨਕੋਦਰ ਤੱਕ ਸੜਕ ਹੈ, ਇਸ ਦੀ ਹਾਲਤ ਬਹੁਤ ਖਸਤਾ ਹੈ। ਇਸ ਦੀ ਪ੍ਰਵਾਨਗੀ ਆਉਣ ਨੂੰ ਤਾਂ ਟਾਈਮ ਲੱਗ ਸਕਦਾ ਹੈ ਪਰ ਇਹ ਸੜਕ ਆਵਾਜਾਈ ਦੇ ਕਾਬਲ ਨਹੀਂ ਹੈ। ਇਸ ਲਈ ਕੀ ਮੰਤਰੀ ਜੀ ਇਸ ਤੇ ਪੈਚ ਵਰਕ ਜਾਂ ਰਿਪੇਅਰ ਕਰਵਾਉਣ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਸਵਾਲ ਪੁੱਛਿਆ ਹੈ, ਇਸ ਬਾਰੇ ਪਰਪੋਜ਼ਲ ਅਸੀਂ ਪਿਛਲੇ ਸਾਲ ਭੇਜ ਚੁੱਕੇ ਹਾਂ। ਅਸੀਂ ਕੁਝ ਪਰਪੋਜ਼ਲਾਂ ਪਿਛਲੇ ਸਾਲ ਸੜਕਾਂ ਬਾਰੇ ਭੇਜੀਆਂ ਸਨ ਔਰ ਪ੍ਰਾਇਰਟੀਵਾਈਜ਼ ਭੇਜੀਆਂ ਸਨ। ਇਨ੍ਹਾਂ ਵਿੱਚੋਂ ਕੁਝ ਸੜਕਾਂ ਅਪਰੂਵ ਹੋ ਗਈਆਂ ਹਨ ਅਤੇ ਕੁਝ ਸੜਕਾਂ ਦੇ ਇਸ ਸਾਲ ਅਪਰੂਵ ਹੋਣ ਦੀ ਸੰਭਾਵਨਾ ਹੈ। ਦੂਜਾ, ਜੋ ਇਨ੍ਹਾਂ ਨੇ ਕਿਹਾ ਹੈ ਕਿ ਨਕੋਦਰ ਤੋਂ ਨੂਰਮਹਿਲ ਸੜਕ ਦੀ ਹਾਲਤ ਖਰਾਬ ਹੈ। ਇਸ ਬਾਰੇ ਅਸੀਂ ਐਸਟੀਮੇਟ ਬਣਾ ਕੇ ਭੇਜਿਆ ਹੈ ਜਿਸ ਵਿਚ ਇਸ ਸੜਕ ਦੀ ਵਾਈਡਿਨਿੰਗ ਅਤੇ ਸਟਰੈਂਥਨਿੰਗ ਦੋਵੇਂ ਇਨਕਲੂਡ ਕੀਤੀਆਂ ਹਨ। ਇਸ ਸੜਕ ਦੀ ਹਾਲਤ ਮਾੜੀ ਹੋਣ ਕਾਰਨ ਜਿਵੇਂ ਮੈਂਬਰ ਸਾਹਿਬ ਨੇ ਪੈਚਵਰਕ ਕਰਾਉਣ ਬਾਰੇ ਕਿਹਾ ਹੈ, ਇਸ ਬਾਰੇ ਅਸੀਂ ਵਿਚਾਰ ਕਰ ਲਵਾਂਗੇ ਤਾਂ ਕਿ ਸੜਕ ਚੱਲਣਯੋਗ ਹੋ ਜਾਵੇ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਧੰਨਵਾਦ ਜੀ।

---

## ਆਂਗਨਵਾੜੀ ਵਰਕਰਾਂ ਦੇ ਭੱਤੇ

***429. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਂਗਨਵਾੜੀ ਵਰਕਰ/ਹੈਲਪਰ ਨੂੰ ਦਿੱਤੀ ਜਾ ਰਹੀ ਤਨਖਾਹ ਅਤੇ ਭੱਤਿਆਂ ਦੇ ਵੇਰਵੇ ਕੀ ਹਨ ?

**ਚੌਧਰੀ ਸਵਰਨਾ ਰਾਮ :** ਆਂਗਨਵਾੜੀ ਵਰਕਰਾਂ ਅਤੇ ਹੈਲਪਰਾਂ ਨੂੰ ਕ੍ਰਮਵਾਰ ਮਾਨਭੱਤਾ 1,400 ਅਤੇ 700 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਦਿੱਤਾ ਜਾ ਰਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 700 ਰੁਪਏ ਹੈਲਪਰ ਅਤੇ 1,400 ਰੁਪਏ ਵਰਕਰ ਨੂੰ ਦਿੱਤੇ ਜਾਂਦੇ ਹਨ। ਇਸ ਨੂੰ ਮਾਣ-ਭੇਟਾ ਦਾ ਨਾਂ ਦਿੱਤਾ ਗਿਆ ਹੈ ਜਦ ਕਿ ਇਸ ਵਿੱਚ ਬੇਸਹਾਰਾ ਔਰਤਾਂ, ਵਿਧਵਾ ਔਰਤਾਂ ਜਾਂ ਗਰੀਬ ਲੋਕ ਕੰਮ ਕਰਦੇ ਹਨ। ਉਨ੍ਹਾਂ ਤੋਂ ਸਾਰਾ ਦਿਨ ਕੰਮ ਲਿਆ ਜਾਂਦਾ ਹੈ ਪਰ ਜੋ ਦਿਹਾੜੀ ਸਰਕਾਰੀ ਤੌਰ ਤੇ ਡੀ.ਸੀ. ਰੇਟਾਂ ਤੇ ਦਿੱਤੀ ਜਾਂਦੀ ਹੈ, ਉਹ ਉਨ੍ਹਾਂ ਨੂੰ ਨਹੀਂ ਮਿਲਦੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੀ ਇਨ੍ਹਾਂ ਦਾ ਭੱਤਾ ਵਧਾਉਣ ਦੀ ਤਜਵੀਜ਼ ਹੈ ? ਜੇ ਕੋਈ ਤਜਵੀਜ਼ ਹੈ ਤਾਂ ਇਹ ਭੱਤਾ ਡੇਅਲੀ ਵੇਜਿਜ਼ ਅਨੁਸਾਰ ਕਦੋਂ ਤੱਕ ਵਧਾ ਦਿੱਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਵਿਭਾਗ ਵੱਲੋਂ ਆਂਗਨਵਾੜੀ ਵਰਕਰ, ਹੈਲਪਰ ਯੂਨੀਅਨ ਦੀਆਂ ਮੰਗਾਂ ਭਾਰਤ ਸਰਕਾਰ ਵੱਲੋਂ ਸਥਾਪਿਤ ਕੀਤੀ ਗਈ ਰਿਵਿਊ ਕਮੇਟੀ ਕੋਲ ਭੇਜੀਆਂ ਗਈਆਂ ਹਨ ਜੋ ਕਿ ਆਂਗਨਵਾੜੀ ਵਰਕਰਾਂ, ਹੈਲਪਰਾਂ ਨੂੰ ਮਾਣ-ਭੇਟਾ ਦੇਣ ਸਬੰਧੀ ਮੁੱਦਿਆਂ ਤੇ ਵਿਚਾਰ ਕਰਨ ਲਈ ਗਠਿਤ ਕੀਤੀ ਗਈ ਹੈ। ਆਂਗਨਵਾੜੀ ਵਰਕਰਾਂ, ਹੈਲਪਰਾਂ ਨੂੰ ਸਰਕਾਰੀ ਮੁਲਾਜ਼ਮ ਘੋਸ਼ਿਤ ਕਰਨਾ, ਉਨ੍ਹਾਂ ਨੂੰ ਉਜਰਤ ਐਕਟ ਅਧੀਨ ਕਵਰ ਕਰਨਾ, ਪ੍ਰਾਵੀਡੈਂਟ ਫੰਡ ਕਵਰੇਜ ਕਰਨਾ, ਉਜਰਤ ਵਿਚ ਵਾਧਾ ਕਰਨਾ, ਕਲੋਦਿੰਗ ਅਲਾਊਂਸ ਦੇਣਾ ਆਦਿ ਇਹ ਇਸ ਕਮੇਟੀ ਦੀ ਜ਼ਿੰਮੇਵਾਰੀ ਹੈ ਜੋ ਕਿ ਕਮੇਟੀ ਦੇ ਵਿਚਾਰਨ ਲਈ ਭੇਜਿਆ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਾਰਾ ਕੇਸ ਵਿਚਾਰਨ ਲਈ ਭੇਜਿਆ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਵਿਚਾਰ ਕਿੰਨੀ ਦੇਰ ਤੱਕ ਹੋ ਜਾਵੇਗੀ ਤੇ ਸਰਕਾਰ ਇਸ ਉਪਰ ਕਦੋਂ ਤੱਕ ਫੈਸਲਾ ਲੈ ਲਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਹ ਸਾਰੀ ਸਕੀਮ ਸੈਂਟਰ ਸਰਕਾਰ ਦੀ ਹੈ ਅਤੇ ਮੈਨੂੰ ਪਤਾ ਲੱਗਾ ਹੈ ਕਿ ਸੈਂਟਰ ਗੌਰਮਿੰਟ ਨੇ ਆਪਣੇ ਬਜਟ ਵਿੱਚ ਇਸ ਗੱਲ ਨੂੰ ਇਨਕਲੂਡ ਕੀਤਾ ਹੈ। ਜਦੋਂ ਵੀ ਸੈਂਟਰ ਸਰਕਾਰ ਕੋਈ ਫੈਸਲਾ ਕਰੇਗੀ ਅਤੇ ਜੋ ਵੀ ਕਰੇਗੀ, ਉਸ ਮੁਤਾਬਕ ਜਦੋਂ ਪੈਸਾ ਆ ਜਾਵੇਗਾ ਤਾਂ ਇਸ ਵਿੱਚ ਲੋੜੀਂਦਾ ਵਾਧਾ ਕਰ ਦਿੱਤਾ ਜਾਵੇਗਾ।

---

## ਸਿਧਵਾਂ ਬ੍ਰਾਂਚ ਕੈਨਾਲ ਨੂੰ ਪੱਕਾ ਕਰਨਾ

***465. ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਗਰਾਉਂ ਸਬ-ਡਵੀਜ਼ਨ ਵਿੱਚ ਸਿਧਵਾਂ ਬ੍ਰਾਂਚ ਕੈਨਾਲ ਅਤੇ ਉਸ ਦੇ ਰਜਵਾਹਿਆਂ ਅਤੇ ਖਾਲਿਆਂ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸਿਧਵਾਂ ਬਰਾਂਚ ਕੈਨਾਲ ਅਤੇ ਇਸ ਕੈਨਾਲ ਵਿੱਚੋਂ ਨਿਕਲਦੇ ਰਜਬਾਹੇ ਜੋ ਜਗਰਾਉਂ ਉਪ-ਮੰਡਲ ਵਿੱਚ ਪੈਂਦੇ ਹਨ, ਦੀ ਬਰਿੱਕ ਲਾਇਨਿੰਗ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਕੇਂਦਰੀ ਜਲ ਕਮਿਸ਼ਨ ਵੱਲੋਂ ਪ੍ਰਵਾਨ ਕਰਨ ਉਪਰੰਤ ਇਹ ਫੇਜ਼ਡ ਢੰਗ ਵਿੱਚ ਲਾਗੂ ਕੀਤੀ ਜਾਵੇਗੀ। ਜਲ ਸਾਧਨ ਮੰਤਰਾਲਾ, ਭਾਰਤ ਸਰਕਾਰ, ਨਵੀਂ ਦਿੱਲੀ, ਨੂੰ ਕਮਾਂਡ ਏਰੀਆ ਡਿਵੈਲਪਮੈਂਟ ਅਤੇ ਵਾਟਰ ਮੈਨੇਜਮੈਂਟ ਪ੍ਰੋਗਰਾਮ ਅਧੀਨ, ਸਿੱਧਵਾਂ ਬਰਾਂਚ ਨਹਿਰ ਦੇ ਰਕਬੇ ਨੂੰ ਕਮਾਂਡ ਕਰਦੇ ਖਾਲਿਆਂ ਦੀ ਉਸਾਰੀ ਲਈ ਇੱਕ ਤਜਵੀਜ਼ ਪ੍ਰਵਾਨਗੀ ਹਿੱਤ ਭੇਜੀ ਹੈ। ਜੇਕਰ ਇਸ ਤਜਵੀਜ਼ ਨੂੰ ਭਾਰਤ ਸਰਕਾਰ ਪ੍ਰਵਾਨ ਕਰਦੀ ਹੈ ਤਾਂ ਲਗਭਗ 428 ਕਿਲੋਮੀਟਰ ਲੰਬਾਈ ਦੇ ਖਾਲਿਆਂ ਦੀ ਉਸਾਰੀ ਕੀਤੀ ਜਾ ਸਕੇਗੀ।

**ਸਰਦਾਰ ਗੁਰਦੀਪ ਸਿੰਘ ਭੈਣੀ :** ਸਪੀਕਰ ਸਾਹਿਬ, ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿਚ ਪਾਣੀ ਦੀ ਸਮੱਸਿਆ ਨਾਲ ਨਜਿੱਠਿਆ ਜਾ ਰਿਹਾ ਹੈ ਪਰ ਜਗਰਾਉਂ ਵਾਸਤੇ ਜਾਂ ਲੁਧਿਆਣੇ ਵਾਸਤੇ ਨਹਿਰਾਂ ਨਾਲ ਜਾਂ ਰਜਵਾਹਿਆਂ ਨਾਲ ਡਿਸਕਰਿਮੀਨਸ਼ਨ ਕਿਉਂ ਕੀਤਾ ਜਾ ਰਿਹਾ ਹੈ ? ਸਪੀਕਰ ਸਾਹਿਬ, ਸਿਧਵਾਂ ਕੈਨਾਲ ਨਾਲ ਬੜਾ ਵੱਡਾ ਸ਼ਹਿਰ ਲੁਧਿਆਣਾ ਪੈਂਦਾ ਹੈ। ਉਸ ਵਿੱਚ ਗੰਦਗੀ ਫੈਲ ਰਹੀ ਹੈ। ਇਸ ਲਈ ਜੇ 428 ਕਿਲੋਮੀਟਰ ਲੰਬਾਈ ਦੇ ਖਾਲਿਆਂ ਦੀ ਉਸਾਰੀ ਇਕੱਠੀ ਨਹੀਂ ਹੋ ਸਕਦੀ ਤਾਂ ਉਸ ਨੂੰ ਪੋਰਸ਼ਨ-ਵਾਈਜ਼ ਟੇਕ ਅੱਪ ਕੀਤਾ ਜਾਵੇ।

**ਮਾਨਯੋਗ ਸਪੀਕਰ :** ਤੁਸੀਂ ਆਪਣੇ ਸੁਝਾਓ ਨੂੰ ਸਵਾਲ ਰਾਹੀਂ ਪੁੱਛੋ।

**ਸਰਦਾਰ ਗੁਰਦੀਪ ਸਿੰਘ ਭੈਣੀ :** ਸਪੀਕਰ ਸਾਹਿਬ, ਇਹ ਉਸਾਰੀ ਦਾ ਕੰਮ ਪੋਰਸ਼ਨ-ਵਾਈਜ਼ ਕਦੋਂ ਸ਼ੁਰੂ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਸਿਧਵਾਂ ਬਰਾਂਚ ਕੈਨਾਲ ਦੀ ਰੀ-ਮਾਡਲਿੰਗ ਕਰਨ ਦੀ ਤਜਵੀਜ਼ ਇਸੇ ਸਾਲ ਦੇ ਪਲਾਨ ਵਿੱਚ ਹੈ।

---

## ਰਾਵੀ ਬਿਆਸ ਲਿੰਕ-II ਨਹਿਰ ਦੀ ਉਸਾਰੀ

*485. **ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਵੀ ਬਿਆਸ ਲਿੰਕ-II ਨਹਿਰ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਨਹੀਂ ਜੀ। ਰਾਵੀ ਬਿਆਸ ਲਿੰਕ ਨਹਿਰ-II ਦੀ ਉਸਾਰੀ ਦੀ ਕੋਈ ਤਜਵੀਜ਼ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਆਨਰੇਬਲ ਸਪੀਕਰ ਸਾਹਿਬ, ਪੰਜਾਬ ਦਾ ਕਾਫ਼ੀ ਪਾਣੀ ਹਰੀਕੇ ਤੋਂ ਪਾਕਿਸਤਾਨ ਵੱਲ ਨੂੰ ਜ਼ਾਇਆ ਜਾ ਰਿਹਾ ਹੈ। ਰਾਵੀ ਦੇ ਖੱਬੇ ਪਾਸੇ ਗੁਰਦਾਸਪੁਰ ਅਤੇ ਪਠਾਨਕੋਟ ਇਰੀਗੇਸ਼ਨ ਪੱਖੋਂ ਨਾਲ ਪ੍ਰੈਨੀਅਲ ਏਰੀਆ ਹੈ। ਮੇਰੀ ਤੁਹਾਡੇ ਥ੍ਰੂ ਵਜ਼ੀਰ ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਇਹ ਰੈਲੇਵੈਂਟ ਲਿੰਕ ਹੈ। ਜੇ ਆਉਣ ਵਾਲੀਆਂ ਬਜਟ ਪਰੋਪੋਜ਼ਲਾਂ ਵਿੱਚ ਜਾਂ ਅਗਲੇ ਬਜਟ ਵਿੱਚ ਇਸ ਨੂੰ ਰੱਖ ਲਓ ਤਾਂ ਇਸ ਨਾਲ ਉਸ ਸਾਰੇ ਇਲਾਕੇ ਦੀ ਵਾਟਰ ਰੀਚਾਰਜਿੰਗ ਹੋ ਸਕਦੀ ਹੈ। ਇਸ ਦੇ ਨਾਲ-ਨਾਲ ਡੇਰਾ ਬਾਬਾ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਨਾਨਕ ਤੱਕ ਥਰੂ ਕੰਡੀ ਏਰੀਆ ਪੰਜਾਬ ਦੇ ਇਸ ਇਲਾਕੇ ਵਿੱਚ ਜੇ ਬੈਰਾਜ ਬਣਾਇਆ ਜਾਵੇ, ਕਰਤਾਰਪੁਰ ਸਾਹਿਬ ਨੂੰ ਆਪਾਂ ਰਸਤੇ ਦੀ ਮੰਗ ਵੀ ਕਰਦੇ ਹਾਂ, ਤਾਂ ਇਹ ਲੰਬਾ ਰਸਤਾ ਛੋਟਾ ਹੋ ਜਾਏਗਾ। ਕੀ ਆਉਣ ਵਾਲੇ ਸਮੇਂ ਵਿੱਚ ਇਹ ਤਜਵੀਜ਼ ਰੱਖੀ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ—

* ਰਾਵੀ ਦਰਿਆ ਵਿੱਚ ਮਾਧੋਪੁਰ ਹੈੱਡਵਰਕਸ ਦੇ ਹੇਠਲੇ ਪਾਸੇ ਮਿਲਦੀਆਂ ਨਦੀਆਂ ਦੇ ਪਾਣੀ ਨੂੰ ਵਰਤਣ ਦੇ ਉਦੇਸ਼ ਨਾਲ ਅਖੌਤੀ ਰਾਵੀ ਬਿਆਸ ਲਿੰਕ-2 ਨੂੰ ਰਾਸ਼ਟਰੀ ਪ੍ਰੋਜੈਕਟ ਦੀ ਇੱਕ ਤਰਫਾ ਘੋਸ਼ਣਾ ਬੜੀ ਹੈਰਾਨਪੂਰਵਕ ਅਤੇ ਅਫਸੋਸਜਨਕ ਹੈ। ਇਹ ਸਾਰਾ ਮੁੱਦਾ ਅਨਿਸ਼ਚਿਤਤਾ ਦੇ ਖੇਤਰ ਵਿੱਚ ਹੈ ਅਤੇ ਇਸ ਨੂੰ ਰਾਸ਼ਟਰੀ ਪ੍ਰੋਜੈਕਟ ਘੋਸ਼ਿਤ ਕਰਨ ਦਾ ਫੈਸਲਾ ਅਗੇਤਾ ਫੈਸਲਾ ਹੈ।

* ਯੂ.ਪੀ.ਏ. ਦੀ ਕੇਂਦਰੀ ਸਰਕਾਰ ਨੇ ਪੰਜਾਬ ਰਾਜ ਨੂੰ ਰਾਇਪੇਰੀਅਨ ਸਟੇਟ ਹੁੰਦੇ ਹੋਏ ਵੀ ਇਸ ਦੀ ਰਾਏ ਨਹੀਂ ਲਈ। ਉਨ੍ਹਾਂ ਦੇ ਇਸ ਅਖੌਤੀ ਪ੍ਰੋਜੈਕਟ ਨੂੰ ਬਿਨਾਂ ਕਿਸੇ ਉਚਿਤ ਪ੍ਰੇਖਣ ਤੋਂ ਇੱਕ ਤਰਫਾ ਅਤੇ ਜਲਦਬਾਜ਼ੀ ਵਿੱਚ ਲਏ ਗਏ ਫੈਸਲੇ ਨੇ ਪੰਜਾਬ ਦੇ ਲੋਕਾਂ ਵਿੱਚ ਕਈ ਸੰਦੇਹ ਅਤੇ ਅਵਿਸ਼ਵਾਸ ਪੈਦਾ ਕਰ ਦਿੱਤੇ ਹਨ।

* ਪੰਜਾਬ ਰਾਜ ਦੇ ਮਾਨਯੋਗ ਮੁੱਖ ਮੰਤਰੀ ਜੀ ਨੇ ਯੂ.ਪੀ.ਏ. ਸਰਕਾਰ ਦੇ ਵਤੀਰੇ ਦੀ ਨਿੰਦਾ ਕੀਤੀ ਹੈ ਅਤੇ ਪ੍ਰਧਾਨ ਮੰਤਰੀ ਜੀ ਨੂੰ ਇਸ ਪ੍ਰੋਜੈਕਟ ਨੂੰ ਰਾਸ਼ਟਰੀ ਪ੍ਰੋਜੈਕਟਾਂ ਦੀ ਸੂਚੀ ਤੋਂ ਹਟਾਉਣ ਲਈ ਬੇਨਤੀ ਕੀਤੀ ਹੈ।

* ਇਥੇ ਇਹ ਦੱਸਿਆ ਜਾਂਦਾ ਹੈ ਕਿ ਮਾਧੋਪੁਰ ਹੈੱਡਵਰਕਸ ਦੇ ਹੇਠਲੇ ਪਾਸੇ ਰਾਵੀ ਦਰਿਆ ਵਿੱਚ ਕਈ ਨਦੀਆਂ ਮਿਲਦੀਆਂ ਹਨ। ਇਥੇ ਇਹ ਸ਼ੰਕਾ ਜਤਾਈ ਗਈ ਹੈ ਕਿ ਮਾਧੋਪੁਰ ਹੈੱਡਵਰਕਸ ਦੇ ਹੇਠਲੇ ਪਾਸੇ ਰਾਵੀ ਦਰਿਆ ਵਿੱਚ ਵਗਦਾ ਪਾਣੀ ਪਾਕਿਸਤਾਨ ਨੂੰ ਜਾਂਦਾ ਹੈ।

* ਮਾਧੋਪੁਰ ਹੈੱਡਵਰਕਸ ਦੇ ਹੇਠਲੇ ਪਾਸੇ ਰਾਵੀ ਦਰਿਆ ਸਮਤਲ ਏਰੀਏ ਵਿੱਚ ਵਗਦਾ ਹੈ ਅਤੇ ਭਾਰਤ ਪਾਕਿਸਤਾਨ ਦੀ ਅੰਤਰ-ਰਾਸ਼ਟਰੀ ਸਰਹੱਦ ਨੂੰ ਵਾਰ-ਵਾਰ ਕੱਟਦਾ ਹੋਇਆ ਵਹਿੰਦਾ ਹੈ। ਇਸ ਤੱਥ ਤੋਂ ਇਲਾਵਾ ਕਿ ਮਾਧੋਪੁਰ ਹੈੱਡਵਰਕਸ ਦੇ ਹੇਠਲੇ ਵਗਦੇ ਰਾਵੀ ਦਰਿਆ ਅਤੇ ਉਸ ਵਿੱਚ ਮਿਲਣ ਵਾਲੀਆਂ ਨਦੀਆਂ ਵਿੱਚ ਅਨਿਸ਼ਚਤਤਾ ਹੈ ਅਤੇ ਇਹ ਨਾਭਰੋਸੇਯੋਗ ਹੈ, ਇਸ ਲਈ ਪੰਜਾਬ ਦੀ ਹੱਦ ਅੰਦਰ ਸਮਤਲ ਭੂਮੀ ਉੱਤੇ ਪਾਣੀ ਜਮ੍ਹਾਂ ਕਰਨਾ ਸੰਭਵ ਨਹੀਂ ਹੈ। ਪਾਣੀ ਜਮ੍ਹਾਂ ਕਰਨਾ ਸਿਰਫ ਜੰਮੂ ਅਤੇ ਕਸ਼ਮੀਰ ਵਿੱਚ ਹੀ ਸੰਭਵ ਹੈ ਅਤੇ ਅਸਲ ਵਿੱਚ ਕੇਂਦਰੀ ਜਲ ਆਯੋਗ ਨੇ ਜੰਮੂ ਕਸ਼ਮੀਰ ਸਰਕਾਰ ਨੂੰ ਉੱਜ ਨਦੀ ਦਾ ਪਾਣੀ ਜਮ੍ਹਾਂ ਕਰਨ ਲਈ ਪ੍ਰੋਜੈਕਟ ਤਿਆਰ ਕਰਨ ਲਈ ਸਲਾਹ ਦਿੱਤੀ ਹੈ।

* ਮਾਧੋਪੁਰ ਹੈੱਡਵਰਕਸ ਦੇ ਹੇਠਾਂ ਰਾਵੀ ਦਰਿਆ ਅਤੇ ਇਸ ਵਿੱਚ ਮਿਲਦੀਆਂ

ਨਦੀਆਂ ਦੇ ਪਾਣੀਆਂ ਦੀ ਵਰਤੋਂ ਦਾ ਮੁੱਦਾ ਹਰਿਆਣੇ ਨੇ Committee for long term due of availability and optimal utilization of the water of the eastern river of the Indus system of the rivers ਦੀ 23 ਨਵੰਬਰ, 2006 ਨੂੰ ਤੀਸਰੀ ਰਿਵਿਊ ਮੀਟਿੰਗ ਵਿੱਚ ਇਹ ਮੁੱਦਾ ਉਠਾਇਆ। ਅਸੀਂ ਇਹ ਦੱਸਿਆ ਕਿ ਇਹ ਮਾਮਲਾ ਪਹਿਲਾਂ ਵੀ ਇੱਕ ਬੈਠਕ ਵਿੱਚ ਵਿਚਾਰਿਆ ਗਿਆ ਸੀ, ਜਿਸ ਵਿੱਚ ਇਹ ਦੱਸਿਆ ਗਿਆ ਸੀ ਕਿ ਭੂਗੋਲਿਕ ਸਥਿਤੀ ਕਰਕੇ ਇਨ੍ਹਾਂ ਪਾਣੀਆਂ ਦੀ ਵਰਤੋਂ ਲਈ ਕੋਈ ਤਜਵੀਜ਼ ਨਹੀਂ ਬਣਦੀ। ਇਸ ਕਮੇਟੀ ਦੇ ਚੇਅਰਮੈਨ ਵੱਲੋਂ ਇਸ ਮਾਮਲੇ ਨੂੰ ਕੇਂਦਰੀ ਜਲ ਆਯੋਗ ਅਤੇ ਸਬੰਧਿਤ ਰਾਜ ਸਰਕਾਰ ਨੂੰ ਪ੍ਰੇਖਣ ਕਰਨ ਲਈ ਆਪਣੀ ਸਹਿਮਤੀ ਦਿੱਤੀ ਗਈ ਸੀ।

* ਇਹ ਸੰਗਠਿਤ ਕੀਤਾ ਜਾਂਦਾ ਹੈ ਕਿ ਹਰਿਆਣਾ ਨੇ ਕੰਨਸੈਪਟ ਪੇਪਰ ਤਿਆਰ ਕੀਤਾ ਹੈ ਜਿਸ ਵਿੱਚ ਹਰੀਕੇ ਬੈਰਾਜ ਦੇ ਉਪਰਲੇ ਪਾਸੇ ਬਿਆਸ ਦਰਿਆ ਵਿੱਚ ਰਾਵੀ ਦਰਿਆ ਦਾ ਪਾਣੀ ਪਾਉਣ ਲਈ ਰਾਵੀ ਦਰਿਆ ਉੱਤੇ ਕੋਈ ਉਚਿੱਤ ਜਗ੍ਹਾ ਉਤੇ ਇੱਕ ਬੈਰਾਜ ਬਨਾਉਣ ਦੀ ਤਜਵੀਜ਼ ਦਿੱਤੀ ਹੈ। ਰਾਵੀ ਦਰਿਆ ਦਾ ਪਾਣੀ ਮੋੜਨ ਦੇ ਮੰਤਵ ਲਈ ਇੱਕ ਨਹਿਰ ਬਣਾਉਣ ਦੀ ਤਜਵੀਜ਼ ਪੇਸ਼ ਕੀਤੀ ਹੈ ਜਿਹੜੀ ਕਿ ਯੂ.ਬੀ.ਡੀ.ਸੀ. ਦੇ ਕਈ ਰਜਵਾਹੇ, ਸੜਕਾਂ ਨੂੰ ਕੱਟੇਗੀ ਅਤੇ 1,521 ਏਕੜ ਬੜੀ ਕੀਮਤੀ ਉਪਜਾਊ ਜ਼ਮੀਨ ਨੂੰ ਘੇਰ ਲਵੇਗੀ। ਇਹ ਕਨਸੈਪਟ ਪੇਪਰ ਬੜਾ ਸਧਾਰਣ ਪਾਇਆ ਗਿਆ ਹੈ ਅਤੇ ਇਲਾਕੇ ਦੀ ਭੂਗੋਲਿਕ ਸਥਿਤੀ ਨੂੰ ਬਿਨਾਂ ਧਿਆਨ ਵਿੱਚ ਰੱਖੇ ਬਣਾਇਆ ਗਿਆ ਹੈ। ਇਸ ਤੋਂ ਇਲਾਵਾ ਹਰਿਆਣਾ ਉਨ੍ਹਾਂ ਦਰਿਆਵਾਂ ਲਈ ਕਿਵੇਂ ਪ੍ਰੋਜੈਕਟ ਤਿਆਰ ਕਰ ਸਕਦਾ ਹੈ ਜਿਹੜੇ ਕਿ ਪੰਜਾਬ ਵਿੱਚ ਸਥਿਤ ਹਨ। ਇਹ ਪੰਜਾਬ ਦੇ ਰਾਇਪੇਰੀਅਨ ਹੱਕਾਂ ਦੇ ਵਿਰੁੱਧ ਹੈ। ਅਸੀਂ ਹਰਿਆਣਾ ਸਰਕਾਰ ਦੇ ਇਸ ਵਤੀਰੇ ਦਾ ਦ੍ਰਿੜ੍ਹਤਾ ਨਾਲ ਖੰਡਨ ਕਰਦੇ ਹਾਂ। ਹੋਰ ਭਾਰਤ ਸਰਕਾਰ ਇੱਕ ਮੇਜ਼ਬਾਨ ਰਾਇਪੇਰੀਅਨ ਰਾਜ ਦੀ ਅਗੇਤੀ ਸਲਾਹ ਬਿਨਾਂ ਉਨ੍ਹਾਂ ਦੀ ਤਜਵੀਜ਼ ਉੱਤੇ ਕਿਵੇਂ ਫੈਸਲਾ ਲੈ ਸਕਦੀ ਹੈ। ਇਹ ਯੂ.ਪੀ.ਏ. ਸਰਕਾਰ ਦੀ ਬੜੀ ਸ਼ਰਾਰਤੀ ਕਾਰਵਾਈ ਹੈ।

ਮਾਨਯੋਗ ਸਪੀਕਰ : ਇਹ ਨੋਟ ਜਿਹੜਾ ਦਿੱਤਾ ਹੁੰਦਾ ਹੈ, ਉਹ ਸਾਰਾ ਪੜ੍ਹਨ ਦੀ ਲੋੜ ਨਹੀਂ ਹੁੰਦੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਰ, ਇਹ ਲਿਖਤੀ ਮੇਰੇ ਕੋਲ ਨਹੀਂ ਸੀ। ਮਿਹਰਬਾਨੀ ਕਰਕੇ ਮਨਿਸਟਰ ਸਾਹਿਬ ਮੈਨੂੰ ਇਹ ਭੇਜ ਦੇਣ।

ਮਾਨਯੋਗ ਸਪੀਕਰ : ਉਹ ਭੇਜ ਦੇਣਗੇ। ਨੈਕਸਟ ਕੁਐਸਚਨ।

---

## ਪ੍ਰਿੰਸੀਪਲ ਗੀਟਾ ਬਾਵਾ ਦਾ ਕਤਲ

***489. ਸ਼੍ਰੀ ਕੇ. ਡੀ. ਭੰਡਾਰੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਗੀਟਾ ਬਾਵਾ, ਪ੍ਰਿੰਸੀਪਲ ਕੇ. ਐਮ. ਵੀ. ਕਾਲਜ, ਜਲੰਧਰ ਦੇ ਕਾਤਲਾਂ ਨੂੰ ਫੜਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਵੇਰਵੇ ਅਨੁਲੱਗ ਤੇ ਰੱਖ ਜਾਂਦੇ ਹਨ।

### ਅਨੁਲੱਗ

ਪੁਲਿਸ ਵੱਲੋਂ ਮੁਕੱਦਮੇ ਨੂੰ ਟਰੇਸ ਕਰਨ ਵਿੱਚ ਹੇਠ ਲਿਖੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਹਨ :—

(1) ਗੀਟਾ ਬਾਵਾ ਅਤੇ ਉਸ ਦੇ ਕੁੱਕ ਦੇ ਮੋਬਾਇਲ ਫੋਨਾਂ ਦੀਆਂ ਕਾਲਾਂ ਦੇ ਵੇਰਵੇ ਦੀ ਛਾਣ-ਬੀਣ ਕੀਤੀ ਗਈ।

(2) ਗੀਟਾ ਬਾਵਾ ਦੇ ਘਰ ਅਤੇ ਦਫਤਰ ਦੇ ਦਸਤਾਵੇਜ਼ਾਂ ਦੀ ਮੁਕੰਮਲ ਛਾਣ-ਬੀਣ ਕੀਤੀ ਗਈ।

(3) ਕੁੱਕ ਦੇ ਨਾਲ ਰਹਿੰਦੇ ਉਸ ਦੇ ਰਿਸ਼ਤੇਦਾਰਾਂ ਕਿਸ਼ੋਰ ਮੰਡਲ ਅਤੇ ਚੌਕੀਦਾਰ ਦੀ ਪੁੱਛ ਪੜਤਾਲ ਕੀਤੀ ਗਈ।

(4) ਗੀਟਾ ਬਾਵਾ ਦੇ ਰਿਸ਼ਤੇਦਾਰਾਂ, ਕਾਲਜ ਦੇ ਵਿਦਿਆਰਥੀਆਂ ਅਤੇ ਸਟਾਫ ਦੀ ਪੁੱਛਗਿੱਛ ਕੀਤੀ ਗਈ।

(5) ਗੀਟਾ ਬਾਵਾ ਦੇ ਫਾਈਨੈਂਸ਼ੀਅਲ ਖਾਤੇ ਵੈਰੀਫਾਈ ਕੀਤੇ ਗਏ।

(6) ਫਿੰਗਰ ਪ੍ਰਿੰਟਸ ਅਤੇ ਮੌਕਾ ਵਾਰਦਾਤ ਤੇ ਮੌਜੂਦ ਹੋਰ ਸ਼ਹਾਦਤਾਂ ਹਾਸਲ ਕੀਤੀਆਂ ਗਈਆਂ।

(7) ਮੌਕੇ ਤੇ ਬਰਾਮਦ ਕੀਤੇ ਗਏ ਪੈਸਿਆਂ ਨੂੰ ਆਰ.ਬੀ.ਆਈ. ਤੋਂ ਵੈਰੀਫਾਈ ਕਰਾਇਆ ਗਿਆ ਜਿਸ ਦੇ ਵਿੱਚ ਇੱਕ ਨਵਾਂ ਬੰਡਲ 5 ਲੱਖ ਰੁਪਏ ਦਾ ਸੀ।

(8) ਇਸ ਸਬੰਧੀ ਇੱਕ ਸਪੈਸ਼ਲ ਇੰਵੈਸਟੀਗੇਸ਼ਨ ਟੀਮ ਪੱਤਰ ਨੰ: 6184—88/ਸੀ.ਆਰ-1, ਮਿਤੀ 29 ਫਰਵਰੀ, 2008 ਰਾਹੀਂ ਡੀ.ਆਈ.ਜੀ. ਜਲੰਧਰ ਰੇਂਜ, ਜਲੰਧਰ ਦੀ ਨਿਗਰਾਨੀ ਹੇਠ ਗਠਿਤ ਕੀਤੀ ਗਈ, ਜੋ ਕਿ ਕੇਸ ਨੂੰ ਟਰੇਸ ਕਰੇਗੀ ਅਤੇ ਦੋਸ਼ੀਆਂ ਨੂੰ ਗ੍ਰਿਫਤਾਰ ਕਰੇਗੀ ਜਿਸ ਦੇ

ਮੈਂਬਰ ਸ਼੍ਰੀ ਪੀ. ਐਸ. ਪਰਮਾਰ, ਪੀ.ਪੀ.ਐਸ./ਐਸ.ਪੀ.(ਡੀ), ਜਲੰਧਰ, ਸ਼੍ਰੀ ਸੁਖਵਿੰਦਰ ਸਿੰਘ, ਪੀ.ਪੀ.ਐਸ./ਡੀ.ਐਸ.ਪੀ. (ਸਿਟੀ-1), ਜਲੰਧਰ ਅਤੇ ਐਸ.ਆਈ. ਬਲਬੀਰ ਸਿੰਘ, ਐਸ.ਐਚ.ਓ., ਡਵੀਜ਼ਨ ਨੰ: 8, ਜਲੰਧਰ ਹਨ।

**ਸ਼੍ਰੀ ਕੇ. ਡੀ. ਭੰਡਾਰੀ** : ਮਾਨਯੋਗ ਸਪੀਕਰ ਸਾਹਿਬ, ਮੇਰਾ ਕੁਐਸਚਨ ਅਧੂਰਾ ਛਪਿਆ ਹੈ। ਮੈਂ ਉਸ ਵਿੱਚ ਮੰਗ ਕੀਤੀ ਸੀ ਕਿ ਕੀ ਇਹ ਕੇਸ ਸੀ.ਬੀ.ਆਈ. ਨੂੰ ਰੈਫਰ ਕੀਤਾ ਜਾਵੇਗਾ ? ਢਾਈ ਮਹੀਨੇ ਮਰਡਰ ਹੋਏ ਨੂੰ ਹੋ ਗਏ ਹਨ। ਚਾਰ ਬੰਦੇ ਉਥੇ ਮਰੇ ਸੀ। ਉਸ ਕਾਲਜ ਦੀ ਪ੍ਰਿੰਸੀਪਲ ਰੀਟਾ ਬਾਵਾ ਅਤੇ ਦੋ ਚੌਕੀਦਾਰ....... (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)..... ਲੇਕਿਨ ਢਾਈ ਮਹੀਨੇ ਬੀਤਣ ਦੇ ਬਾਵਜੂਦ ਸਾਡੀ ਪੰਜਾਬ ਪੁਲਿਸ ਨੇ ਹਾਲੇ ਤੱਕ ਕੋਈ ਵੀ ਸਿੱਟਾ ਨਹੀਂ ਕੱਢਿਆ। ਮੇਰੀ ਸੀ. ਐਮ. ਸਾਹਿਬ ਤੋਂ ਪੁਰਜ਼ੋਰ ਮੰਗ ਹੈ ਕਿ ਇਹ ਕੇਸ ਸੀ.ਬੀ.ਆਈ. ਨੂੰ ਰੈਫਰ ਕੀਤਾ ਜਾਵੇ ਤਾਂ ਕਿ ਜਿਸ ਨੇ ਵੀ ਕਤਲ ਕੀਤਾ ਹੈ, ਉਸ ਦਾ ਪਤਾ ਲੱਗ ਸਕੇ। ਸਾਡੇ ਪੰਜਾਬ ਦੇ ਵਿੱਚ ਜਲੰਧਰ ਸ਼ਹਿਰ ਵਿੱਚ ਜਿਸ ਨੇ ਇਹ ਘਿਨਾਉਣੀ ਹਰਕਤ ਕੀਤੀ ਹੈ, ਉਸ ਦਾ ਪਤਾ ਲੱਗ ਸਕੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੀ ਪੰਜਾਬ ਪੁਲਿਸ ਕਿਸੇ ਗੱਲੋਂ ਵੀ ਸੀ.ਬੀ.ਆਈ. ਤੋਂ ਘੱਟ ਨਹੀਂ ਹੈ। ਇੱਕ ਸਪੈਸ਼ਲ ਟੀਮ ਬਣਾਈ ਗਈ ਹੈ, ਜਿਸ ਦੀ ਸੁਪਰਵੀਜ਼ਨ ਡੀ.ਆਈ.ਜੀ. ਸਾਹਿਬ ਕਰ ਰਹੇ ਹਨ ਅਤੇ ਉਨ੍ਹਾਂ ਦੇ ਨਾਲ ਐਸ.ਪੀ. (ਡੀ), ਜਲੰਧਰ, ਸ਼੍ਰੀ ਪੀ.ਐਸ. ਪਰਮਾਰ, ਡੀ.ਐਸ.ਪੀ. ਸੁਖਵਿੰਦਰ ਸਿੰਘ, ਐਸ.ਐਚ.ਓ. ਡਿਵੀਜ਼ਨ ਨੰ: 8, ਜਲੰਧਰ, ਸ਼੍ਰੀ ਬਲਬੀਰ ਸਿੰਘ, ਐਸ.ਆਈ.—ਇਹ ਟੀਮ ਬਣਾਈ ਗਈ ਹੈ। ਔਰ ਇਹ ਟੀਮ ਕੇਵਲ ਇਸ ਕੇਸ ਦੀ ਹੀ ਪੜਤਾਲ ਕਰੇਗੀ। ਹੋਰ ਉਨ੍ਹਾਂ ਨੂੰ ਕੋਈ ਕੰਮ ਨਹੀਂ ਹੈ। ਸਿਰਫ ਇਸੇ ਗੱਲ ਲਈ ਟੀਮ ਲਗਾਈ ਗਈ ਹੈ। ਮੈਨੂੰ ਪ੍ਰਿੰਸੀਪਲ ਸਾਹਿਬ ਦੇ ਕਤਲ ਦਾ ਵੀ ਅਫਸੋਸ ਹੈ। ਇਹ ਕੇਸ ਅਜੇ ਤੱਕ ਟਰੇਸ ਨਹੀਂ ਹੋ ਸਕਿਆ। ਇਸ ਦੇ ਪੂਰੇ ਯਤਨ ਕੀਤੇ ਜਾ ਰਹੇ ਹਨ। ਤਿੰਨ ਦਿਨ ਪਹਿਲਾਂ ਡੀ.ਜੀ.ਪੀ. ਸਾਹਿਬ ਨੂੰ ਜਲੰਧਰ ਭੇਜਿਆ ਸੀ। ਉਹ ਆਈ.ਜੀ. ਅਤੇ ਡੀ.ਆਈ.ਜੀ. ਨਾਲ ਸਾਰੀ ਗੱਲਬਾਤ ਕਰਕੇ ਆਏ ਹਨ। ਮੈਂ ਤਕਰੀਬਨ ਦੂਸਰੇ -ਤੀਸਰੇ ਦਿਨ ਇਸ ਕੇਸ ਦੇ ਮੁਤੱਲਕ ਪੁੱਛਦਾ ਰਿਹਾ ਹਾਂ। ਮੈਨੂੰ ਬੜੀ ਚਿੰਤਾ ਹੈ ਔਰ ਮੈਂਬਰ ਸਾਹਿਬ ਦੀ ਵੀ ਜੋ ਚਿੰਤਾ ਹੈ, ਉਹ ਠੀਕ ਹੈ। ਸਾਨੂੰ ਇਸ ਤੇ ਹੋਰ ਜ਼ੋਰ ਦੇਣ ਦੀ ਲੋੜ ਹੈ। ਇਸ ਵੇਲੇ ਤੇਜ਼ੀ ਨਾਲ ਇਹ ਤਫਤੀਸ਼ ਕਰ ਰਹੇ ਹਨ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਅਮਰਗੜ੍ਹ ਕਲੇਰ ਪਿੰਡ ਵਿਚ ਸੀਵਰੇਜ ਵਿਛਾਉਣਾ

***464. ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਗਰਾਉਂ ਸਬ-ਡਵੀਜ਼ਨ ਵਿਚ ਬਲਾਕ ਸਿਧਵਾਂ-ਬੇਟ ਵਿਚ ਪਿੰਡ ਅਮਰਗੜ੍ਹ ਕਲੇਰ ਵਿਚ ਸੀਵਰੇਜ ਵਿਛਾਉਣ ਦਾ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਫੰਡਜ਼ ਉਪਲਬਧ ਨਾ ਹੋਣ ਕਾਰਣ ਕੰਮ ਰੁਕਿਆ ਹੋਇਆ ਹੈ। ਫੰਡਜ਼ ਉਪਲਬਧ ਹੋਣ ਤੇ ਰਹਿੰਦਾ ਕੰਮ ਮੁਕੰਮਲ ਕਰਵਾ ਦਿੱਤਾ ਜਾਵੇਗਾ।

---

### ਪ੍ਰਾਈਵੇਟ ਪ੍ਰਬੰਧ ਹੇਠਲੇ ਸਕੂਲਾਂ ਨੂੰ ਵਿਨਿਯਮਿਤ ਕਰਨਾ

***428. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਵੱਧ ਰਹੇ ਪ੍ਰਾਈਵੇਟ ਪ੍ਰਬੰਧ ਹੇਠਲੇ ਸਕੂਲਾਂ ਤੇ ਰੋਕ ਲਗਾਉਣ ਲਈ ਅਤੇ ਉਨ੍ਹਾਂ ਨੂੰ ਅਣਉਚਿਤ ਇਮਾਰਤਾਂ ਵਿੱਚ ਚਲਾਉਣ ਤੇ ਰੋਕ ਲਗਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਰਾਜ ਵਿੱਚ ਵੱਡੀ ਗਿਣਤੀ ਵਿੱਚ ਵਧ ਰਹੀ ਪ੍ਰਾਈਵੇਟ ਸਕੂਲਾਂ ਦੀ ਸੰਖਿਆ ਅਤੇ ਖਸਤਾ ਇਮਾਰਤਾਂ ਵਿੱਚ ਚੱਲ ਰਹੇ ਸਕੂਲਾਂ ਉੱਤੇ ਕਾਬੂ ਪਾਉਣ ਲਈ ਪੰਜਾਬ ਸਰਕਾਰ ਵੱਲੋਂ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਅਨੁਲੱਗ-"ੳ" ਤੇ ਦਿੱਤੇ ਗਏ ਹਨ।

### ਅਨੁਲੱਗ-ੳ

ਪ੍ਰਾਈਵੇਟ ਸਕੂਲਾਂ ਦਾ ਵੱਡੀ ਗਿਣਤੀ ਵਿੱਚ ਵਾਧਾ ਅਤੇ ਉਨ੍ਹਾਂ ਦਾ ਖਸਤਾ ਇਮਾਰਤਾਂ ਵਿੱਚ ਚੱਲਣ ਤੋਂ ਰੋਕਣ ਲਈ ਚੁੱਕੇ ਗਏ/ਚੁੱਕੇ ਜਾ ਰਹੇ ਕਦਮਾਂ ਦਾ ਵੇਰਵਾ :—

(1) ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਉਹ ਅਣ-ਸੁਰੱਖਿਅਤ ਇਮਾਰਤਾਂ ਵਿੱਚ ਚੱਲ ਰਹੇ ਸਕੂਲਾਂ ਨੂੰ ਬੰਦ ਕਰਨਾ ਯਕੀਨੀ ਬਣਾਉਣ।

(2) ਸਾਰੇ ਸਬੰਧਤ ਵਿਭਾਗਾਂ/ਏਜੰਸੀਆਂ/ਅਥਾਰਟੀਆਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਨ੍ਹਾਂ ਸਕੂਲਾਂ ਨੂੰ ਬੰਦ ਕੀਤਾ ਜਾਵੇ ਜੋ ਕਿਸੇ ਕਾਨੂੰਨ ਦੀ ਪ੍ਰਤੱਖ ਤੌਰ ਤੇ ਉਲੰਘਣਾ ਕਰ ਰਹੇ ਹਨ।

(3) ਰਾਜ ਸਰਕਾਰ ਇਨ੍ਹਾਂ ਪ੍ਰਾਈਵੇਟ ਸਕੂਲਾਂ ਦੇ ਚੱਲਣ ਨੂੰ ਨਿਯਮਤ ਕਰਨ ਲਈ ਇੱਕ ਕਾਨੂੰਨ ਬਣਾਏ ਜਾਣ ਬਾਰੇ ਵਿਚਾਰ ਕਰ ਰਹੀ ਹੈ ਅਤੇ ਇਸ ਦੇ ਨਾਲ ਹੀ ਦੂਜੇ ਰਾਜਾਂ ਦੇ ਢਾਂਚੇ ਨੂੰ ਘੋਖਣ ਉਪਰੰਤ ਪ੍ਰਾਈਵੇਟ ਵਿਦਿਆਰਥੀਆਂ ਦੇ ਪ੍ਰੀਖਿਆ ਵਿੱਚ ਬੈਠਣ ਦੇ ਮਸਲੇ ਤੇ ਆਗਿਆ ਦੇਣ ਬਾਰੇ ਵੀ ਪੁਨਰ-ਵਿਚਾਰ ਕਰ ਰਹੀ ਹੈ।

(4) ਪੰਜਾਬ ਸਕੂਲ ਸਿੱਖਿਆ ਬੋਰਡ ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਕਿਸੇ ਪ੍ਰਾਈਵੇਟ ਸਕੂਲ ਨੂੰ ਸੰਬੰਧਤਾ (Affiliation) ਪ੍ਰਦਾਨ ਕਰਨ ਵੇਲੇ ਬਣਾਏ ਗਏ ਨਿਰਧਾਰਤ ਨਿਯਮਾਂ ਦੀ ਸਖਤੀ ਨਾਲ ਪਾਲਣਾ ਕਰੇ।

(5) ਰਾਜ ਸਰਕਾਰ ਪ੍ਰਾਈਵੇਟ ਸਕੂਲਾਂ ਨੂੰ ਸੀ.ਬੀ.ਐਸ.ਈ./ਆਈ.ਸੀ.ਐਸ.ਈ. ਬੋਰਡ ਨਾਲ ਸੰਬੰਧਤ ਹੋਣ ਸਬੰਧੀ ਲੋੜੀਂਦਾ ਇਤਰਾਜ਼-ਹੀਣਤਾ ਸਰਟੀਫਿਕੇਟ (ਐਨ.ਓ.ਸੀ.) ਜਾਰੀ ਕਰਨ ਸਮੇਂ ਇਹ ਯਕੀਨੀ ਬਣਾਉਂਦੀ ਹੈ ਕਿ ਚਾਲੂ ਨਿਯਮ ਪੂਰੀ ਤਰ੍ਹਾਂ ਲਾਗੂ ਹਨ।

(6) ਰਾਜ ਸਰਕਾਰ ਵੱਲੋਂ ਸਮੇਂ-ਸਮੇਂ ਤੇ ਅਤੇ ਖਾਸ ਕਰਕੇ ਨਵੇਂ ਦਾਖਲਿਆਂ ਮੌਕੇ ਮਾਪਿਆਂ ਨੂੰ ਗੈਰਮਾਨਤਾ ਪ੍ਰਾਪਤ ਅਤੇ ਗੈਰ-ਸਬੰਧਤ (Un-affiliated) ਸਕੂਲਾਂ ਵਿੱਚ ਆਪਣੇ ਬੱਚੇ ਦਾਖਲ ਨਾ ਕਰਾਉਣ ਸਬੰਧੀ ਅਖਬਾਰਾਂ ਵਿੱਚ ਵਿਗਿਆਪਨ ਰਾਹੀਂ ਸਲਾਹ ਦਿੱਤੀ ਜਾਂਦੀ ਹੈ। ਇਸ ਦੇ ਨਾਲ ਹੀ ਸਰਕਾਰੀ ਸਕੂਲਾਂ ਵਿੱਚ ਕੰਪਿਊਟਰ ਸਿੱਖਿਆ ਸਹਿਤ ਮਿਲ ਰਹੀਆਂ ਸਹੂਲਤਾਂ, ਜੋ ਕਿ ਮੁਫਤ ਵਰਗੀਆਂ ਹਨ, ਦਾ ਪ੍ਰਚਾਰ ਕੀਤਾ ਜਾਂਦਾ ਹੈ।

(7) ਰਾਜ ਸਰਕਾਰ 2,100 ਕੰਪਿਊਟਰ ਅਧਿਆਪਕਾਂ ਤੋਂ ਇਲਾਵਾ ਰਾਜ ਵਿੱਚ ਲਗਭਗ 14,000 ਅਧਿਆਪਕ ਸਰਕਾਰੀ ਸਕੂਲਾਂ ਲਈ ਭਰਤੀ ਕਰ ਰਹੀ ਹੈ।

(8) ਰਾਜ ਸਰਕਾਰ ਨੇ ਮਿਆਰੀ ਸਿੱਖਿਆ ਪ੍ਰਦਾਨ ਕਰਨ ਲਈ ਆਦਰਸ਼ ਸਕੂਲਾਂ ਦੀ ਸਕੀਮ ਚਾਲੂ ਕਰਨ ਤੋਂ ਇਲਾਵਾ 351 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦਾ ਮੁੱਢਲਾ ਢਾਂਚਾ ਮਜ਼ਬੂਤ ਕਰਨ ਲਈ 140 ਕਰੋੜ ਰੁਪਏ ਤੋਂ ਵੱਧ ਦੀ ਸਕੀਮ ਪ੍ਰਵਾਨ ਕੀਤੀ ਹੈ।

---

## ਅੱਪਰ ਬਾਰੀ ਦੁਆਬ ਨਹਿਰ ਤੇ ਪੁਲ ਦੀ ਉਸਾਰੀ

*482. **ਕੈਪਟਨ ਬਲਬੀਰ ਸਿੰਘ ਬਾਠ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਧਾਰੀਵਾਲ ਵਿਖੇ ਅੱਪਰ ਬਾਰੀ ਦੁਆਬ ਨਹਿਰ ਦਾ ਪੁਲ ਆਪਣੀ ਮਿਆਦ ਪੂਰੀ ਕਰ ਚੁੱਕਾ ਹੈ ; ਜੇਕਰ ਅਜਿਹਾ ਹੋਵੇ, ਤਾਂ ਉੱਕਤ ਪੁਲ ਦੀ ਥਾਂ ਤੇ ਨਵਾਂ ਪੁਲ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ, ਸ਼੍ਰੀਮਾਨ ਜੀ। ਹਾਲ ਦੀ ਘੜੀ ਇਸ ਪੁਲ ਦੀ ਮੁੜ ਉਸਾਰੀ ਦੀ ਕੋਈ ਤਜਵੀਜ਼ ਨਹੀਂ ਹੈ ਪਰੰਤੂ ਧਾਰੀਵਾਲ ਬਾਈਪਾਸ ਤੇ ਇਸ ਨਹਿਰ ਤੇ ਇੱਕ ਹੋਰ ਹਾਈ ਲੈਵਲ ਪੁਲ ਉਸਾਰੀ ਦੀ ਤਜਵੀਜ਼ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 483*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

*For Starred Question No. 483 and reply thereto, please see Appendix to this Debates.

## MATTERS RAISED DURING ZERO HOUR AND STATEMENT BY THE CHIEF MINISTER THEREON

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਇੱਕ ਅਹਿਮ ਮੁੱਦੇ ਦੇ ਸਬੰਧ ਵਿੱਚ ਆਪ ਜੀ ਦੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਮੰਗਲਵਾਰ, 4 ਮਾਰਚ, 2008 ਨੂੰ ਵੀ ਸਟੇਟਮੈਂਟ ਦਿੱਤੀ ਸੀ ਕਿ ਕੋਈ ਝੂਠੇ ਕੇਸ ਜਾਂ ਪੁਲੀਟੀਕਲੀ ਵੈਂਡੇਟਾ ਨਹੀਂ ਕੀਤਾ ਜਾਵੇਗਾ ਲੇਕਿਨ ਅੱਜ ਮੈਨੂੰ ਬੜੇ ਹੀ ਦੁੱਖ ਦੇ ਨਾਲ ਸੀ.ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਪੈ ਰਿਹਾ ਹੈ ਕਿ ਮੋਫਰ ਸਾਹਿਬ ਜੋ ਕਿ ਸਾਡੇ ਇਸ ਸਦਨ ਦੇ ਮੈਂਬਰ ਹਨ, ਉਨ੍ਹਾਂ ਦੇ ਬੇਟੇ ਬਿਕਰਮ ਸਿੰਘ ਮੋਫ਼ਰ ਉਤੇ ਪਰਚਾ ਦਰਜ ਕੀਤਾ ਗਿਆ ਹੈ ਜਿਸ ਦੀ ਐਫ.ਆਈ.ਆਰ. ਨੰ: 6, ਮਿਤੀ...

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਅੱਜ ਆਪੋਜ਼ੀਸ਼ਨ ਪਾਰਟੀ ਵੱਲੋਂ ਇਸੇ ਮੁੱਦੇ ਦੇ ਉੱਤੇ ਇੱਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਜੋ ਕਿ ਆਪ ਜੀ ਵੱਲੋਂ ਮਨਜ਼ੂਰ ਨਹੀਂ ਕੀਤੀ ਗਈ। ਜੇਕਰ ਉਹ ਅਲਾਓ ਹੋ ਜਾਂਦੀ ਤਾਂ ਇਸ ਉੱਤੇ ਉਹ ਬਹਿਸ ਕਰ ਸਕਦੇ ਸੀ ਪਰ ਇਹ ਅਲਾਓ ਨਹੀਂ ਹੋਇਆ। ਇਸ ਲਈ ਇਹ ਜ਼ੀਰੋ ਆਵਰ ਦੇ ਵਿੱਚ ਗੱਲ ਨਹੀਂ ਕਰ ਸਕਦੇ। ਜੇਕਰ ਐਡਜਰਨਮੈਂਟ ਮੋਸ਼ਨ ਦੇ ਰਾਹੀਂ ਇਸ ਨੂੰ ਪਰਮਿਟ ਨਹੀਂ ਕੀਤਾ ਗਿਆ ਤਾਂ ਇਹ ਜ਼ੀਰੋ ਆਵਰ ਵਿਚ ਗੱਲ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ** : ਜੇਕਰ ਉਹ ਐਡਜਰਮੈਂਟ ਮੋਸ਼ਨ ਦੀ ਗੱਲ ਕਰਨਗੇ, ਫਿਰ ਹੀ ਆਪਾਂ ਅਗਲਾ ਜਵਾਬ ਦੇ ਸਕਦੇ ਹਾਂ ਅਜੇ ਉਨ੍ਹਾਂ ਦੀ ਕੀ ਗੱਲ ਹੈ, ਉਹ ਸੁਣ ਲਵੋ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਨੂੰ ਦੁੱਖ ਹੈ ਅਤੇ ਮੈਂਬਰ ਸਾਹਿਬ ਮੇਰੇ ਤੋਂ ਵੀ ਸੀਨੀਅਰ ਹਨ....

**ਮਾਨਯੋਗ ਸਪੀਕਰ** : ਤੁਸੀਂ ਬੋਲੋ, ਦੁੱਖ ਦੂਰ ਕਰ ਲਵਾਂਗੇ, ਤੁਸੀਂ ਕੀ ਕਹਿਣਾ ਹੈ ?

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਇੱਕ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇੱਕ ਸਰਦਾਰ ਸ਼ਮਸ਼ੇਰ ਸਿੰਘ ਦੇ ਕਹਿਣ ਉੱਤੇ ਜੋ ਕਿ ਮਰਿਆ ਹੋਇਆ ਹੈ, in the legal court of law, an affidivt of a dead person holds no value, no authenticity. ਉਸ ਦੇ ਬਾਵਜੂਦ ਸਰਦਾਰਨੀ ਪਰਮਜੀਤ ਕੌਰ ਵਿਧਵਾ ਸਰਦਾਰ ਸ਼ਮਸ਼ੇਰ ਸਿੰਘ ਨੇ ਐਫੀਡੇਟਿਵ ਦਿੱਤਾ ਹੈ ਕਿ ਮੇਰੇ ਘਰ ਵਾਲੇ ਨੇ ਟਰਾਂਜੈਕਸ਼ਨ ਜਾਂ ਪੈਸਾ ਕੋਈ ਨਹੀਂ ਦਿੱਤਾ।

**ਮਾਨਯੋਗ ਸਪੀਕਰ** : ਜੇਕਰ ਮਾਮਲਾ ਕੋਰਟ ਵਿੱਚ ਹੈ ਤਾਂ ਰਹਿਣ ਦਿਉ।

**ਸਰਦਾਰ ਰਣਦੀਪ ਸਿੰਘ ਨਾਭਾ** : ਨਹੀਂ, ਸਪੀਕਰ ਸਾਹਿਬ, ਜਿਹੜੇ ਉਸ ਮਰੇ ਹੋਏ ਬੰਦੇ ਨੇ ਸਾਲ 2004 ਨੂੰ ਐਫੀਡੇਵਿਟ ਦਿੱਤਾ ਹੋਇਆ ਹੈ, ਉਸ ਦੇ ਸਬੰਧ ਵਿੱਚ ਅੱਜ ਪਰਚਾ ਦਰਜ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਗੁਜ਼ਾਰਿਜ਼ ਕਰਦਾ ਹਾਂ ਕਿ ਜੋ ਗਲਤ ਪਰਚਾ ਦਰਜ ਹੋਇਆ ਹੈ, ਉਸ ਨੂੰ ਰੱਦ ਕਰਨ ਦਾ ਆਸ਼ਵਾਸਨ ਦੇਣ ਜਾਂ ਫ਼ਿਰ ਇਹ ਵਿਸ਼ਵਾਸ ਦਿਵਾ ਦੇਣ ਕਿ ਇਸ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਕਰਵਾਈ ਜਾਵੇਗੀ ਲੇਕਿਨ ਇਹ ਵਿਤਕਰਾ ਨਾ ਕੀਤਾ ਜਾਵੇ ਕਿ ਇਹ ਕਾਂਗਰਸ ਪਾਰਟੀ ਦੇ ਨੁਮਾਇੰਦੇ

ਹਨ। ਮੁੱਖ ਮੰਤਰੀ ਜੀ ਆਸ਼ਵਾਸਨ ਦੇਣ ਕਿ ਜਿਹੜਾ ਗਲਤ ਪਰਚਾ ਦਰਜ ਹੋਇਆ ਹੈ, ਉਸ ਨੂੰ ਖਾਰਜ ਕੀਤਾ ਜਾਵੇਗਾ। ਸਪੀਕਰ ਸਾਹਿਬ, ਜੇਕਰ ਤੁਸੀਂ ਇਜਾਜ਼ਤ ਦਿਉ ਤਾਂ ਜਿਹੜਾ ਉਸ ਦੀ ਘਰ ਵਾਲੀ ਸ਼੍ਰੀਮਤੀ ਪਰਮਜੀਤ ਕੌਰ ਵੱਲੋਂ ਐਫੀਡੈਵਿਟ ਦਿੱਤਾ ਹੋਇਆ ਹੈ, ਉਹ ਸਦਨ ਦੀ ਫਲੋਰ ਤੇ ਰੱਖ ਦਿੰਦਾ ਹਾਂ।

ਮਾਨਯੋਗ ਸਪੀਕਰ : ਹਾਂ ਜੀ, ਸੀ.ਐਮ. ਸਾਹਿਬ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਇਸ ਸਦਨ ਵਿੱਚ ਬੜੀ ਜ਼ੁੰਮੇਂਵਾਰੀ ਨਾਲ ਦੁਬਾਰਾ ਰਿਪੀਟ ਕਰਦਾ ਹਾਂ ਕਿ ਇਸ ਸਰਕਾਰ ਵੱਲੋਂ ਮੁਅੱਜ਼ਿਜ਼ ਆਨਰੇਬਲ ਮੈਂਬਰ ਸਾਹਿਬਾਨ ਨਾਲ ਤੁਅੱਲਕ ਰੱਖਣ ਵਾਲੇ ਕਿਸੇ ਵੀ ਵਿਅਕਤੀ ਨਾਲ ਕੋਈ ਵੈਂਡੈੱਟਾ ਨਹੀਂ ਹੋਵੇਗਾ (ਥੰਪਿੰਗ) ਲੇਕਿਨ, ਸਪੀਕਰ ਸਾਹਿਬ, ਜੇਕਰ ਗੱਲ ਸਹੀ ਹੋਵੇ ਕਿ ਗਲਤ ਕੰਮ ਹੋਇਆ ਹੈ ਤਾਂ ਉਸ ਨਾਲ ਇਨਸਾਫ਼ ਕਰਨਾ ਵੀ ਮੇਰਾ ਫਰਜ਼ ਹੈ। ਮੈਂ ਦੱਸਣਾ ਚਾਹੁੰਦਾ ਹਾਂ ਅਤੇ ਮੇਰੇ ਜਵਾਬ ਨੂੰ ਸੁਣ ਕੇ ਇਹ ਆਪ ਹੀ ਕਹੋਗੇ ਕਿ ਇਹ ਕਿਸੇ ਨਾਲ ਕੋਈ ਵੈਂਡੈੱਟਾ ਨਹੀਂ ਹੈ। ਸਪੀਕਰ ਸਾਹਿਬ, ਪੁਆਇੰਟ ਕੀ ਹੈ। ਸਪੀਕਰ ਸਾਹਿਬ, ਸ਼ੁਰੂਆਤ ਵਿੱਚ ਪਹਿਲੀ ਕੰਪਲੇਂਟ ਮਿਤੀ 15 ਜੂਨ, 2005 ਨੂੰ ਹੋਈ ਸੀ ਅਤੇ ਉਹ ਕੰਪਲੇਂਟ ਤਿੰਨ ਬੰਦਿਆਂ ਵੱਲੋਂ ਕੀਤੀ ਗਈ ਸੀ। ਉਹ ਸਨ ਸ਼੍ਰੀ ਸੰਤਾ ਸਿੰਘ, ਬੈਂਕ ਡਾਇਰੈਕਟਰ, ਬਲਵਿੰਦਰ ਸਿੰਘ ਨਾਰੰਗ, ਬੈਂਕ ਡਾਇਰੈਕਟਰ ਅਤੇ ਜਰਨੈਲ ਸਿੰਘ, ਬੈਂਕ ਡਾਇਰੈਕਟਰ। ਅਸਲੀ ਗੱਲ ਇਹ ਹੈ ਕਿ ਛੇ ਡਾਇਰੈਕਟਰਜ਼ ਹਨ ਅਤੇ ਸਾਰੇ ਦੇ ਸਾਰੇ ਹੀ ਕਾਂਗਰਸੀ ਹਨ। ਇੱਕ ਪਾਰਟੀ ਦਾ ਤਾਅਲੁਕ ਐਮ.ਐਲ.ਏ., ਮਾਨਸਾ ਨਾਲ ਹੈ। ਦੂਜੀ ਪਾਰਟੀ ਦਾ ਦੂਜੇ ਪਾਸੇ ਤਾਅਲੁਕ ਹੈ। ਸਾਡਾ ਇਨ੍ਹਾਂ ਵਿਚ ਕੋਈ ਬੰਦਾ ਨਹੀਂ। ਇਨ੍ਹਾਂ ਦੀ ਆਪਸ ਵਿਚ ਲੜਾਈ ਹੈ। ਇਹ ਕੰਪਲੇਂਟ ਉਦੋਂ ਹੋਈ ਸੀ ਜਦੋਂ ਇੱਥੇ ਕਾਂਗਰਸ ਦੀ ਸਰਕਾਰ ਸੀ। ਸਾਡਾ ਨਾ ਇਨ੍ਹਾਂ ਬੰਦਿਆਂ ਨਾਲ ਤਾਅਲੁਕ ਹੈ ਅਤੇ ਨਾ ਕੰਪਲੇਂਟ ਨਾਲ ਤਾਅਲੁਕ ਹੈ। ਜਿਹੜੀ ਕੰਪਲੇਂਟ ਹੋਈ, ਉਸ ਵਿਚ ਕਈ ਕਾਰਨ ਸਨ ਲੇਕਿਨ ਉਸ ਵੇਲੇ ਇਹ ਕੰਪਲੇਂਟ ਆਰ.ਸੀ.ਐਸ. ਕੋਲ ਚਲੀ ਗਈ। ਆਰ.ਸੀ.ਐਸ. ਜਿਹੜੇ ਇਨ੍ਹਾਂ ਦੇ ਰਾਜ ਵੇਲੇ ਦੇ ਸਨ, ਉਨ੍ਹਾਂ ਨੇ ਉਸ ਕੰਪਲੇਂਟ ਵਿਚ ਲਿਖਿਆ ਸੀ ਕਿ ਇਹ ਕੰਪਲੇਂਟ ਠੀਕ ਹੈ ਅਤੇ ਜੇ.ਆਰ. ਨੂੰ ਲਿਖ ਦਿੱਤਾ ਕਿ ਇਹ ਜਿਹੜੇ ਤਿੰਨੋਂ ਹਨ, ਉਨ੍ਹਾਂ ਵਿਚ ਸਾਹਿਬਜ਼ਾਦਾ ਜੀ ਵੀ ਹਨ, ਇਨ੍ਹਾਂ ਨੂੰ ਸੀਜ਼ ਕੀਤਾ ਜਾਵੇ। ਇਨ੍ਹਾਂ ਨੂੰ ਸੀਜ਼ ਸ਼੍ਰੋਮਣੀ ਅਕਾਲੀ ਦਲ ਜਾਂ ਬੀ.ਜੇ.ਪੀ. ਦੀ ਸਰਕਾਰ ਨੇ ਨਹੀਂ ਕੀਤਾ। ਇਹ ਰਜਿਸਟਰਾਰ ਕੋਲ ਰਿਕਾਰਡ ਹੈ ਕਿ ਉਸ ਸਮੇਂ ਕਾਂਗਰਸ ਦੀ ਸਰਕਾਰ ਨੇ ਕੀਤਾ ਸੀ। ਹੁਣ ਹੋਇਆ ਕੀ ਕਿ ਸਾਰੇ ਸੀਜ਼ ਹੋ ਗਏ। ਜੇ.ਆਰ. ਨੇ ਉਸ ਵੇਲੇ ਸੀਜ਼ ਕਰ ਦਿੱਤੇ। ਜਿਹੜੇ ਇਹ ਪਹਿਲੇ ਕੰਪਲੇਨੈਂਟ ਸਨ, ਉਹ ਹੁਣ ਅਹੁਦੇਦਾਰ ਬਣ ਗਏ। ਇਕ ਮੈਨੇਜਿੰਗ ਡਾਇਰੈਕਟਰ, ਇੱਕ ਚੇਅਰਮੈਨ ਅਤੇ ਇੱਕ ਵਾਈਸ ਚੇਅਰਮੈਨ ਬਣ ਗਿਆ। ਇਨ੍ਹਾਂ ਨੇ ਫੇਰ ਦੁਬਾਰਾ ਹੋਰ ਕਿਸੇ ਮੁੱਦੇ ਉਤੇ ਕੰਪਲੇਂਟ ਕੀਤੀ। ਜਿਹੜਾ ਮੁੱਦਾ ਸਰਦਾਰ ਸਾਹਿਬ ਨੇ ਉਠਾਇਆ ਹੈ, ਇਸ ਮੁੱਦੇ ਉੱਪਰ ਤਾਂ ਐਕਸ਼ਨ ਹੀ ਕੋਈ ਨਹੀਂ ਲਿਆ ਗਿਆ। ਉਹ ਹੋਰ ਮੁੱਦੇ ਹਨ ਜਿਨ੍ਹਾਂ ਤੇ ਐਕਸ਼ਨ ਲਿਆ ਗਿਆ। ਇਨ੍ਹਾਂ ਨੇ ਅਰਜ਼ੀ ਵਿਜੀਲੈਂਸ ਨੂੰ ਦਿੱਤੀ ਸੀ ਜਿਸ ਉੱਪਰ ਵਿਜੀਲੈਂਸ ਦੇ ਡੀ.ਐਸ.ਪੀ. ਨੇ ਤਫ਼ਤੀਸ਼ ਕੀਤੀ ਅਤੇ ਉਸ ਤੋਂ ਬਾਅਦ ਕਿਹਾ ਹੈ ਕਿ ਇਹ ਪੁਆਇੰਟ ਠੀਕ ਹਨ ਅਤੇ ਇਹ ਕੇਸ ਰਜਿਸਟਰ ਹੋਣਾ ਚਾਹੀਦਾ ਹੈ। ਫੇਰ ਵਿਜੀਲੈਂਸ ਦੇ ਡੀ.ਆਈ.ਜੀ. ਨੇ ਦੇਖ-ਸਮਝ ਕੇ ਦੁਬਾਰਾ ਐਸ.ਪੀ. ਨੂੰ ਤਫਤੀਸ਼ ਕਰਨ ਲਈ ਕਿਹਾ। ਐਸ.ਪੀ. ਵਿਜੀਲੈਂਸ ਨੇ ਤਫ਼ਤੀਸ਼ ਕਰਕੇ ਕਿਹਾ ਕਿ ਠੀਕ ਹੈ, ਇਹ ਜਿਹੜੇ ਐਲੀਗੇਸ਼ਨ ਹਨ, ਇਹ ਸਾਬਤ ਹੁੰਦੇ ਹਨ।

[ਮੁੱਖ ਮੰਤਰੀ]

ਫੇਰ ਜਾ ਕੇ ਉੱਥੋਂ ਵਿਜੀਲੈਂਸ ਵਾਲਿਆਂ ਵੱਲੋਂ ਆਰਡਰ ਹੋਏ ਹਨ। ਮੈਨੂੰ ਤਾਂ ਪਤਾ ਹੀ ਨਹੀਂ ਹੈ ਕਿ ਅਜਿਹੇ ਆਰਡਰ ਹੋਏ ਹਨ ਕਿ ਇਹ ਕੇਸ ਰਜਿਸਟਰ ਕੀਤਾ ਜਾਵੇ। ਇਸ ਲਈ ਇਹ ਕਾਂਗਰਸ ਦੇ ਦੋ ਗੁੱਟਾਂ ਦੀ ਲੜਾਈ ਹੈ। ਸਾਡੇ ਨਾਲ ਇਸ ਦਾ ਰੱਤੀ ਭਰ, ਇੱਕ ਪਰਸੈਂਟ ਵੀ ਤਾਅਲੁਕ ਨਹੀਂ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਮੈਂਬਰ ਸਾਹਿਬ, ਤੁਹਾਡੀ ਸਰਕਾਰ ਵੇਲੇ ਹੀ ਵੈਂਡੈੱਟਾ ਹੁੰਦਾ ਸੀ, ਸਾਡੇ ਵੇਲੇ ਨਹੀਂ ਹੁੰਦਾ।

ਦੂਸਰੀ ਗੱਲ, ਜਿਹੜੀਆਂ ਇਹ ਸ਼ਿਕਾਇਤਾਂ ਹਨ, ਮੈਂ ਇਨ੍ਹਾਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਕੀ ਸ਼ਿਕਾਇਤਾਂ ਹਨ। ਇੱਕ ਤਾਂ ਇਨ੍ਹਾਂ ਨੇ ਭਰਤੀ ਕਰਨੀ ਸੀ। ਜਿੰਨੀ ਇਨ੍ਹਾਂ ਨੂੰ ਭਰਤੀ ਕਰਨ ਬਾਰੇ ਦੱਸਿਆ ਗਿਆ ਸੀ, ਇਨ੍ਹਾਂ ਨੇ ਉਸ ਤੋਂ ਵੱਧ ਭਰਤੀ ਕਰ ਲਈ, ਸਗੋਂ ਦੁੱਗਣੀ-ਤਿੱਗਣੀ ਕਰ ਲਈ। ਇਹ ਮੈਂ ਨਹੀਂ ਕਹਿੰਦਾ, ਇਹ ਤਫਤੀਸ਼ ਦੀ ਗੱਲ ਹੈ। ਮੇਰੇ ਵੱਲੋਂ ਕੋਈ ਗੱਲ ਕਹਿਣੀ ਤਫਤੀਸ਼ ਤੇ ਅਸਰ ਪਾਉਂਦੀ ਹੈ। ਮੈਂਬਰ ਸਾਹਿਬ, ਬੀਬੀ ਭੱਠਲ ਜੀ, ਖੰਗੂੜਾ ਸਾਹਿਬ, ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਕੋਈ ਬੇਇਨਸਾਫ਼ੀ ਨਹੀਂ ਹੋਵੇਗੀ। ਸੀ.ਬੀ.ਆਈ. ਅਜਿਹੇ ਕੇਸਾਂ ਦੀ ਤਫਤੀਸ਼ ਨਹੀਂ ਕਰਦੀ। ਜਿਹੜੇ ਅਫ਼ਸਰ ਤੇ ਇਨ੍ਹਾਂ ਨੂੰ ਸ਼ੱਕ ਹੈ, ਮੈਂ ਉਸ ਦੀ ਬਜਾਏ ਹੋਰ ਕਿਸੇ ਤੋਂ ਤਫਤੀਸ਼ ਕਰਾ ਦਿੰਦਾ ਹਾਂ। ਬੀਬੀ ਭੱਠਲ ਜੀ ਜਿਸ ਕੋਲ ਆਖਣਗੇ ਮੈਂ ਕਰਾ ਦੇਵਾਂਗਾ। ਕੋਈ ਵੈਂਡੈੱਟਾ ਨਹੀਂ ਹੋਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਜਵਾਬ ਤਾਂ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਇਕ ਮਿੰਟ ਦਿਓ ਜੀ। ਇਹ ਕੋਈ ਕਾਂਗਰਸ ਦੀ ਲੜਾਈ ਨਹੀਂ ਹੈ। ਤੁਸੀਂ ਬੰਦੇ ਬਿਠਾਏ ਹਨ, ਸਰਕਾਰ ਤੁਹਾਡੀ ਹੋਵੇ ਤੇ ਕਾਂਗਰਸ ਦੀ ਆਪਸੀ ਲੜਾਈ ਹੈ ? ਸਿਰਫ ਮੇਰੇ ਬੇਟੇ ਤੇ ਹੀ ਪਰਚਾ ਦਰਜ ਨਹੀਂ ਹੋਇਆ। 1978 ਵਿਚ ** ** ਮੰਤਰੀ ਸਨ, ਉਦੋਂ ਮੇਰੇ ਫਾਦਰ ਤੇ ਪਰਚਾ ਦਰਜ ਹੋਇਆ ਸੀ....

**ਮਾਨਯੋਗ ਸਪੀਕਰ :** ** ** ਨਾਮ ਕੱਟ ਦਿੱਤਾ ਜਾਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਇਹ ਐਵੀਡੈਂਸ ਝੂਠਾ ਹੈ, ਬੰਦਾ ਮਰਿਆ ਹੋਇਆ ਹੈ, ਉਸ ਮਰੇ ਹੋਏ ਬੰਦੇ ਦੇ ਐਫੀਡੈਵਿਟ ਤੇ ਵਿਜੀਲੈਂਸ ਪਰਚਾ ਦਰਜ ਕਰੇ ? ਇਹ ਪਰਚਾ ਕੈਂਸਲ ਕਰੋ। ਮੈਂ ਦੋ ਵਾਰ ਬਾਦਲ ਸਾਹਿਬ ਨੂੰ ਭਾਲਦਾ ਰਿਹਾ। ਇਹ ਕਹਿੰਦੇ ਸੀ ਕਿ ਮੈਨੂੰ ਜਦੋਂ ਮਰਜ਼ੀ ਮਿਲ ਲਓ। ਮੈਂ ਇਨ੍ਹਾਂ ਨੂੰ ਮਿਲਣ ਲਈ ਜ਼ੋਰ ਲਾ ਲਿਆ। ਸਾਰੀ ਰਾਤ ਫੋਨ ਟ੍ਰਾਈ ਕਰਦਾ ਰਿਹਾ। ਨੈਕਸਟ ਡੇਅ ਟ੍ਰਾਈ ਕੀਤਾ ਪਰ ਬਾਦਲ ਸਾਹਿਬ ਜਾਣ-ਬੁਝ ਕੇ ਨਹੀਂ ਮਿਲੇ ਕਿ ਪਰਚਾ ਝੂਠਾ ਦਰਜ ਹੋਇਆ ਹੈ, ਹੁਣ ਮੈਂ (ਮੁੱਖ ਮੰਤਰੀ ਵੱਲ ਇਸ਼ਾਰਾ) ਕਿਹੜੇ ਮੂੰਹ ਨਾਲ ਜਵਾਬ ਦੇਵਾਂਗਾ।

**ਮਾਨਯੋਗ ਸਪੀਕਰ :** ਜਵਾਬ ਆ ਗਿਆ ਹੈ। ਹੁਣ ਇਨ੍ਹਾਂ ਦੀ ਗੱਲ ਸੁਣ ਲਵੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਾਨੂੰ ਪਰਚੇ ਦੀ ਕੋਈ ਪਰਵਾਹ ਨਹੀਂ ਹੈ ਪਰ ਸਦਨ ਦੇ ਵਿਚ ਝੂਠ ਨਾ ਬੋਲਿਆ ਜਾਵੇ। ਪਰਚੇ ਦੀ ਤਾਂ ਕੀ ਗੱਲ ਹੈ ....

---

**Expunged as ordered by the Chair.

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ...... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਇਸ ਦਾ ਜਵਾਬ ਬਾਦਲ ਸਾਹਿਬ ਨੇ ਦੇ ਦਿੱਤਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜੇ ਤੁਹਾਡੀ ਤਸੱਲੀ ਨਹੀਂ ਹੈ ਤਾਂ ਉਹ ਹੋਰ ਕਿਸੇ ਕੋਲੋਂ ਇਨਕੁਆਇਰੀ ਕਰਵਾ ਦੇਣਗੇ। (ਸ਼ੋਰ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਲੀਡਰ ਆਫ਼ ਦਿ ਹਾਊਸ ਨੇ ਜੋ ਕੇਸ ਦੀ ਬੈਕਗਰਾਊਂਡ ਸਟੋਰੀ ਸੁਣਾਈ ਹੈ, ਇਸ ਦਾ ਸਾਡੀ ਗੱਲ ਨਾਲ ਕੋਈ ਤੁਅੱਲਕ ਨਹੀਂ ਹੈ। ਮੈਂ ਇਸ ਗੱਲ ਨੂੰ ਛੱਡ ਦਿੰਦੀ ਹਾਂ ਪਰ ਜਿਹੜੇ ਝੂਠੇ ਐਫੀਡੈਵਿਟ ਦੀ ਅੱਜ ਇਸ ਹਾਊਸ ਵਿਚ ਗੱਲ ਹੋ ਰਹੀ ਹੈ, ਮੈਂ ਇਸ ਬਾਰੇ ਗੱਲ ਕਰਨੀ ਚਾਹੁੰਦੀ ਹਾਂ। ਬੰਦਾ ਤਾਂ ਮਰਿਆ ਹੋਇਆ ਹੈ। ਜਿਹੜੇ ਇਸ ਐਫੀਡੈਵਿਟ ਨੂੰ ਬਣਾਉਣ ਵਾਲੇ ਹਨ ਜੋ ਕਿ ਇਨ੍ਹਾਂ ਦੇ ਰਿਕਾਰਡ ਦੇ ਮੁਤਾਬਕ ਹੈ, ਜਿਨ੍ਹਾਂ ਅਫ਼ਸਰਾਂ ਨੇ ਇਹ ਝੂਠਾ ਐਫੀਡੇਵਿਟ ਐਂਟਰਟੇਨ ਕੀਤਾ ਹੈ, ਕੀ ਇਹ ਉਨ੍ਹਾਂ ਅਫ਼ਸਰਾਂ ਦੇ ਖਿਲਾਫ਼ ਕੋਈ ਐਕਸ਼ਨ ਲੈਣਗੇ ? ਕੀ ਇਹ ਉਨ੍ਹਾਂ ਅਫ਼ਸਰਾਂ ਦੇ ਖਿਲਾਫ਼ ਕੇਸ ਦਰਜ ਕਰਨਗੇ ਜਾਂ ਨਹੀਂ, ਮੈਂ ਇਹ ਜਾਣਨਾ ਚਾਹੁੰਦੀ ਹਾਂ। ਜਦੋਂ ਬੰਦਾ ਮਰਿਆ ਹੋਇਆ ਹੈ ਤਾਂ ਫਿਰ ਇਹ ਐਫੀਡੇਵਿਟ ਕਿੱਥੋਂ ਆ ਗਿਆ, ਇਹ ਐਫੀਡੇਵਿਟ ਕਿਉਂ ਐਂਟਰਟੇਨ ਕੀਤਾ ਗਿਆ ? ਕੀ ਇਸ ਦੇ ਲਈ ਜ਼ੁੰਮੇਂਵਾਰ ਅਫ਼ਸਰਾਂ ਦੇ ਖਿਲਾਫ਼ ਇਹ ਐਕਸ਼ਨ ਲੈਣਗੇ ?

**ਮੁੱਖ ਮੰਤਰੀ** : ਜਿਸ ਐਫੀਡੈਵਿਟ ਦਾ ਇਹ ਜ਼ਿਕਰ ਕਰ ਰਹੇ ਹਨ, ਉਸ ਉੱਪਰ ਤਾਂ ਕੇਸ ਹੀ ਦਰਜ ਨਹੀਂ ਹੋਇਆ। ਜਿਹੜਾ ਦੂਜਾ ਐਫੀਡੈਵਿਟ ਹੈ ਉਸ ਅਨੁਸਾਰ ਬੈਂਕ ਦਾ 25-26 ਲੱਖ ਰੁਪਿਆ ਨੁਕਸਾਨ ਹੋਇਆ ਹੈ। ਇਨ੍ਹਾਂ ਨੇ 7 ਗੰਨਮੈਨ ਰੱਖਣੇ ਸਨ ਪਰ 19 ਗੰਨਮੈਨ ਰੱਖ ਲਏ ਗਏ। ਇਸ ਤੋਂ ਇਲਾਵਾ ਬੋਗਸ ਟੀ.ਏ./ਡੀ.ਏ. ਲਏ ਗਏ। ਅਨਆਥੋਰਾਈਜ਼ਡ ਲੋਨ ਇਲਲੀਗਲ ਕੰਸਟਰਕਸ਼ਨ ਵਾਸਤੇ ਲਏ ਗਏ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਲੀਡਰ ਆਫ਼ ਦਿ ਹਾਊਸ ਗੱਲ ਕਰ ਰਹੇ ਹਨ। ਉਨ੍ਹਾਂ ਦੀ ਗੱਲ ਬੈਠ ਕੇ ਸੁਣੋ। (ਵਿਘਨ) (ਸ਼ੋਰ)

**ਮੁੱਖ ਮੰਤਰੀ** : ਜਿਹੜੇ ਐਫੀਡੈਵਿਟ ਦੀ ਤੁਸੀਂ ਗੱਲ ਕਰਦੇ ਹੋ ਕਿ ਗਲਤ ਹੈ, ਬੰਦੇ ਨੇ ਪਹਿਲਾਂ ਐਫੀਡੈਵਿਟ ਦਿੱਤਾ ਸੀ, ਉਹ ਮਰ ਗਿਆ ਪਰ ਇਸ ਐਫੀਡੈਵਿਟ ਉੱਪਰ ਤਾਂ ਕੇਸ ਹੀ ਰਜਿਸਟਰ ਨਹੀਂ ਹੋਇਆ। ਦੂਜਾ ਜਿਹੜਾ ਕੇਸ ਹੈ, ਜਿਸ ਵਿੱਚ 25-26 ਲੱਖ ਰੁਪਏ ਦਾ ਨੁਕਸਾਨ ਹੋਇਆ ਹੈ, ਕੇਸ ਉਸ ਦੇ ਅਗੇਂਸਟ ਦਰਜ ਹੋਇਆ ਹੈ। ਇੰਨਾ ਮੈਂ ਯਕੀਨ ਦਿਵਾਉਂਦਾ ਹਾਂ। (ਵਿਘਨ) (ਸ਼ੋਰ) ਅਜਿਹਾ ਨਹੀਂ ਹੈ ਜਾਂ ਤਾਂ ਤੁਸੀਂ ਕਹਿ ਦਿਓ ਕਿ ਕੋਈ ਜੁਰਮ ਕਰੇ, ਉਸ ਦਾ ਥੋੜ੍ਹਾ ਬਹੁਤਾ ਜੇ ਪੁਲੀਟੀਕਲ ਲਿੰਕ ਹੋਵੇ ਤਾਂ ਉਸ ਤੇ ਕੋਈ ਐਕਸ਼ਨ ਨਹੀਂ ਲੈਣਾ। ਇਸ ਬਾਰੇ ਫੈਸਲਾ ਕਰ ਲਓ ਕਿ ਇਸ ਤਰ੍ਹਾਂ ਹੋ ਜਾਵੇ ਪਰ ਇਹ ਹੋ ਨਹੀਂ ਸਕਦਾ। ਜੇਕਰ ਆਪਾਂ ਆਪਣੇ ਪਰਿਵਾਰ ਨੂੰ ਖੁੱਲ੍ਹੀ ਛੁੱਟੀ ਦੇ ਦੇਈਏ ਕਿ ਜਿਵੇਂ ਮਰਜ਼ੀ ਕਰੋ, ਇਸ ਤਰ੍ਹਾਂ ਨਹੀਂ ਹੋ ਸਕਦਾ ਪਰ ਜੋ ਵੀ ਲੀਡਰ ਆਫ਼ ਦਿ ਆਪੋਜ਼ੀਸ਼ਨ ਕਹਿਣਗੇ, ਮੈਂ ਇਸ ਦੀ ਇਨਕੁਆਇਰੀ ਕਰਵਾ ਦਿਆਂਗਾ। ਇਸ ਤੋਂ ਵੱਧ ਮੈਂ ਕੀ ਕਰ ਸਕਦਾ ਹਾਂ। (ਸ਼ੋਰ)

**ਮਾਨਯੋਗ ਸਪੀਕਰ** : ਹੋਰ ਤੁਸੀਂ ਕੀ ਕਹਿਣਾ ਚਾਹੁੰਦੇ ਹੋ ? ਜਵਾਬ ਤਾਂ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕਰਾਈਮ ਬਰਾਂਚ ਜਾਂ ਸੀ.ਬੀ.ਆਈ. ਤੋਂ ਇਸ ਦੀ ਇਨਕੁਆਇਰੀ ਕਰਵਾ ਦਿਓ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਗੱਲ ਬਾਦਲ ਸਾਹਿਬ ਨੇ ਕਰ ਦਿੱਤੀ ਹੈ ਕਿ ਬੀਬੀ ਭੱਠਲ ਜੀ ਜਿਵੇਂ ਕਹਿਣਗੇ, ਉਵੇਂ ਕਰ ਦੇਣਗੇ। ਜਿਸ ਤੋਂ ਬੀਬੀ ਜੀ ਇਨਕੁਆਇਰੀ ਕਰਵਾਉਣਾ ਚਾਹੁੰਦੇ ਹਨ, ਕਰਵਾ ਦੇਣਗੇ। ਫਿਰ ਹੋਰ ਕਿਹੜੀ ਗੱਲ ਬਾਕੀ ਰਹਿ ਗਈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿੰਨਾ ਚਿਰ ਤੱਕ ਕਰਾਈਮ ਬਰਾਂਚ ਤੋਂ ਇਹ ਇਨਕੁਆਇਰੀ ਹੋ ਕੇ ਆਉਂਦੀ ਹੈ, ਉਨੇ ਚਿਰ ਤੱਕ ਐਕਸ਼ਨ ਰੋਕ ਦੇਣ। ਕਰਾਈਮ ਬਰਾਂਚ ਤੋਂ ਸਾਡੇ ਮੈਂਬਰ ਸਾਹਿਬ ਇਨਕੁਆਇਰੀ ਕਰਵਾਉਣਾ ਚਾਹੁੰਦੇ ਹਨ, ਉਨੇ ਚਿਰ ਤੱਕ ਇਹ ਗ੍ਰਿਫਤਾਰੀ ਰੋਕ ਦੇਣ, ਅਸੀਂ ਤਾਂ ਇਹ ਚਾਹੁੰਦੇ ਹਾਂ।

**ਮੁੱਖ ਮੰਤਰੀ** : ਬਿਲਕੁਲ ਗ੍ਰਿਫਤਾਰੀ ਨਹੀਂ ਕਰਦੇ, ਜਦੋਂ ਤੱਕ ਇਨਕੁਆਇਰੀ ਨਹੀਂ ਹੁੰਦੀ।

**ਮਾਨਯੋਗ ਸਪੀਕਰ** : ਕਰਾਈਮ ਬਰਾਂਚ ਤੋਂ ਇਨਕੁਆਇਰੀ ਕਰਵਾਉਣਾ ਮੰਨ ਗਏ ਹਨ। ਇਹ ਗੱਲ ਹੋ ਗਈ ਹੈ। ਹੁਣ ਅਜੰਡੇ ਦੀ ਅਗਲੀ ਆਈਟਮ, ਕਾਲ ਅਟੈਨਸ਼ਨ ਨੋਟਿਸ। ਸ਼੍ਰੀ ਮਦਨ ਲਾਲ ਠੇਕੇਦਾਰ ਜੀ।

---

## CALL ATTENTION NOTICE UNDER RULE 66

*(Serial No. 4)*

**ਸ਼੍ਰੀ ਮਦਨ ਲਾਲ ਠੇਕੇਦਾਰ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਪਟਿਆਲਾ-ਰਾਜਪੁਰਾ ਰੋਡ ਤੇ ਪਿੰਡ ਖੇੜੀ ਗੰਡੀਆਂ ਕੋਲ ਨਰਵਾਣਾ ਬਰਾਂਚ ਤੇ ਬਣਿਆ ਪੁਲ ਕਾਫੀ ਘੱਟ ਚੌੜਾ ਹੈ ਜਿਸ ਕਾਰਨ ਲੋਕਾਂ ਨੂੰ ਭਾਰੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਚੰਡੀਗੜ੍ਹ ਤੋਂ ਬਠਿੰਡਾ ਮੇਨ ਹਾਈਵੇਜ਼ ਤੇ ਸਥਿਤ ਹੋਣ ਕਾਰਨ ਹਰ ਸਮੇਂ ਭਾਰੀ ਟ੍ਰੈਫਿਕ ਹੁੰਦਾ ਹੈ ਪਰੰਤੂ ਪੁਲ ਘੱਟ ਚੌੜਾ ਹੋਣ ਕਾਰਨ ਹਰ ਸਮੇਂ ਐਕਸੀਡੈਂਟ ਦਾ ਖਤਰਾ ਬਣਿਆ ਰਹਿੰਦਾ ਹੈ। ਲੋਕਾਂ ਦੇ ਜਾਨੀ ਤੇ ਮਾਲੀ ਨੁਕਸਾਨ ਦੇ ਮੱਦੇ-ਨਜ਼ਰ ਇਸ ਪੁਲ ਨੂੰ ਚੌੜਾ ਕਰਨਾ ਸਮੇਂ ਦੀ ਅਤਿਅੰਤ ਅਵੱਸ਼ਕਤਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਇਹ ਸੱਚ ਹੈ ਕਿ ਨੈਸ਼ਨਲ ਹਾਈਵੇ-64 ਉੱਪਰ ਕਿਲੋਮੀਟਰ 36.060 (ਸੈਕਸ਼ਨ ਰਾਜਪੁਰਾ-ਪਟਿਆਲਾ) ਤੇ ਨਰਵਾਣਾ ਬ੍ਰਾਂਚ ਉੱਪਰ ਸਥਿਤ ਪੁਲ ਤੰਗ ਹੈ। ਇਸ ਦੀ ਚੌੜਾਈ 6.70 ਮੀਟਰ ਹੈ ਜਦੋਂ ਕਿ ਇਸ ਪੱਕੀ ਸੜਕ ਦੀ ਚੌੜਾਈ 10.00 ਮੀਟਰ ਹੈ। ਆਵਾਜਾਈ ਨੂੰ

ਸਾਵਧਾਨ ਕਰਨ ਲਈ ਯੋਗ ਸੁਰੱਖਿਆ ਕਦਮ ਜਿਵੇਂ ਕਿ ਬਲਿੰਕਰਸ, ਟਰੈਫਿਕ ਹਜਾਰਡ ਪਲੇਟਾਂ ਅਤੇ ਕਾਸ਼ਨ ਬੋਰਡ ਆਦਿ ਪੁਲ ਦੇ ਦੋਵੇਂ ਪਾਸੇ ਲਗਾਏ ਹੋਏ ਹਨ। ਇਹ ਨਿਸ਼ਾਨ ਦਿਨ ਅਤੇ ਰਾਤ ਨੂੰ ਇਸ ਪੁਲ ਦੇ ਤੰਗ ਹੋਣ ਦੇ ਮੁੱਢਲੇ ਸੰਕੇਤ ਦਿੰਦੇ ਹਨ।

2. ਇਸ ਸੜਕ ਤੇ ਆਵਾਜਾਈ ਦੀ ਜ਼ਿਆਦਾ ਮਾਤਰਾ ਨੂੰ ਮੁੱਖ ਰੱਖਦੇ ਹੋਏ ਜ਼ੀਰਕਪੁਰ ਤੋਂ ਬਹਾਦਰਗੜ੍ਹ ਸਮੇਤ ਇਹ ਪੁਲ ਨੂੰ ਚੌਹ ਮਾਰਗੀ ਕਰਨ ਦੀ ਤਜਵੀਜ਼ ਸੜਕ ਆਵਾਜਾਈ ਅਤੇ ਹਾਈਵੇ ਮੰਤਰਾਲਾ, ਨਵੀਂ ਦਿੱਲੀ ਵੱਲੋਂ ਮਨਜ਼ੂਰ ਕਰ ਦਿੱਤੀ ਗਈ ਹੈ। ਇਸ ਕੰਮ ਲਈ ਵਿਸਥਾਰ ਪੂਰਵਕ ਪ੍ਰੋਜੈਕਟ ਰਿਪੋਰਟ ਤਿਆਰ ਕਰਨ ਅਤੇ ਫਿਜ਼ੀਬਿਲਟੀ ਦਾ ਅਧਿਐਨ ਕਨਸਲਟੈਂਟ ਏਜੰਸੀ ਰੈਡੀਕਾਨ (ਇੰਡੀਆ) ਪ੍ਰਾਈਵੇਟ ਲਿਮਟਿਡ ਵੱਲੋਂ ਕੀਤਾ ਜਾ ਰਿਹਾ ਹੈ। ਕਨਸਲਟੈਂਟ ਵੱਲੋਂ ਨੈਸ਼ਨਲ ਹਾਈਵੇ-64, ਜ਼ੀਰਕਪੁਰ ਤੋਂ ਬਹਾਦਰਗੜ੍ਹ ਦੀ ਤਜਵੀਜ਼ਤ ਫੋਰ ਲੇਨਿੰਗ ਅਤੇ ਅਲਾਈਨਮੈਂਟ ਦੀ ਡ੍ਰਾਫਟ ਫਿਜ਼ੀਬਿਲਟੀ ਰਿਪੋਰਟ ਆਵਾਜਾਈ ਅਤੇ ਹਾਈਵੇ ਮੰਤਰਾਲਾ, ਨਵੀਂ ਦਿੱਲੀ, ਨੂੰ ਭੇਜ ਦਿੱਤੀ ਗਈ ਹੈ ਅਤੇ ਇਸ ਕੰਮ ਦੀ ਪ੍ਰਵਾਨਗੀ ਦੀ ਆਸ ਹੈ। ਇਸ ਉਪਰੰਤ ਵਿਸਥਾਰ ਪੂਰਵਕ ਪ੍ਰੋਜੈਕਟ ਰਿਪੋਰਟ ਅਤੇ ਬੋਲੀ (Bid) ਸਬੰਧੀ ਦਸਤਾਵੇਜ ਕੰਸਲਟੈਂਟ ਵੱਲੋਂ ਤਿਆਰ ਕੀਤੇ ਜਾਣਗੇ ਅਤੇ ਨੈਸ਼ਨਲ ਹਾਈਵੇ -64 ਨੂੰ BOT ਦੇ ਅਧਾਰ ਤੇ ਫੋਰ ਲੇਨਿੰਗ ਕਰਨ ਲਈ Bid ਦਾ ਸੱਦਾ ਦਿੱਤਾ ਜਾਵੇਗਾ।

3. ਇਸ ਪੁਲ ਤੇ ਆਵਾਜਾਈ ਦੀ ਸੁਰੱਖਿਆ ਦੀ ਸਮੱਸਿਆ ਇਸ ਸੜਕ ਦੇ ਚੌਹ ਮਾਰਗੀ ਮੁਕੰਮਲ ਹੋਣ ਤੇ ਹੱਲ ਹੋ ਜਾਵੇਗੀ। ਤਦ ਤੱਕ ਆਵਾਜਾਈ ਨੂੰ ਸਾਵਧਾਨ ਕਰਨ ਹਿੱਤ ਲੋੜੀਂਦੇ ਸੁਰੱਖਿਆ ਕਦਮ ਇਸ ਤੰਗ ਪੁਲ ਤੇ ਮੁਹੱਈਆ ਕਰਵਾ ਦਿੱਤੇ ਗਏ ਹਨ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਨਰਵਾਣਾ ਬਰਾਂਚ ਦੇ ਇਸ ਪੁਲ ਅਤੇ ਹੋਰ ਪੁਲਾਂ ਤੇ ਵੀ ਲੋਕ ਨਿਰਮਾਣ ਵਿਭਾਗ ਵੱਲੋਂ ਰੇਲਿੰਗ ਨਹੀਂ ਲਗਾਈ ਜਾਂਦੀ। ਇਸ ਨਾਲ ਵੀ ਕਾਫੀ ਜਾਨੀ ਨੁਕਸਾਨ ਹੋ ਜਾਂਦੇ ਹਨ। ਦੂਜੀ ਗੱਲ ਇਹ ਹੈ ਕਿ ਜਦੋਂ ਵੀ ਸੜਕਾਂ ਚੌੜੀਆਂ ਹੋਣ, ਉਸ ਹਾਈਵੇਜ਼ ਤੇ ਪੈਂਦੇ ਪੁਲਾਂ ਦੀਆਂ ਕਰਾਸਿੰਗਜ਼ ਵੀ ਨਾਲ ਹੀ ਚੌੜੀਆਂ ਹੋਣੀਆਂ ਚਾਹੀਦੀਆਂ ਹਨ। ਇਸ ਬਾਰੇ ਮੰਤਰੀ ਜੀ ਵਿਸ਼ਵਾਸ ਦੇਣ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਮੈਂਬਰ ਸਾਹਿਬ ਨੇ ਰੇਲਿੰਗ ਦੀ ਗੱਲ ਕੀਤੀ ਹੈ, ਉਸ ਸਮੱਸਿਆ ਦਾ ਜਲਦੀ ਤੋਂ ਜਲਦੀ ਹੱਲ ਕਰ ਦਿੱਤਾ ਜਾਵੇਗਾ। ਸੜਕਾਂ ਚੌੜੀਆਂ ਹੋਣ ਨਾਲ ਕਈ ਵਾਰ ਪੁਲ ਤੰਗ ਰਹਿ ਜਾਂਦੇ ਹਨ। ਇਸ ਲਈ ਸੜਕਾਂ ਨੂੰ ਫੋਰ ਲੇਨ ਕਰਨ ਦੇ ਨਾਲ-ਨਾਲ ਪੁਲਾਂ ਨੂੰ ਵੀ ਫੋਰ ਲੇਨ ਕੀਤਾ ਜਾਵੇਗਾ ਅਤੇ ਇਹ ਸਾਰਾ ਕੁਝ ਸਾਲ 2012 ਤੱਕ ਮੁਕੰਮਲ ਕਰ ਲੈਣ ਦੀ ਆਸ ਹੈ। ਇਸ ਤੋਂ ਬਾਅਦ ਅਜਿਹੀ ਕੋਈ ਸਮੱਸਿਆ ਨਹੀਂ ਆਵੇਗੀ।

**ਮਾਨਯੋਗ ਸਪੀਕਰ** : ਨੈਕਸਟ ਆਈਟਮ, ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਅਰੰਭ ਕਰਨਾ।

---

## RESOLUTION REG APPROACHING THE UNION GOVERNMENT TO RE-TAKE UP THE MATTER WITH THE AUTHORITIES IN PAKISTAN TO SECURE CLEMENCY FOR SARABJIT SINGH ON HUMANITARIAN GROUNDS

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਹਮਣੇ ਇੱਕ ਅਹਿਮ ਮਤਾ ਲਿਆਉਣਾ ਚਾਹੁੰਦਾ ਹਾਂ। ਸਰਬਜੀਤ ਸਿੰਘ ਜੋ ਕਿ ਮੇਰੇ ਹਲਕੇ ਦਾ ਹੈ ਅਤੇ ਉਸ ਦੀ ਰਹਿਮ ਦੀ ਅਪੀਲ ਪਾਕਿਸਤਾਨ ਦੇ ਰਾਸ਼ਟਰਪਤੀ ਸ਼੍ਰੀ ਪਰਵੇਜ਼ ਮੁਸ਼ੱਰਫ ਜੀ ਨੇ ਰੱਦ ਕਰ ਦਿੱਤੀ, ਮੈਂ ਉਸ ਮੁਤੱਲਕ ਹਾਊਸ ਵਿੱਚ ਮਤਾ ਰੱਖਣਾ ਚਾਹੁੰਦਾ ਹਾਂ। ਬੜੇ ਅਫ਼ਸੋਸ ਦੀ ਗੱਲ ਹੈ ਕਿ ਸਰਬਜੀਤ ਸਿੰਘ ਜੋ ਕਿ ਬੜੇ ਲੰਮੇ ਸਮੇਂ ਤੋਂ ਪਾਕਿਸਤਾਨ ਦੀ ਜੇਲ੍ਹ ਵਿੱਚ ਬੰਦ ਹੈ ਅਤੇ ਉਸ ਨੂੰ ਫਾਂਸੀ ਦੀ ਸਜ਼ਾ ਹੋਈ ਹੈ, ਦੇਸ਼ ਨੇ ਉਸ ਦੇ ਮੁਤੱਲਕ ਆਵਾਜ਼ ਵੀ ਬਹੁਤ ਉਠਾਈ ਹੈ। ਦੋ ਸਾਲ ਪਹਿਲਾਂ ਅੱਜ ਦੇ ਦਿਨ 10 ਮਾਰਚ, 2006 ਨੂੰ ਇਸੇ ਹਾਊਸ ਵਿੱਚ ਹੀ ਉਸ ਵੇਲੇ ਦੇ ਆਪੋਜ਼ੀਸ਼ਨ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੱਲੋਂ ਮਤਾ ਲਿਆਂਦਾ ਗਿਆ .....

**ਮਾਨਯੋਗ ਸਪੀਕਰ** : ਕਾਲ ਅਟੈਂਸ਼ਨ ਤਾਂ ਨਹੀਂ ਅਲਾਓ ਕੀਤੀ। (ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ ਅਤੇ ਸਾਰੀਆਂ ਪਾਰਟੀਆਂ ਨੂੰ ਯੂਨੇਨਿਮਸਲੀ ਮੰਨ ਲੈਣਾ ਚਾਹੀਦਾ ਹੈ ਅਤੇ ਸੈਂਟਰਲ ਗੌਰਮਿੰਟ ਨੂੰ ਅਪੀਲ ਕਰਨੀ ਚਾਹੀਦੀ ਹੈ ਕਿ ਕੋਸ਼ਿਸ਼ ਕਰਕੇ ਪਾਕਿਸਤਾਨ ਦੀ ਸਰਕਾਰ ਨਾਲ ਗੱਲ ਕਰਕੇ ਉਸ ਦੀ ਜਾਨ ਬਖਸ਼ਾਈ ਜਾਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਯੂਨੇਨਿਮਸਲੀ ਕਰ ਲਿਆ ਜਾਵੇ ਜੀ।

**ਮਾਨਯੋਗ ਸਪੀਕਰ** : ਸਾਰੀ ਗੱਲ ਹੋ ਗਈ ਹੈ ਅਤੇ ਲੀਡਰ ਆਫ਼ ਦਿ ਹਾਊਸ ਨੇ ਵੀ ਇਸ ਦੇ ਹੱਕ ਵਿੱਚ ਕਹਿ ਦਿੱਤਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਇਸ ਦੀ ਸਪੋਰਟ ਤਾਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਵੀ ਕਰ ਦਿੱਤੀ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ .......

**ਮਾਨਯੋਗ ਸਪੀਕਰ** : ਫਿਰ ਤੁਸੀਂ ਵੀ ਇਸ ਦੀ ਸਪੋਰਟ ਕਰ ਦਿਓ। ਵਲਟੋਹਾ ਜੀ, ਤੁਸੀਂ ਆਪਣਾ ਪ੍ਰਸਤਾਵ ਪੇਸ਼ ਕਰੋ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

> "ਜਿਵੇਂ ਕਿ ਇਸ ਸਦਨ ਵੱਲੋਂ ਪਹਿਲਾਂ ਵੀ ਮਿਤੀ 10 ਮਾਰਚ, 2006, ਨੂੰ ਸਰਬਸੰਮਤੀ ਨਾਲ ਰਾਜ ਸਰਕਾਰ ਨੂੰ ਇਹ ਸਿਫਾਰਸ਼ ਕੀਤੀ ਗਈ ਸੀ, ਇਹ ਸਦਨ ਦੁਬਾਰਾ ਫਿਰ ਸਰਬਸੰਮਤੀ ਨਾਲ ਸਿਫਾਰਸ਼ ਕਰਦਾ ਹੈ ਕਿ ਭਾਰਤ ਸਰਕਾਰ ਨਾਲ ਢੁੱਕਵੇਂ ਪੱਧਰ ਤੇ ਇਹ ਮਾਮਲਾ ਤੁਰੰਤ ਉਠਾਇਆ ਜਾਵੇ ਕਿ ਭਾਰਤੀ ਨਾਗਰਿਕ ਸਰਬਜੀਤ ਸਿੰਘ, ਜਿਸ ਨੂੰ ਮਨਜੀਤ ਸਿੰਘ ਸਮਝ ਕੇ ਪਾਕਿਸਤਾਨ ਵਿਚ ਫਾਂਸੀ ਦੀ ਸਜ਼ਾ ਦਿੱਤੀ ਗਈ ਸੀ ਅਤੇ ਹੁਣ ਮੀਡੀਆ ਅਨੁਸਾਰ ਪਾਕਿਸਤਾਨ ਦੇ ਰਾਸ਼ਟਰਪਤੀ ਨੇ ਉਸ ਦੀ ਰਹਿਮ ਦੀ ਅਪੀਲ ਨਾ-ਮਨਜ਼ੂਰ ਕਰ ਦਿੱਤੀ ਹੈ, ਇਹ ਮਾਮਲਾ ਕੇਂਦਰ ਸਰਕਾਰ ਵੱਲੋਂ ਪਾਕਿਸਤਾਨ ਨਾਲ ਦੁਬਾਰਾ ਉਠਾਇਆ ਜਾਵੇ ਕਿ ਹੁਣੇ ਹੁਣੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਸ਼ਮੀਰ ਸਿੰਘ ਨੂੰ ਦਿੱਤੀ ਗਈ ਮੁਆਫ਼ੀ ਦੀ ਤਰਜ਼ ਤੇ ਸਰਬਜੀਤ ਸਿੰਘ ਨੂੰ ਵੀ ਉਸ ਵੱਲੋਂ ਨਾ ਕੀਤੇ ਗਏ ਅਪਰਾਧਾਂ ਦੀ ਦਿੱਤੀ ਗਈ ਫਾਂਸੀ ਦੀ ਸਜ਼ਾ ਮਾਨਵੀ ਆਧਾਰ ਤੇ ਮੁਆਫ਼ ਕੀਤੀ ਜਾਵੇ।"

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਇਸ ਮਤੇ ਨੂੰ ਸੈਕੰਡ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

"ਜਿਵੇਂ ਕਿ ਇਸ ਸਦਨ ਵੱਲੋਂ ਪਹਿਲਾਂ ਵੀ ਮਿਤੀ 10 ਮਾਰਚ, 2006, ਨੂੰ ਸਰਬਸੰਮਤੀ ਨਾਲ ਰਾਜ ਸਰਕਾਰ ਨੂੰ ਇਹ ਸਿਫਾਰਸ਼ ਕੀਤੀ ਗਈ ਸੀ, ਇਹ ਸਦਨ ਦੁਬਾਰਾ ਫਿਰ ਸਰਬਸੰਮਤੀ ਨਾਲ ਸਿਫਾਰਸ਼ ਕਰਦਾ ਹੈ ਕਿ ਭਾਰਤ ਸਰਕਾਰ ਨਾਲ ਢੁੱਕਵੇਂ ਪੱਧਰ ਤੇ ਇਹ ਮਾਮਲਾ ਤੁਰੰਤ ਉਠਾਇਆ ਜਾਵੇ ਕਿ ਭਾਰਤੀ ਨਾਗਰਿਕ ਸਰਬਜੀਤ ਸਿੰਘ, ਜਿਸ ਨੂੰ ਮਨਜੀਤ ਸਿੰਘ ਸਮਝ ਕੇ ਪਾਕਿਸਤਾਨ ਵਿਚ ਫਾਂਸੀ ਦੀ ਸਜ਼ਾ ਦਿੱਤੀ ਗਈ ਸੀ ਅਤੇ ਹੁਣ ਮੀਡੀਆ ਅਨੁਸਾਰ ਪਾਕਿਸਤਾਨ ਦੇ ਰਾਸ਼ਟਰਪਤੀ ਨੇ ਉਸ ਦੀ ਰਹਿਮ ਦੀ ਅਪੀਲ ਨਾ-ਮਨਜ਼ੂਰ ਕਰ ਦਿੱਤੀ ਹੈ, ਇਹ ਮਾਮਲਾ ਕੇਂਦਰ ਸਰਕਾਰ ਵੱਲੋਂ ਪਾਕਿਸਤਾਨ ਨਾਲ ਦੁਬਾਰਾ ਉਠਾਇਆ ਜਾਵੇ ਕਿ ਹੁਣੇ-ਹੁਣੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਸ਼ਮੀਰ ਸਿੰਘ ਨੂੰ ਦਿੱਤੀ ਗਈ ਮੁਆਫ਼ੀ ਦੀ ਤਰਜ਼ ਤੇ ਸਰਬਜੀਤ ਸਿੰਘ ਨੂੰ ਵੀ ਉਸ ਵੱਲੋਂ ਨਾ ਕੀਤੇ ਗਏ ਅਪਰਾਧਾਂ ਦੀ ਦਿੱਤੀ ਗਈ ਫਾਂਸੀ ਦੀ ਸਜ਼ਾ ਮਾਨਵੀ ਆਧਾਰ ਤੇ ਮੁਆਫ਼ ਕੀਤੀ ਜਾਵੇ।"

**ਸਰਦਾਰ ਰਣਦੀਪ ਸਿੰਘ ਨਾਭਾ** : ਇਸ ਮਤੇ ਵਿਚ 54 ਮਛੁਆਰੇ ਵੀ ਸ਼ਾਮਲ ਹੋਣੇ ਚਾਹੀਦੇ ਹਨ.........

**ਮਾਨਯੋਗ ਸਪੀਕਰ** : ਹਾਊਸ ਵਿਚ ਇਹ ਇੱਕ ਬੜਾ ਅਹਿਮ ਮਤਾ ਪੇਸ਼ ਕੀਤਾ ਗਿਆ ਹੈ ਜਿਸ ਦੀ ਲੀਡਰ ਆਫ਼ ਦਿ ਹਾਊਸ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਵੀ ਪ੍ਰੋੜ੍ਹਤਾ ਕੀਤੀ ਹੈ। ਰਾਣਾ ਗੁਰਮੀਤ ਸਿੰਘ ਸੋਢੀ ਨੇ ਇਸ ਨੂੰ ਸੈਕੰਡ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸ ਮਾਮਲੇ ਵਿਚ ਸਾਰੇ ਮੈਂਬਰ ਸਾਹਿਬਾਨ ਦੀ ਰਾਏ ਇੱਕ ਹੈ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

"ਜਿਵੇਂ ਕਿ ਇਸ ਸਦਨ ਵੱਲੋਂ ਪਹਿਲਾਂ ਵੀ ਮਿਤੀ 10 ਮਾਰਚ, 2006, ਨੂੰ ਸਰਬਸੰਮਤੀ ਨਾਲ ਰਾਜ ਸਰਕਾਰ ਨੂੰ ਇਹ ਸਿਫਾਰਸ਼ ਕੀਤੀ ਗਈ ਸੀ, ਇਹ ਸਦਨ ਦੁਬਾਰਾ ਫਿਰ ਸਰਬਸੰਮਤੀ ਨਾਲ ਸਿਫਾਰਸ਼ ਕਰਦਾ ਹੈ ਕਿ ਭਾਰਤ ਸਰਕਾਰ ਨਾਲ ਢੁਕਵੇਂ ਪੱਧਰ ਤੇ ਇਹ ਮਾਮਲਾ ਤੁਰੰਤ ਉਠਾਇਆ ਜਾਵੇ ਕਿ ਭਾਰਤੀ ਨਾਗਰਿਕ ਸਰਬਜੀਤ ਸਿੰਘ, ਜਿਸ ਨੂੰ ਮਨਜੀਤ ਸਿੰਘ ਸਮਝ ਕੇ ਪਾਕਿਸਤਾਨ ਵਿਚ ਫਾਂਸੀ ਦੀ ਸਜ਼ਾ ਦਿੱਤੀ ਗਈ ਸੀ ਅਤੇ ਹੁਣ ਮੀਡੀਆ ਅਨੁਸਾਰ ਪਾਕਿਸਤਾਨ ਦੇ ਰਾਸ਼ਟਰਪਤੀ ਨੇ ਉਸ ਦੀ ਰਹਿਮ ਦੀ ਅਪੀਲ ਨਾ-ਮਨਜ਼ੂਰ ਕਰ ਦਿੱਤੀ ਹੈ, ਇਹ ਮਾਮਲਾ ਕੇਂਦਰ ਸਰਕਾਰ ਵੱਲੋਂ ਪਾਕਿਸਤਾਨ ਨਾਲ ਦੁਬਾਰਾ ਉਠਾਇਆ ਜਾਵੇ ਕਿ ਹੁਣੇ-ਹੁਣੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਸ਼ਮੀਰ ਸਿੰਘ ਨੂੰ ਦਿੱਤੀ ਗਈ ਮੁਆਫ਼ੀ ਦੀ ਤਰਜ਼ ਤੇ ਸਰਬਜੀਤ ਸਿੰਘ ਨੂੰ ਵੀ ਉਸ ਵੱਲੋਂ ਨਾ ਕੀਤੇ ਗਏ ਅਪਰਾਧਾਂ ਦੀ ਦਿੱਤੀ ਗਈ ਫਾਂਸੀ ਦੀ ਸਜ਼ਾ ਮਾਨਵੀ ਆਧਾਰ ਤੇ ਮੁਆਫ਼ ਕੀਤੀ ਜਾਵੇ।"

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

---

## A MESSAGE FROM THE COMMONWEALTH SECRETARIAT LAID ON THE TABLE OF THE HOUSE

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰਾ ਇਸ਼ੂ ਸੈਪਰੇਟ ਹੈ। ਸਾਨੂੰ ਇਕ ਪੇਪਰ ਸਰਕੂਲੇਟ ਕੀਤਾ ਗਿਆ ਹੈ—The Environment Our Future. ਅੱਜ ਕਾਮਨਵੈਲਥ ਡੇਅ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਜਿਸ ਪਰਪਜ਼ ਲਈ ਇਹ ਲੇਅ ਕੀਤਾ ਗਿਆ ਹੈ ਜਾਂ ਪੜ੍ਹਿਆ ਹੈ, ਅਸੀਂ ਸਾਰੇ ਉਸ ਪਰਪਜ਼ ਨੂੰ ਪੂਰਾ ਕਰੀਏ। ਮੈਂ ਜਾਨਣਾ ਚਾਹੁੰਦਾ ਹਾਂ ਕਿ ਇਸ ਡਾਕੂਮੈਂਟ ਦਾ ਕੀ ਕਰਨਾ ਹੈ ? ਕੀ ਇਸ ਨੂੰ ਸਿਰਫ ਲੇਅ ਹੀ ਕਰਨਾ ਹੈ ਜਾਂ ਕਿ ਡਿਸਕਸ ਵੀ ਕਰਨਾ ਹੈ ?

**ਮਾਨਯੋਗ ਸਪੀਕਰ** : ਇਹ ਸਿਰਫ ਲੇਅ ਹੀ ਕਰਨਾ ਸੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਇਸ਼ੂ ਹੈ ਅਤੇ ਕਾਮਨਵੈਲਥ ਹੈੱਡ ਦੀ ਤਰਫੋਂ ਹੈ।

**ਮਾਨਯੋਗ ਸਪੀਕਰ** : ਇਹ ਪੇਪਰ ਇਨਫਰਮੇਸ਼ਨ ਵਾਸਤੇ ਸਿਰਫ ਲੇਅ ਹੀ ਕਰਨਾ ਹੁੰਦਾ ਹੈ। ਇੰਨਾ ਹੀ ਕਾਫੀ ਹੁੰਦਾ ਹੈ। ਤੁਸੀਂ ਇਹ ਪੇਪਰ ਰਿਕਾਰਡ ਤੇ ਲੈ ਆਓ ਅਤੇ ਟੇਬਲ ਤੇ ਰੱਖ ਦਿਓ।

(ਇਸ ਸਮੇਂ ਸਬੰਧਤ ਪੇਪਰ ਮਾਨਯੋਗ ਮੈਂਬਰ ਵੱਲੋਂ ਹਾਊਸ ਦੀ ਟੇਬਲ ਤੇ ਰੱਖਿਆ ਗਿਆ।)

## THE ENVIRONMENT

# OUR FUTURE

COMMONWEALTH DAY MONDAY 10TH MARCH, 2008

**A message from Her Majesty The Queen, Head of the Commonwealth**

Not for publication before : midnight local time or midnight GMT on 10 March, 2008, whichever is the earlier.

Last year, Commonwealth Heads of Government met in Uganda on the edge of Lake Victoria and agreed to an Action Plan for tackling climate change. It was an appropriate place to do so; from there, the waters of the River Nile begin a three-month journey to the Mediterranean.

The Nile, throughout history, has served humankind in many ways. But for all its impressive size and importance, this river is a fragile eco-system; and its vulnerability grows with the number of people dependant upon it, so that a single incident of pollution upstream may affect the lives of countless numbers downstream.

The example of the Nile illustrates many of the challenges facing the global environment as a whole which, belatedly, we have come to understand

cannot alone sustain our lives as once it did. The competition for fresh water by a growing population is itself becoming a source of potential conflict. Our own attitudes to the environment, and the use we put it to, may have consequences for people on every continent and for every ocean and sea.

The impact of pollution falls unequally : it is often those who pollute the least - notably in the world's least-developed nations-who are closest to the razor's edge : most affected by the impact of climate change and least equipped to cope with it.

And it is important to remember that the environmental choices available in some countries may not be an option for others. In some parts of the world, for example, fossil fuels can be used more sparingly and buildings can be made of more efficient, sustainable materials; but it is far harder to expect someone to adapt if he relies on the trees of a local forest for fuel, shelter and livelihood. If we recognise the interest and needs of the people who are most affected, we can work with them to bring about lasting change. Happily, this approach has always been a strength of the Commonwealth, and awareness of environmental issues is now widespread, with a determination that future generations should enjoy clean air, sufficient fresh water and energy without risking damage to the planet. Few are more aware or energetic in confronting climate change than young people, and we should support them.

In the Commonwealth, Governments, businesses, communities and individuals should each strive to match words and good intentions with deeds. Every contribution has its part to play. Whatever we do, wherever we live, our actions in defence of the environment can have a real and positive effect upon the lives of others, today and into the future.

ELIZABETH R
10 March, 2008.

**COMMONWEALTH**
**SECRETARIAT**

Commonwealth Secretariate, Malborough House, Pall Mall, London SW1Y 5HX. United Kingdom

Tel: +44(0)20 7747 6385/86 Fax: +44 (0)20 7839 9081 E-mail:info@commonwealth.int

Website:www.thecommonwealth.org

---

## RESUMPTION OF DISCUSSION ON GOVERNOR'S ADDRESS

**ਮਾਨਯੋਗ ਸਪੀਕਰ :** ਰਾਜਪਾਲ ਜੀ ਦੇ ਭਾਸ਼ਣ ਤੇ ਬਹਿਸ ਮੁੜ ਅਰੰਭ ਹੁੰਦੀ ਹੈ। 4 ਤਰੀਕ ਨੂੰ ਜਿਸ ਵੇਲੇ ਹਾਊਸ ਐਡਜਰਨ ਹੋਇਆ ਸੀ, ਬੀਬੀ ਭੱਠਲ ਜੀ ਬੋਲ ਰਹੇ ਸਨ। ਹੁਣ ਫਿਰ ਬੀਬੀ ਜੀ ਬੋਲਣਗੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਸਪੀਕਰ ਸਾਹਿਬ, ਮੈਂ ਰਾਜਪਾਲ ਜੀ ਦੇ ਭਾਸ਼ਣ ਤੇ ਆਪਣੀ ਪਾਰਟੀ ਦੀ ਸਾਰੀ ਰਾਏ ਅਤੇ ਸੋਚ ਰੱਖ ਰਹੀ ਸੀ ਅਤੇ ਉਸ ਵੇਲੇ ਆਪਣੀ ਸਪੀਚ ਨੂੰ ਕਨਕਲੂਡ ਕਰਨ ਵਾਸਤੇ ਸਮਾਂ ਥੋੜ੍ਹਾ ਰਹਿ ਗਿਆ ਸੀ। ਮੈਂ ਅੱਜ ਦੁਬਾਰਾ ਆਪਣੀ ਗੱਲ ਤੇ ਆਉਣਾ ਚਾਹੁੰਦੀ ਹਾਂ। ਉਸ ਦਿਨ ਮੈਂ ਬਹੁਤ ਸਾਰੀਆਂ ਰਾਜਨੀਤਕ ਅਤੇ ਇਤਿਹਾਸਕ ਸੱਚਾਈਆਂ ਦੱਸੀਆਂ ਜਿਨ੍ਹਾਂ ਦੇ ਕਾਰਨ ਸਾਡੀ ਅੱਜ ਦੀ ਸਰਕਾਰ ਵਿਚ ਬੈਠੇ ਭਰਾਵਾਂ ਦੀ ਕੋਸ਼ਿਸ਼ ਸਦਕਾ ਸਾਡੇ ਪੰਜਾਬ ਨੂੰ ਵੰਡਿਆ ਗਿਆ। ਸਾਡੇ ਨੌਜਵਾਨ ਸਰਹੱਦ ਤੇ ਜਾ ਕੇ ਦੇਸ਼ ਦੀ ਰੱਖਿਆ ਕਰਕੇ ਮਾਣ ਖੱਟਦੇ ਹੁੰਦੇ ਸਨ। ਐਨ..ਡੀ.ਏ. ਅਤੇ ਅਕਾਲੀ ਦਲ ਅਤੇ ਭਾਜਪਾ ਸਰਕਾਰ ਦੀਆਂ ਗਲਤ ਨੀਤੀਆਂ ਕਾਰਨ ਉਨ੍ਹਾਂ ਨੂੰ ਗੰਭੀਰ ਸਮੱਸਿਆਵਾਂ ਦਰਪੇਸ਼ ਆ ਰਹੀਆਂ ਹਨ ਜਿਨ੍ਹਾਂ ਕਾਰਨ ਉਹ ਖੁਦਕੁਸ਼ੀਆਂ ਕਰਨ ਲਈ ਮਜਬੂਰ ਹੋਏ ਹਨ। ਸਾਡੇ ਪੰਜਾਬੀ ਕਿਸਾਨ ਨੂੰ ਦਿਨ-ਬ-ਦਿਨ ਬਹੁਤ ਵੱਡੀ ਗਿਣਤੀ ਵਿੱਚ ਖੁਦਕੁਸ਼ੀਆਂ ਵਾਲੇ ਰਾਹ ਜਾਣਾ ਪਿਆ। ਮੈਂ ਉਨ੍ਹਾਂ ਗੱਲਾਂ ਦਾ ਅੱਜ ਜ਼ਿਕਰ ਨਹੀਂ ਕਰਦੀ। ਲੇਕਿਨ ਮੈਂ ਗੱਲ ਕਰਨਾ ਚਾਹਾਂਗੀ ਕਿ ਬਜਟ ਪੇਸ਼ ਹੋਣ ਵਾਲਾ ਹੈ ਅਤੇ ਇਸ ਸਬੰਧੀ ਰਾਜਪਾਲ ਜੀ ਦੇ ਭਾਸ਼ਣ ਵਿੱਚ ਕੁਝ ਇਸ਼ਾਰੇ ਕੀਤੇ ਗਏ ਹਨ ਕਿ ਰਿਆਇਤਾਂ ਦਿੱਤੀਆਂ ਜਾਣ ਜਾਂ ਨਾ ਦਿੱਤੀਆਂ ਜਾਣ। ਇਸ ਲਈ ਮੈਂ ਸੁੱਤੀ ਪਈ ਸਰਕਾਰ ਨੂੰ ਥੋੜ੍ਹਾ ਜਿਹਾ ਹਲੂਣਾ ਦੇ ਕੇ ਜਗਾਉਣਾ ਚਾਹੁੰਦੀ ਹਾਂ ਕਿ ਸਭ ਪਾਸੇ ਤਰਾਹੀ-ਤਰਾਹੀ ਹੋ ਰਹੀ ਹੈ। ਉਠੋ, ਜਾਗੋ ਤੇ ਆਪਣੇ ਲੋਕਾਂ ਨਾਲ ਕੀਤੇ ਹੋਏ ਵਾਅਦੇ, ਚੋਣ ਮੈਨੀਫੈਸਟੋ ਵਿੱਚ ਕੀਤੇ ਹੋਏ ਵਾਅਦੇ ਅਤੇ ਪਿਛਲੇ ਰਾਜਪਾਲ ਜੀ ਦੇ ਭਾਸ਼ਣ ਵਿੱਚ ਕੀਤੇ ਹੋਏ ਵਾਅਦਿਆਂ ਨੂੰ ਪੂਰਾ ਕਰਨ ਵਾਸਤੇ ਕਾਰਵਾਈ ਕਰੋ। ਅੱਜ ਉਨ੍ਹਾਂ ਵਾਅਦਿਆਂ ਨੂੰ ਸਿਰੇ ਚੜ੍ਹਾਓ। ਸਪੀਕਰ ਸਾਹਿਬ, ਅਸੀਂ ਸਾਰੇ ਜਾਣਦੇ ਹਾਂ ਕਿ ਕਿਸ ਤਰੀਕੇ ਨਾਲ ਸਾਡੇ ਪੰਜਾਬ ਨੂੰ ਬਾਰ-ਬਾਰ ਆਰਥਿਕ ਤੌਰ ਤੇ ਇਨ੍ਹਾਂ ਮੇਰੇ ਭਰਾਵਾਂ ਨੇ ਆਪਣੀਆਂ ਗਲਤ ਨੀਤੀਆਂ ਕਾਰਨ ਕਮਜ਼ੋਰ ਕੀਤਾ ਲੇਕਿਨ ਫਿਰ ਵੀ ਮੈਂ ਕਹਿੰਦੀ ਹਾਂ ਕਿ ਦੋ ਬਜਟ ਸੈਸ਼ਨ ਹੋਏ ਹਨ। ਇਕ ਬਜਟ ਸੈਸ਼ਨ ਤਾਂ ਸਾਡੀ ਯੂ.ਪੀ.ਏ. ਸਰਕਾਰ ਨੇ ਲਿਆਂਦਾ, ਜਿਨ੍ਹਾਂ ਤੋਂ ਅਸੀਂ ਦੋ ਮੰਗਾਂ ਪਹਿਲਾਂ ਪੈਰਵੀ ਕਰਕੇ ਮਨਵਾ ਲਈਆਂ। ਅਸੀਂ ਜਿਹੜੀਆਂ ਮੰਗਾਂ ਲੈ ਕੇ ਗਏ ਸੀ, ਉਨ੍ਹਾਂ ਮੰਗਾਂ ਨੂੰ ਪੂਰਾ ਕਰਨ ਤੇ ਅਸੀਂ ਚਾਹੁੰਦੇ ਸੀ ਕਿ ਕੇਂਦਰ ਸਰਕਾਰ ਦਾ ਇਥੇ ਧੰਨਵਾਦ ਵੀ ਹੁੰਦਾ ਅਤੇ ਇਹ ਮੇਰੇ ਭਰਾ ਸਾਡੇ ਨਾਲ ਧੰਨਵਾਦ ਕਰਨ ਲਈ ਵੀ ਚਲਦੇ। ਪਰ ਮੇਰੇ ਭਰਾ ਚੀਚੀ ਨੂੰ ਖੂਨ ਲਾ ਕੇ ਸ਼ਹੀਦ ਬਣਨਾ ਚਾਹੁੰਦੇ ਸਨ। ਉਥੇ ਇਨ੍ਹਾਂ ਨੇ ਰੈਲੀ ਰੱਖੀ। ਉਸ ਰੈਲੀ ਤੇ ਪਤਾ ਨਹੀਂ ਕਰੋੜਾਂ ਰੁਪਏ ਸਰਕਾਰ ਦੇ ਖਜ਼ਾਨੇ ਵਿੱਚੋਂ ਖਰਚੇ ਗਏ ਅਤੇ ਇਹ ਜਿਹੜੀਆਂ ਰੋਜ਼ ਧਰਮ ਦੀਆਂ ਗੱਲਾਂ ਕਰਦੇ ਹਨ, ਇਹ ਮੇਰੇ ਕੋਲ ਸਟੇਟਮੈਂਟਾਂ ਪਈਆਂ ਹਨ ਕਿ ਕਿਵੇਂ ਧਾਰਮਿਕ ਕਮੇਟੀ ਬਣਾ ਕੇ ਇਨ੍ਹਾਂ ਨੇ ਉਸ ਰੈਲੀ ਵਾਸਤੇ ਬਰਤਨ ਖਰੀਦੇ, ਉਥੇ ਪਹੁੰਚੇ। ਇਹ ਸਾਰਾ ਕੁਝ ਇਨ੍ਹਾਂ ਨੇ ਕੀਤਾ। ਉਨ੍ਹਾਂ ਮੈਨੇਜਰਾਂ ਦੀਆਂ ਡਿਊਟੀਆਂ ਲਗਾਈਆਂ ਗਈਆਂ। ਇਹ ਆਪਣੇ ਸਮੇਂ ਵਿੱਚ ਤਾਂ ਐਨ.ਡੀ.ਏ. ਤੋਂ ਕੁਝ ਨਹੀਂ ਕਰਵਾ ਸਕੇ, ਉਨ੍ਹਾਂ ਤੋਂ ਇਹ ਕੁਝ ਲੈ ਨਾ ਸਕੇ, ਆਪ ਇਹ ਇਥੇ ਬਜਟ ਵਿੱਚ ਕੁਝ ਦੇ ਨਹੀਂ ਸਕਦੇ, ਮੈਂ ਇਨ੍ਹਾਂ ਨੂੰ ਪੁੱਛਦੀ ਹਾਂ ਕਿ ਫਿਰ ਇਹ ਉਥੇ ਕੀ ਮੰਗਣ ਗਏ ਸੀ ? ਫਿਰ ਕਈ ਬਿਆਨ ਆਏ ਕਿ ਅਸੀਂ ਰੈਲੀ ਲੈ ਕੇ ਗਏ ਸੀ, ਜੇ ਗਏ ਸੀ ਤਾਂ ਫਿਰ ਧੰਨਵਾਦ ਵੀ ਕਰਨ ਜਾਂਦੇ। ਉਸ

ਦਿਨ ਮੈਂ ਬਿਆਨ ਪੜ੍ਹ ਰਹੀ ਸੀ, ਇਹ ਸਾਡੇ ਨਾਲ ਮੰਗਣ ਚਲਦੇ। ਤੁਸੀਂ ਸਾਡੇ ਨਾਲ ਤਾਂ ਨਹੀਂ ਗਏ ਕਿਉਂਕਿ ਤੁਹਾਡੀ ਨੀਅਤ ਸਾਫ ਨਹੀਂ ਸੀ। ਅਸੀਂ ਤੁਹਾਨੂੰ ਕਹਿੰਦੇ ਸੀ ਕਿ ਆਓ ਧੰਨਵਾਦ ਕਰਨ ਚੱਲੀਏ। ਯੂ.ਪੀ.ਏ. ਸਰਕਾਰ ਨੇ ਇੰਨੀਆਂ ਇਤਿਹਾਸਿਕ ਗੱਲਾਂ ਕੀਤੀਆਂ ਹਨ ਜਿਹੜੀਆਂ ਕਿ ਅੱਜ ਤੱਕ ਕਦੇ ਕਿਸੇ ਸਰਕਾਰ ਨੇ ਪਹਿਲਾਂ ਨਹੀਂ ਕੀਤੀਆਂ। ਤੁਹਾਨੂੰ ਇਸ ਵਾਸਤੇ ਕੇਂਦਰ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ। 9 ਤਰੀਕ ਨੂੰ ਤੁਸੀਂ ਸਰਕਾਰੀ ਖਰਚ ਤੇ ਰੈਲੀ ਕੀਤੀ। ਅਸੀਂ ਜਿਹੜੀ ਰੈਲੀ ਕਰਕੇ ਆਏ ਹਾਂ, ਉਹ ਅਸੀਂ ਲੋਕਾਂ ਦੇ ਪਿਆਰ ਨਾਲ ਧੰਨਵਾਦੀ ਰੈਲੀ ਕਰਕੇ ਆਏ ਹਾਂ। ਤੁਸੀਂ ਸਿਰਫ ਰੈਲਾ ਕੀਤਾ, ਤੁਸੀਂ ਆਪ ਜਾਣਦੇ ਹੋ, ਤੁਸੀਂ ਸਿਰਫ ਪੰਜਾਬ ਦੀਆਂ ਗੱਲਾਂ ਕਰਕੇ ਐਵੇਂ ਲੋਕਾਂ ਨੂੰ ਗੁੰਮਰਾਹ ਕਰਨ ਲਈ ਲੈ ਕੇ ਚਲੇ ਜਾਂਦੇ ਹੋ। ਸਪੀਕਰ ਸਾਹਿਬ, ਮੈਂ ਅੱਜ ਕੁਝ ਮੰਗਾਂ ਵੱਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦੀ ਹਾਂ। ਪਤਾ ਨਹੀਂ ਇਨ੍ਹਾਂ ਨੇ ਬਜਟ ਪੇਸ਼ ਕਰਨਾ ਹੈ ਜਾਂ ਨਹੀਂ ਕਰਨਾ.....(ਵਿਘਨ).......

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਆਪ ਹੀ ਰੌਲਾ ਪਵਾ ਰਹੇ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਲੇਕਿਨ ਫਿਰ ਵੀ ਮੈਂ ਆਪਣੀ ਪਾਰਟੀ ਵੱਲੋਂ ਕੁਝ ਮੰਗਾਂ ਰੱਖਣਾ ਚਾਹੁੰਦੀ ਹਾਂ। ਜੇਕਰ ਇਨ੍ਹਾਂ ਨੂੰ ਗਰੀਬਾਂ ਨਾਲ ਕੋਈ ਹਮਦਰਦੀ ਹੋਵੇਗੀ ਤਾਂ ਇਹ ਜ਼ਰੂਰ ਪੂਰੀਆਂ ਕਰਨੀਆਂ ਚਾਹੀਦੀਆਂ ਹਨ। ਪਹਿਲੀ ਗੱਲ ਪੰਨਾ ਨੰਬਰ 47 ਵਿੱਚ ਕਿਹਾ ਗਿਆ ਕਿ ਅਕੁਸ਼ਲ ਕਾਮਿਆਂ ਦੀਆਂ ਉਜਰਤਾਂ ਵਿੱਚ 98.61 ਰੁਪਏ ਵਾਧਾ ਕੀਤਾ ਗਿਆ ਹੈ। ਮੇਰੀ ਬੇਨਤੀ ਹੈ ਸਾਡੇ ਵਿੱਤ ਮੰਤਰੀ ਸਾਹਿਬ ਪੜ੍ਹੇ-ਲਿਖੇ ਹਨ। ਗਰੀਬਾਂ ਨਾਲ ਇਨ੍ਹਾਂ ਨੂੰ ਕੋਝਾ ਮਜ਼ਾਕ ਨਹੀਂ ਕਰਨਾ ਚਾਹੀਦਾ। ਆਪਣੇ ਨਾਲ ਹਰਿਆਣਾ ਸਟੇਟ ਹੈ, ਉਹ ਲੇਬਰ ਨੂੰ ਘੱਟੋ ਘੱਟ ਉਜਰਤ 114 ਰੁਪਏ ਦੇ ਰਹੇ ਹਨ। ਮੇਰੀ ਪਾਰਟੀ ਮੰਗ ਕਰਦੀ ਹੈ ਅਤੇ ਰਿਕੁਮੈਂਡ ਕਰਦੀ ਹੈ ਕਿ ਬਜਟ ਵਿੱਚ ਘੱਟੋ ਘੱਟ ਉਜਰਤ 150 ਰੁਪਏ ਰੱਖੀ ਜਾਵੇ।

ਮੇਰੀਆਂ ਪੰਜ-ਸੱਤ ਮੰਗਾਂ ਹੋਰ ਵੀ ਹਨ। ਅਗਲੀ ਮੰਗ ਇਹ ਹੈ ਕਿ ਦਲਿਤ ਭਰਾਵਾਂ ਦੇ ਕਰਜ਼ੇ ਵੀ ਮੁਆਫ ਕੀਤੇ ਜਾਣੇ ਚਾਹੀਦੇ ਹਨ। ਤੁਹਾਨੂੰ ਯਾਦ ਹੋਵੇਗਾ ਕਿ ਸਾਲ 1992 ਵਿੱਚ ਸਾਡੀ ਕਾਂਗਰਸ ਸਰਕਾਰ ਵੇਲੇ ਉਦੋਂ ਵੀ ਅਜਿਹਾ ਕੀਤਾ ਗਿਆ ਸੀ। ਉਦੋਂ ਸਟੇਟ ਦੀ ਵਿੱਤੀ ਹਾਲਤ ਵੀ ਕਾਫੀ ਖਰਾਬ ਸੀ। ਬਜਟ ਪਲਾਨ ਸਿਰਫ 750 ਕਰੋੜ ਦਾ ਸੀ। ਉਸ ਦੇ ਬਾਵਜੂਦ ਵੀ ਪੰਜਾਬ ਦੇ ਗਰੀਬਾਂ ਨਾਲ ਹਮਦਰਦੀ ਰੱਖਦੇ ਹੋਏ, ਉਸ ਰਕਮ ਵਿੱਚੋਂ ਗਰੀਬਾਂ ਦੇ 500 ਕਰੋੜ ਰੁਪਏ ਦੇ ਕੋਆਪ੍ਰੇਟਿਵ ਦੇ ਕਰਜ਼ੇ ਮੁਆਫ ਕੀਤੇ ਗਏ ਸਨ। ਉਸ ਗੱਲ ਨੂੰ ਅੱਜ ਕਿੰਨੇ ਸਾਲ ਹੋ ਗਏ ਹਨ। ਮਹਿੰਗਾਈ ਵਧੀ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਤੁਸੀਂ 50 ਹਜ਼ਾਰ ਰੁਪਏ ਤੱਕ ਦੇ ਕਰਜ਼ੇ ਇਸ ਵਾਰ ਬਜਟ ਵਿੱਚ ਮੁਆਫ ਕਰੋ।

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਬਹੁਤ ਹਮਾਇਤੀ ਹਾਂ। ਹਰਿਆਣਾ ਰਾਜ ਸਾਡੇ ਨਾਲੋਂ ਛੋਟਾ ਹੈ। ਉਨ੍ਹਾਂ ਨੇ ਆੜ੍ਹਤੀਆਂ ਦਾ ਕਰਜ਼ਾ ਮੁਆਫ ਕਰਨ ਦੀ ਪਲਾਨ ਬਣਾਈ ਹੈ, ਕੁਮਿਟਮੈਂਟ ਕੀਤੀ ਹੋਈ ਹੈ ਅਤੇ ਉਨ੍ਹਾਂ ਦੇ ਮੁੱਖ ਮੰਤਰੀ ਜੀ ਨੇ ਸਟੇਟਮੈਂਟ ਵੀ ਦਿੱਤੀ ਹੈ। ਮੈਂ ਬੇਨਤੀ ਕਰਦੀ ਹਾਂ ਕਿ ਜਿਸ ਪੈਟਰਨ ਤੇ ਭਾਰਤ ਦੀ ਯੂ.ਪੀ.ਏ. ਦੀ ਸਰਕਾਰ ਨੇ 5,000 ਰੁਪਏ ਤੋਂ ਥੱਲੇ ਵਾਲੇ ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਹਨ, ਉਸੇ ਪੈਟਰਨ ਤੇ ਮੁਆਫ ਕੀਤੇ ਜਾਣ ਅਤੇ ਇਸ ਤੋਂ ਵੱਡੇ ਕਿਸਾਨਾਂ ਨੇ ਜਿਨ੍ਹਾਂ ਨੇ 75% ਭਰਨਾ ਹੈ, ਉਨ੍ਹਾਂ ਦਾ 25% ਆੜ੍ਹਤੀਆਂ ਦਾ ਕਰਜ਼ਾ ਜੋ ਦੇਣਾ ਹੈ, ਵੀ ਮੁਆਫ ਹੋਵੇ। ਜੇ ਕਿਸਾਨਾਂ ਦਾ ਮੁਆਫ ਹੋਵੇ ਤਾਂ ਨਾਲ ਹੀ ਆੜ੍ਹਤੀਆਂ ਦਾ ਵੀ ਮੁਆਫ ਹੋਵੇ। ਨਾ ਕਿਸਾਨਾਂ ਨੂੰ ਨੁਕਸਾਨ ਹੋਵੇ ਅਤੇ ਨਾ ਹੀ ਆੜ੍ਹਤੀਆਂ ਨੂੰ ਨੁਕਸਾਨ ਹੋਵੇ। ਇਹ ਪੰਜਾਬ ਸਰਕਾਰ ਸੈਂਟਰ ਦੀ ਕਾਂਗਰਸ ਸਰਕਾਰ ਦੀ ਤਰ੍ਹਾਂ ਕਰਕੇ ਵਿਖਾਏ। ਜੇ ਇਨ੍ਹਾਂ ਦਾ ਮਾੜਾ-ਮੋਟਾ ਦਿਲ ਸੱਚਾ ਹੈ ਤਾਂ ਇਹ ਹਿੰਗ-ਫਟਕੜੀ ਜ਼ਰੂਰ ਲਗਾਉਣਗੇ।

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਸਪੀਕਰ ਸਾਹਿਬ, ਇਕ ਸਮਾਰਟ-ਕਾਰਡ ਦੀ ਗੱਲ ਆਈ ਹੈ। ਰਾਜਪਾਲ ਜੀ ਦੇ ਭਾਸ਼ਣ ਵਿਚ ਇਨ੍ਹਾਂ ਨੇ ਰੱਖਿਆ ਹੈ ਕਿ 30 ਰੁਪਏ ਇਸ ਦੇ ਲਏ ਜਾਣਗੇ। 75% ਤਾਂ ਸੈਂਟਰ ਦੀ ਸਰਕਾਰ ਨੇ ਦੇਣਾ ਹੈ ਅਤੇ ਇਹ ਗਰੀਬਾਂ ਕੋਲੋਂ 30 ਰੁਪਏ ਲੈ ਰਹੇ ਹਨ। ਪਹਿਲੀ ਗੱਲ ਦਾ ਤਾਂ ਮੈਨੂੰ ਇਹ ਅਫਸੋਸ ਹੈ ਕਿ ਸਾਡੇ ਨਾਲ ਯੂ.ਟੀ. ਹੈ, ਹਰਿਆਣਾ ਹੈ ਕਿਉਂਕਿ ਉਹ ਸਿਨਸਿਅਰਲੀ ਕਰਨਾ ਚਾਹੁੰਦੇ ਹਨ, ਉਨ੍ਹਾਂ ਨੇ ਪਲਾਨ ਕਰਕੇ, ਕੀਤਾ ਹੈ ਅਤੇ ਉਨ੍ਹਾਂ ਦੀ ਪ੍ਰਸ਼ੰਸਾ ਵੀ ਕੀਤੀ ਗਈ ਹੈ ਪ੍ਰੰਤੂ ਅਸੀਂ ਅਜੇ ਰੌਲੇ ਵਿਚ ਫਿਰਦੇ ਹਾਂ, ਕੁਝ ਵੀ ਨਹੀਂ ਕੀਤਾ। ਮੇਰੀ ਮੰਗ ਹੈ ਕਿ ਪੰਜ ਜ਼ਿਲ੍ਹਿਆਂ ਨੂੰ ਛੱਡੋ, ਪੰਜਾਬ ਤਾਂ ਪਹਿਲਾਂ ਹੀ ਬਹੁਤ ਛੋਟਾ ਰਹਿ ਗਿਆ ਹੈ, ਪੂਰੇ ਪੰਜਾਬ ਨੂੰ ਇਸ ਸਮਾਰਟ ਕਾਰਡ ਵਿਚ ਕਵਰ ਕਰੋ ਅਤੇ 30 ਰੁਪਏ ਦੀ ਥਾਂ ਤੇ ਗਰੀਬਾਂ ਕੋਲੋਂ 10 ਰੁਪਏ ਲਏ ਜਾਣ। ਤੁਸੀਂ ਗਰੀਬਾਂ ਨੂੰ ਕੋਈ ਰਾਹਤ ਤਾਂ ਦੇ ਨਹੀਂ ਰਹੇ..... (ਵਿਘਨ)

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਆਪਣੀ ਸੀਟ ਤੇ ਬੈਠੇ-ਬੈਠੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਬਰਾੜ ਸਾਹਿਬ, ਤੁਹਾਡੇ ਲੀਡਰ ਬੋਲ ਰਹੇ ਹਨ, ਤੁਸੀਂ ਹੌਸਲਾ ਰੱਖੋ। ਡਿਸਟਰਬ ਨਾ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਸਾਡੇ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੀ ਹਾਲਤ ਬਹੁਤ ਮਾੜੀ ਹੈ। ਡਾਕਟਰ ਪ੍ਰਾਈਵੇਟ ਪ੍ਰੈਕਟਿਸ ਵਾਲੇ ਪਾਸੇ ਜਾ ਰਹੇ ਹਨ। ਇਹ ਬੜਾ ਮਾੜਾ ਰੁਝਾਨ ਹੈ ਅਤੇ ਇਸ ਵੱਲ ਧਿਆਨ ਦੇਣ ਦੀ ਲੋੜ ਹੈ। ਅੱਗੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਮੈਡੀਕਲ ਸਿੱਖਿਆ ਦੀਆਂ ਫੀਸਾਂ ਵਿਚ ਬਹੁਤ ਵਾਧਾ ਕੀਤਾ ਗਿਆ ਹੈ, ਉਹ ਫੀਸਾਂ ਘੱਟ ਕੀਤੀਆਂ ਜਾਣ। ਜਿਵੇਂ ਅਸੀਂ ਕਿਸੇ ਇੰਡਸਟਰੀ ਨੂੰ ਪ੍ਰੋਤਸਾਹਨ ਦਿੰਦੇ ਹਾਂ, ਇਸੇ ਤਰ੍ਹਾਂ ਜੇ ਅਸੀਂ ਚੰਗੇ ਡਾਕਟਰ ਬਣਾਉਣਾ ਚਾਹੁੰਦੇ ਹਾਂ, ਚੰਗੇ ਪ੍ਰੋਫੈਸਰ ਅਤੇ ਲੈਕਚਰਾਰ ਬਣਾਉਣਾ ਚਾਹੁੰਦੇ ਹਾਂ ਤਾਂ ਜਿਹੜੇ ਸਾਡੇ ਪੜ੍ਹੇ-ਲਿਖੇ ਨੌਜਵਾਨ ਵੀਰ ਸੜਕਾਂ ਤੇ ਧੱਕੇ ਖਾਂਦੇ ਫਿਰਦੇ ਹਨ, ਉਨ੍ਹਾਂ ਨੂੰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਚੁਣ ਕੇ ਰੱਖਿਆ ਜਾਵੇ ਤਾਂ ਜੋ ਉਹ ਨੌਜਵਾਨ ਚੰਗੀਆਂ ਪੁਜ਼ੀਸ਼ਨਾਂ ਤੇ ਪੂਰੇ ਉਤਰ ਸਕਣ।

ਅੱਗੇ ਭਾਸ਼ਣ ਦੇ ਪੰਨਾ 136 ਤੇ ਮਕਾਨ ਉਸਾਰੀ ਦੀ ਗੱਲ ਕੀਤੀ ਗਈ ਹੈ। ਇਸ ਦੇ ਵਿੱਚ ਵੀ ਮੈਂ ਯੂ.ਪੀ.ਏ. ਦੀ ਸਰਕਾਰ ਦੀ ਧੰਨਵਾਦੀ ਹਾਂ ਜਿਨ੍ਹਾਂ ਨੇ ਗਰੀਬਾਂ ਲਈ ਮਕਾਨਾਂ ਵਾਸਤੇ 25,000 ਰੁਪਏ ਤੋਂ ਵਧਾ ਕੇ ਰਕਮ 35,000 ਰੁਪਏ ਕੀਤੀ ਹੈ। ਇਸੇ ਤਰ੍ਹਾਂ ਤੁਸੀਂ ਵੀ ਕਰਨਾ ਹੈ। ਲੇਕਿਨ ਅਸੀਂ ਇਹ ਰਾਸ਼ੀ ਰੂਰਲ ਡਿਵੈਲਪਮੈਂਟ ਵਾਸਤੇ ਉਨ੍ਹਾਂ ਨੂੰ ਦਿੰਦੇ ਹਾਂ ਜਿਨ੍ਹਾਂ ਗਰੀਬਾਂ ਕੋਲ ਮਕਾਨ ਨਹੀਂ ਹੁੰਦੇ। ਲੇਕਿਨ ਗਰੀਬ ਤਾਂ ਕਸਬਿਆਂ ਵਿਚ ਵੀ ਅਤੇ ਸ਼ਹਿਰਾਂ ਵਿਚ ਵੀ ਰਹਿੰਦੇ ਹਨ। ਸਾਡੀ ਇਹ ਪੁਰਜ਼ੋਰ ਮੰਗ ਹੈ ਕਿ ਅਰਬਨ ਏਰੀਏ ਵਿਚ ਰਹਿਣ ਵਾਲੇ ਗਰੀਬ ਲੋਕਾਂ ਨੂੰ ਵੀ ਇਸ ਹਾਊਸਿੰਗ ਦੀ ਸਕੀਮ ਵਿਚ ਸ਼ਾਮਲ ਕਰ ਲਿਆ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਸ਼ਗਨ ਸਕੀਮ ਤੁਸੀਂ 5,100 ਰੁਪਏ ਕੀਤੀ ਸੀ ਪ੍ਰੰਤੂ ਸਾਡੀ ਬੀਬੀ ਰਜ਼ੀਆ ਜੀ ਬੋਲ ਰਹੇ ਸੀ ਕਿ ਜਿਵੇਂ ਰਾਏ ਸਿੱਖਾਂ ਨੂੰ ਸ਼ਗਨ ਦੀ ਸਕੀਮ ਮਨਜ਼ੂਰ ਕੀਤੀ ਹੈ, ਉਨ੍ਹਾਂ ਦੀ ਬਰਾਦਰੀ ਨੂੰ ਵੀ ਕੀਤੀ ਜਾਵੇ। ਸਾਡੀ ਸਰਕਾਰ ਨੇ ਇਹ ਸਕੀਮ 15,000 ਰੁਪਏ ਕੀਤੀ ਸੀ ਪਰ ਹੁਣ ਕਿਸੇ ਨੂੰ ਕੱਖ ਵੀ ਨਹੀਂ ਮਿਲਿਆ। ਲੋਕ ਸ਼ਿਕਾਇਤਾਂ ਕਰਦੇ ਹਨ ਅਤੇ ਨੁਮਾਇੰਦਿਆਂ ਦੇ ਕੱਪੜੇ ਫਾੜਦੇ ਹਨ। ਸਾਡੀ ਪੁਰਜ਼ੋਰ ਮੰਗ ਹੈ ਕਿ ਇਸ ਸਕੀਮ ਵਿਚ ਪੈਸੇ ਦਿੱਤੇ ਜਾਣ ਅਤੇ ਇਸ ਸ਼ਗਨ ਸਕੀਮ ਨੂੰ ਵਧਾ ਕੇ 25,000 ਰੁਪਏ ਕੀਤਾ ਜਾਵੇ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਜਿਸ ਤਰ੍ਹਾਂ ਅਸੀਂ ਹਰ ਸਾਲ ਵੱਖ-ਵੱਖ

ਸਕੀਮਾਂ ਵਿੱਚ ਫੰਡਜ਼ ਵਧਾਉਂਦੇ ਹਾਂ, ਉਸੇ ਤਰ੍ਹਾਂ ਇਸ ਨੂੰ ਵੀ ਵਧਾਇਆ ਜਾਵੇ। ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਕਿਹਾ ਹੈ, ਮੈਨੂੰ ਨਹੀਂ ਲੱਗਦਾ ਕਿ ਇਨ੍ਹਾਂ ਦੀ ਜਿਹੜੀ ਨੀਅਤ ਹੈ, ਉਹ ਇਸ ਪਾਸੇ ਹੈ ਕਿਉਂਕਿ ਇਹ ਤਾਂ ਪੱਕੀ-ਪਕਾਈ ਖਾਣ ਵਾਲੇ ਹਨ, ਬਣੀ-ਬਣਾਈ ਖਾਣ ਵਾਲੇ ਹਨ। ਸਪੀਕਰ ਸਾਹਿਬ, ਆਜ਼ਾਦੀ ਘੁਲਾਟੀਏ ਜਿਨ੍ਹਾਂ ਦੀ ਬਦੌਲਤ ਅਸੀਂ ਇੱਥੇ ਬੈਠੇ ਹਾਂ, ਉਨ੍ਹਾਂ ਨੇ ਦੇਸ਼ ਲਈ ਬਹੁਤ ਕੁਰਬਾਨੀਆਂ ਕੀਤੀਆਂ ਹਨ। ਅਸੀਂ ਸੱਚਮੁੱਚ ਉਨ੍ਹਾਂ ਦਾ ਸਤਿਕਾਰ ਕਰਦੇ ਹਾਂ ਪਰ ਇਹ ਅੱਜ ਦੇ ਜ਼ਮਾਨੇ ਵਿੱਚ ਉਨ੍ਹਾਂ ਨੂੰ ਪੰਜਾਬ ਦੇ ਖਜ਼ਾਨੇ ਵਿੱਚੋਂ 3,000 ਰੁਪਏ ਮਹੀਨਾ ਪੈਨਸ਼ਨ ਦੇ ਰਹੇ ਹਨ। ਸਪੀਕਰ ਸਾਹਿਬ, ਇਹ ਕਿੰਨਾ ਵੱਡਾ ਮਜ਼ਾਕ ਹੈ। 3,000 ਰੁਪਏ ਵੀ ਕੋਈ ਚੀਜ਼ ਹੈ। ਮੈਂ ਤਾਂ ਚਾਹੁੰਦੀ ਸੀ ਕਿ ਜੇ ਹੋਰ ਕੁਝ ਨਹੀਂ ਕਰ ਸਕਦੇ ਤਾਂ ਜਿਵੇਂ ਦਿੱਲੀ ਵਾਲੇ 8,000 ਰੁਪਏ ਮਹੀਨਾ ਦਿੰਦੇ ਹਨ, ਤੁਸੀਂ ਘੱਟੋ ਘੱਟ 5,000 ਰੁਪਏ ਹੀ ਪੈਨਸ਼ਨ ਲਗਾ ਦਿਓ। ਇਹ ਮੇਰੀ ਮੰਤਰੀ ਜੀ ਨੂੰ ਬੇਨਤੀ ਹੈ।

ਸਪੀਕਰ ਸਾਹਿਬ, ਇੰਡਸਟਰੀ ਵਾਲੇ ਪਾਸੇ ਮੈਂ ਕੁਝ ਕਹਿਣਾ ਚਾਹੁੰਦੀ ਹਾਂ। ਇਨ੍ਹਾਂ ਨੇ ਐਂਟਰੀ ਟੈਕਸ ਲਗਾਇਆ। ਸਪੀਕਰ ਸਾਹਿਬ, ਬਿਜਲੀ ਦਾ ਵੀ ਬੁਰਾ ਹਾਲ ਹੈ ਅਤੇ ਇਹ ਇੰਡਸਟਰੀ ਨੂੰ ਕੰਟੀਨਿਊਸਲੀ ਨਹੀਂ ਮਿਲ ਰਹੀ। ਕਈ ਇੰਡਸਟਰੀ ਦੇ ਪ੍ਰਾਜੈਕਟ ਇਸ ਤਰ੍ਹਾਂ ਦੇ ਹਨ ਕਿ ਕੰਟੀਨਿਊ ਬਿਜਲੀ ਚਾਹੀਦੀ ਹੈ ਵਰਨਾ ਲੱਖਾਂ-ਕਰੋੜਾਂ ਦਾ ਨੁਕਸਾਨ ਹੋ ਜਾਂਦਾ ਹੈ। ਪੰਜਾਬ ਵਿੱਚ ਤਾਂ ਸਿਆਲਾਂ ਦੇ ਦਿਨਾਂ ਵਿੱਚ ਹਾਹਾਕਾਰ ਮਚੀ ਪਈ ਹੈ ਕਿਉਂਕਿ ਬਿਜਲੀ ਨਹੀਂ ਹੈ। ਇਸ ਲਈ ਇਹ ਐਂਟਰੀ ਟੈਕਸ ਬੰਦ ਕੀਤਾ ਜਾਵੇ। ਸਪੀਕਰ ਸਾਹਿਬ, ਇਨ੍ਹਾਂ ਦੀ ਮਿਹਰਬਾਨੀ ਨਾਲ ਇੱਕ ਹੋਰ ਕੰਮ ਹੋਇਆ। ਇਨ੍ਹਾਂ ਬੈਠੇ ਭਰਾਵਾਂ ਦੇ ਸਦਕਾ ਇੰਡਸਟਰੀਲਿਸਟਾਂ ਦਾ ਪੰਜਾਬ ਵਿਚ ਗਲ ਘੋਟਿਆ ਗਿਆ। ਹਿਮਾਚਲ ਪ੍ਰਦੇਸ਼ ਅਤੇ ਜੰਮੂ ਕਸ਼ਮੀਰ ਨੂੰ ਇੱਕ ਇੰਡਸਟਰੀਅਲ ਪੈਕੇਜ ਦਿੱਤਾ ਗਿਆ ਸੀ। ਇਹ ਕੰਮ ਉਦੋਂ ਹੋਇਆ ਜਦੋਂ ਸੈਂਟਰ ਵਿਚ ਐਨ.ਡੀ.ਏ. ਦੀ ਸਰਕਾਰ ਸੀ ਤੇ ਇਨ੍ਹਾਂ ਦੇ ਦੋ ਮਨਿਸਟਰ ਸਨ। ਸਪੀਕਰ ਸਾਹਿਬ, ਪੰਜਾਬ ਨਾਲ ਇੰਨਾ ਮਾੜਾ ਹਾਲ ਹੋਇਆ। ਇਨ੍ਹਾਂ ਨੇ ਪੰਜਾਬ ਦੇ ਇੰਡਸਟਰੀਲਿਸਟਾਂ ਦਾ ਗਲ ਘੁੱਟ ਕੇ ਦੂਜੀਆਂ ਸਟੇਟਾਂ ਨੂੰ ਰਿਆਇਤਾਂ ਦਿਵਾ ਦਿੱਤੀਆਂ। ਮੈਨੂੰ ਦੂਜੀਆਂ ਸਟੇਟਾਂ ਨੂੰ ਰਿਆਇਤਾਂ ਦੇਣ ਤੇ ਕੋਈ ਇਤਰਾਜ਼ ਨਹੀਂ ਪਰ ਪੰਜਾਬ ਨਾਲ ਅਜਿਹਾ ਕਿਉਂ ਨਹੀਂ ਕੀਤਾ ਗਿਆ ? ਇਨ੍ਹਾਂ ਨੇ ਪੈਕੇਜ ਵਿਚੋਂ ਪੰਜਾਬ ਦਾ ਨਾਂ ਕਢਵਾ ਦਿੱਤਾ। ਅੱਜ ਇਹ ਕਿਹੜੇ ਮੂੰਹ ਨਾਲ ਪੰਜਾਬ ਦੀ ਗੱਲ ਕਰਦੇ ਹਨ। ਇਨ੍ਹਾਂ ਦੇ ਮੰਤਰੀ 8-9 ਸਾਲ ਸੈਂਟਰ ਵਿਚ ਰਹੇ ਪਰ ਪੰਜਾਬ ਦੀ ਕੋਈ ਗੱਲ ਨਹੀਂ ਕੀਤੀ। ਕੋਈ ਜ਼ਿਕਰ ਨਹੀਂ ਕੀਤਾ। ਅੱਜ ਇਹ ਯੂ.ਪੀ.ਏ. ਸਰਕਾਰ ਤੋਂ ਮੰਗਾਂ ਮੰਗਦੇ ਹਨ। ਸਾਡੇ ਅਕਾਲੀ-ਬੀ.ਜੇ.ਪੀ. ਭਰਾਵਾਂ ਨੂੰ ਆਪਣੇ ਇਸ ਕਾਲੇ ਫੈਸਲੇ ਹਿਤ ਸਾਰੇ ਪੰਜਾਬ ਤੋਂ ਹੱਥ ਬੰਨ੍ਹ ਕੇ ਮਾਫੀ ਮੰਗਣੀ ਚਾਹੀਦੀ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)। ਇਹ ਪੰਜਾਬ ਨਾਲ ਧਰੋਹ ਕਰਕੇ ਆਏ ਹਨ। ਤੁਸੀਂ ਤਾਂ ਉਥੇ ਮੂੰਹ ਮੀਚ ਲੈਂਦੇ ਹੋ। ਮੈਂ ਜੋ ਇਹ ਗੱਲਾਂ ਕਹੀਆਂ ਹਨ, ਇਹ ਤਾਂ ਕਹੀਆਂ ਹਨ ਕਿਉਂਕਿ ਮੈਨੂੰ ਇਨ੍ਹਾਂ ਤੇ ਡਾਊਟ ਹੈ। ਮੈਨੂੰ ਡਾਊਟ ਹੈ ਕਿਉਂਕਿ ਇਨ੍ਹਾਂ ਨੇ ਹਮੇਸ਼ਾਂ ਰਾਜਨੀਤਿਕ ਠੱਗੀ ਮਾਰੀ ਹੈ। ਜਦੋਂ ਇਹ ਕੁਝ ਕਹਿੰਦੇ ਹਨ, ਮੋਰਚੇ ਲਗਾਉਂਦੇ ਹਨ ਤੇ ਬਾਅਦ ਵਿਚ ਵਿਦਡਰਾਅ ਕਰ ਲੈਂਦੇ ਹਨ। ਅੱਜ ਇਹ ਬਜਟ ਪਿੱਛੇ ਪੰਚਾਇਤੀ ਚੋਣਾਂ ਲੈ ਕੇ ਆਏ ਹਨ। ਮੇਰਾ ਤਾਂ ਉਦੋਂ ਹੀ ਮੱਥਾ ਠਣਕ ਗਿਆ ਸੀ ਕਿ ਇਨ੍ਹਾਂ ਨੇ ਗਰੀਬ ਲੋਕਾਂ ਨੂੰ ਕੁਝ ਨਹੀਂ ਦੇਣਾ। ਗਰੀਬਾਂ ਵਾਸਤੇ ਇਨ੍ਹਾਂ ਨੇ ਕੁਝ ਨਹੀਂ ਸੋਚਿਆ। ਇਹ ਤਾਂ ਟੈਕਸ ਲਗਾਉਣ ਵਾਸਤੇ ਸੋਚ ਰਹੇ ਹਨ। ਕਿਤਾਬਾਂ ਇੰਨੀਆਂ ਇਕੱਠੀਆਂ ਕਰਕੇ ਬੈਠੇ ਹਨ ਲੇਕਿਨ ਇਹ ਡਰਦੇ ਹਨ ਕਿ ਕਿਤੇ ਇਨ੍ਹਾਂ ਛੋਟੀਆਂ ਚੋਣਾਂ ਵਿੱਚ ਵੀ ਸਾਡਾ ਕੁੰਡਾ ਨਾ ਹੋ ਜਾਵੇ। ਪਹਿਲਾਂ ਇਨ੍ਹਾਂ ਨੇ ਇਨਡਾਇਰੈਕਟ ਇਲੈਕਸ਼ਨਾਂ ਕਰਵਾਈਆਂ। ਇਨ੍ਹਾਂ ਨੂੰ ਯਕੀਨ ਨਹੀਂ ਸੀ ਕਿ ਅਸੀਂ ਜਿੱਤ ਕੇ ਆ ਜਾਵਾਂਗੇ। ਜਿਵੇਂ ਕਹਿੰਦੇ ਹਨ ਕਿ ਛਿੱਤਰਾਂ ਦੀ ਘੁੱਗੀ ਠਾਣੇ। ਇਨ੍ਹਾਂ ਨੇ ਜਥੇਦਾਰਾਂ ਨੂੰ ਬਿਠਾ ਦੇਣਾ ਹੈ। ਇਹੀ ਇਨ੍ਹਾਂ ਦਾ ਮਨਸ਼ਾ ਹੈ। (ਵਿਘਨ) (ਸ਼ੋਰ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। * *

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਲੋਕਾਂ ਦਾ ਕੀ ਭਲਾ ਕਰਨਾ ਹੈ, ਸਗੋਂ ਪੰਚਾਇਤਾਂ ਨੂੰ ਅਸੀਂ ਜਿਹੜੇ 6-8 ਮਹਿਕਮੇ ਦਿੱਤੇ ਸੀ, ਇਨ੍ਹਾਂ ਨੇ ਉਹ ਵੀ ਵਾਪਸ ਲੈ ਲਏ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਸ ਵਕਤ ਜਿਹੜਾ ਕਿਸਾਨ ਹੈ, ਉਹ ਫਸਲ ਵੱਢ ਰਿਹਾ ਹੈ, ਹਾੜ੍ਹੀ ਵੱਢ ਰਿਹਾ ਹੈ। ਜਦੋਂ ਕਿਸਾਨ ਪੂਰੀ ਤਰ੍ਹਾਂ ਮਸਰੂਫ ਹੈ, ਆਪਣੀ ਰੋਜ਼ੀ ਰੋਟੀ ਵਾਸਤੇ ਫਸਲਾਂ ਵਿੱਚ ਮਸ਼ਰੂਫ ਹੈ, ਇਨ੍ਹਾਂ ਨੇ ਉਦੋਂ ਚੋਣਾਂ ਰੱਖ ਦਿੱਤੀਆਂ, ਐਮਰਜੰਸੀ ਵਿਚ ਇਹ ਚੋਣਾਂ ਰੱਖ ਦਿੱਤੀਆਂ। ਮੈਂ ਸਮਝਦੀ ਹਾਂ ਕਿ ਸਾਰਾ ਕੁਝ ਮਾਪ ਕੇ ਕੀਤਾ ਜਾ ਰਿਹਾ ਹੈ। ਮੈਂ ਚਾਹੁੰਦੀ ਹਾਂ ਕਿ ਇਹ ਚੋਣਾਂ ਅੱਗੇ ਕਰਵਾਓ। ਜੂਨ ਤੱਕ ਟਰਮ ਹੈ। ਬਜਟ ਵਿੱਚ ਸਾਰੇ ਲੋਕਾਂ ਤੇ, ਸਾਰੇ ਵਰਗਾਂ ਤੇ ਭਾਰ ਪਾਇਆ ਜਾ ਰਿਹਾ ਹੈ। ਸਾਰੇ ਲੋਕਾਂ ਤੇ ਕੁਹਾੜਾ ਚੱਲਣਾ ਹੈ। ਸਰਕਾਰ ਆੜ੍ਹਤੀਆਂ ਦੇ ਕਰਜ਼ੇ ਮਾਫ ਕਰੇ। ਤੁਸੀਂ ਯਕੀਨਨ ਇਹ ਕਹੋ ਕਿ ਅਸੀਂ ਟੈਕਸ ਨਹੀਂ ਲਗਾਵਾਂਗੇ, ਬਿਜਲੀ ਮਾਫੀ ਵਾਪਸ ਨਹੀਂ ਕਰਾਂਗੇ, ਚੁੰਗੀ ਮਾਫੀ ਵਾਪਸ ਨਹੀਂ ਕਰਾਂਗੇ ਕਿਉਂਕਿ ਅੱਜ ਸਾਰੇ ਪੰਜਾਬ ਦੇ ਵਰਗ ਤਰਾਹ-ਤਰਾਹ ਕਰ ਰਹੇ ਹਨ। ਪਰ ਮੈਨੂੰ ਇਨ੍ਹਾਂ ਤੇ ਕੋਈ ਯਕੀਨ ਨਹੀਂ ਹੈ। ਸਪੀਕਰ ਸਾਹਿਬ, ਮੈਂ ਆਖਿਰ ਵਿੱਚ ਕਹਿਣਾ ਚਾਹੁੰਦੀ ਹਾਂ, ਮੈਂ ਸਾਰੇ ਵਰਕੇ ਫਰੋਲੇ ਹਨ....ਵੈਸੇ, ਸਪੀਕਰ ਸਾਹਿਬ, ਦੁਖੀ ਤੁਸੀਂ ਵੀ ਬਹੁਤ ਹੋ ਪਰ ਤੁਸੀਂ ਬੋਲਦੇ ਨਹੀਂ। ਸਾਨੂੰ ਤੁਹਾਡੇ ਦੁੱਖ ਦਾ ਪਤਾ ਹੈ।

**ਮਾਨਯੋਗ ਸਪੀਕਰ** : ਤੁਸੀਂ ਮੇਰਾ ਬਹੁਤਾ ਫਿਕਰ ਨਾ ਕਰੋ। (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਰਾਜਪਾਲ ਜੀ ਦਾ ਸਾਰਾ ਭਾਸ਼ਣ ਦੇਖਿਆ ਹੈ, ਉਹ ਐਸਾ ਤੋੜ-ਮਰੋੜ ਕੇ ਪੇਸ਼ ਕੀਤਾ ਹੈ, ਜਿਵੇਂ ਕਿਸੇ ਅੱਛੇ ਤਕੜੇ ਮਜ਼ਦੂਰ ਨੇ ਕੰਮ ਕੀਤਾ ਹੋਵੇ। ਮੈਨੂੰ ਫਿਰ ਖਿਆਲ ਆਇਆ ਕਿ ਜਿਵੇਂ ਕਿਸੇ ਪ੍ਰੋਜੈਕਟ ਦੇ ਪੱਥਰ ਦੀ ਰਾਜਨੀਤਿਕ ਬੇਈਮਾਨੀ ਕਰਕੇ ਉਲਟ-ਪੁਲਟ ਕੀਤੀ ਜਾਂਦੀ ਹੈ, ਸਾਰਾ ਕੁਝ ਉਵੇਂ ਕੀਤਾ ਗਿਆ ਹੈ। ਅਸਲ ਵਿੱਚ ਬਾਦਲ ਸਾਹਿਬ ਬਹੁਤ ਵੱਡੇ ਟਰਾਂਸਪੋਰਟਰ ਹਨ। ਇਨ੍ਹਾਂ ਨੂੰ ਪਤਾ ਹੈ ਕਿ ਕਿਸ ਤਰੀਕੇ ਨਾਲ ਡੈਂਟਿੰਗ-ਪੇਂਟਿੰਗ ਕਰਕੇ ਪੁਰਾਣੀਆਂ ਗੱਡੀਆਂ ਦੀ ਪਾਸਿੰਗ ਕਰਵਾਉਣੀ ਹੁੰਦੀ ਹੈ। ਮੇਰਾ ਖਿਆਲ ਹੈ ਬਾਦਲ ਸਾਹਿਬ ਨੇ ਉਹੀ ਫਾਰਮੂਲਾ ਲਗਾ ਕੇ ਮਨਪ੍ਰੀਤ ਨੂੰ ਪਾਸਿੰਗ ਵਾਸਤੇ ਬਜਟ ਵਾਲੇ ਪਾਸੇ ਲਾਇਆ ਹੈ। ਜਿਸ ਤਰੀਕੇ ਨਾਲ ਯੋਜਨਾਬੰਦੀ ਤਿਆਰ ਕੀਤੀ ਹੈ ਅਤੇ ਜਿਹੜੀ ਵਿੱਤੀ ਵਿਉਂਤਬੰਦੀ ਲਾਗੂ ਕਰਨੀ ਚਾਹੀ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦੀ ਹਾਂ ਕਿ ਤੁਹਾਡਾ ਜਿਹੜਾ ਬਜਟ........

**ਆਵਾਜ਼ਾਂ** : ਇਹ ਗਵਰਨਰ ਐਡਰੈੱਸ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਰਾਜਪਾਲ ਜੀ ਦਾ ਭਾਸ਼ਣ ਜਿਹੜਾ ਹੈ..... (ਵਿਘਨ) ਰਾਜਪਾਲ ਜੀ ਨੇ ਜੋ ਭਾਸ਼ਣ ਦਿੱਤਾ ਹੈ, ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਜਿਹੜਾ ਦਸਤਾਵੇਜ਼ ਹੈ, ਉਸ ਨਾਲ ਪੂਰੀ ਅਸਹਿਮਤੀ ਪ੍ਰਗਟ ਕਰਦੀ ਹੋਈ ਇਸ ਨੂੰ ਮੂਲੋਂ ਰੱਦ ਕਰਦੀ ਹਾਂ ਔਰ ਸ਼ਬਦੀ ਹੇਰਾਫੇਰੀ ਵਾਲੇ ਰਾਜਪਾਲ ਜੀ ਦੇ ਭਾਸ਼ਣ ਦੀ ਸ਼ਲਾਘਾ ਕਰਨ ਤੋਂ ਅਸਮਰਥ ਹਾਂ। ਇਸ ਲਈ ਮੈਂ ਧੰਨਵਾਦ ਦੇ ਮਤੇ ਦਾ ਪ੍ਰਸਤਾਵ ਪਾਸ ਕਰਨ ਦਾ ਪੁਰਜ਼ੋਰ ਵਿਰੋਧ ਕਰਦੀ ਹਾਂ।

---

**Expunged as ordered by the Chair.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮਾਨਯੋਗ ਆਪੋਜ਼ੀਸ਼ਨ ਲੀਡਰ ਨੇ ਘੱਟੋ ਘੱਟ ਉਜਰਤਾਂ ਬਾਰੇ ਗੱਲ ਕੀਤੀ ਹੈ। ਮੈਂ ਉਸ ਬਾਰੇ ਐਕਸਪਲੇਨੇਸ਼ਨ ਦੇਣੀ ਚਾਹੁੰਦਾ ਹਾਂ। ਇਹ ਮਿਸ-ਸਟੇਟਮੈਂਟ ਆਫ ਫੈਕਟਸ ਹੈ। (ਵਿਘਨ) ਇਨ੍ਹਾਂ ਨੂੰ ਇਹ ਨਹੀਂ ਪਤਾ ਕਿ 98.62 ਰੁਪਏ ਵੀ ਪਿਛਲੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੇਲੇ ਹੀ ਵਧੇ ਸੀ। ਇਨ੍ਹਾਂ ਦੇ ਵੇਲੇ ਰਿਵਾਈਜ਼ ਹੀ ਨਹੀਂ ਹੋਏ। ਆਪਣੇ ਪੰਜ ਸਾਲਾਂ ਵਿੱਚ ਤਾਂ ਇਹ ਘੱਟੋ ਘੱਟ ਉਜਰਤ ਵਧਾ ਨਹੀਂ ਸਕੇ। ਅਸੀਂ ਵਧਾਉਣ ਜਾ ਰਹੇ ਹਾਂ ਅਤੇ ਵਧਾਵਾਂਗੇ।

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਛਾਉਣੀ)** : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ** : ਇੱਕ ਮਿੰਟ ਬਰਾੜ ਜੀ। ਟਾਈਮ ਦੇ ਮੁਤੱਲਕ ਮੈਂ ਤੁਹਾਨੂੰ ਦੱਸ ਦੇਵਾਂ। ਸ਼੍ਰੋਮਣੀ ਅਕਾਲੀ ਦਲ ਦਾ ਟਾਈਮ 2 ਘੰਟੇ 16 ਮਿੰਟ ਹੈ। 3 ਘੰਟੇ 43 ਮਿੰਟ ਵਿਚੋਂ 1 ਘੰਟਾ 27 ਮਿੰਟ ਕਨਜ਼ਿਊਮ ਹੋ ਗਿਆ ਹੈ। ਕਾਂਗਰਸ ਪਾਰਟੀ ਦਾ 3 ਘੰਟੇ 24 ਮਿੰਟ ਸੀ ਅਤੇ ਹੁਣ ਬਕਾਇਆ 2 ਘੰਟੇ 10 ਮਿੰਟ ਹੈ। ਬੀ.ਜੇ.ਪੀ. ਦਾ 1 ਘੰਟਾ 29 ਮਿੰਟ ਹੈ। ਇੰਡੀਪੈਂਡੈਂਟਸ ਦਾ 24 ਮਿੰਟ ਹੈ। ਇਸ ਸਾਰੇ ਟਾਈਮ ਵਿੱਚ ਗਵਰਨਰ ਸਾਹਿਬ ਦੇ ਭਾਸ਼ਣ ਤੇ ਗੱਲ ਹੋਣੀ ਹੈ। ਇਸ ਵੇਲੇ ਸਾਰਾ ਟਾਈਮ ਇੰਨਾ ਹੈ ਅਤੇ ਅੱਜ ਵਾਲਾ ਇਸ ਵਿਚੋਂ ਨਿਕਲ ਜਾਏਗਾ। ਕੱਲ੍ਹ ਦਾ ਦਿਨ ਫਿਰ ਬਾਕੀ ਹੋਏਗਾ। ਸਾਰਾ ਟਾਈਮ ਭਾਸ਼ਣ ਲਈ ਉਹ ਹੀ ਬਕਾਇਆ ਹੈ, ਜਿਹੜਾ ਮੈਂ ਦੱਸਿਆ ਹੈ। ਹੁਣ ਬਰਾੜ ਸਾਹਿਬ।

**ਸਰਦਾਰ ਜਗਬੀਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਇਸ ਗੱਲ ਦਾ ਕੋਈ ਮਸਲਾ ਨਹੀਂ ਕਿ ਪੰਜਾਬ ਦੇ ਵਿੱਚ ਕਿਸ ਪਾਰਟੀ ਨੇ ਕਿੰਨਾ ਚਿਰ ਰਾਜ ਕੀਤਾ ਹੈ ਅਤੇ ਕੌਣ ਮੁੱਖ ਮੰਤਰੀ ਰਿਹਾ ਹੈ। ਮੌਕੇ ਦੇ ਮੌਜੂਦਾ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਲਗਾਤਾਰ 40-45 ਸਾਲ ਤੋਂ ਸਿਆਸਤ ਵਿੱਚ ਹਨ । ਇਨ੍ਹਾਂ ਨੇ ਕਦੇ ਇਹ ਨਹੀਂ ਸੋਚਿਆ ਕਿ ਮੈਂ ਪਾਵਰ ਵਿੱਚ ਹਾਂ ਜਾਂ ਆਪੋਜ਼ੀਸ਼ਨ ਵਿੱਚ ਹਾਂ । ਇਨ੍ਹਾਂ ਨੇ ਲੋਕਾਂ ਦਾ ਸਤਿਕਾਰ ਕੀਤਾ ਹੈ ਤੇ ਲੋਕਾਂ ਨੇ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਸਤਿਕਾਰ ਕੀਤਾ ਹੈ। ਇਸੇ ਵਜ੍ਹਾ ਨਾਲ ਪੰਜਾਬ ਦੇ ਲੋਕਾਂ ਨੇ ਸਰਦਾਰ ਬਾਦਲ ਨੂੰ ਚਾਰ ਵਾਰ ਪੰਜਾਬ ਦੇ ਮੁੱਖ ਮੰਤਰੀ ਦੀ ਕੁਰਸੀ ਤੇ ਬਿਠਾਇਆ ਹੈ । ਇਹ ਇਸ ਕਰਕੇ ਕਿਉਂਕਿ ਇਨ੍ਹਾਂ ਨੇ ਕਦੇ ਕਿਸੇ ਨਾਲ ਪੱਖਪਾਤ ਨਹੀਂ ਕੀਤਾ । ਸਪੀਕਰ ਸਾਹਿਬ, ਅੱਜ ਪੰਜਾਬ ਦੇ ਲੋਕਾਂ ਦਾ ਜਿਹੜਾ ਮੇਨ ਧੰਦਾ ਹੈ, ਉਹ ਖੇਤੀ ਦਾ ਹੈ। ਖੇਤੀ ਦੇ ਨਾਲ ਪੰਜਾਬ ਚਲਦਾ ਹੈ । ਜੇਕਰ ਪੰਜਾਬ ਦੀ ਖੇਤੀ ਬੈਠ ਗਈ ਤਾਂ ਪੰਜਾਬ ਬਹੁਤੀ ਦੇਰ ਨਹੀਂ ਚਲ ਸਕੇਗਾ । ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਸਾਹਮਣੇ ਬੈਠੇ ਭਰਾ ਕਹਿ ਰਹੇ ਹਨ ਕਿ ਕਰਜ਼ਾ ਮੁਆਫ਼ ਕੀਤਾ ਗਿਆ । ਗੱਲ ਇਹ ਨਹੀਂ ਹੈ ਕਿ ਕਰਜ਼ਾ ਮੁਆਫ਼ ਕੀਤਾ ਗਿਆ ਜਾਂ ਨਹੀਂ ਕੀਤਾ ਗਿਆ ਪਰ ਅਸਲ ਗੱਲ ਜਿਹੜੀ ਹੈ, ਉਹ ਇਹ ਹੈ ਕਿ ਕੇਂਦਰ ਦੀਆਂ ਪੰਜਾਬ ਦੇ ਪ੍ਰਤੀ ਜੋ ਗਲਤ ਨੀਤੀਆਂ ਸਨ, ਉਨ੍ਹਾਂ ਕਰਕੇ ਇਹ ਕਰਜ਼ਾ ਚੜ੍ਹਿਆ ਹੈ । ਸਪੀਕਰ ਸਾਹਿਬ, ਕਿਸੇ ਵੇਲੇ ਪੰਜਾਬ ਦੇ ਕਿਸਾਨ ਵੱਲੋਂ ਕਿਹਾ ਜਾਂਦਾ ਸੀ ਕਿ ਦੱਬ ਕੇ ਵਾਹ ਤੇ ਰੱਜ ਕੇ ਖਾਹ । ਸਪੀਕਰ ਸਾਹਿਬ, ਕਿਸਾਨ ਨੇ ਆਜ਼ਾਦੀ ਤੋਂ ਬਾਅਦ ਜਦੋਂ ਖੇਤੀ ਸ਼ੁਰੂ ਕੀਤੀ ਅਤੇ ਦੱਬ ਕੇ ਵਾਹੁੰਦਾ ਰਿਹਾ ਤਾਂ ਉਸ ਨੇ ਹਿੰਦੁਸਤਾਨ ਦਾ ਢਿੱਡ ਤਾਂ ਭਰ ਦਿੱਤਾ, ਹਿੰਦੁਸਤਾਨ ਦੇ ਅਨਾਜ

**[ਸਰਦਾਰ ਜਗਬੀਰ ਸਿੰਘ ਬਰਾੜ]**

ਦਾ ਭੰਡਾਰ ਤਾਂ ਭਰ ਦਿੱਤਾ ਪਰ ਜਦੋਂ ਕਿਸਾਨ ਨੂੰ ਸੁਰਤ ਆਈ, ਉਦੋਂ ਉਸ ਨੂੰ ਪਤਾ ਚੱਲਿਆ ਕਿ ਉਹ ਆਪ ਪੀੜ੍ਹੀ-ਦਰ-ਪੀੜ੍ਹੀ ਕਰਜ਼ੇ ਦੇ ਵਿੱਚ ਦਬ ਚੁੱਕਿਆ ਹੈ ਅਤੇ ਕਰਜ਼ਾ ਉਸ ਦੇ ਉਤੇ ਨੱਕ-ਨੱਕ ਤੱਕ ਚੜ੍ਹ ਚੁੱਕਿਆ ਹੈ। ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਜਿਹੜੇ ਕੁਦਰਤ ਦੇ ਨਿਯਮ ਸਨ, ਉਹ ਕਾਂਗਰਸ ਦੀਆਂ ਗਲਤ ਨੀਤੀਆਂ ਕਾਰਨ ਬਦਲ ਦਿੱਤੇ ਗਏ। ਸਪੀਕਰ ਸਾਹਿਬ, ਮਹਾਂਰਾਸ਼ਟਰ ਜਾਂ ਗੁਜਰਾਤ ਸੂਬੇ ਜਿਹੜੇ ਹਨ, ਉਨ੍ਹਾਂ ਦੇ ਕਿਸਾਨਾਂ ਦੇ ਸਿਰ ਉਤੇ ਕਰਜ਼ਾ ਇਸ ਕਰਕੇ ਚੜ੍ਹਿਆ ਸੀ ਕਿਉਂਕਿ ਉਥੋਂ ਦੀ ਜ਼ਮੀਨ ਉਤਪਾਦਨ ਘੱਟ ਦਿੰਦੀ ਹੈ, ਯੀਲਡ ਘੱਟ ਦਿੰਦੀ ਹੈ। ਇਸ ਕਰਕੇ ਉਥੋਂ ਦੇ ਕਿਸਾਨਾਂ ਦੇ ਸਿਰ ਉਤੇ ਕਰਜ਼ਾ ਚੜ੍ਹਿਆ ਹੈ ਪਰ ਕੁਦਰਤ ਦੇ ਨਿਯਮ ਦੇ ਉਲਟ ਪੰਜਾਬ ਦੇ ਕਿਸਾਨ ਨੇ ਜ਼ਿਆਦਾ ਅਨਾਜ ਉਤਪਾਦਨ ਕਰਕੇ, ਜ਼ਿਆਦਾ ਪੈਦਾਵਾਰ ਕਰਕੇ ਆਪਣੇ ਸਿਰ ਉਤੇ ਕਰਜ਼ਾ ਚੜ੍ਹਾਇਆ ਹੈ। ਸਪੀਕਰ ਸਾਹਿਬ, ਇਸ ਦਾ ਕਾਰਨ ਕੀ ਹੈ? ਕਾਰਨ ਇਹ ਹੈ ਕਿ ਜਦੋਂ ਵੀ ਕੋਈ ਪੈਕਜ ਦਿੱਤਾ ਗਿਆ ਹੈ, ਉਹ ਦੂਜੇ ਸੂਬਿਆਂ ਨੂੰ ਮੁੱਖ ਰੱਖ ਕੇ ਦਿੱਤਾ ਗਿਆ ਹੈ। ਸਪੀਕਰ ਸਾਹਿਬ, 1980 ਦੇ ਵਿੱਚ ਪੰਜਾਬ ਦੇ ਕਿਸਾਨ ਉੱਤੇ 3,940 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੋਇਆ ਸੀ। ਖੇਤੀਬਾੜੀ ਦੀਆਂ ਇਨਪੁੱਟਸ ਦੀ ਕੀਮਤ ਅਤੇ ਫਸਲ ਦੀ ਕੀਮਤ ਸੈਂਟਰ ਸਰਕਾਰ ਵੱਲੋਂ ਨਿਯਮਤ ਕੀਤੀ ਜਾਂਦੀ ਸੀ। ਸਮਾਂ ਬੀਤਣ ਦੇ ਨਾਲ ਇਨਪੁੱਟਸ ਦੀਆਂ ਕੀਮਤਾਂ ਵਧਦੀਆਂ ਗਈਆਂ ਪਰ ਆਊਟ-ਪੁੱਟ ਵੱਧ ਹੋਣ ਦੇ ਕਾਰਨ ਵੀ ਇਹ ਧੰਦਾ ਲਾਹੇਵੰਦ ਨਹੀਂ ਰਿਹਾ।

ਸਪੀਕਰ ਸਾਹਿਬ, ਪਾਣੀ ਦੀ ਗੱਲ ਚਲਦੀ ਸੀ। ਜਿਸ ਤਰ੍ਹਾਂ ਪਹਿਲਾਂ ਵੀ ਗੱਲ ਕੀਤੀ ਗਈ ਸੀ ਕਿ ਸੈਂਟਰ ਦੀ ਸਰਕਾਰ ਨੇ ਪੰਜਾਬ ਦਾ ਨੁਕਸਾਨ ਕਰਨ ਹਿੱਤ ਇਸ ਦੇ ਕੁਦਰਤੀ ਪਾਣੀ ਨੂੰ ਵੰਡ ਦਿੱਤਾ। ਹੁਣ ਜਿਹੜਾ ਸਾਡੇ ਕੋਲ ਆਪਣਾ ਹੇਠਲਾ ਪਾਣੀ, ਗਰਾਊਂਡ ਵਾਟਰ ਹੈ, ਉਸ ਨੂੰ ਅਸੀਂ ਟਿਊਬਵੈੱਲਾਂ ਦੇ ਰਾਹੀਂ, ਸਬਮਰਸੀਬਲ ਮੋਟਰਾਂ ਦੇ ਰਾਹੀਂ ਬਾਹਰ ਕੱਢ-ਕੱਢ ਕੇ ਖਤਮ ਕਰਦੇ ਜਾ ਰਹੇ ਹਾਂ। ਸਪੀਕਰ ਸਾਹਿਬ, ਅੱਜ ਮੈਂ ਸਮਝਦਾ ਹਾਂ ਕਿ ਅਸੀਂ ਸੈਂਟਰਲ ਪੂਲ ਦੇ ਵਿੱਚ ਕਣਕ ਜਾਂ ਝੋਨਾ ਨਹੀਂ ਦੇ ਰਹੇ ਸਗੋਂ ਆਪਣਾ ਪਾਣੀ ਕੱਢ-ਕੱਢ ਕੇ ਦੇ ਰਹੇ ਹਾਂ ਅਤੇ ਇਹ ਜਿਹੜਾ ਸਾਡਾ ਕੁਦਰਤੀ ਸੋਰਸ ਹੈ, ਉਹ ਬਾਹਰਲੇ ਸੂਬਿਆਂ ਨੂੰ ਪਾਣੀ ਦੇ ਰੂਪ ਵਿੱਚ ਦੇ ਰਹੇ ਹਾਂ। ਅੱਜ ਇੱਕ ਕੁਇੰਟਲ ਪੈਡੀ ਪੈਦਾ ਕਰਨੀ ਹੋਵੇ ਤਾਂ ਉਸ ਉਤੇ ਕਈ ਕੁਇੰਟਲ ਪਾਣੀ ਵਰਤਣਾ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਸੈਂਟਰ ਦੀ ਸਰਕਾਰ ਨੇ ਹਮੇਸ਼ਾ ਪੰਜਾਬ ਸਰਕਾਰ ਦੇ ਪ੍ਰਤੀ ਗਲਤ ਰਵੱਈਆ ਅਖਤਿਆਰ ਕੀਤਾ ਹੈ। ਸਪੀਕਰ ਸਾਹਿਬ, ਬਿਹਾਰ ਦੇ ਵਿਚ ਕੋਇਲਾ ਨਿਕਲਦਾ ਹੈ ਅਤੇ ਉਥੋਂ ਦੀ ਸਰਕਾਰ ਇਸ ਤੇ ਰਾਇਲਟੀ ਲੈਂਦੀ ਹੈ ਜਿਸ ਨਾਲ ਉਹ ਆਪਣੇ ਸੂਬੇ ਦੇ ਲੋਕਾਂ ਦੇ ਰਹਿਣ-ਸਹਿਣ ਦਾ ਇੰਤਜ਼ਾਮ ਕਰਦੀ ਹੈ ਅਤੇ ਸੂਬੇ ਦੀ ਤਰੱਕੀ ਕਰਦੀ ਹੈ। ਸਪੀਕਰ ਸਾਹਿਬ, ਜਿਹੜਾ ਅਸੀਂ ਨੈਚੁਰਲ ਰਿਸੋਰਸਿਜ਼, ਕਣਕ ਜਾਂ ਝੋਨਾ ਦੂਜੇ ਸੂਬੇ ਜਾਂ ਸੈਂਟਰ ਨੂੰ ਭੇਜ ਰਹੇ ਹਾਂ, ਇਸ ਦੇ ਲਈ ਸਾਨੂੰ ਤਕੜੇ ਹੋ ਕੇ ਲੱਗਣਾ ਚਾਹੀਦਾ ਹੈ ਅਤੇ ਸਾਨੂੰ ਸੈਂਟਰ ਤੋਂ ਜਾਂ ਦੂਜੇ ਸੂਬਿਆਂ ਤੋਂ ਇਸ ਤੋਂ ਰਾਇਲਟੀ ਲੈਣੀ ਚਾਹੀਦੀ ਹੈ। ਪੰਜਾਬ 75% ਕਣਕ ਅਤੇ 34% ਝੋਨਾ ਸੈਂਟਰ ਨੂੰ ਦਿੰਦਾ ਹੈ ਪਰ, ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਜੇਕਰ ਸੈਂਟਰ ਨੇ ਕੋਈ ਪੈਕੇਜ ਦੇਣਾ ਹੈ ਤਾਂ ਉਹ ਦੇਣਾ ਹੈ ਮਹਾਂਰਾਸ਼ਟਰ ਰਾਜ ਨੂੰ । ਸਪੀਕਰ ਸਾਹਿਬ, ਕਣਕ ਪੰਜਾਬ ਦਾ ਕਿਸਾਨ ਜ਼ਿਆਦਾ ਤੋਂ ਜ਼ਿਆਦਾ ਪੈਦਾ ਕਰੇ ਪਰ ਜਿਹੜਾ ਪੈਕੇਜ 17 ਹਜ਼ਾਰ ਕਰੋੜ ਰੁਪਏ ਦਾ ਦੇਣਾ ਹੈ, ਉਹ ਮਹਾਂਰਾਸ਼ਟਰ ਸਰਕਾਰ ਨੂੰ ਦਿੱਤਾ ਜਾਵੇ। ਸਪੀਕਰ ਸਾਹਿਬ, ਅੱਜ ਦੇ ਅਖਬਾਰ ਦਾ ਐਡੀਟੋਰੀਅਲ ਜੋ ਕਿ ਅਨਿਤਾ ਗਿੱਲ ਨੇ ਲਿਖਿਆ ਹੈ, ਉਸ ਵਿਚ ਸਾਫ ਗੱਲ ਲਿਖੀ ਗਈ ਹੈ ਕਿ ਸੈਂਟਰ ਨੇ ਜਦੋਂ ਵੀ ਕੋਈ ਖੇਤੀ ਵਾਸਤੇ ਪੈਕੇਜ ਦਿੱਤਾ ਹੈ, ਉਹ ਕਦੇ ਵੀ ਪੰਜਾਬ ਨੂੰ

ਮੁੱਖ ਰੱਖ ਕੇ ਨਹੀਂ ਦਿੱਤਾ ਗਿਆ। ਜਦੋਂ ਵੀ ਕੋਈ ਪੈਕੇਜ ਤਿਆਰ ਕੀਤਾ ਗਿਆ ਹੈ, ਉਹ ਕੇਰਲਾ ਨੂੰ, ਮਹਾਂਰਾਸ਼ਟਰ ਜਾਂ ਆਂਧਰਾ ਪ੍ਰਦੇਸ਼ ਨੂੰ ਮੁੱਖ ਰੱਖ ਕੇ ਤਿਆਰ ਕੀਤਾ ਗਿਆ ਹੈ। ਜੋ ਕਰਜ਼ੇ ਦੀ ਮੁਆਫੀ ਦੀ ਗੁਹਾਰ ਦੀ ਗੱਲ ਕੀਤੀ ਹੈ, ਇਹ ਆਪਣੇ ਸਾਰਿਆਂ ਦੇ ਸਾਹਮਣੇ ਆ ਜਾਵੇਗੀ ਕਿ ਕਿੰਨਾ ਮੁਆਫ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਇਕੋ ਗੱਲ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਅੱਜ ਪੰਜਾਬ ਨੂੰ ਬਚਾਉਣਾ ਹੈ ਤਾਂ ਜਿਹੜੀ ਸੈਂਟਰ ਦੀ ਸਰਕਾਰ ਦੀ ਪੰਜਾਬ ਦੀ ਖੇਤੀ ਪ੍ਰਤੀ ਨੀਤੀ ਹੈ, ਇਹ ਸਿੱਧੀ ਕਰਨੀ ਪਵੇਗੀ, ਠੀਕ ਕਰਨੀ ਪਵੇਗੀ ਤਾਂ ਜਾ ਕੇ ਪੰਜਾਬ ਦਾ ਮਜ਼ਦੂਰ, ਪੰਜਾਬ ਦਾ ਕਿਸਾਨ, ਪੰਜਾਬ ਦਾ ਜ਼ਿਮੀਂਦਾਰ ਬਚ ਸਕੇਗਾ ਕਿਉਂਕਿ ਜਿਹੜਾ ਮੇਨ ਧੰਦਾ ਹੈ, ਉਹ ਖੇਤੀਬਾੜੀ ਹੈ।

ਅੱਗੇ ਗੱਲ ਇੰਡਸਟਰੀ ਦੀ ਕਰੀਏ। ਜਦੋਂ ਵੀ ਕਦੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ ਤਾਂ ਸਰਦਾਰ ਬਾਦਲ ਸਾਹਿਬ ਨੇ ਇੰਡਸਟਰੀ ਨੂੰ ਤਰਜੀਹ ਦਿੱਤੀ ਹੈ। ਸਾਲ 1997—2002 ਦੇ ਦੌਰਾਨ ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸੀ ਤਾਂ ਉਦੋਂ ਇਹ 16 ਹਜ਼ਾਰ ਕਰੋੜ ਰੁਪਏ ਦੀ ਰਿਫਾਈਨਰੀ ਬਠਿੰਡੇ ਵਿਖੇ ਲੈ ਕੇ ਆਈ ਸੀ। ਉਸ ਉਤੇ ਕੰਮ ਵੀ ਸ਼ੁਰੂ ਹੋ ਗਿਆ ਸੀ ਪਰ ਬੜੇ ਦੁੱਖ ਦੀ ਗੱਲ ਹੈ ਕਿ ਪਿਛਲੀ ਸਰਕਾਰ ਨੇ ਉਸ ਸਬੰਧੀ ਕੋਈ ਪੈਰਵਾਈ ਨਹੀਂ ਕੀਤੀ ਅਤੇ ਉਸ ਦਾ ਕੰਮ ਬੰਦ ਹੋਣ ਨਾਲ ਪੰਜਾਬ ਦਾ ਨੁਕਸਾਨ ਹੋਇਆ। ਜਿਹੜੀ ਇੰਪਲਾਇਮੈਂਟ, ਜਿਹੜਾ ਰੈਵੇਨਿਊ ਮਿਲਣਾ ਸ਼ੁਰੂ ਹੋਣਾ ਸੀ, ਉਹ ਨਹੀਂ ਹੋ ਸਕਿਆ। ਅਸੀਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਕਰਦੇ ਹਾਂ ਕਿ ਜਿਨ੍ਹਾਂ ਨੇ ਇਸ ਰਿਫਾਈਨਰੀ ਉਤੇ ਦੁਬਾਰਾ ਕੰਮ ਸ਼ੁਰੂ ਕੀਤਾ ਹੈ ਪਰ ਇਸ ਦੇ ਵਿਚ ਪੰਜ ਸਾਲ ਦਾ ਵਕਫਾ ਪੈ ਗਿਆ। ਜਿਹੜੀ ਯੂਥ ਨੂੰ ਇੰਪਲਾਇਮੈਂਟ ਮਿਲਣੀ ਸੀ, ਸਰਕਾਰ ਨੂੰ ਰੈਵੇਨਿਊ ਮਿਲਣਾ ਸੀ, ਉਹ ਹੁਣ ਪੰਜ ਸਾਲ ਬਾਅਦ ਮਿਲੇਗਾ। ਮੈਂ ਇਸ ਗੱਲ ਲਈ ਸਰਦਾਰ ਬਾਦਲ ਦੀ ਅਤੇ ਸਾਡੀ ਸਰਕਾਰ ਦੀ ਸ਼ਲਾਘਾ ਕਰਦਾ ਹਾਂ।

ਸਪੀਕਰ ਸਾਹਿਬ, ਬਿਜਲੀ ਇੰਡਸਟਰੀ ਲਈ ਬਹੁਤ ਹੀ ਜ਼ਿਆਦਾ ਅਹਿਮ ਸਥਾਨ ਰੱਖਦੀ ਹੈ। ਜਦੋਂ ਵੀ ਪੰਜਾਬ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ ਤਾਂ ਉਦੋਂ ਹੀ ਭਾਵੇਂ ਥਰਮਲ ਪਲਾਂਟ ਹਨ ਜਾਂ ਥੀਨ ਡੈਮ ਹੈ, ਉਹ ਚੱਲੇ ਹਨ। ਸਾਲ 1997 ਵਿਚ ਜਦੋਂ ਬਾਦਲ ਸਾਹਿਬ ਨੇ ਪੰਜਾਬ ਦੀ ਵਾਗਡੋਰ ਸੰਭਾਲੀ ਸੀ, ਉਸ ਵਕਤ ਵੀ ਪਿਛਲੀ ਸਰਕਾਰ ਵੱਲੋਂ ਕੋਈ ਪ੍ਰਾਜੈਕਟ ਹੋਂਦ ਵਿੱਚ ਨਹੀਂ ਲਿਆਂਦਾ ਗਿਆ ਸੀ ਜਾਂ ਪਾਈਪ ਲਾਈਨ ਵਿੱਚ ਨਹੀਂ ਸੀ ਕਿ ਬਿਜਲੀ ਪੈਦਾ ਕਰਨ ਲਈ ਸਾਡੀ ਕੀ ਵਿਉਂਤਬੰਦੀ ਹੈ। ਸਾਡੀ ਸਰਕਾਰ ਨੇ ਸਾਲ 1997 ਦੇ ਵਿੱਚ ਲਹਿਰਾ ਥਰਮਲ ਪਲਾਂਟ ਦਾ ਦੋ ਸਟੇਜਾਂ ਦੇ ਵਿੱਚ ਲਗਾਉਣ ਦਾ ਕੰਮ ਸ਼ੁਰੂ ਕੀਤਾ ਸੀ। ਇਸ ਦਾ ਪਹਿਲਾ ਯੂਨਿਟ ਮਿਤੀ 31 ਦਸੰਬਰ, 1997 ਨੂੰ ਚਾਲੂ ਕਰ ਦਿੱਤਾ ਗਿਆ ਸੀ। ਮੈਂ ਬੜੀ ਖੁਸ਼ੀ ਨਾਲ ਦੱਸਣਾ ਚਾਹੁੰਦਾ ਹਾਂ ਕਿ ਇਸ ਦਾ ਦੂਸਰਾ ਯੂਨਿਟ ਵੀ ਬਿਲਕੁਲ ਤਿਆਰ ਹੈ ਅਤੇ ਉਹ ਜਲਦੀ ਸ਼ੁਰੂ ਹੋ ਜਾਵੇਗਾ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਮਗਰਲੇ ਪੰਜ ਸਾਲਾਂ ਵਿੱਚ ਪਿਛਲੀ ਸਰਕਾਰ ਵੱਲੋਂ ਪੰਜਾਬ ਵਿੱਚ ਇੱਕ ਵੀ ਯੂਨਿਟ ਬਿਜਲੀ ਉਤਪਾਦਨ ਲਈ ਨਹੀਂ ਲਗਾਇਆ ਗਿਆ। ਸਪੀਕਰ ਸਾਹਿਬ, ਲੰਮੇਂ ਸਮੇਂ ਦੀ ਵਿਉਂਤਬੰਦੀ ਕਰਨੀ ਪੈਂਦੀ ਹੈ, ਫਿਰ ਜਾ ਕੇ ਕਿਤੇ ਕੰਮ ਚਲਦਾ ਹੈ। ਸਾਲ 1997 ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜਦੋਂ ਪੰਜਾਬ ਦੇ ਮੁੱਖ ਮੰਤਰੀ ਬਣੇ ਸਨ, ਉਸ ਵਕਤ ਇਨ੍ਹਾਂ ਨੇ ਫੋਕਲ ਪੁਆਇੰਟ ਬਣਾਉਣ ਦੀ ਸਕੀਮ ਸ਼ੁਰੂ ਕੀਤੀ ਸੀ ਅਤੇ ਮਾਰਕੀਟ ਯਾਰਡ ਵੀ ਬਣਾਏ ਗਏ ਸਨ। ਉਦੋਂ ਤੱਕ ਜ਼ਿਮੀਂਦਾਰ ਆਪਣੀ ਫਸਲ ਪਿੰਡਾਂ ਦੇ ਵਿੱਚ ਹੀ ਵੇਚਦਾ ਸੀ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਜੇਕਰ ਬਾਦਲ ਸਾਹਿਬ ਨੇ ਉਦੋਂ ਲੰਮੀ

[ਸਰਦਾਰ ਜਗਬੀਰ ਸਿੰਘ ਬਰਾੜ]

ਸੋਚ ਨਾ ਸੋਚੀ ਹੁੰਦੀ ਤਾਂ ਅੱਜ ਕਿਸਾਨ ਦੀ ਫਸਲ ਸ਼ਹਿਰ ਦੀ ਮੰਡੀ ਵਿੱਚ ਨਹੀਂ ਵਿਕ ਸਕਦੀ ਸੀ। ਇਸ ਲਈ ਲੰਮੀ ਵਿਉਂਤਬੰਦੀ ਕਰਨੀ ਚਾਹੀਦੀ ਹੈ। ਹੁਣ ਸਾਡੀ ਸਰਕਾਰ ਨੇ 3-4 ਥਰਮਲ ਪਲਾਂਟ ਲਗਾਉਣ ਬਾਰੇ ਸੋਚਿਆ ਹੈ ਜੋ ਕਿ ਬਹੁਤ ਸ਼ਲਾਘਾ ਭਰਪੂਰ ਕਦਮ ਹੈ। ਸਪੀਕਰ ਸਾਹਿਬ, ਮੈਂ ਦੁਆਬੇ ਦੇ ਇਲਾਕੇ ਤੋਂ ਜਿੱਤ ਕੇ ਆਇਆ ਹਾਂ। ਉਸ ਇਲਾਕੇ ਵਿੱਚ ਐਨ.ਆਰ.ਆਈ. ਲੋਕਾਂ ਦਾ ਬਹੁਤ ਬੋਲਬਾਲਾ ਹੈ। ਇਕ ਐਨ.ਆਰ.ਆਈ. ਸੰਮੇਲਨ ਕਰਵਾਇਆ ਗਿਆ ਜਿਸ ਵਿਚ ਉਨ੍ਹਾਂ ਨੂੰ ਵਿਸ਼ਵਾਸ਼ ਦਿਵਾਇਆ ਗਿਆ ਕਿ ਪੰਜਾਬ ਵਿੱਚ ਉਨ੍ਹਾਂ ਦਾ ਪੂਰਾ ਮਾਣ ਅਤੇ ਸਨਮਾਨ ਕੀਤਾ ਜਾਵੇਗਾ। ਐਨ.ਆਰ.ਆਈਜ਼ ਵਾਸਤੇ ਥਾਣੇ ਬਣਾਏ ਗਏ ਹਨ ਤਾਂ ਕਿ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਦੀ ਪ੍ਰਾਬਲਮ ਨਾ ਆਵੇ। ਉਹ ਹੁਣ ਈਮੇਲ ਦੇ ਰਾਹੀਂ ਆਪਣੀ ਕੰਪਲੇਂਟ ਦਰਜ ਕਰਵਾ ਸਕਦੇ ਹਨ। ਮੈਂ ਸਮਝਦਾ ਹਾਂ ਕਿ ਇਹ ਇਨ੍ਹਾਂ ਭਰਾਵਾਂ ਲਈ ਬਹੁਤ ਮਾਣ ਵਾਲੀ ਗੱਲ ਹੈ।

ਸਪੀਕਰ ਸਾਹਿਬ, ਹੁਣ ਪੀ.ਡਬਲਊ.ਡੀ. (ਬੀ. ਐਂਡ ਆਰ.) ਦੀ ਗੱਲ ਕਰੀਏ। ਇਸ ਵਿਚ ਸਾਡੀ ਸਰਕਾਰ ਨੇ 15 ਹਜ਼ਾਰ ਕਰੋੜ ਰੁਪਏ ਦੀ ਲਾਗਤ ਨਾਲ 1100 ਕਿਲੋਮੀਟਰ ਲੰਮੀਆਂ ਸੜਕਾਂ ਬਣਾਉਣੀਆਂ ਸ਼ੁਰੂ ਕੀਤੀਆਂ ਹਨ ਅਤੇ 23 ਓਵਰ ਬ੍ਰਿਜ ਬਣ ਰਹੇ ਹਨ। ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਹਰ ਹਲਕੇ ਦੇ ਵਿੱਚ ਤਿੰਨ ਆਦਰਸ਼ ਸਕੂਲਾਂ ਨੂੰ ਅਪਗ੍ਰੇਡ ਕਰਨ ਬਾਰੇ ਸੋਚਿਆ ਹੈ। ਅੱਜ ਪੰਜਾਬ ਦੇ ਸਕੂਲਾਂ ਵਿੱਚ ਸਾਇੰਸ ਦੀਆਂ ਕਲਾਸਾਂ ਬੰਦ ਹਨ। ਕਿਸੇ ਵੀ ਹਲਕੇ ਦੇ ਹਾਇਰ ਜਾਂ ਮਿਡਲ ਸਕੂਲ ਵਿੱਚ ਸਾਇੰਸ ਦੀ ਕਲਾਸ ਨਹੀਂ ਚਲ ਰਹੀ। ਹੁਣ ਇਸ ਸਰਕਾਰ ਵੱਲੋਂ ਤਿੰਨ-ਤਿੰਨ ਸਕੂਲ ਅਪਗ੍ਰੇਡ ਕਰਕੇ ਨਵੀਆਂ ਬਿਲਡਿੰਗਾਂ ਬਣਾ ਕੇ ਅਤੇ ਸਾਇੰਸ ਬਲਾਕ ਬਣਾ ਕੇ ਸਾਇੰਸ ਕਲਾਸਿਜ਼ ਸ਼ੁਰੂ ਕੀਤੀਆਂ ਜਾਣੀਆਂ ਹਨ।

ਸਪੀਕਰ ਸਾਹਿਬ, ਕੋਈ ਵੀ ਇਨਸਾਨ ਆਪਣੇ ਦੇਸ਼ ਲਈ ਕੁਝ ਕਰਦਾ ਹੈ, ਸੂਬੇ ਲਈ ਕੁਝ ਕਰਦਾ ਹੈ ਤਾਂ ਉਸ ਦੇ ਮਨ ਦੀ ਖਾਹਿਸ਼ ਹੁੰਦੀ ਹੈ ਕਿ ਕੀਤੇ ਕੰਮਾਂ ਸਦਕਾ ਸਰਕਾਰ ਉਸ ਨੂੰ ਨਿਵਾਜੇਗੀ, ਉਸ ਦੀ ਹੌਸਲਾ ਅਫਜ਼ਾਈ ਕਰੇਗੀ, ਉਸ ਨੂੰ ਪਲਕਾਂ ਤੇ ਬਿਠਾਏਗੀ। ਮੈਂ ਖੇਡਾਂ ਬਾਰੇ ਗੱਲ ਕਰਾਂਗਾ। ਖੇਡਾਂ ਦੇ ਖੇਤਰ ਵਿੱਚ ਸਾਡੀ ਸਰਕਾਰ ਨੇ 170 ਸਪੋਰਟਸ ਵਿੰਗ ਖੋਲ੍ਹੇ ਹਨ। ਸਾਡੇ ਜਲੰਧਰ ਕੈਂਟ ਵਿੱਚ ਪਿੰਡ ਸੰਸਾਰਪੁਰ ਹੈ ਜਿਥੋਂ ਦੇ ਲੋਕਾਂ ਨੇ ਖੇਡਾਂ ਦੇ ਖੇਤਰ ਵਿੱਚ ਹਿੰਦੁਸਤਾਨ ਦਾ ਨਾਂ ਦੁਨੀਆਂ ਦੇ ਨਕਸ਼ੇ ਤੇ ਲਿਆਂਦਾ ਹੈ। ਇਹ ਕਿਸ ਤਰ੍ਹਾਂ ਲਿਆਂਦਾ ? ਹਾਕੀ ਦੀਆਂ ਓਲੰਪਿਕ ਗੇਮਜ਼ ਵਾਸਤੇ ਰਾਸ਼ਟਰੀ ਟੀਮ ਵਿਚ ਉਸ ਪਿੰਡ ਦੇ 6-7 ਖਿਡਾਰੀ ਜ਼ਰੂਰ ਹੁੰਦੇ ਸਨ। ਉਹ ਲਗਾਤਾਰ ਹਿੰਦੁਸਤਾਨ ਨੂੰ ਗੋਲਡ ਮੈਡਲ ਲਿਆ ਕੇ ਦਿੰਦੇ ਰਹੇ। ਜਿਸ ਹਲਕੇ ਤੋਂ ਮੈਨੂੰ ਕੰਮ ਕਰਨ ਦਾ ਮੌਕਾ ਮਿਲਿਆ ਹੈ, ਜਿਸ ਹਲਕੇ ਦੀ ਮੈਂ ਸੇਵਾ ਕਰ ਰਿਹਾ ਹਾਂ, ਉਸ ਹਲਕੇ ਵਿੱਚ 58 ਸਾਲ ਕਾਂਗਰਸ ਪਾਰਟੀ ਦਾ ਰਾਜ ਰਿਹਾ ਹੈ। ਉਥੋਂ ਕਾਂਗਰਸ ਪਾਰਟੀ ਦੇ ਐਮ.ਐਲ.ਏ. ਜਿੱਤੇ, ਮੰਤਰੀ ਵੀ ਬਣੇ, ਲੀਡਰ ਵੀ ਹੋਏ ਹਨ ਪਰ ਕਿਸੇ ਦੇ ਮਨ ਵਿਚ ਖਿਆਲ ਨਹੀਂ ਆਇਆ ਕਿ ਸੰਸਾਰਪੁਰ ਪਿੰਡ ਦੇ ਉਨ੍ਹਾਂ ਖਿਡਾਰੀਆਂ ਜਾਂ ਉਸ ਟੀਮ ਦੇ ਕੈਪਟਨ ਅਜੀਤਪਾਲ ਸਿੰਘ ਵਰਗਿਆਂ ਦਾ ਮਾਣ ਵਧਾਇਆ ਜਾਵੇ। ਇਸ ਦਾ ਸਿਹਰਾ ਸਾਡੀ ਸਰਕਾਰ ਨੂੰ ਜਾਂਦਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਐਫ.ਐਮ. ਸਾਹਿਬ ਨੇ ਦੋ ਕਰੋੜ ਰੁਪਿਆ ਲਾ ਕੇ ਐਸਟ੍ਰੋ ਟਰਫ਼ ਉਥੇ ਵਿਛਾਇਆ ਹੈ। ਸਾਡੀ ਸਰਕਾਰ ਨੇ ਉਨ੍ਹਾਂ ਖਿਡਾਰੀਆਂ ਦਾ ਅਹਿਸਾਨ ਮੋੜਿਆ ਹੈ। ਕੋਈ ਆਦਮੀ ਸੂਬੇ ਲਈ, ਦੇਸ਼ ਲਈ ਕੁਝ ਕਰਦਾ ਹੈ ਤਾਂ ਉਸ ਦਾ ਅਹਿਸਾਨ ਨਹੀਂ ਮੋੜਿਆ ਜਾ ਸਕਦਾ। ਪਰ ਅਹਿਸਾਨ ਮਹਿਸੂਸ ਕੀਤਾ ਜਾ ਸਕਦਾ ਹੈ। ਮੈਂ ਧੰਨਵਾਦੀ ਹਾਂ ਐਫ. ਐਮ. ਸਾਹਿਬ ਦਾ, ਸੀ. ਐਮ. ਸਾਹਿਬ ਦਾ ਜਿਨ੍ਹਾਂ ਨੇ ਉਸ ਪਿੰਡ ਨੂੰ ਐਸਟ੍ਰੋ ਟਰਫ਼ ਦਿੱਤਾ ਹੈ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਜੇ ਆਪਾਂ ਇਰੀਗੇਸ਼ਨ ਦੀ ਗੱਲ ਕਰੀਏ ਤਾਂ ਸਾਡੀ ਸਰਕਾਰ ਨੇ ਇਰੀਗੇਸ਼ਨ ਦੇ ਲਈ 3243 ਕਰੋੜ ਰੁਪਏ ਨਾਲ ਸਿੰਜਾਈ ਵਾਸਤੇ ਕੈਨਾਲਾਂ ਨੂੰ ਮਜ਼ਬੂਤ ਕਰਨ ਦਾ ਕੰਮ ਸ਼ੁਰੂ ਕੀਤਾ ਹੈ। ਦੁਆਬੇ ਵਿਚ ਚਾਰ ਜ਼ਿਲ੍ਹੇ ਹਨ : ਕਪੂਰਥਲਾ, ਹੁਸ਼ਿਆਰਪੁਰ, ਨਵਾਂ ਸ਼ਹਿਰ ਤੇ ਜਲੰਧਰ। ਇਨ੍ਹਾਂ ਚਾਰਾਂ ਜ਼ਿਲ੍ਹਿਆਂ ਨੂੰ ਬਿਸਤ ਦੁਆਬ ਫੀਡ ਕਰਦੀ ਹੈ। ਜੇਕਰ ਤੁਸੀਂ ਉਸ ਦੀ ਹਾਲਤ ਸੁਣੋ, ਬਿਸਤ ਦੁਆਬ ਦੀ ਕੈਪੇਸਿਟੀ 1452 ਕਿਉਸਿਕ ਹੈ ਪਰ ਜਿਹੜਾ ਉਸ ਵਿਚ ਪਾਣੀ ਚੱਲ ਰਿਹਾ ਹੈ, ਉਹ 1050 ਕਿਉਸਿਕ ਹੈ। ਇਹ ਇਸ ਕਰਕੇ ਹੈ ਕਿਉਂਕਿ ਕਿੰਨੀ ਦੇਰ ਤੋਂ ਉਸ ਦੀ ਰਿਪੇਅਰ ਨਹੀਂ ਹੋਈ। ਜਿਹੜੀ ਜਲੰਧਰ ਬ੍ਰਾਂਚ ਨਿਕਲਦੀ ਹੈ, ਉਸ ਦੀ ਇਸ ਤੋਂ ਵੀ ਹਾਲਤ ਖਸਤਾ ਹੈ। 500 ਕਿਉਸਿਕ ਉਸ ਦੀ ਕੈਪੇਸਿਟੀ ਹੈ ਪਰ ਉਹ 300-350 ਕਿਉਸਿਕ ਡਿਸਚਾਰਜ ਕਰ ਰਹੀ ਹੈ। ਕੈਂਟ ਹਲਕੇ ਵਿਚ ਜਿਹੜੀ ਜੰਡੂਸਿੰਘਾ ਡਿਸਟ੍ਰਿਬਿਊਟ੍ਰੀ ਹੈ, ਮੇਰਾ ਖਿਆਲ ਹੈ ਕਿ ਉਹ 15-20 ਸਾਲ ਤੋਂ ਬੰਦ ਹੈ। ਜਲੰਧਰ ਕੈਂਟ ਦੇ ਲੋਕਾਂ ਨੂੰ ਕੈਨਾਲ ਇਰੀਗੇਸ਼ਨ ਦਾ ਪਤਾ ਹੀ ਨਹੀਂ ਹੈ ਕਿ ਇਹ ਕੋਈ ਚੀਜ਼ ਹੁੰਦੀ ਹੈ। ਮੈਂ ਧੰਨਵਾਦੀ ਹਾਂ ਕਿ ਜਿਹੜਾ ਬਜਟ ਲਿਆਉਣਾ ਹੈ, ਉਸ ਵਿਚ ਇਸ ਸਬੰਧੀ ਕੰਮ ਸ਼ੁਰੂ ਕੀਤਾ ਜਾ ਰਿਹਾ ਹੈ। ਇਹ ਸ਼ਲਾਘਾਯੋਗ ਕਦਮ ਹੈ। ਅੰਤ ਵਿਚ, ਸਪੀਕਰ ਸਾਹਿਬ, ਮੈਂ ਇਕ ਗੱਲ ਆਖਾਂਗਾ......

**ਸਰਦਾਰ ਤੇਜ ਪ੍ਰਕਾਸ਼ ਸਿੰਘ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। * *

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਜਗਬੀਰ ਸਿੰਘ ਬਰਾੜ :** ਮੈਂ ਬਸ, ਸਪੀਕਰ ਸਾਹਿਬ, ਇਕ-ਅੱਧਾ ਮਿੰਟ ਹੋਰ ਲੈਣਾ ਹੈ। ਮੈਂ ਸਪੀਚ ਸਮ-ਅੱਪ ਕਰਨ ਲੱਗਾ ਸੀ ਪਰ ਮੈਂਬਰ ਸਾਹਿਬ ਨੇ ਵਿਚੋਂ ਪੁਆਇੰਟ ਆਫ਼ ਆਰਡਰ ਲੈ ਲਿਆ। ਮੈਂ ਜਿਵੇਂ ਪਹਿਲਾਂ ਕਿਹਾ ਹੈ ਕਿ 58 ਸਾਲ ਕਾਂਗਰਸ ਦੀ ਸਰਕਾਰ ਨੇ ਰਾਜ ਕੀਤਾ ਹੈ ਲੇਕਿਨ ਜਲੰਧਰ ਕੈਂਟ ਹਲਕੇ ਦੀ ਦਸ਼ਾ ਜੇ ਮੈਂ ਦੱਸਾਂ ਤਾਂ ਤੁਸੀਂ ਹੈਰਾਨ ਰਹਿ ਜਾਓਗੇ। ਇਹ ਕਹਿੰਦੇ ਹਨ ਕਿ ਇਨ੍ਹਾਂ ਦੇ ਵੇਲੇ ਬੜੀਆਂ ਗਰਾਂਟਾਂ ਇਸ ਹਲਕੇ ਵਿਚ ਆਈਆਂ ਹਨ ਅਤੇ ਬੜੇ ਕੰਮ ਹੋਏ ਹਨ ਪਰ ਇਸ ਹਲਕੇ ਵਿਚ ਅੱਜ ਦੀ ਤਰੀਕ ਵਿਚ ਲੜਕੇ ਅਤੇ ਲੜਕੀਆਂ ਦਾ ਇਕ ਵੀ ਸਰਕਾਰੀ ਕਾਲਜ ਨਹੀਂ ਹੈ। ਮਿਉਂਸਿਪਲ ਕਾਰਪੋਰੇਸ਼ਨ ਏਰੀਏ ਦੀ 27 ਕਿਲੋਮੀਟਰ ਲਿਮਟ ਵਿਚ ਅੱਜ ਵੀ ਸੀਵਰੇਜ ਨਹੀਂ ਪਾਇਆ ਗਿਆ ਹੈ। ਸਪੀਕਰ ਸਾਹਿਬ, 35 ਕਿਲੋਮੀਟਰ ਏਰੀਏ ਵਿਚ ਸੜਕਾਂ ਬਣਨ ਵਾਲੀਆਂ ਹਨ। ਉਸ 35 ਕਿਲੋਮੀਟਰ ਵਿਚੋਂ ਇੱਕ ਵੀ ਕਿਲੋਮੀਟਰ ਦੇ ਵਿਚ ਇਕ ਪੱਥਰ ਵੀ ਨਹੀਂ ਪਾਇਆ ਗਿਆ। ਉਥੇ ਪਿੰਡਾਂ ਨੂੰ ਮਿਉਂਸਿਪਲ ਕਾਰਪੋਰੇਸ਼ਨ ਵਿਚ ਆਇਆਂ ਨੂੰ 25-25 ਸਾਲ ਹੋ ਗਏ ਹਨ ਜਿਨ੍ਹਾਂ ਵਿਚੋਂ ਇਕ ਪਿੰਡ ਢਿਲਵਾਂ ਅਤੇ ਇਕ ਚੋਗਾ (ਚੌਂਦਾ) ਪਿੰਡ ਹੈ, ਉਨ੍ਹਾਂ ਵਿਚ ਹਾਲੇ ਤੱਕ ਅਰਬਨ ਸਪਲਾਈ ਨਹੀਂ ਦਿੱਤੀ ਗਈ ਪਰ ਮਿਉਂਸਿਪਲ ਕਾਰਪੋਰੇਸ਼ਨ ਦੇ ਤਹਿਤ ਜਿਹੜੇ ਟੈਕਸ ਦੇਣੇ ਬਣਦੇ ਹਨ, ਉਹ ਉਨ੍ਹਾਂ ਪਿੰਡਾਂ ਤੋਂ ਲਏ ਜ਼ਰੂਰ ਜਾ ਰਹੇ ਹਨ। ਸਪੀਕਰ ਸਾਹਿਬ, ਜਿਸ ਦੇ ਲਈ ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਕ ਭੂਰ ਮੰਡੀ ਪਿੰਡ ਵਿਚ ਸੀਵਰੇਜ ਪਾਉਣ ਲਈ ਬਜਟ ਵਿਚ ਪੈਸੇ ਦਿੱਤੇ ਹਨ....

**ਸਰਦਾਰ ਤੇਜ ਪ੍ਰਕਾਸ਼ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਜੀ। ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਸਰਦਾਰ ਜਗਬੀਰ ਸਿੰਘ ਬਰਾੜ :** ਸਪੀਕਰ ਸਾਹਿਬ, ਜਿਹੜਾ ਉਹ ਭੂਰ ਮੰਡੀ ਨਾਂ ਦਾ ਏਰੀਆ ਹੈ, ਮੈਂ ਕਹਿੰਦਾ ਹਾਂ ਕਿ ਜੇਕਰ ਕਿਸੇ ਨੇ ਧਰਤੀ ਤੇ ਸਾਖਸ਼ਾਤ ਨਰਕ ਦੇ ਦਰਸ਼ਨ ਕਰਨੇ ਹੋਣ ਕਿ ਨਰਕ ਕਿਹੋ ਜਿਹਾ ਹੁੰਦਾ ਹੈ ਤਾਂ ਉਹ ਜਾ ਕੇ ਭੂਰ ਮੰਡੀ ਵੇਖ ਸਕਦਾ ਹੈ। ਉਥੇ ਕੋਈ ਸੀਵਰੇਜ ਦੀ ਵਿਵਸਥਾ ਨਹੀਂ ਹੈ। ਜੇਕਰ ਬਾਰਸ਼ ਹੋ ਜਾਵੇ ਤਾਂ ਗੋਡੇ-ਗੋਡੇ ਪਾਣੀ ਖੜ੍ਹਾ ਹੋ ਜਾਂਦਾ ਹੈ। ਨਾ ਉਥੇ ਕੋਈ ਬਿਜਲੀ ਦੀ ਵਿਵਸਥਾ ਹੈ। ਮੈਂ ਸੀ. ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਭੂਰ ਮੰਡੀ ਏਰੀਏ ਵਿਚ ਸੀਵਰੇਜ ਦੇ ਲਈ ਜਲਦੀ ਫੰਡਜ਼ ਮੁਹੱਈਆ ਕਰਵਾਏ ਜਾਣ। ਮੈਂ ਗਿਲਾ ਇਸ ਵਾਸਤੇ ਕੀਤਾ ਹੈ ਤਾਂ ਕਿ ਉਸ ਏਰੀਏ ਦੀ ਡਿਵੈਲਪਮੈਂਟ ਕਰਵਾ ਸਕੀਏ। ਸਾਹਮਣੇ ਬੈਠੇ ਭਰਾਵਾਂ ਵੱਲੋਂ ਇਥੇ ਕਿਹਾ ਜਾ ਰਿਹਾ ਹੈ ਕਿ ਕੇਂਦਰ ਸਰਕਾਰ ਨੇ ਜਿਹੜਾ ਕਰਜ਼ਾ ਮੁਆਫ਼ ਕੀਤਾ ਹੈ, ਉਸ ਵਾਸਤੇ ਇਕ ਧੰਨਵਾਦ ਦਾ ਮਤਾ ਲਿਆਂਦਾ ਜਾਵੇ। ਮੈਂ ਆਖਾਂਗਾ ਕਿ ਇਕ ਮਤਾ ਜ਼ਰੂਰ ਲਿਆਂਦਾ ਜਾਵੇ, ਨਿੰਦਾ ਕੀਤੀ ਜਾਵੇ ਕਿ ਇਹ ਕਰਜ਼ਾ ਚੜ੍ਹਿਆ ਕਿਉਂ ਹੈ ? ਪੰਜਾਬ ਸਿਰ ਕਰਜ਼ਾ ਚੜ੍ਹਾਉਣ ਦੀ ਨਿੰਦਾ ਕੀਤੀ ਜਾਵੇ। ਇਹ ਬਹੁਤ ਜ਼ਰੂਰੀ ਹੈ। ਅੰਤ ਵਿਚ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਤੇਜ ਪ੍ਰਕਾਸ਼ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਤੁਸੀਂ ਮੁੜ ਕੇ ਟਾਈਮ ਲਗਾ ਲੈਣਾ। ਬਾਅਦ ਵਿਚ ਸਮਾਂ ਲੈ ਲੈਣਾ।

**ਸਰਦਾਰ ਤੇਜ ਪ੍ਰਕਾਸ਼ ਸਿੰਘ :** ਸਪੀਕਰ ਸਾਹਿਬ, ਬੱਸ ਇੱਕ ਮਿੰਟ ਜੀ। ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

(ਇਕ ਆਵਾਜ਼ : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।)

**ਮਾਨਯੋਗ ਸਪੀਕਰ :** ਹੁਣ ਕਿਸ ਵਾਸਤੇ ਪੁਆਇੰਟ ਆਫ਼ ਆਰਡਰ ਮੰਗਦੇ ਹੋ ? ਬੋਲਣ ਵਾਲਾ ਤਾਂ ਬੈਠ ਗਿਆ।

**ਸਰਦਾਰ ਜਗਬੀਰ ਸਿੰਘ ਬਰਾੜ :** ਸਪੀਕਰ ਸਾਹਿਬ, ਬੇਸ਼ੱਕ ਇਹ ਉਥੇ ਜਾ ਕੇ ਵੇਖ ਲੈਣ। ਉਥੇ ਕੰਮ ਚੱਲ ਰਿਹਾ ਹੈ ਜੀ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਨਾਭਾ ਜੀ, ਤੁਸੀਂ ਬੈਠੋ। ਹੁਣ ਮੰਤਰੀ ਸਾਹਿਬ ਸ਼੍ਰੀ ਮਨੋਰੰਜਨ ਕਾਲੀਆ ਜੀ ਬੋਲਣਗੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਤੇ, ਜਿਹੜਾ ਕਿ ਉਨ੍ਹਾਂ ਨੇ ਇਸ ਸਦਨ ਦੇ ਵਿਚ ਦਿੱਤਾ ਹੈ, ਉਸ ਦੇ ਧੰਨਵਾਦ ਮਤੇ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕਿਸੇ ਵੀ ਸਰਕਾਰ ਦੇ ਕੀਤੇ ਹੋਏ ਕੰਮ ਅਤੇ ਆਉਣ ਵਾਲੇ ਵਿੱਤੀ ਸਾਲ ਵਿਚ ਕਰਨ ਵਾਲੇ ਕੰਮਾਂ ਦੀ ਝਲਕ ਮਿਲਦੀ ਹੈ। ਗਵਰਨਰ ਸਾਹਿਬ ਦਾ ਇਹ ਭਾਸ਼ਣ ਅਕਾਲੀ-ਭਾਜਪਾ ਸਰਕਾਰ ਦੀ ਕਾਰਗੁਜ਼ਾਰੀ ਦੀ ਸਹੀ ਤਰਜ਼ਮਾਨੀ ਕਰਦਾ ਹੈ। ਗਵਰਨਰ

**Expunged as ordered by the Chair.

ਸਾਹਿਬ ਨੇ ਆਪਣੇ ਭਾਸ਼ਣ ਦੀ ਸ਼ੁਰੂਆਤ ਵਿਚ ਪੰਜਾਬ ਦੇ ਲੋਕਾਂ ਦੀ ਸ਼ਲਾਘਾ ਕੀਤੀ ਹੈ ਕਿ ਪੰਜਾਬ ਦੇ ਲੋਕਾਂ ਨੇ ਤਹੱਮਲ ਮਿਜਾਜ ਨਾਲ, ਧਾਰਮਿਕ ਸਹਿਣਸ਼ੀਲਤਾ ਨਾਲ ਉਨ੍ਹਾਂ ਪਰਵਿਰਤੀਆਂ ਨੂੰ ਪਛਾੜਿਆ ਹੈ ਜਿਹੜੀਆਂ ਪੰਜਾਬ ਦੀ ਅਮਨ-ਸ਼ਾਂਤੀ ਤੇ ਆਪਸੀ ਭਾਈਚਾਰੇ ਨੂੰ ਵੰਗਾਰ ਰਹੀਆਂ ਸਨ। ਪੰਜਾਬ ਵਿਚ ਕਈ ਸਰਕਾਰਾਂ ਬਣੀਆਂ, ਕਈ ਸਰਕਾਰਾਂ ਬਦਲੀਆਂ ਪਰ ਪਿਛਲੀ ਸਰਕਾਰ ਦੇ ਸਮੇਂ ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਦੀ ਰਾਜਨੀਤੀ ਅਤੇ ਪ੍ਰਸ਼ਾਸਨ ਵਿਚ ਬਹੁਤ ਵੱਡੀ ਬੇਭਰੋਸਗੀ ਅਤੇ ਸ਼ੱਕ ਦਾ ਵਾਤਾਵਰਨ ਪੈਦਾ ਹੋਇਆ। ਪਿਛਲੀ ਸਰਕਾਰ ਸਮੇਂ ਬਦਲੇ ਦੀ ਰਾਜਨੀਤੀ ਇੰਨੀ ਜ਼ਿਆਦਾ ਭਾਰੂ ਹੋ ਗਈ ਕਿ ਕੈਪਟਨ ਸਰਕਾਰ ਦਾ ਇੱਕੋ-ਇੱਕ ਟੀਚਾ ਬਣ ਗਿਆ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਰਾਜਨੀਤੀ ਤੋਂ ਕਿਵੇਂ ਉਖਾੜਿਆ ਜਾਵੇ। ਉਸ ਵਕਤ ਦੇ ਮੁੱਖ ਮੰਤਰੀ ਜੋ ਕਿ ਅੱਜ ਸਾਹਮਣੇ ਬੈਠੇ ਹਨ, ਕਹਿੰਦੇ ਸਨ ਤੁੰਨ ਦਿਆਂਗੇ, ਧੱਕ ਦਿਆਂਗੇ। ਇਹ ਇਸ ਤਰ੍ਹਾਂ ਦੇ ਅਪਸ਼ਬਦ ਪ੍ਰਯੋਗ ਕਰਨ ਵਿੱਚ ਗੁਰੇਜ਼ ਨਹੀਂ ਕਰਦੇ ਸਨ। ਕੈਪਟਨ ਸਰਕਾਰ ਦਾ ਹਰ ਕੰਮ ਬਦਲੇ ਦੀ ਭਾਵਨਾ ਤੋਂ ਪ੍ਰੇਰਿਤ ਹੁੰਦਾ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਝੂਠੇ ਕੇਸ ਬਣਾਏ ਗਏ। ਉਨ੍ਹਾਂ ਦੇ ਸਪੁੱਤਰ ਸਰਦਾਰ ਸੁਖਬੀਰ ਸਿੰਘ ਬਾਦਲ ਤੇ ਵੀ ਝੂਠੇ ਕੇਸ ਬਣਾਏ ਗਏ। ਇੱਥੇ ਹੀ ਬੱਸ ਨਹੀਂ ਕੈਪਟਨ ਸਰਕਾਰ ਨੇ ਉਨ੍ਹਾਂ ਦੀ ਧਰਮਪਤਨੀ..

**ਸਰਦਾਰ ਸੁਖਪਾਲ ਸਿੰਘ ਖਹਿਰਾ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਤੁਹਾਡੇ ਦੁਆਰਾ ਮੈਂ ਪੁੱਛਣਾ ਚਾਹੁੰਦਾ ਹਾਂ ਕਿ ** ** (ਵਿਘਨ)

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਂ ਜੀ, ਕਾਲੀਆ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇੱਥੇ ਹੀ ਬਸ ਨਹੀਂ ਬਾਦਲ ਸਾਹਿਬ ਦੀ ਧਰਮਪਤਨੀ ਸ਼੍ਰੀਮਤੀ ਸੁਰਿੰਦਰ ਕੌਰ ਬਾਦਲ ਨੂੰ ਵੀ ਨਹੀਂ ਬਖਸ਼ਿਆ ਗਿਆ। ਅੱਜ ਸਦਨ ਵਿੱਚ ਸੱਤਾਧਾਰੀ ਪਾਰਟੀ ਦੇ ਉਹ ਮੈਂਬਰ ਵੀ ਮੌਜੂਦ ਹਨ ਜਿਨ੍ਹਾਂ ਤੇ ਝੂਠੇ ਕੇਸ ਬਣਾਏ ਗਏ, ਉਨ੍ਹਾਂ ਨੂੰ ਤਸੀਹੇ ਦਿੱਤੇ ਗਏ। ਕੈਪਟਨ ਸਰਕਾਰ ਭੁੱਲ ਗਈ ਕਿ ਉਹ ਜਨਤਾ ਦੀ ਚੁਣੀ ਹੋਈ ਸਰਕਾਰ ਹੈ, ਜਨਤਾ ਕੋਲ ਜਾਣਾ ਪਵੇਗਾ। ਇਹ ਭੁੱਲ ਗਈ ਕਿ ਕਿਸੇ ਜਮਹੂਰੀਅਤ ਵਿੱਚ ਕੋਈ ਵੀ ਸਰਕਾਰ ਹੋਵੇ, ਆਪਣੀਆਂ ਜਾਇਜ਼ ਮੰਗਾਂ ਲਈ ਰੋਸ ਪਰਦਰਸ਼ਨ ਕਰਨਾ ਆਮ ਵਿਅਕਤੀ ਦਾ ਅਤੇ ਸਰਕਾਰੀ ਨੌਕਰੀ, ਸਾਰਿਆਂ ਦਾ ਹੱਕ ਹੈ। ਮੈਂ ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵਲੋਂ ਰੋਸ ਪਰਦਰਸ਼ਨ ਕਰਦੀਆਂ ਹੋਈਆਂ ਮਹਿਲਾ ਕਰਮਚਾਰੀਆਂ ਨਾਲ ਵੀ ਬਦਸਲੂਕੀ ਕੀਤੀ ਗਈ। ਜਦੋਂ ਇਹ ਸਾਰਾ ਮਾਮਲਾ ਮੀਡੀਆ ਨੇ ਉਜਾਗਰ ਕੀਤਾ ਕਿ ਦੋਸ਼ੀ ਪੁਲਿਸ ਅਫ਼ਸਰਾਂ ਖਿਲਾਫ ਕਾਰਵਾਈ ਕੀਤੀ ਜਾਵੇ, ਤਾਂ ਇਨ੍ਹਾਂ ਨੇ ਕਾਰਵਾਈ ਤਾਂ ਕੀ ਕਰਨੀ ਸੀ ਸਗੋਂ ਉਨ੍ਹਾਂ ਦੀ ਪਿੱਠ ਠੋਕੀ। ਉਸ ਵੇਲੇ ਦੇ ਮੁੱਖ ਮੰਤਰੀ ਨੇ ਕਿਹਾ ਕਿ ਇਨ੍ਹਾਂ ਮਹਿਲਾ ਕਰਮਚਾਰੀਆਂ ਨਾਲ ਇਵੇਂ ਦਾ ਹੀ ਸਲੂਕ ਹੋਣਾ ਚਾਹੀਦਾ ਹੈ। ਇਹ ਕਹਿ ਕੇ ਇਨ੍ਹਾਂ ਨੇ ਪੰਜਾਬ ਦੀ ਗੈਰਤ ਨੂੰ ਵੰਗਾਰਿਆ। ਇਸ ਦਾ ਜਵਾਬ ਪੰਜਾਬ ਦੀ ਜਨਤਾ ਨੇ ਸਾਲ 2007 ਦੀਆਂ ਚੋਣਾਂ ਵਿੱਚ ਦਿੱਤਾ। ਲੋਕਾਂ ਨੇ ਬਦਲੇ ਦੀ ਰਾਜਨੀਤੀ ਨੂੰ ਨਕਾਰ ਕੇ ਅਕਾਲੀ-ਭਾਜਪਾ ਗਠਬੰਧਨ ਵਿੱਚ ਆਪਣਾ ਵਿਸ਼ਵਾਸ ਪ੍ਰਗਟ ਕੀਤਾ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਚੌਥੀ ਵਾਰ ਮੁੱਖ ਮੰਤਰੀ ਬਣੇ ਅਤੇ ਇਸ

**Expunged as ordered by the Chair.

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

ਤਰ੍ਹਾਂ ਪੰਜਾਬ ਦੀ ਜਨਤਾ ਨੇ ਤੁੰਨਣ ਵਾਲਿਆਂ ਨੂੰ, ਅੰਦਰ ਕਰਨ ਵਾਲਿਆਂ ਨੂੰ, ਮਹਿਲਾ ਕਰਮਚਾਰੀਆਂ ਨਾਲ ਬਦਸਲੂਕੀ ਕਰਨ ਵਾਲਿਆਂ ਨੂੰ ਨਕਾਰ ਦਿੱਤਾ। ਅਮਨ ਦੇ ਹਾਮੀਆਂ ਨੇ ਸਰਕਾਰ ਦੀ ਵਾਂਗਡੋਰ ਅਕਾਲੀ-ਭਾਜਪਾ ਗਠਬੰਧਨ ਨੂੰ ਸੌਂਪੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਰਾਜਨੀਤੀ ਤੋਂ ਉਖਾੜਨ ਵਾਲੇ ਆਪ ਉਖੜ ਗਏ।

"ਯੇ ਮੁਖਾਲਿਫ਼ ਹਵਾ ਕਯਾ ਕਰੇਗੀ ਯੇ ਮੌਜੇ-ਬਲਾ ਕਯਾ ਕਰੇਗੀ,
ਕਯਾ ਡੁਬੋਏਗਾ ਤੂਫਾਂ ਉਸਕੋ, ਜਿਸਕੀ ਨੈਯਾ ਤੇਰੇ ਹਵਾਲੇ"

ਜਿਸ ਦੀ ਨੈਯਾ ਵਾਹਿਗੁਰੂ ਦੇ ਹਵਾਲੇ ਹੋਵੇ, ਕੋਈ ਉਸ ਨੂੰ ਨਹੀਂ ਡੁਬੋ ਸਕਦਾ। ਅਕਾਲੀ-ਭਾਜਪਾ ਸਰਕਾਰ ਬਣਨ ਤੋਂ ਬਾਅਦ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ 14ਵੀਂ ਵਿਧਾਨ ਸਭਾ ਦੇ ਪਹਿਲੇ ਸੈਸ਼ਨ ਵਿੱਚ ਗਵਰਨਰ ਸਾਹਿਬ ਦੇ ਭਾਸ਼ਣ ਦਾ ਧੰਨਵਾਦ ਕਰਦਿਆਂ ਹੋਇਆਂ ਕਿਹਾ ਕਿ ਆਓ, ਪੰਜਾਬ ਦੀ ਰਾਜਨੀਤੀ ਨੂੰ ਨਵਾਂ ਮੋੜ ਦੇਈਏ। ਬਦਲੇ ਦੀ ਰਾਜਨੀਤੀ ਨੂੰ ਛੱਡੀਏ ਅਤੇ ਪੰਜਾਬ ਦੇ ਵਿਕਾਸ ਲਈ ਰਾਜਨੀਤੀ ਕਰੀਏ ਅਤੇ ਕਾਨੂੰਨ ਦਾ ਰਾਜ ਸਥਾਪਿਤ ਕਰਨ ਦਾ ਭਰੋਸਾ ਦਿਵਾਇਆ। ਇਸ ਕਥਨ ਦੇ ਪਿੱਛੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ 50 ਸਾਲਾਂ ਦਾ ਤਜਰਬਾ ਬੋਲਦਾ ਸੀ ਜਿਸ ਵਿੱਚ ਸਰਦਾਰ ਬਾਦਲ ਨੇ ਕਈ ਉਤਾਰ-ਚੜ੍ਹਾਅ ਦੇਖੇ। ਵੱਖ-ਵੱਖ ਸਮੇਂ ਦੌਰਾਨ ਜਨਤਾ ਦੀਆਂ ਮੰਗਾਂ ਨੂੰ ਲੈ ਕੇ 19 ਸਾਲ ਜੇਲ੍ਹਾਂ ਵਿੱਚ ਰਹੇ। ਇਨ੍ਹਾਂ ਨੇ ਜਮਹੂਰੀਅਤ ਨੂੰ ਬਚਾਉਣ ਲਈ ਐਮਰਜੰਸੀ ਦੇ ਖਿਲਾਫ ਵਧ-ਚੜ੍ਹ ਕੇ ਹਿੱਸਾ ਲਿਆ। ਇਨ੍ਹਾਂ ਦੀ 50 ਸਾਲਾਂ ਦੀ ਰਾਜਨੀਤੀ ਦਾ ਨਿਚੋੜ ਹੈ ਕਿ ਨਾਕਾਰਾਤਮਿਕ ਸੋਚ ਦੀ ਹਮੇਸ਼ਾ ਹਾਰ ਹੁੰਦੀ ਹੈ ਅਤੇ ਸਾਕਾਰਾਤਮਿਕ ਸੋਚ ਦੀ ਹਮੇਸ਼ਾ ਜਿੱਤ ਹੁੰਦੀ ਹੈ। ਇਸੇ ਤਰ੍ਹਾਂ ਦੀ ਨਫਰਤ ਨੂੰ ਪਿਆਰ ਨਾਲ ਜਿੱਤਿਆ ਜਾ ਸਕਦਾ ਹੈ। ਇਹੀ ਕਾਰਣ ਹੈ ਕਿ 50 ਸਾਲਾਂ ਲੰਮੇ ਰਾਜਨੀਤਕ ਜੀਵਨ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪਾਰਟੀ ਅਤੇ ਪੰਜਾਬ ਨੂੰ ਆਪਣੇ ਨਿੱਜੀ ਹਿੱਤਾਂ ਤੋਂ ਉਪਰ ਰੱਖਿਆ। ਇਨ੍ਹਾਂ ਨੇ ਆਪਣੇ ਨਾਲ ਮਾੜਾ ਕਰਨ ਵਾਲਿਆਂ ਨਾਲ ਵੀ ਮਾੜਾ ਨਹੀਂ ਕੀਤਾ ਅਤੇ ਗੁਰਬਾਣੀ ਦੇ ਆਸ਼ਿਆਂ ਦੇ ਮੁਤਾਬਿਕ ਰਾਜ ਕੀਤਾ ਹੈ। ਗੁਰਬਾਣੀ ਦਾ ਕਥਨ ਹੈ—

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ।।

*4.10 ਵਜੇ ਸ਼ਾਮ (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਇਤਿਹਾਸ ਗਵਾਹ ਹੈ ਕਿ ਅਕਾਲੀ-ਭਾਜਪਾ ਸਰਕਾਰ ਨੇ ਇੰਨੇ ਸਾਲਾਂ ਵਿਚ ਕਦੀ ਵਿਰੋਧੀ ਧਿਰ ਦੇ ਕਿਸੇ ਨੇਤਾ ਨੂੰ ਜੇਲ੍ਹਾਂ ਵਿਚ ਨਜਾਇਜ਼ ਨਹੀਂ ਭੇਜਿਆ। "ਤੁੰਨ ਦਿਆਂਗੇ, ਧੱਕ ਦਿਆਂਗੇ" ਵਰਗੇ ਲਫਜ਼ ਕਹਿਣ ਵਾਲੇ ਅੱਜ ਪੰਜਾਬ ਵਿਚ ਆਜ਼ਾਦ ਘੁੰਮ ਰਹੇ ਹਨ। ਕਦੀ ਸੈਰਾਂ ਵੀ ਕਰਦੇ ਹਨ ਅਤੇ ਅਰੂਸਾ ਆਲਮ ਨਾਲ ਘੁੰਮਦੇ ਹਨ। (ਹਾਸਾ) ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਰਾਜਨੀਤਕ ਜੀਵਨ ਦੀ ਸ਼ੁਰੂਆਤ ਵੇਲੇ ਦੀ ਗੱਲ ਦੱਸਦਾ ਹਾਂ। ਇਹ ਸਾਲ 1967 ਦੀ ਗੱਲ ਹੈ। ਉਸ ਵੇਲੇ ਹੋਈਆਂ ਚੋਣਾਂ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ 36 ਵੋਟਾਂ ਨਾਲ ਜਿੱਤ ਰਹੇ ਸਨ, ਲੇਕਿਨ ਉਥੋਂ ਦੇ ਰਿਟਰਨਿੰਗ ਅਫਸਰ ਨੇ ਕਾਂਗਰਸੀ ਉਮੀਦਵਾਰ ਨੂੰ ਜੇਤੂ ਕਰਾਰ ਦਿੱਤਾ ਜਦ ਕਿ ਉਹ ਹਾਰ ਰਿਹਾ ਸੀ। ਫਿਰ 1969 ਵਿਚ ਚੋਣਾਂ ਹੋਈਆਂ ਤਾਂ ਬਾਦਲ ਸਾਹਿਬ ਦੁਬਾਰਾ ਚੁਣੇ ਗਏ। ਸਮੇਂ ਨੇ ਕਰਵਟ ਬਦਲੀ।

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ :** ਪੁਆਇੰਟ ਆਫ ਆਰਡਰ, ਸਰ। ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਕਾਲੀਆ ਜੀ, ਅੱਗੇ ਬੋਲੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਉਨ੍ਹਾਂ ਪ੍ਰਵਿਰਤੀਆਂ ਦੀ ਗੱਲ ਕਰ ਰਿਹਾ ਹਾਂ ਜਿਨ੍ਹਾਂ ਨੇ ਸਾਡੇ ਸਿਸਟਮ ਨੂੰ ਅਤੇ ਸਾਡੇ ਮਾਹੌਲ ਨੂੰ ਢਾਅ ਲਾਈ। ਮੈਂ ਕਹਿ ਰਿਹਾ ਸੀ ਕਿ ਸਮੇਂ ਨੇ ਕਰਵਟ ਬਦਲੀ ਅਤੇ ਬਾਦਲ ਸਾਹਿਬ ਵਿਧਾਇਕ ਚੁਣੇ ਗਏ ਅਤੇ ਮੁੱਖ ਮੰਤਰੀ ਬਣ ਗਏ। ਫਿਰ ਉਹ ਰਿਟਰਨਿੰਗ ਅਫ਼ਸਰ ਲੁਕਦਾ ਫਿਰੇ। ਉਸ ਨੂੰ ਡਰ ਸੀ ਕਿ ਹੁਣ ਉਸ ਦੀ ਸ਼ਾਮਤ ਆ ਗਈ ਕਿਉਂਕਿ ਉਸ ਨੇ ਇਨ੍ਹਾਂ ਨੂੰ ਗਲਤ ਤਰੀਕੇ ਨਾਲ ਹਾਰਿਆ ਹੋਇਆ ਡਿਕਲੇਅਰ ਕੀਤਾ ਸੀ। ਉਸ ਨੂੰ ਡਰ ਸੀ ਕਿ ਹੁਣ ਬਾਦਲ ਸਾਹਿਬ ਉਸ ਤੋਂ ਬਦਲਾ ਲੈਣਗੇ। ਜਦੋਂ ਬਾਦਲ ਸਾਹਿਬ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਉਸ ਨੂੰ ਬੁਲਾਇਆ। ਉਹ ਆ ਕੇ ਕਹਿਣ ਲੱਗਾ ਕਿ "ਮੈਂ ਤੁਹਾਡੇ ਨਾਲ ਨਜਾਇਜ਼ ਕੀਤੀ ਸੀ।" ਬਾਦਲ ਸਾਹਿਬ ਨੇ ਕਿਹਾ ਕਿ ਤੂੰ ਇਹ ਦੱਸ ਕਿ ਪੋਸਟਿੰਗ ਕਿਹੜੀ ਲੈਣੀ ਹੈ। (ਵਿਘਨ) ਮੇਰੇ ਫਾਦਰ ਉਦੋਂ ਇਸ ਸਦਨ ਦੇ ਮੈਂਬਰ ਸਨ, ਇਸ ਕਰਕੇ ਮੈਨੂੰ ਇਨ੍ਹਾਂ ਗੱਲਾਂ ਦਾ ਪਤਾ ਹੈ। ਗੱਲ ਸੁਣਨ ਵਾਲੀ ਹੈ। ਬਾਦਲ ਸਾਹਿਬ ਨੇ ਉਸ ਨੂੰ ਬੁਲਾਇਆ ਅਤੇ ਪੁੱਛਿਆ ਕਿ ਤੂੰ ਦੱਸ, ਕਿਹੜੀ ਵਧੀਆ ਪੋਸਟਿੰਗ ਲੈਣੀ ਹੈ। ਉਨ੍ਹਾਂ ਨੇ ਉਸ ਤੋਂ ਬਦਲਾ ਨਹੀਂ ਲਿਆ ਬਲਕਿ ਉਸ ਨੂੰ ਵਧੀਆ ਪੋਸਟਿੰਗ ਦਿੱਤੀ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਦਾ ਹਾਂ ਕਿ 1969-70 ਵਿਚ ਜਦੋਂ ਇਹ ਮੁੱਖ ਮੰਤਰੀ ਬਣੇ ਤਾਂ ਪਹਿਲੀ ਵਾਰ ਪੰਜਾਬ ਦੀਆਂ ਮੰਗਾਂ ਲੈ ਕੇ ਦਿੱਲੀ ਦੀ ਕੇਂਦਰ ਸਰਕਾਰ ਕੋਲ ਗਏ। ਉਸ ਵੇਲੇ ਸਵਰਗੀ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਸਨ। ਉਨ੍ਹਾਂ ਨੇ ਇਨ੍ਹਾਂ ਨਾਲ ਗੱਲ ਕੀਤੀ ਕਿ ਆਓ, ਆਪਾਂ ਰਾਜਨੀਤੀ ਦੀਆਂ ਗੱਲਾਂ ਕਰੀਏ। ਉਸ ਵਕਤ ਪੰਜਾਬ ਵਿਚ ਵਿਧਾਨ ਪ੍ਰੀਸ਼ਦ ਵੀ ਹੁੰਦੀ ਸੀ। ਸਵਰਗੀ ਸ਼੍ਰੀਮਤੀ ਇੰਦਰਾ ਗਾਂਧੀ ਨੇ ਕਿਹਾ ਕਿ ਜੇਕਰ ਤੁਸੀਂ ਆਪਣਾ ਪੂਰਾ ਸਮਾਂ ਬਤੌਰ ਮੁੱਖ ਮੰਤਰੀ ਰਹਿਣਾ ਹੈ ਤਾਂ ਤੁਸੀਂ ਸਾਡੇ ਦੋ ਕਾਂਗਰਸੀ ਸਮਰਥਕਾਂ ਨੂੰ ਵਿਧਾਨ ਪ੍ਰੀਸ਼ਦ ਦੀ ਮੈਂਬਰੀ ਲਈ ਸਾਡੇ ਵੱਲੋਂ ਕੀਤੀ ਗਈ ਨਾਮੀਨੇਸ਼ਨ ਨੂੰ ਸਪੋਰਟ ਕਰੋਗੇ ਅਤੇ ਉਨ੍ਹਾਂ ਨੂੰ ਜਿਤਾਉਗੇ। ਸਰਦਾਰ ਬਾਦਲ ਨੇ ਕਿਹਾ ਕਿ ਮੇਰੀ ਕੁਰਸੀ ਰਹੇ ਜਾਂ ਨਾ ਰਹੇ, ਮੈਂ ਆਪਣੀ ਪਾਰਟੀ ਨਾਲ ਧੋਖਾ ਨਹੀਂ ਕਰ ਸਕਦਾ ਅਤੇ ਉਨ੍ਹਾਂ ਨੇ ਕਾਂਗਰਸੀ ਨੇਤਾਵਾਂ ਦੀ ਇਹ ਗੱਲ ਠੁਕਰਾ ਦਿੱਤੀ। ਨਰਾਜ਼ ਹੋ ਕੇ ਕੁਝ ਦੇਰ ਬਾਅਦ ਕਾਂਗਰਸੀ ਨੇਤਾਵਾਂ ਨੇ ਅਕਾਲੀ ਨੇਤਾਵਾਂ ਵਿਚ ਫੁੱਟ ਪਵਾ ਦਿੱਤੀ ਜਿਸ ਦੇ ਨਤੀਜੇ ਵਜੋਂ ਪੰਜਾਬ ਵਿੱਚ ਗਵਰਨਰੀ ਰਾਜ ਲਾਗੂ ਹੋ ਗਿਆ। ਅਜਿਹੀਆਂ ਗੱਲਾਂ ਕਾਰਨ ਹੀ ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਚੌਥੀ ਵਾਰ ਮੁੱਖ ਮੰਤਰੀ ਦੀ ਕੁਰਸੀ ਤੇ ਬਿਰਾਜਮਾਨ ਹਨ ਅਤੇ ਪੰਜਾਬ ਦੀ ਜਨਤਾ ਉਨ੍ਹਾਂ ਨੂੰ ਪਿਆਰ ਕਰਦੀ ਹੈ। ਇਤਿਹਾਸ ਗਵਾਹ ਹੈ ਕਿ ਇਸ ਮਹਾਨ ਸਦਨ ਵਿੱਚ ਕੋਈ ਵੀ ਵਿਅਕਤੀ ਚੌਥੀ ਵਾਰ ਮੁੱਖ ਮੰਤਰੀ ਨਹੀਂ ਬਣਿਆ। ਜੇਕਰ ਕੋਈ ਬਣਿਆ ਹੈ ਤਾਂ ਉਹ ਸਰਦਾਰ ਬਾਦਲ ਬਣੇ ਹਨ। (ਥੰਪਿੰਗ) ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਇਨ੍ਹਾਂ ਨੂੰ ਦਰਵੇਸ਼ ਸਿਆਸਤਦਾਨ ਕਿਹਾ ਹੈ ਪਰ ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਮੇਰੀ ਵੱਡੀ ਭੈਣ (ਬੀਬੀ ਭੱਠਲ) ਜੋ ਹੁਣ ਚਲੇ ਗਏ ਹਨ, ਉਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਬੜੇ ਛੋਟੇ ਦਿਲ ਦਾ ਮੁਜ਼ਾਹਰਾ ਕਰਦੇ

---

**Expunged as ordered by the Chair.

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

ਹੋਏ ਗਵਰਨਰ ਸਾਹਿਬ ਦੇ ਕਥਨਾਂ ਦਾ ਮਜ਼ਾਕ ਉਡਾਇਆ। ਬੀਬੀ ਭੱਠਲ ਦਾ ਬਹੁਤ ਲੰਮਾ ਰਾਜਨੀਤਿਕ ਜੀਵਨ ਹੈ ਔਰ ਉਨ੍ਹਾਂ ਨੂੰ ਬੜਾ ਤਜਰਬਾ ਵੀ ਹੈ, ਇਸ ਵੇਲੇ ਉਹ ਇਥੋਂ ਚਲੇ ਗਏ ਹਨ, ਲੇਕਿਨ ਮੈਨੂੰ ਕਹਿਣ ਵਿੱਚ ਕੋਈ ਗੁਰੇਜ਼ ਨਹੀਂ ਕਿ ਉਨ੍ਹਾਂ ਨੂੰ ਗਵਰਨਰ ਸਾਹਿਬ ਦੇ ਕਥਨਾਂ ਦਾ ਮਜ਼ਾਕ ਨਹੀਂ ਉਡਾਉਣਾ ਚਾਹੀਦਾ ਸੀ। ਦਰਵੇਸ਼ ਸਿਆਸਤਦਾਨ ਉਨ੍ਹਾਂ ਨੇ ਉਸ ਵਿਅਕਤੀ ਨੂੰ ਕਿਹਾ........

**ਸਰਦਾਰ ਜੀਤ ਮਹਿੰਦਰ ਸਿੰਘ ਸਿੱਧੂ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਸਦਨ ਦੀ ਇਕ ਪ੍ਰਥਾ ਹੈ ਕਿ ਜੋ ਵੀ ਇੱਥੇ ਬੋਲਣਾ ਹੈ, ਉਹ ਲਿਖ ਕੇ ਪੜ੍ਹਿਆ ਨਹੀਂ ਜਾਣਾ ਚਾਹੀਦਾ ਲੇਕਿਨ ਇਹ ਸਾਰਾ ਕੁਝ ਲਿਖ ਕੇ ਟਾਈਪ ਕਰਵਾ ਕੇ ਲਿਆਏ ਹਨ ਅਤੇ ਉਹੀ ਪੜ੍ਹੀ ਜਾਂਦੇ ਹਨ ਜੋ ਕਿ ਇਸ ਸਦਨ ਦੀ ਮਰਯਾਦਾ ਦੇ ਬਿਲਕੁਲ ਉਲਟ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਾਰੇ ਮੈਂਬਰ ਸਾਹਿਬਾਨ ਅਜਿਹਾ ਹੀ ਕਰਦੇ ਹਨ। ਜੋ ਵੀ ਉਨ੍ਹਾਂ ਨੇ ਬੋਲਣਾ ਹੁੰਦਾ ਹੈ, ਉਹ ਲਿਖ ਕੇ ਹੀ ਲਿਆਉਂਦੇ ਹਨ। ਬੀਬੀ ਭੱਠਲ ਜੀ ਵੀ ਲਿਖ ਕੇ ਹੀ ਲਿਆਏ ਸਨ। ਪੁਆਇੰਟਸ ਤਾਂ ਲਿਖ ਕੇ ਹੀ ਲਿਆਉਣੇ ਹੁੰਦੇ ਹਨ।

**ਮਾਨਯੋਗ ਡਿਪਟੀ ਸਪੀਕਰ** : ਸਿੱਧੂ ਸਾਹਿਬ, ਤੁਸੀਂ ਆਪਣੇ ਭਾਸ਼ਣ ਵਿੱਚ ਜੋ ਮਰਜ਼ੀ ਬੋਲ ਲੈਣਾ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਦਰਵੇਸ਼ ਸਿਆਸਤਦਾਨ ਉਸ ਵਿਅਕਤੀ ਨੂੰ ਗਵਰਨਰ ਸਾਹਿਬ ਨੇ ਕਿਹਾ ਜਿਹੜਾ ਕੁਰਸੀ ਦੀ ਰਾਜਨੀਤੀ ਵਿੱਚ ਵਿਸ਼ਵਾਸ ਨਹੀਂ ਕਰਦਾ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ 1985 ਦਾ ਸਮਾਂ ਯਾਦ ਕਰਵਾਉਣਾ ਚਾਹੁੰਦਾ ਹਾਂ, ਜਦੋਂ ਰਾਜਨੀਤੀ ਦੀ ਉਠਾ-ਪਟਕ ਨੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੂੰ ਮੁੱਖ ਮੰਤਰੀ ਬਣਾ ਦਿੱਤਾ। ਜੇ ਬਾਦਲ ਸਾਹਿਬ ਚਾਹੁੰਦੇ ਤਾਂ ਉਦੋਂ ਵੀ ਇਹ ਮੰਤਰੀ ਬਣ ਸਕਦੇ ਸੀ, ਉਪ ਮੁੱਖ ਮੰਤਰੀ ਬਣ ਸਕਦੇ ਸੀ ਪਰ ਇਨ੍ਹਾਂ ਨੇ ਬਤੌਰ ਵਿਧਾਇਕ ਹੀ ਜਨਤਾ ਦੀ ਸੇਵਾ ਕਰਨ ਦਾ ਨਿਰਣਾ ਲਿਆ ਕਿਉਂਕਿ ਕੁਰਸੀ ਦੀ ਰਾਜਨੀਤੀ ਇਨ੍ਹਾਂ ਦਾ ਟੀਚਾ ਨਹੀਂ ਹੈ ਸੀ, ਜਨਤਾ ਦੀ ਸੇਵਾ ਕਰਨਾ ਇਨ੍ਹਾਂ ਦਾ ਟੀਚਾ ਸੀ। ਡਿਪਟੀ ਸਪੀਕਰ ਸਾਹਿਬ, ਮੇਰੀ ਵੱਡੀ ਭੈਣ, ਬੀਬੀ ਭੱਠਲ ਚਲੇ ਗਏ ਹਨ, ਜੇਕਰ ਸਾਹਮਣੇ ਹੁੰਦੇ ਤਾਂ ਮੈਂ ਗੱਲ ਕਰਦਾ, ਮੇਰੀ ਵੱਡੀ ਭੈਣ ਉਪ ਮੁੱਖ ਮੰਤਰੀ ਰਹੇ, ਮੁੱਖ ਮੰਤਰੀ ਵੀ ਬਣੇ। ਇਨ੍ਹਾਂ ਤੇ ਸਮਾਂ ਉਹੀ ਆਇਆ ਜਿਹੜਾ ਕਦੇ ਬਾਦਲ ਸਾਹਿਬ ਤੇ ਆਇਆ ਸੀ। ਉਸ ਤੋਂ ਬਾਅਦ ਜਦੋਂ ਸਾਲ 2002 ਦੀਆਂ ਚੋਣਾਂ ਹੋਈਆਂ ਤਾਂ ਕੈਪਟਨ ਸਾਹਿਬ ਦੀ ਸਰਕਾਰ ਆ ਗਈ, ਇਹ ਸਾਹਮਣੇ ਬੈਠੇ ਹਨ ਸਰਦਾਰ ਅਮਰਿੰਦਰ ਸਿੰਘ, ਇਹ ਮੁੱਖ ਮੰਤਰੀ ਬਣ ਗਏ ਤਾਂ ਉਸ ਵਕਤ ਬੀਬੀ ਭੱਠਲ ਮੁੱਖ ਮੰਤਰੀ ਬਣਨ ਤੋਂ ਬਾਅਦ ਮੰਤਰੀ ਬਣੀ। ਫਿਰ ਦਿੱਲੀ ਗੇੜੇ ਮਾਰ-ਮਾਰ ਕੇ ਮਿੰਨਤਾਂ-ਤਰਲੇ ਕਰ ਕਰਕੇ, ਦੇ-ਦੇ ਗੇੜਾ, ਦੇ-ਦੇ ਗੇੜਾ, ਔਰ ਫਿਰ ਉਪ ਮੁੱਖ ਮੰਤਰੀ ਬਣੇ। ਜੇਕਰ ਉਹ ਇੱਥੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਪੁੱਛਦਾ ਕਿ ਕੀ ਉਨ੍ਹਾਂ ਨੂੰ ਕੁਰਸੀ ਹੀ ਪਿਆਰੀ ਹੈ, ਉਹ ਕੁਰਸੀ ਦੀ ਰਾਜਨੀਤੀ ਕਰਦੇ ਹਨ ? ਉਹ ਕੁਰਸੀ ਜਿਸ ਨੂੰ ਸਰਦਾਰ ਬਾਦਲ ਨੇ ਕਈ ਵਾਰੀ ਠੁਕਰਾਇਆ। ਮੈਂ ਆਪਣੀ ਭੈਣ ਬੀਬੀ ਭੱਠਲ ਨੂੰ ਕਹਿਣਾ ਚਾਹੁੰਦਾ ਹਾਂ ਕਿ ਇੱਜ਼ਤ ਕਰੋ ਅਤੇ ਇੱਜ਼ਤ ਕਰਾਓ। ਜੀ ਕਹੋ ਔਰ ਜੀ ਕਹਾਓ।

ਗਵਰਨਰ ਸਾਹਿਬ ਨੇ ਜਿਹੜਾ ਬਾਦਲ ਸਾਹਿਬ ਲਈ ਲਫਜ਼ ਸੰਤ ਸਿਆਸਤਦਾਨ ਕਿਹਾ ਹੈ, ਉਹ ਬਿਲਕੁਲ ਠੀਕ ਹੈ ਕਿਉਂਕਿ ਉਹ ਕੁਰਸੀ ਦੀ ਰਾਜਨੀਤੀ ਵਿੱਚ ਵਿਸ਼ਵਾਸ ਨਹੀਂ ਕਰਦੇ।

ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ।

ਡਿਪਟੀ ਸਪੀਕਰ ਸਾਹਿਬ, ਕੇਂਦਰ ਸਰਕਾਰ ਵਿੱਚ ਪੰਜਾਬ ਨੂੰ ਇਹ ਦੂਜੀ ਵਾਰ ਮਾਣ ਪ੍ਰਾਪਤ ਹੋਇਆ ਹੈ ਕਿ ਪੰਜਾਬ ਦੇ ਪੁੱਤਰ ਡਾਕਟਰ ਮਨਮੋਹਨ ਸਿੰਘ ਦੇ ਰੂਪ ਵਿੱਚ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬਿਰਾਜਮਾਨ ਹੋਏ ਹਨ। ਜਦੋਂ ਡਾਕਟਰ ਮਨਮੋਹਨ ਸਿੰਘ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬਿਰਾਜਮਾਨ ਹੋਏ ਤਾਂ ਹਰ ਇਕ ਵਿਅਕਤੀ ਨੂੰ, ਹਰ ਇਕ ਪੰਜਾਬੀ ਨੂੰ ਇਹ ਮਾਣ ਮਹਿਸੂਸ ਹੁੰਦਾ ਸੀ ਕਿ ਹੁਣ ਦੂਜੀ ਵਾਰ ਪੰਜਾਬ ਦਾ ਪੁੱਤਰ ਪ੍ਰਧਾਨ ਮੰਤਰੀ ਬਣਿਆ ਹੈ। ਉਨ੍ਹਾਂ ਨੇ ਪਿੱਛੇ ਜਿਹੇ ਇਹ ਵੀ ਕਿਹਾ ਹੈ ਕਿ ਪੰਜਾਬ ਦਾ ਖਾਸ ਧਿਆਨ ਰੱਖਿਆ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਪਹਿਲਾਂ ਵੀ ਪੰਜਾਬੀ ਪ੍ਰਧਾਨ ਮੰਤਰੀ ਬਣੇ ਹਨ। ਸ਼੍ਰੀ ਇੰਦਰ ਕੁਮਾਰ ਗੁਜਰਾਲ ਜਦੋਂ ਪ੍ਰਧਾਨ ਮੰਤਰੀ ਬਣੇ ਸਨ ਤਾਂ ਉਨ੍ਹਾਂ ਨੇ 6800 ਕਰੋੜ ਰੁਪਏ ਦਾ ਪੰਜਾਬ ਦਾ ਕਰਜ਼ਾ ਮਾਫ ਕੀਤਾ ਜਿਸ ਦੀ ਬਾਦਲ ਸਾਹਿਬ ਨੇ ਮੰਗ ਕੀਤੀ ਸੀ ਔਰ ਉਨ੍ਹਾਂ ਨੇ ਮੰਨ ਲਈ ਅਤੇ ਕਰਜ਼ਾ ਮਾਫ ਕਰ ਦਿੱਤਾ। ਜਦੋਂ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਦੀ ਸਰਕਾਰ ਬਣੀ ਤਾਂ ਉਨ੍ਹਾਂ ਨੇ ਵੀ ਪੰਜਾਬ ਨੂੰ ਬਹੁਤ ਕੁਝ ਦਿੱਤਾ। ਜਦੋਂ ਵੀ ਬਾਦਲ ਸਾਹਿਬ ਦਿੱਲੀ ਗਏ, ਕੁਝ ਨਾ ਕੁਝ ਲੈ ਕੇ ਆਏ। ਜਦੋਂ ਵੀ ਵਾਜਪਾਈ ਸਾਹਿਬ ਪੰਜਾਬ ਵਿੱਚ ਆਏ ਤਾਂ ਕੁਝ ਨਾ ਕੁਝ ਦੇ ਕੇ ਗਏ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਣਾ ਹੈ, 19000 ਕਰੋੜ ਰੁਪਏ ਦੀ ਬਠਿੰਡਾ ਦੀ ਰਿਫਾਈਨਰੀ ਵਾਜਪਾਈ ਸਰਕਾਰ ਨੇ ਦਿੱਤੀ। ਇਸ ਤੋਂ ਇਲਾਵਾ ਖਾਲਸਾ ਪੰਥ ਦੇ ਸਥਾਪਨਾ ਦਿਵਸ ਤੇ ਵਾਜਪਾਈ ਸਾਹਿਬ ਨੇ 100 ਕਰੋੜ ਰੁਪਿਆ ਦਿੱਤਾ। ਅੰਮ੍ਰਿਤਸਰ ਵਿਖੇ ਫੋਰ ਲੇਨਿੰਗ ਪ੍ਰਾਜੈਕਟ ਦੇ ਕੇ ਗਏ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਕਹਿੰਦਿਆਂ ਬੜਾ ਦੁੱਖ ਹੁੰਦਾ ਹੈ ਕਿ ਡਾਕਟਰ ਮਨਮੋਹਨ ਸਿੰਘ ਦੀ ਸਰਕਾਰ ਨੂੰ ਚਾਰ ਸਾਲ ਹੋ ਗਏ ਹਨ ਪਰ ਪੰਜਾਬ ਲਈ ਉਨ੍ਹਾਂ ਨੇ ਕੋਈ ਪੈਕੇਜ ਨਹੀਂ ਦਿੱਤਾ ਹਾਲਾਂਕਿ ਪਿਛਲੇ ਸਮੇਂ ਕੇਂਦਰ ਵਿਚ ਵੀ ਕਾਂਗਰਸ ਦੀ ਸਰਕਾਰ ਸੀ ਤੇ ਪੰਜਾਬ ਵਿਚ ਵੀ ਕਾਂਗਰਸ ਦੀ ਸਰਕਾਰ ਸੀ। ਪ੍ਰਧਾਨ ਮੰਤਰੀ ਜੀ ਕਈ ਵਾਰ ਪੰਜਾਬ ਆਏ ਪਰ ਖਾਲੀ ਹੱਥ ਆਏ। ਡਿਪਟੀ ਸਪੀਕਰ ਸਾਹਿਬ, ਜਦੋਂ ਦੀ ਕੇਂਦਰ ਵਿਚ ਕਾਂਗਰਸ ਸਰਕਾਰ ਆਈ ਹੈ, ਮਹਿੰਗਾਈ ਨਾਲ ਲੈ ਕੇ ਆਈ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**Expunged as ordered by the Chair.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਜਦੋਂ ਦੀ ਕੇਂਦਰ ਵਿਚ ਕਾਂਗਰਸ ਸਰਕਾਰ ਆਈ ਹੈ, ਮਹਿੰਗਾਈ ਨਾਲ ਲੈ ਕੇ ਆਈ ਹੈ। ਮਹਿੰਗਾਈ ਤੇ ਕਾਂਗਰਸ ਦੋਨੋਂ ਹੀ ਸਕੀਆਂ ਭੈਣਾਂ ਹਨ, ਇਨ੍ਹਾਂ ਦਾ ਚੋਲੀ-ਦਾਮਨ ਦਾ ਸਾਥ ਹੈ। ਜਦੋਂ ਵਾਜਪਾਈ ਜੀ ਦੀ ਸਰਕਾਰ ਸੈਂਟਰ ਵਿੱਚ ਸੀ, ਮਹਿੰਗਾਈ ਦਾ ਨਾਮੋ-ਨਿਸ਼ਾਨ ਨਹੀਂ ਸੀ। ਮਹਿੰਗਾਈ ਦੇਖਣ ਨੂੰ ਨਹੀਂ ਸੀ ਮਿਲਦੀ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਤੁਹਾਡਾ ਟਾਈਮ ਆਉਣਾ ਹੈ। ਜੋ ਮਰਜ਼ੀ ਬੋਲੀ ਜਾਣਾ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਕਿਸੀ ਚੀਜ਼ ਦੀ ਥੁੜ੍ਹ ਨਹੀਂ ਸੀ। ਸਾਰੀਆਂ ਚੀਜ਼ਾਂ ਆਮ ਮਿਲਦੀਆਂ ਸਨ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਸੈਂਟਰ ਵਿੱਚ ਕਾਂਗਰਸ ਸਰਕਾਰ ਨੇ 40-45 ਸਾਲ ਰਾਜ ਕੀਤਾ ਪਰ ਹਮੇਸ਼ਾ ਹੀ ਥੁੜ੍ਹ ਦੀ ਅਰਥ ਵਿਵਸਥਾ ਰਹੀ ਪਰ ਜਦੋਂ ਵੀ ਵਾਜਪਾਈ ਸਰਕਾਰ ਆਈ, ਇਕਾਨਮੀ ਆਫ ਸ਼ਾਰਟੇਜ ਦੀ ਜਗ੍ਹਾ ਇਕਾਨਮੀ ਆਫ ਸਰਪਲੱਸ ਰਹੀ। (ਥੰਪਿੰਗ) ਕਿਸੇ ਚੀਜ਼ ਦੀ ਥੁੜ੍ਹ ਨਹੀਂ ਸੀ। ਹਰ ਚੀਜ਼ ਆਮ ਮਿਲਦੀ ਸੀ। ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਸੱਤਾ ਵਿਚ ਕਾਂਗਰਸ ਸਰਕਾਰ ਆਈ ਹੈ, ਹਮੇਸ਼ਾ ਘਾਟੇ ਦੀ ਅਰਥ ਵਿਵਸਥਾ ਰਹੀ ਹੈ। ਇਨ੍ਹਾਂ ਨੇ ਵਾਜਪਾਈ ਸਰਕਾਰ ਤੋਂ ਬਾਅਦ ਫਿਰ ਘਾਟੇ ਦੀ ਅਰਥ ਵਿਵਸਥਾ ਲੈ ਆਂਦੀ। ਡਿਪਟੀ ਸਪੀਕਰ ਸਾਹਿਬ, ਜਦੋਂ ਵਾਜਪਾਈ ਸਰਕਾਰ ਸੀ, ਇਨਪੁੱਟ ਕਾਸਟ ਨਹੀਂ ਵਧੀ ਜਿਸ ਨਾਲ ਕਿਸਾਨ ਦਾ ਖਰਚ ਨਹੀਂ ਵਧਿਆ ਪਰ ਫਿਰ ਵੀ ਸਾਡੇ ਮੁੱਖ ਮੰਤਰੀ ਜੀ ਦੇ ਬਲਾਂ ਸਦਕਾ ਸਪੋਰਟ ਪ੍ਰਾਈਸ ਵਧੀ। ਬਾਦਲ ਸਾਹਿਬ ਦਿੱਲੀ ਗਏ। ਉਨ੍ਹਾਂ ਨੇ ਵਾਜਪਾਈ ਸਾਹਿਬ ਨੂੰ ਕਿਹਾ ਤੇ ਵਾਜਪਾਈ ਸਾਹਿਬ ਨੇ ਮੰਨ ਲਿਆ। ਜਦੋਂ ਦੀ ਕਾਂਗਰਸ ਦੀ ਸਰਕਾਰ ਆਈ ਹੈ, ਇਨ੍ਹਾਂ ਨੇ ਇਸ ਢੰਗ ਦੀ ਨੀਤੀ ਅਪਣਾਈ ਹੈ ਕਿ ਗੁਦਾਮਾਂ ਵਿਚੋਂ ਅਨਾਜ ਸਸਤੇ ਭਾਅ ਤੇ ਵਿਦੇਸ਼ਾਂ ਵਿਚ ਵੇਚਿਆ ਹੈ। ਫਿਰ ਮਹਿੰਗੇ ਭਾਅ ਤੇ ਬਾਹਰੋਂ ਖਰੀਦਿਆ। 1600 ਰੁਪਏ ਪ੍ਰਤੀ ਕੁਇੰਟਲ ਕਣਕ ਬਾਹਰੋਂ ਖਰੀਦੀ ਗਈ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 2006-07-08 ਦੌਰਾਨ ਹਿੰਦੁਸਤਾਨ ਵਿੱਚ ਕਣਕ ਦੀ ਰਿਕਾਰਡ ਪ੍ਰੋਡਕਸ਼ਨ ਹੋਈ। ਤੁਸੀਂ ਦੇਖੋ ਕਿ 750 ਲੱਖ ਟਨ ਕਣਕ ਹੋਈ ਲੇਕਿਨ ਪ੍ਰਕਿਉਰਮੈਂਟ ਸਿਰਫ 90 ਲੱਖ ਟਨ ਕੀਤੀ ਗਈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਡਿਪਟੀ ਸਪੀਕਰ ਸਾਹਿਬ, ਸਾਡੇ ਸੀਨੀਅਰ ਲੀਡਰ ਅਤੇ ਡਿਪਟੀ ਲੀਡਰ ਆਫ ਹਾਊਸ ਬੋਲ ਰਹੇ ਹਨ ਪਰ ਆਪੋਜ਼ੀਸ਼ਨ ਪਾਰਟੀ ਵੱਲੋਂ ਇਨ੍ਹਾਂ ਨੂੰ ਇੱਕਲੇ-ਇੱਕਲੇ ਪੁਆਇੰਟ ਤੇ ਡਿਸਟਰਬ ਕੀਤਾ ਜਾ ਰਿਹਾ ਹੈ। ਇਹ ਡਿਸਟਰਬ ਨਾ ਕਰਨ। ਬਾਅਦ ਵਿਚ ਆਪਣੀ ਗੱਲ ਕਰਨ ਤਾਂ ਕਿ ਹਾਊਸ ਦੀ ਕਾਰਵਾਈ ਠੀਕ ਚੱਲੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, 750 ਲੱਖ ਟਨ ਪ੍ਰੋਡਕਸ਼ਨ ਹੋਈ ਹੈ। ਇਹ ਇੱਕ ਰਿਕਾਰਡ ਪ੍ਰੋਡਕਸ਼ਨ ਹੈ। ਪਰਕਿਉਰਮੈਂਟ ਏਜੰਸੀਆਂ ਪਰਕਿਉਰ ਕਰਦੀਆਂ ਹਨ। ਸਾਲ 2005-06 ਦੇ ਸਾਲਾਂ ਵਿੱਚ ਕਾਂਗਰਸ ਸਰਕਾਰ ਨੇ 150—160 ਲੱਖ ਟਨ ਪਰਕਿਉਰਮੈਂਟ ਕੀਤੀ ਸੀ ਲੇਕਿਨ ਹੁਣ ਸਿਰਫ 90 ਲੱਖ ਟਨ ਪਰਕਿਉਰ ਕੀਤੀ ਹੈ। ਇੱਕ ਗੱਲ ਮੈਂ ਹੋਰ ਦੱਸਣੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਕਣਕ ਦੀ ਇੰਪੋਰਟ ਘਟੀਆ ਕਿਸਮ ਦੀ ਸੀ। ਇਹ ਇੱਕ ਮਲਟੀਨੈਸ਼ਨਲ ਕੰਪਨੀ (Glencore) ਗਲੈਨਕੋਰ ਕੋਲੋਂ 50 ਪ੍ਰਤੀਸ਼ਤ ਇੰਪੋਰਟ ਕੀਤੀ ਹੈ। ਉਸ ਕੋਲੋਂ 40 ਲੱਖ ਟਨ ਖਰੀਦੀ ਗਈ ਹੈ ਔਰ ਇੱਕ ਆਸਟ੍ਰੇਲੀਅਨ ਕੰਪਨੀ ਹੈ........

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ.......

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਆਪ ਦੇ ਟਾਈਮ ਵਿੱਚ ਜੋ ਮਰਜ਼ੀ ਬੋਲ ਸਕਦੇ ਹੋ। ਕੋਈ ਐਸੀ ਗੱਲ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਇੱਕ ਆਸਟ੍ਰੇਲੀਅਨ ਕੰਪਨੀ ਹੈ, ਜਿਸ ਤੇ ਸੀ.ਬੀ.ਆਈ. ਨੇ ਕੇਸ ਦਰਜ ਕੀਤਾ ਹੈ ਕਿ ਉਸ ਤੋਂ ਜਿਹੜੀ ਪਹਿਲਾਂ ਇੰਪੋਰਟ ਕੀਤੀ ਗਈ ਹੈ, ਉਸ ਨੇ ਉਸ ਵਿੱਚ ਗੜਬੜ ਕੀਤੀ ਹੈ। ਉਸ ਕੰਪਨੀ ਨੂੰ ਚਾਰਜਸ਼ੀਟ ਕੀਤਾ ਗਿਆ ਹੈ। ਸੀ.ਬੀ.ਆਈ. ਦੁਆਰਾ ਚਾਰਜ਼ਸੀਟ ਹੋਣ ਦੇ ਬਾਵਜੂਦ ਇਸ ਕਾਂਗਰਸ ਦੀ ਕੇਂਦਰ ਸਰਕਾਰ ਨੇ ਉਸ ਆਸਟ੍ਰੇਲੀਅਨ ਕੰਪਨੀ ਕੋਲੋਂ ਕਣਕ ਖਰੀਦੀ ਹੈ। ਭਾਰਤ ਅਤੇ ਪੰਜਾਬ ਦੇ ਕਿਸਾਨਾਂ ਨਾਲ ਇਹ ਇੱਕ ਬੜਾ ਵੱਡਾ ਧੋਖਾ ਹੈ। ਇਥੇ ਹੀ ਬੱਸ ਨਹੀਂ, ਜਿਹੜੀ ਕਣਕ ਖਰੀਦੀ ਗਈ ਹੈ, ਉਸ ਤੇ ਕੰਡੀਸ਼ਨ ਲਾਗੂ ਕੀਤੀ ਹੈ ਕਿ ਜਿਹੜੇ ਪ੍ਰਦੇਸ਼ਾਂ ਵਿੱਚ ਕਣਕ ਪੈਦਾ ਕੀਤੀ ਜਾਂਦੀ ਹੈ, ਇਹ ਕਣਕ ਉਥੇ ਨਹੀਂ ਭੇਜੀ ਜਾਵੇਗੀ ਕਿਉਂਕਿ ਉਨ੍ਹਾਂ ਨੂੰ ਪਤਾ ਲੱਗ ਜਾਣਾ ਹੈ ਕਿ ਇਹ ਘਟੀਆ ਕਣਕ ਹੈ। ਇਹ ਉਨ੍ਹਾਂ ਪ੍ਰਦੇਸ਼ਾਂ ਵਿੱਚ ਭੇਜੀ ਜਾਵੇਗੀ, ਜਿਨ੍ਹਾਂ ਵਿੱਚ ਕਣਕ ਪੈਦਾ ਨਹੀਂ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਉਹ ਸਮਾਂ ਯਾਦ ਕਰਵਾਉਣਾ ਚਾਹੁੰਦਾ ਹਾਂ ਜਦੋਂ ਪੀ.ਐਲ. 480 ਖਰੀਦੀ ਗਈ ਸੀ। ਉਹ ਘਟੀਆ ਕਣਕ ਅਮਰੀਕਾ ਤੋਂ ਆਈ ਸੀ। ਉਹ ਪੀ.ਐਲ. 480 ਕਾਂਗਰਸ ਗਰਾਸ ਵੀ ਨਾਲ ਲੈ ਕੇ ਆਈ ਸੀ। ਕਾਂਗਰਸ ਗਰਾਸ ਉਸ ਦੀ ਦੇਣ ਹੈ। ਇਹ ਘਟੀਆ ਕਣਕ ਜਾਣਬੁੱਝ ਕੇ, ਸਿਰਫ ਆਪਣੀਆਂ ਜੇਬਾਂ ਭਰਨ ਲਈ, ਕੇਂਦਰ ਸਰਕਾਰ ਦੀਆਂ ਜੇਬਾਂ ਭਰਨ ਲਈ ਖਰੀਦੀ ਗਈ ਸੀ। ਇਸ ਨੇ ਕਿਸਾਨ ਨੂੰ ਜੋੜਿਆ ਨਹੀਂ, ਕਿਸਾਨ ਨੂੰ ਤੋੜਿਆ ਹੈ। ਇਹ ਭਾਰਤ ਦੀ ਜਨਤਾ

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

ਨੂੰ, ਪੰਜਾਬ ਦੀ ਜਨਤਾ ਨੂੰ ਤੋੜ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਚਾਹੀਦਾ ਤਾਂ ਇਹ ਸੀ ਕਿ ਜੇ 1600 ਰੁਪਏ ਪ੍ਰਤੀ ਕੁਇੰਟਲ ਕਣਕ ਬਾਹਰੋਂ ਖਰੀਦੀ ਗਈ, ਤਾਂ ਇਥੇ ਕਿਸਾਨਾਂ ਨੂੰ 2000 ਰੁਪਏ ਪ੍ਰਤੀ ਕੁਇੰਟਲ ਦਾ ਭਾਅ ਦਿੰਦੇ ਪਰ ਸਾਡੇ ਕਿਸਾਨ 800 ਰੁਪਏ ਪ੍ਰਤੀ ਕੁਇੰਟਲ ਕਣਕ ਵੇਚੀ ਜਾਂਦੇ ਹਨ। ਕਾਂਗਰਸ ਦੀਆਂ ਗਲਤ ਨੀਤੀਆਂ ਕਾਰਨ ਅੱਜ ਭਾਰਤ ਦਾ ਕਿਸਾਨ, ਖਾਸ ਕਰਕੇ ਪੰਜਾਬ ਦਾ ਕਿਸਾਨ ਕਰਜ਼ੇ ਥੱਲੇ ਆ ਗਿਆ ਹੈ ਅਤੇ ਖੁਦਕਸ਼ੀਆਂ ਦੇ ਰਾਹ ਪੈ ਗਿਆ ਹੈ। ਇਸ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ 26 ਫਰਵਰੀ, 2008 ਨੂੰ ਇਤਿਹਾਸਕ ਰੈਲੀ ਕੀਤੀ ਕਿ ਕੇਂਦਰ ਦੀ ਕਾਂਗਰਸ ਸਰਕਾਰ ਨੂੰ ਝੰਜੋੜਿਆ ਜਾਵੇ ਪਰ, ਡਿਪਟੀ ਸਪੀਕਰ ਸਾਹਿਬ, ਜਿਹੜਾ ਕੇਂਦਰ ਸਰਕਾਰ ਨੇ ਇਹ ਕਰਜ਼ਾ ਮੁਆਫ ਕੀਤਾ ਹੈ, ਇਹ ਕਿਸਾਨਾਂ ਨਾਲ ਬਹੁਤ ਵੱਡਾ ਧੋਖਾ ਕੀਤਾ ਹੈ। ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਸੈਂਟਰ ਦਾ ਬਜਟ ਆਇਆ ਹੈ, ਉਸ ਵਿੱਚ ਕਰਜ਼ਾ ਮੁਆਫੀ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਉਸ ਵਿੱਚ ਕੋਈ ਪ੍ਰੋਵੀਜ਼ਨ ਨਹੀਂ ਕੀਤੀ ਗਈ ਕਿ ਕਿਸਾਨਾਂ ਦੇ ਕਰਜ਼ੇ ਨੂੰ ਰਾਈਟ ਆਫ ਕਰਨ ਲਈ ਸੈਂਟਰਲ ਬਜਟ ਵਿਚੋਂ ਕੀ ਦੇ ਰਹੇ ਹਾਂ। ਸਿਰਫ, ਡਿਪਟੀ ਸਪੀਕਰ ਸਾਹਿਬ, ਇਹ ਅਕਾਉਂਟਸ ਦੀ ਐਕਸਰਸਾਈਜ਼ ਹੈ ਕਿਉਂਕਿ ਇਨ੍ਹਾਂ ਨੇ ਬੈਂਕਾਂ ਨੂੰ ਹਦਾਇਤ ਦਿੱਤੀ ਹੈ ਕਿ ਜਿਹੜਾ ਕਰਜ਼ਾ ਬੈਂਕਾਂ ਵਿੱਚ ਐਨ.ਪੀ.ਏ. (Non performing assets) ਹੈ, ਜਿਹੜਾ ਉਗਰਾਹਿਆ ਨਹੀਂ ਜਾ ਸਕਦਾ, ਉਨ੍ਹਾਂ ਕਰਜ਼ਿਆਂ ਨੂੰ ਰਾਈਟ-ਆਫ ਕਰ ਦਿਓ। ਇਸ ਵਿੱਚ ਜਿਹੜੇ ਕਿਸਾਨ ਕਰਜ਼ਾ ਮੋੜ ਚੁੱਕੇ ਹਨ, ਉਨ੍ਹਾਂ ਨੂੰ ਇਸ ਦਾ ਕੋਈ ਲਾਭ ਨਹੀਂ ਹੈ। ਕੇਂਦਰ ਸਰਕਾਰ ਨੇ ਜਿਹੜੀ ਰਾਹਤ ਦੀ ਘੋਸ਼ਣਾ ਕੀਤੀ ਹੈ, ਉਹ ਸਿਰਫ ਉਸ ਕਰਜ਼ੇ ਵਾਸਤੇ ਹੈ ਜਿਹੜਾ ਕਿਸਾਨਾਂ ਨੇ ਫਸਲ ਲਈ ਲਿਆ ਹੈ। ਜੇ ਕਿਸੇ ਕਿਸਾਨ ਨੇ ਐਗਰੀਕਲਚਰ ਇੰਪਲੀਮੈਂਟਸ ਲਈ, ਟਰੈਕਟਰ ਖਰੀਦਣ ਲਈ ਲਿਆ ਹੈ, ਉਹ ਕਰਜ਼ਾ ਮੁਆਫ ਨਹੀਂ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਪੰਜ ਏਕੜ ਦੀ ਲਿਮਟ ਲਗਾ ਦਿੱਤੀ ਕਿ ਪੰਜ ਏਕੜ ਤੱਕ ਦੇ ਕਿਸਾਨਾਂ ਦਾ ਕਰਜ਼ਾ ਮੁਆਫ ਹੋਵੇਗਾ। ਜਿਨ੍ਹਾਂ ਦੀ ਜ਼ਮੀਨ ਪੰਜ ਏਕੜ ਤੋਂ ਵੱਧ ਹੈ, ਮੁਸ਼ਤਰਕਾ ਹੈ ਕਿਉਂਕਿ ਸਾਡਾ ਜੁਆਇੰਟ ਫੈਮਿਲੀ ਸਿਸਟਮ ਹੈ, ਜ਼ਮੀਨ ਦੀ ਵੰਡ ਨਹੀਂ ਹੋਈ ਹੈ, ਜਿਹੜਾ ਉਨ੍ਹਾਂ ਨੇ ਕਰਜ਼ਾ ਲਿਆ ਹੈ, ਉਹ ਮੁਆਫ ਨਹੀਂ ਕੀਤਾ ਗਿਆ। ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਕਰਜ਼ਾ ਅਨ-ਆਰਗੇਨਾਈਜ਼ਡ ਸੈਕਟਰ ਤੋਂ ਲਿਆ ਹੈ, ਜਿਹੜੀ ਇਥੇ ਆਪੋਜ਼ੀਸ਼ਨ ਵਾਲੇ ਗੱਲ ਕਰਦੇ ਹਨ ਕਿ ਆੜ੍ਹਤੀਆਂ ਵਾਲਾ ਕਰਜ਼ਾ ਮੁਆਫ ਕਰੋ, ਅਨ-ਆਰਗੇਨਾਈਜ਼ਡ ਸੈਕਟਰ ਕੋਲੋਂ ਲਏ ਕਰਜ਼ੇ ਵਿਚ ਕਿਸਾਨਾਂ ਦਾ ਬਹੁਤ ਵੱਡਾ ਹਿੱਸਾ ਹੈ। ਉਹ ਮੁਆਫ ਨਹੀਂ ਕੀਤਾ ਗਿਆ। ਉਨ੍ਹਾਂ ਕਿਸਾਨਾਂ ਨਾਲ ਬੜਾ ਵੱਡਾ ਧੋਖਾ ਕੀਤਾ ਹੈ। ਜਿਹੜਾ ਕਿਸਾਨ ਭਾਰਤ ਨੂੰ ਅਨਾਜ ਦਿੰਦਾ ਹੈ, ਭਾਰਤ ਨੂੰ ਆਤਮ ਨਿਰਭਰ ਬਣਾਉਣ ਲਈ ਕੰਮ ਕਰਦਾ ਹੈ, ਉਸ ਨਾਲ ਧੋਖਾ ਕੀਤਾ ਗਿਆ ਹੈ। ਇਹ ਜਿਹੜੀ ਘੋਸ਼ਣਾ ਕੀਤੀ ਗਈ ਹੈ, ਇਹ ਮਹਿਲਾਂ ਵਿੱਚ ਬਹਿ ਕੇ ਕੀਤੀ ਗਈ ਹੈ। ਇਹ ਕਿਸਾਨਾਂ ਨਾਲ ਬਹੁਤ ਵੱਡਾ ਮਜ਼ਾਕ ਕੀਤਾ ਗਿਆ ਹੈ। It is not a new deal for farmers. It is mockery and ordeal of the farmers. ਜਿਹੜਾ ਦੱਬਿਆ-ਕੁਚਲਿਆ ਹੋਇਆ ਕਿਸਾਨ ਹੈ, ਉਸ ਨਾਲ ਬਹੁਤ ਵੱਡਾ ਮਜ਼ਾਕ ਕੀਤਾ ਹੈ—

ਏਕ ਸ਼ਹਿਨਸ਼ਾਹ ਨੇ ਬਨਾ ਕੇ ਤਾਜ ਮਹਲ,
ਹਮ ਗਰੀਬੋਂ ਕੀ ਮੁਹੱਬਤ ਕਾ ਉੜਾਇਆ ਹੈ ਮਜ਼ਾਕ।

ਡਿਪਟੀ ਸਪੀਕਰ ਸਾਹਿਬ, ਇਹ ਮਜ਼ਾਕ ਕੀਤਾ ਹੈ। ਇਸ ਤਰ੍ਹਾਂ ਮੇਰੇ ਕਾਂਗਰਸ ਭੈਣ-ਭਰਾ ਦੇਸ਼ ਦੀ ਜਨਤਾ ਨਾਲ ਸਿਰਫ ਢੋਂਗ ਕਰਨਾ ਹੀ ਜਾਣਦੇ ਹਨ। ਅੱਛਾ ਹੁੰਦਾ ਕਿ ਕਾਂਗਰਸੀ ਭੈਣ ਭਰਾ......

**ਸਰਦਾਰ ਕੁਲਦੀਪ ਸਿੰਘ ਭੱਠਲ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**Mr. Deputy Speaker :** This is no Point of Order.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੇਰੇ ਕਾਂਗਰਸੀ ਭੈਣ-ਭਰਾ ਜਿਹੜੇ ਸਾਹਮਣੇ ਬੈਠੇ ਹਨ, ਇਹ ਕੇਂਦਰ ਸਰਕਾਰ ਕੋਲ ਧੰਨਵਾਦ ਕਰਨ ਲਈ ਗਏ ਪਰ ਚੰਗਾ ਹੁੰਦਾ ਜੇਕਰ ਇਹ ਸਾਨੂੰ ਵੀ ਕਹਿੰਦੇ ਤੇ ਅਸੀਂ ਵੀ ਨਾਲ ਚਲਦੇ। ਅਸੀਂ ਕੇਂਦਰ ਸਰਕਾਰ ਨੂੰ ਕਹਿੰਦੇ ਕਿ ਕਿਸਾਨਾਂ ਦਾ ਸਾਰਾ ਕਰਜ਼ਾ ਮੁਆਫ਼ ਕਰੋ। ਪਿਛਲੇ ਸੈਸ਼ਨ ਵਿਚ ਇਨ੍ਹਾਂ ਨੇ ਸਿਰਫ ਮਗਰਮੱਛ ਦੇ ਆਂਸੂ ਹੀ ਵਹਾਏ ਹਨ....

**Sardar Sukhpal Singh Khaira :** Sir, on a Point of Order. ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਕੇਂਦਰ ਸਰਕਾਰ ਕਿਸੇ ਵੀ ਪ੍ਰਦੇਸ਼ ਦੀ ਸਰਕਾਰ ਨੂੰ ਸਹਾਇਤਾ ਦਿੰਦੀ ਹੈ ਤਾਂ ਇਹ ਉਸ ਦੀ ਸੰਵਿਧਾਨਿਕ ਜ਼ਿੰਮੇਂਵਾਰੀ ਹੈ। ਭਾਵੇਂ ਕੇਂਦਰ ਵਿਚ ਕਿਸੇ ਹੋਰ ਪਾਰਟੀ ਦੀ ਸਰਕਾਰ ਹੋਵੇ ਅਤੇ ਪ੍ਰਦੇਸ਼ ਵਿਚ ਕਿਸੇ ਹੋਰ ਪਾਰਟੀ ਦੀ ਸਰਕਾਰ ਹੋਵੇ, ਉਨ੍ਹਾਂ ਨੂੰ ਸਕੀਮਾਂ ਦੇ ਰੂਪ ਵਿਚ ਕੇਂਦਰ ਸਹਾਇਤਾ ਦਿੰਦਾ ਹੈ। ਜੋ ਕੁਝ ਹੁਣ ਕੇਂਦਰ ਦੀ ਸਰਕਾਰ ਨੇ ਦਿੱਤਾ ਹੈ, ਇਹ ਉਨ੍ਹਾਂ ਦੀ ਜ਼ੁੰਮੇਂਵਾਰੀ ਹੈ ਉਨ੍ਹਾਂ ਨੇ ਕੋਈ ਅਹਿਸਾਨ ਨਹੀਂ ਕੀਤਾ ਹੈ, ਪਰ ਕਾਂਗਰਸ ਪਾਰਟੀ ਨੇ ਉਸ ਦਾ ਕ੍ਰੈਡਿਟ ਲੈਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਐਨ.ਡੀ.ਏ. ਦੀ ਕੇਂਦਰ ਵਿਚ ਸਰਕਾਰ ਸੀ, ਬੀ.ਜੇ.ਪੀ. ਦੀ ਸਰਕਾਰ ਵਿਚ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਪ੍ਰਧਾਨ ਮੰਤਰੀ ਸਨ ਤਾਂ ਉਦੋਂ 2002 ਤੋਂ 2004 ਤੱਕ ਪੰਜਾਬ ਨੂੰ ਕੁਝ ਪੈਸੇ ਆਏ ਸਨ, ਕੀ ਉਸ ਦਾ ਸ਼੍ਰੇਅ ਤੁਸੀਂ ਸਾਨੂੰ ਬੀ.ਜੇ.ਪੀ. ਨੂੰ ਦਿਓਗੇ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਪੁਆਇੰਟ ਆਫ ਆਰਡਰ, ਸਰ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਪੈਸਾ ਆਇਆ ਹੈ, ਇਹ ਸਾਰੀ ਰੁਟੀਨ ਦੀ ਕਾਰਵਾਈ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ** **

ਮਾਨਯੋਗ ਡਿਪਟੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਤੁਸੀਂ ਆਪਣੇ ਭਾਸ਼ਣ ਵਿਚ ਜੋ ਮਰਜ਼ੀ ਕਹਿ ਲੈਣਾ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਜਿਹੜੀ ਸਰਕਾਰ ਕੰਮ ਕਰਦੀ ਹੈ, ਉਸ ਸਰਕਾਰ ਨੂੰ ਸ਼੍ਰੇਅ ਜਾਣਾ ਚਾਹੀਦਾ ਹੈ। ਪਿਛਲੇ ਸਮੇਂ ਜਦੋਂ 1997 ਤੋਂ ਲੈ ਕੇ 2002 ਤੱਕ ਕੇਂਦਰ ਵਿਚ ਕਾਂਗਰਸ ਦੀ ਸਰਕਾਰ ਸੀ ਤਾਂ ਉਸ ਵੇਲੇ ਅਕਾਲੀ-ਬੀ.ਜੇ.ਪੀ. ਸਰਕਾਰ ਪੰਜਾਬ ਵਿਚ ਬਣੀ ਸੀ ਪਰ ਜਿਹੜੇ ਉਸ ਵੇਲੇ ਇਸ ਸਰਕਾਰ ਨੇ ਕੰਮ ਕੀਤੇ ਸਨ, ਉਸ ਦਾ

**Expunged as ordered by the Chair.

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

ਸ਼੍ਰੇਅ ਵੀ ਕੈਪਟਨ ਸਾਹਿਬ ਦੀ ਸਰਕਾਰ ਲੈਣਾ ਚਾਹੁੰਦੀ ਸੀ। ਇਸ ਦਾ ਮੈਂ ਉਦਾਹਰਣ ਦੇਣਾ ਚਾਹੁੰਦਾ ਹਾਂ। 11 ਮਾਰਚ, 2006 ਦੀ 'ਟ੍ਰਿਬਿਊਨ' ਅਖਬਾਰ ਪੜ੍ਹੋ ਉਸ ਵਿਚ ਐਡਵਰਟਾਈਜ਼ਮੈਂਟ ਆਉਂਦੀ ਸੀ ਕਿ ਵਿਕਾਸ ਦੇ ਲਈ ਇਹ ਕੀਤਾ, ਉਹ ਕੀਤਾ। ਕੈਪਟਨ ਸਾਹਿਬ ਦੀ ਫੋਟੋ ਵੀ ਛਪੀ ਹੈ। ਇਸ ਐਡਵਰਟਾਈਜ਼ਮੈਂਟ ਵਿਚ ਲਿਖਿਆ ਹੈ ਕਿ 157 Health Institutes and Hospitals upgraded with World Bank aid of Rs. 450 crore. ਇਸ ਸਬੰਧੀ ਅਸੀਂ ਰਾਈਟ ਟੂ ਇਨਫਰਮੇਸ਼ਨ ਐਕਟ ਦੇ ਥੱਲੇ ਇਨਫਰਮੇਸ਼ਨ ਮੰਗੀ ਜਿਸ ਦਾ 23 ਸਤੰਬਰ, 2006 ਨੂੰ ਜਵਾਬ ਆਇਆ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਹੈਰਾਨਗੀ ਹੋਵੇਗੀ ਕਿ ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ 1997 ਤੋਂ 2002 ਤੱਕ ਰਹੀ, ਉਸ ਦੌਰਾਨ ਜਿੰਨੇ ਵੀ ਹਸਪਤਾਲ ਅੱਪਗ੍ਰੇਡ ਕੀਤੇ ਗਏ, ਉਸ ਦਾ ਸ਼੍ਰੇਅ ਇਨ੍ਹਾਂ ਨੇ ਲੈਣ ਦੀ ਕੋਸ਼ਿਸ਼ ਕੀਤੀ। ਇਸ ਤੋਂ ਵੱਡਾ ਹੋਰ ਕੀ ਉਦਾਹਰਣ ਹੋ ਸਕਦਾ ਹੈ। ਅਕਾਲੀ-ਭਾਜਪਾ ਦੀ ਸਰਕਾਰ ਨੇ ਕੰਮ ਕੀਤੇ, ਉਸ ਦਾ ਸ਼੍ਰੇਅ ਵੀ ਇਨ੍ਹਾਂ ਨੇ ਆਪ ਲੈਣ ਦੀ ਕੋਸ਼ਿਸ਼ ਕੀਤੀ। ਅਸੀਂ ਇਕੱਲੇ-ਇਕੱਲੇ ਡਾਕੂਮੈਂਟ ਦੀਆਂ, ਡੇਟਸ ਲਿਖੀਆਂ ਹੋਈਆਂ ਹਨ, ਰਾਈਟ ਆਫ ਇਨਫਰਮੇਸ਼ਨ ਐਕਟ ਦੇ ਤਹਿਤ ਇਨਫਰਮੇਸ਼ਨ ਡਿਪਾਰਟਮੈਂਟ ਤੋਂ ਮੰਗਵਾਈ ਸੀ ਜਿਸ ਵਿਚ ਸਾਲ 1998 ਤੋਂ ਲੈ ਕੇ ਸਾਲ 2001 ਤੱਕ ਦਾ ਜਿੰਨਾ ਖਰਚਾ ਜਿਥੇ ਕਿਤੇ ਵੀ ਖਰਚ ਕੀਤਾ ਗਿਆ ਹੈ, ਉਹ ਸਾਰਾ ਦਰਸਾਇਆ ਗਿਆ ਹੈ। ਸਾਲ 2002 ਤੋਂ ਲੈ ਕੇ ਸਾਲ 2007 ਤੱਕ ਵਰਲਡ ਬੈਂਕ ਦੀ ਕੋਈ ਵੀ ਏਡ ਸਾਨੂੰ ਨਹੀਂ ਆਈ। ਲੇਕਿਨ ਇਥੇ ਝੂਠ ਬੋਲਿਆ ਗਿਆ ਅਤੇ ਲੋਕਾਂ ਨੂੰ ਗੁੰਮਰਾਹ ਕੀਤਾ ਗਿਆ।

**ਸ਼੍ਰੀ ਬ੍ਰਹਮ ਮਹਿੰਦਰਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾਨ ਬੜੇ ਸੂਝਵਾਨ ਹਨ। ਜੋ ਇਨਫਰਮੇਸ਼ਨ ਰਾਈਟ ਟੂ ਇਨਫਰਮੇਸ਼ਨ ਐਕਟ ਤਹਿਤ ਮੰਗਵਾਈ ਗਈ, ਉਹ ਸਾਲ 2006 ਨਾਲ ਸਬੰਧਤ ਹੈ। ਮੈਂ ਡੇਟ ਵੀ ਦੱਸੀ ਹੈ ਅਤੇ ਜਿਹੜੇ ਅਖਬਾਰ ਹਨ, ਇਹ ਵੀ ਸਾਲ 2006 ਦੇ ਹੀ ਹਨ।

**ਸ਼੍ਰੀ ਬ੍ਰਹਮ ਮਹਿੰਦਰਾ** : ਤੁਸੀਂ ਫਾਈਲ ਕਢਵਾ ਕੇ ਵੇਖ ਲਵੋ। ਇਹ ਗੱਲ ਕਲੀਅਰ ਕਰੋ। (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਸੀ ਅਤੇ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਡਿਪਟੀ ਸਪੀਕਰ** : ਬ੍ਰਹਮ ਮਹਿੰਦਰਾ ਜੀ, ਪਲੀਜ਼।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜੀ ਵਿਕਾਸ ਦੀ ਗੱਲ ਹੈ, ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਸਰਕਾਰ ਦੇ ਵੇਲੇ ਬਹੁਤ ਵਿਕਾਸ ਕੀਤਾ ਗਿਆ। ਜਦੋਂ ਸਰਕਾਰ ਬਦਲੀ ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਇਥੇ ਸੱਤਾ ਵਿਚ ਆਈ। ਮੈਂ ਯੂਨੀਅਨ ਮਨਿਸਟਰ ਸ਼੍ਰੀ ਜੈਪਾਲ ਰੈਡੀ ਨੂੰ ਮਿਲਿਆ ਸੀ ਅਤੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਪੰਜਾਬ ਦਾ ਖਾਸ ਧਿਆਨ ਰੱਖੋ। ਜਿਹੜੀ

---

**Expunged as ordered by the Chair.

ਅਰਬਨ ਡਿਵੈਲਪਮੈਂਟ ਹੈ, ਉਸ ਵੱਲ ਤੁਸੀਂ ਖਾਸ ਧਿਆਨ ਰੱਖੋ ਅਤੇ ਇਸ ਨੂੰ ਖਾਸ ਤਰਜੀਹ ਦਿਓ। ਉਹ ਕਹਿੰਦੇ ਕਿ ਮੈਂ ਤਾਂ ਤਿਆਰ ਹਾਂ ਪਰ ਤੁਹਾਡੇ ਵੱਲੋਂ ਕੋਈ ਸਕੀਮਾਂ ਹੀ ਨਹੀਂ ਆਈਆਂ। ਪੰਜ ਸਾਲ ਹੋ ਗਏ ਹਨ, ਤੁਹਾਡੇ ਵੱਲੋਂ ਕੋਈ ਡੀ.ਪੀ.ਆਰ. ਜਾਂ ਪਰਪੋਜ਼ਲ ਬਣ ਕੇ ਨਹੀਂ ਗਈਆਂ। ਉਨ੍ਹਾਂ ਦੇ ਅਜਿਹਾ ਕਹਿਣ ਤੇ ਮੈਂ ਆ ਕੇ ਡਿਪਾਰਟਮੈਂਟ ਵਿਚ ਘੋਖਿਆ। ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਹੈਰਾਨੀ ਹੋਵੇਗੀ ਕਿ ਜਵਾਹਰ ਲਾਲ ਨਹਿਰੂ ਅਰਬਨ ਰਿਨੂਅਲ ਮਿਸ਼ਨ ਦੇ ਵਿਚ ਸਿਰਫ ਅੰਮ੍ਰਿਤਸਰ ਜ਼ਿਲ੍ਹਾ ਹੀ ਪਾਇਆ ਗਿਆ ਹੈ। ਲੁਧਿਆਣੇ ਜ਼ਿਲ੍ਹੇ ਦਾ ਐਮ.ਓ.ਯੂ. ਅਕਾਲੀ-ਭਾਜਪਾ ਸਰਕਾਰ ਆਉਣ ਤੇ ਹੀ ਸਾਈਨ ਹੋਇਆ ਹੈ। ਇਨ੍ਹਾਂ ਦੇ ਪੰਜ ਸਾਲਾਂ ਦੇ ਸਮੇਂ ਵਿਚ ਇਹ ਸਾਈਨ ਨਹੀਂ ਹੋਇਆ। ਜਦੋਂ ਦੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ ਤਾਂ ਅਸੀਂ ਸੱਤ ਸ਼ਹਿਰਾਂ ਦੀ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਤਹਿਤ ਲੈ ਕੇ ਆਏ ਹਾਂ। ਇਨ੍ਹਾਂ ਦੇ ਨਾਂ ਹਨ : ਫਿਰੋਜ਼ਪੁਰ, ਮਜੀਠਾ, ਮਲੋਟ, ਪਠਾਨਕੋਟ, ਪਟਿਆਲਾ, ਜ਼ੀਰਕਪੁਰ ਅਤੇ ਬਠਿੰਡਾ। ਇਨ੍ਹਾਂ ਵਿਚ ਪੀਣ ਵਾਲੇ ਪਾਣੀ, ਸੀਵਰੇਜ ਟਰੀਟਮੈਂਟ ਪਲਾਂਟ ਲਈ 272 ਕਰੋੜ ਰੁਪਏ ਮਨਜ਼ੂਰ ਹੋ ਚੁੱਕੇ ਹਨ। ਇਸੇ ਤਰ੍ਹਾਂ 13 ਸ਼ਹਿਰ ਜਿਵੇਂ ਕਿ ਬਠਿੰਡਾ, ਫਰੀਦਕੋਟ, ਮੁਕਤਸਰ, ਰਾਜਪੁਰਾ, ਜਲੰਧਰ, ਆਦਮਪੁਰ ਫਤਹਿਗੜ੍ਹ ਸਾਹਿਬ, ਫਤਹਿਗੜ੍ਹ ਚੂੜੀਆਂ, ਡੇਰਾ ਬਾਬਾ ਨਾਨਕ, ਨਕੋਦਰ, ਸੁਨਾਮ, ਕਪੂਰਥਲਾ, ਨੂਰ ਮਹਿਲ ਅਤੇ ਤਲਵੰਡੀ ਸਾਬੋ ਵਿਖੇ ਪੀਣ ਵਾਲਾ ਪਾਣੀ, ਸੀਵਰੇਜ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਲਈ 621 ਕਰੋੜ ਰੁਪਏ ਦੀਆਂ ਡੀ.ਪੀ.ਆਰਜ਼ ਐਡਵਾਂਸ ਸਟੇਜ ਤੇ ਹਨ। (ਥੰਪਿੰਗ) ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਸ਼ਹਿਰਾਂ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਕੀ-ਕੀ ਕੰਮ ਹੋ ਰਹੇ ਹਨ। ਅੰਮ੍ਰਿਤਸਰ ਲਈ 19 ਕਰੋੜ ਰੁਪਿਆ ਪੀਣ ਵਾਲੇ ਪਾਣੀ ਲਈ ਖਰਚ ਕੀਤਾ ਜਾ ਰਿਹਾ ਹੈ। 22 ਕਿਲੋਮੀਟਰ ਪੀਣ ਵਾਲੇ ਪਾਣੀ ਦੀ ਪਾਈਪ ਲਾਈਨ ਵਿਛਾਈ ਜਾ ਚੁੱਕੀ ਹੈ। ਕਈ ਨਵੇਂ ਡੂੰਘੇ ਟਿਊਬਵੈੱਲ ਵੀ ਲੱਗ ਰਹੇ ਹਨ। ਇਸੇ ਤਰ੍ਹਾਂ ਐਲੀਵੇਟਿਡ ਰੋਡ ਸ੍ਰੀ ਹਰਿਮੰਦਰ ਸਾਹਿਬ ਤਕ ਜਿਹੜੀ ਜਾਵੇਗੀ, ਇਸ ਦੀ ਲਾਗਤ.....

**ਸਰਦਾਰ ਪ੍ਰਤਾਪ ਸਿੰਘ ਬਾਜਵਾ** : (ਬੈਠੇ-ਬੈਠੇ) : ਇਹ ਤਾਂ ਸਾਡੇ ਸਮੇਂ ਦੀ ਗੱਲ ਕਰ ਰਹੇ ਹਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਇਹ ਤੁਹਾਡੇ ਵੇਲੇ ਬਣੀ ਹੈ। ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਸਿਰਫ ਅੰਮ੍ਰਿਤਸਰ ਲਈ ਹੀ ਇਨ੍ਹਾਂ ਨੇ ਕੀਤਾ ਹੈ, ਹੋਰ ਕਿਸੇ ਸ਼ਹਿਰ ਲਈ ਕੁਝ ਨਹੀਂ ਕੀਤਾ। ਹੁਣ ਹੋਰ ਸੁਣ ਲਓ। ਇਸ ਦੀ ਲਾਗਤ 150 ਕਰੋੜ ਰੁਪਏ ਆਵੇਗੀ। 71 ਕਰੋੜ ਰੁਪਏ ਖਰਚ ਕੀਤੇ ਜਾ ਚੁੱਕੇ ਹਨ ਅਤੇ ਇਹ ਦਸੰਬਰ, 2008 ਤੱਕ ਪੂਰੀ ਹੋ ਜਾਵੇਗੀ। ਇਸੇ ਤਰ੍ਹਾਂ ਜਿਹੜੇ ਝੁੱਗੀ-ਝੌਂਪੜੀ ਵਾਲਿਆਂ ਲਈ 320 ਮਕਾਨ ਉਸਾਰੇ ਜਾਣਗੇ, ਉਸ ਦੀ ਲਾਗਤ 579 ਕਰੋੜ ਰੁਪਿਆ ਹੋਵੇਗੀ। ਇਸੇ ਤਰ੍ਹਾਂ ਅੰਮ੍ਰਿਤਸਰ ਵਿਖੇ ਨਵਾਂ ਸੀਵਰੇਜ ਵਿਛਾਉਣ ਦੇ ਲਈ 360 ਕਰੋੜ ਰੁਪਏ ਖਰਚੇ ਜਾਣਗੇ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਅੰਮ੍ਰਿਤਸਰ ਨੂੰ 100 ਕਰੋੜ ਰੁਪਿਆ ਦਿੱਤਾ ਗਿਆ ਹੈ ਜਿਸ ਨਾਲ 240 ਕਿਲੋਮੀਟਰ ਸੜਕਾਂ ਬਣਨਗੀਆਂ। ਇਸੇ ਵਿੱਚੋਂ ਹੀ ਸਟਰੀਟ ਲਾਈਟਸ, ਸੈਂਟਰਲ ਵਰਜਜ਼ ਅਤੇ ਰਾਊਂਡ ਅਬਾਊਟਸ ਦੀ ਵੀ ਮੁਰੰਮਤ ਕੀਤੀ ਜਾਵੇਗੀ। ਅੰਮ੍ਰਿਤਸਰ ਵਿਖੇ ਮਿਊਂਸਿਪਲ ਸਾਲਿਡ ਵੇਸਟ ਮੈਨੇਜਮੈਂਟ ਦਾ ਕੰਮ ਪੂਰੇ ਜ਼ੋਰ ਨਾਲ ਚਲ ਰਿਹਾ ਹੈ। ਇਸ ਉਪਰ 3 ਕਰੋੜ ਰੁਪਏ ਖਰਚੇ ਜਾਣਗੇ। ਜਦੋਂ ਗਲਿਆਰਾ

**[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]**

ਸਕੀਮ ਬਣੀ, ਉਸ ਵੇਲੇ ਕਾਫੀ ਦੁਕਾਨਦਾਰ ਅਜਿਹੇ ਸਨ ਜਿਹੜੇ ਵਸਾਏ ਨਹੀਂ ਗਏ ਸਨ। ਪਿਛਲੇ ਸਮੇਂ ਵਿੱਚ ਕਾਂਗਰਸ ਸਰਕਾਰ ਵੇਲੇ ਵੀ ਅਤੇ ਗਵਰਨਰ ਰੂਲ ਵੇਲੇ ਵੀ ਉਨ੍ਹਾਂ ਦਾ ਕੁਝ ਨਹੀਂ ਬਣਿਆ। ਉਨ੍ਹਾਂ 22 ਦੁਕਾਨਦਾਰਾਂ ਨੂੰ ਹੁਣ ਅਕਾਲੀ-ਭਾਜਪਾ ਸਰਕਾਰ ਨੇ ਵਸਾਇਆ ਅਤੇ ਦੁਕਾਨਾਂ ਦਿੱਤੀਆਂ ਹਨ। ਇਸੇ ਤਰ੍ਹਾਂ ਮੈਂ ਲੁਧਿਆਣੇ ਜ਼ਿਲ੍ਹੇ ਦੀ ਗੱਲ ਦੱਸਣਾ ਚਾਹੁੰਦਾ ਹਾਂ, ਜਿੱਥੇ ਡਿਪਟੀ ਸਪੀਕਰ ਸਾਹਿਬ, ਤੁਹਾਡੀ ਰਿਹਾਇਸ਼ ਵੀ ਹੈ।

**ਸਰਦਾਰ ਸਾਧੂ ਸਿੰਘ ਧਰਮਸੋਤ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਲੁਧਿਆਣੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਥੋਂ ਤੁਸੀਂ ਚੁਣ ਕੇ ਆਏ ਹੋ ਅਤੇ ਉਥੇ ਤੁਹਾਡੀ ਰਿਹਾਇਸ਼ ਵੀ ਹੈ। ਉਥੇ ਅਸੀਂ ਝੁੱਗੀ-ਝੌਂਪੜੀਆਂ ਵਾਲਿਆਂ ਲਈ ਕਰੀਬ 4823 ਰਿਹਾਇਸ਼ੀ ਮਕਾਨ ਬਣਾਉਣ ਜਾ ਰਹੇ ਹਾਂ, ਜਿਸ ਦੀ ਲਾਗਤ 66.24 ਕਰੋੜ ਰੁਪਏ ਹੈ।

**ਮਾਨਯੋਗ ਡਿਪਟੀ ਸਪੀਕਰ** : ਕਾਲੀਆ ਜੀ, ਬਹੁਤ-ਬਹੁਤ ਧੰਨਵਾਦ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਗਿੱਲ ਚੌਂਕ ਫਲਾਈਓਵਰ 15 ਕਰੋੜ ਦੀ ਲਾਗਤ ਨਾਲ ਜਲਦੀ ਹੀ ਬਣਨਾ ਸ਼ੁਰੂ ਹੋ ਜਾਵੇਗਾ ਅਤੇ ਇਸੇ ਤਰ੍ਹਾਂ ਸੋਲਿਡ ਵੇਸਟ ਮੈਨੇਜਮੈਂਟ ਜਿਵੇਂ ਡਿਚ ਮਸ਼ੀਨ, ਕੰਟੇਨਰਜ਼ ਆਦਿ 2 ਕਰੋੜ ਰੁਪਏ ਦੇ ਖਰਚੇ ਨਾਲ ਕਾਰਪੋਰੇਸ਼ਨ ਦੁਆਰਾ ਖਰੀਦੇ ਗਏ ਹਨ। ਇਸੇ ਤਰ੍ਹਾਂ ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਲੰਧਰ ਦਾ ਮੈਂ ਜ਼ਿਕਰ ਕਰਨ ਜਾ ਰਿਹਾ ਹਾਂ। ਜਲੰਧਰ ਵਿੱਚ 1755 ਰਿਹਾਇਸ਼ੀ ਮਕਾਨ, ਝੁੱਗੀ-ਝੌਂਪੜੀਆਂ ਵਾਲਿਆਂ ਲਈ, ਗਰੀਬ ਬਸਤੀਆਂ ਦੇ ਲਈ ਬਣਾਏ ਜਾ ਰਹੇ ਹਨ ਜਿਸ ਨਾਲ ਕਲੀਨਲੀਨੈੱਸ ਵਧੇਗੀ, ਸਫਾਈ ਵਧੇਗੀ। ਇਸ ਨਾਲ ਝੁੱਗੀ-ਝੌਂਪੜੀਆਂ ਵਿੱਚ ਰਹਿੰਦੇ ਲੋਕਾਂ ਨੂੰ ਵੀ ਚੰਗੀ ਜ਼ਿੰਦਗੀ ਜੀਉਣ ਦਾ ਹੱਕ ਮਿਲੇਗਾ। ਇਨ੍ਹਾਂ ਵਾਸਤੇ ਅਸੀਂ 42 ਕਰੋੜ ਰੁਪਏ ਖਰਚ ਰਹੇ ਹਾਂ। ਇਸੇ ਤਰ੍ਹਾਂ ਜਲੰਧਰ ਦੇ ਵਿੱਚ ਹੀ 263 ਕਰੋੜ ਰੁਪਏ ਸਫਾਈ ਦਾ ਪ੍ਰਬੰਧ ਠੀਕ ਕਰਨ ਲਈ ਰੱਖੇ ਗਏ ਹਨ ਤਾਂਕਿ ਨਵੀਂ ਟੈਕਨਾਲੋਜੀ ਨਾਲ ਅਸੀਂ ਸਫਾਈ ਬਿਹਤਰ ਤਰੀਕੇ ਨਾਲ ਕਰ ਸਕੀਏ। ਉਸ ਲਈ ਟਿੱਪਰ, ਮਿੰਨੀ ਟਿੱਪਰ, ਸੀਵਰੇਜ ਜੈਟਿੰਗ ਮਸ਼ੀਨ, ਟਰੈਕਟਰ, ਥ੍ਰੀ ਵੀਲ੍ਹਰ ਅਤੇ ਹਾਈਡਰਾਲਿਕ ਫਾਗਿੰਗ ਮਸ਼ੀਨ, ਫੋਰ ਵੀਲ੍ਹਰ ਲੋਡਰ, ਡੰਪਰ ਪਲੇਸਰ ਅਤੇ ਟਰਾਲੀਆਂ ਵੀ ਖਰੀਦੀਆਂ ਗਈਆਂ ਹਨ। ਡਿਪਟੀ ਸਪੀਕਰ ਸਾਹਿਬ, ਟਰੈਫਿਕ ਦੀ ਜਲੰਧਰ ਵਿਚ ਕਾਫੀ ਸਮੱਸਿਆ ਹੈ। ਫੁੱਟਬਾਲ ਚੌਂਕ, ਚਿੱਪ-ਚਿੱਪ ਚੌਂਕ ਅਤੇ ਕਪੂਰਥਲਾ ਚੌਂਕ ਵਿਚ ਟਰੈਫਿਕ ਕਾਫੀ ਜਾਮ ਰਹਿੰਦਾ ਹੈ। ਇਸ ਦੇ ਹੱਲ ਲਈ ਅਸੀਂ ਉਥੇ ਇੱਕ ਫਲਾਈ ਓਵਰ ਬਣਾਉਣ ਜਾ ਰਹੇ ਹਾਂ, ਜਿਸ ਤੇ 40 ਕਰੋੜ ਰੁਪਏ ਦੀ ਲਾਗਤ ਆਵੇਗੀ। ਫਲਾਈ ਓਵਰ ਨਾਲ ਟਰੈਫਿਕ ਜਾਮ ਦੀ ਪ੍ਰਾਬਲਮ ਠੀਕ ਹੋਵੇਗੀ। ਇਸੇ ਤਰ੍ਹਾਂ 2 ਸਬ-ਵੇਅ ਅਤੇ ਫਲਾਈ ਓਵਰ ਦੀ ਸਟੱਡੀ ਚੱਲ ਰਹੀ ਹੈ। ਇੱਕ ਬੀ.ਐਮ.ਸੀ. ਚੌਂਕ ਅਤੇ ਇੱਕ ਚੰਦਨ ਨਗਰ ਰੇਲਵੇ ਸਟੇਸ਼ਨ ਫਾਟਕ ਤੇ ਬਣਾਉਣ ਦੀ ਯੋਜਨਾ ਬਣਾ ਰਹੇ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

**ਰਾਣਾ ਗੁਰਮੀਤ ਸਿੰਘ ਸੋਢੀ** : ਡਿਪਟੀ ਸਪੀਕਰ ਸਾਹਿਬ, ਮੇਰੀ ਇਨ੍ਹਾਂ ਨੂੰ ਬੇਨਤੀ ਹੈ ਕਿ ਜ਼ਰਾ ਵਕਤ ਦਾ ਧਿਆਨ ਰੱਖੋ ਕਿਉਂਕਿ ਕਈ ਹੋਰ ਮੈਂਬਰਾਂ ਨੇ ਵੀ ਬੋਲਣਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਤੁਸੀਂ ਜਲੰਧਰ ਗਏ ਹੋਵੋਗੇ। ਉਥੇ ਇਕ ਬਰਲਟਨ ਪਾਰਕ ਹੈ। ਅਸੀਂ ਉਸ ਨੂੰ ਸਪੋਰਟਸ ਹੱਬ ਬਣਾਉਣ ਜਾ ਰਹੇ ਹਾਂ। ਉਥੇ ਇਕ ਇੰਟਰਨੈਸ਼ਨਲ ਲੈਵਲ ਦਾ ਕ੍ਰਿਕਟ ਸਟੇਡੀਅਮ ਹੋਵੇਗਾ, ਇੰਟਰਨੈਸ਼ਨਲ ਲੈਵਲ ਦਾ ਸਵਿਮਿੰਗ ਪੂਲ ਹੋਵੇਗਾ ਅਤੇ ਇਸ ਤੋਂ ਇਲਾਵਾ ਹੋਰ ਖੇਡਾਂ ਦਾ ਪ੍ਰਬੰਧ ਵੀ ਹੋਵੇਗਾ। ਇਸ ਤਰ੍ਹਾਂ ਨਾਲ ਆਪਣੀ ਤਰ੍ਹਾਂ ਦਾ ਇੱਕ ਵੱਖਰਾ ਸਪੋਰਟਸ ਸਟੇਡੀਅਮ ਅਸੀਂ ਜਲੰਧਰ ਵਿਚ ਬਣਾਉਣ ਜਾ ਰਹੇ ਹਾਂ।

ਇਸੇ ਤਰ੍ਹਾਂ ਜਲੰਧਰ, ਅੰਮ੍ਰਿਤਸਰ ਅਤੇ ਲੁਧਿਆਣਾ ਵਿਖੇ ਅਸੀਂ ਇਕ ਸਿਟੀ ਬੱਸ ਸਰਵਿਸ ਦੀ ਸ਼ੁਰੂਆਤ ਕਰਨ ਜਾ ਰਹੇ ਹਾਂ ਜਿਸ ਵਿਚ ਜੀ.ਪੀ.ਐਸ. ਸਿਸਟਮ ਲੱਗਾ ਹੋਵੇਗਾ ਜਿਸ ਨਾਲ ਬੱਸ ਕਿੰਨੇ ਸਮੇਂ ਤੇ ਅਤੇ ਕਿੱਥੋਂ ਆਉਣੀ ਹੈ, ਬਾਰੇ ਮੁਸਾਫਰਾਂ ਨੂੰ ਅਗੇਤੀ ਜਾਣਕਾਰੀ ਮਿਲ ਸਕੇਗੀ।

ਇਸੇ ਤਰ੍ਹਾਂ ਬਠਿੰਡਾ ਵਿਚ ਪਾਰਕਿੰਗ ਦੀ ਸਮੱਸਿਆ ਨੂੰ ਹੱਲ ਕਰਨ ਲਈ ਅਸੀਂ ਉਥੇ ਮਲਟੀ ਸਟੋਰੀ ਕਮਰਸ਼ੀਅਲ ਕੰਪਲੈਕਸ ਬਣਾਉਣ ਜਾ ਰਹੇ ਹਾਂ। ਇਸ ਤੋਂ ਇਲਾਵਾ 40 ਕਰੋੜ ਰੁਪਏ ਦੀ ਲਾਗਤ ਨਾਲ ਅਸੀਂ 13 ਵੱਡੀਆਂ ਮੇਨ ਸੜਕਾਂ ਬਣਾਉਣ ਜਾ ਰਹੇ ਹਾਂ। ਬਠਿੰਡਾ ਵਿਖੇ ਟ੍ਰਾਂਸਪੋਰਟ ਨਗਰ ਅਤੇ ਡੇਅਰੀ ਕੰਪਲੈਕਸ ਬਣਾਇਆ ਜਾ ਰਿਹਾ ਹੈ। ਇਨ੍ਹਾਂ ਨੂੰ ਸ਼ਹਿਰਾਂ ਤੋਂ ਬਾਹਰ ਰੱਖਿਆ ਜਾ ਰਿਹਾ ਹੈ ਤਾਂ ਕਿ ਸ਼ਹਿਰ ਸਾਫ ਸੁਥਰਾ ਰਹਿ ਸਕੇ।

* 4.53 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਸਦਨ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਜਦੋਂ ਅਕਾਲੀ-ਭਾਜਪਾ ਸਰਕਾਰ ਆਈ ਤਾਂ ਅਸੀਂ ਹਾਊਸ ਟੈਕਸ, ਪੀਣ ਵਾਲੇ ਪਾਣੀ ਅਤੇ ਸੀਵਰੇਜ ਚਾਰਜਿਜ਼ ਦੇ ਜਿਹੜੇ ਪੈਂਡਿੰਗ ਬਿਲ ਸੀ, ਉਨ੍ਹਾਂ ਤੇ ਇੰਟਰਸਟ ਅਤੇ ਪੈਨਲਟੀ ਰਾਹਤ ਵਜੋਂ ਮੁਆਫ ਕੀਤੀ ਸੀ। ਇਸ ਨਾਲ 101.31 ਕਰੋੜ ਰੁਪਏ ਇੱਕਠੇ ਹੋਏ।

ਹੁਣ ਮੈਂ ਕੁਝ ਇੰਡਸਟਰੀ ਬਾਰੇ ਜ਼ਿਕਰ ਕਰਨਾ ਚਾਹਾਂਗਾ। ਪੰਜਾਬ ਵਿਚ ਰਬੜ ਪੈਦਾ ਨਹੀਂ ਹੁੰਦੀ ਲੇਕਿਨ ਇਥੇ ਰਬੜ ਇੰਡਸਟਰੀ ਹੈ। ਇਸੇ ਤਰ੍ਹਾਂ ਉੱਨ ਪਹਾੜਾਂ ਵਿਚ ਹੁੰਦੀ ਹੈ ਲੇਕਿਨ ਸਭ ਤੋਂ ਵੱਡੀ ਹੌਜ਼ਰੀ ਪੰਜਾਬ ਵਿਚ ਹੈ। ਲੋਹਾ ਦੂਸਰੇ ਪ੍ਰਦੇਸ਼ਾਂ ਵਿਚ ਹੁੰਦਾ ਹੈ ਲੇਕਿਨ ਸਭ ਤੋਂ ਵੱਡੀ ਲੋਹਾ ਮੰਡੀ ਪੰਜਾਬ ਵਿਚ ਮੰਡੀ ਗੋਬਿੰਦਗੜ੍ਹ ਵਿਚ ਹੈ। ਇਹ ਸਾਰਾ ਕੁਝ ਇਸ ਕਰਕੇ ਹੈ ਕਿਉਂਕਿ ਪੰਜਾਬ ਦੇ ਲੋਕ ਉੱਦਮੀ ਹਨ। ਅੱਜ ਕੰਪੀਟੀਸ਼ਨ ਦਾ ਯੁਗ ਹੈ, ਇਸ ਕਰਕੇ ਅੱਜ ਸਾਡੇ ਉਦਯੋਗਾਂ ਨੂੰ ਬਚਾਉਣ ਦੀ ਲੋੜ ਹੈ। ਇਸ ਵਾਸਤੇ ਅਸੀਂ ਇਕ ਨਵੀਂ ਉਦਯੋਗ ਨੀਤੀ ਬਣਾਉਣ ਜਾ ਰਹੇ ਹਾਂ ਜਿਸ ਲਈ ਅਸੀਂ ਯੂਨਾਈਟਿਡ ਨੇਸ਼ਨਜ਼ ਇੰਡਸਟਰੀਅਲ ਡਿਵੈਲਪਮੈਂਟ ਆਰਗੇਨਾਈਜ਼ੇਸ਼ਨ (UNIDO) ਦੀ ਮਦਦ ਲੈ ਰਹੇ ਹਾਂ ਤਾਂ ਕਿ ਸਾਡੇ ਉਦਯੋਗ ਪ੍ਰਫੁੱਲਤ ਹੋ ਸਕਣ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਪੁਆਇੰਟ ਆਫ ਆਰਡਰ, ਸਰ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**Expunged as ordered by the Chair.

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਇਹ ਕੋਈ ਅਨਾਊਂਸਮੈਂਟ ਨਹੀਂ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਵੀ ਬਾਦਲ ਸਾਹਿਬ ਦੀ ਅਰਥਾਤ ਅਕਾਲੀ-ਭਾਜਪਾ ਸਰਕਾਰ ਆਈ ਹੈ, ਉਦਯੋਗਾਂ ਵੱਲ ਖਾਸ ਧਿਆਨ ਦਿੱਤਾ ਗਿਆ ਹੈ। 1977 ਵਿਚ ਜਦੋਂ ਅਕਾਲੀ ਦਲ ਅਤੇ ਜਨਤਾ ਪਾਰਟੀ ਦੀ ਸਰਕਾਰ ਹੋਂਦ ਵਿਚ ਆਈ ਸੀ, ਉਸ ਵਕਤ ਇੰਡਸਟਰੀਅਲ ਫੋਕਲ ਪੁਆਇੰਟ ਬਣਾਏ ਗਏ ਤਾਂ ਕਿ ਜਿਹੜੀ ਹੈਲਟਰ-ਸਕੈਲਟਰ ਗਰੋਥ ਹੋ ਰਹੀ ਸੀ, ਉਸ ਨੂੰ ਨਿਯਮਿਤ ਕੀਤਾ ਜਾ ਸਕੇ, ਇਕੋ ਥਾਂ ਤੇ ਸਾਰੇ ਉਦਯੋਗ ਲੱਗ ਸਕਣ। ਉਸ ਵਕਤ ਆਰਟੀਕਲ 356 ਲਗਾ ਕੇ ਉਹ ਸਰਕਾਰ ਭੰਗ ਕਰ ਦਿੱਤੀ ਗਈ ਅਤੇ ਕਾਂਗਰਸ ਸਰਕਾਰ ਦੁਬਾਰਾ ਸੱਤਾ ਵਿਚ ਆ ਗਈ ਜਿਸ ਦਾ ਨਤੀਜਾ ਕਿ ਫੋਕਲ ਪੁਆਇੰਟ ਦੀ ਨੀਤੀ ਮੂਧੇ ਮੂੰਹ ਪੈ ਗਈ। ਉਸ ਵਕਤ ਇਹ ਗੱਲ ਕਹੀ ਗਈ ਕਿ ਇਹ ਫੋਕੇ ਪੁਆਇੰਟ ਹਨ ਅਤੇ ਇਨ੍ਹਾਂ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ ਗਿਆ। ਲੇਕਿਨ ਹੁਣ ਅਕਾਲੀ-ਭਾਜਪਾ ਸਰਕਾਰ 200 ਏਕੜ ਤੋਂ ਵੱਧ ਰਕਬੇ ਵਿਚ ਫੋਕਲ ਪੁਆਇੰਟ ਦੁਆਬੇ ਵਿੱਚ ਬਣਾਉਣ ਜਾ ਰਹੀ ਹੈ (ਥੰਪਿੰਗ) ਤਾਂ ਜੋ ਉਦਯੋਗਾਂ ਨੂੰ ਪ੍ਰੋਤਸ਼ਾਹਿਤ ਕਰੀਏ, ਪ੍ਰਫੁੱਲਤ ਕਰੀਏ ਅਤੇ ਬਿਹਤਰ ਢੰਗ ਨਾਲ ਉਦਯੋਗਾਂ ਦਾ ਵਿਕਾਸ ਹੋਵੇ।

ਸਪੀਕਰ ਸਾਹਿਬ, ਇਕ ਗੱਲ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲ ਜਦੋਂ ਕਾਂਗਰਸ ਸਰਕਾਰ ਸੀ, ਕੈਪਟਨ ਸਾਹਿਬ ਦੀ ਸਰਕਾਰ ਸੀ, ਉਦੋਂ ਵੱਡੀਆਂ-ਵੱਡੀਆਂ ਐਡਵਰਟਾਈਜ਼ਮੈਂਟਾਂ ਦਿੱਤੀਆਂ ਜਾਂਦੀਆਂ ਸਨ ਕਿ ਪੰਜਾਬ ਵਿਚ ਇਕ ਲੱਖ ਕਰੋੜ ਰੁਪਏ ਦੀ ਇਨਵੈਸਟਮੈਂਟ ਆ ਗਈ ਹੈ। ਜਦੋਂ ਅਕਾਲੀ—ਭਾਜਪਾ ਸਰਕਾਰ ਸੱਤਾ ਵਿਚ ਆਈ ਤਾਂ ਅਸੀਂ ਸਾਰੀਆਂ ਫਾਈਲਾਂ ਦੇਖੀਆਂ, ਤੁਹਾਨੂੰ ਹੈਰਾਨੀ ਹੋਵੇਗੀ ਕਿ ਇਨਵੈਸਟਮੈਂਟ ਇਕ ਲੱਖ ਕਰੋੜ ਰੁਪਏ ਦੀ ਨਹੀਂ ਬਲਕਿ ਸਿਰਫ 10 ਹਜ਼ਾਰ ਕਰੋੜ ਰੁਪਏ ਦੀ ਸੀ। ਇਸੇ ਤਰ੍ਹਾਂ, ਸਪੀਕਰ ਸਾਹਿਬ, ਮਾਈਕੋਰ, ਸਮਾਲ ਐਂਡ ਮੀਡੀਅਮ ਇੰਡਸਟਰੀ ਵਿੱਚ ਸ਼੍ਰੋਮਣੀ ਅਕਾਲੀ ਦਲ-ਭਾਜਪਾ ਸਰਕਾਰ ਦੇ ਇਕ ਸਾਲ ਦੇ ਸਮੇਂ ਦੌਰਾਨ 572 ਕਰੋੜ ਰੁਪਏ ਦੀ ਇਨਵੈਸਟਮੈਂਟ ਆਈ ਹੈ ਜਦ ਕਿ ਬੀਤੇ ਸਮੇਂ ਦੌਰਾਨ 2006-07 ਵਿੱਚ ਇਹ ਕੇਵਲ 532 ਕਰੋੜ ਰੁਪਏ ਦੀ ਸੀ।

ਸਪੀਕਰ ਸਾਹਿਬ, ਸਭ ਤੋਂ ਵੱਡੀ ਜ਼ਰੂਰਤ ਉਦਯੋਗਾਂ ਲਈ ਬਿਜਲੀ ਹੈ। ਪਿਛਲੀ ਸਰਕਾਰ ਨੇ ਇਥੇ ਕੋਈ ਪਾਵਰ ਪਲਾਂਟ ਨਹੀਂ ਲਗਾਇਆ ਅਤੇ ਨਾ ਹੀ ਇਸ ਪਾਸੇ ਕੋਈ ਇਨ੍ਹਾਂ ਨੇ ਉੱਦਮ ਕੀਤਾ ਸੀ। ਅਕਾਲੀ-ਭਾਜਪਾ ਸਰਕਾਰ ਨੇ ਸੱਤਾ ਵਿਚ ਆਉਂਦਿਆਂ ਤਿੰਨ ਪਾਵਰ ਪਲਾਂਟ ਲਗਾਉਣ ਦਾ ਉਪਰਾਲਾ ਕੀਤਾ ਹੈ ਜਿਸ ਨਾਲ ਆਉਣ ਵਾਲੇ ਸਮੇਂ ਵਿੱਚ ਉਦਯੋਗਾਂ ਨੂੰ ਬਿਜਲੀ ਦੀ ਕੋਈ ਕਮੀ ਨਹੀਂ ਹੋਵੇਗੀ। ਸੋ, ਇਹ ਸਾਰੀਆਂ ਜਿਹੜੀਆਂ ਗੱਲਾਂ ਹਨ, ਜਿਵੇਂ ਅਕਾਲੀ-ਭਾਜਪਾ ਸਰਕਾਰ ਕੰਮ ਕਰ ਰਹੀ ਹੈ, ਇਹ ਸਾਰੀਆਂ ਗੱਲਾਂ ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕੀਤੀਆਂ। ਜਿਸ ਢੰਗ ਨਾਲ ਇਹ ਤਸਵੀਰ ਖਿੱਚੀ ਹੈ, ਮੈਂ ਉਨ੍ਹਾਂ ਦਾ ਇਸ ਲਈ ਬਹੁਤ ਅਭਾਰੀ ਹਾਂ ਅਤੇ ਸਰਦਾਰ ਗੁਰਦੀਪ ਸਿੰਘ ਭੁੱਲਰ ਅਤੇ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਜੋ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਰੱਖਿਆ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ। (ਟਰੈਂਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਹੁਣ ਸ਼੍ਰੀ ਮਦਨ ਲਾਲ ਠੇਕੇਦਾਰ ਜੀ ਬੋਲਣਗੇ। ਠੇਕੇਦਾਰ ਸਾਹਿਬ, ਤੁਹਾਡੇ ਕੋਲ ਬੋਲਣ ਲਈ 10 ਮਿੰਟ ਦਾ ਟਾਈਮ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ (ਘਨੌਰ) :** ਪਰਮ ਸਤਿਕਾਰਯੋਗ ਸਪੀਕਰ ਸਾਹਿਬ, ਅੱਜ ਗਵਰਨਰ ਐਡਰੈੱਸ ਤੇ ਮੇਰੇ ਵੀਰ ਸਰਦਾਰ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ. ਵੱਲੋਂ ਪੇਸ਼ ਕੀਤੇ ਅਤੇ ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲੋਂ ਤਾਈਦ ਕੀਤੇ ਗਏ ਧੰਨਵਾਦ ਮਤੇ ਤੇ ਆਪ ਜੀ ਵੱਲੋਂ ਸੈਸ਼ਨ ਦੇ ਕੀਮਤੀ ਸਮੇਂ ਵਿੱਚੋਂ ਚੰਦ ਘੜੀਆਂ ਦੇਣ ਤੇ ਮੈਂ ਆਪ ਜੀ ਦਾ ਤਹਿ-ਦਿਲੋਂ ਮਸ਼ਕੂਰ ਹਾਂ।

ਬਨਾ ਕਰ ਫਕੀਰੋਂ ਕਾ ਹਮ ਭੇਸ ਗਾਲਿਬ
ਤਮਾਸ਼ਾ-ਏ-ਅਹਲੇ-ਏ-ਕਰਮ ਦੇਖਤੇ ਹੈਂ।

ਸਮੇਂ ਦਾ ਤਕਾਜ਼ਾ ਕਹਿ ਲਵੋ, ਪੰਜਾਬ ਦੀ ਸਿਆਸਤ ਦੇ ਪ੍ਰੌੜ੍ਹ ਸਿਆਸਤਦਾਨ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਰਹਿਨੁਮਾਈ ਹੇਠ ਸਰਕਾਰ ਨੇ ਦੂਜਾ ਵਰ੍ਹਾ ਅਰੰਭ ਕੀਤਾ ਹੈ ਤੇ ਇਸ ਦਾ ਸ਼ੁਭ ਆਗਾਜ਼ ਕਰਦਿਆਂ ਮਾਨਯੋਗ ਗਵਰਨਰ ਸਾਹਿਬ ਨੇ ਮਿਤੀ 29 ਫਰਵਰੀ, 2008 ਨੂੰ ਇਸ ਪਵਿੱਤਰ ਸਦਨ ਦੀ ਫਲੋਰ ਤੇ ਇਤਿਹਾਸਿਕ ਭਾਸ਼ਣ ਦੇ ਕੇ ਸਮੂਹ ਵਿਧਾਨ ਸਭਾ ਦੇ ਮੈਂਬਰ ਸਾਹਿਬਾਨ ਨੂੰ ਕ੍ਰਿਤਾਰਥ ਕੀਤਾ ਹੈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਕੋਲੀਸ਼ਨ ਸਰਕਾਰ ਨੇ ਆਪਣੀਆਂ ਕਾਰਗੁਜ਼ਾਰੀਆਂ ਦੇ ਬਲਬੂਤੇ ਹਾਲ ਹੀ ਵਿੱਚ ਹੋਈਆਂ ਮਿਊਂਸਿਪਲ ਕਾਰਪੋਰੇਸ਼ਨਾਂ ਦੀਆਂ ਇਲੈਕਸ਼ਨਾਂ ਵਿੱਚ ਵਾਹ-ਵਾਹ ਖੱਟੀ ਹੈ ਤੇ ਚਾਰੋਂ ਮਿਊਂਸਿਪਲ ਕਾਰਪੋਰੇਸ਼ਨਾਂ ਤੇ ਕਬਜ਼ਾ ਜਮਾ ਕੇ ਪਬਲਿਕ ਵਿੱਚ ਆਪਣੀ ਹਰਮਨ-ਪਿਆਰਤਾ ਦਾ ਸਬੂਤ ਦਿੱਤਾ ਹੈ। ਸਪੀਕਰ ਸਾਹਿਬ, ਅਸੀਂ ਇਸ ਇਮਤਿਹਾਨ ਵਿੱਚੋਂ ਫਸਟ ਪੁਜ਼ੀਸ਼ਨ ਵਿੱਚ ਪਾਸ ਹੋਏ ਹਾਂ ਤੇ ਹੁਣ ਅਗਲੇ ਇਮਤਿਹਾਨ ਲਈ ਕਮਰਕੱਸੇ ਕਰ ਲਏ ਗਏ ਹਨ।

ਨ ਹੁਈ ਗਰ ਮਿਰੇ ਮਰਨੇ ਸੇ ਤਸੱਲੀ, ਨ ਸਹੀ।
ਇਮਤਿਹਾਂ ਔਰ ਭੀ ਬਾਕੀ ਹੈਂ, ਤੋ ਯੇ ਭੀ ਸਹੀ।

ਸਪੀਕਰ ਸਾਹਿਬ, ਇਹ ਸਮੇਂ ਦੀ ਤ੍ਰਾਸਦੀ ਹੈ ਕਿ ਸਟੇਟ ਤੇ ਸੈਂਟਰ ਵਿੱਚ ਵੱਖ-ਵੱਖ ਸਰਕਾਰਾਂ ਦੀ ਹੋਂਦ ਵਿੱਚ ਵੱਡੇ-ਵੱਡੇ ਪ੍ਰਾਜੈਕਟਾਂ ਜਾਂ ਮੁੱਦਿਆਂ ਨੂੰ ਅਮਲੀ ਜਾਮਾ ਪਹਿਨਾਉਣਾ ਦੂਰਅੰਦੇਸ਼ੀ, ਉਨ੍ਹਾਂ ਦੀ ਅਗਾਂਹਵਧੂ ਸੋਚ ਤੇ ਉਨ੍ਹਾਂ ਦੁਆਰਾ ਅਪਣਾਈ ਜਾਂਦੀ ਹਾਂ-ਪੱਖੀ ਰਣਨੀਤੀ ਸਦਕਾ ਅੱਜ ਅਸੀਂ ਸੈਂਟਰ ਦੀ ਯੂ.ਪੀ.ਏ. ਸਰਕਾਰ ਤੋਂ ਪੰਜਾਬ ਲਈ ਕਈ ਵਿਸ਼ੇਸ਼ ਸਹੂਲਤਾਂ ਤੇ ਰਿਆਇਤਾਂ ਲਿਆਉਣ ਲਈ ਕੇਵਲ ਸਫਲ ਹੀ ਨਹੀਂ ਹੋਏ ਬਲਕਿ ਸੈਂਟਰ ਸਰਕਾਰ ਨੇ ਪੰਜਾਬ ਦੀਆਂ ਕਈ ਸਕੀਮਾਂ ਜੋ ਕਿ ਪਬਲਿਕ ਦੇ ਹਿਤਾਂ ਨੂੰ ਵਾਚ ਕਰਦੀਆਂ ਹਨ, ਰਾਸ਼ਟਰੀ ਪੱਧਰ ਤੇ ਲਾਗੂ ਕਰਨ ਦੇ ਅਹਿਮ ਫੈਸਲੇ ਲਏ ਹਨ। ਆਦਰਸ਼ ਸਕੂਲ ਇਸ ਦੀ ਢੁੱਕਵੀਂ ਮਿਸਾਲ ਹੈ। ਇਸ ਤੇ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ।

ਕਤਰਾ ਦਰਿਆ ਮੇਂ ਜੋ ਮਿਲ ਜਾਏ ਤੋ ਦਰਿਆ ਹੋ ਜਾਏ,
ਕਾਮ ਅੱਛਾ ਹੈ ਵੋ ਜਿਸ ਕਾ ਕਿ ਮਆਲ ਅੱਛਾ ਹੋ।

ਸਪੀਕਰ ਸਾਹਿਬ, ਕੋਈ ਵੀ ਕਾਰਜ ਹੋਵੇ, ਉਸ ਦੀ ਢੁੱਕਵੀਂ ਪਲਾਨਿੰਗ ਹੋਣਾ ਅਤਿਅੰਤ ਅਵੱਸ਼ਕ ਹੈ। ਉਸ ਵਾਸਤੇ ਸੁਯੋਗ ਮੌਕਿਆਂ ਨੂੰ ਤਲਾਸ਼ਣਾ ਪੈਂਦਾ ਹੈ, ਉਸ ਲਈ ਪਬਲਿਕ ਉਪੀਨੀਅਨ ਲੈਣੀ ਪੈਂਦੀ ਹੈ, ਤਾਂ ਹੀ ਫਿਰ ਕੋਈ ਕਾਰਜ ਨੇਪਰੇ ਚੜ੍ਹਦਾ ਹੈ। ਸਾਡੇ

[ਸ਼੍ਰੀ ਮਦਨ ਲਾਲ ਠੇਕੇਦਾਰ]

ਮੁੱਖ ਮੰਤਰੀ ਸਾਹਿਬ ਦੀ ਕਾਬਲੀਅਤ, ਉਨ੍ਹਾਂ ਦੀ ਸਹਿਨਸ਼ੀਲਤਾ, ਉਨ੍ਹਾਂ ਦਾ ਕਿਰਦਾਰ, ਉਨ੍ਹਾਂ ਦੀ ਸੋਚਣੀ ਇਸ ਪੱਖੋਂ ਖੁਸ਼ਗਵਾਰ ਹੈ ਕਿ ਉਹ ਕਿਸੇ ਵੀ ਕਾਰਜ ਨੂੰ ਜੋ ਵੀ ਉਨ੍ਹਾਂ ਦੇ ਜ਼ਿਹਨ ਵਿੱਚ ਆਉਣ, ਸਿਰੇ ਚੜ੍ਹਾ ਕੇ ਹੀ ਦਮ ਲੈਂਦੇ ਹਨ, ਭਾਵੇਂ ਉਨ੍ਹਾਂ ਨੂੰ ਇਸ ਵਾਸਤੇ ਕਿਤੇ ਵੀ ਜਾਣਾ ਪਵੇ, ਕਿਤੇ ਵੀ ਜਾ ਕੇ ਲੋਕਾਂ ਨੂੰ ਸਮਝਾਉਣਾ ਪਵੇ ਜਾਂ ਕਿਤੇ ਵੀ ਜਾ ਕੇ ਪਬਲਿਕ ਰਾਏ ਇੱਕਠੀ ਕਰਨੀ ਹੋਵੇ।

ਸਪੀਕਰ ਸਾਹਿਬ, ਪਿਛਲੇ ਸਾਲ ਸਾਡੀ ਸਰਕਾਰ ਨੇ ਸੱਤਾ ਸੰਭਾਲੀ ਸੀ। ਮਾਨਯੋਗ ਗਵਰਨਰ ਸਾਹਿਬ ਨੇ ਇਸ ਸਰਕਾਰ ਦੇ ਸੁਪਨਿਆਂ ਨੂੰ ਆਪਣੇ ਭਾਸ਼ਣ ਵਿੱਚ ਸੰਜੋਇਆ ਸੀ, ਉਨ੍ਹਾਂ ਨੇ ਪੰਜਾਬ ਦੇ ਬਾਸ਼ਿੰਦਿਆਂ ਨੂੰ ਇੱਕ ਆਸ ਦੀ ਕਿਰਨ ਦਿਖਾਈ ਸੀ, ਲੋਕ ਮਾਨਯੋਗ ਰਾਜਪਾਲ ਜੀ ਦੁਆਰਾ ਦਿੱਤੇ ਗਏ ਭਾਸ਼ਣ ਨੂੰ ਅਮਲੀ ਜਾਮੇ ਵਿੱਚ ਦੇਖਣ ਵਾਸਤੇ ਤੱਤਪਰ ਸਨ। ਸਰਕਾਰ ਦਾ ਦੂਜਾ ਵਰ੍ਹਾ ਸ਼ੁਰੂ ਹੋਣ ਤੋਂ ਪਹਿਲਾਂ ਪਿਛਲੇ ਸਾਲ ਤੇ ਪੰਛੀ ਝਾਤ ਮਾਰਦਿਆਂ ਇਹ ਖੁਦ-ਬ-ਖੁਦ ਸਾਹਮਣੇ ਆ ਜਾਂਦਾ ਹੈ ਕਿ ਮਾਨਯੋਗ ਗਵਰਨਰ ਸਾਹਿਬ ਨੇ ਜੋ ਪਿਛਲੇ ਵਰ੍ਹੇ ਆਪਣੀ ਸਪੀਚ ਵਿੱਚ ਸਰਕਾਰ ਵੱਲੋਂ ਕੀਤੇ ਜਾਣ ਵਾਲੇ ਕਾਰਜਾਂ ਨੂੰ ਸਾਹਮਣੇ ਲਿਆਂਦਾ ਸੀ, ਮੈਨੂੰ ਦੱਸਣ ਵਿੱਚ ਫਖਰ ਮਹਿਸੂਸ ਹੁੰਦਾ ਹੈ ਕਿ ਉਸ ਤੋਂ ਵੀ ਕਿਤੇ ਵੱਧ ਸਾਡੀ ਸਰਕਾਰ ਪੰਜਾਬੀਆਂ ਦੇ ਸੁਪਨਿਆਂ ਨੂੰ ਹਕੀਕਤ ਵਿੱਚ ਬਦਲਣ ਵਿੱਚ ਕਾਮਯਾਬ ਹੋਈ ਹੈ। ਸੈਂਟਰ ਦੀ ਸਰਕਾਰ ਤੋਂ ਅਸੀਂ ਕਈ ਪ੍ਰਾਜੈਕਟਾਂ ਨੂੰ ਪੰਜਾਬ ਦੇ ਵੱਖ-ਵੱਖ ਕੋਨਿਆਂ ਵਿੱਚ ਲਾਗੂ ਕਰਵਾਉਣ ਵਿੱਚ ਸਫਲ ਹੋਏ ਹਾਂ।

ਸਪੀਕਰ ਸਾਹਿਬ, ਇਸ ਵਿੱਚ ਕੋਈ ਸ਼ੱਕ ਨਹੀਂ ਕਿ ਬਿਹਤਰੀਨ ਤੇ ਗਤੀਸ਼ੀਲ ਅਗਵਾਈ ਹੀ ਪੰਜਾਬ ਵਾਸੀਆਂ ਨੂੰ ਨਰੋਈ ਸੇਧ ਦੇ ਸਕਦੀ ਹੈ। ਬਾਦਲ ਸਾਹਿਬ ਦੀ ਡਾਇਨਮਿਕ ਲੀਡਰਸ਼ਿਪ ਵਿੱਚ ਅੱਜ ਪੰਜਾਬ ਹਰ ਪੱਖ ਤੋਂ ਅੱਗੇ ਵੱਧਣ ਲਈ ਪੱਬਾਂ ਭਾਰ ਹੋਈ ਬੈਠਾ ਹੈ। ਮਾਨਯੋਗ ਗਵਰਨਰ ਸਾਹਿਬ ਨੇ ਪੰਜਾਬ ਦੇ ਹਰ ਕੋਨੇ ਵਿੱਚ ਚਹੁੰਪੱਖੀ ਵਿਕਾਸ ਨੂੰ ਅੰਤਿਮ ਛੋਹਾਂ ਦਿੱਤੀਆਂ ਹਨ। ਮੈਂ ਤਾਂ ਇਸ ਮੌਕੇ ਤੇ ਕਹਾਂਗਾ —

ਪੂਰੀ ਹੂਈ ਤਮੰਨਾ ਅਵਾਮ ਕੀ।
ਅਬ ਦੇਖਨਾ ਹੈ ਕਿ ਨਯਾ ਮੰਜ਼ਰ ਕਿਆ ਹੋਗਾ।

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਇਹ ਗੱਲ ਪ੍ਰਤੱਖ ਸਾਹਮਣੇ ਆਉਂਦੀ ਹੈ ਕਿ ਸਾਡੀ ਸਰਕਾਰ ਨੇ ਚਿਰਾਂ ਤੋਂ ਸੰਤਾਪ ਹੰਢਾ ਰਹੇ ਪੰਜਾਬੀਆਂ ਨੂੰ ਖੁਸ਼ਨੁਮਾ ਫਿਜ਼ਾ ਪ੍ਰਦਾਨ ਕੀਤੀ ਹੈ, ਉਨ੍ਹਾਂ ਨੂੰ ਮਿਲਵਰਤਣ, ਭਾਈਚਾਰਕ ਸਾਂਝ ਤੇ ਪਿਆਰ ਵਿੱਚ ਰਹਿਣ ਲਈ ਸੰਤੁਲਿਤ ਵਾਤਾਵਰਣ ਪ੍ਰਦਾਨ ਕੀਤਾ ਹੈ। ਗਵਰਨਰ ਸਾਹਿਬ ਦਾ ਇਹ ਕਹਿਣਾ ਸ਼ਤ-ਪ੍ਰਤੀਸ਼ਤ ਠੀਕ ਹੈ ਕਿ ਪਿੱਛੇ ਜਿਹੇ ਕੁਝ ਇੱਕ ਮੌਕਿਆਂ ਤੇ ਸੰਗੀਨ ਭੜਕਾਹਟ ਦੇ ਬਾਵਜੂਦ ਸਬਰ ਤੇ ਸੰਤੋਖ ਨੂੰ ਧਾਰਨ ਕਰਦਿਆਂ ਸਾਡੀ ਸਰਕਾਰ ਨੇ ਆਪਣੀ ਦੂਰ-ਅੰਦੇਸ਼ਤਾ ਦਾ ਸਬੂਤ ਦਿੱਤਾ ਹੈ ਤੇ ਸਾਡੇ ਵਿਰੋਧੀਆਂ ਵੱਲੋਂ ਇਹ ਪ੍ਰਗਟਾਈਆਂ ਜਾ ਰਹੀਆਂ ਕਿਆਸ-ਅਰਾਈਆਂ ਕਿ ਪੰਜਾਬ ਇੱਕ ਵਾਰ ਫਿਰ ਫਿਰਕਾਪ੍ਰਸਤੀ ਦੀ ਹਨੇਰੀ ਵਿੱਚ ਗੁਆਚ ਜਾਵੇਗਾ, ਨੂੰ ਤਾਰ-ਤਾਰ ਕਰ ਦਿੱਤਾ ਹੈ। ਲਾਅ ਐਂਡ ਆਰਡਰ ਦੀ ਸਥਿਤੀ ਨੂੰ ਮੇਨਟੇਨ ਕਰਨ ਲਈ ਅਤੇ ਲੋੜ ਦੇ ਸਮੇਂ ਸੁਚਾਰੂ ਪ੍ਰਬੰਧ ਕਰਨ ਲਈ ਮੈਂ ਪੰਜਾਬ ਸਰਕਾਰ ਦਾ ਸ਼ੁਕਰੀਆ ਅਦਾ ਕਰਦਾ ਹਾਂ।

ਸਪੀਕਰ ਸਾਹਿਬ, ਅੱਜ ਦੁਨੀਆਂ ਬਹੁਤ ਹੀ ਤੇਜ਼ੀ ਨਾਲ ਅੱਗੇ ਵਧਦੀ ਜਾ ਰਹੀ ਹੈ। ਗਲੋਬਲ ਕੰਪੀਟੀਸ਼ਨ ਹੋਣ ਕਾਰਨ ਪੰਜਾਬ ਨੂੰ ਹਰ ਫੀਲਡ ਵਿੱਚ ਅੰਤਰ-ਰਾਸ਼ਟਰੀ ਪੱਧਰ ਤੇ ਕੰਪੀਟ ਕਰਨ ਵਿੱਚ ਕਾਫੀ ਤਰੱਦਦਾਂ ਦੀ ਲੋੜ ਹੈ। ਆਈ.ਟੀ. ਸੇਵਾਵਾਂ ਵਿੱਚ ਵੱਡੀ ਪੱਧਰ ਤੇ ਹੋਈ ਉੱਨਤੀ ਨੇ ਦੁਨੀਆਂ ਨੂੰ ਬਹੁਤ ਹੀ ਨੇੜੇ ਕਰ ਦਿੱਤਾ ਹੈ। ਦੁਨੀਆਂ ਦਾ ਹਰ ਵਿਅਕਤੀ ਆਪਣੇ ਆਪ ਨੂੰ ਸੀਮਿਤ ਦਾਇਰੇ ਵਿੱਚ ਨਹੀਂ ਰੱਖਣਾ ਚਾਹੁੰਦਾ, ਉਹ ਪਰਿਵਾਰ ਦੀ ਘੁੱਟਣ ਵਿੱਚੋਂ ਨਿਕਲ ਕੇ ਉੱਚੀਆਂ ਹਵਾਵਾਂ ਵਿੱਚ ਉਡਾਰੀਆਂ ਮਾਰਨਾ ਚਾਹੁੰਦਾ ਹੈ। ਅਜਿਹੇ ਸਮੇਂ ਲੋੜ ਹੈ ਪੰਜਾਬ ਨੂੰ ਇੱਕ ਨਵਾਂ ਵਿਜ਼ਨ ਦੇਣ ਦੀ, ਇੱਕ ਨਵੀਂ ਰਾਹ ਦਿਖਾਉਣ ਦੀ ਤਾਂ ਕਿ ਪੰਜਾਬ ਸਮੇਂ ਦਾ ਹਾਣੀ ਹੋ ਸਕੇ। ਸਪੀਕਰ ਸਾਹਿਬ, ਆਈ.ਟੀ. ਪਾਰਕ ਨੂੰ ਪੰਜਾਬ ਵਿਚ ਵਿਕਸਿਤ ਕਰਨ ਲਈ ਹਾਲੇ ਥੋੜ੍ਹੇ-ਬਹੁਤੇ ਹੀ ਪ੍ਰਯਤਨ ਹੋਏ ਹਨ। ਇਸ ਬਾਰੇ ਵਿਆਪਕ ਪੱਧਰ ਤੇ ਸੋਚਣ ਦੀ ਲੋੜ ਹੈ। ਇਸ ਬਾਰੇ ਵਿਸ਼ੇਸ਼ ਪ੍ਰੋਗਰਾਮ ਉਲੀਕਣ ਦੀ ਅਵੱਸ਼ਕਤਾ ਹੈ। ਮੁਹਾਲੀ ਨੂੰ ਆਈ.ਟੀ. ਜ਼ੋਨ ਵਜੋਂ ਵਿਕਸਿਤ ਕਰਨ ਦੀ ਸਰਕਾਰ ਦੀ ਸੋਚ ਸਰਾਹਣਾਯੋਗ ਹੈ ਪਰ ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਮੁਹਾਲੀ ਤੋਂ ਇਲਾਵਾ ਪੰਜਾਬ ਦੇ ਹਰ ਜ਼ਿਲ੍ਹੇ ਵਿੱਚ ਕਿਸੇ ਨਾ ਕਿਸੇ ਸ਼ਹਿਰ ਨੂੰ ਆਈ.ਟੀ. ਜ਼ੋਨ ਵਜੋਂ ਵਿਕਸਿਤ ਕੀਤਾ ਜਾਵੇ ਤਾਂ ਕਿ ਸਾਡੇ ਬੱਚੇ ਜੋ ਸਾਡਾ ਭਵਿੱਖ ਹਨ, ਜਿਨ੍ਹਾਂ ਉਤੇ ਸਾਡੇ ਪੰਜਾਬ ਦੀ ਖੁਸ਼ਹਾਲੀ ਦਾਰੋਮਦਾਰ ਹੈ, ਉਹ ਆਪਣੀ ਕਾਬਲੀਅਤ ਵਿਚ ਹੋਰ ਨਿਖਾਰ ਲਿਆ ਸਕਣ ਤੇ ਉਨ੍ਹਾਂ ਦਾ ਟੇਲੈਂਟ ਅੰਤਰ-ਰਾਸ਼ਟਰੀ ਪੱਧਰ ਤੇ ਸਰਵ-ਵਿਆਪੀ ਹੋਵੇ। ਇਸੇ ਵਿੱਚ ਹੀ ਸਾਡੀ ਭਲਾਈ ਹੈ।

ਹਾਂ ਭਲਾ ਕਰ ਤਿਰਾ ਭਲਾ ਹੋਗਾ।
ਔਰ ਦਰਵੇਸ਼ ਕੀ ਸਦਾ ਕਯਾ ਹੈ।

ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਰਾਜਪਾਲ ਜੀ ਦੁਆਰਾ ਦਿੱਤੇ ਗਏ ਭਾਸ਼ਣ ਤੇ ਪਹਿਲੀ ਵਾਰ ਬਹਿਸ ਵਿੱਚ ਹਿੱਸਾ ਲੈਂਦਿਆਂ ਮੈਂ ਕੁਝ ਅਹਿਮ ਨੁਕਤਿਆਂ ਤੇ ਸਰਕਾਰ ਦੀ ਨਜ਼ਰਸਾਨੀ ਕਰਵਾਉਣਾ ਚਾਹੁੰਦਾ ਹਾਂ। ਇਹ ਕੁਝ ਨੁਕਤੇ ਸਟੇਟ ਲੈਵਲ ਤੇ ਆਪਣੀ ਮਹੱਤਤਾ ਤਾਂ ਰੱਖਦੇ ਹੀ ਹਨ, ਨਾਲ ਹੀ ਮੇਰੇ ਹਲਕੇ ਦੇ ਲੋਕਾਂ ਨਾਲ ਵੀ ਵਿਸ਼ੇਸ਼ ਤੌਰ ਤੇ ਜੁੜੇ ਹੋਏ ਹਨ। ਸਪੀਕਰ ਸਾਹਿਬ, ਮੇਰਾ ਹਲਕਾ ਘਨੌਰ ਰਿਆਸਤ ਪਟਿਆਲਾ ਦਾ ਅਹਿਮ ਹਿੱਸਾ ਹੈ ਪਰ ਇਹ ਹਲਕਾ ਇੱਥੋਂ ਚੁਣੇ ਗਏ ਨੁਮਾਇੰਦਿਆਂ ਨੂੰ ਪਿਛਲੇ ਸਮੇਂ ਦੀਆਂ ਸਰਕਾਰਾਂ ਵਿੱਚ ਅਹਿਮ ਰੁਤਬੇ ਮਿਲਣ ਦੇ ਬਾਵਜੂਦ ਵੀ ਅਣਗੌਲਿਆ ਹੀ ਰਿਹਾ ਹੈ। ਇੰਝ ਮਹਿਸੂਸ ਹੁੰਦਾ ਹੈ ਕਿ ਇਹ ਸੁੱਤਾ ਜਿਹਾ ਕਸਬਾ ਹੈ ਜਿਸ ਦੀ ਨੁਹਾਰ ਬਦਲਣ ਲਈ ਵਿਸ਼ੇਸ਼ ਡਿਵੈਲਪਮੈਂਟ ਦੀ ਲੋੜ ਹੈ।

ਸਪੀਕਰ ਸਾਹਿਬ, ਪੰਜਾਬ ਦੀ ਇੱਕ ਬਹੁਤ ਹੀ ਅਹਿਮ ਸਮੱਸਿਆ ਹੈ ਤੇ ਖਾਸ ਕਰਕੇ ਮੇਰੇ ਹਲਕੇ ਘਨੌਰ ਲਈ ਤਾਂ ਇਹ ਸਰਾਪ ਸਾਬਤ ਹੋ ਰਹੀ ਹੈ, ਉਹ ਇਹ ਹੈ ਕਿ ਜੰਗਲਾਤ ਵਿਭਾਗ ਵੱਲੋਂ ਪਿਛਲੇ ਸਮੇਂ ਦੌਰਾਨ ਨਹਿਰਾਂ ਅਤੇ ਸੜਕਾਂ ਦੇ ਕੰਢਿਆਂ ਤੇ ਜਿਹੜੇ ਦਰੱਖਤ ਲਗਾਏ ਜਾ ਰਹੇ ਹਨ, ਉਨ੍ਹਾਂ ਨੂੰ ਲਗਾਉਣ ਵਿੱਚ ਪ੍ਰਵਾਨਿਤ ਡਿਜ਼ਾਈਨ ਨੂੰ ਬਿਲਕੁਲ ਹੀ ਅੱਖੋਂ-ਪਰੋਖੇ ਕਰ ਦਿੱਤਾ ਗਿਆ ਹੈ। ਇਹ ਦਰੱਖਤ ਸੜਕਾਂ ਅਤੇ ਨਹਿਰਾਂ ਦੇ ਕੰਢਿਆਂ ਤੇ ਲਗਾ ਦਿੱਤੇ ਗਏ ਹਨ ਅਤੇ ਬਰਮ ਲਈ ਵੀ ਜਗ੍ਹਾ ਨਹੀਂ ਛੱਡੀ ਗਈ।

[ਸ਼੍ਰੀ ਮਦਨ ਲਾਲ ਠੇਕੇਦਾਰ]

ਨਤੀਜਾ ਇਹ ਨਿਕਲਦਾ ਹੈ ਕਿ ਜਦੋਂ ਵੀ ਕੋਈ ਦਰੱਖਤ ਟੁੱਟ ਕੇ ਗਿਰਦਾ ਹੈ ਤਾਂ ਉਸ ਨਾਲ ਤੁਰੰਤ ਹੀ ਨਹਿਰ ਟੁੱਟ ਜਾਂਦੀ ਹੈ ਜਿਸ ਕਾਰਨ ਹੜ੍ਹਾਂ ਦਾ ਖਤਰਾ ਬਣ ਜਾਂਦਾ ਹੈ। ਹੜ੍ਹਾਂ ਦੇ ਆਉਣ ਨਾਲ ਹਜ਼ਾਰਾਂ ਏਕੜ ਫਸਲ ਤੁਰੰਤ ਬਰਬਾਦ ਹੋ ਜਾਂਦੀ ਹੈ। ਦੂਜੇ ਪਾਸੇ ਜੋ ਕਈ ਦਰੱਖਤ ਸੜਕ ਤੇ ਗਿਰ ਜਾਂਦਾ ਹੈ ਤਾਂ ਉਸ ਨਾਲ ਜਾਨੀ ਤੇ ਮਾਲੀ ਨੁਕਸਾਨ ਹੋ ਜਾਂਦਾ ਹੈ। ਮੈਂ ਆਪਣੇ ਹਲਕੇ ਦੀ ਉਦਾਹਰਣ ਕੋਟ ਕਰਨੀ ਚਾਹਾਂਗਾ। ਪਿੰਡ ਚੌਰੇ ਤੋਂ ਸ਼ੰਭੂ ਦੇ ਰਸਤੇ ਵਿੱਚ ਸੜਕ ਦੇ ਕਿਨਾਰੇ ਤੇ ਦਰੱਖਤ ਲਗਾਏ ਹੋਏ ਹਨ ਜਿਸ ਕਾਰਨ ਕਈ ਵਾਰ ਜਾਨੀ ਤੇ ਮਾਲੀ ਨੁਕਸਾਨ ਹੋ ਚੁੱਕਾ ਹੈ। ਮੈਂ ਤਾਂ ਇਹ ਵੀ ਕਹਾਂਗਾ ਕਿ ਇਸ ਦੀ ਬਕਾਇਦਾ ਇਨਕੁਆਰੀ ਕਰਵਾਈ ਜਾਵੇ ਕਿ ਇਸ ਡਿਜ਼ਾਈਨ ਵਿੱਚ ਦਰੱਖਤ ਲਗਾਉਣ ਲਈ ਕਿਹੜੇ ਅਧਿਕਾਰੀ ਜ਼ੁੰਮੇਵਾਰ ਹਨ ਅਤੇ ਮੰਗ ਕਰਾਂਗਾ ਕਿ ਅੱਗੇ ਤੋਂ ਪ੍ਰਵਾਨਿਤ ਡਿਜ਼ਾਈਨ ਅਨੁਸਾਰ ਹੀ ਦਰੱਖਤ ਲਗਾਏ ਜਾਣ।

ਸਪੀਕਰ ਸਾਹਿਬ, ਇੱਕ ਹੋਰ ਅਹਿਮ ਮਸਲਾ ਜਿਸ ਦਾ ਪ੍ਰਭਾਵ ਮੇਰੇ ਹਲਕੇ ਘਨੌਰ ਦੇ ਨਾਲ-ਨਾਲ ਸਾਰੇ ਪੰਜਾਬ ਤੇ ਪੈ ਰਿਹਾ ਹੈ, ਉਹ ਇਹ ਹੈ ਕਿ ਐਸ.ਵਾਈ.ਐਲ. ਜਿਹੜੀ ਕਿ ਪੰਜਾਬ ਲਈ ਚਿੱਟਾ ਹਾਥੀ ਸਾਬਤ ਹੋ ਰਹੀ ਹੈ, ਉਸ ਬਾਰੇ ਵੀ ਥੋੜ੍ਹਾ ਜਿਹਾ ਧਿਆਨ ਦਿੱਤਾ ਜਾਵੇ। ਹਰਿਆਣਾ ਸਟੇਟ ਵਿੱਚ ਪੈਂਦੇ ਐਸ.ਵਾਈ.ਐਲ. ਦੇ ਹਿੱਸੇ ਵਿੱਚ ਪਾਣੀ ਛੱਡ ਕੇ ਉਥੋਂ ਦੇ ਕਿਸਾਨ ਆਪਣੇ ਖੇਤਾਂ ਦੀ ਸਿੰਜਾਈ ਕਰ ਰਹੇ ਹਨ ਜਦ ਕਿ ਪੰਜਾਬ ਨੇ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿੱਤਾ। ਪੰਜਾਬ ਵਿਚੋਂ ਲੰਘਦੀ ਐਸ.ਵਾਈ.ਐਲ. ਨੂੰ ਲਿੰਕ ਕਰਦੀਆਂ ਨਹਿਰਾਂ ਤੇ ਰਜਵਾਹੇ ਸੁੱਕੇ ਪਏ ਹਨ। ਜੇ ਪੰਜਾਬ ਵਿੱਚ ਵੀ ਇਹ ਸਕੀਮ ਲਾਗੂ ਕਰ ਦਿੱਤੀ ਜਾਵੇ ਤੇ ਲੋੜੀਂਦਾ ਪਾਣੀ ਇਸ ਨਹਿਰ ਵਿਚ ਛੱਡ ਦਿੱਤਾ ਜਾਵੇ ਤਾਂ ਇਸ ਨਾਲ ਪਟਿਆਲਾ, ਮੁਹਾਲੀ ਅਤੇ ਫਤਹਿਗੜ੍ਹ ਸਾਹਿਬ ਜ਼ਿਲ੍ਹਿਆਂ ਦੇ ਕਿਸਾਨਾਂ ਨੂੰ ਬਹੁਤ ਫਾਇਦਾ ਹੋਵੇਗਾ।

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਸਰਕਾਰ ਨੂੰ ਇਹ ਵੀ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਲਿਫਟ ਇਰੀਗੇਸ਼ਨ ਸਿਸਟਮ ਨੂੰ ਵੀ ਡਿਵੈਲਪ ਕਰਨਾ ਚਾਹੀਦਾ ਹੈ। ਪਿੰਡਾਂ ਵਿਚ ਪਾਣੀ ਦਿਨ-ਬ-ਦਿਨ ਹੇਠਾਂ ਹੁੰਦਾ ਜਾ ਰਿਹਾ ਹੈ ਤੇ ਬਿਜਲੀ ਦੀ ਕਿੱਲਤ ਵੀ ਵਧਦੀ ਜਾ ਰਹੀ ਹੈ ਜਿਸ ਕਾਰਨ ਜ਼ਿਮੀਂਦਾਰਾਂ ਨੂੰ ਸਿੰਜਾਈ ਲਈ ਪੂਰਾ ਪਾਣੀ ਨਹੀਂ ਮਿਲ ਰਿਹਾ। ਮੇਰਾ ਹਲਕਾ ਘਨੌਰ ਹਰਿਆਣਾ ਸਟੇਟ ਦੇ ਬਾਰਡਰ ਤੇ ਪੈਂਦਾ ਹੈ ਤੇ ਹਰਿਆਣੇ ਵਿਚ ਲਿਫਟ ਇਰੀਗੇਸ਼ਨ ਸਿਸਟਮ ਲਾਗੂ ਕੀਤੀ ਹੋਈ ਹੈ ਜਿਸ ਕਾਰਨ ਉੱਥੇ ਜ਼ਿਮੀਂਦਾਰਾਂ ਨੂੰ ਬਹੁਤ ਫਾਇਦਾ ਹੈ ਪਰੰਤੂ ਪੰਜਾਬ ਵਿਚ ਅਜਿਹਾ ਕੁਝ ਨਹੀਂ। ਸਿੰਜਾਈ ਲਈ ਪੂਰੀ ਮਾਤਰਾ ਵਿਚ ਪਾਣੀ ਨਾ ਮਿਲਣ ਕਾਰਨ ਪੰਜਾਬ ਦੀ ਧਰਤੀ ਬੰਜਰ ਹੁੰਦੀ ਜਾ ਰਹੀ ਹੈ। ਇਸ ਲਈ ਜੇ ਪੰਜਾਬ ਵਿਚ ਵੀ ਲਿਫਟ ਇਰੀਗੇਸ਼ਨ ਸਿਸਟਮ ਸ਼ੁਰੂ ਕਰ ਦਿੱਤਾ ਜਾਵੇ ਤਾਂ ਇਹ ਬਹੁਤ ਹੀ ਫਾਇਦੇਮੰਦ ਹੋਵੇਗਾ। ਮੈਡਮ ਭੱਠਲ ਨੇ ਇਸ ਸੰਬੰਧੀ ਨੀਂਹ ਪੱਥਰ ਵੀ ਰੱਖਿਆ ਸੀ ਪਰ ਉਹ ਨੀਂਹ ਪੱਥਰ ਵੀ ਸਮੇਂ ਦੇ ਬੀਤਣ ਨਾਲ ਗੁਆਚ ਗਿਆ ਹੈ। ਇੱਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਦੋ-ਤਿੰਨ ਪਿੰਡਾਂ ਨੂੰ ਜੋੜ ਕੇ ਜੇ ਡੀਪ ਟਿਊਬਵੈੱਲ ਲਗਾ ਦਿੱਤੇ ਜਾਣ ਤਾਂ ਵੀ ਸਿੰਜਾਈ ਲਈ ਵਧੀਆ ਸਹੂਲਤ ਮੁਹੱਈਆ ਹੋ ਸਕਦੀ ਹੈ।

ਸਪੀਕਰ ਸਾਹਿਬ, ਸ਼ਗਨ ਸਕੀਮ ਬਾਦਲ ਸਾਹਿਬ ਦੀ ਅਗਵਾਈ ਵਿਚ ਅਕਾਲੀ-ਭਾਜਪਾ ਸਰਕਾਰ ਨੇ ਸਾਲ 1997 ਵਿੱਚ ਸ਼ੁਰੂ ਕੀਤੀ ਸੀ ਅਤੇ ਇਹ ਸਕੀਮ ਪੰਜਾਬ ਵਾਸੀਆਂ ਵਿੱਚ ਬਹੁਤ ਹੀ ਹਰਮਨ ਪਿਆਰੀ ਹੋਈ ਹੈ ਪਰ ਮੇਰੀ ਬੇਨਤੀ ਹੈ ਕਿ ਸਰਕਾਰ ਦੀ ਇਸ ਸਕੀਮ ਨੂੰ ਗਰਾਸ ਰੂਟ ਤੱਕ ਇੰਪਲੀਮੈਂਟ ਕਰਨ ਲਈ ਕਾਫੀ ਪ੍ਰਯਤਨਾਂ ਦੀ ਲੋੜ ਹੈ। ਲੋਕਾਂ ਨੂੰ ਇਸ ਸਕੀਮ ਦਾ ਫਾਇਦਾ ਲੈਣ ਲਈ ਦਫਤਰਾਂ ਦੇ ਕਈ ਗੇੜੇ ਕੱਟਣੇ ਪੈਂਦੇ ਹਨ ਪਰ ਫਿਰ ਵੀ ਉਨ੍ਹਾਂ ਨੂੰ ਸ਼ਗਨ ਸਕੀਮ ਦਾ ਭੁਗਤਾਨ ਜਲਦੀ ਨਹੀਂ ਹੁੰਦਾ। ਇਸ ਬਾਰੇ ਸਰਕਾਰ ਨੂੰ ਬਕਾਇਦਾ ਸੋਚ ਵਿਚਾਰ ਕਰਨੀ ਚਾਹੀਦੀ ਹੈ ਤੇ ਇੰਨੇ ਕੁ ਫੰਡਜ਼ ਜ਼ਰੂਰ ਹੋਣੇ ਚਾਹੀਦੇ ਹਨ ਜਿਸ ਨਾਲ ਲੋਕਾਂ ਨੂੰ ਖੱਜਲ-ਖੁਆਰੀ ਦਾ ਸਾਹਮਣਾ ਨਾ ਕਰਨਾ ਪਵੇ।

* ਸਪੀਕਰ ਸਾਹਿਬ, ਮੇਰਾ ਹਲਕਾ ਘਨੌਰ ਬਹੁਤ ਪਛੜਿਆ ਹੋਇਆ ਹੈ। ਸਿੱਖਿਆ, ਸਿਹਤ ਸੇਵਾਵਾਂ, ਟਰਾਂਸਪੋਰਟ, ਪੀਣ ਵਾਲਾ ਪਾਣੀ, ਸੀਵਰੇਜ ਜਿਹੜੀਆਂ ਕਿ ਅੱਜ ਦੇ ਇਨਸਾਨ ਦੀਆਂ ਮੁਢਲੀਆਂ ਲੋੜਾਂ ਬਣ ਚੁੱਕੀਆਂ ਹਨ, ਇਨ੍ਹਾਂ ਤੋਂ ਮੇਰਾ ਹਲਕਾ ਬਿਲਕੁਲ ਹੀ ਸੱਖਣਾ ਹੈ।

* ਸਪੀਕਰ ਸਾਹਿਬ, ਘਨੌਰ ਹਲਕੇ ਦੇ ਬੱਚੇ-ਬੱਚੀਆਂ ਨੂੰ ਉੱਚ ਸਿੱਖਿਆ ਲਈ ਪਟਿਆਲਾ ਜਾਂ ਅੰਬਾਲਾ ਜਾਣਾ ਪੈਂਦਾ ਹੈ ਕਿਉਂਕਿ ਉਥੇ ਕੋਈ ਵੀ ਕਾਲਜ ਨਹੀਂ ਹੈ ਤੇ ਵਿਸ਼ੇਸ਼ ਕਰਕੇ ਸਾਡੀਆਂ ਬੱਚੀਆਂ ਨੂੰ ਹਰ ਰੋਜ਼ ਬੱਸਾਂ ਵਿੱਚ ਧੱਕੇ ਖਾਣੇ ਪੈਂਦੇ ਹਨ। ਮੇਰੀ ਸਰਕਾਰ ਤੋਂ ਪੁਰਜ਼ੋਰ ਮੰਗ ਹੈ ਕਿ ਘਨੌਰ ਵਿੱਚ ਸਰਕਾਰੀ ਕਾਲਜ ਜ਼ਰੂਰ ਬਣਾਇਆ ਜਾਵੇ। ਸਪੀਕਰ ਸਾਹਿਬ, ਮੇਰੇ ਹਲਕੇ ਦੇ ਪ੍ਰਾਇਮਰੀ ਅਤੇ ਸੈਕੰਡਰੀ ਸਕੂਲਾਂ ਦੀ ਹਾਲਤ ਵੀ ਬਹੁਤ ਮਾੜੀ ਹੈ ਤੇ ਸਟਾਫ ਵੀ ਪੂਰਾ ਨਹੀਂ ਹੈ। ਕਈ-ਕਈ ਪਿੰਡਾਂ ਵਿਚ ਤਾਂ ਇੱਕ ਵੀ ਟੀਚਰ ਨਹੀਂ ਹੈ। ਜੇਕਰ ਬੱਚਿਆਂ ਨੂੰ ਵਿੱਦਿਆ ਹੀ ਨਹੀਂ ਮਿਲੇਗੀ ਤਾਂ ਉਹ ਅੱਜ ਦੇ ਕੰਪੀਟੀਸ਼ਨ ਯੁਗ ਵਿੱਚ ਕਿਵੇਂ ਕੰਪੀਟ ਕਰਨਗੇ ? ਬੱਚਿਆਂ ਦੇ ਉੱਜਵਲ ਭਵਿੱਖ ਲਈ ਇਹ ਜ਼ਰੂਰੀ ਹੈ ਕਿ ਉਥੇ ਸਕੂਲਾਂ ਦੀ ਰਿਪੇਅਰ ਕੀਤੀ ਜਾਵੇ ਤੇ ਸਟਾਫ ਦਾ ਵੀ ਪੂਰਾ ਇੰਤਜ਼ਾਮ ਕੀਤਾ ਜਾਵੇ ਤਾਂ ਕਿ ਸਾਡੇ ਬੱਚਿਆਂ ਨੂੰ ਪਬਲਿਕ ਸਕੂਲਾਂ ਸਾਹਮਣੇ ਹੀਣ ਭਾਵਨਾ ਦਾ ਸ਼ਿਕਾਰ ਨਾ ਹੋਣਾ ਪਵੇ।

* ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਦੱਸਿਆ ਹੈ ਕਿ ਸਰਕਾਰ ਅਗਲੇ ਵਿੱਤੀ ਸਾਲ ਵਿੱਚ ਕਈ ਬੱਸ ਅੱਡਿਆਂ ਦਾ ਨਿਰਮਾਣ ਕਰਨ ਜਾ ਰਹੀ ਹੈ ਜਿਨ੍ਹਾਂ ਵਿਚ ਪਟਿਆਲੇ ਦਾ ਨਵਾਂ ਬੱਸ ਅੱਡਾ ਵੀ ਸ਼ਾਮਲ ਹੈ। ਸਪੀਕਰ ਸਾਹਿਬ, ਸਾਡੇ ਵਿੱਤ ਮੰਤਰੀ ਜੀ ਨੇ ਹਾਲੇ ਬਜਟ ਪੇਸ਼ ਕਰਨਾ ਹੈ। ਇਸ ਲਈ ਜੇ ਘਨੌਰ ਦੇ ਬੱਸ ਸਟੈਂਡ ਲਈ ਫੰਡਜ਼ ਦਾ ਉਪਬੰਧ ਕਰ ਦਿੱਤਾ ਜਾਵੇ ਤਾਂ ਇਸ ਨਾਲ ਮੇਰੇ ਹਲਕੇ ਦੇ ਲੋਕਾਂ ਨੂੰ ਕਾਫੀ ਰਾਹਤ ਮਿਲ ਸਕਦੀ ਹੈ।

* ਸਪੀਕਰ ਸਾਹਿਬ, ਇਸੇ ਤਰ੍ਹਾਂ ਮੇਰੀ ਇਹ ਵੀ ਬੇਨਤੀ ਹੈ ਕਿ ਘਨੌਰ ਹਲਕੇ ਵਿੱਚ ਸੀਵਰੇਜ ਸਿਸਟਮ ਦਾ ਵੀ ਕੋਈ ਪ੍ਰਬੰਧ ਨਹੀਂ ਹੈ। ਸੀਵਰੇਜ ਸਿਸਟਮ ਨਾ ਹੋਣ ਕਾਰਨ ਪਾਣੀ ਸੜਕਾਂ ਤੇ ਖੜ੍ਹਾ ਰਹਿੰਦਾ ਹੈ ਅਤੇ ਉਸ ਦੀ ਨਿਕਾਸੀ ਨਹੀਂ ਹੁੰਦੀ

[ਸ਼੍ਰੀ ਮਦਨ ਲਾਲ ਠੇਕੇਦਾਰ]

ਜਿਸ ਕਰਕੇ ਸੜਕਾਂ ਮਿੱਥੇ ਸਮੇਂ ਤੋਂ ਪਹਿਲਾਂ ਹੀ ਟੁੱਟ ਜਾਂਦੀਆਂ ਹਨ। ਇਸ ਲਈ ਸੀਵਰੇਜ ਸਿਸਟਮ ਵੱਲ ਵੀ ਧਿਆਨ ਦੇਣ ਦੀ ਅਤਿਅੰਤ ਲੋੜ ਹੈ।

* ਸਰਕਾਰ ਨੇ ਗਲੀਆਂ-ਨਾਲੀਆਂ ਲਈ ਪਿੰਡਾਂ ਵਿੱਚ ਫੰਡਜ਼ ਮੁਹੱਈਆ ਕਰਵਾਏ ਹਨ ਪਰ ਉਨ੍ਹਾਂ ਦੀ ਡਿਸਪੋਜ਼ਲ ਲਈ ਕੋਈ ਇੰਤਜ਼ਾਮ ਨਹੀਂ ਕੀਤਾ। ਕੋਈ ਵੀ ਕਾਰਜ ਕਰਨ ਤੋਂ ਪਹਿਲਾਂ ਉਸ ਦੀ ਪਰਾਪਰ ਪਲਾਨਿੰਗ ਨਾ ਹੋਵੇ ਤਾਂ ਲਗਾਇਆ ਗਿਆ ਪੈਸਾ ਵਿਅਰਥ ਚਲਾ ਜਾਂਦਾ ਹੈ। ਅਗਰ ਪਾਣੀ ਦੀ ਡਿਸਪੋਜ਼ਲ ਹੀ ਨਹੀਂ ਤਾਂ ਫਿਰ ਗਲੀਆਂ-ਨਾਲੀਆਂ ਵਾਸਤੇ ਫੰਡਜ਼ ਦੇਣ ਦਾ ਕੋਈ ਅਰਥ ਹੀ ਨਹੀਂ ਰਹਿ ਜਾਂਦਾ। ਡਿਸਪੋਜ਼ਲ ਨਾ ਹੋਣ ਕਾਰਣ ਪਾਣੀ ਸੜਕਾਂ ਤੇ ਖੜ੍ਹਾ ਹੋ ਜਾਂਦਾ ਹੈ ਜਿਸ ਨਾਲ ਸੜਕਾਂ ਜਲਦੀ ਟੁੱਟ ਜਾਂਦੀਆਂ ਹਨ। ਇਸ ਨਾਲ ਸਰਕਾਰ ਨੂੰ ਦੂਹਰੀ ਮਾਰ ਪੈਂਦੀ ਹੈ। ਇਹ ਸਮੱਸਿਆ ਸਿਰਫ ਮੇਰੇ ਹਲਕੇ ਘਨੌਰ ਦੀ ਨਹੀਂ ਬਲਕਿ ਸਾਰੇ ਪੰਜਾਬ ਦਾ ਇਹੀ ਹਾਲ ਹੈ।

ਸਪੀਕਰ ਸਾਹਿਬ, ਅੰਤ ਵਿੱਚ ਮੈਂ ਆਪ ਜੀ ਦਾ ਤਹਿ ਦਿਲੋਂ ਸ਼ੁਕਰੀਆ ਅਦਾ ਕਰਦਾ ਹੋਇਆ ਕਹਿਣਾ ਚਾਹਾਂਗਾ —

ਕਯਾ ਫਰਜ਼ ਹੈ ਕਿ ਸਬ ਕੋ ਮਿਲੇ ਏਕ ਸਾ ਜਵਾਬ।
ਆਓ ਨਾ, ਹਮ ਭੀ ਸੈਰ ਕਰੇਂ ਕੋਹੇ-ਤੂਰ ਕੀ।

**ਕੈਪਟਨ ਅਮਰਿੰਦਰ ਸਿੰਘ (ਪਟਿਆਲਾ ਟਾਊਨ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ ਤਾਂ ਕਿ ਮੈਂ ਆਪਣੇ ਕੁਝ ਵਿਊ ਦੇ ਸਕਾਂ। ਇਹ ਜਿਹੜਾ 63 ਪੇਜਿਜ਼ ਦਾ ਐਡਰੈੱਸ ਹੈ, ਇਹ ਆਪਾਂ ਸਾਰੇ ਜਾਣਦੇ ਹਾਂ ਕਿ ਇਹ ਗੌਰਮਿੰਟ ਲਿਖਦੀ ਹੈ ਅਤੇ ਕੈਬਿਨਟ ਅਪਰੂਵ ਕਰਦੀ ਹੈ। ਗਵਰਨਰ ਸਾਹਿਬ ਤਾਂ ਪੜ੍ਹਦੇ ਹੀ ਹਨ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਇਹ ਇੱਕ ਜ਼ਿੰਮੇਂਵਾਰ ਗੌਰਮਿੰਟ ਹੈ, ਜੋ ਗੱਲਾਂ ਇਸ ਐਡਰੈੱਸ ਵਿਚ ਕਹੀਆਂ ਗਈਆਂ ਹਨ, ਗਵਰਨਰ ਸਾਹਿਬ ਤਾਂ ਇੱਕ ਸ਼ਰੀਫ ਇਨਸਾਨ ਹਨ, ਉਹ ਸਾਡੀ ਫੌਜ ਦੇ ਕਮਾਂਡੈਂਟ ਤੇ ਚੀਫ ਰਹੇ ਹਨ, ਉਨ੍ਹਾਂ ਤੋਂ ਗਲਤ ਗੱਲਾਂ ਕਹਾਓ, ਇਹ ਕਿਸੇ ਵੀ ਸਰਕਾਰ ਨੂੰ ਸ਼ੋਭਾ ਨਹੀਂ ਦਿੰਦਾ। ਇਹ ਜਿਹੜੇ ਪੁਆਇੰਟ ਮੈਂ ਚੁੱਕੇ ਹਨ, ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ। ਤੁਸੀਂ ਪਹਿਲਾਂ ਕਿਹਾ- Economics legacy was in shambles. ਸਪੀਕਰ ਸਾਹਿਬ, ਮੈਂ ਅੰਕੜਿਆਂ ਬਾਰੇ ਦੱਸਣਾ ਚਾਹੁੰਦਾ ਹਾਂ, ਸੰਨ 2001-02 ਵਿੱਚ ਜਦੋਂ ਅਸੀਂ ਸਰਕਾਰ ਵਿੱਚ ਆਏ ਸੀ, ਸਾਡਾ ਰੈਵੇਨਿਊ ਡੈਫੀਸਿਟ 3781 ਕਰੋੜ ਰੁਪਏ ਸੀ। ਜਦੋਂ ਅਸੀਂ 2006-07 ਵਿਚ ਗੌਰਮਿੰਟ ਨੂੰ ਰੈਲੇਗਵਿਸ਼ ਕੀਤਾ ਤਾਂ ਇਹ 2023 ਕਰੋੜ ਰੁਪਏ ਸਰਪਲੱਸ ਸੀ। From deficit to a surplus state ਇਹ ਐਡੀਸ਼ਨ 5800 ਕਰੋੜ ਰੁਪਏ ਦੀ ਸੀ। ਸਾਡਾ ਫਿਸਕਲ ਡੈਫੀਸਿਟ ਸਰਪਲੱਸ ਸੀ। ਜਦੋਂ ਅਸੀਂ ਚਾਰਜ ਲਿਆ ਤਾਂ ਡੈਫੀਸਿਟ 4958 ਕਰੋੜ ਰੁਪਏ ਸੀ ਔਰ ਅਸੀਂ ਉਸ ਨੂੰ ਨੈਗੇਟਿਵ 610 ਤੇ ਛੱਡ ਕੇ ਗਏ ਸੀ। Committed expenditure percentage of revenue receipt,-ਇਸ ਦਾ ਮਤਲਬ ਹੈ ਕਿ ਜਿੰਨਾ ਤੁਸੀਂ ਕਮਾਉਂਦੇ ਹੋ, ਉਸ ਵਿਚੋਂ

ਖਰਚਦੇ ਕਿੰਨਾ ਹੋ। ਇਨ੍ਹਾਂ ਦਾ ਖਰਚਾ 118% ਸੀ। ਇਹ 100 ਰੁਪਿਆ ਕਮਾਉਂਦੇ ਸੀ ਅਤੇ 118 ਰੁਪਏ ਖਰਚਦੇ ਸੀ। ਇਸ ਦਾ ਮਤਲਬ ਪੂਰਾ ਕਰਨ ਲਈ ਇਹ ਉਧਾਰ ਲੈਂਦੇ ਸੀ। ਅਸੀਂ ਉਸ ਨੂੰ ਸਾਲ 2006-07 ਵਿੱਚ 63 ਰੁਪਏ ਤੇ ਲੈ ਕੇ ਆਏ ਸੀ। ਅਸੀਂ ਇੰਪਰੂਵਮੈਂਟਸ ਇੰਨੀਆਂ ਕੀਤੀਆਂ ਸਨ। Interest percentage of revenue receipts 35% ਤੋਂ ਲੈ ਕੇ 20% ਤੇ ਲੈ ਕੇ ਆਏ। ਇਹ ਇਨ੍ਹਾਂ ਦੀ ਪਹਿਲੀ ਗੱਲ ਦਾ ਜਵਾਬ ਹੈ ਜੋ ਗੱਲ ਗਵਰਨਰ ਸਾਹਿਬ ਨੇ ਕੀਤੀ ਹੈ, ਇਹ ਤਾਂ ਉਨ੍ਹਾਂ ਤੋਂ ਗੱਲ ਕਰਾਈ ਗਈ ਹੈ। ਹੁਣ ਮੈਂ ਪਲੈਨ ਪਰਫਾਰਮੈਂਸ ਬਾਰੇ ਤੁਹਾਨੂੰ ਦੱਸਣਾ ਚਾਹੁੰਦਾ ਹਾਂ। ਫਾਈਨਾਂਸ ਮਨਿਸਟਰ ਬੜੇ ਸੁਲਝੇ ਹੋਏ ਹਨ। ਇਹ ਗੱਲ ਨੋਟ ਕਰਨਗੇ ਅਤੇ ਚੈੱਕ ਕਰਵਾਉਣਗੇ ਕਿ ਇਹ ਗਲਤ ਅੰਕੜੇ ਆਏ ਕਿਵੇਂ ? ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵੇਲੇ 100% ਪਲੈਨ ਪਰਫਾਰਮੈਂਸ ਹੋਈ ਸੀ। ਉਸ ਤੋਂ ਬਾਅਦ it has gone down to 65% performance only. ਸਾਲ 2005-06 ਵਿੱਚ ਜਿੰਨੀ ਸਾਡੀ ਪਲਾਨ ਅਪਰੂਵ ਹੋਈ ਸੀ, ਉਹ ਅਸੀਂ 105.76% ਤੇ ਲੈ ਗਏ ਸੀ ਅਤੇ ਸਾਲ 2006-07 ਵਿੱਚ ਇਸ ਨੂੰ 143% ਤੇ ਲੈ ਗਏ, even much higher than it was before. ਇਨ੍ਹਾਂ ਦੀ 65% ਸੀ ਪਰ ਉਸ ਪਲੈਨ ਨੂੰ ਜਿਹੜੀ ਪਲਾਨਿੰਗ ਕਮਿਸ਼ਨ ਤੋਂ 100% ਲੈ ਕੇ ਆਏ ਸੀ, ਅਸੀਂ ਚੁੱਕ ਕੇ 143% ਤੇ ਲੈ ਗਏ। It is unfortunate that wrong impressions are being created. ਗਲਤ ਗੱਲਾਂ ਗਵਰਨਰ ਸਾਹਿਬ ਤੋਂ ਕਰਾਈਆਂ ਹਨ, ਜਿਹੜੀਆਂ ਕਿ ਸ਼ੋਭਾ ਨਹੀਂ ਦਿੰਦੀਆਂ ਕਿਉਂਕਿ ਉਹ ਸਾਡੇ ਹੈੱਡ ਆਫ ਦਿ ਸਟੇਟ ਹਨ। ਉਨ੍ਹਾਂ ਤੋਂ ਜੋ ਅਜਿਹੀਆਂ ਗੱਲਾਂ ਕਰਾਈਆਂ ਹਨ, I do not think it is a good thing.

ਮੁਹਾਲੀ ਏਅਰਪੋਰਟ ਬਾਰੇ ਇਹ ਕਹਿੰਦੇ ਹਨ ਕਿ ਇਹ ਅਸੀਂ ਕਰਵਾਇਆ ਹੈ। ਮੁਹਾਲੀ ਏਅਰਪੋਰਟ ਬਣਾਉਣ ਦੀ ਇਨਟੈਨਸ਼ਨ ਬਾਰੇ ਮੈਂ ਸੱਚਾਈ ਦੱਸਦਾ ਹਾਂ ਕਿ ਉਦੋਂ ਗਵਰਨਰ ਸਾਹਿਬ ਨੇ ਆਪ ਹੀ ਇਸ ਬਾਰੇ ਸੋਚਿਆ ਸੀ, ਐਜ਼ ਯੂ.ਟੀ. ਐਡਮਨਿਸਟਰੇਟਰ। ਮੈਨੂੰ ਐਜ਼ ਸੀ.ਐਮ. ਸੱਦਿਆ ਸੀ ਅਤੇ ਮੈਂ ਉਨ੍ਹਾਂ ਦੀ ਹਾਂ ਵਿੱਚ ਹਾਂ ਮਿਲਾਈ ਸੀ। ਇਸ ਸਬੰਧੀ ਗੌਰਮਿੰਟ ਆਫ਼ ਇੰਡੀਆ ਨੂੰ ਲੈਟਰ ਭੇਜੀ ਗਈ ਸੀ ਕਿ ਇਸ ਗੱਲ ਨੂੰ ਮਨਜ਼ੂਰ ਕਰੋ। ਉਸ ਤੋਂ ਬਾਅਦ ਅਸੀਂ ਉਸ ਦੇ ਨਾਲ ਇਹ ਵੀ ਜੋੜਿਆ ਸੀ ਕਿ ਜੇ ਅਸੀਂ ਪੰਜਾਬ ਦੀ ਡਿਵੈਲਪਮੈਂਟ ਕਰਨੀ ਹੈ ਤਾਂ infrastructure based development ਵਾਸਤੇ ਸਾਨੂੰ communication facilities ਵਧਾਉਣੀਆਂ ਪੈਣਗੀਆਂ, ਇਸ ਲਈ ਮੈਂ ਏਅਰਫੋਰਸ ਦੇ ਚੀਫ਼ ਨੂੰ ਮਿਲਿਆ। ਉਨ੍ਹਾਂ ਨੇ ਮੈਨੂੰ ਹਲਵਾਰਾ ਬਾਰੇ ਆਫ਼ਰ ਕੀਤੀ ਸੀ। ਅਨਫਾਰਚੂਨੇਟਲੀ ਹਲਵਾਰਾ ਅਤੇ ਆਦਮਪੁਰ ਦੀ ਸਾਈਟ ਫਾਈਨਲ ਨਹੀਂ ਹੋ ਸਕੀ ਸੀ ਕਿਉਂਕਿ ਇਹ ਫੰਨਲ ਵਿੱਚ ਪੈ ਗਈ। ਮੈਨੂੰ ਇਹ ਕਹਿੰਦਿਆਂ ਖੁਸ਼ੀ ਹੋ ਰਹੀ ਹੈ ਕਿ ਹੁਣ ਬਠਿੰਡੇ ਦੀ ਗੱਲ ਚੱਲ ਰਹੀ ਹੈ ਅਤੇ ਆਸ ਹੈ ਕਿ ਬਠਿੰਡੇ ਦੇ ਪਾਸੇ ਕੁਝ ਹੋ ਜਾਵੇ। ਇਹ ਗੱਲਾਂ ਕਾਂਗਰਸ ਦੇ ਰਾਜ ਵਿਚ ਹੋਈਆਂ ਸਨ ਅਤੇ ਇਸ ਦੀ ਇਹ ਬੈਕਗਰਾਊਂਡ ਹੈ। ਪਰ ਅੱਜ ਇਹ ਕਲੇਮ ਕਰਨਾ ਕਿ ਮੋਹਾਲੀ ਏਅਰਪੋਰਟ ਅਸੀਂ ਲੈ ਕੇ ਆਏ ਹਾਂ This was already in the existing scheme. ਜਿਸ ਤਰ੍ਹਾਂ ਬਠਿੰਡੇ ਦੀ ਰਿਫ਼ਾਈਨਰੀ ਦੀ ਗੱਲ ਹੈ, ਇਹ ਠੀਕ ਹੈ ਕਿ ਇਸ ਨੂੰ ਸ਼ੁਰੂ ਤੁਸੀਂ ਕਰਵਾਇਆ ਸੀ। ਮੈਂ ਸਮਝਦਾ ਹਾਂ ਕਿ ਤੁਸੀਂ ਐਚ.ਪੀ.ਸੀ.ਐਲ. ਦੇ ਨਾਲ ਅੰਡਰਸਟੈਂਡਿੰਗ ਕੀਤੀ ਸੀ ਲੇਕਿਨ ਅਸੀਂ ਉਸ ਨੂੰ ਕੈਂਸਲ ਕੀਤਾ, ਅਸੀਂ ਉਸ ਨੂੰ ਰੀਟੈਂਡਰ ਕੀਤਾ ਅਤੇ ਰੀਨੈਗੋਸ਼ੀਏਟ ਕੀਤਾ। ਅਸੀਂ ਇਸ ਤਰ੍ਹਾਂ ਕਰਕੇ ਪੰਜਾਬ ਦਾ 12 ਹਜ਼ਾਰ ਕਰੋੜ ਰੁਪਿਆ

[ਕੈਪਟਨ ਅਮਰਿੰਦਰ ਸਿੰਘ]

ਬਚਾਇਆ ਸੀ ਅਤੇ ਫਿਰ ਮਨੀਸ਼ੰਕਰ ਅਈਅਰ ਨੇ ਆ ਕੇ ਉਥੇ ਫਾਉਂਡੇਸ਼ਨ ਸਟੋਨ ਲਗਾਇਆ ਸੀ। ਇਸ ਤੋਂ ਬਾਅਦ ਤੁਸੀਂ ਵਾਰ-ਵਾਰ ਕਲੇਮ ਕਰਦੇ ਹੋ ਕਿ ਲਕਸ਼ਮੀ ਮਿੱਤਲ ਜੀ ਨੂੰ ਅਸੀਂ ਲੈ ਕੇ ਆਏ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਦਿਓੜਾ ਸਾਹਿਬ ਪੈਟਰੋਲੀਅਮ ਮਨਿਸਟਰ ਸਨ ਤਾਂ ਉਨ੍ਹਾਂ ਨੇ ਮੈਨੂੰ ਮੇਰੀ ਚੀਫ ਮਨਿਸਟਰੀ ਦੇ ਵੇਲੇ ਬੁਲਾ ਕੇ ਦੱਸਿਆ ਸੀ ਕਿ ਇਹ ਹਾਲੇ ਸੀਕਰੇਟ ਮਾਮਲਾ ਹੈ ਅਤੇ ਅਸੀਂ ਇਸ ਦੇ ਮਗਰ ਪਏ ਹੋਏ ਹਾਂ, ਇਸ ਕਰਕੇ ਮਿੱਤਲ ਸਾਹਿਬ ਨੂੰ ਮੈਂ ਉਥੋਂ ਲੈ ਕੇ ਆਇਆ ਹਾਂ। ਮੈਨੂੰ ਖੁਸ਼ੀ ਹੈ ਕਿ ਗੌਰਮਿੰਟ ਆਫ਼ ਇੰਡੀਆ ਉਨ੍ਹਾਂ ਨੂੰ ਲੈ ਕੇ ਆਈ ਹੈ। we put this ਕਿ ਰਿਫਾਈਨਰੀ ਜਾ ਰਹੀ ਹੈ ਪਰ ਅਸੀਂ ਇਸ ਨੂੰ ਬਚਾਇਆ ਅਤੇ ਪੰਜਾਬ ਦੀ 12 ਹਜ਼ਾਰ ਕਰੋੜ ਰੁਪਏ ਦੀ ਬੱਚਤ ਹੋਈ ਹੈ।

ਅੰਮ੍ਰਿਤਸਰ ਏਅਰਪੋਰਟ ਬਹੁਤ ਚਿਰ ਪਹਿਲਾਂ ਸ਼ੁਰੂ ਹੋਇਆ ਸੀ ਅਤੇ ਇਸ ਦੇ ਲਈ ਜ਼ਮੀਨ ਬਹੁਤ ਚਿਰ ਪਹਿਲਾਂ ਐਕੁਆਇਰ ਹੋਈ ਸੀ ਲੇਕਿਨ ਜਦੋਂ ਉਸ ਦਾ ਉਦਘਾਟਨ ਵੀ ਨਹੀਂ ਸੀ ਹੋਇਆ ਤਾਂ ਅਸੀਂ ਸਿਰਫ ਵੇਖਣ ਗਏ ਸੀ ਤੇ ਮੈਂ ਯੂਨੀਅਨ ਮਨਿਸਟਰ ਨੂੰ ਬੁਲਾਇਆ ਸੀ। ਪ੍ਰਫੁਲ ਪਟੇਲ ਜੀ ਨੂੰ ਵੀ ਮੈਂ ਉਥੇ ਲੈ ਕੇ ਗਿਆ ਸੀ। ਉਦੋਂ ਇਹ ਬਹੁਤ ਛੋਟਾ ਏਅਰਪੋਰਟ ਲੱਗਦਾ ਸੀ ਅਤੇ ਸਿਰਫ਼ ਉਥੇ 4 ਫੰਨਲ ਲੱਗ ਰਹੇ ਸਨ। ਉਦੋਂ ਸਾਡੀ ਸਰਕਾਰ ਨਵੀਂ ਆਈ ਸੀ ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਇੰਟਰਨੈਸ਼ਨਲ ਏਅਰਪੋਰਟ ਨਹੀਂ ਬਣ ਸਕਦਾ। ਇਹ ਤਾਂ ਡੋਮੈਸਟਿਕ ਵਾਸਤੇ ਵੀ ਪੂਰਾ ਨਹੀਂ ਹੋਵੇਗਾ। ਤੁਹਾਨੂੰ ਇਸ ਦੇ ਬਾਰੇ ਕੁਝ ਨਾ ਕੁਝ ਕਰਨਾ ਪਵੇਗਾ। ਉਨ੍ਹਾਂ ਨੇ on the spot ਫੈਸਲਾ ਕੀਤਾ ਅਤੇ ਮੇਰਾ ਖਿਆਲ ਹੈ ਕਿ ਉਸ ਦੀ ਐਕਸਪੈਨਸ਼ਨ ਕੀਤੀ। ਉਥੇ ਅੱਜ 10 ਫੰਨਲ ਬਣ ਗਏ ਹਨ ਅਤੇ ਤਿੰਨ ਹੋਰ ਬਣ ਰਹੇ ਹਨ। ਤੁਹਾਨੂੰ ਸੁਣ ਕੇ ਖੁਸ਼ੀ ਹੋਵੇਗੀ ਸਾਡੀ ਫਾਰਵਰਡ ਸੋਚ ਸਦਕਾ ਹਰ ਹਫ਼ਤੇ 79 ਫਲਾਈਟਸ ਜਾ ਰਹੀਆਂ ਹਨ ਅਤੇ 9 ਏਅਰਲਾਈਨਜ਼ ਸਮਾਂ ਮੰਗ ਰਹੀਆਂ ਹਨ ਲੇਕਿਨ ਉਨ੍ਹਾਂ ਨੂੰ ਹਾਲੇ ਕਲੀਅਰ ਨਹੀਂ ਕਰ ਸਕਦੇ ਕਿਉਂਕਿ ਉਥੇ ਹਾਲੇ ਫੈਸਲਿਟੀਜ਼ ਪੂਰੀਆਂ ਨਹੀਂ ਹੋ ਸਕੀਆਂ। ਇਹ ਪੰਜਾਬ ਦੇ ਲਈ ਇੱਕ ਪਾਜ਼ੇਟਿਵ ਚੀਜ਼ ਹੈ। ਇਸ ਦਾ ਅਸਲੀ ਕਰੈਡਿਟ ਪ੍ਰਫੁਲ ਪਟੇਲ ਜੀ ਨੂੰ ਅਤੇ ਯੂਨੀਅਨ ਗੌਰਮਿੰਟ ਨੂੰ ਜਾਂਦਾ ਹੈ ਜਿਨ੍ਹਾਂ ਨੇ ਇਹ ਕੀਤਾ ਹੈ। ਇਸ ਦੀ ਸ਼ੁਰੂਆਤ ਜਦ ਮਰਜ਼ੀ ਹੋਈ ਹੋਵੇ, ਜ਼ਮੀਨ ਤੁਸੀਂ ਵੀ ਅਤੇ ਅਸੀਂ ਵੀ ਐਕੁਆਇਰ ਕਰਵਾਈ, ਇਹ ਚੀਜ਼ਾਂ ਤਾਂ ਚਲਦੀਆਂ ਰਹਿੰਦੀਆਂ ਹਨ।

**ਮਾਨਯੋਗ ਸਪੀਕਰ :** ਤੁਸੀਂ ਚੇਅਰ ਨੂੰ ਐਡਰੈੱਸ ਕਰੋ।

**ਕੈਪਟਨ ਅਮਰਿੰਦਰ ਸਿੰਘ :** ਜਿਸ ਤਰ੍ਹਾਂ ਇਥੇ ਕਾਲੀਆ ਜੀ ਕਲੇਮ ਕਰ ਰਹੇ ਸਨ ਕਿ ਸੈਕੰਡਰੀ ਸੈਕਟਰ ਦੇ ਹਸਪਤਾਲ ਵਰਲਡ ਬੈਂਕ ਦੇ ਥਰੂ ਕਰਵਾਏ ਸਨ। ਇਹ ਸਾਡਾ ਕਲੇਮ ਨਹੀਂ ਹੈ ਔਰ ਇਹ ਪੰਜਾਬ ਦਾ ਹੈ। ਮੇਰਾ ਖਿਆਲ ਹੈ ਕਿ 450 ਕਰੋੜ ਰੁਪਏ ਵਰਲਡ ਬੈਂਕ ਵੱਲੋਂ ਆਏ ਸਨ ਅਤੇ ਪੰਜਾਬ ਦੇ ਵਾਸਤੇ ਹਸਪਤਾਲ ਬਣਾਏ ਸਨ। ਪਰ ਇਸ ਵਾਸਤੇ ਜਿਹੜੀ ਰਾਜ ਵਿੱਚ ਮੌਜੂਦਾ ਸਰਕਾਰ ਹੁੰਦੀ ਹੈ, ਉਹ ਕਰੈਡਿਟ ਲੈਣਾ ਚਾਹੁੰਦੀ ਹੈ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਸੌਰੀ, ਮੈਂ ਵਿਧਾਨ ਸਭਾ ਪ੍ਰੀਮਿਸਿਜ਼ ਵਿਚ ਹੀ ਸੀ। ਹੁਣ ਜਦੋਂ ਮੈਂ ਅੰਦਰ ਆਇਆ ਉਸ ਵਕਤ ਜੋ ਪਹਿਲੀ ਗੱਲ ਸੁਣੀ, ਉਸ ਬਾਰੇ ਕਹਿਣਾ ਚਾਹਾਂਗਾ। (ਵਿਘਨ) ਤੁਸੀਂ ਥੱਕ ਜਾਓਗੇ, ਮੈਂ ਕਿਹਾ ਕਿ ਤੁਸੀਂ ਥੱਕ ਜਾਓਗੇ। (ਵਿਘਨ)

(ਇਸ ਸਮੇਂ ਸ਼ੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਕੁਝ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ** : ਪਲੀਜ਼, ਤੁਸੀਂ ਆਪਣੀਆਂ ਸੀਟਾਂ ਤੇ ਬੈਠੋ। ਆਪਣੀਆਂ ਸੀਟਾਂ ਤੋਂ ਉਠਣ ਦੀ ਕੀ ਲੋੜ ਪੈ ਗਈ। ਬੈਠੋ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਪਹਿਲਾਂ ਖੰਗੂੜਾ ਸਾਹਿਬ ਨੂੰ ਬੋਲਣ ਦੀ ਤਮੀਜ਼ ਸਿਖਾਓ।

**ਮਾਨਯੋਗ ਸਪੀਕਰ** : ਬਾਦਲ ਸਾਹਿਬ ਖੜ੍ਹੇ ਹਨ। ਤੁਸੀਂ ਸਾਰੇ ਬੈਠੋ। ਤੁਸੀਂ ਸਾਰੇ ਹਾਊਸ ਦੇ ਵਿੱਚ ਬੈਠੇ ਹੋ, ਆਪਣੀ ਲੈਂਗੂਏਜ ਦਾ ਧਿਆਨ ਰੱਖੋ। ਤੁਸੀਂ ਆਪਣਾ-ਆਪਣਾ ਧਿਆਨ ਰੱਖੋ, ਬਾਕੀ ਸਾਰਿਆਂ ਦਾ ਆਪਣੇ ਆਪ ਵਿੱਚ ਧਿਆਨ ਬਣ ਜਾਵੇਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਦੋਂ ਮੈਂ ਹਾਊਸ ਵਿੱਚ ਐਂਟਰ ਹੋ ਰਿਹਾ ਸੀ, ਉਸ ਵਕਤ ਸਰਦਾਰ ਅਮਰਿੰਦਰ ਸਿੰਘ ਰਿਫਾਈਨਰੀ ਬਾਰੇ ਕਹਿ ਰਹੇ ਸੀ। ਮੈਨੂੰ ਬੜਾ ਅਫ਼ਸੋਸ ਤੇ ਦੁੱਖ ਹੈ ਕਿ ਜੇਕਰ ਸਟਾਰਟਿੰਗ ਹੀ ਗਲਤ ਗੱਲਾਂ ਤੋਂ ਹੋਵੇ ਤਾਂ ਚੰਗਾ ਨਹੀਂ ਲੱਗਦਾ। ਸਪੀਕਰ ਸਾਹਿਬ, ਜਿਹੜੀ ਪੰਜਾਬ ਵਿਚ ਰਿਫ਼ਾਈਨਰੀ ਆਈ ਹੈ, ਉਸ ਦਾ ਬੁਨਿਆਦੀ ਪੱਥਰ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਰੱਖ ਕੇ ਗਏ ਸਨ, ਮਨਿਸਟਰ ਇੰਚਾਰਜ ਨੇ ਉਸ ਉਤੇ ਕੰਮ ਸ਼ੁਰੂ ਕਰਵਾਇਆ ਅਤੇ ਕਈ ਸਾਲ ਉਸ ਦਾ ਕੰਮ ਹੁੰਦਾ ਰਿਹਾ। ਲੇਕਿਨ ਜਦੋਂ ਇਹ ਸਾਹਿਬ (ਕੈਪਟਨ ਅਮਰਿੰਦਰ ਸਿੰਘ ਵੱਲ ਇਸ਼ਾਰਾ) ਇਥੇ ਮੁੱਖ ਮੰਤਰੀ ਬਣੇ ਤਾਂ ਇਨ੍ਹਾਂ ਨੇ ਸਭ ਤੋਂ ਪਹਿਲਾਂ ਰਿਲਾਇੰਸ ਨਾਲ ਮਿਲ ਕੇ ਇਸੇ ਹਾਊਸ ਵਿੱਚ ਕਿਹਾ ਕਿ ਇਹ ਵਾਈਟ ਐਲੀਫੈਂਟ ਹੈ, ਮੈਂ ਇਹ ਬਣਨ ਨਹੀਂ ਦੇਣਾ। (ਟਰੈਜ਼ਰੀ ਬੈਂਚਿੰਜ਼ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਪੰਜ ਸਾਲ, ਜਿੰਨਾ ਚਿਰ ਇਹ ਸਾਹਿਬ ਇਥੇ ਮੁੱਖ ਮੰਤਰੀ ਰਹੇ, ਉਸ ਸਮੇਂ ਦੌਰਾਨ ਇਹ ਮੈਨੂੰ ਦੱਸਣ ਕਿ ਉਥੇ ਇੱਕ ਇੱਟ ਵੀ ਲੱਗੀ ਹੋਵੇ। ਫੇਰ ਇਹ ਕਹਿੰਦੇ ਕਿ ਲਕਸ਼ਮੀ ਮਿੱਤਲ ਨੂੰ ਮੈਂ ਲਿਆਂਦਾ। ਮੈਂ ਕਹਿੰਦਾ ਹਾਂ ਕਿ ਤੁਸੀਂ ਤਾਂ ਰਿਫਾਈਨਰੀ ਤੇ ਹੁੰਦਾ ਕੰਮ ਬੰਦ ਕਰਵਾ ਦਿੱਤਾ ਤਾਂ ਫਿਰ ਤੁਸੀਂ ਲਕਸ਼ਮੀ ਮਿੱਤਲ ਨੂੰ ਅਮਰੀਕਾ ਤੋਂ ਕਿਥੋਂ ਲਿਆਏ? ਇਸ ਲਈ ਸੱਚੀਆਂ ਗੱਲਾਂ ਕਰੋ ਅਤੇ ਸਾਨੂੰ ਇਸ ਗੱਲ ਉਤੇ ਮਜਬੂਰ ਨਾ ਕਰੋ ਕਿ ਸਾਰੀਆਂ ਗੱਲਾਂ ਦੱਸਣੀਆਂ ਪੈ ਜਾਣ।

**ਕੈਪਟਨ ਅਮਰਿੰਦਰ ਸਿੰਘ** : ਜਿਹੜੀ ਗੱਲ ਚੀਫ਼ ਮਨਿਸਟਰ ਸਾਹਿਬ ਨੇ ਕੀਤੀ ਹੈ ਉਸ ਦਾ ਮੈਂ ਸਪੱਸ਼ਟੀਕਰਣ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਕੁਐਸਚਨ ਤਾਂ ਹੋ ਚੁੱਕਿਆ ਹੈ। ਇਨ੍ਹਾਂ ਨੇ ਜੋ ਗੱਲ ਕਹੀ ਹੈ ਸਹੀ ਹੈ। ਇਨੀਸ਼ੀਅਲੀ ਵਾਜਪਾਈ ਜੀ ਨੇ ਆ ਕੇ ਇਥੇ ਨੀਂਹ ਪੱਥਰ ਰੱਖਿਆ ਸੀ ਅਤੇ ਇਨ੍ਹਾਂ ਨੇ ਐਚ.ਪੀ.ਸੀ.ਐਲ. ਨਾਲ ਕਿ ਕੁਆਂਟਮ ਆਫ਼ ਇਨਵੈਸਟਮੈਂਟ, ਪੰਜਾਬ ਦੀ ਕੰਟਰੀਬਿਊਸ਼ਨ ਅਤੇ ਪੰਜਾਬ ਦੀ ਇਕਾਨਮੀ ਦੇ ਨਾਲ ਧੱਕਾ, ਇਹ ਜਿਹੜੀ ਗੱਲ ਕੀਤੀ ਸੀ ਉਸ ਨੂੰ ਅਸੀਂ ਰਿਵਿਊ ਕਰਵਾਇਆ ਸੀ। ਭਾਵੇਂ ਤੁਸੀਂ ਮੇਰੀ ਸਪੀਚ ਚੈੱਕ ਕਰਵਾ ਲਓ।

**ਮਾਨਯੋਗ ਸਪੀਕਰ** : ਤੁਸੀਂ ਥੋੜ੍ਹਾ ਜਿਹਾ ਅੱਗੇ ਚਲੋ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਬੋਲ ਰਿਹਾ ਹਾਂ। ਸਪੀਕਰ ਸਾਹਿਬ, ਅਸੀਂ ਦੁਬਾਰਾ ਇਸ ਗੱਲ ਨੂੰ ਟੇਕਅੱਪ ਕੀਤਾ ਔਰ ਇਸ ਦਾ ਦੁਬਾਰਾ ਫਾਊਂਡੇਸ਼ਨ ਸਟੋਨ ਮਨੀਸ਼ੰਕਰ ਅਈਅਰ ਜੀ ਨੇ ਰੱਖਿਆ। ਹੁਣ ਮੁਰਲੀ ਦਿਓੜਾ ਜੀ ਉਸ ਮਹਿਕਮੇ ਦੇ ਮਨਿਸਟਰ ਹਨ। ਜਦੋਂ ਸਾਡੀ ਸਰਕਾਰ ਸੀ, ਮੈਨੂੰ ਮੁਰਲੀ ਦਿਓੜਾ ਜੀ ਨੇ ਕਿਹਾ ਕਿ ਅਸੀਂ ਲਕਸ਼ਮੀ ਮਿੱਤਲ ਜੀ ਨਾਲ ਗੱਲਬਾਤ ਕਰ ਰਹੇ ਹਾਂ। ਅਸੀਂ ਕੋਸ਼ਿਸ਼ ਕਰਾਂਗੇ ਅਤੇ ਉਨ੍ਹਾਂ ਨੂੰ ਇਥੇ ਲੈ ਕੇ ਆਵਾਂਗੇ ਤਾਂ ਮੈਂ ਉਨ੍ਹਾਂ ਨੂੰ ਇਹ ਕਿਹਾ ਸੀ ਕਿ ਇਹ ਬੜੀ ਅੱਛੀ ਗੱਲ ਹੈ। ਸਾਡੀ ਯੂਨੀਅਨ ਗੌਰਮਿੰਟ ਦਾ ਇਹ ਪ੍ਰਬੰਧ ਸੀ ਔਰ ਇਹ ਕੰਮ ਉਨ੍ਹਾਂ ਨੇ ਕੀਤਾ ਹੈ। ਇਹ ਗੱਲ ਮੈਂ ਕਹਿ ਰਿਹਾ ਸੀ, ਸ਼ਾਇਦ ਇਨ੍ਹਾਂ ਨੂੰ ਅੱਧੀ ਸੁਣੀ ਹੈ, ਅੱਧੀ ਨਹੀਂ ਸੁਣੀ ਹੋਵੇਗੀ, ਜਦੋਂ ਇਹ ਅੰਦਰ ਆ ਰਹੇ ਸੀ। ਇਸੇ ਤਰ੍ਹਾਂ ਸਟੇਟ ਹਾਈਵੇਜ਼ ਬਾਰੇ ਲਿਖਿਆ ਹੈ ਕਿ 4 ਅਤੇ 6 ਲੇਨ ਹਾਈਵੇਜ਼ ਬਣਾਏ ਜਾ ਰਹੇ ਹਨ। ਇਹ ਮੈਨੂੰ ਦੱਸ ਦੇਣ ਕਿ ਨੈਸ਼ਨਲ ਹਾਈਵੇ ਤੋਂ ਇਲਾਵਾ ਕਿਥੇ 6 ਲੇਨ ਬਣੀਆਂ ਹਨ ਅਤੇ 4 ਲੇਨ ਕਿਥੇ ਬਣੀ ਹੈ। ਇਨ੍ਹਾਂ ਨੇ ਕਿਸੇ ਪੇਪਰ ਦੇ ਨਾਲ ਜਵਾਬ-ਸਵਾਲ ਕੀਤੇ ਹਨ ਅਤੇ ਇਨ੍ਹਾਂ ਨੇ ਕਿਹਾ ਹੈ ਕਿ while the Congress four-laned only 119 kilometre during their entire tenure, we have already four-laned 800 kilometre from Zirakpur to Patiala, Abohar to Malout, Amritsar to Pathankot and Attari and Kharar to Phagwara, ਇਹ ਜ਼ਰਾ ਚੈੱਕ ਕਰਵਾ ਲੈਣ ਕਿ ਇਹ ਸੜਕਾਂ ਕਿਸ ਨੇ ਬਣਵਾਈਆਂ ਸੀ ਅਤੇ ਕਦੋਂ ਬਣੀਆਂ ਸਨ। ਇਨ੍ਹਾਂ ਦੇ ਕੋਲ ਤਾਂ ਰਿਸੋਰਸਿਜ਼ ਹੀ ਨਹੀਂ ਸੀ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਪਤਾ ਨਹੀਂ ਆਪ ਤਾਂ ਇਹ ਤਿੰਨ ਮਹੀਨੇ ਬਾਅਦ ਕਿਥੋਂ ਆਏ ਹਨ। ਇਹ ਪਹਿਲਾਂ ਵੀ ਝੂਠ ਬੋਲ ਕੇ ਗਏ ਹਨ ਅਤੇ ਅੱਜ ਵੀ ਝੂਠ ਬੋਲ ਰਹੇ ਹਨ। ਇਨ੍ਹਾਂ ਦੀ ਸਰਕਾਰ ਵੇਲੇ ਇਸ਼ਤਿਹਾਰ ਲੱਗਦੇ ਸਨ ਕਿ ਅਸੀਂ ਇੱਕ ਲੱਖ ਲੋਕਾਂ ਨੂੰ ਰੋਜ਼ਗਾਰ ਦੇ ਦਿੱਤਾ, ਉਹ ਹਾਲੇ ਤੀਕ ਪੰਜਾਬ ਦੇ ਲੋਕਾਂ ਨੂੰ ਪਤਾ ਨਹੀਂ ਲੱਗਿਆ ਕਿ ਕਿਥੇ ਮਿਲਿਆ ਹੈ। ਫਿਰ ਇਹ ਕਹਿਣ ਲੱਗ ਗਏ ਕਿ 10 ਲੱਖ ਕਰੋੜ ਰੁਪਏ ਦੀ ਇਨਵੈਸਟਮੈਂਟ ਹੋਈ ਹੈ। ਇਹ ਇਨਵੈਸਟਮੈਂਟ ਸਾਨੂੰ ਨਹੀਂ ਲੱਭ ਰਹੀ। ਅੱਜ ਇਥੇ ਆ ਕੇ ਕਹਿ ਦੇਣਾ ਕਿ ਮੁਹਾਲੀ ਵਾਲਾ ਏਅਰਪੋਰਟ ਅਸੀਂ ਲੈ ਕੇ ਆਏ ਹਾਂ, ਇਹ ਠੀਕ ਨਹੀਂ। ਇਨ੍ਹਾਂ ਨੇ ਕਿਹਾ ਕਿ ਮੇਰੀ ਗੁਪਤ ਮੀਟਿੰਗ ਸ਼੍ਰੀ ਮੁਰਲੀ ਦਿਓੜਾ ਨਾਲ ਹੋਈ ਸੀ ਤੇ ਉਸ ਨੇ ਮੈਨੂੰ ਅੰਦਰ ਖਾਤੇ ਇਹ ਦੱਸ ਦਿੱਤਾ ਸੀ। ਇਹ ਐਵੇਂ ਹੀ ਪਹਿਲਾਂ ਝੂਠ ਬੋਲ ਕੇ ਗਏ ਸਨ ਅਤੇ ਅੱਜ ਫਿਰ ਝੂਠ ਬੋਲ ਰਹੇ ਹਨ ਕਿ ਮੋਹਾਲੀ ਵਾਲਾ ਏਅਰਪੋਰਟ ਅਸੀਂ ਲੈ ਕੇ ਆਏ ਹਾਂ। ਇਹ ਏਅਰਪੋਰਟ ਅਤੇ ਰਿਫਾਈਨਰੀ ਬਾਦਲ ਸਾਹਿਬ ਲੈ ਕੇ ਆਏ ਹਨ ਅਤੇ ਇਹੀ ਅਸਲੀਅਤ ਹੈ।

**ਕੈਪਟਨ ਅਮਰਿੰਦਰ ਸਿੰਘ** : ਇਨ੍ਹਾਂ ਨੂੰ ਅਜਿਹੀਆਂ ਗੱਲਾਂ ਕਹਿ ਕੇ ਖੁਸ਼ੀ ਹੁੰਦੀ ਹੈ ਤਾਂ ਕਹਿ ਲੈਣ। ਅਸਲ ਵਿੱਚ ਸਾਰਾ ਕੁਝ ਤਾਂ ਰਿਕਾਰਡ ਉਤੇ ਹੈ ਅਤੇ ਰਿਕਾਰਡ ਅਨੁਸਾਰ ਯੂਨੀਅਨ ਗੌਰਮਿੰਟ ਨੇ ਰਿਫਾਈਨਰੀ ਲਿਆਉਣ ਵਿਚ ਮਦਦ ਕੀਤੀ ਹੈ, it is here. There is no question. ਮੁਹਾਲੀ ਦੇ ਏਅਰਪੋਰਟ ਦੀ ਸਕੀਮ ਅਸੀਂ ਯੂਨੀਅਨ ਟੈਰਾਟਰੀ ਦੇ ਗਵਰਨਰ ਨੂੰ ਦਿੱਤੀ ਸੀ ਜਿਸ ਦਾ ਰਿਕਾਰਡ ਸੀ.ਐਮ. ਦੇ ਆਫਿਸ ਵਿਚ ਹੈ। ਇਹ ਰਿਕਾਰਡ ਦੀ ਗੱਲ ਹੈ, ਤੁਸੀਂ ਕਢਾ ਕੇ ਦੇਖ ਲੈਣਾ। ਅਸੀਂ ਚਿੱਠੀਆਂ ਲਿਖੀਆਂ ਹੋਈਆਂ ਹਨ। ਗਵਰਨਰ ਸਾਹਿਬ ਨੇ ਕਿਹਾ ਕਿ ਸਕੀਮ ਅੱਛੀ ਹੈ, ਇਸ ਨੂੰ ਚਲਾਓ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਜੇ ਇਨ੍ਹਾਂ ਨੇ ਕੁਝ ਕਰਨਾ ਹੈ ਤਾਂ ਇਹ ਏਅਰਪੋਰਟ ਦਾ ਨਾਂ ਸ਼ਹੀਦੇ-ਆਜ਼ਮ ਸ਼ਹੀਦ ਭਗਤ ਸਿੰਘ ਦੇ ਨਾਂ ਤੇ ਰਖਵਾਉਣ ਕਿਉਂਕਿ ਇਨ੍ਹਾਂ ਦੀ ਸੈਂਟਰ ਵਿਚ ਸਰਕਾਰ ਹੈ, ਤਾਂ ਅਸੀਂ ਮੰਨਾਂਗੇ, ਐਂਵੇ ਝੂਠੀ ਗੱਲ ਨਾ ਕਰੀ ਜਾਣ।

**ਕੈਪਟਨ ਅਮਰਿੰਦਰ ਸਿੰਘ :** ਮੈਂ ਇਸ ਬੱਚੇ ਨੂੰ ਜਾਣਦਾ ਹਾਂ ਜਦੋਂ ਇਹ ਛੋਟਾ ਜਿਹਾ ਸੀ।

**ਮਾਨਯੋਗ ਸਪੀਕਰ :** ਜਾਨਣ ਨਾ ਜਾਨਣ ਦੀ ਗੱਲ ਛੱਡੋ।

**Captain Amarinder Singh :** I don't want to say anything. I know his parents, I know him since his childhood. ਮੈਂ ਅਜਿਹੀ ਕੋਈ ਗੱਲ ਨਹੀਂ ਕਹਿਣੀ ਚਾਹੁੰਦਾ। ਬਾਕੀ ਜਿਹੜੀ ਗੱਲ ਤੁਸੀਂ ਕੁਮਿਟਮੈਂਟਸ ਬਾਰੇ ਕਹੀ ਹੈ ਕਿ ਅਸੀਂ ਕਿਹਾ ਸੀ ਕਿ ਇੰਨੀ ਇਨਵੈਸਟਮੈਂਟ ਪੰਜਾਬ ਵਿਚ ਆਈ ਹੈ, ਨੌਕਰੀਆਂ ਦੇਣ ਦੀ ਗੱਲ ਕਹੀ ਸੀ it has been said many times, figures have been given. ਅਖ਼ਬਾਰਾਂ ਵਿਚ ਆਇਆ ਹੈ ਕਿ ਜੋ ਵੀ ਮੈਗਾ ਪ੍ਰਾਜੈਕਟ ਲਗਾਏ ਸੀ, decision were taken in the Mega Projects Committee, Empowered Committee. ਮੈਂ ਜਦੋਂ ਚੀਫ਼ ਮਨਿਸਟਰ ਸੀ, ਉਥੇ ਸਾਰੇ ਮਨਿਸਟਰ ਹੁੰਦੇ ਸੀ, ਸਾਰੇ ਸੈਕਟ੍ਰੀਜ਼ ਨੂੰ ਪਤਾ ਹੈ ਕਿ ਕਿੰਨਾ ਪੈਸਾ ਲਾਇਆ, ਕਿੰਨੀ ਇਨਵੈਸਟਮੈਂਟ ਕੀਤੀ ਹੈ, ਕਿੰਨੀਆਂ ਨੌਕਰੀਆਂ ਦੀ ਗੁੰਜਾਇਸ਼ ਹੈ। ਮੈਂ ਨਿਊਟ੍ਰਲ ਡਾਕੂਮੈਂਟ ਪੜ੍ਹਨਾ ਚਾਹੁੰਦਾ ਹਾਂ। This is a document of the Harward Business School. This is neither of Congress nor of Akali Dal. ਇਹ ਸਾਡੀ ਪੰਜਾਬ ਗੌਰਮਿੰਟ ਦੇ ਅੰਕੜੇ ਨਹੀਂ ਹਨ। ਉਨ੍ਹਾਂ ਨੇ 21 ਫਰਵਰੀ, 2008 ਰੀਜਨਲ ਸਟੱਡੀ ਕੀਤੀ ਸੀ, ਰੀਜ਼ਨਲ ਡਿਵੈਲਪਮੈਂਟ ਇਨ ਇੰਡੀਆ ਜਿਸ ਵਾਸਤੇ ਉਨ੍ਹਾਂ ਨੇ ਇੰਡੀਆ ਵਿਚ ਦੋ ਸਟੇਟਾਂ ਚੁਣੀਆਂ ਸਨ ਜਿਨ੍ਹਾਂ ਦਾ ਉਹ ਕੰਪੈਰੀਜ਼ਨ ਕਰ ਸਕਦੇ ਸੀ। ਇਕ ਤਾਂ ਪੰਜਾਬ ਚੁਣਿਆ ਕਿਉਂਕਿ ਉਨ੍ਹਾਂ ਨੇ ਕਿਹਾ ਕਿ ਇਹ infrastructure driven economy ਬਣ ਰਹੀ ਹੈ। ਦੂਜੀ ਸਟੇਟ ਕੇਰਲਾ ਸੀ which is on the old socialistic pattern. ਇਹ ਹਾਰਵਰਡ ਬਿਜ਼ਨਸ ਸਕੂਲ ਦੀ ਕੇਸ ਸਟੱਡੀ ਹੈ ਜੋ ਕਿ ਮੈਨੂੰ ਰੀਸੈਂਟਲੀ ਮਿਲੀ ਹੈ। It says "Indeed Amarinder Singh Government had been actively inviting investments in the State. The Industrial Facilitation Act was passed in 2005 to provide single point clearances to Enterprenures in order to implement industrial projects. Chief Minister himself chaired Empowered Committee to review the project. It is worth more than 1,029 trillion rupees. There were 377 projects, 21% of these projects were Housing, 39% were industrial and infrastructural projects, 26 were multiplex projects and 14 were hotels, Now this is an independent document. ਇਹ ਜੋ ਕਹਿਣਾ ਚਾਹੁੰਦੇ ਹਨ ਕਹਿਣ। 10000 ਕਰੋੜ ਰੁਪਏ ਦੀ ਇਨ੍ਹਾਂ ਦੀ ਆਪਣੀ ਅਸੈਸਮੈਂਟ ਹੈ। ਫੇਰ ਕਲੇਮ ਹੋਇਆ ਹੈ ਕਿ ਅੰਮ੍ਰਿਤਸਰ ਵਿਚ ਇੰਨਾ ਪੈਸਾ ਲਗਾ ਰਹੇ ਹਾਂ, ਲੁਧਿਆਣੇ ਵਿਚ ਇੰਨਾ ਲਗਾ ਰਹੇ ਹਾਂ। 2021, 3150 ਕਰੋੜ, ਇਹ ਆਇਆ ਕਿਥੋਂ ? Prime Minister

**[Captain Amarinder Singh]**

has done this under the Urban Renewal Mission. ਪ੍ਰਧਾਨ ਮੰਤਰੀ ਨੇ ਆਪ ਆ ਕੇ ਨੀਂਹ ਪੱਥਰ ਰੱਖਿਆ ਸੀ। ਲੁਧਿਆਣੇ ਵਾਲੇ ਜਾਣਦੇ ਹਨ ਜਦੋਂ ਉਹ ਇਥੇ ਆਏ ਸਨ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਮੈਂ ਆਪ ਦੇ ਮਾਧਿਅਮ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਰਬਨ ਡਿਵੈਲਪਮੈਂਟ ਮਿਸ਼ਨ ਬਾਰੇ ਜ਼ਿਕਰ ਤਾਂ ਕਰਦੇ ਹਨ। ਅੱਜ ਤੱਕ ਇਨ੍ਹਾਂ ਦੀ ਸਰਕਾਰ ਦੇ ਸਮੇਂ ਵਿਚ ਇਕ ਵੀ ਡੀ.ਪੀ.ਆਰ. ਇਨ੍ਹਾਂ ਨੇ ਬਣਾਈ ਹੈ ? (ਸ਼ੇਮ ਸ਼ੇਮ ਦੀਆਂ ਆਵਾਜ਼ਾਂ)

**ਕੈਪਟਨ ਅਮਰਿੰਦਰ ਸਿੰਘ** : ਇਹ ਕੋਈ ਕੁਐਸਚਨ ਆਵਰ ਸੈਸ਼ਨ ਨਹੀਂ ਹੈ ਜਿਸ ਦਾ ਮੈਂ ਜਵਾਬ ਦੇਣਾ ਹੈ। ਅਸਲ ਵਿਚ ਅਰਬਨ ਰਿਨਿਊਅਲ ਮਿਸ਼ਨ ਗੌਰਮਿੰਟ ਆਫ਼ ਇੰਡੀਆ ਦਾ ਮਿਸ਼ਨ ਹੈ। ਉਨ੍ਹਾਂ ਨੇ ਲੁਧਿਆਣਾ ਤੇ ਅੰਮ੍ਰਿਤਸਰ ਨੂੰ ਚੁਣਿਆ ਹੈ।

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸਪੀਕਰ ਸਾਹਿਬ, ਇਹ ਬੜਾ ਪਵਿੱਤਰ ਹਾਊਸ ਹੈ। ਪਰ ਇਹ ਇਥੇ ਝੂਠ ਬੋਲੀ ਜਾ ਰਹੇ ਹਨ। ਇਕ ਜ਼ੁੰਮੇਵਾਰ ਬੰਦਾ ਇਸ ਤਰ੍ਹਾਂ ਝੂਠ ਬੋਲੇ, ਇਹ ਠੀਕ ਨਹੀਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਆਪਣੇ ਸਮੇਂ ਵਿਚ ਲਾਰੇ ਜ਼ਰੂਰ ਲਾਉਂਦੇ ਰਹੇ ਹਨ ਕਿ ਪੈਕੇਜ ਦੇਣ ਵਾਸਤੇ ਪ੍ਰਾਈਮ ਮਨਿਸਟਰ ਸਾਹਿਬ ਆ ਰਹੇ ਹਨ, ਪ੍ਰਾਈਮ ਮਨਿਸਟਰ ਸਾਹਿਬ ਆ ਰਹੇ ਹਨ। ਪ੍ਰਾਈਮ ਮਨਿਸਟਰ ਸਾਹਿਬ ਉਦੋਂ ਆਏ ਜ਼ਰੂਰ ਪਰ ਇਨ੍ਹਾਂ ਦੇ ਸਮੇਂ ਦੌਰਾਨ ਉਹ ਇਕ ਦੁਆਨੀ ਵੀ ਪੰਜਾਬ ਵਾਸਤੇ ਨਹੀਂ ਦੇ ਕੇ ਗਏ। ਇਨ੍ਹਾਂ ਨੇ ਇਕ ਕੰਮ ਜ਼ਰੂਰ ਕੀਤਾ, ਅਨਾਉਂਸਮੈਂਟ ਕੀਤੀ ਕਿ ਅਸੀਂ ਲਾਢੋਵਾਲ ਵਿਖੇ ਏਅਰਪੋਰਟ ਬਣਾ ਰਹੇ ਹਾਂ। ਉਥੇ ਲੋਕਾਂ ਦੀਆਂ ਜ਼ਮੀਨਾਂ ਕੌਡੀਆਂ ਦੇ ਭਾਅ ਲਈਆਂ ਗਈਆਂ ਅਤੇ ਮੁੜ ਕੇ ਏਜੰਸੀਆਂ ਰਾਹੀਂ ਮਹਿੰਗੇ ਭਾਅ ਵੇਚ ਦਿੱਤੀਆਂ। ਫਿਰ ਏਅਰਪੋਰਟ ਹਲਵਾਰੇ ਲੈ ਗਏ। ਇਹ ਵਾਅਦੇ ਤਾਂ ਜ਼ਰੂਰ ਕਰਦੇ ਰਹੇ ਪਰ ਕੋਈ ਵੀ ਨੀਂਹ ਪੱਥਰ ਨਹੀਂ ਰੱਖਿਆ। ਜਿਥੇ ਜਿਥੇ ਵੀ ਕੁਮਿਟਮੈਂਟ ਕਰਕੇ ਗਏ, ਉਥੇ ਕੋਈ ਇਕ ਵੀ ਨੀਂਹ ਪੱਥਰ ਵਿਖਾ ਦੇਣ। ਐਵੇਂ ਝੂਠ ਬੋਲੀ ਜਾਣਾ, ਇਹ ਕੋਈ ਗੱਲ ਹੈ।

**ਕੈਪਟਨ ਅਮਰਿੰਦਰ ਸਿੰਘ** : ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬ ਨੂੰ ਨਹੀਂ ਪਤਾ। ਨੀਂਹ ਪੱਥਰ ਇਸ ਦਾ ਰੱਖਿਆ ਗਿਆ ਸੀ, ਜਿਥੇ ਨਾਮਧਾਰੀਆਂ ਦਾ ਅਪੋਲੋ ਹਾਸਪੀਟਲ ਬਣਿਆ ਹੈ, ਉਥੇ ਨੀਂਹ ਪੱਥਰ ਰੱਖਿਆ ਗਿਆ ਸੀ। ਪੁਅਇੰਟ ਆਫ਼ ਸਕਿਉਰਟੀ ਕਰਕੇ ਹੀ ਉਥੇ ਨੀਂਹ ਪੱਥਰ ਰੱਖਿਆ ਗਿਆ ਸੀ। ਇਹ ਸਕਿਉਰਟੀ ਪੁਆਇੰਟ ਆਫ਼ ਵਿਊ ਪ੍ਰਾਈਮ ਮਨਿਸਟਰ ਲਈ ਦੇਖਿਆ ਗਿਆ ਸੀ, ਨਾ ਕਿ ਗਾਬੜੀਆ ਸਾਹਿਬ ਵਾਸਤੇ। ਪ੍ਰਾਈਮ ਮਨਿਸਟਰ ਸਾਹਿਬ ਦੀ ਸਕਿਉਰਟੀ ਨੂੰ ਦੇਖਦਿਆਂ ਹੋਇਆਂ ਹੀ ਫੰਕਸ਼ਨ ਉਸ ਪਰੀਮਿਸਿਜ਼ ਦੇ ਵਿਚ ਕਰਨਾ ਪਿਆ। (ਵਿਘਨ) (ਸ਼ੋਰ) ਅਗਰ ਇਨ੍ਹਾਂ ਨੇ ਡਿਸਟਰਬ ਹੀ ਕਰਨਾ ਹੈ, ਤਾਂ ਇਨ੍ਹਾਂ ਦੀ ਮਰਜ਼ੀ। ਬੇਸ਼ੱਕ ਇਹ ਡਿਸਟਰਬ ਕਰੀ ਜਾਣ। ਇਹ ਕੋਈ ਇਸ਼ੂ ਨਹੀਂ ਹੈ। Nobody says anything about that. ਬਾਅਦ ਵਿਚ ਆਪਣੇ ਭਾਸ਼ਣ ਦੌਰਾਨ ਇਹ ਜੋ ਮਰਜ਼ੀ ਕਰੀ ਜਾਣ। ਡਿਸਟਰਬ ਕਰਨਾ ਠੀਕ ਨਹੀਂ। ਅੱਜ ਇਹ ਮੈਟਰੋ ਬਾਰੇ ਗੱਲ ਕਰਦੇ ਹਨ। ਮੈਟਰੋ ਅੱਜ ਐਡਵਾਂਸ ਸਟੇਜ ਆਫ਼ ਪਲਾਨਿੰਗ ਵਿਚ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਪਲਾਨਿੰਗ ਕਰਨ ਬਾਰੇ ਪਤਾ ਨਹੀਂ ਹੈ। ਮੈਂ ਤਾਂ ਕਹਿੰਦਾ ਹਾਂ ਕਿ

ਪਲਾਨਿੰਗ ਸਹੀ ਤਰੀਕੇ ਨਾਲ ਕਰੋ। ਅੱਜ ਪੰਜ ਹਜ਼ਾਰ ਮੈਗਾਵਾਟ ਬਾਰੇ ਪਲਾਨਿੰਗ ਕਰੋ। ਮੈਟਰੋ ਰੇਲ ਵਿਛਾਉਣੀ ਹੈ, ਉਸ ਬਾਰੇ ਪਲਾਨਿੰਗ ਕਰੋ। ਫਲਾਈਓਵਰਜ਼ ਬਣਾਉਣੇ ਹਨ, ਪਲਾਨਿੰਗ ਕਰੋ। ਰੇਲ, ਸੜਕਾਂ ਬਣਾਉਣੀਆਂ ਹਨ, ਪਲਾਨਿੰਗ ਕਰੋ। ਪਰ ਜਦੋਂ ਤੁਸੀਂ ਪਬਲੀਕਲੀ ਕੋਈ ਕੁਮਿਟਮੈਂਟ ਕਰਦੇ ਹੋ ਤਾਂ ਇਹ ਵੀ ਦੱਸੋ ਕਿ ਇਸ ਵਾਸਤੇ ਫਾਈਨਾਂਸ ਕਿਥੋਂ ਆਵੇਗਾ? ਪਿਛਲੇ ਸਾਲ ਫਾਈਨਾਂਸ ਡਿਪਾਰਟਮੈਂਟ ਨੇ ਹਜ਼ਾਰ ਕਰੋੜ ਰੁਪਿਆ ਰਿਲੀਜ਼ ਕੀਤਾ ਸੀ। ਉਸ ਦੇ ਵਿਚ ਸਿਰਫ਼ 400 ਕਰੋੜ ਰੁਪਿਆ ਸਟੇਟ ਦਾ ਸੀ ਅਤੇ 600 ਕਰੋੜ ਰੁਪਿਆ ਸੈਂਟਰ ਗੌਰਮਿੰਟ ਤੋਂ ਆਇਆ ਸੀ। ਇਹ ਪੈਸਾ ਸੈਂਟਰ ਵੱਲੋਂ ਵੱਖ-ਵੱਖ ਪ੍ਰੋਜੈਕਟ ਦੇ ਲਈ ਆਇਆ ਸੀ। ਇਹ ਪੈਸਾ ਇਨ੍ਹਾਂ ਨੇ ਵਰਤਿਆ। ਕੀ ਤੁਹਾਨੂੰ ਪਤਾ ਹੈ ਕਿ ਅੱਜ ਸਾਡੀ ਸਟੇਟ ਕਿਵੇਂ ਚਲ ਰਹੀ ਹੈ? ਅੱਜ ਸਟੇਟ ਉਧਾਰ ਦੇ ਪੈਸੇ ਨਾਲ ਚਲ ਰਹੀ ਹੈ, ਅੱਜ ਤੁਸੀਂ ਪੀ.ਆਈ.ਡੀ.ਬੀ. ਤੋਂ ਉਧਾਰ ਲੈ ਰਹੇ ਹੋ, ਹੋਰ ਵੀ ਅਦਾਰਿਆਂ ਤੋਂ ਉਧਾਰ ਲੈ ਰਹੇ ਹੋ। ਈਵਨ ਕਿ ਇਲੈਕਟਰੀਸਿਟੀ ਬੋਰਡ ਤੋਂ ਵੀ ਉਧਾਰ ਲੈ ਰਹੇ ਹੋ ਜੋ ਕਿ ਆਪ ਵੀ ਪੈਸਾ ਉਧਾਰ ਲੈ ਰਿਹਾ ਹੈ। ਇਸ ਤਰ੍ਹਾਂ ਉਧਾਰ ਲੈ ਲੈ ਕੇ ਤੁਸੀਂ ਆਪਣਾ ਕੰਮ ਚਲਾ ਰਹੇ ਹੋ। Is this the way the Government to function ? ਇਹ ਕਹਿੰਦੇ ਹਨ ਕਿ 13 ਹਜ਼ਾਰ ਪ੍ਰਾਪਰਟੀਆਂ ਵੇਚ ਦਿਆਂਗੇ। ਤੁਸੀਂ ਕਿਸ ਦੀਆਂ ਪ੍ਰਾਪਰਟੀਆਂ ਵੇਚ ਦਿਓਗੇ? ਪੰਜਾਬ ਦੇ ਲੋਕਾਂ ਦੀਆਂ ਪ੍ਰਾਪਰਟੀਆਂ ਤੇ ਪੰਜਾਬ ਦੀਆਂ ਪ੍ਰਾਪਰਟੀਆਂ ਤੁਸੀਂ ਵੇਚੋਗੇ? ਇਹ ਪ੍ਰਾਪਰਟੀ ਪੰਜਾਬ ਦੇ ਲੋਕਾਂ ਦੀ ਅਮਾਨਤ ਹੈ। ਇਨ੍ਹਾਂ ਪ੍ਰਾਪਰਟੀਆਂ ਨੂੰ ਸੰਭਾਲ ਕੇ ਰੱਖਣਾ ਚਾਹੀਦਾ ਹੈ। ਸਰਕਾਰਾਂ ਨੂੰ ਕੋਈ ਹੱਕ ਨਹੀਂ ਕਿ ਇਸ ਤਰ੍ਹਾਂ ਕਰਨ। ਰੈਸਟ ਹਾਊਸ ਵੇਚ ਦਿਓ, ਦਰੱਖਤ ਵੇਚ ਦਿਓ, ਸਭ ਕੁਝ ਵੇਚ ਦਿਓ, ਇਸ ਦਾ ਸਰਕਾਰਾਂ ਨੂੰ ਕੋਈ ਹੱਕ ਨਹੀਂ।

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ** : ਸਪੀਕਰ ਸਾਹਿਬ, ਟੂਰਿਜ਼ਮ ਡਿਪਾਰਟਮੈਂਟ ਦੇ ਬਹੁਤ ਮਹਿੰਗੇ ਲੱਖਾਂ ਕਰੋੜਾਂ ਰੁਪਿਆਂ ਦੇ ਕੰਪਲੈਕਸ ਸਨ, ਕੀ ਉਹ ਇਨ੍ਹਾਂ ਨੇ ਨਹੀਂ ਵੇਚੇ ? ਇਨ੍ਹਾਂ ਨੇ ਇਹ ਕੰਪਲੈਕਸ ਆਪਣੇ ਚਹੇਤਿਆਂ ਨੂੰ ਕੌਡੀਆਂ ਦੇ ਭਾਅ ਵੇਚੇ ਹਨ।

ਮੁੱਖ ਮੰਤਰੀ : ਸਪੀਕਰ ਸਾਹਿਬ, ਬੇਨਤੀ ਹੈ ਕਿ ਕਾਫ਼ੀ ਰੈਸਟ ਤੋਂ ਬਾਅਦ ਸਾਡੇ ਸਾਬਕਾ ਮੁੱਖ ਮੰਤਰੀ ਸਾਹਿਬ ਆਏ ਹਨ।

**ਕੈਪਟਨ ਅਮਰਿੰਦਰ ਸਿੰਘ** : ਮੈਂ ਤਾਂ ਤੁਹਾਡੇ ਵਾਸਤੇ ਤਿਆਰੀ ਕਰ ਰਿਹਾ ਸੀ।

ਮੁੱਖ ਮੰਤਰੀ : ਜਿਹੜੀ ਤਿਆਰੀ ਤੁਸੀਂ ਕਰ ਰਹੇ ਸੀ, ਉਸ ਦਾ ਸਾਨੂੰ ਸਭ ਨੂੰ ਪਤਾ ਹੈ। (ਹਾਸਾ) ਮੈਨੂੰ ਸਿਰਫ਼ ਤਿੰਨ-ਚਾਰ ਗੱਲਾਂ ਦਾ ਜਵਾਬ ਦਿਓ। ਐਵੇਂ ਹੀ ਕਹੀ ਜਾਣਾ ਕਿ ਸੈਂਟਰ ਤੋਂ ਪੈਸਾ ਲੈਂਦੇ ਹੋ, ਸੈਂਟਰ ਤੋਂ ਲੈਂਦੇ ਹੋ। ਕੀ ਸੈਂਟਰ ਸਾਡੇ ਤੇ ਕੋਈ ਅਹਿਸਾਨ ਕਰਦਾ ਹੈ? ਮੈਂ ਤਾਂ ਚਾਹੁੰਦਾ ਹਾਂ ਕਿ ਸਾਰੇ ਸੂਬਿਆਂ ਨੂੰ ਇਕ ਮੂਵਮੈਂਟ ਚਲਾਉਣੀ ਚਾਹੀਦੀ ਹੈ ਕਿ ਸੈਂਟਰ ਤੋਂ ਜਾ ਕੇ ਭੀਖ ਨਾ ਮੰਗੀਏ। (ਥੰਪਿੰਗ) ਸਾਡੇ ਕੋਲ ਆਪਣੀ ਹੀ ਤਾਕਤ ਇੰਨੀ ਹੋਣੀ ਚਾਹੀਦੀ ਹੈ। ਜੇ ਅਕਾਲੀ ਦਲ ਨੇ ਸ਼ੁਰੂਆਤ ਕੀਤੀ ਕਿ ਸੂਬਿਆਂ ਨੂੰ ਵੱਧ ਅਧਿਕਾਰ ਦਿੱਤੇ ਜਾਣ ਤਾਂ ਇਹ ਕਹਿਣ ਲੱਗ ਪਏ ਕਿ ਅਸੀਂ ਗੱਦਾਰ ਹੋ ਗਏ ਹਾਂ ਅਤੇ ਪਾਕਿਸਤਾਨ ਨਾਲ ਮਿਲ ਗਏ ਹਾਂ। ਚਲੋ, ਇਹ ਗੱਲਾਂ ਤਾਂ ਮੈਂ ਹੁਣ ਨਹੀਂ ਕਰਨੀਆਂ। ਮੈਂ ਆਪਣੀ ਸਪੀਚ ਵਿਚ ਸਾਰੀਆਂ ਗੱਲਾਂ ਕਰਾਂਗਾ। ਮੈਨੂੰ ਇਹ ਦੱਸੋ ਕਿ ਜਦੋਂ ਮੈਂ ਮੁੱਖ ਮੰਤਰੀ ਦਾ ਅਹੁਦਾ ਛੱਡ ਕੇ ਗਿਆ ਸੀ, ਉਸ ਵੇਲੇ ਪੰਜਾਬ ਕਿਹੜੇ ਨੰਬਰ ਤੇ ਸੀ ਅਤੇ ਜਦੋਂ ਤੁਸੀਂ ਛੱਡ ਕੇ ਗਏ ਸੀ, ਉਸ ਵੇਲੇ ਪੰਜਾਬ ਕਿਸ ਨੰਬਰ ਤੇ ਸੀ? ਸਾਡੇ ਵੇਲੇ ਪੰਜਾਬ ਪਹਿਲੇ ਨੰਬਰ ਤੇ ਸੀ ਜਦਕਿ ਹੁਣ ਤੁਸੀਂ ਸਾਡੇ ਲਈ 50 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਹੋ।

**ਕੈਪਟਨ ਅਮਰਿੰਦਰ ਸਿੰਘ** : ਸਟੇਟ ਡੈੱਟ ਕੁਝ ਹੋਰ ਹੁੰਦਾ ਹੈ। ਫੰਕਸ਼ਨਲ ਸਟੇਟ ਡੈੱਟ ਵਧਦਾ ਜਾਂਦਾ ਹੈ ਜਦੋਂ ਤੱਕ ਕਿ ਤੁਸੀਂ ਉਸ ਦੀ ਸੰਭਾਲ ਨਹੀਂ ਕਰਦੇ। ਤੁਸੀਂ ਇਥੇ ਮੌਜੂਦ ਨਹੀਂ ਸੀ, ਆਪਣੇ ਦਫ਼ਤਰ ਵਿਚ ਬੈਠੇ ਸੀ। ਉਸ ਵੇਲੇ ਮੈਂ ਦੱਸਿਆ ਸੀ, ਚਲੋ, ਮੈਂ ਦੁਬਾਰਾ ਪੜ੍ਹ ਦਿੰਦਾ ਹਾਂ। ਜਦੋਂ ਅਸੀਂ ਆਏ ਸੀ ਉਸ ਵੇਲੇ ਰੈਵੇਨਿਊ ਡੇਫੇਸਿਟ 3781 ਕਰੋੜ ਸੀ। ਇਹ ਸਾਲ 2002 ਦੀ ਗੱਲ ਹੈ। ਜਦੋਂ ਅਸੀਂ ਛੱਡ ਕੇ ਗਏ ਹਾਂ ਤਾਂ ਅਸੀਂ 2023 ਕਰੋੜ ਰੁਪਏ ਦਾ ਸਰਪਲੱਸ ਛੱਡਿਆ ਸੀ। ਅਸੀਂ ਗੈਪ 5800 ਕਰੋੜ ਰੁਪਏ ਦਾ ਪਾਇਆ ਸੀ। ਤੁਹਾਡਾ ਕੁਮਿਟਡ ਐਕਸਪੈਂਡੀਚਰ 118 ਰੁਪਏ ਸੀ ਮਲਤਬ ਕਿ ਤੁਸੀਂ 100 ਰੁਪਿਆ ਕਮਾਉਂਦੇ ਸੀ ਅਤੇ 118 ਰੁਪਏ ਖਰਚਦੇ ਸੀ। ਇਸ ਨੂੰ ਅਸੀਂ 63% ਤੇ ਲੈਕੇ ਆਏ ਸੀ। ਇਹ ਸਰਪਲਸ ਹੋਣਾ ਸ਼ੁਰੂ ਹੋ ਗਿਆ ਸੀ ਔਰ ਸਾਨੂੰ ਉਧਾਰ ਲੈਣ ਦੀ ਲੋੜ ਨਹੀਂ ਸੀ। ਅਸੀਂ ਸਟੇਟ ਡੈੱਟ ਨੂੰ ਰਿਡਯੂਸ ਕਰਨ ਦੀ ਕੋਸ਼ਿਸ਼ ਕੀਤੀ। ਮੈਂ ਤੁਹਾਨੂੰ ਕੁਮਿਟਿਡ ਐਕਸਪੈਂਡੀਚਰ ਐਜ਼ ਪਰਸੈਂਟੇਜ ਆਫ ਰੈਵੇਨਿਯੂ ਰਿਸੀਟਸ ਦੱਸੀਆਂ ਹਨ। ਮੈਂ ਤੁਹਾਨੂੰ ਹੋਰ ਵੀ ਦੱਸ ਦਿੰਦਾ ਹਾਂ ਜੇਕਰ ਤੁਸੀਂ ਜਾਨਣਾ ਚਾਹੁੰਦੇ ਹੋ। Debt servicing ratio was reduced from 35.6% to a manageable 20.2% ਅਸਾਂ ਉਸਨੂੰ ਥੱਲੇ ਲਿਆਏ ਸੀ, ਇਹ ਚੀਜ਼ਾਂ ਚੀਫ ਮਨਿਸਟਰ ਸਾਹਿਬ ਜਾਣਦੇ ਹਨ। These are the things that happen. We have done our best and I hope ਕਿ ਹੁਣ ਰੈਵੇਨਿਊ ਵੀ ਘਟੀ ਹੈ। ਤੁਸੀਂ ਇੱਥੇ ਕਮਿਟਮੈਂਟ ਕੀਤੀ ਹੈ ਕਿ ਸਾਡੇ ਵੇਲੇ ਜ਼ਮੀਨਾਂ ਦੀਆਂ ਕੀਮਤਾਂ ਨਹੀਂ ਘਟੀਆਂ। ਕਿਵੇਂ ਨਹੀਂ ਘਟੀਆਂ? ਇਹ ਫਿਰੋਜ਼ਪੁਰ ਵਾਲਿਆਂ ਤੋਂ ਪੁੱਛ ਲਓ। ਜਿਥੇ 2-3 ਲੱਖ ਰੁਪਏ ਕਿੱਲਾ ਪਾਕਿਸਤਾਨ ਦੇ ਬਾਰਡਰ ਤੇ ਜ਼ਮੀਨਾਂ ਸਨ, ਉਹ ਸਾਡੇ ਸਮੇਂ 8-10 ਲੱਖ ਤੇ ਪਹੁੰਚ ਗਈਆਂ। ਪੰਜਾਬ ਦੀ ਕੋਈ ਜਗ੍ਹਾ ਐਸੀ ਨਹੀਂ ਸੀ ਜਿੱਥੇ ਜ਼ਮੀਨਾਂ ਦੀਆਂ ਕੀਮਤਾਂ ਸਾਡੇ ਸਮੇਂ ਉਪਰ ਨਹੀਂ ਸੀ ਚੜ੍ਹੀਆਂ ਪਰ ਅੱਜ ਉਹ ਕੀਮਤਾਂ 30—40% ਥੱਲੇ ਜਾ ਰਹੀਆਂ ਹਨ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਪਰ ਮੈਨੂੰ ਪਹਿਲਾਂ ਜੋ ਸਾਡੇ ਨਾਲ ਹੋਇਆ ਹੈ, ਉਦੋਂ ਤੋਂ ਫਿਕਰ ਪਿਆ ਹੋਇਆ ਹੈ, ਇਹ ਲੱਗਦੇ ਤਾਂ ਮੇਰੇ ਅੰਕਲ ਹਨ, ਬਿਲਕੁਲ ਠੀਕ ਹੈ, ਪਰ ਜੋ ਕੁਝ ਮੇਰੇ ਨਾਲ ਕੀਤਾ ਮੈਨੂੰ ਵੀ ਪਤਾ ਹੈ, ਮੇਰੇ ਬਜ਼ੁਰਗਾਂ ਨੂੰ ਵੀ ਪਤਾ ਹੈ (ਹਾਸਾ)। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਹਾਰਵਰਡ ਬਿਜ਼ਨਸ ਸਕੂਲ ਦੀ ਇਹ ਰਿਪੋਰਟ ਪੜ੍ਹ ਰਹੇ ਸੀ, ਉਹ ਕਿਤੇ ਕਿਸੇ ਪਾਕਿਸਤਾਨ ਦੇ ਜਰਨਲਿਸਟ ਦੀ ਤਾਂ ਨਹੀਂ ਲਿਖੀ ਹੋਈ (ਹਾਸਾ), ਉਹ ਲਿਖੀ ਕਿਸਦੀ ਹੈ, ਪਹਿਲਾਂ ਤਾਂ ਮੈਨੂੰ ਇਹ ਗੱਲ ਜ਼ਰੂਰ ਦੱਸੋ। ਦੂਜੀ ਗੱਲ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਤੁਸੀਂ ਖਜ਼ਾਨੇ ਵਿੱਚ ਇੰਨੇ ਪੈਸੇ ਛੱਡ ਕੇ ਗਏ ਸੀ ਤਾਂ ਫਿਰ ਉਹ ਗਏ ਕਿਧਰ? ਤੁਸੀਂ ਅੱਜ ਇਲਜ਼ਾਮ ਲਾ ਰਹੇ ਹੋ (ਵਿਘਨ) ਤੁਸੀਂ ਕਹਿੰਦੇ ਹੋ ਕਿ ਪੈਸੇ ਨਹੀਂ ਹਨ, ਉਹ ਇਸ ਕਰਕੇ ਕਿ ਤੁਸੀਂ ਮਾਂਜਾ ਹੀ ਮਾਰ ਗਏ। (ਹਾਸਾ) ਅੱਜ ਗੱਲ ਕਰਦੇ ਹਨ ਇੱਥੇ ਖਲੋ ਕੇ, ਝੂਠ ਬੋਲਦੇ ਹਨ ਇੱਥੇ ਖਲੋ ਕੇ, ਇਨ੍ਹਾਂ ਫਿਰੋਜ਼ਪੁਰ ਵਾਲਿਆਂ ਨੂੰ ਵੀ ਪੁੱਛ ਲਈਏ, ਫਿਰੋਜ਼ਪੁਰ ਵਾਲੇ ਤਾਂ ਇੱਥੇ ਵੀ ਬੈਠੇ ਹਨ। ਅੱਜ ਬਾਰਡਰ ਤੇ ਜ਼ਮੀਨਾਂ ਦਾ ਰੇਟ ਵਧਿਆ ਹੈ। ਜੇਕਰ ਇਨ੍ਹਾਂ ਵੇਲੇ 8 ਲੱਖ ਰੁਪਏ ਦਾ ਕਿੱਲਾ ਸੀ ਤਾਂ ਅੱਜ 30-50 ਲੱਖ ਰੁਪਏ ਦਾ ਕਿੱਲਾ ਹੋ ਗਿਆ ਹੈ। ਇਹ ਐਂਵੇ ਗੱਲ ਕਰੀ ਜਾਂਦੇ ਹਨ। (ਵਿਘਨ) (ਸ਼ੋਰ)

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਇਹ ਬੱਚਾ ਕੋਈ ਪਰਸਨਲ ਚੀਜ਼ ਲੈ ਕੇ ਆਇਆ ਹੈ। ਇਸ ਨੂੰ ਪਤਾ ਹੋਣਾ ਚਾਹੀਦਾ ਹੈ....

ਮਾਨਯੋਗ ਸਪੀਕਰ : ਬੱਚਾ ਤਾਂ ਨਹੀਂ ਹੈ, ਮਨਿਸਟਰ ਹੈ।

**ਕੈਪਟਨ ਅਮਰਿੰਦਰ ਸਿੰਘ** : ਮੇਰੇ ਵਾਸਤੇ ਤਾਂ ਬੱਚਾ ਹੀ ਹੈ, ਮੈਂ ਤਾਂ ਇਸ ਨੂੰ ਨੈਪੀ ਪਾਈ ਵੇਖਿਆ ਹੈ। ਮੇਰੇ ਵਾਸਤੇ ਬੱਚਾ ਹੀ ਹੈ, ਨੈਪੀ ਪਾ ਕੇ ਆਉਂਦਾ ਸੀ। (ਹਾਸਾ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ** ** **

ਮਾਨਯੋਗ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਦੇ ਫਾਦਰ ਮੇਰੇ ਦੋਸਤ ਰਹੇ ਹਨ ਅਤੇ ਹੁਣ ਵੀ ਹਨ। ਰਿਸ਼ਤੇਦਾਰੀ ਵਿੱਚ ਕੋਈ ਅਜਿਹੀ ਗੱਲ ਹੋ ਗਈ। ਇਸ ਕਰਕੇ ਹੁਣ ਇਸ ਤਰ੍ਹਾਂ ਬੋਲ ਰਹੇ ਹਨ। Anyway, ਇਹ ਹੈ ਹਾਰਵਰਡ ਬਿਜ਼ਨਸ ਸਕੂਲ ਦੀ ਰਿਪੋਰਟ and if this young man wants it, I will send it to him. It has been written by Prof. Laxmi Aiyar, who has prepared the case with the assistance of Assistant Research, Namrata Arora at the Indian Research Centre. I hope he will have it and it will teach him something.

**ਮੁੱਖ ਮੰਤਰੀ** : ਬੇਨਤੀ ਹੈ ਕਿ ਇੰਨੇ ਲੰਮੇ ਭਾਸ਼ਣ ਨਾਲੋਂ ਇਹ ਦੱਸ ਦੇਣ (ਵਿਘਨ) ਭਾਵੇਂ ਦਸ ਵਜੇ ਤੱਕ ਭਾਸ਼ਣ ਕਰੀ ਜਾਣ, ਅਸੀਂ ਬੈਠੇ ਰਹਾਂਗੇ ਪਰ ਕੀ ਸਰਦਾਰ ਅਮਰਿੰਦਰ ਸਿੰਘ ਦੱਸ ਸਕਦੇ ਹਨ ਕਿ ਆਪਣੇ ਪੰਜ ਸਾਲਾਂ ਵਿੱਚ ਇਨ੍ਹਾਂ ਨੇ ਕੋਈ ਵਧੀਆ ਕੰਮ ਕੀਤਾ ਹੈ, ਕੋਈ ਡਿਵੈਲਪਮੈਂਟ ਦਾ ਕੰਮ ਕੀਤਾ ਹੈ ? ਇਹ ਨਹੀਂ ਕਿ ਫਲਾਣੇ ਨੇ ਮਨਜ਼ੂਰੀ ਦੇ ਦਿੱਤੀ। ਕੋਈ ਇੱਕ ਦੱਸ ਦੇਣ ਜਿਹੜਾ ਆਪਣੇ 5 ਸਾਲਾਂ ਵਿੱਚ ਇਨ੍ਹਾਂ ਨੇ ਕੀਤਾ ਹੋਵੇ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਅਗਰ ਚੀਫ਼ ਮਨਿਸਟਰ ਸਾਹਿਬ ਥੋੜ੍ਹਾ ਸਬਰ ਕਰਨ ਤਾਂ stage by stage, department by department ਮੈਂ ਇਕੱਲੀ ਇਕੱਲੀ ਚੀਜ਼ ਇਨ੍ਹਾਂ ਦੇ ਸਾਹਮਣੇ ਰੱਖਾਂਗਾ। ਇਕੱਲੇ ਇਕੱਲੇ ਡਿਪਾਰਟਮੈਂਟ ਦੀਆਂ ਮੈਂ ਗੱਲਾਂ ਤੇ ਪੁਆਇੰਟਸ ਦੇਵਾਂਗਾ, ਫਿਰ ਇਹ ਦੇਖ ਲੈਣ ਕਿ ਇਹ ਗੱਲ ਸਹੀ ਹੈ ਜਾਂ ਨਹੀਂ। ਕਿਉਂਕਿ ਮੈਂ ਤਾਂ ਜੋ ਫੈਕਟਸ ਹਨ, ਉਹੀ ਇੱਥੇ ਦੇਵਾਂਗਾ। ਇਹ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਨੇ ਪਾਵਰ ਜੈਨਰੇਸ਼ਨ ਵਾਸਤੇ ਕੁਝ ਨਹੀਂ ਕੀਤਾ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲਹਿਰਾ ਮੁਹੱਬਤ ਥਰਮਲ ਪਲਾਂਟ ਦੀ ਸ਼ੁਰੂਆਤ ਕਿਥੋਂ ਹੋਈ? ਉਸ ਦੀ ਸ਼ੁਰੂਆਤ ਕਿਸ ਨੇ ਕੀਤੀ? ਅੱਜ ਜੇ ਕੋਈ ਪਲਾਂਟ ਚੱਲ ਰਿਹਾ ਹੈ ਤਾਂ ਉਸ ਦੀ ਪਲੈਨਿੰਗ ਪਹਿਲਾਂ ਕੀਤੀ ਹੋਈ ਹੋਵੇਗੀ। ਇਹ ਤਾਂ ਨਹੀਂ ਕਿ ਅੱਜ ਕੋਈ ਪਲਾਂਟ ਡਿਕਲੇਅਰ ਕਰੋ ਅਤੇ ਕੱਲ੍ਹ ਨੂੰ ਉਹ ਚਾਲੂ ਕਰ ਦਿਓ? ਇਨ੍ਹਾਂ ਪਲਾਂਟਾਂ ਦਾ ਇਕ ਜੈਸਟੇਸ਼ਨ ਪੀਰੀਅਡ ਹੁੰਦਾ ਹੈ। ਇਸ ਦੇ ਫੇਜ਼ ਇਕ ਅਤੇ ਦੋ ਦੀ ਸ਼ੁਰੂਆਤ ਅਸੀਂ ਕੀਤੀ ਸੀ। ਤੁਸੀਂ ਤਾਂ ਗੋਇੰਦਵਾਲ ਥਰਮਲ ਪਲਾਂਟ ਬੰਦ ਕਰਵਾ ਦਿੱਤਾ ਸੀ।

*5.41 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

---

**Expunged as ordered by the Chair.

[ਕੈਪਟਨ ਅਮਰਿੰਦਰ ਸਿੰਘ]

ਅਸੀਂ ਉਸ ਨੂੰ ਦੁਬਾਰਾ ਸ਼ੁਰੂ ਕਰਾਇਆ। ਥਰਮਲ ਪਲਾਂਟ ਵਾਸਤੇ ਪੰਜਾਬ ਗੌਰਮਿੰਟ ਅਤੇ ਇਕ ਪ੍ਰਾਈਵੇਟ ਕੰਪਨੀ ਦਾ ਐਮ.ਓ.ਯੂ. ਸਾਈਨ ਹੋਇਆ ਸੀ। ਜਿਹੜੇ ਤੁਸੀਂ ਸੁਪਰ ਥਰਮਲ ਪਲਾਂਟ ਲਾਉਣ ਵਾਸਤੇ ਕਹਿੰਦੇ ਹੋ, ਇਨ੍ਹਾਂ ਦੀ ਸ਼ੁਰੂਆਤ ਵੀ ਉਦੋਂ ਹੀ ਹੋਈ ਸੀ। ਸਿਰਫ਼ ਸਾਈਟ ਦਾ ਫੈਸਲਾ ਹੋਣਾ ਸੀ। ਅੱਜ ਤੁਸੀਂ ਕਹਿ ਰਹੇ ਹੋ ਕਿ ਤਲਵੰਡੀ ਸਾਬੋ ਅਤੇ ਰਾਜਪੁਰਾ ਥਰਮਲ ਪਲਾਂਟ ਤੁਸੀਂ ਲਾਉਣਾ ਚਾਹੁੰਦੇ ਹੋ। ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜ ਹਜ਼ਾਰ ਮੈਗਾਵਾਟ ਪਾਵਰ ਤੁਸੀਂ ਸਾਢੇ ਤਿੰਨ ਸਾਲਾਂ ਵਿਚ ਕਿਥੋਂ ਲੈ ਆਉਗੇ? ਇਨ੍ਹਾਂ ਪਲਾਂਟਾਂ ਦਾ

| * 5.43 ਵਜੇ ਸ਼ਾਮ | (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਜੈਸਟੇਸ਼ਨ ਪੀਰੀਅਡ ਪੰਜ ਤੋਂ ਸੱਤ ਸਾਲ ਲੱਗਦਾ ਹੈ। ਅਸੀਂ ਫਾਈਨਾਂਸ਼ੀਅਲ ਕਲੋਜ਼ਰ ਕੀਤੀ ਸੀ ਲੇਕਿਨ ਹਾਲੇ ਤੱਕ ਉਹ ਚਾਲੂ ਨਹੀਂ ਹੋਇਆ। ਮੈਂ ਕਹਿੰਦਾ ਹਾਂ ਕਿ ਤੁਹਾਨੂੰ ਨੈਸ਼ਨਲ ਗਰਿੱਡ ਤੋਂ ਬਿਜਲੀ ਖਰੀਦਣੀ ਪਵੇਗੀ। ਇਨਫ੍ਰਾਸਟੱਰਕਚਰ ਤੇ ਜਿਹੜਾ ਇੰਨਾ ਜ਼ਿਆਦਾ ਪੈਸਾ ਲੱਗਣਾ ਹੈ, ਉਹ ਕਿਥੋਂ ਲਿਆਉਗੇ? ਟ੍ਰਾਂਸਮਿਸ਼ਨ ਲਾਸਿਜ਼ ਅਸੀਂ ਜਿੰਨਾ ਘਟਾ ਸਕਦੇ ਸੀ ਘਟਾਏ ਲੇਕਿਨ ਇਨ੍ਹਾਂ ਚੀਜ਼ਾਂ ਵਾਸਤੇ ਬਹੁਤ ਹੈਵੀ ਇਨਵੈਸਟਮੈਂਟ ਦੀ ਲੋੜ ਹੁੰਦੀ ਹੈ। ਕੈਨੇਡਾ ਵਿਚ ਸਿਰਫ 2% ਟ੍ਰਾਂਸਮਿਸ਼ਨ ਲਾਸਿਜ਼ ਹਨ ਜਦ ਕਿ ਸਾਡੇ ਇਥੇ ਇਹ 30—32% ਹਨ। ਪੰਜਾਬ ਕੋਲ ਇਨਫ੍ਰਾਸਟੱਰਕਚਰ ਵਾਸਤੇ ਇਨਵੈਸਟਮੈਂਟ ਦੀ ਗੁੰਜਾਇਸ਼ ਨਹੀਂ ਹੈ। ਜਿਹੜੇ ਤੁਸੀਂ ਪੰਜ ਹਜ਼ਾਰ ਮੈਗਾਵਾਟ ਕਹਿੰਦੇ ਹੋ, ਅਗਲੇ ਸਾਢੇ ਤਿੰਨ ਸਾਲਾਂ ਵਿਚ ਕਿਥੋਂ ਆਉਣੇ ਹਨ? ਇਸ ਕਰਕੇ ਜਿਥੋਂ ਵੀ ਹੋ ਸਕੇ, ਤੁਸੀਂ ਬਿਜਲੀ ਖਰੀਦ ਕਰੋ। ਭਾਵੇਂ ਨੈਸ਼ਨਲ ਗਰਿੱਡ ਤੋਂ ਅਤੇ ਭਾਵੇਂ ਰਾਜਸਥਾਨ ਜਾਂ ਝਾਰਖੰਡ ਤੋਂ। ਅਸੀਂ ਤਾਂ ਭੂਟਾਨ ਤੋਂ ਵੀ ਬਿਜਲੀ ਖਰੀਦ ਲਿਆਏ ਸੀ ਕਿਉਂਕਿ ਅਸੀਂ 8 ਘੰਟੇ ਬਿਜਲੀ ਦੇਣ ਦੀ ਕੁਮਿਟਮੈਂਟ ਕੀਤੀ ਸੀ। ਹੁਣ ਵੇਖ ਲਓ ਕਿ ਇਥੇ ਕਿੰਨੀ ਬਿਜਲੀ ਆ ਰਹੀ ਹੈ। ਸਿਰਫ 2-3 ਘੰਟੇ। ਇਹ ਤੁਹਾਡੇ ਵੇਲੇ ਸਾਡੇ ਸੂਬੇ ਦੀ ਸਿਚੂਏਸ਼ਨ ਹੈ। ਇਸ ਕਰਕੇ ਤੁਹਾਨੂੰ ਆਪਣੀਆਂ ਨੀਤੀਆਂ ਬਦਲਣੀਆਂ ਪੈਣਗੀਆਂ। ਤੁਹਾਨੂੰ ਇਨਵੈਸਟਰਜ਼ ਨੂੰ ਕਾਨਫੀਡੈਂਸ ਵਿਚ ਲੈਣਾ ਪਵੇਗਾ। ਸਾਨੂੰ ਇਸ ਤਰ੍ਹਾਂ ਕਰਨ ਵਿਚ ਕਾਫੀ ਟਾਈਮ ਲੱਗਿਆ ਸੀ। ਅਸੀਂ ਮੁੰਬਈ, ਚੇਨੱਈ, ਕੋਲਕਾਤਾ ਅਤੇ ਦਿੱਲੀ ਵਿਚ ਜਾ ਕੇ ਉਨ੍ਹਾਂ ਨਾਲ ਮੀਟਿੰਗਾਂ ਕੀਤੀਆਂ ਅਤੇ ਉਨ੍ਹਾਂ ਨਾਲ ਡਿਸਕਸ਼ਨ ਕੀਤੀ। ਉਨ੍ਹਾਂ ਨਾਲ ਇੰਟਰੈਕਸ਼ਨ ਕੀਤਾ ਅਤੇ ਗਰੈਜੂਲੀ ਉਨ੍ਹਾਂ ਨੂੰ ਇਥੇ ਲੈ ਕੇ ਆਏ......

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਹ ਮੀਟਿੰਗਾਂ ਦੀਆਂ ਗੱਲਾਂ ਕਰਦੇ ਹਨ। ਇਨ੍ਹਾਂ ਨੇ ਲੁਧਿਆਣੇ ਦੇ ਇੰਡਸਟਰੀਲਿਸਟਾਂ ਨਾਲ ਇਕ ਵੀ ਮੀਟਿੰਗ ਨਹੀਂ ਕੀਤੀ ਜਿਹੜੇ ਕਿ ਸਾਰੇ ਪੰਜਾਬ ਦੇ 80 ਇੰਡਸਟਰੀਲਿਸਟਾਂ ਨੂੰ ਰਿਪਰੈਜ਼ੈਂਟ ਕਰਦੇ ਹਨ। ਇਹ ਸਾਰਾ ਕੁਝ ਝੂਠ ਬਿਆਨ ਕਰ ਰਹੇ ਹਨ।

**ਕੈਪਟਨ ਅਮਰਿੰਦਰ ਸਿੰਘ** : ਮੈਂ ਤਾਂ ਗੱਲ ਕਰ ਰਿਹਾ ਹਾਂ ਪੰਜਾਬ ਦੀ ਪਾਵਰ ਸਿਚੂਏਸ਼ਨ ਦੀ ਅਤੇ ਇਹ ਗੱਲ ਕਰ ਰਹੇ ਹਨ ਲੁਧਿਆਣੇ ਦੀ। ਲੁਧਿਆਣੇ ਦੇ ਛੋਟੇ ਅਤੇ ਵੱਡੇ ਇੰਡਸਟਰੀਲਿਸਟਾਂ ਨਾਲ ਸਾਡੀਆਂ ਕਈ ਵਾਰ ਮੀਟਿੰਗਾਂ ਹੁੰਦੀਆਂ ਸਨ। ਇਨ੍ਹਾਂ ਨੂੰ ਪਤਾ ਕੀ ਹੈ? ਇਹ ਤਾਂ ਉਸ ਵੇਲੇ ਸਦਨ ਵਿਚ ਹੈ ਹੀ ਨਹੀਂ ਸਨ। ਮੈਂ ਤਾਂ ਪਹਿਲੀ ਵਾਰ ਇਨ੍ਹਾਂ ਦੀ ਸ਼ਕਲ ਵੇਖੀ ਹੈ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੰਕਲ ਤੁਹਾਨੂੰ ਇਨ੍ਹਾਂ ਦਾ ਤਾਂ ਨਹੀਂ ਪਤਾ ਪਰ ਮੇਰਾ ਤਾਂ ਪਤਾ ਹੈ ਕਿ ਮੈਂ ਕਿਥੇ ਸੀ? ਅੱਜ ਤੁਸੀਂ ਪਾਵਰ ਸ਼ਾਰਟੇਜ ਦੀ ਗੱਲ ਕਰਦੇ ਹੋ ਅਤੇ ਕਹਿੰਦੇ ਹੋ ਕਿ ਪਿਛਲੇ 5 ਸਾਲਾਂ ਵਿਚ ਤੁਸੀਂ ਇੰਨੀ ਬਿਜਲੀ ਖਰੀਦੀ। ਪਾਵਰ ਸ਼ਾਰਟੇਜ ਦੀ ਪ੍ਰਾਬਲਮ ਬਿਜਲੀ ਖਰੀਦਣ ਨਾਲ ਹੱਲ ਨਹੀਂ ਹੋ ਸਕਦੀ। ਇਸ ਦੇ ਵਾਸਤੇ ਕਿਸੇ ਨਵੇਂ ਪਲਾਂਟ ਦੀ, ਕਿਸੇ ਨਵੀਂ ਪਲੈਨਿੰਗ ਦੀ ਅਤੇ ਕਿਸੇ ਨਵੀਂ ਸੋਚ ਦੀ ਲੋੜ ਹੁੰਦੀ ਹੈ। ਤੁਹਾਡੇ ਕੋਲ ਇਨ੍ਹਾਂ ਵਿਚੋਂ ਕੁਝ ਵੀ ਨਹੀਂ ਸੀ। ਤੁਸੀਂ 5 ਸਾਲ ਕੱਢ ਗਏ ਲੇਕਿਨ ਇਸ ਦਿਸ਼ਾ ਵਿਚ ਕੁਝ ਵੀ ਨਹੀਂ ਕੀਤਾ।

**ਕੈਪਟਨ ਅਮਰਿੰਦਰ ਸਿੰਘ** : ਮੈਨੂੰ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦਾ ਇੰਟਲੈਕਚੂਅਲ ਲੈਵਲ ਕਿੱਥੇ ਚਲਾ ਗਿਆ ਹੈ? ਮੈਂ ਗੱਲ ਕਰ ਰਿਹਾ ਸੀ ਕਿ ਅੱਜ ਹਿੰਦੁਸਤਾਨ ਦੇ ਵਿੱਚ ਇਕ ਬਹਿਸ ਚੱਲ ਰਹੀ ਹੈ ਕਿ you want to take a nuclear empowered policy with the United States or not ? ਕਿਸ ਵਾਸਤੇ, for power generation. ਇਸ ਦੇ ਬਗੈਰ ਤੁਸੀਂ ਕੁਝ ਨਹੀਂ ਕਰ ਸਕਦੇ as far as industrialisation or anything is concerned, ਪਾਵਰ ਸੈਕਟਰ ਵਾਸਤੇ ਤੁਸੀਂ 2 ਘੰਟੇ ਵੀ ਬਿਜਲੀ ਨਹੀਂ ਦੇ ਰਹੇ। This is the way the situation is going. ਤੁਸੀਂ ਛੱਤੀਸਗੜ੍ਹ ਵਿੱਚ ਪਾਵਰ ਪਲਾਂਟ ਲਾਓ ਤਾਂ ਕਿ ਕੋਲੇ ਦੀ ਟਰਾਂਸਪੋਰਟੇਸ਼ਨ ਨਾ ਕਰਨੀ ਪਵੇ। ਤੁਹਾਡੇ ਕੋਲ ਸਿਰਫ਼ ਇਕ ਇਕ, ਦੋ ਦੋ ਦਿਨ ਦਾ ਕੋਲੇ ਦਾ ਸਟਾਕ ਪਿਆ ਹੁੰਦਾ ਹੈ। ਇਨ੍ਹਾਂ ਹਾਲਾਤ ਵਿੱਚ ਸਰਕਾਰ ਕਿਵੇਂ ਚਲੇਗੀ ? You don't have money. ਫੇਰ ਤੁਸੀਂ ਕਿਵੇਂ ਕੁਮਿੱਟ ਕਰਦੇ ਹੋ? How can the Government commit to Industry when power is not there ? ਮੈਂ ਕਹਾਂਗਾ ਕਿ ਆਓ ਸਾਡੇ ਨਾਲ ਜੁੜੋ। ਨਿਊਕਲੀਅਰ ਪਾਵਰ ਦੀ ਗੱਲ ਕਰੋ। ਤੁਸੀਂ ਸਾਡੀ ਪਾਰਟੀ ਨਾਲ ਜੁੜੋ। 70% ਆਫ਼ ਫਰਾਂਸ ਅੱਜ ਨਿਊਕਲੀਅਰ ਪਾਵਰ ਬੇਸਡ ਹੈ। Why not do it here ? ਹਾਈਡਰੋ ਇਲੈਕਟ੍ਰਿਕ ਬਾਰੇ ਤੁਹਾਡੇ ਕੋਲ ਇੰਨੀ ਗੁੰਜਾਇਸ਼ ਨਹੀਂ ਹੈ, it is a very long generation period project. ਇੱਥੇ ਥੀਨਡੈਮ ਦੀ ਗੱਲ ਕੀਤੀ ਗਈ ਸੀ। ਤੁਹਾਡੀ ਇਕ ਯੂਨਿਟ ਦੀ ਕਾਸਟ ਕਿੰਨੀ ਪੈਂਦੀ ਹੈ, ਤੁਹਾਨੂੰ ਪਤਾ ਹੈ? Five times more than the entire generation. Rs. 7.50 Rs. per unit. That is your cost. ਜਦੋਂ ਤੁਸੀਂ ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਤਿਆਰ ਕਰ ਲਵੋਗੇ, ਫਿਰ ਇਹ ਤੁਹਾਨੂੰ ਘੱਟ ਕਾਸਟ ਕਰੇਗੀ। ਚਾਰ ਰੁਪਏ ਪਰ ਯੂਨਿਟ ਤੇ ਆ ਜਾਵੇਗੀ।

**ਮੁੱਖ ਮੰਤਰੀ** : ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਇਸ ਬਾਰੇ ਬਹੁਤ ਘੱਟ ਵਾਕਫ਼ੀਅਤ ਹੈ ਕਿਉਂਕਿ ਇਹ ਆਊਟ ਆਫ਼ ਟੱਚ ਹਨ। ਇਹ ਬਦਕਿਸਮਤੀ ਹੈ। ਤੁਸੀਂ ਕਹਿੰਦੇ ਹੋ ਕਿ ਸੈਂਟਰ ਸਾਡਾ ਹੈ। ਇਹ ਕਿਸੇ ਦਾ ਵੀ ਹੋਵੇ, ਚਾਹੇ ਤੁਹਾਡਾ ਹੋਵੇ ਜਾਂ ਸਾਡਾ ਹੋਵੇ। ਅਸੀਂ ਆਪਣਾ ਕੇਸ ਪੁੱਟ ਕਰਨ ਵਾਸਤੇ ਉਥੇ ਜਾਂਦੇ ਹਾਂ। ਮੈਂ ਸਾਰੇ ਪੰਜਾਬ ਨੂੰ ਵਧਾਈ ਦਿੰਦਾ ਹਾਂ ਕਿ ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਮੈਂ ਆਪ ਇਸ ਵਾਰ ਜਾ ਕੇ ਨੈਸ਼ਨਲ ਪ੍ਰਾਜੈਕਟ ਕਰਵਾਇਆ ਹੈ। ਤੁਸੀਂ (ਕੈਪਟਨ ਅਮਰਿੰਦਰ ਸਿੰਘ ਵੱਲ ਇਸ਼ਾਰਾ) ਤਾਂ ਕਦੇ ਇਸ ਬਾਰੇ ਸੋਚਿਆ ਵੀ ਨਹੀਂ ਹੋਣਾ।

**ਕੈਪਟਨ ਅਮਰਿੰਦਰ ਸਿੰਘ** : ਇਸ ਲਈ ਤੁਹਾਨੂੰ ਬਹੁਤ-ਬਹੁਤ ਵਧਾਈ ਹੋਵੇ। I am happy. ਇਸ ਨਾਲ ਕਾਸਟ 7.50 ਰੁਪਏ ਤੋਂ ਘੱਟ ਕੇ ਚਾਰ ਰੁਪਏ ਤੇ ਆ ਜਾਵੇਗੀ। ਸਾਨੂੰ ਭਾਖੜਾ ਤੋਂ ਪ੍ਰਾਪਤ ਬਿਜਲੀ ਦੀ ਕਾਸਟ ਅੱਜ ਵੀ 11 ਪੈਸੇ ਪਰ ਯੂਨਿਟ ਪੈਂਦੀ ਹੈ। ਉਥੇ ਤੱਕ ਫਿਰ ਵੀ ਨਹੀਂ ਪਹੁੰਚਿਆ ਜਾ ਸਕਦਾ। ਸ਼ਾਹਪੁਰ ਕੰਡੀ ਵਿਖੇ ਜਿਹੜਾ ਪ੍ਰਾਜੈਕਟ ਬਣਨਾ ਹੈ, ਇਹ ਮੁੱਖ ਮੰਤਰੀ ਬਾਦਲ ਸਾਹਿਬ ਇਥੇ ਲੈ ਕੇ ਆਏ ਹਨ, ਇਹ ਬੜੀ ਚੰਗੀ ਗੱਲ ਹੈ। ਮੈਂ ਇਨ੍ਹਾਂ ਨੂੰ ਇੱਕ ਗੱਲ ਜ਼ਰੂਰ ਪੁੱਛਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਤੁਸੀਂ 3243 ਕਰੋੜ ਰੁਪਏ ਦਾ ਇਰੀਗੇਸ਼ਨ ਰੀਜੁਵੀਨੇਸ਼ਨ ਪ੍ਰੋਗਰਾਮ ਲੈ ਕੇ ਆਏ ਹੋ। ਕੋਈ ਨਵੀਂ ਨਹਿਰ ਕੱਢਣੀ ਹੋਵੇ, ਕੈਨਾਲ ਸਿਸਟਮ ਰਿਪਲੇਸਮੈਂਟ ਵਾਸਤੇ ਸਰਕਾਰ ਦਾ ਕੋਈ ਨਾ ਕੋਈ ਫਾਇਨੈਂਸ਼ੀਅਲ ਕਲੋਜ਼ਰ ਹੁੰਦਾ ਹੈ ? Is there any money available ? ਚੀਫ਼ ਇੰਜੀਨੀਅਰ, ਪੰਜਾਬ ਨੂੰ ਇਕ ਚਿੱਠੀ ਗਈ ਹੈ ਜਿਸ ਵਿੱਚ ਲਿਖਿਆ ਹੈ ਕਿ C. M. has launched an Irrigation Infrastructure Development Programme of Rs. 3243 crores at Bathinda on 8th December. This is now incumbent upon the Department to find ways and means to arrange the requisite funds. Since most of these projects are in the pipe line, it is necessary for us to indicate the source of funding these schemes. ਫਾਇਨਾਂਸ ਡਿਪਾਰਟਮੈਂਟ ਨੂੰ ਪਤਾ ਹੀ ਨਹੀਂ। ਆਪਾਂ ਚੀਫ ਇੰਜੀਨੀਅਰ ਨੂੰ ਕਹਿ ਰਹੇ ਹਾਂ ਕਿ ਤੁਹਾਨੂੰ ਪੈਸੇ ਦਾ ਪ੍ਰਬੰਧ ਕਰਨਾ ਪਵੇਗਾ, ਫਿਰ ਸੀ.ਐਮ. ਅਤੇ ਐਫ. ਐਮ. ਨੂੰ ਦੱਸਣਾ ਹੈ ਕਿ ਪੈਸਾ ਕਿੱਥੋਂ ਆ ਰਿਹਾ ਹੈ। How would these project work ? This is not the way. ਇਹ ਤੁਹਾਡੀ ਚਿੱਠੀ ਹੈ। ਗੌਰਮਿੰਟ ਦੀ ਚਿੱਠੀ ਹੈ ਜਿਹੜੀ ਮੈਂ ਤੁਹਾਨੂੰ ਦੱਸ ਰਿਹਾ ਹਾਂ। ਤੁਹਾਡੇ ਪਹਿਲੇ ਸਾਲ ਵਿੱਚ no irrigation project has been taken up in the first year of your Government. ਦੂਜਾ ਜਿਹੜਾ ਅਸੀਂ ਪ੍ਰਾਜੈਕਟ ਸਟਾਰਟ ਕੀਤਾ under the Kandi Canal, that has been stopped. ਕੰਡੀ ਕੈਨਾਲ ਸਟੇਜ-2 ਲਈ ਕਿੱਥੋਂ ਪੈਸਾ ਆਵੇਗਾ ? ਤੁਸੀਂ ਇਹ ਜਿਹੜੀ ਮੈਟਰੋ ਚਲਾਉਣਾ ਚਾਹੁੰਦੇ ਹੋ ਇਹ ਬਹੁਤ ਵੱਡੀ ਸੋਚ ਹੈ, ਮੈਨੂੰ ਇਨ੍ਹਾਂ ਦੀ ਇਹ ਗੱਲ ਚੰਗੀ ਲੱਗੀ ਕਿ ਇਨ੍ਹਾਂ ਦੀ ਸੋਚ ਲੰਬੀ ਹੈ ਪਰ ਇਸ ਦੇ ਨਾਲ ਇਹ ਮੈਨੂੰ ਦੱਸ ਦੇਣ ਕਿ where is funding for these projects ?

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ)** : ਸਪੀਕਰ ਸਾਹਿਬ, ਕੈਪਟਨ ਸਾਹਿਬ ਮੇਰੇ ਵੱਡੇ ਭਰਾ ਹਨ ਪਰ ਇਹ ਝੂਠ ਹੀ ਬੋਲੀ ਜਾਂਦੇ ਹਨ। ਆਪਦੀ ਸਰਕਾਰ ਵੇਲੇ ਪਿਛਲੇ ਪੰਜ ਸਾਲਾਂ ਵਿਚ ਇਹ ਦੱਸ ਦੇਣ ਕਿ ਇਨ੍ਹਾਂ ਨੇ ਮਹਿਕਮੇ ਦੀ ਕਿਸੇ ਵੀ ਨਹਿਰ ਤੇ ਕੋਈ ਪੈਸਾ ਲਗਾਇਆ ਹੈ ? ਮੁਕਤਸਰ, ਮਲੋਟ, ਫਰੀਦਕੋਟ ਅਤੇ ਫਿਰੋਜ਼ਪੁਰ ਦੇ ਇਲਾਕਿਆਂ ਵਿਚ ਸੇਮ ਨਾਲ ਸਾਰਾ ਪਾਣੀ ਹੀ ਪਾਣੀ ਹੋਇਆ ਪਿਆ ਸੀ। ਇਹ ਹੁਣ ਐਵੇਂ ਹੀ ਗੱਲਾਂ ਕਰੀ ਜਾਂਦੇ ਹਨ। ਬਠੂੜ ਨਹਿਰ ਦਾ ਤਾਂ ਅਜੇ ਕੁਝ ਵੀ ਨਹੀਂ ਹੋਇਆ, ਅਜੇ ਕੰਮ ਸ਼ੁਰੂ ਹੀ ਨਹੀਂ ਸੀ ਹੋਇਆ। ਇਹ ਸਾਰਾ ਕੁਝ ਹੀ ਝੂਠ ਬੋਲ ਰਹੇ ਹਨ, ਕੋਈ ਗੱਲ ਤਾਂ ਸੱਚ ਕਹਿਣ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਇਕ ਕਹਾਵਤ ਹੈ ਕਿ truth is always bitter, ਮੇਰਾ ਖਿਆਲ ਹੈ ਕਿ ਇਨ੍ਹਾਂ ਨੂੰ ਕੋਈ ਕੁੜੱਤਣ ਲੱਗੀ ਹੈ। ਇਹ ਸੇਮ ਦੇ ਪ੍ਰੋਜੈਕਟਾਂ ਦੀ ਗੱਲ ਕਰ ਰਹੇ ਹਨ, we should have done more for it. ਇਸ ਵਾਸਤੇ ਸਾਨੂੰ ਅਜੇ ਹੋਰ ਕਾਫੀ ਕੁਝ ਕਰਨਾ ਪਵੇਗਾ ਪ੍ਰੰਤੂ ਜਿਥੋਂ ਤੱਕ ਇਰੀਗੇਸ਼ਨ ਦਾ ਸਬੰਧ ਹੈ, ਇਸ

ਬਾਰੇ ਅਸੀਂ ਬਹੁਤ ਕੁਝ ਕੀਤਾ ਹੈ ਅਤੇ ਇਹ ਕੰਮ ਪੂਰੇ ਮਾਲਵੇ ਵਿਚ ਹੋਇਆ ਹੈ। ਜਿਹੜੀਆਂ ਨਹਿਰਾਂ ਬੰਦ ਪਈਆਂ ਸਨ, ਅਸੀਂ ਉਹ ਸਾਰੀਆਂ ਖੁਲ੍ਹਵਾਈਆਂ। ਅਸੀਂ ਚੈਨਲ ਬਣਵਾਏ ਅਤੇ ਪਾਣੀ ਦਿੱਤਾ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਐਮ.ਐਸ.ਪੀ. ਦੀ ਗੱਲ ਕੀਤੀ ਹੈ। ਤੁਸੀਂ ਅੰਕੜੇ ਕੱਢ ਲਓ। ਹੁਣੇ ਸੁਖਪਾਲ ਖਹਿਰਾ ਜੀ ਦੱਸ ਰਹੇ ਸਨ ਕਿ ਸਾਡੇ ਸਮੇਂ 400 ਰੁਪਏ ਦੇ ਕਰੀਬ ਐਮ.ਐਸ.ਪੀ. ਵਧੀ ਜਦੋਂ ਕਿ ਤੁਹਾਡੇ ਸਮੇਂ ਕੇਵਲ 180 ਰੁਪਏ ਹੀ ਵਧੀ ਹੈ। ਅਸੀਂ ਇਸ ਦੇ ਨਾਲ ਪੈਡੀ ਅਤੇ ਕਣਕ ਦੇ ਸੀਜ਼ਨ ਵਿਚ ਬੋਨਸ ਵੀ ਦਿਵਾਏ। (ਵਿਘਨ) ਮੇਰੀ ਪਹਿਲਾਂ ਗੱਲ ਤਾਂ ਸੁਣ ਲਓ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਸਾਲ 2002 ਦੀਆਂ ਚੋਣਾਂ ਵੇਲੇ ਜਦੋਂ ਇਹ ਲੋਕਾਂ ਸਾਹਮਣੇ ਗਏ ਤਾਂ ਉਨ੍ਹਾਂ ਨਾਲ ਵਾਅਦਾ ਕੀਤਾ ਸੀ ਅਤੇ ਚੋਣ ਮੈਨੀਫੈਸਟੋ ਵਿਚ ਵੀ ਦਰਜ ਕੀਤਾ ਸੀ ਕਿ 30 ਰੁਪਏ ਝੋਨੇ ਦਾ ਬੋਨਸ ਦਿੱਤਾ ਜਾਵੇਗਾ ਪਰ ਇਨ੍ਹਾਂ ਨੇ ਲੋਕਾਂ ਨੂੰ ਇਕ ਚੁਆਨੀ ਵੀ ਨਹੀਂ ਦਿੱਤੀ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੇਰਾ ਹਲਕਾ ਬਾਰਡਰ ਦਾ ਹਲਕਾ ਹੈ। ਜਦੋਂ ਕਾਰਗਿਲ ਯੁੱਧ ਕਾਰਨ ਉਥੇ ਮਾਹੌਲ ਖਰਾਬ ਬਣਿਆ ਹੋਇਆ ਸੀ ਤਾਂ ਕੈਪਟਨ ਸਾਹਿਬ ਉਥੇ ਗਏ ਸਨ। ਇਨ੍ਹਾਂ ਨੇ ਉਥੇ ਕਿਹਾ ਕਿ ਮਜ਼ਦੂਰਾਂ ਨੂੰ 80 ਰੁਪਏ ਦਿਹਾੜੀ ਦਿੱਤੀ ਜਾਵੇਗੀ, ਡੰਗਰਾਂ ਦੇ ਚਾਰੇ ਦਾ ਮੁਆਵਜ਼ਾ ਦਿੱਤਾ ਜਾਵੇਗਾ, ਸਾਰੇ ਦੁਕਾਨਦਾਰਾਂ ਨੂੰ ਮੁਆਵਜ਼ਾ ਦਿੱਤਾ ਜਾਵੇਗਾ, ਸਾਰੇ ਬਾਰਡਰ ਦੇ ਲੋਕਾਂ ਨੂੰ ਮੁਆਵਜ਼ਾ ਦਿੱਤਾ ਜਾਵੇਗਾ ਪਰ ਜਦੋਂ ਸਰਕਾਰ ਬਣ ਗਈ ਤਾਂ ਕਿਸੇ ਦੀ ਵੀ ਬਾਤ ਨਹੀਂ ਪੁੱਛੀ ਗਈ। ਆਪਣੀ ਸਰਕਾਰ ਦੇ ਪਹਿਲੇ ਚਾਰ ਸਾਲਾਂ ਤੱਕ ਕੁਝ ਨਹੀਂ ਕੀਤਾ ਅਤੇ ਜਾਂਦੇ-ਜਾਂਦੇ ਅਖੀਰਲੇ ਸਾਲ ਕੁਝ ਕਰਨ ਦੀ ਕੋਸ਼ਿਸ਼ ਕੀਤੀ। ਪਰ ਚਾਰ ਸਾਲ ਕੇਵਲ ਤੇ ਕੇਵਲ ਬਦਲਾ ਲਊ ਨੀਤੀ ਅਪਣਾਈ ਰੱਖੀ। ਸਿਟੀ ਸੈਂਟਰ ਵਰਗੇ ਘੁਟਾਲੇ ਕੀਤੇ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਹ ਕਹਿੰਦੇ ਰਹੇ ਕਿ ਅਸੀਂ ਬਾਹਰੋਂ ਇਨਵੈਸਟਮੈਂਟ ਲਿਆਂਵਾਗੇ। ਇਹ ਅਫਸਰਾਂ ਦੀ ਟੀਮ ਲੈ ਕੇ ਦੁਬਈ ਚਲੇ ਗਏ। ਉੱਥੇ ਆਪਣੇ ਅਫਸਰਾਂ ਨੂੰ ਵੀ ਨਹੀਂ ਲੱਭੇ। ਅਖਬਾਰਾਂ ਵਿਚ ਚਰਚਾ ਚਲਦੀ ਰਹੀ। ਸਪੀਕਰ ਸਾਹਿਬ, ਲੱਭਦੇ ਇਹ ਹੁਣ ਵੀ ਨਹੀਂ। ਮੇਰੀ ਗੁਜ਼ਾਰਿਸ਼ ਹੈ ਕਿ ਇਥੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਮੈਂਬਰ ਦੇ ਲੜਕੇ ਤੇ ਪਰਚਾ ਦਰਜ ਕਰਨ ਦੀ ਗੱਲ ਆਈ ਤਾਂ ਮੁੱਖ ਮੰਤਰੀ ਸਾਹਿਬ ਨੇ ਸਪੱਸ਼ਟੀਕਰਨ ਦਿੱਤਾ। ਖਹਿਰਾ ਜੀ ਬੋਲਦੇ ਰਹਿੰਦੇ ਹਨ। ਸਾਡੀ ਐਸ.ਜੀ.ਪੀ.ਸੀ. ਦੀ ਮੈਂਬਰ ਬੀਬੀ ਜਗੀਰ ਕੌਰ ਤੇ ਬਿਜਲੀ ਚੋਰੀ ਦਾ ਕੇਸ ਦਰਜ ਕੀਤਾ, ਕਿੱਕਰ ਚੋਰੀ ਦਾ ਕੇਸ ਦਰਜ ਕੀਤਾ। ਇਨ੍ਹਾਂ ਨੇ ਕੇਵਲ ਲੋਕਾਂ ਦੀ ਲੁੱਟ ਕੀਤੀ। ਸਿਟੀ ਸੈਂਟਰ ਵਰਗੇ ਘੁਟਾਲੇ ਕੀਤੇ। 32 ਏਕੜ ਜਗ੍ਹਾ ਦੇ ਘਪਲੇ ਵਿਚ ਇਹ ਖੁਦ ਇਨਵਾਲਵਡ ਹਨ.....

**ਮਾਨਯੋਗ ਸਪੀਕਰ :** ਇਸ ਦੀ ਰਿਪੋਰਟ ਆਵੇਗੀ ਤਾਂ ਪਤਾ ਲੱਗ ਜਾਵੇਗਾ। ਇਸ ਵਿਚ ਐਡਵਾਂਸ ਗੱਲ ਕਰਨ ਦਾ ਕੋਈ ਪਰਪਜ਼ ਨਹੀਂ ਹੈ। ਉਨ੍ਹਾਂ ਨੂੰ ਬੋਲਣ ਦਿਉ। ਜਦੋਂ ਲੋੜ ਹੋਈ ਤਾਂ ਉਹ ਆਪੇ ਜਵਾਬ ਦੇ ਦੇਣਗੇ। ਬੈਠੋ ਪਲੀਜ਼।

**ਕੈਪਟਨ ਅਮਰਿੰਦਰ ਸਿੰਘ :** ਐਮ.ਐਸ.ਪੀ. ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਕਿਸਾਨ ਚਾਹੁੰਦੇ ਹਨ, ਉਨ੍ਹਾਂ ਨੂੰ ਉਤਨਾ ਐਮ.ਐਸ.ਪੀ. ਨਹੀਂ ਦਿੱਤਾ ਜਾ ਸਕਦਾ। ਜੇਕਰ ਅੱਜ ਕਿਰਸਾਨੀ ਨੂੰ ਬਚਾਉਣਾ ਹੈ ਤਾਂ ਸਾਡੇ ਕਿਸਾਨਾਂ ਨੂੰ ਹਾਈ ਵੈਲਿਊ ਕੈਸ਼ ਕਰਾਪਸ ਅਪਨਾਉਣੀਆਂ ਚਾਹੀਦੀਆਂ ਹਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਕੈਪਟਨ ਸਾਹਿਬ ਨੇ ਐਮ.ਐਸ.ਪੀ. ਵਧਾਉਣ ਦਾ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਜਦੋਂ ਇਨਪੁੱਟ ਕਾਸਟ ਵਧਦੀ ਹੈ, ਉਸ ਕਾਰਨ ਐਗਰੀਕਲਚਰ ਦੀ ਐਮ.ਐਸ.ਪੀ. ਵਧਦੀ ਹੈ। ਜੇ ਇਨਫਲੇਸ਼ਨ ਨਾ ਹੋਵੇ ਤਾਂ ਫਿਰ ਐਮ.ਐਸ.ਪੀ. ਵਧਾਉਣ ਦੀ ਜ਼ਰੂਰਤ ਨਹੀਂ ਹੁੰਦੀ। ਜਦੋਂ ਸੈਂਟਰ ਵਿਚ ਵਾਜਪਾਈ ਜੀ ਦੀ ਸਰਕਾਰ ਸੀ, ਉਸ ਵਕਤ ਨਾ ਇਨਫਲੇਸ਼ਨ ਵਧੀ ਅਤੇ ਨਾ ਹੀ ਇਨਪੁੱਟ ਕਾਸਟ ਵਧੀ। ਇਸ ਦੇ ਬਾਵਜੂਦ ਵੀ ਐਮ.ਐਸ.ਪੀ. ਵਧਾਈ ਗਈ। ਜਦੋਂ ਵੀ ਕੇਂਦਰ ਵਿਚ ਕਾਂਗਰਸ ਸਰਕਾਰ ਆਈ ਹੈ, ਇਨਫਲੇਸ਼ਨ ਜ਼ਿਆਦਾ ਵਧੀ ਹੈ, ਪਰ ਐਮ.ਐਸ.ਪੀ. ਘੱਟ ਵਧੀ ਹੈ। (ਵਿਘਨ)

**ਕੈਪਟਨ ਅਮਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਇਨ੍ਹਾਂ ਦੇ ਇਨਟਲੈਕਚੂਅਲ ਲੈਵਲ ਤੇ ਸਾਨੂੰ ਸ਼ੱਕ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਐਮ.ਐਸ.ਪੀ. ਵਧਾਉਣਾ ਕੋਈ ਸਲਿਊਸ਼ਨ ਨਹੀਂ ਹੈ ਅਤੇ ਐਮ.ਐਸ.ਪੀ. ਉਤਨੀ ਨਹੀਂ ਵਧਾ ਸਕਦੇ ਜਿੰਨੀ ਕਿਸਾਨ ਚਾਹੁੰਦਾ ਹੈ ਕਿਉਂਕਿ ਲੋਕਾਂ ਨੇ ਕਣਕ ਖਰੀਦਣੀ ਹੈ। ਉਹ ਖਾਣਗੇ ਕੀ, ਜੇ ਇਹ ਤਿੰਨ-ਚਾਰ ਸੌ ਰੁਪਏ ਕੁਇੰਟਲ ਹਰ ਸਾਲ ਹੀ ਵਧੀ ਜਾਵੇ। How are you going to do it. You have to find alternative solution in high value cash crops. ਇਸ ਹਾਰਵਰਡ ਯੂਨੀਵਰਸਿਟੀ ਦੀ ਰਿਪੋਰਟ ਵਿਚ ਇਹ ਗੱਲ ਕਹੀ ਗਈ ਹੈ : That in August, 2006, Reliance Retail Limited parted over 891 billion Dollars. Reliance Industries Limited announced large agricultural marketing and processing projects. The projects aim to procure two lac tons of fruit and vegetables from over three lac acres. It also plans to procure seven lac litres of milk per day from 1.50 lac families spread over 3000 villages. ਇਸ ਵਾਸਤੇ ਤਾਂ ਕਿ ਜਿਹੜਾ ਗਰੀਬ ਕਿਸਾਨ ਹੈ, ਉਹ ਆਪਣੀ ਆਮਦਨ ਵਧਾਏ। ਉਹ ਕਣਕ ਤੋਂ ਥੋੜ੍ਹਾ ਲਾਂਭੇ ਹੋਵੇ। ਜਿਹੜਾ ਗਰੀਬ ਕਿਸਾਨ ਪੰਜ ਕਿੱਲੇ ਤੋਂ ਘੱਟ ਜ਼ਮੀਨ ਮਾਲਕ ਹੈ, ਉਹ ਗੁਜ਼ਾਰਾ ਨਹੀਂ ਕਰ ਸਕਦਾ। ਤੁਸੀਂ ਕਿਹਾ ਕਿ ਉਹ ਸੁਸਾਈਡ ਕਰ ਰਿਹਾ ਹੈ, ਉਸ ਦੇ ਬੱਚੇ ਭੁੱਖੇ ਮਰ ਰਹੇ ਹਨ, ਉਹ ਕੀ ਕਰੇਗਾ ? ਆਤਮ ਹੱਤਿਆ ਹੀ ਕਰੇਗਾ। ਤਦ ਹੀ ਮੈਂ ਕਿਹਾ ਸੀ ਕਿ ਐਮ.ਐਸ.ਪੀ. ਵਧਾਉਣਾ ਕੋਈ ਸਲਿਊਸ਼ਨ ਨਹੀਂ ਹੈ। ਤੁਹਾਨੂੰ ਹਾਈ ਵੈਲਿਊ ਕੈਸ਼ ਕਰਾਪਸ ਨੂੰ ਅਪਣਾਉਣਾ ਪਵੇਗਾ। ਆਮਦਨ ਵਧਾਉਣੀ ਪਵੇਗੀ। ਜੇਕਰ ਇਹ ਚਾਹੁੰਦੇ ਹਨ ਕਿ ਅਸੀਂ ਸੱਚੇ ਦਿਲੋਂ ਕਿਸਾਨ ਦੀ ਮਦਦ ਕਰਨੀ ਹੈ ਤਾਂ ਇਸ ਪ੍ਰਾਬਲਮ ਦਾ ਸਲਿਊਸ਼ਨ ਇਹੀ ਹੈ। ਤੁਹਾਡਾ ਡਿਫਰੈਂਟ ਐਟੀਚਿਊਡ ਹੈ। M.S.P. is not the solution. These people say what has an American University got to do with Punjab. ਇਹ ਉਨ੍ਹਾਂ ਦੀ ਆਪਣੀ ਫਾਈਡਿੰਗ ਹੈ ਕਿ ਗੱਲ ਅੱਗੇ ਵਧੀ ਨਹੀਂ।

ਸਪੀਕਰ ਸਾਹਿਬ, ਅੱਗੇਂ ਮੈਂ ਕਾਟਨ ਬਾਰੇ ਕਹਿਣਾ ਚਾਹੁੰਦਾ ਹਾਂ। ਮੈਨੂੰ ਅਫਸੋਸ ਹੈ ਅਤੇ ਦੁੱਖ ਹੈ ਕਿ ਸਾਡੀ ਬਠਿੰਡੇ ਕੋਲ ਜਿਹੜਾ ਇੱਕ ਐਗਰੀਕਲਚਰ ਸੈਂਟਰ ਸੀ, ਜਿਥੇ ਨਰਮੇ ਸਬੰਧੀ ਰਿਸਰਚ ਹੁੰਦੀ ਸੀ, ਉਸ ਰਿਸਰਚ ਸੈਂਟਰ ਨੂੰ ਬੰਦ ਕਰਵਾ ਕੇ ਇਹ ਸਰਕਾਰ ਕ੍ਰਿਕਟ ਸਟੇਡੀਅਮ ਬਣਾ ਰਹੀ ਹੈ। (ਵਿਘਨ) ਹੁਣ ਨਰਮੇ ਦੀ ਰਿਸਰਚ ਕਿੱਥੇ ਹੋਵੇਗੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਮੈਂ ਕੈਪਟਨ ਸਾਹਿਬ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਬੀ.ਟੀ. ਕਾਟਨ ਲਿਆਂਦੀ ਸੀ ਤਾਂ ਇਨ੍ਹਾਂ ਨੇ ਪੀ.ਏ.ਯੂ., ਲੁਧਿਆਣਾ ਵਿੱਚ ਇਸ ਦੀ ਰਿਸਰਚ ਬੰਦ ਕਰਵਾਈ ਸੀ। ਤੁਸੀਂ ਅੱਜ ਇਹ ਗੱਲਾਂ ਕਰਨ ਲੱਗੇ ਹੋ ? (ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ ਗੱਲ ਵਾਕਈ ਠੀਕ ਹੈ ਕਿ ਬਾਦਲ ਸਾਹਿਬ ਤਜਰਬੇਕਾਰ ਹਨ ਅਤੇ ਵਾਕਈ ਮੇਰੇ ਅੰਕਲ ਜੀ ਨੂੰ ਜੰਗਾਲ ਲੱਗ ਗਿਆ ਹੈ। ਇਸ ਤਰੀਕੇ ਨਾਲ ਲੱਗ ਗਿਆ ਹੈ ਕਿ ਇੱਕ ਪਾਸੇ ਤਾਂ ਇਹ ਡਾਈਵਰਸੀਫਿਕੇਸ਼ਨ ਦੀ ਗੱਲ ਕਰ ਰਹੇ ਹਨ ਅਤੇ ਦੂਜੇ ਪਾਸੇ ਸੈਂਟਰ ਦੀ ਸਰਕਾਰ ਫੂਡ ਸਕੇਅਰਸਿਟੀ ਦੀ ਗੱਲ ਆਪ ਹੀ ਮੰਨ ਰਹੀ ਹੈ। ਉਨ੍ਹਾਂ ਨੂੰ ਖਤਰਾ ਲੱਗ ਰਿਹਾ ਹੈ ਕਿ ਝੋਨਾ-ਕਣਕ ਘੱਟ ਰਿਹਾ ਹੈ ਅਤੇ ਇਸ ਦੀ ਇੰਪੋਰਟ ਸ਼ੁਰੂ ਹੋ ਗਈ ਹੈ। ਜੇ ਇਨ੍ਹਾਂ ਨੂੰ ਜੰਗਾਲ ਨਾ ਲੱਗਾ ਹੁੰਦਾ ਤਾਂ ਇਹ ਸਲਾਹ-ਮਸ਼ਵਰਾ ਕਰਕੇ ਆਉਂਦੇ। ਤੁਹਾਡੀ ਸੈਂਟਰ ਸਰਕਾਰ ਵਿਚ ਐਗਰੀਕਲਚਰ ਮਨਿਸਟਰ ਕੁਝ ਹੋਰ ਕਹਿ ਰਹੇ ਹਨ ਤੇ ਤੁਸੀਂ ਕੁਝ ਹੋਰ ਕਹਿ ਰਹੇ ਹੋ। ਕਿੰਨੇ ਕਰੋੜਾਂ ਦੀ ਇੰਪੋਰਟ ਹੋ ਰਹੀ ਹੈ। ਇਹ ਕਿਉਂ ਹੋ ਰਹੀ ਹੈ ? ਕਿਉਂਕਿ ਸ਼ਾਰਟੇਜ ਹੈ। ਇਸ ਕਰਕੇ ਜਿਹੜਾ ਝੂਠ ਇਹ ਇਥੇ ਬੋਲ ਰਹੇ ਹਨ, ਸਾਡੇ ਨਾਲ ਕੇਂਦਰ ਸਰਕਾਰ ਕੋਲ ਚਲ ਕੇ ਕਿਸਾਨ ਨੂੰ ਸਹੀ ਪ੍ਰਾਈਸ ਦਿਵਾਉਣ ਤਾਂ ਕਿ ਕਿਸਾਨ ਦੀ ਥੋੜ੍ਹੀ-ਬਹੁਤੀ ਹਾਲਤ ਚੰਗੀ ਹੋਵੇ। ਡਾਈਵਰਸੀਫਿਕੇਸ਼ਨ ਕਹਿ-ਕਹਿ ਕੇ ਇਨ੍ਹਾਂ ਨੇ ਪੰਜ ਸਾਲ ਕੱਢ ਦਿੱਤੇ। ਕੀ ਡਾਈਵਰਸੀਫਿਕੇਸ਼ਨ ਕੀਤੀ ਹੈ ਇਨ੍ਹਾਂ ਨੇ ?

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ** **

**Mr. Speaker :** This is no Point of Order.

**ਕੈਪਟਨ ਅਮਰਿੰਦਰ ਸਿੰਘ** : ਇਸ ਗੱਲ ਤੇ ਮੈਂ ਆਵਾਂਗਾ। ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ਗੱਲਾਂ ਅੱਜ ਇਥੇ ਕਹੀਆਂ ਗਈਆਂ ਹਨ, ਕੀ ਇਹ ਗਵਰਨਰ ਸਾਹਿਬ ਦੀ ਸਪੀਚ ਤੋਂ ਕਰ ਰਹੇ ਹਨ ? ਇਸ ਵਿੱਚ ......

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ** **

**Mr. Speaker :** This is no Point of Order.

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, as far as M.S.P. is concerned, ਜੋ ਸੈਂਟਰ ਸਰਕਾਰ ਦੇ ਅੱਜ ਵਿਊਜ਼ ਹਨ, ਉਹ ਮੇਰੇ ਸਮੇਂ ਵੀ ਸਨ ਜਦੋਂ ਮੈਂ ਡਾਈਵਰਸੀਫਿਕੇਸ਼ਨ ਦੀ ਗੱਲ ਕਰਦਾ ਸੀ। ਫੂਡ ਮਨਿਸਟਰ ਮੈਨੂੰ ਕੰਟੈਕਟ ਕਰਦੇ ਸੀ ਕਿ ਫੂਡ

---

**Expunged as ordered by the Chair.

[ਕੈਪਟਨ ਅਮਰਿੰਦਰ ਸਿੰਘ]

ਸਕਿਓਰਿਟੀ ਦਾ ਮਸਲਾ ਹੈ। But why should our Punjab farmers suffer because we have to get food for the country ? Let the country get it from else where. ਸਾਡੇ ਪੰਜਾਬ ਦੇ ਕਿਸਾਨ ਜਿਹੜੇ ਖੁਦਕਸ਼ੀਆਂ ਕਰ ਰਹੇ ਹਨ, ਜੇ ਉਹ ਇਸ ਐਮ.ਐਸ.ਪੀ. ਨਾਲ ਗੁਜ਼ਾਰਾ ਨਹੀਂ ਕਰ ਸਕਦੇ ਤਾਂ ਫਿਰ ਉਨ੍ਹਾਂ ਕੋਲ ਰਾਹ ਕੀ ਹੈ ? ਰਾਹ ਇਹ ਹੈ ਕਿ ਆਪਾਂ ਇਸ ਕਣਕ-ਪੈਡੀ ਵਿਚੋਂ ਨਿਕਲ ਕੇ ਹੋਰ ਫਸਲਾਂ ਲਗਾਈਏ। ਅਸੀਂ ਸੈਂਟਰ ਕੋਲ ਇਹ ਗੱਲ ਉਠਾਈ ਸੀ ਕਿ ਅਸੀਂ ਇਸ ਵਿਚੋਂ ਨਹੀਂ ਨਿਕਲਾਂਗੇ ਜੇਕਰ ਤੁਸੀਂ ਪ੍ਰਾਈਸ ਠੀਕ ਦਿਓ। ਜਦੋਂ ਇਹ ਗੱਲਾਂ ਮੈਂ ਦੱਸੀਆਂ ਸਨ, ਮੇਰਾ ਖਿਆਲ ਹੈ ਕਿ ਇਹ (ਟਰੈਜ਼ਰੀ ਬੈਂਚਿੰਜ਼ ਵੱਲ ਇਸ਼ਾਰਾ) ਸਾਰੇ ਮਨਿਸਟਰ ਸਾਹਿਬ ਉਦੋਂ ਇਥੇ ਮੌਜੂਦ ਸਨ। ਮੈਂ ਹਾਊਸ ਵਿੱਚ ਇਹ ਗੱਲਾਂ ਦੱਸੀਆਂ ਸਨ। (ਵਿਘਨ) Can we speak or we cannot speak. Why are you disturbing ? ਬਾਅਦ ਵਿੱਚ ਬੋਲ ਲੈਣਾ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਕੈਪਟਨ ਸਾਹਿਬ ਕਰਾੱਪ ਡਾਈਵਰਸੀਫਿਕੇਸ਼ਨ ਦੀ ਗੱਲ ਕਰਦੇ ਹਨ। 45 ਸਾਲ ਤੋਂ ਵੱਧ ਕਾਂਗਰਸ ਨੇ ਕੇਂਦਰ ਵਿੱਚ ਰਾਜ ਕੀਤਾ ਹੈ। ਜੇ ਪੂਰੇ ਹਿੰਦੁਸਤਾਨ ਦੇ ਕਿਸਾਨਾਂ ਦੀ ਮਾੜੀ ਹਾਲਤ ਹੈ, ਪੰਜਾਬ ਦੇ ਕਿਸਾਨ ਦੀ ਮਾੜੀ ਹਾਲਤ ਹੈ ਅਤੇ ਜੇ ਡਾਈਵਰਸੀਫਿਕੇਸ਼ਨ ਸਫਲ ਨਹੀਂ ਹੋਈ ਤਾਂ ਇਸ ਦੀ ਜ਼ਿੰਮੇਵਾਰੀ ਕਿਸ ਉੱਪਰ ਹੈ ? ਇਸ ਦੀ ਜ਼ਿੰਮੇਵਾਰ ਕਾਂਗਰਸ ਪਾਰਟੀ ਹੈ। (ਥੰਪਿੰਗ) ਸਭ ਤੋਂ ਵੱਧ ਸਾਜਿਸ਼ ਕਾਂਗਰਸ ਨੇ ਕੀਤੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਤੁਸੀਂ ਬੈਠੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਪੁਆਇੰਟ ਆਫ਼ ਆਰਡਰ ਕਿਸ ਵਾਸਤੇ ਹੈ ? ਇਸ ਦਾ ਜਵਾਬ ਉਹ ਆਪ ਦੇਣਗੇ, ਉਹ ਬੋਲ ਰਹੇ ਹਨ। ਉਨ੍ਹਾਂ ਨੂੰ ਬੋਲਣ ਦਿਓ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਮੇਰੀ ਗੁਜ਼ਾਰਿਸ਼ ਹੈ, ਸਪੀਕਰ ਸਾਹਿਬ...(ਵਿਘਨ)

**ਮਾਨਯੋਗ ਸਪੀਕਰ :** ਇਹ ਉਨ੍ਹਾਂ ਦਾ (ਕੈਪਟਨ ਅਮਰਿੰਦਰ ਸਿੰਘ ਵੱਲ ਇਸ਼ਾਰਾ) ਪੁਆਇੰਟ ਆਫ਼ ਆਰਡਰ ਹੈ, ਇਸ ਦਾ ਜਵਾਬ ਉਹ ਆਪੇ ਦੇਣਗੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ...(ਵਿਘਨ)

**ਮਾਨਯੋਗ ਸਪੀਕਰ :** ਹਾਊਸ ਸਾਰਿਆਂ ਦਾ ਸਾਂਝਾ ਹੈ। (ਵਿਘਨ)

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭ ਅਤੇ ਮ) (ਸ਼੍ਰੀ ਦੇਸ ਰਾਜ ਧੁੱਗਾ) :** ਸਪੀਕਰ ਸਾਹਿਬ.......

**ਮਾਨਯੋਗ ਸਪੀਕਰ :** ਧੁੱਗਾ ਸਾਹਿਬ, ਪਲੀਜ਼। ਉਨ੍ਹਾਂ ਨੂੰ ਬੋਲਣ ਦਿਓ। ਇੰਝ ਕੋਈ ਕੰਮ-ਕਾਰ ਨਹੀਂ ਨਿਬੜਨਾ। ਤੁਸੀਂ ਕਿਸੇ ਦੇ ਬੋਲਣ ਤੇ ਗੱਲ ਕਿਉਂ ਕਰਦੇ ਹੋ ?

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਮੇਰੀ ਇੱਕ ਗੁਜ਼ਾਰਿਸ਼ ਹੈ। ਇਹ ਫਾਰਮਰ ਚੀਫ ਮਨਿਸਟਰ ਰਹੇ ਹਨ। ਕੱਲ੍ਹ ਸੀ. ਐਮ. ਸਾਹਿਬ ਨੇ ਬੋਲਣਾ ਹੈ। ਜੋ ਇਹ ਪੁਆਇੰਟ ਆਫ ਵਿਊ ਰੱਖ ਰਹੇ ਹਨ, ਇਹ ਪੰਜਾਬ ਦੀ ਬਿਹਤਰੀ ਵਾਸਤੇ ਗੱਲ ਕਰ ਰਹੇ ਹਨ। ਇਨ੍ਹਾਂ ਨੂੰ ਤੁਸੀਂ ਗੱਲ ਕਰ ਲੈਣ ਦਿਓ। ਜ਼ਾਤੀ ਕਿੜਾਂ ਤਾਂ ਜਦੋਂ ਮਰਜ਼ੀ ਕੱਢ ਲਓ। (ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਫਰ।..... (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਕਿਹੜਾ ਪੁਆਇੰਟ ਆਫ ਆਰਡਰ ? ਤੁਹਾਡੀ ਗੱਲ ਹੋ ਗਈ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਅਜੇ ਨਹੀਂ ਹੋਈ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਿਸ ਤਰ੍ਹਾਂ ਇਥੇ ਬਹਿਸ ਚੱਲ ਰਹੀ ਹੈ, ਕਿਰਪਾ ਕਰਕੇ ਇਨ੍ਹਾਂ ਨੂੰ ਗੱਲ ਕਰਨ ਦਾ ਮੌਕਾ ਦਿਓ। ਬਾਅਦ ਵਿੱਚ ਆਪਾਂ ਆਪਣੀ ਗੱਲ ਕਹਿ ਲਈਏ। ਇਹ ਚੰਗੀ ਗੱਲ ਨਹੀਂ ਹੈ। ਹਰ ਜਗ੍ਹਾ ਪੁਆਇੰਟ ਆਫ ਆਰਡਰ ਲੈ ਕੇ ਆਉਣਾ, ਇਸ ਦਾ ਇਸ ਬਹਿਸ ਨਾਲ ਕੋਈ ਮਤਲਬ ਨਹੀਂ ਹੈ । (ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਆਪਸ ਵਿੱਚ ਗੱਲਾਂ ਇਸ ਤਰ੍ਹਾਂ ਚੱਲਣਗੀਆਂ ਤਾਂ ਬੋਲਣ ਵਾਲੇ ਨੇ ਕੀ ਬੋਲਣਾ ਹੋਇਆ । (ਵਿਘਨ) (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਮੈਨੂੰ ਹਾਜ਼ਰੀ ਲਾਉਣ ਦੀ ਲੋੜ ਨਹੀਂ, ਨਾ ਮੈਂ ਇਨ੍ਹਾਂ ਦਾ ਗੁਲਾਮ ਹਾਂ। ਨਾ ਮੈਂ ਇਨ੍ਹਾਂ ਦੇ ਦਰਬਾਰ ਵਿਚ ਕੰਮ ਕਰਨਾ ਹੈ, ਮੈਨੂੰ ਕਿਸੇ ਕੋਲ ਹਾਜ਼ਰੀ ਲਾਉਣ ਦੀ ਲੋੜ ਨਹੀਂ । (ਵਿਘਨ) (ਸ਼ੋਰ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ਸਪੀਕਰ ਸਾਹਿਬ, ....... (ਵਿਘਨ)

**ਮਾਨਯੋਗ ਸਪੀਕਰ :** ਬਿਕਰਮ ਜੀ, ਬੈਠੋ। Please take your seat. (ਵਿਘਨ) (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਮੈਂ ਇਨ੍ਹਾਂ ਤੋਂ ਕੋਈ ਤਨਖਾਹ ਨਹੀਂ ਲੈਣੀ। ਜੋ ਗੱਲ ਸਹੀ ਹੈ, ਉਹ ਬੋਲਣੀ ਹੈ। ਤੁਸੀਂ ਆਪਣੀ ਗੱਲ ਕਰੋ, ਮੈਂ ਆਪਣੀ ਗੱਲ ਕਰਨੀ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਬੈਠੋ ਜੀ। ਹਾਂ ਜੀ, ਕੈਪਟਨ ਸਾਹਿਬ। (ਵਿਘਨ) ਸੁਣੋ ਜੀ।

**ਕੈਪਟਨ ਅਮਰਿੰਦਰ ਸਿੰਘ** : ਮੈਂ ਕਹਿ ਰਿਹਾ ਸੀ ਕਿ ਜਿਵੇਂ ਬਾਜਵਾ ਸਾਹਿਬ ਨੇ ਕਿਹਾ ਹੈ। (ਵਿਘਨ) ਇਹ ਸੁਣ ਤਾਂ ਲੈਣ। ਫਿਰ ਜੋ ਕਹਿਣਾ ਹੈ, ਉਸ ਤੋਂ ਬਾਅਦ ਕਹਿ ਲੈਣ। ਜੋ ਮਰਜ਼ੀ ਕਹੀ ਜਾਂਦੇ ਹਨ। ਦੋ-ਦੋ ਮਿੰਟ ਬਾਅਦ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ, ਪੁਆਇੰਟ ਆਫ ਆਰਡਰ ਕਰਨ ਲੱਗ ਜਾਂਦੇ ਹਨ। ਮੈਂ ਗੱਲ ਕਿਵੇਂ ਕਰਾਂਗਾ।

**ਮਾਨਯੋਗ ਸਪੀਕਰ** : ਤੁਸੀਂ ਬੋਲੋ, ਕੀ ਬੋਲਣਾ ਚਾਹੁੰਦੇ ਹੋ।

**ਕੈਪਟਨ ਅਮਰਿੰਦਰ ਸਿੰਘ** : ਬੋਲਾਂਗਾ ਤਾਂ ਮੈਂ ਜ਼ਰੂਰ, ਫੇਰ ਇਹ ਟਪੂਸੀਆਂ ਮਾਰਦੇ ਫਿਰਨਗੇ। (ਸ਼ੋਰ) ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਅਗਰ ਸਾਡਾ ਰਿਸਰਚ ਸੈਂਟਰ ਇਹ ਬਠਿੰਡੇ ਤੋਂ ਸ਼ਿਫਟ ਕਰ ਦੇਣ, then where will we continue to do our research on cotton ? ਕਾਟਨ ਰਿਸਰਚ ਸਦਰਨ ਪੰਜਾਬ ਵਾਸਤੇ ਇੰਪਾਰਟੈਂਟ ਚੀਜ਼ ਹੈ। ਤੁਹਾਨੂੰ ਯਾਦ ਹੋਵੇਗਾ ਕਿ ਸਾਡੇ ਵੇਲੇ ਕਾਟਨ 27 ਲੱਖ ਢੇਰੀਆਂ ਦਾ ਹੋਇਆ ਸੀ, ਇਹ ਰਿਕਾਰਡ ਦੀ ਗੱਲ ਹੈ। ਤੁਹਾਡੇ ਵੇਲੇ 11 ਲੱਖ ਢੇਰੀ ਤੇ ਆ ਗਿਆ। ਫੇਰ ਅਸੀਂ ਬੀ.ਟੀ. ਕਾਟਨ ਲੈ ਕੇ ਆਏ ਅਤੇ ਇਸ ਨੂੰ ਚੁੱਕ ਕੇ 28 ਲੱਖ ਢੇਰੀ ਤੇ ਲੈ ਕੇ ਗਏ। ਹੁਣ ਮਿਲੀਬੱਗ ਕੀੜਾ ਪੈ ਗਿਆ ਹੈ। ਇਸ ਦਾ ਸਾਮ੍ਹਣਾ ਕਰਨ ਵਾਸਤੇ ਜੇਕਰ ਰਿਸਰਚ ਨਹੀਂ ਕਰਾਂਗੇ how will you control this, ਟ੍ਰਬਲ ਆ ਜਾਵੇਗੀ। ਮੈਂ ਕਹਿ ਰਿਹਾ ਸੀ ਕਿ ਰਿਸਰਚ ਸੈਂਟਰ ਦਾ ਸੋਚੋ। Cricket can be played at some other place also but let our agricultural research centre carry on. ਫੇਰ ਹਾਇਰ ਐਜੂਕੇਸ਼ਨ ਦੀ ਗੱਲ ਕੀਤੀ ਹੈ। ਨਾਲਿਜ ਸਿਟੀ ਵਿਚ ਬਾਇਓ ਟੈਕਨਾਲੋਜੀ ਦੇ ਸਮੂਹ ਅਤੇ ਐਨ.ਏ.ਬੀ.ਆਈ., ਬੀ.ਪੀ.ਯੂ. ਅਤੇ ਐਨ.ਆਈ.ਐਨ.ਟੀ., ਇਨ੍ਹਾਂ ਚਾਰਾਂ ਨੈਸ਼ਨਲ ਇੰਸਟੀਚਿਊਟਸ ਨੂੰ ਪ੍ਰਧਾਨ ਮੰਤਰੀ ਇਥੇ ਇਨਆਗੁਰੇਟ ਕਰਕੇ ਗਏ ਹਨ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਇਨ੍ਹਾਂ ਵਾਸਤੇ ਬਾਦਲ ਸਾਹਿਬ ਮਿਲ ਕੇ ਆਏ ਸੀ ਕਪਿਲ ਸਿੱਬਲ ਜੀ ਨੂੰ ਅਤੇ ਫਾਈਨਾਂਸ਼ੀਅਲ ਕਲੀਅਰੈਂਸ ਹੁਣ ਮਿਲੀ ਹੈ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸਹੀ ਬੋਲੋ, ਸੱਚ ਬੋਲੋ। ਨੀਂਹ ਪੱਥਰ ਰੱਖ ਦਿੱਤਾ ਤਾਂ ਕਹਿੰਦੇ ਕਿ ਅਸੀਂ ਲੈ ਕੇ ਆਏ ਸੀ।

**ਮਾਨਯੋਗ ਸਪੀਕਰ** : ਚਲੋ ਠੀਕ ਹੈ। ਬੈਠ ਜਾਓ।

**ਕੈਪਟਨ ਅਮਰਿੰਦਰ ਸਿੰਘ** : ਮੈਂ ਇਸ ** ** ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਨੇ ਪੁਲੀਟੀਕਲ ਜ਼ਿੰਦਗੀ ਸ਼ੁਰੂ ਕੀਤੀ ਹੈ। ਇਹ ਨਵਾਂ-ਨਵਾਂ ਆਇਆ ਹੈ। ਇਸ ਨੂੰ ਜੋਸ਼ ਚੜ੍ਹਿਆ ਹੋਇਆ ਹੈ। Let him go slowly, slowly. ਬਾਦਲ ਸਾਹਿਬ ਤੋਂ ਇਹ ਕੁਝ ਸਿੱਖਣ। 7 ਵਾਰ ਉਹ ਅਸੈਂਬਲੀ ਵਿਚ ਆਏ ਹਨ।

---

**Expunged as ordered by the Chair.

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਸਾਰੇ ਰਿਸਪੈਕਟਿਡ ਮੈਂਬਰ ਹਨ। ਇਹ ਜਿਹੜਾ ** ** ਕਹਿ ਰਹੇ ਹਨ ਇਹ ਐਕਸਪੰਜ ਹੋਣਾ ਚਾਹੀਦਾ ਹੈ। ਰਿਸ਼ਤੇਦਾਰੀਆਂ ਬਾਹਰ ਨਿਭਾਉਣ।

**ਮਾਨਯੋਗ ਸਪੀਕਰ** : ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

**ਕੈਪਟਨ ਅਮਰਿੰਦਰ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਗਵਰਨਰ ਐਡਰੈੱਸ ਵਿਚ ਜਿਹੜਾ ਹੈਰੀਟੇਜ ਪ੍ਰਾਜੈਕਟ ਬਾਰੇ ਦੱਸਿਆ ਹੈ, ਅਸੀਂ ਅਨੰਦਪੁਰ ਸਾਹਿਬ ਦਾ ਇਹ ਪ੍ਰਾਜੈਕਟ ਦੁਬਾਰਾ ਸ਼ੁਰੂ ਕੀਤਾ ਸੀ। ਜਦੋਂ ਮੈਂ ਆਇਆ ਉਸ ਵਕਤ ਬਿਲਕੁਲ ਪੈਸਾ ਖਤਮ ਹੋ ਗਿਆ ਸੀ। ਕੇਂਦਰ ਸਰਕਾਰ ਨੇ 52 ਕਰੋੜ ਰੁਪਿਆ ਦਿੱਤਾ ਸੀ ਜਿਸ ਵਿਚੋਂ 43 ਕਰੋੜ ਦੇ ਲੱਗਭਗ ਖਰਚ ਹੋ ਗਿਆ ਸੀ। ਅਸੀਂ ਹੋਰ ਪੈਸਾ ਲੈ ਕੇ ਆਏ ਅਤੇ ਹੋਰ ਬਹੁਤ ਕੁਝ ਕੀਤਾ। ਮੈਂ ਉਮੀਦ ਕਰਦਾ ਹਾਂ ਕਿ ਇਹ ਉਸ ਦੀ ਦੇਖਭਾਲ ਕਰ ਰਹੇ ਹਨ। ਵੱਡੇ ਸਾਹਿਬਜ਼ਾਦਿਆਂ ਦੀ ਯਾਦ ਵਿਚ ਚਮਕੌਰ ਸਾਹਿਬ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਸੀ। ਮੈਨੂੰ ਪਤਾ ਲੱਗਾ ਹੈ ਕਿ ਉਹ ਉਥੇ ਦਾ ਉਥੇ ਹੀ ਖੜ੍ਹਾ ਹੈ। For that some other provisions be made. ਮੁਕਤਸਰ ਸਾਹਿਬ ਅਸੀਂ ਬੜਾ ਸੋਹਣਾ ਬਣਾ ਦਿੱਤਾ ਸੀ। ਫਤਹਿਗੜ੍ਹ ਸਾਹਿਬ ਦੇ ਗੇਟ ਅਸੀਂ ਅੱਛੇ ਬਣਾ ਦਿੱਤੇ ਸੀ। ਮੈਂ ਇਕ ਗੱਲ ਜ਼ਰੂਰ ਕਹਾਂਗਾ ਤੁਹਾਨੂੰ ਕੌੜੀ ਲੱਗੇਗੀ। ਮੈਂ ਬਠਿੰਡੇ ਕਿਲ੍ਹੇ ਵਿੱਚ ਗਿਆ ਸੀ, ਉਥੇ ਦਸਵੇਂ ਪਾਤਸ਼ਾਹ ਦਾ 300 ਸਾਲਾ ਪੁਰਬ ਸਬੰਧੀ ਗੁਰਦੁਆਰਾ ਸਾਹਿਬ ਵਿਖੇ ਸਮਾਗਮ ਹੋਇਆ ਸੀ। ਜਦੋਂ ਉਥੇ ਮੈਂ ਜਾ ਕੇ ਦੇਖਿਆ, ਉਸ ਗੁਰਦੁਆਰਾ ਸਾਹਿਬ ਦੀ ਕੰਧ ਡਿੱਗਣ ਵਾਲੀ ਸੀ ਅਤੇ ਉਸ ਵਿਚ ਤਰੇੜਾਂ ਆਈਆਂ ਹੋਈਆਂ ਸਨ। ਉਦੋਂ ਹੀ ਮੈਂ ਆਰਕੀਆਲੋਜੀਕਲ ਸਰਵੇ ਆਫ ਇੰਡੀਆ ਦੇ ਜਿਹੜੇ ਅਫਸਰ ਸਨ, ਉਨ੍ਹਾਂ ਨੂੰ ਬੁਲਾਇਆ। ਅਗਰ ਉਹ ਦੀਵਾਰ ਡਿਗ ਜਾਂਦੀ ਤਾਂ ਗੁਰਦੁਆਰਾ ਸਾਹਿਬ ਨੂੰ ਵੀ ਦੀਵਾਰ ਨੇ ਨਾਲ ਹੀ ਲੈ ਜਾਣਾ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਸਾਡਾ ਇਤਿਹਾਸਕ ਗੁਰਦੁਆਰਾ ਹੈ, ਇਸ ਨੂੰ ਠੀਕ ਕਰੋ ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਸਾਡੇ ਕੋਲ ਕੋਈ ਫੰਡਜ਼ ਨਹੀਂ ਹਨ। ਮੈਂ ਉਨ੍ਹਾਂ ਨੂੰ ਪੁੱਛਿਆ ਕਿ ਤੁਹਾਨੂੰ ਕਿੰਨੇ ਫੰਡਜ਼ ਚਾਹੀਦੇ ਹਨ ? ਉਨ੍ਹਾਂ ਨੇ ਸ਼ਾਇਦ ਸੌ ਜਾਂ ਡੇਢ ਸੌ ਕਰੋੜ ਰੁਪਏ ਕਿਹਾ ਸੀ, ਹੁਣ ਮੈਨੂੰ ਯਾਦ ਨਹੀਂ ਹੈ। 50% was sent and 50% was to be sent later on. ਸਪੀਕਰ ਸਾਹਿਬ, ਉਹ ਪੈਸਾ ਉਦੋਂ ਹੀ ਭੇਜ ਦਿੱਤਾ ਸੀ। ਪਰ ਉਹ ਪੈਸਾ ਉਸ ਪਾਸੇ ਬੰਦ ਕਰਕੇ ਬਾਦਲ ਪਿੰਡ ਦੇ ਵਿਚ ਇਕ ਸ਼ੂਟਿੰਗ ਕਲੱਬ ਬਣਾਉਣ ਲਈ ਭੇਜਿਆ ਗਿਆ। ਕੀ ਇਹ ਸ਼ਰਮ ਵਾਲੀ ਗੱਲ ਨਹੀਂ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਇਹ ਕਿਵੇਂ ਦੀਆਂ ਗੱਲਾਂ ਕਰ ਰਹੇ ਹਨ ? ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਪੈਸਾ ਵਿਕਾਸ ਦੀ ਜਗ੍ਹਾ ਤੇ ਲੱਗਣਾ ਹੈ। ਕੀ ਕਦੇ ਇਸ ਤਰ੍ਹਾਂ ਗੌਰਮਿੰਟ ਦੇ ਵਿਚ ਹੋਇਆ ਹੈ ਜਿਸ ਤਰ੍ਹਾਂ ਇਹ ਕਹਿ ਰਹੇ ਹਨ ? ਥੋੜ੍ਹਾ ਬਹੁਤ ਤਾਂ ਸੱਚਾਈ ਦੀ ਗੱਲ ਕਰਨ। ਐਵੇਂ ਝੂਠ ਬੋਲੀ ਜਾਣਾ ਠੀਕ ਨਹੀਂ ਹੈ। ਕਿੱਥੇ ਸ਼ੂਟਿੰਗ ਰੇਂਜ ਦੀ ਗੱਲ ਅਤੇ ਕਿੱਥੇ ਬਠਿੰਡਾ ਫੋਰਟ ਦੀ ਗੱਲ। ਮੈਨੂੰ ਤਾਂ ਤੁਹਾਡੇ ਨਾਲੋਂ ਵੀ ਜ਼ਿਆਦਾ ਬਠਿੰਡਾ ਫੋਰਟ ਦਾ ਫਿਕਰ ਹੈ।

---

**Expunged as ordered by the Chair.

**ਕੈਪਟਨ ਅਮਰਿੰਦਰ ਸਿੰਘ** : ਇਸ ਨੂੰ ਚੈੱਕ ਕਰੋ।

**ਮੁੱਖ ਮੰਤਰੀ** : ਮੈਂ ਤਾਂ ਜ਼ਰੂਰ ਇਸ ਨੂੰ ਚੈੱਕ ਕਰਦਾ ਹਾਂ। ਪਰ ਤੁਹਾਨੂੰ ਵੀ ਰੋਜ਼ ਚੈੱਕ ਕਰਦਾ ਹਾਂ ਕਿ ਤੁਸੀਂ ਕਿੱਥੇ ਜਾਂਦੇ ਹੋ। (ਹਾਸਾ)

**ਕੈਪਟਨ ਅਮਰਿੰਦਰ ਸਿੰਘ** : ਚੈੱਕ ਕਰੋ ਕਿ ਜਿਹੜਾ ਪੈਸਾ ਅਸੀਂ ਉਸ ਕਿਲੇ ਦੀ ਸੰਭਾਲ ਲਈ ਦਿੱਤਾ ਸੀ ਤਾਂ ਕਿ ਗੁਰਦੁਆਰਾ ਸਾਹਿਬ ਦੀ ਸੰਭਾਲ ਹੋ ਸਕੇ, ਉਹ ਕਿੱਥੇ ਗਿਆ ? ਉਹ ਉਥੇ ਨਹੀਂ ਗਿਆ। ਸਾਡੀ ਆਪਣੀ ਇਨਫਰਮੇਸ਼ਨ ਹੈ ਕਿ ਉਹ ਸ਼ੂਟਿੰਗ ਕਲੱਬ ਵਾਸਤੇ ਚਲਾ ਗਿਆ ਹੈ। (ਵਿਘਨ) (ਸ਼ੋਰ) ਮੈਂ ਉਹ ਗੱਲ ਹੁਣ ਕਹਿ ਚੁੱਕਿਆ ਹਾਂ। ਵਾਰ-ਵਾਰ ਰੀਪੀਟ ਨਹੀਂ ਕਰਾਂਗਾ। ਮੈਂ ਜਾਨਣਾ ਚਾਹੁੰਦਾ ਹਾਂ ਕਿ ਸਬਸਿਡੀਜ਼ ਦਾ ਤੁਸੀਂ ਕੀ ਕਰ ਰਹੇ ਹੋ ? ਆਟਾ-ਦਾਲ ਸਕੀਮ ਤੁਹਾਡੀ ਕਿੱਧਰ ਗਈ ?

**ਕੁਝ ਆਵਾਜ਼ਾਂ** : ਉਹ ਚਲਦੀ ਪਈ ਹੈ।

**ਕੈਪਟਨ ਅਮਰਿੰਦਰ ਸਿੰਘ** : ਕਿੱਥੇ ਚਲਦੀ ਪਈ ਹੈ। (ਵਿਘਨ) (ਸ਼ੋਰ) ਪਾਵਰ ਸਿਚੂਏਸ਼ਨ ਤੁਹਾਡੀ ਬੜੀ ਮਾੜੀ ਹੈ। ਤੁਹਾਡੇ ਕੋਲ ਪਾਵਰ ਅੱਜ ਨਹੀਂ ਹੈ ਅਤੇ ਨਾ ਹੀ ਉਸ ਨੂੰ ਖਰੀਦਣ ਵਾਸਤੇ ਪੈਸਾ ਹੈ। ਪਤਾ ਨਹੀਂ ਤੁਸੀਂ ਕੀ ਕਰੋਗੇ ? I hope you will do something. ਪਿਛਲੀ ਵਾਰ ਬਿਜਲੀ ਬੋਰਡ ਨੇ ਪੰਜ ਹਜ਼ਾਰ ਕਰੋੜ ਰੁਪਿਆ ਉਧਾਰ ਦਿੱਤਾ ਸੀ। ਪਤਾ ਨਹੀਂ ਇਹ ਬੌਰੋਇੰਗਜ਼ ਕਦੋਂ ਤੱਕ ਚੱਲ ਸਕਦੀਆਂ ਹਨ? ਲੇਕਿਨ ਤੁਸੀਂ ਹੁਣ ਫਰੀ ਪਾਵਰ ਦੇਣੀ ਬੰਦ ਕਰ ਰਹੇ ਹੋ। ਤੁਸੀਂ ਬੜੇ ਤਰੀਕੇ ਨਾਲ ਇਸ ਨੂੰ ਬੰਦ ਕਰ ਰਹੇ ਹੋ। ਤੁਸੀਂ ਭੇਜ ਰਹੇ ਹੋ ਕੋਰਟਸ ਦੇ ਵਿਚ। ਇਹ ਤੁਹਾਡੇ ਡਿਫਰੈਂਸਿਜ਼ ਟੈਰਿਫ ਰੈਗੂਲੇਟਰੀ ਕਮਿਸ਼ਨ ਦੇ ਨਾਲ ਹਨ ਤਾਂ ਕਿ ਕੋਰਟਸ ਤੁਹਾਡੀ ਫਰੀ ਪਾਵਰ ਸਹੂਲਤ ਨੂੰ ਬੰਦ ਕਰ ਦੇਵੇ। ਕਿਉਂ ਨਹੀਂ ਕਹਿ ਸਕਦੇ ? ਅਸੀਂ ਵੀ ਤਾਂ ਇਸ ਹਾਊਸ ਦੇ ਵਿਚ ਕਿਹਾ ਸੀ ਕਿ ਜਦੋਂ ਤੱਕ ਸਾਡੇ ਫਾਈਨਾਂਸ਼ੀਅਲ ਹਾਲਾਤ ਨਹੀਂ ਸੁਧਰਦੇ, ਅਸੀਂ ਇਨ੍ਹਾਂ ਸਬਸਿਡੀਜ਼ ਨੂੰ ਬੰਦ ਕਰ ਰਹੇ ਹਾਂ। ਪਰ ਜਦੋਂ ਫਾਈਨਾਂਸ਼ੀਅਲ ਹਾਲਾਤ ਸੁਧਰੇ ਤਾਂ ਫਿਰ ਇਹ ਸਬਸਿਡੀਜ਼ ਨੂੰ ਚਲਾ ਦਿੱਤਾ ਸੀ। ਤੁਸੀਂ ਵੀ ਇਸ ਤਰ੍ਹਾਂ ਕਰ ਦਿਓ। You are going to do this, ਇਹ ਸਾਨੂੰ ਪਤਾ ਹੈ। ਹੁਣ ਅਸੀਂ ਫਾਰਮਰਜ਼ ਦੇ ਡੈੱਟ ਵੇਵਿੰਗ ਤੇ ਗੱਲ ਕਰ ਰਹੇ ਹਾਂ। ਤੁਸੀਂ 29% ਕਿਹਾ ਸੀ। ਟੋਟਲ ਫਾਰਮ ਕਰੈਡਿਟ ਪੰਜਾਬ ਦੇ ਵਿਚ ਰਫਲੀ 26 ਹਜ਼ਾਰ ਕਰੋੜ ਰੁਪਏ ਹੈ। 14 ਹਜ਼ਾਰ 120 ਕਰੋੜ ਰੁਪਏ ਰਫਲੀ ਟੋਟਲ ਇੰਸਟੀਚਿਊਸ਼ਨਲ ਕਰੈਡਿਟ ਹੈ। ਨੈਸ਼ਨਲ ਬੈਂਕਸ, ਸਟੇਟ ਬੈਂਕਸ, ਕੋਆਪਰੇਟਿਵ ਬੈਂਕਸ ਵਗੈਰਾ ਦਾ ਜਿਹੜਾ ਕੁਝ ਵੀ ਹੈ, ਉਸ ਦਾ ਅਤੇ ਆੜ੍ਹਤੀਆਂ ਦਾ 12 ਹਜ਼ਾਰ ਕਰੋੜ ਰੁਪਿਆ ਹੈ। ਇਹ ਇਸ਼ੂ ਅਸੀਂ ਉਦੋਂ ਵੀ ਚੁੱਕਿਆ ਸੀ ਅਤੇ ਇਸ ਉਪਰ ਤੁਸੀਂ ਵੀ ਸਾਡਾ ਸਾਥ ਦਿੱਤਾ ਸੀ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਇਸ ਦਾ ਹੱਲ ਕੱਢੀਏ। ਡੇਲੀ ਅਖਬਾਰਾਂ ਦੇ ਵਿਚ ਵੀ ਆ ਰਿਹਾ ਸੀ ਕਿ ਲੋਕ ਇਥੇ ਖੁਦਕੁਸ਼ੀਆਂ ਕਰ ਰਹੇ ਸੀ। ਅਸੀਂ ਇੰਟਰਸਟ ਰੇਟ ਕੋਆਪਰੇਟਿਵ ਬੈਂਕਾਂ ਦੇ ਘਟਾਏ। ਅਸੀਂ ਕੁਝ ਮੁਆਫ ਵੀ ਕੀਤੇ.....

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਕਦੋਂ ਦਾ ਸਮਾਪਤ ਹੋ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਕਾਫ਼ੀ ਪੁਆਇੰਟ ਆਫ਼ ਆਰਡਰਜ਼ ਤੇ ਡਿਸਟਰਬੈਂਸਿਜ਼ ਹੁੰਦੀਆਂ ਰਹੀਆਂ ਹਨ। ਇਹ ਟਾਈਮ ਤੁਸੀਂ ਕੁੱਲ ਸਮੇਂ ਦੇ ਵਿਚੋਂ ਘਟਾ ਦਿਓ। ਇਹ ਸਮਾਂ ਇਨ੍ਹਾਂ ਨੂੰ ਦੇ ਦਿਓ।

**ਮਾਨਯੋਗ ਸਪੀਕਰ** : ਮੈਂ ਤਾਂ ਟਾਈਮ ਦੀ ਗੱਲ ਕਰ ਰਿਹਾ ਹਾਂ। ਜੋ ਤੁਹਾਡਾ ਟਾਈਮ ਮੇਰੇ ਕੋਲ ਹੈ, ਉਹ ਖ਼ਤਮ ਹੋ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਮੈਂ ਟੋਟਲ ਟਾਈਮ ਦੀ ਗੱਲ ਕਰ ਰਿਹਾ ਹਾਂ ਜੀ। ਇਨ੍ਹਾਂ ਦਾ ਟਾਈਮ ਵਧਾ ਦਿਓ।

**ਮਾਨਯੋਗ ਸਪੀਕਰ** : ਮੈਂ ਸਾਰੇ ਟਾਈਮ ਦੀ ਹੀ ਗਿਣਤੀ ਕਰਦਾ ਹਾਂ। ਬੀਬੀ ਭੱਠਲ ਜੀ ਵੀ ਇਥੇ ਇਸੇ ਸਮੇਂ ਵਿਚੋਂ ਬੋਲ ਕੇ ਗਏ ਹਨ। ਇਨ੍ਹਾਂ ਨੂੰ ਵੀ ਘੰਟੇ ਤੋਂ ਵੱਧ ਬੋਲਦਿਆਂ ਹੋ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਇਸ ਵਿਚ 40 ਮਿੰਟ ਦੀ ਡਿਸਟਰਬੈਂਸ ਵੀ ਹੋ ਗਈ ਹੈ।

**ਮਾਨਯੋਗ ਸਪੀਕਰ** : ਮੈਨੂੰ ਪਤਾ ਹੈ। ਮੇਰੇ ਕੋਲ ਸਾਰਾ ਰਿਕਾਰਡ ਹੈ। ਜੇ ਤੁਹਾਡੇ ਕੋਲ ਲਿਖਿਆ ਹੋਇਆ ਹੈ ਤਾਂ ਮੇਰੇ ਕੋਲ ਵੀ ਲਿਖਿਆ ਹੋਇਆ ਹੈ।

**ਕੈਪਟਨ ਅਮਰਿੰਦਰ ਸਿੰਘ** : ਮੈਂ ਡੈੱਟ ਵੇਵਿੰਗ ਤੇ ਆ ਰਿਹਾ ਹਾਂ। ਮੈਂ ਕਿਹਾ ਸੀ ਕਿ ਇਹ 26 ਹਜ਼ਾਰ ਕਰੋੜ ਰੁਪਏ ਦੇ ਕਰੀਬ ਹੈ। ਉਸ ਦੇ ਵਿਚੋਂ 12000 ਕਰੋੜ ਰੁਪਿਆ ਆੜ੍ਹਤੀਆਂ ਦਾ ਹੈ। ਇਸ ਦਾ ਪਹਿਲਾਂ ਵੀ ਜ਼ਿਕਰ ਹੋਇਆ ਹੈ। ਤੁਸੀਂ ਹੁਣ ਇਹ ਕਰ ਦਿਓ। ਤੁਸੀਂ ਓਨਰ ਬਾਊਂਡ ਹੋ ਅਤੇ ਜਿਹੜਾ ਆੜ੍ਹਤੀਆਂ ਦਾ ਲੋਨ ਹੈ, ਉਹ ਤੁਸੀਂ ਹੈਂਡਲ ਕਰੋ। ਹਰਿਆਣਾ ਵੀ ਕਰ ਰਿਹਾ ਹੈ। ਤੁਸੀਂ ਇਸ ਦਾ ਕੋਈ ਤਰੀਕਾ ਕੱਢੋ ਜਿਸ ਦੇ ਨਾਲ ਇਸ ਦਾ ਹੱਲ ਹੋਵੇ। ਵਿਚਾਰੇ ਪੰਜ ਕਿੱਲੇ ਵਾਲੇ ਲੋਕ ਵੀ ਗਰੀਬ ਹੀ ਹਨ। ਉਸ ਤੋਂ ਬਾਅਦ ਤੁਸੀਂ ਕੋਈ ਹੋਰ ਸਕੀਮ ਬਣਾ ਲੈਣਾ।

**ਮਾਨਯੋਗ ਸਪੀਕਰ** : ਤੁਸੀਂ ਚੇਅਰ ਨੂੰ ਐਡਰੈੱਸ ਕਰੋ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਪੰਜ ਕਿੱਲੇ ਤੱਕ ਹੈ, ਜੋ ਗੌਰਮਿੰਟ ਆਫ਼ ਇੰਡੀਆ ਨੇ ਦਿੱਤਾ ਹੈ, ਜੋ ਕਿ 29% ਬਣਦਾ ਹੈ, ਇਹ ਜਿਵੇਂ ਕਹਿ ਰਹੇ ਹਨ, ਇਸ ਦੇ ਵਿਚੋਂ ਤੁਸੀਂ ਆੜ੍ਹਤੀਆਂ ਦਾ ਲੋਨ ਹੈ, ਚਾਹੇ ਬੌਰੋ ਕਰੋ ਜੋ ਮਰਜ਼ੀ ਕਰੋ। ਮੈਂ ਉੱਪਰ ਪ੍ਰੈਸ ਨੂੰ ਕਹਿ ਰਿਹਾ ਸੀ ਕਿ ਤੀਸਰੀ ਗੱਲ ਨਹੀਂ ਮੈਂ ਕਹਿਣੀ ਪਰ ਬੈੱਗ ਔਰ ਬੋਰੋ ਜ਼ਰੂਰ ਕਰ ਲੈਣਾ ਅਤੇ ਪੈਸਾ ਭਾਲ ਕੇ ਆੜ੍ਹਤੀਆਂ ਦੇ ਲਈ ਕੋਈ ਤਰੀਕਾ ਤੁਹਾਨੂੰ ਕੱਢਣਾ ਪਵੇਗਾ।

ਅਸੀਂ ਵੈਲਫੇਅਰ ਮਈਅਰਜ਼ ਸ਼ੁਰੂ ਕਰ ਕੇ ਗਏ ਸੀ ਜਿਸ ਵਿਚੋਂ ਓਲਡ ਏਜ਼ ਪੈਨਸ਼ਨ ਸਕੀਮ ਇਕ ਹੈ। ਇਸ ਵਾਸਤੇ ਅਸੀਂ ਇੱਕ ਡੈਡੀਕੇਟਿਡ ਫੰਡ ਕੀਤਾ ਹੋਇਆ ਸੀ। ਮੈਂ ਦੇਖ ਰਿਹਾ ਹਾਂ ਕਿ ਕਲ੍ਹ ਇੱਕ ਕਾਲ ਅਟੈਂਸ਼ਨ ਆ ਰਹੀ ਹੈ ਜਿਸ ਵਿੱਚ ਪੁੱਛਿਆ ਗਿਆ ਹੈ ਕਿ ਇਨ੍ਹਾਂ ਨੂੰ ਤਨਖਾਹਾਂ ਨਹੀਂ ਦਿੱਤੀਆਂ ਗਈਆਂ; ਉਹ ਕਿਉਂ ਬੰਦ ਕੀਤੀਆਂ ਗਈਆਂ ਹਨ। ਉਹ ਡੈਡੀਕੇਟਿਡ ਸਕੀਮ ਸੀ, ਉਹ ਪੈਸਾ ਸਿਰਫ ਉਸ ਮਹਿਕਮੇ ਨੂੰ ਜਾਂਦਾ ਸੀ ਅਤੇ ਉਨ੍ਹਾਂ ਗਰੀਬ ਲੋਕਾਂ ਨੂੰ ਵੰਡਿਆ ਜਾਂਦਾ ਸੀ। Why that is not being given ? ਇਸ ਬਾਰੇ ਵੀ ਤੁਸੀਂ ਭਾਵੇਂ ਇਸ ਵਿੱਚ ਨਹੀਂ ਜ਼ਿਕਰ ਕੀਤਾ but I think it is an important issue to which you should look at. ਬਾਕੀ ਤੁਸੀਂ ਪੁੱਛ ਰਹੇ ਸੀ ਕਿ ਅਸੀਂ ਕੀਤਾ ਕੀ ਹੈ? In the case of employment, we have made in three months, 5000 schools, 1500 dispensaries, 300 veterinary dispensaries which were lying closed, they were made functional by hiring services of 25000 teachers, 1500 doctors, 3000

**[Captain Amarinder Singh]**

paramedics and 300 veterinary, these are some contributions. It is all about Punjab. ਜਿੱਥੇ ਅਸੀਂ 25000 ਕੀਤਾ ਹੈ, ਤੁਸੀਂ 50000 ਤੇ ਲੈ ਜਾਓ। Government always add on. ਲੇਕਿਨ ਪੰਜਾਬ ਨੂੰ ਪਿੱਛੇ ਨਾ ਲੈ ਕੇ ਜਾਉ। Punjab is going very well. If Harvard can do study on it. I am sure they will like the system. Infrastructure based development and investment oriented, you must look at that. ਫਾਈਨਲੀ ਮੈਂ ਆਉਣਾ ਚਾਹੁੰਦਾ ਹਾਂ ਵੈਨਡੇਟਾ ਦੇ ਇਸ਼ੂ ਤੇ.......

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) :** ਸਪੀਕਰ ਸਾਹਿਬ, ਅੱਧੇ ਮਿੰਟ ਦਾ ਮੌਕਾ ਮੈਂ ਲੈਣਾ ਹੈ। कैप्टन साहिब ने कहा है मैं फाइनली आना चाहता हूँ। मैं इनका बड़ा आदर करती हूँ। 5 साल मैं चिट्ठियां लिखती रही, पर जवाब कभी नहीं आया। यह जो शिक्षा की इन्होंने बात की है, पूरे आदर के साथ मैं पूछना चाहती हूँ कि आपने मुख्यमन्त्री पद की शपथ लेने के बाद जो हमने अमृतसर में गरीब लड़कों का कालेज खोला था, वह कालेज क्यों बंद करवाया। इसका उत्तर मुझे 5 साल में नहीं मिला। आज मैं बहती गंगा में हाथ धो रही हूँ। मुझे इसका उत्तर दीजिए । (हँसी)

**Captain Amarinder Singh :** I cannot say. I am sorry. I do not know this college was closed. We can check up. ਚੈੱਕ ਕਰਕੇ ਮੈਂ ਤੁਹਾਨੂੰ ਦੱਸ ਸਕਦਾ ਹਾਂ।

**Water Supply and Sanitation, Information and Public Relations, Science and Technology, Environemnt and Non-conventional Energy Minister, (Sardar Bikram Singh Majithia) :** You will not check up. Now Chief Minister, Parkash Singh Badal will check up.

**Captain Amarinder Singh :** That may be so. ਕਿਉਂ ਨਹੀਂ ਹੋਇਆ ਮੇਰੇ ਸਮੇਂ ਵਿਚ ਇਹ ਪਤਾ ਕਰਨਾ ਮੇਰਾ ਕੰਮ ਹੈ। I will find it. I will do it. I am sorry, ਜੇਕਰ ਇਹ ਗੱਲ ਹੋਈ ਹੈ। This was not my intention. (Interruption).

**ਮਾਨਯੋਗ ਸਪੀਕਰ :** ਇਨ੍ਹਾਂ ਨੂੰ ਕਰਕੇ ਦੱਸ ਦੇਣਗੇ। ਅੱਗੇ ਗੱਲ ਕਰੋ।

**ਕੈਪਟਨ ਅਮਰਿੰਦਰ ਸਿੰਘ :** ਸਪੀਕਰ ਸਾਹਿਬ, ਵੈਂਡੇਟਾ ਦੀ ਗੱਲ ਇੱਥੇ 3 ਪੇਜ ਗਵਰਨਰ ਐਡਰੈੱਸ ਵਿੱਚ ਹੋਈ ਹੈ। ਇਨ੍ਹਾਂ ਨੇ ਇੱਥੇ ਵੀ ਬੜਾ ਕੁਝ ਲਿਖਿਆ ਹੈ ਕਿ ਸਾਨੂੰ ਮਾਰ ਦਿੱਤਾ, ਸਾਨੂੰ ਇਹ ਕਰ ਦਿੱਤਾ, ਉਹ ਕਰ ਦਿੱਤਾ। That was never the intention of the government. ਅਸੀਂ ਕੀ ਕੀਤਾ ਸੀ ਜਦ 2002 ਦੀ ਇਲੈਕਸ਼ਨ ਹੋਈ ਹੈ, ਅਸੀਂ ਇੱਕ ਇਸ਼ੂ ਬਣਾਇਆ ਸੀ and that was Orbit Resort. ਓਰਬਿਟ ਰਿਜ਼ੋਰਟ ਦੇ ਇਸ਼ੂ ਨੂੰ ਲੈ ਕੇ ਅਸੀਂ ਇਲੈਕਸ਼ਨ ਵਿੱਚ ਗਏ ਅਤੇ ਸਾਨੂੰ ਵੋਟਾਂ ਪਈਆਂ ਤੇ ਅਸੀਂ ਗੌਰਮਿੰਟ ਬਣਾਈ। So we put an enquiry on Orbit resorts. It was not geared to do anything intentional ਕਿ ਕਿਸੇ ਨਾਲ ਧੱਕਾ ਕਰਨਾ ਹੈ ਜਾਂ ਨਹੀਂ ਕਰਨਾ। ਜਦੋਂ ਇਨਕੁਆਇਰੀ ਹੋਈ, ਉਹ ਕੋਰਟ ਦੇ ਸਾਹਮਣੇ ਗਈ। They found *prima facie* evidence and they said that the case must be filed and the case was filed. ਫਿਰ ਇਹ ਹਾਈ ਕੋਰਟ ਗਏ, ਹਾਈ ਕੋਰਟ ਵਿੱਚ ਵੀ ਰਿਜੈਕਟ ਹੋ ਗਈ। Then they went to the Supreme Court. Concluding remarks of that judgment, I can tell you "A plea of *mala fide* has

not only been clearly pleaded but specifically approved by adducing cogent evidence. The ultimate test, therefore, is whether the allegations have any substance. Since all the challenges have to be held without substance, the inevitable result is that the appeal deserves to be dismissed, which we direct. Now, is Justice Pasayat and Justice Kapadia ਵੀ ਵੇਂਡੈਟਾ ਵਿੱਚ ਹਿੱਸਾ ਪਾ ਰਹੇ ਹਨ ? ਹਾਈ ਕੋਰਟ ਵੀ ਪਾ ਰਹੀ ਹੈ? It is a case against a company which was brought into picture and which we investigated and which was taken for trial. ਇਹ ਇਸ਼ੂ ਹਾਲੇ ਖਤਮ ਨਹੀਂ ਹੋਇਆ। It is still carrying on. ਹਾਲੇ ਇਸ ਦੀ ਵੇਟ ਕਰੋ ਅਤੇ ਇਸ ਦਾ ਰਿਜ਼ਲਟ ਵੇਖੋ। ਇਹ ਕਹਿਣਾ ਕਿ ਪਰਸਨਲ ਵੈਨਡੈਟਾ ਹੈ.......

ਮੁੱਖ ਮੰਤਰੀ : ਸਪੀਕਰ ਸਾਹਿਬ, ਕੈਪਟਨ ਸਾਹਿਬ ਅੱਜ ਬੜਾ ਸਾਦਾ ਬਣ ਰਹੇ ਹਨ ਅਤੇ ਕਹਿ ਰਹੇ ਹਨ ਕਿ ਅਸੀਂ ਕੋਈ ਵੈਨਡੈਟਾ ਨਹੀਂ ਕੀਤਾ। ਆਰਬਿਟ ਰਿਜ਼ੋਰਟ ਫਾਈਨਲੀ ਸੁਪਰੀਮ ਕੋਰਟ ਨੇ ਸਾਡੇ ਹੱਕ ਵਿੱਚ ਕੀਤਾ ਹੈ।

**ਕੈਪਟਨ ਅਮਰਿੰਦਰ ਸਿੰਘ** : ਕਿਥੇ ਕੀਤਾ ਹੈ?

ਮੁੱਖ ਮੰਤਰੀ : ਤੁਹਾਨੂੰ ਫਿਰ ਸਾਰੀ ਗੱਲ ਦਾ ਪਤਾ ਹੀ ਨਹੀਂ। ਜੇ ਸੁਪਰੀਮ ਕੋਰਟ ਨੇ ਉਹ ਕੇਸ ਸਾਡੇ ਹੱਕ ਵਿਚ ਨਾ ਕੀਤਾ ਹੁੰਦਾ ਤਾਂ ਅੱਜ ਉਥੇ ਕੁਝ ਹੋਰ ਹੀ ਬਣਿਆ ਹੁੰਦਾ। ਤੁਸੀਂ ਇਥੇ ਗਲਤ-ਮਲਤ ਕੰਮ ਕਰਾਉਂਦੇ ਰਹੇ। ਕੀ ਤੁਸੀਂ ਅੱਜ ਵੀ ਕਹਿ ਸਕਦੇ ਹੋ ਕਿ ਬਾਹਰ ਮੇਰੇ ਕੋਲ 3500 ਕਰੋੜ ਰੁਪਏ ਦੀ ਜਾਇਦਾਦ ਹੈ? ਮੈਂ ਪਿਛਲੀ ਗੱਲ ਨਹੀਂ ਸੀ ਛੇੜਨਾ ਚਾਹੁੰਦਾ। ਕੀ ਤੁਸੀਂ ਅੱਜ ਵੀ ਇਹ ਗੱਲ ਕਹਿ ਸਕਦੇ ਹੋ ਕਿ ਬਾਹਰ ਮੇਰੇ ਕੋਲ 3500 ਕਰੋੜ ਰੁਪਏ ਦੀ ਜਾਇਦਾਦ ਹੈ?

**ਕੈਪਟਨ ਅਮਰਿੰਦਰ ਸਿੰਘ** : ਇਹ ਜਿਹੜੀ ਜਜਮੈਂਟ ਹੈ, ਇਹ 2007 ਦੀ ਹੈ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਪੁਆਇੰਟ ਆਫ ਆਰਡਰ, ਸਰ। ਇਹ ਸਬਜਿਊਡਿਸ ਮੈਟਰ ਹੈ। ਇਹ ਗੱਲ ਨੂੰ ਇੰਨਾ ਤੋੜ-ਮਰੋੜ ਕੇ ਕਹਿ ਰਹੇ ਹਨ ਅਤੇ ਇਸ ਤਰ੍ਹਾਂ ਬਿਹੇਵ ਕਰ ਰਹੇ ਹਨ ਜਿਵੇਂ ਇਹ ਆਪ ਹੀ ਚੀਫ਼ ਜਸਟਿਸ ਹੋਣ ਅਤੇ ਜਜਮੈਂਟ ਦੇ ਰਹੇ ਹੋਣ। 3500 ਕਰੋੜ ਰੁਪਏ ਦਾ ਰੌਲਾ ਇਨ੍ਹਾਂ ਨੇ ਪਾਇਆ ਪਰ ਕੱਖ ਨਹੀਂ ਨਿਕਲਿਆ। ਇਹ ਮਾਮਲਾ ਤਾਂ ਕੋਰਟ ਨੇ ਡਿਸਾਈਡ ਕਰਨਾ ਸੀ ਕਿ ਇਹ ਠੀਕ ਸੀ ਕਿ ਦੂਜੀ ਪਾਰਟੀ ਠੀਕ ਸੀ।

**ਕੈਪਟਨ ਅਮਰਿੰਦਰ ਸਿੰਘ** : ਇਹ ਕੇਸ ਪ੍ਰਕਾਸ਼ ਸਿੰਘ ਬਾਦਲ ਵਰਸਜ਼ ਦਿ ਸਟੇਟ ਆਫ ਪੰਜਾਬ ਹੈ ਅਤੇ 2007 ਦਾ ਇਹ ਕੇਸ ਹੈ। ਇਸ ਦਾ ਫੈਸਲਾ ਦੋ ਜੱਜਾਂ ਨੇ ਕੀਤਾ ਹੈ ਅਤੇ ਡਬਲ ਬੈਂਚ ਨੇ ਕੀਤਾ ਹੈ। ਕੀ ਇਹ ਕਹਿ ਸਕਦੇ ਹਨ ਕਿ ਵੈਨਡੈਟਾ ਦੇ ਵਿਚ ਸਾਡੇ ਨਾਲ ਉਨ੍ਹਾਂ ਜੱਜਾਂ ਨੇ ਵੀ ਹਿੱਸਾ ਪਾਇਆ ਹੈ?

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਬੋਲਣਾ ਨਹੀਂ ਚਾਹੁੰਦਾ ਪਰ ਇਨ੍ਹਾਂ ਦੀ ਗੱਲ ਸੁਣ ਕੇ ਮੈਨੂੰ ਬੋਲਣਾ ਪੈਂਦਾ ਹੈ। ਆਰਬਿਟ ਰਿਜ਼ਾਰਟ ਦੀ ਜਿਹੜੀ ਇਹ ਗੱਲ ਕਰਦੇ ਹਨ, ਉਹ ਜਿਹੜਾ ਕੇਸ ਹੈ, ਉਹ ਵਰਸਜ਼ ਪੰਜਾਬ ਸਟੇਟ ਨਹੀਂ ਬਲਕਿ ਹਰਿਆਣਾ ਸਟੇਟ ਹੈ। ਉਹ ਤਾਂ ਜਗ੍ਹਾ ਹੀ ਹਰਿਆਣਾ ਸਟੇਟ ਵਿਚ ਹੈ। ਇਨ੍ਹਾਂ ਨੇ ਤਾਂ ਹਾਰਵਰਡ ਵਾਲੀ ਰਿਪੋਰਟ ਵਿਚ ਹੀ ਪੜ੍ਹ ਲਿਆ ਹੋਣਾ ਹੈ। (ਹਾਸਾ)

**ਕੈਪਟਨ ਅਮਰਿੰਦਰ ਸਿੰਘ :** ਸਵਾਲ ਇਹ ਹੈ ਕਿ ਉਸ ਵੇਲੇ ਸਾਡੇ ਵਿਚ ਵੈਨਡੈਟਾ ਵਾਲੀ ਕੋਈ ਗੱਲ ਨਹੀਂ ਸੀ ਅੱਜ ਜਿਹੜੀ ਇਹ ਕਹਿ ਰਹੇ ਹਨ। ਵੈਨਡੈਟਾ ਤਾਂ ਅੱਜ ਹੋ ਰਿਹਾ ਹੈ ਅਤੇ, ਸਪੀਕਰ ਸਾਹਿਬ, ਤੁਹਾਡੇ ਜ਼ਿਲ੍ਹੇ ਵਿਚ ਵੀ ਹੋ ਰਿਹਾ ਹੈ। ਇਹ ਪਿਕਚਰ ਹੈ ਰਾਮੁਪਰਾ ਫੂਲ ਦੀ ਜਿਥੇ ਗਰੀਬ ਲੋਕਾਂ ਨੂੰ ਕੋੜਿਆਂ ਨਾਲ ਮਾਰਿਆ ਗਿਆ.....

**ਕੈਪਟਨ ਬਲਬੀਰ ਸਿੰਘ ਬਾਠ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਇਹ ਵੈਨਡੈਟਾ ਦੀ ਗੱਲ ਕਰਦੇ ਹਨ। ਪਤਾ ਨਹੀਂ ਇਹ ਕਿਹੜੀ ਦੁਨੀਆ ਵਿਚ ਰਹਿੰਦੇ ਹਨ ਅਤੇ ਕੀ ਕਰਦੇ ਹਨ। ਸਪੀਕਰ ਸਾਹਿਬ, ਤੁਹਾਡੇ ਬੰਦਿਆਂ ਤੋਂ ਤਾਂ ਬੰਦਾ ਮਰਿਆ ਹੀ ਨਹੀਂ, ਉਹ ਬਿਹਾਰ ਚਲਿਆ ਗਿਆ ਪਰ ਕੀ ਤੁਹਾਡੇ ਬੰਦਿਆਂ ਤੇ 307/302 ਦਫਾ ਨਹੀਂ ਸੀ ਲੱਗੀ?

**ਮਾਨਯੋਗ ਸਪੀਕਰ :** ਸਾਡੇ ਬੰਦਿਆਂ ਤੇ 302 ਲੱਗੀ ਸੀ।

**ਕੈਪਟਨ ਬਲਬੀਰ ਸਿੰਘ ਬਾਠ :** ਫਿਰ ਤੁਸੀਂ ਕਿਉਂ ਇਹੋ ਜਿਹੀ ਗੱਲ ਸੁਣਦੇ ਹੋ? ਸ਼੍ਰੋਮਣੀ ਕਮੇਟੀ ਦੀ ਇਲੈਕਸ਼ਨ ਹੋਈ। ਇਨ੍ਹਾਂ ਦੇ ਬੰਦਿਆਂ ਨੇ ਸਾਡੇ ਤੇ ਗੋਲੀਆਂ ਮਾਰੀਆਂ ਤੇ ਪਰਚਾ 307 ਦਾ ਤੁਹਾਡੇ ਤੇ ਲੱਗਾ। ਅੱਜ ਇਹ ਕਿਹੜੀ ਗੱਲ ਕਰਦੇ ਹਨ। ਲੜਾਈ ਸਾਡੇ ਹਲਕੇ ਵਿਚ ਬੋਝਾ ਪਿੰਡ ਵਿਚ ਅਤੇ 307 ਦਾ ਪਰਚਾ ਮੈਂ ਹਾਲੇ ਵੀ ਭੁਗਤਦਾ ਹਾਂ। ਪਤਾ ਨਹੀਂ ਇਨ੍ਹਾਂ ਦੀ ਜੁਰਅੱਤ ਕਿਸ ਤਰ੍ਹਾਂ ਹੈ ਇਹ ਗੱਲਾਂ ਕਹਿਣ ਦੀ? ਪਹਿਲਾਂ ਇਹ ਆਪਣੇ ਅੰਦਰ ਆਪ ਝਾਤੀ ਮਾਰਨ। ਮੈਨੂੰ ਇਨ੍ਹਾਂ ਦਾ ਭਾਸ਼ਣ ਸੁਣ ਕੇ ਬਹੁਤ ਅਫਸੋਸ ਹੋਇਆ ਹੈ।

**ਕੈਪਟਨ ਅਮਰਿੰਦਰ ਸਿੰਘ :** ਇਹ ਜਿਹੜਾ ਵੈਨਡੈਟਾ ਅੱਜ ਚੱਲ ਰਿਹਾ ਹੈ, ਇਹ ਕਿਸੇ ਗਰੀਬ ਤੇ ਨਾ ਕਰਨ, ਮੇਰੇ ਤੇ ਜਿੰਨਾ ਮਰਜ਼ੀ ਕਰ ਲੈਣ। ਮੈਨੂੰ ਪਤਾ ਹੈ ਕਿ ਹੋਰ ਵੀ ਕੇਸ ਬਣਾ ਰਹੇ ਹਨ। ਮੈਨੂੰ ਕੋਈ ਇਤਰਾਜ਼ ਨਹੀਂ। ਮੈਨੂੰ ਵੀ ਸਾਹਮਣਾ ਕਰਨਾ ਆਉਂਦਾ ਹੈ। ਅੱਜ ਇਹ ਜੋ ਮਰਜ਼ੀ ਕਰ ਲੈਣ। ਮੇਰੇ ਮਨਿਸਟਰਜ਼ ਵੀ ਆਪਣੀ ਸੰਭਾਲ ਕਰ ਲੈਣਗੇ। ਇਹ ਨਵਾਂ ਰਵੱਈਆ ਚੱਲ ਪਿਆ ਹੈ ਪੰਜਾਬ ਵਿੱਚ ਕਿ ਤੁਸੀਂ ਅਫ਼ਸਰਾਂ ਨੂੰ ਵੀ ਇਸ ਵਿਚ ਧੱਕੋ। ਮੇਰੇ ਸਰਵਿੰਗ ਡੀ.ਜੀ.ਪੀ. ਨੂੰ ਚੁੱਕ ਕੇ ਲੈ ਆਏ, ਜਿਵੇਂ ਕਿਸੇ ਚੋਰ ਨੂੰ ਚੁੱਕ ਕੇ ਲਿਜਾਉਂਦੇ ਹਨ। ਉਸ ਨੂੰ ਸਵੇਰੇ ਚਾਰ ਵਜੇ ਚੁੱਕ ਕੇ ਲੈ ਆਏ। ਮੇਰੇ ਅਫਸਰਾਂ ਨਾਲ ਜੋ ਕੁਝ ਕੀਤਾ ਜਾ ਰਿਹਾ ਹੈ, ਠੀਕ ਨਹੀਂ ਹੈ। You did it. (ਵਿਘਨ) (ਸ਼ੋਰ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਮੈਂ ਸਰਦਾਰ ਅਮਰਿੰਦਰ ਸਿੰਘ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੈਨਡੈਟਾ ਦੀ ਇਹ ਗੱਲ ਕਰਦੇ ਹਨ, ਇਹ ਕਿਸ ਨੇ ਚਾਲੂ ਕੀਤਾ, ਇਹ ਕਿਸ ਨੇ ਪੈਦਾ ਕੀਤਾ? ਮੈਨੂੰ ਇਹ ਜਵਾਬ ਦੇਣ।

**ਕੈਪਟਨ ਅਮਰਿੰਦਰ ਸਿੰਘ :** ਮੇਰੇ ਵੇਲੇ ਕੋਈ ਵੈਨਡੇਟਾ ਨਹੀਂ ਸੀ। ਜੋ ਕੇਸ ਹੋਏ, they are genuine cases. ਉਨ੍ਹਾਂ ਦੀ ਇਨਵੈਸਟੀਗੇਸ਼ਨ ਹੋਈ ਹੈ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ :** ਸਰਦਾਰ ਗੁਰਦੇਵ ਸਿੰਘ ਬਾਦਲ ਨੂੰ ਤੁਸੀਂ ਜਾਣਦੇ ਹੋ, ਉਸ ਦੇ ਦੋਹਤੇ, ਦੋਹਤੀਆਂ, ਪੋਤੇ ਸਾਰਿਆਂ ਦੇ ਖਿਲਾਫ਼ ਪਰਚੇ ਦਰਜ ਕੀਤੇ ਗਏ। ਅੱਜ ਤੱਕ ਉਹ ਕੇਸ ਭੁਗਤ ਰਹੇ ਹਨ।

**ਮਾਨਯੋਗ ਸਪੀਕਰ :** ਹੁਣ, ਪੰਜ ਮਿੰਟ ਰਹਿੰਦੇ ਹਨ। ਉਨ੍ਹਾਂ ਨੇ ਕਨਕਲੂਡ ਵੀ ਕਰਨਾ ਹੈ। ਪਲੀਜ਼ ਬੈਠੋ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਇਸ ਤਰ੍ਹਾਂ ਮੁੱਕ ਨਹੀਂ ਸਕਦੀ। ਜੇਕਰ ਇੰਝ ਹੀ ਚੱਲੇਗਾ, ਜਿਵੇਂ ਤੁਸੀਂ ਕੋੜਿਆਂ ਨਾਲ ਲੋਕਾਂ ਨੂੰ ਮਰਵਾਉਂਦੇ ਹੋ, ਖੂਨ ਕਢਵਾਉਂਦੇ ਹੋ, ਥਾਣਿਆਂ ਵਿੱਚ ਲੋਕਾਂ ਨੂੰ ਕੁਟਵਾਉਂਦੇ ਹੋ, ਤੁਸੀਂ ਬਿਲਕੁਲ ਜ਼ਲੀਲ ਕਰ ਰਹੇ ਹੋ, ਝੂਠੇ ਮੁਕੱਦਮੇ ਕਰਦੇ ਹੋ, this will carry on. ਸਮਾਂ ਕਿਸੇ ਵਾਸਤੇ ਨਹੀਂ ਰੁਕਦਾ। Let us get one thing clear. (ਵਿਘਨ) ਸਪੀਕਰ ਸਾਹਿਬ, ਸਮਾਂ ਕਿਸੇ ਵਾਸਤੇ ਨਹੀਂ ਰੁਕਦਾ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮਾਨਯੋਗ ਸਾਬਕਾ ਮੁੱਖ ਮੰਤਰੀ 1984 ਤੋਂ ਪਹਿਲਾਂ ਜਦੋਂ ਕਾਂਗਰਸ ਵਿੱਚ ਸੀ, ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਜੋ ਇਹ 2002 ਤੋਂ ਲੈ ਕੇ 2007 ਤੱਕ ਕਹਿ ਕੇ ਗਏ ਹਨ, ਹੁਣ ਬਿਲਕੁਲ ਹੀ ਉਸ ਦੇ ਉਲਟ ਚੱਲ ਰਹੇ ਹਨ ਔਰ ਜੋ ਇਹ ਕਹਿ ਜਾਂਦੇ ਹਨ, ਉਹ ਭੁੱਲ ਜਾਂਦੇ ਹਨ। 1984 ਤੋਂ ਪਹਿਲਾਂ ਇਨ੍ਹਾਂ ਨੂੰ ਕਾਂਗਰਸ ਚੰਗੀ ਲਗਦੀ ਸੀ। 1984 ਤੋਂ ਬਾਅਦ 1997 ਵਿੱਚ ਇਹ ਕਾਂਗਰਸ ਨੂੰ ਗਾਲ੍ਹਾਂ ਕੱਢਦੇ ਰਹੇ। ਫਿਰ 1997 ਤੋਂ ਲੈ ਕੇ ਹੁਣ ਤੱਕ ਇਹ ਜਿੰਨੇ ਵੀ ਜੋਗੇ ਹਨ, ਜੱਸ ਗਾਉਂਦੇ ਹਨ ਪਰ ਮੈਂ ਹੈਰਾਨ ਹਾਂ ਕਿ ਮੈਂ ਇਸ ਕਰਕੇ ਗੱਲ ਕਰਨ ਲੱਗਾ ਹਾਂ ਕਿ ਪਿਛਲੀ ਵਿਧਾਨ ਸਭਾ ਵਿੱਚ ਹਰ ਸੈਸ਼ਨ ਵਿੱਚ ਮੇਰਾ ਜ਼ਿਕਰ ਹੁੰਦਾ ਸੀ ਕਿ ਕੈਪਟਨ ਅਮਰਿੰਦਰ ਸਿੰਘ ਵੱਲੋਂ ਕਿ ਅੱਤਵਾਦੀ ਵਿਰਸਾ ਸਿੰਘ ਨੂੰ ਐਸ.ਐਸ.ਐਸ. ਬੋਰਡ ਦਾ ਮੈਂਬਰ ਬਣਾਇਆ ਹੈ ਅਤੇ ਅਕਾਲੀ ਦਲ ਦੀ ਵਰਕਿੰਗ ਕਮੇਟੀ ਦਾ ਮੈਂਬਰ ਬਣਾਇਆ ਹੈ। 23 ਸਤੰਬਰ, 2007 ਦੀ ਸਪੋਕਸਮੈਨ ਮੇਰੇ ਹੱਥ ਵਿੱਚ ਹੈ, ਜਿਸ ਦੇ ਵਿੱਚ ਇਨ੍ਹਾਂ ਦੇ ਸਾਂਢੂ ਸਿਮਰਨਜੀਤ ਸਿੰਘ ਮਾਨ ਨੇ ਇਨ੍ਹਾਂ ਤੇ ਦੋਸ਼ ਲਗਾਇਆ ਹੈ। ਇਹ ਸਪੋਕਸਮੈਨ ਦੀ ਹੈਡਲਾਈਨ ਹੈ, ਜਦੋਂ ਕੈਪਟਨ ਅਮਰਿੰਦਰ ਸਿੰਘ ਨੇ ਸੰਤ ਭਿੰਡਰਾਂਵਾਲੇ ਨੂੰ ਰਿਵਾਲਵਰ ਭੇਂਟ ਕੀਤਾ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੈਂ ਇਹ ਕਹਿਣਾ ਚਾਹੁੰਦਾ ਕਿ ਨਾ ਇਨ੍ਹਾਂ ਦੀ ਕੋਈ ਕੰਟਰਾਡਿਕਸ਼ਨ ਆਈ ਹੈ, ਕਿਸੇ ਤਰ੍ਹਾਂ ਦਾ ਇਨ੍ਹਾਂ ਦਾ ਕੋਈ ਉਸਦੇ ਬਾਰੇ ਬਿਆਨ ਨਹੀਂ ਆਇਆ। ਸਪੀਕਰ ਸਾਹਿਬ, ਮੈਂ ਅੱਗੇ ਦੱਸ ਦਿਆਂ ਕਿ ਇਹ ਨਾਂ ਦੇ ਹੀ ਕੈਪਟਨ ਹਨ। ਸਾਡੇ ਬਾਰਡਰ ਤੇ ਮਸ਼ਹੂਰ ਹੈ ਕਿ 1965 ਵਿੱਚ ਸਾਡੇ ਬਾਰਡਰ ਤੇ ਇਨ੍ਹਾਂ ਦੀ ਡਿਊਟੀ ਲੱਗ ਗਈ ਤਾਂ ਇਨ੍ਹਾਂ ਨੇ ਜੁਲਾਬ ਦੀਆਂ ਗੋਲੀਆਂ ਖਾ ਲਈਆਂ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ 1984 ਵਿੱਚ ਇਹ ਕਾਂਗਰਸ ਦੀ ਗੱਲ ਕਰਦੇ ਸੀ, ਬਾਅਦ ਵਿੱਚ ਕਾਂਗਰਸ ਨੂੰ ਗਾਲ੍ਹਾਂ ਕੱਢਦੇ ਸੀ। ਉਦੋਂ ਇਹ ਮੈਨੂੰ ਅੱਤਵਾਦੀ ਕਹਿੰਦੇ ਸੀ। ਇਹ ਜਿਹੜਾ ਸੰਤ ਭਿੰਡਰਾਂਵਾਲਿਆਂ ਨੂੰ ਇਸ ਨੇ ਰਿਵਾਲਵਰ ਭੇਂਟ ਕੀਤਾ ਹੈ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਵਿਰੁੱਧ ਪਰਚਾ ਦਰਜ ਕੀਤਾ ਜਾਵੇ।

**ਮਾਨਯੋਗ ਸਪੀਕਰ** : ਬੈਠੋ, ਬੈਠੋ।

**ਕੈਪਟਨ ਅਮਰਿੰਦਰ ਸਿੰਘ** : ਮੈਂ ਜੋ ਕਿਹਾ ਸੀ, ਉਹ ਉਦੋਂ ਸਹੀ ਸੀ। ਕੋਈ ਇਸ ਵਿੱਚ ਗਲਤ ਗੱਲ ਨਹੀਂ ਸੀ। ਜੋ ਹੋਇਆ ਸੀ, ਉਹ ਇਨ੍ਹਾਂ ਦੇ ਇਤਿਹਾਸ ਦਾ ਇਨ੍ਹਾਂ ਨੂੰ ਪਤਾ ਹੀ ਹੈ ਕਿ ਕੀ ਬੈਕਗਰਾਊਂਡ ਸੀ, ਕਿਵੇਂ ਸੀ।

**ਮਾਨਯੋਗ ਸਪੀਕਰ** : ਹਾਂ ਬਈ, ਦੋ ਮਿੰਟ ਰਹਿ ਗਏ ਹਨ। (ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਅਤੇ ਟੈਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਇਲੈਕਸ਼ਨ ਜਿੱਤ ਕੇ ਆਏ ਹਨ। ਇਹ ਇਨ੍ਹਾਂ ਤੇ ਐਲੀਗੇਸ਼ਨ ਲਗਾ ਰਹੇ ਹਨ।

**ਕੈਪਟਨ ਅਮਰਿੰਦਰ ਸਿੰਘ** : ਇਨ੍ਹਾਂ ਨੂੰ ਆਪਣੀ ਹਿਸਟਰੀ ਦਾ ਪਤਾ ਹੀ ਹੈ। (ਵਿਘਨ) ਤੁਹਾਨੂੰ ਵੀ ਹਿਸਟਰੀ ਦਾ ਪਤਾ ਹੈ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਅਤੇ ਟੈਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ** : ਸਪੀਕਰ ਸਾਹਿਬ, ਇਹ ਐਲੀਗੇਸ਼ਨ ਲਗਾ ਰਹੇ ਹਨ (ਵਿਘਨ)

**ਮਾਨਯੋਗ ਸਪੀਕਰ** : ਕਿਹੜਾ ਐਲੀਗੇਸ਼ਨ ਹੈ?

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਅਤੇ ਲੋਕ ਸੰਪਰਕ, ਸਾਇੰਸ ਅਤੇ ਟੈਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ** : ਇਹ ਹਾਊਸ ਵਿੱਚ ਕਹਿ ਰਹੇ ਹਨ ਕਿ ਇਹ ਅੱਤਵਾਦੀ ਹੈ। ਇਹ ਵੀ ਕਹਿੰਦੇ ਹਨ ਕਿ ਜੋ ਮੈਂ ਕਿਹਾ ਹੈ, ਇਹ ਠੀਕ ਕਿਹਾ ਹੈ। ਇਹ ਐਕਸਪੰਜ ਕੀਤਾ ਜਾਵੇ।

**ਮਾਨਯੋਗ ਸਪੀਕਰ** : ਉਹ ਕਹਿੰਦੇ ਹਨ ਕਿ ਜੋ ਇਨ੍ਹਾਂ ਨੇ (ਵਲਟੋਹਾ ਸਾਹਿਬ) ਕਿਹਾ ਹੈ, ਇਹ ਠੀਕ ਹੈ। ਤੁਹਾਨੂੰ ਭੁਲੇਖਾ ਕਿਉਂ ਲੱਗਾ ਹੈ ? ਉਨ੍ਹਾਂ ਨੇ ਇਹੀ ਗੱਲ ਕੀਤੀ ਹੈ।

**ਕੈਪਟਨ ਅਮਰਿੰਦਰ ਸਿੰਘ** : ਵੈਸੇ ਸਪੀਕਰ ਸਾਹਿਬ, ਗੱਲ ਤਾਂ ਸਹੀ ਹੈ। ਇਹ ਤਾਂ ਇਤਿਹਾਸ ਦਾ ਹਿੱਸਾ ਹੈ। ਇਹ ਤਾਂ ਮੈਂ ਦਰਬਾਰ ਸਾਹਿਬ ਵਿੱਚ 1984 ਵਿੱਚ ਛੱਡ ਕੇ ਆਇਆ ਸੀ। ਉਦੋਂ ਮੈਂ ਆਪੋਜ਼ੀਸ਼ਨ ਵਿੱਚ ਸੀ, ਜ਼ਰੂਰ ਮੈਂ ਉਦੋਂ ਬੋਲਿਆ ਹੋਣਾ ਹੈ। ਕੋਈ ਨਵੀਂ ਗੱਲ ਤਾਂ ਇਹ ਨਹੀਂ ਦੱਸ ਰਹੇ। ਅਸੀਂ ਤਾਂ ਕਲੈਸ਼ ਕਰਦੇ ਸੀ, ਏਥੇ ਬ੍ਰਹਮ ਮਹਿੰਦਰਾ ਜੀ ਹੋਰੀਂ ਵੀ ਹੁੰਦੇ ਸੀ। ਇਹ ਗੱਲਾਂ ਤਾਂ ਹੁੰਦੀਆਂ ਰਹਿੰਦੀਆਂ ਸਨ ਪਰ ਮੈਂ ਸਿੱਖਿਆ ਬਹੁਤ ਕੁਝ। ਉਥੇ ਰਹਿ ਕੇ ਜਦੋਂ ਮੈਂ ਇਨ੍ਹਾਂ ਨੂੰ ਦੇਖਿਆ ਤਾਂ ਮੈਂ ਸੋਚਿਆ ਕਿ ਵਾਹਿਗੁਰੂ ਕਰੇ, ਮੈਂ ਤੁਹਾਨੂੰ ਛੱਡ ਕੇ ਜਾਵਾਂ। (ਵਿਘਨ) ਇਥੇ ਕੰਮ ਨਹੀਂ ਚਲਦਾ ਸਾਡਾ। ਜੋ ਕੀਤਾ ਹੈ, ਉਹ ਅਕਾਲ ਪੁਰਖ ਨੇ ਕੀਤਾ ਹੈ, ਵਾਹਿਗੁਰੂ ਨੇ ਕੀਤਾ ਹੈ।

**ਮਾਨਯੋਗ ਸਪੀਕਰ** : ਟਾਈਮ ਬਿਲਕੁਲ ਇਕ ਮਿੰਟ ਰਹਿ ਗਿਆ ਹੈ।

**ਕੈਪਟਨ ਅਮਰਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ this matter will not end, ਅਗਰ ਇਹ ਏਸੇ ਤਰ੍ਹਾਂ ਹੀ ਚਲਦਾ ਰਹੇ। ਅੱਜ ਕੋਈ ਅਸੈਂਬਲੀ ਸੈਗਮੈਂਟ ਨਹੀਂ, ਜਿੱਥੇ ਤਸ਼ੱਦਦ ਨਹੀਂ ਹੋ ਰਿਹਾ। ਚਾਹੇ ਤੁਹਾਡੇ ਹਲਕੇ ਹੋਣ, ਚਾਹੇ ਸਾਡੇ ਹਲਕੇ ਹੋਣ। ਲੋਕਾਂ ਨੂੰ ਮਾਰਿਆ ਜਾ ਰਿਹਾ, ਕੁੱਟਿਆ ਜਾ ਰਿਹਾ, ਘੜੀਸਿਆ ਜਾ ਰਿਹਾ, ਥਾਣਿਆਂ ਵਿੱਚ ਲਿਜਾਇਆ ਜਾ ਰਿਹਾ ਹੈ। (ਵਿਘਨ)

**Mr. Speaker :** Please, time is over. The House stands adjourned till 10.00 a.m. on Tuesday, the 11th March, 2008.

*6.30 P.M. (The Sabha then* adjourned till 10.00 a.m. on Tuesday, the 11th March, 2008.)

---

*10677 PVS—Govt. Press, U.T., Chd.*

# APPENDIX

# TO

# PUNJAB VIDHAN SABHA

# DEBATES

*Monday, the 10th March, 2008*

**Vol. IV—No. 3**

---

## STARRED QUESTION AND ANSWER

### ਪੁਰਾਣੀ ਕਸ਼ਮੀਰ ਸੜਕ ਨੂੰ ਚਹੁੰ-ਮਾਰਗੀ ਬਣਾਉਣਾ

*483. **ਕੈਪਟਨ ਬਲਬੀਰ ਸਿੰਘ ਬਾਠ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ-ਪਠਾਨਕੋਟ ਸੜਕ ਵਿਚੋਂ ਨਿਕਲਦੀ ਪੁਰਾਣੀ ਕਸ਼ਮੀਰ ਸੜਕ ਨੂੰ ਚਹੁੰ-ਮਾਰਗੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਹਾਂ ਜੀ, ਨੈਸ਼ਨਲ ਹਾਈਵੇ 15 ਪਠਾਨਕੋਟ ਤੋਂ ਅੰਮ੍ਰਿਤਸਰ ਤੱਕ ਦੀ ਸੜਕ ਨੂੰ ਚਹੁੰ-ਮਾਰਗੀ ਕਰਨ ਸਬੰਧੀ ਪ੍ਰੋਜੈਕਟ ਦੀ ਮਨਜ਼ੂਰੀ ਭਾਰਤ ਸਰਕਾਰ ਵੱਲੋਂ ਨੈਸ਼ਨਲ ਹਾਈਵੇ ਡਿਵੈਲਪਮੈਂਟ ਪ੍ਰੋਗਰਾਮ ਫੇਜ਼-3-ਏ ਅਧੀਨ ਦਿੱਤੀ ਜਾ ਚੁੱਕੀ ਹੈ। ਇਸ ਸੜਕ ਨੂੰ ਚਹੁੰ-ਮਾਰਗੀ ਕਰਨ ਦੀ ਪ੍ਰੋਜੈਕਟ ਰਿਪੋਰਟ ਬਾਬਤ 102.420 ਕਿ.ਮੀ. ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਬਣਾਈ ਜਾ ਚੁੱਕੀ ਹੈ। ਠੇਕੇਦਾਰ/ਫਰਮਾਂ ਜੋ ਕਿ ਟੈਂਡਰ ਦੇਣ ਦੇ ਯੋਗ ਹਨ, ਫਾਈਨਲ ਕਰ ਦਿੱਤੀਆਂ ਹਨ ਅਤੇ ਯੋਗ ਠੇਕੇਦਾਰਾਂ ਵੱਲੋਂ ਟੈਂਡਰ ਦੇਣ ਦੀ ਆਖਰੀ ਮਿਤੀ 1 ਦਸੰਬਰ, 2008 ਹੈ। ਇਹ ਕੰਮ ਨੈਸ਼ਨਲ ਹਾਈਵੇ ਅਥਾਰਟੀ ਵੱਲੋਂ ਸਾਲ 2009 ਵਿੱਚ ਹੱਥਾਂ ਵਿੱਚ ਲੈਣ ਦੀ ਸੰਭਾਵਨਾ ਹੈ ਅਤੇ ਦਸੰਬਰ 2012 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

---

(5)

# PUNJAB VIDHAN SABHA

## DEBATES

*Tuesday, the 11th March, 2008*

Vol. IV - No. 4

OFFICIAL REPORT

CONTENTS



---

**Punjab Vidhan Sabha Secretariat, Chandigarh.**

**Price : Rs.** ________

244-0

# PUNJAB VIDHAN SABHA

*Tuesday, the 11th March, 2008*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

### ਜ਼ਿਲ੍ਹਾ ਮਾਨਸਾ ਵਿੱਚ ਵਾਟਰ ਵਰਕਸ ਦੀ ਉਸਾਰੀ

*374. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮਾਨਸਾ ਵਿੱਚ ਉਸਾਰੀ ਅਧੀਨ ਵਾਟਰ ਵਰਕਸ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਬਿਕਰਮ ਸਿੰਘ ਮਜੀਠੀਆ : ਸ਼੍ਰੀਮਾਨ ਜੀ, ਇਸ ਸਮੇਂ ਜ਼ਿਲ੍ਹਾ ਮਾਨਸਾ ਵਿੱਚ 38 ਵਾਟਰ ਵਰਕਸ (75 ਪਿੰਡਾਂ ਨੂੰ ਕਵਰ ਕਰਦੇ) ਉਸਾਰੀ ਅਧੀਨ ਹਨ। ਇਹ ਫੰਡਾਂ ਦੀ ਉਪਲਬਧਤਾ ਅਨੁਸਾਰ 31 ਦਸੰਬਰ, 2008 ਤੱਕ ਮੁੰਕਮਲ ਕੀਤੇ ਜਾਣ ਦੀ ਸੰਭਾਵਨਾ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਪਾਸੇ ਤਾਂ ਇਨ੍ਹਾਂ ਨੇ ਬਜਟ ਵਿੱਚ ਇਹ ਗੱਲ ਪਾਈ ਹੈ ਕਿ ਕਲੀਨ ਡਰਿੰਕਿੰਗ ਵਾਟਰ ਦਿਆਂਗੇ ਪਰ ਦੂਸਰੇ ਪਾਸੇ ਕਹਿ ਰਹੇ ਹਨ ਕਿ ਫੰਡਾਂ ਦੀ ਅਵੇਲੇਬਿਲਟੀ ਨਹੀਂ ਹੈ ਅਤੇ ਮਿਤੀ 31 ਦਸੰਬਰ, 2008 ਤੱਕ ਪੂਰੇ ਕਰ ਦਿਆਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵਾਟਰ ਵਰਕਸ ਪਹਿਲਾਂ ਹੀ ਕੰਨਸਟਰਕਸ਼ਨ ਅਧੀਨ ਹਨ ਜਾਂ ਜਿਹੜੇ ਵਾਟਰ ਵਰਕਸ ਦੇ ਕੰਮ ਕੰਪਲੀਟਡ ਹਨ, ਉਹ ਵੀ ਕੰਮ ਨਹੀਂ ਕਰ ਰਹੇ, ਚਾਲੂ ਨਹੀਂ ਕੀਤੇ ਜਾ ਰਹੇ, ਇਸ ਦਾ ਕੀ ਕਾਰਨ ਹੈ। ਜਦੋਂ ਕਿ ਇਨ੍ਹਾਂ ਸਕੀਮਾਂ ਦਾ ਪੈਸਾ ਤਾਂ ਆਲਰੈਡੀ ਪਿਆ ਹੈ।

ਮੰਤਰੀ : ਸਪੀਕਰ ਸਾਹਿਬ, ਸਰਕਾਰ ਦੀ ਕਮਿਟਮੈਂਟ ਹੈ ਕਿ ਸਾਫ ਪੀਣ ਵਾਲਾ ਪਾਣੀ ਦਿੱਤਾ ਜਾਣਾ ਹੈ !

ਮਾਨਯੋਗ ਸਪੀਕਰ : ਇਹ 31/12 ਜਿਹੜੀ ਅਜੇ ਆਉਣੀ ਹੈ ?

ਮੰਤਰੀ : ਹਾਂ ਜੀ।

ਮਾਨਯੋਗ ਸਪੀਕਰ : ਫਿਰ ਤਾਂ ਜਵਾਬ ਆ ਗਿਆ ਹੈ।

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ 38 ਸਕੀਮਾਂ ਵਿੱਚ ਸਾਫ ਪੀਣ ਵਾਲਾ ਪਾਣੀ ਦਿੱਤੀ ਤਰੀਕ ਤੱਕ ਜ਼ਰੂਰ ਪਹੁੰਚ ਜਾਵੇਗਾ।

ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਮੰਤਰੀ ਜੀ ਕਹਿ ਰਹੇ ਹਨ ਕਿ ਜੇਕਰ ਸਾਡੇ ਕੋਲ ਫੰਡ ਅਵੇਲੇਬਲ ਹੋਣਗੇ, ਤਾਂ ਕੰਮ ਮੁਕੰਮਲ ਹੋਣਗੇ। ਪਰ ਆਲਰੈਡੀ ਜਿਨ੍ਹਾਂ ਸਕੀਮਾਂ ਵਾਸਤੇ ਪੈਸਾ ਪਿਆ ਹੈ, ਉਥੇ ਉਸਾਰੀ ਦੇ ਕੰਮ ਚਲ ਰਹੇ ਹਨ ਕੁਝ ਕੰਪਲੀਟ ਵੀ ਹੋ ਗਏ ਹਨ, ਉਹ ਕਿਉਂ ਨਹੀਂ ਚਲ ਰਹੇ। ਉਨ੍ਹਾਂ ਨੂੰ ਚਲਾਉਣ ਵਿੱਚ ਕੀ ਪ੍ਰਾਬਲਮ ਹੈ ?

**Minister :** There is no problem. ਕੰਮ ਚਲ ਰਹੇ ਹਨ, ਕੰਪਲੀਟ ਹੋ ਜਾਣਗੇ, ਸਪੀਕਰ ਸਾਹਿਬ, ਡੇਟ ਦੇ ਦਿੱਤੀ ਹੈ।

---

## ਨਵੇਂ ਵਾਟਰ ਵਰਕਸ ਦੀ ਉਸਾਰੀ

*387. ਸਰਦਾਰ ਈਸ਼ਰ ਸਿੰਘ : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਨਿਕਟ ਭਵਿੱਖ ਵਿੱਚ ਵਿਸ਼ਵ ਬੈਂਕ ਸਕੀਮ ਅਧੀਨ ਸਬ-ਡਵੀਜ਼ਨ ਲੁਧਿਆਣਾ ਪੂਰਬੀ ਅਤੇ ਸਬ-ਤਹਿਸੀਲ ਮਾਛੀਵਾੜਾ ਵਿੱਚ ਉਸਾਰੇ ਜਾਣ ਵਾਲੇ ਤਜਵੀਜ਼ਤ ਨਵੇਂ ਵਾਟਰ ਵਰਕਸ ਦੀ ਗਿਣਤੀ ਅਤੇ ਵੇਰਵੇ ਕੀ ਹਨ ;

(ਅ) ਉਕਤ ਸਬ-ਡਵੀਜ਼ਨ/ਸਬ-ਤਹਿਸੀਲ ਵਿੱਚ ਇਸ ਸਮੇਂ ਦਿਹਾਤੀ ਜਲ ਸਪਲਾਈ ਸਕੀਮ ਅਧੀਨ ਨਾ ਲਿਆਂਦੇ ਗਏ ਪਿੰਡਾਂ ਦੀ ਕੁੱਲ ਗਿਣਤੀ ਕਿੰਨੀ ਹੈ ?

ਸਰਦਾਰ ਬਿਕਰਮ ਸਿੰਘ ਮਜੀਠੀਆ (ੳ) : ਵਿਸ਼ਵ ਬੈਂਕ ਦੀ ਸਹਾਇਤਾ ਨਾਲ ਜਲ ਸਪਲਾਈ ਪ੍ਰੋਗਰਾਮ ਇੱਕ ਮੰਗ ਅਧਾਰਿਤ ਪ੍ਰੋਗਰਾਮ ਹੈ। ਹਾਲੇ ਤੱਕ ਲੁਧਿਆਣਾ ਪੂਰਬੀ ਸਬ-ਡਵੀਜ਼ਨ ਦੇ 11 ਪਿੰਡ, ਜਿਨ੍ਹਾਂ ਦੇ ਨਾਂ ਨੂਰ ਵਾਲਾ, ਕਾਕੋਵਾਲ, ਸੁਜਾਤਵਾਲ, ਮਿਹਰਬਾਨ, ਖਵਾਜਕੇ, ਸੱਤੋਵਾਲ, ਮਾਂਗਟ, ਢੇਰੀ, ਬਾਜਰਾ ਤੇ ਬਾਜਰਾ ਕਾਲੋਨੀ, ਕੋਟ ਗੰਗੂ ਰਾਏ ਅਤੇ ਬੋਰੇ ਹਨ, ਵਲੋਂ ਇਸ ਪ੍ਰੋਗਰਾਮ ਤਹਿਤ ਵਾਟਰ ਵਰਕਸ ਬਣਾਉਣ ਲਈ ਸਹਿਮਤੀ ਦਿੱਤੀ ਗਈ ਹੈ, ਜਦੋਂ ਕਿ ਮਾਛੀਵਾੜਾ ਸਬ-ਤਹਿਸੀਲ ਦੇ ਕਿਸੇ ਵੀ ਪਿੰਡ ਵਲੋਂ ਸਹਿਮਤੀ ਪ੍ਰਾਪਤ ਨਹੀਂ ਹੋਈ ਹੈ।

(ਅ) ਲੁਧਿਆਣਾ ਪੂਰਬੀ ਸਬ-ਡਵੀਜ਼ਨ ਦੇ 27 ਪਿੰਡ ਅਤੇ ਮਾਛੀਵਾੜਾ ਸਬ-ਤਹਿਸੀਲ ਦੇ 4 ਪਿੰਡ ਹਾਲੇ ਤੱਕ ਪੇਂਡੂ ਜਲ ਸਪਲਾਈ ਸਕੀਮ ਤਹਿਤ ਕਵਰ ਨਹੀਂ ਕੀਤੇ ਗਏ ਹਨ। ਇਨ੍ਹਾਂ ਪਿੰਡਾਂ ਨੂੰ ਵੱਖ-ਵੱਖ ਪੇਂਡੂ ਜਲ ਸਪਲਾਈ ਪ੍ਰੋਗਰਾਮ ਤਹਿਤ ਉਪਰਾਲੇ ਕੀਤੇ ਜਾ ਰਹੇ ਹਨ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਨੇ ਸਹਿਮਤੀ ਦੇ ਦਿੱਤੀ ਹੈ, ਉਨ੍ਹਾਂ ਦੇ ਕੰਮ ਕਿੰਨੇ ਸਮੇਂ ਵਿੱਚ ਮੁਕੰਮਲ ਹੋ ਜਾਣਗੇ।

ਮੰਤਰੀ : ਸਪੀਕਰ ਸਾਹਿਬ, ਇਹ ਵਰਲਡ ਬੈਂਕ ਦੀ ਸਕੀਮ ਹੈ। ਸਟੇਜ ਵਾਈਜ਼ ਕੰਮ ਹੁੰਦਾ ਹੈ। ਸਭ ਤੋਂ ਪਹਿਲਾਂ ਕਨਸੈਂਟ ਦੇਣੀ ਹੁੰਦੀ ਹੈ ਅਤੇ 50,000 ਰੁਪਏ ਪਿੰਡ ਨੇ ਜਮ੍ਹਾਂ ਕਰਾਉਣੇ ਹੁੰਦੇ ਹਨ। ਫਿਰ ਡਿਟੇਲਡ ਪ੍ਰੋਜੈਕਟ ਰਿਪੋਰਟ ਬਣਦੀ ਹੈ। ਉਸ ਤੋਂ ਬਾਅਦ ਬੈਨੀਫਿਸ਼ਰੀ ਆਪਣੇ ਹਿੱਸੇ ਦਾ ਸ਼ੇਅਰ ਦਿੰਦਾ ਹੈ। ਜਦੋਂ ਬੈਨੀਫਿਸ਼ਰੀ ਹਰ ਪਿੰਡ ਵਿੱਚ ਆਪਣਾ ਸ਼ੇਅਰ ਜਮ੍ਹਾਂ ਕਰਵਾ ਦੇਣਗੇ ਤਾਂ ਕੰਮ ਸ਼ੁਰੂ ਹੋ ਜਾਵੇਗਾ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਇਸ ਸਕੀਮ ਤਹਿਤ 10% ਹਿੱਸਾ ਬੈਨੀਫਿਸ਼ਰੀ ਨੇ ਦੇਣਾ ਹੁੰਦਾ ਹੈ। ਕਈ ਪਿੰਡਾਂ ਵਿੱਚ ਗਰੀਬ ਲੋਕ ਜ਼ਿਆਦਾ ਰਹਿੰਦੇ ਹਨ ਜਾਂ ਉਨ੍ਹਾਂ ਦੀਆਂ ਪੰਚਾਇਤਾਂ ਕੋਲ ਕੋਈ ਆਮਦਨ ਦਾ ਸਾਧਨ ਨਹੀਂ ਹੈ। ਕੀ ਅਜਿਹੇ ਪਿੰਡਾਂ ਦੇ ਬੈਨੀਫਿਸ਼ਰੀ ਸ਼ੇਅਰ ਸਰਕਾਰ ਆਪਣੇ ਕੋਲੋਂ ਜਮ੍ਹਾਂ ਕਰਾਉਣ ਦੀ ਖੇਚਲ ਕਰੇਗੀ ? ਕੀ ਸਰਕਾਰ ਦਸ ਪਰਸੈਂਟ ਬਣਦਾ ਸ਼ੇਅਰ ਆਪਣੇ ਖਾਤੇ ਵਿੱਚੋਂ ਜਮ੍ਹਾਂ ਕਰਵਾਏਗੀ?

ਮੰਤਰੀ : ਸਪੀਕਰ ਸਾਹਿਬ, ਇਹ ਜਿਹੜਾ ਦਸ ਪਰਸੈਂਟ ਹਿੱਸਾ ਹੈ, ਇਹ ਪੰਚਾਇਤਾਂ ਨੇ ਨਹੀਂ ਬਲਕਿ ਪਿੰਡ ਦੇ ਲੋਕਾਂ ਨੇ ਜਮ੍ਹਾਂ ਕਰਵਾਉਣਾ ਹੁੰਦਾ ਹੈ। ਜਿਹੜੇ ਪਿੰਡ ਦੇ ਵਸਨੀਕ ਹਨ, ਬੈਨੀਫਿਸ਼ਰੀਜ਼ ਹਨ, ਉਨ੍ਹਾਂ ਨੇ ਜਮ੍ਹਾਂ ਕਰਵਾਉਣਾ ਹੁੰਦਾ ਹੈ। ਦੂਜੀ ਗੱਲ, ਜਿਹੜੀ ਵਰਲਡ ਬੈਂਕ ਦੀ ਕੀਤੀ ਗਈ ਹੈ, ਪਿਛਲੀ ਸਰਕਾਰ ਦੇ ਵੇਲੇ ਐਗਰੀਮੈਂਟ ਤੇ ਹਸਤਾਖਰ ਹੋਏ ਸਨ। ਇਹ ਹਸਤਾਖਰ ਇਨ੍ਹਾਂ ਦੀ ਸਰਕਾਰ ਵੇਲੇ ਹੋਏ ਸਨ। ਇਹ ਉਨ੍ਹਾਂ ਨੂੰ ਹੀ ਪੁੱਛ ਲੈਣ।

---

## STARRED QUESTIONS AND ANSWERS

### ਜਲੰਧਰ ਵਿਖੇ ਸਰਕਾਰੀ ਮੈਡੀਕਲ ਕਾਲਜ

*490. ਸ਼੍ਰੀ ਕੇ.ਡੀ. ਭੰਡਾਰੀ : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਮੈਡੀਕਲ ਕਾਲਜ (ਗੜ੍ਹਾ ਰੋਡ) ਜਲੰਧਰ ਲਈ ਇਮਾਰਤ ਦੀ ਉਸਾਰੀ ਦਾ ਕੰਮ ਮੁਕੰਮਲ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਵਿਦਿਆਰਥੀਆਂ ਅਤੇ ਆਮ ਜਨਤਾ ਲਈ ਕਦੋਂ ਤੋਂ ਚਾਲੂ ਕਰ ਦਿੱਤਾ ਜਾਵੇਗਾ ?

ਸ਼੍ਰੀ ਤਿਕਸ਼ਨ ਸੂਦ : ਪੰਜਾਬ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼, ਜਲੰਧਰ ਦੀ ਇਮਾਰਤ ਦੀ ਉਸਾਰੀ ਦਾ ਕੰਮ 96% ਤੱਕ ਮੁਕੰਮਲ ਹੋ ਚੁੱਕਾ ਹੈ ਅਤੇ ਜਲਦੀ ਹੀ ਵਿਦਿਆਰਥੀਆਂ/ਆਮ ਜਨਤਾ ਲਈ ਚਾਲੂ ਹੋ ਜਾਵੇਗਾ।

ਸ਼੍ਰੀ ਕੇ.ਡੀ. ਭੰਡਾਰੀ : ਸਪੀਕਰ ਸਾਹਿਬ, ਜਿਹੜੀ ਇਹ ਬਿਲਡਿੰਗ ਬਣੀ ਹੈ, ਇਸ ਤੇ ਤਕਰੀਬਨ 120 ਕਰੋੜ ਰੁਪਿਆ ਖਰਚ ਆ ਚੁੱਕਾ ਹੈ ਤੇ ਸਾਲ 2004 ਵਿੱਚ ਇਹ 96% ਪੂਰੀ ਹੋ ਚੁੱਕੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫਿਰ ਕੀ ਕਾਰਨ ਹੈ ਕਿ ਇਸ ਨੂੰ ਚਾਲੂ ਨਹੀਂ ਕੀਤਾ ਗਿਆ ?

ਮੰਤਰੀ : ਸਪੀਕਰ ਸਾਹਿਬ, ਪਿਛਲੀ ਸਰਕਾਰ ਜਦੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸੀ ਤਾਂ ਉਦੋਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਨੀਂਹ ਪੱਥਰ

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

ਰੱਖਿਆ ਸੀ ਔਰ ਬਿਲਡਿੰਗ ਬਣਨੀ ਸ਼ੁਰੂ ਹੋ ਗਈ ਸੀ ਪਰ ਪਿਛਲੀ ਸਰਕਾਰ ਵੇਲੇ ਮਿਤੀ 22 ਫਰਵਰੀ, 2006 ਨੂੰ ਇਹ ਫੈਸਲਾ ਕੀਤਾ ਗਿਆ ਕਿ ਇਸ ਨੂੰ ਪੀ.ਪੀ.ਪੀ. ਥੱਲੇ ਚਲਾਉਣਾ ਹੈ। ਇਸ ਤੇ ਕਾਰਵਾਈ ਸ਼ੁਰੂ ਕੀਤੀ ਗਈ ਔਰ ਇਸ ਵਾਸਤੇ ਈ.ਓ.ਆਈਜ਼ ਮੰਗੀਆਂ ਗਈਆਂ ਸਨ। ਇਸ ਤੋਂ ਬਾਅਦ, ਸਪੀਕਰ ਸਾਹਿਬ, ਹੁਣ ਜਦੋਂ ਸਾਡੀ ਸਰਕਾਰ ਆਈ ਤਾਂ ਫਿਰ ਅਸੀਂ ਕਾਫੀ ਕੋਸ਼ਿਸ਼ਾਂ ਕੀਤੀਆਂ ਕਿ ਇਸ ਨੂੰ ਜਾਂ ਤਾਂ ਏਮਜ਼ ਥੱਲੇ ਚਲਾਇਆ ਜਾਵੇ ਜਾਂ ਸੈਂਟਰ ਸਰਕਾਰ ਕੁਝ ਅਸਿਸਟ ਕਰੇ ਪਰ ਉਨ੍ਹਾਂ ਨੇ ਕਲੀਅਰ ਕੱਟ ਕਹਿ ਦਿੱਤਾ ਕਿ ਇਸ ਨੂੰ ਪੀ.ਪੀ.ਪੀ. ਥੱਲੇ ਚਲਾਓ। ਇਸ ਤੋਂ ਬਾਅਦ ਮਾਨਯੋਗ ਮੁੱਖ ਮੰਤਰੀ ਜੀ ਦੀ ਚੇਅਰਮੈਨਸ਼ਿਪ ਹੇਠ ਮਿਤੀ 5 ਜੁਲਾਈ, 2007 ਨੂੰ ਮੀਟਿੰਗ ਹੋਈ ਤੇ ਦੁਬਾਰਾ ਰਿਵਾਈਜ਼ ਈ.ਓ.ਆਈਜ਼ ਮੰਗੇ ਗਏ। ਉਨ੍ਹਾਂ ਨੂੰ ਹੁਣ ਸ਼ਾਰਟਲਿਸਟ ਕਰ ਲਿਆ ਗਿਆ ਹੈ ਤੇ ਛੇਤੀ ਹੀ ਕਾਰਵਾਈ ਕਰਕੇ ਇੱਕ ਵਧੀਆ ਮੈਡੀਕਲ ਕਾਲਜ ਤੇ ਹਸਪਤਾਲ ਜੋ ਕਿ 500 ਬੈਡਿਡ ਦਾ ਹੋਵੇਗਾ, ਅਸੀਂ ਚਲਾਉਣਾ ਹੈ।

ਸ਼੍ਰੀ ਕੇ.ਡੀ. ਭੰਡਾਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਸ ਨੂੰ ਪੀ.ਪੀ.ਪੀ. ਥੱਲੇ ਚਲਾਉਣਾ ਹੈ ਪਰ ਮੇਰੀ ਬੇਨਤੀ ਹੈ ਕਿ ਇਸ ਨੂੰ ਸਰਕਾਰ ਆਪਣੇ ਤਰੀਕੇ ਨਾਲ ਚਲਾਵੇ। ਇਹ ਸਾਰੇ ਦੁਆਬੇ ਦੀ ਮੰਗ ਹੈ ਕਿਉਂਕਿ ਜੇ ਇਸ ਨੂੰ ਪ੍ਰਾਈਵੇਟ ਹੱਥਾਂ ਵਿੱਚ ਦਿੱਤਾ ਜਾਂਦਾ ਹੈ ਤਾਂ ਫਿਰ ਉਹ ਆਪਣੇ ਤਰੀਕੇ ਨਾਲ ਕੰਮ ਕਰਨਗੇ। ਜੋ ਗਰੀਬ ਆਦਮੀ ਨੂੰ ਸਹੂਲਤਾਂ ਚਾਹੀਦੀਆਂ ਹਨ, ਫਿਰ ਉਹ ਨਹੀਂ ਮਿਲਣਗੀਆਂ। ਉਸ ਨੂੰ ਜ਼ਿਆਦਾ ਖਰਚਾ ਪਵੇਗਾ ਤੇ ਇਹ ਪ੍ਰਾਈਵੇਟ ਸੰਸਥਾ ਬਣ ਜਾਵੇਗੀ। ਇਸ ਨਾਲ ਗਰੀਬ ਲੋਕਾਂ ਨੂੰ ਫਾਇਦਾ ਨਹੀਂ ਹੋਵੇਗਾ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਸਰਕਾਰ ਆਪਣੇ ਤੌਰ ਤੇ ਚਲਾਏਗੀ?

ਮੰਤਰੀ : ਸਪੀਕਰ ਸਾਹਿਬ, ਸਾਡੀ ਪੂਰੀ ਕੋਸ਼ਿਸ਼ ਹੈ ਕਿ ਇਹ ਮੈਡੀਕਲ ਕਾਲਜ ਤੇ ਹਸਪਤਾਲ ਵਧੀਆ ਚੱਲੇ। ਇਸ ਲਈ ਇਸ ਤਹਿਤ ਜੋ ਵੀ ਪੀ.ਪੀ.ਪੀ. ਥੱਲੇ ਐਗਰੀਮੈਂਟ ਕਰਾਂਗੇ, ਉਸ ਵਿੱਚ ਇਸ ਗੱਲ ਦਾ ਜ਼ਰੂਰ ਧਿਆਨ ਰੱਖਿਆ ਜਾਵੇਗਾ ਤਾਂ ਕਿ ਕੁਆਲਟੀ ਦੀਆਂ ਸਿਹਤ ਸੇਵਾਵਾਂ ਦਿੱਤੀਆਂ ਜਾ ਸਕਣ, ਉਸ ਦਰਜੇ ਦੀ ਐਜੂਕੇਸ਼ਨ ਦਿੱਤੀ ਜਾ ਸਕੇ ਔਰ ਗਰੀਬ ਲੋਕ ਜਿਹੜੇ ਵੀ ਇਲਾਜ ਕਰਵਾਉਣ ਲਈ ਆਉਣਗੇ, ਉਨ੍ਹਾਂ ਲਈ ਵੀ ਵਿਸ਼ੇਸ਼ ਪ੍ਰੋਵੀਜ਼ਨ ਹੋਵੇਗੀ ਕਿ ਪੀ.ਜੀ.ਆਈ. ਤੋਂ ਵੱਧ ਰੇਟ ਨਾ ਹੋਣ। ਉਨ੍ਹਾਂ ਦਾ ਵੱਖਰਾ ਕੋਟਾ ਰੱਖਿਆ ਜਾਵੇ। ਜਦੋਂ ਵੀ ਲੈਟਰ ਆਫ ਐਕਸਪਰੈਸ਼ਨ ਹੋਵੇਗਾ, ਉਸ ਤਹਿਤ ਇਨ੍ਹਾਂ ਸਾਰੀਆਂ ਗੱਲਾਂ ਦਾ ਧਿਆਨ ਰੱਖਿਆ ਜਾਵੇਗਾ।

ਸਰਦਾਰ ਜਗਬੀਰ ਸਿੰਘ ਬਰਾੜ : ਸਪੀਕਰ ਸਾਹਿਬ, ਭਾਵੇਂ ਇਹ ਹਸਪਤਾਲ ਪੀ.ਪੀ.ਪੀ. ਤਹਿਤ ਚਲਾਉਣਾ ਹੈ ਜਾਂ ਆਪ ਚਲਾਉਣਾ ਹੈ ਪਰ ਗੱਲ ਇਹ ਹੈ ਕਿ ਇਸ ਦਾ 96% ਕੰਮ ਕੰਪਲੀਟ ਹੋਏ ਨੂੰ ਛੇ ਸਾਲ ਹੋ ਚੁੱਕੇ ਹਨ ਇਸ ਲਈ ਇਹ ਦੱਸਣ ਕਿ ਕਦੋਂ ਤੱਕ ਓਪਰੇਸ਼ਨ ਸ਼ੁਰੂ ਹੋ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਜੋ ਪੰਜ ਸਾਲ ਗਵਾਏ ਹਨ, ਉਹ ਸਾਡੇ ਖਾਤੇ ਵਿੱਚ ਇਹ ਨਾ ਪਾਉਣ। ਅਸੀਂ ਮਿਤੀ 5 ਜੁਲਾਈ, 2007 ਨੂੰ ਦੁਬਾਰਾ ਮੀਟਿੰਗ ਕੀਤੀ ਹੈ ਜੋ ਕਿ ਮਾਨਯੋਗ ਮੁੱਖ ਮੰਤਰੀ ਜੀ ਦੀ ਚੇਅਰਮੈਨਸ਼ਿਪ ਥੱਲੇ ਹੋਈ ਸੀ। ਅਸੀਂ ਆਪਣੀ ਸਰਕਾਰ ਵੇਲੇ ਟਰਾਈ ਕੀਤੀ ਹੈ ਕਿ ਇਸ ਨੂੰ ਕਿਸੇ ਤਰ੍ਹਾਂ ਏਮਜ਼ ਰਾਹੀਂ ਚਲਾਈਏ ਪਰ ਮਜਬੂਰੀ ਕਾਰਨ ਅਜਿਹਾ ਨਹੀਂ ਹੋ ਸਕਿਆ। ਸਾਡੇ ਕੋਲ 12 ਲੈਟਰਜ਼ ਆਫ ਐਕਸਪਰੈਸ਼ਨ ਆਫ ਇੰਟਰੈਸਟ ਆਏ ਸਨ ਜਿਨ੍ਹਾਂ ਵਿੱਚੋਂ ਅਸੀਂ ਚਾਰ ਸ਼ਾਰਟਲਿਸਟ ਕੀਤੇ ਹਨ। ਸਾਡਾ ਪ੍ਰਾਸੈਸ ਚੱਲ ਰਿਹਾ ਹੈ ਔਰ ਮੇਰਾ ਖਿਆਲ ਹੈ ਕਿ ਸਾਲ-ਡੇਢ ਸਾਲ ਵਿੱਚ ਫਾਈਨਲ ਕਰਕੇ ਅਸੀਂ ਕੰਮ ਸ਼ੁਰੂ ਕਰ ਦੇਵਾਂਗੇ।

ਸ਼੍ਰੀ ਅਨਿਲ ਜੋਸ਼ੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੰਸਥਾ ਹੈ 'ਪੰਜਾਬ ਇੰਸਟੀਚਿਊਟ ਆਫ ਮੈਡੀਕਲ ਸਾਇੰਸਜ਼', ਇਸ ਦੇ ਡਾਇਰੈਕਟਰ ਪ੍ਰਿੰਸੀਪਲ ਕੌਣ ਹਨ ਅਤੇ ਉਹ ਕਿੰਨੀ ਦੇਰ ਤੋਂ ਅਤੇ ਕਿਨ੍ਹਾਂ ਕਾਰਨਾਂ ਕਰਕੇ ਛੁੱਟੀ ਤੇ ਹਨ ?

ਮੰਤਰੀ : ਸਪੀਕਰ ਸਾਹਿਬ, ਇਸ ਦੇ ਡਾਇਰੈਕਟਰ ਪ੍ਰਿੰਸੀਪਲ ਅੱਜਕਲ੍ਹ ਡਾਕਟਰ ਕਿਰਨਜੀਤ ਕੌਰ ਹਨ। ਉਹ ਜਨਵਰੀ 15 ਤੋਂ ਛੁੱਟੀ ਤੇ ਹਨ ਅਤੇ ਐਕਸ ਇੰਡੀਆ ਲੀਵ ਤੇ ਹਨ।

ਮਾਨਯੋਗ ਸਪੀਕਰ : ਇਹ ਤਾਂ ਤੁਸੀਂ ਉਨ੍ਹਾਂ ਤੋਂ ਵੈਸੇ ਹੀ ਪੁੱਛ ਸਕਦੇ ਹੋ।

ਸ਼੍ਰੀ ਅਨਿਲ ਜੋਸ਼ੀ : ਸਪੀਕਰ ਸਾਹਿਬ......

ਮਾਨਯੋਗ ਸਪੀਕਰ : ਹੁਣ ਕਾਫੀ ਹੋ ਗਿਆ ਹੈ।

ਸ਼੍ਰੀ ਅਨਿਲ ਜੋਸ਼ੀ : ਕੀ ਉਨ੍ਹਾਂ ਦੀ ਐਕਸ-ਇੰਡੀਆ ਲੀਵ ਮਨਜ਼ੂਰ ਕੀਤੀ ਹੈ, ਜੇਕਰ ਨਹੀਂ ਕੀਤੀ ਤਾਂ ਉਨ੍ਹਾਂ ਦੇ ਖਿਲਾਫ ਕੀ ਕਾਰਵਾਈ ਕੀਤੀ ਹੈ, ਇਸ ਤੋਂ ਜਾਣੂੰ ਕਰਵਾਇਆ ਜਾਵੇ?

ਮਾਨਯੋਗ ਸਪੀਕਰ : ਇਹ ਤਾਂ ਤੁਸੀਂ ਉਨ੍ਹਾਂ ਤੋਂ ਬਾਅਦ ਵਿੱਚ ਪੁੱਛ ਲੈਣਾ।

---

## ਅੰਮ੍ਰਿਤਸਰ ਵਿਖੇ ਲੜਕਿਆਂ ਲਈ ਸਰਕਾਰੀ ਕਾਲਜ ਖੋਲ੍ਹਣਾ

*502. ਸ਼੍ਰੀ ਅਨਿਲ ਜੋਸ਼ੀ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿਖੇ ਲੜਕਿਆਂ ਲਈ ਇੱਕ ਸਰਕਾਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

ਡਾਕਟਰ ਉਪਿੰਦਰਜੀਤ ਕੌਰ : ਨਹੀਂ, ਸ਼੍ਰੀਮਾਨ ਜੀ। ਇਸ ਸਮੇਂ ਅੰਮ੍ਰਿਤਸਰ ਵਿਖੇ ਲੜਕਿਆਂ ਲਈ ਸਰਕਾਰੀ ਕਾਲਜ ਖੋਲ੍ਹਣ ਸਬੰਧੀ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

[ਸਿੱਖਿਆ ਮੰਤਰੀ]

ਅੰਮ੍ਰਿਤਸਰ ਵਿਖੇ ਸਾਂਝੀ ਸਿੱਖਿਆ ਵਾਲੇ ਸਹਾਇਤਾ-ਪ੍ਰਾਪਤ ਕਾਲਜਾਂ ਦੀ ਸੂਚੀ, ਵੇਰਵਿਆਂ ਸਮੇਤ, ਅਨੁਲੱਗ-1 ਵਜੋਂ ਨੱਥੀ ਕੀਤੀ ਗਈ ਹੈ।

ਅਨੁਲੱਗ-1

| ਲੜੀ ਨੰ: | ਕਾਲਜ ਦਾ ਨਾਂ | ਸ਼੍ਰੇਣੀ | ਪੜ੍ਹਾਏ ਜਾਣ ਵਾਲੇ ਕੋਰਸ | ਵਿਦਿਆਰਥੀਆਂ ਦੀ ਗਿਣਤੀ | | |
|---|---|---|---|---|---|---|
| | | | | ਲੜਕੇ | ਲੜਕੀਆਂ | ਜੋੜ |
| 1 | ਖਾਲਸਾ ਕਾਲਜ, ਜੀ.ਟੀ. ਰੋਡ, ਅੰਮ੍ਰਿਤਸਰ | ਸਹਾਇਤਾ ਪ੍ਰਾਪਤ | ਬੀ.ਏ., ਬੀ.ਐਸ.ਸੀ. (ਮੈਡੀਕਲ), ਬੀ.ਐਸ.ਸੀ. (ਨਾਨ ਮੈਡੀਕਲ), ਬੀ.ਐਸ.ਸੀ. (ਖੇਤੀਬਾੜੀ), ਬੀ.ਕਾਮ., ਐਮ.ਐਸ.ਸੀ., (ਬਾਟਨੀ, ਫਿਜ਼ਿਕਸ, ਕੈਮਿਸਟਰੀ, ਖੇਤੀਬਾੜੀ, ਬਾਗਬਾਨੀ, ਮੈਥੱਸ), ਐਮ.ਏ. (ਅੰਗਰੇਜ਼ੀ, ਪੰਜਾਬੀ, ਰਾਜਨੀਤੀ ਵਿਗਿਆਨ, ਅਰਥ ਸਾਸਤਰ) | 1880 | 1227 | 3107 |
| 2 | ਹਿੰਦੂ ਕਾਲਜ, ਬੇਰੀਗੇਟ ਦੇ ਅੰਦਰ, ਅੰਮ੍ਰਿਤਸਰ | ਸਹਾਇਤਾ ਪ੍ਰਾਪਤ | ਬੀ.ਏ., ਬੀ.ਐਸ.ਸੀ. (ਮੈਡੀਕਲ), ਬੀ.ਐਸ.ਸੀ. (ਨਾਨ ਮੈਡੀਕਲ), ਐਮ.ਏ. (ਅਰਥ ਸ਼ਾਸਤਰ), ਐਮ.ਐਸ.ਸੀ. (ਮੈਥਸ) | 962 | 304 | 1266 |
| 3 | ਡੀ.ਏ.ਵੀ. ਕਾਲਜ, ਅੰਮ੍ਰਿਤਸਰ | ਸਹਾਇਤਾ ਪ੍ਰਾਪਤ | ਬੀ.ਏ., ਬੀ.ਐਸ.ਸੀ. (ਮੈਡੀਕਲ), ਬੀ.ਐਸ.ਸੀ. (ਨਾਨ ਮੈਡੀਕਲ), ਬੀ.ਕਾਮ., ਐਮ.ਏ. (ਅਰਥ ਸ਼ਾਸਤਰ), ਐਮ.ਐਸ.ਸੀ. (ਮੈਥਸ) | 2299 | 1057 | 3356 |
| 4 | ਖਾਲਸਾ ਕਾਲਜ, ਆਫ ਐਜੂਕੇਸ਼ਨ ਜੀ.ਟੀ. ਰੋਡ, ਅੰਮ੍ਰਿਤਸਰ | ਸਹਾਇਤਾ ਪ੍ਰਾਪਤ | ਬੀ.ਐਡ., ਐਮ.ਐਡ. | 33 | 192 | 225 |

* ਉਪਰੋਕਤ ਦੇ ਨਾਲ-ਨਾਲ, ਅੰਮ੍ਰਿਤਸਰ ਜ਼ਿਲ੍ਹੇ ਵਿਚ ਅਜਨਾਲਾ ਤੇ ਸਠਿਆਲਾ ਵਿਖੇ ਸਾਂਝੀ ਸਿੱਖਿਆ ਵਾਲੇ ਦੋ ਸਰਕਾਰੀ ਕਾਲਜ ਕੰਮ ਕਰ ਰਹੇ ਹਨ। ਅੰਮ੍ਰਿਤਸਰ ਸ਼ਹਿਰ ਵਿਖੇ ਹੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਲੋਂ ਗਰੈਜੂਏਟ, ਪੋਸਟ ਗਰੈਜੂਏਟ, ਪ੍ਰੋਫੈਸ਼ਨਲ, ਤਕਨੀਕੀ ਅਤੇ ਹੋਰ ਕਿੱਤਾ-ਕੇਂਦਰਿਤ ਕੋਰਸ ਵੀ ਚਲਾਏ ਜਾ ਰਹੇ ਹਨ।

**ਸ਼੍ਰੀ ਅਨਿਲ ਜੋਸ਼ੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੁਬਾਰਾ ਕੋਈ ਪਰੋਪੋਜ਼ਲ ਬਣਾਉਣਗੇ ? ਜੋ ਇਨ੍ਹਾਂ ਨੇ ਉੱਤਰ ਦਿੱਤਾ ਹੈ, 'ਨਹੀਂ ਜੀ', ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ-ਭਾਜਪਾ ਦੀ ਪਿਛਲੀ ਸਰਕਾਰ ਸਮੇਂ ਇਹ ਕਾਲਜ ਅੰਮ੍ਰਿਤਸਰ ਵਿੱਚ ਚਲਦਾ ਸੀ ਕਿਉਂਕਿ ਗਰੀਬ ਵਿਦਿਆਰਥੀ ਪ੍ਰਾਈਵੇਟ ਕਾਲਜਾਂ ਵਿੱਚ ਨਹੀਂ ਜਾ ਸਕਦੇ। ਜੋ ਮੰਤਰੀ ਜੀ ਨੇ ਪ੍ਰਾਈਵੇਟ ਕਾਲਜਾਂ ਦੀ ਬੜੀ ਲੰਬੀ ਸੂਚੀ ਦਿੱਤੀ ਹੈ, ਉਨ੍ਹਾਂ ਕਾਲਜਾਂ ਵਿੱਚ ਫੀਸਾਂ ਬਹੁਤ ਜ਼ਿਆਦਾ ਹਨ। ਗਰੀਬ ਲੋਕਾਂ ਲਈ ਕੋਈ ਕਾਲਜ ਉਥੇ ਨਹੀਂ ਹੈ। ਪਿਛਲੀ ਅਕਾਲੀ-ਭਾਜਪਾ ਦੀ ਸਰਕਾਰ ਸਮੇਂ ਇਹ ਕਾਲਜ ਉਥੇ ਚੱਲਿਆ ਸੀ। ਤਕਰੀਬਨ ਚਾਰ ਸਾਲ ਇਹ ਚੱਲਿਆ ਸੀ। ਉਥੇ 400 ਦੇ ਕਰੀਬ ਬੱਚੇ ਪੜ੍ਹਦੇ ਸੀ ਪਰ ਕੈਪਟਨ ਸਰਕਾਰ ਨੇ ਉਸ ਨੂੰ ਬੰਦ ਕਰ ਦਿੱਤਾ। ਕੱਲ੍ਹ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਉਨ੍ਹਾਂ ਨੂੰ ਇਹ ਸਵਾਲ ਵੀ ਕੀਤਾ ਸੀ ਕਿ ਤੁਸੀਂ ਇਹ ਬੰਦ ਕਿਉਂ ਕੀਤਾ ਹੈ। ਅੱਜ ਉਸ ਦੇ ਬਾਰੇ ਤਫ਼ਸੀਲ ਵਿੱਚ ਜਾਣਕਾਰੀ ਦਿੱਤੀ ਜਾਵੇ। ਉਥੇ ਹਰ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਗਰੀਬ ਬੱਚੇ ਅੱਜ ਉਥੇ ਸਫਰ ਕਰ ਰਹੇ ਹਨ। ਉਹ ਪ੍ਰਾਈਵੇਟ ਕਾਲਜਾਂ ਦੀਆਂ ਫੀਸਾਂ ਨਹੀਂ ਦੇ ਸਕਦੇ, ਉਹ ਡੋਨੇਸ਼ਨ ਨਹੀਂ ਦੇ ਸਕਦੇ। ਉਨ੍ਹਾਂ ਬੱਚਿਆਂ ਦੇ ਲਈ ਇਸ ਤੇ ਜ਼ਰੂਰ ਵਿਚਾਰ ਕੀਤਾ ਜਾਣਾ ਚਾਹੀਦਾ ਹੈ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਸਮੇਂ ਸਾਲ 1998-99 ਦੇ ਵਿੱਚ ਲੜਕਿਆਂ ਦਾ ਇੱਕ ਸਰਕਾਰੀ ਕਾਲਜ ਅੰਮ੍ਰਿਤਸਰ ਵਿਖੇ ਸਥਾਪਿਤ ਕੀਤਾ ਗਿਆ ਸੀ। ਉਹ ਕਿਰਾਏ ਦੀ ਇਮਾਰਤ ਵਿੱਚ, ਰੈਡ ਕਰਾਸ ਦੀ ਬਿਲਡਿੰਗ ਵਿੱਚ ਚਲਦਾ ਸੀ। ਉਸ ਵਿੱਚ ਕੋਈ ਸਟਾਫ ਭਰਤੀ ਨਹੀਂ ਕੀਤਾ ਗਿਆ ਸੀ। ਕੁੱਲ 154 ਵਿਦਿਆਰਥੀ ਉਥੇ ਸਨ। ਇਸ ਕਾਲਜ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਗਿਆ ਲੇਕਿਨ ਸਰਕਾਰੀ ਕਾਲਜ ਦੀ ਉਥੇ ਜ਼ਰੂਰਤ ਹੈ। ਮੌਜੂਦਾ ਸਰਕਾਰ ਇਸ ਲੋੜ ਨੂੰ ਸ਼ਿੱਦਤ ਨਾਲ ਅਨੁਭਵ ਕਰਦੀ ਹੈ ਔਰ ਭਾਰਤ ਸਰਕਾਰ ਦੀ ਮਨਿਸਟਰੀ ਆਫ ਹਿਊਮਨ ਰਿਸੋਰਸਿਜ਼ ਵੱਲੋਂ ਭਾਰਤ ਦੇ ਯੋਜਨਾ ਕਮਿਸ਼ਨਰ ਨੂੰ ਇਹ ਤਜਵੀਜ਼ ਭੇਜੀ ਗਈ ਹੈ ਕਿ ਮੁਲਕ ਦੇ 370 ਜ਼ਿਲ੍ਹਿਆਂ ਦੇ ਵਿੱਚ ਜਿਥੇ ਇੱਕ ਲੱਖ ਦੀ ਜਨ ਸੰਖਿਆ ਵਾਲਿਆਂ ਲਈ 12 ਤੋਂ ਘੱਟ ਕਾਲਜ ਹਨ, ਉਥੇ ਸਰਕਾਰੀ ਕਾਲਜ ਸਥਾਪਿਤ ਕੀਤਾ ਜਾਵੇ। ਸੋ, ਪੰਜਾਬ ਸਰਕਾਰ ਨੇ ਵੀ ਭਾਰਤ ਸਰਕਾਰ ਨੂੰ ਇਸ ਸਬੰਧੀ 15 ਕਾਲਜਾਂ ਦੀ ਸੂਚੀ ਭੇਜ ਦਿੱਤੀ ਹੈ, ਜਿਸ ਦੇ ਵਿੱਚ ਅੰਮ੍ਰਿਤਸਰ ਵਿਖੇ ਵੀ ਇੱਕ ਕਾਲਜ ਸਥਾਪਤ ਕਰਨ ਦੀ ਤਜਵੀਜ਼ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ)** : ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ** : ਤੁਸੀਂ ਤਾਂ ਖੁਦ ਮਨਿਸਟਰ ਹੋ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਮਨਿਸਟਰ ਸਪਲੀਮੈਂਟਰੀ ਪੁੱਛ ਨਹੀਂ ਸਕਦੇ ਲੇਕਿਨ ਪ੍ਰਾਰਥਨਾ ਤਾਂ ਕਰ ਸਕਦੀ ਹਾਂ।

**ਮਾਨਯੋਗ ਸਪੀਕਰ** : ਇਸ ਸਬੰਧੀ ਤਾਂ ਤੁਸੀਂ ਆਪਸ ਵਿੱਚ ਹੀ ਗੱਲਬਾਤ ਕਰ ਲਵੋ। ਪ੍ਰਸ਼ਨ ਨਹੀਂ ਪੁੱਛਿਆ ਜਾ ਸਕਦਾ।

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ : ਸਾਨੂੰ ਅੰਮ੍ਰਿਤਸਰ ਵਿਖੇ ਕਾਲਜ ਦਿਓ.......

ਮਾਨਯੋਗ ਸਪੀਕਰ : ਬੀਬੀ ਜੀ, ਗੱਲ ਸੁਣੋ। ਜਿਹੜਾ ਤੁਹਾਡਾ ਪਰਵਿਊ ਹੈ, ਤੁਸੀਂ ਸਵਾਲ ਨਹੀਂ ਕਰ ਸਕਦੇ। ਤੁਹਾਡੀ ਤਾਂ ਕੁਲੈਕਟਿਵ ਰਿਸਪਾਂਸੇਬਿਲਟੀ ਹੈ। ਤੁਸੀਂ ਗੱਲ ਕਰ ਸਕਦੇ ਹੋ, ਚਿੱਠੀ ਪੱਤਰ ਕਰ ਸਕਦੇ ਹੋ।

ਸ਼੍ਰੀ ਅਨਿਲ ਜੋਸ਼ੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਇਹ ਰਿਕੁਐਸਟ ਕਰਨੀ ਚਾਹੁੰਦਾ ਹਾਂ ਅਤੇ ਮਾਨਯੋਗ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਐਸ਼ੋਰੈਂਸ ਦੇਣਗੇ ਕਿ ਜਿਹੜਾ ਕਾਲਜ ਬਣਾਇਆ ਗਿਆ ਸੀ, ਕਿਉਂਕਿ ਅੰਮ੍ਰਿਤਸਰ ਸ਼ਹਿਰ ਗੁਰੂ ਦੀ ਨਗਰੀ ਹੈ, ਉਥੇ ਹੁਣ ਗੌਰਮਿੰਟ ਕਾਲਜ ਨਹੀਂ ਹੈ .......

ਮਾਨਯੋਗ ਸਪੀਕਰ : ਜੋਸ਼ੀ ਜੀ, ਮੈਂ ਤੁਹਾਨੂੰ ਇੰਟਰਪਟ ਕਰਦਾ ਹਾਂ, ਇਸ ਦਾ ਜਵਾਬ ਆ ਚੁੱਕਿਆ ਹੈ। ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। Please sit down.

---

## ਨੰਗਲ ਵਿਖੇ ਸਿਵਲ ਹਸਪਤਾਲ ਸਥਾਪਿਤ ਕਰਨਾ

*404. ਰਾਣਾ ਕੰਵਰਪਾਲ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨੰਗਲ ਵਿਖੇ ਸਿਵਲ ਹਸਪਤਾਲ ਸਥਾਪਿਤ ਕੀਤੇ ਜਾਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਜੀ ਹਾਂ, ਸ਼੍ਰੀਮਾਨ। ਇਹ ਹਸਪਤਾਲ ਲੋੜ ਮੁਤਾਬਿਕ ਇਮਾਰਤ ਮੁਕੰਮਲ ਕਰਨ ਲਈ ਵਿੱਤ ਅਤੇ ਨਾਰਮ ਅਨੁਸਾਰ ਅਮਲੇ ਦੀ ਮਨਜ਼ੂਰੀ ਅਤੇ ਨਿਯੁਕਤੀ ਹੋਣ ਤੇ ਚਾਲੂ ਕਰ ਦਿੱਤਾ ਜਾਵੇਗਾ।

अध्यक्ष जी, यह अस्पताल जनता की आवश्यकता के अनुसार ईमारत पूरी होने के बाद बनाया जायेगा और जब इस के लिए हमें सारे आर्थिक साधन उपलब्ध हो जायेंगे, उसके बाद बनाया जायेगा। इस के लिए निश्चित समय नहीं दिया जा सकता।

ਰਾਣਾ ਕੰਵਰਪਾਲ ਸਿੰਘ : ਸਪੀਕਰ ਸਾਹਿਬ, ਇਸ ਹਸਪਤਾਲ ਦੀ ਬਿਲਡਿੰਗ ਬਣਨੀ ਸ਼ੁਰੂ ਹੋਈ ਸੀ ਅਤੇ ਇਸ ਦੇ ਉਤੇ ਸਰਕਾਰ ਦਾ ਕਾਫੀ ਪੈਸਾ ਲੱਗ ਚੁੱਕਿਆ ਹੈ ਅਤੇ ਹੁਣ ਇਸ ਦਾ ਕੰਮ ਰੁਕ ਗਿਆ ਹੈ। ਵਜ਼ੀਰ ਸਾਹਿਬਾ ਨੇ ਟਾਈਮ ਦੇ ਬਾਰੇ ਕਹਿ ਦਿੱਤਾ ਹੈ ਕਿ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ। ਇਹ ਲੋਕਾਂ ਦੀ ਤਕਲੀਫ ਦਾ ਮਸਲਾ ਹੈ। ਮੇਰਾ ਖਿਆਲ ਹੈ ਕਿ ਜੇਕਰ ਸਰਕਾਰ ਸਮੇਂ ਦੇ ਬਾਰੇ ਨਹੀਂ ਕਹਿ ਸਕਦੀ ਤਾਂ ਹੋਰ ਕੌਣ ਕਹੇਗਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬਾ ਤੋਂ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਕਮਿੰਗ ਈਅਰ ਹੈ, ਕੀ ਉਸ ਦੇ ਵਿੱਚ ਜਿਹੜਾ ਕੰਮ ਰੁਕਿਆ ਪਿਆ ਹੈ, ਉਸ ਨੂੰ ਸ਼ੁਰੂ ਕਰਵਾਉਗੇ ?

ਮੰਤਰੀ : ਸਪੀਕਰ ਸਾਹਿਬ, ਮੈਨੂੰ ਲਗਦਾ ਸੀ ਕਿ ਇਹ ਆਪਣੀ ਹੀ ਗਲਤ ਗੱਲ ਕੀਤੀ ਨੂੰ ਸਪੱਸ਼ਟ ਕਰਨ ਲਈ ਇਹ ਪ੍ਰਸ਼ਨ ਨਹੀਂ ਕਰਨਗੇ। ਮਿਤੀ 7 ਨਵੰਬਰ, 2005 ਨੂੰ ਉਸ ਵੇਲੇ ਦੇ ਮੁੱਖ ਮੰਤਰੀ ਜੀ ਵਲੋਂ ਲੋਕਾਂ ਦੇ ਕੋਲੋਂ ਕਾਫੀ ਤਾਲੀਆਂ ਵਜਵਾ ਕੇ ਇਸ ਹਸਪਤਾਲ ਦੀ ਘੋਸ਼ਣਾ ਕੀਤੀ ਸੀ। ਪਰ ਇਕ ਸਾਲ ਵਿੱਚ ਕੁਝ ਨਹੀਂ ਕੀਤਾ ਗਿਆ ਅਤੇ ਸਾਲ 2006 ਦੇ ਵਿੱਚ ਗੌਰਮਿੰਟ ਦੀ ਜਾਣ ਦੀ ਤਿਆਰੀ ਹੋ ਗਈ ਸੀ। ਸਤੰਬਰ ਤੋਂ ਦਸੰਬਰ ਦੇ ਵਿੱਚ ਇਨ੍ਹਾਂ ਨੇ ਇੱਕ ਕਰੋੜ ਦਿੱਤਾ। ਜ਼ਮੀਨ ਉਹ ਚੁਣੀ ਜਿਹੜੀ 14 ਫੁੱਟ ਉਚੀ ਪਹਾੜੀ ਦੇ ਵਿਚੋਂ ਸੀ ਅਤੇ ਉਸ ਨੂੰ ਖਾਲੀ ਕਰਵਾਉਣ ਦੇ ਲਈ ਹੀ 1 ਕਰੋੜ 28 ਲੱਖ ਰੁਪਿਆ ਲਗਾ ਦਿੱਤਾ। ਬਾਕੀ ਕੰਧਾਂ ਖੜ੍ਹੀਆਂ ਹੋ ਗਈਆਂ ਪਰ ਅੱਜ ਤਰਸਯੋਗ ਹਾਲਤ ਉਸ ਸ਼ਰਮਾ ਜੀ ਦੀ ਹੈ, ਜਿਨ੍ਹਾਂ ਨੂੰ ਇਨ੍ਹਾਂ ਨੇ ਠੇਕਾ ਦੇ ਦਿੱਤਾ ਅਤੇ ਕੰਮ ਵਾਸਤੇ ਪੂਰੇ ਪੈਸੇ ਨਹੀਂ ਦਿੱਤੇ। ਇਸ ਕਰਕੇ ਜੇਕਰ ਉਹ ਇੱਕ ਕਰੋੜ ਰੁਪਿਆ ਐਗਜ਼ਿਸਟਿੰਗ ਬੀ.ਬੀ.ਐਮ.ਬੀ. ਹਸਪਤਾਲ ਦੇ ਕਿਸੇ ਹਸਪਤਾਲ ਉਤੇ ਲਗਾ ਦਿੰਦੇ ਤਾਂ ਹਸਪਤਾਲ ਦੀ ਹਾਲਤ ਕਿਤੇ ਚੰਗੀ ਹੋ ਜਾਣੀ ਸੀ। स्पीकर साहिब, आप के माध्यम से मेरा सदस्य को और पूरे सदन को निवेदन है कि वहां सचमुच ही अस्पताल की ज़रूरत नहीं है। B.B.M.B. का अस्पताल 100 बैड का है, आजकल का सीजन स्वस्थ सीज़न है और वहां आजकल 60 प्रतिशत से ज्यादा मरीज़ नहीं आते और तकरीबन 40 बैड खाली रहते हैं। गर्मियों के दिनों में पेट के रोग ज्यादा हो जाते हैं, तब भी 80 से ज़्यादा कभी बैड आकूपाई नहीं हुये और जो भी लोग नंगल में रहते हैं चाहे सरकारी कर्मचारी है या नहीं हैं, उनको गवर्नमैंट द्वारा तय किये रेटों पर इलाज होता है। यहां मैं यह बता दूं कि पंजाब सरकार का जो रेट हैं, वह हैल्थ सिस्टम कारपोरेशन द्वारा तय किये रेट से कम हैं, उसी रेट पर ही उनका इलाज होता है और वहां दो डाक्टरों को छोड़कर सभी पंजाब सरकार के डाक्टर हैं, अगर वहां 15 टोटल डाक्टर हैं तो 13 पंजाब के हैं। 26 स्टाफ नर्सिज़ में से 24 पंजाब की हैं, फार्मासिस्ट 13 में से 10 पंजाब के हैं। मेरे मुताबिक वहां अस्पताल की जरूरत नहीं है। मेरी माननीय विधायक जी को निवेदन है कि वहां एक करोड़ रुपया मिट्टी में बह चुका है, इस लिए इस को छोटी-मोटी डिस्पैंसरी में बदलवा लें।

ਰਾਣਾ ਕੰਵਰਪਾਲ ਸਿੰਘ : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਸਾਡੀ ਕਾਂਸਟੀਚਿਊਐਂਸੀ, ਸਾਡਾ ਹਲਕਾ ਹੀ ਪਹਾੜੀ ਏਰੀਏ ਵਿੱਚ ਹੈ ਤਾਂ ਇਸ ਦੇ ਲਈ ਮੇਰੇ ਖਿਆਲ ਵਿੱਚ ਸਾਡਾ ਕੋਈ ਕਸੂਰ ਨਹੀਂ ਕੱਢਣਾ ਚਾਹੀਦਾ ਕਿ ਹਸਪਤਾਲ ਲਈ ਪਹਾੜੀ ਵਾਲੀ ਜਗ੍ਹਾ ਚੁਣ ਲਈ ਗਈ ਹੈ। ਪਹਾੜੀ ਇਲਾਕਿਆਂ ਵਿੱਚ ਵੀ ਇਮਾਰਤਾਂ ਬਣਦੀਆਂ ਹਨ। ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ ਉਥੇ ਹਸਪਤਾਲ ਦੀ ਜ਼ਰੂਰਤ ਨਹੀਂ ਹੈ ਪਰ ਇਹ ਗਰੀਬ ਆਦਮੀ ਨੂੰ ਪਤਾ ਹੁੰਦਾ ਹੈ, ਜਿਸ ਨੇ ਹਸਪਤਾਲ ਜਾਣਾ ਹੁੰਦਾ ਹੈ...

ਮਾਨਯੋਗ ਸਪੀਕਰ : ਤੁਸੀਂ ਭਾਸ਼ਣ ਨਾ ਕਰੋ।

ਰਾਣਾ ਕੰਵਰਪਾਲ ਸਿੰਘ : ਸਪੀਕਰ ਸਾਹਿਬ, ਵਜੀਰ ਸਾਹਿਬਾ ਨੇ ਵੀ 10 ਮਿੰਟ ਭਾਸ਼ਣ ਦਿੱਤਾ ਹੈ। ਪਿਛਲੀ ਸਰਕਾਰ ਨੇ ਬਜਟ ਦੇ ਵਿੱਚ ਇਹ ਹਸਪਤਾਲ ਮਨਜ਼ੂਰ ਕੀਤਾ, ਰਾਸ਼ੀ ਜਾਰੀ ਕੀਤੀ, ਕੰਮ ਸ਼ੁਰੂ ਹੋ ਗਿਆ ਅਤੇ ਫਸਟ ਫਲੋਰ ਤੇ ਲੈਂਟਰ ਵੀ ਪੈ ਗਿਆ। ਪਰ

[ਰਾਣਾ ਕੰਵਰਪਾਲ ਸਿੰਘ]

ਅੱਜ ਵਜ਼ੀਰ ਸਾਹਿਬ ਕਹਿ ਰਹੇ ਹਨ ਕਿ ਉਥੇ ਜ਼ਰੂਰਤ ਨਹੀਂ ਹੈ। ਇਹ ਬੜੀ ਦੁਖਦਾਈ ਗੱਲ ਹੈ। ਮੈਂ ਵਜ਼ੀਰ ਸਾਹਿਬਾ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਜੇਕਰ ਕੋਈ ਮੇਰੇ ਨਾਲ ਜਾਤੀ ਨਰਾਜ਼ਗੀ ਹੈ ਤਾਂ ਉਹ ਮੈਨੂੰ ਮੁਆਫ ਕਰਨ। ਲੋਕਾਂ ਦੀ ਭਲਾਈ ਵਾਸਤੇ ਉਥੇ ਇਸ ਸਕੀਮ ਨੂੰ ਜਾਰੀ ਰੱਖਣਾ ਚਾਹੀਦਾ ਹੈ। ਕੀ ਇਹ ਸਕੀਮ ਨੂੰ ਜਾਰੀ ਰੱਖਕੇ ਇਸ ਹਸਪਤਾਲ ਨੂੰ ਬਣਾ ਕੇ ਲੋਕਾਂ ਨੂੰ ਸਹੂਲਤ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਕਿਹਾ ਹੈ ਕਿ ਇਸ ਹਸਪਤਾਲ ਦੀ ਕੋਈ ਲੋੜ ਨਹੀਂ ਹੈ। ਬਾਕੀ, ਮੈਂ ਜਾ ਕੇ ਉਸ ਹਸਪਤਾਲ ਨੂੰ ਵੀ ਦੇਖ ਆਈ ਹਾਂ ਜਿਹੜਾ ਕਿ ਬਣ ਰਿਹਾ ਹੈ। ਉਸ ਦੇ ਆਸ-ਪਾਸ ਜ਼ਮੀਨ ਖਾਲੀ ਸੀ। ਵੈਸੇ ਮੈਂ ਕੋਈ ਐਸਾ ਸ਼ਬਦ ਨਹੀਂ ਕਹਿਣਾ ਚਾਹੁੰਦੀ ਸੀ ਪਰ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਦਾ ਇਹ ਹਾਲ ਸੀ ਕਿ 'ਪੱਲੇ ਨਹੀਂ ਦਾਣੇ ਤੇ ਬੇਬੇ ਚੱਲੀ ਭੁੰਨਾਨੇ'। ਇਨ੍ਹਾਂ ਕੋਲ ਪੈਸਾ ਕੋਈ ਨਹੀਂ ਸੀ ਪਰ ਇਲੈਕਸ਼ਨਾਂ ਨੂੰ ਦੇਖਦੇ ਹੋਏ ਇਨ੍ਹਾਂ ਨੇ ਹਸਪਤਾਲ ਬਣਾਉਣ ਦੀ ਘੋਸ਼ਣਾ ਕਰ ਦਿੱਤੀ ਪਰ ਮੈਂ ਫੇਰ ਕਹਿੰਦੀ ਹਾਂ ਜਦੋਂ ਮੈਨੂੰ ਅਵੱਸ਼ਯਕ ਧਨ ਰਾਸ਼ੀ ਮਿਲੇਗੀ, ਜੋ ਕਿ 5 ਕਰੋੜ ਤੋਂ ਵੱਧ ਬਿਲਡਿੰਗ ਉਪਰ ਅਤੇ 2 ਕਰੋੜ ਤੋਂ ਵੱਧ ਮੂਲ ਰੂਪ ਦਾ ਜਿਹੜਾ ਸਟਰੱਕਚਰ ਹੈ, ਉਸ ਉਪਰ ਲੱਗਣਾ ਹੈ, ਅਗਰ ਉਹ ਮਿਲ ਜਾਵੇ ਤਾਂ ਅੱਛਾ ਹੈ ਪਰ ਇਸ ਸਬੰਧੀ ਆਸ਼ਵਾਸਨ ਨਹੀਂ ਦਿੱਤਾ ਜਾ ਸਕਦਾ।

---

## ਨਰੇਗਾ ਸਕੀਮ ਅਧੀਨ ਲਿਆਂਦੇ ਗਏ ਜ਼ਿਲ੍ਹੇ

***442. ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਦਿਹਾਤੀ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਸ਼ਟਰੀ ਦਿਹਾਤੀ ਰੁਜ਼ਗਾਰ ਗਾਰੰਟੀ ਸਕੀਮ ਅਧੀਨ ਲਿਆਂਦੇ ਗਏ ਰਾਜ ਦੇ ਜ਼ਿਲ੍ਹਿਆਂ ਦੇ ਨਾਂ ਕੀ-ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਨੈਸ਼ਨਲ ਰੂਰਲ ਇੰਪਲਾਇਮੈਂਟ ਗਰੰਟੀ ਸਕੀਮ ਅਧੀਨ ਸਾਲ 2007-08 ਤੱਕ ਪੰਜਾਬ ਰਾਜ ਵਿੱਚ ਚਾਰ ਜ਼ਿਲ੍ਹੇ ਹੁਸ਼ਿਆਰਪੁਰ, ਅੰਮ੍ਰਿਤਸਰ, ਜਲੰਧਰ ਅਤੇ ਨਵਾਂ ਸ਼ਹਿਰ ਕਵਰ ਕੀਤੇ ਗਏ ਹਨ।

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ 4 ਜ਼ਿਲ੍ਹੇ ਨਰੇਗਾ ਦੇ ਤਹਿਤ ਲਏ ਗਏ ਹਨ ਪਰ ਜਿਹੜੇ ਬਾਕੀ 16 ਡਿਸਟ੍ਰਿਕਟ ਬਚਦੇ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਵਲੋਂ ਕਦੋਂ ਇਸ ਸਕੀਮ ਤਹਿਤ ਲਿਆ ਜਾ ਰਿਹਾ ਹੈ। ਮੋਗਾ ਜ਼ਿਲ੍ਹੇ ਵਿਚ ਇੰਟਰੋਡਿਊਸ ਕਰਾਉਣ ਵਾਸਤੇ ਇੱਕ ਮੀਟਿੰਗ ਹੋ ਚੁੱਕੀ ਹੈ। ਗਰੀਬਾਂ ਨੂੰ ਜੋ ਅਧਿਕਾਰ ਦਿੱਤੇ ਜਾਣੇ ਹਨ ਉਹ ਇਸ ਸਕੀਮ ਤਹਿਤ ਦਿੱਤੇ ਜਾਣਗੇ। ਇਸ ਲਈ ਜਿਹੜੇ ਬਾਕੀ 16 ਜ਼ਿਲ੍ਹੇ ਹਨ, ਉਨ੍ਹਾਂ ਨੂੰ ਸਰਕਾਰ ਕਦੋਂ ਇਸ ਸਕੀਮ ਤਹਿਤ ਲੈ ਕੇ ਆਏਗੀ ?

**ਮੰਤਰੀ :** ਸਪੀਕਰ ਸਾਹਿਬ, ਭਾਰਤ ਸਰਕਾਰ ਵਲੋਂ ਸਾਲ 2007-08 ਵਿੱਚ ਤਿੰਨ ਜ਼ਿਲ੍ਹੇ ਅੰਮ੍ਰਿਤਸਰ, ਜਲੰਧਰ ਅਤੇ ਨਵਾਂ ਸ਼ਹਿਰ ਕਵਰ ਕੀਤੇ ਗਏ ਹਨ। ਹੁਣ ਭਾਰਤ ਸਰਕਾਰ

ਵਲੋਂ ਜਾਰੀ ਕੀਤੀ ਨੋਟੀਫਿਕੇਸ਼ਨ ਮਿਤੀ 28 ਸਤੰਬਰ, 2007 ਤੇ ਮਿਤੀ 1 ਜਨਵਰੀ, 2008 ਰਾਹੀਂ ਬਾਕੀ ਰਹਿੰਦੇ 16 ਜ਼ਿਲ੍ਹੇ ਇਸ ਸਕੀਮ ਅਧੀਨ ਮਿਤੀ 1 ਅਪ੍ਰੈਲ, 2008 ਤੋਂ ਕਵਰ ਕੀਤੇ ਜਾਣੇ ਹਨ। ਸਾਲ 2007-08 ਦੌਰਾਨ ਜਨਵਰੀ, 2008 ਤੱਕ ਭਾਰਤ ਸਰਕਾਰ ਵਲੋਂ 40,73,54 ਲੱਖ ਰੁਪਏ ਗ੍ਰਾਂਟ ਵਜੋਂ ਪ੍ਰਾਪਤ ਹੋਏ ਹਨ। ਇਨ੍ਹਾਂ ਫੰਡਾਂ ਵਿੱਚੋਂ 23,75,55 ਲੱਖ ਰੁਪਏ ਵਰਤੇ ਜਾ ਚੁੱਕੇ ਹਨ।

**ਮਾਨਯੋਗ ਸਪੀਕਰ :** ਸ਼ਾਂਤ ਜੀ, ਬਾਕੀ ਜ਼ਿਲ੍ਹਿਆਂ ਦੀ ਗੱਲ ਸਮਝ ਆ ਗਈ ਹੈ?

**ਸਰਦਾਰ ਅਜੀਤ ਸਿੰਘ ਸ਼ਾਂਤ :** ਹਾਂ ਜੀ।

---

## ਲਿੰਕ ਸੜਕਾਂ ਦੀ ਮੁਰੰਮਤ

***362. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅੰਮ੍ਰਿਤਸਰ-ਭਿੱਖੀਵਿੰਡ-ਖੇਮਕਰਨ ਸੜਕ ਤੋਂ ਨਿਕਲਦੀ ਚੁੰਗ-ਬਾਸਰਕੇ, ਵਨ ਤਾਰਾ ਸਿੰਘ ਸੜਕ ਅਤੇ ਚੀਮਾ ਖੁਰਦ-ਕਲੰਜਾਰ-ਕਾਲੀਆ ਸਕਾਤਰਾ ਸੜਕ ਦੀ ਹਾਲਤ ਬਹੁਤ ਖਸਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਮੁਰੰਮਤ ਜਲਦੀ ਕਰਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਹਾਂ ਜੀ, ਇਹ ਠੀਕ ਹੈ ਕਿ ਚੁੰਗ ਬਾਸਰਕੇ, ਵਨ ਤਾਰਾ ਸਿੰਘ ਸੜਕ ਅਤੇ ਚੀਮਾ ਖੁਰਦ ਕਲੰਜਾਰ-ਕਾਲੀਆ ਸਕਾਤਰਾ ਸੜਕ ਖਸਤਾ ਹਾਲਤ ਵਿੱਚ ਹੈ। ਚੁੰਗ ਬਾਸਰਕੇ, ਵਨ ਤਾਰਾ ਸਿੰਘ ਸੜਕ ਨੂੰ ਰਿਪੇਅਰ ਕਰਨਾ ਪ੍ਰਵਾਨ ਹੋ ਗਿਆ ਹੈ। ਕੰਮ ਮਿਤੀ 31 ਅਕਤੂਬਰ, 2008 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

ਸੜਕ ਚੀਮਾ ਖੁਰਦ ਕਲੰਜਾਰ-ਕਾਲੀਆ ਸ਼ਕਾਤਰਾ ਸੜਕ ਨੂੰ ਚੌੜਾ ਅਤੇ ਮਜ਼ਬੂਤ ਕਰਨ ਦਾ ਕੰਮ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ-ਸਪੈਸ਼ਲ ਐਲੋਕੇਸ਼ਨ ਫਾਰ ਬਾਰਡਰ ਡਿਸਟ੍ਰਿਕਟ ਅਧੀਨ ਲਿਆ ਗਿਆ ਹੈ। ਕੇਂਦਰ ਸਰਕਾਰ ਤੋਂ ਪ੍ਰਵਾਨਗੀ ਮਿਲਣ ਉਪਰੰਤ ਕੰਮ ਸ਼ੁਰੂ ਕੀਤਾ ਜਾਵੇਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪਲੀਮੈਂਟਰੀ, ਸਪੀਕਰ ਸਾਹਿਬ। ਇਨ੍ਹਾਂ ਨੇ ਜਿਵੇਂ ਜ਼ਿਕਰ ਕੀਤਾ ਹੈ ਕਿ ਸੜਕ ਦੀ ਹਾਲਤ ਬਹੁਤ ਖਸਤਾ ਹੈ। ਵਾਕਿਆ ਹੀ ਹਾਲਤ ਬਹੁਤ ਖਸਤਾ ਹੈ। ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਇਸ ਨੂੰ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਲਿਆਂਦਾ ਜਾਵੇਗਾ। ਇਸ ਸਬੰਧੀ ਕਦੋਂ ਤੱਕ ਉਥੋਂ ਪ੍ਰਵਾਨਗੀ ਮਿਲਣ ਦੀ ਆਸ ਹੈ ਅਤੇ ਕਦੋਂ ਤੱਕ ਇਸ ਨੂੰ ਬਣਾਏ ਜਾਣ ਦੀ ਸੰਭਾਵਨਾ ਹੈ, ਇਹ ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ।

**ਮੰਤਰੀ :** ਮਹੀਨੇ ਤੱਕ ਸਾਨੂੰ ਆਸ ਹੈ ਕਿ ਪ੍ਰਵਾਨਗੀ ਮਿਲ ਜਾਵੇਗੀ ਅਤੇ ਜਦੋਂ ਪ੍ਰਵਾਨਗੀ ਮਿਲ ਜਾਵੇਗੀ ਉਸ ਵੇਲੇ ਕੰਮ ਸ਼ੁਰੂ ਕਰ ਦੇਵਾਂਗੇ।

**ਮਾਨਯੋਗ ਸਪੀਕਰ :** ਕੀ ਪ੍ਰਵਾਨਗੀ ਦੀ ਲੋੜ ਹੈ ?

**ਮੰਤਰੀ :** ਹਾਂ ਜੀ, ਲੋੜ ਹੈ। ਕਹੋ ਤਾਂ ਮੈਂਬਰ ਸਾਹਿਬ ਨੂੰ ਲਿਖਿਆ ਹੋਇਆ ਦਿਖਾ ਵੀ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਦੂਜੀ ਜਿਹੜੀ ਸੜਕ ਹੈ ਚੁੰਗ-ਬਾਸਰਕੇ, ਵਨ ਤਾਰਾ ਸਿੰਘ ਇਸ ਦੀ ਰਿਪੇਅਰ ਵਾਸਤੇ ਕਿਹਾ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਸ ਨੂੰ ਸਪੈਸ਼ਲ ਐਲੋਕੇਸ਼ਨ ਫਾਰ ਬਾਰਡਰ ਡਿਸਟ੍ਰਿਕਟ ਅਧੀਨ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਲਿਆਉਣ ਦੀ ਕੋਸ਼ਿਸ਼ ਕੀਤੀ ਗਈ ਹੈ ? ਜੇ ਨਹੀਂ ਕੀਤੀ ਗਈ ਤਾਂ ਕੀ ਕਰਨਗੇ ?

**ਮੰਤਰੀ** : ਇਹ ਦੋਨੋਂ ਹੀ ਸੜਕਾਂ ਦੀ ਰਿਪੇਅਰ ਦੀ ਮਿਆਦ ਦਾ ਸਮਾਂ ਅਜੇ ਨਹੀਂ ਆਇਆ। ਇਹ ਸਮਾਂ ਅਜੇ ਡਿਊ ਹੈ ਕਿਉਂਕਿ ਇਹ ਬਾਰਡਰ ਦੇ ਏਰੀਏ ਵਿੱਚ ਹਨ, ਇਸ ਲਈ ਇਨ੍ਹਾਂ ਨੂੰ ਹਮਦਰਦੀ ਕਰਕੇ ਪ੍ਰੀਆਰਟੀ ਸਮੇਂ ਤੋਂ ਪਹਿਲਾਂ ਕਰਨ ਲਈ ਦੇ ਦਿੱਤੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਇਹ ਠੀਕ ਹੈ ਜੀ ਕਿ ਚੁੰਗ ਬਾਸਰਕੇ, ਵਨ ਤਾਰਾ ਸਿੰਘ ਸੜਕ ਦੀ ਰੂਟੀਨ ਦੀ ਰਿਪੇਅਰ ਦਾ ਸਮਾਂ ਵਾਕਿਆ ਹੀ ਅਜੇ ਨਹੀਂ ਆਇਆ ਪਰ ਇਸ ਦੀ ਹਾਲਤ ਇੰਨੀ ਖਰਾਬ ਸੀ ਕਿ ਇਨ੍ਹਾਂ ਨੇ ਮੇਰੇ ਕਹਿਣ ਤੇ ਰਿਕੁਐਸਟ ਮੰਨ ਕੇ ਇਸ ਦੀ ਰਿਪੇਅਰ ਕਰਨਾ ਮੰਨ ਲਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸੜਕ ਨੂੰ ਵੀ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਅਧੀਨ ਲਿਆਂਦਾ ਜਾ ਰਿਹਾ ਹੈ?

**ਮੰਤਰੀ** : ਅਜੇ ਤਾਂ ਇਸ ਤੇ ਬਹੁਤ ਜ਼ਿਆਦਾ ਪੈਸਾ ਲੱਗਣ ਵਾਲਾ ਹੈ। 10.86 ਲੱਖ ਰੁਪਿਆ ਇਸ ਤੇ ਹੁਣ ਲੱਗ ਜਾਣਾ ਹੈ। ਫਿਰ ਛੇ ਮਹੀਨੇ ਜਾਂ ਸਾਲ ਬਾਅਦ ਇਸ ਦੀ ਵਾਰੀ ਆਉਣੀ ਹੈ ਅਜੇ ਇਸ ਦੀ ਵਾਰੀ ਨਹੀਂ ਆ ਸਕਦੀ।

**ਮਾਨਯੋਗ ਸਪੀਕਰ** : ਅਜੇ ਹੌਸਲਾ ਕਰਨ । (ਹਾਸਾ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਠੀਕ ਹੈ ਜੀ।

---

## ਸੜਕ ਦੀਆਂ ਪਟੜੀਆਂ ਦੀ ਦੇਖ-ਰੇਖ

***388. ਸਰਦਾਰ ਈਸ਼ਰ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਲਿੰਕ ਸੜਕਾਂ ਦੀਆਂ 'ਪਟੜੀਆਂ' ਦੀ ਦੇਖ-ਰੇਖ ਲਈ ਜ਼ਿੰਮੇਵਾਰ ਏਜੰਸੀ ਦਾ ਨਾਂ ਕੀ ਹੈ ;

(ਅ) ਰਾਜ ਵਿੱਚ ਲਿੰਕ ਸੜਕਾਂ ਦੇ ਦੋਵੇਂ ਪਾਸੇ 'ਪਟੜੀਆਂ' ਦੀ ਲੋੜੀਂਦੀ ਚੌੜਾਈ ਕਿੰਨੀ ਹੈ ਅਤੇ ਇਨ੍ਹਾਂ ਤੇ ਨਜਾਇਜ਼ ਕਬਜ਼ੇ ਰੋਕਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਪੰਜਾਬ ਮੰਡੀ ਬੋਰਡ ਅਤੇ ਲੋਕ ਨਿਰਮਾਣ ਵਿਭਾਗ (ਭ ਅਤੇ ਮ) ਆਪਣੇ-ਆਪਣੇ ਅਧਿਕਾਰ ਖੇਤਰ ਵਿੱਚ ਪੈਂਦੀਆਂ ਲਿੰਕ ਸੜਕਾਂ ਦੇ ਬਰਮਾਂ ਦੇ ਰੱਖ ਰਖਾਓ ਲਈ ਜ਼ਿੰਮੇਵਾਰ ਹਨ।

(ਅ) ਲਿੰਕ ਸੜਕਾਂ ਦੇ ਦੋਨੋਂ ਪਾਸੇ ਆਮ ਤੌਰ ਤੇ ਬਰਮਾਂ ਦੀ ਚੌੜਾਈ 4' ਤੋਂ 6' ਤੱਕ ਹੁੰਦੀ ਹੈ। ਸਰਕਾਰ ਵੱਲੋਂ ਲਿੰਕ ਸੜਕਾਂ ਦੇ ਬਰਮਾਂ ਤੇ ਐਨਕਰੋਚਮੈਂਟਾਂ ਦੂਰ ਕਰਵਾਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਈਸ਼ਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਲਿੰਕ ਸੜਕਾਂ ਬਾਰੇ ਪਹਿਲਾਂ ਵੀ ਬਜਟ ਸੈਸ਼ਨ ਜੋ ਪਿਛਲੇ ਸਾਲ ਗੁਜ਼ਰਿਆ ਹੈ, ਉਸ ਵਿਚ ਮੈਂ ਮੰਤਰੀ ਜੀ ਨੂੰ ਸਵਾਲ ਕੀਤਾ ਸੀ। ਹੁਣ ਵੀ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹੜੇ ਉਪਰਾਲੇ ਕੀਤੇ ਹਨ, ਜਿਨ੍ਹਾਂ ਕਾਰਨ ਐਨਕਰੋਚਮੈਂਟ ਦੂਰ ਕੀਤੀ ਹੈ, ਉਹ ਉਪਰਾਲੇ ਦੱਸੇ ਜਾਣ ?

**ਮੰਤਰੀ** : ਸਪੀਕਰ ਸਾਹਿਬ, ਸਿੱਧੇ ਤੌਰ ਤੇ ਐਨਕਰੋਚਮੈਂਟ ਕਰਨ ਦੇ ਕਿਸੇ ਨੂੰ ਕੋਈ ਅਧਿਕਾਰ ਨਹੀਂ ਹਨ ਜੀ। ਐਫ.ਸੀ.ਡੀ. ਨੇ ਆਪਣੇ ਸੈਕਟਰੀ ਮੰਡੀ ਬੋਰਡ ਨੂੰ ਤੇ ਚੀਫ ਸੈਕਟਰੀ ਨੂੰ ਤਿੰਨ ਚਿੱਠੀਆਂ, ਅਤੇ ਸਾਰੇ ਪੰਜਾਬ ਦੇ ਵਿੱਚ ਡਿਪਟੀ ਕਮਿਸ਼ਨਰਾਂ ਨੂੰ ਵੀ ਇਹ ਚਿੱਠੀਆਂ ਪਾਈਆਂ ਹਨ ਕਿ ਜੋ ਇਹ ਐਨਕਰੋਚਮੈਂਟ ਹੈ, ਇਹ ਤੁਰੰਤ ਦੂਰ ਕੀਤੀ ਜਾਵੇ। ਸੈਕਸ਼ਨ 431 ਅਧੀਨ ਜੇ ਕੋਈ ਜ਼ਿਮੀਦਾਰ ਜਾਂ ਕੋਈ ਹੋਰ ਕਿਸੇ ਪੁਲ ਜਾਂ ਸੜਕ ਦਾ ਬਹੁਤ ਵੱਡਾ ਨੁਕਸਾਨ ਕਰ ਦੇਵੇ ਜਿਸ ਦੇ ਨਾਲ ਕਿ ਹਾਦਸਾ ਹੋ ਸਕਦਾ ਹੈ ਤਾਂ ਸੈਕਸ਼ਨ 431 ਦੇ ਤਹਿਤ ਉਸ ਦੇ ਖਿਲਾਫ ਪਰਚਾ ਦਰਜ ਹੋ ਸਕਦਾ ਹੈ। ਇਸ ਕੇਸ ਵਿਚ ਪੰਜ ਸਾਲ ਦੀ ਸਜ਼ਾ ਹੁੰਦੀ ਹੈ ਅਤੇ ਅਸੀਂ ਤਿੰਨ ਚਿੱਠੀਆਂ ਡਿਪਟੀ ਕਮਿਸ਼ਨਰਾਂ ਨੂੰ ਲਿਖ ਦਿੱਤੀਆਂ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਬਹੁਤ ਧੰਨਵਾਦੀ ਹਾਂ ਕਿ ਸਤਿਕਾਰਯੋਗ ਮੰਤਰੀ ਜੀ ਨੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਚਿੱਠੀਆਂ ਲਿਖਣ ਬਾਰੇ ਦੱਸਿਆ ਹੈ ਪਰ ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਚਿੱਠੀਆਂ ਲਿਖਣ ਤੋਂ ਬਾਅਦ ਕੋਈ ਫਾਲੋ-ਅੱਪ ਐਕਸ਼ਨ ਵੀ ਲਿਆ ਜਾਵੇਗਾ ਤਾਂ ਕਿ ਕਣਕ ਦੀ ਕਟਾਈ ਤੋਂ ਬਾਅਦ ਜਦੋਂ ਖੇਤ ਖਾਲੀ ਹੁੰਦੇ ਹਨ, ਉਦੋਂ ਜੰਗੀ ਪੱਧਰ ਤੇ ਸੜਕਾਂ ਤੇ ਹੁੰਦੀ ਐਨਕਰੋਚਮੈਂਟ ਦੂਰ ਕਰ ਦਿੱਤੀ ਜਾਵੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਸਾਡੇ ਸਾਰੇ ਹਾਊਸ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਸਾਰੀਆਂ ਲਿੰਕ ਸੜਕਾਂ ਦਾ ਖਿਆਲ ਰੱਖਿਆ ਜਾਵੇ ਕਿਉਂਕਿ ਅਸੀਂ ਲੋਕਾਂ ਦੇ ਨੁਮਾਇੰਦੇ ਹਾਂ। ਇਹ ਸੜਕਾਂ ਪਿੰਡਾਂ ਦੀਆਂ ਪੰਚਾਇਤਾਂ ਦੀ ਮਲਕੀਅਤ ਹਨ, ਜੇ ਕੋਈ ਜ਼ਿਮੀਦਾਰ ਐਨਕਰੋਚਮੈਂਟ ਕਰਦਾ ਹੈ ਅਤੇ ਜੇ ਅਸੀਂ ਉਥੋਂ ਲੰਘ ਰਹੇ ਹੋਈਏ ਤਾਂ ਚਾਹੀਦਾ ਹੈ ਕਿ ਆਪਣੀ ਗੱਡੀ ਰੋਕੀਏ ਅਤੇ ਉਸ ਨੂੰ ਰਿਕੁਐਸਟ ਕਰੀਏ ਕਿ ਅਜਿਹਾ ਨਾ ਕੀਤਾ ਜਾਵੇ, ਇਸ ਨੂੰ ਬੰਦ ਕਰੋ। ਸਾਡੀ ਜ਼ੁੰਮੇਵਾਰੀ ਬਣਦੀ ਹੈ ਕਿ ਅਸੀਂ ਐਨਕਰੋਚਮੈਂਟ ਰੋਕੀਏ, ਆਪਣੇ ਲੋਕਾਂ ਨੂੰ ਐਜੂਕੇਟ ਕਰੀਏ ਕਿ ਇਸ ਦੇ ਕੀ-ਕੀ ਨੁਕਸਾਨ ਹਨ ਅਤੇ ਨਾ ਕਰਨ ਦੇ ਕੀ-ਕੀ ਫਾਇਦੇ ਹਨ। ਅਸੀਂ ਆਪਣੀਆਂ ਜ਼ੁੰਮੇਵਾਰੀਆਂ ਵੀ ਨਿਭਾਈਏ ਅਤੇ ਅਸੀਂ ਆਪਣੀਆਂ ਏਜੰਸੀਆਂ ਦੇ ਰਾਹੀਂ ਐਨਕਰੋਚਮੈਂਟ ਜੋ ਹੁੰਦੀ ਹੈ, ਉਸ ਨੂੰ ਫਸਲ ਕੱਟਣ ਤੋਂ ਬਾਅਦ ਛੇਤੀ ਤੋਂ ਛੇਤੀ ਹਟਾਉਣ ਲਈ ਉਪਰਾਲੇ ਕਰਾਂਗੇ।

**ਸਰਦਾਰ ਦਰਸ਼ਨ ਸਿੰਘ ਬਰਾੜ** : ਮੈਂ ਸਤਿਕਾਰਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਹੋਵੇ ਅਤੇ ਇਹ ਮੰਤਰੀ ਸਾਹਿਬ ਹੋਣ, ਇਸ ਤੋਂ ਇਲਾਵਾ ਇੱਕ ਡੀ.ਸੀ. ਨੂੰ ਤਿੰਨ ਚਿੱਠੀਆਂ ਵੀ ਲਿਖੀਆਂ ਜਾਣ ਪਰ ਐਨਕਰੋਚਮੈਂਟ ਫਿਰ ਵੀ ਦੂਰ ਨਾ ਹੋਵੇ, ਇਹ ਕੀ ਗੱਲ ਬਣੀ? ਮੈਂ ਚਾਹੁੰਦਾ ਹਾਂ ਕਿ ਇਹ ਡੀ.ਸੀ. ਨੂੰ ਹਦਾਇਤ ਕਰਨ ਕਿ ਹਾੜੀ ਦੀਆਂ ਫਸਲਾਂ ਕੱਟਣ ਤੋਂ ਬਾਅਦ ਸਾਰੀਆਂ ਸੜਕਾਂ ਤੇ ਹੁੰਦੀ ਐਨਕਰੋਚਮੈਂਟ ਜਲਦੀ ਤੋਂ ਜਲਦੀ ਦੂਰ ਕੀਤੀ ਜਾਵੇ। ਇਹ ਸਿਰਫ ਪੰਜ ਮਿੰਟ ਦਾ ਹੀ ਕੰਮ ਹੈ ਜੀ। ਮੈਂ ਡੀ.ਸੀ. ਲੁਧਿਆਣਾ ਦੀ ਗੱਲ ਦੱਸਦਾ ਹਾਂ ਕਿ ਉਥੇ ਉਨ੍ਹਾਂ ਨੇ ਸਾਰੇ ਪੰਚਾਂ ਸਰਪੰਚਾਂ ਨੂੰ ਬੁਲਾ ਕੇ ਸੱਦਾ ਦੇ ਦਿੱਤਾ ਸੀ ਕਿ ਐਨਕਰੋਚਮੈਂਟ ਜ਼ਰੂਰ ਦੂਰ ਹੋਣੀ ਚਾਹੀਦੀ ਹੈ। ਇਹ ਗੱਲ ਮੰਨ ਕੇ

[ਸਰਦਾਰ ਦਰਸ਼ਨ ਸਿੰਘ ਬਰਾੜ]

ਸਾਰੇ ਸਰਪੰਚਾਂ ਨੇ ਸਮੇਂ ਸਿਰ ਸਾਰੀਆਂ ਸੜਕਾਂ ਸਹੀ ਕਰਵਾ ਦਿੱਤੀਆਂ ਸਨ ਅਤੇ ਮਿੱਟੀ ਵੀ ਪਵਾ ਦਿੱਤੀ ਸੀ। ਕੀ ਲੰਗਾਹ ਸਾਹਿਬ ਇਸ ਤਰ੍ਹਾਂ ਨਹੀਂ ਕਰਵਾ ਸਕਦੇ?

ਮਾਨਯੋਗ ਸਪੀਕਰ : ਇਹ ਕੰਮ ਪੰਜ ਮਿੰਟ ਤੋਂ ਤਾਂ ਜ਼ਿਆਦਾ ਸਮੇਂ ਦਾ ਹੈ। ਪਰ ਫਿਰ ਵੀ ਦੱਸੋ ਜੀ।

ਮੰਤਰੀ : ਮੈਂ ਐਮ.ਐਲ.ਏ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਰੇ ਪੰਜਾਬ ਤੋਂ ਪਹਿਲਾਂ ਇਨ੍ਹਾਂ ਦੇ ਹਲਕੇ ਦੇ ਵਿੱਚ ਐਨਕਰੋਚਮੈਂਟ ਜ਼ਰੂਰ ਦੂਰ ਕਰਵਾ ਦੇਣੀ ਹੈ। ਜਿਹੜੇ ਲੋਕ ਐਨਕਰੋਚਮੈਂਟ ਕਰਨਗੇ, ਉਨ੍ਹਾਂ ਤੇ ਅਸੀਂ ਪਰਚਾ ਦਰਜ ਕਰਕੇ ਉਨ੍ਹਾਂ ਨੂੰ ਅੰਦਰ ਕਰ ਦੇਵਾਂਗੇ ਫਿਰ ਮੁਕੰਮਲ ਤੌਰ ਤੇ ਇਹ ਪ੍ਰਾਬਲਮ ਦੂਰ ਹੋ ਸਕਦੀ ਹੈ (ਹਾਸਾ) (ਥੰਪਿੰਗ)

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੇਲੇ 3 ਮਹੀਨੇ ਦੇ ਵਿੱਚ ਸਾਰੀਆਂ ਐਨਕਰੋਚਮੈਂਟਾਂ ਬੀ.ਡੀ.ਓਜ਼ ਨੂੰ ਲਾਕੇ ਖਤਮ ਕਰਵਾ ਦਿੱਤੀਆਂ ਸਨ। ਜ਼ਿਮੀਂਦਾਰ ਸਹਿਮਤ ਹੋ ਗਏ ਸਨ ਔਰ ਇਹ ਵੀ ਕਰ ਦਿੱਤਾ ਸੀ ਕਿ ਜੇਕਰ ਕੋਈ ਜਿਮੀਂਦਾਰ ਐਨਕਰੋਚਮੈਂਟ ਦੂਰ ਨਹੀਂ ਕਰੇਗਾ ਤਾਂ ਉਸ ਦਾ ਫਾਈਨ ਵੀ ਰੱਖ ਦਿੱਤਾ ਸੀ। ਪਰ ਇਨ੍ਹਾਂ ਦੀ ਸਰਕਾਰ ਆਉਣ ਸਾਰ ਹੀ 6-8 ਮਹੀਨੇ ਵਿੱਚ ਇਹ ਸਾਰਾ ਕੁਝ ਦੁਬਾਰਾ ਹੋ ਗਿਆ, ਕੀ ਇਹ ਦੁਬਾਰਾ ਐਨਸ਼ਿਉਰ ਕਰਨਗੇ ਕਿ ਐਨਕਰੋਚਮੈਂਟ ਖਤਮ ਕਰਾਉਣਗੇ।

ਮਾਨਯੋਗ ਸਪੀਕਰ : ਇਹ ਤਾਂ ਜਵਾਬ ਆ ਗਿਆ ਹੈ। Next Question ਸਰਦਾਰ ਅਜੀਤ ਸਿੰਘ ਸ਼ਾਂਤ।

---

## ਨੈਸ਼ਨਲ-ਹਾਈਵੇ-71 ਨੂੰ ਚੌੜਾ ਕਰਨਾ

*369. ਸਰਦਾਰ ਅਜੀਤ ਸਿੰਘ ਸ਼ਾਂਤ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੁੱਘੀਪੁਰਾ ਬਾਈ-ਪਾਸ ਤੋਂ ਰਾਮਗੜ੍ਹ ਤੱਕ ਨੈਸ਼ਨਲ-ਹਾਈਵੇ ਨੰ: 71 ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਤਜਵੀਜ਼ਤ ਚੌੜਾਈ ਕਿੰਨੀ ਹੈ ਅਤੇ ਉਕਤ ਕੰਮ ਨੂੰ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਹਾਂ ਜੀ। ਇਸ ਸੜਕ ਦਾ ਹਿੱਸਾ ਜਿਸ ਦੀ ਮੌਜੂਦਾ ਚੌੜਾਈ 5.50 ਮੀਟਰ ਹੈ, ਨੂੰ 7.00 ਮੀਟਰ ਤੱਕ ਚੌੜਾ ਕਰਨ ਦੀ ਤਜਵੀਜ਼ ਹੈ ਅਤੇ ਇਹ ਕੰਮ ਅਗਸਤ, 2008 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

ਮਾਨਯੋਗ ਸਪੀਕਰ : ਤੁਹਾਡਾ ਕੰਮ ਤਾਂ ਮੁਕੰਮਲ ਹੋ ਗਿਆ।

ਸਰਦਾਰ ਅਜੀਤ ਸਿੰਘ ਸ਼ਾਂਤ : ਨਹੀਂ ਜੀ।

ਮਾਨਯੋਗ ਸਪੀਕਰ : ਨਹੀਂ ? ਹਾਂ ਦੱਸੋ ਫਿਰ।

ਸਰਦਾਰ ਅਜੀਤ ਸਿੰਘ ਸ਼ਾਂਤ : ਬੇਨਤੀ ਹੈ ਕਿ ਉਸ ਦੀ ਚੌੜਾਈ 5.5 ਤੋਂ 7 ਮੀਟਰ ਤੱਕ ਹੈ ਅਤੇ ਉਸ ਤੇ ਕਸਬਾ ਬਧਨੀ ਕਲਾਂ ਪੈਂਦਾ ਹੈ ਜਦੋਂ ਇੰਨੀ ਚੌੜਾਈ ਲੈ ਕੇ ਉੱਥੇ ਜਾਣਗੇ ਤਾਂ ਉਸਦੇ ਦੋਨੋਂ ਪਾਸੇ ਮਕਾਨ ਦੁਕਾਨਾਂ ਸਾਰੀਆਂ ਢਹਿਣਗੀਆਂ। ਕੀ ਸਰਕਾਰ ਕੋਈ ਅਜਿਹੀ ਤਜਵੀਜ਼ ਬਣਾ ਸਕਦੀ ਹੈ ਕਿ ਉਥੋਂ ਬਾਈ-ਪਾਸ ਬਣਾ ਕੇ ਸੜਕ ਨੂੰ ਚੌੜਾ ਕਰ ਲਿਆ ਜਾਵੇ ਜਾਂ ਫਿਰ ਜੇਕਰ ਬਾਈ-ਪਾਸ ਨਹੀਂ ਨਿਕਲਦਾ ਤਾਂ ਜਿਹੜੇ ਉੱਥੇ ਲੋਕ ਹਨ, ਉੱਥੇ ਵਸੇ ਹਨ ਅਤੇ ਸਦੀਆਂ ਤੋਂ ਉੱਥੇ ਬੈਠੇ ਹਨ, ਉਨ੍ਹਾਂ ਨੂੰ ਕੋਈ ਮੁਆਵਜ਼ਾ, ਅਜੇ ਤੱਕ ਤਾਂ ਕੋਈ ਮਿਲਿਆ ਨਹੀਂ, ਕੀ ਸਰਕਾਰ ਦੀ ਕੋਈ ਤਜਵੀਜ਼ ਹੈ ਕਿ ਕਬਜ਼ਾ ਉਨ੍ਹਾਂ ਦਾ ਛੁਡਾ ਕੇ, ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇ?

ਮੰਤਰੀ : ਜਿਹੜੀ ਇਨ੍ਹਾਂ ਦੀ ਤਜਵੀਜ਼ ਹੈ ਜੀ, ਉਸ ਤੇ ਅਸੀਂ ਵਿਚਾਰ ਕਰ ਲਵਾਂਗੇ ਕਿਉਂਕਿ ਇਹ ਨੈਸ਼ਨਲ ਹਾਈਵੇ ਹੈ, ਇਸ ਕਰਕੇ ਮਨਿਸਟਰੀ ਆਫ ਰੋਡ ਟਰਾਂਸਪੋਰਟ ਅਤੇ ਹਾਈਵੇਜ਼ ਨਾਲ ਵੀ ਇਸ਼ੂ ਟੇਕ-ਅਪ ਕਰਨਾ ਪਵੇਗਾ ਔਰ ਜਿਸ ਤਰ੍ਹਾਂ ਵੀ ਠੀਕ ਹੋਵੇਗਾ, ਕਾਨੂੰਨ ਦੇ ਦਾਇਰੇ ਵਿੱਚ ਅਸੀਂ ਕਰ ਸਕੇ ਅਸੀਂ ਦੁਕਾਨਦਾਰਾਂ ਨੂੰ ਬਚਾਉਣ ਵਾਸਤੇ ਕਰਾਂਗੇ।

ਮਾਨਯੋਗ ਸਪੀਕਰ : ਅਗਲਾ ਪ੍ਰਸ਼ਨ। ਸਰਦਾਰ ਈਸ਼ਰ ਸਿੰਘ ਜੀ।

---

## ਨਵਾਂ ਸ਼ਹਿਰ-ਖੰਨਾ ਸੜਕ ਦੀ ਮੁਰੰਮਤ

*389. ਸਰਦਾਰ ਈਸ਼ਰ ਸਿੰਘ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਨਵਾਂਸ਼ਹਿਰ-ਖੰਨਾ ਸੜਕ ਬਰਾਸਤਾ ਮਾਛੀਵਾੜਾ ਨੂੰ ਹਾਲ ਹੀ ਵਿਚ ਚੌੜਾ ਕੀਤਾ ਗਿਆ ਹੈ ;

(ਅ) ਕੀ ਇਹ ਵੀ ਠੀਕ ਹੈ ਕਿ ਪਿੰਡ ਉਥੋਵਾਲ ਕਲਾਂ ਵਿਖੇ ਉਕਤ ਸੜਕ ਦੇ ਇੱਕ ਛੋਟੇ ਜਿਹੇ ਟੋਟੇ ਦੀ ਪੈਂਡਿੰਗ ਪਏ ਕੋਰਟ ਕੇਸ ਕਾਰਨ ਮੁਰੰਮਤ ਨਹੀਂ ਸੀ ਕੀਤੀ ਜਾ ਸਕੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਕੇਸ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਉਕਤ ਸੜਕ ਦੇ ਮੁਰੰਮਤ ਨਾ ਕੀਤੇ ਗਏ ਟੋਟੇ ਨੂੰ ਆਵਾਜਾਈ ਦੇ ਯੋਗ ਬਣਾਉਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੀ ਜਾਣੀ ਹੈ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : (ੳ) ਹਾਂ ਜੀ।

(ਅ) ਹਾਂ ਜੀ। ਇਹ ਲੰਬਿਤ ਕੋਰਟ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਲੋਕ ਅਦਾਲਤ ਨੂੰ ਸੌਂਪ ਦਿੱਤਾ ਹੈ ਅਤੇ ਇਸ ਦੀ ਸੁਣਵਾਈ ਦੀ ਅਗਲੀ ਮਿਤੀ 19 ਮਾਰਚ, 2008 ਹੈ। ਸੜਕ ਦੇ ਇਸ ਹਿੱਸੇ ਦੀ ਮੁਰੰਮਤ ਕੋਰਟ ਕੇਸ ਦੇ ਫੈਸਲੇ ਤੋਂ ਬਾਅਦ ਕੀਤੀ ਜਾਵੇਗੀ।

ਮਾਨਯੋਗ ਸਪੀਕਰ : ਇਹ ਤਾਂ ਸਬ ਜੁਡਿਸ ਹੈ।

**ਸਰਦਾਰ ਈਸ਼ਰ ਸਿੰਘ** : ਸਰ.....

**ਮਾਨਯੋਗ ਸਪੀਕਰ** : ਮੈਂ ਕਿਹਾ ਜੀ ਕਿ ਇਹ ਸਬ ਜੁਡਿਸ ਹੈ।

**ਸਰਦਾਰ ਈਸ਼ਰ ਸਿੰਘ** : ਮੈਨੂੰ ਸਪਲੀਮੈਂਟਰੀ ਕਰਨ ਦਿਉ, ਮੈਂ ਦੱਸ ਦਿੰਦਾ ਹਾਂ।

**ਮਾਨਯੋਗ ਸਪੀਕਰ** : ਹਾਂ, ਦੱਸੋ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਹ ਕੇਸ ਸਬ ਜੁਡਿਸ ਹੈ, ਇਸ ਦੇ ਬਾਰੇ ਮੈਨੂੰ ਵੀ ਪਤਾ ਹੈ ਤਾਂ ਹੀ ਮੈਂ ਇਸ ਦੀ ਪੁਜ਼ੀਸ਼ਨ ਪੁੱਛੀ ਹੈ। ਇਸ ਸਬੰਧੀ ਕੋਰਟ ਵਿੱਚ ਸਟੇਅ ਹੈ। ਪਰ ਜਿਹੜੀ ਪਹਿਲੇ ਰੋਡ ਐਗਜਿਸਟ ਕਰਦੀ ਸੀ ਉਸ ਦੇ ਨਾਲ ਮੋੜ ਸੀ ਅਤੇ ਮੋੜ ਨੂੰ ਸਿੱਧਾ ਕਰਨ ਵਾਸਤੇ ਨਕਸ਼ੇ ਮੁਤਾਬਿਕ ਉਪਰਾਲਾ ਕੀਤਾ ਗਿਆ ਸੀ। ਪਰ ਕਿਸੇ ਨੇ ਸਟੇਅ ਲੈ ਲਿਆ। ਜਿਥੇ ਇਹ ਰੋਡ ਐਗਜਿਸਟ ਕਰਦੀ ਹੈ ਉਸ ਤੇ ਕੋਈ ਸਟੇਅ ਆਰਡਰ ਨਹੀਂ ਹੈ। ਉੱਥੇ ਐਕਸੀਡੈਂਟ ਹੁੰਦੇ ਰਹਿੰਦੇ ਹਨ ਅਤੇ ਡੈੱਥ ਵੀ ਹੋ ਚੁੱਕੀ ਹੈ। ਮੈਂ ਸਤਿਕਾਰਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ.....

**ਮਾਨਯੋਗ ਸਪੀਕਰ** : ਬੈਟਰ ਇਹ ਹੈ ਕਿ......

**ਸਰਦਾਰ ਈਸ਼ਰ ਸਿੰਘ** : ਮੇਰੀ ਬੇਨਤੀ ਸੁਣ ਲਓ ਜੀ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣ ਲਓ। ਬੈਟਰ ਇਹ ਹੈ ਕਿ ਆਰਡਰ ਲੈ ਲਓ। ਮੰਤਰੀ ਸਾਹਿਬ ਨਾਲ ਜਾ ਕੇ ਡਿਸਕਸ ਕਰ ਲਓ, ਇਹ ਬੈਟਰ ਰਹੇਗਾ ਕਿਉਂਕਿ ਇਹ ਮੈਟਰ ਕੋਰਟ ਵਿੱਚ ਹੈ ਉਸਦੇ ਮੁਤੱਲਕ ਵੈਸੇ ਹੀ ਮਿਲ ਕੇ ਸਥਿਤੀ ਸਪਸ਼ਟ ਕਰ ਲਓ। ਅਗਲਾ ਪ੍ਰਸ਼ਨ, ਸ਼੍ਰੀ ਲਵ ਕੁਮਾਰ ਗੋਲਡੀ ਜੀ।

---

## ਬੀਨੇਵਾਲ, ਤਹਿਸੀਲ ਗੜ੍ਹਸ਼ੰਕਰ ਵਿਖੇ ਸਿਹਤ ਕੇਂਦਰ ਨੂੰ ਅਪਗ੍ਰੇਡ ਕਰਨਾ

***519. ਸ਼੍ਰੀ ਲਵ ਕੁਮਾਰ ਗੋਲਡੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੀਨੇਵਾਲ, ਤਹਿਸੀਲ ਗੜ੍ਹਸ਼ੰਕਰ ਵਿਖੇ ਸਿਹਤ ਕੇਂਦਰ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**श्रीमती लक्ष्मी कांता चावला** : स्पीकर साहिब, विधायक महोदय के लिये उत्तर 'नहीं, श्रीमान जी' है।

**ਸ਼੍ਰੀ ਲਵ ਕੁਮਾਰ ਗੋਲਡੀ** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਹਸਪਤਾਲ ਹੈ, ਇਹ ਕਾਫੀ ਰਿਮੋਟ ਏਰੀਏ ਵਿੱਚ ਹੈ, ਤਕਰੀਬਨ 30 ਕਿਲੋਮੀਟਰ ਤੱਕ ਅੱਗੇ ਹੋਰ ਕੋਈ ਵੀ ਸਿਹਤ ਕੇਂਦਰ ਨਹੀਂ ਹੈ। ਕੀ ਸਰਕਾਰ ਆਪਣੇ ਫੈਸਲੇ ਤੇ ਦੁਬਾਰਾ ਗੌਰ ਕਰਕੇ ਨਵੀਂ ਪੜਤਾਲ ਕਰੇਗੀ ? ਕੀ ਪਹਿਲੇ ਫੈਸਲੇ ਤੇ ਮੁੜ ਗੌਰ ਕਰਨਗੇ ?

**मंत्री** : अध्यक्ष महोदय, मुझे ऐसा लगता है कि मेरे ये भाई साहिब शायद पहली बार विधायक बने हैं।

**(ਕੁਝ ਆਵਾਜ਼ਾਂ** : ਦੂਸਰੀ ਵਾਰ ਬਣੇ ਹਨ।)

अच्छा दूसरी बार, सौरी । स्पीकर साहिब, फिर भी इनको ध्यान नहीं है कि बीनेवाल अस्पताल नहीं है । वहां मिन्नी प्राईमरी हैल्थ सैंटर है और बीनेवाल की आबादी 4710 है । हमारा हैल्थ सैंटर 30000 तक की पापूलेशन को सर्व करता है और जो आप ने बताया कि 30 किलोमीटर आगे तक कोई दूसरा हैल्थ सैंटर नहीं है, यह बात सही नहीं है । ठीक 15 किलोमीटर दूरी पर गढ़शंकर है ।

ਗੜ੍ਹਸ਼ੰਕਰ ਦੇ ਹਸਪਤਾਲ ਵਿੱਚ ਉਹ ਸਾਰੀਆਂ ਸੁਖ ਸੁਵਿਧਾਵਾਂ ਮੌਜੂਦ ਹਨ ਜਿਹੜੀਆਂ ਕਿ ਇੱਕ ਸਿਵਲ ਹਸਪਤਾਲ ਵਿੱਚ ਹੋਣੀਆਂ ਚਾਹੀਦੀਆਂ ਹਨ। ਆਸਪਾਸ ਵਿਚ 2 ਰੂਰਲ ਹਸਪਤਾਲ ਹਨ ਅਤੇ 4 ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਬੀਜੋਂ, ਭੱਠਲ, ਬੀਨੇਵਾਲ, ਬਟਲਾਣਾ ਅਤੇ ਪਨਾਗਾ ਹਨ। ਗੜ੍ਹਸ਼ੰਕਰ ਦੇ ਹਸਪਤਾਲ ਵਿੱਚ ਸਿਰਫ ਇਕ ਡਾਕਟਰ ਦੀ ਕਮੀ ਹੈ। ਬਾਕੀ ਉਥੇ ਐਸ.ਐਮ.ਓ. ਵੀ ਹੈ, 11 ਡਾਕਟਰ ਵੀ ਹਨ, ਮੈਡੀਕਲ ਅਫਸਰ (ਡੈਂਟਲ) ਵੀ ਹੈ ਅਤੇ ਸਟਾਫ ਨਰਸਾਂ 10 ਦੀਆਂ 10 ਮੌਜੂਦ ਹਨ। ਇਸ ਦੇ ਨਾਲ-ਨਾਲ ਉੱਥੇ ਐਂਬੂਲੈਂਸ ਦਾ ਵੀ ਪ੍ਰਬੰਧ ਹੈ ਅਤੇ ਇਸ ਦਾ ਕਾਲ ਨੰਬਰ 01884282051 ਹੈ। ਜਿਹੜਾ ਕੋਈ ਗਰੀਬ ਐਂਬੂਲੈਂਸ ਦਾ ਖਰਚਾ ਨਹੀਂ ਦੇ ਸਕਦਾ, ਉਸ ਨੂੰ ਇਸ ਖਰਚੇ ਤੋਂ ਛੋਟ ਦੇਣ ਦੀ ਵੀ ਪਾਵਰ ਹੈ ਅਤੇ ਉਹ ਪਾਵਰ ਐਸ.ਐਮ.ਓ. ਜਾਂ ਪਿੰਡ ਦੀ ਕਮੇਟੀ ਕੋਲ ਹੈ। ਐਮ.ਐਲ.ਏ. ਵੀ ਉਸ ਦੀ ਹੈਲਪ ਕਰ ਸਕਦਾ ਹੈ। ਇਸ ਸਬੰਧ ਵਿੱਚ ਜਿਹੜੀ ਸਰਕਾਰ ਦੀ ਕਸੌਟੀ ਹੈ, ਉਸ ਮੁਤਾਬਿਕ ਇਹ ਬਲਾਕ ਸਭ ਤੋਂ ਜ਼ਿਆਦਾ ਵੈੱਲ-ਇਕਵਿਪਡ ਹੈ ਅਤੇ ਇਸ ਵਿੱਚ ਕੋਈ ਕਮੀ ਨਹੀਂ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਗੋਲਡੀ ਜੀ, ਹੋਰ ਕੋਈ ਗੱਲ ਰਹਿ ਗਈ ਹੈ। (ਹਾਸਾ)

**ਸ਼੍ਰੀ ਲਵ ਕੁਮਾਰ ਗੋਲਡੀ** : ਮੰਤਰੀ ਜੀ ਨੇ ਐਂਬੂਲੈਂਸ ਦਾ ਮੋਬਾਈਲ ਨੰਬਰ ਸਾਰਾ ਦੇ ਦਿੱਤਾ ਹੈ ਅਤੇ ਮੈਂ ਇਸ ਦੇ ਲਈ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਪਰੰਤੂ ਜੇ 27 ਪਿੰਡਾਂ ਨੂੰ ਰਾਤ ਬਰਾਤੇ ਕੋਈ ਲੋੜ ਪੈ ਜਾਵੇ ਤਾਂ...........

**ਮਾਨਯੋਗ ਸਪੀਕਰ** : ਤਾਂ ਫਿਰ ਟੈਲੀਫੋਨ ਕਰ ਲੈਣਾ। (ਹਾਸਾ) ਅਗਲਾ ਸਵਾਲ। ਸਰਦਾਰ ਵਿਰਸਾ ਸਿੰਘ ਵਲਟੋਹਾ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਮੇਰਾ ਇਕ ਹੋਰ ਸਵਾਲ ਨੰ: 520 ਹੈ।

**ਮਾਨਯੋਗ ਸਪੀਕਰ** : ਹੁਣ ਮੈਂ ਵਲਟੋਹਾ ਜੀ ਨੂੰ ਕਹਿ ਦਿੱਤਾ ਹੈ। ਪਹਿਲਾਂ ਉਨ੍ਹਾਂ ਨੂੰ ਆਪਣਾ ਸਵਾਲ ਪੁੱਛ ਲੈਣ ਦਿਓ।

---

## ਸਰਹੱਦੀ ਖੇਤਰ ਵਿੱਚ ਕਰਫਿਊ ਵਿੱਚ ਢਿੱਲ ਦੇਣਾ

*364. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਭਾਰਤ-ਪਾਕ ਸਰਹੱਦੀ ਖੇਤਰਾਂ ਵਿਖੇ ਸੁਰੱਖਿਆ ਫ਼੍ਰੇਨਾਂ ਤੋਂ ਪਾਰ ਲੋਕਾਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਕਰਫਿਊ ਨੂੰ ਹਟਾਉਣ ਜਾਂ ਇਸਦੀ ਸਮਾਂ-ਸੀਮਾ 6 ਵਜੇ ਸ਼ਾਮ ਤੋਂ 6 ਵਜੇ ਸਵੇਰ ਤੱਕ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬਾਰਡਰ ਏਰੀਆ ਦੇ ਵਿੱਚ ਕਿਤੇ ਇੱਕ ਅਤੇ ਕਿਤੇ ਦੋ ਕਿਲੋਮੀਟਰ ਦੇ ਏਰੀਏ ਵਿੱਚ ਸ਼ਾਮ ਨੂੰ ਉਥੋਂ ਦਾ ਕੋਈ ਵਸਨੀਕ ਦਾਖਲ ਨਹੀਂ ਹੋ ਸਕਦਾ। ਰਾਤ ਬਰਾਤੇ ਟਿਊਬਵੈੱਲ ਚਲਾਉਣਾ ਹੋਵੇ, ਪਾਣੀ ਲਾਉਣਾ ਹੋਵੇ ਜਾਂ ਫਸਲਾਂ ਦੀ ਰਾਖੀ ਕਰਨੀ ਹੋਵੇ ਤਾਂ ਸਟੇਟ ਵੱਲੋਂ ਜਾਂ ਡੀ.ਸੀ. ਵੱਲੋਂ ਕਹਿ ਦਿੱਤਾ ਜਾਂਦਾ ਹੈ ਕਿ ਇਥੇ ਕਰਫਿਊ ਦਾ ਆਰਡਰ ਹੈ। ਕੁਝ ਦਿਨ ਪਹਿਲਾਂ ਮੇਰੇ ਹਲਕੇ ਦੇ ਕੁਝ ਲੋਕ ਸ਼ਾਮ ਨੂੰ ਮੇਰੇ ਕੋਲ ਆ ਗਏ। ਜਦੋਂ ਰਾਤ ਨੂੰ ਉਹ ਆਪਣੇ ਘਰ ਐਂਟਰ ਹੋਏ ਤਾਂ ਬੀ.ਐਸ.ਐਫ. ਵਾਲਿਆਂ ਨੇ ਉਨ੍ਹਾਂ ਨੂੰ ਘੇਰਾ ਪਾ ਲਿਆ ਅਤੇ ਬੰਦੂਕਾਂ ਤਾਣ ਦਿੱਤੀਆਂ। ਕੀ ਉਹ ਇਸ ਦੇਸ਼ ਦੇ ਵਸਨੀਕ ਨਹੀਂ ਜੋ ਇਸ ਤਰ੍ਹਾਂ ਉਨ੍ਹਾਂ ਨਾਲ ਵਿਵਹਾਰ ਕੀਤਾ ਜਾਂਦਾ ਹੈ ? ਜੇ ਇਹ ਸਟੇਟ ਦਾ ਮੈਟਰ ਹੈ ਤਾਂ ਇਸ ਦਾ ਕੋਈ ਹੱਲ ਕੱਢਣ ਦੀ ਲੋੜ ਹੈ ਅਤੇ ਜੇਕਰ ਇਹ ਕੇਂਦਰ ਦਾ ਮਸਲਾ ਹੈ ਤਾਂ ਕੀ ਸਰਕਾਰ ਕੇਂਦਰ ਸਰਕਾਰ ਨਾਲ ਇਹ ਮਸਲਾ ਉਠਾਕੇ ਇਸ ਨੂੰ ਹੱਲ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਤਾਂ ਠੀਕ ਹੈ ਪਰ ਇਹ ਕਾਨੂੰਨ ਹੈ ਅਤੇ ਕਾਨੂੰਨ ਦੇ ਅਨੁਸਾਰ ਬਾਰਡਰ ਦੇ 500 ਮੀਟਰ ਘੇਰੇ ਤੱਕ ਰਾਤ ਦੇ ਵਕਤ ਇਹ ਪਾਬੰਦੀਆਂ ਹੁੰਦੀਆਂ ਹਨ। ਭਾਰਤ ਪਾਕਿਸਤਾਨ ਦੀ ਸਰਹੱਦ ਤੇ ਸ਼ਰਾਰਤੀ ਅਨਸਰਾਂ ਦੀਆਂ ਗਤੀਵਿਧੀਆਂ ਦੀ ਸੰਭਾਵਨਾ ਨੂੰ ਧਿਆਨ ਵਿੱਚ ਰੱਖਦਿਆਂ ਕਾਨੂੰਨ ਦੀ ਧਾਰਾ ਅਨੁਸਾਰ ਇਹ ਪਾਬੰਦੀਆਂ ਲਗਾਈਆਂ ਗਈਆਂ ਹਨ। ਜਿਹੜੀ ਬੀ.ਐਸ.ਐਫ. ਹੈ, ਉਸ ਦੇ ਨਾਲ ਵਿਚਾਰ ਕੀਤਾ ਗਿਆ ਹੈ ਅਤੇ ਉਨ੍ਹਾਂ ਨੇ ਕਿਹਾ ਹੈ ਕਿ ਹਾਲਾਤ ਇਹੋ ਜਿਹੇ ਨਹੀਂ ਕਿ ਇਹ ਪਾਬੰਦੀਆਂ ਹਟਾ ਲਈਆਂ ਜਾਣ। ਫਿਰ ਵੀ ਅਸੀਂ ਸੈਂਟਰ ਸਰਕਾਰ ਨੂੰ ਰਿਕਵੈਸਟ ਕਰਾਂਗੇ ਕਿ ਇਸ ਮਾਮਲੇ ਵਿੱਚ ਢਿੱਲ ਦੇ ਦਿੱਤੀ ਜਾਵੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਇਸ ਮਸਲੇ ਨੂੰ ਵਿਚਾਰ ਕੇ ਇਸ ਤਕਲੀਫ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। 500 ਮੀਟਰ ਤੱਕ ਦੀ ਗੱਲ ਤਾਂ ਠੀਕ ਹੈ, ਅਸੀਂ ਇਹ ਮੰਨ ਵੀ ਲੈਂਦੇ ਹਾਂ ਲੇਕਿਨ ਇਹ ਪਾਬੰਦੀਆਂ ਤਾਂ ਦੋ ਕਿਲੋਮੀਟਰ ਦੇ ਘੇਰੇ ਤੱਕ ਹਨ ਜਿਥੇ ਡਿਫੈਂਸ ਡਰੇਨਾਂ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਕਾਨੂੰਨ ਹੈ, ਉਹ ਬਾਰਡਰ ਤੋਂ 500 ਮੀਟਰ ਦੇ ਘੇਰੇ ਤੱਕ ਦਾ ਹੈ। ਡ੍ਰੇਨ ਨਾਲ ਇਸ ਦਾ ਕੋਈ ਤਾਅਲੁੱਕ ਨਹੀਂ ਹੈ। ਜੇਕਰ ਕੋਈ ਅਜਿਹੀ ਗੱਲ ਹੈ ਤਾਂ ਇਹ ਮੇਰੇ ਕੋਲ ਤਸ਼ਰੀਫ ਲੈ ਆਉਣ। ਬਾਰਡਰ ਸਕਿਉਰਿਟੀ ਫੋਰਸ ਵਾਲਿਆਂ ਨਾਲ ਉਸੇ ਸਮੇਂ ਹੀ ਟੈਲੀਫੋਨ ਤੇ ਗੱਲ ਕਰ ਲਵਾਂਗੇ ਅਤੇ ਜੇਕਰ ਕੋਈ ਕਮੀ ਹੋਏਗੀ ਤਾਂ ਉਸ ਨੂੰ ਦੂਰ ਕਰ ਲਵਾਂਗੇ।

---

## ਗੜ੍ਹਸ਼ੰਕਰ ਲਈ 100 ਪ੍ਰਤੀਸ਼ਤ ਵਾਟਰ ਸਪਲਾਈ ਅਤੇ ਸੀਵਰੇਜ ਸਕੀਮ

*520. **ਸ਼੍ਰੀ ਲਵ ਕੁਮਾਰ ਗੋਲਡੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੜ੍ਹਸ਼ੰਕਰ ਨੂੰ 100 ਪ੍ਰਤੀਸ਼ਤ ਸੀਵਰੇਜ ਅਤੇ ਵਾਟਰ ਸਪਲਾਈ ਸਕੀਮ ਅਧੀਨ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਇਸ ਸਮੇਂ ਗੜ੍ਹਸ਼ੰਕਰ ਨੂੰ 100 ਪ੍ਰਤੀਸ਼ਤ ਸੀਵਰੇਜ ਅਤੇ ਵਾਟਰ ਸਪਲਾਈ ਸਕੀਮ ਅਧੀਨ ਲਿਆਉਣ ਦੀ ਕੋਈ ਤਜਵੀਜ਼ ਨਹੀਂ ਹੈ ਜੀ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਇਹ ਜਿਹੜੀ ਵਾਟਰ ਸਪਲਾਈ ਦੀ ਗੱਲ ਹੈ, ਉਸ ਬਾਰੇ ਪੁਜ਼ੀਸ਼ਨ ਇਹ ਹੈ ਕਿ ਅੱਧਾ ਕੰਮ ਹੋ ਚੁੱਕਾ ਹੈ। ਤਕਰੀਬਨ 30-31 ਲੱਖ ਰੁਪਿਆ ਪਹਿਲਾਂ ਹੀ ਇਸ ਤੇ ਲੱਗ ਚੁੱਕਾ ਹੈ। ਟਿਊਬਵੈੱਲ ਵੀ ਲੱਗ ਚੁੱਕਾ ਹੈ। ਬਾਕੀ ਜਿਹੜਾ ਚੈਂਬਰ, ਮੋਟਰ ਜਾਂ ਕੁਨੈਕਸ਼ਨ ਲੈਣਾ ਹੈ, ਉਹ ਰਹਿੰਦਾ ਹੈ। ਜਿੱਥੋਂ ਤੱਕ ਸੀਵਰੇਜ ਦੀ ਗੱਲ ਹੈ ਪਿਛਲੀ ਵਾਰ 8 ਕਰੋੜ 10 ਲੱਖ ਰੁਪਏ ਦੀ ਕਾਸਟ ਹੋ ਚੁੱਕੀ ਹੈ। ਪੀ.ਆਈ.ਡੀ.ਬੀ. ਤੋਂ ਅਪਰੂਵ ਹੋ ਚੁੱਕਾ ਹੈ। ਕੀ ਮੰਤਰੀ ਸਾਹਿਬ ਦੁਬਾਰਾ ਇਸ ਤੇ ਗੌਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ 99% ਵਾਟਰ ਸਪਲਾਈ ਗੜ੍ਹਸ਼ੰਕਰ ਨੂੰ ਆਲਰੇਡੀ ਦਿੱਤੀ ਹੋਈ ਹੈ। 31% ਸੀਵਰ ਸਿਸਟਮ ਹੈ। ਜਿੱਥੋਂ ਤੱਕ ਪਿਛਲੀ ਸਰਕਾਰ ਵਲੋਂ ਐਸਟੀਮੇਟ ਬਣਾਉਣ ਦੀ ਗੱਲ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਤਾਂ ਐਸਟੀਮੇਟ ਬਣਾਉਣ ਜੋਗੇ ਹੀ ਹਨ, ਕੰਮ ਤਾਂ ਅਸੀਂ ਕਰਾਂਗੇ। ਵੈਸੇ ਦੱਸਿਆ ਜਾਂਦਾ ਹੈ ਕਿ ਅਰਬਨ ਇਨਫਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਤਹਿਤ ਅਗਲੇ ਫੇਜ਼ ਵਿੱਚ ਇਹ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਵਾਟਰ ਸਪਲਾਈ ਦਾ ਕੰਮ ਹੋ ਗਿਆ ਹੈ।

**ਮਾਨਯੋਗ ਸਪੀਕਰ** : ਜਿਹੜਾ ਰਹਿੰਦਾ ਹੈ ਉਹ ਕਰ ਦੇਣਗੇ। ਉਸ ਸਬੰਧ ਵਿੱਚ ਮੰਤਰੀ ਜੀ ਨੇ ਦੱਸ ਦਿੱਤਾ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 376*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਟਾਈਪਰਾਈਟਿੰਗ ਟੈਸਟ ਦੀਆਂ ਸ਼ਰਤਾਂ

*396. **ਡਾਕਟਰ ਦਲਬੀਰ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਵੱਖ-ਵੱਖ ਸਰਕਾਰੀ ਵਿਭਾਗਾਂ ਵਿੱਚ ਕੰਮ ਕਰ ਰਹੇ ਕਲਰਕਾਂ ਨੂੰ ਅੰਗਰੇਜ਼ੀ ਅਤੇ ਪੰਜਾਬੀ ਭਾਸ਼ਾਵਾਂ ਵਿੱਚ ਟਾਈਪਰਾਈਟਿੰਗ ਟੈਸਟ ਪਾਸ ਕਰਨਾ ਲਾਜ਼ਮੀ ਹੈ ;

(ਅ) ਕੀ ਜਿਹੜੇ ਕਲਰਕ ਕੰਪਿਊਟਰ ਤੇ ਟਾਈਪ ਕਰਨ ਵਿੱਚ ਮਾਹਰ ਹਨ, ਉਨ੍ਹਾਂ ਨੂੰ ਟਾਈਪਰਾਈਟਿੰਗ ਟੈਸਟ ਤੋਂ ਛੋਟ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

---

*For Starred Question No. 376 and reply thereto, please see Appendix to this Debates.

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਵੱਖ-ਵੱਖ ਸਰਕਾਰੀ ਵਿਭਾਗਾਂ ਵਿੱਚ ਕੰਮ ਕਰਦੇ ਕਲਰਕਾਂ ਨੂੰ ਕੇਵਲ ਪੰਜਾਬੀ ਟਾਈਪ-ਰਾਈਟਿੰਗ ਦਾ ਟੈਸਟ ਪਾਸ ਕਰਨਾ ਜ਼ਰੂਰੀ ਹੈ।

(ਅ) ਨਹੀਂ ਜੀ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਇਨਫਰਮੇਸ਼ਨ ਦੇਣ ਲਈ ਧੰਨਵਾਦੀ ਹਾਂ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 503***

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੇਰੇ ਪ੍ਰਸ਼ਨ ਦਾ ਜਵਾਬ ਰਹਿ ਗਿਆ ਹੈ ਜੀ।

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਉਦਯੋਗ ਨੂੰ ਰਾਜ ਤੋਂ ਬਾਹਰ ਤਬਦੀਲ ਕਰਨਾ

***385. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੁਝ ਉਦਯੋਗਪਤੀ ਆਪਣੀਆਂ ਇਕਾਈਆਂ ਨੂੰ ਪੰਜਾਬ ਤੋਂ ਬਾਹਰ ਲੈ ਕੇ ਜਾ ਰਹੇ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾਣ ਦੀ ਤਜਵੀਜ਼ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ, ਟਿੱਪਣੀ ਨਹੀਂ ਕਰ ਰਿਹਾ। ਮੇਰੀ ਬੇਨਤੀ ਇਹ ਹੈ ਕਿ ਇੰਡਸਟਰੀ ਪੰਜਾਬ ਵਿੱਚੋਂ ਜਾ ਰਹੀ ਹੈ। ਆਪਾਂ ਸਾਰੇ ਇਸ ਬਾਰੇ ਜਾਣਦੇ ਹਾਂ। ਇਸ ਦਾ ਵੇਰਵਾ ਮੇਰੇ ਕੋਲ ਹੈ ਔਰ ਤੁਸੀਂ ਜਵਾਬ 'ਨਹੀਂ ਜੀ' ਦਿੱਤਾ ਹੈ। ਹਿੰਦੁਸਤਾਨ ਟਾਈਮਜ਼ ਅਖਬਾਰ ਰਾਹੀਂ ਮਿਤੀ 22 ਜਨਵਰੀ, 2008 ਨੂੰ ਇਕ ਸਟੇਟਮੈਂਟ ਪ੍ਰੈਸ ਵਿੱਚ ਲੱਗੀ ਹੈ। ਟ੍ਰਾਈਡੈਂਟ ਦੇ ਰਾਜਿੰਦਰ ਗੁਪਤਾ ਨੇ ਕਿਹਾ ਹੈ ਕਿ ਉਹ ਆਪਣੀ ਇੰਡਸਟਰੀ ਸ਼ਿਫਟ ਕਰ ਰਿਹਾ ਹੈ ਕਿਉਂਕਿ ਪੰਜਾਬ ਦਾ ਐਟਮੋਸਫੀਅਰ ਕੰਡਿਊਸਿਵ ਨਹੀਂ ਹੈ। ਡੈਲ ਅਤੇ ਕੰਪਿਊਟਰ ਵਿਰਸਾ ਵੀ ਗੁੜਗਾਉਂ ਜਾ ਰਿਹਾ ਹੈ। ਮੇਰੀ ਬੇਨਤੀ ਹੈ, ਮੈਂ ਨਾਲ ਹੀ ਪੁੱਛਣਾ ਚਾਹੁੰਦਾ ਹਾਂ ਕਿ ਸਵਾਲ ਦੇ 'ਬੀ' ਪਾਰਟ ਵਿੱਚ ਲਿਖਿਆ ਹੈ "the steps proposed by the Government to stop it" ਜਿਸ ਵਿੱਚ ਐਫ.ਐਮ. ਸਾਹਿਬ ਨੇ ਜ਼ਿਕਰ ਕੀਤਾ ਹੈ, ਕੈਪਟਨ ਸਾਹਿਬ ਨੇ ਵੀ ਕਿਹਾ ਹੈ ਕਿ ਇੰਡਸਟਰੀ ਸਾਡੇ ਸੂਬੇ ਵਿੱਚ ਲਗਾਉਣ ਦੀ ਲੋੜ ਹੈ ਕਿਉਂਕਿ ਬੇਰੁਜ਼ਗਾਰੀ ਕਾਫੀ ਵੱਧ ਗਈ ਹੈ। ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਕੋਈ ਅਜਿਹੇ ਸਟੈਪਸ ਲੈਣ ਕਿ ਇੰਡਸਟਰੀ ਨੂੰ ਬਹਾਲ ਕਰੀਏ ਔਰ ਬੱਚਿਆਂ ਲਈ ਰੁਜ਼ਗਾਰ ਦੇ ਸਾਧਨ ਪੈਦਾ ਕਰ ਸਕੀਏ।

---

*For Starred Question No. 503 and reply thereto, please see Appendix to this Debates.

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਜਿਹੜਾ ਜਵਾਬ ਦਿੱਤਾ ਹੈ, ਉਸ ਵਿੱਚ ਕਿਹਾ ਹੈ ਕਿ ਐਕਸਪੈਨਸ਼ਨ ਦੇ ਰੂਪ ਵਿੱਚ ਇੰਡਸਟਰੀ ਬਾਹਰ ਜਾ ਰਹੀ ਹੈ। ਫਿਰ ਵੀ ਕੁਝ ਹੋਰ ਸਹੂਲਤਾਂ ਦੂਸਰੇ ਪ੍ਰਦੇਸ਼ਾਂ ਨੂੰ ਜੋ ਮਿਲੀਆਂ ਹਨ, ਉਸ ਲਈ ਮਾਨਯੋਗ ਮੁੱਖ ਮੰਤਰੀ ਜੀ ਵੱਲੋਂ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਘੱਟੋ-ਘੱਟ ਦਸ ਅਰਧ ਸਰਕਾਰੀ ਪੱਤਰ ਲਿਖੇ ਗਏ ਹਨ ਕਿ ਉਹ ਸਾਰੀਆਂ ਰਿਆਇਤਾਂ ਪੰਜਾਬ ਰਾਜ ਵਿੱਚ ਵੀ ਲਾਗੂ ਕੀਤੀਆਂ ਜਾਣ ਜਾਂ ਫਿਰ ਦੂਜੇ ਰਾਜਾਂ ਵਿੱਚ ਰਿਆਇਤਾਂ ਨੂੰ ਲਾਗੂ ਕਰਨ ਤੇ ਰੋਕ ਲਗਾਈ ਜਾਵੇ ਪਰ ਮਾਨਯੋਗ ਪ੍ਰਧਾਨ ਮੰਤਰੀ ਜੀ ਵੱਲੋਂ ਇਸ ਸਮੇਂ ਤੱਕ ਕੋਈ ਹੁੰਗਾਰਾ ਨਹੀਂ ਭਰਿਆ ਗਿਆ। ਇਸ ਲਈ ਪੰਜਾਬ ਸਰਕਾਰ ਨੇ ਸੰਵਿਧਾਨ ਦੀ ਧਾਰਾ 131 ਅਧੀਨ ਭਾਰਤ ਸਰਕਾਰ ਵੱਲੋਂ ਹਿਮਾਚਲ ਪ੍ਰਦੇਸ਼, ਉਤਰਾਂਚਲ ਅਤੇ ਜੰਮੂ-ਕਸ਼ਮੀਰ ਵਿੱਚ ਸਹੂਲਤਾਂ ਦੇਣ ਕਰਕੇ ਅਧਿਸੂਚਨਾ ਨੂੰ ਖਾਰਜ ਕਰਵਾਉਣ ਲਈ ਮਾਨਯੋਗ ਸੁਪਰੀਮ ਕੋਰਟ ਵਿੱਚ ਮੁਕੱਦਮਾ ਦਾਇਰ ਕਰਨ ਦਾ ਫੈਸਲਾ ਕੀਤਾ ਹੈ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਜ਼ਿਕਰ ਕੀਤਾ ਹੈ ਕਿ ਮੈਂ ਨਿੰਦਿਆ ਨਹੀਂ ਕਰ ਰਿਹਾ। ਪਿਛਲੀ ਸਰਕਾਰ ਦੀਆਂ ਵੀ ਕੁਝ ਕਮਜ਼ੋਰੀਆਂ ਰਹਿ ਗਈਆਂ ਹੋਣਗੀਆਂ ਪਰ ਹੁਣ ਸਿਰਫ ਇਹ ਕਹਿ ਕੇ ਕਿ ਪ੍ਰਧਾਨ ਮੰਤਰੀ ਜੀ ਨੇ ਕੁਝ ਨਹੀਂ ਕੀਤਾ, ਅਸੀਂ ਆਪਣੀ ਜ਼ੁੰਮੇਵਾਰੀ ਤੋਂ ਨਾ ਭੱਜੀਏ। ਇਹ ਆਪਣੇ ਪੰਜਾਬ ਰਾਜ ਦਾ ਸਟੇਟ ਸਬਜੈਕਟ ਹੈ। ਅਸੀਂ ਕੋਸ਼ਿਸ਼ ਕਰੀਏ ਕਿ ਇੰਡਸਟਰੀਲਾਈਜ਼ੇਸ਼ਨ ਪੰਜਾਬ ਵਿੱਚ ਹੋਵੇ। ਕੋਈ ਐਸੀ ਪਾਲਿਸੀ ਬਣਾਈਏ, ਇੰਡਸਟਰੀ ਲਈ ਫਰੈਂਡਲੀ ਪਾਲਿਸੀ ਬਣਾਈਏ ਤਾਂ ਕਿ ਲੋਕਾਂ ਵਿੱਚ ਖਾਸ ਕਰਕੇ ਉਦਯੋਗਪਤੀਆਂ ਵਿੱਚ ਪਿਆਰ ਵਧੇ। ਇਸ ਬਾਰੇ ਮੰਤਰੀ ਜੀ ਵਿਸ਼ਵਾਸ ਦੇਣ ਕਿ ਪੰਜਾਬ ਵਿੱਚ ਅੱਛਾ ਮਾਹੌਲ ਬਣਾਇਆ ਜਾਵੇਗਾ।

ਮੰਤਰੀ : ਸਪੀਕਰ ਸਾਹਿਬ, ਬਜਾ ਫੁਰਮਾਇਆ ਹੈ। ਸਾਡੀ ਅਕਾਲੀ-ਭਾਜਪਾ ਸਰਕਾਰ ਇਸ ਗੱਲ ਲਈ ਤਤਪਰ ਹੈ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿਚ ਉਦਯੋਗ ਪ੍ਰਫੁੱਲਿਤ ਹੋਣ। ਇਸ ਵਾਸਤੇ ਨਵੀਂ ਉਦਯੋਗਿਕ ਪਾਲਿਸੀ ਬਣਾਉਣ ਜਾ ਰਹੇ ਹਾਂ ਜਿਸ ਵਿੱਚ ਯੂਨੀਡੋ ਨੂੰ ਵੀ ਨਾਲ ਲਿਆ ਹੈ। ਉਨ੍ਹਾਂ ਦਾ ਵੀ ਵਿਊ ਪੁਆਇੰਟ ਲੈ ਕੇ ਅਸੀਂ ਨਵੀਂ ਉਦਯੋਗਿਕ ਪਾਲਿਸੀ ਬਣਾਉਣ ਜਾ ਰਹੇ ਹਾਂ ਤਾਂ ਕਿ ਉਦਯੋਗਿਕ ਵਾਤਾਵਰਨ ਹੋਰ ਬਿਹਤਰ ਹੋ ਸਕੇ।

ਸਰਦਾਰ ਪ੍ਰਤਾਪ ਸਿੰਘ ਬਾਜਵਾ : ਸਪੀਕਰ ਸਾਹਿਬ, ਮੰਤਰੀ ਜੀ ਨੇ ਜ਼ਿਕਰ ਕੀਤਾ ਹੈ ਕਿ ਨਵੀਂ ਉਦਯੋਗਿਕ ਪਾਲਿਸੀ ਬਣਾਉਣ ਜਾ ਰਹੇ ਹਾਂ ਔਰ ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਇੰਡਸਟਰੀਅਲ ਯੂਨਿਟ ਬਾਹਰਲੇ ਸੂਬਿਆਂ ਵਿਚ ਫਰਦਰ ਐਕਸਪੈਨਸ਼ਨ ਕਰ ਰਹੇ ਹਨ। ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਸੈਂਟਰ ਗੌਰਮਿੰਟ ਦੀਆਂ ਪਾਲਿਸੀਆਂ ਤਹਿਤ ਆਲੇ-ਦੁਆਲੇ ਦੀਆਂ ਸਟੇਟਾਂ ਨੂੰ ਰਿਆਇਤਾਂ ਦਿੱਤੀਆਂ ਗਈਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਲੇ-ਦੁਆਲੇ ਦੇ ਸੂਬਿਆਂ ਨੂੰ ਕਿਹੜੇ ਸਾਲ ਵਿਚ ਇਹ ਰਿਆਇਤਾਂ ਦਿੱਤੀਆਂ ਗਈਆਂ ਹਨ ? ਉਸ ਸਮੇਂ ਸੈਂਟਰ ਵਿੱਚ ਕਿਸ ਦੀ ਸਰਕਾਰ ਸੀ ?

ਮਾਨਯੋਗ ਸਪੀਕਰ : ਕੀ ਇਸ ਸਪਲੀਮੈਂਟਰੀ ਦਾ ਕੁਐਸਚਨ ਨਾਲ ਤਾਅਲੁੱਕ ਹੈ। (ਵਿਘਨ) ਤੁਸੀਂ ਆਪੇ ਹੀ ਬੋਲ ਦਿਓ। ਆਪੇ ਹੀ ਦੱਸ ਦਿਓ। ਤੁਸੀਂ ਪੰਜਾਬ ਦੀ ਇੰਡਸਟਰੀ ਬਾਰੇ ਕੁਐਸਚਨ ਕਰੋ ਕਿ ਕੀ ਕੋਈ ਉਪਰਾਲਾ ਕਰ ਰਹੇ ਹੋ। ਸਰਕਾਰਾਂ ਬਾਰੇ ਪੁੱਛਣਾ ਤਾਂ ਐਵੇਂ ਨੰਬਰ ਚਲਾਉਣ ਵਾਲਾ ਕੰਮ ਹੈ।

ਸਰਦਾਰ ਪ੍ਰਤਾਪ ਸਿੰਘ ਬਾਜਵਾ : ਸਪੀਕਰ ਸਾਹਿਬ, ਨੰਬਰ ਬਣਾਉਣ ਕਰਕੇ ਹੀ ਪੁੱਛ ਰਹੇ ਹਾਂ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਚੀਫ਼ ਮਨਿਸਟਰ ਸਾਹਿਬ ਦਸ ਚਿੱਠੀਆਂ ਪ੍ਰਧਾਨ ਮੰਤਰੀ ਨੂੰ ਲਿਖ ਚੁੱਕੇ ਹਨ ਪਰ ਉਨ੍ਹਾਂ ਨੇ ਕੋਈ ਰਿਸਪਾਂਸ ਨਹੀਂ ਦਿੱਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜ਼ਿਆਦਤੀ ਕਿਸ ਸਰਕਾਰ ਵੇਲੇ ਹੋਈ, ਕਿਸ ਦੇ ਦੌਰ ਵਿੱਚ ਹੋਈ, ਉਸ ਵਕਤ ਕੌਣ ਪ੍ਰਧਾਨ ਮੰਤਰੀ ਸੀ ਅਤੇ ਕਿਸ ਦੀ ਸਰਕਾਰ ਸੀ ? ਹੁਣ ਇਹ ਗੱਲਾਂ ਛੁਪਾ ਰਹੇ ਹਨ। ਇਹ ਜ਼ਿਆਦਤੀ ਕਿਸ ਦੀ ਸਰਕਾਰ ਵੇਲੇ ਹੋਈ ?

ਮਾਨਯੋਗ ਸਪੀਕਰ : ਇਹ ਤਾਂ ਬਾਜਵਾ ਸਾਹਿਬ ਵਾਲੀ ਗੱਲ ਹੀ ਮਰੋੜ ਕੇ ਕਰ ਦਿੱਤੀ ਹੈ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਮਨਿਸਟਰ ਸਾਹਿਬ ਇਸ ਬਾਰੇ ਦੱਸਣ। ਉਨ੍ਹਾਂ ਦਾ ਦੱਸਣਾ ਵਾਜਬ ਹੈ। ਇਹ ਪੜ੍ਹੇ-ਲਿਖੇ ਚੇਤੰਨ ਦਿਮਾਗ ਹਨ। ਇੱਕ ਵਾਕ ਨਾਲ ਹੀ ਜਵਾਬ ਦੇ ਦੇਣ, ਨਿਰਣਾ ਕਰ ਦੇਣ।

ਮਾਨਯੋਗ ਸਪੀਕਰ : ਤੁਸੀਂ ਇਹ ਕੁਐਸਚਨ ਕਰੋ ਕਿ ਉਪਰਾਲਾ ਕੀ ਕਰ ਰਹੇ ਹੋ?

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਇਹ ਮਾੜਾ ਕੰਮ ਸਾਡੇ ਤੇ ਸੁੱਟ ਦਿੰਦੇ ਹਨ ਤੇ ਜੇ ਕੋਈ ਚੰਗਾ ਕੰਮ ਹੈ ਤਾਂ ਕਹਿੰਦੇ ਹਨ ਕਿ ਅਸੀਂ ਕੀਤਾ ਹੈ।

ਮਾਨਯੋਗ ਸਪੀਕਰ : ਤੁਸੀਂ ਹੀ ਚੰਗੇ ਕੀਤੇ ਹਨ। ਗੱਲ ਇਹ ਹੈ ਕਿ ਉਪਰਾਲਾ ਕਰਨ ਦੀ ਲੋੜ ਹੈ।

ਸਰਦਾਰ ਪ੍ਰਤਾਪ ਸਿੰਘ ਬਾਜਵਾ : ਸਪੀਕਰ ਸਾਹਿਬ, ਅਸੰਬਲੀ ਇਸ ਕਰਕੇ ਹੈ ਕਿ ਜਵਾਬ ਮਿਲਣ। ਤੁਸੀਂ ਸਾਡੇ ਕਸਟੋਡੀਅਨ ਹੋ। ਇਸ ਕਰਕੇ ਸਾਡੇ ਸਵਾਲ ਦਾ ਇਹ ਜਵਾਬ ਦੇਣ (ਵਿਘਨ) (ਸ਼ੋਰ) ਇਹ ਜਵਾਬ ਦੇਣ। ਇਨ੍ਹਾਂ ਦਾ ਜਵਾਬ ਦੇਣਾ ਬਣਦਾ ਹੈ।

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਤੁਸੀਂ ਢਾਲ ਬਣ ਕੇ ਨਾ ਖੜ੍ਹੇ ਹੋਵੋ।

ਮਾਨਯੋਗ ਸਪੀਕਰ : ਮੈਂ ਤਾਂ ਤੁਹਾਡੀ ਵੀ ਢਾਲ ਹਾਂ।

ਮੁੱਖ ਮੰਤਰੀ : ਸਪੀਕਰ ਸਾਹਿਬ, ਸੈਂਟਰ ਦੀਆਂ ਦੋਵੇਂ ਸਰਕਾਰਾਂ ਜ਼ੁੰਮੇਵਾਰ ਹਨ। ਇਹ ਠੀਕ ਹੈ ਕਿ ਜਦੋਂ ਪਹਿਲਾਂ ਕਨਸੈਸ਼ਨ ਦਿੱਤੀ ਗਈ ਸੀ, ਉਦੋਂ ਸਾਡੀ ਐਨ.ਡੀ.ਏ. ਦੀ ਸਰਕਾਰ ਸੀ ਲੇਕਿਨ ਉਸ ਤੋਂ ਬਾਅਦ ਉਨੀ ਹੀ ਜ਼ੁੰਮੇਵਾਰੀ ਅਗਲੀ ਸਰਕਾਰ ਦੀ ਵੀ ਸੀ ਜਿਸ ਨੇ ਇਨ੍ਹਾਂ ਨੂੰ ਐਕਸਟੈਨਸ਼ਨ ਦਿੱਤੀ। ਹੁਣ ਲੰਬੀ ਐਕਸਟੈਨਸ਼ਨ ਦਿੱਤੀ ਗਈ ਹੈ। ਮੈਂ ਇਸ ਬਾਰੇ ਪ੍ਰਧਾਨ ਮੰਤਰੀ ਸਾਹਿਬ ਨੂੰ ਦੋ ਦਫ਼ਾ ਮਿਲਿਆ। ਉਹ ਵੀ ਖੁਦ ਮਹਿਸੂਸ ਕਰਦੇ ਸਨ ਕਿ ਨੁਕਸਾਨ ਹੋਇਆ ਹੈ। ਸ਼ਾਇਦ ਅੱਗੇ ਤੋਂ, ਅਗਲੇ ਸਾਲ ਤੋਂ ਇਹ ਐਕਸਟੈਨਸ਼ਨ ਨਾ ਹੋਵੇ। (ਥੰਪਿੰਗ)

ਮਾਨਯੋਗ ਸਪੀਕਰ : ਹੋ ਗਈ ਸ਼ਾਂਤੀ।

---

## ਮਾਨਸਾ ਵਿਚ ਐਗਰੋ-ਪ੍ਰੋਸੈਸਿੰਗ ਯੂਨਿਟ ਸਥਾਪਿਤ ਕਰਨਾ

*377. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਨਸਾ ਵਿਖੇ ਕੋਈ ਐਗਰੋ-ਪ੍ਰੋਸੈਸਿੰਗ ਯੂਨਿਟ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਗਵਰਨਰ ਐਡਰੈਸ ਵਿੱਚ ਖੇਤੀਬਾੜੀ ਬਾਰੇ ਕਾਫੀ ਕੁਝ ਕਿਹਾ ਗਿਆ ਹੈ ਕਿ ਅਸੀਂ ਬਹੁਤ ਕੁਝ ਕਰ ਰਹੇ ਹਾਂ। ਸਪੀਕਰ ਸਾਹਿਬ, ਪੰਜਾਬ ਵਿੱਚ ਮੇਰਾ ਹਲਕਾ ਮਾਨਸਾ ਜ਼ਿਲ੍ਹਾ ਸਭ ਤੋਂ ਜ਼ਿਆਦਾ ਪਛੜਿਆ ਹੋਇਆ ਹੈ। ਪਿਛਲੀ ਸਰਕਾਰ ਵੇਲੇ ਕੋਸ਼ਿਸ਼ ਕਰ ਕੇ ਇੱਕ ਯੂਨੀਵਰਸਿਟੀ ਤੇ ਥਰਮਲ ਪਲਾਂਟ ਲਿਆਂਦਾ ਗਿਆ ਸੀ। ਪਹਿਲਾਂ ਕਾਫੀ ਪਰਾਬਲਮ ਆ ਰਹੀ ਸੀ। ਇਸ ਵਿੱਚ ਬਾਦਲ ਸਾਹਿਬ ਦਾ ਵੀ ਯੋਗਦਾਨ ਹੈ ਪਰ ਉਥੇ ਖੇਤੀਬਾੜੀ ਨੂੰ ਪ੍ਰਫੁੱਲਿਤ ਕਰਨ ਲਈ ਕੁਝ ਨਹੀਂ ਕੀਤਾ ਗਿਆ। ਬਾਦਲ ਸਾਹਿਬ ਕੁਝ ਉਪਰਾਲਾ ਕਰਨ। ਇਹ ਆਪਣੇ ਪਾਸੇ ਕਾਫੀ ਪ੍ਰਾਸੈਸਿੰਗ ਯੂਨਿਟ ਲਗਾ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹੇ ਵਿੱਚ ਕੀ ਕੋਈ ਪ੍ਰਾਸੈਸਿੰਗ ਯੂਨਿਟ ਲਗਾਉਣ ਦੀ ਤਜਵੀਜ਼ ਹੈ ?

**ਮੰਤਰੀ** : ਪੰਜਾਬ ਐਗਰੋ ਇੰਡਸਟਰੀ ਕਾਰਪੋਰੇਸ਼ਨ ਰਾਜ ਵਿਚ ਸਾਂਝੇ ਸਹਾਇਕ ਖੇਤਰ ਵਿੱਚ ਖੇਤੀ ਆਧਾਰਿਤ ਉਦਯੋਗ ਸਥਾਪਿਤ ਕਰਨ ਦੇ ਕੰਮ ਵਿੱਚ ਲੱਗੀ ਹੋਈ ਹੈ। ਪੰਜਾਬ ਐਗਰੋ ਇੰਡਸਟਰੀ ਆਪਣੇ ਆਪ ਵਿੱਚ ਕੋਈ ਪ੍ਰਾਸੈਸਿੰਗ ਇਕਾਈ ਨਹੀਂ ਲਗਾਉਂਦੀ। ਪੰਜਾਬ ਐਗਰੋ ਨੂੰ ਜ਼ਿਲ੍ਹਾ ਮਾਨਸਾ ਵਿੱਚ ਐਗਰੋ ਪ੍ਰਾਸੈਸਿੰਗ ਯੂਨਿਟ ਲਾਉਣ ਲਈ ਕੋਈ ਤਜਵੀਜ਼ ਪ੍ਰਾਪਤ ਨਹੀਂ ਹੋਈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਇਹ ਤਾਂ ਇਨ੍ਹਾਂ ਨੇ ਪਹਿਲਾਂ ਹੀ ਦੱਸ ਦਿੱਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਬਾਦਲ ਸਾਹਿਬ ਕੋਈ ਐਸ਼ਿਓਰੈਂਸ ਦੇਣਗੇ ਕਿ ਸਾਡੇ ਜ਼ਿਲ੍ਹੇ ਵਿਚ ਵੀ ਇੱਕ ਯੂਨਿਟ ਲਗਾਇਆ ਜਾਵੇਗਾ। ਉਥੇ ਕਿਨੂੰ ਵੀ ਹੁੰਦਾ ਹੈ, ਸਬਜ਼ੀਆਂ ਵੀ ਹੁੰਦੀਆਂ ਹਨ। ਕੀ ਬਾਦਲ ਸਾਹਿਬ ਦੱਸਣਗੇ ?

**ਮਾਨਯੋਗ ਸਪੀਕਰ** : ਕੀ ਤੁਹਾਡੀ ਮੰਤਰੀ ਜੀ ਦੇ ਜਵਾਬ ਨਾਲ ਤਸੱਲੀ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਇਹ ਤਾਂ 'ਨਹੀਂ ਜੀ' ਕਹਿੰਦੇ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਦੋ ਚੀਜ਼ਾਂ ਪਹਿਲੀ ਵਾਰ ਹੋਈਆਂ ਹਨ ਔਰ ਇਹ ਇਸੇ ਹਲਕੇ ਵਿਚ ਹੋਈਆਂ ਹਨ। ਇੱਕ ਥਰਮਲ ਪਲਾਂਟ ਤੇ ਦੂਜਾ ਡਿਗਰੀ ਕਾਲਜ। ਪੰਜਾਬ ਵਿਚ ਸਭ ਤੋਂ ਪਹਿਲਾ ਡਿਗਰੀ ਕਾਲਜ ਇਨ੍ਹਾਂ ਦੇ ਹਲਕੇ ਵਿੱਚ ਲੱਗ ਰਿਹਾ ਹੈ। (ਥੰਪਿੰਗ) ਪਰ ਇਹ ਤੁਹਾਡੇ ਕਰਕੇ ਨਹੀਂ ਖੁੱਲ੍ਹ ਰਿਹਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਸੰਨ 1978 ਵਿਚ ਤੁਹਾਡੇ ਮੰਤਰੀ ਸਨ ਪਰ ਥਰਮਲ ਪਲਾਂਟ ਨਹੀਂ ਲੱਗਾ। ਹੁਣ ਕੀ ਸੁਪਨਾ ਆ ਗਿਆ ਹੈ। ਅਸੀਂ ਯੂਨੀਵਰਸਿਟੀ ਲੈ ਕੇ ਆਏ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਖੇਤੀਬਾੜੀ ਲਈ ਕੁਝ ਕਰੋਗੇ ? ਤੁਹਾਡੇ ਐਮ.ਐਲ.ਏ. ਤਾਂ ਹਾਰ ਗਏ ਹਨ। ਹੁਣ ਤਾਂ ਕੁਝ ਦਿਓ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

## ਸਤਲੁਜ ਦਰਿਆ ਉੱਪਰ ਪੁਲ ਦੀ ਉਸਾਰੀ

*405. **ਰਾਣਾ ਕੰਵਰਪਾਲ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਨੂਰਪੁਰ ਬੇਦੀ-ਬੁੰਗਾ ਸਾਹਿਬ ਸੜਕ ਤੇ ਸਤਲੁਜ ਦਰਿਆ ਉਪਰ ਪੁਲ ਦੀ ਉਸਾਰੀ ਲਈ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਉਸ ਤੇ ਆਉਣ ਵਾਲਾ ਕੁੱਲ ਅਨੁਮਾਨਤ ਖਰਚਾ ਕਿੰਨਾ ਹੈ ਅਤੇ ਮਿਤੀ ਅੰਤ ਤੱਕ ਉਸ ਤੇ ਕਿੰਨੀ ਰਕਮ ਖਰਚ ਕੀਤੀ ਗਈ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨੂਰਪੁਰ ਬੇਦੀ-ਬੁੰਗਾ ਸਾਹਿਬ ਸੜਕ ਤੇ ਪੈਂਦੇ ਸਤਲੁਜ ਦਰਿਆ ਤੇ ਬਣਨ ਵਾਲੇ ਪੁਲ ਦੀ ਉਸਾਰੀ ਕਰਨ ਦੀ ਤਜਵੀਜ਼ ਬੀ.ਓ.ਟੀ. ਸਕੀਮ ਅਧੀਨ ਪੀ.ਆਈ.ਡੀ.ਬੀ. ਦੀ ਸਹਾਇਤਾ ਨਾਲ ਉਸਾਰੀ ਜਾਣੀ ਹੈ। ਕੁੱਲ ਅਨੁਮਾਨਿਤ ਲਾਗਤ 50.00 ਕਰੋੜ ਰੁਪਏ ਹੈ ਅਤੇ ਹੁਣ ਤੱਕ ਇਸ ਪੁਲ ਉੱਤੇ 7.69 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ, ਜੋ ਕਿ ਅਨੁਮਾਨ ਤਿਆਰ ਕਰਨਾ, ਮਿੱਟੀ ਦੀ ਪੜਤਾਲ ਆਦਿ ਉਤੇ ਕੀਤਾ ਗਿਆ ਹੈ।

**ਰਾਣਾ ਕੰਵਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਕਾਰੀ ਹਾਸਲ ਕਰਨਾ ਚਾਹੁੰਦਾ ਹਾਂ ਕਿ ਕੀ ਇਹ ਸੱਚ ਨਹੀਂ ਕਿ ਪਿਛਲੀ ਸਰਕਾਰ ਸਮੇਂ ਇਸ ਪੁਲ ਨੂੰ ਬਣਾਉਣ ਲਈ ਪੀ.ਆਈ.ਡੀ.ਬੀ. ਨੇ ਪ੍ਰੋਜੈਕਟ ਮਨਜ਼ੂਰ ਕੀਤਾ ਸੀ ਔਰ ਇਸ ਦੀ ਬਿੱਡ ਫਲੋਟ ਕਰਕੇ ਬਿੱਡ ਨੂੰ ਆਫਟਰ ਨੈਗੋਸ਼ੀਏਸ਼ਨ ਐਕਸੈਪਟ ਵੀ ਕੀਤਾ ਸੀ। ਉਸ ਤੋਂ ਬਾਅਦ ਪਿਛਲੇ ਮੁੱਖ ਮੰਤਰੀ ਸਾਹਿਬ ਨੇ ਇਸ ਦਾ ਨੀਂਹ ਪੱਥਰ ਵੀ ਰੱਖਿਆ ਸੀ, ਪੀ.ਆਈ.ਡੀ.ਬੀ. ਨੇ ਇਸ ਨੂੰ ਮਨਜ਼ੂਰ ਕਰਕੇ ਪੁਲ ਦਾ ਕੰਮ ਸ਼ੁਰੂ ਕਰਨ ਲਈ ਮਹਿਕਮੇ ਨੂੰ ਯੈੱਸ ਕੀਤਾ ਸੀ। ਹੁਣ ਕੀ ਮਜਬੂਰੀ ਹੈ ਕਿ ਉਸ ਨੂੰ ਦੁਬਾਰਾ ਪੀ.ਆਈ.ਡੀ.ਬੀ. ਵਿਚੋਂ ਕੱਢ ਕੇ ਬੀ.ਓ.ਟੀ. ਵਿੱਚ ਕਰਨ ਲੱਗੇ ਹਨ। ਇਸ ਦੇ ਨਾਲ ਹੀ ਮੈਂ ਇਹ ਜਾਣਕਾਰੀ ਵੀ ਵਜ਼ੀਰ ਸਾਹਿਬ ਤੋਂ ਹਾਸਲ ਕਰਨੀ ਚਾਹੁੰਦਾ ਹਾਂ ਕਿ ਪਿਛਲੀ ਵਾਰ ਵੀ ਬੀ.ਓ.ਟੀ. ਦੇ ਤਹਿਤ ਇਸ ਦੀ ਫਿਜ਼ੀਬਿਲਟੀ ਐਕਸੈਪਟ ਕਰਵਾਈ ਗਈ ਸੀ ਪਰ ਕਿਸੇ ਵੀ ਕੰਪਨੀ ਨੇ ਇਸ ਨੂੰ ਬਣਾਉਣ ਲਈ ਹਾਂ ਨਹੀਂ ਕੀਤੀ ਸੀ ਕਿ ਇਸ ਨੂੰ ਬੀ.ਓ.ਟੀ. ਦੇ ਤਹਿਤ ਬਣਾ ਸਕੀਏ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, ਪਿਛਲੀ ਸਰਕਾਰ ਵੇਲੇ ਜ਼ਰੂਰ ਇਸ ਦੀ ਬਿੱਡ ਫਲੋਟ ਕੀਤੀ ਸੀ ਪਰ ਜੋ ਪੀ.ਆਈ.ਡੀ.ਬੀ. ਨੇ ਆਪਣੀ ਮੀਟਿੰਗ ਵਿੱਚ ਇਹ ਫੈਸਲਾ ਕੀਤਾ ਸੀ, ਹੋਰ ਵੀ ਜਿਹੜੇ ਪੰਜਾਬ ਵਿੱਚ ਕਈ ਪੁਲ ਬਣਨੇ ਹਨ, ਉਨ੍ਹਾਂ ਨੇ ਸਾਡੇ ਤੋਂ ਰਿਕੁਐਸਟ ਮੰਗੀ ਸੀ ਕਿ ਪੰਜ ਹਾਈ ਲੈਵਲ ਦੇ ਪ੍ਰੋਜੈਕਟਾਂ ਦੀ ਪਰਪੋਜ਼ਲ ਭੇਜੋ, ਜੋ ਪੰਜਾਬ ਵਿੱਚ ਬਣ ਸਕਣ। ਪੀ.ਆਈ.ਡੀ.ਬੀ. ਨੇ ਤਿੰਨ ਅਪਰੂਵ ਕੀਤੇ

ਹਨ, ਜਿਸ ਦੇ ਵਿੱਚ ਇੱਕ ਨੂਰਪੁਰ ਬੇਦੀ-ਬੁੰਗਾ ਸਾਹਿਬ ਸੜਕ ਤੇ ਪੈਂਦਾ ਪੁਲ ਵੀ ਹੈ। ਇੱਕ ਪੁਲ ਮਖੂ ਵਿਖੇ ਹੈ ਤੇ ਤੀਸਰਾ ਜਿਹੜਾ ਪੁਲ ਹੈ, ਉਹ ਸੁਲਤਾਨਪੁਰ ਲੋਧੀ ਦੇ ਨੇੜੇ ਚੋਲਾ-ਸੁਲਤਾਨਪੁਰ ਲੋਧੀ ਸੜਕ ਤੇ ਬਣਾਉਣ ਦੀ ਪਰਪੋਜ਼ਲ ਹੈ। ਉਸ ਦੇ ਵਾਸਤੇ ਐਮ.ਐਸ.ਟੀ. ਵੈਂਚਰ ਨਾਮ ਦੀ ਕੰਪਨੀ ਸਟੱਡੀ ਕਰ ਰਹੀ ਹੈ। ਜਿਵੇਂ ਹੀ ਉਨ੍ਹਾਂ ਦੀ ਫਿਜ਼ੀਬਿਲਟੀ ਰਿਪੋਰਟ ਆਏਗੀ, ਉਸ ਤੋਂ ਬਾਅਦ ਪੀ.ਆਈ.ਡੀ.ਬੀ. ਅਗਲਾ ਫੈਸਲਾ ਕਰੇਗੀ ਪਰ ਹਾਲੇ ਤੱਕ ਕਿਉਂਕਿ ਪੀ.ਆਈ.ਡੀ.ਬੀ. ਦਾ ਫੈਸਲਾ ਨਹੀਂ ਆਇਆ, ਇਸ ਕਰਕੇ ਅਜੇ ਤੱਕ ਤਿੰਨ ਪੁਲਾਂ ਨੂੰ ਬੀ.ਓ.ਟੀ. ਦੇ ਤਹਿਤ ਬਣਾਉਣ ਦੀ ਫਿਜ਼ੀਬਿਲਟੀ ਰਿਪੋਰਟ ਤਿਆਰ ਹੋ ਰਹੀ ਹੈ।

**ਰਾਣਾ ਕੰਵਰਪਾਲ ਸਿੰਘ** : ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਅਤੇ ਮੁੱਖ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਵੀ ਕਰਾਂਗਾ ਕਿ ਇਹ ਬੜਾ ਸੈਂਸੇਟਿਵ ਇਸ਼ੂ ਹੈ ਅਤੇ ਇਸ ਮੁੱਦੇ ਨੂੰ ਲੈ ਕੇ ਸਾਡੇ ਇਸ ਹਾਊਸ ਦੇ ਇੱਕ ਬੜੇ ਹੀ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਵੀ ਪਿਛਲੇ ਦਿਨੀਂ ਆਪਣੀ ਪ੍ਰੇਸ਼ਾਨੀ ਦਾ ਇਜ਼ਹਾਰ ਅਖ਼ਬਾਰਾਂ ਰਾਹੀਂ ਕੀਤਾ ਹੈ। ਮੁੱਖ ਮੰਤਰੀ ਜੀ ਨੇ ਸ਼ਹੀਦੀ ਸਮਾਗਮ ਵਿੱਚ ਅਤੇ ਚੋਣਾਂ ਦੇ ਦੌਰਾਨ ਵੀ ਲੋਕਾਂ ਦੇ ਨਾਲ ਇਹ ਵਾਅਦਾ ਕੀਤਾ ਸੀ ਕਿ ਅਸੀਂ ਇਸ ਪੁਲ ਨੂੰ ਜਲਦੀ ਤੋਂ ਜਲਦੀ ਬਣਾਵਾਂਗੇ। ਮੈਂ ਚਾਹਾਂਗਾ ਕਿ ਕੀ ਮੁੱਖ ਮੰਤਰੀ ਸਾਹਿਬ ਹਾਊਸ ਨੂੰ ਇਹ ਜਾਣਕਾਰੀ ਦੇਣਗੇ ਅਤੇ ਇਸ ਦੀ ਕੋਈ ਐਸ਼ੋਰੈਂਸ ਦੇਣਗੇ ਕਿ ਇਸ ਨੂੰ ਸਮਾਂਬੱਧ ਤਰੀਕੇ ਨਾਲ ਮਿਥਿਆ ਜਾ ਸਕੇ ਕਿ ਕਿੰਨੇ ਸਮੇਂ ਦੇ ਅੰਦਰ ਇਸ ਪੁਲ ਨੂੰ ਬਣਾਉਣ ਦਾ ਕੰਮ ਸ਼ੁਰੂ ਕਰ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੇ ਐਲਾਨ ਅਸੀਂ ਕਰਦੇ ਹਾਂ, ਉਸ ਤੇ ਪਾਬੰਦ ਰਹਿੰਦੇ ਹਾਂ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਪੁਲ ਜ਼ਰੂਰ ਬਣੇਗਾ ਔਰ ਆਉਣ ਵਾਲੇ ਸਾਲ ਵਿੱਚ ਇਸ ਦਾ ਕੰਮ ਜ਼ਰੂਰ ਅਰੰਭ ਕਰ ਦਿੱਤਾ ਜਾਵੇਗਾ।

**ਰਾਣਾ ਕੰਵਰਪਾਲ ਸਿੰਘ** : ਧੰਨਵਾਦ ਜੀ।

---

## ਰੇਲਵੇ ਓਵਰ ਬ੍ਰਿਜਾਂ ਦੀ ਉਸਾਰੀ

***508. ਸਰਦਾਰ ਕੇਵਲ ਸਿੰਘ ਢਿੱਲੋਂ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਰਨਾਲਾ ਵਿਖੇ ਐਸ.ਡੀ. ਕਾਲਜ ਰੋਡ ਅਤੇ ਬਰਨਾਲਾ-ਬਾਜਾਖਾਨਾ ਰੋਡ ਉਤੇ ਉਸਾਰੇ ਜਾਣ ਵਾਲੇ ਰੇਲਵੇ ਓਵਰਬ੍ਰਿਜਾਂ ਦੇ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਉਸਾਰੀ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬਰਨਾਲਾ ਵਿਖੇ ਐਸ.ਡੀ. ਕਾਲਜ ਸੜਕ ਉਪਰ ਇੱਕ ਰੇਲਵੇ ਪੁਲ ਪੀ.ਆਈ.ਡੀ.ਬੀ. ਵੱਲੋਂ ਰਾਜ ਦੇ ਹਿੱਸੇ ਦੇ ਫੰਡਾਂ ਨਾਲ ਬਣਾਉਣਾ ਤਜਵੀਜ਼ਤ ਹੈ। ਉਸਾਰੀ ਦਾ ਸਮਾਂ 18 ਮਹੀਨੇ ਹੋਵੇਗਾ ਪਰ ਇਹ ਕੰਮ ਰੇਲਵੇ ਦੁਆਰਾ ਜਨਰਲ ਅਰੇਂਜਮੈਂਟ ਡਰਾਇੰਗ ਜੋ ਕਿ ਪਹਿਲਾਂ ਹੀ ਉਨ੍ਹਾਂ ਨੂੰ ਦਿੱਤੀਆਂ ਹੋਈਆਂ ਹਨ, ਦੀ ਮਨਜ਼ੂਰੀ ਉਪਰੰਤ ਅਲਾਟ ਕੀਤਾ ਜਾਵੇਗਾ। ਬਰਨਾਲਾ ਵਿਖੇ ਬਰਨਾਲਾ-ਬਾਜਾਖਾਨਾ ਸੜਕ (ਕੌਮੀ ਮਾਰਗ-71) ਵਿਖੇ ਇਸ ਸਮੇਂ ਰੇਲਵੇ ਓਵਰ ਬ੍ਰਿਜ ਦੀ ਉਸਾਰੀ ਦੀ ਕੋਈ ਤਜਵੀਜ਼ ਨਹੀਂ ਹੈ।

ਸਰਦਾਰ ਕੇਵਲ ਸਿੰਘ ਢਿੱਲੋਂ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਨਰਲ ਅਰੇਂਜਮੈਂਟ ਡਰਾਇੰਗ, ਜਿਹੜੀਆਂ ਇਹ ਕਹਿੰਦੇ ਹਨ ਕਿ ਭੇਜੀਆਂ ਗਈਆਂ ਹਨ, ਇਹ ਰੇਲਵੇ ਨੂੰ ਕਿਸ ਡੇਟ ਨੂੰ ਭੇਜੀਆਂ ਗਈਆਂ ਹਨ ਔਰ ਇਸ ਵੇਲੇ ਕਿਸ ਪੱਧਰ ਤੇ ਹਨ ਔਰ ਕਦੋਂ ਤੱਕ ਇਹ ਡਰਾਇੰਗਾਂ ਅਪਰੂਵ ਹੋ ਜਾਣਗੀਆਂ ? ਦੂਸਰਾ ਸਵਾਲ ਜਿਹੜਾ ਨਾਲ ਲਗਦਾ ਸੀ, ਬਰਨਾਲਾ-ਬਾਜਖਾਨਾ ਰੋਡ ਤੇ ਰੇਲਵੇ ਓਵਰ ਬਰਿਜ ਬਣਾਇਆ ਜਾਣਾ ਸੀ, ਜਿਸ ਦੀ ਅਪਰੂਵਲ ਪਹਿਲੀ ਸਰਕਾਰ ਵੇਲੇ ਐਸਟੀਮੇਟਸ ਲਈ ਦਿੱਤੀ ਗਈ ਸੀ, ਹੁਣ ਇਹ ਡਰਾਪ ਕਰ ਦਿੱਤੀ ਗਈ ਹੈ, ਉਸ ਦੇ ਕੀ ਕਾਰਨ ਹਨ? ਕਿਸ ਕਾਰਨ ਕਰਕੇ ਇਹ ਪ੍ਰਪੋਜ਼ਲ ਡਰਾਪ ਕੀਤੀ ਗਈ ਹੈ ?

ਮੰਤਰੀ : ਸਪੀਕਰ ਸਾਹਿਬ, ਜਿਹੜੀਆਂ ਜਨਰਲ ਅਰੇਂਜਮੈਂਟ ਡਰਾਇੰਗਜ਼ ਹਨ, ਉਹ ਰਾਈਟਸ ਵੱਲੋਂ ਤਿਆਰ ਕਰਕੇ ਮਨਿਸਟਰੀ ਆਫ਼ ਰੇਲਵੇ ਨੂੰ ਭੇਜੀਆਂ ਗਈਆਂ ਹਨ। ਸਾਨੂੰ ਆਸ ਹੈ ਕਿ ਜਲਦੀ ਹੀ ਇਹ ਅਪਰੂਵ ਹੋ ਜਾਣਗੀਆਂ ਅਤੇ ਜਿਹੜੀ ਦੂਸਰੀ ਇਨ੍ਹਾਂ ਨੇ ਗੱਲ ਨੈਸ਼ਨਲ ਹਾਈਵੇ ਤੇ ਓਵਰ ਬਰਿਜ ਬਣਾਉਣ ਦੀ ਕੀਤੀ ਹੈ ਉਸ ਦੀ ਕਦੇ ਕੋਈ ਪ੍ਰਪੋਜ਼ਲ ਪਾਸ ਨਹੀਂ ਸੀ ਹੋਈ। ਇਨ੍ਹਾਂ ਨੂੰ ਕੋਈ ਗਲਤ ਇਨਫਰਮੇਸ਼ਨ ਹੈ ਕਿਉਂਕਿ ਇਹ ਨੈਸ਼ਨਲ ਹਾਈਵੇਅ ਹੈ, ਇਸ ਕਰਕੇ ਪੰਜਾਬ ਸਰਕਾਰ ਇਸਨੂੰ ਅਪਰੂਵ ਨਹੀਂ ਕਰ ਸਕਦੀ। ਨਾ ਅਜੇ ਤੱਕ ਅਪਰੂਵਲ ਮਿਲੀ ਹੈ ਅਤੇ ਨਾ ਹੀ ਆਸ ਹੈ। ਇਹ ਜ਼ਰੂਰ ਹੈ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਅਗਲੇ ਸਾਲ ਕਿਉਂਕਿ ਇਸ ਸਾਲ ਸਾਡੀ ਨੈਸ਼ਨਲ ਹਾਈਵੇਅ.....

ਮਾਨਯੋਗ ਸਪੀਕਰ : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰਾਜ ਵਿਚ ਪਾਣੀ ਦਾ ਪੱਧਰ ਘਟਣਾ

*366. ਸਰਦਾਰ ਰਣਦੀਪ ਸਿੰਘ ਨਾਭਾ : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿੱਚ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਘੱਟ ਰਿਹਾ ਹੈ; ਜੇਕਰ ਅਜਿਹਾ ਹੋਵੇ ਤਾਂ, ਸਰਕਾਰ ਦੁਆਰਾ ਇਸ ਸਬੰਧੀ ਕੀ ਕਦਮ ਚੁੱਕੇ ਗਏ/ਚੁੱਕੇ ਜਾਣੇ ਤਜਵੀਜ਼ਤ ਹਨ ?

ਸਰਦਾਰ ਜਨਮੇਜਾ ਸਿੰਘ ਸੇਖੋਂ : ਹਾਂ, ਸ਼੍ਰੀਮਾਨ ਜੀ। ਸਿੰਜਾਈ ਮਹਿਕਮੇ ਨੂੰ ਸੈਂਟਰਲ ਗਰਾਊਂਡ ਵਾਟਰ ਬੋਰਡ ਦੀ ਵਿੱਤੀ ਅਤੇ ਟੈਕਨੀਕਲ ਸਹਾਇਤਾ ਨਾਲ 8 ਪਾਇਲਟ ਸਕੀਮਾਂ ਰੁਪਏ 200.83 ਲੱਖ ਨਾਲ ਪਾਣੀ ਨੂੰ ਧਰਤੀ ਹੇਠ ਰੀਚਾਰਜ ਕਰਨ ਲਈ ਲਾਗੂ ਕੀਤੀਆਂ ਗਈਆਂ ਹਨ। ਇਨ੍ਹਾਂ ਸਕੀਮਾਂ ਦੀ ਸਫ਼ਲਤਾ ਦੇ ਅਧਾਰ ਤੇ ਮਹਿਕਮੇ ਵੱਲੋਂ ਇੱਕ ਪ੍ਰੋਜੈਕਟ "ਆਰਟੀਫਿਸ਼ੀਅਲ ਰੀਚਾਰਜ ਟੂ ਆਗੂਮੈਂਟ ਡਿਕਲਾਈਨਿੰਗ ਗਰਾਊਂਡ ਵਾਟਰ ਰਿਸੋਰਸਿਜ਼ ਆਫ਼ ਦੀ ਸਟੇਟ" ਰੁਪਏ 31.90 ਕਰੋੜ ਨਾਬਾਰਡ ਨੂੰ ਵਿੱਤੀ ਸਹਾਇਤਾ ਲਈ

ਭੇਜਿਆ ਹੈ, ਜਿਸ ਦਾ ਕੁਝ ਹਿੱਸਾ ਰੁਪਏ 9.62 ਕਰੋੜ ਦਾ ਮੁੱਢਲਾ ਅਸਰ ਦੇਖਣ ਲਈ ਮਨਜ਼ੂਰ ਹੋਇਆ ਹੈ ਤਾਂ ਜੋ ਰਾਜ ਵਿੱਚ ਇਸ ਨਾਲ ਧਰਤੀ ਹੇਠਲੇ ਪਾਣੀ ਦੀ ਡਿਗਦੀ ਸਤਹਿ ਨੂੰ ਰੋਕਿਆ ਜਾ ਸਕੇ। ਕੰਢੀ ਖੇਤਰ ਵਿੱਚ 12 ਲੋਅ ਡੈਮਾਂ ਦੀ ਉਸਾਰੀ ਕੀਤੀ ਗਈ ਹੈ ਅਤੇ 9 ਡੈਮਾਂ ਦੀ ਉਸਾਰੀ ਦੀ ਤਜਵੀਜ਼ ਹੈ। ਜਿਸ ਨਾਲ ਧਰਤੀ ਹੇਠਲੇ ਪਾਣੀ ਨੂੰ ਰੀਚਾਰਜ ਹੋਣ ਵਿੱਚ ਸਹਾਇਤਾ ਮਿਲੇਗੀ ਅਤੇ ਹੜ੍ਹਾਂ ਦੀ ਰੋਕਥਾਮ ਅਤੇ ਸਿੰਜਾਈ ਵਿੱਚ ਵਾਧਾ ਹੋਵੇਗਾ। ਇਸ ਤੋਂ ਇਲਾਵਾ ਰੂਫ ਟਾਪ ਰਨ ਵਾਟਰ ਹਾਰਵੈਸਟਿੰਗ ਨੂੰ ਉਤਸ਼ਾਹਤ ਕਰਨ ਲਈ 200 ਵਰਗ ਗਜ਼ ਤੋਂ ਵੱਧ ਵਾਲੀਆਂ ਇਮਾਰਤਾਂ ਵਿੱਚ ਰੇਨ ਵਾਟਰ ਹਾਰਵੈਸਟਿੰਗ ਲਾਜ਼ਮੀ ਕੀਤਾ ਜਾ ਰਿਹਾ ਹੈ, ਜਿਸ ਬਾਰੇ ਚੀਫ਼ ਟਾਊਨ ਪਲੈਨਰ, ਪੰਜਾਬ ਨੇ ਘੋਸ਼ਣਾ ਕਰ ਦਿੱਤੀ ਹੈ ਅਤੇ ਪੁੱਡਾ ਵੱਲੋਂ ਬਿਲਡਿੰਗ ਬਾਏਲਾਜ਼ ਨੂੰ ਵੀ ਰੀਵਾਈਜ਼ ਕੀਤਾ ਜਾ ਰਿਹਾ ਹੈ।

---

## ਬਰਨਾਲਾ ਵਿਖੇ ਮਿੰਨੀ ਸਕੱਤਰੇਤ ਦੀ ਉਸਾਰੀ

*509. **ਸਰਦਾਰ ਕੇਵਲ ਸਿੰਘ ਢਿੱਲੋਂ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਸਦਰ ਮੁਕਾਮ ਬਰਨਾਲਾ ਵਿਖੇ ਜ਼ਿਲ੍ਹਾ ਪ੍ਰਸ਼ਾਸਕੀ ਕੰਪਲੈਕਸ/ਮਿੰਨੀ ਸਕੱਤਰੇਤ ਦੀ ਸਥਾਪਨਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਲਈ ਤਜਵੀਜ਼ਤ ਥਾਂ ਕਿਹੜੀ ਹੈ ਅਤੇ ਇਸ ਨੂੰ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਜੀ ਹਾਂ। ਬਰਨਾਲਾ ਵਿਖੇ ਕੋਰਟ ਕੰਪਲੈਕਸ ਦੇ ਅਹਾਤੇ ਵਿੱਚ ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ ਦੀ ਬਿਲਡਿੰਗ ਉਸਾਰੀ ਜਾਣੀ ਹੈ। ਇਸ ਕੰਮ ਦੀ ਪ੍ਰਸ਼ਾਸਕੀ ਪ੍ਰਵਾਨਗੀ ਸਰਕਾਰ ਵੱਲੋਂ ਜਾਰੀ ਕੀਤੀ ਜਾ ਚੁੱਕੀ ਹੈ ਅਤੇ ਮੁੱਖ ਆਰਕੀਟੈਕਟ, ਪੰਜਾਬ ਵੱਲੋਂ ਇਸ ਦਾ ਬਿਲਡਿੰਗ ਡਿਜ਼ਾਈਨ ਤਿਆਰ ਕੀਤਾ ਜਾ ਰਿਹਾ ਹੈ, ਜਿਸ ਨੂੰ ਦੋ ਮਹੀਨੇ ਅੰਦਰ ਮਾਲ ਵਿਭਾਗ ਨੂੰ ਪ੍ਰਵਾਨਗੀ ਲਈ ਭੇਜ ਦਿੱਤਾ ਜਾਵੇਗਾ। ਸਰਕਾਰ ਵੱਲੋਂ ਬਿਲਡਿੰਗ ਡਿਜ਼ਾਈਨ ਦੀ ਪ੍ਰਵਾਨਗੀ ਅਤੇ ਫੰਡਾਂ ਦੇ ਉਪਬੰਧ ਉਪਰੰਤ ਉਸਾਰੀ ਦਾ ਕੰਮ ਚਾਲੂ ਕਰ ਦਿੱਤਾ ਜਾਵੇਗਾ। ਉਸਾਰੀ ਨੂੰ ਦੋ ਸਾਲ ਦਾ ਸਮਾਂ ਲੱਗੇਗਾ।

---

# UNSTARRED QUESTIONS AND ANSWERS

## ਸਿਹਤ ਵਿਭਾਗ ਵਿਚ ਖਾਲੀ ਪਈਆਂ ਅਸਾਮੀਆਂ

79. **ਸਰਦਾਰ ਮੱਖਣ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਸਿਹਤ ਵਿਭਾਗ, ਪੰਜਾਬ ਵਿਚ ਖਾਲੀ ਪਈਆਂ ਅਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

ਸੂਚਨਾ

| ਲੜੀ ਨੰ: | ਕੈਟਾਗਰੀ | ਖਾਲੀ ਅਸਾਮੀਆਂ |
|---|---|---|
| 1 | ਮੈਡੀਕਲ ਅਫ਼ਸਰ | 433 |
| 2 | ਮੈਡੀਕਲ ਅਫ਼ਸਰ (ਡੈਂਟਲ) | 121 |
| 3 | ਡਰੱਗ ਇੰਸਪੈਕਟਰ | 1 |
| 4 | ਨਰਸਿੰਗ ਸਿਸਟਰ | 30 |
| 5 | ਨਰਸਿੰਗ ਸੁਪਰਡੈਂਟ | 5 |
| 6 | ਜ਼ਿਲ੍ਹਾ ਜਨਤਕ ਸਿਹਤ ਨਰਸ | 12 |
| 7 | ਜਨਤਕ ਸਿਹਤ ਨਰਸ | 32 |
| 8 | ਸਟਾਫ਼ ਨਰਸ | 400 |
| 9 | ਰੇਡੀਓਗਰਾਫ਼ਰ | 44 |
| 10 | ਅਪਥਾਲਮਿਕ ਅਫ਼ਸਰ | 1 |
| 11 | ਸੀਨੀਅਰ ਐਨਾਲਾਈਟੀਕਲ ਸਹਾਇਕ | 2 |
| 12 | ਜੂਨੀਅਰ ਐਨਾਲਾਈਟੀਕਲ ਸਹਾਇਕ | 5 |
| 13 | ਐਨਾਲਾਈਸਟ | 22 |
| 14 | ਡਿਪਟੀ/ਜ਼ਿਲ੍ਹਾ ਪਬਲਿਕ ਐਨਾਲਾਈਸਟ | 1 |
| 15 | ਡਿਪਟੀ ਕੈਮੀਕਲ ਐਗਜ਼ਾਮੀਨਰ | 2 |
| 16 | ਸਹਾਇਕ ਕੈਮੀਕਲ ਐਗਜ਼ਾਮੀਨਰ | 1 |
| 17 | ਫੂਡ ਇੰਸਪੈਕਟਰ | 4 |
| 18 | ਮਲਟੀਪਰਪਜ਼ ਹੈਲਥ ਵਰਕਰ (ਮੇਲ) | 807 |
| 19 | ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 477 |
| 20 | ਮੈਡੀਕਲ ਲੈਬਾਰਟਰੀ ਟੈਕਨੀਸ਼ੀਅਨ ਗਰੇਡ-1 | 54 |
| 21 | ਮੈਡੀਕਲ ਲੈਬਾਰਟਰੀ ਟੈਕਨੀਸ਼ੀਅਨ ਗਰੇਡ-2 | 170 |
| 22 | ਸਟੈਨੋ ਟਾਈਪਿਸਟ | 65 |
| 23 | ਕਲਰਕ/ਜੂਨੀਅਰ ਸਹਾਇਕ | 86 |
| 24 | ਅੰਕੜਾ ਸਹਾਇਕ | 36 |
| 25 | ਕੰਪਿਊਟਰ | 58 |
| 26 | ਡਰਾਈਵਰ | 13 |
| 27 | ਆਪਰੇਸ਼ਨ ਥੀਏਟਰ ਸਹਾਇਕ | 157 |
| 28 | ਟ੍ਰੇਂਡ ਦਾਈ | 122 |

ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ਼ ਦੀਆਂ ਖਾਲੀ ਅਸਾਮੀਆਂ ਜਲਦੀ ਹੀ ਭਰੀਆਂ ਜਾ ਰਹੀਆਂ ਹਨ।

## ਨਰਸਾਂ ਦੀਆਂ ਖਾਲੀ ਪਈਆਂ ਅਸਾਮੀਆਂ

84. ਸਰਦਾਰ ਅਜੀਤ ਸਿੰਘ ਸ਼ਾਂਤ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਰਾਜ ਵਿੱਚ ਸਟਾਫ਼ ਨਰਸਾਂ ਅਤੇ ਸਹਾਇਕ ਨਰਸਿੰਗ ਦਾਈਆਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਅਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

### ਸੂਚਨਾ

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸਟਾਫ਼ ਨਰਸਾਂ ਦੀਆਂ ਖਾਲੀ ਅਸਾਮੀਆਂ | ਏ.ਐਨ.ਐਮ. ਦੀਆਂ ਖਾਲੀ ਅਸਾਮੀਆਂ |
|---|---|---|---|
| 1 | ਅੰਮ੍ਰਿਤਸਰ | 4 | 8 |
| 2 | ਬਰਨਾਲਾ | 26 | 13 |
| 3 | ਬਠਿੰਡਾ | 57 | 29 |
| 4 | ਫਤਹਿਗੜ੍ਹ ਸਾਹਿਬ | 14 | 13 |
| 5 | ਫ਼ਰੀਦਕੋਟ | 5 | 9 |
| 6 | ਫਿਰੋਜ਼ਪੁਰ | 45 | 64 |
| 7 | ਗੁਰਦਾਸਪੁਰ | 0 | 4 |
| 8 | ਹੁਸ਼ਿਆਰਪੁਰ | 0 | 19 |
| 9 | ਜਲੰਧਰ | 16 | 9 |
| 10 | ਕਪੂਰਥਲਾ | 7 | 8 |
| 11 | ਲੁਧਿਆਣਾ | 0 | 19 |
| 12 | ਮਾਨਸਾ | 25 | 55 |
| 13 | ਮੋਗਾ | 0 | 11 |
| 14 | ਮੁਕਤਸਰ | 33 | 56 |
| 15 | ਨਵਾਂਸ਼ਹਿਰ | 3 | 12 |
| 16 | ਪਟਿਆਲਾ | 110 | 33 |
| 17 | ਰੂਪਨਗਰ | 8 | 25 |
| 18 | ਸੰਗਰੂਰ | 37 | 55 |
| 19 | ਐਸ.ਏ.ਐਸ. ਨਗਰ | 8 | 30 |
| 20 | ਤਰਨਤਾਰਨ | 2 | 5 |
| | ਕੁੱਲ : | 400 | 477 |

ਸਟਾਫ਼ ਨਰਸ ਅਤੇ ਏ.ਐਨ.ਐਮ. ਦੀਆਂ ਖਾਲੀ ਪਈਆਂ ਅਸਾਮੀਆਂ ਜਲਦੀ ਭਰੀਆਂ ਜਾਣਗੀਆਂ।

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 90*

(ਬਿਨਾਂ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 90 ਦੀ ਐਕਸਟੈਨਸ਼ਨ ਮੰਗੀ ਗਈ।)

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 91*

(ਬਿਨਾਂ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 91 ਦੀ ਐਕਸਟੈਨਸ਼ਨ ਮੰਗੀ ਗਈ।)

---

## ਐਨ.ਆਰ.ਆਈ. ਦੀ ਪਰਿਭਾਸ਼ਾ

92. **ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪ੍ਰਵਾਸੀ ਭਾਰਤੀਆਂ ਦੀ ਪਰਿਭਾਸ਼ਾ ਕੀ ਹੈ ;

(ਅ) ਜਨਵਰੀ, 2008 ਵਿੱਚ ਚੰਡੀਗੜ੍ਹ ਅਤੇ ਜਲੰਧਰ ਵਿਖੇ ਕਰਵਾਏ ਗਏ ਪ੍ਰਵਾਸੀ ਭਾਰਤੀ ਸੰਮੇਲਨ (ਐਨ.ਆਰ.ਆਈ.) ਤੇ ਕੁੱਲ ਕਿੰਨਾ ਖਰਚ ਕੀਤਾ ਗਿਆ ਅਤੇ ਇਸ ਸਮਾਰੋਹ ਵਿਚ ਬੁਲਾਏ ਗਏ ਪ੍ਰਵਾਸੀ ਭਾਰਤੀਆਂ ਨੂੰ ਅਦਾ ਕੀਤੀ ਗਈ ਨਗਦੀ ਰੂਪ ਵਿੱਚ ਜਾਂ ਕਿਸੇ ਹੋਰ ਕਿਸਮ ਦੀ ਸਹਾਇਤਾ ਜੇਕਰ ਕੋਈ ਹੋਵੇ, ਦੇ ਵੇਰਵੇ ਕੀ ਹਨ ;

(ੲ) ਭਗੌੜਾ ਕਰਾਰ ਦਿੱਤੇ ਗਏ ਅਤੇ ਪੁਲਿਸ ਤਫਤੀਸ਼ ਵਿੱਚ ਸ਼ਾਮਿਲ ਪ੍ਰਵਾਸੀ ਭਾਰਤੀਆਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) "ਪ੍ਰਵਾਸੀ ਭਾਰਤੀ" ਉਹ ਆਦਮੀ ਹੈ ਜੋ ਭਾਰਤੀ ਮੂਲ ਦਾ ਹੋਵੇ ਅਤੇ ਸਥਾਈ ਜਾਂ ਅਸਥਾਈ ਤੌਰ ਤੇ ਭਾਰਤ ਤੋਂ ਬਾਹਰ ਵੱਸ ਗਿਆ ਹੋਵੇ ਅਤੇ ਇਨ੍ਹਾਂ ਵਿੱਚੋਂ ਕਿਸੇ ਵੀ ਸਥਿਤੀ ਵਿੱਚ :

(i) ਭਾਰਤ ਤੋਂ ਬਾਹਰ ਰੁਜ਼ਗਾਰ ਪ੍ਰਾਪਤ ਕਰਕੇ ਜਾਂ ਪ੍ਰਾਪਤ ਕਰਨ ਲਈ; ਜਾਂ

(ii) ਭਾਰਤ ਤੋਂ ਬਾਹਰ ਆਪਣਾ ਵਪਾਰ ਚਲਾਉਣ ਲਈ ਜਾਂ ਕਿੱਤੇ ਲਈ; ਜਾਂ

(iii) ਕਿਸੇ ਵੀ ਹੋਰ ਮੰਤਵ ਲਈ, ਅਜਿਹੀਆਂ ਪ੍ਰਸਥਿਤੀਆਂ ਵਿੱਚ ਭਾਰਤ ਤੋਂ ਬਾਹਰ ਅਣਮਿੱਥੇ ਸਮੇਂ ਲਈ ਠਹਿਰਣ ਦੀ ਮਨਸ਼ਾ ਦਾ ਪ੍ਰਗਟਾਵਾ ਕਰਦਾ ਹੋਵੇ।

(ਅ) ਜਨਵਰੀ, 2008 ਵਿਚ ਚੰਡੀਗੜ੍ਹ ਅਤੇ ਜਲੰਧਰ ਵਿਖੇ ਕਰਵਾਏ ਪੰਜਾਬੀ ਪ੍ਰਵਾਸੀ ਭਾਰਤੀ ਸੰਮੇਲਨ (ਐਨ.ਆਰ.ਆਈ.) ਕਰਵਾਉਣ ਲਈ ਵਿੱਤ ਵਿਭਾਗ ਨੇ 1.50 ਕਰੋੜ ਰੁਪਏ ਦੀ ਮਨਜ਼ੂਰੀ ਦਿੱਤੀ ਸੀ। ਇਸ ਸਮਾਰੋਹ ਵਿਚ ਬੁਲਾਏ ਗਏ ਪ੍ਰਵਾਸੀ ਭਾਰਤੀਆਂ ਨੂੰ ਨਗਦੀ ਰੂਪ ਵਿੱਚ ਜਾਂ ਕਿਸੇ ਹੋਰ ਕਿਸਮ ਦੀ ਕੋਈ ਵਿੱਤੀ ਸਹਾਇਤਾ ਅਦਾ ਨਹੀਂ ਕੀਤੀ ਗਈ।

---

*For Unstarred Questions No. 90 and 91 and replies thereto, please see Appendix to this Debates.

(ੲ) ਪ੍ਰਵਾਸੀ ਭਾਰਤੀ ਮੁਜਰਿਮ ਇਸ਼ਤਿਹਾਰੀਆਂ ਅਤੇ ਭਗੌੜਿਆਂ ਦੀ ਕੁੱਲ ਗਿਣਤੀ 1433 ਹੈ। ਇਨ੍ਹਾਂ ਪ੍ਰਵਾਸੀ ਭਾਰਤੀਆਂ ਵਿਚੋਂ 722 ਮੁਜਰਿਮ ਇਸ਼ਤਿਹਾਰੀ (ਅ/ਧ 82/83 ਸੀ.ਆਰ.ਪੀ.ਸੀ.) ਕਰਾਰ ਦਿੱਤੇ ਗਏ ਹਨ ਅਤੇ 711 ਭਗੌੜੇ (ਅ/ਧ 299 ਸੀ.ਆਰ.ਪੀ.ਸੀ.) ਕਰਾਰ ਦਿੱਤੇ ਹਨ। ਮਿਤੀ 1 ਜਨਵਰੀ, 2007 ਤੋਂ 29 ਫਰਵਰੀ, 2008 ਤੱਕ ਦੇ ਸਮੇਂ ਦੌਰਾਨ 141 ਕੇਸ ਪ੍ਰਵਾਸੀ ਭਾਰਤੀਆਂ ਦੇ ਖਿਲਾਫ ਪੁਲਿਸ ਕੋਲ ਜ਼ੇਰੇ ਤਫਤੀਸ਼ ਚੱਲ ਰਹੇ ਹਨ।

## ਮਾਨਤਾ ਪ੍ਰਾਪਤ ਯੂਨੀਵਰਸਿਟੀਆਂ ਦੀ ਸੂਚੀ

93. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਅਜਿਹੀਆਂ ਭਾਰਤੀ ਯੂਨੀਵਰਸਿਟੀਆਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖਣਗੇ ਜਿਨ੍ਹਾਂ ਦੀਆਂ ਗਰੈਜੂਏਟ ਅਤੇ ਪੋਸਟ ਗਰੈਜੂਏਟ ਡਿਗਰੀਆਂ ਨੂੰ ਨਿਯੁਕਤੀਆਂ ਕਰਦੇ ਸਮੇਂ ਰਾਜ ਸਰਕਾਰ ਦੁਆਰਾ ਮਾਨਤਾ ਦਿੱਤੀ ਜਾਂਦੀ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਯੂਨੀਵਰਸਿਟੀ ਗਰਾਂਟਸ ਕਮਿਸ਼ਨ ਅਤੇ ਹੋਰ ਸਬੰਧਤ ਅਪੈਕਸ ਸੰਸਥਾਵਾਂ, ਜਿਵੇਂ ਕਿ ਬਾਰ ਕੌਂਸਲ ਆਫ਼ ਇੰਡੀਆ, ਮੈਡੀਕਲ ਕੌਂਸਲ ਆਫ਼ ਇੰਡੀਆ ਅਤੇ ਆਲ ਇੰਡੀਆ ਕੌਂਸਲ ਆਫ਼ ਟੈਕਨੀਕਲ ਐਜੂਕੇਸ਼ਨ ਆਦਿ ਵਲੋਂ ਮਾਨਤਾ-ਪ੍ਰਾਪਤ ਗਰੈਜੂਏਟ ਅਤੇ ਪੋਸਟ ਗਰੈਜੂਏਟ ਡਿਗਰੀਆਂ ਜਿਹੜੀਆਂ ਯੂਨੀਵਰਸਿਟੀਆਂ ਦੀਆਂ ਰਾਜ ਸਰਕਾਰ ਵਲੋਂ ਨਿਯੁਕਤੀ ਦੇਣ ਸਮੇਂ ਵਿਚਾਰੀਆਂ ਜਾਂਦੀਆਂ ਹਨ, ਉਨ੍ਹਾਂ ਯੂਨੀਵਰਸਿਟੀਆਂ ਦੀ ਸੂਚੀ **ਅਨੁਲੱਗ 'ੳ' ਵਜੋਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਜਲੰਧਰ ਵਿਖੇ ਸਰਕਾਰੀ ਐਲੀਮੈਂਟਰੀ ਸਕੂਲਾਂ ਵਿੱਚ ਅਧਿਆਪਕਾਂ-ਵਿਦਿਆਰਥੀਆਂ ਦਾ ਅਨੁਪਾਤ

94. **ਸ਼੍ਰੀ ਕੇ.ਡੀ. ਭੰਡਾਰੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ ਵਿੱਚ ਰੈਣਕ ਬਜ਼ਾਰ, ਕਾਜ਼ੀ ਮੁਹੱਲਾ, ਟਾਲੀ ਮੁਹੱਲਾ ਅਤੇ ਪੁਰੀਆਂ ਮੁਹੱਲਾ ਦੇ ਸਰਕਾਰੀ ਮਿਡਲ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਜਮਾਤ-ਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿੱਚ ਲਗਾਏ ਗਏ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ?

**Placed in the Revisor's Branch.

ਡਾਕਟਰ ਉਪਿੰਦਰਜੀਤ ਕੌਰ : ਜਲੰਧਰ ਵਿੱਚ ਰੈਣਕ ਬਜ਼ਾਰ, ਕਾਜੀ ਮੁਹੱਲਾ, ਟਾਹਲੀ ਮੁਹੱਲਾ ਅਤੇ ਪੁਰੀਆਂ ਮੁਹੱਲਾ ਦੇ ਸਰਕਾਰੀ ਮਿਡਲ ਸਕੂਲਾਂ ਵਿੱਚ ਜਮਾਤਵਾਰ ਵਿਦਿਆਰਥੀਆਂ ਦੀ ਗਿਣਤੀ ਸਮੇਤ ਉਥੇ ਨਿਯੁਕਤ ਟੀਚਰਾਂ ਦੀ ਗਿਣਤੀ ਬਾਰੇ ਸੂਚਨਾ ਨਿਮਨ ਅਨੁਸਾਰ ਹੈ :-

| ਲੜੀ ਨੰ: | ਸਕੂਲ ਦਾ ਨਾਂ | ਜਮਾਤਵਾਰ ਬੱਚਿਆਂ ਦੀ ਗਿਣਤੀ | | | | | | | | | | | | | ਨਿਯੁਕਤ ਟੀਚਰਾਂ ਦੀ ਗਿਣਤੀ | | | | | |
|---|---|---|---|---|---|---|---|---|---|---|---|---|---|---|---|---|---|---|---|---|
| | | ਪ੍ਰਾਇਮਰੀ ਸੈਕਸ਼ਨ | | | | | | ਮਿਡਲ ਅਤੇ ਸੈਕੰਡਰੀ ਸੈਕਸ਼ਨ | | | | | | | ਪ੍ਰਾਇਮਰੀ ਲੈਵਲ | | | ਮਿਡਲ ਅਤੇ ਸੈਕੰਡਰੀ ਲੈਵਲ | | |
| | | ਪਹਿਲੀ | ਦੂਜੀ | ਤੀਜੀ | ਚੌਥੀ | ਪੰਜਵੀਂ | ਜੋੜ | ਛੇਵੀਂ | ਸਤਵੀਂ | ਅੱਠਵੀਂ | ਨੌਵੀਂ | ਦਸਵੀਂ | ਜੋੜ | ਕੁੱਲ ਜੋੜ | ਮੰਨਜ਼ੂਰ | ਭਰੀਆਂ | ਖਾਲੀ | ਮੰਨਜ਼ੂਰ | ਭਰੀਆਂ | ਖਾਲੀ |
| 1. | *ਸਮਿਸ, ਰੈਣਕ ਬਜ਼ਾਰ | 07 | 12 | 10 | 12 | 06 | 47 | 16 | 11 | 17 | -- | 12 | 56 | 103 | 03 | -- | 03 | 10 | 09 | 01 |
| 2. | **ਸਮਿਸ, ਕਾਜੀ ਮੁਹੱਲਾ | ਕੋਈ ਵਿਦਿਆਰਥੀ ਨਾ ਹੋਣ ਕਰਕੇ ਸ:ਪ੍ਰ ਸ 1998 ਵਿੱਚ ਬੰਦ ਕਰ ਦਿੱਤਾ ਸੀ। | | | | | -- | 17 | 33 | 43 | 11 | 32 | 136 | 136 | -- | -- | -- | 12 | 10 | 02 |
| 3. | ***ਸਮਿਸ, ਟਾਹਲੀ ਮੁਹੱਲਾ | 06 | 17 | 13 | 08 | 09 | 53 | 08 | 06 | 05 | -- | -- | 19 | 72 | 04 | 01 | 03 | 07 | 07 | -- |
| 4. | ਸਮਿਸ, ਪੁਰੀਆਂ ਮੁਹੱਲਾ | 05 | 10 | 15 | 09 | 13 | 52 | 14 | 15 | 07 | -- | -- | 36 | 88 | 04 | 03 | 01 | 06 | 06 | -- |

*ਸਰਕਾਰੀ ਪ੍ਰਾਇਮਰੀ ਸਕੂਲ, ਰੈਣਕ ਬਜ਼ਾਰ ਅਰਬਨ ਲੋਕਲ ਬਾਡੀ ਅਧੀਨ ਚਲਾ ਗਿਆ ਹੈ ਅਤੇ ਰੈਣਕ ਬਜ਼ਾਰ ਸਕੂਲ ਮਿਡਲ ਸਕੂਲ ਨਹੀਂ ਹੈ। ਬਲਕਿ ਹਾਈ ਸਕੂਲ ਹੈ।

**ਕਾਜੀ ਮੁਹੱਲੇ ਦਾ ਸਕੂਲ ਮਿਡਲ ਸਕੂਲ ਨਹੀਂ ਹੈ ਬਲਕਿ ਹਾਈ ਸਕੂਲ ਹੈ।

***ਸਰਕਾਰੀ ਮਿਡਲ ਸਕੂਲ, ਟਾਲੀ ਮੁਹੱਲਾ ਦਾ ਠੀਕ ਨਾਂ ਸਰਕਾਰੀ ਮਿਡਲ ਸਕੂਲ, ਟਾਹਲੀ ਮੁਹੱਲਾ ਹੈ।

# MATTERS RAISED DURING ZERO HOUR AND STATEMENTS BY THE CHIEF MINISTER AND MINISTERS THEREON

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇੱਕ ਬਹੁਤ ਹੀ ਅਹਿਮ ਮਸਲਾ ਪੰਜਾਬ ਸਰਕਾਰ ਅਤੇ ਖਾਸ ਤੌਰ ਤੇ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਬਹੁਤ ਹੀ ਦਰਦਨਾਕ ਮੌਤ, ਖੁਦਕਸ਼ੀ ਕਪੂਰਥਲਾ ਵਿਖੇ ਪਨਸਪ ਦੇ ਮੈਨੇਜਰ ਵਲੋਂ ਕੀਤੀ ਗਈ ਹੈ। ਅੱਜ ਫੂਡ ਐਂਡ ਸਪਲਾਈਜ਼ ਮਹਿਕਮੇ ਦੇ ਉਤੇ ਇੰਨਾ ਜ਼ਿਆਦਾ ਪ੍ਰੈਸ਼ਰ ਪੈਦਾ ਹੋ ਗਿਆ ਹੈ ਅਤੇ ਇਸ ਦੇ ਬਾਰੇ ਬਾਦਲ ਸਾਹਿਬ ਦੇ ਨੋਟਿਸ ਵਿੱਚ ਸਾਰਾ ਕੁਝ ਹੈ। ਇਸ ਦੇ ਬਾਰੇ ਇਨ੍ਹਾਂ ਦੇ ਆਪਣੇ ਐਮ.ਐਲ.ਏ. ਦਾਖਾ ਤੋਂ ਸ਼੍ਰੀ ਸ਼ਿਵਾਲਿਕ ਜੀ ਨੇ ਇਨਕੁਆਰੀ ਮਾਰਕ ਕੀਤੀ ਸੀ ਅਤੇ ਕਿਹਾ ਸੀ ਕਿ ਸਾਡੇ ਬਹੁਤ ਬੁਰਾ ਹਾਲ ਹੈ ਅਤੇ ਸਾਨੂੰ ਵਿਜੀਲੈਂਸ ਮਹਿਕਮਾ ਥੱਲੇ ਲਾਈ ਜਾਂਦਾ ਹੈ। ਸਾਡੀ ਉਥੇ ਕੋਈ ਪੁੱਛ ਪੜਤਾਲ ਨਹੀਂ ਹੈ। ਇਨ੍ਹਾਂ ਨੇ 15 ਦਿਨਾਂ ਦੇ ਵਿੱਚ-ਵਿੱਚ ਉਸ ਦੀ ਰਿਪੋਰਟ ਮੰਗੀ ਹੈ, ਅੱਜ 14ਵਾਂ ਦਿਨ ਹੋਣ ਵਾਲਾ ਹੈ ਪਰ ਉਹ ਅਜੇ ਤੱਕ ਨਹੀਂ ਆਈ। ਇਹ ਮਾਮਲਾ ਬਾਦਲ ਸਾਹਿਬ ਦੇ ਨੋਟਿਸ ਵਿੱਚ ਇਸ ਲਈ ਲਿਆ ਰਿਹਾ ਹਾਂ ਕਿਉਂਕਿ ਉਸ ਮਹਿਕਮੇ ਦੇ ਉਤੇ ਕਾਫੀ ਜ਼ਿਆਦਾ ਪ੍ਰੈਸ਼ਰ ਬਿਲਡ ਅੱਪ ਹੋ ਗਿਆ ਹੈ। ਇਸ ਵਿਅਕਤੀ ਨੂੰ ਇੱਕ ਇਨਕੁਆਰੀ ਮਾਰਕ ਹੋਈ ਕਿ ਤੁਸੀਂ ਸ਼ੈਲਰ ਜਾ ਕੇ ਚੈਕ ਕਰਕੇ ਆਓ ਅਤੇ ਇਹ ਚੈੱਕ ਕਰਕੇ ਆਇਆ ਅਤੇ ਮਾਲ ਪੂਰਾ ਸੀ ਪਰ ਬਾਅਦ ਵਿੱਚ ਵਿਜੀਲੈਂਸ ਵਾਲਿਆਂ ਨੇ ਕਹਿ ਦਿੱਤਾ ਕਿ ਜੇ ਤੂੰ ਪੱਕਾ ਹੈਂ ਤਾਂ ਤੂੰ ਸੋਚ ਲੈ। ਸਪੀਕਰ ਸਾਹਿਬ, ਰਾਤੀਂ ਉਸ ਦੀ ਡੈਡ ਬਾਡੀ ਮੁਹਾਲੀ ਵਿਖੇ ਘਰ ਆਈ ਸੀ ਅਤੇ ਮੈਂ ਉਨ੍ਹਾਂ ਦੇ ਬੱਚਿਆਂ ਅਤੇ ਵਾਈਫ ਨੂੰ ਮਿਲਣ ਗਿਆ ਸੀ, ਉਹ ਬਹੁਤ ਰੋ ਰਹੇ ਸਨ ਅਤੇ ਕਹਿ ਰਹੇ ਸਨ ਕਿ ਸਾਨੂੰ ਤਾਂ ਵਿਜੀਲੈਂਸ ਮਾਰ ਦੇਵੇਗੀ। ਸਪੀਕਰ ਸਾਹਿਬ, ਜੇਕਰ ਇਸ ਤਰ੍ਹਾਂ ਹੀ ਚੱਲਣ ਦਿੱਤਾ ਗਿਆ ਤਾਂ ਲੋਕ ਮਰਨਗੇ। ਇਸ ਦੀ ਤੁਸੀਂ ਹਾਈ ਲੈਵਲ ਉਤੇ ਇਨਕੁਆਰੀ ਕਰਵਾ ਲਵੋ ਕਿ ਇਹ ਕੀ ਹੋ ਰਿਹਾ ਹੈ। ਨੋਟ ਇਕੱਠੇ ਕੀਤੇ ਜਾ ਰਹੇ ਹਨ, ਬਹੁਤ ਬੁਰਾ ਹਾਲ ਹੈ। ਸਪੀਕਰ ਸਾਹਿਬ, ਇਸ ਦੇ ਲਈ ਇੱਕ ਹਾਊਸ ਦੀ ਸਬ-ਕਮੇਟੀ ਕਾਂਸਟੀਚਿਊਟ ਕਰਵਾ ਲਵੋ ਤਾਂ ਕਿ ਸਭ ਕੁਝ ਪ੍ਰਾਪਰ ਸਾਹਮਣੇ ਆ ਸਕੇ। ਮੈਨੂੰ ਬਹੁਤ ਹਮਦਰਦੀ ਹੈ ਤਾਂ ਕਿ ਸਹੀ ਕੰਮ ਚਲਦਾ ਰਹੇ ਲੋਕਾਂ ਨੂੰ ਇਨਸਾਫ ਮਿਲੇ। ਸਾਨੂੰ ਆਪਣੀ ਕੋਈ ਪਰਵਾਹ ਨਹੀਂ ਜੇਕਰ ਤੁਹਾਡੇ ਆਪਣੇ ਅਫ਼ਸਰ ਹੀ ਇਸ ਤਰ੍ਹਾਂ ਮਰਨ ਲੱਗ ਜਾਣਗੇ ਤਾਂ ਬਹੁਤ ਬੁਰੀ ਗੱਲ ਹੈ। ਸਪੀਕਰ ਸਾਹਿਬ, ਪੁਲਿਸ ਬੁਲਾ ਲੈਂਦੀ ਹੈ ਅਤੇ ਕਹਿ ਦਿੰਦੀ ਹੈ ਕਿ ਬਹਿ ਜਾ ਅੰਦਰ, ਜੇਕਰ ਉਸ ਵੱਲੋਂ ਪੈਸੇ ਦੇ ਦਿੱਤੇ ਜਾਂਦੇ ਹਾਂ ਤਾਂ ਠੀਕ ਹੈ ਨਹੀਂ ਤਾਂ ਤੁਹਾਨੂੰ ਪਤਾ ਹੀ ਹੈ ਕਿ ਕੀ ਹੁੰਦਾ ਹੈ। ਖੁਦ ਬਾਦਲ ਸਾਹਿਬ ਅਹਿਸਾਸ ਕਰ ਰਹੇ ਹਨ ਅਤੇ ਇਨ੍ਹਾਂ ਨੂੰ ਖੁਦ ਪਤਾ ਹੈ। ਆਪਾਂ ਇੱਕ ਦੂਜੇ ਉਤੇ ਇਲਜ਼ਾਮ ਲਗਾਉਂਦੇ ਹਾਂ ਪਰ ਜਿਹੜੀਆਂ ਸਾਡੀਆਂ ਏਜੰਸੀਆਂ ਜਾਂ ਅਦਾਰੇ ਹਨ ਕੀ ਉਹ ਨਿਰਪੱਖ ਤਰੀਕੇ ਨਾਲ ਕੰਮ ਕਰ ਰਹੀਆਂ ਹਨ? ਮੇਰੇ ਕੋਲ ਰਿਕਾਰਡ ਹੈ ਅਤੇ ਐਮ.ਐਲ.ਏ. ਸ਼ਿਵਾਲਿਕ ਜੀ ਨੂੰ ਪੁੱਛ ਲਵੋ ਕਿ ਕੀ ਹਾਲਤ ਹੋਈ ਪਈ ਹੈ, ਮਹਿਕਮੇ ਵਾਲੇ ਡਰਦੇ ਫਿਰਦੇ ਹਨ। ਸੈਕਟਰੀ ਨੂੰ ਪੁੱਛ ਲਵੋ ਭਾਵੇਂ ਕਿਸੇ ਹੋਰ ਨੂੰ ਪੁੱਛ ਲਵੋ, ਕੋਈ ਵੀ ਜਵਾਬ ਦੇਣ ਨੂੰ ਤਿਆਰ ਨਹੀਂ ਹੈ। ਉਹ ਤਾਂ ਇਹ ਕਹਿੰਦੇ ਹਨ ਕਿ ਸਾਡੇ ਮਗਰ ਤਾਂ ਵਿਜੀਲੈਂਸ ਲੱਗੀ ਹੋਈ ਹੈ, ਸਾਨੂੰ ਤਾਂ ਐਸ.ਪੀ. ਦਾ ਹੁਕਮ ਆਇਆ ਹੋਇਆ ਹੈ ਕਿ ਜੇ ਸਟਾਕ ਠੀਕ ਹੈ ਤਾਂ ਠੀਕ ਕਹਿ ਦੇਈਂ, ਜੇ ਗਲਤ ਹੈ ਤਾਂ ਗਲਤ ਕਹਿ ਦੇਈਂ। ਬਾਦਲ ਸਾਹਿਬ ਇਹ ਬਹੁਤ ਸੀਰੀਅਸ ਮਾਮਲਾ ਹੈ। ਉਹ ਇਨਸਾਨ ਇਥੋਂ ਚਲਿਆ ਗਿਆ ਹੈ ਅਤੇ ਉਸ ਦੇ ਪਰਿਵਾਰ ਵਾਲਿਆਂ ਦਾ ਬਹੁਤ ਬੁਰਾ ਹਾਲ ਸੀ ਅਤੇ ਉਹ ਵਾਰ-ਵਾਰ ਵਿਜੀਲੈਂਸ ਦਾ ਨਾਂ ਲੈ-ਲੈ ਕੇ ਰੋਣ ਲੱਗ ਜਾਂਦੇ ਸਨ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਥੋੜ੍ਹਾ ਜਿਹਾ ਮਿਰਚ ਮਸਾਲਾ ਲਗਾ ਕੇ ਗੱਲ ਨਾ ਕਰਿਆ ਕਰਨ। ਸਪੀਕਰ ਸਾਹਿਬ, ਵਿਜੀਲੈਂਸ ਵਾਲੇ ਮੇਰਾ ਖਿਆਲ ਹੈ ਕਿ ਜਦੋਂ ਚੈਕਿੰਗ ਵਾਸਤੇ ਮੁੱਲਾਂਪੁਰ ਗਏ ਸੀ ਜਾਂ ਕਿਤੇ ਹੋਰ ਗਏ ਸੀ, ਮੈਂ ਉਸੇ ਵੇਲੇ ਵਿਜੀਲੈਂਸ ਵਾਲਿਆਂ ਨੂੰ ਟੈਲੀਫੋਨ ਕਰਕੇ ਇਹ ਕਹਿ ਦਿੱਤਾ ਸੀ ਕਿ ਤੁਸੀਂ ਇਹ ਇਨਕੁਆਰੀ ਨਹੀਂ ਕਰਨੀ ਅਤੇ ਵਿਜੀਲੈਂਸ ਵਾਲਿਆਂ ਤੋਂ ਇਨਕੁਆਇਰੀ ਬੰਦ ਕਰਵਾ ਦਿੱਤੀ ਸੀ ਅਤੇ ਕਿਹਾ ਸੀ ਕਿ ਜੇਕਰ ਕੋਈ ਕਮੀ ਹੈ ਤਾਂ ਡਾਇਰੈਕਟਰ, ਫੂਡ ਐਂਡ ਸਪਲਾਈਜ਼ ਵੇਖ ਲੈਣ। ਸਪੀਕਰ ਸਾਹਿਬ, ਮੈਂ ਤਾਂ ਅਖਬਾਰ ਵਿੱਚ ਪੜ੍ਹਿਆ ਹੈ ਅਤੇ ਉਸ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਇਸ ਬਾਰੇ ਕਿਸੇ ਦਾ ਦੋਸ਼ ਨਹੀਂ ਹੈ। ਸਪੀਕਰ ਸਾਹਿਬ, ਕਈ ਵਾਰੀ ਘਰ ਦੇ ਅਜਿਹੇ ਹਾਲਾਤ ਹੋ ਜਾਂਦੇ ਹਨ ਪਰ ਕੋਈ ਵੀ ਖੁਦਕਸ਼ੀ ਹੋਵੇ ਤਾਂ ਆਪਾਂ ਸਰਕਾਰ ਦੇ ਜ਼ਿੰਮੇ ਮੜ੍ਹ ਦਿੰਦੇ ਹਾਂ ਕਿ ਇਸ ਕਰਕੇ ਹੋਈ ਹੈ। ਅਸੀਂ ਤੁਹਾਡੇ ਨਾਲੋਂ ਬਹੁਤ ਜ਼ਿਆਦਾ ਚਿੰਤਤ ਹਾਂ। ਜਦੋਂ ਵੀ ਕੋਈ ਕੇਸ ਮੇਰੇ ਨੋਟਿਸ ਵਿੱਚ ਆਉਂਦਾ ਹੈ, ਇੱਕ ਸੈਕਿੰਡ ਵਿੱਚ ਉਸ ਉਤੇ ਐਕਸ਼ਨ ਲੈਂਦਾ ਹਾਂ। ਹੁਣ ਨਾ ਤਾਂ ਵਿਜੀਲੈਂਸ ਵਾਲਿਆਂ ਕੋਲ ਇਨਕੁਆਇਰੀ ਹੈ ਨਾ ਹੀ ਉਹ ਕਰ ਰਹੀ ਹੈ। ਉਨ੍ਹਾਂ ਕੋਲ ਇਹ ਕੇਸ ਨਹੀਂ ਹੈ। ਇਸ ਕਰਕੇ ਮੈਨੂੰ ਪਤਾ ਨਹੀਂ ਕਿ ਇਸ ਬਾਰੇ ਗੱਲ ਕੀ ਹੈ ਪਰ ਜਿਹੜੀ ਤੁਸੀਂ ਗੱਲ ਕੀਤੀ ਹੈ, ਉਹ ਠੀਕ ਨਹੀਂ ਹੈ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਸੀ.ਬੀ.ਆਈ. ਕੋਲੋਂ ਕਰਵਾ ਲਵੋ ਅਤੇ ਪਤਾ ਲੱਗ ਜਾਵੇਗਾ ਕਿ ਕੀ ਸੱਚਾਈ ਹੈ। ਤੁਹਾਡਾ ਮਹਿਕਮਾ ਤਾਂ ਕੁਝ ਬੋਲਣ ਜੋਗਾ ਹੀ ਨਹੀਂ ਹੈ। ਤੁਸੀਂ ਆਪਣੇ ਫੂਡ ਐਂਡ ਸਪਲਾਈਜ਼ ਮਹਿਕਮੇ ਵਾਲਿਆਂ ਨੂੰ ਪੁੱਛੋ ਕਿ ਉਨ੍ਹਾਂ ਦੇ ਉਤੇ ਕਿੰਨਾ ਵੱਡਾ ਪ੍ਰੈਸ਼ਰ ਪਿਆ ਹੋਇਆ ਹੈ। ਮੇਰੇ ਕੋਲ ਰਿਕਾਰਡ ਹੈ। ਇਹ ਗੱਲ ਕਪੂਰਥਲਾ ਹੋਈ ਹੈ, ਸ਼ਿਵਾਲਿਕ ਦਾ ਕੇਸ ਅੱਡ ਹੈ। ਕਿਸੇ ਵੀ ਡਿਸਟ੍ਰਿਕਟ ਵਿੱਚ ਸ਼ੈਲਰ ਵਾਲਿਆਂ ਦਾ ਹਾਲ ਦੇਖ ਲਓ। ਕੋਈ ਫੂਡ ਸਪਲਾਈ ਦੀ ਗੱਲ ਆਉਂਦੀ ਹੈ ਕਿ 7 ਬੈਗ ਐਕਸੈੱਸ ਹੋ ਜਾਣ ਤਾਂ ਕਹਿੰਦੇ ਹਨ ਕਿ ਕੇਸ ਕਰੋ ਕਿ ਕਿਵੇਂ ਹੋ ਗਏ। ਹਾਲਾਂ ਕਿ ਜਦੋਂ ਤੁਸੀਂ ਆਲਰੇਡੀ ਲੈਵੀ ਕੀਤਾ ਹੋਇਆ ਹੈ। ਮਾਲ ਵੱਧ ਹੋਵੇ, ਘੱਟ ਹੋਵੇ ਜਦੋਂ ਸਟਾਕ ਲਿਫ਼ਟ ਹੋਵੇਗਾ ਤਾਂ ਉਸ ਵੇਲੇ ਮਾਲ ਪੂਰਾ ਹੋਣਾ ਚਾਹੀਦਾ ਹੈ। ਇਹ ਸ਼ੈਲਰ ਵਾਲਿਆਂ ਦੀ ਜ਼ਿੰਮੇਵਾਰੀ ਹੈ। ਪਰ ਉਨ੍ਹਾਂ ਨੂੰ ਇੰਸਟ੍ਰਕਸ਼ਨਾਂ ਅਜਿਹੀਆਂ ਮਿਲੀਆਂ ਹੋਣੀਆਂ ਹਨ। ਮੈਂ ਤਾਂ ਦੇਖੋ ਕੋਈ ਮਿਰਚ ਮਸਾਲਾ ਲਾ ਕੇ ਗੱਲ ਨਹੀਂ ਕਰ ਰਿਹਾ। ਮੈਂ ਤਾਂ ਸਿਰਫ਼ ਤੁਹਾਡੀ ਨਾਲਿਜ ਵਿੱਚ ਲਿਆ ਰਿਹਾ ਹਾਂ ਕਿ ਇਹ ਹੋ ਰਿਹਾ ਹੈ। ਅੱਗੇ ਇਸ ਵਿੱਚ ਤੁਹਾਡੀ ਮਰਜ਼ੀ ਹੈ। ਜੇ ਤੁਸੀਂ ਸਮਝਦੇ ਹੋ ਤਾਂ ਬਹੁਤ ਵਧੀਆ ਗੱਲ ਹੈ ਜੇ ਤੁਸੀਂ ਸੀ.ਬੀ.ਆਈ. ਤੋਂ ਇਨਕੁਆਇਰੀ ਕਰਾ ਦਿਓਗੇ ਜਾਂ ਹਾਊਸ ਦੀ ਕਮੇਟੀ ਬਣਵਾ ਦਿਓ ਤਾਂ ਸਭ ਕੁਝ ਸਾਹਮਣੇ ਆ ਜਾਵੇਗਾ। ਇਸ ਵਿਚ ਮੇਰਾ ਕੋਈ ਪਰਸਨਲ ਇੰਟਰਸਟ ਨਹੀਂ ਹੈ। ਮੈਂ ਓਵਰ ਆਲ ਸਟੇਟ ਦੀ ਗੱਲ ਕਰ ਰਿਹਾ ਹਾਂ। ਜੇ ਅੱਜ ਇਕ ਮਹਿਕਮੇ ਦਾ ਇਹ ਹਾਲ ਹੈ, ਕੱਲ੍ਹ ਨੂੰ ਦੂਜੇ ਦਾ ਹੋ ਜਾਵੇਗਾ। ਇਸ ਦੇ ਪਿੱਛੇ ਕੀ ਕਾਰਨ ਹੈ, ਇਹ ਤੁਹਾਨੂੰ ਪਰਸਨਲੀ ਪਤਾ ਹੈ। ਸਪੀਕਰ ਸਾਹਿਬ, ਕਿਰਪਾ ਕਰਕੇ ਬਾਦਲ ਸਾਹਿਬ ਇਸ ਸਬੰਧੀ ਕਿਸੇ ਨਤੀਜੇ ਤੇ ਤਾਂ ਪਹੁੰਚਣ। ਇਸ ਸਬੰਧੀ ਕੋਈ ਇਨਕੁਆਇਰੀ ਕਰਾਉਣ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਗੱਲ ਜੋ ਇੱਕ ਵਾਰ ਕਹਿ ਦਿੱਤੀ ਉਸਨੂੰ ਵਾਰ-ਵਾਰ ਰਿਪੀਟ ਕਰਦਾ ਚੰਗਾ ਨਹੀਂ ਲਗਦਾ। ਵਿਜੀਲੈਂਸ ਅੱਜ ਉਥੇ ਇਨਕੁਆਇਰੀ ਕਰ ਹੀ ਨਹੀਂ ਰਹੀ। ਮੈਂ ਪਹਿਲੇ ਦਿਨ ਹੀ ਉਨ੍ਹਾਂ ਨੂੰ ਰੋਕ ਦਿੱਤਾ। ਮੇਰੀ ਇੱਕ ਕਨਸਰਨਡ ਸ਼ੈਲਰ ਵਾਲੇ ਨਾਲ ਗੱਲ ਹੋਈ ਹੈ। ਇਨ੍ਹਾਂ ਦਾ ਇਸ ਗੱਲ ਨਾਲ ਕੋਈ ਤਾਅਲੁਕ ਨਹੀਂ ਹੈ ਜਿਹੜੇ ਇੰਸਪੈਕਟਰ ਸਾਹਿਬ ਬਾਰੇ ਇਹ ਦੱਸ ਰਹੇ ਹਨ। ਸ਼ੈਲਰ ਵਾਲਿਆਂ ਨਾਲ ਮੇਰੀ ਪੰਜ ਮਿੰਟਾਂ ਵਿੱਚ ਸਾਰੀ ਗੱਲ ਹੋ ਗਈ ਸੀ। ਫੂਡ ਸਪਲਾਈ ਮਨਿਸਟਰ ਸਾਹਿਬ ਬੈਠੇ ਹਨ, ਇਹ ਜਵਾਬ ਦੇ ਦੇਣਗੇ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) :** ਸਪੀਕਰ ਸਾਹਿਬ, ਜਿਹੜੀ ਇਹ ਇਨਕੁਆਇਰੀ ਦੀ ਗੱਲ ਕਰ ਰਹੇ ਹਨ ਉਹ ਲੁਧਿਆਣੇ ਹੋਈ ਹੈ ਅਤੇ ਜਿਹੜਾ ਸੁਸਾਈਡ ਹੋਇਆ ਹੈ, ਉਹ ਕਪੂਰਥਲੇ ਹੋਇਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਸਾਰੇ ਪੰਜਾਬ ਦੀ ਗੱਲ ਕਰ ਰਿਹਾ ਹਾਂ। ਸਿਰਫ਼ ਕਪੂਰਥਲੇ, ਲੁਧਿਆਣੇ ਵਾਸਤੇ ਇਨਕੁਆਇਰੀ ਦੀ ਗੱਲ ਨਹੀਂ ਕਰ ਰਿਹਾ। ਇਹ ਦੇਖੋ ਬਾਦਲ ਸਾਹਿਬ ਤੁਸੀਂ ਆਪ ਲਿਖਿਆ ਹੈ। Report within 15 days ਤੁਹਾਡੇ ਕੋਲ ਇਸ ਦਾ ਜਵਾਬ ਆ ਗਿਆ ਹੈ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਮੈਨਸ਼ਨ ਕੀਤਾ ਹੈ, ਸੀ.ਐਮ. ਸਾਹਿਬ ਉਸ ਬਾਰੇ ਦੱਸ ਚੁੱਕੇ ਹਨ। ਸੀ.ਐਮ. ਸਾਹਿਬ ਨੇ ਵਿਜੀਲੈਂਸ ਨੂੰ ਕਿਹਾ ਕਿ ਇਨਕੁਆਇਰੀ ਨਹੀਂ ਕਰਨੀ। ਡਾਇਰੈਕਟਰ ਖੁਦ ਇਨਕੁਆਇਰੀ ਕਰ ਰਹੇ ਹਨ।

**ਮਾਨਯੋਗ ਸਪੀਕਰ :** ਜੇ ਆਪ ਕਰ ਰਹੇ ਹਨ ਤਾਂ ਠੀਕ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਹ ਤਾਂ ਕਹਿੰਦੇ ਹਨ ਕਿ 15 ਦਿਨ ਵਿਚ ਜਵਾਬ ਦਿਓ ਤੇ ਤੁਸੀਂ ਕਹਿੰਦੇ ਹੋ ਕਿ ਕੁਝ ਕਿਹਾ ਨਹੀਂ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ :** ਸਪੀਕਰ ਸਾਹਿਬ, ਪਤਾ ਨਹੀਂ ਇਹ ਕਿਹੜੀ ਚਿੱਠੀ ਦਿਖਾ ਰਹੇ ਹਨ। ਸੀ.ਐਮ. ਸਾਹਿਬ ਨੇ ਚਿੱਠੀ ਬਦਲੀ ਹੈ। ਇਨ੍ਹਾਂ ਕੋਲ ਸ਼ਾਇਦ ਪਹਿਲੀ ਚਿੱਠੀ ਹੋਵੇਗੀ।

**Sardar Ajit Inder Singh Mofar :** This is the only one. He does not have got any reply for it.

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਜਵਾਬ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਹਾਊਸ ਦੀ ਕਮੇਟੀ ਬਣਾ ਦਿਓ। ਆਪਾਂ ਨੂੰ ਡਰ ਕਿਉਂ ਲਗਦਾ ਹੈ ? ਹੋਰ ਮਸਲਿਆਂ ਦੀ ਇਨਕੁਆਰੀ ਵੀ ਤਾਂ ਕਰਵਾਉਂਦੇ ਹਾਂ।

**ਮਾਨਯੋਗ ਸਪੀਕਰ :** ਮਹਿਕਮਾ ਇਨਕੁਆਇਰੀ ਕਰ ਰਿਹਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਨਹੀਂ ਜੀ, ਮਹਿਕਮਾ ਨਹੀਂ ਕਰ ਰਿਹਾ।

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਤਾਂ ਕਪੂਰਥਲੇ ਦੀ ਕਰ ਰਹੇ ਹਨ ਅਤੇ ਚਿੱਠੀ ਮੁਲਾਂਪੁਰ ਦੀ ਦਿਖਾ ਰਹੇ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੇਰੇ ਕੋਲ ਸਾਰੇ ਪੰਜਾਬ ਦਾ ਰਿਕਾਰਡ ਹੈ।

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਇਨ੍ਹਾਂ ਨਾਲ ਬਹਿ ਕੇ ਗੱਲ ਕਰ ਲਓ। ਫੇਰ ਅੱਗੇ ਗੱਲ ਕਰਿਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਨਕੁਆਇਰੀ ਕਰਾਓ। ਹਾਊਸ ਦੀ ਕਮੇਟੀ ਬਣਾਓ ਕਿ ਇਹ ਖੁਦਕਸ਼ੀਆਂ ਕਿਉਂ ਹੋ ਰਹੀਆਂ ਹਨ ? ਵਿਜੀਲੈਂਸ ਕਿਉਂ ਦਖਲਅੰਦਾਜ਼ੀ ਕਰ ਰਿਹਾ ਹੈ ? ਮਹਿਕਮਾ ਕਿਉਂ ਆਪਣਾ ਕੰਮ ਨਹੀਂ ਕਰ ਰਿਹਾ?

**ਮਾਨਯੋਗ ਸਪੀਕਰ :** ਵਿਜੀਲੈਂਸ ਬਾਰੇ ਸੀ.ਐਮ. ਸਾਹਿਬ ਨੇ ਗੱਲ ਕਰ ਦਿੱਤੀ ਹੈ ਕਿ ਉਨ੍ਹਾਂ ਵੱਲੋਂ ਕੋਈ ਇਨਕੁਆਰੀ ਨਹੀਂ ਚਲ ਰਹੀ। ਫਿਰ ਵਿਜੀਲੈਂਸ ਬਾਰੇ ਬਦੋਬਦੀ ਗੱਲ ਕਿਉਂ ਕਰਦੇ ਹੋ। ਉਹ ਇਨਕੁਆਇਰੀ ਨਹੀਂ ਕਰ ਰਿਹਾ। ਫਿਰ ਉਸ ਦੀ ਗੱਲ ਇਸ ਨਾਲ ਕਿਉਂ ਜੋੜੀ ਜਾ ਰਹੀ ਹੈ। ਮਹਿਕਮੇ ਦੀ ਕੋਈ ਗੱਲ ਹੋਵੇਗੀ। ਮੰਤਰੀ ਜੀ ਨਾਲ ਬਹਿ ਕੇ ਚਿੱਠੀ ਦਿਖਾ ਕੇ ਗੱਲ ਕਰ ਲਓ। ਇਸ ਬਾਰੇ ਕੋਈ ਤਫ਼ਸੀਲ ਹੈ ਤਾਂ ਦੱਸ ਦਿਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਇੱਕ ਅਹਿਮ ਸਵਾਲ ਲੈ ਕੇ ਆਇਆ ਹਾਂ। ਸਪੀਕਰ ਸਾਹਿਬ, ਮੈਂ ਡਿਟੇਲ ਵਿਚ ਜਾਣਾ ਨਹੀਂ ਚਾਹੁੰਦਾ ਸੀ। ਇੱਕ ਬੰਦਾ ਮਰਿਆ ਹੈ, ਇਕ ਜ਼ਿੰਮੇਂਵਾਰ ਅਫ਼ਸਰ ਮਰਿਆ ਹੈ ਪਰ ਉਹ ਕਿਉਂ ਮਰਿਆ ਹੈ? What pressure was on him ? ਇਸ ਸਬੰਧੀ ਇਨਕੁਆਇਰੀ ਕਰਵਾਉਣ। ਉਸ ਦੇ ਬੱਚਿਆਂ ਦੀ ਮਾਂ ਕਹਿੰਦੀ ਹੈ ਮੁੰਡਿਓ ਕਿਤੇ ਹੋਰ ਚਲੇ ਜਾਇਓ ਪਰ ਪਨਸਪ ਵਿੱਚ ਨਾ ਜਾਇਓ।

**ਮਾਨਯੋਗ ਸਪੀਕਰ :** ਗੱਲ ਤੁਹਾਡੀ ਕਨਵੇਅ ਹੋ ਗਈ। ਕੇਸ ਦਾ ਸੁਸਾਈਡ ਨਾਲ ਤਾਅਲੁਕ ਨਹੀਂ ਹੈ। ਇਸ ਦਾ ਆਪਣਾ ਸਿਸਟਮ ਹੁੰਦਾ ਹੈ। ਰਿਪੋਰਟ ਦਰਜ ਹੁੰਦੀ ਹੈ। ਉਸ ਬਾਰੇ ਪਤਾ ਲੱਗਦਾ ਰਹਿੰਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਨਹੀਂ ਜੀ, ਤੁਸੀਂ ਇਹ ਮਾਮਲਾ ਹਾਊਸ ਦੀ ਕਮੇਟੀ ਨੂੰ ਰੈਫਰ ਕਰ ਦਿਓ, ਤੁਹਾਡੀ ਮਰਜ਼ੀ ਹੈ।

**ਮਾਨਯੋਗ ਸਪੀਕਰ :** ਜਿਹੜਾ ਤੁਸੀਂ ਕੁਐਸਚਨ ਰੇਜ਼ ਕੀਤਾ ਹੈ, ਇਸ ਨਾਲ ਵਿਜੀਲੈਂਸ ਨਾਲ ਸਬੰਧਤ ਤਾਂ ਗੱਲ ਹੀ ਕੋਈ ਨਹੀਂ ਹੈ।

**Sardar Ajit Inder Singh Mofar :** Speaker Sahib, you know better than me. You know better what is Vigilance and what it has been. ਤੁਹਾਡੀ ਮਰਜ਼ੀ ਹੈ।

**ਮਾਨਯੋਗ ਸਪੀਕਰ :** ਇਸ ਵਿੱਚ ਜੇ ਕੋਈ ਇਨਵਾਲਡ ਨਹੀਂ ਹੈ ਤਾਂ ਕਿਉਂ ਇਸ ਗੱਲ ਨੂੰ ਅੱਗੇ ਵਧਾਈ ਜਾਂਦੇ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਚੀਫ਼ ਮਨਿਸਟਰ ਸਾਹਿਬ ਕੋਲੋਂ ਮੰਗ ਕਰਦਾ ਹਾਂ ਕਿ ਮੇਰੀ ਕਾਂਸਟੀਚੂਐਂਸੀ ਵਿਚ ਪੁਲਿਸ ਸਟੇਸ਼ਨ ਢਿਲਵਾਂ ਦੇ ਵਿਚ ਸ਼ਡਿਊਲਡ ਕਾਸਟ ਨਾਲ ਸਬੰਧਤ ਫੈਮਲੀਜ਼ ਟਰੈਕਟਰ ਟਰਾਲੀ ਤੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਦਰਸ਼ਨਾਂ ਤੋਂ ਬਾਅਦ ਵਾਪਸ ਆ ਰਹੇ ਸਨ, ਇੱਕ ਸ਼ਰਾਬੀ ਟਰੱਕ ਵਾਲੇ ਨੇ ਉਨ੍ਹਾਂ ਨੂੰ ਕੁਚਲ ਦਿੱਤਾ। ਜਿਸ ਕਾਰਨ ਚਾਰ ਔਰਤਾਂ ਮਰ ਗਈਆਂ। ਮੈਂ ਹਾਈਲੀ ਓਬਲਾਈਜ਼ ਹੋਵਾਂਗਾ ਅਗਰ ਪ੍ਰਭਾਵਿਤ ਫੈਮਲੀਜ਼ ਨੂੰ

ਐਕਸ-ਗਰੇਸ਼ੀਆ ਗਰਾਂਟ ਦਿੱਤੀ ਜਾਵੇ। ਮੁਸਤਫਾਬਾਦ ਵਿਖੇ ਬਾਬਾ ਕੁਸ਼ਮੀਰਾ ਸਿੰਘ ਜੀ ਦਾ ਇੱਕ ਪ੍ਰਾਈਵੇਟ ਹਸਪਤਾਲ ਹੈ, ਉਥੇ ਇਹ ਲੋਕ ਲਿਆਂਦੇ ਗਏ ਜਿੱਥੇ ਕਿ ਚਾਰ ਔਰਤਾਂ ਦੀ ਤਾਂ ਮੌਤ ਹੋ ਗਈ ਅਤੇ ਲਗਭਗ 15—20 ਔਰਤਾਂ, ਬੱਚੇ ਤੇ ਲੜਕੀਆਂ ਸੀਰੀਅਸਲੀ ਇੰਜਰਡ ਹਨ। ਭਾਵੇਂ ਕਿ ਲੋਕਲ ਲੋਕਾਂ ਨੇ ਇਨ੍ਹਾਂ ਦੇ ਇਲਾਜ ਵਿਚ ਆਪਣਾ ਛੋਟਾ-ਮੋਟਾ ਬਣਦਾ ਯੋਗਦਾਨ ਪਾਉਣ ਦਾ ਉਪਰਾਲਾ ਕੀਤਾ ਹੈ ਪਰ ਫਿਰ ਵੀ ਚਾਹਾਂਗਾ ਕਿ ਮਾਨਯੋਗ ਸੀ.ਐਮ. ਸਾਹਿਬ ਇੰਟਰਫੀਅਰੈਂਸ ਕਰਕੇ ਡੀ.ਸੀ. ਕਪੂਰਥਲਾ ਨੂੰ ਭੇਜ ਕੇ ਜਾਂ ਅਫ਼ਸਰਾਂ ਨੂੰ ਉਥੇ ਭੇਜ ਕੇ ਇਨ੍ਹਾਂ ਗਰੀਬਾਂ ਦੀ ਜ਼ਰੂਰ ਕੋਈ ਇਮਦਾਦ ਕਰਨ। ਮੇਰੀ ਮੰਗ ਹੈ ਕਿ 50-50 ਹਜ਼ਾਰ ਰੁਪਿਆ ਤਾਂ ਡੈੱਥ ਕੇਸਿਜ਼ ਨੂੰ ਦਿੱਤਾ ਜਾਵੇ ਅਤੇ ਜੋ ਸੀਰੀਅਸਲੀ ਇੰਜਰਡ ਜਾਂ ਇੰਜਰਡ ਹਨ, ਉਨ੍ਹਾਂ ਨੂੰ 25-25 ਹਜ਼ਾਰ ਰੁਪਿਆ ਦਿੱਤਾ ਜਾਵੇ, ਇਹ ਦਲਿਤ ਪਰਿਵਾਰ ਨਾਲ ਸਬੰਧਤ ਲੋਕ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਗੌਰਮਿੰਟ ਦਾ ਇੱਕ ਕਿਸਮ ਦਾ ਮੰਨਿਆ ਹੋਇਆ ਫਾਰਮੂਲਾ ਹੀ ਹੈ ਕਿ ਜੇ ਇਸ ਤਰ੍ਹਾਂ ਦੇ ਕੇਸਾਂ ਵਿਚ ਡੈੱਥ ਹੋ ਜਾਵੇ ਤਾਂ ਸਬੰਧਤ ਬੰਦਿਆਂ ਦੀ ਜ਼ਰੂਰ ਮਦਦ ਕਰਦੇ ਹਾਂ। ਐਮ.ਐਲ.ਏ. ਸਾਹਿਬ ਨੇ 50-50 ਹਜ਼ਾਰ ਰੁਪਿਆ ਡੈੱਥ ਕੇਸਿਜ਼ ਵਾਸਤੇ ਮੰਗਿਆ ਹੈ ਅਤੇ ਜ਼ਖ਼ਮੀਆਂ ਵਾਸਤੇ 25-25 ਹਜ਼ਾਰ ਦੇਣ ਵਾਸਤੇ ਕਿਹਾ ਹੈ। ਮੈਂ ਡੀ.ਸੀ. ਨੂੰ ਹੁਣੇ ਹੀ ਕਹਿ ਦਿੰਦਾ ਹਾਂ ਅਤੇ ਆਪਣੇ ਸਟਾਫ ਨੂੰ ਵੀ ਕਹਿ ਦੇਵਾਂਗਾ ਕਿ ਉਥੇ ਰਿਪੋਰਟ ਭੇਜਣ ਤਾਂ ਕਿ ਸਮੇਂ ਸਿਰ ਇਮਦਾਦ ਹੋ ਜਾਵੇ। (ਥੰਪਿੰਗ)

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਵੀ ਇੱਕ ਮਾਮਲਾ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। It is for the entire state and ਨਿਊਜ਼ ਪੇਪਰ ਦੇ ਵਿੱਚ ਦੋ ਦਿਨ ਪਹਿਲਾਂ ਹੀ ਰਿਪੋਰਟ ਆਈ ਸੀ ਕਿ ਬਠਿੰਡਾ ਦੇ ਕੋਲ ਇੱਕ ਪੋਲਟਰੀ ਫਾਰਮ ਦੇ ਵਿੱਚ ਬਹੁਤ ਸਾਰੇ ਬਰਡ ਅਚਾਨਕ ਮਰ ਗਏ ਹਨ। ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਤੋਂ ਹਾਊਸ ਦੇ ਵਿੱਚ ਐਸ਼ੋਰੈਂਸ/ਆਸ਼ਵਾਸ਼ਨ ਚਾਹੁੰਦਾ ਹਾਂ ਕਿ in case it is treated to be a bird flu case, are we prepared to meet any such eventuality and are we in a position to stop the spread of this deadly virus?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਟੇਟਮੈਂਟ ਪੜ੍ਹ ਲਈ ਹੋਣੀ ਹੈ। ਉਥੇ ਟੀਮਜ਼ ਵੀ ਭੇਜੀਆਂ ਗਈਆਂ ਸਨ। ਉਨ੍ਹਾਂ ਨੇ ਕਿਹਾ ਹੈ ਕਿ ਇਹ ਬਰਡ ਫਲੂ ਦਾ ਕੇਸ ਨਹੀਂ ਹੈ। ਇਹ ਹੋਰ ਵੀ ਕੋਈ ਬਿਮਾਰੀ ਹੋ ਸਕਦੀ ਹੈ। ਮੈਂ ਇਸ ਦੀ ਰਿਪੋਰਟ ਅਤੇ ਸਾਰੀ ਡਿਟੇਲ ਮੰਗਵਾ ਲਵਾਂਗਾ। ਮੈਂ ਇੰਨਾ ਕਿਹਾ ਹੈ ਕਿ ਪਤਾ ਲਾਇਆ ਜਾਵੇ ਕਿ ਕੀ ਹੋਇਆ ਹੈ। ਜਦੋਂ ਪਤਾ ਲੱਗ ਜਾਵੇਗਾ ਤਾਂ ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸ ਦੇਵਾਂਗਾ। ਮੈਂ ਹੋਏ ਨੁਕਸਾਨ ਦੇ ਲਈ ਸਹਾਇਤਾ ਜ਼ਰੂਰ ਕਰ ਦੇਵਾਂਗਾ। (ਥੰਪਿੰਗ)

**ਮਾਨਯੋਗ ਸਪੀਕਰ** : ਹੁਣ ਕਾਲ ਅਟੈਨਸ਼ਨ ਮੋਸ਼ਨ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਵੀ ਗੱਲ ਸੁਣ ਲਵੋ।

**ਮਾਨਯੋਗ ਸਪੀਕਰ** : ਹਾਂ ਜੀ, ਦੱਸੋ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਮਾਨਯੋਗ ਸਪੀਕਰ ਸਾਹਿਬ, ਮੈਂ ਗੰਨੇ ਨਾਲ ਸਬੰਧਤ ਗੱਲ ਕਰਨੀ ਚਾਹੁੰਦਾ ਹਾਂ। ਕੋਰੇ ਦੇ ਕਾਰਨ ਗੰਨੇ ਦੇ ਖੇਤਾਂ ਵਿੱਚ ਜੋ ਗੰਨਾ ਪਿਆ ਸੀ, ਉਹ ਸੁੱਕ ਗਿਆ ਹੈ। ਇਸ ਗੰਨੇ ਨੂੰ ਮਿੱਲਾਂ ਚੁੱਕ ਨਹੀਂ ਰਹੀਆਂ। ਇੱਕ ਹੋਰ ਪ੍ਰਾਬਲਮ ਇਹ ਹੈ ਕਿ ਕੋਰੇ ਦੇ ਕਾਰਨ ਸੁੱਕੇ ਹੋਏ ਗੰਨੇ ਨੂੰ ਮਿੱਲਾਂ ਪਹਿਲਾਂ ਹੀ ਨਹੀਂ ਚੁੱਕ ਰਹੀਆਂ ਸਨ ਔਰ ਹੁਣ ਗਰਮੀ ਵੀ ਪੈਣੀ ਸ਼ੁਰੂ ਹੋ ਗਈ ਹੈ, ਇਹ ਪਿਆ ਹੋਇਆ ਗੰਨਾ ਬਿਲਕੁਲ ਹੀ ਸੁੱਕ ਕੇ ਕਾਨੇ ਵਰਗਾ ਹੋ ਜਾਣਾ ਹੈ। ਦੂਜੀ ਗੱਲ ਹੈ ਕਿ ਪ੍ਰਾਈਵੇਟ ਮਿੱਲਾਂ ਜੋ ਕਿ ਦਸੂਹਾ ਅਤੇ ਮੁਕੇਰੀਆਂ ਦੀਆਂ ਹਨ, ਉਹ ਪਰਚੀਆਂ ਵੇਚ ਰਹੀਆਂ ਹਨ। ਉਨ੍ਹਾਂ ਦੇ ਇੰਪਲਾਈ ਪਰਚੀਆਂ ਵੇਚ ਰਹੇ ਹਨ। ਮੁਕੇਰੀਆਂ ਵਾਲੇ ਡੀ.ਐਮ. ਨੇ ਸਾਡੇ ਹਲਕੇ ਦੇ ਜ਼ਿਮੀਂਦਾਰ ਕੋਲੋਂ 10 ਹਜ਼ਾਰ ਰੁਪਿਆ ਲਿਆ ਅਤੇ ਉਸ ਨੂੰ ਦਰਾਜ ਦੇ ਵਿੱਚ ਰੱਖ ਲਿਆ ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ। 2000 ਤੋਂ ਲੈ ਕੇ 5000 ਤੱਕ ਮੁਕੇਰੀਆਂ ਸ਼ੂਗਰ ਮਿੱਲ ਵਾਲੇ ਪਰਚੀਆਂ ਵੇਚ ਰਹੇ ਹਨ। ਜਿਨ੍ਹਾਂ ਲੋਕਾਂ ਦੇ ਬਾਂਡ ਮਿੱਲਾਂ ਵਾਲਿਆਂ ਦੇ ਕੋਲ ਹਨ, ਮੈਂ ਉਨ੍ਹਾਂ ਦੀ ਗੱਲ ਕਰਨੀ ਚਾਹੁੰਦਾ ਹਾਂ। ਹੁਣ ਸੁਣਨ ਦੇ ਵਿੱਚ ਆ ਰਿਹਾ ਹੈ ਕਿ 15-20 ਅਪ੍ਰੈਲ ਤੱਕ ਮਿੱਲਾਂ ਬੰਦ ਹੋਣ ਜਾ ਰਹੀਆਂ ਹਨ...

**ਮਾਨਯੋਗ ਸਪੀਕਰ :** ਛੇਤੀ ਗੱਲ ਕਰੋ ਜੀ। ਪੁਆਇੰਟ ਤੇ ਗੱਲ ਕਰੋ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਮਿੱਲਾਂ ਨੇ ਪਹਿਲਾਂ ਬਾਂਡ ਕਰ ਲਿਆ ਤਾਂ ਸਾਰਾ ਗੰਨਾ ਚੁੱਕਣ ਤੋਂ ਪਹਿਲਾਂ ਉਨ੍ਹਾਂ ਵਿਚੋਂ ਕੋਈ ਮਿੱਲ ਬੰਦ ਨਹੀਂ ਹੋਣੀ ਚਾਹੀਦੀ। ਸਾਡੇ ਜ਼ਿਲ੍ਹੇ ਦੀ ਖਾਸ ਕਰਕੇ ਦੂਸਰੀ ਪ੍ਰਾਬਲਮ ਇਹ ਹੈ ਕਿ ਜਿਹੜੀਆਂ ਮਿੱਲਾਂ ਪਹਿਲਾਂ ਗੰਨਾਂ ਚੁੱਕਦੀਆਂ ਰਹੀਆਂ ਸਨ ਹੁਣ ਉਹ ਕਹਿੰਦੇ ਹਨ ਕਿ ਬਾਹਰ ਦਾ ਗੰਨਾ ਨਹੀਂ ਲੈਣਾ ਜਦੋਂ ਕਿ ਪਹਿਲਾਂ ਉਹ ਗੰਨਾ ਲੈਂਦੇ ਰਹੇ ਹਨ ਜਾਂ ਤਾਂ ਪਹਿਲਾਂ ਬਾਂਡ ਹੀ ਨਹੀਂ ਸੀ ਲੈਣਾ ਚਾਹੀਦਾ ਜਾਂ ਹੁਣ ਪੂਰਾ ਗੰਨਾ ਚੁੱਕ ਹੀ ਲੈਣ। ਮੇਰੀ ਬੇਨਤੀ ਹੈ ਕਿ ਤੁਹਾਡੀ ਸਰਕਾਰ ਉਨ੍ਹਾਂ ਮਿੱਲਾਂ ਵੱਲ ਧਿਆਨ ਦੇਵੇ ਜਿਨ੍ਹਾਂ ਨੇ ਪਹਿਲਾਂ ਬਾਂਡ ਕੀਤਾ ਹੋਇਆ ਹੈ ਪਰ ਹੁਣ ਗੰਨਾ ਨਹੀਂ ਚੁੱਕਦੀਆਂ। ਇਸ ਦਾ ਕਿਸਾਨ ਨੂੰ ਮੁਆਵਜ਼ਾ ਵੀ ਮਿਲਣਾ ਚਾਹੀਦਾ ਹੈ। ਜੇਕਰ ਉਨ੍ਹਾਂ ਨੇ ਗੰਨਾ ਨਹੀਂ ਸੀ ਲੈਣਾ ਤਾਂ ਉਹ ਬਾਂਡ ਨਾ ਕਰਦੇ ਜਿਹੜੇ ਕਿਸਾਨ ਗੰਨੇ ਵਾਲੇ ਹਨ, ਉਹ ਆਪਣੇ ਵੇਲਣੇ ਲਾ ਕੇ ਗੁੜ ਬਣਾ ਲੈਂਦੇ ਜਾਂ ਫਿਰ ਸ਼ਹਿਰ ਵਿੱਚ ਵੇਚ ਲੈਂਦੇ...

**ਮਾਨਯੋਗ ਸਪੀਕਰ :** ਉਸਦਾ ਤਾਂ ਹੁਣ ਗੁੜ ਵੀ ਨਹੀਂ ਬਣਨਾ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਇੰਨੇ ਏਕੜ ਗੰਨਾ ਖੜ੍ਹਾ ਰਹਿ ਗਿਆ, ਹੁਣ ਗੱਲ ਕਰ ਰਹੇ ਹਨ ਕਿ....

**ਮਾਨਯੋਗ ਸਪੀਕਰ :** ਰੈਪੀਟੀਸ਼ਨ ਨਾ ਕਰੋ। ਸੀ.ਐਮ. ਸਾਹਿਬ, ਕੀ ਤੁਸੀਂ ਜਵਾਬ ਦੇਣਾ ਚਾਹੁੰਦੇ ਹੋ ਜਾਂ ਫਿਰ ਕੈਪਟਨ ਸਾਹਿਬ ਦੇਣਗੇ।

**ਮੁੱਖ ਮੰਤਰੀ :** ਇਸ ਦਾ ਸਬੰਧਤ ਮੰਤਰੀ ਜਵਾਬ ਦੇਣਗੇ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸਪੀਕਰ ਸਾਹਿਬ, ਜਿਹੜੀ ਗੱਲ ਮੈਂਬਰ ਸਾਹਿਬ ਨੇ ਕਹੀ ਹੈ ਉਹ ਪ੍ਰਾਈਵੇਟ ਸ਼ੂਗਰ ਮਿੱਲ ਹੈ। ਅੱਜ ਸ਼ੂਗਰ ਦੀਆਂ ਪ੍ਰਾਈਸਿਜ਼ ਘੱਟ ਗਈਆਂ ਹਨ। ਇਸ ਕਰਕੇ ਜਿਹੜੀਆਂ ਪ੍ਰਾਈਵੇਟ ਸੈਕਟਰ ਮਿੱਲਾਂ ਹਨ ਉਹ ਕਿਸਾਨ ਦੇ ਗੰਨੇ ਨੂੰ ਲੈਣਾ ਰੋਕ ਰਹੀਆਂ ਹਨ। ਅਸੀਂ ਖੇਤੀਬਾੜੀ ਮਹਿਕਮੇ ਤੇ ਕੇਨ ਕਮਿਸ਼ਨਰ ਤੇ ਗੰਨਾ ਮਿੱਲਾਂ ਵਾਲਿਆਂ ਨੂੰ ਕਹਿ ਰਹੇ ਹਾਂ ਕਿ ਆਪਣੀ ਕੁਮਿਟਮੈਂਟ ਪੂਰੀ ਕਰੋ। ਪੂਰਾ ਗੰਨਾ ਖਰੀਦੋ। ਮੈਂ ਹੋਰ ਦੱਸਦਾ ਹਾਂ ਕਿ ਕੋਆਪਰੇਟਿਵ ਮਿੱਲਾਂ ਇਕੱਲੀਆਂ ਐਸੀਆਂ ਹਨ ਜਿਹੜੀਆਂ ਕਿ ਗੌਰਮਿੰਟ ਵਲੋਂ ਐਲਾਨਿਆ ਰੇਟ 135 ਰੁਪਏ ਪ੍ਰਤੀ ਕੁਇੰਟਲ ਦੇ ਰਹੀਆਂ ਹਨ। ਪ੍ਰਾਈਵੇਟ ਮਿੱਲਾਂ ਉਸ ਵਿੱਚ ਵੀ ਅਸਮਰਥਾ ਦਿਖਾ ਰਹੀਆਂ ਹਨ। ਲੋਕ ਹਾਈ ਕੋਰਟ ਵਿੱਚ ਕੇਸ ਕਰਨ ਦੀ ਵੀ ਗੱਲ ਕਰਦੇ ਹਨ। ਅਸੀਂ ਪ੍ਰਾਈਵੇਟ ਮਿੱਲਾਂ ਨੂੰ ਵੀ ਕਹਾਂਗੇ ਕਿ ਉਸ ਨੂੰ ਜ਼ਰੂਰ ਚੁੱਕਿਆ ਜਾਵੇ।

**ਮਾਨਯੋਗ ਸਪੀਕਰ :** ਕੀ ਡਿਫੀਕਲਟੀ ਹੈ ਜੀ ਉੱਥੇ ਗੰਨਾ ਚੁੱਕਣ ਵਿੱਚ ?

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਬਿਲਕੁਲ ਹੈ ਜੀ, ਮੰਨਦੇ ਹਾਂ ਜੀ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ :** ਮੁਕੇਰੀਆਂ ਦੀ ਮਿੱਲ ਦੀ ਜਿੱਥੇ ਮੈਂ ਇਨਕੁਆਇਰੀ ਦੀ ਗੱਲ ਕੀਤੀ ਹੈ, ਉਸ ਬਾਰੇ ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ 10 ਹਜ਼ਾਰ ਰੁਪਿਆ ਲੈਕੇ ਦਰਾਜ ਵਿੱਚ ਉਸ ਨੇ ਰੱਖ ਲਿਆ। ਗੰਨਾ ਖਰੀਦਣ ਲਈ ਦਿੱਤੀਆਂ ਜਾਣ ਵਾਲੀਆਂ ਪਰਚੀਆਂ ਪੈਸੇ ਲੈ ਕੇ ਵਿਕ ਰਹੀਆਂ ਹਨ। ਸਰਕਾਰ ਨੂੰ ਇਸ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ) :** ਮਾਨਯੋਗ ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। 18 ਲੱਖ ਕੁਇੰਟਲ ਗੰਨਾ ਮਿੱਲਾਂ ਦੀ ਸਮਰੱਥਾ ਤੋਂ ਵੱਧ ਹੈ ਔਰ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੰਨੇ ਦੀ ਪਿੜਾਈ ਪਹਿਲਾਂ ਹੋ ਜਾਣ ਕਰਕੇ ਜਿਹੜੀਆਂ ਮਿੱਲਾਂ ਪਹਿਲਾਂ ਬੰਦ ਹੋਣੀਆਂ ਹਨ, ਉਨ੍ਹਾਂ ਲਈ ਸਪੈਸ਼ਲ ਕਿਰਾਇਆ ਕਿਸਾਨ ਨੂੰ ਦੇ ਕੇ ਉਨ੍ਹਾਂ ਮਿੱਲਾਂ ਵਿੱਚ ਗੰਨਾ ਸੁੱਟਣਾ ਚਾਹੀਦਾ ਹੈ ਨਹੀਂ ਤਾਂ ਆਉਣ ਵਾਲੇ ਸਮੇਂ ਵਿੱਚ ਜੱਟ ਇੰਨਾ ਦੁੱਖੀ ਹੋ ਜਾਣਾ ਹੈ ਕਿ ਉਸ ਨੇ ਟੋਟਲੀ ਗੰਨਾ ਬੀਜਣਾ ਛੱਡ ਦੇਣਾ ਹੈ। ਵੈਸੇ ਵੀ ਇਹ ਘਾਟੇਵੰਦ ਫਸਲ ਹੈ। ਕਣਕ ਝੋਨੇ ਦਾ ਹੁਣ ਰੇਟ ਵੱਧ ਮਿਲਦਾ ਹੈ ਅਤੇ ਇਹ ਬੜਾ ਗੰਭੀਰ ਮਸਲਾ ਹੈ ਜੇਕਰ ਗੰਨੇ ਨੂੰ ਬਚਾਉਣਾ ਹੈ ਅਤੇ ਮਿੱਲਾਂ ਬਚਾਉਣੀਆਂ ਹਨ ਤਾਂ ਸਾਨੂੰ ਕਿਰਾਇਆ ਦੇ ਕੇ ਦੂਜੀਆਂ ਮਿੱਲਾਂ ਵਿੱਚ ਗੰਨਾ ਲੈ ਜਾਣਾ ਚਾਹੀਦਾ ਹੈ। ਇਹ ਮੇਰੀ ਬੇਨਤੀ ਹੈ, ਤਾਂ ਹੀ ਗੰਨਾ ਚੁੱਕਿਆ ਜਾਣਾ ਹੈ।

**ਮਾਨਯੋਗ ਸਪੀਕਰ :** ਕੈਪਟਨ ਸਾਹਿਬ, ਕੀ ਤੁਸੀਂ ਵੀ ਜਵਾਬ ਦੇਣਾ ਹੈ?

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ :** ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ ਜੀ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਬਰਨਾਲੇ ਵਿੱਚ ਪੀਣ ਵਾਲਾ ਪਾਣੀ ਚੰਗਾ ਨਾ ਹੋਣ ਕਰਕੇ ਕੈਂਸਰ ਦੇ ਨਾਲ 35 ਆਦਮੀ ਮਰ ਚੁੱਕੇ ਹਨ। ਬੜੀ ਭਿਆਨਕ ਬਿਮਾਰੀ ਫੈਲ ਰਹੀ ਹੈ। ਮੈਂ ਪਤਾ ਕਰਨਾ ਚਾਹੁੰਦਾ ਹਾਂ ਕਿ ਇਸ ਦੀ ਰੋਕਥਾਮ ਵਾਸਤੇ ਸਰਕਾਰ ਕੀ ਕਰ ਰਹੀ ਹੈ? ਪੀਣ ਵਾਲੇ ਪਾਣੀ ਲਈ ਜਿੱਥੇ ਦੂਸਰੇ ਜ਼ਿਲ੍ਹਿਆਂ ਵਿੱਚ ਡਿਸਟਿਲਡ ਵਾਟਰ ਜਾਂ ਟਰੀਟਿਡ ਵਾਟਰ ਦੇ ਪਲਾਂਟ ਲਗਾਏ ਗਏ ਹਨ, ਕੀ ਜ਼ਿਲ੍ਹਾ ਬਰਨਾਲਾ ਵਿੱਚ ਵੀ ਕੋਈ ਅਜਿਹੀ ਸਕੀਮ ਹੈ?

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਇਹ ਜਿਹੜਾ 35 ਮੌਤਾਂ ਦਾ ਜ਼ਿਕਰ ਕਰਦੇ ਹਨ, ਮੇਰੇ ਧਿਆਨ ਵਿੱਚ ਹੁਣ ਗੱਲ ਲੈ ਕੇ ਆਏ ਹਨ। ਮੈਂ ਹਾਊਸ ਵਿੱਚ ਇਹ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜਿੰਨਾ ਪਾਣੀ ਸਾਡੀਆਂ ਵਾਟਰ ਸਪਲਾਈ ਸਕੀਮਾਂ ਰਾਹੀਂ ਮੁਹੱਈਆ ਕਰਵਾਇਆ ਜਾਂਦਾ ਹੈ ਉਹ ਪੀਣ ਯੋਗ ਹੈ, ਉਸ ਨਾਲ ਕੋਈ ਡੈੱਥ ਨਹੀਂ ਹੋਈ ਅਤੇ ਕੋਈ ਪਾਣੀ ਕਿਤੇ ਹੋਰ ਜਾ ਕੇ ਪੀ ਆਵੇ ਤਾਂ ਉਸ ਲਈ ਅਸੀਂ ਕਿਵੇਂ ਜ਼ੁੰਮੇਵਾਰ ਹੋ ਸਕਦੇ ਹਾਂ (ਹਾਸਾ) ਸਾਡੇ ਦੁਆਰਾ ਦਿੱਤੇ ਜਾ ਰਹੇ ਪਾਣੀ ਵਿੱਚ ਕੋਈ ਕਮੀ ਨਹੀਂ, ਮੈਂ ਤਾਂ ਕਹਿੰਦਾ ਹਾਂ ਕਿ ਇਹ ਵੀ ਪੀਣ। (ਹਾਸਾ)

**ਮਾਨਯੋਗ ਸਪੀਕਰ** : ਢਿਲੋਂ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ, ਅਖਬਾਰ ਮੈਂ ਵੀ ਪੜ੍ਹਿਆ ਹੈ ਜਿਹੜਾ ਇਨ੍ਹਾਂ ਨੇ ਕੁਐਸਚਨ ਰੇਜ਼ ਕੀਤਾ ਹੈ, ਪਤਾ ਕਰਵਾ ਲਓ। ਸਰਵੇਅ ਜਿਹੜਾ ਉਥੋਂ ਦਾ ਹੈ....

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿੱਚ ਵੀ ਇਹ ਗੱਲ ਚੱਲੀ ਸੀ ਅਤੇ ਉਸ ਤੋਂ ਪਿਛਲੇ ਵਿੱਚ ਵੀ ਚੱਲੀ ਸੀ ਕਿ ਪੀਣ ਵਾਲੇ ਪਾਣੀ ਨਾਲ ਡੈੱਥਜ਼ ਹੋ ਰਹੀਆਂ ਹਨ। ਜਿੰਨੀਆਂ ਸਾਡੀਆਂ ਵਾਟਰ ਸਪਲਾਈ ਸਕੀਮਾਂ ਹਨ, ਅਸੀਂ ਉਨ੍ਹਾਂ ਦਾ ਪਾਣੀ ਦਿੱਲੀ ਦੇ ਸ੍ਰੀ ਰਾਮ ਇੰਸਟੀਚਿਊਟ ਤੋਂ ਚੈੱਕ ਕਰਵਾਉਂਦੇ ਹਾਂ ਜੋ ਕਿ ਇੱਕ ਮੰਨਿਆ ਪ੍ਰਮੰਨਿਆ ਇੰਸਟੀਚਿਊਟ ਹੈ। ਇਸ ਕਰਕੇ ਜਿਹੜਾ ਪਾਣੀ ਅਸੀਂ ਦਿੰਦੇ ਹਾਂ, ਉਹ ਬਿਲਕੁਲ ਪੀਣ ਯੋਗ ਹੈ ਅਤੇ ਠੀਕ ਹੈ। ਡੈੱਥ ਦੀ ਜਿਹੜੀ ਗੱਲ ਇਨ੍ਹਾਂ ਨੇ ਕੀਤੀ ਹੈ, ਉਸ ਦਾ ਕਾਰਨ ਕੋਈ ਹੋਰ ਵੀ ਹੋ ਸਕਦਾ ਹੈ। ਇਸ ਦਾ ਕਾਰਨ ਸਾਡੀਆਂ ਵਾਟਰ ਸਪਲਾਈ ਸਕੀਮਾਂ ਨਹੀਂ ਹਨ। ਫਿਰ ਵੀ ਅਸੀਂ ਇਹ ਚੀਜ਼ ਚੈੱਕ ਕਰਵਾ ਲਵਾਂਗੇ।

**ਮਾਨਯੋਗ ਸਪੀਕਰ** : ਅਗਲੀ ਆਈਟਮ, ਕਾਲ ਅਟੈਨਸ਼ਨ ਨੋਟਿਸ। ਸ੍ਰੀ ਬ੍ਰਹਮ ਮਹਿੰਦਰਾ ਜੀ।

---

## CALL ATTENTION NOTICES UNDER RULE 66
## (SERIAL NO. 8)

**Shri Brahm Mohindra :** Sir, I beg to draw the attention of the Government towards a matter of urgent public importance, namely, non-payment of salaries to over 1000 doctors recruited by Zila Parishads in the

State for a long time. Neither the Health Department nor the Rural Department is ready to take the responsibility for payment of salaries to the doctors. The members of their families are facing the financial crises to meet the livelihood. There is a great resentment amongst the members of their families in this regard.

Keeping in view the obvious and urgent importance of the matter, the Minister concerned may please be asked to make a statement on the floor of the House.

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਮਾਨਯੋਗ ਸਪੀਕਰ ਸਾਹਿਬ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਸਬੰਧੀ ਸਦਨ ਵਿੱਚ ਉਠਾਏ ਗਏ ਧਿਆਨ ਦਿਵਾਊ ਮਤੇ ਦੇ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਅਧੀਨ ਜ਼ਿਲ੍ਹਾ ਪ੍ਰੀਸ਼ਦਾਂ ਅਧੀਨ ਕੰਮ ਕਰਦੇ ਮੈਡੀਕਲ ਸਰਵਿਸ ਪ੍ਰੋਵਾਈਡਰ ਡਾਕਟਰਾਂ ਦੇ ਤਨਖਾਹ ਪੈਕੇਜ ਦੀ ਅਦਾਇਗੀ ਲਈ ਜ਼ੁੰਮੇਵਾਰ ਹੈ ਅਤੇ ਅਦਾਇਗੀ ਕਰਦਾ ਆ ਰਿਹਾ ਹੈ। ਇਹਨਾਂ ਡਾਕਟਰਾਂ ਨੂੰ ਮਿਤੀ 31 ਦਸੰਬਰ, 2007 ਤੱਕ ਤਨਖਾਹ ਪੈਕੇਜ਼ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ। ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਇਹਨਾਂ ਡਾਕਟਰਾਂ ਨੂੰ ਜਨਵਰੀ ਅਤੇ ਫਰਵਰੀ 2008 ਦੇ ਮਹੀਨਿਆਂ ਦੀ ਤਨਖਾਹ ਦੀ ਅਦਾਇਗੀ ਲਈ ਫੰਡਜ਼ ਇਸ ਲਈ ਮੁਹੱਈਆ ਨਹੀਂ ਕਰਵਾਏ ਜਾ ਸਕੇ ਕਿਉਂਕਿ ਕੁਝ ਬਲਾਕਾਂ ਤੋਂ ਪਹਿਲਾਂ ਅਲਾਟ ਕੀਤੇ ਫੰਡਾਂ ਦੇ ਵਰਤੋਂ ਸਰਟੀਫਿਕੇਟ ਪ੍ਰਾਪਤ ਨਹੀਂ ਹੋਏ ਸਨ ਅਤੇ ਨਾ ਹੀ ਉਨ੍ਹਾਂ ਵਲੋਂ ਇਨ੍ਹਾਂ ਮਹੀਨਿਆਂ ਦੀ ਤਨਖਾਹ ਲਈ ਲੋੜੀਂਦੇ ਫੰਡਜ਼ ਦੀ ਮੰਗ ਪ੍ਰਾਪਤ ਹੋਈ ਸੀ। ਫਿਰ ਵੀ ਹੁਣ ਇਨ੍ਹਾਂ ਮਹੀਨਿਆਂ ਦੀ ਤਨਖਾਹ ਦੇਣ ਲਈ ਲੋੜੀਂਦੇ ਫੰਡਜ਼ ਸਬੰਧਤ ਬਲਾਕਾਂ ਨੂੰ ਅਦਾਇਗੀ ਲਈ ਪਿਛਲੀ ਔਸਤ ਦੇ ਅਧਾਰ ਤੇ ਅਲਾਟ ਕੀਤੇ ਜਾ ਚੁੱਕੇ ਹਨ। ਕੁਝ ਬਲਾਕਾਂ ਵਲੋਂ ਇਨ੍ਹਾਂ ਮਹੀਨਿਆਂ ਦੀ ਤਨਖਾਹ ਦਾ ਭੁਗਤਾਨ ਕੀਤਾ ਜਾ ਚੁੱਕਾ ਹੈ। ਬਾਕੀਆਂ ਵੱਲੋਂ ਬਿਲ ਖਜ਼ਾਨੇ ਵਿੱਚ ਪੇਸ਼ ਕੀਤੇ ਜਾ ਚੁੱਕੇ ਹਨ ਅਤੇ ਜਲਦੀ ਭੁਗਤਾਨ ਕਰ ਦਿੱਤਾ ਜਾਵੇਗਾ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਸੁਣ ਕੇ ਮੈਨੂੰ ਬੜੀ ਹੈਰਾਨੀ ਹੋਈ ਹੈ। ਹੁਣੇ ਹੀ ਆਨਰੇਬਲ ਮੈਂਬਰ ਮੋਫਰ ਸਾਹਿਬ ਜ਼ਿਕਰ ਕਰ ਰਹੇ ਸਨ ਕਿ ਕਿਸ ਤਰ੍ਹਾਂ ਨਾਲ ਸਰਕਾਰੀ ਮੁਲਾਜ਼ਮ ਸਟਰੈੱਸ ਅਤੇ ਟੈਨਸ਼ਨ ਵਿੱਚ ਕੰਮ ਕਰ ਰਹੇ ਹਨ। ਜਿਹੜੇ ਡਾਕਟਰ ਅਤੇ ਉਨ੍ਹਾਂ ਦੀਆਂ ਫੈਮਿਲੀਜ਼ ਇਹੋ ਜਿਹੀਆਂ ਹਾਰਡਸ਼ਿਪਸ ਫੇਸ ਕਰ ਰਹੇ ਹਨ, ਉਹ ਆਪਣੀ ਜਾਬ ਨੂੰ ਕਿਸ ਤਰ੍ਹਾਂ ਨਾਲ ਸੈਟਿਸਫਾਈ ਕਰ ਸਕਦੇ ਹਨ। ਉਨ੍ਹਾਂ ਦੇ ਮਨਾਂ ਤੇ ਬਹੁਤ ਜ਼ਿਆਦਾ ਟੈਨਸ਼ਨ ਹੈ। ਹੈਲਥ ਡਿਪਾਰਟਮੈਂਟ ਨੇ ਪਿਛਲੇ ਦਿਨਾਂ ਵਿੱਚ ਕਿਹਾ ਹੈ ਕਿ 7 ਕਰੋੜ ਰੁਪਏ ਤੋਂ ਉੱਪਰ ਅਸੀਂ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਨੂੰ ਦੇ ਚੁੱਕੇ ਹਾਂ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਪੈਸੇ ਦਾ ਇਨ੍ਹਾਂ ਨੇ ਕੀ ਕੀਤਾ ਹੈ? ਜੇ ਉਹ 7 ਕਰੋੜ ਰੁਪਿਆ ਇਨ੍ਹਾਂ ਕੋਲ ਆ ਗਿਆ ਹੈ ਤਾਂ ਕੀ ਉਹ ਪੈਸਾ ਇਨ੍ਹਾਂ ਵੱਲੋਂ ਡਾਈਵਰਸੀਫਾਈ ਕੀਤਾ ਗਿਆ ਹੈ ਅਤੇ ਕਿਸੇ ਹੋਰ ਪਾਸੇ ਲਗਾਇਆ ਗਿਆ ਹੈ। ਜਿਸ ਤਰ੍ਹਾਂ ਦਾ ਸਟਰੈੱਸ ਅਤੇ ਮੈਂਟਲ ਟੈਨਸ਼ਨ ਉਨ੍ਹਾਂ ਦੇ ਦਿਮਾਗ ਤੇ ਰਹਿੰਦੀ ਹੈ, ਇਸ ਨਾਲ ਕਿਤੇ ਕੋਈ ਹੋਰ ਗੰਭੀਰ ਗੱਲ ਨਾ ਹੋ ਜਾਵੇ। ਇਸ ਕਰਕੇ ਸਰਕਾਰ ਇਸ ਮਸਲੇ ਨੂੰ ਗੰਭੀਰਤਾ ਨਾਲ ਲੈ ਕੇ ਇਸ ਦਾ ਹੱਲ ਕਰੇ।

ਮੰਤਰੀ : ਸਪੀਕਰ ਸਾਹਿਬ, ਪਹਿਲਾਂ ਇਹ ਜਿਹੜੇ ਮੈਡੀਕਲ ਸਰਵਿਸ ਪ੍ਰੋਵਾਈਡਰ ਸਨ, ਉਨ੍ਹਾਂ ਨੂੰ ਤਨਖਾਹਾਂ ਜ਼ਿਲ੍ਹਾ ਪ੍ਰੀਸ਼ਦਾਂ ਤੋਂ ਡਿਸਟ੍ਰਿਕਟ ਹੈੱਡਕਵਾਰਟਰ ਤੋਂ ਮਿਲਦੀਆਂ ਸਨ। ਜਦੋਂ ਸਾਡੀ ਸਰਕਾਰ ਆਈ, ਅਸੀਂ ਵੇਖਿਆ ਕਿ ਉਨ੍ਹਾਂ ਨੂੰ ਬੜੀ ਦੂਰ-ਦੂਰ ਤੋਂ ਤਨਖਾਹਾਂ ਲੈਣੀਆਂ ਪੈਂਦੀਆਂ ਹਨ, ਖਾਸ ਕਰਕੇ ਬਾਰਡਰ ਦੇ ਇਲਾਕਿਆਂ ਵਿੱਚ, ਜਿਸ ਕਰਕੇ ਉਨ੍ਹਾਂ ਨੂੰ ਕਾਫੀ ਦਿੱਕਤ ਆਉਂਦੀ ਹੈ। ਇਸ ਕਰਕੇ ਅਸੀਂ ਫੈਸਲਾ ਕਰਕੇ ਉਨ੍ਹਾਂ ਨੂੰ ਤਨਖਾਹਾਂ ਬਲਾਕ ਲੈਵਲ ਤੇ ਦੇ ਰਹੇ ਹਾਂ। ਸਿਰਫ ਇਕ-ਦੋ ਮਹੀਨਿਆਂ ਤੋਂ ਹੀ ਉਨ੍ਹਾਂ ਨੂੰ ਤਨਖਾਹਾਂ ਨਹੀਂ ਮਿਲੀਆਂ, ਉਹ ਵੀ ਇਸ ਕਰਕੇ ਕਿ ਸਾਨੂੰ ਇਸ ਦੇ ਵਾਸਤੇ ਡਿਮਾਂਡ ਨਹੀਂ ਆਈ। ਸਬੰਧਤ ਬੀ.ਡੀ.ਓ. ਇਸ ਦੀ ਡਿਮਾਂਡ ਭੇਜਦਾ ਹੈ। ਡਿਮਾਂਡ ਨਾ ਆਉਣ ਕਰਕੇ ਹੀ ਇਹ ਦੇਰੀ ਹੋਈ ਹੈ। ਵੈਸੇ ਉਨ੍ਹਾਂ ਨੂੰ ਤਨਖਾਹਾਂ ਠੀਕ ਮਿਲੀਆਂ ਹਨ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਮੇਰੇ ਕੋਲ ਤਿੰਨ ਤਰੀਕ ਦੇ ਅਖਬਾਰ ਦੀ ਖਬਰ ਹੈ ਅਤੇ ਇਸ ਵਿੱਚ ਸੈਕਟਰੀ, ਹੈਲਥ, ਕਹਿ ਰਹੇ ਹਨ "No Salary to Doctors, Health Secretary Punjab blames Rural Development Department" ਇਹ ਵੀ ਲਿਖਿਆ ਹੈ ਕਿ "We have given over Rs. 7 Crores to the Rural Development and Panchayats Department enough to pay one year salary to the Doctors. He said adding that only the Rural Development Department could answer as to where has the money gone" ਮੇਰਾ ਸਵਾਲ ਇਹ ਹੈ ਕਿ ਜੋ 7 ਕਰੋੜ ਰੁਪਿਆ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ ਨੂੰ ਮਿਲਿਆ ਹੈ ਤਾਂ ਫਿਰ ਬਲਾਕਾਂ ਦੀ ਗੱਲ ਕਿਉਂ ਕਰਦੇ ਹੋ? ਜੇ ਡਿਪਾਰਟਮੈਂਟ ਨੂੰ ਉਹ 7 ਕਰੋੜ ਰੁਪਿਆ ਮਿਲਿਆ ਹੈ ਤਾਂ ਉਹ ਕਿੱਥੇ ਖਰਚਿਆ ? ਕੀ ਉਹ ਡਾਕਟਰਾਂ ਨੂੰ ਸੈਲਰੀ ਦਿੱਤੀ ਜਾਂ ਡਾਈਵਰਸੀਫਾਈ ਕਰ ਦਿੱਤਾ? ਐਡਮਨਿਸਟ੍ਰੇਟਿਵ ਸੈਕਟਰੀ ਕਹਿ ਰਹੇ ਹਨ ਕਿ 7 ਕਰੋੜ ਰੁਪਿਆ ਦੇ ਦਿੱਤਾ ਹੈ। ਫਿਰ ਉਹ ਪੈਸਾ ਕਿਥੇ ਗਿਆ? ਉਹ ਪੈਸਾ ਹੈ ਕਿਥੇ? ਮੈਂ ਇਹ ਜਾਣਨਾ ਚਾਹੁੰਦਾ ਹਾਂ ਔਰ ਡਾਕਟਰਾਂ ਨੂੰ ਸੈਲਰੀ ਮਿਲਣੀ ਚਾਹੀਦੀ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਅਖਬਾਰ ਦੀ ਖਬਰ ਦੱਸ ਰਹੇ ਹਨ। ਜਿਹੜਾ ਤੁਸੀਂ ਕੁਐਸਚਨ ਕੀਤਾ ਹੈ, ਜਿਹੜੀ ਤੁਸੀਂ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਹੈ, ਮੈਂ ਉਸ ਦਾ ਜਵਾਬ ਦੇ ਦਿੱਤਾ ਹੈ। ਇਨ੍ਹਾਂ ਨੇ ਸਵਾਲ ਵਿੱਚ ਕਿਹਾ ਹੈ ਕਿ ਡਾਕਟਰਾਂ ਨੂੰ ਤਨਖਾਹ ਕਿਉਂ ਨਹੀਂ ਮਿਲੀ? ਮੈਂ ਇਨ੍ਹਾਂ ਨੂੰ ਉਸ ਦਾ ਜਵਾਬ ਵੀ ਦੱਸ ਦਿੱਤਾ ਹੈ ਕਿ ਉਨ੍ਹਾਂ ਨੂੰ ਤਨਖਾਹਾਂ ਮਿਲ ਗਈਆਂ ਹਨ।

ਸ਼੍ਰੀ ਬ੍ਰਹਮ ਮਹਿੰਦਰਾ : ਸਪੀਕਰ ਸਾਹਿਬ, ਇਹ ਤਾਂ ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਤਨਖਾਹਾਂ ਬਿਲਕੁਲ ਨਹੀਂ ਮਿਲੀਆਂ। ਸਾਰੇ ਡਾਕਟਰ ਪ੍ਰੇਸ਼ਾਨ ਹਨ, ਲੇਡੀ ਡਾਕਟਰ ਪ੍ਰੇਸ਼ਾਨ ਹਨ, ਉਨ੍ਹਾਂ ਦੀਆਂ ਫੈਮਲੀਆਂ ਪ੍ਰੇਸ਼ਾਨ ਹਨ। ਆਪਾਂ ਲੋਕਾਂ ਦੇ ਰਿਪ੍ਰੈਜ਼ੈਂਟੇਟਿਵ ਹਾਂ। ਆਪਾਂ ਸਾਰਿਆਂ ਦਾ ਡਾਕਟਰਾਂ ਨਾਲ ਵਾਹ ਪੈਂਦਾ ਹੈ। ਆਮ ਡਾਕਟਰ ਕਹਿ ਰਹੇ ਹਨ ਕਿ ਸਾਨੂੰ ਸੈਲਰੀ ਨਹੀਂ ਮਿਲੀ। ਇਹ ਕਿਵੇਂ ਕਹਿ ਰਹੇ ਹਨ ਕਿ ਸੈਲਰੀ ਦੇ ਦਿੱਤੀ ਗਈ ਹੈ।

**ਮਾਨਯੋਗ ਸਪੀਕਰ** : ਇਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਦੋ ਮਹੀਨੇ ਦੀਆਂ ਤਨਖਾਹਾਂ ਛੇਤੀ ਦੇ ਦਿੱਤੀਆਂ ਜਾਣਗੀਆਂ। ਦਸੰਬਰ ਤੱਕ ਦੀਆਂ ਜਿਹੜੀਆਂ ਤਨਖਾਹਾਂ ਹਨ ਉਹ ਦੇ ਦਿੱਤੀਆਂ ਗਈਆਂ ਹਨ। ਦੋ ਮਹੀਨੇ ਦੀਆਂ ਰਹਿੰਦੀਆਂ ਹਨ, ਉਹ ਵੀ ਦੇ ਦਿੱਤੀਆਂ ਜਾਣਗੀਆਂ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਨੂੰ ਲਗਦਾ ਹੈ ਕਿ ਡਿਪਾਰਟਮੈਂਟ ਨੇ ਇਨ੍ਹਾਂ ਨੂੰ ਮਿਸਲੀਡ ਕੀਤਾ ਹੈ ਜਿਸ ਕਰਕੇ ਇਹ (ਮੰਤਰੀ ਜੀ) ਇਥੇ ਆਪਾਂ ਨੂੰ ਮਿਸਲੀਡ ਕਰ ਰਹੇ ਹਨ। ਇਹ ਆਪਣੇ ਮਹਿਕਮੇ ਤੋਂ ਪੁੱਛਣ ਕਿ ਕਿੰਨੇ ਮਹੀਨਿਆਂ ਤੋਂ ਡਾਕਟਰਾਂ ਨੂੰ ਤਨਖਾਹਾਂ ਨਹੀਂ ਦਿੱਤੀਆਂ ਗਈਆਂ? ਸੈਕਟਰੀ ਹੈਲਥ ਕਹਿੰਦੇ ਹਨ ਕਿ ਅਸੀਂ 7 ਕਰੋੜ ਰੁਪਿਆ ਟਰਾਂਸਫਰ ਕਰ ਦਿੱਤਾ ਹੈ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਦੇ ਦਿੱਤਾ ਹੈ ਪਰ ਇਹ ਸੀਰੀਅਸ ਮੈਟਰ ਹੈ। ਜੇਕਰ 7 ਕਰੋੜ ਰੁਪਿਆ ਟਰਾਂਸਫਰ ਹੋ ਗਿਆ ਹੈ ਤਾਂ ਉਹ ਕਿੱਥੇ ਗਿਆ ਹੈ, ਉਹ ਖਰਚ ਕਿੱਥੇ ਕੀਤਾ ਗਿਆ ਹੈ, (ਵਿਘਨ) ਇੱਕ ਸੀਨੀਅਰ ਅਫਸਰ ਦੀ ਫੋਟੋ ਵੀ ਇਨ੍ਹਾਂ ਦੇ ਨਾਲ ਲੱਗੀ ਹੋਈ ਹੈ....(ਵਿਘਨ)

**ਮਾਨਯੋਗ ਸਪੀਕਰ** : ਇੱਕ ਮਿੰਟ ਜੀ। ਬ੍ਰਹਮਪੁਰਾ ਜੀ, ਤੁਸੀਂ ਦੱਸੋ ਕਿ ਕੀ 7 ਕਰੋੜ ਰੁਪਿਆ ਆ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਤਾਂ ਪਤਾ ਨਹੀਂ ਇਹ ਕਿਹੜੇ ਸੱਤ ਕਰੋੜ ਰੁਪਏ ਦੀ ਗੱਲ ਕਰਦੇ ਹਨ (ਵਿਘਨ) ਇਨ੍ਹਾਂ ਦੀ ਕਾਲ ਅਟੈਨਸ਼ਨ ਮੋਸ਼ਨ ਹੈ ਅਤੇ ਤੁਸੀਂ ਉਸ ਵਿੱਚ ਕਿਹਾ ਹੈ ਕਿ ਡਾਕਟਰਾਂ ਨੂੰ ਤਨਖਾਹਾਂ ਕਿਉਂ ਨਹੀਂ ਮਿਲ ਰਹੀਆਂ। ਮੈਂ ਦੱਸਿਆ ਹੈ ਕਿ ਉਨ੍ਹਾਂ ਨੂੰ ਤਨਖਾਹਾਂ ਮਿਲ ਗਈਆਂ ਹਨ ਅਤੇ ਇਹ ਵੀ ਦੱਸਿਆ ਹੈ ਕਿ ਡੀਲੇਅ ਹੋਣ ਦੇ ਕੀ ਕਾਰਨ ਸਨ। ਖਜ਼ਾਨੇ ਵਿੱਚ ਪੈਸੇ ਚਲੇ ਗਏ ਹਨ। ਜਿਨ੍ਹਾਂ ਨੂੰ ਤਨਖਾਹਾਂ ਨਹੀਂ ਮਿਲੀਆਂ ਉਨ੍ਹਾਂ ਨੂੰ ਅੱਜ ਕੱਲ੍ਹ ਵਿੱਚ ਮਿਲ ਜਾਣਗੀਆਂ। ਇਹ ਸਰਕਾਰ ਦੇ ਪੈਸੇ ਹਨ। ਇਸ ਨੂੰ ਪਤਾ ਕਰਨ ਵਾਸਤੇ ਸਰਕਾਰ ਦੇ ਮਹਿਕਮੇ ਹਨ ਉਹ ਪੁੱਛਣਗੇ ਕਿ ਸਾਡੇ ਪੈਸੇ ਕਿੱਥੇ ਹਨ। ਤੁਸੀਂ ਵੱਖਰਾ ਸਵਾਲ ਕਰ ਦਿਓ ਮੈਂ ਉਸ ਦਾ ਜਵਾਬ ਦੇ ਦਿਆਂਗਾ ਜਾਂ ਫਿਰ ਮੈਨੂੰ ਤੁਸੀਂ ਵੱਖਰੇ ਤੌਰ ਤੇ ਮਿਲ ਲੈਣਾ, ਮੈਂ ਵਿਭਾਗ ਨੂੰ ਪੁੱਛ ਕੇ ਦੱਸ ਦੇਵਾਂਗਾ ਕਿਉਂਕਿ ਇਸ 7 ਕਰੋੜ ਰੁਪਏ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ।

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਸਵਾਲ ਦਾ ਜਵਾਬ ਮਨਿਸਟਰ ਸਾਹਿਬ ਨੇ ਹੀ ਦੇਣਾ ਹੁੰਦਾ ਹੈ। ਤੁਸੀਂ ਪੁੱਛਿਆ ਹੈ ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। 7 ਕਰੋੜ ਰੁਪਏ ਵਾਲੀ ਗੱਲ ਤੁਸੀਂ ਇਨ੍ਹਾਂ ਨੂੰ ਮਿਲ ਕੇ ਪੁੱਛ ਲੈਣਾ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮਿਲ ਕੇ ਕਿਉਂ ਪੁੱਛ ਲਵਾਂ? ਸਾਰੇ ਹਾਊਸ ਨੂੰ ਇਸ ਬਾਰੇ ਪਤਾ ਹੋਣਾ ਚਾਹੀਦਾ ਹੈ। ਮੈਂ ਮਿਲ ਕੇ ਕਿਉਂ ਪੁੱਛ ਲਵਾਂ। ਤੁਸੀਂ ਇਨ੍ਹਾਂ ਨੂੰ ਆਪਣੇ ਚੈਂਬਰ ਵਿੱਚ ਬੁਲਾ ਕੇ ਪੁੱਛ ਲਓ।

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਵੱਖਰਾ ਸਵਾਲ ਦੇ ਦੇਣ। ਆਨਰੇਬਲ ਮੈਂਬਰ ਸਾਹਿਬ ਇਸ ਬਾਰੇ ਵੱਖਰਾ ਸਵਾਲ ਕਰ ਦੇਣ, ਮੈਂ ਵੱਖਰਾ ਜਵਾਬ ਦੇ ਦਿਆਂਗਾ। ਇਸ ਕਾਲ ਅਟੈਨਸ਼ਨ ਨੋਟਿਸ ਨਾਲ ਇਹ ਰਿਲੇਟਿਡ ਨਹੀਂ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਰੂਰਲ ਡਾਕਟਰਾਂ ਨੂੰ ਪੈਸੇ ਨਹੀਂ ਮਿਲੇ, ਉਨ੍ਹਾਂ ਨੂੰ ਤਨਖਾਹ ਨਹੀਂ ਮਿਲੀ। ਮੇਰਾ ਇਹ ਚਾਰਜ ਹੈ। ਇਸ ਗੱਲ ਦਾ....(ਵਿਘਨ)... ਜੇਕਰ ਉਨ੍ਹਾਂ ਨੂੰ ਤਨਖਾਹ ਮਿਲੀ ਹੁੰਦੀ ਤਾਂ ਸੈਕਟਰੀ ਹੈਲਥ ਨੂੰ ਕੀ ਜ਼ਰੂਰਤ ਸੀ....(ਵਿਘਨ)....

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਜਿਹੜੀ ਕੋਈ ਕਲੈਰੀਫਿਕੇਸ਼ਨ ਹੈ ਉਹ ਤੁਸੀਂ ਇਨ੍ਹਾਂ ਕੋਲੋਂ ਜਾ ਕੇ ਪਤਾ ਕਰ ਲਓ....(ਵਿਘਨ) ਮੈਂ ਤੁਹਾਨੂੰ ਸੱਦ ਲਵਾਂਗਾ, ਇਨ੍ਹਾਂ ਨੂੰ ਵੀ ਬੁਲਾ ਕੇ ਪੁੱਛ ਲਵਾਂਗਾ......(ਵਿਘਨ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਮੈਨੂੰ ਮੌਕਾ ਦਿੱਤਾ ਜਾਵੇ, ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ। ਇਹ ਜਿਹੜੀ 7 ਕਰੋੜ ਰੁਪਏ ਦੀ ਗੱਲ ਕਰਦੇ ਹਨ, ਇਹ ਤਨਖਾਹ ਦਾ ਪੈਸਾ ਐਫ.ਡੀ. ਵਾਲੇ ਦਿੰਦੇ ਹਨ। ਹੈਲਥ ਡਿਪਾਰਟਮੈਂਟ ਵਾਲੇ ਜੋ ਇਹ ਕਹਿੰਦੇ ਹਨ ਕਿ 7 ਕਰੋੜ ਰੁਪਿਆ ਉਨ੍ਹਾਂ ਨੇ ਦਿੱਤਾ ਹੈ ਉਹ ਉਨ੍ਹਾਂ ਨੇ ਦਵਾਈਆਂ ਦੇ ਪੈਸੇ ਦਿੱਤੇ ਹਨ। ਇਨ੍ਹਾਂ ਨੂੰ ਕਿਸੇ ਨੇ ਗਲਤ ਦੱਸ ਦਿੱਤਾ ਹੈ। ਤਨਖਾਹ ਵਾਲੇ ਪੈਸੇ ਐਫ.ਡੀ. ਵਾਲੇ ਦਿੰਦੇ ਹਨ। ਹੈਲਥ ਮਹਿਕਮੇ ਵਾਲੇ ਉਹ ਪੈਸੇ ਨਹੀਂ ਦਿੰਦੇ।

**ਮਾਨਯੋਗ ਸਪੀਕਰ** : ਠੀਕ ਹੈ ਜੀ, ਕਾਲ ਅਟੈਨਸ਼ਨ ਤੇ ਬਹਿਸ ਦੀ ਲੋੜ ਨਹੀਂ ਹੁੰਦੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਪੈਸੇ ਦੀ ਗੱਲ ਨਹੀਂ ਕਰ ਰਿਹਾ, ਮੈਂ ਤਨਖਾਹਾਂ ਦੀ ਗੱਲ ਕਰ ਰਿਹਾ ਹਾਂ। ਚੀਫ ਮਨਿਸਟਰ ਸਾਹਿਬ ਇਸ ਬਾਰੇ ਐਨਸ਼ਿਓਰ ਕਰ ਦੇਣ। ਮੰਤਰੀ ਜੀ ਕਹਿੰਦੇ ਹਨ ਕਿ ਦੇਖ ਲਵਾਂਗੇ। ਆਖਰ 7 ਕਰੋੜ ਰੁਪਿਆ ਕਿੱਧਰ ਗਿਆ। ਡਾਕਟਰਾਂ ਨੂੰ ਤਨਖਾਹਾਂ ਨਹੀਂ ਮਿਲੀਆਂ।

**ਮਾਨਯੋਗ ਸਪੀਕਰ** : ਗਿਆ ਤਾਂ ਕਿਧਰੇ ਵੀ ਨਹੀਂ ਹੋਣਾ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਇਹ ਕਾਲ ਅਟੈਂਸ਼ਨ ਨੋਟਿਸ ਹੈ ਅਤੇ ਇਸ ਉਤੇ ਮੈਂਬਰ ਸਾਹਿਬ ਦੋ ਸਪਲੀਮੈਂਟਰੀਆਂ ਹੀ ਪੁੱਛ ਸਕਦੇ ਹਨ ਅਤੇ ਦੋ ਇਨ੍ਹਾਂ ਨੇ ਪੁੱਛ ਲਈਆਂ ਹਨ।

**ਮਾਨਯੋਗ ਸਪੀਕਰ** : ਇਹ ਦੋ ਹੀ ਮੁੱਕਣ ਨਹੀਂ ਦਿੰਦੇ (ਹਾਸਾ) ਅਗਲੀ ਕਾਲ ਅਟੈਂਸ਼ਨ, ਸਰਦਾਰ ਦਰਸ਼ਨ ਸਿੰਘ ਬਰਾੜ ਜੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰੀ ਜਵਾਬ ਨਾਲ ਸੈਟਿਸਫੈਕਸ਼ਨ ਨਹੀਂ ਹੋਈ।

**ਮਾਨਯੋਗ ਸਪੀਕਰ** : ਤੁਹਾਡੀ ਕੀ ਸੈਟਿਸਫੈਕਸ਼ਨ ਨਹੀਂ ਹੋਈ ? ਦੋ ਮਹੀਨਿਆਂ ਦੀਆਂ ਤਨਖਾਹਾਂ ਹੀ ਦੇਣੀਆਂ ਰਹਿੰਦੀਆਂ ਹਨ। ਉਹ ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਦੇ ਦਿਆਂਗੇ। ਐਸ਼ਿਓਰੈਂਸ ਉਨ੍ਹਾਂ ਦੇ ਦਿੱਤੀ ਹੈ। ਤਨਖਾਹਾਂ ਉਹ ਦੇ ਦੇਣਗੇ। ਹੁਣ ਅਗਲੀ ਕਾਲ ਅਟੈਨਸ਼ਨ ਲਵਾਂਗੇ।

(SERIAL NO. 9)

**Sardar Darshan Singh Brar :** Sir, I beg to draw the attention of the Government towards a matter of urgent public importance, namely, the embezzlement/misappropriation of paddy belonging to PUNSUP worth crores on Jai Singh Wala Road, Bagha Purana. Hundreds of bags of paddy stored in a Mill are missing. There is a great resentment amongst the residents of Bagha Purana in this regard.

Keeping in view the obvious and urgent importance of the matter, the Minister concerned may please be asked to make a statement on the floor of the House.

**ਖੁਰਾਕ ਅਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ)** : ਸਪੀਕਰ ਸਾਹਿਬ, ਉਥੇ ਲੱਗਭੱਗ 45,000 ਬੈਗ ਮਾਰਕਫੈਡ ਦੇ ਅਤੇ 30,000 ਬੈਗ ਪਨਸਪ ਦੇ ਚੋਰੀ ਹੋਏ ਹਨ। ਇਨ੍ਹਾਂ ਸਬੰਧੀ 61 ਨੰਬਰ ਐਫ.ਆਈ.ਆਰ. ਰਜਿਸਟਰ ਹੋ ਚੁੱਕੀ ਹੈ। ਇਸ ਤੋਂ ਇਲਾਵਾ ਡਿਸਟ੍ਰਿਕਟ ਮੈਜਿਸਟਰੇਟ ਤੋਂ ਆਰਡਰ ਲੈ ਲਏ ਹਨ ਕਿ ਸਬੰਧਤ ਜ਼ੁੰਮੇਵਾਰ ਵਿਅਕਤੀ ਆਪਣੀ ਕੋਈ ਵੀ ਪ੍ਰਾਪਰਟੀ ਜਾਂ ਅਸੈਟਸ ਵੇਚ ਨਹੀਂ ਸਕਦੇ ਅਤੇ ਨਾ ਹੀ ਆਪਣੀ ਕੋਈ ਫੈਕਟਰੀ, ਐਗਰੀਕਲਚਰ ਲੈਂਡ ਵੇਚ ਸਕਦੇ ਹਨ। ਇਨਕਮ ਟੈਕਸ ਵਿਭਾਗ ਨੂੰ ਉਸ ਦੇ ਪੈਨ ਨੰਬਰ ਦੇ ਦਿੱਤੇ ਹਨ। ਡੀ.ਟੀ.ਓ. ਸਾਹਿਬ ਕੋਲੋਂ ਉਸ ਦੀਆਂ ਕਾਰਾਂ ਦੇ ਨੰਬਰ ਵੀ ਮੰਗ ਲਏ ਗਏ ਹਨ ਅਤੇ ਉਨ੍ਹਾਂ ਦੇ ਅਟੈਚਮੈਂਟ ਆਰਡਰ ਨਾਲ ਨੱਥੀ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ। ਬਿਲਕੁਲ ਪੂਰਾ ਐਕਸ਼ਨ ਹੋ ਰਿਹਾ ਹੈ। ਕਦੀ ਇਹ ਕਹਿੰਦੇ ਹਨ ਕਿ ਵਿਜੀਲੈਂਸ ਨੂੰ ਕੇਸ ਦੇ ਦਿਓ, ਕਦੀ ਕਹਿ ਦਿੰਦੇ ਹਨ ਕਿ ਵਿਜੀਲੈਂਸ ਨੂੰ ਕੇਸ ਨਾ ਦਿਓ। ਸਾਡੀ ਕੋਈ ਢਾਈ ਕਰੋੜ ਰੁਪਏ ਦੀ ਰਿਕਵਰੀ ਹੈ। ਜੇਕਰ ਸਾਨੂੰ ਲੋੜ ਪਈ ਤਾਂ ਅਸੀਂ ਡੀ.ਜੀ.ਪੀ. ਸਾਹਿਬ ਨੂੰ ਕਹਾਂਗੇ ਕਿ ਇਸ ਮੰਤਵ ਲਈ ਕੋਈ ਸਪੈਸ਼ਲ ਇਨਵੈਸਟੀਗੇਸ਼ਨ ਟੀਮ ਬਣਾ ਦਿੱਤੀ ਜਾਵੇ ਤਾਂ ਜੋ ਉਨ੍ਹਾਂ ਤੋਂ ਰਿਕਵਰੀ ਕੀਤੀ ਜਾ ਸਕੇ।

**ਮਾਨਯੋਗ ਸਪੀਕਰ** : ਜਵਾਬ ਤਾਂ ਸਪੱਸ਼ਟ ਹੋ ਗਿਆ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਪਰਚਾ ਤਾਂ ਦਰਜ ਹੋ ਗਿਆ ਹੈ। ਡੀ.ਐਮ. ਸਾਹਿਬ ਨੇ ਪਹਿਲਾਂ 15 ਫਰਵਰੀ ਨੂੰ ਇਨਕੁਆਇਰੀ ਕੀਤੀ ਅਤੇ 30 ਹਜ਼ਾਰ ਕੱਟਾ ਪੀਸਿਆ ਗਿਆ, ਉਨੇ ਵਿਚੋਂ ਚੌਲ ਕੱਢੇ ਗਏ। ਪਰ ਇਕ ਵੀ ਬੋਰਾ ਮਾਲ ਗੋਦਾਮਾਂ ਵਿੱਚ ਨਹੀਂ ਲੱਗਿਆ। ਇਹ ਸਭ ਮਿਲੀ-ਭੁਗਤ ਨਹੀਂ ਤਾਂ ਹੋਰ ਕੀ ਹੈ? ਡੀ.ਐਮ. ਸਾਹਿਬ ਨੇ ਚੈਕਿੰਗ ਕਰਕੇ ਸੈਕਟਰੀ, ਫੂਡ ਸਪਲਾਈ ਨੂੰ ਰਿਪੋਰਟ ਭੇਜੀ ਕਿ ਮਾਲ ਪੂਰਾ ਹੈ। 15 ਦਿਨਾਂ ਵਿੱਚ ਹੀ ਕੁੱਲ 75,000 ਬੋਰੇ ਵਿਕ ਜਾਣ, ਇਹ ਮਿਲੀਭੁਗਤ ਦਾ ਹੀ ਕੰਮ ਹੈ। ਡੀ.ਐਸ.ਪੀ. ਦੇ ਦਫਤਰ ਵਿੱਚ ਇਨ੍ਹਾਂ ਬੰਦਿਆਂ ਦੀਆਂ ਗੱਡੀਆਂ ਖੜ੍ਹੀਆਂ ਰਹਿੰਦੀਆਂ ਹਨ। ਉਥੇ ਸ਼੍ਰੀ ਜਗਮੋਹਨ ਸਿੰਘ ਨਾਂ ਦਾ ਬੰਦਾ ਹੈ ਜਿਸ ਦਾ ਸ਼ੈਲਰ ਹੈ, ਉਸ ਦਾ ਨਾਂ ਪਰਚੇ ਵਿਚੋਂ ਕੱਢਣਾ ਚਾਹੁੰਦੇ ਹਨ ਕਿਉਂਕਿ ਉਸ ਨੇ ਅੱਗੇ ਕਿਸੇ ਦੇ ਨਾਂ ਤੇ ਪਾਵਰ ਆਫ ਅਟਾਰਨੀ ਦਿੱਤੀ ਹੋਈ

[ਸਰਦਾਰ ਦਰਸ਼ਨ ਸਿੰਘ ਬਰਾੜ]

ਹੈ। ਇਸ ਕੇਸ ਵਿੱਚ ਪਹਿਲਾਂ ਤਾਂ ਐਸ.ਐਸ.ਪੀ. ਪਰਚਾ ਹੀ ਦਰਜ ਨਹੀਂ ਸੀ ਕਰਦਾ। ਫਿਰ ਲੋਕਾਂ ਦੇ ਦਬਾਓ ਕਾਰਨ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਦੇ ਕਹਿਣ ਤੇ ਪਰਚਾ ਦਰਜ ਕੀਤਾ ਗਿਆ। ਡੀ.ਐਸ.ਪੀ. ਵੱਲੋਂ ਅਤੇ ਲੋਕਲ ਪੁਲਿਸ ਵੱਲੋਂ ਉਸ ਦਾ ਨਾਂ ਪਰਚੇ ਵਿਚੋਂ ਕੱਢਣ ਦੀ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਥੇ ਸਹਿਕਾਰਤਾ ਮੰਤਰੀ ਜੀ ਬੈਠੇ ਹਨ, ਇਨ੍ਹਾਂ ਨੇ ਆਪਣਾ ਸਾਰਾ ਮਹਿਕਮਾ ਸਸਪੈਂਡ ਕਰ ਦਿੱਤਾ ਸੀ।

**ਮਾਨਯੋਗ ਸਪੀਕਰ :** ਜਿਹੜੀ ਕਾਲ ਅਟੈਨਸ਼ਨ ਹੈ, ਇਸ ਵਿਚ ਭਾਸ਼ਣ ਨਾ ਕਰੋ। ਭਾਸ਼ਣ ਬਾਅਦ ਵਿੱਚ ਕਰ ਲੈਣਾ। (ਵਿਘਨ) ਤੁਸੀਂ ਰੈਲੇਵੈਂਟ ਗੱਲ ਕਰੋ। ਦੋ ਲਾਈਨਾਂ ਵਿੱਚ ਜਵਾਬ ਮੰਗੋ।

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰੀ ਇਹੀ ਬੇਨਤੀ ਹੈ ਕਿ ਜੇ ਤੁਸੀਂ ਪੈਸੇ ਵਸੂਲ ਕਰਨੇ ਹਨ ਤਾਂ ਜਗਮੋਹਨ ਸਿੰਘ ਜਿਸ ਦੀ ਜ਼ਮੀਨ ਜਾਇਦਾਦ ਹੈ, ਉਸ ਦੇ ਖਿਲਾਫ ਪਰਚਾ ਦਰਜ ਕਰੋ। ਵਿਜੀਲੈਂਸ ਇਨਕੁਆਇਰੀ ਕਰਵਾਓ। (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਪਰਚਾ ਉਸ ਦੇ ਨਾਂ ਤੇ ਹੀ ਦਰਜ ਹੋਇਆ ਹੈ ਜਿਹੜਾ ਨਾਂ ਇਹ ਲੈ ਰਹੇ ਹਨ। ਦੂਜਾ ਬੰਦਾ ਜਿਹੜਾ ਪਾਵਰ ਆਫ ਅਟਾਰਨੀ ਹੋਲਡਰ ਹੈ, ਉਸ ਬੰਦੇ ਦੀ ਰਿਸਪਾਂਸੀਬਿਲਟੀ ਡਾਇਲਿਊਟ ਨਹੀਂ ਹੋ ਸਕਦੀ। ਮੈਂ ਦੁਬਾਰਾ ਯਕੀਨ ਦਿਵਾਉਂਦਾ ਹਾਂ ਕਿ ਪਾਵਰ ਆਫ ਅਟਾਰਨੀ ਹੋਲਡਰ ਜੋ ਹੈ, ਉਸ ਦੇ ਨਾਲ ਰਿਸਪਾਂਸੀਬਿਲਟੀ ਜੋ ਮੇਨ ਓਨਰ ਹੈ ਜਿਸ ਨਾਲ ਐਗਰੀਮੈਂਟ ਹੋਇਆ ਹੈ, ਉਸ ਦੀ ਹੈ, ਜਿਸ ਦਾ ਨਾਂ ਜਗਮੋਹਨ ਸਿੰਘ ਹੈ। ਜੇ ਤੁਹਾਡੀ ਡਿਪਾਰਟਮੈਂਟਲ ਇਨਕੁਆਇਰੀ ਨਾਲ ਤਸੱਲੀ ਨਹੀਂ ਹੋਈ ਤਾਂ ਮੈਂ ਕਿਹਾ ਹੈ ਕਿ ਵਿਸ਼ੇਸ਼ ਇਨਵੈਸਟੀਗੇਟਿੰਗ ਟੀਮ ਬਣਾ ਕੇ ਰਿਕਵਰੀ ਕਰਾਂਗੇ। ਅਸੀਂ ਇਨਕਮ ਟੈਕਸ ਨੂੰ ਵੀ ਕਹਿ ਚੁੱਕੇ ਹਾਂ। ਸਾਰੀ ਕਾਰਵਾਈ ਕਰ ਰਹੇ ਹਾਂ ਔਰ ਕਿਸੇ ਦੇ ਦਬਾਓ ਥੱਲੇ ਪਰਚਾ ਦਰਜ ਨਹੀਂ ਹੋਇਆ। ਡਿਪਾਰਟਮੈਂਟ ਨੇ ਆਪਣੀ ਡਿਊਟੀ ਸਮਝ ਕੇ ਦੋ ਦਿਨਾਂ ਵਿੱਚ 29 ਤਾਰੀਖ ਨੂੰ ਪਰਚਾ ਦਰਜ ਕਰਵਾਇਆ ਤੇ ਸਾਰਾ ਕੁਝ ਕੀਤਾ ਹੈ।

(SERIAL NO. 10)

**Sardar Darshan Singh Brar :** Sir, I beg to draw the attention of the Government towards a matter of urgent public importance, namely, the embezzlement/misappropriation of paddy belonging to MARKFED worth crores on Jai Singh Wala Road, Bagha Purana. Hundreds of bags of paddy stored in a Mill are missing. There is a great resentment amongst the residents of Bagha Purana in this regard.

Keeping in view the obvious and urgent importance of the matter, the Minister concerned may please be asked to make a statement on the floor of the House.

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸਪੀਕਰ ਸਾਹਿਬ, ਬੇਸੀਕਲੀ ਕਾਲ ਅਟੈਨਸ਼ਨ ਨੋਟਿਸ ਜਿਹੜਾ ਹੈ, ਜਿਸ ਬਾਰੇ ਪਹਿਲਾਂ ਕੈਰੋਂ ਸਾਹਿਬ ਨੇ ਜਵਾਬ ਦਿੱਤਾ ਹੈ, ਇਹ ਉਸ ਦਾ ਹੀ ਕਾਂਟੀਨਿਊ ਹੈ। ਇਸ ਵਿੱਚ ਜਿਹੜਾ ਮਾਰਕਫੈੱਡ ਦਾ ਤਾਅਲੁੱਕ ਹੈ, ਉਸ ਬਾਰੇ ਮੈਂ ਜ਼ਿਕਰ ਕਰ ਰਿਹਾ ਹਾਂ। ਪੂਰੇ 77,852 ਥੈਲੇ ਲਗਾਏ ਗਏ ਹਨ ਜਿਨ੍ਹਾਂ ਵਿੱਚੋਂ ਮਿਤੀ 29 ਫਰਵਰੀ ਅਤੇ ਮਿਤੀ 1 ਮਾਰਚ ਨੂੰ ਚੈਕਿੰਗ ਕੀਤੀ ਗਈ, ਉਸ ਵਿਚੋਂ 45,297 ਥੈਲੇ ਘੱਟ ਨਿਕਲੇ। ਇਸ ਸਬੰਧੀ ਦੋ ਐਕਸ਼ਨ ਲਏ ਗਏ। ਪਹਿਲਾ ਸੀ, ਜਿਸ ਤਰ੍ਹਾਂ ਪਹਿਲਾਂ ਵੀ ਦੱਸਿਆ ਹੈ ਕਿ ਦੋ ਮਾਰਚ ਨੂੰ ਜਗਮੋਹਨ ਸਿੰਘ ਪੁੱਤਰ ਗੁਰਦੇਵ ਸਿੰਘ ਖਿਲਾਫ ਐਫ.ਆਈ.ਆਰ. ਨੰਬਰ 61 ਦਰਜ ਕਰਵਾਈ ਔਰ ਨਾਲ ਹੀ ਸੁਰਜੀਤ ਸਿੰਘ ਖਿਲਾਫ ਐਫ.ਆਈ.ਆਰ. ਦਰਜ ਕਰਵਾਈ। ਇਨ੍ਹਾਂ ਦੋਨਾਂ ਉਪਰ ਪਰਚਾ ਦਰਜ ਹੋਇਆ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਮਾਰਕਫੈਡ ਡਿਪਾਰਟਮੈਂਟ ਨੇ ਆਪਣੇ ਆਪ ਐਡਮਨਿਸਟਰੇਟਿਵ ਐਕਸ਼ਨ ਲੈਂਦਿਆਂ ਹੋਇਆਂ ਜਿਹੜੇ ਮੁਲਾਜ਼ਮ ਜੁੰਮੇਵਾਰ ਸਨ, ਉਨ੍ਹਾਂ ਨੂੰ ਸਸਪੈਂਡ ਕੀਤਾ ਜਿਨ੍ਹਾਂ ਦੇ ਨਾਂ ਐਲ.ਐਸ. ਸੇਖੋਂ, ਡੀ.ਐਮ. ਮਾਰਕਫੈਡ, ਮੋਗਾ, ਸ਼੍ਰੀ ਜੇ.ਐਸ. ਸਾਹਨੀ, ਟੈਕਨੀਕਲ ਅਫਸਰ, ਸ਼ੀ ਏ.ਐਸ. ਬਰਾੜ, ਐਫ.ਓ. ਮੋਗਾ, ਗੁਰਦਰਸ਼ਨ ਦਾਸ, ਬਰਾਂਚ ਮੈਨੇਜਰ, ਬਾਘਾਪੁਰਾਣਾ ਹਨ। ਇਹ ਜੈ ਸਿੰਘ ਵਾਲਾ ਰੋਡ ਨਾਲ ਸਬੰਧਿਤ ਹਨ। ਇਨ੍ਹਾਂ ਦੇ ਸਸਪੈਨਸ਼ਨ ਆਰਡਰ ਕਰ ਦਿੱਤੇ ਗਏ ਹਨ। ਇਨ੍ਹਾਂ ਦੇ ਖਿਲਾਫ ਡਿਪਾਰਟਮੈਂਟਲ ਇਨਕੁਆਇਰੀ ਕੀਤੀ ਜਾ ਰਹੀ ਹੈ ਤਾਂ ਕਿ ਇਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾ ਸਕੇ। ਇਹ ਆਰਡਰ ਚਾਰ ਮਾਰਚ ਨੂੰ ਹੋ ਚੁੱਕੇ ਹਨ। ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜਿਹੜੀ ਵੀ ਸ਼ੰਕਾ ਹੈ, ਉਹ ਅਸੀਂ ਹਰ ਕੀਮਤ ਤੇ ਦੂਰ ਕਰਾਂਗੇ ਔਰ ਜਿਸ ਨੇ ਵੀ ਐਮਬੈਜ਼ਲਮੈਂਟ ਕੀਤੀ ਹੈ, ਉਸ ਦੇ ਖਿਲਾਫ ਕਾਰਵਾਈ ਕਰਾਂਗੇ ਤੇ ਕਿਸੇ ਨੂੰ ਛੱਡਿਆ ਨਹੀਂ ਜਾਵੇਗਾ।

**ਮਾਨਯੋਗ ਸਪੀਕਰ :** ਸਾਰੀ ਗੱਲ ਹੋ ਗਈ ਹੈ।

**ਸਰਦਾਰ ਦਰਸ਼ਨ ਸਿੰਘ ਬਰਾੜ :** ਗੱਲ ਤਾਂ ਵਧੀਆ ਹੋ ਗਈ ਹੈ। ਮੈਂ ਮੰਨਦਾ ਹਾਂ, ਲੇਕਿਨ ਮੇਰੀ ਛੋਟੀ ਜਿਹੀ ਬੇਨਤੀ ਹੈ। ਸਾਲ 2004-05 ਵਿੱਚ ਦੋ ਕਰੋੜ ਰੁਪਏ ਦਾ ਗਬਨ ਬਾਘਾਪੁਰਾਣੇ ਵਿੱਚ ਹੋਇਆ। ਪਰਚਾ ਵੀ ਦਰਜ ਕੀਤਾ ਗਿਆ। ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ ਪਰ ਉਹ ਬੰਦੇ ਫੜੇ ਨਹੀਂ। ਬੰਦੇ ਡੀ.ਐਸ.ਪੀ. ਦੇ ਘਰ ਬੈਠੇ ਹਨ। ਨਾਲ ਹੋਰ ਦਸ ਬੰਦੇ ਲੈ ਕੇ ਬੈਠੇ ਹਨ। ਉਨ੍ਹਾਂ ਕੋਲ ਰਾਈਫਲਾਂ ਹਨ। ਵਿਆਜ ਤੇ ਬੈਂਕਾਂ ਤੋਂ ਕਰਜ਼ਾ ਲੈ ਕੇ ਗੱਡੀਆਂ ਲਈਆ ਹੋਈਆਂ ਹਨ। ਕੀ ਤੁਸੀਂ ਉਨ੍ਹਾਂ ਨੂੰ ਫੜਨਾ ਨਹੀਂ ? ਕੀ ਪੈਸੇ ਵਸੂਲ ਨਹੀਂ ਕਰਨੇ ? ਮੇਰੀ ਬੇਨਤੀ ਹੈ ਕਿ ਮੰਤਰੀ ਸਾਹਿਬ ਇਸ ਗੱਲ ਤੇ ਧਿਆਨ ਦੇਣ ਅਤੇ ਮੈਨੂੰ ਦੱਸਣ ਕਿ ਕਿੰਨੇ ਚਿਰ ਵਿੱਚ ਗ੍ਰਿਫਤਾਰੀ ਹੋ ਜਾਵੇਗੀ ਅਤੇ ਕਿੰਨੇ ਚਿਰ ਵਿੱਚ ਪੈਸੇ ਵਸੂਲ ਕਰ ਲੈਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਅੱਜ ਸਵੇਰੇ ਹੀ ਐਸ.ਐਸ.ਪੀ., ਮੋਗਾ ਨਾਲ ਗੱਲ ਕੀਤੀ ਹੈ। ਮੈਂ ਉਨ੍ਹਾਂ ਨੂੰ ਹਦਾਇਤ ਕੀਤੀ ਹੈ ਕਿ ਜਿਹੜਾ ਵੀ ਕੋਈ ਐਫ.ਆਈ.ਆਰ. ਦੇ ਮੁਤਾਬਿਕ ਦੋਸ਼ੀ ਹੈ, ਉਸ ਤੇ ਫੌਰੀ ਤੌਰ ਤੇ ਕਾਰਵਾਈ ਹੋਵੇ। ਉਨ੍ਹਾਂ ਨੇ ਮੈਨੂੰ ਦੱਸਿਆ ਹੈ ਕਿ ਸੀ.ਐਮ. ਸਾਹਿਬ ਦਾ ਵੀ ਇਸ ਸਬੰਧੀ ਆਰਡਰ ਆਇਆ ਹੈ ਅਤੇ ਮੇਰੇ ਖਿਆਲ ਅਨੁਸਾਰ ਇਸ ਤੇ ਹੁਣ ਕੋਈ ਬਾਹਲੀ ਗੁੰਜਾਇਸ਼ ਨਹੀਂ ਰਹਿੰਦੀ। ਮੈਂ ਤੁਹਾਨੂੰ ਇਹ ਦੱਸ ਦੇਣਾ ਚਾਹੁੰਦਾ

[ਸਹਿਕਾਰਤਾ ਮੰਤਰੀ]

ਹਾਂ ਕਿ ਅਸੀਂ ਵੀ ਮਾਰਕਫੈੱਡ ਵਿੱਚ ਆਪਣੀ ਪਾਲਿਸੀ ਫਾਰਮੂਲੇਟ ਕਰ ਰਹੇ ਹਾਂ ਕਿ ਕੋਈ ਐਸੀ ਮਿੱਲ, ਕੋਈ ਐਸੇ ਸੱਜਣ, ਜੋ ਮਿਸ-ਐਪ੍ਰੋਪ੍ਰੀਏਸ਼ਨ ਕਰਦੇ ਹਨ ਜਾਂ ਐਮਬੈਜ਼ਲਮੈਂਟ ਕਰਦੇ ਹਨ, ਉਨ੍ਹਾਂ ਸਬੰਧੀ ਬਲੈਕਲਿਸਟ ਦੀ ਪਾਲਿਸੀ ਅਡਾਪਟ ਕਰਾਂਗੇ ਕਿ ਉਨ੍ਹਾਂ ਨੂੰ ਕਮ-ਸੇ-ਕਮ ਮਾਰਕਫੈੱਡ ਦਾ ਮਾਲ ਨਾ ਵੇਚਿਆ ਜਾਵੇ।

**ਸਰਦਾਰ ਦਰਸ਼ਨ ਸਿੰਘ ਬਰਾੜ** : ਧੰਨਵਾਦ ਜੀ । ਬਾਦਲ ਸਾਹਿਬ ਤਾਂ ਆਪ ਚਾਹੁੰਦੇ ਹਨ ਕਿ ਬੰਦੇ ਫੜ੍ਹੇ ਜਾਣ ਲੇਕਿਨ ਲੋਕਲ ਲੀਡਰ ਬੰਦੇ ਨਹੀਂ ਫੜ੍ਹਨ ਦਿੰਦੇ। ਮੈਂ ਤਾਂ ਇਹ ਬੇਨਤੀ ਕਰਦਾ ਹਾਂ.....(ਵਿਘਨ).....ਬਾਦਲ ਸਾਹਿਬ ਪਤਾ ਨਹੀਂ ਵੱਡੇ ਹਨ ਕਿ ਛੋਟੇ, ਮੈਂ ਇਹ ਗੱਲ ਨਹੀਂ ਕਰਦਾ। ਮੈਂ ਬੇਨਤੀ ਕਰਦਾ ਹਾਂ ਕਿ ਬਾਦਲ ਸਾਹਿਬ ਤਾਂ ਚਾਹੁੰਦੇ ਹਨ ਪਰ ਉਹ ਬੰਦੇ ਅਜੇ ਤੱਕ ਬੈਠੇ ਹਨ। ਉਨ੍ਹਾਂ ਤੇ ਪਰਚਾ ਦਰਜ ਹੋਇਆ ਹੈ ਲੇਕਿਨ ਬੰਦੇ ਤਾਂ ਫੜ੍ਹ ਲਓ। ਡੀ.ਐਸ.ਪੀ. ਦੇ ਬੰਦੇ ਘਰਾਂ ਵਿੱਚ ਬੈਠੇ ਹਨ ਔਰ ਉਥੋਂ 100 ਗਜ ਤੇ ਥਾਣਾ ਹੈ। ਉਸ ਦੇ ਨੇੜੇ ਬੰਦੇ ਬੈਠੇ ਹਨ। ਮੰਤਰੀ ਜੀ ਤੁਹਾਡੇ ਸਿਆਣੇ ਹਨ, ਸਾਰੇ ਸੀਨੀਅਰ ਬੰਦੇ ਬੈਠੇ ਹਨ ਪਰ ਉਹ ਬੰਦੇ ਤਾਂ ਗ੍ਰਿਫਤਾਰ ਕਰਵਾ ਦਿਓ ਕਿ ਪਤਾ ਲੱਗੇ ਤੁਹਾਡਾ......

**ਮਾਨਯੋਗ ਸਪੀਕਰ** : ਠੀਕ ਹੈ, ਹੋ ਗਿਆ ਹੁਣ ਬਰਾੜ ਸਾਹਿਬ।

**ਮੰਤਰੀ** : ਮੈਂ ਮਾਨਯੋਗ ਮੈਂਬਰ ਨੂੰ ਇਸ ਗੱਲ ਦਾ ਭਰੋਸਾ ਦਿੰਦਾ ਹਾਂ ਕਿ ਹਰ ਗ੍ਰਿਫਤਾਰੀ, ਕਾਨੂੰਨੀ ਤੌਰ ਤੇ ਜੋ ਦੋਸ਼ੀ ਹੋਣਗੇ, ਉਨ੍ਹਾਂ ਦੀ ਕੀਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਬਰਾੜ** : ਧੰਨਵਾਦ ਜੀ ।

---

## RESUMPTION OF DISCUSSION ON GOVERNOR'S ADDRESS AND VOTE ON THE MOTION OF THANKS

**ਮਾਨਯੋਗ ਸਪੀਕਰ** : ਜਿਹੜਾ ਟਾਈਮ ਬਕਾਇਆ ਹੈ, ਮੈਂ ਉਸ ਦੇ ਮੁਤੱਲਕ ਸਾਰਿਆਂ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਸ਼੍ਰੋਮਣੀ ਅਕਾਲੀ ਦਲ ਦਾ 1 ਘੰਟਾ 56 ਮਿੰਟ ਬਕਾਇਆ ਹੈ। ਕਾਂਗਰਸ ਦੇ 48 ਮਿੰਟ, ਬੀ.ਜੇ.ਪੀ. ਦੇ 35 ਮਿੰਟ ਅਤੇ ਇੰਡੀਪੈਂਡੈਂਟਸ ਦੇ 11 ਮਿੰਟ ਬਕਾਇਆ ਹਨ। ਸਾਰੀ ਕੱਟ-ਵੱਢ ਦੀ ਗੱਲ ਵਿੱਚ ਹੀ ਆ ਗਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, 48 ਮਿੰਟਾਂ ਵਿੱਚ ਤਾਂ ਸਾਡੇ ਦੋ ਬੰਦੇ ਹੀ ਮਸਾਂ ਬੋਲਣਗੇ ਬਲਕਿ ਇੱਕ ਵੀ.......

**ਮਾਨਯੋਗ ਸਪੀਕਰ** : ਟਾਈਮ ਦੀ ਜਿਹੜੀ ਗੱਲ ਮੈਂ ਕੀਤੀ ਹੈ, ਉਸ ਅਨੁਸਾਰ ਤੁਸੀਂ ਪੰਜ-ਪੰਜ ਮਿੰਟ ਦੇ ਕੇ 10 ਬੰਦੇ ਗੱਲ ਕਰ ਲਵੋ।

**ਰਾਣਾ ਗੁਰਮੀਤ ਸਿੰਘ ਸੋਢੀ** : ਡਿਸਟਰਬੈਂਸ ਜਿਹੜੀ ਹੈ.....

**ਮਾਨਯੋਗ ਸਪੀਕਰ** : ਉਹ ਕੱਟਿਆ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਤੁਸੀਂ ਸਾਡਾ ਸਵਾ ਘੰਟਾ ਜ਼ਰੂਰ ਕਰ ਲਓ।

**ਮਾਨਯੋਗ ਸਪੀਕਰ** : ਮੇਰੇ ਕੋਲ ਟਾਈਮ ਜਿਹੜਾ ਹੈ.....

**ਰਾਣਾ ਗੁਰਮੀਤ ਸਿੰਘ ਸੋਢੀ** : ਪਿਛਲੀ ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਇਹ ਫੈਸਲਾ ਹੋਇਆ ਸੀ, ਕੈਪਟਨ ਸਾਹਿਬ ਅਤੇ ਤੁਸੀਂ ਸਾਰੇ ਉਸ ਵਿੱਚ ਸੀ ਔਰ ਤੁਹਾਡੀ ਚੇਅਰਮੈਨਸ਼ਿਪ ਵਿੱਚ ਗੱਲ ਹੋਈ ਸੀ। ਤੁਸੀਂ ਉਦੋਂ ਕਿਹਾ ਸੀ ਕਿ ਤੁਸੀਂ ਜਿੰਨੀ ਗੱਲ ਕਰਨੀ ਹੋਏਗੀ, ਕਰ ਲੈਣਾ। ਤੁਹਾਨੂੰ ਪੂਰਾ ਮੌਕਾ ਦਿੱਤਾ ਜਾਵੇਗਾ। ਤੁਸੀਂ ਸੈਸ਼ਨ ਐਕਸਟੈਂਡ ਕਰ ਲਵੋ। ਸਵਾ ਘੰਟਾ ਸਾਨੂੰ ਟਾਈਮ ਦੇ ਦਿਓ।

**ਮਾਨਯੋਗ ਸਪੀਕਰ** : ਟਾਈਮ ਦੀ ਜਿਹੜੀ ਗੱਲ ਹੈ, ਇਸ ਵਿੱਚ ਕਿਸੇ ਦੀ ਕਟੌਤੀ ਨਹੀਂ ਕੀਤੀ ਗਈ। ਬਾਕੀ ਜਿਹੜਾ ਤੁਸੀਂ ਕਹਿੰਦੇ ਹੋ ਕਿ ਇਹ 10 ਮਿੰਟ ਬੋਲਣਗੇ, ਇਹ 15 ਮਿੰਟ ਬੋਲਣਗੇ ਅਤੇ ਇਹ ਅੱਧਾ ਘੰਟਾ ਬੋਲਣਗੇ। ਜਿਹੜਾ ਤੁਸੀਂ ਟਾਈਮ ਭੇਜਦੇ ਹੋ, ਮੈਂ ਉਸ ਸਬੰਧੀ ਗੱਲ ਕਰਦਾ ਹਾਂ ਕਿ ਤੁਸੀਂ ਆਪਣੀ ਲਿਮਟ ਦੇ ਵਿੱਚ ਰਹੋ ਅਤੇ ਦਲੀਲ ਨਾਲ ਗੱਲ ਕਰੋ। ਤੁਸੀਂ ਜਿੰਨੇ ਮੈਂਬਰਾਂ ਦੇ ਨਾਮ ਦਿੱਤੇ ਹਨ, ਮੈਂ ਉਨ੍ਹਾਂ ਨੂੰ ਹੀ ਬੁਲਾਵਾਂ। ਜੇਕਰ ਤੁਹਾਡਾ ਹੀ ਕੋਈ ਮੈਂਬਰ ਆਪ ਹੀ ਕਿਸੇ ਦੂਜੇ ਦਾ ਟਾਈਮ ਲੈ ਲੈਂਦਾ ਹੈ ਤਾਂ ਫਿਰ ਗੱਲ ਬਣਦੀ ਨਹੀਂ ਹੈ। ਮੈਂ ਫਿਰ ਵੀ ਤੁਹਾਨੂੰ ਅਕਾਮੋਡੇਟ ਕਰਨ ਦਾ ਯਤਨ ਕਰਾਂਗਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਤੁਸੀਂ ਸਾਨੂੰ ਸਵਾ ਘੰਟਾ ਦੇ ਦਿਉ। ਉਸ ਵਿਚ ਸਾਡੇ ਸਾਰੇ ਬੰਦੇ ਐਡਜਸਟ ਹੋ ਜਾਣਗੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਸੀਂ ਬੀ.ਏ.ਸੀ. ਦੀ ਮੀਟਿੰਗ ਵਿੱਚ ਬੜੀ ਫਰਾਖ-ਦਿਲੀ ਵਿਖਾਈ ਸੀ ਅਤੇ ਸਾਡੇ ਨਾਲ ਕੈਪਟਨ ਸਾਹਿਬ ਵੀ ਗਵਾਹ ਹਨ (ਵਿਘਨ) ਸਪੀਕਰ ਸਾਹਿਬ, ਮੇਰੀ ਬੇਨਤੀ ਪੂਰੀ ਹੋਣ ਦਿਉ ਅਤੇ ਮੈਨੂੰ ਪਤਾ ਹੈ ਕਿ ਤੁਸੀਂ ਮੇਰੀ ਗੱਲ ਨੂੰ ਮੰਨ ਲੈਣਾ ਹੈ (ਹਾਸਾ) ਤੁਸੀਂ ਕਿਹਾ ਸੀ ਕਿ ਜਿੰਨਾ ਟਾਈਮ ਆਪੋਜ਼ੀਸ਼ਨ ਬੈਂਚਿਜ਼ ਵਾਲੇ ਮੰਗਣਗੇ ਉਤਨਾ ਹੀ ਦੇ ਦਿਆਂਗੇ। ਤੁਸੀਂ ਜ਼ਬਾਨ ਦੇ ਪੱਕੇ ਹੋ ਅਤੇ ਇਹ ਸਾਰਿਆਂ ਨੂੰ ਪਤਾ ਹੈ (ਹਾਸਾ) ਤੁਸੀਂ ਕ੍ਰਿਪਾ ਕਰੋ ਅਤੇ ਹਾਊਸ ਨੂੰ ਹੋਰ ਐਕਸਟੈਂਡ ਕਰ ਲਵੋ। ਮਸਾਂ ਸੈਸ਼ਨ ਆਉਂਦਾ ਹੈ, ਨਵੇਂ ਮੈਂਬਰ ਆਪਣੇ ਮੁੱਦੇ ਉਠਾ ਲੈਣਗੇ।

**ਮਾਨਯੋਗ ਸਪੀਕਰ** : ਤੁਸੀਂ ਸਾਰੇ ਦਲੀਲ ਨਾਲ ਹੀ ਗੱਲ ਕਰਦੇ ਹੋ ਅਤੇ ਜੇਕਰ ਕੋਈ ਕੁਮਿਟਮੈਂਟ ਕਰਦੇ ਹੋ ਤਾਂ ਉਸਨੂੰ ਨਿਭਾਇਆ ਜਾਵੇ। ਪਹਿਲਾਂ ਤੁਸੀਂ ਟਾਈਮ ਲਿਖ ਕੇ ਦੇ ਦਿੰਦੇ ਹੋ ਅਤੇ ਫਿਰ ਤੁਸੀਂ ਇੱਕ ਦੂਸਰੇ ਦਾ ਟਾਈਮ ਲੈ ਜਾਂਦੇ ਹੋ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਅੱਗੇ ਤੋਂ ਲਿਖ ਕੇ ਨਹੀਂ ਦਿਆ ਕਰਾਂਗੇ। ਅਗਾਂਹ ਨੂੰ ਨਹੀਂ ਲਿਖਦੇ ਲੇਕਿਨ ਹੁਣ ਪੂਰਾ ਟਾਈਮ ਦੇ ਦਿਓ।

**ਮਾਨਯੋਗ ਸਪੀਕਰ** : ਕੱਲ੍ਹ ਜਦੋਂ ਹਾਊਸ ਐਡਜਰਨ ਹੋਇਆ ਸੀ ਤਾਂ ਉਦੋਂ ਕੈਪਟਨ ਅਮਰਿੰਦਰ ਸਿੰਘ ਬੋਲ ਰਹੇ ਸਨ ਪਰ ਅੱਜ ਤਾਂ ਤੁਸੀਂ ਉਨ੍ਹਾਂ ਨੂੰ ਲੱਭ ਕੇ ਲਿਆਂਦਾ ਨਹੀਂ ਹੈ, ਨਹੀਂ ਤਾਂ ਅੱਜ ਉਨ੍ਹਾਂ ਨੇ ਸ਼ੁਰੂ ਕਰਨਾ ਸੀ। ਹੁਣ ਸਰਦਾਰ ਕੁਲਦੀਪ ਸਿਘ ਭੱਠਲ ਜੀ ਗਵਰਨਰ ਐਡਰੈਸ ਤੇ ਬੋਲਣਗੇ ਅਤੇ ਦਸ ਮਿੰਟ ਲਈ ਬੋਲਣਗੇ।

**ਸਰਦਾਰ ਕੁਲਦੀਪ ਸਿੰਘ ਭੱਠਲ (ਧਨੌਲਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈੱਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਦੋ ਮੁੱਦਿਆਂ ਵੱਲ ਖਿੱਚਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਤੁਹਾਡੇ ਕੋਲ ਟਾਈਮ 10 ਮਿੰਟ ਹੈ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, 15 ਮਿੰਟ ਤਾਂ ਦੇ ਦਿਓ। ਮੇਰੀ ਬੇਨਤੀ ਇਹ ਹੈ ਅਤੇ ਖਜ਼ਾਨਾ ਮੰਤਰੀ ਜੀ ਸਾਡੇ ਬੈਠੇ ਹਨ ਅਤੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਅਰਥਚਾਰੇ ਦੀ ਸਥਿਤੀ ਬਹੁਤ ਗੰਭੀਰ ਹੋਈ ਪਈ ਹੈ। ਆਪਾਂ ਇਸ ਮਸਲੇ ਬਾਰੇ ਫਿਕਰਮੰਦ ਹਾਂ ਅਤੇ ਇਹ ਬਹੁਤ ਵੱਡੀ ਸਮੱਸਿਆ ਹੈ। ਸਾਡੀ ਸਟੇਟ ਦੀ ਅਰਥਚਾਰੇ ਦੀ ਪ੍ਰੋਡਕਟੀਵਿਟੀ ਜਿਹੜੀ ਹੈ ਉਹ ਮੈਂ ਸਮਝਦਾ ਹਾਂ ਕਿ ਇਹ ਖੇਤੀਬਾੜੀ ਦੇ ਉਤੇ ਨਿਰਭਰ ਕਰਦੀ ਹੈ। ਗਵਰਨਰ ਸਾਹਿਬ ਨੇ ਭਾਸ਼ਣ ਦੇ ਵਿੱਚ ਖੇਤੀਬਾੜੀ ਬਾਰੇ ਵੀ ਅਤੇ ਨੌਜਵਾਨਾਂ ਨੂੰ ਇੰਪਲਾਇਮੈਂਟ ਦੇਣ ਬਾਰੇ ਵੀ ਗੱਲ ਕੀਤੀ ਹੈ। ਪਿਛਲੇ ਸਾਲ ਜਿਹੜਾ ਭਾਸ਼ਣ ਦਿੱਤਾ ਗਿਆ ਸੀ ਉਸਦੇ ਵਿੱਚ ਵੀ ਇਹ ਗੱਲਾਂ ਕੀਤੀਆਂ ਗਈਆਂ ਸਨ ਅਤੇ ਹੁਣ ਇਸ ਭਾਸ਼ਣ ਦੇ ਵਿੱਚ ਵੀ ਇਹ ਗੱਲਾਂ ਫਿਰ ਦੁਹਰਾਈਆਂ ਗਈਆਂ ਹਨ। ਮੇਰੀ ਸਾਰੇ ਹਾਊਸ ਨੂੰ ਹੱਥ ਜੋੜ ਕੇ ਬੇਨਤੀ ਹੈ ਅਤੇ ਮੈਂ ਇੱਕ ਬਹੁਤ ਗੰਭੀਰ ਮੁੱਦੇ ਦੇ ਬਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ 70% ਲੋਕ ਖੇਤੀਬਾੜੀ ਉਤੇ ਨਿਰਭਰ ਹਨ ਅਤੇ ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦਾ ਅਰਥਚਾਰਾ ਉਦੋਂ ਤੱਕ ਡਿਵੈਲਪ ਨਹੀਂ ਕਰ ਸਕਦਾ ਜਦੋਂ ਤੱਕ ਪੰਜਾਬ ਦੀ ਖੇਤੀਬਾੜੀ ਦਾ ਉਤਪਾਦਨ ਵੱਧ ਨਹੀਂ ਹੋ ਸਕਦਾ। ਇਸ ਲਈ ਹਰ ਸਰਕਾਰ ਦੀ ਇਹ ਪਹਿਲੀ ਪ੍ਰਾਇਰਿਟੀ ਹੋਣੀ ਚਾਹੀਦੀ ਹੈ ਕਿ ਖੇਤੀਬਾੜੀ ਨੂੰ ਪੱਕੇ ਪੈਰਾਂ ਦੇ ਉਤੇ ਕਿਸ ਤਰ੍ਹਾਂ ਖੜ੍ਹਾ ਕੀਤਾ ਜਾਵੇ ? ਦੂਜੀ ਗੱਲ ਇਹ ਵੀ ਹੈ ਕਿ ਇਹ ਕੋਈ ਵੱਖਰਾ ਵਿਸ਼ਾ ਹੈ, ਇਸ ਦੇ ਬਾਰੇ ਸਾਰਿਆਂ ਨੂੰ ਜਾਣਕਾਰੀ ਹੈ ਅਤੇ ਆਪਾਂ ਸਾਰੇ ਹੀ ਕਿਸਾਨ ਹਾਂ ਅਤੇ ਮੈਂ ਕੋਈ ਅਜਿਹੀ ਗੱਲ ਵੀ ਨਹੀਂ ਕਰਨ ਲੱਗਾ ਕਿ ਜਿਹੜੀ ਨਹੀਂ ਹੈ। ਪੰਜਾਬ ਦੇ ਵਿੱਚ ਸਰਕਾਰਾਂ ਆਉਂਦੀਆਂ ਹਨ ਅਤੇ ਚਲੀਆਂ ਜਾਂਦੀਆਂ ਹਨ, ਕਦੇ ਇਧਰਲੀ ਆ ਗਈ ਅਤੇ ਕਦੇ ਉਧਰਲੀ ਆ ਗਈ ਪਰ ਖੇਤੀਬਾੜੀ ਦੇ ਪ੍ਰਤੀ ਗੰਭੀਰਤਾ ਨਹੀਂ ਹੈ। ਅਸੀਂ ਸਾਰੇ ਪੰਜਾਬ ਦੇ ਵਿੱਚ ਰਹਿਣ ਵਾਲੇ ਹਾਂ ਅਤੇ ਸਾਨੂੰ ਸਾਰਿਆਂ ਨੂੰ ਪਤਾ ਹੈ ਤੇ ਇਸ ਕਰਕੇ ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਖੇਤੀਬਾੜੀ ਦੇ ਜਿਹੜੇ ਬੇਸਿਕ ਮੁੱਦੇ ਹਨ, ਉਨ੍ਹਾਂ ਨੂੰ ਕਦੇ ਵੀ ਐਡਰੈੱਸ ਨਹੀਂ ਕੀਤਾ ਗਿਆ, ਕਦੇ ਵੀ ਹੱਲ ਨਹੀਂ ਕੀਤਾ ਗਿਆ। ਸਾਡੀ ਖੇਤੀਬਾੜੀ ਦੇ ਵਿੱਚ ਚਾਰ ਮੁੱਦਿਆਂ ਦੇ ਵੱਲ ਮੇਰਾ ਧਿਆਨ ਜਾਂਦਾ ਹੈ। ਸਭ ਤੋਂ ਵੱਡਾ ਮੁੱਦਾ ਇਹ ਹੈ ਕਿ ਸਾਡੀ ਖੇਤੀਬਾੜੀ ਦੇ ਵਿੱਚ ਅਨਿਸ਼ਚਤਤਾ ਹੈ, ਸਾਡਾ ਕਿਸਾਨ ਕਦੇ ਵੀ ਬੇਫਿਕਰੀ ਵਾਲੀ ਨੀਂਦ ਨਹੀਂ ਸੁੱਤਾ। ਹਿੰਦੁਸਤਾਨ ਵਿੱਚ ਕੋਈ ਵੀ ਇਸ ਤਰ੍ਹਾਂ ਦਾ ਹੋਰ ਖੇਤਰ ਜਾਂ ਉਦਯੋਗ ਨਹੀਂ ਹੈ ਜਿਸ ਦੀ ਇਸ ਤਰ੍ਹਾਂ ਦੀ ਹਾਲਤ ਹੋਵੇ। ਕਦੇ ਮੀਂਹ ਪੈ ਗਿਆ, ਕਦੇ ਸੇਮ ਨਾਲ ਫਸਲਾਂ ਮਰ ਗਈਆਂ। ਤੁਸੀਂ ਹੁਣੇ ਵੇਖਿਆ ਕਿ ਕੋਹਰੇ ਦੇ ਨਾਲ ਆਲੂਆਂ ਦੀ ਫਸਲ ਦਾ 70% ਨੁਕਸਾਨ ਹੋਇਆ ਹੈ ਅਤੇ ਸ਼ਿਮਲਾ ਮਿਰਚ, ਟਮਾਟਰ ਆਦਿ ਦਾ ਵੀ 60-70% ਨੁਕਸਾਨ ਹੋ ਗਿਆ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਮੱਸਿਆ ਜਿਹੜੀ ਕਿ ਬਹੁਤ ਦੇਰ ਤੋਂ ਚਲੀ ਆ ਰਹੀ ਹੈ ਇਸ ਦੇ ਵੱਲ ਅੱਜ ਤੱਕ ਅਸੀਂ ਕੋਈ

ਅਜਿਹੀ ਗੱਲ ਨਹੀਂ ਕੀਤੀ ਕਿ ਕਿਸਾਨ ਦੀ ਫਸਲ ਬੀਜਣ ਤੋਂ ਲੈ ਕੇ ਪੱਕਣ ਤੱਕ ਜਿਹੜੀ ਉਸ ਦੀ ਫਸਲ ਹੈ, ਉਸ ਨੂੰ ਉਸ ਦੇ ਫਿਕਰ ਤੋਂ ਹਟਾ ਸਕੀਏ। ਮੇਰੇ ਕੋਲ ਅਕਾਲੀ ਪਾਰਟੀ ਦਾ ਚੋਣ ਮੈਨੀਫੈਸਟੋ ਪਿਆ ਹੈ ਅਤੇ ਮੈਂ ਇਨ੍ਹਾ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਇਹ ਕਿਤੇ ਭੁੱਲ ਨਾ ਜਾਣ। ਇਸ ਦੇ ਵਿੱਚ ਕਰਾਪ ਇੰਸ਼ੋਰੈਂਸ ਦੀ ਗੱਲ ਕੀਤੀ ਗਈ ਸੀ, ਰਾਜਪਾਲ ਜੀ ਦੇ ਭਾਸ਼ਣ ਵਿੱਚ ਵੀ ਗੱਲ ਕੀਤੀ ਗਈ ਸੀ ਤੇ ਹੁਣ ਫਿਰ ਗੱਲ ਕੀਤੀ ਗਈ ਹੈ। ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਅਸੀਂ ਕਰਾਪ ਇੰਸ਼ੋਰੈਂਸ ਲਾਗੂ ਕਿਉਂ ਨਹੀਂ ਕਰਦੇ ਅਤੇ ਇਸ ਦੇ ਵਿੱਚ ਸਮੱਸਿਆ ਕੀ ਹੈ? ਜੇਕਰ ਇਹ ਕਰ ਦਿੱਤਾ ਗਿਆ ਤਾਂ ਇਹ ਬਹੁਤ ਵੱਡੇ ਪੁੰਨ ਦਾ ਕੰਮ ਹੋ ਜਾਵੇਗਾ ਤੇ ਜੇਕਰ ਸਾਡਾ ਅੰਨਦਾਤਾ ਅਖਵਾਉਣ ਵਾਲਾ ਬੇਫਿਕਰੀ ਦੀ ਨੀਂਦ ਸੌਣ ਲੱਗ ਗਿਆ ਤਾਂ ਮੈਂ ਸਮਝਦਾ ਹਾਂ ਕਿ ਇਹ ਇਕ ਬਹੁਤ ਵੱਡਾ ਕਾਰਜ ਹੈ। ਦੂਜੀ ਗੱਲ ਹੈ ਕਿ ਕਿਸਾਨ ਦੀ ਜਿਹੜੀ ਫਸਲ ਜਾਂ ਜਿਣਸ ਹੁੰਦੀ ਹੈ ਉਸ ਦੇ ਬਾਰੇ ਉਸ ਨੂੰ ਕਦੇ ਵੀ ਇਹ ਪਤਾ ਨਹੀਂ ਹੁੰਦਾ ਕਿ ਉਸ ਨੂੰ ਪੂਰਾ ਮੁੱਲ ਮਿਲੇਗਾ ਜਾਂ ਨਹੀਂ ਜਾਂ ਮੰਡੀਕਰਨ ਕਿਸ ਤਰ੍ਹਾਂ ਹੋਵੇਗਾ? ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰ ਉਦਯੋਗ ਦੇ ਲਈ ਬੇਸਿਕ ਇਨਫ੍ਰਾਸਟਰਕਚਰ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ, ਇਹ ਸਾਰੇ ਹਿੰਦੁਸਤਾਨ ਤੇ ਪੰਜਾਬ ਵਿੱਚ ਦਿੱਤੀਆਂ ਜਾਂਦੀਆਂ ਹਨ ਲੇਕਿਨ ਕਿਸਾਨੀ ਇਕ ਅਜਿਹਾ ਮੁੱਦਾ ਹੈ ਜਿਸ ਨੂੰ ਕਦੇ ਵੀ ਬੇਸਿਕ ਇਨਫ੍ਰਾਸਟ੍ਰਕਚਰ ਦੀਆਂ ਸਹੂਲਤਾਂ ਪ੍ਰਦਾਨ ਨਹੀਂ ਕੀਤੀਆਂ ਗਈਆਂ। ਜੇਕਰ ਆਪਾਂ ਗੱਲ ਕਰੀਏ ਕਿ ਆਪਾਂ ਮੰਡੀਆਂ ਬਣਾ ਦਿੱਤੀਆਂ, ਤਾਂ ਇਹ ਕੋਈ ਬੇਸਿਕ ਇਨਫ੍ਰਾਸਟਕ੍ਰਚਰ ਨਹੀਂ ਹੈ। ਅੱਜ ਦੇ ਤਕਨੀਕੀ ਤੇ ਮਾਡਰਨ ਯੁੱਗ ਦੇ ਵਿੱਚ ਸਾਨੂੰ ਥੋੜ੍ਹੇ-ਥੋੜ੍ਹੇ ਪਿੰਡਾਂ ਦੇ ਮਗਰ ਇੱਕ ਯੂਨਿਟ ਬਣਾਉਣੇ ਚਾਹੀਦੇ ਹਨ ਜਿਸ ਦੇ ਵਿੱਚ ਇੰਟਰਨੈਸ਼ਨਲ ਟਾਈ-ਅੱਪ ਕਰਕੇ ਜਿਸ ਦੇ ਵਿੱਚ ਬੇਸਿਕ ਇਨਫ੍ਰਾਸਟ੍ਰਕਚਰ ਅਤੇ ਅਜਿਹੀ ਮਸ਼ੀਨਰੀ ਹੋਣੀ ਚਾਹੀਦੀ ਹੈ ਜਿਸ ਦੇ ਵਿੱਚ ਜੇਕਰ ਬਾਕੀ ਦੇ ਦੇਸ਼ ਆਪਣੀਆਂ ਜਿਣਸਾਂ ਇੰਟਰਨੈਸ਼ਨਲ ਲੈਵਲ ਤੇ ਵੇਚ ਸਕਦੇ ਹਨ ਤਾਂ

*11.52 ਵਜੇ ਪੂਰਵ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਪੰਜਾਬ ਨੂੰ ਕੀ ਮਾਰ ਪਈ ਹੋਈ ਹੈ। ਅੱਜ ਕੰਪਿਊਟਰ ਯੁੱਗ ਹੈ, ਮਾਡਰਨ ਯੁੱਗ ਹੈ, ਇਸ ਦੇ ਵਿੱਚ ਫੂਡ ਪ੍ਰਾਸੈਸਿੰਗ, ਫੂਡ ਪਰਿਜ਼ਰਵੇਸ਼ਨ ਵਰਗੀਆਂ ਸਾਰੀਆਂ ਚੀਜ਼ਾਂ ਜਿਹੜਾ ਕਿਸਾਨ ਪੈਦਾ ਕਰਦਾ ਹੈ, ਉਸ ਦੀ ਕੁਆਲਿਟੀ ਬਣਾਈ ਜਾਵੇ, ਉਸਦੀ ਛਾਂਟ-ਛਟਾਈ ਕੀਤੀ ਜਾਵੇ ਉਸ ਦੀ ਪ੍ਰਾਸੈਸਿੰਗ ਕੀਤੀ ਜਾਵੇ ਅਤੇ ਫਿਰ ਡੱਬਾ ਬੰਦ ਕਰਕੇ ਉਸ ਨੂੰ ਇੰਟਰਨੈਸ਼ਨਲ ਲੈਵਲ ਤੇ ਮਾਰਕੀਟਿੰਗ ਕਰਨ ਲਈ ਸਰਕਾਰ ਉਸ ਦੇ ਵਾਸਤੇ ਬੇਸਿਕ ਇਨਫ੍ਰਾਸਟ੍ਰਕਚਰ ਪੈਦਾ ਕਰੇ। ਇਹ ਇਕਾਈਆਂ ਪਿੰਡ ਲੈਵਲ, ਬਲਾਕ ਲੈਵਲ ਉਤੇ ਰੱਖੀਆਂ ਜਾਣੀਆਂ ਚਾਹੀਦੀਆਂ ਹਨ। ਜਿਸ ਦੇ ਵਿੱਚ ਕੰਪਿਊਟਰ, ਮਸ਼ੀਨਰੀ ਜਾਂ ਇਸ ਤਰ੍ਹਾਂ ਦੇ ਹੋਰ ਉਪਕਰਣ ਹਨ ਉਨ੍ਹਾਂ ਨੂੰ ਵੀ ਉਥੇ ਸਥਾਪਿਤ ਕੀਤਾ ਜਾਵੇ ਔਰ ਇਸ ਯੁੱਗ ਵਿੱਚ ਇਹ ਕੀਤਾ ਜਾਣਾ ਬਹੁਤ ਜ਼ਰੂਰੀ ਹੈ। ਦੂਜੀ ਗੱਲ ਇੰਟਰਨੈਸ਼ਨਲ ਲੈਵਲ ਦੇ ਬਾਰੇ ਚੋਣ ਮੈਨੀਫੈਸਟੋ ਤੇ ਰਾਜਪਾਲ ਦੇ ਭਾਸ਼ਣ ਵਿਚ ਜ਼ਿਕਰ ਕੀਤਾ ਗਿਆ ਹੈ ਪਰ ਇਸ ਨੂੰ ਕੀਤਾ ਨਹੀਂ ਗਿਆ, ਇਕ ਸਾਲ ਤਾਂ ਬੀਤ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕਿਸਾਨ ਦੀ ਫਸਲ ਬੀਜਣ ਤੋਂ ਪਹਿਲਾਂ, ਪੱਕਣ ਤੋਂ ਪਹਿਲਾਂ, ਕਿਸਾਨ ਦੀ ਫਸਲ ਦਾ ਇੰਤਜ਼ਾਮ ਜਿਹੜੀਆਂ ਇੰਟਰਨੈਟ ਦੀਆਂ ਮੋਹਰੀ ਕੰਪਨੀਆਂ ਹਨ, ਸਾਰੀ ਦੁਨੀਆਂ ਦੀ ਮਾਰਕੀਟਿੰਗ ਕਰਦੀਆਂ ਹਨ, ਵੱਡੀਆਂ-ਵੱਡੀਆਂ

[ਸਰਦਾਰ ਕੁਲਦੀਪ ਸਿੰਘ ਭੱਠਲ]

ਆਰਗੇਨਾਈਜ਼ੇਸ਼ਨ ਹਨ, ਉਨ੍ਹਾਂ ਨਾਲ ਟਾਈ-ਅੱਪ ਕਰ ਲਿਆ ਜਾਵੇ। ਅੱਜਕਲ ਤਾਂ ਕੋਈ ਫਿਕਰ ਕਰਨ ਦੀ ਲੋੜ ਨਹੀਂ ਹੈ ਸਾਰੀ ਦੁਨੀਆਂ ਕੰਪਿਊਟਰ ਦੀ ਵਿੰਡੋ ਤੇ ਖੜ੍ਹੀ ਹੈ ਅਤੇ ਜਿਥੇ ਮਰਜ਼ੀ ਟਾਈ-ਅੱਪ ਕਰੋ। ਫਸਲ ਦੀ ਕੁਆਲਿਟੀ ਦਾ ਪਹਿਲਾਂ ਹਿਸਾਬ ਲਗਾ ਕੇ ਤੇ ਫਸਲ ਆਉਣ ਤੋਂ ਪਹਿਲਾਂ-ਪਹਿਲਾਂ ਉਸ ਦੀ ਮੰਡੀਕਰਨ ਬਾਰੇ ਨਿਸ਼ਚਿਤ ਕਰ ਲਿਆ ਜਾਵੇ ਤਾਂ ਸਭ ਤੋਂ ਵੱਡੀ ਸਮੱਸਿਆ ਮੰਡੀਕਰਨ ਦੀ ਹੱਲ ਹੋ ਸਕਦੀ ਹੈ। ਦੂਜੀ ਬੇਨਤੀ ਮੇਰੀ ਇਹ ਹੈ। ਤੀਜੀ ਬੇਨਤੀ ਮੇਰੀ ਇਹ ਹੈ ਕਿ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੁੰਦਾ ਜਾ ਰਿਹਾ ਹੈ ਜਿਸ ਦੇ ਵੱਲ ਬਹੁਤ ਦੇਰ ਤੋਂ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਗੱਲਾਂ ਅਸੀਂ ਵਾਰ-ਵਾਰ ਕਰੀ ਜਾਂਦੇ ਹਾਂ ਪਰ ਕੁਝ ਕੀਤਾ ਨਹੀਂ ਜਾਂਦਾ। ਸਾਡੀ ਧਰਤੀ ਦੇ ਵਿੱਚ ਇਕੋ ਤਰ੍ਹਾਂ ਦੀਆਂ ਫਸਲਾਂ ਵਾਰ-ਵਾਰ ਬੀਜਣ ਕਾਰਨ ਭੂਮੀ ਦੇ ਤੱਤ ਖਤਮ ਹੁੰਦੇ ਜਾ ਰਹੇ ਹਨ, ਇਹ ਚੀਜ ਬਹੁਤ ਤੇਜ਼ੀ ਨਾਲ ਵਧਦੀ ਜਾ ਰਹੀ ਹੈ। ਜੇਕਰ ਇਹ ਪ੍ਰਕ੍ਰਿਆ ਜਾਰੀ ਰਹੀ ਤਾਂ ਬਹੁਤ ਚਿਰ ਨਹੀਂ ਲਗਣਾ ਜਦੋਂ ਪੰਜਾਬ ਦੀ ਸਾਰੀ ਧਰਤੀ ਬੰਜਰ ਹੋ ਜਾਵੇਗੀ। ਇਸ ਦੇ ਬਾਰੇ ਕਰਨਾ ਕੀ ਚਾਹੀਦਾ ਹੈ, ਉਹ ਸਾਰਿਆਂ ਨੂੰ ਪਤਾ ਹੈ ਇਸ ਲਈ ਫਸਲਾਂ ਨੂੰ ਬਦਲਣਾ ਚਾਹੀਦਾ ਹੈ, ਵਿਗਿਆਨਕ ਢੰਗ ਅਪਣਾਉਣੇ ਚਾਹੀਦੇ ਹਨ ਅਤੇ ਜੇਕਰ ਕਾਨੂੰਨ ਬਣਾਉਣ ਦੀ ਲੋੜ ਪਵੇ ਤਾਂ ਕੋਈ ਹੈਜ਼ੀਟੇਸ਼ਨ ਨਹੀਂ ਕਰਨੀ ਚਾਹੀਦੀ। ਇਸ ਤੋਂ ਇਲਾਵਾ ਇਹ ਵੇਖਿਆ ਜਾਵੇ ਕਿ ਕਿਹੜੇ ਫਲਾਂ, ਫੁੱਲਾਂ ਤੇ ਸਬਜ਼ੀਆਂ ਨੂੰ ਬੀਜਣ ਦੇ ਵਾਸਤੇ ਇੰਸੈਂਟਿਵ ਦਿੱਤਾ ਜਾਵੇ, ਇਹ ਸਮੱਸਿਆ ਵੀ ਫੌਰੀ ਤੌਰ ਤੇ ਧਿਆਨ ਮੰਗਦੀ ਹੈ। ਖੇਤੀਬਾੜੀ ਦਾ ਸਭ ਤੋਂ ਅਹਿਮ ਮੁੱਦਾ ਤੇ ਚੌਥਾ ਮੁੱਦਾ ਜਿਹੜਾ ਹੈ ਉਹ ਇਹ ਹੈ ਕਿ ਪੰਜਾਬ ਦਾ ਜਿਹੜਾ ਪਾਣੀ ਹੈ, ਉਹ ਬਹੁਤ ਹੀ ਤੇਜ਼ੀ ਦੇ ਨਾਲ ਹੇਠਲੇ ਲੈਵਲ ਵੱਲ ਵੱਧਦਾ ਜਾ ਰਿਹਾ ਹੈ। ਮੇਰੇ ਕੋਲ ਡਾਟੇ ਹਨ ਅਤੇ ਹਰ ਸਾਲ 74 ਸੈਂਟੀਮੀਟਰ ਪਾਣੀ ਹੇਠਾਂ ਜਾ ਰਿਹਾ ਹੈ। ਜੇਕਰ ਇਹ ਪ੍ਰਕ੍ਰਿਆ ਇਸੇ ਤਰ੍ਹਾਂ ਜਾਰੀ ਰਹੀ ਤਾਂ ਸਾਰਿਆਂ ਨੂੰ ਪਤਾ ਹੈ ਕਿ ਕੀ ਹੋਵੇਗਾ। ਇਸ ਦੇ ਵਾਸਤੇ ਇਕੋ ਹੀ ਹੱਲ ਹੈ ਕਿ ਡਰਿੱਪ ਇਰੀਗੇਸ਼ਨ ਸ਼ੁਰੂ ਕਰ ਦਿਉ। ਕਿਸਾਨ ਨੂੰ ਅਜਿਹੀਆਂ ਫਸਲਾਂ ਬੀਜਣ ਲਈ ਇੰਸੈਂਟਿਵ ਦਿੱਤਾ ਜਾਵੇ ਜਿਸ ਦੇ ਲਈ ਪਾਣੀ ਘੱਟ ਲੱਗੇ ਅਤੇ ਅਗੇਤੀ ਬਿਜਾਈ ਨੂੰ ਬੰਦ ਕਰ ਦਿਉ। ਸਖਤ ਕਦਮ ਚੁੱਕਣ ਦੀ ਲੋੜ ਹੈ, ਇਤਨਾ ਕੁ ਕਰਨ ਦੀ ਲੋੜ ਹੈ, ਇਸ ਵਿੱਚ ਹੀ ਬੜਾ ਕੁਝ ਹੋ ਸਕਦਾ ਹੈ। ਮੈਂ ਇੰਨੀਆਂ ਬੇਨਤੀਆਂ ਕਰਨ ਤੋਂ ਬਾਅਦ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਖੇਤੀਬਾੜੀ ਵਿਚ ਕਿਸਾਨਾਂ ਬਾਰੇ ਇਥੇ ਸਾਰਿਆਂ ਨੇ ਗੱਲ ਕੀਤੀ ਹੈ ਕਰਨੀ ਵੀ ਚਾਹੀਦੀ ਹੈ ਪਰ ਜਿਹੜਾ ਅਹਿਮ ਮੁੱਦਾ ਛੁੱਟਦਾ ਜਾ ਰਿਹਾ ਹੈ ਉਹ ਇਹ ਕਿ ਖੇਤੀਬਾੜੀ ਅਜਿਹਾ ਧੰਦਾ ਹੈ ਜਿਸ ਤੇ ਸਾਡੇ 80—90% ਲੋਕ ਨਿਰਭਰ ਕਰਦੇ ਹਨ। ਮੈਂ ਖਜ਼ਾਨਾ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹਾਂਗਾ ਕਿ ਕਿਰਪਾ ਕਰਕੇ ਜਿਹੜੇ ਗਰੀਬ ਮਜ਼ਦੂਰ ਤੇ ਗਰੀਬ ਕਿਸਾਨ ਖੇਤੀਬਾੜੀ ਦੇ ਧੰਦੇ ਵਿਚ ਲੱਗੇ ਹੋਏ ਹਨ ਜਿਨ੍ਹਾਂ ਦੀ ਰੋਜ਼ੀ-ਰੋਟੀ ਦਾ ਹੋਰ ਕੋਈ ਜ਼ਰੀਆ ਨਹੀ ਹੈ, ਜਿਨ੍ਹਾਂ ਵਾਸਤੇ 1,000 ਜਾਂ 500 ਰੁਪਏ ਬਹੁਤ ਵੱਡੀ ਰਕਮ ਹੈ, ਉਨ੍ਹਾਂ ਬਾਰੇ ਵੀ ਸੋਚੀਏ। ਗਰੀਬ ਕਿਸਾਨਾਂ ਦੀ ਗੱਲ ਤਾਂ ਜ਼ਰੂਰ ਹੋਣੀ ਚਾਹੀਦੀ ਹੈ। ਇੰਪਲਾਇਮੈਂਟ ਦੀ ਗੱਲ ਕਰਦੇ ਹਾਂ, ਕਾਫ਼ੀ ਤਬਕਾ ਮਜ਼ਦੂਰੀ ਕਰਦਾ ਹੈ। ਸੋ, ਇਸ ਸਬੰਧੀ ਡਾਟਾ ਤੁਹਾਡੇ ਸਾਮ੍ਹਣੇ ਰੱਖਣਾ ਚਾਹੁੰਦਾ ਹਾਂ ਜੋ ਕਿ ਮੇਰੇ ਕੋਲ ਹੈ। ਸਾਡੇ ਪੰਜਾਬ ਵਿਚ ਕੁੱਲ ਅਬਾਦੀ 2,43,58,000 ਹੈ। ਜਿਨ੍ਹਾਂ ਨੂੰ ਰੁਜ਼ਗਾਰ ਮਿਲਿਆ ਹੋਇਆ ਹੈ ਉਨ੍ਹਾਂ ਦੀ ਗਿਣਤੀ 25 ਲੱਖ ਹੈ ਜੋ ਕਿ 32.33% ਬਣਦੇ ਹਨ। ਇੰਪਲਾਇਮੈਂਟ ਲਾਈਵ ਰਜਿਸਟਰ

ਮਾਰਚ, 2007 ਦੇ ਡਾਟੇ ਮੁਤਾਬਕ ਜਿਹੜੇ ਜਾਬ ਸੀਕਰ ਹਨ, ਇਹ 4 ਲੱਖ 42 ਹਜ਼ਾਰ ਹਨ। ਟੈਕਨੀਕਲ ਸਕਿੱਲਡ ਅਨਇੰਪਲਾਇਡ 17% ਹਨ, ਭਾਵ ਕਿ 75,000 ਹਨ। ਨਾਨ-ਟੈਕਨੀਕਲ ਅਨਇੰਪਲਾਇਡ ਯੂਥ 2 ਲੱਖ 32 ਹਜ਼ਾਰ ਹਨ। ਇਹ ਰੁਜ਼ਗਾਰ ਦਾ ਦ੍ਰਿਸ਼ ਹੈ। ਇਸ ਨਾਲ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਵੀ ਗੱਲ ਹੋਈ ਸੀ, ਬਾਦਲ ਸਾਹਿਬ ਨੇ ਗੱਲ ਕੀਤੀ ਸੀ, ਇਕ ਮੈਂਬਰ ਸਾਹਿਬ ਨੇ ਮੁੱਦਾ ਉਠਾਇਆ ਸੀ ਕਿ ਜਿਹੜਾ ਮਜ਼ਦੂਰ ਅਪਣੀਆਂ ਸਾਰੀਆਂ ਉਮੀਦਾਂ ਖੇਤੀਬਾੜੀ ਤੇ ਰੱਖ ਕੇ ਬੈਠਾ ਹੈ ਉਸ ਦੀ ਕੁੱਲੀ-ਗੁੱਲੀ ਉਸ ਨਾਲ ਹੀ ਚਲਦੀ ਹੈ। ਉਸ ਬਾਰੇ ਨਹੀਂ ਸੋਚਿਆ ਗਿਆ। ਸਰਕਾਰ ਦੀ ਅਹਿਮ ਜ਼ੁੰਮੇਵਾਰੀ ਹੁੰਦੀ ਹੈ ਕਿ ਇਕੁਅਲ ਡਿਸਟ੍ਰਿਬਿਊਸ਼ਨ ਹੋਵੇ, ਬਰਾਬਰਤਾ ਨਾਲ ਵੰਡ ਹੋਣੀ ਚਾਹੀਦੀ ਹੈ। ਖੇਤ ਮਜ਼ਦੂਰ ਖੇਤ ਵਿਚ ਸਾਰਾ ਜੀਵਨ ਘੁਲਦਾ ਰਹਿੰਦਾ ਹੈ। ਇਸ ਸਥਿਤੀ ਬਾਰੇ ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ :

ਜਿਸ ਖੇਤ ਸੇ ਦਹਿਕਾਂ ਕੋ ਮੁਅੱਸਰ ਨਾ ਹੋ ਰੋਟੀ
ਉਸ ਖੇਤ ਕੇ ਹਰ ਗੋਸ਼ਾ-ਏ-ਗੰਦਮ ਕੋ ਜਲਾ ਦੋ।

ਦੂਸਰੀ ਗੱਲ ਇਸ ਦੇ ਜਵਾਬ ਵਿਚ ਕਿਸੇ ਸ਼ਾਇਰ ਨੇ ਕਿਹਾ ਹੈ :

ਜਿਸ ਖੇਤ ਸੇ ਦਹਿਕਾਂ ਕੋ ਮੁਅੱਸਰ ਨਾ ਹੋ ਰੋਟੀ
ਮੈਂ ਨਾ ਦੂੰਗਾ ਤੁਝੇ ਵੋ ਖੇਤ ਜਲਾਨੇ ਕਾ ਸਬਕ
ਕਿਉਂਕਿ ਫਸਲ ਬਾਕੀ ਹੈ ਤੋ ਤਕਸੀਮ ਬਦਲ ਸਕਤੀ ਹੈ
ਖਾਕ ਸੇ ਭੀ ਰਿਆਇਆ ਮਾਂਗੇਗੀ ਅਪਨਾ ਹੱਕ।

ਮੇਰੀ ਬੇਨਤੀ ਹੈ ਕਿ ਆਪਾਂ ਨੂੰ ਦਿੱਲੀ ਤੋਂ ਮੰਗਣ ਦੀ ਲੋੜ ਨਹੀਂ। ਆਪ ਹੀ ਕੋਈ ਕਾਨੂੰਨ ਘੜ ਲਿਆ ਜਾਵੇ ਤਾਂ ਕਿ ਜਿਹੜੇ ਸਾਡੇ ਪਿੰਡਾਂ ਦੇ ਗਰੀਬ ਲੋਕ ਹਨ ਜਿਹੜੇ ਕਿ ਆਪਣੀਆਂ ਅੱਖਾਂ ਵਿਚ ਆਂਸੂ ਲਈ ਬੈਠੇ ਹਨ ਉਨ੍ਹਾਂ ਵਾਸਤੇ ਆਪਾਂ ਪੰਜਾਬ ਵਿਚ ਇਕੱਠੇ ਹੋ ਕੇ ਕੋਈ ਕਾਨੂੰਨ ਬਣਾ ਲਈਏ। ਇਸ ਵਿਚ ਕੋਈ ਪਾਰਟੀਬਾਜ਼ੀ ਵਗੈਰਾ ਨਹੀਂ ਹੋਣੀ ਚਾਹੀਦੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਸਭਾ ਜਿਸ ਨੂੰ ਕਿ ਕਾਨੂੰਨ ਘੜਨ ਵਾਲੀ ਸਭਾ ਕਿਹਾ ਜਾਂਦਾ ਹੈ ਇਸ ਵਿਚ ਸਾਰਾ ਬੁੱਧੀਜੀਵੀ ਵਰਗ ਸ਼ਾਮਲ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਤਿਹਾਸ ਗਵਾਹ ਹੈ ਕਿ ਜਿਹੜਾ ਬੁੱਧੀਜੀਵੀ ਵਰਗ ਹੈ ਉਸ ਉਪਰ ਸਭ ਤੋਂ ਵੱਧ ਜ਼ੁੰਮੇਵਾਰੀ ਹੁੰਦੀ ਹੈ। ਹਰ ਯੁੱਗ ਬੁੱਧੀਜੀਵੀ ਵਰਗ ਵਿਚ ਵਿਚਾਰਾਂ ਦੀ ਸ਼ਕਤੀ ਹੁੰਦੀ ਹੈ ਅਤੇ ਇਸ ਵਿਚਾਰਾਂ ਦੀ ਸ਼ਕਤੀ ਨਾਲ ਪ੍ਰੋਡਕਟਿਵਿਟੀ ਵਾਲੇ ਪਾਸੇ ਚੈਨੇਲਾਈਜ਼ ਕਰ ਦੇਵੇ ਤਾਂ ਯੁੱਗ ਚੰਗੇ ਵਾਲੇ ਪਾਸੇ ਲਿਆਂਦਾ ਜਾ ਸਕਦਾ ਹੈ। ਪਰ ਜੇ ਗਲਤ ਪਾਸੇ ਵੱਲ ਲੈ ਜਾਵੇ ਤਾਂ ਤਬਾਹੀ ਦਾ ਸਿਲਸਿਲਾ ਚੱਲ ਪੈਂਦਾ ਹੈ। ਇਹ ਸਾਡੀ ਜ਼ੁੰਮੇਵਾਰੀ ਹੈ। ਇਥੇ ਜੋ ਹਾਲ ਹੁੰਦਾ ਹੈ ਜੇ ਅਸੀਂ ਟਾਈਮ ਨੋਟ ਕਰਕੇ ਦੇਖੀਏ ਤਾਂ ਪਤਾ ਚੱਲੇਗਾ ਕਿ ਗੰਭੀਰ ਸਮੱਸਿਆਵਾਂ ਦੇ ਹੱਲ ਵਾਸਤੇ ਗੱਲ ਕਰਨ ਦਾ ਸਮਾਂ ਘੱਟ ਪਰ ਰੌਲੇ-ਰੱਪੇ ਵੱਲ ਜ਼ਿਆਦਾ ਲੰਘ ਜਾਂਦਾ ਹੈ। ਇਹ ਸਭ ਦੇਖ ਦੇ ਦੁੱਖ ਹੁੰਦਾ ਹੈ। ਅਸੀਂ ਸਾਰੇ ਮੈਂਬਰ ਸਾਹਿਬਾਨ ਜਦੋਂ ਇਲੈਕਸ਼ਨਾਂ ਲਈ ਜਾਂਦੇ ਹਾਂ ਅਤੇ ਲੋਕਾਂ ਕੋਲੋਂ ਵੋਟਾਂ ਚਾਹੁੰਦੇ ਹਾਂ ਤਾਂ ਅੱਗੋਂ ਉਹ ਸਾਨੂੰ ਇਕੱਲੀ ਵੋਟ ਹੀ ਨਹੀਂ ਪਾਉਂਦੇ, ਉਹ ਉਸ ਵੋਟ ਦੇ ਨਾਲ ਆਪਣੀਆਂ ਸਾਰੀਆਂ ਆਸਾਂ, ਉਮੀਦਾਂ ਅਤੇ ਆਪਣੇ ਬੱਚਿਆਂ ਦਾ ਭਵਿੱਖ ਸਾਡੇ ਹੱਥਾਂ ਵਿਚ ਫੜ੍ਹਾ ਦਿੰਦੇ ਹਨ। ਕਿਹਾ

[ਸਰਦਾਰ ਕੁਲਦੀਪ ਸਿੰਘ ਭੱਠਲ]

ਜਾਂਦਾ ਸੀ God made the King. ਇਹ ਜਿਹੜੀ ਸਾਨੂੰ ਸੱਤਾ ਮਿਲੀ ਹੈ ਇਹ ਅਸੀਂ ਆਪਣੇ ਆਪ ਨਹੀਂ ਜਿੱਤੇ ਇਹ ਸਾਨੂੰ ਪ੍ਰਮਾਤਮਾ ਦੀ ਕ੍ਰਿਪਾ ਨਾਲ ਜ਼ੁੰਮੇਵਾਰੀ ਮਿਲੀ ਹੈ। ਤੁਹਾਡੇ ਹੱਥਾਂ ਵਿਚ ਲੋਕਾਂ ਦਾ ਭਵਿੱਖ ਫੜਾਇਆ ਹੈ। ਸਾਡੀ ਪਹਿਲੀ ਜ਼ੁੰਮੇਵਾਰੀ ਅਕਾਲ ਪੁਰਖ ਵੱਲ ਅਤੇ ਫੇਰ ਲੋਕਾਂ ਵੱਲ ਹੋਣੀ ਚਾਹੀਦੀ ਹੈ। ਅਸੀਂ ਜਦੋਂ ਗੱਲਾਂ ਕਰਦੇ ਹਾਂ ਤਾਂ ਆਪਣੀ ਆਤਮਾ ਨੂੰ ਟਟੋਲ ਲੈਣਾ ਚਾਹੀਦਾ ਹੈ ਕਿ ਮੈਂ ਆਪਣਾ ਕਾਰਜ ਪੂਰਾ ਕਰ ਰਿਹਾ ਹਾਂ ਕਿ ਨਹੀਂ। ਸਾਡੇ ਸੰਤਾਂ ਨੇ ਆਤਮ ਵਿਸ਼ਲੇਸ਼ਣ ਕਰਨ ਦਾ ਬਹੁਤ ਵਧੀਆ ਫਾਰਮੂਲਾ ਸਾਨੂੰ ਦੱਸਿਆ ਹੈ। ਅਸੀਂ ਇਕ ਦੂਜੇ ਤੇ ਤੁਹਮਤਬਾਜੀ ਨਾ ਲਾਈ ਜਾਈਏ। ਅਸੀਂ ਸਿਰਫ ਆਪਣੇ ਆਪ ਨੂੰ ਡਿਫੈਂਡ ਕਰਦੇ ਰਹਿੰਦੇ ਹਾਂ, ਇਹ ਠੀਕ ਨਹੀਂ ਹੈ। ਕੋਈ ਵੀ ਇਨਸਾਨ ਆਪਣੇ ਆਪ ਨਾਲ ਝੂਠ ਨਹੀਂ ਬੋਲ ਸਕਦਾ। ਦਿਨ ਵਿਚ ਇਕ ਸਮਾਂ ਅਜਿਹਾ ਰੱਖਣਾ ਚਾਹੀਦਾ ਹੈ ਭਾਵੇਂ ਸ਼ਾਮ ਦਾ ਸਮਾਂ ਰੱਖਿਆ ਜਾਵੇ ਕਿ ਅਸੀਂ ਦੋ ਮਿੰਟ ਲਈ ਬੈਠੀਏ ਅਤੇ ਆਪਣੇ ਆਪ ਨਾਲ ਗੱਲ ਕਰੀਏ। ਸਾਰੇ ਦਿਨ ਵਿਚ ਕੀਤੇ ਕੰਮਾਂ ਦਾ ਵਿਸ਼ਲੇਸ਼ਣ ਕਰੀਏ, ਦਿਨ ਵਿਚ ਕੋਈ ਚੰਗੀ ਜਾਂ ਮਾੜੀ ਗੱਲ ਕੀਤੀ ਹੋਵੇ, ਉਸ ਦੇ ਬਾਰੇ ਸੋਚੀਏ। ਇਹ ਸੋਚੀਏ ਕਿ ਕੀ ਅੱਜ ਚੰਗਾ ਕੀਤਾ ਹੈ ਅਤੇ ਕੀ ਮਾੜੀ ਗੱਲ ਕੀਤੀ ਹੈ ? ਅਸੀਂ ਆਪਣੇ ਆਪ ਦੇ ਹੀ ਅਗਰ ਜੱਜ ਬਣ ਜਾਈਏ ਤਾਂ ਕਾਫ਼ੀ ਹੱਦ ਤੱਕ ਪ੍ਰਾਬਲਮ ਦੂਰ ਹੋ ਜਾਵੇਗੀ।

ਮੈਂ ਪਿੰਡਾਂ ਦੇ ਖੇਤ ਮਜ਼ਦੂਰਾਂ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਬੜੇ ਦੁੱਖ ਦੀ ਗੱਲ ਹੈ ਕਿ ਪਿੰਡਾਂ ਦੇ ਖੇਤ ਮਜ਼ਦੂਰਾਂ ਦੇ ਕੋਲ ਪੈਸਾ ਕੋਈ ਨਹੀਂ ਹੁੰਦਾ ਅਤੇ ਜਦੋਂ ਬੁਢਾਪਾ ਆ ਜਾਂਦਾ ਹੈ ਤਾਂ ਵੇਖਦੇ ਹਾਂ ਕਿ ਬੁੱਢੀ ਮਾਤਾ ਜਿਸ ਦੀ ਅੱਖਾਂ ਦੀ ਨਜ਼ਰ ਨਹੀਂ ਹੁੰਦੀ, ਸਿਰਫ ਥੋੜ੍ਹੀ ਜਿਹੀ ਪੈਨਸ਼ਨ ਦੀ ਖਾਤਰ ਠੋਕਰਾਂ ਖਾਂਦੀ ਫਿਰ ਰਹੀ ਹੁੰਦੀ ਹੈ। ਇਹੋ ਜਿਹੇ ਹਾਲਾਤ ਦੇਖ ਕੇ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਸਰਵਣ ਕੁਮਾਰ ਦੇ ਦੇਸ਼ ਵਿਚ ਬੁਜ਼ਰਗਾਂ ਦੀ ਇਹੋ ਜਿਹੀ ਹਾਲਤ ਹੋਵੇ, ਕਿੰਨੇ ਅਫਸੋਸ ਦੀ ਗੱਲ ਹੈ। ਇਸ ਤੋਂ ਵੱਡੀ ਦੁਖ ਦੀ ਗੱਲ ਹੋ ਨਹੀਂ ਸਕਦੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰ ਸਰਕਾਰ ਦੇ ਵੇਲੇ ਬਹੁਤ ਵਧੀਆਂ ਗੱਲਾਂ ਕਹੀਆਂ ਜਾਂਦੀਆਂ ਹਨ, ਠੀਕ ਹੈ। ਵਧੀਆਂ ਗੱਲਾਂ ਹੋਣੀਆਂ ਵੀ ਚਾਹੀਦੀਆਂ ਹਨ ਪਰ ਕੰਮ ਵੀ ਜ਼ਰੂਰ ਹੋਣੇ ਚਾਹੀਦੇ ਹਨ ਸਿਰਫ ਗੱਲਾਂ ਹੀ ਨਾ ਕੀਤੀਆਂ ਜਾਣ। ਕੰਮ ਕਰਨ ਦਾ ਤਰੀਕਾ ਪ੍ਰੈਕਟੀਕਲ ਹੋਣਾ ਚਾਹੀਦਾ ਹੈ ਅਤੇ ਕੰਮ ਰਿਜਲਟ ਓਰੀਐਂਟਡ ਹੋ ਜਾਣ ਤਾਂ ਬਹੁਤ ਵਧੀਆ ਗੱਲ ਹੋਵੇਗੀ। ਮੈਂ ਵੀ ਉਹੀ ਗੱਲਾਂ ਕਹਿ ਰਿਹਾ ਹਾਂ ਪਰ ਗੱਲਾਂ ਨਾਲ ਸਬੰਧਤ ਕੰਮ ਕਰਨ ਦਾ ਤਰੀਕਾ ਪ੍ਰੈਕਟੀਕਲ ਤੇ ਰਿਜਲਟ ਓਰੀਐਂਟਿਡ ਹੋ ਜਾਵੇ ਤਾਂ ਇਥੇ ਚਮਤਕਾਰ ਹੋ ਸਕਦਾ ਹੈ। ਸ਼ਿਵ ਖੇੜਾ ਇੱਕ ਬਹੁਤ ਵੱਡੇ ਮੋਟੀਵੇਟਰ ਤੇ ਬੁੱਧੀਜੀਵੀ ਹਨ, ਉਨ੍ਹਾਂ ਨੇ ਇਕ ਬਹੁਤ ਹੀ ਪਿਆਰੀ ਗੱਲ ਕਹੀ ਹੈ, ਮੈਨੂੰ ਹੁਣ ਤੱਕ ਵੀ ਯਾਦ ਹੈ, ਮੈਂ ਹਮੇਸ਼ਾ ਯਾਦ ਰੱਖਦਾ ਹਾਂ, ਉਨ੍ਹਾਂ ਨੇ ਕਿਹਾ ਹੈ "Successful persons do not do the different things but they do the things differently" ਹੋਰ ਕੋਈ ਫਰਕ ਨਹੀਂ, ਉਹ ਸਿਰਫ ਵਧੀਆ ਤਰੀਕੇ ਦੇ ਨਾਲ ਕੰਮ ਕਰਦੇ ਹਨ ਤਾਂ ਹੀ ਚਮਤਕਾਰ ਪੈਦਾ ਹੁੰਦਾ ਹੈ। ਉਹ ਕੰਮ ਐਸੇ ਤਰੀਕੇ ਨਾਲ ਕਰਦੇ ਹਨ ਕਿ ਉਨ੍ਹਾਂ ਦੇ ਕੀਤੇ ਕੰਮ ਇਕ ਛਾਪ ਛੱਡ ਜਾਂਦੇ ਹਨ। ਮੇਰੀ ਬੇਨਤੀ ਹੈ ਕਿ ਕੁਝ ਚੀਜ਼ਾਂ ਹਨ ਜਿਨ੍ਹਾਂ ਵੱਲ ਧਿਆਨ ਦੇਣਾ ਬਹੁਤ ਹੀ ਜ਼ਰੂਰੀ ਹੈ। ਮੈਂ ਨਾਲ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਨੌਜਵਾਨ ਹਨ, ਉਨ੍ਹਾਂ ਵੱਲ ਵੀ ਉਚੇਚਾ ਧਿਆਨ ਦੇਣਾ ਚਾਹੀਦਾ ਹੈ, ਇਹ ਜ਼ਰੂਰੀ ਹੈ। ਪਰ ਡਿਪਟੀ ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਸਾਡੇ ਦੇਸ਼ ਦਾ ਇਹ ਇੰਨਾ ਵੱਡਾ ਵਿਸ਼ਾ ਹੈ, ਨੌਜਵਾਨ ਦੇਸ਼ ਦੀ ਐਸੀ ਸ਼ਕਤੀ ਹੈ, ਕਿਉਂਕਿ ਪ੍ਰਾਈਮ ਏਜ ਹੋਣ ਕਰਕੇ ਅਤੇ ਉਨ੍ਹਾਂ ਦਾ ਮੈਂਟਲ ਲੈਵਲ ਵਧੀਆ ਹੋਣ ਕਰਕੇ ਦੇਸ਼ ਦੀ ਪ੍ਰਗਤੀ ਦੇ ਵਿੱਚ ਨੌਜਵਾਨ ਕਾਫ਼ੀ ਵਧੀਆ ਹਿੱਸਾ ਪਾ ਸਕਦੇ ਹਨ। ਇਨ੍ਹਾਂ ਵੱਲ ਸਾਡਾ ਧਿਆਨ ਫੋਕਸ ਹੋਣਾ ਚਾਹੀਦਾ ਹੈ। ਲੇਕਿਨ

ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕੋਈ ਖਾਸ ਗੱਲ ਇਨ੍ਹਾਂ ਸਬੰਧੀ ਨਹੀਂ ਦੱਸੀ ਗਈ, ਸਿਰਫ ਇਕ ਪੈਰ੍ਹਾ ਹੀ ਦਿੱਤਾ ਗਿਆ ਹੈ, ਇਸ ਪੈਰ੍ਹੇ ਵਿਚ ਵੀ ਕੋਈ ਖਾਸ ਗੱਲ ਨਹੀਂ ਕੀਤੀ ਗਈ ਹਾਂ, ਚੋਣ ਮੈਨੀਫੈਸਟੋ ਦੇ ਵਿਚ ਜ਼ਰੂਰ ਵੱਡੀਆਂ-ਵੱਡੀਆ ਗੱਲਾਂ ਕੀਤੀਆਂ ਗਈਆਂ ਸਨ। ਯੂਥ ਡਿਵੈਲਪਮੈਂਟ ਬੋਰਡ ਬਣਾਇਆ ਜਾਵੇਗਾ, ਇਹ ਕਿਹਾ ਗਿਆ ਸੀ। ਇਕ ਡਿਪਾਰਟਮੈਂਟ ਰੁਜ਼ਗਾਰ ਪੈਦਾ ਕਰਨ ਲਈ ਸਥਾਪਿਤ ਕੀਤਾ ਜਾਵੇਗਾ, ਇਹ ਕਿਹਾ ਗਿਆ ਸੀ। ਇਹ ਦੋਵੇਂ ਹੀ ਕੰਮ ਹੁਣ ਜ਼ਿਕਰ ਨਹੀਂ ਕੀਤੇ ਗਏ, ਨਾ ਕੋਈ ਰੁਜ਼ਗਾਰ ਡਿਪਾਰਟਮੈਂਟ ਹੀ ਬਣਿਆ ਹੈ। ਨਾ ਰੁਜ਼ਗਾਰ ਲਈ ਕੋਈ ਮੌਕੇ ਹੀ ਪੈਦਾ ਕੀਤੇ ਗਏ ਹਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਸਰਦਾਰ ਕੁਲਦੀਪ ਸਿੰਘ ਭੱਠਲ :** ਮੇਰੀ ਥੋੜ੍ਹੀ ਜਿਹੀ ਗੱਲ ਰਹਿ ਗਈ ਹੈ, ਇਹ ਕਹਿ ਲੈਣ ਦਿਓ। ਤੁਸੀਂ ਆਪਣੀ ਗੱਲ ਬਾਅਦ ਵਿਚ ਕਰ ਲੈਣਾ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਅਇੰਟ ਆਫ਼ ਆਰਡਰ ਹੈ ** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਸ ਗੱਲ ਦਾ ਜਵਾਬ ਬਾਅਦ ਵਿਚ ਦੇ ਦੇਣਾ।

**ਸਰਦਾਰ ਕੁਲਦੀਪ ਸਿੰਘ ਭੱਠਲ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਫਿਰ ਤੁਸੀਂ ਕਹਿਣਾ ਹੈ ਕਿ ਤੁਹਾਡਾ ਸਮਾਂ ਹੋ ਗਿਆ ਹੈ। ਮੈਂ ਤਾਂ ਇਕ ਪ੍ਰੋਡਕਟਿਵ ਗੱਲ ਕਰਨੀ ਚਾਹੁੰਦਾ ਹਾਂ। ਮੇਰੀ ਸੁਜੈਸ਼ਨ ਹੈ, ਮੇਰੇ ਦਿਮਾਗ ਦੇ ਵਿਚ ਇਹ ਗੱਲ ਆਈ ਹੈ। ਹੋ ਸਕਦਾ ਹੈ ਕਿ ਮੈਂ ਗਲਤ ਹੋਵਾਂ, ਇਹ ਮੈਨੂੰ ਨਹੀਂ ਪਤਾ। ਪਰ ਮੈਂ ਆਪਣੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਨੌਜਵਾਨਾਂ ਵਾਸਤੇ ਰੁਜ਼ਗਾਰ ਪੈਦਾ ਕਰਨ ਵਾਸਤੇ ਇਕ ਬਹੁਤ ਛੋਟਾ ਜਿਹਾ ਕੰਮ ਕਰਨ ਦੀ ਲੋੜ ਹੈ। ਜੇ ਅਸੀਂ 50-50 ਜਾਂ 25-25 ਪਿੰਡਾਂ ਦੇ ਕਲਸਟਰ ਆਫ਼ ਵਿਲੇਜਜ ਬਣਾ ਦੇਈਏ, ਉਥੇ ਕੋਈ ਇਹੋ ਜਿਹਾ ਰੂਲ ਸਥਾਪਿਤ ਕੀਤਾ ਜਾਵੇ, ਕਿਉਂਕਿ ਇਹ ਕੰਮ ਕਰਨ ਵਾਸਤੇ ਨਾ ਤਾਂ ਜ਼ਿਆਦਾ ਪੈਸੇ ਦੀ ਜ਼ਰੂਰਤ ਹੈ, ਨਾ ਮਸ਼ਨੀਰੀ ਦੀ ਅਤੇ ਨਾ ਹੀ ਇਨਫਰਾਸਟਰਕਚਰ ਦੀ ਬਹੁਤੀ ਲੋੜ ਹੈ। ਉਥੇ ਟਰੇਨਰ ਰੱਖੇ ਜਾਣ ਅਤੇ ਇਕ ਇਹੋ ਜਿਹੀ ਬਾਡੀ ਬਣਾ ਦਿੱਤੀ ਜਾਵੇ ਜੋ ਕਿ ਉਥੇ ਵਾਚ ਕਰੇ ਅਤੇ ਸੁਪਰਵੀਜ਼ਨ ਕੀਤੀ ਜਾਵੇ ਅਤੇ ਉਥੇ ਮੈਨੂਅਲ ਚੀਜ਼ਾਂ ਬਣਾਉਣ ਦੀ ਨੌਜਵਾਨਾਂ ਨੂੰ ਟਰੇਨਿੰਗ ਦਿੱਤੀ ਜਾਵੇ। ਇਕ ਛੋਟਾ ਜਿਹਾ ਉਪਰਾਲਾ ਕੀਤਾ ਜਾਵੇ ਕਿ ਨੌਜਵਾਨਾਂ ਨੂੰ ਆਪਣੇ ਘਰਾਂ ਦੇ ਵਿਚ ਬੈਠੇ ਹੀ ਚੀਜ਼ਾਂ ਬਣਾਉਣ ਲਈ ਕਰਜ਼ ਦਿੱਤਾ ਜਾਵੇ। ਇਸ ਕੰਮ ਵਿਚ ਜਾਪਾਨ ਨੇ ਮਿਸਾਲ ਪੈਦਾ ਕੀਤੀ ਹੈ। ਮੈਂ ਸਾਰੇ ਹਾਊਸ ਨੂੰ ਦੱਸਦਾ ਹਾਂ ਕਿ ਉਨ੍ਹਾਂ ਨੇ ਆਪਣੇ ਨੌਜਵਾਨਾਂ ਨੂੰ ਟਰੇਨਿੰਗ ਦਿੱਤੀ। ਉਨ੍ਹਾਂ ਨੇ ਘਰ ਵਿਚ ਬੈਠੇ ਨੌਜਵਾਨਾਂ ਨੂੰ ਇਹੋ ਜਿਹੀ ਟਰੇਨਿੰਗ ਦਿੱਤੀ ਕਿ ਉਨ੍ਹਾਂ ਨੇ ਆਪਣੇ ਟੇਬਲ ਤੇ ਬੈਠ ਕੇ ਘੜੀਆਂ ਬਣਾਉਣ ਦਾ ਕੰਮ ਸ਼ੁਰੂ ਕੀਤਾ ਅਤੇ ਅੱਜ ਜਾਪਾਨ ਦੁਨੀਆਂ ਦੇ ਵਿਚ ਇੱਕ ਵੱਡੀ ਸ਼ਕਤੀ ਬਣ ਕੇ ਇਸ ਖੇਤਰ ਵਿਚ ਉਭਰਿਆ ਹੈ। ਇਹ ਕੰਮ ਇਥੇ ਵੀ ਕੀਤਾ ਜਾ ਸਕਦਾ ਹੈ। ਟਰੇਨਿੰਗ ਹੀ ਦੇਣੀ ਹੈ। ਇਸ ਕੰਮ ਦੇ ਲਈ ਕੋਈ ਬਹੁਤਾ ਇਨਫਰਾਸਟਰਕਚਰ ਨਹੀਂ ਚਾਹੀਦਾ।

**ਮਾਨਯੋਗ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਜੀ।

**Expunged as ordered by the Chair.

ਸਰਦਾਰ ਕੁਲਦੀਪ ਸਿੰਘ ਭੱਠਲ : ਮੈਂ ਖਤਮ ਹੀ ਕਰਨ ਲੱਗਾ ਹਾਂ ਜੀ। ਇਸ ਕੰਮ ਦੇ ਲਈ ਕੋਈ ਮਸ਼ੀਨਰੀ ਨਹੀਂ ਚਾਹੀਦੀ, ਕੋਈ ਹੋਰ ਚੀਜ਼ ਦੀ ਲੋੜ ਨਹੀਂ ਪੈਂਦੀ। ਇਹ ਬਹੁਤ ਹੀ ਇੰਪਾਰਟੈਂਟ ਵਿਸ਼ਾ ਹੈ। ਇਸ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਇਹ ਗੱਲ ਸਹੀ ਹੈ ਤਾਂ ਇਸ ਨੂੰ ਵੇਖ ਲਿਆ ਜਾਵੇ। ਇਸ ਤਰ੍ਹਾਂ 20-25 ਜਾਂ 40 ਪਿੰਡਾਂ ਦੇ ਵਿਚ ਇਸ ਤਰ੍ਹਾਂ ਦੀ ਸਕੀਮ ਲਾਗੂ ਕੀਤੀ ਜਾਵੇ। ਇਸ ਦੇ ਨਾਲ ਪ੍ਰੋਡਕਟੀਵਿਟੀ ਵੀ ਵਧੇਗੀ ਅਤੇ ਨੌਜਵਾਨਾਂ ਨੂੰ ਰੁਜ਼ਗਾਰ ਵੀ ਮਿਲੇਗਾ। ਇਸ ਦੇ ਵਿਚ ਕਈ ਤਰ੍ਹਾਂ ਦੇ ਕੰਮ ਆ ਜਾਂਦੇ ਹਨ ਜਿਵੇਂ ਕਿ ਸਿਲਾਈ-ਕਢਾਈ ਦਾ ਕੰਮ, ਖਿਡੌਣੇ ਬਣਾਉਣ ਦਾ ਕੰਮ, ਇਹੋ ਜਿਹੇ ਕੰਮਾਂ ਲਈ ਕੋਈ ਮਹਿਕਮੇ ਯੂਨਿਟ ਲਗਾਉਣ ਦੀ ਅਤੇ ਜ਼ਿਆਦਾ ਇਨਵੈਸਮੈਂਟ ਕਰਨ ਦੀ ਲੋੜ ਨਹੀਂ ਪੈਂਦੀ। ਬਹੁਤ ਛੋਟੀ ਇਨਵੈਸਟਮੈਂਟ ਚਾਹੀਦੀ ਹੈ, ਉਹ ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਵਿੱਚ ਕਿਹਾ ਹੀ ਹੋਇਆ ਹੈ ਕਿ 5 ਤੋਂ 25 ਲੱਖ ਤੱਕ ਦਾ ਕਰਜ਼ਾ ਦੇਵਾਂਗੇ। ਅਸੀਂ ਇਹ ਕਰ ਸਕਦੇ ਹਾਂ, ਬਿਜਲੀ ਦਾ ਸਮਾਨ ਬਣਾਉਣਾ ਤੇ ਇਸ ਦੀ ਰਿਪੇਅਰ, ਕੰਪਿਊਟਰ ਪਾਰਟਸ, ਕਾਰ ਪਾਰਟਸ, ਏਅਰ ਕੰਡੀਸ਼ਨਰਜ਼, ਇਨ੍ਹਾਂ ਦਾ ਬਹੁਤ ਵੱਡਾ ਸਕੋਪ ਹੈ। ਕਲਸਟਰਜ਼ ਆਫ ਵਿਲੇਜ਼ਿਜ਼ ਦੇ ਵਿੱਚ ਅਗਰ ਇਹ ਅਸੀਂ ਕਰ ਦੇਈਏ ਤਾਂ ਮੈਨੂੰ ਲਗਦਾ ਹੈ ਕਿ ਬਹੁਤ ਵੱਡਾ ਰੁਜ਼ਗਾਰ ਦਾ ਮੌਕਾ ਪੈਦਾ ਹੋ ਸਕਦਾ ਹੈ। ਬਾਕੀ ਜਿਵੇਂ ਗੱਲ ਕੀਤੀ ਹੈ ਰੁਜ਼ਗਾਰ ਸੈੱਲ ਦੀ ਜਿਵੇਂ ਕਾਲੀਆ ਸਾਹਿਬ ਨੇ ਕਿਹਾ ਹੈ ਕਿ ਰੁਜ਼ਗਾਰ ਸੈੱਲ ਵੀ ਬਣਾਇਆ ਜਾਵੇਗਾ। ਆਈ.ਟੀ. ਦੀ ਹੱਬ ਬਣਾ ਕੇ ਇੱਕ ਲੱਖ ਨੂੰ ਰੁਜ਼ਗਾਰ ਦੇਵਾਂਗੇ। ਕਾਲੀਆ ਸਾਹਿਬ, ਇੱਕ ਲੱਖ ਨੂੰ ਤਾਂ ਨਹੀਂ ਅਜੇ ਤੱਕ ਰੁਜ਼ਗਾਰ ਮਿਲਿਆ। ਇੱਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਚੋਣ ਮੈਨੀਫੈਸਟੋ ਵਿੱਚ ਇਹ ਵੀ ਕਿਹਾ ਗਿਆ ਸੀ ਕਿ 51,000 ਰੁਪਏ ਹਰ ਕਲੱਬ ਨੂੰ ਦਿੱਤੇ ਜਾਣਗੇ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਐਨ.ਐਸ.ਐਸ. (ਨੈਸ਼ਨਲ ਸਰਵਿਸ ਸਕੀਮ) ਦੇ ਤਹਿਤ ਇੱਕ ਗਰਾਂਟ ਆਉਂਦੀ ਹੈ ਜਿਸ ਵਿਚ 33 ਪ੍ਰਤੀਸ਼ਤ ਹਿੱਸਾ ਸਰਕਾਰ ਨੇ ਪਾਉਣਾ ਹੁੰਦਾ ਹੈ ਅਤੇ 67% ਸੈਂਟਰਲ ਸਰਕਾਰ ਨੇ ਪਾਉਣਾ ਹੁੰਦਾ ਹੈ ਇਹ 67% ਸੈਂਟਰ ਸਰਕਾਰ ਨੇ ਰਿਲੀਜ਼ ਕਰ ਦਿੱਤਾ ਪਰ ਪੰਜਾਬ ਸਰਕਾਰ ਆਪਣਾ 33% ਹਿੱਸਾ ਪਾਉਣ ਵਿੱਚ ਫੇਲ੍ਹ ਹੋ ਗਈ ਅਤੇ ਇੱਕ ਵੀ ਪੈਸਾ ਨੈਸ਼ਨਲ ਸਰਵਿਸ ਸਕੀਮ ਦੇ ਤਹਿਤ ਯੂਜ਼ ਨਹੀਂ ਕੀਤਾ ਗਿਆ। ਉਹ ਜਿਹੜੀ 67% ਸੈਂਟਰ ਵਾਲੀ ਗਰਾਂਟ ਹੈ ਉਸ ਦਾ ਮੈਨੂੰ ਨਹੀਂ ਪਤਾ ਕਿ ਕੀ ਹੋਇਆ ਕਿੱਥੇ ਗਈ? ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਵੇਅਰਨੈਸ ਕਰੀਏਟ ਕਰਨ ਲਈ ਜਿਹੜੇ ਕੈਂਪ ਯੂਥ ਸਰਵਿਸਜ ਦੇ ਵਿੱਚ ਲਾਏ ਜਾਂਦੇ ਹਨ, ਉਹ ਜ਼ਰੂਰੀ ਹੁੰਦੇ ਹਨ, ਨਹੀਂ ਤਾਂ ਐਗਰੀਕਲਚਰ ਯੂਨੀਵਰਸਿਟੀ ਉਨ੍ਹਾਂ ਨੂੰ ਡਿਗਰੀ ਨਹੀਂ ਦਿੰਦੀ। ਡਿਗਰੀਆਂ ਇੱਕ ਸਾਲ ਤੋਂ ਰੁਕੀਆਂ ਹੋਈਆਂ ਹਨ, ਪ੍ਰਿੰਸੀਪਲ ਅਤੇ ਸਾਰੇ ਲੋਕਾਂ ਨੇ ਹਾਈਲਾਈਟ ਕੀਤਾ ਹੈ ਲੇਕਿਨ ਇਹ ਗ੍ਰਾਂਟ ਯੂਜ਼ ਨਹੀਂ ਕੀਤੀ ਗਈ। ਹੁਣ ਗਵਰਨਰ ਸਾਹਿਬ ਨੇ ਇੱਕ ਗੱਲ ਕੀਤੀ ਹੈ ਕਿ ਅਸੀਂ ਫਲਾਣੀ ਸਬਜ਼ੀ ਨੂੰ ਉਤਸਾਹਤ ਕਰਾਂਗੇ, 500 ਕਰੋੜ ਦੀ ਉਨ੍ਹਾਂ ਨੇ ਗੱਲ ਕੀਤੀ ਹੈ ਕਿ ਮਲਟੀਸਟੇਟ ਐਗਰੀਕਲਚਰ ਕੰਪੀਟੇਟਿਵਨੈਸ ਪ੍ਰਾਜੈਕਟ 500 ਕਰੋੜ ਰੁਪਏ ਦਾ ਲਗਾਇਆ ਜਾਵੇਗਾ। ਡਰਿਪ ਇਰੀਗੇਸ਼ਨ ਤਹਿਤ 75% ਸਬਸਿਡੀ ਦੇਣ ਦੀ ਗੱਲ ਕੀਤੀ ਹੈ। ਹਰ ਵਾਰੀ ਗੱਲ ਤਾਂ ਇਸ ਬਾਰੇ ਹੋ ਜਾਂਦੀ ਹੈ, ਪਰ ਹਰ ਵਾਰ ਉੱਥੇ ਹੀ ਰਹਿ ਜਾਂਦੀ ਹੈ। ਇੱਕ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਨੈਸ਼ਨਲ ਹਾਰਟੀਕਲਚਰ ਮਿਸ਼ਨ ਦੀ ਇੱਕ ਸੈਂਟਰ ਵੱਲੋਂ ਬੜੀ ਹੀ ਫਾਇਦੇਮੰਦ ਸਕੀਮ ਲਾਂਚ ਕੀਤੀ ਗਈ ਹੈ। ਇਸ ਬਾਰੇ ਅਸੀਂ ਬਹੁਤ ਕੁਝ ਵਧੀਆ ਕੀਤਾ। ਬਹੁਤ ਗਲਤ ਗੱਲ ਹੈ ਜੀ। ਮੇਰੇ ਕੋਲ ਇਹ ਟਾਈਮਜ਼ ਆਫ ਇੰਡੀਆ ਅਖਬਾਰ ਹੈ, ਮੈਂ ਤੁਹਾਨੂੰ ਇਸ ਦੀਆਂ 2-4 ਲਾਈਨਾਂ ਸੁਣਾਉਣੀਆਂ ਚਾਹੁੰਦਾ ਹਾਂ।

I am quoting from the news published in the "Times of India" Newspaper: "Inspite of accounting for over 10% of total stressful food production, Punjab has failed to avail benefit under the National Horticulture Mission. Over the past 3 years a majority of schemes under the mission have not been implemented and money sanctioned for other projects has not been utilised. Official in the Agriculture Department said, "out of 62 crores that had been sanctioned to Punjab under the National Horticulture Mission, only Rs. 32 crores has been spent by the State Government failing to propagate the scheme to farmers and banks. The State could not benefit larger from the scheme though other States of Haryana and Himachal Pradesh have done quite well."

ਇਹ ਸਾਡੀ ਪੁਜ਼ੀਜ਼ਨ ਹੈ ਇਸ ਤੋਂ ਬਾਅਦ ਅੱਗੇ ਲਿਖਿਆ ਹੈ, "Punjab failing poorly under the National Horticulture Mission was lackadaisical in approach on the part of the Horticulture Department.

**Mr. Deputy Speaker :** Please wind up.

**ਸਰਦਾਰ ਕੁਲਦੀਪ ਸਿੰਘ ਭੱਠਲ :** ਜੇਕਰ ਇੰਨੇ ਪੈਸੇ ਆਏ, ਸੈਂਟਰ ਨੇ ਸਕੀਮ ਦਿੱਤੀ, ਆਪਾਂ ਰੈਲੀਆਂ ਤਾਂ ਕਰਦੇ ਹਾਂ, ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਹਾਂ ਪਰ ਆਪਣੇ ਅਫਸਰਾਂ ਨੂੰ ਖਿੱਚ ਕੇ ਇਹ ਨਹੀਂ ਕਹਿ ਸਕਦੇ ਕਿ ਇਸ ਸਕੀਮ ਨੂੰ ਪ੍ਰਾਪੇਗੇਟ ਕਰ ਦਿਉ ਅਤੇ ਲੋਕਾਂ ਤੱਕ ਪਹੁੰਚਾ ਦਿਉ। ਇੱਕ ਪਾਸੇ ਤਾਂ ਮੰਡੀਕਰਨ ਵਗੈਰਾ ਸਾਰਾ ਕੁਝ ਕਰਨ ਦੀ ਗੱਲ ਕਰਦੇ ਹਾਂ, ਇੱਕ ਪਾਸੇ ਤੁਸੀਂ ਦੇਖੋ ਕਿਤੇ ਵੀ ਸੜਕ ਤੋਂ ਨਿਕਲ ਜਾਓ ਦੇਖੋਗੇ ਕਿ ਸੰਤਰੇ ਵਿਚਾਰੇ ਕਿਸਾਨ ਸੜਕ ਤੇ ਰੱਖ ਕੇ ਬੈਠੇ ਹੁੰਦੇ ਹਨ, ਉਨ੍ਹਾਂ ਲਈ ਮੰਡੀਕਰਨ ਦੀ ਸਹੂਲਤ ਕਿਉਂ ਨਹੀਂ ਪ੍ਰਦਾਨ ਕੀਤੀ? ਇੱਕ ਹੋਰ ਗੱਲ ਇਸ ਦੇ ਵਿੱਚ ਇਨ੍ਹਾਂ ਨੇ ਕਿਹਾ ਹੈ। "It may be noted that the stressful fruit production in the States accounts for 10% of the total production in the country. The area under fruit crops is 57%. Shri S.S. Dhillon, Secretary, Punjab said that the performance of the State under the National Horticulture Mission was dismal."

ਇਹ ਸਾਡੀ ਪੁਜ਼ੀਸ਼ਨ ਹੈ, ਉਨ੍ਹਾਂ ਨੇ ਕਿਹਾ ਹੈ, ਗੱਲਾਂ ਤਾਂ ਆਪਾਂ ਸਾਰੇ ਕਰਦੇ ਹਾਂ ਪਰ ਇਸ ਵਾਸਤੇ ਅਮਲ ਕਦੇ ਨਹੀਂ ਹੁੰਦਾ। ਮੈਨੂੰ ਸਮਝ ਨਹੀਂ ਆਉਂਦੀ ਕਿ ਅਸੀਂ ਕੋਈ ਹੱਲ ਕਿਉਂ ਨਹੀਂ ਕਰਦੇ। ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਅਮਲ ਕੀਤਾ ਜਾਣਾ ਲਾਜ਼ਮੀ ਬਣਾਇਆ ਜਾਵੇ। ਫਿਰ ਇਹੀ ਲੋਕ ਅੱਤਵਾਦੀ ਬਣ ਕੇ ਖੜ੍ਹੇ ਹੋ ਜਾਂਦੇ ਹਨ ਅਤੇ ਮਾੜੇ ਅਨਸਰ ਬਣ ਕੇ ਖੜ੍ਹੇ ਹੋ ਜਾਂਦੇ ਹਨ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਸ ਮਾਮਲੇ ਵਿਚ ਕੋਈ ਸਮਝੌਤਾ ਨਾ ਕਰੋ। ਇਸ ਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਲਾਗੂ ਕਰਨਾ ਚਾਹੀਦਾ ਹੈ। ਪਿਛਲੇ ਐਡਰੈੱਸ ਵਿਚ ਵੀ ਇਹੀ ਕੁਝ ਕਿਹਾ ਗਿਆ ਸੀ ਅਤੇ ਇਸ ਵਾਰ ਵੀ ਇਹੀ ਕੁਝ ਕਿਹਾ ਗਿਆ ਹੈ। ਆਪਾਂ ਕਿਸਾਨਾਂ ਦੀ ਗੱਲ ਕਰਦੇ ਹਾਂ। ਕਿਸਾਨਾਂ ਤੇ ਇਕ ਹੋਰ ਬੜੀ ਵੱਡੀ ਮਾਰ ਪੈ ਰਹੀ ਹੈ ਅਤੇ ਉਹ ਹੈ ਕੁਰੱਪਸ਼ਨ ਦੀ ਮਾਰ। ਅੱਜ ਜੇ ਕੋਈ ਸਭ ਤੋਂ ਗਰੀਬ ਆਦਮੀ ਹੈ ਤਾਂ

[ਸਰਦਾਰ ਕੁਲਦੀਪ ਸਿੰਘ ਭੱਠਲ]

ਉਹ ਕਿਸਾਨ ਹੈ। ਜਦੋਂ ਵੀ ਕਦੀ ਕੋਈ ਪੈਸੇ ਲੈਣ ਦੇਣ ਦੀ ਗੱਲ ਆਉਂਦੀ ਹੈ ਤਾਂ ਸਭ ਤੋਂ ਵੱਡੀ ਜਿਹੜੀ ਭੇਡ ਮੁੰਨੀ ਜਾਂਦੀ ਹੈ, ਉਹ ਕਿਸਾਨ ਹੈ। ਇਹ ਕੋਈ ਲੁਕੀ ਛਿਪੀ ਗੱਲ ਨਹੀਂ, ਸਾਨੂੰ ਸਾਰਿਆਂ ਨੂੰ ਇਸ ਦਾ ਪਤਾ ਹੈ। ਸਭ ਤੋਂ ਵੱਡਾ ਕੁਰੱਪਸ਼ਨ ਦਾ ਅੱਡਾ ਕਿਹੜਾ ਹੈ ਅਤੇ ਸਭ ਤੋਂ ਜ਼ਿਆਦਾ ਕੁਰੱਪਸ਼ਨ ਕਿੱਥੇ ਹੁੰਦੀ ਹੈ? ਇਹ ਤਹਿਸੀਲਦਾਰ ਦੇ ਕੋਲ ਹੁੰਦੀ ਹੈ। ਇਹ ਕੁਰੱਪਸ਼ਨ ਤਹਿਸੀਲਾਂ ਵਿਚ ਸਭ ਤੋਂ ਜ਼ਿਆਦਾ ਹੁੰਦੀ ਹੈ। ਕੋਈ ਵੀ ਸਰਕਾਰ ਜਿੰਨਾ ਮਰਜ਼ੀ ਕੋਈ ਦਾਅਵਾ ਕਰ ਲਵੇ, ਇਹ ਕੁਰੱਪਸ਼ਨ ਕਦੇ ਬੰਦ ਨਹੀਂ ਹੋਈ। ਜਦੋਂ ਵੀ ਕਿਸਾਨ ਕੋਈ ਜ਼ਮੀਨ ਖਰੀਦਣ ਜਾਂ ਵੇਚਣ ਜਾਂਦਾ ਹੈ, ਉਸ ਨੂੰ ਉਥੇ ਲੁੱਟਿਆ ਜਾਂਦਾ ਹੈ। ਇਸ ਕੁਰੱਪਸ਼ਨ ਨੂੰ ਰੋਕਣ ਲਈ ਕਿਹੜੀ ਪਾਲਿਸੀ ਦੀ ਲੋੜ ਹੈ? ਕਿਉਂ ਨਹੀਂ ਇਸ ਨੂੰ ਰੋਕਿਆ ਜਾਂਦਾ? ਜੇ ਤਹਿਸੀਲਦਾਰ ਨੂੰ ਪੁੱਛੋ ਤਾਂ ਉਹ ਕਹਿੰਦਾ ਹੈ ਕਿ ਅਸੀਂ ਕੀ ਕਰੀਏ, ਸਾਨੂੰ ਸਰਕਾਰੀ ਫੰਕਸ਼ਨਾਂ ਵਾਸਤੇ ਖਰਚਾ ਕਰਨਾ ਪੈਂਦਾ ਹੈ ਅਤੇ ਇਸ ਤਰੀਕੇ ਨਾਲ ਸਾਨੂੰ ਪੈਸਾ ਇਕੱਠਾ ਕਰਨਾ ਪੈਂਦਾ ਹੈ। ਆਪਾਂ ਸਾਰੇ ਕਿਸਾਨਾਂ ਦੀ ਗੱਲ ਕਰਦੇ ਹਾਂ ਲੇਕਿਨ ਉਨਾ ਚਿਰ ਇਨ੍ਹਾਂ ਗੱਲਾਂ ਦਾ ਕੋਈ ਫਾਇਦਾ ਨਹੀਂ ਹੋਣਾ ਜਿੰਨਾ ਚਿਰ ਅਸੀਂ ਕੋਈ ਅਮਲੀ ਕਦਮ ਨਹੀਂ ਪੁੱਟਦੇ। ਬਹੁਤ-ਬਹੁਤ ਧੰਨਵਾਦ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉੱਤਰੀ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਤਿਕਾਰਯੋਗ ਰਾਜਪਾਲ ਜੀ ਦੇ ਭਾਸ਼ਣ ਤੇ ਸਰਦਾਰ ਗੁਰਦੀਪ ਸਿੰਘ ਭੁੱਲਰ ਵੱਲੋਂ ਰੱਖੇ ਗਏ ਧੰਨਵਾਦ ਦੇ ਮਤੇ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੌਰਾਨ ਅਕਾਲੀ-ਭਾਜਪਾ ਸਰਕਾਰ ਦੀ ਪਿਛਲੇ ਇਕ ਸਾਲ ਵਿਚ ਜਿਹੜੀ ਕਾਰਗੁਜ਼ਾਰੀ ਰਹੀ, ਉਸ ਦਾ ਵਿਸਥਾਰ ਸਹਿਤ ਜ਼ਿਕਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਦੀ ਇਹ ਜਿਹੜੀ ਸਫਲਤਾ ਹੈ, ਇਹ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸੂਝ-ਬੂਝ ਅਤੇ ਦੂਰਅੰਦੇਸ਼ੀ ਦਾ ਨਤੀਜਾ ਹੈ। ਕਿਸੇ ਵੀ ਸਰਕਾਰ ਦਾ ਮੁੱਖ ਕੰਮ ਲੋਕਾਂ ਨੂੰ ਡਰ-ਭੈਅ ਤੋਂ ਮੁਕਤ ਕਰਨਾ ਅਤੇ ਫਿਰਕੂ ਭਾਈਚਾਰਾ ਕਾਇਮ ਰੱਖਣਾ ਹੁੰਦਾ ਹੈ। ਭਾਵੇਂ ਕਿੰਨੀਆਂ ਵੀ ਚੁਣੌਤੀਆਂ ਆਈਆਂ ਹਨ, ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਪਣੀ ਸੂਝ-ਬੂਝ ਨਾਲ ਫਿਰਕੂ ਭਾਈਚਾਰੇ ਨੂੰ ਕਾਇਮ ਰੱਖਿਆ ਹੈ ਅਤੇ ਲੋਕਾਂ ਨੂੰ ਡਰ ਭੈਅ ਤੋਂ ਮੁਕਤ ਰੱਖਿਆ ਹੈ। ਜਿਹੜੀ ਵੀ ਸਰਕਾਰ ਬਣਦੀ ਹੈ, ਲੋਕਾਂ ਨੂੰ ਆਸ ਹੁੰਦੀ ਹੈ ਕਿ ਉਹ ਆਪਣਾ ਕਾਰੋਬਾਰ ਸਹੀ ਤਰੀਕੇ ਨਾਲ ਚਲਾ ਸਕਣ। ਉਨ੍ਹਾਂ ਨੂੰ ਆਸ ਹੁੰਦੀ ਹੈ ਕਿ ਸਰਕਾਰ ਉਨ੍ਹਾਂ ਵਾਸਤੇ ਸਹੀ ਪਾਲਿਸੀਜ਼ ਬਣਾਏ ਤਾਂ ਕਿ ਉਹ ਆਪਣਾ ਕਾਰੋਬਾਰ ਠੀਕ ਤਰ੍ਹਾਂ ਕਰ ਸਕਣ। ਇਸ ਸਰਕਾਰ ਦੇ ਇਕ ਸਾਲ ਦੇ ਰਾਜ ਵਿਚ ਜਿਥੇ ਫਿਰਕੂ ਭਾਈਚਾਰਾ ਕਾਇਮ ਰੱਖਿਆ ਗਿਆ ਹੈ, ਉਥੇ ਵਿਕਾਸ ਦੇ ਕੰਮਾਂ ਦੀ ਸ਼ੁਰੂਆਤ ਵੀ ਚੰਗੀ ਰਹੀ ਹੈ ਭਾਵੇਂ ਕਿ ਇਸ ਸਰਕਾਰ ਨੂੰ ਖਜ਼ਾਨਾ ਵੀ ਖਾਲੀ ਹੀ ਮਿਲਿਆ ਸੀ ਅਤੇ ਪਾਲਿਸੀਜ਼ ਵੀ ਪਿਛਲੀ ਸਰਕਾਰ ਤੋਂ ਮਾੜੀਆਂ ਹੀ ਮਿਲੀਆਂ ਸਨ। ਜਿਵੇਂ ਕਾਲੀਆ ਸਾਹਿਬ ਨੇ ਕੱਲ੍ਹ ਇਨ੍ਹਾਂ ਦੀ ਸਰਕਾਰ ਵੱਲੋਂ ਝੂਠੇ ਕੇਸ ਪਾਉਣ ਦੀ ਗੱਲ ਕੀਤੀ ਸੀ ਅਤੇ 'ਤੁੰਨ ਦਿਆਂਗੇ', 'ਧੱਕ ਦਿਆਂਗੇ' ਜਾਂ 'ਡਾਂਗਾਂ ਮਾਰ ਦਿਆਂਗੇ' ਦੀ ਗੱਲ ਕੀਤੀ ਸੀ। ਇਹ ਜਿਹੜੀਆਂ ਕੈਪਟਨ ਸਾਹਿਬ ਦੀਆਂ ਨੀਤੀਆਂ ਸਨ, ਉਨ੍ਹਾਂ ਦੇ ਉਲਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਜਿਹੜੀ ਨੀਤੀ ਰੱਖੀ ਹੈ, ਉਹ ਬਦਲਾ ਲੈਣ ਦੀ ਨਹੀਂ ਰੱਖੀ ਸਗੋਂ ਉਸਾਰੂ ਨੀਤੀ ਰੱਖੀ ਹੈ ਅਤੇ ਲੋਕਾਂ ਨੂੰ ਚੰਗਾ ਰਾਜ ਦੇਣ

ਦੀ ਕੋਸ਼ਿਸ਼ ਕੀਤੀ ਹੈ ਭਾਵੇਂ ਉਨ੍ਹਾਂ ਦੇ ਆਪਣੇ ਤੇ, ਉਨ੍ਹਾਂ ਦੇ ਲੜਕੇ ਸੁਖਬੀਰ ਤੇ ਅਤੇ ਉਨ੍ਹਾਂ ਦੇ ਹੋਰ ਫੈਮਿਲੀ ਮੈਂਬਰਜ਼ ਤੇ ਇਨ੍ਹਾਂ ਨੇ ਬਹੁਤ ਸਾਰੇ ਝੂਠੇ ਕੇਸ ਬਣਾਏ ਸਨ ਅਤੇ ਭਾਜਪਾ ਵਰਕਰਾਂ ਤੇ ਵੀ ਕਾਫ਼ੀ ਤਸ਼ੱਦਦ ਕੀਤਾ ਗਿਆ। ਫਿਰ ਵੀ ਬਾਦਲ ਸਾਹਿਬ ਨੂੰ ਆਪਣੀ ਸੱਚਾਈ, ਦੂਰਅੰਦੇਸ਼ੀ ਅਤੇ ਤਹੱਮਲ ਤੇ ਪੂਰਾ ਯਕੀਨ ਸੀ।

ਜਿਵੇਂ ਕਿ ਇਕ ਸ਼ੇਅਰ ਹੈ : "ਯਕੀਨ ਕੇ ਨੂਰ ਸੇ ਰੋਸ਼ਨ ਹੈਂ ਰਾਸਤੇ ਅਪਨੇ ਯੇਹ ਵੋ ਚਿਰਾਗ ਹੈ ਤੂਫਾਨ ਜੋ ਬੁਝਾ ਨਾ ਸਕੇ।" ਇਹ ਉਹ ਚਿਰਾਗ ਹੈ ਜਿਸ ਨੂੰ ਜਿੰਨਾ ਮਰਜ਼ੀ ਤੂਫਾਨ ਆਏ, ਜਿੰਨੇ ਮਰਜ਼ੀ ਤਸ਼ਦੱਦ ਕੀਤੇ ਗਏ ਪਰ ਇਹ ਆਪਣੀ ਲਾਈਟ, ਆਪਣੀ ਸੱਚ ਦੀ ਲਾਈਟ ਤੇ ਕਾਇਮ ਰਹੇ ਤੇ ਇਨ੍ਹਾਂ ਨੂੰ ਕੋਈ ਫਰਕ ਨਹੀਂ ਪਿਆ। ਜਿੱਥੇ ਮੈਂ ਕਹਾਂ, ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਕਿ ਪਿਛਲੀ ਸਰਕਾਰ ਦੀਆਂ ਮਾੜੀਆਂ ਪਾਲਿਸੀਆਂ ਸਨ, ਉਹ ਸਰਕਾਰ ਬਦਲਾ ਲਊ ਨੀਤੀਆਂ ਵਿੱਚ ਹੀ ਲੱਗੀ ਰਹੀ ਜਿਸ ਕਰਕੇ ਉਹ ਕਰਜ਼ਾ ਇੰਨਾ ਛੱਡ ਕੇ ਗਈ ਪਰ ਬਾਦਲ ਸਾਹਿਬ ਦੇ ਸਾਰੇ ਵਜ਼ੀਰਾਂ ਨੇ ਇਕ ਸਾਲ ਦੇ ਵਿੱਚ ਆਪਣੀ ਮਿਹਨਤ ਦੇ ਨਾਲ ਆਪਣੇ ਕੰਮਾਂ ਦੇ ਨਾਲ ਇਸ ਆਰਥਿਕਤਾ ਨੂੰ, ਇਸ ਪੰਜਾਬ ਦੀ ਜਿਹੜੀ ਵਾਗਡੋਰ ਸੰਭਾਲੀ ਇਸ ਗੱਡੇ ਵਰਗੀ ਗੱਡੀ ਨੂੰ ਜੋ ਕਿ ਆਪਣੀ ਲਾਈਨ ਤੋਂ ਲਹਿ ਚੁੱਕੀ ਸੀ, ਉਸ ਨੂੰ ਲੀਹ ਤੇ ਲਿਆਉਣ ਵਾਸਤੇ ਆਪਣਾ ਪੂਰਾ ਜ਼ੋਰ ਲਾ ਦਿੱਤਾ ਭਾਵੇਂ ਕਿ ਬਹੁਤ ਮੁਸ਼ਕਲਾਂ ਸਨ ਪਰ ਫਿਰ ਵੀ ਪੰਜਾਬ ਵਿੱਚ ਹਰ ਥਾਂ ਤੇ ਵਿਕਾਸ ਆਰੰਭ ਹੋ ਗਿਆ ਹੈ। ਵਿਕਾਸ ਪੱਖੋਂ ਪਾਲਿਸੀਆਂ ਬਣ ਚੁੱਕੀਆਂ ਹਨ ਭਾਵੇਂ ਜਿੰਨੀਆਂ ਮਰਜ਼ੀ ਪਿਛਲੇ ਸਮੇਂ ਵਿੱਚ ਮੁਸ਼ਕਲਾਂ ਰਹੀਆਂ ਪਰ ਫਿਰ ਵੀ ਬਾਦਲ ਸਾਹਿਬ ਦੀ ਟੀਮ ਨੇ ਆਪਣੀ ਮਿਹਨਤ ਦੇ ਨਾਲ ਇਸ ਪਿਛਲੀ ਸਰਕਾਰ ਦੀਆਂ ਮਾੜੀਆਂ ਆਰਥਿਕ ਨੀਤੀਆਂ ਦੇ ਬਾਵਜੂਦ ਪੈਰਾਂ ਤੇ ਖੜ੍ਹਾ ਕੀਤਾ। ਮੈਂ ਇਸ ਤੇ ਕਹਿ ਸਕਦਾ ਹਾਂ :

"ਦੂਰ ਤੱਕ ਕਾਂਟੇ ਬਿਛੇ ਥੇ, ਢੂੰਡਨੇ ਵਾਲੋਂ ਨੇ ਫਿਰ ਭੀ ਕਲੀਆਂ ਢੂੰਡ ਲੀ"

ਇਹ ਜਿਹੜੀ ਸਾਡੀ ਟੀਮ ਹੈ ਇਨ੍ਹਾਂ ਨੇ ਆਪਣੀ ਮਿਹਨਤ ਦੇ ਨਾਲ ਉਸ ਗੱਡੀ ਨੂੰ ਲਾਈਨ ਤੇ ਲਿਆਂਦਾ ਹੈ। ਇਸ ਨਾਲ ਪੰਜਾਬ ਦੇ ਵਿੱਚ ਹਜ਼ਾਰਾਂ ਕਰੋੜਾਂ ਰੁਪਏ ਦੇ ਵਿਕਾਸ ਦੇ ਕੰਮ ਅੱਜ ਸ਼ੁਰੂ ਹੋ ਗਏ ਹਨ ਜਿਸ ਵਿੱਚ ਥਰਮਲ ਪਲਾਂਟ, ਬਠਿੰਡਾ ਤੇ ਵੀ ਕੰਮ ਸ਼ੁਰੂ ਹੋਇਆ ਹੈ। ਜੇ ਮੈਂ ਅੰਮ੍ਰਿਤਸਰ ਦੀ ਗੱਲ ਕਰਾਂ ਤਾਂ ਮੈਂ ਸਭ ਤੋਂ ਪਹਿਲਾਂ ਬਾਦਲ ਸਾਹਿਬ ਦੀ ਦਰਿਆ ਦਿਲੀ ਦਾ ਧੰਨਵਾਦ ਕਰਦਾ ਹਾਂ। ਮੈਂ ਪਿਛਲੇ ਹਫਤੇ ਧੰਨਵਾਦ ਦਾ ਮਤਾ ਲੈ ਕੇ ਆਇਆ ਸੀ ਅਤੇ ਇਨ੍ਹਾਂ ਨੇ ਕਿੰਨੀ ਪ੍ਰੇਮ ਵਾਲੀ ਭਾਵਨਾ ਦਿਖਾਈ ਇਨ੍ਹਾਂ ਨੇ ਆਪਣੇ ਮੈਂਬਰਾਂ ਨੂੰ ਕਿਉਂਕਿ ਇਨ੍ਹਾਂ ਦੀ ਟੀਮ ਦੇ ਅਸੀਂ ਨਵੇਂ ਮੈਂਬਰ ਹਾਂ ਸਾਨੂੰ ਕਈ ਵਾਰੀ ਮੁਸ਼ਕਲਾਂ ਆਉਂਦੀਆਂ ਹਨ, ਕਈ ਵਾਰ ਅਸੀਂ ਆਪਣੀ ਮੰਗ ਰੱਖਣ ਤੋਂ ਸੰਕੋਚ ਕਰਦੇ ਹਾਂ ਪਰ ਬਾਦਲ ਸਾਹਿਬ ਇੰਨੇਂ ਦਰਿਆ ਦਿਲ ਹਨ ਕਿ ਕੋਈ ਵੀ ਗੱਲ ਭਾਵੇਂ ਜਿੰਨੀ ਵੀ ਮਰਜ਼ੀ ਔਖੀ ਹੋਵੇ, ਜਿੰਨਾ ਮਰਜ਼ੀ ਉਸ ਤੇ ਪੈਸਾ ਲੱਗਣਾ ਹੋਵੇ ਉਸਨੂੰ ਮੰਨਣ ਲਈ ਇਹ ਬਿਲਕੁਲ ਪ੍ਰਵਾਹ ਨਹੀਂ ਕਰਦੇ। ਮੈਂ ਇਨ੍ਹਾਂ ਦਾ ਕੋਟ-ਕੋਟ ਧੰਨਵਾਦ ਕਰਦਾ ਹਾਂ। ਬਾਦਲ ਸਾਹਿਬ ਦਾ ਧੰਨਵਾਦੀ ਹਾਂ ਕਿ ਅੰਮ੍ਰਿਤਸਰ ਸ਼ਹਿਰ ਵਿੱਚ 1965 ਤੋਂ ਜਿਹੜੀਆਂ ਹਾਈ ਟੈਨਸ਼ਨ ਵਾਇਰਜ਼ ਲੋਕਾਂ ਦੇ ਘਰਾਂ ਦੇ ਉਤੋਂ ਲੰਘਦੀਆਂ ਸੀ ਉਸ ਸਬੰਧ ਵਿੱਚ ਇੰਨੀ ਦਰਿਆ ਦਿਲੀ ਦਿਖਾਈ ਔਰ ਲੋਕਾਂ ਦੀ ਬਹੁਤ ਵੱਡੀ ਮੰਗ ਨੂੰ ਪ੍ਰਵਾਨ ਕੀਤਾ ਅਤੇ ਉਸ ਨੂੰ ਮੰਨਿਆ। ਕੇਵਲ ਇੰਨਾ ਹੀ ਨਹੀਂ ਕੀਤਾ ਸਗੋਂ

[ਸ਼੍ਰੀ ਅਨਿਲ ਜੋਸ਼ੀ]

ਇਹ ਵੀ ਕਿਹਾ ਕਿ ਇਹ ਖਰਚਾ ਸਰਕਾਰ ਦੇਵੇਗੀ। ਉਹ ਤਾਰਾਂ 11 ਕਿਲੋਮੀਟਰ ਲੋਕਾਂ ਦੇ ਘਰਾਂ ਦੇ ਉਤੋਂ ਲੰਘਦੀਆਂ ਸਨ ਉਸ ਨੂੰ ਮੰਨ ਕੇ ਇਨ੍ਹਾਂ ਨੇ ਲੋਕਾਂ ਤੇ ਬਹੁਤ ਵੱਡਾ ਪਰਉਪਕਾਰ ਕੀਤਾ ਹੈ। ਪੂਰਾ ਸ਼ਹਿਰ ਬਾਦਲ ਸਾਹਿਬ ਦਾ ਇਸ ਲਈ ਧੰਨਵਾਦੀ ਹੈ। ਮੈਂ ਵੀ ਆਪਣੇ ਵੱਲੋਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਂ ਕਾਲੀਆ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ। ਪਿਛਲੀ ਸਰਕਾਰ ਜਿਹੜੀ ਕਾਂਗਰਸ ਦੀ ਸਰਕਾਰ ਸੀ ਉਸ ਦੌਰਾਨ ਬੁਲਡੋਜ਼ਰਾਂ ਨਾਲ ਸਵੇਰੇ ਤੜਕੇ ਚਾਰ ਵਜੇ ਸਾਰੇ ਲੋਕਾਂ ਦੇ ਘਰਾਂ ਅਤੇ ਦੁਕਾਨਾਂ ਜਿਹੜੇ ਦਰਬਾਰ ਸਾਹਿਬ ਦੇ ਨਾਲ ਰਹਿੰਦੇ ਹਨ ਅਤੇ ਕਾਰੋਬਾਰ ਕਰਦੇ ਹਨ ਉਹ ਢਾਹ ਦਿੱਤੀਆਂ ਗਈਆਂ। ਲੋਕਾਂ ਦਾ ਸਾਮਾਨ ਵਗੈਰਾ ਦਰੜ ਫਰੜ ਦਿੱਤਾ ਗਿਆ। ਇਨ੍ਹਾਂ ਨੇ ਦੋ ਸਾਲ ਤੋਂ ਅਜਿਹੀ ਪਾਲਿਸੀ ਬਣਾਈ ਕਿ ਲੋਕ ਦਰ ਦਰ ਦੀਆਂ ਠੋਕਰਾਂ ਖਾਂਦੇ ਫਿਰਦੇ ਰਹੇ। ਇਨ੍ਹਾਂ ਨੇ ਸੱਤ ਕਮੇਟੀਆਂ ਉਸ ਨੂੰ ਇਨਵੈਸਟੀਗੇਟ ਕਰਨ ਵਾਸਤੇ ਬਣਾਈਆਂ। ਜਿਹੜੇ ਉਥੇ ਦੁਕਾਨਦਾਰ ਬੈਠੇ ਸਨ, ਜਿਨ੍ਹਾਂ ਦੀਆਂ ਦੁਕਾਨਾਂ ਤੇ ਬੁਲਡੋਜ਼ਰ ਫਿਰੇ ਸਨ, ਉਨ੍ਹਾਂ ਦੁਕਾਨਦਾਰਾਂ ਨੂੰ ਕਿਤੇ ਹੋਰ ਦੁਕਾਨਾਂ ਦੇਣੀਆਂ ਸਨ, ਉਨ੍ਹਾਂ ਵਾਸਤੇ ਕੋਈ ਪਾਲਿਸੀ ਬਣਾਉਣੀ ਕੋਈ ਵੱਡੀ ਗੱਲ ਨਹੀਂ ਸੀ ਪਰ ਫਿਰ ਵੀ ਸੱਤ ਕਮੇਟੀਆਂ ਬਣਾਈਆਂ ਗਈਆਂ। ਰਿਜ਼ਲਟ ਇਹ ਨਿਕਲਿਆ ਕਿ 22 ਦੁਕਾਨਦਾਰਾਂ ਵਿਚੋਂ 3 ਨੂੰ ਹੀ ਇਲੀਜੀਬਲ ਕਰਾਰ ਦਿੱਤਾ ਗਿਆ ਅਤੇ 19 ਨੂੰ ਕੈਂਸਲ ਕਰ ਦਿੱਤਾ ਜਦ ਕਿ ਪਹਿਲੇ ਸਰਵੇ ਵਿੱਚ ਉਹ ਮੌਜੂਦ ਸਨ, ਉਨ੍ਹਾਂ ਦੀਆਂ ਦੁਕਾਨਾਂ ਢਹੀਆਂ ਸਨ ਪਰ ਬਾਦਲ ਸਾਹਿਬ ਨੇ ਨਿੱਜੀ ਇੰਟ੍ਰੈਸਟ ਲੈ ਕੇ, ਇਨਾਂ 22 ਦੁਕਾਨਦਾਰਾਂ ਨੂੰ ਨਾ ਉਹ 23 ਹੋਏ ਅਤੇ ਨਾ 21 ਹੋਏ ਅੱਜ ਵੀ ਉਹ 22 ਦੇ 22 ਹੀ ਕਾਇਮ ਹਨ, ਜਿਹੜੇ ਸੰਘਰਸ਼ ਕਰਦੇ ਰਹੇ ਪਰ ਬਾਦਲ ਸਾਹਿਬ ਦੀ ਸਰਕਾਰ ਨੇ, ਕਾਲੀਆ ਸਾਹਿਬ ਨੇ ਉਸ ਮੀਟਿੰਗ ਵਿੱਚ ਬੈਠ ਕੇ ਉਨ੍ਹਾਂ ਦੇ ਕੇਸਾਂ ਨੂੰ ਵਾਚਿਆ ਅਤੇ ਹਮਦਰਦੀ ਨਾਲ ਉਨ੍ਹਾਂ ਨੂੰ ਪਾਸ ਕਰਕੇ 22 ਦੁਕਾਨਦਾਰਾਂ ਨੂੰ ਚਾਬੀਆਂ ਦਿੱਤੀਆਂ। ਇੱਥੋਂ ਸਿੱਧ ਹੁੰਦਾ ਹੈ ਕਿ ਇਹ ਲੋਕਾਂ ਦੀ ਸਰਕਾਰ ਹੈ, ਲੋਕਾਂ ਦੀਆਂ ਭਾਵਨਾਵਾਂ ਤੇ ਖਰਾ ਉਤਰਨ ਵਾਲੀ ਇਹ ਸਰਕਾਰ ਹੈ। ਮੈਂ ਢੀਂਡਸਾ ਸਾਹਿਬ ਮੰਤਰੀ ਜੀ ਦਾ ਵੀ ਧੰਨਵਾਦੀ ਹਾਂ। ਮੈਂ ਪਹਿਲੇ ਸੈਸ਼ਨ ਵਿਚ ਸਵਾਲ ਲਾਇਆ ਸੀ ਕਿ ਬਟਾਲਾ ਰੋਡ ਤੋਂ ਪੰਜਾਬ ਦੇ ਸਾਰੇ ਲੋਕ ਲੰਘਦੇ ਹਨ, ਉਹ ਨੈਸ਼ਨਲ ਹਾਈਵੇਅ ਹੈ। ਉਹ ਪਿਛਲੇ 15 ਸਾਲਾਂ ਤੋਂ ਨਹੀਂ ਸੀ ਬਣੀ। ਪਿਛਲੇ ਪੰਜ ਸਾਲਾਂ ਵਿਚ ਤਾਂ ਉਸ ਦੀ ਇੰਨੀ ਮਾੜੀ ਹਾਲਤ ਹੋ ਗਈ ਸੀ ਕਿ ਲੋਕਾਂ ਨੂੰ ਮਜ਼ਬੂਰ ਹੋ ਕੇ 10-10 ਦਿਨ ਧਰਨੇ ਲਗਾਉਣੇ ਪਏ। ਪਿਛਲੀ ਸਰਕਾਰ ਦੇ ਐਮ.ਐਲ.ਏਜ਼. ਵੱਲੋਂ ਲੋਕਾਂ ਨੂੰ ਆਸ਼ਵਾਸਨ ਤਾਂ ਬਹੁਤ ਦਿੱਤੇ ਗਏ ਪਰ ਕੀਤਾ ਕੁਝ ਨਹੀਂ। ਉਸ ਸੜਕ ਉਤੇ ਗੋਡੇ-ਗੋਡੇ ਡੂੰਘੇ ਟੋਏ ਪਏ ਹੋਏ ਹਨ। ਇਸ ਬਾਰੇ ਸਵਾਲ ਲਾਇਆ ਸੀ ਅਤੇ ਢੀਂਡਸਾ ਸਾਹਿਬ ਨੇ ਆਸ਼ਵਾਸਨ ਦਿਵਾਇਆ ਸੀ। ਹੁਣ ਇਸ ਸੜਕ ਦਾ 5 ਕਰੋੜ ਰੁਪਏ ਦਾ ਕੰਮ ਪਾਸ ਕਰ ਦਿੱਤਾ ਗਿਆ ਹੈ ਅਤੇ ਇਹ ਕੰਮ ਇਕ-ਦੋ ਦਿਨਾਂ ਵਿਚ ਹੁਣ ਸ਼ੁਰੂ ਹੋਣ ਵਾਲਾ ਹੈ। ਇਸ ਗੱਲੋਂ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਹ ਸਚਾਈ ਹੈ ਕਿ ਹੁਣ ਕੰਮ ਚਲ ਪਏ ਹਨ। ਮੈਂ ਕੋਈ ਹਵਾ ਵਿਚ ਗੱਲਾਂ ਨਹੀਂ ਕਰ ਰਿਹਾ ਕਿ ਇਤਨੇ ਹਜ਼ਾਰਾਂ ਕਰੋੜ ਰੁਪਏ ਲਗ ਰਹੇ ਹਨ ਜਿਵੇਂ ਕੱਲ੍ਹ ਕੈਪਟਨ ਅਮਰਿੰਦਰ ਸਿੰਘ ਆਏ ਸਨ ਅਤੇ ਗੱਲਾਂ ਕਰਕੇ ਚਲੇ ਗਏ ਹਨ। ਹੁਣ ਸਾਰੇ ਕੰਮ ਠੀਕ ਢੰਗ ਨਾਲ ਸ਼ੁਰੂ ਹੋ ਚੁੱਕੇ ਹਨ। ਇਸ ਸੜਕ ਦੀ ਅਪਰੂਵਲ ਮਿਲ ਗਈ ਹੈ ਅਤੇ ਮੈਂ ਇਸ ਗੱਲ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਮੈਂ ਬਾਦਲ ਸਾਹਿਬ ਅਤੇ ਸ਼੍ਰੀ ਤਿਕਸ਼ਨ ਸੂਦ ਮੰਤਰੀ ਜੀ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ

ਕਿ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਵੱਲ ਉਚੇਚਾ ਧਿਆਨ ਦਿੱਤਾ ਹੈ। ਇਹ ਮੇਰੇ ਹਲਕੇ ਵਿਚ ਪੈਂਦਾ ਹੈ ਪਰ ਇਹ ਸਾਰੇ ਸ਼ਹਿਰ ਦਾ, ਸਾਰੇ ਜ਼ਿਲ੍ਹੇ ਦਾ ਅਤੇ ਸਮੁੱਚੇ ਪੰਜਾਬ ਦਾ ਹਸਪਤਾਲ ਅਤੇ ਕਾਲਜ ਹੈ, ਜਿਸ ਵੱਲ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਅਤੇ ਸ਼੍ਰੀ ਤਿਕਸ਼ਨ ਸੂਦ ਜੀ ਨੇ ਆਪਣਾ ਨਿੱਜੀ ਇਨਟਰਸਟ ਲੈ ਕੇ, ਇਸ ਨੂੰ ਵਿਸ਼ਵ ਪੱਧਰ ਦਾ ਹਸਪਤਾਲ ਤੇ ਕਾਲਜ ਬਣਾਉਣ ਵਾਸਤੇ 70 ਕਰੋੜ ਰੁਪਏ ਦੀ ਰਾਸ਼ੀ ਮਨਜ਼ੂਰ ਕੀਤੀ। ਅਜੇ ਪਿਛਲੇ ਹਫਤੇ ਹੀ ਐਮ.ਓ.ਯੂ. ਸਾਈਨ ਹੋਇਆ ਹੈ, ਬਾਦਲ ਸਾਹਿਬ ਸਾਨੂੰ ਵੀ ਨਾਲ ਲੈ ਕੇ ਗਏ ਸਨ। ਇਹ ਇਕ ਬਹੁਤ ਵੱਡਾ ਤੇ ਇਤਿਹਾਸਕ ਫੈਸਲਾ ਹੋਇਆ ਹੈ। ਇਹ ਬਹੁਤ ਪੁਰਾਣਾ ਮੈਡੀਕਲ ਕਾਲਜ ਹੈ ਅਤੇ ਤਕਰੀਬਨ 125 ਸਾਲ ਪੁਰਾਣਾ ਹੈ। ਉਸ ਮੈਡੀਕਲ ਕਾਲਜ ਵੱਲ ਪਹਿਲੀ ਕਾਂਗਰਸ ਸਰਕਾਰ ਨੇ ਬਿਲਕੁਲ ਵੀ ਕੋਈ ਧਿਆਨ ਨਹੀਂ ਦਿੱਤਾ ਸੀ। ਕਾਂਗਰਸ ਸਰਕਾਰ ਤੋਂ ਪਹਿਲਾਂ ਵੀ ਸਾਡੀ ਸਰਕਾਰ ਨੇ ਉਥੇ ਇਕ ਮਲਟੀ-ਸਪੈਸ਼ਲਟੀ ਯੂਨਿਟ ਬਣਾਉਣ ਵਾਸਤੇ ਇਮਾਰਤ ਦੀ ਉਸਾਰੀ ਕਰਵਾਈ ਹੈ, ਉਹ ਜਿੰਨੀ ਕੁ ਵੀ ਬਣੀ, ਉਥੇ ਹੀ ਬਣੀ ਰਹੀ। ਉਸ ਤੋਂ ਬਾਅਦ ਕਾਂਗਰਸ ਦੀ ਸਰਕਾਰ ਆਈ ਪਰ ਇਸ ਸਰਕਾਰ ਨੇ ਉਸ ਉਤੇ ਇਕ ਵੀ ਪੈਸਾ ਨਹੀਂ ਲਗਾਇਆ। ਲੋਕ ਵਿਚਾਰੇ ਬੜੇ ਮਹਿੰਗੇ ਪ੍ਰਾਈਵੇਟ ਹਸਪਤਾਲਾਂ ਵਿਚ ਧੱਕੇ ਖਾਂਦੇ ਰਹੇ ਅਤੇ ਉਹ ਹਸਪਤਾਲ ਦੀਆਂ ਸਿਹਤ ਸਹੂਲਤਾਂ ਤੋਂ ਵਾਂਝੇ ਰਹੇ। ਹੁਣ ਬਾਦਲ ਸਾਹਿਬ ਨੇ ਆਉਂਦਿਆਂ ਹੀ ਉਸ ਯੂਨਿਟ ਵਿਚ ਜਿੰਨੀ ਵੀ ਮਸ਼ੀਨਰੀ ਚਾਹੀਦੀ ਸੀ ਜਾਂ ਲਗਣੀ ਸੀ ਜਾਂ ਜਿਹੜੀ ਹੋਰ ਉਸਾਰੀ ਕਰਨੀ ਸੀ, ਉਹ ਸ਼ੁਰੂ ਕਰਵਾਈ। ਮਹਿਕਮੇ ਨੇ 77 ਕਰੋੜ ਰੁਪਏ ਦੀ ਲਾਗਤ ਨਾਲ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਬਣਾਇਆ ਹੈ। ਇਥੇ ਹੀ ਬਸ ਨਹੀਂ, ਅੰਮ੍ਰਿਤਸਰ ਦੇ ਸਰਬਪੱਖੀ ਵਿਕਾਸ ਵਾਸਤੇ 3150 ਕਰੋੜ ਰੁਪਏ ਦੀ ਸ਼ਹਿਰੀ ਵਿਕਾਸ ਯੋਜਨਾ ਮਨਜ਼ੂਰ ਹੋਈ ਹੈ। ਕੇਵਲ 3150 ਕਰੋੜ ਰੁਪਏ ਦੀ ਹੀ ਗੱਲ ਨਹੀਂ ਹੈ, ਇਹ ਪੈਸਾ ਤਾਂ ਪਲਾਨਿੰਗ ਬਣ ਕੇ, ਮਾਸਟਰ ਪਲਾਨ ਤਿਆਰ ਹੋ ਕੇ, ਹੌਲੀ ਹੌਲੀ ਸ਼ਹਿਰ ਦੇ ਵਿਕਾਸ ਵਿਚ ਲਗਣਾ ਹੈ। ਲੇਕਿਨ ਇਸ ਤੋਂ ਇਲਾਵਾ 360 ਕਰੋੜ ਰੁਪਏ ਦਾ ਇਕ ਅਲੱਗ ਪ੍ਰੋਜੈਕਟ ਤਿਆਰ ਕੀਤਾ ਗਿਆ ਹੈ ਜਿਸ ਨੂੰ ਜਪਾਨ ਦੀ ਕੰਪਨੀ ਨੇ ਬਣਾਉਣਾ ਹੈ ਅਤੇ ਉਹ ਸ਼ੁਰੂ ਕਰਨ ਜਾ ਰਹੀ ਹੈ। ਸਾਡੇ ਮੁੱਖ ਮੰਤਰੀ ਜੀ ਦੀ ਮੈਂ ਦੂਰ-ਅੰਦੇਸ਼ੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ 360 ਕਰੋੜ ਰੁਪਏ ਦਾ ਪ੍ਰੋਜੈਕਟ ਤਿਆਰ ਕਰਵਾਇਆ ਹੈ। ਇਸ ਪ੍ਰੋਜੈਕਟ ਰਾਹੀਂ ਸਾਰੇ ਸ਼ਹਿਰ ਵਿਚ ਸੀਵਰੇਜ਼ ਪਾਇਆ ਜਾਣਾ ਹੈ, ਜਿਥੇ ਪਾਇਆ ਹੋਇਆ ਹੈ ਉਥੇ ਰਿਵਿਊ ਵੀ ਕਰਨਾ ਹੈ ਅਤੇ ਜਿਥੇ ਨਹੀਂ ਪਾਇਆ ਹੋਇਆ, ਉਥੇ ਪਾਇਆ ਜਾਣਾ ਹੈ। ਇਹ ਮੁੱਖ ਮੰਤਰੀ ਜੀ ਦੀ ਦਰਿਆਦਿਲੀ ਹੈ। ਅੰਮ੍ਰਿਤਸਰ ਇਕ ਇਤਿਹਾਸਕ ਸ਼ਹਿਰ ਹੈ, ਗੁਰੂ ਕੀ ਨਗਰੀ ਹੈ, ਸਾਰੇ ਵਿਸ਼ਵ ਭਰ ਵਿਚੋਂ ਲੋਕ ਉਥੇ ਮੱਥਾ ਟੇਕਣ ਆਉਂਦੇ ਹਨ, ਦਰਸ਼ਨ ਕਰਨ ਆਉਂਦੇ ਹਨ ਅਤੇ ਦਰਸ਼ਨ ਕਰਕੇ ਸੰਤੁਸ਼ਟੀ ਪ੍ਰਾਪਤ ਕਰਦੇ ਹਨ। ਪਰ ਉਹ ਦੇਖਦੇ ਹਨ ਕਿ ਸ਼ਹਿਰ ਦਾ ਹਾਲ ਕੀ ਹੈ। ਕੋਈ ਟਰੈਫਿਕ ਦਾ ਹੱਲ ਨਹੀਂ ਹੈ। ਪਿਛਲੇ ਸਮੇਂ ਦੀ ਸਰਕਾਰ ਨੇ ਇਕ ਪੈਸੇ ਦਾ ਵੀ ਧਿਆਨ ਨਹੀਂ ਦਿੱਤਾ। ਉਥੇ ਦੇਸ਼ ਦਾ ਪ੍ਰਧਾਨ ਮੰਤਰੀ ਵੀ ਮੱਥਾ ਟੇਕਣ ਜਾਂਦਾ ਹੈ, ਨਵੇਂ ਬਣੇ ਮੰਤਰੀ ਵੀ ਜਾਂਦੇ ਹਨ, ਸਾਰੇ ਵਿਸ਼ਵ ਵਿਚੋਂ ਲੋਕ ਜਾਂਦੇ ਹਨ। ਹੁਣ ਤਾਂ ਪ੍ਰਧਾਨ ਮੰਤਰੀ ਅੰਮ੍ਰਿਤਸਰ ਦੇ ਹੀ ਹਨ। ਮੈਂ ਬਾਦਲ ਸਾਹਿਬ ਦਾ ਇਸ ਗੱਲੋਂ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਆਉਂਦਿਆਂ ਹੀ 100 ਕਰੋੜ ਰੁਪਏ ਅੰਮ੍ਰਿਤਸਰ ਦੇ ਵਿਕਾਸ ਵਾਸਤੇ ਰੱਖੇ ਹਨ। ਉਨ੍ਹਾਂ ਨੇ ਸੋਚਿਆ ਕਿ ਜਦੋਂ ਲੋਕ ਉਥੇ ਅਸ਼ੀਰਵਾਦ ਲੈਣ ਆਉਂਦੇ ਹਨ ਅਤੇ ਉਹ ਗੁਰੂ ਕੀ ਨਗਰੀ ਵਿਚ ਆ ਕੇ ਕੀ

[ਸ਼੍ਰੀ ਅਨਿਲ ਜੋਸ਼ੀ]

ਮਹਿਸੂਸ ਕਰਦੇ ਹੋਣਗੇ ਕਿ ਅਸ਼ੀਰਵਾਦ ਲੈਣ ਆਏ ਪ੍ਰੰਤੂ ਸ਼ਹਿਰ ਵਿਚ ਮੂਲ ਸੁਵਿਧਾਵਾਂ ਵੀ ਨਹੀਂ ਹਨ। ਇਸ ਕਰਕੇ ਉਨ੍ਹਾਂ ਨੇ ਸ਼ਹਿਰ ਦੇ ਵਿਕਾਸ ਲਈ 100 ਕਰੋੜ ਰੁਪਏ ਦਿੱਤੇ ਹਨ। ਇਸ ਨਾਲ ਸ਼ਹਿਰ ਦੀ ਬਿਊਟੀਫਿਕੇਸ਼ਨ ਹੋਵੇਗੀ, ਚੌਕ ਸੱਜ ਜਾਣਗੇ, ਲਾਈਟਾਂ ਲੱਗ ਜਾਣਗੀਆਂ। ਮੈਂ ਬਾਦਲ ਸਾਹਿਬ ਦਾ ਕੋਟ ਕੋਟ ਧੰਨਵਾਦ ਕਰਦਾ ਹਾਂ ਕਿ ਇਸ ਫੈਸਲੇ ਤੇ ਕੰਮ ਸ਼ੁਰੂ ਹੋਣ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਐਲੀਵੇਟਿਡ ਰੋਡ ਬਣ ਰਹੀ ਹੈ ਜਿਸ ਦਾ 150 ਕਰੋੜ ਰੁਪਏ ਦਾ ਪ੍ਰਾਜੈਕਟ ਹੈ। ਕਾਂਗਰਸ ਵਾਲੇ ਭਾਵੇਂ ਕਹੀ ਜਾਣ ਕਿ ਇਸ ਨੂੰ ਅਸੀਂ ਪਾਸ ਕਰਵਾਇਆ ਪਰ ਇਨ੍ਹਾਂ ਦੇ ਵਕਤ ਜੂੰ ਦੀ ਚਾਲੇ ਕੰਮ ਚੱਲਦਾ ਸੀ। ਹੁਣ ਕੰਮ ਦਿਨ ਰਾਤ ਚੱਲ ਰਿਹਾ ਹੈ, ਜਦੋਂ ਦੀ ਸਾਡੀ ਸਰਕਾਰ ਆਈ ਹੈ ਤੇ ਤਕਰਬੀਨ 71 ਕਰੋੜ ਰੁਪਿਆ ਇਸ ਸਰਕਾਰ ਦੇ ਸਮੇਂ ਦੌਰਾਨ ਲੱਗਾ ਹੈ। ਇਹ ਸਾਲ 2008 ਦੇ ਅਖੀਰ ਤੱਕ ਪੂਰਨ ਹੋ ਜਾਵੇਗੀ। ਇਹ ਐਲੀਵੇਟਿਡ ਰੋਡ ਦਰਬਾਰ ਸਾਹਿਬ ਤੱਕ ਜਾਣੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਹ ਸੜਕ ਦੁਰਗਿਆਨਾ ਮੰਦਰ ਤੱਕ ਬਣਾਉਣ ਦੀ ਪਰਪੋਜ਼ੋਲ ਹੈ। ਇਸ ਲਈ ਜੇ ਇਹ ਸੜਕ ਦੁਰਗਿਆਨਾ ਮੰਦਰ ਤੱਕ ਵਧਾ ਦਿੱਤੀ ਜਾਵੇ ਤਾਂ ਸ਼ਹਿਰ ਦੇ ਲੋਕਾਂ ਨੂੰ ਹੋਰ ਸਹੂਲਤ ਮਿਲੇਗੀ ਤੇ ਲੋਕ ਬਹੁਤ ਖੁਸ਼ ਹੋਣਗੇ।

ਡਿਪਟੀ ਸਪਕੀਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਮੈਡੀਕਲ ਕਾਲਜ ਤੇ 77 ਕਰੋੜ ਰੁਪਿਆ ਲਗਾ ਰਹੀ ਹੈ। ਇਹ ਇੱਕ ਇਤਿਹਾਸਿਕ ਫੈਸਲਾ ਹੈ। ਉਥੇ ਵਿਸ਼ਵ ਪੱਧਰ ਦਾ ਯੂਨਿਟ ਲੱਗਣਾ ਹੈ ਪਰ ਹਸਪਤਾਲ ਦੀ ਦੀਵਾਰ ਨਾਲ ਗੰਦਾ ਨਾਲਾ ਜਾਂਦਾ ਹੈ। ਅੰਮ੍ਰਿਤਸਰ ਵਿਚ ਇਹ ਗੰਦਾ ਨਾਲਾ 60-70% ਕੰਪਲੀਟ ਹੋ ਚੁੱਕਾ ਹੈ, ਪੂਰਿਆ ਜਾ ਚੁੱਕਾ ਹੈ ਪਰ ਇਸ ਹਸਪਤਾਲ ਨਾਲੋਂ ਲੰਘਦਾ ਇਹ ਨਾਲਾ ਪੂਰਿਆ ਨਹੀਂ ਗਿਆ। ਉਥੇ ਘਣੀ ਆਬਾਦੀ ਵੀ ਹੈ। ਇਸ ਲਈ ਥੋੜ੍ਹਾ ਜਿਹਾ ਪੈਸਾ ਉਥੇ ਲੱਗਣਾ ਹੈ। ਮੈਂ ਚਾਹੁੰਦਾ ਹਾਂ ਕਿ ਇਹ ਕਲੰਕ ਨਹੀਂ ਰਹਿਣ ਦੇਣਾ ਚਾਹੀਦਾ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਸ਼੍ਰੀ ਅਨਿਲ ਜੋਸ਼ੀ** : ਡਿਪਟੀ ਸਪੀਕਰ ਸਾਹਿਬ, ਦੋ ਮਿੰਟ ਵਿੱਚ ਕਰ ਰਿਹਾ ਹਾਂ। ਇਸ ਨੂੰ ਪੂਰਨ ਦੀ ਕਿਰਪਾ ਕਰੋ ਕਿਉਂਕਿ ਥੋੜ੍ਹਾ ਬਹੁਤ ਪੈਸਾ ਹੀ ਲੱਗਣਾ ਹੈ। ਬਾਕੀ ਨਾਲਾ ਅੰਡਰਗਰਾਊਂਡ ਹੋ ਚੁੱਕਾ ਹੈ, ਜਿਹੜਾ ਬਚ ਗਿਆ ਹੈ, ਇਹ ਵੀ ਹੋ ਜਾਵੇਗਾ ਤੇ ਸਾਰਾ ਏਰੀਆ ਸਾਫ-ਸੁਥਰਾ ਹੋ ਜਾਵੇਗਾ, ਬੂਟੇ ਲੱਗ ਜਾਣਗੇ, ਗਰੀਨ ਬੈਲਟ ਬਣ ਜਾਵੇਗੀ ਤੇ ਸੁੰਦਰ ਵਾਤਾਵਰਨ ਬਣ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਵਲਟੋਹਾ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ ਤੇ ਮੈਂ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਫਸਰਸ਼ਾਹੀ ਨੂੰ ਜਵਾਬਦੇਹ ਬਣਾਇਆ ਜਾਵੇ। ਸਰਕਾਰ ਦੀ ਸਫਲਤਾ ਇਸ ਤੇ ਨਿਰਭਰ ਕਰਦੀ ਹੈ। ਅਸੀਂ ਦਿਨ-ਰਾਤ ਇੱਕ ਕਰਕੇ ਕੰਮ ਕਰਦੇ ਹਾਂ, ਡਿਊਟੀ ਦਿੰਦੇ ਹਾਂ। ਪਰ ਲੋਕਾਂ ਦੇ ਛੋਟੇ ਮੋਟੇ ਕੰਮ ਵੀ ਅਫਸਰਸ਼ਾਹੀ ਨਹੀਂ ਕਰਦੀ। ਅਸੀਂ ਪ੍ਰਸ਼ਾਸ਼ਨ ਨੂੰ ਜਵਾਬਦੇਹ ਬਣਾਉਣਾ ਹੈ। ਅਸੀਂ ਚੁਣੇ ਹੋਏ ਨੁਮਾਇੰਦੇ ਹਾਂ। ਆਮ ਲੋਕ ਧੱਕੇ ਖਾਂਦੇ ਫਿਰਦੇ ਹਨ। ਉਹ ਪੈਸੇ ਵੀ ਦਿੰਦੇ ਹਨ ਤੇ ਫਿਰ ਵੀ ਧੱਕੇ ਖਾਂਦੇ ਹਨ। ਇਹ ਸਾਡੀ ਡਿਊਟੀ ਹੈ ਕਿ ਅਸੀ. ਅਫਸਰਸ਼ਾਹੀ ਨੂੰ ਜਵਾਬਦੇਹ ਬਣਾਈਏ ਤਾਂ ਕਿ ਲੋਕਾਂ ਨੂੰ ਇਨਸਾਫ ਮਿਲ ਸਕੇ। ਲੋਕਾਂ ਨੂੰ ਇਨਸਾਫ ਨਹੀਂ ਮਿਲਦਾ। ਅਫਸਰਸ਼ਾਹੀ ਜਵਾਬਦੇਹ ਨਹੀਂ। ਮੈਂ ਬੇਨਤੀ ਕਰਦਾ ਹਾਂ ਕਿ ਜ਼ਿਲ੍ਹਾਵਾਰ ਮੀਟਿੰਗਾਂ ਵਿਚ ਅਫਸਰਾਂ ਨੂੰ ਬੁਲਾਇਆ ਜਾਵੇ। ਉਹ ਲੋਕਾਂ ਦੇ ਕੰਮਾਂ ਨੂੰ ਤਰਜੀਹ ਦੇਣ, ਉਨ੍ਹਾਂ ਨੂੰ ਧਿਆਨ ਨਾਲ ਸੁਣਨ। ਅਸੀਂ ਜਿਵੇਂ ਲੋਕਾਂ

ਦੀਆਂ ਸਮੱਸਿਆਵਾਂ ਲੋਕਾਂ ਵਿਚ ਜਾ ਕੇ ਸੁਣਦੇ ਹਾਂ, ਇਹੋ ਜਿਹੀ ਪਾਲਿਸੀ ਬਣਾਈ ਜਾਵੇ ਕਿ ਡੀ.ਸੀ., ਐਸ.ਐਸ.ਪੀ., ਡੀ.ਆਈ.ਜੀ. ਵੀ ਨਾਲ ਹੋਣ ਤੇ ਮੌਕੇ ਤੇ ਸਮੱਸਿਆਵਾਂ ਸੁਣਨ ਤਾਂ ਉਨ੍ਹਾਂ ਦਾ ਨਿਪਟਾਰਾ ਹੋ ਸਕੇ। ਇਸ ਨਾਲ ਸਰਕਾਰ ਦਾ ਇੰਪਰੈਸ਼ਨ ਵਧੀਆ ਪਵੇਗਾ। ਮੈਂ ਬੇਨਤੀ ਕਰਦਾ ਹਾਂ ਕਿ ਅੰਮ੍ਰਿਤਸਰ ਵਿਚ ਪਿਛਲੇ ਸਮੇਂ ਦੌਰਾਨ ਪੁਲਿਸ ਵਲੋਂ ਜੋ ਹਰਾਸਮੈਂਟ ਕੀਤੀ ਗਈ ਹੈ, ਇਸ ਨਾਲ ਵਾਤਾਵਰਣ ਹੋਰ ਖਰਾਬ ਹੋਇਆ ਹੈ। ਸਾਡੀ ਪਾਰਟੀ ਦੇ ਲੋਕਾਂ ਨੇ ਵੀ ਧਰਨੇ ਲਗਾਏ। ਇਸ ਲਈ ਇਸ ਪਾਸੇ ਧਿਆਨ ਦਿੱਤਾ ਜਾਵੇ। ਮੇਰੀ ਬੇਨਤੀ ਹੈ ਕਿ ਸਰਕਾਰ ਦੇਖੇ ਕਿ ਪਿਛਲੇ ਚਾਰ-ਪੰਜ ਮਹੀਨਿਆਂ ਵਿਚ ਪੁਲਿਸ ਦੀ ਕੀ ਕਾਰਗੁਜ਼ਾਰੀ ਰਹੀ ਹੈ। ਇਸ ਨਾਲ ਸਰਕਾਰ ਦਾ ਅਕਸ ਧੁੰਦਲਾ ਹੁੰਦਾ ਹੈ। ਇੱਕ ਪਾਸੇ ਸਰਕਾਰ ਵਧੀਆ ਕੰਮ ਕਰ ਰਹੀ ਹੈ, ਇਸ ਲਈ ਇਸ ਪਾਸੇ ਨੋਟਿਸ ਲਓ।

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸ਼੍ਰੀ ਅਨਿਲ ਜੋਸ਼ੀ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਸਮਾਂ ਦਿੱਤਾ ਜਿਸ ਬਾਰੇ ਮਤਾ ਭੁੱਲਰ ਸਾਹਿਬ ਨੇ ਲਿਆਂਦਾ ਸੀ ਤੇ ਵਲਟੋਹਾ ਸਾਹਿਬ ਨੇ ਪ੍ਰੋੜ੍ਹਤਾ ਕੀਤੀ ਸੀ। ਬਹੁਤ ਧੰਨਵਾਦ।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪਵਿੱਤਰ ਹਾਊਸ ਵਿੱਚ ਗਵਰਨਰ ਸਾਹਿਬ ਵੱਲੋਂ ਦਿੱਤੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, 29 ਫਰਵਰੀ ਨੂੰ ਗਵਰਨਰ ਸਾਹਿਬ ਵੱਲੋਂ ਇਸ ਪਵਿੱਤਰ ਸਦਨ ਵਿੱਚ ਦਿੱਤੇ ਹਾਊਸ ਦੇ ਹੱਕ ਵਿੱਚ ਅਤੇ ਮਾਨਯੋਗ ਸਰਦਾਰ ਗੁਰਦੀਪ ਸਿੰਘ ਭੁੱਲਰ ਸਾਹਿਬ ਵੱਲੋਂ ਪੇਸ਼ ਕੀਤੇ ਗਏ ਧੰਨਵਾਦ ਦੇ ਮਤੇ ਦੀ ਪ੍ਰੋੜ੍ਹਤਾ ਕਰਨ ਵਾਸਤੇ ਮੈਂ ਖੜ੍ਹਾ ਹੋਇਆ ਹਾਂ ਅਤੇ ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਭਾਸ਼ਣ ਪੰਜਾਬ ਵਿੱਚ ਸਰਕਾਰ ਦੇ ਪਿਛਲੇ ਸਮੇਂ ਵਿੱਚ ਕੀਤੇ ਕੰਮਾਂ ਅਤੇ ਆਉਣ ਵਾਲੇ ਸਮੇਂ ਵਿੱਚ ਕਰਨ ਵਾਲੇ ਕੰਮਾਂ ਦੀ ਜੋ ਪਲੈਨ ਹੈ, ਉਸ ਦੀ ਤਸਵੀਰ ਨੂੰ ਹਾਊਸ ਵਿੱਚ ਪੇਸ਼ ਕਰਦਾ ਹੈ। ਮੈਂ ਇਥੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਵੱਲੋਂ ਭ੍ਰਿਸ਼ਟਾਚਾਰ ਰਹਿਤ, ਪਾਰਦਰਸ਼ੀ ਪ੍ਰਸ਼ਾਸ਼ਨ, ਵਧੀਆ ਰਾਜ ਪ੍ਰਬੰਧ, ਸ਼ਾਂਤੀ, ਖੁਸ਼ਹਾਲੀ, ਉਨਤੀ ਅਤੇ ਆਪਸੀ ਭਾਈਚਾਰੇ ਨੂੰ ਕਾਇਮ ਰੱਖਣ ਲਈ ਲਏ ਗਏ ਸੰਕਲਪ ਤੇ ਗਵਰਨਰ ਸਾਹਿਬ ਦਾ ਭਾਸ਼ਣ ਮੋਹਰ ਲਾਉਂਦਾ ਹੈ। 'ਰਾਜ ਨਹੀਂ ਸੇਵਾ' ਵਾਕਿਆ ਹੀ ਸੱਚੀ ਸੇਵਾ ਹੁੰਦੀ ਹੈ। ਜਦੋਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਆਮ ਲੋਕਾਂ ਦੇ ਦੁੱਖ ਸੁੱਖ ਵਿੱਚ ਘਰ ਤੱਕ ਪਹੁੰਚ ਕਰਦੇ ਹਨ ਅਤੇ ਖੁੱਲ੍ਹਾ ਸੰਗਤ ਦਰਬਾਰ ਲਗਾ ਕੇ ਲੋਕਾਂ ਦੇ ਦੁੱਖ ਤੇ ਸੁੱਖ ਸੁਣਦੇ ਹਨ ਅਤੇ ਮਸਲਿਆਂ ਦੀ ਪੜਤਾਲ ਕਰਦੇ ਹਨ, ਤਾਂ ਇਹ ਸਾਬਤ ਕਰਦੇ ਹਨ ਕਿ ਡੈਮੋਕਰੇਸੀ ਦਾ ਜਿਹੜਾ ਮਤਲਬ ਹੈ, ਵਾਕਿਆ ਹੀ Government by the people, of the people and for the people ਹੈ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਰਾਜਨੀਤਿਕ ਹਲਕਿਆਂ ਬਾਬਤ ਜੋ ਮਾਨਯੋਗ ਗਵਰਨਰ ਸਾਹਿਬ ਨੇ ਫੁਰਮਾਇਆ ਸੀ, ਉਸ ਨੂੰ ਮੈਂ ਪਵਿੱਤਰ ਹਾਊਸ ਅੱਗੇ ਰੱਖਣਾ ਚਾਹੁੰਦਾ ਹਾਂ ਮੈਂ ਉਸ ਨੂੰ ਇੰਨਬਿੰਨ ਪੜ੍ਹ ਕੇ ਹਾਊਸ ਅੱਗੇ ਰੱਖਣਾ ਚਾਹੁੰਦਾ ਹਾਂ। "ਪਿਛਲੇ ਕੁਝ ਸਾਲਾਂ ਦੌਰਾਨ ਪੰਜਾਬ ਵਿੱਚ ਰਾਜਨੀਤਿਕ ਤਰਜੀਹਾਂ ਉਘੜ-ਦੁਘੜ ਰੂਪ ਲੈ ਚੁੱਕੀਆਂ ਸਨ, ਜਿਸ ਨਾਲ ਸ਼ਖਸੀਅਤਾਂ ਲੋਕ ਮੁਖੀ

[ਡਾਕਟਰ ਦਲਬੀਰ ਸਿੰਘ]

ਸਰੋਕਾਰ ਤੋਂ ਅੱਗੇ ਹੋ ਗਈਆਂ ਸਨ ਅਤੇ ਲੀਡਰ ਸਮਾਜਿਕ ਢਕਵੰਜ ਅਤੇ ਨੀਤੀਆਂ ਅਤੇ ਪ੍ਰੋਗਰਾਮਾਂ ਤੇ ਭਾਰੂ ਹੋ ਗਏ ਸਨ ਸਿੱਟੇ ਵਜੋਂ ਰਾਜ ਸ਼ਾਸ਼ਨ ਆਪਣੇ ਅਸਲ ਮੁੱਦੇ ਤੋਂ ਪਰ੍ਹੇ ਹਟ ਗਿਆ ਸੀ ਅਤੇ ਪੰਜਾਬ ਵਾਸੀਆਂ ਨੇ ਆਪਣੇ ਨੇਤਾਵਾਂ ਨੂੰ ਧਾਰਮਿਕ ਖਲਲ ਦੇ ਸ਼ਿਕਾਰ ਵਿਅਕਤੀ ਵਜੋਂ ਦੇਖਣਾ ਸ਼ੁਰੂ ਕਰ ਦਿੱਤਾ ਸੀ ਜੋ ਸਿਰਫ ਆਪਣੇ ਵਿਅਕਤੀਗਤ ਚਿੰਤਾਵਾਂ ਦੀਆਂ ਵਿਉਂਤਬੰਦੀਆਂ ਵਿੱਚ ਉਲਝੇ ਹੋਏ ਸਨ।" ਸੋ, ਮਾਨਯੋਗ ਡਿਪਟੀ ਸਪੀਕਰ ਸਾਹਿਬ, ਅਸੀਂ ਖੁਸ਼ ਕਿਸਮਤ ਹਾਂ ਕਿ ਅੱਜ ਪੰਜਾਬ ਦੀ ਜਨਤਾ ਨੇ ਫਿਰ ਪੰਜਾਬ ਦੇ ਵਿੱਚ ਉਸ ਵਿਅਕਤੀ ਨੂੰ, ਜਿਸ ਨੂੰ ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਫੁਰਮਾਇਆ ਹੈ ਕਿ ਪੰਜਾਬ ਦੀ ਵਾਗਡੋਰ ਹੁਣ ਇੱਕ ਅਜਿਹੇ ਸੰਤ ਸੁਭਾਅ ਸਿਆਸਤਦਾਨ, ਬਹੁਤ ਵੱਡਾ ਸਿਆਸੀ ਕੱਦ ਬੁੱਤ ਰੱਖਣ ਵਾਲੇ ਦਰਵੇਸ਼ ਸਿਆਸਤਦਾਨ ਅਤੇ ਪੰਜਾਬ ਦੀ ਸਿਰਮੌਰ ਹਸਤੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੇ ਹੱਥ ਵਿੱਚ ਦਿੱਤੀ ਹੈ, ਜਿਹੜੇ ਅਕਾਲੀ-ਭਾਜਪਾ ਸਰਕਾਰ ਦੇ ਮੁੱਖ ਮੰਤਰੀ ਹਨ ਅਤੇ ਜਿਹੜੇ ਹਮੇਸ਼ਾ ਹੀ ਆਪਣੇ ਨਿੱਜੀ ਹਿਤਾਂ ਤੋਂ ਅਤੇ ਇਥੋਂ ਤੱਕ ਕਿ ਪਾਰਟੀ ਤੋਂ ਵੀ ਉਪਰ ਉਠ ਕੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਸੇਵਾ ਵਿੱਚ ਹਮੇਸ਼ਾ ਤਤਪਰ ਰਹਿੰਦੇ ਹਨ। (ਥੰਪਿੰਗ) ਅੱਜ ਉਨ੍ਹਾਂ ਦੀ ਅਗਵਾਈ ਹੇਠ ਪੰਜਾਬ ਫਿਰ ਤੋਂ ਭਾਰਤ ਦਾ ਸੂਬਾ ਨੰਬਰ ਇੱਕ ਬਣ ਗਿਆ ਹੈ ਕਿਉਂਕਿ ਪੰਜਾਬ ਵਿੱਚ ਸਿਆਸੀ, ਧਾਰਮਿਕ ਅਤੇ ਸਮਾਜਿਕ ਕਦਰਾਂ ਕੀਮਤਾਂ ਮੁੜ ਬਹਾਲ ਹੋ ਰਹੀਆਂ ਹਨ। ਮੈਂ ਪਵਿੱਤਰ ਹਾਊਸ ਦੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਆਪਾਂ ਸਾਰਿਆਂ ਨੂੰ ਮਿਲ ਕੇ ਹਾਊਸ ਦੀ ਪਵਿੱਤਰਤਾ ਕਾਇਮ ਰੱਖਣੀ ਚਾਹੀਦੀ ਹੈ। ਉਸਾਰੂ ਤਜਵੀਜ਼ਾਂ ਸਿਰੇ ਚੜ੍ਹਾਉਣੀਆਂ ਚਾਹੀਦੀਆਂ ਹਨ ਅਤੇ ਪੰਜਾਬ ਦੀ ਤਰੱਕੀ, ਖੁਸ਼ਹਾਲੀ, ਸ਼ਾਂਤੀ ਲਈ ਸਾਰਿਆਂ ਨੂੰ ਰਲ ਕੇ, ਏਕਤਾ ਕਰਕੇ ਕੰਮ ਕਰਨਾ ਚਾਹੀਦਾ ਹੈ ਅਤੇ ਸੈਂਟਰ ਤੋਂ ਆਪਣਾ ਬਣਦਾ ਵੱਧ ਤੋਂ ਵੱਧ ਹਿੱਸਾ ਪ੍ਰਾਪਤ ਕਰਨ ਲਈ ਬਾਦਲ ਸਾਹਿਬ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਕੰਮ ਕਰਨਾ ਚਾਹੀਦਾ ਹੈ । (ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਡਿਪਟੀ ਸਪੀਕਰ ਸਾਹਿਬ,...

**ਡਾਕਟਰ ਦਲਬੀਰ ਸਿੰਘ :** ਬਹਿ ਜਾਓ, ਮੋਫਰ ਸਾਹਿਬ। ਤੁਹਾਡੀ ਗੱਲ ਵੀ ਕਰਦਾ ਹਾਂ। ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਰਿਸਪੈਕਟਿਡ ਸਰ, ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਵੱਧ ਤੋਂ ਵੱਧ ਹਿੱਸਾ ਲੈਣਾ ਚਾਹੁੰਦੇ ਹਨ। ਕੀ ਚੰਡੀਗੜ੍ਹ ਲਓਗੇ? ਕੀ ਪੰਜਾਬੀ ਬੋਲਦੇ ਇਲਾਕੇ ਜਾਂ ਕੀ ਪਾਣੀਆਂ ਦੀ ਗੱਲ ਕਦੇ ਕਰੋਗੇ?

**ਮਾਨਯੋਗ ਡਿਪਟੀ ਸਪੀਕਰ :** ਬੈਠ ਜਾਓ, ਮੋਫਰ ਸਾਹਿਬ।

**ਡਾਕਟਰ ਦਲਬੀਰ ਸਿੰਘ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਭੁੱਲ ਗਏ ਹਨ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮਾਨਯੋਗ ਮੁੱਖ ਮੰਤਰੀ, ਪੰਜਾਬ ਜਿਹੜੇ ਪੰਜਾਬ ਦੇ ਚੌਥੀ ਵਾਰ ਮੁੱਖ ਮੰਤਰੀ ਬਣੇ ਹਨ ਇਨ੍ਹਾਂ ਨੇ ਹਮੇਸ਼ਾ ਹੀ ਪੰਜਾਬ ਦੇ ਹੱਕ ਮੰਗੇ ਹਨ। ਜਿਹੜੀਆਂ ਤੁਸੀਂ ਗੱਲਾਂ ਕੀਤੀਆਂ ਹਨ ਉਨ੍ਹਾਂ ਦੀ ਵੀ ਹਮੇਸ਼ਾ ਵਕਾਲਤ ਕੀਤੀ ਹੈ ਅਤੇ ਲੜਾਈ ਲੜੀ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, 29 ਫਰਵਰੀ ਨੂੰ ਗਵਰਨਰ ਸਾਹਿਬ ਨੇ ਜੋ ਆਪਣਾ ਭਾਸ਼ਣ ਇਸ ਪਵਿੱਤਰ ਹਾਊਸ ਵਿਚ ਦਿੱਤਾ

ਹੈ ਉਸ ਵਿਚ ਅਕਾਲੀ-ਭਾਂਜਪਾ ਸਰਕਾਰ ਦੀਆਂ ਪਿਛਲੇ ਸਾਲ ਦੀਆਂ ਉਪਲਬਧੀਆਂ ਅਤੇ ਪੰਜਾਬ ਨੂੰ ਖੁਸ਼ਹਾਲੀ ਤੇ ਤਰੱਕੀ ਦੀਆਂ ਰਾਹਾਂ ਤੇ ਲਿਜਾਉਣ ਵਾਸਤੇ ਗੱਲਾਂ ਕਹੀਆਂ ਹਨ। ਮੈਂ ਉਨ੍ਹਾਂ ਦੀ ਭਰਪੂਰ ਸ਼ਲਾਘਾ ਕਰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਡਿਪਟੀ ਸਪੀਕਰ ਸਾਹਿਬ,.....

**ਮਾਨਯੋਗ ਡਿਪਟੀ ਸਪੀਕਰ :** ਮੋਫਰ ਸਾਹਿਬ, ਉਨ੍ਹਾਂ ਨੂੰ ਬੋਲਣ ਦਿਓ। ਆਪਣੇ ਭਾਸ਼ਣ ਵਿਚ ਜੋ ਮਰਜ਼ੀ ਕਹਿ ਲੈਣਾ। ਇਸ ਤਰ੍ਹਾਂ ਨਹੀਂ ਕਰਨਾ। ਬੈਠ ਜਾਓ।

**ਡਾਕਟਰ ਦਲਬੀਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਬੜੀ ਤਕਲੀਫ਼ ਹੋਈ ਸੀ ਜਦੋਂ ਇਨ੍ਹਾਂ ਦੇ ਸਾਬਕਾ ਮੁੱਖ ਮੰਤਰੀ ਬੋਲ ਰਹੇ ਸੀ ਤੇ ਕੋਈ ਪੁਆਇੰਟ ਆਫ਼ ਆਰਡਰ ਇਥੇ ਮੰਗਦਾ ਸੀ। ਹੁਣ ਇਹ ਵਾਰ-ਵਾਰ ਇਥੇ ਪੁਆਇੰਟ ਆਫ਼ ਆਰਡਰ ਮੰਗ ਰਹੇ ਹਨ। ਇਹ ਕੋਈ ਗੱਲ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਤਰੱਕੀ ਵਾਸਤੇ ਸਭ ਤੋਂ ਅਹਿਮ ਮੁੱਦਾ ਬਿਜਲੀ ਹੈ। ਪਿਛਲੀ ਸਰਕਾਰ ਨੇ ਬਿਜਲੀ ਦਾ ਇਕ ਵੀ ਯੂਨਿਟ ਪੈਦਾ ਨਹੀਂ ਕੀਤਾ ਸੀ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਬਿਜਲੀ ਵਾਸਤੇ ਉਪਰਾਲੇ ਕੀਤੇ ਹਨ। ਤੁਸੀਂ ਸਾਰਿਆਂ ਨੇ ਗਵਰਨਰ ਸਾਹਿਬ ਦੇ ਭਾਸ਼ਣ ਦੀ ਕਾਪੀ ਪੜ੍ਹੀ ਹੋਵੇਗੀ ਜਿਸ ਵਿਚ ਦਰਜ ਹੈ ਕਿ ਬਿਜਲੀ ਵਾਸਤੇ ਪੰਜਾਬ ਨੂੰ ਆਤਮ ਨਿਰਭਰ ਕਰਨ ਵਾਸਤੇ ਤਿੰਨ ਸਾਲ ਦਾ ਟੀਚਾ ਰੱਖਿਆ ਗਿਆ ਹੈ। ਮੈਨੂੰ ਇਹ ਗੱਲ ਕਹਿੰਦਿਆਂ ਖੁਸ਼ੀ ਹੈ ਕਿ ਸ਼ਾਹਪੁਰ ਕੰਢੀ ਡੈਮ ਬਾਰੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕੱਲ੍ਹ ਅਨਾਊਂਸਮੈਂਟ ਕੀਤੀ ਸੀ ਕਿ ਇਹ ਡੈਮ ਨੈਸ਼ਨਲ ਪ੍ਰਾਜੈਕਟ ਵਿਚ ਆ ਗਿਆ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਇਹ ਜਿਹੜੀ ਬਿਜਲੀ ਦੀ ਪ੍ਰੋਡਕਸ਼ਨ ਹੈ ਇਹ ਪੰਜਾਬ ਦੇ ਇਤਿਹਾਸ ਵਿਚ ਮੀਲ ਪੱਥਰ ਸਾਬਤ ਹੋਵੇਗੀ।

**ਸਰਦਾਰ ਅਵਤਾਰ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ,....

**ਡਾਕਟਰ ਦਲਬੀਰ ਸਿੰਘ :** ਬਰਾੜ ਸਾਹਿਬ, ਤੁਹਾਡੀ ਗੱਲ ਤੇ ਵੀ ਆਵਾਂਗਾ। ਤੁਸੀਂ ਫ਼ਿਕਰ ਨਾ ਕਰੋ। ਇਸੇ ਤਰ੍ਹਾਂ ਸਿੱਖਿਆ ਵਿਭਾਗ, ਐਗਰੀਕਲਚਰ, ਜਲ ਸਪਲਾਈ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਹੋਰ ਡਿਪਾਰਟਮੈਂਟਾਂ ਵੱਲ ਤਰੱਕੀ ਤੇ ਖੁਸ਼ਹਾਲੀ ਲਈ ਸਰਕਾਰ ਨੇ ਸ਼ਲਾਘਾਯੋਗ ਕਦਮ ਚੁੱਕੇ ਹਨ। ਮੈਂ ਬਹੁਤੇ ਨਹੀਂ ਕੁਝ ਹੀ ਕੰਮ ਗਿਣਾਉਣੇ ਚਾਹੁੰਦਾ ਹਾਂ। ਸਾਡੇ ਹਲਕੇ ਵੇਰਕਾ ਅਤੇ ਗਵਾਂਢੀ ਹਲਕੇ ਮਜੀਠੀਆ ਦੇ ਬਾਰਡਰ ਤੇ ਆਈ.ਸੀ.ਏ.ਆਰ. ਵਲੋਂ ਅਤੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨਾਲ ਮਿਲ ਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਉੱਦਮ ਨਾਲ ਕ੍ਰਿਸ਼ੀ ਵਿਗਿਆਨ ਕੇਂਦਰ ਜਹਾਂਗੀਰ ਵਿਖੇ ਖੋਲ੍ਹਿਆ ਗਿਆ ਹੈ। ਜਿਸ ਦਾ ਦੋ ਮਹੀਨੇ ਪਹਿਲਾਂ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਨੀਂਹ ਪੱਥਰ ਰੱਖਿਆ ਹੈ। ਉਸ ਵਾਸਤੇ 8 ਕਰੋੜ ਰੁਪਿਆ ਆ ਗਿਆ ਹੈ।

*12.40 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਇਸ ਉਪਰ ਕੰਮ ਸ਼ੁਰੂ ਹੋ ਗਿਆ ਹੈ। 4 ਕਰੋੜ ਰੁਪਿਆ ਹੋਰ ਰਨਿੰਗ ਕਾਸਟ ਵਾਸਤੇ ਹੈ। ਮੇਰੇ ਸਾਹਮਣੇ ਬੈਠੇ ਭਰਾ ਹੱਸ ਰਹੇ ਹਨ। ਇਸ ਦਾ ਕਿਸਾਨਾਂ ਨੂੰ ਕੀ ਫਾਇਦਾ ਹੈ ਇਹ ਮੈਂ ਦੱਸਣਾ

[ਡਾਕਟਰ ਦਲਬੀਰ ਸਿੰਘ]

ਚਾਹੁੰਦਾ ਹਾਂ। Training on the production technology to each corporation, control of wheat insects and providing seeds of new approved various crops, providing free and other inputs of oil seeds, pulses for the success of crop diversification, providing latest technology on farmers' field, providing facilities of soil and water testing, training on hybrid seed production of vegetable crops, training on orchards, plantation of peas, guavas, amla, leechi, kinnoo etc. providing guidance for the cultivation of fruits, vegetables and the storage of commercial produce. Secondary, how Krishi Vigyan Kendras have helped our Women also, that is by providing training on preservation of fruits and vegetables for making Jams, jelly and chattneys, help the ladies by self-help groups who can run their own business of bee-keeping, mushroom and home related articles, providing training on cutting and tailoring and making candles painting and beautician work.

ਮੇਰੇ ਕਹਿਣ ਦਾ ਭਾਵ ਹੈ ਕਿ ਇਹ ਬਹੁਤ ਵੱਡੀ ਉਪਲਬਧੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀ ਹੈ ਅਤੇ ਸਰਦਾਰ ਬਾਦਲ ਸਾਹਿਬ ਦੀ ਮਿਹਰਬਾਨੀ ਹੈ ਕਿ ਇਹ ਸਾਡੇ ਹਲਕੇ ਦੇ ਵਿਚ ਹੋਇਆ ਹੈ। (ਥੰਪਿੰਗ)

ਇੱਕ ਆਵਾਜ਼ : ਸਰਦਾਰ ਬਾਦਲ ਲਈ ਵੀ ਕੁਝ ਛੱਡ ਦਿਓ।

**ਡਾਕਟਰ ਦਲਬੀਰ ਸਿੰਘ :** ਬਾਦਲ ਸਾਹਿਬ ਬਾਰੇ ਤਾਂ ਸਾਰੀ ਦੁਨੀਆਂ ਜਾਣਦੀ ਹੈ। ਉਹ ਚਾਰ ਵਾਰੀ ਪੰਜਾਬ ਦੇ ਮੁੱਖ ਮੰਤਰੀ ਬਣੇ ਹਨ। ਬਾਦਲ ਸਾਹਿਬ ਬਾਰੇ ਕੁਝ ਵੀ ਕਹਿਣ ਦੀ ਲੋੜ ਨਹੀਂ ਹੈ। ਕੋਈ ਕੁਮੈਂਟ ਕਰਨ ਦੀ ਲੋੜ ਨਹੀਂ ਹੈ। ਉਨ੍ਹਾਂ ਦਾ ਬੜਾ ਵੱਡਾ ਸਿਆਸੀ ਜੀਵਨ ਹੈ। ਉਨ੍ਹਾਂ ਨੇ ਸਭ ਕੁਝ ਕਹਿਣਾ ਹੈ। ਉਨ੍ਹਾਂ ਨੇ ਤੁਹਾਡੇ ਕੋਲੋਂ ਪੁੱਛ ਕੇ ਕੁਝ ਨਹੀਂ ਕਹਿਣਾ। ਉਨ੍ਹਾਂ ਨੂੰ ਪਤਾ ਹੈ ਕਿ ਕੀ-ਕੀ ਬੋਲਣਾ ਹੈ। ਪੰਜਾਬ ਦੀ ਸਾਰੀ ਜਨਤਾ ਜਾਣਦੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਤੋਂ ਬਿਨਾਂ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੋਂ ਬਿਨਾਂ ਪੰਜਾਬ ਦੇ ਕਿਸਾਨਾਂ ਦੇ ਹੱਕਾਂ ਦੀ ਰਾਖੀ ਕਰਨ ਵਾਲਾ ਕੋਈ ਵਿਰਲਾ ਹੀ ਹੋਣਾ ਹੈ। ਬਾਦਲ ਸਾਹਿਬ ਨੇ ਹਮੇਸ਼ਾ ਹੀ ਪੰਜਾਬ ਦੀ ਖਾਸ ਕਰਕੇ ਕਿਸਾਨਾਂ ਦੀ ਭਲਾਈ ਲਈ ਆਪਣੀ ਸਾਰੀ ਜ਼ਿੰਦਗੀ ਲਗਾਈ ਹੈ। (ਥੰਪਿੰਗ) ਸਪੀਕਰ ਸਾਹਿਬ, ਵਿਰੋਧੀ ਧਿਰ ਬੈਠੀ ਹੈ, ਅੱਜ ਜੇ ਬੀਬੀ ਜੀ ਹੁੰਦੇ ਤਾਂ ਸਾਰੀ ਗੱਲ ਆਹਮੋ- ਸਾਹਮਣੇ ਹੋਣੀ ਸੀ। ਵਿਰੋਧੀ ਧਿਰ ਵਾਲੇ ਵਾਰ-ਵਾਰ ਸੈਂਟਰ ਸਰਕਾਰ ਵਲੋਂ ਕਿਸਾਨਾਂ ਦੇ ਕਰਜ਼ੇ ਦੀ ਮੁਆਫੀ ਕੀਤੇ ਜਾਣ ਦੀ ਗੱਲ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੀ ਦੁਹਾਈ ਪਾਈ ਹੈ? ਪੰਜਾਬ ਦੇ ਕਿਸਾਨਾਂ ਨੂੰ ਹੋ ਸਕਦਾ ਹੈ ਕਿ ਇਸ ਤੋਂ 30 ਕੁ ਫੀਸਦੀ ਨੂੰ ਫਾਇਦਾ ਹੋਇਆ ਹੋਵੇ। ਪਰ ਸੈਂਟਰ ਸਰਕਾਰ ਸਟੇਟਾਂ ਤੋਂ ਟੈਕਸ ਵੀ ਤਾਂ ਉਗਰਾਉਂਦੀ ਹੈ। ਉਸ ਨੇ ਬਣਦਾ ਹੱਕ ਵੀ ਪੰਜਾਬ ਨੂੰ ਨਹੀਂ ਦਿੱਤਾ। ਪਰ ਜੇ ਕੁਝ ਹੁਣ ਦੇ ਦਿੱਤਾ ਹੈ ਤਾਂ ਵੀ ਕੀ ਗੱਲ ਹੈ। ਇਸ ਦੇ ਨਾਲ ਹੀ ਅਸੀਂ ਸੈਂਟਰ ਨੂੰ ਕਹੀਏ ਕਿ ਆੜ੍ਹਤੀਆਂ ਦਾ ਕਰਜ਼ਾ ਵੀ ਮੁਆਫ ਕੀਤਾ ਜਾਵੇ। ਪਰ ਤੁਸੀਂ ਕੀ ਕਰ ਰਹੇ ਹੋ? ਤੁਸੀਂ ਕਿਉਂ ਨਹੀਂ ਇਹ ਗੱਲ ਕਹਿ ਸਕਦੇ? ਪਰ ਤੁਸੀਂ ਤਾਂ ਸਾਡੇ ਤੇ ਦਬਾਅ

ਬਣਾ ਰਹੇ ਹੋ ਕਿ ਇੱਕ ਕਰਜ਼ਾ ਉਨ੍ਹਾਂ ਨੇ ਮੁਆਫ ਕੀਤਾ ਹੈ ਅਤੇ ਆੜ੍ਹਤੀਆਂ ਦਾ ਤੁਸੀਂ ਕਰ ਦਿਓ। ਇਹ ਗੱਲ ਕਹਿਣੀ ਜਾਇਜ਼ ਨਹੀਂ। ਜਿਥੇ ਉਨ੍ਹਾਂ ਨੇ ਕਿਸਾਨਾਂ ਦਾ ਮੁਆਫ ਕੀਤਾ ਹੈ, ਉਥੇ ਆੜ੍ਹਤੀਆਂ ਦਾ ਵੀ ਮੁਆਫ ਕਰਵਾਇਆ ਜਾਵੇ। ਪਰ ਤੁਸੀਂ ਤਾਂ ਗੱਡੇ ਦੇ ਨਾਲ ਕੱਟਾ ਬੰਨ ਰਹੇ ਹੋ। ਤੁਸੀਂ ਸਹੀ ਗੱਲ ਨਹੀਂ ਕਹਿਣੀ। ਤੁਸੀਂ ਤਾਂ ਸੈਂਟਰ ਸਰਕਾਰ ਦੀ ਹੀ ਝੋਲੀ ਚੁੱਕਣੀ ਹੈ। (ਰੂਲਿੰਗ ਬੈਂਚਿਜ਼ ਵਲੋਂ ਥੰਪਿੰਗ)। ਹੋਰ ਤੁਹਾਡਾ ਕੋਈ ਕੰਮ ਨਹੀਂ। ਤੁਸੀਂ ਪੰਜਾਬ ਦੇ ਹਿੱਤ ਦੀ ਕੋਈ ਗੱਲ ਨਹੀਂ ਕਰਨੀ।

**ਮਾਨਯੋਗ ਸਪੀਕਰ** : ਡਾਕਟਰ ਸਾਹਿਬ, ਟਾਈਮ ਦਾ ਧਿਆਨ ਰੱਖੋ ਜੀ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਅਜੇ ਤਾਂ ਮੈਂ ਸ਼ੁਰੂ ਹੀ ਕੀਤਾ ਹੈ ਜੀ। (ਹਾਸਾ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ "ਪੰਜਾਬ ਦੀ ਕਿਸਾਨੀ ਦਾ ਕਰਜ਼ਾ, ਪੰਜਾਬ ਦੀ ਕਿਸਾਨੀ ਦਾ ਕਰਜ਼ਾ", ਸਿਰਫ ਇਹੀ ਗੱਲਾਂ ਕਰੀ ਜਾਣ ਨਾਲ ਗੱਲ ਨਹੀਂ ਬਣੇਗੀ। ਪੰਜਾਬ ਦੀ ਕਿਸਾਨੀ ਦਾ ਕਰਜ਼ਾ ਇੱਕ ਅਹਿਮ ਮਾਮਲਾ ਹੈ। ਇਸ ਦਾ ਵੀ ਸਾਨੂੰ ਫਿਕਰ ਹੈ। ਹੋਰ ਵੀ ਬਹੁਤ ਕੁਝ ਪੰਜਾਬ ਦੇ ਕਿਸਾਨਾਂ ਲਈ ਕਰਨਾ ਹੈ, ਸਾਡੇ ਬਾਦਲ ਸਾਹਿਬ ਨੇ ਕਿਸਾਨਾਂ ਲਈ ਬਹੁਤ ਕੁਝ ਕੀਤਾ ਹੈ, ਹੋਰ ਵੀ ਬਹੁਤ ਕੁਝ ਕਰਨਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ It can be one of the things to be done and our worthy Chief Minister, Sardar Parkash Singh Badal has done countless things for the farmers. Even for the coming year, Badal Government has very good plans for shaping the future of the farmers of Punjab. We are very hopeful that...(Interruption)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਦਲਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਸੀਨੀਆਰਟੀ ਤੇ ਨਹੀਂ ਬੋਲ ਰਿਹਾ। ਕਿ ਮੈਂ ਦੋ ਵਾਰੀ ਬਣਿਆ ਹਾਂ ਜਾਂ ਇੱਕ ਵਾਰੀ ਬਣਿਆਂ। ਮੈਂ ਭਾਵੇਂ ਇਨਾਂ ਤੋਂ ਪਹਿਲਾਂ ਬਣਿਆ ਜਾਂ ਬਾਅਦ ਵਿੱਚ ਪਰ ਮੈਂ ਹਾਊਸ ਦਾ ਮੈਂਬਰ ਹਾਂ। ਹੁਣ ਮੈਂ ਹਾਊਸ ਦੇ ਮੈਂਬਰ ਦੇ ਤੌਰ ਤੇ ਬੋਲ ਰਿਹਾ ਹਾਂ। ਸਾਰੇ ਮੈਂਬਰ ਬਰਾਬਰ ਹਨ। ਇੱਥੇ ਕੋਈ ਸੀਨੀਆਰਟੀ ਦੀ ਗੱਲ ਨਹੀਂ ਹੈ। ਮੈਂ ਮੈਂਬਰ ਦੇ ਤੌਰ ਤੇ ਬੋਲ ਰਿਹਾ ਹਾਂ......

**ਮਾਨਯੋਗ ਸਪੀਕਰ** : ਟਾਈਮ ਦਾ ਖਿਆਲ ਰੱਖੋ।

---

**Expunged as ordered by the Chair.

**ਡਾਕਟਰ ਦਲਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦੇ ਲੀਡਰ, ਸਾਬਕਾ ਮੁੱਖ ਮੰਤਰੀ ਅਮਰੀਕਾ ਦੇ ਹਾਰਵਰਡ ਬਿਜ਼ਨਸ ਸਕੂਲ ਦੀ ਰਿਪੋਰਟ ਸਾਰੀ ਦਿਹਾੜੀ ਇੱਥੇ ਪੜ੍ਹਦੇ ਰਹੇ, ਉਦੋਂ ਇਨ੍ਹਾਂ ਨੂੰ ਮਹਿਸੂਸ ਨਹੀਂ ਹੋਇਆ ਅੱਜ ਇਨ੍ਹਾਂ ਨੂੰ.....

**ਮਾਨਯੋਗ ਸਪੀਕਰ** : ਤੁਸੀਂ ਤਾਂ ਨਹੀਂ ਪੜ੍ਹ ਰਹੇ ਕਿਤੋਂ? (ਵਿਘਨ)......ਬਰਾੜ ਜੀ ਬੈਠੋ, ਪਲੀਜ਼, ਟਾਈਮ ਜ਼ਾਇਆ ਹੋ ਰਿਹਾ ਹੈ।

**ਡਾਕਟਰ ਦਲਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਵਾਰ-ਵਾਰ ਪੁਆਇੰਟ ਆਫ ਆਰਡਰ ਪੁੱਛਦੇ ਹਨ.....

**ਮਾਨਯੋਗ ਸਪੀਕਰ** : ਤੁਸੀਂ ਬੋਲੋ।

**ਡਾਕਟਰ ਦਲਬੀਰ ਸਿੰਘ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਕਿਸਾਨਾਂ ਵਾਸਤੇ ਆਉਣ ਵਾਲੇ ਸਮੇਂ ਲਈ ਬਹੁਤ ਸਾਰੀਆਂ ਚੰਗੀਆਂ ਸਕੀਮਾਂ ਬਣਾਈਆਂ ਹਨ। We are very hopeful that with these healthy plans of Punjab Government, once again our Punjab will be at No. 1 position in the country.

ਸੋ, ਮੈਂ ਕਿਸੇ ਦਾ ਨਾਂ ਲੈਣ ਤੋਂ ਬਿਨਾਂ ਆਪੋਜ਼ੀਸ਼ਨ ਦੇ ਲੀਡਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ you should not worry for that since worrying is only mis-use of the imagination. ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਬੀਬੀ ਜੀ ਅੱਜ ਹੁੰਦੇ ਤਾਂ ਗੱਲ ਹੋਰ ਹੋਣੀ ਸੀ। ਲੀਡਰ ਆਫ਼ ਦਿ ਆਪੋਜ਼ੀਸ਼ਨ ਇੱਥੇ ਬੈਠੇ-ਬੈਠੇ ਆਪਣੀ ਸਪੀਚ ਵਿੱਚ ਕਹਿ ਰਹੇ ਸਨ ਕਿ ਗਵਰਨਰ ਸਾਹਿਬ ਦੀ ਪਿਛਲੀ ਸਰਕਾਰ ਦੇ ਵੇਲੇ ਦੀ ਜਿਹੜੀ ਬੁਕਲੈਟ ਸੀ, ਉਸ ਵਿੱਚ ਜਿਹੜੇ 72-73 ਵਾਅਦੇ ਕੀਤੇ ਸੀ, ਪੰਜਾਬ ਸਰਕਾਰ ਨੇ ਉਨ੍ਹਾਂ ਵਿਚੋਂ ਕੋਈ ਵੀ ਪੂਰਾ ਨਹੀਂ ਕੀਤਾ। ਮੈਂ ਆਪੋਜ਼ੀਸ਼ਨ ਦੇ ਬਾਕੀ ਲੀਡਰ ਸਾਹਿਬਾਨ ਬੈਠੇ ਹਨ, ਉਨ੍ਹਾਂ ਦੇ ਮਾਧਿਅਮ ਨਾਲ ਬੀਬੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੇ ਗਵਰਨਰ ਭਾਸ਼ਣ ਵਿੱਚ ਰੱਖੀਆਂ ਤਜਵੀਜ਼ਾਂ ਵਿਚੋਂ ਕੋਈ ਵੀ ਤਜਵੀਜ਼ ਪੂਰੀ ਨਹੀਂ ਹੋਈ ਲੇਕਿਨ ਮੈਂ ਬੀਬੀ ਜੀ ਨੂੰ ਸਲਾਹ ਦਿੰਦਾ ਹਾਂ ਕਿ ਇਹ ਡਾਇਰੀ ਪੰਜਾਬ ਸਰਕਾਰ ਵੱਲੋਂ ਜਿਹੜੀ ਆਈ ਹੈ (ਗਵਰਨਰ ਐਡਰੈੱਸ ਦਿਖਾਉਂਦੇ ਹੋਏ) ਇਸਦੇ ਸਿਰਫ ਪਹਿਲੇ 10 ਪੇਜ ਹੀ ਪੜ੍ਹ ਲੈਂਦੇ ਤਾਂ ਪਿਛਲੇ ਸਾਲ ਦੀ ਤਸਵੀਰ ਸਾਹਮਣੇ ਆ ਜਾਣੀ ਸੀ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਸਮਾਪਤ ਹੋਣ ਵਾਲੇ ਪਾਸੇ ਹੈ।

**ਡਾਕਟਰ ਦਲਬੀਰ ਸਿੰਘ** : ਇਨ੍ਹਾਂ ਨੇ ਕਿਸਾਨਾਂ ਬਾਰੇ ਅਤੇ ਸੈਂਟਰ ਸਰਕਾਰ ਬਾਰੇ ਗੱਲ ਕੀਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਪ੍ਰਤੀ ਇਨ੍ਹਾਂ ਦੀ ਕੀ ਨੀਤੀ ਹੈ। ਪੰਜਾਬ ਨਾਲ ਇਨ੍ਹਾਂ ਦਾ ਕਿੰਨਾ ਕੁ ਪਿਆਰ ਹੈ, ਉਸ ਦੀ ਮੈਂ ਗੱਲ ਕਰਨੀ ਚਾਹੁੰਦਾ ਹਾਂ। ਇੰਡਸਟਰੀਅਲ ਕਾਰੀਡੋਰ ਦੀ ਗੱਲ ਹੋਈ ਸੀ। ਇਸ ਵਿੱਚ ਕੋਈ ਸ਼ੱਕ ਨਹੀਂ ਕੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਡੇ ਮੁੱਖ ਮੰਤਰੀ, ਪੰਜਾਬ ਨੇ ਪਬਲਿਕ ਦੀ ਸਹੂਲਤ ਵਾਸਤੇ ਸੈਂਟਰ ਵਿੱਚ ਜਾਕੇ ਗੱਲ ਰੱਖੀ ਕਿ ਕਾਰੀਡੋਰ ਵਾਘੇ ਬਾਰਡਰ ਤੱਕ ਬਣਨਾ ਚਾਹੀਦਾ ਹੈ। ਇਸ ਦਾ ਡਿਕਸ਼ਨਰੀ ਦੇ ਹਿਸਾਬ ਨਾਲ ਮੀਨਿੰਗ ਬਣਦਾ ਹੈ 'To connect one another' ਭਾਵ ਇੱਕ ਬਾਰਡਰ ਨੂੰ ਦੂਸਰੇ ਬਾਰਡਰ ਨਾਲ ਜੋੜਨਾ। ਪੰਜਾਬ ਨੂੰ ਤਦ ਹੀ ਫਾਇਦਾ ਹੋਣਾ ਹੈ ਜੇਕਰ ਇਹ ਕਾਰੀਡੋਰ

ਵਾਘਾ ਬਾਰਡਰ ਤੱਕ ਬਣੇ ਲੇਕਿਨ ਇਨ੍ਹਾਂ ਦੀ ਜਿਹੜੀ ਪਾਲਿਸੀ ਹੈ ਇਨ੍ਹਾਂ ਨੇ ਅਨਾਊਂਸਮੈਂਟ ਵੀ ਕਰ ਦਿੱਤੀ ਕਿ ਇਹ ਜਿਹੜਾ ਕਾਰੀਡੋਰ ਹੈ, ਇਹ ਲੁਧਿਆਣੇ ਤੱਕ ਬਣ ਜਾਵੇਗਾ ਲੇਕਿਨ ਸ਼ਰਮ ਦੀ ਗੱਲ ਹੈ ਕਿ ਰੇਲਵੇ ਮੰਤਰੀ ਨੇ ਆਪਣਾ ਬਜਟ ਤਾਂ ਪੇਸ਼ ਕਰ ਦਿੱਤਾ ਲੇਕਿਨ ਉਸ ਵਿਚ ਇਹ ਕਾਰੀਡੋਰ ਬਣਾਉਣ ਦਾ ਕੋਈ ਜ਼ਿਕਰ ਹੀ ਨਹੀਂ ਕੀਤਾ।

**ਮਾਨਯੋਗ ਸਪੀਕਰ :** ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਇੱਥੇ ਬੀਬੀ ਜੀ ਕਹਿ ਰਹੇ ਸਨ ਕਿ ਸੈਂਟਰ ਨੇ ਪਹਿਲਾਂ ਇਹ ਨਹੀਂ ਸੀ ਕੀਤਾ ਅਤੇ ਹੁਣ ਇਹ ਕੀਤਾ ਹੈ। ਮੈਂ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਵਿਰੋਧੀ ਧਿਰ ਵਾਲੇ ਸਦਨ ਵਿਚ ਜੇਕਰ ਕੋਈ ਗੱਲ ਕਰਦੇ ਹਨ ਤਾਂ ਉਨ੍ਹਾਂ ਨੂੰ ਉਸ ਬਾਰੇ ਵਾਕਈ ਸੰਜੀਦਾ ਹੋਣਾ ਚਾਹੀਦਾ ਹੈ। ਸਾਬਕਾ ਮੁੱਖ ਮੰਤਰੀ ਵੀ ਇਥੇ ਕਹਿ ਰਹੇ ਸਨ ਕਿ ਕੇਂਦਰ ਵਿਚ ਉਨ੍ਹਾਂ ਦੀ ਸਰਕਾਰ ਨੇ ਅਟਾਮਿਕ ਐਨਰਜੀ ਵਾਸਤੇ ਬੜੀਆਂ ਸਕੀਮਾਂ ਬਣਾਈਆਂ। ਠੀਕ ਹੈ ਬਣਾਈਆਂ ਹੋਣਗੀਆਂ ਲੇਕਿਨ ਜਦੋਂ ਪੰਜਾਬ ਦੀ ਗੱਲ ਆਉਂਦੀ ਹੈ ਤਾਂ ਇਨ੍ਹਾਂ ਦੇ ਸੈਂਟਰ ਵਾਲੇ ਕਹਿ ਦਿੰਦੇ ਹਨ ਕਿ ਪੰਜਾਬ ਵਿਚ ਕੋਈ ਅਟਾਮਿਕ ਪਾਵਰ ਪਲਾਂਟ ਨਹੀਂ ਲੱਗ ਸਕਦਾ ਕਿਉਂਕਿ ਇਹ ਬਾਰਡਰ ਦਾ ਸੂਬਾ ਹੈ। ਜੇ ਬਾਰਡਰ ਹੋਣ ਕਰਕੇ ਇਥੇ ਅਟਾਮਿਕ ਪਾਵਰ ਪਲਾਂਟ ਨਹੀਂ ਬਣ ਸਕਦਾ ਤਾਂ ਕਾਰੀਡੋਰ ਤਾਂ ਬਣ ਹੀ ਸਕਦਾ ਹੈ ਲੇਕਿਨ ਉਸ ਦੇ ਬਾਰੇ ਵੀ ਉਹ ਕਹਿ ਦਿੰਦੇ ਹਨ ਕਿ ਇਥੇ ਰੇਲਵੇ ਲਾਈਨਾਂ ਦੀ ਕਨਜੈਸ਼ਨ ਬੜੀ ਹੈ, ਇਸ ਕਰਕੇ ਇਹ ਕਾਰੀਡੋਰ ਵੀ ਨਹੀਂ ਬਣ ਸਕਦਾ। ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲਾਈਨਾਂ ਤਾਂ ਨਵੀਆਂ ਬਣਨੀਆਂ ਹਨ, ਇਸ ਦੇ ਵਿਚ ਕਨਜੈਸ਼ਨ ਵਾਲੀ ਕਿਹੜੀ ਗੱਲ ਹੈ। ਸੋ, ਇਹ ਸਾਰੇ ਇਨ੍ਹਾਂ ਦੇ ਬਹਾਨੇ ਹਨ। ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਕਿਸਾਨ ਵੀਰਾਂ ਦੀ ਗੱਲ ਕਰਨੀ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ :** ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ :** ਸਾਡੇ ਕਿਸਾਨ ਵੀਰਾਂ ਨੇ ਧਰਤੀ ਦਾ ਸੀਨਾ ਪਾੜ ਕੇ ਸਾਰੇ ਹਿੰਦੁਸਤਾਨ ਦਾ ਢਿੱਡ ਭਰਿਆ। ਸਾਡੇ ਕਿਸਾਨਾਂ ਨੇ ਇਥੇ ਗਰੀਨ ਰੈਵੋਲਿਊਸ਼ਨ ਲਿਆਂਦਾ ਅਤੇ ਫਿਰ ਵਾਈਟ ਰੈਵੋਲਿਊਸ਼ਨ ਲਿਆਂਦਾ। ਨਤੀਜਾ ਇਹ ਹੋਇਆ ਕਿ ਸਾਡਾ ਇਥੋਂ ਦਾ ਪਾਣੀ ਪ੍ਰਦੂਸ਼ਿਤ ਹੋਣਾ ਸ਼ੁਰੂ ਹੋ ਗਿਆ ਹੈ ਅਤੇ ਧਰਤੀ ਬੰਜਰ ਹੋਣੀ ਸ਼ੁਰੂ ਹੋ ਗਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਵਿੱਚ ਜੋ ਖਾਨਾਂ ਵਾਲੇ ਰਾਜ ਹਨ ਅਤੇ ਇਨ੍ਹਾਂ ਰਾਜਾਂ ਨੂੰ ਇਸ ਤੇ ਰਾਇਲਟੀ ਮਿਲਦੀ ਹੈ, ਪੱਥਰ ਕੱਢਣ ਵਾਲਿਆਂ ਰਾਜਾਂ ਨੂੰ ਇਸ ਤੇ ਰਾਇਲਟੀ ਮਿਲਦੀ ਹੈ, ਲੋਹਾ ਕੱਢਣ ਵਾਲੇ ਰਾਜਾਂ ਨੂੰ ਲੋਹੇ ਕਾਰਨ ਰਾਇਲਟੀ ਮਿਲਦੀ ਹੈ ਤਾਂ ਪੰਜਾਬ ਨੇ ਜਿਹੜਾ ਆਪਣਾ ਸਾਰਾ ਪਾਣੀ ਕੱਢ ਕੇ ਦੇ ਦਿੱਤਾ ਹੈ, ਇਸ ਨੂੰ ਅਨਾਜ ਤੇ ਰਾਇਲਟੀ ਕਿਉਂ ਨਹੀਂ ਮਿਲਦੀ। ਇਹ ਇਸ ਕਰਕੇ ਨਹੀਂ ਮਿਲਦੀ ਕਿਉਂਕਿ ਸੈਂਟਰ ਨੇ ਹਮੇਸ਼ਾ ਪੰਜਾਬ ਨਾਲ ਧੱਕਾ ਕੀਤਾ ਹੈ ਅਤੇ ਧੋਖਾ ਕੀਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** ** ** **.

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਇਹ ਮੈਨੂੰ ਇਹ ਦੱਸਣ ਕਿ ਕੀ ਇਹ ਸਾਡੇ ਕਿਸਾਨ ਨੂੰ ਉਸ ਦੇ ਅਨਾਜ ਦੀ ਰਾਇਲਟੀ ਦੇਣ ਦੇ ਵਿਰੁੱਧ ਹਨ?

**ਮਾਨਯੋਗ ਸਪੀਕਰ** : ਬਾਦਲ ਸਾਹਿਬ ਨੇ ਬੋਲਣਾ ਹੈ, ਇਸ ਕਰਕੇ ਤੁਸੀਂ ਹੁਣ ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ** : ਮੈਂ ਇਨ੍ਹਾਂ ਦੀ ਸਰਕਾਰ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਉਸ ਨੇ ਪੂਰੇ ਚਾਰ ਸਾਲ ਕੋਈ ਕੰਮ ਨਹੀਂ ਕੀਤਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਗਵਰਨਰ ਐਡਰੈੱਸ ਵਿਚ ਰਾਇਲਟੀ ਦਾ ਕੋਈ ਜ਼ਿਕਰ ਹੀ ਨਹੀਂ ਹੈ। How he is making one point which does not have any base. Government does not..... (Interruptions).....Government is not committed towards that. Hon'ble Chief Minister should clarify it. ਮੁੱਖ ਮੰਤਰੀ ਸਾਹਿਬ ਕਲੈਰੀਫਾਈ ਕਰ ਦੇਣ ਕਿ ਇਹ ਮੈਂਬਰ ਸਾਹਿਬ ਗਲਤ ਮੰਗ ਕਰ ਰਹੇ ਹਨ।

**ਮਾਨਯੋਗ ਸਪੀਕਰ** : ਖਹਿਰਾ ਜੀ, ਬੈਠੋ। ਡਾਕਟਰ ਸਾਹਿਬ, ਵਾਈਂਡ ਅੱਪ ਕਰੋ। ਮੈਂ ਤੁਹਾਨੂੰ ਵਾਰ-ਵਾਰ ਕਹਿ ਰਿਹਾ ਹਾਂ।

**ਡਾਕਟਰ ਦਲਬੀਰ ਸਿੰਘ** : ਅਜੇ ਲੀਡਰ ਆਫ ਹਾਊਸ ਨੇ ਬੋਲਣਾ ਹੈ, ਉਦੋਂ ਤੁਹਾਡਾ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਇਸ਼ਾਰਾ) ਇਹ ਚਾਅ ਵੀ ਲਹਿ ਜਾਵੇਗਾ। ਚਾਰ, ਸਵਾ ਚਾਰ ਸਾਲ ਇਨ੍ਹਾਂ ਨੇ ਆਪਣੇ ਸਮੇਂ ਵਿੱਚ ਕੁੱਝ ਨਹੀਂ ਕੀਤਾ (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਆਖਿਰ ਕੀ ਕੀਤਾ ਕਿ ਪੰਜਾਬ ਨਿਰਮਾਣ ਸਕੀਮ ਚਾਲੂ ਕੀਤੀ। ਦੂਸਰੇ ਮਹਿਕਮਿਆਂ ਦਾ ਪੈਸਾ ਡਾਈਵਰਟ ਕਰਕੇ ਲੋਕਾਂ ਨੂੰ ਕਹਿੰਦੇ ਕਿ ਇੱਟਾਂ ਸੁਟਵਾ ਲਓ, ਰਾਹ ਬਣਾ ਲਓ, ਕਿਸ ਤਰ੍ਹਾਂ ਵੋਟਾਂ ਖਰੀਦਣ ਲਈ ਇਨ੍ਹਾਂ ਨੇ ਅਜਿਹੇ ਕੰਮ ਕੀਤੇ, ਉਸ ਸਬੰਧ ਵਿੱਚ ਮੈਂ ਆਪਣੇ ਹਲਕੇ ਵੇਰਕੇ ਦੀ ਗੱਲ ਕਰਦਾ ਹਾਂ ਕਿ 20 ਲੱਖ ਰੁਪਿਆ ਜਿਹੜਾ ਸ਼ਗਨ ਸਕੀਮ ਦਾ ਸੀ, ਉਹ ਗਰੀਬ ਲੋਕਾਂ ਦਾ ਪੈਸਾ ਸੀ, ਉਸ ਪੈਸੇ ਨੂੰ ਡਾਈਵਰਟ ਕਰਕੇ ਪੰਜਾਬ ਨਿਰਮਾਣ ਸਕੀਮ ਵਿੱਚ ਲਿਆਂਦਾ। ਅੱਜ ਤੱਕ ਵੀ ਉਹ ਪੈਸਾ ਪਿਆ ਹੈ। ਉਹ ਲੋਕ ਜਿਨ੍ਹਾਂ ਦਾ 5 ਮਹੀਨਿਆਂ ਦਾ ਪੈਸਾ ਜਿਹੜਾ ਸ਼ਗਨ ਸਕੀਮ ਦਾ ਸੀ ਉਹ ਅੱਜ ਰੋਂਦੇ ਫਿਰਦੇ ਹਨ ਅਤੇ ਦਰ-ਦਰ ਧੱਕੇ ਖਾਂਦੇ ਫਿਰਦੇ ਹਨ ਉਨ੍ਹਾਂ ਨੂੰ ਕੁਝ ਵੀ ਨਹੀਂ ਮਿਲਿਆ। ਸੋ, ਇਨ੍ਹਾਂ ਨੂੰ ਇਸ ਗੱਲ ਦੀ ਸੋਚ ਨਹੀਂ ਆਉਂਦੀ ਕਿ ਇਨ੍ਹਾਂ ਦੇ ਰਾਜ ਵਿੱਚ ਮਹਿੰਗਾਈ ਵਧੀ.....

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ** ** ** **

**ਸਰਕਾਰੀ ਬੈਂਚਾਂ ਵੱਲੋਂ ਆਵਾਜ਼ਾਂ** : ਸਾਰਿਆਂ ਨੂੰ ਪੈਸੇ ਮਿਲੇ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ** : ** ** ** **

---

**Expunged as ordered by the Chair.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਸਾਹਨੀ ਸਾਹਿਬ, ਤੁਸੀਂ ਬੋਲੋ, ਕੀ ਕਹਿਣਾ ਹੈ ?

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਇਹ ਪੈਸਾ ਕਾਂਗਰਸ ਵਾਲੇ ਆਪਸ ਵਿੱਚ ਹੀ ਵੰਡ ਗਏ।

**ਮਾਨਯੋਗ ਸਪੀਕਰ** : ਸਬੰਧਤ ਮਨਿਸਟਰ ਸਰਦਾਰ ਗੁਲਜ਼ਾਰ ਸਿੰਘ ਰਣੀਕੇ ਆਪਣੀ ਸੀਟ ਤੇ ਖੜ੍ਹੇ ਹਨ ਅਤੇ ਉਹ ਇਸ ਸਬੰਧ ਵਿੱਚ ਗੱਲ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਸੁਣੋ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਸਪੀਕਰ ਸਾਹਿਬ, ਇੱਥੇ ਮਾਨਯੋਗ ਮੈਂਬਰ ਸਾਹਿਬ ਦੱਸ ਰਹੇ ਸਨ ਕਿ ਸ਼ਗਨ ਸਕੀਮ ਵਿੱਚ ਕਿਸੇ ਨੂੰ ਪੰਜੀ ਨਹੀਂ ਮਿਲੀ, ਕੀ ਇਹ ਪਵਿੱਤਰ ਹਾਊਸ ਵਿੱਚ ਦੱਸ ਸਕਦੇ ਹਨ ਕਿ ਤੁਸੀਂ ਚਾਰ ਸਾਲ ਪਹਿਲਾਂ ਵਾਅਦਾ ਕੀਤਾ ਸੀ ਕਿ ਗਿਆਰਾਂ ਹਜ਼ਾਰ ਰੁਪਏ ਸ਼ਗਨ ਸਕੀਮ ਦੇ ਦੇਵਾਂਗੇ, ਕੀ ਉਹ ਪੈਸਾ ਕਿਸੇ ਨੂੰ ਮਿਲਿਆ? ਕਿਸੇ ਨੂੰ ਉਹ ਪੈਸਾ ਨਹੀਂ ਮਿਲਿਆ....(ਵਿਘਨ) ਹੁਣ ਬੈਠ ਕੇ ਸੁਣੋ। ਤੁਸੀਂ ਆਪਣੇ ਵੇਲੇ ਉਹ ਸਕੀਮ ਹੀ ਬੰਦ ਕਰ ਦਿੱਤੀ। ਮੇਰੇ ਕੋਲ ਨੋਟੀਫਿਕੇਸ਼ਨ ਦੀ ਕਾਪੀ ਹੈ, ਮੈਂ ਉਹ ਵੀ ਦੇ ਦਿਆਂਗਾ। ਸਾਲ 2006 ਵਿੱਚ ਉਹ 6,100 ਰੁਪਏ ਵਾਲੀ ਸਕੀਮ ਸ਼ੁਰੂ ਕੀਤੀ ਸੀ, ਪੈਨਸ਼ਨਾਂ ਬਾਰੇ 600 ਰੁਪਏ ਦੇਣ ਬਾਰੇ ਕਿਹਾ ਸੀ, ਉਹ ਵੀ ਨਹੀਂ ਕੀਤਾ।...(ਵਿਘਨ)

**ਮਾਨਯੋਗ ਸਪੀਕਰ** : ਡਾਕਟਰ ਦਲਬੀਰ ਸਿੰਘ ਜੀ, ਤੁਸੀਂ ਕਿਸ ਨੂੰ ਡਾਇਰੈਕਸ਼ਨ ਦਿੰਦੇ ਹੋ?

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਕ ਬੜਾ ਸੰਜੀਦਾ ਅਤੇ ਸਟੀਕ ਪ੍ਰਸ਼ਨ ਕੀਤਾ ਹੈ ਕਿ ਪੰਜਾਬ ਨਿਰਮਾਣ ਸਕੀਮ ਅਧੀਨ ਫੰਡਜ਼ ਆਏ, ਉਸ ਫੰਡ ਦੀ ਜਿੰਨੀ ਮਿਸਯੂਟੇਲਾਈਜ਼ੇਸ਼ਨ ਪੰਜਾਬ ਸਰਕਾਰ ਨੇ ਉਸ ਵੇਲੇ ਕੀਤੀ ਇਸ ਬਾਰੇ ਮੈਂ ਬੇਨਤੀ ਕਰਦਾ ਹਾਂ ਕਿ ਉਸ ਸਬੰਧ ਵਿੱਚ ਇਕ ਕਮੇਟੀ ਬਣਾ ਕੇ ਪਤਾ ਕਰੋ, ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ। ਮੈਂ ਪਠਾਨਕੋਟ ਦੀ ਗੱਲ ਕਰਦਾ ਹਾਂ। ਉਥੇ ਤਿੰਨ ਕਰੋੜ ਰੁਪਿਆ ਆਇਆ, ਉਸ ਪੈਸੇ ਨੂੰ ਡਾਈਵਰਟ ਕਰਕੇ ਕਿਸੇ ਪਾਸੇ ਹੋਰ ਲਾ ਦਿੱਤਾ। ਪੰਜਾਬ ਨਿਰਮਾਣ ਸਕੀਮ ਦੇ ਪੈਸੇ ਦੀ ਇੰਨੀ ਵੱਡੀ ਮਿਸਯੂਟੇਲਾਈਜ਼ੇਸ਼ਨ ਕੀਤੀ ਗਈ। ਇਸ ਵਾਸਤੇ ਕੋਈ ਕਮੇਟੀ ਬਣਾਓ, ਇਨਕੁਆਰੀ ਕਰਾਓ ਕਿ ਉਹ ਪੈਸੇ ਦੀ ਮਿਸਐਪਰੋਪ੍ਰੀਏਸ਼ਨ ਕਿੱਥੇ ਹੋਈ। ਇਸ ਬਾਰੇ ਪਤਾ ਕਰਾਓ।

**ਮਾਨਯੋਗ ਸਪੀਕਰ** : ਡਾਕਟਰ ਦਲਬੀਰ ਸਿੰਘ ਜੀ, ਤੁਹਾਡੇ ਸਿਰਫ ਦੋ ਮਿੰਟ ਰਹਿੰਦੇ ਹਨ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਦੀ ਸਰਕਾਰ ਵਿੱਚ ਕਈ ਸੋ ਕਾਲਡ ਵਿਕਾਸ ਪੁਰਸ਼ ਅਤੇ ਲੋਹ ਪੁਰਸ਼ ਆਏ ਅਤੇ ਫਿਰ ਛੇਤੀ ਮਰ ਗਏ। ਇਨ੍ਹਾਂ ਨੇ ਬੜੇ ਨਾਅਰੇ ਲਾਏ ਕਿ 'ਵਿਕਾਸ ਕੀਤਾ, ਹੋਰ ਕਰਾਂਗੇ' ਪਰ ਲੋਕਾਂ ਨੇ ਇਨ੍ਹਾਂ ਦੇ ਉਹ ਨਾਅਰੇ 'ਵਿਨਾਸ਼ ਕੀਤਾ, ਹੋਰ ਕਰਾਂਗੇ' ਵਿੱਚ ਤਬਦੀਲ ਕਰ ਦਿੱਤੇ। ਅੱਜ ਇਹ ਗੱਲਾਂ ਕਰਦੇ ਹਨ। ਇਹ ਸੱਚ ਹੈ। ਜਿੱਥੋਂ ਮਰਜ਼ੀ ਪਤਾ ਕਰ ਲਓ ਕਿ ਤੁਹਾਡੇ ਰਾਜ ਵਿੱਚ ਟੀਚਰ ਸਕੂਲਾਂ ਵਿੱਚ ਨਹੀਂ ਜਾਂਦੇ ਸਨ, ਟੀਚਰਾਂ ਨੇ ਅੱਗੇ ਸਸਤੇ ਟੀਚਰ ਰੱਖੇ ਹੋਏ ਸਨ। ਪਟਵਾਰੀ ਨੇ ਅੱਗੇ ਪਟਵਾਰੀ ਅਤੇ ਡਾਕਟਰਾਂ ਨੇ ਅੱਗੇ ਡਾਕਟਰ ਰੱਖੇ ਹੋਏ ਸਨ। ਉਹ ਆਪ ਡਿਊਟੀ ਵਾਲੇ ਸਥਾਨ ਤੇ ਨਹੀਂ ਜਾਂਦੇ ਸਨ। ਸੋ, ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਹੋਰ ਕਰਕੇ ਆਪਣੀ ਸਪੀਚ ਨੂੰ ਵਿਰਾਮ ਦੇਵਾਂਗਾ। ਇਹ ਬੜੀਆਂ ਗਰੀਬਾਂ ਦੀਆਂ ਗੱਲਾਂ ਕਰਦੇ ਹਨ। ਜਿਹੜਾ ਬੀ.ਪੀ.ਐਲ. ਦਾ ਸਰਵੇ 10-15 ਸਾਲ ਪਹਿਲਾਂ ਹੋਇਆ ਉਸ ਅਧੀਨ ਡੀਜ਼ਰਵਿੰਗ ਗਰੀਬ....

**ਮਾਨਯੋਗ ਸਪੀਕਰ :** ਡਾਕਟਰ ਸਾਹਿਬ, ਤੁਹਾਡਾ ਸਮਾਂ ਸਮਾਪਤ ਹੈ। ਪਲੀਜ਼ ਬੈਠੋ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਜੇਕਰ ਗਰੀਬਾਂ ਬਾਰੇ ਸੰਜੀਦਾ ਸਨ ਤਾਂ ਸੈਂਟਰ ਤੋਂ ਦੁਬਾਰਾ ਸਰਵੇ ਕਰਵਾ ਲੈਂਦੇ। ਮੈਂ ਵਿਰੋਧੀ ਧਿਰ ਦੀ ਨੇਤਾ ਜੇਕਰ ਬੀਬੀ ਜੀ ਹੁੰਦੇ ਤਾਂ ਉਨ੍ਹਾਂ ਨੂੰ ਪੁੱਛਦਾ, ਉਹ ਕੀ ਕਹਿੰਦੇ ਸੀ ਕਿ 1984 ਦੇ ਦੰਗਿਆਂ ਦੀਆਂ ਜਿਹੜੀਆਂ ਗੱਲਾਂ ਹੋਈਆਂ ਹਨ, ਜਿਹੜਾ ਇਸ ਵਾਸਤੇ ਦੋਸ਼ੀ ਸੀ, ਉਸਦੀ ਮੌਤ ਹੋ ਚੁੱਕੀ ਹੈ। ਇਸ ਵਾਸਤੇ ਸਾਰਾ ਹਾਊਸ ਖੜ੍ਹਾ ਹੋ ਗਿਆ ਕਿ ਉਸਦਾ ਨਾਂ ਕੱਟ ਦਿਓ। ਮੈਂ ਕਹਿੰਦਾ ਹਾਂ ਕਿ ਜਿਹੜੇ 1984 ਦੇ ਦੰਗਿਆਂ ਦੇ ਦੋਸ਼ੀ ਹਨ ਉਸ ਦਾ ਨਾਂ ਕਟਵਾਉਣ ਵਾਲੇ ਪਾਸੇ ਇਹ ਜ਼ਿਆਦਾ ਸੰਜੀਦਾ ਹਨ। ਜਿਹੜਾ ਨਰਸਿੰਘਾਰ ਹੋਇਆ ਹੈ ਕੀ ਇਹ ਉਸਦੇ ਹੱਕ ਵਿੱਚ ਹਨ? ਇਨ੍ਹਾਂ ਦੀ ਇਹ ਕੀ ਪਾਲਿਸੀ ਹੈ ? ਸਪੀਕਰ ਸਾਹਿਬ, ਹਮੇਸ਼ਾ ਵਿਰੋਧੀ ਧਿਰ ਜੋ ਵੀ ਸਰਕਾਰ ਦੀ ਪਾਲਿਸੀ ਹੁੰਦੀ ਹੈ, ਉਸ ਦਾ ਵਿਰੋਧ ਹੀ ਕਰਦੀ ਹੈ। ਸੈਂਟਰ ਨੇ ਵੀ ਵਿਤਕਰਾ ਕੀਤਾ ਹੈ।.....

**ਮਾਨਯੋਗ ਸਪੀਕਰ :** ਡਾਕਟਰ ਸਾਹਿਬ, ਤੁਹਾਡਾ ਸਮਾਂ ਸਮਾਪਤ ਹੈ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਗੱਲ ਕਰਨ ਲੱਗਾ ਹਾਂ। ਸਾਨੂੰ ਸੈਂਟਰ ਤੋਂ ਵੱਧ ਤੋਂ ਵੱਧ ਸਹਾਇਤਾ ਲੈਣ ਲਈ ਲੀਡਰ ਆਫ ਦਿ ਹਾਊਸ ਦਾ ਸਾਥ ਦੇਣਾ ਚਾਹੀਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬ ਬੜੇ ਮਾੜੇ ਹਾਲਾਤ ਵਿਚੋਂ ਗੁਜ਼ਰਿਆ ਹੈ ਜਿਸ ਨਾਲ ਪੰਜਾਬ ਦਾ ਰੈਵੇਨਿਊ ਘਟਿਆ ਹੈ, ਇੰਡਸਟਰੀ ਉਜੱੜ ਗਈ ਹੈ, ਪੰਜਾਬ ਸਿਰ ਕਰਜ਼ਾ ਚੜ੍ਹ ਗਿਆ ਹੈ, ਸੈਂਟਰ ਨੇ ਵਿਤਕਰਾ ਕੀਤਾ ਹੈ ਜਿਸ ਕਾਰਨ ਪੰਜਾਬ ਮੰਦਹਾਲੀ ਦੇ ਦੌਰ ਵਿਚੋਂ ਗੁਜ਼ਰ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਪੰਜਾਬ ਦੀ ਸ਼ਾਂਤੀ , ਪੰਜਾਬ ਦੀ ਬਹਾਦਰੀ, ਪੰਜਾਬ ਦੀ ਜਵਾਨੀ ਨੂੰ ਬਚਾਉਣ ਲਈ, ਪੰਜਾਬ ਨੂੰ ਨੰਬਰ ਵੰਨ ਸੂਬਾ ਬਣਾਉਣ ਲਈ ਸਾਨੂੰ ਸਾਰਿਆਂ ਨੂੰ ਲੀਡਰ ਆਫ ਦਿ ਹਾਊਸ ਦਾ ਸਾਥ ਦੇਣਾ ਚਾਹੀਦਾ ਹੈ। ਧੰਨਵਾਦ।

**ਮਾਨਯੋਗ ਸਪੀਕਰ :** ਸ਼੍ਰੀ ਸੁਨੀਲ ਜਾਖੜ ਜੀ, ਤੁਹਾਡਾ ਟਾਈਮ 12-13 ਮਿੰਟ ਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਸਮਾਂ ਦਿੱਤਾ ਹੈ। ਜਿਸ ਮਤੇ ਨੂੰ ਸਰਦਾਰ ਗੁਰਦੀਪ ਸਿੰਘ ਭੁੱਲਰ ਹੋਰਾਂ ਨੇ ਲਿਆਂਦਾ ਅਤੇ ਸਰਦਾਰ ਵਲਟੋਹਾ ਜੀ ਨੇ ਉਸ ਮਤੇ ਨੂੰ ਸੈਕਿੰਡ ਕੀਤਾ, ਉਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਬੜੀ ਖੁਸ਼ੀ ਦਾ ਇਜ਼ਹਾਰ ਕੀਤਾ ਗਿਆ ਹੈ। I begin with what I find credible in this entire Governor's Address. ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜੋ ਮੈਨਸ਼ਨ ਕੀਤਾ ਹੈ ਇਸ ਲਈ ਮੈਂ ਬਾਦਲ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ। ਨੈਚੁਰਲ ਕਲੈਮਟੀਜ਼ ਵਾਸਤੇ ਕੰਪਨਸੇਸ਼ਨ 700 ਰੁਪਏ ਤੋਂ ਵਧਾ ਕੇ 2000 ਰੁਪਏ ਕੀਤਾ ਹੈ। ਜਿਥੇ ਨੁਕਸਾਨ 75% ਤੋਂ ਜ਼ਿਆਦਾ ਹੁੰਦਾ ਹੈ, ਉਥੇ ਕੰਪਨਸੇਸ਼ਨ ਵਧਾ ਕੇ 7000 ਰੁਪਏ ਕੀਤਾ ਗਿਆ ਹੈ.... I think that is something that is all there that one can approve of.

---

## ANNOUNCEMENT BY THE HON'BLE SPEAKER REG.. PRESENCE OF SARDAR SUKHBIR SINGH BADAL, M.P. AND PRESIDENT, S.A.D., IN THE HOUSE

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਜਾਖੜ ਸਾਹਿਬ, ਜ਼ਰਾ ਇਕ ਮਿੰਟ। ਸਾਡੇ ਹਾਊਸ ਵਿਚ ਇਸ ਵੇਲੇ ਸ਼੍ਰੋਮਣੀ ਅਕਾਲੀ ਦਲ ਦੇ ਚੁਣੇ ਹੋਏ ਪ੍ਰਧਾਨ ਅਤੇ ਐਮ.ਪੀ. ਸਾਹਿਬ ਪਹਿਲੀ ਵਾਰ ਹਾਊਸ ਵਿਚ ਆਏ ਹਨ। ਹਾਊਸ ਵੱਲੋਂ ਉਨ੍ਹਾਂ ਦਾ ਧੰਨਵਾਦ ਕਰਨਾ ਬਣਦਾ ਹੈ।

**ਮਾਨਯੋਗ ਸਪੀਕਰ :** ਮੇਰੇ ਧਿਆਨ ਵਿਚ ਨਹੀਂ ਆਇਆ ਨਹੀਂ ਤਾਂ ਮੈਂ ਆਪ ਹੀ ਕਹਿ ਦੇਣਾ ਸੀ। ਬੜੀ ਖੁਸ਼ੀ ਦੀ ਗੱਲ ਹੈ ਕਿ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਜਿਨ੍ਹਾਂ ਨੂੰ ਸਾਰੇ ਕਾਡਰ ਨੇ ਮੁਤਫਿਕ ਰਾਏ ਨਾਲ ਸ਼੍ਰੋਮਣੀ ਅਕਾਲੀ ਦਲ ਦੀ ਵਾਗਡੋਰ ਸੰਭਾਲੀ ਹੈ, ਉਨ੍ਹਾਂ ਦੇ ਇਥੇ ਆਉਣ ਤੇ ਮੈਂ ਉਨ੍ਹਾਂ ਨੂੰ ਜੀ ਆਇਆਂ ਨੂੰ ਕਹਿੰਦਾ ਹਾਂ। (ਥੰਪਿੰਗ) ਮੈਂ ਉਮੀਦ ਕਰਦਾ ਹਾਂ ਕਿ ਉਹ ਆਪਣੀ ਡਿਊਟੀ ਬੜੇ ਤਕੜੇ ਹੋ ਕੇ ਨਿਭਾਉਣਗੇ। ਜਾਖੜ ਸਾਹਿਬ, ਜਾਰੀ ਰੱਖੋ।

---

## DISCUSSION ON GOVERNOR'S ADDRESS AND VOTE ON THE MOTION OF THANKS *(RESUMPTION)*

**ਸਰਦਾਰ ਵਿਰਸਾ ਸਿੰਘ ਵਲਟੋਹਾ :** ਜਾਖੜ ਸਾਹਿਬ, ਸੌਰੀ ਮੈਂ ਤੁਹਾਡਾ ਸਮਾਂ ਲਿਆ।

**Shri Sunil Kumar Jakhar :** Not at all. ਸਪੀਕਰ ਸਾਹਿਬ, 12 ਮਿੰਟ ਦਾ ਟਾਈਮ ਹੈ, ਇਹ ਸਮਾਂ ਮੇਰੇ ਸਮੇਂ ਵਿਚੋਂ ਨਾ ਕੱਟਿਓ। We also welcome the new face of President of the S.A.D. in the House and we will welcome him in the Benches when the appropriate time comes.

**ਮਾਨਯੋਗ ਸਪੀਕਰ :** ਤੁਹਾਨੂੰ ਕਿਸ ਨੇ ਕਿਹਾ ਹੈ ਕਿ ਤੁਹਾਡਾ ਸਮਾਂ ਕੱਟਿਆ ਜਾਵੇਗਾ। ਤੁਸੀਂ ਚਿੰਤਾ ਨਾ ਕਰੋ, ਬੋਲੋ।

**ਸ੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਜਦੋਂ ਵਲਟੋਹਾ ਸਾਹਿਬ ਨੇ ਗਵਰਨਰ ਦੇ ਭਾਸ਼ਣ ਨੂੰ ਸੈਕਿੰਡ ਕਰਦੇ ਹੋਏ ਆਪਣੀ ਸਪੀਚ ਦਿੱਤੀ ਸੀ then he touched the old wounds ਜੇਕਰ ਥੋੜ੍ਹੀ ਜਿਹੀ ਰੰਜਸ਼ ਹੈ ਤਾਂ ਉਹ ਇਹ ਹੈ ਕਿ उन्होंने कोई ढकौंसला नहीं किया । मुझे कोई रंजिश भी नहीं है । अगर थोड़ी सी रंजिश है तो वह है कि बहुत मुश्किल से पंजाब में अमन शान्ति सरदार बेअंत सिंह जी ने लाई थी । उन्होंने कुर्बानी दी । In the second page of Governor's Address, it is mentioned that Punjab stands as oasis of peace and civilized behaviour. But in the House, Mr. Valtoha who is known for his radical views has raked up old wounds. बादल साहिब ने नहीं टोका । हम ने सहन कर लिया पर मैं आप के ध्यान में लाना चाहता हूँ कि the so called moderate face of the Akali Dal did not stop him for raking up old wounds. Those wounds were raked up. यह बहुत अफसोसनाक बात है । एक तरफ इनकी पार्टी बात कर रही है कि पंजाब आतंकवाद के अंधेरे दौर में से गुजरा है । यहां पर रिलीजीयस भाईचारे की बात हो रही थी । एक पर्टीकुलर सैक्टर के लोगों ने उन लोगों के खिलाफ नंगी तलवारें लहराई और जो पंजाब के अंदर हुआ, उसे भुलाया नहीं जा सकता । नूरमहल में एक हरिजन परिवार ने रेलवे लाईन के नीचे आकर सुसाईड किया, उसे भुलाया जा सकता है पर जो डंगर खेड़े गांव में हुआ, जहां एक बिरादरी के 67 लोगों पर 307 का मुक्दमा दर्ज हुआ, एक पर्टीकुलर जाति पर हुआ, क्या यह झूठ है ? अगर झूठ हो तो हमारे फाजिलका हल्के के मैंबर बैठे हैं, क्या यह झुठला सकेंगे, क्या यह इस बात को विद ड्रा कर सकते हैं ?

**ਸ੍ਰੀ ਸੁਰਜੀਤ ਕੁਮਾਰ ਜਿਆਣੀ :** ਸਪੀਕਰ ਸਾਹਿਬ, ਕੋਈ ਪਰਚਾ ਨਹੀਂ ਹੋਇਆ। ਡੰਗਰ ਖੇੜਾ ਪਿੰਡ ਮੇਰੇ ਹਲਕੇ ਵਿਚ ਪੈਂਦਾ ਹੈ ਉਥੇ ਕਿਤੇ ਵੀ 67 ਬੰਦਿਆਂ ਖਿਲਾਫ 307 ਦਾ ਪਰਚਾ ਨਹੀਂ ਹੋਇਆ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ) :** ਸਪੀਕਰ ਸਾਹਿਬ, ਮੇਰਾ ਪੁਅਇੰਟ ਆਫ਼ ਆਰਡਰ ਹੈ। ** ** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**श्री सुनील कुमार जाखड़ :** जैकेट पर आप हँस लें मेरे पर हंस लें पर जो है issue और जिस town पर बात हो रही है, यह ठीक नहीं । इस पार्टी ने डिवाईड करने की कोशिश की है । धर्म के नाम पर लड़ाई लड़ी और अब पंजाब के शहरी और ग्रामीण लोगों को बांटने की बात की जा रही है। विचारों की बात है । आज कैसे यह लोग कह सकते हैं । They have divided. They are holding the whole Government to ransom. इन्होंने किसानों की बिजली वापस ली। आप शहरी लोगों को कैसे छोड़ देंगे । आप शहरों को भी दें । यह नहीं कि उन से लेकर उनको दें मगर हमें भी दो । यह डिवाईड का खतरनाक मुद्दा है । थोडे दिन पहले बठिंडा के थेड़ी गांव में 27 व्यक्तियों के खिलाफ परचा दर्ज हुआ । एक जर्नलिसट पर परचा दर्ज हुआ । उस पर इसलिए परचा दर्ज हुआ क्योंकि उसने बस रोकी थी । आज एक पूरे के पूरे

**Expunged as ordered by the Chair.

न्यूज़पेपर पर, रोजाना स्पोक्समैन पर रेड की जा रही है, एक ऐसी सरकार के दौरान रेड की जा रही है जिस के बारे में मैं एक कहावत कहना चाहता हूँ :

"हर शख्स बना लेता है अक्ल की एक मज़ार,
अपने लिये कुछ ओर, औरों के लिए कुछ ओर । (थंपिग)

ऐमरजंसी के दौरान बादल साहब ने भी आवाज़ उठाई थी और कहा था कि यह प्रेस चौथा नेत्र है । इस की आवाज़ न दबाएं । आज पोलीटीकल वेंडेटा के लिए एक न्यूज़पेपर पर, एक एडीटर पर रेड पाई जा रही है । यह सभी बातें निंदनीय हैं । हम इस पर सहयोग नहीं कर सकते । ਇੱਕ ਦੂਸਰੇ ਤੇ ਬਲੇਮ ਗੇਮ ਨਾ ਕਰੋ। ਪੈਸਾ ਸੈਂਟਰ ਦਿੰਦਾ ਹੈ ਔਰ ਉਹ ਕੋਈ ਅਹਿਸਾਨ ਨਹੀਂ ਕਰਦਾ। ਮੈਂ ਇਸ ਨਾਲ 101 ਪ੍ਰਤੀਸ਼ਤ ਸਹਿਮਤ ਹਾਂ। ਕੋਈ ਕਿਸੇ ਤੇ ਅਹਿਸਾਨ ਨਹੀਂ ਕਰਦਾ। ਪੈਸਾ ਸਾਡਾ ਹੈ, ਹਿੰਦੁਸਤਾਨ ਦੀ ਜਨਤਾ ਦਾ ਹੈ, ਪੰਜਾਬ ਦੀ ਜਨਤਾ ਦਾ ਹੈ ਔਰ ਉਸ ਵਿਚੋਂ ਪੈਸਾ ਇਥੇ ਆ ਰਿਹਾ ਹੈ। ਸਰਦਾਰ ਮਨਮੋਹਨ ਸਿੰਘ ਅਤੇ ਯੂ.ਪੀ.ਏ. ਦੀ ਚੇਅਰਪਰਸਨ ਨੇ ਵੀ ਕਿਹਾ ਹੈ ਕਿ ਅਸੀਂ ਕੋਈ ਅਹਿਸਾਨ ਨਹੀਂ ਕਰ ਰਹੇ ਹਾਂ। ਅੱਜ ਬਹੁਤ ਅਹਿਮ ਮੁੱਦੇ ਹਨ ਪਰ ਸਮਾਂ ਬਹੁਤ ਘੱਟ ਹੈ ਅਤੇ ਗੱਲਾਂ ਜ਼ਿਆਦਾ ਹਨ। ਇੱਕ ਜਿਹੜੀ ਮੇਨ ਥਰਸਟ ਹੈ, ਬਾਦਲ ਸਾਹਿਬ ਦੇ ਜਨਮ ਦਿਨ ਦੇ ਮੁਬਾਰਿਕ ਮੌਕੇ ਤੇ ਇੱਕ ਬਹੁਤ ਵੱਡੀ ਯੋਜਨਾ ਦਾ ਅਨਾਉਂਸ ਕੀਤਾ ਗਿਆ ਸੀ ਕਿ 3200 ਕਰੋੜ ਰੁਪਏ ਇਰੀਗੇਸ਼ਨ ਸਿਸਟਮ ਤੇ ਲਗਾਵਾਂਗੇ। ਬਿਲਕੁਲ ਸਹੀ ਹੈ ਔਰ ਮੈਂ ਸਮਝਦਾ ਹਾਂ ਕਿ ਇਰੀਗੇਸ਼ਨ ਸਿਸਟਮ ਕਰਜ਼ਾਦਾਰੀ ਤੋਂ ਜ਼ਿਆਦਾ ਜ਼ਰੂਰੀ ਹੈ ਅਸੀਂ ਲੋਨ ਕਿਥੋਂ ਲਵਾਂਗੇ ਅਤੇ ਐਮ.ਐਸ.ਪੀ. ਕਿਥੋਂ ਲਵਾਂਗੇ ਜੇਕਰ ਕੁਝ ਉਗਾਉਣ ਲਈ ਹੀ ਨਹੀਂ ਹੋਏਗਾ। ਅੱਜ ਪੰਜਾਬ ਦੇ ਉਪਰ ਬਹੁਤ ਬੜੀ ਤੁਹਮਤ ਲੱਗਦੀ ਹੈ ਕਿ Punjabis are more prone to heart attack. ਉਨ੍ਹਾਂ ਦੇ ਹਾਰਟ ਦੀ ਬਲਾਕੇਜ ਹੋ ਚੁੱਕੀ ਹੈ, ਕਲੋਗਿੰਗ ਹੋ ਚੁੱਕੀ ਹੈ। Irrigation system is the basic artery, which runs this whole system. ਸਾਡਾ ਪੂਰੇ ਦਾ ਪੂਰਾ ਐਗਰੀਕਲਚਰ ਦਾ ਜਿਹੜਾ ਅਦਾਰਾ ਹੈ, ਅੱਜ ਉਥੇ ਸਿਰਫ ਕਲੋਗਿੰਗ ਨਹੀਂ ਕਰਨੀ ਬਲਕਿ ਅੱਜ ਇਸ ਨੂੰ ਪੂਰੀ ਬਾਈਪਾਸ ਸਰਜਰੀ ਦੀ ਜ਼ਰੂਰਤ ਹੈ। ਡਾਕਟਰ ਤਰੇਹਨ ਵਰਗਾ ਆਦਮੀ ਚਾਹੀਦਾ ਹੈ, ਜੋ ਇਸ ਸਰਜਰੀ ਨੂੰ ਨਿਭਾਅ ਸਕੇ। Can these people do that ? ਕੱਲ੍ਹ ਕੈਪਟਨ ਅਮਰਿੰਦਰ ਸਿੰਘ ਕਹਿ ਰਹੇ ਸੀ। ਇਨ੍ਹਾਂ ਦੇ ਇਰੀਗੇਸ਼ਨ ਡਿਪਾਰਟਮੈਂਟ ਦੀ ਚਿੱਠੀ ਕੱਢ ਕੇ, they have asked for ਕਿ ਤੁਸੀਂ ਇਸ ਪੈਸੇ ਦਾ ਪ੍ਰਬੰਧ ਕਰੋ। Where is this money going ? I hope and I sincerely believe, I beg our Hon'ble Chief Minister, this should be done on a priority basis and without any type of discrimination. ਮੈਂ ਜਦ ਪਿਛਲੇ ਸਾਲ ਇਥੇ ਗਵਰਨਰ ਐਡਰੈੱਸ ਤੇ ਬੋਲਦੇ ਹੋਏ ਇਰੀਗੇਸ਼ਨ ਦੀ ਗੱਲ ਕਹੀ ਸੀ ਤਾਂ ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਇਲਜ਼ਾਮ ਲਗਾਇਆ ਸੀ ਕਿ ਤੁਸੀਂ ਤਾਂ ਆਪਣੇ ਟਾਈਮ ਟੇਲਾਂ ਤੇ ਪਾਣੀ ਲੈ ਕੇ ਗਏ ਸੀ ਪਰ ਸਾਡੇ ਮੋਘੇ ਚੁੱਕ ਦਿੱਤੇ। ਅਸੀਂ ਉਹ ਸਾਰੇ ਮੋਘੇ ਸਹੀ ਕਰਵਾ ਕੇ ਪਾਣੀ ਪੂਰਾ ਕਰਾਂਗੇ। I quote the Hon'ble Chief Minister, ਕਿਹਾ ਗਿਆ ਸੀ, "ਮੇਰੇ ਇਰੀਗੇਸ਼ਨ ਮਹਿਕਮੇ ਦੇ ਅਫਸਰਾਂ ਦੀ ਡਿਊਟੀ ਲਗਾਵਾਂਗੇ। ਉਹ ਟੇਲਾਂ ਤੇ ਬੈਠ ਕੇ ਸਾਰੇ ਸਰਪੰਚਾਂ ਦੇ ਸਾਈਨ ਕਰਵਾ ਕੇ ਲੈ ਕੇ ਆਉਣਗੇ ਕਿ ਉਨ੍ਹਾਂ ਦੀਆਂ ਟੇਲਾਂ ਤੇ ਪਾਣੀ ਪੂਰਾ ਹੈ ਕਿ ਨਹੀਂ।" I think he has said it and he has forgotten, but I have not, people sitting on the tail end have not and the people sitting in Abohar-Fazilika have not. ਇਹ ਉਹ ਹਲਕਾ ਹੈ, ਆਨਰੇਬਲ ਸਪੀਕਰ ਸਾਹਿਬ, ਜਿਸ ਲਈ....

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਬੜੇ ਅੱਛੇ ਪਰਿਵਾਰ ਨਾਲ ਸਬੰਧ ਰੱਖਦੇ ਹਨ ਅਤੇ ਕਿਸਾਨਾਂ ਲਈ ਬੜਾ ਹਾਅ ਦਾ ਨਾਅਰਾ ਮਾਰ ਰਹੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕੈਨਾਲ ਸਿਸਟਮ ਹੈ, ਮੇਰਾ ਖਿਆਲ ਹੈ ਸਾਰੇ ਪੰਜਾਬ ਦਾ ਕੈਨਾਲ ਸਿਸਟਮ ਤਬਾਹ ਹੋ ਚੁੱਕਿਆ ਹੈ। ਇਹ ਆਪਣੇ ਸਮੇਂ ਦੌਰਾਨ ਪੰਜ ਸਾਲ ਕਿੱਥੇ ਸੀ ? ਹੁਣ ਇਹ ਟੇਲਾਂ ਦੀ ਗੱਲ ਕਰਦੇ ਹਨ। ਬਾਦਲ ਸਾਹਿਬ ਨੇ ਹੁਣ 3243 ਕਰੋੜ ਰੁਪਏ ਦਾ ਪ੍ਰੋਜੈਕਟ ਬਣਾਇਆ ਹੈ ਅਤੇ ਇਸ ਨੂੰ ਚਾਰ ਸਾਲਾਂ ਵਿੱਚ ਪੂਰਾ ਕਰਨਾ ਹੈ। (ਥੰਪਿੰਗ) ਅਸੀਂ ਤਾਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦੇ ਹਾਂ ਕਿ ਚਾਰ ਸਾਲਾਂ ਵਿੱਚ ਪੱਕੇ ਕਰਨੇ ਹਨ ਅਤੇ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ :** ਤੁਸੀਂ ਚਾਰ ਸਾਲਾਂ ਬਾਅਦ ਪੁੱਛਿਓ ਜਦੋਂ ਪ੍ਰੋਜੈਕਟ ਮੁਕੰਮਲ ਹੋ ਜਾਵੇਗਾ।

**Shri Sunil Kumar Jakhar :** I sincerely hope and believe that they have the resources and wish him all the luck and resourcefulness to complete that. ਸਾਡੇ ਸਿਰਫ ਉਥੇ ਕਲੋਰਿੰਗ ਹੀ ਨਹੀਂ ਹੋਈ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ there is another disease called Arrhythmia, when the heart does not beat in a regular fashion. ਜਿਹੜੀ ਉਸ ਹਿਸਾਬ ਨਾਲ ਬਲੱਡ ਸਰਕੂਲੇਸ਼ਨ ਦੀ ਚਾਲ ਬਣੀ ਹੋਈ ਹੈ when that goes hay-wire that has to be done. (ਹਾਸਾ) ਇਹ ਹੱਸਣ ਦੀ ਗੱਲ ਨਹੀਂ। ਮੈਂ ਕਹਿਣਾ ਚਾਹਾਂਗਾ ਕਿ ਸਾਰੇ ਦੇ ਸਾਰੇ ਇੱਕ ਸਾਲ ਦੇ ਕਾਰਨਾਮੇ ਦੀ ਸ਼ਲਾਘਾ across the border ਮਿਲੇਗੀ। ਰਾਜਸਥਾਨ ਵਾਲੇ ਕਰ ਦੇਣਗੇ। ਰਾਜਸਥਾਨ ਸਾਡੇ ਰਿਸ਼ਤੇਦਾਰ ਬੈਠੇ ਹਨ। ਉਨ੍ਹਾਂ ਦੀਆਂ ਵੀ ਜ਼ਮੀਨਾਂ ਹਨ। ਜਦੋਂ ਉਨ੍ਹਾਂ ਨੂੰ ਕਿਹਾ ਕਿ ਇਥੇ ਅਕਾਲੀ-ਭਾਜਪਾ ਸਰਕਾਰ ਬਣ ਗਈ ਹੈ ਤੇ ਤੁਸੀਂ ਕਿਵੇਂ ਰਾਜ਼ੀ ਹੋ ? ਉਹ ਕਹਿੰਦੇ ਜਦੋਂ ਇਥੇ ਅਕਾਲੀ ਸਰਕਾਰ ਬਣਦੀ ਹੈ ਤਾਂ ਸਾਡੇ ਅਬੋਹਰ-ਫਾਜ਼ਿਲਕਾ ਨਾਲ ਜਿਹੜੇ ਪਿੰਡ ਲਗਦੇ ਹਨ, ਉਥੇ 2000 ਰੁਪਿਆ ਠੇਕਾ ਵਧ ਜਾਂਦਾ ਹੈ। ਇਹ ਕਿਉਂ ਵੱਧ ਜਾਂਦਾ ਹੈ ? ਇਸ ਦੀ ਇਨਕੁਆਰੀ ਕਰਵਾ ਲਵੋ ਕਿਉਂਕਿ ਹਰ ਵੀਰਵਾਰ ਤੋਂ ਲੈ ਕੇ ਸ਼ੁਕਰਵਾਰ ਤੱਕ ਸਾਡੇ ਇਲਾਕੇ ਦੇ ਕਿਸਾਨ ਦੀ ਵਾਰੀ ਲੱਗੀ ਹੈ, ਉਹ ਸਾਰਾ ਪਾਣੀ ਡਾਈਵਰਟ ਹੋ ਕੇ ਉਥੇ ਚਲਿਆ ਜਾਂਦਾ ਹੈ ਉਹ ਚੀਫ਼ ਮਨਿਸਟਰ ਸਾਹਿਬ ਦਾ ਨਾਮ ਇਸਤੇਮਾਲ ਕਰ ਰਹੇ ਹਨ। ਇਸ ਤਰ੍ਹਾਂ ਕਰੋ ਕਿ ਉਨ੍ਹਾਂ ਦੀ ਉਥੇ ਵਾਰੀ ਬਣਾ ਦਿਉ ਅਤੇ ਜਿਹੜਾ 4,5 ਜਾਂ 10 ਕਿਊਸਿਕ ਦਾ ਮਸਲਾ ਹੋਣਾ ਹੈ, ਉਹ ਉਨ੍ਹਾਂ ਨੂੰ ਦੇ ਦਿਉ ਤਾਂ ਜੋ ਇਹ ਅਰੀਦਮੀਆਂ ਦੀ ਬਿਮਾਰੀ ਰੁਕ ਸਕੇ। ਸਪੀਕਰ ਸਾਹਿਬ, ਜੇਕਰ ਸਾਨੂੰ ਪਤਾ ਹੋਵੇਗਾ ਕਿ ਪਾਣੀ ਸਾਨੂੰ ਇਕ ਹਫ਼ਤਾ ਮਿਲੇਗਾ ਅਤੇ ਇੱਕ ਹਫ਼ਤਾ ਨਹੀਂ ਮਿਲੇਗਾ ਤਾਂ ਉਸ ਦੇ ਲਈ ਕਿਸਾਨ ਪ੍ਰਪੇਅਰ ਤਾਂ ਹੋ ਜਾਣਗੇ। ਜਿਹੜੇ ਕਿਸਾਨ ਦੀ..

**ਸਿੰਜਾਈ ਮੰਤਰੀ :** ਸਪੀਕਰ ਸਾਹਿਬ, ਜਿਹੜਾ ਰਾਜਸਥਾਨ ਦਾ ਪਾਣੀ ਦਾ ਹਿੱਸਾ ਹੈ, ਅਸੀਂ ਉਨ੍ਹਾਂ ਨੂੰ ਉਹ ਹੀ ਦੇ ਰਹੇ ਹਾਂ, ਬੀਕਾਨੇਰ ਕੈਨਾਲ ਵਿਚੋਂ ਵੀ ਉਹ ਪਾਣੀ ਜਾਂਦਾ ਹੈ ਜਿੰਨਾ ਉਨ੍ਹਾਂ ਦਾ ਕਿਊਸਿਕ ਪਾਣੀ ਬਣਦਾ ਹੈ। ਅਸੀਂ ਪੰਜਾਬ ਦਾ ਹਿੱਸਾ ਕਿਵੇਂ ਦੇ ਰਹੇ ਹਾਂ? ਇਹ ਮੈਨੂੰ ਸਮਝ ਨਹੀਂ ਆਈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਮੈਂ ਤਾਂ ਅਰਜ਼ ਕਰ ਰਿਹਾ ਹਾਂ ਕਿ ਬੇਸ਼ਕ ਦਿਉ ਅਤੇ ਸਾਡੇ ਹਿੱਸੇ ਦੇ ਵਿਚੋਂ ਕੱਢ ਕੇ ਦੇ ਦਿਉ। ਘੱਟੋ-ਘੱਟ ਜਿਹੜੀ ਪਾਣੀ ਦੀ ਵਾਰੀ ਸਬੰਧੀ ਹਰ ਵੀਰਵਾਰ ਤੋਂ ਲੈ ਕੇ ਸ਼ੁਕਰਵਾਰ ਤੱਕ ਫਲੱਕਚੁਏਸ਼ਨ ਹੋਣ ਕਾਰਨ ਉਥੇ ਲੋਕਾਂ ਦੇ ਵਿੱਚ ਹਾਹਾਕਾਰ ਮੱਚੀ ਪਈ ਹੈ, ਇਸ ਦਾ ਹੱਲ ਕੋਈ ਤਾਂ ਹੋਵੇ। ਉਸ ਇਲਾਕੇ ਦੇ ਵਿੱਚ ਲੋਕ ਅਗੇਂਸਟ ਨੇਚਰ ਖੇਤੀ ਕਰ ਰਹੇ ਹਨ। ਜਿਹੜਾ ਕਿੰਨੂਆਂ ਦਾ, ਸੀਟਰਸ ਦਾ ਮੈਂਬਰ ਸਾਹਿਬ ਜ਼ਿਕਰ ਕਰ ਰਹੇ ਸਨ ਅਤੇ ਹਿੰਦੁਸਤਾਨ ਦੀ ਸੀਟਰਸ ਪ੍ਰੋਡਕਸ਼ਨ ਦੀ ਤਕਰੀਬਨ 80% ਉਸ ਅਬੋਹਰ ਹਲਕੇ ਵਿੱਚ ਪ੍ਰੋਡਕਸ਼ਨ ਹੁੰਦੀ ਹੈ and that has been done from the dunes. It is all against the nature. ਉਹ ਸਾਰਾ ਕੁਝ ਇਰੀਗੇਸ਼ਨ ਉਤੇ ਮੁਨੱਸਰ ਹੈ। ਮੈਂ ਬਾਦਲ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੈਂ ਪੰਚਾਇਤਾਂ ਤੋਂ ਦਰਖਾਸਤਾਂ ਲੈ ਕੇ ਆਇਆ ਹਾਂ ਤਾਂ ਉਨ੍ਹਾਂ ਨੇ ਹਾਹਾਕਾਰ ਕੀਤੀ ਹੈ ਅਤੇ ਕਿਹਾ ਹੈ ਕਿ ਚਾਹੇ ਸਾਨੂੰ ਘੱਟ ਪਾਣੀ ਦੇ ਦਿਉ ਪਰ ਇਹ ਫਲੱਕਚੂਏਸ਼ਨ ਬੰਦ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਮੈਂ ਰਿਕੁਐਸਟ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਇਹ ਉਹ ਹੀ ਏਰੀਆ ਹੈ ਜਿਸ ਦੇ ਵਾਸਤੇ we have gone through the ignonimity of trying to prove our Punjabiness. We had to go through this. This was the only linguistic census in the entire country which has taken place. ਇਹ ਅਬੋਹਰ ਦੇ ਵਿੱਚ ਹੋਇਆ ਕਿ ਤੁਸੀਂ ਆਪਣੀ ਪੰਜਾਬੀਅਤ ਸਾਬਤ ਕਰੋ ਕਿ ਇੱਥੇ ਪੰਜਾਬੀ ਵੱਸਦੇ ਹਨ ਕਿ ਨਹੀਂ।

ਮਾਨਯੋਗ ਸਪੀਕਰ : ਤੁਹਾਡੇ 15 ਮਿੰਟ ਹੋ ਗਏ ਹਨ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਸ਼ਾਰਟ ਕਰਾਂਗਾ। ਮੇਰੀ ਇਸ ਕਰਕੇ ਗੁਜ਼ਾਰਿਸ਼ ਹੈ ਕਿ this area should be looked after. ਜਾਂ ਤਾਂ ਸਾਡੇ ਲਈ ਪਾਣੀ ਦਾ ਇੰਤਜ਼ਾਮ ਕਰ ਦਿਉ ਜਾਂ ਫਿਰ ਸਾਨੂੰ ਲਾਵਾਰਿਸ ਘੋਸ਼ਿਤ ਕਰਕੇ ਬਾਹਰ ਕੱਢ ਦਿਉ। ਅਗਰ ਇਨ੍ਹਾਂ ਨੂੰ ਸੰਤ ਅਖਵਾਉਣ ਦਾ ਇੰਨਾ ਹੀ ਸ਼ੌਕ ਹੈ ਤਾਂ ਮੈਂ ਸਭ ਤੋਂ ਪਹਿਲਾਂ ਇਨ੍ਹਾਂ ਦੀ ਫੋਟੋ ਲਗਾਵਾਂਗਾ। ਸਪੀਕਰ ਸਾਹਿਬ, ਗੰਗ ਕੈਨਾਲ ਸਾਡੇ ਵਿਚੋਂ ਹੀ ਜਾਂਦੀ ਹੈ। ਮੈਂ ਕਹਿੰਦਾ ਹਾਂ ਕਿ ਸਾਡਾ ਪਾਣੀ ਰਾਜਸਥਾਨ ਨੂੰ ਦੇ ਦਿਉ ਅਤੇ ਸਾਨੂੰ 250 ਕਿਊਸਿਕ ਪਾਣੀ ਉਥੋਂ ਦਿਵਾ ਦਿਉ ਕਿਉਂਕਿ ਅਸੀਂ ਟੇਲ ਤੇ ਬੈਠੇ ਹਾਂ ਅਤੇ ਸਾਨੂੰ 170 ਕਿਲੋਮੀਟਰ ਤੇ ਆ ਕੇ ਪਾਣੀ ਮਿਲਦਾ ਹੈ। ਸਾਨੂੰ ਚਾਹੇ ਹਰੀਕੇ ਜਾਂ ਸਮਾਲ ਖੇੜੇ ਤੋਂ ਪਾਣੀ ਦੇ ਦਿਉ ਤੇ ਇਸ ਦੇ ਬਾਰੇ ਭਰੇ ਹਾਊਸ ਦੇ ਵਿੱਚ ਅਖਵਾ ਦਿਉ. There is so much theft, so much losses of water along the line. Badal Sahib knows it very well. Badal Sahib is aware of this. Why I am requesting him? ਉਥੇ ਤੁਹਾਡੀ ਬੀ.ਜੇ.ਪੀ. ਦੀ ਸਰਕਾਰ ਹੈ ਅਤੇ ਇਥੇ ਤੁਹਾਡੇ ਭਾਈਚਾਰੇ ਵਾਲੇ ਬੈਠੇ ਹਨ and I think even the Central Government will approve. We are not asking for their water. We request that the carrier channel should be used. ਸਾਨੂੰ ਸਰਹਿੰਦ ਫੀਡਰ ਦੇ ਵਿਚੋਂ ਕੱਢ ਕੇ ਦੇ ਦਿਉ। We will move from the tail to the Head. ਤੁਸੀਂ ਕਹਿੰਦੇ ਹੋ ਡਾਈਵਰਸੀਫਿਕੇਸ਼ਨ, ਸਪੀਕਰ ਸਾਹਿਬ, ਤੁਸੀਂ ਜਿੰਨੀ ਮਰਜ਼ੀ ਡਾਈਵਰਸੀਫਿਕੇਸ਼ਨ ਲੈ ਲਵੋ। ਸਪੀਕਰ ਸਾਹਿਬ, It is a matter of concern why am I saying this. ਅੱਜ ਉਥੇ ਜਾ ਕੇ ਵੇਖੋ ਕਿ ਧੜਾ-ਧੜ ਔਰ ਲਗਾਤਾਰ ਬਾਗ ਲਗਦੇ ਜਾ ਰਹੇ ਹਨ, in the hope because during the previous

[ਸ਼੍ਰੀ ਸੁਨੀਲ ਕੁਮਾਰ ਜਾਖੜ]

regime, ਕਿਉਂਕਿ ਪਿਛਲੀ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵੇਲੇ, ਉਨ੍ਹਾਂ ਦੀ ਸੋਚ ਮੁਤਾਬਿਕ ਉਥੇ ਫਰੂਟ ਪ੍ਰਾਸੈਸਿੰਗ ਪਲਾਂਟ ਲੱਗਿਆ ਸੀ। He had dedicated it to the area. Badal Sahib had again gone there and inaugurated it a couple of months back and that itself shows how serious this Government is about diversification. ਇਹ ਕਿਸਾਨ ਦੀ ਗੱਲ ਕਰਦੇ ਰਹੇ ਹਨ ਅਤੇ ਸਾਰਿਆਂ ਦੇ ਸੰਘ ਸੁੱਕ ਗਏ ਹਨ ਪਰ ਜਿਸ ਡਾਈਵਰਸੀਫਿਕੇਸ਼ਨ, ਜਿਸ ਮਾਰਕੀਟਿੰਗ ਪ੍ਰਾਸੈਸ, upliftment of living standard of the farmer ਦੀ ਗੱਲ ਕਰ ਰਹੇ ਹਾਂ ਉਸ ਦੇ ਪ੍ਰੋਡੱਕਟ ਦੇ ਵਿੱਚ ਜਦ ਤੱਕ ਵੈਲਿਯੂ ਐਡੀਸ਼ਨ ਨਹੀਂ ਹੁੰਦੀ ਉਦੋਂ ਤੱਕ ਸਾਰੇ ਦਾ ਸਾਰਾ all this is a treatment which will not cure but ails the system. ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਉਹ ਆਪਣੇ ਭਾਸ਼ਣ ਵਿੱਚ ਦੱਸਣ ਕਿ ਇਨ੍ਹਾਂ ਦੀ ਨੈਗੋਸਿਏਸ਼ਨ ਤੋਂ ਬਾਅਦ ਉਹ ਪਲਾਂਟ ਚਾਲੂ ਕਿਉਂ ਨਹੀਂ ਹੋਇਆ ? ਅੱਜ ਕਿਸਾਨ ਦਾ ਜਿਹੜਾ ਫਲ ਹੈ, ਉਹ ਅੱਜ ਵੀ 5 ਰੁਪਏ ਕਿਲੋ ਅਬੋਹਰ ਵਿਚ ਵਿਕਦਾ ਹੈ ਅਤੇ 40 ਰੁਪਏ ਕਿਲੋ ਜਾ ਕੇ ਬੰਗਲੌਰ ਵਿਕਦਾ ਹੈ। What ails the system? Who is going to look after it? ਜੇਕਰ ਪਲਾਂਟ ਲਗਾਇਆ ਹੈ why is that investment of Rs. 42 crores lying waste ? It is just because of the collapse of administrative ability to govern and the will to govern has been in the forefeited matter of all policy decisions. I am in no position to offer any advice but there is one advice.

ਮਾਨਯੋਗ ਸਪੀਕਰ : ਤੁਹਾਡਾ ਟਾਈਮ ਜ਼ਿਆਦਾ ਹੋ ਗਿਆ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਇਤਨਾ ਵੀ ਨਾ ਝੁਕੋ ਕਿ ਦਸਤਾਰ ਗਿਰ ਜਾਵੇ। Let them not rule the roost. They are your partners. They are supporting the Government. If on the policy decisions, they hold ransom by the B.J.P. this will, I think, undercut the very fabric of Punjab economy. ਜਿਸ ਤਰ੍ਹਾਂ ਇਹ ਲੋਕ ਕਰ ਰਹੇ ਹਨ। ਜਦੋਂ ਜੋਸ਼ੀ ਸਾਹਿਬ ਸਾਡੇ ਆਨਰੇਬਲ ਮੈਂਬਰ ਸਾਹਿਬ ਬੋਲ ਰਹੇ ਸਨ ਤਾਂ ਇਨ੍ਹਾਂ ਨੂੰ ਮੈਂ ਉਦੋਂ ਟੋਕਣਾ ਨਹੀਂ ਸੀ, ਇਹ ਧੰਨਵਾਦ ਕਰ ਰਹੇ ਸੀ। ਇਨ੍ਹਾਂ ਨੇ ਬੀ.ਜੇ.ਪੀ. ਮਨਿਸਟਰ ਦਾ ਧੰਨਵਾਦ ਕੀਤਾ I also wanted to thank our Hon'ble Kalia Sahib because he was talking about a Master Plan for all the cities. ਜਦੋਂ ਪਿਛਲੇ ਸਾਲ ਮਾਸਟਰ ਪਲਾਨ ਦੀ ਗੱਲ ਹੋਈ ਸੀ ਤਾਂ ਉਦੋਂ ਕਿਹਾ ਸੀ ਕਿ ਅਸੀਂ 36 ਸ਼ਹਿਰਾਂ ਦੇ ਲਈ ਮਾਸਟਰ ਪਲਾਨ ਤਿਆਰ ਕਰਾਂਗੇ ਉਸ ਦੇ ਵਿੱਚ ਅਬੋਹਰ ਦਾ ਨਾਮ ਵੀ ਸ਼ਾਮਲ ਸੀ ਜਿਹੜਾ ਕਿ ਹੁਣ ਡਰਾਪ ਕਰ ਦਿੱਤਾ ਗਿਆ ਹੈ। Now that name has been dropped. May be there are certain compulsions, may be political compulsions. It looks more like political thinking.

ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) : ਸਪੀਕਰ ਸਾਹਿਬ, ਜਿਥੋਂ ਤੱਕ ਮਾਸਟਰ ਪਲਾਨ ਦਾ ਤਾਅਲੁੱਕ ਹੈ, ਸਾਰੇ ਸ਼ਹਿਰਾਂ ਦਾ ਮਾਸਟਰ ਪਲਾਨ ਬਣਨਾ ਹੈ ਉਸ ਦੇ ਵਿੱਚ ਅਬੋਹਰ ਵੀ ਸ਼ਾਮਲ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਇਨ੍ਹਾਂ ਦਾ ਇਸ ਵਾਸਤੇ ਧੰਨਵਾਦ ਕਰਦਾ ਹਾਂ ਪਰ ਜਿਹੜੀ ਲਿਸਟ ਦਿੱਤੀ ਗਈ ਹੈ ਉਸ ਦੇ ਵਿਚੋਂ ਇਸ ਦਾ ਨਾਮ ਡਰਾਪ ਕਰ ਦਿੱਤਾ ਗਿਆ ਹੈ। May be that has been put low in the priority because elections are around the corner.

ਸਪੀਕਰ ਸਾਹਿਬ, ਅਬੋਹਰ ਦੀ ਮਿਉਂਸਿਪੈਲਟੀ ਹੈ ਅਤੇ ਅਖਬਾਰਾਂ ਦੇ ਵਿੱਚ ਰੋਜ਼ ਪੜ੍ਹਿਆ ਜਾਂਦਾ ਹੈ ਕਿ ਪੰਜਾਬ ਦੇ ਵਿੱਚ ਪਾਵਰ ਦੀ ਕੋਈ ਕਮੀ ਨਹੀਂ ਹੈ, electricity will be surplus in next three or four years. Punjab will be producing so much that there will be trading in electricity. ਇਹ ਮੈਨੂੰ ਪਤਾ ਲੱਗਾ ਹੈ ਕਿ ਇਹ ਆਪ ਹੀ 'ਪੰਜਾਬ ਟਰੇਡਿੰਗ ਕਾਰਪੋਰੇਸ਼ਨ' in anticipation ਬਣਾਉਣ ਲੱਗੇ ਹਨ ਪਰ ਅਬੋਹਰ ਦੀ ਮਿਉਂਸਿਪੱਲਟੀ ਦੀਆਂ ਬਿਜਲੀ ਦੀਆਂ ਲਾਈਟਾਂ ਪਿਛਲੇ ਡੇਢ ਮਹੀਨੇ ਤੋਂ ਬੰਦ ਪਈਆਂ ਹਨ because the municipality does not have the funds. Unfortunately, the municipality belongs to the Congress Party. To teach them a lesson, to teach a lesson to the people of Punjab.....

ਮਾਨਯੋਗ ਸਪੀਕਰ : ਜਾਖੜ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ।

ਸ਼੍ਰੀ ਸੁਨੀਲ ਕੁਮਾਰ ਜਾਖੜ : ਬੜੀ ਅਹਿਮ ਗੱਲ ਹੈ ਕਿ ਉਥੇ Rs. 55 lacs are committed expenses of the municipality. This is in relation to the entire urban areas. ਤੁਸੀਂ ਡਿਵੈਪਲਮੈਂਟ ਦੀ ਗੱਲ ਕਰ ਰਹੇ ਹੋ, this is not only in Abohar, ਮੈਂ ਸਾਰੇ ਮੈਂਬਰ ਸਾਹਿਬਾਨ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ the urban decay has come to every town. ਅੱਜ ਚਾਹੇ ਲੁਧਿਆਣਾ ਵੇਖ ਲਵੋ that need a total revamp. ਅਗਰ ਮਿਉਂਸਿਪਲ ਕਮੇਟੀਜ਼ ਨੂੰ ਆਪਣੇ ਰਿਸੋਰਸਿਜ਼ ਰੇਜ਼ ਕਰਨ ਦੇ ਅਖਤਿਆਰ ਨਹੀਂ ਦਿਉਗੇ ਤਾਂ ਤਰੱਕੀ ਨਹੀਂ ਹੋ ਸਕਦੀ। 55 ਲੱਖ ਰੁਪਏ ਕੁਮਿੱਟਿਡ ਐਕਸਪੈਂਸਿਜ਼ ਅਤੇ 30 ਲੱਖ ਰੁਪਏ ਸਾਨੂੰ in lieu of abolition of octori ਤੋਂ ਮਿਲਦੇ ਹਨ ਅਤੇ ਬਾਕੀ 25 ਲੱਖ ਰੁਪਿਆ ਅਸੀਂ ਕਿਥੋਂ ਦੇਵਾਂਗੇ। 40 ਲੱਖ ਰੁਪਏ have been outstanding for the electricity bills for so long atleast 15 years. ਸਾਡੇ ਟਾਈਮ ਵੇਲੇ ਤਾਂ ਉਥੇ ਬੱਤੀਆਂ ਜਗਾਈਆਂ ਜਾਂਦੀਆਂ ਸਨ ਪਰ ਪਿਛਲੇ ਡੇਢ ਮਹੀਨੇ ਤੋਂ ਬੁਝਾ ਦਿੱਤੀਆਂ ਹਨ ਕਿਉਂਕਿ ਇਲੈਕਸ਼ਨ ਆਉਣ ਵਾਲੇ ਹਨ। ਇਨ੍ਹਾਂ ਨੇ ਕਿਹਾ ਕਿ ਬੱਤੀ ਗੁੱਲ ਕਰ ਦਿਉ ਤੇ ਕਾਂਗਰਸੀਆਂ ਨੂੰ ਗਾਲ੍ਹਾਂ ਪੈਣਗੀਆਂ। ਚੋਰੀਆਂ ਦੇ ਇੰਸੀਡੈਂਟਸ ਵੇਖ ਲਵੋ। ਅੱਜ ਲੋਕ ਆਪ ਨੂੰ ਕੋਸ ਰਹੇ ਹਨ ਕਿ ਕਿਸ ਪਾਵਰ ਸਰਪਲਸ ਹੋਣ ਦੀ ਆਪ ਗੱਲ ਕਰ ਰਹੇ ਹੋ ਜਦੋਂ ਕਿ ਉਥੇ ਤਾਂ ਬੁਰਾ ਹਾਲ ਹੈ, ਇਸ ਦੇ ਬਾਰੇ ਮੈਂ ਖਜ਼ਾਨਾ ਮੰਤਰੀ ਜੀ ਨੂੰ ਕਹਾਂਗਾ..

ਮਾਨਯੋਗ ਸਪੀਕਰ : ਤੁਹਾਡਾ ਸਮਾਂ ਸਮਾਪਤ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਇੱਕ ਮਿੰਟ ਸਿਰਫ਼, ਪਰ ਇਹ ਵੀ ਘੱਟ ਹੈ। ਜਦੋਂ ਨੀਲੇ ਕਾਰਡ ਬਣਨ ਦੀ ਗੱਲ ਆਈ ਸੀ the whole scheme was withheld ਕਿਉਂਕਿ ਉਦੋਂ ਮੀਡੀਆ ਵਿੱਚ ਇੱਕ ਰਿਪੋਰਟ ਲੱਗੀ ਸੀ that Media Adviser to the Chief

[ਸ਼੍ਰੀ ਸੁਨੀਲ ਕੁਮਾਰ ਜਾਖੜ]

Minister has not yet agreed upon ਕਿ ਕਿਹੜੀ ਫੋਟੋਗ੍ਰਾਫ਼ ਜਾਂ ਕਿਹੜਾ ਪੋਜ਼ ਉਸ ਦੇ ਉਤੇ ਲੱਗੇ। ਉਦੋਂ ਵੀ ਮੈਂ ਕਿਹਾ ਸੀ ਕਿ ਤੁਸੀਂ ਸਾਡੇ ਕੋਲੋਂ ਸਬਕ ਲੈ ਲਵੋ, do not go by the Media Adviser ਕਿਉਂਕਿ ਇਨ੍ਹਾਂ ਨੇ ਜਿਹੜਾ ਹਾਲ ਸਾਡਾ ਕਰਵਾਇਆ, ਉਹੀ ਤੁਹਾਡਾ ਕਰਵਾਉਣਗੇ। ਸਪੀਕਰ ਸਾਹਿਬ, ਜਦੋਂ 29 ਤਰੀਕ ਨੂੰ ਖਬਰ ਲੱਗੀ ਸੀ when the Governor Sahib read this Address, the next day the newspapers....

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਸਾਹਨੀ ਸਾਹਿਬ, ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹਨ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** ** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੇਰੀ ਗੁਜ਼ਾਰਿਸ਼ ਹੈ ਕਿ ਵੋਟਾਂ ਲੋਕਾਂ ਨੇ ਆਪਾਂ ਨੂੰ ਪਾਈਆਂ ਹਨ ਮੀਡੀਆ ਐਡਵਾਈਜ਼ਰ ਨੂੰ ਨਹੀਂ ਪਾਈਆਂ। ਮੇਰੀ ਰਿਕੁਐਸਟ ਹੈ don't go by the Media Advisers. ਬਾਦਲ ਸਾਹਿਬ ਐਸੀ ਸ਼ਖਸੀਅਤ ਹਨ ਜੋ ਕਿਸੇ ਤੋਂ ਮੁਹਰ ਲਗਵਾਉਣ ਦੀ ਮੁਹਤਾਜ਼ ਨਹੀਂ। ਗਵਰਨਰ ਸਾਹਿਬ ਨੇ ਵੀ ਕਿਹਾ ਹੈ ਕਿ ਬਾਦਲ ਸਾਹਿਬ ਲੋਕਾਂ ਦੀ ਭਲਾਈ ਕਰੋ, ਪੰਜਾਬ ਨੂੰ ਤਰੱਕੀ ਦੇ ਰਾਹ ਤੇ ਪਾਓ। ਕਿਸੇ ਤੋਂ ਮੁਹਰ ਲਗਾਉਣ ਦੀ ਲੋੜ ਨਹੀਂ ਪੈਣੀ। ਲੋਕ ਆਪਣੇ ਆਪ ਸੰਤ ਮੰਨ ਲੈਣਗੇ। ਤੁਸੀਂ ਜਿਹੜੇ ਸੰਤਾਂ ਵਾਸਤੇ ਕੰਮ ਕਰ ਰਹੇ ਹੋ, It has been declared that Sant Ajit Singh is not present in the House because as a Sant he could not agreed to this. So I am sorry to say that I cannot second this Governor Address. Thank you. (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਹਾਂ ਜੀ, ਸਾਹੀ ਸਾਹਿਬ। ਤੁਹਾਡਾ ਟਾਈਮ ਸਿਰਫ਼ 5 ਮਿੰਟ ਦਾ ਹੈ। ਉਸ ਤੋਂ ਬਾਅਦ ਲੀਡਰ ਆਫ਼ ਦਿ ਹਾਊਸ ਬਾਦਲ ਸਾਹਿਬ ਨੇ ਭਾਸ਼ਣ ਦੇਣਾ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ) :** ਸਪੀਕਰ ਸਾਹਿਬ, ਤੁਸੀਂ ਗਵਰਨਰ ਸਾਹਿਬ ਦੇ ਐਡਰੈੱਸ ਤੇ ਧੰਨਵਾਦ ਦੇ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ ਪਰ ਅਫ਼ਸੋਸ ਹੈ ਜਿਵੇਂ ਕਹਿੰਦੇ ਹਨ ਕਿ ਜਦੋਂ ਮੇਰੀ ਵਾਰੀ ਆਈ ਤਾਂ ਪਤੀਲਾ ਖੜਕਣ ਲੱਗ ਪਿਆ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਟਾਈਮ ਦਿੱਤਾ ਜਾਵੇਗਾ। ਸਾਡੇ ਸਪੀਕਰ ਅਜੇ ਹੋਰ ਰਹਿੰਦੇ ਹਨ।

**ਮਾਨਯੋਗ ਸਪੀਕਰ :** ਜੇ ਇਕ ਜਣਾ ਹੀ ਟਾਈਮ ਲੈ ਲਵੇਗਾ ਤਾਂ ਸਮਾਂ ਕਿਥੇ ਬਚੇਗਾ? ਜਾਖੜ ਸਾਹਿਬ ਨੂੰ 10 ਮਿੰਟ ਦਿੱਤੇ ਸੀ ਤੇ ਇਹ ਅੱਧੇ ਘੰਟੇ ਤੇ ਪਹੁੰਚ ਗਏ।

---

*Expunged as ordered by the Chair.

**ਰਾਣਾ ਗੁਰਮੀਤ ਸਿੰਘ ਸੋਢੀ** : ਸਾਡੇ ਸਪੀਕਰਾਂ ਨੇ ਆਪਸ ਵਿਚ ਐਡਜਸਟਮੈਂਟ ਕੀਤੀ ਹੈ।

**ਮਾਨਯੋਗ ਸਪੀਕਰ** : ਬੇਸ਼ੱਕ ਕੀਤੀ ਸੀ ਪਰ ਹੁਣ ਤਾਂ ਇਹ ਗੱਲ ਹੀ ਮੁੱਕ ਗਈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਤੁਸੀਂ ਗਿਣ ਲਓ, ਸਵਾ ਘੰਟਾ ਕਿਹਾ ਸੀ।

**ਮਾਨਯੋਗ ਸਪੀਕਰ** : ਜੋ ਮੇਰੇ ਕੋਲ ਟਾਈਮ ਆਇਆ, ਉਸ ਦੀ ਕੈਲਕੁਲੇਸ਼ਨ ਮੁਤਾਬਿਕ ਤੁਹਾਨੂੰ ਗਿਣ ਕੇ ਦੱਸ ਦਿੱਤਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਾਡੇ ਪਹਿਲੇ ਸਪੀਕਰ 20 ਮਿੰਟ ਬੋਲੇ ਹਨ ਅਤੇ ਦੂਜੇ 15 ਮਿੰਟ ਬੋਲੇ ਹਨ।

**ਮਾਨਯੋਗ ਸਪੀਕਰ** : ਆਪਣੀ ਗਿਣਤੀ ਨਾ ਕਰੋ, ਪਲੀਜ਼। ਜੋ ਟਾਈਮ ਕੈਲਕੁਲੇਟ ਹੋਇਆ ਹੈ, ਮੈਂ ਉਸ ਮੁਤਾਬਿਕ ਦੱਸ ਦਿੱਤਾ ਹੈ। ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਤੁਸੀਂ ਹਾਊਸ ਐਕਸਟੈਂਡ ਕਰ ਦਿਓ। ਟਰੈਜ਼ਰੀ ਬੈਂਚਿਜ਼ ਨੂੰ ਵੀ ਪੁੱਛ ਲਓ। ਸਾਨੂੰ ਕੋਈ ਇਤਰਾਜ਼ ਨਹੀਂ।

**ਮਾਨਯੋਗ ਸਪੀਕਰ** : ਮੈਂ 10 ਮਿੰਟ ਦੇਵਾਂ ਤੇ ਤੁਸੀਂ ਘੰਟਾ ਬੋਲੀ ਜਾਓ, ਇਹ ਸਹੀ ਨਹੀਂ ਹੈ। ਕੋਈ ਲਿਮਿਟ ਹੀ ਨਹੀਂ ਹੈ। ਸਾਹੀ ਸਾਹਿਬ, ਤੁਸੀਂ ਬੋਲੋ ਜੀ, ਪਲੀਜ਼।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਤੁਸੀਂ ਸਾਨੂੰ ਟਾਈਮ ਦਿਓ ਜੀ।

**ਮਾਨਯੋਗ ਸਪੀਕਰ** : ਤੁਹਾਡਾ ਮਤਲਬ ਹੈ ਕਿ ਮੈਂ ਆਪਣੀ ਕੁਮਿਟਮੈਂਟ ਵਾਪਸ ਲੈ ਲਵਾਂ। Please, sit down.

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਅੱਜ ਗੱਲਾਂ ਕੀਤੀਆਂ ਜਾਂਦੀਆਂ ਹਨ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਇਕ ਦਰਵੇਸ਼ ਨੇਤਾ 'ਸਰਦਾਰ ਪ੍ਰਕਾਸ਼ ਸਿੰਘ ਬਾਦਲ' ਸੇਧ ਦੇ ਰਹੇ ਹਨ। ਗਵਰਨਰ ਸਾਹਿਬ ਨੇ ਆਪਣੇ ਐਡਰੈੱਸ ਵਿਚ ਉਨ੍ਹਾਂ ਨੂੰ ਸੰਤ ਕਿਹਾ ਹੈ ਤਾਂ ਮੇਰੇ ਜਿਹੜੇ ਸਾਥੀ ਬੈਠੇ ਹਨ ਇਹ ਵੀ ਇਸ ਚੀਜ਼ ਨੂੰ ਮੰਨਦੇ ਹਨ। ਸਮਾਂ ਥੋੜ੍ਹਾ ਹੈ, ਮੈਂ ਜ਼ਿਆਦਾ ਗੱਲ ਨਹੀਂ ਕਰਾਂਗਾ। ਅੱਜ ਰਾਜਾ ਸਾਹਿਬ ਮੇਰਾ ਖਿਆਲ ਹੈ ਜੇ ਜਵਾਬ ਸੁਨਣਾ ਚਾਹੁੰਦੇ ਤਾਂ ਜ਼ਰੂਰ ਆਉਂਦੇ। ਉਹ ਡਰਦੇ ਨਹੀਂ ਆਏ ਕਿਉਂਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਰਾਜ ਨਹੀਂ ਕਰ ਰਹੀ, ਸਗੋਂ ਸੇਵਾ ਕਰ ਰਹੀ ਹੈ। ਅੱਜ ਅਮਨ ਤੇ ਸ਼ਾਂਤੀ ਦਾ ਮਾਹੌਲ ਹੈ ਕਿਉਂਕਿ ਲੋਕ ਰਾਜ ਵਿਚ ਜੋ ਜਨਤਾ ਕਿਸੇ ਸਰਕਾਰ ਨੂੰ ਚੁਣਦੀ ਹੈ ਉਹ ਸ਼ਾਂਤੀ ਦਾ ਮਾਹੌਲ ਚਾਹੁੰਦੀ ਹੈ, ਤਰੱਕੀ ਦਾ ਮਾਹੌਲ ਚਾਹੁੰਦੀ ਹੈ। ਉਹ ਚੀਜ਼ ਸਾਡੇ ਸਤਿਕਾਰਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਪ੍ਰਤੱਖ ਰੂਪ ਵਿਚ ਜਨਤਾ ਨੂੰ ਦਿਖਾ ਦਿੱਤੀ ਹੈ। ਮੈਂ ਦੋ-ਚਾਰ ਗੱਲਾਂ ਕਹਿ ਕੇ ਸਮਾਪਤ ਕਰ ਦਿਆਂਗਾ। ਕੱਲ੍ਹ ਰਾਜਾ ਸਾਹਿਬ ਕਹਿੰਦੇ ਸੀ ਕਿ ਬਾਦਲ ਸਾਹਿਬ ਤੁਸੀਂ ਬਿਜਲੀ ਕਿਥੋਂ ਲੈ ਕੇ ਆਓਗੇ। ਉਨ੍ਹਾਂ

[ਸਰਦਾਰ ਅਮਰਜੀਤ ਸਿੰਘ ਸਾਹੀ]
ਨੂੰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਹਾਨੂੰ ਇਸ ਗੱਲ ਦਾ ਪਤਾ ਨਹੀਂ ਹੈ ਕਿਸੇ ਪ੍ਰਾਜੈਕਟ ਨੂੰ ਬਣਾਉਣ ਲਈ ਸਮਾਂ ਤਾਂ ਲਗਦਾ ਹੀ ਹੈ। ਜਦੋਂ ਕਿਸੇ ਪ੍ਰੋਜੈਕਟ ਨੇ ਲਗਣਾ ਹੁੰਦਾ ਹੈ ਤਾਂ ਉਸ ਦੇ ਵਾਸਤੇ ਪਲਾਨ ਬਣਾਇਆ ਜਾਂਦਾ ਹੈ। ਇਨ੍ਹਾਂ ਨੂੰ ਪੁੱਛੋ ਕਿ ਤੁਸੀਂ ਪਿਛਲੇ ਸਮੇਂ ਦੇ ਵਿਚ ਕੀ ਕੀਤਾ ਹੈ? ਜੇ ਅੱਜ ਪੰਜਾਬ ਵਿਚ ਬਿਜਲੀ ਦੇ ਕੱਟ ਲਗਦੇ ਹਨ ਤਾਂ ਇਸ ਦੇ ਲਈ ਜ਼ੁੰਮੇਵਾਰ ਕੌਣ ਹਨ? ਇਸ ਦੇ ਜ਼ੁੰਮੇਵਾਰ ਸਾਡੇ ਸਾਹਮਣੇ ਬੈਠੀ ਵਿਰੋਧੀ ਧਿਰ ਦੇ ਵੀਰ ਹਨ। ਜਿਨ੍ਹਾਂ ਨੇ ਪਿਛਲੇ ਸਮੇਂ ਦੌਰਾਨ ਬਿਜਲੀ ਦੇ ਬਾਰੇ ਕੁਝ ਨਹੀਂ ਸੋਚਿਆ। (ਥੰਪਿੰਗ) ਅੱਜ ਇਹ ਕਿਸਾਨੀ ਦੀ ਗੱਲ ਕਰਦੇ ਹਨ। ਜੇ ਕਿਸਾਨ ਨੂੰ ਬਿਜਲੀ ਦੀ ਕਮੀ ਆ ਰਹੀ ਹੈ ਤਾਂ ਇਸ ਦੇ ਜ਼ੁੰਮੇਵਾਰ ਕੌਣ ਹਨ? ਬਾਦਲ ਸਾਹਿਬ ਨੇ ਜੇਕਰ ਕੋਈ ਪ੍ਰੋਜੈਕਟ ਲਾਏ ਹਨ ਤਾਂ ਉਨ੍ਹਾਂ ਨੇ ਜ਼ਰੂਰ ਕੁਝ ਸੋਚਿਆ ਹੈ। ਉਨ੍ਹਾਂ ਨੇ ਇਸ ਕਰਕੇ ਇਸ ਚੀਜ਼ ਨੂੰ ਸੋਚਿਆ ਹੈ ਕਿ 60 ਹਜ਼ਾਰ ਕਿਸਾਨਾਂ ਨੂੰ ਕੁਨੈਕਸ਼ਨ ਦੇਣਾ ਹੈ। 65 ਸੌ ਢਾਣੀਆਂ ਅਤੇ ਡੇਰਿਆਂ ਨੂੰ 24 ਘੰਟੇ ਬਿਜਲੀ ਦੀ ਸਪਲਾਈ ਦੇਣੀ ਹੈ। ਇਸ ਕਰਕੇ ਉਨ੍ਹਾਂ ਨੇ ਇਹ ਸਾਧਨ ਪੈਦਾ ਕੀਤੇ ਹਨ ਕਿ ਤਿੰਨ ਸਾਲ ਦੇ ਵਿਚ ਬਿਜਲੀ ਦੇ ਪ੍ਰੋਜੈਕਟ ਲਗਾ ਕੇ ਸਾਡੇ ਪੰਜਾਬ ਸੂਬੇ ਨੂੰ ਬਿਜਲੀ ਨਿਰਭਰ ਸੂਬਾ ਅਤੇ ਬਿਜਲੀ ਸਰਪਲੱਸ ਸੂਬਾ ਬਣਾਉਣਾ ਹੈ। ਇਥੇ ਗੱਲਾਂ ਕੀਤੀਆਂ ਜਾਂਦੀਆਂ ਹਨ।

ਸਪੀਕਰ ਸਾਹਿਬ, ਹੁਣ ਸਿਹਤ ਤੇ ਸਿੱਖਿਆ ਤੇ ਵੀ ਵਿਚਾਰ ਕਰ ਲਈਏ। ਇਹ ਬੜਾ ਅਹਿਮ ਮੁੱਦਾ ਹੈ ਕਿਉਂਕਿ ਇਨਸਾਨੀ ਜੀਵਨ ਵਾਸਤੇ ਸਿਹਤ ਦੇ ਨਾਲ-ਨਾਲ ਸਿੱਖਿਆ ਹੋਣੀ ਬਹੁਤ ਜ਼ਰੂਰੀ ਹੈ। ਮੇਰੇ ਕੋਲ ਇਸ ਨਾਲ ਸਬੰਧਤ ਅਖਬਾਰ ਦੀ ਕਟਿੰਗ ਵੀ ਹੈ। ਸਪੀਕਰ ਸਾਹਿਬ, ਮਾਸਟਰਾਂ ਦੀ ਗੱਲ ਤਾਂ ਇਕ ਪਾਸੇ ਰਹੀ, ਇਨ੍ਹਾਂ ਦੇ ਸਮੇਂ ਵਿਚ ਸਕੂਲਾਂ ਦਾ ਵੀ ਬਹੁਤ ਹੀ ਭੈੜਾ ਹਾਲ ਸੀ ਭਾਵੇਂ ਕਿ ਸਾਡੇ ਦੇਸ਼ ਨੂੰ ਆਜ਼ਾਦ ਹੋਇਆਂ ਤਕਰੀਬਨ 62 ਸਾਲ ਹੋ ਗਏ ਹਨ। ਸਾਡੇ ਬੱਚੇ ਅੱਜ ਵੀ ਸਕੂਲਾਂ ਵਿੱਚ ਟਾਟਾਂ ਤੇ ਬੈਠਦੇ ਹਨ। ਸਕੂਲਾਂ ਵਿਚ ਬੱਚਿਆਂ ਲਈ ਅੰਗਰੇਜ਼ੀ ਵਿਸ਼ੇ ਦੇ ਟੀਚਰ ਨਹੀਂ ਹਨ ਅਤੇ ਬੱਚਿਆਂ ਨੂੰ ਸੋਸ਼ਲ ਸਟੱਡੀ ਜਾਂ ਕਿਸੇ ਹੋਰ ਵਿਸ਼ੇ ਦੇ ਟੀਚਰ ਹੀ ਅੰਗਰੇਜ਼ੀ ਪੜ੍ਹਾਉਂਦੇ ਹਨ। ਅੱਜ ਸਾਡੀ ਸਰਕਾਰ 17,000 ਅਧਿਆਪਕ ਭਰਤੀ ਕਰਨ ਜਾ ਰਹੀ ਹੈ। ਇਹ ਸੋਚ ਸਾਡੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਹੈ। (ਥੰਪਿੰਗ) ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਦੀ ਇਹ ਸੋਚ ਹੈ।

ਮੇਰੇ ਸਤਿਕਾਰਯੋਗ ਜਾਖੜ ਸਾਹਿਬ ਨੇ ਇਰੀਗੇਸ਼ਨ ਬਾਰੇ ਗੱਲਾਂ ਕੀਤੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਾਖੜ ਸਾਹਿਬ ਤੁਸੀਂ ਤੇ ਗੱਲ ਸਿਰਫ ਅਬੋਹਰ ਦੀ ਹੀ ਕਰ ਦਿੱਤੀ ਹੈ ਪਰ ਜਿਹੜਾ ਕੰਢੀ ਏਰੀਆ ਹੈ, ਇਹ ਸੁੱਕਾ ਪਿਆ ਹੈ, ਕੰਢੀ ਏਰੀਆ ਬਾਰੇ ਕਿਹਾ ਜਾਂਦਾ ਹੈ ਕਿ ਇਹ ਕੰਢੀ ਨਹੀਂ 'ਰੰਡੀ' ਏਰੀਆ ਹੈ। ਤੁਸੀਂ ਦੇਖੋ ਕਿ ਉਥੇ ਅੱਜ ਪੀਣ ਦਾ ਪਾਣੀ ਨਹੀਂ ਹੈ ਅਤੇ ਹੋਰ ਕੋਈ ਸਾਧਨ ਨਹੀਂ ਹਨ। ਪਾਣੀ ਦਾ ਕੋਈ ਸਾਧਨ ਉਥੇ ਨਹੀਂ ਹੈ। ਪਿਛਲੇ ਪੰਜ ਸਾਲਾਂ ਦੇ ਵਿਚ ਤੁਸੀਂ ਇਕ ਵੀ ਸਾਧਨ ਐਸਾ ਨਹੀਂ ਪੈਦਾ ਕੀਤਾ ਕਿ ਕੰਢੀ ਦੇ ਲੋਕਾਂ ਨੂੰ ਪਾਣੀ ਦੀ ਸਹੂਲਤ ਦਿੱਤੀ ਜਾਵੇ। ਮੈਂ ਧੰਨਵਾਦ ਕਰਦਾ ਹਾਂ ਕਿ ਅੱਜ ਸਾਡੇ ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਇਥੇ ਆਏ ਹਨ, ਮੈਨੂੰ ਖੁਸ਼ੀ ਹੈ ਕਿ ਅੱਜ ਇਹ ਵਿਧਾਨ ਸਭਾ ਵਿਚ ਮੌਜੂਦ ਹਨ। ਪਿਛਲੇ ਸਮੇਂ ਦੇ ਦੌਰਾਨ ਮੇਰੇ ਹਲਕੇ ਦੇ ਵਿਚ ਇਨ੍ਹਾਂ ਨੇ ਕੰਢੀ ਏਰੀਏ ਦੇ ਵਿਚ ਜਾ ਕੇ 25 ਟਿਊਬਵੈਲਾਂ ਦਾ ਵਾਅਦਾ ਲੋਕਾਂ ਨਾਲ ਕੀਤਾ ਹੈ। ਪਹਿਲਾਂ ਕੋਈ ਇਹੋ ਜਿਹਾ ਸਾਧਨ ਮੌਜੂਦ ਨਹੀਂ ਸੀ। ਮੈਨੂੰ ਸਮਾਂ ਥੋੜ੍ਹਾ ਦਿੱਤਾ ਗਿਆ ਹੈ। ਅਗਲੀ ਗੱਲ ਕਿਸਾਨੀ ਦੀ ਆਉਂਦੀ ਹੈ..

ਮਾਨਯੋਗ ਸਪੀਕਰ : ਤੁਹਾਡੇ ਦੋ ਮਿੰਟ ਰਹਿ ਗਏ ਹਨ।

ਸਰਦਾਰ ਅਮਰਜੀਤ ਸਿੰਘ ਸਾਹੀ : ਪੰਜਾਬ ਕਿਸਾਨੀ ਨਿਰਭਰ ਰਾਜ ਹੈ। ਜੇ ਅੱਜ ਪੰਜਾਬ ਦੀ ਕਿਸਾਨੀ ਦੀ ਹਾਲਤ ਬਦ ਤੋਂ ਬਦਤਰ ਹੋਈ ਹੈ ਤਾਂ ਇਸ ਦੇ ਲਈ ਸੈਂਟਰ ਦੀ ਸਰਕਾਰ ਦੋਸ਼ੀ ਹੈ, ਯੂ.ਪੀ.ਏ. ਦੀ ਸਰਕਾਰ, ਕਾਂਗਰਸ ਸਰਕਾਰ ਦਾ ਦੋਸ਼ ਹੈ, ਜਿਸ ਨੇ ਕਦੇ ਵੀ ਕਿਸਾਨਾਂ ਵਾਸਤੇ ਕੁਝ ਨਹੀਂ ਕੀਤਾ, ਕੋਈ ਭਲਾ ਨਹੀਂ ਕੀਤਾ।

ਸਪੀਕਰ ਸਾਹਿਬ, ਆਹ (ਇਕ ਅਖਬਾਰ ਦਿਖਾਉਂਦੇ ਹੋਏ) ਇਕ ਅਖਬਾਰ ਬੋਲਦਾ ਹੈ ਕਿ ਕਿਸਾਨਾਂ ਨਾਲ ਧੋਖਾ ਕੀਤਾ ਗਿਆ ਹੈ। ਇਹ ਉਸ ਕਿਸਾਨ ਦੀ ਗੱਲ ਕਰਦੇ ਹਨ ਜਿਹੜਾ ਕਿ 50% ਹਿੱਸਾ ਸੈਂਟਰ ਪੂਲ ਦੇ ਵਿਚ ਅਨਾਜ ਦਿੰਦਾ ਹੈ। ਮੈਂ ਤਾਰੀਫ ਕਰਦਾ ਹਾਂ ਕਿ ਕਰਜ਼ਾ ਮੁਆਫ ਕੀਤਾ ਹੈ ਪਰ ਬੰਦਾ ਪੁੱਛੇ ਕਿ ਕਿੰਨਾ ਪੈਸਾ ਮੁਆਫ ਕੀਤਾ ਹੈ। ਇਸ ਦਾ ਅੰਦਾਜ਼ਾ ਲਗਾ ਕੇ ਵੇਖੋ। ਸਪੀਕਰ ਸਾਹਿਬ, 26 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਕਿਸਾਨਾਂ ਦੇ ਸਿਰ ਤੇ ਹੈ ਤੇ ਇਹ 12 ਸੌ ਕਰੋੜ ਰੁਪਿਆ ਮੁਆਫ ਕਰਕੇ ਬੜੀ ਬੱਲੇ-ਬੱਲੇ ਖੱਟਦੇ ਹਨ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਕੋਈ ਬੰਦਾ ਪੁੱਛੇ....

ਆਵਾਜ਼ਾਂ : ਕੀ ਕੋਈ ਮਾੜਾ ਕੀਤਾ ਹੈ?

ਸਰਦਾਰ ਅਮਰਜੀਤ ਸਿੰਘ ਸਾਹੀ : ਮਾੜਾ ਤਾਂ ਨਹੀਂ ਕੀਤਾ ਪਰ ਇਹ ਮਜ਼ਾਕ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਇਹ ਕੋਝਾ ਮਜ਼ਾਕ ਕੀਤਾ ਹੈ, ਉਸ ਨੂੰ ਸੁਪਨਾ ਤਾਂ ਕੋਈ ਹੋਰ ਦਿਖਾਇਆ ਗਿਆ ਪਰ ਕੀਤਾ ਕੁਝ ਹੋਰ ਗਿਆ।

ਸਰਦਾਰ ਰਿਪਜੀਤ ਸਿੰਘ ਬਰਾੜ : ਸਪੀਕਰ ਸਾਹਿਬ, ਮੈਂ ਇੱਕ ਬਹੁਤ ਹੀ ਮਹੱਤਵਪੂਰਨ ਵਿਸ਼ੇ ਤੇ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੇ ਕਿਸਾਨ ਇੱਕ ਹੈਕਟੇਅਰ ਜ਼ਮੀਨ ਤੋਂ ਘੱਟ ਦੇ ਮਾਲਕ ਸੀ, ਸੈਂਟਰ ਦੀ ਸਰਕਾਰ ਨੇ ਇਹੋ ਜਿਹੇ 63 ਫੀਸਦੀ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ ਹੈ। 1 ਤੋਂ 2 ਹੈਕਟੇਅਰ ਮਾਲਕੀ ਵਾਲੇ 18.8 ਫੀਸਦੀ ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਹਨ। 29 ਫੀਸਦੀ ਪੰਜਾਬ ਦੇ ਕਿਸਾਨ ਦਾ ਕਰਜ਼ਾ ਮੁਆਫ ਹੋਇਆ ਹੈ।

ਮਾਨਯੋਗ ਸਪੀਕਰ : ਕੀ ਇਹ ਪੁਆਇੰਟ ਆਫ ਆਰਡਰ ਹੈ?

ਆਵਾਜ਼ਾਂ : ਇਹ ਪੁਆਇੰਟ ਆਫ ਆਰਡਰ ਨਹੀਂ ਹੈ।

ਸਰਦਾਰ ਅਮਰਜੀਤ ਸਿੰਘ ਸਾਹੀ : ਇਹ ਅਖਬਾਰ ਮੇਰੇ ਹੱਥ ਵਿੱਚ ਹੈ। ਜੇ ਬਰਾੜ ਸਾਹਿਬ ਕਹਿਣ ਤਾਂ ਮੈਂ ਇਨ੍ਹਾਂ ਨੂੰ ਦੇ ਸਕਦਾ ਹਾਂ ਇਸ ਵਿੱਚ ਚਿਦੰਬਰਮ ਸਾਹਿਬ ਦੀ ਫੋਟੋ ਲੱਗੀ ਹੈ। ਇਸ ਵਿੱਚ ਚਿਦੰਬਰਮ ਸਾਹਿਬ ਕਹਿੰਦੇ ਹਨ, "Need to do more for farmers." ਇਸ ਵਿੱਚ ਪਵਾਰ ਸਾਹਿਬ ਦੀ ਫੋਟੋ ਵੀ ਹੈ, ਪਵਾਰ ਸਾਹਿਬ ਕਹਿੰਦੇ ਹਨ, ਕਿ "Unsure if loan waiver could curb farmer sucidies." ਇਹ ਪਵਾਰ ਸਾਹਿਬ ਸੈਂਟਰ ਦੇ ਖੇਤੀਬਾੜੀ ਮੰਤਰੀ ਸਾਹਿਬ ਹਨ ਇਹ ਕਹਿੰਦੇ ਹਨ, "We are not satisfied with what has been done so far." ਇਹ ਇਨ੍ਹਾਂ ਦੇ ਮੰਤਰੀ ਸਾਹਿਬ ਕਹਿੰਦੇ ਹਨ ਪਰ ਇਹ ਉਨ੍ਹਾਂ ਦੀ ਬੱਲੇ-ਬੱਲੇ ਖੱਟਦੇ ਹਨ ਅਤੇ ਕਿਸਾਨਾਂ ਨੂੰ ਕਹਿੰਦੇ ਹਨ ਕਿ ਉਨ੍ਹਾਂ ਦਾ ਧੰਨਵਾਦ ਕਰੋ। ਇਨ੍ਹਾਂ ਨੇ ਸਿਰਫ

[ਸਰਦਾਰ ਅਮਰਜੀਤ ਸਿੰਘ ਸਾਹੀ]

ਇੱਕ ਸਟੰਟ ਕੀਤਾ ਵੋਟਾਂ ਲੈਣ ਖਾਤਰ ਕਿਉਂਕਿ ਹੁਣ ਸਤੰਬਰ ਵਿੱਚ ਇਨ੍ਹਾਂ ਦੀਆਂ ਇਲੈਕਸ਼ਨਾਂ ਆਉਣੀਆਂ ਹਨ। ਸਪੀਕਰ ਸਾਹਿਬ, ਇਹ ਹੁਣ ਸੈਂਟਰ ਸਰਕਾਰ ਵਿੱਚ ਫਿਰ ** ** ਵਰਗਾ ਇੱਕ ਪ੍ਰਧਾਨ ਮੰਤਰੀ, ਅਫਸੋਸ ਨਾਲ ਕਹਿਣਾ ਪੈਂਦਾ ਹੈ, ਬੜਾ ਮਾਣ ਮਹਿਸੂਸ ਹੁੰਦਾ ਸੀ...

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਜੀ। ** ** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ?

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨਗੀ ਹੋਈ ਹੈ, ਭੱਠਲ ਸਾਹਿਬ ਨੇ ਵਿਚਾਰ ਰੱਖੇ ਹਨ ਪਰ ਮੈਂ ਤੁਹਾਡੇ ਧਿਆਨ ਵਿੱਚ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸੈਂਟਰ ਸਰਕਾਰ ਨੂੰ ਇੱਕ ਹਨੇਰੀ ਆਉਂਦੀ ਦਿੱਸਦੀ ਸੀ...

**ਮਾਨਯੋਗ ਸਪੀਕਰ** : ਇੱਕ ਮਿੰਟ ਵਿੱਚ ਵਾਈਂਡ ਅੱਪ ਕਰੋ।

**ਸਰਦਾਰ ਅਮਰਜੀਤ ਸਿੰਘ ਸਾਹੀ** : ਇਨ੍ਹਾਂ ਨੂੰ ਹਾਲਾਤ ਦਿੱਸਦੇ ਸਨ ਕਿ ਪੰਜਾਬ ਸਾਰਾ ਇਕੱਠਾ ਹੋ ਕੇ ਦਿੱਲੀ ਵੱਲ ਤੁਰ ਪਿਆ ਹੈ। ਇਹ ਡਰਦੇ ਸਨ ਕਿ ਬਘੇਲ ਸਿੰਘ ਵਾਂਗੂੰ ਕਿਤੇ ਝੰਡਾ ਦਿੱਲੀ ਵਿੱਚ ਮੁੜ ਕੇ ਉਨ੍ਹਾਂ ਦਾ ਨਾ ਲੱਗ ਜਾਵੇ। ਇਹ ਇਸ ਕਰਕੇ ਡਰਦੇ ਮੰਨ ਗਏ, ਇਸ ਕਰਕੇ ਹੀ ਮੰਨੇ ਹਨ। ਜੇਕਰ ਤੁਹਾਡੇ ਕਰਕੇ ਗੱਲ ਮੰਨੀ ਹੁੰਦੀ ਤਾਂ 4 ਸਾਲ ਤੋਂ ਸੈਂਟਰ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਸੀ, ਤੁਸੀਂ ਉਸ ਵੇਲੇ ਨਾ ਗੱਲ ਮਨਾ ਲਈ। ਤੁਸੀਂ ਉਦੋਂ ਕਰਜ਼ੇ ਨਾ ਮੁਆਫ ਕਰਵਾ ਦਿੱਤੇ? ਇਹ ਹੁਣ ਜੋ ਕਰਜ਼ੇ ਮੁਆਫ ਹੋਏ ਹਨ ਤਾਂ ਬਾਦਲ ਸਾਹਿਬ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇ ਯਤਨਾਂ ਕਰਕੇ ਹੋਏ ਹਨ, ਉਨ੍ਹਾਂ ਦੀ ਪੈਰਵੀ ਕਰਕੇ ਇਹ ਹੋਇਆ ਹੈ।

**ਮਾਨਯੋਗ ਸਪੀਕਰ** : ਟਾਈਮ ਤੁਹਾਡਾ ਸਮਾਪਤ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਸਿਰਫ ਇੱਕ ਮਿੰਟ ਹੋਰ ਲਵਾਂਗਾ। ਮੈਂ ਇੱਕ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 19,000 ਕਰੋੜ ਰੁਪਏ ਦਾ ਪ੍ਰਾਜੈਕਟ ਬਠਿੰਡਾ ਰਿਫਾਈਨਰੀ ਦਾ ਸੀ, ਉਹ ਬੰਦ ਬਸਤੇ ਵਿੱਚ ਪਾ ਕੇ ਰੱਖਿਆ ਗਿਆ, ਹੁਣ ਇਹ ਪੰਜਾਬ ਦੀ ਤਰੱਕੀ ਦੀ ਗੱਲ ਕਰਦੇ ਹਨ। ਰਾਜਾ ਸਾਹਿਬ ਜਦੋਂ ਇਥੇ ਰੂਲਿੰਗ ਬੈਂਚਾਂ ਤੇ ਬੈਠਦੇ ਹੁੰਦੇ ਸੀ ਤਾਂ ਕਹਿੰਦੇ ਹੁੰਦੇ ਸੀ "ਕੁੱਟ ਦਿਆਂਗੇ, ਘਸੀਟ ਦਿਆਂਗੇ, ਲੰਮੇ ਪਾ ਦਿਆਂਗੇ।" ਮੈਨੂੰ ਖੁਸ਼ੀ ਹੈ ਕਿ ਬਾਦਲ ਸਾਹਿਬ ਨੇ ਇਹੋ ਜਿਹੀ ਕੋਈ ਨੀਤੀ ਨਹੀਂ ਅਪਣਾਈ। ਅੱਜ ਅਖਬਾਰ ਵੀ ਬੋਲਦੇ ਹਨ ਕਿ ਜਦੋਂ ਮੋਫਰ ਸਾਹਿਬ ਨੇ ਕੋਈ ਆਪਣੀ ਗੱਲ ਆਖੀ ਤਾਂ ਬਾਦਲ ਸਾਹਿਬ ਨੇ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਉਨ੍ਹਾਂ ਦੇ ਪਰਿਵਾਰ ਦਾ ਕੋਈ ਬੰਦਾ ਅਰੈਸਟ ਨਹੀਂ ਕੀਤਾ ਜਾਵੇਗਾ।

---

*Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਾਹੀ ਸਾਹਿਬ ਨੇ ਆਪਣੇ ਵਿਚਾਰ ਰੱਖਦਿਆਂ ਹੋਇਆਂ ਸਾਡੇ ਦੇਸ਼ ਦੇ ਆਨਰੇਬਲ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਵਾਸਤੇ ** ਸ਼ਬਦ ਵਰਤਿਆ ਹੈ। ਇਹ ਅਨਪਾਰਲੀਮੈਂਟਰੀ ਸ਼ਬਦ ਹੈ। ਇੱਕ ਅਜਿਹਾ ਵਿਅਕਤੀ ਜਿਸ ਤੇ ਸਾਰੀ ਦੁਨੀਆ ਮਾਣ ਕਰਦੀ ਹੋਵੇ ਅਤੇ ਜਿਹੜਾ ਬਹੁਤ ਹੀ ਇਮਾਨਦਾਰ ਅਤੇ ਕਾਮਯਾਬ ਪ੍ਰਧਾਨ ਮੰਤਰੀ ਹੋਵੇ, ਉਸ ਨੂੰ ** ਕਹਿਣਾ ਸ਼ੋਭਾ ਨਹੀਂ ਦਿੰਦਾ। ਇਸ ਕਰਕੇ ਇਹ ਸ਼ਬਦ ਐਕਸਪੰਜ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਜਿਥੇ ਕਿਤੇ ਇਹ ਲਫਜ਼ ਵਰਤਿਆ ਗਿਆ ਹੈ, ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਅਮਰਜੀਤ ਸਿੰਘ ਸਾਹੀ :** ਪੰਜਾਬ ਵਾਸਤੇ ਇਸ ਪ੍ਰਧਾਨ ਮੰਤਰੀ ਨੇ ਇਕ ਡੱਕੇ ਦਾ ਵੀ ਕੰਮ ਨਹੀਂ ਕੀਤਾ। ਮੈਂ ਬਾਦਲ ਸਾਹਿਬ ਦੇ ਧਿਆਨ ਲਿਆਉਣਾ ਚਾਹੁੰਦਾ ਹਾਂ ਕਿ.......

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਸਮਾਪਤ ਹੋ ਗਿਆ ਹੈ। ਹੁਣ ਬੈਠ ਜਾਓ।

**ਸ਼੍ਰੀ ਬ੍ਰਹਮ ਮਹਿੰਦਰਾ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਦੋਂ ਤੁਹਾਡੀ ਪ੍ਰਧਾਨਗੀ ਥੱਲੇ ਬੀ.ਏ.ਸੀ. ਦੀ ਮੀਟਿੰਗ ਹੋ ਰਹੀ ਸੀ ਤਾਂ ਤੁਸੀਂ ਕਿਹਾ ਸੀ ਕਿ ਮੈਂ ਆਪੋਜ਼ੀਸ਼ਨ ਬੈਂਚਿਜ ਨੂੰ ਖੁੱਲ੍ਹਾ ਟਾਈਮ ਦਿਆਂਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਐਡਰੈੱਸ ਇਕ ਬੜਾ ਇੰਪਾਰਟੈਂਟ ਡਾਕੂਮੈਂਟ ਹੁੰਦਾ ਹੈ ਅਤੇ ਇਹ ਹਮੇਸ਼ਾ ਰਵਾਇਤ ਰਹੀ ਹੈ ਕਿ ਜੇ ਸਮੇਂ ਦੀ ਘਾਟ ਹੋਵੇ ਤਾਂ ਹਾਊਸ ਦਾ ਸਮਾਂ ਐਕਸਟੈਂਡ ਕਰ ਦਿੱਤਾ ਜਾਂਦਾ ਹੈ। ਇਸ ਕਰਕੇ ਸਾਨੂੰ ਬੋਲਣ ਵਾਸਤੇ ਪੂਰਾ ਟਾਈਮ ਦਿੱਤਾ ਜਾਵੇ।

**ਮਾਨਯੋਗ ਸਪੀਕਰ :** ਮੈਂ ਤੁਹਾਡੀ ਪਾਰਟੀ ਨੂੰ ਟਾਈਮ ਦੇ ਰਿਹਾ ਹਾਂ। ਖਹਿਰਾ ਜੀ, ਤੁਸੀਂ ਬੋਲੋ। ਮੈਂ ਤੁਹਾਨੂੰ ਸਿਰਫ 10 ਮਿੰਟ ਦਿਆਂਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਮੈਂ ਤੁਹਾਡਾ ਰਿਣੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈੱਸ ਤੇ ਰੱਖੇ ਗਏ ਧੰਨਵਾਦੀ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਦਨ ਦਾ ਧਿਆਨ ਗਵਰਨਰ ਐਡਰੈੱਸ ਵਿਚਲੇ 4-5 ਅਹਿਮ ਮੁੱਦਿਆਂ ਵੱਲ ਆਕਰਸ਼ਿਤ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੂੰ ਸਰਕਾਰ ਨੇ ਗਵਰਨਰ ਸਾਹਿਬ ਦੇ ਮੂੰਹ ਵਿਚ ਪੁਆ ਕੇ ਅਖਵਾਇਆ। ਗਵਰਨਰ ਸਾਹਿਬ ਆਪ ਬੜੇ ਡੈਕੋਰੇਟਿਡ ਫੌਜੀ ਹਨ ਅਤੇ ਹਿੰਦੁਸਤਾਨ ਦੀ ਫੌਜ ਦੇ ਉਹ ਕਮਾਂਡਰ-ਇਨ-ਚੀਫ ਵੀ ਰਹੇ ਹਨ। ਉਨ੍ਹਾਂ ਕੋਲੋਂ ਸਰਕਾਰ ਦੀ ਅਤੇ ਬਾਦਲ ਸਾਹਿਬ ਦੀ ਇਹੋ ਜਿਹੀ ਸ਼ੁਹਰਤ ਕਰਵਾਉਣੀ ਸ਼ੋਭਾ ਨਹੀਂ ਦਿੰਦੀ। ਇਨ੍ਹਾਂ ਨੂੰ ਉਨ੍ਹਾਂ ਤੋਂ ਸੱਚੀਆਂ ਗੱਲਾਂ ਹੀ ਬਿਆਨ ਕਰਵਾਉਣੀਆਂ ਚਾਹੀਦੀਆਂ ਸਨ ਲੇਕਿਨ ਕੋਈ ਕੰਮ ਦੀ ਗੱਲ ਇਨ੍ਹਾਂ ਦੇ ਇਕ ਸਾਲ ਦੇ ਰਾਜ ਵਿਚ ਇੱਕ ਵੀ ਨਹੀਂ ਹੋਈ। ਸੰਤ ਅਜੀਤ ਸਿੰਘ

---

*Expunged as ordered by the Chair.

[ਸਰਦਾਰ ਸੁਖਪਾਲ ਸਿੰਘ ਖਹਿਰਾ]

ਜੋ ਕਿ ਰੋਪੜ ਜ਼ਿਲ੍ਹੇ ਨੂੰ ਰਿਪਰਜ਼ੈਂਟ ਕਰਦੇ ਹਨ, ਇਹ ਹਿੰਦੁਸਤਾਨ ਟਾਈਮਜ਼ ਦੀ ਰਿਪੋਰਟ ਹੈ ਜਿਸ ਵਿਚ ਉਨ੍ਹਾਂ ਨੇ ਕਿਹਾ ਹੈ—

"MLA threatens if the Government fails to pay proper attention to the development of Ropar. I can even sit on indefinate fast or contemplate quitting as a MLA. The assertion is endorsed by a Senior leader R.S. Parmar." ਇਹ ਕਿਹੜੀਆਂ ਗੱਲਾਂ ਕਰਦੇ ਹਨ। ਪਿਛਲੇ ਇਕ ਸਾਲ ਵਿਚ ਕਿਹੜੀਆਂ ਇਨ੍ਹਾਂ ਨੇ ਪ੍ਰਾਪਤੀਆਂ ਕੀਤੀਆਂ ਹਨ ਜਿਨ੍ਹਾਂ ਦਾ ਇਹ ਵਾਰ-ਵਾਰ ਜ਼ਿਕਰ ਕਰਦੇ ਹਨ। ਇਨ੍ਹਾਂ ਦੇ ਮੈਂਬਰ 69-69 ਵਾਰ ਬਾਦਲ ਸਾਹਿਬ ਦਾ ਨਾਂ ਆਪਣੀ ਸਪੀਚ ਵਿਚ ਲੈਂਦੇ ਹਨ। ਠੀਕ ਹੈ ਕਿ ਖੁਸ਼ਾਮਦ ਕਰਨੀ ਪੈਂਦੀ ਹੈ ਲੇਕਿਨ ਖੁਸ਼ਾਮਦ ਦੀ ਕੋਈ ਹੱਦ ਹੁੰਦੀ ਹੈ। ਇਨ੍ਹਾਂ ਦੀ ਮਜਬੂਰੀ ਹੋ ਸਕਦੀ ਹੈ ਕਿਉਂਕਿ ਕਿਸੇ ਐਮ.ਐਲ.ਏ. ਨੇ ਵਜ਼ੀਰ ਬਣਨਾ ਹੈ ਜਾਂ ਪਾਰਲੀਮੈਂਟਰੀ ਸੈਕਟਰੀ ਬਣਨਾ ਹੈ ਪਰ ਸਿਕੋਫੈਂਸੀ ਦੀ ਕੋਈ ਹੱਦ ਤਾਂ ਹੁੰਦੀ ਹੀ ਹੈ। ਮੈਂ ਤੁਹਾਡੇ ਸਾਹਮਣੇ ਡਿਵੈਲਪਮੈਂਟ ਦੀ ਇਕ ਵੱਡੀ ਐਗਜ਼ਾਂਪਲ ਰੱਖਦਾ ਹਾਂ। ਇਹ ਤੁਹਾਡੇ ਆਪਣੇ ਐਮ.ਐਲ.ਏ. ਹੀ ਕਹਿ ਰਹੇ ਹਨ, ਕੋਈ ਆਪੋਜ਼ੀਸ਼ਨ ਦੇ ਨਹੀਂ ਕਹਿ ਰਹੇ। ਸੰਤ ਅਜੀਤ ਸਿੰਘ ਇਸ ਵੇਲੇ ਹਾਜ਼ਰ ਨਹੀਂ ਹਨ। ਸਹੀ ਮਾਅਨਿਆਂ ਵਿਚ ਸੰਤ ਲਫਜ਼ ਉਨ੍ਹਾਂ ਲੋਕਾਂ ਤੇ ਢੁੱਕਦਾ ਹੈ ਜਿਹੜੇ ਆਪਣੀ ਹੀ ਸਰਕਾਰ ਦੇ ਖਿਲਾਫ ਲੋਕਾਂ ਦੇ ਹੱਕ ਵਿਚ ਬੋਲਣ ਦੀ ਸਮਰੱਥਾ ਰੱਖਦੇ ਹੋਣ। ਗਵਰਨਰ ਐਡਰੈੱਸ ਵਿਚ ਆਇਆ ਹੈ ਕਿ ਬਾਦਲ ਸਾਹਿਬ ਇਕ ਸੰਤ ਹਨ। ਠੀਕ ਹੈ ਕਿ ਇਨ੍ਹਾਂ ਦਾ ਤਜਰਬਾ ਬੜਾ ਹੈ, ਮੁੱਖ ਮੰਤਰੀ ਬਣਨ ਦੀ ਸਮਰੱਥਾ ਬੜੀ ਰੱਖਦੇ ਹਨ ਅਤੇ ਵੋਟਾਂ ਦੀ *** ਵਿਚ ਬੜੇ ਮਾਹਿਰ ਹਨ।

**ਮਾਨਯੋਗ ਸਪੀਕਰ** : ** ** ਵਾਲਾ ਲਫ਼ਜ਼ ਐਕਸਪੰਜ ਕਰ ਦਿਓ...(ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਸੰਤ ਸ਼ਬਦ ਜਿਹੜਾ ਵਰਤਿਆ ਗਿਆ ਹੈ, ਮੈਂ ਤੁਹਾਡੇ ਜ਼ਰੀਏ ਉਸ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਕਦੇ ਸੁਣਿਆ ਹੈ ਕਿਸੇ ਸੰਤ ਨੂੰ ਜਿਸ ਦੇ ਖਿਲਾਫ ਭ੍ਰਿਸ਼ਟਾਚਾਰ ਦੇ ਮੁਕੱਦਮੇ ਕੋਰਟਾਂ ਦੇ ਵਿੱਚ ਚਲਦੇ ਹੋਣ.....(ਵਿਘਨ)

**ਮਾਨਯੋਗ ਸਪੀਕਰ** : ਮੈਂ ਇਹ ਰਿਮਾਰਕਸ ਐਕਸਪੰਜ ਕਰਵਾ ਦਿੱਤੇ ਹਨ। ...(ਵਿਘਨ) Please sit down.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਦੇ.....(ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਖਹਿਰਾ ਸਾਹਿਬ ਜਦੋਂ ਵੀ ਉਠਦੇ ਹਨ ਤਾਂ ਇਨ੍ਹਾਂ ਦਾ ਟੀਚਾ ਹੁੰਦਾ ਹੈ, ਰੌਲਾ ਪਾਉਣਾ ਅਤੇ ਭੜਕਾਊ ਗੱਲ ਕਰਨਾ ਜਿਸ ਨਾਲ ਇਹ ਸਵੇਰੇ ਅਖਬਾਰ ਦੀ ਸੁਰਖੀ ਬਣਨ। ...(ਵਿਘਨ)

---

*Expunged as ordered by the Chair.

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਇਨ੍ਹਾਂ ਨੇ ਗਵਰਨਰ ਸਾਹਿਬ ਦੇ ਮੂੰਹ ਤੋਂ ਲਫਜ਼ ਕਢਵਾਏ, it means that he is doubting the capability of the Governor.

**ਮਾਨਯੋਗ ਸਪੀਕਰ :** ਗਵਰਨਰ ਸਾਹਿਬ ਨੇ ਜੋ ਬੋਲਿਆ ਹੈ, ਉਹ ਆਪਣੇ ਹੋਸ਼ ਹਵਾਸ ਵਿੱਚ ਬੋਲਿਆ ਹੈ। ਜੋ ਉਨ੍ਹਾਂ ਨੂੰ ਲਿਖ ਦਿੱਤਾ ਜਾਂਦਾ ਹੈ he has the right to delete. ਉਨ੍ਹਾਂ ਨੇ ਆਪਣੀ ਪੂਰੀ ਸੋਚ ਸਮਝ ਦੇ ਨਾਲ ਗੱਲ ਕੀਤੀ ਹੈ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ :** ਇਹ ਵਾਰ-ਵਾਰ ਗਵਰਨਰ ਸਾਹਿਬ ਤੇ ਪ੍ਰਸ਼ਨ ਚਿੰਨ੍ਹ ਉਠਾਉਂਦੇ ਹਨ। ਇਨ੍ਹਾਂ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਸਟੇਟ ਦੀ ਪਾਲਿਸੀ ਹੈ, ਹੈੱਡ ਆਫ ਦਿ ਸਟੇਟ ਗਵਰਨਰ ਸਾਹਿਬ ਨੇ ਇੱਥੇ ਆਖਿਆ ਹੈ। ਖਹਿਰਾ ਸਾਹਿਬ, ਤੁਸੀਂ ਅੱਗੇ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਅੱਜ ਮੈਨੂੰ ਮੌਕਾ ਮਿਲਿਆ ਹੈ, ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਮਨਿਸਟਰ ਸਾਹਿਬ, ਇਨ੍ਹਾਂ ਨੂੰ ਮੇਰਾ ਨਾਂ ਵੀ ਪਤਾ ਨਹੀਂ। ਇਹ ਮੇਰੀ ਕਾਂਸਟੀਚੂਐਂਸੀ ਵਿੱਚ ਗਏ। ਕਬੱਡੀ ਦਾ ਮੈਚ ਸੀ, ਗੁਰਦਾਸ ਮਾਨ ਵੀ ਆਇਆ ਹੋਇਆ ਸੀ। ਇਨ੍ਹਾਂ ਨੇ ਕਿਹਾ ਕਿ ਕੋਈ ਖਹਿਰਾ ਖੁਰ੍ਹਾ, ਐਮ.ਐਲ.ਏ. ਭੁਲੱਥ ਦਾ ਹੈ। ਮੈਂ ਤੁਹਾਡੇ ਜ਼ਰੀਏ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਹ ਕਹਿ ਕੇ ਭੁਲੱਥ ਦੇ 1 ਲੱਖ 9 ਹਜ਼ਾਰ ਵੋਟਰਾਂ ਦੀ ਤੌਹੀਨ ਕੀਤੀ ਹੈ। ਜੇਕਰ ਇਨ੍ਹਾਂ ਨੂੰ ਮੇਰੇ ਨਾਂ ਦਾ ਵੀ ਨਹੀਂ ਪਤਾ ਤਾਂ ਤੁਸੀਂ ਇਨ੍ਹਾਂ ਨੂੰ ਮੇਰੀ ਇੰਟਰੋਡਕਸ਼ਨ ਕਰਵਾ ਦਿਓ ਤਾਂ ਕਿ ਇਨ੍ਹਾਂ ਨੂੰ ਮੇਰੇ ਨਾਂ ਦਾ ਪਤਾ ਲੱਗ ਜਾਵੇ। ਜੇਕਰ ਇਨ੍ਹਾਂ ਨੂੰ ਮੇਰੇ ਨਾਂ ਦਾ ਪਤਾ ਨਹੀਂ ਫਿਰ ਤਾਂ ਇਨ੍ਹਾਂ ਨੂੰ ਵਜ਼ੀਰ ਬਣਨ ਦਾ ਵੀ ਹੱਕ ਨਹੀਂ ਹੈ। ਇਹ ਵਜ਼ੀਰ ਆਪਣੀ ਕਾਬਲੀਅਤ ਨਾਲ ਨਹੀਂ ਬਣੇ। ਇਹ ਬਾਦਲ ਸਾਹਿਬ ਨਾਲ ਰਿਸ਼ਤੇਦਾਰੀ ਕਰਕੇ ਬਣੇ ਹਨ। ....(ਵਿਘਨ).....ਤੁਸੀਂ ਆਪਣੇ ਚੈਂਬਰ ਵਿੱਚ ਬੁਲਾ ਲਓ। ਉਥੇ ਦੱਸ ਦਿਆਂਗਾ ਕਿ ਮੈਂ ਕਿਹੜੀ ਆਂਟੀ ਨੂੰ ਹਰਾ ਕੇ ਇਥੇ ਆਇਆ ਹਾਂ।

**ਮਾਨਯੋਗ ਸਪੀਕਰ :** ਤੁਸੀਂ ਗਵਰਨਰ ਐਡਰੈਸ ਤੇ ਹੀ ਬੋਲੋ।

**Sardar Sukhpal Singh Khaira :** He should also be careful while addressing the other Members of the House.

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ :** ਇਸ ਪਿਓ ਦੇ ਪੁੱਤ ਨੂੰ ਅਖਬਾਰ ਦੀ ਸੁਰਖੀ ਬਣਾਉਣ ਤੋਂ ਇਲਾਵਾ ਹੋਰ ਕੋਈ ਕੰਮ ਹੀ ਨਹੀਂ ਹੈ। What a way?

**ਸਰਦਾਰ ਸੁਖਪਾਲ ਸਿੰਘ ਖਹਿਰਾ :** ਮੇਰੇ ਹਲਕੇ ਵਿੱਚ ਹੂਟਿੰਗ ਹੋਈ ਇਨ੍ਹਾਂ ਨੂੰ ਤੁਸੀਂ ਆਪਣੇ ਚੈਂਬਰ ਵਿੱਚ ਸੱਦ ਲਓ। ਮੈਂ ਇਨ੍ਹਾਂ ਨੂੰ ਦੱਸ ਦਿਆਂਗਾ ਕਿ ਕਿਹੜੀ ਆਂਟੀ ਨੂੰ ਮੈ ਹਰਾ ਕੇ ਆਇਆ ਹਾਂ।

**ਮਾਨਯੋਗ ਸਪੀਕਰ :** ਤੁਸੀਂ ਗਵਰਨਰ ਐਡਰੈਸ ਤੇ ਹੀ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਜਿਹੜਾ ਸ਼ਬਦ 'ਸੰਤ' ਵਰਤਿਆ ਗਿਆ ਹੈ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕਿੰਨੇ ਸੰਤ ਹਨ ਜਿਨ੍ਹਾਂ ਦੇ ਖਿਲਾਫ ਚਾਰਜਿਜ ਫਰੇਮ ਹੋਏ ਹੋਏ ਹਨ.....(ਵਿਘਨ)....

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਬੜੀ ਹੈਰਾਨਗੀ ਦੀ ਗੱਲ ਹੈ ਕਿ ਖਹਿਰਾ ਸਾਹਿਬ ਨੇ ਹੁਣ ਇਕ ਚੀਜ਼ ਨੂੰ ਚੁੱਕ ਲਿਆ ਹੈ ਕਿ ਗਵਰਨਰ ਸਾਹਿਬ ਨੇ ਬਾਦਲ ਸਾਹਿਬ ਨੂੰ ਸੰਤ ਕਿਉਂ ਕਿਹਾ, ਕਿਸ ਗੱਲ ਲਈ ਕਿਹਾ ਗਿਆ ਹੈ? ਅੱਜ ਸਵੇਰੇ ਹੀ ਜਿਸ ਵੇਲੇ ਇਨ੍ਹਾਂ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਕਿਹਾ ਹੈ ਕਿ ਤੁਹਾਡੇ ਵਰਗੇ ਸੰਤ ਆਦਮੀ ਨੂੰ ਅੱਗੇ ਸੋਚਣਾ ਚਾਹੀਦਾ ਹੈ। ਆਪਣੀਆਂ ਚੀਜ਼ਾਂ ਨੂੰ ਆਪ ਕੰਟਰਾਡਿਕਟ ਕਰਨਾ ਇਨ੍ਹਾਂ ਦੀ ਆਦਤ ਬਣ ਚੁੱਕੀ ਹੈ। ਇਹ ਜਿਸ ਬੰਦੇ ਨੂੰ ਵੀ ਬੋਲਦੇ ਹਨ, ਕੋਈ ਹਿਸਾਬ ਨਾਲ ਨਹੀਂ ਬੋਲਦੇ। ਜੇਕਰ 'ਸੰਤ' ਕਿਹਾ ਗਿਆ ਹੈ ਤਾਂ ਉਸ ਬੰਦੇ ਦੀ ਸ਼ਖਸੀਅਤ ਨੂੰ ਠੀਕ ਕਿਹਾ ਗਿਆ ਹੈ। ਸੰਤ ਭਗਵੇਂ ਕਪੜਿਆਂ ਵਾਲੇ ਹੀ ਨਹੀਂ ਹੁੰਦੇ। ਜਿਹੜੇ ਲੋਕ ਸਮਾਜ ਵਿੱਚ ਰਹਿ ਕੇ ਸਮਾਜ ਦੀ ਸੇਵਾ ਕਰਦੇ ਹਨ ਉਨ੍ਹਾਂ ਨੂੰ ਵੀ ਸੰਤ ਕਿਹਾ ਜਾਂਦਾ ਹੈ। ਜਿਸ ਇਨਸਾਨ ਨੇ 50 ਸਾਲ ਲੋਕਾਂ ਦੀ ਸੇਵਾ ਕੀਤੀ ਅਤੇ ਕਿਸੇ ਨੂੰ ਚੂੰਢੀ ਤੱਕ ਨਹੀਂ ਵੱਢੀ ਜੇ ਉਹ ਸੰਤ ਨਹੀਂ ਤਾਂ ਹੋਰ ਕੀ ਹੈ? ਇਨ੍ਹਾਂ ਨੇ ਕਿਸੇ ਨਾਲ ਵੈਨਡੈਟਾ ਨਹੀਂ ਕੀਤਾ ਜੇਕਰ ਉਹ ਸੰਤ ਨਹੀਂ ਤਾਂ ਹੋਰ ਕੀ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਜੋ ਮੈਂ ਪਹਿਲਾਂ ਕਿਹਾ ਸੀ, ਮੈਂ ਉਸ ਤੇ ਸਟਿਕ ਕਰਦਾ ਹਾਂ। ਅੱਜ ਤੱਕ ਰੋਪੜ ਦੀ ਅਦਾਲਤ ਵਿੱਚ ਚਾਰਜਿਜ਼ ਫਰੇਮਡ ਹਨ। This sort of making a statement by the Hon'ble Governor is highly objectionable..... (Interruptions)

**ਮਾਨਯੋਗ ਸਪੀਕਰ** : ਤੁਸੀਂ ਅੱਗੇ ਬੋਲੋ, ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਅੱਜ ਤੱਕ ਦੇ ਇਨ੍ਹਾਂ ਦੇ 50 ਸਾਲ ਦੇ ਪੁਲੀਟੀਕਲ ਕੈਰੀਅਰ ਦੀ ਗੱਲ ਹੈ। ਇਹ ਕੱਲ੍ਹ ਕੈਪਟਨ ਅਮਰਿੰਦਰ ਸਿੰਘ ਹੋਰਾਂ ਨੂੰ ਕਹਿ ਰਹੇ ਸਨ ਕਿ ਕੋਈ ਆਪਣੀ ਇਕ ਹੀ ਉਪਲਬਧੀ ਗਿਣਵਾਓ।....

**ਮਾਨਯੋਗ ਸਪੀਕਰ** : ਤੁਸੀਂ ਬਾਦਲ ਸਾਹਿਬ ਦਾ ਟਾਈਮ ਕਿਉਂ ਖਰਾਬ ਕਰਦੇ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਆਨਰੇਬਲ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਆਪਣੇ 50 ਸਾਲ ਦੇ ਪੁਲੀਟੀਕਲ ਕੈਰੀਅਰ ਵਿਚ ਆਪਣੀ ਕੋਈ ਇਕ ਵੀ ਉਪਲਬਧੀ ਗਿਣਵਾ ਸਕਦੇ ਹਨ ?......(ਸ਼ੋਰ) (ਵਿਘਨ) ਕੀ ਪੰਜਾਬੀ ਬੋਲਦੇ ਇਲਾਕੇ ਮੰਗੇ ? ਕੀ 1984 ਦੇ ਦੰਗਿਆਂ ਦੀ ਕੋਈ ਗੱਲ ਕੀਤੀ? ਕੇਵਲ 4 ਵਾਰੀ ਮੁੱਖ ਮੰਤਰੀ ਬਣ ਜਾਣਾ ਹੀ ਕੋਈ ਵੱਡੀ ਗੱਲ ਨਹੀਂ ਹੈ। ਕੈਪਟਨ ਅਮਰਿੰਦਰ ਸਿੰਘ ਨੇ ਪਾਣੀਆਂ ਦਾ ਮਾਮਲਾ ਕਲਿੰਚ ਕੀਤਾ।...

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਜਦੋਂ ਇਥੇ ਜਾਖੜ ਸਾਹਿਬ ਬੋਲੇ ਹਨ ਤਾਂ ਇਧਰੋਂ ਕੋਈ ਵੀ ਮੈਂਬਰ ਨਹੀਂ ਉਠਿਆ। ਉਨ੍ਹਾਂ ਨੇ ਚੰਗੀਆਂ ਗੱਲਾਂ ਕੀਤੀਆਂ ਹਨ। ਮਗਰ ਖਹਿਰਾ ਸਾਹਿਬ ਜਦੋਂ ਬੋਲਦੇ ਹਨ, ਜਿਵੇਂ ਮੈਂ ਪਹਿਲਾਂ ਵੀ ਕਿਹਾ ਹੈ

ਕਿ ਇਹ ਸੁਰਖੀਆਂ ਵਿਚ ਆਉਣਾ ਚਾਹੁੰਦੇ ਹਨ। ਜਿਵੇਂ ਸਾਹਨੀ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ। ਖਹਿਰਾ ਸਾਹਿਬ ਨੇ ਸਵੇਰੇ ਹਾਦਸੇ ਵਿਚ ਮਾਰੇ ਗਏ ਅਤੇ ਜ਼ਖ਼ਮੀ ਹੋਏ ਵਿਅਕਤੀਆਂ ਨੂੰ ਮੁਆਵਜ਼ਾ ਦੇਣ ਬਾਰੇ ਗੱਲ ਕੀਤੀ ਅਤੇ ਇਨ੍ਹਾਂ ਦੀ ਉਹ ਗੱਲ ਸੀ.ਐਮ. ਸਾਹਿਬ ਨੇ ਇਕ ਮਿੰਟ ਵਿਚ ਹੀ ਪ੍ਰਵਾਨ ਕਰ ਲਈ। ਇਹ ਪਹਿਲਾਂ ਵੀ ਰੌਲਾ ਪਾਉਂਦੇ ਸੀ ਕਿ ਮੇਰੇ ਉਤੇ ਪਰਚਾ ਦਰਜ ਕੀਤਾ ਗਿਆ ਹੈ। ਇਸ ਬਾਰੇ ਬਾਦਲ ਸਾਹਿਬ ਨੇ ਬੜੀ ਦਰਿਆਦਿਲੀ ਨਾਲ ਕਿਹਾ ਕਿ ਜੇਕਰ ਕੋਈ ਨਜਾਇਜ਼ ਹੋਈ ਹੈ ਤਾਂ ਉਸ ਨੂੰ ਵੀ ਵੇਖ ਲਿਆ ਜਾਵੇਗਾ। On the one hand he appreciates the Chief Minister and on the other he is criticising him when it does not suit him.

**ਮਾਨਯੋਗ ਸਪੀਕਰ** : ਖਹਿਰਾ ਜੀ, ਤੁਸੀਂ ਗਵਰਨਰ ਐਡਰੈਸ ਉਤੇ ਹੀ ਬੋਲੋ। ਹਾਉਸ ਬੜਾ ਡਿਸਪਲਿਨ ਨਾਲ ਚਲ ਰਿਹਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਰ, ਮੈਂ ਤਾਂ ਕਿਹਾ ਹੈ ਕਿ ਇਹ ਆਪਣੀ ਕੋਈ ਇਕ ਵੀ ਅਚੀਵਮੈਂਟ ਗਿਣਵਾ ਦੇਣ....

**ਮਾਨਯੋਗ ਸਪੀਕਰ** : ਤੁਸੀਂ ਕੇਵਲ ਆਪਣੀ ਗੱਲ ਕਰੋ ਤੇ ਗਵਰਨਰ ਐਡਰੈੱਸ ਉਤੇ ਹੀ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਗਵਰਨਰ ਐਡਰੈੱਸ ਤੇ ਹੀ ਗੱਲ ਕਰਦਾ ਹਾਂ। ਐਸ.ਐਸ.ਪੀ. ਕਪੂਰਥਲਾ ਦੀ ਗੱਲ ਸੁਣ ਲਵੋ। ਲੈਟਰ ਨੰਬਰ 930-931 ਹੈ....

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ਇਹ ਪੜ੍ਹਿਆ ਲਿਖਿਆ ਮੁੰਡਾ ਹੈ। ਮੈਂ ਕਹਿੰਦਾ ਹਾਂ ਕਿ ਬਾਦਲ ਸਾਹਿਬ ਦਾ 50 ਸਾਲ ਦਾ ਪੁਲੀਟੀਕਲ ਤਜਰਬਾ ਹੈ। ਇਨ੍ਹਾਂ ਦਾ ਵੀ ਜ਼ਾਤੀ ਤਜਰਬਾ ਕਾਫੀ ਜ਼ਿਆਦਾ ਹੈ। ਇਨ੍ਹਾਂ ਦੇ ਪਿਤਾ ਜੀ ਇਸ ਸਤਿਕਾਰਯੋਗ ਹਾਉਸ ਦੇ ਮੈਂਬਰ ਸਨ। ਉਨ੍ਹਾਂ ਨੇ ਖਾਲਿਸਤਾਨ ਦਾ ਝੰਡਾ ਲਹਿਰਾਇਆ ਸੀ (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਪਿਛੋਕੜ ਇਨ੍ਹਾਂ ਦਾ ਮਾੜਾ ਹੈ, ਜੇਕਰ ਇਹ ਹੋਰ ਗੱਲਾਂ ਕਰਨਗੇ ਤਾਂ ਮੈਂ ਵੀ ਇਨ੍ਹਾਂ ਦੇ ਸਾਰੇ ਪੋਤੜੇ ਫੋਲਾਂਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਮੈਨੂੰ ਹਰ ਵਾਰੀ ਮੇਰੀ ਬੈਕਗਰਾਉਂਡ ਦੱਸਦੇ ਹਨ। ਪਿਛਲੇ ਸੈਸ਼ਨ ਵਿਚ ਇਕ ਵਾਰੀ ਨਹੀਂ ਬਲਕਿ ਤਿੰਨ-ਚਾਰ ਵਾਰੀ ਇਨ੍ਹਾਂ ਨੇ ਮੈਨੂੰ ਯਾਦ ਕਰਵਾਇਆ ਹੈ। ਮੈਂ ਵੀ ਸਾਲ 1957 ਦੀ ਜੁਆਇੰਟ ਪੰਜਾਬ ਦੇ ਵੇਲੇ ਦੀ ਗੱਲ ਦੱਸਣ ਲੱਗਾ ਹਾਂ। ਜਦੋਂ ਮਾਸਟਰ ਤਾਰਾ ਸਿੰਘ ਜੀ ਅਕਾਲੀ ਦਲ ਦੇ ਪ੍ਰਧਾਨ ਸਨ ਅਤੇ ਉਸ ਸਮੇਂ ਦੇ ਕਾਂਗਰਸ ਦੇ ਪ੍ਰਧਾਨ ਨਾਲ ਇਨ੍ਹਾਂ ਦਾ ਕੰਟਰੈਕਟ ਹੋਇਆ ਸੀ ਅਤੇ ਅਕਾਲੀ ਦਲ ਨੂੰ 27 ਸੀਟਾਂ ਦਿੱਤੀਆਂ ਗਈਆਂ ਸਨ। ਪਹਿਲੀ ਵਾਰੀ ਬਾਦਲ ਸਾਹਿਬ, ਉਦੋਂ ਕਾਂਗਰਸ ਦੀ ਟਿਕਟ ਤੇ 1957 ਵਿਚ ਚੋਣ ਲੜੇ ਤੇ ਐਮ.ਐਲ.ਏ. ਬਣੇ। ਇਹ ਰਿਕਾਰਡ ਦਾ ਮਾਮਲਾ ਹੈ। ਫਿਰ ਇਨ੍ਹਾਂ ਦੀ ਕਾਂਗਰਸ ਨਾਲ ਨਾ ਬਣੀ ਕਿਉਂਕਿ ਮਾਸਟਰ ਤਾਰਾ ਸਿੰਘ ਜੀ ਦਾ ਕਾਂਗਰਸ ਪ੍ਰਧਾਨ ਨਾਲ ਕਿਸੇ ਗੱਲੋਂ ਝਗੜਾ ਹੋ ਗਿਆ ਸੀ ਤਾਂ ਉਨ੍ਹਾਂ ਨੇ ਆਪਣੇ ਸਾਰੇ ਐਮ.ਐਲ.ਏ. ਸਾਹਿਬਾਨ ਜਿਹੜੇ ਕਿ ਕਾਂਗਰਸ ਦੇ ਸਿੰਬਲ ਤੇ ਚੋਣ ਲੜੇ ਸਨ, ਨੂੰ ਵਾਪਸ ਆਉਣ ਲਈ ਕਿਹਾ। ਉਦੋਂ ਜਿਹੜੇ ਕੁਝ ਗੈਰਤਮੰਦ ਐਮ.ਐਲ.ਏ. ਸਨ, ਬੀਬੀ ਉਪਿੰਦਰਜੀਤ ਕੌਰ ਦੇ ਪਿਤਾ ਸਰਦਾਰ ਆਤਮਾ ਸਿੰਘ ਜੀ ਸਨ, ਸਰਦਾਰ ਗੁਰਨਾਮ ਸਿੰਘ ਜੀ ਮਾਨ ਆਦਿ ਸਨ, ਉਹ ਤਾਂ ਵਾਪਸ ਆ ਗਏ ਸਨ, ਉਹ ਗੈਰਤਮੰਦ ਸਨ।......

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਇਹ ਸਾਲ 1957 ਦੀ ਗੱਲ ਕਰਨ ਲੱਗੇ ਹਨ। ਇਨ੍ਹਾਂ ਨੂੰ ਪੁੱਛੋ ਕਿ ਕੀ ਉਦੋਂ ਇਨ੍ਹਾਂ ਦਾ ਜਨਮ ਵੀ ਹੋਇਆ ਸੀ? ਇਹ ਐਵੇਂ ਵਾਧੂ ਦੀਆਂ ਗੱਲਾਂ ਕਰ ਰਹੇ ਹਨ। ਇਹ ਕੇਵਲ ਗਵਰਨਰ ਐਡਰੈੱਸ ਉਤੇ ਹੀ ਬੋਲਣ। ਜੇਕਰ ਇਨ੍ਹਾਂ ਨੇ ਬਾਦਲ ਸਾਹਿਬ ਬਾਰੇ ਬੋਲਣਾ ਬੰਦ ਨਾ ਕੀਤਾ ਤਾਂ ਫਿਰ ਮੈਂ ਵੀ ਇਨ੍ਹਾਂ ਦੇ ਸ਼ਿਮਲੇ ਵਾਲੇ ਪੋਤੜੇ ਫੋਲ ਕੇ ਰੱਖ ਦੇਣੇ ਹਨ।

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਤੁਹਾਡਾ ਟਾਈਮ ਸਮਾਪਤ ਹੋਣ ਵਾਲਾ ਹੈ। ਦੋ ਮਿੰਟ ਹੋਰ ਲੈ ਲਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਦੇ ਪਿਛੋਕੜ ਤੇ ਸਵਾਲੀਆ ਚਿੰਨ੍ਹ ਖੜ੍ਹਾ ਹੈ। ਸਾਲ 1992 ਵਿੱਚ ਯੂਨਾਈਟਿਡ ਨੇਸ਼ਨਜ਼ ਆਰਗੇਨਾਈਜ਼ੇਸ਼ਨ (ਯੂ.ਐਨ.ਓ.) ਦੇ ਸੈਕਟਰੀ ਜਨਰਲ ਬੁਤਰਸ ਦਿੱਲੀ ਆਏ। ਉਸ ਵੇਲੇ ਇੰਡੀਪੈਂਡੈਂਟ ਸਿੱਖ ਸਟੇਟ ਸਬੰਧੀ ਮੈਮੋਰੰਡਮ ਦਿੱਤਾ ਗਿਆ। ਇਸ ਡੈਲੀਗੇਸ਼ਨ ਵਿਚ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਸਿਮਰਨਜੀਤ ਸਿੰਘ ਮਾਨ ਨਾਲ ਚੱਲ ਕੇ ਲਿਖ ਕੇ ਦੇ ਕੇ ਆਏ, ਖਾਲਿਸਤਾਨ ਮੰਗ ਕੇ ਆਏ। ਇਸ ਦੀ ਇਹ ਕਲੈਰੀਫਿਕੇਸ਼ਨ ਦੇਣ। ਇਨ੍ਹਾਂ ਨੇ ਸੰਵਿਧਾਨ ਦੀ ਧਾਰਾ 25 ਨੂੰ ਸਾੜਿਆ। ਜੇਕਰ ਨਹੀਂ ਸਾੜਿਆ ਤਾਂ ਦੱਸ ਦੇਣ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਗਵਰਨਰ ਐਡਰੈਸ ਤੇ ਰਿਸਟ੍ਰਿਕਟ ਰਹਿਣਾ ਚਾਹੀਦਾ ਹੈ। ਇਹ ਬੜੀਆਂ ਸਾਫ-ਸੁਥਰੇਪਣ ਦੀਆਂ ਗੱਲਾਂ ਕਰਦੇ ਹਨ ਪਰ ਜਿੰਨੀ ਇਨ੍ਹਾਂ ਨੇ ਆਪਣੇ ਰਿਸ਼ਤੇਦਾਰਾਂ ਦੀ ਐਕਸਪਲਾਇਟੇਸ਼ਨ ਕੀਤੀ ਹੈ, ਸ਼ਾਇਦ ਹੀ ਕਿਸੇ ਹੋਰ ਨੇ ਕੀਤੀ ਹੋਵੇ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਇਹ ਬੋਲਣ ਵਾਲੇ ਬੰਦੇ ਨਹੀਂ ਹੋ ਸਕਦੇ। ਇਸ ਨੂੰ ਕਹੋ ਕਿ ਗਵਰਨਰ ਐਡਰੈਸ ਤੱਕ ਰਿਸਟ੍ਰਿਕਟ ਰਹੇ। ਸਾਨੂੰ ਮਜਬੂਰ ਹੋ ਕੇ ਆਪਣੀ ਅਵਾਜ਼ ਨਾ ਖੋਲ੍ਹਣੀ ਪਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਬੋਲ ਲੈਣ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੁਣ ਨਹੀਂ ਹੈ। ਟਾਈਮ ਮੁਤਾਬਕ ਦਸ ਮਿੰਟ ਤੁਹਾਨੂੰ ਦਿੱਤੇ ਸਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਐਵੇਂ ਹੀ ਉਲਝ ਜਾਂਦੇ ਹਨ। ਸੱਚੀ ਗੱਲ ਸੁਣ ਨਹੀਂ ਸਕਦੇ। ਹੁਣ ਮੈਂ ਕਿਸਾਨਾਂ ਦੀ ਗੱਲ ਕਰਦਾ ਹਾਂ। ਕਿਸਾਨਾਂ ਨੂੰ ਪੈਕੇਜ ਦੇਣ ਬਾਰੇ ਗੱਲ ਹੋਈ। ਚੀਫ਼ ਮਨਿਸਟਰ ਸਾਹਿਬ ਨੇ ਕਮੇਟੀ ਬਣਾਈ ਹੈ। ਉਸ ਦੀ ਰਿਪੋਰਟ ਹਾਲੇ ਆਉਣੀ ਹੈ ਪਰ ਇਨ੍ਹਾਂ ਨੂੰ ਘਬਰਾਹਟ ਹੈ ਕਿ ਕਰੈਡਿਟ ਕਿਤੇ ਕਾਂਗਰਸ ਪਾਰਟੀ ਨਾ ਲੈ ਜਾਵੇ। ਜਿਹੜਾ ਕਰੈਡਿਟ ਸਾਨੂੰ ਜਾਣਾ ਹੈ, ਉਹ ਸਾਨੂੰ ਜਾਣਾ ਹੀ ਜਾਣਾ ਹੈ, ਆਟੋਮੈਟੀਕਲੀ ਜਾਣਾ ਹੈ। (ਆਪੋਜ਼ੀਸ਼ਨ ਬੈਂਚਾਂ ਵੱਲੋਂ ਥੰਪਿੰਗ) ਤੁਹਾਡੇ ਕਹਿਣ ਨਾਲ ਗੱਲ ਨਹੀਂ ਬਣਨੀ। ਮੈਂ ਇਨ੍ਹਾਂ ਦੇ ਵਿਜ਼ਨ ਤੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਅੰਦਰ ਕੋਈ ਫਰਾਖ਼ਦਿਲੀ ਨਹੀਂ। ਜਿਹੜੇ ਆਦਮੀ ਫਰਾਖ਼ਦਿਲੀ ਨਾਲ ਕਿਸੇ ਚੀਜ਼ ਦਾ ਸਵਾਗਤ ਨਹੀਂ ਕਰ ਸਕਦੇ, ਉਨ੍ਹਾਂ ਬਾਰੇ ਕਿਹਾ ਗਿਆ ਹੈ :

"ਨਜ਼ਰ ਕਮ, ਆਰਜ਼ੂ ਕਮ, ਜੁਸਤਜੂ ਕਮ,
ਮਹਿਸੂਸ ਹੋਨਾ ਕਿਉਂ ਦਰਿਆ ਭੀ ਸ਼ਬਨਮ।"

ਤੁਹਾਡੀਆਂ ਵੱਡੀਆਂ ਗੱਲਾਂ ਅਸਲ ਵਿੱਚ ਛੋਟੀਆਂ ਲੱਗਦੀਆਂ ਹਨ। ਤੁਹਾਡਾ ਸੋਚਣ ਦਾ ਦਾਇਰਾ ਬਹੁਤ ਛੋਟਾ ਹੈ। ਅਗਲੀ ਗੱਲ ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣੀ ਚਾਹੁੰਦਾ

ਹਾਂ ਕਿ ਯੂ.ਪੀ.ਏ. ਅਤੇ ਐਨ.ਡੀ.ਏ. ਦੀ ਸਰਕਾਰ ਨੇ ਜੋ ਰੇਟ ਵਧਾਏ ਸਨ, ਮੈਂ ਉਹ ਸਰਟੀਫਾਈਡ ਰੇਟ ਹਾਊਸ ਵਿਚ ਰੱਖ ਚੁੱਕਾ ਹਾਂ। ਮੈਂ ਇਸ ਨੂੰ ਰਿਪੀਟ ਨਹੀਂ ਕਰਨਾ ਚਾਹੁੰਦਾ। ਇੱਕ ਗੱਲ ਵਾਰ-ਵਾਰ ਆ ਰਹੀ ਹੈ, ਉਹ ਇਹ ਹੈ ਕਿ ਪਿਛਲੀ ਸਰਕਾਰ 52,000 ਕਰੋੜ ਰੁਪਿਆ ਕਰਜ਼ੇ ਵਜੋਂ ਛੱਡ ਗਈ। ਆਨਰੇਬਨ ਚੀਫ਼ ਮਨਿਸਟਰ ਸਾਹਿਬ ਨੂੰ ਮੈਂ ਪੁੱਛਣਾ ਚਾਹੁੰਦਾ ਹਾਂ ਕਿ he has been the Chief Minister for the fourth time. ਛੇ ਸਰਕਾਰਾਂ ਅਕਾਲੀ ਦਲ ਦੀਆਂ ਬਣੀਆਂ, ਚਾਰ ਵਾਰੀ ਇਹ ਮੁੱਖ ਮੰਤਰੀ ਬਣੇ। ਪੰਜ ਸਰਕਾਰਾਂ ਕਾਂਗਰਸ ਪਾਰਟੀ ਦੀਆਂ ਬਣੀਆਂ। He is the Chief Minister for the fourth time. It is only five years of faulty planning of fiscal management which led to 52,000 crore of debt on the State. It is not your responsibility ? It was not your governance, your inability ? ਚੌਥੀ ਵਾਰ ਮੁੱਖ ਮੰਤਰੀ ਬਣ ਕੇ ਵੀ 52,000 ਕਰੋੜ ਰੁਪਏ ਵਿੱਚ ਇਨ੍ਹਾਂ ਦੀ ਕੋਈ ਕੰਟਰੀਬਿਊਸ਼ਨ ਨਹੀਂ। ਇਨ੍ਹਾਂ ਨੇ ਪੰਜਾਬ ਦਾ ਉਜਾੜਾ ਕੀਤਾ ਹੈ। ਘੱਟੋ-ਘੱਟ ਆਪਣੇ ਫੈਕਟਸ ਤਾਂ ਠੀਕ ਕਰ ਲਓ।

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ (ਭਵਨ ਤੇ ਮਾਰਗ) (ਸ਼੍ਰੀ ਦੇਸ ਰਾਜ ਧੁੱਗਾ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਸਪੀਕਰ ਸਾਹਿਬ, ਇਹ ਗੱਲ ਕਰਦੇ ਹਨ ਕਿ ਸਾਡੀ ਸਰਕਾਰ 52,000 ਕਰੋੜ ਰੁਪਿਆ ਛੱਡ ਕੇ ਗਈ। ਇਹ ਕਿਸਾਨਾਂ ਦੇ ਹਿਤਾਂ ਦੀ ਗੱਲ ਕਰਦੇ ਹਨ ਪਰ ਜਦੋਂ ਸਾਲ 1997 ਵਿੱਚ ਸਾਡੀ ਸਰਕਾਰ ਸੀ ਤਾਂ ਬਾਦਲ ਸਾਹਿਬ ਨੇ 1,800 ਕਰੋੜ ਰੁਪਿਆ ਮਿੱਲਾਂ ਦਾ ਬਕਾਇਆ ਦਿੱਤਾ ਸੀ ਔਰ ਇਨ੍ਹਾਂ ਨੇ ਪੰਜ ਸਾਲਾਂ ਵਿਚ ਮਿੱਲਾਂ ਅਤੇ ਕਿਸਾਨਾਂ ਨੂੰ ਉਜਾੜਿਆ ਹੈ, ਕੋਈ ਪੈਸਾ ਨਹੀਂ ਦਿੱਤਾ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ** : ਦੋ ਮਿੰਟ ਵਿੱਚ ਸਮਾਪਤ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਅਸੀਂ ਪਾਵਰ ਸੈਕਟਰ ਵਿੱਚ ਬਹੁਤ ਮੱਲਾਂ ਮਾਰੀਆਂ। ਇਨ੍ਹਾਂ ਦਾ ਚੋਣ ਮੈਨੀਫੈਸਟੋ ਮੇਰੇ ਕੋਲ ਹੈ। ਇਨ੍ਹਾਂ ਨੇ ਕਿਹਾ ਕਿ ਪਾਵਰ ਸੈਕਟਰ ਵਿਚ ਪੰਜਾਬ ਨੂੰ ਸੈਲਫ ਸ਼ਫੀਸ਼ੀਐਂਟ ਬਣਾ ਦਿਆਂਗੇ ਔਰ ਛੇ ਹਜ਼ਾਰ ਮੈਗਾਵਾਟ ਬਿਜਲੀ ਪੈਦਾ ਕਰਾਂਗੇ ਜਿਸ ਦੀ ਕਾਸਟ ਲਗਭਗ 35-40 ਹਜ਼ਾਰ ਕਰੋੜ ਬਣਦੀ ਹੈ। ਮੈਨੀਫੈਸਟੋ ਅਨੁਸਾਰ ਇਨ੍ਹਾਂ ਦਾ ਤਿੰਨ ਸਾਲਾਂ ਦਾ ਟਾਰਗੈਟ ਹੈ। ਸਪੀਕਰ ਸਾਹਿਬ, ਇੱਕ ਸਾਲ ਪੂਰਾ ਹੋ ਚੁੱਕਾ ਹੈ। ਕੀ ਆਨਰੇਬਲ ਲੀਡਰ ਆਫ਼ ਦਿ ਹਾਊਸ ਦੱਸਣਗੇ, ਫੈਕਟਸ ਦੇਣਗੇ ਕਿ ਕਿਹੜੀ ਕੰਪਨੀ ਨਾਲ ਤੁਸੀਂ ਟਾਈ ਅੱਪ ਕੀਤਾ ਹੈ ਕਿ ਕਿੱਥੇ ਥਰਮਲ ਪਲਾਂਟ ਲਗਾਉਣ ਦੀ ਗੱਲ ਹੋਈ ਹੈ? ਕੀ ਇਹ ਦੋ ਸਾਲਾਂ ਵਿਚ 6,000 ਮੈਗਾਵਾਟ ਬਿਜਲੀ ਦੇ ਸਕਣਗੇ ਜਾਂ ਨਹੀਂ? ਕੀ ਮੈਨੀਫੈਸਟੋ ਵਿਚ ਗੱਲਾਂ ਦਰਜ ਕਰਨ ਵਾਸਤੇ ਹੀ ਹਨ। ਇਹ ਪਾਵਰ ਸੈਕਟਰ ਬਾਰੇ ਦੱਸਣ ਕਿਉਂਕਿ ਪੰਜਾਬ ਵਿਚ ਪਿਛਲੇ ਇੱਕ ਸਾਲ ਵਿਚ ਜਿੰਨੇ ਭਾਰੀ ਪਾਵਰ ਕੱਟ ਲੱਗੇ ਹਨ, ਮੈਨੂੰ ਸਰਦਾਰ ਬਲਬੀਰ ਸਿੰਘ ਸਿੱਧੂ ਦੱਸ ਰਹੇ ਸੀ ਕਿ 48 ਘੰਟੇ ਦਾ ਪਾਵਰ ਕੱਟ ਇਕੱਲੇ ਮੁਹਾਲੀ ਵਿੱਚ ਲੱਗਦਾ ਹੈ। ਪਿੰਡਾਂ ਵਿੱਚ ਦੋ-ਤਿੰਨ ਘੰਟੇ ਤੋਂ ਜ਼ਿਆਦਾ ਸਮੇਂ ਲਈ ਬਿਜਲੀ ਜਾ ਨਹੀਂ ਰਹੀ। ਪਿੰਡਾਂ ਦੇ ਲੋਕਾਂ ਨੂੰ ਕਾਲੇ ਦਿਨ ਦੇਖਣੇ ਪਏ ਹਨ। ਪਿਛਲੀ ਵਾਰ ਜਦੋਂ ਕੋਈ ਮਾੜੀ-ਮੋਟੀ ਗੱਲ ਹੁੰਦੀ ਸੀ ਤਾਂ ਇਹ ਕਹਿੰਦੇ ਸੀ ਕਿ 'ਅਤਿਆਚਾਰੀ ਰਾਜਾ' ਹੈ, ਇਨ੍ਹਾਂ ਨੇ ਟੀਚਰ ਕੁੱਟੇ ਹਨ। ਹੁਣ ਇਨ੍ਹਾਂ ਨੇ ਕਪੂਰਥਲਾ ਵਿੱਚ ਟੀਚਰ ਕੁੱਟੇ ਹਨ, ਬਠਿੰਡਾ ਵਿੱਚ ਆਂਗਣਵਾੜੀ ਵਰਕਰ ਕੁੱਟੇ ਹਨ। ਇਨ੍ਹਾਂ ਨੇ ਬੱਚੇ ਕੁੱਟੇ ਹਨ, ਆਂਗਣਵਾੜੀ ਵਰਕਰਾਂ ਨੂੰ ਜੇਲ੍ਹ ਭੇਜਿਆ ਹੈ....

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਤੁਹਾਡਾ ਟਾਈਮ ਸਮਾਪਤ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਐਟਰੋਸਿਟੀ ਦੇ ਮੁਤੱਲਕ ਗੱਲ ਕਰਨੀ ਚਾਹੁੰਦਾ ਹਾਂ। ਐਸ.ਐਸ.ਪੀ., ਕਪੂਰਥਲਾ ਨੇ ਡੀ.ਜੀ.ਪੀ. ਨੂੰ ਚਿੱਠੀ ਲਿਖੀ ਹੈ ਕਿ I would like to...

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੀ ਸਰਕਾਰ ਨੇ ਪੰਜਾਬ ਦੀਆਂ ਧੀਆਂ ਕੁੱਟੀਆਂ, ਤੁਹਾਡੀ ਸਰਕਾਰ ਨੇ ਪੰਜਾਬ ਦੀਆਂ ਕੁੜੀਆਂ ਕੁੱਟੀਆਂ। ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਤੁਸੀਂ ਕਿਹੜਾ ਘੱਟ ਕੀਤੀ ਹੈ। ਤੁਸੀਂ ਤਾਂ ਟੀਚਰਾਂ ਨੂੰ, ਆਂਗਣਵਾੜੀ ਟੀਚਰਾਂ ਨੂੰ ਅੰਦਰ ਦਿੱਤਾ ਹੈ....

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਕੰਪਲੀਟ ਹੈ, ਪਲੀਜ਼।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇੱਕ ਲੈਟਰ ਰਾਹੀਂ ਐਸ.ਐਸ.ਪੀ., ਕਪੂਰਥਲਾ ਨੇ ਡੀ.ਜੀ.ਪੀ. ਨੂੰ ਲਿਖਿਆ ਹੈ, "I want to bring it to your kind notice that the conduct of Shri Balbir Singh, D.S.P., is very biased and partisan. He is becoming a party to every case and this is causing a great harm to the reputation of the Kapurthala police" ਫਿਰ ਉਨ੍ਹਾਂ ਨੇ ਕੁਝ ਕੇਸਾਂ ਦੇ ਉਦਾਹਰਣ ਦਿੱਤੇ ਹਨ। ਮੈਂ, ਸਪੀਕਰ ਸਾਹਿਬ, ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਪੂਰਥਲਾ ਦੇ ਐਸ.ਐਸ.ਪੀ. ਦਾ ਡੀ.ਜੀ.ਪੀ. ਨੂੰ ਚਿੱਠੀ ਲਿਖਣ ਦਾ ਕੀ ਫਾਇਦਾ ਹੋਇਆ। ਉਸ ਡੀ.ਐਸ.ਪੀ. ਦੇ ਖਿਲਾਫ਼ ਕੋਈ ਐਕਸ਼ਨ ਨਹੀਂ ਹੋਇਆ। ਜੇਕਰ ਚਿੱਠੀ ਲਿਖਣ ਉਪ੍ਰੰਤ ਵੀ ਮਹਿਕਮੇ ਵਿੱਚ ਕੋਈ ਗੱਲ ਹੀ ਨਹੀਂ ਹੋਣੀ ਤਾਂ ਲਿਖਣ ਦਾ ਕੀ ਫਾਇਦਾ? ਸਾਰੀ ਐਡਮਨਿਸਟ੍ਰੇਸ਼ਨ ਫੇਲ੍ਹ ਹੋ ਚੁੱਕੀ ਹੈ। ਮੋਗਾ ਸੈਕਸ ਸਕੈਂਡਲ ਹੋਇਆ ਹੈ। ਕਿਉਂ ਹਰ ਗੱਲ ਵਾਸਤੇ ਸੀ.ਬੀ.ਆਈ. ਕੋਲ ਜਾਣਾ ਪੈਂਦਾ ਹੈ? ਕਿਉਂ ਕੋਰਟ-ਕਚਹਿਰੀਆਂ ਵਿੱਚ ਜਾਣਾ ਪੈਂਦਾ ਹੈ? ਕੀ ਪੰਜਾਬ ਦੀ ਪੁਲਿਸ ਸਮਰੱਥ ਨਹੀਂ ਹੈ?

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਸਮਾਪਤ ਕਰੋ। Please sit down.

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਗਵਰਨਰ ਸਾਹਿਬ ਦੇ ਐਡਰੈਸ ਦਾ ਵਿਰੋਧ ਕਰਦਾ ਹਾਂ।

**ਮਾਨਯੋਗ ਸਪੀਕਰ** : ਹੁਣ ਆਨਰੇਬਲ ਚੀਫ਼ ਮਨਿਸਟਰ, ਪੰਜਾਬ ਬੋਲਣਗੇ। ਉਨ੍ਹਾਂ ਨੂੰ ਆਰਾਮ ਨਾਲ ਸੁਣੋ ਜੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ। (ਥੰਪਿੰਗ)

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਤਿਕਾਰਯੋਗ ਸਪੀਕਰ ਸਾਹਿਬ, ਕੁਝ ਦਿਨ ਪਹਿਲਾਂ ਹਿਜ਼ ਐਕਸੀਲੈਂਸੀ ਗਵਰਨਰ ਸਾਹਿਬ ਨੇ ਇਸ ਹਾਊਸ ਨੂੰ ਐਡਰੈਸ ਕੀਤਾ ਸੀ। ਸਾਡੇ ਮਾਨਯੋਗ ਮੈਂਬਰ ਸਰਦਾਰ ਗੁਰਦੀਪ ਸਿੰਘ ਭੁੱਲਰ ਜੀ ਨੇ ਉਨ੍ਹਾਂ ਦਾ ਧੰਨਵਾਦ ਕਰਨ ਵਾਸਤੇ ਇੱਕ ਮਤਾ ਲਿਆਂਦਾ ਸੀ ਅਤੇ ਉਸ ਦੇ ਉਤੇ ਕਈ ਦਿਨਾਂ ਦੀ ਬਹਿਸ ਚੱਲ ਰਹੀ ਹੈ। ਇਹ ਡਿਸਕਸ਼ਨ ਬੜੀ ਅਹਿਮ ਹੁੰਦੀ ਹੈ। ਇਹ ਡਿਸਕਸ਼ਨ ਰਿਜ਼ਲਟ

ਓਰੀਐਂਟਿਡ ਹੋਣੀ ਚਾਹੀਦੀ ਹੈ। ਮੈਂ ਸਾਰੇ ਮੈਂਬਰ ਸਾਹਿਬਾਨ ਦਾ, ਜਿਨ੍ਹਾਂ ਨੇ ਇਸ ਵਿੱਚ ਹਿੱਸਾ ਲਿਆ ਹੈ, ਸਭ ਦਾ ਧੰਨਵਾਦ ਕਰਦਾ ਹਾਂ। ਇਹ ਫ਼ਰੀ ਐਂਡ ਫੇਅਰ ਡਿਸਕਸ਼ਨ ਹੋਣੀ ਚਾਹੀਦੀ ਹੈ। ਮੈਨੂੰ ਕਿਸੇ ਨੇ ਕੁਝ ਆਖਿਆ, ਕਿਸੇ ਨੇ ਕੁਝ ਆਖਿਆ। ਉਨ੍ਹਾਂ ਨੇ ਆਪਣਾ ਫਰਜ਼ ਅਦਾ ਕਰਨਾ ਹੈ ਅਤੇ ਮੈਂ ਆਪਣਾ ਫਰਜ਼ ਅਦਾ ਕਰਨਾ ਹੈ। ਸਪੀਕਰ ਸਾਹਿਬ, ਅਸੰਬਲੀ ਦੇ ਅੰਦਰ ਅਤੇ ਬਾਹਰ ਆਪੋਜ਼ੀਸ਼ਨ ਤੇ ਰੂਲਿੰਗ ਪਾਰਟੀ ਕਨਫਰੰਟੇਸ਼ਨ ਵਿੱਚ ਨਾ ਆਵੇ ਔਰ ਡਿਸਕਸ਼ਨ ਜਿਹੜੀ ਹੈ, ਉਹ ਕਰੇ ਜਾਂ ਇੱਕ ਦੂਜੇ ਨੂੰ ਸਹਿਯੋਗ ਦੇਵੇ ਤਾਂ ਇਸ ਦਾ ਪੰਜਾਬ ਨੂੰ ਬੜਾ ਫਾਇਦਾ ਹੋਵੇਗਾ ਪਰ ਸਾਡੀ ਬਦਕਿਸਮਤੀ ਇਹ ਹੋ ਗਈ ਹੈ ਕਿ ਉਹ ਆਪੋਜ਼ੀਸ਼ਨ ਦਾ ਇੱਕ ਹੀ ਰੋਲ ਸਮਝਦੇ ਹਨ, ਉਹ ਸਮਝਦੇ ਹਨ ਕਿ ਸਾਡਾ ਇਹ ਰੋਲ ਹੈ ਕਿ ਅਸੀਂ ਰੂਲਿੰਗ ਪਾਰਟੀ ਦੀ ਹਰ ਗੱਲ ਦੀ ਮੁਖ਼ਾਲਫ਼ਤ ਕਰਨੀ ਹੈ। ਇਸ ਲਈ ਮੈਂ ਤਾਂ ਅੱਜ ਫ਼ਿਰ ਸਾਹਮਣੇ ਬੈਠੇ ਭਰਾਵਾਂ ਨੂੰ, ਅੱਗੇ ਵੀ ਬੇਨਤੀ ਕੀਤੀ ਸੀ ਅਤੇ ਹੁਣ ਵੀ ਕਰਦਾ ਹਾਂ ਕਿ ਫਲਾਣੇ ਡੀ.ਐਸ.ਪੀ. ਨੇ ਇਹ ਕਰ ਦਿੱਤਾ, ਫਲਾਣੇ ਸਿਪਾਹੀ ਨੇ ਉਹ ਕਰ ਦਿੱਤਾ, ਇਨ੍ਹਾਂ ਗੱਲਾਂ ਤੋਂ ਉੱਚਾ ਉੱਠ ਕੇ, ਗੰਭੀਰਤਾ ਨਾਲ ਸੋਚ ਕੇ ਪੰਜਾਬ ਦੇ ਭਲੇ ਲਈ ਔਰ ਦੇਸ਼ ਦੇ ਭਲੇ ਲਈ ਅਸੀਂ ਲੋਕਾਂ ਨੇ ਸੋਚਣਾ ਹੈ। ਲੋਕ ਸਾਨੂੰ ਵੇਖਦੇ ਹਨ। ਉਹ ਇੱਕ-ਇੱਕ ਦਾ ਕਿਰਦਾਰ ਵੇਖਦੇ ਹਨ। ਇੱਕ-ਇੱਕ ਦਾ ਰੋਲ ਦੇਖਦੇ ਹਨ। ਇਸ ਕਰਕੇ ਇਹ ਨਾ ਸਮਝੀਏ ਕਿ ਇੱਥੇ ਭਾਸ਼ਣ ਦੇ ਕੇ ਆਪਣੀ ਪਰਸਨੈਲਿਟੀ ਡਿਵੈਲਪ ਕਰ ਲਵਾਂਗੇ। ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ ਲੇਕਿਨ ਜਿਨ੍ਹਾਂ ਐਮ.ਐਲ.ਏਜ਼. ਨੇ ਕੈਰੀਅਰ ਅਰੰਭ ਕੀਤਾ ਹੈ, ਹਾਲੇ ਸਾਲ ਸਾਲ ਹੀ ਹੋਇਆ ਹੈ, ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਕਿ ਸਾਡੇ ਮੁਤੱਲਕ ਲੋਕਾਂ ਦਾ ਕੀ ਖਿਆਲ ਹੋਣਾ ਹੈ, ਲੋਕ ਸਾਡੇ ਪ੍ਰਤੀ ਕੰਸਟ੍ਰਕਟਿਵ ਅਪਰੋਚ ਰੱਖਣ ਲੱਗੇ ਹਨ ਕਿ ਨਹੀਂ। ਸਪੀਕਰ ਸਾਹਿਬ, ਮੈਂ ਫ਼ਿਰ ਬੇਨਤੀ ਕਰਦਾ ਹਾਂ ਕਿ confrontation without any reason/ crirticism ਦੀ ਪਾਲਿਸੀ ਛੱਡਣੀ ਚਾਹੀਦੀ ਹੈ। ਰਲ-ਮਿਲ ਕੇ ਆਪਾਂ ਨੂੰ ਪੰਜਾਬ ਦੇ ਭਲੇ ਲਈ ਸੋਚਣਾ ਚਾਹੀਦਾ ਹੈ। ਜਿੰਨਾ ਵੀ ਕੋਈ ਰੋਲ ਅਦਾ ਕਰ ਸਕੇ, ਭਾਵੇਂ ਆਪੋਜ਼ੀਸ਼ਨ ਪਾਰਟੀ ਕਰ ਸਕੇ, ਅਕਾਲੀ ਪਾਰਟੀ ਕਰ ਸਕੇ, ਦੇਸ਼ ਦੀ ਸਰਕਾਰ ਕਰ ਸਕੇ, ਹਰ ਤਰ੍ਹਾਂ ਨਾਲ ਪੰਜਾਬ ਦਾ ਫਾਇਦਾ ਸੋਚਣਾ ਚਾਹੀਦਾ ਹੈ। ਮੈਂ ਇੱਥੇ ਬੈਠਾ ਸੋਚ ਰਿਹਾ ਸੀ ਕਿ ਕੋਈ ਬਹੁਤੀ ਕੰਮ ਦੀ ਗੱਲ ਤਾਂ ਹੁੰਦੀ ਨਹੀਂ। ਮੈਂ ਸੋਚ ਰਿਹਾ ਸੀ ਕਿ ਪੰਜਾਬ ਨੇ ਕੀ ਗੁਨਾਹ ਕੀਤਾ ਹੈ, ਕੀ ਪਾਪ ਕੀਤਾ ਹੈ ਕਿ ਇਸ ਨੂੰ ਸਜ਼ਾ ਹੀ ਮਿਲ ਰਹੀ ਹੈ, ਜਦੋਂ ਦੀ ਅਜ਼ਾਦੀ ਆਈ ਹੈ। ਸਪੀਕਰ ਸਾਹਿਬ, ਇਕੋ ਸੂਬਾ ਜਿਹੜਾ ਰਿਸ਼ੀਆਂ, ਮੁਨੀਆਂ, ਗੁਰੂਆਂ, ਪੀਰਾਂ, ਪੈਗੰਬਰਾਂ ਦੀ ਧਰਤੀ ਹੈ। ਚੱਪੇ-ਚੱਪੇ ਤੇ ਗੁਰੂ ਸਾਹਿਬਾਨ ਦੇ ਚਰਨਾਂ ਦੀ ਛੋਹ ਹੈ ਅਤੇ ਸਪੀਕਰ ਸਾਹਿਬ, ਇੱਥੇ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਹੋਈ ਹੈ। ਇੱਥੇ ਹੀ ਰਮਾਇਣ, ਮਹਾਂਭਾਰਤ ਅਤੇ ਵੇਦਾਂ ਦੀ ਰਚਨਾ ਹੋਈ ਹੈ। ਸਾਡਾ ਇਤਿਹਾਸ ਇੰਨਾ ਵੱਡਾ ਹੈ ਕਿ ਦੁਨੀਆ ਮੰਨਦੀ ਹੈ ਜੋ ਗੁਰੂ ਸਾਹਿਬਾਨ ਨੇ ਆਪਾਂ ਨੂੰ ਰਸਤਾ ਦੱਸਿਆ ਹੈ ਅਤੇ ਆਪਾਂ ਉਸ ਤੇ ਚਲਦੇ ਰਹੇ ਹਾਂ। ਇਕਬਾਲ ਜੋ ਕਿ ਹਿੰਦੁਸਤਾਨ ਦਾ ਵੱਡਾ ਸ਼ਾਇਰ ਹੋਇਆ ਹੈ ਉਸ ਨੇ ਗੁਰੂ ਨਾਨਕ ਸਾਹਿਬ ਬਾਰੇ ਕਿਹਾ ਹੈ :

> "ਫਿਰ ਉਠੀ ਤੌਹੀਦ ਕੀ ਆਖਿਰ ਸਦਾ ਪੰਜਾਬ ਸੇ
> ਹਿੰਦ ਕੋ ਜਗਾਇਆ ਇਕ ਮਰਦੇ-ਕਾਮਲ ਨੇ ਖਵਾਬ ਸੇ
> ਨੂਰ ਕੀ ਬਾਰਿਸ਼ ਹੁਈ ਪਰ ਜ਼ਮੀਨ ਕਾਬਿਲ ਨਾ ਥੀ।"

ਆਪਾਂ ਕਾਬਲ ਨਹੀਂ ਹਾਂ। ਸਾਡਾ ਇਤਿਹਾਸ ਮਹਾਨ ਹੈ। ਜੋ ਕੁਝ ਵੀ ਸਾਡਾ ਰੋਲ ਹੈ ਉਸ ਤੇ ਗੌਰ ਕਰਿਆ ਕਰੋ, ਅਮਲ ਕਰਿਆ ਕਰੋ। ਜਿੱਥੇ ਸਾਡੀ ਧਰਤੀ ਨੇ, ਦੇਸ਼ ਦੇ, ਦੁਨੀਆ ਦੇ ਮਹਾਨ ਯੋਧੇ ਪੈਦਾ ਕੀਤੇ, ਬੰਦਾ ਸਿੰਘ ਬਹਾਦਰ ਇੱਥੇ ਪੈਦਾ ਹੋਏ, ਮਹਾਰਾਜਾ ਰਣਜੀਤ ਸਿੰਘ ਨੇ

[ਮੁੱਖ ਮੰਤਰੀ]

ਇੱਥੇ ਜਨਮ ਲਿਆ, ਹਰੀ ਸਿੰਘ ਨਲੂਆ ਇੱਥੇ ਪੈਦਾ ਹੋਏ, ਜੱਸਾ ਸਿੰਘ ਰਾਮਗੜ੍ਹੀਆ, ਜੱਸਾ ਸਿੰਘ ਆਹਲੂਵਾਲੀਆ, ਸ਼ਾਮ ਸਿੰਘ ਅਟਾਰੀ, ਅਕਾਲੀ ਫੂਲਾ ਸਿੰਘ ਵਰਗੇ ਇੱਥੇ ਹੋਏ। ਇਸੇ ਪੰਜਾਬ ਦੀ ਧਰਤੀ ਨੇ ਹਿੰਦੁਸਤਾਨ ਨੂੰ ਅਜ਼ਾਦੀ ਦਿਵਾਉਣ ਲਈ ਸ਼ਹੀਦ ਭਗਤ ਸਿੰਘ, ਸ਼ਹੀਦ ਊਧਮ ਸਿੰਘ, ਕਰਤਾਰ ਸਿੰਘ ਸਰਾਭਾ, ਲਾਲਾ ਲਾਜਪਤ ਰਾਏ ਕਿਸ-ਕਿਸ ਦਾ ਨਾਂ ਲਵਾਂ, ਇਥੇ ਪੈਦਾ ਕੀਤੇ। ਪੰਜਾਬ ਨੇ 80% ਕੁਰਬਾਨੀਆਂ ਕਰਕੇ ਦੇਸ਼ ਨੂੰ ਅਜ਼ਾਦ ਵੀ ਕਰਵਾਇਆ ਅਤੇ ਇਸ ਦਾ ਅਨਾਜ ਦਾ ਭੰਡਾਰ ਵੀ ਭਰਿਆ ਲੇਕਿਨ ਸ਼ੁਰੂ ਤੋਂ, ਅਰੰਭ ਤੋਂ, ਦੇਖ ਲਈਏ, ਜਦੋਂ ਤੋਂ ਦੇਸ਼ ਅਜ਼ਾਦ ਹੋਇਆ ਇੱਥੇ ਕਾਂਗਰਸ ਪਾਰਟੀ ਦੀਆਂ ਸੈਂਟਰ ਵਿੱਚ ਸਰਕਾਰਾਂ ਬਣੀਆਂ। ਸਭ ਤੋਂ ਵੱਧ ਸਾਡੇ ਨਾਲ ਡਿਸਕ੍ਰਿਮੀਨੇਸ਼ਨ ਹੋਈ ਹੈ, ਬੈਟ੍ਰੇ ਕੀਤਾ ਗਿਆ ਹੈ। ਮੈਨੂੰ ਇੰਨਾ ਚਿਰ ਹੋ ਗਿਆ ਸੋਚਦੇ ਨੂੰ ਕਿ ਇਸ ਦਾ ਕੀ ਕਾਰਨ ਹੈ ਪਰ ਮੈਂ ਕਾਰਨ ਨਹੀਂ ਲੱਭ ਸਕਿਆ। ਇਸ ਦੇਸ਼ ਦੇ ਹੁਕਮਰਾਨਾਂ ਨੇ ਸਾਡੇ ਨਾਲ ਕੀ ਕੀਤਾ? ਸਾਡੇ ਪੰਜਾਬ ਨੂੰ ਦੇਸ਼ ਦੀ ਅਜ਼ਾਦੀ ਵਾਸਤੇ ਉੱਜੜਨਾ ਪਿਆ। ਲਫਜ਼ ਉੱਜੜਨਾ ਕਹਿਣਾ ਬੜਾ ਸੌਖਾ ਹੈ ਲੇਕਿਨ ਜਿਹੜਾ ਕੋਈ ਵੀ ਉੱਜੜ ਕੇ ਆਇਆ ਉਸੇ ਨੂੰ ਹੀ ਪਤਾ ਹੈ ਕਿ ਕਿੰਨਾ ਔਖਾ ਹੈ। ਲੇਕਿਨ ਪੰਜਾਬ ਦੇ ਲੋਕ ਬਹਾਦਰ ਹਨ, ਜਿਨ੍ਹਾਂ ਨੇ ਕਿਹਾ ਚਲੋ ਦੇਸ਼ ਅਜ਼ਾਦ ਹੋ ਗਿਆ ਜੇ ਆਪਾਂ ਉੱਜੜ ਗਏ ਤਾਂ ਕੋਈ ਗੱਲ ਨਹੀਂ। ਸਾਡੇ ਸਾਮ੍ਹਣੇ ਬੈਠੇ ਭਰਾ ਜਿਸ ਪਾਰਟੀ ਨਾਲ ਤਾਅਲੁਕ ਰੱਖਦੇ ਹਨ ਇਨ੍ਹਾਂ ਨੇ ਉਸ ਸਮੇਂ ਦੇ ਗਵਰਨਰ ਸਾਹਿਬ ਤੋਂ ਬਿਆਨ ਦਿਵਾ ਦਿੱਤਾ ਕਿ 'ਪੰਜਾਬ ਮੇਂ ਜੋ ਲੋਗ ਆ ਰਹੇ ਹੈਂ ਵੋ ਜ਼ਰਾਇਮ ਪੇਸ਼ਾ ਹੈ।' ਇਹ ਰਿਕਾਰਡ ਦੀਆਂ ਗੱਲਾਂ ਹਨ। ਸਾਥੋਂ ਪੰਜਾਬੀ ਏਰੀਆ ਖੋਹ ਲਿਆ ਗਿਆ। ਸਾਥੋਂ ਰਾਜਧਾਨੀ ਖੋਹ ਲਈ ਗਈ, ਸਾਥੋਂ ਪਾਣੀ ਖੋਹ ਲਏ ਗਏ। ਕਿਹੜੀ ਚੀਜ਼ ਤੇ ਅਸੀਂ ਮੁਕੱਦਮੇ ਕੀਤੇ? ਉਸ ਵੇਲੇ ਦੇ ਮੁੱਖ ਮੰਤਰੀਆਂ ਨੇ ਅਸੀਂ ਜਿਹੜੇ ਮੁਕੱਦਮੇ ਸੁਪਰੀਮ ਕੋਰਟ ਦੇ ਵਿੱਚ ਕੀਤੇ ਸਨ, ਉਹ ਵਾਪਸ ਕਰਵਾਏ । ਜੇ ਉਹ ਵਾਪਸ ਨਾ ਹੁੰਦੇ ਤਾਂ ਅੱਜ ਸਾਨੂੰ ਇਸ ਸਟੇਜ ਤੇ ਆ ਕੇ ਖੜ੍ਹਾ ਨਾ ਹੋਣਾ ਪੈਂਦਾ। ਇੱਕ ਬੜੇ ਅੱਛੇ ਸ਼ਾਇਰ ਸੁਰਜੀਤ ਪਾਤਰ ਜੀ ਹੋਏ ਹਨ, ਉਨ੍ਹਾਂ ਨੇ ਬੜੇ ਖ਼ੂਬਸੂਰਤ ਲਫਜ਼ਾਂ ਦੇ ਵਿੱਚ ਪਾਣੀਆਂ ਦੇ ਬਾਰੇ ਗੱਲ ਲਿਖੀ ਹੈ। "ਤੈਨੂੰ ਮਾਣ ਬਹੁਤ ਨੇ ਤਰਕ, ਦਲੀਲ, ਵਕਾਲਤ ਦੇ।" ਉਦੋਂ ਜਿਹੜੇ ਦੇਸ਼ ਦੇ ਹੁਕਮਰਾਨ ਸਨ, ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਉਨ੍ਹਾਂ ਨੇ ਕਿਹਾ ਕਿ ਪੰਜਾਬੀ ਤਾਂ ਜਹਾਲਤੀ ਜਿਹੇ ਲੋਕ ਹਨ, ਜੰਗਲੀ ਜਿਹੇ ਲੋਕ ਹਨ ਅਤੇ ਅਨਪੜ੍ਹ ਜਿਹੇ ਲੋਕ ਹਨ। ਇਨ੍ਹਾਂ ਲੋਕਾਂ ਨੂੰ ਕੋਈ ਤਮੀਜ਼ ਨਹੀਂ ਹੈ। ਉਸ ਨੇ ਇਸ ਗੱਲ ਤੇ ਲਿਖਿਆ ਹੈ :

"ਮੰਨਿਆ ਮਹਾਂ ਜੰਗਲ, ਜੰਮਿਆ ਵਿਚ ਜਹਾਲਤ ਦੇ,
ਤੈਨੂੰ ਮਾਣ ਬਹੁਤ ਨੇ, ਤਰਕ, ਦਲੀਲ, ਵਕਾਲਤ ਦੇ,
ਮੈਂ ਆਖਾਂ ਲੈ ਚੱਲ ਮੁਕੱਦਮਾ ਵਿਚ ਅਦਾਲਤ ਦੇ,
ਮੈਂ ਜਿਸ ਕਾਬਲ ਹਾਂ, ਮੈਨੂੰ ਉਹੀ ਜ਼ਲਾਲਤ ਦੇ,
ਇਹ ਵੀ ਨਾ ਮਨਜ਼ੂਰ ਤਾਂ ਕਿਹੜਾ ਦਰ ਖੜਕਾਵਾਂ ਮੈਂ ?"

ਕੀ ਸਾਡੇ ਕੋਲ ਕੋਈ ਦਰ ਖੜਕਾਉਣ ਵਾਲਾ ਹੈ? ਤੁਸੀਂ ਪੰਜਾਬੀ ਹੋ। ਸਾਹਮਣੇ ਬੈਠੇ ਵੀਰੋ, ਤੁਸੀਂ ਪੰਜਾਬੀ ਮਾਂ ਦਾ ਦੁੱਧ ਪੀਤਾ ਹੈ ਪਰ ਗੱਲ ਕੀ ਹੈ ਕਿ ਜਦੋਂ ਪੰਜਾਬ ਦੀ ਗੱਲ ਆਉਂਦੀ ਹੈ, ਉਦੋਂ ਤੁਸੀਂ ਸੌਂ ਜਾਂਦੇ ਹੋ। ਜਿਹੜੇ ਜ਼ੁਲਮ ਕਰਨ ਵਾਲੇ ਹਨ, ਉਦੋਂ ਉਸ ਮੌਕੇ ਤੇ ਉਨ੍ਹਾਂ ਦਾ ਸਾਥ ਦਿੰਦੇ ਹੋ। ਕੁਹਾੜਾ ਜਿਹੜਾ ਚਲਦਾ ਹੈ, ਉਸ ਦਾ ਤੁਸੀਂ ਦਸਤਾ ਬਣਦੇ ਹੋ। ਇਹ ਤਾਂ ਤੁਹਾਡਾ ਇਤਿਹਾਸ ਹੈ। ਕੀ ਤੁਸੀਂ ਉਸ ਪਾਰਟੀ ਦੇ ਵਿਚ ਰਹਿ ਸਕਦੇ ਹੋ ਜਿਸ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕੀਤਾ ਹੈ? ਜਿਸ ਨੇ 1984 ਦੇ ਕਤਲੇਆਮ ਕੀਤੇ ਹਨ? ਜੇ ਆਦਮੀ ਆਪ ਕੁਝ ਕਰ ਨਹੀਂ ਸਕਦਾ ਤਾਂ ਜਿਹੜੇ ਲੋਕਾਂ ਨੇ ਬੁਰਾ ਕੀਤਾ ਹੈ, ਉਨ੍ਹਾਂ ਦਾ ਸਾਥ ਦੇਣਾ ਵੀ ਗਲਤ ਹੈ, ਇਸ ਤੋਂ ਵੱਡਾ ਗੁਨਾਹ ਕੀ ਹੋ ਸਕਦਾ ਹੈ? ਮੈਂ ਅੱਗੇ ਜਾ ਕੇ ਦੱਸਾਂਗਾ ਕਿ ਕੀ ਸਾਡੇ ਨਾਲ ਇਨਸਾਫ਼ ਹੋਇਆ ਅਤੇ ਕੀ-ਕੀ ਬੇਇਨਸਾਫ਼ੀ ਹੋਈ। ਕੀ ਕੁਝ ਨਹੀਂ

ਹੋਇਆ? ਹੁਣ ਇਹ ਦੋ ਪਾਰਟੀਆਂ ਆਹਮੋ-ਸਾਹਮਣੇ ਬੈਠੀਆਂ ਹਨ। ਖੁਸ਼ਕਿਸਮਤੀ ਕਹਿ ਲਵੋ ਜਾਂ ਬਦਕਿਸਮਤੀ ਕਹਿ ਲਵੋ ਕਿ ਇੰਡੀਪੈਂਡੈਂਟ ਭਰਾ ਵੀ ਇੱਥੇ ਬੈਠੇ ਹਨ। ਦੋਵਾਂ ਪਾਰਟੀਆਂ ਦਾ ਪੰਜਾਬ ਵਾਸਤੇ ਕੀ-ਕੀ ਰੋਲ ਰਿਹਾ ਹੈ? ਕੀ ਕਦੇ ਸੋਚਿਆ ਹੈ? ਐਵੇਂ ਇੱਥੇ ਹੱਥ ਤੇ ਹੱਥ ਮਾਰ ਕੇ ਹੱਸ ਕੇ ਗੱਲਾਂ ਕਰ ਜਾਂਦੇ ਹੋ, ਤੁਸੀਂ ਦੱਸੋ ਕਿਉਂਕਿ ਤੁਸੀਂ ਰਾਜਸੀ ਪਾਰਟੀਆਂ ਦੇ ਨਾਲ ਤਾਅਲੁੱਕ ਰੱਖਦੇ ਹੋ, ਅਜ਼ਾਦੀ ਤੋਂ ਬਾਅਦ ਵੀ ਤੁਸੀਂ ਜਿਸ ਪਾਰਟੀ ਨਾਲ ਤਾਅਲੁੱਕ ਰੱਖਦੇ ਹੋ, ਤੁਸੀਂ ਕੀ ਕਦੇ ਪੰਜਾਬ ਦੇ ਕਿਸੇ ਮਸਲੇ ਤੇ ਪੰਜਾਬ ਲਈ ਲੜਾਈ ਲੜੀ ਹੈ? ਇੱਕ ਦਿਨ ਵੀ ਪ੍ਰੋਟੈਸਟ ਕੀਤਾ ਹੈ? ਕੀ ਇੱਕ ਦਿਨ ਵੀ ਜੇਲ੍ਹ ਵਿੱਚ ਗਏ ਹੋ? ਕੁਝ ਨਹੀਂ ਕੀਤਾ ? ਇਹ ਬਹਾਦਰ ਲੋਕ ਬੈਠੇ ਹਨ, (ਰੂਲਿੰਗ ਪਾਰਟੀ ਵੱਲ ਇਸ਼ਾਰਾ) ਜਿਨ੍ਹਾਂ ਨੇ ਆਪਣੀਆਂ ਜ਼ਿੰਦਗੀਆਂ ਇਸ ਪਾਸੇ ਲਗਾ ਦਿੱਤੀਆਂ। ਅੱਠ-ਅੱਠ ਸਾਲ, ਦਸ-ਦਸ ਸਾਲ ਇਹ ਜੇਲ੍ਹਾਂ ਵਿਚ ਰਹੇ, ਜੇਲ੍ਹਾਂ ਵਿਚ ਜਾਣਾ ਕੋਈ ਸ਼ੁਗਲ ਨਹੀਂ ਹੁੰਦਾ। ਜੇਲ੍ਹਾਂ ਵਿਚ ਉਹੀ ਲੋਕ ਜਾਂਦੇ ਹਨ ਜਿਨ੍ਹਾਂ ਨੂੰ ਆਪਣੇ ਸੂਬੇ ਜਾਂ ਦੇਸ਼ ਨਾਲ ਪਿਆਰ ਹੁੰਦਾ ਹੈ। ਇਕ ਪਾਸੇ ਤੁਹਾਡੀ ਪਾਰਟੀ ਹੈ, ਜਿਨ੍ਹਾਂ ਨੇ ਕਦੇ ਕੋਈ ਰੋਲ ਅਦਾ ਨਹੀਂ ਕੀਤਾ। ਸਪੀਕਰ ਸਾਹਿਬ, ਸਾਡੇ ਇਥੇ ਕਤਲੇਆਮ ਹੋਇਆ। ਸਾਰੀ ਦੁਨੀਆ ਨੇ ਇਸ ਕਤਲੇਆਮ ਦੀ ਨਿੰਦਾ ਕੀਤੀ ਸੀ। 1984 ਦੇ ਕਤਲੇਆਮ ਨੂੰ ਸਾਰੀ ਦੁਨੀਆ ਨੇ ਨਿੰਦਿਆ ਸੀ ਪਰ ਉਸ ਦੇ ਵਿੱਚ ਕਿਸੇ ਇਕ ਵੀ ਬੰਦੇ ਨੂੰ ਸਜ਼ਾ ਨਾ ਹੋਵੇ, ਕੀ ਕੋਈ ਇਸ ਦਾ ਕਾਰਨ ਦੱਸ ਸਕਦਾ ਹੈ? ਅੱਜ ਸਾਡੇ ਸਰਦਾਰ ਸਾਹਿਬ ਐਮ.ਐਲ.ਏ. ਮੋਫ਼ਰ ਸਾਹਿਬ ਚੀਕਦੇ ਹਨ ਕਿ ਉਸਦੇ ਮੁੰਡੇ ਤੇ ਪਰਚਾ ਦਰਜ ਹੋਇਆ ਹੈ। ਪਰਚਾ ਤਾਂ ਦਰਜ ਹੋਵੇਗਾ ਹੀ ਜੇ ਕੋਈ ਗਲਤ ਕੰਮ ਕਰੇਗਾ। ਜੇ ਪਰਚਾ ਦਰਜ ਹੋ ਗਿਆ ਤਾਂ ਕੀ ਹੋ ਗਿਆ? ਕੀ ਕਦੇ ਸੋਚਿਆ ਹੈ, ਕੀ ਤੁਹਾਡੀ ਜ਼ਮੀਰ ਵਿਚ ਆਇਆ ਹੈ ਕਿ ਉਨ੍ਹਾਂ ਬੱਚੀਆਂ, ਉਨ੍ਹਾਂ ਮਾਵਾਂ, ਉਨ੍ਹਾਂ ਧੀਆਂ ਤੇ ਉਨ੍ਹਾਂ ਬਜ਼ੁਰਗਾਂ ਜਿਨ੍ਹਾਂ ਨੂੰ ਟਾਇਰ ਪਾ ਕੇ ਸਾੜਿਆ ਗਿਆ, ਕੀ ਉਨ੍ਹਾਂ ਦੇ ਕਤਲਾਂ ਦਾ ਵੀ ਕਿਸੇ ਤੇ ਕਦੇ ਪਰਚਾ ਦਰਜ ਹੋਇਆ ਹੈ? (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਪਤਾ ਨਹੀਂ ਗਿਰਗਟ ਵਾਂਗੂੰ ਬਦਲਦੇ ਕਿਉਂ ਹਨ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।..

**ਮੁੱਖ ਮੰਤਰੀ** : ਕਾਕਾ ਜੀ, ਬੈਠ ਜਾਓ।

**ਮਾਨਯੋਗ ਸਪੀਕਰ** : ਲੀਡਰ ਆਫ਼ ਦਿ ਹਾਊਸ ਬੋਲਦੇ ਹਨ, ਤੁਸੀਂ ਆਰਾਮ ਨਾਲ ਸੁਣੋ। ਬੈਠੋ ਪਲੀਜ਼। (ਵਿਘਨ) (ਸ਼ੋਰ) ਤੁਸੀਂ ਸਾਰੇ ਕਿਉਂ ਉਧਰੋਂ ਬੋਲਦੇ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** **

**ਮਾਨਯੋਗ ਸਪੀਕਰ** : ਬੈਠੋ, ਪਲੀਜ਼। (ਵਿਘਨ) (ਸ਼ੋਰ) ਖਹਿਰਾ ਸਾਹਿਬ, ਬੈਠੋ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

(ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ ਅਤੇ ਬਹੁਤ ਸਾਰੇ ਮੈਂਬਰ ਬਿਨਾਂ ਇਜਾਜ਼ਤ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਕੁਝ ਆਵਾਜ਼ਾਂ** : ** **

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਪਲੀਜ਼, ਬੈਠੋ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਪੰਡਿਤ ਜੀ, ਤੁਸੀਂ ਵੀ ਬੈਠੋ।

---

**Expunged as ordered by the Chair.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਜਦੋਂ ਕੋਈ ਬੀ.ਜੇ.ਪੀ. ਦੀ ਗੱਲ ਆਉਂਦੀ ਹੈ ਤਾਂ ਸਾਨੂੰ ਮਿਰਚਾਂ ਲੱਗਣੀਆਂ ਹਨ। ਇਨ੍ਹਾਂ ਨੇ ਇਤਿਹਾਸ ਨਹੀਂ ਪੜ੍ਹਿਆ ਹੋਇਆ। ਇਨ੍ਹਾਂ ਨੇ ਕਾਨੂੰਨ ਪੜ੍ਹਿਆ ਹੈ। ਬੀ.ਜੇ.ਪੀ. ਵੱਲੋਂ ਕਦੇ ਵੀ ਕਿਸੇ ਨੇ ** ** ਨਹੀਂ ਕਿਹਾ।

**ਮਾਨਯੋਗ ਸਪੀਕਰ :** ਪੰਡਿਤ ਜੀ, ਬੈਠੋ। (ਵਿਘਨ, ਸ਼ੋਰ) ਸਾਹਨੀ ਜੀ, ਬੈਠੋ। ਹਾਂ ਜੀ, ਬਾਦਲ ਸਾਹਿਬ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪੰਜਾਬ ਵਿੱਚ ਜਿਹੜਾ ਇਨ੍ਹਾਂ ਦਾ ਰੋਲ ਹੈ ਉਹ ਦੱਸਣਾ ਚਾਹੁੰਦਾ ਹਾਂ। ਬਹੁਤ ਲੰਬਾ ਇਤਿਹਾਸ ਹੈ, ਮੈਂ ਇੰਨਾ ਲੰਮਾ ਨਹੀਂ ਜਾਣਾ ਚਾਹੁੰਦਾ। ਕੀ ਸਾਹਮਣੇ ਬੈਠੇ ਭਰਾ....(ਵਿਘਨ)

**ਮਾਨਯੋਗ ਸਪੀਕਰ :** ਇਹ ਜਿਹੜੇ ** ** ਇੱਧਰੋਂ ਉੱਧਰੋਂ ਲਫਜ਼ ਹਨ, ਇਹ ਐਕਸਪੰਜ ਕਰ ਦਿਉ।

**ਮੁੱਖ ਮੰਤਰੀ :** ਅੱਜ ਇੱਕ ਆਨਰੇਬਲ ਮੈਂਬਰ ਨੇ 'ਸਪੋਕਸਮੈਨ' ਅਖ਼ਬਾਰ ਦੀ ਗੱਲ ਕੀਤੀ ਕਿ ਉਸ ਦੀ ਅਜ਼ਾਦੀ ਖੋਹ ਲਈ ਗਈ। ਉਸ ਦੇ ਘਰੇ-ਦਫ਼ਤਰ ਵਿੱਚ ਪੁਲਿਸ ਚਲੀ ਗਈ। ਮੈਨੂੰ ਉਸ ਨਾਲ ਕੋਈ ਸਬੰਧ ਨਹੀਂ ਹੈ। ਪੁਲਿਸ ਗਈ ਹੈ ਜਾਂ ਨਹੀਂ, ਮੈਨੂੰ ਕੋਈ ਉਸ ਤੇ ਗਿਲਾ ਨਹੀਂ ਹੈ। ਮੈਂ ਕੋਈ ਅਜਿਹੀ ਗੱਲ ਨਹੀਂ ਕਹਿਣਾ ਚਾਹੁੰਦਾ ਪਰ ਕੀ ਤੁਹਾਨੂੰ ਦੁੱਖ ਨਹੀਂ ਹੋਇਆ, ਜਦੋਂ ਐਮਰਜੈਂਸੀ ਲੱਗੀ ਸੀ, ਉਸ ਵੇਲੇ ਅਖ਼ਬਾਰ ਬੰਦ ਹੋ ਗਏ ਸਨ, ਬੋਲਣਾ ਬੰਦ ਹੋ ਗਿਆ ਸੀ। ਹਿੰਦੁਸਤਾਨ ਜੇਲ੍ਹਖਾਨਾ ਬਣ ਗਿਆ ਸੀ, ਸਾਰਾ ਹਿੰਦੁਸਤਾਨ ਕੈਦ ਵਿੱਚ ਚਲਾ ਗਿਆ ਸੀ। ਫਿਰ ਤੁਸੀਂ ਉਸ ਪਾਰਟੀ ਤੋਂ ਟਿਕਟਾਂ ਲੈਂਦੇ ਹੋ, ਵਜ਼ੀਰੀਆਂ ਲੈਂਦੇ ਹੋ, ਇਹ ਲਾਲਚ ਹੈ। ਸਾਡਾ ਅਸੂਲ ਹੈ, ਅਸੀਂ ਇੱਥੇ ਬੈਠੇ ਹਾਂ ਅਤੇ ਜਦੋਂ ਦਾ ਅਕਾਲੀ ਦਲ ਬਣਿਆ ਹੈ ਜਦੋਂ ਦੇ ਅਕਾਲੀ ਬਣੇ ਹਾਂ, ਕਦੇ ਸੋਚਿਆ ਹੀ ਨਹੀਂ ਸੀ ਕਿ ਅਕਾਲੀ ਦਲ ਦੀ ਵਜ਼ਾਰਤ ਬਣੇਗੀ, ਕੋਈ ਮੁੱਖ ਮੰਤਰੀ ਵੀ ਬਣੇਗਾ, ਅਸੀਂ ਪੰਜਾਬ ਦੇ ਅਤੇ ਦੇਸ਼ ਦੇ ਹੱਕਾਂ ਲਈ ਲੜਨ ਵਾਲੀ ਇੱਕ ਫੌਜ ਹਾਂ। (ਥੰਪਿੰਗ) ਹਿੰਦੁਸਤਾਨ ਵਿੱਚ ਐਮਰਜੈਂਸੀ ਲੱਗੀ। ਐਮਰਜੈਂਸੀ ਦੀ ਲੜਾਈ ਕੋਈ ਅਕਾਲੀ ਦਲ ਦੀ ਲੜਾਈ ਨਹੀਂ ਸੀ ਜਾਂ ਬੀ.ਜੇ.ਪੀ. ਦੀ ਲੜਾਈ ਨਹੀਂ ਸੀ ਉਹ ਦੇਸ਼ ਦੀ ਸੋਚ ਦੀ ਲੜਾਈ ਸੀ? ਉਹ 'ਜੈ ਪ੍ਰਕਾਸ਼' ਨੇ ਜਿਹੜਾ ਨਾਅਰਾ ਲਾਇਆ ਸੀ, ਉਸ ਸੋਚ ਦੀ ਲੜਾਈ ਸੀ। ਜੇਕਰ ਅਸੀਂ ਤੁਹਾਡੇ ਵਾਂਗੂੰ ਵਜ਼ੀਰੀਆਂ ਦੇ, ਟਿਕਟਾਂ ਦੇ ਲਾਲਚੀ ਹੁੰਦੇ, ਇੰਦਰਾ ਗਾਂਧੀ ਦਾ ਸੁਨੇਹਾ ਆ ਗਿਆ ਕਿ ਤੁਸੀਂ ਐਮਰਜੈਂਸੀ ਦੇ ਖਿਲਾਫ਼ ਲੜਾਈ ਨਾ ਕਰੋ, ਤੁਸੀਂ ਸਦਾ ਪੰਜਾਬ ਤੇ ਰਾਜ ਕਰੋ ਪਰ ਇਹ ਸਿੱਖਾਂ ਦੇ ਮੰਨਣਯੋਗ ਗੱਲ ਨਹੀਂ ਹੈ। ਸਿੱਖ ਅਸੂਲ ਤੇ ਖੜ੍ਹਾ ਹੈ, ਜ਼ਬਰ ਤੇ ਜ਼ੁਲਮ ਨਾਲ ਲੜਨ ਵਾਸਤੇ ਸਿੱਖ ਬਣਿਆ ਹੈ ਅਸੀਂ ਉਸ ਗੁਰੂ ਤੇਗ ਬਹਾਦਰ ਜੀ ਦੇ ਬੇਟੇ ਹਾਂ, ਜਿਨ੍ਹਾਂ ਨੇ ਹਿੰਦੂ ਧਰਮ ਨੂੰ ਬਚਾਉਣ ਵਾਸਤੇ ਆਪਣਾ ਸੀਸ ਦੇ ਦਿੱਤਾ। (ਥੰਪਿੰਗ) ਇਹ ਕਿਵੇਂ ਹੋ ਸਕਦਾ ਹੈ ਕਿ ਅੱਜ ਅਸੀਂ ਇਸ ਦੇਸ਼ ਦਾ, ਇਸ ਅਸੂਲ ਦਾ ਸਾਥ ਛੱਡ ਦੇਈਏ? ਸਾਡੀ ਇੱਕ ਪਾਰਟੀ ਹੈ, ਜਿਸਨੂੰ ਕਿ ਤੁਸੀਂ ਗੱਦਾਰ ਕਹਿੰਦੇ ਹੋ, ਪਾਕਿਸਤਾਨ ਦੇ ਏਜੰਟ ਕਹਿੰਦੇ ਹੋ, ਜਿਸ ਦਿਨ ਐਮਰਜੈਂਸੀ ਲੱਗੀ ਪਹਿਲੇ ਦਿਨ ਤੋਂ ਜਦੋਂ ਤੱਕ ਐਮਰਜੈਂਸੀ ਨਹੀਂ ਹਟੀ ਉਦੋਂ ਤੱਕ ਮੋਰਚਾ ਅਸੀਂ ਲਾਈ

---

**Expunged as ordered by the Chair.

ਰੱਖਿਆ। ਜਦੋਂ ਇਹ ਟੁੱਟੀ, ਉਦੋਂ ਤਾਂ ਮੇਰਾ ਖਿਆਲ ਹੈ ਇੱਥੇ ਵੀ ਇੱਕ-ਦੋ ਬੰਦੇ ਵਿੱਚ ਬੈਠੇ ਹਨ, ਉਨ੍ਹਾਂ ਦੇ ਪਰਿਵਾਰ ਵੀ ਜਾਂਦੇ ਰਹੇ ਸਨ, ਜੇ ਤਰੀਕਾ ਉਹੀ ਅਪਣਾਉਂਦੇ ਤਾਂ ਕਾਕਾ (ਸਰਦਾਰ ਸੁਖਪਾਲ ਸਿੰਘ ਖਹਿਰਾ ਵੱਲ ਦਲ ਬਦਲੀ ਦਾ ਇਸ਼ਾਰਾ ਕਰਕੇ) ਇਸ ਤਰ੍ਹਾਂ ਕਰਕੇ ਤਾਂ ਕਿਸੇ ਨੇ ਕੁਝ ਨਹੀਂ ਬਣਨਾ, (ਹਾਸਾ) ਇਹ ਮੈਨੂੰ ਪਤਾ ਹੈ, ਜਿਹੜਾ ਤਰੀਕਾ ਤੂੰ ਕ੍ਰਿਟਿਕ ਦਾ ਫੜਿਆ ਹੈ ਤਾਂ ਕਿ ਅਖ਼ਬਾਰਾਂ ਵਾਲਿਆਂ ਨਾਲ ਦੋ ਦਿਨ ਨਿਕਲ ਜਾਣ, as a whole, ਜਿਹੜਾ ਬੰਦਾ ਕ੍ਰਿਟਿਕ ਹੈ ਉਹ ਕਦੇ ਪਾਲਿਟਿਕਸ ਵਿੱਚ ਨਹੀਂ ਚੱਲ ਸਕਦਾ। ਮੇਰੇ ਵੀ 50 ਸਾਲ ਨਿਕਲ ਗਏ ਹਨ, ਮੈਨੂੰ ਕੋਈ ਗੁੱਸਾ ਨਹੀਂ, ਮੈਨੂੰ ਤਾਂ ਤੁਸੀਂ ਭਾਵੇਂ ਸੰਤ ਦੀ ਜਗ੍ਹਾ ਬਦਮਾਸ਼ ਕਹਿ ਦਿਉ। (ਹਾਸਾ) ਐਵੇਂ ਇੱਕ ਗੱਲ ਇੱਥੇ ਆ ਗਈ, ਸੰਤ ਉਨ੍ਹਾਂ ਨੇ ਲਿਖ ਦਿੱਤਾ ਉਸੇ ਤੇ ਦੋ ਘੰਟੇ ਲਗਾ ਦਿੱਤੇ। ਕਿਹਾ ਗਿਆ ਕਿ ਇਸਨੂੰ ਵੀ ਗੁੱਸਾ ਹੈ, ਇਸਨੂੰ ਵੀ ਗੁੱਸਾ ਹੈ ਅਤੇ ਇਸਨੂੰ ਵੀ ਗੁੱਸਾ ਹੈ। ਲਓ ਜੀ ਮੈਂ ਤਾਂ ਕਹਿੰਦਾ ਕਿ ਮੈਂ ਉਨ੍ਹਾਂ ਸੰਤਾਂ ਦੇ ਚਰਨਾਂ ਵਰਗਾ ਵੀ ਨਹੀਂ, ਉਨ੍ਹਾਂ ਦੀ ਧੂੜ ਵੀ ਨਹੀਂ ਜਿਹੜਾ ਕੁਝ ਹਾਂ ਉਹ ਪੰਜਾਬ ਅਤੇ ਦੇਸ਼ ਦੇ ਲੋਕਾਂ ਨੂੰ ਪਤਾ ਹੈ ਔਰ ਮੈਂ ਤੁਹਾਡੇ ਤੋਂ ਕੋਈ ਸਰਟੀਫੀਕੇਟ ਨਹੀਂ ਲੈਣਾ। (ਹਾਸਾ) ਇਹ ਨਹੀਂ ਹੈ ਕਿ ਜਦੋਂ ਤੱਕ ਇਹ ਮੈਨੂੰ ਸਰਟੀਫੀਕੇਟ ਨਹੀਂ ਦਿੰਦੇ ਉਦੋਂ ਤੱਕ ਮੇਰਾ ਗੁਜ਼ਾਰਾ ਨਹੀਂ। ਹੁਣ ਇੱਥੇ ਬੀਬੀ ਭੱਠਲ ਜੀ ਨਹੀਂ ਹਨ । ਇੱਕ ਫਸਲੀ ਬਟੇਰਾ ਸੀ, ਉਹ ਵੀ ਗਿਆ। (ਹਾਸਾ) ਅੱਜ ਮੈਂ ਡੈਮੋਕਰੇਸੀ ਦੀ ਬੇਅਸੂਲੀ ਦੇਖੀ ਹੈ ਮੈਨੂੰ 40 ਸਾਲ ਦੇਖਦੇ ਹੋਏ ਹੋ ਗਏ ਹਨ, ਜਿਸ ਦਿਨ ਲੀਡਰ ਆਫ਼ ਦਿ ਹਾਊਸ ਨੇ ਬੋਲਣਾ ਹੁੰਦਾ ਹੈ, ਉਸ ਦਿਨ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਬੈਠਣਾ ਚਾਹੀਦਾ ਹੈ ਅਤੇ ਜਦੋਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਬੋਲਣਾ ਹੈ ਤਾਂ ਉਸ ਦਿਨ ਲੀਡਰ ਆਫ਼ ਦਿ ਹਾਊਸ ਨੂੰ ਬੈਠਣਾ ਚਾਹੀਦਾ ਹੈ ਪਰ ਅੱਜ ਦੋਵੇਂ ਹੀ ਭੱਜ ਗਏ ਹਨ ਜਿਵੇਂ ਕਹਿੰਦੇ ਹਨ ਕਿ 'ਅੱਗ ਲਾ ਕੇ ਡੱਬੂ ਕੰਧ ਤੇ।'

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਸਾਡੇ ਸੀ.ਐਲ.ਪੀ. ਦੇ ਜਿਹੜੇ ਲੀਡਰ ਹਨ, ਉਨ੍ਹਾਂ ਦੇ ਭੱਜਣ ਵਾਲੀ ਕੋਈ ਗੱਲ ਨਹੀਂ ਹੈ। ਉਹ ਆਲ ਇੰਡੀਆ ਕਾਂਗਰਸ ਪਾਰਟੀ ਦੀ ਮੀਟਿੰਗ ਵਿਚ ਸ਼ਾਮਲ ਹੋਣ ਵਾਸਤੇ ਗਏ ਹਨ। ਉਹ ਇੱਥੇ ਹੀ ਹਾਊਸ ਵਿਚ ਰਹਿੰਦੇ ਹਨ ਅਤੇ ਇੱਥੇ ਹੀ ਉਹ ਬੋਲਦੇ ਵੀ ਹਨ। ਇਸ ਕਰਕੇ ਭੱਜਣ ਵਾਲੀ ਕੋਈ ਗੱਲ ਨਹੀਂ ਹੈ।

**ਮੁੱਖ ਮੰਤਰੀ** : ਮੈਂ ਇੱਥੇ ਸਾਰਾ ਕੁਝ ਵੇਖਿਆ ਹੈ। ਅਕਸਰ ਮੈਂ ਇਨ੍ਹਾਂ ਵੱਲ ਵੇਖਦਾ ਹੀ ਰਹਿੰਦਾ ਹਾਂ। ਮੇਰਾ ਧਿਆਨ ਅਕਸਰ ਇਨ੍ਹਾਂ ਵੱਲ ਹੀ ਰਹਿੰਦਾ ਹੈ। ਅਸਲ ਵਿਚ ਇਹ ਭੱਜਣਾ ਹੀ ਚਾਹੁੰਦੇ ਸਨ। ਅੱਧਾ ਟਾਈਮ ਤਾਂ ਸੋਢੀ ਸਾਹਿਬ (ਰਾਣਾ ਗੁਰਮੀਤ ਸਿੰਘ ਸੋਢੀ) ਹੀ ਲੈ ਗਏ। ਕੀ ਸੋਢੀ ਸਾਹਿਬ ਨੇ ਪੁਆਇੰਟ ਆਫ਼ ਆਰਡਰ ਕੀਤੇ?

ਬੀਬੀ ਜੀ ਦੀ ਸਪੀਚ ਮੈਂ ਇੱਥੇ ਸੁਣੀ ਹੈ। ਮੈਨੂੰ ਬਹੁਤ ਅਫ਼ਸੋਸ ਹੋਇਆ ਕਿ ਇੰਨੇ ਕਾਬਲ ਹੋ ਕੇ ਉਨ੍ਹਾਂ ਨੇ ਇਹੋ ਜਿਹੀਆਂ ਗੱਲਾਂ ਕੀਤੀਆਂ। ਮੇਰੇ ਮਨ ਵਿਚ ਉਨ੍ਹਾਂ ਦਾ ਬਹੁਤ ਸਤਿਕਾਰ ਸੀ ਲੇਕਿਨ ਕੱਲ੍ਹ ਉਹ ਸਤਿਕਾਰ ਕਾਫ਼ੀ ਘਟ ਗਿਆ ਕਿਉਂਕਿ ਕੱਲ੍ਹ ਜਿਹੜੀ ਉਨ੍ਹਾਂ ਨੇ ਸਪੀਚ ਦਿੱਤੀ, ਉਸ ਵਿਚ ਜਾਂ ਤਾਂ ਮਿਹਣੇ ਸਨ ਅਤੇ ਜਾਂ ਫਿਰ ਲਹਿਰੇ ਵਾਲੀਆਂ ਮੇਲਣਾਂ ਦੀਆਂ ਸਿੱਠਣੀਆਂ ਸਨ। ਆਪਣੀ ਸਪੀਚ ਵਿਚ ਉਨ੍ਹਾਂ ਨੇ ਜਾਂ ਤਾਂ ਸਿੱਠਣੀਆਂ ਦਿੱਤੀਆਂ ਅਤੇ ਜਾਂ ਤਾਹਨੇ-ਮਿਹਣੇ ਹੀ ਮਾਰੇ। ਚਲੋ, ਚੌਧਰੀ ਸਾਹਿਬ ਨੇ ਫਿਰ ਵੀ ਇਕ ਗੱਲ ਸਾਡੇ ਹੱਕ ਵਿਚ ਕਰ ਦਿੱਤੀ ਅਤੇ ਕਿਹਾ ਕਿ ਸਾਡੀ ਸਰਕਾਰ ਨੇ ਪਿਛਲੀ ਸਰਕਾਰ

[ਮੁੱਖ ਮੰਤਰੀ]

ਨਾਲੋਂ ਕੰਪਨਸੇਸ਼ਨ ਜ਼ਿਆਦਾ ਦਿੱਤੀ ਹੈ। ਜੇ ਪਹਿਲਾਂ ਪੰਜ ਸੌ ਰੁਪਏ ਸੀ ਤਾਂ ਹੁਣ ਉਹ ਸੱਤ ਸੌ ਰੁਪਏ ਦੇ ਦਿੱਤੀ ਹੈ ਅਤੇ ਜੇ ਪਹਿਲਾਂ ਤਿੰਨ ਹਜ਼ਾਰ ਰੁਪਿਆ ਸੀ ਤਾਂ ਹੁਣ ਉਹ ਪੰਜ ਹਜ਼ਾਰ ਰੁਪਏ ਕਰ ਦਿੱਤੀ ਹੈ। ਇਨ੍ਹਾਂ ਵੱਲੋਂ ਜੇ ਸਾਨੂੰ ਕੋਈ 0.001% ਕਰੈਡਿਟ ਵੀ ਮਿਲ ਜਾਵੇ ਤਾਂ ਫ਼ਿਰ ਵੀ ਕਾਫ਼ੀ ਹੈ। ਚਲੋ, ਕਿਸੇ ਨੇ ਤਾਂ ਸਾਡੇ ਹੱਕ ਵਿਚ ਹਾਅ ਦਾ ਨਾਅਰਾ ਮਾਰਿਆ। ਸੋ, ਮੈਂ ਦੋ ਗੱਲਾਂ ਖਾਸ ਤੌਰ ਤੇ ਕਹਿਣੀਆਂ ਚਾਹੁੰਦਾ ਹਾਂ। ਇਨ੍ਹਾਂ ਨੇ ਕੋਈ ਕੰਸਟਰਕਟਿਵ ਗੱਲ ਤਾਂ ਕੀ ਕਰਨੀ ਹੈ, ਗਵਰਨਰ ਸਾਹਿਬ ਬਾਰੇ ਜੋ ਗੱਲ ਕਹੀ, ਉਸ ਦਾ ਮੈਨੂੰ ਖ਼ਾਸ ਤੌਰ ਤੇ ਬਹੁਤ ਅਫ਼ਸੋਸ ਹੈ। ਇਨ੍ਹਾਂ ਨੇ ਉਨ੍ਹਾਂ ਦੇ ਭਾਸ਼ਣ ਬਾਰੇ ਕਿਹਾ ਹੈ ਕਿ ਇਹ ਬਿਲਕੁਲ ਕੋਰਾ, ਖਾਲੀ, ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਵਾਲਾ ਅਤੇ ਲੋਕਾਂ ਨੂੰ ਮੂਰਖ ਬਣਾਉਣ ਵਾਲਾ ਭਾਸ਼ਣ ਹੈ। ਇਨ੍ਹਾਂ ਨੇ ਕਿਹਾ ਕਿ ਗਵਰਨਰ ਸਾਹਿਬ ਨੂੰ ਜਿਹੜਾ ਭਾਸ਼ਣ ਅਸੀਂ ਲਿਖ ਕੇ ਦੇ ਦਿੱਤਾ, ਉਹੀ ਉਨ੍ਹਾਂ ਨੇ ਪੜ੍ਹ ਦਿੱਤਾ। ਫ਼ਿਰ ਇਹ ਆਪ ਹੀ ਕਹਿੰਦੇ ਹਨ ਕਿ ਬੰਗਾਲ ਦੇ ਗਵਰਨਰ ਨੇ ਸਰਕਾਰ ਵੱਲੋਂ ਭੇਜਿਆ ਭਾਸ਼ਣ ਮੋੜ ਦਿੱਤਾ ਸੀ ਅਤੇ ਪ੍ਰੈਜੀਡੈਂਟ ਸਾਹਿਬ ਨੇ ਪ੍ਰਧਾਨ ਮੰਤਰੀ ਵੱਲੋਂ ਭੇਜਿਆ ਗਿਆ ਭਾਸ਼ਣ ਮੋੜ ਦਿੱਤਾ ਸੀ। ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਗਵਰਨਰ ਸਾਹਿਬ ਨੂੰ ਭਾਸ਼ਣ ਸਰਕਾਰ ਵੱਲੋਂ ਭੇਜਿਆ ਜ਼ਰੂਰ ਜਾਂਦਾ ਹੈ ਲੇਕਿਨ ਇਹ ਉਨ੍ਹਾਂ ਨੂੰ ਅਧਿਕਾਰ ਹਾਸਲ ਹੈ ਕਿ ਜੇ ਕੋਈ ਗੱਲ ਉਨ੍ਹਾਂ ਨੂੰ ਗਲਤ ਲੱਗਦੀ ਹੋਵੇ ਤਾਂ ਉਹ ਉਸ ਨੂੰ ਕੱਟ ਸਕਦੇ ਹਨ ਜਾਂ ਫ਼ਿਰ ਸਰਕਾਰ ਨੂੰ ਕਹਿ ਸਕਦੇ ਹਨ ਕਿ ਇਸ ਨੂੰ ਕੱਟ ਦਿਓ। ਇਨ੍ਹਾਂ ਨੇ ਕਿਹਾ ਕਿ ਗਵਰਨਰ ਸਾਹਿਬ ਨੂੰ ਪਤਾ ਹੀ ਨਹੀਂ ਸੀ ਕਿ ਸਰਕਾਰ ਨੇ ਉਨ੍ਹਾਂ ਦੇ ਭਾਸ਼ਣ ਵਿਚ ਕੀ ਪਾ ਦਿੱਤਾ। ਨਾਲ ਹੀ ਇਹ ਕਹਿੰਦੇ ਹਨ ਕਿ ਗਵਰਨਰ ਸਾਹਿਬ ਨੇ ਤਾਂ ਉਹ ਭਾਸ਼ਣ ਇੱਥੇ ਆਉਣ ਤੋਂ ਪਹਿਲਾਂ ਪੜ੍ਹਿਆ ਹੀ ਨਹੀਂ ਸੀ। ਕੀ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਠੀਕ ਹਨ? ਗਵਰਨਰ ਸਾਹਿਬ ਨੇ ਅਜੇ ਆਪਣਾ ਐਡਰੈਸ ਪੜ੍ਹਨਾ ਸ਼ੁਰੂ ਵੀ ਨਹੀਂ ਕੀਤਾ ਸੀ ਕਿ ਬਰਾੜ ਸਾਹਿਬ (ਸਰਦਾਰ ਅਵਤਾਰ ਸਿੰਘ ਬਰਾੜ) ਨੇ ਆਪਣਾ ਭਾਸ਼ਣ ਪੜ੍ਹਣਾ ਸ਼ੁਰੂ ਕਰ ਦਿੱਤਾ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮੈਂ ਇਹ ਸਾਰਾ ਕੁਝ ਵੱਡਿਆਂ ਕੋਲੋਂ ਹੀ ਸਿੱਖਿਆ ਹੈ। ਮੈਂ ਤਾਂ ਇਨ੍ਹਾਂ ਦੀ ਹੀ ਨਕਲ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਕੋਈ ਅਵੱਗਿਆ ਨਹੀਂ ਕੀਤੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸੇ ਤਰ੍ਹਾਂ ਬੀਬੀ ਜੀ ਦੀ ਇੱਕ ਹੋਰ ਗੱਲ ਮੈਨੂੰ ਬੜੀ ਦੁਖੀ ਹੈ। ਜੇ ਹੁਣ ਵੀ ਉਹ ਕੱਟ ਸਕਦੇ ਹੋ ਤਾਂ ਕੱਟ ਦਿਓ। ਉਹ ਲਫਜ਼ ਕੀ ਸਨ। ਪਹਿਲਾਂ ਉਹ ਲਫਜ਼ ਸੰਤ ਲੌਂਗੋਵਾਲ ਬਾਰੇ ਸਨ। ਸਾਰਾ ਸੰਸਾਰ ਉਨ੍ਹਾਂ ਦਾ ਸਤਿਕਾਰ ਕਰਦਾ ਹੈ। ਉਨ੍ਹਾਂ ਨੇ ਪੰਜਾਬ ਵਾਸਤੇ ਆਪਣੀ ਸ਼ਹੀਦੀ ਦਿੱਤੀ ਅਤੇ ਕਮਿਊਨਲ ਹਾਰਮੋਨੀ ਵਾਸਤੇ ਆਪਣੀ ਜਾਨ ਦਿੱਤੀ ਪਰ ਉਨ੍ਹਾਂ ਬਾਰੇ ਬੀਬੀ ਜੀ ਕੀ ਕਹਿੰਦੇ ਹਨ ** ** ਸਪੀਕਰ ਸਾਹਿਬ, ਇਨ੍ਹਾਂ ਦਾ ਕਿਹਾ ਹੋਇਆ ਤੁਸੀਂ ਆਪ ਪੜ੍ਹ ਲੈਣਾ। ** ** ਕਹਿ ਕੇ ਇਹ ਬੋਲੇ ਹਨ।

**ਮਾਨਯੋਗ ਸਪੀਕਰ** : ਜਿੱਥੇ ਕਿਤੇ ਇਹ ਲਫ਼ਜ਼ ਵਰਤਿਆ ਗਿਆ ਹੈ, ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

---

**Expunged as ordered by the Chair.

**ਮੁੱਖ ਮੰਤਰੀ :** ਇਸ ਤੋਂ ਅੱਗੇ ਜਿਨ੍ਹਾਂ ਦਾ ਬੀਬੀ ਜੀ ਨੇ ਜ਼ਿਕਰ ਕੀਤਾ ਹੈ, ਉਹ ਹਨ 'ਸੰਤ ਫਤਹਿ ਸਿੰਘ'। ਉਸ ਮਹਾਨ ਸੂਰਮੇ ਬਾਰੇ ਇਨ੍ਹਾਂ ਦੇ ਲਫਜ਼ ਸਨ ਕਿ ਉਸ ਨੂੰ ਦਰਬਾਰ ਸਾਹਿਬ ਤੋਂ ਦੌੜ ਕੇ ਜਾਣਾ ਪਿਆ। ਸਪੀਕਰ ਸਾਹਿਬ, ਤੁਸੀਂ ਆਪ ਹੀ ਦੱਸੋ ਕਿ ਕੀ ਇਹ ਗੱਲ ਇਨ੍ਹਾਂ ਨੂੰ ਸ਼ੋਭਾ ਦਿੰਦੀ ਹੈ। ਇਨ੍ਹਾਂ ਨੇ ਉਨ੍ਹਾਂ ਮਹਾਨ ਲੋਕਾਂ ਬਾਰੇ ਇਹੋ ਜਿਹੇ ਲਫਜ਼ ਵਰਤੇ ਹਨ ਜਿਨ੍ਹਾਂ ਨੇ ਦੇਸ਼ ਦੀ ਖ਼ਾਤਰ ਆਪਣੀ ਜਾਨ ਦਿੱਤੀ। ਉਨ੍ਹਾਂ ਨੇ ਸਭ ਕੁਝ ਪੰਜਾਬ ਖਾਤਰ ਕੀਤਾ, ਦੇਸ਼ ਦੀ ਖਾਤਰ ਕੀਤਾ ਅਤੇ ਤੁਸੀਂ ਉਨ੍ਹਾਂ ਵਾਸਤੇ ਇਹੋ ਜਿਹੇ ਲਫਜ਼ ਬੋਲਦੇ ਹੋ। ਇਸ ਬਾਰੇ ਬੀਬੀ ਜੀ ਨੂੰ ਹਾਊਸ ਤੋਂ ਮੁਆਫੀ ਮੰਗਣੀ ਚਾਹੀਦੀ ਹੈ।

---

## EXTENSION OF TIME OF THE SITTING

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਇੱਕ ਮਿੰਟ। ਜੇਕਰ ਤੁਹਾਡੀ ਸਾਰਿਆਂ ਦੀ ਸਹਿਮਤੀ ਹੋਵੇ ਤਾਂ ਜਦੋਂ ਤੱਕ ਬਾਦਲ ਸਾਹਿਬ ਨੇ ਬੋਲਣਾ ਹੈ.....

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਤੁਹਾਨੂੰ ਇਸ ਵਾਸਤੇ ਇਕ ਚਿੱਟ ਵੀ ਭੇਜੀ ਸੀ।

**ਮਾਨਯੋਗ ਸਪੀਕਰ :** ਕੀ ਤੁਹਾਡੇ ਸਾਰਿਆਂ ਦੀ ਆਗਿਆ ਨਾਲ ਜਿੰਨਾ ਚਿਰ ਬਾਦਲ ਸਾਹਿਬ ਭਾਸ਼ਣ ਖ਼ਤਮ ਨਹੀਂ ਕਰਦੇ ਉਨਾ ਚਿਰ ਹਾਊਸ ਦੀ ਕਾਰਵਾਈ ਜਾਰੀ ਰੱਖ ਲਈ ਜਾਵੇ?

**ਆਵਾਜ਼ਾਂ :** ਠੀਕ ਹੈ ਜੀ, ਠੀਕ ਹੈ ਜੀ।

**ਮਾਨਯੋਗ ਸਪੀਕਰ :** ਜਦੋਂ ਤੱਕ ਮੁੱਖ ਮੰਤਰੀ ਸਾਹਿਬ ਭਾਸ਼ਣ ਖ਼ਤਮ ਨਹੀਂ ਕਰਦੇ, ਉਦੋਂ ਤੱਕ ਹਾਊਸ ਦਾ ਸਮਾਂ ਐਕਸਟੈਂਡ ਕੀਤਾ ਜਾਂਦਾ ਹੈ।

---

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਇਕੋ ਟਾਪਿਕ ਕੇਵਲ ਸੰਤ ਲਫਜ਼ ਵਾਲਾ ਮਿਲਿਆ ਹੈ। ਮੈਂ ਤਾਂ ਹਾਸੇ ਨਾਲ ਕਿਹਾ ਸੀ ਕਿ ਜੇਕਰ ਬੀਬੀ ਜੀ ਤੁਸੀਂ ਮੱਥਾ ਟੇਕਣ ਆ ਜਾਓਗੇ ਤਾਂ ਮੈਂ ਵੀ ਸੰਤ ਬਣ ਜਾਂਦਾ ਹਾਂ। ਮੈਂ ਨਾ ਸੰਤ ਬਣਨਾ ਹੈ ਅਤੇ ਨਾ ਹੀ ਇਹ ਬੀਬੀ ਜੀ ਮੱਥਾ ਟੇਕਣ ਆਉਣਗੇ ਪਰ ਇਨ੍ਹਾਂ ਨੇ ਕਿਹਾ ਕਿ ਮੈਂ ਉਨ੍ਹਾਂ ਸੰਤਾਂ ਨੂੰ ਸੰਤ ਹੀ ਨਹੀਂ ਮੰਨਦੀ ਜਿਹੜੇ ਬੀਬੀਆਂ ਤੋਂ ਮੱਥਾ ਟਿਕਾਉਂਦੇ ਹਨ। ਜਿਨ੍ਹਾਂ ਨੂੰ ਮੱਥਾ ਟੇਕ ਕੇ ਅੱਜ ਇਹ ਜਿੱਤ ਕੇ ਆਏ ਹਨ, ਬੀਬੀ ਕਹਿ ਲਓ, ਮਾਤਾ ਕਹਿ ਲਓ, ਸਾਰੇ ਇਕੋ ਹੀ ਹਨ। ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਕੀ ਇਹ ਕਿਸੇ ਸੰਤ ਨੂੰ ਵੋਟਾਂ ਲੈਣ ਦੀ ਖਾਤਰ ਮੱਥਾ ਟੇਕ ਕੇ ਨਹੀਂ ਆਏ? ਉਹ ਮੱਥਾ ਪਿਆਰਾ ਲੱਗਦਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

**ਮੁੱਖ ਮੰਤਰੀ** : ਮੈਂ ਤਾਂ ਇਸ ਲਈ ਕਿਹਾ ਹੈ ਕਿਉਂਕਿ ਕਈ ਗੱਲਾਂ ਮਜ਼ਾਕ ਵਿੱਚ ਵੀ ਕੀਤੀਆਂ ਜਾਂਦੀਆਂ ਹਨ। ਆਹ ਦੇਖੋ ਆਪਾਂ ਕਿਸ ਵੇਲੇ ਦੇ ਬੈਠੇ ਹਾਂ। ਹਾਲੇ ਹੋਰ ਚਾਰ ਵੱਜ ਜਾਣੇ ਹਨ। ਮਜ਼ਾਕ ਵੀ ਕਦੇ-ਕਦੇ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਪਤਾ ਨਹੀਂ ਇਹ ਵੈਨਡੈਟਾ ਸ਼ਬਦ ਕਿੱਥੋਂ ਕੱਢ ਕੇ ਲੈ ਆਏ। 'ਵੈਨਡੈਟਾ-ਵੈਨਡੈਟਾ'...ਇਹ ਕਹਿੰਦੇ ਹਨ ਸਾਡੇ ਨਾਲ ਵੈਨਡੈਟਾ ਹੋਇਆ। ਸਭ ਤੋਂ ਪਹਿਲਾਂ ਮੈਂ ਤੁਹਾਨੂੰ ਦਸਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੀ ਪਾਲਿਸੀ ਹੈ ਕਿ 'ਨੋ ਵੈਨਡੈਟਾ' ਨਾ ਸਾਡਾ ਅਜਿਹਾ ਕੋਈ ਪ੍ਰੋਗਰਾਮ ਹੈ ਅਤੇ ਨਾ ਹੀ ਸਾਡੀ ਅਜਿਹੀ ਕੋਈ ਸੋਚ ਹੈ। ਬਿਲਕੁਲ ਹੀ ਨਹੀਂ ਹੈ। ਮੈਂ ਦਲੀਲ ਦੇ ਕੇ ਸਾਬਤ ਕਰਾਂਗਾ ਕਿ ਐਵੇਂ ਹੀ ਕਿਹਾ ਜਾ ਰਿਹਾ ਹੈ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ। ** **

**ਮਾਨਯੋਗ ਸਪੀਕਰ** : ਅਜੇ ਕੋਈ ਗੱਲ ਸੁਣੀ ਨਹੀਂ। ਪਹਿਲਾਂ ਤੁਸੀਂ ਉਨ੍ਹਾਂ ਦੀ ਗੱਲ ਤਾਂ ਸੁਣ ਲਓ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਮੰਤਰੀ** : ਇਹ ਪੁਲੀਟੀਕਲ ਵੈਨਡੈਟਾ ਮੋਟੀਵੇਟਿਡ ਹੈ। ਇਸ ਵਿੱਚ ਹੋਰ ਕੁਝ ਵੀ ਨਹੀਂ ਹੈ। ਅਸੀਂ ਵੈਨਡੈਟਾ ਕਰਨਾ ਹੀ ਨਹੀਂ ਚਾਹੁੰਦੇ, ਐਵੇਂ ਤੁਸੀਂ ਕਹਿ ਦਿੰਦੇ ਹੋ ਕਿ ਸਰਪੰਚ ਨੂੰ ਕੁੱਟਿਆ, ਫਲਾਣੇ ਨੂੰ ਕੁੱਟਿਆ। ਜੇਕਰ ਅਸੀਂ ਅਜਿਹਾ ਕੁਝ ਕਰਨਾ ਹੁੰਦਾ ਤਾਂ ਸਭ ਤੋਂ ਪਹਿਲਾਂ ਤੁਹਾਡੇ ਤੋਂ ਹੀ ਸ਼ੁਰੂ ਕਰਦੇ। ਅਸੀਂ ਕਿਸੇ ਹੋਰ ਨੂੰ ਕਿਉਂ ਕਰਦੇ, ਅਸੀਂ ਕਿਸੇ ਹੋਰ ਤੋਂ ਕੀ ਲੈਣਾ ਹੈ? ਇਥੇ ਸਭ ਤੋਂ ਪਹਿਲਾਂ ਮੈਂ ਕੈਪਟਨ ਸਾਹਿਬ ਦੀ ਗੱਲ ਕਰਦਾ ਹਾਂ। ਸਭ ਤੋਂ ਵੱਧ ਉਨ੍ਹਾਂ ਨੂੰ ਗੁੱਸਾ ਹੈ, 'ਕਿਉਂਕਿ' ਉਲਟਾ ਚੋਰ ਕੋਤਵਾਲ ਕੋ ਡਾਂਟੇ', ਉਹ ਉਲਟਾ ਸਾਨੂੰ ਡਾਂਟਦੇ ਹਨ ਕਿ ਤੁਸੀਂ ਵੈਨਡੈਟਾ ਕਰਦੇ ਹੋ। ਸਪੀਕਰ ਸਾਹਿਬ, ਤੁਸੀਂ ਫੈਸਲਾ ਕਰ ਲਓ ਜਾਂ ਸਾਡੇ ਸਾਹਮਣੇ ਬੈਠੇ ਭਰਾ ਕਰ ਲੈਣ ਕਿ ਕੀ ਅਸੀਂ ਕਿਸੇ ਤੇ ਕੋਈ ਕੇਸ ਰਜਿਸਟਰ ਕੀਤਾ। ਇਹ ਜਿਹੜਾ ਕੇਸ ਹੈ ਇਸ ਦੀ ਬੈਕਗਰਾਊਂਡ ਇਹ ਹੈ ਕਿ ਜਦੋਂ ਪ੍ਰੈਸ ਵਾਲਿਆਂ ਨੇ ਲੁਧਿਆਣਾ ਸਿਟੀ ਸੈਂਟਰ ਸਕੀਮ ਬਾਰੇ ਮੁੱਦਾ ਉਠਾਇਆ ਤਾਂ ਉਦੋਂ ਇਨ੍ਹਾਂ ਦਾ ਰਾਜ ਸੀ। ਕਾਫ਼ੀ ਚਰਚਾ ਹੋਇਆ, ਅਖਬਾਰਾਂ ਵਿੱਚ ਵੀ ਆਇਆ, ਟੈਲੀਵੀਜ਼ਨ ਵਿੱਚ ਵੀ ਆਇਆ। ਫੋਟੋਆਂ ਵਿਖਾਈਆਂ ਗਈਆਂ ਜਿਸ ਕਰਕੇ ਇਹੋ ਜਿਹਾ ਮਾਹੌਲ ਪੈਦਾ ਹੋ ਗਿਆ। ਸਾਡਾ ਇਸ ਵਿੱਚ ਕੋਈ ਰੋਲ ਨਹੀਂ ਸੀ। ਉਦੋਂ ਮਜਬੂਰ ਹੋ ਕੇ ਕੈਪਟਨ ਸਾਹਿਬ ਨੂੰ ਇਨਕੁਆਰੀ ਲਈ ਕਹਿਣਾ ਪਿਆ। ਉਨ੍ਹਾਂ ਨੂੰ ਆਪਣੇ ਵਿਜੀਲੈਂਸ ਵਿਭਾਗ ਬਾਰੇ ਪਤਾ ਸੀ ਕਿ ਉਸ ਤੋਂ ਲਿਖਵਾ ਕੇ ਲੈ ਲੈਣਗੇ। ਉਨ੍ਹਾਂ ਨੇ ਆਪਣੇ ਏ.ਡੀ.ਜੀ.ਪੀ. ਨੂੰ ਇਨਕੁਆਰੀ ਦੇ ਦਿੱਤੀ। ਉਸ ਨੇ ਇਨਕੁਆਰੀ ਕੀਤੀ। ਇਨਕੁਆਰੀ ਵਿੱਚ ਲਿਖਿਆ ਸੀ, The enquiry estimated a minimum loss of Rs. 1,500 Crores to the State exchequer (Voices: shame, shame) fix reponisbility of the Chairman. The other recommendation was that a deeper probe be conducted to ascertain libility of officers/officials/public servants in the Government ਔਰ ਉਸਦੇ ਵਿੱਚ ਰਿਕੁਮੈਂਡੇਸ਼ਨ ਸੀ ਕਿ ਜੋ ਉਸ ਦੇ ਵਿਚ ਪਬਲਿਕ ਸਰਵੈਂਟ ਸਨ, ਪਾਲੇਟੀਸ਼ੀਅਨ ਸਨ ਜਾਂ ਅਫਸਰ ਇਨਵਾਲਵਡ ਸਨ, ਉਨ੍ਹਾਂ ਨੂੰ ਫਰਦਰ ਪਰੋਬ ਕੀਤਾ ਜਾਵੇ। ਇਹ ਉਨ੍ਹਾਂ ਦੇ ਫਰਦਰ ਪਰੋਬ ਵਾਲੀ ਗੱਲ ਸੀ, ਕੀ ਇਹ ਵੈਨਡੈਟੇ ਦੀ ਗੱਲ ਹੋ ਗਈ? ਜੇਕਰ ਵਿਜੀਲੈਂਸ ਵਾਲੇ ਰਿਪੋਰਟ ਨਾ ਕਰਦੇ ਤਾਂ ਫਿਰ ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਆਉਣਾ ਸੀ? ਦੂਸਰੀ ਗੱਲ ਮੈਂ ਕਹਾਂਗਾ ਕਿ ਬੀਬੀ ਭੱਠਲ ਜੀ ਹੋਰਾਂ ਨੇ ਆਪਣਾ ਬਚਾਓ ਤਾਂ

---

**Expunged as ordered by the Chair.

ਕਰਨਾ ਹੀ ਹੁੰਦਾ ਹੈ, ਇਨ੍ਹਾਂ ਨੇ ਕਿਹਾ ਕਿ ਦੋ ਵਾਰੀ ਇਨ੍ਹਾਂ ਤੇ ਕੋਈ ਮੁਕੱਦਮਾ ਚਲਾ ਦਿੱਤਾ। ਪਹਿਲੀ ਵਾਰੀ ਤਾਂ ਬਠਿੰਡੇ ਵਿਖੇ ਕਿਸੇ ਨੇ ਜੱਜ ਕੋਲ ਅਰਜ਼ੀ ਦੇ ਦਿੱਤੀ। ਸਰਕਾਰ ਨੇ ਤਾਂ ਕੁਝ ਨਹੀਂ ਕਿਹਾ, ਬਲਕਿ ਜੱਜ ਨੇ ਕਹਿ ਦਿੱਤਾ ਕਿ ਕੇਸ ਰਜਿਸਟਰ ਕੀਤਾ ਜਾਵੇ। ਕੇਸ ਰਜਿਸਟਰ ਹੋ ਗਿਆ। ਸਾਡੇ ਵੱਲੋਂ ਉਥੇ ਫੈਸਲਾ ਹੋ ਗਿਆ ਕਿ ਇਹ ਕੇਸ ਬਠਿੰਡਾ ਕੋਰਟ ਵੱਲੋਂ ਸੁਣਨ ਦੀ ਜੁਰਿਸਡਿਕਸ਼ਨ ਹੀ ਨਹੀਂ ਹੈ ਅਤੇ ਨਾ ਹੀ ਕੋਈ ਜੱਜ ਫੈਸਲਾ ਦੇ ਸਕਦਾ ਹੈ। ਇਸ ਕੇਸ ਦੀ ਜੁਰਿਸਡਿਕਸ਼ਨ ਤਾਂ ਚੰਡੀਗੜ੍ਹ ਦੀ ਬਣਦੀ ਹੈ, ਇਸ ਲਈ ਉਹ ਕੈਂਸਲ ਕਰ ਦਿੱਤਾ। ਕੈਪਟਨ ਸਾਹਿਬ ਨੂੰ ਮੌਕਾ ਮਿਲਿਆ ਸੀ, ਜੇਕਰ ਉਹ ਚਾਹੁੰਦੇ ਤਾਂ ਛੱਡ ਸਕਦੇ ਸੀ। ਲੇਕਿਨ ਉਨ੍ਹਾਂ ਨੇ ਮਿਤੀ 29 ਨਵੰਬਰ, 2002 ਨੂੰ ਚੰਡੀਗੜ੍ਹ ਦੀ ਕੋਰਟ ਵਿਚ ਚਲਾਨ ਪੇਸ਼ ਕਰਵਾ ਦਿੱਤਾ। ਕੀ ਇਹ ਕੋਈ ਮੇਰਾ ਕਸੂਰ ਹੈ? ਤੁਸੀਂ ਦੱਸੋ, ਮੇਰਾ ਕੀ ਕਸੂਰ ਹੈ? ਇਕ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੂੰ ਸੰਗਰੂਰ ਜਾਣਾ ਪੈਂਦਾ ਸੀ, ਉਥੇ ਕੋਈ ਡੈਡ ਬਾਡੀ ਦਾ ਕੇਸ ਸੀ ਅਤੇ ਉਸ ਉਤੇ ਦੁਬਾਰਾ ਕੇਸ ਰਜਿਸਟਰ ਹੋ ਗਿਆ। ਇਹ ਕੋਈ ਹੋਰ ਗੱਲ ਸੀ। ਇਸ ਤਰ੍ਹਾਂ ਦੇ ਤਾਂ ਮੇਰੇ ਉਤੇ ਕੁਲ ਮਿਲਾ ਕੇ 2000 ਕੇਸ ਰਜਿਸਟਰ ਹੋਏ ਹੋਣਗੇ। ਕੀ ਬੀਬੀ ਜੀ ਨਾਲ ਅਸੀਂ ਕੋਈ ਵੈਨਡੈਟਾ ਕੀਤਾ? ਇਹ ਕੈਪਟਨ ਅਮਰਿੰਦਰ ਸਿੰਘ ਦੇ ਵੇਲੇ ਦਾ ਕੇਸ ਸੀ। ਇਕ ਹੋਰ ਕੇਸ ਮੈਂ ਕਹਿ ਸਕਦਾ ਹਾਂ ਕਿ ਸਰਦਾਰ ਜਸਬੀਰ ਸਿੰਘ ਡਿੰਪਾ ਵੇਲੇ ਬਿਆਸ ਵਿਚ ਜਿਹੜਾ ਕਤਲ ਹੋਇਆ, ਉਦੋਂ ਕਾਂਗਰਸ ਦੀ ਸਰਕਾਰ ਸੀ। ਕੀ ਅਸੀਂ ਉਸ ਦੇ ਖਿਲਾਫ ਕੋਈ ਵੈਨਡੇਟਾ ਕੀਤਾ ਹੈ? ਤੀਸਰਾ ਫਤਹਿਜੰਗ ਸਿੰਘ ਬਾਜਵਾ ਦਾ ਕੋਰਟ ਵਿਚ ਕੇਸ ਚੱਲਿਆ। ਕਾਂਗਰਸ ਵਾਲੇ ਕਈ ਤਰ੍ਹਾਂ ਦੇ ਅੰਦਰੇ ਅੰਦਰ ਕੰਮ ਕਰਦੇ ਰਹਿੰਦੇ ਹਨ। ਇਕ ਜਲੰਧਰ ਜ਼ਿਲ੍ਹੇ ਦਾ ਯੂਥ ਕਾਂਗਰਸ ਦਾ ਡਿਪਟੀ ਲੀਡਰ ਸੀ ਜਿਸ ਦਾ ਨਾਂ ਸ਼ਾਇਦ ਸੁਖਮੀਤ ਸਿੰਘ ਸੀ, ਉਸ ਨੇ ਇਕ ਬੰਦਾ ਕਿਡਨੈਪ ਕਰਕੇ ਉਸ ਕੋਲੋਂ ਇਕ ਕਰੋੜ ਰੁਪਏ ਦੀ ਫਿਰੌਤੀ ਲਈ (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) 25 ਲੱਖ ਰੁਪਏ ਉਸ ਕੋਲੋਂ ਬਰਾਮਦ ਵੀ ਹੋ ਗਏ। ਇਕ ਰਿਵਾਲਵਰ ਵੀ ਉਸ ਕੋਲੋਂ ਫੜ੍ਹਿਆ ਗਿਆ। ਕਾਂਗਰਸ ਨੇ ਉਸ ਨੂੰ ਅਜੇ ਤੱਕ ਕੱਢਿਆ ਵੀ ਨਹੀਂ ਹੈ। ਕੀ ਇਹ ਕੋਈ ਵੈਨਡੈਟੇ ਵਾਲੀ ਗੱਲ ਹੈ? ਇਹ ਵੀ ਕੋਈ ਗੱਲ ਹੈ ਕਿ ਕਾਂਗਰਸ ਮੈਨ ਹੋਵੇ ਅਤੇ ਉਸ ਦਾ ਹੱਕ ਬਣ ਜਾਵੇ ਕਿ ਉਹ ਕੋਈ ਜ਼ੁਲਮ ਕਰੇ ਅਤੇ ਉਸ ਉਤੇ ਐਕਸ਼ਨ ਨਾ ਲਿਆ ਜਾਵੇ। ਮੈਂ ਕਹਿੰਦਾ ਹਾਂ ਕਿ any crime and criminal will dealt firmly by the Government as per law and on the matters of the case without going into political.....ਸਪੀਕਰ ਸਾਹਿਬ, ਇਥੇ ਬਾਜਵਾ ਸਾਹਿਬ ਹੁਣ ਬੈਠੇ ਨਹੀਂ ਹਨ, ਉਨ੍ਹਾਂ ਨੇ ਪਿਛਲੇ ਤਿੰਨ ਕੁ ਦਿਨਾਂ ਤੋਂ ਕੰਨ ਚੁੱਕੇ ਹਨ। (ਹਾਸਾ) ਸਾਲ ਭਰ ਤਾਂ ਉਹ ਬੋਲੇ ਨਹੀਂ। ਉਨ੍ਹਾਂ ਦੇ ਖਿਲਾਫ ਕੈਪਟਨ ਅਮਰਿੰਦਰ ਸਿੰਘ ਨੇ ਵਿਜੀਲੈਂਸ ਨੂੰ ਕੇਸ ਦਿੱਤਾ ਸੀ। ਜਦੋਂ ਉਹ ਵਾਰ-ਵਾਰ ਦਿੱਲੀ ਨੂੰ ਦੌੜਦੇ ਸਨ ਕਿ ਮੈਨੂੰ ਵੀ ਮੁੱਖ ਮੰਤਰੀ ਬਣਾਓ। ਉਦੋਂ ਉਨ੍ਹਾਂ ਨੇ ਇਸ ਦੇ ਖਿਲਾਫ ਵੀ ਕੇਸ ਵਿਜੀਲੈਂਸ ਨੂੰ ਦੇ ਦਿੱਤਾ ਸੀ। ਉਹ ਫਾਈਲ ਅਜੇ ਵੀ ਵਿਜੀਲੈਂਸ ਕੋਲ ਪਈ ਹੈ ।

ਇਕ ਆਵਾਜ਼ : ਉਨ੍ਹਾਂ ਨੂੰ ਡਰਾਓ ਨਾ, ਨਹੀਂ ਤਾਂ ਉਹ ਫਿਰ ਇਕ ਸਾਲ ਨਜ਼ਰ ਨਹੀਂ ਆਉਣਗੇ। (ਹਾਸਾ)

ਮੈਂ ਡਰਾਉਂਦਾ ਨਹੀਂ, ਮੈਂ ਤਾਂ ਡਰਦਾ ਹਾਂ ਪ੍ਰੰਤੂ ਮੈਂ ਸੱਚਾਈ ਤਾਂ ਦੱਸ ਦੇਵਾਂ ਮੈਂ ਸੱਚਾਈ ਦੱਸਦਾ ਹਾਂ। ਇਨ੍ਹਾਂ ਦੇ ਖਿਲਾਫ ਇੱਕ ਸ਼ਿਕਾਇਤ ਸੀ। The complaint alleged that he had acquired illegal properties worth crores and it indulged in other illegal activities abusing his authority as Public Servant ਔਰ ਉਸ ਅਰਜ਼ੀ ਤੇ ਅਮਰਿੰਦਰ ਸਿੰਘ ਨੇ ਕਿਹਾ ਕਿ ਕੇਸ ਵਿਜੀਲੈਂਸ ਨੂੰ ਦਿੱਤਾ ਜਾਵੇ ਤਾਂ ਕਿ ਉਹ ਚੁੱਪ ਰਹੇ। ਤੁਸੀਂ ਸਰਦਾਰ ਬੇਅੰਤ ਸਿੰਘ ਦੀ ਇੱਜ਼ਤ ਕਰਦੇ ਹੋ। ਕੀ ਤੁਸੀਂ ਸਰਦਾਰ ਬੇਅੰਤ ਸਿੰਘ ਦੇ ਪਰਿਵਾਰ ਤੇ ਕੇਸ ਦਰਜ ਨਹੀਂ ਕੀਤਾ ?

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪਰਿਵਾਰ ਤੇ ਕਦੇ ਵੀ ਕੋਈ ਕੇਸ ਰਜਿਸਟਰ ਨਹੀਂ ਹੋਇਆ।

**ਮੁੱਖ ਮੰਤਰੀ** : ਚਲੋ, ਮੈਂ 'ਸਾਰੀ' ਫੀਲ ਕਰਦਾ ਹਾਂ ਪਰ ਮੈਨੂੰ ਪਤਾ ਹੈ ਕਿ ਚੰਡੀਗੜ੍ਹ ਵਿੱਚ ਕੇਸ ਰਜਿਸਟਰ ਹੋਇਆ। ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ਕੋਈ ਗਲਤ ਗੱਲ ਆਖੀ ਗਈ ਹੋਵੇ, ਮੈਨੂੰ ਮੁਆਫੀ ਦੇ ਦਿਓ। (ਵਿਘਨ)

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਹੁਣ ਕਾਹਦਾ ਪੁਆਇੰਟ ਆਫ ਆਰਡਰ ਹੈ? ਤੁਹਾਡੀ ਗੱਲ ਸਪਸ਼ਟ ਕਰ ਦਿੱਤੀ ਹੈ।

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਮੈਂ ਮੁਆਫੀ ਬਾਰੇ ਨਹੀਂ ਕਹਿੰਦਾ। ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੂੰ ਤਾਂ ਮੈਂ ਆਪਣੀ ਪੁਜ਼ੀਸ਼ਨ ਦੱਸੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਠੀਕ ਹੈ। ਕੋਈ ਗਲਤੀ ਹੋ ਜਾਵੇ, ਮੈਂ ਤਾਂ ਜ਼ਿੱਦ ਹੀ ਨਹੀਂ ਕਰਦਾ। ਮੈਨੂੰ ਵੀ ਪਤਾ ਹੈ ਕਿ ਤੁਹਾਡੀ ਮਜਬੂਰੀ ਹੈ। ਦੋਵੇਂ ਪਾਸੇ ਕੰਮ ਚੱਲ ਜਾਵੇ। ਸਪੀਕਰ ਸਾਹਿਬ, ਹੁਣ ਮੈਂ ਆਪਣਾ ਚਿੱਠਾ ਦੱਸਦਾ ਹਾਂ। ਸਾਡੇ ਕਿੰਨੇ ਹੀ ਮਨਿਸਟਰਾਂ ਤੇ ਪਰਚਾ ਦਰਜ ਕੀਤਾ ਗਿਆ। ਠੰਡਲ ਸਾਹਿਬ ਤੇ ਪਰਚਾ ਦਰਜ ਕੀਤਾ ਗਿਆ। ਸਪੀਕਰ ਸਾਹਿਬ, ਤੁਹਾਡੇ ਨਾਲ ਵੀ ਇਸ ਤਰ੍ਹਾਂ ਕੀਤਾ ਗਿਆ। ਸਰਦਾਰ ਤੋਤਾ ਸਿੰਘ ਤੇ ਪਰਚਾ ਦਰਜ ਕੀਤਾ ਗਿਆ। ਸਰਦਾਰ ਸੁੱਚਾ ਸਿੰਘ ਲੰਗਾਹ ਤੇ ਕੀਤਾ ਗਿਆ। ਸਰਦਾਰ ਗੁਰਦੇਵ ਸਿੰਘ ਬਾਦਲ ਤੇ ਕੀਤਾ ਗਿਆ। ਸਰਦਾਰ ਜਗਦੀਸ਼ ਸਿੰਘ ਗਰਚਾ ਤੇ ਕੀਤਾ ਗਿਆ। ਕੋਹਾੜ ਸਾਹਿਬ ਤੇ ਕੀਤਾ ਗਿਆ। ਸੰਧੂ ਸਾਹਿਬ ਤੇ ਕੀਤਾ ਗਿਆ। ਸਰਦਾਰ ਬਲਵਿੰਦਰ ਸਿੰਘ ਭੂੰਦੜ ਤੇ ਕੀਤਾ ਗਿਆ। ਸਰਦਾਰ ਮਨਜਿੰਦਰ ਸਿੰਘ ਕੰਗ ਤੇ ਕੀਤਾ ਗਿਆ। ਜਿੰਨੇ ਵੀ ਸੁਬਾਰਡੀਨੇਟ ਸਿਲੈਕਸ਼ਨ ਬੋਰਡ ਦੇ ਮੈਂਬਰ ਸਨ, ਸਾਰਿਆਂ ਤੇ ਪਰਚਾ ਦਰਜ ਕਰਕੇ ਹਵਾਲਾਤ ਵਿਚ ਦੇ ਦਿੱਤਾ ਕਿ ਉਥੇ ਹੀ ਮੀਟਿੰਗਾਂ ਕਰੀ ਜਾਓ। ਮੈਨੂੰ ਸਭ ਤੋਂ ਵੱਧ ਅਫਸੋਸ ਹੈ। ਸਾਹਮਣੇ ਬੈਠੇ ਵੀਰ ਅਸੂਲਾਂ ਦੀ ਗੱਲ ਕਰਦੇ ਹਨ। ਕੀ ਤੁਸੀਂ ਇਹ ਗੱਲ ਪਸੰਦ ਕਰਦੇ ਹੋ ਕਿ ਸਾਡੇ ਪਰਿਵਾਰਾਂ ਦੀਆਂ ਧੀਆਂ-ਭੈਣਾਂ ਬੀਬੀਆਂ ਤੇ ਵੀ ਪਰਚਾ ਦਰਜ ਕੀਤਾ ਗਿਆ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਕੋਹਾੜ ਸਾਹਿਬ ਹੁਣ ਬੈਠੇ ਨਹੀਂ। ਇਨ੍ਹਾਂ ਦੀ ਨੂੰਹ ਪ੍ਰਦੀਪ ਕੌਰ ਤੇ ਕੇਸ ਦਰਜ ਹੋਇਆ। ਸ਼੍ਰੀਮਤੀ ਰਾਜ ਕੌਰ, ਨੂੰਹ ਦੀ ਮਾਤਾ ਤੇ ਕੀਤਾ ਗਿਆ। ਸ਼੍ਰੀਮਤੀ ਦੀਦਾਰ ਕੌਰ, ਨੂੰਹ ਦੀ ਦਾਦੀ ਤੇ ਕੀਤਾ ਗਿਆ। ਨੂੰਹ, ਦਾਦੀ, ਮਾਤਾ ਸਭ ਨੂੰ ਫੜ ਲਿਆ। ਸਰਦਾਰ ਜਗਦੀਸ਼ ਸਿੰਘ ਗਰਚਾ ਅਤੇ ਉਨ੍ਹਾਂ ਦੀ ਘਰਵਾਲੀ ਸ਼੍ਰੀਮਤੀ ਦਲਜੀਤ ਕੌਰ ਤੇ ਪਰਚਾ ਦਰਜ ਕੀਤਾ ਗਿਆ। ਉਨ੍ਹਾਂ ਦੇ ਭਰਾ ਦੀ ਵਾਈਫ ਅਮਰਜੀਤ ਕੌਰ ਤੇ ਪਰਚਾ ਦਰਜ ਕੀਤਾ ਗਿਆ। ਸਰਦਾਰ ਗੁਰਦੇਵ ਸਿੰਘ ਬਾਦਲ ਜੀ ਦੀ ਨੂੰਹ ਪਰਮਜੀਤ ਕੌਰ ਤੇ ਕੀਤਾ। ਮਨਜੀਤ ਕੌਰ, ਪੋਤਰੀ ਤੇ ਕੀਤਾ ਜੋ ਅਨ-ਮੈਰਿਡ ਸੀ। ਅਨ- ਮੈਰਿਡ ਤੇ ਕੇਸ ਰਜਿਸਟਰਡ ਕੀਤਾ। ਕੀ ਇਹ ਫਿਰ ਰਜਵਾੜਾਸ਼ਾਹੀ, ਡਿਕਟੇਟਰਸ਼ਿਪ ਲਿਆਉਣਾ ਚਾਹੁੰਦੇ ਹਨ? ਸਾਨੂੰ ਇਨ੍ਹਾਂ ਪਰਿਵਾਰਾਂ ਤੋਂ ਮੁਆਫੀ ਮੰਗਣੀ ਚਾਹੀਦੀ ਹੈ। ਸਾਨੂੰ ਫਾਹੇ ਲਗਾਓ, ਗੋਲੀਆਂ ਮਾਰੋ, ਸਾਨੂੰ ਇਤਰਾਜ਼ ਨਹੀਂ ਪਰ ਇਨ੍ਹਾਂ ਨੇ ਨਵਾਂ ਤਰੀਕਾ ਕੱਢਿਆ ਹੈ। ਸਰਦਾਰ ਗੁਰਦੇਵ ਸਿੰਘ ਬਾਦਲ ਦੀ ਪੋਤਰੀ ਭੁਪਿੰਦਰ ਕੌਰ ਤੇ ਕੇਸ ਰਜਿਸਟਰਡ ਕੀਤਾ ਜੋ ਦਸਵੀਂ ਵਿੱਚ ਪੜ੍ਹਦੀ ਸੀ।

ਜੇ ਝੂਠ ਹੈ ਤਾਂ ਦੱਸ ਦਿਓ। ਕੋਹਾੜ ਸਾਹਿਬ ਦੇ ਤਿੰਨ ਰਿਸ਼ਤੇਦਾਰ ਜਿਨ੍ਹਾਂ ਤੇ ਕੇਸ ਰਜਿਸਟਰਡ ਹੋਇਆ, ਉਹ ਸਦਮੇ ਵਿਚ ਮਰ ਗਏ। ਹਰਬੰਸ ਸਿੰਘ ਸਾਲਾ ਸੀ। ਜੋਰਾ ਸਿੰਘ ਭਰਾ ਦਾ ਸਾਲਾ ਸੀ, ਗਿਆਨ ਸਿੰਘ ਪਿਤਾ ਸੀ, ਸਾਰੇ ਮਰ ਗਏ। ਕੀ ਇਹੋ ਜਿਹੇ ਐਕਸ਼ਨ ਸਹੀ ਸੀ? ਸਪੀਕਰ ਸਾਹਿਬ, ਮੈਨੂੰ ਕਹਿੰਦਿਆਂ ਸ਼ਰਮ ਮਹਿਸੂਸ ਹੁੰਦੀ ਹੈ। ਸਪੀਕਰ ਸਾਹਿਬ, ਤੁਹਾਡੀ ਨੂੰਹ ਤੇ ਵੀ ਪਰਚਾ ਦਰਜ ਹੋਇਆ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਤਾਂ ਥੋੜ੍ਹਾ ਜਿਹਾ ਹੀ ਦੱਸਿਆ ਹੈ। ਇਹ ਵੈਨਡੈਟਾ ਹੈ। ਇਹ ਕੁਝ ਸਾਡੇ ਨਾਲ ਹੋਇਆ ਹੈ।

**ਮਾਨਯੋਗ ਡਿਪਟੀ ਸਪੀਕਰ (ਬੈਠੇ-ਬੈਠੇ)** : 307 ਦਾ ਪਰਚਾ ਦਰਜ ਹੋਇਆ ਹੈ।

**ਮੁੱਖ ਮੰਤਰੀ** : 307 ਤੋਂ ਅਗਾਂਹ ਵੀ ਕੋਈ ਹੁੰਦਾ ਤਾਂ ਉਹ ਕਰ ਦਿੰਦੇ। ਇਸ ਤੋਂ ਵੱਧ ਤਾਂ ਤੁਰ ਨਹੀਂ ਸਕਦੇ ਸੀ। ਕਤਲ ਤੋਂ ਵੱਧ ਕੀ ਕਰਦੇ? ਸਾਡੇ ਨਾਲ ਕੋਈ ਗਿਲਾ ਹੁੰਦਾ ਤਾਂ ਮੈਨੂੰ ਕੋਈ ਫਰਕ ਨਹੀਂ ਪੈਂਦਾ। ਜਿਹੜੇ ਇਸ ਤੋਂ ਪਹਿਲਾਂ ਦੇ ਲੀਡਰ ਸਨ, ਪ੍ਰਧਾਨ ਮੰਤਰੀ ਅਤੇ ਹੋਰ, ਉਹ ਸਾਨੂੰ ਦਬਾਅ ਨਹੀਂ ਸਕੇ। ਹੁਣ ਇਨ੍ਹਾਂ ਵਿਚਾਰਿਆਂ ਨੇ ਕੀ ਦਬਾਉਣਾ ਹੈ। ਅੱਛਾ ਇੱਕ ਹੋਰ ਗੱਲ ਦੱਸਾਂ, ਕੱਲ੍ਹ ਇਥੇ ਕੈਪਟਨ ਸਾਹਿਬ (ਕੈਪਟਨ ਅਮਰਿੰਦਰ ਸਿੰਘ) ਇੱਕ ਫੋਟੋ ਬੜੀ ਲਹਿਰਾਉਂਦੇ ਸਨ। ਉਹ ਐਵੇਂ-ਐਵੇਂ ਕਰਕੇ ਫੋਟੋ ਲਹਿਰਾਉਂਦੇ ਸਨ ਕਿ ਇਨ੍ਹਾਂ ਬੰਦਿਆਂ ਦੇ ਡਾਂਗਾਂ ਮਾਰੀਆਂ, ਲਹੂ ਨਿਕਲੀ ਜਾਂਦਾ ਹੈ। ਮੈਨੂੰ ਬੜਾ ਫਿਕਰ ਹੋਇਆ ਕਿ ਸਾਡੇ ਰਾਜ ਵਿੱਚ ਤਾਂ ਇਹੋ ਜਿਹੀ ਗੱਲ ਹੋ ਨਹੀਂ ਸਕਦੀ। ਮੈਂ ਰਿਪੋਰਟ ਮੰਗਵਾਈ। ਮੈਂ ਇਹ ਪੜ੍ਹ ਕੇ ਸੁਣਾਉਂਦਾ ਹਾਂ ਕਿਉਂਕਿ ਮੈਨੂੰ ਇਹ ਮਿਲਿਆ ਹੁਣੇ ਹੀ ਹੈ, ਨਹੀਂ ਤਾਂ ਮੈਂ ਲਿਸਟ ਬਣਾ ਕੇ ਦੇ ਦਿੰਦਾ। "ਜਿਹੜੇ ਵਿਅਕਤੀਆਂ ਬਾਰੇ ਕੱਲ੍ਹ ਵਿਧਾਨ ਸਭਾ ਵਿੱਚ ਕੁੱਟ ਮਾਰ ਦਾ ਮਸਲਾ ਉਠਾਇਆ ਗਿਆ ਸੀ, ਉਹ ਸਾਰੇ ਵਿਅਕਤੀ ਗਗਨ ਖਾਂ, ਚਰਨ ਖਾਂ, ਬਿਦਰ ਖਾਂ, ਸਮੱਗਲਰ ਭੁੱਕੀਆਂ ਵੇਚਣ ਵਾਲੇ ਪਿੰਡ ਮਲੂਕਾ ਨਾਲ ਸਬੰਧ ਰੱਖਦੇ ਹਨ। ਇਨ੍ਹਾਂ ਨੂੰ ਪੁੱਛ-ਪੜਤਾਲ ਲਈ ਥਾਣੇ ਵਿੱਚ ਬੁਲਾਇਆ ਗਿਆ ਸੀ ਅਤੇ ਨਾਲ ਹੀ ਕਿਸੇ ਕਿਸਮ ਦੀ ਕੋਈ ਵੀ ਕੁੱਟ ਮਾਰ ਨਹੀਂ ਕੀਤੀ ਗਈ। ਇਨ੍ਹਾਂ ਵਿੱਚੋਂ ਇੱਕ ਵਿਅਕਤੀ ਗਗਨ ਭੁੱਕੀ ਦੇ ਕੇਸ ਵਿੱਚ ਕਾਂਗਰਸ ਪਾਰਟੀ ਦੇ ਰਾਜ ਦੌਰਾਨ ਕੈਦ ਕੱਟ ਕੇ ਆਇਆ ਹੈ ਅਤੇ ਬਾਕੀਆਂ ਵਿਰੁੱਧ ਭੁੱਕੀ ਸਬੰਧੀ ਅਦਾਲਤੀ ਕੇਸ ਚੱਲ ਰਿਹਾ ਹੈ। ਬਾਅਦ ਵਿੱਚ ਕਾਂਗਰਸੀ ਵਿਧਾਇਕ ਵੱਲੋਂ ਹਾਈ ਕੋਰਟ ਵਿੱਚ ਸ਼ਿਕਾਇਤ ਕਰਕੇ ਵਰੰਟ ਅਫਸਰ ਰਾਹੀਂ ਥਾਣਾ ਭਗਤਾ ਭਾਈਕਾ ਭੇਜਿਆ ਗਿਆ ਪਰ ਇਹ ਸਾਰੇ ਵਿਅਕਤੀ ਥਾਣੇ ਦੇ ਬਾਹਰ ਸਨ। ਵਰੰਟ ਅਫਸਰ ਵੱਲੋਂ ਪੁੱਛਿਆ ਗਿਆ ਕੀ ਕਿ ਤੁਹਾਨੂੰ ਪੁਲਿਸ ਵਾਲਿਆਂ ਨੇ ਤੰਗ ਪ੍ਰੇਸ਼ਾਨ ਕੀਤਾ ਹੈ। ਉਨ੍ਹਾਂ ਵੱਲੋਂ ਕਿਹਾ ਗਿਆ ਕਿ ਸਾਨੂੰ ਕਿਸੇ ਨੂੰ ਵੀ ਤੰਗ ਨਹੀਂ ਕੀਤਾ ਗਿਆ, ਪ੍ਰੇਸ਼ਾਨ ਨਹੀਂ ਕੀਤਾ ਗਿਆ ਅਤੇ ਅਸੀਂ ਸਾਰੇ ਵਾਪਸ ਪਿੰਡ ਚਲੇ ਗਏ। ਅਗਲੇ ਦਿਨ ਤਰਲੋਚਨ ਸਿੰਘ ਸਾਬਕਾ ਕਾਂਗਰਸੀ ਸਰਪੰਚ ਦੇ ਘਰ ਇਨ੍ਹਾਂ ਚਾਰੇ ਬੰਦਿਆਂ ਨੂੰ ਮੁੰਜ ਦੀਆਂ ਰੱਸੀਆਂ ਗਿੱਲੀਆਂ ਕਰਕੇ ਪਿੱਠਾਂ ਤੇ ਨਿਸ਼ਾਨ ਪਾਏ ਗਏ ਜੋ ਗੁਰਦੀਪ ਸਿੰਘ ਅਤੇ ਪਰਮਜੀਤ ਸਿੰਘ ਵਗੈਰਾ ਵੱਲੋਂ ਪਾਏ ਅਤੇ ਅਗਲੇ ਦਿਨ ਰਾਮਪੁਰਾ ਫੂਲ ਜੱਜ ਸਾਹਿਬ ਦੇ ਸਾਹਮਣੇ ਪੇਸ਼ ਕਰਕੇ ਦੋਸ਼ ਲਗਾਇਆ ਗਿਆ ਕਿ ਇਨ੍ਹਾਂ ਨੂੰ ਪੁਲਿਸ ਵੱਲੋਂ ਕੁੱਟਿਆ ਗਿਆ ਪਰ ਉਨ੍ਹਾਂ ਦੇ ਮੈਡੀਕਲ ਕਰਨ ਤੋਂ ਪਤਾ ਲੱਗਿਆ ਕਿ ਇਹ ਨਿਸ਼ਾਨ ਵਰੰਟ ਅਫਸਰ ਦੇ ਛੁਡਾਉਣ ਤੋਂ ਬਾਅਦ ਦੇ ਹਨ। ਹਾਈ ਕੋਰਟ ਵੱਲੋਂ ਇਨ੍ਹਾਂ ਵਿਅਕਤੀਆਂ ਵੱਲੋਂ ਪਾਈ ਗਈ ਰਿੱਟ ਵੀ ਖਾਰਜ ਕਰ ਦਿੱਤੀ ਗਈ। "(ਸ਼ੇਮ-ਸ਼ੇਮ)" ਹੁਣ ਜੇ ਨਾ ਪਤਾ ਮੰਗਾਉਂਦੇ ਤਾਂ ਮੈਨੂੰ ਵੀ ਹੋਣਾ ਸੀ ਕਿ ਪਤਾ ਨਹੀਂ ਇਹ ਠੀਕ ਹੀ ਕਹਿੰਦਾ ਹੋਵੇਗਾ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਸਪੀਕਰ ਸਾਹਿਬ, ਮੇਰਾ ਪੁਆਇਟ ਆਫ਼ ਆਰਡਰ ਹੈ ਜੀ। ** **

**Mr. Speaker :** This is no point of order.

**ਮੁੱਖ ਮੰਤਰੀ :** ਸਪੀਕਰ ਸਾਹਿਬ, ਭਾਵੇਂ ਮੈਂ ਗੱਲ ਕਹਿ ਦਿੱਤੀ ਸੀ ਪਰ ਮੈਂ ਫਿਰ ਦੁਹਰਾਉਣਾ ਚਾਹੁੰਦਾ ਹਾਂ ਕਿ ਮੋਫਰ ਸਾਹਿਬ ਦੇ ਸਾਹਿਬਜ਼ਾਦੇ ਬਿਕਰਮ ਸਿੰਘ ਜਿਹੜੇ ਹਨ, ਇਹ ਕਾਂਗਰਸੀਆਂ ਦੀ ਆਪਣੀ ਲੜਾਈ ਹੈ। ਸਾਡਾ ਉਸ ਨਾਲ ਕੋਈ ਤਾਅਲੁੱਕ ਨਹੀਂ ਹੈ। ਜਿਹੜੀ ਕੰਪਲੇਂਟ ਹੈ, ਇਹ ਉਦੋਂ ਆਰ.ਸੀ.ਐਸ. ਨੂੰ ਦਿੱਤੀ ਗਈ ਸੀ ਜਦੋਂ ਕਾਂਗਰਸ ਦੀ ਸਰਕਾਰ ਸੀ। ਇਹ 6 ਡਾਇਰੈਕਟਰਾਂ ਨੇ, 6 ਜਾਂ 7 ਹੋਣੇ ਹਨ, ਉਨ੍ਹਾਂ ਨੇ ਅਰਜ਼ੀ ਦਿੱਤੀ ਸੀ ਕਿ....

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਸੁਣ ਤਾਂ ਲਓ, ਫਿਰ ਇਕੱਠੀ ਹੀ ਗੱਲ ਕਰ ਲੈਣਾ। ਗੱਲ ਤਾਂ ਸੁਣੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਹਾਊਸ ਦਾ ਕੋਈ ਡੈਕੋਰਮ ਹੈ.....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਡੈਕੋਰਮ ਆਫ ਹਾਊਸ ਤੁਸੀਂ ਜਾਣਦੇ ਹੋ? ਅਜੇ ਤਾਂ ਗੱਲ ਹੀ ਸ਼ੁਰੂ ਨਹੀਂ ਹੋਈ।...(ਵਿਘਨ) ਤੁਹਾਡੇ ਮੁਤੱਲਕ ਗੱਲ ਸ਼ੁਰੂ ਨਹੀਂ ਹੋਈ ਤੇ ਪੁਆਇੰਟ ਆਫ ਆਰਡਰ ਪਹਿਲਾਂ ਕਰ ਰਹੇ ਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਇਹ ਦੂਜੀ ਵਾਰੀ ਗੱਲ ਆ ਗਈ ਹੈ... (ਵਿਘਨ)

**ਮਾਨਯੋਗ ਸਪੀਕਰ :** ਅਜੇ ਤਾਂ ਸ਼ੁਰੂ ਹੋਈ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** ** **

**Mr. Speaker :** This is no point of order.

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਸਾਲ 1978 ਦੇ ਵਿੱਚ ਬਾਦਲ ਸਾਹਿਬ ਪੰਜਾਬ ਦੇ ਮੁੱਖ ਮੰਤਰੀ ਸਨ। ਇਨ੍ਹਾਂ ਨੇ ਭੂੰਦੜ ਸਾਹਿਬ ਨੂੰ ਮੰਤਰੀ ਬਣਾਇਆ ਅਤੇ ਮੇਰੇ ਫਾਦਰ ਉਤੇ ਕੇਸ ਦਰਜ ਕਰਵਾਇਆ। ਮੈਂ ਬਾਦਲ ਸਾਹਿਬ ਦੇ ਪਿੰਡ ਗਿਆ ਤੇ ਕਿਹਾ ਕਿ ਬਾਦਲ ਸਾਹਿਬ, ਇਹ ਹਾਲ ਹੈ ਅਤੇ ਸਾਡੇ ਫਾਦਰ ਉਤੇ ਕਿਵੇਂ ਕੇਸ ਦਰਜ ਹੋ ਗਿਆ..

**ਮਾਨਯੋਗ ਸਪੀਕਰ :** ਕਿਰਪਾ ਕਰਕੇ ਤੁਸੀਂ ਬੈਠ ਜਾਓ।

---

**Expunged as ordered by the Chair.

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਹੁਣ ਰੌਲਾ ਕੁਝ ਹੈ ਨਹੀਂ ਅਤੇ ਬੰਦਾ ਇਲੈਕਸ਼ਨ ਹਾਰ ਗਿਆ ਹੈ ਕਿਉਂਕਿ ਉਸ ਦੀ ਕੈਪੇਬਿਲਟੀ ਨਹੀਂ ਹੈ ਅਤੇ ਉਹ ਦੂਜੀ ਵਾਰੀ ਹਾਰਿਆ ਹੈ (ਵਿਘਨ)

**ਮਾਨਯੋਗ ਸਪੀਕਰ :** ਇਹ ਗੱਲ ਪਹਿਲਾਂ ਆ ਚੁੱਕੀ ਹੈ, ਤੁਸੀਂ ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** ** **

**ਮਾਨਯੋਗ ਸਪੀਕਰ :** ਗੱਲ ਸੁਣੋ, ਤੁਸੀਂ ਬੈਠੋ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਕੰਪਲੇਨੈਂਟ ਸੰਤਾ ਸਿੰਘ ਹੈ, ਉਹ ਕਾਂਗਰਸ ਕਿਸਾਨ ਸੈੱਲ...

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ (ਬੈਠੇ-ਬੈਠੇ) :** ਉਹ ਭੂੰਦੜ ਕਾਂਗਰਸ ਹੈ।

**ਮੁੱਖ ਮੰਤਰੀ :** ਤੁਹਾਡੀ ਆਫ਼ੀਸ਼ੀਅਲ ਕਾਂਗਰਸ ਹੈ, ਇਸ ਦੇ ਬਾਰੇ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ...

**ਮਾਨਯੋਗ ਸਪੀਕਰ :** ਹੈ ਤਾਂ ਕਾਂਗਰਸੀ, ਤੁਸੀਂ ਇਸ ਬਾਰੇ ਕਿਉਂ ਗੱਲ ਕਰੀ ਜਾਂਦੇ ਹੋ?

**ਮੁੱਖ ਮੰਤਰੀ :** ਆਹ ਸਰਦਾਰ ਸਾਹਿਬ ਨੂੰ ਪੁੱਛੋ, ਜਿਹੜੇ ਕਿ ਹਾਂ ਵਿੱਚ ਸਿਰ ਹਿਲਾ ਰਹੇ ਹਨ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) (ਹਾਸਾ) ਇਹ ਜਿਹੜਾ ਕੰਪਲੇਂਨੈਂਟ ਹੈ ਉਹ ਮਾਨਸਾ, ਕਾਂਗਰਸ ਸੈੱਲ ਦਾ ਪ੍ਰੈਜ਼ੀਡੈਂਟ ਹੈ...

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ (ਬੈਠੇ-ਬੈਠੇ) :** ਉਹ ਕੱਢ ਦਿੱਤਾ ਹੈ।

**ਮੁੱਖ ਮੰਤਰੀ :** ਚਲੋ, ਤੁਸੀਂ ਕੱਢ ਦਿੱਤਾ, ਤੁਹਾਡੇ ਕੱਢਣ ਨਾਲ ਤਾਂ ਕੋਈ ਨਿਕਲਦਾ ਨਹੀਂ ਹੈ। ਜਿਹੜਾ ਬਲਵਿੰਦਰ ਸਿੰਘ (ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ ਵਲੋਂ ਵਿਘਨ) ਬੇਟਾ, ਤੁਸੀਂ ਥੋੜ੍ਹਾ ਸੁਸਤਾ ਲਿਆ ਕਰੋ, ਥੋੜ੍ਹਾ ਸੁਣਨ ਲਈ ਹੌਸਲਾ ਰੱਖਿਆ ਕਰੋ। ਜਦੋਂ ਤੁਸੀਂ ਇੰਨੀਆਂ ਗੱਲਾਂ ਕੀਤੀਆਂ ਤਾਂ ਮੈਂ ਚੁੱਪ-ਚਾਪ ਬੈਠਿਆ ਰਿਹਾ। ਤੁਸੀਂ ਆਪਣਾ ਹਾਜ਼ਮਾ ਵੀ ਦਰੁੱਸਤ ਕਰੋ। ਜਿਹੜਾ ਦੂਸਰਾ ਬਲਵੰਤ ਸਿੰਘ ਨਾਰੰਗ, ਚੇਅਰਮੈਨ ਦੀ ਸ਼ਿਕਾਇਤ ਸੀ, ਉਹ ਸਟੇਟ ਯੂਥ ਕਾਂਗਰਸ ਦਾ ਜਨਰਲ ਸੈਕਟ੍ਰੀ ਹੈ ਅਤੇ ਤੀਜਾ ਜਿਹੜਾ ਜਰਨੈਲ ਸਿੰਘ, ਸ਼ਿਕਾਇਤਕਰਤਾ ਹੈ, ਉਹ ਪੰਜਾਬ ਪ੍ਰਦੇਸ਼ ਸਟੇਟ ਕਾਂਗਰਸ ਪੱਲੇਦਾਰ ਯੂਨੀਅਨ ਦਾ ਪ੍ਰੈਜ਼ੀਡੈਂਟ ਹੈ। ਇਨ੍ਹਾਂ ਤਿੰਨਾਂ ਨੇ ਇਨ੍ਹਾਂ ਦੇ ਬੇਟੇ ਉਤੇ ਅਤੇ ਦੋ ਹੋਰ ਡਾਇਰੈਕਟਰਾਂ ਦੇ ਉਤੇ ਸ਼ਿਕਾਇਤ ਕੀਤੀ ਅਤੇ ਕੋਆਪਰੇਟਿਵ ਮਹਿਕਮੇ ਦਾ ਜਿਹੜਾ ਇੰਟੈਲੀਜੈਂਸ ਵਿੰਗ ਉਨ੍ਹਾਂ ਦੇ ਅੰਡਰ ਹੈ, ਉਸ ਵਲੋਂ ਇਨਕੁਆਰੀ ਕੀਤੀ ਗਈ। ਇਹ ਪਹਿਲਾਂ ਦੀ ਗੱਲ ਹੈ ਜਦੋਂ ਅਮਰਿੰਦਰ ਸਿੰਘ

**Expunged as ordered by the Chair.

[ਮੁੱਖ ਮੰਤਰੀ]

ਦਾ ਰਾਜ ਸੀ। ਉਦੋਂ ਰਜਿਸਟਰਾਰ ਵਲੋਂ ਸਾਰਾ ਕੇਸ ਘੋਖ ਕੇ ਲਿਖਿਆ ਗਿਆ ਕਿ ਇਨ੍ਹਾਂ ਦੇ ਖਿਲਾਫ਼ ਸਖਤ ਰਿਕਾਰਡ ਹੈ ਅਤੇ ਇਨ੍ਹਾਂ ਉਤੇ ਤੁਰੰਤ ਐਕਸ਼ਨ ਲਿਆ ਜਾਵੇ। ਇਹ ਮਾਮਲਾ ਇਨ੍ਹਾਂ ਦੀ ਸਰਕਾਰ ਤੱਕ ਦਾ ਹੋ ਗਿਆ ਹੈ। ਹੁਣ ਇਨ੍ਹਾਂ ਤਿੰਨਾਂ ਕੇਸਾਂ ਨੂੰ ਸੀਜ਼ ਕਰ ਦਿੱਤਾ ਗਿਆ ਹੈ। ਪ੍ਰੰਤੂ ਹੁਣ ਉਨ੍ਹਾਂ ਨੇ ਇੱਕ ਨਵੀਂ ਸ਼ਿਕਾਇਤ ਦੇ ਦਿੱਤੀ ਸੀ ਅਤੇ ਜਿਹੜਾ ਇਹ 25 ਲੱਖ ਰੁਪਏ ਖਾਣ ਬਾਰੇ ਆਖਦੇ ਹਨ ਮੈਂ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ ਫਿਰ ਉਸ ਦੇ ਉਤੇ ਡੀ.ਐਸ.ਪੀ. ਨੇ ਕੇਸ ਕੀਤਾ, ਫਿਰ ਇਥੋਂ ਵਿਜੀਲੈਂਸ ਵਾਲਿਆਂ ਨੇ ਕਿਹਾ ਕਿ ਇਸ ਦੀ ਇਨਕੁਆਰੀ ਹਾਇਰ ਅਫ਼ਸਰ ਤੋਂ ਕਰਾਓ। ਐਸ.ਪੀ. ਨੇ ਸਾਰਾ ਕੁਝ ਘੋਖ ਕੇ ਫਿਰ ਇਹ ਪਰਚਾ ਦਰਜ ਕੀਤਾ ਸੀ। ਮੇਰਾ ਮਤਲਬ ਹੈ ਕਿ ਮੈਂ 6-7 ਮਿਸਾਲਾਂ ਹੀ ਵੈਨਡੇਟਾ ਦੀਆਂ ਦੱਸੀਆਂ ਹਨ।

**ਸਰਦਾਰ ਤੇਜ ਪ੍ਰਕਾਸ਼ ਸਿੰਘ** : ਸਤਿਕਾਰਯੋਗ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** ** ** **

**ਮਾਨਯੋਗ ਸਪੀਕਰ** : ਇਹ ਗੱਲ ਤਾਂ ਅੱਗੇ ਕਰ ਦਿੱਤੀ ਗਈ ਹੈ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਹਿਸਟਰੀ ਦੱਸ ਦਿੱਤੀ ਹੈ। ਸਾਡਾ ਸਵਾਲ ਵੈਨਡੈਟੇ ਸਬੰਧੀ ਹੈ, ਇਹ ਵੈਨਡੈਟਾ ਇਨ੍ਹਾਂ ਦੇ ਖਿਲਾਫ਼ ਅਮਰਿੰਦਰ ਸਿੰਘ ਦਾ ਹੋਵੇਗਾ, ਜਿਨ੍ਹਾਂ ਨੇ ਉਦੋਂ ਸਾਰਾ ਕੁਝ ਕੀਤਾ। ਮੇਰਾ ਕਿਸੇ ਦੇ ਨਾਲ ਵੈਨਡੇਟਾ ਨਹੀਂ ਹੈ ਜੀ। ਮੈਨੂੰ ਇਸ ਬਾਰੇ ਕੋਈ ਪਤਾ ਨਹੀਂ। ਜਿਹੜਾ ਮੈਂ ਵਾਅਦਾ ਕੀਤਾ ਹੈ ਮੈਂ ਉਸ ਤੇ ਖੜ੍ਹਾ ਹਾਂ law will take its own course, ਕਾਨੂੰਨ ਸਭ ਵਾਸਤੇ ਹੈ । ਮੇਰਾ ਖਿਆਲ ਹੈ ਆਪਣੇ ਤੇ ਧਾਰਾ 7/51 ਲੱਗਣ ਦਾ ਤਾਂ ਦਰਦ ਆ ਗਿਆ ਪਰ ਜਦੋਂ ਸਪੀਕਰ ਸਾਹਿਬ ਤੇ ਧਾਰਾ 307 ਲੱਗੀ ਸੀ, ਉਸ ਬਾਰੇ ਕਿਸੇ ਨੂੰ ਦਰਦ ਨਹੀਂ ਆਇਆ । ਵੈਨਡੈਟਾ ਦੀ ਗੱਲ ਛੱਡੋ, ਮੇਰਾ ਖਿਆਲ ਹੈ ਇਸ ਤੋਂ ਬਾਅਦ ਇਹ ਨਹੀਂ ਕਰਨਗੇ । ਨਾ ਅਸੀਂ ਕਦੇ ਕਰਦੇ ਹਾਂ । ਸਾਡਾ ਤਾਂ ਇਹ ਹਾਲ ਹੈ ਕਿ ਜਿੰਨੀ ਕੋਈ ਸਖ਼ਤੀ ਹੋਵੇ, ਅਸੀਂ ਉਨਾ ਹੀ ਤਕੜੇ ਹੋਵਾਂਗੇ । ਕਿਹਾ ਗਿਆ ਹੈ,

"ਮੰਨੂੰ ਅਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਏ
ਜਿਉਂ ਜਿਉਂ ਮੰਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ ।"

ਜੇ ਇਹ ਵੈਨਡੈਟਾ ਨਾ ਕਰਦੇ ਤਾਂ ਸਾਨੂੰ ਰਾਜ ਭਾਗ ਨਾ ਮਿਲਦਾ । ਜਿਹੜਾ ਵੈਨਡੈਟਾ ਕਰੇਗਾ ਉਸ ਦਾ ਇਹੀ ਹਸ਼ਰ ਹੋਵੇਗਾ । ਅਮਰਿੰਦਰ ਦਾ ਇਹੀ ਹਸ਼ਰ ਹੋਇਆ । ਅਸੀਂ ਉਸ ਨਾਲ ਵੈਨਡੈਟਾ ਨਹੀਂ ਕੀਤਾ । ਅਸੀਂ ਕਦੇ ਵੀ ਵੈਨਡੈਟਾ ਨਹੀਂ ਕੀਤਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਬਾਦਲ ਸਾਹਿਬ ਖੁਸ਼ ਹੋਣਗੇ ਜੇ ਭੂੰਦੜ ਖੁਸ਼ ਹੋ ਜਾਵੇ। ਤੁਸੀਂ ਸਾਡੇ ਤੇ ਚਾਰ ਕੇਸ ਹੋਰ ਪਾ ਦਿਓ, ਜੇ ਤੁਸੀਂ ਖੁਸ਼ ਹੁੰਦੇ ਹੋ ।

**ਮੁੱਖ ਮੰਤਰੀ** : ਜਿਹੜਾ ਸਪੀਕਰ ਸਾਹਿਬ ਤੇ ਕੇਸ ਪਾਇਆ ਸੀ, ਉਹ ਕੀ ਸੀ?

---

**Expunged as ordered by the Chair.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਡੂੰਦੜ ਦੀ ਤਸੱਲੀ ਹੋ ਜਾਵੇਗੀ, ਸਾਡੇ ਤੇ ਹੋਰ ਕੇਸ ਵੀ ਪਾ ਦਿਓ ।

**ਮੁੱਖ ਮੰਤਰੀ :** ਡੂੰਦੜ ਨੂੰ ਤਾਂ ਇਸ ਬਾਰੇ ਪਤਾ ਹੀ ਨਹੀਂ । ਇਹ ਮਾਨਸਾ ਦਾ ਕੇਸ ਹੈ ਤੇ ਉਹ ਸਰਦੂਲਗੜ੍ਹ ਨਾਲ ਸਬੰਧਤ ਹਨ । ਕਿਥੇ ਮਾਨਸਾ ਤੇ ਕਿਥੇ ਸਰਦੂਲਗੜ੍ਹ। ਜਿਹੜੇ ਬੰਦੇ ਐਪਲੀਕੈਂਟ ਹਨ, ਉਹ ਕਾਂਗਰਸ ਦੇ ਹੀ ਹਨ । ਤੁਸੀਂ ਬਹਾਨੇ ਲੱਭ ਰਹੇ ਹੋ । ਮੈਂ ਦੱਸ ਦਿੱਤਾ ਹੈ ਕਿ ਅਸਲੀਅਤ ਕੀ ਹੈ। ਪੰਜਾਬ ਦੇ ਫਾਈਨਾਂਸਿਜ਼ ਬਾਰੇ ਬੜਾ ਰੌਲਾ ਪੈਂਦਾ ਹੈ, ਅਖ਼ਬਾਰਾਂ ਵਿਚ ਰੌਲਾ ਪੈਂਦਾ ਹੈ, ਮੇਰੇ ਭਰਾ ਵੀ ਰੌਲਾ ਪਾਉਂਦੇ ਹਨ। ਜਿਸ ਦਿਨ ਬਜਟ ਹੋਵੇਗਾ ਸਰਦਾਰ ਮਨਪ੍ਰੀਤ ਸਿੰਘ ਜਵਾਬ ਦੇਣਗੇ। ਮੈਂ ਸਿਰਫ਼ ਦੋ ਗੱਲਾਂ ਕਹਿਣੀਆਂ ਹਨ। ਇਹ ਕਹਿੰਦੇ ਹਨ ਕਿ ਇਕਾਨਮੀ ਖ਼ਤਮ ਹੋ ਗਈ ਹੈ, ਫਾਈਨਾਂਸਿਜ਼ ਉਡ ਗਏ ਹਨ।

**ਸਰਦਾਰ ਅਵਤਾਰ ਸਿੰਘ ਬਰਾੜ :** ਤੁਹਾਡੇ ਖ਼ਜ਼ਾਨਾ ਮੰਤਰੀ ਜੀ ਹਮੇਸ਼ਾ ਇਹ ਗੱਲ ਕਹਿੰਦੇ ਹਨ। ਉਨ੍ਹਾਂ ਦਾ ਬਿਆਨ ਹੀ ਪੜ੍ਹ ਕੇ ਅਸੀਂ ਕਹਿੰਦੇ ਹਾਂ। ਜਦੋਂ ਖਜ਼ਾਨਾ ਮੰਤਰੀ ਹੀ ਕਹਿੰਦੇ ਹਨ ਕਿ ਇਹ ਹਾਲ ਹੈ ਤਾਂ ਅਸੀਂ ਮੰਨ ਲੈਂਦੇ ਹਾਂ।

**ਮੁੱਖ ਮੰਤਰੀ :** ਡਿਟੇਲ ਉਹ ਦੇ ਦੇਣਗੇ। ਮੈਂ ਇਹ ਗੱਲ ਕਹਿਣੀ ਹੈ ਕਿ ਜੋ ਇਕਾਨਮੀ ਦੀ ਗੱਲ ਕਰਦੇ ਹਨ ਕਿ ਪੰਜਾਬ ਉਜੜ ਗਿਆ, ਇਕਾਨਮੀ ਖ਼ਤਮ ਹੋ ਗਈ ਹੈ। ਤੁਸੀਂ ਮੈਨੂੰ ਇਹ ਦੱਸੋ ਕਿ ਜਿਹੜੀ ਰਿਕਾਰਡ ਦੀ ਗੱਲ ਹੈ ਜਦੋਂ ਅਸੀਂ ਸਰਕਾਰ ਛੱਡ ਕੇ ਗਏ ਸੀ ਉਦੋਂ ਹਿੰਦੁਸਤਾਨ ਵਿਚ ਪੰਜਾਬ ਪਹਿਲੇ ਨੰਬਰ ਤੇ ਸੀ। (ਥੰਪਿੰਗ) ਚੌਧਰੀ ਸਾਹਿਬ, (ਸ਼੍ਰੀ ਸੁਨੀਲ ਕੁਮਾਰ ਜਾਖੜ ਵੱਲ ਇਸ਼ਾਰਾ) ਤੁਸੀਂ ਰਿਕਾਰਡ ਦੇਖ ਕੇ ਦੱਸ ਦਿਓ ਇਹ ਸਟੇਟ ਪਹਿਲੇ ਨੰਬਰ ਤੇ ਸੀ ਜਾਂ ਨਹੀਂ। ਤੁਸੀਂ ਹੱਸ ਰਹੇ ਹੋ ਮਤਲਬ ਠੀਕ ਹੈ। ਮੈਨੂੰ ਪਤਾ ਹੈ, ਤੁਸੀਂ ਸੱਚੇ-ਸੁੱਚੇ ਆਦਮੀ ਹੋ। ਇਹ ਗਲਤ ਨਹੀਂ ਕਹਿੰਦੇ। ਪਰ ਅੱਜ ਇਹ ਵੀ ਸ਼ੁਰੂ ਵਿਚ ਉਖੜ ਗਏ। ਮਨਪ੍ਰੀਤ ਬਾਦਲ ਨਾਲ ਵੀ ਮੇਰੀ ਗੱਲ ਹੋਈ ਹੈ ਕਿ ਜੇ ਕਾਂਗਰਸ ਵਿਚ ਕੋਈ ਬਹਾਦਰੀ ਦੀ ਗੱਲ ਕਰਦਾ ਹੈ ਤਾਂ ਉਹ ਚੌਧਰੀ ਹੈ। ਪਰ ਅੱਜ ਇਹ ਅਬੋਹਰ ਤੋਂ ਬਾਹਰ ਹੀ ਨਹੀਂ ਨਿਕਲੇ। ਪਾਣੀ ਵਿਚੋਂ ਹੀ ਨਹੀਂ ਨਿਕਲੇ। ਚੌਧਰੀ ਸਾਹਿਬ, ਗੁੱਸਾ ਨਾ ਕਰਿਓ ਮੈਂ ਤੁਹਾਡੇ ਖਾਨਦਾਨ ਦਾ ਸਤਿਕਾਰ ਕਰਦਾ ਹਾਂ। ਉਦੋਂ ਗੱਲ ਹੁੰਦੀ ਸੀ ਕਿ ਸਾਰਾ ਪਾਣੀ ਚੌਧਰੀ ਲੈ ਗਏ ਹਨ, ਆਪਣੇ ਕਿੰਨੂ ਦੇ ਬਾਗਾਂ ਨੂੰ ਪਾਣੀ ਸਾਰਾ ਲਾ ਲਿਆ ਹੈ। ਅਸੀਂ ਕਿਸੇ ਦਾ ਪਾਣੀ ਨਹੀਂ ਖੋਂਹਦੇ, ਇਸ ਵਿਚ ਸਾਡਾ ਕੀ ਇੰਟਰੱਸਟ ਹੈ? ਸਾਡਾ ਉਸ ਪਾਸੇ ਦੁਸ਼ਮਣ ਨਹੀਂ, ਇਸ ਪਾਸੇ ਕੋਈ ਮਿੱਤਰ ਨਹੀਂ। ਸਾਰਾ ਪੰਜਾਬ ਸਾਡੇ ਵਾਸਤੇ ਇਕ ਹੈ। ਚੌਧਰੀ ਸਾਹਿਬ ਜੇ ਮੈਂ ਤੁਹਾਨੂੰ ਕਦੇ ਕਿਹਾ ਹੋਵੇ, ਵਿਸ਼ਵਾਸ ਰੱਖੋ ਮੈਂ ਆਪ ਤੁਹਾਡੇ ਘਰ ਆ ਜਾਂਦਾ ਹਾਂ, ਤੁਹਾਨੂੰ ਨਹੀਂ ਬੁਲਾਉਂਦਾ। ਮੈਂ ਤੁਹਾਡੇ ਘਰ ਕਈ ਵਾਰ ਗਿਆ ਵੀ ਹਾਂ।

**Shri Sunil Kumar Jakhar :** You are elder. You can say whatever you like. ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਹੈ। ਮੈਂ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁੰਦਾ ਹਾਂ, ਜੋ ਲੋਕ ਕਹਿੰਦੇ ਹਨ ਕਿ ਜਾਖੜਾਂ ਨੇ ਬਾਗਾਂ ਨੂੰ ਸਾਰਾ ਪਾਣੀ ਲਾ ਲਿਆ। ਜਾਖੜਾਂ ਦੇ ਮੋਘੇ ਬੰਦ ਕਰਕੇ ਜੇ ਟੇਲਾਂ ਦੇ ਐਂਡ ਤੇ ਪਾਣੀ ਪੂਰਾ ਹੋ ਸਕਦਾ ਹੋਵੇ ਤਾਂ ਤੁਸੀਂ ਸਾਡਾ ਪਾਣੀ ਬੰਦ ਕਰ ਦਿਓ। ਮੇਰਾ ਕੁਐਸਚਨ ਸਿਰਫ਼ ਇੰਨਾ ਸੀ ਕਿ ਤੁਸੀਂ ਟੇਲਾਂ ਤੇ ਪਾਣੀ ਪਹੁੰਚਾਉਣ ਦਾ ਵਾਅਦਾ ਕੀਤਾ ਸੀ। ਅੱਜ ਉਥੇ ਜਾ ਕੇ ਦੇਖੋ ਕਿ ਪਾਣੀ ਦਾ ਕੀ ਹਾਲ ਹੈ?

ਮੁੱਖ ਮੰਤਰੀ : ਸਪੀਕਰ ਸਾਹਿਬ, ਜਿਹੜਾ ਅਸੀਂ ਪ੍ਰੋਗਰਾਮ ਬਣਾਇਆ ਜਦੋਂ ਇਰੀਗੇਸ਼ਨ ਦੀ ਗੱਲ ਤੇ ਆਵਾਂਗੇ, ਮੈਂ ਉਦੋਂ ਦੱਸਾਂਗਾ । ਜਿਹੜੀ ਅਸੀਂ ਕੁਮਿਟਮੈਂਟ ਕਰਾਂਗੇ ਉਹ ਆਨਰ ਕਰਾਂਗੇ । ਮੈਂ ਸਾਰੀ ਗੱਲ ਡਿਟੇਲ ਦੇ ਵਿਚ ਉਦੋਂ ਦੱਸਾਂਗਾ । ਤੁਸੀਂ ਤਾਂ ਅੱਜ ਤੋਂ ਪੰਜ-ਦਸ ਜਾਂ ਵੀਹ ਸਾਲ ਪਹਿਲਾਂ ਤੱਕ ਸੋਚਿਆ ਵੀ ਨਹੀਂ ਹੋਣਾ ਕਿ ਨਹਿਰਾਂ ਦੀ ਵੀ ਮੁਰੰਮਤ ਹੋਣੀ ਚਾਹੀਦੀ ਹੈ । ਸਾਨੂੰ ਕਿਸਾਨ ਦਾ ਦਰਦ ਸੀ, ਕਿਸਾਨ ਦੇ ਲਈ ਪਾਣੀ ਦੀ ਵੈਲਿਊ ਦਾ ਪਤਾ ਸੀ, ਇਸੇ ਕਾਰਨ ਹੀ ਸਕੀਮ ਬਣਾਈ ਸੀ । ਕਹਿੰਦੇ ਹਨ, "Where there is a will, there is a way." ਜਿਥੇ ਕੁਝ ਕਰਨ ਦੀ ਚਾਹ ਹੋਵੇ, ਉਥੇ ਰਸਤਾ ਵੀ ਬਣ ਜਾਂਦਾ ਹੈ। ਅਸੀਂ ਐਵੇਂ ਤਾਂ ਨਹੀਂ ਕਰ ਲਿਆ। ਬਜਟ ਦੇ ਵਿਚ ਇਸ ਦੇ ਨਾਲ ਤਾਅਲੁੱਕ ਰੱਖਦੀਆਂ ਗੱਲਾਂ ਮੈਂ ਮੌਕੇ ਤੇ ਦੱਸਾਂਗਾ ।

ਹੁਣ ਪੰਜਾਬ ਫਾਈਨਾਂਸ ਦੀ ਗੱਲ ਕਰਦੇ ਹਾਂ । ਇਕਾਨਮੀ ਵੇਖ ਲਓ। ਤੁਸੀਂ ਵੇਖ ਲਓ ਕਿ ਉਸ ਸਰਕਾਰ ਤੋਂ ਕੀ ਐਕਸਪੈਕਟ ਕਰ ਸਕਦੇ ਹੋ ਜਿਹੜੀ 48 ਹਜ਼ਾਰ 344 ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਈ ਹੋਵੇ ? ਤੁਹਾਡੇ ਕਰਜ਼ੇ ਦਾ 4000 ਕਰੋੜ ਰੁਪਿਆ ਅਸੀਂ ਵਿਆਜ ਦਿੰਦੇ ਹਾਂ । ਆਪਾਂ ਐਵੇਂ ਛਾਲਾਂ ਮਾਰੀ ਜਾਂਦੇ ਹਾਂ ਕਿ 1000 ਕਰੋੜ ਰੁਪਿਆ ਕਿਸਾਨ ਨੂੰ ਮਿਲ ਗਿਆ । ਕੀ ਕਦੇ ਸੋਚਿਆ ਹੈ ਕਿ ਅੱਜ ਕੱਲ੍ਹ ਇਕ ਹਜ਼ਾਰ ਕਰੋੜ ਰੁਪਏ ਦੀ ਕੀ ਵੈਲਿਊ ਹੈ, ਇਹ ਕੀ ਚੀਜ਼ ਹੁੰਦਾ ਹੈ ? ਅੱਜ ਕੱਲ੍ਹ ਦੇ ਸਮੇਂ ਵਿਚ ਇਹ ਕੁਝ ਵੀ ਨਹੀਂ ਹੈ । 4000 ਕਰੋੜ ਰੁਪਿਆ ਤਾਂ ਤੁਸੀਂ ਸਾਥੋਂ ਲੈਂਦੇ ਹੋ । ਸਪੀਕਰ ਸਾਹਿਬ, ਸਾਨੂੰ ਇਹ ਦੇਣਾ ਪੈਂਦਾ ਹੈ । ਹੁਣ ਮੈਂ ਦੱਸਣਾ ਚਾਹੁੰਦਾ ਹਾਂ, ਕਿਉਂਕਿ ਕਈਆਂ ਨੂੰ ਨਹੀਂ ਪਤਾ ਹੁੰਦਾ ਪਰ ਸਾਨੂੰ ਤਾਂ ਇਸ ਪਾਸੇ ਲੱਗਿਆਂ ਨੂੰ 50 ਸਾਲ ਹੋ ਗਏ ਹਨ । ਜੋ ਕੁਝ ਸਟੇਟਸ ਦੇ ਨਾਲ ਸੈਂਟਰ ਗੌਰਮਿੰਟ ਕਰਦੀ ਹੈ ਔਰ ਖਾਸ ਕਰਕੇ ਪੰਜਾਬ ਦੇ ਨਾਲ ਸੈਂਟਰ ਸਰਕਾਰ ਜੋ ਧੋਖਾ ਕਰਦੀ ਹੈ, ਉਸ ਬਾਰੇ ਹੁਣ ਤੁਸੀਂ ਮੇਰੀਆਂ ਗੱਲਾਂ ਸੁਣ ਲਵੋ, ਬਾਅਦ ਵਿਚ ਆਪੇ ਫੈਸਲਾ ਕਰ ਲੈਣਾ। ਚੰਗਾ-ਚੰਗਾ ਟੈਕਸ ਜੋ ਹੈ, ਜੋ ਕਿ ਮਲਾਈ ਹੈ ਪੰਜਾਬ ਜਾਂ ਦੂਜੀਆਂ ਸਟੇਟਾਂ ਦੇ ਵਿਚੋਂ, ਉਹ ਤਾਂ ਸੈਂਟਰ ਸਰਕਾਰ ਲੈ ਜਾਂਦੀ ਹੈ । ਜਿਵੇਂ ਕਿ ਇਨਕਮ ਟੈਕਸ ਹੈ, ਕਾਰਪੋਰੇਟ ਟੈਕਸ ਹੈ, ਕਸਟਮ ਟੈਕਸ ਹੈ, ਸੈਂਟਰਲ ਐਕਸਾਈਜ਼ ਹੈ ਅਤੇ ਸਰਵਿਸ ਟੈਕਸ ਹੈ, ਇਹ ਟੈਕਸ ਜਿਹੜੇ ਕਿ ਪੰਜਾਬ ਜਾਂ ਦੂਜੀਆਂ ਸਟੇਟਾਂ ਦੇ ਵਿਚੋਂ ਇਕੱਠੇ ਹੁੰਦੇ ਹਨ, ਇਨ੍ਹਾਂ ਨੂੰ ਕੁਲੈਕਟ ਕਰਕੇ ਸੈਂਟਰ ਸਰਕਾਰ ਲੈ ਜਾਂਦੀ ਹੈ। ਇਹ ਹਾਲ ਹੁੰਦਾ ਹੈ ਕਿ ਜਿੰਨਾ ਟੈਕਸ ਇਕੱਠਾ ਹੁੰਦਾ ਹੈ ਉਸ ਦਾ 74% ਤਾਂ ਸੈਂਟਰ ਗੌਰਮਿੰਟ ਲੈ ਜਾਂਦੀ ਹੈ ਅਤੇ 26% ਆਪਾਂ ਨੂੰ ਮਿਲਦਾ ਹੈ। ਕੀ ਇਸ ਤਰ੍ਹਾਂ ਸਟੇਟਾਂ ਦਾ ਕੰਮ ਚਲ ਸਕਦਾ ਹੈ? ਪੈਸਾ ਤਾਂ ਤੁਹਾਡਾ ਹੋਵੇ ਅਤੇ ਉਸ ਦੇ ਵਿਚੋਂ ਥੋੜ੍ਹਾ ਜਿਹਾ ਤੁਹਾਨੂੰ ਦੇ ਦਿੱਤਾ ਜਾਵੇ ਅਤੇ ਜ਼ਿਆਦਾ ਹਿੱਸਾ ਆਪ ਲੈ ਜਾਵੇ। ਹੁਣ ਨਤੀਜਾ ਇਹ ਹੈ ਕਿ the Centre is aflush with funds and States are always facing a crunch. ਇੱਕ ਦੂਜਾ ਤਰੀਕਾ ਹੈ ਜਿਹੜਾ ਕਿ ਪੰਜਾਬ ਨੂੰ ਮਾਰਨ ਵਾਲਾ ਹੈ ਉਹ devolution ਦਾ ਹੈ, ਜਦੋਂ ਪੈਸਾ ਇਕੱਠਾ ਹੋ ਗਿਆ ਉਦੋਂ ਵੀ ਮਾਰ ਪਈ। ਇਸ ਦੇ ਨਾਲ ਸਬੰਧਤ ਮੈਨੂੰ ਇੱਕ ਗੱਲ ਯਾਦ ਆ ਗਈ। ਮੇਰੇ ਕੋਲ ਟਾਈਮ ਤਾਂ ਹੁਣ ਖੁੱਲ੍ਹਾ ਹੈ, ਤੁਸੀਂ ਵੀ ਹੁਣ ਉਠਣਾ ਨਹੀਂ ਹੈ ਔਰ ਤੁਸੀਂ ਉਠ ਵੀ ਨਹੀਂ ਸਕਦੇ। ਮੈਨੂੰ ਅਜੇ ਵਾਹਵਾ ਟਾਈਮ ਲੱਗ ਸਕਦਾ ਹੈ। ਮੈਨੂੰ devolution ਤੋਂ ਗੱਲ ਯਾਦ ਆ ਗਈ ਕਿ ਐਵੇਂ ਕਿਸੇ ਦਾ ਅਧਿਕਾਰ ਖੋਹੀ ਜਾਣਾ। ਹਰ ਕੋਈ ਦੂਜੇ ਦਾ ਅਧਿਕਾਰ ਖੋਹਣ ਤੇ

ਲੱਗਿਆ ਹੋਇਆ ਹੈ। ਜਿਵੇਂ ਕਿ ਐਮ.ਐਲ.ਏ. ਬਲਾਕ ਸੰਮਤੀਆਂ ਵਾਲਿਆਂ ਨੂੰ ਕੁਝ ਨਹੀਂ ਦਿੰਦੇ, ਜਿਸ ਦੇ ਹੱਥ ਵਿਚ ਕੋਈ ਚੀਜ਼ ਆ ਜਾਵੇ ਤਾਂ ਉਹ ਅੱਗੇ ਕੁਝ ਨਹੀਂ ਦੇਣਾ ਚਾਹੁੰਦਾ। ਇਹ ਇਕ ਤਰੀਕਾ ਹੀ ਬਣਿਆ ਹੋਇਆ ਹੈ ਕਿ ਜਿਸ ਦੇ ਕੋਲ ਪਾਵਰ ਆ ਜਾਵੇ ਤਾਂ ਉਹ ਸਾਰੀ ਪਾਵਰ ਆਪਣੇ ਕੋਲ ਹੀ ਇਕੱਠੀ ਕਰ ਲੈਂਦਾ ਹੈ, ਇਹ ਸਾਰੇ ਹਿੰਦੁਸਤਾਨ ਦੇ ਵਿਚ ਚੱਲ ਰਿਹਾ ਹੈ। ਇਸ ਕਰਕੇ ਸੈਂਟਰ ਜਿਹੜਾ ਕਦੇ ਫੈਡਰਲ ਸਿਸਟਮ ਸੀ, ਇਸ ਬਾਰੇ ਮੈਂ ਇਕ ਗੱਲ ਦੱਸਣੀ ਚਾਹੁੰਦਾ ਹਾਂ। ਜਿਵੇਂ ਕਿ ਸਾਡੇ ਬੀਬੀ ਜੀ ਨੇ ਵੀ ਇਕ ਚਿੜੀ ਤੇ ਕਾਂ ਵਾਲੀ ਕਹਾਣੀ ਸੁਣਾਈ ਸੀ। ਮੇਰੀ ਗੱਲ ਪੂਰੀ ਤਰ੍ਹਾਂ ਤਾਂ ਇਸ ਦੇ ਨਾਲ ਨਹੀਂ ਮਿਲਦੀ ਪਰ ਮੈਂ ਰਲਵੀਂ ਮਿਲਦੀ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਇਕ ਵਾਰੀ ਇਕ ਜੱਟ ਤੇ ਇਕ ਸੇਠ ਸ਼ਿਕਾਰ ਤੇ ਚਲੇ ਗਏ। ਸੇਠ ਨੇ ਨਾਲ ਆਪਣਾ ਛੋਟਾ ਜਿਹਾ ਮੁੰਡਾ ਵੀ ਨਾਲ ਲੈ ਲਿਆ ਕਿ ਚਲੋ ਥੋੜ੍ਹਾ ਜਿਹਾ ਹਿੱਸਾ ਵੱਧ ਆ ਜਾਵੇਗਾ। ਉਹ ਤਿੰਨੇ ਸ਼ਿਕਾਰ ਤੇ ਚਲੇ ਗਏ। ਉਨ੍ਹਾਂ ਨੇ ਇਕ ਬਟੇਰਾ ਮਾਰ ਲਿਆ, ਇੱਕ ਤਿੱਤਰ ਮਾਰ ਲਿਆ ਅਤੇ ਇਕ ਕਾਂ ਮਾਰ ਲਿਆ। ਜਦੋਂ ਸ਼ਿਕਾਰ ਤੋਂ ਮੁੜ ਆਏ ਤਾਂ ਜੱਟ ਨੂੰ ਸੇਠ ਕਹਿਣ ਲੱਗਾ ਕਿ ਸਰਦਾਰ ਜੀ ਆਪਾਂ ਦੋਵੇਂ ਇਸ ਨੂੰ ਵੰਡ ਲਈਏ। ਕਿਉਂਕਿ ਜੱਟ ਖੁੱਲ੍ਹੇ ਦਿਲ ਵਾਲੇ ਹੁੰਦੇ ਹਨ, ਉਸ ਨੇ ਕਹਿ ਦਿੱਤਾ ਕਿ ਜਿਵੇਂ ਕਹੋਗੇ ਕਰ ਲੈਂਦੇ ਹਾਂ। ਜਿਵੇਂ ਮਰਜ਼ੀ ਵੰਡ ਲਓ। ਇਸ ਉਪ੍ਰੰਤ ਸੇਠ ਕਹਿਣ ਲੱਗਾ ਕਿ ਤਿੱਤਰ, ਯੇਹ ਕਿਸੀ ਕਾ ਨਹੀਂ ਮਿੱਤਰ, ਯੇਹ ਬੱਚੇ ਕੋ ਦੇ ਦੋ। ਕਿਉਂਕਿ 10 ਕੁ ਸਾਲਾਂ ਦਾ ਬੱਚਾ ਉਨ੍ਹਾਂ ਦੇ ਨਾਲ ਸੀ, ਇਹ ਉਸ ਨੂੰ ਦੇ ਦਿੱਤਾ। ਫਿਰ ਸੇਠ ਕਹਿਣ ਲੱਗਾ ਕਿ ਬਟੇਰਾ, ਯੇਹ ਨਾ ਤੇਰਾ ਨਾ ਮੇਰਾ, ਯੇਹ ਭੀ ਬੱਚੇ ਕੋ ਦੇ ਦੋ। ਬਟੇਰਾ ਵੀ ਬੱਚੇ ਨੂੰ ਦੇ ਦਿੱਤਾ ਗਿਆ। ਫਿਰ ਸੇਠ ਕਹਿਣ ਲੱਗਾ ਕਿ ਕਾਂ, ਇਸ ਕਾ ਬੁਰਾ ਨਾਂ, ਯੇਹ ਆਪ ਲੇ ਲੋ। (ਹਾਸਾ) ਜੱਟ ਦੇ ਹਿੱਸੇ ਸਿਰਫ ਕਾਂ ਆਇਆ। ਇਸੇ ਤਰ੍ਹਾਂ ਸਾਡੇ ਜੱਸੀ ਸਾਹਿਬ ਦੇ ਨਾਂ ਵੀ ਕਾਂ ਹੀ ਰਹਿ ਗਿਆ (ਹਾਸਾ)....

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮੁੱਖ ਮੰਤਰੀ** : ਬਰਾੜ ਸਾਹਿਬ, ਅਸੀਂ ਅਜਿਹੇ ਸਿਆਸਤਦਾਨ ਨਹੀਂ ਹਾਂ ਕਿ ਕੁਰਸੀ ਦੇ ਲਾਲਚ ਵਿੱਚ ਜਾਂ ਚੀਫ ਮਨਿਸਟਰੀ ਦੇ ਲਾਲਚ ਵਿੱਚ ਉਨ੍ਹਾਂ ਪਾਰਟੀਆਂ ਨਾਲ ਰਲੀਏ ਜਿਨ੍ਹਾਂ ਦਾ ਕੋਈ ਕਿਰਦਾਰ ਨਹੀਂ ਹੈ। ਅਸੀਂ ਆਪਣਾ ਗਲਾ ਕਟਾ ਸਕਦੇ ਹਾਂ ਪਰ ਤੁਹਾਡਾ ਪਰਛਾਵਾਂ ਵੀ ਨਹੀਂ ਲੈਣਾ (ਥੰਪਿੰਗ)।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਇਸ ਵੇਲੇ ਸਰਦਾਰ ਅਵਤਾਰ ਸਿੰਘ ਬਰਾੜ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜ਼ਾਜ਼ਤ ਬੋਲ ਰਹੇ ਸਨ।)

**Expunged as ordered by the Chair.

**ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਇਨ੍ਹਾਂ ਨੇ ਵਾਜਪਾਈ ਜੀ ਬਾਰੇ ਗੱਲ ਕੀਤੀ ਹੈ। ਕਾਰਗਿਲ ਦਾ ਜਦੋਂ ਯੁੱਧ ਚਲ ਰਿਹਾ ਸੀ ਤਾਂ ਇਨ੍ਹਾਂ ਨੂੰ ਅਮਰੀਕਾ ਦੇ ਪ੍ਰੈਜੀਡੈਂਟ ਨੇ ਬੁਲਾਇਆ ਸੀ ਪਰ ਉਨ੍ਹਾਂ ਕਿਹਾ ਕਿ ਮੈਂ ਦੇਸ਼ ਦੀ ਜਨਤਾ ਨਾਲ ਹਾਂ ਅਤੇ ਜਦੋਂ ਤੱਕ ਪਾਕਿਸਤਾਨੀ ਦੇਸ਼ ਤੋਂ ਬਾਹਰ ਨਹੀਂ ਹੋ ਜਾਂਦੇ ਤਦ ਤੱਕ ਮੈਂ ਇੱਥੇ ਹੀ ਰਹਾਂਗਾ ਅਤੇ ਮੈਂ ਆਪਣਾ ਦੇਸ਼ ਨਹੀਂ ਛੱਡਾਂਗਾ। ਇਹ ਉਸ ਪ੍ਰਧਾਨ ਮੰਤਰੀ ਜੀ ਦੀ ਗੱਲ ਕਰਦੇ ਹਨ, ਜਿਨ੍ਹਾਂ ਨੇ ਦੇਸ਼ ਦੀ ਇੱਜ਼ਤ ਵਧਾਈ ਹੈ। ਇਹ ਉਹ ਵਿਅਕਤੀ ਹੈ ਜਿਸ ਨੇ ਪੂਰੇ ਵਿਸ਼ਵ ਦੇ ਵਿੱਚ ਭਾਰਤ ਦਾ ਮਾਣ ਇੱਜ਼ਤ ਵਧਾਇਆ ਹੈ। ਉਸ ਵੇਲੇ ਦੇਸ਼ ਤੇ ਸੈਂਕਸ਼ਨਜ਼ ਵੀ ਲਗੀਆਂ ਸਨ ਅਤੇ ਉਨ੍ਹਾਂ ਕਿਹਾ ਕਿ ਅਸੀਂ ਭਾਰਤ ਨੂੰ ਪਰਮਾਣੂ ਸਮਰੱਥ ਦੇਸ਼ ਬਣਾਉਣਾ ਹੈ।

---

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰਜ਼ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਅਜ਼ਾਦ ਮੈਂਬਰ, ਲੀਡਰ ਆਫ ਦਿ ਹਾਊਸ ਵੱਲੋਂ ਦਿੱਤੇ ਗਏ ਕੁਝ ਰਿਮਾਰਕਸ ਦੇ ਰੋਸ ਵਜੋਂ **ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸਥਾਨਕ ਸਰਕਾਰ, ਉਦਯੋਗ ਅਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਇਨ੍ਹਾਂ ਨੇ ਵਾਕ ਆਊਟ ਤਾਂ ਕਰਨਾ ਹੀ ਸੀ, ਇਹ ਤਾਂ ਬੱਸ ਬਹਾਨਾ ਹੀ ਬਣਾਇਆ ਹੈ।

**ਮੁੱਖ ਮੰਤਰੀ** : ਬਰਾੜ ਸਾਹਿਬ, ਆ ਜਾਓ ਕੋਈ ਗੱਲ ਨਹੀਂ। ਗੱਲ ਸੁਣੋ। ਇਹ ਸੁਣ ਕੇ ਜਾਓ, ਨਹੀਂ ਤਾਂ ਮੈਨੂੰ ਵੀ ਸਵਾਦ ਨਹੀਂ ਆਉਣਾ।

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਅਜੇ ਫੁਲਕਾ ਵੀ ਛਕਣਾ ਹੈ, ਆ ਜਾਓ। (ਵਿਘਨ ਸ਼ੋਰ)

---

## DISCUSSION ON GOVERNOR'S ADDRESS AND VOTE ON THE MOTION OF THANKS *(Resumption)*

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਚਾਈ ਸੁਣਨੀ ਬੜੀ ਔਖੀ ਹੈ, ਚਲੋ ਜਿੰਨਾ ਕੁ ਇਹ ਸੁਣਦੇ ਹਨ, ਮੈਂ ਥੋੜ੍ਹਾ ਜਿਹਾ ਦੱਸੀ ਜਾਂਦਾ ਹਾਂ (ਹਾਸਾ)। ਸਪੀਕਰ ਸਾਹਿਬ, ਅੱਗੇ ਤਾਂ ਤੁਸੀਂ ਇਨ੍ਹਾਂ ਨੂੰ ਟਾਈਮ ਦੇ ਕੇ ਬਿਠਾ ਲਿਆ ਲੇਕਿਨ ਹੁਣ ਇਹ ਨਹੀਂ ਬੈਠੇ। ਇਨ੍ਹਾਂ ਨੇ ਜਾਣਾ ਹੀ ਸੀ। ਗੱਲਾਂ ਕਹਿਣੀਆਂ ਤਾਂ ਬੜੀਆਂ ਸੌਖੀਆਂ ਹਨ ਪਰ ਸੁਣਨੀਆਂ ਬਹੁਤ ਔਖੀਆਂ ਹਨ।

ਜਿਹੜਾ ਰੈਵੇਨਿਊ ਹੈ, ਇਹ ਇਸ ਤਰੀਕੇ ਨਾਲ ਦਿੱਤਾ ਜਾਂਦਾ ਹੈ ਕਿ ਜਿਥੇ ਪਰ ਕੈਪੀਟਾ ਇਨਕਮ ਵੱਧ ਹੈ, ਉਸ ਨੂੰ ਘੱਟ ਮਿਲੇਗਾ। ਇਸ ਕਰਕੇ ਇਸ ਵਿਚੋਂ ਸਾਨੂੰ ਕੱਖ ਨਹੀਂ

---

**Not recorded as ordered by the Chair.

ਮਿਲਿਆ। ਸੈਂਟਰ ਵਾਲੇ ਇਹ ਨਹੀਂ ਵੇਖਦੇ ਕਿ ਕਿਸੇ ਸਟੇਟ ਦੀ ਕਾਰਗੁਜ਼ਾਰੀ ਕੀ ਹੈ ਜਾਂ ਦੇਸ਼ ਵਿਚ ਉਸ ਦੀ ਸਿਚੂਏਸ਼ਨ ਕੀ ਹੈ। ਪੰਜਾਬ ਇਕ ਬਾਰਡਰ ਸਟੇਟ ਹੈ। ਇਸ ਦੀ ਇਹੋ ਜਿਹੀ ਸਿਚੂਏਸ਼ਨ ਤੋਂ ਦੂਜੀਆਂ ਕਈ ਸਟੇਟਾਂ ਨੂੰ ਫਾਇਦਾ ਹੈ। ਹਰਿਆਣੇ ਨੂੰ ਇਸ ਦਾ ਫਾਇਦਾ ਹੈ। ਉਹ ਕੈਪੀਟਲ ਦੇ ਨੇੜੇ ਬੈਠੇ ਹਨ ਜਦ ਕਿ ਅਸੀਂ ਬਾਰਡਰ ਤੇ ਬੈਠੇ ਹਾਂ। ਪਰ ਸੈਂਟਰ ਵਾਲੇ ਨਾ ਬਾਰਡਰ ਦੇ ਹਿਸਾਬ ਨਾਲ ਅਤੇ ਨਾ ਪਾਰਟੀਸ਼ਨ ਦੇ ਹਿਸਾਬ ਨਾਲ ਸਾਨੂੰ ਪੈਸੇ ਦਿੰਦੇ ਹਨ। ਸਾਡੀ ਸਟੇਟ ਦੀ ਅੱਧੀ ਪਾਪੂਲੇਸ਼ਨ ਉਜੜ ਗਈ ਸੀ। ਕਿੰਨੇ ਹੀ ਪੰਜਾਬੀ ਮਾਰੇ ਗਏ ਸਨ। ਸੈਂਟਰ ਨੇ ਉਹ ਵੀ ਨਹੀਂ ਵੇਖਿਆ। ਸੈਂਟਰ ਨੇ ਇਹ ਵੀ ਨਹੀਂ ਕਦੀ ਵੇਖਿਆ ਕਿ ਅਸੀਂ ਦੇਸ਼ ਦੀ ਡਿਫੈਂਸ ਵਾਸਤੇ ਕੀ ਕੀਤਾ ਅਤੇ ਸਿਕਿਉਰਿਟੀ ਵਾਸਤੇ ਕੀ ਕੀਤਾ। ਸਾਡੀ ਕੁੱਲ ਆਬਾਦੀ ਵਿਚੋਂ 29% ਆਬਾਦੀ ਸ਼ਡਿਊਲਡ ਕਾਸਟਸ ਦੀ ਹੈ ਲੇਕਿਨ ਪੈਸੇ ਵੰਡਣ ਦੇ ਮਾਮਲੇ ਵਿਚ ਕਰਾਈਟੇਰੀਆ ਇਸ ਤਰ੍ਹਾਂ ਦਾ ਰੱਖਿਆ ਕਿ ਪੰਜਾਬ ਨੂੰ ਕੁਝ ਨਾ ਮਿਲੇ। ਸੈਂਟਰ ਦੀਆਂ ਇਹੋ ਜਿਹੀਆਂ ਕਈ ਸਕੀਮਾਂ ਹਨ। ਸਾਡੇ ਇਥੇ ਕਈ ਨਵੇਂ ਐਮ.ਐਲ.ਏ. ਬੈਠੇ ਹਨ, ਉਨ੍ਹਾਂ ਨੂੰ ਵੀ ਇਨ੍ਹਾਂ ਗੱਲਾਂ ਦਾ ਪਤਾ ਨਹੀਂ ਹੈ। ਇਸ ਕਰਕੇ ਮੈਂ ਇਹ ਗੱਲਾਂ ਦੱਸਣੀਆਂ ਚਾਹੁੰਦਾ ਹਾਂ। ਸਭ ਤੋਂ ਘੱਟ ਪੈਸਾ ਪੰਜਾਬ ਨੂੰ ਮਿਲੇ, ਇਸ ਤਰੀਕੇ ਨਾਲ ਪੈਸੇ ਵੰਡਣ ਦਾ ਫਾਰਮੂਲਾ ਸੈਂਟਰ ਵਿਚ ਬਣਾਇਆ ਜਾਂਦਾ ਹੈ। ਬੀ.ਪੀ.ਐਲ. ਸਕੀਮ ਦਾ ਫਾਰਮੂਲਾ ਵੇਖ ਲਵੋ। ਇਸ ਦਾ ਫਾਰਮੂਲਾ ਇਹ ਰੱਖਿਆ ਗਿਆ ਹੈ ਕਿ ਰੂਰਲ ਏਰੀਏ ਵਿਚ 2400 ਅਤੇ ਅਰਬਨ ਏਰੀਏ ਵਿਚ 2100 ਕੈਲੋਰੀਜ਼ ਜਿਹੜੀ ਫੈਮਿਲੀ ਕਨਜ਼ਿਊਮ ਕਰੇਗੀ, ਉਹ ਇਸ ਸਕੀਮ ਵਿਚ ਆਵੇਗੀ। ਇਹੋ ਜਿਹੇ ਫਾਰਮੂਲਿਆਂ ਅਨੁਸਾਰ ਹੀ ਹੋਰ ਸਕੀਮਾਂ ਉਥੇ ਬਣਦੀਆਂ ਹਨ। ਇਸ ਹਿਸਾਬ ਨਾਲ ਸਾਨੂੰ ਸਿਰਫ 8.4% ਪੈਸਾ ਮਿਲਿਆ ਹੈ ਜਦ ਕਿ ਮਹਾਰਾਸ਼ਟਰ ਨੂੰ 36%, ਗੁਜਰਾਤ ਨੂੰ 16%, ਦਿੱਲੀ ਨੂੰ 14% ਅਤੇ ਹਰਿਆਣੇ ਨੂੰ ਵੀ 14% ਮਿਲਿਆ ਹੈ। ਇਕੱਲਾ ਬਦਕਿਸਮਤ ਪੰਜਾਬ ਹੈ ਜਿਸ ਨੂੰ ਇੰਨੀ ਜ਼ਿਆਦਾ ਸ਼ਡਿਊਲਡ ਕਾਸਟ ਪਾਪੂਲੇਸ਼ਨ ਦੇ ਹੁੰਦਿਆਂ ਵੀ 8.4% ਹੀ ਮਿਲਿਆ ਹੈ। ਇਸੇ ਤਰ੍ਹਾਂ ਹੀ 'ਇੰਦਰਾ ਆਵਾਸ ਯੋਜਨਾ' ਵਿਚ ਪੈਸਾ ਮਿਲਣਾ ਹੈ ਅਤੇ ਇਸੇ ਤਰ੍ਹਾਂ ਹੀ 'ਸਵਰਾਜ ਜੈਯੰਤੀ ਸਕੀਮ' ਹੈ। ਸੈਂਟਰ ਦੀਆਂ ਸਾਰੀਆਂ ਸਕੀਮਾਂ ਇਸ ਤਰ੍ਹਾਂ ਦੀਆਂ ਹਨ ਜਿਨ੍ਹਾਂ ਨਾਲ ਕੇਵਲ ਪੰਜਾਬ ਨਾਲ ਹੀ ਧੱਕਾ ਹੁੰਦਾ ਹੈ। ਇਸੇ ਤਰ੍ਹਾਂ ਹੀ 'ਸਰਵ-ਸਿੱਖਿਆ ਅਭਿਆਨ ਸਕੀਮ' ਹੈ। ਇਸ ਵਿਚ 65% ਸ਼ੇਅਰ ਸੈਂਟਰ ਸਰਕਾਰ ਨੇ ਅਤੇ 35% ਸ਼ੇਅਰ ਸਟੇਟ ਸਰਕਾਰ ਨੇ ਪਾਉਣਾ ਹੁੰਦਾ ਹੈ। ਇਸ ਸਕੀਮ ਵਿਚ ਪੈਸਾ ਕਿਸ ਨੂੰ ਮਿਲੇਗਾ। ਉਸ ਪਿੰਡ ਨੂੰ ਮਿਲੇਗਾ ਜਿਥੇ ਪ੍ਰਾਇਮਰੀ ਸਕੂਲ ਨਹੀਂ ਹੈ। ਇਸ ਸਕੀਮ ਵਿਚ ਟੀਚਰ ਵੀ ਉਥੇ ਹੀ ਦਿੱਤੇ ਜਾਣਗੇ ਜਿਥੇ ਪ੍ਰਾਇਮਰੀ ਸਕੂਲ ਨਹੀਂ ਹੈ। ਸਾਲ 2002-03 ਵਿਚ ਇਹ ਸਕੀਮ ਸ਼ੁਰੂ ਹੋਈ ਸੀ। ਅਸੀਂ ਤਾਂ ਉਸ ਤੋਂ ਪਹਿਲਾਂ ਹੀ ਸਾਰੇ ਪਿੰਡਾਂ ਵਿਚ ਪ੍ਰਾਇਮਰੀ ਸਕੂਲ ਬਣਾ ਚੁੱਕੇ ਸੀ ਅਤੇ ਇਨ੍ਹਾਂ ਸਕੂਲਾਂ ਵਿਚ ਟੀਚਰ ਵੀ ਸਨ। ਸੈਂਟਰ ਦੇ ਇਸ ਕਰਾਈਟੇਰੀਏ ਦੇ ਮੁਤਾਬਿਕ ਇੰਨੀ ਵੱਡੀ ਰਕਮ ਵਿਚੋਂ ਸਾਨੂੰ ਤਾਂ ਮਿਲਣਾ ਹੀ ਕੁਝ ਨਹੀਂ ਹੈ। ਫਿਰ ਇਕ ਹੋਰ ਸਕੀਮ ਬਣੀ, 'ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ'। 25,000 ਕਰੋੜ ਰੁਪਿਆ ਇਸ ਦੇ ਵਾਸਤੇ ਰੱਖਿਆ ਗਿਆ ਹੈ। ਇਸ ਦਾ ਕਰਾਈਟੇਰੀਆ ਤੁਸੀਂ ਵੇਖ ਲਵੋ। ਇਸ ਦੇ ਵਿਚ ਉਹ ਅਨ-ਇਰੀਗੇਟਿਡ ਏਰੀਆ ਕਵਰ ਹੋਵੇਗਾ ਜਿੱਥੇ ਪਾਣੀ ਨਹੀਂ ਲੱਗਦਾ। ਸਾਡੀ ਖੁਸ਼ਕਿਸਮਤੀ ਕਹਿ ਲਵੋ ਜਾਂ ਬਦਕਿਸਮਤੀ ਕਹਿ ਲਓ, ਸਾਡੇ ਤਾਂ ਸਾਰੇ ਪੰਜਾਬ ਵਿਚ ਪਾਣੀ ਲੱਗਦਾ ਹੈ। ਇਸ ਕਰਕੇ ਸਾਡਾ ਸਾਰਾ ਪੰਜਾਬ ਇਸ ਸਕੀਮ ਵਿਚ ਕਵਰ ਨਹੀਂ ਹੁੰਦਾ। ਇਸ ਕਰਕੇ ਸਾਨੂੰ ਇਸ ਪੈਸੇ ਵਿਚੋਂ 1% ਵੀ ਨਹੀਂ ਮਿਲਣਾ।

[ਮੁੱਖ ਮੰਤਰੀ]

1500 ਕਰੋੜ ਰੁਪਏ ਵਿਚੋਂ ਸਾਨੂੰ ਸਿਰਫ 37 ਕਰੋੜ ਰੁਪਿਆ ਦਿੱਤਾ ਹੈ ਜਿਵੇਂ ਕਿਸੇ ਦੇ ਮੂੰਹ ਨੂੰ ਬੁਰਕੀ ਲਾਉਣੀ ਹੁੰਦੀ ਹੈ। ਇਸੇ ਤਰ੍ਹਾਂ ਹੋਰ ਵੀ ਕਈ ਵੱਡੀਆਂ-ਵੱਡੀਆਂ ਸਕੀਮਾਂ ਹਨ। ਇਕ 'ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ' ਹੈ। ਢੀਂਡਸਾ ਸਾਹਿਬ ਇਸ ਨੂੰ ਡੀਲ ਕਰਦੇ ਹਨ। ਇਸ ਦਾ ਕਰਾਈਟੇਰੀਆ ਤੁਸੀਂ ਵੇਖੋ ਕਿ ਕੀ ਰੱਖਿਆ ਹੈ? ਉਨ੍ਹਾਂ ਪਿੰਡਾਂ ਨੂੰ ਸੜਕਾਂ ਦਿੱਤੀਆਂ ਜਾਣਗੀਆਂ ਜਿਨ੍ਹਾਂ ਦੀ ਆਬਾਦੀ 1000 ਹੈ ਅਤੇ ਜਿੱਥੇ ਪਹਿਲਾਂ ਕੋਈ ਸੜਕ ਨਹੀਂ ਹੈ ਜਦੋਂ ਕਿ ਅਸੀਂ ਤਾਂ ਬਹੁਤ ਪਹਿਲਾਂ ਪਿੰਡਾਂ ਵਿਚ ਸੜਕਾਂ ਬਣਾ ਦਿੱਤੀਆਂ ਹਨ। ਇਸ ਕਰਕੇ ਸਾਨੂੰ ਇਸ ਸਕੀਮ ਵਿਚੋਂ ਵੀ ਕੁਝ ਨਹੀਂ ਮਿਲਣਾ। ਇਸੇ ਤਰ੍ਹਾਂ ਦੀ ਇਕ ਹੋਰ ਸਕੀਮ ਹੈ 'ਗ੍ਰਾਮੀਣ ਰਾਜੀਵ ਗਾਂਧੀ ਵਿਦਿਉਤੀਕਰਣ ਯੋਜਨਾ'। ਇਸ ਦੇ ਤਹਿਤ ਪਿੰਡਾਂ ਨੂੰ ਬਿਜਲੀ ਪਹੁੰਚਾਉਣ ਵਾਸਤੇ ਪੈਸਾ ਦੇਣਾ ਹੈ। ਜਿਹੜੇ ਪਿੰਡਾਂ ਵਿਚ ਪਹਿਲਾਂ ਹੀ ਬਿਜਲੀ ਹੈ, ਉਨ੍ਹਾਂ ਨੂੰ ਇਹ ਪੈਸਾ ਨਹੀਂ ਮਿਲਣਾ ਜਦੋਂ ਕਿ ਸਾਡੇ ਪਿੰਡਾਂ ਵਿਚ ਪਿਛਲੇ 10-15 ਸਾਲਾਂ ਤੋਂ ਬਿਜਲੀ ਪਹੁੰਚੀ ਹੋਈ ਹੈ। ਸਾਨੂੰ ਇਸ ਸਕੀਮ ਵਿੱਚੋਂ ਵੀ ਕੁਝ ਨਹੀਂ ਮਿਲਣਾ। ਇਨ੍ਹਾਂ ਸਾਰੀਆਂ ਚੀਜ਼ਾਂ ਨਾਲ ਪੰਜਾਬ ਨੂੰ ਫਾਇਦਾ ਨਹੀਂ ਹੋਣਾ। ਸ਼ਇਦ ਉਥੇ ਕੋਈ ਸਪੈਸ਼ਲਿਸਟ ਬੈਠਾ ਹੈ ਜਿਸ ਕਾਰਨ ਇਸ ਤਰ੍ਹਾਂ ਦੀ ਸਕੀਮ ਬਣਾਉਂਦੇ ਹਨ ਜਿਸ ਨਾਲ ਪੰਜਾਬ ਨੂੰ ਬਹੁਤ ਵੱਡਾ ਨੁਕਸਾਨ ਹੁੰਦਾ ਹੈ। ਇਕ ਸਪੈਸ਼ਲ ਫੇਵਰ ਵਾਲੀ ਗੱਲ ਆਉਂਦੀ ਹੈ। ਕਿੰਨੀ ਅਫਸੋਸ ਦੀ ਗੱਲ ਹੈ ਇਸ ਨਾਲ ਵੀ ਪੰਜਾਬ ਨੂੰ ਸਭ ਤੋਂ ਵੱਧ ਨੁਕਸਾਨ ਹੋਇਆ ਹੈ। ਜਦੋਂ ਮਿਲੀਟੈਂਸੀ ਵਾਲੀ ਗੱਲ ਹੋਈ, ਉਹ ਮੁੱਦਾ ਸਾਡਾ ਨਹੀਂ ਸੀ, ਉਹ ਇਕ ਨੈਸ਼ਨਲ ਪਰਾਬਲਮ ਸੀ। ਜਦੋਂ ਨੈਸ਼ਨਲ ਪਰਾਬਲਮ ਹੋਵੇ ਤਾਂ ਉਸ ਨੂੰ ਹੱਲ ਕਰਨ ਵਾਸਤੇ ਨੇਸ਼ਨ ਦੀ ਡਿਊਟੀ ਹੁੰਦੀ ਹੈ। ਲੇਕਿਨ ਸਾਡੇ ਤੇ 5,800 ਕਰੋੜ ਰੁਪਏ ਦਾ ਕਰਜ਼ਾ ਪਾ ਦਿੱਤਾ। ਜਿਹੜਾ ਸੀ.ਆਰ.ਪੀ.ਐਫ. ਜਾਂ ਹੋਰ ਜਿਹੜੀਆਂ ਪੈਰਾ-ਮਿਲਟਰੀ ਫੋਰਸਿਜ਼ ਸਨ ਉਨ੍ਹਾਂ ਦੀ ਰੋਟੀ ਦਾ ਖਰਚਾ, ਵਰਦੀਆਂ ਦਾ ਖਰਚਾ, ਉਹ ਪੰਜਾਬ ਦੇ ਜ਼ਿੰਮੇ ਪਾ ਦਿੱਤਾ। ਹੁਣ ਇਹ ਮੇਰੇ ਭਰਾ ਚਲੇ ਗਏ ਹਨ ਇਹ ਸੁਣ ਵੀ ਨਹੀਂ ਸਕਦੇ। ਇਹ ਕਬੂਤਰ ਵਾਂਗ ਅੱਖਾਂ ਮੀਚ ਕੇ ਬੈਠ ਜਾਂਦੇ ਹਨ। ਇਨ੍ਹਾਂ ਨੇ ਤਾਂ ਆਪਣੇ ਵੇਲੇ ਉਸ ਕਰਜ਼ੇ ਦੀਆਂ ਕਿਸ਼ਤਾਂ ਵੀ ਦੇਣੀਆਂ ਸ਼ੁਰੂ ਕਰ ਦਿੱਤੀਆਂ ਸੀ। 2,685 ਕਰੋੜ ਰੁਪਏ ਦੀਆਂ ਕਿਸ਼ਤਾਂ ਵੀ ਦਿੱਤੀਆਂ ਜਿਹੜਾ ਕਿ ਇਨ੍ਹਾਂ ਦਾ ਕੋਈ ਹੱਕ ਨਹੀਂ ਬਣਦਾ ਸੀ। ਇਹ ਖੁਸ਼ਕਿਸਮਤੀ ਹੈ ਕਿ ਗੁਜਰਾਲ ਸਾਹਿਬ ਆ ਗਏ। ਮੈਂ ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬੀ ਮਾਂ ਦਾ ਦੁੱਧ ਪੀਤਾ ਸੀ। ਉਨ੍ਹਾਂ ਨੇ ਮੀਟਿੰਗ ਬੁਲਾਈ, ਮੈਨੂੰ ਵੀ ਸੱਦਿਆ ਗਿਆ। ਹੁਣ ਵਾਲੇ ਪ੍ਰਧਾਨ ਮੰਤਰੀ ਸਾਹਿਬ ਉਦੋਂ ਐਫ.ਐਮ. ਸਨ, ਉਹ ਵੀ ਉਥੇ ਮੀਟਿੰਗ ਵਿੱਚ ਸਨ। 10 ਮਿੰਟਾਂ ਵਿੱਚ ਹੀ ਉਹ ਕਰਜ਼ਾ ਜਿਸ ਦੀਆਂ ਇਹ ਕਿਸ਼ਤਾਂ ਵੀ ਦਿੰਦੇ ਰਹੇ, ਉਹ ਉਨ੍ਹਾਂ ਨੇ ਸਾਰੇ ਦਾ ਸਾਰਾ ਮੁਆਫ ਕਰ ਦਿੱਤਾ। ਇਕ ਪੈਸਾ ਵੀ ਦੱਸੋ ਕਿ ਕੀ ਉਸ ਤੋਂ ਬਾਅਦ ਪੰਜਾਬ ਨੂੰ ਦੇਣਾ ਪਿਆ?

ਸਪੀਕਰ ਸਾਹਿਬ, ਮੁੱਦੇ ਵੀ ਬੜੇ ਹਨ ਪਰ ਸਵਾਦ ਤਾਂ ਆਉਂਦਾ ਜੇਕਰ ਸੁਣਨ ਵਾਲੇ ਸਾਹਮਣੇ ਵਾਲੇ ਬੈਠੇ ਹੁੰਦੇ। ਪਰ ਚਲੋ, ਕੋਈ ਗੱਲ ਨਹੀਂ ਭੱਜ ਗਏ, ਜਿਵੇਂ ਇਲੈਕਸ਼ਨ ਵਿੱਚ ਭੱਜੇ ਉਵੇਂ ਹੀ ਹਾਊਸ ਵਿੱਚੋਂ ਵੀ ਭੱਜ ਗਏ ਹਨ।

ਹੁਣ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ। ਇਸ ਵਿੱਚ ਉਸ ਵੇਲੇ ਜਿਹੜਾ ਟੀਚਾ ਸੀ, ਕਿਉਂਕਿ ਕਾਂਗਰਸ ਦੀ ਨੀਤੀ ਹੈ, ਪੰਜਾਬ ਵਾਸਤੇ ਪ੍ਰੋਗਰਾਮ ਹੈ ਕਿ ਇੱਥੇ

ਕੋਈ ਵੀ ਤਰੀਕਾ ਕੱਢਿਆ ਜਾਵੇ ਕਿ ਹਿੰਦੂ ਸਿੱਖ ਦੋ ਭਰਾ ਹਨ ਜਿਨ੍ਹਾਂ ਦਾ ਨਹੁੰ-ਮਾਸ ਦਾ ਰਿਸ਼ਤਾ ਹੈ, ਜਿਹੜੇ ਇਕ ਜਿਸਮ ਦੀਆਂ ਦੋ ਅੱਖਾਂ ਹਨ, ਉਨ੍ਹਾਂ ਵਿੱਚ ਫਰਕ ਪਾਇਆ ਜਾਵੇ। ਮੈਂ ਪੁਰਾਣੀਆਂ ਗੱਲਾਂ ਨਹੀਂ ਕਰਦਾ, ਪਿਛਲੇ ਸਾਲ ਜਿਹੜਾ ਇੱਥੇ ਹੋਇਆ, ਇੰਨੀ ਵੱਡੀ ਗੱਲ ਹੋਈ ਕਿ ਗੁਰੂ ਸਾਹਿਬ ਵਾਂਗ ਕਲਗੀ ਲਗਾਈ ਗਈ, ਨਕਲ ਕੀਤੀ ਗਈ, ਅੰਮ੍ਰਿਤ ਤਿਆਰ ਕੀਤਾ ਗਿਆ, ਪੰਜ ਪਿਆਰੇ ਸਾਜੇ ਗਏ, ਇਹ ਕੁਦਰਤੀ ਹੈ ਕਿ ਜੇਕਰ ਇੰਨੀਆਂ ਵੱਡੀਆਂ ਭੜਕਾਊ ਗੱਲਾਂ ਕੀਤੀਆਂ ਜਾਣ ਤਾਂ ਸਮਾਜ ਵਿੱਚ ਤਣਾਅ ਵਧਦਾ ਹੈ। ਲੇਕਿਨ ਮੈਂ ਦੱਸਦਾ ਹਾਂ ਕਿ ਇਕ ਤਾਂ ਪੰਜਾਬ ਦੇ ਲੋਕਾਂ ਦੀ ਸਹਿਨਸ਼ੀਲਤਾ ਹੈ ਦੂਜਾ ਪੰਜਾਬ ਗੌਰਮਿੰਟ ਦਾ ਫਰਮ ਸਟੈਂਡ ਰਿਹਾ ਕਿ ਇਹੋ ਜਿਹੇ ਵੇਲੇ ਵੀ ਪੰਜਾਬ ਦੇ ਅਮਨ ਸ਼ਾਤੀ ਨੂੰ ਭੰਗ ਨਹੀਂ ਹੋਣ ਦਿੱਤਾ ਔਰ ਜਿਹੜਾ ਇਹ ਕੁਝ ਹੋਇਆ ਇਹ ਇਕੱਲਾ ਉਨ੍ਹਾਂ ਦਾ ਆਪਣਾ ਦਿਮਾਗ ਸੀ। ਇਹ ਸਾਰੀ ਇਨ੍ਹਾਂ ਦੀ ਸ਼ਰਾਰਤ ਸੀ ਜਿਸ ਨਾਲ ਪੰਜਾਬ ਵਿੱਚ ਇਹੋ ਜਿਹੇ ਹਾਲਾਤ ਪੈਦਾ ਹੋ ਜਾਣ। ਫਿਰ ਸਪੀਕਰ ਸਾਹਿਬ, ਟੈਰੋਰਿਸਟ ਐਕਟੀਵਿਟੀ ਦੀ ਗੱਲ ਕਰਦਾ ਹਾਂ। ਮੈਨੂੰ ਅਫਸੋਸ ਹੈ ਕਿ ਅੱਜ ਸਾਰੇ ਦੇਸ਼ ਵਿੱਚ ਜਿਹੜੀ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਹੈ, ਉਹ ਕੋਈ ਬਹੁਤੀ ਚੰਗੀ ਨਹੀਂ ਹੈ। ਟੈਰੋਰਿਸਟ ਐਕਟੀਵਿਟੀਜ਼ ਵੀ ਹੋ ਰਹੀਆਂ ਹਨ, ਹੋਰ ਵੀ ਬਹੁਤ ਕੁਝ ਹੋ ਰਿਹਾ ਹੈ। ਮੈਂ ਤਾਂ ਟੈਰੋਰਿਸਟ ਐਕਟੀਵਿਟੀਜ਼ ਦੀ ਗੱਲ ਕਰਦਾ ਹਾਂ। ਹਰਿਆਣੇ ਵਿੱਚ ਇੱਕ ਤਾਂ ਸਮਝੌਤਾ ਐਕਸਪ੍ਰੈਸ ਵਿੱਚ ਧਮਾਕਾ ਹੋਇਆ ਜਿਸ ਵਿੱਚ 68 ਬੰਦੇ ਮਾਰੇ ਗਏ। ਹੁਣ ਉਸ ਤੋਂ ਬਾਅਦ ਵੀ ਹਮਲਾ ਹੋਇਆ ਜਿਸ ਤੇ ਆਪਾਂ ਚਰਚਾ ਕਰਕੇ ਹਟੇ ਹਾਂ। ਬੰਬੇ ਵਿੱਚ ਵੀ ਲੋਕਲ ਬੱਸਾਂ, ਟਰੇਨਾਂ ਵਿੱਚ ਬਲਾਸਟ ਹੋਏ, ਗੋਰਖਪੁਰ ਵਿੱਚ ਵੀ ਹੋਏ, ਅਜਮੇਰ ਵਿੱਚ ਵੀ ਹੋਏ, ਹੈਦਰਾਬਾਦ ਵਿੱਚ ਵੀ ਹੋਏ। ਸਪੀਕਰ ਸਾਹਿਬ, ਸਾਡਾ ਜਿਹੜਾ ਸੂਬਾ ਹੈ ਇਹ ਪਾਕਿਸਤਾਨ ਦੇ ਨਾਲ ਲਗਦਾ ਹੈ। ਜੰਮੂ ਕਸ਼ਮੀਰ ਜਿਹੜਾ ਕਿ ਹਾਟ ਬੈੱਡ ਹੈ ਉਹ ਵੀ ਸਾਡੇ ਨਾਲ ਲਗਦਾ ਹੈ ਪਰ ਮੈਨੂੰ ਖੁਸ਼ੀ ਹੈ ਕਿ ਸਾਡੇ ਇੱਥੇ ਇਕੋ ਹੀ ਇੰਸੀਡੈਂਟ ਹੋਇਆ। ਦੂਜੇ ਦੇਸ਼ ਦੇ ਮੁਕਾਬਲੇ ਵਿੱਚ ਮੈਂ ਕਹਿ ਸਕਦਾ ਹਾਂ ਕਿ ਸਾਡਾ ਕੰਟਰੋਲ ਬਹੁਤ ਅੱਛਾ ਹੈ। ਜਿਹੜਾ ਕੋਈ ਇੰਸੀਡੈਂਟ ਹੋਇਆ ਵੀ, ਉਸਦੇ ਸਾਰੇ ਮੁਜ਼ਰਮ ਗ੍ਰਿਫਤਾਰ ਕਰ ਲਏ ਗਏ। ਇਕ ਹੁੰਦਾ ਹੈ 'ਕਿਡਨੈਪਿੰਗ ਫਾਰ ਰੈਨਸੰਮ ਕ੍ਰਾਈਮ'। ਮੈਂ ਚਾਰ ਪੰਜ ਕ੍ਰਾਈਮਜ਼ ਦੀ ਗੱਲ ਕਰਾਂਗਾ। ਉਸ ਵਿੱਚ ਸਪੀਕਰ ਸਾਹਿਬ, ਜਿੰਨੇ ਇਨ੍ਹਾਂ ਦੇ ਵੇਲੇ ਕ੍ਰਾਈਮ ਹੋਏ, ਇਨ੍ਹਾਂ ਦੇ ਸਮੇਂ ਸਾਲ 2006-07 ਵਿੱਚ 47 ਕੇਸ ਹੋਏ, ਅੰਮ੍ਰਿਤਸਰ ਵਿੱਚ ਪਰਵੀਰ ਸਿੰਘ ਸੀ, ਉਸ ਨੂੰ ਚੁੱਕਿਆ ਗਿਆ। ਅਭੇ ਵਰਮਾ ਨੂੰ ਚੁੱਕਿਆ ਗਿਆ, ਰੀਮਾ ਜੈਨ ਨੂੰ ਚੁੱਕਿਆ ਗਿਆ, ਇਸ ਤਰ੍ਹਾਂ ਦੇ ਕੇਸ ਸਾਡੇ ਵੇਲੇ ਸਿਰਫ 7 ਹੋਏ ਹਨ ਔਰ ਸਾਰੇ ਦੇ ਸਾਰੇ ਕੇਸਾਂ ਵਿੱਚ ਮੁਜ਼ਰਮਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ। ਜਿਨ੍ਹਾਂ ਨੇ ਕਾਂਗਰਸ ਵੇਲੇ ਕਿਡਨੈਪ ਕੀਤੇ ਸੀ, ਉਹ ਵੀ ਫੜ੍ਹੇ ਗਏ ਹਨ ਅਤੇ ਉਨ੍ਹਾਂ ਕੋਲੋਂ ਸਾਰਾ ਕੁਝ ਬਰਾਮਦ ਵੀ ਹੋ ਗਿਆ ਹੈ। ਲਾਅ ਐਂਡ ਆਰਡਰ ਦੀ ਗੱਲ ਕਰਨ ਲੱਗਾ ਹਾਂ। ਇਸ ਦੀ ਹਾਲਤ ਸਾਰੇ ਦੇਸ਼ ਵਿਚ ਖਰਾਬ ਹੈ। ਇਸ ਬਾਰੇ ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਮੈਂ ਪ੍ਰਾਈਮ ਮਨਿਸਟਰ ਦੇ ਨੋਟਿਸ ਵਿਚ ਲਿਆਂਦਾ ਹੈ ਅਤੇ ਹੋਮ ਮਨਿਸਟਰ ਨੇ ਪਹਿਲੀ ਦਫਾ ਲਾਅ ਐਂਡ ਆਰਡਰ ਤੇ ਸੀ.ਐਮਜ਼. ਦੀ ਇਕ ਮੀਟਿੰਗ ਕੀਤੀ ਸੀ। ਉਸ ਵਿਚ ਮੈਂ ਕਿਹਾ ਸੀ ਕਿ ਅਸਲੀ ਬਿਮਾਰੀ ਲੱਭੋ ਅਤੇ ਉਸ ਬਿਮਾਰੀ ਦਾ ਹੱਲ ਕਰੋ। ਇਹ ਨਹੀਂ ਕਿ ਸਿਰਫ ਪੁਲਿਸ ਰਾਹੀਂ ਕੰਟਰੋਲ ਕਰਨ ਦੀ ਗੱਲ ਕਰੋ। ਜਿਹੜੀ ਅਸਲ ਬਿਮਾਰੀ ਹੈ; ਉਹ 'ਫਰੱਸਟਰੇਸ਼ਨ ਅਤੇ ਅਨਇੰਪਲਾਇਮੈਂਟ' ਕਾਰਨ ਹੈ। ਹਰਿਆਣਾ ਰਾਜ ਭਵਨ ਵਿਚ ਰੇਪ ਦਾ ਕੇਸ ਹੋਇਆ ਅਤੇ ਉਥੋਂ ਦੀ ਪੁਲਿਸ ਨੇ ਕੀਤਾ, ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਨਾਲ ਕੰਟਰੋਲ ਕਰਨ ਦੀ ਲੋੜ ਹੈ।

[ਮੁੱਖ ਮੰਤਰੀ]

ਪੰਜਾਬ ਪੁਲਿਸ ਦੇ ਮੁਤੱਲਕ ਅਸੀਂ ਨਵਾਂ ਪੁਲਿਸ ਐਕਟ ਬਣਾਇਆ ਹੈ। ਮੈਂ ਇਸ ਬਾਰੇ ਥੋੜ੍ਹਾ ਜਿਹਾ ਹੀ ਟਾਈਮ ਲਵਾਂਗਾ। ਨਵੇਂ ਪੁਲਿਸ ਐਕਟ ਵਿਚ separation of Law and Order and Investigation; Special Intelligence Wing; fixed tenure of police officers; Police Board, Research Wing ਹੈ, ਜਿਸ ਤਰ੍ਹਾਂ ਐਗਰੀਕਲਚਰ ਯੂਨੀਵਰਸਿਟੀ ਖੇਤੀਬਾੜੀ ਲਈ ਰਿਸਰਚ ਕਰਦੀ ਹੈ, ਇਸੇ ਤਰ੍ਹਾਂ ਪੁਲਿਸ ਵੀ ਕ੍ਰਾਈਮ ਨੂੰ ਰੋਕਣ ਵਾਸਤੇ ਆਪਣੀ ਰਿਸਰਚ ਕਰੇ।

ਸਪੀਕਰ ਸਾਹਿਬ ਐਨ.ਆਰ.ਆਈ. ਭਰਾਵਾਂ ਵਾਸਤੇ ਇਕ ਬਹੁਤ ਵੱਡਾ ਸਮਾਗਮ ਕੀਤਾ ਗਿਆ ਜੋ ਕਿ ਉਨ੍ਹਾਂ ਦੇ ਭਲੇ ਲਈ ਕੀਤਾ ਗਿਆ। ਜਿਹੜੇ ਪਰੋਕਲੇਮਡ ਔਫੈਂਡਰਜ਼ ਸਨ ਉਨ੍ਹਾਂ ਨੂੰ ਦੁਬਾਰਾ ਰਿਵਿਊ ਕੀਤਾ ਜਾਵੇਗਾ। ਜ਼ਿਲ੍ਹਿਆਂ ਦੇ ਐਸ.ਐਸ.ਪੀਜ਼. ਨੂੰ ਅਤੇ ਹੈਡਕੁਆਰਟਰ ਤੇ ਆਈ.ਜੀ. ਨੂੰ ਇਸ ਬਾਰੇ ਧਿਆਨ ਦੇਣ ਲਈ ਕਿਹਾ ਗਿਆ ਹੈ ਅਤੇ ਉਨ੍ਹਾਂ ਦੇ ਨਾਂ ਲਿਖ ਕੇ ਹਾਈਕੋਰਟ ਨੂੰ ਭੇਜਣ ਲਈ ਕਿਹਾ ਗਿਆ ਹੈ। ਛੇ ਐਨ.ਆਰ.ਆਈ. ਪੁਲਿਸ ਸਟੇਸ਼ਨ ਬਣਾਏ ਗਏ ਹਨ। ਪੁਲਿਸ ਏਜੰਸੀਆਂ ਵਾਲਿਆਂ ਨੂੰ ਬੜੀ ਹੀ ਸਖਤ ਮਿਹਨਤ ਕਰਨੀ ਪੈਂਦੀ ਹੈ, ਅਸੀਂ ਉਨ੍ਹਾਂ ਦੇ ਭਲੇ ਲਈ ਕੰਮ ਕੀਤਾ ਹੈ ਕਿਉਂਕਿ ਉਨ੍ਹਾਂ ਨੂੰ ਲੋਕਾਂ ਦੀ ਵੈਲਫੇਅਰ ਵਾਸਤੇ ਬੜਾ ਕੰਮ ਕਰਨਾ ਪੈਂਦਾ ਹੈ। ਅੱਜ ਤੱਕ ਕਿਸੇ ਵੀ ਕਰਮਚਾਰੀ ਨੂੰ ਛੁੱਟੀ ਨਹੀਂ ਸੀ ਮਿਲਦੀ। ਇਹ ਪਹਿਲੀ ਵਾਰੀ ਪੰਜਾਬ ਦੀ ਹਿਸਟਰੀ ਵਿਚ ਹੋਇਆ ਹੈ ਕਿ ਉਨ੍ਹਾਂ ਨੂੰ ਵੀ ਹਫਤਾਵਾਰੀ ਛੁੱਟੀ ਦਿੱਤੀ ਗਈ ਹੈ। (ਥੰਪਿੰਗ) ਜਦੋਂ ਉਹ ਹਾਈਕੋਰਟ ਵਗੈਰਾ ਵਿਚ ਰਿਕਾਰਡ ਲੈ ਕੇ ਆਉਂਦੇ ਹਨ ਤਾਂ ਉਨ੍ਹਾਂ ਨੂੰ ਇਥੋਂ ਠਹਿਰਨ ਲਈ ਕੋਈ ਟ੍ਰਾਂਜ਼ਿਟ ਅਕਾਮੋਡੇਸ਼ਨ ਨਹੀਂ ਸੀ ਮਿਲਦੀ। ਹੁਣ ਉਨ੍ਹਾਂ ਵਾਸਤੇ ਇਥੇ ਠਹਿਰਨ ਲਈ ਟ੍ਰਾਂਜ਼ਿਟ ਅਕਾਮੋਡੇਸ਼ਨ ਬਣਾ ਕੇ ਦਿੱਤੀ ਜਾ ਰਹੀ ਹੈ। ਵੂਮੈਨ ਪੁਲਿਸ ਜ਼ਿਲ੍ਹੇ ਵੀ ਬਣਾ ਦਿੱਤੇ ਹਨ। ਮਾਡਰਨ ਜ਼ੇਲ੍ਹਾਂ ਵੀ ਬਣਾਈਆਂ ਹਨ। ਇਸੇ ਤਰ੍ਹਾਂ ਵੀਡੀਓ ਕਾਨਫਰੰਸਿੰਗ ਵੀ ਕੀਤੀ ਹੈ। ਇਕ ਸਿਵਲ ਐਡਮਨਿਸਟਰੇਟਿਵ ਇੰਸਟੀਚਿਊਟ ਵੀ ਬਣ ਰਿਹਾ ਹੈ। ਸਪੀਕਰ ਸਾਹਿਬ, ਮੈਂ ਇਹ ਸਾਰੀਆਂ ਗੱਲਾਂ ਜਲਦੀ-ਜਲਦੀ ਦੱਸ ਰਿਹਾ ਹਾਂ।

ਦੇਸ਼ ਵਿਚ ਐਗਰੀਕਲਚਰ ਪੰਜਾਬ ਦਾ ਸਭ ਤੋਂ ਅਹਿਮ ਕਿੱਤਾ ਹੈ ਅਤੇ 65% ਪਾਪੂਲੇਸ਼ਨ ਐਗਰੀਕਲਚਰ ਤੇ ਡਿਪੈਂਡ ਕਰਦੀ ਹੈ। ਪੰਜਾਬ ਇਸ ਵਿੱਚ 50% ਕੰਟਰੀਬਿਊਸ਼ਨ ਕਰਦਾ ਹੈ। ਸਪੀਕਰ ਸਾਹਿਬ, ਇਹ ਫਿਗਰ ਦੇਖਣ ਦੀ ਲੋੜ ਹੈ ਕਿ ਪਿਛਲੇ 65-66 ਸਾਲ ਤੋਂ ਜਿਨ੍ਹਾਂ ਕਿਸਾਨਾਂ ਦੀ ਆਪਣੀ ਆਮਦਨ ਦਾ ਜੀ.ਡੀ.ਪੀ. ਵਿਚ 65% ਹਿੱਸਾ ਹੁੰਦਾ ਸੀ, ਉਹ ਹਿੱਸਾ ਹੁਣ ਘਟ ਕੇ ਕੇਵਲ 37% ਰਹਿ ਗਿਆ ਹੈ। ਅਬਾਦੀ ਵਧ ਗਈ ਹੈ। 2/3 ਅਬਾਦੀ ਦੀ 1/3 ਇਨਕਮ ਰਹਿ ਗਈ ਹੈ। ਇਹ ਸਾਰਾ ਕੁਝ ਨੈਸ਼ਨਲ ਪਾਲਿਸੀ ਕਾਰਨ ਹੋਇਆ ਹੈ। ਇਕ ਫਿਗਰ ਹੋਰ ਦੇਖਣ ਦੀ ਲੋੜ ਹੈ। ਸਾਲ 1990-91 ਤੋਂ 2005 ਤੱਕ ਕਿਸਾਨ ਦੀ ਇਨਕਮ ਵਿਚ ਲਗਾਤਾਰ ਕਮੀ ਹੋ ਰਹੀ ਹੈ। ਖੇਤੀਬਾੜੀ ਵਿਚ ਹਰ ਸਾਲ 2.18% ਇਨਕਮ ਘਟਦੀ ਜਾ ਰਹੀ ਹੈ। ਚੌਲਾਂ ਦੀ ਨੈੱਟ ਇਨਕਮ 40% ਘੱਟ ਹੋਈ ਹੈ ਅਤੇ ਕਣਕ ਦੀ 60% ਘਟੀ ਹੈ। ਇਸ ਨਾਲ ਅੱਜ ਕਿਸਾਨ ਉਤੇ 34,000 ਕਰੋੜ ਰੁਪਏ ਦਾ ਲੋਨ ਚੜ੍ਹਿਆ ਹੈ। 22,000 ਕਰੋੜ ਰੁਪਏ ਦਾ ਇੰਸਟੀਚਿਊਸ਼ਨਲ ਲੋਨ ਹੈ ਅਤੇ 12,000 ਕਰੋੜ ਰੁਪਏ ਦਾ ਹੋਰ ਲੋਨ ਵੀ ਹੈ। ਜਿਹੜਾ ਕਿਸਾਨਾਂ ਦਾ ਡੈਟ ਆਊਟ-ਸਟੈਂਡਿੰਗ

ਹੈ, ਮੁਆਫ ਕਰਨਾ ਕੀ ਇਹ ਕਦੀ ਪੂਰਾ ਹੋ ਸਕੇਗਾ? ਕਿਸਾਨ ਅੱਜ ਬਹੁਤ ਵੱਡੇ ਕ੍ਰਾਈਸਜ਼ ਵਿਚ ਹੈ। ਪ੍ਰਾਈਸ ਫਿਕਸੇਸ਼ਨ ਦਾ ਮੈਥਡ ਆਊਟ-ਡੇਟਿਡ ਹੋ ਚੁੱਕਾ ਹੈ। ਇਹ ਵੀ ਕਿਹਾ ਗਿਆ ਕਿ ਐਮ.ਪੀਜ਼. ਦੀ ਕਮੇਟੀ ਬਣਾਈ ਗਈ। ਉਨ੍ਹਾਂ ਨੇ ਵੀ ਕਿਹਾ ਹੈ ਕਿ ਇਹ ਆਊਟ ਡੇਟਿਡ ਹੋ ਗਿਆ ਹੈ। ਜਿਹੜੀ ਕੀਮਤ ਬਣਨੀ ਹੈ, ਐਮ.ਐਸ.ਪੀ. ਦੀ, ਉਹ ਇਸ ਹਿਸਾਬ ਨਾਲ ਹੋਵੇ ਕਿ ਜਿੰਨਾ ਕਿਸਾਨ ਦਾ ਖਰਚ ਹੋਇਆ ਹੈ, ਉਸ ਵਿਚ ਕਾਸਟ ਆਫ ਪ੍ਰੋਡਕਸ਼ਨ ਤੋਂ ਇਲਾਵਾ ਪੰਜਾਹ ਪਰਸੈਂਟ ਜ਼ਿਆਦਾ ਪਾਇਆ ਜਾਵੇ। ਇਸ ਗੱਲ ਨੂੰ ਧਿਆਨ ਵਿਚ ਰੱਖਿਆ ਜਾਵੇ ਕਿ ਕਿਸਾਨ ਦੀ ਹਾਲਤ ਕੀ ਹੈ, ਪਲਾਈਟ ਆਫ ਫਾਰਮਰ ਕੀ ਹੈ। ਇਹ ਵੀ ਕਿਹਾ ਗਿਆ ਹੈ ਕਿ ਅੱਜ ਤੱਕ ਕਿਸਾਨ ਨੂੰ ਸਕਿਲਡ ਲੇਬਰ ਨਹੀਂ ਮੰਨਿਆ ਗਿਆ। ਪੰਜਾਬ ਦਾ ਕਿਸਾਨ ਕਿੰਨੇ ਚਿਰ ਤੋਂ ਖੇਤੀਬਾੜੀ ਕਰ ਰਿਹਾ ਹੈ ਪਰ ਇਸ ਨੂੰ ਸਕਿਲਡ ਲੇਬਰ ਨਹੀਂ ਮੰਨਿਆ ਗਿਆ। ਇਸ ਲਈ ਕਾਸਟ ਆਫ ਪ੍ਰੋਡਕਸ਼ਨ ਤੋਂ ਇਲਾਵਾ ਪੰਜਾਹ ਪਰਸੈਂਟ ਹੋਰ ਕਿਸਾਨ ਨੂੰ ਦਿੱਤਾ ਜਾਵੇ। ਇਹ ਗੱਲ ਸ਼੍ਰੀ ਐਮ.ਐਸ. ਸਵਾਮੀਨਾਥਨ ਨੇ ਵੀ ਰਿਕੁਮੈਂਡ ਕੀਤੀ ਜੋ ਬਹੁਤ ਵੱਡੇ ਸਾਈਂਟਿਸਟ ਹਨ। ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਦੇਣ ਦੀ ਲੋੜ ਹੈ। ਪੰਜਾਬ ਸਰਕਾਰ ਵੱਲੋਂ ਕੀਤਾ ਜਾ ਰਿਹਾ ਹੈ ਕਿ ਇੱਕ ਤਾਂ ਸੀਡ ਦੀ ਰਿਪਲੇਸਮੈਂਟ ਤਿੰਨ ਸਾਲ ਵਿਚ ਹੋਣੀ ਚਾਹੀਦੀ ਹੈ। ਟੈਸਟਿੰਗ ਲੈਬਾਰਟਰੀ ਬਣਨੀ ਹੈ। ਕੈਨਾਲਜ਼ ਵਿੱਚ ਇਰੀਗੇਸ਼ਨ ਵਾਸਤੇ ਵਾਟਰ ਕਪੈਸਿਟੀ ਵਧਾਉਣੀ ਹੈ। ਇਹ ਤਿੰਨ ਸਾਲਾਂ ਵਿਚ ਪੂਰਾ ਕਰਨਾ ਹੈ। ਇਸ ਤੇ 3243 ਕਰੋੜ ਰੁਪਿਆ ਖਰਚ ਆਉਣਾ ਹੈ। ਐਗਰੀਕਲਚਰ ਸਰਵਿਸਿਜ਼ ਸਟੈਂਡ ਬਣਾਉਣੇ ਹਨ। ਇਹ ਕੀ ਹਨ ? ਪੰਜਾਬ ਵਿਚ ਟਰੈਕਟਰ ਮਸ਼ੀਨਰੀ ਬਹੁਤ ਵੱਧ ਗਈ ਹੈ। ਦੋ ਕਿੱਲੇ ਵਾਲੇ ਨੇ ਵੀ ਟਰੈਕਟਰ ਰੱਖੇ ਹੋਏ ਹਨ। ਅਸੀਂ ਹਰ ਬਲਾਕ ਵਿਚ ਪੰਜ-ਪੰਜ ਸੱਜਣਾਂ ਨੂੰ ਛਾਂਟਣਾ ਹੈ ਤੇ ਉਨ੍ਹਾਂ ਨੂੰ ਤੀਹ ਪਰਸੈਂਟ ਸਬਸਿਡੀ ਦੇਣੀ ਹੈ ਤਾਂ ਕਿ ਉਹ ਅੱਗੇ ਕਿਰਾਏ ਤੇ ਟਰੈਕਟਰ ਦੇ ਸਕਣ। ਚੌਧਰੀ ਸਾਹਿਬ ਹੁਣ ਚਲੇ ਗਏ ਹਨ। ਉਨ੍ਹਾਂ ਨੂੰ ਦੱਸਣਾ ਸੀ। ਟੈਸਟਿੰਗ ਪਲਾਂਟ ਬਣਾਉਣੇ ਹਨ। ਵੈਜੀਟੇਬਲ ਨੈਸ ਬਣਾਉਣੀਆਂ ਹਨ। ਇਨ੍ਹਾਂ ਤੇ ਸਬਸਿਡੀਆਂ ਦੇਣੀਆਂ ਹਨ। ਇਸ ਤਰ੍ਹਾਂ ਹੋਰ ਮਾਰਕੀਟ ਫੈਸਿਲਟੀਜ਼ ਦੇਣੀਆਂ ਹਨ। ਇਸੇ ਤਰ੍ਹਾਂ ਡੇਅਰੀ ਫਾਰਮਿੰਗ ਨੂੰ ਵੀ ਅੱਗੇ ਲਿਜਾਉਣਾ ਹੈ ਤਾਂ ਕਿ ਪੰਜਾਬ ਅੱਗੇ ਵਧ ਸਕੇ। ਇਹ ਵੀ ਯੂਨਿਟ ਬਣਾ ਰਹੇ ਹਾਂ। ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਇੱਕ ਲੋਨ ਵੇਵਰ ਦੀ ਗੱਲ ਹੈ। ਹੁਣ ਕੰਮ ਠੰਡਾ ਪੈ ਗਿਆ ਹੈ। ਪਹਿਲਾਂ ਤਾਂ ਇਹ ਕਹਿੰਦੇ ਸੀ ਕਿ ਪਤਾ ਨਹੀਂ, ਕੀ ਹੋ ਜਾਣਾ ਹੈ। ਹੁਣ ਤਾਂ 'Too late, too little, Tip of the ice berg' ਵਾਲੀ ਗੱਲ ਹੈ ਇਸ ਵਿਚ ਬਹੁਤ ਘੱਟ ਫਾਇਦਾ ਪੰਜਾਬ ਦੇ ਕਿਸਾਨ ਨੂੰ ਹੋਣਾ ਹੈ। ਜਿਹੜਾ 60000 ਕਰੋੜ ਰੁਪਏ ਦੇ ਕਰਜ਼ੇ ਮੁਆਫ ਦੀ ਗੱਲ ਹੈ, ਉਸ ਵਿੱਚੋਂ ਸਿਰਫ ਇੱਕ ਪਰਸੈਂਟ ਪੰਜਾਬ ਦੇ ਲੋਕਾਂ ਨੂੰ ਫਾਇਦਾ ਹੋਣਾ ਹੋਵੇਗਾ। ਮਾਰਜਨਲ ਤੇ ਸਮਾਲ ਫਾਰਮਰਜ਼ ਨੂੰ ਬਿਲਕੁਲ ਛੱਡ ਦਿੱਤਾ ਗਿਆ ਹੈ। ਲੈਂਡਲੈਸ ਲੇਬਰ ਤੇ ਲੈਂਡਲੈਸ ਫਾਰਮਰ ਨੂੰ ਛੱਡ ਦਿੱਤਾ ਗਿਆ ਹੈ। ਸਾਰੇ ਹਿੰਦੁਸਤਾਨ ਵਿਚੋਂ ਸਿਰਫ ਤਿੰਨ ਕਰੋੜ ਲੋਕਾਂ ਨੂੰ ਫਾਇਦਾ ਹੋਣਾ ਹੈ ਤੇ ਪੰਜਾਬ ਵਿਚ ਸਿਰਫ ਤਿੰਨ ਲੱਖ ਨੂੰ ਫਾਇਦਾ ਹੈ। ਇੱਕ ਪਰਸੈਂਟ ਬੰਦਿਆਂ ਨੂੰ ਫਾਇਦਾ ਹੋਵੇਗਾ। ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ ਲੋਨ ਦੀ ਰਿਕਵਰੀ 85% ਹੈ। ਲੋਕ ਪੰਜਾਬ ਵਿਚ ਕਰਜ਼ਾ ਵਾਪਸ ਕਰ ਦਿੰਦੇ ਹਨ ਔਰ ਜਿਹੜੀ ਸਕੀਮ ਹੈ, ਉਸ ਵਿਚ ਲਕੂਨਾ ਹੈ। 15 ਲੱਖ ਲੇਬਰ ਪੰਜਾਬ ਦੀ ਹੈ ਔਰ ਉਨ੍ਹਾਂ ਵਾਸਤੇ ਕੁਝ ਵੀ ਨਹੀਂ ਕੀਤਾ ਗਿਆ।

[ਮੁੱਖ ਮੰਤਰੀ]

ਲੈਂਡਲੈਸ ਫਾਰਮਰ ਵਾਸਤੇ ਕੁਝ ਨਹੀਂ ਕੀਤਾ ਗਿਆ। ਜਿਹੜੀ ਇਨਫਾਰਮਲ ਗੱਲ ਹੈ, ਆੜ੍ਹਤੀਆਂ ਦੇ ਲੋਨ ਹਨ, ਉਸ ਵਾਸਤੇ ਹੁਣ ਇਹ ਸਾਡੇ ਮਗਰ ਪਏ ਹੋਏ ਹਨ ਕਿ ਤੁਸੀਂ ਮੁਆਫ ਕਰੋ। ਕੀ ਤੁਹਾਡਾ ਮੂੰਹ ਦੁੱਖਦਾ ਹੈ ਕਿ ਜੇ ਤੁਸੀਂ ਸੈਂਟਰ ਨੂੰ ਕਹਿ ਦੇਵੋ ? ਇਸ ਲਈ ਇਸ ਕਰਾਈਸਿਜ਼ ਦੇ ਹੱਲ ਬਾਰੇ ਫਿਰ ਘੋਖਣਾ ਪਵੇਗਾ। ਮੈਂ ਕੁਝ ਸੁਜੈਸ਼ਨਜ਼ ਵੀ ਦੇਣੀਆਂ ਚਾਹੁੰਦਾ ਹਾਂ। ਲੈਂਡਲੈਸ ਫਾਰਮਰਜ਼ ਦੇ ਲੋਨ ਵਾਪਸ ਹੋਣੇ ਚਾਹੀਦੇ ਹਨ। ਜਿਹੜੀ ਲਾਈਬਿਲਟੀ ਆੜ੍ਹਤੀਆਂ ਦੀ ਹੈ, ਇਹ ਸੈਂਟਰ ਨੂੰ ਦੇਣੀ ਚਾਹੀਦੀ ਹੈ। ਪੰਜ ਤੋਂ ਦਸ ਏਕੜ ਤੱਕ ਦੇ ਲੋਨ ਇਸ ਸਕੀਮ ਵਿਚ ਕਵਰ ਹੋਣੇ ਚਾਹੀਦੇ ਹਨ। ਨਾਲ ਹੀ ਫੂਡ ਕਰਾਈਸਿਜ਼ ਨੂੰ ਹੱਲ ਕਰਨ ਵਾਸਤੇ ਜਿਨ੍ਹਾਂ ਨੇ ਆਪਣੀ ਜ਼ਮੀਨ ਵੀ ਖਤਮ ਕਰ ਲਈ, ਆਪਣਾ ਆਪ ਵੀ ਗਵਾ ਲਿਆ, ਉਸ ਵਾਸਤੇ ਵੱਡਾ ਪੈਕੇਜ ਜੋ ਵੀਹ ਹਜ਼ਾਰ ਕਰੋੜ ਰੁਪਏ ਦਾ ਹੋਵੇ, ਉਹ ਦੇਣਾ ਚਾਹੀਦਾ ਹੈ ਜਿਸ ਨਾਲ ਅਸੀਂ ਨਹਿਰਾਂ ਠੀਕ ਕਰ ਸਕੀਏ, ਡੀਪ ਟਿਊਬਵੈਲ ਲਗਾ ਸਕੀਏ।

ਸਪੀਕਰ ਸਾਹਿਬ, ਹੁਣ ਮੈਂ ਪਾਵਰ ਸੈਕਟਰ ਬਾਰੇ ਕਹਿਣਾ ਚਾਹੁੰਦਾ ਹੈ। ਇਨ੍ਹਾਂ ਨੂੰ ਹੈਰਾਨੀ ਹੈ ਕਿ ਅਸੀਂ ਪਾਵਰ ਕਿਵੇਂ ਜਨਰੇਟ ਕਰਾਂਗੇ, ਕਿੱਥੋਂ ਲੈ ਕੇ ਆਵਾਂਗੇ। ਸਾਡੇ ਕੋਲ 6200 ਮੈਗਾਵਾਟ ਪਾਵਰ ਹੈ ਜਦ ਕਿ 9000 ਮੈਗਾਵਾਟ ਪਾਵਰ ਚਾਹੀਦੀ ਹੈ। ਇਹ 2800 ਮੈਗਾਵਾਟ ਘੱਟ ਹੈ। ਅਸੀਂ ਇੱਕ ਸਾਲ ਵਿਚ ਲਹਿਰਾ ਮੁਹੱਬਤ ਦੇ ਦੋਵੇਂ ਯੂਨਿਟ ਚਲਾ ਦੇਣੇ ਹਨ। ਕੁਝ ਚੱਲ ਪਿਆ ਹੈ। ਇਹ ਇੱਕ ਅਪ੍ਰੈਲ ਤੱਕ ਚੱਲ ਪਏਗਾ ਅਤੇ ਉਸ ਤੋਂ 500 ਮੈਗਾਵਾਟ ਬਿਜਲੀ ਮਿਲੇਗੀ। ਗੋਇੰਦਵਾਲ ਸਾਹਿਬ ਤੋਂ 600 ਮੈਗਾਵਾਟ ਮਿਲੇਗੀ। ਤਲਵੰਡੀ ਸਾਬੋ, ਰਾਜਪੁਰਾ ਦੇ ਇਹ ਸਾਰੇ ਪ੍ਰਾਜੈਕਟ ਅਸੀਂ ਸਿਰੇ ਚਾੜ੍ਹਾਂਗੇ। ਜੇ ਇਹ ਬੈਠੇ ਹੁੰਦੇ ਤਾਂ ਪੁੱਛਦੇ ਕਿ ਪੈਸੇ ਦਾ ਕਿਵੇਂ ਪ੍ਰਬੰਧ ਕਰੋਗੇ ਤਾਂ ਮੈਂ ਸਾਰਾ ਕੁਝ ਦੱਸ ਦਿੰਦਾ। ਲੇਕਿਨ ਮੈਂ ਇਸ ਹਾਊਸ ਵਿੱਚ ਬੜੀ ਜ਼ੁੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਅਸੀਂ ਜੋ ਪਲੈਨਿੰਗ ਕਰ ਰਹੇ ਹਾਂ, ਅਗਲਾ ਜਿਹੜਾ ਸਾਲ ਹੋਏਗਾ, ਉਸ ਦੇ ਵਿੱਚ ਘੱਟੋਂ-ਘੱਟ ਤਿੰਨ ਥਰਮਲ ਪਲਾਂਟ ਬਹੁਤ ਵੱਡੇ-ਵੱਡੇ ਚਾਲੂ ਹੋਣੇ ਹਨ। ਇੱਕ ਤਾਂ ਇਹੀ ਬਠਿੰਡਾ-ਮਾਨਸਾ ਕੋਲ ਬਹੁਤ ਵੱਡਾ ਖੁੱਲ੍ਹ ਰਿਹਾ ਹੈ। ਉਸ ਦੀ ਜ਼ਮੀਨ ਦੇ ਪੈਸੇ ਦਿੱਤੇ ਜਾ ਰਹੇ ਹਨ। ਫਿਰ ਉਸ ਤੋਂ ਬਾਅਦ ਉਸ ਵਿੱਚ ਕੰਮ ਸ਼ੁਰੂ ਕਰਨਾ ਹੈ। ਟਰਾਂਸਮਿਸ਼ਨ ਡਿਸਟ੍ਰੀਬਿਊਸ਼ਨ ਵਿੱਚ ਵੀ 4876 ਕਰੋੜ ਰੁਪਏ ਖਰਚ ਕਰਨੇ ਹਨ। ਫੰਡਿੰਗ ਬਾਰੇ ਮੈਂ ਹੁਣ ਪ੍ਰੈਸ ਕਾਨਫਰੰਸ ਕਰਾਂਗਾ। ਜੇਕਰ ਇਹ ਹੁੰਦੇ ਤਾਂ ਮੈਂ ਦੱਸ ਦਿੰਦਾ। ਸਾਡੇ ਕੋਲ ਪੈਸਾ ਹੈ। ਕੋਈ ਵੀ ਚੀਜ਼ ਅੱਜ ਜਿਹੜੀ ਮੈਂ ਜ਼ੁਬਾਨ ਵਿਚੋਂ ਕੱਢੀ ਹੈ, ਉਸ ਤੋਂ ਕਦੇ ਇਧਰ-ਉਧਰ ਨਹੀਂ ਹੋ ਸਕਦਾ। ਇਹ ਸਾਰੀਆਂ ਚੀਜ਼ਾਂ ਅਸੀਂ ਕਰਾਂਗੇ ਅਤੇ ਸਾਰਿਆਂ ਨੂੰ ਬਿਜਲੀ ਦੇਵਾਂਗੇ। ਇਰੀਗੇਸ਼ਨ ਵਾਸਤੇ, ਨਹਿਰਾਂ ਵਾਸਤੇ 1352 ਕਰੋੜ ਰੁਪਿਆ ਰੱਖਿਆ ਹੈ ਅਤੇ ਤਿੰਨ ਸਾਲਾਂ ਵਿੱਚ ਇਸ ਨੂੰ ਮੁਕੰਮਲ ਕਰਾਂਗੇ। ਵਾਟਰ ਕੋਰਸ ਵਿੱਚ 1583 ਕਰੋੜ ਰੁਪਿਆ ਅਸੀਂ ਖਰਚ ਕਰ ਰਹੇ ਹਾਂ ਅਤੇ ਇਸ ਤਰ੍ਹਾਂ ਸੇਮ ਦਾ ਸਾਰਾ ਮਸਲਾ ਵੀ ਹੱਲ ਕਰ ਲਿਆ ਹੈ। ਇਨ੍ਹਾਂ ਨੇ ਤਾਂ, ਸਪੀਕਰ ਸਾਹਿਬ, ਸੇਮ ਵਾਸਤੇ ਦੁਆਨੀ ਨਹੀਂ ਦਿੱਤੀ। ਅਸੀਂ 292 ਕਰੋੜ ਰੁਪਏ ਖਰਚ ਕਰਕੇ ਸੇਮ ਦਾ ਮਸਲਾ ਹੱਲ ਕਰ ਰਹੇ ਹਾਂ। ਬਾਕੀ ਹੋਰ ਵੀ ਇਸ ਤਰ੍ਹਾਂ ਦੇ ਪੁਆਇੰਟ ਹਨ ਪਰ ਟਾਈਮ ਘੱਟ ਹੋਣ ਕਰਕੇ ਮੈਂ ਦੱਸ ਨਹੀਂ ਸਕਦਾ।

ਇੰਡਸਟਰੀ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਵੱਡੀ ਸਾਡੀ ਇਹ ਕਾਮਯਾਬੀ ਹੈ ਕਿ ਗੁਰੂ ਗੋਬਿੰਦ ਸਿੰਘ ਆਇਲ ਰਿਫਾਈਨਰੀ, ਬਠਿੰਡਾ, ਜਿਹੜੀ ਅਮਰਿੰਦਰ ਸਿੰਘ ਨੇ ਸੌਦਾ ਕਰਕੇ ਬੰਦ ਕਰਵਾ ਦਿੱਤੀ ਸੀ, ਅੱਜ ਫਿਰ ਦੁਬਾਰਾ ਚੱਲ ਪਈ ਹੈ। (ਥੰਪਿੰਗ) ਕੈਪੀਟਲ ਸਬਸਿਡੀ ਅਸੀਂ 150 ਕਰੋੜ ਰੁਪਿਆ ਅੱਗੇ ਦੇ ਚੁੱਕੇ ਹਾਂ। ਇਨ੍ਹਾਂ ਨੇ ਤਾਂ ਦੁਆਨੀ ਨਹੀਂ ਦਿੱਤੀ। 100 ਕਰੋੜ ਰੁਪਿਆ 31 ਮਾਰਚ ਤੱਕ ਹੋਏਗਾ ਅਤੇ ਅਗਲੇ ਸਾਲ 100 ਕਰੋੜ ਰੁਪਿਆ ਦੇਣਾ ਹੈ। ਰੇਲਵੇ ਦਾ ਫਰੀ ਕਾਰੀਡੋਰ ਬਣਾਇਆ ਗਿਆ ਹੈ। ਇੰਡਸਟਰੀ ਕਾਰੀਡੋਰ ਬਣ ਰਿਹਾ ਹੈ। ਇਹ ਮਨਜ਼ੂਰ ਹੋ ਗਿਆ ਹੈ, ਬਣ ਜਾਣਾ ਹੈ, ਨਿਊ ਇੰਡਸਟਰੀਅਲ ਪਾਲਿਸੀ ਯੂ.ਐਨ.ਆਈ. ਦੇ ਕਹਿਣ ਮੁਤਾਬਿਕ ਬਣਾ ਰਹੇ ਹਾਂ। ਇਹ ਵੀ ਸੁਪਰੀਮ ਕੋਰਟ ਵਿੱਚ ਦਾਅਵਾ ਕਰ ਰਹੇ ਹਾਂ ਕਿ ਜਿਹੜੀਆਂ ਸਟੇਟਾਂ ਨੂੰ ਖਾਸ ਰਿਆਇਤ ਦਿੱਤੀ ਗਈ ਹੈ, ਉਸ ਨਾਲ ਸਾਡਾ ਨੁਕਸਾਨ ਹੋ ਗਿਆ ਹੈ। ਸਾਡਾ ਉਹ ਨੁਕਸਾਨ ਪੂਰਾ ਕੀਤਾ ਜਾਵੇ। ਬਹੁਤ ਸਾਰੇ ਐਸ.ਈ.ਜ਼ੈਡ. ਖੋਲ੍ਹ ਰਹੇ ਹਾਂ। ਕਲੱਸਟਰ ਡਿਵੈਲਪਮੈਂਟ ਹੋ ਰਹੀ ਹੈ। ਇੰਟੈਗਰੇਟਿਡ ਇੰਡਸਟਰੀਅਲ ਫੋਕਲ ਪੁਆਇੰਟ ਲਈ 45 ਕਰੋੜ ਰੁਪਏ ਖਰਚ ਕਰਕੇ ਉਸ ਨੂੰ ਵਧੀਆ ਬਣਾ ਰਹੇ ਹਾਂ। ਫਿਰ ਸਾਰਾ ਕੁਝ ਕਰ ਰਹੇ ਹਾਂ। ਮੈਗਾ ਪ੍ਰੋਜੈਕਟ ਨਵੇਂ ਵੀ ਅਸੀਂ ਚਲਾ ਰਹੇ ਹਾਂ। ਲੋਕਲ ਗੌਰਮਿੰਟ ਦੇ ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਸਾਰੇ ਸ਼ਹਿਰਾਂ ਵਾਸਤੇ ਕੀ-ਕੀ ਕਰ ਰਹੇ ਹਾਂ। ਮੈਂ ਉਹ ਗੱਲ ਟਾਈਮ ਘੱਟ ਹੋਣ ਕਰਕੇ ਕਰਨਾ ਨਹੀਂ ਚਾਹੁੰਦਾ ਲੇਕਿਨ ਅਸੀਂ ਕੋਈ ਤਕਰੀਬਨ 44 ਸਮਾਲ ਟਾਊਨਜ਼, ਕਾਰਪੋਰੇਸ਼ਨਜ਼, ਕਮੇਟੀਆਂ ਵਾਸਤੇ ਅਤੇ ਉਨ੍ਹਾਂ ਦੀਆਂ ਬਸਤੀਆਂ ਆਦਿ ਵਾਸਤੇ ਬਹੁਤ ਰਕਮ ਰੱਖੀ ਹੈ। ਅਸੀਂ ਸਿਟੀ ਬੱਸ ਸਰਵਿਸ ਵੀ ਚਲਾ ਰਹੇ ਹਾਂ।

ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ। ਇਨ੍ਹਾਂ ਨੇ ਬੜਾ ਰੌਲਾ ਪਾਇਆ, ਸਭ ਤੋਂ ਜ਼ਿਆਦਾ ਰੌਲਾ ਪਾਇਆ ਸੀ ਕਿ ਅਸੀਂ ਬੜੀ ਇਨਵੈਸਟਮੈਂਟ ਸਟੇਟ ਵਿੱਚ ਲਿਆਂਦੀ ਹੈ। ਹਫਤੇ ਬਾਅਦ ਮੀਟਿੰਗ ਕਰ ਲੈਂਦੇ ਸੀ ਅਤੇ 10-15 ਪ੍ਰੋਜੈਕਟ ਕੱਢ ਦਿੰਦੇ ਸੀ। ਇਹ ਤਾਂ ਇੱਕ ਫਰਾਡ ਜਿਹਾ ਹੀ ਹੋ ਗਿਆ ਸੀ ਔਰ ਇਸ ਵਿਚੋਂ ਕੁਝ ਵੀ ਨਿਕਲਿਆ ਨਹੀਂ। ਜਿੰਨੇ ਪ੍ਰੋਜੈਕਟ ਇਨ੍ਹਾਂ ਨੇ ਬਣਾਏ, ਉਨ੍ਹਾਂ ਵਿਚੋਂ ਮੇਰਾ ਖਿਆਲ ਹੈ ਕਿ 145-146 ਪ੍ਰੋਜੈਕਟ ਅਜਿਹੇ ਸਨ, ਜਿਨ੍ਹਾਂ ਕੋਲ ਜ਼ਮੀਨ ਵੀ ਨਹੀਂ ਸੀ। ਉਨ੍ਹਾਂ ਨੂੰ ਐਵੇਂ ਇਨ੍ਹਾਂ ਨੇ ਮਨਜ਼ੂਰੀਆਂ ਦੇ ਦਿੱਤੀਆਂ। ਉਹ ਅੱਜ ਇਥੇ ਕੰਮ ਨਹੀਂ ਕਰ ਰਹੇ। ਸਿਰਫ ਅੱਠ ਪ੍ਰਤੀਸ਼ਤ ਇਨ੍ਹਾਂ ਨੇ ਜੋ ਕਿਹਾ ਹੈ, ਉਹ ਸਹੀ ਕੀਤਾ ਹੈ। ਕਿਸਾਨਾਂ ਬਾਰੇ ਵੀ ਕਿਹਾ ਗਿਆ ਹੈ ਕਿ ਅਸੀਂ ਉਨ੍ਹਾਂ ਲਈ ਨਵਾਂ ਪੂਲ ਸਿਸਟਮ ਬਣਾਇਆ ਹੈ, ਜਿਸ ਵਿੱਚ ਉਨ੍ਹਾਂ ਨੂੰ ਉਸ ਤਰ੍ਹਾਂ ਦੀਆਂ ਚੀਜ਼ਾਂ ਦੇਵਾਂਗੇ।

ਇਸ ਤਰ੍ਹਾਂ ਹੀ ਬਹੁਤ ਸਾਰੀਆਂ ਚੀਜ਼ਾਂ ਇੰਡਸਟਰੀ ਵਾਸਤੇ ਵੀ ਕੀਤੀਆਂ ਹਨ। ਸਪੀਕਰ ਸਾਹਿਬ, ਸਿਵਲ ਏਵੀਏਸ਼ਨ ਬਹੁਤ ਇੰਪਾਰਟੈਂਟ ਮਹਿਕਮਾ ਹੈ। ਜਦੋਂ ਤੱਕ ਹਵਾਈ ਜਹਾਜ਼ ਨਾਲ ਸਾਡਾ ਕੁਨੈਕਸ਼ਨ ਨਹੀਂ ਹੋਏਗਾ, ਉਦੋਂ ਤੱਕ ਸੂਬਾ ਤਰੱਕੀ ਨਹੀਂ ਕਰ ਸਕਦਾ। ਪਹਿਲਾਂ ਸਾਡੀ ਪਹਿਲੀ ਸਰਕਾਰ ਵੇਲੇ ਅੰਮ੍ਰਿਤਸਰ ਨੈਸ਼ਨਲ ਏਅਰ ਪੋਰਟ ਬਣਾਇਆ ਗਿਆ ਸੀ। ਫਿਰ ਸਿਵਲ ਇਨਕਲੇਵ ਪਠਾਨਕੋਟ ਬਣਾਇਆ ਸੀ ਅਤੇ ਹੁਣ ਮੁਹਾਲੀ ਅੰਦਰ ਨੈਸ਼ਨਲ ਏਅਰ ਪੋਰਟ ਬਣਾ ਰਹੇ ਹਾਂ। ਮੈਨੂੰ ਲਗਦਾ ਹੈ ਕਿ ਅੱਠ ਅਪ੍ਰੈਲ ਤੋਂ, ਜਿਵੇਂ

[ਮੁੱਖ ਮੰਤਰੀ]

ਵਜ਼ੀਰ ਸਾਹਿਬ ਨੇ ਦੱਸਿਆ ਹੈ, ਉਥੋਂ ਇੰਟਰਨੈਸ਼ਨਲ ਫਲਾਈਟਸ ਵੀ ਸ਼ੁਰੂ ਹੋ ਜਾਣੀਆਂ ਹਨ। (ਥੰਪਿੰਗ) ਇਸੇ ਤਰ੍ਹਾਂ ਅੰਮ੍ਰਿਤਸਰ ਬਾਰੇ ਰਾਜਾ ਸਾਹਿਬ ਕਹੀ ਜਾਂਦੇ ਸਨ ਕਿ ਅਸੀਂ ਉਥੇ ਗਏ, ਅਫਸਰ ਵੀ ਗਏ, ਮੈਂ ਵੀ ਗਿਆ ਪਰ ਜਿਹੜੀ ਉਥੇ ਜ਼ਮੀਨ ਵੀ ਲੈ ਕੇ ਦੇਣੀ ਸੀ, ਉਹ ਨਹੀਂ ਦਿੱਤੀ। ਉਸ ਦੀ ਸੈਂਕਸ਼ਨ ਵੀ ਸਾਡੇ ਵੇਲੇ ਹੋਈ ਹੈ ਅਤੇ ਡਿਵੈਲਪਮੈਂਟ ਵੀ ਸਾਡੇ ਵੇਲੇ ਹੋ ਰਹੀ ਹੈ। ਫਲਾਇੰਗ ਕਲੱਬਜ਼, ਫਰੀਦਕੋਟ ਵਿਖੇ ਬਣਾ ਰਹੇ ਹਾਂ। ਸੜਕਾਂ ਬਣਾਉਣ ਉਤੇ ਬਹੁਤ ਜ਼ਿਆਦਾ ਜ਼ੋਰ ਦੇ ਰਹੇ ਹਾਂ। ਵਾਟਰ ਸਪਲਾਈ ਅਤੇ ਸੀਵਰੇਜ ਵਗੈਰਾ ਵਾਸਤੇ ਬਹੁਤ ਕੁਝ ਕੀਤਾ ਹੈ। ਐਜੂਕੇਸ਼ਨ ਦਾ ਤਾਂ ਮੇਰਾ ਖਿਆਲ ਹੈ ਅਸੀਂ ਰਿਕਾਰਡ ਹੀ ਤੋੜ ਦਿੱਤਾ ਹੈ। ਅਸੀਂ 351 ਸਕੂਲਾਂ ਵਿੱਚ 142 ਕਰੋੜ ਰੁਪਿਆ ਲਗਾ ਕੇ ਉਨ੍ਹਾਂ ਦੀਆਂ ਬਿਲਡਿੰਗਾਂ ਬਣਾ ਰਹੇ ਹਾਂ। (ਥੰਪਿੰਗ) ਟੀਚਰ ਬਹੁਤ ਸਾਰੇ ਭਰਤੀ ਹੋ ਰਹੇ ਹਨ ਔਰ ਸਾਇੰਸ ਅਤੇ ਮੈਥੇਮੈਟਿਕਸ ਦੇ ਟੀਚਰ ਭਰਤੀ ਕੀਤੇ ਜਾ ਰਹੇ ਹਨ। ਮੈਂ ਕਹਿ ਸਕਦਾ ਹਾਂ ਕਿ ਨਵੇਂ ਸੈਸ਼ਨ ਦੇ ਵਿੱਚ ਪੰਜਾਬ ਦੇ ਵਿੱਚ ਇਕ ਵੀ ਅਜਿਹਾ ਸਕੂਲ ਨਹੀਂ ਹੋਵੇਗਾ ਜਿਥੇ ਟੀਚਰ ਨਹੀਂ ਹੋਵੇਗਾ। ਕੰਪਿਊਟਰਾਈਜ਼ੇਸ਼ਨ ਤੇ ਵੀ ਜ਼ੋਰ ਦੇ ਰਹੇ ਹਾਂ, ਐਜੂਕੇਸ਼ਨ ਥਰੂ ਸੈਟੇਲਾਈਟ ਵੀ ਕਰ ਰਹੇ ਹਾਂ। ਹੈਲਥ ਅਤੇ ਐਜੂਕੇਸ਼ਨ ਦਾ ਰਿਕਾਰਡ ਹੀ ਤੋੜ ਦਿੱਤਾ ਹੈ ਜਿਹੜਾ ਕਿ ਮੇਰਾ ਖਿਆਲ ਹੈ ਕਿ ਪਹਿਲਾਂ ਕਦੇ ਨਹੀਂ ਸੀ ਹੋਇਆ। ਹਰ ਜ਼ਿਲ੍ਹਿਆਂ ਦੇ ਹਸਪਤਾਲਾਂ ਤੇ ਕਮਿਊਨਿਟੀ ਸੈਂਟਰਾਂ ਨੂੰ ਵਧੀਆ ਬਣਾਉਣਾ ਹੈ। ਬੀਮਾ ਯੋਜਨਾ ਪਹਿਲੀ ਵਾਰ ਸ਼ੁਰੂ ਕਰ ਰਹੇ ਹਾਂ ਕਿ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਲਈ 20-30 ਹਜ਼ਾਰ ਰੁਪਏ ਤੱਕ ਕਰ ਰਹੇ ਹਾਂ, 30 ਮੋਬਾਈਲ ਹਸਪਤਾਲ ਬਣਾ ਰਹੇ ਹਾਂ। ਇਕ ਸਟੇਟ ਡੋਨਰਜ਼ ਫੰਡ ਦੇ ਤਹਿਤ ਕਿਸੇ ਦੀ 1 ਲੱਖ ਜਾਂ 1.5 ਲੱਖ ਰੁਪਏ ਤੱਕ ਮਦਦ ਕੀਤੀ ਜਾ ਸਕਦੀ ਹੈ। ਇਸੇ ਤਰ੍ਹਾਂ ਅਪਗ੍ਰੇਡੇਸ਼ਨ ਆਫ਼ ਮੈਡੀਕਲ ਕਾਲਜ, ਅੰਮ੍ਰਿਤਸਰ, ਬਾਬਾ ਫਰੀਦ ਯੂਨੀਵਰਸਿਟੀ, ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਇਨ੍ਹਾਂ ਸਾਰਿਆਂ ਉਤੇ ਕੋਈ 150 ਕਰੋੜ ਰੁਪਿਆ ਖਰਚ ਕਰਕੇ ਇਕ ਮਾਡਲ ਇੰਸਟੀਚਿਊਟ ਬਣਾ ਰਹੇ ਹਾਂ। ਜਲੰਧਰ ਦਾ ਹਸਪਤਾਲ ਵੀ ਵਧੀਆ ਬਣਾ ਰਹੇ ਹਾਂ। ਇੰਪਲਾਇਮੈਂਟ ਜੈਨਰੇਸ਼ਨ ਵਾਸਤੇ ਇੱਕ ਮਹਿਕਮਾ ਖੋਲ੍ਹਿਆ ਹੈ। ਬੱਚਿਆਂ ਲਈ ਸੀ.ਪਾਈਟ ਸੈਂਟਰ ਅਤੇ ਇਕ ਨਵੀਂ ਸਕੀਮ ਤਹਿਤ ਸਕਿਉਰਿਟੀ ਟਰੇਨਿੰਗ ਸੈਂਟਰ ਖੋਲ੍ਹੇ ਜਾ ਰਹੇ ਹਨ। ਵੱਡੀਆਂ ਕੰਪਨੀਆਂ ਜਿਵੇਂ ਟਾਟਾ ਹਨ ਅਤੇ ਐਲ.ਐਂਡ.ਟੀ. ਨਾਲ ਐਮ.ਓ.ਯੂ. ਕੀਤਾ ਹੈ। ਇਸੇ ਤਰ੍ਹਾਂ ਰੈਵੇਨਿਊ ਡਿਪਾਰਟਮੈਂਟ ਦੇ ਵਿੱਚ ਗਰੀਬਾਂ ਦੇ ਲਈ ਪਹਿਲੀ ਵਾਰ 42 ਹਜ਼ਾਰ ਏਕੜ ਜ਼ਮੀਨ ਐਕੁਆਇਰ ਕਰਕੇ ਉਨ੍ਹਾਂ ਨੂੰ ਇਸ ਦੇ ਮਾਲਕ ਬਣਾ ਰਹੇ ਹਾਂ। ਇਸੇ ਤਰ੍ਹਾਂ ਸਟੈਂਪ ਡਿਊਟੀ ਵੀ ਘਟਾ ਦਿੱਤੀ ਹੈ। ਸ਼ਹਿਰਾਂ ਵਿੱਚ ਰਹਿੰਦੇ ਭਰਾ ਜਿਨ੍ਹਾਂ ਦੀ ਆਪਣੀ ਪ੍ਰਾਈਵੇਟ ਰੈਜ਼ੀਡੈਂਸ ਪ੍ਰਾਪਰਟੀ ਹੈ ਉਸ ਤੇ ਜੇਕਰ ਉਹ ਕਿਸੇ ਨੂੰ ਲੀਗਲ ਹੇਅਰ ਦੇਣਗੇ ਤਾਂ ਉਨ੍ਹਾਂ ਦੀ ਕੋਈ ਰਜਿਸਟ੍ਰੇਸ਼ਨ ਫੀਸ ਨਹੀਂ ਲਗਣੀ। ਟੂਰਿਜ਼ਮ ਵਾਸਤੇ ਵੀ ਬਹੁਤ ਕੁਝ ਕਰ ਰਹੇ ਹਾਂ। ਬਠਿੰਡਾ ਵਿਖੇ ਦੋ ਬੂਥਵੇਅਰ, ਦੋ ਹੋਟਲ ਇੰਸਟੀਚਿਊਟ ਆਫ਼ ਮੈਨੇਜਮੈਂਟ ਬਣਾ ਰਹੇ ਹਾਂ। ਇੱਕ ਹੁਸ਼ਿਆਰਪੁਰ ਵਿਖੇ ਫੂਡ ਕਰਾਫ਼ਟ ਇੰਸਟੀਚਿਊਟ ਬਣਾ ਰਹੇ ਹਾਂ। ਸਪੀਕਰ ਸਾਹਿਬ, ਸ਼ਡਿਊਲ ਕਾਸਟ ਦੀਆਂ ਜਿੰਨੀਆਂ ਵੀ ਸਕੀਮਾਂ ਹਨ, ਭਾਵੇਂ ਉਨ੍ਹਾਂ ਦੀ ਸ਼ਗਨ ਸਕੀਮ ਹੈ, ਪੈਨਸ਼ਨ ਸਕੀਮ ਹੈ ਭਾਵੇਂ ਉਨ੍ਹਾਂ ਦੀਆਂ ਆਪਣੀਆਂ ਧਰਮਸ਼ਾਲਾਵਾਂ ਹਨ, ਇਹ ਸਾਰੀਆਂ ਸ਼੍ਰੋਮਣੀ ਅਕਾਲੀ ਦਲ ਦੀ ਦੇਣ ਹੈ ਅਤੇ ਇਹ ਸਾਡਾ ਫਰਜ਼ ਹੈ ਕਿ ਇਨ੍ਹਾਂ ਸਕੀਮਾਂ ਦੇ ਲਈ ਸਹੀ ਸਮੇਂ

ਦੇ ਉਤੇ ਸਾਰਾ ਕੁਝ ਮਿਲ ਜਾਵੇ। ਸਪੀਕਰ ਸਾਹਿਬ, ਕਾਫ਼ੀ ਸਮਾਂ ਲੈ ਲਿਆ ਹੈ, ਜੀਅ ਤਾਂ ਕਰਦਾ ਹੈ ਕਿ ਡਿਟੇਲ ਵਿੱਚ ਜਾਵਾਂ ਪਰ ਸਮੇਂ ਦੀ ਘਾਟ ਹੈ। ਮੈਂ ਅਪੀਲ ਕਰਦਾ ਹਾਂ ਕਿ ਜੋ ਗਵਰਨਰ ਸਾਹਿਬ ਨੇ ਭਾਸ਼ਣ ਦਿੱਤਾ ਹੈ ਮੇਰਾ ਖਿਆਲ ਹੈ ਕਿ ਉਸ ਨੂੰ ਆਪਾਂ ਸਰਬਸੰਮਤੀ ਨਾਲ ਹੀ ਪਾਸ ਕਰ ਲਈਏ, ਕਿਉਂਕਿ ਇਹ ਸਾਹਮਣੇ ਵਾਲੇ ਤਾਂ ਭੱਜ ਗਏ ਹਨ ਅਤੇ ਦੁੱਖ ਵੀ ਮਹਿਸੂਸ ਕਰਦਾ ਹਾਂ ਕਿ ਅੱਜ ਤੱਕ ਇਹ ਹਿਸਟਰੀ ਵਿਚ ਨਹੀਂ ਹੋਇਆ ਹੋਵੇਗਾ ਕਿ ਨਾ ਲੀਡਰ ਆਫ਼ ਦਿ ਆਪੋਜ਼ੀਸ਼ਨ ਅਤੇ ਨਾ ਹੀ ਸਾਬਕਾ ਮੁੱਖ ਮੰਤਰੀ, ਜਿਹੜਾ ਕੱਲ੍ਹ ਛਾਲਾਂ ਮਾਰਦਾ ਸੀ ਅਤੇ ਨਾ ਹੀ ਕੋਈ ਹੋਰ ਸਾਡੇ ਭਰਾ ਇੱਥੇ ਬੈਠੇ ਹਨ। ਇਹ ਪੰਜਾਬ ਦੇ ਲੋਕ ਆਪਣੇ ਆਪ ਹੀ ਵੇਖ ਲੈਣ ਕਿ ਇਨ੍ਹਾਂ ਨੂੰ ਡੈਮੋਕਰੇਸੀ ਦੇ ਵਿੱਚ ਕਿੰਨਾ ਕੁ ਇਤਬਾਰ ਹੈ ਔਰ ਇਹ ਇਨ੍ਹਾਂ ਗੱਲਾਂ ਨੂੰ ਕਿੰਨੀ ਕੁ ਮਾਨਤਾ ਦਿੰਦੇ ਹਨ, ਇਨ੍ਹਾਂ ਗੱਲਾਂ ਤੋਂ ਪੰਜਾਬ ਜਾਣੂੰ ਹੈ। ਹੁਣ ਮੈਂ ਅਖੀਰ ਵਿੱਚ ਇਹ ਹੀ ਕਹਿੰਦਾ ਹਾਂ ਕਿ ਪੰਜਾਬ ਵਿਚ ਸ਼ਾਂਤੀ ਰਹੇ, ਤਰੱਕੀ ਹੋਵੇ, ਅਮਨ ਰਹੇ, ਪੰਜਾਬ ਦੁਬਾਰਾ ਫਿਰ ਸਾਰੇ ਹਿੰਦੁਸਤਾਨ ਵਿੱਚ ਪਹਿਲੇ ਨੰਬਰ ਤੇ ਆਵੇ, ਦੁਨਿਆਂ ਵਿਚੋਂ ਪਹਿਲੇ ਨੰਬਰ ਤੇ ਆਵੇ। ਇੰਨਾ ਕਹਿ ਕਿ ਇਜਾਜ਼ਤ ਲੈਂਦਾ ਹਾਂ ਔਰ ਅਪੀਲ ਕਰਦਾ ਹਾਂ ਕਿ ਧੰਨਵਾਦ ਦਾ ਰੈਜ਼ੋਲਿਊਸ਼ਨ ਪਾਸ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਹੁਣ ਮੈਂ, ਸਰਦਾਰ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ. ਦੁਆਰਾ ਪੇਸ਼ ਕੀਤੇ ਗਏ ਅਤੇ ਸਰਦਾਰ ਵਿਰਸਾ ਸਿੰਘ ਵਲਟੋਹਾ, ਐਮ.ਐਲ.ਏ. ਦੁਆਰਾ ਪ੍ਰੋੜ੍ਹਤਾ ਕੀਤੇ ਗਏ ਪ੍ਰਸਤਾਵ ਨੂੰ ਸਦਨ ਦੀ ਵੋਟ ਲਈ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ ਪੱਤਰ ਪੇਸ਼ ਕੀਤਾ ਜਾਵੇ :-

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 29 ਫਰਵਰੀ, 2008 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਨਯੋਗ ਸਪੀਕਰ** : ਹੁਣ ਸਦਨ, ਬੁੱਧਵਾਰ, ਮਿਤੀ 12 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

| *3.35 ਵਜੇ ਬਾਅਦ ਦੁਪਹਿਰ |
|---|

(ਇਸ *ਉਪ੍ਰੰਤ ਸਦਨ ਬੁੱਧਵਾਰ, ਮਿਤੀ 12 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

# APPENDIX
# TO
# PUNJAB VIDHAN SABHA DEBATES

*Monday the 11th March, 2008*

**Vol. IV-No. 4**

## STARRED QUESTIONS AND ANSWERS

### ਘੱਗਰ ਦਰਿਆ ਦਾ ਪ੍ਰਦੂਸ਼ਣ

*376. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਘੱਗਰ ਦਰਿਆ ਦਾ ਦੂਸ਼ਿਤ ਪਾਣੀ ਆਸ-ਪਾਸ ਦੇ ਖੇਤਰਾਂ ਵਿਚ ਕੈਂਸਰ ਦੀ ਬਿਮਾਰੀ ਫੈਲਾ ਰਿਹਾ ਹੈ? ਜੇਕਰ ਅਜਿਹਾ ਹੋਵੇ, ਤਾਂ ਉਕਤ ਪ੍ਰਦੂਸ਼ਣ ਨੂੰ ਰੋਕਣ ਲਈ ਚੁੱਕੇ ਗਏ ਕਦਮ/ਚੁੱਕੇ ਜਾਣ ਵਾਲੇ ਤਜਵੀਜ਼ਤ ਕਦਮ ਕੀ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਘੱਗਰ ਦਰਿਆ ਦੇ ਪਾਣੀ ਦੇ ਪ੍ਰਦੂਸ਼ਣ ਦਾ ਮੁੱਖ ਕਾਰਨ ਇਸ ਦੇ ਨਾਲ ਲਗਦੇ ਇਲਾਕੇ ਦੇ ਪਿੰਡਾਂ ਅਤੇ ਸ਼ਹਿਰਾਂ ਦੇ ਘਰੇਲੂ ਮਲ ਦਾ ਪੈਣਾ ਹੈ । ਸੱਤ ਉਦਯੋਗ ਘੱਗਰ ਵਿਚ ਆਪਣੇ ਉਦਯੋਗਿਕ ਨਿਕਾਸ ਨੂੰ ਕਦੇ-ਕਦੇ ਸੋਧਣ ਉਪਰੰਤ ਛੱਡਦੇ ਹਨ । ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵਲੋਂ ਸੋਧੇ ਹੋਏ ਉਦਯੋਗਿਕ ਨਿਕਾਸ ਨੂੰ ਸਿੰਚਾਈ ਦੇ ਮੰਤਵ ਲਈ ਵਰਤਣ ਦੀ ਆਗਿਆ ਦਿੱਤੀ ਗਈ ਹੈ । ਬੋਰਡ ਇਸ ਗੱਲ ਤੇ ਨਜ਼ਰ ਵੀ ਰੱਖ ਰਿਹਾ ਹੈ ਕਿ ਉਦਯੋਗਾਂ ਵੱਲੋਂ ਆਪਣੇ ਬਾਹਰ ਪੈਂਦੇ ਨਿਕਾਸ ਨੂੰ ਕੰਨਸੈਂਟ ਦੀਆਂ ਸ਼ਰਤਾਂ ਅਨੁਸਾਰ ਛੱਡਿਆ ਜਾ ਰਿਹਾ ਹੈ ।

ਸਿਹਤ ਵਿਭਾਗ ਵਲੋਂ ਦੱਸੇ ਗਏ ਅਨੁਸਾਰ ਘੱਗਰ ਦਰਿਆ ਦੇ ਆਲੇ ਦੁਆਲੇ ਦੇ ਖੇਤਰ ਵਿਚ ਕੈਂਸਰ ਕੇਸਾਂ ਦੀ ਗਿਣਤੀ ਵਿਚ ਅਚਾਨਕ ਕੋਈ ਵਾਧਾ ਨਹੀਂ ਹੋਇਆ।

---

### ਬਟਾਲਾ ਸੜਕ, ਅੰਮ੍ਰਿਤਸਰ ਦੀ ਮੁਰੰਮਤ

*503. **ਸ਼੍ਰੀ ਅਨਿਲ ਜੋਸ਼ੀ** : ਕੀ ਲੋਕ ਕਾਰਜ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਸ਼ਹਿਰ ਵਿਚ ਬਟਾਲਾ ਸੜਕ ਦੀ ਹਾਲਤ ਖਸਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੀ ਮੁਰੰਮਤ ਜਲਦੀ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਸ ਸੜਕ ਨੂੰ ਚੌੜਾ ਅਤੇ ਮਜ਼ਬੂਤ ਕਰਨ ਦਾ ਕੰਮ, ਕਿ:ਮੀ: 103.879 ਤੋਂ 106.00 (ਵੇਰਕਾ ਚੌਂਕ ਤੋਂ ਗਗਨ ਸਿਨੇਮਾ ਚੌਂਕ), ਸ਼ੁਰੂ ਕਰ ਦਿੱਤਾ ਗਿਆ ਹੈ ਅਤੇ ਅਗਸਤ, 2008 ਤੱਕ ਮੁਕੰਮਲ ਕਰ ਲਏ ਜਾਣ ਦੀ ਸੰਭਾਵਨਾ ਹੈ ।

---

## UNSTARRED QUESTIONS AND ANSWERS

### ਚੌਥੇ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨਾ

90. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਮੁਲਾਜ਼ਮਾਂ ਅਤੇ ਪੈਨਸ਼ਨਰਾਂ ਦੇ ਹਿੱਤਾਂ ਲਈ ਚੌਥੇ ਤਨਖਾਹ ਕਮਿਸ਼ਨ ਦੁਆਰਾ ਕੀਤੀਆਂ ਗਈਆਂ ਸਾਰੀਆਂ ਸਿਫਾਰਸ਼ਾਂ ਨੂੰ ਲਾਗੂ ਕਰ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਇਸਦੇ ਕਾਰਨ ਕੀ ਹਨ ਅਤੇ ਇਨ੍ਹਾਂ ਨੂੰ ਕਦੋਂ ਤਕ ਲਾਗੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਉਪਲਬਧ ਸੂਚਨਾ ਮੁਤਾਬਿਕ, ਚੌਥੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਰਾਜ ਸਰਕਾਰ ਵੱਲੋਂ ਘੋਖਣ ਉਪ੍ਰੰਤ ਅਤੇ ਇੰਪਲੀਮੈਂਟੇਸ਼ਨ ਕਮੇਟੀ ਅਤੇ ਅਨਾਮਲੀ ਕਮੇਟੀਆਂ ਦੀਆਂ ਸਿਫਾਰਸ਼ਾਂ ਅਨੁਸਾਰ ਲਾਗੂ ਕਰ ਦਿੱਤਾ ਗਿਆ ਹੈ । ਇਹ ਇਕ ਲੰਬੀ ਚਲਣ ਵਾਲੀ ਕ੍ਰਿਆ ਹੈ ਅਤੇ ਲੰਬਿਤ ਮਾਮਲੇ, ਜੋ ਕੋਈ ਰਹਿੰਦੇ ਹੋਣਗੇ, ਉਨ੍ਹਾਂ ਨੂੰ ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਨੂੰ ਭੇਜ ਦਿੱਤਾ ਜਾਵੇਗਾ, ਜਿਸ ਦਾ ਰਾਜ ਸਰਕਾਰ ਵੱਲੋਂ ਗਠਨ ਕੀਤਾ ਜਾ ਚੁੱਕਾ ਹੈ ।

ਜੇਕਰ ਮਾਨਯੋਗ ਮੈਂਬਰ ਸਾਹਿਬਾਨ ਕਿਸੇ ਖਾਸ ਵਰਗ ਦੇ ਕਰਮਚਾਰੀਆਂ ਬਾਰੇ ਕੋਈ ਜਾਣਕਾਰੀ ਲੈਣ ਦੇ ਚਾਹਵਾਨ ਹੋਣ ਤਾਂ ਉਹ ਇਸ ਬਾਰੇ ਵੱਖਰਾ ਸਵਾਲ ਕਰ ਸਕਦੇ ਹਨ।

---

### ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ੍ਰੇਣੀਆਂ ਲਈ ਰਾਖਵੀਆਂ ਆਸਾਮੀਆਂ ਵਿਚ ਬੈਕਲਾਗ

91. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਰਾਖਵੀਆਂ ਆਸਾਮੀਆਂ ਦਾ ਵਿਭਾਗਵਾਰ ਬੈਕਲਾਗ ਕਿੰਨਾ ਹੈ ਅਤੇ ਉਸ ਬੈਕਲਾਗ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਵਿਭਾਗੀ ਮੁੱਖੀਆਂ ਵੱਲੋਂ ਮੁਹੱਈਆ ਕਰਵਾਈ ਗਈ ਸੂਚਨਾ ਦੇ ਆਧਾਰ ਤੇ ਰਾਜ ਵਿੱਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਰਾਖਵੀਆਂ ਆਸਾਮੀਆਂ ਦੇ ਵਿਭਾਗ-ਵਾਰ ਬੈਕਲਾਗ ਬਾਰੇ ਸੂਚਨਾ ਅਨੁਲੱਗ-ਉ ਵਜੋਂ ਸ਼ਾਮਲ ਹੈ।

2. ਜਿੱਥੋਂ ਤੱਕ ਬੈਕਲਾਗ ਨੂੰ ਪੂਰਾ ਕਰਨ ਲਈ ਸਰਕਾਰ ਵੱਲੋਂ ਚੁੱਕੇ ਜਾ ਰਹੇ ਕਦਮਾਂ ਦਾ ਸਬੰਧ ਹੈ, ਰੋਸਟਰ ਰਜਿਸਟਰਾਂ ਦੀ ਚੈਕਿੰਗ ਉਪਰੰਤ ਇੰਸਪੈਕਸ਼ਨ ਰਿਪੋਰਟ ਜਾਰੀ ਕਰਨ ਸਮੇਂ ਵਿਭਾਗਾਂ ਨੂੰ ਵਿਸ਼ੇਸ਼ ਤੌਰ ਤੇ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਬੈਕਲਾਗ ਪਹਿਲ ਦੇ ਆਧਾਰ ਤੇ ਪੂਰਾ ਕਰਨ।

ਅਨੁਲੱਗ-ੳ

| ਲੜੀ ਨੰ: | ਵਿਭਾਗ ਦਾ ਨਾਂ | ਅਨੁਸੂਚਿਤ ਜਾਤੀ/ਪਛੜੀ ਸ਼੍ਰੇਣੀ ਲਈ ਬਣਦੀਆਂ ਰਾਖਵੀਆਂ ਅਸਾਮੀਆਂ ਵਿੱਚੋਂ ਬੈਕਲਾਗ | | |
|---|---|---|---|---|
| | | ਸਿੱਧੀ ਭਰਤੀ ਰਾਹੀਂ | | ਤਰੱਕੀ ਰਾਹੀਂ |
| | | ਅ.ਜ. | ਪ.ਸ. | ਅ.ਜ. |
| 1 | 2 | 3 | 4 | 5 |
| 1 | ਡਾਇਰੈਕਟਰ, ਖੇਤੀਬਾੜੀ, ਪੰਜਾਬ | 40 | 8 | 5 |
| 2 | ਡਾਇਰੈਕਟਰ, ਆਯੁਰਵੈਦ, ਪੰਜਾਬ | 82 | 22 | 3 |
| 3 | ਮੁੱਖ ਆਰਕੀਟੈਕਟ, ਪੰਜਾਬ | 3 | 1 | 4 |
| 4 | ਡਾਇਰੈਕਟਰ, ਆਬਾਦਕਾਰੀ, ਪੰਜਾਬ | 1 | – | – |
| 5 | ਰਜਿਸਟਰਾਰ, ਸਹਿਕਾਰੀ ਸਭਾਵਾਂ, ਪੰਜਾਬ | 4 | 111 | 23 |
| 6 | ਚੀਫ ਆਡੀਟਰ, ਕੋਆਪ੍ਰੇਟਿਵ ਸੁਸਾਇਟੀਜ | 2 | 22 | – |
| 7 | ਮੁੱਖ ਬਿਜਲੀ ਇੰਸਪੈਕਟਰ, ਪੰਜਾਬ | 4 | 2 | 1 |
| 8 | ਡਾਇਰੈਕਟਰ, ਸ਼ਹਿਰੀ ਹਵਾਬਾਜ਼ੀ, ਪੰਜਾਬ | 4 | 1 | 1 |
| 9 | ਡਾਇਰੈਕਟਰ, ਡੇਅਰੀ ਵਿਕਾਸ, ਪੰਜਾਬ | 2 | 5 | 1 |
| 10 | ਡਾਇਰੈਕਟਰ ਤੇ ਵਾਰਡਨ ਮੱਛੀ ਪਾਲਣ, ਪੰਜਾਬ | 4 | 13 | 4 |
| 11 | ਡੀ.ਪੀ.ਆਈ. (ਕਾਲਜਿਜ), ਪੰਜਾਬ | 183 | 27 | – |
| 12 | ਡੀ.ਪੀ.ਆਈ. (ਸਕੂਲ), ਪੰਜਾਬ | 5079 | 288 | 353 |
| 13 | ਡਾਇਰੈਕਟਰ, ਐਸ.ਸੀ.ਈ.ਆਰ.ਟੀ., ਪੰਜਾਬ | – | – | – |
| 14 | ਡਾਇਰੈਕਟਰ, ਡਿਸਇਨਵੈਸਟਮੈਂਟ, ਪੰਜਾਬ | – | – | – |
| 15 | ਡਾਇਰੈਕਟਰ, ਰੋਜ਼ਗਾਰ ਉਤਪਤੀ ਤੇ ਟਰੇਨਿੰਗ | 9 | 7 | – |
| 16 | ਚੋਣਾਂ ਵਿਭਾਗ, ਪੰਜਾਬ | 35 | – | 4 |
| 17 | ਆਰਥਿਕ ਸਲਾਹਕਾਰ, ਪੰਜਾਬ | 15 | – | 1 |
| 18 | ਪ੍ਰਮੁੱਖ ਮੁੱਖ ਵਣਪਾਲ, ਪੰਜਾਬ | 23 | 25 | 15 |
| 19 | ਡਾਇਰੈਕਟਰ, ਹੋਮਿਓਪੈਥਿਕ, ਪੰਜਾਬ | 16 | 9 | 1 |
| 20 | ਡਾਇਰੈਕਟਰ ਜਨਰਲ-ਕਮ-ਕਮਾਡੈਂਟ ਜਨਰਲ, ਹੋਮ ਗਾਰਡਜ, ਪੰਜਾਬ | 21 | 1 | 5 |
| 21 | ਡਾਇਰੈਕਟਰ, ਪ੍ਰਾਹੁਣਚਾਰੀ ਵਿਭਾਗ, ਪੰਜਾਬ | 4 | – | – |
| 22 | ਡਾਇਰੈਕਟਰ, ਉਦਯੋਗ ਤੇ ਕਮਰਸ ਵਿਭਾਗ, | – | – | – |
| 23 | ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ ਵਿਭਾਗ | 19 | 38 | 8 |
| 24 | ਮੁੱਖ ਇੰਜੀਨੀਅਰ, ਆਰ.ਐਸ.ਡੀ.ਪੀ. | – | – | – |
| 25 | ਡਾਇਰੈਕਟਰ, ਭੌਂ ਰਿਕਾਰਡਜ, ਪੰਜਾਬ | – | – | – |
| 26 | ਡਾਇਰੈਕਟਰ ਭਾਸ਼ਾਵਾਂ, ਪੰਜਾਬ | 3 | 6 | 1 |
| 27 | ਕਿਰਤ ਕਮਿਸ਼ਨਰ, ਪੰਜਾਬ | 7 | 16 | 8 |
| 28 | ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ | 47 | 9 | 21 |
| 29 | ਡਾਇਰੈਕਟਰ, ਪ੍ਰਾਸੀਕਿਊਸ਼ਨ ਤੇ ਲਿਟੀਗੇਸ਼ਨ | 12 | 4 | 1 |
| 30 | ਡਾਇਰੈਕਟਰ ਜਨਰਲ, ਸੈਂਟਰ ਫਾਰ ਟਰੇਨਿੰਗ ਅਤੇ ਇੰਪਲਾਈਮੈਂਟ ਫਾਰ ਪੰਜਾਬ ਯੂਥ | 10 | 4 | – |

| 1 | 2 | 3 | 4 | 5 |
|---|---|---|---|---|
| 31 | ਮੁੱਖ ਇੰਜੀਨੀਅਰ (ਐਸ) ਵਾਟਰ ਸਪਲਾਈ | 29 | – | 7 |
| 32 | ਮੁੱਖ ਇੰਜੀਨੀਅਰ (ਐਨ) ਵਾਟਰ ਸਪਲਾਈ | – | 1 | 2 |
| 33 | ਡਾਇਰੈਕਟਰ, ਪੇਂਡੂ ਵਿਕਾਸ ਤੇ ਪੰਚਾਇਤ | – | – | – |
| 34 | ਡਾਇਰੈਕਟਰ, ਸੈਨਿਕ ਵੈਲਫੇਅਰ, ਪੰਜਾਬ | – | 4 | 6 |
| 35 | ਡਾਇਰੈਕਟਰ, ਛੋਟੀਆਂ ਬੱਚਤਾਂ, ਪੰਜਾਬ | 2 | – | 1 |
| 36 | ਡਾਇਰੈਕਟਰ, ਸਪੈਸ਼ਨ ਕੰਪੋਨੈਂਟ ਪਲਾਨ | – | – | – |
| 37 | ਡਾਇਰੈਕਟਰ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ, ਪੰਜਾਬ | 4 | 4 | – |
| 38 | ਡਾਇਰੈਕਟਰ, ਸਪੋਰਟਸ, ਪੰਜਾਬ | 52 | 9 | 3 |
| 39 | ਡਾਇਰੈਕਟਰ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ, ਪੰਜਾਬ | 83 | 37 | 12 |
| 40 | ਮੁੱਖ ਨਗਰ ਯੋਜਨਾਕਾਰ, ਪੰਜਾਬ | 16 | 4 | 11 |
| 41 | ਡਾਇਰੈਕਟਰ, ਟੂਰਿਜ਼ਮ, ਪੰਜਾਬ | 1 | – | 1 |
| 42 | ਡਾਇਰੈਕਟਰ, ਟਰਾਂਸਪੋਰਟ, ਪੰਜਾਬ | 167 | 3 | 8 |
| 43 | ਕਮਿਸ਼ਨਰ, ਸਟੇਟ ਟਰਾਂਸਪੋਰਟ, ਪੰਜਾਬ | 6 | 5 | – |
| 44 | ਖਜ਼ਾਨਾ ਤੇ ਚੈਰੀਟੇਬਲ ਇੰਡੋਮੈਂਟ, ਪੰਜਾਬ | 2 | – | 1 |
| 45 | ਡਾਇਰੈਕਟਰ, ਚੌਕਸੀ ਵਿਭਾਗ, ਪੰਜਾਬ | – | – | – |
| 46 | ਡਾਇਰੈਕਟਰ, ਸਮਾਜਿਕ ਸੁਰੱਖਿਆ ਅਤੇ ਮਹਿਲਾ ਤੇ ਬਾਲ ਵਿਕਾਸ, ਪੰਜਾਬ | 13 | 18 | 6 |
| 47 | ਡਾਇਰੈਕਟਰ, ਯੁਵਕ ਸੇਵਾਵਾਂ, ਪੰਜਾਬ | 3 | 1 | – |
| 48 | ਪੰਜਾਬ ਸਿਵਲ ਸਕੱਤਰੇਤ, ਚੰਡੀਗੜ੍ਹ | 12 | 38 | 7 |
| 49 | ਪ੍ਰੀਖਿਕ, ਸਥਾਨਕ ਫੰਡ ਲੇਖਾ, ਪੰਜਾਬ | 2 | – | 3 |
| 50 | ਕਾਨੂੰਨੀ ਮਸ਼ੀਰ, ਪੰਜਾਬ | 4 | – | 4 |
| 51 | ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ | – | – | 4 |
| 52 | ਡਾਇਰੈਕਟਰ, ਜਨਰਲ, ਪੁਲਿਸ (ਜੇਲ੍ਹਾਂ) | 8 | – | 2 |
| 53 | ਕੇਨ ਕਮਿਸ਼ਨਰ, ਪੰਜਾਬ | – | – | – |
| 54 | ਸੰਸਥਾਈ ਵਿੱਤ ਤੇ ਬੈਂਕਿੰਗ, ਪੰਜਾਬ | – | – | – |
| 55 | ਕਾਨੂੰਨੀ ਸੇਵਾਵਾਂ ਅਥਾਰਟੀ, ਪੰਜਾਬ | 6 | 2 | – |
| 56 | ਡਾਇਰੈਕਟਰ, ਪਸ਼ੂ ਪਾਲਣ, ਪੰਜਾਬ | 203 | 26 | 8 |
| 57 | ਮੁੱਖ ਵਣ ਪਾਲ, ਪੰਜਾਬ (ਹਿੱਲਸ)-ਕਮ-ਡਾਇਰੈਕਟਰ ਕੰਡੀ ਏਰੀਆ | – | – | – |
| 58 | ਡਾਇਰੈਕਟਰ, ਸਿਹਤ ਤੇ ਪਰਿਵਾਰ ਭਲਾਈ | 225 | 118 | 754 |
| 59 | ਮੁੱਖ ਭੂਮੀ ਪਾਲ, ਪੰਜਾਬ | 29 | 8 | 7 |
| 60 | ਮਹਾਤਮਾ ਗਾਂਧੀ ਜਨ ਪ੍ਰਸ਼ਾਸਨ ਸੰਸਥਾ | – | – | – |
| 61 | ਮੁੱਖ ਜੰਗਲੀ ਜੀਵ ਵਾਰਡਨ, ਪੰਜਾਬ | – | – | – |
| 62 | ਡਾਇਰੈਕਟਰ, ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ | 13 | 5 | – |
| 63 | ਮੁੱਖ ਇੰਜੀਨੀਅਰ, ਸਿੰਚਾਈ, ਪੰਜਾਬ | 228 | 10 | 15 |
| 64 | ਡਾਇਰੈਕਟਰ, ਸਥਾਨਕ ਸਰਕਾਰ, ਪੰਜਾਬ | 5 | 1 | – |
| 65 | ਡਾਇਰੈਕਟਰ, ਲਾਟਰੀਜ਼, ਪੰਜਾਬ | 1 | 1 | – |

*10678 PVS—Govt. Press, U.T., Chd.*

# PUNJAB VIDHAN SABHA

## DEBATES

*Wednesday, the 12th March, 2008*

**Vol. IV - No. 5**

**OFFICIAL REPORT**

CONTENTS



Punjab Vidhan Sabha Secretariat

Price : Rs. 168.00

# PUNJAB VIDHAN SABHA

*Wednesday, the 12th March, 2008*

*The Vidhan Sabha met in the Punjab Vidhan Sabha Hall, Vidhan Bhawan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ, ਸਰਦਾਰ ਮੱਖਣ ਸਿੰਘ ਜੀ ।

### ਸੁਸਾਇਟੀ ਦੀ ਜ਼ਮੀਨ ਤੇ ਨਜਾਇਜ਼ ਕਬਜ਼ਾ

*413. **ਸਰਦਾਰ ਮੱਖਣ ਸਿੰਘ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਬਠਿੰਡਾ ਵਿੱਚ ਰਾਮਾ ਮੰਡੀ ਵਿਖੇ ਰਾਮਾ ਅਨੁਸੂਚਿਤ ਜਾਤੀਆਂ ਕੋਆਪਰੇਟਿਵ ਸੁਸਾਇਟੀ ਦੀ ਜ਼ਮੀਨ ਦੇ ਹਿੱਸੇ ਤੇ ਨਜਾਇਜ਼ ਕਬਜ਼ਾ ਕਰ ਲਿਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਤੇ ਨਜਾਇਜ਼ ਕਬਜ਼ੇ ਕਰਨ ਵਾਲਿਆਂ ਦੇ ਨਾਂ ਕੀ ਹਨ ;

(ਅ) ਉਕਤ ਨਜਾਇਜ਼ ਕਬਜ਼ਿਆਂ ਨੂੰ ਖਾਲੀ ਕਰਵਾਉਣ ਲਈ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਕੈਪਟਨ ਕੰਵਲਜੀਤ ਸਿੰਘ** : (ੳ) ਦੀ ਰਾਮਾਂ ਕੋਆਪ੍ਰੇਟਿਵ ਸ਼ਡਿਊਲਡ ਕਾਸਟ ਲੈਂਡ ਓਨਿੰਗ ਸਭਾ ਲਿਮਿਟਿਡ, ਰਾਮਾ ਦੀ 16 ਕਨਾਲ 10 ਮਰਲੇ ਜ਼ਮੀਨ ਉਪਰ ਦਰਬਾਰਾ ਸਿੰਘ, ਪੁੱਤਰ ਸ਼੍ਰੀ ਮਾਹਲਾ ਸਿੰਘ ਦਾ ਨਜਾਇਜ਼ ਕਬਜ਼ਾ ਹੈ।

(ਅ) ਸਹਿਕਾਰੀ ਵਿਭਾਗ/ਸਰਕਾਰ ਵੱਲੋਂ ਇਹ ਕਬਜ਼ਾ ਹਟਾਉਣ ਲਈ ਠੋਸ ਕਦਮ ਚੁੱਕੇ ਗਏ, ਪਰੰਤੂ ਇਸ ਸਮੇਂ ਦੌਰਾਨ ਕਾਬਜ਼ਦਾਰ ਦਰਬਾਰਾ ਸਿੰਘ ਪੁੱਤਰ ਮਾਹਲਾ ਸਿੰਘ ਵੱਲੋਂ ਐਡੀਸ਼ਨਲ ਸਿਵਲ ਜੱਜ (ਸੀਨੀਅਰ ਡਵੀਜ਼ਨ), ਤਲਵੰਡੀ ਸਾਬੋ ਜੀ ਦੀ ਅਦਾਲਤ ਵਿੱਚ, ਮਿਤੀ 16 ਅਗਸਤ, 2007 ਨੂੰ ਕਬਜ਼ੇ ਸਬੰਧੀ ਸਟੇਟਸ-ਕੋ ਪ੍ਰਾਪਤ ਕਰ ਲਿਆ ਗਿਆ ਹੈ। ਅਗਲੀ ਸੁਣਵਾਈ 13 ਮਾਰਚ, 2008 ਲਈ ਨਿਸ਼ਚਿਤ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਸਪਲੀਮੈਂਟਰੀ, ਸਰ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਅਤੇ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਖਾਲੀ ਕਰਵਾਉਣ ਦੇ ਆਰਡਰ ਸਨ, ਉਹ ਪਹਿਲਾਂ ਐਸ.ਡੀ.ਐਮ. ਸਾਹਿਬ ਨੇ ਜਾਰੀ ਕਰ ਦਿੱਤੇ ਸਨ ਔਰ ਸਟੇਅ ਮਗਰੋਂ ਪ੍ਰਾਪਤ ਕੀਤੀ ਗਈ। ਕੀ ਆਰਡਰ ਹੋਣ ਤੋਂ ਮਗਰੋਂ ਪ੍ਰਾਪਤ ਕੀਤੀ ਗਈ ਸਟੇਅ ਐਜ਼-ਇਟ-ਇਜ਼ ਰੱਖਣ ਦੇ ਲਈ ਕਾਫੀ ਹੈ ? ਜਦੋਂ ਕਿ ਆਰਡਰ ਪਹਿਲਾਂ ਇਨਕੁਆਰੀ ਹੋ ਕੇ ਖਾਲੀ ਕਰਵਾਉਣ ਦੇ ਹੋ ਚੁੱਕੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਇਹ ਜੋ ਸਾਰੀ ਪੁਜ਼ੀਸ਼ਨ ਹੈ, ਮਿਤੀ 2 ਮਈ, 2007 ਨੂੰ ਇੱਕ ਐਪਲੀਕੇਸ਼ਨ ਡਿਪਟੀ ਕਮਿਸ਼ਨਰ ਅਤੇ ਡੀ.ਆਰ. ਬਠਿੰਡਾ ਦੇ ਸਾਹਮਣੇ ਕਰਤਾਰ ਸਿੰਘ ਪੁੱਤਰ ਕੇਹਰ ਸਿੰਘ, ਦਰਬਾਰ ਸਿੰਘ ਪੁੱਤਰ ਜਰਨੈਲ ਸਿੰਘ ਵੱਲੋਂ ਮੂਵ ਕੀਤੀ ਗਈ ਸੀ। ਇਸ ਸਬੰਧ ਵਿੱਚ ਮਿਤੀ 8 ਮਈ, 2007 ਨੂੰ ਐਸ.ਐਸ.ਪੀ. ਨੂੰ ਲਿਖ ਦਿੱਤਾ ਗਿਆ ਸੀ ਅਤੇ ਮਿਤੀ 2 ਜੁਲਾਈ, 2007 ਨੂੰ ਉਨ੍ਹਾਂ ਨੇ ਅੱਗੇ ਕਾਰਵਾਈ ਕਰਕੇ ਸਾਰੇ ਅਧਿਕਾਰੀਆਂ ਔਰ ਪੁਲਿਸ ਦੀ ਸਹਾਇਤਾ ਲੈਣ ਸਬੰਧੀ ਕਬਜ਼ਾ ਹਟਾਉਣ ਲਈ ਆਦੇਸ਼ ਜਾਰੀ ਕਰ ਦਿੱਤੇ ਗਏ ਸਨ। ਲੇਕਿਨ ਇਨ ਦਿ ਮੀਨ ਟਾਈਮ ਦਰਬਾਰਾ ਸਿੰਘ ਪੁੱਤਰ ਮਾਹਲਾ ਸਿੰਘ ਵੱਲੋਂ ਮਿਤੀ 16 ਅਗਸਤ, 2007 ਨੂੰ ਸਟੇਟਸ ਕੋ ਕੋਰਟ ਵੱਲੋਂ ਪ੍ਰਾਪਤ ਕਰ ਲਿਆ ਗਿਆ। ਇਸ ਕਰਕੇ ਕਾਰਵਾਈ ਰੁਕੀ ਸੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਟੇਅ ਖਤਮ ਕਰਵਾ ਕੇ ਪੂਰੀ ਤਨਦੇਹੀ ਦੇ ਨਾਲ ਇਸ ਨੂੰ ਖਾਲੀ ਕਰਵਾਉਣ ਦਾ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਬਿਲਕੁਲ ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਡਿਪਾਰਟਮੈਂਟ ਪੂਰੀ ਤਰ੍ਹਾਂ ਇਸ ਪ੍ਰਤੀ ਗੰਭੀਰ ਹੈ। ਜੋ ਵੀ ਲੋੜੀਂਦੇ ਕਦਮ ਹਨ, ਉਹ ਅਸੀਂ ਚੁੱਕਾਂਗੇ। ਕਚਹਿਰੀ ਵੱਲੋਂ ਸਟੇਅ ਖਤਮ ਕਰਵਾਉਣ ਲਈ ਔਰ ਸਟੇਟਸ ਕੋ ਖਤਮ ਕਰਵਾਉਣ ਲਈ ਅਤੇ ਜੋ ਵੀ ਅੱਗੋਂ ਦੀ ਕਾਰਵਾਈ ਹੈ, ਉਹ ਅਸੀਂ ਪੂਰੀ ਕਰਨੀ ਹੈ।

**ਸ਼੍ਰੀਮਤੀ ਹਰਚੰਦ ਕੌਰ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਸਾਡੇ ਹਲਕੇ ਦੇ ਵਿੱਚ ਕਾਂਝਲਾ ਸਾਹਿਬ ਜੋ ਕਿ ਮੰਤਰੀ ਵੀ ਰਹੇ ਹਨ, ਨਾਲ ਸਬੰਧਤ ਗੱਲ ਕਰਨੀ ਚਾਹੁੰਦੀ ਹਾਂ। ਸਾਡੇ ਹਲਕੇ ਵਿੱਚ 70 ਵਿਘਿਆਂ ਉੱਤੇ ਕੋਆਪਰੇਟਿਵ ਸੁਸਾਇਟੀ ਦਾ ਕਬਜ਼ਾ ਹੈ ਜਿਹੜੇ ਕਿ ਗਰੀਬ ਲੋਕ ਆਪਣਾ ਕੋਰਟ ਦੇ ਵਿੱਚੋਂ ਹੱਕ ਵੀ ਜਿੱਤ ਚੁੱਕੇ ਹਨ ਪਰ ਉਨ੍ਹਾਂ ਨੂੰ ਕਬਜ਼ਾ ਨਹੀਂ ਦਿਵਾਇਆ ਜਾ ਰਿਹਾ। ਸਿਰਫ ਇੱਕ ਮੰਤਰੀਸ਼ਿਪ ਦੇ ਕਾਰਨ ਇਹ ਹੋ ਰਿਹਾ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦੀ ਹਾਂ ਕਿ ਉਹ ਗਰੀਬ ਲੋਕਾਂ ਦਾ 70 ਵਿਘਿਆਂ ਦਾ ਕਬਜ਼ਾ ਦਿਵਾਇਆ ਜਾਵੇ ਜਦੋਂ ਕਿ ਸਾਡੇ ਮੁੱਖ ਮੰਤਰੀ ਸਾਹਿਬ ਨੇ ਇੱਕ ਟਰੱਸਟ ਬਣਾਇਆ ਹੈ ਉਥੇ.............

**ਮਾਨਯੋਗ ਸਪੀਕਰ** : ਗੱਲ ਲੰਮੀ ਨਾ ਕਰੋ ਜੀ।

**ਸ਼੍ਰੀਮਤੀ ਹਰਚੰਦ ਕੌਰ** : ਮੈਂ ਆਪਣੀ ਗੱਲ ਦੱਸ ਰਹੀ ਹਾਂ ਜੀ। ਮਜ਼ਦੂਰਾਂ ਨੂੰ ਰੋਜ਼ੀ ਰੋਟੀ ਵਾਸਤੇ ਕੁਝ ਜ਼ਮੀਨ ਦਿੰਦੇ ਹਾਂ ਤਾਂ ਸਾਡੇ......................

**ਮਾਨਯੋਗ ਸਪੀਕਰ :** ਇਸ ਦੀ ਸਵਾਲ ਦੇ ਨਾਲ ਕੋਈ ਰੈਲੇਵੈਂਸੀ ਨਹੀਂ ਹੈ। ਤੁਹਾਡੇ ਸਵਾਲ ਦੀ ਜਵਾਬ ਦੇ ਨਾਲ ਕੋਈ ਵੀ ਰੈਲੇਵੈਂਸੀ ਨਹੀਂ ਹੈ ਜੀ। ਅਗਲਾ ਸਵਾਲ।

---

### *ਰਾਜ ਵਿੱਚ ਸੰਜੀਵਨੀ ਸਕੀਮ ਆਰੰਭ ਕਰਨਾ*

*427. **ਰਾਣਾ ਗੁਰਮੀਤ ਸਿੰਘ ਸੋਢੀ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿਛਲੀ ਸਰਕਾਰ ਦੁਆਰਾ ਰਾਜ ਵਿੱਚ ਸੰਜੀਵਨੀ ਸਕੀਮ ਆਰੰਭ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ, ਤਾਂ ਇਸਦੀ ਮੌਜੂਦਾ ਸਥਿਤੀ ਕੀ ਹੈ ?

**ਕੈਪਟਨ ਕੰਵਲਜੀਤ ਸਿੰਘ :** ਹਾਂ, ਸ੍ਰੀਮਾਨ ਜੀ, ਇਹ ਸਕੀਮ ਮਿਤੀ 30 ਮਾਰਚ, 2007 ਨੂੰ ਖਤਮ ਹੋ ਗਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੀਮ ਕਾਂਗਰਸ ਸਰਕਾਰ ਵੇਲੇ ਇੱਕ ਸਾਲ ਵਾਸਤੇ ਨਮੂਨੇ ਦੇ ਤੌਰ ਤੇ ਚਲਾਈ ਗਈ ਸੀ। ਖਤਮ ਹੋਣ ਤੇ ਦੁਬਾਰਾ ਕਿਉਂ ਨਹੀਂ ਸ਼ੁਰੂ ਕੀਤੀ ਗਈ। ਇਹ ਕੈਸ਼ ਲੈਸ ਸਕੀਮ ਹੈ ਅਤੇ ਇਸ ਵਿੱਚ ਕਿੰਨੇ ਬੰਦਿਆਂ ਨੂੰ ਬੈਨੀਫਿਟ ਮਿਲਿਆ ਹੈ, ਇਹ ਦੱਸਣਗੇ ਕਿ ਕਿੰਨੇ ਵਿਅਕਤੀਆਂ ਨੂੰ ਬੈਨੀਫਿਟ ਮਿਲਿਆ ਹੈ ਔਰ ਕਿੰਨੇ ਪਰਿਵਾਰ ਉਸ ਵਿੱਚ ਇਨਵਾਲਵਡ ਸਨ, ਮੈਨੂੰ ਨੰਬਰ ਚਾਹੀਦਾ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਨੇ ਸਪੈਸੀਫਿਕਲੀ ਨੰਬਰ ਪੁੱਛਿਆ ਹੈ। 1 ਲੱਖ 94 ਹਜ਼ਾਰ ਮੈਂਬਰਾਂ ਨੂੰ ਇਸ ਦਾ ਲਾਭ ਮਿਲਿਆ ਹੈ।

**ਮਾਨਯੋਗ ਸਪੀਕਰ :** ਜਵਾਬ ਤਾਂ ਮੁਕੰਮਲ ਹੋ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਨਹੀਂ ਸਰ, ਜਵਾਬ ਮੁਕੰਮਲ ਨਹੀਂ ਹੋਇਆ ਜੀ। ਇਨ੍ਹਾਂ ਨੇ ਤਾਂ ਸਕੀਮ ਹੀ ਖਤਮ ਕਰ ਦਿੱਤੀ ਹੈ। ਲੇਕਿਨ ਸਕੀਮ ਸ਼ੁਰੂ ਕਰਨ ਵਾਸਤੇ 2 ਟੈਂਡਰ ਹੋ ਚੁੱਕੇ ਹਨ ਇੱਕ ਅਗਸਤ ਵਿੱਚ ਅਤੇ ਇੱਕ ਨਵੰਬਰ ਵਿੱਚ ਹੋਇਆ ਹੈ, ਉਹ ਹੋਲਡ ਕਰਕੇ ਰੱਖੇ ਹੋਏ ਹਨ ਅਤੇ ਆਪ ਮੰਤਰੀ ਜੀ ਕਹਿ ਰਹੇ ਹਨ ਕਿ ਇੱਕ ਲੱਖ ਐਨੇ ਹਜ਼ਾਰ ਲੋਕਾਂ ਨੂੰ ਇਸ ਦਾ ਬੈਨੀਫਿਟ ਮਿਲਿਆ ਹੈ। ਜਿਹੜਾ ਗਰੀਬ ਕਿਸਾਨ ਹੈ ਜਾਂ ਜਿਹੜਾ ਮੈਡੀਕਲ ਟਰੀਟਮੈਂਟ ਅਫੋਰਡ ਨਹੀਂ ਕਰ ਸਕਦਾ, ਉਹ ਛੋਟੀ ਜਿਹੀ ਕਿਸ਼ਤ ਦੇਣ ਦੇ ਨਾਲ ਅਤੇ ਇਸ ਵਿੱਚ ਕੈਸ਼ ਵੀ ਜਿਆਦਾ ਇਨਵਾਲਵਡ ਨਹੀਂ ਹੈ, ਉਸ ਨੂੰ ਇਸ ਮੈਡੀਕਲ ਸਕੀਮ ਵਿੱਚੋਂ 2 ਲੱਖ ਰੁਪਏ ਦਾ ਬੈਨੀਫਿਟ ਮਿਲ ਰਿਹਾ ਹੈ। ਉਸਦੀ ਇਹ ਸ਼ੁਰੂਆਤ ਕਿਉਂ ਨਹੀਂ ਕਰ ਰਹੇ ਜਿਹੜੀ ਕਿ ਸਟੇਟ ਲੇਵਲ ਦੀ ਗੱਲ ਹੈ ਅਤੇ ਐਕਸਚੈਕਰ ਤੇ ਕੋਈ ਬੋਝ ਨਹੀਂ ਹੈ, ਇਹ ਸਿਰਫ ਮੈਂਬਰ ਸੁਸਾਇਟੀ ਦੇ ਜਿਹੜੇ ਹਨ, ਉਨ੍ਹਾਂ ਨੇ ਪੈਸਾ ਦੇਣਾ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਸਕੀਮ ਠੀਕ ਹੈ ਕਿ ਪਿਛਲੀ ਸਰਕਾਰ ਵੱਲੋਂ ਸ਼ੁਰੂ ਕੀਤੀ ਗਈ ਸੀ। ਲੇਕਿਨ ਇੱਕ ਸਾਲ ਦੇ ਤਜਰਬੇ ਤੋਂ ਬਾਅਦ ਇਸ ਸਕੀਮ ਵਿੱਚ ਬਹੁਤ ਸਾਰੀਆਂ ਤਰੁੱਟੀਆਂ ਪਾਈਆਂ ਗਈਆਂ ਅਤੇ ਉਸ ਦੀ ਦਰੁਸਤੀ ਲਈ ਅਸੀਂ ਸਕੀਮ ਨੂੰ ਨਵੇਂ ਸਿਰਿਓਂ ਡਰਾਫਟ ਕੀਤਾ ਹੈ। ਉਸ ਵਿੱਚ ਦੋ ਪ੍ਰਾਬਲਮਜ਼ ਹਨ, ਇੱਕ ਤਾਂ ਇਹ ਸੀ ਕਿ ਕਈ ਵਾਰੀ ਪੇਮੈਂਟਸ ਦੀ ਪ੍ਰਾਬਲਮਜ਼ ਸੀ, ਕਈ ਵਾਰੀ ਸਾਡੇ ਇਨਸ਼ਿਉਰਡ ਲੋਕਾਂ ਨੂੰ ਹੈਰਾਸਮੈਂਟ ਆਉਂਦੀ ਸੀ ਅਤੇ ਤੀਸਰੀ ਗੱਲ ਇਹ ਹੈ ਕਿ ਜਿਹੜੀ ਸਕੀਮ ਸੰਜੀਵਨੀ ਇਹ ਚਲਾਈ ਗਈ ਸੀ ਇਸ ਵਿੱਚ ਜੋ ਪ੍ਰੀਮੀਅਮ ਪੇਅ ਕੀਤਾ ਗਿਆ ਉਹ ਸਾਰਾ 7 ਕਰੋੜ 9 ਲੱਖ ਸੀ

[ਸਹਿਕਾਰਤਾ ਮੰਤਰੀ]

ਸਹਿਕਾਰਤਾ ਔਰ ਇੰਸ਼ਿਓਰੈਂਸ ਕੰਪਨੀ ਨੇ ਜੋ ਪੇਅ-ਆਊਟ ਕੀਤਾ ਹੈ ਉਹ ਤਕਰੀਬਨ 38 ਕਰੋੜ 42 ਲੱਖ ਰੁਪਿਆ ਹੈ, ਅਸੀਂ ਨਵੇਂ ਸਿਰਿਓਂ ਇਹ ਸਕੀਮ ਡਰਾਫਟ ਕੀਤੀ ਹੈ ਜਿਸ ਦਾ ਨਾਂ ਅਸੀਂ ਭਾਈ ਘਨਈਆ ਸਕੀਮ ਰੱਖਿਆ ਹੈ। ਇਸ ਵਿੱਚ ਅਸੀਂ ਚਾਹੁੰਦੇ ਹਾਂ ਕਿ ਜਿਹੜੇ ਕਵਰਡ ਮੈਂਬਰਜ਼ ਹਨ ਇਨ੍ਹਾਂ ਦੀ ਸਕੋਪ ਵਧਾਈ ਜਾਵੇ, ਅਸੀਂ ਇਸ ਨੂੰ ਅੱਗੇ ਵਧਾਇਆ ਹੈ। ਸਪੀਕਰ ਸਾਹਿਬ, ਇਨ੍ਹਾਂ ਵੱਲੋਂ ਜੋ ਸਕੀਮ ਸ਼ੁਰੂ ਕੀਤੀ ਗਈ ਸੀ ਉਹ ਸੀ ਕਿ ਜਿਹੜੇ ਮੈਂਬਰ ਹਨ ਉਨ੍ਹਾਂ ਦੇ ਮਾਂ ਬਾਪ ਜਾਂ ਉਨ੍ਹਾਂ ਦੇ ਅਨਮੈਰਿਡ ਬੱਚੇ। ਲੇਕਿਨ ਜਿਹੜੀ ਸਕੀਮ ਅਸੀਂ ਲਾਗੂ ਕੀਤੀ ਹੈ ਉਸ ਵਿੱਚ ਇਹ ਹੈ ਕਿ ਮੈਂਬਰ ਵੀ ਹੋਵੇ, ਉਸਦੀ ਕੋਈ ਵਿਡੋ ਲੜਕੀ ਹੋਵੇ ਉਹ ਵੀ ਕਵਰ ਹੋਵੇ, ਕੋਈ ਡਾਈਵੋਰਸੀ ਲੜਕੀ ਹੋਵੇ ਉਹ ਵੀ ਹੋਵੇ ਅਤੇ ਇਨ੍ਹਾਂ ਨੇ ਸਿਰਫ ਐਗਰੀਕਲਚਰ, ਕੋਆਪਰੇਟਿਵ ਸੁਸਾਇਟੀਆਂ ਦਾ ਕੀਤਾ ਸੀ ਪਰ ਅਸੀਂ ਸਾਰੀਆਂ ਸੁਸਾਇਟੀਜ਼ ਦਾ ਇਸ ਵਿੱਚ ਕਰ ਦਿੱਤਾ ਹੈ। ਅਸੀਂ ਜਿਹੜੇ, ਸਾਡੇ ਅਧਿਕਾਰੀ ਹਨ ਅਤੇ ਮੁਲਾਜ਼ਮ ਹਨ ਉਨ੍ਹਾਂ ਨੂੰ ਵੀ ਇਸ ਸਕੀਮ ਅਧੀਨ ਕਵਰ ਕੀਤਾ ਹੈ। ਸਾਡੀ ਇੱਕ ਸਾਲ ਦੇ ਤਜਰਬੇ ਤੋਂ ਬਾਅਦ ਇਹ ਕੋਸ਼ਿਸ਼ ਹੈ ਕਿ ਉਸ ਐਕਸਪੀਰੀਐਂਸ ਤੋਂ ਬਾਅਦ ਜਿਹੜੀਆਂ ਪ੍ਰਾਬਲਮਜ਼ ਆਈਆਂ ਹਨ, ਉਨ੍ਹਾਂ ਨੂੰ ਵੀ ਰੈਕਟੀਫਾਈ ਕਰਾਂਗੇ ਅਤੇ ਇਸ ਗੱਲ ਲਈ ਵੀ ਅਸੀਂ ਯਤਨਸ਼ੀਲ ਹਾਂ ਕਿ ਸਾਡੇ ਸਾਰੇ ਇੰਸ਼ਿਉਰਡ ਮੈਂਬਰਾਂ ਦਾ ਇੰਟਰੈਸਟ ਪ੍ਰੋਟੈਕਟ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਸੁਵਿਧਾ ਵੀ ਮਿਲੇ। ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਇਹ ਹੁਣ ਜਿਹੜੀ ਸਕੀਮ ਅਸੀਂ ਚਾਲੂ ਕੀਤੀ ਹੈ, ਸਾਨੂੰ ਉਮੀਦ ਹੈ ਕਿ 15 ਜੁਲਾਈ, 2008 ਤੱਕ, ਇਹ ਭਾਈ ਘਨ੍ਹੲੀਆ ਇੰਸ਼ਿਉਰੈਂਸ ਸਕੀਮ ਨੂੰ ਇੰਪਲੀਮੈਂਟ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ, ਚਰਨਜੀਤ ਸਿੰਘ ਚੰਨੀ ਜੀ।

---

## *ਸਕੂਲਾਂ ਵਿੱਚ ਆਰਟਸ, ਕਾਮਰਸ, ਮੈਡੀਕਲ, ਨਾਨ-ਮੈਡੀਕਲ ਸਿੱਖਿਆ ਦੇਣਾ*

*430. **ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਸਰਕਾਰੀ ਸਕੂਲਾਂ ਵਿੱਚ +1 ਅਤੇ +2 ਜਮਾਤਾਂ ਦੇ ਕਿੰਨੇ ਪ੍ਰਤੀਸ਼ਤ ਵਿਦਿਆਰਥੀ ਹਨ ਜਿਹੜੇ ਵੱਖੋ-ਵੱਖਰੇ ਆਰਟਸ, ਕਾਮਰਸ, ਸਾਇੰਸ(ਮੈਡੀਕਲ ਅਤੇ ਨਾਨ-ਮੈਡੀਕਲ) ਵਿਸ਼ਿਆਂ ਵਿੱਚ ਪੜ੍ਹ ਰਹੇ ਹਨ ;

(ਅ) ਕੀ ਸਰਕਾਰ ਸਾਰੇ ਸਰਕਾਰੀ ਸਕੂਲਾਂ ਵਿੱਚ ਉਪਰੋਕਤ ਭਾਗ (ੳ) ਵਿੱਚ ਵਰਣਿਤ ਤਿੰਨੇ ਵਿਸ਼ਿਆਂ ਵਿੱਚ ਸਿੱਖਿਆ ਦੇਣ ਲਈ ਲੋੜੀਂਦੀਆਂ ਸਹੂਲਤਾਂ ਦੇਣ ਦੀ ਤਜਵੀਜ਼ ਰੱਖਦੀ ਹੈ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਰਾਜ ਦੇ ਸਰਕਾਰੀ ਸਕੂਲਾਂ ਵਿੱਚ +1 ਅਤੇ +2 ਜਮਾਤਾਂ ਦੇ ਵੱਖ-ਵੱਖ ਸਟਰੀਮਜ਼ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਦੀ ਪ੍ਰਤੀਸ਼ਤਤਾ ਅਨੁਲੱਗ "ੳ" ਤੇ ਦਿੱਤੀ ਜਾਂਦੀ ਹੈ।

(ਅ) ਸਰਕਾਰ ਦੀ ਵੱਧ ਤੋਂ ਵੱਧ ਸਰਕਾਰੀ ਸਕੂਲਾਂ ਵਿੱਚ, ਸਾਰੀਆਂ ਪ੍ਰਮੁੱਖ ਸਟਰੀਮਜ਼ ਲਈ ਲੋੜੀਂਦੇ ਵਿਦਿਆਰਥੀਆਂ ਦੁਆਰਾ ਵਿਖਾਈ ਦਿਲਚਸਪੀ ਅਨੁਸਾਰ, ਸਿੱਖਿਆ ਪ੍ਰਦਾਨ ਕਰਨ ਲਈ ਅਗਾਂਹਵਧੂ ਅਤੇ ਪੜਾਅਵਾਰ ਸੁਵਿਧਾਵਾਂ ਦੇਣ ਦੀ ਤਜਵੀਜ਼ ਹੈ । ਵਿਸਥਾਰ ਪੂਰਵਕ ਜਾਣਕਾਰੀ ਅਨੁਲੱਗ "ਅ" ਤੇ ਦਿੱਤੀ ਜਾਂਦੀ ਹੈ ?

## ਅਨੁਲੱਗ—ੳ

| ਸਟਰੀਮ ਦਾ ਨਾਂ | ਵਿਦਿਆਰਥੀਆਂ ਦੀ ਪ੍ਰਤੀਸ਼ਤਤਾ |
|---|---|
| ਆਰਟਸ | 77.3% |
| ਕਾਮਰਸ | 4.4% |
| ਸਾਇੰਸ(ਮੈਡੀਕਲ) | 3.9% |
| ਸਾਇੰਸ(ਨਾਨ-ਮੈਡੀਕਲ) | 6.2% |
| ਵੋਕੇਸ਼ਨਲ | 8.2% |

## ਅਨੁਲੱਗ—ਅ

(ੳ) ਇਨ੍ਹਾਂ ਸਕੂਲਾਂ ਵਿੱਚ ਪ੍ਰਿੰਸੀਪਲ ਅਤੇ ਲੈਕਚਰਾਰਾਂ ਦੀਆਂ, ਖਾਸ ਕਰਕੇ ਪ੍ਰੋਮੋਸ਼ਨ ਕੋਟੇ ਦੀਆਂ ਖਾਲੀ ਥਾਵਾਂ, ਛੇਤੀ ਭਰੀਆਂ ਜਾ ਰਹੀਆਂ ਹਨ।

(ਅ) ਰਾਜ ਦੇ 351 ਸੀਨੀਅਰ ਸੈਕੰਡਰੀ ਸਕੂਲਾਂ ਨੂੰ 142 ਕਰੋੜ ਰੁਪਏ ਦੇ ਨਬਾਰਡ ਸਹਾਇਤਾ ਪ੍ਰਾਪਤ ਪ੍ਰੋਜੈਕਟ ਅਧੀਨ ਲਿਆਂਦਾ ਜਾ ਰਿਹਾ ਹੈ। ਇਸ ਅਧੀਨ 1615 ਵਾਧੂ ਕਲਾਸ ਰੂਮ, 726 ਸਾਇੰਸ ਪ੍ਰਯੋਗਸ਼ਾਲਾਵਾਂ, 594 ਹੋਰ ਕਮਰੇ, 1482 ਪਖਾਨਾ ਯੂਨਿਟ, 309708 ਫੁੱਟ ਲੰਬੀ ਅਤੇ 8 ਫੁੱਟ ਉੱਚੀ ਚਾਰ ਦੀਵਾਰੀ, 328 ਸਕੂਲਾਂ ਵਿੱਚ ਪੀਣ ਵਾਲੇ ਪਾਣੀ ਦੀ ਸਹੂਲਤ ਅਤੇ ਫਰਨੀਚਰ, 91405 ਡਿਊਲ ਡੈਸਕ, 4752 ਅਧਿਆਪਕ ਮੇਜ਼, 12254 ਅਧਿਆਪਕ ਕੁਰਸੀਆਂ ਅਤੇ 3630 ਸਾਇੰਸ ਪ੍ਰਯੋਗਸ਼ਾਲਾ ਮੇਜ਼ ਸਕੂਲਾਂ ਵਿੱਚ ਮੁਹੱਈਆ ਕਰਵਾਉਣ ਦੀ ਤਜਵੀਜ਼ ਹੈ।

(ੲ) ਸਰਕਾਰ ਦੀ ਸਮੁੱਚੇ ਰਾਜ ਵਿੱਚ ਆਰਥਿਕ ਤੌਰ ਤੇ ਪਛੜੇ ਪਰਿਵਾਰਾਂ ਦੇ ਹੁਸ਼ਿਆਰ ਬੱਚਿਆਂ ਨੂੰ ਮੁਫਤ ਗੁਣਾਤਮਿਕ ਸਿੱਖਿਆ ਦੇਣ ਲਈ ਆਦਰਸ਼ ਸਕੂਲ ਖੋਲ੍ਹਣ ਦੀ ਤਜਵੀਜ਼ ਹੈ।

(ਸ) ਹਾਈ ਸਕੂਲਾਂ ਵਿੱਚ ਮਾਸਟਰ ਕਾਡਰ ਵਿੱਚ ਵੱਖ-ਵੱਖ ਵਿਸ਼ਿਆਂ ਦੇ 4000 ਅਧਿਆਪਕ ਲਗਾਏ ਜਾ ਰਹੇ ਹਨ ਤਾਂ ਕਿ ਵਿਦਿਆਰਥੀਆਂ ਦਾ +1 ਅਤੇ +2 ਪੱਧਰ ਉੱਤੇ ਆਪਣੀ ਪਸੰਦ ਦੇ ਵਿਸ਼ੇ ਲੈਣ ਲਈ ਆਧਾਰ ਮਜ਼ਬੂਤ ਕੀਤੇ ਜਾ ਸਕੇ। ਇਨ੍ਹਾਂ 4000 ਅਧਿਆਪਕਾਂ ਦੀ ਵਿਸ਼ਾ-ਵਾਰ ਵੰਡ ਅਨੁਸਾਰ 1000 ਅੰਗਰੇਜ਼ੀ ਮਾਸਟਰ, 300 ਸਮਾਜਿਕ ਸਿੱਖਿਆ ਮਾਸਟਰ, 625 ਪੰਜਾਬੀ ਮਾਸਟਰ, 650 ਹਿੰਦੀ ਮਾਸਟਰ, 650 ਸਾਇੰਸ ਮਾਸਟਰ, 450 ਡੀ.ਪੀ.ਈ. ਅਤੇ 325 ਗਣਿਤ ਮਾਸਟਰ ਸ਼ਾਮਿਲ ਹਨ।

(ਹ) 2100 ਨਵੇਂ ਕੰਪਿਊਟਰ ਅਧਿਆਪਕ ਲਗਾਉਣ ਦਾ ਵੀ ਪ੍ਰਸਤਾਵ ਹੈ।

(ਕ) ਸੀਨੀਅਰ ਸੈਕੰਡਰੀ ਸਕੂਲ ਅਤੇ ਹਾਈ ਸਕੂਲ ਦੇ ਅਧਿਆਪਕਾਂ ਲਈ ਰਿਫਰੈਸ਼ਰ ਕੋਰਸ ਵੀ ਆਯੋਜਿਤ ਕੀਤੇ ਜਾ ਰਹੇ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਆਪਣੇ ਜਵਾਬ ਵਿੱਚ 351 ਸਰਕਾਰੀ ਸਕੂਲਾਂ ਨੂੰ ਅਪਗ੍ਰੇਡ ਕਰਨ ਅਤੇ ਕਈ ਹੋਰ ਆਦਰਸ਼ ਸਕੂਲ ਖੋਲ੍ਹਣ ਦਾ ਜ਼ਿਕਰ ਕੀਤਾ ਹੈ। ਇਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਮੇਰਾ ਪ੍ਰਸ਼ਨ ਸੀ ਕਿ ਕਿੰਨੇ ਪ੍ਰਤੀਸ਼ਤ ਸਾਇੰਸ ਅਤੇ ਕਿੰਨੇ ਪ੍ਰਤੀਸ਼ਤ ਬੱਚੇ ਆਰਟਸ ਪੜ੍ਹਦੇ ਹਨ। ਇਨ੍ਹਾਂ ਦੇ ਜਵਾਬ ਅਨੁਸਾਰ ਕੇਵਲ 10% ਬੱਚੇ ਸਾਇੰਸ ਪੜ੍ਹਦੇ ਹਨ ਅਤੇ ਬਾਕੀ ਬੱਚੇ ਆਰਟਸ ਪੜ੍ਹ ਰਹੇ ਹਨ। ਜਿਹੜਾ ਇਹ ਡਾਟਾ ਹੈ, ਇਹ ਵੀ ਜ਼ਿਆਦਾਤਰ ਸ਼ਹਿਰਾਂ ਨਾਲ ਹੀ ਸਬੰਧਿਤ ਹੈ। ਪਿੰਡਾਂ ਵਿੱਚ ਨਾਂ-ਮਾਤਰ ਬੱਚੇ ਹੀ ਸਾਇੰਸ ਪੜ੍ਹ ਰਹੇ ਹਨ। ਵੇਖਣ ਵਾਲੀ ਗੱਲ ਹੈ ਕਿ ਇਸ ਹਾਲਤ ਵਿੱਚ ਕਿਸ ਤਰ੍ਹਾਂ ਨਾਲ ਪਿੰਡਾਂ ਦੇ ਬੱਚੇ ਡਾਕਟਰ ਅਤੇ ਇੰਜੀਨੀਅਰ ਬਣ ਸਕਣਗੇ। ਮੇਰਾ ਪ੍ਰਸ਼ਨ ਹੈ ਕਿ ਕਦੋਂ ਤੱਕ ਪੰਜਾਬ ਦੇ ਹਰ ਸ਼ਹਿਰ ਅਤੇ ਪਿੰਡ ਵਿੱਚ ਸਾਇੰਸ ਪੜ੍ਹਾਈ ਜਾਣੀ ਸ਼ੁਰੂ ਹੋ ਜਾਵੇਗੀ ? ਕਦੋਂ ਤੱਕ ਹਰ ਪਿੰਡ ਅਤੇ ਹਰ ਸਰਕਾਰੀ ਸਕੂਲ ਵਿੱਚ ਸਾਇੰਸ ਪੜ੍ਹਾਉਣ ਦੀ ਸੁਵਿਧਾ ਮਿਲਣੀ ਸ਼ੁਰੂ ਹੋ ਜਾਵੇਗੀ ਤਾਂ ਕਿ ਸਾਡੇ ਬੱਚੇ ਡਾਕਟਰ ਅਤੇ ਇੰਜੀਨੀਅਰ ਬਣ ਸਕਣ। ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲੀ ਕਲਾਸ ਤੋਂ ਸਾਡੇ ਸਰਕਾਰੀ ਸਕੂਲਾਂ ਵਿੱਚ ਪੰਜਾਬੀ ਸ਼ੁਰੂ ਹੋ ਜਾਂਦੀ ਹੈ ਅਤੇ ਪੰਜਾਬੀ ਮਾਧਿਅਮ ਵਿੱਚ ਬੱਚੇ ਪੜ੍ਹਦੇ ਹਨ। ਪ੍ਰਾਈਵੇਟ ਸਕੂਲਾਂ ਵਿੱਚ ਬੱਚੇ ਇੰਗਲਿਸ਼ ਮੀਡੀਅਮ ਵਿੱਚ ਪੜ੍ਹਾਈ ਕਰਦੇ ਹਨ। ਇਸ ਤਰ੍ਹਾਂ ਨਾਲ ਦੋਹਾਂ ਤਰ੍ਹਾਂ ਦੇ ਸਕੂਲਾਂ ਵਿੱਚ ਬੜਾ ਭਾਰੀ ਗੈਪ ਪੈਦਾ ਹੋ ਜਾਂਦਾ ਹੈ। ਜਦੋਂ ਪੰਜਾਬੀ ਮੀਡੀਅਮ ਵਾਲਾ ਬੱਚਾ 10ਵੀਂ ਤੱਕ ਪਹੁੰਚਦਾ ਹੈ ਤਾਂ ਫਿਰ ਉਹ ਅੰਗ੍ਰੇਜ਼ੀ ਮੀਡੀਅਮ ਵਿੱਚ ਸਾਇੰਸ ਨਹੀਂ ਪੜ੍ਹ ਸਕਦਾ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਇੰਸ ਦੀਆਂ ਕਿਤਾਬਾਂ ਪੰਜਾਬੀ ਮੀਡੀਅਮ ਵਿੱਚ ਛਪਵਾਉਣ ਦਾ ਉਪਰਾਲਾ ਕਰਨਗੇ ਤਾਂ ਕਿ ਇੱਕ ਪਾਸੇ ਇਸ ਨਾਲ ਪੰਜਾਬੀ ਭਾਸ਼ਾ ਪ੍ਰਫੁੱਲਤ ਹੋ ਸਕੇ ਅਤੇ ਦੂਜੇ ਪਾਸੇ ਸਾਡੇ ਵਿਦਿਆਰਥੀ ਸਾਇੰਸ ਦੀ ਪੜ੍ਹਾਈ ਕਰ ਸਕਣ ?

ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਆਪ ਸਰਵੇ ਕਰਕੇ ਵੇਖਿਆ ਹੈ ਕਿ ਪਿੰਡਾਂ ਵਿੱਚ ਸਾਇੰਸ ਇਸ ਕਰਕੇ ਵੀ ਬੱਚੇ ਨਹੀਂ ਪੜ੍ਹ ਸਕਦੇ ਕਿਉਂਕਿ ਸਾਇੰਸ ਦੀਆਂ ਕਿਤਾਬਾਂ 2500 ਰੁਪਏ ਦੇ ਕਰੀਬ ਆਉਂਦੀਆਂ ਹਨ ਜਦ ਕਿ ਆਰਟਸ ਦੀਆਂ ਕਿਤਾਬਾਂ 200, 400 ਜਾਂ 500 ਰੁਪਏ ਵਿੱਚ ਆ ਜਾਂਦੀਆਂ ਹਨ। ਇਸ ਵਜ੍ਹਾ ਕਰਕੇ ਉਨ੍ਹਾਂ ਦੇ ਮਾਂ-ਬਾਪ ਉਨ੍ਹਾਂ ਨੂੰ ਸਾਇੰਸ ਪੜ੍ਹਾਉਣ ਦੇ ਸਮਰੱਥ ਨਹੀਂ ਹੁੰਦੇ ਹਨ। ਜੇਕਰ ਇਹ ਹਰ ਸਕੂਲ ਵਿੱਚ ਇੱਕ ਸਾਇੰਸ ਦੀ ਲਾਇਬ੍ਰੇਰੀ ਦੇ ਦੇਣ ਤਾਂ ਠੀਕ ਰਹੇਗਾ। ਇਸ ਨਾਲ ਗਰੀਬ ਬੱਚੇ ਉਥੋਂ ਕਿਤਾਬਾਂ ਇਸ਼ੂ ਕਰਵਾ ਕੇ ਪੜ੍ਹ ਲਿਆ ਕਰਨਗੇ ਅਤੇ ਪੜ੍ਹਨ ਤੋਂ ਬਾਅਦ ਜਮ੍ਹਾਂ ਕਰਵਾ ਦਿਆ ਕਰਨਗੇ। ਇਸ ਤਰ੍ਹਾਂ ਨਾਲ ਗਰੀਬ ਲੋਕਾਂ ਨੂੰ ਸਰਕਾਰੀ ਤੌਰ ਤੇ ਕਿਤਾਬਾਂ ਮਿਲ ਜਾਇਆ ਕਰਨ ਅਤੇ ਪੜ੍ਹਨ ਤੋਂ ਬਾਅਦ ਉਹ ਕਿਤਾਬਾਂ ਵਾਪਸ ਹੋ ਜਾਇਆ ਕਰਨ। ਸੋ, ਮੇਰਾ ਸਵਾਲ ਇਹ ਹੈ ਕਿ ਕੀ ਸਰਕਾਰ ਗਰੀਬ ਬੱਚਿਆਂ ਨੂੰ ਇਸ ਤਰੀਕੇ ਨਾਲ ਕਿਤਾਬਾਂ ਮੁਹੱਈਆ ਕਰਨ ਦਾ ਕੋਈ ਪ੍ਰਬੰਧ ਕਰੇਗੀ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸਤਿਕਾਰਤ ਮੈਂਬਰ ਸਾਹਿਬ ਨੇ 3 ਮੁੱਦਿਆਂ ਤੇ ਆਪਣੀ ਚਿੰਤਾ ਜ਼ਾਹਿਰ ਕੀਤੀ ਹੈ ਅਤੇ ਮੈਂ ਉਨ੍ਹਾਂ ਦੀ ਚਿੰਤਾ ਵਿੱਚ ਆਪਣੀ ਸ਼ਮੂਲੀਅਤ ਜ਼ਾਹਿਰ ਕਰਦੀ ਹਾਂ। ਉਨ੍ਹਾਂ ਦਾ ਪਹਿਲਾ ਮੁੱਦਾ ਹੈ ਕਿ ਪਿੰਡਾਂ ਵਿੱਚ ਜਿਹੜੇ ਸਾਡੇ ਬੱਚੇ ਪੜ੍ਹਦੇ ਹਨ, ਉਨ੍ਹਾਂ ਵਿੱਚੋਂ ਬਹੁਤ ਘੱਟ ਬੱਚੇ ਸਾਇੰਸ ਦਾ ਵਿਸ਼ਾ ਲੈਂਦੇ ਹਨ। ਇਹ ਠੀਕ ਹੈ ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਹੇਠ ਪੰਜਾਬ ਸਰਕਾਰ ਵੱਲੋਂ ਇਹ ਯਤਨ ਕੀਤਾ ਜਾ ਰਿਹਾ ਹੈ ਕਿ ਪਿੰਡਾਂ ਵਿੱਚ ਜਿਹੜੇ ਸਾਡੇ ਬੱਚੇ ਪੜ੍ਹਦੇ ਹਨ, ਉਨ੍ਹਾਂ ਨੂੰ ਸਾਇੰਸ ਦਾ

ਵਿਸ਼ਾ ਪੜ੍ਹਾਉਣ ਲਈ ਲੋੜੀਂਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਣ। ਇਸ ਕਾਰਜ ਲਈ ਅਸੀਂ 4000 ਅਧਿਆਪਕ ਭਰਤੀ ਕਰ ਰਹੇ ਹਾਂ ਜਿਨ੍ਹਾਂ ਵਿੱਚ 650 ਅਧਿਆਪਕ ਕੇਵਲ ਸਾਇੰਸ ਵਿਸ਼ੇ ਨਾਲ ਸੰਬੰਧਿਤ ਹੋਣਗੇ। ਇਸ ਤੋਂ ਇਲਾਵਾ ਜਿਹੜੇ ਅਸੀਂ 351 ਜਮ੍ਹਾਂ ਇੱਕ ਅਤੇ ਜਮ੍ਹਾਂ ਦੋ ਸਕੂਲ ਖੋਲ੍ਹ ਰਹੇ ਹਾਂ, ਉੱਥੇ ਸਾਇੰਸ ਦਾ ਵਿਸ਼ਾ ਲਾਜ਼ਮੀ ਹੋਵੇਗਾ। ਇਹ ਸਕੂਲ ਵੀ ਪਿੰਡਾਂ ਵਿੱਚ ਹੀ ਖੋਲ੍ਹੇ ਜਾ ਰਹੇ ਹਨ। ਇਨ੍ਹਾਂ ਤੋਂ ਇਲਾਵਾ ਇਲਾਕਾ ਆਦਰਸ਼ ਸਕੂਲ ਵੀ ਖੋਲ੍ਹੇ ਜਾ ਰਹੇ ਹਨ ਤਾਂ ਕਿ ਇਸ ਪੱਖੋਂ ਪਹਿਲਾਂ ਜੋ ਵੀ ਕਮੀਆਂ ਰਹਿ ਗਈਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ। ਦੂਸਰਾ ਇਨ੍ਹਾਂ ਦਾ ਮੁੱਦਾ ਸੀ ਕਿ ਪੰਜਾਬੀ ਭਾਸ਼ਾ ਵਿੱਚ ਸਾਇੰਸ ਵਿਸ਼ੇ ਦੀਆਂ ਕਿਤਾਬਾਂ ਜੋ ਹਨ, ਉਹ ਅਵੇਲੇਬਲ ਨਹੀਂ ਹਨ ਅਤੇ ਅੰਗ੍ਰੇਜ਼ੀ ਭਾਸ਼ਾ ਵਿੱਚ ਬੱਚੇ ਕਿਤਾਬਾਂ ਪੜ੍ਹਨ ਦੇ ਸਮਰੱਥ ਨਹੀਂ ਹਨ। ਸਾਡੀ ਜੋ ਭਾਸ਼ਾ ਨੀਤੀ ਹੈ, ਉਸ ਅਨੁਸਾਰ ਪੰਜਾਬ ਵਿੱਚ ਤਿੰਨ ਭਾਸ਼ਾਵਾਂ ਪੜ੍ਹਾਈਆਂ ਜਾਂਦੀਆਂ ਹਨ। ਇੱਕ ਪੰਜਾਬੀ ਮਾਤ-ਭਾਸ਼ਾ ਹੋਣ ਕਰਕੇ, ਦੂਸਰੀ ਹਿੰਦੀ ਰਾਸ਼ਟਰੀ ਭਾਸ਼ਾ ਹੋਣ ਕਰਕੇ ਅਤੇ ਤੀਸਰੀ ਅੰਗਰੇਜ਼ੀ ਅੰਤਰ-ਰਾਸ਼ਟਰੀ ਭਾਸ਼ਾ ਹੋਣ ਕਰਕੇ। ਸਾਡਾ ਯਤਨ ਹੈ ਕਿ 10ਵੀਂ ਤੱਕ ਬੱਚੇ ਇਨ੍ਹਾਂ ਤਿੰਨਾਂ ਭਾਸ਼ਾਵਾਂ ਦਾ ਗਿਆਨ ਹਾਸਲ ਕਰਨ ਤਾਂ ਜੋ ਉਹ ਇਨ੍ਹਾਂ ਤਿੰਨਾਂ ਭਾਸ਼ਾਵਾਂ ਨੂੰ ਪੜ੍ਹਨ ਲਿਖਣ ਅਤੇ ਸਮਝਣ ਦੇ ਸਮਰੱਥ ਹੋ ਸਕਣ। ਤੀਜਾ ਮੁੱਦਾ ਹੈ ਸਾਇੰਸ ਵਿਸ਼ੇ ਦੀਆਂ ਕਿਤਾਬਾਂ ਦਾ। ਇਹ ਕਹਿੰਦੇ ਹਨ ਕਿ ਇਹ ਕਿਤਾਬਾਂ ਮਹਿੰਗੀਆਂ ਹੁੰਦੀਆਂ ਹਨ ਔਰ ਇਨ੍ਹਾਂ ਨੇ ਇੱਕ ਬਹੁਤ ਚੰਗਾ ਸੁਝਾਅ ਦਿੱਤਾ ਹੈ। ਮੈਂ ਉਸਦੀ ਪ੍ਰਸ਼ੰਸਾ ਵੀ ਕਰਦੀ ਹਾਂ। ਅਸੀਂ ਯਤਨ ਕਰਾਂਗੇ ਅਤੇ ਮੈਂ ਵਿੱਤ ਮੰਤਰੀ ਸਾਹਿਬ ਨੂੰ ਵੀ ਬੇਨਤੀ ਕਰਾਂਗੀ ਕਿ ਸਭ ਤੋਂ ਵੱਧ ਬਜਟ ਵਿੱਚ ਪਰੋਵੀਜ਼ਨ ਕਰਨ ਤਾਂ ਜੋ ਸਮੇਂ ਦੇ ਨਾਲ ਆਪਣੇ ਸਕੂਲਾਂ ਵਿੱਚ ਵਿਦਿਆਰਥੀਆਂ ਲਈ ਸਾਇੰਸ ਵਿਸ਼ੇ ਦੀਆਂ ਕਿਤਾਬਾਂ ਮੁਹੱਈਆ ਕਰਵਾ ਸਕੀਏ।

**ਮਾਨਯੋਗ ਸਪੀਕਰ :** ਹੁਣ ਕੋਈ ਕਮੀ ਨਹੀਂ ਰਹਿ ਗਈ ਹੈ।

**ਸਰਦਾਰ ਮੱਖਣ ਸਿੰਘ :** ਮੈਂ ਬੇਨਤੀ ਕਰਨੀ ਸੀ ਜੀ।

**ਮਾਨਯੋਗ ਸਪੀਕਰ :** ਨਹੀਂ ਜੀ, Next Question.

---

***ਚਮਕੌਰ ਸਾਹਿਬ ਵਿਖੇ ਲੜਕੀਆਂ ਲਈ ਸਰਕਾਰੀ ਕਾਲਜ ਖੋਲ੍ਹਣਾ***

*431. **ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਚਮਕੌਰ ਸਾਹਿਬ ਵਿਖੇ ਲੜਕੀਆਂ ਲਈ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ :** ਨਹੀਂ ਜੀ। ਚਮਕੌਰ ਸਾਹਿਬ ਵਿਖੇ ਲੜਕੀਆਂ ਲਈ ਨਵਾਂ ਸਰਕਾਰੀ ਕਾਲਜ ਖੋਲ੍ਹਣ ਲਈ ਹਾਲ ਦੀ ਘੜੀ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਬੀਬੀ ਜੀ ਨੇ ਪੂਰੀ ਨਾਂਹ ਨਹੀਂ ਕੀਤੀ ਪਰ ਉਮੀਦ ਹੈ ਕਿ ਫਿਲਹਾਲ ਉਮੀਦ ਨਹੀਂ ਹੈ। ਇਸ ਲਈ ਮੈਂ ਆਪ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮਾਨਯੋਗ ਸਪੀਕਰ ਸਾਹਿਬ ਢਾਈ ਲੱਖ ਦੀ ਆਬਾਦੀ ਚਮਕੌਰ ਸਾਹਿਬ ਹਲਕੇ ਦੀ ਹੈ। ਅੱਜ ਤੱਕ 60 ਸਾਲਾਂ ਬਾਅਦ ਵੀ ਇੱਕ ਵੀ ਸਰਕਾਰੀ ਕਾਲਜ ਉਥੇ ਨਹੀਂ ਹੈ। ਜਿੱਥੇ ਢਾਈ ਲੱਖ ਦੀ ਆਬਾਦੀ ਵਿੱਚ ਧੀਆਂ-ਭੈਣਾਂ ਹਨ

**[ਸਰਦਾਰ ਚਰਨਜੀਤ ਸਿੰਘ ਚੰਨੀ]**

ਅਤੇ ਬੱਚੇ ਸਿੱਖਿਆ ਗ੍ਰਹਿਣ ਕਰ ਸਕਣ ; ਕਿਉਂਕਿ ਚੀਫ ਮਨਿਸਟਰ ਸਾਹਿਬ ਨਹੀਂ ਹਨ ਇਸ ਲਈ ਮੈਂ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ 15 ਨਵੇਂ ਕਾਲਜ ਖੋਲ੍ਹਣ ਦੀ ਸਰਕਾਰ ਦੀ ਪਰਪੋਜ਼ਲ ਹੈ। ਕੀ ਬੀਬੀ ਜੀ, ਸਿੱਖਿਆ ਮੰਤਰੀ ਜੀ, ਸੀ.ਐਮ.ਸਾਹਿਬ ਨਾਲ ਇਸ ਸਬੰਧੀ ਡਿਸਕਸ ਕਰਨਗੇ ਕਿ ਚਮਕੌਰ ਸਾਹਿਬ ਨੂੰ ਵੀ ਇਸ ਵਿੱਚ ਐਡ ਕਰ ਲਿਆ ਜਾਵੇ । ਮੈਂ ਸਿਰਫ ਇਹੀ ਬੇਨਤੀ ਕਰਦਾ ਹਾਂ ਜੀ ਕਿ ਸੀ.ਐਮ. ਸਾਹਿਬ ਨਾਲ ਡਿਸਕਸ ਕਰਨਗੇ ਜਾਂ ਨਹੀਂ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਚਮਕੌਰ ਸਾਹਿਬ ਬਹੁਤ ਪਵਿੱਤਰ ਸਥਾਨ ਹੈ ਜੋ ਸਾਹਿਬਜ਼ਾਦਿਆਂ ਦੀ ਸ਼ਹੀਦੀ ਨਾਲ ਸਬੰਧਿਤ ਹੈ, ਅਸੀਂ ਸਾਰੇ ਇਸ ਪਵਿੱਤਰ ਸਥਾਨ ਨੂੰ ਸਜਦਾ ਕਰਦੇ ਹਾਂ। ਇਥੇ ਲੜਕੀਆਂ ਦਾ ਕਾਲਜ ਹੋਵੇ ਸਾਡੀ ਸਾਰਿਆਂ ਦੀ ਇਹ ਮਨਸ਼ਾ ਹੈ । ਜੇਕਰ ਹੋਵੇ ਤਾਂ ਇਹ ਅੱਛਾ ਹੋਵੇਗਾ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗੀ, ਤੁਹਾਡੇ ਨਾਲ ਜਾ ਕੇ ਬੇਨਤੀ ਕਰਾਂਗੀ ਪਰ ਇਹ ਸਾਰਾ ਕੁਝ ਅਲਟੀਮੇਟਲੀ ਫੰਡਜ਼ ਦੀ ਅਵੇਲੇਬਿਲਟੀ ਤੇ ਨਿਰਭਰ ਕਰਦਾ ਹੈ।

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ।

---

## *ਸਿਹਤ ਕੇਂਦਰਾਂ ਨੂੰ ਅਪਗ੍ਰੇਡ ਕਰਨਾ*

*460. **ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਕਪੂਰਥਲਾ ਵਿੱਚ ਪ੍ਰਾਇਮਰੀ ਸਿਹਤ ਕੇਂਦਰ ਭੁਲੱਥ ਅਤੇ ਢਿਲਵਾਂ ਅਤੇ ਸਿਵਲ ਡਿਸਪੈਂਸਰੀ, ਨਡਾਲਾ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਨਹੀਂ, ਸ਼੍ਰੀਮਾਨ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਢਿਲਵਾਂ ਵਿਸ਼ੇਸ਼ ਤੌਰ ਤੇ ਪ੍ਰਾਇਮਰੀ ਹੈਲਥ ਸੈਂਟਰ ਹੈ। ਪਿਛਲੀ ਸਰਕਾਰ ਵੇਲੇ ਉਥੇ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ ਦਾ ਫਾਊਂਡੇਸ਼ਨ ਸਟੋਨ ਰੱਖਿਆ ਸੀ। ਇਹ ਵੱਖਰੀ ਗੱਲ ਹੈ ਕਿ ਜੋ ਉਨ੍ਹਾਂ ਦੀ ਕੁਮਿਟਮੈਂਟ ਹੈ, ਉਹ ਤੁਸੀਂ ਪੂਰੀ ਨਹੀਂ ਕਰਨੀ, ਪੁਲੀਟੀਕਲੀ ਮੋਟੀਵੇਟਿਡ ਗੱਲ ਹੈ.................(ਵਿਘਨ)।

**ਮਾਨਯੋਗ ਸਪੀਕਰ :** ਤੁਸੀਂ ਆਪ ਹੀ ਜਵਾਬ ਦੇਣ ਲੱਗ ਪਏ ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਢਿਲਵਾਂ ਹੈਲਥ ਸੈਂਟਰ ਵਿੱਚ......(ਵਿਘਨ)

**ਆਵਾਜ਼ਾਂ :** ਉਨ੍ਹਾਂ ਨੇ ਹਜ਼ਾਰਾਂ ਫਾਊਂਡੇਸ਼ਨ ਸਟੋਨ ਰੱਖੇ ਹਨ।

**ਮਾਨਯੋਗ ਸਪੀਕਰ :** ਪਹਿਲਾਂ ਤੁਸੀਂ ਜਵਾਬ ਮਨਿਸਟਰ ਸਾਹਿਬ ਵਲੋਂ ਤਾਂ ਉਡੀਕ ਲਓ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਪ੍ਰਾਇਮਰੀ ਹੈਲਥ ਸੈਂਟਰ ਜਿਸ ਦੇ ਬਾਰੇ ਮੈਂ ਬੇਨਤੀ ਕਰਨ ਲੱਗਾ ਹਾਂ, ਇਹ ਜੀ.ਟੀ. ਰੋਡ ਤੇ ਸਥਾਪਿਤ ਹੈ ਮੈਂ ਪਿਛਲੇ ਕਾਫੀ ਸਮੇਂ ਵਿੱਚ ਦੇਖਿਆ ਹੈ ਕਿ ਉਥੇ ਦੀਵਾਰਾਂ ਵਿੱਚ ਬੋਹੜ ਉੱਗੇ ਹੋਏ ਸਨ ।

ਇੱਕ ਐਨ.ਆਰ.ਆਈ ਡਿਵੈਲਪਮੈਂਟ ਸੋਸਾਇਟੀ ਨੇ ਲੱਖਾਂ ਰੁਪਏ ਲਗਾ ਕੇ, ਕੋਲੋਂ ਖਰਚਾ ਕਰਕੇ ਇਸ ਦੀ ਤਸਵੀਰ ਬਦਲ ਦਿੱਤੀ ਹੈ। ਉਨ੍ਹਾਂ ਨੇ ਆਪਣੇ ਕੋਲੋਂ ਮੈਡੀਸਨ ਪ੍ਰੋਵਾਈਡ ਕੀਤੀਆਂ ਹਨ। **I think this is one of the best Primary Health Centres.** ਅੱਜ ਉਸ ਦੀ ਸ਼ਕਲ ਸੂਰਤ ਬਦਲ ਦਿੱਤੀ ਗਈ ਹੈ। ਕੀ ਮਨਿਸਟਰ ਸਾਹਿਬ ਘੱਟੋ ਘੱਟ ਢਿਲਵਾਂ ਪ੍ਰਾਇਮਰੀ ਹੈਲਥ ਸੈਂਟਰ ਨੂੰ ਕਮਿਊਨਿਟੀ ਹੈਲਥ ਸੈਂਟਰ ਬਣਾਉਣਗੇ ? ਇਹ ਜੀ.ਟੀ. ਰੋਡ ਬੇਸਿਡ ਹੈ। ਇੱਥੇ ਹਜ਼ਾਰਾਂ ਐਕਸੀਡੈਂਟ ਹੁੰਦੇ ਹਨ। ਅੱਜ ਹੀ ਸਾਹਨੀ ਸਾਹਿਬ ਦੀ ਬੱਸ ਨੇ ਵੀ ਟੱਕਰ ਮਾਰ ਕੇ ਇੱਕ ਆਦਮੀ ਮਾਰ ਦਿੱਤਾ ਹੈ।

**ਆਵਾਜ਼ਾਂ** : ਜਾਨਾਂ ਜਾਂਦੀਆਂ ਹਨ, ਕੋਈ ਇਲਾਜ ਨਹੀਂ ਹੈ।

**ਮਾਨਯੋਗ ਸਪੀਕਰ** : ਇਹ ਵੀ ਕੋਈ ਸ਼ੌਕ ਹੁੰਦਾ ਹੈ, ਤੁਸੀਂ ਆਪਣੀ ਗੱਲ ਕਰੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਪੁਆਇੰਟ ਆਫ ਆਰਡਰ ਸਰ।.............(ਵਿਘਨ)। **Since he has mentioned my name, I have to answer it.**

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕੋਈ ਗੱਲ ਨਹੀਂ। ਜ਼ੀਰੋ ਆਵਰ ਵਿੱਚ ਤੁਹਾਡੇ ਨਾਲ ਵੀ ਹਿਸਾਬ ਕਿਤਾਬ ਕਰ ਲਵਾਂਗੇ।.............(ਵਿਘਨ)। ਕੁਐਸਚਨ ਆਵਰ ਵਿੱਚ ਵੀ ਕਦੇ ਕੋਈ ਪੁਆਇੰਟ ਆਫ ਆਰਡਰ ਹੁੰਦਾ ਹੈ ? ........(ਵਿਘਨ)।

**ਮਾਨਯੋਗ ਸਪੀਕਰ** : ਸਾਹਨੀ ਜੀ, ਪਲੀਜ਼ ਬੈਠੋ। ਖਹਿਰਾ ਸਾਹਿਬ, ਤੁਸੀਂ ਰੈਲੇਵੈਂਟ ਗੱਲ ਕਿਉਂ ਨਹੀਂ ਕਰਦੇ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਰ, ਇਹ ਰੈਲੇਵੈਂਟ ਹੀ ਹੈ। ਪ੍ਰਾਇਮਰੀ ਹੈਲਥ ਸੈਂਟਰ ਨੂੰ ਅਪਗ੍ਰੇਡ ਕਿਉਂ ਨਹੀਂ ਕੀਤਾ ਜਾਂਦਾ ? ਢਿਲਵਾਂ ਸਬ-ਡਵੀਜ਼ਨ ਵੀ ਹੈ। ਅਪਰੋਕਸੀਮੇਟਲੀ 100 ਪਿੰਡ ਉਸ ਦੇ ਆਲੇ-ਦੁਆਲੇ ਲਗਦੇ ਹਨ। ਮੰਤਰੀ ਜੀ ਨੇ ਕੇਵਲ ਨਾਂਹ ਕਰ ਦਿੱਤੀ ਹੈ। ਐਟਲੀਸਟ ਆਉਣ ਵਾਲੇ ਬਜਟ ਪਲਾਨ ਐਲੋਕੇਸ਼ਨ ਵਿੱਚ ਨੇੜ-ਭਵਿੱਖ ਵਿੱਚ ਇਸ ਨੂੰ ਜ਼ਰੂਰ ਕਨਸਿਡਰ ਕਰੋ। ਸਿਹਤ ਸੇਵਾਵਾਂ ਦਾ ਬਹੁਤ ਹੀ ਮਾੜਾ ਹਾਲ ਹੈ। ਇਹ ਟੋਟਲੀ ਪੇਂਡੂ ਹਲਕਾ ਹੈ। ਜਲੰਧਰ ਤੋਂ ਇਲਾਵਾ ਕਿਧਰੇ ਵੀ ਕੋਈ ਹੋਰ ਸਿਹਤ ਫੈਸਿਲਟੀ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਵਿਧਾਇਕ ਖਹਿਰਾ ਜੀ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਪੱਥਰ ਲਗਾਉਣ ਦੀ ਗੱਲ ਕਹੀ ਹੈ। ਪੱਥਰ ਤਾਂ ਬਹੁਤ ਲੱਗੇ ਹਨ ਲੇਕਿਨ ਦਾਮ ਬਣਾਏ ਕਾਮ। ਢਿਲਵਾਂ ਵਿਕਾਸ ਸਭਾ ਦੇ ਪ੍ਰਧਾਨ ਉਦੋਂ ਦੇ ਮੁੱਖ ਮੰਤਰੀ ਜੀ ਨੂੰ ਮਿਤੀ 6 ਜੁਲਾਈ, 2006 ਨੂੰ ਮਿਲੇ ਸਨ ਅਤੇ 30 ਬਿਸਤਰਿਆਂ ਵਾਲਾ ਕਮਿਊਨਟੀ ਹੈਲਥ ਸੈਂਟਰ ਬਣਾਉਣ ਦੀ ਬੇਨਤੀ ਕੀਤੀ ਸੀ ਪ੍ਰੰਤੂ ਕੇਵਲ ਘੋਸ਼ਣਾ ਕਰਨ ਨਾਲ ਕੁੱਝ ਨਹੀਂ ਹੁੰਦਾ। ਹੈਲਥ ਸਿਸਟਮ ਕਾਰਪੋਰੇਸ਼ਨ ਨੇ ਮਿਤੀ 12 ਸਤੰਬਰ, 2006 ਨੂੰ ਪਲਾਨਿੰਗ ਵਿਭਾਗ ਨੂੰ ਐਸਟੀਮੇਟ ਬਣਾ ਕੇ ਭੇਜਿਆ ਜਿਹੜਾ ਕਿ 1 ਕਰੋੜ 85 ਲੱਖ ਰੁਪਏ ਦਾ ਸੀ। ਯੋਜਨਾ ਵਿਭਾਗ ਨੇ ਅੱਗੇ ਇਸ ਨੂੰ ਵਿੱਤ ਵਿਭਾਗ ਨੂੰ ਭੇਜ ਦਿੱਤਾ ਪਰ ਵਿੱਤ ਵਿਭਾਗ ਨੇ ਇਸ ਦੀ ਮਨਜ਼ੂਰੀ ਨਹੀਂ ਦਿੱਤੀ ਕਿਉਂਜੋ ਇਹ ਘੋਸ਼ਣਾ ਉਨ੍ਹਾਂ ਨੇ ਆਖਰੀ 2-4-6 ਮਹੀਨਿਆਂ ਵਿੱਚ ਹੀ ਕੀਤੀਆਂ ਸਨ। ਨੰਗਲ ਦੀ ਘੋਸ਼ਣਾ ਵੀ ਕੀਤੀ ਸੀ, ਬਧਨੀ

**[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]**

ਦੀ ਘੋਸ਼ਣਾ ਵੀ ਕੀਤੀ ਸੀ। ਢਿਲਵਾਂ ਪ੍ਰਾਇਮਰੀ ਹੈਲਥ ਸੈਂਟਰ ਦੀ ਕੰਡੀਸ਼ਨ ਤਾਂ ਫਿਰ ਵੀ ਕਾਫੀ ਅੱਛੀ ਹੈ। 2100 ਮਰੀਜ਼ ਉਥੇ ਆਊਟ-ਡੋਰ ਵਜੋਂ ਹਰ ਮਹੀਨੇ ਆਉਂਦੇ ਹਨ ਅਤੇ 369 ਮਰੀਜ਼ ਇਨਡੋਰ ਦਾਖਲ ਹੁੰਦੇ ਹਨ। ਭੁਲੱਥ ਡਿਸਪੈਂਸਰੀ ਦੀ ਬਿਲਡਿੰਗ ਦਾ ਵਾਤਾਵਰਣ ਵੀ ਠੀਕ ਹੈ ਅਤੇ ਉਥੇ ਜਿਤਨੇ ਇੱਕ ਅੱਛੀ ਡਿਸਪੈਂਸਰੀ ਵਿੱਚ ਡਾਕਟਰ ਹੋਣੇ ਚਾਹੀਦੇ ਹਨ, ਮੌਜੂਦ ਹਨ। 4 ਸਟਾਫ ਨਰਸਿਜ਼ ਹਨ, 3 ਡਾਕਟਰ ਹਨ। ਇਸ ਦੇ 12-13 ਕਿਲੋਮੀਟਰ ਹੀ ਦੂਰ ਬੇਗੋਵਾਲ ਕਮਿਊਨਟੀ ਸੈਂਟਰ ਹੈ, ਮਕਸੂਦਪੁਰਾ ਵਿੱਚ ਵੀ ਪੂਰਾ ਪ੍ਰਬੰਧ ਹੈ ਜਿੰਨਾ ਕਿ ਰੂਰਲ ਹਸਪਤਾਲ ਵਿੱਚ ਹੋਣਾ ਚਾਹੀਦਾ ਹੈ। ਨਡਾਲਾ ਡਿਸਪੈਂਸਰੀ ਗ੍ਰਾਮ ਪੰਚਾਇਤ ਵਿਭਾਗ ਦੇ ਸਰਵਿਸ ਪ੍ਰੋਵਾਈਡਰ ਡਾਕਟਰ ਉਨ੍ਹਾਂ ਕੋਲ ਹੈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਪਿਛਲੀ ਸਰਕਾਰ ਨੇ ਹੈਲਥ ਸੈਂਟਰਾਂ ਬਾਰੇ ਕੇਵਲ ਕਾਗਜ਼ਾਂ ਵਿੱਚ ਹੀ ਪੱਥਰ ਰੱਖੇ ਹਨ। ਨਡਾਲਾ ਹੈਲਥ ਸੈਂਟਰ ਦੀ ਪਾਪੂਲੇਸ਼ਨ ਕਮਿਊਨਟੀ ਹੈਲਥ ਸੈਂਟਰ ਨਾਲੋਂ ਜ਼ਿਆਦਾ ਵਧ ਗਈ ਹੈ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ਼ ਦਿਵਾਉਣਾ ਚਾਹੁੰਦੀ ਹਾਂ ਕਿ ਪਿਛਲੀ ਸਰਕਾਰ ਨੇ ਤਾਂ ਪੈਸੇ ਨਹੀਂ ਦਿੱਤੇ ਪ੍ਰੰਤੂ ਅਸੀਂ ਇਸ ਨੂੰ well equipped infrastructure ਦੇ ਨਾਲ ਲੋਕਾਂ ਦੀ ਸੇਵਾ ਕਰਨ ਲਈ ਤਿਆਰ ਕਰਾਂਗੇ।

**ਮਾਨਯੋਗ ਸਪੀਕਰ** : ਮੇਰਾ ਖਿਆਲ ਹੈ ਕਿ ਹੁਣ ਤਾਂ ਤਸੱਲੀ ਹੋ ਗਈ ਹੋਵੇਗੀ। ਅਗਲਾ ਪ੍ਰਸ਼ਨ।

---

## ਅਮਰਗੜ੍ਹ ਲਈ ਵਿਕਾਸ ਬਲਾਕ ਦਾ ਦਰਜਾ

*419. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਤਹਿਸੀਲ ਅਮਰਗੜ੍ਹ ਨੂੰ ਵਿਕਾਸ ਬਲਾਕ ਵਜੋਂ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ 10 ਮਾਰਚ, 1997 ਨੂੰ ਅਮਰਗੜ੍ਹ ਜ਼ਿਲ੍ਹਾ ਸੰਗਰੂਰ ਅਤੇ ਖੇੜਾ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੇ ਨਵੇਂ ਬਲਾਕਾਂ ਦੀ ਨੋਟੀਫਿਕੇਸ਼ਨ ਹੋਈ ਹੈ, ਜਿਸ ਦੀ ਕਾਪੀ ਮੇਰੇ ਕੋਲ ਹੈ। ਅਮਰਗੜ੍ਹ ਨਾਲ ਤਕਰੀਬਨ 59 ਪਿੰਡ ਲਗਦੇ ਹਨ, ਉਹ ਸਬ-ਤਹਿਸੀਲ ਵੀ ਹੈ। ਹੁਣ ਨਵਾਂ ਵਿਧਾਨ ਸਭਾ ਹਲਕਾ ਵੀ ਤਾਮਿਰ ਹੋਇਆ ਹੈ। 11 ਸਾਲ ਹੋ ਗਏ ਹਨ। ਖੇੜਾ ਬਲਾਕ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਤਾਂ ਬਣ ਗਿਆ ਪ੍ਰੰਤੂ ਅਮਰਗੜ੍ਹ ਬਲਾਕ ਅਜੇ ਤੱਕ ਹੋਂਦ ਵਿੱਚ ਨਹੀਂ ਆਇਆ। 60-70 ਪਿੰਡ ਉਸ ਦੇ ਆਲੇ-ਦੁਆਲੇ ਲਗਦੇ ਹਨ। ਕਿਰਪਾ ਕਰਕੇ ਇਸ ਨੂੰ ਵੀ ਜਲਦੀ ਬਣਾਇਆ ਜਾਵੇ। ਮੈਂ ਧੰਨਵਾਦੀ ਹੋਵਾਂਗਾ।

**ਮੰਤਰੀ** : ਸਾਲ 1996 ਵਿੱਚ ਉਸ ਸਮੇਂ ਦੇ ਮੁੱਖ ਮੰਤਰੀ ਸਾਹਿਬ ਨੇ ਅਮਰਗੜ੍ਹ ਨੂੰ ਨਵਾਂ ਬਲਾਕ ਬਣਾਉਣ ਦੀ ਨੋਟੀਫਿਕੇਸ਼ਨ ਜਾਰੀ ਕੀਤੀ ਸੀ। ਇਸ ਤੋਂ ਬਾਅਦ ਤੁਰੰਤ ਵਿੱਤ ਵਿਭਾਗ ਨੂੰ ਉਸ ਬਲਾਕ ਲਈ ਲੋੜੀਂਦਾ ਸਟਾਫ ਅਤੇ ਬੁਨਿਆਦੀ ਸਹੂਲਤਾਂ ਦੇਣ ਲਈ ਉਸ ਦੀ ਰਚਨਾ ਕਰਨ ਲਈ ਮੰਤਰੀ ਮੰਡਲ ਤੋਂ ਪ੍ਰਬੰਧਕੀ ਪ੍ਰਵਾਨਗੀ ਨਾ ਮਿਲਣ ਕਰਕੇ ਅਤੇ ਮਲੇਰਕੋਟਲਾ ਦੇ ਲੋਕਲ ਐਮ.ਐਲ.ਏ. ਵੱਲੋਂ ਦੱਸੀਆਂ ਉਥੇ ਕੁੱਝ ਪ੍ਰਬੰਧਕੀ ਸਮੱਸਿਆਵਾਂ ਅਤੇ ਪਬਲਿਕ ਨੂੰ ਆਉਣ ਵਾਲੀਆਂ ਸਮੱਸਿਆਵਾਂ ਕਰਕੇ ਇਹ ਜਾਰੀ ਕੀਤੀ ਹੋਈ ਨੋਟੀਫਿਕੇਸ਼ਨ ਸਾਲ 2000 ਵਿੱਚ ਰੱਦ ਕਰ ਦਿੱਤੀ ਗਈ ਸੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮਲੇਰਕੋਟਲੇ ਹਲਕੇ ਦਾ ਇਸ ਵਿੱਚ ਕੋਈ ਪਿੰਡ ਨਹੀਂ ਪੈਂਦਾ। ਇਸ ਵਿੱਚ ਤਕਰੀਬਨ ਧੂਰੀ ਹਲਕੇ ਦੇ ਪਿੰਡ ਪੈਂਦੇ ਹਨ ਔਰ ਮੈਂ ਮਨਿਸਟਰ ਫਾਇਨਾਂਸ ਜੀ ਨੂੰ ਵੀ ਬੇਨਤੀ ਕਰਨੀ ਚਾਹਾਂਗਾ ਕਿ ਇਸ ਦਾ ਪ੍ਰਾਇਰਟੀ ਦੇ ਆਧਾਰ ਤੇ ਕੰਮ ਹੋਣਾ ਚਾਹੀਦਾ ਹੈ। ਇਹ ਕੰਮ ਕਰਵਾਇਆ ਜਾਵੇ।

(ਇਸ ਸਮੇਂ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਸਪਲੀਮੈਂਟਰੀ ਦਾ ਜਵਾਬ ਦੇਣ ਲਈ ਨਹੀਂ ਉਠੇ ।)

**ਮਾਨਯੋਗ ਸਪੀਕਰ** : ਮੰਤਰੀ ਜੀ, ਸਵਾਲ ਵੱਲ ਧਿਆਨ ਦਿਓ।

**ਮੰਤਰੀ** : ਉਨ੍ਹਾਂ ਨੇ ਵਿੱਤ ਮੰਤਰੀ ਨੂੰ ਜਵਾਬ ਦੇਣ ਲਈ ਕਿਹਾ ਹੈ।

**ਮਾਨਯੋਗ ਸਪੀਕਰ** : ਤੁਸੀਂ ਜਵਾਬ ਦਿਓ।

**ਮੰਤਰੀ** : ਵਿਚਾਰ ਕਰ ਲਵਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਧੰਨਵਾਦ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੁਹਾਲੀ ਨੂੰ ਤਹਿਸੀਲ ਬਣਿਆ ਦਸ ਸਾਲ ਹੋ ਗਏ ਹਨ। ਮੁਹਾਲੀ ਬਲਾਕ ਵੱਖਰਾ ਹੋਂਦ ਵਿੱਚ ਆਇਆ ਹੋਇਆ ਹੈ। ਹੁਣ ਤਾਂ ਮੁਹਾਲੀ ਕਾਂਸਟੀਚੂਐਂਸੀ ਵੀ ਬਣ ਗਈ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਮੁਹਾਲੀ ਬਲਾਕ ਨੂੰ ਖਰੜ ਨਾਲੋਂ ਵੱਖਰਾ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਦੇ ਦੇਣ। ਜਵਾਬ ਦੇ ਦਿੱਤਾ ਜਾਵੇਗਾ। ਇਸ ਸਵਾਲ ਨਾਲ ਇਸ ਸਪਲੀਮੈਂਟਰੀ ਦਾ ਕੋਈ ਸਬੰਧ ਨਹੀਂ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਪੰਜਾਬ ਵਿੱਚ ਨਵੀਂ ਹਲਕਾਬੰਦੀ ਲਾਗੂ ਹੋ ਗਈ ਹੈ। ਕਈ ਹਲਕਿਆਂ ਦੇ ਬਲਾਕ ਕੱਟੇ ਗਏ ਹਨ ਤੇ ਕਈ ਇਹੋ ਜਿਹੇ ਹਲਕੇ ਹਨ ਜਿਨ੍ਹਾਂ ਵਿੱਚ ਬਲਾਕ ਹੀ ਨਹੀਂ ਹਨ । ਕੀ ਸਰਕਾਰ ਇਸ ਵੱਲ ਧਿਆਨ ਦੇ ਕੇ ਬਲਾਕਾਂ ਦੀ ਨਵੀਂ ਹੱਦਬੰਦੀ ਨਿਸ਼ਚਿਤ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਲਵਾਂਗੇ। ਅਜੇ ਕੋਈ ਵਿਚਾਰ ਨਹੀਂ ਹੋਈ ਕਿਉਂਕਿ ਨਵੀਂ ਹਲਕਾਬੰਦੀ ਹੋਏ ਨੂੰ ਕੁਝ ਦਿਨ ਹੀ ਹੋਏ ਹਨ।

---

## ਮੰਡੀ ਕੋਟ ਫੱਤਾ ਵਿਖੇ ਮਾਰਕਿਟ ਕਮੇਟੀ ਦੀ ਸਥਾਪਨਾ ਕਰਨਾ

*445. **ਸਰਦਾਰ ਮੱਖਣ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੰਡੀ ਕੋਟ ਫੱਤਾ, ਜ਼ਿਲ੍ਹਾ ਬਠਿੰਡਾ ਵਿਖੇ ਮਾਰਕਿਟ ਕਮੇਟੀ ਸਥਾਪਿਤ ਨਾ ਕੀਤੇ ਜਾਣ ਦੇ ਕਾਰਣ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਕੋਟ ਫੱਤਾ ਮੰਡੀ, ਮਾਰਕਿਟ ਕਮੇਟੀ ਬਣਾਉਣ ਲਈ ਸ਼ਰਤਾਂ ਪੂਰੀਆਂ ਨਹੀਂ ਕਰਦੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਇਹੋ ਜਿਹੀਆਂ ਕਿਹੜੀਆਂ ਸ਼ਰਤਾਂ ਹਨ ਜਿਹੜੀਆਂ ਕੋਟ ਫੱਤਾ ਮੰਡੀ ਪੂਰੀਆਂ ਨਹੀਂ ਕਰਦੀ ?

**ਮੰਤਰੀ :** ਸਪੀਕਰ ਸਾਹਿਬ, ਨਵੀਂ ਮਾਰਕੀਟ ਕਮੇਟੀ ਬਣਾਉਣ ਵੇਲੇ ਇਹ ਜ਼ਰੂਰੀ ਹੈ ਕਿ ਉਸ ਦੀ ਪੰਜਾਹ ਲੱਖ ਆਮਦਨ ਹੋਣੀ ਚਾਹੀਦੀ ਹੈ ਪਰ ਇਸ ਦੀ ਵੀਹ ਲੱਖ ਪੰਝੱਤਰ ਹਜ਼ਾਰ ਹੈ। ਦੂਜੀ ਗੱਲ ਇਹ ਹੈ ਕਿ ਜਿੱਥੇ ਮਾਰਕੀਟ ਕਮੇਟੀ ਬਣਾਉਣੀ ਹੋਵੇ ਉਥੇ 35 ਕਿਲੋਮੀਟਰ ਤੱਕ ਕੋਈ ਹੋਰ ਮਾਰਕੀਟ ਕਮੇਟੀ ਨਾ ਹੋਵੇ ਪਰ ਇਥੇ 16 ਕਿਲੋਮੀਟਰ ਤੇ ਹੈ। ਤੀਜੀ ਸ਼ਰਤ ਇਹ ਹੈ ਕਿ ਨਵੀਂ ਮਾਰਕੀਟ ਕਮੇਟੀ ਵਿੱਚ ਘੱਟੋ-ਘੱਟ 30 ਪਿੰਡ ਹੋਣੇ ਚਾਹੀਦੇ ਹਨ ਪਰ ਇਸ ਵਿੱਚ ਕੇਵਲ 16 ਪਿੰਡ ਹੀ ਪੈਂਦੇ ਹਨ। ਇਹ ਵੀ ਸ਼ਰਤ ਇਹ ਮੰਡੀ ਪੂਰੀ ਨਹੀਂ ਕਰਦੀ। ਚੌਥੀ ਸ਼ਰਤ ਇਹ ਹੈ ਕਿ ਪਿਛਲੇ ਦੋ ਸਾਲਾਂ ਵਿੱਚ ਧਾਰਾ 10 ਅਧੀਨ ਲਾਇਸੰਸੀਆਂ ਦੀ ਗਿਣਤੀ ਘੱਟੋ-ਘੱਟ 50 ਹੋਣੀ ਚਾਹੀਦੀ ਹੈ ਪਰ ਇਸ ਵਿੱਚ ਹਾਲੇ 30 ਹਨ। ਇਹ ਵੀ ਸ਼ਰਤ ਇਹ ਮੰਡੀ ਪੂਰੀ ਨਹੀਂ ਕਰਦੀ। ਪੰਜਵੀਂ ਸ਼ਰਤ ਇਹ ਹੈ ਕਿ ਨਾਲ ਲੱਗਦੀਆਂ ਮਾਰਕੀਟ ਕਮੇਟੀਆਂ ਦੀਆਂ ਜਿਣਸਾਂ ਦੀ ਆਮਦਨੀ ਅਤੇ ਹੋਰ ਵਿੱਤੀ ਸਾਧਨਾਂ ਤੇ ਕੋਈ ਮਾੜਾ ਪ੍ਰਭਾਵ ਨਾ ਪੈਂਦਾ ਹੋਵੇ। ਇਸ ਦੇ ਬਣਨ ਨਾਲ ਤਲਵੰਡੀ ਸਾਬੋ ਦੀ ਮਾਰਕੀਟ ਕਮੇਟੀ ਦੀ ਆਮਦਨ ਅਤੇ ਹੋਰ ਵਿੱਤੀ ਸਾਧਨਾਂ 'ਤੇ ਮਾੜਾ ਪ੍ਰਭਾਵ ਪਵੇਗਾ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿੱਛੇ ਅੱਗ ਲੱਗੀ ਹੋਈ ਹੈ। ਸ਼ਾਰਟ ਸਰਕਟ ਹੋ ਰਿਹਾ ਹੈ। ਇਸ ਨੂੰ ਚੈਕ ਕਰਵਾ ਦਿਓ।

**ਮਾਨਯੋਗ ਸਪੀਕਰ :** ਧਿਆਨ ਨਾਲ ਦੇਖੋ। ਬਿਜਲੀ ਵਾਲਿਆਂ ਨੂੰ ਆਵਾਜ਼ ਮਾਰੋ ਕਿ ਕੀ ਹੋ ਰਿਹਾ ਹੈ ?

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਕਿੰਨੀ ਹਾਸੋਹੀਣੀ ਗੱਲ ਹੈ। ਮੰਤਰੀ ਸਾਹਿਬ ਨੂੰ ਜਿਸ ਤਰ੍ਹਾਂ ਮਹਿਕਮੇ ਵਾਲੇ ਜਵਾਬ ਦਿੰਦੇ ਹਨ, ਇਹ ਉਸੇ ਤਰ੍ਹਾਂ ਪੜ੍ਹ ਦਿੰਦੇ ਹਨ, ਸਪੀਕਰ ਸਾਹਿਬ, ਜੇ ਉਥੇ ਮਾਰਕੀਟ ਕਮੇਟੀ ਸਥਾਪਿਤ ਹੀ ਨਹੀਂ ਹੋਈ ਤੇ ਇਹ ਕਿੱਥੋਂ ਅੰਦਾਜ਼ਾ ਲਗਾ ਲੈਣਗੇ ਕਿ ਉਥੇ ਆਮਦਨ ਨਹੀਂ ਹੋਵੇਗੀ। ਜੇ ਉਥੇ ਮਾਰਕੀਟ ਕਮੇਟੀ ਸਥਾਪਿਤ ਹੋਵੇਗੀ ਤਾਂ ਹੀ ਉਥੇ ਹਾੜੀ-ਸਾਉਣੀ ਦੀਆਂ ਫਸਲਾਂ ਵਿਕਣ ਲਈ ਆਉਣਗੀਆਂ ਤੇ ਫਿਰ ਪਤਾ ਲੱਗੇਗਾ ਕਿ ਕਿੰਨੀ ਇਨਕਮ ਹੋਵੇਗੀ। ਇਨ੍ਹਾਂ ਦਾ ਇਹ ਅੰਦਾਜ਼ਾ ਵੀ ਗਲਤ ਹੈ ਕਿ ਉਥੇ ਲਾਇਸੰਸੀ ਨਹੀਂ ਹਨ..................

**ਮਾਨਯੋਗ ਸਪੀਕਰ :** ਐਗਜ਼ਾਸਟ ਫੈਨ ਚਲਾ ਦਿਓ।

**ਸਰਦਾਰ ਮੱਖਣ ਸਿੰਘ :** ਜਦੋਂ ਮਾਰਕੀਟ ਕਮੇਟੀ ਬਣ ਗਈ, ਲਾਇਸੰਸੀਆਂ ਦਾ ਤਾਂ ਹੀ ਪਤਾ ਲੱਗੇਗਾ। ਜਿੱਥੋਂ ਤੱਕ ਇਨ੍ਹਾਂ ਨੇ ਕਿਲੋਮੀਟਰ ਦੀ ਗੱਲ ਕੀਤੀ ਹੈ, ਰਾਮਾ ਮੰਡੀ ਤਲਵੰਡੀ ਤੋਂ 13 ਕਿਲੋਮੀਟਰ ਹੈ, ਉਥੇ ਕਿਵੇਂ ਬਣ ਗਈ। ਕੋਈ ਵੀ ਐਸੀ ਸ਼ਰਤ ਨਹੀਂ ਹੈ, ਜਿਸ ਕਰਕੇ ਇਨਕਾਰ ਕੀਤਾ ਜਾ ਸਕੇ। ਪਲੀਜ਼, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਉੱਥੇ ਮੰਡੀ ਬਣੀ ਨੂੰ 100 ਸਾਲ ਹੋ ਗਏ ਹਨ ਪਰ ਮਾਰਕੀਟ ਕਮੇਟੀ ਅਜੇ ਤੱਕ ਨਹੀਂ ਬਣੀ। ਉਸ ਨੂੰ ਸਥਾਪਤ ਕਰਨ ਵਾਸਤੇ ਇਹ ਹਾਂ ਕਹਿਣ, ਮੈਂ ਇਨ੍ਹਾਂ ਦਾ ਬਹੁਤ ਧੰਨਵਾਦੀ ਹੋਵਾਂਗਾ।

**ਖੇਤੀਬਾੜੀ ਮੰਤਰੀ :** ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਜਵਾਬ ਦੇਣ ਦੇ ਮੌਕੇ ਕੀ ਇਹ ਸੁੱਤੇ ਰਹੇ ਹਨ, ਇਨ੍ਹਾਂ ਨੂੰ ਪਤਾ ਨਹੀਂ ਲੱਗਿਆ ? ਜਿਹੜਾ ਇਹ ਕਹਿ ਰਹੇ ਹਨ ਕਿ ਉਥੇ 13 ਕਿਲੋਮੀਟਰ ਹੈ, 12 ਕਿਲੋਮੀਟਰ ਹੈ, ਮੈਂ ਤਾਂ ਇਹ

ਕਿਹਾ ਹੈ ਕਿ ਉਹ ਇਹ ਸ਼ਰਤ ਪੂਰੀ ਕਰਦੀ ਹੈ। ਤੁਸੀਂ ਉਦੋਂ ਸੁਣ ਨਹੀਂ ਸਕੇ। 16 ਕਿਲੋਮੀਟਰ ਦੀ ਇਹ ਸ਼ਰਤ ਹੈ ਅਤੇ ਇਸ ਵੇਲੇ ਤੁਹਾਡੀ ਇਹ ਸ਼ਰਤ ਪੂਰੀ ਕਰਦੀ ਹੈ ਪਰ ਤੁਸੀਂ ਇਸ ਦੇ ਦੁਆਲੇ ਹੀ ਘੁੰਮਦੇ ਰਹੇ ਹੋ। ਜਿਹੜੇ ਮਾਰਕੀਟ ਕਮੇਟੀ ਵਾਸਤੇ ਉਸ ਏਰੀਏ ਵਿੱਚ ਲਾਇਸੰਸੀ ਹਨ, ਉਹ 30 ਲਾਇਸੰਸ ਹੋਲਡਰ ਹਨ। ਅਸੀਂ ਪੂਰੀ ਤਸੱਲੀ ਨਾਲ ਜਵਾਬ ਬਣਾ ਕੇ ਦਿੱਤਾ ਹੈ। ਜੇਕਰ ਫਿਰ ਵੀ ਤੁਹਾਡੀ ਤਸੱਲੀ ਨਹੀਂ ਤਾਂ ਜਦੋਂ ਮਰਜ਼ੀ ਮੇਰੇ ਕੋਲ ਆ ਜਾਣਾ, ਮੈਂ ਪੂਰੀ ਦੀ ਪੂਰੀ ਤਸੱਲੀ ਕਰਕੇ ਭੇਜਾਂਗਾ। (ਹਾਸਾ)

**ਸਰਦਾਰ ਮੱਖਣ ਸਿੰਘ :** ਤਸੱਲੀ ਤਾਂ ਹੁੰਦੀ ਜੇ ਅੱਜ ਐਲਾਨ ਕਰਨ ਕਿ ਮਾਰਕੀਟ ਕਮੇਟੀ ਸਥਾਪਤ ਕਰ ਦੇਣਗੇ। ਇਹ ਨਹੀਂ ਹੋਣਾ ਚਾਹੀਦਾ ਕਿ ਆਪੋਜ਼ੀਸ਼ਨ ਵੱਲੋਂ ਗੱਲ ਆਈ ਹੈ, ਇਸ ਲਈ ਮੰਨਣੀ ਨਹੀਂ.............

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 458

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿੱਜੀ ਬੱਸ ਕੰਪਨੀਆਂ ਨੂੰ ਇਕੱਠਾ ਕਰਨਾ

*453. **ਸਰਦਾਰ ਜਸਬੀਰ ਸਿੰਘ ਖੰਗੂੜਾ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਮੌਜੂਦਾ ਸਰਕਾਰ ਦੇ ਹੋਂਦ ਵਿੱਚ ਆਉਣ ਤੋਂ ਬਾਅਦ, ਨਿੱਜੀ ਬੱਸ ਸੇਵਾਵਾਂ ਦੀ ਮਲਕੀਅਤ ਬਰੈਂਡਿੰਗ ਮੈਨੇਜਮੈਂਟ ਜਾਂ ਮਿਲ ਕੇ ਕੰਮ ਕਰ ਰਹੀਆਂ ਪਾਰਟੀਆਂ ਦੇ ਸਬੰਧ ਵਿੱਚ ਕੋਈ ਤਬਦੀਲੀ ਕਰਕੇ ਇਨ੍ਹਾਂ ਸੇਵਾਵਾਂ ਨੂੰ ਇਕੱਠਾ ਕੀਤਾ ਗਿਆ ਹੈ?

**ਮਾਸਟਰ ਮੋਹਨ ਲਾਲ :** ਨਹੀਂ ਜੀ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਸਟਰ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ** ਹਨ ਜਿਹੜਾ ਇਨ੍ਹਾਂ ਨੇ 'ਨੋ' ਕਿਹਾ ਹੈ। ਇਨ੍ਹਾਂ ਨੂੰ ਇਹ ਨਹੀਂ ਪਤਾ.......(ਵਿਘਨ), ਇਨ੍ਹਾਂ ਨੇ ਕਿਹਾ ਹੈ ਨਹੀਂ ਜੀ, ਜਿੰਨੀ ਇੰਡਸਟਰੀ ਦੀ ਕਨਸੋਲੀਡੇਸ਼ਨ ਪਿਛਲੇ ਸਮੇਂ ਵਿੱਚ ਹੋਈ ਹੈ, ਕਦੇ ਪੰਜਾਬ ਦੀ ਹਿਸਟਰੀ ਵਿੱਚ ਨਹੀਂ ਹੋਈ। ਇਨ੍ਹਾਂ ਨੂੰ ਇਹ ਨਹੀਂ ਪਤਾ........(ਵਿਘਨ)

**ਮਾਨਯੋਗ ਸਪੀਕਰ :** ਹਰ ਗੱਲ ਨੂੰ ਨਹੀਂ ਪਤਾ, ਨਹੀਂ ਪਤਾ ਕਿਉਂ ਕਰੀ ਜਾਂਦੇ ਹੋ। ਤੁਸੀਂ ਸਵਾਲ ਪੁੱਛੋ ਜਿਹੜਾ ਪੁੱਛਣਾ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਇਹ ਮੰਤਰੀ ਹਨ, ਇਨ੍ਹਾਂ ਦੀ ਡਿਊਟੀ ਬਣਦੀ ਹੈ। ਇਹ ਟਰਾਂਸਪੋਰਟ ਮੰਤਰੀ ਹਨ..............(ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੋ। ਡਿਊਟੀ ਕੀ ਬਣਦੀ ਹੈ, ਕੀ ਨਹੀਂ, ਇਹ ਨਾ ਦੱਸੋ। ਜਿਹੜਾ ਕੋਈ ਤੁਹਾਡਾ ਸਵਾਲ ਹੈ, ਜਿਸ ਦਾ ਤੁਸੀਂ ਜਵਾਬ ਲੈਣਾ ਚਾਹੁੰਦੇ ਹੋ, ਉਹ ਸਵਾਲ ਕਰੋ। ਡਿਊਟੀ ਦੀ ਗੱਲ ਉਹ ਆਪੇ ਕਰਨਗੇ।

---

** Expunged as ordered by the Chair.

**ਸਰਦਾਰ ਜਸਬੀਰ ਸਿੰਘ ਖੰਗੂੜਾ** : ਮੇਰਾ ਕੁਐਸਚਨ ਇਹ ਹੈ ਕਿ ਕੰਡਕਟਰਾਂ ਦੀ ਮੇਨ ਰੋਟੀ ਕੱਟੀ ਜਾ ਰਹੀ ਹੈ, ਇਨ੍ਹਾਂ ਨੂੰ ਇਹ ਨਹੀਂ ਪਤਾ ...........

**ਮਾਨਯੋਗ ਸਪੀਕਰ** : ਫਿਰ ਉਹੀ ਗੱਲ। ਉਹੀ ਗੱਲ ਮੁੜ-ਘਿੜ ਕੇ ਕਰੀ ਜਾਂਦੇ ਹੋ। ਤੁਹਾਡੀ ਸਾਰੀ ਰੇਪੀਟੀਸ਼ਨ ਹੈ। ਜੋ ਤੁਸੀਂ ਪੁੱਛਣਾ ਚਾਹੁੰਦੇ ਹੋ, ਉਹ ਗੱਲ ਪੁੱਛੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਮੈਂ ਬਰਨਾਲੇ ਤੋਂ ਬਠਿੰਡਾ ਜਾ ਰਿਹਾ ਸੀ। ਮੈਂ ਬੱਸਾਂ ਗਿਣੀਆਂ ਤਾਂ 12 ਬੱਸਾਂ ਆਰਬਿਟ ਦੀਆਂ ਆਈਆਂ ਸੀ। ਇਹ 12 ਬੱਸਾਂ ਸਨ, ਹੋਰ ਕੋਈ ਬੱਸ ਨਹੀਂ......................

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ , ਇਨ੍ਹਾਂ ਨੇ ਮੰਤਰੀ ਜੀ ਨੂੰ ** ਕਿਹਾ ਹੈ, ਇਹ ਐਕਸਪੰਜ ਹੋਣਾ ਚਾਹੀਦਾ ਹੈ।

**Mr. Speaker** : This is no point of order, please. ਖੰਗੂੜਾ ਜੀ, ਤੁਸੀਂ ਪੁੱਛਣਾ ਕੀ ਚਾਹੁੰਦੇ ਹੋ, ਮੈਨੂੰ ਤਾਂ ਸਮਝ ਨਹੀਂ ਆਈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਕੀ ਮੰਤਰੀ ਜੀ ਇਸ ਮਸਲੇ ਦੀ ਇਨਕੁਆਇਰੀ ਕਰਵਾਉਣਗੇ ਕਿ ਜਾਂ ਅਸੀਂ ਮਨਾਪਲੀ ਕਮਿਸ਼ਨ ਕੋਲ ਜਾਈਏ ?

**ਮਾਨਯੋਗ ਸਪੀਕਰ** : ਇਹ ਤਾਂ ਤੁਹਾਡੀ ਮਰਜ਼ੀ ਹੈ।

**ਮੰਤਰੀ** : ਸਪੀਕਰ ਸਾਹਿਬ, ਅਗਰ ਤੁਸੀਂ ਇਜ਼ਾਜ਼ਤ ਦਿਓ...........

**ਮਾਨਯੋਗ ਸਪੀਕਰ** : ਮੈਂ ਤੁਹਾਡਾ ਜਵਾਬ ਦੇਣ ਤੋਂ ਪਹਿਲਾਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ (ਸਰਦਾਰ ਜਸਬੀਰ ਸਿੰਘ ਖੰਗੂੜਾ ਵੱਲੋਂ ਵਿਘਨ) ਬੈਠੋ ਤੁਸੀਂ। ਗੱਲ ਸੁਣਨ ਦਾ ਯਤਨ ਕਰਿਆ ਕਰੋ, ਕਾਹਲੀ ਕਾਹਦੀ ਹੈ ? ਸਵਾਲ ਔਰ ਜਵਾਬ ਦਾ ਬੜਾ ਅਹਿਮ ਵਕਤ ਹੈ। ਇਸ ਦੇ ਇਸਤੇਮਾਲ ਦੀ ਲੋੜ ਹੁੰਦੀ ਹੈ ? ਇਸ ਵਿੱਚ ਕੋਈ ਸਕੀਮ ਦੀ ਗੱਲ ਕਰਨੀ ਹੁੰਦੀ ਹੈ, ਆਪਣੇ ਇਲਾਕੇ ਦੀ ਗੱਲ ਕਰਨੀ ਹੁੰਦੀ ਹੈ, ਪੰਜਾਬ ਦੇ ਹਿੱਤ ਦੀ ਗੱਲ ਕਰਨੀ ਹੁੰਦੀ ਹੈ। ਸਵਾਲ ਜਿਹੜਾ ਹੈ ਔਰ ਉਸ ਤੇ ਸਪਲੀਮੈਂਟਰੀ ਜਿਹੜੀ ਹੈ, ਉਸ ਦੀ ਰੈਲੇਵੈਂਸੀ ਚਾਹੀਦੀ ਹੈ। ਜਵਾਬ ਜਿਹੜਾ ਹੈ, ਮੈਂ ਮੰਤਰੀ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਕੰਪਲੀਟ, ਛੋਟਾ ਅਤੇ ਮੁਕੰਮਲ ਹੋਣਾ ਚਾਹੀਦਾ ਹੈ, ਇਸੇ ਤਰ੍ਹਾਂ ਦੀ ਬੇਨਤੀ ਇਨ੍ਹਾਂ ਨੂੰ (ਐਮ.ਐਲ.ਏਜ਼ ਨੂੰ) ਹੈ ਕਿ ਸਪਲੀਮੈਂਟਰੀ ਤਿਆਰ ਕਰਕੇ ਆਇਆ ਕਰੋ ਕਿ ਕੀ ਪੁੱਛਣਾ ਹੈ। ਭੰਬਲਭੂਸੇ ਵਿੱਚ ਆਪ ਵੀ ਪਈ ਜਾਂਦੇ ਹੋ ਅਤੇ ਦੂਜਿਆਂ ਨੂੰ ਵੀ ਭੰਬਲਭੂਸੇ ਵਿੱਚ ਪਾਈ ਜਾਂਦੇ ਹੋ। ਹਾਂ ਜੀ, ਮੰਤਰੀ ਜੀ।

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਅਗਰ ਤੁਸੀਂ ਮੈਨੂੰ ਇਜ਼ਾਜ਼ਤ ਦਿਓ ਤਾਂ ਮੈਂ ਮੈਂਬਰ ਸਾਹਿਬ ਵੱਲੋਂ ਦਿੱਤਾ ਹੋਇਆ ਜੋ ਸਵਾਲ ਸੀ ਉਹ ਪੜ੍ਹ ਕੇ ਸੁਣਾ ਦਿੰਦਾ ਹਾਂ Will the Transport Minister be pleased to state whether since the formation of this Government there has been any consolidation of the private sector bus services in the state by change of ownership, branding management or by party acting in the concert. ਇਸ ਦਾ ਜਵਾਬ ਮੈਂ ਨਹੀਂ ਜੀ ਦਿੱਤਾ ਹੈ। ਇਸ ਵਿੱਚ ਨਾ ਕੋਈ ** ਦੀ ਗੱਲ ਹੈ, ਜੋ ਸਵਾਲ ਕੀਤਾ ਹੈ ਉਸ ਦਾ ਰੈਲੇਵੈਂਟ ਜਵਾਬ ਦੇ ਦਿੱਤਾ ਹੈ।

---

** Expunged as ordered by the Chair.

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕੋਈ ਇਨਕੁਆਇਰੀ ਬਾਰੇ ਪੁੱਛਿਆ ਹੈ, ਉਹ ਦੱਸੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਮੈਂ ** ਨਹੀਂ ਕਿਹਾ, ਮੈਂ ** ਕਿਹਾ ਹੈ। ਸਪੀਕਰ ਸਾਹਿਬ, ਇਹ ਟਰਾਂਸਪੋਰਟ ਮੰਤਰੀ ਹਨ ਅਤੇ ਇਨ੍ਹਾਂ ਦੇ ਪੀਂ. ਆਰ. ਟੀ. ਸੀ. ਦੇ ਮੁਲਾਜ਼ਮਾਂ ਵੱਲੋਂ ਪ੍ਰੋਟੈਸਟ ਕੀਤਾ ਗਿਆ ਸੀ ਅਤੇ ਇਨ੍ਹਾਂ ਨੂੰ ਇੱਕ ਸਾਲ ਮੰਤਰੀ ਬਣਿਆ ਹੋਇਆਂ ਨੂੰ ਹੋ ਗਿਆ ਹੈ। ਪਰ ਇਨ੍ਹਾਂ ਨੂੰ ਅਜੇ ਤੱਕ ਇਹ ਨਹੀਂ ਪਤਾ ਕਿ ਪੰਜਾਬ ਦੇ ਵਿੱਚ ਕੰਸੋਲੀਡੇਸ਼ਨ ਹੋਈ ਹੈ ਜਾਂ ਨਹੀਂ, ਫਿਰ ਉਨ੍ਹਾਂ ਮੁਲਾਜ਼ਮਾਂ ਨੇ ਪ੍ਰੋਟੈਸਟ ਕਾਹਦੇ ਵਾਸਤੇ ਕੀਤਾ ਸੀ। ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਇੱਕ ਆਰਬਿਟ ਕੰਪਨੀ ਨੇ ਆਪਣਾ ਦਾਇਰਾ ਕਾਫੀ ਵਧਾ ਲਿਆ ਸੀ, ਪਰ ਇਹ ਸਬੰਧਤ ਮੰਤਰੀ ਹਨ ਅਤੇ ਜੇਕਰ ਇਹ ਮਸਲਾ ਹੱਲ ਨਹੀਂ ਕਰਨਗੇ...............

**ਮਾਨਯੋਗ ਸਪੀਕਰ** : ਤੁਸੀਂ ਹੱਲ ਕੀ ਕਰਵਾਉਣਾ ਚਾਹੁੰਦੇ ਹੋ ? ਤੁਸੀਂ ਤਾਂ ਵੇਗ ਜਿਹੀ ਗੱਲ ਲੈ ਕੇ ਤੁਰ ਪੈਂਦੇ ਹੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਇਹ ਇਸ ਦੀ ਇਨਕੁਆਇਰੀ ਕਰਵਾਉਣਗੇ ਜਾਂ ਨਹੀਂ ਜਾਂ ਫਿਰ ਅਸੀਂ ਦਿੱਲੀ ਜਾ ਕੇ ਮਨਾਪਲੀ ਕਮਿਸ਼ਨ ਕੋਲੋਂ ਇਨਕੁਆਰੀ ਕਰਵਾਈਏ।

**ਮਾਨਯੋਗ ਸਪੀਕਰ** : ਕਰਵਾ ਲਵੋ, ਕੋਈ ਡੱਕਦਾ ਹੈ ? ਮੰਤਰੀ ਜੀ ਦੋ ਲਫਜ਼ਾਂ ਦੇ ਵਿੱਚ ਜਵਾਬ ਦਿਓ।

**ਮੰਤਰੀ** : ਸਪੀਕਰ ਸਾਹਿਬ, ਬੱਸਾਂ ਦੇ ਸਟੇਟ ਕੈਰਿਜ ਪਰਮਿਟ ਮੋਟਰ ਗੱਡੀ ਐਕਟ 1978 ਦੀ ਧਾਰਾ 72 ਦੇ ਤਹਿਤ ਮਨਜ਼ੂਰ ਕੀਤੇ ਜਾਂਦੇ ਹਨ ਅਤੇ ਸਟੇਟ ਕੈਰਿਜ ਪਰਮਿਟਾਂ ਨੂੰ ਮੋਟਰ ਗੱਡੀ ਐਕਟ 1988 ਦੀ ਧਾਰਾ 82 ਅਤੇ ਮੋਟਰ ਗੱਡੀ ਰੂਲਜ 1998 ਦੇ ਮੁਤਾਬਿਕ ਅਪੀਲ ਕਰਨ ਦਾ ਉਪਬੰਧ ਹੈ.........

**ਮਾਨਯੋਗ ਸਪੀਕਰ** : ਜਿਹੜਾ ** ਸ਼ਬਦ ਹੈ। ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਮੰਤਰੀ** : ਜਿਸ ਅਨੁਸਾਰ ਕਾਰਵਾਈ ਕਰਦੇ ਹੋਏ ਰਿਜੀਨਲ ਟਰਾਂਸਪੋਰਟ ਅਥਾਰਿਟੀ ਪਰਮਿਟਾਂ ਨੂੰ ਤਬਦੀਲ ਕਰਨ ਦੀ ਪ੍ਰਵਾਨਗੀ ਦੇ ਸਕਦੀ ਹੈ। ਇਸ ਤੋਂ ਇਲਾਵਾ ਸਰਕਾਰ ਵੱਲੋਂ ਕੋਈ ਨੀਤੀਗਤ ਫੈਸਲਾ ਨਹੀਂ ਲਿਆ ਗਿਆ ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਜੋ ਸਵਾਲ ਕੀਤਾ ਸੀ ਉਸ ਦੇ ਸਬੰਧ ਵਿੱਚ ਮੰਤਰੀ ਜੀ ਨੇ ਜਵਾਬ 'ਨੋ ਸਰ' ਵਿੱਚ ਦਿੱਤਾ ਹੈ। ਉਨ੍ਹਾਂ ਨੇ ਸਪੈਸੇਫਿਕ ਤੌਰ ਤੇ ਇਹ ਪੁੱਛਿਆ ਹੈ ਕਿ ਪ੍ਰਾਈਵੇਟ ਸੈਕਟਰ ਦੀ ਕੰਸੋਲੀਡੇਸ਼ਨ ਕਰ ਰਹੇ ਹਨ ਜਾਂ ਨਹੀਂ। ਇਨ੍ਹਾਂ ਨੇ ਨਾ ਕੋਈ ਵੇਰਵਾ ਦਿੱਤਾ ਹੈ ਕਿ ਕਿੰਨੇ ਪ੍ਰਾਈਵੇਟ ਪੰਜਾਬ ਵਿੱਚ ਚਲ ਰਹੇ ਹਨ, ਕਿੰਨੀਆਂ ਬੱਸਾਂ ਪ੍ਰਾਈਵੇਟ ਚਲ ਰਹੀਆਂ ਹਨ ਅਤੇ ਕੌਣ ਇਨ੍ਹਾਂ ਨੂੰ ਕੰਪਲਾਇ ਕਰ ਰਿਹਾ ਹੈ, ਕੌਣ ਚਲਾ ਰਿਹਾ ਹੈ ਉਸ ਦਾ ਵੇਰਵਾ ਮੈਂਬਰ ਸਾਹਿਬ ਨੂੰ ਨਹੀਂ ਦਿੱਤਾ ਗਿਆ। ਸਪੀਕਰ ਸਾਹਿਬ, ਮੇਰੀ ਤੁਹਾਨੂੰ ਗੁਜ਼ਾਰਿਸ਼ ਹੈ ਕਿ ਇਸ ਦਾ ਵੇਰਵਾ ਦਿੱਤਾ ਜਾਵੇ ਨਹੀਂ ਤਾਂ ਇਸ ਸਵਾਲ ਨੂੰ ਪੋਸਟਪੋਨ ਕੀਤਾ ਜਾਵੇ। ਮੰਤਰੀ ਸਾਹਿਬ ਵੱਲੋਂ ਸਾਰੇ ਪ੍ਰਾਈਵੇਟ ਸੈਕਟਰ ਵਿੱਚ ਚਲ ਰਹੀਆਂ ਬੱਸਾਂ ਦੇ ਬਾਰੇ ਵੇਰਵਾ ਦੇਣਾ ਬਣਦਾ ਸੀ।

---

** Expunged as ordered by the Chair.

**ਮਾਨਯੋਗ ਸਪੀਕਰ :** ਤੁਹਾਡੇ ਸਵਾਲ ਦੇ ਵਿੱਚ ਵੀ ਗਿਣਤੀ ਦੀ ਕੋਈ ਗੱਲ ਤਾਂ ਆਈ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਵੱਲੋਂ ਇਸ ਤਰ੍ਹਾਂ ਨਹੀਂ ਕੀਤਾ ਗਿਆ, ਇਹ ਨਵੇਂ ਮੈਂਬਰ ਚੁਣ ਕੇ ਆਏ ਹਨ ਅਤੇ ਇੰਨਾ ਕੁ ਤਾਂ ਮੰਤਰੀ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਅਤੇ ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ। ਮੈਂਬਰ ਸਾਹਿਬ ਦੀ ਸੰਤੁਸ਼ਟੀ ਨਹੀਂ ਹੋਈ ਹੈ। ਮੈਂ ਬਤੌਰ ਪਾਰਟੀ ਦੇ ਤੁਹਾਨੂੰ ਗੁਜ਼ਾਰਿਸ਼ ਕਰ ਰਿਹਾ ਹਾਂ ਤੇ ਮੈਂਬਰ ਸਾਹਿਬ ਦੇ ਤਹਿਤ ਕਿ ਇਸ ਦਾ ਜਵਾਬ ਪੋਸਟਪੋਨ ਕਰਕੇ ਠੀਕ ਤਰੀਕੇ ਨਾਲ ਠੀਕ ਦਿੱਤਾ ਜਾਵੇ। ਪਲੀਜ਼।

**ਮਾਨਯੋਗ ਸਪੀਕਰ :** ਇਹ ਦੁਬਾਰਾ ਸਵਾਲ ਸਹੀ ਤਰੀਕੇ ਨਾਲ ਲੈ ਆਉਣ ਤਾਂ ਕਰ ਲਵਾਂਗੇ।

**ਸਰਦਾਰ ਰਣਦੀਪ ਸਿੰਘ ਨਾਭਾ :** ਠੀਕ ਹੈ, ਧੰਨਵਾਦ ਜੀ।

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਸਪਲੀਮੈਂਟਰੀ ਸਰ....................

**ਮਾਨਯੋਗ ਸਪੀਕਰ :** ਨਹੀਂ, ਜੇਕਰ ਸਵਾਲ ਹੀ ਖਤਮ ਕਰ ਦਿੱਤਾ ਹੈ ਤਾਂ ਫਿਰ ਸਪਲੀਮੈਂਟਰੀ ਨਹੀਂ ਹੋ ਸਕਦੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਸਵਾਲ ਕਰਨ ਵਾਲੇ ਨੇ ਆਪਣੇ ਤੌਰ ਤੇ ਬੜੀ ਸੱਟ ਮਾਰਨ ਦੀ ਗੱਲ ਕੀਤੀ ਹੈ ਅਤੇ ਅੱਗੇ ਜਵਾਬ ਦੇਣ ਵਾਲੇ ਨੇ ਉਸ ਤੋਂ ਜ਼ਿਆਦਾ ਕੀਤੀ ਹੈ। ਮੈਂ ਟਰਾਂਸਪੋਰਟ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਟਰਾਂਸਪੋਰਟ ਦੀ ਹਾਲਤ ਬਹੁਤ ਜ਼ਿਆਦਾ ਖਸਤਾ ਹੈ, ਉਸ ਦੀ ਕੀ ਵਜ੍ਹਾ ਹੈ.....................

**ਮਾਨਯੋਗ ਸਪੀਕਰ :** ਇਹ ਤੁਸੀਂ ਕਿਤੇ ਜ਼ੀਰੋ ਆਵਰ ਵਿੱਚ ਲੈ ਆਓ ਜਾਂ ਫਿਰ ਕਾਲ ਅਟੈਨਸ਼ਨ ਲੈ ਆਓ।

-----

## ਪਸ਼ੂ ਚਿਕਿਤਸਾ ਹਸਪਤਾਲ, ਬਟਾਲਾ ਵਿੱਚ ਅਮਲਾ ਲਗਾਉਣਾ

*512. **ਕੈਪਟਨ ਬਲਬੀਰ ਸਿੰਘ ਬਾਠ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਸ਼ੂ ਚਿਕਿਤਸਾ ਹਸਤਪਾਲ, ਬਟਾਲਾ ਵਿਖੇ ਉਪਲਬਧ ਬੁਨਿਆਦੀ ਢਾਂਚੇ ਦੇ ਵੇਰਵੇ ਕੀ ਹਨ ਅਤੇ ਉਸ ਵਿੱਚ ਲਗਾਏ ਗਏ ਅਮਲੇ ਦੇ ਵੇਰਵੇ ਕੀ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਪਸ਼ੂ ਹਸਪਤਾਲ, ਬਟਾਲਾ ਵਿਖੇ ਬੁਨਿਆਦੀ ਢਾਂਚੇ ਦਾ ਵੇਰਵਾ :—

(1) ਪਸ਼ੂ ਹਸਪਤਾਲ ਦੀ ਇਮਾਰਤ ਜ਼ਿਲ੍ਹਾ ਪ੍ਰੀਸ਼ਦ ਦੇ ਅਧੀਨ ਹੈ, ਜਿਹੜੀ ਕਿ ਠੀਕ ਹਾਲਤ ਵਿੱਚ ਨਹੀਂ ਹੈ ।

(2) ਲੈਬ ਦਾ ਸਮਾਨ ਅਤੇ ਵੈਕਸੀਨ ਇਸ ਹਸਪਤਾਲ ਵਿੱਚ ਉਪਲਬਧ ਹੈ ਅਤੇ ਮਨਸੂਈ ਗਰਭਦਾਨ ਦੀ ਸਹੂਲਤ ਵੀ ਮੌਜੂਦ ਹੈ ।

(3) ਫਰਨੀਚਰ ਲੋੜ ਅਨੁਸਾਰ ਉਪਲਬਧ ਹੈ ।

(4) ਪਾਣੀ ਦੀ ਸਹੂਲਤ ਲਈ ਹੈਂਡ ਪੰਪ ਹੈ ।

(5) ਪਸ਼ੂਆਂ ਦੇ ਇਲਾਜ ਲਈ ਸ਼ਿਕੰਜਾ ਵੀ ਲੱਗਾ ਹੋਇਆ ਹੈ ।

(ਅ) ਪਸ਼ੂ ਹਸਪਤਾਲ, ਬਟਾਲਾ ਵਿਖੇ ਨਿਯੁਕਤ ਸਟਾਫ ਦਾ ਵੇਰਵਾ :—

| | | | |
|---|---|---|---|
| (1) | ਸੀਨੀਅਰ ਵੈਟਰਨਰੀ ਅਫ਼ਸਰ | .. | ਇੱਕ |
| (2) | ਵੈਟਰਨਰੀ ਅਫ਼ਸਰ | .. | ਇੱਕ |
| (3) | ਖੇਤੀਬਾੜੀ ਵਿਕਾਸ ਅਫ਼ਸਰ | .. | ਇੱਕ |
| (4) | ਵੈਟਰਨਰੀ ਫਾਰਮਾਸਿਸਟ | .. | ਇੱਕ |
| (5) | ਜੂਨੀਅਰ ਫੀਲਡ ਇਨਵੈਸਟੀਗੇਟਰ | .. | ਇੱਕ |
| (6) | ਪੋਲਟਰੀ ਇੰਸਪੈਕਟਰ | .. | ਇੱਕ |
| (7) | ਲੇਬਾਰਟਰੀ ਸਹਾਇਕ | .. | ਇੱਕ |
| (8) | ਦਰਜਾਚਾਰ | .. | ਇੱਕ |

**ਕੈਪਟਨ ਬਲਬੀਰ ਸਿੰਘ ਬਾਠ :** ਸਪਲੀਮੈਂਟਰੀ, ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੇ ਪਸ਼ੂਆਂ ਦੇ ਹਸਪਤਾਲ ਹਨ, ਜਿੱਥੇ ਕਿ ਬੀਮਾਰ ਜਾਨਵਰਾਂ ਦਾ ਇਲਾਜ ਹੁੰਦਾ ਹੈ, ਕੀ ਮੰਤਰੀ ਜੀ ਕਦੇ ਉਥੇ ਗਏ ਹਨ ? ਉਸ ਦੀ ਹਾਲਤ ਵੇਖਣ ਵਾਲੀ ਹੈ। ਇਸ ਦੇ ਨਾਲ ਹੀ ਮੈਂ ਜਾਨਣਾ ਚਾਹੁੰਦਾ ਹਾਂ ਕਿ ਜਿਵੇਂ ਆਦਮੀਆਂ ਦੇ ਹਸਪਤਾਲਾਂ ਦਾ ਨਾਂ ਅਤੇ ਕੋਈ ਸਟੇਟਸ ਹੁੰਦਾ ਹੈ, ਜਿਵੇਂ ਕੋਈ ਮੈਡੀਕਲ ਕਾਲਜ ਵਗੈਰਾ ਹੁੰਦੇ ਹਨ । ਕਿਉਂਕਿ ਇਹ ਹਸਪਤਾਲ ਸਦੀਆਂ ਪੁਰਾਣਾ ਹੈ, ਕੀ ਇਹ ਇਸ ਹਸਪਤਾਲ ਦਾ ਕੋਈ ਅਜਿਹਾ ਸਟੇਟਸ ਰੱਖਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਪੁੱਛਿਆ ਹੈ ਇਹ ਬਹੁਤ ਵਧੀਆ ਸਵਾਲ ਪੁੱਛਿਆ ਹੈ। ਇਹ ਜਿਹੜਾ ਬਟਾਲਾ ਦਾ ਹਸਪਤਾਲ ਹੈ ਇਸ ਦਾ ਨਿਰਮਾਣ 1914 ਵਿੱਚ ਹੋਇਆ ਸੀ ਅਤੇ ਇਸ ਦੀ 4 ਕਨਾਲ ਜਗ੍ਹਾ ਹੈ। ਮੈਂ ਮੈਂਬਰ ਸਾਹਿਬ ਨੂੰ ਖੁਸ਼ਖਬਰੀ ਸੁਨਾਉਣਾ ਚਾਹੁੰਦਾ ਹਾਂ ਕਿ ਜਦੋਂ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜੀ ਆਏ ਹਨ ਇਨ੍ਹਾਂ ਨੇ ਇਸ ਪਾਸੇ ਵੱਲ ਧਿਆਨ ਦਿੱਤਾ ਅਤੇ 30 ਕਰੋੜ ਰੁਪਏ ਦੀ ਨਾਬਾਰਡ ਤੋਂ ਤਜਵੀਜ਼ ਪਾਸ ਹੋ ਗਈ ਹੈ। ਇਨ੍ਹਾਂ ਨਾਲ 19 ਹੋਰ ਹਸਪਤਾਲਾਂ ਜਿਹੜੇ ਇੰਪਾਰਟੈਂਟ ਹਨ ਉਨ੍ਹਾਂ ਦਾ ਕੰਮ ਵੀ ਕੀਤਾ ਜਾਵੇਗਾ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ ਮੇਰਾ ਸਵਾਲ ਜੋ ਹੈ...........

**ਮਾਨਯੋਗ ਸਪੀਕਰ :** ਸੁਣਨ ਦਾ ਹੌਸਲਾ ਰੱਖੋ । ਉਹ ਜਵਾਬ ਦੇ ਰਹੇ ਹਨ।

**ਮੰਤਰੀ :** ਜਿਹੜਾ ਇਨ੍ਹਾਂ ਨੇ ਬਟਾਲਾ ਦੇ ਹਸਪਤਾਲ ਦਾ ਪੁੱਛਿਆ ਹੈ ਉਸ ਦੀ ਬਿਲਡਿੰਗ ਖਸਤਾ ਹਾਲਤ ਵਿੱਚ ਹੈ। ਇਹ ਹਸਪਤਾਲ ਵੀ ਉਸ ਵਿੱਚ ਪਾਇਆ ਹੈ। ਇਸ ਹਸਪਤਾਲ ਨੂੰ ਬਹੁਤ ਵਧੀਆ ਬਣਾ ਕੇ ਦੇਵਾਂਗੇ। ਜੋ ਵੀ ਗੱਲਾਂ ਚਾਹੀਦੀਆਂ ਹਨ ਉਹ ਸਾਰੀਆਂ ਪੂਰੀਆਂ ਹੋ ਜਾਣਗੀਆਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਬਟਾਲੇ ਦਾ ਹਸਪਤਾਲ ਜਿਹੜਾ ਹੈ, ਮੈਂ ਉਸ ਬਾਰੇ ਕਹਾਂਗਾ ਕਿ ਮੰਤਰੀ ਜੀ ਨੇ ਉਸ ਨੂੰ ਨਹੀਂ ਵੇਖਿਆ ਹੋਵੇਗਾ। ਉਸ ਦੀ ਹਾਲਤ ਬਹੁਤ ਖ਼ਸਤਾ ਹੈ। ਉਥੇ ਡੰਗਰ ਕੀ, ਬੰਦਾ ਵੜਨ ਦੀ ਵੀ ਪੁਜ਼ੀਸ਼ਨ ਨਹੀਂ ਹੈ। ਇਹ ਹਸਪਤਾਲ ਬੱਸ ਅੱਡੇ ਦੇ ਨੇੜੇ ਹੈ। 1914 ਵਿੱਚ ਇਹ ਹਸਪਤਾਲ ਬਣਿਆ ਸੀ । ਉਦੋਂ ਤੋਂ ਲੈ ਕੇ ਹੁਣ ਤੱਕ ਪੰਜਾਬ ਦੀ ਕਿਸੇ ਵੀ ਸਰਕਾਰ ਨੇ ਉਸ ਦੀ ਅੱਪਗਰੇਡਸ਼ਨ ਲਈ ਕੁਝ ਨਹੀਂ ਕੀਤਾ। ਉੱਥੇ ਕਿੰਨੇ ਡਾਕਟਰ ਵੀ ਕੰਮ ਕਰਦੇ ਹਨ ਪਰ ਉਹ ਉੱਥੇ ਬਹਿ ਨਹੀਂ ਸਕਦੇ, ਕੁਝ ਕਰ ਨਹੀਂ ਸਕਦੇ। ਕੀ ਇਹ ਇਨ੍ਹਾਂ ਦੇ ਵਿਚਾਰ ਅਧੀਨ ਹੈ ਕਿ ਉਥੋਂ ਹਸਪਤਾਲ ਨੂੰ ਸ਼ਿਫਟ ਕਰਨਗੇ ਤਾਂ ਕਿ ਇਹ ਹਸਪਤਾਲ ਮਾਲ ਮੰਡੀ ਵਿੱਚ ਚਲਾ ਜਾਵੇ, ਉੱਥੇ ਵੱਡਾ ਹਸਪਤਾਲ ਬਣਾ ਕੇ ਲੋਕਾਂ ਨੂੰ ਸਹੂਲਤ ਦਿੱਤੀ ਜਾਵੇ ਤਾਂ ਕਿ ਆਪਣੇ ਡੰਗਰਾਂ ਨੂੰ ਖੁੱਲ੍ਹੀ ਜਗ੍ਹਾ ਵਿੱਚ ਦਿਖਾ ਸਕਣ।

**ਮੰਤਰੀ :** ਸਪੀਕਰ ਸਾਹਿਬ, ਬਾਹਰ ਜਾਣ ਦੀ ਲੋੜ ਨਹੀਂ । ਮੈਂਬਰ ਸਾਹਿਬ ਨੇ ਸ਼ਾਇਦ ਸੁਣਿਆ ਨਹੀਂ ਕਿ ਨਾਬਾਰਡ ਵਿੱਚ ਇਹ ਤਜਵੀਜ਼ ਪਾਸ ਹੋ ਗਈ ਹੈ। ਇਨ੍ਹਾਂ ਹਸਪਤਾਲਾਂ ਨੂੰ ਬਣਾਉਣ ਲਈ 30 ਕਰੋੜ ਦੀ ਤਜਵੀਜ਼ ਪਾਸ ਹੋ ਗਈ ਹੈ। ਜਲਦੀ ਹੀ ਇਹ ਪੈਸਾ ਅਲਾਟ ਹੋ ਜਾਣਾ ਹੈ। ਮਹੀਨੇ ਜਾਂ 5-6 ਮਹੀਨੇ ਦੀ ਗੱਲ ਹੈ। ਅਸੀਂ ਪਹਿਲ ਦੇ ਆਧਾਰ ਤੇ ਬਟਾਲੇ ਦਾ ਹਸਪਤਾਲ ਠੀਕ ਕਰਾਂਗੇ। ਮੈਂ ਕਿਤੇ ਉੱਤੋਂ ਨਹੀਂ ਡਿੱਗਿਆ, ਮੈਂ ਵੀ ਗਰੀਬ ਪਰਿਵਾਰ ਵਿੱਚੋਂ ਹਾਂ। ਮੈਨੂੰ ਇਨ੍ਹਾਂ ਚੀਜ਼ਾਂ ਦਾ ਪਤਾ ਹੈ। ਮੈਨੂੰ ਪਤਾ ਹੈ ਕਿ ਉੱਥੇ ਮੁਲਾਜ਼ਮ ਪੂਰੇ ਹਨ। ਬਿਲਡਿੰਗ ਅਸੀਂ ਬਣਾ ਕੇ ਦੇਵਾਂਗੇ ਅਤੇ ਮੈਂਬਰ ਸਾਹਿਬ ਨੂੰ ਕੋਈ ਸ਼ਿਕਾਇਤ ਨਹੀਂ ਹੋਵੇਗੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਜੋ ਮੰਤਰੀ ਜੀ ਕਹਿੰਦੇ ਹਨ ਕਿ ਉੱਥੇ ਮੁਲਾਜ਼ਮ ਪੂਰੇ ਹਨ। ਮੈਂ ਇਹ ਨਹੀਂ ਪੁੱਛਿਆ, ਮੈਂ ਪੁੱਛਿਆ ਹੈ ਕਿ ਦੱਸ ਦੇਣ ਕਿ ਕਦੇ ਉਥੇ ਆ ਕੇ ਕਿਸੇ ਨੇ ਡੰਗਰ ਦਾ ਇਲਾਜ ਕਰਵਾਇਆ ਹੈ ? ਡੰਗਰਾਂ ਦੇ ਵੜਨ ਦੀ ਉੱਥੇ ਥਾਂ ਨਹੀਂ ਹੈ। ਇਹ ਕਹਿੰਦੇ ਹਨ ਕਿ ਉਸ ਨੂੰ ਅਪਗ੍ਰੇਡ ਕਰ ਦਿੱਤਾ ਜਾਵੇਗਾ। ਪਰ ਥਾਂ ਤਾਂ ਉਥੇ ਹੈ ਨਹੀਂ, ਬਿਲਡਿੰਗ ਹੈ ਨਹੀਂ ਜਿਥੇ ਸਟਾਫ ਬੈਠ ਸਕੇ। ਸਾਰੀ ਬਿਲਡਿੰਗ ਟੁੱਟੀ ਹੋਈ ਹੈ। ਮੈਂ ਉਥੋਂ ਦਿਹਾੜੀ ਵਿੱਚ ਸੌ ਵਾਰੀ ਲੰਘਦਾ ਹਾਂ।

**ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜਿਹੜਾ ਅਸੀਂ ਐਸਟੀਮੇਟ ਲਗਾਇਆ ਹੈ, ਉਸ ਦੀ ਲਾਗਤ ਤਕਰੀਬਨ................

**ਮਾਨਯੋਗ ਸਪੀਕਰ :** ਮੁੜੀ-ਮੁੜੀ ਰੈਪੀਟੀਸ਼ਨ ਜਵਾਬ ਦੇਣ ਦੀ ਲੋੜ ਨਹੀਂ ਹੈ। ਬੈਠੋ ਜੀ, ਪਲੀਜ਼।

**ਕੈਪਟਨ ਬਲਬੀਰ ਸਿੰਘ ਬਾਠ :** ਮਾਨਯੋਗ ਸਪੀਕਰ ਸਾਹਿਬ, ਤੁਸੀਂ ਵੀ ਸ਼ਾਇਦ ਉੱਥੇ ਰਹਿੰਦੇ ਰਹੇ ਹੋਵੋਗੇ ਅਤੇ ਜਾਣਦੇ ਹੋਵੋਗੇ। ਇਹ ਥਾਂ ਜ਼ਿਲ੍ਹਾ ਪ੍ਰੀਸ਼ਦ ਦੀ ਹੈ, ਉੱਥੇ ਇਹ ਵੈਟਰਨਰੀ ਹਸਪਤਾਲ ਬਣਨਾ ਨਹੀਂ ਚਾਹੀਦਾ ਸੀ। ਇਸ ਹਸਪਤਾਲ ਦੇ ਲਈ ਕੋਈ ਹੋਰ ਸਾਈਟ ਦੇ ਦੇਣੀ ਚਾਹੀਦੀ ਹੈ। ਇਹ ਹਸਪਤਾਲ ਬਾਹਰ ਜਾਣਾ ਚਾਹੀਦਾ ਹੈ। ਉੱਥੇ ਨਹੀਂ ਰਹਿਣਾ ਚਾਹੀਦਾ। ਇਹ ਉਸ ਦੇ ਲਈ ਬਿਲਡਿੰਗ ਬਣਾ ਦੇਣ। ਦੱਸ ਦੇਣ ਕਿ ਕਦੋਂ ਤੱਕ ਬਿਲਡਿੰਗ ਬਣ ਜਾਵੇਗੀ, ਭਰੋਸਾ ਦੇ ਦੇਣ।

**ਮੰਤਰੀ** : ਮੈਂਬਰ ਸਾਹਿਬ, ਜਿਸ ਬਿਲਡਿੰਗ ਬਾਰੇ ਦੱਸ ਰਹੇ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਇਨ੍ਹਾਂ ਨਾਲੋਂ ਵੀ ਕਾਹਲੇ ਹਾਂ। ਵਾਕਿਆ ਹੀ ਉੱਥੇ ਹਾਲਤ ਮਾੜੀ ਹੈ। ਤਕਰੀਬਨ 40 ਲੱਖ ਰੁਪਿਆ ਇਸ ਤੇ ਲੱਗਣਾ ਹੈ ਔਰ ਥੋੜ੍ਹੇ ਹੀ ਸਮੇਂ ਵਿੱਚ ਪੈਸਾ ਆ ਜਾਵੇਗਾ। ਐਸਟੀਮੇਟ ਲੱਗ ਚੁੱਕਾ ਹੈ। ਸਾਡੀ ਪੀ.ਡਬਲਿਊ. ਡੀ. ਦੇ ਨਾਲ ਗੱਲ .........

**ਮਾਨਯੋਗ ਸਪੀਕਰ** : ਸਵਾਲ ਉਨ੍ਹਾਂ ਦਾ ਜੋ ਹੈ, ਉਹ ਸੁਣੋ, ਪਲੀਜ਼। ਉਨ੍ਹਾਂ ਦਾ ਸਵਾਲ ਸੀ ਕਿ ਇਹ ਜਿਹੜਾ ਹਸਪਤਾਲ ਹੈ, ਇਹ ਅੱਡੇ ਦੇ ਵਿੱਚ ਪੈਂਦਾ ਹੈ। ਇਹ ਉੱਥੇ ਬਣਨ ਦੀ ਬਜਾਏ ਜ਼ਿਲ੍ਹਾ ਪ੍ਰੀਸ਼ਦ ਦੀ ਬਾਹਰ ਥਾਂ ਹੈ, ਮਾਲ ਮੰਡੀ ਦੇ ਵਿੱਚ ਥਾਂ ਖਾਲੀ ਹੈ, ਇਹ ਉੱਥੇ ਸ਼ਿਫਟ ਕਰ ਦਿੱਤਾ ਜਾਣਾ ਚਾਹੀਦਾ ਹੈ, ਕਿਉਂਕਿ ਮੈਨੂੰ ਵੀ ਇਸ ਗੱਲ ਦਾ, ਇਸ ਮਾਮਲੇ ਦਾ ਪਤਾ ਹੈ। ਇਸ ਦੇ ਬਾਰੇ ਦੱਸੋ ਜੀ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਦੇ ਵਿੱਚ ਇਹ ਮੰਗ ਨਹੀਂ ਕੀਤੀ ਕਿ ਇਹ ਹਸਪਤਾਲ ਬਾਹਰ ਸ਼ਿਫਟ ਕਰ ਦਿੱਤਾ ਜਾਵੇ। ਜੇ ਇਹ ਪਹਿਲਾਂ ਸਵਾਲ ਦੇ ਵਿੱਚ ਇਹ ਗੱਲ ਕਹਿ ਦਿੰਦੇ ਤਾਂ ਜਵਾਬ ਵੀ ਆ ਜਾਣਾ ਸੀ। ਹੁਣ ਅਸੀਂ ਇਸ ਤੇ ਵਿਚਾਰ ਕਰ ਲਵਾਂਗੇ ਅਤੇ ਜੇ ਸੂਏਟੇਬਲ ਹੋਇਆ .............

**ਮਾਨਯੋਗ ਸਪੀਕਰ** : ਇਸ ਸਬੰਧੀ ਤੁਸੀਂ ਪੰਚਾਇਤੀ ਰਾਜ, ਰੂਰਲ ਡਿਵੈਲਪਮੈਂਟ ਵਿਭਾਗ ਨਾਲ ਗੱਲ ਕਰ ਲੈਣਾ ਜੀ। ਬੈਠੋ ਜੀ, ਪਲੀਜ਼।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਸੇ ਇਨਫਰਾਸਟਰੱਕਚਰ ਦੇ ਨਾਲ ਸਬੰਧਤ ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਕੁਝ ਸਾਲ ਪਹਿਲਾਂ ਗੁਰੂ ਅੰਗਦ ਦੇਵ ਜੀ ਦੇ ਨਾਂ ਤੇ ਵੈਟਰਨਰੀ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਗਈ ਸੀ। ਕੀ ਇਸ ਦੇ ਤਹਿਤ ਕੋਈ ਨਵੇਂ ਕਾਲਜ ਪ੍ਰਾਈਵੇਟ ਸੈਕਟਰ ਦੇ ਵਿੱਚ ਜਾਂ ਦੂਜੇ ਖੋਲ੍ਹਣ ਦੀ ਸੰਭਾਵਨਾ ਹੈ, ਜਾਂ ਕੋਈ ਇਸ ਤਰ੍ਹਾਂ ਦੀ ਸਕੀਮ ਬਣਾ ਰਹੇ ਹਨ ?

**ਮਾਨਯੋਗ ਸਪੀਕਰ** : ਕੀ ਇਸ ਦਾ ਸਵਾਲ ਦੇ ਨਾਲ ਕੋਈ ਤਾਅਲੁੱਕ ਹੈ ?

**ਰਾਣਾ ਗੁਰਮੀਤ ਸਿੰਘ ਸੋਢੀ** : ਹਾਂ ਜੀ, ਬਿਲਕੁੱਲ ਤਾਅਲੁੱਕ ਹੈ ਜੀ। ਇਸ ਨਾਲ ਸਬੰਧਤ ਗੱਲ ਹੀ ਕਰ ਰਿਹਾ ਹਾਂ ਜੀ।

**ਮਾਨਯੋਗ ਸਪੀਕਰ** : ਇਸ ਦੇ ਨਾਲ ਇਹ ਸਬੰਧਤ ਨਹੀਂ ਹੈ। ਇਸ ਦੇ ਵਾਸਤੇ ਤੁਸੀਂ ਕੋਈ ਸੈਪਰੇਟ ਸਵਾਲ ਕਰ ਦੇਣਾ ਜੀ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਉੱਥੇ ਇਨਫਰਾਸਟਰੱਕਚਰ ਦੀ ਘਾਟ ਹੈ ਜੀ। ਡਾਕਟਰਾਂ ਦੀ ਘਾਟ ਹੈ..............

**ਮਾਨਯੋਗ ਸਪੀਕਰ** : ਅਗਲਾ ਸਵਾਲ ।

———

## ਦੇਸੂ ਮਾਜਰਾ-ਖਰੜ ਬਾਈ ਪਾਸ ਦੀ ਉਸਾਰੀ

***469. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦੇਸੂ ਮਾਜਰਾ-ਖਾਨਪੁਰ-ਖਰੜ ਬਾਈ ਪਾਸ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੰਤਰੀ ਸਾਹਿਬ ਜੀ ਨੇ ਕਹਿ ਦਿੱਤਾ ਕਿ ਸਾਡੀ ਕੋਈ ਤਜਵੀਜ਼ ਨਹੀਂ ਹੈ। ਪਰ ਉੱਥੇ ਪਿਛਲੇ ਦੋ ਸਾਲ ਦਾ ਰਿਕਾਰਡ ਕੱਢ ਕੇ ਵੇਖ ਲਵੋ ਕਿ ਕਿੰਨੀਆਂ ਮੌਤਾਂ ਹੋ ਚੁੱਕੀਆਂ ਹਨ। ਇੰਨੀਆਂ ਜ਼ਿਆਦਾ ਮੌਤਾਂ ਹੋਰ ਕਿਤੇ ਵੀ ਨਹੀਂ ਹੋਈਆਂ ਹੋਣਗੀਆਂ, ਜਿੰਨੀਆਂ ਇਥੇ ਦੇਸੂ ਮਾਜਰੇ ਤੋਂ ਲੈ ਕੇ ਖਾਨਪੁਰ ਤੱਕ ਹੋਈਆਂ ਹਨ। ਜੇ ਸਰਕਾਰ ਨੇ ਉਥੇ ਬਾਈਪਾਸ ਨਹੀਂ ਬਣਾਉਣਾ ਤਾਂ ਕਮ-ਸੇ-ਕਮ ਇਸ ਨੂੰ ਵੰਨ-ਵੇਅ ਹੀ ਕਰ ਦੇਣ। ਸਾਰੇ ਪੰਜਾਬ ਦਾ ਟ੍ਰੈਫਿਕ ਉੱਥੋਂ ਦੀ ਲੰਘਦਾ ਹੈ। ਸਾਰੇ ਮੰਤਰੀ ਤਕਰੀਬਨ ਉਥੋਂ ਹੀ ਲੰਘਦੇ ਹਨ। ਬਹੁਤ ਹੀ ਕੀਮਤੀ ਜਾਨਾਂ ਇਸ ਰੋਡ ਤੇ ਚਲੀਆਂ ਗਈਆਂ ਹਨ। ਇਸ ਲਈ ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਤੇ ਜ਼ਰੂਰ ਗੌਰ ਕਰਨ। ਚਾਹੇ ਇਸ ਨੂੰ ਵੰਨ-ਵੇਅ ਕਰਨ ਜਾਂ ਬਾਈਪਾਸ ਬਣਾ ਦੇਣ।

**ਮਾਨਯੋਗ ਸਪੀਕਰ :** ਸ਼ਾਇਦ ਇਹ ਗੱਲ ਪਿਛਲੇ ਸੈਸ਼ਨ ਦੇ ਵਿੱਚ ਵੀ ਆ ਚੁੱਕੀ ਹੈ ?

**ਕੁਝ ਆਵਾਜ਼ਾਂ :** ਨਹੀਂ ਜੀ, ਪਹਿਲਾਂ ਨਹੀਂ ਆਈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਗੱਲ ਇਹ ਉਸ ਸੜਕ ਦੇ ਬਾਰੇ ਕਰ ਰਹੇ ਹਨ, ਇਹ ਬਿਲਕੁਲ ਠੀਕ ਹੈ ਜੀ। ਪਿਛਲੇ ਸਮੇਂ ਵਿੱਚ ਉਥੇ ਕਾਫੀ ਐਕਸੀਡੈਂਟ ਹੋਏ ਹਨ। ਇਸ ਲਈ ਪਰਪੋਜ਼ਲ ਜਿਹੜੀ ਅਗਲੇ ਸਾਲ ਲਈ ਐਨੂਅਲ ਪਲਾਨ ਦੀ ਭੇਜੀ ਹੈ, ਉਸ ਦੇ ਵਿੱਚ ਦੇਸੂ ਮਾਜਰੇ ਤੋਂ ਲੈ ਕੇ ਖਰੜ ਤੱਕ ਦੀ ਫੋਰ ਲੇਨਿੰਗ ਦੀ ਗੱਲ ਪਾਈ ਹੈ। ਸਾਨੂੰ ਪੂਰੀ ਆਸ ਹੈ ਕਿ ਅਗਲੇ ਸਾਲ ਇਹ ਅਪਰੂਵਲ ਹੋ ਕੇ ਕੰਮ ਕੰਪਲੀਟ ਹੋ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਤਾਂ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਹੋ ਜਾਵੇਗਾ ? ਇਸ ਨੂੰ ਡੇਟ ਬਾਊਂਡ ਕਰ ਦੇਣ ਕਿਉਂਕਿ ਉਥੇ ਬੜਾ ਬੁਰਾ ਹਾਲ ਹੈ। ਲੋਕ ਤਰਾਹ-ਤਰਾਹ ਕਰ ਰਹੇ ਹਨ। ਕਈ ਘਰਾਂ ਦੇ ਇਕੱਲੇ-ਇਕੱਲੇ ਬੱਚੇ ਵੀ ਇਸ ਰੋਡ ਤੇ ਮਰ ਚੁੱਕੇ ਹਨ। ਇੰਨੀਆਂ ਜਾਨਾਂ ਜਾ ਚੁੱਕੀਆਂ ਹਨ ।

**ਮੰਤਰੀ :** ਅਸੀਂ ਆਪਣੀ ਪਰਪੋਜ਼ਲ ਉੱਥੇ ਭੇਜ ਦਿੱਤੀ ਹੈ । ਇਸ ਦੀ ਅਪਰੂਵਲ ਗੌਰਮਿੰਟ ਆਫ ਇੰਡੀਆ ਨੇ ਦੇਣੀ ਹੈ। ਜਦੋਂ ਅਪਰੂਵਲ ਦੇ ਦੇਣਗੇ ਤਾਂ ਅਸੀਂ ਨਾਲ ਦੀ ਨਾਲ ਬਣਾ ਦੇਵਾਂਗੇ। ਅਸੀਂ ਆਪਣੇ ਵੱਲੋਂ ਐਨੂਅਲ ਪਲਾਨ ਦੇ ਵਿੱਚ ਇਹ ਪਾ ਕੇ ਭੇਜ ਦਿੱਤੀ ਹੈ ਜੀ ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਡੇਟ ਬਾਊਂਡ ਕਰ ਦੇਣ। ਇਹ ਬੜੀ ਜ਼ਰੂਰੀ ਗੱਲ ਹੈ ਜੀ।

**ਮਾਨਯੋਗ ਸਪੀਕਰ** : ਅਪਰੂਵਲ ਲਈ ਸੜਕ ਗੌਰਮਿੰਟ ਆਫ ਇੰਡੀਆ ਕੋਲ ਭੇਜੀ ਹੋਈ ਹੈ । ਅਪਰੂਵਲ ਆਉਣ ਤੇ ਹੀ ਕੋਈ ਗੱਲ ਹੋ ਸਕਦੀ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਮੇਰੀ ਸੈਕਿੰਡ ਸਪਲੀਮੈਂਟਰੀ ਇਹ ਹੈ ਕਿ ਜਿੰਨੀ ਦੇਰ ਤੱਕ ਹੋਰ ਕੁਝ ਨਹੀਂ ਹੋ ਸਕਦਾ ਤਾਂ ਉਨੀ ਦੇਰ ਤੱਕ ਇਸ ਸੜਕ ਨੂੰ ਵਨ-ਵੇਅ ਹੀ ਕਰ ਦੇਣ ਜੀ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਜੀ.........

**ਮਾਨਯੋਗ ਸਪੀਕਰ** : ਜਵਾਬ ਤਾਂ ਉਹ ਦੇਣਗੇ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਸਪੀਕਰ ਸਾਹਿਬ, ਪਿਛਲੀ ਵਾਰ ਜਦੋਂ ਸਾਡੀ ਗੌਰਮਿੰਟ ਸੀ, ਉਦੋਂ ਪੀ.ਆਈ.ਡੀ.ਬੀ. ਦੇ ਵੱਲੋਂ ਫਾਇਨਾਂਸ ਡਿਪਾਰਟਮੈਂਟ ਦੇ ਵੱਲੋਂ ਅਸੀਂ ਅਪਰੂਵਲ ਦਿੱਤੀ ਸੀ ਕਿ ਮੁਹਾਲੀ ਤੋਂ ਖਾਨਪੁਰ ਬ੍ਰਿਜ ਤੱਕ ਫੋਰ ਲੇਨਿੰਗ ਹੋਵੇਗੀ ਔਰ ਉਸ ਲਈ ਪੈਸੇ ਜਾਰੀ ਕਰਕੇ ਕੰਮ ਸ਼ੁਰੂ ਕਰਵਾ ਦਿੱਤਾ........ (ਵਿਘਨ)

**ਇੱਕ ਆਵਾਜ਼** : ਇਹ ਮਹਿਕਮਾ ਇਨ੍ਹਾਂ ਦਾ ਨਹੀਂ।

**ਮਾਨਯੋਗ ਸਪੀਕਰ** : ਸੁਣ ਤਾਂ ਲਓ, ਗੱਲ ਸੁਣ ਲਓ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਕੋਈ ਵੀ ਮੰਤਰੀ ਜਵਾਬ ਦੇ ਸਕਦਾ ਹੈ। ਇਸ ਤੇ, ਸਪੀਕਰ ਸਾਹਿਬ, ਇਹ ਸੀ ਕਿ ਕੰਮ ਸ਼ੁਰੂ ਹੋ ਗਿਆ ਜਿਹੜਾ ਬਲੌਂਗੀ ਵਾਲਾ ਪੁਲ, ਉਹ ਵੀ ਬਣਨਾ ਸ਼ੁਰੂ ਹੋ ਗਿਆ ਸੀ। ਲੇਕਿਨ ਇਨ੍ਹਾਂ ਦੀ ਸਰਕਾਰ ਆਈ, ਕਾਂਗਰਸ ਗੌਰਮਿੰਟ ਆਈ, ਇਨ੍ਹਾਂ ਨੇ ਉਸ ਪ੍ਰਾਜੈਕਟ ਨੂੰ ਬੰਦ ਕਰਕੇ ਦੇਸੂ ਮਾਜਰੇ ਤੱਕ ਫੋਰਲੇਨਿੰਗ ਖਤਮ ਕਰ ਦਿੱਤੀ। ਇਹ ਇਨ੍ਹਾਂ ਦੀ ਕਾਂਗਰਸ ਸਰਕਾਰ ਦਾ ਹੀ ਡਿਸੀਜ਼ਨ ਹੈ ਜਿਹੜਾ ਅੱਜ ਇਹ ਸਵਾਲ ਉਠਾ ਰਹੇ ਹਨ।

**ਮਾਨਯੋਗ ਸਪੀਕਰ** : ਚਲੋ ਅਪਰੂਵਲ ਤੇ ਗਈ ਹੈ, ਨੈਕਸਟ ਕੁਐਸਚਨ।

**ਲੋਕ ਨਿਰਮਾਣ(ਭ ਅਤੇ ਮ)ਮੰਤਰੀ** : ਮੈਂ ਦੱਸਣਾ ਚਾਹੁੰਦਾ ਹਾਂ ਜੀ..(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਸੁਣ ਲਓ ਹੁਣ। ਢੀਂਡਸਾ ਸਾਹਿਬ ਰਿਪਲਾਈ ਦੇ ਰਹੇ ਹਨ।

**ਮੰਤਰੀ** : ਇਸ ਲਈ ਸਾਡੇ ਡਿਪਾਰਟਮੈਂਟ ਵੱਲੋਂ ਚੀਫ ਇੰਜੀਨੀਅਰ ਹਾਈਵੇਜ਼ ਨੂੰ ਮੀਮੋ ਨੰਬਰ 3017/ਆਰ-11, ਮਿਤੀ 28 ਅਗਸਤ, 2007 ਨੂੰ ਅਸੀਂ ਡਿਟੇਲਡ ਐਸਟੀਮੇਟ 13 ਕਰੋੜ 66 ਲੱਖ ਦਾ ਉਨ੍ਹਾਂ ਨੂੰ ਬਣਾ ਕੇ ਭੇਜ ਦਿੱਤਾ ਹੈ, ਉਸ ਦੀ ਅਪਰੂਵਲ ਅਸੀਂ ਅਵੇਟ ਕਰ ਰਹੇ ਹਾਂ।

**ਮਾਨਯੋਗ ਸਪੀਕਰ** : ਅਗਲਾ ਪ੍ਰਸ਼ਨ, ਲਵ ਕੁਮਾਰ ਗੋਲਡੀ ਜੀ।

---

## ਬਿੰਜੋਂ-ਪੋਸੀ ਅਤੇ ਸਿੰਬਲੀ ਚੂਹੜਪੁਰ ਸੜਕਾਂ ਦੀ ਮੁਰੰਮਤ

***521. ਸ਼੍ਰੀ ਲਵ ਕੁਮਾਰ ਗੋਲਡੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬਡਵੀਜ਼ਨ ਗੜ੍ਹਸ਼ੰਕਰ ਵਿੱਚ ਬਿੰਜੋਂ-ਪੋਸੀ ਅਤੇ ਸਿੰਬਲੀ-ਚੂਹੜਪੁਰ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬਿੰਜੋਂ-ਪੋਸੀ ਸੜਕ ਜੋ ਕਿ ਬਿਸਤ ਦੁਆਬ ਨਹਿਰ ਦੇ ਨਾਲ ਗੜ੍ਹਸ਼ੰਕਰ-ਮੇਥੀਆਨਾ ਦਾ ਹਿੱਸਾ ਹੈ, ਨੂੰ ਮਜ਼ਬੂਤ ਅਤੇ ਚੌੜਾ ਕਰਨਾ ਪੀ. ਐਮ. ਜੀ. ਐਸ. ਵਾਈ., ਫੇਜ-7 ਸਕੀਮ ਤਹਿਤ ਮਨਜ਼ੂਰ ਹੈ।

ਸਿੰਬਲੀ-ਚੂਹੜਪੁਰ ਸੜਕ ਸਾਲ 2000-2001 ਦੌਰਾਨ ਲਿੰਕ ਸੜਕਾਂ ਦੀ ਪਿਛਲੀ ਮੁਰੰਮਤ ਦੇ ਪ੍ਰੋਗਰਾਮ ਵਿੱਚ ਮਨਜ਼ੂਰ ਹੈ। ਕੰਮ ਅਲਾਟ ਹੋ ਚੁੱਕਿਆ ਹੈ ਅਤੇ ਜੁਲਾਈ, 2008 ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ।

**ਸ਼੍ਰੀ ਲਵ ਕੁਮਾਰ ਗੋਲਡੀ** : ਸਿੰਬਲੀ-ਚੂਹੜਪੁਰ ਲਈ ਮੰਤਰੀ ਜੀ ਦਾ ਧੰਨਵਾਦ ਜੀ। ਪਹਿਲੀ ਜਿਹੜੀ ਇਨ੍ਹਾਂ ਨੇ ਦੱਸੀ ਹੈ ਗੜ੍ਹਸ਼ੰਕਰ-ਮੇਥੀਆਨਾ ਰੋਡ ਅਤੇ ਜਿਹੜੀ ਪੀ. ਐਮ. ਜੀ. ਐਸ. ਵਾਈ ਫੇਜ਼-7 ਵਿੱਚ ਇਨ੍ਹਾਂ ਨੇ ਪਾਈ ਹੈ ਜੀ। ਇਹ ਕਦੋਂ ਤੱਕ ਕੰਮ ਸ਼ੁਰੂ ਹੋਣ ਦੀ ਸੰਭਾਵਨਾ ਹੈ।

**ਮੰਤਰੀ** : ਸਪੀਕਰ ਸਾਹਿਬ, ਅਜੇ ਪਿਛਲੇ ਮਹੀਨੇ ਹੀ ਇਸ ਦੀ ਅਪਰੂਵਲ ਦਿੱਤੀ ਹੈ। ਸਾਰੇ ਐਸਟੀਮੇਟਸ ਅਤੇ ਡਿਟੇਲਡ ਪ੍ਰਾਜੈਕਟ ਰਿਪੋਰਟ ਡਿਪਾਰਟਮੈਂਟ ਅਜੇ ਸਬਮਿਟ ਕਰ ਰਿਹਾ ਹੈ। ਟੋਟਲ 7 ਕਰੋੜ 73 ਲੱਖ ਤਕਰੀਬਨ ਇਸਦਾ ਐਸਟੀਮੇਟ ਹੈ। ਜਿਸ ਵਿੱਚ ਇਸ ਨੂੰ ਵਾਈਡਨ ਵੀ ਕਰਨਾ ਹੈ ਅਤੇ ਸਟਰੈਂਥਨ ਵੀ ਕਰਨਾ ਹੈ ਅਤੇ 1 ਸਾਲ ਦਾ ਸਮਾਂ ਇਸ ਸੜਕ ਨੂੰ ਬਣਾਉਣ ਲਈ ਦਿੱਤਾ ਜਾਵੇਗਾ। ਇਸ ਲਈ ਅਗਲੇ ਸਾਲ ਮਈ-ਜੂਨ ਤੱਕ ਇਹ ਸੜਕ ਮੁਕੰਮਲ ਕਰ ਦਿੱਤੀ ਜਾਵੇਗੀ।

**ਸ਼੍ਰੀ ਲਵ ਕੁਮਾਰ ਗੋਲਡੀ** : ਤੁਹਾਡਾ ਥੈਂਕ ਯੂ ਜੀ।

**ਮਾਨਯੋਗ ਸਪੀਕਰ** : ਅਗਲਾ ਪ੍ਰਸ਼ਨ, ਇਕਬਾਲ ਸਿੰਘ ਝੂੰਦਾਂ ਜੀ।

---

## ਮਾਈਨਰਜ਼ ਦੀ ਸਫ਼ਾਈ ਕਰਨਾ

***416. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਵੱਖ-ਵੱਖ ਨਹਿਰਾਂ ਵਿੱਚੋਂ ਨਿਕਲਦੇ ਮਾਈਨਰਜ਼ ਦੀ ਸਫ਼ਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ : ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਸਿੰਜਾਈ ਵਿਭਾਗ ਦੇ ਨਹਿਰੀ ਪ੍ਰਸ਼ਾਸਨ ਨੇ ਸਾਰੇ ਅਫ਼ਸਰਾਂ ਨੂੰ ਸਲਾਹ ਦਿੱਤੀ ਹੈ ਕਿ ਉਹ ਜ਼ਿਲ੍ਹਿਆਂ ਵਿੱਚ ਨੈਸ਼ਨਲ ਦਿਹਾਤੀ ਰੋਜ਼ਗਾਰ

ਗਰੰਟੀ ਸਕੀਮ ਜੋ ਕਿ ਸਾਰੇ ਜ਼ਿਲ੍ਹਿਆਂ ਵਿੱਚ ਮਿਤੀ 1 ਅਪ੍ਰੈਲ, 2008 ਤੋਂ ਲਾਗੂ ਹੋਵੇਗੀ, ਅਧੀਨ ਨਹਿਰਾਂ ਦੀ ਡੀਸਿਲਟਿੰਗ ਕਰਨ ਦੀਆਂ ਤਜਵੀਜ਼ਾਂ ਤਿਆਰ ਕਰਨ। ਉਹ ਇਹ ਤਜਵੀਜ਼ਾਂ ਡਿਪਟੀ ਕਮਿਸ਼ਨਰਾਂ ਨੂੰ ਭੇਜਣਗੇ। ਇਨ੍ਹਾਂ ਤਜਵੀਜ਼ਾਂ ਦੇ ਵੇਰਵੇ ਡਿਪਟੀ ਕਮਿਸ਼ਨਰਾਂ ਵੱਲੋਂ ਇਸ ਸਕੀਮ ਤਹਿਤ ਜ਼ਿਲ੍ਹਾ ਪਲਾਨ ਦੇ ਫਾਈਨਲ ਕਰਨ ਉਪਰੰਤ ਉਪਲਬਧ ਹੋ ਸਕਣਗੇ।

ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਜਿਹੜਾ ਸਵਾਲ ਕੀਤਾ ਹੈ ਉਸ ਦਾ ਜਵਾਬ 'ਹਾਂ ' ਵਿੱਚ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਾਰੇ ਅਫ਼ਸਰਾਂ ਨੂੰ ਸਲਾਹ ਦਿੱਤੀ ਗਈ ਹੈ ਕਿ ਜ਼ਿਲ੍ਹਿਆਂ ਵਿੱਚ ਨੈਸ਼ਨਲ ਰੁਜ਼ਗਾਰ ਸਕੀਮ ਅਧੀਨ 1 ਅਪ੍ਰੈਲ, 2008 ਤੋਂ ਇਸ ਨੂੰ ਲਾਗੂ ਕੀਤਾ ਜਾਵੇ। ਇਹ ਜਿਹੜੀ ਨੈਸ਼ਨਲ ਰੁਜ਼ਗਾਰ ਸਕੀਮ ਹੈ ਇਹ ਇਕੱਲੇ ਸਿੰਜਾਈ ਵਿਭਾਗ ਦੀ ਨਹੀਂ ਹੈ। ਇਹ ਬਹੁਤ ਵੱਡੀ ਮੁਸ਼ਕਿਲ ਹੈ ਕਿ ਪਾਣੀ ਦਾ ਪੱਧਰ ਬਹੁਤ ਨੀਵਾਂ ਜਾ ਚੁੱਕਿਆ ਹੈ ਅਤੇ ਸਾਰੇ ਜਿਹੜੇ ਮਾਈਨਰ ਹਨ, ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਜਿਹੜਾ ਸਾਡੇ ਮੋਹਰਦੁਆਰਾ ਮਾਈਨਰ ਹੈ ਜਿਸ ਤੇ ਤਕਰੀਬਨ 30-35 ਪਿੰਡ ਪੈਂਦੇ ਹਨ ਅਤੇ ਤਕਰੀਬਨ 125 ਫੁੱਟ ਤੱਕ ਪਾਣੀ ਚਲਾ ਗਿਆ ਹੈ ਔਰ ਇਹ ਉਹ ਮਾਈਨਰ ਹੈ ਜਿਹੜਾ ਕਦੇ ਵੀ ਨਹੀਂ ਚੱਲਿਆ ਅਤੇ ਪਾਣੀ ਬਿਲਕੁਲ ਹੀ ਅੱਗੇ ਜਾਂ ਪਿੱਛੇ ਨਹੀਂ ਜਾ ਰਿਹਾ, ਸੋ ਕੋਈ ਨਾ ਕੋਈ ਜਿੱਥੇ ਪੰਜਾਬ ਸਰਕਾਰ ਨੇ.......

**ਮਾਨਯੋਗ ਸਪੀਕਰ** : ਸਵਾਲ ਕੀ ਹੈ ਤੁਹਾਡਾ ?

**ਸਰਦਾਰ ਇਕਬਾਲ ਸਿੰਘ ਝੂੰਦਾਂ** : ਜਿੱਥੇ ਪੰਜਾਬ ਸਰਕਾਰ ਨੇ ਨਹਿਰਾਂ ਨੂੰ ਪੱਕਿਆਂ ਕਰਨ ਲਈ ਸੈਂਕੜੇ, ਕਰੋੜਾਂ ਦੀਆਂ ਯੋਜਨਾਵਾਂ ਬਣਾਈਆਂ ਹਨ, ਤਾਂ ਸਫ਼ਾਈ ਬਹੁਤ ਥੋੜ੍ਹੇ ਪੈਸਿਆਂ ਨਾਲ ਹੋ ਸਕਦੀ ਹੈ। ਸਫ਼ਾਈ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ, ਇਹ ਕਰਾਈ ਜਾਵੇ ਅਤੇ ਕੀ ਪੈਡੀ ਸੀਜ਼ਨ ਤੋਂ ਪਹਿਲਾਂ-ਪਹਿਲਾਂ ਸਫ਼ਾਈ ਮੁਕੰਮਲ ਹੋ ਜਾਵੇਗੀ ?

**ਮੰਤਰੀ** : ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਪੈਡੀ ਸੀਜ਼ਨ ਤੋਂ ਪਹਿਲਾਂ-ਪਹਿਲਾਂ ਸਾਰੇ ਮਾਈਨਰਾਂ ਦੀ ਸਫ਼ਾਈ ਹੋ ਜਾਵੇਗੀ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 459**

**(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)**

------

### ਹਰੀਕੇ ਵਿਖੇ ਡਾਲਫਿਨਾਂ ਦੀ ਸੁਰੱਖਿਆ

***511. ਕੈਪਟਨ ਬਲਬੀਰ ਸਿੰਘ ਬਾਠ** : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਾਲ ਹੀ ਵਿੱਚ ਹਰੀਕੇ ਪੱਤਣ ਵਿਖੇ ਡਾਲਫਿਨਾਂ ਦੇਖੀਆਂ ਗਈਆਂ ਹਨ, ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਦੇਖਭਾਲ ਅਤੇ ਸੁਰੱਖਿਆ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਸ਼੍ਰੀ ਤਿਕਸ਼ਨ ਸੂਦ (ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੇਲਾਂ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ) :** ਹਾਂ ਜੀ । ਇੰਡਸ ਡਾਲਫਿਨ ਹਰੀਕੇ ਸੈਂਚਰੀ ਵਿੱਚ ਸਤਲੁਜ ਅਤੇ ਬਿਆਸ ਦੇ ਸੰਗਮ ਤੇ ਬਿਆਸ ਦਰਿਆ ਦੀ ਉੱਪਰਲੀ ਧਾਰਾ ਵਿੱਚ ਦਸੰਬਰ, 2007 ਦੌਰਾਨ ਵੇਖੀ ਗਈ ਹੈ।

ਜੰਗਲੀ ਜੀਵ ਸੁਰੱਖਿਆ ਐਕਟ, 1972 ਅਧੀਨ ਇੰਡਸ ਡਾਲਫਿਨ ਨੂੰ ਸੁਰੱਖਿਅਤ ਕੀਤਾ ਜਾ ਰਿਹਾ ਹੈ। ਵਣ ਅਤੇ ਜੰਗਲੀ ਜੀਵ ਸੁਰੱਖਿਆ ਵਿਭਾਗ ਦੁਆਰਾ ਇਸ ਜਾਨਵਰ ਦੀ ਦੇਖ-ਭਾਲ ਅਤੇ ਸੁਰੱਖਿਆ ਕਰਨ ਹਿੱਤ ਸਥਾਨਕ ਲੋਕਾਂ ਵਿੱਚ ਜਾਗਰੂਕਤਾ ਪੈਦਾ ਕਰਨ ਲਈ ਮੁਹਿੰਮ ਸ਼ੁਰੂ ਕੀਤੀ ਗਈ ਹੈ।

ਇਸ ਜਾਨਵਰ ਦੀ ਦੇਖ-ਭਾਲ ਅਤੇ ਸੁਰੱਖਿਆ ਲਈ ਪਲੈਨ ਤਿਆਰ ਕਰਨ ਵਿੱਚ ਸਹਿਯੋਗ ਦੇਣ ਲਈ ਡਾਇਰੈਕਟਰ, ਵਾਈਲਡ ਲਾਈਫ਼ ਇੰਸਟੀਚਿਊਟ ਆਫ਼ ਇੰਡੀਆ, ਦੇਹਰਾਦੂਨ ਨੂੰ ਬੇਨਤੀ ਕੀਤੀ ਜਾ ਚੁੱਕੀ ਹੈ । ਇਸ ਤੋਂ ਇਲਾਵਾ ਵਿਭਾਗ ਡਾਲਫਿਨ ਦੀ ਸੁਰੱਖਿਆ ਲਈ ਡਬਲਊ. ਡਬਲਊ. ਐਫ.-ਇੰਡੀਆ ਅਤੇ ਜ਼ੂਲੋਜੀਕਲ ਸਰਵੇ ਆਫ਼ ਇੰਡੀਆ, ਸੋਲਨ (ਹਿਮਾਚਲ ਪ੍ਰਦੇਸ਼) ਨਾਲ ਇਸ ਦੇ ਸਟੇਟੱਸ ਦਾ ਮੁਲਅੰਕਣ ਅਤੇ ਇਸ ਦੀ ਸੁਰੱਖਿਆ ਤੇ ਸੰਭਾਲ ਦੀ ਪਲੈਨ ਤਿਆਰ ਕਰਨ ਲਈ ਸੰਪਰਕ ਵਿੱਚ ਹੈ। ਇਹ ਪਲੈਨ ਮੁਕੰਮਲ ਹੋਣ ਉਪਰੰਤ ਅਗਲੀ ਕਾਰਵਾਈ ਕੀਤੀ ਜਾਵੇਗੀ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਾਫੀ ਲੰਮਾ ਚੌੜਾ ਜਵਾਬ ਦੇ ਦਿੱਤਾ ਹੈ। ਪੰਜਾਬ ਵਿੱਚ ਸਤਲੁਜ ਦੇ ਪਾਲਿਊਟਡ ਪਾਣੀਆਂ ਵਿੱਚ ਡਾਲਫਿਨ ਦਾ ਨਜ਼ਰ ਆਉਣਾ ਇਸ ਤਰ੍ਹਾਂ ਹੈ ਜਿਵੇਂ ਕਿਸੇ ਬਾਂਝ ਔਰਤ ਦੇ ਬੱਚਾ ਪੈਦਾ ਹੋਵੇ। ਇਸ ਕਰਕੇ ਮੈਨੂੰ ਤਾਂ ਬਹੁਤ ਖੁਸ਼ੀ ਹੈ ਕਿ ਇਥੇ ਡਾਲਫਿਨ ਪਾਈ ਗਈ ਹੈ। ਮੰਤਰੀ ਜੀ ਨੇ ਵੱਡਾ ਸਾਰਾ ਜਵਾਬ ਪੜ੍ਹ ਕੇ ਸੁਣਾ ਦਿੱਤਾ ਹੈ................

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਡਾਲਫਿਨ ਦੇ ਬਚਾਅ ਲਈ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਇਨ੍ਹਾਂ ਨੂੰ ਦੱਸ ਚੁੱਕਾ ਹਾਂ ਕਿ ਇਸ ਦੇ ਵਾਸਤੇ ਅਸੀਂ ਐਕਸਪਰਟਸ ਨੂੰ ਕਿਹਾ ਹੈ ਕਿ ਪਲਾਨ ਤਿਆਰ ਕਰੋ। ਸਾਡੇ ਲਈ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਇਹ ਲੁਪਤ ਹੋ ਚੁੱਕਾ ਜਾਨਵਰ ਸਾਨੂੰ ਮਿਲਿਆ ਹੈ। ਇਹ ਸਾਡੇ ਵਿਭਾਗ ਲਈ ਵੀ ਅਤੇ ਪੰਜਾਬ ਲਈ ਵੀ ਬੜੀ ਖੁਸ਼ੀ ਦੀ ਗੱਲ ਹੈ । ਮਾਨਯੋਗ ਮੈਂਬਰ ਨੇ ਇਸ ਮਾਮਲੇ ਵਿੱਚ ਆਪਣੀ ਚਿੰਤਾ ਜ਼ਾਹਿਰ ਕੀਤੀ ਹੈ, ਇਹ ਵੀ ਬੜੀ ਖੁਸ਼ੀ ਦੀ ਗੱਲ ਹੈ । ਇਸ ਜਾਨਵਰ ਦੇ ਬਚਾਅ ਲਈ ਅਸੀਂ ਲੋਕਾਂ ਵਿੱਚ ਜਾਗਰੂਕਤਾ ਪੈਦਾ ਕਰ ਰਹੇ ਹਾਂ। ਦਰਿਆ ਦੇ ਅਪਸਟਰੀਮ ਵਿੱਚ ਤਾਂ ਪਾਲਿਊਸ਼ਨ ਹੈ ਨਹੀਂ ਅਤੇ ਲੋਅਰ ਸਟਰੀਮ ਵਿੱਚ ਪਾਲਿਊਸ਼ਨ ਘੱਟ ਕਰਨ ਲਈ ਅਸੀਂ ਪਹਿਲਾਂ ਹੀ ਉਪਰਾਲੇ ਕਰ ਰਹੇ ਹਾਂ। ਇਸ ਸਬੰਧ ਵਿੱਚ ਪਹਿਲਾਂ ਹੀ ਸਤਲੁਜ ਐਕਸ਼ਨ ਪਲੈਨ ਬਣੀ ਹੋਈ ਹੈ ਅਤੇ ਨਾਲ ਹੀ ਪੀ. ਰਾਮ ਕਮੇਟੀ ਵੀ ਬਣੀ ਹੋਈ ਹੈ। ਵਿਭਾਗ ਵੱਲੋਂ ਇਸ ਸਬੰਧ ਵਿੱਚ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ ਅਤੇ ਜਲ-ਸਪਲਾਈ ਮੰਤਰੀ ਸਰਦਾਰ ਬਿਕਰਮ ਸਿੰਘ ਮਜੀਠੀਆ ਜੀ ਨੂੰ ਅਸੀਂ ਆਪਣੇ ਵੱਲੋਂ ਇੱਕ ਡੀ. ਓ. ਲੈਟਰ ਵੀ ਲਿਖਿਆ ਹੋਇਆ ਹੈ ਕਿ ਪਾਣੀਆਂ ਦੀ ਪਾਲਿਊਸ਼ਨ ਘੱਟ ਤੋਂ

ਘੱਟ ਹੋਵੇ, ਇਸ ਦੇ ਵਾਸਤੇ ਲੋੜੀਂਦੇ ਪ੍ਰਬੰਧ ਕੀਤੇ ਜਾਣ। ਪਾਲਿਊਸ਼ਨ ਪਿੱਛੋਂ ਤੋਂ ਹੋਣਾ ਹੈ। ਜੇਕਰ ਇਹ ਪਾਲਿਊਸ਼ਨ ਰੁਕ ਜਾਂਦਾ ਹੈ ਤਾਂ ਇਸ ਜਾਨਵਰ ਦੀ ਸੁਰੱਖਿਆ ਵੀ ਵੱਧ ਜਾਂਦੀ ਹੈ। ਡਾਲਫਿਨ ਜਾਨਵਰ ਦੀ ਸੁਰੱਖਿਆ ਲਈ ਸਾਡਾ ਵਿਭਾਗ ਚਿੰਤਤ ਹੈ ਕਿ ਇਸ ਦੀ ਸੁਰੱਖਿਆ ਯਕੀਨੀ ਬਣਾਈ ਜਾਵੇ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਸਾਡੇ ਕੋਲ ਜਾਨਵਰਾਂ ਦੀ ਸੁਰੱਖਿਆ ਲਈ ਇੱਕ ਵਾਈਲਡ ਲਾਈਫ ਐਕਟ ਪਹਿਲਾਂ ਹੀ ਮੌਜੂਦ ਹੈ। ਮੈਂ ਇਨ੍ਹਾਂ ਤੋਂ ਜਾਨਣਾ ਚਾਹੁੰਦਾ ਹਾਂ ਕਿ ਡਾਲਫਿਨ ਦੀ ਸੁਰੱਖਿਆ ਯਕੀਨੀ ਬਣਾਉਣ ਵਾਸਤੇ ਕੋਈ ਸਪੈਸ਼ਲ ਐਕਟ ਬਣਾਇਆ ਜਾ ਸਕਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਆਲਰੇਡੀ ਜਿਹੜਾ ਸਾਡਾ ਵਾਈਲਡ ਲਾਈਫ਼ ਐਕਟ ਹੈ, ਉਸ ਵਿੱਚ ਡਾਲਫਿਨ ਇੱਕ ਸ਼ਡਿਊਲਡ ਜਾਨਵਰ ਹੈ ਅਤੇ ਇਸ ਐਕਟ ਵਿੱਚ ਇਸ ਨੂੰ ਮਾਰਨ ਵਾਲਿਆਂ ਲਈ ਸਖਤ ਸਜ਼ਾ ਦੀ ਵਿਵਸਥਾ ਹੈ। ਵਾਈਲਡ ਲਾਈਫ ਐਕਟ, 1972 ਅਨੁਸਾਰ ਇਸ ਜਾਨਵਰ ਨੂੰ ਮਾਰਨ ਦੇ ਪਹਿਲੇ ਜੁਰਮ ਲਈ ਘੱਟੋ ਘੱਟ 3 ਸਾਲ ਦੀ ਕੈਦ ਹੈ ਜੋ ਕਿ ਵੱਧ ਕੇ 7 ਸਾਲ ਵੀ ਹੋ ਸਕਦੀ ਹੈ ਅਤੇ ਨਾਲ ਹੀ ਜੁਰਮਾਨਾ ਵੀ ਹੈ ਜੋ ਕਿ 10000 ਰੁਪਏ ਤੋਂ ਘੱਟ ਨਹੀਂ ਹੋਵੇਗਾ। ਜੇ ਇਸ ਜਾਨਵਰ ਪ੍ਰਤੀ ਇਹ ਜੁਰਮ ਦੂਸਰੀ ਵਾਰ ਅਤੇ ਬਾਰ ਬਾਰ ਕੀਤਾ ਜਾਂਦਾ ਹੈ ਤਾਂ ਉਪਰੋਕਤ ਦੱਸੀ ਸਜ਼ਾ ਤੋਂ ਇਲਾਵਾ ਜਿਹੜਾ ਜੁਰਮਾਨਾ ਹੈ, ਉਹ ਵੱਧ ਕੇ 25000 ਰੁਪਏ ਤੱਕ ਹੋ ਸਕਦਾ ਹੈ। ਸੋ, ਇਸ ਜਾਨਵਰ ਨੂੰ ਬਚਾਉਣ ਲਈ ਕਾਨੂੰਨ ਵਿੱਚ ਕਾਫੀ ਸਜ਼ਾ ਅਤੇ ਸਖ਼ਤੀ ਦੀ ਵਿਵਸਥਾ ਹੈ। ਇਸ ਕਰਕੇ ਇਸ ਦੇ ਵਾਸਤੇ ਕਿਸੇ ਅਲੱਗ ਕਾਨੂੰਨ ਬਣਾਉਣ ਦੀ ਕੋਈ ਜ਼ਰੂਰਤ ਨਹੀਂ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

----------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜਗਰਾਉਂ-ਹਠੂਰ ਅਤੇ ਜਗਰਾਉਂ-ਮੱਲਾ ਸੜਕ ਦੀ ਮੁਰੰਮਤ

*522. **ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਬ-ਡਵੀਜ਼ਨ ਜਗਰਾਉਂ ਵਿੱਚ ਜਗਰਾਉਂ-ਆਖਾੜਾ-ਭਾਮੀਪੁਰ-ਹਠੂਰ ਅਤੇ ਜਗਰਾਉਂ-ਮੱਲਾਂ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ : (ੳ) ਜਗਰਾਉਂ ਤੋਂ ਹਠੂਰ ਸੜਕ :** ਇਸ ਸੜਕ ਦੇ ਚਾਰ ਹਿੱਸੇ ਹਨ। (i) ਜਗਰਾਉਂ-ਰਾਏਕੋਟ ਸੜਕ ਤੋਂ ਪਿੰਡ ਅਖਾੜਾ ਸੈਕਸ਼ਨ ਨੂੰ ਨਬਾਰਡ-12 (1) ਤਹਿਤ ਮਿਤੀ 18 ਅਕਤੂਬਰ, 2007 ਨੂੰ ਚੌੜਾ/ਮਜ਼ਬੂਤ ਅਤੇ ਪੂਰਾ ਕੀਤਾ ਜਾ ਚੁੱਕਾ ਹੈ। (ii) ਮਾਣੋਕੇ ਤੋਂ ਲੱਖਾ ਤੋਂ ਹਠੂਰ (1.64 ਕਿ: ਮਿ: ਨੂੰ ਛੱਡ ਕੇ) ਸੈਕਸ਼ਨ ਨੂੰ ਸਾਲ 2007-08 ਦੌਰਾਨ ਪੀ. ਐਮ. ਜੀ. ਐਸ. ਆਈ., ਫੇਜ਼-7 ਸਕੀਮ ਤਹਿਤ ਮਨਜ਼ੂਰ ਕੀਤਾ ਜਾ ਚੁੱਕਿਆ ਹੈ ਅਤੇ ਅਗਲੇ ਵਿੱਤੀ ਸਾਲ ਦੌਰਾਨ ਮੁਕੰਮਲ ਕਰ ਲਏ ਜਾਣ

[ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ]

ਦੀ ਸੰਭਾਵਨਾ ਹੈ। (iii) ਬਾਕੀ ਦੇ ਦੋ ਹਿੱਸੇ ਅਖਾੜਾ ਤੇ ਮਾਣੋਕੇ ਅਤੇ ਲੱਖਾ ਅਤੇ ਹਠੂਰ ਵਿਚਕਾਰ (1.64 ਕਿ: ਮੀ: ਨੂੰ ਛੱਡ ਕੇ) ਮੰਡੀ ਬੋਰਡ ਪਾਸ ਹਨ, ਜੋ ਕਿ ਲਿੰਕ ਸੜਕ ਦੀ ਵਿਸ਼ੇਸ਼ ਮੁਰੰਮਤ ਦੇ ਫੇਜ਼-9 ਅਧੀਨ ਮਨਜ਼ੂਰ ਹਨ ਅਤੇ ਅਗਲੇ ਵਿੱਤੀ ਸਾਲ ਦੌਰਾਨ ਮੁਕੰਮਲ ਕਰ ਲਏ ਜਾਣ ਦੀ ਸੰਭਾਵਨਾ ਹੈ। (iv) 1.64 ਕਿ: ਮੀ: ਸੜਕ ਦੀ ਲੰਬਾਈ ਜਿਸ ਤੇ 9/2006 ਵਿੱਚ ਐਸ.ਡੀ. ਬੀ. ਸੀ. ਪਾਈ ਗਈ ਸੀ, ਦੀ ਹਾਲਤ ਅੱਛੀ ਹੈ।

**(ਅ) ਜਗਰਾਉਂ ਤੋਂ ਮੱਲਾ ਸੜਕ :** ਇਹ ਸੜਕ ਜਿਸ ਦੀ ਲੰਬਾਈ 15 ਕਿ: ਮੀ: ਹੈ, ਦੀ ਮੁਰੰਮਤ ਜੂਨ, 2003 ਵਿੱਚ ਕੀਤੀ ਗਈ ਸੀ ਅਤੇ ਮੰਡੀ ਬੋਰਡ ਵੱਲੋਂ ਸੂਚਿਤ ਕੀਤੇ ਅਨੁਸਾਰ ਇਹ ਜੂਨ, 2009 ਵਿਚ ਮੁਰੰਮਤ ਲਈ ਡਿਊ ਹੈ।

---

## ਜਗਰਾਉਂ ਕਸਬੇ ਵਿੱਚ ਸੀਵਰੇਜ ਅਤੇ ਸੈਨੀਟੇਸ਼ਨ ਸਿਸਟਮ ਪਾਉਣਾ

***523. ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਗਰਾਉਂ ਵਿੱਚ ਵਾਰਡ ਨੰ: 4, 5 ਅਤੇ 18 ਵਿੱਚ ਸੀਵਰੇਜ ਸਿਸਟਮ ਨੂੰ ਵਿਵਸਥਿਤ ਕਰਨ ਅਤੇ ਜਗਰਾਉਂ ਕਸਬੇ ਵਿੱਚ ਪੁਰਾਣਾ ਸਿਵਲ ਹਸਪਤਾਲ, ਪੁਰਾਣੀ ਦਾਣਾ ਮੰਡੀ ਅਤੇ ਭੱਦਰਕਾਲੀ ਮੰਦਿਰ ਦੇ ਇਲਾਕਿਆਂ ਵਿੱਚ ਉਚਿਤ ਸੈਨੀਟੇਸ਼ਨ ਮੁਹੱਈਆ ਕਰਨ ਲਈ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** ਵਾਰਡ ਨੰ: 4, 5 ਅਤੇ 18 ਵਿੱਚ ਸੀਵਰੇਜ ਸਿਸਟਮ ਪਹਿਲਾਂ ਹੀ ਠੀਕ ਢੰਗ ਨਾਲ ਕੰਮ ਕਰ ਰਿਹਾ ਹੈ। ਇਨ੍ਹਾਂ ਵਾਰਡਾਂ ਵਿੱਚ ਜਦੋਂ ਕਦੇ ਸੀਵਰੇਜ ਸਿਸਟਮ ਬਲਾਕ ਹੋ ਜਾਂਦਾ ਹੈ ਤਾਂ ਉਸ ਨੂੰ ਸੀਵਰੇਜ ਸਟਾਫ਼ ਦੀ ਮਦਦ ਨਾਲ ਤੁਰੰਤ ਹੀ ਠੀਕ ਕਰਵਾ ਦਿੱਤਾ ਜਾਂਦਾ ਹੈ। ਸਫ਼ਾਈ ਯਕੀਨੀ ਬਣਾਉਣ ਲਈ ਪੁਰਾਣਾ ਸਿਵਲ ਹਸਪਤਾਲ, ਦਾਣਾ ਮੰਡੀ ਅਤੇ ਭੱਦਰਕਾਲੀ ਮੰਦਿਰ ਦੇ ਇਲਾਕਿਆਂ ਵਿੱਚ ਨਗਰ ਕੌਂਸਲ ਦੇ ਕਰਮਚਾਰੀਆਂ ਵੱਲੋਂ ਰੋਜ ਸਫ਼ਾਈ ਕੀਤੀ ਜਾਂਦੀ ਹੈ। ਹੁਣ ਨਗਰ ਕੌਂਸਲ ਵੱਲੋਂ ਮਾਹ ਫਰਵਰੀ, 2008, ਵਿੱਚ ਸਫ਼ਾਈ ਪੰਦਰਵਾੜਾ ਵੀ ਮਨਾਇਆ ਗਿਆ ਸੀ।

---

## ਉਦਯੋਗਿਕ ਖੇਤਰ ਦੇ ਬੁਨਿਆਦੀ ਢਾਂਚੇ ਦਾ ਵਿਕਾਸ

*470. **ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੀ.ਐਸ.ਆਈ.ਈ.ਸੀ. ਦੁਆਰਾ ਮੁਹਾਲੀ ਦੇ ਉਦਯੋਗਿਕ ਖੇਤਰ ਫੇਜ਼ VIII-ਬੀ ਦੇ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਕੀ ਕਦਮ ਚੁੱਕੇ ਗਏ/ਚੁੱਕੇ ਜਾ ਰਹੇ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** ਹਾਂ ਸ਼੍ਰੀਮਾਨ ਜੀ, ਜੋ ਕਦਮ ਚੁੱਕੇ ਜਾ ਰਹੇ ਹਨ ਉਹ ਅਨੁਲੱਗ 'ੳ' ਤੇ ਹਾਊਸ ਦੀ ਸੂਚਨਾ ਲਈ ਰੱਖੇ ਗਏ ਹਨ।

## ਅਨੁੱਲਗ– 'ੳ'

(ੳ) ਸਾਲ 1998–99 ਵਿੱਚ ਇੰਡਸਟਰੀਅਲ ਏਰੀਆ, ਫੇਜ਼ 8–ਬੀ, ਮੋਹਾਲੀ ਵਿਕਸਤ ਕੀਤਾ ਗਿਆ ਸੀ । ਸਾਲ 2007—08 ਵਿੱਚ ਕੁੱਲ ਰਕਮ 225 ਲੱਖ ਰੁਪਏ ਖਰਾਬ ਹੋਏ ਕਰਬ ਅਤੇ ਚੈਨਲਾਂ ਨੂੰ ਬਦਲਣ ਤੋਂ ਇਲਾਵਾ ਕੁਝ ਅੰਦਰੂਨੀ ਸੜਕਾਂ ਦੀ ਸਟਰੈਂਥਨਿੰਗ ਲਈ ਖਰਚ ਕੀਤੇ ਗਏ ਹਨ।

ਅੱਗੇ ਰਾਜ ਪੱਧਰੀ ਨਿਰਯਾਤ ਵਿਕਾਸ ਕੌਂਸਲ (ਐਸ. ਐਲ. ਈ. ਪੀ. ਸੀ.) ਦੀ ਜਲਦੀ ਹੀ ਅਗਲੀ ਹੋਣ ਵਾਲੀ ਮੀਟਿੰਗ ਵਿੱਚ ਰਕਮ 367 ਲੱਖ ਰੁਪਏ ਦੀ ਵਿਸਥਾਰ ਪੂਰਵਕ ਤਜਵੀਜ਼ ਬਾਕੀ ਰਹਿੰਦੀਆਂ ਸੜਕਾਂ ਦੀ ਸਟਰੈਂਥਨਿੰਗ ਲਈ ਇਸ ਤੇ ਵਿਚਾਰ ਅਤੇ ਅਸਾਈਡ ਸਕੀਮ ਦੇ ਤਹਿਤ ਫੰਡਜ ਮੁਹੱਈਆ ਕਰਾਉਣ ਲਈ ਪੇਸ਼ ਕੀਤੀ ਜਾਵੇਗੀ।

(ਅ) ਸਾਲ 2006–07 ਵਿੱਚ 740 ਬਿਜਲੀ ਦੇ ਖੰਭਿਆਂ ਵਿੱਚੋਂ 340 ਖੰਭਿਆਂ ਦੀ ਖਰਾਬ ਹੋਈ ਕੇਬਲ ਅਤੇ 150 ਵਾਟ ਦੇ ਹਾਈਪਾਵਰ ਸੋਡੀਅਮ ਵੈਪਰ ਲੈਂਪਾਂ ਨੂੰ ਪ੍ਰਦਾਨ ਕਰਕੇ ਬਦਲਿਆ ਗਿਆ ਹੈ ਅਤੇ ਬਾਕੀ ਰਹਿੰਦੀ ਸਟਰੀਟ ਲਾਈਟਿੰਗ ਫਿਕਸਚਰ ਦੀ ਮੁਰੰਮਤ ਅਤੇ ਬਦਲਾਅ ਦਾ ਕੰਮ ਵੀ ਚਾਲੂ ਵਿੱਤੀ ਸਾਲ ਵਿੱਚ ਕੀਤਾ ਜਾ ਰਿਹਾ ਹੈ ਜੋ ਕਿ ਪੂਰਾ ਹੋਣ ਦੇ ਕਰੀਬ ਹੈ।

———————

## ਕੰਡੀ ਨਹਿਰ ਦੀ ਉਸਾਰੀ

*518. **ਸ਼੍ਰੀ ਲਵ ਕੁਮਾਰ ਗੋਲਡੀ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹੁਸ਼ਿਆਰਪੁਰ ਤੋਂ ਬਲਾਚੌਰ ਤੱਕ ਕੰਡੀ ਨਹਿਰ ਦੇ ਦੂਜੇ ਫੇਜ਼ ਦਾ ਕੰਮ ਮੁਕੰਮਲ ਕਰ ਦਿੱਤਾ ਗਿਆ ਹੈ; ਜੇਕਰ ਨਹੀਂ ਤਾਂ ਇਸਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਕੰਮ ਨੂੰ ਕਦੋਂ ਤੱਕ ਮੁਕੰਮਲ ਕਰਨ ਅਤੇ ਇਸ ਵਿੱਚ ਕਦੋਂ ਤੱਕ ਪਾਣੀ ਛੱਡ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਕੰਡੀ ਕੈਨਾਲ ਸਟੇਜ–II ਹੁਸ਼ਿਆਰਪੁਰ ਤੋਂ ਬਲਾਚੌਰ ਦੀ ਉਸਾਰੀ ਦਾ ਕੰਮ ਪ੍ਰਗਤੀ ਅਧੀਨ ਹੈ। ਨਹਿਰ ਦੀ ਉਸਾਰੀ ਦਾ ਕੰਮ ਮਿਤੀ 31 ਮਾਰਚ, 2011 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਨਹਿਰ ਨੂੰ ਟੈਸਟ ਕਰਨ ਉਪਰੰਤ ਹੀ ਇਸ ਵਿੱਚ ਪਾਣੀ ਛੱਡਿਆ ਜਾਵੇਗਾ।

———————

## ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਨੈਸ਼ਨਲ ਪ੍ਰਾਜੈਕਟ ਵਜੋਂ ਐਲਾਨ ਕਰਨਾ

***486. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼ਾਹਪੁਰ ਕੰਡੀ ਪ੍ਰਾਜੈਕਟ ਨੂੰ ਨੈਸ਼ਨਲ ਪ੍ਰਾਜੈਕਟ ਵਜੋਂ ਐਲਾਨ ਕਰਨ ਦੇ ਚੰਗੇ/ਮਾੜੇ ਪ੍ਰਭਾਵ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਭਾਰਤ ਸਰਕਾਰ ਵੱਲੋਂ ਸਾਰੇ ਭਾਰਤ ਵਿੱਚ ਕੁਝ ਪ੍ਰੋਜੈਕਟਸ ਰਾਸ਼ਟਰੀ ਪ੍ਰੋਜੈਕਟ ਘੋਸ਼ਿਤ ਕੀਤੇ ਗਏ ਹਨ, ਜਿਨ੍ਹਾਂ ਵਿੱਚੋਂ ਸ਼ਾਹਪੁਰ ਕੰਡੀ ਡੈਮ ਪ੍ਰੋਜੈਕਟ ਵੀ ਇੱਕ ਹੈ। ਰਾਜ ਸਰਕਾਰ ਨੂੰ ਇਸ ਵਿਸ਼ੇ ਤੇ ਰਸਮੀ ਤੌਰ ਤੇ ਪੱਤਰ ਦੀ ਉਡੀਕ ਹੈ। ਇਸ ਪ੍ਰੋਜੈਕਟ ਦੇ ਰਾਸ਼ਟਰੀ ਪ੍ਰੋਜੈਕਟ ਘੋਸ਼ਿਤ ਹੋਣ ਨਾਲ ਇਹ ਪ੍ਰੋਜੈਕਟ ਜਲਦੀ ਮੁਕੰਮਲ ਹੋ ਸਕੇਗਾ ਅਤੇ ਪੰਜਾਬ ਨੂੰ 168 ਮੈਗਾਵਾਟ ਹੋਰ ਬਿਜਲੀ ਮਿਲ ਸਕੇਗੀ। ਇਸ ਪ੍ਰੋਜੈਕਟ ਦੇ ਮੁਕੰਮਲ ਹੋਣ ਨਾਲ ਪੰਜਾਬ ਦੇ 348000 ਹੈਕਟੇਅਰ ਅਤੇ ਜੰਮੂ ਕਸ਼ਮੀਰ ਦੇ 32173 ਹੈਕਟੇਅਰ ਰਕਬੇ ਨੂੰ ਸਿੰਚਾਈ ਹੇਠ ਆਉਣ ਕਰਕੇ ਬਹੁਤ ਫਾਇਦੇ ਹੋਣਗੇ। ਪੰਜਾਬ ਸਰਕਾਰ ਵੱਲੋਂ ਤਿਆਰ ਕੀਤੇ ਪ੍ਰੋਜੈਕਟ ਦਾ ਕੋਈ ਮਾੜਾ ਪ੍ਰਭਾਵ ਨਹੀਂ ਪਵੇਗਾ।

---

## UNSTARRED QUESTIONS AND ANSWERS

### ਰਾਜ ਵਿੱਚ ਦੁਰਘਟਨਾ ਦੇ ਸ਼ਿਕਾਰ ਹੋਏ ਵਿਅਕਤੀਆਂ ਦੀ ਗਿਣਤੀ

95. **ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਵਿੱਚ ਸਾਲ 2007 ਦੇ ਦੌਰਾਨ ਸੜਕ ਦੁਰਘਟਨਾਵਾਂ ਵਿੱਚ ਮਾਰੇ ਗਏ/ਜ਼ਖਮੀ ਹੋਏ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸਾਲ 2007 ਦੌਰਾਨ ਪੰਜਾਬ ਵਿੱਚ 5208 ਸੜਕ ਦੁਰਘਟਨਾਵਾਂ ਵਿੱਚ 3363 ਵਿਅਕਤੀ ਮਾਰੇ ਗਏ ਅਤੇ 4430 ਵਿਅਕਤੀ ਜ਼ਖਮੀ ਹੋਏ।

---

### ਸ਼ਰਾਬ ਪੀ ਕੇ ਗੱਡੀ ਚਲਾਉਣ ਦੇ ਕੇਸ

96. **ਸਰਦਾਰ ਈਸ਼ਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਕਲੰਡਰੀ ਸਾਲਾਂ ਦੇ ਦੌਰਾਨ ਸ਼ਰਾਬ ਪੀ ਕੇ ਗੱਡੀ ਚਲਾਉਣ ਵਾਲਿਆਂ ਦੇ ਚਲਾਨ ਕੀਤੇ ਗਏ/ਰਜਿਸਟਰਡ ਕੀਤੇ ਗਏ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਤੋਂ ਜੁਰਮਾਨੇ ਵਜੋਂ ਕਿੰਨੀ ਰਕਮ ਵਸੂਲ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸ਼ਰਾਬੀ ਡਰਾਈਵਰਾਂ ਦੇ ਵਿਰੁੱਧ ਸਾਲ 2005, 2006 ਅਤੇ 2007 ਵਿੱਚ ਕ੍ਰਮਵਾਰ 161, 384 ਅਤੇ 522 ਚਲਾਨ ਦਰਜ ਕੀਤੇ ਗਏ ਅਤੇ ਇਨ੍ਹਾਂ ਤੋਂ ਕ੍ਰਮਵਾਰ 71,500 ਰੁਪਏ, 1,90,450 ਰੁਪਏ ਅਤੇ 2,20,200 ਰੁਪਏ ਬਤੌਰ ਜੁਰਮਾਨਾ ਪੰਜਾਬ ਰਾਜ ਵਿੱਚ ਇਕੱਠੇ ਹੋਏ ਅਤੇ ਜ਼ਿਲ੍ਹਾਵਾਰ ਵੇਰਵੇ ਅਨੁਲੱਗ ਤੇ ਰੱਖੇ ਜਾਂਦੇ ਹਨ।

## ਅਨੁਲੱਗ

**ਸ਼ਰਾਬੀ ਡਰਾਈਵਰਾਂ ਦੇ ਚਲਾਨ ਅਤੇ ਜੁਰਮਾਨਾ ਮਿਤੀ 1 ਜਨਵਰੀ, 2005 ਤੋਂ 31 ਦਸੰਬਰ, 2005**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸ਼ਰਾਬੀ ਡਰਾਈਵਰਾਂ ਦੇ ਕੀਤੇ ਚਲਾਨ | ਕੁੱਲ ਜੁਰਮਾਨਾ ਕੀਤਾ |
|---|---|---|---|
| 1 | 2 | 3 | 4 |
| 1 | ਫਿਰੋਜ਼ਪੁਰ | 06 | 4800 |
| 2 | ਮੁਕਤਸਰ | -- | -- |
| 3 | ਮੋਗਾ | 05 | 4000 |
| 4 | ਫਰੀਦਕੋਟ | 01 | 1000 |
| 5 | ਮਾਨਸਾ | -- | -- |
| 6 | ਬਠਿੰਡਾ | 04 | 1200 |
| 7 | ਪਟਿਆਲਾ | 01 | 300 |
| 8 | ਸੰਗਰੂਰ | 33 | 6700 |
| 9 | ਬਰਨਾਲਾ | -- | -- |
| 10 | ਫਤਹਿਗੜ੍ਹ ਸਾਹਿਬ | -- | -- |
| 11 | ਲੁਧਿਆਣਾ | 30 | 15700 |
| 12 | ਜਗਰਾਉਂ | 26 | 10400 |
| 13 | ਖੰਨਾ | 00 | 00 |
| 14 | ਰੋਪੜ | 14 | 5600 |
| 15 | ਜਲੰਧਰ | 03 | 2700 |
| 16 | ਨਵਾਂ ਸ਼ਹਿਰ | 17 | 13600 |
| 17 | ਕਪੂਰਥਲਾ | -- | -- |
| 18 | ਹੁਸ਼ਿਆਰਪੁਰ | 13 | 1500 |
| 19 | ਅੰਮ੍ਰਿਤਸਰ | -- | -- |
| 20 | ਮਜੀਠਾ | -- | -- |
| 21 | ਗੁਰਦਾਸਪੁਰ | 08 | 4000 |
| 22 | ਤਰਨਤਾਰਨ | -- | -- |
| 23 | ਬਟਾਲਾ | -- | -- |
| | ਕੁੱਲ ਜੋੜ : | 161 | 71,500 |

[ਮੁੱਖ ਮੰਤਰੀ]

**ਸ਼ਰਾਬੀ ਡਰਾਈਵਰਾਂ ਦੇ ਚਲਾਨ ਅਤੇ ਜੁਰਮਾਨਾ ਮਿਤੀ 1 ਜਨਵਰੀ, 2006 ਤੋਂ 31 ਦਸੰਬਰ, 2006**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸ਼ਰਾਬੀ ਡਰਾਈਵਰਾਂ ਦੇ ਕੀਤੇ ਚਲਾਨ | ਕੁੱਲ ਜੁਰਮਾਨਾ ਕੀਤਾ |
|---|---|---|---|
| 1 | 2 | 3 | 4 |
| 1 | ਫਿਰੋਜ਼ਪੁਰ | 03 | 2,400 |
| 2 | ਮੁਕਤਸਰ | -- | -- |
| 3 | ਮੋਗਾ | 17 | 12,700 |
| 4 | ਫਰੀਦਕੋਟ | 03 | 3,000 |
| 5 | ਮਾਨਸਾ | -- | -- |
| 6 | ਬਠਿੰਡਾ | 111 | 53,300 |
| 7 | ਪਟਿਆਲਾ | -- | -- |
| 8 | ਸੰਗਰੂਰ | 21 | 8,150 |
| 9 | ਬਰਨਾਲਾ | 01 | 1,000 |
| 10 | ਫਤਹਿਗੜ੍ਹ ਸਾਹਿਬ | -- | -- |
| 11 | ਲੁਧਿਆਣਾ | 88 | 55,800 |
| 12 | ਜਗਰਾਉਂ | 09 | 2,700 |
| 13 | ਖੰਨਾ | 10 | 5,000 |
| 14 | ਰੋਪੜ | 02 | 800 |
| 15 | ਜਲੰਧਰ | 02 | 1,700 |
| 16 | ਨਵਾਂ ਸ਼ਹਿਰ | 13 | 9,100 |
| 17 | ਕਪੂਰਥਲਾ | -- | -- |
| 18 | ਹੁਸ਼ਿਆਰਪੁਰ | 44 | 4,800 |
| 19 | ਅੰਮ੍ਰਿਤਸਰ | -- | -- |
| 20 | ਮਜੀਠਾ | -- | -- |
| 21 | ਗੁਰਦਾਸਪੁਰ | 02 | 1,000 |
| 22 | ਤਰਨਤਾਰਨ | -- | -- |
| 23 | ਬਟਾਲਾ | -- | -- |
| 24 | ਮੋਹਾਲੀ | 58 | 29,000 |
| | ਕੁੱਲ ਜੋੜ = | 384 | 1,90,450 |

**ਸ਼ਰਾਬੀ ਡਰਾਈਵਰਾਂ ਦੇ ਚਲਾਨ ਅਤੇ ਜੁਰਮਾਨਾ ਮਿਤੀ 1 ਜਨਵਰੀ, 2007 ਤੋਂ 31 ਦਸੰਬਰ, 2007**

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸ਼ਰਾਬੀ ਡਰਾਈਵਰਾਂ ਦੇ ਕੀਤੇ ਚਲਾਨ | ਕੁੱਲ ਜੁਰਮਾਨਾ ਕੀਤਾ |
|---|---|---|---|
| 1 | 2 | 3 | 4 |
| 1 | ਫਿਰੋਜ਼ਪੁਰ | 05 | 4,000 |
| 2 | ਮੁਕਤਸਰ | -- | -- |
| 3 | ਮੋਗਾ | 01 | 800 |
| 4 | ਫਰੀਦਕੋਟ | -- | -- |
| 5 | ਮਾਨਸਾ | -- | -- |
| 6 | ਬਠਿੰਡਾ | 55 | 16,500 |
| 7 | ਪਟਿਆਲਾ | 03 | 1,050 |
| 8 | ਸੰਗਰੂਰ | 07 | 6,900 |
| 9 | ਬਰਨਾਲਾ | 05 | 5,000 |
| 10 | ਫਤਹਿਗੜ੍ਹ ਸਾਹਿਬ | -- | -- |
| 11 | ਲੁਧਿਆਣਾ | 139 | 36,600 |
| 12 | ਜਗਰਾਉਂ | 05 | 1,700 |
| 13 | ਖੰਨਾ | 78 | 39,000 |
| 14 | ਰੋਪੜ | 57 | 22,800 |
| 15 | ਜਲੰਧਰ | 01 | 1,000 |
| 16 | ਨਵਾਂ ਸ਼ਹਿਰ | 08 | 6,350 |
| 17 | ਕਪੂਰਥਲਾ | -- | -- |
| 18 | ਹੁਸ਼ਿਆਰਪੁਰ | -- | -- |
| 19 | ਅੰਮ੍ਰਿਤਸਰ | -- | -- |
| 20 | ਮਜੀਠਾ | -- | -- |
| 21 | ਗੁਰਦਾਸਪੁਰ | 09 | 4,500 |
| 22 | ਤਰਨਤਾਰਨ | 01 | ਕੋਰਟ ਵਿੱਚ ਲੰਬਿਤ ਹੈ। |
| 23 | ਬਟਾਲਾ | -- | -- |
| 24 | ਮੋਹਾਲੀ | 148 | 74,000 |
| | ਕੁੱਲ ਜੋੜ = | 522 | 2,20,200 |

## ਐਨ. ਡੀ. ਪੀ. ਐਸ. ਐਕਟ ਅਧੀਨ ਕੇਸ

**97. ਸਰਦਾਰ ਈਸ਼ਰ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਕਲੰਡਰੀ ਸਾਲਾਂ 2005, 2006 ਅਤੇ 2007 ਦੇ ਦੌਰਾਨ ਐਨ. ਡੀ. ਪੀ. ਐਸ. ਐਕਟ ਦੇ ਅਧੀਨ ਦਰਜ ਕੀਤੇ ਗਏ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਵੇਰਵੇ ਕੀ-ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਪੰਜਾਬ ਰਾਜ ਵਿੱਚ ਐਨ. ਡੀ. ਪੀ. ਐਸ. ਐਕਟ ਅਧੀਨ ਸਾਲ 2005, 2006 ਅਤੇ 2007 ਵਿੱਚ ਕ੍ਰਮਵਾਰ 4464, 4861 ਅਤੇ 6111 ਕੇਸ ਦਰਜ ਕੀਤੇ ਗਏ ਜਿਸ ਦੇ ਵੇਰਵੇ ਅਨੁਲੱਗ ਤੇ ਰੱਖੇ ਜਾਂਦੇ ਹਨ।

**ਅਨੁਲੱਗ**

| ਲੜੀ ਨੰ: | ਜ਼ਿਲ੍ਹਾ (ਪੁਲਿਸ) | ਦਰਜ ਮੁਕੱਦਮੇ ਸਾਲ 2005 | ਦਰਜ ਮੁਕੱਦਮੇ ਸਾਲ 2006 | ਦਰਜ ਮੁਕੱਦਮੇ ਸਾਲ 2007 |
|---|---|---|---|---|
| 1 | 2 | 3 | 4 | 5 |
| 1 | ਅੰਮ੍ਰਿਤਸਰ | 163 | 296 | 494 |
| 2 | ਅੰਮ੍ਰਿਤਸਰ(ਦਿਹਾਤੀ) | 71 | 81 | 154 |
| 3 | ਗੁਰਦਾਸਪੁਰ | 32 | 58 | 312 |
| 4 | ਤਰਨਤਾਰਨ | 208 | 262 | 367 |
| 5 | ਬਟਾਲਾ | 79 | 142 | 154 |
| 6 | ਜਲੰਧਰ | 368 | 382 | 458 |
| 7 | ਕਪੂਰਥਲਾ | 118 | 158 | 194 |
| 8 | ਨਵਾਂ ਸ਼ਹਿਰ | 170 | 138 | 257 |
| 9 | ਹੁਸ਼ਿਆਰਪੁਰ | 175 | 168 | 240 |
| 10 | ਪਟਿਆਲਾ | 183 | 340 | 453 |
| 11 | ਸੰਗਰੂਰ | 306 | 228 | 316 |
| 12 | ਫਤਹਿਗੜ੍ਹ ਸਾਹਿਬ | 135 | 99 | 124 |
| 13 | ਐਸ. ਏ. ਐਸ. ਨਗਰ | 33 | 73 | 50 |
| 14 | ਬਰਨਾਲਾ | 155 | 61 | 178 |
| 15 | ਲੁਧਿਆਣਾ | 149 | 146 | 168 |
| 16 | ਲੁਧਿਆਣਾ (ਦਿਹਾਤੀ) | 202 | 141 | 117 |
| 17 | ਰੋਪੜ | 18 | 30 | 81 |
| 18 | ਖੰਨਾ | 131 | 116 | 105 |
| 19 | ਫਿਰੋਜ਼ਪੁਰ | 353 | 519 | 560 |
| 20 | ਮੋਗਾ | 111 | 214 | 184 |
| 21 | ਮੁਕਤਸਰ | 641 | 499 | 328 |
| 22 | ਫਰੀਦਕੋਟ | 206 | 162 | 379 |
| 23 | ਬਠਿੰਡਾ | 207 | 262 | 202 |
| 24 | ਮਾਨਸਾ | 192 | 185 | 151 |
| 25 | ਜੀ. ਆਰ. ਪੀ. | 58 | 101 | 84 |
| | ਕੁੱਲ ਜੋੜ = | 4464 | 4861 | 6111 |

## ਸਹਾਇਤਾ ਪ੍ਰਾਪਤ ਸਕੂਲਾਂ/ਕਾਲਜਾਂ ਦੀ ਫੀਸ ਨਿਸ਼ਚਿਤ ਕਰਨ

**98. ਸਰਦਾਰ ਈਸ਼ਰ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ/ਕਾਲਜਾਂ ਦੀ ਫੀਸ ਸਰਕਾਰੀ ਸਕੂਲਾਂ/ਕਾਲਜਾਂ ਦੇ ਮੁਕਾਬਲੇ ਵੱਧ ਨਿਸ਼ਚਿਤ ਕੀਤੀ ਜਾਂਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਇਸ ਨੂੰ ਬਰਾਬਰ ਕਰਨ ਲਈ ਕੋਈ ਤਜਵੀਜ਼ ਰੱਖਦੀ ਹੈ ?

**ਡਾਕਟਰ ਉਪਿੰਦਰਜੀਤ ਕੌਰ : ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਬਾਰੇ :—** ਨਹੀਂ ਜੀ, ਇਹ ਅਸਲ ਸਥਿਤੀ ਨਹੀਂ ਹੈ। ਪੰਜਾਬ ਰਾਜ ਦੇ ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਦੀ ਫ਼ੀਸ ਦਾ ਸਟਰੱਕਚਰ ਸਰਕਾਰੀ ਸਕੂਲਾਂ ਦੇ ਬਰਾਬਰ ਹੀ ਹੈ। ਸਰਕਾਰੀ ਏਡਿਡ ਪ੍ਰਾਈਵੇਟ ਸਕੂਲ ਅਤੇ ਸਰਕਾਰੀ ਸਕੂਲਾਂ ਦੀ ਫ਼ੀਸ ਦੇ ਸਟਰੱਕਚਰ ਅਨੁਲੱਗ "ਏ" ਤੋਂ "ਡੀ" ਨਾਲ ਨੱਥੀ ਹਨ।

**ਸਰਕਾਰੀ ਏਡਿਡ ਪ੍ਰਾਈਵੇਟ ਕਾਲਜਾਂ/ਸਕੂਲਾਂ ਬਾਰੇ :—**ਕਿਸੇ ਵੀ ਕਾਲਜ ਦੇ ਫੀਸ ਢਾਂਚੇ ਵਿੱਚ ਫ਼ੀਸਾਂ ਅਤੇ ਫੰਡ ਸ਼ਾਮਿਲ ਹੁੰਦੇ ਹਨ। ਸਰਕਾਰੀ ਕਾਲਜਾਂ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ਅਤੇ ਫੰਡਾਂ ਨੂੰ ਸਬੰਧਤ ਯੂਨੀਵਰਸਿਟੀਆਂ ਵੱਲੋਂ ਨਿਸ਼ਚਿਤ ਕੀਤਾ ਜਾਂਦਾ ਹੈ। ਸਰਕਾਰੀ ਕਾਲਜਾਂ ਦੇ ਮੁਕਾਬਲੇ ਸਹਾਇਤਾ ਪ੍ਰਾਪਤ ਪ੍ਰਾਈਵੇਟ ਕਾਲਜਾਂ ਵੱਲੋਂ ਬਹੁਤ ਅਧਿਕ ਫ਼ੀਸ ਨਹੀਂ ਲਈ ਜਾਂਦੀ। ਜਿੱਥੋਂ ਤੱਕ ਫੰਡਾਂ ਦਾ ਸਬੰਧ ਹੈ, ਸਹਾਇਤਾ ਪ੍ਰਾਪਤ ਪ੍ਰਾਈਵੇਟ ਕਾਲਜ ਆਪਣੀਆਂ ਕਾਲਜ ਬਿਲਡਿੰਗਾਂ ਦੇ ਰੱਖ-ਰਖਾਵ ਤੇ ਸੰਭਾਲ ਲਈ ਵਾਧੂ ਫੰਡ ਲੈ ਰਹੇ ਹਨ। ਨਵੇਂ ਕੋਰਸ ਚਲਾਉਣ ਸਬੰਧੀ ਜੋ ਖਰਚੇ ਆਉਂਦੇ ਹਨ ਜਿਨ੍ਹਾਂ ਵਿੱਚ ਕੋਰਸ ਪੜ੍ਹਾਉਣ ਲਈ ਨਿਯੁਕਤ ਅਧਿਆਪਕਾਂ ਦੀ ਤਨਖਾਹ ਵੀ ਸ਼ਾਮਲ ਹੈ, ਦੀ ਪੂਰਤੀ ਵੀ ਇਨ੍ਹਾਂ ਫੰਡਾਂ ਵਿੱਚੋਂ ਕੀਤੀ ਜਾਂਦੀ ਹੈ। ਪ੍ਰਾਈਵੇਟ ਕਾਲਜਾਂ ਨੂੰ ਸਹਾਇਤਾ ਕੇਵਲ ਉਸ ਅਧਿਆਪਨ ਅਤੇ ਗੈਰ-ਅਧਿਆਪਨ ਅਮਲੇ ਦੀਆਂ ਅਸਾਮੀਆਂ ਦੀ ਤਨਖਾਹ, ਭੱਤੇ ਤੇ ਪ੍ਰਾਵੀਡੈਂਟ ਫੰਡ ਵਿੱਚ ਹਿੱਸੇ ਤੱਕ ਸੀਮਤ ਹੈ ਜੋ ਕਿ ਮਿਤੀ 1 ਨਵੰਬਰ, 1977 ਨੂੰ ਯੂਨੀਵਰਸਿਟੀ ਅਤੇ ਸਰਕਾਰੀ ਨਾਰਮਜ਼ ਅਨੁਸਾਰ ਹੋਂਦ ਵਿੱਚ ਸੀ। ਸਾਲ 1981 ਤੋਂ ਸਹਾਇਤਾ ਪ੍ਰਾਪਤ ਕਾਲਜਾਂ ਨੂੰ ਵੀ ਕੋਈ ਵਾਧੂ (ਐਡੀਸ਼ਨਲ) ਪੋਸਟ ਨਹੀਂ ਦਿੱਤੀ ਗਈ। ਹਾਲ ਦੀ ਘੜੀ ਫ਼ੀਸ ਢਾਂਚੇ ਪੱਖੋਂ ਸਰਕਾਰੀ ਅਤੇ ਸਹਾਇਤਾ ਪ੍ਰਾਪਤ ਪ੍ਰਾਈਵੇਟ ਕਾਲਜਾਂ ਵਿਚ ਸਮਾਨਤਾ ਲਿਆਉਣ ਲਈ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਸਰਕਾਰੀ ਕਾਲਜ ਅਤੇ ਸਹਾਇਤਾ ਪ੍ਰਾਪਤ ਕਾਲਜ ਦੇ ਫੀਸਾਂ ਦੇ ਢਾਂਚੇ ਦੀ ਪ੍ਰਤੱਖ ਤਸਵੀਰ ਕ੍ਰਮਵਾਰ ਅਨੁਲੱਗ "ਈ" ਤੋਂ "ਐਫ" ਤੇ ਦਿੱਤੀ ਜਾਂਦੀ ਹੈ।

**[Education Minister]**

## Annexure-A

*Detail of fees and funds being collected monthly in Govt. Aided Private Schools in the State.*

| Class | Tuition Fee | Amalgamated Fund | Red Cross Fund | Health Fund | Audio visual Fund | Cycle Fund | Geography Fund | Fine Art Fund | Physics Fund | Chemistry Fund | Biology Fund | Home Sci. Fund | Total Fee | Total Funds |
|---|---|---|---|---|---|---|---|---|---|---|---|---|---|---|
| 6th | — | 2.75 | 0.25 | — | — | — | — | — | — | — | — | 0.40 | — | 3.00+ 0.40 Only for H. Sci. Girls |
| 7th | — | 2.75 | 0.25 | — | — | — | — | — | — | — | — | 0.40 | — | 3.00+ 0.40 —do— |
| 8th | — | 2.75 | 0.25 | — | — | — | — | — | — | — | — | 0.40 | — | 3.00+ 0.40 —do— |
| 9th | 7.00 | 4.50 | 0.50 | — | — | — | — | — | — | — | — | 1.00 | 7.00 | 5.00+ 1.00 —do— |
| 10th | 8.00 | 4.50 | 0.50 | — | — | — | — | — | — | — | — | 1.00 | 8.00 | 5.00+ 1.00 —do— |
| 11th | 10.00 | 5.00 | 1.00 | 1.00 | 1.00 | 1.00 | 5.00 | 4.00 | 3.50 | 5.00 | 3.50 | — | 10.00 | According to different Selective Subjects |
| 12th | 10.00 | 5.00 | 1.00 | 1.00 | 1.00 | 1.00 | 5.00 | 4.00 | 3.50 | 5.00 | 3.50 | — | 10.00 | —do— |

## Annexure-B

*Detail of fees and funds being collected Annually in Govt. Aided Private Schools in the State.*

| Class | Admission Fee | Building Fund | Sports Fund | Child Welfare Fund | Magazine Fund | Internal Exam. Fund | Identity Card Fund | Total Annual Fee | Total Annual Fund | Total 9+10 | Remarks |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 |
| 6th | 5.00 | 7.00 | 36.00 | 3.00 | — | — | — | 5.00 | 46.00 | 51.00 | Annual funds & fees are being collected from all the students |
| 7th | 5.00 | 7.00 | 36.00 | 3.00 | — | — | — | 5.00 | 46.00 | 51.00 | —do— |
| 8th | 5.00 | 7.00 | 36.00 | 3.00 | — | — | — | 5.00 | 46.00 | 51.00 | —do— |
| 9th | 5.00 | 9.00 | 48.00 | 3.00 | — | — | — | 5.00 | 60.00 | 65.00 | —do— |
| 10th | 5.00 | 9.00 | 48.00 | 3.00 | — | — | — | 5.00 | 60.00 | 65.00 | —do— |
| 11th | 10.00 | 10.00 | 60.00 | 3.00 | 10.00 | 12.00 | 3.00 | 10.00 | 98.00 | 108.00 | —do— |
| 12th | 10.00 | 10.00 | 60.00 | 3.00 | 10.00 | 12.00 | 3.00 | 10.00 | 98.00 | 108.00 | —do— |

**[Education Minister]**

## Annexure-C

*Detail of fees and funds being collected Monthly in Govt. Schools in the State.*

| Class | Tuition Fee | Amalgamated Fund | Red Cross Fund | Health Fund | Audio visual Fund | Cycle Fund | Geography Fund | Fine Art Fund | Physics Fund | Chemistry Fund | Biology Fund | Home Sci. Fund | Total Fee | Total Funds |
|---|---|---|---|---|---|---|---|---|---|---|---|---|---|---|
| 6th | — | 2.75 | 0.25 | — | — | — | — | — | — | — | — | 0.40 | — | 3.00+ 0.40 Only for H. Sci. Girls |
| 7th | — | 2.75 | 0.25 | — | — | — | — | — | — | — | — | 0.40 | — | 3.00+ 0.40 —do— |
| 8th | — | 2.75 | 0.25 | — | — | — | — | — | — | — | — | 0.40 | — | 3.00+ 0.40 —do— |
| 9th | 7.00 | 4.50 | 0.50 | — | — | — | — | — | — | — | — | 1.00 | 7.00 | 5.00+ 1.00 —do— |
| 10th | 8.00 | 4.50 | 0.50 | — | — | — | — | — | — | — | — | 1.00 | 8.00 | 5.00+ 1.00 —do— |
| 11th | 10.00 | 5.00 | 1.00 | 1.00 | 1.00 | 1.00 | 5.00 | 4.00 | 3.50 | 5.00 | 3.50 | — | 10.00 | According to different Selective Subjects |
| 12th | 10.00 | 5.00 | 1.00 | 1.00 | 1.00 | 1.00 | 5.00 | 4.00 | 3.50 | 5.00 | 3.50 | — | 10.00 | —do— |

## Annexure-D

*Detail of fees and funds being collected Annually in Govt. Schools in the State.*

| Class | Admission Fee | Building Fund | Sports Fund | Child Welfare Fund | Magazine Fund | Internal Exam. Fund | Identity Card Fund | Total Annual Fee | Total Annual Fund | Total 9+10 | Remarks |
|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 |
| 6th | 5.00 | 7.00 | 36.00 | 3.00 | — | — | — | 5.00 | 46.00 | 51.00 | Annual funds & fees are being collected from all the students |
| 7th | 5.00 | 7.00 | 36.00 | 3.00 | — | — | — | 5.00 | 46.00 | 51.00 | —do— |
| 8th | 5.00 | 7.00 | 36.00 | 3.00 | — | — | — | 5.00 | 46.00 | 51.00 | —do— |
| 9th | 5.00 | 9.00 | 48.00 | 3.00 | — | — | — | 5.00 | 60.00 | 65.00 | —do— |
| 10th | 5.00 | 9.00 | 48.00 | 3.00 | — | — | — | 5.00 | 60.00 | 65.00 | —do— |
| 11th | 10.00 | 10.00 | 60.00 | 3.00 | 10.00 | 12.00 | 3.00 | 10.00 | 98.00 | 108.00 | —do— |
| 12th | 10.00 | 10.00 | 60.00 | 3.00 | 10.00 | 12.00 | 3.00 | 10.00 | 98.00 | 108.00 | —do— |

[ਸਿੱਖਿਆ ਮੰਤਰੀ ]

## ਅਨੁਲੱਗ 'ਈ'

### ਸਰਕਾਰੀ ਕਾਲਜ

ਸਾਇੰਸ (ਮੈਡੀਕਲ ਅਤੇ ਨਾਨ ਮੈਡੀਕਲ), ਕਲਾਵਾਂ (ਆਰਟਸ) ਮਾਨਵੀ ਸ਼ਾਸਤਰ (ਹਿਉਮੈਨੀਟੀਜ਼) ਅਤੇ ਵਣਜ (ਕਾਮਰਸ) ਵਿੱਚ ਰਵਾਇਤੀ ਕੋਰਸਾਂ ਲਈ ਰਾਜ ਸਰਕਾਰ ਵੱਲੋਂ ਨਿਰਧਾਰਤ ਕੀਤੇ ਫੀਸ ਅਤੇ ਫੰਡ ਦੇ ਢਾਂਚੇ ਨਿਮਨ ਅਨੁਸਾਰ ਹਨ :—

| | | | | |
|---|---|---|---|---|
| (ੳ) | ਦਾਖਲਾ ਫ਼ੀਸ | .. | 10 | ਰੁਪਏ ਇੱਕੋ ਵਾਰ |
| | ਟਿਊਸ਼ਨ ਫ਼ੀਸ | .. | 12 | ਰੁਪਏ ਪ੍ਰਤੀ ਮਹੀਨਾ (ਲੜਕੀਆਂ ਲਈ ਛੋਟ) |
| (ਅ) | ਇੱਕੋ ਵਾਰ ਦੇ ਫੰਡ | | | |
| | 1. ਲਾਇਬਰੇਰੀ ਅਤੇ ਸ਼ਨਾਖ਼ਤੀ ਕਾਰਡ | .. | 3 | ਰੁਪਏ |
| | 2. ਵਿਦਿਆਰਥੀ ਸਹਾਇਤਾ | .. | 5 | ਰੁਪਏ |
| | 3. ਰੈਡ ਕਰਾਸ | .. | 6 | ਰੁਪਏ |
| | 4. ਘਰੇਲੂ ਇਮਤਿਹਾਨ | .. | 5 | ਰੁਪਏ |
| | 5. ਇਮਾਰਤ | .. | 15 | ਰੁਪਏ |
| | 6. ਡਾਕਟਰੀ | .. | 10 | ਰੁਪਏ |
| | ਕੁੱਲ ਜੋੜ = | .. | 44 | ਰੁਪਏ (ਪ੍ਰਤੀ ਸਾਲ) |
| (ੲ) | ਮਹੀਨੇਵਾਰ ਫੰਡ | .. | 8 | ਰੁਪਏ |
| | ਮਿਸ਼ਰਤ | .. | 2 | ਰੁਪਏ(ਸਾਈਕਲ ਵਾਸਤੇ) |
| | ਸਾਈਕਲ ਸਟੈਂਡ | .. | 5 | ਰੁਪਏ (ਸਕੂਟਰ ਤੇ ਕਾਰ) |
| | 10×12 | .. | 120 | ਰੁਪਏ (ਪ੍ਰਤੀਸਾਲ) |
| | ਕੁੱਲ ਜੋੜ = | .. | 318 | ਰੁਪਏ |

(ਸ) ਪ੍ਰੈਕਟੀਕਲ ਫੰਡ ਹਰੇਕ ਸਇੰਸ ਵਿਸ਼ੇ (ਫਿਜਿਕਸ, ਕੈਮਿਸਟਰੀ, ਜ਼ੂਆਲੋਜੀ ਅਤੇ ਬਾਟਨੀ) ਵਾਸਤੇ 10 ਰੁਪਏ ਪ੍ਰਤੀ ਮਹੀਨਾ ਅਤੇ ਕਲਾਵਾਂ (ਆਰਟਸ) ਦੇ ਹਰੇਕ ਵਿਸ਼ੇ (ਜਿਓਗਰਾਫੀ, ਸਾਇਕਾਲੋਜੀ, ਫਿਜ਼ੀਕਲ ਐਜੂਕੇਸ਼ਨ, ਹੋਮ ਸਾਇੰਸ) ਵਾਸਤੇ 7 ਰੁਪਏ ਪ੍ਰਤੀ ਮਹੀਨਾ ਹਨ।

## ਅਨੁਲੱਗ 'ਐਫ'

2. **ਸਹਾਇਤਾ ਪ੍ਰਾਪਤ ਕਾਲਜ :**

ਰਾਜ ਵਿੱਚ 136 ਸਹਾਇਤਾ ਪ੍ਰਾਪਤ ਪ੍ਰਾਈਵੇਟ ਕਾਲਜ ਹਨ। ਗਰਾਂਟ-ਇਨ-ਏਡ ਸਕੀਮ ਅਧੀਨ ਇਨ੍ਹਾਂ ਕਾਲਜਾਂ ਨੂੰ ਹਦਾਇਤ ਕੀਤੀ ਗਈ ਹੈ ਕਿ ਸਬੰਧਤ ਯੂਨੀਵਰਸਿਟੀਆਂ ਵੱਲੋਂ ਨਿਰਧਾਰਤ ਫੀਸਾਂ ਢਾਂਚੇ ਅਨੁਸਾਰ ਫੀਸ ਲਈ ਜਾਵੇ।

ਸਹਾਇਤਾ ਪ੍ਰਾਪਤ ਪੇਂਡੂ ਅਤੇ ਸ਼ਹਿਰੀ ਕਾਲਜਾਂ ਵੱਲੋਂ ਸਾਲ 2007-08 ਦੌਰਾਨ ਲਈਆਂ ਫੀਸਾਂ ਅਤੇ ਫੰਡਾਂ ਦਾ ਵੇਰਵਾ :

**ਪੰਜਾਬੀ ਯੂਨੀਵਰਸਿਟੀ, ਪਟਿਆਲਾ :**

ਅਮਰ ਸ਼ਹੀਦ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਮੈਮੋਰੀਅਲ ਕਾਲਜ, ਬੇਲਾ, ਜ਼ਿਲ੍ਹਾ ਰੋਪੜ।

| | | | |
|---|---|---|---|
| 1. | ਟਿਊਸ਼ਨ ਫੀਸ ਅਤੇ ਹੋਰ ਫੀਸਾਂ ਸਾਲਾਨਾ | .. | 4920 ਰੁਪਏ |
| 2. | ਦਾਖਲਾ ਫੀਸ (ਇੱਕ ਵਾਰ) | .. | 50 ਰੁਪਏ |
| 3. | ਵਿਭਿੰਨ ਫੰਡ | .. | 1710 ਰੁਪਏ |
| 4. | ਲਾਇਬਰੇਰੀ ਜ਼ਮਾਨਤ (ਮੋੜਨਯੋਗ) | .. | 500 ਰੁਪਏ |
| | ਕੁੱਲ ਜੋੜ | = | 7180 ਰੁਪਏ |

**ਅਕਾਲ ਡਿਗਰੀ ਕਾਲਜ ਫਾਰ ਵਿਮੈਨ, ਸੰਗਰੂਰ**

| | | | |
|---|---|---|---|
| 1. | ਟਿਊਸ਼ਨ ਫੀਸ ਅਤੇ ਹੋਰ ਫੀਸਾਂ ਸਾਲਾਨਾ | .. | 1800 ਰੁਪਏ |
| 2. | ਦਾਖਲਾ ਫੀਸ (ਇੱਕ ਵਾਰ) | .. | 50 ਰੁਪਏ |
| 3. | ਵਿਭਿੰਨ ਫੰਡ | .. | 2580 ਰੁਪਏ |
| 4. | ਲਾਇਬਰੇਰੀ ਜ਼ਮਾਨਤ (ਮੋੜਨਯੋਗ) | .. | 150 ਰੁਪਏ |
| | ਕੁੱਲ ਜੋੜ | = | 4580 ਰੁਪਏ |

**ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ :**

**ਮਾਲਵਾ ਕਾਲਜ, ਬੌਂਦਲੀ-ਸਮਰਾਲਾ**

| | | | |
|---|---|---|---|
| 1. | ਟਿਊਸ਼ਨ ਫੀਸ ਅਤੇ ਹੋਰ ਫੀਸਾਂ ਸਾਲਾਨਾ | .. | 756 ਰੁਪਏ |
| 2. | ਦਾਖਲਾ ਫੀਸ (ਇੱਕ ਵਾਰ) | .. | 165 ਰੁਪਏ |
| 3. | ਵਿਭਿੰਨ ਫੰਡ | .. | 10480 ਰੁਪਏ |
| 4. | ਲਾਇਬਰੇਰੀ ਜ਼ਮਾਨਤ (ਮੋੜਨਯੋਗ) | .. | 300 ਰੁਪਏ |
| | ਕੁੱਲ ਜੋੜ | = | 11701 ਰੁਪਏ |

**ਮਾਸਟਰ ਤਾਰਾ ਸਿੰਘ ਮੈਮੋਰੀਅਲ ਕਾਲਜ ਫਾਰ ਵਿਮੈਨ, ਲੁਧਿਆਣਾ**

| | | | |
|---|---|---|---|
| 1. | ਟਿਊਸ਼ਨ ਫੀਸ ਅਤੇ ਹੋਰ ਫੀਸਾਂ ਸਾਲਾਨਾ | .. | 756 ਰੁਪਏ |
| 2. | ਦਾਖਲਾ ਫੀਸ (ਇੱਕ ਵਾਰ) | .. | 165 ਰੁਪਏ |
| 3. | ਵਿਭਿੰਨ ਫੰਡ | .. | 6968 ਰੁਪਏ |
| 4. | ਲਾਇਬਰੇਰੀ ਜ਼ਮਾਨਤ (ਮੋੜਨਯੋਗ) | .. | 500 ਰੁਪਏ |
| | ਕੁੱਲ ਜੋੜ | = | 7889 ਰੁਪਏ |

[ਸਿੱਖਿਆ ਮੰਤਰੀ]

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ :

ਖਾਲਸਾ ਕਾਲਜ, ਅੰਮ੍ਰਿਤਸਰ

| | | | |
|---|---|---|---|
| 1. | ਟਿਊਸ਼ਨ ਫੀਸ ਅਤੇ ਹੋਰ ਫੀਸਾਂ ਸਾਲਾਨਾ | .. | 300 ਰੁਪਏ |
| 2. | ਦਾਖਲਾ ਫੀਸ (ਇੱਕ ਵਾਰ) | .. | 15 ਰੁਪਏ |
| 3. | ਵਿਭਿੰਨ ਫੰਡ | .. | 9950 ਰੁਪਏ |
| 4. | ਲਾਇਬਰੇਰੀ ਜ਼ਮਾਨਤ (ਮੋੜਨਯੋਗ) | .. | 500 ਰੁਪਏ |
| | ਕੁੱਲ ਜੋੜ | = | 10765 ਰੁਪਏ |

---

**ਹਾਊਸਿੰਗ ਕਾਲੋਨੀਆਂ ਲਈ ਜ਼ਰਾਇਤੀ ਜ਼ਮੀਨ ਦੀ ਵਰਤੋਂ**

99. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਪਿਛਲੇ ਪੰਦਰਾਂ ਸਾਲਾਂ ਦੇ ਦੌਰਾਨ ਕੁੱਲ ਕਿੰਨੇ ਏਕੜ ਜ਼ਰਾਇਤੀ ਜ਼ਮੀਨ ਨੂੰ ਹਾਊਸਿੰਗ ਕਲੋਨੀਆਂ ਵਿੱਚ ਬਦਲਿਆ ਗਿਆ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਪੰਜਾਬ ਵਿੱਚ ਕਾਲੋਨੀਆਂ ਦੇ ਨਿਯੰਤਰਤ ਕਰਨ ਅਤੇ ਆਗਿਆ ਦੇਣ ਲਈ, ਪੰਜਾਬ ਅਪਾਰਟਮੈਂਟ ਐਂਡ ਰੈਗੂਲੇਸ਼ਨ ਐਕਟ 1995 ਵਿੱਚ ਬਣਾਇਆ ਗਿਆ ਸੀ, ਉਸ ਸਮੇਂ ਤੋਂ ਲੈਕੇ ਹੁਣ ਤੱਕ ਰਾਜ ਵਿੱਚ 4467.75 ਹੈਕਟੇਅਰ ਖੇਤੀਬਾੜੀ ਵਾਲਾ ਰਕਬਾ ਇਸ ਐਕਟ ਅਧੀਨ ਪ੍ਰਵਾਨ ਕੀਤੀਆਂ ਰਿਹਾਇਸ਼ੀ ਕਲੋਨੀਆਂ/ਪਰੋਜੈਕਟਸ ਅਧੀਨ ਆਇਆ ਹੈ।

---

**ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 100***

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

---

**ਰਾਜ ਵਿੱਚ ਬਾਲਗ ਸਿੱਖਿਆ ਸਕੀਮ**

101. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਕੇਂਦਰ ਦੁਆਰਾ ਆਰੰਭ ਕੀਤੀ ਗਈ ਬਾਲਗ ਸਿੱਖਿਆ ਸਕੀਮ ਕਿਸ ਤਰੀਕ ਨੂੰ ਸ਼ੁਰੂ ਕੀਤੀ ਗਈ ਅਤੇ ਉਕਤ ਸਕੀਮ ਅਧੀਨ ਹੁਣ ਤੱਕ ਕਿੰਨੇ ਬਾਲਗਾਂ ਨੇ ਸਿੱਖਿਆ ਪ੍ਰਾਪਤ ਕੀਤੀ ਹੈ ?

**ਡਾਕਟਰ ਉਪਿੰਦਰਜੀਤ ਕੌਰ** :

(1) ਰਾਜ ਵਿੱਚ ਕੇਂਦਰੀ ਸਪੌਂਸਰਡ ਬਾਲਗ ਸਿੱਖਿਆ ਸਕੀਮ, ਮਿਤੀ 11 ਮਈ, 1994 ਤੋਂ ਲਾਗੂ ਕੀਤੀ ਗਈ ਹੈ।

(2) ਹੁਣ ਤੱਕ ਇਸ ਸਕੀਮ ਅਧੀਨ 12,22,130 ਬਾਲਗਾਂ ਨੇ ਸਿੱਖਿਆ ਪ੍ਰਾਪਤ ਕੀਤੀ ਹੈ।

---

*Reply to Unstarred Question No. 100 was not sent by the Government upto 17th June, 2009.

## ANNOUNCEMENT BY THE SPEAKER REG. WELCOMING THE MEMBER OF LEGISLATIVE ASSEMBLY, BRITISH COLUMBIA, CANADA

**ਮਾਨਯੋਗ ਸਪੀਕਰ :** ਮੈਂ ਉਚੇਚੇ ਤੌਰ ਤੇ ਜੀ ਆਇਆਂ ਆਖਦਾ ਹਾਂ। ਸਾਡੇ ਬ੍ਰਿਟਿਸ਼ ਕੋਲੰਬੀਆ ਤੋਂ ਸਤਿਕਾਰਯੋਗ ਹੈਰੀ ਬੈਂਸ ਜੀ ਜਿਹੜੇ ਕਿ ਉਸ ਅਸੈਂਬਲੀ ਦੇ ਆਨਰੇਬਲ ਮੈਂਬਰ ਹਨ, ਉਹ ਸਾਡੇ ਕੋਲੇ/ਇਥੇ ਹਾਊਸ ਵਿੱਚ ਬਿਰਾਜਮਾਨ ਹਨ (ਥੰਪਿੰਗ) ਤੇ ਮੈਂ ਇਨ੍ਹਾਂ ਨੂੰ ਹਾਊਸ ਵੱਲੋਂ ਵੈਲਕਮ ਕਹਿੰਦਾ ਹਾਂ, ਜੀ ਆਇਆਂ ਆਖਦਾ ਹਾਂ। ਉਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ ਕਿ ਅੱਜ ਉਚੇਚੇ ਤੌਰ ਤੇ ਉਹ ਸਾਡੇ ਵਿੱਚ ਬਿਰਾਜਮਾਨ ਹਨ।

---

## MATTERS RAISED DURING ZERO HOUR AND STATEMENTS BY THE MINISTERS THEREON

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਇੱਕ ਰੋਡ ਐਕਸੀਡੈਂਟ ਵਿੱਚ ਇੱਕ ਬੱਸ ਜਿਹੜੀ ਕਿ ਪਠਾਨਕੋਟ ਤੋਂ ਅੰਮ੍ਰਿਤਸਰ ਨੂੰ ਜਾ ਰਹੀ ਸੀ, ਬਦਕਿਸਤੀ ਨਾਲ ਉਹ ਮੇਰੀ ਹੀ ਬੱਸ ਸੀ, ਉਸ ਰੋਡ ਐਕਸੀਡੈਂਟ ਵਿੱਚ 11 ਅਣਭੋਲ ਲੋਕਾਂ ਦੀਆਂ ਮੌਤਾਂ ਹੋ ਗਈਆਂ ਹਨ। ਉਸ ਦੇ ਲਈ ਮੈਂ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਸਰਕਾਰ ਬਾਕੀ ਰੋਡ ਐਕਸੀਡੈਂਟਸ ਵਿੱਚ ਕੰਪਨਸੇਸ਼ਨ ਦਿੰਦੀ ਹੈ, ਇਸ ਬੱਸ ਦੇ ਪੈਸੰਜਰਜ਼ ਨੂੰ ਵੀ ਦਿੱਤਾ ਜਾਵੇ ਕਿਉਂਕਿ ਕਾਫੀ ਗਰੀਬ ਲੋਕ ਉਸ ਬੱਸ ਵਿੱਚ ਸਫਰ ਕਰ ਰਹੇ ਸਨ। ਉਨ੍ਹਾਂ ਨੂੰ ਕੰਪਨਸੇਟ ਕੀਤਾ ਜਾਣਾ ਚਾਹੀਦਾ ਹੈ। ਇਸ ਦੇ ਨਾਲ ਦੀ ਨਾਲ ਹੀ ਮੈਂ ਇਕ ਗੱਲ ਕਹਿਣ ਤੋਂ ਰੁਕ ਨਹੀਂ ਸਕਦਾ ਕਿ ਮੇਰੇ ਦੁਸ਼ਮਣਾਂ ਨੇ ਵੀ ਮੇਰੇ ਨਾਲ ਇਸ ਮੌਕੇ ਤੇ ਦੁੱਖ ਦਾ ਇਜ਼ਹਾਰ ਕੀਤਾ ਹੈ। ਇਥੇ ਐਸੰਬਲੀ ਦੇ ਵਿੱਚ ਬੈਠਿਆਂ ਮੇਰੇ ਦੋਸਤਾਂ ਨੇ ਵੀ ਮੇਰੇ ਨਾਲ ਦੁੱਖ ਦਾ ਇਜ਼ਹਾਰ ਕੀਤਾ ਹੈ। ਪਰ ਮੈਨੂੰ ਬੜੇ ਹੀ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਖਹਿਰਾ ਸਾਹਿਬ ਨੇ ਬੋਲਦਿਆਂ ਕਿਹਾ ਕਿ ਸਾਹਨੀ ਦੀ ਬਸ ਨੇ ਬੰਦੇ ਮਾਰ ਦਿੱਤੇ, ਹੈਰਾਨੀ ਦੀ ਗੱਲ ਹੈ, ਸਪੀਕਰ ਸਾਹਿਬ, ਇਨ੍ਹਾਂ ਦੀ ਜ਼ਹਿਨੀਅਤ ਕਿਹੋ ਜਿਹੀ ਹੈ ? ਇਨ੍ਹਾਂ ਦੀ ਸੋਚ ਕਿਹੋ ਜਿਹੀ ਹੈ? ਇਹ ਪੜ੍ਹੇ-ਲਿਖੇ ਇਨਸਾਨ ਹਨ......................

**ਮਾਨਯੋਗ ਸਪੀਕਰ :** ਤੁਸੀਂ ਐਕਸੀਡੈਂਟ ਦੇ ਮੁਤੱਲਿਕ ਹੀ ਗੱਲ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਜ਼ਹਿਨੀਅਤ ਦੀ ਗੱਲ ਵੀ ਨਾਲ ਹੀ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਹਮਦਰਦੀ ਦੀ ਗੱਲ ਤੁਸੀਂ ਕਰ ਸਕਦੇ ਹੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਮੈਂ ਕੋਈ ਗੁਨਾਹ ਨਹੀਂ ਕੀਤਾ। ਮੈਂ ਬੱਸ ਦਾ ਮਾਲਕ ਜ਼ਰੂਰ ਹਾਂ। ਮੈਂ ਤਾਂ ਇਥੇ ਐਸੰਬਲੀ ਵਿੱਚ ਬੈਠਾ ਹਾਂ, ਰੋਡ ਐਕਸੀਡੈਂਟ ਵੀ ਹੋ ਸਕਦਾ ਹੈ। ਸਾਡਾ ਕੰਮ ਹੈ ਕਿ ਜਿਨ੍ਹਾਂ ਦੇ ਨਾਲ ਇਹ

**[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]**

ਦੁੱਖ ਵਾਪਰਿਆ ਹੈ, ਉਨ੍ਹਾਂ ਦੇ ਨਾਲ ਦੁੱਖ ਦਾ ਇਜ਼ਹਾਰ ਕੀਤਾ ਜਾਵੇ । ਮਗਰ ਇਨ੍ਹਾਂ ਨੇ ਕਿਹਾ ਕਿ ਸਾਹਨੀ ਦੀ ਬੱਸ ਨੇ ਬੰਦੇ ਮਾਰ ਦਿੱਤੇ । ਮੈਨੂੰ ਇਹ ਸੁਣ ਕੇ ਹੈਰਾਨੀ ਹੋਈ ਹੈ ਕਿ ਇਹ ਇੰਨੇ ਪੜ੍ਹੇ ਲਿਖੇ ਅਤੇ ਬਹੁਤ ਅੱਛੇ ਵਕਤਾ ਹਨ ਲੇਕਿਨ ਗੱਲ ਦੀ ਬੈਕਗਰਾਊਂਡ ਵਿੱਚ ਇਹ ਜ਼ਹਿਨੀਅਤ ਕਿਸ ਤਰ੍ਹਾਂ ਦੀ ਰਖਦੇ ਹਨ। ਮੈਂ ਚਾਹਾਂਗਾ ਕਿ, ਸੀ.ਐਮ.ਸਾਹਿਬ ਅੱਜ ਇਥੇ ਹੈ ਨਹੀਂ, ਪੰਜਾਬ ਸਰਕਾਰ ਲੋਕਾਂ ਨੂੰ ਰਿਲੀਫ ਦੇਵੇ, ਜਾਂ ਜੋ ਬੰਦੋਬਸਤ ਕੀਤਾ ਜਾ ਸਕਦਾ ਹੈ, ਉਹ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਕਾਲੀਆ ਜੀ, ਮੈਂ ਸਮਝਦਾ ਹਾਂ ਕਿ ਤੁਸੀਂ ਸੀ.ਐਮ.ਸਾਹਿਬ ਨਾਲ ਇਸ ਮੁਤਾਲਿਕ ਗੱਲ ਕਰੋ। ਪਤਾ ਨਹੀਂ, ਉਹ ਅੱਜ ਇਥੇ ਹੈ ਵੀ ਹਨ ਕਿ ਨਹੀਂ ? ਵੇਖੋ, ਉਧਰੋਂ ਵੀ ਗੱਲ ਹੋਈ ਹੈ। ਜਿਸ ਢੰਗ ਨਾਲ ਵੀ ਹੋਵੇ, ਹਮਦਰਦੀ ਦਾ ਵਾਤਾਵਰਣ ਸਾਰਿਆਂ ਵਾਸਤੇ ਚੰਗਾ ਹੈ ਕਿਉਂਕਿ ਮੌਤਾਂ ਹੋ ਗਈਆਂ ਹਨ, ਐਕਸੀਡੈਂਟ ਹੋਇਆ ਹੈ। ਇਹ ਕਿਸੇ ਦੇ ਵੱਸ ਦੀ ਗੱਲ ਨਹੀਂ ਹੁੰਦੀ। ਤੁਸੀਂ ਸੀ.ਐਮ.ਸਾਹਿਬ ਨਾਲ ਗੱਲ ਕਰਕੇ ਉਨ੍ਹਾਂ ਨੂੰ ਕੰਪਨਸੇਸ਼ਨ ਵਗੈਰਾ ਵਾਸਤੇ ਕਹਿਣਾ। ਜੋ ਵੀ ਗੱਲ ਹੋਵੇ ਕੱਲ੍ਹ ਤੁਸੀਂ ਹਾਊਸ ਵਿੱਚ ਦੱਸਣ ਦਾ ਯਤਨ ਕਰਨਾ ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਤੁਸੀਂ ਠੀਕ ਫ਼ੁਰਮਾਇਆ ਹੈ ਅਤੇ ਜਿਸ ਤਰ੍ਹਾਂ ਸਾਹਨੀ ਸਾਹਿਬ ਨੇ ਦੱਸਿਆ ਕਿ ਐਕਸੀਡੈਂਟ ਹੋਇਆ ਹੈ, ਇਹ ਬਹੁਤ ਮੰਦਭਾਗੀ ਘਟਨਾ ਹੋਈ ਹੈ। ਅਸੀਂ ਸ਼ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਇਸ ਦੇ ਲਈ ਹਮੇਸ਼ਾ ਸੰਜੀਦਾ ਹਾਂ। ਮੈਂ ਚੀਫ ਮਨਿਸਟਰ ਸਾਹਿਬ ਦੇ ਨਾਲ ਇਸ ਬਾਰੇ ਗੱਲ ਕਰਾਂਗਾ ਕਿ ਅਸੀਂ ਕੋਈ ਕੰਪਨਸੇਸ਼ਨ ਉਨ੍ਹਾਂ ਦੇ ਪਰਿਵਾਰਾਂ ਨੂੰ ਦੇ ਸਕੀਏ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਬੜਾ ਹੀ ਅਫਸੋਸ ਹੈ, ਬੜਾ ਰੰਜ ਹੈ, ਗਰੀਬ ਲੋਕਾਂ ਦਾ ਇਸ ਐਕਸੀਡੈਂਟ ਵਿੱਚ ਨੁਕਸਾਨ ਹੋਇਆ ਹੈ। ਗੱਲ ਕੇਵਲ ਐਕਸ ਗ੍ਰੇਸ਼ੀਆ ਗਰਾਂਟ ਤੱਕ ਹੀ ਸੀਮਤ ਨਹੀਂ ਰਹਿਣੀ ਚਾਹੀਦੀ। ਮੇਰੀ ਤੁਹਾਡੇ ਜ਼ਰੀਏ ਅਪੀਲ ਹੈ ਕਿ ਪਿਛਲੇ ਸੈਸ਼ਨ ਵਿੱਚ ਵੀ ਮੇਰੀ ਗੱਲ ਹੋਈ ਸੀ, ਰੋਡ ਐਕਸੀਡੈਂਟ ਦਾ ਮਸਲਾ ਬੜਾ ਗੰਭੀਰ ਮਸਲਾ ਹੈ। ਇੱਕ ਅਨਸਟਾਰਡ ਕੁਐਸਚਨ ਦਾ ਜਵਾਬ ਵੀ ਆਇਆ ਹੈ ਕਿ 2007 ਦੇ ਵਿੱਚ 5208 ਰੋਡ ਐਕਸੀਡੈਂਟ ਹੋਏ ਔਰ 3363 ਆਦਮੀਆਂ ਦੀ ਡੈਥ ਹੋਈ, 4430 ਸੀਰੀਅਸਲੀ ਇਨਜਰਡ ਹੋਏ, ਹਜ਼ਾਰਾਂ ਲੋਕ ਜੀਵਨ ਭਰ ਲਈ ਹੈਂਡੀਕੈਪਡ ਹੋ ਗਏ ਹਨ। ਪਿਛਲੇ ਸੈਸ਼ਨ ਵਿੱਚ ਵੀ ਟਰਾਂਸਪੋਰਟ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਸੀ। ਟਰਾਂਸਪੋਰਟ ਮੰਤਰੀ ਜਵਾਬ ਦੇਣ। ਅਸੀਂ ਰੋਡ ਸੇਫਟੀ ਕੌਂਸਲ ਸੈਟ-ਅੱਪ ਕਰੀਏ । ਇਹ ਚੈਕ ਕਰ ਲੈਣ ਕਿ ਇਸ ਸੰਬੰਧੀ ਡੀ.ਸੀ. ਸਾਹਿਬਾਨ ਨੂੰ ਹਦਾਇਤਾਂ ਦੇਣ ਦੇ ਬਾਵਜੂਦ ਐਕਸੀਡੈਂਟਸ ਵਿੱਚ ਕੋਈ ਕਮੀ ਨਹੀਂ ਆਈ। ਰੋਡ ਟ੍ਰੈਫਿਕ ਰੈਗੂਲੇਟਰੀ ਸਿਸਟਮ ਲਾਗੂ ਹੈ ਪਰ ਫਿਰ ਵੀ ਵੱਡੇ ਸ਼ਹਿਰ ਜਿਵੇਂ ਲੁਧਿਆਣਾ, ਜਲੰਧਰ, ਅੰਮ੍ਰਿਤਸਰ ਵਿੱਚ ਵੜਦੇ ਹਾਂ ਤੇ ਮਿੱਥੇ ਸਮੇਂ ਵਿੱਚ ਕੋਈ ਪਹੁੰਚ ਨਹੀਂ ਸਕਦਾ । ਜੀ.ਟੀ.ਰੋਡਜ਼ ਤੇ ਟੋਟਲ ਰੱਸ਼ ਹੋਇਆ ਰਹਿੰਦਾ ਹੈ। ਵੀ.ਆਈ.ਪੀਜ਼ ਅਤੇ ਵਜ਼ੀਰਾਂ ਦੀਆਂ ਗੱਡੀਆਂ ਤਾਂ ਲੰਘ ਜਾਂਦੀਆਂ ਹਨ। ਉਨ੍ਹਾਂ ਨੂੰ ਤਾਂ ਜਗ੍ਹਾ ਮਿਲ ਜਾਂਦੀ ਹੈ ਪਰ ਆਮ ਆਦਮੀ ਨੂੰ ਰਸਤਾ ਮਿਲਣਾ ਔਖਾ ਹੈ। ਨੈਸ਼ਨਲ ਹਾਈਵੇ ਤੇ ਵੀ ਇਹੀ ਹਾਲ ਹੈ। ਦੂਸਰੀ ਬੇਨਤੀ ਹੈ ਕਿ ਇਹ ਕਹਿੰਦੇ ਹਨ ਕਿ ਮੈਂ ਮਾਲਕ ਹਾਂ। ਸਪੀਕਰ ਸਾਹਿਬ, ਲਾਲ

ਬਹਾਦੁਰ ਸ਼ਾਸਤਰੀ ਜੀ ਨੇ ਬਤੌਰ ਰੇਲਵੇ ਮਨਿਸਟਰ ਅਸਤੀਫਾ ਦੇ ਦਿੱਤਾ ਸੀ। ਮਾਧਵਰਾਵ ਸਿੰਧੀਆ ਜੀ ਨੇ ਅਸਤੀਫਾ ਦੇ ਦਿੱਤਾ ਸੀ ਪਰ ਇਨ੍ਹਾਂ ਨੇ ਅਸਤੀਫਾ ਨਹੀਂ ਦੇਣਾ। ਨਾ ਅਸੀਂ ਮੰਗਦੇ ਹਾਂ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸੀਰੀਅਸ ਗੱਲ ਹੈ ਔਰ ਕਾਨੂੰਨ ਸਬੰਧੀ ਸੋਧ ਕਰਨੀ ਚਾਹੀਦੀ ਹੈ ਕਿਉਂਕਿ ਡਰਾਈਵਰਾਂ ਨੂੰ ਚਿੰਤਾ ਨਹੀਂ ਹੁੰਦੀ। ਉਨ੍ਹਾਂ ਦੀ ਬੇਲ ਹੋ ਜਾਂਦੀ ਹੈ। ਇਨ੍ਹਾਂ ਦੇ ਡਰਾਈਵਰ ਦੀ ਵੀ ਬੇਲ ਹੋ ਗਈ ਹੋਵੇਗੀ..............। (ਵਿਘਨ) (ਸ਼ੋਰ)।

**ਮਾਨਯੋਗ ਸਪੀਕਰ** : ਉਹ ਤਾਂ ਐਕਸਪਾਇਰ ਹੋ ਗਿਆ ਹੈ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਉਹ ਭੱਜ ਗਿਆ ਹੋਵੇਗਾ।

**ਮਾਨਯੋਗ ਸਪੀਕਰ** : ਡਰਾਈਵਰ ਜਿਹੜਾ ਹੈ, ਉਹ ਐਕਸਪਾਇਰ ਹੋ ਗਿਆ ਹੈ। ਮਾੜੀ ਗੱਲ ਹੋਈ ਹੈ। (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ..............

**ਮਾਨਯੋਗ ਸਪੀਕਰ** : ਆਪਾਂ ਗੱਲ ਸੁਣਨ ਦਾ ਯਤਨ ਕਰੀਏ। ਇੱਕ ਐਕਸੀਡੈਂਟ ਦੀ ਗੱਲ ਹੋ ਰਹੀ ਹੈ ਜਿਸ ਵਿੱਚ ਮੌਤਾਂ ਹੋਈਆਂ ਹਨ, ਹਮਦਰਦੀ ਦਾ ਇਜ਼ਹਾਰ ਕਰਨਾ ਕਿਸੇ ਪਾਸੇ ਤੋਂ ਮਾੜਾ ਨਹੀਂ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਕਾਨੂੰਨ ਹਨ, ..............(ਵਿਘਨ) ਕਾਲੀਆ ਸਾਹਿਬ ਗੱਲ ਤਾਂ ਕਰ ਲੈਣ ਦਿਓ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਹਰ ਇੱਕ ਮੈਂਬਰ ਨੂੰ ਇੱਕ ਦੂਜੇ ਦਾ ਸਤਿਕਾਰ ਹੋਣਾ ਚਾਹੀਦਾ ਹੈ। ਅਸੀਂ ਆਪਣੀ ਗੱਲ ਕਰੀਏ ਔਰ ਜੋ ਡੈੱਥਾਂ ਹੋ ਗਈਆਂ ਹਨ, ਉਸ ਬਾਰੇ ਸੰਜੀਦਾ ਗੱਲ ਕਰੀਏ। ਮਾੜੀ ਗੱਲ ਨਾ ਕਰੀਏ। ਇਹ ਤਾਂ ਇਸ ਤਰ੍ਹਾਂ ਗੱਲ ਕਰ ਰਹੇ ਹਨ ਜਿਵੇਂ ਮਿਹਣੇ ਦਿੱਤੇ ਜਾ ਰਹੇ ਹੋਣ, ਸਿੱਠਣੀਆਂ ਦਿੱਤੀਆਂ ਜਾ ਰਹੀਆਂ ਹੋਣ। ਇਸ ਅੰਦਾਜ਼ ਨਾਲ ਗੱਲ ਕਰਨੀ, ਮੈਂ ਸਮਝਦਾ ਹਾਂ ਕਿ ਇਹ ਗਲਤ ਹੈ। ਇਹ ਕਹਿਣਾ ਕਿ ਰਿਜ਼ਾਈਨ ਕਰ ਦਿਓ, ਇਹ ਠੀਕ ਨਹੀਂ । ਕੱਲ੍ਹ ਨੂੰ ਤੁਹਾਡੀ ਗੱਡੀ ਨਾਲ ਵੀ ਐਕਸੀਡੈਂਟ ਹੋ ਜਾਂਦਾ ਹੈ ਤੇ ਤੁਸੀਂ ਰਿਜ਼ਾਈਨ ਕਰ ਦਿੰਦੇ ਹੋ। ਇਹ ਸਲੀਕਾ ਠੀਕ ਨਹੀਂ ਹੈ। ਆਪਾਂ ਮਹਾਨ ਸਦਨ ਵਿੱਚ ਬੈਠੇ ਹਾਂ। ਅਸੀਂ ਇੱਜ਼ਤ ਨਾਲ ਗੱਲ ਕਰੀਏ ਤੇ ਇੱਜ਼ਤ ਕਰਵਾਈਏ।

**ਮਾਨਯੋਗ ਸਪੀਕਰ** : ਮੈਂ ਤੁਹਾਡੇ ਨਾਲ ਸਹਿਮਤ ਹਾਂ। ਇਹ ਪੰਜਾਬ ਦਾ ਹਾਊਸ ਹੈ। (ਵਿਘਨ)..... ਪੰਜਾਬ ਦੇ ਸਾਰੇ ਕੋਨੇ-ਕੋਨੇ ਤੋਂ ਨੁਮਾਇੰਦੇ ਸਾਹਿਬਾਨ ਹਾਜ਼ਰ ਹਨ। ਪੰਜਾਬ ਵਿੱਚ ਇਹ ਇੰਸੀਡੈਂਟ ਹੋਇਆ ਹੈ, ਮੌਤਾਂ ਹੋਈਆਂ ਹਨ। ਐਕਸੀਡੈਂਟ ਕਰਨ ਨੂੰ ਕਿਸੇ ਦਾ ਦਿਲ ਨਹੀਂ ਕਰਦਾ। ਇਹ ਕੁਦਰਤ ਦਾ ਪ੍ਰੋਗਰਾਮ ਹੋ ਜਾਂਦਾ ਹੈ। ਜਦੋਂ ਕਿਤੇ ਵੀ ਇਹ ਕਾਰਨ

**[ਮਾਨਯੋਗ ਸਪੀਕਰ]**

ਬਣ ਜਾਂਦਾ ਹੈ, ਐਕਸੀਡੈਂਟ ਹੋ ਜਾਂਦਾ ਹੈ, ਆਪਾਂ ਸਾਰਿਆਂ ਨੂੰ ਅਫਸੋਸ ਜ਼ਾਹਰ ਕਰਨਾ ਚਾਹੀਦਾ ਹੈ। ਆਪਾਂ ਸਾਰਿਆਂ ਨਾਲ ਇਸ ਤਰ੍ਹਾਂ ਹੋ ਸਕਦਾ ਹੈ। ਇਹ ਕਿਸੇ ਦੇ ਵੱਸ ਦੀ ਗੱਲ ਨਹੀਂ ਪਰ ਜੋ ਮੌਤਾਂ ਹੋ ਜਾਂਦੀਆਂ ਹਨ, ਉਸ ਨਾਲ ਸਾਨੂੰ ਹਮਦਰਦੀ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ। ਸਾਹਨੀ ਸਾਹਿਬ ਨੇ ਵੀ ਕੀਤਾ ਹੈ। ਮੈਂ ਕਾਲੀਆ ਜੀ ਦੀ ਡਿਊਟੀ ਵੀ ਲਗਾਈ ਹੈ। ਕੱਲ੍ਹ ਹਾਊਸ ਵਿੱਚ ਬਾਦਲ ਸਾਹਿਬ ਆਉਣਗੇ। ਇਹ ਉਨ੍ਹਾਂ ਨਾਲ ਵੀ ਸਲਾਹ ਕਰਕੇ ਸਟੇਟਮੈਂਟ ਦੇਣਗੇ। ਜਿਨ੍ਹਾਂ ਪਰਿਵਾਰਾਂ ਦੀਆਂ ਮੌਤਾਂ ਹੋ ਜਾਂਦੀਆਂ ਹਨ ਉਨ੍ਹਾਂ ਨਾਲ ਹਮਦਰਦੀ ਕਰੀਏ । ਇਸ ਆਧਾਰ ਤੇ ਹੀ ਅਸੀਂ ਗੱਲ ਕਰੀਏ ਔਰ ਨਾ ਹੀ ਕੋਈ ਇੱਧਰ- ਉਧਰ ਦੀ ਗੱਲ ਕਰੀਏ । ਮੈਂ ਸਮਝਦਾ ਹਾਂ ਕਿ ਇਹ ਕੋਈ ਵਧੀਆ ਗੱਲ ਨਹੀਂ ਹੋਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਕਸਦ ਹੈ ਕਿ ਇੱਥੇ ਕਾਨੂੰਨ ਅਵੇਲੇਬਲ ਹਨ। ਜਿਹੜੇ ਐਕਸੀਡੈਂਟ ਹੋਏ ਹਨ ਪਰ ਕੋਈ ਸੀਰੀਅਸ ਐਕਸੀਡੈਂਟ ਹੋ ਜਾਵੇ ਤਾਂ ਪਨਿਸ਼ਮੈਂਟ ਕਾਫੀ ਘੱਟ ਹੈ। ਮੌਕੇ ਤੇ ਬੇਲ ਹੋ ਜਾਂਦੀ ਹੈ। ਮੇਰੀ ਆਪਣੀ ਕਾਂਸਟੀਚੁਅਾਂਸੀ ਵਿੱਚ ਚਾਰ ਬੰਦੇ ਮਾਰੇ ਗਏ ਹਨ।

**ਮਾਨਯੋਗ ਸਪੀਕਰ :** ਐਕਟ 304 ਵਿੱਚ ਇਹ ਬੇਲਏਬਲ ਆਫੈਂਸ ਹੈ। ਇਸ ਵਿੱਚ ਸੋਧ ਹੋ ਜਾਵੇ ਜਾਂ ਕਰ ਲੈਣਾ ਚਾਹੁੰਦੇ ਹੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਮੇਰੀ ਕਾਂਸਟੀਚੁਐਂਸੀ ਵਿੱਚ ਵੀ ਚਾਰ ਲੋਕ ਮਰ ਗਏ ਹਨ। ਅਗਲੇ ਦਿਨ ਡਰਾਈਵਰ ਦੀ ਬੇਲ ਹੋ ਗਈ। ਇਸ ਤਰ੍ਹਾਂ ਡਰਾਈਵਰ ਦੇ ਮਨ ਵਿੱਚ ਕੋਈ ਡਰ ਨਹੀਂ, ਭਾਵੇਂ ਮੈਂ ਮਾਰਾਂਗਾ ਜਾਂ ਰੈਸ਼ ਗੱਡੀ ਚਲਾਵਾਂਗਾ ਜਾਂ ਓਵਰ ਲੋਡ ਗੱਡੀ ਚਲਾਵਾਂਗਾ, ਕੋਈ ਕੰਟਰੋਲ ਨਹੀਂ ਹੈ। ਜਿਹੜਾ ਸਾਡਾ ਟ੍ਰੈਫਿਕ ਰੈਗੂਲੇਟਰੀ ਨਿਯਮ ਹੈ ਜਾਂ ਪੁਲਿਸ ਜੋ ਇਸ ਐਕਟ ਨੂੰ ਗਵਰਨ ਕਰਦੀ ਹੈ, ਮੈਂ ਇਸ ਮਸਲੇ ਤੇ ਹੰਬਲ ਰਿਕੁਐਸਟ ਕਰਦਾ ਹਾਂ ਕਿ ਇਸ ਬਾਰੇ ਸਬ-ਕਮੇਟੀ ਬਣਾਈ ਜਾਵੇ। ਇਹ ਬਰਨਿੰਗ ਇਸ਼ੂ ਹੈ। ਸਾਡੇ ਸੂਬੇ ਦਾ ਔਰ ਸਾਰੇ ਮੁਲਕ ਦਾ ਬਰਨਿੰਗ ਇਸ਼ੂ ਹੈ। ਸਾਡੇ ਸੂਬੇ ਦਾ ਬਹੁਤ ਹੀ ਬਰਨਿੰਗ ਇਸ਼ੂ ਹੈ । ਸਾਰੇ ਮੈਂਬਰ ਇਸ ਨਾਲ ਅਫੈਕਟਿਡ ਹਨ, ਚਾਹੇ ਸਿੱਧੇ ਤੌਰ ਤੇ ਚਾਹੇ ਅਸਿੱਧੇ ਤੌਰ ਤੇ । ਇਸ ਬਾਰੇ ਹਾਊਸ ਦੀ ਕੋਈ ਸਬ-ਕਮੇਟੀ ਬਣਾਈ ਜਾਵੇ....।

**ਮਾਨਯੋਗ ਸਪੀਕਰ :** ਇਸ ਗੱਲ ਦਾ ਜਵਾਬ ਜਿਹੜਾ ਹੈ, ਉਸ ਬਾਰੇ ਮੈਂ ਕਿਹਾ ਹੈ ਕਿ ਕਾਲੀਆ ਸਾਹਿਬ ਸੀ.ਐਮ.ਸਾਹਿਬ ਨਾਲ ਗੱਲ ਕਰਨਗੇ, ਵਿਚਾਰ ਹੋਵੇਗਾ। ਇਸ ਨਾਲ ਕੰਪਨਸੇਸ਼ਨ ਦੀ ਗੱਲ ਹੋਵੇਗੀ। ਕੰਪਨਸੇਸ਼ਨ ਤੋਂ ਇਲਾਵਾ ਅਗਰ ਕੋਈ...... (ਵਿਘਨ) ਮੇਰੀ ਗੱਲ ਤਾਂ ਸੁਣੋ। ਤੁਸੀਂ ਪੁਲੀਟੀਕਲ ਐਂਗਲ ਤੋਂ ਕਿਉਂ ਦੇਖਦੇ ਹੋ ? ਜੇ ਕਾਨੂੰਨ ਵਿੱਚ ਸੋਧ ਕਰਨ ਦੀ ਲੋੜ ਹੋਵੇਗੀ ਜਾਂ ਤੁਸੀਂ ਮਹਿਸੂਸ ਕਰਦੇ ਹੋ.........(ਵਿਘਨ) ਗੱਲ ਸੁਣੋ। ਤੁਸੀਂ ਕਿਹੋ ਜਿਹੀਆਂ ਗੱਲਾਂ ਕਰ ਰਹੇ ਹੋ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) :** ਇਨ੍ਹਾਂ ਕੋਲੋਂ ਹੀ ਹਾਦਸੇ ਹੁੰਦੇ ਹਨ।

**ਮਾਨਯੋਗ ਸਪੀਕਰ :** ਕੀ ਹਾਦਸੇ ਤੁਹਾਡੇ ਨਾਲ ਨਹੀਂ ਹੁੰਦੇ ? ਇਹੋ ਜਿਹੀਆਂ ਗੱਲਾਂ ਕਰਨੀਆਂ ਠੀਕ ਨਹੀਂ। ਜਵਾਬ ਆ ਗਿਆ ਹੈ। ਉਸ ਹਿਸਾਬ ਨਾਲ ਗੱਲ ਕਰੋ। ਭਾਣਾ ਵਾਪਰਿਆ ਹੈ।

**स्वास्थ्य एवं परिवार कल्याण मंत्री (श्रीमती लक्ष्मी कांत चावला):** स्पीकर साहिब, सड़कों पर जो ज़ख्मी होते हैं, मरते हैं, उन के लिए क्या कर सकते हैं। मेरा निवेदन है कि जब भी on the roads ऐक्सीडैंट होते हैं, ज्यादा वह होते हैं, जिन्होंने शराब पी होती है। वह शराब पी कर drive करते हैं और शराब पी कर गाड़ी में बैठे होते हैं। आधे से ज़्यादा accident ऐसे होते हैं जहां पर driver ने शराब पी होती है और शराब सवारियों ने भी पी होती हैं। इसलिए शराब को driving समय सख्ती से बैन किया जाए। जो शराब पी कर driving करें उन को आम से ज़्यादा सज़ा दी जाए। दूसरी बात यह है कि कई बार प्रार्थना की है, House में गैर–सरकारी मते पर तीन घंटे बहस भी हुई है कि जब कोई सड़क पर ज़ख्मी हो जाता है; उस को उठा कर अस्पताल पहुंचाने की या जो मर गया है, उस की कोई परवाह नहीं की जाती और उन के परिवार वालों को खबर तक नहीं की जाती क्योंकि सभी को यह होता है कि पुलिस तंग न करे। मेरा निवेदन है कि VIP गाड़ियां नहीं रुकती, न नाकों पर, न टोल टैक्स बैरियर पर और वह हार्न और सायरन बजा कर चले जाते हैं और accident हो जाते हैं। पिछले समय में ऐसे एक लाख से ज्यादा लोग मर गये। कोई आंतकवादी पांच व्यकित मार दे तो सरकार हिल जाती है। पिछली सरकार के समय 3363 लोग मर गये, कोई अपाहज हुआ, कोई विध्वा हो गई, कई के मां–बाप उजड़ गये। इसलिए इस को गंभीरता से लेना चाहिए। मेरा निवेदन है कि Road accidents की तरफ सरकार ध्यान दे और उनके परिवारों को सरकार की तरफ से मदद मिले।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ) :** ਸਪੀਕਰ ਸਾਹਿਬ, ਜਿਹੜਾ ਇਸ਼ੂ ਰੋਡ ਸੇਫਟੀ ਦਾ ਰੇਜ਼ ਕੀਤਾ ਗਿਆ ਹੈ ਕਿ ਸੜਕਾਂ ਦੇ ਉਪਰ ਜਿਹੜੇ ਐਕਸੀਡੈਂਟ ਹੁੰਦੇ ਹਨ, ਉਨ੍ਹਾਂ ਨੂੰ ਕਿਵੇਂ ਘੱਟ ਕੀਤਾ ਜਾਵੇ, ਇਹ ਕੋਈ ਪੁਲੀਟੀਕਲ ਇਸ਼ੂ ਨਹੀਂ ਹੈ। ਇਸ ਦੇ ਨਾਲ ਪੰਜਾਬ ਦੇ ਲੋਕ ਔਰ ਜਿਹੜੇ ਬਾਕੀ ਬਾਹਰੋਂ ਆਉਂਦੇ ਹਨ ਉਨ੍ਹਾਂ ਦੀ ਜਾਨ ਔਰ ਲਾਈਫ਼ ਦਾ ਸਬੰਧ ਹੈ। ਇਸ ਕਰਕੇ ਸਪੀਕਰ ਸਾਹਿਬ, ਜੇ ਤੁਸੀਂ ਇਸ ਨੂੰ ਵਾਜਬ ਸਮਝੋ ਕਿ ਕਿਸ ਢੰਗ ਨਾਲ ਇਨਵਾਲਵ ਹੋ ਕੇ ਅਸੀਂ ਲੋਕਾਂ ਨੂੰ ਸੇਫਟੀ ਪ੍ਰੋਵਾਈਡ ਕਰ ਸਕੀਏ, ਐਕਸੀਡੈਂਟ ਨੂੰ ਰਿਡਿਊਸ ਕਰ ਸਕੀਏ, ਜਿਵੇਂ ਤੁਸੀਂ ਕਿਹਾ ਹੈ, ਐਕਸੀਡੈਂਟ ਕੋਈ ਖੁਸ਼ ਹੋ ਕੇ ਨਹੀਂ ਕਰਦਾ, ਲੇਕਿਨ ਇਹ ਕਿਉਂ ਹੋ ਰਹੇ ਹਨ, ਇਸ ਕਰਕੇ ਇਸ ਲਈ ਜੇ ਤੁਸੀਂ ਵਾਜ਼ਬ ਸਮਝੋ ਤਾਂ ਸਾਨੂੰ ਕੋਈ ਇਸ ਤੇ ਆਬਜੈਕਸ਼ਨ ਨਹੀਂ ਹੈ ਕਿਉਂਕਿ ਅਲਟੀਮੇਟਲੀ ਇਸ ਸਾਰੇ ਹਾਊਸ ਵਿੱਚ ਅਸੀਂ ਇੱਕ ਗੱਲ ਤੇ ਡੈਡੀਕੇਟਿਡ ਹਾਂ ਕਿ ਪੰਜਾਬ ਦੀ ਸੇਵਾ ਕਰੀਏ। ਅਸੀਂ ਇਸ ਗੱਲ ਤੇ ਡੈਡੀਕੇਟਿਡ ਹਾਂ ਕਿ ਜਿਹੜੇ ਸਾਡੇ ਲੋਕ ਰੋਡਜ਼ ਤੇ ਸਫਰ ਕਰਦੇ ਹਨ, ਉਨ੍ਹਾਂ ਨੂੰ ਮੈਕਸੀਮਮ ਸੇਫਟੀ ਅਸੀਂ ਪ੍ਰੋਵਾਈਡ ਕਰਵਾ ਸਕੀਏ। ਜੇ ਤੁਸੀਂ ਵਾਜ਼ਬ ਸਮਝੋ, ਇਸ ਤੇ ਡਿਸੀਜ਼ਨ ਲੈ ਲਵੋ।

**ਮਾਨਯੋਗ ਸਪੀਕਰ :** ਹਾਂ ਜੀ, ਥੋੜ੍ਹੇ ਲਫਜ਼ਾਂ ਵਿੱਚ ਜ਼ਿਆਦਾ ਗੱਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਬੜਾ ਰਿਣੀ ਹਾਂ ਕਿ ਸਾਡੇ ਦੋ ਮਨਿਸਟਰ ਸਾਹਿਬਾਨ ਨੇ ਇਸ ਦੀ ਗੰਭੀਰਤਾ ਨੂੰ ਸਮਝ ਕੇ ਆਪਣੇ ਅੱਛੇ ਵਿਚਾਰ ਰੱਖੇ ਹਨ। ਮੈਂ ਬਿਲਕੁਲ ਇਸ ਗੱਲ ਵਾਸਤੇ ਇਨੀਸ਼ੀਏਟਿਵ ਲੈਂਦਾ ਹਾਂ ਕਿ ਇਸ ਗੱਲ ਵਾਸਤੇ ਹਾਊਸ ਦੀ ਸਬ-ਕਮੇਟੀ ਬਣਾ ਦਿਓ। ਇਸ ਵਿੱਚ ਹੈਲਥ ਡਿਪਾਰਟਮੈਂਟ ਇਨਵਾਲਵ ਹੈ, ਇਲੈਕਟ੍ਰੀਸਿਟੀ ਬੋਰਡ ਦੇ ਖੰਬੇ ਲੱਗੇ ਹੋਏ ਹਨ, ਉਹ ਵੀ ਇਨਵਾਲਵ ਹੈ। ਇਨ੍ਹਾਂ ਨੇ ਅੱਛੀਆਂ ਗੱਲਾਂ ਕੀਤੀਆਂ ਹਨ। ਕਿਰਪਾ ਕਰਕੇ ਸਦਨ ਦੀ ਸਬ-ਕਮੇਟੀ ਬਣਾ ਦਿਓ, which should give us substantial report within three months.

**ਮਾਨਯੋਗ ਸਪੀਕਰ :** ਮੇਰੀ ਗੱਲ ਜਿਹੜੀ ਹੈ, ਉਹ ਸੁਣੋ।..........(ਵਿਘਨ) ......ਨਾਭਾ ਜੀ ਬੈਠੋ। ਸਾਰੇ ਘੜੀ ਮੁੜੀ ਉਹੀ ਗੱਲ ਕਰੀ ਜਾਂਦੇ ਹੋ। ਤੁਸੀਂ ਇੱਕ ਮਿੰਟ ਲਈ ਬੈਠੋ। ਅਜੇ ਪਹਿਲਾ ਮੁੱਦਾ ਤਾਂ ਕਨਕਲੂਡ ਕਰ ਲਈਏ। ਮੈਂ ਆਪਣੇ ਵੱਲੋਂ ਗੱਲ ਕਰਦਾ ਹਾਂ । ਕਾਲੀਆ ਜੀ, ਪਹਿਲਾਂ ਤੁਸੀਂ ਆਪਣੀ ਗੱਲ ਕਰ ਲਓ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਜਿਥੋਂ ਤੱਕ ਐਕਸੀਡੈਂਟਸ ਦਾ ਜ਼ਿਕਰ ਆਇਆ ਹੈ, ਇਸ ਵਿੱਚ ਸਜ਼ਾ ਜਿਹੜੀ ਹੈ, ਉਹ ਆਈ.ਪੀ.ਸੀ. ਦੇ ਤਹਿਤ ਦਿੱਤੀ ਜਾਂਦੀ ਹੈ। ਇਹ ਸੈਂਟਰਲ ਐਕਟ ਹੈ। ਮੋਟਰ ਵਹੀਕਲ ਦਾ ਵੀ ਸੈਂਟਰਲ ਐਕਟ ਹੈ। ਇਸ ਵਿੱਚ ਅਸੀਂ ਹਾਊਸ ਵਿੱਚ ਟਰੈਫਿਕ ਰੈਗੂਲੇਸ਼ਨ ਦੇ ਮੁਤੱਲਕ ਗੱਲ ਕਰ ਸਕਦੇ ਹਾਂ। ਟਰੈਫਿਕ ਰੈਗੂਲੇਟ ਕਰਨ ਲਈ ਕੋਈ ਤਜਵੀਜ਼ ਮੈਂਬਰ ਸਾਹਿਬਾਨ ਦੇਣਾ ਚਾਹੁਣ ਤਾਂ ਦੇ ਸਕਦੇ ਹਨ ਕਿ ਕਿਸ ਤਰ੍ਹਾਂ ਐਕਸੀਡੈਂਟਸ ਘੱਟ ਹੋਣ। ਜਿੱਥੋਂ ਤੱਕ ਸਜ਼ਾ ਦੀ ਗੱਲ ਹੈ, ਇਹ 304-ਏ ਦੇ ਤਹਿਤ ਹੁੰਦੀ ਹੈ, ਅਸੀਂ ਇਸ ਵਿੱਚ ਕੁਝ ਨਹੀਂ ਕਰ ਸਕਦੇ ।

**ਮਾਨਯੋਗ ਸਪੀਕਰ :** ਮੈਂ ਤਾਂ ਇਹ ਗੱਲ ਕੀਤੀ ਹੈ.......(ਵਿਘਨ)....... ਮੇਰੀ ਗੱਲ ਸੁਣੋ। ਮਾਸਟਰ ਜੀ, ਟਰਾਂਸਪੋਰਟ ਦਾ ਮਹਿਕਮਾ ਤੁਹਾਡੇ ਕੋਲ ਹੈ। ਪਹਿਲਾਂ ਸੈਸ਼ਨ ਵਿੱਚ ਪ੍ਰੋਪੋਜਲ ਆਈ ਸੀ ਕਿ ਰੋਡਜ਼ ਤੇ ਡਿਸਿਪਲਨ ਜਿਹੜਾ ਹੈ, ਇਸ ਨੂੰ ਰੈਗੂਲੇਟ ਕਰਨ ਵਾਸਤੇ ਕੋਈ ਢੰਗ ਤਰੀਕਾ ਅਖਤਿਆਰ ਕੀਤਾ ਜਾਵੇ। ਬਾਹਰ ਦੇ ਮੁਲਕਾਂ ਦੀ ਮਿਸਾਲ ਵੀ ਦਿੱਤੀ ਗਈ ਸੀ। ਵੇਖੋ, ਇਹ ਪੰਜਾਬ ਦੇ ਹਿੱਤ ਦੀ ਗੱਲ ਹੈ ਜਾਂ ਮੁਲਕ ਦੇ ਹਿੱਤ ਦੀ ਗੱਲ ਹੈ, ਇਸ ਦੇ ਵਿੱਚ ਰੋਜ਼ ਜੋ ਐਕਸੀਡੈਂਟ ਹੋ ਰਹੇ ਹਨ, ਉਸ ਦੇ ਮੁਤੱਲਕ ਗੰਭੀਰਤਾ ਦੇ ਨਾਲ ਵਿਚਾਰ ਹੋਏ ਹਨ। ਕੈਪਟਨ ਸਾਹਿਬ ਨੇ ਗੱਲ ਕਰ ਦਿੱਤੀ ਹੈ। ਇਧਰੋਂ ਵੀ ਗੱਲਾਂ ਆਈਆਂ ਹਨ, ਉਧਰੋਂ ਵੀ ਗੱਲਾਂ ਆਈਆਂ ਹਨ। ਇਹ ਮੁੱਦਾ ਬੜਾ ਗੰਭੀਰ ਹੈ ਪਰ ਮੈਂ ਇੱਥੇ ਇਸ ਨੂੰ ਸਮਾਪਤ ਕਰਦਾ ਹਾਂ ਕਿਉਂਕਿ ਮੈਂ ਕਾਲੀਆ ਜੀ ਨੂੰ ਪਹਿਲਾਂ ਵੀ ਸੁਝਾਅ ਦਿੱਤਾ ਹੈ ਕਿ ਸੀ. ਐਮ. ਸਾਹਿਬ ਨਾਲ ਗੱਲ ਕਰ ਲੈਣ ਅਤੇ ਇਹ ਕਿਸੇ ਢੰਗ ਨਾਲ ਟੇਕਅੱਪ ਕੀਤਾ ਜਾਵੇ ਕਿਉਂ ਕਿ ਸਾਰੇ ਪੰਜਾਬ ਦੇ ਨਾਲ ਇਹ ਰੋਜ਼ ਵਾਪਰਦਾ ਹੈ, ਇਸ ਨਾਲ ਕਨਸਰਨ ਹੈ, ਇਸ ਦੇ ਵਿੱਚ ਤੁਸੀਂ (ਟਰਾਂਸਪੋਰਟ ਮੰਤਰੀ ਨੂੰ) ਕੁਝ ਦੱਸੋਗੇ ?

**ਟਰਾਂਸਪੋਰਟ ਮੰਤਰੀ ( ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਦੀ ਐਂਗਜ਼ਾਇਟੀ ਸ਼ੇਅਰ ਕਰਦਾ ਹਾਂ ਕਿ ਇਹ ਦੁੱਖਦਾਈ ਘਟਨਾ ਹੈ। ਇਸ ਤੇ ਕਿਸੇ ਨੂੰ ਇਤਰਾਜ਼ ਨਹੀਂ ਹੈ। ਮੈਂ ਹਾਊਸ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਐਕਸੀਡੈਂਟ ਦੇ ਵਿਕਟਿਮ ਨੂੰ ਕੋਈ ਨਾ ਕੋਈ ਕੰਪਨਸੈਸ਼ਨ ਉਸ ਵੇਲੇ ਸਰਕਾਰ ਦੇ ਸਕੇ, ਇਸ ਲਈ ਇੱਕ ਰੋਡ ਸੇਫਟੀ ਕੌਂਸਲ ਦਾ ਇਸੇ ਸ਼ੈਸਨ ਵਿੱਚ ਬਿਲ ਲਿਆ ਰਹੇ ਹਾਂ। ਰੋਡ ਸੇਫਟੀ ਕੌਂਸਲ ਬਣਾਈ ਜਾਵੇਗੀ। ਉਸ ਵਿੱਚ ਇਹ ਕਰ ਰਹੇ ਹਾਂ ਕਿ ਐਕਸੀਡੈਂਟ ਵਿਕਟਿਮ ਨੂੰ ਉਸੇ ਵੇਲੇ ਦੋ ਲੱਖ ਰੁਪਿਆ ਦਿੱਤਾ ਜਾਵੇ। ਇਸ ਦੀ ਪ੍ਰੀਵੀਅਸ ਐਕਟ ਵਿੱਚ ਪਹਿਲਾਂ ਕੋਈ ਪ੍ਰੋਵੀਜ਼ਨ ਨਹੀਂ ਹੈ। ਇਹ ਅਸੀਂ ਇਸ ਵੇਲੇ ਬਣਾ ਰਹੇ ਹਾਂ। ਦੂਸਰਾ ਇਹ ਹੈ ਕਿ ਕੇਂਦਰ ਸਰਕਾਰ ਤੋਂ ਅਸੀਂ ਕੁਝ ਵਹੀਕਲ ਮੰਗੇ ਸੀ। ਇੱਕ ਇੰਟਰਸੈਪਟਰ ਵਹੀਕਲ ਉਨ੍ਹਾਂ ਨੇ ਦਿੱਤਾ ਹੈ। ਉਸ ਨਾਲ ਸਾਡਾ ਗੁਜ਼ਾਰਾ ਨਹੀਂ ਚੱਲ ਰਿਹਾ। ਸਾਡੀ ਇਹ ਇੰਟਰਸੈਪਟਰ ਜਿਹੜੀ ਗੱਡੀ ਹੈ, ਉਸ ਨਾਲ ਅਸੀਂ ਇਹ ਚੈੱਕ ਕਰ ਰਹੇ ਹਾਂ ਕਿ ਜਿਹੜਾ ਡਰਾਈਵਰ ਗੱਡੀ ਚਲਾ ਰਿਹਾ ਹੈ, ਉਸ ਨੇ ਸ਼ਰਾਬ ਤਾਂ ਨਹੀਂ ਪੀਤੀ ਹੋਈ, ਆਪਣੀ ਸਪੀਡ ਤੋਂ ਜ਼ਿਆਦਾ ਸਪੀਡ ਤੇ ਤਾਂ ਗੱਡੀ ਨਹੀਂ ਚਲਾ ਰਿਹਾ। ਇਹ ਸਾਰੀਆਂ ਗੱਲਾਂ ਉਸ ਇੰਟਰਸੈਪਟਰ ਨਾਲ ਅਸੀਂ ਚੈਕ ਕਰ ਸਕਦੇ ਹਾਂ। ਉਹ ਇੱਕ ਇੱਕ ਦਿਨ, ਇੱਕ ਇੱਕ ਡਿਸਟ੍ਰਿਕਟ ਵਿੱਚ ਭੇਜ ਰਹੇ ਹਾਂ। ਫਿਰ ਵੀ ਆਪ ਵਾਜਿਬ ਫੁਰਮਾ ਰਹੇ ਹੋ, ਸਪੀਕਰ ਸਾਹਿਬ, ਕਿ ਵਹੀਕਲ ਬਹੁਤ ਵਧ ਗਏ ਹਨ ਪਰ ਅਸੀਂ ਸਪੇਸ ਨਹੀਂ ਵਧਾ ਸਕਦੇ। ਇੰਨੀ ਤੇਜੀ ਨਾਲ ਵਹੀਕਲ ਵੱਧ ਰਹੇ ਹਨ ਕਿ ਇੱਕ ਇੱਕ ਘਰ ਵਿੱਚ ਚਾਰ-ਚਾਰ ਗੱਡੀਆਂ ਖੜ੍ਹੀਆਂ ਹਨ। 1972 ਵਿੱਚ ਸਪੀਕਰ ਸਾਹਿਬ, 11.1 ਪ੍ਰਤੀਸ਼ਤ ਬੱਸਾਂ ਚਲਦੀਆਂ ਸੀ ਔਰ ਅੱਜ ਸਿਰਫ਼ ਇੱਕ ਪ੍ਰਤੀਸ਼ਤ ਬੱਸਾਂ ਰਹਿ ਗਈਆਂ ਹਨ। ਪ੍ਰਾਈਵੇਟ ਵਹੀਕਲ ਇੰਨੇ ਹੋ ਗਏ ਹਨ ਕਿ ਉਨ੍ਹਾਂ ਨੂੰ ਚੈੱਕ ਨਹੀਂ ਕਰ ਸਕਦੇ। ਫਿਰ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਐਕਸੀਡੈਂਟ ਘੱਟ ਤੋਂ ਘੱਟ ਹੋਣ। ਕਿਸੇ ਵੇਲੇ ਕੋਈ ਮੰਦਭਾਗੀ ਘਟਨਾ ਹੋ ਸਕਦੀ ਹੈ। ਉਸ ਨਾਲ ਇਧਰੋਂ ਵੀ ਚਿੰਤਾ ਹੈ, ਉਧਰੋਂ ਵੀ ਚਿੰਤਾ ਹੈ ਅਤੇ ਤੁਹਾਡੀ ਵੀ ਚਿੰਤਾ ਹੈ। ਮੈਂ ਇਸੇ ਵਾਸਤੇ ਹੀ ਬਾਹਰ ਗਿਆ ਸੀ ਅਤੇ ਮੇਰੀ ਕੇਂਦਰ ਸਰਕਾਰ ਨੂੰ ਪ੍ਰਾਰਥਨਾ ਹੈ ਕਿ ਸਾਨੂੰ ਘੱਟੋ-ਘੱਟ 11 ਵਹੀਕਲ ਇੰਟਰਸੈਪਟਰ ਮਿਲ ਜਾਣ ਤਾਂ ਜੋ ਅਸੀਂ ਪੰਜਾਬ ਦੇ ਵਿੱਚ ਟਰੈਫਿਕ ਨੂੰ ਰੈਗੂਲਰਾਈਜ਼ ਕਰ ਸਕੀਏ। ਸਪੀਕਰ ਸਾਹਿਬ, ਮੇਰੀ ਇਹੀ ਬੇਨਤੀ ਹੈ।

**ਲੋਕ ਨਿਰਮਾਣ (ਭ ਤੇ ਮ) ਮੰਤਰੀ ( ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਪੀਕਰ ਸਾਹਿਬ, ਮੈਂ ਵੀ ਇਸ ਵਿੱਚ ਕੁਝ ਕੰਟਰੀਬਿਊਟ ਕਰਨਾ ਚਾਹੁੰਦਾ ਹਾਂ ਕਿਉਂਕਿ ਇਹ ਵਾਜਿਬ ਮੁੱਦਾ ਉੱਠਿਆ ਹੈ ਅਤੇ ਪੰਜਾਬ ਸਰਕਾਰ ਇਸ ਦੇ ਪ੍ਰਤੀ ਕਾਫ਼ੀ ਗੰਭੀਰ ਹੈ। ਪੰਜਾਬ ਗੌਰਮਿੰਟ ਦਾ ਪੰਜਾਬ ਸਟੇਟ ਰੋਡ ਪ੍ਰੋਜੈਕਟ ਜੋ ਕਿ ਵਰਲਡ ਬੈਂਕ ਫੰਡਿਡ ਹੈ ਉਸ ਦੇ ਵਿੱਚ ਸਪੈਸ਼ਲ ਰੋਡ ਸੇਫਟੀ ਵਾਸਤੇ ਪ੍ਰੋਵੀਜ਼ਨ ਰੱਖੀ ਹੈ। ਜਿਸ ਵਿੱਚ ਜਿਹੜੇ ਐਕਸੀਡੈਂਟ ਪਰੋਨ ਏਰੀਆਜ਼ ਹਨ ਉਨ੍ਹਾਂ ਨੂੰ ਪਹਿਲਾਂ ਆਈਡੈਂਟੀਫਾਈ ਕਰ ਲਈਏ ਅਤੇ ਉਥੇ ਜੋ ਵੀ ਰੈਮੇਡੀ ਮਈਅਰਜ਼ ਲਈਆਂ ਜਾਣੀਆਂ ਹਨ, ਅਸੀਂ ਆਈਡੈਂਟੀਫਾਈ ਕਰਕੇ ਉਹ ਲਵਾਂਗੇ। ਦੂਸਰਾ, ਅਸੀਂ ਸਪੈਸ਼ਲੀ ਪੰਜ ਕਰੋੜ ਰੁਪਿਆ ਸੇਫ਼ਟੀ ਇਕੁਇਪਮੈਂਟਸ, ਜੋ ਟਰੈਫਿਕ ਪੁਲਿਸ ਹੈ ਉਨ੍ਹਾਂ ਨੂੰ ਦੇਣ ਵਾਸਤੇ ਇਸ ਵਿੱਚ ਰੱਖਿਆ ਹੈ। ਇਸ ਦੇ ਨਾਲ ਹੀ ਟਰੈਫਿਕ ਪੁਲਿਸ ਦੇ ਕੁਝ ਸੀਨੀਅਰ ਅਫ਼ਸਰ ਅਤੇ ਸਾਡੇ ਡਿਪਾਰਟਮੈਂਟ ਦੇ ਕੁਝ ਸੀਨੀਅਰ ਅਫ਼ਸਰਾਂ ਨੂੰ ਬਾਹਰ ਭੇਜਣ ਵਾਸਤੇ, ਟਰੇਨਿੰਗ ਦੇਣ ਵਾਸਤੇ ਇਸ ਵਿੱਚ ਪਰਪੋਜ਼ਲ ਹੈ। ਇਸ ਸਰਕਾਰ ਵੱਲੋਂ ਮਈਅਰਜ਼ ਲਏ ਜਾ ਰਹੇ ਹਨ ਤਾਂ ਕਿ ਜਿਹੜੇ ਐਕਸੀਡੈਂਟ ਹੋ ਰਹੇ ਹਨ ਉਨ੍ਹਾਂ ਨੂੰ ਕੁਝ ਨਾ ਕੁਝ ਘਟਾਇਆ ਜਾ ਸਕੇ। ਇਹ ਅਸੀਂ ਕਰ ਰਹੇ ਹਾਂ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਮੇਰੀ ਬੇਨਤੀ ਮੰਤਰੀ ਸਾਹਿਬ ਕੋਲ ਹੈ ਕਿ ਜੋ ਸਭ ਕੁਝ ਇਥੇ ਵਿਚਾਰਿਆ ਗਿਆ ਹੈ ਇਹ ਕੀਤਾ ਜਾਵੇ ਪਰ ਜਿਹੜੇ ਲਾਇਸੰਸ ਇਸ਼ੂ ਕੀਤੇ ਜਾਂਦੇ ਹਨ। ਜਿਹੜੇ ਡਰਾਈਵਿੰਗ ਲਾਇਸੰਸ ਘਰਾਂ ਦੇ ਵਿੱਚ ਹੀ ਜਾਰੀ ਕੀਤੇ ਜਾਂਦੇ ਹਨ ਜਿਨ੍ਹਾਂ ਨੂੰ ਮਾੜਾ-ਮੋਟਾ ਫੀਲਡ ਦੇ ਵਿੱਚ ਟਰੈਕਟਰ ਚਲਾਉਣਾ ਆਉਂਦਾ ਹੈ ਉਨ੍ਹਾਂ ਨੂੰ ਲਾਇਸੰਸ ਦਿੱਤੇ ਜਾਂਦੇ ਹਨ ਅਤੇ ਫਿਰ ਉਹ ਸੜਕ ਉੱਤੇ ਆ ਕੇ ਐਕਸੀਡੈਂਟ ਕਰਦੇ ਹਨ, ਇਸ ਕਰਕੇ ਸਭ ਤੋਂ ਵੱਡੀ ਗੱਲ ਇਹ ਹੈ ਕਿ ਜਿਹੜੇ ਲਾਇਸੰਸ ਜਾਰੀ ਕੀਤੇ ਜਾਂਦੇ ਹਨ ਉਨ੍ਹਾਂ ਦੇ ਬਾਰੇ ਬਕਾਇਦਾ ਤੌਰ ਤੇ ਚਲਾਉਣ ਤੇ ਸਿਖਾਉਣ ਦੀ ਟਰੇਨਿੰਗ ਦਿੱਤੀ ਜਾਵੇ। ਉਨ੍ਹਾਂ ਦੇ ਇਮਤਿਹਾਨ ਲਏ ਜਾਣ ਜਾਂ ਉਨ੍ਹਾਂ ਨੂੰ ਐਗਜ਼ਾਮਿਨ ਕੀਤਾ ਜਾਵੇ। ਬਾਹਰਲੇ ਮੁਲਕਾਂ ਵਿੱਚ ਜਾ ਕੇ ਵੇਖੋ ਅਤੇ ਉਥੇ ਬਹੁਤ ਘੱਟ ਐਕਸੀਡੈਂਟ ਹੁੰਦੇ ਹਨ। ਉਹਨਾਂ ਦਾ ਬਹੁਤ ਵਧੀਆਂ ਸਿਸਟਮ ਹੁੰਦਾ ਹੈ। ਇਥੇ ਡਰਾਈਵਰਾਂ ਨੂੰ ਰੂਲਜ਼ ਅਤੇ ਰੈਗੂਲੇਸ਼ਨਜ਼ ਦੇ ਬਾਰੇ ਤਾਂ ਪਤਾ ਹੀ ਨਹੀਂ ਹੁੰਦਾ। ਇਸ ਕਰਕੇ ਇਹ ਕੰਮ ਰੋਕਣਾ ਜ਼ਰੂਰੀ ਹੈ, ਬਾਕੀ ਅਧੂਰੇ ਕੰਮ ਤਾਂ ਬਾਅਦ ਵਿੱਚ ਹੋ ਜਾਣਗੇ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਵਾਕਿਆ ਹੀ ਜਿਹੜੀ ਘਟਨਾ ਵਾਪਰੀ ਹੈ, ਬੜੀ ਦੁੱਖਦਾਈ ਹੈ ਅਤੇ ਹਰ ਰੋਜ਼ ਅਜਿਹੀਆਂ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ। ਬੜੀਆਂ ਲੰਮੀਆਂ-ਚੌੜੀਆਂ ਗੱਲਾਂ ਕੀਤੀਆਂ ਗਈਆਂ ਹਨ ਕਿ ਕਾਨੂੰਨ ਇਸ ਦੇ ਹੱਲ ਲਈ ਸਮਰੱਥ ਨਹੀਂ ਹੈ ਅਤੇ ਸੈਂਟਰ ਦੇ ਕਾਨੂੰਨ ਵਿੱਚ ਤਬਦੀਲੀ ਕਰਨ ਦੀ ਲੋੜ ਹੈ। ਪਰ ਜੋ ਸਾਡੇ ਕੋਲ ਅਖਤਿਆਰ ਹਨ, ਸਾਡੇ ਇਸ ਡਿਪਾਰਟਮੈਂਟ ਦੇ ਕੋਲ ਅਖਤਿਆਰ ਹਨ, ਟਰੈਫਿਕ ਡਿਪਾਰਟਮੈਂਟ ਦੇ ਕੋਲ ਅਖਤਿਆਰ ਹਨ, ਕੀ ਉਹ ਆਪਣਾ ਫਰਜ਼ ਨਿਭਾ ਰਹੇ ਹਨ, ਬਿਲਕੁਲ ਨਹੀਂ ਨਿਭਾ ਰਹੇ। ਸਪੀਕਰ ਸਾਹਿਬ, ਜਿਸ ਤਰ੍ਹਾਂ ਬ੍ਰਹਮਪੁਰਾ ਜੀ ਨੇ ਡਰਾਇਵਿੰਗ ਲਾਇਸੰਸ ਬਣਾਉਣ ਦੀ ਗੱਲ ਕੀਤੀ ਹੈ। ਸਪੀਕਰ ਸਾਹਿਬ, ਹੁਣ ਤੱਕ ਕਿੰਨੇ ਸ਼ਰਾਬੀ ਡਰਾਈਵਰਾਂ ਦੇ ਚਲਾਨ ਹੋਏ, ਕੋਈ ਨਹੀਂ। ਬਾਹਰਲੇ ਮੁਲਕਾਂ ਵਿੱਚ ਇਸ ਤਰ੍ਹਾਂ ਹੁੰਦਾ ਹੈ ਜੇਕਰ ਕੋਈ ਅਜਿਹਾ ਸ਼ਰਾਬੀ ਡਰਾਈਵਰ ਫੜਿਆ ਜਾਂਦਾ ਹੈ ਤਾਂ ਉਦੋਂ ਹੀ ਉਸ ਤੋਂ ਲਾਇਸੰਸ ਲੈ ਲੈਂਦੇ ਹਨ ਅਤੇ ਉਸ ਦੀ ਜ਼ਿੰਦਗੀ ਖਰਾਬ ਹੋ ਜਾਂਦੀ ਹੈ। ਉਥੇ ਚੈਕਿੰਗ ਦੀ ਕੋਈ ਲੋੜ ਨਹੀਂ ਹੈ। ਤੁਸੀਂ ਵੀ ਕੋਈ ਰਸਤਾ ਲੱਭੋ ਅਤੇ ਅਸੀਂ ਵੀ ਕੁਝ ਲੱਭਦੇ ਹਾਂ। ਜਿੰਨੇ ਟਰੈਫਿਕ ਪੁਲਿਸ ਵਾਲੇ ਬੰਦੇ ਹੁੰਦੇ ਹਨ, ਉਨ੍ਹਾਂ ਨੇ ਇਕ ਟਰੱਕ ਵਾਲੇ ਨੂੰ ਘੇਰਿਆ ਹੁੰਦਾ ਹੈ ਤੇ ਸੌਦਾ ਕਰ ਰਹੇ ਹੁੰਦੇ ਹਨ ਅਤੇ ਟਰੈਫਿਕ ਜਾਮ ਪਿਆ ਹੁੰਦਾ ਹੈ। ਪਹਿਲਾਂ ਜਿੰਨੇ ਸਾਡੇ ਕੋਲ ਅਧਿਕਾਰ ਹਨ ਉਸ ਸਿਸਟਮ ਨੂੰ ਠੀਕ ਕਰ ਲਵੋ ਅਤੇ ਇਨ੍ਹਾਂ ਨੂੰ ਇਮਾਨਦਾਰੀ ਦੇ ਨਾਲ ਲਾਗੂ ਕਰੋ। ਕੀ ਕਦੇ ਕਿਸੇ ਬੱਸ ਦਾ ਚਲਾਨ ਕੀਤਾ ਗਿਆ ਹੈ ਕਿ ਉਸ ਨੇ ਵੱਧ ਸਵਾਰੀਆਂ ਬਿਠਾਈਆਂ ਸਨ, ਕਦੇ ਨਹੀਂ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਬੈਠੇ-ਬੈਠੇ) :** ਇਹ ਪੁਰਾਣੀ ਬਿਮਾਰੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਇਹ ਕੋਈ ਜਵਾਬ ਹੈ ਕਿ ਇਹ ਪੁਰਾਣੀ ਬਿਮਾਰੀ ਹੈ। ਇਹ ਕਹਿ ਕੇ ਤੁਸੀਂ ਆਪਣੀ ਜ਼ਿੰਮੇਵਾਰੀ ਤੋਂ ਪੱਲਾ ਝਾੜਦੇ ਹੋ (ਵਿਘਨ)......ਇੱਕ ਮਿੰਟ ਬੈਠੋ ਜੀ । ਮੇਰੀ ਬੇਨਤੀ ਸਿਰਫ ਇੰਨੀ ਹੈ ਅਤੇ ਮਾਸਟਰ ਮੋਹਨ ਲਾਲ ਜੀ ਮੇਰੇ ਮਿੱਤਰ ਵੀ ਹਨ ਅਤੇ ਕੋਈ ਲਾਗ-ਡਾਟ ਨਹੀਂ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਕੋਲ ਜਿੰਨੇ ਕੁ ਅਧਿਕਾਰ ਹਨ ਉਨ੍ਹਾਂ ਨੂੰ ਸਖਤੀ ਦੇ ਨਾਲ ਲਾਗੂ ਕਰੋ। ਜੇਕਰ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ ਤਾਂ ਸ਼ਾਇਦ ਇਸ ਦੇ ਵਿੱਚ ਕੁਝ ਸੁਧਾਰ ਹੋ ਸਕਦਾ ਹੈ। ਮੇਰੀ ਸਿਰਫ਼ ਇੰਨੀ ਬੇਨਤੀ ਹੈ।

**ਮਾਨਯੋਗ ਸਪੀਕਰ** : ਤੁਹਾਡਾ ਸੁਝਾਅ ਠੀਕ ਹੈ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਮੈਂ ਹਾਊਸ ਦੀ ਜਾਣਕਾਰੀ ਲਈ ਦੱਸ ਰਿਹਾ ਹਾਂ ਕਿ ਅਸੀਂ ਦੋ ਡਰਾਈਵਿੰਗ ਇੰਸਟੀਚਿਊਸ਼ਨ ਖੋਲ੍ਹ ਰਹੇ ਹਾਂ, ਇੱਕ ਮੁਕਤਸਰ ਜ਼ਿਲ੍ਹੇ ਵਿੱਚ ਅਤੇ ਇੱਕ ਕਪੂਰਥਲੇ ਜ਼ਿਲ੍ਹੇ ਵਿੱਚ ਖੋਲ੍ਹ ਰਹੇ ਹਾਂ। ਇਹ ਜਿਹੜੀ ਚਿੰਤਾ ਹਾਊਸ ਨੇ ਜ਼ਾਹਰ ਕੀਤੀ ਹੈ ਡਰਾਈਵਿੰਗ ਦੇ ਲਾਇਸੰਸ ਇਸ਼ੂ ਕਰਨ ਦੀ, ਜਿਹੜੇ ਸ਼ਰਾਬੀ ਹਨ ਜਾਂ ਮੋਬਾਇਲ ਕਰਦੇ ਹੋਏ ਗੱਡੀਆਂ ਚਲਾਉਂਦੇ ਹਨ, ਉਸ ਬਾਰੇ ਮੈਂ ਹਾਊਸ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ 50 ਤੋਂ 150 ਤੱਕ ਚਲਾਨ ਅਸੀਂ ਰੋਜ਼ਾਨਾ ਕਰਦੇ ਹਾਂ ਜਿਹੜੇ ਅਣਗਹਿਲੀ ਨਾਲ ਗੱਡੀਆਂ ਚਲਾਉਂਦੇ ਹਨ। ਇਸ ਦੇ ਨਾਲ ਹੀ ਡਰਾਈਵਰਾਂ ਦੀ ਟ੍ਰੇਨਿੰਗ ਠੀਕ ਹੋਵੇ ਇਸ ਲਈ ਨੀਤੀ ਤਿਆਰ ਕਰ ਰਹੇ ਹਾਂ। ਬਰਾੜ ਸਾਹਿਬ ਨੂੰ ਮੈਂ ਅੱਸ਼ੋਓਰ ਕਰਨਾ ਚਾਹੁੰਦਾ ਹਾਂ ਕਿ ਸਾਡੀ ਇਸ ਵਾਸਤੇ ਪੂਰੀ ਵਾਹ ਲੱਗੇਗੀ । ਇਹ ਅੱਜ ਹੀ ਅਜਿਹਾ ਨਹੀਂ ਹੋ ਰਿਹਾ। ਤੁਹਾਡੀਆਂ ਵੀ ਸਰਕਾਰਾਂ ਰਹੀਆਂ ਹਨ ਉਸ ਵੇਲੇ ਵੀ ਐਕਸੀਡੈਂਟ ਹੁੰਦੇ ਰਹੇ ਹਨ।

**ਮਾਨਯੋਗ ਸਪੀਕਰ** : ਮੋਹਨ ਲਾਲ ਜੀ, ਕਿਸੇ ਦੀ ਗੱਲ ਨਹੀਂ ਹੈ ਕਿ ਤੁਹਾਡੀ ਸਰਕਾਰ ਸੀ ਜਾਂ ਸਾਡੀ ਸਰਕਾਰ ਹੈ। ਇਸ਼ੂ ਇਹ ਨਹੀਂ ਹੈ।

**ਟਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਸਾਰਾ ਕੁਝ ਐਸ਼ੋਓਰ ਕਰਨ ਦੇ ਬਾਵਜੂਦ ਗਰੰਟੀ ਨਹੀਂ ਕੀਤੀ ਜਾ ਸਕਦੀ ਕਿ ਐਕਸੀਡੈਂਟ ਨਹੀਂ ਹੋਣਗੇ। ਸਾਡੇ ਕੋਲ ਐਸੀ ਕੋਈ ਜਾਦੂ ਦੀ ਛੜੀ ਨਹੀਂ ਹੈ ਕਿ ਐਕਸੀਡੈਂਟ ਰੋਕੇ ਜਾਣ।

**ਮਾਨਯੋਗ ਸਪੀਕਰ** : ਇਹ ਸੀਰੀਅਸ ਮਸਲਾ ਹੈ (ਸ਼ੋਰ) ਤੁਸੀਂ ਸੁਣਦੇ ਕਿਉਂ ਨਹੀਂ ?

**ਸਰਦਾਰ ਅਵਤਾਰ ਸਿੰਘ ਬਰਾੜ** : ਇਸ ਨੂੰ ਟ੍ਰਾਂਸਪੋਰਟ ਦਾ ਕੀ ਪਤਾ ?

**ਟਰਾਂਸਪੋਰਟ ਮੰਤਰੀ** : ਮੈਨੂੰ ਸਾਰਾ ਪਤਾ ਹੈ ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਇੱਕ ਸੁਜੈਸ਼ਨ ਦੇਣੀ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਕੋਈ ਨਾਂਹ ਨਹੀਂ ਕਰਦਾ। ਪਰ ਆਪਾਂ ਗੱਲ ਨੂੰ ਕਿਉਂ ਘੋਲਦੇ ਹਾਂ। ਮੈਂ ਸਾਰਿਆਂ ਦੀ ਗੱਲ ਸੁਣਨ ਨੂੰ ਤਿਆਰ ਹਾਂ।

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਇੱਕ ਅਹਿਮ ਇਸ਼ੂ ਰੇਜ਼ ਹੋਇਆ ਹੈ। ਅਸੀਂ ਉਸ ਨੂੰ ਐਪਰੀਸ਼ੀਏਟ ਕੀਤਾ ਹੈ ਅਤੇ ਅਸੀਂ ਪ੍ਰਾਮਿਸ

[ਸਹਿਕਾਰਤਾ ਮੰਤਰੀ]

ਕੀਤਾ ਹੈ ਕਿ ਸਾਰੇ ਰੱਲ ਕੇ ਇਸ ਇਸ਼ੂ ਨੂੰ ਸਾਲਵ ਕਰੀਏ। ਇਸ ਸੰਬੰਧੀ ਡਾਇਰੈਕਸ਼ਨਜ਼ ਦੇ ਦਿੱਤੀਆਂ ਹਨ। ਇਸ ਤੋਂ ਬਾਅਦ ਕੋਈ ਗੁੰਜਾਇਸ਼ ਨਹੀਂ ਹੈ ਪਰ ਵਿਰੋਧੀ ਧਿਰ ਜ਼ੀਰੋ ਆਵਰ ਨੂੰ ਪ੍ਰੋਲੋਂਗ ਕਰਨਾ ਚਾਹੁੰਦਾ ਹੈ ? for no purpose. I have left it to the Speaker. ਜੋ ਤੁਸੀਂ ਕਹੋਗੇ ਉਵੇਂ ਹੋਵੇਗਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ ..............

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਗੱਲ ਸੁਣ ਲਓ। (ਵਿਘਨ) ਬਹਿ ਤਾਂ ਜਾਓ। (ਵਿਘਨ) ਦੱਸੋ ਕੀ ਗੱਲ ਹੈ ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਮੇਰੀ ਸਬਮਿਸ਼ਨ ਹੈ ਕਿ ਇਹ ਗੱਲ ਸੀਰੀਅਸ ਹੈ ਮੈਂ ਇਸ ਵਾਸਤੇ ਤਜ਼ਵੀਜ਼ ਕਰਦਾ ਹਾਂ ਕਿ ਇਸ ਸੰਬੰਧੀ ਇੱਕ ਰੈਜ਼ੋਲਿਊਸ਼ਨ ਹਾਊਸ ਵਿੱਚ ਲਿਆਂਦਾ ਜਾਵੇ। ਉਸ ਉੱਪਰ ਜੋ ਸਾਰੇ ਮੈਂਬਰ ਸਾਹਿਬਾਨ ਦੱਸਣਾ ਚਾਹੁੰਦੇ ਹਨ ਉਹ ਦੱਸਣ ਅਤੇ ਉਸ ਤੋਂ ਬਆਦ ਫੈਸਲਾ ਲਿਆ ਜਾਵੇ।

**ਮਾਨਯੋਗ ਸਪੀਕਰ** : ਰੈਜ਼ੋਲਿਊਸ਼ਨ ਦੀ ਲੋੜ ਨਹੀਂ ਕਿਉਂਕਿ ਸਾਰਿਆਂ ਦੀਆਂ ਤਜ਼ਵੀਜ਼ਾਂ ਤਕਰੀਬਨ ਆ ਗਈਆਂ ਹਨ। ਸਾਰਿਆਂ ਦੀ ਤਜ਼ਵੀਜ਼ ਕਿਸੇ ਪੁਲੀਟੀਕਲ ਗੱਲ ਨਾਲ ਤਾਅਲੁਕ ਨਹੀਂ ਰੱਖਦੀ। ਸਾਰਿਆਂ ਦਾ ਜੀਅ ਕਰਦਾ ਹੈ ਕਿ ਸੜਕਾਂ ਵੱਲ ਧਿਆਨ ਦਿੱਤਾ ਜਾਵੇ ਅਤੇ ਐਕਸੀਡੈਂਟ ਨਾ ਹੋਣ। ਜਾਨਾਂ ਪਾਰਟੀ ਦੇ ਹਿਸਾਬ ਨਾਲ ਨਹੀਂ ਜਾਂਦੀਆਂ। ਕੋਈ ਵੀ ਪੰਜਾਬ ਦਾ ਵਾਸੀ ਹੈ ਜਿਹੜਾ ਸੜਕਾਂ ਤੇ ਚਲਦਾ ਹੈ ਜਾਨ ਉਸ ਦੀ ਜਾਂਦੀ ਹੈ। ਉਹ ਮੇਰਾ ਵੀ ਰਿਸ਼ਤੇਦਾਰ ਹੋ ਸਕਦਾ, ਮੈਂ ਵੀ ਹੋ ਸਕਦਾ ਹਾਂ, ਤੁਸੀਂ ਵੀ ਹੋ ਸਕਦੇ ਹੋ। ਕੋਈ ਪੰਜਾਬੀ ਜਾਂ ਬਾਹਰ ਦਾ ਬੰਦਾ ਵੀ ਹੋ ਸਕਦਾ ਹੈ। ਉਸ ਦੀ ਮੌਤ ਸੜਕ ਤੇ ਹੋਣੀ ਦੁੱਖਦਾਈ ਹੈ। ਇਸ ਲਈ ਆਪਾਂ ਇਸ ਇਸ਼ੂ ਨੂੰ ਕੁਝ ਹੋਰ ਨਾ ਬਣਾਈਏ। (ਵਿਘਨ) ਸੁਣ ਲਓ। ਮੈਂ ਬੇਨਤੀ ਕਰਦਾ ਹਾਂ...............

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ................

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਮੇਰੀ ਗੱਲ ਸੁਣੋ ਜੇ ਕੋਈ ਕਮੀ ਹੋਵੇਗੀ ਤਾਂ ਤੁਸੀਂ ਦੱਸ ਦੇਣਾ। ਇੱਕ, ਮਨਿਸਟਰ ਸਾਹਿਬ ਬਿਲ ਲਿਆ ਰਹੇ ਹਨ ਕੌਂਸਲ ਬਣਾਉਣ ਲਈ । ਇਹ ਆਉਣਾ ਵੀ ਚਾਹੀਦਾ ਹੈ। ਦੂਸਰਾ, ਸੀ.ਐਮ. ਸਾਹਿਬ ਨਾਲ ਕਲ੍ਹ ਗੱਲ ਕੀਤੀ ਹੈ, ਕਮੇਟੀ ਬਣਾਈ ਜਾ ਸਕਦੀ ਹੈ ਤਾਂ ਕਿ ਉਹ ਸੇਫਟੀ ਮਈਅਰਜ਼ ਸੁਜੈਸਟ ਕਰ ਸਕੇ। ਇਸ ਲਈ ਆਪਾਂ ਕੱਲ੍ਹ ਗੱਲ ਸੁਣ ਲਈਏ, ਜੇ ਨਹੀਂ ਹੋਵੇਗੀ ਤਾਂ ਵਿਚਾਰ ਕਰ ਲਵਾਂਗੇ। ਅਦਰਵਾਈਜ਼ ਇਸ ਨੂੰ ਘਚੋਲਾ ਫੇਰਨ ਦਾ ਯਤਨ ਕਿਉਂ ਕਰਦੇ ਹੋ ? ਤੁਸੀਂ ਸਾਰੇ ਸਤਿਕਾਰਯੋਗ ਹੋ, ਸਾਰਿਆਂ ਦੇ ਵਿਚਾਰ ਆ ਗਏ ਹਨ। ਨੈਕਸਟ ਪੁਆਇੰਟ ਰੇਜ਼ ਕਰਦੇ ਹਾਂ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਇਸੇ ਰੈਫਰੈਂਸ ਵਿੱਚ ਕੁਝ ਕਹਿਣਾ ਹੈ।

**ਮਾਨਯੋਗ ਸਪੀਕਰ** : ਇਸ ਤੇ ਬਹੁਤ ਬੋਲ ਲਿਆ ਹੈ। ਹੋਰ ਕੋਈ ਜ਼ੀਰੋ ਆਵਰ ਦੀ ਪ੍ਰਾਬਲਮ ਹੈ ਤਾਂ ਦੱਸੋ ?

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਚਾਹੁੰਦੇ ਹਾਂ ਕਿ ਜਿੰਨੀ ਦੇਰ ਤੱਕ ਕਮੇਟੀ ਬਣਦੀ ਹੈ (ਸ਼ੋਰ)................

**ਮਾਨਯੋਗ ਸਪੀਕਰ :** ਮੈਂ ਕਮੇਟੀ ਬਣਾਉਣ ਦਾ ਐਲਾਨ ਨਹੀਂ ਕੀਤਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਜਿਹੜੇ ਐਕਸੀਡੈਂਟ ਹੁੰਦੇ ਹਨ, ਮੈਜਾਰਟੀ ਉਹ ਸ਼ਾਮ ਨੂੰ ਹੁੰਦੇ ਹਨ, 7.00 ਵਜੇ ਤੋਂ ਬਾਅਦ ਹੁੰਦੇ ਹਨ। ਇਸ ਵਿੱਚ ਦੋ ਕਮੀਆਂ ਹੁੰਦੀਆਂ ਹਨ। ਜਿਹੜੇ ਟਰੱਕ ਜਾਂ ਟਰਾਲੀਆਂ ਚਲਦੀਆਂ ਹਨ, ਉਹ ਸੜਕ ਦੀ ਸਾਈਡ ਤੇ ਉਨ੍ਹਾਂ ਨੂੰ ਖੜ੍ਹੀਆਂ ਕਰ ਦਿੰਦੇ ਹਨ, ਉਨ੍ਹਾਂ ਤੇ ਰਿਫਲੈਕਟਰ ਵੀ ਨਹੀਂ ਲਗਾਏ ਹੁੰਦੇ। ਪਿੱਛੋਂ ਕੋਈ ਕਾਰ ਸਪੀਡ ਨਾਲ ਆਉਂਦੀ ਹੈ ਤਾਂ ਵਿੱਚ ਆ ਵੱਜਦੀ ਹੈ। ਜ਼ਿਆਦਾ ਐਕਸੀਡੈਂਟ ਇਸ ਤਰ੍ਹਾਂ ਹੁੰਦੇ ਹਨ। ਦੂਸਰੀ ਤਰ੍ਹਾਂ ਦੇ ਐਕਸੀਡੈਂਟ ਫੂਸ, ਤੂੜੀ ਲੈ ਕੇ ਜਿਹੜੇ ਟਰੱਕ ਜਾਂਦੇ ਹਨ, ਉਹ ਓਵਰ ਲੋਡਿਡ ਹੁੰਦੇ ਹਨ। ਇਸ ਸਮੱਸਿਆ ਵੱਲ ਧਿਆਨ ਦੇਣ ਦੀ ਲੋੜ ਹੈ।

**ਮਾਨਯੋਗ ਸਪੀਕਰ :** ਐਕਸੀਡੈਂਟਾਂ ਦੇ ਜਿਹੜੇ ਕਾਰਨ ਹਨ, ਜਿਹੜੀ ਗੱਲ ਤੁਸੀਂ ਕੀਤੀ ਹੈ, ਕਿਉਂਕਿ ਇਹ ਤੁਹਾਡੀ ਵੀ ਤਕਲੀਫ਼ ਹੈ ਅਤੇ ਸਾਡੀ ਵੀ ਤਕਲੀਫ ਹੈ। ਮੇਰੀ ਗੱਲ ਸੁਣੋ। ਹਰ ਇੱਕ ਦੇ ਹਿਰਦੇ ਵਿੱਚ ਐਕਸੀਡੈਂਟ ਦੀ ਤਕਲੀਫ਼ ਹੈ। ਐਕਸੀਡੈਂਟ ਹੋਣਾ ਕੋਈ ਖੁਸ਼ੀ ਦੀ ਗੱਲ ਨਹੀਂ ਹੈ । ਇਸ ਤੇ ਖੁਸ਼ੀ ਨਹੀਂ ਪ੍ਰਗਟਾਈ ਜਾ ਸਕਦੀ ਹੈ। ਇਹ ਬੜੀ ਤਕਲੀਫ਼ ਵਾਲੀ ਗੱਲ ਹੁੰਦੀ ਹੈ। ਕਿੰਨੀਆਂ ਹੀ ਮੌਤਾਂ ਹੋ ਚੁੱਕੀਆਂ ਹਨ। ਜੇ ਕਿਤੇ ਇੱਕ ਵੀ ਮੌਤ ਹੁੰਦੀ ਹੈ ਤਾਂ ਇਸ ਦੀ ਤਕਲੀਫ਼ ਸਾਰਿਆਂ ਨੂੰ ਮਹਿਸੂਸ ਕਰਨੀ ਚਾਹੀਦੀ ਹੈ। ਐਕਸੀਡੈਂਟ ਘੱਟ ਹੋਣ, ਇਸ ਦੇ ਲਈ ਜਿਹੜੇ ਮਈਅਰਜ਼ ਲੈਣੇ ਹਨ, ਉਸ ਦੇ ਪ੍ਰਤੀ ਇੱਕ ...........(ਵਿਘਨ)..........

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ.............

**ਮਾਨਯੋਗ ਸਪੀਕਰ :** ਤੁਸੀਂ ਫਿਰ ਆਪਣੀ ਗੱਲ ਕਰ ਲੈਣਾ, ਪਹਿਲਾਂ ਮੇਰੀ ਗੱਲ ਸੁਣ ਲਵੋ। ਇਸ ਹਾਊਸ ਦੇ ਵਿੱਚ ਐਕਸੀਡੈਂਟਾਂ ਦੇ ਮੁਤਲੱਕ ਸਾਡੀ ਸਾਰਿਆਂ ਦੀ ਤਕਲੀਫ਼ ਸਾਹਮਣੇ ਆ ਗਈ ਹੈ ਜੋ ਵੀ ਚੀਜ਼ ਅਸੀਂ ਆਪਣੇ ਆਪਣੇ ਢਿੱਡਾਂ ਦੇ ਵਿੱਚ ਮਹਿਸੂਸ ਕੀਤੀ ਹੈ। ਮੈਂ ਇਹ ਗੱਲ ਕੱਲ੍ਹ ਤੇ ਛੱਡ ਦਿੰਦਾ ਹਾਂ ਕਿਉਂਕਿ ਸੀ.ਐਮ. ਸਾਹਿਬ ਜਦੋਂ ਹੋਣਗੇ ਤਾਂ ਫਿਰ ਇਸ ਤੇ ਕੋਈ ਕਮੇਟੀ ਬਣਾਉਣ ਦੀ ਗੱਲ ਹੋ ਸਕੇਗੀ ਅਤੇ ਫਿਰ ਆਪਾਂ ਸਾਰੇ ਇਸ ਤੇ ਕੋਈ ਪਰਪੋਜ਼ਲ ਜਾਂ ਚੰਗੀ ਸੁਜੈਸ਼ਨ ਵੀ ਦੇ ਸਕਾਂਗੇ, ਜੋ ਕੁਝ ਵੀ ਕਰਨਾ ਹੈ, ਇਹ ਸਭ ਕੁਝ ਕੱਲ੍ਹ ਤੇ ਛੱਡ ਦਿਓ। ਕੱਲ੍ਹ ਇਸ ਤੇ ਕੋਈ ਗੱਲ ਕਰਾਂਗੇ। (ਵਿਘਨ) ਹੁਣ ਮੈਂ ਇਸ ਤੇ ਕੋਈ ਹੋਰ ਗੱਲ ਨਹੀਂ ਸੁਣਨੀ।

**ਸਰਦਾਰ ਦਰਸ਼ਨ ਸਿੰਘ ਬਰਾੜ :** **

**ਮਾਨਯੋਗ ਸਪੀਕਰ :** ਹੁਣ ਰਿਕਾਰਡ ਤੇ ਕੋਈ ਚੀਜ਼ ਨਹੀਂ ਲਿਆਉਣੀ। ਬਰਾੜ ਸਾਹਿਬ, ਤੁਸੀਂ ਜੋ ਗੱਲ ਕਰਦੇ ਹੋ, ਇਹ ਮੈਟਰ ਕੋਰਟਾਂ ਦੇ ਵਿੱਚ ਚਲ ਰਿਹਾ ਹੈ । ਮੈਂ ਕੋਈ ਵੀ ਗੱਲ ਕਰਨ ਦੀ ਆਗਿਆ ਨਹੀ ਦਿਆਂਗਾ। ਕੋਈ ਵੀ ਗੱਲ ਰਿਕਾਰਡ ਤੇ ਨਾ ਲਿਆਂਦੀ ਜਾਵੇ।

**ਸਰਦਾਰ ਦਰਸ਼ਨ ਸਿੰਘ ਬਰਾੜ :** ਠੀਕ ਹੈ ਜੀ, ਥੈਂਕਸ ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਸ਼ੁਕਰਗੁਜ਼ਾਰ ਹਾਂ ਕਿ ਮੈਨੂੰ ਮੌਕਾ ਦਿੱਤਾ ਹੈ, ਇਸ ਅਹਿਮ ਮਸਲੇ ਤੇ ਬੋਲਣ ਦਾ । ਮੈਂ ਇਸ ਦੇ

**Not recorded as ordered by the Chair.

**[ਸਰਦਾਰ ਰਣਦੀਪ ਸਿੰਘ ਨਾਭਾ ]**

ਵੱਲ ਸਰਕਾਰ ਦਾ ਧਿਆਨ ਲਿਆਉਣਾ ਚਾਹੁੰਦਾ ਹਾਂ। ਪਹਿਲਾਂ ਵੀ ਤੁਹਾਡੇ ਤਹਿਤ ਇੱਥੇ 32 ਏਕੜ ਦੀ ਕਮੇਟੀ ਕਾਂਸਟੀਚਿਊਟ ਕੀਤੀ ਗਈ ਸੀ ਜਿਥੇ ਕਿ ਹਜ਼ਾਰਾਂ ਕਰੋੜਾਂ ਰੁਪਏ ਦੀ ਤਾਦਾਦ ਵਿੱਚ ਨੁਕਸਾਨ ਹੋਇਆ ਹੈ। ਨਾਭਾ ਨਗਰ ਕੌਂਸਲ ਦਾ ਕੇਸ ਵੀ ਉਸ ਦੇ ਨਾਲ ਹੀ ਸੰਬੰਧਤ ਹੈ। ਮੈਂ ਵਜ਼ੀਰ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਕਿ ਇਨ੍ਹਾਂ ਨੇ ਕਾਰਵਾਈ ਸ਼ੁਰੂ ਕੀਤੀ ਹੈ। ਇਨ੍ਹਾਂ ਨੇ ਇੱਕ ਟੀਮ ਵੀ ਭੇਜੀ ਸੀ ਜਿਸ ਦੇ ਤਹਿਤ ਸਖ਼ਤ ਕਾਰਵਾਈ ਕੀਤੀ ਗਈ। ਇਸ ਦੇ ਵਿੱਚ ਨਾਭਾ ਨਗਰ ਕੌਂਸਲ ਦੇ ਵਿੱਚ ਘੱਟੋ-ਘੱਟ ਕਰੋੜ ਰੁਪਏ ਦੀ ਜ਼ਮੀਨ ਜਾਇਦਾਦ ਧੱਕੇ ਨਾਲ ਕਬਜ਼ੇ ਵਿੱਚ ਕੀਤੀ ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਗਰ ਜ਼ੀਰੋ ਆਵਰ ਦੇ ਵਿੱਚ ਆਪੋਜ਼ੀਸ਼ਨ ਪਾਰਟੀ ਨੇ ਕੋਈ ਬਹੁਤ ਅਰਜੈਂਟ ਮਸਲਾ ਉਠਾਉਣਾ ਹੋਵੇ ਤਾਂ ਇੱਕ ਦੋ ਲਾਈਨਾਂ ਦੇ ਵਿੱਚ ਆਪਣੀ ਗੱਲ ਕਹਿ ਦੇਣ। ਇਹ ਰੂਲ ਦੇ ਵਿੱਚ ਪ੍ਰੋਵਾਈਡ ਕੀਤਾ ਹੋਇਆ ਹੈ। (ਵਿਘਨ) (ਸ਼ੋਰ) ਸਪੀਕਰ ਸਾਹਿਬ, ਕਾਫ਼ੀ ਸਮਾਂ ਹੋ ਗਿਆ ਹੈ ਅਤੇ ਅਜਿਹੇ ਮਸਲੇ ਤਾਂ ਜਨਰਲ ਡਿਸਕਸ਼ਨ ਦੇ ਵਿੱਚ ਵੀ ਹੋ ਸਕਦੇ ਹਨ। ਇਹੋ ਜਿਹੇ ਮਸਲੇ ਜ਼ੀਰੋ ਆਵਰ ਦੇ ਵਿੱਚ ਕਿਉਂ ਹੋ ਰਹੇ ਹਨ। (ਵਿਘਨ) (ਸ਼ੋਰ) (ਇਸ ਸਮੇਂ ਸਦਨ ਵਿੱਚ ਕਾਫ਼ੀ ਸ਼ੋਰ ਸੀ ਅਤੇ ਬਹੁਤ ਸਾਰੇ ਮੈਂਬਰ ਸਾਹਿਬਾਨ ਬਿਨਾਂ ਇਜਾਜ਼ਤ ਤੋਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਤੁਸੀਂ ਵੀ ਕੋਈ ਰਾਏ ਦੇ ਸਕਦੇ ਹੋ, ਮੈਂ ਵੈਲਕਮ ਕਰਦਾ ਹਾਂ ਪਰ ਆਪਣਾ ਸੁਭਾਅ ਨਾ ਬਣਾਓ ਕਿ ਖੜ੍ਹੇ ਹੋ ਕੇ ਨੁਕਤਾਚੀਨੀ ਹੀ ਕਰਨੀ ਹੈ। ਉਨ੍ਹਾਂ ਨੇ ਜੋ ਗੱਲ ਕੀਤੀ ਹੈ, ਉਹ ਰੂਲਜ਼ ਦੇ ਮੁਤਾਬਿਕ ਹੀ ਗੱਲ ਕੀਤੀ ਹੈ। ਕੀ ਕੋਈ ਮਾੜੀ ਗੱਲ ਕੀਤੀ ਹੈ ?

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਕੋਈ ਨੁਕਤਾਚੀਨੀ ਨਹੀਂ ਕਰ ਰਿਹਾ । ਮੈਂ ਤਾਂ ਵੈਸੇ ਗੱਲ ਕੀਤੀ ਹੈ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਮੈਂ ਵਜ਼ੀਰ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਕਿ ਸਖ਼ਤ ਕਾਰਵਾਈ ਕੀਤੀ ਹੈ। ਮੈਂ ਵਜ਼ੀਰ ਸਾਹਿਬ ਤੋਂ ਸਿਰਫ਼ ਇੰਨਾ ਵਿਸ਼ਵਾਸ ਚਾਹੁੰਦਾ ਹਾਂ ਕਿ ਰਿਪੋਰਟ ਜੋ ਵੀ ਵਿਜੀਲੈਂਸ ਦੇ ਵਿੱਚ ਪੇਸ਼ ਕੀਤੀ ਗਈ ਹੈ। ਉਸ ਦੇ ਬਾਰੇ ਵਿਸ਼ਵਾਸ ਦਿਵਾ ਦੇਣ ਕਿ ਸਖ਼ਤ ਤੋਂ ਸਖ਼ਤ ਕਾਰਵਾਈ ਉਨ੍ਹਾਂ ਮੈਂਬਰਾਂ ਤੇ ਕਦੋਂ ਤੱਕ ਕੀਤੀ ਜਾਵੇਗੀ, ਕਿਉਂਕਿ ਇਹ ਪੰਜਾਬ ਦੇ ਵਿੱਚ ਉਦਾਹਰਣ ਜਿਹਾ ਹੀ ਬਣ ਜਾਣਾ ਹੈ। ਆਮ ਤੌਰ ਤੇ ਪੰਜਾਬ ਵਿੱਚ ਹੋਣ ਲੱਗ ਪਿਆ ਹੈ ਕਿ ਸਰਕਾਰਾਂ ਜਾਂਦੀਆਂ ਤੇ ਆਉਂਦੀਆਂ ਰਹਿੰਦੀਆਂ ਹਨ, ਬਦਲਦੀਆਂ ਰਹਿੰਦੀਆਂ ਹਨ ਅਤੇ ਇਸ ਦੇ ਨਾਲ ਕੋਈ ਵੀ ਫ਼ਰਕ ਨਹੀਂ ਪੈਂਦਾ। ਚਾਹੇ ਕੋਈ ਸਰਪੰਚ ਹੈ, ਚਾਹੇ ਕੋਈ ਪ੍ਰਧਾਨ ਹੈ ਜਾਂ ਕੋਈ ਵੀ ਹੈ, ਉਹ ਆਪਣੇ ਆਪ ਦਾ ਬਚਾਅ ਕਰਨ ਲਈ ਛਾਲਾਂ ਮਾਰ ਕੇ ਦੂਜੇ ਪਾਸੇ ਪਹੁੰਚ ਜਾਂਦਾ ਹੈ। ਇਸ ਵਿੱਚ ਨੁਕਸਾਨ ਸਰਕਾਰ ਦਾ ਹੁੰਦਾ ਹੈ। ਜਦੋਂ ਜ਼ਮੀਨਾਂ ਜਾਇਦਾਦਾਂ ਰੁਲਦੀਆਂ ਹਨ ਤਾਂ ਸਰਕਾਰ ਦੀਆਂ ਰੁਲਦੀਆਂ ਹਨ। ਇਸ ਦੇ ਸਬੰਧ ਵਿੱਚ ਮੈਂ ਵਜ਼ੀਰ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਘੱਟ ਤੋਂ ਘੱਟ ਇੰਨੀ assurance on the floor of the House ਦੇ ਦੇਣ ਕਿ ਕਦੋਂ ਤੱਕ ਇਹ ਸਖ਼ਤ ਤੋਂ ਸਖ਼ਤ ਕਾਰਵਾਈ ਉਸ ਰਿਪੋਰਟ ਤਹਿਤ ਕਰ ਦੇਣਗੇ ਤਾਂ ਕਿ ਐਨਕਰੋਚਮੈਂਟ ਅਗਾਂਹ ਨੂੰ ਨਾ ਹੋਵੇ..................

**ਮਾਨਯੋਗ ਸਪੀਕਰ** : ਇਹ ਮਸਲਾ ਵਿਜੀਲੈਂਸ ਦਾ ਹੈ। ਬਾਦਲ ਸਾਹਿਬ ਇੱਥੇ ਨਹੀਂ ਹਨ।

**ਸਰਦਾਰ ਰਣਦੀਪ ਸਿੰਘ ਨਾਭਾ** : ਇਹ ਮਸਲਾ ਲੋਕਲ ਬਾਡੀਜ਼ ਦੇ ਵਜ਼ੀਰ ਸਾਹਿਬ ਨਾਲ ਸੰਬੰਧਤ ਹੈ ਜੀ।

**ਮਾਨਯੋਗ ਸਪੀਕਰ** : ਕਾਲੀਆ ਜੀ, ਕੀ ਤੁਹਾਡੇ ਨੋਟਿਸ ਵਿੱਚ ਇਹ ਗੱਲ ਹੈ ਜੀ ?

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ ( ਸ਼੍ਰੀ ਤਿਕਸ਼ਨ ਸੂਦ)** : ਸਰ ਮੇਰੀ ਸਬਮਿਸ਼ਨ ਇਹ ਹੈ ਕਿ ਆਪਾਂ ਹਾਊਸ ਰੂਲਜ਼ ਦੇ ਮੁਤਾਬਿਕ ਚਲਾਉਣਾ ਹੈ, ਜ਼ੀਰੋ ਆਵਰ ਵਿੱਚ ਮੈਂਬਰ ਨੇ ਆਪਣੀ ਗੱਲ ਕਹਿ ਦਿੱਤੀ, ਮੈਟਰ ਰੇਜ਼ ਕਰ ਦਿੱਤਾ, ਮਨਿਸਟਰ ਦੀ ਮਰਜ਼ੀ ਹੈ ਜਵਾਬ ਦੇਵੇ ਨਾ ਦੇਵੇ (ਹਾਸਾ) I am talking about the Rules. ਜ਼ੀਰੋ ਆਵਰ ਦੀ ਸੈਂਕਟਿਟੀ ਰਹਿਣ ਦਿਉ, don't make it a general discussion. ਜ਼ੀਰੋ ਆਵਰ ਵਿੱਚ ਜਨਰਲ ਡਿਸਕਸ਼ਨ ਨਹੀਂ ਹੋਣੀ ਚਾਹੀਦੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਰੂਲ 114-ਏ ਸ਼ਾਇਦ ਇਨ੍ਹਾਂ ਨੇ ਪੜ੍ਹਿਆ ਹੀ ਨਹੀਂ ਹੋਣਾ, ਉਸ ਵਿੱਚ ਲਿਖਿਆ ਹੈ ਕਿ..............

**ਮਾਨਯੋਗ ਸਪੀਕਰ** : ਨਾਭਾ ਜੀ, ਮੇਰੀ ਗੱਲ ਸੁਣੋ। ਇਹ ਜਿਹੜੇ ਰੂਲਜ਼ ਹਨ, ਜੇਕਰ ਤੁਹਾਡੇ ਕੋਲ ਹਨ ਤਾਂ ਪੜ੍ਹ ਦਿਉ ਅਤੇ ਜੇਕਰ ਨਹੀਂ ਕੋਲ ਤਾਂ ਪੜ੍ਹਨ ਦਾ ਯਤਨ ਕਰੋ, ਤੁਸੀਂ ਜਿਹੜੀ ਗੱਲ ਕੀਤੀ ਹੈ ਹਾਊਸ ਦੇ ਨੋਟਿਸ ਵਿੱਚ ਉਹ ਆ ਗਈ ਹੈ..........

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ ..........

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਸਾਰੀ ਗੱਲ ਸੁਣ ਲਓ। ਫਿਰ ਸੁਣ ਕੇ ਗੱਲ ਕਰੋ। ਰੂਲਜ਼ ਤੁਹਾਡੇ ਕੋਲ ਹਨ, ਉਨ੍ਹਾਂ ਨੂੰ ਪੜ੍ਹ ਲਓ। ਪ੍ਰਾਬਲਮ ਸਾਰੀ ਤਾਂ ਖੜ੍ਹੀ ਹੁੰਦੀ ਹੈ ਜਦੋਂ ਆਪਾਂ ਰੂਲਜ਼ ਦੀ ਤਿਆਰੀ ਨਹੀਂ ਕਰਦੇ, ਰੂਲਜ਼ ਤੋਂ ਜਾਣੂੰ ਨਹੀਂ ਹੁੰਦੇ, ਉਠ ਕੇ ਜਿਹੜੀਆਂ ਗੱਲਾਂ ਵਾਧੂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਨਾਲ ਹਾਊਸ ਦਾ ਕੀਮਤੀ ਸਮਾਂ ਜ਼ਾਇਆ ਹੁੰਦਾ ਹੈ। ਕਈ ਸਵਾਲਾਂ ਦੇ ਵਿੱਚ ਵੀ ਪੁਆਇੰਟ ਆਫ਼ ਆਰਡਰ ਖੜ੍ਹਾ ਕਰ ਦਿੰਦੇ ਹਨ, ਪਤਾ ਹੈ ਕਿ ਪੁਆਇੰਟ ਆਫ਼ ਆਰਡਰ ਨਹੀਂ ਹੋ ਸਕਦਾ। ਮੇਰਾ ਮਤਲਬ ਕਹਿਣ ਦਾ ਹੈ ਕਿ ਜਿੱਥੇ ਕਿਤੇ ਸਾਡੀ ਕਮੀ ਹੈ, ਪਹਿਲਾਂ ਤਾਂ ਆਪਾਂ ਮੈਂਬਰ ਸਾਹਿਬਾਨ ਉਹ ਦੂਰ ਕਰੀਏ। ਉਸ ਤੋਂ ਬਾਅਦ ਚੰਗੇ ਢੰਗ ਦੇ ਨਾਲ ਹਾਊਸ ਦਾ ਡਿਸਿਪਲਿਨ, ਡੈਕੋਰੱਮ ਨੂੰ ਕਾਇਮ ਰੱਖਣ ਦਾ ਯਤਨ ਕਰੀਏ। ਇਸ ਕਰਕੇ ਤੁਸੀਂ ਆਪਣੇ ਵਿਚਾਰ ਦੇਣ ਵਾਸਤੇ ਆਏ ਹੋ। ਹਾਂ ਜੀ, ਹੁਣ ਮੈਂ ਕਾਲੀਆ ਸਾਹਿਬ ਨੂੰ ਕਾਹਾਂਗਾ, ਜੇ ਉਨ੍ਹਾਂ ਨੇ ਜਵਾਬ ਦੇਣਾ ਹੋਏ ਤਾਂ ਦੇ ਸਕਦੇ ਹਨ ਉਨ੍ਹਾਂ ਦੀ ਮਰਜ਼ੀ ਹੈ, ਨਾ ਮੈਂ ਕਹਿ ਸਕਦਾ ਹਾਂ ਅਤੇ ਨਾ ਗੱਲ ਤੁਸੀਂ ਕਰ ਸਕਦੇ ਹੋ। ਹਾਂ ਜੀ, ਕਾਲੀਆ ਸਾਹਿਬ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ.....(ਇਸ ਵੇਲੇ ਸਰਦਾਰ ਰਣਦੀਪ ਸਿੰਘ ਨਾਭਾ, ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ।) (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਇਨ੍ਹਾਂ ਨੂੰ ਘੱਲ ਦੇਈਏ ਬਾਹਰ ਨਾਭਾ ਸਾਹਿਬ ਨੂੰ, ਕਿਹੋ ਜਿਹੀਆਂ ਗੱਲਾਂ ਕਰੀ ਜਾਂਦੇ ਹੋ ਤੁਸੀਂ ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਸਵਾਲ ਉਠਾਇਆ ਹੈ, ਇਨ੍ਹਾਂ ਨੇ ਸਾਡੇ ਕੋਲ ਸ਼ਿਕਾਇਤ ਕੀਤੀ ਸੀ। ਅਸੀਂ ਉਸ ਤੇ ਕਾਰਵਾਈ ਕਰ ਰਹੇ ਹਾਂ। ਸਵਾਲ ਇਹ ਹੈ ਕਿ ਜਦੋਂ ਤੱਕ ਤਾਂ ਉਹ ਮੈਂਬਰ ਇਨ੍ਹਾਂ ਨਾਲ ਸੀ, ਉਸ ਵਕਤ ਤੱਕ ਤਾਂ ਇਹ ਉਸ ਨੂੰ ਸ਼ੈਲਟਰ ਕਰਦੇ ਰਹੇ, ਹੁਣ ਉਸ ਦੇ ਖਿਲਾਫ਼ ਸ਼ਿਕਾਇਤਾਂ ਕਰਦੇ ਹਨ। ਲੇਕਿਨ ਕੋਈ ਵੀ ਹੋਵੇ, ਮੈਂ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਕੋਈ ਵੀ ਅਜਿਹਾ ਗੈਰ ਕਾਨੂੰਨੀ ਕੰਮ ਕੋਈ ਕਰਦਾ ਹੈ, ਕੋਈ ਐਨਕਰੋਚਮੈਂਟ ਕਰਦਾ ਹੈ ਤਾਂ ਅਸੀਂ ਸਖ਼ਤ ਤੋਂ ਸਖ਼ਤ ਕਾਰਵਾਈ ਕਰਾਂਗੇ।

**ਮਾਨਯੋਗ ਸਪੀਕਰ** : ਨੈਕਸਟ ਆਈਟਮ, ਮੰਗਤ ਰਾਏ ਬਾਂਸਲ ਜੀ, ਕਾਲ ਅਟੈਂਸ਼ਨ ਮੋਸ਼ਨ। (ਵਿਘਨ) (ਸ਼ੋਰ) ਕਾਫੀ ਹੋ ਗਿਆ ਜੀ, ਪਲੀਜ਼। ਮੰਗਤ ਰਾਏ ਬਾਂਸਲ ਜੀ, ਬਾਂਸਲ ਜੀ ਹੈ ਨਹੀਂ। ਅਗਲੀ ਆਈਟਮ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ, ਪਾਰਲੀਮਾਨੀ ਮਾਮਲਿਆਂ ਬਾਰੇ ਮੰਤਰੀ। (ਇਸ ਵੇਲੇ ਆਪੋਜੀਸ਼ਨ ਪਾਰਟੀ ਦੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ । ਪਲੀਜ਼, ਪਲੀਜ਼ ਤੁਹਾਡੀ ਕਾਫ਼ੀ ਗੱਲ ਹੋ ਗਈ ਹੈ, ਮੈਂ ਸੁਣੀ ਹੈ ਬੜੇ ਧਿਆਨ ਦੇ ਨਾਲ। ਹਾਂ ਜੀ, ਮਨਿਸਟਰ ਸਾਹਿਬ।

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ......

**ਮਾਨਯੋਗ ਸਪੀਕਰ** : ਸੂਦ ਜੀ, ਪਲੀਜ਼। ਬਾਂਸਲ ਸਾਹਿਬ ਇੱਥੇ ਹਾਜ਼ਰ ਸਨ, ਮੈਂ ਧਿਆਨ ਨਹੀਂ ਦੇ ਸਕਿਆ। ਹਾਂ ਜੀ, ਬਾਂਸਲ ਸਾਹਿਬ।

**ਸ਼੍ਰੀ ਮੰਗਤ ਰਾਏ ਬਾਂਸਲ** : ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਦਾ.............(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ, ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ ।

**ਮਾਨਯੋਗ ਸਪੀਕਰ** : ਬਰਾੜ ਜੀ, ਤੁਸੀਂ ਆਪਣਾ ਸੁਭਾਅ ਬਦਲੋ, ਕੱਲ੍ਹ ਚੀਫ਼ ਮਨਿਸਟਰ ਸਾਹਿਬ ਬੋਲ ਰਹੇ ਸਨ, ਉਹ ਲੀਡਰ ਆਫ ਦੀ ਹਾਊਸ, ਖੜ੍ਹੇ ਹੋ ਕੇ ਗੱਲ ਕਰ ਰਹੇ ਸਨ ਅਤੇ ਤੁਸੀਂ ਉਨ੍ਹਾਂ ਨਾਲ ਬੈਠੇ-ਬੈਠੇ ਹੀ ਗੱਲਾਂ ਕਰੀ ਜਾਂਦੇ ਸੀ। ਹਾਊਸ ਦੇ ਡਿਸਿਪਲਿਨ ਨੂੰ ਮੁੱਖ ਰੱਖਦਿਆਂ ਇਹ ਐਕਸੈਪਟੇਬਲ ਨਹੀਂ ਹੈ। ਹਾਂ ਜੀ, ਉਹ ਜੋ ਬੋਲ ਰਹੇ ਹਨ, ਮੈਂ ਆਗਿਆ ਦਿੱਤੀ ਹੈ। ਹਾਂ ਜੀ, ਬਾਂਸਲ ਜੀ, ਬੋਲੋ ।

---

## CALL ATTENTION NOTICE UNDER RULE 66 (SERIAL NO. 13)

**ਸ਼੍ਰੀ ਮੰਗਤ ਰਾਏ ਬਾਂਸਲ :** ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇੱਕ ਬਹੁਤ ਮਹੱਤਵਪੂਰਣ ਵਿਸ਼ੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਬਰੇਟਾ ਮੰਡੀ, ਜ਼ਿਲ੍ਹਾ ਮਾਨਸਾ ਦੇ ਇਲਾਕਿਆਂ ਵਿੱਚ ਪੀਣ ਵਾਲੇ ਪਾਣੀ ਦੇ ਦੂਸ਼ਿਤ ਹੋਣ ਦੇ ਸਿੱਟੇ ਵਜੋਂ ਲੋਕਾਂ ਵਿੱਚ ਪੀਲੀਏ (ਜੋਡਿੰਸ) ਦੀ ਬਿਮਾਰੀ ਫੈਲੀ ਹੋਈ ਹੈ। ਪਾਣੀ ਦੇ 9 ਵਿੱਚੋਂ 7 ਸੈਂਪਲ ਫੇਲ੍ਹ ਹੋ ਗਏ ਹਨ। 1000 ਦੇ ਕਰੀਬ ਮਰੀਜ਼ ਵੱਖ ਵੱਖ ਹਸਪਤਾਲਾਂ ਵਿੱਚ ਐਡਮਿਟ ਹਨ ਅਤੇ ਇਨ੍ਹਾਂ ਵਿੱਚੋਂ ਇੱਕ ਮਰੀਜ਼ ਦੀ ਹੁਣੇ ਜਿਹੇ ਹੀ ਮੌਤ ਵੀ ਹੋ ਚੁੱਕੀ ਹੈ ।ਅਗਰ ਜਲਦੀ ਇਸ ਦੀ ਰੋਕਥਾਮ ਲਈ ਲੋੜੀਂਦੇ ਕਦਮ ਨਾ ਚੁੱਕੇ ਗਏ ਤਾਂ ਉੱਥੇ ਹੋਰ ਮਨੁੱਖੀ ਜਾਨਾਂ ਦੇ ਜਾਣ ਦਾ ਵੀ ਖ਼ਤਰਾ ਹੈ। ਉਸ ਏਰੀਏ ਦੇ ਲੋਕਾਂ ਦੇ ਮਨਾਂ ਵਿੱਚ ਇਸ ਗੱਲ ਦਾ ਬੜਾ ਡਰ ਅਤੇ ਰੋਸ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਇਹ ਮਾਮਲਾ ਬਰੇਟਾ ਮੰਡੀ ਨਾਲ ਸਬੰਧਤ ਹੈ, ਇਸ ਕਰਕੇ ਇਹ ਲੋਕਲ ਗੌਰਮਿੰਟ ਡਿਪਾਰਟਮੈਂਟ ਦੇ ਥੱਲੇ ਆਉਂਦਾ ਹੈ। ਜੇ ਇਹ ਮੇਰਾ ਸਵਾਲ ਹੁੰਦਾ ਤਾਂ ਮੈਂ ਇਸ ਦਾ ਜਵਾਬ ਦੇ ਦੇਣਾ ਸੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਇਸ ਦਾ ਜਵਾਬ ਪੋਸਟਪੋਨ ਕਰਨ ਲਈ ਮੈਂ ਆਪ ਜੀ ਨੂੰ ਬੇਨਤੀ ਕੀਤੀ ਹੋਈ ਹੈ ਅਤੇ ਉਸ ਵਾਸਤੇ ਤੁਹਾਨੂੰ ਚਿੱਠੀ ਭੇਜੀ ਹੋਈ ਹੈ।

**ਮਾਨਯੋਗ ਸਪੀਕਰ :** ਠੀਕ ਹੈ। ਬਾਂਸਲ ਜੀ, ਤੁਹਾਡੇ ਧਿਆਨ ਦਿਵਾਊ ਨੋਟਿਸ ਦਾ ਜਵਾਬ ਕੱਲ੍ਹ* ਆ ਜਾਵੇਗਾ।

------

## PAPERS RE-LAID/LAID ON THE TABLE OF THE HOUSE

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਮੁੜ ਰੱਖਦਾ ਹਾਂ।

(i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਪੰਜਾਬ ਰਾਜ ਗ੍ਰਿਡ ਕੋਡ) ਵਿਨਿਯਮਨ, 2006 ;

(ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਰਾਜ ਦੇ ਅੰਦਰ ਬਿਜਲੀ ਵਪਾਰ) ਵਿਨਿਯਮਨ, 2006 ;

(iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2007 ;

---

*For Call Attention Notice No. 13 and reply thereto, please see P.V.S. debates dated 18th March, 2008.

**[ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]**

(iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅਪੀਲ ਅਥਾਰਟੀ ਅੱਗੇ ਅਪੀਲ ਦਾਇਰ ਕਰਨ ਲਈ ਕਾਰਜ ਵਿਧੀ) (ਪਹਿਲੀ ਸੋਧਨਾ) ਵਿਨਿਯਮਨ, 2007 ;

(v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਫ਼ੀਸ) (ਪਹਿਲੀ ਸੋਧਨਾ) ਵਿਨਿਯਮਨ, 2007 ; ਅਤੇ

(vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਪਹਿਲੀ ਸੋਧਨਾ) ਵਿਨਿਯਮਨ, 2007 ;

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ।

(i) ਸਾਲ 2006-2007 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ)-ਪੰਜਾਬ ਸਰਕਾਰ ;

(ii) ਸਾਲ 2006-2007 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ)-ਪੰਜਾਬ ਸਰਕਾਰ ;

(iii) ਸਾਲ 2006-2007 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ)-ਪੰਜਾਬ ਸਰਕਾਰ ;

(iv) ਸਾਲ 2006-2007 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ ; ਅਤੇ

(v) ਸਾਲ 2006-2007 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖੇ,

ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151(2) ਅਧੀਨ ਲੋੜੀਂਦਾ ਹੈ।

3. ਸਾਲ 2005-2006 ਲਈ ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ ਦੀ ਸਲਾਨਾ ਰਿਪੋਰਟ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਪੰਜਾਬ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਐਕਟ, 1992 ਦੀ ਧਾਰਾ 28(4) ਅਧੀਨ ਲੋੜੀਂਦਾ ਹੈ।

-----

## LEGISLATIVE BUSINESS

### 1. THE PUNJAB PANCHAYATI RAJ (AMENDMENT) BILL, 2008 (*REPLACING ORDINANCE*)

**ਮਾਨਯੋਗ ਸਪੀਕਰ** : ਅਗਲੀ ਆਈਟਮ, ਵਿਧਾਨਕ ਕੰਮਕਾਰ। ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008, ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ ਬਿਲ ਪੇਸ਼ ਕਰਨਗੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸ਼੍ਰੀਮਾਨ ਜੀ, ਮੈਂ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਅਸੀਂ ਇਸ ਬਿਲ ਤੇ ਬਹਿਸ ਕਰਨੀ ਚਾਹੁੰਦੇ ਹਾਂ। ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਹ ਬਿਲ ਸਾਡੀ ਡੈਮੋਕਰੇਸੀ ਦਾ ਇੱਕ ਤਰ੍ਹਾਂ ਦਾ ਮਰਡਰ ਹੈ। ਇਨ੍ਹਾਂ (ਰੂਲਿੰਗ ਬੈਂਚਾਂ ਵੱਲ ਇਸ਼ਾਰਾ) ਦੀ ਪਾਰਟੀ ਹਮੇਸ਼ਾ ਕਹਿੰਦੀ ਰਹਿੰਦੀ ਹੈ ਕਿ ਅਸੀਂ ਪਿੰਡਾਂ ਵਾਲਿਆਂ ਦੇ ਬਹੁਤ ਵੱਡੇ ਖੈਰ-ਖੁਆਹ ਹਾਂ ਅਤੇ ਅਸੀਂ ਪਿੰਡ ਲੈਵਲ ਤੋਂ ਉੱਪਰ ਉੱਠ ਕੇ ਆਉਂਦੇ ਹਾਂ। ਦੂਸਰੇ ਪਾਸੇ ਇਹ ਇਸ ਬਿਲ ਰਾਹੀਂ ਇਨਡਾਇਰੈਕਟ ਇਲੈਕਸ਼ਨ ਲੈ ਕੇ ਆ ਰਹੇ ਹਨ। ਸਾਰੇ ਪੰਜਾਬ ਵਿੱਚ ਇਸ ਗੱਲ ਨੂੰ ਲੈ ਕੇ ਬਹੁਤ ਵੱਡਾ ਰੋਸ ਹੈ। ਪਹਿਲਾਂ ਵੀ ਪੰਚਾਇਤੀ ਚੋਣਾਂ ਹੁੰਦੀਆਂ ਰਹੀਆਂ ਹਨ। ਹੁਣ ਦੀਆਂ ਚੋਣਾਂ ਵਿੱਚ ਇਸ ਅਮੈਂਡਮੈਂਟ ਦੀ ਕੀ ਲੋੜ ਪੈ ਗਈ ਹੈ ? ਇਸ ਦਾ ਮਕਸਦ ਸਾਫ਼ ਹੈ ਕਿ ਇਹ ਚਾਹੁੰਦੇ ਹਨ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਲਾਲਚ ਦੇ ਕੇ ਜਾਂ ਡਰਾ-ਧਮਕਾ ਕੇ ਆਪਣੇ ਸਰਪੰਚ ਬਣਾਏ ਜਾਣ। ਅਸੀਂ ਤਕੜੇ ਹੋ ਕੇ ਇਸ ਦੀ ਵਿਰੋਧਤਾ ਕਰਦੇ ਹਾਂ।

**ਮਾਨਯੋਗ ਸਪੀਕਰ :** ਆਪੋਜ਼ੀਸ਼ਨ ਵੱਲੋਂ ਜਿਸ-ਜਿਸ ਨੇ ਅੱਜ ਬੋਲਣਾ ਹੈ, ਉਨ੍ਹਾਂ ਦੀ ਲਿਸਟ ਮੈਨੂੰ ਦੇ ਦਿੱਤੀ ਜਾਵੇ।

**ਰਾਣਾ ਗੁਰਮੀਤ ਸਿੰਘ ਸੋਢੀ :** ਉਹ ਮੈਂ ਤੁਹਾਨੂੰ ਭਿਜਵਾ ਦਿੰਦਾ ਹਾਂ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਇੱਥੇ ਲੈ ਕੇ ਆਏ ਹਨ, ਕਾਂਗਰਸ ਪਾਰਟੀ ਇਸ ਦਾ ਡਟ ਕੇ ਵਿਰੋਧ ਕਰਦੀ ਹੈ। ਇਹ ਡੈਮੋਕਰੇਸੀ ਦੇ ਮੁਢਲੇ ਅਸੂਲਾਂ ਨੂੰ ਸੱਟ ਮਾਰਨ ਦਾ ਇੱਕ ਯਤਨ ਹੈ। ਜਿਸ ਤਰ੍ਹਾਂ ਹੁਣੇ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਕਿਹਾ ਹੈ, ਇਸ ਨਾਲ ਸਰਪੰਚਾਂ ਨੂੰ ਡਾਇਰੈਕਟਲੀ ਚੁਣੇ ਜਾਣ ਤੋਂ ਵਾਂਝਾ ਰੱਖ ਕੇ ਡੈਮੋਕਰੇਸੀ ਨੂੰ ਗਰਾਸ ਰੂਟਸ ਤੇ ਸੱਟ ਮਾਰਨ ਦਾ ਯਤਨ ਕੀਤਾ ਗਿਆ ਹੈ। ਅਮਰੀਕਾ ਵਿੱਚ ਗਵਰਨਰ ਦਾ ਅਹੁਦਾ ਮੁੱਖ ਮੰਤਰੀ ਦੇ ਬਰਾਬਰ ਹੁੰਦਾ ਹੈ। ਉਥੇ ਵੀ ਉਸ ਦੀ ਚੋਣ ਡਾਇਰੈਕਟ ਕੀਤੀ ਹੋਈ ਹੈ। ਉੱਥੇ ਜੇ ਦੇਸ਼ ਦਾ ਰਾਸ਼ਟਰਪਤੀ ਚੁਣਿਆ ਜਾਣਾ ਹੈ ਤਾਂ ਉਸ ਦੇ ਵਾਸਤੇ ਵੀ ਡਾਇਰੈਕਟ ਇਲੈਕਸ਼ਨ ਦੀ ਵਿਵਸਥਾ ਕੀਤੀ ਗਈ ਹੈ। ਇਸ ਦੇ ਉਲਟ ਜਿਹੜਾ ਇਹ ਬਿਲ ਲਿਆਂਦਾ ਗਿਆ ਹੈ, ਇਸ ਦਾ ਮਨੋਰਥ ਇਹ ਹੈ ਕਿ ਇਲੈਕਸ਼ਨ ਵਿੱਚ ਪੁਲਿਸ ਦਾ ਦਬਾਅ ਪਾ ਕੇ ਜਾਂ ਕੋਈ ਹੋਰ ਤਰੀਕਾ ਵਰਤ ਕੇ ਇਲੈਕਸ਼ਨ ਵਿੱਚ ਘਾਲਾ-ਮਾਲਾ ਕੀਤਾ ਜਾ ਸਕੇ। ਜਿਸ ਮਨੋਰਥ ਨਾਲ ਇਹ ਬਿਲ ਇੰਟਰੋਡਿਊਸ ਕੀਤਾ ਗਿਆ ਹੈ, ਇਹ ਬਹੁਤ ਮੰਦਭਾਗੀ ਗੱਲ ਹੈ। ਇੱਕ ਹੋਰ ਮਾੜੀ ਗੱਲ ਇਹ ਹੋਈ ਕਿ ਇਸ ਆਰਡੀਨੈਂਸ ਦੀ ਨੋਟੀਫਿਕੇਸ਼ਨ ਉਦੋਂ ਜਾਰੀ ਕੀਤੀ ਗਈ ਜਦੋਂ ਸੈਸ਼ਨ ਦੀ ਨੋਟੀਫਿਕੇਸ਼ਨ ਪਹਿਲਾਂ ਜਾਰੀ ਕੀਤੀ ਜਾ ਚੁੱਕੀ ਸੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ । ਸਵਾਲ ਇਹ ਹੈ ਕਿ ਜਿਹੜੀ ਅਮੈਂਡਮੈਂਟ ਹੈ, ਇਹ ਉਸ ਤੇ ਬਹਿਸ ਕਰਨ। ਇਹ ਮੈਂਬਰ ਸਾਹਿਬ ਅਮਰੀਕਾ ਦਾ ਜ਼ਿਕਰ ਕਰਦੇ ਹਨ, ਉਥੇ ਪ੍ਰੈਜ਼ੀਡੈਂਸ਼ੀਅਲ ਫੋਰਮ ਆਫ਼ ਗੌਰਮਿੰਟ ਹੈ। ਲੇਕਿਨ ਸਾਡੇ ਪਾਰਲੀਮੈਂਟਰੀ ਸਿਸਟਮ ਹੈ। ਸਾਡਾ ਜਿਹੜਾ ਸਿਸਟਮ ਹੈ ਉਹ ਸੈਪਰੇਟ ਸਿਸਟਮ ਹੈ। ਸੋ ਇਨ੍ਹਾਂ ਦੇ ਵਿੱਚ ਡਿਫਰੈਂਸ ਹੈ। ਉਸ ਨੂੰ ਮਿਕਸ ਅੱਪ ਨਹੀਂ ਕਰ ਸਕਦੇ। ਇਹ ਆਪਣੀ ਬਹਿਸ ਅਮੈਂਡਮੈਂਟ ਤੇ ਹੀ ਕਰਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤਾਂ ਉਦਾਹਰਣ ਦੇ ਰਿਹਾ ਹਾਂ ਕਿ ਇਨਡਾਇਰੈਕਟ ਇਲੈਕਸ਼ਨ ਦੇ ਨਾਲ ਕੀ ਨੁਕਸਾਨ ਹੈ ਅਤੇ ਡਾਇਰੈਕਟ ਇਲੈਕਸ਼ਨ ਦੇ ਕੀ ਫਾਇਦੇ ਹਨ। ਕਿਸੇ ਅੱਛੇ ਮੁਲਕ ਦੀ ਉਦਾਹਰਣ ਦੇਣਾ ਮੇਰਾ ਖਿਆਲ ਹੈ ਕਿ ਕੋਈ ਮਾੜੀ ਗੱਲ ਨਹੀਂ ਹੈ । This is something which is valuable. ਇਸ ਗੱਲ ਦਾ ਖਦਸ਼ਾ ਹੈ, ਇਹ ਜਿਹੜੀ ਤੁਸੀਂ ਇਨਡਾਇਰੈਕਟ ਇਲੈਕਸ਼ਨ ਕਰਵਾਉਣ ਲੱਗੇ ਹੋ ਇਸ ਦਾ ਕੇਵਲ ਤੇ ਕੇਵਲ ਇਕ ਹੀ ਮਕਸਦ ਹੈ ਕਿ ਤੁਹਾਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮਾਲਵੇ ਦੀ ਧਰਤੀ ਤੇ ਕਾਂਗਰਸ ਪਾਰਟੀ ਹੈ। Congress Party is very well there. ਜੇਕਰ 12,700 ਪਿੰਡ ਹਨ ਤਾਂ ਤੁਹਾਨੂੰ ਹਰ ਗੱਲ ਦਾ ਖਦਸ਼ਾ ਹੈ, ਤੁਹਾਨੂੰ ਲਗਦਾ ਹੈ ਕਿ ਸਾਰੇ ਪੰਜਾਬ ਵਿੱਚ ਤੁਹਾਡੇ ਸਿੱਧੇ ਇਲੈਕਸ਼ਨ ਦੇ ਨਾਲ ਸਰਪੰਚ ਨਹੀਂ ਬਣਨੇ । ਵਰਨਾ ਤੁਹਾਨੂੰ ਇਹ ਕੰਮ ਕਰਨ ਦੀ ਕੀ ਲੋੜ ਸੀ। ਇੱਕ ਪ੍ਰਣਾਲੀ ਚੱਲ ਰਹੀ ਹੈ, ਉਸ ਸਿਸਟਮ ਦੇ ਵਿੱਚ ਕਿਸੇ ਤਰ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਹੈ। ਚੋਣ ਜ਼ਾਬਤੇ ਨੂੰ ਲੈ ਕੇ ਕੋਈ ਪਰਾਬਲਮ ਨਹੀਂ ਹੈ। ਇਹ ਜੋ ਇਲੈਕਟੋਰਲ ਸਿਸਟਮ ਹੈ, ਕੀ ਇਸ ਵਿੱਚ ਕੋਈ ਨੁਕਸ ਪਾਇਆ ਗਿਆ ਹੈ ? What was the immediate cause, immediate concern with the Government to change one direct election system to indirect electon system ? ਕੀ ਮਨਿਸਟਰ ਸਾਹਿਬ ਦੱਸ ਸਕਦੇ ਹਨ what was the need to pass an Ordinace when we are going to bring a Bill in the House ? ਦੂਸਰਾ ਮਕਸਦ ਸੀ ਕਿ ਇਹ ਬਜਟ ਸੈਸ਼ਨ ਤੋਂ ਪਹਿਲਾਂ ਹੀ ਨੋਟੀਫਿਕੇਸ਼ਨ ਜਾਰੀ ਹੋ ਚੁੱਕੀ ਹੈ ਜਦੋਂ ਕਿ ਪਤਾ ਹੈ ਕਿ ਬਜਟ ਸੈਸ਼ਨ ਆਉਣ ਵਾਲਾ ਹੈ। ਇਹ ਸਾਰਾ ਕੁਝ ਚੋਰ ਦਰਵਾਜ਼ੇ ਰਾਹੀਂ ਔਰ ਗੌਰਮਿੰਟ ਲੁਕਛਿਪ ਕੇ ਅਮੈਂਡਮੈਂਟ ਕਰਨਾ ਚਾਹੁੰਦੀ ਹੈ। ਤੁਹਾਡੇ ਕੋਲ ਮੈਜਾਰਿਟੀ ਹੈ। ਤੁਸੀਂ ਮੈਜਾਰਿਟੀ ਨਾਲ ਬਿਲ ਪਾਸ ਕਰਸਕਦੇ ਹੋ। ਲੇਕਿਨ ਜਿਸ ਤਰ੍ਹਾਂ ਤੁਸੀਂ ਇਨਡਾਇਰੈਕਟ ਇਲੈਕਸ਼ਨ ਕਰਵਾਉਣ ਜਾ ਰਹੇ ਹੋ ਇਸ ਦਾ ਕਾਂਗਰਸ ਪਾਰਟੀ ਡੱਟ ਕੇ ਵਿਰੋਧ ਕਰਦੀ ਹੈ। ਮੈਂ ਪੰਚਾਇਤੀ ਰਾਜ ਬਿਲ ਦੀ ਇੱਕ ਧਾਰਾ ਕੋਟ ਕਰਨੀ ਚਾਹੁੰਦਾ ਹਾਂ। ਮੈਂ ਇੱਕ ਗੱਲ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਾਰੇ ਮੁਲਕ ਵਿੱਚ ਇਨਡਾਇਰੈਕਟ ਇਲੈਕਸ਼ਨ ਹੈ ? ਜੇਕਰ ਕਿਤੇ ਹੈ ਤਾਂ ਉਥੇ ਪੰਚ ਦਾ ਏਰੀਆ (ਟੈਰੇਟਰੀ) ਬਕਾਇਦਾ ਮਾਰਕ ਕੀਤਾ ਜਾਂਦਾ ਹੈ ਕਿ ਫਲਾਣਾ ਪੰਚ ਫਲਾਣੀ ਟੈਰੇਟਰੀ ਤੋਂ ਇਲੈਕਸ਼ਨ ਲੜੇਗਾ। For the division of Punjab area, at all levels into territorial constituencies under Article 243 (c) (ii) of the Constitution, the Article states that "All seats in the Panchayats shall be filled by a person chosen by direct election from territorial constituencies in the Panchayat area and for this purpose each Panchayat area shall be divided into territorial constituencies in such a manner that the ratio between the population of each constituency and the number of seats allocated to it, shall so far as practicable be the same

throughout the Panchayat area." ਕੀ ਇਹ ਕਾਨੂੰਨ ਦੀ ਉਲੰਘਣਾ ਨਹੀਂ ਹੈ ? ਜੇਕਰ ਤੁਸੀਂ ਇਨਡਾਇਰੈਕਟ ਪੰਚਾਂ ਰਾਹੀਂ ਸਰਪੰਚ ਬਣਾਉਣਾ ਚਾਹੁੰਦੇ ਹੋ ਤਾਂ ਕਿ ਉਹ ਸਾਰੇ ਪਿੰਡਾਂ ਵਿੱਚ ਘੁੰਮ-ਫਿਰ ਕੇ, ਲੋਕਾਂ ਨੂੰ ਲਾਲਚ ਦੇ ਕੇ, ਸ਼ਰਾਬ ਪਿਲਾ ਕੇ, ਪੈਸੇ ਦੇ ਕੇ, ਲੋਕਾਂ ਨੂੰ ਇਨਫਲੂਐਂਸ ਕਰੇ, ਇਹ ਕੰਮ ਕਰਵਾਉਣਾ ਚਾਹੁੰਦੇ ਹੋ।.........(ਵਿਘਨ)......ਯਾਰ ਗੱਲ ਤਾਂ ਕਰ ਲੈਣ ਦਿਓ। ਜਦੋਂ ਵਜ਼ੀਰ ਸਾਹਿਬ ਜਵਾਬ ਦੇਣਗੇ ਉਦੋਂ ਉਹ ਜਿਹੜੇ ਖਦਸ਼ੇ ਮੈਂ ਜ਼ਾਹਿਰ ਕੀਤੇ ਹਨ ਉਨ੍ਹਾਂ ਦਾ ਜਵਾਬ ਦੇਣ ਦੀ ਖੇਚਲ ਕਰਨ ਕਿ ਇਨਡਾਇਰੈਕਟ ਇਲੈਕਸ਼ਨ ਕਰਾਉਣ ਦੀ ਲੋੜ ਕੀ ਪਈ ? ਪਹਿਲਾਂ ਇਸ ਸਦਨ ਨੂੰ ਵਿਸ਼ਵਾਸ਼ ਵਿੱਚ ਲਿਆ ਜਾਵੇ। ਕੇਵਲ ਨੰਬਰਾਂ ਦੀ ਗੱਲ ਨਹੀਂ ਹੈ। ਸਾਰੇ ਪੰਜਾਬ ਵਿੱਚ ਇਸ ਬਾਰੇ ਖਲਬਲੀ ਮੱਚੀ ਹੋਈ ਹੈ। ਬਹੁਤ ਸਾਰੇ ਲੋਕਾਂ ਨੇ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੂੰ ਅਪਰੋਚ ਕੀਤਾ ਹੈ। Notices have been issued. What was the need ? And secondly why Article 243 (c) (2) of the Constitution has been violated ? ਇਸ ਦੀ ਉਲੰਘਣਾ ਕਿਉਂ ਕੀਤੀ ਜਾ ਰਹੀ ਹੈ ? ਵਜ਼ੀਰ ਸਾਹਿਬ ਇਨ੍ਹਾਂ ਦੋਨਾਂ ਖਦਸ਼ਿਆਂ ਦਾ ਜਵਾਬ ਦੇਣ। ਜਦੋਂ ਪਤਾ ਸੀ ਕਿ ਬਜਟ ਸੈਸ਼ਨ ਆਉਣ ਵਾਲਾ ਹੈ ਤਾਂ ਇਹ ਸੈਸ਼ਨ ਤੋਂ ਪਹਿਲਾਂ ਨੋਟੀਫਿਕੇਸ਼ਨ ਕਿਉਂ ਕੀਤੀ ਗਈ । ਇਨ੍ਹਾਂ ਤਿੰਨ ਗੱਲਾਂ ਦਾ ਇਹ ਜਵਾਬ ਦੇ ਦੇਣ। ਇਸ ਦਾ ਕਾਂਗਰਸ ਪਾਰਟੀ ਡੱਟ ਕੇ ਵਿਰੋਧ ਕਰਦੀ ਹੈ । It is a murder of democracy and we oppose it tooth and nail. May the Hon'ble Minister explain the points I have raised in the matter ?

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਛਾਉਣੀ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਆਨਰੇਬਲ ਮੈਂਬਰ ਸਾਹਿਬ ਬੋਲ ਰਹੇ ਸੀ ਕਿ ਕਿਸੇ ਸਟੇਟ ਦੇ ਵਿੱਚ ਕਿਸ ਤਰ੍ਹਾਂ ਦਾ ਰੂਲ ਹੈ। ਇਹ ਜਿਹੜਾ ਹਿੰਦੁਸਤਾਨ ਦੀ ਪਾਰਲੀਮੈਂਟ ਨੇ ਬਿਲ ਭੇਜਿਆ ਸੀ, ਉਸ ਦੇ ਵਿੱਚ ਹਰ ਸਟੇਟ ਨੂੰ ਇਹ ਅਧਿਕਾਰ ਦਿੱਤੇ ਗਏ ਹਨ ਕਿ ਕਿਸ ਸਟੇਟ ਨੇ ਕਿਸ ਤਰ੍ਹਾਂ ਇਲੈਕਸ਼ਨ ਕਰਾਉਣੀ ਹੈ। ਹੋ ਸਕਦਾ ਹੈ ਕਿ ਬਹੁਤੀਆਂ ਸਟੇਟਾਂ ਵਿੱਚ ਇਲੈਕਸ਼ਨ ਇਨਡਾਇਰੈਕਟ ਹੋਵੇ ਅਤੇ ਬਾਕੀ ਦੀਆਂ ਸਟੇਟਾਂ ਵਿੱਚ ਇਲੈਕਸ਼ਨ ਡਾਇਰੈਕਟ ਹੋਵੇ। ਜਿਹੜਾ ਮਤਾ ਇਸ ਵੇਲੇ ਲਿਆਂਦਾ ਗਿਆ ਹੈ, ਇਹ ਉਸ ਉੱਤੇ ਵੀ ਵਿਰੋਧ ਕਰ ਰਹੇ ਹਨ ਜਦੋਂ ਕਿ ਇਹ ਬਿੱਲ ਲੋਕਾਂ ਵਿੱਚ ਸਦਭਾਵਨਾ ਬਣਾਉਣ ਲਈ, ਆਪਸੀ ਭਾਈਚਾਰੇ ਨੂੰ ਮਜ਼ਬੂਤ ਕਰਨ ਲਈ ਲਿਆਂਦਾ ਗਿਆ ਹੈ, ਫਿਰ ਵੀ ਇਹ ਇਸ ਬਿੱਲ ਦਾ ਪਤਾ ਨਹੀਂ ਵਿਰੋਧ ਕਿਉਂ ਕਰ ਰਹੇ ਹਨ ? ਅੱਜ ਪੰਜਾਬ ਵਿੱਚ ਕੀ ਹੋ ਰਿਹਾ ਹੈ। ਪੰਜਾਬ ਦਾ ਜਿਹੜਾ ਇਲੈਕਸ਼ਨ ਸੈਟ-ਅੱਪ ਸੀ, ਜਦੋਂ ਸਰਪੰਚ ਬਣ ਜਾਂਦਾ ਸੀ ਤਾਂ ਉਸ ਦੇ ਬਣਨ ਤੋਂ ਬਾਅਦ ਹੀ ਉਸ ਨੂੰ ਲਾਹੁਣ ਦੇ ਮਨਸੂਬੇ ਬਣਾਉਣ ਲੱਗ ਜਾਂਦੇ ਸਨ। ਗ੍ਰਾਮ ਸਭਾ ਦੇ ਵੋਟਰ ਮੈਂਬਰਾਂ ਨੂੰ ਅਲੱਗ ਤੌਰ ਤੇ ਚੁਣਦੇ ਸਨ ਅਤੇ ਸਰਪੰਚ ਨੂੰ ਅਲੱਗ ਤੌਰ ਤੇ ਚੁਣਦੇ ਸਨ। ਇਸ ਤਰ੍ਹਾਂ ਕਰਨ ਨਾਲ ਸਰਪੰਚ ਕਿਉਂਜੋ ਸਿੱਧੇ ਗ੍ਰਾਮ ਸਭਾ ਦੀਆਂ ਵੋਟਾਂ ਨਾਲ ਚੁਣਿਆ ਜਾਂਦਾ ਸੀ ਇਸ ਲਈ ਉਹ ਚੁਣੇ ਹੋਏ ਮੈਂਬਰਾਂ ਦੀ ਪ੍ਰਵਾਹ ਨਹੀਂ ਸੀ ਕਰਦਾ। ਫਿਰ ਮੈਂਬਰ ਸਾਹਿਬ ਇਕੱਠੇ ਹੋ ਕੇ ਬੀ.ਡੀ.ਪੀ.ਓ. ਕੋਲ ਜਾਂਦੇ ਸਨ ਅਤੇ ਬੀ.ਡੀ.ਪੀ.ਓ. ਪਿੰਡ ਵਿੱਚ ਜਾਂਦਾ ਸੀ ਅਤੇ ਕਹਿੰਦਾ ਸੀ ਕਿ ਸਰਪੰਚ ਦੇ ਖਿਲਾਫ਼ ਨੋ ਕਾਨਫੀਡੈਂਸ ਆਇਆ ਹੈ...........

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਹ ਆਪ ਹੀ ਕਹਿ ਰਹੇ ਹਨ ਕਿ ਸਰਪੰਚ ਮੈਂਬਰਾਂ ਦੀ ਪ੍ਰਵਾਹ ਨਹੀਂ ਸੀ ਕਰਦੇ। ਕੀ ਹੁਣ ਵਾਲਾ ਸਿਸਟਮ ਅਪਣਾ ਕੇ ਸਰਪੰਚ ਮੈਂਬਰਾਂ ਦੀ ਪ੍ਰਵਾਹ ਕਰਨ ਲਗ ਜਾਵੇਗਾ ?

**ਸਰਦਾਰ ਜਗਬੀਰ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਸੁਣਦੇ ਤਾਂ ਹੈ ਨਹੀਂ। ਜਾਂ ਤਾਂ ਮੈਂ ਬੈਠ ਜਾਂਦਾ ਹਾਂ ਅਤੇ ਇਹ ਅੱਧਾ ਘੰਟਾ ਬੋਲ ਲੈਣ ਜਾਂ ਫਿਰ ਸੁਣਨ।

**ਮਾਨਯੋਗ ਸਪੀਕਰ :** ਤੁਸੀਂ ਮੇਰੇ ਨਾਲ ਗੱਲ ਕਰੋ, ਇਸ ਬਾਰੇ ਮੈਂ ਗੱਲ ਕਰ ਰਿਹਾ ਹਾਂ। ਤੁਸੀਂ ਬੋਲੋ।

**ਸਰਦਾਰ ਜਗਬੀਰ ਸਿੰਘ ਬਰਾੜ :** ਜਦੋਂ ਕਿਸੇ ਪੰਚਾਇਤ ਦੇ 2/3 ਮੈਂਬਰ ਬੀ.ਡੀ.ਪੀ.ਓ. ਕੋਲ ਜਾਂਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਸਰਪੰਚ ਨੂੰ ਲਾਹੁਣਾ ਚਾਹੁੰਦੇ ਹਾਂ। ਫਿਰ ਬੀ.ਡੀ.ਪੀ.ਓ. ਪਿੰਡ ਵਿੱਚ ਜਾਂਦਾ ਸੀ। ਕਿਉਂ ਜੋ ਇਹ ਸਿੰਪਲ ਮੈਂਬਰਾਂ ਦੀ ਮੈਜਾਰਟੀ ਹੁੰਦੀ ਸੀ ਨਾ ਕਿ ਸਾਰੇ ਗ੍ਰਾਮ ਸਭਾ ਦੇ ਮੈਂਬਰਾਂ ਦੀ ਮੈਜਾਰਟੀ ਹੁੰਦੀ ਸੀ। ਉਹ ਪਿੰਡ ਵਿੱਚ ਜਾ ਕੇ ਸਾਰੇ ਗ੍ਰਾਮ ਸਭਾ ਦੇ ਵੋਟਰਾਂ ਨੂੰ ਇੱਕ ਥਾਂ ਤੇ ਇਕੱਤਰ ਕਰਦਾ ਸੀ। ਉਥੇ ਜੇਕਰ ਸਾਰੀ ਗ੍ਰਾਮ ਸਭਾ ਦੇ ਵੋਟਰਾਂ ਦੀ ਬਹੁਗਿਣਤੀ ਕਹਿੰਦੀ ਸੀ ਕਿ ਸਰਪੰਚ ਠੀਕ ਕੰਮ ਨਹੀਂ ਕਰ ਰਿਹਾ ਤਾਂ ਹੀ ਉਸ ਨੂੰ ਲਾਹਿਆ ਜਾਂਦਾ ਸੀ। ਆਮ ਕਰਕੇ ਗ੍ਰਾਮ ਸਭਾ ਦੇ ਵੋਟਰਾਂ ਦੀ ਬਹੁਗਿਣਤੀ ਸਰਪੰਚ ਦੇ ਹੱਕ ਵਿੱਚ ਹੁੰਦੀ ਸੀ ਪ੍ਰੰਤੂ ਚੁਣੇ ਹੋਏ ਮੈਂਬਰ ਸਰਪੰਚ ਦੀ ਪ੍ਰਵਾਹ ਨਹੀਂ ਸਨ ਕਰਦੇ। ਕਈਆਂ ਥਾਵਾਂ ਉੱਤੇ ਇਹ ਵੀ ਹੋਇਆ ਕਿ ਜਦੋਂ ਸਰਪੰਚ ਚੁਣ ਲਿਆ ਗਿਆ ਤਾਂ ਉਸ ਵਿਚਾਰੇ ਨੂੰ ਇੱਕ ਵੀ ਮੀਟਿੰਗ ਨਹੀਂ ਕਰਨ ਦਿੱਤੀ ਗਈ। ਜਿਸ ਕਾਰਨ ਉਸ ਨੂੰ ਪਿੰਡ ਦਾ ਵਿਕਾਸ ਕਰਨ ਦਾ ਬਿਲਕੁਲ ਹੀ ਮੌਕਾ ਨਹੀਂ ਮਿਲਿਆ। ਇਸ ਕਰਕੇ ਪੰਜਾਬ ਦੇ ਪਿੰਡਾਂ ਵਿੱਚ ਲੜਾਈ ਅਤੇ ਆਪਸੀ ਝਗੜੇ ਹੁੰਦੇ ਸਨ। ਸਪੀਕਰ ਸਾਹਿਬ, ਇਹ ਕਹਿੰਦੇ ਹਨ (ਅਪੋਜ਼ੀਸ਼ਨ ਵੱਲ ਇਸ਼ਾਰਾ) ਕਿ ਇਹ ਪਿੰਡਾਂ ਦੇ ਬਹੁਤ ਵੱਡੇ ਹਿਤੈਸ਼ੀ ਹਨ ਇਹ ਗੱਲ ਠੀਕ ਹੈ, ਪਰ ਇਹ ਜਿਹੜੀ ਮਜ਼ਬੂਤੀ ਦੀ ਗੱਲ ਕਰ ਰਹੇ ਹਨ ਉਹ ਪੰਜਾਬ ਦੇ 12,701 ਪਿੰਡਾਂ ਦੀ ਗੱਲ ਕਰਦੇ ਹਨ ਜਦੋਂ ਕਿ ਅਸੀਂ 70,000 ਚੁਣੇ ਹੋਏ ਮੈਂਬਰਾਂ ਦੀ ਗੱਲ ਕਰ ਰਹੇ ਹਾਂ, ਜਿਨ੍ਹਾਂ ਨੂੰ ਪੰਜਾਬ ਦੇ ਸਮੁੱਚੇ ਲੋਕਾਂ ਨੇ ਡਾਇਰੈਕਟ ਤੌਰ ਤੇ ਚੁਣਨਾ ਹੈ। ਇਸ ਕਰਕੇ ਅਸੀਂ ਚਾਹੁੰਦੇ ਹਾਂ ਕਿ ਜਿਹੜੇ ਸਰਪੰਚ ਹਨ, ਉਹ ਮੈਂਬਰਾਂ ਵਿੱਚੋਂ ਚੁਣੇ ਜਾਣ ਨਾ ਕਿ ਡਾਇਰੈਕਟ ਤੌਰ ਤੇ ਚੋਣ ਹੋਵੇ। ਸਾਡੇ ਇੰਡੀਅਨ ਡੈਮੋਕਰੇਸੀ ਵਿੱਚ ਜਿਹੜਾ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਚੁਣਿਆ ਜਾਂਦਾ ਹੈ, ਉਸ ਨੂੰ ਐਮ.ਪੀ. ਚੁਣਦੇ ਹਨ। ਚੀਫ਼ ਮਨਿਸਟਰ ਨੂੰ ਐਮ.ਐਲ.ਏ. ਚੁਣਦੇ ਹਨ। ਸ਼ਹਿਰ ਦੇ ਮੇਅਰ ਨੂੰ ਕਾਰਪੋਰੇਸ਼ਨ ਦੇ ਚੁਣੇ ਹੋਏ ਮੈਂਬਰ ਚੁਣਦੇ ਹਨ, ਜ਼ਿਲ੍ਹਾ ਪ੍ਰੀਸ਼ਦ ਦੇ ਚੇਅਰਮੈਨ ਦੀ ਚੋਣ ਵੀ ਮੈਂਬਰ ਆਪ ਕਰਦੇ ਹਨ, ਬਲਾਕ ਸੰਮਤੀ ਦੇ ਚੇਅਰਮੈਨ ਦੀ ਚੋਣ ਵੀ ਮੈਂਬਰ ਕਰਦੇ ਹਨ। ਫਿਰ ਸਰਪੰਚਾਂ ਦੀ ਚੋਣ ਮੈਂਬਰਾਂ ਵੱਲੋਂ ਕੀਤੇ ਜਾਣ ਤੇ ਇਹ ਇਤਨਾ ਵੱਡਾ ਬਵਾਲ ਕਿਉਂ ਖੜ੍ਹਾ ਕਰ ਰਹੇ ਹਨ ? ਇਹ ਲੜਾਈ ਘਟਾਉਣ ਵਾਲੀ ਗੱਲ ਹੈ, ਆਪਸੀ ਭਾਈਚਾਰੇ ਨੂੰ ਵਧਾਉਣ ਵਾਲੀ ਗੱਲ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ। ਸਰਪੰਚ ਦੀ ਡਾਇਰੈਕਟ ਚੋਣ ਬੰਦ ਕਰਕੇ ਇਨਡਾਇਰੈਕਟ ਚੋਣ ਕਰਾਉਣੀ ਚਾਹੀਦੀ ਹੈ ।

**ਜੇਲ੍ਹਾਂ, ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ, ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) :** ਮਾਨਯੋਗ ਸਪੀਕਰ ਸਾਹਿਬ, ਜੋ ਸਾਡੇ

ਸਤਿਕਾਰਯੋਗ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਜੀ ਨੇ ਅਮੈਂਡਮੈਂਟ ਲਿਆਂਦੀ ਹੈ, ਮੈਂ ਇਸ ਵਾਸਤੇ ਇਨ੍ਹਾਂ ਦਾ ਧੰਨਵਾਦੀ ਹਾਂ ਕਿਉਂਕਿ ਇਹ ਸਮੇਂ ਦੀ ਬਹੁਤ ਲੋੜ ਸੀ। ਲੋਕਾਂ ਦੀ ਮੰਗ ਨੂੰ ਮੁੱਖ ਰੱਖਦਿਆਂ ਹੋਇਆਂ ਲੋਕਾਂ ਦੇ ਵਿਚਾਰਾਂ ਨੂੰ ਲੈ ਕੇ, ਲੋਕਾਂ ਨਾਲ ਰਾਏ ਕਰਕੇ, ਜਨਤਾ ਨਾਲ ਰਾਏ ਕਰਕੇ, ਇਹ ਜਿਹੜੀ ਅਮੈਂਡਮੈਂਟ ਹੈ, ਇਹ ਵਿਧਾਨ ਸਭਾ ਵਿੱਚ ਲਿਆਂਦੀ ਗਈ ਹੈ। ਮੈਂ ਇਸ ਵਾਸਤੇ ਇਨ੍ਹਾਂ ਦੀ ਸ਼ਲਾਘਾ ਕਰਦਾ ਹਾਂ। ਸਾਡੇ ਵਿਰੋਧੀ ਧਿਰ ਦੇ ਮੈਂਬਰ ਸਾਹਿਬ ਨੇ ਕਿਸੇ ਦੇਸ਼ ਦੀ ਉਦਾਹਰਣ ਦਿੱਤੀ ਹੈ ਪਰ ਅਸੀਂ ਹਿੰਦੁਸਤਾਨ ਵਿੱਚ ਰਹਿੰਦੇ ਹਾਂ। ਹਿੰਦੁਸਤਾਨ ਵਿੱਚ ਕਿਹੋ ਜਿਹੀ ਚੋਣ ਪ੍ਰਕ੍ਰਿਆ ਹੈ। ਹਿੰਦੁਸਤਾਨ ਵਿੱਚ ਪਾਰਲੀਮੈਂਟ ਦੀ ਚੋਣ ਹੁੰਦੀ ਹੈ। ਉਥੇ ਮੈਂਬਰ ਪਾਰਲੀਮੈਂਟ ਚੁਣ ਕੇ ਜਾਂਦੇ ਹਨ। ਉਹ ਆਪਣਾ ਨੇਤਾ ਪ੍ਰਾਈਮ ਮਨਿਸਟਰ ਵਜੋਂ ਚੁਣਦੇ ਹਨ। ਹਿੰਦੁਸਤਾਨ ਵਿੱਚ ਵਿਧਾਨ ਸਭਾ ਦੀ ਚੋਣ ਹੁੰਦੀ ਹੈ। ਸਾਰੇ ਐਮ.ਐਲ.ਏਜ਼ ਆਪਣਾ ਨੇਤਾ ਚੁਣਦੇ ਹਨ। ਹਿੰਦੁਸਤਾਨ ਵਿੱਚ ਜਿੰਨੀਆਂ ਸੁਸਾਇਟੀਆਂ ਹਨ, ਉਥੇ ਸਾਰੇ ਮੈਂਬਰ ਡਾਇਰੈਕਟ ਚੁਣੇ ਹੋਏ ਹੁੰਦੇ ਹਨ, ਚਾਹੇ ਕੋਆਪ੍ਰੇਟਿਵ ਸੁਸਾਇਟੀਆਂ ਹਨ, ਚਾਹੇ ਲੈਂਡ ਮਾਰਟਗੇਜ ਬੈਂਕ ਹਨ ਜਾਂ ਲੋਕਲ ਗੌਰਮਿੰਟ ਹੈ, ਚਾਹੇ ਮਿਉਂਸਿਪਲ ਕਾਰਪੋਰੇਸ਼ਨ ਹੈ, ਨਗਰ ਪੰਚਾਇਤਾਂ ਹਨ, ਬਲਾਕ ਸੰਮਤੀਆਂ ਹਨ, ਜ਼ਿਲ੍ਹਾ ਪ੍ਰੀਸ਼ਦਾਂ ਹਨ, ਇਹ ਸਾਰੀਆਂ ਜਿਹੜੀਆਂ ਹਨ, ਉਥੇ ਚੋਣ ਪ੍ਰਕ੍ਰਿਆ ਹੈ...............

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਜੇਲ੍ਹਾਂ, ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ, ਛਪਾਈ ਤੇ ਲਿਖਣ ਸਮੱਗਰੀ ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਗੱਲ ਕਰ ਰਹੇ ਹਨ, ਉਸ ਬਾਰੇ ਸਾਡੀ ਸੋਚ ਅੱਡ ਹੈ। ਸਾਰੇ ਮੈਂਬਰ ਆਪਣਾ ਨੇਤਾ ਚੁਣਦੇ ਹਨ। ਇਹ ਕੇਵਲ ਤੇ ਕੇਵਲ ਸਰਪੰਚ ਸੀ ਜੋ ਸਿੱਧਾ ਚੁਣਿਆ ਜਾਂਦਾ ਸੀ। ਬਰਾੜ ਸਾਹਿਬ ਨੇ ਬਿਲਕੁਲ ਦਰੁਸਤ ਗੱਲ ਕਹੀ ਹੈ, ਪਿੰਡਾਂ ਵਿੱਚ ਸਰਕਾਰਾਂ ਫੰਡਜ਼ ਦਿੰਦੀਆਂ ਹਨ, ਮੈਂਬਰ ਪਾਰਲੀਮੈਂਟ ਦਿੰਦੇ ਹਨ ਪਰ ਪਿੰਡਾਂ ਵਿੱਚ ਡਿਵੈਲਪਮੈਂਟ ਦੇਖ ਲਓ। ਜੋ ਹਾਲਾਤ ਪਿੰਡਾਂ ਵਿੱਚ ਹਨ। ਪਿੰਡਾਂ ਵਿੱਚ ਸਰਪੰਚਾਂ ਨੂੰ ਡਰ-ਭੈ ਖ਼ਤਮ ਹੋ ਜਾਂਦਾ ਸੀ ਕਿ ਮੈਂ ਤਾਂ ਸਿੱਧਾ ਚੁਣਿਆ ਗਿਆ ਹਾਂ। ਮੈਨੂੰ ਕਿਸੇ ਦੀ ਕੀ ਪਰਵਾਹ। ਜਦ ਕੋਈ ਮੈਂਬਰ ਵੀ ਚੁਣਿਆ ਜਾਂਦਾ ਹੈ ਜਾਂ ਸਰਪੰਚ ਚੁਣਿਆ ਜਾਂਦਾ ਹੈ ਤਾਂ ਵੋਟਾਂ ਲੈ ਕੇ ਚੁਣਿਆ ਜਾਂਦਾ ਹੈ। ਸਰਪੰਚ ਕਿਸੇ ਦੀ ਪਰਵਾਹ ਕੀਤੇ ਬਗੈਰ ਆਪਣੀ ਮਨ-ਮਰਜ਼ੀ ਨਾਲ ਕੰਮ ਕਰੀ ਜਾਂਦੇ ਹਨ। ਇਹ ਗੱਲ ਠੀਕ ਹੈ ਕਿ ਇਨ੍ਹਾਂ ਦਾ ਕੋਈ ਤਰੀਕਾ ਹੈ। ਸਾਡੇ ਵਿਰੋਧੀ ਧਿਰ ਦੇ ਵੀਰ ਸਰਪੰਚਾਂ ਨਾਲ ਕੋਈ ਲਿੰਕ ਰੱਖਦੇ ਹਨ। ਕੋਈ ਗੜਬੜ ਕਰੀ ਜਾਂਦੇ ਹਨ। ਜੇ ਇਨਕੁਆਰੀ ਕਰਵਾਈਏ ਤੇ ਫਿਰ ਪਤਾ ਲੱਗ ਜਾਵੇਗਾ ਕਿ ਅਸਲ ਕਹਾਣੀ ਕੀ ਹੈ ? ਇਨ੍ਹਾਂ ਨੂੰ ਕਿਉਂ ਦੁੱਖ ਲੱਗ ਰਿਹਾ ਹੈ ਕਿ ਇਹ ਅਮੈਂਡਮੈਂਟ ਆਈ ਹੈ ? ਕਹਾਣੀ ਕੋਈ ਹੋਰ ਹੈ। ਕੁਝ ਲੁਕੀਆਂ ਹਨ, ਮੈਂ ਖੋਲ੍ਹਣੀਆਂ ਨਹੀਂ ਚਾਹੁੰਦਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ **. ** **

**ਮਾਨਯੋਗ ਸਪੀਕਰ :** ਤੁਸੀਂ ਆਪਣੀ ਰਾਏ ਦੇ ਚੁੱਕੇ ਹੋ।

---

**Expunged as ordered by the Chair.

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ** ** **

**Mr. Speaker :** This is no point of order.

**ਜੇਲ੍ਹਾਂ, ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ, ਛਪਾਈ ਅਤੇ ਲਿਖਣ ਸਮੱਗਰੀ ਮੰਤਰੀ :** ਸਪੀਕਰ ਸਾਹਿਬ, ਮੈਂ ਗੱਲ ਕਰ ਰਿਹਾ ਸੀ ਕਿ ਅੱਜ ਜਿਹੜੀ ਗੱਲ ਦੀ ਇਨ੍ਹਾਂ ਨੂੰ ਚਿੰਤਾ ਹੈ, ਕਿ ਇਨ੍ਹਾਂ ਨੂੰ ਫਿਕਰ ਪੈ ਗਿਆ ਕਿ ਜਿਹੜੇ ਸਰਪੰਚ ਹਨ, ਉਹ ਸਿੱਧੇ ਚੁਣੇ ਨਹੀਂ ਜਾਣੇ ਅਤੇ ਸਾਡਾ ਹਲਵਾ-ਮੰਡਾ ਹੁਣ ਨਹੀਂ ਚੱਲਣਾ। ਇਸ ਕਰਕੇ ਇਨ੍ਹਾਂ ਨੇ ਵਿਰੋਧ ਕੀਤਾ ਹੈ। ਮੈਂ ਵਧਾਈ ਦਿੰਦਾ ਹਾਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਨੂੰ ਔਰ ਬੀ.ਜੇ.ਪੀ.-ਅਕਾਲੀ ਦਲ ਦੀ ਸਰਕਾਰ ਨੂੰ ਕਿ ਜਿਹੜੀ ਪਿਛਲੇ ਸਮੇਂ ਵਿੱਚ ਪੇਂਡੂ ਖੇਤਰਾਂ ਦੇ ਵਿੱਚ ਕਮੀ-ਪੇਸ਼ੀ ਸੀ, ਉਹ ਪੂਰੀ ਕੀਤੀ ਜਾ ਰਹੀ ਹੈ। ਸਾਡਾ ਪੰਜਾਬ ਜਿਹੜਾ ਹੈ, ਉਹ ਬਹੁਤਾ ਪਿੰਡਾਂ ਵਿੱਚ ਵਸਦਾ ਹੈ। ਪਿੰਡਾਂ ਵਿੱਚ ਰਹਿਣ ਵਾਲੇ ਲੋਕਾਂ ਨੂੰ ਸਹੀ ਮਾਇਨਿਆਂ ਵਿੱਚ ਵੋਟ ਦਾ ਅਧਿਕਾਰ ਹੀ ਨਹੀਂ ਸੀ ਮਿਲ ਰਿਹਾ। ਪਿੰਡਾਂ ਦੇ ਲੋਕ ਇਸ ਗੱਲ ਨੂੰ ਬੜੇ ਚਿਰ ਤੋਂ ਵਾਰ ਵਾਰ ਕਹਿ ਰਹੇ ਸੀ, ਉਹ ਵਾਰ ਵਾਰ ਗੱਲ ਕਹਿੰਦੇ ਸੀ ਕਿ ਜੇ ਐਮ.ਐਲ.ਏ. ਨੂੰ ਆਪਣਾ ਨੇਤਾ ਚੁਣਨ ਦਾ ਅਧਿਕਾਰ ਹੈ, ਜੇ ਪਾਰਲੀਮੈਂਟ ਮੈਂਬਰ ਨੂੰ ਅਧਿਕਾਰ ਹੈ ਕਿ ਉਹ ਆਪਣਾ ਨੇਤਾ ਚੁਣ ਸਕਦਾ ਹੈ ਅਤੇ ਜੇ ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰਾਂ ਨੂੰ ਅਧਿਕਾਰ ਹੈ ਕਿ ਉਹ ਆਪਣਾ ਨੇਤਾ ਚੁਣਨ, ਬਲਾਕ ਸੰਮਤੀਆਂ ਦੇ ਮੈਂਬਰ ਆਪਣਾ ਨੇਤਾ ਚੁਣ ਸਕਦੇ ਹਨ ਤਾਂ ਸਾਨੂੰ ਕਿਉਂ ਨਹੀਂ ਅਧਿਕਾਰ ਦਿੱਤਾ ਜਾਂਦਾ। ਹੁਣ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਵੱਧ ਅਧਿਕਾਰ ਦੇਣ ਜਾ ਰਹੀ ਹੈ। ਇਸ ਦੀ ਸਾਰਿਆਂ ਨੂੰ ਪ੍ਰਸ਼ੰਸਾ ਕਰਨੀ ਚਾਹੀਦੀ ਸੀ, ਇਹ ਉਲਟਾ ਵਿਰੋਧ ਕਰ ਰਹੇ ਹਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਬਿੱਲ ਸਮੇਂ ਦੀ ਮੰਗ ਨੂੰ ਮੁੱਖ ਰੱਖ ਕੇ ਲਿਆਂਦਾ ਗਿਆ ਹੈ ਔਰ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ। ਔਰ ਇਹ ਬਿਲ ਪਾਸ ਕਰਨ ਤੋਂ ਬਾਅਦ ਲੋਕਾਂ ਨੇ ਘਿਉ ਦੇ ਦੀਵੇ ਜਗਾਉਣੇ ਹਨ, ਇਹ ਲੋਕਾਂ ਦੀਆਂ ਮਨੋਕਾਮਨਾਵਾਂ ਅਨੁਸਾਰ ਹੋ ਰਿਹਾ ਹੈ। (ਥੰਪਿੰਗ) ਸੋ, ਇਹ ਬਿਲ ਪਾਸ ਕਰਨਾ ਚਾਹੀਦਾ ਹੈ, ਮੈਂ ਇਹ ਰਿਕੁਐਸਟ ਕਰਾਂਗਾ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ) :** ਸਪੀਕਰ ਸਾਹਿਬ, ਅੱਜ ਜਿਹੜਾ ਬਿਲ ਲਿਆਂਦਾ ਗਿਆ ਹੈ, ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਨੀਂ ਹੀ ਥੋੜ੍ਹੀ ਹੈ। (ਵਿਰੋਧੀ ਧਿਰ ਵੱਲੋਂ ਹਾਸਾ) ਔਰ ਸਾਹਮਣੇ ਬੈਠੇ ਜਿਹੜੇ ਦੰਦ ਕੱਢ ਰਹੇ ਹਨ, ਪੰਜ ਸਾਲ ਪਹਿਲਾਂ ਸਾਨੂੰ ਇਨ੍ਹਾਂ ਨੇ ਬਹੁਤ ਰਗੜਿਆ ਸੀ। ਮੰਤਰੀ ਆਪਣੇ ਕੋਲੋਂ ਕਹੀ ਜਾਵੇ ਕਿ ਜਿਸ ਨੇ ਕਿਸੇ ਦੇ ਕਾਗਜ਼ ਰੱਦ ਕਰਵਾਉਣੇ ਹਨ, ਦੋ ਲੱਖ ਰੁਪਿਆ ਦਿਓ। ਉਸ ਦਾ ਮੁੰਡਾ ਵੱਖਰਾ ਸੌਦਾ ਕਰੀ ਗਿਆ। ਮੇਰੇ ਹਲਕੇ ਦੀਆਂ ਜਿੰਨੀਆਂ ਪੰਚਾਇਤਾਂ ਸੀ, ਉਥੇ ਸਾਰੇ ਸਰਪੰਚਾਂ ਦੇ ਕਾਗਜ਼ ਰੱਦ ਕਰ ਦਿੱਤੇ ਗਏ ਔਰ ਇਹ ਪਹਿਲੀ ਵਾਰ ਹੈ ਕਿ ਜਿਹੜਾ ਖਦਸ਼ਾ ਸੀ ਕਿ ਸਰਪੰਚਾਂ ਦੇ ਕਾਗਜ਼ ਰੱਦ ਹੋਣਗੇ, ਹੁਣ ਉਹ ਸਾਰੇ ਬਾਗੋਬਾਗ ਹਨ। ਇਨ੍ਹਾਂ ਨੂੰ ਕੇਵਲ ਤੇ ਕੇਵਲ ਵਿਰੋਧ ਕਰਨ ਦਾ ਚਸਕਾ ਹੈ। ਆਹ ਬੈਠੇ ਵੀਰਾਂ ਕੋਲੋਂ (ਪ੍ਰੈਸ ਗੈਲਰੀ ਵੱਲ ਇਸ਼ਾਰਾ)

**Expunged as ordered by the Chair.

ਖ਼ਬਰਾਂ ਬਣਾਉਣ ਦਾ ਚਸਕਾ ਹੈ। ਜੋ ਪੰਜਾਬ ਦੇ ਵਿੱਚ ਇਨ੍ਹਾਂ ਨੇ ਲੁੱਟ ਮਚਾਈ ਸੀ, ਉਸ ਲੁੱਟ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ । ਇਨ੍ਹਾਂ ਨੂੰ ਇਸ ਗੱਲ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿ ਅਸੀਂ ਪੰਜਾਬ ਦੇ ਲੋਕਾਂ ਨੂੰ ਬਚਾਉਣ ਲੱਗੇ ਹਾਂ। ਮੈਂ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

**ਸਰਦਾਰ ਰਣਦੀਪ ਸਿੰਘ ਨਾਭਾ :** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਵੈਸੇ ਤਾਂ ਇਹ ਮੇਰੇ ਕਾਬਲ ਸਾਥੀ ਹਨ ਪਰ ਮੈਨੂੰ ਗਿਲਾ ਹੈ ਕਿਉਂਕਿ ਤੁਸੀਂ ਇਸ ਸਦਨ ਦੀ ਨੁਮਾਇੰਦਗੀ ਕਰ ਰਹੇ ਹੋ। ਸਪੀਕਰ ਸਾਹਿਬ, ਇਹ ਐਸੇ ਲਫਜ਼ ਬੋਲ ਰਹੇ ਹਨ। ਸਾਡੇ ਸਾਰਿਆਂ ਦੇ ਮੋਢਿਆਂ ਤੇ ਲੋਕਾਂ ਨੇ ਜ਼ਿੰਮੇਵਾਰੀ ਪਾਈ ਹੈ। ਸਾਨੂੰ ਪੰਜਾਬ ਦੇ ਲੋਕਾਂ ਨੇ ਚੁਣ ਕੇ ਭੇਜਿਆ ਹੈ ਔਰ ਅਸੀਂ ਇਥੇ ਐਸੀ ਭਾਸ਼ਾ ਵਰਤ ਰਹੇ ਹਾਂ। ਮੇਰੀ ਬੇਨਤੀ ਹੈ ਕਿ ਜੋ ਇਹੋ ਜਿਹੇ ਲਫਜ਼ ਵਰਤੇ ਹਨ, ਇਹ ਐਕਸਪੰਜ ਕੀਤੇ ਜਾਣ।

**ਮਾਨਯੋਗ ਸਪੀਕਰ :** ਕਿਹੜੇ ਹਨ ?

**ਸਰਦਾਰ ਰਣਦੀਪ ਸਿੰਘ ਨਾਭਾ :** ਮੇਰੀ ਰਿਕੁਐਸਟ ਹੈ ਕਿ ਸਾਨੂੰ ਲੋਕਾਂ ਨੇ ਜਿਸ ਕਰਕੇ ਭੇਜਿਆ ਹੈ...........

**ਮਾਨਯੋਗ ਸਪੀਕਰ :** ਤੁਸੀਂ ਮੇਰੇ ਕੋਲ ਲੈ ਆਇਓ, ਜੇਕਰ ਲਫਜ਼ ਐਕਸਪੰਜ ਕਰਨ ਵਾਲੇ ਹੋਏ, ਤਾਂ ਮੈਂ ਕਰ ਦੇਵਾਂਗਾ। ...........(ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਮੇਰੇ ਕੋਈ ਲਫਜ਼ ਐਕਸਪੰਜ ਕਰਨ ਵਾਲੇ ਨਹੀਂ ਹਨ .........(ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਕੋਈ ਇਹੋ ਜਿਹੇ ਲਫਜ਼ ਨਹੀਂ ਵਰਤੇ। ਜੇਕਰ ਐਕਸਪੰਜ ਹੀ ਕਰਵਾਉਣੇ ਹਨ, ਤਾਂ ਜੋ ਲਫਜ਼ ਪਿੱਛੇ ਕੈਪਟਨ ਅਮਰਿੰਦਰ ਸਿੰਘ ਕਹਿੰਦਾ ਰਿਹਾ ਹੈ, ਉਹ ਐਕਸਪੰਜ ਕਰਵਾਓ।

**ਮਾਨਯੋਗ ਸਪੀਕਰ :** ਜੇਕਰ ਕੋਈ ਲਫਜ਼ ਐਕਸਪੰਜ ਕਰਨ ਵਾਲੇ ਹੋਣਗੇ ਤਾਂ ਕਰਾਂਗਾ, ਨਹੀਂ ਹੋਣਗੇ ਤਾਂ ਨਹੀਂ ਕਰਾਂਗਾ।...........(ਵਿਘਨ)

**ਸਰਦਾਰ ਦਰਸ਼ਨ ਸਿੰਘ ਬਰਾੜ :** ਸਪੀਕਰ ਸਾਹਿਬ, ਇਹ ਵਾਰ-ਵਾਰ ਕੈਪਟਨ ਦੀ ਗੱਲ ਕਰਦੇ ਹਨ। ਤੁਸੀਂ ਵੀ ਤਾਂ, ਤਾਂ ਹੀ ਇਥੇ ਆਏ ਹੋ ਜਿਥੇ ਸਾਡੇ ਐਮ.ਐਲ.ਏ. ਨੇ ਕੁਝ ਗਲਤ ਕੀਤਾ ਹੈ .........(ਵਿਘਨ).....ਤੁਸੀਂ ਇਸ ਕਰਕੇ ਹੀ ਇਥੇ ਆਏ ਹੋ.......(ਵਿਘਨ)

**ਮਾਨਯੋਗ ਸਪੀਕਰ :** ਬਰਾੜ ਸਾਹਿਬ, ਤੁਹਾਡਾ ਨਾਮ ਨਹੀਂ ਲਿਆ ਸੀ। ਹੁਣ ਰਿਪਜੀਤ ਸਿੰਘ ਬਰਾੜ।

**ਸਰਦਾਰ ਰਿਪਜੀਤ ਸਿੰਘ ਬਰਾੜ (ਕੋਟਕਪੂਰਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਅੱਜ ਇੱਕ ਬਹੁਤ ਹੀ ਮਹੱਤਵਪੂਰਨ ਮਸਲੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਪੰਜਾਬ ਪੰਚਾਇਤੀ ਰਾਜ ਐਕਟ ਨੂੰ ਇੱਕ ਸੋਚੀ ਸਮਝੀ ਸਾਜਿਸ਼

**[ਸਰਦਾਰ ਰਿਪਜੀਤ ਸਿੰਘ ਬਰਾੜ ]**

ਦੇ ਤਹਿਤ ਅਮੈਂਡ ਕਰਨ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਵੱਲੋਂ ਬਿਲ ਲਿਆਂਦਾ ਗਿਆ ਹੈ।

***12.05 ਵਜੇ ਬਾਅਦ ਦੁਪਹਿਰ**

*(ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮੈਂ ਵਿਅਕਤੀਗਤ ਤੌਰ ਤੇ, ਜ਼ਾਤੀ ਤੌਰ ਤੇ ਬ੍ਰਹਮਪੁਰਾ ਸਾਹਿਬ ਦੀ ਬਹੁਤ ਇੱਜ਼ਤ ਕਰਦਾ ਹਾਂ। ਉਨ੍ਹਾਂ ਦੀ ਜੋ ਰਾਜਨੀਤਿਕ ਜ਼ਿੰਦਗੀ ਦਾ ਪਿਛੋਕੜ ਰਿਹਾ ਹੈ ਉਹ ਲੜਾਈ ਵਾਲਾ ਰਿਹਾ ਹੈ ਅਤੇ ਉਹ ਜਮਹੂਰੀਅਤ ਅਤੇ ਪਰਜਾਤੰਤਰ ਦੀਆਂ ਕਦਰਾਂ-ਕੀਮਤਾਂ ਲਈ ਹਮੇਸ਼ਾ ਲੜਦੇ ਰਹੇ ਹਨ। ਲੇਕਿਨ ਇਸ ਪੜਾਅ ਤੇ ਆ ਕੇ ਉਨ੍ਹਾਂ ਨੇ ਪੰਜਾਬ ਦੀ ਦਿਹਾਤ ਵਿੱਚ ਰਹਿੰਦੀ ਅਬਾਦੀ ਦਾ ਬਹੁਤ ਵੱਡਾ ਘਾਣ ਕੀਤਾ ਹੈ। ਸਭ ਤੋਂ ਪਹਿਲਾਂ ਇਨ੍ਹਾਂ ਨੇ 12700 ਪਿੰਡਾਂ ਦੇ ਵਿਅਕਤੀਆਂ ਦਾ ਹੱਕ ਖੋਹਿਆ ਹੈ ਜਿਨ੍ਹਾਂ ਦੇ ਦਿਲ ਵਿੱਚ ਅਰਮਾਨ ਸਨ ਕਿ ਉਹ ਕਿਸੇ ਪਿੰਡ ਜਾਂ ਕਿਸੇ ਨਗਰ ਦੇ ਸਰਪੰਚ ਚੁਣੇ ਜਾਣਗੇ। ਡਾਇਰੈਕਟ ਸਰਪੰਚੀ ਦੇ ਵਿੱਚ ਲੋਕ ਆਪਣੇ ਹੱਕ ਦਾ ਇਸਤੇਮਾਲ ਕਰਿਆ ਕਰਦੇ ਹਨ। ਮਾਨਯੋਗ ਬਰਾੜ ਸਾਹਿਬ ਜਿਹੜੇ ਕਿ ਸ਼੍ਰੋਮਣੀ ਅਕਾਲੀ ਦਲ ਵੱਲੋਂ ਜਲੰਧਰ ਤੋਂ ਚੋਣ ਜਿੱਤ ਕੇ ਆਏ ਹਨ ਅਤੇ ਉਹ ਪਹਿਲਾਂ ਬੀ.ਡੀ.ਓ. ਲੱਗੇ ਹੋਏ ਸਨ ਉਨ੍ਹਾਂ ਦੀ ਬਿਰਤੀ ਹਾਲੇ ਵਿਧਾਇਕ ਬਣ ਕੇ ਵੀ ਬੀ.ਡੀ.ਓ. ਵਾਲੀ ਨਹੀਂ ਨਿਕਲੀ।(ਹਾਸਾ) ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਨੇ ਵਿਚਾਰ ਇਸ ਸਦਨ ਵਿੱਚ ਇੱਕ ਬੀ.ਡੀ.ਓ. ਵਾਲੇ ਹੀ ਰੱਖੇ ਹਨ। ਬੜੀ ਹੈਰਾਨੀ ਦੀ ਗੱਲ ਹੈ ਕਿ ਦੂਜੇ ਮੈਂਬਰਾਂ ਨੇ ਵਿਰੋਧ ਕੀਤਾ ਹੈ ਸਿਰਫ਼ ਇਹ ਵਿਰੋਧ ਦੀ ਭਾਵਨਾ ਨਾਲ ਹੀ ਕੀਤਾ ਹੈ। ਇਹ ਬਿਲ ਆਇਆ, ਲੋਕਾਂ ਦਾ ਘਾਣ ਹੋਇਆ ਹੈ ਤੇ 12700 ਪਿੰਡਾਂ ਵਿੱਚ ਅਤੇ ਕੇਵਲ ਵਿਰੋਧ ਦੀ ਭਾਵਨਾ ਦੇ ਨਾਲ ਉਨ੍ਹਾਂ ਨੇ ਉੱਠ-ਉੱਠ ਕੇ, ਪੁਆਇੰਟ ਆਫ਼ ਆਰਡਰ ਲੈ ਕੇ ਔਰ ਬਿਨ੍ਹਾਂ ਕਿਸੇ ਤੱਥਾਂ ਤੋਂ ਰਹਿਤ ਗੱਲਾਂ ਕਰਕੇ ਇਸ ਬਿਲ ਨੂੰ ਮਨਜ਼ੂਰ ਕਰਨ ਦਾ ਇੱਕ ਉਪਰਾਲਾ ਇਸ ਸਦਨ ਵਿੱਚ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਗ ਕਰਦਾ ਹਾਂ ਕਿ ਇਸ ਦੇ ਉੱਤੇ ਦੁਬਾਰਾ ਬਹਿਸ ਹੋਵੇ, ਦੁਬਾਰਾ ਇਸ ਨੂੰ ਸੰਜੀਦਗੀ ਨਾਲ ਸੋਚਿਆ ਤੇ ਵਿਚਾਰਿਆ ਜਾਵੇ ਔਰ ਜੋ ਇੰਨੀ ਵੱਡੀ ਪੁਲੀਟੀਕਲ ਕੁਰੱਪਸ਼ਨ ਹੋਣ ਜਾ ਰਹੀ ਹੈ ਅਤੇ ਇਨ੍ਹਾਂ ਪਿਛਲੇ ਦਿਨਾਂ ਦੇ ਵਿੱਚ ਕੁਝ ਜਗ੍ਹਾ ਤੇ ਨਵੇਂ ਐਸ.ਐਸ.ਪੀ. ਲਗਾਏ ਹਨ ਅਤੇ ਹੋਰ ਅਫ਼ਸਰਸ਼ਾਹੀ ਨੂੰ ਆਪਣੇ ਢੰਗ ਦੇ ਨਾਲ ਤੋਰਨ ਦੀ ਕੋਸ਼ਿਸ਼ ਕੀਤੀ ਹੈ ਉਨ੍ਹਾਂ ਦੇ ਜ਼ਰੀਏ ਪੰਜਾਬ ਦੀ ਪੰਚਾਇਤੀ ਇਲੈਕਸ਼ਨ ਨੂੰ ਇਹ ਲੁੱਟਣਗੇ ਔਰ ਆਉਣ ਵਾਲੇ ਦਿਨਾਂ ਵਿੱਚ ਪੰਜਾਬ ਦੇ ਲੋਕਾਂ ਦਾ ਘਾਣ ਕਰਨਗੇ। ਇਹ ਇਨ੍ਹਾਂ ਦਾ ਮਨਸੂਬਾ ਹੈ ਕਿ ਆਉਣ ਵਾਲੇ ਦਿਨਾਂ ਦੇ ਵਿੱਚ ਇਨ੍ਹਾਂ ਨੇ ਸੋਚੀ ਸਮਝੀ ਸਾਜਿਸ਼ ਦੇ ਤਹਿਤ ਲੋਕਾਂ ਦਾ ਨੁਕਸਾਨ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਇਸ ਬਿਲ ਦਾ ਪੁਰਜ਼ੋਰ ਵਿਰੋਧ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 10 ਅਤੇ 13 ਵਿੱਚ ਤਬਦੀਲੀ ਕਰਨ ਲਈ ਜੋ ਬਿਲ ਪੇਸ਼ ਕੀਤਾ ਹੈ ਉਸ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਹੀ ਬਦਕਿਸਮਤੀ ਦੀ ਗੱਲ ਹੈ ਕਿ ਪੰਜਾਬ ਦੇ ਲੋਕਾਂ ਦਾ ਜਮਹੂਰੀ ਅਧਿਕਾਰ ਕਿ ਉਹ ਆਪਣੇ ਵੋਟ ਦੇ ਨਾਲ ਪਿੰਡ

ਦੇ ਸਰਪੰਚ ਦੀ ਚੋਣ ਕਰ ਸਕਣ, ਉਨ੍ਹਾਂ ਲੱਖਾਂ ਵੋਟਰਾਂ ਤੋਂ ਇਹ ਅਧਿਕਾਰ ਇਹ ਦੋਨੋਂ ਅਮੈਂਡਮੈਂਟਾਂ ਖੋਹ ਰਹੀਆਂ ਹਨ ਜਿਹੜੀ ਕਿ ਬਹੁਤ ਬਦਕਿਸਮਤੀ ਵਾਲੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਇਹ ਤਜਰਬਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਪਹਿਲੀ ਵਾਰ ਨਹੀਂ ਕਰ ਰਹੇ। ਇੱਕ ਵਾਰੀ ਇਹ ਪਹਿਲਾਂ ਵੀ ਤਜਰਬਾ ਕਰਕੇ ਵੇਖ ਚੁੱਕੇ ਹਨ ਅਤੇ ਉਸ ਦੇ ਨਤੀਜੇ ਇਨ੍ਹਾਂ ਦੇ ਸਾਹਮਣੇ ਹਨ ਅਤੇ ਸਾਡੇ ਸਾਹਮਣੇ ਹਨ। 1978 ਦੇ ਵਿੱਚ ਜਦੋਂ ਇਸੇ ਤਰ੍ਹਾਂ ਦੀ ਤਬਦੀਲੀ ਕਰਕੇ ਚੋਣਾਂ ਕਰਵਾਈਆਂ ਗਈਆਂ ਸਨ ਤਾਂ ਉਦੋਂ ਕੀ ਹੋਇਆ ਸੀ, ਪਹਿਲਾਂ ਜਿਹੜੇ ਉਹ ਨਤੀਜੇ ਹਨ ਉਨ੍ਹਾਂ ਤੋਂ ਪਹਿਲਾਂ ਕੋਈ ਸਬਕ ਲੈ ਲੈਂਦੇ । ਉਸ ਤੋਂ ਬਾਅਦ ਜਿਹੜੀਆਂ ਸਰਕਾਰਾਂ ਆਈਆਂ ਤਾਂ ਉਨ੍ਹਾਂ ਨੂੰ ਇਹ ਤਬਦੀਲੀ ਕਿਉਂ ਵਾਪਿਸ ਕਰਨੀ ਪਈ, ਉਨ੍ਹਾਂ ਨੇ 1978 ਦੇ ਤਜਰਬਿਆਂ ਨੂੰ ਵੇਖ ਕੇ ਹੀ ਪੁਰਾਣੇ ਕਾਨੂੰਨ ਨੂੰ ਲਾਗੂ ਕੀਤਾ ਸੀ । ਲੋਕਾਂ ਨੂੰ ਉਨ੍ਹਾਂ ਦੀ ਵੋਟ ਦਾ ਅਧਿਕਾਰ ਦੁਬਾਰਾ ਦੇਣਾ ਪਿਆ ਅਤੇ ਲੋਕਾਂ ਨੂੰ ਸਰਪੰਚੀ ਸਿੱਧੇ ਤੌਰ ਤੇ ਚੁਣਨ ਦੇ ਅਧਿਕਾਰ ਦੇਣੇ ਪਏ। ਅੱਜ ਤਜਰਬਾ ਕਿਉਂ ਕਰਨਾ ਪਿਆ ਹੈ ? ਇਸ ਦੀ ਵਜ੍ਹਾ ਮੇਰੇ ਪਹਿਲੇ ਦੋਸਤਾਂ ਨੇ ਫੁਰਮਾਈ ਹੈ, ਖਹਿਰਾ ਸਾਹਿਬ ਨੇ ਬੜੀ ਵਧੀਆ ਗੱਲ ਕੀਤੀ ਹੈ ਅਤੇ ਅਸੀਂ ਬੜੇ ਦਿਨਾਂ ਤੋਂ ਸੋਚੀ ਜਾ ਰਹੇ ਸਾਂ ਕਿ ਇਸ ਸਰਕਾਰ ਦੀ ਅਕਲ ਕਿਹੜੇ ਪਾਸੇ ਚਲੀ ਗਈ ਹੈ। ਇਹ ਹਮੇਸ਼ਾਂ ਹੀ ਹੁੰਦਾ ਹੈ ਕਿ ਜਦੋਂ ਸਦਨ ਨੂੰ ਬੁਲਾਉਣ ਦਾ ਸੱਦਾ ਪੱਤਰ ਮੈਂਬਰਾਂ ਨੂੰ ਜਾਰੀ ਹੋ ਜਾਵੇ ਅਤੇ ਕਿਉਂ ਕਿ ਸਦਨ ਨੇ ਬੈਠਣਾ ਹੀ ਹੁੰਦਾ ਹੈ। ਆਰਡੀਨੈਂਸ ਦੀ ਉਦੋਂ ਲੋੜ ਪੈਂਦੀ ਹੈ ਜਦੋਂ 6 ਹਫਤਿਆਂ ਤੱਕ ਸਦਨ ਨੂੰ ਬੁਲਾਉਣ ਲਈ ਕੋਈ ਸੱਦਾ ਪੱਤਰ ਨਾ ਦਿੱਤਾ ਗਿਆ ਹੋਵੇ। ਜਦੋਂ ਇਸ ਸਦਨ ਨੂੰ ਬੁਲਾਉਣ ਲਈ ਸੱਦਾ ਪੱਤਰ ਦੇ ਹੀ ਦਿੱਤਾ ਗਿਆ ਸੀ ਤਾਂ ਉਦੋਂ ਆਰਡੀਨੈਂਸ ਲਿਆਉਣ ਦੀ ਲੋੜ ਨਹੀਂ ਸੀ। ਇਹ ਜੋ ਆਰਡੀਨੈਂਸ ਜਾਰੀ ਕੀਤਾ ਹੈ, ਇਹ ਬਿਲਕੁਲ ਗਲਤ ਹੈ, ਗੈਰ-ਕਾਨੂੰਨੀ ਹੈ ਅਤੇ ਪ੍ਰੰਪਰਾਵਾਂ ਦੇ ਖਿਲਾਫ਼ ਕੀਤਾ ਗਿਆ ਹੈ। ਹੁਣ ਇਹ ਇਨਡਾਇਰੈਕਟ ਦੀ ਕਿਉਂ ਲੋੜ ਪਈ ਕਿਉਂਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਰਕਾਰ ਇਹ ਜਾਣਦੀ ਹੈ ਕਿ ਮਾਲਵੇ ਖੇਤਰ ਦੇ ਵਿੱਚੋਂ ਅਕਾਲੀ ਦਲ ਦਾ ਸਫ਼ਾਇਆ ਹੋਇਆ ਹੈ। ਉੱਥੇ ਸ਼੍ਰੋਮਣੀ ਅਕਾਲੀ ਦਲ ਨੂੰ 30% ਵੋਟ ਮਿਲੀ ਹੈ ਅਤੇ ਕਾਂਗਰਸ ਪਾਰਟੀ ਨੂੰ 34% ਵੋਟਾਂ ਮਿਲੀਆਂ ਹਨ। ਪੰਜਾਬ ਦੇ ਲੋਕਾਂ ਨੇ ਫਤਵਾ ਕਿਹੜੇ ਲੋਕਾਂ ਦੇ ਹੱਕ ਵਿੱਚ ਦਿੱਤਾ ਹੈ। ਅੱਜ ਇਨ੍ਹਾਂ ਨੂੰ ਇਹ ਪਤਾ ਹੈ ਕਿ ਜੇਕਰ ਪੰਚਾਇਤ ਚੋਣਾਂ ਸਿੱਧੇ ਤੌਰ ਤੇ ਕਰਵਾਈਆਂ ਗਈਆਂ ਤਾਂ ਹੂੰਝਾ ਉਸ ਤੋਂ ਵੀ ਜ਼ਿਆਦਾ ਫਿਰ ਜਾਣਾ ਹੈ। ਲੋਕਾਂ ਨੇ ਸਾਲ ਭਰ ਦੇ ਵਿੱਚ ਇਸ ਸਰਕਾਰ ਦਾ ਮੂੰਹ ਮੁਹਾਂਦਰਾ ਵੇਖ ਲਿਆ ਹੈ, ਸਰਕਾਰ ਦੀ ਕਾਰਕਰਦਗੀ ਵੇਖ ਲਈ ਹੈ, ਸਰਕਾਰ ਨੇ ਜੋ ਗੁੱਲ ਖਿਲਾਏ ਹਨ ਉਹ ਵੇਖ ਲਏ ਹਨ। ਅੱਜ ਬਹਾਨੇ ਪਾਏ ਜਾ ਰਹੇ ਹਨ ਅਤੇ ਉਧਰੋਂ ਕੋਡ ਆਫ਼ ਕੰਡਕਟ ਲਾਗੂ ਹੋ ਗਿਆ ਹੈ ਅਤੇ ਫਿਰ ਇਸ ਬਜਟ ਦੇ ਰਾਹੀਂ ਲੋਕਾਂ ਨੂੰ ਜਿਹੜੀਆਂ ਸਹੂਲਤਾਂ ਦੇਣੀਆਂ ਸਨ ਉਹ ਕਿਸ ਤਰ੍ਹਾਂ ਦਿੱਤੀਆਂ ਜਾਣੀਆਂ ਹਨ। ਕੀ ਇਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਇਹ ਲਾਗੂ ਹੋ ਜਾਵੇਗਾ । ਜੇਕਰ ਪੰਚਾਇਤ ਚੋਣਾਂ ਕਰਵਾਉਣੀਆਂ ਹਨ ਪਰ ਇਹ ਤਾਂ ਪਤਾ ਹੀ ਸੀ ਕਿਉਂਕਿ ਹਕੀਕਤ ਦੇ ਵਿੱਚ ਬਜਟ ਦੇ ਵਿੱਚ ਕੁੱਝ ਦੇਣਾ ਹੀ ਨਹੀਂ ਹੈ ਤੇ ਚੋਣਾਂ ਉਸ ਤੋਂ ਬਾਅਦ ਆ ਜਾਣੀਆਂ ਹਨ ਤਾਂ ਮਾਂਜਾ ਬਹੁਤ ਤਕੜਾ ਫਿਰ ਜਾਣਾ ਹੈ। ਇਸੇ ਗੱਲ ਨੂੰ ਧਿਆਨ ਵਿੱਚ ਰੱਖਦਿਆਂ ਇਹ ਦੋਵੇਂ ਅਮੈਂਡਮੈਂਟਾਂ ਲਿਆਂਦੀਆਂ ਜਾ ਰਹੀਆਂ ਹਨ। ਖਹਿਰਾ ਸਾਹਿਬ ਨੇ ਬਜ੍ਹਾ ਫੁਰਮਾਇਆ ਹੈ ਕਿ ਜੇਕਰ ਮੈਂਬਰਾਂ ਦੇ ਵਾਸਤੇ ਕੋਈ ਵਾਰਡਬੰਦੀ ਹੋਵੇ ਤਾਂ ਕੋਈ ਗੱਲ ਬਣਦੀ ਹੈ ਅਤੇ ਮੈਂਬਰ ਨੂੰ ਪਤਾ ਹੋਵੇਗਾ ਕਿ ਮੈਂ ਇੰਨੇ ਏਰੀਏ ਦੇ ਵਿੱਚੋਂ ਚੁਣਿਆ ਜਾਣਾ ਹੈ ਪਰ ਹੁਣ ਸਾਰੇ ਪਿੰਡ ਦੇ ਵਿੱਚੋਂ ਹਰੇਕ ਮੈਂਬਰ ਵੋਟ ਲੈ ਸਕਦਾ ਹੈ। ਕਿਸੇ ਵੀ ਸਾਈਡ ਤੇ ਜਾ ਕੇ, ਕਿਸੇ ਗਰੀਬ-ਗੁਰਬ ਨੂੰ ਇਹ ਲਾਲਚ ਦਿੱਤਾ ਜਾ ਸਕਦਾ ਹੈ, ਖਰੀਦਿਆ ਜਾ ਸਕਦਾ ਹੈ, ਦਬਾਅ ਪਾਇਆ ਜਾ

[ਸਰਦਾਰ ਮੱਖਣ ਸਿੰਘ]

ਸਕਦਾ ਹੈ। ਇਹ ਪ੍ਰੰਪਰਾ ਅਕਾਲੀ ਦਲ ਨੇ ਕਰਨੀ ਹੈ ਅਤੇ ਹਮੇਸ਼ਾ ਕਰਦਾ ਰਿਹਾ ਹੈ ਅਤੇ ਜਮਹੂਰੀਅਤ ਦਾ ਗਲਾ ਘੁੱਟਦਾ ਰਿਹਾ ਹੈ। ਜਮਹੂਰੀਅਤ ਦੀਆਂ ਲੱਤਾਂ ਬਾਹਾਂ ਤੋੜਦੇ ਹੋਏ ਲੋਕ ਅਤੇ ਖਰੀਦੋ-ਫਰੋਖਤ ਦਾ ਅਮਲ ਵੀ ਇਹ ਲੋਕ ਇਨ੍ਹਾਂ ਚੋਣਾਂ ਵਿੱਚ ਕਰਨਾ ਚਾਹੁੰਦੇ ਹਨ ਤਾਂ ਹੀ ਵਾਰਡਬੰਦੀ ਨੂੰ ਖੁਲ੍ਹਾ ਰੱਖਿਆ ਗਿਆ ਹੈ। 1978 ਦੀ ਗੱਲ ਯਾਦ ਕਰ ਲਵੋ, ਉਦੋਂ ਕੀ ਹੋਇਆ ਸੀ। ਜਦੋਂ ਇਹ ਮੈਂਬਰ ਚੁਣੇ ਗਏ ਤਾਂ ਸ਼ਾਮ ਨੂੰ ਮੈਂਬਰਾਂ ਨੂੰ ਚੁੱਕ ਲਿਆ ਗਿਆ ਅਤੇ ਜਾ ਕੇ ਕੋਠੀਆਂ ਦੇ ਅਤੇ ਮਹਿਲਾਂ ਦੇ ਵਿੱਚ ਤਾੜ ਦਿੱਤਾ ਗਿਆ। ਉਨ੍ਹਾਂ ਨੂੰ ਸ਼ਰਾਬ ਦੇ ਨਸ਼ੇ ਵਿੱਚ ਉਦੋਂ ਤੱਕ ਗਲਤਾਨ ਰੱਖਿਆ ਗਿਆ ਜਦੋਂ ਤੱਕ ਉਨ੍ਹਾਂ ਵੋਟਰਾਂ ਨੂੰ ਚੋਣ ਵਾਲੇ ਸਥਾਨ ਤੇ ਲਿਜਾਣ ਦਾ ਟਾਈਮ ਨਹੀਂ ਹੋ ਗਿਆ। ਉਤਨੀ ਦੇਰ ਤੱਕ ਉਨ੍ਹਾਂ ਦੇ ਵਾਰਸਾਂ ਤੇ ਘਰਦਿਆਂ ਨੂੰ ਵੀ ਨਹੀਂ ਮਿਲਣ ਦਿੱਤਾ ਗਿਆ। ਇਹ 78 ਦੀ ਗੱਲ ਯਾਦ ਕਰ ਲਵੋ ਕਿ ਇਸ ਤਰ੍ਹਾਂ ਵਾਪਰਿਆ ਸੀ ਜਾਂ ਨਹੀਂ। ਇਸ ਲਈ ਅੱਜ ਵੀ ਇਹ ਹੀ ਵਾਪਰੇਗਾ। ਜਦੋਂ ਮੈਂਬਰ ਚੁਣੇ ਜਾਣਗੇ ਤਾਂ ਉਨ੍ਹਾਂ ਨੂੰ ਇਹ ਡਾਢੇ ਚੁੱਕ ਲੈਣਗੇ, ਇਹ ਜਰਵਾਣੇ ਚੁੱਕ ਲੈਣਗੇ..........

**ਮਾਨਯੋਗ ਡਿਪਟੀ ਸਪੀਕਰ :** ਮੱਖਣ ਸਿੰਘ ਜੀ, ਇੱਕ ਮਿੰਟ ਤੁਸੀਂ ਬੈਠੋ ।

**ਮੁੱਖ ਸੰਸਦੀ ਸਕੱਤਰ, ਸਿੱਖਿਆ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਅੱਜ ਜੋ ਬਿਲ ਆਇਆ ਹੈ ਉਹ ਬਹੁਤ ਹੀ ਵਧੀਆ ਬਿਲ ਹੈ। ਮੈਂ ਇਸ ਦੀ ਸ਼ਲਾਘਾ ਕਰਦੀ ਹਾਂ । ਨਾਲ-ਨਾਲ ਮੈਂ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਗੱਲ ਜ਼ਰੂਰ ਕਹਿਣਾ ਚਾਹਾਂਗੀ ਕਿ ਸਦਨ ਵਿੱਚ ਹਮੇਸ਼ਾਂ ਸੱਚ ਬੋਲਣਾ ਚਾਹੀਦਾ ਹੈ। ਸਦਨ ਵਿੱਚ ਕਦੀ ਕਿਸੇ ਨੂੰ ਝੂਠ ਨਹੀਂ ਬੋਲਣਾ ਚਾਹੀਦਾ । ਮੈਂ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਇਹ ਗੱਲ ਕਹਿਣਾ ਚਾਹੁੰਦੀ ਹਾਂ ਕਿ ਪਿਛਲੇ ਸਮੇਂ ਵਿੱਚ ਸਰਪੰਚਾਂ ਦੀ ਡਾਇਰੈਕਟ ਚੋਣ ਹੋਈ ਸੀ। ਇਲੈਕਸ਼ਨਾਂ ਵਿੱਚ ਇਨ੍ਹਾਂ ਨੇ, ਮੈਂ ਨਾਂ ਨਹੀਂ ਲੈਣਾ ਚਾਹੁੰਦੀ, ਸ਼ਰਾਬ ਦੀ ਗੱਲ ਕੀਤੀ ਹੈ, ਇਨ੍ਹਾਂ ਦੇ ਮੇਰੇ ਕੋਲ ਸਬੂਤ ਹਨ, ਮੈਂ ਦੱਸਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਘਟੀਆ ਸ਼ਰਾਬ ਪਿਲਾ ਕੇ ਸਾਡੇ ਸਰਪੰਚ ਜਿਸ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦੀ, ਮੈਂ ਦੱਸਣਾ ਚਾਹੁੰਦੀ ਹਾਂ ਉਹ ਸਾਡੇ ਨਾਲ ਸੀ, ਉਸ ਨੂੰ ਰਾਤੋ-ਰਾਤ ਚੁੱਕ ਕੇ ਲੈ ਗਏ ਉਸ ਨੂੰ ਘਟੀਆ ਸ਼ਰਾਬ ਪਿਲਾਈ ਅਤੇ ਮਹੀਨੇ ਬਾਅਦ ਉਹ ਮਰ ਗਿਆ। ਬੜੇ ਅਫ਼ਸੋਸ ਦੀ ਗੱਲ ਹੈ ਇਹ ਸ਼ਰਾਬ ਦੀ ਗੱਲ ਕਰਦੇ ਹਨ, ਇਹੋ ਜਿਹੀ ਗੱਲ ਕਰਦੇ ਹਨ। ਇਹ ਆਪਣੇ ਅੰਦਰ ਝਾਤੀ ਮਾਰਨ ਕਿ ਕੀ ਇਹ ਚੰਗਾ ਕੰਮ ਕਰਦੇ ਹਨ ਜਾਂ ਮਾੜੇ ਕੰਮ ਕਰਦੇ ਹਨ। ਅੱਜ ਹਰੇਕ ਨੂੰ ਅਧਿਕਾਰ ਹੈ ਅਤੇ ਅਸੀਂ ਲੋਕਾਂ ਨੂੰ ਆਪਣਾ ਹੱਕ ਦੇਈਏ ਅਤੇ ਵੋਟਾਂ ਵਿੱਚ ਲੋਕਾਂ ਨੂੰ ਚੰਗੀ ਗੱਲ ਦੱਸੀਏ। ਪਰ ਇਹ ਲੋਕਾਂ ਦਾ ਅਧਿਕਾਰ ਖੋਹਣਾ ਚਾਹੁੰਦੇ ਹਨ। ਮੈਂ ਕਹਿਣਾ ਚਾਹੁੰਦੀ ਹਾਂ ਕਿ ਇਹ ਇੰਨਾ ਵਧਿਆ ਬਿਲ ਜਿਸ ਰਾਹੀਂ ਲੋਕਾਂ ਨੂੰ ਪਿੰਡਾਂ ਵਿੱਚ ਆਪਣੇ ਨੁਮਾਇੰਦੇ ਚੁਣਨ ਦਾ ਅਧਿਕਾਰ ਹੋਵੇਗਾ ਪਰ ਇਹ ਜੋ ਗੱਲ ਕਰਦੇ ਹਨ ਉਹ ਪੁਲੀਟੀਕਲੀ ਮੋਟੇਵੇਟਿਡ ਹੈ। ਇਨ੍ਹਾਂ ਵਿੱਚ ਹਮਦਰਦੀ ਵਾਲੀ ਕੋਈ ਗੱਲ ਨਹੀਂ ਹੈ ਅਤੇ ਨਾ ਇਹ ਕਿਸੇ ਦੀ ਸੁਣਦੇ ਹਨ। (ਸ਼ੋਰ)......(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਵੱਲੋਂ ਕੁੱਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦੀ ਮੰਗ ਕਰ ਰਹੇ ਸਨ। )

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਡਿਪਟੀ ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਦੇਣਾ ਚਾਹੁੰਦਾ ਹਾਂ । (ਸ਼ੋਰ) (ਵਿਘਨ)....... ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਆਨਰੇਬਲ ਮੈਂਬਰ ਸਰਦਾਰ ਮੱਖਣ ਸਿੰਘ ਨੇ ਆਰਡੀਨੈਂਸ ਬਾਰੇ ਕਿਹਾ ਹੈ । ਇਨ੍ਹਾਂ ਨੂੰ ਪਤਾ ਨਹੀਂ ਕਿ ਵਿਧਾਨ ਸਭਾ ਦੇ ਸੈਸ਼ਨ ਤੋਂ ਪਹਿਲਾਂ ਆਰਡੀਨੈਂਸ ਕਾਨੂੰਨ ਮੁਤਾਬਿਕ ਕੀਤਾ ਜਾ ਸਕਦਾ ਹੈ। ਗਲਤ ਬਿਆਨੀ ਨਾ ਕਰੋ ।

**ਸਰਦਾਰ ਅਵਤਾਰ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ਼ ਇੰਨਾ ਹੀ ਕਹਿਣਾ ਹੈ ਕਿ ਭੈਣ ਜੀ ਨੇ ਗੱਲ ਕੀਤੀ ਹੈ ਕਿ ਘਟੀਆ ਸ਼ਰਾਬ ਪਿਲਾਈ ਗਈ। ਮੇਰੀ ਸਮਝ ਵਿੱਚ ਇਹ ਨਹੀਂ ਆਇਆ ਕਿ ਇਹ ਸ਼ਰਾਬ ਪਿਲਾਉਣ ਦੇ ਉਲਟ ਹਨ ਜਾਂ ਫਿਰ ਚੰਗੀ ਸ਼ਰਾਬ ਪਿਲਾਉਣ ਦੇ ਹੱਕ ਵਿੱਚ ਹਨ। ਕੀ ਇਹ ਇਸ ਗੱਲ ਨੂੰ ਕਲੀਅਰ ਕਰਨਗੇ ? (ਸ਼੍ਰੀਮਤੀ ਮਹਿੰਦਰ ਕੌਰ ਜੋਸ਼ ਵੱਲੋਂ ਵਿਘਨ) ਇੱਕ ਮਿੰਟ ਬੈਠੋ। ਜਦੋਂ ਤੁਸੀਂ ਬੋਲ ਰਹੇ ਸੀ ਮੈਂ ਖੜ੍ਹਾ ਨਹੀਂ ਹੋਇਆ। ਮੇਰੀ ਬੇਨਤੀ ਹੈ ਕਿ ਮੈਨੂੰ ਸੁਣ ਲਓ।

**ਮਾਨਯੋਗ ਡਿਪਟੀ ਸਪੀਕਰ :** ਬਰਾੜ ਸਾਹਿਬ ਨੂੰ ਬੋਲਣ ਦਿਓ। ਇੱਕ ਮਿੰਟ। ਹਾਂ ਜੀ, ਬਰਾੜ ਸਾਹਿਬ ਤੁਸੀਂ ਬੋਲੋ। (ਸ਼੍ਰੀਮਤੀ ਮਹਿੰਦਰ ਕੌਰ ਜੋਸ਼ ਵੱਲੋਂ ਵਿਘਨ) ਪਲੀਜ਼, ਸਿਟ ਡਾਊਨ । ਇਨ੍ਹਾਂ ਨੂੰ ਆਪਣੀ ਗੱਲ ਰੱਖ ਲੈਣ ਦਿਓ ।

**ਸਰਦਾਰ ਅਵਤਾਰ ਸਿੰਘ ਬਰਾੜ :** ਜਿੱਥੋਂ ਤੱਕ ਇਨ੍ਹਾਂ ਦਾ ਸਵਾਲ ਹੈ ਇਹ ਭੈਣ ਜੀ ਪਹਿਲਾਂ ਵੀ ਵਜ਼ੀਰ ਰਹਿ ਚੁੱਕੇ ਹਨ, ਹੁਣ ਵੀ ਵਜ਼ੀਰ ਹਨ। ਇਨ੍ਹਾਂ ਨੂੰ ਧਿਆਨ ਰੱਖਣਾ ਚਾਹੀਦਾ ਹੈ ਇਹ ਸਲੀਕਾ ਠੀਕ ਨਹੀਂ। ਇਹ ਜ਼ਿੰਮੇਵਾਰ ਬੰਦੇ ਹਨ। ਸੀਨੀਅਰ ਲੈਜਿਸਲੇਟਰ ਹੋਵੇ, ਵਜ਼ੀਰ ਹੋਵੇ ਅਤੇ ਅਜਿਹਾ ਕਰੇ। ਮੇਰੀ ਗੱਲ ਪੂਰੀ ਹੋਣ ਦਿਓ। ਮੈਂ ਕਲੈਰੀਫਿਕੇਸ਼ਨ ਹੀ ਮੰਗੀ ਹੈ ਮਾੜਾ ਤਾਂ ਨਹੀਂ ਕਿਹਾ। ਇਨ੍ਹਾਂ ਨੇ ਕਨਫਿਊਜ਼ਨ ਕ੍ਰੀਏਟ ਕਰ ਦਿੱਤਾ ਕਿ ਮਾੜੀ ਸ਼ਰਾਬ ਪਿਲਾਈ ਗਈ। ਇੱਕ ਵਾਰ ਨਹੀਂ ਸੱਤ ਵਾਰ ਰਿਪੀਟ ਕੀਤਾ ਹੈ ਕਿ ਇਸ ਕਰਕੇ ਬੰਦਾ ਮਰਿਆ ਹੈ। ਕੀ ਇਹ ਸ਼ਰਾਬ ਪਿਲਾਉਣ ਦੇ ਹੱਕ ਵਿੱਚ ਹਨ ਕਿ ਅੱਛੀ ਦੇ ਦਿੰਦੇ। ਮੈਂ ਸਿਰਫ਼ ਇੰਨੀ ਕਲੈਰੀਫਿਕੇਸ਼ਨ ਚਾਹੁੰਦਾ ਹਾਂ ਹੋਰ ਕੋਈ ਗੱਲ ਨਹੀਂ।

**ਮੁੱਖ ਸੰਸਦੀ ਸਕੱਤਰ, ਸਿੱਖਿਆ :** ਚੰਗੀ ਸ਼ਰਾਬ ਦਿੱਤੀ ਹੈ ਜਾਂ ਮਾੜੀ ਸ਼ਰਾਬ ਦਿੱਤੀ ਹੈ, ਇਸ ਦਾ ਮੈਨੂੰ ਨਹੀਂ ਪਤਾ। ਇਨ੍ਹਾਂ ਨੂੰ ਹੀ ਪਤਾ ਹੋਵੇਗਾ ਕਿ ਚੰਗੀ ਕਿਹੜੀ ਹੈ ਅਤੇ ਮਾੜੀ ਕਿਹੜੀ ਹੈ। ਮੈਂ ਸ਼ਰਾਬ ਦੇ ਹੱਕ ਵਿੱਚ ਨਹੀਂ ਹਾਂ। ਇਨ੍ਹਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ ਅਸੀਂ ਆਪ ਕਹਿੰਦੇ ਹਾਂ ਕਿ ਪੰਜਾਬ ਵਿੱਚ ਨਸ਼ਾ ਕਾਫ਼ੀ ਹੋ ਰਿਹਾ ਹੈ। ਚੰਗੀ ਮਾੜੀ ਸ਼ਰਾਬ ਬੰਦ ਹੋਣੀ ਚਾਹੀਦੀ ਹੈ। ਸ਼ਰਾਬ ਨਹੀਂ ਪਿਲਾਉਣੀ ਚਾਹੀਦੀ ਫੇਰ ਕੋਈ ਮੌਤ ਨਹੀਂ ਹੋਵੇਗੀ। ਇਨ੍ਹਾਂ ਨੂੰ ਨਹੀਂ ਪਤਾ ਕਿ ਅਸੀਂ ਕੀ ਚਾਹੁੰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਸ਼ਰਾਬ ਇਲੈਕਸ਼ਨਾਂ ਦੇ ਵਿੱਚ ਬਿਲਕੁਲ ਬੰਦ ਕੀਤੀ ਜਾਵੇ। ਨਿਰੋਲ ਇਲੈਕਸ਼ਨਾਂ ਹੋਣ ਔਰ ਕਿਸੇ ਪਾਸਿਓਂ ਵੀ ਇਹ ਗੱਲ ਨਾ ਹੋਵੇ। ਇਲੈਕਸ਼ਨਾਂ ਦੌਰਾਨ ਸ਼ਰਾਬ ਵਰਤਾਉਣ ਤੇ ਪੂਰੀ ਤਰ੍ਹਾਂ ਰਿਸਟ੍ਰਿਕਸ਼ਨ ਲਾਉਣੀ ਚਾਹੀਦੀ ਹੈ। ਕਿਉਂਕਿ ਇਨ੍ਹਾਂ ਨੇ ਹੀ ਇਹ ਸਾਰੀਆਂ ਗੱਲਾਂ ਕੀਤੀਆਂ ਹਨ। ਰੀਸਾਂ ਇਨ੍ਹਾਂ ਨੇ ਹੀ ਪਾਈਆਂ ਹਨ। ਮੈਂ ਬੋਲਣ ਲਈ ਸਮਾਂ ਦੇਣ ਵਾਸਤੇ ਧੰਨਵਾਦ ਕਰਦੀ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕਸ਼ਨ ਲੈਣੀ ਚਾਹੁੰਦਾ ਹਾਂ ਜੀ। ਡਿਪਟੀ ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਹੈ

ਕਿ ਇਨ੍ਹਾਂ ਨੇ ਤੁਹਾਡੇ ਸਾਹਮਣੇ ਚੰਗੀ ਜਾਂ ਮਾੜੀ ਸ਼ਰਾਬ ਦੇ ਬਾਰੇ ਬੜੇ ਵਿਸਥਾਰ ਪੂਰਵਕ ਵਰਣਨ ਕੀਤਾ ਹੈ। ਪਰ ਹੁਣ ਮੁਕਰ ਗਏ ਹਨ। ਨੰਬਰ ਦੋ ਗੱਲ ਹੈ ਕਿ ਇਹ ਆਨਰੇਬਲ ਮਨਿਸਟਰ ਹਨ। ਚਲੋ, ਮੈਂ ਮੁਆਫੀ ਮੰਗ ਲੈਂਦਾ ਹਾਂ। ਇਨ੍ਹਾਂ ਨੇ ਪ੍ਰਸਤਾਵ ਵੀ ਲਿਆਂਦਾ ਹੈ ਕਿ ਸ਼ਰਾਬ ਬੰਦ ਹੋਵੇ। ਅਸੀਂ ਸਰਬਸੰਮਤੀ ਨਾਲ ਇਸ ਨੂੰ ਪਾਸ ਕਰਨ ਨੂੰ ਤਿਆਰ ਹਾਂ। ਸ਼ਰਾਬ ਦੀ ਨਿਲਾਮੀ ਬੰਦ ਕਰੋ ਅਤੇ ਸ਼ਰਾਬਬੰਦੀ ਕਰੋ। ਇਹ ਬਿਲ ਲਿਆਉਣ। ਅਸੀਂ ਤੁਹਾਡੇ ਨਾਲ ਖੜ੍ਹੇ ਹਾਂ। ਬਿਲ ਲਿਆਓ। (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਾਫ਼ੀ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਬਿਨ੍ਹਾਂ ਇਜ਼ਾਜ਼ਤ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ)

**ਇੱਕ ਆਵਾਜ਼ :** ਆਨਰੇਬਲ ਵਜ਼ੀਰ ਸਾਹਿਬ ਦੀ ਕਹੀ ਹੋਈ ਗੱਲ ਹੀ ਮੰਨ ਲਓ। ਅਸੀਂ ਮੰਨਣ ਨੂੰ ਤਿਆਰ ਹਾਂ। (ਵਿਘਨ) (ਸ਼ੋਰ)...........

***12.23 ਵਜੇ ਬਾਅਦ ਦੁਪਹਿਰ** *(ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ **

**ਮਾਨਯੋਗ ਸਪੀਕਰ :** ਬੈਠੋ ਜੀ, ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ** ** **

Mr. Speaker : This is no point of order.

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ :** ** ** **

**ਮਾਨਯੋਗ ਸਪੀਕਰ :** ਕਿਸੇ ਦਿਨ ਇਨ੍ਹਾਂ ਨੂੰ ਉੱਥੇ ਲੈ ਹੀ ਜਾਇਓ। (ਹਾਸਾ) ਰਿਕਾਰਡ ਤੇ ਕੋਈ ਗੱਲ ਨਹੀਂ ਲਿਆਉਣੀ। ਸਰਦਾਰ ਮੱਖਣ ਸਿੰਘ ਜੀ, ਤੁਸੀਂ ਕੰਟੀਨਿਊ ਕਰੋ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਆਪਣੀ ਗੱਲ ਕਰਨ ਦਾ ਦੁਬਾਰਾ ਮੌਕਾ ਦਿੱਤਾ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਸਾਲ 1978 ਦਾ ਤਜਰਬਾ ਦੱਸਦਾ ਹੈ ਕਿ ਜਿਸ ਵੇਲੇ ਮੈਂਬਰਾਂ ਦੀ ਚੋਣ ਹੋ ਗਈ ਤਾਂ ਉਸੇ ਵੇਲੇ ਹੀ ਡਾਹਢੇ ਲੋਕਾਂ ਨੇ, ਪੈਸੇ ਵਾਲੇ ਲੋਕਾਂ ਨੇ ਉਨ੍ਹਾਂ ਮੈਂਬਰਾਂ ਨੂੰ ਚੁੱਕ ਲਿਆ। ਅਸਰ ਰਸੂਖ ਵਾਲੇ ਲੋਕਾਂ ਨੇ ਉਨ੍ਹਾਂ ਮੈਂਬਰਾਂ ਨੂੰ ਚੁੱਕ ਲਿਆ ਅਤੇ ਉਨੀ ਦੇਰ ਤੱਕ ਆਪਣੇ ਪਰਿਵਾਰ ਦੇ ਜੀਆਂ ਨਾਲ ਵੀ ਨਹੀਂ ਮਿਲਣ ਦਿੱਤਾ ਜਿੰਨੀ ਦੇਰ ਤੱਕ ਉਹ ਸ਼ਰਾਬ ਦੇ ਨਸ਼ੇ ਵਿੱਚ ਗੁੱਟ ਨਾ ਕਰ ਦਿੱਤੇ । ਪੰਚਾਇਤ ਦੀਆਂ ਨੀਤੀਆਂ ਬਦਲ ਕੇ ਦੂਜੇ ਪਾਸੇ ਵਾਲੇ, ਪੈਸੇ ਵਾਲੇ ਬੰਦੇ ਸਰਪੰਚ ਜਦੋਂ ਤੱਕ ਨਾ ਬਣਾ ਦਿੱਤੇ ਗਏ, ਉਦੋਂ ਤੱਕ ਉਨ੍ਹਾਂ ਨੂੰ ਪਰਿਵਾਰਕ ਮੈਂਬਰਾਂ ਨਾਲ ਵੀ ਨਹੀਂ ਮਿਲਣ ਦਿੱਤਾ ਗਿਆ । ਹੁਣ ਵੀ ਇਨ੍ਹਾਂ ਲੋਕਾਂ ਦੀ ਇਹੋ ਹੀ ਗਿਣੀ ਮਿੱਥੀ ਸਾਜ਼ਿਸ਼ ਹੈ। ਇਹ ਇਨ੍ਹਾਂ ਹੀ ਧਨਾਢ ਅਤੇ ਜਗੀਰਦਾਰ ਲੋਕਾਂ ਦੀ ਗਿਣੀ ਮਿੱਥੀ ਸਾਜ਼ਿਸ਼ ਹੈ

**Expunged/Not recorded as ordered by the Chair.

ਕਿ ਸਾਲ 1978 ਦੀ ਤਰ੍ਹਾਂ ਹੁਣ ਵੀ ਚੁਣੇ ਹੋਏ ਮੈਂਬਰਾਂ ਨੂੰ ਚੁੱਕ ਕੇ ਲੈ ਜਾਣਗੇ ਅਤੇ ਜਿਹੜਾ ਨਿਸ਼ਾਨਾ ਅਸੀਂ ਲੋਕਾਂ ਦੀਆਂ ਸਿੱਧੀਆਂ ਵੋਟਾਂ ਰਾਹੀਂ ਨਹੀਂ ਪ੍ਰਾਪਤ ਕਰ ਸਕਦੇ ........

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਮੱਖਣ ਸਿੰਘ :** ਸੋ, ਮੈਂ ਇਹ ਗੱਲ ਕਹਿ ਰਿਹਾ ਸੀ ਕਿ ਇਸ ਤਰ੍ਹਾਂ ਜਿਹੜੀਆਂ ਰਾਜ ਕਰਦੀਆਂ ਪਾਰਟੀਆਂ ਹਨ ਇਹ ਆਪਣਾ ਨਿਸ਼ਾਨਾ ਸਿੱਧੀਆਂ ਵੋਟਾਂ ਦੇ ਨਾਲ ਨਹੀਂ ਪ੍ਰਾਪਤ ਕਰ ਸਕਦੀਆਂ। ਇਸ ਕਰਕੇ ਇਨ੍ਹਾਂ ਦੋ ਅਮੈਂਡਮੈਂਟਾਂ ਦਾ ਸਹਾਰਾ ਲੈ ਕੇ ਇਹ ਪੰਜਾਬ ਦੇ ਪਿੰਡਾਂ ਦੀਆਂ ਪੰਚਾਇਤਾਂ ਉੱਪਰ ਕਾਬਜ਼ ਹੋਣਾ ਚਾਹੁੰਦੀਆਂ ਹਨ। ਮੈਂ ਧੰਨਵਾਦੀ ਹਾਂ ਬੀਬੀ ਮਹਿੰਦਰ ਕੌਰ ਜੀ ਦਾ ਜਿਨ੍ਹਾਂ ਨੇ ਮੇਰੀ ਗੱਲ ਦੀ ਪੁਸ਼ਟੀ ਕੀਤੀ ਕਿ ਪਿੰਡਾਂ ਵਿੱਚ ਵੋਟਾਂ ਉੱਤੇ ਕਬਜ਼ਾ ਕਰਨ ਵਾਸਤੇ ਪੈਸੇ ਦਾ ਤੇ ਦਾਰੂ ਦਾ ਇਸਤੇਮਾਲ ਹੁੰਦਾ ਹੈ। ਇਹ ਗੱਲ ਬੜੀ ਨਿੰਦਣਯੋਗ ਹੈ ਅਤੇ ਨਹੀਂ ਹੋਣੀ ਚਾਹੀਦੀ, ਅਗਰ ਇਹ ਅਮੈਂਡਮੈਂਟਾਂ ਹੋ ਜਾਂਦੀਆਂ ਹਨ ਤਾਂ ਇਸ ਗੱਲ ਦਾ ਬੋਲਬਾਲਾ ਹੋਵੇਗਾ, ਨਸ਼ਿਆਂ ਦਾ ਬੋਲਬਾਲਾ ਹੋਵੇਗਾ, ਦਾਰੂ ਦਾ ਅਤੇ ਪੈਸਿਆਂ ਦਾ ਬੋਲਬਾਲਾ ਹੋਵੇਗਾ, ਅਮੀਰ ਆਦਮੀ ਜਮਹੂਰੀਅਤ ਨੂੰ ਲੁੱਟ ਕੇ ਲੈ ਜਾਣਗੇ, ਇਸ ਲਈ ਇਹ ਅਮੈਂਡਮੈਂਟਾਂ ਨਹੀਂ ਹੋਣੀਆਂ ਚਾਹੀਦੀਆਂ, ਅਗਲੀ ਗੱਲ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਸਪੀਕਰ ਸਾਹਿਬ............

**ਮਾਨਯੋਗ ਸਪੀਕਰ :** ਸਮਾਪਤੀ ਨਹੀਂ ਅਜੇ ?

**ਸਰਦਾਰ ਮੱਖਣ ਸਿੰਘ :** ਅਜੇ ਮੇਰਾ ਰਹਿੰਦਾ ਹੈ ਜੀ, ਅੱਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਤਜਰਬਾ ਦੱਸਦਾ ਹੈ ਅਤੇ ਤੁਹਾਡੇ ਕੋਲ ਵੀ ਇਹ ਮਹਿਕਮਾ ਰਿਹਾ ਹੈ ਪੇਂਡੂ ਵਿਕਾਸ ਅਤੇ ਪੰਚਾਇਤਾਂ ਦਾ, ਜਿੰਨੀਆਂ ਗਰਾਂਟਾਂ ਅਸੀਂ ਇੱਥੋਂ ਭੇਜਦੇ ਹਾਂ, ਉਹ ਗਰਾਂਟਾਂ ਪਿੰਡਾਂ ਦੇ ਵਿੱਚ ਇਸਤੇਮਾਲ ਨਹੀਂ ਹੁੰਦੀਆਂ । ਉਹ ਪੈਸਾ ਉਥੇ ਇਸਤੇਮਾਲ ਨਹੀਂ ਹੁੰਦਾ ਜਿਸ ਵਾਸਤੇ ਇਹ ਪੈਸਾ ਹੁੰਦਾ ਹੈ। ਉਹ ਪੈਸਾ ਖਾਧਾ ਜਾਂਦਾ ਹੈ, ਉਸ ਪੈਸੇ ਦੀ ਕਈ ਹਿੱਸਿਆਂ ਵਿੱਚ ਵੰਡ ਹੋ ਜਾਂਦੀ ਹੈ। ਕੁੱਝ ਹਿੱਸਾ ਪੰਚਾਇਤ ਸੈਕਟਰੀ ਲੈ ਜਾਂਦਾ ਹੈ, ਕਈ ਮਾੜ੍ਹੇ ਸਰਪੰਚ ਹੀ ਅਫਸਰਾਂ ਦੇ ਆਉਣ-ਜਾਣ ਦਾ, ਚਾਹ-ਪਾਣੀ ਦਾ ਖਰਚਾ ਕੱਢ ਲੈਂਦੇ ਹਨ। ਕੁੱਝ ਬੀ.ਡੀ.ਓ. ਸਾਹਿਬਾਨ ਤਾਂਈ ਵੀ ਪਹੁੰਚ ਜਾਂਦਾ ਹੈ, ਹੁਣ ਉਸ ਦੇ ਹਿੱਸੇ ਜ਼ਿਆਦਾ ਹੋ ਜਾਣਗੇ, ਹੁਣ ਉਸ ਦੇ ਹਿੱਸੇ ਕਈ ਬਣ ਜਾਣਗੇ ਅਤੇ ਮੈਂਬਰਾਂ ਨੂੰ ਵੀ ਵਿੱਚ ਸ਼ਾਮਲ ਕਰਨਾ ਪਵੇਗਾ। ਕਿਉਂਕਿ ਸਰਪੰਚ ਸਾਹਿਬ ਦੀ ਸੰਘੀ ਉਨ੍ਹਾਂ ਮੈਂਬਰਾਂ ਦੇ ਹੱਥ ਵਿੱਚ ਹੋਵੇਗੀ। ਉਹ ਗਰਾਂਟਾਂ ਜਿਹੜੀਆਂ ਅੱਗੇ 50% ਤੱਕ ਪਿੰਡਾਂ ਵਿੱਚ ਲਗ ਜਾਂਦੀਆਂ ਸਨ, ਉਸ ਦੇ ਹੋਰ ਹਿੱਸੇ ਹੋ ਜਾਣਗੇ, ਹੁਣ ਤਾਂ ਮਸਾਂ ਉਹ 15-20% ਪਿੰਡਾਂ ਵਿੱਚ ਲੱਗਣਗੀਆਂ। ਇਸ ਲਈ ਮੇਰੀ ਗੁਜ਼ਾਰਿਸ਼ ਹੈ, ਇਹ ਜੋ ਅਮੈਂਡਮੈਂਟਾਂ ਹਨ ਇਹ ਸਾਡੇ ਪੰਚਾਇਤੀ ਢਾਂਚੇ ਨੂੰ ਬਿਲਕੁਲ ਖੋਖਲਾ ਕਰਨ ਵਾਲੀਆਂ ਅਮੈਂਡਮੈਂਟਾਂ ਹਨ । ਇਹ ਨਹੀਂ ਹੋਣੀਆਂ ਚਾਹੀਦੀਆਂ ਅਤੇ ਪਹਿਲਾਂ ਹੀ ਜਿਹੜਾ ਤਜਰਬਾ ਗਲਤ ਸਾਬਤ ਹੋਇਆ, ਸਰਕਾਰ ਉਸ ਤਜਰਬੇ ਤੋਂ ਸਬਕ ਸਿੱਖੇ ਅਤੇ ਦੁਬਾਰਾ ਉਸੇ ਪੁਰਾਣੇ ਪੰਚਾਇਤੀ ਕਾਨੂੰਨ ਦੇ ਨਾਲ ਚੋਣਾਂ ਕਰਾਵੇ, ਉਹੀ ਕਾਇਮ ਰਹਿਣਾ ਚਾਹੀਦਾ ਹੈ........

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ** ** **

---

**Expunged as ordered by the Chair.

**ਮਾਨਯੋਗ ਸਪੀਕਰ :** ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਹਾਂ ਜੀ, ਸੂਦ ਜੀ ।

**ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਅਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਟਾਈਮ ਕਾਫੀ ਹੋ ਗਿਆ ਹੈ ਰੈਪੀਟੀਸ਼ਨ ਹੋ ਰਹੀ ਹੈ। ਦੋ ਬਿਲ ਅਜੇ ਹੋਰ ਰਹਿੰਦੇ ਹਨ ਅਤੇ ਉਹ ਵੀ ਬੜੇ ਇੰਪਾਰਟੈਂਟ ਬਿਲ ਹਨ। ਮੇਰੀ ਬੇਨਤੀ ਹੈ ਕਿ ਮੰਤਰੀ ਸਾਹਿਬ ਜਵਾਬ ਦੇ ਦਿੰਦੇ ਤੇ ਅਗਲਾ ਬਿਲ ਲੈ ਲੈਂਦੇ।

**ਮਾਨਯੋਗ ਸਪੀਕਰ :** ਹਾਂ ਜੀ, ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਦੇ ਨਾਲ ਸਾਡਾ ਜਿਹੜਾ ਪਿੰਡਾਂ ਵਿੱਚ ਪੰਚਾਇਤੀ ਢਾਂਚਾ ਹੈ ਉਸ ਨੂੰ ਬੜਾ ਵੱਡਾ ਨੁਕਸਾਨ ਪਹੁੰਚਣਾ ਹੈ। ਮੇਰੀ ਇਸ ਗੱਲ ਤੇ ਕੁੱਝ ਰਾਜ ਕਰਦੀ ਪਾਰਟੀ ਦੇ ਲੋਕ ਤਿਲਮਿਲਾਏ ਹਨ, ਸਚਾਈ ਤੇ ਹਮੇਸ਼ਾ ਹੀ ਇਦਾਂ ਹੋਇਆ ਕਰਦਾ ਹੈ। ਸਪੀਕਰ ਸਾਹਿਬ, ਮੈਂ ਹੋਰ ਪਾਸੇ ਨਹੀਂ ਜਾਂਦਾ। ਮੈਂ ਇਨ੍ਹਾਂ ਦੀ ਗੱਲ ਵੀ ਨਹੀਂ ਕਰਦਾ। ਮੈਂ ਤਾਂ ਆਪਣੀ ਗੱਲ ਕਰ ਰਿਹਾ ਹਾਂ। ਸਾਡੇ ਪੰਚਾਇਤੀ ਢਾਂਚੇ ਦੀ ਮਜ਼ਬੂਤੀ ਵਾਸਤੇ ਪਹਿਲਾਂ ਵੀ ਤਜਰਬੇ ਕਰਕੇ ਕਾਨੂੰਨ ਨੂੰ ਬਦਲਿਆ ਗਿਆ ਸੀ ਕਿਉਂਕਿ ਉਸ ਨਾਲ ਜਮਹੂਰੀਅਤ ਦਾ ਨੁਕਸਾਨ ਹੋ ਰਿਹਾ ਸੀ। ਇਹ ਬੜੀ ਮੰਦਭਾਗੀ ਗੱਲ ਹੈ ਕਿ ਅੱਜ ਇਕੱਲੇ ਪੰਜਾਬ ਵਿੱਚ ਹੀ ਨਹੀਂ ਬਲਕਿ ਬਾਕੀ ਪ੍ਰਦੇਸ਼ਾਂ ਵਿੱਚ ਵੀ ਇਕੱਲੀ ਇਨ੍ਹਾਂ ਦੀ ਪਾਰਟੀ ਹੀ ਨਹੀਂ ਬਲਕਿ ਸਾਰੀਆਂ ਹੀ ਪਾਰਟੀਆਂ ਜਮਹੂਰੀਅਤ ਦਾ ਬੇੜਾ ਗਰਕ ਕਰਨ ਤੇ ਤੁਲੀਆਂ ਹੋਈਆਂ ਹਨ। ਜਮਹੂਰੀਅਤ ਦਾ ਬੇੜਾ ਗਰਕ ਕਰਨ ਦੇ ਮਾਮਲੇ ਵਿੱਚ ਸਾਰੀਆਂ ਪਾਰਟੀਆਂ ਸ਼ਾਮਲ ਹਨ। ਇਹ ਸਾਰੀਆਂ ਪਾਰਟੀਆਂ ਜਮਹੂਰੀਅਤ ਦਾ ਨਾਸ਼ ਕਰਨ ਤੇ ਤੁਲੀਆਂ ਹੋਈਆਂ ਹਨ। ਅੱਜ ਜਮਹੂਰੀਅਤ ਦਾ ਅਰਥ ਕੀ ਰਹਿ ਗਿਆ ਹੈ ? ਇਹੀ ਕਿ ਨਸ਼ੇ ਵੰਡੇ ਜਾਣ ਅਤੇ ਵੋਟਾਂ ਖਰੀਦੀਆਂ ਜਾਣ। ਜਿੱਥੇ ਵੋਟਰ ਆਪਣੀ ਇੱਛਾ ਅਨੁਸਾਰ, ਆਪਣੀ ਮਰਜ਼ੀ ਅਨੁਸਾਰ ਆਪਣੇ ਮੱਤ ਦਾ ਇਸਤੇਮਾਲ ਨਹੀਂ ਕਰ ਸਕਦਾ, ਉੱਥੇ ਜਮਹੂਰੀਅਤ ਦਾ ਅਰਥ ਕੀ ਰਹਿ ਜਾਂਦਾ ਹੈ। ਇਹ ਇੱਕ ਬੜੀ ਬਦਕਿਸਮਤੀ ਦੀ ਗੱਲ ਹੈ ਅਤੇ ਇਸ ਤੇ ਸਾਰੇ ਹਿੰਦੁਸਤਾਨ ਵਿੱਚ ਬੜੀ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ। ਦੂਜੇ ਦੇਸ਼ਾਂ ਦੀਆਂ ਜਿਨ੍ਹਾਂ ਚੰਗੀਆਂ ਗੱਲਾਂ ਦੀਆਂ ਮਿਸਾਲਾਂ ਇੱਥੇ ਦਿੱਤੀਆਂ ਜਾਂਦੀਆਂ ਹਨ, ਉਹ ਮਿਸਾਲਾਂ ਧਿਆਨ ਵਿੱਚ ਰੱਖੀਆਂ ਜਾਣੀਆਂ ਚਾਹੀਦੀਆਂ ਹਨ। ਉਹ ਚੰਗੀਆਂ ਗੱਲਾਂ ਇਥੇ ਲਿਆ ਕੇ ਜਮਹੂਰੀਅਤ ਦੀਆਂ ਜੜ੍ਹਾਂ ਨੂੰ ਮਜ਼ਬੂਤ ਕੀਤਾ ਜਾਵੇ ਨਾ ਕਿ ਉਨ੍ਹਾਂ ਨੂੰ ਖੋਖਲਾ ਕੀਤਾ ਜਾਵੇ। ਅੱਜ ਦਾ ਜਿਹੜਾ ਵਰਤਾਰਾ ਹੈ, ਉਹ ਬੜਾ ਅਫਸੋਸਨਾਕ ਹੈ। ਅੱਜ ਬਹੁਤ ਸਾਰੀਆਂ ਸਟੇਟਾਂ ਵਿੱਚ ਬਾਹੂ ਬਲ ਦਾ ਇਸਤੇਮਾਲ ਕੀਤਾ ਜਾਂਦਾ ਹੈ ਅਤੇ ਜਮਹੂਰੀਅਤ ਦਾ ਉਧਾਲਾ ਕੀਤਾ ਜਾਂਦਾ ਹੈ। ਸਾਨੂੰ ਇਸ ਸਾਰੇ ਵਰਤਾਰੇ ਬਾਰੇ ਚਿੰਤਾ ਕਰਨ ਦੀ ਲੋੜ ਹੈ । ਪੰਜਾਬ ਵਿੱਚ ਜਦੋਂ ਜਦੋਂ ਵੀ ਜਮਹੂਰੀਅਤ ਨੂੰ................

**ਮਾਨਯੋਗ ਸਪੀਕਰ :** ਤੁਸੀਂ ਟੂ ਦੀ ਪੁਆਇੰਟ ਬੋਲੋ। ਜ਼ਿਆਦਾ ਲੰਮਾ ਭਾਸ਼ਣ ਦੇਣ ਦੀ ਲੋੜ ਨਹੀਂ ਹੈ।

---

** Expunged as ordered by the Chair.

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਆਪਣੀ ਗੱਲ ਬਿਲ ਤੇ ਹੀ ਕੇਂਦਰਤ ਕਰ ਰਿਹਾ ਹਾਂ। ਜੇ ਮੈਂ ਜਮਹੂਰੀਅਤ ਤੋਂ ਹਟ ਕੇ ਕੋਈ ਗੱਲ ਕਰ ਰਿਹਾ ਹੋਵਾਂ ਤਾਂ ਬੇਸ਼ੱਕ ਉਹ ਸਦਨ ਦੀ ਕਾਰਵਾਈ ਵਿੱਚੋਂ ਕੱਢਵਾ ਦਿਓ। ਮੈਂ ਕਹਿ ਰਿਹਾ ਸੀ ਕਿ ਅੱਜ ਸਾਡੇ ਜਮਹੂਰੀ ਢਾਂਚੇ ਵਿੱਚ ਵੋਟਰ ਨੂੰ ਆਪਣੀ ਮਾਨਸਿਕਤਾ ਅਨੁਸਾਰ ਅਤੇ ਆਪਣੀ ਇੱਛਾ ਅਨੁਸਾਰ ਵੋਟ ਦਾ ਇਸਤੇਮਾਲ ਨਹੀਂ ਕਰਨ ਦਿੱਤਾ ਜਾਂਦਾ। ਮੇਰੀ ਗੱਲ ਦਾ ਗੁੱਸਾ ਨਾ ਕਰਨਾ,ਜਦੋਂ ਵਿਸ਼ਲੇਸ਼ਕ ਇਸ ਸਾਰੀ ਗੱਲ ਦਾ ਵਿਸ਼ਲੇਸ਼ਣ ਕਰਨਗੇ ਜਾਂ ਖੋਜ ਕਰਨਗੇ ਤਾਂ ਇਸ ਦਾ ਧੁਰਾ ** ਵਿੱਚ ਲੱਭੇਗਾ, ਜਿੱਥੋਂ ਜਮਹੂਰੀਅਤ ਦਾ ਕਤਲ ਸ਼ੁਰੂ ਹੋਇਆ ਅਤੇ ਨਸ਼ਿਆਂ ਦਾ ਇਸਤੇਮਾਲ ਕਰਕੇ ਵੋਟਾਂ ਖਰੀਦਣ ਦਾ ਸਿਲਸਿਲਾ ਸ਼ੁਰੂ ਹੋਇਆ.........

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ** ਦਾ ਜ਼ਿਕਰ ਕੀਤਾ ਹੈ। ਮੈਨੂੰ ਇਸ ਗੱਲ ਦਾ ਰੰਜ ਹੈ ਕਿ ਇਨ੍ਹਾਂ ਨੇ ਇਸ ਸਿਲਸਿਲੇ ਵਿੱਚ ** ਦਾ ਨਾਂ ਲੈਣਾ ਮੁਨਾਸਿਬ ਸਮਝਿਆ ਹੈ। It is slanderous to name my ** ਕੁਝ ਮੈਂਬਰ ਇਸ ਹਾਊਸ ਵਿੱਚ ਨਵੇਂ ਹੋਣਗੇ। ਪੁਰਾਣਿਆਂ ਨੂੰ ਸਾਰਿਆਂ ਨੂੰ ਪਤਾ ਹੈ ਕਿ ਮੈਂ ਚਾਰ ਵਾਰ ਜਿੱਤ ਕੇ ਇਸ ਹਾਊਸ ਵਿੱਚ ਆਇਆ ਹਾਂ ਅਤੇ ਹਰ ਵਾਰ ਇਨਹਾਂਸਡ ਮਾਰਜਿਨ ਨਾਲ ਜਿੱਤ ਕੇ ਆਇਆ ਹਾਂ-2500, 16000, 17000, ਅਤੇ 19000 ਦੇ ਫਰਕ ਨਾਲ। ਜੋ ਇਨ੍ਹਾਂ ਨੇ ਕਿਹਾ ਹੈ ਕਿ ਵੋਟਾਂ ਦੀ ਖਰੀਦੋ-ਫਰੋਖਤ ਕਰਕੇ ਮੈਂ ਜਿੱਤ ਕੇ ਆਇਆ ਹਾਂ, ਇਹ ਇਨ੍ਹਾਂ ਦੀ ਇਨਸਲਟਿੰਗ ਗੱਲ ਹੈ। This is insulting to the people of ** ਸਪੀਕਰ ਸਾਹਿਬ, ਮੈਂ ਤੁਹਾਡੇ ਕੋਲੋਂ ਇਨ੍ਹਾਂ ਦੇ ਇਹ ਰਿਮਾਰਕਸ ਐਕਸਪੰਜ ਨਹੀਂ ਕਰਵਾਉਣਾ ਚਾਹੁੰਦਾ। ਮੈਂਬਰ ਸਾਹਿਬ ਨੂੰ ਮੈਂ ਜ਼ਰੂਰ ਕਹਾਂਗਾ ਕਿ ਉਹ ਆਪਣੇ ਇਹ ਲਫਜ਼ ਵਿਦਡਰਾਅ ਕਰ ਲੈਣ।

**ਮਾਨਯੋਗ ਸਪੀਕਰ :** ਇਹ ਲਫਜ਼ ਐਕਸਪੰਜ ਕਰ ਦਿਓ। ਸਰਦਾਰ ਮੱਖਣ ਸਿੰਘ ਜੀ, ਤੁਸੀਂ ਟੂ ਦੀ ਪੁਆਇੰਟ ਗੱਲ ਕਰੋ। ਜ਼ਿਆਦਾ ਲੰਮਾ ਸਮਾਂ ਸਾਡੇ ਕੋਲ ਨਹੀਂ ਹੈ। ਬਿਲਾਂ ਨੂੰ ਪਾਸ ਵੀ ਕਰਨਾ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਜੇਕਰ ਮੇਰੇ ਕਿਸੇ ਲਫਜ਼ ਨਾਲ ਮੰਤਰੀ ਜੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਤਕਲੀਫ ਹੋਈ ਹੈ ਤਾਂ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਇਨ੍ਹਾਂ ਦੀ ਇਨਸਲਟ ਕਰਨ ਦਾ ਕੋਈ ਇਰਾਦਾ ਨਹੀਂ ਸੀ। ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ । ਮੈਂ ਇਨ੍ਹਾਂ ਦੀ ਬਹੁਤ ਇੱਜ਼ਤ ਕਰਦਾ ਹਾਂ । ** ਕਹਿਣ ਤੋਂ ਮੇਰਾ ਭਾਵ ਇਨ੍ਹਾਂ ਲਈ ਕੁਝ ਕਹਿਣ ਜਾਂ ਕੋਈ ਇਸ਼ਾਰਾ ਕਰਨ ਦਾ ਮੇਰਾ ਕੋਈ ਮਕਸਦ ਨਹੀਂ ਸੀ।............

**ਮਾਨਯੋਗ ਸਪੀਕਰ :** ਇਹ ** ਦਾ ਨਾਂ ਐਕਸਪੰਜ ਕਰ ਦਿਓ ਜਿੱਥੇ ਕਿੱਤੇ ਵੀ ਆਇਆ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਦੀਆਂ ਭਾਵਨਾਵਾਂ ਇਨਜਰ ਹੋਈਆਂ ਹਨ ਤਾਂ ਮੈਂ ਇਨ੍ਹਾਂ ਤੋਂ ਮੁਆਫੀ ਵੀ ਮੰਗਦਾ ਹਾਂ। ਮੇਰਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਇਨਜਰ ਕਰਨ ਦਾ ਕੋਈ ਮਤਲਬ ਨਹੀਂ ਸੀ। ਆਖਿਰ ਤੇ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਅਤੇ ਮੇਰੀ ਗੁਜ਼ਾਰਿਸ਼ ਹੈ ਕਿ ਮੰਤਰੀ ਜੀ ਇਸ ਤਰ੍ਹਾਂ ਦੀ ਅਮੈਂਡਮੈਂਟ ਲਿਆ ਕੇ 1994 ਦਾ ਜੋ ਪੰਚਾਇਤੀ ਰਾਜ ਐਕਟ ਹੈ ਉਸ ਨੂੰ ਖੁੰਢਾ ਨਾ ਕਰਨ, ਉਸ ਨੂੰ

**Expunged as ordered by the Chair.

**[ਸਰਦਾਰ ਮੱਖਣ ਸਿੰਘ]**

ਜ਼ਖਮੀ ਨਾ ਕਰਨ, ਉਸਦੀ ਉਲੰਘਣਾ ਨਾ ਕਰਨ। ਜੋ ਉਸ ਐਕਟ ਦੀਆਂ ਭਾਵਨਾਵਾਂ ਹਨ, ਉਨ੍ਹਾਂ ਭਾਵਨਾਵਾਂ ਤੇ ਉਵੇਂ ਦੇ ਉਵੇਂ ਕਾਇਮ ਰਹਿਣ।

**ਮਾਨਯੋਗ ਸਪੀਕਰ** : ਮੈਂ ਅੱਗੇ ਤੁਰਨ ਤੋਂ ਪਹਿਲਾਂ ਇੱਕ ਬੇਨਤੀ ਕਰਾਂਗਾ ਕਿ ਜੇਕਰ ਕਿਸੇ ਨੇ ਬੋਲਣਾ ਹੋਵੇ ਤਾਂ.......... (ਵਿਘਨ) ਨਹੀਂ ਤਾਂ, ਮੰਤਰੀ ਜੀ ਜਵਾਬ ਦੇਣ।..........(ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਇੱਕ ਮਿੰਟ ਲਈ ਬਿਲ ਦੇ ਮੁਤੱਲਿਕ ਕੁਝ ਕਹਿਣਾ ਚਾਹੁੰਦਾ ਹਾਂ.........

(ਇਸ ਵੇਲੇ ਕਾਂਗਰਸ ਪਾਰਟੀ ਦੇ ਕੁਝ ਵਿਧਾਇਕ ਖੜ੍ਹੇ ਹੋ ਕੇ ਇਕੱਠੇ ਹੀ ਬੋਲ ਰਹੇ ਸਨ ਪਰ ਸਦਨ ਵਿੱਚ ਸ਼ੋਰ ਹੋਣ ਕਾਰਨ ਕੁਝ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ** : ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਟਾਈਮ ਲੈ ਚੁੱਕੇ ਹੋ, ਹੁਣ ਨਹੀਂ ਜੀ।

---

## WALK-OUT

(ਇਸ ਸਮੇਂ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਆਜ਼ਾਦ ਵਿਧਾਇਕ ਸਰਦਾਰ ਅਜੀਤ ਸਿੰਘ ਸ਼ਾਂਤ, ** ਸਰਦਾਰ ਸੁਖਪਾਲ ਸਿੰਘ ਖਹਿਰਾ ਨੂੰ ਬਿਲ ਤੇ ਦੁਬਾਰਾ ਬੋਲਣ ਲਈ ਇਜ਼ਾਜ਼ਤ ਨਾ ਦੇਣ ਦੇ ਰੋਸ ਵਜੋਂ, ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕਆਊਟ ਕਰ ਗਏ।)

**ਮਾਨਯੋਗ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ।

---

## 1. THE PUNJAB PANCHAYATI RAJ (AMENDMENT) BILL, 2008

*(Replacing Ordinance) (Resumption)*

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਇਸ ਬਹਿਸ ਦੌਰਾਨ ਟ੍ਰੇਜ਼ਰੀ ਬੈਂਚਿਜ਼ ਵੱਲੋਂ ਅਤੇ ਆਪੋਜ਼ੀਸ਼ਨ ਵੱਲੋਂ ਵੱਖਰੇ-ਵੱਖਰੇ ਵਿਚਾਰ ਆਏ ਹਨ। ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਹ ਲੋਕਾਂ ਦੇ ਭਲੇ ਲਈ ਅਮੈਂਡਮੈਂਟ ਲਿਆਂਦੀ ਗਈ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਲੋਕਾਂ ਦੇ ਵਿੱਚ, ਪਿੰਡਾਂ ਦੇ ਵਿੱਚ, ਪੰਜਾਬ ਦੇ ਵਿੱਚ ਇਲੈਕਸ਼ਨ ਦੇ ਸਬੰਧ ਵਿੱਚ ਜਿਹੜੀ ਧੜੇਬਾਜ਼ੀ ਪੈਦਾ ਹੋ ਜਾਂਦੀ ਸੀ, ਉਹ ਖਤਮ ਹੋਏਗੀ, ਜਿਹੜੀਆਂ ਲੋਕਾਂ ਵਿੱਚ ਲੜਾਈਆਂ ਹੁੰਦੀਆਂ ਸੀ ਉਹ ਵੀ ਖਤਮ ਹੋ ਜਾਣਗੀਆਂ। ਇਸ ਦੇ ਨਾਲ ਹੀ ਜਿਹੜਾ ਲੋਕਾਂ ਦਾ ਵਾਧੂ ਸਰਮਾਇਆ ਖਰਚ ਹੁੰਦਾ ਸੀ ਉਹ ਵੀ ਖਤਮ ਹੋ ਜਾਵੇਗਾ। ਇਹ ਪੰਚਾਇਤ ਦੀ ਇਲੈਕਸ਼ਨ ਨਹੀਂ ਹੈ, ਜ਼ਿਲ੍ਹਾ ਪ੍ਰੀਸ਼ਦਾਂ ਦੀ ਇਲੈਕਸ਼ਨਾਂ, ਪੰਚਾਇਤ ਸੰਮਤੀਆਂ ਦੀਆਂ ਇਲੈਕਸ਼ਨਾਂ ਜਿਹੜੀਆਂ 7 ਅਪ੍ਰੈਲ ਨੂੰ ਹੋਣੀਆਂ ਹਨ, ਉਹ ਲੋਕਾਂ ਦੇ ਭਲੇ ਨੂੰ ਮੁੱਖ ਰਖਦੇ ਹੋਏ

**Not recorded as ordered by the Chair.

ਪੰਜਾਬ ਸਰਕਾਰ ਨੇ, ਬਾਦਲ ਸਾਹਿਬ ਦੀ ਸਰਕਾਰ ਨੇ ਇਹ ਅਮੈਂਡਮੈਂਟ ਲਿਆਂਦੀ ਹੈ। ਮੈਂ ਚਾਹਾਂਗਾ ਕਿ ਇਹ ਬਿਲ ਜਿਹੜਾ ਅਮੈਂਡਮੈਂਟ ਵਾਸਤੇ ਲਿਆਂਦਾ ਗਿਆ ਹੈ, ਇਸ ਨੂੰ ਪ੍ਰਵਾਨ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਕਲਾਜ਼ਾਂ 2 ਤੋਂ 7**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 7 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 7 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ*

-----

## 2. THE SRI GURU GRANTH SAHIB WORLD UNIVERSITY BILL , 2008

**ਮਾਨਯੋਗ ਸਪੀਕਰ :** ਹੁਣ ਸਿੱਖਿਆ ਮੰਤਰੀ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਪੇਸ਼ ਕਰਨਗੇ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ ( ਡਾਕਟਰ ਉਪਿੰਦਰਜੀਤ ਕੌਰ) :** ਸ਼੍ਰੀ ਮਾਨ ਜੀ, ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਪੇਸ਼ ਕਰਦੀ ਹਾਂ।

ਸ਼੍ਰੀ ਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ—

ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ —

ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ। )

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਕਲਾਜ਼ਾਂ 2 ਤੋਂ 35**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 35 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ਾਂ 2 ਤੋਂ 35 ਬਿਲ ਦਾ ਹਿੱਸਾ ਹਨ ।

*ਪ੍ਰਸਤਾਵ ਪ੍ਰਵਾਨ ਹੋਇਆ ।*

ਕਲਾਜ਼ 1 ਦੀ ਸਬ-ਕਲਾਜ਼ (1)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਿੱਖਿਆ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ , ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ ) :** ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ—

ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿਲ, 2008, ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ। (ਥੰਪਿੰਗ)***

———

## 3. THE PUNJAB COMPULSORY REGISTRATION OF MARRIAGES BILL, 2008

**ਮਾਨਯੋਗ ਸਪੀਕਰ :** ਸਿੱਖਿਆ ਮੰਤਰੀ ਜੀ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਪੇਸ਼ ਕਰਨਗੇ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ ( ਡਾਕਟਰ ਉਪਿੰਦਰਜੀਤ ਕੌਰ) :** ਸ਼੍ਰੀ ਮਾਨ ਜੀ, ਮੈਂ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਪੇਸ਼ ਕਰਦੀ ਹਾਂ।

ਸ਼੍ਰੀ ਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ—

ਕਿ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ —

ਕਿ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ। )

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਕਲਾਜ਼ਾਂ 2 ਤੋਂ 19**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 19 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ਾਂ 2 ਤੋਂ 19 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ 1ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿੱਖਿਆ , ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ ) :** ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ—

ਕਿ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਪੰਜਾਬ ਵਿੱਚ ਵਿਆਹਾਂ ਦੀ ਲਾਜ਼ਮੀ ਰਜਿਸਟ੍ਰੇਸ਼ਨ ਬਿਲ, 2008, ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ। (ਥੰਪਿੰਗ)*

**ਮਾਨਯੋਗ ਸਪੀਕਰ :** ਹੁਣ ਸਦਨ ਵੀਰਵਾਰ, ਮਿਤੀ 13 ਮਾਰਚ, 2008, ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

***12.46 ਵਜੇ ਬਾਅਦ ਦੁਪਹਿਰ** (* ਇਸ ਉਪਰੰਤ ਸਦਨ ਵੀਰਵਾਰ, ਮਿਤੀ 13 ਮਾਰਚ, 2008, ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

———

10618 PVS (P) Govt. Press U.T., Chd.

# PUNJAB VIDHAN SABHA

## DEBATES

*Thursday, the 13th March, 2008*

**Vol. IV - No. 6**

**OFFICIAL REPORT**

CONTENTS



**Punjab Vidhan Sabha Secretariat, Chandigarh.**

**Price : Rs.** 211-0

211-0

## PUNJAB VIDHAN SABHA

*Thursday, the 13th March, 2008*

*The Vidhan Sabha met in the Punjab Vidhan Sabha Hall,*
*Vidhan Bhavan, Sector 1, Chandigarh, at 10.00 A.M.*
*Mr. Speaker (Sardar Nirmal Singh Kahlon)*
*in the Chair.*

---

## STARRED QUESTIONS AND ANSWERS

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 510*

**ਮਾਨਯੋਗ ਸਪੀਕਰ :** ਪ੍ਰਸ਼ਨ ਨੰ: 510 ਪੋਸਟਪੋਨ ਕੀਤਾ ਜਾਂਦਾ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 391*

**ਮਾਨਯੋਗ ਸਪੀਕਰ :** ਪ੍ਰਸ਼ਨ ਨੰ: 391 ਦੀ ਐਕਸਟੈਨਸ਼ਨ ਦੇ ਦਿੱਤੀ ਗਈ ਹੈ।

---

### ਅਨੁਸੂਚਿਤ ਜਾਤੀਆਂ ਦੇ ਸਮੁਦਾਏ ਲਈ ਪਖਾਨੇ

*525. **ਰਾਣਾ ਗੁਰਮੀਤ ਸਿੰਘ ਸੋਢੀ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਲਈ ਪਖਾਨਿਆਂ ਦੀ ਉਸਾਰੀ ਕਰਨ ਲਈ ਸਰਕਾਰ ਦੁਆਰਾ ਜ਼ਿਲ੍ਹਾ-ਵਾਰ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਮੰਗੀ ਗਈ ਸੂਚਨਾ ਅਨੁਲੱਗ "ੳ" ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

---

*For Starred Questions No. 510 and 391 and replies thereto, please see Appendix to this Debates.

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

ਅਨੁਲੱਗ "ੳ"

| ਲੜੀ ਨੰਬਰ | ਜ਼ਿਲ੍ਹੇ ਦਾ ਨਾਂ | ਐਸ.ਸੀ. ਕਮਿਊਨਿਟੀ ਲਈ ਪਖਾਨਿਆਂ ਦੀ ਉਸਾਰੀ ਤੇ ਸਾਲ 2007-08 ਦੌਰਾਨ ਖਰਚ ਕੀਤੀ ਰਕਮ (ਰਕਮ ਲੱਖਾਂ ਵਿੱਚ) |
|---|---|---|
| 1 | ਅੰਮ੍ਰਿਤਸਰ | 0.00 |
| 2 | ਬਰਨਾਲਾ | 147.45 |
| 3 | ਬਠਿੰਡਾ | 8.42 |
| 4 | ਫਰੀਦਕੋਟ | 0 |
| 5 | ਫਤਹਿਗੜ੍ਹ ਸਾਹਿਬ | 124.13 |
| 6 | ਫਿਰੋਜ਼ਪੁਰ | 0 |
| 7 | ਗੁਰਦਾਸਪੁਰ | 85.30 |
| 8 | ਹੁਸ਼ਿਆਰਪੁਰ | 551.51 |
| 9 | ਜਲੰਧਰ | 203.78 |
| 10 | ਕਪੂਰਥਲਾ | 0 |
| 11 | ਲੁਧਿਆਣਾ | 0 |
| 12 | ਮਾਨਸਾ | 0 |
| 13 | ਮੋਗਾ | 181.75 |
| 14 | ਮੁਹਾਲੀ | 0 |
| 15 | ਮੁਕਤਸਰ | 30.22 |
| 16 | ਨਵਾਂ ਸ਼ਹਿਰ | 0 |
| 17 | ਪਟਿਆਲਾ | 0 |
| 18 | ਰੋਪੜ | 0 |
| 19 | ਸੰਗਰੂਰ | 0 |
| 20 | ਤਰਨ ਤਾਰਨ | 147.67 |
| | ਕੁੱਲ | 1480.23 |

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਰੂਰਲ ਟਾਏਲਿਟਸ ਗਰੀਬ ਜਨਤਾ ਵਾਸਤੇ ਬਣਾਉਣੇ ਹਨ, ਜਿਨ੍ਹਾਂ ਦੀ ਅੱਜ ਕਲ੍ਹ ਪਿੰਡਾਂ ਵਿੱਚ ਸਖਤ ਲੋੜ ਵੀ ਹੈ, ਇਨ੍ਹਾਂ ਦੀ ਸਰਕਾਰ ਨੂੰ ਇੱਕ ਸਾਲ ਹੋਣ ਦੇ ਬਾਵਜੂਦ ਵੀ ਕੋਈ ਵੀ ਮੇਜਰ ਅਮਾਊਂਟ ਇਸ ਪ੍ਰੋਜੈਕਟ ਤੇ ਨਹੀਂ ਲਗਾਈ ਗਈ। ਇਨ੍ਹਾਂ ਨੇ ਜੋ ਲਿਖਤੀ ਰੂਪ ਵਿੱਚ ਜਵਾਬ ਮੈਨੂੰ ਭੇਜਿਆ ਹੈ, ਉਸ ਅਨੁਸਾਰ ਸਿਰਫ 1,480 ਲੱਖ ਰੁਪਿਆ ਹੁਣ ਤੱਕ ਇਨ੍ਹਾਂ ਨੇ ਇਨਵੈਸਟ ਕੀਤਾ ਹੈ ਔਰ ਉਹ ਵੀ ਜਿਹੜਾ ਪਿਛਲੀ ਸਰਕਾਰ ਦਾ ਪੈਂਡਿੰਗ ਸੀ, ਉਹ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੀ ਕੋਈ ਐਸੀ ਤਜਵੀਜ਼ ਹੈ ਕਿ ਇਹ ਰੂਰਲ ਟਾਏਲਿਟਸ ਜਿਹੜੇ ਹਨ, ਜਿਨ੍ਹਾਂ ਦੀ ਬੜੀ ਸਖਤ ਜ਼ਰੂਰਤ ਹੈ, ਉਨ੍ਹਾਂ ਵਾਸਤੇ ਇਹ ਕਿੰਨੇ ਪੈਸੇ ਖਰਚ ਕਰ ਰਹੇ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 10 ਕਰੋੜ ਰੁਪਿਆ ਅਸੀਂ ਇਸ ਕੰਮ ਲਈ ਰੱਖਿਆ ਸੀ ਪਰ ਉਹ ਪੈਸੇ ਜਿਹੜੇ ਹਨ, ਉਹ ਸਾਨੂੰ ਟਰੈਜ਼ਰੀ ਵਿੱਚੋਂ ਰਿਲੀਜ਼ ਨਹੀਂ ਹੋਏ, ਇਸ ਕਰਕੇ ਉਹ ਖਰਚ ਨਹੀਂ ਕੀਤੇ ਜਾ ਸਕੇ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਇਹ ਮੇਰੇ ਪ੍ਰਸ਼ਨ ਦਾ ਕੋਈ ਖਾਸ ਸੈਟਿਸਫੈਕਟਰੀ ਆਂਸਰ ਨਹੀਂ ਕਿ ਪੈਸਾ ਖਰਚਿਆ ਨਹੀਂ ਗਿਆ। ਇਹ ਪੈਸਾ ਕਿਉਂ ਨਹੀਂ ਖਰਚਿਆ ਗਿਆ, ਸਰਕਾਰ ਦੀ ਕੀ ਮਜਬੂਰੀ ਹੋ ਗਈ ? ਇਹ ਸਾਡਾ ਇੰਨਾ ਇੰਪਾਰਟੈਂਟ ਵਿਸ਼ਾ ਹੈ। ਇਹ ਪੈਸਾ ਕਿਉਂ ਨਹੀਂ ਖਰਚਿਆ ਅਤੇ ਹੁਣ ਇਹ ਕਿੰਨਾ ਪੈਸਾ ਖਰਚਣ ਦਾ ਪ੍ਰੋਗਰਾਮ ਹੈ ? ਕੀ ਇਨ੍ਹਾਂ ਨੇ ਕੋਈ ਪਲੈਨਿੰਗ ਕੀਤੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਿਆ ਹੈ ਕਿ ਇਨ੍ਹਾਂ ਦੇ ਵੇਲੇ ਦਾ ਜੋ ਪੈਸਾ ਸਾਡੇ ਕੋਲ 1480 ਲੱਖ ਰੁਪਿਆ ਬਚਿਆ ਸੀ, ਉਸ ਦੇ ਵਿੱਚੋਂ ਅਸੀਂ ਇਹ ਪੈਸੇ ਜਿਹੜੇ ਹਨ, ਉਹ ਵੱਖ-ਵੱਖ ਜ਼ਿਲ੍ਹਿਆਂ ਦੇ ਵਿੱਚ ਖਰਚੇ ਹਨ। ਉਸ ਦਾ ਵੇਰਵਾ ਵੀ ਮੈਂ ਇਨ੍ਹਾਂ ਨੂੰ ਦੱਸਿਆ ਹੈ। ਬਾਕੀ ਜਿਹੜੇ ਕੰਮ ਹਨ, ਉਹ ਵੀ ਅਸੀਂ ਕਰਾਂਗੇ। ਸਾਨੂੰ ਪਤਾ ਹੈ ਗਰੀਬ ਲੋਕਾਂ ਨੂੰ ਪਖਾਨਿਆਂ ਦੀ ਲੋੜ ਹੈ। ਬਲਕਿ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਜਿਹੜੇ ਇਹ ਪਿੰਡਾਂ ਦੇ ਟਾਏਲਿਟਸ ਸੀ, ਪਹਿਲਾਂ ਇਸ ਵਾਸਤੇ ਪੈਸਾ ਬਹੁਤ ਘੱਟ ਰੱਖਿਆ ਗਿਆ ਸੀ। ਅਸੀਂ ਹੁਣ ਇਸ ਨੂੰ 6,300 ਰੁਪਏ ਤੋਂ ਵਧਾ ਕੇ 7,800 ਰੁਪਏ ਪ੍ਰਤੀ ਟਾਏਲਿਟ ਕਰ ਦਿੱਤਾ ਹੈ ਤਾਂ ਕਿ ਟਾਏਲਿਟਸ ਇਨਕੰਪਲੀਟ ਨਾ ਹੋਣ, ਕੰਪਲੀਟ ਹੋਣ। ਇਹ ਟਾਏਲਿਟਸ ਬਣਨੇ ਹਨ ਔਰ ਅਸੀਂ 7,800 ਰੁਪਏ ਨਾਲ ਵਧੀਆ ਟਾਏਲਿਟਸ ਬਣਾਉਣਾ ਚਾਹੁੰਦੇ ਹਾਂ।

**ਮਾਨਯੋਗ ਸਪੀਕਰ :** ਇਨਕੰਪਲੀਟ ਦੀ ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, ਉਸ ਵਾਸਤੇ ਪੈਸਾ ਵਧਾਇਆ ਗਿਆ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਇਹ ਸਿਰਫ ਟਾਏਲਿਟਸ ਦੀ ਕਨਸਟ੍ਰਕਸ਼ਨ ਵਾਸਤੇ ਪੈਸਾ ਵਧਾਇਆ ਹੈ ਲੇਕਿਨ ਮੈਂ ਮੰਤਰੀ ਸਾਹਿਬ ਤੋਂ ਗਰਾਊਂਡ ਰੀਆਲਿਟੀ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਇਹ ਟਾਏਲਿਟਸ ਬਣਾਉਣੇ ਸ਼ੁਰੂ ਕਰਵਾਉਣਗੇ ? ਕਿੰਨੇ ਪੈਸੇ ਦੀ ਇਸ ਬਜਟ ਵਿੱਚ ਪ੍ਰੋਵੀਜ਼ਨ ਰੱਖੀ ਗਈ ਹੈ ਕਿ ਇੰਨੇ ਪੈਸੇ ਰੂਰਲ ਟਾਏਲਿਟਸ ਵਾਸਤੇ ਰੱਖ ਰਹੇ ਹਾਂ.....

**ਮਾਨਯੋਗ ਸਪੀਕਰ** : ਬਜਟ ਦੀ ਗੱਲ ਅਜੇ ਨਾ ਕਰੋ।

**ਰਾਣਾ ਗੁਰਮੀਤ ਸਿੰਘ ਸੋਢੀ** : ਮੈਂ ਬਜਟ ਦੀ ਗੱਲ ਨਹੀਂ ਕਰ ਰਿਹਾ, ਇਨ੍ਹਾਂ ਦੇ ਡਿਪਾਰਟਮੈਂਟ ਦੀ ਗੱਲ ਕਰ ਰਿਹਾ ਹਾਂ ਕਿ ਇਨ੍ਹਾਂ ਨੇ ਆਪਣੇ ਡਿਪਾਰਟਮੈਂਟ ਵਿੱਚ ਕੋਈ ਤਜਵੀਜ਼ ਰੱਖੀ ਹੈ ਕਿ ਸਾਡਾ ਡਿਪਾਰਟਮੈਂਟ ਇੰਨੇ ਪੈਸੇ ਇਸ ਵਾਸਤੇ ਰੱਖ ਰਿਹਾ ਹੈ ? ਜਿਸ ਤਰ੍ਹਾਂ ਅਸੀਂ ਸਾਡੀ ਸਰਕਾਰ ਵੇਲੇ ਕਈ ਕਰੋੜ ਰੁਪਿਆ ਰੂਰਲ ਟਾਇਲਿਟਸ ਤੇ ਲਗਾਇਆ ਸੀ।

**ਮਾਨਯੋਗ ਸਪੀਕਰ** : ਬਜਟ ਜਿਹੜਾ ਹੈ, ਉਹ 17 ਤਰੀਕ ਨੂੰ ਪੇਸ਼ ਹੋਣਾ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਮੈਂ ਬਜਟ ਦੀ ਗੱਲ ਨਹੀਂ ਕਰ ਰਿਹਾ। ਮੈਂ ਇਹ ਗੁਜ਼ਾਰਿਸ਼ ਕਰ ਰਿਹਾ ਹਾਂ ਕਿ ਕੀ ਮੰਤਰੀ ਸਾਹਿਬ ਦੱਸਣਗੇ ਕਿ ਇੰਨੇ ਪੈਸੇ ਟਾਇਲਿਟਸ ਵਾਸਤੇ ਰੱਖੇ ਹਨ ਜਾਂ ਇੰਨੇ ਟਾਇਲਿਟਸ ਅਸੀਂ ਬਣਾਉਣਾ ਚਾਹੁੰਦੇ ਹਾਂ ?

**ਮੰਤਰੀ** : ਸਪੀਕਰ ਸਾਹਿਬ, ਬਜਟ ਤਾਂ ਅਜੇ ਆਉਣਾ ਹੈ ਪਰ ਅਸੀਂ ਮੰਗ ਕੀਤੀ ਹੈ ਕਿ ਵੱਧ ਤੋਂ ਵੱਧ ਪੈਸੇ ਸਾਨੂੰ ਦਿੱਤੇ ਜਾਣ ਤਾਂ ਕਿ ਗਰੀਬਾਂ ਦੇ ਟਾਇਲਿਟਸ ਬਣ ਸਕਣ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਬਜਟ ਦੀ ਫਿਗਰਜ਼ ਵਿੱਚ ਨਹੀਂ ਜਾਣਾ ਚਾਹੁੰਦਾ ਪਰ ਇਹ ਇੰਨਾ ਕੁ ਕਹਿ ਦੇਣ ਕਿ ਇਸ ਸਾਲ ਦੇ ਵਿੱਚ ਗਰੀਬਾਂ ਲਈ ਟਾਇਲਿਟਸ ਬਣਾਈਆਂ ਜਾਣਗੀਆਂ, ਇਸ ਦੇ ਬਾਰੇ ਇਹ ਆਸ਼ਵਾਸਨ ਦੇ ਦੇਣ।

**ਮਾਨਯੋਗ ਸਪੀਕਰ** : ਇਹ ਕਹਿਣਾ ਕਿਹੜਾ ਔਖਾ ਹੈ। ਚਲੋ ਮੰਤਰੀ ਜੀ, ਕਹਿ ਦਿਓ।

**ਮੰਤਰੀ** : ਹਾਂ ਜੀ, ਇਸ ਸਾਲ ਦੇ ਵਿੱਚ ਜਿਹੜਾ ਬਜਟ ਆਉਣਾ ਹੈ, ਉਸ ਦੇ ਵਿੱਚ ਜੋ ਪੈਸੇ ਰੱਖੇ ਗਏ ਤਾਂ ਅਸੀਂ ਟਾਇਲਿਟਸ ਬਣਾਵਾਂਗੇ।

---

## ਟੋਲ ਟੈਕਸ ਦੇ ਕਾਰਣ ਬੱਸਾਂ ਦਾ ਕਿਰਾਇਆ ਵਧਾਉਣਾ

*370. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਸੜਕਾਂ ਤੇ ਟੋਲ ਟੈਕਸ ਲਗਾਏ ਜਾਣ ਦੇ ਕਾਰਣ ਬੱਸਾਂ ਦਾ ਕਿਰਾਇਆ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਲਈ ਕੀ ਕਸੌਟੀ ਅਪਣਾਏ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਮੋਹਨ ਲਾਲ** : ਜੀ ਹਾਂ। ਇਹ ਮਾਮਲਾ ਵਿਭਾਗ ਦੇ ਵਿਚਾਰ ਅਧੀਨ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਮਾਨਯੋਗ ਸਪੀਕਰ ਸਾਹਿਬ, ਇਸ ਟੋਲ ਪਲਾਜ਼ੇ ਦੇ ਬਾਰੇ ਪਿਛਲੇ ਸੈਸ਼ਨ ਦੇ ਵਿੱਚ ਗੱਲ ਆਈ ਸੀ ਕਿ ਇਹ ਟੋਲ ਪਲਾਜ਼ਾ ਜਾਂ ਤਾਂ ਲੱਗੇ ਨਾ ਅਤੇ ਜੇਕਰ ਲੱਗੇ ਤਾਂ ਇਸਦੇ ਨਾਲ ਬੱਸਾਂ ਦੇ ਕਿਰਾਏ ਨਾ ਵਧਾਏ ਜਾਣ ਅਤੇ ਸਰਕਾਰ ਆਪਣੇ ਤੌਰ ਤੇ ਇਸ ਨੂੰ ਪੇਅ ਕਰੇ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਇਹ ਵਿਚਾਰ ਕਰਨਗੇ ਕਿ ਇਹ ਟੋਲ ਟੈਕਸ ਸਰਕਾਰ ਆਪਣੇ ਵੱਲੋਂ ਪੇਅ ਕਰੇ ਅਤੇ ਕਿਰਾਏ ਨਾ ਵਧਾਏ ਜਾਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਰ ਬੱਸ ਨੂੰ ਪਰ-ਟਰਿੱਪ ਟੋਲ ਟੈਕਸ ਦੇਣਾ ਪੈਂਦਾ ਹੈ ਅਤੇ ਉਸ ਦੇ ਤਹਿਤ ਅਸੀਂ ਬੱਸਾਂ ਦੇ ਕਿਰਾਏ ਵਧਾਉਣ ਬਾਰੇ ਵਿਚਾਰ ਕਰ ਰਹੇ ਹਾਂ। ਕੁਝ ਜਗ੍ਹਾ ਤੇ ਵਧਾਏ ਹਨ ਅਤੇ ਕੁਝ ਜਗ੍ਹਾ ਤੇ ਅਜੇ ਵਧਾਉਣੇ ਹਨ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਇਸ ਦੇ ਨਾਰਮਜ਼ ਕੀ ਹਨ, ਕਸੌਟੀ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, 9 ਕਿਲੋਮੀਟਰ ਤੱਕ ਕੋਈ ਨਹੀਂ ਲੈਣਾ ਅਤੇ 9 ਕਿਲੋਮੀਟਰ ਤੋਂ ਲੈ ਕੇ 95 ਕਿਲੋਮੀਟਰ ਤੱਕ 6 ਰੁਪਏ ਕਿਰਾਇਆ ਵਧਾਉਣ ਦੀ ਤਜਵੀਜ਼ ਹੈ। ਇਸ ਤਰ੍ਹਾਂ ਦਸੂਹਾ ਤੋਂ ਲੈ ਕੇ ਚੰਡੀਗੜ੍ਹ ਤੱਕ ਜਿਹੜਾ ਬੱਸਾਂ ਨੂੰ ਟੋਲ ਟੈਕਸ ਦਾ ਐਕਸਟਰਾ ਪੈਸਾ ਦੇਣਾ ਪੈਂਦਾ ਹੈ, ਉਸ ਦੇ ਤਹਿਤ 72 ਰੁਪਏ ਤੋਂ ਵਧਾ ਕੇ 78 ਰੁਪਏ ਕਿਰਾਇਆ ਕੀਤਾ ਗਿਆ ਹੈ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਪਸ਼ੂ ਚਿਕਿਤਸਾ ਡਾਕਟਰਾਂ ਦੀ ਭਰਤੀ

*418. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਨਵੇਂ ਪਸ਼ੂ ਚਿਕਿਤਸਾ ਡਾਕਟਰਾਂ ਦੀ ਭਰਤੀ ਕੀਤੇ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਪਸ਼ੂ ਹਸਪਤਾਲਾਂ ਦੀ ਜਿਹੜੀ ਪੁਜ਼ੀਸ਼ਨ ਹੈ, ਉਸ ਦੇ ਸਬੰਧ ਵਿੱਚ ਮੈਨੂੰ ਜੋ ਡਿਪਾਰਟਮੈਂਟ ਤੋਂ ਡਾਟੇ ਮਿਲੇ ਹਨ, ਉਨ੍ਹਾਂ ਅਨੁਸਾਰ ਮੇਰੇ ਹਲਕੇ ਧੂਰੀ ਦੇ ਵਿੱਚ 107 ਪਿੰਡਾਂ ਦੇ ਵਿੱਚ ਸਿਰਫ 17 ਪਸ਼ੂ ਹਸਪਤਾਲ ਹਨ ਜਿਨ੍ਹਾਂ ਵਿੱਚ ਸਿਰਫ਼ 8 ਡਾਕਟਰ ਹਨ ਅਤੇ 9 ਆਸਾਮੀਆਂ ਖਾਲੀ ਪਈਆਂ ਹਨ। ਇਸੇ ਤਰ੍ਹਾਂ 12 ਡਿਸਪੈਂਸਰੀਆਂ ਦਾ ਵੀ ਇਹੀ ਹਾਲ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਲੋਕਾਂ ਦੁਆਰਾ ਪਸ਼ੂਆਂ ਨੂੰ ਦੂਰ ਲੈ ਕੇ ਜਾਣਾ ਬਹੁਤ ਔਖਾ ਹੋ ਜਾਂਦਾ ਹੈ, ਪ੍ਰਾਈਵੇਟ ਡਾਕਟਰ ਉਨ੍ਹਾਂ ਦੀ ਲੁੱਟ ਕਰਦੇ ਹਨ। ਅੱਜ ਸਾਡੇ ਹਲਕੇ ਵਿੱਚ 8 ਹਸਪਤਾਲਾਂ ਵਿਖੇ ਡਾਕਟਰ ਕੰਮ ਕਰ ਰਹੇ ਹਨ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਵੱਲੋਂ ਹਾਲੇ ਭਰਤੀ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਤਾਂ ਫਿਰ ਜਿਹੜੇ 17 ਪਸ਼ੂ ਹਸਪਤਾਲ ਹਨ, ਉਨ੍ਹਾਂ ਦੇ ਵਿੱਚ ਜਿਹੜੇ ਡਾਕਟਰ ਕੰਮ ਕਰ ਰਹੇ ਹਨ, ਉਨਾਂ ਵੱਲੋਂ 4 ਘੰਟੇ ਇੱਕ ਜਗ੍ਹਾ ਲਗਵਾ ਲਏ ਜਾਣ ਅਤੇ ਚਾਰ ਘੰਟੇ ਦੂਜੀ ਜਗ੍ਹਾ ਤੇ ਡਿਪਿਊਟ ਕਰਕੇ ਲਗਾ ਦਿੱਤੇ ਜਾਣ। ਕੀ ਇਹ ਇਸ ਕਿਸਮ ਦਾ ਕੋਈ ਪ੍ਰਬੰਧ ਕਰਨਗੇ ਤਾਂ ਜੋ ਲੋਕਾਂ ਦੀ ਇਸ ਤਕਲੀਫ ਦਾ ਕੋਈ ਹੱਲ ਕੀਤਾ ਜਾ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ, ਇਹ ਠੀਕ ਹੈ। ਜਿਹੜੇ ਡਾਕਟਰ ਕੰਮ ਕਰ ਰਹੇ ਹਨ, ਉਨ੍ਹਾਂ ਨੂੰ ਚਾਰ ਘੰਟੇ ਇੱਕ ਜਗ੍ਹਾ ਅਤੇ ਚਾਰ ਘੰਟੇ ਦੂਜੀ ਜਗ੍ਹਾ ਤੇ ਲਗਾ ਕੇ ਕੰਮ ਦਿੱਤਾ ਜਾਵੇਗਾ, ਇਹ ਗੱਲ ਮੰਨਣਯੋਗ ਹੈ। ਇਹ ਅਸੀਂ ਕਰਵਾਵਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਧੰਨਵਾਦ ਜੀ।

---

## ਰਾਜ ਵਿੱਚ ਜੈਵਿਕ ਖੇਤੀ

***371. ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਜੈਵਿਕ ਖੇਤੀ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਦੁਆਰਾ ਸ਼ੁਰੂ ਕੀਤੀਆਂ ਗਈਆਂ ਸਕੀਮਾਂ ਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ :** ਰਾਜ ਵਿੱਚ ਆਰਗੈਨਿਕ ਫਾਰਮਿੰਗ ਨੂੰ ਪ੍ਰਚਲਿਤ ਕਰਨ ਲਈ ਇੱਕ ਕੇਂਦਰੀ ਪ੍ਰਯੋਜਿਤ ਸਕੀਮ ਸਾਲ 2007-08 ਦੌਰਾਨ ਚਲਾਈ ਜਾ ਰਹੀ ਹੈ। ਇਸ ਸਕੀਮ ਅਧੀਨ 15.20 ਲੱਖ ਰੁਪਏ ਦਾ ਬਜਟ ਅਲਾਟ ਹੋਇਆ ਹੈ।

ਚਾਰ ਸਕੀਮਾਂ ਹਨ ਜਿਹੜੀਆਂ ਅਸੀਂ ਸ਼ੁਰੂ ਕੀਤੀਆਂ ਹਨ। ਪੰਜਾਬ ਦੇ ਕਿਸਾਨ ਨੂੰ ਜਿਸ ਦੀ ਕਿ ਅੱਜ ਬੜੀ ਲੋੜ ਹੈ, ਖੇਤੀ ਬਾਰੇ ਪੂਰੀ ਐਜੂਕੇਸ਼ਨਲ ਟ੍ਰੇਨਿੰਗ ਦਿੱਤੀ ਜਾ ਰਹੀ ਹੈ ਕਿਉਂਕਿ ਅੱਜ ਸਾਡੀ ਜ਼ਮੀਨ ਖਾਦਾਂ ਨਾਲ ਬਿਮਾਰ ਹੋ ਚੁੱਕੀ ਹੈ। ਅਸੀਂ ਉਨ੍ਹਾਂ ਨੂੰ ਸਿਖਲਾਈ ਕੈਂਪਾਂ ਵਿੱਚ ਦੱਸਾਂਗੇ ਕਿ ਜਿਹੜੀ ਹਰੀ ਖਾਦ ਹੈ ਜਾਂ ਗੋਹੇ ਦੀ ਖਾਦ ਹੈ ਅਤੇ ਹੋਰ ਇਸ ਤਰ੍ਹਾਂ ਦੀਆਂ ਖਾਦਾਂ ਹਨ, ਉਨ੍ਹਾਂ ਨੂੰ ਤਿਆਰ ਕਰਕੇ ਖੇਤਾਂ ਵਿੱਚ ਪਾਈਏ ਤਾਂ ਕਿ ਅੰਗਰੇਜ਼ੀ ਦਵਾਈਆਂ ਅਤੇ ਖਾਦਾਂ ਤੋਂ ਜ਼ਮੀਨ ਨੂੰ ਬਚਾਇਆ ਜਾ ਸਕੇ। 36 ਕੈਂਪਾਂ ਵਿੱਚ ਹਰੇਕ ਕੈਂਪ ਵਿੱਚ 13 ਹਜ਼ਾਰ ਰੁਪਿਆ ਕਿਸਾਨਾਂ ਨੂੰ ਟ੍ਰੇਨਿੰਗ ਦੇਣ ਲਈ ਅਸੀਂ ਖਰਚ ਕਰਾਂਗੇ। ਇਸ ਟ੍ਰੇਨਿੰਗ ਤੋਂ ਬਾਅਦ ਪੰਜਾਬ ਵਿੱਚ 38 ਪ੍ਰਦਰਸ਼ਨੀ ਪਲਾਂਟ ਲਗਾਵਾਂਗੇ। ਇਕ ਪ੍ਰਦਰਸ਼ਨੀ ਉਪਰ ਅਸੀਂ 10,000 ਰੁਪਿਆ ਖਰਚ ਕਰਾਂਗੇ। ਇਨ੍ਹਾਂ ਪ੍ਰਦਰਸ਼ਨੀਆਂ ਵਿੱਚ ਗੋਹਾ ਪਾਇਆ ਜਾਵੇਗਾ ਜਾਂ ਗਲੀਆਂ-ਸੜੀਆਂ ਖਾਦਾਂ ਪਾ ਕੇ ਤਿਆਰੀ ਕਰਵਾਈ ਜਾਵੇਗੀ ਅਤੇ ਉਨ੍ਹਾਂ ਦੇ ਰਿਜ਼ਲਟ ਦੇਖੇ ਜਾਣਗੇ ਤਾਂ ਕਿ ਵੱਡੇ ਪੱਧਰ ਤੇ ਪੰਜਾਬ ਵਿੱਚ ਇਸ ਤਰੀਕੇ ਨੂੰ ਸ਼ੁਰੂ ਕੀਤਾ ਜਾ ਸਕੇ। ਇਸੇ ਤਰ੍ਹਾਂ ਬਾਇਓ ਗੈਸ ਸੱਲਰੀ ਸਕੀਮ ਵਿੱਚ 17 ਪ੍ਰਦਰਸ਼ਨੀ ਪਲਾਂਟ ਅਸੀਂ ਸ਼ੁਰੂ ਕਰਾਂਗੇ। ਜਿਵੇਂ ਮਲ ਮੂਤਰ ਹੈ, ਜਾਂ ਗੋਹੇ ਦਾ ਜੋ ਪਾਣੀ ਨਿਕਲਦਾ ਹੈ, ਉਹ ਖੇਤਾਂ ਵਿੱਚ ਵਰਤਿਆ ਜਾਵੇਗਾ। ਇੱਕ ਇੱਕ ਪ੍ਰਦਰਸ਼ਨੀ ਵਿੱਚ 16 ਹਜ਼ਾਰ ਰੁਪਿਆ ਮਲ ਮੂਤਰ ਨਾਲ ਖੇਤੀ ਕਰਨ ਤੇ ਖਰਚ ਕੀਤਾ ਜਾਵੇਗਾ ਤਾਂ ਕਿ ਉਸ ਦੇ ਰਿਜ਼ਲਟ ਦੇਖੇ ਜਾਣ ਕਿ ਇਹ ਕਿੰਨਾ ਫਾਇਦੇਮੰਦ ਹੈ। ਮਾਡਲ ਆਰਗੈਨਿਕ ਫਾਰਮਿੰਗ ਅਸੀਂ ਪਟਿਆਲੇ ਵਿੱਚ ਸ਼ੁਰੂ ਕਰ ਰਹੇ ਹਾਂ। ਇਸ ਉਪਰ 4 ਲੱਖ ਰੁਪਿਆ ਖਰਚੇ ਜਾਣ ਦੀ ਸੰਭਾਵਨਾ ਹੈ। ਇਹ ਸਮੇਂ ਦੀ ਲੋੜ ਹੈ ਕਿਉਂਕਿ ਪੰਜਾਬ ਵਿੱਚ ਕਿਸਾਨ ਆਪਣੇ ਖੇਤਾਂ ਵਿੱਚ ਲਗਾਤਾਰ ਅੰਗਰੇਜ਼ੀ ਖਾਦਾਂ ਪਾਈ ਜਾਂਦੇ ਹਨ। ਕਈ ਵਾਰ ਤਿੰਨ ਤਿੰਨ ਬੋਰੀਆਂ ਪਾ ਦਿੰਦੇ ਅਤੇ ਜੇ ਫੇਰ ਵੀ ਰੰਗ ਹਰਾ ਨਾ ਹੋਵੇ ਤਾਂ ਚਾਰ ਬੋਰੀਆਂ ਵੀ ਪਾ ਦਿੰਦੇ ਹਨ। ਇਸ ਤਰ੍ਹਾਂ ਲਗਾਤਾਰ ਖਾਦਾਂ ਪਾ ਪਾ ਕੇ ਉਹ ਵਧੀਆ ਰਿਜ਼ਲਟ ਲੈਣਾ ਚਾਹੁੰਦੇ ਹਨ। ਇਸੇ ਲਈ ਕਿਸਾਨਾਂ ਨੂੰ ਇਸ ਸਬੰਧੀ ਟ੍ਰੇਨਿੰਗ ਦੇਣ ਲਈ ਅਸੀਂ ਇਨ੍ਹਾਂ ਚਾਰ ਸਕੀਮਾਂ ਰਾਹੀਂ ਪੂਰਾ ਜ਼ੋਰ ਲਾ ਦਿਆਂਗੇ।

**ਸਰਦਾਰ ਅਜੀਤ ਸਿੰਘ ਸ਼ਾਂਤ :** ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬੜੀ ਡਿਟੇਲ ਵਿੱਚ ਦੱਸਿਆ ਹੈ। ਅੱਜ ਵੀ ਯੂਨੀਵਰਸਿਟੀ ਵਿੱਚ ਕਿਸਾਨ ਮੇਲਾ ਮਨਾਇਆ ਜਾ ਰਿਹਾ ਹੈ। ਉੱਥੇ ਜਿਹੜਾ ਵਿਅਕਤੀ ਸਨਮਾਨਿਤ ਕੀਤਾ ਜਾ ਰਿਹਾ ਹੈ, ਉਹ ਉਹੀ ਵਿਅਕਤੀ ਹੈ ਜਿਸ ਨੇ 23 ਸਾਲ ਪਹਿਲਾਂ ਆਰਗੈਨਿਕ ਖੇਤੀ ਸ਼ੁਰੂ ਕੀਤੀ ਸੀ। ਉਹ ਗੈਜੂਏਟ ਵਿਅਕਤੀ ਹੈ ਅਤੇ ਉਸ ਦੀ ਕਾਮਯਾਬੀ ਇਸ ਗੱਲ ਦਾ ਸਿੰਬਲ ਹੈ ਕਿ ਆਰਗੈਨਿਕ ਖੇਤੀ ਅੱਜ ਪੰਜਾਬ ਦੀ ਮੁੱਖ ਲੋੜ ਹੈ। ਪੰਜਾਬ ਦੀ ਧਰਤੀ ਅੱਜ ਬੜੇ ਸੰਕਟ ਵਿੱਚ ਹੈ। ਇਸ ਵਾਸਤੇ ਮੈਂ ਮੰਤਰੀ ਸਾਹਿਬ ਅਤੇ ਮੌਜੂਦਾ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਆਰਗੈਨਿਕ ਖੇਤੀ ਸ਼ੁਰੂ ਕਰਨ ਵੱਲ ਕਦਮ ਪੁੱਟਿਆ ਹੈ।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਿਹੜਾ ਪੁੱਛਿਆ ਹੈ ?

**ਸਰਦਾਰ ਅਜੀਤ ਸਿੰਘ ਸ਼ਾਂਤ :** ਸਪੀਕਰ ਸਾਹਿਬ, ਮੈਂ ਆਰਗੈਨਿਕ ਖੇਤੀ ਦੀ ਸ਼ੁਰੂਆਤ ਕਰਨ ਸਬੰਧੀ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਠੀਕ ਹੈ, ਬੈਠ ਜਾਓ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪਲੀਮੈਂਟਰੀ, ਸਪੀਕਰ ਸਾਹਿਬ। ਮੰਤਰੀ ਜੀ ਨੇ ਜ਼ਿਕਰ ਕੀਤਾ ਹੈ ਕਿ ਸਾਲ 2007-08 ਵਿੱਚ ਸੈਂਟਰ ਗੌਰਮਿੰਟ ਨੇ ਤਜਵੀਜ਼ ਰੱਖੀ ਹੈ ਕਿ 15.20 ਲੱਖ ਰੁਪਿਆ ਇਸ ਸਕੀਮ ਲਈ ਵਰਤਿਆ ਜਾਵੇਗਾ। ਮੈਂ ਵਜ਼ੀਰ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਕਿੰਨੇ ਏਕੜ ਜ਼ਮੀਨ ਇਸ ਸਕੀਮ ਥੱਲੇ ਆਵੇਗੀ ਅਤੇ ਕਿੰਨੇ ਏਕੜ ਤੇ ਆਲਰੇਡੀ ਇਹ ਆਰਗੈਨਿਕ ਫਾਰਮਿੰਗ ਕੀਤੀ ਜਾ ਰਹੀ ਹੈ ? ਆਪਾਂ ਸਾਰੇ ਖੇਤੀਬਾੜੀ ਨਾਲ ਸਬੰਧ ਰੱਖਦੇ ਹਾਂ ਅਤੇ ਅੱਜ ਇਹ ਬੜੀ ਚਿੰਤਾ ਦਾ ਵਿਸ਼ਾ ਹੈ। ਇੱਕ ਡਾਈਵਰਸੀਫਿਕੇਸ਼ਨ ਦਾ ਪ੍ਰੋਗਰਾਮ ਵੀ ਸ਼ੁਰੂ ਕੀਤਾ ਗਿਆ ਸੀ। ਇਹ ਵੱਖਰੀ ਗੱਲ ਹੈ ਕਿ ਉਹ ਕਾਮਯਾਬ ਨਹੀਂ ਹੋਇਆ। ਮੈਂ ਇਨ੍ਹਾਂ ਨੂੰ ਗੁਜ਼ਾਰਿਸ਼ ਕਰਾਂਗਾ, ਇਹ ਦੱਸਣ ਕਿ ਕਿੰਨੇ ਹੈਕਟੇਅਰ ਜ਼ਮੀਨ ਆਉਣ ਵਾਲੇ ਸਮੇਂ ਵਿੱਚ ਇਸ ਸਕੀਮ ਥੱਲੇ ਲਿਆਂਦੀ ਜਾਵੇਗੀ ?

**ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 38 ਪ੍ਰਦਰਸ਼ਨੀਆਂ ਅਸੀਂ ਸ਼ੁਰੂ ਕਰ ਰਹੇ ਹਾਂ। ਇਹ 1-2 ਏਕੜ ਦੀਆਂ ਹੋਣਗੀਆਂ ਜਿਸ ਉਤੇ 10 ਹਜ਼ਾਰ ਰੁਪਿਆ ਪ੍ਰਤੀ ਪ੍ਰਦਰਸ਼ਨੀ ਪਲਾਟ ਖ਼ਰਚ ਕੀਤਾ ਜਾਵੇਗਾ। ਇਸੇ ਤਰ੍ਹਾਂ 17 ਦੂਜੀਆਂ ਕਰ ਰਹੇ ਹਾਂ। ਇਹ ਵੀ 1-2 ਏਕੜ ਦੀਆਂ ਹੋਣਗੀਆਂ ਅਤੇ ਇਨ੍ਹਾਂ ਉੱਤੇ 16 ਹਜ਼ਾਰ ਰੁਪਿਆ ਪ੍ਰਤੀ ਪ੍ਰਦਰਸ਼ਨੀ ਪਲਾਟ ਖ਼ਰਚ ਕਰ ਰਹੇ ਹਾਂ। ਇਹ ਪਹਿਲੇ ਸਾਲ ਵਿੱਚ ਹੀ ਸ਼ੁਰੂ ਕਰ ਰਹੇ ਹਾਂ।

**ਮਾਨਯੋਗ ਸਪੀਕਰ :** ਤੁਸੀਂ ਉਨ੍ਹਾਂ ਦਾ ਸਵਾਲ ਸੁਣਿਆ ਨਹੀਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇਹੀ ਦੱਸਿਆ ਹੈ ਕਿ 38 ਪ੍ਰਦਰਸ਼ਨੀਆਂ ਅਸੀਂ ਕਰ ਰਹੇ ਹਾਂ ਜਿਸ ਵਿੱਚ ਇੱਕ ਤੋਂ ਦੋ ਏਕੜ ਦਾ ਏਰੀਆ ਪ੍ਰਤੀ ਪ੍ਰਦਰਸ਼ਨੀ ਇਨਵਾਲਵਡ ਹੋਵੇਗਾ। ਇਹ ਇੱਕ ਨਾਲ ਜ਼ਰਬ ਕਰ ਲੈਣ ਤਾਂ ਇਹ 38 ਏਕੜ ਬਣ ਜਾਵੇਗਾ ਅਤੇ ਦੋ ਦੇ ਨਾਲ ਜ਼ਰਬ ਕਰ ਲੈਣ ਤਾਂ ਇਹ 76 ਏਕੜ ਬਣ ਜਾਵੇਗਾ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਸ਼ਾਇਦ ਇਸ ਦੇ ਨਾਲ ਤਾਂ ਕੁਲ 40-50 ਏਕੜ ਹੀ ਬਣਦੇ ਹਨ। ਮੇਰਾ ਖਿਆਲ ਹੈ ਕਿ ਇਨ੍ਹਾਂ ਦੀ ਸਮਝ ਵਿੱਚ ਮੇਰਾ ਸਵਾਲ ਨਹੀਂ ਆਇਆ। ਮੈਂ ਤਾਂ ਗੁਜ਼ਾਰਿਸ਼ ਕੀਤੀ ਸੀ ਕਿ ਇਨ੍ਹਾਂ ਨੇ ਟੋਟਲ ਕਿੰਨਾ ਕੁ ਰਕਬਾ ਇਸ ਸਕੀਮ ਦੇ ਨੀਚੇ ਲਿਆਉਣਾ ਹੈ। ਇਨ੍ਹਾਂ ਨੇ 15.20 ਲੱਖ ਰੁਪਏ ਦਾ ਖਰਚਾ ਆਪ ਸਦਨ ਦੇ ਵਿੱਚ ਕਿਹਾ ਹੈ।

ਮਾਨਯੋਗ ਸਪੀਕਰ : ਇਨ੍ਹਾਂ ਦਾ ਸਵਾਲ ਹੈ ਕਿ ਤੁਸੀਂ ਕਿੰਨਾ ਏਰੀਆ ਇਸ ਸਕੀਮ ਦੇ ਥੱਲੇ ਕਵਰ ਕਰੋਗੇ ? ਕੀ ਤੁਹਾਡੇ ਕੋਲ ਕੋਈ ਐਸਟੀਮੇਟ ਹੈ ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੇਰੀ ਗੱਲ ਕਿਸੇ ਦੇ ਸਮਝ ਵਿੱਚ ਨਹੀਂ ਆ ਰਹੀ। ਅਸੀਂ 15.20 ਲੱਖ ਰੁਪਿਆ ਇਸ ਸਕੀਮ ਤਹਿਤ ਖਰਚ ਕਰ ਰਹੇ ਹਾਂ ਅਤੇ ਇਸ ਦੇ ਵਾਸਤੇ 36 ਟਰੇਨਿੰਗ ਕੈਂਪ ਲਗਾ ਰਹੇ ਹਾਂ। ਇਕ ਟਰੇਨਿੰਗ ਕੈਂਪ ਤੇ 13,000 ਰੁਪਿਆ ਖਰਚ ਕਰ ਰਹੇ ਹਾਂ। ਫਿਰ ਇਕ ਏਕੜ ਤੋਂ ਦੋ ਏਕੜ ਦੇ ਪ੍ਰਦਰਸ਼ਨੀ ਪਲਾਂਟ ਤੇ 10,000 ਰੁਪਿਆ ਇਕ ਪਲਾਂਟ ਤੇ ਖਰਚ ਕਰ ਰਹੇ ਹਾਂ। ਰੁਪਿਆ 15 ਲੱਖ ਹੈ। ਅਸੀਂ ਤਜਰਬੇ ਦੇ ਤੌਰ ਤੇ ਇਸ ਸਕੀਮ ਨੂੰ ਸ਼ੁਰੂ ਕਰਨ ਲੱਗੇ ਹਾਂ। ਇਹ ਵੇਖਣ ਲੱਗੇ ਹਾਂ ਕਿ ਅਸੀਂ ਇਸ ਵਿੱਚ ਕਿੰਨੇ ਕੁ ਕਾਮਯਾਬ ਹੁੰਦੇ ਹਾਂ। ਅਸੀਂ ਕਿਸਾਨਾਂ ਨੂੰ ਟਰੇਂਡ ਕਰ ਰਹੇ ਹਾਂ ਤਾਂ ਕਿ ਪਿੰਡਾਂ ਦੇ ਵਿੱਚ ਰੂੜੀਆਂ ਜੋ ਹੁੰਦੀਆਂ ਹਨ, ਉਨ੍ਹਾਂ ਨੂੰ ਇਸ ਕੰਮ ਵਿੱਚ ਵਰਤਿਆ ਜਾਵੇ। ਛੋਟਾ ਜਿਹਾ ਸਵਾਲ ਹੈ ਅਤੇ ਛੋਟਾ ਜਿਹਾ ਜਵਾਬ ਹੈ।

ਮਾਨਯੋਗ ਸਪੀਕਰ : ਇਹ ਤਾਂ ਇਸ ਤੇ ਐਕਸਪੈਰੀਮੈਂਟ ਕਰ ਰਹੇ ਹਨ। ਰਿਜ਼ਲਟ ਤਾਂ ਬਾਅਦ ਦੇ ਵਿੱਚ ਆਵੇਗਾ।

---

## ਮਾਰਕਿਟ ਕਮੇਟੀ ਅਮਰਗੜ੍ਹ ਦੀ ਤੋਲੇਵਾਲ ਮੰਡੀ ਨੂੰ ਪੱਕਾ ਕਰਨਾ

*421. ਸਰਦਾਰ ਇਕਬਾਲ ਸਿੰਘ ਝੂੰਦਾਂ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਮਰਗੜ੍ਹ ਮਾਰਕਿਟ ਕਮੇਟੀ ਅਧੀਨ ਪੈਂਦੀ ਤੋਲੇਵਾਲ ਮੰਡੀ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

ਸਰਦਾਰ ਸੁੱਚਾ ਸਿੰਘ ਲੰਗਾਹ : ਜੀ ਹਾਂ, ਪ੍ਰਚੇਜ਼ ਸੈਂਟਰ ਤੋਲੇਵਾਲ ਨੂੰ ਵਿੱਤੀ ਸਾਲ 2008-09 ਦੌਰਾਨ ਪੱਕਾ ਕਰਨ ਦਾ ਵਿਚਾਰ ਹੈ।

ਮਾਨਯੋਗ ਸਪੀਕਰ : ਹਾਂ ਜੀ, ਝੂੰਦਾਂ ਜੀ।

ਸਰਦਾਰ ਇਕਬਾਲ ਸਿੰਘ ਝੂੰਦਾਂ : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜੀ। ਮੇਰੀ ਬੇਨਤੀ ਹੈ ਕਿ ਜੇ ਇਹ ਕੰਮ ਕਣਕ ਦੇ ਸੀਜ਼ਨ ਤੋਂ ਪਹਿਲਾਂ ਸ਼ੁਰੂ ਕਰ ਦੇਣ ਤਾਂ ਹੋਰ ਵੀ ਧੰਨਵਾਦੀ ਹੋਵਾਂਗਾ ਜੀ। ਬਹੁਤ ਬਹੁਤ ਮੇਹਰਬਾਨੀ।

ਮਾਨਯੋਗ ਸਪੀਕਰ : ਅਗਲਾ ਸਵਾਲ।

---

## ਰੇਲਵੇ ਓਵਰਬ੍ਰਿਜਾਂ ਦੀ ਉਸਾਰੀ

***515. ਕੈਪਟਨ ਬਲਬੀਰ ਸਿੰਘ ਬਾਠ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਟਾਂਡਾ-ਬਟਾਲਾ ਅਤੇ ਰਈਆ-ਬਟਾਲਾ ਸੜਕਾਂ ਤੇ ਰੇਲਵੇ ਓਵਰ/ਅੰਡਰ ਬ੍ਰਿਜਾਂ ਦੀ ਉਸਾਰੀ ਕਰਨ ਲਈ ਸ਼ੁਰੂ ਕੀਤੇ ਗਏ ਪ੍ਰਾਜੈਕਟਾਂ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਰੇਲਵੇ ਓਵਰ ਬਰਿਜ ਦੀਆਂ ਪਹੁੰਚ ਸੜਕਾਂ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਵੱਲੋਂ ਬਣਾਈਆਂ ਜਾਂਦੀਆਂ ਹਨ ਅਤੇ ਰੇਲਵੇ ਟਰੈਕ ਤੇ ਪੁਲ ਰੇਲਵੇ ਵਿਭਾਗ ਵੱਲੋਂ ਬਣਾਇਆ ਜਾਂਦਾ ਹੈ। ਇਨ੍ਹਾਂ ਤਿੰਨ ਆਰ.ਓ.ਬੀ. ਦਾ ਸਟੇਟਸ ਹੇਠ ਲਿਖੇ ਅਨੁਸਾਰ ਹੈ :—

**ਆਰ.ਓ.ਬੀ., ਟਾਂਡਾ :**

ਟਾਂਡਾ ਵਿਖੇ ਲੋਕ ਨਿਰਮਾਣ ਵਿਭਾਗ ਭ ਤੇ ਮ ਸ਼ਾਖਾ ਵੱਲੋਂ ਦੋ ਆਖਰੀ ਸਪੈਨਾਂ ਤੋਂ ਇਲਾਵਾ ਜੋ ਕਿ ਰੇਲਵੇ ਪੋਰਸ਼ਨ ਦੇ ਨਾਲ ਉਸਾਰੇ ਜਾਣੇ ਹਨ, ਪਹੁੰਚ ਸੜਕਾਂ ਦੀ ਉਸਾਰੀ ਕਰ ਦਿੱਤੀ ਗਈ ਹੈ। ਰੇਲਵੇ ਵਿਭਾਗ ਵੱਲੋਂ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ਅਤੇ 6 ਮਹੀਨੇ ਦੇ ਅੰਦਰ ਖਤਮ ਕਰ ਦਿੱਤਾ ਜਾਵੇਗਾ।

**ਆਰ.ਓ.ਬੀ., ਬਟਾਲਾ :**

ਲੋਕ ਨਿਰਮਾਣ ਵਿਭਾਗ ਵੱਲੋਂ ਪਹੁੰਚ ਸੜਕਾਂ ਦਾ ਕੰਮ 30 ਜੂਨ, 2008 ਤੱਕ ਖਤਮ ਕਰ ਦਿੱਤਾ ਜਾਵੇਗਾ। ਰੇਲਵੇ ਵਿਭਾਗ ਵੱਲੋਂ ਪੁੱਲ ਦੇ ਹਿੱਸੇ ਦੀ ਉਸਾਰੀ ਦਾ ਕੰਮ 26 ਫਰਵਰੀ, 2008 ਨੂੰ ਹੁਣ ਅਲਾਟ ਕਰ ਦਿੱਤਾ ਹੈ ਅਤੇ ਉਹਨਾਂ ਵੱਲੋਂ ਇਸ ਨੂੰ ਅਗਲੇ 6 ਮਹੀਨਿਆਂ ਵਿੱਚ ਖਤਮ ਕਰ ਲਏ ਜਾਣ ਦੀ ਸੰਭਾਵਨਾ ਹੈ।

**ਆਰ.ਓ.ਬੀ., ਰੱਈਆ :**

ਰੱਈਆ ਵਿਖੇ ਲੋਕ ਨਿਰਮਾਣ ਵਿਭਾਗ ਭ ਤੇ ਮ ਸ਼ਾਖਾ ਵੱਲੋਂ ਦੋ ਆਖਰੀ ਸਪੈਨਾਂ ਤੋਂ ਇਲਾਵਾ ਜੋ ਕਿ ਰੇਲਵੇ ਪੋਰਸ਼ਨ ਦੇ ਨਾਲ ਉਸਾਰੇ ਜਾਣੇ ਹਨ, ਪਹੁੰਚ ਸੜਕਾਂ ਦੀ ਉਸਾਰੀ ਕਰ ਦਿੱਤੀ ਗਈ ਹੈ। ਰੇਲਵੇ ਵਿਭਾਗ ਵੱਲੋਂ ਪੁੱਲ ਦੇ ਹਿੱਸੇ ਦੀ ਉਸਾਰੀ ਦਾ ਕੰਮ 26 ਫਰਵਰੀ, 2008 ਨੂੰ ਹੁਣ ਅਲਾਟ ਕਰ ਦਿੱਤਾ ਹੈ ਅਤੇ ਇਹ ਕੰਮ ਅਗਲੇ 6 ਮਹੀਨਿਆਂ ਵਿੱਚ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

**ਕੈਪਟਨ ਬਲਬੀਰ ਸਿੰਘ ਬਾਠ :** ਮਾਨਯੋਗ ਸਪੀਕਰ ਸਾਹਿਬ, ਇਹ ਤਿੰਨੇ ਹੀ ਮੁੱਦੇ ਬਹੁਤ ਹੀ ਅਹਿਮ ਹਨ ਜੀ। ਬੜੇ ਇੰਪੋਰਟੈਂਟ ਹਨ। ਸਾਰਾ ਕੰਮ ਵੀ ਠੀਕ ਚਲ ਰਿਹਾ ਹੈ। ਮੈਂ ਸਿਰਫ ਮੰਤਰੀ ਸਾਹਿਬ ਤੋਂ ਇਹ ਚਾਹੁੰਦਾ ਹਾਂ ਕਿ ਇਹ ਸਮੇਂ ਸਿਰ ਪੂਰੇ ਹੋ ਜਾਣ ਦਾ ਭਰੋਸਾ ਦੇ ਦੇਣ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਚਮਕੌਰ ਸਾਹਿਬ ਵਿੱਚ ਤਕਨੀਕੀ ਸਿਖਿਆ ਸੰਸਥਾ

***433. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਚਮਕੌਰ ਸਾਹਿਬ ਸਬ-ਡਵੀਜ਼ਨ ਵਿੱਚ ਕੋਈ ਤਕਨੀਕੀ ਸਿੱਖਿਆ ਸੰਸਥਾ ਨਹੀਂ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਦੀ ਅਜਿਹੀ ਸੰਸਥਾ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਸ਼੍ਰੀ ਸਵਰਨਾ ਰਾਮ** : ਚਮਕੌਰ ਸਾਹਿਬ ਸਬ-ਡਵੀਜ਼ਨ ਵਿੱਚ ਅਮਰ ਸ਼ਹੀਦ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਮੈਮੋਰੀਅਲ ਕਾਲਜ ਆਫ ਫਾਰਮੇਸੀ ਬੇਲਾ (ਰੋਪੜ) ਚੱਲ ਰਿਹਾ ਹੈ। ਚਮਕੌਰ ਸਾਹਿਬ ਸਬ-ਡਵੀਜ਼ਨ ਵਿੱਚ ਤਕਨੀਕੀ ਸਿੱਖਿਆ ਸੰਸਥਾ ਖੋਲ੍ਹਣ ਦੀ ਕੋਈ ਤਜ਼ਵੀਜ਼ ਅਜੇ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਮੌਜੂਦਾ ਸਮੇਂ ਦੌਰਾਨ ਨਵੀਆਂ ਤਕਨੀਕੀ ਸਿੱਖਿਆ ਸੰਸਥਾਵਾਂ ਕੇਵਲ ਪ੍ਰਾਈਵੇਟ ਖੇਤਰ ਵਿੱਚ ਹੀ ਖੋਲ੍ਹਣ ਦੀ ਆਗਿਆ ਦਿੱਤੀ ਜਾਂਦੀ ਹੈ। ਚਮਕੌਰ ਸਾਹਿਬ ਸਬ-ਡਵੀਜ਼ਨ ਜ਼ਿਲ੍ਹਾ ਰੋਪੜ ਵਿੱਚ ਤਕਨੀਕੀ ਸਿੱਖਿਆ ਸੰਸਥਾ ਖੋਲ੍ਹਣ ਲਈ ਇਸ ਵਿਭਾਗ ਪਾਸ ਕਿਸੇ ਵੀ ਪ੍ਰਾਈਵੇਟ ਪਾਰਟੀ ਦੀ ਪ੍ਰਤੀਬੇਨਤੀ ਪ੍ਰਾਪਤ ਨਹੀਂ ਹੋਈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਵਾਬ ਵਿੱਚ ਫਾਰਮੇਸੀ ਕਾਲਜ ਦਾ ਜ਼ਿਕਰ ਕੀਤਾ ਹੈ। ਮੇਰੇ ਕੁਐਸਚਨ ਦਾ ਭਾਵ ਜੋ ਕਿ ਅਫਸਰ ਸਾਹਿਬਾਨ ਵੀ ਸਮਝਦੇ ਹੋਣਗੇ, ਇੰਜੀਨੀਅਰਿੰਗ ਕਾਲਜਾਂ ਵੱਲ ਸੀ ਲੇਕਿਨ ਇਨ੍ਹਾਂ ਨੇ ਫਾਰਮੇਸੀ ਕਾਲਜ ਵਿੱਚ ਉਸ ਨੂੰ ਉਲਝਾ ਦਿੱਤਾ ਹੈ। ਮੈਂ ਦੂਸਰੀ ਬੇਨਤੀ ਇਹ ਵੀ ਕਰਨਾ ਚਾਹੁੰਦਾ ਕਿ ਫਾਰਮੇਸੀ ਕਾਲਜ ਜਿਹੜਾ ਕਿ ਇੱਕੋ ਇੱਕ ਕਾਲਜ ਹੈ ਚਮਕੌਰ ਸਾਹਿਬ ਦੇ ਵਿੱਚ 2 ਲੱਖ ਦੀ ਆਬਾਦੀ ਦੇ ਵਿੱਚ, ਉਹ ਵੀ ਪ੍ਰਾਈਵੇਟ ਤੌਰ ਤੇ ਹੀ ਚਲਾਇਆ ਜਾ ਰਿਹਾ ਹੈ ਅਤੇ ਸਰਕਾਰ ਦਾ ਉਸ ਨਾਲ ਕੋਈ ਸਬੰਧ ਨਹੀਂ ਹੈ। ਅਗਲੀ ਮੇਰੀ ਬੇਨਤੀ ਇਹ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰ ਵੱਲੋਂ ਆਪਣੇ ਤੌਰ ਤੇ ਕੋਈ ਤਕਨੀਕੀ ਸਿੱਖਿਆ ਸੰਸਥਾ ਖੋਲ੍ਹਣ ਦਾ ਪ੍ਰਬੰਧ ਨਹੀਂ ਹੈ ਅਤੇ ਪ੍ਰਾਈਵੇਟ ਸੰਸਥਾਵਾਂ ਨੂੰ ਹੀ ਜਿਹੜੇ ਕਾਲਜ ਹਨ, ਉਹ ਖੋਲ੍ਹਣ ਵਾਸਤੇ ਦਿੱਤੇ ਜਾ ਰਹੇ ਹਨ। ਮੈਂ ਬੇਨਤੀ ਇਹ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਸਿੱਖਿਆ ਦਾ ਕੰਮ ਹੈ, ਇਹ ਬੜਾ ਜ਼ਬਰਦਸਤ ਬਿਜ਼ਨਸ ਬਣ ਕੇ ਰਹਿ ਗਿਆ ਹੈ। ਪਹਿਲਾਂ ਇਹ ਬਿਜ਼ਨਸ ਨਹੀਂ ਸੀ। ਪਹਿਲਾਂ ਇਹ ਸਿੱਖਿਆ ਦਾ ਕੰਮ ਸਮਾਜ ਸੁਧਾਰ ਦੇ ਤੌਰ ਤੇ ਲਿਆ ਜਾਂਦਾ ਸੀ...

**ਮਾਨਯੋਗ ਸਪੀਕਰ** : ਸਵਾਲ ਕੀ ਕਰਦੇ ਹੋ ਤੁਸੀਂ ?

**ਸਰਦਾਰ ਚਰਨਜੀਤ ਸਿੰਘ ਚੰਨੀ** : ਮੇਰੀ ਬੇਨਤੀ ਇਹ ਹੈ ਕਿ ਜਿਹੜੇ ਇੰਜੀਨੀਅਰਿੰਗ ਕਾਲਜਾਂ ਵਾਲੇ ਹਨ, ਉਹ ਐਡਮਿਸ਼ਨ ਲਈ ਗਰੀਬ ਬੱਚਿਆਂ ਤੋਂ ਬਹੁਤ ਜ਼ਿਆਦਾ ਫੀਸ ਮੰਗਦੇ ਹਨ ਜਿਹੜੀ ਕਿ ਗਰੀਬ ਬੱਚਾ ਦੇ ਨਹੀਂ ਸਕਦਾ। ਕੀ ਸਰਕਾਰ ਆਉਣ ਵਾਲੇ ਸਮੇਂ ਦੇ ਵਿੱਚ ਆਪਣੇ ਤੌਰ ਤੇ ਤਕਨੀਕੀ ਸਿੱਖਿਆ ਦੇ ਕਾਲਜ ਖੋਲ੍ਹਣ ਦਾ ਵਿਚਾਰ ਕਰ ਰਹੀ ਹੈ ? ਜੇਕਰ ਕਰ ਰਹੀ ਹੈ ਤਾਂ ਚਮਕੌਰ ਸਾਹਿਬ ਵਿੱਚ, ਜਿਹੜੀ ਕਿ ਸ਼ਹੀਦਾਂ ਦੀ ਧਰਤੀ ਹੈ, ਕੀ ਉੱਥੇ ਵੀ ਵਿਚਾਰ ਕੀਤਾ ਜਾਵੇਗਾ ? ਜਿਹੜੇ ਇੰਜੀਨੀਅਰਿੰਗ ਕਾਲਜ ਹੁਣ ਚੱਲ ਰਹੇ ਹਨ, ਉਨ੍ਹਾਂ ਵਿੱਚ ਮੈਨੇਜਮੈਂਟ ਕੋਟਾ ਬਹੁਤ ਜ਼ਿਆਦਾ ਹੈ ਅਤੇ ਗਰੀਬ ਲੋਕਾਂ

ਵਾਸਤੇ ਕਿਸੇ ਤਰ੍ਹਾਂ ਦੀ ਰਿਜ਼ਰਵੇਸ਼ਨ ਨਹੀਂ ਹੈ। ਕੀ ਸਰਕਾਰ ਕੋਈ ਅਜਿਹਾ ਕਾਨੂੰਨ ਲਿਆਵੇਗੀ ਕਿ ਜਿਹੜਾ ਇਨ੍ਹਾਂ ਦਾ ਮੈਨੇਜਮੈਂਟ ਕੋਟਾ ਹੈ, ਉਸ ਵਿੱਚ ਵੀ ਗਰੀਬ ਲੋਕਾਂ ਲਈ ਰਿਜ਼ਰਵੇਸ਼ਨ ਹੋ ਜਾਵੇ ਅਤੇ ਉਹ ਲੋਕਾਂ ਤੋਂ ਅਣਅਧਿਕਾਰਤ ਫੀਸ ਲੈ ਕੇ ਐਡਮਿਸ਼ਨਾਂ ਨਾ ਦੇਣ ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੇ ਜਿਹੜਾ ਸਵਾਲ ਕੀਤਾ ਸੀ, ਉਹ ਬਹੁ-ਤਕਨੀਕੀ ਕਾਲਜ ਦੇ ਬਾਰੇ ਸੀ। ਇਹ ਉੱਥੇ ਖੋਲ੍ਹਿਆ ਨਹੀਂ ਜਾ ਸਕਦਾ ਕਿਉਂਕਿ ਇਸ ਵੇਲੇ ਤੱਕ ਸਰਕਾਰ ਕੋਲ ਇਸ ਬਾਰੇ ਕੋਈ ਪਾਲਿਸੀ ਨਹੀਂ ਹੈ ਅਤੇ ਜਿਹੜਾ ਵੀ ਕੋਈ ਉੱਥੇ ਬਹੁ-ਤਕਨੀਕੀ ਕਾਲਜ ਖੁਲ੍ਹਣਾ ਹੈ, ਉਹ ਹੁਣ ਪ੍ਰਾਈਵੇਟ ਸੈਕਟਰ ਦੇ ਅੰਦਰ ਹੀ ਖੁਲ੍ਹਣਾ ਹੈ ਅਤੇ ਅਜੇ ਤੱਕ ਕੋਈ ਵੀ ਪ੍ਰਾਈਵੇਟ ਸੰਸਥਾ ਸਾਡੇ ਕੋਲ ਉੱਥੇ ਕਾਲਜ ਖੋਲ੍ਹਣ ਦੀ ਆਗਿਆ ਲੈਣ ਵਾਸਤੇ ਅੱਗੇ ਨਹੀਂ ਆਈ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਭੱਦਲ ਇੰਜੀਨੀਅਰਿੰਗ ਕਾਲਜ ਹੈ ਅਤੇ ਇਸੇ ਪ੍ਰਕਾਰ ਸਰਕਾਰੀ ਬਹੁ-ਤਕਨੀਕੀ ਕਾਲਜ (ਲੜਕੀਆਂ) ਰੋਪੜ ਵੀ ਹੈ, ਸਰਕਾਰੀ ਆਈ.ਟੀ.ਆਈ. ਰੋਪੜ ਹੈ, ਸਰਕਾਰੀ ਆਈ.ਟੀ.ਆਈ. (ਲੜਕੀਆਂ) ਮੋਰਿੰਡਾ ਹੈ ਅਤੇ ਆਰਟ ਐਂਡ ਕਰਾਫਟ ਕਾਲਜ, ਹੁਸੈਨਪੁਰਾ ਹੈ। ਇਸ ਪ੍ਰਕਾਰ ਉੱਥੇ ਕਾਲਜਾਂ ਦੀ ਕੋਈ ਕਮੀ ਨਹੀਂ ਹੈ ਪਰ ਜੇ ਇਹ ਕਹਿੰਦੇ ਹਨ ਕਿ ਸਰਕਾਰੀ ਖੇਤਰ ਵਿੱਚ ਖੁਲ੍ਹਣਾ ਚਾਹੀਦਾ ਹੈ ਜਾਂ ਫਿਰ ਪ੍ਰਾਈਵੇਟ ਸੈਕਟਰ ਵਿੱਚ ਖੁੱਲ੍ਹੇ ਕਾਲਜਾਂ ਵਿੱਚ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ ਤਾਂ ਮੈਂ ਇਸ ਗੱਲ ਤੇ ਵਿਚਾਰ ਕਰਨ ਨੂੰ ਤਿਆਰ ਹਾਂ ਕਿ ਉਨ੍ਹਾਂ ਸੰਸਥਾਵਾਂ ਜਿਨ੍ਹਾਂ ਨੂੰ ਅਸੀਂ ਆਗਿਆ ਦਿੱਤੀ ਹੈ, ਉਨ੍ਹਾਂ ਵਿੱਚ ਰਿਜ਼ਰਵੇਸ਼ਨ ਦੇ ਪੁਆਇੰਟ ਤੇ ਵਿਚਾਰ ਕਰਾਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨਯੋਗ ਮੈਂਬਰ ਸਾਹਿਬ ਨੇ ਬਿਲਕੁਲ ਜਾਇਜ਼ ਕਿਹਾ ਹੈ ਕਿ ਜਿਹੜੇ ਪ੍ਰਾਈਵੇਟ ਕਾਲਜ ਹਨ, ਇਹ ਸਭ ਦੁਕਾਨਦਾਰੀਆਂ ਬਣ ਚੁੱਕੇ ਹਨ। ਨਰਸਿੰਗ ਵਾਸਤੇ 60 ਹਜ਼ਾਰ....

**ਮਾਨਯੋਗ ਸਪੀਕਰ :** ਜਵਾਬ ਤਾਂ ਆ ਗਿਆ ਹੈ....ਹੋਰ ਕੀ ਗੱਲ ਕਰਨੀ ਹੈ ?

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਅਹਿਮ ਮੁੱਦਾ ਹੈ, ਗਰੀਬ ਬੱਚਿਆਂ ਦਾ ਮੁੱਦਾ ਹੈ, ਸੁਣ ਲਓ ਜ਼ਰਾ ਪਲੀਜ਼। ਉਨ੍ਹਾਂ ਤੋਂ 60,000 ਰੁਪਏ ਫੀਸ ਲਈ ਜਾਂਦੀ ਹੈ ਅਤੇ ਰਸੀਦ ਸਿਰਫ 17,000 ਰੁਪਏ ਦੀ ਦਿੰਦੇ ਹਨ। ਬਾਕੀ ਪੈਸਿਆਂ ਦਾ (ਵਿਘਨ)....ਸਰਕਾਰ ਐਸ਼ੋਰੈਂਸ ਦਿਵਾਏ ਕੀ ਫੀਸਾਂ ਦਾ...

**ਮਾਨਯੋਗ ਸਪੀਕਰ :** ਅਗਲਾ ਸਵਾਲ, ਖਹਿਰਾ ਜੀ।

---

## ਘੱਗਰ ਦੇ ਪਾਣੀ ਲਈ ਦਾਅਵਾ ਕਰਨਾ

*488. **ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਰਿਆਣਾ ਸਰਕਾਰ ਦੁਆਰਾ ਕੌਸ਼ੱਲਿਆ ਵਿਖੇ ਘੱਗਰ ਦਰਿਆ ਤੇ ਬਣਾਏ ਜਾਣ ਵਾਲੇ ਤਜਵੀਜ਼ਤ ਡੈਮ ਵਿੱਚ ਕਿਸੇ ਹਿੱਸੇਦਾਰੀ ਦਾ ਦਾਅਵਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ। ਫਿਰ ਵੀ ਪੰਜਾਬ ਦੁਆਰਾ ਪੀਣ ਵਾਲੇ ਪਾਣੀ ਦੀ ਸਪਲਾਈ ਵਾਸਤੇ ਉਸਾਰੇ ਜਾ ਰਹੇ ਡੈਮ ਦੇ ਖਿਲਾਫ ਇਤਰਾਜ਼ ਕੀਤਾ ਗਿਆ ਸੀ ਤਾਂ ਕਿ ਬਨੂੜ ਕੈਨਾਲ ਅਤੇ ਇਸ ਤੋਂ ਇਲਾਵਾ ਬਨੂੜ ਕੈਨਾਲ ਦੇ ਹੇਠਲੇ ਪਾਸੇ ਘੱਗਰ ਦੇ ਪਾਣੀ ਦੀ ਪੰਪ ਲਗਾ ਕੇ ਖੇਤੀਕਾਰਾਂ ਦੁਆਰਾ ਜੋ ਵਰਤੋਂ ਕੀਤੀ ਜਾਂਦੀ ਹੈ, ਉਸ ਉੱਪਰ ਮਾੜਾ ਪ੍ਰਭਾਵ ਨਾ ਪਵੇ। ਘੱਗਰ ਸਟੈਂਡਿੰਗ ਕਮੇਟੀ ਨੇ ਇਹ ਫੈਸਲਾ ਦਿੱਤਾ ਹੈ ਕਿ ਹਰਿਆਣਾ ਵੱਲੋਂ ਬਾਕੀ ਦੇ ਦੋ ਡੈਮਾਂ ਬਾਰੇ ਤਜਵੀਜ਼ ਤਾਂ ਹੀ ਵਿਚਾਰੀ ਜਾਵੇਗੀ ਜਦੋਂ ਬੇਸਿਨ ਰਾਜ ਆਪਸ ਵਿੱਚ ਘੱਗਰ ਦੇ ਪਾਣੀ ਦੀ ਵੰਡ ਬਾਰੇ ਇਕਰਾਰਨਾਮਾ ਕਰ ਲੈਣਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਟੈਂਡਿੰਗ ਕਮੇਟੀ ਘੱਗਰ ਬਾਰੇ ਹੋਰ ਗਿਆਨ ਦਿੱਤਾ ਜਾਵੇ।

**ਮੰਤਰੀ** : ਇਹ ਘੱਗਰ ਸਟੈਂਡਿੰਗ ਕਮੇਟੀ ਸੀ.ਡਬਲਿਊ.ਸੀ. ਦੇ ਅੰਡਰ ਬਣਾਈ ਗਈ ਸੀ ਜਿਸ ਵਿੱਚ ਪੰਜਾਬ, ਹਰਿਆਣਾ ਅਤੇ ਰਾਜਸਥਾਨ ਸ਼ਾਮਲ ਹਨ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਿਹੜੇ ਫੈਕਟਸ ਦਿੱਤੇ ਹਨ, ਉਸ ਦੇ ਸਬੰਧ ਵਿੱਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਮੋਹਾਲੀ ਦਾ ਏਅਰ ਪੋਰਟ ਬਣਾਇਆ ਗਿਆ ਹੈ, ਇਸ ਵਿਚ ਅਸੀਂ ਹਰਿਆਣੇ ਨੂੰ ਵੀ ਸ਼ੇਅਰ ਦਿੱਤਾ ਹੈ। ਜਿਹੜਾ ਘੱਗਰ ਤੇ ਕੌਸ਼ੱਲਿਆ ਡੈਮ ਬਣ ਰਿਹਾ ਹੈ, ਉਸ ਦੇ ਕੈਚਮੈਂਟ ਏਰੀਏ ਦਾ 1/3 ਹਿੱਸਾ ਪੰਜਾਬ ਦੇ ਏਰੀਏ ਵਿੱਚ ਪੈਂਦਾ ਹੈ। ਕੀ ਸਟੈਂਡਿੰਗ ਕਮੇਟੀ ਦੇ ਜ਼ਰੀਏ ਇਹ ਕਲੇਮ ਕੀਤਾ ਜਾਵੇਗਾ ਕਿ ਇਸ ਡੈਮ ਦਾ 1/3 ਹਿੱਸਾ ਪੰਜਾਬ ਨੂੰ ਦਿੱਤਾ ਜਾਵੇ because utilisation of Ghaggar water is practically nil ?

**ਮੰਤਰੀ** : ਇਸ ਸਬੰਧ ਵਿੱਚ ਜਿਹੜੀ ਮੀਟਿੰਗ ਹੋਈ ਸੀ, ਉਹ ਮਿਤੀ 11 ਜੁਲਾਈ, 2006 ਨੂੰ ਹੋਈ ਸੀ ਅਤੇ ਇਨ੍ਹਾਂ ਦੇ ਵੇਲੇ ਹੋਈ ਸੀ। ਇਹ ਸੀ.ਡਬਲਿਊ.ਸੀ. ਦੀ 19ਵੀਂ ਘੱਗਰ ਕਮੇਟੀ ਦੀ ਮੀਟਿੰਗ ਦਿੱਲੀ ਵਿੱਚ ਹੋਈ ਸੀ। ਉਸ ਵੇਲੇ ਜਿਹੜਾ ਫੈਸਲਾ ਹੋਇਆ ਸੀ, ਉਹ ਇਨ੍ਹਾਂ ਦੇ ਵੇਲੇ ਹੀ ਹੋਇਆ ਸੀ। ਉਸ ਮੀਟਿੰਗ ਵਿੱਚ ਹਰਿਆਣੇ ਵੱਲੋਂ ਇਹ ਅੰਡਰਟੇਕਿੰਗ ਦਿੱਤੀ ਗਈ ਸੀ ਕਿ ਅਸੀਂ ਇਸ ਡੈਮ ਦੇ ਪਾਣੀ ਨਾਲ ਇਰੀਗੇਸ਼ਨ ਨਹੀਂ ਕਰਾਂਗੇ, ਸਿਰਫ ਪੰਚਕੂਲੇ ਨੂੰ ਪੀਣ ਵਾਸਤੇ ਪਾਣੀ ਹੀ ਦਿਆਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਡ੍ਰੇਨ ਦੇ ਪਾਣੀ ਦੇ ਵਹਾਓ ਨੂੰ ਰੋਕਣਾ

***399. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵਲਟੋਹਾ ਅਤੇ ਭਿੱਖੀਵਿੰਡ ਬਲਾਕਾਂ ਦੇ ਸਰਹੱਦੀ ਖੇਤਰਾਂ ਵਿੱਚ ਸੁਰੱਖਿਆ ਡ੍ਰੇਨਾਂ ਤੋਂ ਪਾਕਿਸਤਾਨ ਵੱਲ ਜਾਂਦੇ ਪਾਣੀ ਦੇ ਵਹਾਅ ਨੂੰ ਰੋਕਣ ਲਈ ਸਰਕਾਰ ਦੁਆਰਾ ਕੋਈ ਕਦਮ ਚੁੱਕੇ ਜਾ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਜੀ ਨਹੀਂ। ਆਮ ਤੌਰ ਤੇ ਬਾਰਡਰ ਏਰੀਏ ਦੇ ਵਲਟੋਹਾ ਅਤੇ ਭਿੱਖੀਵਿੰਡ ਬਲਾਕਾਂ ਦੀਆਂ ਡੀਫੈਂਸ ਡਰੇਨਾਂ ਦਾ ਕੋਈ ਵੀ ਪਾਣੀ ਪਾਕਿਸਤਾਨ ਦੀ ਹਦੂਦ ਵਿੱਚ ਨਹੀਂ ਜਾਂਦਾ ਹੈ। ਇਸ ਲਈ ਇਸ ਬਾਰੇ ਕੋਈ ਕਦਮ ਚੁੱਕਣ ਦੀ ਲੋੜ ਨਹੀਂ ਹੈ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਹ ਜਿਹੜੀਆਂ ਡਿਫੈਂਸ ਡਰੇਨਾਂ ਹਨ, ਇਨ੍ਹਾਂ ਵਿਚ ਪਾਣੀ ਛੱਡਿਆ ਜਾਂਦਾ ਹੈ। ਜੇ ਉਨ੍ਹਾਂ ਵਿਚ ਪਾਣੀ ਛੱਡਿਆ ਜਾਂਦਾ ਹੈ ਤਾਂ ਉਹ ਪਾਣੀ ਜਾਂਦਾ ਕਿੱਥੇ ਹੈ ? ਘੱਟੋ ਘੱਟ ਉਹ ਪਾਣੀ ਸਾਡੇ ਏਰੀਏ ਵਿਚ ਤਾਂ ਨਹੀਂ ਆਉਂਦਾ। ਉਹ ਪਾਣੀ ਪਾਕਿਸਤਾਨ ਵਿਚ ਹੀ ਜਾਂਦਾ ਹੈ। ਜੇ ਇਨ੍ਹਾਂ ਦੇ ਮਹਿਕਮੇ ਨੂੰ ਇਹ ਜਾਣਕਾਰੀ ਨਹੀਂ ਜਾਂ ਇਨ੍ਹਾਂ ਨੂੰ ਆਪ ਨੂੰ ਜਾਣਕਾਰੀ ਨਹੀਂ ਤਾਂ ਇਹ ਇਸ ਪਾਸੇ ਧਿਆਨ ਦੇਣ ਅਤੇ ਪਤਾ ਕਰਨ ਕਿ ਜੇ ਇਹ ਪਾਣੀ ਪਾਕਿਸਤਾਨ ਵਿਚ ਜਾਂਦਾ ਹੈ ਤਾਂ ਕੀ ਇਹ ਉਸ ਨੂੰ ਰੋਕਣ ਦਾ ਯਤਨ ਕਰਨਗੇ ਅਤੇ ਉਸ ਨੂੰ ਸਿੰਚਾਈ ਵਾਸਤੇ ਵਰਤਣ ਦਾ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਭਿੱਖੀਵਿੰਡ ਅਤੇ ਵਲਟੋਹਾ ਦੋ ਬਲਾਕਾਂ ਦੀਆਂ ਦੋਦਾ, ਮਾੜੀ ਮੇਘਾ, ਵਲਟੋਹਾ ਵਗੈਰਾ ਦੀਆਂ 4 ਡਰੇਨਾਂ ਹਨ, ਇਨ੍ਹਾਂ ਦਾ ਪਾਣੀ ਜਦ ਵਧ ਜਾਂਦਾ ਹੈ ਤਾਂ ਇਹ ਕੇ.ਕੇ. ਡਿੱਚ ਡਰੇਨ ਵਿਚੋਂ ਹੋ ਕੇ ਸਤਲੁੱਜ ਵਿਚ ਪੈ ਜਾਂਦਾ ਹੈ ਅਤੇ ਪਾਕਿਸਤਾਨ ਵਿਚ ਨਹੀਂ ਜਾਂਦਾ ਹੈ। ਪਾਕਿਸਤਾਨ ਵਿਚ ਪਾਣੀ ਉਦੋਂ ਛੱਡਿਆ ਜਾਂਦਾ ਹੈ ਜਦੋਂ ਬਹੁਤ ਜ਼ਿਆਦਾ ਬਰਸਾਤਾਂ ਦਾ ਪਾਣੀ ਆ ਜਾਂਦਾ ਹੈ। ਉਦੋਂ ਢੋਲਣ ਹੈੱਡ ਤੋਂ ਇਹ ਪਾਣੀ ਛੱਡਿਆ ਜਾਂਦਾ ਹੈ। ਇਹ ਸਾਰਾ ਕੰਟਰੋਲ ਆਰਮੀ ਕੋਲ ਹੈ, ਸਾਡੇ ਕੋਲ ਨਹੀਂ ਹੈ। ਉਹ ਆਪਣੀ ਡਿਫੈਂਸ ਲੋੜ ਦੇ ਮੁਤਾਬਿਕ ਪਾਣੀ ਵੱਧ ਘੱਟ ਕਰਦੇ ਹਨ, ਅਸੀਂ ਇਸ ਵਿਚ ਕੁਝ ਨਹੀਂ ਕਰਦੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਜੇ ਇਹ ਪਾਣੀ ਸਤਲੁੱਜ ਵਿਚ ਵੀ ਜਾਂਦਾ ਹੈ ਤਾਂ ਸਾਡੀ ਵਰਤੋਂ ਵਿਚ ਤਾਂ ਬਿਲਕੁਲ ਨਹੀਂ ਆਉਂਦਾ। ਮੈਂ ਇਸ ਨੂੰ ਫਿਜ਼ੀਕਲੀ ਚੈੱਕ ਕੀਤਾ ਹੈ। ਇਹ ਪਾਣੀ ਜ਼ਿਆਦਾਤਰ ਸਿੱਧਾ ਪਾਕਿਸਤਾਨ ਨੂੰ ਹੀ ਜਾਂਦਾ ਹੈ ਅਤੇ ਸਾਡੀ ਵਰਤੋਂ ਵਿਚ ਨਹੀਂ ਆਉਂਦਾ। ਇਸ ਕਰਕੇ ਮੰਤਰੀ ਜੀ ਇਸ ਵੱਲ ਫਿਜ਼ੀਕਲੀ ਧਿਆਨ ਦੇਣ ਅਤੇ ਇਸ ਪਾਣੀ ਨੂੰ ਰੋਕਣ ਦਾ ਯਤਨ ਕਰਨ ਤਾਂ ਜੋ ਇਹ ਪਾਣੀ ਸਾਡੇ ਖਾਰੇ ਮਾਝੇ ਵਿਚ ਵਰਤੋਂ ਵਿਚ ਆ ਸਕੇ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਸਪੱਸ਼ਟ ਕਰ ਦਿੱਤਾ ਹੈ ਕਿ ਇਸ ਦਾ ਕੰਟਰੋਲ ਮਿਲਟਰੀ ਕੋਲ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਇਹ ਪਾਣੀ ਮੋਠਿਆਂ ਵਾਲਾ ਦੇ ਕੋਲ ਸਤਲੁੱਜ ਵਿਚ ਪੈਂਦਾ ਹੈ ਅਤੇ ਉਥੋਂ ਇਹ ਹੁਸੈਨੀ ਵਾਲਾ ਹੈੱਡ ਵਿਚ ਜਾਂਦਾ ਹੈ। ਉਥੋਂ ਅਸੀਂ ਲੋਕਲ ਨਹਿਰਾਂ ਨੂੰ ਇਹ ਪਾਣੀ ਦਿੰਦੇ ਹਾਂ।

---

## ਵਾਟਰ ਸਪਲਾਈ ਪਾਈਪਾਂ ਦੀ ਲੀਕੇਜ

***466. ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਵਾਟਰ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਵੀਜ਼ਨ ਜਗਰਾਉਂ ਵਿਚ ਪਿੰਡਾਂ ਮੀਰਪੁਰ, ਹੰਸ ਅਤੇ ਬਾਰਦੇ ਕੇ ਨੇੜੇ ਵਾਟਰ ਸਪਲਾਈ ਪਾਈਪਾਂ ਤੋਂ ਹੋ ਰਹੀ ਲੀਕੇਜ ਨੂੰ ਬੰਦ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸ਼੍ਰੀਮਾਨ ਜੀ, ਇਸ ਸਮੇਂ ਸਬ-ਡਵੀਜ਼ਨ ਜਗਰਾਉਂ ਵਿਚ ਮੀਰਪੁਰ, ਹੰਸ ਅਤੇ ਬਾਰਦੇ ਕੇ ਪਿੰਡਾਂ ਦੇ ਨਜ਼ਦੀਕ ਕੋਈ ਵਾਟਰ ਸਪਲਾਈ ਪਾਈਪਾਂ ਤੋਂ ਲੀਕੇਜ ਨਹੀਂ ਹੈ। ਅਸਲ ਵਿਚ ਸਬ-ਡਵੀਜ਼ਨ ਜਗਰਾਉਂ ਅਧੀਨ ਪੈਂਦੀ ਜਲ ਸਪਲਾਈ ਸਕੀਮ ਮੀਰਪੁਰ-ਹੰਸ ਦਾ ਟਿਊਬਵੈਲ ਮਹੀਨਾ ਅਪ੍ਰੈਲ, 2007 ਵਿਚ ਫੇਲ੍ਹ ਹੋ ਗਿਆ ਸੀ। ਇਹ ਸਕੀਮ ਹੁਣ ਐਕਸੈਲਰੇਟਿਡ ਰੂਰਲ ਵਾਟਰ ਸਪਲਾਈ ਪ੍ਰੋਗਰਾਮ ਤਹਿਤ ਲਏ ਜਾਣ ਵਾਲੇ ਨਵੇਂ ਪ੍ਰਾਜੈਕਟ ਵਿਚ ਸ਼ਾਮਲ ਕੀਤੀ ਗਈ ਹੈ। ਫੇਲ੍ਹ ਹੋਏ ਟਿਊਬਵੈੱਲ ਦੀ ਥਾਂ ਤੇ ਨਵੇਂ ਟਿਊਬਵੈੱਲ ਦੀ ਡਰਿਲਿੰਗ ਪ੍ਰਗਤੀ ਅਧੀਨ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ :** ਮਾਨਯੋਗ ਸਪੀਕਰ ਸਾਹਿਬ, ਬਹੁਤ ਹੀ ਖੂਬਸੂਰਤ ਅਤੇ ਨੌਜਵਾਨ ਮੰਤਰੀ ਸਾਹਿਬ ਨੇ ਪਿਛਲੀ ਵਾਰ ਵੀ ਜਵਾਬ ਦਿੱਤਾ ਸੀ ਛੋਟੇ ਜਿਹੇ ਕੁਐਸਚਨ ਦਾ ਬਹੁਤ ਵੱਡਾ, ਕਿ ਪ੍ਰਾਜੈਕਟ ਸ਼ੁਰੂ ਕਰ ਰਹੇ ਹਾਂ। ਇਸ ਵਾਰ ਪ੍ਰਾਜੈਕਟ ਘੱਟ ਹੈ......

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ, ਸਵਾਲ ਕੀ ਹੈ ?

**ਸਰਦਾਰ ਗੁਰਦੀਪ ਸਿੰਘ ਭੈਣੀ :** ਪਿਛਲੇ ਸਾਲ ਵਾਲਾ ਪ੍ਰਾਜੈਕਟ ਕਿੱਥੇ ਗਿਆ ? ਨਵੇਂ ਟਿਊਬਵੈੱਲ ਤੇ ਕੋਈ ਪ੍ਰਗਤੀ, ਕੋਈ ਪ੍ਰਾਜੈਕਟ ਸ਼ੁਰੂ ਨਹੀਂ ਹੋਇਆ......

**ਮਾਨਯੋਗ ਸਪੀਕਰ :** ਤੁਹਾਡਾ ਕੁਐਸਚਨ ਕੀ ਹੈ ?

**ਸਰਦਾਰ ਗੁਰਦੀਪ ਸਿੰਘ ਭੈਣੀ :** ਪਾਈਪਾਂ ਦੀ ਲੀਕੇਜ ਜਿਹੜੀ ਸੀ, ਤੁਹਾਡੇ ਮਹਿਕਮੇ ਕੋਲ ਕੁਐਸਚਨ ਜਾਣ ਨਾਲ ਉਹ ਬੰਦ ਹੋ ਗਈ ਹੈ। ਇਸ ਲਈ ਮੈਂ ਧੰਨਵਾਦੀ ਹਾਂ, ਲੇਕਿਨ ਮੈਂ ਪੁੱਛਦਾ ਹਾਂ ਕਿ ਉਹ ਜਿਹੜਾ ਪ੍ਰਾਜੈਕਟ ਸੀ, ਉਹ ਪ੍ਰਾਜੈਕਟ ਕਿੱਥੇ ਗਿਆ ?

**ਮੰਤਰੀ :** ਸਪੀਕਰ ਸਾਹਿਬ, ਸਭ ਤੋਂ ਵਧੀਆ, ਨਫੀਸ ਅਤੇ ਨੇਕ ਸਵਾਲ ਭੈਣੀ ਸਾਹਿਬ ਨੇ ਕੀਤਾ ਹੈ ਅਤੇ ਇਨ੍ਹਾਂ ਨੇ ਧੰਨਵਾਦ ਵੀ ਕੀਤਾ ਹੈ ਕਿ ਲੀਕੇਜ ਬੰਦ ਹੋ ਗਈ ਹੈ। ਲੇਕਿਨ ਮੇਰੇ ਹਿਸਾਬ ਨਾਲ ਉਥੇ ਕੋਈ ਲੀਕੇਜ ਨਹੀਂ ਸੀ। ਪਿਛਲੀ ਵਾਰੀ ਮੈਂ ਵਿਸ਼ਵਾਸ ਦਿਵਾਇਆ ਸੀ ਕਿ ਤਿੰਨ ਨਵੇਂ ਪ੍ਰਾਜੈਕਟ ਬਣਦੇ ਹਨ ਔਰ ਉਨ੍ਹਾਂ ਪ੍ਰਾਜੈਕਟਾਂ ਦੀ ਇਕ ਸ਼ਰਤ ਸੀ ਕਿ 10% ਹਿੱਸਾ ਜਮ੍ਹਾਂ ਕਰਾਉਣਾ ਪੈਂਦਾ ਹੈ। ਇਹ 10% ਹਿੱਸਾ ਜਮ੍ਹਾਂ ਕਰਵਾ ਦੇਣ ਤਾਂ ਮੈਂ ਇਹ ਪ੍ਰਾਜੈਕਟ ਨਾਲ ਦੀ ਨਾਲ ਪਾਸ ਕਰ ਦਿਆਂਗਾ। ਮੈਂ ਪਿਛਲਾ ਜਵਾਬ ਵੀ ਨਾਲ ਹੀ ਲੈ ਕੇ ਆਇਆ ਹਾਂ। ਇਨ੍ਹਾਂ ਨੇ ਕਿਹਾ ਸੀ ਕਿ ਮੈਂ ਤੁਹਾਡੇ ਕੋਲ ਆ ਜਾਵਾਂਗਾ ਪਰ ਇਹ ਆਪ ਆਏ ਨਹੀਂ। ਮਗਰ ਮੈਂ ਇਨ੍ਹਾਂ ਨੂੰ ਇਕ ਹੋਰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਦੋਂ ਤੁਸੀਂ ਕਹੋਗੇ, ਮੈਂ ਆ ਜਾਵਾਂਗਾ ਲੇਕਿਨ ਇਹ 10% ਹਿੱਸਾ ਜਮ੍ਹਾਂ ਕਰਵਾ ਦੇਣ।

ਸਰਦਾਰ ਚਰਨਜੀਤ ਸਿੰਘ ਚੰਨੀ : ਸਪੀਕਰ ਸਾਹਿਬ, ਸੈਨੀਟੇਸ਼ਨ ਵਿਭਾਗ ਵੱਲੋਂ ਪੰਜਾਬ ਵਿੱਚ ਵਾਟਰ ਸਪਲਾਈ ਅਤੇ ਸੀਵਰੇਜ ਦੀਆਂ ਪਾਈਪਾਂ ਪਾਈਆਂ ਜਾ ਰਹੀਆਂ ਹਨ। ਵਾਟਰ ਸਪਲਾਈ ਦੀਆਂ ਤਿੰਨ ਇੰਚ ਵੀ, ਦੋ ਇੰਚ ਵੀ ਅਤੇ ਚਾਰ ਇੰਚ ਪਾਈਪਾਂ ਵੀ ਪੈਂਦੀਆਂ ਹਨ। ਸੀਵਰੇਜ ਦੀਆਂ ਪਾਈਪਾਂ ਚਾਰ ਇੰਚ, ਛੇ ਇੰਚ ਪੈਂਦੀਆਂ ਹਨ। ਪੰਜਾਬ ਦੇ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਨੇ ਇਕ ਚਿੱਠੀ ਕੱਢੀ ਹੈ ਕਿ ਕਿਸੇ ਵੀ ਸ਼ਹਿਰ ਵਿੱਚ ਕਿਸੇ ਵੀ ਜਗ੍ਹਾ ਸੀਵਰੇਜ ਪਾਉਣਾ ਹੋਵੇ ਤਾਂ ਅੱਠ ਇੰਚ ਤੋਂ ਘੱਟ ਪਾਈਪ ਨਹੀਂ ਪਾਉਣੀ। ਚਾਰ ਇੰਚ ਤੋਂ ਘੱਟ ਵਾਟਰ ਸਪਲਾਈ ਪਾਈਪ ਨਹੀਂ ਪੈਣੀ ਚਾਹੀਦੀ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਕੇ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੀਵਰੇਜ ਦੇ ਨਾਰਮਜ਼ ਜਿਹੜੇ ਹਨ, ਕਿਉਂਕਿ ਉਹ ਵੀ ਪੰਜਾਬ ਦਾ ਮਾਹਿਰ ਬੋਰਡ ਹੈ, ਉਸ ਦੇ ਨਾਲ ਮੇਲ ਖਾਂਦੀਆਂ ਪਾਈਪਾਂ ਪਾ ਦੇਣਗੇ ਤਾਂ ਜੋ ਉਸ ਨਾਲ ਪੰਜਾਬ ਵਿੱਚ ਪਾਣੀ ਅਤੇ ਸੀਵਰੇਜ ਦੀ ਲੀਕੇਜ ਵੀ ਰੁਕ ਜਾਵੇ ਅਤੇ ਜਿਹੜੀਆਂ ਪਿੰਡਾਂ ਦੇ ਵਿੱਚ ਛੋਟੀਆਂ ਪਾਈਪਾਂ ਪਾਈਆਂ ਜਾਂਦੀਆਂ ਹਨ, ਉਸ ਕਾਰਨ ਸੀਵਰੇਜ ਨੇ ਇਕ ਨਾ ਇਕ ਦਿਨ ਆ ਕੇ ਬਲਾਕ ਹੋ ਜਾਣਾ ਹੈ। ਕੀ ਇਹ ਘੱਟੋ ਘੱਟ ਅੱਠ ਇੰਚ ਪਾਈਪਾਂ ਪਾਉਣ ਲਈ ਵਿਚਾਰ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਹੈ ਵਾਟਰ ਸਪਲਾਈ ਸੀਵਰੇਜ ਬੋਰਡ ਦੀ, ਇਹ ਸਪਲੀਮੈਂਟਰੀ ਲੋਕਲ ਗੌਰਮਿੰਟ ਦੇ ਅਧੀਨ ਪੈਂਦੀ ਹੈ। ਮਗਰ ਜਿਹੜਾ ਪਾਈਪਾਂ ਪਾਉਣ ਦਾ ਸਵਾਲ ਹੈ, ਉਹ ਪਾਈਪਾਂ ਪਿਛਲੀ ਸਰਕਾਰ ਵੇਲੇ ਪਤਲੀਆਂ ਪਾਈਪਾਂ ਪਾਈਆਂ ਗਈਆਂ ਸਨ। ਚਾਰ ਇੰਚ ਵਾਲੀ ਜਿਹੜੀ ਪਾਈਪ ਹੈ, ਉਸਦੇ ਵਿੱਚ ਜ਼ਰੂਰ ਪਰਾਬਲਮ ਹੈ ਅਤੇ ਬਾਦਲ ਸਾਹਿਬ ਦੀ ਸਰਕਾਰ ਅਧੀਨ ਅਸੀਂ ਫੈਸਲਾ ਕੀਤਾ ਹੈ ਕਿ ਚਾਰ ਇੰਚ ਵਾਲੇ ਪਾਈਪ ਨਹੀਂ ਪਾਉਣੇ। ਅਸੀਂ 6 ਇੰਚ ਜਾਂ ਉਸ ਤੋਂ ਵੱਧ ਵਾਲੇ ਪਾਈਪ ਪਾਵਾਂਗੇ ਜਿਸ ਨਾਲ ਸੀਵਰੇਜ ਬਲਾਕ ਨਾ ਹੋਵੇ।

ਸਰਦਾਰ ਚਰਨਜੀਤ ਸਿੰਘ ਚੰਨੀ : ਮੈਂ ਬੇਨਤੀ ਕਰਾਂਗਾ ਕਿ ਸੀਵਰੇਜ ਬੋਰਡ ਦੇ ਨਾਰਮਜ਼ ਦੇ ਤਹਿਤ 8 ਇੰਚ ਵਾਲੇ ਪਾਈਪ ਪਿੰਡਾਂ ਵਿੱਚ ਸੀਵਰੇਜ ਦੇ ਪਾਏ ਜਾਣੇ ਚਾਹੀਦੇ ਹਨ।....

ਮਾਨਯੋਗ ਸਪੀਕਰ : ਉਨ੍ਹਾਂ ਨੇ ਕਿਹਾ ਹੈ ਕਿ 6 ਇੰਚ ਜਾਂ 6 ਇੰਚ ਤੋਂ ਵੱਧ ਵਾਲੇ ਪਾਵਾਂਗੇ।

ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ ਸਾਹਿਬ, ਮੈਂ ਆਪਣੇ ਭਤੀਜ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 2001 ਵਿੱਚ ਪਬਲਿਕ ਹੈਲਥ ਮਹਿਕਮੇ ਨੇ, ਸੀ.ਐਮ. ਸਾਹਿਬ ਵੀ ਬਿਰਾਜਮਾਨ ਹਨ, ਇਨ੍ਹਾਂ ਨੇ ਵਿਜੀਲੈਂਸ ਇਨਕੁਆਇਰੀ ਮਾਰਕ ਕੀਤੀ ਸੀ ਕਿਉਂਕਿ ਪਾਈਪਾਂ ਦਾ ਬਹੁਤ ਵੱਡਾ ਸਕੈਂਡਲ ਹੋਇਆ ਸੀ ਜਿਸ ਵਿੱਚ 22 ਕਰੋੜ ਰੁਪਏ ਦਾ ਪੰਜਾਬ ਸਰਕਾਰ ਨੂੰ ਘਾਟਾ ਪਿਆ ਸੀ ਔਰ ਸੀ.ਐਮ. ਸਾਹਿਬ ਵੀ ਇਸੇ ਗੱਲ ਦੀ ਨੁਮਾਇੰਦਗੀ ਕਰ ਰਹੇ ਸਨ। ਉਦੋਂ ਇਹ ਇਨਕੁਆਇਰੀ ਕਾਂਸਟੀਚਿਊਟ ਕੀਤੀ ਗਈ ਸੀ ਕਿਉਂਕਿ ਹਰ ਥਾਂ ਤੇ ਪੰਜਾਬ ਵਿੱਚ ਲੀਕੇਜ ਹੋ ਰਹੀ ਹੈ। ਇਸ ਦੇ ਵਾਸਤੇ ਸਬ ਸਟੈਂਡਰਡ ਮੈਟੀਰੀਅਲ ਵਰਤਿਆ ਗਿਆ ਸੀ ਜਿਸ ਕਾਰਨ ਇਹ ਇਨਕੁਆਇਰੀ ਕਾਂਸਟੀਚਿਊਟ ਕੀਤੀ ਗਈ ਸੀ। ਕੀ ਇਹ ਉਸਦੀ ਰਿਪੋਰਟ ਇਸ ਸਦਨ ਵਿੱਚ ਟੇਬਲ ਕਰਨ ਦਾ ਵਿਸ਼ਵਾਸ ਦਿਵਾਉਣਗੇ ਔਰ ਕਦੋਂ ਤੱਕ ਇਹ ਰਿਪੋਰਟ ਇੱਥੇ ਪੇਸ਼ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਅਸਲ ਵਿੱਚ ਸਵਾਲ ਨਵਾਂ ਹੈ ਮਗਰ ਕਿਉਂਕਿ ਚਾਚਾ ਜੀ ਦਾ ਹੈ ਅਤੇ ਇਹ ਸਤਿਕਾਰਯੋਗ ਹਨ, ਇਸ ਲਈ ਜਵਾਬ ਦੇਣਾ ਪੈਂਦਾ ਹੈ। ਜਿਹੜੀ ਇਹ 2001 ਦੀ ਗੱਲ ਕਰਦੇ ਹਨ ਉਦੋਂ ਮੈਂ ਬਹੁਤ ਛੋਟਾ ਸੀ। ਮੈਨੂੰ ਉਸ ਫਾਈਲ ਦਾ ਵੀ ਹੁਣ ਪਤਾ ਕਰਨਾ ਪਏਗਾ ਕਿ ਕਿੱਥੇ ਹੈ। ਮਗਰ ਇਹ ਆਪ ਇੱਕ ਗੱਲ ਕਰ ਗਏ ਜਿਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਚਾਚਾ ਜੀ ਨੇ ਆਪ ਹੀ ਕਿਹਾ ਹੈ ਕਿ ਲੀਕੇਜ ਪਿਛਲੇ ਸਮੇਂ ਵਿੱਚ ਪਾਈਆਂ ਪਾਈਪਾਂ ਵਿੱਚ ਹੋਈ ਹੈ। ਇਹ ਪਾਈਪਾਂ ਇੰਨ੍ਹਾਂ ਦੀ ਸਰਕਾਰ ਸਮੇਂ ਪਾਈਆਂ ਗਈਆਂ ਸਨ ਤੇ ਉਦੋਂ ਦੀ ਲੀਕੇਜ ਹੈ। ਮੈਂ ਵਿਸ਼ਵਾਸ ਦਿਵਾਉਦਾ ਹਾਂ ਕਿ ਸਰਦਾਰ ਬਾਦਲ ਦੀ ਸਰਕਾਰ ਸਮੇਂ ਕੋਈ ਇਹੋ ਜਿਹੀ ਪਾਈਪ ਨਹੀਂ ਵਰਤੀ ਜਾਵੇਗੀ ਜਿਸ ਨਾਲ ਲੀਕੇਜ ਹੋਵੇ। (ਥੰਪਿੰਗ)

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਭਤੀਜਾ ਜੀ ਨੇ ਗੱਲ ਦੱਸ ਦਿੱਤੀ ਹੈ। ਮੇਰੀ ਮਾਨਯੋਗ ਮੁੱਖ ਮੰਤਰੀ ਜੀ ਨੂੰ ਗੁਜ਼ਾਰਿਸ਼ ਹੈ......

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਉਹ ਫਾਈਲ ਵੇਖ ਲੈਣਗੇ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਪਿਛਲੀ ਵਾਰ ਬਾਦਲ ਸਾਹਿਬ ਨੇ ਸਬ ਸਟੈਂਡਰਡ ਮੈਟੀਰੀਅਲ ਵਰਤਣ ਕਰਕੇ ਇਨਕੁਆਇਰੀ ਮਾਰਕ ਕੀਤੀ ਸੀ ਔਰ ਇਹ ਇਨਕੁਆਇਰੀ ਵਿਜੀਲੈਂਸ ਨੂੰ ਦਿੱਤੀ ਗਈ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵਿਜੀਲੈਂਸ ਦੀ ਰਿਪੋਰਟ ਸਦਨ ਦੀ ਮੇਜ਼ ਤੇ ਰੱਖਣਗੇ ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਉਹ ਫਾਈਲ ਵੇਖ ਲੈਣਗੇ। ਉਨ੍ਹਾਂ ਨੂੰ ਹਾਲੇ ਪਤਾ ਨਹੀਂ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 398***

**ਮਾਨਯੋਗ ਸਪੀਕਰ :** ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ।

---

## ਅਖਤਿਆਰੀ ਕੋਟੇ ਵਿਚੋਂ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨਾ

***372. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪਿਛਲੇ ਪੰਜ ਸਾਲਾਂ ਦੇ ਦੌਰਾਨ ਮਾਨਸਾ ਅਤੇ ਪਟਿਆਲਾ ਜ਼ਿਲ੍ਹਿਆਂ ਵਿਚ ਮੁੱਖ ਮੰਤਰੀ ਅਤੇ ਚੇਅਰਮੈਨ, ਪੰਜਾਬ ਰਾਜ ਬਿਜਲੀ ਬੋਰਡ ਦੇ ਅਖਤਿਆਰੀ ਕੋਟੇ ਵਿਚੋਂ ਟਿਊਬਵੈੱਲ ਲਈ ਮਨਜ਼ੂਰ ਕੀਤੇ ਗਏ ਬਿਜਲੀ ਦੇ ਕੁਨੈਕਸ਼ਨਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ;

(ਅ) ਜ਼ਿਲ੍ਹਾ ਪਟਿਆਲਾ ਦੇ ਬਨੂੜ ਅਤੇ ਜ਼ੀਰਕਪੁਰ ਸਬ-ਡਵੀਜ਼ਨਾਂ ਵਿਚ ਜਾਰੀ ਕੀਤੇ ਗਏ ਅਜਿਹੇ ਬਿਜਲੀ ਦੇ ਕੁਨੈਕਸ਼ਨਾਂ ਦੀ ਗਿਣਤੀ ਕਿੰਨੀ ਹੈ ?

---

*For Starred Question No.398 and reply thereto, please see Appendix to this Debates.

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਸੂਚਨਾ

ਡਿਸਕਰੀਸ਼ਨਰੀ ਕੋਟੇ ਵਿਚੋਂ ਬਿਜਲੀ ਦੇ ਕੁਨੈਕਸ਼ਨ ਜਾਰੀ ਕਰਨਾ

(ੳ) ਪਿਛਲੇ 5 ਸਾਲਾਂ ਵਿਚ ਜ਼ਿਲ੍ਹਾ ਮਾਨਸਾ ਅਤੇ ਪਟਿਆਲਾ ਵਿੱਚ ਮੁੱਖ ਮੰਤਰੀ ਅਤੇ ਚੇਅਰਮੈਨ ਦੇ ਕੋਟੇ ਵਿਚੋਂ ਮਨਜ਼ੂਰ ਕੀਤੇ ਗਏ ਟਿਊਬਵੈੱਲ ਕੁਨੈਕਸ਼ਨਾਂ ਦੀ ਸੰਖਿਆ :

| ਸਾਲ | ਪਟਿਆਲਾ ਜ਼ਿਲ੍ਹਾ | ਮਾਨਸਾ ਜ਼ਿਲ੍ਹਾ |
|---|---|---|
| 2003-04 | 129 | 036 |
| 2004-05 | 258 | 107 |
| 2005-06 | 246 | 100 |
| 2006-07 | 461 | 239 |
| 2007-08 | 109 | 110 |
| ਜੋੜ | 1203 | 592 |

(ਅ) ਪਟਿਆਲਾ ਜ਼ਿਲ੍ਹੇ ਦੇ ਬਨੂੜ ਅਤੇ ਜ਼ੀਰਕਪੁਰ ਸਬ-ਡਵੀਜ਼ਨਾਂ ਵਿੱਚ ਉਕਤ ਬਿਜਲੀ ਕੁਨੈਕਸ਼ਨਾਂ ਦੀ ਜਾਰੀ ਕਰਨ ਦੀ ਸੰਖਿਆ :

| ਸਾਲ | ਬਨੂੜ ਸਬ ਡਵੀਜ਼ਨ | ਜ਼ੀਰਕਪੁਰ ਸਬ ਡਵੀਜ਼ਨ |
|---|---|---|
| 2003-04 | 01 | 02 |
| 2004-05 | 13 | 09 |
| 2005-06 | 13 | 10 |
| 2006-07 | 07 | 12 |
| 2007-08 | 11 | 04 |
| ਜੋੜ | 45 | 37 |

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇੱਕ ਤਾਂ ਮੈਂ ਬਨੂੜ, ਜ਼ੀਰਕਪੁਰ ਅਤੇ ਮਾਨਸਾ ਬਾਰੇ ਪੁੱਛਿਆ ਸੀ। ਸਪੀਕਰ ਸਾਹਿਬ, ਪਿਛਲੀ ਵਾਰ ਜਦੋਂ ਮੈਂ ਐਮ.ਐਲ.ਏ. ਸੀ ਤਾਂ ਬਨੂੜ ਵਿੱਚੋਂ 20 ਐਪਲੀਕੇਸ਼ਨਜ਼ ਆਈਆਂ ਸਨ ਤੇ ਉਨ੍ਹਾਂ 20 ਨੂੰ

[ਸਰਦਾਰ ਅਜੀਤ ਸਿੰਘ ਮੋਫਰ]

ਹੀ ਕੁਨੈਕਸ਼ਨ ਦੇ ਦਿੱਤੇ। ਕੀ ਮੁੱਖ ਮੰਤਰੀ ਜੀ ਦੱਸਣਗੇ ਕਿ ਸਾਡੀ ਰਿਕੁਮੈਂਡੇਸ਼ਨ ਤੇ ਟਿਊਬਵੈਲ ਕੁਨੈਕਸ਼ਨ ਪ੍ਰਾਇਰਟੀ ਬੇਸਿਸ ਤੇ ਦਿੱਤੇ ਜਾਣਗੇ ? ਦੂਜਾ, ਇਹ ਕਿ ਇਨ੍ਹਾਂ ਨੇ ਕਿਹਾ ਕਿ ਪਟਿਆਲਾ ਜ਼ਿਲ੍ਹੇ ਵਿੱਚ 1203 ਤੇ ਮਾਨਸਾ ਜ਼ਿਲ੍ਹੇ ਵਿੱਚ 592 ਟਿਊਬਵੈਲ ਕੁਨੈਕਸ਼ਨ ਮਨਜ਼ੂਰ ਕੀਤੇ ਗਏ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਕੁਨੈਕਸ਼ਨ ਪੂਰੇ ਹੋ ਗਏ ਹਨ ਜਾਂ ਨਹੀਂ ? ਜੇ ਰਹਿ ਗਏ ਹਨ ਤਾਂ ਕਿੰਨੇ ਰਹਿ ਗਏ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਡਿਸਕਰਿਸ਼ਨਰੀ ਕੋਟਾ ਚੇਅਰਮੈਨ, ਪੰਜਾਬ ਰਾਜ ਬਿਜਲੀ ਬੋਰਡ, ਦਾ ਹੁੰਦਾ ਹੈ। ਮੇਰਾ ਤਾਂ ਡਿਸਕਰਿਸ਼ਨਰੀ ਕੋਟਾ ਹੈ ਹੀ ਨਹੀਂ। ਇਸ ਲਈ ਜਿਹੜੀਆਂ ਇਨ੍ਹਾਂ ਦੀਆਂ ਅਰਜ਼ੀਆਂ ਹਨ, ਇਹ ਚੇਅਰਮੈਨ ਸਾਹਿਬ ਨੂੰ ਦੇ ਦੇਣ। ਉਹ ਜ਼ਰੂਰ ਵਿਚਾਰ ਕਰ ਲੈਣਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤਾਂ 1203 ਤੇ 592 ਜੋ ਕ੍ਰਮਵਾਰ ਪਟਿਆਲਾ ਅਤੇ ਮਾਨਸਾ ਜ਼ਿਲ੍ਹਿਆਂ ਦੇ ਟਿਊਬਵੈਲ ਕੁਨੈਕਸ਼ਨ ਹਨ......।

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਪਹਿਲਾਂ ਇਜ਼ਾਜ਼ਤ ਲਈ ਦੀ ਹੈ, ਫਿਰ ਸਪਲੀਮੈਂਟਰੀ ਕਰੀ ਦੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਦਾ ਜਵਾਬ ਚਾਹੁੰਦਾ ਹਾਂ। ਇਨ੍ਹਾਂ ਨੇ ਇੱਕ ਵਿੱਚ ਹੀ ਟਾਲ ਦਿੱਤਾ ਹੈ।

**ਮਾਨਯੋਗ ਸਪੀਕਰ** : ਉਹ ਆਟੋਮੈਟੀਕਲੀ ਚੱਲ ਪੈਣਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਵਿੱਚ ਕਿਹਾ ਹੈ ਕਿ 1203 ਪਟਿਆਲਾ ਅਤੇ 592 ਮਾਨਸਾ ਵਿੱਚ ਟਿਊਬਵੈਲ ਕੁਨੈਕਸ਼ਨ ਦਿੱਤੇ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਵਿਚ ਕਿੰਨੇ ਕੁਨੈਕਸ਼ਨ ਚੱਲ ਪਏ ਹਨ ਤੇ ਕਿੰਨੇ ਰਹਿ ਗਏ ਹਨ ? ਜਿਹੜੇ ਰਹਿ ਗਏ ਹਨ, ਉਹ ਰਹਿਣ ਦੇ ਕੀ ਕਾਰਨ ਹਨ ਕਿਉਂਕਿ ਲੋਕ ਬੜੇ ਪ੍ਰੇਸ਼ਾਨ ਹਨ। ਕਿਸੇ ਦੇ ਅੱਗੇ ਖੰਭੇ ਪਏ ਹਨ, ਕਿਸੇ ਦੇ ਅੱਗੇ ਟਰਾਂਸਫਾਰਮਰ ਪਏ ਹਨ। ਇਹ ਡਿਟੇਲ ਦੱਸ ਦੇਣ ਕਿ ਕਦੋਂ ਤੱਕ ਪੂਰੇ ਹੋ ਜਾਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਡਿਟੇਲ ਵਿੱਚ ਤਾਂ ਇਨ੍ਹਾਂ ਨੇ ਪੁੱਛਿਆ ਨਹੀਂ ਸੀ। ਮਨਜ਼ੂਰੀ ਤਾਂ ਚੇਅਰਮੈਨ, ਬਿਜਲੀ ਬੋਰਡ, ਦਿੰਦੇ ਹਨ। ਵੈਸੇ ਤਾਂ ਇਹ ਮਨਜ਼ੂਰ ਹੋ ਗਏ ਹਨ ਪਰ ਜੇ ਕਿਸੇ ਦੀ ਐਪਲੀਕੇਸ਼ਨ ਰਹਿ ਗਈ ਹੈ ਤਾਂ ਇਹ ਤਾਂ ਫਿਰ ਉਸ ਦੀ ਹੀ ਸੁਸਤੀ ਹੋਣੀ ਹੈ। ਜੇ ਕੋਈ ਕੇਸ ਮੈਂਬਰ ਸਾਹਿਬ ਮੇਰੇ ਨੋਟਿਸ ਵਿੱਚ ਲਿਆਉਣਗੇ ਤਾਂ ਮੈਂ ਉਸ ਤੇ ਤੁਰੰਤ ਕਾਰਵਾਈ ਕਰਾਂਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਮੇਰੀ ਨਾਲੇਜ ਮੁਤਾਬਕ ਹਾਲੇ 300 ਕੁਨੈਕਸ਼ਨ ਦੋਹਾਂ ਜ਼ਿਲ੍ਹਿਆਂ ਦਾ ਪਿਆ ਹੈ। ਜਿਹੜੇ ਮਨਜ਼ੂਰ ਹੋ ਗਏ ਹਨ, ਉਨ੍ਹਾਂ ਸਾਰਿਆਂ ਨੂੰ ਡਿਮਾਂਡ ਨੋਟਿਸ ਦੇ ਦਿੱਤੇ ਗਏ ਹਨ। ਸਮਾਨ ਉਥੇ ਪਿਆ ਹੋਇਆ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਬੈਨੀਫਿਸ਼ਰੀਜ਼ ਜਿਨ੍ਹਾਂ ਨੂੰ ਡਿਮਾਂਡ ਨੋਟਿਸ ਦਿੰਦੇ ਹੋ.....। (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਕੀ ਇਹ ਕੋਈ ਟਾਈਮ ਬਾਊਂਡ ਕਰਨਗੇ ਕਿ ਜਿਹੜੇ ਟਿਊਬਵੈੱਲ ਕੁਨੈਕਸ਼ਨ ਰਹਿ ਗਏ ਹਨ, ਉਨ੍ਹਾਂ ਨੂੰ ਕੁਨੈਕਸ਼ਨ ਦਿੱਤੇ ਜਾਣਗੇ ਤਾਂ ਕਿ ਬੈਨੀਫਿਸ਼ਰੀਜ਼ ਨੂੰ ਫਾਇਦਾ ਹੋ ਸਕੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਪੂਰਾ ਪਤਾ ਲਗਾ ਲਵਾਂਗਾ ਤੇ ਜੋ ਵੀ ਕਾਰਵਾਈ ਦੀ ਜ਼ਰੂਰਤ ਹੋਵੇਗੀ, ਜ਼ਰੂਰ ਕਰਾਂਗੇ।

---

## ਮਿਉਂਸਿਪਲ ਕਾਰਪੋਰੇਸ਼ਨ ਬਠਿੰਡਾ ਦੀ ਜਾਇਦਾਦ ਨੂੰ ਤਬਦੀਲ ਕਰਨਾ

*450. **ਸਰਦਾਰ ਮੱਖਣ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਉਂਸਿਪਲ ਕਾਰਪੋਰੇਸ਼ਨ ਬਠਿੰਡਾ ਦੇ ਬਣਨ ਤੋਂ ਲੈ ਕੇ ਹੁਣ ਤੱਕ, ਉਨ੍ਹਾਂ ਜਾਇਦਾਦਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਹੋਰਨਾਂ ਵਿਭਾਗਾਂ ਦੇ ਨਾਂ ਤੇ ਤਬਦੀਲ ਕਰ ਦਿੱਤਾ ਗਿਆ ਹੈ ਅਤੇ ਅਜਿਹੀ ਤਬਦੀਲੀ ਲਈ ਕੀ ਨਿਯਮ ਅਪਣਾਏ ਗਏ ?

**ਸ੍ਰੀ ਮਨੋਰੰਜਨ ਕਾਲੀਆ :** ਸ਼੍ਰੀਮਾਨ ਜੀ, ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੀ ਪ੍ਰਧਾਨਗੀ ਹੇਠ ਮਿਤੀ 30 ਦਸੰਬਰ, 2007 ਨੂੰ ਹੋਈ ਮੀਟਿੰਗ ਵਿੱਚ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਵੱਲੋਂ ਨਗਰ ਨਿਗਮ ਦੀ ਬਲਿਊ ਫੋਕਸ ਵਾਲੀ ਪ੍ਰਾਪਰਟੀ ਜਿਸਦਾ ਰਕਬਾ ਤਕਰੀਬਨ 22000 ਵਰਗ ਗਜ਼ ਹੈ, ਵੇਚਣ ਦੀ ਇੱਛਾ ਪ੍ਰਗਟਾਈ ਸੀ ਅਤੇ ਇਹ ਫੈਸਲਾ ਕੀਤਾ ਸੀ ਇਹ ਜਗ੍ਹਾ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ ਵੱਲੋਂ ਵੇਚੀ ਜਾਵੇ। ਉੱਕਤ ਅਨੁਸਾਰ ਨਗਰ ਨਿਗਮ ਵੱਲੋਂ ਮਤਾ ਨੰ: 327, ਮਿਤੀ 3 ਜਨਵਰੀ, 2008 ਪਾਸ ਕੀਤਾ ਗਿਆ ਸੀ। ਸਥਾਨਕ ਸਰਕਾਰ ਸਕੱਤਰੇਤ ਵੱਲੋਂ ਇਸ ਮਤੇ ਦੀ ਪ੍ਰਵਾਨਗੀ ਮੀਮੋ ਨੰ: 6/1/08-01ਸਸ1/336, ਮਿਤੀ 8 ਜਨਵਰੀ, 2008 ਰਾਹੀਂ ਦਿੱਤੀ ਗਈ ਸੀ। ਇਹ ਜਗ੍ਹਾ ਮਤਾ ਨੰ: 334, ਮਿਤੀ 8 ਜਨਵਰੀ, 2008 ਰਾਹੀਂ PIDB ਦੇ ਨਾਮ ਤਬਦੀਲ ਕਰਨਾ ਪਾਸ ਕੀਤਾ ਗਿਆ ਹੈ। ਸਥਾਨਕ ਸਰਕਾਰ ਸਕੱਤਰੇਤ ਵੱਲੋਂ ਇਸ ਮਤੇ ਦੀ ਪ੍ਰਵਾਨਗੀ ਮੀਮੋ ਨੰ: 6/1/08-1ਸਸ1/392, ਮਿਤੀ 11 ਜਨਵਰੀ, 2008 ਰਾਹੀਂ ਦਿੱਤੀ ਗਈ ਹੈ।

ਨਗਰ ਨਿਗਮ, ਐਕਟ 1976 ਦੀ ਧਾਰਾ 172 (ਬੀ) ਅਨੁਸਾਰ ਜੇਕਰ ਕਿਸੇ ਅਚੱਲ ਜਾਇਦਾਦ ਜਿਸ ਦੀ ਕੀਮਤ 5,000 ਰੁਪਏ ਤੋਂ ਜ਼ਿਆਦਾ ਹੈ, ਜਿਵੇਂ ਕਿ ਧਾਰਾ 172 ਦੇ ਸਬ ਸੈਕਸ਼ਨ (ਏ) ਦੀ ਸਬ ਕਲਾਜ਼ (iii) ਵਿੱਚ ਉਪਬੰਧ ਹੈ, ਤਾਂ ਕਮਿਸ਼ਨਰ, ਐਕਟ ਦੀ ਧਾਰਾ 172 (ਬੀ) ਤਹਿਤ ਨਿਗਮ ਦੀ ਮਨਜ਼ੂਰੀ ਨਾਲ ਅਜਿਹੀ ਅਚੱਲ ਜਾਇਦਾਦ ਤਬਦੀਲ ਕਰ ਸਕਦਾ ਹੈ। ਕਿਉਂਕਿ ਨਗਰ ਨਿਗਮ, ਬਠਿੰਡਾ ਦੀ ਇਲੈਕਟਿਡ ਬਾਡੀ ਹਾਲੇ ਤੀਕ ਬਣਾਈ ਨਹੀਂ ਗਈ ਹੈ, ਇਸ ਲਈ ਕਮਿਸ਼ਨਰ ਐਕਟ ਦੀ ਧਾਰਾ 4 (4) ਅਧੀਨ ਨਗਰ ਨਿਗਮ ਦੇ ਅਖਤਿਆਰਾਂ ਦੀ ਵਰਤੋਂ ਕਰ ਰਿਹਾ ਹੈ।

**[ਸਥਾਨਕ ਸਰਕਾਰ ਮੰਤਰੀ]**

ਉਕਤ ਤੋਂ ਇਲਾਵਾ ਨਿਗਮ ਦੀ ਹੋਰ ਕੋਈ ਪ੍ਰਾਪਰਟੀ ਤਬਦੀਲ ਨਹੀਂ ਕੀਤੀ ਗਈ ਹੈ। ਇਹ ਜ਼ਰੂਰ ਪੰਜਾਬ ਇਨਫਰਾਸਟ੍ਰਕਚਰ ਬੋਰਡ ਨੂੰ ਟਰਾਂਸਫਰ ਕੀਤੀ ਹੈ ਜੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਨਗਰ ਨਿਗਮ ਦੀ ਜਾਇਦਾਦ ਅਤੇ ਪੰਜਾਬ ਸਰਕਾਰ ਦੀ ਜਾਇਦਾਦ ਵਿੱਚ ਕੋਈ ਫਰਕ ਹੈ ? ਕੀ ਕਾਰਪੋਰੇਸ਼ਨ ਦੀ ਚੁਣੀ ਹੋਈ ਬਾਡੀ ਦੀ ਅਣਹੋਂਦ ਦੇ ਵਿੱਚ ਕਮਿਸ਼ਨਰ ਕੰਪੀਟੈਂਟ ਹੈ ਕਿ ਉਹ ਇਕੱਲਾ ਰੈਜ਼ੋਲਿਊਸ਼ਨ ਪਾ ਕੇ ਪੰਜਾਬ ਇਨਫਰਾਸਟ੍ਰਕਚਰ ਬੋਰਡ ਨੂੰ ਜਗ੍ਹਾ ਦੇ ਸਕੇ ?

**ਮੰਤਰੀ** : ਇਹ ਸਰਕਾਰ ਜੋ ਹੈ, ਕਾਰਪੋਰੇਸ਼ਨ ਵੀ ਉਸ ਦਾ ਹਿੱਸਾ ਹੈ। ਪੀ.ਆਈ.ਡੀ.ਬੀ. ਵੀ ਸਰਕਾਰ ਦਾ ਹੀ ਹਿੱਸਾ ਹੈ। ਲੋਕਲ ਗੌਰਮਿੰਟ ਡਿਪਾਰਟਮੈਂਟ ਦੀ ਮਨਜ਼ੂਰੀ ਦੇ ਨਾਲ ਹੀ ਨਗਰ ਨਿਗਮ ਨੇ ਇਹ ਜਗ੍ਹਾ ਟਰਾਂਸਫਰ ਕੀਤੀ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਸਵਾਲ ਇਹ ਨਹੀਂ ਪੁੱਛਿਆ ਸੀ। ਮੈਂ ਸਵਾਲ ਇਹ ਪੁੱਛਿਆ ਹੈ ਕਿ ਕੀ ਪੰਜਾਬ ਸਰਕਾਰ ਦੀ ਜਾਇਦਾਦ ਅਤੇ ਨਗਰ ਨਿਗਮ ਦੀ ਜਾਇਦਾਦ ਵਿੱਚ ਕੋਈ ਫਰਕ ਹੈ ਜਾਂ ਨਹੀਂ ਹੈ ? ਜਿਵੇਂ ਉਥੇ ਨਗਰ ਨਿਗਮ ਦੀ ਚੁਣੀ ਹੋਈ ਬਾਡੀ ਹੈ ਨਹੀਂ, ਤਾਂ ਉਸ ਦੀ ਅਣਹੋਂਦ ਵਿੱਚ ਕੀ ਕਮਿਸ਼ਨਰ ਕੰਪੀਟੈਂਟ ਹੈ ਕਿ ਉਹ ਆਪਣੇ ਤੌਰ ਤੇ ਰੈਜ਼ੋਲਿਊਸ਼ਨ ਪਾ ਕੇ ਉਹ ਜ਼ਮੀਨ ਪੰਜਾਬ ਇਨਫਰਾਸਟ੍ਰਕਚਰ ਡਿਵੈਲਪਮੈਂਟ ਬੋਰਡ ਨੂੰ ਟਰਾਂਸਫਰ ਕਰ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਕਮਿਸ਼ਨਰ ਕੰਪੀਟੈਂਟ ਹੈ ਔਰ ਉਸ ਨੇ ਐਕਟ ਦੇ ਤਹਿਤ ਹੀ ਇਹ ਟਰਾਂਸਫਰ ਕੀਤੀ ਹੈ। ਉਹ ਟਰਾਂਸਫਰ ਕਰ ਸਕਦਾ ਹੈ। ਜਾਇਦਾਦ ਦਾ ਵੀ ਕੋਈ ਫਰਕ ਨਹੀਂ ਹੁੰਦਾ। ਕਾਰਪੋਰੇਸ਼ਨ ਜਿਹੜੀ ਹੈ, ਉਹ ਸੈਪਰੇਟ ਆਈਡੈਂਟਿਟੀ ਹੈ ਲੇਕਿਨ ਹੈ ਸਰਕਾਰ ਦਾ ਹਿੱਸਾ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਦਿੱਤਾ ਨਹੀਂ ਗਿਆ ਹੈ। ਇਨ੍ਹਾਂ ਨੇ ਦੂਜੇ ਹਿੱਸੇ ਦਾ ਜਵਾਬ ਦੇ ਦਿੱਤਾ ਹੈ ਜਦ ਕਿ ਮੈਂ ਪੁੱਛਿਆ ਸੀ ਕਿ ਕੀ ਨਗਰ ਨਿਗਮ ਦੀ ਜਾਇਦਾਦ ਵਿੱਚ ਅਤੇ ਪੰਜਾਬ ਸਰਕਾਰ ਦੀ ਜਾਇਦਾਦ ਵਿੱਚ ਕੋਈ ਫਰਕ ਹੈ ?

**ਮਾਨਯੋਗ ਸਪੀਕਰ** : ਇਸ ਦਾ ਜਵਾਬ ਤਾਂ ਆ ਗਿਆ ਹੈ।

**ਸਰਦਾਰ ਮੱਖਣ ਸਿੰਘ** : ਕੋਈ ਜਵਾਬ ਨਹੀਂ ਆਇਆ ਜੀ।

**ਮਾਨਯੋਗ ਸਪੀਕਰ** : ਮੇਰੇ ਮੁਤਾਬਿਕ ਤਾਂ ਜਵਾਬ ਆ ਗਿਆ ਹੈ। ਚਲੋ ਦੂਸਰੀ ਵਾਰੀ ਜਵਾਬ ਦੇ ਦਿਓ, ਕਾਲੀਆ ਜੀ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਿਊਂਸਿਪਲ ਕਾਰਪੋਰੇਸ਼ਨ ਐਕਟ ਦੇ ਤਹਿਤ ਕਾਰਪੋਰੇਸ਼ਨ ਹੋਂਦ ਵਿੱਚ ਆਈ ਹੈ ਔਰ ਉਹ ਸਰਕਾਰ ਦਾ ਹਿੱਸਾ ਹੈ। ਉਹ ਟਰਾਂਸਫਰ ਕਰ ਸਕਦੀ ਹੈ, ਕਾਨੂੰਨਨ ਕਰ ਸਕਦੀ ਹੈ ਜੀ।

**ਮਾਨਯੋਗ ਸਪੀਕਰ** : ਠੀਕ ਹੈ। Thank you.

---

## ਬਠਿੰਡਾ ਵਿੱਚ ਉਦਯੋਗਿਕ ਇਕਾਈਆਂ ਸਥਾਪਿਤ ਕਰਨਾ

***378. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਠਿੰਡਾ ਵਿਚ ਤੇਲ ਸੋਧਕ ਕਾਰਖਾਨੇ ਨਾਲ ਸਬੰਧਤ ਉਦਯੋਗਿਕ ਇਕਾਈਆਂ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ :** ਨਹੀਂ ਜੀ। ਸਪੀਕਰ ਸਾਹਿਬ, ਬਠਿੰਡਾ ਵਿੱਚ ਤੇਲ ਸੋਧਕ ਕਾਰਖਾਨੇ ਨਾਲ ਸਬੰਧਤ ਉਦਯੋਗਿਕ ਇਕਾਈਆਂ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ ਪਰ ਸਰਕਾਰ ਬਠਿੰਡਾ ਵਿਖੇ ਤੇਲ ਸੋਧਕ ਕਾਰਖਾਨੇ ਨਾਲ ਸਬੰਧਤ ਉਦਯੋਗਿਕ ਇਕਾਈਆਂ ਸਥਾਪਿਤ ਕਰਨ ਲਈ ਅਤੇ ਇਨ੍ਹਾਂ ਨੂੰ ਉਤਸਾਹਿਤ ਕਰਨ ਲਈ ਕਈ ਕਦਮ ਚੁੱਕੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਪਿੱਛੇ ਵੀ ਪ੍ਰੋਸੈਸਿੰਗ ਪਲਾਂਟ ਬਾਰੇ ਕੁਐਸਚਨ ਪੁੱਛਿਆ ਸੀ ਜਿਹੜਾ ਕਿ ਖੇਤੀਬਾੜੀ ਨਾਲ ਸਬੰਧਤ ਸੀ ਅਤੇ ਉਦੋਂ ਵੀ ਇਹੀ ਜਵਾਬ ਮਿਲਿਆ ਸੀ। ਸਾਡਾ ਮਾਨਸਾ ਜ਼ਿਲ੍ਹਾ ਬਹੁਤ ਪਛੜਿਆ ਹੋਇਆ ਹੈ। ਜਦੋਂ ਕਿਤੇ ਰਿਫਾਈਨਰੀ ਦੀ ਗੱਲ ਆਉਂਦੀ ਹੈ ਤਾਂ ਉਸ ਵੇਲੇ ਸਾਰਾ ਅਕਾਲੀ ਦਲ ਕਹਿੰਦਾ ਹੈ, ਲਓ ਜੀ, ਇਹ ਅਸੀਂ ਲਿਆਂਦੀ ਹੈ। ਫਿਰ ਸੈਂਟਰ ਦੀ ਕੋਈ ਗੱਲ ਕਹਿੰਦੇ। ਹੁਣ ਜਦੋਂ ਆ ਗਈ ਹੈ ਤਾਂ ਕੀ ਸਰਕਾਰ ਦਾ ਫਰਜ਼ ਨਹੀਂ ਬਣਦਾ ਕਿ ਉਹ ਮਾਨਸਾ ਵਾਸਤੇ ਇਸ ਪਾਸੇ ਕੋਈ ਪਲਾਨ ਕਰਨ ? ਕਿਉਂਕਿ ਉਥੇ ਵੱਡੇ-ਵੱਡੇ ਯੂਨਿਟ ਲੱਗਣੇ ਹਨ ਅਤੇ ਆਇਲ ਰਿਫਾਈਨਰੀ ਨੂੰ ਪਾਰਟਸ ਵੀ ਦੇਣੇ ਹਨ। ਕੀ ਸਰਕਾਰ ਮਾਨਸਾ ਵਾਸਤੇ ਕੋਈ ਇਹੋ ਜਿਹੀ ਤਜਵੀਜ਼ ਰੱਖਦੀ ਹੈ ? ਮਾਨਸਾ ਜ਼ਿਲ੍ਹੇ ਵਿੱਚ ਦੀ ਰੇਲਵੇ ਦੀ ਲਾਈਨ ਵੀ ਨਿਕਲਦੀ ਹੈ ਅਤੇ ਉਥੇ ਰੇਲਵੇ ਟਰੈਕ ਹੈ। ਕੀ ਇਹ ਮਾਨਸਾ ਨੂੰ ਇਗਨੋਰ ਤਾਂ ਨਹੀਂ ਕਰਨਗੇ ? ਜਿਹੜੇ ਵੀ ਯੂਨਿਟ ਇਹ ਲਗਾਉਣਗੇ, ਕੀ ਪਹਿਲ ਦੇ ਆਧਾਰ ਤੇ ਉਹ ਮਾਨਸਾ ਜ਼ਿਲ੍ਹੇ ਵਿੱਚ ਲਗਾਉਣਗੇ ਕਿ ਨਹੀਂ ਲਗਾਉਣਗੇ, ਇਹ ਦੱਸਣ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜੀਆਂ ਇਨਸਿਲਰੀ ਯੂਨਿਟਸ ਬਠਿੰਡਾ ਰਿਫਾਈਨਰੀ ਨਾਲ ਸਥਾਪਿਤ ਕਰਨੀਆਂ ਹਨ, ਉਨ੍ਹਾਂ ਦੇ ਲਈ 2000 ਸਕੇਅਰ ਕਿਲੋਮੀਟਰ ਤੇ ਪਲੈਨ ਤਿਆਰ ਕਰ ਰਹੇ ਹਾਂ। ਉਥੇ ਰੈਜ਼ੀਡੈਂਸ਼ਲ ਕਾਲੋਨੀਆਂ ਬਣਨੀਆਂ ਹਨ ਅਤੇ ਨਾਲ ਹੀ ਇਨਸਿਲਰੀ ਯੂਨਿਟਸ ਵੀ ਉਹ ਉਥੇ ਸਥਾਪਿਤ ਕਰਨਗੇ। ਜਿਹੜੇ ਪ੍ਰਾਈਵੇਟ ਇੰਟਰਪਰੈਨਿਉਰਜ਼ ਹਨ, ਉਨ੍ਹਾਂ ਨੂੰ ਅਸੀਂ ਉਤਸਾਹਿਤ ਕਰਾਂਗੇ ਤਾਂ ਕਿ ਉਥੇ ਐਨਸਿਲਰੀਜ਼ ਲੱਗਣ। ਇਸ ਦੇ ਨਾਲ ਬਠਿੰਡਾ ਦੀ ਅਰਥ ਵਿਵਸਥਾ ਵੀ ਠੀਕ ਹੋਵੇਗੀ ਅਤੇ ਆਲੇ ਦੁਆਲੇ ਨੂੰ ਵੀ ਇੱਕ ਫਿਲਿਪ ਮਿਲੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਰ, ਇਹ ਜੋ ਦੋ ਹਜ਼ਾਰ ਸਕੇਅਰ ਕਿਲੋਮੀਟਰ ਹੈ ਜਾਂ ਕਿੰਨਾ ਹੈ, ਇਹ ਸ਼ਾਇਦ ਗਲਤ ਕਹਿ ਗਏ ਹਨ।

**ਮੰਤਰੀ :** ਇਹ 250 ਸਕੇਅਰ ਕਿਲੋਮੀਟਰ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤਾਂ ਇਹ ਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਾਨਸਾ ਦੇ ਵਾਸਤੇ ਕੋਈ ਪਲਾਨ ਹੈ ਅਤੇ ਕੀ ਮਾਨਸਾ ਨੂੰ ਇਸ ਡਿਵੈਲਪਮੈਂਟ ਵਿਚ ਇਨਕਲੂਡ ਕਰੋਗੇ ਜਾਂ ਨਹੀਂ। ਜਾਂ ਫਿਰ ਕੀ ਮਾਨਸਾ ਦੇ ਨਾਲ ਇਸੇ ਤਰ੍ਹਾਂ ਵਿਤਕਰਾ ਕਰਦੇ ਰਹੋਗੇ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਕੋਈ ਐਨਸਿਲਰੀਜ਼ ਯੂਨਿਟ ਮਾਨਸਾ ਲਗਾਉਣਾ ਚਾਹੇਗਾ ਤਾਂ ਅਸੀਂ ਉਸ ਨੂੰ ਵੀ ਉਤਸ਼ਾਹਿਤ ਕਰਾਂਗੇ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਰਿਫਾਈਨਰੀ ਦੇ ਡਾਊਨ ਸਟਰੀਮ ਬਹੁਤ ਜ਼ਿਆਦਾ ਇੰਡਸਟਰੀਲਾਈਜ਼ੇਸ਼ਨ ਹੋ ਸਕਦੀ ਹੈ। ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਮੇਰਾ ਖਿਆਲ ਹੈ ਕਿ ਇਨ੍ਹਾਂ ਦੇ ਡਿਪਾਰਟਮੈਂਟ ਵੱਲੋਂ ਇਸ ਨੂੰ ਚੰਗੀ ਤਰ੍ਹਾਂ ਸਟੱਡੀ ਨਹੀਂ ਕੀਤਾ ਗਿਆ। ਮੇਰੀ ਮਨਿਸਟਰ ਸਾਹਿਬ ਨੂੰ ਗੁਜ਼ਾਰਿਸ਼ ਹੈ ਕਿ ਇਸ ਰਿਫਾਈਨਰੀ ਦੇ ਲੱਗਣ ਦਾ ਜ਼ਿਆਦਾ ਫਾਇਦਾ ਡਾਊਨ ਸਟਰੀਮ ਯੂਨਿਟਸ ਅਤੇ ਐਨਸਿਲਰੀਜ਼ ਯੂਨਿਟ ਨੂੰ ਹੋਵੇਗਾ। ਇਸ ਦੇ ਬਾਰੇ ਇਹ ਪੂਰੀ ਪਲਾਨ ਬਣਾਉਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦੀ ਸਰਕਾਰ ਨੇ ਇਹ ਰਿਫਾਈਨਰੀ ਬੰਦ ਕਰਵਾ ਦਿੱਤੀ ਸੀ ਜਿਹੜੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸ਼੍ਰੀ ਅਟੱਲ ਬਿਹਾਰੀ ਵਾਜਪਾਈ ਜੀ ਦੇ ਸਦਕਾ ਉੱਥੇ 19 ਹਜ਼ਾਰ ਕਰੋੜ ਰੁਪਏ ਦੀ ਰਿਫਾਈਨਰੀ ਲੱਗਣੀ ਸੀ। ਇਨ੍ਹਾਂ ਨੇ ਪੰਜ ਸਾਲ ਤਾਂ ਬੰਦ ਕਰਵਾ ਦਿੱਤੀ, ਹੁਣ ਇਨ੍ਹਾਂ ਨੂੰ ਐਨਸਿਲਰੀ ਯੂਨਿਟਸ ਦਾ ਫਿਕਰ ਹੈ। ਇਹ ਅਸੀਂ ਉੱਥੇ ਲਗਾਵਾਂਗੇ ਅਤੇ ਪੂਰੀ ਤਰ੍ਹਾਂ ਉਤਸਾਹਿਤ ਕਰਾਂਗੇ ਅਤੇ ਜਿਹੜਾ ਪੋਲੀਪ੍ਰਾਪੀਨ ਇਥੋਂ ਬਾਇ ਪ੍ਰੋਡਕਟ ਬਣਦਾ ਹੈ, ਉਨ੍ਹਾਂ ਦੇ ਐਨਸਿਲਰੀਜ਼ ਯੂਨਿਟ ਪਹਿਲ ਦੇ ਆਧਾਰ ਤੇ ਲੱਗਣਗੇ। ਇਹ 2010 ਤੱਕ ਚਾਲੂ ਹੋਣੀ ਹੈ, ਉਸ ਤੋਂ ਬਾਅਦ ਉੱਥੇ ਸਾਰੇ ਐਨਸਿਲਰੀਜ ਯੂਨਿਟਸ ਲੱਗਣਗੇ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਜਦੋਂ ਵੀ ਕੋਈ ਗੱਲ ਹੁੰਦੀ ਹੈ ਤਾਂ ਉਦੋਂ ਹੀ ਤੁਹਾਡੀ ਤੇ ਸਾਡੀ ਸਰਕਾਰ ਦੀ ਗੱਲ ਕੀਤੀ ਜਾਂਦੀ ਹੈ। ਕਾਲੀਆ ਸਾਹਿਬ, ਇਹ ਪੰਜਾਬ ਦੀ ਚੀਜ਼ ਹੈ ਔਰ ਤੁਹਾਡੇ ਮਹਿਕਮੇ ਨੇ ਇਸ ਬਾਰੇ ਸੀਰੀਅਸਨੈੱਸ ਦੇ ਨਾਲ ਨਹੀਂ ਸੋਚਿਆ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਚਾਹੇ ਸਰਕਾਰ ਕੋਈ ਵੀ ਹੋਵੇ, ਪਲੀਜ਼ ਤੁਸੀਂ ਇਸ ਦੇ ਬਾਰੇ ਸੀਰੀਅਸਲੀ ਸੋਚੋ ਅਤੇ ਪਲਾਨ ਬਣਾਉ।

**ਮਾਨਯੋਗ ਸਪੀਕਰ** : ਤੁਹਾਡੀ ਸੁਜੈਸ਼ਨ ਹੀ ਹੈ ਜਾਂ ਸਵਾਲ ਹੈ ?

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਸਵਾਲ ਇਹ ਹੀ ਹੈ ਕਿ ਇਸ ਦੇ ਬਾਰੇ ਸੰਜੀਦਗੀ ਨਾਲ ਵਿਚਾਰਿਆ ਜਾਵੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਕਾਲੀ-ਭਾਜਪਾ ਸਰਕਾਰ ਪੂਰੀ ਤਰ੍ਹਾਂ ਸੰਜੀਦਾ ਹੈ ਅਤੇ ਇਸੇ ਕਰਕੇ ਅਸੀਂ ਇਹ ਰਿਫਾਈਨਰੀ ਦੁਬਾਰਾ ਸ਼ੁਰੂ ਕਰਵਾਈ ਹੈ। ਉੱਥੇ ਐਨਸਿਲਰੀ ਯੂਨਿਟਸ ਵੀ ਪੂਰੀ ਤਰ੍ਹਾਂ ਲੱਗਣਗੇ ਅਤੇ ਪੂਰੀ ਤਰ੍ਹਾਂ ਇਸ ਦੀ ਪਲਾਨਿੰਗ ਕਰਾਂਗੇ।

---

## ਸਹਿਕਾਰੀ ਸਭਾ, ਮਾਛੀਵਾੜਾ ਵਿਚ ਗਬਨ

*390. **ਸਰਦਾਰ ਈਸ਼ਰ ਸਿੰਘ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਹਿਕਾਰੀ ਸਭਾ, ਮਾਛੀਵਾੜਾ ਵਿਚ ਫੰਡਾਂ ਦੇ ਗਬਨ ਨਾਲ ਸਬੰਧਤ ਕੋਈ ਕੇਸ ਧਿਆਨ ਵਿਚ ਆਇਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ਅਤੇ ਇਸ ਮਾਮਲੇ ਵਿਚ ਕੀ ਕਾਰਵਾਈ ਕੀਤੀ ਗਈ ?

(ਅ) ਉਕਤ ਗਬਨ ਕਰਨ ਨਾਲ ਪ੍ਰਭਾਵਿਤ ਵਿਅਕਤੀਆਂ ਨੂੰ ਕੀ ਰਾਹਤ ਦਿੱਤੀ ਗਈ/ਦਿੱਤੇ ਜਾਣ ਦੀ ਤਜਵੀਜ਼ ਹੈ ?

**ਕੈਪਟਨ ਕੰਵਲਜੀਤ ਸਿੰਘ** : ਇਸ ਸਬੰਧੀ ਰਿਪੋਰਟ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਅਨੁਲੱਗ-ੳ

(ੳ) ਦੀ ਮਾਛੀਵਾੜਾ ਮੁੱਢਲੀ ਸਹਿਕਾਰੀ ਖੇਤੀਬਾੜੀ ਸਰਵਿਸ ਸਭਾ ਲਿਮਟਿਡ ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ, ਵਿੱਚ ਗਬਨ ਸਾਲ 2006-07 ਵਿੱਚ ਧਿਆਨ ਵਿੱਚ ਆਇਆ। ਸੰਯੁਕਤ ਰਜਿਸਟਰਾਰ, ਸਹਿਕਾਰੀ ਸਭਾਵਾਂ, ਪਟਿਆਲਾ, ਨੂੰ ਇਸ ਦੀ ਪੜਤਾਲ ਕਰਨ ਲਈ ਹਦਾਇਤ ਕੀਤੀ ਗਈ। 763.35 ਲੱਖ ਰੁਪਏ ਦਾ ਗਬਨ ਸਭਾ ਵਿੱਚ ਹੋਇਆ।

ਉਪਰੋਕਤ 763.35 ਲੱਖ ਰੁਪਏ ਦੇ ਗਬਨ ਦੀ ਰਕਮ ਵਿੱਚੋਂ 1,17,74, 750 ਰੁਪਏ ਦੀ ਵਸੂਲੀ ਹੋ ਚੁੱਕੀ ਹੈ। ਗਬਨ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਗਬਨ ਦੀ ਕਿਸਮ | ਗਬਨ ਦੀ ਰਕਮ |
|---|---|---|
| | | (ਰੁਪਿਆਂ ਵਿੱਚ) |
| 1 | ਹੱਥ ਨਕਦੀ | 4,11,888.32 |
| 2 | ਮੈਂਬਰਾਂ ਤੋਂ ਵਸੂਲੀਆਂ | 4,32,610.00 |
| 3 | ਅਮਾਨਤ | 5,24,000.00 |
| 4 | ਪੇਸ਼ਗੀ ਕੀੜੇਮਾਰ ਦਵਾਈਆਂ ਲਈ | 8,87,500.00 |
| 5 | ਸੇਵਿੰਗ ਖਾਤੇ ਵਿੱਚੋਂ ਕਢਾਈ ਰਕਮ | 16,40,000.00 |
| 6 | ਖਾਦ ਦੇ ਸਟਾਕ ਵਿੱਚ ਕਮੀ | 25,34,95.00 |
| 7 | ਵਿਆਜ ਦੀ ਘੱਟ ਕੀਤੀ ਵਸੂਲੀ | 23,81,507.00 |
| 8. | ਆਰਜ਼ੀ ਗਬਨ | 1,19,47,680.00 |
| 9 | ਮੈਂਬਰਾਂ ਦੀਆਂ ਵਸੂਲੀਆਂ ਜਮ੍ਹਾਂ ਨਾ ਕਰਵਾ ਕੇ ਕੀਤਾ ਗਬਨ | 4,68,24,278.34 |
| 10 | ਫਰਜ਼ੀ ਮੈਂਬਰਾਂ ਨੂੰ ਦਿੱਤੇ ਕਰਜ਼ੇ ਨਾਲ ਕੀਤਾ ਗਬਨ | 1,10,31,819.00 |
| | ਜੋੜ : | 7,63,34,777.66 |

[ਸਹਿਕਾਰਤਾ ਮੰਤਰੀ]

ਸਭਾ ਦੇ ਮੁਲਾਜ਼ਮਾਂ ਸਰਵਸ਼੍ਰੀ ਰਜਿੰਦਰ ਸਿੰਘ ਸਾਬਕਾ ਸਕੱਤਰ ਅਤੇ ਸੁਰਜੀਤ ਸਿੰਘ ਸਾਬਕਾ ਸੇਲਜ਼ਮੈਨ ਵੱਲੋਂ ਲੁਧਿਆਣਾ ਕੇਂਦਰੀ ਸਹਿਕਾਰੀ ਬੈਂਕ ਲਿਮ. ਲੁਧਿਆਣਾ ਦੀ ਮਾਛੀਵਾੜਾ ਬਰਾਂਚ ਵਿੱਚ ਕੰਮ ਕਰਦੇ ਕਰਮਚਾਰੀਆਂ ਨਾਲ ਮਿਲ ਕੇ ਗਬਨ ਕੀਤਾ ਗਿਆ। ਮਾਛੀਵਾੜਾ ਬਰਾਂਚ ਦੇ ਸਰਵਸ਼੍ਰੀ ਬਲਵਿੰਦਰ ਸਿੰਘ, ਮੈਨੇਜਰ, ਸੰਤੋਖ ਸਿੰਘ, ਕਲਰਕ, ਹਰਦੇਵ ਸਿੰਘ, ਸਹਾਇਕ ਮੈਨੇਜਰ ਅਤੇ ਰਣਧੀਰ ਸਿੰਘ, ਸਹਾਇਕ ਮੈਨੇਜਰ, ਸ਼ਾਮਿਲ ਸਨ।

ਸ਼੍ਰੀ ਬਲਵਿੰਦਰ ਸਿੰਘ, ਮੈਨੇਜਰ, ਨੂੰ ਮੁਅੱਤਲੀ ਅਧੀਨ ਲਿਆ ਕੇ ਚਾਰਜਸ਼ੀਟ ਕੀਤਾ ਗਿਆ। ਪੜਤਾਲ ਅਫਸਰ ਦੀ ਨਿਯੁੱਕਤੀ ਕੀਤੀ ਜਾ ਚੁੱਕੀ ਹੈ ਜਿਸ ਵੱਲੋਂ ਅਜੇ ਪੜਤਾਲ ਰਿਪੋਰਟ ਆਉਣੀ ਬਾਕੀ ਹੈ। ਇਸ ਨੂੰ ਪੈਂਡਿੰਗ ਇਨਕੁਆਇਰੀ ਬਹਾਲ ਕਰ ਦਿੱਤਾ ਗਿਆ ਸੀ ਪ੍ਰੰਤੂ ਪੁਲਿਸ ਵੱਲੋਂ ਗ੍ਰਿਫਤਾਰ ਕਰਨ ਉਪਰੰਤ ਮਿਤੀ 1 ਫਰਵਰੀ, 2008 ਨੂੰ ਫਿਰ ਮੁਅੱਤਲ ਕਰ ਦਿੱਤਾ ਗਿਆ ਹੈ। ਸ਼੍ਰੀ ਸੰਤੋਖ ਸਿੰਘ, ਕਲਰਕ ਨੂੰ ਮਿਤੀ 13 ਜੂਨ, 2007 ਨੂੰ ਚਾਰਜਸ਼ੀਟ ਕੀਤਾ ਗਿਆ ਅਤੇ ਮਿਤੀ 13 ਅਗਸਤ, 2007 ਨੂੰ ਪੜਤਾਲ ਅਫਸਰ ਨਿਯੁੱਕਤ ਕੀਤਾ ਗਿਆ ਹੈ। ਪੜਤਾਲ ਰਿਪੋਰਟ ਆਉਣੀ ਅਜੇ ਬਾਕੀ ਹੈ। ਸ਼੍ਰੀ ਹਰਦੇਵ ਸਿੰਘ, ਸਹਾਇਕ ਮੈਨੇਜਰ, ਨੂੰ ਬੈਂਕ ਵੱਲੋਂ ਮੁਅੱਤਲ ਕੀਤਾ ਗਿਆ ਪ੍ਰੰਤੂ ਬਾਅਦ ਵਿੱਚ ਪੈਂਡਿੰਗ ਇਨਕੁਆਇਰੀ ਬਹਾਲ ਕਰ ਦਿੱਤਾ ਗਿਆ ਅਤੇ ਚਾਰਜਸ਼ੀਟ ਕੀਤਾ ਗਿਆ ਹੈ। ਪੜਤਾਲ ਅਫਸਰ ਦੀ ਨਿਯੁੱਕਤੀ ਕਰ ਦਿੱਤੀ ਗਈ ਹੈ ਪ੍ਰੰਤੂ ਰਿਪੋਰਟ ਆਉਣੀ ਬਾਕੀ ਹੈ। ਸ਼੍ਰੀ ਰਣਧੀਰ ਸਿੰਘ, ਸਹਾਇਕ ਮੈਨੇਜਰ, ਨੂੰ ਮੁਅੱਤਲੀ ਅਧੀਨ ਲਿਆਂਦਾ ਗਿਆ ਅਤੇ ਚਾਰਜਸ਼ੀਟ ਕੀਤਾ ਗਿਆ। ਇਸ ਨੂੰ ਪੈਂਡਿੰਗ ਇਨਕੁਆਇਰੀ ਬਹਾਲ ਕੀਤਾ ਗਿਆ। ਇਸ ਨੂੰ ਪੜਤਾਲ ਉਪਰੰਤ ਲੇਖਾਕਾਰ ਦੀ ਅਸਾਮੀ ਤੇ ਰਿਵਰਟ ਕਰਨ ਲਈ ਕਾਰਨ ਦੱਸੋ ਨੋਟਿਸ ਜਾਰੀ ਕੀਤਾ ਗਿਆ ਜਿਸ ਦਾ ਜਵਾਬ ਪ੍ਰਾਪਤ ਹੋ ਗਿਆ ਹੈ ਅਤੇ ਬੈਂਕ ਦੇ ਸਮਰੱਥ ਅਧਿਕਾਰੀਆਂ ਵੱਲੋਂ ਵਿਚਾਰਨਾ ਬਾਕੀ ਹੈ।

* ਸਭਾ ਦੇ ਕਰਮਚਾਰੀਆਂ ਸਰਵਸ਼੍ਰੀ ਰਜਿੰਦਰ ਸਿੰਘ, ਸਾਬਕਾ ਸਕੱਤਰ ਅਤੇ ਸੁਰਜੀਤ ਸਿੰਘ, ਸਾਬਕਾ ਸੇਲਜ਼ਮੈਨ, ਵਿਰੁੱਧ ਅਨੁਸ਼ਾਸਨੀ ਕਾਰਵਾਈ ਅਰੰਭੀ ਗਈ ਅਤੇ ਇਨ੍ਹਾਂ ਨੂੰ ਸਭਾ ਦੀ ਪ੍ਰਬੰਧਕ ਕਮੇਟੀ ਵੱਲੋਂ ਮਿਤੀ 31 ਜਨਵਰੀ, 2008 ਨੂੰ ਸਭਾ ਦੀਆਂ ਸੇਵਾਵਾਂ ਤੋਂ ਕੱਢ ਦਿੱਤਾ ਗਿਆ ਹੈ।

* ਸ਼੍ਰੀ ਨੱਛਤਰ ਸਿੰਘ, ਨਿਰੀਖਕ ਆਡਿਟ, ਜੋ ਕਿ ਇਸ ਸਭਾ ਦੇ ਆਡਿਟ ਕਰਨ ਦਾ ਇੰਚਾਰਜ ਸੀ, ਨੂੰ ਮੁਅੱਤਲ ਕੀਤਾ ਗਿਆ ਅਤੇ ਮਿਤੀ 10 ਅਕਤੂਬਰ, 2007 ਨੂੰ ਚਾਰਜਸ਼ੀਟ ਜਾਰੀ ਕੀਤੀ ਗਈ। ਆਡਿਟ ਅਫਸਰ, ਸਹਿਕਾਰੀ ਸਭਾਵਾਂ, ਸੰਗਰੂਰ ਨੂੰ ਚਾਰਜਸ਼ੀਟ ਦੀ ਪੜਤਾਲ ਕਰਨ ਲਈ ਪੜਤਾਲ ਅਫਸਰ ਨਿਯੁੱਕਤ ਕੀਤਾ ਗਿਆ ਅਤੇ ਸ਼੍ਰੀ ਨਛੱਤਰ ਸਿੰਘ ਨੂੰ ਪੈਂਡਿੰਗ ਇਨਕੁਆਰੀ ਮਿਤੀ 12 ਦਸੰਬਰ, 2007 ਨੂੰ ਬਹਾਲ ਕੀਤਾ ਗਿਆ ਹੈ। ਪੜਤਾਲ ਅਫਸਰ ਦੀ ਰਿਪੋਰਟ ਆਉਣੀ ਬਾਕੀ ਹੈ।

* ਸਰਵ/ਸ਼੍ਰੀ ਧਰਮ ਸਿੰਘ ਅਤੇ ਗੁਰਨਾਮ ਸਿੰਘ, ਨਿਰੀਖਕ, ਸਹਿਕਾਰੀ ਸਭਾਵਾਂ, ਜੋ ਕਿ ਇਸ ਸਭਾ ਦੇ ਇੰਚਾਰਜ ਰਹੇ ਹਨ, ਨੂੰ ਅਣਗਹਿਲੀ ਅਤੇ ਢਿੱਲੀ ਨਿਗਰਾਨੀ ਲਈ ਮਿਤੀ 9 ਮਈ, 2007 ਨੂੰ ਮੁਅੱਤਲ ਕਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਨੂੰ ਮਿਤੀ 21 ਨਵੰਬਰ, 2007 ਨੂੰ ਚਾਰਜਸ਼ੀਟ ਕਰ ਦਿੱਤਾ ਗਿਆ ਹੈ। ਉਪ ਰਜਿਸਟਰਾਰ, ਸਹਿਕਾਰੀ ਸਭਾਵਾਂ, ਸੰਗਰੂਰ, ਨੂੰ ਇਨ੍ਹਾਂ ਦੋਨਾਂ ਦੇ ਸਬੰਧ ਵਿੱਚ ਪੜਤਾਲ ਅਫਸਰ ਨਿਯੁੱਕਤ ਕੀਤਾ ਗਿਆ ਹੈ।

* ਗਬਨ ਸਬੰਧੀ ਫੌਜਦਾਰੀ ਕਾਰਵਾਈ ਸ਼ੁਰੂ ਕੀਤੀ ਗਈ ਜਿਸ ਲਈ ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਸਮਰਾਲਾ, ਵੱਲੋਂ ਸੀਨੀਅਰ ਪੁਲਿਸ ਕਪਤਾਨ, ਖੰਨਾ, ਨੂੰ ਮਿਤੀ 2 ਮਾਰਚ, 2007, 13 ਮਾਰਚ, 2007, 5 ਅਪ੍ਰੈਲ, 2007 ਅਤੇ 30 ਅਪ੍ਰੈਲ, 2007 ਨੂੰ ਲਿਖਿਆ ਗਿਆ। ਇਸ ਸਬੰਧ ਵਿੱਚ ਐਫ.ਆਈ.ਆਰ. ਨੰ: 40, ਮਿਤੀ 13 ਅਪ੍ਰੈਲ, 2007 ਅਤੇ ਐਫ.ਆਈ.ਆਰ. ਨੰ: 17, ਮਿਤੀ 6 ਫਰਵਰੀ, 2008 ਪੁਲਿਸ ਸਟੇਸਨ, ਮਾਛੀਵਾੜਾ ਵੱਲੋਂ ਰਜਿਸਟਰ ਕੀਤੀ ਗਈ ਹੈ। ਸਰਵਸ਼੍ਰੀ ਬਲਵਿੰਦਰ ਸਿੰਘ, ਲੁਧਿਆਣਾ ਕੇਂਦਰੀ ਸਹਿਕਾਰੀ ਬੈਂਕ ਲਿਮ. ਦੀ ਮਾਛੀਵਾੜਾ ਬਰਾਂਚ ਦੇ ਸਾਬਕਾ ਬਰਾਂਚ ਮੈਨੇਜਰ ਅਤੇ ਸ਼੍ਰੀ ਸੁਰਜੀਤ ਸਿੰਘ, ਸਾਬਕਾ ਸੇਲਜ਼ਮੈਨ, ਨੂੰ ਪੁਲਿਸ ਵੱਲੋਂ ਗ੍ਰਿਫਤਾਰ ਕੀਤਾ ਗਿਆ ਹੈ ਜਦੋਂ ਕਿ ਸ਼੍ਰੀ ਰਜਿੰਦਰ ਸਿੰਘ, ਸਾਬਕਾ ਸਕੱਤਰ ਵੱਲੋਂ ਅਗਾਊਂ ਜ਼ਮਾਨਤ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਪ੍ਰਾਪਤ ਕੀਤੀ ਗਈ ਹੈ।

* ਝਗੜੇ ਵਾਲੀਆਂ ਰਕਮਾਂ ਦੇ ਨਿਪਟਾਰੇ ਦੇ 627 ਸਾਲਸੀ ਕੇਸ ਬਣਾਏ ਗਏ ਹਨ ਜੋ ਕਿ ਸਾਲਸਾਂ ਵੱਲੋਂ (ਉਪ ਰਜਿਸਟਰਾਰ, ਸਹਿਕਾਰੀ ਸਭਾਵਾਂ/ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ/ਨਿਰੀਖਕਾਂ) ਸੁਣਵਾਈ ਅਧੀਨ ਹਨ। ਝਗੜੇ ਵਾਲੀਆਂ ਰਕਮਾਂ ਦੀ ਵਸੂਲੀ ਸਭਾ ਦੇ ਮੁਲਾਜ਼ਮਾਂ ਅਤੇ ਸਭਾ ਦੇ ਮੈਂਬਰਾਂ ਤੋਂ ਯਕੀਨੀ ਬਣਾਉਣ ਲਈ ਉਨ੍ਹਾਂ ਦੀ ਜ਼ਮੀਨ ਕੁਰਕ ਕੀਤੀ ਗਈ ਹੈ ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਮੁਲਾਜ਼ਮ/ਕਮੇਟੀ ਮੈਂਬਰ ਦਾ ਨਾਂ | ਸਭਾ ਦੇ ਹੱਕ ਵਿੱਚ ਬਣਦਾ ਹਿੱਸਾ ਕੁਰਕ ਕੀਤਾ | | ਅਟੈਚ ਕਰਨ ਦਾ ਪੱਤਰ/ਮਿਤੀ |
|---|---|---|---|---|
| | | ਕਨਾਲ | ਮਰਲਾ | |
| 1 | ਸ਼੍ਰੀ ਰਜਿੰਦਰ ਸਿੰਘ, ਪੁੱਤਰ ਸ਼੍ਰੀ ਅਵਤਾਰ ਸਿੰਘ, ਸਾਬਕਾ ਸਕੱਤਰ | 53 | 3 | 1099—1100/ 27-6-2006 |

[ਸਹਿਕਾਰਤਾ ਮੰਤਰੀ]

| ਲੜੀ ਨੰ: | ਮੁਲਾਜ਼ਮ/ਕਮੇਟੀ ਮੈਂਬਰ ਦਾ ਨਾਂ | ਸਭਾ ਦੇ ਹੱਕ ਵਿੱਚ ਬਣਦਾ ਹਿੱਸਾ ਕੁਰਕ ਕੀਤਾ | | ਅਟੈਚ ਕਰਨ ਦਾ ਪੱਤਰ/ਮਿਤੀ |
|---|---|---|---|---|
| | | ਕਨਾਲ | ਮਰਲਾ | |
| 2 | ਸ਼੍ਰੀਮਤੀ ਤੇਜ ਕੌਰ, ਮਾਤਾ ਸ਼੍ਰੀ ਸੁਰਜੀਤ ਸਿੰਘ, ਸੇਲਜ਼ਮੈਨ | 179 | 13 | 1756—57/ 14-10-2006 |
| 3 | ਸ਼੍ਰੀ ਸੰਤੋਖ ਸਿੰਘ, ਪਿਤਾ ਸ਼੍ਰੀ ਸੁਰਜੀਤ ਸਿੰਘ | 70 | 4 | 1756-57/ 14-10-2006 |
| 4 | ਸ਼੍ਰੀ ਬਲਵਿੰਦਰ ਸਿੰਘ, ਪੁੱਤਰ ਸ਼੍ਰੀ ਦਿਲਬਾਗ ਸਿੰਘ, ਕਮੇਟੀ ਮੈਂਬਰ | 3 | 0 | 775-77/ 11-5-2006 |
| 5 | ਸ਼੍ਰੀ ਚਰਨ ਸਿੰਘ, ਪੁੱਤਰ ਸ਼੍ਰੀ ਭਗਤ ਸਿੰਘ, ਕਮੇਟੀ ਮੈਂਬਰ | 10 | 6 | 722-24/ 11-5-2006 |
| 6 | ਸ਼੍ਰੀ ਮਹਿੰਦਰ ਸਿੰਘ, ਪੁੱਤਰ ਸ਼੍ਰੀ ਨੱਥਾ ਸਿੰਘ, ਕਮੇਟੀ ਮੈਂਬਰ | 13 | 4 | 769-71/ 11-5-2006 |
| 7 | ਸ਼੍ਰੀ ਸੇਵਾ ਸਿੰਘ, ਪੁੱਤਰ ਸ਼੍ਰੀ ਨਛੱਤਰ ਸਿੰਘ, ਕਮੇਟੀ ਮੈਂਬਰ | 0 | 12 | 766-68/ 11-5-2006 |
| 8 | ਸ਼੍ਰੀ ਗੁਰਮੇਲ ਸਿੰਘ, ਪੁੱਤਰ ਸ਼੍ਰੀ ਜੰਗੀਰ ਸਿੰਘ, ਕਮੇਟੀ ਮੈਂਬਰ | 1 | 12 | 718-19/ 4-5-2006 |
| 9 | ਸ਼੍ਰੀ ਗੁਰਬਚਨ ਸਿੰਘ, ਪੁੱਤਰ ਸ਼੍ਰੀ ਬਲਕਾਰ ਸਿੰਘ, ਕਮੇਟੀ ਮੈਂਬਰ | 13 | 5 | 713-14/ 4-5-2006 |
| 10 | ਸ਼੍ਰੀ ਸ਼ੇਰ ਸਿੰਘ, ਪੁੱਤਰ ਸ਼੍ਰੀ ਮਾਨ ਸਿੰਘ, ਕਮੇਟੀ ਮੈਂਬਰ | 8 | 0 | 715-16/ 4-5-2006 |
| 11 | ਜ਼ਮਾਨਤਨਾਮਾ ਸ਼੍ਰੀ ਸੁਰਜੀਤ ਸਿੰਘ, ਸੇਲਜ਼ਮੈਨ ਖਾਦ | 22 | 0 | 658-59/ 9-5-2006 |
| 12 | ਜ਼ਮਾਨਤਨਾਮਾ ਸ਼੍ਰੀ ਰਜਿੰਦਰ ਸਿੰਘ, ਸਾਬਕਾ ਸਕੱਤਰ | 16 | 0 | 655-56/ 7-5-2006 |
| | ਜੋੜ : | 390 | 19 | |

(ਅ) ਗਬਨ ਨਾਲ ਪ੍ਰਭਾਵਿਤ ਹੋਏ ਮੈਂਬਰਾਂ ਨੂੰ ਰਾਹਤ ਦੇਣ ਦੀ ਕੋਈ ਵਿਵਸਥਾ ਨਹੀਂ ਹੈ। ਜਦੋਂ ਵੀ ਝਗੜਿਆਂ ਦਾ ਨਿਪਟਾਰਾ ਮੈਂਬਰਾਂ ਦੇ ਹੱਕ ਵਿੱਚ ਹੋ ਜਾਂਦਾ ਹੈ ਤਾਂ ਉਹ ਸਭਾ ਤੋਂ ਕਰਜ਼ਾ ਲੈ ਸਕਣਗੇ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਇਸ ਗਬਨ ਦੇ ਨਾਲ ਤਕਰੀਬਨ 627 ਲੋਕ ਪ੍ਰਭਾਵਿਤ ਹੋਏ ਹਨ ਅਤੇ ਉਨ੍ਹਾਂ ਦੇ ਸਾਲਸੀ ਦੇ ਫ਼ੈਸਲੇ ਵਾਸਤੇ ਸਰਕਾਰ ਵੱਲੋਂ ਕਮੇਟੀ ਵੀ ਗਠਿਤ ਕੀਤੀ ਗਈ ਹੈ। ਇਸ ਦੇ ਵਿੱਚ ਬਹੁਤ ਸਾਰੇ ਅਜਿਹੇ ਲੋਕ ਹਨ ਜਿਨ੍ਹਾਂ ਨੇ ਕੋਈ ਕਰਜ਼ਾ ਨਹੀਂ ਲਿਆ ਪਰ ਜਦੋਂ ਉਨ੍ਹਾਂ ਨੂੰ ਵਸੂਲੀ ਦੇ ਨੋਟਿਸ ਗਏ ਤਾਂ ਪਤਾ ਲੱਗਿਆ। ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੱਕ ਉਸ ਝਗੜੇ ਦਾ ਨਿਪਟਾਰਾ ਨਹੀਂ ਹੁੰਦਾ, ਕੀ ਉਦੋਂ ਤੱਕ ਉਸ ਦੀ ਵਸੂਲੀ ਕਰਨ ਤੇ ਰੋਕ ਲਗਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ ਸ਼ੰਕਾ ਨਹੀਂ ਹੈ ਕਿ ਮਾਛੀਵਾੜਾ, ਕੋਆਪਰੇਟਿਵ ਐਗਰੀਕਲਚਰਲ ਕੋਆਪਰੇਟਿਵ ਸੁਸਾਇਟੀ ਦਾ 7 ਕਰੋੜ 63 ਲੱਖ ਰੁਪਏ ਦੇ ਗਬਨ ਦਾ ਕੇਸ ਮਾਨਯੋਗ ਮੈਂਬਰ ਸਾਹਿਬ ਦੀ ਸਰਕਾਰ ਵੇਲੇ ਨੋਟਿਸ ਵਿਚ ਆਇਆ ਸੀ। ਇਸ ਦੇ ਲਈ, ਜਦੋਂ ਸਾਡੀ ਸਰਕਾਰ ਆਈ ਹੈ, ਅਸੀਂ ਇਸ ਉੱਤੇ ਕਾਰਵਾਈ ਵੀ ਕੀਤੀ ਹੈ, ਇਨਕੁਆਇਰੀਆਂ ਵੀ ਬਿਠਾਈਆਂ ਹਨ ਔਰ ਇਸ ਦੇ ਵਿੱਚੋਂ 1 ਕਰੋੜ 18 ਲੱਖ ਰੁਪਿਆ ਰਿਕਵਰ ਵੀ ਹੋ ਚੁੱਕਿਆ ਹੈ। ਇਹ ਸਾਰੀ ਦੀ ਸਾਰੀ ਰਕਮ ਕੋਆਪਰੇਟਿਵ ਬੈਂਕ ਦੀ ਬਰਾਂਚ ਵਿੱਚ ਜਮ੍ਹਾਂ ਵੀ ਕਰਵਾ ਦਿੱਤੀ ਗਈ ਹੈ। ਸਪੀਕਰ ਸਾਹਿਬ, ਸਾਡੀ ਇਹ ਕੋਸ਼ਿਸ਼ ਹੈ ਕਿ ਜਿਹੜੇ ਅਫੈਕਟਿਡ ਪਰਸਨਜ਼ ਹਨ, ਉਨ੍ਹਾਂ ਨੂੰ ਜਿੰਨੀ ਵੀ ਰਿਲੀਫ਼ ਔਰ ਜਿੰਨੇ ਵੀ ਉਨ੍ਹਾਂ ਦੇ ਪੈਸੇ ਹਨ, ਉਹ ਵਾਪਸ ਕੀਤੇ ਜਾਣ। ਮੇਰੇ ਵੱਲੋਂ ਮਹਿਕਮੇ ਨੂੰ ਹਦਾਇਤ ਹੋਈ ਹੈ ਕਿ ਜਿਹੜੀਆਂ ਆਰਬੀਟ੍ਰੇਸ਼ਨਜ਼ ਦੀਆਂ ਪ੍ਰੋਸੀਡਿੰਗਜ਼ ਹਨ, ਕਿਉਂਕਿ ਇਹ ਕਾਨੂੰਨੀ ਕਾਰਵਾਈ ਹੈ ਔਰ ਇਸ ਦੇ ਵਿੱਚ ਦੀ ਜਾਣਾ ਪੈਂਦਾ ਹੈ, ਇਸ ਕਰਕੇ 6 ਮਹੀਨੇ ਦੇ ਅੰਦਰ-ਅੰਦਰ ਸਾਰੀ ਕਾਰਵਾਈ ਪੂਰੀ ਕਰਕੇ ਇਸ ਕੇਸ ਨੂੰ ਸੈਟਲ ਕਰਾਂਗੇ। ਮੇਰੀ ਕੋਸ਼ਿਸ਼ ਹੋਵੇਗੀ ਕਿ ਜਿਹੜੇ ਮੈਂਬਰਾਂ ਦਾ ਇਸ ਵਿਚ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਰਿਲੀਫ਼ ਦਿੱਤਾ ਜਾ ਸਕੇ।

**ਸਰਦਾਰ ਈਸ਼ਰ ਸਿੰਘ** : ਮੇਰੀ ਬੇਨਤੀ ਇਹ ਹੈ ਕਿ ਜਿਹੜੀ ਉਨ੍ਹਾਂ ਤੋਂ ਵਸੂਲੀ ਕੀਤੀ ਜਾ ਰਹੀ ਹੈ, ਕੀ ਇਹ ਉਸ ਨੂੰ ਰੋਕਣ ਦੀ ਕ੍ਰਿਪਾਲਤਾ ਕਰਨਗੇ ? ਉਨ੍ਹਾਂ ਨੂੰ ਵਸੂਲੀ ਸਬੰਧੀ ਨੋਟਿਸ ਇਸ਼ੂ ਹੋਏ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੜੀ ਕਲੀਅਰਲੀ ਕਿਹਾ ਹੈ ਕਿ ਸਾਰੀ ਰਿਸਪਾਂਸੇਬਿਲਟੀ ਫਿਕਸ ਕਰਨੀ ਹੈ ਕਿ ਕਿਸ ਦਾ ਕਿੰਨਾ-ਕਿੰਨਾ ਦੋਸ਼ ਹੈ। ਇਸ ਵਿਚ ਕੋਈ ਸ਼ੰਕਾ ਨਹੀਂ ਕਿ ਰਜਿਸਟਰ ਫੈਬਰੀਕੇਟ ਕੀਤੇ ਗਏ ਹਨ, ਚੈੱਕ ਫੈਬਰੀਕੇਟ ਕੀਤੇ ਗਏ ਹਨ। ਇਸ ਵਿਚ ਕਨਾਈਵੈਂਸ ਵੀ ਹੈ। ਮੈਂ ਮੈਂਬਰ ਸਾਹਿਬ ਨੂੰ ਭਰੋਸਾ ਦਿੰਦਾ ਹਾਂ ਕਿ ਇਨ੍ਹਾਂ ਮੈਂਬਰਾਂ ਨੂੰ ਕਿਸੇ ਤਰੀਕੇ ਨਾਲ ਨੁਕਸਾਨ ਨਹੀਂ ਪਹੁੰਚੇਗਾ। ਜੋ ਕਾਨੂੰਨੀ ਤੌਰ ਤੇ ਉਨ੍ਹਾਂ ਨੂੰ ਮਦਦ ਹੋ ਸਕੇਗੀ, ਉਹ ਕਰਾਂਗੇ।

---

## ਰਾਮਾ ਮੰਡੀ ਨੂੰ ਸਬ-ਤਹਿਸੀਲ ਦਾ ਦਰਜਾ ਦੇਣਾ

***446. ਸਰਦਾਰ ਮੱਖਣ ਸਿੰਘ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਬਠਿੰਡਾ ਵਿਚ ਰਾਮਾ ਮੰਡੀ ਨੂੰ ਸਬ-ਤਹਿਸੀਲ ਵਜੋਂ ਅਪਗ੍ਰੇਡ ਕੀਤੇ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ ਜੀ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਰਾਮਾ ਮੰਡੀ ਪੈਪਸੂ ਵੇਲੇ ਫੁਲ-ਫਲੈਜਡ ਤਹਿਸੀਲ ਹੋਇਆ ਕਰਦੀ ਸੀ। ਮੈਂ ਮੰਗ ਸਿਰਫ਼ ਸਬ-ਤਹਿਸੀਲ ਦੀ ਕੀਤੀ ਹੈ। ਕਿਰਪਾ ਕਰਕੇ ਇਹ ਮੰਗ ਮੰਨ ਲੈਣ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਮੇਂ ਰਾਜ ਸਰਕਾਰ ਪਾਸ ਅਜਿਹੀ ਕੋਈ ਤਜ਼ਵੀਜ਼ ਵਿਚਾਰ ਅਧੀਨ ਨਹੀਂ ਹੈ। ਜ਼ਿਲ੍ਹਾ ਬਠਿੰਡਾ ਵਿਚ ਇਸ ਸਮੇਂ 3 ਸਬ-ਡਵੀਜ਼ਨਾਂ/ਤਹਿਸੀਲਾਂ-ਬਠਿੰਡਾ, ਰਾਮਪੁਰਾ ਫੂਲ ਅਤੇ ਤਲਵੰਡੀ ਸਾਬੋ ਅਤੇ ਤਿੰਨ ਸਬ-ਤਹਿਸੀਲਾਂ-ਨਥਾਣਾ, ਸੰਗਤ ਅਤੇ ਮੌੜ ਹਨ। ਜ਼ਿਲ੍ਹਾ ਪੁਨਰਗਠਨ ਕਮੇਟੀ ਦੀ ਰਿਪੋਰਟ ਦੇ ਪੈਰਾ 5.1 ਅਨੁਸਾਰ ਸਬ-ਤਹਿਸੀਲ, ਪ੍ਰਬੰਧਕੀ ਹੈਡਕੁਆਰਟਰ ਦਾ ਫਾਸਲਾ 15-20 ਕਿਲੋਮੀਟਰ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ ਸਬ-ਤਹਿਸੀਲ ਵਿਚ 2-3 ਕਾਨੂੰਨਗੋਈ ਸਰਕਲ ਹੋਣੇ ਚਾਹੀਦੇ ਹਨ। ਪ੍ਰਬੰਧਕੀ ਇਕਾਈਆਂ ਦੀ ਰਚਨਾ ਲਈ ਭੂਗੋਲਿਕ ਤੌਰ ਤੇ ਜੁੜਵਾਂਪਨ ਅਤੇ ਪਿੰਡ ਨੂੰ ਇਕ ਇਕਾਈ ਮੰਨਦੇ ਹੋਏ ਹੇਠ ਲਿਖੇ ਨੁਕਤੇ ਧਿਆਨ ਵਿਚ ਰੱਖਣੇ ਹੁੰਦੇ ਹਨ :—

1. ਖੇਤਰਫਲ 2. ਵਸੋਂ 3. ਲੋਕਾਂ ਨੂੰ ਮੁਹੱਈਆ ਕੀਤੀਆਂ ਜਾਣ ਵਾਲੀਆਂ ਸੇਵਾਵਾਂ ਅਰਥਾਤ ਕੰਮ ਦੀ ਮਾਤਰਾ 4. ਆਵਾਜਾਈ ਦੇ ਸਾਧਨ 5. ਸਮਾਜਿਕ, ਉਦਯੋਗਿਕ, ਵਪਾਰਕ ਅਤੇ ਆਰਥਕ ਸੇਵਾਵਾਂ ਜਿਵੇਂ ਕਿ ਬੈਂਕ, ਸਕੂਲ, ਮੰਡੀਆਂ ਆਦਿ। 6. ਹੈਡਕੁਆਰਟਰ ਤੋਂ ਵੱਖ-ਵੱਖ ਹਿੱਸਿਆ ਦਾ ਫਾਸਲਾ।

ਜ਼ਿਲ੍ਹਾ ਪੁਨਰਗਠਨ ਕਮੇਟੀ ਨੇ ਵੀ ਰਾਮਾ ਮੰਡੀ, ਜ਼ਿਲ੍ਹਾ ਬਠਿੰਡਾ ਵਿਖੇ ਸਬ-ਤਹਿਸੀਲ ਬਣਾਉਣ ਦੇ ਮਾਮਲੇ ਤੇ ਵਿਚਾਰ ਕੀਤੀ ਸੀ ਅਤੇ ਉਸ ਦਾ ਵਿਚਾਰ ਸੀ ਕਿ ਇਹ ਬਣਾਉਣੀ ਯੋਗ ਨਹੀਂ। ਕਮੇਟੀ ਦੀ ਰਾਏ ਹੇਠ ਲਿਖੇ ਅਨੁਸਾਰ ਸੀ :—

ਰਾਮਾ ਮੰਡੀ ਵਿਖੇ ਸਬ-ਤਹਿਸੀਲ ਬਣਾਉਣ ਦੀ ਮੰਗ ਤੇ ਵਿਚਾਰ ਹੋਈ। ਕਮੇਟੀ ਮਹਿਸੂਸ ਕਰਦੀ ਹੈ ਕਿ ਰਾਮਾ ਮੰਡੀ ਵਿਖੇ ਸਬ-ਤਹਿਸੀਲ ਬਣਾਉਣਾ ਯੋਗ ਨਹੀਂ ਹੋਵੇਗਾ।

ਰਾਮਾ ਮੰਡੀ ਸਬ-ਡਵੀਜ਼ਨ/ਤਹਿਸੀਲ ਤਲਵੰਡੀ ਸਾਬੋ ਵਿਚ ਆਉਂਦਾ ਹੈ ਜਿਸ ਵਿਚੋਂ ਪਹਿਲਾਂ ਹੀ ਸਬ-ਤਹਿਸੀਲ ਮੌੜ ਬਣ ਚੁੱਕੀ ਹੈ। ਇਸ ਲਈ ਰਾਮਾ ਮੰਡੀ ਨੂੰ ਇਸ ਸਮੇਂ ਸਬ-ਤਹਿਸੀਲ ਬਣਾਉਣ ਸਬੰਧੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਮੱਖਣ ਸਿੰਘ :** ਮੰਤਰੀ ਸਾਹਿਬ ਨੇ ਕਿਹਾ ਹੈ ਕਿ ਰਾਮਾ ਮੰਡੀ ਸ਼ਰਤਾਂ ਪੂਰੀਆਂ ਨਹੀਂ ਕਰਦੀ। ਇਹ ਪੂਰੀਆਂ ਕਰਦੀ ਹੈ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਇਸ ਦਾ ਰਿਕੁਈਜ਼ਿਟ ਕ੍ਰਾਈਟੇਰੀਆ ਪੂਰਾ ਨਹੀਂ ਹੈ, ਫੇਰ ਇਹ ਮੰਗ ਪੂਰੀ ਕਿਵੇਂ ਹੋਵੇਗੀ ?

**ਸਰਦਾਰ ਮੱਖਣ ਸਿੰਘ** : ਇਨ੍ਹਾਂ ਦੀ ਆਖਰੀ ਦਲੀਲ ਹੈ ਕਿ ਇਹ ਸਬ-ਤਹਿਸੀਲ ਮੌੜ ਮੰਡੀ ਨੂੰ ਬਣਾ ਚੁੱਕੇ ਹਨ, ਇਸ ਕਰਕੇ ਨਹੀਂ ਬਣਾ ਸਕਦੇ। ਮੌੜ ਮੰਡੀ ਆਪੋਜ਼ਿਟ ਡਾਇਰੈਕਸ਼ਨ ਵਿਚ ਹੈ ਜਿਸ ਕਰਕੇ ਇਸ ਨਾਲ ਕੋਈ ਇਫੈਕਟ ਨਹੀਂ ਪੈਂਦਾ। ਮੌੜ ਮਾਨਸਾ-ਬਠਿੰਡਾ ਰੋਡ ਤੇ ਆ ਗਿਆ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਨੈਕਸਟ ਕੁਐਸਚਨ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 432*

**ਮਾਨਯੋਗ ਸਪੀਕਰ** : ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ। ਅਗਲਾ ਸਵਾਲ।

---

## ਬਿਸਤ ਦੁਆਬ ਨਹਿਰ ਦੇ ਪਾਣੀ ਦੇ ਵਹਾਅ ਨੂੰ ਤੇਜ਼ ਕਰਨਾ

***487. ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਬਿਸਤ ਦੁਆਬ ਨਹਿਰ ਦੇ ਪਾਣੀ ਦੇ ਵਹਾਅ ਨੂੰ ਤੇਜ਼ ਕਰਨ ਦੇ ਉਪਰਾਲੇ ਕਰਨ ਦੀ ਤਜਵੀਜ਼ ਰੱਖਦੀ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਬਿਸਤ ਦੁਆਬ ਕੈਨਾਲ ਸਿਸਟਮ ਦੀ ਸਿੰਚਾਈ ਸਮਰੱਥਾ ਨੂੰ ਵਧਾਉਣ ਲਈ ਬਿਸਤ ਦੁਆਬ ਕੈਨਾਲ ਸਿਸਟਮ ਦੇ ਮੁੜ ਵਸੇਬੇ ਦਾ ਇਕ ਪ੍ਰੋਜੈਕਟ ਜਿਸ ਦੀ ਲਾਗਤ 140.48 ਕਰੋੜ ਹੈ, ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਬੜਾ ਅੱਛਾ ਸ਼ਲਾਘਾਯੋਗ ਕਦਮ ਹੈ ਕਿ ਬਿਸਤ ਦੁਆਬ ਕੈਨਾਲ ਤੇ 140 ਕਰੋੜ ਰੁਪਿਆ ਲਗਾ ਕੇ ਉਸ ਦੀ ਰਿਪੇਅਰ ਅਤੇ ਮਜ਼ਬੂਤੀ ਕੀਤੀ ਜਾਣੀ ਹੈ। ਮੈਂ ਤੁਹਾਡੇ ਜ਼ਰੀਏ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੈਨਾਲ ਐਂਡ ਡਰੇਨੇਜ ਐਕਟ ਵਿਚ ਇਕ ਪ੍ਰੋਵੀਜ਼ਨ ਹੈ, ਜਿਸ ਤਹਿਤ ਇਕ ਕਮੇਟੀ ਬਣਾਈ ਜਾ ਸਕਦੀ ਹੈ। ਸੋ, ਬਿਸਤ ਦੁਆਬ ਕੈਨਾਲ ਸਿਸਟਮ ਤੇ ਇਕ ਕਮੇਟੀ ਬਿਠਾ ਦੇਣ ਜਿਸ ਦੇ ਵਿਚ ਐਮ.ਪੀ/ਐਮ.ਐਲ.ਏ., ਇਕ ਜਾਂ ਦੋ ਐਕਸਪਰਟਸ ਅਤੇ ਇਰੀਗੇਸ਼ਨ ਡਿਪਾਰਟਮੈਂਟ ਦੇ ਕੁਝ ਸਤਿਕਾਰਯੋਗ ਅਫ਼ਸਰ ਸਾਹਿਬਾਨ ਨੂੰ ਵਿਚ ਪਾ ਲਿਆ ਜਾਵੇ। ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਇਹੋ ਜਿਹੀਆਂ ਸਕੀਮਾਂ ਦੇ ਵਿਚ ਸਰਮਾਇਆ ਐਪਰੋਪ੍ਰੀਏਟ ਨਹੀਂ ਲੱਗਦਾ। ਇਸ ਦੀ ਵਰਤੋਂ ਪਰਾਪਰ ਨਹੀਂ ਹੁੰਦੀ। ਸੋ, ਜੋ ਪ੍ਰੋਵੀਜ਼ਨ ਹੈ, ਕੀ ਵਜ਼ੀਰ ਸਾਹਿਬ ਇਸ ਮੁਤਾਬਿਕ ਇਹ ਕਮੇਟੀ ਬਣਾ ਦੇਣਗੇ ? It can go down the drain.

**ਮੰਤਰੀ** : ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਲਵਾਂਗੇ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਖਤਮ ਹੁੰਦੇ ਹਨ।

---

*For Starred Question No. 432 and reply thereto, please see P.V.S. Debates dated the 24th March, 2008.

## UNSTARRED QUESTIONS AND ANSWERS

### ਬੱਸ ਰੂਟਾਂ ਨੂੰ ਬੰਦ ਕਰਨਾ

102. **ਸ਼੍ਰੀ ਲਵ ਕੁਮਾਰ ਗੋਲਡੀ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬੱਸ ਰੂਟ :—

(1) ਨਵਾਂ ਸ਼ਹਿਰ ਤੋਂ ਸਿੰਗਾਂ ਬਰਾਸਤਾ ਮਹੇਦਵਾਨੀ ;

(2) ਮਨਸੋਵਾਲ ਤੋਂ ਹੁਸ਼ਿਆਰਪੁਰ, ਅਤੇ

(3) ਗੜ੍ਹਸ਼ੰਕਰ ਤੋਂ ਜੈਜੋਂ ਬਰਾਸਤਾ ਰਾਮਪੁਰ ਬਿਲਰੋਂ ਬੰਦ ਕਰ ਦਿੱਤੇ ਹਨ, ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਣ ਕੀ ਹਨ ?

**ਮਾਸਟਰ ਮੋਹਨ ਲਾਲ :** ਇਸ ਦਫਤਰ ਵਿਚ ਉਪਲੱਬਧ ਰਿਕਾਰਡ ਅਨੁਸਾਰ ਲੜੀ ਨੰ: 1 ਅਤੇ 2 ਤੇ ਬੱਸ ਸੇਵਾਵਾਂ ਬੰਦ ਹੋਣ ਬਾਰੇ ਕੋਈ ਰਿਪੋਰਟ ਪ੍ਰਾਪਤ ਨਹੀਂ ਹੋਈ ਹੈ ਅਤੇ ਇਹਨਾਂ ਰੂਟਾਂ ਤੇ ਵਾਧੂ ਬੱਸ ਸੇਵਾਵਾਂ ਮੁਹੱਈਆ ਕਰਵਾਉਣ ਬਾਰੇ ਵੀ ਕੋਈ ਮੰਗ ਕਿਸੇ ਪਾਸਿਓਂ ਪ੍ਰਾਪਤ ਨਹੀਂ ਹੋਈ ਹੈ ਕਿਉਂ ਜੋ ਬੱਸਾਂ ਤੇ ਮਿੰਨੀ ਬੱਸਾਂ ਪਬਲਿਕ ਲੋੜ ਅਨੁਸਾਰ ਉਪਲੱਬਧ ਹਨ।

ਜਿੱਥੋਂ ਤੱਕ ਲੜੀ ਨੰ: 3 ਤੇ ਅੰਕਿਤ ਰੂਟ ਦਾ ਸੰਬੰਧ ਹੈ, ਪੰਜਾਬ ਰੋਡਵੇਜ਼, ਨਵਾਂ ਸ਼ਹਿਰ ਕੋਲ ਜੋ ਪਰਮਿਟ ਸੀ, ਉਹ ਉਨ੍ਹਾਂ ਵੱਲੋਂ ਅਰਸਾ 2 ਸਾਲ ਪਹਿਲਾਂ ਸਰੈਂਡਰ ਕਰਵਾ ਦਿੱਤਾ ਗਿਆ ਸੀ ਕਿਉਂਕਿ ਇਹ ਰੂਟ ਲਾਹੇਵੰਦ ਨਹੀਂ ਸੀ। ਇਸ ਰੂਟ ਤੇ ਹੋਰ ਬੱਸ ਸੇਵਾਵਾਂ ਚਲਾਉਣ ਲਈ ਕੋਈ ਮੰਗ ਜਨਤਾ ਤੋਂ ਇਸ ਦਫਤਰ ਵਿਚ ਪ੍ਰਾਪਤ ਨਹੀਂ ਹੋਈ ਹੈ ਜੀ।

---

### ਐਸ.ਪੀ.ਓਜ਼ ਅਤੇ ਹੋਮ ਗਾਰਡਾਂ ਦੀਆਂ ਤਨਖਾਹਾਂ

103. **ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਐਸ.ਪੀ. ਓਜ਼ ਨੂੰ ਤਨਖਾਹ ਵਜੋਂ 2,800 ਰੁਪਏ ਪ੍ਰਤੀ ਮਹੀਨਾ ਦਿੱਤੇ ਜਾ ਰਹੇ ਹਨ ਜਦੋਂ ਕਿ ਹੋਮ-ਗਾਰਡ ਦੇ ਕਰਮਚਾਰੀਆਂ ਨੂੰ ਤਨਖਾਹ ਵਜੋਂ 4,500 ਰੁਪਏ ਪ੍ਰਤੀ ਮਹੀਨਾ ਦਿੱਤੇ ਜਾ ਰਹੇ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ਅਤੇ ਇਸ ਅਨਿਯਮਿਤਤਾ ਨੂੰ ਦੂਰ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਮਿਤੀ 1 ਦਸੰਬਰ, 2007 ਤੋਂ ਪਹਿਲਾਂ ਐਸ.ਪੀ.ਓਜ਼ ਨੂੰ 90 ਰੁਪਏ ਪ੍ਰਤੀ ਦਿਨ ਦਿੱਤੇ ਜਾਂਦੇ ਸਨ। ਸਰਕਾਰ ਦੇ ਪੱਤਰ ਨੰ: 11/14/03-5ਗ5/3107, ਮਿਤੀ 11 ਦਸੰਬਰ, 2007 ਰਾਹੀਂ ਇਨ੍ਹਾਂ ਦੀ ਦਿਹਾੜੀ ਮਿਤੀ 1 ਦਸੰਬਰ, 2007 ਤੋਂ 90 ਰੁਪਏ ਤੋਂ ਵਧਾ ਕੇ 110 ਰੁਪਏ ਪ੍ਰਤੀ ਦਿਨ ਕਰ ਦਿੱਤੀ ਗਈ। ਹੋਮ ਗਾਰਡ ਵਲੰਟੀਅਰਜ਼ ਦੀ ਦਿਹਾੜੀ ਸਰਕਾਰ ਦੇ ਪੱਤਰ ਨੰ: 17/1/98-2 ਸੀ.ਡੀ./2242, ਮਿਤੀ 30 ਦਸੰਬਰ, 2005 ਰਾਹੀਂ 90 ਰੁਪਏ ਤੋਂ ਵਧਾ ਕੇ 150 ਰੁਪਏ ਪ੍ਰਤੀ ਦਿਨ ਉਸੇ ਮਿਤੀ ਤੋਂ ਕਰ ਦਿੱਤੀ ਗਈ।

2. ਪੁਲਿਸ ਵਿਭਾਗ ਵਿੱਚ ਅੱਤਵਾਦ ਦੇ ਸਮੇਂ ਦੌਰਾਨ ਲਗਭਗ 21,000 ਐਸ.ਪੀ.ਓਜ਼ ਕੰਮ ਕਰਦੇ ਹਨ। ਸਾਲ 1997 ਅਤੇ ਸਾਲ 2004 ਵਿੱਚ ਐਸ.ਪੀ. ਓਜ਼ ਵੱਲੋਂ ਦਾਇਰ ਕੀਤੀਆਂ ਗਈਆਂ ਰਿਟ ਪਟੀਸ਼ਨਾਂ ਦਾ ਨਿਪਟਾਰਾ ਕਰਦੇ ਹੋਏ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੇ ਨਿਰਦੇਸ਼ ਦਿੱਤੇ ਸਨ ਕਿ ਇਨ੍ਹਾਂ ਐਸ.ਪੀ.ਓਜ਼ ਨੂੰ ਸਿਪਾਹੀਆਂ ਦੀਆਂ 50% ਆਸਾਮੀਆਂ ਭਰਨ ਲਈ ਵਿਚਾਰ ਲਿਆ ਜਾਵੇ ਬਸ਼ਰਤੇ ਕਿ ਉਹ ਵਿਦਿਅਕ ਯੋਗਤਾਵਾਂ, ਫਿਜ਼ੀਕਲ ਸਟੈਂਡਰਡ ਆਦਿ ਤੇ ਪੂਰੇ ਉਤਰਦੇ ਹੋਣ। ਇਨ੍ਹਾਂ ਨਿਰਦੇਸ਼ਾਂ ਅਧੀਨ 3183 ਯੋਗ ਪਾਏ ਗਏ ਐਸ.ਪੀ.ਓਜ਼ ਨੂੰ ਉਨ੍ਹਾਂ ਦੀ ਸੀਨੀਆਰਤਾ ਅਨੁਸਾਰ ਪੰਜਾਬ ਪੁਲਿਸ ਵਿੱਚ ਬਤੌਰ ਸਿਪਾਹੀ ਲਗਾ ਲਿਆ ਗਿਆ ਅਤੇ 2141 ਯੋਗ ਐਸ.ਪੀ.ਓਜ਼ ਬਤੌਰ ਸਿਪਾਹੀ ਲੱਗਣ ਲਈ ਆਪਣੀ ਵਾਰੀ ਦੀ ਉਡੀਕ ਵਿੱਚ ਹਨ। ਇਸ ਤੋਂ ਇਲਾਵਾ 2647 ਐਸ.ਪੀ.ਓਜ਼ ਸਿਪਾਹੀ ਦੀ ਭਰਤੀ ਲਈ ਅਯੋਗ ਪਾਏ ਗਏ, ਜਿਨ੍ਹਾਂ ਨੂੰ ਸਰਕਾਰ ਵੱਲੋਂ ਸਾਲ 2005 ਦੌਰਾਨ ਹੋਮ ਗਾਰਡਜ਼ ਜਵਾਨਾਂ ਵਜੋਂ ਪੰਜਾਬ ਹੋਮ ਗਾਰਡਜ਼ ਤੇ ਸਿਵਲ ਡਿਫੈਂਸ ਵਿੱਚ ਲੱਗਣ ਲਈ ਆਪਸ਼ਨ ਦਿੱਤੀ ਗਈ। ਇਨ੍ਹਾਂ ਵਿਚੋਂ 1163 ਐਸ.ਪੀ.ਓਜ਼ ਨੇ ਬਤੌਰ ਹੋਮ ਗਾਰਡ ਵਲੰਟੀਅਰਜ਼ ਜੁਆਇਨ ਕਰ ਲਿਆ ਅਤੇ 1484 ਐਸ.ਪੀ.ਓਜ਼ ਨੇ ਜੁਆਇਨ ਨਹੀਂ ਕੀਤਾ। ਹੁਣ 1209 ਅਯੋਗ ਐਸ.ਪੀ.ਓਜ਼ ਪੁਲਿਸ ਵਿਭਾਗ ਵਿੱਚ ਹੀ ਨੌਕਰੀ ਕਰਨ ਨੂੰ ਤਰਜੀਹ ਦੇ ਰਹੇ ਹਨ।

ਜੇਕਰ ਇਹ ਅਯੋਗ ਐਸ.ਪੀ.ਓਜ਼ ਵੀ ਸਰਕਾਰ ਵੱਲੋਂ ਦਿੱਤੀ ਆਪਸ਼ਨ ਦਾ ਫਾਇਦਾ ਉਠਾਉਂਦੇ ਹੋਏ ਬਤੌਰ ਹੋਮ ਗਾਰਡਜ਼ ਵਲੰਟੀਅਰ ਲੱਗ ਜਾਂਦੇ ਹਨ ਤਾਂ ਤਨਖਾਹ ਦਾ ਵਿਤਕਰਾ ਆਪਣੇ ਆਪ ਹੀ ਦੂਰ ਹੋ ਜਾਵੇਗਾ।

---

## ਮਿਉਂਸਿਪਲ ਕਮੇਟੀ ਜਗਰਾਉਂ ਦੀ ਆਮਦਨ/ਖਰਚਾ

104. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲਾਂ 2005-06, 2006-07 ਅਤੇ 2007-08 ਤੋਂ ਮਿਤੀ ਅੰਤ ਤੱਕ ਦੇ ਦੌਰਾਨ ਮਿਉਂਸਿਪਲ ਕਮੇਟੀ ਜਗਰਾਉਂ ਦੇ ਆਮਦਨ ਅਤੇ ਖਰਚੇ ਦੇ ਵੱਖ-ਵੱਖ ਸਾਲ-ਵਾਰ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਮਿਉਂਸਿਪਲ ਕਮੇਟੀ, ਜਗਰਾਉਂ ਦੀ ਆਮਦਨ ਸਾਲ 2005-06 ਦੌਰਾਨ 581.84 ਲੱਖ ਰੁਪਏ, ਸਾਲ 2006-07 ਦੌਰਾਨ 535.86 ਲੱਖ ਰੁਪਏ ਅਤੇ ਸਾਲ 2007-08 (ਮਹੀਨਾ ਫਰਵਰੀ, 2008 ਤੱਕ) 503.51 ਲੱਖ ਰੁਪਏ ਹੋਈ ਹੈ। ਇਸੇ ਤਰ੍ਹਾਂ ਇਸ ਮਿਉਂਸਿਪਲ ਕਮੇਟੀ ਦਾ ਖਰਚ ਸਾਲ 2005-06 ਦੌਰਾਨ 524.79 ਲੱਖ ਰੁਪਏ, ਸਾਲ 2006-07 ਦੌਰਾਨ 645.47 ਲੱਖ ਰੁਪਏ ਅਤੇ ਸਾਲ 2007-08 (ਮਹੀਨਾ ਫਰਵਰੀ, 2008 ਤੱਕ) 501.62 ਲੱਖ ਰੁਪਏ ਹੋਇਆ ਹੈ। ਆਮਦਨ ਅਤੇ ਖਰਚੇ ਦਾ ਵੇਰਵਾ ਅਨੁਲੱਗ 'ੳ' ਵਿੱਚ ਦਰਜ ਹੈ।

[ਸਥਾਨਕ ਸਰਕਾਰ ਮੰਤਰੀ]

ਅਨੁਲੱਗ 'ੳ'

ਆਮਦਨ (ਰੁਪਏ ਲੱਖਾਂ ਵਿੱਚ)

| ਲੜੀ ਨੰ: | ਆਮਦਨ ਦੀ ਮੱਦ | ਸਾਲ 2005-06 | ਸਾਲ 2006-07 | ਸਾਲ 2007-08 (ਫਰਵਰੀ, 08 ਤੱਕ) |
|---|---|---|---|---|
| 1 | ਚੁੰਗੀ | 319.66 | 142.85 | 53.81 |
| 2 | ਵਾਟਰ ਸਪਲਾਈ ਅਤੇ ਸੀਵਰੇਜ ਫੀਸ | 34.11 | 14.78 | 19.38 |
| 3 | ਹਾਊਸ ਟੈਕਸ | 14.39 | 23.79 | 27.05 |
| 4 | ਬਿਲਡਿੰਗ ਐਪਲੀਕੇਸ਼ਨ ਫੀਸ | 13.63 | 19.42 | 20.75 |
| 5 | ਕਿਰਾਇਆ ਅਤੇ ਤਹਿਬਜਾਰੀ | 13.61 | 14.38 | 16.43 |
| 6 | ਪੰਜਾਬ ਮਿਊਂਸਿਪਲ ਫੰਡ (10% ਆਫ ਵੈਟ) | — | 158.14 | 307.59 |
| 7 | ਹੋਰ ਸਾਧਨ | 186.44 | 162.50 | 58.50 |
| | ਕੁੱਲ ਜੋੜ : | 581.84 | 535.86 | 503.51 |

ਖਰਚ (ਰੁਪਏ ਲੱਖਾਂ ਵਿੱਚ)

| ਲੜੀ ਨੰ: | ਖਰਚੇ ਦੀ ਮੱਦ | ਸਾਲ 2005-06 | ਸਾਲ 2006-07 | ਸਾਲ 2007-08 (ਫਰਵਰੀ, 08 ਤੱਕ) |
|---|---|---|---|---|
| 1 | ਅਮਲੇ ਤੇ ਖਰਚ | 210.89 | 236.20 | 244.21 |
| 2 | ਅਚਨਚੇਤ ਖਰਚੇ | 14.73 | 19.99 | 17.18 |
| 3 | ਵਿਕਾਸ ਤੇ ਖਰਚ | 299.17 | 389.28 | 240.23 |
| | ਕੁੱਲ ਜੋੜ : | 524.79 | 645.47 | 501.62 |

## ਮੋਹਾਲੀ ਦੇ ਵਿਕਾਸ ਲਈ ਮਾਸਟਰ ਪਲਾਨ

105. **ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੋਹਾਲੀ ਅਤੇ ਇਸਦੇ ਆਲੇ-ਦੁਆਲੇ ਦੇ ਵਿਕਾਸ ਲਈ ਕੋਈ ਮਾਸਟਰ ਪਲਾਨ ਬਣਾਇਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਹਾਂ, ਮੋਹਾਲੀ (ਐਸ.ਏ.ਐਸ. ਨਗਰ), ਬਨੂੜ, ਜ਼ੀਰਕਪੁਰ, ਖਰੜ ਅਤੇ ਡੇਰਾਬੱਸੀ ਦੇ ਡਰਾਫਟ ਮਾਸਟਰ ਪਲੈਨ ਆਮ ਪਬਲਿਕ ਦੇ ਇਤਰਾਜ਼/ਸੁਝਾਅ ਮੰਗਣ ਲਈ ਪ੍ਰਕਾਸ਼ਤ ਕੀਤੇ ਜਾ ਚੁੱਕੇ ਹਨ। ਮੁੱਲਾਂਪੁਰ ਦਾ ਮਾਸਟਰ ਪਲੈਨ ਤਿਆਰ ਕਰਨ ਲਈ ਲੋਕਲ ਪਲੈਨਿੰਗ ਏਰੀਆ ਨੋਟੀਫਾਈ ਕੀਤਾ ਜਾ ਚੁੱਕਾ ਹੈ।

ਉਪਰੋਕਤ ਦਰਸਾਏ ਸ਼ਹਿਰਾਂ ਦੇ ਰਿਜਨਲ ਅਤੇ ਮਾਸਟਰ ਪਲਾਨ ਤਿਆਰ ਕਰਨ ਲਈ ਮੈਸ: ਜ਼ੁਰੌਂਗ ਇੰਟਰਨੈਸ਼ਨਲ, ਸਿੰਘਾਪੁਰ, ਨੂੰ ਨਿਯੁਕਤ ਕੀਤਾ ਗਿਆ ਹੈ। ਆਮ ਪਬਲਿਕ ਵੱਲੋਂ ਪ੍ਰਾਪਤ ਇਤਰਾਜ਼/ਸੁਝਾਅ ਮੈਸ: ਜ਼ੁਰੌਂਗ ਨੂੰ ਉਪਲਬਧ ਕਰਵਾਏ ਜਾ ਚੁੱਕੇ ਹਨ। ਜ਼ੁਰੌਂਗ ਇੰਟਰਨੈਸ਼ਨਲ ਵੱਲੋਂ ਇਹ ਕੰਮ 30 ਜੂਨ, 2008 ਤੱਕ ਪੂਰਾ ਕਰਨ ਦੀ ਉਮੀਦ ਹੈ।

---

## ਅਧਿਆਪਕਾਂ ਦੀ ਭਰਤੀ

106. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਧਿਆਪਕਾਂ ਦੀ ਭਰਤੀ ਕਰਨ ਸਬੰਧੀ ਨੀਤੀ ਕੀ ਹੈ ਅਤੇ ਮੌਜੂਦਾ ਸਰਕਾਰ ਦੁਆਰਾ ਪੰਜਾਬ ਵਿਚ ਕਿੰਨੇ ਅਧਿਆਪਕ ਭਰਤੀ ਕੀਤੇ ਗਏ ?

**ਡਾਕਟਰ ਉਪਿੰਦਰਜੀਤ ਕੌਰ** : ਸਰਕਾਰ ਵੱਲੋਂ ਪ੍ਰਾਇਮਰੀ ਸਕੂਲਾਂ ਲਈ 9998 ਟੀਚਿੰਗ ਫੈਲੋਜ਼ ਅਤੇ ਹਾਈ ਸਕੂਲਾਂ ਲਈ 4000 ਐਜੂਕੇਸ਼ਨਲ ਸਰਵਿਸਿਜ਼ ਪ੍ਰੋਵਾਈਡਰਜ਼, ਕ੍ਰਮਵਾਰ 4,550 ਰੁਪਏ ਅਤੇ 5,400 ਰੁਪਏ ਯਕਮੁਸ਼ਤ ਪ੍ਰਤੀ ਮਹੀਨਾ ਠੇਕੇ ਤੇ ਲਗਾਉਣ ਦੀ ਤਜਵੀਜ਼ ਹੈ। ਇਸ ਸਬੰਧੀ ਪਾਲਿਸੀ ਸਮੇਤ ਸਮੁੱਚੀ ਚੋਣ ਦੀ ਵਿਧੀ, ਭਰਤੀ ਦੀ ਪ੍ਰਕ੍ਰਿਆ ਸਬੰਧੀ ਨੀਤੀ ਅਤੇ ਮੁਕੰਮਲ ਚੋਣ ਕਸਵੱਟੀ ਬਾਰੇ ਜਾਣਕਾਰੀ ਬਿਨੈ-ਪੱਤਰ ਪ੍ਰਾਪਤ ਕਰਨ ਲਈ ਦਿੱਤੇ ਜਨਤਕ ਇਸ਼ਤਿਹਾਰਾਂ ਵਿੱਚ ਦਿੱਤੀ ਗਈ ਹੈ। ਪ੍ਰਾਇਮਰੀ ਸਕੂਲਾਂ ਲਈ ਭਰਤੀ ਸਬੰਧੀ ਇਸ਼ਤਿਹਾਰ **ਅਨੁਲੱਗ "ਏ" ਅਤੇ ਹਾਈ ਸਕੂਲਾਂ ਲਈ ਭਰਤੀ ਸਬੰਧੀ ਇਸ਼ਤਿਹਾਰ **ਅਨੁਲੱਗ "ਬੀ" ਤੇ ਦਿੱਤੇ ਗਏ ਹਨ।

ਮੌਜੂਦਾ ਸਰਕਾਰ ਵੱਲੋਂ ਹੁਣ ਤੱਕ ਵੱਖ-ਵੱਖ ਕਾਡਰ ਦੇ ਅਧਿਆਪਕਾਂ ਨੂੰ ਜਾਰੀ ਨਿਯੁਕਤੀ ਪੱਤਰਾਂ ਦਾ ਵੇਰਵਾ ਨਿਮਨ ਅਨੁਸਾਰ ਹੈ :—

| | | |
|---|---|---|
| 1. | ਮੁੱਖ ਅਧਿਆਪਕ | 04 |
| 2. | ਲੈਕਚਰਾਰ | 01 |
| 3. | ਮਾਸਟਰ | 20 |
| 4. | ਕਲਾਸੀਕਲ ਅਤੇ ਵਰਨੈਕੂਲਰ ਅਧਿਆਪਕ | 441 |

**Placed in Revisor's Branch.

**[ਸਿੱਖਿਆ ਮੰਤਰੀ]**

ਮੌਜੂਦਾ ਸਰਕਾਰ ਵੱਲੋਂ ਨੌਕਰੀ ਦੌਰਾਨ ਸਵਰਗਵਾਸ ਹੋਏ ਸਰਕਾਰੀ ਕਰਮਚਾਰੀਆਂ ਦੇ ਵਾਰਸਾਂ ਨੂੰ ਤਰਸ ਦੇ ਆਧਾਰ ਤੇ ਮਾਸਟਰ/ਮਿਸਟਰੇਸ ਕਾਡਰ ਵਿਚ ਵੀ 25 ਨਿਯੁਕਤੀ ਪੱਤਰ ਜਾਰੀ ਕੀਤੇ ਗਏ ਹਨ। ਇਸ ਤੋਂ ਇਲਾਵਾ ਅਜਿਹੇ 82 ਵਿਅਕਤੀਆਂ ਨੂੰ ਨਾਨ-ਟੀਚਿੰਗ ਕਾਡਰ ਵਿੱਚ ਤਰਸ ਦੇ ਆਧਾਰ ਤੇ ਨਿਯੁਕਤੀ ਪੱਤਰ ਵੀ ਦਿੱਤੇ ਗਏ ਹਨ।

---

## MATTERS RAISED DURING ZERO HOUR AND STATEMENTS BY THE CHIEF MINISTER AND MINISTERS THEREON

**ਮਾਨਯੋਗ ਸਪੀਕਰ** : ਹੁਣ ਏਜੰਡੇ ਦੀ ਅਗਲੀ ਆਈਟਮ। ਜ਼ੀਰੋ ਆਵਰ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਅਹਿਮ ਮਸਲਾ ਪੰਜਾਬ ਸਰਕਾਰ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਸਬ-ਡਵੀਜ਼ਨ ਸਰਦੂਲਗੜ੍ਹ ਦੇ ਇਕ ਪਿੰਡ ਝੰਡਾ ਖੁਰਦ ਵਿਖੇ ਪੰਚਾਇਤ ਵਿਭਾਗ ਦੇ ਬੀ.ਡੀ.ਓ. ਨੇ ਜਾ ਕੇ ਇਕ ਗਰੀਬ ਆਦਮੀ ਦਾ ਘਰ ਜ਼ਬਰਦਸਤੀ ਢਾਹਿਆ ਹੈ ਜਿਥੇ ਕਿ ਪੰਚਾਇਤ ਦੀ ਕੋਈ ਜ਼ਮੀਨ ਨਹੀਂ ਹੈ। ਉਸ ਦੇ ਤਿੰਨ ਲੜਕਿਆਂ ਤੇ ਪੁਲਿਸ ਨੇ ਮੱਲੋ-ਮੱਲੀ ਜ਼ਬਰਦਸਤੀ ਤੇਲ ਪਾ ਕੇ ਸੁਸਾਈਡ ਦਾ ਕੇਸ ਬਣਾ ਦਿੱਤਾ। ਉਨ੍ਹਾਂ ਦਾ ਘਰ ਢਾਹ ਦਿੱਤਾ। ਇਸ ਦੀ ਥਾਰੋਲੀ ਇਨਕੁਆਇਰੀ ਕਰਵਾਈ ਜਾਵੇ। ਇਹ ਜ਼ਮੀਨ ਨਾ ਤਾਂ ਸ਼ਾਮਲਾਤ ਹੈ ਅਤੇ ਨਾ ਪੰਚਾਇਤ ਦੀ ਹੈ, ਇਹ ਪ੍ਰਾਈਵੇਟ ਜ਼ਮੀਨ ਹੈ। ਐਸ.ਡੀ.ਐਮ. ਨੇ ਇਸ ਦੀ ਰਿਪੋਰਟ ਦੇ ਦਿੱਤੀ ਹੈ। ਇਸ ਦਾ ਕੇਸ ਦੇ ਨਾਲ ਕੋਈ ਤਾਅਲੁਕ ਨਹੀਂ ਹੈ। ਤਿੰਨੋਂ ਲੜਕੇ ਜੇਲ੍ਹ ਵਿਚ ਬੈਠੇ ਹਨ। ਉਹ ਬੇਘਰ ਕਰ ਦਿੱਤੇ ਹਨ। ਮੁੱਖ ਮੰਤਰੀ ਫੌਰਨ ਇਸ ਦੀ ਇਨਕੁਆਇਰੀ ਕਰਵਾਉਣ, ਉਨ੍ਹਾਂ ਨੂੰ ਛੁਡਵਾਉਣ ਅਤੇ ਰਾਹਤ ਦੇਣ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਇਹ ਮੈਨੂੰ ਪੂਰੀ ਇਨਫਰਮੇਸ਼ਨ ਦੇ ਦੇਣ। ਮੈਂ ਆਪ ਵੀ ਅਫ਼ਸਰਾਂ ਤੋਂ ਇਨਫਰਮੇਸ਼ਨ ਮੰਗਵਾ ਲਵਾਂਗਾ ਅਤੇ ਇਸ ਦੀ ਪੂਰੀ ਜਾਂਚ ਕਰ ਲਵਾਂਗਾ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਬੇਨਤੀ ਕੀਤੀ ਸੀ ਔਰ ਅੱਜ ਵੀ ਕਰ ਰਿਹਾ ਹਾਂ। ਜੋ ਐਕਸੀਡੈਂਟ ਹੋਇਆ ਹੈ, ਉਸ ਵਿਚ 12 ਦੇ ਕਰੀਬ ਮੌਤਾਂ ਹੋ ਚੁੱਕੀਆਂ ਹਨ। ਤਕਰੀਬਨ 35 ਕੁ ਬੰਦੇ ਜ਼ਖਮੀ ਹਾਲਤ ਦੇ ਵਿਚ ਪਏ ਹਨ। 17 ਬੰਦੇ ਅੰਮ੍ਰਿਤਸਰ ਹਸਪਤਾਲ ਦੇ ਵਿਚ ਹਨ, 8 ਬੰਦੇ ਬਟਾਲਾ ਹਸਪਤਾਲ ਵਿਚ ਹਨ ਅਤੇ 8 ਬੰਦੇ ਗੁਰਦਾਸਪੁਰ ਹਸਪਤਾਲ ਵਿਚ ਹਨ। ਕਾਫ਼ੀ ਬੰਦੇ ਸੀਰੀਅਸਲੀ ਇੰਜਰਡ ਹਨ। ਕੁਝ ਐਸੇ ਐਸੇ ਗਰੀਬ ਲੋਕ ਵੀ ਜ਼ਖਮੀ ਹਨ ਜਿਹੜੇ ਕਿ ਇਲਾਜ ਦਾ ਖਰਚਾ ਬਰਦਾਸ਼ਤ ਨਹੀਂ ਕਰ ਸਕਦੇ। ਕੱਲ੍ਹ ਵੀ ਮੈਂ ਬੇਨਤੀ ਕੀਤੀ ਸੀ ਅਤੇ ਹੁਣ ਵੀ ਕਰਦਾ ਹਾਂ। ਕੱਲ੍ਹ ਤੁਸੀਂ ਕਿਹਾ ਸੀ ਕਿ ਕੱਲ੍ਹ ਇਹ ਗੱਲ ਕਰਾਂਗੇ। ਦੂਸਰੀ ਗੱਲ ਜੋ ਇਸ

ਦੇ ਨਾਲ ਜੁੜਦੀ ਹੈ, ਉਹ ਹੈ ਕਿ ਇਸ ਰੋਡ ਤੇ ਐਕਸੀਡੈਂਟਾਂ ਦੀ ਇੰਤਹਾ ਹੋ ਗਈ ਹੈ। ਮੇਨਲੀ ਇਸ ਰੋਡ ਤੇ ਬਹੁਤ ਐਕਸੀਡੈਂਟ ਹੋ ਰਹੇ ਹਨ। ਕੱਲ੍ਹ ਫਿਰ ਦੋ ਐਕਸੀਡੈਂਟ ਹੋਰ ਹੋ ਗਏ। ਇਕ ਵਿਚ ਚਾਰ ਮੌਤਾਂ ਹੋ ਗਈਆਂ। ਮੈਂ ਪਹਿਲਾਂ ਵੀ ਦੋ ਤਿੰਨ ਵਾਰੀ ਸੀ.ਐਮ. ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਇਹ ਰੋਡ ਬਿਲਕੁਲ ਚੱਲਣ ਦੇ ਲਾਇਕ ਨਹੀਂ ਹੈ। ਡਾਕਟਰ ਸਾਹਿਬ ਨੇ ਵੀ ਦੋ ਤਿੰਨ ਵਾਰੀ ਬੇਨਤੀ ਕੀਤੀ ਸੀ। ਪਰ ਕਾਨੂੰਨੀ ਝਮੇਲੇ ਵਿਚ ਪੈ ਜਾਂਦੇ ਹਨ। ਅੱਜ ਜੇ ਬਾਈ ਕਾਰ ਪਠਾਨਕੋਟ ਤੋਂ ਅੰਮ੍ਰਿਤਸਰ ਜਾਈਏ ਤਾਂ ਡੇਢ ਤੋਂ ਦੋ ਘੰਟੇ ਤੱਕ ਦਾ ਰਾਹ ਹੈ। ਬਟਾਲਾ ਤੋਂ ਪਠਾਨਕੋਟ ਲਈ ਦੋ ਘੰਟੇ ਦਾ ਸਫ਼ਰ ਹੈ। ਸਾਰਾ ਸਫ਼ਰ ਤਿੰਨ ਤੋਂ ਚਾਰ ਘੰਟੇ ਤੱਕ ਦਾ ਬਣ ਜਾਂਦਾ ਹੈ। ਸਵਾਰੀ ਚਾਹੇ ਬੱਸ ਦੀ ਹੋਵੇ ਜਾਂ ਕਾਰ ਦੀ ਹੋਵੇ, ਅੱਜ ਕੋਈ ਵੀ ਸੇਫ ਨਹੀਂ ਹੈ। ਕੋਈ ਵੀ ਬੱਸ ਜਾਂ ਕਾਰ ਉਸ ਸੜਕ ਤੇ ਸੇਫ ਨਹੀਂ ਚੱਲ ਸਕਦੀ। ਜੋ ਅਸੀਂ ਪੁਰਾਣੇ ਉੱਥੇ ਰਹਿਣ ਵਾਲੇ ਹਾਂ, ਜੇ ਅਸੀਂ ਡਿਸਟ੍ਰਿਕਟ ਹੈੱਡ ਕੁਆਰਟਰ ਗੁਰਦਾਸਪੁਰ ਜਾਣਾ ਹੋਵੇ ਤਾਂ ਅਸੀਂ ਦੂਸਰਾ ਰਸਤਾ ਯੂਜ਼ ਕਰਦੇ ਹਾਂ ਕਿਉਂਕਿ ਪੈਚ ਵਰਕ ਜੋ ਪਹਿਲਾਂ ਕੀਤੇ ਸਨ, ਉਹ ਬਿਲਕੁਲ ਉਠ ਗਏ ਹਨ, ਉਖੜ ਗਏ ਹਨ, ਪੈਚ ਵਰਕ ਕੰਮ ਨਹੀਂ ਕਰਦਾ। ਅੱਜ ਸਬੰਧਤ ਮੰਤਰੀ ਢੀਂਡਸਾ ਜੀ ਵੀ ਇੱਥੇ ਹਨ। ਮੈਂ ਬੇਨਤੀ ਕਰਾਂਗਾ ਕਿ ਇਹ ਇਕ ਇਨਕੁਆਇਰੀ ਇਸ ਤੇ ਬਿਠਾ ਲੈਣ ਤੇ ਰਿਪੋਰਟ ਮੰਗਵਾਉਣ ਕਿਉਂਕਿ ਉੱਥੇ ਥਰਡ ਸਟੈਂਡਰਡ ਕੰਮ ਹੋ ਰਿਹਾ ਹੈ। ਸੜਕ ਜੋ ਬਣ ਰਹੀ ਹੈ, ਉਹ ਬਹੁਤ ਨਹੀਂ ਤਾਂ ਵੱਧ ਤੋਂ ਵੱਧ 2 ਮਹੀਨੇ ਬਾਅਦ ਫਿਰ ਟੁੱਟ ਜਾਵੇਗੀ ਅਤੇ ਅਸੀਂ ਫਿਰ ਨਿਹੱਥੇ ਹੋ ਕੇ ਖੜ੍ਹੇ ਹੋ ਜਾਵਾਂਗੇ। ਨਾ ਉੱਥੇ ਮਿੱਟੀ ਚੁੱਕੀ ਜਾ ਰਹੀ ਹੈ, ਸਿਰਫ ਬੱਜਰੀ ਪਾ ਕੇ ਉਪਰ ਲੁੱਕ ਪਾਈ ਜਾ ਰਹੀ ਹੈ ਅਤੇ ਸਪੀਕਰ ਸਾਹਿਬ, ਹੈਰਾਨਗੀ ਦੀ ਗੱਲ ਹੈ, ਲੁੱਕ ਵੀ ਇੰਨੀ ਘੱਟ ਪੈ ਰਹੀ ਹੈ ਕਿ ਉਸ ਨਾਲ ਉਹ ਬੱਜਰੀ ਤੇ ਰੋੜੀ ਵੀ ਨਹੀਂ ਜੁੜਦੀ। ਐਕਸੀਅਨ, ਐਸ.ਈ. ਵਗੈਰਾ ਵੀ ਸੁੱਤੇ ਪਏ ਹਨ, ਕੋਈ ਦੇਖਦਾ ਨਹੀਂ ਜਾਂ ਫਿਰ ਠੇਕੇਦਾਰ ਇੰਨੇ ਤਕੜੇ ਹਨ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਸੜਕ ਬਣਨੀ ਬਹੁਤ ਜ਼ਰੂਰੀ ਹੈ ਅਤੇ ਸੜਕ ਦੇ ਨਾਲ ਨਾਲ ਇਹ ਵੀ ਦੇਖਣਾ ਚਾਹੀਦਾ ਹੈ ਕਿ ਜੋ ਕੰਪਨਸੇਸ਼ਨ ਲੋਕਾਂ ਨੂੰ ਮਿਲਦੀ ਹੈ, ਕੀ ਉਹ ਠੀਕ ਹੈ ?

ਹੁਣ ਮੈਂ ਇੱਕ ਫੈਮਿਲੀ ਦੀ ਗੱਲ ਕਰਦਾ ਹਾਂ। ਇੱਕ ਫੈਮਿਲੀ ਹੈ ਜਿਸ ਦੀਆਂ 3 ਨੌਜਵਾਨ ਲੜਕੀਆਂ ਹਨ ਜਿਨ੍ਹਾਂ ਦੇ ਸਿਰ ਤੇ ਕੋਈ ਵਾਲੀ-ਵਾਰਿਸ ਨਹੀਂ ਹੈ। ਉਹ ਮੁਕੇਰੀਆਂ ਦੀਆਂ ਰਹਿਣ ਵਾਲੀਆਂ ਹਨ। ਦੋ ਲੜਕੀਆਂ ਨੌਕਰੀ ਕਰਦੀਆਂ ਹਨ ਅਤੇ ਉਹ ਆਪਣੀ ਤੀਸਰੀ ਭੈਣ ਜਿਹੜੀ ਕਿ ਜ਼ਖਮੀ ਹੋਈ ਹੈ, ਉਸ ਲਈ ਬੈਠੀਆਂ ਹਨ। ਉਨ੍ਹਾਂ ਨੂੰ ਇਹ ਵੀ ਡਰ ਹੈ ਕਿ ਸਾਡੀ ਨੌਕਰੀ ਵੀ ਚਲੀ ਜਾਵੇਗੀ ਕਿਉਂਕਿ ਉਸ ਨੂੰ ਠੀਕ ਹੁੰਦਿਆਂ ਮਹੀਨਾ ਲੱਗਦਾ ਹੈ ਜਾਂ ਡੇਢ ਮਹੀਨਾ, ਕੁਝ ਪਤਾ ਨਹੀਂ। ਲੜਕੀ ਨੂੰ ਸਿਰ ਦੀ ਸੱਟ ਲੱਗੀ ਹੈ ਅਤੇ ਉਸ ਦਾ ਜਬਾੜਾ ਟੁੱਟ ਗਿਆ ਹੈ। ਮੈਂ ਬੇਨਤੀ ਕਰਦਾ ਹਾਂ ਸੀ.ਐਮ. ਸਾਹਿਬ ਨੂੰ ਕਿ ਉਨ੍ਹਾਂ ਲਈ ਉਹ ਕੋਈ ਕੰਪਨਸੇਸ਼ਨ ਦੇਣ ਜਿਹੜਾ ਕਿ ਇੰਨਾ ਕੁ ਸਹੀ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਰਾਹਤ ਮਹਿਸੂਸ ਹੋ ਸਕੇ। ਬਹੁਤ-ਬਹੁਤ ਧੰਨਵਾਦ।

**ਮੁੱਖ ਮੰਤਰੀ** : ਸਪੀਕਰ ਸਾਹਿਬ, 2 ਮਸਲੇ ਉਠਾਏ ਗਏ ਹਨ। ਇੱਕ ਤਾਂ ਐਕਸੀਡੈਂਟਸ ਦੇ ਵਿੱਚ ਜੋ ਮੌਤਾਂ ਹੋਈਆਂ ਹਨ ਅਤੇ ਜਿਹੜੇ ਗੰਭੀਰ ਜ਼ਖਮੀ ਹੋਏ ਹਨ, ਉਨ੍ਹਾਂ ਵਾਸਤੇ ਉਨ੍ਹਾਂ ਦੀ ਹੈਲਪ ਕਰਨ ਬਾਰੇ ਹੈ। ਜਦੋਂ ਮੈਨੂੰ ਪਤਾ ਲੱਗਾ ਸੀ, ਮੈਂ ਫੌਰਨ ਹੀ ਡੀ.ਸੀ. ਸਾਹਿਬ ਨੂੰ

[ਮੁੱਖ ਮੰਤਰੀ]

ਕਹਿ ਦਿੱਤਾ ਕਿ ਉਹ ਜਲਦੀ ਮੈਨੂੰ ਅੱਜ ਹੀ ਫੈਕਸ ਕਰਕੇ ਦੱਸਣ ਤਾਂ ਕਿ ਲੋਕਾਂ ਨੂੰ ਰਿਲੀਫ ਦਿੱਤਾ ਜਾ ਸਕੇ। ਇਨਸਾਨ ਦੀ ਜ਼ਿੰਦਗੀ ਦਾ ਮੁਆਵਜ਼ਾ ਤਾਂ ਦਿੱਤਾ ਨਹੀਂ ਜਾ ਸਕਦਾ। ਲੇਕਿਨ 1 ਲੱਖ ਰੁਪਿਆ ਉਨ੍ਹਾਂ ਨੂੰ ਜਿਨ੍ਹਾਂ ਦੀ ਡੈੱਥ ਹੋ ਗਈ, ਗੰਭੀਰ ਰੂਪ ਵਿੱਚ ਜ਼ਖਮੀਆਂ ਨੂੰ 50 ਹਜ਼ਾਰ ਰੁਪਏ ਅਤੇ ਜਿਹੜੇ ਥੋੜ੍ਹੇ ਵੀ ਜ਼ਖਮੀ ਹਨ, ਉਨ੍ਹਾਂ ਨੂੰ 25 ਹਜ਼ਾਰ ਰੁਪਿਆ ਦਿੱਤਾ ਜਾਵੇਗਾ। ਮੈਂ ਅੱਜ ਹੀ ਆਪਣੇ ਮਹਿਕਮੇ ਨੂੰ ਹਦਾਇਤ ਕਰਾਂਗਾ ਕਿ ਉਨ੍ਹਾਂ ਤੱਕ ਇਹ ਰਕਮ ਪਹੁੰਚਾ ਦਿੱਤੀ ਜਾਵੇ। ਮੈਨੂੰ ਵੀ ਬੜਾ ਅਫਸੋਸ ਹੈ ਇਨ੍ਹਾਂ ਐਕਸੀਡੈਂਟਸ ਦਾ। ਦੂਸਰੀ ਜੋ ਸੜਕ ਦੀ ਗੱਲ ਕੀਤੀ ਗਈ ਹੈ, ਇਹ ਨੈਸ਼ਨਲ ਹਾਈਵੇ ਹੈ। ਮੇਰੀ ਇਸ ਸੜਕ ਦੇ ਮੁਤੱਲਕ ਸੈਂਟਰਲ ਮਨਿਸਟਰ ਨਾਲ ਵੀ ਗੱਲ ਹੋ ਚੁੱਕੀ ਹੈ। ਉਨ੍ਹਾਂ ਨੇ ਮਹਿਕਮੇ ਨੂੰ ਵੀ ਹਦਾਇਤ ਕੀਤੀ ਸੀ, ਪਰ ਉਹ ਕਹਿਣ ਲੱਗੇ ਕਿ ਇਸ ਦੀ ਫੋਰਲੇਨਿੰਗ ਹੋਣੀ ਹੈ ਅਤੇ ਇਸ ਲਈ ਅਜੇ ਕੋਈ ਬਜਟ ਨਹੀਂ। ਇਹ ਅਸੀਂ ਫੋਰਲੇਨਿੰਗ ਕਰ ਰਹੇ ਹਾਂ ਅਤੇ ਉਨ੍ਹਾਂ ਨੇ 20-25 ਕਰੋੜ ਰੁਪਿਆ ਸੈਂਕਸ਼ਨ ਵੀ ਕਰ ਦਿੱਤਾ ਸੀ ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** 35 ਕਰੋੜ ਰੁਪਿਆ ਜੀ।

**ਮੁੱਖ ਮੰਤਰੀ :** 35 ਕਰੋੜ ਰੁਪਿਆ ਜਿੰਨਾ ਵੀ ਹੈ, ਉਹ ਸੈਂਕਸ਼ਨ ਹੋ ਗਿਆ ਸੀ ਲੇਕਿਨ ਉਹ ਲੱਗਿਆ ਨਹੀਂ ਹੈ। ਪੀ.ਡਬਲਯੂ.ਡੀ. ਮਨਿਸਟਰ ਸਾਹਿਬ ਵੀ ਆ ਗਏ ਹਨ, ਮਨਿਸਟਰ ਸਾਹਿਬ ਇਸ ਦਾ ਜਵਾਬ ਪੂਰਾ ਦੇ ਦੇਣਗੇ ਕਿ ਉਹ ਕੀ ਐਕਸ਼ਨ ਲੈ ਰਹੇ ਹਨ। ਜੋ ਦੋ ਸੁਝਾਅ ਦਿੱਤੇ ਗਏ ਹਨ ਉਨ੍ਹਾਂ ਉਤੇ ਗੌਰਮਿੰਟ ਪੂਰਾ ਐਕਸ਼ਨ ਲਵੇਗੀ। ਉਹ ਪੈਸੇ ਵੀ ਭੇਜ ਦੇਣਗੇ। ਇਹ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਕੀ ਪੁਜ਼ੀਸ਼ਨ ਹੈ ਉਸ ਸੜਕ ਦੀ, ਇਹ ਦੱਸ ਦੇਣ।

**ਮਾਨਯੋਗ ਸਪੀਕਰ :** ਢੀਂਡਸਾ ਜੀ (ਵਿਘਨ), (ਸ਼ੋਰ) ਜਵਾਬ ਆ ਲੈਣ ਦਿਓ, ਪਹਿਲਾਂ, ਜਵਾਬ ਆ ਰਿਹਾ ਹੈ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸੀ.ਐਮ. ਸਾਹਿਬ ਨੇ ਦੱਸਿਆ ਹੈ, ਕੇਂਦਰ ਸਰਕਾਰ ਇਸ ਰੋਡ ਦੀ ਫੋਰਲੇਨਿੰਗ ਕਰ ਰਹੀ ਹੈ। ਸੀ.ਐਮ. ਸਾਹਿਬ ਦੇ ਉਦਮ ਸਦਕਾ ਇਹ ਸਪੈਸ਼ਲੀ ਕੀਤਾ ਗਿਆ ਹੈ। ਨਹੀਂ ਤਾਂ ਜਿਹੜੇ ਪ੍ਰਾਜੈਕਟਸ ਤੇ ਫੋਰਲੇਨਿੰਗ ਚਲਦੀ ਹੈ, ਉਸ ਲਈ ਉਹ ਰਿਪੇਅਰ ਲਈ ਪੈਸਾ ਨਹੀਂ ਦਿੰਦੇ। ਸੀ.ਐਮ. ਸਾਹਿਬ ਦੇ ਉਦਮ ਸਦਕਾ ਉਹ ਪੈਸਾ ਉਨ੍ਹਾਂ ਨੇ ਦਿੱਤਾ ਹੈ। ਕੁਝ ਪੈਸਾ ਪਿਛਲੇ ਪਲੈਨ ਵਿੱਚ ਉਨ੍ਹਾਂ ਨੇ ਪਾਇਆ ਸੀ। ਉਸ ਦੀ ਅਲਾਟਮੈਂਟ ਲਈ ਅਸੀਂ ਟੈਂਡਰ ਕਾਲ ਕੀਤੇ ਹਨ। ਕੁਝ ਕੰਮ ਪਹਿਲਾਂ ਅਸੀਂ ਅਲਾਟ ਕਰ ਦਿੱਤਾ ਹੈ ਜਿਸ ਵਿੱਚ ਅੰਮ੍ਰਿਤਸਰ ਸ਼ਹਿਰ ਦਾ ਕੁਝ ਹਿੱਸਾ ਹੈ, ਵੇਰਕੇ ਦਾ ਅਤੇ ਕੁਝ ਹੋਰ ਏਰੀਆਜ਼ ਅੰਡਰ ਪ੍ਰਾਸੈਸ ਹਨ। ਇਸ ਦੇ ਟੈਂਡਰ ਅਸੀਂ ਜਲਦੀ ਹੀ ਅਲਾਟ ਕਰ ਦਿਆਂਗੇ ਅਤੇ ਕੁਝ ਜਿਹੜਾ ਹੈ, ਉਹ ਅਗਲੇ ਪਲਾਨ ਵਿੱਚ ਆਵੇਗਾ। ਸੋ ਸਾਡੀ ਇਹ ਕੋਸ਼ਿਸ਼ ਹੈ ਕਿ ਜਲਦੀ ਤੋਂ ਜਲਦੀ ਉਸ ਸੜਕ ਦੀ ਹਾਲਤ ਠੀਕ ਕੀਤੀ ਜਾਵੇ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਜੋ ਇਨ੍ਹਾਂ ਨੇ ਕਿਹਾ ਹੈ, ਠੀਕ ਹੈ ਪਰ ਮੇਰੀ ਤੀਸਰੀ ਗੱਲ ਮੰਤਰੀ ਜੀ ਭੁੱਲ ਗਏ ਹਨ ਜਿਹੜਾ ਸਬ-ਸਟੈਂਡਰਡ ਕੰਮ ਹੋ ਰਿਹਾ ਹੈ। ਇਹ ਸੜਕ ਅਸੀਂ ਹੰਢਾਉਣੀ ਹੈ, ਅਸੀਂ ਵਰਤਣੀ ਹੈ ਅਤੇ ਠੇਕੇਦਾਰ ਨੇ ਤਾਂ ਪੈਸੇ ਕਮਾ ਕੇ ਚਲੇ ਜਾਣਾ ਹੈ। ਅੱਜ ਉੱਥੇ ਦੇਖਿਆ ਜਾਵੇ ਕਿ ਬਜਰੀ ਸਿੱਟ ਕੇ....

**ਮਾਨਯੋਗ ਸਪੀਕਰ :** ਜਦੋਂ ਸੀ.ਐਮ. ਸਾਹਿਬ ਗੱਲ ਕਰ ਰਹੇ ਸਨ, ਉਸ ਵੇਲੇ ਢੀਂਡਸਾ ਸਾਹਿਬ ਬੈਠੇ ਨਹੀਂ ਸਨ ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਇਹ ਜਿਹੜੇ ਟੋਟੇ ਸਾਨੂੰ ਦਿੱਸਦੇ ਹਨ, ਇਹ ਬਾਰ ਬਾਰ ਟੁੱਟਦੇ ਹਨ। ਕਿਸੇ ਵੀ ਸੜਕ ਦੀ ਘੱਟੋ-ਘੱਟ 5 ਸਾਲ ਲਾਈਫ ਹੁੰਦੀ ਹੈ ਅਤੇ ਇਨ੍ਹਾਂ ਪੰਜਾਂ ਸਾਲਾਂ ਵਿਚ ਜੋ ਉੱਥੋਂ ਕੋਈ ਨਾਲਾ ਨਿਕਲਦਾ ਹੈ ਜਾਂ ਕੋਈ ਕਰਾਸਿੰਗ ਨਿਕਲਦੀ ਹੈ ਜਿਸ ਕਰਕੇ ਉਹ ਸੜਕ ਟੁੱਟਦੀ ਹੈ ਤਾਂ ਉਸ ਦੇ ਵਾਸਤੇ ਕੁਝ ਨਹੀਂ ਕੀਤਾ ਗਿਆ। ਇਸ ਦੇ ਵਾਸਤੇ ਨਾ ਕੋਈ ਟੈਂਡਰ ਕੀਤਾ ਗਿਆ ਹੈ ਅਤੇ ਨਾ ਕੋਈ ਐਸਟੀਮੇਟ ਬਣਾਇਆ ਹੈ। ਜੇ ਅਸੀਂ ਸਬੰਧਤ ਐਕਸੀਅਨ ਨੂੰ ਪੁੱਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਡੇ ਕੋਲ ਇਸ ਦੀ ਕੋਈ ਪ੍ਰੋਵੀਜ਼ਨ ਨਹੀਂ ਹੈ। ਮੰਤਰੀ ਜੀ ਸਾਨੂੰ ਕਹਿ ਦੇਣ ਤਾਂ ਅਸੀਂ ਉਹ ਬਣਾ ਦਿੰਦੇ ਹਾਂ। ਬਿਲਕੁਲ ਇਹੀ ਪੁਜ਼ੀਸ਼ਨ ਵੇਰਕਾ, ਬਟਾਲਾ ਅਤੇ ਝਾਖੋਨਾਲੀ ਕੋਲ ਹੈ। ਇਹੋ ਜਿਹੇ 5 ਪੁਆਇੰਟ ਹਨ ਜਿੱਥੋਂ ਗੱਡੀ ਕੀ, ਸਾਈਕਲ ਤੱਕ ਨਹੀਂ ਨਿਕਲ ਸਕਦਾ। ਉੱਥੇ 2-2 ਮਿੰਟ ਬੱਸਾਂ ਦੀ ਫਰੀਕੁਐਂਸੀ ਹੈ। ਜੇ ਇਸ ਚੀਜ਼ ਨੂੰ ਚੈੱਕ ਨਾ ਕੀਤਾ ਗਿਆ ਤਾਂ ਕੋਈ ਨਾ ਕੋਈ ਹੋਰ ਹਾਦਸਾ ਹੋ ਜਾਣਾ ਹੈ। ਇਸ ਲਈ ਇਸ ਤੋਂ ਪਹਿਲਾਂ ਕਿ ਕੋਈ ਹੋਰ ਹਾਦਸਾ ਵਾਪਰ ਜਾਵੇ, ਇਸ ਦਾ ਜ਼ਰੂਰ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸਪੀਕਰ ਸਾਹਿਬ, ਸਾਹਨੀ ਸਾਹਿਬ ਨੇ ਸਬ-ਸਟੈਂਡਰਡ ਵਰਕ ਦੀ ਗੱਲ ਕੀਤੀ ਹੈ। ਅਸੀਂ ਇਸ ਦੀ ਇਨਕੁਆਇਰੀ ਕਰਵਾ ਲੈਂਦੇ ਹਾਂ। ਜੇ ਇਹ ਚਾਹੁਣ ਤਾਂ ਇਨਕੁਆਇਰੀ ਵੇਲੇ ਇਹ ਖੁਦ ਉੱਥੇ ਜਾ ਸਕਦੇ ਹਨ ਜਿਵੇਂ ਅਸੀਂ ਫਿਰੋਜ਼ਪੁਰ ਵਿਚ ਇਨਕੁਆਇਰੀ ਕਰਵਾਈ ਸੀ। ਉੱਥੇ ਵੀ ਇਸੇ ਤਰ੍ਹਾਂ ਐਮ.ਪੀ. ਸਾਹਿਬ ਵੱਲੋਂ ਸ਼ਿਕਾਇਤ ਆਈ ਸੀ। ਜੇ ਇਹ ਚਾਹੁਣਗੇ ਤਾਂ ਇਨ੍ਹਾਂ ਦੀ ਹਾਜ਼ਰੀ ਵਿਚ ਹੀ ਅਸੀਂ ਉਸ ਸੜਕ ਦੀ ਇਨਕੁਆਇਰੀ ਕਰਵਾ ਲਵਾਂਗੇ। ਜਿੱਥੋਂ ਤੱਕ ਪਾਣੀ ਦੀ ਨਿਕਾਸੀ ਦੀ ਗੱਲ ਦਾ ਸਬੰਧ ਹੈ, ਇਹ ਜਿਹੜਾ ਸ਼ਹਿਰਾਂ ਵਿਚ ਸੀਵਰੇਜ ਦਾ ਕੰਮ ਹੁੰਦਾ ਹੈ, ਜ਼ਿਆਦਾਤਰ ਇਹ ਉਸ ਦੇ ਕਰਕੇ ਪ੍ਰਾਬਲਮ ਆਉਂਦੀ ਹੈ। ਕਈ ਸ਼ਹਿਰਾਂ ਵਿਚ ਮਿਉਂਸਿਪਲ ਕਮੇਟੀਆਂ ਦਾ ਸੀਵਰੇਜ ਲੇਅ ਨਹੀਂ ਹੋਇਆ। ਅਸੀਂ ਉਨ੍ਹਾਂ ਨੂੰ ਕਹਿ ਦਿੰਦੇ ਹਾਂ ਕਿ ਤੁਸੀਂ ਇਸ ਨੂੰ ਇੰਪਰੂਵ ਕਰੋ। ਅਸੀਂ ਤਾਂ ਸਾਈਡ ਡਰੇਨਾਂ ਪਾਉਣ ਦੀ ਪ੍ਰੋਵੀਜ਼ਨ ਕਰ ਸਕਦੇ ਹਾਂ ਅਤੇ ਉਹ ਅਸੀਂ ਜ਼ਰੂਰ ਕਰ ਦਿਆਂਗੇ। ਹਰ ਸ਼ਹਿਰ ਵਿਚ ਇਹ ਪ੍ਰਾਬਲਮ ਸੀਵਰੇਜ ਦਾ ਸਿਸਟਮ ਠੀਕ ਨਾ ਹੋਣ ਕਰਕੇ ਹੀ ਹੁੰਦੀ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਇਕ ਬਹੁਤ ਇੰਪਾਰਟੈਂਟ ਇਸ਼ੂ ਤੇ ਗੱਲ ਕਰਨੀ ਚਾਹੁੰਦਾ ਹਾਂ। ਕੱਲ੍ਹ ਹੀ ਬਟਾਲਾ ਰੋਡ ਤੇ ਇਕ ਬੜੀ ਦੁਖਦਾਈ ਘਟਨਾ ਹੋਈ ਹੈ ਜਿਸ ਵਿਚ ਇਕ ਕਾਰ ਇਕ ਸਾਈਕਲ ਨੂੰ ਬਚਾਉਂਦੀ ਬਚਾਉਂਦੀ ਬੱਸ ਵਿਚ ਜਾ ਵੱਜੀ, ਜਿਸ ਕਰਕੇ ਇਕੋ ਹੀ ਪਰਿਵਾਰ ਦੇ 3 ਮੈਂਬਰਾਂ ਤੋਂ ਇਲਾਵਾ ਇਕ ਹੋਰ ਵਿਅਕਤੀ ਦੀ ਮੌਕੇ ਤੇ ਹੀ ਮੌਤ ਹੋ ਗਈ। ਕਈ ਹੋਰ ਲੋਕ ਜ਼ਖਮੀ ਵੀ ਹੋ ਗਏ। ਜਿਨ੍ਹਾਂ ਪਰਿਵਾਰਾਂ ਦੇ ਲੋਕ ਮਾਰੇ ਗਏ, ਉਨ੍ਹਾਂ ਕੋਲ ਕੋਈ ਆਦਮੀ ਵੀ ਨਹੀਂ ਰਿਹਾ ਜਿਹੜਾ ਉਨ੍ਹਾਂ ਦੇ ਪਰਿਵਾਰ ਦਾ ਪਾਲਣ ਪੋਸਣ ਕਰ ਸਕੇ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਉਨ੍ਹਾਂ ਨੇ ਹੁਣੇ ਹੀ ਐਕਸੀਡੈਂਟਾਂ ਦੇ ਕੇਸਾਂ ਵਿਚ ਮਦਦ ਦੀ ਅਨਾਊਂਸਮੈਂਟ ਕੀਤੀ ਹੈ, ਇਸੇ ਤਰ੍ਹਾਂ ਹੀ ਇਹ ਜਿਹੜੇ 4 ਵਿਅਕਤੀ ਮਾਰੇ ਗਏ ਹਨ ਜਾਂ ਜ਼ਖਮੀ ਹੋ ਗਏ ਹਨ, ਘੱਟੋ ਘੱਟ ਇਕ ਲੱਖ ਰੁਪਿਆ ਮਰਨ ਵਾਲਿਆਂ ਵਾਸਤੇ ਅਤੇ 50,000 ਰੁਪਿਆ ਜ਼ਖਮੀ ਹੋਣ ਵਾਲਿਆਂ ਵਾਸਤੇ ਜ਼ਰੂਰ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਦੇ ਪਰਿਵਾਰਾਂ ਦਾ ਰੋਟੀ ਪਾਣੀ ਜਾਂ ਗੁਜ਼ਾਰੇ ਦਾ ਕੋਈ ਇੰਤਜ਼ਾਮ ਹੋ ਸਕੇ।

**ਮੁੱਖ ਮੰਤਰੀ** : ਇਹੋ ਜਿਹੇ ਹਾਦਸੇ ਬਦਕਿਸਮਤੀ ਦੀ ਗੱਲ ਹੁੰਦੀ ਹੈ। ਇਸ ਕੇਸ ਵਿਚ ਵੀ ਉਨ੍ਹਾਂ ਦੇ ਪਰਿਵਾਰਾਂ ਨੂੰ ਪੈਸੇ ਜ਼ਰੂਰ ਭਿਜਵਾ ਦਿੱਤੇ ਜਾਣਗੇ।

**ਡਾਕਟਰ ਦਲਬੀਰ ਸਿੰਘ** : ਬਹੁਤ ਬਹੁਤ ਧੰਨਵਾਦ ਜੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਹਾਊਸ ਨੂੰ ਬਹੁਤ ਬਹੁਤ ਮੁਬਾਰਕਬਾਦ ਦਿੰਦਾ ਹਾਂ ਕਿ ਕੱਲ੍ਹ ਹੀ ਸੈਂਟਰ ਦੇ ਫਾਈਨਾਂਸ ਮਨਿਸਟਰ ਨੇ ਪੰਜਾਬ ਦੇ ਬਹੁਤ ਵੱਡੇ ਕਰਜ਼ੇ ਦਾ ਇੰਟਰਸਟ ਵੇਵ-ਆਫ ਕਰ ਦਿੱਤਾ ਹੈ। ਇਸ ਬਾਰੇ ਅੱਜ ਅਖਬਾਰਾਂ ਵਿਚ ਵੀ ਆਇਆ ਹੈ। ਇਹ ਤਕਰੀਬਨ ਤਿੰਨ ਹਜ਼ਾਰ ਕਰੋੜ ਰੁਪਿਆ ਬਣਦਾ ਹੈ। ਮੈਂ ਸੁਜੈਸਟ ਕਰਾਂਗਾ ਕਿ ਦੋਨਾਂ ਧਿਰਾਂ ਵੱਲੋਂ ਇਹ ਆਨ ਰਿਕਾਰਡ ਲਿਆਂਦਾ ਜਾਵੇ ਅਤੇ ਅਸੀਂ ਸਾਰੇ ਪ੍ਰਾਈਮ ਮਨਿਸਟਰ ਸਾਹਿਬ ਦਾ ਧੰਨਵਾਦ ਕਰੀਏ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਇਹ ਚੀਜ਼ ਅਸੀਂ ਲਿਆ ਦਿੰਦੇ ਹਾਂ। ਵੈਸੇ ਜਿਸ ਕਰਜ਼ੇ ਦੀ ਇਹ ਗੱਲ ਕਰਦੇ ਹਨ, ਜਦੋਂ ਸ਼੍ਰੀ ਆਈ.ਕੇ. ਗੁਜਰਾਲ ਪ੍ਰਧਾਨ ਮੰਤਰੀ ਹੁੰਦੇ ਸਨ ਇੰਨ-ਪ੍ਰਿੰਸੀਪਲ, ਉਸ ਵੇਲੇ ਹੀ ਇਹ ਮੁਆਫ ਹੋ ਗਿਆ ਸੀ। ਇਹ ਕਰਜ਼ਾ ਸਿਰਫ ਅਕਾਊਂਟਿੰਗ ਹੀ ਹੈ ਜਿਹੜਾ ਵਿਆਜ ਮੁਆਫ ਕੀਤਾ ਸੀ। ਅਸੀਂ ਉਸ ਤੇ ਕੋਈ ਵਿਆਜ ਨਹੀਂ ਦਿੰਦੇ ਅਤੇ ਨਾ ਕੋਈ ਅਦਾਇਗੀ ਕਰਦੇ ਸੀ। ਬੁੱਕ ਕੀਪਿੰਗ ਫਾਰਮੈਲਟੀ ਹੈ, ਸੋ ਇਸ ਲਈ ਰੈਜ਼ੋਲਿਊਸ਼ਨ ਲਿਆਉਣ ਦੀ ਕੋਈ ਲੋੜ ਨਹੀਂ। ਚਲੋ, ਉਹ ਨਿਬੜ ਗਿਆ ਹੈ।

**स्वास्थ्य एवं परिवार कल्याण मंत्री (श्रीमती लक्ष्मी कांता चावला)** : स्पीकर साहिब, पहले तो मैं मुख्य मंत्री जी का धन्यवाद करती हूँ कि ये जो कल और परसों रोड एक्सीडैंट हुए हैं, उन में जो लोग मारे गए हैं और जो ज़ख्मी हुए हैं, उनके लिए इन्होंने जो राहत का ऐलान किया है । मैं चाहूंगी कि पंजाब की रोडज़ पर अगर कोई भी मर जाए तो उस के लिए भी राहत दी जाए । मेरा संबंध सिर्फ इतना ही है । मेरी अगली विनती है कि नए वित्तीय वर्ष के लिए

एक्साईज़ की पालिसी चल रही है । शराब के ठेकेदार बदले हुए हैं या नहीं लेकिन जो ठेकों की नई निलामी हुई है, उन के लिए यह मैनडेटरी होना चाहिए जो मैं कहना चाह रही हूँ । हमारा पंजाब अभी कुछ बचा हुआ है । हमारे यहां लेडीज़ शराब पीने के लिए अहातों में नहीं जाती लेकिन यह देखा गया है कि ठेकों और अहातों में लड़कियों की अश्लील किस्म की तसवीरें, बैनर और होरडिंगज़ लगाए जाते हैं । इन को रोका जाए । यह हमारे पंजाब का अपमान है । इसको रोका जाए ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਇਕ ਬੜਾ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ। ਜਿੰਨੀ ਦੇਰ ਦੇ ਸਦਨ ਵਿੱਚ ਏਥੇ ਆਏ ਹਨ, ਮੁੱਖ ਮੰਤਰੀ ਸਾਹਿਬ ਨੇ ਸਦਨ ਨੂੰ ਭਰੋਸਾ ਦਿਵਾਇਆ ਕਿ ਜੋ ਵੈਨਡੈਟਾ ਦੇ ਬਾਰੇ ਬੜੇ ਜ਼ੋਰ ਸ਼ੋਰ ਨਾਲ ਗੱਲ ਕੀਤੀ ਗਈ ਹੈ, ਇਹ ਵੈਨਡੈਟਾ ਅਸੀਂ ਨਹੀਂ ਕਰਾਂਗੇ ਔਰ ਨਾਲ ਦੀ ਨਾਲ ਉਨ੍ਹਾਂ ਇਹ ਵੀ ਆਖਿਆ ਹੈ ਕਿ ਸਾਡੇ ਰਾਜ ਵਿੱਚ ਔਰਤਾਂ ਦੀ ਬਹੁਤ ਇੱਜ਼ਤ ਹੁੰਦੀ ਹੈ, ਥਾਣਿਆਂ ਦੇ ਵਿੱਚ ਉਨ੍ਹਾਂ ਨੂੰ ਬੁਲਾਇਆ ਨਹੀਂ ਜਾਇਆ ਕਰੇਗਾ। ਉਨ੍ਹਾਂ ਕਿਹਾ ਕਿ ਸਾਡੀ ਸਰਕਾਰ ਵੱਲੋਂ ਔਰਤਾਂ ਦੀ ਬਹੁਤ ਜ਼ਿਆਦਾ ਇੱਜ਼ਤ ਹੋਵੇਗੀ। ਲੇਕਿਨ ਕੱਲ੍ਹ ਹੀ ਮੇਰੇ ਹਲਕੇ ਵਿੱਚ ਇਕ ਦਲਿਤ ਔਰਤ ਨਾਲ ਘਟਨਾ ਵਾਪਰੀ ਹੈ ਜੋ ਇਨ੍ਹਾਂ ਦੇ ਸਾਰੇ ਦਾਅਵੇ ਖੋਖਲੇ ਸਾਬਤ ਕਰਦੀ ਹੈ। ਉਸ ਲੇਡੀ ਦਾ ਨਾਂ ਬਲਵਿੰਦਰ ਕੌਰ ਹੈ ਜਿਹੜੀ ਕਿ ਦਲਿਤ ਭਾਈਚਾਰੇ ਨਾਲ ਸਬੰਧ ਰੱਖਦੀ ਹੈ। ਉਹ ਮੇਰੇ ਹਲਕੇ ਦੇ ਇਕ ਪਿੰਡ ਚੱਕ ਮਿਸ਼ਰੀ ਖਾਂ ਦੀ ਰਹਿਣ ਵਾਲੀ ਹੈ। ਉਹ ਬਲਾਕ ਸੰਮਤੀ ਦੀ ਮੈਂਬਰ ਹੈ ਔਰ ਕਾਂਗਰਸ ਪਾਰਟੀ ਦੀ ਡਿਸਟ੍ਰਿਕਟ ਕਮੇਟੀ ਦੀ ਵਾਈਸ ਪ੍ਰੈਜੀਡੈਂਟ ਹੈ। ਉਸ ਨੂੰ ਕੱਲ੍ਹ ਸਵੇਰੇ ਕੁਝ ਸ਼ਰਾਰਤੀ ਬੰਦਿਆਂ ਨੇ ਮਿਲ ਕੇ ਏਨਾ ਕੁੱਟਿਆ ਕਿ ਉਹ ਮਰਨ ਤੱਕ ਆ ਗਈ, ਉਸ ਦੀਆਂ ਦੋਵੇਂ ਲੱਤਾਂ ਟੁੱਟ ਚੁੱਕੀਆਂ ਹਨ। ਉਸਦੇ ਬਹੁਤ ਸਾਰੀਆਂ ਸੱਟਾਂ ਲਗੀਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ, ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਥਾਣਾ ਲੋਪੋਕੇ ਬਾਰਡਰ ਇਲਾਕੇ ਦਾ ਇਕ ਅਹਿਮ ਥਾਣਾ ਹੈ। ਇਨ੍ਹਾਂ ਦੀ ਸਰਕਾਰ ਬਣਨ ਤੋਂ ਬਾਅਦ ਇਕ ਐਸਾ ਅਫਸਰ ਉੱਥੇ ਥਾਣੇ ਵਿੱਚ ਲਾਇਆ ਗਿਆ ਜਿਹੜਾ ਕਿ ਬੇਸੀਕਲੀ ਹੈੱਡ ਕਾਂਸਟੇਬਲ ਹੈ ਔਰ ਉਸਦਾ ਨਾਂ ਰਛਪਾਲ ਸਿੰਘ ਹੈ। ਪਿਛਲੀ ਵਾਰੀ ਜਦੋਂ ਇਨ੍ਹਾਂ ਦੀ ਸਰਕਾਰ ਬਣੀ ਸੀ ਤਾਂ ਉਸ ਨੂੰ ਓ.ਆਰ.ਪੀ. ਰੈਂਕ ਦੇ ਕੇ ਏ.ਐਸ.ਆਈ. ਬਣਾ ਦਿੱਤਾ ਗਿਆ ਸੀ। ਹੁਣ ਇਨ੍ਹਾਂ ਦੀ ਸਰਕਾਰ ਵੇਲੇ ਫਿਰ ਉਸੀ ਬੰਦੇ ਨੂੰ ਇਕ ਹੋਰ ਤਰੱਕੀ ਦੇ ਕੇ ਐਸ.ਆਈ. ਬਣਾ ਦਿੱਤਾ ਗਿਆ ਹੈ।

**ਮਾਨਯੋਗ ਸਪੀਕਰ** : ਤੁਸੀਂ ਕਹਿਣਾ ਕੀ ਚਾਹੁੰਦੇ ਹੋ ? ਜ਼ੀਰੋ ਆਵਰ ਵਿੱਚ ਏਨੀ ਲੰਮੀ ਗੱਲ ਨਹੀਂ ਕਰਦੇ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਉਸਦੀ ਕਾਬਲੀਅਤ ਹੈ ਕਿ ਉਸ ਨੇ ਪਰਮੋਸ਼ਨ ਲਈ ਲਿਆ ਜਾਣ ਵਾਲਾ ਅੱਜ ਤੱਕ ਡਿਪਾਰਟਮੈਂਟ ਦਾ ਕੋਈ ਟੈਸਟ ਕਲੀਅਰ ਨਹੀਂ ਕੀਤਾ ਔਰ ਉਸ ਨੂੰ ਥਾਣੇ ਵਿੱਚ ਤਾਇਨਾਤ ਕਰ ਦਿੱਤਾ ਗਿਆ, ਐਸ.ਆਈ. ਲਗਾ ਦਿੱਤਾ ਗਿਆ। ਜਿਹੜਾ ਉੱਥੇ ਕੋਈ

[ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ]

ਹੋਰ ਐਸ.ਐਚ.ਓ. ਹੈ, ਉਹ ਨਾਂ ਦਾ ਹੀ ਐਸ.ਐਚ.ਓ. ਹੈ। ਉਥੇ ਸਾਰੀ ਗੱਲਬਾਤ ਉਸੇ ਦੀ ਹੀ ਚਲਦੀ ਹੈ। ਲੋਕ ਉਸੇ ਨੂੰ ਹੀ ਐਸ.ਐਚ.ਓ. ਸਮਝਦੇ ਹਨ। ਉਹ ਆਪਣੇ ਆਪ ਨੂੰ ਹੀ ਡੀ.ਐਸ.ਪੀ. ਅਤੇ ਐਸ.ਐਚ.ਓ. ਸਮਝਦਾ ਹੈ। ਰਿਕਾਰਡ ਤੁਹਾਡੇ ਕੋਲ ਹੈ। ਤੁਸੀਂ ਚੈੱਕ ਕਰਵਾ ਸਕਦੇ ਹੋ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਤੁਸੀਂ ਦੇਖ ਲਓ ਕਿ ਜਦੋਂ ਏਥੇ ਪੰਜ ਸਾਲ ਕਾਂਗਰਸ ਦੀ ਸਰਕਾਰ ਰਹੀ ਹੈ, ਉਦੋਂ ਕਿੰਨੇ ਕੇਸ ਉਸ ਥਾਣੇ ਇੱਚ ਦਰਜ ਹੋਏ ਸਨ ਅਤੇ ਹੁਣ 7-8 ਮਹੀਨਿਆ ਵਿੱਚ ਕਿੰਨੇ ਕੇਸ ਦਰਜ ਹੋਏ ਹਨ।

**ਮਾਨਯੋਗ ਸਪੀਕਰ** : ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ** : ਇੱਥੋਂ ਤੱਕ ਕਿ ਉਸ ਮਹਿਲਾ ਨੂੰ ਵੀ ਨਹੀਂ ਬਖਸ਼ਿਆ ਗਿਆ ਕਿਉਂਕਿ ਇਹ ਸਾਡੀ ਅਹੁਦੇਦਾਰ ਸੀ। ਜਦੋਂ ਵੀ ਉਹ ਥਾਣੇ ਵਿੱਚ ਆਉਂਦੀ ਸੀ, ਉਸਦੀ ਉਹ ਬੇਇੱਜ਼ਤੀ ਕਰਦਾ ਸੀ। ਇਸ ਦੇ ਖਿਲਾਫ ਉਸ ਨੇ ਰਿੱਟ ਪਟੀਸ਼ਨ ਵੀ ਕੀਤੀ ਸੀ। ਇਸ ਕਰਕੇ ਉਸ ਨੂੰ ਇਸਦੀ ਤਕਲੀਫ ਹੈ। ਹੁਣ ਜਦੋਂ ਚੋਣਾਂ ਅਨਾਊਂਸ ਹੋਈਆਂ ਹਨ, ਉਸ ਲੇਡੀ ਨੇ 10 ਤਰੀਕ ਨੂੰ ਇਸ ਦੀ ਸ਼ਿਕਾਇਤ ਚੋਣ ਕਮਿਸ਼ਨ ਨੂੰ ਵੀ ਕੀਤੀ ਹੈ। ਉਸ ਅਫਸਰ ਦਾ ਇਕ ਅਕਾਲੀ ਵਿਧਾਇਕ ਨਾਲ ਸਬੰਧ ਹੈ। ਉਸ ਦਾ ਉਹ ਨਜ਼ਦੀਕੀ ਰਿਸ਼ਤੇਦਾਰ ਹੈ। ਜੋ ਸਾਬਕਾ ਵਿਧਾਇਕ ਹੈ। ਉਸ ਨੂੰ ਉਥੋਂ ਬਦਲਿਆ ਜਾਵੇ ਉਸ ਨੇ ਰੰਜਸ਼ ਦੇ ਮਾਰੇ ਉਸ ਨੂੰ ਥਾਣੇ ਵਿੱਚ ਸੱਦਿਆ, ਉਨ੍ਹਾਂ ਨੂੰ ਬੇਇੱਜ਼ਤ ਕੀਤਾ ਅਤੇ ਉਸ ਨੂੰ ਧਮਕੀਆਂ ਦਿੱਤੀਆਂ। ਇਹ ਪਰਸੋਂ ਰਾਤ ਦੀ ਗੱਲ ਹੈ ਤੇ ਕਿਹਾ ਕਿ ਤੈਨੂੰ ਹਸ਼ਰ ਪਤਾ ਲੱਗ ਜਾਵੇਗਾ ਜੋ ਤੂੰ ਮੇਰੀਆਂ ਹਾਈ ਕੋਰਟ ਵਿੱਚ ਸ਼ਿਕਾਇਤਾਂ ਕੀਤੀਆਂ ਹਨ। ਫਿਰ ਉਸ ਨੇ ਸ਼ਰਾਰਤੀ ਬੰਦਿਆਂ ਕੋਲੋਂ ਉਸ ਦੀਆਂ ਲੱਤਾਂ ਤੁੜਵਾਈਆਂ, ਉਸ ਨੂੰ ਮਰਵਾਉਣ ਤੱਕ ਉਹ ਗਿਆ। ਇਹ ਉਸ ਐਸ.ਐਚ.ਓ. ਦਾ ਕੰਮ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜੇ ਇਨ੍ਹਾਂ ਦੇ ਮਨ ਵਿੱਚ ਮਹਿਲਾਵਾਂ ਪ੍ਰਤੀ ਸਤਿਕਾਰ ਹੈ ਤਾਂ ਇਹ ਹਾਊਸ ਵਿੱਚ ਵਿਸ਼ਵਾਸ ਦਿਵਾਉਣ ਕਿ ਉਸ ਐਸ.ਐਚ.ਓ. ਨੂੰ ਜਿਹੜਾ ਕਿ ਆਪਣੇ ਆਪ ਨੂੰ ਡੀ.ਐਸ.ਪੀ. ਸਮਝਦਾ ਹੈ, ਉਸ ਦੇ ਖਿਲਾਫ ਤੁਰੰਤ ਐਕਸ਼ਨ ਲਿਆ ਜਾਵੇਗਾ, ਉਸ ਦੇ ਖਿਲਾਫ ਪਰਚਾ ਦਰਜ ਕੀਤਾ ਜਾਵੇਗਾ ਔਰ ਇਸ ਤੋਂ ਇਲਾਵਾ ਜਿਹੜੇ ਉਸ ਨੂੰ ਝੂਠੇ ਰੈਂਕ ਦਿੱਤੇ ਗਏ ਹਨ, ਉਹ ਵਾਪਸ ਲਏ ਜਾਣਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਤਿਕਾਰਯੋਗ ਐਮ.ਐਲ.ਏ. ਸਾਹਿਬ ਨੇ ਮੇਰੇ ਨੋਟਿਸ ਵਿੱਚ ਜੋ ਸਾਰਾ ਕੁਝ ਲਿਆਂਦਾ ਹੈ, ਮੈਂ ਹੁਣੇ ਹੀ ਜਦੋਂ ਹਾਊਸ ਦੀ ਕਾਰਵਾਈ ਤੋਂ ਫਾਰਗ ਹੋਵਾਂਗਾ, ਫਿਰ ਡੀ.ਜੀ.ਪੀ. ਸਾਹਿਬ ਨੂੰ ਕਹਾਂਗਾ ਕਿ ਇਸ ਮਾਮਲੇ ਦੀ ਰਿਪੋਰਟ ਸ਼ਾਮ ਤੱਕ ਮੇਰੇ ਕੋਲ ਪੇਸ਼ ਕਰੋ। ਉਸ ਵਿਰੁੱਧ ਜੋ ਵੀ ਲੋੜੀਂਦੀ ਕਾਰਵਾਈ ਹੋਵੇਗੀ, ਉਹ ਜ਼ਰੂਰ ਕੀਤੀ ਜਾਵੇਗੀ। ਮੈਂ ਸਾਰੇ ਹਾਊਸ ਨੂੰ ਔਰ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਖਾਸ ਤੌਰ ਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜਾ ਵੀ ਕੋਈ ਗਲਤ ਕੰਮ ਕਰੇਗਾ, ਉਸ ਨੂੰ ਬਖਸ਼ਿਆ ਨਹੀਂ ਜਾਵੇਗਾ, ਜ਼ਰੂਰ ਐਕਸ਼ਨ ਲਿਆ ਜਾਵੇਗਾ ਪਰ ਪਹਿਲਾਂ ਰਿਪੋਰਟ ਲੈਣੀ ਜ਼ਰੂਰੀ ਹੈ। (ਥੰਪਿੰਗ)

ਸਰਦਾਰ ਵਿਰਸਾ ਸਿੰਘ ਵਲਟੋਹਾ : ਸਪੀਕਰ ਸਾਹਿਬ, ਮੇਰੇ ਬਾਰਡਰ ਦੇ ਹਲਕੇ ਵਿਚ ਇਕ ਪਿੰਡ ਹੈ, ਠੱਠੀ ਜੈਮਲ ਸਿੰਘ। ਪਿਛਲੇ ਸਮੇਂ ਵਿੱਚ ਜੋ ਬਾਦਲ ਸਾਹਿਬ ਨੂੰ ਅਸੀਂ ਬੇਨਤੀ ਕੀਤੀ ਸੀ, ਉਹ ਉਨ੍ਹਾਂ ਨੇ ਪ੍ਰਵਾਨ ਕੀਤੀ ਕਿ ਤਾਰਾਂ ਤੋਂ ਪਾਰ ਕੋਈ ਵੀ ਕਿਸਾਨ ਜਿਸ ਦੀ ਜ਼ਮੀਨ ਹੈ, ਉਹ ਅਗਰ ਐਪਲੀਕੇਸ਼ਨ ਦੇਵੇਗਾ ਤਾਂ ਉਸ ਨੂੰ ਤੁਰੰਤ ਟਿਊਬਵੈੱਲ ਕੁਨੈਕਸ਼ਨ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਕਿਰਪਾ ਨਾਲ ਇੱਕ ਕਿਸਾਨ ਨੂੰ ਕੁਨੈਕਸ਼ਨ ਮਿਲ ਗਿਆ। ਉਹ ਕੰਡਿਆਲੀ ਤਾਰ ਤੋਂ ਅੱਗੇ ਬੋਰ ਕਰ ਰਿਹਾ ਸੀ। 16 ਪਾਈਪ ਵੀ ਥੱਲੇ ਚਲੇ ਗਏ ਲੇਕਿਨ ਪਾਕਿਸਤਾਨ ਦੇ ਰੇਂਜਰਾਂ ਨੇ ਜਿਹੜੇ ਬਾਰਡਰ ਤੇ ਪਹਿਰਾ ਦਿੰਦੇ ਹਨ, ਉਨ੍ਹਾਂ ਨੇ ਬੰਦੂਕਾਂ ਤਾਣ ਲਈਆਂ ਤੇ ਉਹ ਕੰਮ ਬੰਦ ਕਰਵਾ ਦਿੱਤਾ। ਹੁਣ ਉਹ ਪਾਈਪ ਵੀ ਨਹੀਂ ਕੱਢਣ ਦੇ ਰਹੇ ਤੇ ਬੋਰ ਵੀ ਨਹੀਂ ਕਰਨ ਦੇ ਰਹੇ। ਸਪੀਕਰ ਸਾਹਿਬ, ਸਾਡੀ ਧਰਤੀ ਹੈ, ਸਾਡੀ ਜ਼ਮੀਨ ਹੈ, ਸਾਡਾ ਇਲਾਕਾ ਹੈ, ਸਾਡਾ ਦੇਸ਼ ਹੈ ਪਰ ਪਾਕਿਸਤਾਨ ਦੇ ਰੇਂਜਰ ਸਰਪੰਚ ਨੂੰ ਉਹ ਬੋਰ ਨਹੀਂ ਕਰਨ ਦੇ ਰਹੇ। ਬੰਦੂਕਾਂ ਤਾਣ ਕੇ ਉਹ ਖੜ੍ਹੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਵਿਸ਼ਵਾਸ ਦਿਵਾਉਣ ਕਿ ਸੈਂਟਰ ਦੇ ਇਸ ਮਸਲੇ ਤੇ ਕਿਸੇ ਵੀ ਲੈਵਲ ਤੇ ਗੱਲ ਕਰਕੇ ਇਸ ਮਸਲੇ ਦਾ ਹੱਲ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

ਮਾਨਯੋਗ ਸਪੀਕਰ : ਮੇਰਾ ਖਿਆਲ ਹੈ ਕਿ ਤੁਸੀਂ ਬਾਦਲ ਸਾਹਿਬ ਨਾਲ ਆਪ ਹੀ ਗੱਲ ਕਰ ਲੈਂਦੇ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੇਰੇ ਨਾਲ ਇਨ੍ਹਾਂ ਨੇ ਗੱਲ ਕੀਤੀ ਸੀ ਪਰ ਇੱਥੇ ਗੱਲ ਕਰਨੀ ਤਾਂ ਜ਼ਰੂਰੀ ਹੈ ਕਿਉਂਕਿ ਮੇਰੇ ਨਾਲ ਇਕੱਲਿਆਂ ਗੱਲ ਕਰਨ ਤੇ ਅਖਬਾਰ ਵਿੱਚ ਖਬਰ ਨਹੀਂ ਛਪਦੀ। ਮੈਂ ਉਦੋਂ ਵੀ ਦੱਸਿਆ ਸੀ ਕਿ ਪਾਕਿਸਤਾਨ ਦੇ ਰੇਂਜਰ ਜੋ ਕਰਦੇ ਹਨ, ਮੈਂ ਡੀ.ਜੀ.ਪੀ. ਸਾਹਿਬ ਨੂੰ ਕਹਾਂਗਾ ਕਿ ਬੀ.ਐਸ.ਐਫ. ਦੇ ਕਨਸਰਨਡ ਅਫਸਰਾਂ ਨਾਲ ਗੱਲ ਕਰਨ ਤੇ ਮਾਮਲਾ ਸਾਰਟ-ਆਊਟ ਕਰਨ।

ਮਾਨਯੋਗ ਸਪੀਕਰ : ਅਗਲੀ ਆਈਟਮ.... (ਵਿਘਨ)

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੈਂ ਇੱਕ ਜ਼ਰੂਰੀ ਗੱਲ ਕਰਨੀ ਹੈ। ਕੱਲ੍ਹ ਚੀਫ ਮਨਿਸਟਰ ਸਾਹਿਬ ਨਹੀਂ ਸਨ। ਤੁਸੀਂ ਕਿਹਾ ਸੀ ਕਿ ਕਾਲੀਆ ਸਾਹਿਬ ਸੀ.ਐਮ. ਸਾਹਿਬ ਨਾਲ ਗੱਲ ਕਰਨਗੇ। ਚਾਰ ਮੌਤਾਂ ਅੱਜ ਹੋਈਆਂ ਹਨ। 12 ਪਰਸੋਂ ਹੋਈਆਂ ਹਨ..... ।

ਮਾਨਯੋਗ ਸਪੀਕਰ : ਉਹ ਗੱਲ ਆ ਗਈ ਹੈ। (ਵਿਘਨ) ਸਾਹਨੀ ਸਾਹਿਬ ਨੇ ਇਹ ਗੱਲ ਰੇਜ਼ ਕੀਤੀ ਸੀ ਕਿ ਮੌਤਾਂ ਹੋਈਆਂ ਹਨ ਤੇ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇ ਜਿਨ੍ਹਾਂ ਦੇ ਵਿਅਕਤੀ ਮਰ ਗਏ ਹਨ। ਉਹ ਕਾਲੀਆ ਸਾਹਿਬ ਨੇ ਸੀ.ਐਮ. ਸਾਹਿਬ ਦੇ ਨੋਟਿਸ ਵਿਚ ਗੱਲ ਲਿਆਂਦੀ ਹੈ ਤੇ ਉਸ ਬਾਰੇ ਸਟੇਟਮੈਂਟ ਆ ਗਈ ਹੋਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੀ ਮੁਆਵਜ਼ੇ ਤੋਂ ਅਗਲੀ ਗੱਲ ਹੈ ਜਿਸ ਤੇ ਵਿਸ਼ੇਸ਼ ਗੌਰ ਕਰਨ ਦੀ ਲੋੜ ਹੈ। ਸਪੀਕਰ ਸਾਹਿਬ, 3363 ਮੌਤਾਂ ਇੱਕ ਸਾਲ ਵਿਚ ਹੋਈਆਂ ਹਨ। ਸਿਰਫ ਐਕਸ-ਗਰੇਸ਼ੀਆ ਗਰਾਂਟ ਨਾਲ ਮਸਲਾ ਹੱਲ ਨਹੀਂ ਹੋ ਜਾਂਦਾ। ਚਾਰ ਮੌਤਾਂ ਅੱਜ ਹੋਈਆਂ ਹਨ, 12 ਪਰਸੋਂ ਹੋਈਆਂ ਹਨ। ਇਸ ਦਾ ਸਥਾਈ ਹੱਲ ਕੱਢਿਆ ਜਾਵੇ। ਇਸ ਵੱਲ ਗੌਰ ਕੀਤਾ ਜਾਵੇ। ਇਹ ਪੰਜਾਬ ਦਾ ਇਕ ਬਰਨਿੰਗ ਇਸ਼ੂ ਹੈ।

**ਮਾਨਯੋਗ ਸਪੀਕਰ :** ਕੱਲ੍ਹ ਹੀ ਬਹੁਤ ਗੌਰ ਹੋ ਗਿਆ ਸੀ। ਹੁਣ ਅਗਲੀ ਆਈਟਮ ਲੈਂਦੇ ਹਾਂ, ਕਾਲ ਅਟੈਨਸ਼ਨ ਨੋਟਿਸ।

---

## CALL ATTENTION NOTICES UNDER RULE 66

(ਕ੍ਰਮ ਨੰ: 16)

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਵਿਧਾਨ ਸਭਾ ਹਲਕਾ ਵਲਟੋਹਾ ਵਿੱਚ 96 ਕਿਲੋਮੀਟਰ ਦੀ ਲੰਬਾਈ ਦੀਆਂ ਡਿਫੈਂਸ ਡਰੇਨਾਂ ਤੋਂ ਪਾਰ ਦੀਆਂ ਜ਼ਮੀਨਾਂ ਤੇ ਕਾਸ਼ਤ ਕਰਨ ਵਾਲੇ ਕਾਸ਼ਤਕਾਰਾਂ ਨੂੰ ਆਪਣੀ ਜ਼ਮੀਨ ਤੇ ਕਾਸ਼ਤ ਕਰਨ ਲਈ ਡਿਫੈਂਸ ਡਰੇਨਾਂ ਤੋਂ ਪਾਰ ਜਾਣਾ ਪੈਂਦਾ ਹੈ ਪਰ ਡਿਫੈਂਸ ਡਰੇਨਾਂ ਤੇ ਕੋਈ ਪੁਲ ਨਾ ਹੋਣ ਕਾਰਨ ਕਿਸਾਨਾਂ ਨੂੰ 10-15 ਕਿਲੋਮੀਟਰ ਤੱਕ ਦਾ ਫਾਲਤੂ ਰਸਤਾ ਤਹਿ ਕਰਕੇ ਆਪਣੀਆਂ ਜ਼ਮੀਨਾਂ ਤੇ ਜਾਣਾ ਪੈਂਦਾ ਹੈ। ਇਸ ਨਾਲ ਕਿਸਾਨਾਂ ਦਾ ਬਹੁਤ ਸਾਰਾ ਸਮਾਂ ਅਤੇ ਤੇਲ ਫਾਲਤੂ ਵਿੱਚ ਜ਼ਾਇਆ ਹੋ ਜਾਂਦਾ ਹੈ। ਪਿੰਡ ਗਜ਼ਲ ਅਤੇ ਪਿੰਡ ਮਨਾਵਾਂ ਵਿਖੇ ਪੁਲ ਬਣਾਉਣ ਲਈ ਡਰੇਨੇਜ ਵਿਭਾਗ ਨੇ ਆਰਮੀ ਤੋਂ ਐਨ.ਓ.ਸੀ. ਵੀ ਲੈ ਲਿਆ ਹੈ, ਜਿਸ ਤੇ ਇੱਕ ਕਰੋੜ 68 ਲੱਖ ਰੁਪਿਆ ਖਰਚ ਹੋਣਾ ਹੈ। ਇਸ ਤੋਂ ਇਲਾਵਾ ਪਿੰਡ ਮਹਿਦੀਪੁਰ, ਨੂਰਵਾਲਾ, ਵਾਂ ਤਾਰਾ ਸਿੰਘ, ਡੱਲ ਅਤੇ ਰਾਜੋਕੇ ਵਿਖੇ ਵੀ ਡਿਫੈਂਸ ਡਰੇਨਾਂ ਦੇ ਉਤੇ ਪੁਲ ਬਣਾਉਣ ਦੀ ਜ਼ਰੂਰਤ ਹੈ, ਤਾਂ ਕਿ ਸਰਹੱਦ ਤੇ ਵਸਦੇ ਲੋਕਾਂ ਦੀਆਂ ਦਿੱਕਤਾਂ ਅਤੇ ਮੁਸ਼ਕਲਾਂ ਦਾ ਹੱਲ ਹੋ ਸਕੇ ਅਤੇ ਛੋਟੀ ਕਿਸਾਨੀ ਦੇ ਅਜਾਈਂ ਬਰਬਾਦ ਹੁੰਦੇ ਸਮੇਂ ਅਤੇ ਪ੍ਰੇਸ਼ਾਨੀ ਦਾ ਹੱਲ ਨਿਕਲ ਸਕੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਸਪੀਕਰ ਸਾਹਿਬ, ਵਲਟੋਹਾ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ ਵਾਕਿਆ ਹੀ ਉਨ੍ਹਾਂ ਫਾਰਮਰਜ਼ ਨੂੰ ਬੜੀ ਦਿੱਕਤ ਹੈ ਪਰ ਸਾਡੀ ਮੁਸ਼ਕਲ ਇਹ ਹੈ ਕਿ ਇਹ ਚਾਰ ਡਰੇਨਾਂ ਡਿਫੈਂਸ ਕੋਲ ਹਨ। ਅਸੀਂ ਚਾਰਾਂ ਦਾ ਉਨ੍ਹਾਂ ਤੋਂ ਐਨ.ਓ.ਸੀ. ਮੰਗਿਆ ਸੀ। ਦੋ ਦਾ ਐਨ.ਓ.ਸੀ. ਸਾਨੂੰ ਮਿਲ ਗਿਆ ਹੈ। ਚਾਰਾਂ ਦਾ ਉਨ੍ਹਾਂ ਨੇ ਨਹੀਂ ਦਿੱਤਾ। ਰਾਜੋਕੇ ਪੁਲ ਦਾ ਜੋ ਮਸਲਾ ਹੈ, ਸਰਕਾਰ ਉਸ ਤੇ ਵਿਚਾਰ ਨਹੀਂ ਕਰ ਸਕਦੀ ਕਿਉਂਕਿ ਉਹ 5000 ਫੁੱਟ ਤੋਂ ਘਟ ਦੂਰੀ ਤੇ ਹੈ। ਇਸ ਕਰਕੇ ਦੋ ਪੁਲਾਂ ਦੀ ਮਨਜ਼ੂਰੀ ਸਾਨੂੰ ਮਿਲ ਗਈ ਹੈ ਔਰ ਉਨ੍ਹਾਂ ਤੇ 168 ਲੱਖ ਰੁਪਿਆ ਲੱਗਦਾ ਹੈ ਅਤੇ ਇਹ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਕਦੋਂ ਤੱਕ ਇਹ ਬਣਾ ਦਿੱਤਾ ਜਾਵੇਗਾ, ਮੈਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਡਿਪਾਰਟਮੈਂਟ ਵੱਲੋਂ ਐਸਟੀਮੇਟਸ ਬਣਾ ਕੇ ਅਸੀਂ ਵਿੱਤ ਵਿਭਾਗ ਨੂੰ ਭੇਜ ਦੇਵਾਂਗੇ ਅਤੇ ਪੈਸੇ ਮਿਲਣ ਤੋਂ ਬਾਅਦ ਬਣਾ ਦੇਵਾਂਗੇ।

(ਕ੍ਰਮ ਨੰ: 20)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਅੰਮ੍ਰਿਤਸਰ-ਭਿੱਖੀਵਿੰਡ-ਖੇਮਕਰਨ ਸੜਕ ਤੇ ਕਸੂਰ ਨਾਲੇ ਉਪਰ ਬਣ ਰਹੇ ਪੁਲ ਤੇ ਬਹੁਤ ਲੰਬਾ ਸਮਾਂ ਲੱਗ ਜਾਣ ਕਾਰਨ ਲੋਕਾਂ ਨੂੰ ਬਹੁਤ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਉੱਥੇ ਬਣੇ ਆਰਜ਼ੀ ਲੋਹੇ ਦੇ ਪੁਲ ਦੀਆਂ ਬੰਨੀਆਂ ਕਈ ਵਾਰ ਟੁੱਟ ਜਾਂਦੀਆਂ ਹਨ, ਜਿਸ ਕਰਕੇ ਉਥੇ ਆਮ ਹੀ ਐਕਸੀਡੈਂਟ ਹੁੰਦੇ ਰਹਿੰਦੇ ਹਨ। ਉੱਥੇ ਕਈ ਇਹੋ ਜਿਹੇ ਐਕਸੀਡੈਂਟ ਵੀ ਹੋਏ ਹਨ, ਜਿਨ੍ਹਾਂ ਨਾਲ ਜਾਨਾਂ ਦਾ ਨੁਕਸਾਨ ਵੀ ਹੋਇਆ ਹੈ। ਲੋਕਾਂ ਦੀ ਇਸ ਪ੍ਰੇਸ਼ਾਨੀ ਦੇ ਮੱਦੇ ਨਜ਼ਰ ਜਲਦੀ ਤੋਂ ਜਲਦੀ ਇਸ ਪੁਲ ਦੇ ਨਿਰਮਾਣ ਦਾ ਕੰਮ ਮੁਕੰਮਲ ਹੋਣਾ ਚਾਹੀਦਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ (ਭ ਅਤੇ ਮ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ)** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ-ਖੇਮ ਕਰਨ ਸੜਕ ਦੇ 46 ਕਿਲੋਮੀਟਰ ਤੇ ਪਿੰਡ ਮਾੜੀ ਨੌ ਆਬਾਦ ਨੇੜੇ ਕਸੂਰ ਨਾਲੇ ਦਾ ਪੁਲ ਇਲਾਕੇ ਵਿੱਚ ਅਚਾਨਕ ਹੜ੍ਹ ਆਉਣ ਕਾਰਨ ਨੁਕਸਾਨ ਗ੍ਰਸਤ ਹੋ ਗਿਆ ਸੀ। ਆਵਾਜਾਈ ਨੂੰ ਨਿਯਮਤ ਕਰਨ ਲਈ ਇੱਕ ਅਸਥਾਈ ਬੈਲੀ ਪੁਲ ਲੋੜੀਂਦੇ ਸਾਵਧਾਨੀ ਸਾਈਨ ਬੋਰਡ ਸਮੇਤ ਬਣਾਇਆ ਗਿਆ ਸੀ ਅਤੇ ਇਹ ਤਸੱਲੀਬਖਸ਼ ਕੰਮ ਕਰ ਰਿਹਾ ਹੈ। ਇਸ ਬੈਲੀ ਪੁਲ ਅਤੇ ਰੇਲਿੰਗ ਦੀ ਲੋੜੀਂਦੀ ਮੁਰੰਮਤ ਨਿਯਮਤ ਤੌਰ ਤੇ ਕੀਤੀ ਜਾਂਦੀ ਹੈ।

ਇੱਕ ਨਵਾਂ ਪੁਲ 12 ਮੀਟਰ ਦੇ ਪੰਜ ਸਪੈਨਾਂ ਵਾਲਾ ਜੂਨ, 2006 ਵਿੱਚ ਸ਼ੁਰੂ ਕੀਤਾ ਗਿਆ ਸੀ ਜੋ ਕਿ ਪ੍ਰਗਤੀ ਅਧੀਨ ਹੈ। ਚਾਰ ਪੀਅਰਜ਼ ਅਤੇ 2 ਅਬੈਟਮੈਂਟਾਂ ਵਿਚੋਂ 3 ਪੀਅਰ ਵੈੱਲ ਅਤੇ ਇੱਕ ਅਬੈਟਮੈਂਟ ਵੈੱਲ ਦੀ ਸਿੰਕਿੰਗ ਮੁਕੰਮਲ ਹੈ ਅਤੇ ਬਕਾਇਆ ਦੋ ਪ੍ਰਗਤੀ ਅਧੀਨ ਹਨ। ਵੈੱਲ ਕੈਂਪ ਤੇ 2 ਪੀਅਰਾਂ ਦੀ ਉਸਾਰੀ ਪ੍ਰਗਤੀ ਅਧੀਨ ਹੈ, ਇਸ ਲਈ ਪੰਜਾਂ ਵਿੱਚੋਂ ਇੱਕ ਸਪੈਨ ਦੀ ਸਲੈਬ ਅਪ੍ਰੈਲ, 2008 ਵਿੱਚ ਪਾ ਦਿੱਤੀ ਜਾਵੇਗੀ।

ਇਸ ਪੁਲ ਦੀ ਉਸਾਰੀ ਦਾ ਕੰਮ ਮੈਸ: ਪੀ. ਕੇ ਵਰਮਾ ਨੂੰ 9 ਮਹੀਨਿਆਂ ਦੀ ਸਮੇਂ ਦੀ ਹੱਦ ਨਾਲ 183.23 ਲੱਖ ਰੁਪਏ ਦੀ ਰਕਮ ਨਾਲ ਜੂਨ, 2006 ਵਿੱਚ ਅਲਾਟ ਕੀਤਾ ਗਿਆ ਸੀ। ਇਸ ਕੰਮ ਨੂੰ ਕਰਵਾਉਣ ਲਈ ਲਗਾਤਾਰ ਯਤਨ ਕੀਤੇ ਗਏ ਪਰ ਠੇਕੇਦਾਰ ਏਜੰਸੀ ਪ੍ਰਗਤੀ ਦੀ ਇਛੁੱਕ ਚਾਲ ਨੂੰ ਬਣਾਉਣ ਵਿੱਚ ਅਸਫਲ ਰਹੀ, ਤਦ ਕੰਟਰੈਕਟ ਐਗਰੀਮੈਂਟ ਮੁਤਾਬਿਕ 5 ਪ੍ਰਤੀਸ਼ਤ ਮੁਆਵਜ਼ਾ ਬਾਬਤ ਰਕਮ 9,13,000 ਰੁਪਏ ਦੀ ਮਾੜੀ

[ਲੋਕ ਨਿਰਮਾਣ (ਭ ਅਤੇ ਮ) ਮੰਤਰੀ]

ਪ੍ਰਗਤੀ ਕਾਰਨ ਲਗਾਇਆ ਗਿਆ। ਇਸ ਕੰਮ ਨੂੰ ਤੇਜ਼ੀ ਨਾਲ ਕਰਨ ਲਈ ਠੇਕੇਦਾਰ ਨੂੰ ਇੱਕ ਹੋਰ ਮੌਕਾ ਦਿੱਤਾ ਗਿਆ ਕਿਉਂਕਿ ਠੇਕੇ ਨੂੰ ਤੋੜਨ ਨਾਲ ਅਤੇ ਨਾਲ ਹੀ ਨਵੇਂ ਟੈਂਡਰ ਮੰਗਣ ਦਾ ਨਤੀਜਾ ਤਕਰੀਬਨ 50.00 ਲੱਖ ਰੁਪਏ ਵਾਧੂ ਖਰਚ ਹੋਣਾ ਸੀ ਕਿਉਂਕਿ ਮਾਰਕੀਟ ਵਿੱਚ ਲੋਹੇ ਅਤੇ ਸੀਮਿੰਟ ਦੀਆਂ ਕੀਮਤਾਂ ਇੰਨੇ ਸਮੇਂ ਦੌਰਾਨ ਕਾਫੀ ਵਧ ਗਈਆਂ।

ਇਸ ਵੇਲੇ ਕੰਮ ਨੂੰ ਸਮੇਂ ਸਿਰ ਖਤਮ ਕਰਨ ਲਈ ਪ੍ਰਗਤੀ ਦੀ ਲੋੜੀਂਦੀ ਚਾਲ ਮੌਕੇ ਤੇ ਪ੍ਰਾਪਤ ਕਰ ਲਈ ਗਈ ਹੈ ਅਤੇ ਅਗਲੇ ਮਹੀਨੇ ਵਿੱਚ ਪਹਿਲੀ ਸਲੈਬ ਪਾ ਦਿੱਤੀ ਜਾਵੇਗੀ। ਅਗਲੇ 6 ਮਹੀਨਿਆਂ ਵਿੱਚ ਇਹ ਪੁਲ ਆਵਾਜਾਈ ਲਈ ਖੋਲ੍ਹੇ ਜਾਣ ਦੀ ਸੰਭਾਵਨਾ ਹੈ। ਇਸ ਕੰਮ ਤੇ ਹੁਣ ਤੱਕ 41.20 ਲੱਖ ਰੁਪਏ ਖਰਚ ਹੋ ਚੁੱਕੇ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਜ਼ਿਕਰ ਕੀਤਾ ਹੈ ਕਿ ਇਸ ਦੇ ਲਈ 9 ਮਹੀਨੇ ਦਾ ਸਮਾਂ ਸੀ। ਇਸ ਦੇ ਮੁਤਾਬਿਕ ਮਾਰਚ, 2007 ਤੱਕ ਇਹ ਮੁਕੰਮਲ ਹੋ ਜਾਣਾ ਚਾਹੀਦਾ ਸੀ। ਇੱਕ ਸਾਲ ਹੋ ਗਿਆ ਹੈ ਔਰ ਜਿਹੜੀ ਉੱਥੇ ਦੀ ਪ੍ਰਗਤੀ ਹੈ, ਉਹ ਮੈਂ ਆਪਣੇ ਅੱਖੀਂ ਵੇਖੀ ਹੈ। ਸਪੀਕਰ ਸਾਹਿਬ, ਇਨ੍ਹਾਂ ਦੇ ਅਧਿਕਾਰੀਆਂ ਨੂੰ ਤਰਲੇ ਵੀ ਕੱਢੇ ਹਨ ਅਤੇ ਝਿੜਕਾਂ ਵੀ ਮਾਰੀਆਂ ਹਨ ਅਤੇ ਨਾਲ ਹੀ ਠੇਕੇਦਾਰ ਨੂੰ ਵੀ ਬਥੇਰਾ ਕੁਝ ਕਿਹਾ ਹੈ। ਪਰ ਜਿਹੜਾ ਅਸਰ ਹੈ, ਉਹ ਕੋਈ ਨਹੀਂ ਹੋਇਆ। ਹੁਣ ਮਾੜਾ ਮੋਟਾ ਕੰਮ ਸ਼ੁਰੂ ਹੋਇਆ ਹੈ। ਮੇਰਾ ਖਿਆਲ ਹੈ ਕਿ ਜਿੰਨਾ ਕੰਮ 15 ਦਿਨਾਂ ਦੇ ਵਿੱਚ ਹੋ ਸਕਦਾ ਹੈ, ਉਹ ਸ਼ੁਰੂ ਹੋਇਆ ਹੈ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉੱਥੇ ਕੰਮ ਬਹੁਤ ਜ਼ਿਆਦਾ ਢਿੱਲਾ ਹੈ ਔਰ ਲੋਕੀਂ ਕਹਿੰਦੇ ਹਨ ਕਿ ਉੱਥੇ ਪੁਲ ਬਣੇਗਾ ਵੀ ਜਾਂ ਨਹੀਂ ਬਣੇਗਾ, ਕੰਮ ਸ਼ੁਰੂ ਵੀ ਹੋਵੇਗਾ ਜਾਂ ਨਹੀਂ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ 6 ਮਹੀਨੇ ਦੇ ਵਿੱਚ ਮੁਕੰਮਲ ਕਰਨ ਬਾਰੇ ਕਿਹਾ ਹੈ, ਕੀ ਇਹ ਵਾਕਿਆ ਹੀ 6 ਮਹੀਨੇ ਦੇ ਵਿੱਚ ਮੁਕੰਮਲ ਹੋ ਜਾਵੇਗਾ ? ਕੀ ਇਸ ਦੇ ਵਾਸਤੇ ਇਹ ਪੱਕੀ ਕੁਮਿੱਟਮੈਂਟ ਦੇ ਦੇਣਗੇ ?

**ਮਾਨਯੋਗ ਸਪੀਕਰ** : ਉਹ ਕਿਹੋ ਜਿਹੀ ਹੁੰਦੀ ਹੈ ? ਹਾਂ ਜੀ, ਢੀਂਡਸਾ ਸਾਹਿਬ ਜੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਗੱਲ ਠੀਕ ਹੈ। ਉਸ ਨੇ ਉਥੇ ਡਿਲੇਅ ਕੀਤੀ ਹੈ, ਇਸ ਲਈ ਅਸੀਂ ਉਸ ਨੂੰ ਪੰਜ ਪਰਸੈਂਟ ਟੋਟਲ ਕਾਸਟ ਤੇ ਪਨੈਲਿਟੀ ਵੀ ਲਗਾਈ ਹੈ। ਜੇਕਰ ਅਸੀਂ ਇਸ ਕੰਟਰੈਕਟ ਨੂੰ ਟਰਮੀਨੇਟ ਕਰਦੇ ਹਾਂ ਤਾਂ ਇਸ ਦੇ ਨਾਲ ਸਰਕਾਰ ਨੂੰ 50 ਲੱਖ ਰੁਪਏ ਦਾ ਨੁਕਸਾਨ ਹੁੰਦਾ ਹੈ ਕਿਉਂਕਿ ਸੀਮਿੰਟ ਅਤੇ ਸਟੀਲ ਦੀਆਂ ਕਾਫ਼ੀ ਕੀਮਤਾਂ ਵਧ ਚੁਕੀਆਂ ਹਨ। ਅਸੀਂ ਉਸ ਨੂੰ ਵਾਰਨਿੰਗ ਦਿੱਤੀ ਹੈ ਕਿ ਜੇਕਰ ਤੂੰ 6 ਮਹੀਨਿਆਂ ਦੇ ਵਿਚ-ਵਿਚ ਕੰਮ ਨਹੀਂ ਕੀਤਾ ਤਾਂ ਉਸ ਨੂੰ ਸਟੇਟ ਦੇ ਵਿੱਚ ਬਲੈਕ ਲਿਸਟ ਕਰ ਦਿਆਂਗੇ ਅਤੇ ਅੱਗੇ ਤੋਂ ਉਸ ਨੂੰ ਕੋਈ ਕੰਮ ਨਹੀਂ ਮਿਲੇਗਾ। ਇਸ ਤੋਂ ਬਾਅਦ ਠੇਕੇਦਾਰ ਨੇ ਸਾਨੂੰ ਵਿਸ਼ਵਾਸ ਦਿਵਾਇਆ ਹੈ ਕਿ ਇਸ ਕੰਮ ਨੂੰ 6 ਮਹੀਨੇ ਦੇ ਵਿੱਚ ਮੁਕੰਮਲ ਕਰ ਦਿਆਂਗੇ। ਇਸ ਦਾ ਜਿਹੜਾ ਮੇਨ ਕੰਮ ਹੁੰਦਾ ਹੈ, ਉਹ ਪੀਅਰਜ਼ ਦਾ ਹੁੰਦਾ ਹੈ, ਇਸ ਦੇ 4 ਪੀਅਰਜ਼ ਦਾ ਕੰਮ ਹੋ ਚੁੱਕਿਆ ਹੈ ਅਤੇ 2 ਦਾ ਰਹਿੰਦਾ ਹੈ। ਇਸ ਤੋਂ ਬਾਅਦ ਸਲੈਬ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇ। ਸਾਨੂੰ ਵੀ ਪੂਰੀ ਆਸ ਹੈ ਕਿ ਇਸ ਨੂੰ 6 ਮਹੀਨੇ ਦੇ ਵਿੱਚ ਵਿੱਚ ਮੁਕੰਮਲ ਕਰ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਧੰਨਵਾਦ ਜੀ।

**ਮਾਨਯੋਗ ਸਪੀਕਰ** : ਅਗਲੀ ਆਈਟਮ, ਮਤੇ। ਹੁਣ ਸਰਦਾਰ ਵਿਰਸਾ ਸਿੰਘ ਵਲਟੋਹਾ ਮਤਾ ਪੇਸ਼ ਕਰਨਗੇ।

---

## Resolution reg. Recommendation to the State Government to take up the matter with the Central Govt. for declaring the Martyrdom Day of Shri Guru Tegh Bahadur Ji (Hind-Di-Chadar) as National Holiday, keeping in view the unique and great sacrifice of the Guru Sahib Ji

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

"ਕਿ ਇਹ ਸਦਨ ਰਾਜ ਸਰਕਾਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ (ਹਿੰਦ ਦੀ ਚਾਦਰ) ਦੇ ਅਦੁੱਤੀ ਅਤੇ ਮਹਾਨ ਬਲੀਦਾਨ ਦੇ ਮੱਦੇਨਜ਼ਰ ਗੁਰੂ ਸਾਹਿਬ ਜੀ ਦੇ ਸ਼ਹੀਦੀ ਦਿਵਸ ਨੂੰ ਰਾਸ਼ਟਰੀ ਛੁੱਟੀ ਵਜੋਂ ਐਲਾਨ ਕਰਨ ਸਬੰਧੀ ਮਾਮਲਾ ਕੇਂਦਰ ਸਰਕਾਰ ਨਾਲ ਉਠਾਉਣ ਦੀ ਸਿਫ਼ਾਰਸ਼ ਕਰਦਾ ਹੈ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

"ਕਿ ਇਹ ਸਦਨ ਰਾਜ ਸਰਕਾਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ (ਹਿੰਦ ਦੀ ਚਾਦਰ) ਦੇ ਅਦੁੱਤੀ ਅਤੇ ਮਹਾਨ ਬਲੀਦਾਨ ਦੇ ਮੱਦੇਨਜ਼ਰ ਗੁਰੂ ਸਾਹਿਬ ਜੀ ਦੇ ਸ਼ਹੀਦੀ ਦਿਵਸ ਨੂੰ ਰਾਸ਼ਟਰੀ ਛੁੱਟੀ ਵਜੋਂ ਐਲਾਨ ਕਰਨ ਸਬੰਧੀ ਮਾਮਲਾ ਕੇਂਦਰ ਸਰਕਾਰ ਨਾਲ ਉਠਾਉਣ ਦੀ ਸਿਫ਼ਾਰਸ਼ ਕਰਦਾ ਹੈ।"

ਹਾਂ ਜੀ, ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਮਾਨਯੋਗ ਸਪੀਕਰ ਸਾਹਿਬ, ਇਹ ਬਹੁਤ ਹੀ ਅਹਿਮ ਮਤਾ ਸਦਨ ਵਿੱਚ ਲਿਆਂਦਾ ਗਿਆ ਜਿਸ ਉੱਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਚਾਹੁੰਦਾ ਹਾਂ ਕਿ ਇਹ ਪ੍ਰਸਤਾਵ

***11.29 ਵਜੇ ਪੂਰਵ ਦੁਪਹਿਰ** (ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਰਬਸੰਮਤੀ ਦੇ ਨਾਲ ਪਾਸ ਕਰਕੇ ਕੇਂਦਰ ਸਰਕਾਰ ਨੂੰ ਭੇਜਿਆ ਜਾਣਾ ਚਾਹੀਦਾ ਹੈ ਕਿਉਂਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਤਸ਼ਾਹ ਜੀ ਨੇ ਪੂਰੇ ਹਿੰਦੁਸਤਾਨ ਦੀ ਖਾਤਰ ਔਰ ਖਾਸ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਕਰਕੇ ਹਿੰਦੂ ਧਰਮ ਦੀ ਖਾਤਰ ਆਪਣਾ ਬਲੀਦਾਨ ਕੀਤਾ ਹੈ। ਸ਼ਹਾਦਤ ਬਹੁਤ ਮਹਾਨ ਹੁੰਦੀ ਹੈ ਪਰ ਕਿਸੇ ਹੋਰ ਧਰਮ ਲਈ ਦਿੱਤੀ ਹੋਈ ਸ਼ਹਾਦਤ ਜਿਹੜੀ ਹੁੰਦੀ ਹੈ ਉਹ ਵੱਖਰਾ ਹੀ ਮਹੱਤਵ ਰੱਖਦੀ ਹੈ। ਮੇਰਾ ਖਿਆਲ ਹੈ ਕਿ ਜਿਹੜੀ ਸ਼ਹਾਦਤ ਹੈ, ਇਹ ਕੇਵਲ ਤੇ ਕੇਵਲ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਤਸ਼ਾਹ ਜੀ ਦੇ ਹਿੱਸੇ ਆਈ ਹੈ । ਦੁਨੀਆਂ ਦੇ ਇਤਿਹਾਸ ਵਿੱਚ ਅਜਿਹੀ ਕੋਈ ਮਿਸਾਲ ਨਹੀਂ ਮਿਲਦੀ ਕਿ ਕਿਸੇ ਹੋਰ ਧਰਮ ਦੇ ਰਹਿਬਰ ਨੇ, ਕਿਸੇ ਹੋਰ ਧਰਮ ਦੇ ਉੱਤੇ ਹੋ ਰਹੇ ਜ਼ੁਲਮ ਦੇ ਖਿਲਾਫ਼, ਜ਼ੁਲਮ ਨੂੰ ਰੋਕਣ ਲਈ ਅਤੇ ਮਜ਼ਲੂਮਾਂ ਦੀ ਰੱਖਿਆ ਕਰਨ ਲਈ ਆਪਣਾ ਬਲੀਦਾਨ ਦਿੱਤਾ ਹੋਵੇ। ਸ਼੍ਰੀ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਨੇ ਹਿੰਦੁਸਤਾਨ ਦੀ ਖਾਤਰ ਜਾਂ ਹਿੰਦੂ ਧਰਮ ਦੀ ਖਾਤਰ ਕੇਵਲ ਆਪਣਾ ਆਪ ਹੀ ਨਹੀਂ ਵਾਰਿਆ ਸਗੋਂ ਉਨ੍ਹਾਂ ਦੇ ਤਿੰਨ ਸਿੱਖਾਂ ਨੂੰ ਵੀ ਆਪਣਾ ਆਪ ਕੁਰਬਾਨ ਕਰਨਾ ਪਿਆ ਹੈ। ਭਾਈ ਸਤੀ ਦਾਸ ਜੀ ਜਿਨ੍ਹਾਂ ਦਾ ਬਦਨ ਆਰੇ ਦੇ ਨਾਲ ਚੀਰ ਦਿੱਤਾ ਗਿਆ, ਭਾਈ ਮਤੀ ਦਾਸ ਜੀ ਜਿਨ੍ਹਾਂ ਨੂੰ ਰੂੰ ਨਾਲ ਬੰਨ ਕੇ ਅੱਗ ਲਗਾ ਕੇ ਜ਼ਿੰਦਾ ਸਾੜ ਦਿੱਤਾ ਗਿਆ ਅਤੇ ਭਾਈ ਦਿਆਲਾ ਜੀ ਜਿਨ੍ਹਾਂ ਨੂੰ ਬਲਦੀ ਦੇਗ ਦੇ ਵਿਚ, ਉਬਲਦੇ ਪਾਣੀ ਦੇ ਵਿੱਚ ਜ਼ਿੰਦਾ ਉਬਾਲ ਦਿੱਤਾ ਗਿਆ। ਅਜਿਹੀਆਂ ਮਹਾਨ ਕੁਰਬਾਨੀਆਂ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਨੇ ਅਤੇ ਉਨ੍ਹਾਂ ਦੇ ਸਿੱਖਾਂ ਨੇ ਹਿੰਦੁਸਤਾਨ ਦੀ ਖਾਤਰ ਅਤੇ ਹਿੰਦੂ ਧਰਮ ਦੀ ਰੱਖਿਆ ਦੀ ਖਾਤਰ ਦਿੱਤੀਆਂ ਹਨ। ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਨੂੰ ਹਿੰਦ ਦੀ ਚਾਦਰ ਵੀ ਕਿਹਾ ਜਾਂਦਾ ਹੈ। ਜਿਨ੍ਹਾਂ ਨੂੰ ਹਿੰਦ ਦੀ ਚਾਦਰ ਕਿਹਾ ਜਾਂਦਾ ਹੋਵੇ ਔਰ ਜਿਨ੍ਹਾਂ ਨੇ ਆਪਣੀ ਮਹਾਨ ਕੁਰਬਾਨੀ ਦੇ ਕੇ ਹਿੰਦ ਦੀ ਰੱਖਿਆ ਕੀਤੀ ਹੋਵੇ ਤੇ ਉਨ੍ਹਾਂ ਦੇ ਸ਼ਹੀਦੀ ਦਿਹਾੜੇ ਦੇ ਉਤੇ ਹਿੰਦੁਸਤਾਨ ਦੀ ਸਰਕਾਰ ਵੱਲੋਂ ਛੁੱਟੀ ਨਾ ਕੀਤੀ ਜਾਵੇ, ਇਹ ਬਹੁਤ ਹੀ ਦੁੱਖ ਦੀ ਗੱਲ ਹੈ। ਭਾਈ ਮਨੀ ਸਿੰਘ ਜੀ ਗੁਰਬਿਲਾਸ ਦੇ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਬਾਰੇ ਲਿਖਦੇ ਹਨ ਅਤੇ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਦੀ ਕੁਰਬਾਨੀ ਦੀ ਤਸਵੀਰ ਪੇਸ਼ ਕਰਦੇ ਹਨ ਅਤੇ ਕਹਿੰਦੇ ਹਨ ਕਿ :—

ਹਿੰਦ ਬਿਖੈ ਅੰਧ ਘੋਰ ਮਚਾਓ ਜਬ, ਸਾਧੂ ਸੰਤ ਨਹਿ ਦੇਖਨ ਪਾਵਤ।।
ਧਰਮ ਦੀ ਥਾਂ ਅਧਰਮ ਹੋਵੇ, ਨਹਿ ਰਖਸ਼ਨਿ ਗਊ ਗਰੀਬ ਦਿਖਾਵਤ।।
ਤਬ ਤੇਗ ਬਹਾਦਰ ਹਿੰਦ ਕੀ ਚਾਦਰ, ਥੇ ਚੱਕ ਨਾਨਕੀ ਬੀਰ ਬਤਾਵਤ।।
ਸੇਵਾ ਹਰੀ ਇਸ ਘੋਰ ਕਲੂ ਮਹਿ, ਗੁਰੂ, ਤਿਲਕ ਜੰਝੂ ਕੀ, ਲਾਗ ਰਖਾਵਤ।।

ਉਨ੍ਹਾਂ ਨੇ ਤਿਲਕ ਤੇ ਜੰਞੂ ਦੀ ਰੱਖਿਆ ਕੀਤੀ ਔਰ ਔਰੰਗਜ਼ੇਬ ਦੇ ਜ਼ੁਲਮ ਦੇ ਖਿਲਾਫ਼ ਲੋਕਾਈ ਨੂੰ ਬਚਾਉਣ ਦੀ ਖਾਤਰ ਆਪਣੇ ਆਪ ਨੂੰ ਨਿਸ਼ਾਵਰ ਕਰ ਦਿੱਤਾ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਉਸ ਵੇਲੇ ਦੇ ਜਿਹੜੇ ਹਿੰਦੂ ਧਰਮ ਦੇ ਲੋਕ ਸਨ, ਉਨ੍ਹਾਂ ਪ੍ਰਤੀ ਔਰੰਗਜ਼ੇਬ ਵੱਲੋਂ ਹੁਕਮ ਕਰ ਦਿੱਤਾ ਗਿਆ ਕਿ ਜਿਹੜਾ ਹਿੰਦੂ ਮੁਸਲਿਮ ਧਰਮ ਕਬੂਲ ਨਹੀਂ ਕਰਦਾ, ਉਸ ਨੂੰ ਮਾਰ ਦਿੱਤਾ ਜਾਵੇ ਜਾਂ ਖਤਮ ਕਰ ਦਿੱਤਾ ਜਾਵੇ ਜਾਂ ਫਿਰ ਉਹ ਮੁਸਲਿਮ ਧਰਮ ਕਬੂਲ ਕਰ ਲਵੇ। ਇਥੋਂ ਤੱਕ ਵੀ ਆਉਂਦਾ ਹੈ ਕਿ ਉਹ ਸਵਾ ਮਣ ਜਨੇਉ ਉਤਾਰ ਕੇ ਰਾਤ ਨੂੰ ਰੋਟੀ ਖਾਂਦਾ ਸੀ। ਜਦੋਂ ਹਾਹਾਕਾਰ ਮੱਚ ਗਈ ਤਾਂ ਉਸ ਸਮੇਂ ਦੇ ਵਿੱਚ ਜਿਹੜੇ ਹਿੰਦੁਸਤਾਨ ਦੇ ਵਿੱਚ ਹਿੰਦੂ ਧਰਮ ਦੇ ਆਗੂ ਸਨ, ਉਨ੍ਹਾਂ ਨੇ ਨਜ਼ਰ ਦੌੜਾਈ ਅਤੇ ਫਿਰ ਜਿਹੜੀ ਉਨ੍ਹਾਂ ਨੂੰ ਇਕੋ ਇਕ ਆਸ ਦੀ ਕਿਰਨ ਦਿਖਾਈ ਦਿੱਤੀ, ਉਹ ਗੁਰੂ ਤੇਗ ਬਹਾਦਰ

ਸੱਚੇ ਪਾਤਸ਼ਾਹ ਜੀ ਦੀ ਸੀ। ਫਿਰ ਉਨ੍ਹਾਂ ਨੇ ਆ ਕੇ ਦਰਬਾਰ ਦੇ ਵਿੱਚ ਹਾਜ਼ਰ ਹੋ ਕੇ ਅਰਦਾਸ ਕੀਤੀ, ਪ੍ਰਾਰਥਨਾ ਕੀਤੀ, ਬੇਨਤੀ ਕੀਤੀ ਤਾਂ ਫਿਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਜਾ ਕੇ ਤੁਸੀਂ ਔਰੰਗਜ਼ੇਬ ਨੂੰ ਕਹਿ ਦਿਉ ਕਿ ਜੇ ਤੁਸੀਂ ਗੁਰੂ ਤੇਗ ਬਹਾਦਰ ਨੂੰ ਕਹਿ ਦਿਉ ਤਾਂ ਸਾਰਾ ਹਿੰਦੁਸਤਾਨ ਹੀ, ਹਿੰਦੂ ਧਰਮ ਹੀ ਮੁਸਲਮ ਬਣ ਜਾਵੇਗਾ। ਕਵੀ ਰਾਮ ਨਰਾਇਣ ਦਰਦੀ ਜੀ, ਉਸ ਸਮੇਂ ਦੀਆਂ ਕੁਝ ਲਾਈਨਾਂ ਲਿਖਦੇ ਹਨ :—

ਕਿਹਾ ਪਾਤਸ਼ਾਹ ਬੱਚਿਓ ਘਰੀਂ ਜਾਓ, ਸਿਰ ਦੇ ਕੇ ਸੱਤ ਬਚਾਵਾਂਗਾ ਮੈਂ।
ਹਿੰਦੂ ਧਰਮ ਦੇ ਬੁਝ ਰਹੇ ਦੀਵੇ ਅੰਦਰ ਤੇਲ ਆਪਣੇ ਲਹੂ ਦਾ ਪਾਵਾਂਗਾ ਮੈਂ।
ਪਾਇਆ ਦੇਸ਼ ਦੀਆਂ ਜੜ੍ਹਾਂ ਵਿੱਚ ਲਹੂ ਆਪਣਾ
ਭਾਰਤ ਵਰਸ਼ ਦਾ ਬਾਗ ਤਾਂ ਫਲ ਰਿਹਾ ਹੈ।
ਹਿੰਦੂ ਮੰਦਿਰਾਂ ਦੇ ਦੀਵਿਆਂ ਵਿੱਚ ਲਹੂ
ਹੁਣ ਵੀ ਤੇਗ ਬਹਾਦਰ ਦਾ ਬਲ ਰਿਹਾ ਹੈ।

ਅੱਜ ਜੇਕਰ ਪੂਰੇ ਹਿੰਦੁਸਤਾਨ ਦੇ ਅੰਦਰ ਹਿੰਦੂ ਧਰਮ ਪ੍ਰਫੁੱਲਿਤ ਹੈ ਤਾਂ ਕੇਵਲ ਤੇ ਕੇਵਲ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਦੀ ਕੁਰਬਾਨੀ ਦੇ ਸਦਕਾ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਵਿਸ਼ਵਾਸ ਰੱਖਦੇ ਸੀ ਕਿ ਆਪ ਨਾ ਕਿਸੇ ਨੂੰ ਡਰਾਉਣਾ ਹੈ ਅਤੇ ਨਾ ਕਿਸੇ ਨੂੰ ਧਮਕਾਉਣਾ ਹੈ। ਉਹ ਗੁਰਬਾਣੀ ਵਿਚ ਕਹਿੰਦੇ ਹਨ—

ਭੈ ਕਾਹੂ ਦਉ ਦੇਤ ਨਹਿ ਨਹਿ ਭੈ ਮਾਨਤ ਆਨਿ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥

ਜਦੋਂ ਕਿਸੇ ਨੇ ਭੈਅ ਦਿੱਤਾ ਕਿਸੇ ਨੂੰ ਡਰਾਉਣ ਦੀ ਗੱਲ ਕੀਤੀ, ਧਮਕਾਉਣ ਦੀ ਗੱਲ ਕੀਤੀ, ਜ਼ੁਲਮ ਕਰਨ ਦੀ ਗੱਲ ਕੀਤੀ, ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਨੇ ਦ੍ਰਿੜ੍ਹਤਾ ਦਿਖਾਈ, ਸਿਦਕ ਦਿਖਾਇਆ ਅਤੇ ਦੇਸ਼ ਲਈ ਕੁਰਬਾਨੀ ਕੀਤੀ।

ਜਿਉਣਾ ਉਹ ਜ਼ਿੰਦਗੀ ਨਹੀਂ ਜਦ ਬੇਪੱਤੀ ਹੁੰਦੀ ਹੋਵੇ
ਜਦ ਇੱਜ਼ਤ ਨਾ ਹੋਵੇ ਤੇ ਜਦ ਸਿਰ ਨੀਵਾਂ ਕਰਕੇ
ਜਿਉਣਾ ਪਵੈ ਉਹ ਜ਼ਿੰਦਗੀ ਨਹੀਂ।

ਸਤਿਗੁਰੂ ਜੀ ਕਹਿੰਦੇ ਹਨ :—

ਜੇ ਜੀਵੇ ਪਤ ਲਥੀ ਜਾਇ ਸਭ ਹਰਾਮ ਜੇਤਾ ਜਿਤੁ ਖਾਇ।

ਡਿਪਟੀ ਸਪੀਕਰ ਸਾਹਿਬ, ਛੁੱਟੀਆਂ ਹੁੰਦੀਆਂ ਹਨ, ਬੜੀਆਂ ਛੁੱਟੀਆਂ ਹੁੰਦੀਆਂ ਹਨ। 26 ਜਨਵਰੀ ਦੀ, 15 ਅਗਸਤ ਦੀ ਛੁੱਟੀ ਹੁੰਦੀ ਹੈ। ਜਦੋਂ 15 ਅਗਸਤ ਦੀ ਛੁੱਟੀ ਹੁੰਦੀ ਹੈ ਤਾਂ ਛੋਟੇ ਬੱਚਿਆਂ ਨੂੰ ਵੀ ਛੁੱਟੀਆਂ ਹੁੰਦੀਆਂ ਹਨ। ਜਦੋਂ 15 ਅਗਸਤ ਦੀ ਛੁੱਟੀ ਹੁੰਦੀ ਹੈ ਤਾਂ ਉਸ ਦੀ ਮਹਾਨਤਾ ਦਾ ਹਵਾਲਾ ਆਉਂਦਾ ਹੈ। 26 ਜਨਵਰੀ ਦੀ ਛੁੱਟੀ ਹੁੰਦੀ ਹੈ ਤਾਂ 26 ਜਨਵਰੀ ਦੀ ਮਹਾਨਤਾ ਦਾ ਹਵਾਲਾ ਆਉਂਦਾ ਹੈ। ਹੋਰ ਵੀ ਕਈ ਛੁੱਟੀਆਂ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਮਨਾਈਆਂ ਜਾਂਦੀਆਂ ਹਨ ਜਦੋਂ ਛੁੱਟੀ ਹੁੰਦੀ ਹੈ ਤਾਂ ਉਸ ਦਿਨ ਦਾ ਪਤਾ ਬੱਚਿਆਂ ਨੂੰ ਲੱਗਦਾ ਹੈ ਕਿ ਕਿਸ ਮੁੱਤਲਕ ਛੁੱਟੀ ਹੋਈ ਹੈ। ਫੇਰ ਬੱਚੇ ਉਨ੍ਹਾਂ ਦੇ ਜੀਵਨ ਤੋਂ ਪ੍ਰੇਰਨਾ ਲੈਂਦੇ ਹਨ। ਹਿੰਦੁਸਤਾਨ ਦੇ ਅੰਦਰ ਮੇਰਾ ਖਿਆਲ ਹੈ ਪੰਜਾਬ, ਹਰਿਆਣਾ ਤੇ ਦਿੱਲੀ ਜਾਂ ਹੋਰ ਥੋੜ੍ਹਾ ਬਹੁਤ ਅੱਗੇ ਲੰਘ ਜਾਓ ਤਾਂ ਪਤਾ ਲਗੇਗਾ ਕਿ ਗੁਰੂ ਤੇਗ ਬਹਾਦਰ ਸਾਹਿਬ ਨੇ ਹਿੰਦੁਸਤਾਨ ਦੀ ਖਾਤਰ ਤੇ ਹਿੰਦੂ ਧਰਮ ਦੀ ਖਾਤਰ ਕੁਰਬਾਨੀ ਦਿੱਤੀ ਸੀ। ਪਿੱਛੇ ਜਿਹੇ ਸੀ.ਬੀ.ਐਸ.ਈ. ਦੀ ਕਿਤਾਬ ਵਿਚ ਗੁਰੂ ਤੇਗ ਬਹਾਦਰ ਸਾਹਿਬ ਨੂੰ ਡਾਕੂ ਲਿਖਿਆ ਹੋਇਆ ਸੀ। ਕਿੰਨਾ ਵੱਡਾ ਦੁਖਾਂਤ ਹੈ। ਇਹੋ ਜਿਹੇ ਭਰਮ ਭੁਲੇਖੇ ਹਨ। ਉਨਾਂ ਰਾਈਟਰਾਂ ਵਾਸਤੇ, ਲੇਖਕਾਂ ਵਾਸਤੇ ਆਪਣੇ ਆਪ ਵਿਚ ਇਹ ਇਕ ਚਾਨਣ ਮੁਨਾਰਾ ਬਣੇਗਾ ਜਦੋਂ ਸਭ ਨੂੰ ਪਤਾ ਹੋਵੇਗਾ ਕਿ ਗੁਰੂ ਤੇਗ ਬਹਾਦਰ ਸਾਹਿਬ ਹਿੰਦ ਦੀ ਚਾਦਰ ਸਨ ਕਿਉਂਕਿ ਉਨ੍ਹਾਂ ਦਾ ਅੱਜ ਸ਼ਹੀਦੀ ਦਿਹਾੜਾ ਹੈ ਅਤੇ ਹਰ ਸਾਲ ਨੈਸ਼ਨਲ ਲੈਵਲ ਤੇ ਛੁੱਟੀ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਸੰਜੋਗ ਦੀ ਗੱਲ ਹੈ ਕਿ ਲਾਲ ਕਿਲਾ ਅਤੇ ਚਾਂਦਨੀ ਚੌਂਕ ਆਹਮੋ ਸਾਹਮਣੇ ਹਨ। ਹਿੰਦੁਸਤਾਨ ਦੇ ਹੁਕਮਰਾਨਾਂ ਨੂੰ ਇਹ ਗੱਲ ਭੁੱਲਣੀ ਨਹੀਂ ਚਾਹੀਦੀ ਅਤੇ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਜੇ ਅਸੀਂ ਲਾਲ ਕਿਲੇ ਤੇ ਝੰਡਾ ਝੁਲਾਉਂਦੇ ਹਾਂ ਤਾਂ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦੇ ਕਾਰਨ ਅਤੇ ਉਨ੍ਹਾਂ ਦੇ ਡੁੱਲ੍ਹੇ ਹੋਏ ਖ਼ੂਨ ਦੀ ਬਦੌਲਤ ਉਨ੍ਹਾਂ ਨੂੰ ਇਹ ਮੌਕਾ ਮਿਲਿਆ ਹੈ। ਪਰ ਹੁਕਮਰਾਨ ਭੁੱਲ ਗਏ ਹਨ। ਇਹ ਵੀ ਸੰਜੋਗ ਦੀ ਗੱਲ ਹੈ ਕਿ ਹਿੰਦੁਸਤਾਨ ਦੀ ਪਾਰਲੀਮੈਂਟ ਜਿਥੇ ਸਾਡੇ ਹਿੰਦੁਸਤਾਨ ਦੇ ਆਗੂ ਸੱਤਾ ਦਾ ਅਨੰਦ ਮਾਣਦੇ ਹਨ, ਦੇ ਬਿਲਕੁਲ ਸਾਹਮਣੇ ਗੁਰਦੁਆਰਾ ਰਕਾਬ ਗੰਜ ਸਾਹਿਬ ਹੈ ਜਿਥੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਬਾਅਦ ਉਨ੍ਹਾਂ ਦੇ ਧੜ੍ਹ ਦਾ ਸਸਕਾਰ ਕੀਤਾ ਗਿਆ ਸੀ। ਸਾਡੇ ਲੀਡਰ ਇਹ ਵੀ ਭੁੱਲ ਗਏ ਹਨ ਕਿ ਲਾਲ ਕਿਲੇ ਤੋਂ ਸਾਹਮਣੇ ਦਿਸਦਾ ਚਾਂਦਨੀ ਚੌਂਕ ਹੈ ਅਤੇ ਪਾਰਲੀਮੈਂਟ ਦੇ ਸਾਹਮਣੇ ਰਕਾਬ ਗੰਜ ਸਾਹਿਬ ਗੁਰਦੁਆਰਾ ਦਿਸਦਾ ਹੈ। ਸਾਰੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਬਾਰੇ ਤਾਂ ਜਾਣਦੇ ਹਨ ਪਰ ਕਦੇ ਉਸ ਦੀ ਕਦਰ ਕਰਨ ਬਾਰੇ ਸੋਚਿਆ ਤੱਕ ਨਹੀਂ। ਅੱਜ ਜਿਹੜਾ ਇਹ ਅਹਿਮ ਪ੍ਰਸਤਾਵ ਲਿਆਂਦਾ ਹੈ, ਇਹ ਇਸੇ ਕਰਕੇ ਲਿਆਂਦਾ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦੁਨੀਆਂ ਦਾ ਚਾਨਣ ਮੁਨਾਰਾ ਹੈ। ਕੇਵਲ ਸਿੱਖ ਧਰਮ ਵਾਸਤੇ ਜਾਂ ਹਿੰਦੂ ਧਰਮ ਵਾਸਤੇ ਨਹੀਂ, ਇਹ ਪੂਰੇ ਹਿੰਦੁਸਤਾਨ ਵਾਸਤੇ ਹੈ। ਮੈਂ ਇਹ ਵੀ ਦੱਸ ਦਿੰਦਾ ਹਾਂ ਜੇ ਮੁਸਲਮਾਨ ਧਰਮ ਤੇ ਵੀ ਕਿਸੇ ਤਰ੍ਹਾਂ ਦੀ ਕੋਈ ਗੱਲ ਆਉਂਦੀ ਜਾਂ ਮੁਸਲਮਾਨ ਲੋਕਾਂ ਤੇ ਕਿਸੇ ਤਰ੍ਹਾਂ ਦੀ ਕੋਈ ਬਿਪਤਾ ਪੈਂਦੀ ਅਤੇ ਉਸ ਨੂੰ ਦੂਰ ਕਰਨ ਵਾਸਤੇ ਵੀ ਜੇ ਉਨ੍ਹਾਂ ਨੂੰ ਆਪਣਾ ਆਪ ਨਿਛਾਵਰ ਕਰਨਾ ਪੈਂਦਾ ਤਾਂ ਉਹ ਕਰ ਦਿੰਦੇ। ਸਿੱਖ ਧਰਮ ਦਾ ਫਲਸਫਾ ਅਤੇ ਬੁਨਿਆਦ ਹੀ ਇਹੀ ਹੈ ਕਿ ਨਾ ਜ਼ੁਲਮ ਕਰਨਾ, ਨਾ ਜ਼ੁਲਮ ਸਹਿਣਾ, ਨਾ ਜ਼ੁਲਮ ਦੇਖਣਾ ਅਤੇ ਨਾ ਜ਼ੁਲਮ ਬਰਦਾਸ਼ਤ ਕਰਨਾ ਹੈ। ਸ਼੍ਰੀ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦਾ ਜ਼ੁਲਮ ਬਰਦਾਸ਼ਤ ਨਹੀਂ ਕੀਤਾ ਅਤੇ ਇਸੇ ਕਰਕੇ ਉਨ੍ਹਾਂ ਨੇ ਆਪਣੀ ਕੁਰਬਾਨੀ ਦਿੱਤੀ। ਡਿਪਟੀ ਸਪੀਕਰ ਸਾਹਿਬ, ਇਹ ਵੀ ਇਤਿਹਾਸ ਵਿਚ ਆਉਂਦਾ ਹੈ ਕਿ ਜਦੋਂ ਹਿੰਦੁਸਤਾਨ ਦੇ ਵਿਚ ਉਸ ਸਮੇਂ ਦੇ ਹਿੰਦੂ ਧਰਮ ਦੇ ਆਗੂਆਂ ਨੇ ਸ਼੍ਰੀ ਗੁਰੂ ਤੇਗ ਬਹਾਦਰ ਜੀ ਅੱਗੇ ਫਰਿਆਦ ਕੀਤੀ ਤਾਂ ਫਿਰ ਦਿੱਲੀ ਵੱਲ ਤੋਰਨ ਦੇ ਵਿਚ 9 ਸਾਲਾਂ ਦੀ ਬਾਲ ਅਵਸਥਾ ਦੇ ਵਿਚ ਸ਼੍ਰੀ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਜੀ ਦਾ ਬਹੁਤ ਵੱਡਾ ਹੱਥ ਸੀ। ਉਨ੍ਹਾਂ ਨੇ ਕਿਹਾ ਸੀ ਕਿ ਪਿਤਾ ਜੀ ਅੱਜ ਤੁਹਾਡੀ ਕੁਰਬਾਨੀ ਦੀ ਲੋੜ ਹੈ। ਸ੍ਰੀ ਗੁਰੂ ਤੇਗ

ਬਹਾਦਰ ਸਾਹਿਬ ਦੀ ਕੁਰਬਾਨੀ ਅਤੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਧਰਮ ਦੀ ਰੱਖਿਆ ਲਈ ਪਾਏ ਯੋਗਦਾਨ ਬਾਰੇ ਬੁੱਲੇ ਸ਼ਾਹ ਲਿਖਦੇ ਹਨ :—

'ਨਾ ਕਹੂੰ ਅਬ ਕੀ, ਨਾ ਕਹੂੰ ਤਬ ਕੀ,
ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ,
ਤੋ ਸੁੰਨਤ ਹੋਤੀ ਸਭ ਕੀ।'

ਜੋ ਬੁੱਲੇ ਸ਼ਾਹ ਲਿਖਦੇ ਹਨ, ਇਹ ਅਸਲੀਅਤ ਹੈ ਕਿਉਂਕਿ ਜੇ ਗੁਰੂ ਤੇਗ ਬਹਾਦਰ ਸਾਹਿਬ ਉਸ ਸਮੇਂ ਨਾ ਹੁੰਦੇ ਤਾਂ ਹਿੰਦੁਸਤਾਨ ਦੇ ਵਿਚ, ਸਮੁੱਚੇ ਹਿੰਦੁਸਤਾਨ ਦੇ ਵਿਚ ਅੱਜ ਸਾਰੇ ਮੁਸਲਮਾਨ ਹੀ ਹੁੰਦੇ। ਹਿੰਦੂ ਧਰਮ ਖਤਰੇ ਵਿਚ ਪੈ ਜਾਂਦਾ ਅਤੇ ਹਿੰਦੁਸਤਾਨ ਦੀ ਇੱਜ਼ਤ ਆਬਰੂ ਰੁਲ ਜਾਂਦੀ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਬਚਿੱਤਰ ਨਾਟਕ ਦੇ ਵਿਚ ਲਿਖਦੇ ਹਨ ਅਤੇ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਕੁਰਬਾਨੀ ਦਾ ਜ਼ਿਕਰ ਕਰਦੇ ਹਨ ਇੰਨੀ ਵੱਡੀ ਕੁਰਬਾਨੀ ਦੁਨੀਆਂ ਦੇ ਵਿਚ ਕਦੇ ਨਹੀਂ ਹੋਈ।

ਬਚਿੱਤਰ ਨਾਟਕ ਵਿਚ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਲਿਖਦੇ ਹਨ :

"ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਯਾ ਪਯਾਨ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥"

ਇੰਨ੍ਹਾਂ ਵੱਡਾ ਕਰਮ ਜੋ ਉਨ੍ਹਾਂ ਨੇ ਕੀਤਾ ਹੈ, ਸ਼ਹੀਦੀ ਦਿੱਤੀ ਹੈ, ਅਗਰ ਅੱਜ ਹਿੰਦੁਸਤਾਨ ਅਤੇ ਇਸ ਦੇ ਹੁਕਮਰਾਨ ਉਸ ਨੂੰ ਭੁੱਲ ਜਾਣ ਤਾਂ ਬਹੁਤ ਗਲਤ ਗੱਲ ਹੈ। ਧਰਮ ਦੀ ਖਾਤਰ ਅਤੇ ਜ਼ੁਲਮ ਦੇ ਵਿਰੁੱਧ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਫਿਰ ਲਿਖਦੇ ਹਨ :

"ਸਾਧਨਿ ਹੇਤਿ ਇਤੀ ਜਿਨ ਕਰੀ,
ਸੀਸੁ ਦੀਆ ਪਰ ਸੀ ਨ ਉਚਰੀ।"

ਉਨ੍ਹਾਂ ਨੇ ਆਪਣੇ ਆਪ ਨੂੰ ਧਰਮ ਦੀ ਖਾਤਰ ਨਿਛਾਵਰ ਕਰ ਦਿੱਤਾ। ਆਪਣਾ ਸਿਰ ਧੜ ਤੋਂ ਅਲੱਗ ਕਰਵਾ ਲਿਆ ਪਰ ਧਰਮ ਨੂੰ ਆਂਚ ਨਹੀਂ ਆਉਣ ਦਿੱਤੀ। ਫਿਰ ਸ਼੍ਰੀ ਗੁਰੂ ਗੋਬਿੰਦ ਜੀ ਲਿਖਦੇ ਹਨ :

"ਧਰਮ ਹੇਤ ਸਾਕਾ ਜਿਨਿ ਕੀਆ,
ਸੀਸ ਦੀਆ ਪਰ ਸਿਰੁ ਨ ਦੀਆ।"

ਇਸ ਤੋਂ ਵੱਡਾ ਕਿਹੜਾ ਸਾਕਾ ਦੁਨੀਆਂ ਦੇ ਵਿਚ ਹੋਰ ਹੋ ਸਕਦਾ ਹੈ। ਸ਼੍ਰੀ ਗੁਰੂ ਤੇਗ ਬਹਾਦਰ ਜੀ ਆਪ ਤਿਲਕ ਨਹੀਂ ਲਗਾਉਂਦੇ ਸਨ ਅਤੇ ਨਾ ਹੀ ਜਨੇਊ ਪਹਿਨਦੇ ਸਨ ਪਰ ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਤਿਲਕ ਅਤੇ ਜਨੇਊ ਖਤਰੇ ਵਿਚ ਹੈ ਅਤੇ ਇਕ ਧਰਮ ਉੱਤੇ ਦੂਸਰੇ ਧਰਮ ਦਾ ਬਾਦਸ਼ਾਹ ਜ਼ੁਲਮ ਕਰ ਰਿਹਾ ਹੈ ਅਤੇ ਉਹ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਕੁਚਲ ਕੇ ਉਨ੍ਹਾਂ ਨੂੰ ਮਜਬੂਰ ਕਰ ਰਿਹਾ ਹੈ ਤਾਂ ਸਤਿਕਾਰਯੋਗ ਸੱਚੇ ਪਾਤਸ਼ਾਹ ਨੇ ਦੁਨੀਆਂ ਤੇ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਇਕ ਐਸਾ ਸਾਕਾ ਕਰ ਦਿੱਤਾ ਜੋ ਕਿ ਹੋਰ ਕੋਈ ਨਹੀਂ ਕਰ ਸਕਦਾ ਸੀ। ਉਨ੍ਹਾਂ ਨੇ ਸੱਚ ਕਰ ਦਿਖਾਇਆ "ਸੀਸ ਦੀਆ ਪਰ ਸਿਰਰ ਨਾ ਦੀਆ।" ਫਿਰ ਆਪਾਂ ਸਾਰੇ ਪੜ੍ਹਦੇ ਹਾਂ, ਹਰ ਕੋਈ ਜਾਣਦਾ ਹੈ ਅਤੇ ਹਰ ਕੋਈ ਸੁਣਦਾ ਹੈ, ਹਰ ਕੋਈ ਗਾਉਂਦਾ ਹੈ ਅਤੇ ਬੋਲਦਾ ਹੈ :

"ਤਿਲਕ ਜੰਞੂ ਰਾਖਾ ਪ੍ਰਭ ਤਾਕਾ, ਕੀਨੋ ਬਡੋ ਕਲੂ ਮਹਿ ਸਾਕਾ।"

ਜੋ ਤਿਲਕ ਜੰਞੂ ਦਾ ਰਾਖਾ ਬਣ ਕੇ ਦੁਨੀਆਂ ਦੇ ਵਿਚ ਉਭਰਿਆ ਹੋਵੇ, ਦੁਨੀਆਂ ਨੂੰ ਉਸ ਸਮੇਂ ਦੇ ਜਰਵਾਣਿਆਂ ਤੋਂ ਜਿਸ ਨੇ ਬਚਾਇਆ ਹੋਵੇ, ਜ਼ਾਲਮ ਔਰੰਗਜ਼ੇਬ ਤੋਂ ਉਸ ਸਮੇਂ ਹਿੰਦੁਸਤਾਨ ਨੂੰ ਆਜ਼ਾਦ ਕਰਵਾਇਆ ਹੋਵੇ, ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਲਈ ਆਪਣਾ ਆਪ ਕੁਰਬਾਨ ਕਰ ਦਿੱਤਾ ਹੋਵੇ ਅਤੇ ਅੱਜ ਉਨ੍ਹਾਂ ਦੇ ਸ਼ਹੀਦੀ ਦਿਹਾੜੇ ਤੇ ਅੱਜ ਛੁੱਟੀ ਵੀ ਨਾ ਹੋਵੇ, ਕਿੰਨੀ ਗਲਤ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਪ੍ਰਸਤਾਵ ਦੇ ਮੌਕੇ ਤੇ ਇਹੋ ਜਿਹੀਆਂ ਗੱਲਾਂ ਨਹੀਂ ਕਰਨੀਆਂ ਚਾਹੁੰਦਾ ਪਰ ਕੀ ਕੀਤਾ ਜਾ ਸਕਦਾ ਹੈ। ਹਿੰਦੁਸਤਾਨ ਦੀ ਸਰਕਾਰ ਦੇ ਵਿਚ ਬੈਠੇ ਹੋਏ ਲੋਕਾਂ ਨੇ ਹਮੇਸ਼ਾ ਹੀ ਸਿੱਖ ਧਰਮ ਨੂੰ ਅਤੇ ਪੰਜਾਬ ਨੂੰ ਅਣਗੌਲਿਆਂ ਕੀਤਾ ਹੈ, ਧੋਖਾ ਕੀਤਾ ਹੈ ਇਨ੍ਹਾਂ ਦੇ ਨਾਲ ਇਸ ਪ੍ਰਸਤਾਵ ਦੇ ਰਾਹੀਂ ਮੈਂ ਸਿੱਖ ਧਰਮ ਨੂੰ, ਲੋਕਾਂ ਦੇ ਦਿਲਾਂ ਦੇ ਵਿੱਚ, ਭਾਵੇਂ ਉਹ ਲੋਕ ਨਹੀਂ ਜਾਣਦੇ ਅਤੇ ਦੱਖਣ ਵਿੱਚ ਰਹਿੰਦੇ ਹਨ ਜਾਂ ਕਿਸੇ ਹੋਰ ਹਿੱਸੇ ਵਿੱਚ ਰਹਿੰਦੇ ਹਨ, ਉਸ ਦੀ ਗੱਲ ਕਰਨੀ ਚਾਹੁੰਦਾ ਹਾਂ। ਪਰ ਉਹ ਜਿਹੜੇ ਦਿੱਲੀ ਬੈਠੇ ਹਨ, ਉਹ ਸਿੱਖ ਧਰਮ ਨੂੰ ਹਮੇਸ਼ਾ ਢਾਅ ਲਾਉਣ ਦੀਆਂ ਕੋਸ਼ਿਸ਼ਾਂ ਕਰਦੇ ਹਨ। ਬੜੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ ਹਨ ਸਿੱਖ ਧਰਮ ਦੇ ਰਹਿਬਰਾਂ ਨੇ ਹਿੰਦੁਸਤਾਨ ਦੀ ਖਾਤਰ । ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਜੀ ਦੇ 7 ਸਾਲ ਅਤੇ 9 ਸਾਲ ਦੇ ਮਾਸੂਮ ਬੱਚੇ ਜ਼ਿੰਦਾ ਨੀਹਾਂ ਵਿੱਚ ਚਿਣਵਾ ਦਿੱਤੇ ਗਏ। ਡਿਪਟੀ ਸਪੀਕਰ ਸਾਹਿਬ, ਆਪਣੀਆਂ ਅੱਖਾਂ ਦੇ ਸਾਹਮਣੇ ਇਹੋ ਜਿਹਾ ਨਜ਼ਾਰਾ ਲਿਆ ਕੇ ਦੇਖੋ ਕਿ ਪੂਰੀ ਹਕੂਮਤ, ਜ਼ਾਲਮ ਹਕੂਮਤ ਖੜ੍ਹੀ ਹੈ, ਹਜ਼ਾਰਾਂ ਦੀ ਤਾਦਾਦ ਵਿੱਚ ਅਤੇ ਸਾਰਿਆਂ ਦੇ ਸਾਹਮਣੇ ਦਸ਼ਮੇਸ਼ ਪਿਤਾ ਦੇ 7 ਸਾਲ ਅਤੇ 9 ਸਾਲ ਦੇ ਬੱਚੇ ਖੜ੍ਹੇ ਹਨ। ਉਨ੍ਹਾਂ ਦੇ ਪੈਰਾਂ ਵੱਲੋਂ ਦੀ ਨੀਂਹ ਉਸਾਰਨੀ ਸ਼ੁਰੂ ਕਰ ਦਿੱਤੀ ਗਈ ਔਰ ਅਖੀਰ ਜੱਲਾਦਾਂ ਨੇ ਉਨ੍ਹਾਂ ਦੇ ਸਿਰਾਂ ਨੂੰ ਧੜਾਂ ਤੋਂ ਜੁਦਾ ਕਰ ਦਿੱਤਾ। ਐਨੀ ਵੱਡੀ ਕੁਰਬਾਨੀ ਗੁਰੂ ਸਾਹਿਬ ਨੇ ਦਿੱਤੀ ਅਤੇ ਆਪਣੇ ਦੋਨੋਂ ਵੱਡੇ ਸਾਹਿਬਜ਼ਾਦੇ ਵੀ ਵਾਰ ਦਿੱਤੇ। ਬਾਬਾ ਬੰਦਾ ਸਿੰਘ ਬਹਾਦਰ ਦੀ ਕੁਰਬਾਨੀ ਜਿਹੜੀ ਦਿੱਲੀ ਦੇ ਵਿੱਚ ਹੋਈ ਹੈ, ਦੁਨੀਆਂ ਦੇ ਇਤਿਹਾਸ ਵਿੱਚ ਅਜਿਹੀ ਕੋਈ ਮਿਸਾਲ ਨਹੀਂ ਕਿ ਕਿਸੇ ਦੇ ਸਾਹਮਣੇ ਹੀ ਉਸ ਦੇ ਛੋਟੇ ਜਿਹੇ ਬੱਚੇ ਦਾ ਦਿਲ ਕੱਢ ਕੇ ਉਸਦੇ ਮੂੰਹ ਦੇ ਵਿੱਚ ਪਾਇਆ ਜਾਵੇ ਅਤੇ ਉਹ ਕਹੇ ਕਿ ਇਹ ਮੇਰੇ ਵਾਹਿਗੁਰੂ ਦੀ ਰਜ਼ਾ ਹੈ। ਹਿੰਦੁਸਤਾਨ ਦੀ ਆਜ਼ਾਦੀ ਦੀ ਖਾਤਰ ਪੰਜਾਬ ਨੇ ਅਤੇ ਸਿੱਖਾਂ ਨੇ ਬੜੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ ਹਨ। ਹਿੰਦੁਸਤਾਨ ਦੀਆਂ ਸਮੁੱਚੀਆਂ ਕੁਰਬਾਨੀਆਂ ਵਿੱਚੋਂ, ਚਾਹੇ ਉਹ ਕਿਸੇ ਵੀ ਤਰ੍ਹਾਂ ਦੀ ਹੈ- ਭਾਵੇਂ ਫਾਂਸੀ ਦੇ ਰੱਸੇ ਚੁੰਮਣੇ ਪਏ, ਜਲਾਵੱਤਣੀ ਝੱਲਣੀ ਪਈ, ਜੇਲ੍ਹਾਂ ਵਿੱਚ ਜਾਣਾ ਪਿਆ ਅਤੇ ਚਾਹੇ ਕੁਰਕੀਆਂ ਕਰਾਉਣੀਆਂ ਪਈਆਂ, 80% ਤੋਂ ਜਿਆਦਾ ਹਿੱਸਾ ਪੰਜਾਬ ਦਾ ਅਤੇ ਸਿੱਖ ਭਾਈਚਾਰੇ ਦਾ ਹੈ। ਬੜੀ ਸੱਟ ਲੱਗਦੀ ਹੈ ਮਨ ਨੂੰ ਜਦੋਂ ਕੋਈ ਇਨ੍ਹਾਂ ਕੁਰਬਾਨੀਆਂ ਨੂੰ ਅਣਗੌਲਿਆਂ ਕਰਦਾ ਹੈ ਔਰ ਅਣਗੌਲਿਆਂ ਕੀਤਾ ਗਿਆ ਹੈ। ਤੁਹਾਡੇ ਸਾਹਮਣੇ ਇੰਨੀ ਵੱਡੀ ਕੁਰਬਾਨੀ ਹੋਵੇ, ਦੁਨੀਆਂ ਦੀ ਬੇਮਿਸਾਲ ਕੁਰਬਾਨੀ ਹੋਵੇ, ਸ਼ਹੀਦੀ ਹੋਵੇ ਤੇ ਹਿੰਦੁਸਤਾਨ ਦੀ ਸਰਕਾਰ ਸ਼ਹੀਦੀ ਦਿਹਾੜੇ ਤੇ, ਜਿਸਦੀ ਬਦੌਲਤ ਅੱਜ ਉਹ ਰਾਜ ਕਰ ਰਹੇ ਹਨ, ਉਸ ਤੇ ਛੁੱਟੀ ਨਾ ਕਰੇ ਤਾਂ ਮਨ ਬਹੁਤ ਦੁਖੀ ਹੁੰਦਾ ਹੈ। ਮੈਂ ਦੁਬਾਰਾ ਸਮੁੱਚੇ ਸਦਨ ਨੂੰ, ਦੋਹੇਂ ਧਿਰਾਂ ਨੂੰ ਇਹ ਪ੍ਰਸਤਾਵ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਆਓ ਉਠੋ, ਉਹ ਜਿਹੜਾ ਸਾਡਾ

ਵਾਰਿਸ ਹੈ, ਸਾਡਾ ਰਹਿਬਰ ਹੈ, ਸਾਡਾ ਗੁਰੂ ਹੈ ਜਿਨ੍ਹਾਂ ਨੇ ਸਾਡੀ ਖਾਤਰ, ਲੋਕਾਈ ਦੀ ਖਾਤਰ ਆਪਣਾ ਆਪ ਕੁਰਬਾਨ ਕੀਤਾ ਹੈ, ਸ਼ਹੀਦੀ ਦਿੱਤੀ ਹੈ, ਉਨ੍ਹਾਂ ਦੇ ਸ਼ਹੀਦੀ ਦਿਹਾੜੇ ਦੀ ਨੈਸ਼ਨਲ ਪੱਧਰ ਤੇ ਛੁੱਟੀ ਕਰਾਉਣ ਲਈ ਪ੍ਰਸਤਾਵ ਨੂੰ ਪਾਸ ਕਰੀਏ। ਇਨ੍ਹਾਂ ਲਫਜ਼ਾਂ ਦੇ ਨਾਲ ਹੀ ਸਮੁੱਚੇ ਸਦਨ ਨੂੰ ਬੇਨਤੀ ਕਰਦਾ ਹੋਇਆ, ਆਪਣਾ ਪ੍ਰਸਤਾਵ ਰੱਖਦਾ ਹੋਇਆ ਖਿਮਾਂ ਦਾ ਜਾਚਕ ਹਾਂ।

**ਮਾਨਯੋਗ ਡਿਪਟੀ ਸਪੀਕਰ :** ਡਾਕਟਰ ਉਪਿੰਦਰਜੀਤ ਕੌਰ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਡਿਪਟੀ ਸਪੀਕਰ ਸਾਹਿਬ, ਸਾਡੇ ਵਿਚੋਂ ਵੀ ਬੋਲਣਾ ਚਾਹੁੰਦੇ ਹਨ। ਮੰਤਰੀ ਜੀ ਤਾਂ ਬਾਅਦ ਵਿੱਚ ਬੋਲਣਗੇ। ਇੱਕ ਮੈਂਬਰ ਸਾਡੇ ਵੱਲੋਂ ਵੀ ਇਸੇ ਮਤੇ ਤੇ ਬੋਲਣਾ ਹੈ। ਅਸੀਂ ਵੀ ਸਹਿਮਤੀ ਦੇਣੀ ਹੈ।

**ਮਾਨਯੋਗ ਡਿਪਟੀ ਸਪੀਕਰ :** ਬੋਲਣ ਵਾਸਤੇ ਹੀ ਟਾਈਮ ਦਿੱਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੰਤਰੀ ਸਾਹਿਬਾ ਤਾਂ ਕੰਨਕਲੂਡ ਕਰਕੇ ਹੀ ਦੱਸਣਗੇ। ਜੋ ਕੁਝ ਪਾਸ ਕਰਨਾ ਹੈ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਲਿਸਟ ਭੇਜ ਦਿਉ ਆਪਣੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਾਡੇ ਇੱਕੋ ਹੀ ਮੱਖਣ ਸਿੰਘ ਜੀ ਨੇ ਬੋਲਣਾ ਹੈ, ਕਿਉਂਕਿ ਸਹਿਮਤੀ ਪ੍ਰਗਟ ਕਰਨੀ ਹੈ, ਯੂਨਾਨੀਮਸਲੀ ਪਾਸ ਹੋ ਜਾਵੇਗਾ। ਦੋਨੋਂ ਪਾਸੇ ਸਹਿਮਤੀ ਹੋ ਜਾਵੇਗੀ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਲਿਸਟ ਭੇਜ ਦਿਉ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇੱਕਲੇ ਸਰਦਾਰ ਮੱਖਣ ਸਿੰਘ ਨੇ ਬੋਲਣਾ ਹੈ।

**ਮਾਨਯੋਗ ਡਿਪਟੀ ਸਪੀਕਰ :** ਠੀਕ ਹੈ, ਮੱਖਣ ਸਿੰਘ ਜੀ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਡਿਪਟੀ ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇੱਕ ਬਹੁਤ ਹੀ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਮਹਾਨ ਕੁਰਬਾਨੀ ਅਤੇ ਉਨ੍ਹਾਂ ਦੇ ਜਨਮ ਦੇ ਉੱਤੇ ਕੇਂਦਰ ਸਰਕਾਰ ਵੱਲੋਂ ਛੁੱਟੀ ਕਰਨ ਦੇ ਲਈ ਮਤਾ ਪੇਸ਼ ਹੋਇਆ ਹੈ। ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਮਹਾਨ ਗੁਰੂ ਸਾਹਿਬਾਨ ਵੱਲੋਂ ਦਿੱਤੀਆਂ ਗਈਆਂ ਕੁਰਬਾਨੀਆਂ ਦਾ ਅਸੀਂ ਦੇਣਾ ਕਦੀ ਵੀ ਨਹੀਂ ਦੇ ਸਕਦੇ। ਉਨ੍ਹਾਂ ਦੀਆਂ ਕੁਰਬਾਨੀਆਂ ਦੀ ਕੋਈ ਕੀਮਤ ਨਹੀਂ ਪਾਈ ਜਾ ਸਕਦੀ। ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ। ਨਾ ਹੀ ਕਿਸੇ ਤਰੀਕੇ ਨਾਲ ਗੁਰੂ ਸਾਹਿਬਾਨ ਜਾਂ ਹੋਰ ਮਹਾਨ ਸ਼ਖਸੀਅਤਾਂ ਦੀਆਂ ਕੁਰਬਾਨੀਆਂ ਨੂੰ ਮਾਪਿਆ ਜਾ ਸਕਦਾ ਹੈ। ਸਾਰਾ ਦੇਸ਼ ਉਨ੍ਹਾਂ ਦਾ ਰਿਣੀ ਹੈ। ਉਹ ਸਚਮੁੱਚ ਮਹਾਨ ਹਨ ਅਤੇ ਸਾਰੀ ਦੁਨੀਆਂ ਉਨ੍ਹਾਂ ਨੂੰ ਮਹਾਨ ਮੰਨਦੀ ਹੈ ਤੇ ਉਨ੍ਹਾਂ ਦਾ ਆਦਰ ਸਤਿਕਾਰ ਕਰਦੀ ਹੈ। ਆਪਾਂ ਸਾਰੇ ਜਾਣਦੇ

[ਸਰਦਾਰ ਮੱਖਣ ਸਿੰਘ]

ਹਾਂ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੇਵਲ ਆਪਣੀ ਹੀ ਕੁਰਬਾਨੀ ਨਹੀਂ ਦਿੱਤੀ ਸਗੋਂ ਉਨ੍ਹਾਂ ਦੇ ਸਮੁੱਚੇ ਪਰਿਵਾਰ ਨੇ ਇਸ ਦੇਸ਼ ਦੇ ਵਾਸਤੇ, ਹਿੰਦੁਸਤਾਨ ਦੀ ਕੌਮ ਦੇ ਵਾਸਤੇ ਆਪਣੀਆਂ ਕੁਰਬਾਨੀਆਂ ਦਿੱਤੀਆਂ। ਉਨ੍ਹਾਂ ਨੇ ਦੇਸ਼ ਅਤੇ ਧਰਮ ਵਾਸਤੇ ਆਪਣਾ ਸਮੁੱਚਾ ਸਰਬੰਸ ਵਾਰ ਦਿੱਤਾ ਅਤੇ ਸਾਰੇ ਪਰਿਵਾਰ ਦੀ ਕੁਰਬਾਨੀ ਦੇ ਦਿੱਤੀ, ਸ਼ਹਾਦਤ ਦੇ ਦਿੱਤੀ। ਉਨ੍ਹਾਂ ਦੀ ਇਹ ਬਹੁਤ ਮਹਾਨ ਕੁਰਬਾਨੀ ਹੈ ਜਿਸ ਨੂੰ ਸਾਰਾ ਦੇਸ਼ ਬਹੁਤ ਮਹਾਨ ਮੰਨਦਾ ਹੈ ਪਰ ਮੈਨੂੰ ਅਫਸੋਸ ਹੈ ਜਿਸ ਤਰੀਕੇ ਨਾਲ ਮੇਰੇ ਦੋਸਤ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਇਹ ਪ੍ਰਸਤਾਵ ਪੇਸ਼ ਕੀਤਾ ਹੈ। ਉਨ੍ਹਾਂ ਦੀ ਪੇਸ਼ਕਾਰੀ ਇਸ ਤਰ੍ਹਾਂ ਦੀ ਹੈ ਜਿਵੇਂ ਕਿ ਉਹ ਸਮਾਜ ਵਿਚ ਵੰਡੀਆਂ ਪਾਉਣ ਦਾ ਯਤਨ ਕਰ ਰਹੇ ਹੋਣ। ਇਹ ਕਹਿਣਾ ਕਿ ਕਿਸੇ ਦੂਜੇ ਧਰਮ ਵਾਸਤੇ ਕਿਸੇ ਦੂਜੇ ਧਰਮ ਦੇ ਗੁਰੂ ਵੱਲੋਂ ਕੁਰਬਾਨੀ ਦਿੱਤੀ ਗਈ, ਇਤਿਹਾਸ ਵਿਚ ਇਹ ਗੱਲ ਕਿਤੇ ਵਿਖਾਈ ਨਹੀਂ ਦਿੰਦੀ। ਸਚਾਈ ਤਾਂ ਇਹ ਹੈ ਕਿ ਗੁਰੂ ਸਾਹਿਬਾਨ ਸਮਾਜ ਨੂੰ ਵੰਡਦੇ ਨਹੀਂ ਸਨ, ਸਗੋਂ ਸਮਾਜ ਨੂੰ ਜੋੜਦੇ ਸਨ। ਉਨ੍ਹਾਂ ਦੀ ਵਿਚਾਰਧਾਰਾ ਵਿੱਚ ਇਹ ਤੁਫਰਕਾ ਕੋਈ ਨਹੀਂ ਹੈ ਕਿ ਇਹ ਹਿੰਦੂ ਹੈ, ਮੁਸਲਮਾਨ ਹੈ ਜਾਂ ਕਿ ਕਿਸੇ ਹੋਰ ਧਰਮ ਦਾ ਬੰਦਾ ਹੈ। ਉਹ ਤਾਂ ਕਹਿੰਦੇ ਹਨ—

> ਨਾ ਹਮ ਹਿੰਦੂ ਨਾ ਮੁਸਲਮਾਨ.......ਔਰ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ
> ਅਤੇ ਇਸੇ ਤਰ੍ਹਾਂ
> ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।।

ਗੁਰੂ ਸਾਹਿਬਾਨ ਨੇ ਤਾਂ ਵਾਰ ਵਾਰ ਏਕਤਾ ਦਾ ਹੀ ਸੰਦੇਸ਼ ਦਿੱਤਾ ਹੈ। ਸਿੱਖ ਇਤਿਹਾਸ ਵਿਚ ਨਜ਼ਰ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਜਿਥੇ ਪੰਜਾਬ ਅਤੇ ਹਿੰਦੁਸਤਾਨ ਵਿਚ ਵੱਸਣ ਵਾਲੇ ਗੁਰੂ ਸਾਹਿਬਾਨ ਦੇ ਆਪਣੇ ਨਾਮ ਲੇਵਾ ਸਨ, ਉਥੇ ਬਾਕੀ ਧਰਮਾਂ ਦੇ ਲੋਕ ਵੀ ਉਨ੍ਹਾਂ ਨੂੰ ਉਨਾ ਹੀ ਪਿਆਰ ਕਰਦੇ ਸਨ। ਮੁਸਲਮਾਨ ਲੋਕ ਉਨ੍ਹਾਂ ਨੂੰ ਆਪਣਾ ਪੀਰ ਮੰਨਦੇ ਸਨ। ਇਤਿਹਾਸ ਦੇ ਵਰਕੇ ਫਰੋਲਣ ਲੱਗ ਜਾਈਏ ਤਾਂ ਪਤਾ ਲੱਗੇਗਾ ਕਿ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਵਿਚ ਜਿਹੜੇ 52 ਕਵੀ ਹੋਇਆ ਕਰਦੇ ਸਨ, ਉਹ ਸਾਰੇ ਹਿੰਦੂ ਜਾਂ ਸਿੱਖ ਨਹੀਂ ਸਨ ਸਗੋਂ ਉਨ੍ਹਾਂ ਵਿਚ ਹੋਰ ਧਰਮਾਂ ਦੇ ਵਿਦਵਾਨ ਵੀ ਸ਼ਾਮਲ ਸਨ। ਇਤਿਹਾਸ ਦੇ ਵਰਕੇ ਫਰੋਲੀਏ ਤਾਂ ਇਹ ਵੀ ਪਤਾ ਲੱਗਦਾ ਹੈ ਕਿ ਹਰਿਮੰਦਰ ਸਾਹਿਬ ਦੀਆਂ 4 ਕੂਟਾਂ ਵਿਚ 4 ਦਰਵਾਜ਼ਿਆਂ ਵਿਚ ਚਾਰੇ ਵਰਨਾਂ ਦੇ ਲੋਕ ਨਤ ਮਸਤਕ ਹੋ ਸਕਦੇ ਹਨ ਅਤੇ ਆਪਣੀ ਅਕੀਦਤ ਭੇਟ ਕਰ ਸਕਦੇ ਹਨ। ਇਸ ਦੀ ਨੀਂਹ ਵੀ ਕਿਸੇ ਹਿੰਦੂ ਸਿੱਖ ਨੇ ਨਹੀਂ ਬਲਕਿ ਇਕ ਮੁਸਲਮਾਨ ਫਕੀਰ ਸਾਈਂ ਮੀਆਂ ਮੀਰ ਜੀ ਨੇ ਰੱਖੀ ਸੀ। ਹਰਿਮੰਦਰ ਸਾਹਿਬ ਦੇ 4 ਦਰਵਾਜ਼ੇ ਰੱਖਣੇ ਅਤੇ ਇਸ ਦੀ ਨੀਂਹ ਇਕ ਮੁਸਲਮਾਨ ਪੀਰ ਤੋਂ ਰਖਵਾਉਣੀ ਇਕ ਸਿੰਬਲ ਹੈ, ਇਕ ਬਿੰਬ ਹੈ ਕਿ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਕੀ ਹੈ। ਇਹ ਵਿਚਾਰਧਾਰਾ ਸਾਰੇ ਵਿਸ਼ਵ ਲਈ ਇਕ ਚਾਨਣਮੁਨਾਰਾ ਹੈ। ਇਹ ਵਿਚਾਰਧਾਰਾ ਮਨੁੱਖ ਦੀ ਮਨੁੱਖ ਵੱਲੋਂ ਕੀਤੀ ਜਾਂਦੀ ਲੁੱਟ ਅਤੇ ਕੀਤੇ ਜਾਂਦੇ ਜ਼ੁਲਮ ਦਾ ਵਿਰੋਧ ਕਰਨਾ ਸਿਖਾਉਂਦੀ ਹੈ। ਇਹ ਵਿਚਾਰਧਾਰਾ ਆਪਸੀ ਭਾਈਚਾਰੇ ਦੀ ਜ਼ਾਮਨ ਹੈ। ਇਹ ਅਮਨ ਅਤੇ ਸੁਹਿਰਦਤਾ ਕਾਇਮ ਕਰਦੀ ਹੈ। ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਪੰਜਾਬੀ ਦੇ ਬਹੁਤ ਵੱਡੇ ਵਿਦਵਾਨ ਹੋਏ ਹਨ। ਜਵਾਨੀ ਵਿਚ ਉਨ੍ਹਾਂ ਨੂੰ ਇੰਜਨੀਅਰਿੰਗ ਦੀ ਪੜ੍ਹਾਈ ਕਰਨ ਵਾਸਤੇ ਅਮਰੀਕਾ ਜਾਣਾ ਪਿਆ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਆਪਣੇ ਨਾਲ ਲੈ ਗਏ। ਹੋਸਟਲ ਵਿਚ ਸਵੇਰੇ

ਸ਼ਾਮ ਜਦੋਂ ਉਨ੍ਹਾਂ ਨੇ ਪਾਠ ਕਰਨਾ ਹੁੰਦਾ ਤਾਂ ਉਹ ਆਪਣਾ ਦਰਵਾਜ਼ਾ ਬੰਦ ਕਰ ਲੈਂਦੇ ਅਤੇ ਆਪਣੇ ਅੰਗਰੇਜ਼ ਸਹਿਪਾਠੀਆਂ ਨੂੰ ਕਹਿ ਦਿੰਦੇ ਕਿ ਮੈਂ ਹੁਣ ਪਾਠ ਕਰਨਾ ਹੈ। ਉਨ੍ਹਾਂ ਸਾਰਿਆਂ ਦੀ ਉਤਸੁਕਤਾ ਵਧਦੀ ਗਈ ਕਿ ਇਹ ਕਿਹੜੀ ਕਿਤਾਬ ਹੈ, ਕਿਹੜਾ ਗ੍ਰੰਥ ਹੈ ਜਿਸ ਨੂੰ ਪੜ੍ਹਣ ਵੇਲੇ ਇਹ ਇੱਕਲਤਾ ਵਿੱਚ ਆ ਜਾਂਦੇ ਹਨ ਅਤੇ ਕਮਰੇ ਦੇ ਦਰਵਾਜ਼ੇ ਬੰਦ ਕਰ ਲੈਂਦੇ ਹਨ ਔਰ ਸਾਨੂੰ ਦੂਜੇ ਪਾਸੇ ਚਲੇ ਜਾਣ ਲਈ ਕਹਿ ਦਿੰਦੇ ਹਨ। ਉਨ੍ਹਾਂ ਦੀ ਉਤਸੁਕਤਾ ਨੇ ਕਿਹਾ ਕਿ ਸਾਨੂੰ ਦੱਸੋ ਕਿ ਤੁਸੀਂ ਕੀ ਪੜ੍ਹਦੇ ਹੋ ਔਰ ਇਸ ਦੇ ਵਿੱਚ ਕੀ ਸੰਦੇਸ਼ ਦਿੱਤਾ ਹੋਇਆ ਹੈ ? ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਗੁਰੂ ਗ੍ਰੰਥ ਸਾਹਿਬ ਦੀ ਅੰਗਰੇਜ਼ੀ ਕਰਕੇ ਜਦੋਂ ਅੰਗਰੇਜ਼ ਬੱਚਿਆਂ ਨੂੰ, ਆਪਣੇ ਨਾਲ ਦੇ ਵਿਦਿਆਰਥੀਆਂ ਨੂੰ, ਆਪਣੇ ਸਹਿਪਾਠੀਆਂ ਨੂੰ ਸੁਣਾਇਆ ਤਾਂ ਉਹ ਸੁਣ ਕੇ ਦੰਗ ਰਹਿ ਗਏ ਕਿ ਅਸੀਂ ਕੁਰਾਨ ਵੀ ਪੜ੍ਹੀ ਹੈ, ਅਸੀਂ ਬਾਈਬਲ ਵੀ ਵਾਚੀ ਹੈ ਔਰ ਅਸੀਂ ਹੋਰ ਧਰਮਾਂ ਦੇ ਜਿਹੜੇ ਸੰਦੇਸ਼ ਹਨ, ਉਹ ਵੀ ਪ੍ਰਾਪਤ ਕੀਤੇ ਹਨ ਪਰ ਜੋ ਸੰਦੇਸ਼ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿੱਚ ਹੈ, ਉਹ ਸਮੁੱਚੇ ਵਿਸ਼ਵ ਨੂੰ ਦਿੱਤਾ ਗਿਆ ਸੰਦੇਸ਼ ਹੈ। ਇਹ ਸੰਦੇਸ਼ ਦੁਨੀਆਂ ਦੇ ਹੋਰ ਕਿਸੇ ਵੀ ਧਰਮ ਨੇ ਨਹੀਂ ਦਿੱਤਾ। ਇਸ ਵਿੱਚ ਮਨੁੱਖਤਾ ਨੂੰ ਜੋੜਣ ਦੀ ਗੱਲ ਕੀਤੀ ਗਈ ਹੈ। ਇਹ ਨਹੀਂ ਜਿਵੇਂ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਪੇਸ਼ ਕੀਤਾ ਹੈ ਕਿ ਕਿਸੇ ਦੂਜੇ ਧਰਮ ਦੇ ਮਹਾਨ ਗੁਰੂ ਵੱਲੋਂ ਕਿਸੇ ਦੂਜੇ ਧਰਮ ਲਈ ਕੁਰਬਾਨੀ ਕਰਨੀ। ਮੁਆਫ ਕਰਨਾ, ਇਹ ਇਕ ਗੱਲ ਹੋਰ ਵੀ ਕਹਿ ਗਏ ਕਿ ਗੁਰੂ ਸਾਹਿਬ ਨੇ ਕਿਹਾ ਕਿ ਔਰੰਗਜ਼ੇਬ ਨੂੰ ਕਹਿ ਦਿਓ ਕਿ ਜੇਕਰ ਗੁਰੂ ਤੇਗ ਬਹਾਦਰ ਨੂੰ ਹਿੰਦੂ ਬਣਾ ਸਕਦੇ ਹੋ ਤਾਂ ਅਸੀਂ ਵੀ ਹਿੰਦੂ ਬਣਨ ਲਈ ਤਿਆਰ ਹੋ ਜਾਵਾਂਗੇ। ਗੁਰੂ ਤੇਗ ਬਹਾਦਰ ਹਿੰਦ ਦੀ ਚਾਦਰ ਹਨ, ਉਹ ਹਿੰਦੂ ਸਿੱਖਾਂ ਸਾਰਿਆਂ ਲਈ ਚਾਨਣ ਮੁਨਾਰਾ ਹਨ ਇਸ ਲਈ ਉਨ੍ਹਾਂ ਨੂੰ ਵਲਗਣਾਂ ਵਿੱਚ ਬੰਦ ਕਰਨ ਦਾ ਯਤਨ ਕਰਨਾ ਜ਼ਿਆਦਾ ਨਾਇਨਸਾਫੀ ਹੈ। ਇਸ ਪਵਿੱਤਰ ਸਦਨ ਵਿੱਚ ਇਹੋ ਜਿਹੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਵੈਸੇ ਬੜੇ ਜ਼ੋਰ ਦੇ ਨਾਲ ਇਹ ਗੱਲ ਕਰ ਰਹੇ ਸਨ। ਮੈਂ ਇਨ੍ਹਾਂ ਨੂੰ ਟੋਕਣਾ ਨਹੀਂ ਚਾਹੁੰਦਾ ਸੀ ਕਿਉਂਕਿ ਮੈਂ ਇਹ ਸਮਝਦਾ ਸੀ ਕਿ ਘੱਟੋ ਘੱਟ ਇਹ ਸਿੱਖੀ ਦੀ ਗੱਲ ਤਾਂ ਕਰਨ ਲੱਗੇ ਹਨ ਪਰ ਮੈਂ ਜੋ ਵੀ ਕਿਹਾ ਸੀ, ਉਸ ਨਾਲ ਕੋਈ ਵਿਤਕਰਾ ਜਾਂ ਵੰਡ ਪਾਉਣ ਵਾਲੀ ਗੱਲ ਨਹੀਂ ਕੀਤੀ। ਜੋ ਇਤਿਹਾਸ ਦੇ ਵਿੱਚ ਬਕਾਇਦਾ ਦਰਜ ਹੈ ਔਰ ਸਾਰੇ ਹੀ ਇਤਿਹਾਸਕਾਰਾਂ ਨੇ ਜਿਹੜੀ ਗੱਲ ਕਹੀ ਹੈ, ਮੈਂ ਤਾਂ ਉਹੀ ਬੋਲਿਆ ਹੈ ਔਰ ਗੁਰਬਾਣੀ ਦੇ ਵਿੱਚ ਦਰਜ ਹੈ—

ਨਾ ਹਮ ਹਿੰਦੂ, ਨਾ ਮੁਸਲਮਾਨ ਅੱਲਹ ਰਾਮ ਕੇ ਪਿੰਡ ਪਰਾਣੁ।

ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਉਹ ਕੁੱਲ ਲੋਕਾਈ ਦੇ ਸਾਂਝੇ ਸਨ। ਮੈਂ ਜ਼ਿਕਰ ਕੀਤਾ ਸੀ ਕਿ ਜੇਕਰ ਮੁਸਲਮਾਨ ਲੋਕਾਂ ਤੇ ਮੁਸ਼ਕਲ ਬਣਦੀ ਤਾਂ ਉਨ੍ਹਾਂ ਵਾਸਤੇ ਵੀ ਉਨ੍ਹਾਂ ਨੇ ਕੁਰਬਾਨੀ ਦੇਣੀ ਸੀ। ਉਨ੍ਹਾਂ ਨੇ ਦੁਖੀ ਲੋਕਾਂ ਵਾਸਤੇ ਔਰ ਧਰਮ ਦੇ ਵਿਰੁੱਧ ਜ਼ੁਲਮ ਕਰਕੇ ਕੁਰਬਾਨੀ ਦਿੱਤੀ ਹੈ। ਮੇਰੇ ਕਥਨ ਨੂੰ ਤਰੋੜ ਮਰੋੜ ਕੇ ਚਾਰ ਲਫਜ਼ ਰਿਕਾਰਡ ਤੇ ਲਿਆਉਣ ਦੀ ਇਹ ਕੋਸ਼ਿਸ਼ ਨਾ ਕਰਨ, ਮੇਰੀ ਇਹ ਬੇਨਤੀ ਹੈ।

**ਸਰਦਾਰ ਮੱਖਣ ਸਿੰਘ** : ਮੇਰੀ ਬੇਨਤੀ ਹੈ ਕਿ ਪਤਾ ਨਹੀਂ ਇਨ੍ਹਾਂ ਨੂੰ ਕਿਉਂ ਲੱਗਿਆ ਹੈ ਕਿ ਮੈਂ ਸਿੱਖੀ ਦੀ ਗੱਲ ਨਹੀਂ ਕਰ ਸਕਦਾ ਚੰਗਾ ਹੋਇਆ ਕਿ ਇਨ੍ਹਾਂ ਦੇ ਮੂੰਹੋਂ, ਮੇਰੇ ਮੂੰਹੋਂ, ਸਿੱਖ ਧਰਮ ਦੀ ਤਾਰੀਫ ਤਾਂ ਨਿਕਲੀ ਹੈ। ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਕੀ ਇਹ ਸਿੱਖ ਧਰਮ ਦਾ ਠੇਕਾ ਲਈ ਬੈਠੇ ਹਨ ? ਕੀ ਅਸੀਂ ਸਿੱਖ ਧਰਮ ਨਾਲ ਸਬੰਧ ਨਹੀਂ ਰਖਦੇ ? ਭਾਵੇਂ ਅਸੀਂ ਕਾਂਗਰਸ ਪਾਰਟੀ ਵਿੱਚ ਹਾਂ ਪਰ ਕੀ ਅਕਾਲੀ ਦਲ ਤੋਂ ਇਲਾਵਾ ਕਿਸੇ ਪਾਰਟੀ ਵਿੱਚ ਰਹਿਣ ਵਾਲਾ ਸਿੱਖ ਨਹੀਂ ਹੋ ਸਕਦਾ ? ਕਿਸੇ ਹੋਰ ਨੂੰ ਇਹ ਸਿੱਖ ਨਹੀਂ ਮੰਨਦੇ ? ਮੈਨੂੰ ਇਨ੍ਹਾਂ ਦੀ ਇਹ ਬੜੀ ਅਜੀਬ ਗੱਲ ਲੱਗੀ ਹੈ ਕਿ ਚੰਗਾ ਹੋਇਆ, ਮੱਖਣ ਸਿੰਘ ਦੇ ਮੂੰਹੋਂ ਧਰਮ ਦੇ ਲਫਜ਼ ਤਾਂ ਨਿਕਲੇ। ਅਸੀਂ ਸਿੱਖ ਪਰਿਵਾਰਾਂ ਵਿੱਚ ਜੰਮੇ ਹਾਂ। ਸਿੱਖ ਧਰਮ ਨੂੰ ਮੰਨਣ ਵਾਲੇ ਹਾਂ, ਸਾਡਾ ਆਕੀਦਾ ਸਿੱਖ ਧਰਮ ਵਿੱਚ ਤੁਹਾਡੇ ਨਾਲੋਂ ਵੀ ਕਿਤੇ ਜ਼ਿਆਦਾ ਹੋ ਸਕਦਾ ਹੈ। ਇਸ ਲਈ ਸਾਡੇ ਮੂੰਹੋਂ ਸਿੱਖੀ ਵਿਰੁੱਧ ਲਫਜ਼ ਨਹੀਂ ਨਿਕਲ ਸਕਦਾ। ਇਹ ਆਪਣੇ ਆਪ ਨੂੰ ਹੀ ਧਰਮ ਦੇ ਠੇਕੇਦਾਰ ਬਣਾਈ ਫਿਰਦੇ ਹਨ।

**Smt. Rajinder Kaur Bhathal :** This is not the way.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਪੁਆਇੰਟ ਆਫ ਆਰਡਰ ਡਿਪਟੀ ਸਪੀਕਰ ਸਾਹਿਬ। ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਕੌੜੀ ਗੱਲ ਕੋਈ ਨਾ ਕਰਨ।

**ਮਾਨਯੋਗ ਡਿਪਟੀ ਸਪੀਕਰ** : ਵੈਸੇ ਕੋਈ ਇਹੋ ਜਿਹੀ ਗੱਲ ਹੈ ਨਹੀਂ।

**ਸਰਦਾਰ ਮੱਖਣ ਸਿੰਘ** : ਮੈਂ ਤਾਂ ਕੋਈ ਕੌੜੀ ਗੱਲ ਨਹੀਂ ਕੀਤੀ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਪਹਿਲਾਂ ਤੁਸੀਂ ਕਰਕੇ ਗਏ ਹੋ। ਤੁਸੀਂ ਹੁਣ ਬੈਠੋ, ਬੈਠ ਕੇ ਸੁਣ ਲਓ। ਆਪਣੇ ਤੌਰ ਤੇ ਤੁਸੀਂ ਜੋ ਕੁਝ ਕਿਹਾ, ਅਸੀਂ ਸੁਣਿਆ ਹੈ। ਚਾਹੇ ਗਲਤ ਕਿਹਾ ਹੈ, ਚਾਹੇ ਠੀਕ ਕਿਹਾ ਹੈ। ਮਤਿਆਂ ਤੇ ਡਿਸਕਸ਼ਨ ਵੇਲੇ ਪੁਆਇੰਟ ਆਫ ਆਰਡਰ ਨਹੀਂ ਹੁੰਦਾ। ਇਸ ਦਾ ਇਸ ਨਾਲ ਕੋਈ ਕਨਸਰਨ ਨਹੀਂ ਹੈ। ਤੁਸੀਂ ਕ੍ਰਿਪਾ ਕਰਕੇ ਬੈਠ ਜਾਓ, ਇਨ੍ਹਾਂ ਨੂੰ ਬੋਲਣ ਦਿਓ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ ਮੈਨੂੰ ਬਿਠਾ ਸਕਦੇ ਹਨ, ਤੁਸੀਂ ਮੈਨੂੰ ਨਹੀਂ ਬਿਠਾ ਸਕਦੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਪੁਆਇੰਟ ਆਫ ਆਰਡਰ, ਸਰ। ਬੀਬੀ ਜੀ, ਆਪ ਬੋਲਦੇ ਤਾਂ ਗੱਲ ਕੁਝ ਹੋਰ ਹੁੰਦੀ, ਇੰਨਾ ਇੰਪਾਰਟੈਂਟ ਇਸ਼ੂ ਸੀ। ਇਹ ਮੇਰੇ ਭਾਈ ਸਾਹਿਬ ਨੇ ਇਨ੍ਹਾਂ ਦਾ ਪੁਰਾਣਾ ਜੀਵਨ ਵੇਖੋ, ਇਹ ਹੁਣ ਭਾਵੇਂ ਕਿਸੇ ਧਰਮ ਵਿੱਚ ਬਿਲੀਵ ਕਰਨ ਲੱਗੇ ਹਨ, ਪਹਿਲਾਂ ਇਹ ਕਿਸੇ ਧਰਮ ਵਿੱਚ ਬਿਲੀਵ ਨਹੀਂ ਕਰਦੇ ਸੀ। ਟਾਈਮ ਕਾਂਗਰਸ ਵੱਲੋਂ ਇਨ੍ਹਾਂ ਨੂੰ ਦਿੱਤਾ ਗਿਆ ਹੈ, ਕਿਵੇਂ ਸੋਚਿਆ ਜਾ ਸਕਦਾ ਹੈ ਕਿ ਇਹ ਠੀਕ ਬੋਲਣਗੇ ?

**ਸਰਦਾਰ ਮੱਖਣ ਸਿੰਘ** : ਸਿਰਫ ਨੀਲੀਆਂ ਪੱਗਾਂ ਬੰਨ੍ਹਣ ਵਾਲੇ ਹੀ ਤਾਂ ਸਿੱਖ ਨਹੀਂ ਹੁੰਦੇ। ਇਹ ਸਾਰੇ ਮੋਹਰਾਂ ਬਣਵਾ ਕੇ ਆਪਣੀਆਂ ਜੇਬਾਂ ਵਿੱਚ ਪਾਈ ਬੈਠੇ ਹਨ ਕਿ ਅਸੀਂ ਸਰਟੀਫਿਕੇਟ ਦੇਵਾਂਗੇ ਕਿ ਕਿਹੜਾ ਸਿੱਖ ਹੈ, ਕਿਹੜਾ ਸਿੱਖ ਨਹੀਂ। ਹੱਦ ਹੋ ਗਈ। ਤੁਹਾਨੂੰ ਕੋਈ ਨਹੀਂ ਮੰਨਦਾ । ਤੁਸੀਂ ਜੇਬਾਂ ਵਿੱਚ ਮੋਹਰਾਂ ਪਾਈ ਫਿਰਦੇ ਹੋ। ਆਪਾਂ ਨੂੰ ਕਿਹੜੇ

ਕਿਰਦਾਰਾਂ ਦੀ ਗੱਲ ਕਰ ਰਹੇ ਹਾਂ। ਸਾਨੂੰ ਤੁਹਾਡੇ ਕਿਰਦਾਰਾਂ ਦਾ ਪਤਾ ਹੈ। ਸਾਨੂੰ ਤੁਹਾਡੀਆਂ ਜ਼ਿੰਦਗੀਆਂ ਦਾ ਪਤਾ ਹੈ। ਸੋ, ਇਸ ਤਰ੍ਹਾਂ ਦੀ ਗੱਲ ਕਰਕੇ ਸਾਨੂੰ ਗੱਲ ਕਰਨ ਤੋਂ ਰੋਕਣ ਦਾ ਯਤਨ ਨਾ ਕਰੋ। ਡਿਪਟੀ ਸਪੀਕਰ ਸਾਹਿਬ, ਵਲਟੋਹਾ ਸਾਹਿਬ ਨੇ ਇੱਕ ਹੋਰ ਬੜੀ ਛੁਟਿਆਉਣ ਵਾਲੀ ਗੱਲ ਕੀਤੀ ਹੈ ਜਿਸ ਦਾ ਮੈਨੂੰ ਬੜਾ ਦੁੱਖ ਲੱਗਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਸ਼ਾਇਦ ਗੁਰੂ ਤੇਗ ਬਹਾਦਰ ਜੀ ਦਾ ਨਾਂ ਪੰਜਾਬ, ਹਰਿਆਣਾ ਅਤੇ ਦਿੱਲੀ ਦੇ ਆਸੇ ਪਾਸੇ ਤੋਂ ਇਲਾਵਾ ਹੋਰ ਲੋਕ ਨਾ ਜਾਣਦੇ ਹੁੰਦੇ। ਕਿੰਨੀ ਹਾਸੋਹੀਣੀ ਗੱਲ ਹੈ। ਗੁਰੂ ਤੇਗ ਬਹਾਦਰ ਜੀ ਦਾ ਨਾਂ ਸਿਰਫ ਪੰਜਾਬ, ਹਰਿਆਣਾ ਅਤੇ ਦਿੱਲੀ ਦੇ ਆਸੇ ਪਾਸੇ ਦੇ ਲੋਕਾਂ ਨੂੰ ਹੀ ਨਹੀਂ ਸਗੋਂ ਗੁਰੂ ਤੇਗ ਬਹਾਦਰ ਜੀ ਦਾ ਨਾਂ ਤਾਂ ਸਾਰੇ ਹਿੰਦੁਸਤਾਨ ਨੂੰ ਪਤਾ ਹੈ। ਹਿੰਦੁਸਤਾਨ ਦੇ ਬੱਚੇ ਬੱਚੇ ਨੂੰ ਪਤਾ ਹੈ। ਇੰਨੀ ਲਾਸਾਨੀ ਕੁਰਬਾਨੀ ਨੂੰ ਇਸ ਤਰ੍ਹਾਂ ਛੁਟਿਆਉਣਾ ਠੀਕ ਨਹੀਂ। ਦੂਸਰੇ ਪਾਸੇ ਕੇਂਦਰ ਸਰਕਾਰ ਨੂੰ ਇਹ ਮਹਾਨਤਾ ਦਰਸਾਉਂਦਿਆਂ ਹੋਇਆਂ ਕਹੋ ਕਿ ਛੁੱਟੀ ਕਰੇ। ਇਹ ਠੀਕ ਹੈ ਕਿ ਕੇਂਦਰ ਸਰਕਾਰ ਨੂੰ ਇਹ ਬੇਨਤੀ ਕਰਨੀ ਚਾਹੀਦੀ ਹੈ ਅਤੇ ਸਰਬਸੰਮਤੀ ਨਾਲ ਇਹ ਮਤਾ ਪਾਸ ਕਰਨ ਦੀ ਲੋੜ ਹੈ, ਅਸੀਂ ਤਿਆਰ ਹਾਂ ਪਰ ਮੈਨੂੰ ਉਹ ਵਕਤ ਚੇਤੇ ਆਉਂਦਾ ਹੈ, ਜਦੋਂ ਇਨ੍ਹਾਂ ਦੀ ਵੀ ਕਦੀ ਸੈਂਟਰ ਵਿੱਚ ਸਰਕਾਰ ਸੀ। ਕਦੀ ਸ਼੍ਰੀ ਅੱਟਲ ਬਿਹਾਰੀ ਵਾਜਪਾਈ ਪ੍ਰਧਾਨ ਮੰਤਰੀ ਸਨ, ਕਦੇ ਮੁਰਾਰਜੀ ਡਿਸਾਈ ਪ੍ਰਧਾਨ ਮੰਤਰੀ ਸਨ, ਉਦੋਂ ਦੀ ਸਰਕਾਰ ਵਿੱਚ ਹੁੰਦਿਆਂ ਇਨ੍ਹਾਂ ਨੂੰ ਇਹ ਬੇਨਤੀ ਕਰਨੀ ਚਾਹੀਦੀ ਸੀ। ਮੈਨੂੰ ਇਤਰਾਜ਼ ਨਹੀਂ, ਅੱਜ ਵੀ ਇਹ ਮਤਾ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ, ਅੱਜ ਵੀ ਕੇਂਦਰ ਸਰਕਾਰ ਨੂੰ ਕਹਿਣਾ ਚਾਹੀਦਾ ਹੈ ਕਿ ਛੁੱਟੀ ਕੀਤੀ ਜਾਵੇ। ਕੇਂਦਰ ਵਿਚ ਕਈ ਸਰਕਾਰਾਂ ਆਈਆਂ, ਸਮੇਂ ਸਮੇਂ ਤੇ ਸਿੱਖ ਕੌਮ ਸਮੇਂ ਦੇ ਹਾਕਮਾਂ ਤੋਂ ਆਪਣੇ ਅਧਿਕਾਰ ਮੰਗਦੀ ਰਹੀ। ਗੁਰੂ ਤੇਗ ਬਹਾਦਰ ਜੀ ਨੇ ਆਪਣੀ ਮਹਾਨ ਸ਼ਹਾਦਤ ਦਿੱਤੀ ਹੈ। ਜਿੱਥੇ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੇ ਆਪਣੀ ਸ਼ਹਾਦਤ ਦਿੱਤੀ ਹੈ, ਉਥੇ ਬਿਲਕੁਲ ਸਾਹਮਣੇ ਇੱਕ ਜਗ੍ਹਾ ਸੀ। ਬੜੀ ਕੁਰਬਾਨੀ ਵਾਲੀ ਜਗ੍ਹਾ, ਬੜੀ ਇਤਿਹਾਸਿਕ ਮਹੱਤਵ ਵਾਲੀ ਜਗ੍ਹਾ ਜਿੱਥੇ ਪਹਿਲਾਂ ਦਿੱਲੀ ਦੀ ਕੋਤਵਾਲੀ ਹੋਇਆ ਕਰਦੀ ਸੀ। ਸਿੱਖਾਂ ਨੇ ਰਲ ਕੇ ਮੰਗ ਕੀਤੀ ਕਿ ਇਹ ਇਤਿਹਾਸਕ ਜਗ੍ਹਾ ਹੈ ਤੇ ਇਹ ਜਗ੍ਹਾ ਗੁਰਦੁਆਰਾ ਸਾਹਿਬ ਨੂੰ ਦਿੱਤੀ ਜਾਵੇ। ਮੈਨੂੰ ਇਸ ਗੱਲ ਦਾ ਫਖਰ ਹੈ ਕਿ ਕਾਂਗਰਸ ਪਾਰਟੀ ਦੀ ਉਸ ਵੇਲੇ ਦੀ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਜੀ ਗਲ ਵਿੱਚ ਪੱਲਾ ਪਾ ਕੇ ਆਏ, ਚਾਂਦਨੀ ਸਾਹਿਬ ਭੇਂਟ ਕਰਕੇ ਮੱਥਾ ਟੇਕਿਆ ਅਤੇ ਐਲਾਨ ਕੀਤਾ ਕਿ ਕੋਤਵਾਲੀ ਨੂੰ ਇਸ ਜਗ੍ਹਾ ਤੋਂ ਚੁਕਵਾ ਦਿੱਤਾ ਜਾਵੇ। (ਥੰਪਿੰਗ) ਮੈਨੂੰ ਇਸ ਗੱਲ ਦੀ ਖੁਸ਼ੀ ਹੈ। ਮੁਰਾਰਜੀ ਡਿਸਾਈ ਕਿਸੇ ਵੇਲੇ ਜਨਤਾ ਪਾਰਟੀ ਦੀ ਹਕੂਮਤ ਵਿੱਚ ਦੇਸ਼ ਦੇ ਪ੍ਰਧਾਨ ਮੰਤਰੀ ਬਣੇ।

ਸਿੱਖਿਆ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਮੇਰੀ ਬੇਨਤੀ ਹੈ ਕਿ ਆਨਰੇਬਲ ਮੈਂਬਰ ਇਸ ਗੱਲ ਵਿੱਚ ਨਾ ਪੈਣ ਕਿ ਕਾਂਗਰਸ ਪਾਰਟੀ ਜਾਂ ਅਕਾਲੀ ਪਾਰਟੀ ਨੇ ਕੀ ਕੀਤਾ। ਆਪਾਂ ਮਨੁੱਖੀ ਹੱਕਾਂ ਦੇ ਰਾਖੇ, ਹੱਕ ਤੇ ਸੱਚ ਦੇ ਰਾਖੇ ਵਜੋਂ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਹਾੜੇ ਬਾਰੇ ਛੁੱਟੀ ਕਰਨ ਲਈ ਜੋ ਮਤਾ ਲਿਆਂਦਾ ਗਿਆ ਹੈ, ਉਸ ਮਤੇ ਦੇ ਹੱਕ ਵਿੱਚ ਆਪਣੀਆਂ ਤਜਵੀਜ਼ਾਂ ਦੇਈਏ।

**ਸਰਦਾਰ ਮੱਖਣ ਸਿੰਘ** : ਡਿਪਟੀ ਸਪੀਕਰ ਸਾਹਿਬ, ਉਧਰੋਂ ਹੀ ਕੰਟਰੋਵਰਸ਼ੀਅਲ ਗੱਲ ਆਈ ਸੀ, ਇਸ ਕਰਕੇ ਮੈਨੂੰ ਕਹਿਣੀ ਪਈ ਹੈ। ਮੈਨੂੰ ਇਹ ਗੱਲਾਂ ਨਹੀਂ ਕਹਿਣੀਆਂ ਚਾਹੀਦੀਆਂ ਸਨ। ਮੈਂ ਸੌਰੀ ਫੀਲ ਕਰਦਾ ਹਾਂ। ਮੈਂ ਕਹਿ ਰਿਹਾ ਹਾਂ ਕਿ ਮਹਾਨ ਗੁਰੂ ਵੱਲੋਂ ਧੱਕੇ ਸ਼ਾਹੀ ਦੇ ਖਿਲਾਫ ਹਮੇਸ਼ਾਂ ਹੀ ਬੜੀ ਦਲੇਰੀ ਨਾਲ ਅਵਾਜ਼ ਬੁਲੰਦ ਕੀਤੀ ਗਈ, ਕੁਰਬਾਨੀਆਂ ਦਿੱਤੀਆਂ ਗਈਆਂ ਅਤੇ ਆਪਣੇ ਪਰਿਵਾਰਾਂ ਦੀਆਂ ਕੁਰਬਾਨੀਆਂ ਦਿੱਤੀਆਂ ਗਈਆਂ। ਕਿਤੇ ਵੀ ਜ਼ੁਲਮ ਹੁੰਦਾ ਹੈ, ਕਿਸੇ ਨਾਲ ਵੀ ਧੱਕਾ ਹੁੰਦਾ ਹੈ, ਕਿਸੇ ਨਾਲ ਵੀ ਵਧੀਕੀ ਹੁੰਦੀ ਹੈ, ਅੱਜ ਵੀ ਹਰ ਸਿੱਖ ਦਾ ਫਰਜ਼ ਬਣਦਾ ਹੈ ਕਿ ਉਹ ਵਧੀਕੀ ਦੇ ਖਿਲਾਫ ਉਠ ਕੇ ਖੜ੍ਹਾ ਹੋਵੇ। ਡਿਪਟੀ ਸਪੀਕਰ ਸਾਹਿਬ, ਅੱਜ ਵੀ ਪਿੰਡਾਂ ਵਿਚ ਅਸੀਂ ਦੇਖਦੇ ਹਾਂ ਕਿ ਲੋਕਾਂ ਨਾਲ ਵਧੀਕੀਆਂ ਹੋ ਰਹੀਆਂ ਹਨ। ਇੱਕਠ ਕੀਤਾ ਜਾਂਦਾ ਹੈ ਤੇ ਧੱਕੇ ਨਾਲ ਕਿਹਾ ਜਾਂਦਾ ਹੈ ਕਿ ਗਲਾਂ ਵਿੱਚ ਸਿਰੋਪੇ ਪਾਵਾਂਗੇ। ਧੱਕੇ ਨਾਲ ਕਿਹਾ ਜਾਂਦਾ ਹੈ। ਅੱਜ ਵੀ ਅਸੀਂ ਦੇਖਦੇ ਹਾਂ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਨਹੀਂ ਦਿੱਤਾ ਜਾਂਦਾ। ਮੇਰੇ ਹਲਕੇ ਦੇ ਪਿੰਡ ਮਹਿਤਾ ਵਿੱਚ ਨੌਜਵਾਨ ਲੜਕੇ ਦੀ ਮੌਤ ਹੋ ਗਈ। ਪਰਿਵਾਰ ਵਾਲੇ ਭੋਗ ਪਾਉਣ ਲਈ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲੈਣ ਗਏ ਪਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਮਜਬੂਰਨ ਉਨ੍ਹਾਂ ਗਰੁੜ ਪੁਰਾਣ ਦਾ ਪਾਠ ਕਰਵਾਉਣਾ ਪਿਆ ਤੇ ਬੱਚੇ ਦਾ ਭੋਗ ਪਾਉਣਾ ਪਿਆ। (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਸਿੱਖ ਕੌਮ ਨੂੰ..... ।

**ਸਰਦਾਰ ਅਮਰਜੀਤ ਸਿੰਘ ਸਾਹੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਹਾਲੇ ਦੋ ਮਿੰਟ ਪਹਿਲਾਂ ਮੰਤਰੀ ਸਾਹਿਬਾ ਨੇ ਰਿਕੁਐਸਟ ਕੀਤੀ ਹੈ ਕਿ ਇਹ ਮਤਾ ਉਸ ਮਹਾਨ ਗੁਰੂ ਦੇ ਸਬੰਧ ਵਿੱਚ, ਮਹਾਨ ਸ਼ਖਸੀਅਤ ਦੇ ਸਬੰਧ ਵਿੱਚ ਅਤੇ ਉਨ੍ਹਾਂ ਦੇ ਸ਼ਹੀਦੀ ਦਿਹਾੜੇ ਤੇ ਛੁੱਟੀ ਕਰਨ ਦੇ ਸਬੰਧ ਵਿੱਚ ਲਿਆਂਦਾ ਗਿਆ ਹੈ। ਇਹ ਕਦੇ ਬੀਬੀ ਇੰਦਰਾ ਗਾਂਧੀ ਦੀ ਤਾਰੀਫ ਸ਼ੁਰੂ ਕਰ ਦਿੰਦੇ ਹਨ ਅਤੇ ਕਦੇ ਡੇਰਾ ਸੱਚਾ ਸੌਦਾ ਦੇ ਤਬਕੇ ਦੀ ਸ਼ੁਰੂ ਕਰ ਦਿੰਦੇ ਹਨ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਪਾਂ ਉਸ ਮਤੇ ਤੇ ਗੱਲ ਕਰੀਏ, ਜਿਸ ਮਤੇ ਤੇ ਅੱਜ ਪ੍ਰਸਤਾਵ ਲਿਆਂਦਾ ਗਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ)** : ਵਲਟੋਹੇ ਦੀ ਗੱਲ ਦਾ ਇਹ ਜਵਾਬ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਜੇਕਰ ਉਸ ਤਬਕੇ ਦੀ ਗੱਲ ਕਰਨੀ ਹੈ ਤਾਂ 1984 ਦੇ ਕਤਲੇਆਮ ਦੀ ਗੱਲ ਵੀ ਫਿਰ ਛੇੜ ਲੈਣ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ੍ਰੀ ਜਗਦੀਸ਼ ਸਾਹਨੀ)** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਮੇਰੀ ਬੇਨਤੀ ਇਹ ਹੈ ਕਿ ਜੋ ਮਾਨਯੋਗ ਸਰਦਾਰ ਮੱਖਣ ਸਿੰਘ ਜੀ ਨੇ ਕਿਹਾ ਹੈ, ਆਪਾਂ ਇਸ ਗੱਲ ਤੇ ਨਾ-ਇਤਫਾਕ ਕਰਦੇ ਹਾਂ। ਮੈਂ ਤੁਹਾਨੂੰ ਆਪਣੀ ਗੱਲ ਦੱਸ ਸਕਦਾ ਹਾਂ। ਮੇਰੇ ਮਾਤਾ ਜੀ ਦਾ ਭੋਗ ਇੱਕ ਮੈਰੇਜ ਪੈਲੇਸ ਵਿੱਚ ਪੈਣਾ ਸੀ। ਮੈਨੂੰ ਕਿਹਾ ਗਿਆ ਕਿ ਮੈਰੇਜ ਪੈਲੇਸ ਵਿੱਚ ਮਹਾਰਾਜ ਦੀ ਦੇਹ ਨਹੀਂ ਜਾ ਸਕਦੀ। ਮੈਂ ਵੇਦਾਂਤੀ ਜੀ ਨਾਲ ਗੱਲ ਕੀਤੀ ਕਿ ਮੈਂ ਆਪਣੇ ਮਾਤਾ ਜੀ ਦਾ ਭੋਗ ਪਾਉਣਾ ਹੈ। ਉਨ੍ਹਾਂ ਨੇ ਕਿਹਾ ਕੋਈ ਨਹੀਂ ਔਰ ਉਨ੍ਹਾਂ ਵੱਲੋਂ ਪੂਰੇ ਆਰਡਰ ਕੀਤੇ ਗਏ। ਇਹ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਦੇਹ ਕਿਸੇ ਥਾਂ ਤੇ ਲਿਜਾਣ ਵਾਸਤੇ ਮਿਲਦੀ ਨਹੀਂ, ਇਹ ਸਰਾਸਰ ਗਲਤ

ਹੈ। ਪੰਜਾਬ ਵਿੱਚ ਕਿਸੇ ਗੁਰਦੁਆਰੇ ਵਿੱਚੋਂ ਅੱਜ ਤੱਕ ਕਦੇ ਨਾਂਹ ਨਹੀਂ ਹੋਈ। ਕੋਈ ਵਿਤਕਰਾ ਨਹੀਂ ਹੁੰਦਾ ਹਿੰਦੂ ਅਤੇ ਸਿੱਖ ਵਿੱਚ। ਮੈਂ ਹਿੰਦੂ ਹੋਣ ਦੇ ਨਾਤੇ ਬਿਲਕੁਲ ਐਲਾਨੀਆ ਕਹਿੰਦਾ ਹਾਂ ਕਿ ਮੈਂ ਆਪ ਗੱਲ ਕੀਤੀ, ਸਾਰੇ ਸਿੱਖ ਉਥੇ ਇਕੱਠੇ ਹੋਏ ਅਤੇ ਬਿਲਕੁਲ ਗੁਰੂ ਗ੍ਰੰਥ ਸਾਹਿਬ ਮਹਾਰਾਜ ਲੈ ਕੇ ਅਸੀਂ ਭੋਗ ਪਾਇਆ। ਅੱਜ ਇਹ ਕਹਿੰਦੇ ਹਨ ਕਿ ਦੇਹ ਨਹੀਂ ਜਾ ਸਕਦੀ, ਕੋਈ ਹਿੰਦੂ ਹੈ ਜਾਂ ਕੋਈ ਦੂਸਰੀ ਕੌਮ ਹੈ, ਇਹ ਬਿਲਕੁਲ ਗਲਤ ਗੱਲ ਹੈ। ਫਿਰਕਾਪ੍ਰਸਤੀ ਇਥੋਂ ਉਠਦੀ ਹੈ। ਅੱਜ, ਡਿਪਟੀ ਸਪੀਕਰ ਸਾਹਿਬ, ਜੋ ਇਹ ਫਿਰਕਾਪ੍ਰਸਤੀ ਦੀ ਗੱਲ ਕਰਦੇ ਹਨ, ਜੋ ਇਨ੍ਹਾਂ ਨੇ ਗੱਲ ਕੀਤੀ ਹੈ, ਅਸੀਂ ਸੁਣ ਰਹੇ ਸੀ। ਮੱਖਣ ਸਿੰਘ ਜੀ ਬੜੇ ਚੰਗੇ ਢੰਗ ਨਾਲ ਬੋਲਦੇ ਹਨ ਇਹ ਅੱਛੀ ਗੱਲ ਹੈ ਮਗਰ ਫਿਰਕਾਪ੍ਰਸਤੀ ਵਾਲੀਆਂ ਗੱਲਾਂ ਇਹ ਨਾ ਕਰਨ। ਇਹ ਬਿਲਕੁੱਲ ਗਲਤ ਗੱਲਾਂ ਹਨ, ਅਸੀਂ ਇਸ ਨੂੰ ਕੰਡੈਮ ਕਰਦੇ ਹਾਂ ਅਸੀਂ ਬਿਲਕੁਲ ਇਹੋ ਜਿਹੀ ਗੱਲ ਨਹੀਂ ਮੰਨਦੇ। ਅੱਜ ਪੰਜਾਬ ਦਾ ਮਾਹੌਲ ਬਹੁਤ ਸੁਖਾਵਾਂ ਮਾਹੌਲ ਹੈ। ਅੱਜ ਸਾਡੇ ਸਾਰੇ ਬੰਦੇ ਇਕੱਠੇ ਹਨ। ਇਥੇ ਹਿੰਦੂ ਸਿੱਖ ਦਾ ਕੋਈ ਸਵਾਲ ਨਹੀਂ ਹੈ। ਪੰਜਾਬ ਵਿੱਚ ਅਸੀਂ ਅੱਜ ਹਰ ਚੀਜ਼ ਤੇ ਇਕੱਠੇ ਹਾਂ। ਜੋ ਗੱਲ ਸਾਡੇ ਪਾਸਿਓਂ ਕਰੀ ਗਈ ਸੀ, ਉਹ ਇਹ ਸੀ ਕਿ ਕਾਮਰੇਡ ਕਿਸੇ ਨੂੰ ਮੰਨਦੇ ਨਹੀਂ। ਇਹ ਮੱਖਣ ਸਿੰਘ ਕਾਮਰੇਡ ਹਨ, ਇਸ ਕਰਕੇ ਇਹ ਗੱਲ ਕਹੀ ਸੀ। ਇਹ ਮਜਾਕ ਦੀ ਗੱਲ ਹੈ। ਹਰ ਇਨਸਾਨ ਕਿਸੇ ਨਾ ਕਿਸੇ ਧਰਮ ਨਾਲ ਜੁੜਿਆ ਹੋਇਆ ਹੈ। ਕਿਸੇ ਨੂੰ ਇਹ ਕਹਿਣਾ ਇਹ ਨਹੀਂ, ਉਹ ਨਹੀਂ, ਇਹ ਠੀਕ ਨਹੀਂ। ਅਸੀਂ ਹਿੰਦੂ ਹਾਂ ਔਰ ਸਿੱਖ ਧਰਮ ਨੂੰ ਮੰਨਦੇ ਹਾਂ। ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਹਾਂ। ਮਗਰ ਅੱਜ ਦੇ ਯੁੱਗ ਵਿੱਚ ਇਹ ਕਹਿਣਾ, ਇਹ ਬੜੀ ਗਲਤ ਗੱਲ ਹੈ। ਜਿਹੜੀ ਗੱਲ ਫਿਰਕਾਪ੍ਰਸਤੀ ਨੂੰ ਉਤਸ਼ਾਹਿਤ ਕਰਨ ਵਾਲੀ ਹੈ, ਉਹ ਇਥੇ ਯੂਜ਼ ਨਹੀਂ ਹੋਣੀ ਚਾਹੀਦੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਅਸੀਂ ਬਿਲਕੁਲ ਨਹੀਂ ਚਾਹੁੰਦੇ ਕਿ ਕਿਸੇ ਦੇ ਜ਼ਖਮਾਂ ਨੂੰ ਕੁਰੇਦਿਆ ਜਾਵੇ ਜਾਂ ਪਿੱਛੇ ਜੋ ਗਲਤੀਆਂ ਹੋਈਆਂ ਹਨ, ਉਹ ਦੁਹਰਾਈਆਂ ਜਾਣ। ਅਸੀਂ ਤਾਂ ਸ਼ੁਰੂਆਤ ਤੋਂ ਹੀ, ਪਹਿਲੇ ਸ਼ੈਸ਼ਨ ਤੋਂ ਹੀ ਕਿਹਾ ਸੀ ਕਿ ਆਪਾਂ ਆਉਣ ਵਾਲੇ ਸਮੇਂ ਵਿੱਚ ਸ਼ਾਂਤੀ ਲਿਆਈਏ ਲੇਕਿਨ ਮੈਨੂੰ ਅਫਸੋਸ ਹੈ ਕਿ ਜਿਸ ਵਕਤ ਇਸ ਪਾਸੇ ਤੋਂ (ਰੂਲਿੰਗ ਬੈਂਚਾਂ ਵੱਲ ਇਸ਼ਾਰਾ) ਜ਼ਹਿਰੀਲੀਆਂ ਗੱਲਾਂ ਹੋਣਗੀਆਂ ਤਾਂ ਉਸ ਦਾ ਜਵਾਬ ਵੀ ਦੇਣਾ ਹੀ ਪਵੇਗਾ। ਨੰਬਰ ਇੱਕ। ਨੰਬਰ ਦੋ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਕਰ ਰਹੇ ਹਨ ਕਿ ਮੈਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਿੱਤੀ ਗਈ। ਤੁਹਾਨੂੰ ਤਾਂ ਦੇਣੀ ਹੀ ਸੀ, ਤੁਹਾਡੇ ਕੋਲ ਝੰਡੀ ਵਾਲੀ ਗੱਡੀ ਹੈ। ਆਪਾਂ ਮੀਡੀਏ ਨੂੰ ਨਾਲ ਲੈ ਕੇ ਚਲਦੇ ਹਾਂ ਔਰ ਦੇਖਦੇ ਹਾਂ ਕਿ ਕਿੰਨਿਆਂ ਨੂੰ ਬੀੜ ਦਿੰਦੇ ਹਨ। ਕਿੰਨੇ ਘਰਾਂ ਵਿੱਚ ਮੌਤਾਂ ਹੋਈਆਂ, ਵਿਆਹ ਹੋਏ ਲੇਕਿਨ ਕਿਸੇ ਨੂੰ ਨਹੀਂ ਦਿੱਤੀ ਗਈ। ਕੋਈ ਬੰਦਾ ਗਲਤੀ ਕਰਦਾ ਹੈ, ਤਾਂ ਕੋਰਟਾਂ ਵਿੱਚ ਉਸ ਨੂੰ ਸਜ਼ਾ ਹੋਏਗੀ। ਤੁਹਾਡੀ ਸਰਕਾਰ ਵਿੱਚ ਇਹ ਸਭ ਕੁਝ ਹੋ ਰਿਹਾ ਹੈ। ਅਸੀਂ ਇਹੋ ਜਿਹੀਆਂ ਗੱਲਾਂ ਨਹੀਂ ਕਰਨਾ ਚਾਹੁੰਦੇ ਲੇਕਿਨ ਵਲਟੋਹਾ ਜੀ ਨੂੰ ਖੁਲ੍ਹੀ ਛੁੱਟੀ ਦਿੱਤੀ ਹੋਈ ਹੈ, ਉਹ ਜੋ ਮਰਜ਼ੀ ਬੋਲ ਲੈਣ। ਤੁਸੀਂ ਉਸ ਵਕਤ ਕਿਉਂ ਨਹੀਂ ਕਿਹਾ ਕਿ ਇਹ ਗੱਲ ਨਹੀਂ ਬੋਲਣੀ ਜਦੋਂ ਮਤਾ ਸ਼ੁਰੂ ਹੋਇਆ ਸੀ ਤਾਂ ਅਸੀਂ ਤਾਂ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਉਸ ਨੂੰ ਸਹਿਮਤੀ ਦੇ ਕੇ ਪਾਸ ਕਰਨਾ ਚਾਹੁੰਦੇ ਸੀ ਪਰ ਗੁਰੂ ਦੇ ਨਾਮ ਤੇ ਸਿਆਸਤ ਨਾ ਕਰੋ। ਤੁਸੀਂ ਕਦੇ ਭਗਵਾਨ ਰਾਮ ਦੇ ਨਾਮ ਤੇ ਸਿਆਸਤ ਕਰਦੇ ਹੋ ਅਤੇ ਕਦੇ ਗੁਰੂ ਦੇ ਨਾਮ ਤੇ ਕਰਦੇ ਹੋ। ਜੇਕਰ ਅੱਗੋਂ ਮੋੜਵਾਂ ਜਵਾਬ ਮਿਲਦਾ ਹੈ ਤਾਂ ਫਿਰ ਤੁਹਾਨੂੰ ਬੜੀ ਤਕਲੀਫ਼ ਹੁੰਦੀ ਹੈ। ਕੋਈ ਗੱਲ ਸ਼ੁਰੂ ਕੀਤੀ ਜਾਂਦੀ ਹੈ ਤਾਂ ਉਸ ਦਾ ਜਵਾਬ ਤਾਂ ਦੇਣਾ ਹੀ ਪਵੇਗਾ। ਇਹ ਨਹੀਂ ਕਿ ਆਪਾਂ ਜੋ ਮਰਜ਼ੀ ਬੋਲੀ ਜਾਈਏ। ਨਾ ਤੁਹਾਨੂੰ ਕੋਈ ਹੱਕ ਹੈ ਅਤੇ ਨਾ ਇਧਰ ਕੋਈ ਹੱਕ। ਜੇ ਤੁਸੀਂ ਕੋਈ ਗੱਲ ਸ਼ੁਰੂ ਕਰੋਗੇ ਤਾਂ ਜਵਾਬ ਨਾਲ ਹੀ ਲੈਣਾ ਪਵੇਗਾ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਨਾ ਅਸੀਂ ਜਵਾਬ ਤੋਂ ਡਰਦੇ ਹਾਂ ਨਾ ਕਿਸੇ ਹੋਰ ਗੱਲ ਤੋਂ ਡਰਦੇ ਹਾਂ। ਸਿਆਸਤ ਕਰਨ ਵਾਲੀ ਜਿਹੜੀ ਗੱਲ ਮੇਰੀ ਭੈਣ ਜੀ ਨੇ ਕਹੀ ਹੈ, ਅਸੀਂ ਕੋਈ ਸਿਆਸਤ ਨਹੀਂ ਕਰਦੇ। ਨਾ ਸ਼੍ਰੋਮਣੀ ਅਕਾਲੀ ਦਲ ਇਸ ਗੱਲ ਤੇ ਸਿਆਸਤ ਕਰਦਾ ਹੈ ਅਤੇ ਨਾ ਭਾਰਤੀ ਜਨਤਾ ਪਾਰਟੀ ਇਸ ਗੱਲ ਤੇ ਕੋਈ ਸਿਆਸਤ ਕਰਦੀ ਹੈ। ਭਗਵਾਨ ਰਾਮ ਸਾਡੇ ਪ੍ਰਤੀਕ ਹਨ। ਇਨ੍ਹਾਂ ਨੂੰ ਪੁੱਛੋ, ਇਨ੍ਹਾਂ ਨੇ ਰਾਮ ਸੇਤੂ ਦੇ ਮੁੱਦੇ ਤੇ ਬਿਆਨ ਦੇ ਦਿੱਤਾ ਕਿ ਭਗਵਾਨ ਰਾਮ ਨਾਂ ਦੀ ਕੋਈ ਚੀਜ਼ ਨਹੀਂ ਹੋਈ। ਮੈਂ ਨਹੀਂ ਸਮਝ ਸਕਿਆ ਕਿ ਇਹ ਕਿਸ ਧਰਮ ਨੂੰ ਮੰਨਦੇ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਇਹ ਮੈਂ ਫੇਰ ਦੱਸਦੀ ਹਾਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਿਆਸਤ ਦੀ ਗੱਲ ਤਾਂ ਤੁਸੀਂ ਕਰਦੇ ਹੋ। ਭਾਰਤੀ ਜਨਤਾ ਪਾਰਟੀ ਨੇ ਕਦੇ ਭਗਵਾਨ ਦੇ ਨਾਂ ਤੇ ਸਿਆਸਤ ਨਹੀਂ ਕੀਤੀ। ਅਸੀਂ ਉਸ ਚੀਜ਼ ਨੂੰ ਅੱਗੇ ਰੱਖਦੇ ਹਾਂ ਕਿ ਭਗਵਾਨ ਰਾਮ ਸਾਡੇ ਲਈ ਪ੍ਰੇਰਣਾ ਹਨ ਪਰ ਤੁਸੀਂ ਉਸ ਵਾਸਤੇ ਐਫੀਡੈਵਿਟ ਦੇ ਦਿੱਤਾ...

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਇਸ ਦਾ ਜਵਾਬ ਵੀ ਦਿਆਂਗੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਕਿਸੇ ਹੋਰ ਨੇ ਤਾਂ ਅਜਿਹਾ ਨਹੀਂ ਕੀਤਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਸ਼ੁਰੂਆਤ ਤਾਂ ਤੁਸੀਂ ਕੀਤੀ ਸੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਅਸੀਂ ਕੋਈ ਸ਼ੁਰੂਆਤ ਨਹੀਂ ਕੀਤੀ। ਤੁਹਾਡੇ ਵੱਲੋਂ ਐਫੀਡੈਵਿਟ ਗਿਆ ਹੈ ਕਿ ਰਾਮ ਨਾਂ ਦੀ ਕੋਈ ਚੀਜ਼ ਨਹੀਂ ਹੈ। ਤੁਹਾਡੀ ਸੈਂਟਰ ਦੀ ਸਰਕਾਰ ਕਹਿੰਦੀ ਹੈ ਕਿ ਰਾਮ ਸੇਤੂ ਕੋਈ ਨਹੀਂ ਹੋਇਆ, ਇਹ ਸਿਰਫ ਕਾਲਪਨਿਕ ਕਹਾਣੀਆਂ ਹਨ। ਗੁਰੂ ਗ੍ਰੰਥ ਸਾਹਿਬ ਵਿਚ ਵੀ ਭਗਵਾਨ ਰਾਮ ਦਾ ਜ਼ਿਕਰ ਹੈ। ਕਿਸੇ ਵੀ ਧਰਮ ਨੂੰ ਕੋਈ ਮੰਨਦਾ ਹੈ, ਉਸ ਵਿਚ ਭਗਵਾਨ ਰਾਮ ਦਾ ਜ਼ਿਕਰ ਹੈ। ਅਸੀਂ ਕਦੇ ਭਗਵਾਨ ਦੇ ਨਾਂ ਤੇ ਸਿਆਸਤ ਨਹੀਂ ਕੀਤੀ। ਮੈਨੂੰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਅਜੀਬ ਲੱਗੀ ਕਿਉਂਕਿ ਭੈਣ ਜੀ ਇੰਨੇ ਕਾਬਲ ਹਨ। ਮੈਂ, ਇਨ੍ਹਾਂ ਨੂੰ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਅਸੀਂ ਕਦੇ ਭਗਵਾਨ ਰਾਮ ਦੇ ਨਾਂ ਤੇ ਸਿਆਸਤ ਨਹੀਂ ਕੀਤੀ। ਉਹ ਸਾਡੇ ਲਈ ਪੂਜਾ ਅਰਚਨਾ ਦੀ ਚੀਜ਼ ਹਨ। ਉਹ ਸ਼ਕਤੀ ਦੀ ਚੀਜ਼ ਹਨ। ਅਸੀਂ ਭਗਵਾਨ ਰਾਮ ਅੱਗੇ ਅਰਦਾਸ ਕਰਦੇ ਹਾਂ ਕਿ ਸੱਚੇ ਪਾਤਸ਼ਾਹ, ਸਾਨੂੰ ਅਜਿਹੇ ਕੰਮਾਂ ਤੋਂ ਬਚਾ। ਅਸੀਂ ਨਾ ਕਦੇ ਸਿਆਸਤ ਕੀਤੀ ਹੈ ਤੇ ਨਾ ਕਰਦੇ ਹਾਂ। ਜੋ ਸਰਦਾਰ ਮੱਖਣ ਸਿੰਘ ਜੀ ਨੇ ਕਿਹਾ ਹੈ ਅਤੇ ਜੋ ਤੁਸੀਂ ਕਿਹਾ ਹੈ, ਅਸੀਂ ਇਸ ਗੱਲ ਨਾਲ ਨਾਇਤਫਾਕ ਹਾਂ ਕਿ ਕਿਸੇ ਗੁਰਦੁਆਰੇ ਵਿਚੋਂ ਮਹਾਰਾਜ ਦੀ ਸਵਾਰੀ ਨਹੀਂ ਦਿੱਤੀ ਗਈ। ਮੈਂ ਬਤੌਰ ਹਿੰਦੂ ਇਹ ਗੱਲ ਕਹਿਦਾਂ ਹਾਂ ਕਿ ਅੱਜ ਜਿਹੜੀ ਵਾਰ-ਵਾਰ ਇਹ ਗੱਲ ਉਛਾਲੀ ਜਾ ਰਹੀ ਹੈ, ਅਜਿਹਾ ਨਹੀਂ ਹੋਣਾ ਚਾਹੀਦਾ।

**ਸਰਦਾਰ ਸੁਰਜੀਤ ਸਿੰਘ ਧੀਮਾਨ :** ਡਿਪਟੀ ਸਪੀਕਰ ਸਾਹਿਬ, ਸਾਹਨੀ ਸਾਹਿਬ ਨੇ ਕਿਹਾ ਹੈ ਕਿ ਕਿਸੇ ਪਿੰਡ ਵਿਚ ਮਹਾਰਾਜ ਦੀ ਸਵਾਰੀ ਤੋਂ ਮਨ੍ਹਾਂ ਨਹੀਂ ਕੀਤਾ ਜਾਂਦਾ। ਮੈਂ ਇਸ ਦੇ ਲੱਖਾਂ ਸਬੂਤ ਦੇ ਸਕਦਾ ਹਾਂ। ਸ਼ਹਿਰਾਂ ਵਿਚ ਅਸੀਂ ਨਹੀਂ ਬੈਠੇ, ਰੋਜ਼ਾਨਾ ਪਿੰਡਾਂ ਵਿਚ ਘੁੰਮਦੇ ਹਾਂ। ਉਥੇ ਅਜਿਹਾ ਦੇਖਣ ਨੂੰ ਮਿਲਦਾ ਹੈ ਕਿ ਲੋਕਾਂ ਨੂੰ ਮਹਾਰਾਜ ਦੀ ਸਵਾਰੀ ਦੇਣ ਤੋਂ ਰੋਕਿਆ ਜਾਂਦਾ ਹੈ। ਭਗਤ ਰਵੀਦਾਸ ਦੀ ਮੂਰਤੀ ਧਰਕੇ ਭੋਗ ਪਾਉਣ ਤੋਂ ਵੀ ਰੋਕਿਆ ਜਾਂਦਾ ਹੈ। ਇਨ੍ਹਾਂ ਨੇ ਜੋ ਗੱਲ ਕਹੀ ਹੈ, ਉਹ ਗਲਤ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਹ ਇਸ ਗੱਲ ਤੇ ਅਸਤੀਫਾ ਦੇਣ ਕਿਉਂਕਿ ਰੋਜ਼ਾਨਾ ਲੱਖਾਂ ਵਾਰ ਅਜਿਹਾ ਹੁੰਦਾ ਹੈ।

(ਆਵਾਜ਼ਾਂ : ਕਿੱਥੇ ਹੁੰਦਾ ਹੈ ?) (ਸ਼ੋਰ) (ਵਿਘਨ)

ਖੁਦ ਮੇਰੇ ਨਾਲ ਵਾਪਰਿਆ ਹੈ। ਮੈਨੂੰ ਰੋਕਿਆ ਗਿਆ ਹੈ। ਕਿਸੇ ਗਰੀਬ ਆਦਮੀ ਨੂੰ ਮਹਾਰਾਜ ਦੀ ਸਵਾਰੀ ਨਹੀਂ ਦਿੱਤੀ ਜਾਂਦੀ। (ਸ਼ੋਰ) (ਵਿਘਨ) ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਅਜਿਹੀ ਗੱਲ ਨਹੀਂ ਕਰਨੀ ਚਾਹੁੰਦਾ । ਮੈਂ ਕੋਈ ਲਾਹੌਰੋਂ ਨਹੀਂ ਆਇਆ। ਮੈਂ ਵੀ ਪੰਜਾਬ ਦੇ ਪਿੰਡਾਂ ਨੂੰ ਰੀਪ੍ਰੈਜ਼ੈਂਟ ਕਰਦਾ ਹਾਂ। ਅਸੀਂ ਪਿੰਡਾਂ ਵਿਚ ਰੋਜ਼ ਜਾਂਦੇ ਹਾਂ। ਮੇਰਾ ਸ਼ਹਿਰ ਨਾਲੋਂ ਜ਼ਿਆਦਾ ਪਿੰਡਾਂ ਨਾਲ ਤਾਅਲੁਕ ਹੈ। ਮੈਂ ਕਿਸੇ ਇਲਾਕੇ ਦੇ ਪਿੰਡ ਵਿਚ ਕਿਸੇ ਬੰਦੇ ਨੂੰ ਬੀੜ ਸਾਹਿਬ ਦੇਣ ਤੋਂ ਇਨਕਾਰ ਕਰਦਿਆਂ ਨਹੀਂ ਸੁਣਿਆ ਹੈ ਅਤੇ ਨਾ ਹੀ ਦੇਖਿਆ ਹੈ ਇਧਰੋਂ ਤਾਂ ਅਜਿਹਾ ਕੋਈ ਨਹੀਂ ਬੋਲਦਾ। (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ)(ਵਿਘਨ) (ਸ਼ੋਰ)

**ਸਰਦਾਰ ਅਮਰਜੀਤ ਸਿੰਘ ਸਾਹੀ (ਬੈਠੇ ਬੈਠੇ) :** ਕਾਂਗਰਸ ਵਾਲਿਆਂ ਨੇ ਬੀੜ ਸਾਹਿਬ ਤੋਂ ਕੀ ਕਰਨਾ ਹੈ। ਇਹ ਤਾਂ ਸੱਚੇ ਸੌਦੇ ਨੂੰ ਮੰਨਦੇ ਹਨ।

**ਸ੍ਰੀ ਹਰੀਸ਼ ਬੇਦੀ :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਪਰਮ ਪਵਿੱਤਰ ਸਦਨ ਵਿਚ ਮੈਨੂੰ ਬੋਲਣ ਦਾ ਮੌਕਾ ਮਿਲਿਆ ਹੈ ਮੈਨੂੰ ਬੜਾ ਮਾਣ ਹੈ ਕਿ ਅੱਜ ਦਾ ਜੋ ਵਿਸ਼ਾ ਹੈ, ਉਸ ਤੇ ਕੁਝ ਕਹਿਣ ਦਾ ਤੁਸੀਂ ਮੈਨੂੰ ਸਮਾਂ ਦਿੱਤਾ ਹੈ। ਮੈਂ ਸੋਚਦਾ ਹਾਂ....

**ਮਾਨਯੋਗ ਡਿਪਟੀ ਸਪੀਕਰ :** ਤੁਹਾਨੂੰ ਟਾਈਮ ਨਹੀਂ ਦਿੱਤਾ। ਤੁਸੀਂ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹੋ।

**ਸ੍ਰੀ ਹਰੀਸ਼ ਬੇਦੀ :** ਪੁਆਇੰਟ ਆਫ਼ ਆਰਡਰ ਤੇ ਮੈਂ ਕਹਿ ਰਿਹਾ ਹਾਂ ਕਿ ਅਸੀਂ ਵਿਸ਼ੇ ਤੋਂ ਭਟਕ ਰਹੇ ਹਾਂ। ਅਸੀਂ ਇਸ ਪਰਮ ਪਵਿੱਤਰ ਸਦਨ ਵਿਚ ਮਹਾਨ ਤਪੱਸਵੀ, ਸਰਬੰਸ ਦਾਨੀ ਗੁਰੂ ਤੇਗ ਬਹਾਦਰ ਜੀ ਦੇ ਨਮਿਤ ਸਰਬ ਸੰਮਤੀ ਨਾਲ ਰਾਸ਼ਟਰੀ ਛੁੱਟੀ ਘੋਸ਼ਣਾ ਕਰਵਾਈਏ ਤਾਂ ਕਿ ਉਨ੍ਹਾਂ ਦੇ ਨਮਿਤ ਆਪਣੇ ਪਰਿਵਾਰਾਂ ਨੂੰ ਲੈ ਕੇ ਸਿਜਦਾ ਕਰ ਸਕੀਏ। ਅੱਜ ਧਰਮ ਦੀ ਅਜ਼ਾਦੀ ਦਾ ਅਸੀਂ ਅਨੰਦ ਮਾਣ ਰਹੇ ਹਾਂ। ਉਨ੍ਹਾਂ ਨਮਿਤ ਅੱਜ ਜਿਹੜਾ ਪ੍ਰਸਤਾਵ ਲਿਆਂਦਾ ਗਿਆ ਹੈ, ਅਸੀਂ ਉਸ ਤੋਂ ਭਟਕ ਰਹੇ ਹਾਂ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਦੋ ਕਦਮ ਤੁਮ ਬੜ੍ਹੋ ਦੋ ਕਦਮ ਹਮ ਬੜ੍ਹੇਂ। ਬਾਕੀ ਵਿਸ਼ਿਆਂ ਨੂੰ ਛੱਡ ਕੇ ਉਸ ਵਿਸ਼ੇ ਤੇ ਆਈਏ ਅਤੇ ਉਸ ਮਹਾਨ ਤਪੱਸਵੀ ਨੂੰ ਸ਼ਰਧਾਂਜਲੀ ਦੇਈਏ। (ਥੰਪਿੰਗ) ਜਿਹੜਾ ਮਤਾ ਲਿਆਂਦਾ ਗਿਆ ਹੈ, ਉਸ ਦੇ ਵਿਸ਼ੇ ਤੋਂ ਅਸੀਂ ਨਾ ਭਟਕੀਏ, ਤਾਂ ਹੀ ਉਸ ਪਰਮ ਪਵਿੱਤਰ ਆਤਮਾ ਲਈ ਅਸੀਂ ਸ਼ਰਧਾਂਜਲੀ ਦੇ ਪਾਵਾਂਗੇ।

**ਸਰਦਾਰ ਮੱਖਣ ਸਿੰਘ :** ਇੰਨੇ ਸਮੇਂ ਵਿਚ ਤਾਂ ਮੈਂ ਕਨਕਲੂਡ ਵੀ ਕਰ ਦੇਣਾ ਸੀ ਜੀ। ਮੈਂ ਤਾਂ ਵਿਸ਼ੇ ਤੋਂ ਭਟਕਣ ਵਾਲੀ ਗੱਲ ਕੋਈ ਨਹੀਂ ਕੀਤੀ। (ਵਿਘਨ) (ਸ਼ੋਰ) (ਕੁਝ ਆਵਾਜ਼ਾਂ : ਫਿਰ ਉਸੀ ਗੱਲ ਤੇ ਆ ਗਏ ਹਨ ।)

**ਮਾਨਯੋਗ ਡਿਪਟੀ ਸਪੀਕਰ :** ਇਨ੍ਹਾਂ ਨੂੰ ਬੋਲਣ ਦਿਓ ਜੀ।

**ਸਰਦਾਰ ਮੱਖਣ ਸਿੰਘ :** ਕਈ ਲੋਕ ਆਪਣੀ ਕਿਸੇ ਗੱਲ ਦੇ ਅਰਥ ਆਪਣੇ ਆਪ ਹੀ ਹੋਰ ਤਰ੍ਹਾਂ ਕਰ ਲੈਂਦੇ ਹਨ। ਮੈਂ ਇਸ ਸਬੰਧ ਵਿਚ ਕਿਸੇ ਵੀ ਤਰ੍ਹਾਂ ਦੀ ਕਿਸੇ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ ਪਰ ਸਿੱਖ ਗੁਰੂ ਸਾਹਿਬਾਨਾਂ ਦੀਆਂ ਜੋ ਸਿੱਖਿਆਵਾਂ ਹਨ, ਅਗਰ ਅੱਜ ਦੇ ਸਮੇਂ ਵਿਚ ਉਨ੍ਹਾਂ ਦੀ ਉਲੰਘਣਾ ਹੁੰਦੀ ਹੈ ਜਾਂ ਉਨ੍ਹਾਂ ਦੇ ਉਲਟ ਗੱਲ ਕੀਤੀ ਜਾਂਦੀ ਹੈ, ਅਸਹਿਣਸ਼ੀਲਤਾ ਦੀ ਗੱਲ ਹੁੰਦੀ ਹੈ ਅਤੇ ਜਦੋਂ ਮੈਂ ਗੁਰੂ ਸਾਹਿਬਾਨ ਦੀ ਗੱਲ ਕਰ ਰਿਹਾ ਹਾਂ ਤਾਂ ਮੈਂ ਇਸ ਤੇ ਚਾਨਣਾ ਪਾਉਣਾ ਜ਼ਰੂਰੀ ਸਮਝਦਾ ਹਾਂ। ਸਾਹਨੀ ਸਾਹਿਬ, ਤੁਹਾਨੂੰ ਮੁਬਾਰਕਬਾਦ ਹੈ ਅਗਰ ਤੁਹਾਡੇ ਹਲਕੇ ਦੇ ਵਿਚ ਇਸ ਤਰ੍ਹਾਂ ਦੀ ਘਟਨਾ ਨਹੀਂ ਹੋਈ। ਮੈਨੂੰ ਦੁੱਖ ਹੈ ਕਿ ਮੇਰੇ ਹਲਕੇ ਵਿਚ ਇਹ ਹੋਇਆ ਹੈ। ਮੈਂ ਉਸ ਪੂਰੇ ਪਰਿਵਾਰ ਨੂੰ ਵੀ ਮਿਲਾ ਸਕਦਾ ਹਾਂ, ਅਗਰ ਇਹ ਘਟਨਾ ਸੱਚੀ ਨਾ ਹੋਈ ਤਾਂ ਇਸ ਪਵਿੱਤਰ ਹਾਊਸ ਦੇ ਵਿਚ ਜਿਸ ਤਰ੍ਹਾਂ ਦੀ ਸਜ਼ਾ ਹੋਵੇ, ਮੈਂ ਭੁਗਤਣ ਲਈ ਤਿਆਰ ਹਾਂ। ਜੇ ਗੱਲ ਝੂਠ ਨਿਕਲੀ ਤਾਂ ਮੈਂ ਭੁਗਤਣ ਲਈ ਭਾਗੀ ਹੋਵਾਂਗਾ। ਜੇ ਮੈਂ ਗਲਤ ਬਿਆਨੀ ਕਰਾਂ...

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) (ਬੈਠੇ-ਬੈਠੇ) :** ਕੀ ਇਹ ਗੱਲ ਕਰਨੀ ਜ਼ਰੂਰੀ ਹੈ ? ਕੋਈ ਮਤੇ ਨਾਲ ਸਬੰਧਤ ਗੱਲ ਕੀਤੀ ਜਾਵੇ।

**ਸਰਦਾਰ ਮੱਖਣ ਸਿੰਘ :** ਮੈਂ ਆਪਣੇ ਹਲਕੇ ਦੇ ਇਕ ਹੋਰ ਪਿੰਡ ਦੀ ਉਦਾਹਰਣ ਵੀ ਦੇ ਦਿੰਦਾ ਹਾਂ ਜੀ...

**ਮੁੱਖ ਸੰਸਦੀ ਸਕੱਤਰ, ਲੋਕ ਨਿਰਮਾਣ ਵਿਭਾਗ (ਭ ਤੇ ਮ) (ਸ਼੍ਰੀ ਦੇਸ ਰਾਜ ਧੁੱਗਾ) :** ਇਸ ਦਿਹਾੜੇ ਤੇ ਛੁੱਟੀ ਕਰਵਾਉਣ ਦੀ ਗੱਲ ਕਰੋ। ਫਾਲਤੂ ਗੱਲ ਕਰਨ ਦਾ ਕੀ ਫਾਇਦਾ।

**ਸਰਦਾਰ ਮੱਖਣ ਸਿੰਘ :** ਗੁਰੂ ਸਾਹਿਬਾਨਾਂ ਦੀਆਂ ਸਿੱਖਿਆਵਾਂ ਨਾਲ ਸਬੰਧਤ ਗੱਲਾਂ ਕਹਿਣੀਆਂ ਪੈਂਦੀਆਂ ਹਨ ਜੀ। ਅਸੀਂ ਸਾਰੇ ਇਸ ਮਤੇ ਦੇ ਹੱਕ ਵਿਚ ਹਾਂ ਜੀ ਔਰ ਸਰਬ ਸੰਮਤੀ ਨਾਲ ਇਹ ਮਤਾ ਸੈਂਟਰ ਗੌਰਮਿੰਟ ਨੂੰ ਭੇਜਿਆ ਜਾਵੇ ਤਾਂ ਬਹੁਤ ਚੰਗੀ ਗੱਲ ਹੋਵੇਗੀ। ਮੈਂ ਆਪਣੀ ਪਾਰਟੀ ਵੱਲੋਂ ਔਰ ਆਪਣੇ ਗਰੁੱਪ ਵੱਲੋਂ ਇਸ ਦੇ ਨਾਲ ਪੂਰਾ-ਪੂਰਾ ਸਹਿਯੋਗ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ। (ਥੰਪਿੰਗ)।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਦਨ ਦੇ ਵਿਚ ਜੋ ਸਰਦਾਰ ਵਿਰਸਾ ਸਿੰਘ ਵਲਟੋਹਾ ਮਾਨਯੋਗ ਮੈਂਬਰ ਸਾਹਿਬ ਨੇ ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਵਸ ਤੇ ਨੈਸ਼ਨਲ ਹਾਲੀਡੇ ਕਰਵਾਉਣ ਵਾਸਤੇ ਮਤਾ ਰੱਖਿਆ ਹੈ, ਇਸ ਤੇ ਵਿਚਾਰ ਕਰਨ ਵਾਸਤੇ ਤੁਸੀਂ ਮੈਨੂੰ ਟਾਈਮ ਦਿੱਤਾ ਹੈ, ਮੈਂ ਧੰਨਵਾਦ ਕਰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਮੈਂ ਵੀ ਸਦਨ ਵਿਚ ਇਹ ਮਤਾ ਰੱਖਿਆ ਹੈ, ਉਹ ਵੀ ਰਿਕਾਰਡ ਦੇ ਵਿਚ ਆਇਆ ਹੈ ਕਿਉਂਕਿ ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਿੱਖਾਂ ਦੇ ਨੌਵੇਂ ਗੁਰੂ ਸਨ ਅਤੇ ਉਹ ਸਿੱਖ ਧਰਮ ਦੇ ਰਹਿਬਰ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ ਦਾ ਇਸ ਪਵਿੱਤਰ ਸਦਨ ਦੇ ਵਿਚ ਜੋ ਬਿਲ ਪਾਸ ਹੋਇਆ ਹੈ, ਸਰਕਾਰ ਨੇ ਉਹ ਇਕ ਸ਼ਲਾਘਾਯੋਗ ਕਦਮ ਚੁੱਕਿਆ ਹੈ, ਮੈਂ ਉਸ ਦੀ ਤਾਰੀਫ ਕਰਦਾ ਹਾਂ ਔਰ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਦੇ ਉਪਰਾਲੇ ਨਾਲ ਇਹ ਬਿਲ ਪਾਸ ਹੋਇਆ ਹੈ। ਇਸ ਯੂਨੀਵਰਸਿਟੀ ਦੇ ਨਾਲ ਜਿਹੜੇ ਸਿੱਖ ਨਾਮ ਲੇਵਾ ਵਿਅਕਤੀ ਹਨ, ਉਨ੍ਹਾਂ ਨੂੰ ਤਾਂ ਫਾਇਦਾ ਹੋਣਾ ਹੀ ਹੈ ਸਗੋਂ ਦੁਨੀਆਂ ਦੇ ਵੱਖ-ਵੱਖ ਧਰਮਾਂ ਦੇ ਸਾਰੇ ਲੋਕਾਂ ਨੂੰ ਵੀ ਇਸ ਯੂਨੀਵਰਸਿਟੀ ਤੋਂ ਲਾਭ ਪਹੁੰਚਣਾ ਹੈ। ਡਿਪਟੀ ਸਪੀਕਰ ਸਾਹਿਬ, ਜੁਗੋ ਜੁਗ ਅਟੱਲ, ਚੌਰ ਛੱਤਰ ਦੇ ਮਾਲਕ, ਹਾਜ਼ਰਾ ਹਜ਼ੂਰ, ਸਰਬ ਕਲਾ ਭਰਪੂਰ, ਜਾਗਦੀ ਜੋਤ ਸਾਹਿਬ ਸ਼੍ਰੀ ਗੁਰੂ ਗ੍ਰੰਥ ਸਾਹਿਬ ਜਿਨ੍ਹਾਂ ਨੇ ਚਹੁੰ ਵਰਣਾਂ ਨੂੰ ਸਾਂਝਾ ਉਪਦੇਸ਼ ਦਿੱਤਾ ਹੈ, 'ਉਪਦੇਸ਼ ਚਹੁੰ ਵਰਨਾ ਕੋ ਸਾਂਝਾ', ਬਿਲਕੁਲ ਸਾਰੀ ਦੁਨੀਆਂ ਦੇ ਸਾਰੇ ਧਰਮਾਂ ਨੂੰ ਮੰਨਣ ਵਾਲੇ ਵਿਅਕਤੀਆਂ ਦੇ ਕਲਿਆਣ ਲਈ ਉਹ ਸੇਧ ਪ੍ਰਦਾਨ ਕਰਦੇ ਹਨ ਅਤੇ ਸਿੱਖ ਧਰਮ ਹੋਇਆ ਹੀ ਇਸੇ ਮੰਤਵ ਲਈ ਹੈ (ਵਿਘਨ) ਹੁਣ ਮੈਂ ਮਤੇ ਤੇ ਹੀ ਆਉਂਦਾ ਹਾਂ। ਬੋਲ ਲੈਣ ਦਿਓ ਕਾਫ਼ੀ ਟਾਈਮ ਪਿਆ ਹੈ।

ਸੋ ਮੇਰਾ ਭਾਵ ਕਹਿਣ ਦਾ ਹੈ ਕਿ ਸਾਹਿਬ ਸ਼੍ਰੀ ਗੁਰੂ ਨਾਨਕ ਦੇਵ ਜੀ ਜਿਨ੍ਹਾਂ ਤੋਂ ਸਿੱਖ ਧਰਮ ਸ਼ੁਰੂ ਹੋਇਆ ਹੈ, ਉਨ੍ਹਾਂ ਬਾਰੇ ਲਿਖਿਆ ਹੈ—

"ਕਲਿ ਤਾਰਣਿ ਗੁਰ ਨਾਨਕ ਆਇਆ"

ਅਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ :

"ਧੁਰ ਕੀ ਬਾਣੀ ਆਈ, ਤਿਨਿ ਸਗਲੀ ਚਿੰਤ ਮਿਟਾਈ"

ਸੋ, ਭਾਵ ਹੈ ਕਿ ਗੁਰੂ ਨਾਨਕ ਸਾਹਿਬ ਦੀ ਬਾਣੀ ਤੋਂ ਆਰੰਭ ਹੋ ਕੇ ਨੌਵੇਂ ਪਾਤਸ਼ਾਹ ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੇ ਨਾਲ ਗੁਰੂ ਗ੍ਰੰਥ ਸਾਹਿਬ ਸੰਪੂਰਨ ਹੋਇਆ ਹੈ। ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ ਜਿਹੜੀ ਅਦੁੱਤੀ ਸ਼ਹਾਦਤ ਹੈ, ਹਿੰਦੂ ਧਰਮ ਦੀ ਰੱਖਿਆ ਲਈ ਇੱਕ ਲਾਮਿਸਾਲ ਉਦਾਹਰਣ ਹੈ ਜਿਸ ਕਰਕੇ ਸ਼੍ਰੀ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਨੂੰ "ਹਿੰਦ ਦੀ ਚਾਦਰ" ਕਹਿ ਕੇ ਪੁਕਾਰਿਆ ਜਾਂਦਾ ਹੈ ਔਰ ਮਾਣ ਅਤੇ ਸਤਿਕਾਰ ਨਾਲ ਇਹ ਲਫਜ਼ ਉਨ੍ਹਾਂ ਪ੍ਰਤੀ ਵਰਤਿਆ ਜਾਂਦਾ ਹੈ ਜਿਨ੍ਹਾਂ ਨੇ ਕਿ ਹਿੰਦੁਸਤਾਨ ਵਿੱਚ ਐਨੀ ਵੱਡੀ ਸ਼ਹਾਦਤ ਦਿੱਤੀ ਜਿਸਦੀ ਕਿ ਦੁਨੀਆਂ ਵਿੱਚ ਕੋਈ ਮਿਸਾਲ ਨਹੀਂ ਹੈ। ਜਿਵੇਂ ਆਪਾਂ ਸਾਰੇ ਜਾਣਦੇ ਹਾਂ ਕਿ ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਜੀ ਸ਼੍ਰੀ ਹਰਗੋਬਿੰਦ ਸਾਹਿਬ ਦੇ ਸਾਹਿਬਜਾਦੇ ਅਤੇ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਦੇ ਪਿਤਾ ਸਨ। ਇੱਕ ਵਡਿਆਈ ਵਾਲੀ ਗੱਲ ਹੈ ਕਿ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ ਅਤੇ ਬਾਣੀ ਦੀ

[ਡਾਕਟਰ ਦਲਬੀਰ ਸਿੰਘ]

ਤੁੱਕ ਜਿਹੜੀ ਕਿ ਆਮ ਅਸੀਂ ਗੱਲ ਕਰਦੇ ਹਾਂ, ਜਿਸ ਮਕਸਦ ਲਈ ਅਸੀਂ ਇਸ ਦੁਨੀਆਂ ਵਿੱਚ ਆਏ ਹਾਂ "ਪ੍ਰਾਣੀ ਤੂੰ ਆਇਆ ਲਾਹਾ ਲੈਣਿ, ਲਗਾ ਕਿਤ ਕੁਫਕੜੇ ਸਭ ਮੁੱਕਦੀ ਚਲੀ ਰੈਣਿ।" ਆਮ ਕਰਕੇ ਜਿਹੜੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦੋਹੇ ਹਨ ਉਨ੍ਹਾਂ ਵਿੱਚ ਇਹ ਸਿੱਖਿਆ ਸਾਨੂੰ ਵਾਰ-ਵਾਰ ਮਿਲਦੀ ਹੈ। ਭਾਵੇਂ ਕਿ ਉਨ੍ਹਾਂ ਦੀ ਸ਼ਖਸੀਅਤ ਵਾਸਤੇ ਹਿੰਦੁਸਤਾਨ ਵਿੱਚ ਨੈਸ਼ਨਲ ਹਾਲੀਡੇ ਡਿਕਲੇਅਰ ਕਰਨਾ ਇੱਕ ਛੋਟੀ ਗੱਲ ਹੈ ਪਰ ਇਨਸਾਨੀਅਤ ਦੇ ਨਾਤੇ ਹਰ ਹਿੰਦੁਸਤਾਨੀ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਦੀ ਅਦੁੱਤੀ ਸ਼ਹਾਦਤ ਨੂੰ ਯਾਦ ਰੱਖਿਆ ਜਾਵੇ ਜਿਨ੍ਹਾਂ ਨੇ ਸਾਰੇ ਦੇਸ਼ ਦੇ ਧਰਮਾਂ ਨੂੰ ਬਚਾਉਣ ਵਾਸਤੇ ਅਤੇ ਜ਼ਾਲਮ ਔਰੰਗਜ਼ੇਬ ਦੇ ਜ਼ੁਲਮ ਦੀ ਪ੍ਰਵਾਹ ਨਾ ਕਰਦਿਆਂ ਆਪਣਾ ਸੀਸ ਭੇਂਟ ਕੀਤਾ। ਉਨ੍ਹਾਂ ਦੀ ਸ਼ਹੀਦੀ ਤੇ ਨੈਸ਼ਨਲ ਹਾਲੀਡੇ ਡਿਕਲੇਅਰ ਕਰਨਾ ਇਹ ਇੱਕ ਤੁੱਛ ਜਿਹਾ ਜ਼ਰੂਰ ਸ਼ਰਧਾ ਵਜੋਂ ਆਪਣਾ ਫਰਜ਼ ਬਣਦਾ ਹੈ ਕਿ ਆਪਾਂ ਇਸ ਰੈਜੋਲਿਊਸ਼ਨ ਨੂੰ ਪਾਸ ਕਰੀਏ। ਮੇਰੇ ਤੋਂ ਪਹਿਲੇ ਬੁਲਾਰਿਆਂ ਨੇ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਕਿਹਾ ਹੈ। ਉਨ੍ਹਾਂ ਨੇ ਜੋ ਹਿੰਦੁਸਤਾਨ ਵਾਸਤੇ ਕੀਤਾ 'ਬਚਿੱਤਰ ਨਾਟਕ ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਲਿਖਿਆ ਹੈ ਕਿ :—

"ਤਿਲਕ ਜੰਞੂ ਰਾਖਾ ਪ੍ਰਭ ਤਾਕਾ।। ਕੀਨੋ ਬਡੋ ਕਲੂ ਮਹਿ ਸਾਕਾ।।<br>
ਸਾਧਨ ਹੇਤਿ ਇਤੀ ਜਿਨਿ ਕਰੀ।। ਸੀਸੁ ਦੀਆ ਪਰ ਸੀ ਨ ਉਚਰੀ।।<br>
ਧਰਮ ਹੇਤ ਸਾਕਾ ਜਿਨਿ ਕੀਆ।। ਸੀਸੁ ਦੀਆ ਪਰ ਸਿਰਰੁ ਨਾ ਦੀਆ।।<br>
ਨਾਟਕ ਚੇਟਕ ਕੀਏ ਕੁਕਾਜਾ।। ਪ੍ਰਭ ਲੋਗਨ ਕਹ ਆਵਤ ਲਾਜਾ।।<br>
ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਯਾ ਪਯਾਨ।।<br>
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।।<br>
ਤੇਗ ਬਹਾਦਰ ਕੇ ਚਲਤ, ਭਯੋ, ਜਗਤ ਕੋ ਸੋਕ।।<br>
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ।।

ਮੇਰਾ ਭਾਵ ਕਹਿਣ ਦਾ ਹੈ ਕਿ ਇਹ ਉਸ ਵੇਲੇ ਜਿਹੜੇ ਹਾਲਾਤ ਹਿੰਦੁਸਤਾਨ ਦੇ ਵਿੱਚ ਔਰੰਗਜ਼ੇਬ ਦੇ ਜਬਰ ਜ਼ੁਲਮ ਦੇ ਬਣੇ ਸਨ, ਉਨ੍ਹਾਂ ਬਾਰੇ ਇੱਕ ਬਹੁਤ ਵੱਡੇ ਵਿਅਕਤੀ ਨੇ, ਰਾਈਟਰ ਨੇ ਲਿਖਿਆ ਹੈ :

"After a short time when oppression and intolerance reached at its ugly head, the Mughal Emperor Aurangzeb ordered Hindu Temples to be destroyed and that Idol worship be stopped, He had a Temple converted into a Mosque and slaughtered a cow inside it. He also had Hindus sacked from their Government jobs and employed Muslims instead. Despite some resistance after many years of persecution people were being forced to take up Islam."

ਇਹੋ ਜਿਹੇ ਹਾਲਾਤ ਬਣ ਗਏ ਸਨ ਜਿਨ੍ਹਾਂ ਦੇ ਖਿਲਾਫ ਸੱਚੇ ਪਾਤਸ਼ਾਹ ਨੇ ਹਿੰਦੂ ਧਰਮ ਦੀ ਰੱਖਿਆ ਲਈ ਐਨੀ ਵੱਡੀ ਸ਼ਹਾਦਤ ਦਿੱਤੀ। ਮੈਂ ਇੰਫੇਸਾਈਜ਼ ਕਰਨਾ ਚਾਹੁੰਦਾ ਹਾਂ ਕਿ ਮਹਾਨ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜਿਨ੍ਹਾਂ ਨੇ ਹਿੰਦੁਸਤਾਨ ਦੀ ਰਾਖੀ ਲਈ ਐਨੀ ਵੱਡੀ

ਸ਼ਹਾਦਤ ਦਿੱਤੀ, ਉਨ੍ਹਾਂ ਦੀ ਸ਼ਹਾਦਤ ਵਾਲੇ ਦਿਨ ਨੂੰ ਨੈਸ਼ਨਲ ਹੋਲੀਡੇ ਡਿਕਲੇਅਰ ਕਰਨ ਸਬੰਧੀ ਜਿਸ ਮਤੇ ਤੇ ਆਪਾਂ ਸਾਰੇ ਬੋਲ ਰਹੇ ਹਾਂ, ਇਹ ਇਕ ਬਹੁਤ ਅੱਛੀ ਗੱਲ ਹੋਵੇਗੀ ਜੇਕਰ ਆਪਾਂ ਇਸ ਰੈਜ਼ੋਲਿਊਸ਼ਨ ਨੂੰ ਸਰਬਸੰਮਤੀ ਨਾਲ ਪਾਸ ਕਰ ਦੇਈਏ।

*12-26 ਵਜੇ ਬਾਅਦ ਦੁਪਹਿਰ

(*ਇਸ ਸਮੇਂ ਕੈਪਟਨ ਬਲਬੀਰ ਸਿੰਘ ਬਾਠ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨਾਲ ਸਬੰਧਤ ਇਕ ਹੋਰ ਗੱਲ ਤੇ ਮੈਂ ਆਪਣੇ ਵਿਚਾਰ ਰੱਖਣੇ ਚਾਹੁੰਦਾ ਹਾਂ। ਜਿਸ ਵੇਲੇ ਬਾਬਾ ਬਕਾਲਾ ਵਿਖੇ ਗੁਰੂ ਤੇਗ ਬਹਾਦਰ ਜੀ ਗੁਰੂ ਵਜੋਂ ਪ੍ਰਗਟ ਹੋਏ ਤਾਂ ਅੰਮ੍ਰਿਤਸਰ ਵਿਖੇ ਮੱਥਾ ਟੇਕਣ ਵਾਸਤੇ ਗਏ। ਆਉਂਦੇ ਸਮੇਂ ਦਮਦਮਾ ਸਾਹਿਬ ਵਿਖੇ ਰੈਸਟ ਕਰਨ ਤੋਂ ਬਾਦ ਜਦੋਂ ਉਹ ਵੱਲਾ ਪਿੰਡ ਨੂੰ ਆ ਰਹੇ ਸਨ ਤਾਂ ਕੁਝ ਕਿਸਾਨਾਂ ਨੂੰ ਮਿਲੇ। ਮਾਤਾ ਹਰੋ ਜੀ ਉਨ੍ਹਾਂ ਕਿਸਾਨਾਂ ਵਾਸਤੇ ਰੋਟੀਆਂ ਲੈ ਕੇ ਗਏ ਸਨ। ਮਾਤਾ ਜੀ ਨੇ ਗੁਰੂ ਤੇਗ ਬਹਾਦਰ ਜੀ ਨੂੰ ਖਾਣਾ ਖਾਣ ਵਾਸਤੇ ਬੇਨਤੀ ਕੀਤੀ ਲੇਕਿਨ ਉਨ੍ਹਾਂ ਨੇ ਕਿਹਾ ਕਿ ਇਹ ਜਿਹੜਾ ਖਾਣਾ ਹੈ, ਇਹ ਇਨ੍ਹਾਂ ਕਿਸਾਨਾਂ ਨੂੰ ਖੁਆਓ, ਅਸੀਂ ਵੱਲੇ ਪਿੰਡ ਨੂੰ ਜਾਣਾ ਹੈ ਅਤੇ ਉਥੇ ਜਾ ਕੇ ਹੀ ਖਾਣਾ ਖਾਵਾਂਗੇ। ਗੁਰੂ ਸਾਹਿਬ 17 ਦਿਨ ਉਥੇ ਮਾਤਾ ਹਰੋ ਜੀ ਦੇ ਕੱਚੇ ਕੋਠੇ ਵਿਚ ਹੀ ਰਹੇ। ਅੱਜ ਉਥੇ ਬਹੁਤ ਵੱਡਾ ਗੁਰਦੁਆਰਾ ਕੋਠਾ ਸਾਹਿਬ ਮਾਤਾ ਹਰੋ ਜੀ ਦੇ ਘਰ ਵਿਚ ਬਣਿਆ ਹੋਇਆ ਹੈ। ਜਿਥੇ ਗੁਰੂ ਸਾਹਿਬ ਕਿਸਾਨਾਂ ਨੂੰ ਮਿਲੇ ਸਨ, ਉਥੇ ਵੀ ਇਕ ਗੁਰਦੁਆਰਾ ਬਣਿਆ ਹੋਇਆ ਹੈ ਜਿਹੜਾ ਕਿ ਗੁਰਦੁਆਰਾ ਗੁਰਿਆਣਾ ਸਾਹਿਬ ਕਰਕੇ ਜਾਣਿਆ ਜਾਂਦਾ ਹੈ। ਜਿਥੇ ਗੁਰੂ ਸਾਹਿਬ ਸਭ ਤੋਂ ਪਹਿਲਾਂ ਕਿਸਾਨਾਂ ਨੂੰ ਅਤੇ ਮਾਤਾ ਹਰੋ ਜੀ ਨੂੰ ਮਿਲੇ ਸਨ, ਉਥੇ ਜਿਹੜਾ ਗੁਰਦੁਆਰਾ ਬਣਿਆ ਹੋਇਆ ਹੈ, ਉਸ ਦੇ ਨੇੜੇ ਕੁਝ ਸਮੇਂ ਤੋਂ ਪਿੰਡ ਵੱਲਾ ਦੀ ਹਦੂਦ ਵਿਚ ਮਿਲਟਰੀ ਦਾ ਐਮੂਨੀਸ਼ਨ ਡੰਪ ਬਣ ਚੁੱਕਾ ਹੈ ਅਤੇ ਜੇ ਕੋਈ ਵੱਲਾ ਨਿਵਾਸੀ ਜਾਂ ਹੋਰ ਸਿੱਖ ਸੰਗਤਾਂ ਉਸ ਗੁਰਦੁਆਰੇ ਵਿਚ ਮੱਥਾ ਟੇਕਣ ਜਾਂਦੀਆਂ ਹਨ ਤਾਂ ਮਿਲਟਰੀ ਵਾਲੇ ਉਨ੍ਹਾਂ ਨੂੰ ਉਥੇ ਜਾਣ ਤੋਂ ਰੋਕਦੇ ਹਨ। ਇਸ ਤੋਂ ਇਲਾਵਾ ਬਟਾਲਾ ਅਤੇ ਜਲੰਧਰ ਜਾਣ ਵਾਲੀਆਂ ਰੇਲ ਗੱਡੀਆਂ ਉਸ ਐਮੂਨੀਸ਼ਨ ਡੰਪ ਦੇ ਬਿਲਕੁਲ ਨਜ਼ਦੀਕ ਤੋਂ ਲੰਘਦੀਆਂ ਹਨ। ਉਥੇ ਐਮੂਨੀਸ਼ਨ ਦਾ ਬਹੁਤ ਵੱਡਾ ਸਟੋਰ ਹੈ। ਇਨ੍ਹਾਂ ਰੇਲ ਗੱਡੀਆਂ ਕਰਕੇ ਜੇ ਇਸ ਡੰਪ ਤੇ ਕੋਈ ਹਾਦਸਾ ਹੋ ਜਾਵੇ ਤਾਂ ਉਸ ਨਾਲ ਸ੍ਰੀ ਅੰਮ੍ਰਿਤਸਰ ਵਿਚ ਬਹੁਤ ਵੱਡਾ ਨੁਕਸਾਨ ਹੋ ਸਕਦਾ ਹੈ। ਚੇਅਰਮੈਨ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਡੰਪ ਦੀ ਵਜ੍ਹਾ ਕਰਕੇ ਮਿਲਟਰੀ ਵਾਲਿਆਂ ਨੇ ਇਕ ਹਜ਼ਾਰ ਗਜ਼ ਤੱਕ ਹਰ ਤਰ੍ਹਾਂ ਦੀ ਉਸਾਰੀ ਤੇ ਬੈਨ ਲਾਈ ਹੋਈ ਹੈ ਜਿਸ ਕਰਕੇ ਵੱਲਾ ਨਗਰ ਨਿਵਾਸੀਆਂ ਨੂੰ ਬਹੁਤ ਜ਼ਿਆਦਾ ਦਿੱਕਤ ਆ ਰਹੀ ਹੈ ਜਿਥੇ ਗੁਰੂ ਸਾਹਿਬ 17 ਦਿਨ ਰਹੇ ਅਤੇ ਜਿਥੇ ਕੋਠਾ ਸਾਹਿਬ ਅਤੇ ਗੁਰਿਆਣਾ ਸਾਹਿਬ ਗੁਰਦੁਆਰੇ ਸਥਿਤ ਹਨ। ਇਤਿਹਾਸ ਵਿਚ ਆਉਂਦਾ ਹੈ ਕਿ ਇਸੇ ਥਾਂ ਤੇ ਗੁਰੂ ਸਾਹਿਬ ਨੇ ਮਾਈਆਂ ਨੂੰ ਵਰਦਾਨ ਦਿੱਤਾ ਸੀ—"ਮਾਈਆਂ ਰੱਬ ਰਜਾਈਆਂ ਅਤੇ ਵੱਲਾ ਗੁਰੂ ਕਾ ਗੱਲਾ।" ਇਥੇ ਹੋਰ ਘਰ ਤਾਂ ਕੀ ਬਣਾਉਣੇ ਹਨ ਪਹਿਲਾਂ ਬਣੇ ਘਰਾਂ ਵਿਚ ਵੀ ਇਕ ਇੱਟ ਤੱਕ ਨਹੀਂ ਲਗਾਈ ਜਾ ਸਕਦੀ। ਮਿਲਟਰੀ ਵਾਲੇ ਉਥੇ ਆ ਕੇ ਰੋਕ ਦਿੰਦੇ ਹਨ। ਇਹ ਡੰਪ ਕਾਰਪੋਰੇਸ਼ਨ ਦੀ ਹੱਦ ਵਿਚ ਆਉਂਦਾ ਹੈ ਅਤੇ ਇਹ ਵੱਲਾ ਪਿੰਡ ਦੀ ਹਦੂਦ ਵਿਚ

[ਡਾਕਟਰ ਦਲਬੀਰ ਸਿੰਘ]

ਸਥਾਪਤ ਕੀਤਾ ਹੋਇਆ ਹੈ। ਗੁਰੂ ਮਹਾਰਾਜ ਦੇ ਦਰਸ਼ਨਾਂ ਵਾਸਤੇ ਉਸ ਗੁਰਦੁਆਰੇ ਵਿੱਚ ਸੰਗਤ ਨੂੰ ਰੋਕਿਆ ਜਾਂਦਾ ਹੈ। ਵੱਲਾ ਦੀ ਡਿਵੈਲਪਮੈਂਟ ਰੁਕੀ ਹੋਈ ਹੈ ਔਰ ਸਾਰੇ ਅੰਮ੍ਰਿਤਸਰ ਨੂੰ ਉਸ ਐਮਯੂਨਿਸ਼ਨ ਡੰਪ ਤੋਂ ਖਤਰਾ ਹੈ। ਇਹ ਸ੍ਰੀ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਦੀ ਚਰਨ ਛੋਹ ਪ੍ਰਾਪਤ ਵੱਲਾ ਪਿੰਡ ਵਾਸਤੇ ਬਹੁਤ ਵੱਡੀ ਮੁਸੀਬਤ ਹੈ। ਇਸ ਕਰਕੇ ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਉਂਕਿ ਜਿਹੜਾ ਆਪਾਂ ਇਹ ਮਤਾ ਪਾਸ ਕਰਨ ਜਾ ਰਹੇ ਹਾਂ, ਇਸ ਦਾ ਸਬੰਧ ਸੈਂਟਰ ਨਾਲ ਵੀ ਹੈ ਅਤੇ ਸੈਂਟਰ ਨੂੰ ਅਸੀਂ ਰਿਕਮੈਂਡ ਕਰਕੇ ਇਹ ਮਤਾ ਭੇਜਣਾ ਹੈ, ਉਸ ਵਿੱਚ ਇਹ ਵੀ ਐਡ ਕੀਤਾ ਜਾਵੇ ਕਿ ਜਿਹੜਾ ਸ੍ਰੀ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਦੇ ਸਥਾਨ ਦੇ ਨਾਲ ਇਹ ਮਿਲਟਰੀ ਦੇ ਐਮਯੂਨਿਸ਼ਨ ਦਾ ਡੰਪ ਹੈ, ਇਹ ਵੀ ਉਥੋਂ ਚੁੱਕਿਆ ਜਾਵੇ ਤਾਂ ਕਿ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਦੇ ਜਿਹੜੇ ਸਥਾਨ ਹਨ, ਉਥੇ ਡਿਵੈਲਪਮੈਂਟ ਹੋ ਸਕੇ ਅਤੇ ਲੋਕਾਂ ਨੂੰ ਗੁਰੂ ਸਾਹਿਬਾਨ ਦੀ ਛੋਹ ਪ੍ਰਾਪਤ ਗੁਰੂਦੁਆਰਿਆਂ ਦੇ ਦਰਸ਼ਨ ਕਰਨ ਵਾਸਤੇ ਕੋਈ ਤਕਲੀਫ ਨਾ ਹੋ ਸਕੇ। ਸੋ, ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡੇ ਰਾਹੀਂ ਸਾਰੇ ਸਦਨ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਮਤਾ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਏਥੇ ਹਾਊਸ ਵਿੱਚ ਰੱਖਿਆ ਹੈ, ਉਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ) :** ਚੇਅਰਮੈਨ ਸਾਹਿਬ, ਧੰਨ ਧੰਨ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਵਸ ਦੀ ਛੁੱਟੀ ਦੇ ਮਸਲੇ ਤੇ ਜਿਹੜਾ ਵਿਰਸਾ ਸਿੰਘ ਜੀ ਵਲਟੋਹਾ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ, ਉਸ ਉਤੇ ਆਪਣੇ ਵਿਚਾਰ ਰੱਖਣ ਦਾ ਤੁਸੀਂ ਮੈਨੂੰ ਸਮਾਂ ਦਿੱਤਾ ਹੈ, ਉਸ ਲਈ ਮੈਂ ਆਪ ਜੀ ਦਾ ਬਹੁਤ-ਬਹੁਤ ਧੰਨਵਾਦੀ ਹਾਂ। ਸ਼੍ਰੀ ਗੁਰੂ ਤੇਗ ਬਹਾਦਰ ਜੀ, ਜਿਨ੍ਹਾਂ ਨੂੰ ਹਿੰਦ ਦੀ ਚਾਦਰ ਜਾਂ ਜੰਞੂ ਦਾ ਰਾਖਾ ਕਰਕੇ ਜਾਣਿਆ ਜਾਂਦਾ ਹੈ, ਨੇ ਉਸ ਸਮੇਂ ਧਰਮ ਦੀ ਖਾਤਰ ਆਪਣੀ ਸ਼ਹੀਦੀ ਦਿੱਤੀ ਜਦੋਂ ਔਰੰਗਜ਼ੇਬ ਵੱਲੋਂ ਹਿੰਦੂ ਧਰਮ ਤੇ ਜ਼ੁਲਮ ਦੀ ਇੰਤਹਾਅ ਕੀਤੀ ਜਾ ਰਹੀ ਸੀ। ਆਮ ਤੌਰ ਤੇ, ਬਾਠ ਸਾਹਿਬ, ਅਸੀਂ ਵੀ ਛੋਟੇ ਹੁੰਦੇ ਪਰਿਵਾਰਾਂ ਵਿੱਚ ਆਪਣੇ ਵੱਡਿਆਂ ਕੋਲੋਂ ਸੁਣਦੇ ਰਹੇ ਹਾਂ, ਉਹ ਸੁਣਾਉਂਦੇ ਸਨ ਕਿ ਕਿਸ ਤਰ੍ਹਾਂ ਕਸ਼ਮੀਰ ਦੇ ਪੰਡਿਤ ਕ੍ਰਿਪਾ ਰਾਮ ਜੀ ਦੀ ਅਗਵਾਈ ਹੇਠ ਸ਼੍ਰੀ ਗੁਰੂ ਤੇਗ ਬਹਾਦਰ ਜੀ ਕੋਲ ਪਹੁੰਚੇ ਅਤੇ ਦੱਸਿਆ ਕਿ ਕਿਸ ਤਰ੍ਹਾਂ ਔਰੰਗਜ਼ੇਬ ਦੇ ਰਾਜ ਵਿੱਚ ਕਤਲੇਆਮ ਜਾਂ ਜ਼ਿਆਦਤੀਆਂ ਕਸ਼ਮੀਰੀ ਪੰਡਿਤਾਂ ਨਾਲ ਹੋ ਰਹੀਆਂ ਸਨ, ਕਿਸ ਤਰ੍ਹਾਂ ਉਥੇ ਉਨ੍ਹਾਂ ਦੇ ਮੰਦਰ ਢਾਹੇ ਜਾਂਦੇ ਸਨ ਅਤੇ ਕਿਸ ਤਰ੍ਹਾਂ ਉਨ੍ਹਾਂ ਉਤੇ ਜ਼ੁਲਮ ਕਰਕੇ ਉਨ੍ਹਾਂ ਨੂੰ ਮਜਬੂਰ ਕੀਤਾ ਜਾਂਦਾ ਸੀ ਕਿ ਤੁਸੀਂ ਮੁਸਲਮਾਨ ਧਰਮ ਵਿੱਚ ਸ਼ਾਮਲ ਹੋਵੋ, ਮੁਸਲਮਾਨ ਧਰਮ ਅਖਤਿਆਰ ਕਰੋ। ਮੈਂ ਇਸ ਦੇ ਬਹੁਤੇ ਵਿਸਥਾਰ ਵਿੱਚ ਨਹੀਂ ਜਾਣਾ ਚਾਹੁੰਦਾ। ਅਸੀਂ ਸਾਰੇ ਹੀ ਜਾਣਦੇ ਹਾਂ ਕਿ ਹਿੰਦੁਸਤਾਨ ਦੇ ਵਿੱਚ ਅੱਜ ਜਿੰਨੇ ਵੀ ਧਰਮ ਹਨ, ਉਹ ਸਾਰੇ ਹੀ ਸ਼੍ਰੀ ਗੁਰੂ ਤੇਗ ਬਹਾਦਰ ਜੀ ਦਾ ਸਤਿਕਾਰ ਕਰਦੇ ਹਨ ਕਿਉਂਕਿ ਉਨ੍ਹਾਂ ਨੇ ਉਸ ਸਮੇਂ ਦੇ ਬੜੇ ਹੀ ਜ਼ਾਲਮ ਬਾਦਸ਼ਾਹ ਨਾਲ ਮੱਥਾ ਲਾਇਆ ਸੀ। ਉਨ੍ਹਾਂ ਨੇ ਉਸ ਦੇ ਜ਼ੁਲਮ ਦੀ ਕੋਈ ਪਰਵਾਹ ਨਹੀਂ ਕੀਤੀ ਔਰ ਆਪਣੇ ਸਪੁੱਤਰ ਧੰਨ ਧੰਨ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਏਨੇ ਸ਼ਬਦ ਕਹਿਣ ਨਾਲ ਕਿ ਤੁਹਾਡੇ ਤੋਂ ਵੱਡਾ ਹੋਰ ਕੌਣ ਹੋ ਸਕਦਾ ਹੈ, ਤੁਹਾਡੇ ਤੋਂ ਵੱਡਾ ਭਗਤ ਕੌਣ ਹੋ ਸਕਦਾ ਹੈ ਜਿਹੜਾ ਇਸ ਜ਼ੁਲਮ ਨੂੰ ਰੋਕ ਸਕੇ, ਏਨੇ ਸ਼ਬਦਾਂ ਨਾਲ ਹੀ ਉਹ ਆਪਣੇ ਸਾਥੀਆਂ ਨਾਲ ਦਿੱਲੀ ਨੂੰ ਤੁਰ ਪਏ ਔਰ ਜੋ ਕੁਝ ਦਿੱਲੀ ਵਿੱਚ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਜਾਂ ਭਾਈ ਦਿਆਲਾ ਜੀ ਨਾਲ ਉਨ੍ਹਾਂ ਦੇ ਸਾਹਮਣੇ ਹੋਇਆ, ਗੁਰੂ ਸਾਹਿਬ ਨੇ ਉਸ ਦੀ ਵੀ ਕੋਈ ਪਰਵਾਹ ਨਹੀਂ ਕੀਤੀ। ਉਨ੍ਹਾਂ ਤੇ ਦਬਾਅ ਪਾਉਣ ਦੀ ਕੋਸ਼ਿਸ਼

ਕੀਤੀ ਗਈ ਕਿ ਸ਼ਾਇਦ ਮਾਨਸਿਕ ਦਬਾਅ ਲੈ ਕੇ ਉਨ੍ਹਾਂ ਦੀ ਗੱਲ ਤੇ ਗੁਰੂ ਸਾਹਿਬ ਰਾਜ਼ੀ ਹੋ ਜਾਣਗੇ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਮਿਤੀ 11 ਨਵੰਬਰ, 1675 ਨੂੰ ਸ਼ਹੀਦੀ ਦਿੱਤੀ ਗਈ। ਉਨ੍ਹਾਂ ਦੀ ਸ਼ਹਾਦਤ ਦੇ ਕਾਰਨ ਹੀ ਅੱਜ ਅਸੀਂ ਸਾਰੇ ਸੁੱਖ ਮਾਣ ਰਹੇ ਹਾਂ ਤੇ ਆਜ਼ਾਦ ਦੇਸ਼ ਵਿਚ ਬੈਠੇ ਹੋਏ ਹਾਂ। ਇਹ ਸਿੱਖ ਧਰਮ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ। ਉਨ੍ਹਾਂ ਨੇ ਸ਼ਹੀਦੀ ਦਿੱਤੀ, ਕੁਰਬਾਨੀ ਦਿੱਤੀ। ਸੋ, ਸਾਨੂੰ ਬਾਕੀ ਸਾਰੀਆਂ ਗੱਲਾਂ ਨੂੰ ਛੱਡ ਕੇ ਇਸ ਗੱਲ ਤੇ ਇੱਕਠੇ ਹੋ ਕੇ ਵਿਚਾਰ ਕਰਕੇ ਰੈਜ਼ੋਲਿਊਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ ਕਿ ਜਿਹੜੀ ਸੈਂਟਰ ਸਰਕਾਰ ਵੱਲੋਂ ਛੁੱਟੀਆਂ ਦੀ ਲਿਸਟ ਜਾਰੀ ਕੀਤੀ ਜਾਂਦੀ ਹੈ, ਉਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਨ ਦੀ ਛੁੱਟੀ ਵੀ ਜ਼ਰੂਰ ਆਉਣੀ ਚਾਹੀਦੀ ਹੈ ਤਾਂ ਕਿ ਸਾਡੀ ਆਉਣ ਵਾਲੀ ਸੰਤਾਨ, ਸਾਡੀ ਆਉਣ ਵਾਲੀ ਪੀੜ੍ਹੀ, ਸਾਡਾ ਆਉਣ ਵਾਲਾ ਸਮਾਜ, ਉਸ ਤੋਂ ਪ੍ਰੇਰਿਤ ਹੋ ਸਕੇ ਔਰ ਉਸ ਦਿਨ ਅਸੀਂ ਸਾਰੇ ਉਨ੍ਹਾਂ ਨੂੰ ਨਤਮਸਤਕ ਹੁੰਦੇ ਹੋਏ ਇਹ ਸ਼ਹੀਦੀ ਦਿਹਾੜਾ ਮਨਾ ਸਕੀਏ।

*12.36 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਬੇਨਤੀ ਕਰਦਾ ਹਾਂ ਕਿ ਜੋ ਮਤਾ ਸਰਦਾਰ ਵਿਰਸਾ ਸਿੰਘ ਜੀ ਵਲਟੋਹਾ ਨੇ ਲੈ ਕੇ ਆਂਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਵਸ ਤੇ ਛੁੱਟੀ ਕੀਤੀ ਜਾਵੇ, ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਤੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਾਸ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਿਗੋਬਿੰਦਪੁਰ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਸਦਨ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ, ਹਿੰਦ ਦੀ ਚਾਦਰ, ਦੇ ਸ਼ਹੀਦੀ ਦਿਵਸ ਤੇ ਛੁੱਟੀ ਦਾ ਮਤਾ ਲੈ ਕੇ ਆਂਦਾ ਹੈ। ਉਨ੍ਹਾਂ ਦੇ ਨਾਂ ਤੇ ਹਿੰਦੁਸਤਾਨ ਵਿਚ ਛੁੱਟੀ ਕੀਤੀ ਜਾਵੇ, ਛੋਟੀ ਜਿਹੀ ਗੱਲ ਲੱਗਦੀ ਹੈ। ਗੁਰੂ ਤੇਗ ਬਹਾਦਰ ਜੀ ਜਿਨ੍ਹਾਂ ਨੂੰ ਮੈਂ ਨਮਸਕਾਰ ਕਰਦਾ ਹਾਂ, ਜਿਨ੍ਹਾਂ ਦਾ ਮੈਂ ਨਾਂ ਲੈਂਦਾ ਹਾਂ ਜਿਨ੍ਹਾਂ ਨੇ ਬਹੁਤ ਕੁਰਬਾਨੀਆਂ ਕੀਤੀਆਂ ਪਰ ਇੱਕ ਸਿੱਖ ਹੋਣ ਕਾਰਨ, ਇੱਕ ਭਗਤ ਹੋਣ ਕਾਰਨ, ਅਸੀਂ ਇੱਕ ਸਿਰਫ ਛੁੱਟੀ ਮੰਗਣ ਚੱਲੇ ਹਾਂ, ਅੱਛਾ ਨਹੀਂ ਲੱਗਦਾ। ਮੈਂ ਅਗਾਂਹ ਗੱਲ ਕਰਾਂਗਾ ਔਰ ਵਲਟੋਹਾ ਸਾਹਿਬ ਵੱਲੋਂ ਲਿਆਂਦੇ ਮਤੇ ਦੀ ਪ੍ਰੋੜ੍ਹਤਾ ਵੀ ਕਰਾਂਗਾ। ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਬਹੁਤ ਛੋਟੀ ਜਿਹੀ ਗੱਲ ਹੈ ਜਿਨ੍ਹਾਂ ਦੀ ਕੁਰਬਾਨੀ ਸੰਸਾਰ ਵਾਸਤੇ, ਦੁਨੀਆਂ ਵਾਸਤੇ, ਸਿੱਖ ਜਗਤ ਵਾਸਤੇ ਅਤੇ ਹਿੰਦੁਸਤਾਨ ਵਾਸਤੇ ਬਹੁਤ ਵੱਡੀ ਹੈ। ਅਸੀਂ ਉਸ ਰਹਿਬਰ ਲਈ ਇੱਕ ਛੁੱਟੀ ਮੰਗਣ ਜਾ ਰਹੇ ਹਾਂ, ਸੈਂਟਰ ਸਰਕਾਰ ਨੂੰ ਤਰਲਾ ਪਾ ਰਹੇ ਹਾਂ। ਮੈਂ ਇਹ ਗੱਲ ਨਹੀਂ ਕਰ ਸਕਦਾ। ਮੇਰੀ ਸ਼ਰਧਾ ਹੈ, ਮੇਰੇ ਜਜ਼ਬਾਤ ਹਨ। ਮੇਰੇ ਅੰਦਰ ਸ਼ਰਧਾ ਦੀ ਘਾਟ ਨਹੀਂ। ਉਨ੍ਹਾਂ ਦੀ ਬਦੌਲਤ ਹੀ ਮੈਂ ਸਭ ਕੁਝ ਹਾਂ। ਮੈਂ ਸਮਝਦਾ ਹਾਂ ਕਿ ਮੈਂ ਉਨ੍ਹਾਂ ਲਈ ਕੁਝ ਮੰਗਾਂ, ਸ਼ੋਭਾ ਨਹੀਂ ਦਿੰਦਾ। ਮੇਰੇ ਛੋਟੇ ਵੀਰ ਵਲਟੋਹਾ ਜੀ ਨੇ ਮਤਾ ਲਿਆਂਦਾ ਹੈ। ਉਨ੍ਹਾਂ ਦੀ ਪ੍ਰੇਰਨਾ ਦਾ ਸਰੋਤ ਇਹੀ ਹੈ ਕਿ ਮਹਾਂਪੁਰਸ਼ਾਂ ਦੀ ਜ਼ਿੰਦਗੀ ਤੋਂ ਕੁਝ ਸਿੱਖੀਏ, ਆਉਣ ਵਾਲੇ ਭਵਿੱਖ ਵਿਚ ਕੁਝ

[ਕੈਪਟਨ ਬਲਬੀਰ ਸਿੰਘ ਬਾਠ]

ਸਿੱਖਣ ਦਾ ਯਤਨ ਕਰੀਏ। ਸ਼ਾਇਦ ਛੁੱਟੀ ਮੰਗਣ ਦਾ ਇਹੋ ਮਤਲਬ ਹੈ। ਇਸੇ ਕਰਕੇ ਮਤਾ ਲਿਆਉਣ ਦਾ ਮਤਲਬ ਹੈ। ਸਪੀਕਰ ਸਾਹਿਬ, ਅੱਜ ਇਹ ਮਤਾ ਲਿਆਂਦਾ ਗਿਆ ਹੈ। 'ਹਿੰਦ ਦੀ ਚਾਦਰ' ਲਫਜ਼ ਵਾਰ-ਵਾਰ ਆਉਂਦਾ ਹੈ। ਮੈਨੂੰ ਖਿਮਾ ਕਰਨਾ। 'ਹਿੰਦ ਦੀ ਚਾਦਰ' ਬਾਰੇ ਮੈਂ ਕੁਝ ਕਹਿਣਾ ਹਾਂ। ਕਿਉਂ 'ਹਿੰਦ ਦੀ ਚਾਦਰ' ਕਿਹਾ ਜਾਂਦਾ ਹੈ। ਬਾਕੀ ਤਾਂ ਜੋ ਅਸੀਂ ਪੰਜਾਬ ਵਿਚ ਰਹਿੰਦੇ ਹਾਂ, ਚਾਹੇ ਹਿੰਦੂ, ਚਾਹੇ ਸਿੱਖ, ਚਾਹੇ ਮੁਸਲਮਾਨ, ਸਾਡਾ ਆਪਣਾ ਨਜ਼ਰੀਆ ਹੈ ਪਰ ਬਾਕੀ ਲੋਕ ਕੀ ਕਹਿੰਦੇ ਹਨ। ਮੈਂ ਜ਼ਰੂਰ ਅਰਜ਼ ਕਰਨੀ ਚਾਹਵਾਂਗਾ। ਮੈਂ ਇਹ ਦੱਸਣਾ ਲਾਜ਼ਮੀ ਸਮਝਦਾ ਹਾਂ। ਨੌਵੇਂ ਪਾਤਸ਼ਾਹ, ਦਸਵੇਂ ਪਾਤਸ਼ਾਹ ਦੇ ਦਰਬਾਰ ਬਾਰੇ ਸਾਡੇ ਧਰਮ ਵਾਲਿਆਂ ਨੇ ਹੀ ਨਹੀਂ ਬਲਕਿ ਦੁਨੀਆਂ ਦੇ ਹੋਰ ਇਤਿਹਾਸਕਾਰਾਂ ਨੇ ਵੀ ਬੜੇ ਖ਼ੂਬਸੂਰਤ ਢੰਗ ਨਾਲ ਲਿਖਣ ਦਾ ਯਤਨ ਕੀਤਾ ਹੈ। ਮੈਂ ਉਨ੍ਹਾਂ ਦੇ ਵਿਚਾਰਾਂ ਦੀ ਗੱਲ ਕਰਾਂਗਾ। ਇੱਕ ਕਵੀ ਸੈਨਾਪਤੀ ਹੋਏ ਹਨ। ਨੌਵੇਂ ਪਾਤਸ਼ਾਹ ਵੇਲੇ ਵੀ ਉਹ ਇਤਿਹਾਸਕਾਰ ਸਨ ਅਤੇ ਦਸਵੇਂ ਪਾਤਸ਼ਾਹ ਵੇਲੇ ਵੀ ਹੋਏ ਸਨ। ਜੋ ਖ਼ੂਬਸੂਰਤ ਸ਼ਬਦ ਉਨ੍ਹਾਂ ਨੇ ਵਰਤੇ ਹਨ, ਉਨ੍ਹਾਂ ਅੱਗੇ ਮੇਰਾ ਸਿਰ ਝੁਕਦਾ ਹੈ। ਮੈਂ ਉਹ ਦੁਹਰਾਉਂਦਾ ਹਾਂ—

ਪ੍ਰਗਟ ਭਏ ਗੁਰ ਤੇਗ ਬਹਾਦਰ॥
ਸਗਲ ਸ੍ਰਿਸਟ ਪੈ ਢਾਕੀ ਚਾਦਰ॥
ਕਰਮ ਧਰਮ ਕੀ ਜਿਨ ਪਤ ਰਾਖੀ॥
ਸੱਚ ਕਰੀ ਕਲਜੁਗ ਮੈ ਸਾਖੀ॥

ਧੰਨ ਹਨ ਗੁਰੂਦੇਵ, ਜਿਨ੍ਹਾਂ ਨੇ ਆਪਣਾ ਬਹੁਤ ਕੁਝ ਨਿਛਾਵਰ ਕਰਕੇ ਸਾਰੇ ਹਿੰਦੁਸਤਾਨ ਦਾ ਨੰਗੇਜ ਢੱਕਣ ਦੀ ਗੱਲ ਕੀਤੀ ਹੈ। ਉਹ ਨੰਗੇਜ ਕੀ ਸੀ ? ਮੈਂ ਉਹ ਵੀ ਗੱਲ ਕਰਨੀ ਚਾਹਾਂਗਾ, ਜਿਸ ਦਾ ਜ਼ਿਕਰ ਮੇਰੇ ਕਾਬਲ ਸਾਥੀ ਨੇ ਕੀਤਾ ਹੈ। ਉਹ ਨੰਗੇਜ ਸੀ, ਹਿੰਦੂ ਹਿੰਦੂ ਨਹੀਂ ਰਹਿ ਸਕਦਾ, ਉਸ ਨੂੰ ਮੁਸਲਮਾਨ ਬਣਨਾ ਪੈਣਾ ਹੈ। ਅਸੀਂ ਸਾਰੇ ਉਦੋਂ ਪੰਜਾਬ ਵਿੱਚ ਹਿੰਦੂ ਸੀ, ਜੋ ਜਨੇਊ ਨਹੀਂ ਪਹਿਨ ਸਕਦੇ ਸੀ। ਆਪਣੀਆਂ ਕੁੜੀਆਂ ਦੇ ਦਿਨੇ ਵਿਆਹ ਨਹੀਂ ਕਰ ਸਕਦੇ ਸੀ। ਸਾਨੂੰ ਆਪਣੀ ਜਮੀਨ ਦਾ ਕਿਰਾਇਆ, ਮਾਲੀਆ ਦੋ-ਤਿੰਨ ਗੁਣਾਂ ਵੱਧ ਦੇਣਾ ਪੈਂਦਾ ਸੀ। ਅਸੀਂ ਹਿੰਦੂ ਭਰਾ ਆਪਣੇ ਮੁਰਦਿਆਂ ਨੂੰ ਆਪਣੇ ਪਾਕਿ ਪਵਿੱਤਰ ਰਿਸ਼ਤੇਦਾਰਾਂ ਨੂੰ, ਆਪਣੇ ਖ਼ੂਨ ਦੇ ਰਿਸ਼ਤੇਦਾਰਾਂ ਨੂੰ ਨਦੀਆਂ ਦੇ ਕੰਢੇ ਸਾੜ ਨਹੀਂ ਸਕਦੇ ਸੀ। ਇਹੋ ਜਿਹੀਆਂ ਬੇਹੂਦਾ ਗੱਲਾਂ ਹੁੰਦੀਆਂ ਸਨ। ਸਭ ਤੋਂ ਵੱਡੀ ਗੱਲ ਜੋ ਹੋਈ, ਜੋ ਮਾਰ ਪਈ, ਸ਼ੇਰ ਅਫਗਾਨ ਉਦੋਂ ਕਸ਼ਮੀਰ ਦਾ ਗਵਰਨਰ ਅਤੇ ਔਰੰਗਜ਼ੇਬ ਦਾ ਸੈਨਾਪਤੀ ਸੀ। ਉਸ ਨੇ ਹੁਕਮ ਚਾੜ੍ਹ ਦਿੱਤਾ ਕਿ ਕਸ਼ਮੀਰੀ ਸਭ ਤੋਂ ਜ਼ਿਆਦਾ ਪੜ੍ਹੇ ਲਿਖੇ ਹਨ, ਜੇਕਰ ਇਹ ਬੰਦੇ ਮੁਸਲਮਾਨ ਧਰਮ ਅਪਣਾ ਲੈਣ ਤਾਂ ਸਾਰਾ ਹਿੰਦੁਸਤਾਨ ਫਤਹਿ ਕਰਨ ਦੀ ਲੋੜ ਨਹੀਂ। ਉਹ ਸਾਰੇ ਆਪਣੇ ਆਪ ਮੰਨ ਜਾਣਗੇ। ਉਸ ਹੁਕਮ ਦੇ ਬਦਲੇ ਇਹ ਦੁਸ਼ਵਾਰੀਆਂ ਹੋਈਆਂ। ਉਨ੍ਹਾਂ ਮੁਸ਼ਕਲਾਂ ਦੇ ਖਿਲਾਫ ਜੱਦੋ-ਜਹਿਦ ਕਰਨ ਵਾਸਤੇ ਜਿਸ ਤਰ੍ਹਾਂ ਮੇਰੇ ਸਾਥੀ ਨੇ ਦੁਹਰਾਇਆ ਹੈ, ਨੌਵੇਂ ਪਾਤਸ਼ਾਹ ਨੇ ਦਿੱਲੀ ਜਾ ਕੇ ਕੁਰਬਾਨੀ ਦੇਣ ਦਾ ਫੈਸਲਾ ਕੀਤਾ। ਮੈਂ ਫਿਰ ਇਤਿਹਾਸ ਦੇ ਵਰਕਿਆਂ ਨੂੰ ਫਰੋਲਣ ਦਾ ਯਤਨ ਕਰਾਂਗਾ। ਮੈਂ ਥੋੜ੍ਹਾ ਪਿੱਛੇ ਚੱਲਿਆ ਹਾਂ। ਦੁਨੀਆਂ ਵਿੱਚ ਹਮੇਸ਼ਾ ਹੀ ਬ੍ਰਹਮਗਿਆਨੀ ਅਤੇ ਸੰਤ ਮਹਾਂਪੁਰਸ਼ ਵਿਚਰਦੇ ਰਹੇ ਹਨ, ਵਿਚਰ ਰਹੇ ਹਨ ਅਤੇ ਵਿਚਰਦੇ ਰਹਿਣੇ ਹਨ ਪਰ ਦੁਨੀਆਂ ਵਿੱਚ ਅੱਜ ਤੱਕ ਕੁਝ ਸੰਤਾਂ-ਮਹਾਂਪੁਰਸ਼ਾਂ ਦੇ

ਬਿਨਾਂ ਹੋਰ ਕਿਸੇ ਨੂੰ ਸੋਲਾਂ ਕਲਾਂ ਸੰਪੂਰਨ ਹੋਣ ਦੀ ਉਪਾਧੀ ਨਹੀਂ ਮਿਲੀ। ਸਿਰਫ ਦੋ ਮਹਾਂਪੁਰਸ਼ਾਂ ਨੂੰ ਇਹ ਉਪਾਧੀ ਮਿਲੀ ਹੈ। ਜੇਕਰ ਕਿਸੇ ਨੂੰ ਹੋਰ ਪਤਾ ਹੋਵੇ ਤਾਂ ਦੱਸ ਦੇਣ। ਜਿੰਨਾ ਮੈਨੂੰ ਪਤਾ ਹੈ, ਉਹ ਮੈਂ ਦੱਸ ਰਿਹਾ ਹਾਂ। ਨੰਬਰ ਇੱਕ ਕ੍ਰਿਸ਼ਨ ਭਗਵਾਨ ਹੈ, ਜਿਨ੍ਹਾਂ ਤੇ ਹਿੰਦੁਸਤਾਨ ਨੂੰ ਮਾਣ ਹੈ। ਦੂਸਰੇ ਦਸਵੇਂ ਪਾਤਸ਼ਾਹ ਸੀ। ਦੋਹਾਂ ਨੂੰ ਸੋਲਾਂ ਕਲਾਂ ਸੰਪੂਰਨ ਹੋਣ ਦਾ ਰੁਤਬਾ ਮਿਲਿਆ ਹੈ। ਇਹ ਦੋ ਹੀ ਮਹਾਂਪੁਰਸ਼ ਕਿਉਂ ਸਨ। ਕਿਉਂਕਿ ਇਹ ਗ੍ਰਿਹਸਥੀ ਵੀ ਸਨ, ਰਾਜਨੀਤਿਕ ਵੀ ਸਨ ਅਤੇ ਧਰਮ ਦਾ ਪ੍ਰਚਾਰ ਕਰਨ ਵਾਲੇ ਵੀ ਸਨ। ਅਨੇਕਾਂ ਹੋਰ ਗੱਲਾਂ ਹਨ ਜਿਨ੍ਹਾਂ ਦੇ ਬਦਲੇ ਇਨ੍ਹਾਂ ਨੂੰ ਸੋਲਾਂ ਕਲਾਂ ਸੰਪੂਰਨ ਮਹਾਂਪੁਰਸ਼ ਕਿਹਾ ਜਾਂਦਾ ਹੈ। ਦਸਵੇਂ ਪਾਤਸ਼ਾਹ ਨੇ ਆਪਣੇ ਜੀਵਨ ਵਿੱਚ ਇਤਿਹਾਸ ਦੇ ਵਰਕੇ ਲਿਖੇ ਹਨ, ਉਨ੍ਹਾਂ ਨੇ ਆਪਣੇ ਪਿਤਾ ਜੀ ਬਾਰੇ ਕਿਹਾ ਹੈ ਕਿ ਉਨ੍ਹਾਂ ਨੇ ਆਪ ਬੇਨਤੀ ਕੀਤੀ ਸੀ ਕਿ ਤੁਹਾਡੇ ਤੋਂ ਵੱਡਾ ਸੰਤ ਕਿਹੜਾ ਹੋ ਸਕਦਾ ਹੈ। ਤੁਹਾਡੇ ਤੋਂ ਵੱਡਾ ਮਹਾਂਪੁਰਸ਼ ਕਿਹੜਾ ਹੋ ਸਕਦਾ ਹੈ ਜਿਹੜਾ ਜਾ ਕੇ ਕੁਰਬਾਨੀ ਦੇਵੇ। ਉਨ੍ਹਾਂ ਨੇ ਆਪਣੇ ਪਿਤਾ ਜੀ ਬਾਰੇ ਲਿਖਣਾ ਠੀਕ ਸਮਝਿਆ। ਮੈਂ ਉਨ੍ਹਾਂ ਦੇ ਸ਼ਬਦ ਦੁਹਰਾਉਂਦਾ ਹਾਂ ਅਤੇ ਨਮਸਕਾਰ ਕਰਨ ਵਿੱਚ ਮਾਣ ਮਹਿਸੂਸ ਕਰਦਾ ਹਾਂ। ਉਹ ਸ਼ਬਦ ਇਹ ਹਨ, ਸਪੀਕਰ ਸਾਹਿਬ,—

ਕੀਨੋ ਬਡੋ ਕਲੂ ਮਹਿ ਸਾਕਾ।।
ਸਾਧਨ ਹੇਤਿ ਇਤੀ ਜਿਨਿ ਕਰੀ।।
ਸੀਸੁ ਦੀਆ ਪਰੁ ਸੀ ਨ ਉਚਰੀ।।

ਬਹੁਤ ਵੱਡੀ ਗੱਲ ਕਰ ਦਿੱਤੀ। ਇਸ ਤੋਂ ਅਗਲੀ ਹੋਰ ਗੱਲ ਇਤਿਹਾਸ ਦੇ ਰੂਪ ਵਿੱਚ ਲਿਖ ਦਿੱਤੀ ਕਿ ਦਿੱਲੀ ਨੂੰ ਸ਼ਰਮਸ਼ਾਰ ਹੋਣਾ ਪਿਆ। ਔਰੰਗਜ਼ੇਬ ਨੂੰ ਸ਼ਰਮਸ਼ਾਰ ਹੋਣਾ ਪਿਆ। ਅੱਜ ਉਹ ਸਮਾਂ ਹਿੰਦੁਸਤਾਨ ਦੇ ਇਤਿਹਾਸ ਵਿੱਚ ਸਭ ਤੋਂ ਵੱਧ ਕਲੰਕਤ ਪੀਰੀਅਡ ਹੈ। ਜਿਹੜੀ ਗੱਲ ਗੁਰੂ ਸਾਹਿਬ ਨੇ ਕਹੀ—

ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।।

ਬਹੁਤ ਵੱਡੀ ਗੱਲ ਕਰ ਗਏ। ਆਪਣੀ ਕੁਰਬਾਨੀ ਦੇ ਕੇ ਇਹ ਗੱਲਾਂ ਕਰ ਗਏ। ਇਸ ਦੇ ਬਾਰੇ ਮੇਰੇ ਤੋਂ ਪਹਿਲਾਂ ਬੋਲਣ ਵਾਲਿਆਂ ਨੇ ਵੀ ਜ਼ਿਕਰ ਕੀਤਾ ਹੈ। ਆਪਣੀ ਕੁਰਬਾਨੀ ਕਰਕੇ ਇਹ ਬੇਮਿਸਾਲ ਗੱਲ ਕਰ ਗਏ। ਜਿਸ ਤਰ੍ਹਾਂ ਮੇਰੇ ਤੋਂ ਪਹਿਲਾਂ ਬੋਲਣ ਵਾਲਿਆਂ ਸਾਰਿਆਂ ਨੇ ਜ਼ਿਕਰ ਕੀਤਾ ਹੈ, ਅੱਜ ਮੈਂ, ਤੁਸੀਂ, ਆਪਾਂ ਸਾਰੇ ਇਹ ਰੂਪ ਨਾ ਹੁੰਦੇ ਜੇ ਉਹ ਇਹ ਕੁਰਬਾਨੀ ਨਾ ਕਰਦੇ। ਜੋ ਕੁਝ ਅੱਜ ਹੈ, ਇਹ ਉਨ੍ਹਾਂ ਦੀ ਬਦੌਲਤ ਹੀ ਹੈ, ਉਨ੍ਹਾਂ ਦੀ ਕੁਰਬਾਨੀ ਦੀ ਬਦੌਲਤ ਹੀ ਹੈ। ਸਪੀਕਰ ਸਾਹਿਬ, ਖਾਲਸਾ ਪੰਥ ਦੇ ਵਿੱਚ ਇੱਕ ਅਜਿਹੀ ਮਹਾਨ ਔਰਤ ਹੈ ਜਿਸ ਦਾ ਮੈਂ ਜ਼ਿਕਰ ਨਾ ਕਰਾਂ ਤਾਂ ਮੇਰੀ ਗੱਲ ਅਧੂਰੀ ਰਹੇਗੀ ਉਸ ਦੀ ਕੁਰਬਾਨੀ ਦੀ ਗੱਲ ਨੂੰ ਨਾ ਕਰਾਂ ਤਾਂ ਮੇਰੀ ਗੱਲ ਅਧੂਰੀ ਰਹਿ ਜਾਵੇਗੀ, ਉਸ ਦਾ ਜ਼ਿਕਰ ਜ਼ਰੂਰ ਕਰਾਂਗਾ। ਉਹ ਹੈ ਮਾਤਾ ਗੁਜਰੀ ਜਿਸ ਦਾ ਇਸ ਪ੍ਰਸੰਗ ਦੇ ਨਾਲ ਬਹੁਤ ਨੇੜੇ ਦਾ ਵਾਸਤਾ ਹੈ। ਅੱਜ ਜੋ ਅਸੀਂ ਮੰਗਣ ਜਾ ਰਹੇ ਹਾਂ ਉਸ ਦੇ ਨਾਲ ਵੀ ਉਸ ਦਾ ਬਹੁਤ ਨੇੜੇ ਦਾ

[ਕੈਪਟਨ ਬਲਬੀਰ ਸਿੰਘ ਬਾਠ]

ਰਿਸ਼ਤਾ ਹੈ। ਜਿਵੇਂ ਖ਼ੂਨ ਦਾ ਆਪਸੀ ਰਿਸ਼ਤਾ ਹੁੰਦਾ ਹੈ, ਉਸ ਤੋਂ ਵੀ ਵੱਧ ਨੇੜੇ ਦਾ ਉਨ੍ਹਾਂ ਦਾ ਰਿਸ਼ਤਾ ਹੈ। ਉਹ ਕੈਸੀ ਔਰਤ, ਕੈਸੇ ਕਰਮ ਲਿਖਾ ਕੇ ਆਈ, ਕੈਸੇ ਭਾਗ ਲਿਖਾ ਕੇ ਆਈ। ਜੋ ਉਨ੍ਹਾਂ ਲੋਕਾਂ ਨੂੰ ਵਰ ਦਿੰਦੀ ਹੈ ਜਿਨ੍ਹਾਂ ਤੋਂ ਆਪਾਂ ਮੰਗਾਂ ਮੰਗਦੇ ਹਾਂ। ਆਪ ਸ਼ਹੀਦ, ਸਿਰ ਦਾ ਸਾਈਂ ਸ਼ਹੀਦ, ਕੈਸੀ ਬਾਤ ਹੈ। ਆਪ ਸ਼ਹੀਦ ਹੋ ਗਈ, ਸਿਰ ਦਾ ਸਾਈਂ ਸ਼ਹੀਦ ਹੋ ਗਿਆ, ਇਕਲੌਤਰਾ ਬੇਟਾ ਸ਼ਹੀਦ ਹੋ ਗਿਆ ਅਤੇ ਪੋਤਰੇ ਸ਼ਹੀਦ ਹੋ ਗਏ, ਉਹ ਚਾਹੇ ਮੈਦਾਨੇ-ਜੰਗ ਵਿਚ ਸ਼ਹੀਦ ਹੋ ਗਏ ਜਾਂ ਨੀਹਾਂ ਵਿੱਚ ਚਿਣਵਾਏ ਗਏ। ਕਿੰਨੇ ਕੁ ਲੋਕ ਜਾਣਦੇ ਹਨ, ਨਨੌਤਰੇ, ਨਨਾਣ ਦੇ ਪੰਜੇ ਬੇਟੇ, ਮਾਤਾ ਵੀਰੋ ਦੇ ਪੰਜੇ ਬੇਟੇ ਜੰਗੇ-ਮੈਦਾਨ ਵਿਚ ਸ਼ਹੀਦ ਹੋ ਗਏ ਅਤੇ ਜੇਕਰ ਥੋੜ੍ਹਾ ਜਿਹਾ ਹੋਰ ਪਿਛਾਂਹ ਨੂੰ ਚਲੇ ਜਾਈਏ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਉਨ੍ਹਾਂ ਦੇ ਕੁਝ ਲੱਗਦੇ ਸਨ। ਉਹ ਵੀ ਤੱਤੀਆਂ ਲੋਹਾਂ ਦੇ ਉੱਤੇ ਬੈਠ ਕੇ ਸ਼ਹੀਦ ਹੋ ਗਏ। ਇਹ ਕਿੰਨੀ ਵੱਡੀ ਗੱਲ ਹੈ। ਮੈਂ ਇੱਕ ਗੁਸਤਾਖੀ ਕਰਨ ਲੱਗਾ ਹਾਂ, ਮਾਤਾ ਗੁਜਰੀ ਜੀ ਦਾ ਕੋਈ ਬਹੁਤਾ ਨਾਮ ਨਹੀਂ ਆਉਂਦਾ, ਸਾਡੇ ਕਾਲਜਾਂ ਦੇ ਵਿੱਚ ਕਿਤੇ ਲਿਖਿਆ ਹੁੰਦਾ ਹੈ ਮਾਤਾ ਗੁਜਰੀ ਜਾਂ ਦਿੱਲੀ ਵਿਖੇ ਕਿਤੇ ਲਿਖਿਆ ਹੋਇਆ ਹੈ। ਉਹ ਇਤਿਹਾਸ ਦੀ ਕਿੰਨੀ ਵੱਡੀ ਔਰਤ ਹੋਈ ਹੈ ਜਿਸ ਨੇ ਆਪਣਾ ਸਾਰਾ ਸਰਬੰਸ ਹੀ ਕੁਰਬਾਨ ਕਰ ਲਿਆ। ਜੇਕਰ ਕਿਤੇ ਇਸ ਤਰ੍ਹਾਂ ਦੀ ਮਾਂ ਅੰਗਰੇਜ਼ਾਂ ਦੀ ਹੁੰਦੀ ਤਾਂ ਮੇਰਾ ਖਿਆਲ ਹੈ ਕਿ ਸਾਰੀ ਦੁਨੀਆਂ ਦੇ ਵਿੱਚ ਮਾਤਾ ਗੁਜਰੀ, ਮਾਤਾ ਗੁਜਰੀ, ਲਿਖਿਆ ਹੋਇਆ ਹੁੰਦਾ ਪਰ ਉਹ ਗੱਲ ਇਥੇ ਹੈ ਨਹੀਂ ਅਤੇ ਮੈਨੂੰ ਇਸ ਗੱਲ ਦਾ ਅਫ਼ਸੋਸ ਹੈ। ਹਿੰਦੁਸਤਾਨ ਦੇ ਵਿੱਚ ਬਹੁਤ ਸਾਰੇ ਮਹਾਨ ਵਿਅਕਤੀ ਹੋਏ ਹਨ, ਉਨ੍ਹਾਂ ਦਾ ਮੈਂ ਜ਼ਿਕਰ ਕਰਾਂਗਾ। ਜਦੋਂ ਮੈਂ ਮਾਤਾ ਗੁਜਰੀ ਜੀ ਦੀ ਗੱਲ ਕੀਤੀ ਹੈ ਤਾਂ ਬਾਕੀਆਂ ਦੀ ਕੁਰਬਾਨੀ ਦੀ ਗੱਲ ਵੀ ਕਰਾਂਗਾ। ਸਪੀਕਰ ਸਾਹਿਬ, ਉਦੋਂ ਨਾ ਤਾਂ ਕੋਈ ਪੰਜਾਬੀ ਸੂਬੇ ਦੀ ਲੜਾਈ ਸੀ ਅਤੇ ਨਾ ਹਰਿਆਣੇ ਦੀ ਕੋਈ ਲੜਾਈ ਸੀ। ਉਦੋਂ ਤਾਂ ਲੜਾਈ ਇਹ ਸੀ ਕਿ ਧਰਮ ਦੀ ਗੱਲ ਕਰਨੀ ਹੈ ਅਤੇ ਸੱਚ ਦੀ ਗੱਲ ਕਰਨੀ ਹੈ। ਜਿਨ੍ਹਾਂ ਲੋਕਾਂ ਨੇ ਧਰਮ ਦੀ ਗੱਲ ਕੀਤੀ ਹੈ, ਜਿਹੜੇ ਲੋਕ ਸੱਚ ਦੇ ਉੱਤੇ ਖਲੋਤੇ ਹਨ ਅਤੇ ਸੱਚ ਦੇ ਉੱਤੇ ਪਹਿਰਾ ਦਿੰਦੇ ਰਹੇ ਹਨ, ਉਨ੍ਹਾਂ ਨੂੰ ਕੁਰਬਾਨੀਆਂ ਦੇਣੀਆਂ ਪਈਆਂ। ਇਨ੍ਹਾਂ ਕੁਰਬਾਨੀਆਂ ਦਾ ਸਿਲਸਿਲਾ ਇੰਨਾ ਵੱਡਾ ਜਾਰੀ ਰਿਹਾ, ਇਸ ਦੀ ਲਿਸਟ ਏਨੀ ਵੱਡੀ ਹੈ ਕਿ ਇਹ ਦੁਨੀਆਂ ਦੇ ਵਿੱਚ ਕਿਤੇ ਨਹੀਂ ਮਿਲਦੀ ਜਿਸ ਦਾ ਜ਼ਿਕਰ ਮੇਰੇ ਮੋਹਤਬਰ ਸਾਥੀਆਂ ਨੇ ਕੀਤਾ ਹੈ। ਜਿਹੜਾ ਸਾਡਾ ਗੌਰਵ ਹੈ, ਸਾਨੂੰ ਮਾਣ ਹੈ ਅਤੇ ਇਹ ਕੁਰਬਾਨੀਆਂ ਹੁਣ ਤੱਕ ਵੀ ਜਾਰੀ ਹਨ। ਇਹ ਵੀ ਮਾਣ ਵਾਲੀ ਗੱਲ ਹੈ ਕਿ ਇਹ ਸਿਲਸਿਲਾ ਅਜੇ ਤੱਕ ਜਾਰੀ ਹੈ। ਜਦੋਂ ਤੱਕ ਅਦਮ ਦਾ, ਮਨੁੱਖਤਾ ਦਾ ਨਾਮ ਆਉਂਦਾ ਰਹੇਗਾ, ਉਦੋਂ ਤੱਕ ਇਹ ਕੁਰਬਾਨੀਆਂ ਦਾ ਸਿਲਸਿਲਾ ਚਲਦਾ ਰਹੇਗਾ ਕਿਉਂਕਿ ਇਹ ਸਾਡੇ ਵਿਰਸੇ ਵਿੱਚ ਹੈ ਔਰ ਸਾਡੇ ਖ਼ੂਨ ਵਿੱਚ ਹੈ। ਇਹ ਹੁੰਦੀਆਂ ਹੀ ਰਹਿਣੀਆਂ ਹਨ। ਇੱਕ ਗੱਲ ਮੈਂ ਜ਼ਰੂਰ ਕਹਾਂਗਾ, ਕੋਈ ਸੱਜਣ ਇੰਟਰੱਪਟ ਕਰਨ ਤੋਂ ਪਹਿਲਾਂ ਗੱਲ ਨੂੰ ਵਿਚਾਰ ਲਵੇ। ਸਰਦਾਰ ਭਗਤ ਸਿੰਘ ਜੀ ਦੀ ਬਹੁਤ ਵੱਡੀ ਕੁਰਬਾਨੀ ਹੈ। ਕੁਰਬਾਨੀ ਇਹ ਨਹੀਂ ਹੈ ਕਿ ਉਸ ਨੇ ਫਾਂਸੀ ਦੇ ਰੱਸੇ ਨੂੰ ਚੁੰਮਿਆ ਹੈ। ਕੁਰਬਾਨੀ ਇਹ ਸੀ ਕਿ ਉਸ ਨੇ ਔਖੇ ਸਮੇਂ ਉੱਤੇ ਪੰਜਾਬ ਦੇ ਲੋਕਾਂ ਨੂੰ, ਹਿੰਦੁਸਤਾਨ ਦੀ ਜਵਾਨੀ ਨੂੰ ਸਿਰ ਤਲੀ ਤੇ ਧਰ ਕੇ ਲਾਮਬੰਦ ਕਰਨ ਦਾ ਯਤਨ ਕੀਤਾ ਹੈ। ਅਸਲੀ ਕੁਰਬਾਨੀ ਤਾਂ ਇਹ ਹੈ। 'ਇਤੁ ਮਾਰਗਿ ਪੈਰੁ ਧਰੀਜੈ, ਸਿਰੁ ਦੀਜੈ ਕਾਣਿ ਨ ਕੀਜੈ' ਅਤੇ 'ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥' ਇਹ ਬੜੀ ਵੱਡੀ ਅਨੋਖੀ ਗੱਲ ਸੀ ਔਰ ਉਹ ਕਰ ਗਿਆ ਹੈ। ਹੁਣ ਮੈਂ ਦੂਜੇ ਬੰਨੇ ਗੱਲ ਕਰਨ ਲੱਗਾ ਹਾਂ ਕਿ ਭਗਤ ਸਿੰਘ ਦੇ ਨਾਮ ਉੱਤੇ

ਸਾਰੇ ਹਿੰਦੁਸਤਾਨ ਦੇ ਵਿੱਚ ਚਲੇ ਜਾਓ, ਕਿਸੇ ਗਲੀ-ਮੁਹੱਲੇ ਵਿਚ ਚਲੇ ਜਾਓ, ਉਸ ਦੇ ਬੁੱਤ ਲੱਗੇ ਹੋਏ ਹਨ। ਐਫ.ਐਮ. ਸਾਹਿਬ ਬੈਠੇ ਹਨ, ਮੁਕਤਸਰ, ਮਹਾਂ ਸਿੰਘ ਦੇ ਨਾਮ ਨਾਲ ਹਿੰਦੁਸਤਾਨ ਦੇ ਇਤਿਹਾਸ ਨੂੰ ਮੋੜਾ ਦੇ ਦਿੱਤਾ, ਮਾਈ ਭਾਗੋ ਨੇ ਜਿਨ੍ਹਾਂ ਨੇ ਹਿੰਦੁਸਤਾਨ ਦੇ ਇਤਿਹਾਸ ਨੂੰ ਮੋੜਾ ਦੇ ਦਿੱਤਾ। ਜੇਕਰ ਉਹ 40 ਮੁਕਤਿਆਂ ਨੂੰ ਮੋੜ ਕੇ ਨਾ ਲਿਆਉਂਦੇ ਤਾਂ ਮੇਰਾ ਖਿਆਲ ਹੈ ਕਿ ਅੱਜ ਅਸੀਂ ਇਸ ਰੂਪ ਦੇ ਵਿੱਚ ਨਾ ਹੁੰਦੇ ਲੇਕਿਨ ਉਨ੍ਹਾਂ ਦਾ ਨਾਮ ਮੁਕਤਸਰ ਤੋਂ ਕਿਤੇ ਬਾਹਰ ਨਹੀਂ ਗਿਆ। ਇਹ ਸਾਡੀ ਕਮਜ਼ੋਰੀ ਹੈ, ਸ਼੍ਰੋਮਣੀ ਕਮੇਟੀ ਦੀ ਕਮਜੋਰੀ ਹੈ, ਅਕਾਲੀ ਦਲ ਦੀ ਕਮਜ਼ੋਰੀ ਹੈ। ਸਾਨੂੰ ਆਪਣੇ ਆਪ ਨੂੰ ਇਨ੍ਹਾਂ ਸਾਰੇ ਲੋਕਾਂ ਪ੍ਰਤੀ ਸਮਰਪਿਤ ਕਰਨਾ ਪਵੇਗਾ। ਮਾਈ ਭਾਗੋ ਜੀ ਦਾ ਕਿੰਨਾ ਵੱਡਾ ਰੋਲ ਹੈ, ਬਹੁਤ ਵੱਡਾ ਰੋਲ ਹੈ ਔਰ ਮੈਂ ਉਸ ਨੂੰ ਨਮਸਕਾਰ ਕਰਦਾ ਹਾਂ। ਉਹ 40 ਮੁਕਤਿਆਂ ਨੂੰ ਮੋੜ ਕੇ ਲਿਆਈ ਅਤੇ ਉਸ ਦੇ ਨਾਲ ਉਸ ਨੇ ਸਾਰੇ ਹਿੰਦੁਸਤਾਨ ਦੇ ਇਤਿਹਾਸ ਨੂੰ ਮੋੜ ਕੇ ਰੱਖ ਦਿੱਤਾ। ਜੇਕਰ ਇਹ ਮਾਈ ਨਾ ਹੁੰਦੀ ਤਾਂ ਉਹੀ ਗੱਲ ਫਿਰ ਰਿਪੀਟ ਕਰਦਾ ਹਾਂ ਕਿ ਸਾਡੀ ਹਾਲਤ ਉਹ ਨਹੀਂ ਹੋਣੀ ਸੀ ਜੋ ਅੱਜ ਹੈ। ਝਾਂਸੀ ਦੀ ਰਾਣੀ ਇੱਕ ਔਰਤ ਪੈਦਾ ਹੋਈ ਹੈ, ਕਿੰਨੀ ਵੱਡੀ ਗੱਲ਼ ਹੈ, ਬੱਚਾ ਪਿੱਠ ਦੇ ਉੱਤੇ ਹੈ, ਘੋੜੇ ਤੇ ਚੜ੍ਹੀ ਹੋਈ ਹੈ ਅਤੇ ਪਤਾ ਹੈ ਕਿ ਮੈਂ ਮਰ ਜਾਣਾ ਹੈ, ਸ਼ਹੀਦ ਹੋ ਜਾਣਾ ਹੈ ਅਤੇ ਬੱਚੇ ਦੀ ਇਕੋ-ਇਕ ਨਿਸ਼ਾਨੀ ਹੈ। ਸਿਰ ਤਲੀ ਤੇ ਰੱਖ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਲਈ ਉਹ ਲੜੀ। ਇਹ ਬੜੀ ਵੱਡੀ ਮਾਣ ਵਾਲੀ ਗੱਲ ਹੈ। ਇਸ ਤਰ੍ਹਾਂ ਹੋਰ ਯਾਦਗਾਰਾਂ ਹੋਣੀਆਂ ਚਾਹੀਦੀਆਂ ਹਨ ਪਰ ਆਹ ਔਰਤ ਜਿਸ ਨੇ ਸਾਰੇ ਹਿੰਦੁਸਤਾਨ ਨੂੰ ਬਚਾ ਲਿਆ, ਉਸ ਦੀ ਕੋਈ ਯਾਦਗਾਰ ਨਹੀਂ ਹੈ।

*12.52 ਵਜੇ ਬਾਅਦ ਦੁਪਹਿਰ (ਇਸ ਸਮੇਂ ਸ਼੍ਰੀ ਸੁਰਜੀਤ ਕੁਮਾਰ ਜਿਆਨੀ ਮੈਂਬਰ, ਪੈਨਲ਼ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸ਼ਾਇਦ ਪੰਜਾਬ ਵਿਚ ਕਿਤੇ ਹੋਵੇ ਪਰ ਬਾਹਰ ਨਹੀਂ ਹੈ। ਇਹ ਹੋਣੀਆਂ ਚਾਹੀਦੀਆਂ ਹਨ। ਅੱਜ ਦਾ ਹਾਊਸ ਇਹ ਵੀ ਡਿਮਾਂਡ ਕਰਦਾ ਹੈ ਕਿਉਂਕਿ ਗੱਲ ਬਾਹਰ ਜਾਵੇ ਤਾਂ ਚੰਗਾ ਲਗਦਾ ਹੈ। ਡਾਕਟਰ ਅੰਬੇਦਕਰ ਗਰੀਬਾਂ ਦੇ ਲਈ ਲੜਿਆ ਹੈ ਅਤੇ ਅੱਜ ਸਾਨੂੰ ਮਾਣ ਹੈ ਕਿ ਇੱਕ ਗਰੀਬ ਦਲਿਤ ਦੇ ਘਰ ਵਿਚੋਂ ਪੈਦਾ ਹੋ ਕੇ ਸਾਰੀ ਦੁਨੀਆਂ ਦੇ ਵਿਚ ਉਨ੍ਹਾਂ ਦਾ ਨਾਮ ਆਇਆ ਹੈ। ਜਿਹੜੀਆਂ ਸ਼ਖਸੀਅਤਾਂ ਦਾ ਨਾਮ ਗਿਣਾਇਆ ਹੈ, ਜੇਕਰ ਕੋਈ ਹੋਰ ਦੇਸ਼ ਹੁੰਦਾ ਤਾਂ ਸ਼ਾਇਦ ਇਹ ਗੱਲਾਂ ਨਾ ਹੁੰਦੀਆਂ। ਇਨ੍ਹਾਂ ਕੁਰਬਾਨੀਆਂ ਨੂੰ ਮੱਦੇਨਜ਼ਰ ਰੱਖਦੇ ਹੋਏ ਜੋ ਗੱਲ ਮੇਰੇ ਮਿੱਤਰ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਕਹੀ ਹੈ, ਉਹ ਮੈਂ ਰਿਪੀਟ ਕਰਦਾ ਹਾਂ। ਇਹ ਬੜਾ ਵਧੀਆ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਪਰ ਮੇਰੀਆਂ ਇੱਛਾਵਾਂ ਤੋਂ ਥੱਲੇ ਹੈ। ਮੈਂ ਉਨ੍ਹਾਂ ਮਹਾਂਪੁਰਸ਼ਾਂ ਦੀ ਯਾਦ ਨੂੰ ਗੁਰੂ ਤੇਗ ਬਹਾਦਰ ਸਾਹਿਬ ਦੀ ਯਾਦ ਨੂੰ, ਨਮਸਕਾਰ ਕਰਦਾ ਹਾਂ। ਇਸ ਨਜ਼ਰੀਏ ਨਾਲ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਤਾਂ ਕਿ ਇਨ੍ਹਾਂ ਸੰਤਾਂ, ਮਹਾਂਪੁਰਸ਼ਾਂ ਦੇ ਜੀਵਨ ਤੋਂ ਸਾਡੀਆਂ ਅਗਲੀਆਂ ਪੀੜ੍ਹੀਆਂ ਸਿੱਖਣ। ਮੇਰੀ ਖਾਹਿਸ਼ ਹੈ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਇਨ੍ਹਾਂ ਸ਼ਬਦਾ ਦੇ ਨਾਲ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਸ਼੍ਰੀ ਹਰੀਸ਼ ਬੇਦੀ (ਲੁਧਿਆਣਾ ਉੱਤਰੀ)** : ਮੈਂ ਮਾਨਯੋਗ ਚੇਅਰਮੈਨ ਸਾਹਿਬ ਦਾ ਬਹੁਤ ਹੀ ਰਿਣੀ ਹਾਂ ਕਿ ਉਨ੍ਹਾਂ ਨੇ ਮੈਨੂੰ ਇਸ ਪਾਵਨ ਪਵਿੱਤਰ ਸਦਨ ਦੇ ਵਿੱਚ ਪਹਿਲੀ ਵਾਰ ਕਿਸੇ ਵਿਸ਼ੇ ਦੇ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਜਦੋਂ ਇਸ ਪਵਿੱਤਰ ਸਦਨ ਦੇ ਵਿੱਚ ਆਇਆ ਤਾਂ ਮੈਂ ਸੁਣਦਾ ਰਿਹਾ ਹਾਂ ਤੇ ਮੈਂ ਵੀ ਸੋਚਿਆ ਕਿ ਮੈ ਵੀ ਧਰਮ ਦੀ ਗੱਲ ਕਰਨੀ ਹੈ। ਅੱਜ ਧਰਮ ਦਾ ਵਿਸ਼ਾ ਹੈ ਅਤੇ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਇਸ ਵਿਸ਼ੇ ਤੇ ਉਸ ਮਹਾਨ ਤਪੱਸਵੀ ਬਾਰੇ ਪ੍ਰਸਤਾਵ ਲਿਆਂਦਾ ਹੈ ਜਿਨ੍ਹਾਂ ਨੇ ਜ਼ੋਰ, ਜ਼ੁਲਮ ਅਤੇ ਤਸ਼ੱਦਦ ਦੇ ਵਿਰੁੱਧ ਆਪਣਾ ਸਰਬੰਸ ਦਾਨ ਕਰ ਦਿੱਤਾ ਔਰ ਦੇਸ਼ ਧਰਮ ਨੂੰ ਬਚਾਇਆ। ਮੈਂ ਅੱਜ ਇਸ ਪ੍ਰਸਤਾਵ ਦਾ ਜਿੱਥੇ ਸਮਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ, ਉਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮਹਾਨ ਗੁਰੂਆਂ ਦਾ ਜਿਹੜਾ ਜਨਮ ਹੁੰਦਾ ਹੈ, ਉਸ ਬਾਰੇ ਕਹਿੰਦੇ ਹਨ 'ਤਰਿਬਰਿ ਸਰਬਰਿ ਸੰਤਿ ਜਨ ਚੌਥੇ ਬਰਸੇ ਵੇਹਿ ਪਰਮਾਰਥ ਕੇ ਵਾਸਤੇ ਚਾਰੋਂ ਦਰਤੇ ਥੇ'। ਜਦੋਂ-ਜਦੋਂ ਗੁਰੂਆਂ ਅਤੇ ਸੰਤਾਂ ਨੇ ਜਨਮ ਲਿਆ ਹੈ, ਉਨ੍ਹਾਂ ਦਾ ਆਉਣਾ ਇਸ ਸੰਸਾਰ ਵਾਸਤੇ ਇੱਕ ਲੀਕ ਦੀ ਦਿਸ਼ਾ ਦਰਸਾਉਂਦਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਬਦੌਲਤ ਅੱਜ ਅਸੀਂ ਧਾਰਮਿਕ ਆਜ਼ਾਦੀ ਦਾ ਆਨੰਦ ਮਾਣ ਰਹੇ ਹਾਂ। ਜੇ ਉਹ ਕੁਰਬਾਨੀਆਂ ਨਾ ਕਰਦੇ ਤਾਂ ਅਸੀਂ ਅੱਜ ਇਹ ਆਨੰਦ ਨਾ ਮਾਣ ਸਕਦੇ। ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਇਸ ਦੇਸ਼ ਦੇ ਵਾਸਤੇ ਸਾਰਾ ਕੁਝ ਨਿਛਾਵਰ ਕਰ ਦਿੱਤਾ। 'ਨਦੀਆ ਨਾ ਪਾਨੀ ਸੇ ਪਿਆਸ ਬੁਝਾਏ, ਕਭੀ ਪੇੜ ਆਪਨੇ ਫਲ ਕੋ ਨਾ ਖਾਏ।' ਐਸੇ ਹੀ ਸੰਤ ਆਤੇ ਹੈਂ ਦੂਸਰੋਂ ਕੇ ਉਧਾਰ ਕੇ ਲੀਏ। ਉਹ ਸਾਡੇ ਵਾਸਤੇ ਇੱਕ ਮਸੀਹਾ ਦੇ ਰੂਪ ਵਿਚ ਆਏ। ਪੰਜਾਬ ਦੇ ਵਿੱਚ ਹਮੇਸ਼ਾ ਹੀ ਗੁਰੂਆਂ ਦੀ ਬਾਣੀ ਉਜਾਗਰ ਹੋਈ ਹੈ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ। ਆਪਣੇ ਮਹਾਨ ਗੁਰੂਆਂ ਦੀ ਕੁਰਬਾਨੀ ਦੀ ਬਦੌਲਤ ਸਾਨੂੰ ਧਰਮ ਦੀ ਆਜ਼ਾਦੀ ਮਿਲੀ ਔਰ ਇਸ ਧਰਤੀ ਦੇ ਪਾਵਨ ਪਵਿੱਤਰ ਸਦਨ ਦੇ ਵਿੱਚ ਆਪਣੇ ਆਜ਼ਾਦ ਮੁਲਕ ਦੀ ਕੇਂਦਰ ਸਰਕਾਰ ਦੇ ਕੋਲੋਂ ਜਿਹੜਾ ਛੁੱਟੀ ਮੰਗਣ ਲਈ ਪ੍ਰਸਤਾਵ ਲਿਆਉਣਾ ਪੈਂਦਾ ਹੈ, ਇਹ ਬੜਾ ਮੰਦਭਾਗਾ ਹੈ। ਮੈਂ ਸੋਚਦਾ ਹਾਂ ਕਿ ਜਦੋਂ ਦੇਸ਼ ਦੀ ਆਜ਼ਾਦੀ ਹੋਈ, ਜਿਨ੍ਹਾਂ ਦੀ ਬਦੌਲਤ ਸਾਨੂੰ ਇਸ ਆਜ਼ਾਦੀ ਦੇ ਮਾਅਨੇ ਪਤਾ ਲੱਗੇ ਅਤੇ ਜਿਨ੍ਹਾਂ ਦੇ ਕਰਕੇ ਅਸੀਂ ਧਰਮ ਦੀ ਆਜ਼ਾਦੀ ਨੂੰ ਖੁੱਲ੍ਹੇ ਸ਼ਬਦਾਂ ਦੇ ਨਾਲ, ਖੁੱਲ੍ਹੇ ਮਨ ਦੇ ਨਾਲ ਮਨਾ ਰਹੇ ਹਾਂ, ਉਨ੍ਹਾਂ ਦੇ ਨਮਿਤ ਉਸੇ ਦਿਨ ਤੋਂ ਹੀ ਛੁੱਟੀ ਹੋਣੀ ਚਾਹੀਦੀ ਸੀ। ਛੁੱਟੀ ਤੋਂ ਭਾਵ ਇਹ ਹੈ ਕਿ ਆਪਾਂ ਆਪਣੇ ਬੱਚਿਆਂ ਨੂੰ ਜਿਨ੍ਹਾਂ ਦੇ ਨਮਿਤ ਛੁੱਟੀ ਕੀਤੀ ਗਈ ਹੈ ਅਤੇ ਜੋ ਉਨ੍ਹਾਂ ਦੀਆਂ ਕੁਰਬਾਨੀਆਂ ਹਨ, ਉਹ ਅਸੀਂ ਬੱਚਿਆਂ ਨੂੰ ਵੀ ਦਰਸਾਈਏ। ਸਾਡਾ ਹਿੰਦੁਸਤਾਨ 'ਕੁਛ ਤੋ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ'। ਸਾਡੇ ਹਿੰਦੁਸਤਾਨ ਦੀ ਜਿਹੜੀ ਏਕਤਾ ਤੇ ਅਖੰਡਤਾ ਹੈ, ਉਹ ਧਰਮ ਦੇ ਨਾਲ ਜੁੜੀ ਹੋਈ ਹੈ ਔਰ ਜਿਹੜੇ ਲੋਕ ਧਰਮ ਦਾ ਨਾਮ ਲੈ ਕੇ ਕੋਈ ਕੰਮ ਕਰਦੇ ਹਨ, ਪ੍ਰਮਾਤਮਾ ਉਨ੍ਹਾਂ ਦਾ ਸਹਾਈ ਹੁੰਦਾ ਹੈ। ਮੈਂ ਇਸ ਪਾਵਨ ਪਵਿੱਤਰ ਸਦਨ ਵਿਚ ਉਸ ਮਹਾਨ ਤਪੱਸਵੀ, ਮਹਾਨ ਸੰਤ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਤਿਹਾਸ ਸਾਕਸ਼ੀ ਹੈ ਜਦੋਂ ਮੱਖਣ ਸ਼ਾਹ ਲੁਬਾਣਾ ਦਾ ਜਹਾਜ਼ ਡੁੱਬ ਰਿਹਾ ਸੀ ਤਾਂ ਉਸ ਨੇ ਪ੍ਰਾਰਥਨਾ ਕੀਤੀ ਕਿ ਮੇਰਾ ਜਹਾਜ਼ ਡੁੱਬਦਾ ਬਚਾ ਲਓ, ਮੈਂ ਤੁਹਾਡੇ ਅੱਗੇ 500 ਅਸ਼ਰਫ਼ੀਆਂ ਰੱਖਾਂਗਾ। ਗੁਰੂ ਮਹਾਰਾਜ ਨੇ ਉਸ ਦਾ ਡੁੱਬਦਾ ਬੇੜਾ ਬਚਾਇਆ। ਜਦੋਂ ਉਹ ਵਾਪਸ ਆਇਆ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਗਿਆ ਤਾਂ ਉਥੇ ਦੇਖਿਆ ਕਿ ਕਈ ਪਾਖੰਡੀ ਲੋਕ ਬੈਠੇ ਹਨ। ਉਹ ਉਨ੍ਹਾਂ ਅੱਗੇ 4-4 ਅਸ਼ਰਫ਼ੀਆਂ ਰੱਖ ਕੇ ਮੱਥਾ ਟੇਕਦਾ ਰਿਹਾ ਪਰ ਕੋਈ ਸਾਧੂ ਮੂੰਹ ਤੋਂ ਕੁਝ ਨਹੀਂ ਬੋਲਿਆ। ਉਸ ਨੇ ਕਿਸੇ ਹੋਰ ਗੁਰੂ ਬਾਰੇ ਪੁੱਛਿਆ ਤਾਂ ਅੱਗੋਂ ਕਹਿਣ ਲੱਗੇ ਕਿ ਤੇਗਾ ਨਾਂ ਦਾ ਇਕ ਬੰਦਾ ਭੋਰੇ ਵਿਚ ਬੈਠਾ ਹੈ। ਉਹ ਇੰਨੇ ਸਰਲ ਤਪੱਸਵੀ ਸਨ ਕਿ ਆਪਣੇ ਆਪ ਨੂੰ ਛੁਪਾ

ਕੇ ਤਪੱਸਿਆ ਕਰ ਰਹੇ ਸਨ। ਜਦੋਂ ਜਾ ਕੇ ਉਸ ਨੇ ਮੱਥਾ ਟੇਕਿਆ ਅਤੇ 4 ਅਸ਼ਰਫੀਆਂ ਰੱਖੀਆਂ ਤਾਂ ਮਹਾਰਾਜ ਨਿਹਾਲ ਹੋ ਗਏ ਤੇ ਹੱਸਦੇ- ਹੱਸਦੇ ਕਹਿਣ ਲੱਗੇ ਕਿ ਉਥੇ ਵਾਅਦਾ ਤਾਂ ਤੂੰ 500 ਅਸ਼ਰਫੀਆਂ ਦਾ ਕੀਤਾ ਸੀ ਅਤੇ ਇਥੇ ਸਿਰਫ 4 ਅਸ਼ਰਫੀਆਂ ਰੱਖ ਰਿਹਾ ਹੈ। ਉਸ ਮਹਾਨ ਪੁਰਸ਼ ਨੇ ਆਪਣੀ ਦਰਿਆ ਦਿਲੀ ਨੂੰ ਛੁਪਾ ਕੇ ਰੱਖਿਆ ਹੋਇਆ ਸੀ ਅਤੇ ਜਦੋਂ ਮੌਕਾ ਆਇਆ ਤਾਂ ਉਨ੍ਹਾਂ ਨੇ ਆਪਣਾ ਸਰਬੰਸ ਦਾਨ ਕਰ ਦਿੱਤਾ ਜਿਸ ਨਾਲ ਸਾਡੇ ਸਮੁੱਚੇ ਸਮਾਜ ਨੂੰ ਧਾਰਮਿਕ ਅਜ਼ਾਦੀ ਮਿਲੀ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਜੋ ਪ੍ਰਸਤਾਵ ਲਿਆਂਦਾ ਹੈ ਅਤੇ ਬਾਠ ਸਾਹਿਬ ਨੇ ਜਿਹੜੀ ਉਨ੍ਹਾਂ ਨੂੰ ਸ਼ਰਧਾਂਜਲੀ ਦਿੱਤੀ ਹੈ, ਉਹ ਸਾਡੇ ਲਈ ਪ੍ਰੇਰਣਾ ਦਾ ਸਰੋਤ ਹੈ। ਮੈਨੂੰ ਇਸ ਮਤੇ ਉਤੇ ਬੋਲਣ ਦਾ ਸਮਾਂ ਦਿੱਤਾ ਹੈ, ਮੈਂ ਉਸ ਦੇ ਲਈ, ਚੇਅਰਮੈਨ ਸਾਹਿਬ ਤੁਹਾਡਾ ਧੰਨਵਾਦੀ ਹਾਂ।

**ਸਰਦਾਰ ਕੁਲਦੀਪ ਸਿੰਘ ਭੱਠਲ (ਧਨੌਲਾ)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਨੂੰ ਲੱਗਦਾ ਹੈ ਕਿ ਪ੍ਰਮਾਤਮਾ ਦੀ ਕੋਈ ਬਹੁਤ ਵੱਡੀ ਕ੍ਰਿਪਾ ਹੈ ਕਿ ਅੱਜ ਇਸ ਸਦਨ ਵਿਚ ਗੁਰੂਆਂ ਅਤੇ ਪ੍ਰਮਾਤਮਾ ਬਾਰੇ ਚਰਚਾ ਹੋ ਰਹੀ ਹੈ। ਇਸ ਸਦਨ ਨੂੰ ਪਵਿੱਤਰ ਕਿਹਾ ਜਾਂਦਾ ਹੈ ਲੇਕਿਨ ਬਹੁਤ ਪਵਿੱਤਰਤਾ ਵਾਲੀ ਗੱਲ ਮੈਨੂੰ ਇਥੇ ਨਜ਼ਰ ਨਹੀਂ ਆਈ। ਫਿਰ ਵੀ ਮੈਨੂੰ ਇਹ ਲੱਗਦਾ ਹੈ ਕਿ ਅੱਜ ਜਿਹੜੇ ਚੰਦ ਲਫਜ਼ ਇਸ ਫਿਜ਼ਾ ਵਿਚ ਗੂੰਜੇ ਹਨ, ਉਹ ਆਤਮਾ ਅਤੇ ਦਿਲ ਦੀਆਂ ਗਹਿਰਾਈਆਂ ਵਿਚੋਂ ਨਿਕਲੇ ਹੋਏ ਹਨ। ਗੁਰੂਆਂ ਅਤੇ ਗੁਰੂ ਗ੍ਰੰਥ ਸਾਹਿਬ ਦੇ ਗੁਣਗਾਣ ਤੋਂ ਮੈਨੂੰ ਇਹ ਲੱਗਦਾ ਹੈ ਕਿ ਇਨ੍ਹਾਂ ਲਫਜ਼ਾਂ ਦੀ ਖੁਸ਼ਬੂ ਨਾਲ ਸਦਨ ਦਾ ਵਾਤਾਵਰਣ ਜ਼ਰੂਰ ਪਵਿੱਤਰ ਹੋ ਜਾਵੇਗਾ। ਬ੍ਰਹਿਮੰਡ ਨੂੰ ਜਦੋਂ ਪ੍ਰਮਾਤਮਾ ਨੇ ਬਣਾਇਆ ਤਾਂ ਸੰਸਾਰ ਦੇ ਮਾਲਕ ਨੇ ਸਭ ਨੂੰ ਬਹੁਤ-ਬਹੁਤ ਕੁਝ ਦਿੱਤਾ ਲੇਕਿਨ ਸਭ ਨੂੰ ਸਭ ਕੁਝ ਨਹੀਂ ਦਿੱਤਾ। ਉਸ ਨੇ ਇਕ ਅਧੂਰਾਪਨ ਕਾਇਮ ਕਰਕੇ ਰੱਖਿਆ ਹੈ। ਖੁਸ਼ੀ ਹੈ ਤਾਂ ਗਮ ਹੈ, ਚਾਨਣ ਹੈ ਤਾਂ ਹਨੇਰਾ ਵੀ ਹੈ ਅਤੇ ਬਹੁਲਤਾ ਹੈ ਤਾਂ ਅਧੂਰਾਪਨ ਵੀ ਹੈ। ਜ਼ਿੰਦਗੀ ਦੀ ਵਹਿੰਦੀ ਹੋਈ ਨਦੀ ਦੇ ਦੋ ਕਿਨਾਰੇ ਹਨ ਸੁਖ ਤੇ ਦੁਖ। ਜਿੰਨਾ ਚਿਰ ਇਹ ਦੋ ਕਿਨਾਰੇ ਕਾਇਮ ਰਹਿੰਦੇ ਹਨ, ਜ਼ਿੰਦਗੀ ਦੀ ਨਦੀ ਮਰਿਆਦਾ ਵਿਚ ਵਹਿੰਦੀ ਰਹਿੰਦੀ ਹੈ। ਜਿਸ ਤਰ੍ਹਾਂ ਨਦੀ ਦੇ ਕਿਨਾਰੇ ਟੁੱਟ ਜਾਣ ਤੇ ਬਾੜ ਦਾ ਰੂਪ ਲੈ ਕੇ ਤਬਾਹੀ ਮੱਚ ਜਾਂਦੀ ਹੈ, ਇਸੇ ਤਰ੍ਹਾਂ ਜ਼ਿੰਦਗੀ ਦੇ ਸੁਖ ਤੇ ਦੁੱਖ ਦੇ ਕਿਨਾਰੇ ਜਦੋਂ ਟੁੱਟਦੇ ਹਨ ਤਾਂ ਫੇਰ ਐਸਾ ਹੀ ਸਾਡੀ ਜ਼ਿੰਦਗੀ ਵਿਚ ਵਾਪਰਦਾ ਹੈ। ਸਾਡੇ ਪੰਜਾਬ ਨੂੰ ਇਕ ਬਹੁਤ ਵੱਡਾ ਮਾਣ ਹੈ ਕਿ ਸਾਡਾ ਬਹੁਤ ਵੱਡਾ ਵਿਰਸਾ ਹੈ ਜਿਸ ਨੂੰ ਜੇ ਕਿਤੇ ਗੰਭੀਰਤਾ ਨਾਲ ਸੋਚੀਏ ਜਾਂ ਖੋਜੀਏ ਤਾਂ ਬਹੁਤ ਕੀਮਤੀ ਹੀਰੇ ਜਵਾਹਰਾਤ ਉਸ ਵਿਚੋਂ ਮਿਲਦੇ ਹਨ। ਪਿਛਲੇ ਕੁਝ ਸਾਲਾਂ ਵਿਚ ਮੇਰੀ ਜ਼ਿੰਦਗੀ ਦਾ ਕੁਝ ਸਮਾਂ ਬਤੀਤ ਹੋਇਆ ਹੈ ਇਸ ਪਾਸੇ। ਗੁਰੂ ਗ੍ਰੰਥ ਸਾਹਿਬ ਨੂੰ ਇਕ ਗਿਆਨ ਦਾ ਸਾਗਰ ਸਮਝ ਕੇ ਜੇ ਉਸ ਵਿਚ ਡੁਬਕੀ ਲਗਾਈ ਜਾਵੇ ਤਾਂ ਮੈਨੂੰ ਲੱਗਦਾ ਹੈ ਕਿ ਬਹੁਤ-ਬਹੁਤ ਅਨਮੋਲ ਹੀਰੇ ਉਸ ਵਿਚੋਂ ਲੱਭੇ ਜਾ ਸਕਦੇ ਹਨ। ਇਸ ਸੰਸਾਰ ਵਿਚ ਬਹੁਤ ਕੁਝ ਹੈ। ਵੱਖ-ਵੱਖ ਸੰਸਕ੍ਰਿਤੀਆਂ ਹਨ ਅਤੇ ਸੱਭਿਆਚਾਰ ਹਨ। ਕਿਤੇ ਵੇਸ਼ ਭੂਸ਼ਾ ਨੂੰ ਤਰਜੀਹ ਦਿੱਤੀ ਜਾਂਦੀ ਹੈ ਅਤੇ ਕਿਤੇ ਵੱਖਰੀ ਬੋਲੀ ਦੀ ਸੰਸਕ੍ਰਿਤੀ ਦੀ ਗੱਲ ਕੀਤੀ ਜਾਂਦੀ ਹੈ। ਲੇਕਿਨ ਸਾਡੇ ਦੇਸ਼ ਦੇ ਵਿਚ, ਰਿਸ਼ੀਆਂ ਮੁਨੀਆਂ ਦੇ ਦੇਸ਼ ਵਿਚ ਸੰਸਕ੍ਰਿਤੀ ਜਾਂ ਵਿਕ੍ਰਿਤੀ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਹਰਲੇ ਲੋਕਾਂ ਨੂੰ ਰਮਣੀਕ ਵਾਤਾਵਰਣ

[ਸਰਦਾਰ ਕੁਲਦੀਪ ਸਿੰਘ ਭੱਠਲ ]

ਮਿਲੇ ਤਾਂ ਉਨ੍ਹਾਂ ਨੂੰ ਵਿਲਾਸਤਾ ਸੁਝਦੀ ਹੈ ਪਰ ਸਾਡੇ ਦੇਸ਼ ਦੇ ਰਿਸ਼ੀਆਂ ਮੁਨੀਆਂ ਨੂੰ ਜਦੋਂ ਇਹੋ ਜਿਹਾ ਟਾਈਮ ਮਿਲਿਆ ਤਾਂ ਉਨ੍ਹਾਂ ਨੂੰ ਪ੍ਰਮਾਤਮਾ ਯਾਦ ਆਇਆ। ਸਭ ਤੋਂ ਵੱਡੀ ਗੱਲ ਜੋ ਸੋਚਣ ਵਾਲੀ ਹੈ, ਉਹ ਇਹ ਹੈ ਕਿ ਸਾਡੇ ਦੇਸ਼ ਦੀ ਧਰਤੀ, ਸਾਡਾ ਪੰਜਾਬ ਉਹ ਜਗ੍ਹਾ ਹੈ ਜਿਥੇ ਆਪਣੇ ਆਪ ਨੂੰ ਖਤਮ ਕਰਕੇ ਦੂਜਿਆਂ ਦੀ ਸੇਵਾ ਲਈ ਤਿਆਗ ਦੀ ਭਾਵਨਾ ਨੂੰ ਉਜਾਗਰ ਕੀਤਾ ਗਿਆ ਹੈ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ, ਮਾਤਾ ਅਤੇ ਬੱਚਿਆਂ ਨੂੰ ਦੂਜਿਆਂ ਦੇ ਹਿੱਤਾਂ ਲਈ ਕੁਰਬਾਨ ਕਰ ਦਿੱਤਾ। ਆਪਣੇ ਲਈ ਕੁਰਬਾਨੀ ਤਾਂ ਹਰ ਕੋਈ ਕਰ ਸਕਦਾ ਹੈ। ਉਹ ਵੀ ਚੰਗਾ ਹੈ ਜੇ ਕੋਈ ਆਪਣਿਆਂ ਲਈ ਕੁਰਬਾਨੀ ਕਰ ਦੇਵੇ ਪਰ ਜੇ ਕੋਈ ਦੂਜਿਆਂ ਲਈ ਕੁਰਬਾਨੀ ਦੇ ਦੇਵੇ ਤਾਂ ਉਹ ਪ੍ਰਮਾਤਮਾ ਬਣ ਜਾਂਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਗੁਰੂ ਸਾਹਿਬ ਨੇ ਚਾਰੇ ਸਾਹਿਬਜ਼ਾਦੇ ਕੁਰਬਾਨ ਕਰ ਦਿੱਤੇ ਤਾਂ ਸੰਗਤ ਵਿਚ ਬੈਠੇ ਹੋਏ ਮਾਤਾ ਜੀ ਦੀਆਂ ਅੱਖਾਂ ਦੇ ਵਿਚ ਇਕ ਸਵਾਲ ਆਇਆ ਕਿ ਮੇਰੇ ਪੁੱਤਰ ਕਿੱਥੇ ਚਲੇ ਗਏ। ਗੁਰੂ ਸਾਹਿਬ ਨੇ ਜਵਾਬ ਦਿੱਤਾ ਕਿ—

> "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੂਏ ਤੋ ਕਿਆ ਭਯਾ, ਜੀਵਤ ਕਈ ਹਜ਼ਾਰ"

ਉਨ੍ਹਾਂ ਜਵਾਬ ਦਿੱਤਾ ਕਿ ਇਨ੍ਹਾਂ ਹਜ਼ਾਰਾਂ ਲੋਕਾਂ ਨੂੰ ਜ਼ਿੰਦਾ ਰੱਖਣ ਦੇ ਲਈ ਮੈਂ ਆਪਣੇ ਬੱਚੇ ਤਿਆਗ ਦਿੱਤੇ ਹਨ। ਇਹ ਤਿਆਗ ਬਹੁਤ ਵੱਡੀ ਭਾਵਨਾ ਹੈ। ਇਹ ਤਿਆਗ ਦੀ ਭਾਵਨਾ ਹੈ, ਤਿਆਗ ਦਾ ਕਲਚਰ ਹੈ। ਇਹੋ ਹੀ ਨਹੀਂ ਸਾਡੇ ਦੇਸ਼ ਵਿਚ ਭੀਸ਼ਮ ਪਿਤਾਮਾ ਜੀ ਵੀ ਹੋਏ ਹਨ। ਵੱਡੇ-ਵੱਡੇ ਰਾਮ ਪੈਦਾ ਹੋਏ ਹਨ। ਉਨ੍ਹਾਂ ਨੇ ਵੀ ਆਪਣੇ ਆਪ ਦਾ ਤਿਆਗ ਕਰਕੇ ਕੁਰਬਾਨੀ ਕਰਕੇ ਦੂਸਰਿਆਂ ਨੂੰ ਖੁਸ਼ੀ ਪ੍ਰਦਾਨ ਕੀਤੀ। ਤਿਆਗ ਹੀ ਅਸਲੀ ਸੰਸਕ੍ਰਿਤੀ ਹੈ। ਇਹ ਸੰਸਕ੍ਰਿਤੀ ਭਾਰਤ ਦੀ ਸੰਸਕ੍ਰਿਤੀ ਹੈ। ਇਸ ਗੱਲ ਦਾ ਸਾਨੂੰ ਮਾਣ ਹੈ। ਜ਼ਿਆਦਾ ਸਮਾਂ ਮੇਰੇ ਕੋਲ ਨਹੀਂ ਹੈ। ਇਹ ਉਹ ਪੰਜਾਬ ਹੈ ਜਿਥੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਗੀਤ ਗੂੰਜਦੇ ਹਨ। ਇਹ ਪੰਜਾਬ ਦੀ ਧਰਤੀ ਹੈ, ਜਿਥੇ ਗੁਰੂ ਗੋਬਿੰਦ ਸਿੰਘ ਜੀ ਦਸਵੇਂ ਪਾਤਸ਼ਾਹ ਹੋਏ ਹਨ। ਅਸੀਂ ਇਥੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘੋੜਿਆਂ ਦੀਆਂ ਟਾਪਾਂ ਦੀ ਆਵਾਜ਼ ਸੁਣਦੇ ਹਾਂ। ਹਰ ਸਵੇਰ ਸਾਨੂੰ ਨਵਾਂ ਸੰਦੇਸ਼ ਉਨ੍ਹਾਂ ਤੋਂ ਮਿਲਦਾ ਹੈ। ਗੁਰਬਾਣੀ ਨੂੰ ਘੋਖ ਕੇ ਵੇਖਣ ਤੇ ਪਤਾ ਚੱਲਦਾ ਹੈ ਕਿ ਕਿੰਨੀ ਵੱਡੀ ਮਹੱਤਤਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਗੁਰੂ ਦੀ ਦਰਸਾਈ ਗਈ ਹੈ। ਗੁਰੂ ਦਾ ਦਰਜਾ ਪ੍ਰਮਾਤਮਾ ਤੋਂ ਵੀ ਉਪਰ ਹੈ। ਗੁਰੂ ਹੀ ਸਾਨੂੰ ਰਸਤਾ ਦੱਸਦਾ ਹੈ, ਸਾਨੂੰ ਗਿਆਨ ਦਿੰਦਾ ਹੈ। ਗੁਰੂ ਹੀਰੇ ਜਵਾਹਰਾਤ ਨਹੀਂ ਵੰਡਦਾ ਲੇਕਿਨ ਜੀਵਨ ਜਾਂਚ ਦਾ ਨੁਸਖਾ ਦੇ ਦਿੰਦਾ ਹੈ। ਇਹੋ ਜਿਹੀ ਜੀਵਨ ਜਾਂਚ ਉਹ ਦੇ ਦਿੰਦਾ ਹੈ ਕਿ ਇਨਸਾਨ ਸਾਰੀ ਉਮਰ ਖੁਸ਼ਬੋਆਂ ਵੰਡ ਸਕਦਾ ਹੈ। ਗੁਰਬਾਣੀ ਵਿਚ ਆਇਆ ਹੈ :

> ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ।।
> ਗੁਰ ਕੀ ਆਗਿਆ ਮਨਿ ਮਹਿ ਸਹੈ।।
> ਆਪਸ ਕਉ ਕਰਿ ਕਛੁ ਨ ਜਨਾਵੈ।।
> ਹਰਿ ਹਰਿ ਨਾਮੁ ਰਿਦੈ ਸਦ ਧਿਆਵੈ।।
> ਮਨੁ ਬੇਚੈ ਸਤਿਗੁਰ ਕੈ ਪਾਸਿ।।
> ਤਿਸੁ ਸੇਵਕ ਕੇ ਕਾਰਜ ਰਾਸਿ।।
> ਸੇਵਾ ਕਰਤ ਹੋਇ ਨਿਹਕਾਮੀ।।
> ਤਿਸ ਕਉ ਹੋਤ ਪਰਾਪਤਿ ਸੁਆਮੀ।।

ਗੁਰਬਾਣੀ ਵਿਚ ਕਿਹਾ ਗਿਆ ਹੈ ਕਿ ਗੁਰੂ ਲਈ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ ਜਾਵੇ। ਆਪਣਾ ਆਪ ਗੁਰੂ ਨੂੰ ਸੌਂਪ ਦਿੱਤਾ ਜਾਵੇ ਅਤੇ ਕਰਤਾ ਨਾ ਬਣਿਆ ਜਾਵੇ ਤਾਂ ਉਹ ਇਨਸਾਨ ਪ੍ਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹੈ।

ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ।।
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ।।

ਮੈਂ ਉਨ੍ਹਾਂ ਸੰਤਾਂ ਦੀ ਚਰਨ ਧੂੜ ਮੰਗਦਾ ਹਾਂ ਜਿਹੜੇ ਕਿ ਪ੍ਰਮਾਤਮਾ ਕੋਲ ਜਾਣ ਦਾ ਰਸਤਾ ਦੱਸਦੇ ਹਨ। ਜੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਬਹੁਤ ਹੀ ਗੰਭੀਰਤਾ ਅਤੇ ਇਕਾਗਰਤਾ ਨਾਲ ਸਮਝਿਆ ਜਾਵੇ ਤਾਂ ਪਤਾ ਲੱਗਦਾ ਹੈ ਕਿ ਸਾਡੇ ਜੀਣ ਦਾ ਮਨੋਰਥ ਕੀ ਹੈ। ਜਿਸ ਤਰ੍ਹਾਂ ਸੰਤਾਂ ਨੇ ਦੱਸਿਆ ਹੈ, ਸਾਡੇ ਹਰ ਇਕ ਦੇ ਮਨ ਵਿਚ ਕਦੇ ਨਾ ਕਦੇ ਇਹ ਸਵਾਲ ਆਉਂਦਾ ਹੈ ਕਿ ਮੈਂ ਕੌਣ ਹਾਂ। Who am I ? ਕਿਸ ਜਗ੍ਹਾ ਤੇ ਮੇਰਾ ਜਨਮ ਹੋਇਆ ਹੈ? ਮੇਰਾ ਜਨਮ ਕਿਸ ਵਾਸਤੇ ਹੋਇਆ ਹੈ? ਕਿਉਂ ਹੋਇਆ ਹੈ? ਇਹ ਸਾਰੇ ਸਵਾਲ ਸਾਡੇ ਦਿਮਾਗ ਵਿਚ ਆਉਂਦੇ ਹਨ। ਲੇਕਿਨ ਐਸੀ ਦੁਨੀਆਂ ਦੀ ਭੱਜ ਦੌੜ ਲੱਗੀ ਹੋਈ ਹੈ ਕਿ ਕੋਈ ਵਿਰਲਾ ਹੀ ਇਸ ਤਰ੍ਹਾਂ ਸੋਚ ਸਕਦਾ ਹੈ। ਅੱਜ ਦੁਨੀਆਂ ਹਵਾਈ ਜਹਾਜ਼ਾਂ, ਕਾਰਾਂ, ਬੱਸਾਂ ਤੇ ਸਕੂਟਰਾਂ ਤੇ ਦੌੜੀ ਫਿਰਦੀ ਹੈ ਪਰ ਕਿਸੇ ਨੂੰ ਵੀ ਆਪਣੀ ਮੰਜ਼ਿਲ ਦਾ ਸਹੀ ਪਤਾ ਨਹੀਂ। ਸਾਨੂੰ ਆਤਮ ਵਿਸ਼ਲੇਸ਼ਣ ਨਹੀਂ ਕਰਨਾ ਆਉਂਦਾ। ਜੇ ਕੋਈ ਆਤਮ ਵਿਸ਼ਲੇਸ਼ਣ ਕਰ ਸਕੇ ਤਾਂ ਜ਼ਰੂਰ ਕਰਨਾ ਚਾਹੀਦਾ ਹੈ। ਆਪਣੇ ਆਪ ਨੂੰ ਖੋਜਣਾ ਚਾਹੀਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਚੰਦ ਰੁਪਈਆਂ ਦੀ ਖਾਤਰ ਅਸੀਂ ਦੌੜੇ ਫਿਰਦੇ ਹਾਂ। ਅਸੀਂ ਸੋਚੀਏ ਕਿ ਜਦੋਂ ਇਹ ਪੈਸਾ ਪ੍ਰਾਪਤ ਹੋ ਜਾਂਦਾ ਹੈ, ਹੋਰ ਪੈਸਾ ਪ੍ਰਾਪਤ ਹੋ ਜਾਂਦਾ ਹੈ ਤਾਂ ਫਿਰ ਇਸ ਪੈਸੇ ਤੋਂ ਬਾਅਦ ਅਸੀਂ ਹੋਰ ਕੀ ਪਾਉਣਾ ਚਾਹੁੰਦੇ ਹਾਂ। ਉਨ੍ਹਾਂ ਸੁੱਖ ਸਹੂਲਤਾਂ ਨਾਲ ਮੈਂ ਕੀ ਆਨੰਦ ਪਾਉਣਾ ਚਾਹੁੰਦਾ ਹਾਂ। ਗੁਰੂ ਸਾਹਿਬਾਨ ਨੇ ਇਕ ਗੱਲ ਦੱਸੀ ਹੈ ਕਿ ਜੇਕਰ ਆਨੰਦ ਪਾਉਣਾ ਹੈ ਤਾਂ ਉਸ ਆਨੰਦ ਦਾ ਸਰੋਤ ਤੁਹਾਡੇ ਅੰਦਰ ਹੀ ਬੈਠਾ ਹੈ। ਸਿੱਧੇ ਹੀ ਉਸ ਨਾਲ ਜੁੜ ਜਾਓ ਜਦੋਂ ਮਾਲਕ ਮਿਲ ਜਾਵੇਗਾ ਤਾਂ ਮਾਲਕ ਦੀਆਂ ਦਾਤਾਂ ਵੀ ਨਾਲ ਹੀ ਮਿਲ ਜਾਣਗੀਆਂ, ਉਹ ਬਾਹਰ ਨਹੀਂ ਰਹਿਣ ਵਾਲੀਆਂ ਫਿਰ। ਇਹ ਸਵਾਲ ਮਨ ਨੂੰ ਪ੍ਰੇਸ਼ਾਨ ਜ਼ਰੂਰ ਕਰੇਗਾ ਲੇਕਿਨ ਇੱਕ ਦੁੱਖ ਦੀ ਗੱਲ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਤਾਂ ਕਹਿੰਦੇ ਹਾਂ ਪਰ ਉਸ ਨੂੰ ਪੂਰੇ ਰੂਪ ਵਿੱਚ ਗੁਰੂ ਮੰਨਦੇ ਨਹੀਂ। ਮੱਥਾ ਜ਼ਰੂਰ ਨਵਾਜਦੇ ਹਾਂ, ਮੱਥਾ ਟੇਕਦੇ ਹਾਂ। ਜਦੋਂ ਕੋਈ ਵੱਡਾ ਦੀਵਾਨ ਸਜਿਆ ਹੁੰਦਾ ਹੈ ਜਾਂ ਦਿਨ ਮਨਾਇਆ ਜਾਂਦਾ ਹੈ ਤਾਂ ਗੁਰੂ ਦੀ ਯਾਦ ਉਸ ਵੇਲੇ ਹੀ ਸਾਨੂੰ ਆਉਂਦੀ ਹੈ ਅਤੇ ਕੁਝ ਹੀ ਪਲਾਂ ਬਾਅਦ ਅਸੀਂ ਉਸ ਦੀ ਯਾਦ ਨੂੰ ਭੁੱਲ ਜਾਂਦੇ ਹਾਂ। ਗੁਰੂ ਗ੍ਰੰਥ ਸਾਹਿਬ ਨੇ ਤਾਂ ਕਿਹਾ ਹੈ ਕਿ ਦੂਜੇ ਦੇ ਹਿੱਤ ਆਪਣੇ ਤੋਂ ਪਹਿਲਾਂ ਦੇਖੋ, "ਸਰਬੱਤ ਦਾ ਭਲਾ" ਲੇਕਿਨ ਮੱਥਾ ਟੇਕਣ ਤੋਂ ਚੰਦ ਮਿੰਟਾਂ ਬਾਅਦ ਦੇਖੋ ਕਿ ਅਸੀਂ ਦੂਜੇ ਦਾ ਭਲਾ ਆਪਣੇ ਤੋਂ ਪਹਿਲਾਂ ਮੰਗਦੇ ਹਾਂ ਜਾਂ ਫਿਰ ਇਹ ਸੋਚਣ ਵਾਲੇ ਹੁੰਦੇ ਹਾਂ ਕਿ ਦੂਜੇ ਦੀਆਂ ਟੰਗਾਂ ਕਿਵੇਂ ਕੱਟੀਆਂ ਜਾਂਦੀਆਂ ਹਨ ਅਤੇ ਗੁਰੂ ਨਾਲ ਈਮਾਨਦਾਰ ਅਸੀਂ ਰਹਿੰਦੇ ਨਹੀਂ ਹਾਂ। ਇੱਕ ਪਾਸੇ ਭਾਰਤ ਦੇਸ਼ ਹੈ ਅਤੇ ਦੂਜੇ ਪਾਸੇ ਬਾਹਰਲੇ ਮੁਲਕ ਹਨ। ਬਾਹਰਲੇ ਮੁਲਕਾਂ ਦੇ ਜੋ ਲੋਕ ਹਨ, ਉਨ੍ਹਾਂ ਨੇ

[ਸਰਦਾਰ ਕੁਲਦੀਪ ਸਿੰਘ ਭੱਠਲ]

ਪਦਾਰਥਾਂ ਦੀ ਖੋਜ ਕੀਤੀ ਲੇਕਿਨ ਹਿੰਦੁਸਤਾਨ ਨੇ, ਹਿੰਦੁਸਤਾਨ ਦੇ ਰਿਸ਼ੀਆਂ ਮੁਨੀਆਂ ਨੇ ਆਪਣੇ ਆਤਮ ਦੀ ਖੋਜ ਕੀਤੀ ਔਰ ਆਤਮਾ ਦੀ ਖੋਜ ਕਰਨ ਲਈ ਕਿਤੇ ਬਾਹਰ ਨਹੀਂ ਜਾਣਾ ਪੈਂਦਾ। ਅੰਦਰ ਦੀ ਪ੍ਰਯੋਗਸ਼ਾਲਾ ਵਿੱਚ ਵੜ ਕੇ ਥੋੜ੍ਹੀ ਦੇਰ ਬਾਹਰ ਨਾਲੋਂ ਕੱਟ ਆਫ ਹੋ ਕੇ ਜਦੋਂ ਬੈਠਿਆ ਜਾਂਦਾ ਹੈ ਤਾਂ ਅੰਦਰ ਦੇ ਸਵਾਲਾਂ ਦੇ ਜਵਾਬ ਤੁਹਾਨੂੰ ਮਿਲਣੇ ਸ਼ੁਰੂ ਹੋ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਇਹ ਦੱਸਿਆ ਗਿਆ ਹੈ ਕਿ ਤੁਹਾਡੇ ਅੰਦਰ 5 ਕੇਂਦਰ ਹਨ, 5 ਦੁਨੀਆਂ ਹਨ ਜਿਸ ਵਿੱਚ ਦੀ ਤੁਸੀਂ ਹੋ ਕੇ ਉਸ ਪਰਮਾਤਮਾ ਨਾਲ ਮਿਲਦੇ ਹੋ। ਮੈਂ ਬੜਾ ਹੈਰਾਨ ਹੋਇਆ, ਕਿਸੇ ਦਿਨ ਗੁਰਬਾਣੀ ਪੜ੍ਹਦੇ-ਪੜ੍ਹਦੇ ਇੱਕ ਜਗ੍ਹਾ ਤੇ ਮੇਰੀ ਨਜ਼ਰ ਅਟਕੀ। ਮੈਂ ਦੇਖਿਆ ਕਿ ਲਿਖਿਆ ਸੀ : ਗਿਆਨ ਖੰਡ ਮਹਿ ਗਿਆਨ ਪਰਚੰਡ।। ਤਿਥੈ ਨਾਦ ਬਿਨੋਦ ਕੋਡ ਅਨੰਦੁ।। ਸਰਮ ਖੰਡ ਕੀ ਬਾਣੀ ਰੂਪੁ।। ਤਿਥੈ ਘਾੜਤਿ ਘੜੀਐ ਬਹੁਤੁ ਅਨੂਪ।। ਦੁਨੀਆਂ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਪੰਜਾਂ ਦੁਨੀਆਂ ਦਾ ਜ਼ਿਕਰ ਇੰਨੇ ਵਧੀਆ ਤਰੀਕੇ ਨਾਲ ਕੀਤਾ ਹੋਇਆ ਹੈ ਕਿ ਬੰਦੇ ਦੀ ਉਸ ਨੂੰ ਪੜ੍ਹਦੇ-2 ਦੀ ਮੈਡੀਟੇਸ਼ਨ ਲਗਣੀ ਸ਼ੁਰੂ ਹੋ ਜਾਂਦੀ ਹੈ। ਫਿਰ ਇਕ ਗੱਲ ਹੋਰ ਕਹੀ ਹੈ ਕਿ ਤੁਹਾਡੇ ਅੰਦਰ ਇੱਕ ਨਾਦ ਗੂੰਜ ਰਿਹਾ ਹੈ ਅਤੇ ਉਹ ਨਾਦ ਐਸਾ ਨਾਦ ਹੈ ਜਿਸ ਦੀ ਆਵਾਜ਼ ਕਿਤੇ ਪੈਦਾ ਨਹੀਂ ਕੀਤੀ ਜਾ ਸਕਦੀ, ਉਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਅਤੇ ਉਸ ਨਾਦ ਦੀ ਆਵਾਜ਼ ਜਦੋਂ ਤੁਹਾਡੇ ਅੰਦਰ ਆਉਣ ਲੱਗ ਜਾਂਦੀ ਹੈ ਤਾਂ ਤੁਹਾਡੀ ਆਤਮਾ ਨੂੰ ਇੰਨਾ ਸਰੂਰਤ ਕਰ ਦਿੰਦੀ ਹੈ, ਇੰਨਾ ਆਨੰਦਿਦ ਕਰ ਦਿੰਦੀ ਹੈ ਕਿ ਤੁਹਾਡੀ ਆਤਮਾ ਉਸ ਪਰਮਾਤਮਾ ਨਾਲ ਇੱਕਮਿਕ ਹੋ ਜਾਂਦੀ ਹੈ। ਇਸ ਤੋਂ ਵੱਡਾ ਸੁਆਦ ਇਸ ਦੁਨੀਆਂ ਦੇ ਵਿੱਚ ਦੱਸਿਆ ਨਹੀਂ ਜਾ ਸਕਦਾ। ਉਸ ਨੂੰ ਗੁਰੂ ਨਾਨਕ ਦੇਵ ਜੀ ਨੇ ਨਾਦ ਦਾ ਸ਼ਬਦ ਦਿੱਤਾ ਹੈ। ਉਸ ਨਾਦ ਨੂੰ ਮੁਸਲਮਾਨਾਂ ਨੇ ਕਲਮਾ ਕਿਹਾ, ਕਿਸੇ ਨੇ ਆਮੀਨ ਕਿਹਾ, ਕਿਸੇ ਨੇ ਓਮ ਕਿਹਾ ਅਤੇ ਗੁਰੂ ਨਾਨਕ ਦੇਵ ਜੀ ਨੇ ਓਂਕਾਰ ਕਿਹਾ। ਉਸ ਓਂਕਾਰ ਦੀ ਧੁਨ ਤੁਹਾਡੇ ਅੰਦਰ ਗੂੰਜ ਰਹੀ ਹੈ ਅਤੇ ਗੁਰੂ ਸਾਹਿਬ ਨੇ ਇਸ ਨੂੰ ਵਰਣਨ ਕਿਸ ਤਰ੍ਹਾਂ ਕੀਤਾ ? ਅਸੀਂ ਗੁਰਬਾਣੀ ਤਾਂ ਪੜ੍ਹੀ ਹੈ ਪਰ ਅੰਦਰ ਕਦੇ ਨਹੀਂ ਗਏ। ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ ਕਿ "ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ"। ਜਦੋਂ ਉਸ ਨਾਮ ਨਾਲ, ਅਨਹਦ ਨਾਦ ਨਾਲ ਆਤਮਾ ਜੁੜਦੀ ਹੈ ਤਾਂ ਜਦ ਤੁਹਾਡਾ ਮਨ ਉਸ ਨਾਲ ਜੁੜਦਾ ਹੈ ਤਾਂ ਸਾਰੀ ਦੁਨੀਆਂ ਦੀਆਂ ਚੀਜ਼ਾਂ ਤੋਂ ਤੁਹਾਡਾ ਮਨ ਉਪਰਾਮ ਹੋ ਜਾਂਦਾ ਹੈ ਅਤੇ ਮਨ ਪਰਮਾਤਮਾ ਨਾਲ ਜੁੜ ਜਾਂਦਾ ਹੈ। ਇਹ ਗੁਰੂ ਨਾਨਕ ਦੇਵ ਜੀ ਨੇ ਖੋਜ ਕੀਤੀ। ਗੁਰੂ ਨਾਨਕ ਦੇਵ ਜੀ ਬੇਈਂ ਨਦੀ ਵਿੱਚ ਚੋਭੀ ਮਾਰ ਕੇ ਜਦੋਂ ਬਾਹਰ ਆਏ ਤਾਂ ਉਨ੍ਹਾਂ ਨੇ ਇਸ ਦੁਨੀਆਂ ਨੂੰ ਬਹੁਤ ਵੱਡੀ ਅਨਮੋਲ ਦੌਲਤ ਬਖਸ਼ੀ। ਉਹ ਕੀ ਸੀ, ਉਹ ਮੂਲ ਮੰਤਰ ਸੀ। ਉਹ ਮੂਲ ਮੰਤਰ ਕੀ ਹੈ। ਅਸੀਂ ਪੜ੍ਹਦੇ ਤਾਂ ਬਹੁਤ ਹਾਂ, ਪਾਠ ਵੀ ਰੋਜ਼ ਕਰਦੇ ਹੋਵਾਂਗੇ ਲੇਕਿਨ ਕਦੇ ਉਸ ਦੇ ਅੰਦਰ ਜਾ ਕੇ ਨਹੀਂ ਵੇਖਿਆ ਕਿ ਉਹ ਕੀ ਹੈ। ਉਸ ਮੂਲ ਮੰਤਰ ਦੀਆਂ ਪੰਜ ਲਾਈਨਾਂ ਥੋੜ੍ਹੇ ਜਿਹੇ ਲਫਜ਼ ਹਨ ਅਤੇ ਉਸ ਵਿੱਚ ਉਸ ਪਰਮਾਤਮਾ ਦਾ ਜੋ ਵਰਣਨ ਕੀਤਾ ਹੈ ਗੁਰੂ ਨਾਨਕ ਦੇਵ ਜੀ ਨੇ, ਉਸ ਪਰਮਾਤਮਾ ਦਾ ਇਸ ਦੁਨੀਆਂ ਵਿੱਚ ਕੋਈ ਹੋਰ ਵਰਣਨ ਨਹੀਂ ਕਰ ਸਕਦਾ, ਉਸਨੂੰ ਸਿਰਫ ਇਸ਼ਾਰਾ ਕੀਤਾ ਜਾ ਸਕਦਾ ਹੈ, ਲੇਕਿਨ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਵਾਰ ਇਹ ਮੂਲ ਮੰਤਰ ਕੱਢ ਕੇ ਲੋਕਾਈ ਨੂੰ ਦਿੱਤਾ। ਉਨ੍ਹਾਂ ਨੇ ਨਦੀ ਵਿੱਚ ਚੁੱਭੀ ਮਾਰੀ ਜਾਂ ਆਪਣੀ ਆਤਮਾ ਵਿੱਚ ਮਾਰੀ ਲੇਕਿਨ ਇੱਕ ਬਹੁਤ ਕੀਮਤੀ ਖਜ਼ਾਨਾ ਕੱਢ ਕੇ ਦੁਨੀਆਂ ਨੂੰ ਦਿੱਤਾ ਜਿਹੜਾ ਅਸੀਂ ਰੋਜ਼ ਪੜਦੇ ਹਾਂ—ਇੱਕ ਓਂਕਾਰ, ਪ੍ਰਮਾਤਮਾ ਇੱਕ ਹੈ, ਸਤਿਨਾਮ, ਉਹ ਹਮੇਸ਼ਾ ਲਈ ਸੱਚਾ ਹੈ, ਕਰਤਾ ਪੁਰਖ-ਉਹ ਕਰਨ ਵਾਲਾ ਵੀ ਹੈ, ਨਿਰਭਉ ਹੈ, ਨਿਰੁ ਵੈਰ ਹੈ —ਉਸ ਨੂੰ ਕਿਸੇ ਨਾਲ ਵੈਰ ਨਹੀਂ ਹੈ, ਅਕਾਲ ਮੂਰਤ ਹੈ ਜਿਹੜਾ ਕਦੇ ਖਤਮ

ਹੋਣ ਵਾਲਾ ਨਹੀਂ ਹੈ, ਅਜੂਨੀ ਸੈਭੰ—ਜਿਹੜਾ ਕਿਸੇ ਜੂਨੀ ਵਿਚ ਨਹੀਂ ਆਉਂਦਾ ਅਤੇ ਜਿਹੜਾ ਗੁਰੂ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ। ਇਹ ਗੁਰੂ ਦੀ ਮਹੱਤਤਾ ਹੈ ਜਿਹੜੀ ਮੂਲ ਮੰਤਰ ਵਿਚ ਦਰਸਾਈ ਗਈ ਹੈ। ਮੈਨੂੰ ਆਪਣੀ ਗੱਲ ਖਤਮ ਕਰਨ ਦਾ ਇਸ਼ਾਰਾ ਹੋਇਆ ਹੈ। ਇਹ ਵਿਸ਼ਾ ਮੇਰੀ ਕਮਜ਼ੋਰੀ ਹੈ ਅਤੇ ਜੇਕਰ ਮੈਂ ਇਸ ਨੂੰ ਸ਼ੁਰੂ ਕਰ ਲਵਾਂ ਤਾ ਛੇਤੀ ਨਾਲ ਸਮਾਪਤ ਨਹੀਂ ਕਰ ਪਾਉਂਦਾ। ਮੈਨੂੰ ਅਫਸੋਸ ਹੈ ਕਿ ਮੈਂ ਥੋੜ੍ਹਾ ਜ਼ਿਆਦਾ ਸਮਾਂ ਲੈ ਗਿਆ ਹਾਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਜੋ ਗੁਰੂ ਸਾਹਿਬਾਨ ਹਨ, ਉਨ੍ਹਾਂ ਨੇ ਸਾਨੂੰ ਬਹੁਤ ਵੱਡੀ ਦੇਣ ਦਿੱਤੀ ਹੈ, ਬਹੁਤ ਵੱਡੀ ਸਿੱਖਿਆ ਦਿੱਤੀ ਹੈ ਅਤੇ ਬਹੁਤ ਅਮੀਰ ਵਿਰਸਾ ਦਿੱਤਾ ਹੈ। ਉਨ੍ਹਾਂ ਦੀ ਕ੍ਰਿਪਾ ਸਦਕਾ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਅੱਜ ਸਾਡੇ ਕੋਲ ਇਕ ਅਦੁੱਤੀ ਦੌਲਤ ਹੈ। ਇਕ ਵਾਰ ਵੇਦਾਂ ਦਾ ਗਰੰਥ ਕਿਸੇ ਗਿਆਨਵਾਨ ਦੇ ਹੱਥ ਲੱਗਿਆ ਤਾਂ ਉਹ ਉਸ ਨੂੰ ਪੜ੍ਹ ਕੇ ਹੈਰਾਨ ਹੋ ਗਿਆ ਕਿ ਏਨਾ ਵੱਡਾ ਗਿਆਨ। ਉਸ ਨੇ ਉਸ ਗ੍ਰੰਥ ਨੂੰ ਸਿਰ ਉਪਰ ਰੱਖ ਕੇ ਗਲੀਆਂ ਦੇ ਵਿਚ ਨੱਚਣਾ ਸ਼ੁਰੂ ਕਰ ਦਿੱਤਾ। ਇਸੇ ਤਰ੍ਹਾਂ ਹੀ ਇਹ ਅਣਮੋਲ ਦੌਲਤ ਗੁਰੂ ਗ੍ਰੰਥ ਸਾਹਿਬ ਸਾਡੇ ਪਾਸ ਮੌਜੂਦ ਹੈ। ਨੌਂਵੇਂ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਕੁਰਬਾਨ ਕਰਕੇ ਹਿੰਦੂ ਧਰਮ ਨੂੰ ਬਚਾਇਆ। ਉਨ੍ਹਾਂ ਸਬੰਧੀ ਇਥੇ ਜਿਹੜਾ ਮਤਾ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਸ ਤੋਂ ਵੱਡੀ ਖੁਸ਼ੀ ਦੀ ਗੱਲ ਹੋਰ ਕੋਈ ਨਹੀਂ ਹੋ ਸਕਦੀ। ਮੈਂ ਆਪਣੇ ਆਪ ਨੂੰ ਬੜਾ ਖੁਸ਼ਕਿਸਮਤ ਸਮਝਦਾ ਹਾਂ ਕਿ ਮੈਨੂੰ ਇਸ ਮਤੇ ਤੇ ਬੋਲਣ ਵਾਸਤੇ ਸਮਾਂ ਮਿਲਿਆ ਹੈ। ਸੋ, ਮੇਰੀ ਬੇਨਤੀ ਹੈ ਕਿ ਇਸ ਮਤੇ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ। ਮੈਂ ਨਾਲ ਹੀ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਸਿਰਫ ਗੱਲਾਂ ਹੀ ਨਹੀਂ ਕਰਨੀਆਂ ਚਾਹੀਦੀਆਂ, ਬਲਕਿ ਆਪਣੇ ਗੁਰੂ ਨੂੰ ਹਮੇਸ਼ਾ ਆਪਣੇ ਅੰਗ ਸੰਗ ਰੱਖਣਾ ਚਾਹੀਦਾ ਹੈ। ਧੰਨਵਾਦ ।

**ਸ਼੍ਰੀ ਬਿਸ਼ੰਭਰ ਦਾਸ (ਨਰੋਟ ਮਹਿਰਾ, ਐਸ.ਸੀ.)** : ਚੇਅਰਮੈਨ ਸਾਹਿਬ, ਮੈਂ ਬਹੁਤ ਅਦਬ ਦੇ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਵਸ ਤੇ ਛੁੱਟੀ ਕੀਤੇ ਜਾਣ ਸਬੰਧੀ ਰੱਖੇ ਗਏ ਪ੍ਰਸਤਾਵ ਤੇ ਬੋਲਣ ਦਾ ਸਮਾਂ ਦਿੱਤਾ ਹੈ। ਪੰਜਾਬ ਪੰਜ ਪਾਣੀਆਂ ਦੀ ਧਰਤੀ ਹੈ। ਇਸ ਧਰਤੀ ਤੇ ਗੁਰੂਆਂ, ਪੀਰਾਂ ਅਤੇ ਰਿਸ਼ੀਆਂ ਨੇ ਜਨਮ ਲਿਆ ਹੈ। ਇਸੇ ਹੀ ਲੜੀ ਵਿਚ ਸ਼੍ਰੀ ਗੁਰੂ ਤੇਗ ਬਹਾਦਰ ਜੀ ਇਸ ਧਰਤੀ ਤੇ ਆਏ ਅਤੇ ਉਨ੍ਹਾਂ ਨੇ ਮਾਨਵ ਜਾਤੀ ਨੂੰ ਸੰਦੇਸ਼ ਦਿੱਤਾ-ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ਅਤੇ ਹਿੰਦੁਸਤਾਨ ਦੇ ਵਾਸਤੇ ਆਪਣੇ ਸਰਬੰਸ ਨੂੰ ਆਪਾ ਵਾਰਨ ਦੀ ਪ੍ਰੇਰਣਾ ਦਿੱਤੀ। ਇਤਿਹਾਸ ਵਿਚ ਆਉਂਦਾ ਹੈ ਕਿ ਕਸ਼ਮੀਰ ਦੇ ਵਿਚ ਔਰੰਗਜ਼ੇਬ ਪੰਡਿਤਾਂ ਤੇ ਤਸ਼ੱਦਦ ਕਰਦਾ ਸੀ ਅਤੇ ਉਨ੍ਹਾਂ ਨੂੰ ਮੁਸਲਮਾਨ ਬਣਨ ਵਾਸਤੇ ਜ਼ੋਰ ਪਾਉਂਦਾ ਸੀ। ਜਿਹੜਾ ਪੰਡਤ ਮੁਸਲਮਾਨ ਨਹੀਂ ਸੀ ਬਣਦਾ, ਉਸ ਦਾ ਉਹ ਕਤਲ ਕਰ ਦਿੰਦਾ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਮਕਸਦ ਵਾਸਤੇ ਉਹ ਐਨੇ ਕਤਲ ਕਰਦਾ ਸੀ ਕਿ ਸਵਾ ਮਣ ਜਨੇਊ ਲਾਹ ਕੇ ਉਹ ਖਾਣਾ ਖਾਇਆ ਕਰਦਾ ਸੀ। ਉਸ ਵੇਲੇ ਗੁਰੂ ਤੇਗ ਬਹਾਦਰ ਸਾਹਿਬ ਦਾ ਲਾਡਲਾ ਪੁੱਤਰ (ਗੁਰੂ ਗੋਬਿੰਦ ਸਿੰਘ) ਕੇਵਲ 9 ਸਾਲਾਂ ਦਾ ਸੀ ਜਿਸ ਵੇਲੇ ਕਸ਼ਮੀਰ ਦੇ ਪੰਡਿਤ ਬਸ਼ਿੰਦੇ ਭਾਈ ਕ੍ਰਿਪਾਲੂ ਰਾਮ ਜੀ ਆਪਣੇ ਜਥੇ ਸਮੇਤ ਉਨ੍ਹਾਂ ਕੋਲ ਆਏ ਅਤੇ ਕਿਹਾ

[ਸ੍ਰੀ ਬਿਸ਼ੰਭਰ ਦਾਸ]

ਕਿ ਸਾਡੀ ਰੱਖਿਆ ਕਰੋ। ਉਸ ਵੇਲੇ ਬਾਲਕ ਗੁਰੂ ਗੋਬਿੰਦ ਸਿੰਘ ਨੇ ਕਿਹਾ ਕਿ ਪਿਤਾ ਜੀ, ਤੁਹਾਡੇ ਬਗੈਰ ਇਹ ਰੱਖਿਆ ਕੌਣ ਕਰ ਸਕਦਾ ਹੈ। ਤੁਸੀਂ ਤਾਂ ਮਹਾਂ ਬਲੀ ਹੋ ਅਤੇ ਹਿੰਦ ਦੀ ਚਾਦਰ ਬਣ ਕੇ ਤੁਸੀਂ ਕਸ਼ਮੀਰੀ ਪੰਡਿਤਾਂ ਦੀ ਰੱਖਿਆ ਕਰੋ, ਹਿੰਦੁਸਤਾਨ ਦੀ ਰਾਖੀ ਕਰੋ। ਗੁਰੂ ਸਾਹਿਬ ਦੀ ਮਹਾਨਤਾ ਬਾਰੇ ਇਹੋ ਜਿਹੀਆਂ ਹੋਰ ਬਹੁਤ ਸਾਰੀਆਂ ਗੱਲਾਂ ਹਨ। ਜਿਵੇਂ ਕਿ ਮੇਰੇ ਤੋਂ ਪਹਿਲੇ ਬੁਲਾਰੇ ਨੇ ਦੱਸਿਆ ਹੈ ਕਿ ਬਾਬਾ ਮੱਖਣ ਸ਼ਾਹ ਲੁਬਾਣਾ ਜੀ ਦਾ ਜਹਾਜ਼ ਸਮੁੰਦਰ ਵਿਚ ਡੁੱਬਦਾ ਜਾ ਰਿਹਾ ਸੀ ਤਾਂ ਉਸ ਨੇ ਆਪਣੇ ਇਸ਼ਟ ਨੂੰ ਧਿਆਇਆ ਅਤੇ ਗੁਰੂ ਸਾਹਿਬ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਜੇਕਰ ਮੇਰਾ ਜਹਾਜ਼ ਦਰਿਆ ਤੋਂ ਠੀਕ ਪਾਰ ਲੰਘ ਜਾਂਦਾ ਹੈ ਤਾਂ ਮੈਂ 500 ਅਸ਼ਰਫੀਆਂ ਗੁਰੂ ਸਾਹਿਬ ਦੇ ਚਰਨਾਂ ਵਿੱਚ ਭੇਟ ਕਰਾਂਗਾ। ਸੋ, ਉਨ੍ਹਾਂ ਦਾ ਜਹਾਜ਼ ਪਾਰ ਲੰਘਿਆ ਪਰ ਜਿਵੇਂ ਕਿਹਾ ਜਾਂਦਾ ਹੈ ਕਿ ਖਜੂਰ ਤੇ ਕੋਈ ਚੜ੍ਹ ਗਿਆ ਤੇ ਉਸ ਨੇ ਸੁੱਖ ਸੁੱਖ ਲਈ ਕਿ ਜੇਕਰ ਮੈਂ ਸਹੀ ਸਲਾਮਤ ਹੇਠਾਂ ਉਤਰ ਆਇਆ ਤਾਂ ਮੈਂ ਏਨੇ ਰੁਪਏ ਚੜ੍ਹਾਵਾਂਗਾ, ਉਸੇ ਤਰ੍ਹਾਂ ਹੀ ਮੱਖਣ ਸ਼ਾਹ ਲੁਬਾਣੇ ਦਾ ਵੀ ਹਾਲ ਹੋਇਆ। ਉਸ ਨੂੰ ਪਤਾ ਲਗਾ ਕਿ ਬਾਬਾ ਬਕਾਲੇ ਸਾਹਿਬ ਵਿਖੇ ਸੰਤ ਲੋਕ ਰਿਹਾ ਕਰਦੇ ਹਨ। ਉਥੇ ਜਾ ਕੇ ਉਨ੍ਹਾਂ ਨੇ ਪੰਜ-ਪੰਜ ਮੋਹਰਾਂ ਜਿੱਥੇ ਜਿੱਥੇ ਵੀ ਸੰਤ ਬੈਠੇ ਸਨ, ਤਪੱਸਿਆ ਕਰਦੇ ਸਨ, ਉਨ੍ਹਾਂ ਦੀ ਸੇਵਾ ਵਿੱਚ ਭੇਟ ਕੀਤੀਆਂ। ਉਨ੍ਹਾਂ ਮਹਾਂਪੁਰਖਾਂ ਨੇ ਪੰਜ-ਪੰਜ ਅਸ਼ਰਫੀਆਂ ਪ੍ਰਵਾਨ ਕਰ ਲਈਆਂ। ਇਸ ਤੋਂ ਬਾਅਦ ਉਹ ਪੁੱਛਣ ਲੱਗੇ ਕਿ ਕੀ ਕੋਈ ਹੋਰ ਵੀ ਸੰਤ ਏਥੇ ਰਹਿੰਦੇ ਹਨ ਕਿਉਂਕਿ ਉਨ੍ਹਾਂ ਦੇ ਮਨ ਦੀ ਭਾਵਨਾ ਸੀ ਕਿ ਅਸੀਂ ਤਾਂ 500 ਅਸ਼ਰਫੀਆਂ ਦੀ ਸੁੱਖ ਸੁੱਖੀ ਹੋਈ ਹੈ। ਸੋ ਦੱਸੋ ਕਿ ਏਥੇ ਕੋਈ ਹੋਰ ਵੀ ਸੰਤ ਹਨ। ਉਨ੍ਹਾਂ ਨੂੰ ਕਿਸੇ ਨੇ ਦੱਸਿਆ ਕਿ ਦੂਰ ਇਕ ਛੱਪਰੀ ਵਿੱਚ ਇਕ ਸੰਤ ਰਹਿੰਦੇ ਹਨ। ਮੱਖਣ ਸ਼ਾਹ ਲੁਬਾਣਾ ਜੀ ਨੇ ਉਨ੍ਹਾਂ ਕੋਲ ਜਾ ਕੇ ਨਤਮਸਤਕ ਕਰਕੇ ਪੰਜ ਅਸ਼ਰਫੀਆਂ ਉਨ੍ਹਾਂ ਦੇ ਸਾਹਮਣੇ ਸੇਵਾ ਵਿੱਚ ਰੱਖੀਆਂ ਤਾਂ ਹੱਸ ਕੇ ਗੁਰੂ ਸਾਹਿਬ ਨੇ ਅੱਗੇ ਜਵਾਬ ਦਿੱਤਾ ਕਿ ਭਾਈ, ਜਿਸ ਵੇਲੇ ਤੂੰ ਮੁਸ਼ਕਲ ਵਿੱਚ ਮੰਝਧਾਰ ਵਿੱਚ ਸੀ, ਉਸ ਵੇਲੇ ਤੂੰ ਸੁੱਖਿਆ ਕੁਝ ਹੋਰ ਸੀ ਪਰ ਅੱਜ ਤੂੰ 500 ਅਸ਼ਰਫੀਆਂ ਦੀ ਬਜਾਏ ਪੰਜ ਅਸ਼ਰਫੀਆਂ ਰੱਖ ਰਿਹਾ ਹੈਂ। ਇਹ ਕਿਉਂ ? ਏਨਾ ਕਹਿੰਦੇ ਹੀ ਮੱਖਣ ਸ਼ਾਹ ਲੁਬਾਣੇ ਨੇ ਇਹ ਗੱਲ ਕਹੀ ਕਿ ਗੁਰੂ ਲਾਧੋ ਰੇ, ਗੁਰੂ ਲਾਧੋ ਰੇ ਔਰ ਲੋਕਾਂ ਦੇ ਵਿੱਚ ਇਸ ਗੱਲ ਦਾ ਚਾਨਣ ਹੋ ਗਿਆ ਕਿ ਗੁਰੂ ਕੌਣ ਹੈ। ਸੋ, ਇਹ ਪ੍ਰਸਤਾਵ ਜਿਹੜਾ ਸਰਦਾਰ ਵਿਰਸਾ ਸਿੰਘ ਵਲਟੋਹਾ ਨੇ ਏਥੇ ਹਾਊਸ ਦੇ ਵਿੱਚ ਰੱਖਿਆ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਵਸ ਤੇ ਹਿੰਦੁਸਤਾਨ ਲੈਵਲ ਤੇ ਛੁੱਟੀ ਮਨਾਈ ਜਾਵੇ, ਅਸੀਂ ਇਸ ਦੀ ਪ੍ਰੋੜ੍ਹਤਾ ਕਰਦੇ ਹਾਂ ਔਰ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

ਚੇਅਰਮੈਨ ਸਾਹਿਬ, ਜਿਥੇ ਏਨੇ ਰਿਸ਼ੀਆਂ ਮੁਨੀਆਂ ਦੀ ਗੱਲ ਚੱਲ ਰਹੀ ਹੈ, ਉਥੇ ਮੈਂ ਇਕ ਛੋਟੀ ਜਿਹੀ ਗੱਲ ਹੋਰ ਰੱਖਣਾ ਚਾਹੁੰਦਾ ਹਾਂ ਕਿ ਗੋਸਵਾਮੀ ਸ਼੍ਰੀ ਗੁਰੂ ਨਾਭਾ ਦਾਸ ਵੀ ਸੰਤ ਹੋਏ ਹਨ। ਉਨ੍ਹਾਂ ਦੇ ਨਾਂ ਤੇ ਪਹਿਲਾਂ ਸਟੇਟ ਲੈਵਲ ਤੇ ਛੁੱਟੀ ਹੁੰਦੀ ਸੀ ਪਰ ਹੁਣ ਬਿਲਕੁਲ ਹੀ ਇਸ ਵੇਲੇ ਖਾਰਜ ਕਰ ਦਿੱਤੀ ਗਈ ਹੈ। ਕ੍ਰਿਪਾ ਕਰਕੇ ਇਸ ਵੱਲ ਵੀ ਧਿਆਨ ਦਿੱਤਾ ਜਾਵੇ ਕਿਉਂਕਿ ਉਨ੍ਹਾਂ ਨਾਲ ਵੀ ਕਾਫੀ ਲੋਕ ਜੁੜੇ ਹੋਏ ਹਨ। ਲੋਕਾਂ ਵਿੱਚ ਉਨ੍ਹਾਂ ਪ੍ਰਤੀ ਬੜੀ ਆਸਥਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡੇ ਕੋਲੋਂ ਮੁਆਫੀ ਮੰਗਦਾ ਹੋਇਆ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ।

**ਸਰਦਾਰ ਅਜੀਤ ਸਿੰਘ ਸ਼ਾਂਤ (ਨਿਹਾਲ ਸਿੰਘ ਵਾਲਾ, ਐਸ.ਸੀ.)** : ਚੇਅਰਮੈਨ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ। ਅੱਜ ਬਹੁਤ ਹੀ ਸਤਿਕਾਰਯੋਗ ਤੇ ਸਤਿਕਾਰਤ ਸ਼ਖਸੀਅਤ, ਮਹਾਨ ਆਤਮਾ ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੂੰ ਨੈਸ਼ਨਲ ਛੁੱਟੀ ਵਜੋਂ ਘੋਸ਼ਿਤ ਕਰਨ ਲਈ ਅੱਜ ਇਸ ਸਦਨ ਵਿੱਚ ਜਿਹੜਾ ਮਤਾ ਬਹੁਤ ਹੀ ਸਤਿਕਾਰਯੋਗ ਸਰਦਾਰ ਵਿਰਸਾ ਸਿੰਘ ਜੀ ਵੱਲੋਂ ਆਇਆ ਹੈ, ਮੈਂ ਬਤੌਰ ਅਜ਼ਾਦ ਵਿਧਾਇਕ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਬਹੁਤ ਸਾਰੇ ਬੁਲਾਰਿਆਂ ਨੇ ਇਸ ਮਤੇ ਦੇ ਹੱਕ ਵਿੱਚ ਇਤਿਹਾਸ ਵਿੱਚ ਜਾ ਕੇ ਆਪਣੇ-ਆਪਣੇ ਐਂਗਲ ਤੋਂ ਫਰੋਲਾ ਫਰਾਲੀ ਕੀਤੀ ਹੈ ਔਰ ਦੇਖੋ ਰਿਸ਼ੀਆਂ, ਮੁਨੀਆਂ ਦੀ ਧਰਤੀ ਜਿਸ ਧਰਤੀ ਤੇ ਸਾਹਿਬੇ-ਕਮਾਲ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਬਾਬਾ ਬੁਲ੍ਹੇ ਸ਼ਾਹ ਜੀ ਔਰ ਸ਼ੇਖ ਫਰੀਦ ਜੀ ਵਰਗੇ ਮਹਾਨ ਤਪੱਸਵੀ ਅਤੇ ਕਈ ਮਹਾਨ ਆਤਮਾਵਾਂ ਆਈਆਂ, ਉਸ ਧਰਤੀ ਤੇ ਬੜੇ ਲੰਮੇ ਸਮੇਂ ਬਾਅਦ ਅੱਜ ਆਪਾਂ ਇਕ ਉਹ ਕਾਰਜ ਕਰਨ ਜਾ ਰਹੇ ਹਾਂ ਕਿ ਅਸੀਂ ਉਨ੍ਹਾਂ ਰਹਿਬਰਾਂ ਨੂੰ ਕਿਵੇਂ ਯਾਦ ਕਰਨਾ ਹੈ, ਕਿਵੇਂ ਆਉਣ ਵਾਲੀ ਪੀੜ੍ਹੀ ਨੂੰ ਨਤਮਸਤਕ ਕਰਨ ਵਾਸਤੇ ਤਿਆਰ ਕਰਨਾ ਹੈ, ਕਿਵੇਂ ਉਨ੍ਹਾਂ ਦੀ ਯਾਦ ਵਿੱਚ ਇਕ ਛੁੱਟੀ ਦਾ ਦਿਨ ਰੱਖਿਆ ਜਾਵੇ। ਜੋ ਸ਼੍ਰੀ ਗੁਰੂ ਤੇਗ ਬਹਾਦਰ ਜੀ ਦਾ ਬਾਰ ਬਾਰ ਜ਼ਿਕਰ ਆਇਆ ਹੈ, 500 ਮੋਹਰਾਂ ਦਾ ਜ਼ਿਕਰ ਆਇਆ ਹੈ ਜੋ ਕਿ ਬਾਬਾ ਮੱਖਣ ਸ਼ਾਹ ਲੁਬਾਣਾ ਜੀ ਵੱਲੋਂ ਸੁੱਖੀਆਂ ਗਈਆਂ ਸਨ, ਲੇਕਿਨ ਸ਼੍ਰੀ ਗੁਰੂ ਤੇਗ ਬਹਾਦਰ ਜੀ ਸਾਹਿਬ ਦੀ ਜੋ ਸ਼ਹੀਦੀ ਹੋਈ, ਉਹ ਦੁਨੀਆਂ ਦੇ ਇਤਿਹਾਸ ਵਿਚ ਲਾਸਾਨੀ ਹੈ। ਉਨ੍ਹਾਂ ਦੀ ਸ਼ਹਾਦਤ ਇਕ ਵੱਖਰੇ ਐਂਗਲ ਤੋਂ ਦੁਨੀਆਂ ਦੇ ਇਤਿਹਾਸ ਵਿੱਚ ਦੇਖੀ ਜਾਣੀ ਚਾਹੀਦੀ ਹੈ। ਕੋਈ ਵੀ ਮਕਤਲ, ਆਪ ਕਤਲਗਾਹ ਵਿੱਚ ਕਤਲ ਕਰਨ ਵਾਲੇ ਕੋਲ ਚੱਲ ਕੇ ਨਹੀਂ ਗਿਆ। ਜੇ ਗਏ ਹਨ ਤਾਂ ਸਿਰਫ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਗਏ ਹਨ। ਉਨ੍ਹਾਂ ਨੇ ਸ਼੍ਰੀ ਅਨੰਦਪੁਰ ਸਾਹਿਬ ਤੋਂ ਦਿੱਲੀ ਤੱਕ ਦਾ ਰਸਤਾ ਪੈਦਲ ਤਹਿ ਕੀਤਾ। ਆਪਣੇ ਸਿੱਖਾਂ ਨੂੰ ਨਾਲ ਲੈ ਕੇ ਗਏ ਤੇ ਉਸ ਵਕਤ ਦੇ ਬਾਦਸ਼ਾਹ ਨੂੰ ਪੁੱਛਿਆ ਕਿ ਦੱਸ, ਤੈਨੂੰ ਕੀ ਚਾਹੀਦਾ ਹੈ। ਉਹ ਦੁਨੀਆਂ ਦੇ ਪਹਿਲੇ ਸ਼ਹੀਦ ਹਨ ਜੋ ਦਿੱਲੀ ਦੇ ਚਾਂਦਨੀ ਚੌਕ ਵਿਚ ਆਪ ਚੱਲ ਕੇ ਗਏ। ਇਨ੍ਹਾਂ ਵਰੋਸਾਈਆਂ ਹੋਈਆਂ ਰੂਹਾਂ ਦਾ ਬਾਣੀ ਵਿੱਚ ਜ਼ਿਕਰ ਹੈ। ਉਨ੍ਹਾਂ ਨੇ ਇਹ ਵੀ ਕਿਹਾ :

> ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ।।

ਉਨ੍ਹਾਂ ਨੇ ਭੈਅ ਮੁਕਤ ਸਮਾਜ ਸਿਰਜਣ ਵਾਸਤੇ ਆਪਣੇ ਸਰੀਰ ਦਾ ਬਲੀਦਾਨ ਦਿੱਤਾ। ਉਨ੍ਹਾਂ ਨਾਲ ਗਏ ਸਿੱਖਾਂ ਨੇ ਵੀ ਬਲੀਦਾਨ ਦਿੱਤਾ। ਇਹੋ ਜਿਹੀਆਂ ਰੂਹਾਂ ਧੁਰ ਤੋਂ ਵਰੋਸਾਈਆਂ ਹੋਈਆਂ ਹੁੰਦੀਆਂ ਹਨ। ਕਿਸੇ ਸ਼ਾਇਰ ਨੇ ਕਿਹਾ ਹੈ :

> ਖੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ
> ਖੁਦਾ ਬੰਦੇ ਸੇ ਖੁਦ ਪੂਛੇ, ਬਤਾ ਤੇਰੀ ਰਜ਼ਾ ਕਿਆ ਹੈ।

ਖੁਦਾ ਰਜ਼ਾ ਪੁੱਛਦਾ ਹੈ, ਇਹੋ ਜਿਹੀਆਂ ਮਹਾਨ ਸ਼ਖਸੀਅਤਾਂ ਕਿਸੇ ਧਰਮ ਅਤੇ ਭੂਗੋਲਿਕ ਵਲਗਣ ਵਿਚ ਨਹੀਂ ਹੁੰਦੀਆਂ। ਉਹ ਅਕਾਲ ਪੁਰਖ ਵੱਲੋਂ ਵਰੋਸਾਈਆਂ ਹੋਈਆਂ ਹੁੰਦੀਆਂ ਹਨ ਤੇ ਹੱਕ ਤੇ ਸੱਚ ਦਾ, ਮਾਨਵਤਾ ਦੇ ਭਲੇ ਦਾ ਸੰਦੇਸ਼ ਦਿੰਦੀਆਂ ਹਨ। ਸਮੇਂ-ਸਮੇਂ ਤੇ ਇਹੋ

[ਸਰਦਾਰ ਅਜੀਤ ਸਿੰਘ ਸ਼ਾਂਤ]

ਜਿਹੀਆਂ ਰੂਹਾਂ ਧਰਤੀ ਤੇ ਪ੍ਰਗਟ ਹੁੰਦੀਆਂ ਹਨ। ਜਦੋਂ ਔਰੰਗਜ਼ੇਬ ਹੱਦ ਤੋਂ ਟੱਪ ਕੇ ਦੁਨੀਆਂ ਤੇ ਜ਼ੁਲਮ ਕਰ ਰਿਹਾ ਸੀ ਤਾਂ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ਼ਹੀਦੀ ਦਿੱਤੀ। ਇਤਿਹਾਸ ਗਵਾਹ ਹੈ ਕਿ ਕੋਈ ਤੱਤੀ ਤਵੀ ਤੇ ਵੀ ਬੈਠ ਕੇ ਮੁਸਕਰਾ ਸਕਦਾ ਹੈ ਔਰ ਸੂਲੀ ਤੇ ਚੜ੍ਹ ਕੇ ਵੀ ਅਨੰਦ ਦੀ ਅਵਸਥਾ ਵਿਚ ਹੋ ਸਕਦਾ ਹੈ। ਇਹੋ ਜਿਹੀਆਂ ਅਵਸਥਾਵਾਂ ਦੇ ਮਾਲਕ ਸਨ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਿਨ੍ਹਾਂ ਦੇ ਸ਼ਹੀਦੀ ਦਿਨ ਨੂੰ ਸਮਰਪਿਤ ਮਤਾ ਅੱਜ ਹਾਊਸ ਵਿਚ ਸਤਿਕਾਰਯੋਗ ਵਲਟੋਹਾ ਜੀ ਨੇ ਲਿਆਂਦਾ ਹੈ। ਮੈਂ ਬਤੌਰ ਆਜ਼ਾਦ ਵਿਧਾਇਕ ਇਸ ਮਤੇ ਦੀ ਪੁਰਜ਼ੋਰ ਸ਼ਬਦਾਂ ਵਿਚ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ।

**ਸਰਦਾਰ ਮੋਹਨ ਲਾਲ ਸਿੰਘ (ਬੰਗਾ, ਐਸ.ਸੀ.) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਰਦਾਰ ਵਿਰਸਾ ਸਿੰਘ ਵਲਟੋਹਾ, ਐਮ.ਐਲ.ਏ., ਵੱਲੋਂ ਪੇਸ਼ ਕੀਤੇ ਗਏ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ ਕਿ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੇ ਸ਼ਹੀਦੀ ਦਿਹਾੜੇ ਦੇ ਸਬੰਧ ਵਿੱਚ ਸੈਂਟਰ ਸਰਕਾਰ ਨੂੰ ਸਿਫਾਰਸ਼ ਕੀਤੀ ਜਾਵੇ ਕਿ ਉਨ੍ਹਾਂ ਦੇ ਸ਼ਹੀਦੀ ਦਿਹਾੜੇ ਤੇ ਨੈਸ਼ਨਲ ਹੋਲੀਡੇ ਹੋਵੇ। ਚੇਅਰਮੈਨ ਸਾਹਿਬ, ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਬਹੁਤ ਲਾਸਾਨੀ ਹੈ। ਉਨ੍ਹਾਂ ਦੀ ਸ਼ਹੀਦੀ ਨੇ ਮੁਗਲ ਸਾਮਰਾਜ ਦੀਆਂ ਨੀਂਹਾਂ ਹਿਲਾ ਦਿੱਤੀਆਂ। ਚੇਅਰਮੈਨ ਸਾਹਿਬ, ਔਰੰਗਜ਼ੇਬ ਉਸ ਸਮੇਂ ਹਿੰਦੁਸਤਾਨ ਤੇ ਰਾਜ ਕਰ ਰਿਹਾ ਸੀ। ਉਸ ਨੇ ਹਿੰਦੂ ਧਰਮ ਦੇ ਲੋਕਾਂ ਦਾ ਜਿਊਣਾ ਮੁਸ਼ਕਲ ਕੀਤਾ ਹੋਇਆ ਸੀ। ਔਰੰਗਜ਼ੇਬ ਦੇ ਜ਼ੁਲਮ ਵਿਰੁੱਧ ਹਿੰਦੂ ਧਰਮ ਦੇ ਸ਼੍ਰੋਮਣੀ ਮੰਦਰ ਸ੍ਰੀ ਅਮਰਨਾਥ ਦੇ ਸ਼੍ਰੋਮਣੀ ਪੁਜਾਰੀ ਪੰਡਤ ਕਿਰਪਾ ਰਾਮ ਨੇ ਪਰਮਾਤਮਾ ਅੱਗੇ ਪੁਕਾਰ ਕੀਤੀ ਤੇ ਅਕਾਸ਼ਵਾਣੀ ਹੋਈ ਕਿ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੁਹਾਡੀ ਰੱਖਿਆ ਕਰਨਗੇ। ਪੰਡਤ ਕਿਰਪਾ ਰਾਮ ਨੇ ਆਪਣੇ 300 ਪੁਜਾਰੀਆਂ ਨਾਲ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਚਰਨਾਂ ਵਿਚ ਜੋਦੜੀ ਕੀਤੀ ਕਿ ਹਿੰਦੂ ਧਰਮ ਦੀ ਰੱਖਿਆ ਕਰੋ। ਉਸ ਸਮੇਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਉਮਰ ਨੌਂ ਸਾਲ ਦੀ ਸੀ। ਉਹ ਖੇਡਦੇ ਹੋਏ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲ ਆਏ ਤੇ ਉਨ੍ਹਾਂ ਨੂੰ ਪੁੱਛਿਆ ਕਿ ਇਹ ਲੋਕ ਕਿਉਂ ਆਏ ਹਨ। ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਿਹਾ ਕਿ ਇਨ੍ਹਾਂ ਦਾ ਧਰਮ ਖਤਰੇ ਵਿੱਚ ਹੈ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਿਹਾ ਕਿ ਇਨ੍ਹਾਂ ਦਾ ਧਰਮ ਕਿਵੇਂ ਬਚ ਸਕਦਾ ਹੈ ਤਾਂ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਿਹਾ ਕਿ ਕੋਈ ਪੂਰਨ ਮਹਾਂਪੁਰਸ਼ ਆਪਣਾ ਬਲੀਦਾਨ ਦੇਵੇ ਤਾਂ ਇਹ ਧਰਮ ਬਚ ਸਕਦਾ ਹੈ। ਔਰੰਗਜ਼ੇਬ ਧੱਕੇ ਨਾਲ ਧਰਮ ਦੀ ਤਬਦੀਲੀ ਕਰਵਾ ਰਿਹਾ ਸੀ ਤੇ ਹਿੰਦੂ ਧਰਮ ਦੇ ਲੋਕਾਂ ਨਾਲ ਧੱਕਾ ਕਰ ਰਿਹਾ ਸੀ। ਉਨ੍ਹਾਂ ਕਿਹਾ ਕਿ ਇਹ ਤਾਂ ਹੀ ਰੁਕ ਸਕਦਾ ਹੈ ਜੇ ਕੋਈ ਪੂਰਨ ਮਹਾਂਪੁਰਸ਼ ਆਪਣਾ ਬਲੀਦਾਨ ਦੇਵੇ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਿਹਾ, ਪਿਤਾ ਜੀ, ਤੁਹਾਡੇ ਤੋਂ ਵੱਡਾ ਮਹਾਂਪੁਰਸ਼ ਹੋਰ ਕੌਣ ਹੋ ਸਕਦਾ ਹੈ। ਤੁਸੀਂ ਇਨ੍ਹਾਂ ਦਾ ਧਰਮ ਬਚਾਉਣ ਲਈ ਆਪਣਾ ਬਲੀਦਾਨ ਦਿਓ। ਉਸ ਸਮੇਂ ਸ਼੍ਰੀ ਗੁਰੂ ਤੇਗ ਬਹਾਦਰ ਮਹਾਰਾਜ ਜੀ ਦੀ ਸ਼ਹੀਦੀ ਹੋਈ।

**ਸਰਦਾਰ ਮੱਖਣ ਸਿੰਘ (ਬੈਠੇ-ਬੈਠੇ) :** ਚੇਅਰਮੈਨ ਸਾਹਿਬ, ਕੀ ਹਾਊਸ ਦਾ ਕੋਰਮ ਪੂਰਾ ਹੈ ?

**ਸਰਦਾਰ ਮੋਹਨ ਲਾਲ ਸਿੰਘ :** ਸ਼੍ਰੀ ਗੁਰੂ ਤੇਗ ਬਹਾਦਰ ਜੀ ਨੇ ਸੋਚਿਆ ਕਿ ਮੇਰੀ ਜਿਹੜੀ ਸ਼ਹੀਦੀ ਹੈ, ਉਹ ਦੇਣ ਦਾ ਸਮਾਂ ਆ ਗਿਆ ਹੈ। ਸ਼੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਬਚਪਨ ਤੋਂ ਹੀ ਤੇਗ ਦੇ ਧਨੀ ਸਨ। ਉਨ੍ਹਾਂ ਨੇ 26 ਸਾਲ ਭੋਰੇ ਵਿੱਚ ਰਹਿ ਕੇ

ਪਰਮਾਤਮਾ ਦੀ, ਵਾਹਿਗੁਰੂ ਦੀ ਭਗਤੀ ਕੀਤੀ। ਉਹ ਭਗਤੀ ਅਤੇ ਸ਼ਕਤੀ ਦਾ ਸੁਮੇਲ ਸਨ। ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਜੀਵਨ ਸ਼ੈਲੀ ਬੇਮਿਸਾਲ ਹੈ, ਇਸ ਲਈ ਅੱਜ ਅਸੀਂ ਸਾਰੇ ਉਨ੍ਹਾਂ ਦੇ ਚਰਨਾਂ ਵਿੱਚ ਨਤਮਸਤਕ ਹੁੰਦੇ ਹਾਂ। ਉਨ੍ਹਾਂ ਦੀ ਬਾਣੀ ਬੜੀ ਵੈਰਾਗਮਈ ਹੈ ਅਤੇ ਸਾਨੂੰ ਉਸ ਅਕਾਲਪੁਰਖ ਨਾਲ ਜੋੜਨ ਵੱਲ ਤੋਰਦੀ ਹੈ—

ਗੁਨ ਗੋਬਿੰਦ ਗਾਇਓ ਨਹੀਂ ਜਨਮ ਅਕਾਰਥ ਕੀਨ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧ ਜਲ ਕਉ ਮੀਨ॥

ਇਸ ਲਈ, ਸਭਾਪਤੀ ਜੀ, ਉਨ੍ਹਾਂ ਦੀ ਬਾਣੀ ਸਾਡੀ ਤ੍ਰਿਖਾ ਨੂੰ ਤ੍ਰਿਪਤ ਕਰਦੀ ਹੈ। ਸਾਨੂੰ ਉੱਚਾ ਸੁੱਚਾ ਜੀਵਨ ਜਿਉਣ ਵਾਸਤੇ ਸਿਖਾਉਂਦੀ ਹੈ। ਸਾਨੂੰ ਜੀਵਨ ਵਿੱਚ ਵਿਚਰਦਿਆਂ ਭੈਅ ਰਹਿਤ ਹੋਣ ਦਾ ਉਪਦੇਸ਼ ਦਿੰਦੀ ਹੈ—

ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ॥

ਸਭਾਪਤੀ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਜੀ ਦੀ ਜਿਹੜੀ ਇਹ ਲਾਸਾਨੀ ਕੁਰਬਾਨੀ ਹੈ, ਉਸ ਦੇ ਵਾਸਤੇ ਸਾਨੂੰ ਕਿਸੇ ਸਰਕਾਰ ਨੂੰ ਸਿਫਾਰਸ਼ ਕਰਨ ਦੀ ਜ਼ਰੂਰਤ ਨਹੀਂ ਸੀ ਪੈਣੀ ਚਾਹੀਦੀ। ਉਨ੍ਹਾਂ ਦੇ ਸ਼ਹੀਦੀ ਦਿਹਾੜੇ ਤੇ ਉਨ੍ਹਾਂ ਦੀ ਕੁਰਬਾਨੀ ਨੂੰ ਦੇਖਦੇ ਹੋਏ ਛੁੱਟੀ ਹੋਣੀ ਚਾਹੀਦੀ ਸੀ। ਲੇਕਿਨ ਅਫਸੋਸ ਦੀ ਗੱਲ ਹੈ ਕਿ ਜਿਸ ਗੁਰੂ ਨੇ ਇੱਡੀ ਵੱਡੀ ਕੁਰਬਾਨੀ ਦਿੱਤੀ ਹੋਵੇ, ਉਨ੍ਹਾਂ ਦੇ ਸ਼ਹੀਦੀ ਦਿਹਾੜੇ ਤੇ ਅੱਜ ਤੱਕ ਛੁੱਟੀ ਨਹੀਂ ਕੀਤੀ ਗਈ। ਬੜੇ ਲੋਕਾਂ ਨੇ ਅੱਜ ਤੱਕ ਇਸ ਦੇਸ਼ ਤੇ ਰਾਜ ਭਾਗ ਕੀਤਾ ਹੈ। ਜਿਸ ਤਰ੍ਹਾਂ ਇਥੇ ਦੱਸਿਆ ਗਿਆ ਹੈ ਕਿ ਪੰਜਾਬ-ਹਰਿਆਣੇ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਰੇ ਕੋਈ ਜਾਣਦਾ ਨਹੀਂ। ਇਸ ਲਈ ਜਿੰਨੇ ਸਾਡੇ ਗੁਰੂ ਸਾਹਿਬ ਹੋਏ ਹਨ, ਸੰਤ ਹੋਏ ਹਨ, ਮਹਾਂਪੁਰਸ਼ ਹੋਏ ਹਨ, ਉਨ੍ਹਾਂ ਬਾਰੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ, ਜਿਨ੍ਹਾਂ ਨੇ ਦੇਸ਼ ਨੂੰ ਸੰਭਾਲਣਾ ਹੈ, ਪਤਾ ਹੋਣਾ ਚਾਹੀਦਾ ਹੈ ਕਿ ਕਿਨ੍ਹਾਂ ਲੋਕਾਂ ਨੇ ਸਾਨੂੰ ਅੱਜ ਇਹ ਧਾਰਮਿਕ ਆਜ਼ਾਦੀ ਲੈ ਕੇ ਦਿੱਤੀ ਹੈ ਅਤੇ ਲੋਕਾਂ ਨੇ ਸਾਡੇ ਵਾਸਤੇ ਕੁਰਬਾਨੀਆਂ ਕੀਤੀਆਂ ਹਨ। ਸੋ, ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਮਤਾ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਲੈ ਕੇ ਆਏ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਦਿਹਾੜੇ ਦੀ ਛੁੱਟੀ ਹੋਣੀ ਚਾਹੀਦੀ ਹੈ, ਇਹ ਪਾਸ ਕਰਨਾ ਚਾਹੀਦਾ ਹੈ ਔਰ ਹਿੰਦੁਸਤਾਨ ਦੀ ਸਰਕਾਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਹਾੜੇ ਦੇ ਉਪਰ ਛੁੱਟੀ ਦਾ ਐਲਾਨ ਕਰਨਾ ਚਾਹੀਦਾ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਧੰਨਵਾਦ।

**ਸਰਦਾਰ ਦੀਦਾਰ ਸਿੰਘ ਭੱਟੀ (ਸਰਹਿੰਦ) :** ਸਭਾਪਤੀ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮੁਤੱਲਕ ਛੁੱਟੀ ਦਾ ਜੋ ਮਤਾ ਆਇਆ ਹੈ, ਮੈਂ ਉਸ ਤੇ ਚੰਦ ਸ਼ਬਦਾਂ ਵਿੱਚ ਆਪਣੀ ਸਪੀਚ ਸਮਾਪਤ ਕਰਨ ਦੀ ਕੋਸ਼ਿਸ਼ ਕਰਾਂਗਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਅੰਮ੍ਰਿਤਸਰ ਵਿਖੇ ਵਿਸਾਖ 5 ਬਿਕਰਮੀ 1616 (1 ਅਪ੍ਰੈਲ, 1621) ਨੂੰ ਹੋਇਆ। ਆਪ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ ਮਾਤਾ ਨਾਨਕੀ ਜੀ ਦੇ ਪੰਜਵੇਂ ਅਤੇ ਸਭ ਤੋਂ ਛੋਟੇ ਪੁੱਤਰ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਬਹੁਤ ਹੀ ਛੋਟੀ ਉਮਰੇ 15 ਅੱਸੂ, 1692, ਨੂੰ ਸ਼ਹੀਦ ਹੋ ਗਏ ਸਨ। ਅਕਾਲ ਪੁਰਖ ਦੀ ਬਖਸ਼ਿਸ਼ ਦਾ

[ਸਰਦਾਰ ਦੀਦਾਰ ਸਿੰਘ ਭੱਟੀ]

ਸਦਕਾ ਸਾਹਿਬ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਸਾਹਿਬੇ-ਕਮਾਲ ਹੁਰਾਂ ਨੇ ਉਨ੍ਹਾਂ ਦੇ ਘਰ ਜਨਮ ਲਿਆ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ—

ਵਹੁ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ।।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੂ ਚੇਲਾ।।

ਅਤੇ ਜਿਨ੍ਹਾਂ ਨੇ ਹੋਕਾ ਦਿੱਤਾ ਕਿ ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ। ਸਮੁੱਚੀ ਮਾਨਵਤਾ ਵਾਸਤੇ, ਦੇਸ਼ ਵਾਸੀਆਂ ਦੇ ਵਾਸਤੇ, ਬਹੁਤ ਵੱਡੇ ਹਿਤਾਂ ਦੀ ਰਾਖੀ ਕਰਨ ਵਾਸਤੇ ਔਰ ਜ਼ੁਲਮ ਅਤੇ ਜ਼ਾਲਮ ਦੀ ਜੋ ਪਕੜ ਸੀ, ਜਕੜ ਸੀ, ਉਸ ਨੂੰ ਹਟਾਉਣ ਵਾਸਤੇ, ਧਰਮ ਦੀ ਰੱਖਿਆ ਵਾਸਤੇ, ਪੰਜਾਬ ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ਧਾਰਮਿਕ ਅਤੇ ਰਾਜਨੀਤਿਕ ਆਜ਼ਾਦੀ ਦਿਵਾਉਣ ਵਾਸਤੇ ਉਨ੍ਹਾਂ ਨੇ ਬਹੁਤ ਵੱਡਾ ਸੰਘਰਸ਼ ਕੀਤਾ। ਉਨ੍ਹਾਂ ਦੇ ਚਾਰ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਸਮੇਤ ਮਾਤਾ ਗੁਜਰ ਕੌਰ, ਸ਼ਹੀਦੀ ਜਾਮਾ ਪੀ ਗਏ। ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪ ਚੱਲ ਕੇ ਦਿੱਲੀ ਵਿਚ ਆਪਾ ਅਰਪਣ ਕੀਤਾ ਅਤੇ ਕਿਹਾ ਕਿ ਲਓ, ਜੇ ਤੁਸੀਂ ਮੈਨੂੰ ਮੁਸਲਮਾਨ ਬਣਾ ਲਿਆ ਤਾਂ ਸਾਰਾ ਹਿੰਦੁਸਤਾਨ ਮੁਸਲਮਾਨ ਹੋ ਜਾਵੇਗਾ। ਉਹ ਆਪਣੀ ਗੱਲ ਤੇ ਦ੍ਰਿੜ੍ਹ ਰਹੇ। ਸੰਨ 1675 ਈਸਵੀ ਨੂੰ 11 ਨਵੰਬਰ ਵਾਲੇ ਦਿਨ ਉਨ੍ਹਾਂ ਨੇ ਸ਼ਹੀਦੀ ਜਾਮਾ ਪੀਤਾ। ਉਨ੍ਹਾਂ ਦੀ ਸ਼ਹੀਦੀ ਦਾ ਅਸਰ ਪੂਰੇ ਦੇਸ਼ ਤੇ ਪਿਆ। ਸਮੁੱਚੇ ਦੇਸ਼ ਵਿਚ ਜੋ ਜਨਤਾ ਨੂੰ ਦੁੱਖ ਉਠਾਉਣਾ ਪੈ ਰਿਹਾ ਸੀ, ਉਸ ਸਮੇਂ ਗੁਰੂ ਸਾਹਿਬ ਜੀ ਨੇ ਆਪਣੀ ਕੁਰਬਾਨੀ ਦਿੱਤੀ। ਗੁਰੂ ਸਾਹਿਬ ਜੀ ਦੀ ਕੁਰਬਾਨੀ ਨਾਲ ਇਤਿਹਾਸ ਉਤੇ ਗਹਿਰਾ ਪ੍ਰਭਾਵ ਪਿਆ ਹੈ। ਔਰੰਗਜ਼ੇਬ ਦੇ ਖਿਲਾਫ ਲੋਕਾਂ ਵਿਚ ਇੰਨੀ ਜ਼ਿਆਦਾ ਨਫ਼ਰਤ ਭਰ ਗਈ ਜਿੰਨੀ ਕਿ ਪਹਿਲਾਂ ਕਦੇ ਵੀ ਨਹੀਂ ਸੀ। ਗੁਰੂ ਸਾਹਿਬ ਜੀ ਨੇ ਸਿੱਖਾਂ ਨੂੰ ਅਹਿਸਾਸ ਕਰਾਇਆ ਕਿ ਧਰਮ ਦੀ ਰੱਖਿਆ ਲਈ ਸ਼ਾਂਤਮਈ ਤਰੀਕੇ ਨਾਲ ਜਬਰ ਜ਼ੁਲਮ ਦਾ ਸਾਮ੍ਹਣਾ ਕਰਨਾ ਹੈ ਅਤੇ ਉਸ ਅੱਗੇ ਕਦੇ ਨਹੀਂ ਝੁਕਣਾ। ਗੁਰੂ ਸਾਹਿਬ ਜੀ ਇਕ ਮਹਾਨ ਕਵੀ ਅਤੇ ਉਚ ਕੋਟੀ ਦੇ ਸੂਝਵਾਨ ਵਿਅਕਤੀ ਸਨ। ਉਦਾਹਰਣ ਦੇ ਤੌਰ ਤੇ ਉਨ੍ਹਾਂ ਦਾ ਉਚਾਰਿਆ ਸਲੋਕ ਹੈ :

ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ।।
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨ।।

ਗੁਰੂ ਸਾਹਿਬ ਜੀ ਨੇ 15 ਰਾਗਾਂ ਵਿਚ 57 ਸਲੋਕਾਂ ਦੀ ਰਚਨਾ ਕੀਤੀ ਜੋ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੇ ਹਨ। ਇਹ ਮਨੁੱਖਤਾ ਵਾਸਤੇ ਸਦਾ ਹੀ ਚਾਨਣ ਮੁਨਾਰਾ ਰਹਿਣਗੇ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਮੁੱਚੀ ਮਾਨਵਤਾ ਵਾਸਤੇ ਹੈ, ਇਸ ਦਾ ਕੋਈ ਹੱਦ ਬੰਨਾ ਨਹੀਂ। ਇਸ ਵਿਚ ਕਿਸੇ ਕਿਸਮ ਦੀ ਕੋਈ ਦੂਈ ਦਵੈਤ ਨਹੀਂ ਹੈ। ਅਕਾਲ ਪੁਰਖ ਦੀ ਸ਼੍ਰਿਸਟੀ ਅੰਦਰ ਚਹੁੰ ਜੁਗਾਂ ਅੰਦਰ ਜੋ ਜੀਵ ਜੰਤੂ ਚਲ ਰਹੇ ਹਨ, ਉਨ੍ਹਾਂ ਵਾਸਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸੰਦੇਸ਼ ਦਿੰਦੀ ਹੈ, ਖਾਸ ਕਰਕੇ ਜਿਹੜੇ ਅਸੀਂ ਲੋਕ ਇਨਸਾਨੀ ਜਾਮੇ ਵਿਚ ਹਾਂ, ਉਨ੍ਹਾਂ ਵਾਸਤੇ ਇਸ ਵਿਚ ਬਹੁਤ ਵੱਡਾ ਉਪਦੇਸ਼ ਹੈ। ਜੋ ਜੀਵਨ ਮਰਨ ਦਾ ਚੱਕਰ ਹੈ, ਇਸ ਵਾਸਤੇ ਬਹੁਤ ਹੀ ਸਾਫ਼ ਸ਼ਬਦਾਂ ਵਿਚ ਗੁਰੂ ਸਾਹਿਬ ਜੀ ਨੇ ਫ਼ੁਰਮਾਇਆ ਹੈ :

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।।
ਇਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀ ਕੋਇ।।

ਉਹ ਐਸਾ ਸੰਦੇਸ਼ ਦੇਣ ਵਾਲੇ, ਐਸੀ ਕੁਰਬਾਨੀ ਦੇਣ ਵਾਲੇ ਅਤੇ ਰਸਤਾ ਦਿਖਾਉਣ ਵਾਲੇ ਗੁਰੂ ਸਾਹਿਬ ਸਨ ਜਿਨ੍ਹਾਂ ਦੇ ਸਦਕਾ ਦੇਸ਼ ਨੂੰ ਬਹੁਤ ਵੱਡੀ ਸੇਧ ਮਿਲੀ ਅਤੇ ਜਿਨ੍ਹਾਂ ਨੇ ਇਕ ਐਸੇ ਖਾਲਸਾ ਪੰਥ ਦੀ ਸਿਰਜਣਾ ਕੀਤੀ, ਐਸੇ ਗੁਰਸਿੱਖ ਦੀ ਸਿਰਜਣਾ ਕੀਤੀ ਜਿਸ ਨੂੰ ਪ੍ਰਤੀਕ ਮੰਨਿਆ ਗਿਆ ਕਿ ਉਸ ਨੇ ਜਬਰ ਜ਼ੁਲਮ ਅੱਗੇ ਝੁਕਣਾ ਨਹੀਂ ਅਤੇ ਜੇ ਕਿਸੇ ਗਰੀਬ ਜਾਂ ਬੇਆਸਰੇ ਨਾਲ ਜ਼ੁਲਮ ਹੁੰਦਾ ਹੈ ਤਾਂ ਉਸ ਲਈ ਡੱਟ ਕੇ ਖੜ੍ਹਣਾ ਹੈ। ਇਹ ਹਰ ਗੁਰਸਿੱਖ ਨੇ ਕਰਨਾ ਹੈ ਅਤੇ ਉਹ ਕਰ ਰਿਹਾ ਹੈ। ਮੈਂ ਆਪਣੇ ਵੱਲੋਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਪਾਇਆ ਹੈ। ਸਾਰਿਆਂ ਨੇ ਬਹੁਤ ਚੰਗੇ ਸ਼ਬਦਾਂ ਵਿਚ ਮੁੱਦੇ ਬਾਰੇ ਗੱਲ ਕੀਤੀ ਹੈ ਪਰ ਇਸ ਦੇ ਨਾਲ ਜੋ ਅਫ਼ਸੋਸ ਵੀ ਹੁੰਦਾ ਹੈ ਕਿ ਆਪਾਂ ਨੂੰ ਇਹ ਮਤਾ ਲਿਆਉਣਾ ਪਿਆ। ਐਸੇ ਗੁਰੂ ਵਾਸਤੇ ਜਿਨ੍ਹਾਂ ਦਾ ਜੀਵਨ ਸਾਡੇ ਵਾਸਤੇ ਅਤੇ ਸਾਰੇ ਦੇਸ਼ ਵਾਸੀਆਂ ਵਾਸਤੇ ਚਾਨਣ ਮੁਨਾਰਾ ਹੈ, ਦੇ ਸ਼ਹੀਦੀ ਦਿਹਾੜੇ ਤੇ ਛੁੱਟੀ ਦਾ ਇਹ ਮਤਾ ਲਿਆਉਣਾ ਪਿਆ ਮੈਂ ਸਰਦਾਰ ਵਿਰਸਾ ਸਿੰਘ ਵਲਟੋਹਾ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਹ ਮਤਾ ਲਿਆਂਦਾ ਹੈ। ਹਾਊਸ ਦੇ ਸਤਿਕਾਰ ਯੋਗ ਮੈਂਬਰ ਸਾਹਿਬਾਨ ਨੇ ਬਹੁਤ ਚੰਗੇ ਸ਼ਬਦਾਂ ਦੇ ਨਾਲ ਇਸ ਤੇ ਆਪਣੇ ਵਿਚਾਰ ਪੇਸ਼ ਕੀਤੇ ਹਨ। ਮੈਂ ਸਮਝਦਾ ਹਾਂ ਕਿ ਲਗਭੱਗ ਸਰਬਸੰਮਤੀ ਹੈ ਔਰ ਇਸ ਨੂੰ ਆਪਾਂ ਨੈਸ਼ਨਲ ਹਾਲੀਡੇ ਦੇ ਤੌਰ ਤੇ ਮਨਾਉਣ ਵਾਸਤੇ ਰੈਜ਼ੋਲਿਊਸ਼ਨ ਕਰੀਏ ਤਾਂ ਕਿ ਹਰ ਸਿੱਖ ਗੁਰੂ ਨਾਨਕ ਨਾਮ ਲੇਵਾ ਔਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਵਿਸ਼ਵਾਸ ਰੱਖਣ ਵਾਲਾ ਔਰ ਹਿੰਦੁਸਤਾਨ ਦਾ ਹਰ ਸਖ਼ਸ਼, ਕਿਉਂਕਿ ਗੁਰੂ ਸਾਹਿਬ ਜੀ ਦੀ ਜੋ ਕੁਰਬਾਨੀ ਹੈ, ਉਹ ਸਮੁੱਚੇ ਦੇਸ਼ ਵਾਸੀਆਂ ਵਾਸਤੇ ਹੈ, ਸਮੁੱਚੀ ਮਾਨਵਤਾ ਵਾਸਤੇ ਹੈ, ਉਨ੍ਹਾਂ ਦੇ ਸ਼ਹੀਦੀ ਦਿਹਾੜੇ ਨੂੰ ਅਤੇ ਆਪਣੇ ਬੱਚਿਆਂ ਸਮੇਤ ਅੱਛੇ ਤਰੀਕੇ ਨਾਲ ਮਨਾ ਸਕੇ ਅਤੇ ਯਾਦ ਕਰ ਸਕੇ ਤਾਂ ਕਿ ਸਾਡੀਆਂ ਅਗਲੀਆਂ ਪੁਸ਼ਤਾਂ, ਅਗਲੀਆਂ ਪੀੜ੍ਹੀਆਂ ਤੇ ਬੱਚੇ ਵੀ ਉਨ੍ਹਾਂ ਦੀ ਕੁਰਬਾਨੀ ਨੂੰ ਯਾਦ ਕਰ ਸਕਣ। ਮੈਂ ਧੰਨਵਾਦ ਕਰਦਾ ਹਾਂ ਔਰ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਰਬਸੰਮਤੀ ਨਾਲ ਇਸ ਨੂੰ ਪਾਸ ਕੀਤਾ ਜਾਵੇ। ਬਹੁਤ-ਬਹੁਤ ਧੰਨਵਾਦ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਚੇਅਰਮੈਨ ਸਾਹਿਬ, ਅੱਜ ਜੋ ਇਹ ਮਤਾ ਸਦਨ ਦੇ ਅੰਦਰ ਲਿਆਂਦਾ ਗਿਆ ਹੈ, ਇਸ ਰਾਹੀਂ ਉਨ੍ਹਾਂ ਮਹਾਨ ਸ਼ਹੀਦਾਂ ਨੂੰ, ਅਮਰ ਬਲਿਦਾਨੀਆਂ ਨੂੰ ਜਿਨ੍ਹਾਂ ਨੇ ਕੌਮ ਲਈ ਅਤੇ ਦੇਸ਼ ਲਈ ਕੁਰਬਾਨੀਆਂ ਕੀਤੀਆਂ, ਯਾਦ ਕਰਨ ਦਾ ਇਕ ਛੋਟਾ ਜਿਹਾ ਉਪਰਾਲਾ ਕੀਤਾ ਗਿਆ ਹੈ। ਵਲਟੋਹਾ ਜੀ ਨੇ ਜੋ ਇਹ ਮਤਾ ਲਿਆਂਦਾ ਹੈ, ਇਸ ਦੇ ਪਿੱਛੇ ਸਿਰਫ ਔਰ ਸਿਰਫ ਇਕੋ ਇਕ ਗੱਲ ਹੈ ਕਿ ਸਾਡੀਆਂ ਵਰਤਮਾਨ ਪੀੜ੍ਹੀਆਂ ਉਨ੍ਹਾਂ ਸ਼ਹੀਦਾਂ ਦੇ ਕੋਈ ਇਬਾਰਤ, ਕੋਈ ਸਬਕ ਹਾਸਲ ਕਰ ਸਕਣ ਜਿਨ੍ਹਾਂ ਨੇ ਉਸ ਵੇਲੇ ਦੇ ਹੁਕਮਰਾਨਾਂ ਨੂੰ ਲਲਕਾਰਿਆ। ਚੇਅਰਮੈਨ ਸਾਹਿਬ, ਅਗਰ ਉਸ ਵੇਲੇ ਦੇ ਰਾਜਨੀਤਿਕ ਪਿਛੋਕੜ ਵੱਲ ਝਾਤ ਮਾਰੀਏ ਜੋ ਉਸ ਵੇਲੇ ਵਾਪਰ ਰਿਹਾ ਸੀ ਤਾਂ ਪਤਾ ਲਗਦਾ ਹੈ ਕਿ ਉਸ ਵੇਲੇ ਚਾਰੇ ਪਾਸੇ ਕੂੜ ਹੀ ਪ੍ਰਧਾਨ ਸੀ।

*1.37 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

[ਟਰਾਂਸਪੋਰਟ ਮੰਤਰੀ]

ਉਦੋਂ ਨਾ ਕਿਸੇ ਦੀ ਇੱਜ਼ਤ ਮਹਿਫੂਜ਼ ਸੀ ਅਤੇ ਨਾ ਕਿਸੇ ਦਾ ਧਰਮ ਮਹਿਫੂਜ਼ ਸੀ। ਚਾਰੇ ਪਾਸੇ ਅਤਿਆਚਾਰ ਦਾ ਬੋਲਬਾਲਾ ਸੀ। ਅਤਿਆਚਾਰ ਸਮਾਜਿਕ ਤੇ ਰਾਜਨੀਤਕ ਵਾਤਾਵਰਣ ਦੇ ਵਿਚ ਫੈਲਿਆ ਹੋਇਆ ਸੀ। ਉਸ ਸਮੇਂ ਇਕ ਮਹਾਨ ਸ਼ਖਸੀਅਤ ਸੀਸ ਤਲੀ ਤੇ ਧਰ ਕੇ ਆਨੰਦਪੁਰ ਸਾਹਿਬ ਤੋਂ ਚਲੀ ਔਰ ਵੇਲੇ ਦੇ ਹੁਕਮਰਾਨਾਂ ਨੂੰ ਵੰਗਾਰਿਆ। ਉਸ ਭਿਆਨਕ ਸਮੇਂ ਵਿਚ ਵੇਲੇ ਦੇ ਹੁਕਮਰਾਨਾ ਨੂੰ ਲਲਕਾਰਣਾ ਇਕ ਮਹਾਨ ਸੋਚ ਅਤੇ ਹਿੰਮਤ ਵਾਲੀ ਗੱਲ ਸੀ। ਹੁਕਮਰਾਨਾ ਦੇ ਖਿਲਾਫ ਜੋ ਕੋਈ ਸ਼ਖ਼ਸ ਇਨਸਾਫ ਔਰ ਸੱਚ ਦੀ ਲੜਾਈ ਲਈ ਨਿਕਲਦਾ ਹੈ ਅਤੇ ਹੁਕਮਰਾਨਾਂ ਦੇ ਕਿਸੇ ਵੀ ਰਾਜਨੀਤਕ ਔਰ ਸਮਾਜਿਕ ਅਤਿਆਚਾਰ ਤੋਂ ਨਹੀਂ ਡਰਦਾ, ਇਹ ਬਹੁਤ ਵੱਡੀ ਮਹਾਨਤਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਸਾਡੇ ਵਲਟੋਹਾ ਸਾਹਿਬ ਨੇ ਪ੍ਰਸਤਾਵ ਪੇਸ਼ ਕੀਤਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਦਿਵਸ ਤੇ ਛੁੱਟੀ ਘੋਸ਼ਿਤ ਕੀਤੀ ਜਾਵੇ, ਮੈਂ ਇਸ ਦੇ ਲਈ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਸਰਬ ਸੰਮਤੀ ਨਾਲ ਇਹ ਮਤਾ ਕੇਂਦਰ ਸਰਕਾਰ ਨੂੰ ਭੇਜਿਆ ਜਾਵੇ ਤਾਂ ਜੋ ਜਿਸ ਦਿਨ ਇਹ ਸ਼ਹੀਦੀ ਦਿਵਸ ਸਾਰਾ ਵਿਸ਼ਵ ਮਨਾ ਰਿਹਾ ਹੋਵੇ, ਉਸ ਦਿਨ ਸਾਡੀਆਂ ਅਗਲੀਆਂ ਪੀੜ੍ਹੀਆਂ ਇਸ ਕੁਰਬਾਨੀ ਤੋਂ ਇਬਰਤ ਹਾਸਲ ਕਰ ਸਕਣ। ਇਸ ਨਾਲ ਸਾਡੇ ਬੱਚਿਆਂ ਨੂੰ ਸੇਧ ਮਿਲੇਗੀ। ਇਕ ਮਰਦ ਅਗੰਮੜਾ, ਇਕ ਇਲਾਹੀ ਜੋਤ ਸਾਡੇ ਸਮਾਜ ਦੇ ਅੰਦਰ ਆਈ ਜਿਸ ਨੇ ਤਤਕਾਲ ਸਮੇਂ ਦੇ ਹੁਕਮਰਾਨਾਂ ਨੂੰ ਗਲਤ ਕੰਮਾਂ ਲਈ ਵੰਗਾਰਿਆ ਅਤੇ ਵੰਗਾਰਦੇ ਹੋਏ ਗੱਲ ਕਹੀ ਕਿ ਅਸੀਂ ਇਸ ਸਮਾਜ ਨੂੰ ਡਰ ਤੋਂ, ਭੈ ਮੁਕਤ ਕਰਾਉਣਾ ਹੈ। ਜਦੋਂ ਇਸ ਸਮਾਜ ਵਿਚ ਜਾਦੂ-ਟੋਣਿਆਂ ਦਾ ਰਿਵਾਜ ਸੀ, ਮੜ੍ਹੀਆਂ ਦੇ ਅੱਗੇ ਜਾ ਕੇ ਸਿਰ ਝੁਕਾਉਣ ਦਾ ਰਿਵਾਜ ਸੀ, ਉਸ ਵੇਲੇ ਗੁਰੂ ਮਹਾਰਾਜ ਜੀ ਨੇ ਦੁਨੀਆਂ ਨੂੰ ਇਹ ਕਿਹਾ ਕਿ ਨਾ ਕਿਸੇ ਤੋਂ ਡਰੋ ਅਤੇ ਨਾ ਕਿਸੇ ਨੂੰ ਡਰਾਓ। ਸੱਚ ਦੀ, ਹੱਕ ਦੀ ਗੱਲ ਦੁਨੀਆਂ ਦੇ ਅੰਦਰ ਰੱਖੋ। ਇਹ ਗੱਲ ਲੈ ਕੇ ਉਨ੍ਹਾਂ ਨੇ ਆਪਣਾ ਬਲਿਦਾਨ ਉਸ ਚਾਂਦਨੀ ਚੌਕ ਦੇ ਅੰਦਰ ਦਿੱਤਾ ਜਿੱਥੇ ਅੱਜ ਇੱਕ ਮਹਾਨ ਗੁਰੂਦੁਆਰੇ ਸੀਸਗੰਜ ਦੀ ਉਸਾਰੀ ਕੀਤੀ ਗਈ ਹੈ। ਸਪੀਕਰ ਸਾਹਿਬ, ਮੈਂ ਸਾਰੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਬਿਨਾਂ ਕਿਸੇ ਹੀਲ ਹੁੱਜਤ ਤੋਂ ਇੱਕਮਤ ਹੋ ਕੇ ਇਹ ਮਤਾ ਸਾਨੂੰ ਪਾਸ ਕਰਨਾ ਚਾਹੀਦਾ ਹੈ ਔਰ ਸੱਚੀ ਸ਼ਰਧਾਂਜਲੀ ਗੁਰੂ-ਮਹਾਰਾਜ ਜੀ ਦੇ ਚਰਨਾਂ ਵਿੱਚ ਰੱਖਣੀ ਚਾਹੀਦੀ ਹੈ। ਅਜਿਹਾ ਕਰਕੇ ਅਸੀਂ ਆਪਣੀਆਂ ਵਰਤਮਾਨ ਪੀੜ੍ਹੀਆਂ ਨੂੰ ਇਹ ਦਿਖਾਣਾ ਚਾਹੁੰਦੇ ਹਾਂ ਕਿ ਜਦੋਂ ਅਤਿਆਚਾਰ ਵਧ ਜਾਂਦੇ ਹਨ, ਹਕੂਮਤ ਦੇ ਅੰਦਰ ਜ਼ੁਲਮ ਵਧ ਜਾਂਦਾ ਹੈ, ਅਨਾਚਾਰ ਵਧ ਜਾਂਦਾ ਹੈ, ਦੁਰਾਚਾਰ ਵਧ ਜਾਂਦਾ ਹੈ ਤਾਂ ਉਸ ਵੇਲੇ ਕੋਈ ਨਾ ਕੋਈ ਇੱਕ ਮਹਾਨ ਸ਼ਖਸੀਅਤ ਪੈਦਾ ਹੁੰਦੀ ਹੈ। ਗੁਰੂ ਸਾਹਿਬ ਨੇ ਕਿਸੇ ਇੱਕ ਵਿਅਕਤੀ ਦੀ ਪ੍ਰੋਟੈਕਸ਼ਨ ਲਈ ਨਹੀਂ, ਕਿਸੇ ਕੌਮ ਲਈ ਹੀ ਕੁਰਬਾਨੀ ਨਹੀਂ ਦਿੱਤੀ ਸਗੋਂ ਉਨ੍ਹਾਂ ਨੇ ਸਾਂਝੀਵਾਲਤਾ ਦਾ ਇੱਕ ਪੈਗਾਮ ਸਾਰੀ ਦੁਨੀਆਂ ਨੂੰ ਦੇਣ ਵਾਸਤੇ ਇਹ ਕੁਰਬਾਨੀ ਦਿੱਤੀ। ਉਸ ਵੇਲੇ ਅਗਰ ਉਨ੍ਹਾਂ ਦੇ ਮਨ ਵਿੱਚ ਕੋਈ ਲਾਲਚ ਹੁੰਦਾ, ਸੱਤਾ ਦਾ ਲਾਲਚ ਹੁੰਦਾ ਤਾਂ ਉਹ ਆਪਣੇ 9 ਸਾਲ ਦੇ ਛੋਟੇ ਜਿਹੇ ਬੱਚੇ ਨੂੰ ਇਕੱਲਾ ਛੱਡ ਕੇ, ਆਪਣੇ ਸਾਰੇ ਪਰਿਵਾਰ ਦਾ ਮੋਹ ਛੱਡ ਕੇ ਇਸ ਦੁਨੀਆਂ ਨੂੰ ਭੈ-ਮੁਕਤ ਕਰਨ ਵਾਸਤੇ ਸ਼ਹੀਦੀ ਦੇਣ ਲਈ ਆਪਣਾ ਸ਼ੀਸ਼ ਆਪੇ ਲੈ ਕੇ ਨਾ ਜਾਂਦੇ। ਉਨ੍ਹਾਂ ਨੇ ਆਪਣੀ ਕੁਰਬਾਨੀ ਦੇ ਕੇ ਉਸ ਵੇਲੇ ਦੇ ਸਮਾਜ ਨੂੰ ਜਗਾਇਆ। ਇੱਕ ਨਵੀਂ ਰੋਸ਼ਨੀ, ਇੱਕ ਨਵਾਂ ਗਿਆਨ, ਇੱਕ ਨਵਾਂ ਚਾਨਣ ਮੁਨਾਰਾ ਦੁਨੀਆਂ ਦੇ ਸਾਹਮਣੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜੋ ਪੇਸ਼ ਕੀਤਾ, ਇਹ ਦੁਨੀਆਂ ਦੇ ਸਾਹਮਣੇ ਇਕ ਅਨੂਠੀ ਉਦਾਹਰਣ ਹੈ ਜਿਸ ਦਾ ਆਉਣ ਵਾਲੀਆਂ ਪੀੜ੍ਹੀਆਂ ਹਮੇਸ਼ਾ ਸਿਰ ਝੁਕਾ ਕੇ ਸਜਦਾ ਕਰਦੀਆਂ ਰਹਿਣਗੀਆਂ। ਮੈਂ ਸਮਝਦਾ

ਹਾਂ ਕਿ ਇਸ ਪ੍ਰਕਾਰ ਦੇ ਪ੍ਰਸਤਾਵ ਆਉਣ ਵਾਲੀ ਪੀੜ੍ਹੀ ਨੂੰ ਇੱਕ ਬਹੁਤ ਵੱਡੀ ਇਬਰਤ ਦੇਣਗੇ, ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਇਸ ਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਣਾ ਚਾਹੀਦਾ ਹੈ। ਧੰਨਵਾਦ।

**ਸਿੱਖਿਆ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਮਾਨਯੋਗ ਸਪੀਕਰ ਸਾਹਿਬ, ਬਹੁਤ-2 ਧੰਨਵਾਦ। ਮੈਂ ਪ੍ਰੋਫੈਸਰ ਵਿਰਸਾ ਸਿੰਘ ਵਲਟੋਹਾ ਦਾ ਵੀ ਧੰਨਵਾਦ ਕਰਦੀ ਹਾਂ ਆਪਾਂ ਸਾਰੇ ਮਹਾਂ ਬਲਿਦਾਨੀ ਨੂੰ ਯੋਗ ਢੰਗ ਦੇ ਨਾਲ ਸਿਜਦਾ ਕਰ ਸਕੀਏ, ਇਸ ਸਬੰਧੀ ਉਹ ਹਾਊਸ ਦੇ ਵਿੱਚ ਮਤਾ ਲੈ ਕੇ ਆਏ ਹਨ। ਗੁਰੂ ਸਾਹਿਬ ਨੇ ਫਰਮਾਇਆ ਹੈ ਕਿ "ਧੰਨ ਜਿਓ ਤਿਹ ਕੋ ਜਗ ਮੈਂ ਮੁੱਖ ਤੇ ਹਰਿ ਚਿੱਤ ਮੈਂ ਜੁੱਧ ਬਿਚਾਰੇ। ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਜੀ ਨੇ ਬੁਨਿਆਦੀ ਮਨੁੱਖੀ ਅਧਿਕਾਰਾਂ ਦੀ ਰਾਖੀ ਦੇ ਲਈ ਔਰ ਧਰਮ ਦੀ ਰਾਖੀ ਦੇ ਲਈ ਅਦੁੱਤੀ ਕੁਰਬਾਨੀ ਦਿੱਤੀ ਜਿਸ ਤੇ ਕਿ ਸਾਨੂੰ ਸਾਰਿਆਂ ਨੂੰ ਵੱਡਾ ਗੌਰਵ ਹੈ। ਇਸਲਾਮੀ ਸੰਸਕ੍ਰਿਤੀ ਦੇ ਵਿਚ ਹਜ਼ਰਤ ਈਸਾ ਜੀ ਦਾ ਸੂਲੀ ਤੇ ਚੜ੍ਹਨਾ ਔਰ ਕਰਬਲਾ ਦੇ ਮੈਦਾਨ ਦੇ ਵਿੱਚ ਇਮਾਮ ਹੁਸੈਨ ਜੀ ਦਾ ਸ਼ਹੀਦ ਹੋਣਾ, ਅਜਿਹੀਆਂ ਘਟਨਾਵਾਂ ਹਨ ਜਿਨ੍ਹਾਂ ਨੇ ਕਿ ਯੋਗ ਨੂੰ ਪਲਟਾਇਆ ਅਤੇ ਆਪਣੇ ਅਨੁਆਈਆਂ ਦੇ ਲਈ ਪ੍ਰੇਰਣਾ ਦਾ ਸ੍ਰੋਤ ਬਣਾਇਆ। ਜਿਥੋਂ ਤੱਕ ਭਾਰਤੀ ਸੰਸਕ੍ਰਿਤੀ ਦਾ ਤਾਅਲੁਕ ਹੈ, ਇਸ ਵਿੱਚ ਬਹੁਤ ਗੌਰਵ ਪੂਰਣ ਪਰੰਪਰਾਂਵਾਂ ਹਨ ਪਰ ਸਾਨੂੰ ਇਹ ਵੀ ਗੱਲ ਕਹਿਣ ਵਿੱਚ ਫਖਰ ਮਹਿਸੂਸ ਹੁੰਦਾ ਹੈ ਕਿ ਸ਼ਹਾਦਤ ਦਾ ਸੰਕਲਪ, ਸ਼ਹਾਦਤ ਦੀ ਪਰੰਪਰਾ ਪੰਜਵੇਂ ਪਾਤਸ਼ਾਹ ਸਾਹਿਬ ਸ਼੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਕੁਰਬਾਨੀ ਦੇ ਨਾਲ ਸ਼ੁਰੂ ਹੋਈ ਔਰ ਜਦੋਂ ਨੌਂਵੇਂ ਪਾਤਸ਼ਾਹ ਨੇ ਬੁਨਿਆਦੀ ਮਨੁੱਖੀ ਅਧਿਕਾਰਾਂ ਦੇ ਲਈ ਆਪਣਾ ਆਪਾ ਵਾਰਿਆ ਤਾਂ ਇਸ ਕੁਰਬਾਨੀ ਨੇ ਉਨ੍ਹਾਂ ਸ਼ਕਤੀਆਂ ਨੂੰ ਵੱਡਾ ਬਲ ਦਿੱਤਾ। ਸਮਾਜ ਦੇ ਵਿੱਚ ਜੇਕਰ ਵੱਡਾ ਅਨਿਆਂ ਹੈ ਅਤੇ ਮੌਕੇ ਦੇ ਹਾਕਮ ਤਸ਼ੱਦਦ ਢਾਹੁੰਦੇ ਹਨ ਤਾਂ ਇਸ ਦੇ ਖਿਲਾਫ ਦੋ ਤਰ੍ਹਾਂ ਦੇ ਪ੍ਰਤੀਕਰਮ ਹੋ ਸਕਦੇ ਹਨ। ਇੱਕ ਪ੍ਰਤੀਕਰਮ ਹੈ ਕਿ ਕਿਨਾਰਾਕਸ਼ੀ ਕਰ ਲਈ ਜਾਵੇ, ਭੱਜਵਾਦੀ ਅਪਰੋਚ, ਐਸਕੇਪਿਸਟ ਅਪਰੋਚ, ਔਰ ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਦੇ ਖਿਲਾਫ ਆਪਣੀ ਆਵਾਜ਼ ਉਠਾਈ ਸੀ ਜਦੋਂ ਉਨ੍ਹਾਂ ਨੇ ਫੁਰਮਾਇਆ ਸੀ "ਸਿੱਧ ਸਪਤ ਬੈਠੇ ਪਰਬਤੀ, ਕੋਰ ਜਗਤ ਕੋ ਪਾਰ ਉਤਾਰਾ"। ਉਨ੍ਹਾਂ ਦੇ ਅਨੁਸਾਰ ਸੱਚਾ ਧਰਮੀ ਵਿਅਕਤੀ ਉਹੀ ਹੈ ਜੋ ਸਮਾਜ ਕਲਿਆਣ ਲਈ ਕੰਮ ਕਰਦਾ ਹੈ ਅਤੇ ਨਿੱਜ ਦੇ ਕਲਿਆਣ ਤੋਂ ਉਪਰ ਉਠ ਕੇ ਆਪਣਾ ਆਪਾ ਸਮਾਜ ਨੂੰ ਸਮਰਪਿਤ ਕਰਦਾ ਹੈ। ਸੋ, ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਨ੍ਹਾਂ ਸਮਿਆਂ ਦੇ ਹਾਕਮਾਂ ਨੂੰ ਵੀ ਲਲਕਾਰਿਆ ਅਤੇ ਜਦੋਂ ਬਾਬਰ ਨੇ ਹਮਲਾ ਕੀਤਾ ਤਾਂ ਉਨ੍ਹਾਂ ਨੇ ਰੋਸ ਭਰੇ ਅੰਦਾਜ਼ ਦੇ ਵਿੱਚ ਫੁਰਮਾਇਆ ਸੀ :

"ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ॥
ਆਪੇ ਦੋਸ ਨਾ ਦੇਈ ਕਰਤਾ ਜਮਕਰ ਮੁਗਲ ਚੜਾਇਆ॥
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ॥

ਦੂਜੇ ਪਾਸੇ ਲੋਧੀ ਹਾਕਮਾਂ ਨੂੰ :

ਰਾਜੇ ਸ਼ੀਂਹ ਮੁਕੱਦਮ ਕੁੱਤੇ ਜਾਏ ਜਗਾਇਣ ਬੈਠੇ ਸੁੱਤੇ।

[ਸਿੱਖਿਆ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ]

ਇਹ ਪ੍ਰਚੰਡ ਚੇਤਨਾ ਦੀ ਮਿਸਾਲ ਸੀ ਅਤੇ ਆਪਣੇ ਕਲਿਆਣ ਦੀ ਪ੍ਰਵਾਹ ਨਾ ਕਰਦੇ ਹੋਇਆਂ ਉਨ੍ਹਾਂ ਨੇ ਜਨਤਕ ਕਲਿਆਣ ਦੀ ਪਰਵਾਹ ਕੀਤੀ ਅਤੇ ਉਸ ਦਿਸ਼ਾ ਦੇ ਵਿੱਚ ਲੋਕਾਂ ਨੂੰ ਪ੍ਰੇਰਿਤ ਕੀਤਾ। ਜਿੰਨੇ ਵੀ ਗੁਰੂ ਸਾਹਿਬਾਨ ਹਨ, ਉਨ੍ਹਾਂ ਸਾਰਿਆਂ ਨੇ ਇਸੇ ਦਿਸ਼ਾ ਵਿੱਚ ਅਗਰਸਰ ਹੁੰਦਿਆਂ ਹੋਇਆਂ ਇਸੇ ਪਰੰਪਰਾ ਨੂੰ ਹੋਰ ਵਿਕਸਿਤ ਕੀਤਾ ਜਿਸ ਦਾ ਨਤੀਜਾ ਇਹ ਹੋਇਆ ਕਿ ਭਾਰਤ ਦੇ ਜਿਹੜੇ ਨਿਮਾਣੇ ਤੇ ਲਤਾੜੇ ਹੋਏ ਲੋਕ ਸਨ, ਉਹ ਆਪਣੇ ਹੱਥਾਂ ਵਿਚ ਵਿਦਰੋਹ ਦੀ ਮਸ਼ਾਲ ਲੈ ਕੇ ਉਠ ਖੜ੍ਹੇ ਹੋਏ। ਜਨਤਾ ਦੀ ਸ਼ਕਤੀ ਕੀ ਹੈ, ਉਨ੍ਹਾਂ ਨੂੰ ਇਸ ਦਾ ਅਹਿਸਾਸ ਹੋਇਆ। ਇਸ ਅਵੇਕਨਿੰਗ ਦੇ ਵਿਚ ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੀ ਬਹੁਤ ਵੱਡੀ ਭੂਮਿਕਾ ਹੈ, ਯੋਗਦਾਨ ਹੈ। ਮੈਂ ਇਸ ਮਹਾਨ ਦਾਤੇ ਨੂੰ ਜਿੱਥੇ ਸਿਜਦਾ ਕਰਦੀ ਹਾਂ, ਉੱਥੇ ਉਨ੍ਹਾਂ ਨੂੰ ਪ੍ਰਣਾਮ ਵੀ ਕਰਦੀ ਹਾਂ। ਉਨ੍ਹਾਂ ਦੇ ਇਨ੍ਹਾਂ ਯਤਨਾਂ ਸਦਕਾ ਹੀ ਇਕ ਬਹੁਤ ਵੱਡੀ ਚੇਤਨਾ ਪ੍ਰਚੰਡ ਹੋਈ ਅਤੇ ਖਾਲਸਾ ਪੰਥ ਦੇ ਰੂਪ ਵਿਚ ਸੰਤ ਸਿਪਾਹੀਆਂ ਦੀ ਸਿਰਜਣਾ ਹੋਈ ਜਿਨ੍ਹਾਂ ਨੇ ਜ਼ੁਲਮ ਦਾ ਨਾਸ ਕੀਤਾ ਅਤੇ ਤਸ਼ੱਦਦ ਦਾ ਅੰਤ ਕੀਤਾ। ਉਸ ਖਾਲਸੇ ਨੇ ਲੋਕ-ਵਿਰੋਧੀ ਸ਼ਕਤੀਆਂ ਦਾ ਮੁਕਾਬਲਾ ਕੀਤਾ ਅਤੇ ਨਿਆਂਕਾਰੀ ਸ਼ਕਤੀਆਂ ਨੂੰ ਜਨਮ ਦਿੱਤਾ। ਫਿਰ ਲੋਕ ਮਾਨਸਿਕਤਾ ਵਿਚ ਇਹ ਗੱਲ ਸਮਾ ਗਈ ਕਿ ਜ਼ੁਲਮ ਦਾ ਸਾਹਮਣਾ ਕਿਸ ਤਰ੍ਹਾਂ ਕਰਨਾ ਹੈ। ਗੁਰੂ ਤੇਗ ਬਹਾਦਰ ਜੀ ਮਹਾਰਾਜ ਨੇ ਲੋਕ ਪ੍ਰਵਿਰਤੀ ਵਿਚ ਇਹ ਕਹਿ ਕੇ ਇਕ ਵੱਡੀ ਤਬਦੀਲੀ ਲਿਆਂਦੀ—

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ।।

ਜਿਥੋਂ ਤੱਕ ਪਹਿਲੇ ਹਿੱਸੇ ਦਾ ਤਾਅਲੁੱਕ ਹੈ 'ਭੈ ਕਾਹੂ ਕਉ ਦੇਤਿ ਨਹਿ', ਭਗਤੀ ਲਹਿਰ ਦੇ ਸਾਰੇ ਸੰਤ ਇਸ ਗੱਲ ਦੇ ਅਨੁਯਾਈ ਸਨ ਪਰ ਇਸ ਸ਼ਬਦ ਦਾ ਜਿਹੜਾ ਦੂਸਰਾ ਪਾਰਟ ਹੈ "ਨਹਿ ਭੈ ਮਾਨਤ ਆਨ", ਜ਼ੁਲਮ ਦੇ ਖਿਲਾਫ ਛਾਤੀ ਤਾਣ ਕੇ ਖਲੋ ਜਾਣ ਅਤੇ ਉਸ ਦਾ ਮੁਕਾਬਲਾ ਕਰਨ ਵਾਸਤੇ ਲੋਕਾਂ ਦੀ ਸ਼ਕਤੀ ਪ੍ਰਚੰਡ ਕਰਨਾ, ਇਹ ਸਿਰਫ ਗੁਰੂ ਸਾਹਿਬਾਨ ਦੇ ਹਿੱਸੇ ਹੀ ਆਇਆ ਹੈ। ਉਨ੍ਹਾਂ ਨੇ ਇਸ ਆਸੇ ਦੀ ਪ੍ਰਾਪਤੀ ਲਈ ਆਪਣਾ ਸਾਰਾ ਸਰਬੰਸ ਵਾਰ ਦਿੱਤਾ। ਮੈਂ ਉਨ੍ਹਾਂ ਨੂੰ ਪ੍ਰਣਾਮ ਕਰਦੀ ਹਾਂ, ਸਿਜਦਾ ਕਰਦੀ ਹਾਂ। ਮੈਂ ਬਹੁਤਾ ਸਮਾਂ ਨਹੀਂ ਲਵਾਂਗੀ ਪਰ ਇਕ ਗੱਲ ਜ਼ਰੂਰ ਕਹਾਂਗੀ ਜੋ ਡਾਕਟਰ ਹਰਬੰਸ ਸਿੰਘ ਜੀ ਨੇ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਰੇ ਕਹੀ ਹੈ—

"Shri Guru Teg Bahadur's protest was against the State's interference with the individual's duty towards his faith. It meant declaring that the State had no authority over the individual's conscience and that any attempt to create a unitary monolithic society must be desisted. It was a reiteration of the Sikh belief in a liberal and ethical order and of the Sikh principles of tolerance and acceptance of diversity of belief and practice."

ਇਸ ਸਾਰੀ ਲੋਕ ਲਹਿਰ ਦਾ ਅਸਰ ਇਹ ਹੋਇਆ ਕਿ ਲੋਕਾਂ ਵਿਚ ਜ਼ੁਲਮ ਵਿਰੋਧੀ ਮਾਨਸਿਕਤਾ ਦਾ ਵਿਕਾਸ ਹੋਇਆ ਜਿਸ ਤਰ੍ਹਾਂ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਫੁਰਮਾਇਆ ਹੈ—

ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ।।
ਨ ਡਰੋਂ ਅਰਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ।।

ਲੋਕਾਂ ਵਿਚ ਇਸ ਤਰ੍ਹਾਂ ਦੀ ਭਾਵਨਾ ਉਤੇਜਿਤ ਹੋਈ। ਲੋਕਾਂ ਦੇ ਹਿਰਦਿਆਂ ਵਿਚ ਸ਼ਕਤੀ ਦਾ ਵਿਕਾਸ ਹੋਇਆ ਅਤੇ ਪੰਜਾਬ ਤੇ ਭਾਰਤ ਦੇ ਲੋਕ ਬਲਵਾਨ ਤੇ ਯੋਧੇ ਬਣੇ। ਉਨ੍ਹਾਂ ਨੇ ਫਿਰ ਜ਼ੁਲਮ ਦਾ ਨਾਸ ਕੀਤਾ ਅਤੇ ਲੋਕ ਸ਼ਕਤੀ ਨੂੰ ਪ੍ਰਚੰਡ ਕੀਤਾ। ਗੁਰੂ ਸਾਹਿਬ ਬਹੁਤ ਮਹਾਨ ਹਨ। ਉਹ ਮਹਾਨ ਬਲੀਦਾਨੀ ਅਤੇ ਯੁਗ ਪਰਵਰਤਕ ਹਨ ਜਿਨ੍ਹਾਂ ਨੇ ਇਕ ਬਹੁਤ ਵੱਡੀ ਕ੍ਰਾਂਤੀ ਲਿਆਂਦੀ। ਮੈਂ ਉਨ੍ਹਾਂ ਨੂੰ ਸਿਜਦਾ ਕਰਦੀ ਹਾਂ। ਮੈਨੂੰ ਇਹ ਗੱਲ ਕਹਿਣ ਵਿਚ ਵੀ ਮਾਣ ਮਹਿਸੂਸ ਹੁੰਦਾ ਹੈ ਕਿ ਅੱਜ ਸਾਰਾ ਰਾਸ਼ਟਰ ਸਾਹਿਬ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰੂਤਾ ਦਿਵਸ ਦੀ ਤੀਸਰੀ ਸ਼ਤਾਬਦੀ ਮਨਾ ਰਿਹਾ ਹੈ। 6 ਅਕਤੂਬਰ, 2008 ਨੂੰ ਨੰਦੇੜ ਸਾਹਿਬ ਵਿਖੇ ਇਹ ਜਸ਼ਨ ਕੀਤੇ ਜਾਣੇ ਹਨ ਅਤੇ ਸਾਰਾ ਰਾਸ਼ਟਰ ਇਸ ਵਿਚ ਸ਼ਮੂਲੀਅਤ ਕਰ ਰਿਹਾ ਹੈ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤੇ ਗਏ ਸੰਦੇਸ਼ ਵਿਸ਼ਵ ਵਿਆਪੀ ਹਨ ਅਤੇ ਉਹ ਸਰਬੱਤ ਦੇ ਭਲੇ ਦਾ ਪ੍ਰਤੀਕ ਹਨ। ਇਹ ਸੰਦੇਸ਼ ਇਕ ਰੂਪੀ ਸਮਾਜ ਦੀ ਸਿਰਜਣਾ ਨਹੀਂ ਬਲਕਿ ਬਹੁ ਰੂਪੀ ਸਮਾਜ ਦੀ ਸਿਰਜਣਾ ਤੇ ਜ਼ੋਰ ਦਿੰਦਾ ਹੈ। ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਨ ਹੈ ਕਿ "ਜਗਤ ਜਲੰਦਾ ਰੱਖ ਲੈ ਆਪਣੀ ਕ੍ਰਿਪਾ ਧਾਰ ਜਿਤ ਦੁਆਰੇ ਉਭਰੇ ਤਿਤੇ ਲੇਹਿ ਉਧਾਰ।। ਕਹਿਣ ਤੋਂ ਭਾਵ, ਸਹਿਨਸ਼ੀਲਤਾ ਤੇ ਉਨ੍ਹਾਂ ਨੇ ਜ਼ੋਰ ਦਿੱਤਾ ਤਾਂ ਜੋ ਸਾਰੇ ਸਮਾਜ ਵਿੱਚ ਰਹਿੰਦੇ ਹੋਇਆਂ ਲੋਕ ਪਿਆਰ ਨਾਲ ਰਹਿ ਸਕਣ ਪ੍ਰਫੁਲਤ ਹੋ ਸਕਣ ਅਤੇ ਸਮੁੱਚੇ ਸਮਾਜ ਦਾ ਵਿਕਾਸ ਹੋ ਸਕੇ। ਲੋਕ ਆਪਣੇ ਹੱਕਾਂ ਦੀ ਰਾਖੀ ਕਰ ਸਕਣ ਅਤੇ ਰਾਸ਼ਟਰ ਨਿਰਮਾਣ ਵਿੱਚ ਵੀ ਵੱਧ ਚੜ੍ਹ ਕੇ ਹਿੱਸਾ ਪਾ ਸਕਣ। ਸੋ, ਇਹ ਜੋ ਮਤਾ ਪੇਸ਼ ਕੀਤਾ ਗਿਆ ਹੈ, ਜਿੱਥੇ ਮੈਂ ਇਸ ਮਤੇ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦੀ ਹਾਂ, ਉੱਥੇ ਨਾਲ ਹੀ ਇਹ ਵੀ ਬੇਨਤੀ ਕਰਾਂਗੀ ਕਿ ਹਾਊਸ ਦੇ ਸਮੂਹ ਮੁਅੱਜ਼ਜ਼ ਮੈਂਬਰ ਸਾਹਿਬਾਨ ਸਰਬਸੰਮਤੀ ਨਾਲ ਇਸ ਮਤੇ ਨੂੰ ਪਾਸ ਕਰਨ ਦੀ ਕ੍ਰਿਪਾਲਤਾ ਕਰਨ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

" ਕਿ ਇਹ ਸਦਨ ਰਾਜ ਸਰਕਾਰ ਨੂੰ ਸ਼੍ਰੀ ਗੁਰੂ ਤੇਗ ਬਹਾਦਰ ਜੀ (ਹਿੰਦ ਦੀ ਚਾਦਰ) ਦੇ ਅਦੁੱਤੀ ਅਤੇ ਮਹਾਨ ਬਲੀਦਾਨ ਦੇ ਮੱਦੇ-ਨਜ਼ਰ ਗੁਰੂ ਸਾਹਿਬ ਜੀ ਦੇ ਸ਼ਹੀਦੀ ਦਿਵਸ ਨੂੰ ਰਾਸ਼ਟਰੀ ਛੁੱਟੀ ਵਜੋਂ ਐਲਾਨ ਕਰਨ ਸਬੰਧੀ ਮਾਮਲਾ, ਕੇਂਦਰ ਸਰਕਾਰ ਨਾਲ ਉਠਾਉਣ ਦੀ ਸਿਫਾਰਸ਼ ਕਰਦਾ ਹੈ।"

ਮਤਾ ਸਰਬਸੰਮਤੀ ਨਾਲ ਪ੍ਰਵਾਨ ਹੋਇਆ। (ਥੰਪਿੰਗ)

ਮੈਂ ਸਾਰਿਆਂ ਦਾ ਬਹੁਤ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਅਗਲਾ ਮਤਾ ਸ਼੍ਰੀ ਮਦਨ ਲਾਲ ਠੇਕੇਦਾਰ।

**Resolution reg. Recommendation to the State Government to take immediate effective steps to save the life and property of the people by planting new trees in place of the trees planted haphazardly on the berms/side slopes of roads and canals in the State to avoid accidents and also to save the canals and bridges**

ਸ਼੍ਰੀ ਮਦਨ ਲਾਲ ਠੇਕੇਦਾਰ : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

"ਕਿ ਇਹ ਸਦਨ ਰਾਜ ਸਰਕਾਰ ਨੂੰ ਜੰਗਲਾਤ ਵਿਭਾਗ ਦੁਆਰਾ ਰਾਜ ਵਿੱਚ ਸੜਕਾਂ ਅਤੇ ਨਹਿਰਾਂ ਦੇ ਬਰਮਾਂ/ਕਿਨਾਰਿਆਂ ਤੇ ਬੇਤਰਤੀਬੇ ਢੰਗ ਨਾਲ ਲਗਾਏ ਗਏ ਦਰੱਖਤਾਂ ਦੀ ਥਾਂ ਤੇ ਤਰਤੀਬ-ਵਾਰ ਨਵੇਂ ਦਰੱਖਤ ਲਗਾ ਕੇ ਲੋਕਾਂ ਦੀ ਜ਼ਿੰਦਗੀ ਅਤੇ ਜਾਇਦਾਦ ਨੂੰ ਬਚਾਉਣ ਅਤੇ ਦੁਰਘਟਨਾਵਾਂ ਤੋਂ ਬਚਣ ਲਈ, ਜਿਵੇਂ ਕਿ ਪਹਿਲਾਂ ਵੀ ਵਾਪਰ ਚੁੱਕੀਆਂ ਹਨ ਅਤੇ ਨਹਿਰਾਂ ਅਤੇ ਪੁਲਾਂ, ਜੋ ਕਿ ਬਾਰਿਸ਼ ਦੇ ਮੌਸਮ ਦੌਰਾਨ ਇਨ੍ਹਾਂ ਦਰੱਖਤਾਂ ਦੇ ਡਿੱਗਣ ਕਾਰਨ ਲਗਾਤਾਰ ਖਤਰੇ ਵਿੱਚ ਰਹਿੰਦੇ ਹਨ, ਨੂੰ ਵੀ ਬਚਾਉਣ ਲਈ ਤੁਰੰਤ ਪ੍ਰਭਾਵਸ਼ਾਲੀ ਕਦਮ ਚੁੱਕਣ ਦੀ ਸਿਫਾਰਸ਼ ਕਰਦਾ ਹੈ।"

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

"ਕਿ ਇਹ ਸਦਨ ਰਾਜ ਸਰਕਾਰ ਨੂੰ ਜੰਗਲਾਤ ਵਿਭਾਗ ਦੁਆਰਾ ਰਾਜ ਵਿੱਚ ਸੜਕਾਂ ਅਤੇ ਨਹਿਰਾਂ ਦੇ ਬਰਮਾਂ/ਕਿਨਾਰਿਆਂ ਤੇ ਬੇਤਰਤੀਬੇ ਢੰਗ ਨਾਲ ਲਗਾਏ ਗਏ ਦਰੱਖਤਾਂ ਦਾ ਥਾਂ ਤੇ ਤਰਤੀਬਵਾਰ ਨਵੇਂ ਦਰੱਖਤ ਲਗਾ ਕੇ ਲੋਕਾਂ ਦੀ ਜ਼ਿੰਦਗੀ ਅਤੇ ਜਾਇਦਾਦ ਨੂੰ ਬਚਾਉਣ ਅਤੇ ਦੁਰਘਟਨਾਵਾਂ ਤੋਂ ਬਚਣ ਲਈ, ਜਿਵੇਂ ਕਿ ਪਹਿਲਾਂ ਵੀ ਵਾਪਰ ਚੁੱਕੀਆਂ ਹਨ ਅਤੇ ਨਹਿਰਾਂ ਅਤੇ ਪੁਲਾਂ, ਜੋ ਕਿ ਬਾਰਿਸ਼ ਦੇ ਮੌਸਮ ਦੌਰਾਨ ਇਨ੍ਹਾਂ ਦਰੱਖਤਾਂ ਦੇ ਡਿੱਗਣ ਕਾਰਨ ਲਗਾਤਾਰ ਖਤਰੇ ਵਿੱਚ ਰਹਿੰਦੇ ਹਨ, ਨੂੰ ਵੀ ਬਚਾਉਣ ਲਈ ਤੁਰੰਤ ਪ੍ਰਭਾਵਸ਼ਾਲੀ ਕਦਮ ਚੁੱਕਣ ਦੀ ਸਿਫਾਰਸ਼ ਕਰਦਾ ਹੈ।"

ਸ਼੍ਰੀ ਮਦਨ ਲਾਲ ਠੇਕੇਦਾਰ (ਘਨੌਰ) : ਮਾਨਯੋਗ ਸਪੀਕਰ ਸਾਹਿਬ, ਅੱਜ ਪੰਜਾਬ ਦੇ ਇੱਕ ਬਹੁਤ ਹੀ ਅਹਿਮ ਇਸ਼ੂ ਤੇ ਮੈਂ ਸਮੁੱਚੇ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਹ ਇਸ਼ੂ ਪੰਜਾਬ ਦਾ ਬਰਨਿੰਗ ਇਸ਼ੂ ਹੈ। ਸਪੀਕਰ ਸਾਹਿਬ, ਅੱਜ ਤਕਰੀਬਨ ਪੰਜਾਬ ਦੀ ਹਰ ਸੜਕ ਤੇ ਅਤੇ ਨਹਿਰ ਦੇ ਉਤੇ ਜੰਗਲਾਤ ਵਿਭਾਗ ਵੱਲੋਂ ਦਰੱਖਤ ਲਗਾਏ ਜਾ ਰਹੇ ਹਨ। ਰੁੱਖਾਂ ਦੀ ਮਹੱਤਤਾ ਤੋਂ ਅੱਜ ਕੌਣ ਨਹੀਂ ਵਾਕਫ। ਇਹ ਸਾਡਾ ਸਰਮਾਇਆ ਹਨ। ਇਨਸਾਨ ਦੀ ਤੰਦਰੁਸਤੀ ਦਾ ਰਾਜ਼ ਸਵੱਛ ਵਾਤਾਵਰਣ ਤੇ ਨਿਰਭਰ ਕਰਦਾ ਹੈ ਅਤੇ ਇਹ ਦਰੱਖਤ ਸਵੱਛ ਵਾਤਾਵਰਣ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ। ਗੁਰਬਾਣੀ ਵਿੱਚ ਵੀ ਇਨ੍ਹਾਂ ਦੀ ਮਹੱਤਤਾ ਬਾਰੇ ਲਿਖਿਆ ਹੈ :

"ਬਲਿਹਾਰੀ ਕੁਦਰਤਿ ਵਸਿਆ॥"

ਸਪੀਕਰ ਸਾਹਿਬ, ਦਰਖਤਾਂ ਦੀ ਇੰਨੀ ਮਹਾਨਤਾ ਦੇ ਬਾਵਜੂਦ ਅੱਜ ਇਹ ਦਰੱਖਤ ਸਾਡੇ ਲਈ ਸਰਾਪ ਸਾਬਤ ਹੋ ਰਹੇ ਹਨ। ਕਾਰਨ ਕੀ ਹੈ ? ਕਾਰਨ ਇਹ ਹੈ ਕਿ ਜੰਗਲਾਤ ਮਹਿਕਮੇ ਵੱਲੋਂ ਜੋ ਦਰੱਖਤ ਲਗਾਏ ਜਾ ਰਹੇ ਹਨ, ਉਹ ਪਰਾਪਰ ਪਲੈਨਿੰਗ ਅਨੁਸਾਰ ਨਹੀਂ ਲਗਾਏ ਜਾਂਦੇ ਜਿਸ ਕਾਰਨ ਪੰਜਾਬ ਵਿੱਚ ਕਾਫੀ ਜਾਨੀ ਤੇ ਮਾਲੀ ਨੁਕਸਾਨ ਹੋ ਚੁੱਕਾ ਹੈ। ਸਪੀਕਰ ਸਾਹਿਬ, ਕੋਈ ਵੀ ਕਾਰਜ ਕਰਨਾ ਹੋਵੇ, ਅਗਰ ਉਸ ਦੀ ਪਲਾਨਿੰਗ ਪਰਾਪਰ ਨਹੀਂ ਤਾਂ ਉਹ ਕਾਰਜ ਵਰਦਾਨ ਸਾਬਤ ਨਾ ਹੋ ਕੇ ਨਾਸੂਰ ਬਣ ਜਾਂਦਾ ਹੈ। ਇਹੀ ਹਾਲ ਸਾਡੇ ਜੰਗਲਾਤ ਮਹਿਕਮੇ ਦਾ ਹੈ। ਜੰਗਲਾਤ ਮਹਿਕਮੇ ਦੀ ਆਪਣੀ ਨੋਟੀਫਿਕੇਸ਼ਨ ਅਨੁਸਾਰ ਨਹਿਰ ਦੀ ਟੋਅ ਤੋਂ 15 ਫੁੱਟ ਪਿੱਛੇ ਦਰੱਖਤ ਲਗਾਉਣੇ ਚਾਹੀਦੇ ਹਨ ਪਰ ਹੁੰਦਾ ਕੀ ਹੈ ? ਮਹਿਕਮੇ ਵੱਲੋਂ ਇਹ ਦਰੱਖਤ ਨਹਿਰ ਦੀ ਪਟੜੀ ਦੇ ਅੱਠ-ਨੌ ਫੁੱਟ ਅੰਦਰ ਹੀ ਲਗਾ ਦਿੱਤੇ ਜਾਂਦੇ ਹਨ ਜਿਸ ਨਾਲ ਨਹਿਰ ਦੀ ਸੇਫਟੀ ਨੂੰ ਖਤਰਾ ਪੈਦਾ ਹੋ ਜਾਂਦਾ ਹੈ। ਭਾਰੀ ਬਾਰਸ਼ ਦੇ ਸਮੇਂ ਜਾਂ ਕਈ ਵਾਰ ਆਮ ਹਾਲਤਾਂ ਵਿੱਚ ਵੀ ਜਦੋਂ ਇਹ ਦਰੱਖਤ ਟੁੱਟ ਜਾਂਦੇ ਹਨ ਤਾਂ ਇਹ ਦਰੱਖਤ ਸਿੱਧਾ ਨਹਿਰਾਂ ਵਿਚ ਗਿਰ ਜਾਂਦੇ ਹਨ ਜਿਸ ਕਾਰਣ ਨਹਿਰਾਂ ਜਿੱਥੇ ਟੁੱਟ ਜਾਂਦੀਆਂ ਹਨ, ਉਥੇ ਨਹਿਰਾਂ ਵਿਚ ਬਲਾਕੇਜ ਵੀ ਹੋ ਜਾਂਦੀ ਹੈ। ਨਹਿਰਾਂ ਦੇ ਕੰਢਿਆਂ ਤੇ ਦਰੱਖਤ ਲਗਾਉਣ ਨਾਲ ਨੁਕਸਾਨ ਇਹ ਵੀ ਹੁੰਦਾ ਹੈ ਕਿ ਰੁੱਖਾਂ ਦੀਆਂ ਜੜ੍ਹਾਂ ਨਹਿਰਾਂ ਦੇ ਅੰਦਰ ਧਸ ਜਾਂਦੀਆਂ ਹਨ ਤੇ ਨਹਿਰਾਂ ਦੇ ਵਹਾਅ ਨੂੰ ਰੋਕ ਦਿੰਦੀਆਂ ਹਨ। ਦਰਖਤਾਂ ਦੇ ਨਹਿਰਾਂ ਵਿਚ ਗਿਰਨ ਨਾਲ ਜੋ ਬਲਾਕੇਜ ਹੁੰਦੀ ਹੈ, ਉਸ ਕਾਰਨ ਨਹਿਰਾਂ ਟੁੱਟ ਜਾਂਦੀਆਂ ਹਨ ਤੇ ਉਹ ਪਾਣੀ ਫਿਰ ਨਾਲ ਲੱਗਦੇ ਖੇਤਾਂ ਵਿਚ ਉਛਲ ਕੇ ਮਾਰ ਕਰਦਾ ਚਲਾ ਜਾਂਦਾ ਹੈ। ਇੱਕ ਜ਼ਿਮੀਂਦਾਰ ਨੇ ਆਪਣੀ ਫਸਲ ਨੂੰ ਬੜੇ ਅਰਮਾਨਾਂ ਨਾਲ ਬੀਜਿਆ ਹੈ, ਦਿਨ ਰਾਤ ਇੱਕ ਕਰਕੇ ਉਸ ਨੂੰ ਆਪਣੇ ਪੁੱਤਰਾਂ ਦੀ ਤਰ੍ਹਾਂ ਪਾਲਦਾ ਹੈ, ਠੰਡੀਆਂ ਰਾਤਾਂ ਕੱਟ ਕੇ ਆਪਣੀ ਜ਼ਮੀਨ ਨੂੰ ਵਾਹੁੰਦਾ ਹੈ ਤੇ ਇਹ ਸੋਚਦਾ ਹੈ ਕਿ ਜਦੋਂ ਇਹ ਫਸਲ ਪੱਕ ਕੇ ਤਿਆਰ ਹੋ ਜਾਵੇਗੀ ਤਾਂ ਉਸ ਦੇ ਪੈਸਿਆਂ ਨਾਲ ਉਹ ਆਪਣੇ ਪਰਿਵਾਰ ਦੇ ਹਿੱਕ ਵਿੱਚ ਘੁੱਟੇ ਅਰਮਾਨਾਂ ਨੂੰ ਪੂਰਾ ਕਰੇਗਾ ਅਤੇ ਉਸ ਦੇ ਪਰਿਵਾਰ ਦੇ ਚਿਹਰੇ ਤੇ ਵੀ ਖੁਸ਼ੀ ਦਾ ਇਜ਼ਹਾਰ ਹੋਵੇਗਾ ਪਰ ਹੁੰਦਾ ਕੀ ਹੈ ? ਬਦਕਿਸਮਤੀ ਨਾਲ ਕੁਝ ਅਧਿਕਾਰੀਆਂ ਦੀ ਨਾ-ਕਾਬਲੀਅਤ ਕਾਰਨ ਉਸ ਦੀ ਸੋਨੇ ਵਰਗੀ ਫਸਲ ਇਕਦਮ ਖਰਾਬ ਹੋ ਜਾਂਦੀ ਹੈ ਅਤੇ ਉਸ ਦੇ ਸੁਪਨੇ, ਉਸ ਦੇ ਅਰਮਾਨ ਹਕੀਕਤ ਤੋਂ ਕੋਹਾਂ ਦੂਰ ਚਲੇ ਜਾਂਦੇ ਹਨ। ਸਿਰਫ ਹਨੇਰਾ ਹੀ ਉਸ ਦੀ ਜ਼ਿੰਦਗੀ ਦਾ ਹਿੱਸਾ ਬਣ ਜਾਂਦਾ ਹੈ। ਕੀ ਸਪੀਕਰ ਸਾਹਿਬ, ਸਮੇਂ ਦੀ ਉਸ ਤਰਾਸਦੀ ਅੱਗੇ ਉਸ ਦਾ ਵੱਸ ਚਲਦਾ ਹੈ ? ਬਿਲਕੁਲ ਨਹੀਂ। ਆਪਣੀਆਂ ਅੱਖਾਂ ਸਾਹਮਣੇ ਆਪਣੀ ਨਾਸ਼ ਹੋਈ ਫਸਲ ਨੂੰ ਦੇਖ ਕੇ ਉਸ ਦੇ ਮਨ ਤੇ ਕੀ ਬੀਤਦੀ ਹੋਵੇਗੀ, ਉਸ ਦਾ ਅੰਦਾਜ਼ਾ ਅਸੀਂ ਆਸਾਨੀ ਨਾਲ ਲਗਾ ਸਕਦੇ ਹਾਂ ਕਿਉਂਕਿ ਮੇਰੇ ਬਹੁਤੇ ਭਰਾ ਖੇਤੀਬਾੜੀ ਨਾਲ ਸੰਬਧਿਤ ਹਨ। ਸਪੀਕਰ ਸਾਹਿਬ, ਅੱਜ ਇਸ ਸਦਨ ਵਿਚ ਇਸ ਗੈਰ-ਸਰਕਾਰੀ ਮਤੇ ਰਾਹੀਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣ ਦਾ ਮੇਰਾ ਉਦੇਸ਼ ਇਹੀ ਹੈ ਕਿ ਸਰਕਾਰ ਵੱਲੋਂ ਪਰਾਪਰ ਪਲੈਨਿੰਗ ਅਨੁਸਾਰ ਇਹ ਦਰੱਖਤ ਲਗਾਏ ਜਾਣ ਤਾਂ ਕਿ ਇਹ ਦਰੱਖਤ ਸਾਡੇ ਲਈ, ਸਾਡੇ ਜੀਵਨ ਲਈ ਖੁਸ਼ਗਵਾਰ ਹੋ ਸਕਣ।

[ਸ਼੍ਰੀ ਮਦਨ ਲਾਲ ਠੇਕੇਦਾਰ]

ਸਪੀਕਰ ਸਾਹਿਬ, ਇਹੀ ਹਾਲ ਸੜਕਾਂ ਤੇ ਲੱਗੇ ਦਰੱਖਤਾਂ ਦਾ ਹੈ। ਸੜਕਾਂ ਤੇ ਵੀ ਜੰਗਲਾਤ ਵਿਭਾਗ ਵੱਲੋਂ ਬਿਨਾਂ ਸੋਚੇ ਸਮਝੇ ਅੰਨ੍ਹੇਵਾਹ ਦਰੱਖਤ ਲਗਾ ਦਿੱਤੇ ਜਾਂਦੇ ਹਨ। ਨਤੀਜਾ ਕੀ ਨਿਕਲਦਾ ਹੈ ਕਿ ਇਹ ਦਰੱਖਤ ਹੀ ਫਿਰ ਸਾਡੀ ਜਾਨ ਦੇ ਦੁਸ਼ਮਣ ਬਣ ਜਾਂਦੇ ਹਨ। ਸਪੀਕਰ ਸਾਹਿਬ, ਅਸੀਂ ਇਨ੍ਹਾਂ ਦਰੱਖਤਾਂ ਤੋਂ ਸਵੱਛ ਹਵਾ ਲੈਣੀ ਹੈ ਤਾਂ ਕਿ ਅਸੀਂ ਆਪਣੀ ਸਿਹਤ ਨੂੰ ਅੱਛਾ ਬਣਾ ਸਕੀਏ ਪਰ ਇੱਕ ਗਲਤ ਪਲਾਨਿੰਗ ਹੋਣ ਨਾਲ ਇਹੀ ਦਰੱਖਤ ਸਾਡਾ ਜਾਨੀ ਨੁਕਸਾਨ ਕਰ ਜਾਂਦੇ ਹਨ। ਸਪੀਕਰ ਸਾਹਿਬ, ਪੰਜਾਬ ਇਸ ਵੇਲੇ ਫਾਇਨਾਂਸ਼ੀਅਲ ਕਰਾਈਸਿਸ ਵਿੱਚੋਂ ਲੰਘ ਰਿਹਾ ਹੈ। ਸਰਕਾਰ ਕੋਲ ਅੱਛੇ ਪ੍ਰੋਗਰਾਮਾਂ ਨੂੰ ਲਾਗੂ ਕਰਨ ਲਈ ਲੋੜੀਂਦੇ ਫੰਡਜ਼ ਨਹੀਂ ਹਨ। ਅਸੀਂ ਫੰਡਜ਼ ਜੁਟਾਉਣ ਲਈ ਸੈਂਟਰ ਤੇ ਟੇਕ ਰੱਖ ਰਹੇ ਹਾਂ ਪਰ, ਸਪੀਕਰ ਸਾਹਿਬ, ਬਹੁਤ ਮੁਸ਼ਕਲ ਨਾਲ ਫੰਡਜ਼ ਜੁਟਾ ਕੇ ਵੱਖ-ਵੱਖ ਮਹਿਕਮਿਆਂ ਨੂੰ ਸਰਕਾਰ ਦਿੰਦੀ ਹੈ ਤੇ ਅੱਗੇ ਜੇਕਰ ਉਨ੍ਹਾਂ ਫੰਡਜ਼ ਨੂੰ ਸਹੀ ਢੰਗ ਨਾਲ ਨਾ ਵਰਤਿਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਹੋਰ ਮਾੜੀ ਗੱਲ ਨਹੀਂ ਹੋ ਸਕਦੀ। ਸਾਡੇ ਜੰਗਲਾਤ ਮਹਿਕਮੇ ਨੂੰ ਮਿਲਦੇ ਫੰਡਜ਼ ਦੀ ਪਲਾਨਿੰਗ ਠੀਕ ਨਾ ਹੋਣ ਕਾਰਨ ਸਰਕਾਰ ਦਾ ਕਿੰਨਾ ਵਿੱਤੀ ਨੁਕਸਾਨ ਹੋ ਜਾਂਦਾ ਹੈ, ਇਸ ਦਾ ਅੰਦਾਜ਼ਾ ਲਗਾਉਣਾ ਮੁਸ਼ਕਲ ਹੈ। ਬਿਨਾਂ ਪਲਾਨਿੰਗ ਕੀਤੇ ਲਗਾਏ ਦਰਖਤਾਂ ਤੇ ਜਿੱਥੇ ਜਾਨੀ ਤੇ ਮਾਲੀ ਨੁਕਸਾਨ ਹੁੰਦਾ ਹੈ, ਉੱਥੇ ਸਰਕਾਰ ਨੂੰ ਵਿੱਤੀ ਤੌਰ ਤੇ ਵੀ ਬਹੁਤ ਘਾਟਾ ਪੈਂਦਾ ਹੈ। ਇਹ ਦਰੱਖਤ ਜਦੋਂ ਟੁੱਟ ਕੇ ਸੜਕਾਂ ਦੇ ਵਿੱਚ ਗਿਰ ਜਾਂਦੇ ਹਨ ਤਾਂ ਕੁਦਰਤੀ ਕਈ ਕੀਮਤੀ ਜਾਨਾਂ ਅਜਾਈਂ ਚਲੀਆਂ ਜਾਂਦੀਆਂ ਹਨ।

ਆਪਣੇ ਹਲਕੇ ਘਨੌਰ ਦੀ ਉਦਾਹਰਣ ਦਿੰਦਾ ਹੋਇਆ ਮੈਂ ਦੱਸਦਾ ਹਾਂ ਕਿ ਮੇਰੇ ਹਲਕੇ ਵਿੱਚ ਚੌਰੇ ਤੋਂ ਸ਼ੰਭੂ ਦੇ ਰਸਤੇ ਵਿਚ ਬਹੁਤ ਹੀ ਦਰੱਖਤ ਸੜਕਾਂ ਦੇ ਬਿਲਕੁਲ ਕਿਨਾਰਿਆਂ ਤੇ ਲੱਗੇ ਹੋਏ ਹਨ ਤੇ ਬਰਮ ਵਾਸਤੇ ਕੋਈ ਜਗ੍ਹਾ ਨਹੀਂ ਛੱਡੀ ਗਈ। ਇਸੇ ਤਰ੍ਹਾਂ ਮੇਰੇ ਹਲਕੇ ਵਿੱਚੋਂ ਲੰਘਦੀ ਨਰਵਾਣਾ ਬਰਾਂਚ ਆਰ. ਡੀ. ਨੰ: 133, 136 ਅਤੇ 137 ਸਾਲ 1997 ਵਿੱਚ ਟੁੱਟ ਗਈ ਸੀ ਜਿਸ ਕਾਰਨ ਹੜ੍ਹਾਂ ਨੇ ਭਾਰੀ ਤਬਾਹੀ ਕੀਤੀ ਸੀ। ਇਸੇ ਤਰ੍ਹਾਂ ਸਾਲ 2004 ਵਿੱਚ ਆਰ.ਡੀ. 149660 ਟੁੱਟ ਗਈ ਸੀ ਜਿਸ ਕਾਰਨ ਬਹੁਤ ਨੁਕਸਾਨ ਹੋ ਗਿਆ ਸੀ।

ਇਸ ਲਈ ਮੇਰੀ ਬੇਨਤੀ ਹੈ ਕਿ ਰਾਜ ਸਰਕਾਰ ਇਸ ਪਾਸੇ ਕਦਮ ਉਠਾਵੇ ਤੇ ਜੰਗਲਾਤ ਵਿਭਾਗ ਵੱਲੋਂ ਪਰਾਪਰ ਪਲੈਨਿੰਗ ਅਨੁਸਾਰ ਸੜਕਾਂ ਅਤੇ ਨਹਿਰਾਂ ਤੋਂ ਘੱਟੋ ਘੱਟ 15 ਫੁੱਟ ਪਿੱਛੇ ਦਰੱਖਤ ਲਗਾਏ ਜਾਣ ਤਾਂ ਕਿ ਸਰਕਾਰ ਨੂੰ ਵੀ ਵਿੱਤੀ ਤੌਰ ਤੇ ਫਾਇਦਾ ਹੋਵੇ ਤੇ ਕੀਮਤੀ ਜਾਨਾਂ ਵੀ ਬਚ ਸਕਣ। ਸਪੀਕਰ ਸਾਹਿਬ, ਮੈਂ ਪੁਰਜ਼ੋਰ ਅਪੀਲ ਕਰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਧੰਨਵਾਦ।

ਮਾਨਯੋਗ ਸਪੀਕਰ : ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਰੂਲ 94 ਹੈ, ਜਿਸ ਦੇ ਮੁਤਾਬਿਕ ਮੈਂਬਰ ਸਾਹਿਬਾਨ ਜਿਹੜੇ ਹਨ, ਉਹ ਸਾਰੀ ਦੀ ਸਾਰੀ ਲਿਖਤੀ ਸਪੀਚ ਨਹੀਂ ਪੜ੍ਹ ਸਕਦੇ। ਮਨਿਸਟਰਾਂ ਨੇ ਕਈ ਵਾਰ ਕੁਝ ਪੜ੍ਹਨਾ ਹੁੰਦਾ ਹੈ, ਉਹ ਤਾਂ ਪੜ੍ਹ ਸਕਦੇ ਹਨ ਪਰ ਬਾਕੀ ਜਿਹੜੇ ਮੈਂਬਰ ਹਨ, ਉਹ ਇਸ ਤਰ੍ਹਾਂ ਨਹੀਂ ਕਰਦੇ। ਤੁਸੀਂ (ਸ਼੍ਰੀ ਮਦਨ ਲਾਲ ਠੇਕੇਦਾਰ ਵੱਲ ਇਸ਼ਾਰਾ) ਬੋਲ ਰਹੇ ਸੀ, ਮੈਂ ਟੋਕਿਆ ਨਹੀਂ। ਮੈਂਬਰ ਸਾਹਿਬਾਨ ਵੱਲੋਂ

ਨੋਟਿਸ ਤਿਆਰ ਕਰਕੇ ਲਿਆਉਣੇ ਬਹੁਤ ਵਧੀਆ ਹਨ, ਪਰ ਰੂਲ 94 ਜਿਹੜਾ ਹੈ, ਇਹ ਲਗਾਤਾਰ ਕਿਸੇ ਕਿਤਾਬ ਤੋਂ ਲਿਖੇ ਹੋਏ ਸਬਜੈਕਟ ਵਿਚੋਂ ਪੜ੍ਹਨ ਦੀ ਆਗਿਆ ਨਹੀਂ ਦਿੰਦਾ। ਸੋ, ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਤਿਆਰੀ ਕਰਕੇ ਆਓ। ਜੇ ਲੋੜ ਹੋਏ ਤਾਂ ਨੋਟਿਸ ਜ਼ਰੂਰ ਲੈ ਕੇ ਆਓ, ਅਦਰਵਾਈਜ਼ ਇਸ ਤਰ੍ਹਾਂ ਟਾਈਪ ਕੀਤੀ ਜਿਹੜੀ ਸਪੀਚ ਹੈ, ਉਸ ਨੂੰ ਪੜ੍ਹਨ ਦੀ ਮੈਂਬਰ ਸਾਹਿਬਾਨ ਨੂੰ ਆਗਿਆ ਨਹੀਂ ਹੈ। ਮੈਂ ਪਹਿਲਾਂ ਟੋਕਿਆ ਨਹੀਂ ਕਿ ਬੁਰਾ ਮਹਿਸੂਸ ਹੋਵੇਗਾ। ਅੱਗੇ ਤੋਂ ਇਸ ਗੱਲ ਦਾ ਧਿਆਨ ਰੱਖਣ ਦਾ ਯਤਨ ਕਰੋ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਆਪਣੇ ਸ਼ਬਦ ਕਹਿਣ ਲਈ ਸਮਾਂ ਦਿੱਤਾ ਹੈ। ਹਾਊਸ ਦੇ ਆਨਰੇਬਨਲ ਮੈਂਬਰ ਠੇਕੇਦਾਰ ਸਾਹਿਬ ਨੇ ਇੱਕ ਅੱਛਾ ਮਤਾ ਹਾਊਸ ਦੇ ਸਾਹਮਣੇ ਲਿਆਂਦਾ ਹੈ। ਮੈਂ ਇਸ ਵਿੱਚ ਥੋੜ੍ਹੀ ਜਿਹੀ ਐਡੀਸ਼ਨ ਕਰਨੀ ਚਾਹੁੰਦਾ ਹਾਂ। ਜਿਸ ਤਰ੍ਹਾਂ ਲਿੰਕ ਰੋਡਜ਼ ਹਨ, ਜੰਗਲਾਤ ਮਹਿਕਮਾ ਉਸ ਤੇ ਦਰੱਖਤ ਲਗਾ ਰਿਹਾ ਹੈ। ਆਪਾਂ ਸਾਰੇ ਜਾਣਦੇ ਹਾਂ ਅਤੇ ਬਹੁਤ ਸਾਰੇ ਮੈਂਬਰ ਕਿਸਾਨੀ ਨਾਲ ਸਬੰਧਤ ਹਨ। ਜਿਹੜੇ ਇਹ ਦਰੱਖਤ ਹਨ, ਇਹ ਫਸਲਾਂ ਦਾ ਵੱਡਾ ਨੁਕਸਾਨ ਕਰਦੇ ਹਨ। ਕਿਸਾਨ ਦਿਲੋਂ ਉਸ ਦਾ ਇੰਨਾ ਪਾਲਣ ਪੋਸ਼ਣ ਨਹੀਂ ਕਰਦੇ ਕਿਉਂਕਿ ਉਸ ਦੀ ਫਸਲ ਦਾ ਨੁਕਸਾਨ ਹੁੰਦਾ ਹੈ। ਬਹੁਤ ਥਾਵਾਂ ਦੇ ਦਰੱਖਤਾਂ ਦੀ ਜੰਗਲਾਤ ਮਹਿਕਮੇ ਵਾਲੇ ਪਰਵਾਹ ਨਹੀਂ ਕਰਦੇ ਕਿ ਕਿਸ ਤਰ੍ਹਾਂ ਉਹ ਹੋ ਰਹੇ ਹਨ। ਜੇਕਰ ਇਸ ਤਰ੍ਹਾਂ ਦੀ ਪ੍ਰੋਵੀਜ਼ਨ ਕੀਤੀ ਜਾਵੇ ਕਿ ਜਦੋਂ ਦਰੱਖਤਾਂ ਦੀ ਕਟਾਈ ਹੋਵੇ ਤਾਂ ਕਿਸਾਨ ਉਸ ਦੇ ਵਿੱਚ ਹਿੱਸੇਦਾਰ ਹੋਵੇ, ਤਾਂ ਉਹ ਉਸ ਦਾ ਧਿਆਨ ਵੀ ਰੱਖਣਗੇ ਅਤੇ ਉਨ੍ਹਾਂ ਦਾ ਪਾਲਣ ਪੋਸ਼ਣ ਵੀ ਠੀਕ ਹੋਵੇਗਾ। ਮੁਰੱਬਾਬੰਦੀ ਤੋਂ ਪਹਿਲਾਂ ਬਹੁਤ ਵੱਡਾ ਜੰਗਲਾਤ ਦਾ ਹਿੱਸਾ ਸੀ। ਹੁਣ ਸੜਕਾਂ ਤੋਂ ਸਭ ਤੋਂ ਜ਼ਿਆਦਾ ਦਰੱਖਤ ਕੱਟਿਆ ਗਿਆ ਹੈ, ਜਿਸ ਕਰਕੇ ਵਾਤਾਵਰਣ ਵੀ ਵਿਗੜ ਗਿਆ ਹੈ ਅਤੇ ਬਾਰਸ਼ਾਂ ਵੀ ਘਟ ਗਈਆਂ ਹਨ। ਇਹ ਘਾਟਾ ਤਾਂ ਪੂਰਾ ਹੋ ਸਕਦਾ ਹੈ ਜੇਕਰ ਹੋਰ ਦਰੱਖਤ ਲਗਾਏ ਜਾਣਗੇ। ਹਾਊਸ ਵਿੱਚ ਆਦਰਯੋਗ ਰੈਵੇਨਿਊ ਮਨਿਸਟਰ ਬੈਠੇ ਹਨ। ਮੈਂ ਆਪਣੇ ਜ਼ਿਲ੍ਹੇ ਫਰੀਦਕੋਟ ਦੀ ਮਿਸਾਲ ਕੋਹਾੜ ਸਾਹਿਬ ਨੂੰ ਦੱਸਣੀ ਚਾਹੁੰਦਾ ਹਾਂ। ਅਲੋਕ ਸ਼ੇਖਰ ਉਥੇ ਕਮਿਸ਼ਨਰ ਸਨ। ਉਨ੍ਹਾਂ ਸਾਡੀਆਂ ਸਾਰੀਆਂ ਪਾਰਟੀਆਂ ਦੇ ਮੁਖੀਆਂ ਨੂੰ ਬੁਲਾਇਆ ਅਤੇ ਕਹਿਣ ਲੱਗੇ ਕਿ ਮੈਂ ਇੱਕ ਕੰਮ ਕਰਨਾ ਚਾਹੁੰਦਾ ਹਾਂ ਜੇਕਰ ਤੁਸੀਂ ਸਾਥ ਦਿਓ। ਅਸੀਂ ਕਿਹਾ ਦੱਸੋ। ਉਨ੍ਹਾਂ ਕਿਹਾ ਕਿ ਮੈਂ ਸਾਰੇ ਰੁਕੇ ਹੋਏ ਰਾਹ ਅਤੇ ਪਹੇ ਕਢਵਾਉਣਾ ਚਾਹੁੰਦਾ ਹਾਂ। ਮੈਂ ਆਪਣੇ ਅਫਸਰਾਂ ਦੀ ਡਿਊਟੀ ਲਗਾਉਣੀ ਹੈ। ਚਾਹੇ ਕੋਈ ਕਾਂਗਰਸ ਪਾਰਟੀ ਦਾ ਹੋਵੇ ਅਤੇ ਚਾਹੇ ਕਿਸੇ ਹੋਰ ਪਾਰਟੀ ਦਾ ਹੋਵੇ, ਤੁਸੀਂ ਦਖਲ ਨਾ ਦਿਓ। ਇੱਕ ਮਹੀਨੇ ਦੇ ਵਿੱਚ ਫਰੀਦਕੋਟ ਜ਼ਿਲ੍ਹੇ ਵਿੱਚ ਸਾਰੇ ਰਸਤੇ, ਸਾਰੇ ਪਹੇ ਨਿਕਲ ਗਏ। ਉਨ੍ਹਾਂ ਤੇ ਵੀ ਦਰੱਖਤ ਲਗਾਏ ਜਾ ਸਕਦੇ ਹਨ ਅਤੇ ਦਰੱਖਤਾਂ ਦਾ ਘਾਟਾ ਪੂਰਾ ਕੀਤਾ ਜਾ ਸਕਦਾ ਹੈ। ਜੇ ਕਿਸਾਨ ਨੂੰ ਭਾਈਵਾਲ ਕਰਾਂਗੇ ਤਾਂ ਰਸਤਾ ਵੀ ਨਹੀਂ ਰੁਕੇਗਾ ਕਿਉਂਕਿ ਉਸ ਵਿੱਚ ਕਿਸਾਨ ਨੂੰ ਵੀ ਕੁਝ ਪੈਸੇ ਮਿਲਣਗੇ। ਮੈਂ ਇੰਨੀ ਕੁ ਸ਼ਮੂਲੀਅਤ ਕਰਦਾ ਹੋਇਆ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ।

ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਹੁਤ ਹੀ ਸ਼ਾਨਦਾਰ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮਹਾਰਾਜ ਸੱਚੇ ਪਾਤਸ਼ਾਹ ਦੀ ਐਸੀ ਕਰਨੀ ਹੋਈ ਹੈ ਕਿ ਇਸ ਮਤੇ ਨਾਲ ਤਾਅਲੁੱਕ ਰੱਖਦੀ ਇਕ ਮੁਸੀਬਤ ਵਿੱਚੋਂ ਕੱਲ੍ਹ ਹੀ ਮੈਂ ਨਿਕਲਿਆਂ ਹਾਂ। ਦਰੱਖਤ ਲਗਾਉਣੇ ਬਹੁਤ ਹੀ ਜ਼ਰੂਰੀ ਚੀਜ਼ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿਉਂਕਿ ਬਿਨਾਂ ਦਰੱਖਤਾਂ ਤੋਂ ਸਹੀ ਆਕਸੀਜਨ ਨਹੀਂ ਮਿਲ ਸਕਦੀ ਅਤੇ ਵਾਤਾਵਰਣ ਵਿੱਚ ਸ਼ੁੱਧਤਾ ਨਹੀਂ ਆ ਸਕਦੀ, ਮਗਰ ਇਨ੍ਹਾਂ ਨੂੰ ਤਰਤੀਬਵਾਰ ਲਗਾਉਣਾ ਬੜੀ ਵੱਡੀ ਕਲਾ ਦੀ ਗੱਲ ਹੈ। ਅੱਜ ਜਿੰਨੇ ਬਰਮ ਸਾਡੀਆਂ ਪਿੰਡਾਂ ਦੀਆਂ ਸੜਕਾਂ ਤੇ ਹਨ, ਉਹ ਸਾਡੇ ਜੱਟਾਂ ਨੇ ਪੁੱਟ ਦਿੱਤੇ ਹਨ। ਗਿਆਰਾਂ ਫੁੱਟ ਦੀ ਸੜਕ ਗਿਆਰਾਂ ਦੀ ਜਗ੍ਹਾਂ ਦਸ ਫੁੱਟ ਦੀ ਰਹਿ ਗਈ ਹੈ, ਬਰਮ ਵਾਲੀ ਕੋਈ ਗੱਲਬਾਤ ਨਹੀਂ ਰਹੀ। ਜੋ ਕੁਝ ਬਰਾੜ ਸਾਹਿਬ ਨੇ ਕਿਹਾ ਹੈ, ਉਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ ਕਿਉਂਕਿ ਜੇਕਰ ਅਸੀਂ ਉਨ੍ਹਾਂ ਬਰਮਾਂ ਨੂੰ ਖਾਲੀ ਕਰਵਾ ਕੇ ਉੱਥੇ ਦਰੱਖਤ ਲਗਾ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਹੋਰ ਕੁਝ ਹੋਵੇ ਜਾਂ ਨਾ ਹੋਵੇ ਪਰ ਪਿੰਡ ਦੀ ਸ਼ੋਭਾ ਇੱਕ ਨਿਰਾਲੀ ਜਿਹੀ ਹੀ ਬਣ ਜਾਂਦੀ ਹੈ। ਨਹਿਰਾਂ ਦੇ ਕੰਢਿਆਂ ਉੱਤੇ ਜੇਕਰ ਤਰਤੀਬਵਾਰ ਦਰੱਖਤ ਲਗਾ ਦੇਈਏ ਤਾਂ ਉਸ ਦੀ ਆਪਣੀ ਇਕ ਸ਼ੋਭਾ ਬਣਦੀ ਹੈ ਅਤੇ ਵਾਧੂ ਇੱਕ ਆਕਸੀਜ਼ਨ ਵੀ ਸਾਨੂੰ ਮਿਲਦੀ ਹੈ, ਜਿਸ ਦੀ ਅੱਜ ਸਾਨੂੰ ਸਭ ਤੋਂ ਵੱਡੀ ਘਾਟ ਹੈ। ਜਿਹੜੀ ਸੋਹਣੀ ਚੀਜ਼ ਮਿਲਦੀ ਹੈ, ਉਸ ਨੂੰ ਅਸੀਂ ਆਪਣੇ ਆਪ ਹੀ ਉਜਾੜਨ ਜਾ ਰਹੇ ਹਾਂ। ਅੱਜ ਪਲਿਊਸ਼ਨ ਦੇ ਬਾਰੇ ਸਾਰੀ ਦੁਨੀਆਂ ਦੇ ਵਿੱਚ ਰੋਣਾ ਰੋਇਆ ਜਾ ਰਿਹਾ ਹੈ। ਸਾਡੇ ਸੂਬੇ ਦੇ ਵਿੱਚ ਤਾਂ ਖਾਸ ਤੌਰ ਤੇ ਬਹੁਤ ਜ਼ਿਆਦਾ ਪਲਿਊਸ਼ਨ ਹੋ ਗਿਆ ਹੈ ਔਰ ਇਸ ਪਲਿਊਸ਼ਨ ਨੂੰ ਸਿਰਫ਼ ਦਰੱਖਭ ਹੀ ਰੋਕ ਸਕਦੇ ਹਨ। ਇਸ ਪਲਿਊਸ਼ਨ ਦੀ ਰੋਕਥਾਮ ਲਈ ਹੋਰ ਭਾਵੇਂ ਜਿੰਨਾ ਮਰਜ਼ੀ ਅਸੀਂ ਉਪਰਾਲਾ ਕਰ ਸਕੀਏ, ਮੈਂ ਸਮਝਦਾ ਹਾਂ ਕਿ ਉਹ ਦਰੱਖਤਾਂ ਦੇ ਨਾਲ ਹੀ ਕਰ ਸਕਦੇ ਹਾਂ। ਬਿਨਾ ਦਰੱਖਤਾਂ ਤੋਂ ਇਹ ਚੀਜ਼ਾਂ ਪੂਰੀਆਂ ਨਹੀਂ ਹੋ ਸਕਦੀਆਂ। ਕੱਲ੍ਹ ਹੀ ਮੇਰੀ ਬੱਸ ਦਾ ਐਕਸੀਡੈਂਟ ਹੋਇਆ ਅਤੇ ਉਸ ਬੱਸ ਦੇ ਵਿੱਚੋਂ ਬੰਦੇ ਬਚ ਸਕਦੇ ਸਨ ਜੇਕਰ ਉਸ ਸੜਕ ਦੇ ਉੱਤੇ ਤਰਤੀਬਵਾਰ ਦਰੱਖਤ ਲੱਗੇ ਹੁੰਦੇ। ਉਹ ਬੱਸ ਆਊਟ ਆਫ਼ ਕੰਟਰੋਲ ਹੋ ਕੇ ਜਾ ਕੇ ਦਰੱਖਤਾਂ ਦੇ ਵਿੱਚ ਵੱਜੀ ਜਿਸ ਦੀ ਵਜ੍ਹਾ ਕਰਕੇ ਕਾਫ਼ੀ ਜ਼ਿਆਦਾ ਜਾਨੀ ਨੁਕਸਾਨ ਹੋਇਆ ਹੈ। ਅੱਜ ਕਿਸੇ ਸੜਕ ਤੇ ਚਲੇ ਜਾਓ, ਸੜਕਾਂ ਦਾ ਬੁਰਾ ਹਾਲ ਇਸ ਕਰਕੇ ਹੈ।, ਇੱਕ ਤਾਂ ਸੜਕਾਂ ਟੁੱਟ ਗਈਆਂ ਹਨ ਅਤੇ ਦੂਜਾ ਉਨ੍ਹਾਂ ਉੱਤੇ ਕੋਈ ਤਰਤੀਬਵਾਰ ਦਰੱਖਤ ਨਹੀਂ ਹਨ। ਬਰਾੜ ਸਾਹਿਬ ਦੀ ਗੱਲ ਬਿਲਕੁਲ ਵਾਜਿਬ ਹੈ ਕਿ ਅਸੀਂ ਉਸ ਦੇ ਵਿੱਚ ਕਿਸੇ ਦੀ ਹਿੱਸੇਦਾਰੀ ਪਾ ਦੇਈਏ ਕਿਉਂਕਿ ਹਰ ਚੀਜ਼ 'ਸਾਂਝਾ ਬਾਪ ਨਾ ਹੋਇ' ਵਾਲੀ ਗੱਲ ਹੋ ਜਾਂਦੀ ਹੈ। ਸਾਂਝੀ ਚੀਜ਼ ਨੂੰ ਕੋਈ ਪੁੱਛਦਾ ਹੀ ਨਹੀਂ ਹੈ, ਇਹ ਠੀਕ ਹੈ ਜਿਥੇ ਲੱਗ ਗਈ ਹੈ। ਜੰਗਲਾਤ ਮਹਿਕਮਾ ਦਰੱਖਤ ਲਗਾ ਗਿਆ ਤੇ ਜਦੋਂ ਮੈਂ ਵੱਢਣ ਚਲਾ ਗਿਆ ਤਾਂ ਕਿਸੇ ਨੇ ਕੋਈ ਕੰਪਲੇਂਟ ਕਰ ਦਿੱਤੀ ਤੇ ਜੰਗਲਾਤ ਮਹਿਕਮੇ ਨੂੰ ਪਤਾ ਲੱਗ ਗਿਆ ਤਾਂ ਉਸ ਨੇ ਕਾਇਮ ਹੋ ਜਾਣਾ ਹੈ ਪਰ ਜੇ ਉਹ ਹੀ ਦਰੱਖਤ ਜੰਗਲਾਤ ਮਹਿਕਮੇ ਨੇ ਹੀ ਵੱਢ ਕੇ ਵੇਚ ਦਿੱਤਾ ਤਾਂ ਕਿਸੇ ਨੇ ਪੁੱਛਣਾ ਹੀ ਨਹੀਂ। ਸੋ, ਅਸੀਂ ਇਹ ਚਾਹਾਂਗੇ ਕਿ ਇਸ ਚੀਜ਼ ਨੂੰ ਇਸ ਢੰਗ ਨਾਲ, ਸਿਸਟਮ ਦੇ ਨਾਲ ਅੱਗੇ ਲਿਆਂਦਾ ਜਾਵੇ ਔਰ ਖਾਸ ਤੌਰ ਜਿੰਨੀਆਂ ਸਾਡੀਆਂ ਮੇਨ ਰੋਡਜ਼ ਹਨ, ਉਨ੍ਹਾਂ ਦੇ ਉੱਤੇ ਲਿਆਂਦਾ ਜਾਵੇ। ਜਿਹੜੇ ਦਰੱਖਤ ਮੇਨ ਰੋਡ ਦੇ ਥੱਲੇ ਹੋਏ ਪਏ ਹਨ, ਉਲਟੇ ਹੋਏ ਪਏ ਹਨ ਜਾਂ ਟੇਢੇ ਹੋ ਗਏ ਹਨ, ਉਨ੍ਹਾਂ ਨੂੰ ਭਾਵੇਂ ਕੱਟ ਦਿੱਤਾ ਜਾਵੇ ਪਰ ਜੰਗਲਾਤ ਮਹਿਕਮੇ ਦੇ ਵਾਸਤੇ ਕੱਟਣ ਲਈ ਇੱਕ ਬੜੀ ਵੱਡੀ ਮੁਸੀਬਤ ਹੈ। ਉਹ ਦਰੱਖਤ

ਕੱਟਦੇ-ਕੱਟਦੇ ਕਿੰਨੇ ਮਹੀਨੇ ਲਗਾ ਦਿੰਦੇ ਹਨ। ਤਦ ਤੱਕ ਉੱਥੇ ਪਤਾ ਨਹੀਂ ਕਿੰਨੇ ਐਕਸੀਡੈਂਟ ਕਾਜ਼ ਕਰ ਜਾਂਦੇ ਹਨ ਔਰ ਕਈ ਜਾਨੀ ਨੁਕਸਾਨ ਹੋ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦਰੱਖਤਾਂ ਨੂੰ ਤਰਤੀਬਵਾਰ ਲਗਾ ਕੇ ਇਨ੍ਹਾਂ ਦੀ ਸ਼ੋਭਾ ਨੂੰ ਵਧਾਉਣਾ ਚਾਹੀਦਾ ਹੈ। ਮੇਰੀ ਕਿਸਮਤ ਅੱਛੀ ਹੈ ਕਿਉਂਕਿ ਸੂਦ ਸਾਹਿਬ (ਮੰਤਰੀ ਸ਼੍ਰੀ ਤਿਕਸ਼ਨ ਸੂਦ) ਵੀ ਇਥੇ ਪਹੁੰਚ ਗਏ ਹਨ। ਇਸੇ ਸੈਸ਼ਨ ਦੇ ਵਿੱਚ ਇੱਕ ਸਵਾਲ ਵੀ ਆਇਆ ਸੀ। ਉਸ ਦੇ ਵਿੱਚ ਕਿਹਾ ਗਿਆ ਸੀ ਕਿ ਜ਼ਿਮੀਂਦਾਰਾਂ ਦੀ ਹਿੱਸੇਦਾਰੀ ਲਗਾਈ ਗਈ ਹੈ ਮਗਰ ਅੱਜ ਤੱਕ ਉਨ੍ਹਾਂ ਜਿਮੀਂਦਾਰਾਂ ਨੂੰ ਮਿਲਿਆ ਕੁਝ ਨਹੀਂ ਹੈ। ਉਹ ਦਰੱਖਤ ਲਾਵਾਰਿਸ ਹੋ ਕੇ ਆਪਣੇ ਆਪ ਡਿੱਗ ਗਏ ਜਾਂ ਆਪਣੇ ਆਪ ਕੱਟੇ ਗਏ, ਉਨ੍ਹਾਂ ਦਾ ਕੋਈ ਨਿਪਟਾਰਾ ਨਹੀਂ ਹੋਇਆ। ਸ਼ਹਿਰਾਂ ਦੇ ਵਿੱਚ ਜੀ.ਟੀ. ਰੋਡ ਜਾਂ ਜਿਹੜੀਆਂ ਮੇਨ ਸੜਕਾਂ ਚਲਦੀਆਂ ਹਨ, ਉਸ ਦੇ ਉੱਤੇ ਕਿਸੇ ਦੀ ਜ਼ਿੰਮੇਵਾਰੀ ਨਹੀਂ ਲੱਗ ਸਕਦੀ। ਸਪੀਕਰ ਸਾਹਿਬ, ਪੁਰਾਣੇ ਜ਼ਮਾਨੇ ਦੇ ਵਿੱਚ ਫਾਰੈਸਟ ਡਿਪਾਰਟਮੈਂਟ ਅਤੇ ਪੀ.ਡਬਲਯੂ.ਡੀ ਦੇ ਗੈਂਗ ਹੁੰਦੇ ਸਨ। ਉਹ ਗੈਂਗ ਸਾਰਾ ਕੁਝ ਠੀਕ ਕਰਦੇ ਰਹਿੰਦੇ ਸਨ ਅਤੇ ਸੜਕਾਂ ਵੀ ਠੀਕ ਕਰਦੇ ਰਹਿੰਦੇ ਸਨ। ਉਨ੍ਹਾਂ ਗੈਂਗਾਂ ਨੂੰ ਜੋ ਵੀ ਚੀਜ਼ ਗਲਤ ਦਿਸਦੀ ਸੀ, ਉਸ ਨੂੰ ਉਹ ਠੀਕ ਕਰ ਦਿੰਦੇ ਹਨ। ਉਹ ਲੇਬਰ ਵਰਕ ਵੀ ਕਰਦੇ ਹੁੰਦੇ ਸਨ ਅਤੇ ਜਿਹੜੇ ਜਿਹੜੇ ਦਰੱਖਤਾਂ ਦੇ ਟਾਹਣੇ ਟੁੱਟ ਜਾਂਦੇ ਸਨ, ਉਨ੍ਹਾਂ ਸਾਰਿਆਂ ਦੀ ਸੰਭਾਲ ਉਹ ਗੈਂਗ ਕਰਦੇ ਹੁੰਦੇ ਸਨ। ਮਗਰ 15-20 ਸਾਲਾਂ ਦੇ ਵਿੱਚ ਅਸੀਂ ਵੇਖਿਆ ਹੈ ਕਿ ਇਹ ਗੈਂਗਾਂ ਵਾਲਾ ਸਿਸਟਮ ਹੀ ਖਤਮ ਹੋ ਗਿਆ ਹੈ। ਇਨ੍ਹਾਂ ਮਹਿਕਮਿਆਂ ਦੇ ਵਿੱਚੋਂ ਇਹ ਪੋਸਟਾਂ ਹੀ ਖਤਮ ਕਰ ਦਿੱਤੀਆਂ ਗਈਆਂ ਹਨ। ਉਸ ਦੇ ਨਾਲ ਕਾਫ਼ੀ ਵੱਡਾ ਨੁਕਸਾਨ ਹੋ ਰਿਹਾ ਹੈ। ਨਹਿਰਾਂ ਦੇ ਕੰਢਿਆਂ ਤੇ ਦਰੱਖਤਾਂ ਦਾ ਕਟਾਉਣ ਬਹੁਤ ਜ਼ਿਆਦਾ ਹੋ ਚੁੱਕਾ ਹੈ। ਜੇਕਰ ਅੱਜ ਅਸੀਂ ਪਲਿਊਸ਼ਨ ਦੀ ਗੱਲ ਕਰਦੇ ਹਾਂ ਤਾਂ ਅੱਜ ਪੰਜਾਬ ਵਿਚ ਸਭ ਤੋਂ ਵੱਡਾ ਪਲਿਊਸ਼ਨ ਇਸੇ ਗੱਲ ਦਾ ਹੈ ਕਿ ਕਦੇ ਕਿਸੇ ਨੇ ਕਿਸੇ ਨੂੰ ਪੁੱਛਿਆ ਹੀ ਨਹੀਂ ਕਿ ਕਦੋਂ ਤੂੰ ਦਰੱਖਤ ਵੱਢਣਾ ਹੈ ਤੇ ਕਦੋਂ ਨਹੀਂ ਵੱਢਣਾ। ਕਿਸੇ ਦੀ ਕੋਈ ਪਰਮਿਸ਼ਨ ਦੀ ਲੋੜ ਨਹੀਂ।

*2.09 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸ਼੍ਰੀ ਸੁਰਜੀਤ ਕੁਮਾਰ ਜਿਆਨੀ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਅਸੀਂ ਬਾਹਰ ਗਏ ਅਤੇ ਬਾਹਰ ਮੈਂ ਸੁਣ ਕੇ ਹੈਰਾਨ ਰਹਿ ਗਿਆ ਕਿ ਉਥੇ ਲੋਕੀਂ ਇਸ ਤਰ੍ਹਾਂ ਕਰਦੇ ਹਨ ਕਿ ਜਿਹੜੀ ਸਾਨੂੰ ਕੁਦਰਤ ਨੇ ਬਖਸ਼ੀ ਨਿਆਮਤ ਹੈ, ਉਸ ਨੂੰ ਸਾਡੇ ਪੰਜਾਬੀ ਲੋਕ ਹੀ, ਹਿੰਦੁਸਤਾਨ ਦੇ ਲੋਕ ਹੀ ਗਲਤ ਇਸਤੇਮਾਲ ਕਰਦੇ ਹਨ। ਬਾਹਰਲੇ ਮੁਲਕਾਂ ਦੇ ਵਿੱਚ ਮੈਂ ਚਲਿਆ ਗਿਆ ਤਾਂ ਮੈਂ ਇਹ ਸੁਣ ਕੇ ਹੈਰਾਨ ਹੋ ਗਿਆ ਉਹ ਕਹਿੰਦੇ ਕਿ ਇਥੇ ਟਿਊਬਵੈੱਲ ਦਾ ਬੋਰ ਨਹੀਂ ਹੋ ਸਕਦਾ, ਮੈਂ ਕਿਹਾ ਕਿ ਬੋਰ ਤਾਂ ਜਦੋਂ ਮਰਜ਼ੀ ਆਪਣੀ ਜ਼ਮੀਨ ਵਿਚ ਕਰ ਲਈਏ, ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਉਨ੍ਹਾਂ ਦੱਸਿਆ ਕਿ ਇਸ ਵਾਸਤੇ ਸਪੈਸ਼ਲ ਪਰਮਿਸ਼ਨਾਂ ਰੱਖੀਆਂ ਹੋਈਆਂ ਹਨ, ਇਥੋਂ ਤੱਕ ਕਿ ਕੈਨੇਡਾ ਵਰਗੇ ਦੇਸ਼ ਵਿੱਚ ਪਰਮਿਸ਼ਨ ਲੈਣੀ ਪੈਂਦੀ ਹੈ। ਪਰਮਿਸ਼ਨ ਲੈ ਕੇ ਹੀ ਟਿਊਬਵੈੱਲ ਨੂੰ ਚਲਾਉਣਾ ਪੈਂਦਾ ਹੈ। ਦਰੱਖਤ ਤਾਂ ਵੱਢਣ ਦੀ ਕੋਈ ਗੱਲਬਾਤ ਹੀ ਨਹੀਂ। ਪਿੱਛੇ ਮੈਨੂੰ ਤਿੰਨ ਚਾਰ ਸਾਲ ਪੁਰਾਣੀ

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਗੱਲ ਯਾਦ ਹੈ, ਹਰਿਆਣੇ ਵਿਚ ਗੁੜਗਾਵਾਂ ਵਿਚ ਇਕ ਜਰਮਨ ਫਰਮ ਕੰਮ ਕਰ ਰਹੀ ਸੀ ਤਾਂ ਸੈਂਟਰ ਵਿਚ ਬੜਾ ਵੱਡਾ ਦਰੱਖਤ ਆ ਗਿਆ। ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਦਰੱਖਤ ਵੱਢਣਾ ਨਾ ਪਵੇ। ਮੈਨੂੰ ਕੁਦਰਤੀ ਉਥੇ ਜਾਣਾ ਪੈਂਦਾ ਸੀ ਕਿਉਂਕਿ ਉਥੇ ਮੇਰਾ ਟ੍ਰਾਂਸਪੋਰਟੇਸ਼ਨ ਦਾ ਠੇਕਾ ਸੀ। ਤੁਸੀਂ ਹੈਰਾਨ ਹੋਵੋਗੇ ਕਿ ਉਸ ਫ਼ਰਮ ਦੇ ਜਨਰਲ ਮੈਨੇਜਰ ਨੇ ਕੋਸ਼ਿਸ਼ ਕੀਤੀ ਕਿ ਭਾਵੇਂ ਕੁਝ ਹੋ ਜਾਵੇ, ਦਰੱਖ਼ਤ ਨਹੀਂ ਕੱਟਣਾ। ਉਨ੍ਹਾਂ ਨੇ ਸਣੇ ਜੜ੍ਹਾਂ ਉਹ ਦਰੱਖ਼ਤ ਉਥੋਂ ਪੁੱਟ ਕੇ ਹੋਰ ਜਗ੍ਹਾ ਮਿਉਂਸਿਪੈਲਿਟੀ ਤੋਂ ਲੈ ਕੇ ਲਾਉਣ ਦੀ ਕੋਸ਼ਿਸ਼ ਕੀਤੀ ਤਾਂ ਕਿ ਦਰੱਖ਼ਤ ਬਚਾਇਆ ਜਾ ਸਕੇ। ਇਸ ਵਾਸਤੇ ਉਨ੍ਹਾਂ ਨੇ 8-10 ਲੱਖ ਰੁਪਏ ਵੀ ਖ਼ਰਚ ਕਰ ਦਿੱਤੇ। ਅੱਜ ਜੇ ਅਸੀਂ ਦਰੱਖ਼ਤਾਂ ਦਾ ਬਚਾਅ ਨਹੀਂ ਕਰਾਂਗੇ ਤਾਂ ਜਿਹੜਾ ਅਸੀਂ ਹੁਣ ਬਾਰਸ਼ਾਂ ਤੋਂ ਮਹਿਰੂਮ ਹੋ ਰਹੇ ਹਾਂ ਅਤੇ ਮੌਸਮ ਵਿਚ ਜਿਹੜੀਆਂ ਤਬਦੀਲੀਆਂ ਆ ਰਹੀਆਂ ਹਨ ਅਤੇ ਕੁਦਰਤੀ ਢਾਂਚੇ ਨੂੰ ਵਿਗਾੜਨ ਦੀ ਜਿਹੜੀ ਕੋਸ਼ਿਸ਼ ਹੋ ਰਹੀ ਹੈ, ਇਹ ਸਾਨੂੰ ਝੱਲਣਾ ਪਵੇਗਾ। ਸਾਨੂੰ ਹਰ ਚੀਜ਼ ਦਰੱਖ਼ਤਾਂ ਤੋਂ ਮਿਲਦੀ ਹੈ। ਤੁਸੀਂ ਹੈਰਾਨ ਹੋਵੋਗੇ ਕਿ ਕਿਸੀ ਜ਼ਮਾਨੇ ਵਿਚ ਕੋਈ ਸ਼ਹਿਰ ਐਸਾ ਨਹੀਂ ਸੀ ਜਿਥੇ ਫਲਾਣੇ ਦਾ ਟਿਊਬਵੈੱਲ ਜਾਂ ਫਲਾਣੇ ਦਾ ਬਾਗ ਨਹੀਂ ਹੁੰਦਾ ਸੀ। ਮੈਂ ਬਟਾਲੇ ਦਾ ਰਹਿਣ ਵਾਲਾ ਹਾਂ। ਅਸੀਂ ਬਟਾਲੇ ਦੇਖਦੇ ਸੀ ਕਿ ਇਹ ਨੱਥੂ ਮੱਲ ਦਾ ਬਾਗ ਹੈ ਅਤੇ ਇਹ ਫਲਾਣੇ ਦਾ ਬਾਗ ਹੈ। ਸਾਨੂੰ ਸਾਫ਼ ਸੁਥਰੀ ਹਵਾ ਮਿਲੇ, ਇਸ ਦਾ ਉਪਰਾਲਾ ਕੀਤਾ ਜਾਂਦਾ ਸੀ। ਅੱਜ ਕਿਉਂਕਿ ਪਾਪੂਲੇਸ਼ਨ ਬਹੁਤ ਵਧ ਰਹੀ ਹੈ, ਇਸ ਲਈ ਸਾਨੂੰ ਦਰਖ਼ਤਾਂ ਨੂੰ ਲਗਾਉਣ ਦੀ ਜ਼ਰੂਰਤ ਬਹੁਤ ਵਧ ਰਹੀ ਹੈ। ਮੈਨੂੰ ਹੈਰਾਨਗੀ ਹੈ ਕਿ ਹੁਣ ਤੱਕ ਕਿਸੇ ਵੀ ਆਦਮੀ ਨੇ ਇਸ ਵਾਸਤੇ ਕੋਸ਼ਿਸ਼ ਨਹੀਂ ਕੀਤੀ। ਅੱਜ ਇਹ ਮਤਾ ਆਇਆ ਹੈ ਅਤੇ ਮੈਂ ਚਾਹਾਂਗਾ ਕਿ ਪੰਜਾਬ ਸਰਕਾਰ ਇਸ ਮਤੇ ਦੀ ਲੋਅ ਵਿਚ ਕੋਸ਼ਿਸ਼ ਕਰੇ ਤਾਂ ਹੀ ਅਸੀਂ ਆਪਣਾ ਬਚਾਅ ਕਰ ਸਕਦੇ ਹਾਂ। ਸਿਰਫ਼ ਇੰਨਾ ਹੀ ਨਹੀਂ ਕਿ ਅਸੀਂ ਦਰਖ਼ਤਾਂ ਤੋਂ ਸਿਰਫ਼ ਆਕਸੀਜਨ ਹੀ ਲਵਾਂਗੇ, ਹੋਰ ਵੀ ਚੀਜ਼ਾਂ ਅਸੀਂ ਇਨ੍ਹਾਂ ਤੋਂ ਲੈਂਦੇ ਹਾਂ। ਇਨ੍ਹਾਂ ਤੋਂ ਖੇਡਾਂ ਦਾ ਸਮਾਨ ਬਣਦਾ ਹੈ। ਜੇ ਅਸੀਂ ਦਰੱਖਤਾਂ ਨੂੰ ਸਿਰਫ਼ ਵੱਢੀ ਹੀ ਜਾਵਾਂਗੇ ਪਰ ਲਗਾਵਾਂਗੇ ਨਹੀਂ ਤਾਂ ਕਿਵੇਂ ਚੱਲੇਗਾ। ਇਨ੍ਹਾਂ ਦੀ ਦੇਖਭਾਲ ਆਪਣੇ ਧੀਆਂ-ਪੁੱਤਾਂ ਵਾਂਗ ਕਰਨੀ ਚਾਹੀਦੀ ਹੈ। ਪਿੰਡਾਂ ਵਿਚ ਅੱਜ ਇਸ ਦੀ ਬਹੁਤ ਜ਼ਰੂਰਤ ਹੈ। ਮੌਸਮਾਂ ਵਿਚ ਜਿਹੜੀ ਚੇਂਜ ਆ ਰਹੀ ਹੈ, ਇਹ ਸਿਰਫ਼ ਦਰਖ਼ਤਾਂ ਦੀ ਕਟਾਈ ਕਰਕੇ ਹੀ ਹੈ। ਇਹ ਬਹੁਤ ਵਧ ਗਈ ਹੈ, ਇਸੇ ਕਰਕੇ ਹੀ ਐਟਮਾਸਫੀਅਰ ਵਿਚ ਚੇਂਜ ਆ ਗਈ ਹੈ। ਇਸ ਬਾਰੇ ਅਸੀਂ ਅਖਬਾਰਾਂ ਵਿਚ ਵੀ ਪੜ੍ਹਿਆ ਹੈ। ਪਹਿਲਾਂ ਪਹਾੜਾਂ ਤੇ ਜਾਂਦੇ ਸੀ ਪਰ ਹੁਣ ਅਸੀਂ ਦੇਖਦੇ ਹਾਂ ਕਿ ਉਥੇ ਵੀ ਅਵੈਧ ਕਟਾਈ ਕਾਰਨ ਪਹਾੜ ਖਾਲੀ ਹੋਏ ਪਏ ਹਨ। ਹਰਿਆਲੀ ਬਿਲਕੁਲ ਖ਼ਤਮ ਕਰ ਦਿੱਤੀ ਗਈ ਹੈ। ਅੱਜ ਦੀ ਸਭ ਤੋਂ ਜ਼ਿਆਦਾ ਜ਼ਰੂਰਤ ਇਨਸਾਨੀ ਜ਼ਿੰਦਗੀ ਨਾਲੋਂ ਜ਼ਿਆਦਾ ਦਰੱਖ਼ਤਾਂ ਦੀ ਪਾਲਣਾ ਹੈ। ਅੱਜ ਅਸੀਂ ਦਰੱਖ਼ਤ ਲਾਵਾਂਗੇ ਤਾਂ ਉਸ ਦਾ ਫਲ ਅਸੀਂ ਨਹੀਂ ਖਾ ਸਕਦੇ। ਜਿਹੜੇ ਸਾਡੇ ਬਜ਼ੁਰਗ ਦਰੱਖ਼ਤ ਲਾ ਕੇ ਗਏ ਸਨ, ਅੱਜ ਅਸੀਂ ਉਨ੍ਹਾਂ ਦਾ ਸੁਖ ਮਾਣ ਰਹੇ ਹਾਂ। ਜੇਕਰ ਅਸੀਂ ਅੱਜ ਦਰੱਖ਼ਤ ਲਾਵਾਂਗੇ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਆਉਣ ਵਾਲੀ ਨਸਲ ਇਸ ਦਾ ਸੁਖ ਮਾਣੇਗੀ। ਮੈਨੂੰ ਨਹੀਂ ਲੱਗਦਾ ਕਿ ਅੱਜ ਪੰਜਾਬ ਵਿਚ ਕੋਈ ਅਮਰੂਦਾਂ ਦਾ ਬਾਗ ਰਹਿ ਗਿਆ ਹੋਵੇ ਜਾਂ ਅੰਬਾਂ ਦਾ ਬਾਗ ਰਹਿ ਗਿਆ ਹੋਵੇ ਕਿਉਂਕਿ ਜ਼ਮੀਨਾਂ ਮਹਿੰਗੀਆਂ ਹੋ ਗਈਆਂ ਹਨ ਅਤੇ ਲੋਕਾਂ ਨੇ ਵੇਚ ਦਿੱਤੀਆਂ ਹਨ। ਸਾਰਾ ਸਿਸਟਮ ਅਪ ਸੱਟ ਹੋ ਗਿਆ ਹੈ। ਖਾਸ ਕਰਕੇ ਮੌਸਮ ਵਿਚ ਫਰਕ ਪੈ ਗਿਆ ਹੈ। ਅਸੀਂ ਜਿਹੜੀਆਂ ਰੁਟੀਨ ਵਿਚ ਫ਼ਸਲਾਂ ਲਾਉਂਦੇ ਹਾਂ, ਉਹ ਵੀ ਦਰੱਖ਼ਤਾਂ ਦੀ ਕਾਸਟ ਤੇ ਲੱਗ ਰਹੀਆਂ ਹਨ। ਪਿਛਲੇ ਸਮੇਂ ਵਿਚ ਚੌਪਾਲਾਂ ਹੁੰਦੀਆਂ ਸਨ, ਜਿਨ੍ਹਾਂ ਵਿਚ ਜਾ ਕੇ ਲੋਕ ਬੈਠਦੇ ਸਨ। ਉਸ ਵੇਲੇ

ਏ.ਸੀ. ਵਗੈਰਾ ਨਹੀਂ ਸਨ ਹੁੰਦੇ। ਅੱਜ ਏ.ਸੀ. ਦੀ ਵਰਤੋਂ ਕਾਰਨ ਅਸੀਂ ਘਰੋਂ ਬਾਹਰ ਨਹੀਂ ਨਿਕਲਦੇ। ਬਚਪਨ ਵਿਚ ਮੇਰੇ ਯਾਦ ਹੈ ਕਿ ਜਦੋਂ ਘਰ ਮਹਿਮਾਨ ਆਉਂਦੇ ਸਨ ਤਾਂ ਉਹ ਵੀ ਬਾਹਰ ਹੀ ਬੈਠਦੇ ਸਨ। ਅੱਜ ਮਾਡਰੇਨਾਈਜ਼ੇਸ਼ਨ ਹੋ ਗਈ ਹੈ। ਮਾਡਰੇਨਾਈਜ਼ੇਸ਼ਨ ਕੋਈ ਮਾੜੀ ਚੀਜ਼ ਨਹੀਂ ਹੈ ਲੇਕਿਨ ਇਸ ਦੇ ਨਾਲ ਜੇ ਅਸੀਂ ਆਪਣੀਆਂ ਪੁਰਾਤਨ ਚੀਜ਼ਾਂ ਨੂੰ ਖਤਮ ਕਰਕੇ ਬਿਲਕੁਲ ਮਾਡਰਨ ਬਣਨ ਦੀ ਕੋਸ਼ਿਸ਼ ਕਰੀਏ ਤਾਂ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਇਨਸਾਨੀ ਜ਼ਿੰਦਗੀ ਨੂੰ ਬਹੁਤ ਘਾਟਾ ਪੈਂਦਾ ਹੈ। ਮੈਂ ਬੇਨਤੀ ਕਰਾਂਗਾ ਕਿ ਵੱਧ ਤੋਂ ਵੱਧ, ਜਿੰਨਾ ਵੀ ਧਿਆਨ ਅਸੀਂ ਕਰ ਸਕੀਏ, ਉਹ ਦਰੱਖਤ ਲਾਉਣ ਵਾਲੇ ਪਾਸੇ ਵੱਲ ਲਾਈਏ। ਅਸੀਂ ਆਪਣੀਆਂ ਕਾਂਸਟੀਚਿਊਐਂਸੀਜ਼ ਦੇ ਵਿਚ ਜਾਂਦੇ ਹਾਂ। ਆਪਣੇ ਭੈਣ ਭਰਾਵਾਂ ਨੂੰ ਇਕੱਠਾ ਕਰਦੇ ਹਾਂ, ਬੜਾ ਕੁਝ ਕਰਦੇ ਹਾਂ। ਜੇ ਅਸੀਂ ਦਰਖੱਤ ਲਾਉਣੇ ਸ਼ੁਰੂ ਕਰ ਦੇਈਏ ਤਾਂ ਮੈਂ ਸਮਝਦਾ ਹਾਂ ਕਿ 117 ਜਣੇ ਐਮ.ਐਲ.ਏ. ਅਸੀਂ ਹਾਂ, ਜੇ ਸੌ-ਸੌ ਦਰਖੱਤ ਵੀ ਲਾਉਣੇ ਸ਼ੁਰੂ ਕਰੀਏ ਤਾਂ ਕਿੱਥੇ ਤੱਕ ਟੀਚਾ ਪਹੁੰਚ ਜਾਵੇਗਾ। ਸਾਡੀ ਦੇਖੋ ਦੇਖੀ ਹੋਰ ਵੀ ਭੈਣ ਭਰਾ ਇਸ ਕੰਮ ਨੂੰ ਸ਼ੁਰੂ ਕਰਨਗੇ। ਫਸਲਾਂ ਤੋਂ ਇਲਾਵਾ ਦਰਖੱਤ ਲਾਉਣੇ ਵੀ ਬਹੁਤ ਵੱਡੀ ਜ਼ਰੂਰਤ ਹੈ। ਦਰੱਖਤ ਲਾਉਣ ਵਿਚ ਆਪਣਾ ਯੋਗਦਾਨ ਪਾਉਣਾ ਹਰ ਇਕ ਲਈ ਜ਼ਰੂਰੀ ਹੈ ਕਿਉਂਕਿ ਇਹ ਸਾਡੀਆਂ ਬਹੁਤ ਸਾਰੀਆਂ ਲੋੜਾਂ ਪੂਰੀਆਂ ਕਰਦੇ ਹਨ। ਹਰ ਵਿਅਕਤੀ ਨੂੰ ਦਰਖੱਤਾਂ ਦੀ ਲੋੜ ਹੈ। ਦਰਖੱਤ ਪੁਰਾਣੇ ਜ਼ਮਾਨੇ ਵਿਚ ਵੀ ਸਾਡੀਆਂ ਲੋੜਾਂ ਪੂਰੀਆਂ ਕਰਦੇ ਸਨ ਅਤੇ ਅੱਜ ਵੀ ਸਾਡੀਆਂ ਜ਼ਰੂਰਤਾਂ ਪੂਰੀਆਂ ਕਰਦੇ ਹਨ। ਈਵਨ ਕਿ ਫਰਨੀਚਰ ਤੱਕ ਹਰ ਚੀਜ਼ ਅਸੀਂ ਇਨ੍ਹਾਂ ਤੋਂ ਲੈਂਦੇ ਹਾਂ। ਹੁਣ ਸਿਰਫ ਇਕ ਸਫੈਦਾ ਹੀ ਰਹਿ ਗਿਆ ਹੈ ਅਤੇ ਅੱਜ ਪੁਜ਼ੀਸ਼ਨ ਹੈ ਕਿ ਸਫੈਦਾ ਵੀ ਸਾਡੇ ਲਈ ਲਾਹੇਵੰਦ ਨਹੀਂ ਰਿਹਾ। ਪਾਪੂਲਰ ਦੀ ਖੇਤੀ ਵੀ ਲੋਕਾਂ ਨੂੰ ਬਹੁਤ ਫਾਇਦਾ ਦੇ ਰਹੀ ਹੈ। ਇਹ ਪ੍ਰੌਫੀਟੇਬਲ ਵੀ ਹੈ। ਸਿਰਫ ਪ੍ਰੌਫਿਟ ਹੀ ਨਾ ਦੇਖੀਏ, ਹੋਰ ਗੱਲਾਂ ਵੀ ਵੇਖਣੀਆਂ ਜ਼ਰੂਰੀ ਹਨ। ਮੈਂ ਸਮਝਦਾ ਹਾਂ ਕਿ ਇਸ ਨੂੰ ਅੱਗੇ ਵਧਾਉਣਾ ਚਾਹੀਦਾ ਹੈ ਨਾ ਕਿ ਸੀਮਤ ਕਰ ਦੇਈਏ। ਇਸ ਦਾ ਸੀਮਤ ਹੋਣਾ ਇਨਸਾਨੀ ਜ਼ਿੰਦਗੀ ਲਈ ਖਤਰਾ ਪੈਦਾ ਕਰ ਦੇਵੇਗਾ ਕਿਉਂਕਿ ਅੱਜ ਪਲਿਊਸ਼ਨ ਬਹੁਤ ਵਧ ਗਿਆ ਹੈ। ਅੱਜ ਵੋਆਇਸ ਪਲਿਊਸ਼ਨ ਹੈ, ਏਅਰ ਵਿਚ ਪਲਿਊਸ਼ਨ ਹੈ, ਗੱਡੀਆਂ ਦਾ ਪਲਿਊਸ਼ਨ ਹੈ, ਹਰ ਤਰ੍ਹਾਂ ਦਾ ਪਲਿਊਸ਼ਨ ਅੱਜ ਵਧ ਗਿਆ ਹੈ। ਚੇਅਰਮੈਨ ਸਾਹਿਬ, ਪਹਿਲਾਂ ਗੱਡੀਆਂ ਕਿਸੇ-ਕਿਸੇ ਕੋਲ ਹੀ ਹੁੰਦੀਆਂ ਸਨ। ਪਿੰਡਾਂ ਦੇ ਵਿਚ ਕਿਸੇ ਇਕ ਅੱਧੇ ਕੋਲ ਹੀ ਸਕੂਟਰ ਜਾਂ ਗੱਡੀ ਹੁੰਦੀ ਸੀ। ਜੇ ਕਿਸੇ ਨੇ ਕਿਧਰੇ ਜਾਣਾ ਹੁੰਦਾ ਸੀ ਤਾਂ ਦੂਜਿਆਂ ਤੋਂ ਵਹੀਕਲ ਮੰਗ ਕੇ ਲੈ ਜਾਂਦੇ ਸਨ। ਅੱਜ ਘਰ-ਘਰ ਦੇ ਵਿਚ ਕਿੰਨੇ-ਕਿੰਨੇ ਸਕੂਟਰ ਖੜ੍ਹੇ ਹਨ। ਪਿੰਡਾਂ ਦੇ ਵਿਚ ਕਾਰਾਂ ਦੀ ਗਿਣਤੀ ਵੀ ਕਾਫ਼ੀ ਵਧ ਗਈ ਹੈ। ਸ਼ਹਿਰਾਂ ਦੇ ਵਿਚ ਤਾਂ ਕਾਰਾਂ ਹਰ ਘਰ ਦੇ ਵਿਚ ਕਈ-ਕਈ ਖੜ੍ਹੀਆਂ ਹਨ। ਇਥੋਂ ਤੱਕ ਕਿ ਗੱਡੀਆਂ ਖੜ੍ਹਾਉਣ ਲਈ ਪਾਰਕਿੰਗ ਵਿਚ ਵੀ ਮੁਸ਼ਕਿਲ ਆਉਂਦੀ ਹੈ। ਲੋਕਾਂ ਨੇ ਦਰਖੱਤ ਕੱਟ ਕੇ ਪਾਰਕਿੰਗ ਬਣਾ ਲਈਆਂ ਹਨ। ਕਿੰਨੀਆਂ ਹੀ ਮਲਟੀ-ਸਟੋਰੀਜ਼ਬਿਲਡਿੰਗਾਂ ਬਣ ਗਈਆਂ ਹਨ ਜਿਨ੍ਹਾਂ ਕਾਰਨ ਸਵੱਛ ਹਵਾ ਥੱਲੇ ਤੱਕ ਨਹੀਂ ਜਾ ਸਕਦੀ। ਜੇ ਦਰਖੱਤ ਵਧ ਹੋਣ ਤਾਂ ਹੀ ਹਵਾ ਸਵੱਛ ਹੋ ਸਕਦੀ ਹੈ। ਫਿਰ ਹਰ ਬੰਦੇ ਤੱਕ ਸਵੱਛ ਹਵਾ ਪਹੁੰਚ ਸਕੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰ ਸ਼ਹਿਰ ਵਿਚ ਪਲਿਊਸ਼ਨ

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਵਧ ਗਿਆ ਹੈ। ਸਾਨੂੰ ਤਾਂ ਚੰਡੀਗੜ੍ਹ ਆ ਕੇ ਥੋੜ੍ਹਾ ਜਿਹਾ ਸੁਖ ਮਿਲਦਾ ਹੈ ਕਿਉਂਕਿ ਇਥੇ ਆ ਕੇ ਅਸੀਂ ਸੈਰ ਕਰ ਲੈਂਦੇ ਹਾਂ। ਇਥੇ ਪੋਲਿਊਸ਼ਨ ਥੋੜ੍ਹਾ ਜਿਹਾ ਘੱਟ ਹੈ। ਜੇ ਮੈਂ ਆਪਣੇ ਸ਼ਹਿਰ ਬਟਾਲੇ ਦੀ ਗੱਲ ਕਰਾਂ ਤਾਂ ਉਥੇ ਮਿੱਟੀ ਘੱਟਾ ਬਹੁਤ ਉਡਦਾ ਹੈ। ਪਰ ਜੇ ਦਰੱਖਤ ਹੋਣਗੇ ਤਾਂ ਉਹ ਮਿੱਟੀ ਘੱਟਾ ਰੋਕਣਗੇ। ਦਰੱਖਤ ਆਪ ਗੰਦੀ ਹਵਾ ਜ਼ਜ਼ਬ ਕਰ ਲੈਂਦੇ ਹਨ ਅਤੇ ਸਾਨੂੰ ਸਵੱਛ ਹਵਾ ਪ੍ਰਦਾਨ ਕਰਦੇ ਹਨ। ਫਿਰ ਸਾਡੀ ਜ਼ਿੰਦਗੀ ਸਵੱਛ ਤੌਰ ਤੇ ਗੁਜ਼ਰ ਸਕਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਪਹਿਲਾ ਮਤਾ ਸਾਡੇ ਧਰਮ ਨਾਲ ਜੁੜਿਆ ਹੋਇਆ ਹੋਣ ਕਾਰਨ ਇਸ ਨੂੰ ਯੂਨੇਨੀਮਸਲੀ ਪਾਸ ਕੀਤਾ ਹੈ, ਇਸੇ ਤਰ੍ਹਾਂ ਇਸ ਮਤੇ ਨੂੰ ਵੀ ਯੂਨੇਨੀਮਸਲੀ ਪਾਸ ਕਰਨਾ ਚਾਹੀਦਾ ਹੈ ਕਿਉਂਕਿ ਇਹ ਸਾਡੇ ਸਾਰਿਆਂ ਦੀ ਭਲਾਈ ਨਾਲ ਜੁੜਿਆ ਹੋਇਆ ਹੈ। ਇਸ ਦੇ ਨਾਲ ਨਜ਼ਰ ਆਵੇਗਾ ਕਿ ਅਸੀਂ ਕਿੰਨੇ ਕੁ ਜਾਗਰੂਕ ਹਾਂ। ਸੋ, ਅਸੀਂ ਇਸ ਮਤੇ ਨੂੰ ਪਾਸ ਕਰਕੇ ਅੱਗੇ ਲਿਜਾਈਏ। ਮੈਂ ਮੰਤਰੀ ਜੀ ਨੂੰ ਵੀ ਬੇਨਤੀ ਕਰਾਂਗਾ ਕਿਉਂਕਿ ਮੰਤਰੀ ਜੀ ਵੀ ਇਥੇ ਬੈਠੇ ਹਨ ਅਤੇ ਪਿੱਛੇ ਵੀ ਇਨ੍ਹਾਂ ਨੇ ਕੋਸ਼ਿਸ਼ ਕੀਤੀ ਸੀ। ਇਸ ਦੇ ਲਈ ਸੁਣਨ ਵਿਚ ਤਾਂ ਬੜਾ ਕੁਝ ਆਉਂਦਾ ਹੈ ਅਤੇ ਬੜੇ ਜ਼ੋਰ ਸ਼ੋਰ ਨਾਲ ਦਰੱਖਤ ਲੱਗਦੇ ਹਨ। ਜਿੰਨੀਆਂ ਵੀ ਸਰਕਾਰਾਂ ਆਈਆਂ, ਹਰ ਇਕ ਨੇ ਕਰੋੜਾਂ ਦੇ ਵਿਚ ਦਰੱਖਤ ਲਗਾਏ ਹਨ ਪਰ ਦਰੱਖਤ ਪਲਦੇ ਸਿਰਫ ਸੌਆਂ ਦੀ ਗਿਣਤੀ ਵਿਚ ਹੀ ਹਨ। ਸਿਰਫ ਕਰੋੜਾਂ ਦੀ ਗਿਣਤੀ ਹੀ ਨਾ ਗਿਣੀ ਜਾਈਏ। ਜੇ ਹਰ ਬੰਦੇ ਪਿੱਛੇ 10 ਦਰੱਖਤ ਪਾਲੇ ਜਾਣ ਤਾਂ ਪੰਜ ਸਾਲਾਂ ਦੇ ਵਿਚ ਕਿੰਨੇ ਹੀ ਦਰੱਖਤ ਲੱਗ ਸਕਦੇ ਹਨ। ਆਉਣ ਵਾਲੀਆਂ ਨਸਲਾਂ ਦੇ ਲਈ ਇਹ ਸਾਡੀ ਬਹੁਤ ਵੱਡੀ ਦਿਆਨਤਦਾਰੀ ਹੋਵੇਗੀ। ਸਿਰਫ ਕੁਆਂਟਿਟੀ ਨਾ ਦੇਖੀਏ but quality must be maintained. ਅਸੀਂ 8-8, 10-10 ਦਰੱਖਤਾਂ ਦਾ ਆਪਣਾ ਟੀਚਾ ਰੱਖ ਲਈਏ। ਆਪਾਂ ਸਕੂਲਾਂ ਵਿੱਚ ਬੱਚੇ ਅਡਾਪਟ ਕਰਦੇ ਹਾਂ। ਹਰ ਬੰਦਾ ਕੋਈ ਨਾ ਕੋਈ ਸੋਸ਼ਲ ਕੰਮ ਕਰਦਾ ਹੈ, ਉਸੇ ਤਰ੍ਹਾਂ ਆਪਾਂ ਇਸ ਨੂੰ ਇੱਕ ਸੋਸ਼ਲ ਅਵੇਰਨੈੱਸ ਸਮਝ ਲਈਏ, ਇੱਕ ਜ਼ਿੰਮੇਵਾਰੀ ਸਮਝ ਲਈਏ, ਜੇਕਰ ਇਸ ਨੂੰ ਲੈ ਕੇ ਚੱਲ ਪਈਏ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਆਪਣੀ ਕੌਮ ਲਈ ਅਤੇ ਆਪਣੀ ਸਟੇਟ ਲਈ ਬਹੁਤ ਹੀ ਜ਼ਿੰਮੇਂਵਾਰ ਸ਼ਖਸ ਸਾਬਤ ਹੋਵਾਂਗੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.).** ਬਹੁਤ ਬਹੁਤ ਧੰਨਵਾਦ, ਚੇਅਰਮੈਨ ਸਾਹਿਬ, ਕਿ ਤੁਸੀਂ ਮੈਨੂੰ ਸ੍ਰੀ ਮਦਨ ਲਾਲ ਠੇਕੇਦਾਰ ਜੀ ਵੱਲੋਂ ਪੇਸ਼ ਕੀਤੇ ਮਤੇ ਤੇ ਬੋਲਣ ਦਾ ਵਕਤ ਦਿੱਤਾ ਹੈ। ਅੱਜ ਓਜ਼ੋਨ ਪਰਤ ਵਿੱਚ ਮੋਰੀਆਂ ਹੋ ਗਈਆਂ ਹਨ ਔਰ ਸਾਰੇ ਵਿਸ਼ਵ ਵਿੱਚ ਗਲੋਬਲ ਵਾਰਮਿੰਗ ਹੋ ਰਹੀ ਹੈ। ਸਾਡੇ ਮੁਲਕ ਵਿੱਚ ਵੀ ਵਾਤਾਵਰਨ ਦਾ ਜਿਹੜਾ ਗੰਦਲਾਪਣ ਹੈ, ਉਹ ਬਹੁਤ ਵੱਡਾ ਖਤਰਾ ਬਣਦਾ ਜਾ ਰਿਹਾ ਹੈ। ਇਸ ਦੀ ਰੋਸ਼ਨੀ ਦੇ ਵਿੱਚ ਜੰਗਲ ਹੋਣੇ, ਦਰੱਖਤ ਹੋਣੇ, ਰੁੱਖ ਲੱਗਣੇ ਇਹ ਇੱਕ ਅਤਿ ਮਹੱਤਵਪੂਰਣ ਅਤੇ ਚਿੰਤਾ ਵਾਲਾ ਵਿਸ਼ਾ ਹੈ। ਪੰਜਾਬ ਦੀ ਧਰਤੀ ਦੀ ਬਦਕਿਸਮਤੀ ਹੈ ਕਿ ਇਥੇ ਦਰੱਖਤਾਂ ਦੀ ਕਟਾਈ ਉਸ ਵੇਲੇ ਸ਼ੁਰੂ ਹੋਈ ਜਦੋਂ ਪੰਜਾਬ ਵਿੱਚ ਮੁਰੱਬਾਬੰਦੀ ਹੋਈ। ਮੁਰੱਬਾਬੰਦੀ ਸਮੇਂ ਜਿਹੜੀ ਜ਼ਮੀਨ ਦੀ ਕੀਮਤ ਅੰਗੀ ਜਾਂਦੀ ਸੀ, ਉਸ ਵਿੱਚ ਦਰੱਖਤਾਂ ਦੀ ਵੀ ਕੀਮਤ ਅੰਗੀ ਜਾਂਦੀ ਸੀ। ਸਾਡੇ ਕਿਸਾਨ ਭਰਾਵਾਂ ਦੇ ਲਾਲਚ ਨੇ ਉਨ੍ਹਾਂ ਦਰੱਖਤਾਂ ਦੀ ਕੀਮਤ ਵੱਟਣ ਵਾਸਤੇ ਉਨ੍ਹਾਂ ਦਰੱਖਤਾਂ ਨੂੰ ਕੱਟ ਕੇ ਆਪਣੇ ਘਰੇ ਸੁੱਟਣਾ ਸ਼ੁਰੂ ਕਰ ਦਿੱਤਾ ਅਤੇ ਫਿਰ ਜਦੋਂ

ਪੰਜਾਬ ਵਿੱਚ ਹਰੀ ਕ੍ਰਾਂਤੀ ਦਾ ਇਨਕਲਾਬ ਆਇਆ ਤਾਂ ਉਸ ਸਮੇਂ ਫਸਲਾਂ ਨੂੰ ਬਚਾਉਣ ਵਾਸਤੇ ਦਰੱਖਤਾਂ ਨੂੰ ਕੱਟਣਾ ਸ਼ੁਰੂ ਕਰ ਦਿਤਾ। ਅੱਜ ਤੁਸੀਂ ਕਿਸੇ ਵੀ ਖੇਤ ਦੇ ਵਿਚਾਲੇ ਦਰੱਖਤ ਨਹੀਂ ਦੇਖੋਗੇ। ਕਿਸਾਨ ਨੇ ਆਪ ਹੀ ਆਪਣੀ ਖੇਤੀ ਦਾ ਨੁਕਸਾਨ ਕੀਤਾ ਹੈ। ਅੱਗੇ ਸਾਡੇ ਖੇਤਾਂ ਵਿੱਚ ਕਿੰਨੇ-ਕਿੰਨੇ ਦਰੱਖਤ ਫਸਲਾਂ ਵਿੱਚ ਹੋਇਆ ਕਰਦੇ ਸਨ, ਅੱਜ ਉਹ ਨਹੀਂ ਦਿਖਾਈ ਦਿੰਦੇ। ਪਰ ਚਲੋ ਜੇਕਰ ਖੇਤ ਦੇ ਵਿਚਾਲੋਂ ਪੱਟਿਆ ਹੈ ਤਾਂ ਖੇਤ ਦੇ ਕਿਸੇ ਬੰਨ੍ਹੇ ਲਾਉਣ ਦਾ ਰੁਝਾਨ ਵੀ ਜੇਕਰ ਪੈਦਾ ਹੋ ਜਾਵੇ ਤਾਂ ਨੁਕਸਾਨ ਦੀ ਭਰਪਾਈ ਹੋ ਸਕਦੀ ਹੈ ਪਰ ਅਜਿਹਾ ਵਾਪਰ ਨਹੀਂ ਰਿਹਾ ਜਿਸ ਕਰਕੇ ਮਨੁੱਖੀ ਜ਼ਿੰਦਗੀ ਨੂੰ ਨੁਕਸਾਨ ਹੋ ਰਿਹਾ ਹੈ। ਇਨ੍ਹਾਂ ਦੇ, ਸਾਹਨੀ ਸਾਹਿਬ ਦੇ ਸ਼ਹਿਰੋਂ ਪੰਜਾਬੀ ਦੇ ਇਕ ਬਹੁਤ ਵੱਡੇ ਸ਼ਾਇਰ ਹੋਏ ਹਨ, ਸ਼ਿਵ ਕੁਮਾਰ ਬਟਾਲਵੀ। ਉਨ੍ਹਾਂ ਨੇ ਰੁੱਖਾਂ ਤੇ ਹੀ ਇੱਕ ਕਵਿਤਾ ਲਿੱਖ ਦਿੱਤੀ ਕਿ :

> "ਕੁਝ ਰੁੱਖ ਮੈਨੂੰ ਪੁੱਤ ਲੱਗਦੇ ਨੇ, ਕੁਝ ਰੁੱਖ ਵਾਂਗਰ ਮਾਂਵਾਂ,
> ਕੁਝ ਰੁੱਖ ਭੈਣਾਂ ਵਰਗੇ, ਕੁਝ ਰੁੱਖ ਵਾਂਗ ਭਰਾਵਾਂ,
> ਕੁਝ ਰੁੱਖ ਮੇਰੇ ਦਾਦੇ ਵਰਗੇ, ਪੱਤਰ ਟਾਂਵਾਂ-ਟਾਂਵਾਂ
> ਕੁਝ ਰੁੱਖ ਮੇਰੇ ਪੁੱਤਰ ਵਰਗੇ, ਚੁੰਮਾਂ ਤੇ ਮਰ-ਜਾਵਾਂ।

ਦਰੱਖਤਾਂ ਦੀ ਮਹਾਨਤਾ ਤੇ ਉਸ ਮਹਾਨ ਸ਼ਾਇਰ ਨੇ ਇੱਕ ਪੂਰੀ ਕਵਿਤਾ ਦੀ ਸਿਰਜਣਾ ਕਰ ਦਿੱਤੀ। ਪਿੱਛੇ ਜਿਹੇ ਸਰਦਾਰ ਕੁਲਬੀਰ ਸਿੰਘ ਸਿੱਧੂ, ਰਿਟਾਇਰਡ ਆਈ.ਏ.ਐਸ. ਅਫਸਰ, ਨੇ ਇੱਕ ਕਿਤਾਬ ਲਿੱਖ ਦਿੱਤੀ ਕਿ ਗੁਰੂ ਸਾਹਿਬਾਨ ਵੱਲੋਂ ਰੁੱਖਾਂ ਨੂੰ ਕੀ ਮਹੱਤਵ ਦਿੱਤਾ ਗਿਆ ਹੈ। ਹਿੰਦੁਸਤਾਨ ਭਰ ਦੇ ਸਾਰੇ ਮਹਤੱਵਪੂਰਨ ਗੁਰੂਦੁਆਰਿਆਂ ਦੇ ਵਿੱਚ ਵੱਖ-ਵੱਖ ਕਿਸਮ ਦੇ ਦਰੱਖਤਾਂ ਨੂੰ ਵਿਸ਼ੇਸ਼ ਤੌਰ ਤੇ ਸਾਡੇ ਵੱਡੇ ਵਡੇਰਿਆਂ ਨੇ ਇਸ ਲਈ ਲਾਇਆ, ਇਹ ਦਰਸਾਉਣ ਲਾਇਆ ਕਿ ਰੁੱਖਾਂ ਦੀ ਕੀ ਮਹਾਨਤਾ ਹੈ। ਇਸ ਵਿੱਚ ਹਰਿਮੰਦਰ ਸਾਹਿਬ ਵਿੱਚ ਜਿਹੜੇ ਰੁੱਖ ਹੁਣ ਤੱਕ ਮੌਜੂਦ ਹਨ, ਉਨ੍ਹਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ। ਮੈਂ ਹੋਰ ਦੱਸਣਾ ਚਾਹੁੰਦਾ ਹਾਂ ਕਿ ਇਕ ਰਾਜਕੁਮਾਰ ਰਾਜ ਭਾਗ ਨੂੰ ਛੱਡ ਕੇ, ਸੰਸਾਰ ਦੇ ਦੁੱਖਾਂ ਤੋਂ ਤੰਗ ਆਇਆ ਇਹ ਖੋਜ ਕਰਨ ਦੇ ਲਈ ਨਿਕਲ ਗਿਆ ਕਿ ਮੁਕਤੀ ਕਿਵੇਂ ਪ੍ਰਾਪਤ ਹੋਵੇ, ਕਿਵੇਂ ਦੁੱਖਾਂ ਤੋਂ ਦੂਰ ਜਾਇਆ ਜਾਵੇ। ਉਸ ਰਾਜਕੁਮਾਰ ਨੂੰ ਵੀ ਕਹਿੰਦੇ ਹਨ ਕਿ ਜਿਹੜੀ ਰੋਸ਼ਨੀ ਮਿਲੀ, ਚਾਨਣ ਹੋਇਆ, ਉਹ ਇੱਕ ਬੋਹੜ ਦੇ ਦਰੱਖਤ ਥੱਲੇ ਹੋਇਆ। ਇਹ ਸਾਰੀਆਂ ਗੱਲਾਂ ਰੁੱਖਾਂ ਦੀ ਮਹਾਨਤਾ ਨੂੰ ਦਰਸਾਉਣ ਵਾਸਤੇ ਸਾਡੇ ਗੁਰੂ ਸਾਹਿਬਾਨ ਨੇ ਅਤੇ ਸਾਡੇ ਵੱਡ ਵਡੇਰਿਆਂ ਨੇ ਕੀਤੀਆਂ ਹਨ। ਇਨ੍ਹਾਂ ਰੁੱਖਾਂ ਦੇ ਪੁੱਟੇ ਜਾਣ ਨਾਲ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ ਜਿਵੇਂ ਸਾਹਨੀ ਸਾਹਿਬ ਨੇ ਵੀ ਦੱਸਿਆ ਹੈ ਕਿ ਜੋ ਅਸੰਤੁਲਨ ਸਾਡੇ ਵਾਤਾਵਰਣ ਵਿੱਚ ਔਰ ਸਾਡੀਆਂ ਰੁੱਤਾਂ ਦੇ ਵਿੱਚ ਪੈਦਾ ਹੋ ਰਿਹਾ ਹੈ, ਉਸ ਦਾ ਮੁੱਖ ਕਾਰਨ ਇਹੋ ਹੈ ਕਿ ਇੱਥੇ ਜੰਗਲਾਂ ਦੀ ਘਾਟ ਹੈ, ਰੁੱਖ ਥੋੜ੍ਹੇ ਲਗਾਏ ਜਾਂਦੇ ਹਨ। ਇਸ ਕਰਕੇ ਸਾਨੂੰ ਦਰੱਖਤ ਲਾਉਣ ਦੀ ਆਦਤ ਪਾਉਣੀ ਚਾਹੀਦੀ ਹੈ। ਸਾਡੀ ਗੁਰਬਾਣੀ ਵਿਚ ਵੀ ਅਤੇ

[ਸਰਦਾਰ ਮੱਖਣ ਸਿੰਘ]

ਗੁਰੂ ਗ੍ਰੰਥ ਸਾਹਿਬ ਵਿਚ ਜਿਹੜੀ ਭਗਤਾਂ ਦੀ ਬਾਣੀ ਹੈ, ਉਸ ਵਿਚ ਵੀ ਇਹ ਦਰਜ ਹੈ ਕਿ ਇਕੱਲਾ ਇਹੀ ਕਾਫੀ ਨਹੀਂ ਕਿ ਅਸੀਂ ਰੁੱਖਾਂ ਤੋਂ ਸਾਰੀਆਂ ਸੁਖ ਸੁਵਿਧਾਵਾਂ ਲੈ ਸਕਦੇ ਹਾਂ ਅਤੇ ਵਾਤਾਵਰਣ ਦੀ ਸ਼ੁੱਧਤਾ ਅਤੇ ਬਾਰਸ਼ ਸਮੇਤ ਕਈ ਤਰ੍ਹਾਂ ਦੇ ਸੁਖ ਲੈ ਸਕਦੇ ਹਾਂ ਬਲਕਿ ਇਨ੍ਹਾਂ ਤੋਂ ਅਸੀਂ ਅਧਿਆਤਮਕ ਤੇ ਮਾਨਸਿਕ ਸੇਧ ਵੀ ਲੈ ਸਕਦੇ ਹਾਂ ਜਿਵੇਂ ਬਾਬਾ ਫਰੀਦ ਜੀ ਨੇ ਕਿਹਾ ਹੈ—ਦਰਵੇਸ਼ਾਂ ਨੋ ਲੋੜੀਐ ਰੁੱਖਾਂ ਦੀ ਜੀਰਾਂਦ। ਮਤਲਬ ਇਹ ਕਿ ਦਰਵੇਸ਼ਾਂ ਨੂੰ ਰੁੱਖਾਂ ਤੋਂ ਇਹ ਸਿੱਖਣਾ ਚਾਹੀਦਾ ਹੈ ਕਿ ਪਾਲਿਆਂ ਵਿਚ, ਬਾਰਸ਼ਾਂ ਵਿਚ ਅਤੇ ਗਰਮੀ ਵਿਚ ਕਿਵੇ ਜੀਰਾਂਦ ਨਾਲ ਬਿਨਾਂ ਕਿਸੇ ਹਰਕਤ ਤੋਂ ਰਿਹਾ ਜਾ ਸਕਦਾ ਹੈ। ਇਹ ਬਹੁਤ ਹੀ ਮਹੱਤਵਪੂਰਣ ਗੱਲ ਹੈ। ਸੋ, ਇਸ ਦੇ ਵਾਸਤੇ ਸਾਰੇ ਹਾਊਸ ਨੂੰ ਵੀ ਅਤੇ ਸਬੰਧਤ ਮਹਿਕਮੇ ਨੂੰ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਠੀਕ ਹੈ ਕਿ ਵਿਭਾਗ ਵੀ ਇਸ ਪਾਸੇ ਕੋਸ਼ਿਸ਼ ਕਰ ਰਿਹਾ ਹੈ ਅਤੇ ਉਹ ਇਸ ਦੇ ਵਾਸਤੇ ਸੈਪਲਿੰਗ ਵੀ ਦਿੰਦਾ ਹੈ ਲੇਕਿਨ ਇਸ ਨੂੰ ਇਕ ਲਹਿਰ ਦੇ ਰੂਪ ਵਿਚ ਵਿਕਸਿਤ ਕਰਨਾ ਚਾਹੀਦਾ ਹੈ। ਆਖਰ ਤੇ ਮੈਂ ਸੁਰਜੀਤ ਪਾਤਰ ਦੀਆਂ ਇਹ ਲਾਈਨਾਂ ਕਹਿਣੀਆਂ ਚਾਹੁੰਦਾ ਹਾਂ—

ਬਲਦਾ ਬਿਰਖ ਹਾਂ, ਖਤਮ ਹਾਂ, ਬਸ ਸ਼ਾਮ ਤੀਕ ਹਾਂ,
ਫਿਰ ਵੀ ਬਹਾਰ ਦੀ ਕਰਦਾ ਉਡੀਕ ਹਾਂ।

*2.27 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।

ਰੁੱਖ ਹਮੇਸ਼ਾ ਬਹਾਰ ਦੀ ਉਡੀਕ ਕਰਦਾ ਹੈ ਤਾਂ ਕਿ ਉਹ ਹਰਾ ਭਰਾ ਬਣੇ। ਸੋ, ਰੁੱਖਾਂ ਵੱਲੋਂ ਜੋ ਬਹਾਰ ਦੀ ਉਡੀਕ ਕੀਤੀ ਜਾਂਦੀ ਹੈ, ਆਪਾਂ ਵੀ ਉਸੇ ਤਰ੍ਹਾਂ ਮੌਸਮ ਤੱਕੀਏ। ਧੰਨਵਾਦ।

ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਨਹਿਰਾਂ ਦੇ ਕੰਢਿਆਂ 'ਤੇ ਅਤੇ ਸੜਕਾਂ ਦੇ ਕੰਢਿਆਂ ਤੇ ਜਿਹੜੇ ਬੇਤਰਤੀਬੀ ਨਾਲ ਰੁੱਖ ਖੜ੍ਹੇ ਹਨ ਅਤੇ ਜਿਨ੍ਹਾਂ ਤੋਂ ਮਨੁੱਖੀ ਜਾਨਾਂ ਨੂੰ ਖਤਰਾ ਹੈ, ਉਨ੍ਹਾਂ ਸਬੰਧੀ ਸ੍ਰੀ ਮਦਨ ਲਾਲ ਠੇਕੇਦਾਰ ਵੱਲੋਂ ਜਿਹੜਾ ਪ੍ਰਸਤਾਵ ਲਿਆਂਦਾ ਗਿਆ ਹੈ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਮਤੇ ਸਬੰਧੀ ਕਈ ਮੈਂਬਰ ਸਾਹਿਬਾਨ ਨੇ ਆਪਣੇ ਵਿਚਾਰ ਰੱਖੇ ਹਨ। ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਮਨੁੱਖੀ ਜ਼ਿੰਦਗੀ ਨੂੰ ਬਚਾਉਣ ਵਾਸਤੇ ਰੁੱਖਾਂ ਦੀ ਬਹੁਤ ਜ਼ਰੂਰਤ ਹੈ ਪਰ ਜੇ ਇਹ ਰੁੱਖ ਮਨੁੱਖੀ ਜ਼ਿੰਦਗੀ ਵਾਸਤੇ ਕੋਈ ਖਤਰਾ ਬਣਦੇ ਹੋਣ ਤਾਂ ਇਸ ਦੇ ਬਾਰੇ ਵੀ ਸਾਨੂੰ ਗੰਭੀਰ ਹੋਣ ਦੀ ਲੋੜ ਹੈ। ਕਈ ਵਾਰ ਜਦੋਂ ਅਸੀਂ ਸੜਕਾਂ ਤੇ ਜਾਂਦੇ ਹਾਂ ਤਾਂ ਵੇਖਦੇ ਹਾਂ ਕਿ ਕਈ ਰੁੱਖ ਹੇਠਾਂ ਨੂੰ ਝੁਕੇ ਹੁੰਦੇ ਹਨ। ਜੇ ਕਿਤੇ ਗੱਡੀ ਨੂੰ ਹੇਠਾਂ ਲਾਹੁਣਾ ਪੈ ਜਾਵੇ, ਖਾਸ ਕਰਕੇ ਰਾਤ ਦੇ ਵੇਲੇ ਤਾਂ ਐਕਸੀਡੈਂਟ ਹੋਣ ਦਾ ਪੂਰਾ-ਪੂਰਾ ਖਤਰਾ ਰਹਿੰਦਾ ਹੈ। ਨਾ ਸਿਰਫ ਖਤਰਾ ਹੁੰਦਾ ਹੈ ਬਲਕਿ ਇਸ ਤਰ੍ਹਾਂ ਨਾਲ ਕਈ ਵਾਰ ਐਕਸੀਡੈਂਟ ਹੋਏ ਵੀ ਹਨ। ਹੁਣ ਤਾਂ ਹਾਲਤ ਕੁਝ ਠੀਕ ਹੈ, ਪਹਿਲਾਂ ਜਦੋਂ ਰੋਪੜ ਤੋਂ ਬਲਾਚੌਰ ਜਾਂਦੇ ਸੀ ਤਾਂ ਗੱਡੀ ਅਜਿਹੇ ਪਹਾੜੀ ਅਤੇ ਮਿੱਟੀ ਵਾਲੇ ਰਸਤੇ ਵਿਚੋਂ ਨਿਕਲਦੀ ਸੀ ਜਿਥੇ ਬੇਤਰਤੀਬੇ ਰੁੱਖ ਲੱਗੇ ਹੁੰਦੇ ਸਨ। ਜਦ ਬਾਰਸ਼ ਹੁੰਦੀ ਸੀ ਜਾਂ ਤੇਜ਼ ਹਵਾਵਾਂ ਚੱਲਦੀਆਂ ਸਨ

ਤਾਂ ਚੰਡੀਗੜ੍ਹ ਨੂੰ ਆਉਣ ਜਾਣ ਵਾਲੇ ਲੋਕ ਇਸ ਰਸਤੇ ਨਹੀਂ ਸਨ ਪੈਂਦੇ। ਉਨ੍ਹਾਂ ਨੂੰ ਡਰ ਹੁੰਦਾ ਸੀ ਕਿ ਪਤਾ ਨਹੀਂ ਕਿਹੜੇ ਵੇਲੇ ਕੋਈ ਰੁੱਖ ਗੱਡੀ ਤੇ ਡਿੱਗ ਪਵੇ। ਸਤਿਕਾਰਯੋਗ ਮੰਤਰੀ ਸ੍ਰੀ ਤਿਕਸ਼ਨ ਸੂਦ ਜੀ ਵੀ ਬੈਠੇ ਹਨ। ਇਥੇ ਇਕ ਮੈਂਬਰ ਸਾਹਿਬ ਨੇ ਰੁੱਖਾਂ ਸਬੰਧੀ ਬਾਬਾ ਫਰੀਦ ਜੀ ਦਾ ਵੀ ਜ਼ਿਕਰ ਕੀਤਾ ਹੈ ਅਤੇ ਜਿਹੜੀ ਬਹੁਤ ਵੱਡੀ ਸਮੱਸਿਆ ਉਨ੍ਹਾਂ ਦੇ ਇਲਾਕੇ ਦੀ ਹੈ, ਉਸ ਸਬੰਧੀ ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਕਾਲ ਅਟੈਨਸ਼ਨ ਵੇਲੇ ਵੀ ਇਹ ਮੁੱਦਾ ਉਠਾਇਆ ਸੀ। ਮੰਤਰੀ ਜੀ ਨੂੰ ਇਨ੍ਹਾਂ ਦੇ ਇਲਾਕੇ ਵਿਚੋਂ ਵੀ ਅਤੇ ਸਮੁੱਚੇ ਪੰਜਾਬ ਵਿਚੋਂ ਵੀ ਇਹੋ ਜਿਹੇ ਰੁੱਖ ਹਟਾ ਦੇਣੇ ਚਾਹੀਦੇ ਹਨ ਜਿਹੜੇ ਕਿ ਬੇਤਰਤੀਬੀ ਨਾਲ ਖੜ੍ਹੇ ਹੋਏ ਹਨ। ਇਸ ਦੇ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਮਨੁੱਖ ਨੂੰ ਜਿਉਣ ਵਾਸਤੇ ਆਕਸੀਜਨ ਦੀ ਬਹੁਤ ਜ਼ਰੂਰਤ ਹੈ ਅਤੇ ਵਾਤਾਵਰਣ ਨੂੰ ਸ਼ੁਧ ਰੱਖਣ ਵਾਸਤੇ ਵੀ ਰੁੱਖਾਂ ਦੀ ਬਹੁਤ ਜ਼ਰੂਰਤ ਹੈ ਪ੍ਰੰਤੂ ਇਸ ਦੇ ਨਾਲ ਜਿਨ੍ਹਾਂ ਬੇਤਰਤੀਬੇ ਰੁੱਖਾਂ ਕਾਰਣ ਮਨੁੱਖੀ ਜ਼ਿੰਦਗੀ ਨੂੰ ਖਤਰਾ ਹੈ, ਉਨ੍ਹਾਂ ਨੂੰ ਹਟਾਉਣ ਦੀ ਵੀ ਜ਼ਰੂਰਤ ਹੈ। ਇਸ ਕਰਕੇ ਸਾਨੂੰ ਇਸ ਪਾਸੇ ਬਹੁਤ ਗੰਭੀਰ ਹੋਣ ਦੀ ਲੋੜ ਹੈ, ਤਾਂ ਹੀ ਅਸੀਂ ਵਧੀਆ ਜ਼ਿੰਦਗੀ ਗੁਜ਼ਾਰ ਸਕਦੇ ਹਾਂ ਅਤੇ ਵਾਤਾਵਰਣ ਵਧੀਆ ਬਣਾ ਸਕਦੇ ਹਾਂ..........

**ਮਾਨਯੋਗ ਸਪੀਕਰ :** ਅੱਜ ਦਾ ਟਾਈਮ ਖਤਮ ਹੋ ਗਿਆ ਹੈ।

ਹੁਣ ਸਦਨ ਸ਼ੁਕਰਵਾਰ, ਮਿਤੀ 14 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

| *2.30 ਵਜੇ ਬਾਅਦ ਦੁਪਹਿਰ | (*ਇਸ ਉਪ੍ਰੰਤ ਸਦਨ ਸ਼ੁਕਰਵਾਰ, ਮਿਤੀ 14 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।) |
|---|---|

# APPENDIX
# TO
# PUNJAB VIDHAN SABHA
## DEBATES
*THURSDAY, THE 13TH MARCH, 2008*
## VOL. IV—NO. 6
## STARRED QUESTIONS AND ANSWERS

### ਐਮ.ਐਲ.ਏਜ਼. ਨੂੰ ਲੈਪਟਾਪ ਮੁਹੱਈਆ ਕਰਨੇ

*510. ਸ਼੍ਰੀ ਅਨਿਲ ਜੋਸ਼ੀ : ਕੀ ਸੰਸਦੀ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ, ਹਰਿਆਣਾ ਸਰਕਾਰ ਦੀ ਤਰ੍ਹਾਂ ਪੰਜਾਬ ਵਿਧਾਨ ਸਭਾ ਦੇ ਮੌਜੂਦਾ ਮੈਂਬਰਾਂ ਨੂੰ ਲੈਪਟਾਪ ਮੁਹੱਈਆ ਕਰਨ ਦੀ ਤਜਵੀਜ਼ ਰੱਖਦੀ ਹੈ, ਜੇਕਰ ਹੋਵੇ ਤਾਂ ਕਦੋਂ ਤੱਕ ?

ਸ਼੍ਰੀ ਤਿਕਸ਼ਨ ਸੂਦ : ਪੰਜਾਬ ਵਿਧਾਨ ਸਭਾ ਦੇ ਸਿਟਿੰਗ ਮੈਂਬਰਾਂ ਨੂੰ ਲੈਪਟਾਪਸ ਦੇਣ ਬਾਰੇ ਕੋਈ ਤਜਵੀਜ਼ ਸਰਦਾਰ ਦੇ ਵਿਚਾਰ ਅਧੀਨ ਨਹੀਂ ਹੈ।

---

### ਰਾਜ ਵਿਚ ਆਟਾ-ਦਾਲ ਸਕੀਮ

*391 ਸਰਦਾਰ ਈਸ਼ਰ ਸਿੰਘ :—ਕੀ ਖੁਰਾਕ ਅਤੇ ਸਪਲਾਈ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿੱਚ ਆਟਾ-ਦਾਲ ਸਕੀਮ ਅਧੀਨ ਮੌਜੂਦਾ ਨੀਲੇ ਕਾਰਡ ਹੋਲਡਰਾਂ ਦੀ ਸਮੀਖਿਆ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸਦੇ ਲਾਭਪਾਤਰਾਂ ਦੀ ਸਨਾਖਤ ਕਰਨ ਲਈ ਕੀ ਕਸੌਟੀ ਅਪਣਾਈ ਗਈ ਹੈ ?

(ਅ) ਕੀ ਸਰਕਾਰ ਉਕਤ ਸਕੀਮ ਅਧੀਨ ਹੋਰ ਪਰਿਵਾਰਾਂ ਨੂੰ ਲਿਆਉਣ ਲਈ ਹੋਰ ਸਰਵੇਖਣ ਕਰਾਉਣ ਦੀ ਤਜਵੀਜ਼ ਰੱਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

(ੲ) ਰਾਜ ਵਿੱਚ ਉਪਰੋਕਤ ਸਕੀਮ ਅਧੀਨ ਆਟਾ-ਦਾਲ ਦੀ ਵੰਡ ਕਰਨ ਲਈ ਡਿਪੂ ਹੋਲਡਰਾਂ ਨੂੰ ਕੀ ਮੁਆਵਜ਼ਾ/ਕਮਿਸ਼ਨ ਦਿਤਾ ਜਾ ਰਿਹਾ ਹੈ ?

ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :—(ੳ) ਰਾਜ ਵਿੱਚ ਮੌਜੂਦਾ ਨੀਲੇ ਰਾਸ਼ਨ ਕਾਰਡ ਧਾਰਕਾਂ ਦੀ ਪਾਤਰਤਾ ਨੂੰ ਰਿਵਿਊ ਕੀਤਾ ਜਾ ਰਿਹਾ ਹੈ। ਆਟਾ-ਦਾਲ ਸਕੀਮ ਦੇ ਲਾਭਪਾਤਰ ਪਰਿਵਾਰਾਂ ਦੀ ਸ਼ਨਾਖ਼ਤ ਲਈ ਨਿਰਧਾਰਿਤ ਕੀਤੀ ਗਈ ਕਸੌਟੀ ਵਿੱਚ ਕੋਈ ਤਬਦੀਲੀ ਨਹੀਂ ਕੀਤੀ ਗਈ ਹੈ ਅਤੇ ਇਹ ਪਹਿਲਾਂ ਵਾਂਗ ਹੀ ਸਲਾਨਾ ਆਮਦਨ 30,000 ਰੁਪਏ ਹੈ। ਅਯੋਗ ਪਾਏ ਜਾਣ ਵਾਲੇ ਲਾਭਪਾਤਰੀਆਂ ਦੇ ਕਾਰਡ ਕੈਂਸਲ ਕੀਤੇ ਜਾ ਰਹੇ ਅਤੇ ਨਵੇਂ ਯੋਗ ਪਰਿਵਾਰਾਂ ਨੂੰ ਇਸ ਸਕੀਮ ਵਿਚ ਸ਼ਾਮਿਲ ਕੀਤਾ ਜਾ ਰਿਹਾ ਹੈ।

(ਅ) ਸਰਕਾਰ ਵੱਲੋਂ ਡਿਪਟੀ ਕਮਿਸ਼ਨਰਾਂ ਰਾਹੀਂ ਯੋਗ ਪਰਿਵਾਰਾਂ ਲਈ ਸਰਵੇ ਕਰਵਾਇਆ ਜਾ ਰਿਹਾ ਹੈ ਤਾਂ ਜੋ ਉਨ੍ਹਾਂ ਨੂੰ ਆਟਾ-ਦਾਲ ਸਕੀਮ ਤਹਿਤ ਸ਼ਾਮਿਲ ਕੀਤਾ ਜਾ ਸਕੇ।

(ੲ) ਲਾਭਪਾਤਰਾਂ ਨੂੰ ਅਨਾਜ ਵੰਡਣ ਲਈ ਡਿਪੂ ਹੋਲਡਰਾਂ ਨੂੰ ਕਣਕ ਅਤੇ ਦਾਲਾਂ 50 ਕਿਲੋ ਦੀਆਂ ਬੋਰੀਆਂ ਵਿੱਚ ਜਾਰੀ ਕੀਤੀਆਂ ਜਾਂਦੀਆਂ ਹਨ। ਕਣਕ ਅਤੇ ਦਾਲਾਂ ਦੀਆਂ ਖਾਲੀ ਬੋਰੀਆਂ ਦੀ ਕੀਮਤ 9-10 ਰੁਪਏ ਅਤੇ 5-6 ਰੁਪਏ ਬੋਰੀ ਹੈ, ਜੋ ਕਿ ਡਿਪੂ ਹੋਲਡਰ ਪਾਸ ਹੀ ਰਹਿੰਦੀਆਂ ਹਨ। ਇਸ ਤੋਂ ਇਲਾਵਾ ਦਾਲਾਂ ਦੀ ਢੋਆ-ਢੁਆਈ ਅਤੇ ਮਾਰਜਨ ਵਜੋਂ ਡਿਪੂ ਹੋਲਡਰਾਂ ਨੂੰ 21.60 ਰੁਪਏ ਪ੍ਰਤੀ ਕੁਇੰਟਲ ਦੇਣੇ ਪ੍ਰਵਾਨ ਕੀਤੇ ਗਏ ਹਨ।

---

## ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਦੇ ਟੀ.ਏ./ਡੀ.ਏ. ਆਦਿ ਵਿਚ ਵਾਧਾ

*398. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸੰਸਦੀ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿੱਤ ਮੰਤਰੀ ਦੁਆਰਾ 16 ਮਾਰਚ, 2006 ਨੂੰ ਆਪਣੇ ਬਜਟ ਭਾਸ਼ਣ ਵਿੱਚ ਐਮ.ਐਲ.ਏਜ਼. ਦਾ ਰੋਜ਼ਾਨਾ ਭੱਤਾ 500 ਰੁਪਏ ਤੋਂ 600 ਰੁਪਏ, ਯਾਤਰਾ ਭੱਤਾ 6 ਰੁਪਏ ਪ੍ਰਤੀ ਕਿਲੋਮੀਟਰ ਤੋਂ 10 ਰੁਪਏ ਪ੍ਰਤੀ ਕਿਲੋਮੀਟਰ, ਮਕਾਨ ਉਸਾਰੀ ਕਰਜ਼ਾ 10.00 ਲੱਖ ਰੁਪਏ ਤੋਂ 15.00 ਲੱਖ ਰੁਪਏ ਤੱਕ ਵਧਾਉਣ, ਮੌਜੂਦਾ ਮਕਾਨਾਂ ਵਿਚ ਤਬਦੀਲੀ ਕਰਨ ਵਿੱਚ 2 ਲੱਖ ਰੁਪਏ ਦੇ ਕਰਜ਼ੇ ਲਈ ਕੀਤੇ ਐਲਾਨ ਨੂੰ ਅਜੇ ਤੱਕ ਲਾਗੂ ਨਹੀਂ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਕਾਰਨ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਤਿਕਸ਼ਨ ਸੂਦ** : ਜਿਵੇਂ ਕਿ ਸਵਾਲ ਵਿਚ ਦੱਸਿਆ ਗਿਆ ਹੈ, ਇਸ ਸਬੰਧੀ ਪੰਜਾਬ ਵਿਧਾਨ ਸਭਾ ਦੇ ਬਜਟ ਭਾਸ਼ਣ ਮਿਤੀ 7 ਮਾਰਚ, 2006 ਵਿੱਚ ਵਿੱਤ ਮੰਤਰੀ ਜੀ ਵੱਲੋਂ ਅਜਿਹੀ ਕੋਈ ਘੋਸ਼ਣਾ ਨਹੀਂ ਕੀਤੀ ਗਈ ਪਰ ਵਿੱਤ ਮੰਤਰੀ ਜੀ ਵੱਲੋਂ ਮਿਤੀ 16 ਮਾਰਚ, 2006 ਨੂੰ ਸਾਲ 2006-07 ਦੇ ਬਜਟ ਅਨੁਮਾਨਾਂ ਦੀ ਆਮ ਬਹਿਸ ਸਮੇਂ ਉਪਰੋਕਤ ਦੱਸੀ ਡੇਲੀ ਅਲਾਊਂਸ, ਮਾਈਲੇਜ ਅਲਾਊਂਸ, ਮਕਾਨ ਉਸਾਰੀ ਕਰਜ਼ਾ ਅਤੇ ਮੌਜੂਦਾ ਮਕਾਨਾਂ ਦੀ ਐਡੀਸ਼ਨ ਅਤੇ ਆਲਟਰੇਸ਼ਨ ਲਈ ਕਰਜ਼ੇ ਦੀ ਘੋਸ਼ਣਾ ਕੀਤੀ ਸੀ।

ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਦੇ ਕੇਵਲ ਟੀ.ਏ. 6 ਰੁਪਏ ਪ੍ਰਤੀ ਕਿਲੋਮੀਟਰ ਤੋਂ ਵਧਾ ਦੇ 10 ਰੁਪਏ ਪ੍ਰਤੀ ਕਿਲੋਮੀਟਰ ਅਤੇ ਡੇਲੀ ਅਲਾਊਂਸ 500 ਰੁਪਏ ਤੋਂ ਵਧਾ ਕੇ 600 ਰੁਪਏ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

*10638 PVS(P)—Govt. Press, U.T. Chd.*

# PUNJAB VIDHAN SABHA

## DEBATES

*Friday, the 14th March, 2008*

**Vol. IV – No. 7**

OFFICIAL REPORT

CONTENTS




**Punjab Vidhan Sabha Secretariat, Chandigarh**

Price : Rs.__________.

---

## PUNJAB VIDHAN SABHA

*Friday, the 14th March, 2008*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 537

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

### ਓਮਨੀ ਬੱਸ ਤੇ ਲਗਾਇਆ ਗਿਆ ਪ੍ਰਤੀ ਸੀਟ ਯਾਤਰੀ ਕਰ

*540. **ਸਰਦਾਰ ਮੋਹਨ ਲਾਲ ਸਿੰਘ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਓਮਨੀ ਬੱਸ ਕੈਟੇਗਰੀ ਦੀਆਂ ਗੱਡੀਆਂ ਤੇ ਪ੍ਰਤੀ ਸੀਟ ਯਾਤਰੀ ਕਰ ਕਿਸ ਦਰ ਤੇ ਲਗਾਇਆ ਜਾ ਰਿਹਾ ਹੈ?

**ਮਾਸਟਰ ਮੋਹਨ ਲਾਲ** : ਨਹੀਂ ਜੀ, ਸਰਕਾਰ ਵਲੋਂ ਪੰਜਾਬ ਰਾਜ ਵਿੱਚ ਰਜਿਸਟਰਡ ਓਮਨੀ ਬੱਸ ਤੇ ਪੈਸੰਜਰ ਟੈਕਸ ਲਗਾਉਣ ਦਾ ਕੋਈ ਉਪਬੰਧ ਨਹੀਂ ਹੈ।

**ਸਰਦਾਰ ਮੋਹਨ ਲਾਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਵਹੀਕਲਜ਼ ਹਨ ਉਨ੍ਹਾਂ ਉੱਪਰ 1,000/- ਰੁਪਿਆ ਸਰਕਾਰ ਦੀ ਪਾਲਿਸੀ ਦੇ ਤਹਿਤ ਟੈਕਸ ਲਾਇਆ ਹੈ ਅਤੇ ਇਸੇ ਤਰ੍ਹਾਂ ਹੀ ਜਿਹੜੀਆਂ ਪਰਮਿਟ ਵਾਲੀਆਂ ਟੈਕਸੀਆਂ ਹਨ, ਉਨ੍ਹਾਂ ਤੇ 750/- ਰੁਪਇਆ ਲਗਾਇਆ ਗਿਆ ਹੈ। ਕੀ ਮੰਤਰੀ ਜੀ ਇਹ ਦੱਸਣਗੇ ਕਿ ਜਿਹੜੇ ਲੋਕ ਘਰ ਵਾਲੇ ਹਨ ਜੇ ਉਹ ਕੁਝ ਟੈਕਸੀਆਂ ਯੂਜ਼ ਕਰਦੇ ਹਨ ਤਾਂ ਕੀ ਉਨ੍ਹਾਂ ਦਾ ਚਲਾਨ ਕੱਟਿਆ ਜਾਵੇਗਾ? ਜੇ ਟੈਕਸੀ ਵਾਲੇ ਨੂੰ 750/- ਰੁਪਏ ਤੇ ਘਰ ਵਾਲੀ ਗੱਡੀ ਤੇ 1,000/- ਰੁਪਿਆ ਲਗਾ ਦਿੱਤਾ ਹੈ ਤਾਂ ਇਹ ਏਨਾ ਵੱਡਾ ਫਰਕ ਕਿਉਂ ਰੱਖਿਆ ਗਿਆ ਹੈ?

**ਮਾਨਯੋਗ ਸਪੀਕਰ** : ਦੇਖ ਲਓ ਚਾਂਸ ਹੈ ਕਿ ਇਧਰ ਪ੍ਰਸ਼ਨ ਕਰਨ ਵਾਲੇ ਵੀ ਮੋਹਨ ਲਾਲ ਜੀ ਤੇ ਉਤਰ ਦੇਣ ਵਾਲੇ ਵੀ ਮੋਹਨ ਲਾਲ ਜੀ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਨਵੀਂ ਟਰਾਂਸਪੋਰਟ ਪਾਲਿਸੀ ਪੰਜਾਬ ਸਰਕਾਰ ਵੱਲੋਂ ਲਾਗੂ ਕੀਤੀ ਗਈ ਹੈ ਇਸ ਦਾ ਮੰਤਵ ਇਹ ਸੀ ਕਿ ਟੈਕਸ ਸਟ੍ਰਕਚਰ ਨੂੰ ਸਾਇੰਟੇਫਿਕ ਬਣਾਇਆ ਜਾਵੇ। ਜਿਨ੍ਹਾਂ ਗੱਡੀਆਂ ਤੇ ਟੈਕਸ ਜ਼ਿਆਦਾ ਲਗਦਾ ਸੀ ਉਨ੍ਹਾਂ ਤੇ ਕੁਝ ਘੱਟ ਕੀਤਾ ਜਾਵੇ ਅਤੇ ਜਿਨ੍ਹਾਂ ਗੱਡੀਆਂ ਤੇ ਕੁਝ ਘੱਟ ਲਗਦਾ ਸੀ ਉਨ੍ਹਾਂ ਤੇ ਥੋੜ੍ਹਾ ਜਿਹਾ ਵਧਾ ਦਿੱਤਾ ਜਾਵੇ ਤਾਂ ਕਿ ਸਾਇੰਟੇਫਿਕ ਨੀਤੀ ਲਾਗੂ ਕੀਤੀ ਜਾਵੇ। ਇਸ ਕਰਕੇ ਓਮਨੀ ਬੱਸ ਤੇ 1,000/- ਰੁਪਿਆ ਟੈਕਸ ਕੀਤਾ ਗਿਆ ਹੈ। ਪਹਿਲਾਂ ਲੰਪਸਮ ਟੈਕਸ 2% of purchase value of the Vehicle ਤੇ ਲਗਦਾ ਸੀ, ਹੁਣ ਅਸੀਂ ਉਹ ਟੈਕਸ ਓਮਨੀ ਬੱਸਾਂ ਤੇ 1,000/- ਰੁਪਿਆ per seat per annum ਕਰ ਦਿੱਤਾ ਹੈ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਘਰ ਵਾਲੀ ਗੱਡੀ ਜਿਹੜੇ ਲੋਕ ਯੂਜ਼ ਕਰਦੇ ਹਨ, ਜੇ ਉਹ ਟੈਕਸੀ ਦੇ ਤੌਰ ਤੇ ਵਰਤੋਂ ਕਰ ਸਕਣਗੇ ਤਾਂ ਕੀ ਉਨ੍ਹਾਂ ਦਾ ਚਲਾਨ ਕੱਟਿਆ ਜਾਵੇਗਾ? ਜੋ ਟੈਕਸ ਘੱਟ ਦੇ ਕੇ ਕਰ ਸਕਦੇ ਹਨ ਤਾਂ ਕੀ ਘਰ ਵਾਲੀ ਗੱਡੀ ਤੇ ਸਵਾਰੀ ਛੱਡਣ ਗਿਆ ਜੇਕਰ ਕੋਈ ਪਕੜਿਆ ਗਿਆ ਤਾਂ ਕੀ ਉਸਦਾ ਵੀ ਚਲਾਨ ਕੱਟਿਆ ਜਾਵੇਗਾ, ਜਦੋਂ ਕਿ ਉਹ ਪੈਸੇ ਵੀ ਜ਼ਿਆਦਾ ਦੇ ਰਿਹਾ ਹੈ? ਸਰਕਾਰੀ ਰੇਟ ਤੇ ਟੈਕਸ ਦੇ ਰਿਹਾ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ, ਕੀ ਤੁਹਾਨੂੰ ਸਵਾਲ ਸਮਝ ਆ ਗਿਆ ਹੈ।

**ਮੰਤਰੀ** : ਹਾਂ ਜੀ, ਸਮਝ ਆ ਗਿਆ ਹੈ ਜੀ।

**ਮਾਨਯੋਗ ਸਪੀਕਰ** : ਚਲੋ ਫਿਰ ਜਵਾਬ ਦੇ ਦਿਓ ਕੀ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਟੈਕਸੀ ਦੀ ਰਜਿਸਟਰੇਸ਼ਨ ਹੀ ਵੱਖਰੀ ਹੈ ਅਤੇ ਜੇਕਰ ਕੋਈ ਪ੍ਰਾਈਵੇਟ ਨੰਬਰ ਲੈ ਕੇ ਟੈਕਸੀ ਚਲਾਉਂਦਾ ਹੈ ਤਾਂ ਉਹ ਗੈਰ ਕਾਨੂੰਨੀ ਹੈ। ਕਿਉਂਕਿ ਉਹ ਟੈਕਸੀ ਦੇ ਅੰਡਰ ਆਉਂਦਾ ਹੈ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਜੇਕਰ ਉਸ ਨੇ ਇੱਕ ਹਜ਼ਾਰ ਰੁਪਿਆ ਦੇ ਦਿੱਤਾ ਹੈ ਘਰ ਵਾਲੀ ਗੱਡੀ ਦੀ ਵਰਤੋਂ ਕਰਨ ਲਈ ਅਤੇ ਟੈਕਸੀ ਯੂਜ਼ ਕਰਨ ਵਾਲਾ 750/- ਰੁਪਿਆ ਦੇ ਰਿਹਾ ਹੈ ਫਿਰ ਉਸ ਦਾ ਚਲਾਨ ਕਿਉਂ ਕੱਟਿਆ ਜਾਂਦਾ ਹੈ। ਜਿਹੜਾ ਪ੍ਰਾਈਵੇਟ ਯੂਜ਼ ਕਰਨ ਵਾਲਾ ਹੈ ਉਹ ਪੈਸੇ ਵੀ ਵੱਧ ਦੇ ਰਿਹਾ ਹੈ ਇੱਕ ਹਜ਼ਾਰ ਰੁਪਿਅ਼ਾ ਔਰ ਟੈਕਸੀ ਵਾਲਾ 750/- ਰੁਪਏ ਦੇ ਰਿਹਾ ਹੈ, ਪ੍ਰਾਈਵੇਟ ਵਾਲੇ ਦਾ ਚਲਾਨ ਕਿਉਂ ਕੱਟਿਆ ਜਾਂਦਾ ਹੈ ਜਦਕਿ ਉਹ ਪੈਸੇ ਵੱਧ ਦੇ ਰਿਹਾ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਟੈਕਸੀਆਂ ਦੀ ਰਜਿਸਟਰੇਸ਼ਨ ਅਲੱਗ ਹੈ ਤੇ ਪ੍ਰਾਈਵੇਟ ਗੱਡੀਆਂ ਦੀ ਅਲੱਗ ਹੈ। ਪ੍ਰਾਈਵੇਟ ਵਾਲੇ ਟੈਕਸੀ ਵਜੋਂ ਨਹੀਂ ਚਲਾ ਸਕਦੇ। ਅਗਰ ਉਹ ਟੈਕਸੀ ਵਜੋਂ ਗੱਡੀ ਨੂੰ

ਸੜਕ ਤੇ ਚਲਾਉਂਦੇ ਹਨ ਤਾਂ ਉਨ੍ਹਾਂ ਦਾ ਅਸੀਂ ਚਲਾਨ ਕੱਟਾਂਗੇ। ਮੈਂ ਇਹ ਦੋ ਗੱਲਾਂ ਦੱਸੀਆਂ ਹਨ। (ਵਿਘਨ)

**ਮਾਨਯੋਗ ਸਪੀਕਰ :** ਗੱਲ ਵਿੱਚ ਇੰਨੀ ਹੀ ਸਮਝਣ ਵਾਲੀ ਹੈ ਕਿ ਪ੍ਰਾਈਵੇਟ ਵਾਲੇ ਟੈਕਸੀ ਵਜੋਂ ਗੱਡੀ ਨਹੀਂ ਚਲਾ ਸਕਦੇ। ਮੁੱਖ ਤੌਰ ਤੇ ਗੱਲ ਇਹੀ ਹੈ। ਬਾਕੀ ਸੈਕੰਡਰੀ ਚੀਜ਼ ਹੈ। ਅਗਲਾ ਪ੍ਰਸ਼ਨ।

---

## ਵਸਤਾਂ ਦੀ ਢੋਆ-ਢੁਆਈ ਕਰਨ ਵਾਲੀਆਂ ਗੱਡੀਆਂ ਤੇ ਕਰ

*541. **ਸਰਦਾਰ ਮੋਹਨ ਲਾਲ ਸਿੰਘ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੁਆਰਾ 16 ਟਨ ਭਾਰ ਦੀ ਸਮਰੱਥਾ ਵਾਲੀਆਂ ਵਸਤਾਂ ਦੀ ਢੋਆ-ਢੁਆਈ ਕਰਨ ਵਾਲੀਆਂ ਗੱਡੀਆਂ ਤੇ ਕਰ ਕਿਸ ਦਰ ਤੇ ਲਗਾਇਆ ਜਾ ਰਿਹਾ ਹੈ?

**ਮਾਸਟਰ ਮੋਹਨ ਲਾਲ :** ਹਾਂ ਜੀ, ਪੰਜਾਬ ਸਰਕਾਰ ਵਲੋਂ 6 ਟਨ ਤੋਂ ਉੱਪਰ 16.2 ਟਨ ਤੱਕ ਸਮੱਰਥਾ ਵਾਲੀਆਂ ਗੁਡਜ਼ ਕੈਰੀਅਰ ਗੱਡੀਆਂ ਤੇ ਮੋਟਰ ਵਹੀਕਲ ਟੈਕਸ 5000/- ਰੁਪਏ ਪ੍ਰਤੀ ਸਾਲ ਦੀ ਦਰ ਨਾਲ ਲਗਾਇਆ ਗਿਆ ਹੈ।

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਇਹ ਸਵਾਲ ਵੀ ਮੇਰੇ ਸਵਾਲ ਵਰਗਾ ਹੈ। ਸਪੀਕਰ ਸਾਹਿਬ, ਜਿਹੜੀਆਂ ਗੱਡੀਆਂ 16.2 ਟਨ ਦੀਆਂ ਹਨ, ਉਨ੍ਹਾਂ ਦਾ ਸਾਲ ਦਾ 5000/- ਰੁਪਏ ਟੈਕਸ ਕੱਟਿਆ ਜਾਂਦਾ ਹੈ ਪਰ ਜਿਹੜੀਆਂ ਗੱਡੀਆਂ ਘਰੇਲੂ ਹਨ ਜਿਵੇਂ ਟਾਟਾ ਸੂਮੋ, ਟੋਆਇਟਾ, ਜਿਹੜੀਆਂ ਘਰਾਂ ਵਿਚ ਵਰਤਣ ਵਾਲੀਆਂ ਹਨ, ਉਨ੍ਹਾ ਤੇ ਪਰ ਸੀਟ 1000/- ਰੁਪਏ ਲਗਾਇਆ ਜਾਂਦਾ ਹੈ। ਕੀ 16.2 ਟਨ ਵਾਲੀਆਂ ਗੱਡੀਆਂ ਅਤੇ ਦੂਜੀਆਂ ਗੱਡੀਆਂ ਵਿੱਚ ਇਹ ਕੋਈ ਫਰਕ ਨਹੀਂ ਸਮਝਦੇ? 16 ਟਨ ਵਾਲੀ ਗੱਡੀ ਤੋਂ 5000/- ਰੁਪਏ ਟੈਕਸ ਲਿਆ ਜਾਂਦਾ ਹੈ ਔਰ ਜਿਹੜੀ ਘਰ ਵਰਤਣ ਵਾਲੀ ਗੱਡੀ ਹੈ, ਉਸ ਤੇ ਪਰ ਸੀਟ 1000/- ਰੁਪਏ ਲਿਆ ਜਾਂਦਾ ਹੈ। ਅਜਿਹਾ ਕਿਉਂ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਦੇ ਟਰਾਂਸਪੋਰਟ ਵਿਭਾਗ ਵਲੋਂ ਨਵੀਂ ਟੈਕਸੇਸ਼ਨ ਨੀਤੀ ਬਣਾਈ ਗਈ ਹੈ ਜਿਸ ਵਿੱਚ ਰੋਡ ਟੈਕਸ ਤੇ ਸਪੈਸ਼ਲ ਰੋਡ ਟੈਕਸ ਖਤਮ ਕਰ ਦਿੱਤੇ ਗਏ ਹਨ। ਇਨ੍ਹਾਂ ਟੈਕਸਾਂ ਦੀ ਥਾਂ ਤੇ ਨਵੀਂ ਨੀਤੀ ਅਨੁਸਾਰ ਪੰਜਾਬ ਵਿੱਚ ਮੋਟਰ-ਗੱਡੀਆਂ ਤੇ ਮੋਟਰ ਵਹੀਕਲਾਂ ਤੇ ਟੈਕਸ ਲਗਾਇਆ ਗਿਆ ਹੈ। ਪੰਜਾਬ ਰਾਜ ਵਿੱਚ ਗੁਡਜ਼ ਵਹੀਕਲ ਜਿਸ ਵਿੱਚ ਗੱਡੀ ਦੇ ਕੁੱਲ ਭਾਰ ਤੇ ਟੈਕਸ ਲਗਾਇਆ ਜਾਂਦਾ ਹੈ ਜੋ ਕਿ ਮੋਟਰ ਵਹੀਕਲ ਟੈਕਸ

[ ਟਰਾਂਸਪੋਰਟ ਮੰਤਰੀ ]

ਵਿੱਚ ਦਰਸਾਇਆ ਗਿਆ ਹੈ। ਇਹ ਅਨੁਲੱਗ 6 ਤੇ ਦੱਸਿਆ ਗਿਆ ਹੈ। ਇਹ ਪੜ੍ਹ ਲੈਣ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਟੈਕਸ ਹਨ, ਉਹ ਪੁਰਾਣੇ ਤੋਂ ਘਟਾਏ ਹਨ, ਵਧਾਏ ਨਹੀਂ ਔਰ ਹਰਿਆਣਾ, ਹਿਮਾਚਲ ਪ੍ਰਦੇਸ਼ ਦੇ ਮੁਕਾਬਲੇ ਸਾਡੀ ਸਟੇਟ ਵਿੱਚ ਘੱਟ ਟੈਕਸ ਹਨ।

---

## ਘਨੌਰ ਵਿਖੇ ਆਈ.ਟੀ.ਆਈ. ਸਥਾਪਿਤ ਕਰਨਾ

*553. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਘਨੌਰ, ਜ਼ਿਲ੍ਹਾ ਪਟਿਆਲਾ ਵਿਖੇ ਆਈ.ਟੀ.ਆਈ. ਸਥਾਪਿਤ ਕਰਨ ਲਈ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਚੌਧਰੀ ਸਵਰਨਾ ਰਾਮ** : ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ, ਪੰਜਾਬ ਦੀ ਘਨੌਰ, ਜ਼ਿਲ੍ਹਾ ਪਟਿਆਲਾ ਵਿਖੇ ਉਦਯੋਗਿਕ ਸਿਖਲਾਈ ਸੰਸਥਾ ਖੋਲ੍ਹਣ ਦਾ ਕੋਈ ਪ੍ਰੋਜੈਕਟ ਨਹੀਂ ਚੱਲ ਰਿਹਾ ਹੈ ਜੀ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਕੋਈ ਆਈ.ਟੀ.ਆਈ. ਨਹੀਂ ਬਣਾਈ ਜਾ ਰਹੀ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਬਾਦਲ ਸਾਹਿਬ ਨੇ ਅਪ੍ਰੈਲ, 2000 ਵਿੱਚ ਇਸ ਦਾ ਨੀਂਹ ਪੱਥਰ ਰੱਖਿਆ ਸੀ। ਮੇਰਾ ਹਲਕਾ ਵੈਸੇ ਵੀ ਪਛੜਿਆ ਪਿਆ ਹੈ ਔਰ ਵਿਦਿਆਰਥੀਆਂ ਲਈ ਆਈ.ਟੀ.ਆਈ. ਨਾ ਹੋਣ ਕਾਰਨ ਭਾਰੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਲਈ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਉਥੇ ਆਈ.ਟੀ.ਆਈ. ਬਣਾਈ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਉਥੇ ਕੋਈ ਨਵੀਂ ਆਈ.ਟੀ.ਆਈ. ਵਿਚਾਰ ਅਧੀਨ ਨਹੀਂ ਹੈ ਲੇਕਿਨ ਕੇਂਦਰ ਸਰਕਾਰ ਨੇ 15 ਅਗਸਤ, 2007 ਨੂੰ, ਮਾਨਯੋਗ ਪ੍ਰਧਾਨ ਮੰਤਰੀ ਜੀ ਨੇ, ਇਹ ਘੋਸ਼ਣਾ ਕੀਤੀ ਹੈ ਕਿ ਅਸੀਂ ਰਾਜ ਪੱਧਰ ਤੇ ਇਹ ਸੰਸਥਾਵਾਂ ਖੋਲ੍ਹਣ ਵਾਸਤੇ ਫੰਡਜ਼ ਖਰਚ ਕਰਾਂਗੇ। ਉਸ ਸਬੰਧ ਵਿੱਚ ਅਸੀਂ ਆਪਣੀ ਸਕੀਮ ਭੇਜੀ ਹੈ ਔਰ ਉਸ ਸਕੀਮ ਵਿੱਚ ਘਨੌਰ ਦੀ ਆਈ.ਟੀ.ਆਈ. ਵੀ ਸ਼ਾਮਲ ਕੀਤੀ ਗਈ ਹੈ। ਸਪੀਕਰ ਸਾਹਿਬ, ਇੱਕ ਕਰੋੜ ਰੁਪਿਆ ਉਨ੍ਹਾਂ ਬਲਾਕਾਂ ਵਿੱਚ ਦੇਣਾ ਹੈ ਜਿਥੇ ਕੋਈ ਟੈਕਨੀਕਲ ਸੰਸਥਾ ਨਹੀਂ ਹੈ। ਸਰਕਾਰ ਨੇ ਇਹ ਆਈ.ਟੀ.ਆਈ. ਖੋਲ੍ਹਣ ਲਈ ਦੇਣਾ ਹੈ ਔਰ ਅਸੀਂ ਉਸ ਦੇ ਵਿੱਚ ਇਸ ਨੂੰ ਕਵਰ ਕੀਤਾ ਹੈ। ਅਸੀਂ 25 ਇਕਾਈਆਂ ਭੇਜੀਆਂ ਹਨ ਅਤੇ 25 ਵਿੱਚ ਘਨੌਰ ਨੂੰ ਵੀ ਕਵਰ ਕੀਤਾ ਹੈ। ਮੈਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ 12.50 ਕਰੋੜ ਰੁਪਿਆ ਸੈਂਟਰ ਤੋਂ ਮੰਗ ਲਿਆ ਹੈ। ਜਿਸ ਦਿਨ ਉਹ ਆ ਜਾਂਦਾ ਹੈ, ਉਸ ਦਿਨ

ਤੁਹਾਡੀ ਇਕਾਈ ਨੂੰ ਸ਼ੁਰੂ ਕਰਨ ਦੇ ਵਾਸਤੇ ਉਪਰਾਲਾ ਕੀਤਾ ਜਾਵੇਗਾ।

**Shri Madan Lal Thekedar :** Thank you.

---

## ਬੀ.ਡੀ.ਪੀ.ਓ. ਢਿੱਲਵਾਂ ਦੇ ਵਿਰੁੱਧ ਜਾਂਚ-ਪੜਤਾਲ

***504. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬੀ.ਡੀ.ਪੀ.ਓ. ਢਿੱਲਵਾਂ ਦੇ ਵਿਰੁੱਧ ਮਿਤੀ 27.9.2007 ਨੂੰ ਇੱਕ ਅਖ਼ਬਾਰ ਵਿਚ ਛਪੇ ਇਸ਼ਤਿਹਾਰ ਸਬੰਧੀ ਜਾਂਚ-ਪੜਤਾਲ ਦੇ ਹੁਕਮ ਦਿੱਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਨਤੀਜੇ ਕੀ ਨਿਕਲੇ ਅਤੇ ਇਸ ਤੇ ਕੀ ਕਾਰਵਾਈ ਕੀਤੀ ਗਈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਇਹ ਠੀਕ ਹੈ ਕਿ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਢਿੱਲਵਾਂ ਬਾਰੇ ਅਖਬਾਰ ਵਿੱਚ ਇਸ਼ਤਿਹਾਰ ਛਪਿਆ ਸੀ ਪਰੰਤੂ ਇਹ ਇਸ਼ਤਿਹਾਰ "ਅਜੀਤ ਅਖਬਾਰ" ਵਿੱਚ ਮਿਤੀ 27.9.2007 ਦੀ ਬਜਾਏ ਮਿਤੀ 1.11.2007 ਨੂੰ ਛਪਿਆ ਸੀ। ਇਸ ਸਬੰਧ ਵਿੱਚ ਮਾਨਯੋਗ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਵਲੋਂ ਉਸ ਸਮੇਂ ਦੇ ਸਕੱਤਰ, ਪੇਂਡੂ ਵਿਕਾਸ ਅਤੇ ਪੰਚਾਇਤ ਜੀ ਪਾਸ ਸਿੱਧੀ ਸ਼ਿਕਾਇਤ ਪ੍ਰਾਪਤ ਹੋਈ ਸੀ ਜੋ ਕਿ ਉਨ੍ਹਾਂ ਵਲੋਂ ਸਿੱਧੇ ਹੀ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫ਼ਸਰ, ਕਪੂਰਥਲਾ ਨੂੰ ਪੜਤਾਲ ਲਈ ਭੇਜੀ ਗਈ ਸੀ। ਪੜਤਾਲ ਦੌਰਾਨ ਪਾਇਆ ਗਿਆ ਕਿ ਰੋਜ਼ਾਨਾ "ਅਜੀਤ ਅਖਬਾਰ" ਵਿੱਚ ਜੋ ਇਸ਼ਤਿਹਾਰ ਦਿੱਤਾ ਗਿਆ ਸੀ ਉਹ ਪੰਚਾਇਤ ਸੰਮਤੀ ਢਿੱਲਵਾਂ ਦੇ ਚੇਅਰਮੈਨ ਵੱਲੋਂ ਦਿੱਤਾ ਗਿਆ ਸੀ। ਬੀ.ਡੀ.ਪੀ.ਓ. ਢਿੱਲਵਾਂ ਨੇ ਆਪਣੇ ਬਿਆਨ ਵਿੱਚ ਦੱਸਿਆ ਹੈ ਕਿ ਉਸ ਨੂੰ ਇਸ ਇਸ਼ਤਿਹਾਰ ਦੀ ਕੋਈ ਜਾਣਕਾਰੀ ਨਹੀਂ ਸੀ। ਫਿਰ ਵੀ ਪੜਤਾਲੀਆ ਅਫ਼ਸਰ ਵਲੋਂ ਬੀ.ਡੀ.ਪੀ.ਓ. ਢਿੱਲਵਾਂ ਨੂੰ ਹਦਾਇਤ ਕੀਤੀ ਗਈ ਹੈ ਕਿ ਭਵਿੱਖ ਵਿੱਚ ਅਜਿਹੀ ਗਲਤੀ ਨਾ ਦੁਹਰਾਈ ਜਾਵੇ। ਸਰਕਾਰ ਦੀ ਪੱਧਰ ਤੇ ਪੜਤਾਲ ਰਿਪੋਰਟ ਨੂੰ ਵਿਚਾਰਦੇ ਹੋਏ ਇਸ ਅਧਿਕਾਰੀ ਵਿਰੁੱਧ ਪੰਜਾਬ ਸਿਵਲ ਸੇਵਾਵਾਂ (ਸਜ਼ਾ ਅਤੇ ਅਪੀਲ) ਰੂਲਜ਼ 1970 ਤਹਿਤ ਕਾਰਵਾਈ ਕੀਤੀ ਜਾ ਰਹੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਾ ਧੰਨਵਾਦ, **some officers are indulging in irregularities and spending money of the exchequer on these wasteful advertisements.** ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੀ.ਡੀ.ਪੀ.ਓ. ਇਲਲੀਗਲ ਕੰਮ ਕਰ ਰਿਹਾ ਹੈ। ਉਸੇ ਅਸੰਬਲੀ ਹਲਕੇ ਵਿੱਚ, ਉਸੇ ਜ਼ਿਲ੍ਹੇ ਵਿਚ 7 ਅਪ੍ਰੈਲ ਤੋਂ ਚੋਣ ਜ਼ਾਬਤਾ ਲਾਗੂ ਹੋ ਚੁੱਕਿਆ ਹੈ.....

**ਮਾਨਯੋਗ ਸਪੀਕਰ** : ਇਹ ਵੱਖਰੀ ਆਈਟਮ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੈਂ ਐਸ਼ੋਰੈਂਸ ਲੈਣੀ ਚਾਹੁੰਦਾ ਹਾਂ। He is the culprit, ਜਿਹੜਾ ਆਦਮੀ ਅਵੱਗਿਆ ਕਰ ਰਿਹਾ ਹੈ, ਹਾਈ ਕੋਰਟ ਵਿੱਚ ਚੀਫ ਸੈਕ੍ਰੇਟਰੀ ਸਾਹਿਬ ਨੇ ਐਫੀਡੇਵਿਟ ਦਿੱਤਾ ਹੈ। ਉਸ ਨੇ ਹੁਣ ਇਸ਼ਤਿਹਾਰ ਕੱਢਿਆ ਹੈ ਅਣਆਥੋਰਾਈਜ਼ਡ ਪਰਸਨ ਦੇ ਪਿੱਛੇ.....

**ਮਾਨਯੋਗ ਸਪੀਕਰ** : ਇਸ ਦੀ ਕੁਐਸਚਨ ਨਾਲ ਰੈਲੇਵੈਂਸੀ ਨਹੀਂ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਚੋਣ ਜ਼ਾਬਤੇ ਨੂੰ ਮੁੱਖ ਰੱਖ ਕੇ ਉਸ ਬੀ.ਡੀ.ਪੀ.ਓ. ਦੇ ਖਿਲਾਫ ਇਲੈਕਸ਼ਨਾਂ ਦੇ ਕੋਡ ਦੇ ਮੱਦੇ ਨਜ਼ਰ.....

**ਮਾਨਯੋਗ ਸਪੀਕਰ** : ਜਿਹੜੀ ਤੁਸੀਂ ਕੋਡ ਦੀ ਗੱਲ ਕੀਤੀ ਹੈ, ਜੇਕਰ ਉਸ ਦੇ ਖਿਲਾਫ ਕੋਈ ਗੱਲ ਹੋਏਗੀ ਤਾਂ ਤੁਸੀਂ ਮਹਿਕਮੇ ਨਾਲ ਗੱਲ ਕਰ ਲੈਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਤੁਸੀਂ ਪੁੱਛ ਲਓ ਜੀ, ਮੈਂ ਸਵਾਲ ਨਹੀਂ ਪੁੱਛਦਾ।

**ਮਾਨਯੋਗ ਸਪੀਕਰ** : ਮੇਰੇ ਪੁੱਛਣ ਦੀ ਗੱਲ ਨਹੀਂ ਹੈ। ਕੋਡ ਦੀ ਗੱਲ ਕਰਨ ਦੀ ਇੱਥੇ ਕੋਈ ਲੋੜ ਨਹੀਂ ਹੈ। ਜੇਕਰ ਉਹ ਕੋਡ ਦੀ ਉਲੰਘਣਾ ਕਰੇਗਾ ਤਾਂ ਫਿਰ ਤੁਸੀਂ ਗੱਲ ਕਰਿਓ। ਫਿਰ ਉਨ੍ਹਾਂ ਦੇ ਨੋਟਿਸ ਵਿੱਚ ਲੈ ਆਇਓ। ਨੈਕਸਟ ਕੁਐਸਚਨ।

---

## ਨਰਵਾਣਾ ਬ੍ਰਾਂਚ ਨਹਿਰ ਤੇ ਪੁਲ ਦੀ ਮੁੜ-ਉਸਾਰੀ ਕਰਨਾ

*554. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਘਨੌਰ ਕਪੂਰੀ-ਅੰਬਾਲਾ ਸੜਕ ਤੇ ਪੈਂਦੀ ਨਰਵਾਣਾ ਬ੍ਰਾਂਚ ਨਹਿਰ ਦੇ ਸਾਈਫਨ ਨੰ: 149700 ਆਰ.ਡੀ. ਤੇ ਪੁਲ ਖਸਤਾ ਹਾਲਤ ਵਿੱਚ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁੜ-ਉਸਾਰੀ/ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਾਲ 2000 ਦੌਰਾਨ ਆਏ ਹੜ੍ਹਾਂ ਦੇ ਕਾਰਨ ਘੱਗਰ ਦਰਿਆ ਵਿੱਚ ਪਾੜ ਪੈ ਗਿਆ ਸੀ ਜਿਸ ਕਾਰਨ ਇਹ ਪੁਲ ਨੁਕਸਾਨ ਗ੍ਰਸਤ ਹੋ ਗਿਆ ਅਤੇ ਇਸ ਨੂੰ ਬੰਦ ਕਰ ਦਿੱਤਾ ਗਿਆ ਸੀ। ਇੱਕ ਹੋਰ ਪੁਲ ਜੋ ਇਸ ਤੋਂ ਕੇਵਲ 225 ਮੀਟਰ ਉੱਪਰ ਦਰਿਆ ਦੀ ਅਪ ਸਟਰੀਮ ਤੇ ਘਨੌਰ-ਕਪੂਰੀ-ਅੰਬਾਲਾ ਸੜਕ ਤੇ ਪੈਂਦਾ ਹੈ, ਨੂੰ ਵਰਤਿਆ ਜਾ ਰਿਹਾ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪ ਮੰਨਿਆ ਹੈ ਕਿ ਇਹ ਪੁਲ ਨੁਕਸਾਨ ਗ੍ਰਸਤ ਹੋ ਗਿਆ ਸੀ ਅਤੇ ਇਸ ਨੂੰ ਬੰਦ ਕਰ ਦਿੱਤਾ ਹੈ। ਸਪੀਕਰ ਸਾਹਿਬ, ਘਨੌਰ ਮੇਨ ਸੜਕ ਤੇ ਪੈਂਦਾ ਹੈ, ਇਸ ਤੇ ਟਰੈਫਿਕ ਬਹੁਤ ਹੁੰਦਾ ਹੈ। ਇਸ ਲਈ ਕੀ ਮੰਤਰੀ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਇਸ ਵੇਲੇ ਪਹਿਲ ਦੇ ਆਧਾਰ ਤੇ ਇਹ ਪੁਲ ਬਣਾ ਦਿੱਤਾ ਜਾਵੇਗਾ ਕਿਉਂਕਿ ਅਜੇ ਪੰਜਾਬ ਦਾ ਬਜਟ ਪੇਸ਼ ਹੋਣਾ ਹੈ, ਕੀ ਇਸ ਦੀ ਬਜਟ ਵਿੱਚ ਪ੍ਰੋਵੀਜ਼ਨ ਕਰ ਦਿੱਤੀ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਇਹ ਜੋ ਮੈਂ ਹੁਣੇ ਰਿਪਲਾਈ ਵਿੱਚ ਦੱਸਿਆ ਹੈ, ਉੱਥੇ ਸਿਰਫ 200 ਮੀਟਰ ਤੇ ਇੱਕ ਹੋਰ ਪੁਲ ਚੱਲ ਰਿਹਾ ਹੈ ਔਰ ਉਸੇ ਸੜਕ ਨਾਲ ਜੁੜਿਆ ਹੋਇਆ ਹੈ। ਉਥੇ ਕਿਸੇ ਤਰ੍ਹਾਂ ਦੀ ਕੋਈ ਟਰੈਫਿਕ ਕੰਜੈਸ਼ਨ ਨਹੀਂ ਹੈ, ਇਸ ਲਈ ਮੈਂ ਸਮਝਦਾ ਹਾਂ ਕਿ ਅਸੀਂ ਦੁਬਾਰਾ ਸਰਵੇ ਕਰਵਾ ਲੈਂਦੇ ਹਾਂ। ਜੇਕਰ ਲੋੜ ਪਈ, ਟਰੈਫਿਕ ਜ਼ਿਆਦਾ ਹੋਈ ਤਾਂ ਦੇਖ ਲਵਾਂਗੇ। ਵੈਸੇ ਵਿਦਇਨ 200 ਮੀਟਰ ਦੇ ਥੋੜ੍ਹੀ ਜਿਹੀ ਡਿਸਟੈਂਸ ਤੇ ਉਥੇ ਪੁਲ ਹੈ ਔਰ ਜੇਕਰ ਉਥੇ ਨਵਾਂ ਪੁਲ ਵੀ ਬਣਾਵਾਂਗੇ ਤਾਂ ਉਹ 100 ਮੀਟਰ ਤੋਂ ਘੱਟ ਫਾਸਲੇ ਤੇ ਨਹੀਂ ਬਣਨਾ। ਇਹ ਪੁਲ ਜਿਹੜਾ 200 ਮੀਟਰ ਤੇ ਬਣਿਆ ਹੈ, ਉਹ ਠੀਕ ਚੱਲ ਰਿਹਾ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇੱਕ ਹੋਰ ਪੁਲ ਇਸ ਦੀ ਜਗ੍ਹਾ ਵਰਤਿਆ ਜਾ ਰਿਹਾ ਹੈ ਪਰ ਇਹ ਪੁਲ ਇਸ ਵੇਲੇ ਨਹਿਰ ਦੇ ਸਾਈਫਨ ਤੇ ਪੈਂਦਾ ਹੈ ਜੋ ਕਿ ਕਮਜ਼ੋਰ ਅਤੇ ਛੋਟਾ ਹੈ। ਇਹ ਪੁਲ ਕਮਜ਼ੋਰ ਹਾਲਤ ਵਿੱਚ ਹੈ। ਟਰੈਕਟਰ ਟਰਾਲੀਆਂ ਉਥੋਂ ਦੀ ਲੰਘਦੀਆਂ ਹਨ ਅਤੇ ਉਥੇ ਬੜੀ ਮੁਸ਼ਕਲ ਆਉਂਦੀ ਹੈ। ਕਿਸੇ ਸਮੇਂ ਕੋਈ ਵੀ ਨੁਕਸਾਨ ਹੋ ਸਕਦਾ ਹੈ। ਇਸ ਲਈ ਕੀ ਮੰਤਰੀ ਜੀ ਟਾਈਮ ਬਾਊਂਡ ਕਰਨਗੇ ਕਿ ਕਦੋਂ ਤੱਕ ਇਹ ਪੁਲ ਬਣਾ ਦਿੱਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਜਿਵੇਂ ਮੈਂ ਦੱਸਿਆ ਹੈ ਕਿ 200 ਮੀਟਰ ਤੇ ਪੁਲ ਬਣਿਆ ਹੋਇਆ ਹੈ। ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਇਸ ਪੁਲ ਦੀ ਨਾਜ਼ੁਕ ਹਾਲਤ ਹੈ, ਅਸੀਂ ਇਸ ਦੀ ਚੈਕਿੰਗ ਕਰਵਾ ਲੈਂਦੇ ਹਾਂ ਅਤੇ ਉਸ ਦੀ ਚੰਗੀ ਤਰ੍ਹਾਂ ਰਿਪੇਅਰ ਵੀ ਕਰਵਾ ਦਿਆਂਗੇ। ਪਰ ਜੋ ਸਾਡੇ ਕੋਲ ਰਿਪੋਰਟ ਹੈ ਉਸ ਮੁਤਾਬਿਕ ਅਜੇ ਉਸ ਪੁਲ ਦੀ ਕੋਈ ਅਜਿਹੀ ਮਾੜੀ ਹਾਲਤ ਨਹੀਂ ਹੈ। ਲੇਕਿਨ ਫਿਰ ਵੀ ਮੈਂਬਰ ਸਾਹਿਬ ਦੀ ਸੰਤੁਸ਼ਟੀ ਕਰਵਾ ਦਿਆਂਗੇ ਅਤੇ ਜੇ ਰਿਪੇਅਰ ਦੀ ਜ਼ਰੂਰਤ ਹੋਵੇਗੀ ਤਾਂ ਉਹ ਅਸੀਂ ਕਰਵਾ ਦਿਆਂਗੇ ਜੀ।

---

## ਗੁਜਰਾਂ ਲਿੰਕ ਸੜਕ ਦੀ ਮੁਰੰਮਤ

***550. ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੰਗਰੂਰ-ਪਾਤੜਾਂ ਸੜਕ ਵਿੱਚੋਂ

[ ਸਰਦਾਰ ਸੁਰਜੀਤ ਸਿੰਘ ਧੀਮਾਨ ]

ਨਿਕਲਦੀ ਗੁਜਰਾਂ ਲਿੰਕ ਸੜਕ ਖਸਤਾ ਹਾਲਤ ਵਿਚ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਤੁਰੰਤ ਮੁਰੰਮਤ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਹਾਂ। ਪਰ ਇਹ ਸੜਕ ਸਰਕਾਰ ਦੀ ਪਾਲਿਸੀ ਮੁਤਾਬਿਕ ਹਾਲੇ ਮੁਰੰਮਤ ਲਈ ਡਿਊ ਨਹੀਂ ਹੈ। ਸੜਕ ਦੀ ਮੁਰੰਮਤ ਅਗਲੇ ਰਿਪੇਅਰ ਪ੍ਰੋਗਰਾਮ ਵਿੱਚ ਕੀਤੀ ਜਾਵੇਗੀ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਲੇ ਇਸ ਸੜਕ ਦੀ ਡੇਟ ਡਿਊ ਨਹੀਂ ਹੈ ਪਰ ਉਸ ਸੜਕ ਦੇ ਵਿੱਚੋਂ ਇੱਕ ਕਿਲੋਮੀਟਰ ਸੜਕ ਦੀ ਬਹੁਤ ਹੀ ਜ਼ਿਆਦਾ ਮਾੜੀ ਹਾਲਤ ਹੈ। ਉਸ ਸੜਕ ਦੇ ਉਤੋਂ ਦੀ ਅੱਜ ਦੇ ਦਿਨਾਂ ਦੇ ਵਿੱਚ ਵੀ ਲੰਘਣਾ ਬਹੁਤ ਔਖਾ ਹੈ। ਉਸ ਸੜਕ ਦੇ ਉਤੇ ਪਿੰਡ ਦਾ ਇੱਕ ਸਾਂਝਾ ਗੁਰੂ ਘਰ ਵੀ ਪੈਂਦਾ ਹੈ। ਸਪੀਕਰ ਸਾਹਿਬ, ਆਉਣ ਵਾਲੇ ਬਰਸਾਤ ਦੇ ਦਿਨਾਂ ਵਿੱਚ ਤਾਂ ਉਥੋਂ ਦੀ ਲੰਘਣਾ ਹੋਰ ਵੀ ਔਖਾ ਹੋ ਜਾਵੇਗਾ। ਮੈਂ ਮੰਤਰੀ ਸਾਹਿਬ ਤੋਂ ਇਹ ਹੀ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਕੀ ਇਹ ਉਸ ਨੂੰ ਪਹਿਲ ਦੇ ਆਧਾਰ ਤੇ ਬਣਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਅਜੇ ਡਿਊ ਨਹੀਂ ਹੈ ਲੇਕਿਨ ਇਹ ਸਾਲ 2008-09 ਦੀ ਪਾਲਿਸੀ ਵਿਚ ਪਾ ਕੇ ਬਣਾ ਦਿੱਤੀ ਜਾਵੇਗੀ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਉਹ ਸੜਕ ਹਾਲੇ ਡਿਊ ਨਹੀਂ ਹੈ ਲੇਕਿਨ ਉਸ ਸੜਕ ਦੀ ਹਾਲਤ ਵੇਖੀ ਜਾਵੇ ਤਾਂ ਉੱਥੋਂ ਦੀ ਪੈਦਲ ਲੰਘਣਾ ਵੀ ਬਹੁਤ ਔਖਾ ਹੈ ਅਤੇ ਉਹ ਪਿੰਡ ਦਾ ਸਾਂਝਾ ਰਸਤਾ ਹੈ। ਜੇਕਰ ਉਹ ਸੜਕ ਸਮੇਂ ਤੋਂ ਪਹਿਲਾਂ ਟੁੱਟ ਵੀ ਗਈ ਹੈ ਤਾਂ ਉਸ ਸਬੰਧੀ ਮੰਤਰੀ ਜੀ ਤੇ ਮਹਿਕਮੇ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਇਸ ਨੂੰ ਠੀਕ ਕਰਵਾਇਆ ਜਾਵੇ। ਇਸ ਨੂੰ ਟਾਈਮ ਬਾਊਂਡ ਕੀਤਾ ਜਾਵੇ ਕਿ ਕਦੋਂ ਤੱਕ ਬਣਾ ਦਿੱਤੀ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਉਸ ਨੂੰ ਚੈਕ ਕਰਵਾ ਲੈਂਦੇ ਹਨ ਅਤੇ ਜੇਕਰ ਬਣਨ ਵਾਲੀ ਹੋਵੇਗੀ ਤਾਂ ਜ਼ਰੂਰ ਪ੍ਰਾਇਰਿਟੀ ਦੇ ਦਿਆਂਗੇ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਸਪੀਕਰ ਸਾਹਿਬ, ਮੈਂ ਸਿਰਫ਼ ਇਸ ਕਰਕੇ ਕਹਿ ਰਿਹਾ ਹਾਂ ਕਿ ਉਥੇ ਇੱਕ ਬੜਾ ਪਵਿੱਤਰ ਅਸਥਾਨ ਹੈ ਅਤੇ ਜਨਤਾ ਨੂੰ ਲੰਘਣਾ ਬੜਾ ਔਖਾ ਹੈ। ਮੈਂ ਕਹਿੰਦਾ ਹਾਂ ਕਿ ਉਸ ਨੂੰ ਪਹਿਲ ਦੇ ਆਧਾਰ ਤੇ ਟਾਈਮ ਬਾਊਂਡ ਕਰ ਦੇਣ ਤਾਂ ਜੋ ਲੋਕਾਂ ਦੀ ਸਮੱਸਿਆ ਛੇਤੀ ਹੱਲ ਹੋ ਸਕੇ।

**ਮਾਨਯੋਗ ਸਪੀਕਰ** : ਜਵਾਬ ਤਾਂ 'ਹਾਂ' ਵਿੱਚ ਆ ਗਿਆ ਹੈ।

**ਮੰਤਰੀ** : ਮੈਂ ਤਾਂ ਆਖਿਆ ਹੈ ਕਿ ਉਸ ਨੂੰ ਵੇਖ ਲੈਂਦੇ ਹਾਂ ਅਤੇ ਜੇ ਬਣਨ ਵਾਲੀ ਹੋਈ ਤਾਂ ਜ਼ਰੂਰ ਪ੍ਰਾਇਰਿਟੀ ਦਿਆਂਗੇ ਅਤੇ ਕਿਸੇ ਹੋਰ ਪਾਸੇ ਤੋਂ ਫੰਡ ਕੱਢ ਲਵਾਂਗੇ ਅਤੇ ਜੇ ਨਾ ਲੋੜ ਹੋਈ ਤਾਂ 6 ਕੁ ਮਹੀਨੇ ਦੇ ਵਿੱਚ ਕੰਮ ਸ਼ੁਰੂ ਕਰ ਦਿਆਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 547

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਪਿੰਡ ਸਾਧੀਹਰੀ ਵਿਖੇ ਵਾਟਰ ਵਰਕਸ ਦੀ ਉਸਾਰੀ

*552. **ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਲਹਿਰਾਗਾਗਾ, ਜ਼ਿਲ੍ਹਾ ਸੰਗਰੂਰ ਵਿੱਚ ਪਿੰਡ ਸਾਧੀਹਰੀ ਵਿੱਚ ਵਾਟਰ ਵਰਕਸ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸ਼੍ਰੀਮਾਨ ਜੀ, ਪਿੰਡ ਸਾਧੀਹਰੀ, ਬਲਾਕ ਲਹਿਰਾਗਾਗਾ, ਜ਼ਿਲ੍ਹਾ ਸੰਗਰੂਰ, ਦੇ ਵਾਟਰ ਵਰਕਸ ਦੀ ਪਾਈਪ ਲਾਈਨ ਦੇ 5 ਪ੍ਰਤੀਸ਼ਤ ਕੰਮ ਤੋਂ ਬਿਨਾਂ ਬਾਕੀ ਦਾ ਸਾਰਾ ਕੰਮ ਮੁਕੰਮਲ ਹੋ ਚੁੱਕਾ ਹੈ। ਇਹ ਵਾਟਰ ਵਰਕਸ ਮਿਤੀ 31.3.2008 ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਇਸ ਗੱਲ ਤੇ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ 31 ਮਾਰਚ ਦੀ ਗੱਲ ਕੀਤੀ ਹੈ ਪਰ ਮੈਂ ਇਸ ਦੇ ਤਹਿਤ ਥੋੜ੍ਹਾ ਜਿਹਾ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਦੇ ਵਿੱਚ ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਸੀ ਕਿ ਜਿਹੜੇ ਐਸ.ਸੀਜ਼ ਵਿਅਕਤੀਆਂ ਦੇ ਕੁਨੈਕਸ਼ਨ ਹਨ ਉਨ੍ਹਾਂ ਦਾ 1,000/- ਰੁਪਏ ਤੋਂ ਘਟਾ ਕੇ 500/- ਰੁਪਏ ਕੀਤਾ ਜਾਵੇਗਾ ਤੇ ਜਿਹੜੇ ਬੀ.ਪੀ.ਐਲ. ਵਾਲੇ ਹਨ ਉਨ੍ਹਾਂ ਦਾ 500/- ਰੁਪਏ ਤੋਂ 250/- ਰੁਪਏ ਕੀਤਾ ਜਾਵੇਗਾ। ਅਗਰ ਇਹ ਲਾਗੂ ਕਰ ਦਿੱਤਾ ਗਿਆ ਤਾਂ ਕਿਸ ਤਰੀਕ ਤੋਂ ਕੀਤਾ ਗਿਆ ਜੇ ਨਹੀਂ ਕੀਤਾ ਗਿਆ ਤਾਂ ਕਦੋਂ ਤੱਕ ਇਸ ਨੂੰ ਲਾਗੂ ਕਰ ਦਿੱਤਾ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਹ ਨਵਾਂ ਸਵਾਲ ਹੈ ਪਰ ਅਸਲ ਵਿੱਚ ਇਹ ਇਨ੍ਹਾਂ ਦਾ ਹੀ ਹਲਕਾ ਹੈ ਜਿਥੇ ਸਾਰੇ 81 ਦੇ 81 ਪਿੰਡਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਹੋ ਰਹੀ ਹੈ। ਮਗਰ ਜੋ ਇਨ੍ਹਾਂ ਨੇ ਸਵਾਲ ਕੀਤਾ ਹੈ ਮੈਨੂੰ ਯਾਦ ਹੈ ਤੇ ਮੈਂ ਬੇਨਤੀ ਕੀਤੀ ਸੀ ਕਿ ਜਿੰਨੇ ਵੀ ਅਸੀਂ ਵਰਲਡ ਬੈਂਕ ਦੇ ਪ੍ਰਾਜੈਕਟ ਲੈ ਰਹੇ ਹਾਂ ਜਾਂ ਜਿੰਨੇ ਵੀ

[ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ]

ਪ੍ਰਾਜੈਕਟ ਇਸ ਸਰਕਾਰ ਵਿੱਚ ਲੈ ਰਹੇ ਹਾਂ ਉਹ ਉਨ੍ਹਾਂ ਨਵੇਂ ਪ੍ਰਾਜੈਕਟਾਂ ਲਈ ਹੈ ਜਿਹੜਾ ਪਿਛਲਾ ਚਲ ਰਿਹਾ ਹੈ ਉਸ ਦੇ ਲਈ ਅਜੇ ਕੁਝ ਨਹੀਂ ਹੈ। ਜਿੰਨੇ ਵੀ ਨਵੇਂ ਪ੍ਰਾਜੈਕਟ ਹਨ ਉਨ੍ਹਾਂ ਲਈ 500/- ਰੁਪਏ ਤੋਂ 250/- ਰੁਪਏ ਕਰ ਦਿੱਤਾ ਹੈ।

---

## ਬਘੌਰ ਜ਼ਿਲ੍ਹਾ ਗੁਰਦਾਸਪੁਰ ਵਿਖੇ 66 ਕੇ.ਵੀ. ਗ੍ਰਿਡ ਸਟੇਸ਼ਨ ਚਾਲੂ ਕਰਨਾ

*528. **ਸ਼੍ਰੀ ਬਿਸ਼ੰਬਰ ਦਾਸ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਘੌਰ, ਜ਼ਿਲ੍ਹਾ ਗੁਰਦਾਸਪੁਰ ਵਿਖੇ 66 ਕੇ.ਵੀ. ਗ੍ਰਿਡ ਸਟੇਸ਼ਨ ਚਾਲੂ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ਅਤੇ ਇਸ ਉਦੇਸ਼ ਨੂੰ ਕਦੋਂ ਤੱਕ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਪਿੰਡ ਬਘੌਰ, ਜ਼ਿਲ੍ਹਾ ਗੁਰਦਾਸਪੁਰ ਵਿਖੇ 66 ਕੇ.ਵੀ. ਗ੍ਰਿਡ ਸਬ-ਸਟੇਸ਼ਨ ਸਥਾਪਤ ਕਰਨ ਦੀ ਕੋਈ ਤਜਵੀਜ਼ ਨਹੀਂ ਹੈ, ਕਿਉਂਕਿ ਪਿੰਡ ਤਾਰਾਗੜ੍ਹ ਜੋ ਕਿ ਪਿੰਡ ਬਘੌਰ ਦੇ ਨੇੜੇ ਹੈ, ਵਿਖੇ 66 ਕੇ.ਵੀ. ਪਾਵਰ ਗ੍ਰਿਡ ਸਬ-ਸਟੇਸ਼ਨ ਵਿੱਤੀ ਸਾਲ 2008-09 ਦੌਰਾਨ ਚਾਲੂ ਹੋ ਜਾਵੇਗਾ।

**ਸ਼੍ਰੀ ਬਿਸ਼ੰਬਰ ਦਾਸ** : ਮੈਂ ਮਾਨਯੋਗ ਸੀ.ਐਮ. ਸਾਹਿਬ ਕੋਲ ਰਿਕੁਐਸਟ ਕਰਨਾ ਚਾਹੁੰਦਾ ਹਾਂ ਕਿ 1997 ਦੇ ਸਮੇਂ ਜਦੋਂ ਬਾਦਲ ਸਾਹਿਬ ਦੀ ਸਰਕਾਰ ਉਸ ਵੇਲੇ ਆਈ ਸੀ ਤਾਂ ਤਾਰਾਗੜ੍ਹ ਦੇ ਨੇੜੇ ਬਘੌਰ ਵਿਖੇ ਸਬ-ਸਟੇਸ਼ਨ ਦੀ ਪ੍ਰਵਾਨਗੀ ਹੋਈ ਸੀ ਅਤੇ ਇਸ ਵੇਲੇ ਕੰਮ ਚੱਲ ਰਿਹਾ ਹੈ। ਸਮਾਂ ਕਾਫ਼ੀ ਬੀਤ ਗਿਆ ਹੈ। ਸਾਡੀ ਬੇਨਤੀ ਹੈ ਕਿ ਝੋਨੇ ਦੀ ਬਿਜਾਈ ਤੋਂ ਪਹਿਲਾਂ ਭਾਵ ਜੂਨ ਮਹੀਨੇ ਤੱਕ ਇਹ ਚਾਲੂ ਕਰ ਦਿੱਤਾ ਜਾਵੇ, ਬੜੀ ਮਿਹਰਬਾਨੀ ਹੋਵੇਗੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੋਸ਼ਿਸ਼ ਕੀਤੀ ਜਾਵੇਗੀ। ਜਿੰਨਾ ਹੋ ਸਕੇਗਾ ਜਲਦੀ ਤੋਂ ਜਲਦੀ ਇਸ ਨੂੰ ਜ਼ਰੂਰ ਮੁਕੰਮਲ ਕਰਾਂਗੇ।

**ਸ਼੍ਰੀ ਬਿਸ਼ੰਬਰ ਦਾਸ** : ਸਾਡੇ ਵਲੋਂ ਅਤੇ ਇਲਾਕੇ ਦੀ ਸੰਗਤ ਵਲੋਂ ਬਹੁਤ ਬਹੁਤ ਧੰਨਵਾਦ।

---

## ਜਲੰਧਰ ਵਿਖੇ ਵਾਟਰ ਟ੍ਰੀਟਮੈਂਟ ਪਲਾਂਟ ਲਗਾਉਣਾ

*546. **ਸ਼੍ਰੀ ਚੂਨੀ ਲਾਲ ਭਗਤ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਲੰਧਰ ਵਿੱਚ ਪਿੰਡ ਫੁਲੜੀਵਾਲ ਵਿਖੇ ਵਾਟਰ ਟ੍ਰੀਟਮੈਂਟ ਪਲਾਂਟ ਲਗਾਉਣ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਦੀ

ਮੌਜੂਦਾ ਸਥਿਤੀ ਕੀ ਹੈ?

**ਸ੍ਰੀ ਮਨੋਰੰਜਨ ਕਾਲੀਆ** : ਫੁਲੜੀਵਾਲ (ਜਲੰਧਰ) ਵਿਖੇ ਵਾਟਰ ਟਰੀਟਮੈਂਟ ਪਲਾਂਟ ਦੀ ਉਸਾਰੀ ਬਾਰੇ ਕੋਈ ਵੀ ਯੋਜਨਾ ਨਹੀਂ ਹੈ ਸਿਰਫ ਸੀਵਰੇਜ ਟਰੀਟਮੈਂਟ ਪਲਾਂਟ ਦੀ ਉਸਾਰੀ ਚੱਲ ਰਹੀ ਹੈ ਜੋ ਕਿ 31.3.2008 ਤੱਕ ਮੁਕੰਮਲ ਹੋ ਜਾਵੇਗੀ ਅਤੇ ਹੁਣ ਤੱਕ ਸੀਵਰੇਜ ਟਰੀਟਮੈਂਟ ਪਲਾਂਟ ਦਾ 90 ਪ੍ਰਤੀਸ਼ਤ ਕੰਮ ਮੁਕੰਮਲ ਹੋ ਚੁੱਕਾ ਹੈ ਜੀ।

**ਸ੍ਰੀ ਚੂਨੀ ਲਾਲ ਭਗਤ** : ਧੰਨਵਾਦ ਜੀ।

---

## ਆਟਾ ਦਾਲ ਸਕੀਮ ਲਈ ਕਰਜ਼ਾ ਲੈਣਾ

*492. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਆਟਾ ਦਾਲ ਸਕੀਮ ਲਈ ਮਾਰਕਫੈੱਡ ਦੁਆਰਾ ਲਏ ਗਏ/ਵਾਪਸ ਕੀਤੇ ਗਏ ਕਰਜ਼ੇ ਦੇ ਵੇਰਵੇ ਕੀ ਹਨ ਅਤੇ ਇਸ ਤੇ ਅਦਾ ਕੀਤਾ ਗਿਆ/ਅਦਾ ਕੀਤਾ ਜਾਣ ਵਾਲਾ ਵਿਆਜ ਕਿੰਨਾ ਹੈ?

**ਕੈਪਟਨ ਕੰਵਲਜੀਤ ਸਿੰਘ** :

| | |
|---|---|
| ਕਰਜ਼ੇ ਦਾ ਵੇਰਵਾ | : ਮਾਰਕਫੈੱਡ ਨੇ ਪੰਜਾਬ ਸਰਕਾਰ ਦੀ ਆਟਾ-ਦਾਲ ਸਕੀਮ ਤਹਿਤ ਕੇਨਰਾ ਬੈਂਕ, ਸੈਕਟਰ 17-ਸੀ, ਚੰਡੀਗੜ੍ਹ ਕੋਲੋਂ ਕਣਕ ਦੇ ਸਟਾਕਾਂ ਨੂੰ ਗਿਰਵੀ ਰੱਖ ਕੇ ਕੈਸ਼ ਕਰੈਡਿਟ ਲਿਮਿਟ ਵਜੋਂ 250 ਕਰੋੜ ਰੁਪਏ ਦਾ ਕਰਜ਼ਾ, 11.25 ਫੀਸਦੀ ਸਾਲਾਨਾ (ਫਲੋਟਿੰਗ) ਦੀ ਵਿਆਜ ਦਰ ਤੇ ਲਿਆ ਸੀ। ਰਾਜ ਸਰਕਾਰ ਵਲੋਂ ਇਸ ਕਰਜ਼ੇ ਉਤੇ ਸਰਕਾਰੀ ਗਰੰਟੀ ਦਿੱਤੀ ਗਈ ਸੀ। ਇਹ ਲਿਮਿਟ ਮਿਤੀ 09.04.2008 ਤੱਕ ਵੈਲਿਡ ਹੈ। |
| ਬੈਂਕ ਨੂੰ ਵਾਪਸ ਮੋੜਿਆ ਗਿਆ ਕਰਜ਼ਾ | : ਰੁਪਏ 51.90 ਕਰੋੜ ਮਿਤੀ 31.01.2008 ਤੱਕ (ਮੂਲ ਰਾਸ਼ੀ) |
| ਬੈਂਕ ਨੂੰ ਦਿੱਤਾ ਗਿਆ ਵਿਆਜ | : ਰੁਪਏ 19.83 ਕਰੋੜ ਮਿਤੀ 31.01.2008 ਤੱਕ |
| ਬੈਂਕ ਨੂੰ ਮੋੜੀ ਗਈ ਕੁਲ ਰਾਸ਼ੀ | : ਰੁਪਏ 71.73 ਕਰੋੜ ਮਿਤੀ 31.01.2008 ਤੱਕ (ਮੂਲ ਰਾਸ਼ੀ ਅਤੇ ਵਿਆਜ) |
| ਬੈਂਕ ਨੂੰ ਮੋੜਣਯੋਗ ਬਕਾਇਆ ਰਾਸ਼ੀ | : ਰੁਪਏ 198.10 ਕਰੋੜ ਮਿਤੀ (31.01.2008 ਤੱਕ) |

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪਲੀਮੈਂਟਰੀ ਸਪੀਕਰ ਸਾਹਿਬ। ਮੈਂ ਆਨਰੇਬਲ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਆਟਾ-ਦਾਲ ਸਕੀਮ ਨੂੰ ਫਾਈਨਾਂਸ ਕਰਨ ਲਈ ਮਾਰਕਫੈੱਡ ਨੂੰ ਹੀ ਬਲੀ ਦਾ ਬੱਕਰਾ ਬਣਾਈ ਰੱਖਣਾ ਹੈ? ਮਾਰਕਫੈੱਡ, ਜੋ ਕਿ ਏਸ਼ੀਆ ਦਾ ਅਜ਼ੀਮ ਅਦਾਰਾ ਹੈ, ਕਾਰਪੋਰੇਸ਼ਨ ਹੈ, ਕੀ ਮੰਤਰੀ ਜੀ ਦੱਸਣਗੇ ਕਿ ਕੀ ਆਉਣ ਵਾਲੇ ਬਜਟ ਵਿੱਚ ਆਟਾ ਦਾਲ ਸਕੀਮ ਲਈ ਕੋਈ ਪ੍ਰੋਵੀਜ਼ਨ ਕੀਤੀ ਗਈ ਹੈ? ਕੋਈ ਬੰਦੋਬਸਤ ਇਸ ਸਕੀਮ ਲਈ ਕੀਤਾ ਗਿਆ ਹੈ?

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਕੋਈ ਕਿਸੇ ਨੂੰ ਬਲੀ ਦਾ ਬੱਕਰਾ ਨਹੀਂ ਬਣਾਇਆ ਗਿਆ। ਪੰਜਾਬ ਸਰਕਾਰ ਦੀ ਕੁਮਿਟਮੈਂਟ ਸੀ ਕਿ ਪੰਜਾਬ ਦੀ ਗਰੀਬ ਜਨਤਾ ਨੂੰ ਸਹਾਇਤਾ ਮਿਲੇ ਅਤੇ ਮਹਿੰਗਾਈ ਜਿਹੜੀ ਕਿ ਕੇਂਦਰ ਸਰਕਾਰ ਦੀਆਂ ਗਲਤ ਆਰਥਿਕ ਨੀਤੀਆਂ ਕਾਰਨ ਲੋਕਾਂ ਦਾ ਲੱਕ ਤੋੜੀ ਜਾਂਦੀ ਹੈ, ਉਸ ਵਾਸਤੇ ਗਰੀਬ ਜਨਤਾ ਨੂੰ ਰਾਹਤ ਦਿੱਤੀ ਜਾਵੇ, ਇਸ ਕਰਕੇ ਇਹ ਸਕੀਮ ਲਾਂਚ ਕੀਤੀ ਗਈ ਹੈ। ਜਿਸ ਰਾਹੀਂ ਅੱਜ ਸਪੀਕਰ ਸਾਹਿਬ, 13,57,522 ਪੰਜਾਬੀਆਂ ਨੂੰ ਚਾਰ ਰੁਪਏ ਕਿਲੋ ਆਟਾ ਅਤੇ ਵੀਹ ਰੁਪਏ ਕਿਲੋ ਦਾਲ ਦੇ ਰਹੇ ਹਾਂ। (ਥੰਪਿੰਗ) ਇਸ ਨਾਲ ਕਿਸੇ ਨੂੰ ਬਲੀ ਦਾ ਬੱਕਰਾ ਨਹੀਂ ਬਣਾਇਆ ਗਿਆ। ਇਹ ਗੌਰਮਿੰਟ ਦੀ ਸਕੀਮ ਹੈ ਅਤੇ ਇਸ ਦੇ ਨਾਲ ਮਾਰਕਫੈੱਡ ਨੂੰ ਲਾਸ ਨਹੀਂ ਆਵੇਗਾ। ਜੋ ਪੈਸਾ ਬਕਾਇਆ ਹੈ ਉਹ ਵੀ ਜਲਦੀ ਜਾਰੀ ਕਰ ਦੇਵਾਂਗੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਬਜਟਰੀ ਐਲੋਕੇਸ਼ਨ ਇਸ ਪਲਾਨਡ ਬਜਟ ਵਿੱਚ ਹੈ ਕਿ ਨਹੀਂ? ਨੰਬਰ ਦੋ, ਤੁਸੀਂ ਕਹਿ ਰਹੇ ਹੋ ਕਿ ਜੋ ਫਿਸਕਲ ਮੈਨੇਜਮੈਂਟ ਹੈ, ਉਹ ਪੂਅਰ ਹੈ। ਇਸ ਦੇ ਲਈ ਇੰਨਾ ਕਰਜ਼ਾ ਸੂਬੇ ਸਿਰ ਚੜ੍ਹ ਗਿਆ ਹੈ ਕਿ 20 ਕਰੋੜ ਰੁਪਏ within six months ਇੰਟਰੈਸਟ ਵਜੋਂ ਦਿੱਤਾ ਹੈ। If at this speed interest carries on ਫਿਰ ਲੱਗਭੱਗ 200 ਕਰੋੜ ਰੁਪਿਆ ਦੇਣਾ ਪਵੇਗਾ। Is it not very very poor fiscal management? ਕੀ ਇਸ ਦੀ ਕੋਈ ਪ੍ਰੋਵੀਜ਼ਨ ਕੀਤੀ ਹੈ ਜਾਂ ਕਿ ਮਾਰਕਫੈੱਡ ਦੇ ਜ਼ਰੀਏ ਹੀ ਇਸ ਨੂੰ ਕੰਟੀਨਿਊ ਰੱਖਿਆ ਜਾਵੇਗਾ?

**ਮਾਨਯੋਗ ਸਪੀਕਰ :** ਤੁਸੀਂ ਬਜਟ ਦੀ ਗੱਲ ਕੀਤੀ ਹੈ.....

**ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਦੇਣਾ ਚਾਹੁੰਦਾ ਹਾਂ ਜੀ। ਮਾਨਯੋਗ ਮੈਂਬਰ ਸਾਹਿਬ ਨੇ ਕਈ ਗੱਲਾਂ ਕਹੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਗੱਲ ਦੇ ਹੱਕ ਵਿੱਚ ਹਨ, ਜਿਹੜਾ ਕਿ ਇਨ੍ਹਾਂ ਨੇ ਆਰਗੂਮੈਂਟ ਕੀਤਾ ਹੈ, ਕਿ ਅਸੀਂ ਗਰੀਬਾਂ ਨੂੰ ਆਟਾ ਦਾਲ ਸਕੀਮ ਦੇਣੀ ਬੰਦ ਕਰ ਦੇਈਏ। ਮੈਂ ਤੁਹਾਡੇ ਤੋਂ ਇਸ ਸਵਾਲ ਦਾ ਜਵਾਬ ਮੰਗਦਾ ਹਾਂ। Is that your contention? ਨੰਬਰ-2, ਇਸ ਦੇ ਵਿੱਚ ਕਿਹਾ ਹੈ ਕਿ ਇੰਟਰੈਸਟ ਸਾਨੂੰ ਦੇਣਾ ਪੈਂਦਾ ਹੈ। ਆਖਿਰਕਾਰ ਗਰੀਬ ਜਨਤਾ ਦੀ ਸਹਾਇਤਾ ਲਈ

ਬਹੁਤ ਕੁਝ ਕੀਤਾ ਜਾਂਦਾ ਹੈ। ਜੋ ਤੁਸੀਂ ਕਿਹਾ ਹੈ ਕਿ ਬਜਟ ਦੇ ਵਿੱਚ ਪ੍ਰੋਵੀਜ਼ਨ ਕਰਨ ਬਾਰੇ, ਬਜਟ ਵੀ 17 ਤਾਰੀਖ ਨੂੰ ਆ ਜਾਵੇਗਾ। ਉਸ ਦਿਨ ਪਤਾ ਲਗ ਜਾਵੇਗਾ। ਪਤਾ ਨਹੀਂ ਇਹ (ਫਾਈਨਾਂਸ ਮਨਿਸਟਰ) ਕੋਡ ਆਫ ਕੰਡਕਟ ਲੱਗ ਜਾਣ ਕਾਰਨ ਉਸ ਦਿਨ ਡਿਸਕਲੋਜ਼ ਕਰ ਸਕਣਗੇ ਜਾਂ ਨਹੀਂ, ਇਹ ਮੈਨੂੰ ਨਹੀਂ ਪਤਾ। ਸੋ, I can assure you that the Government stands by its commitment to serve the poor people of Punjab and give them all the help they require.

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਚੋਣ ਮੈਨੀਫੈਸਟੋ ਦੇ ਵਿੱਚ ਆਟਾ-ਦਾਲ ਸਕੀਮ ਬਾਰੇ ਵਾਅਦਾ ਕੀਤਾ ਹੋਇਆ ਸੀ, ਫਿਰ ਇਨ੍ਹਾਂ ਨੇ ਇਸ ਦੇ ਲਈ ਆਪਣੇ ਬਜਟ ਦੇ ਵਿੱਚ ਪ੍ਰੋਵੀਜ਼ਨ ਕਿਉਂ ਨਹੀਂ ਕੀਤੀ? ਸੂਬੇ ਸਿਰ ਕਰੋੜਾਂ ਰੁਪਏ ਚੜ੍ਹ ਰਹੇ ਹਨ। ਇਸ ਨੂੰ ਨੇਪਰੇ ਚਾੜ੍ਹਨ ਲਈ ਤੁਸੀਂ ਬਜਟ ਦੇ ਵਿੱਚ ਪ੍ਰੋਵੀਜ਼ਨ ਕਰਦੇ ਤਾਂ ਕਿ ਨਾ ਇੰਟਰੈਸਟ ਦੇਣਾ ਪਵੇ ਅਤੇ ਨਾ ਕਰਜ਼ਾ ਲੈਣਾ ਪਵੇ।

**ਮਾਨਯੋਗ ਸਪੀਕਰ** : ਗੱਲ ਤਾਂ ਉਹੀ ਪਹਿਲਾਂ ਵਾਲੀ ਹੀ ਹੋ ਗਈ। ਉਹੀ ਪਹਿਲਾਂ ਵਾਲਾ ਹੀ ਸਵਾਲ ਇਹ ਹੋ ਗਿਆ ਹੈ। ਗੱਲ ਤਾਂ ਬਜਟ ਦੀ ਹੈ। ਅਜੇ ਬਜਟ ਪੇਸ਼ ਹੋਣਾ ਹੈ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਪਿਛਲੇ ਸਾਲ ਚੋਣ ਮੈਨੀਫੈਸਟੋ ਦੇ ਵਿੱਚ ਆਟਾ-ਦਾਲ ਸਕੀਮ ਸੀ, ਉਸ ਤੋਂ ਬਾਅਦ ਤਾਂ ਬਜਟ ਪੇਸ਼ ਹੋਇਆ ਸੀ। ਉਸ ਬਜਟ ਦੇ ਵਿੱਚ ਲਿਆਉਣਾ ਚਾਹੀਦਾ ਸੀ ਤਾਂ ਕਿ ਪ੍ਰੋਵੀਜ਼ਨ ਹੋਵੇ। ਕਰਜ਼ਾ ਲੈ ਕੇ ਹੀ ਇਸ ਸਕੀਮ ਨੂੰ ਕਿਉਂ ਨੇਪਰੇ ਚਾੜ੍ਹਿਆ ਜਾਵੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਜਾਣਕਾਰੀ ਹਿੱਤ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਸ ਸਕੀਮ ਅਧੀਨ ਜੋ ਕਣਕ ਖਰੀਦੀ ਹੈ, ਉਹ ਪਿਛਲੇ ਸਾਲ ਅਪ੍ਰੈਲ ਦੇ ਮਹੀਨੇ ਵਿੱਚ ਖਰੀਦੀ ਹੈ, ਜਿਹੜਾ ਕਿ ਕਣਕ ਖਰੀਦਣ ਦਾ ਸੀਜ਼ਨ ਹੁੰਦਾ ਹੈ। ਜਦੋਂ ਕਿ ਬਜਟ ਜੂਨ ਦੇ ਵਿੱਚ ਜਾ ਕੇ ਪੇਸ਼ ਹੋਇਆ ਹੈ। ਨੰਬਰ-2, ਇਹ ਤਾਂ ਗੌਰਮਿੰਟ ਦੀ ਆਪਣੀ ਫਾਈਨਾਂਸ਼ੀਅਲ ਮੈਨੇਜਮੈਂਟ ਹੈ ਕਿ ਅਸੀਂ ਕਿਥੋਂ ਰਿਸੋਰਸਿਜ ਲਿਆਈਏ ਜਾਂ ਕਿਥੋਂ ਇਸ ਨੂੰ ਪੂਰਾ ਕਰੀਏ। ਜਦੋਂ ਮੈਂ ਕਹਿ ਦਿੱਤਾ ਕਿ ਇਸ ਸਾਰੇ ਮਕਸਦ ਨੂੰ ਪੂਰਾ ਕਰਨ ਵਿੱਚ ਮਾਰਕਫੈੱਡ ਨੂੰ ਕੋਈ ਘਾਟਾ ਨਹੀਂ ਪੈਣ ਦਿੱਤਾ ਜਾਵੇਗਾ, ਇਹ ਮੇਰੀ ਗੌਰਮਿੰਟ ਦੀ ਕੁਮਿਟਮੈਂਟ ਹੈ ਔਰ ਫਾਈਨਾਂਸ ਡਿਪਾਰਟਮੈਂਟ ਨੇ ਬਕਾਇਦਾ ਸਾਨੂੰ ਕੁਮਿਟਮੈਂਟ ਦਿੱਤੀ ਹੈ, you do not worry about that.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਇਹ ਜਿਹੜੀ ਸਕੀਮ ਦੀ ਗੱਲ ਕਰਦੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਹਨ, ਇਹ ਹੁਣ ਡੁਬਦੀ ਜਾ ਰਹੀ ਹੈ, ਇਸ ਦੇ ਲਈ ਕੇਂਦਰ ਸਰਕਾਰ ਨੇ 10 ਹਜ਼ਾਰ ਟਨ ਜੋ ਕਣਕ, ਆਟਾ-ਦਾਲ ਦਾ ਇਨ੍ਹਾਂ ਦਾ ਕੀਤਾ ਹੋਇਆ ਵਾਅਦਾ ਪੂਰਾ ਕਰਨ ਲਈ ਦਿੱਤਾ ਹੈ, ਕੀ ਇਨ੍ਹਾਂ ਨੇ ਇਸ ਦੇ ਧੰਨਵਾਦ ਲਈ ਕੇਂਦਰ ਸਰਕਾਰ ਨੂੰ ਕੋਈ ਚਿੱਠੀ ਲਿਖੀ ਹੈ ਜਾਂ ਨਹੀਂ? ਕੀ ਜਿਹੜਾ ਤੁਹਾਡੇ ਕੋਲ ਪੈਸਾ ਹੈ, ਉਸ ਨਾਲ ਤੁਸੀਂ ਕਣਕ ਲੈਣ ਵਾਸਤੇ ਕੋਈ ਉਪਰਾਲੇ ਕੀਤੇ ਹਨ ਜਾਂ ਨਹੀਂ? ਕੀ ਬਜਟ ਇਸ ਕਰਕੇ ਹੀ ਤਾਂ ਨਹੀਂ ਉਡੀਕ ਰਹੇ ਕਿ ਕਿੱਥੋਂ ਤੇ ਕਦੋਂ ਪੈਸਾ ਆਉਣਾ ਹੈ? ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਉਸ ਕਣਕ ਨੂੰ ਲਿਆਉਣ ਦਾ ਉਪਰਾਲਾ ਕਰ ਰਹੇ ਹੋ ਜਿਹੜੀ ਕਿ ਕੇਂਦਰ ਸਰਕਾਰ ਨੇ ਮਨਜ਼ੂਰ ਕਰ ਦਿੱਤੀ ਹੈ? ਕੀ ਕੋਈ ਕਾਰਵਾਈ ਇਸ ਸਬੰਧ ਵਿੱਚ ਕਰ ਰਹੇ ਹੋ?

**ਮੰਤਰੀ** : ਸਪੀਕਰ ਸਾਹਿਬ, ਧੰਨਵਾਦ ਤਾਂ ਇਨ੍ਹਾਂ ਨੂੰ ਸਾਡਾ ਕਰਨਾ ਚਾਹੀਦਾ ਹੈ....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ)** : ਕਿਉਂ ਸਿਰਫ ਖਾਣ ਵਾਸਤੇ?

**ਮੰਤਰੀ** : ਬੀਬੀ ਜੀ, ਪਿਛਲੀ ਸਰਕਾਰ ਵੇਲੇ, ਜਦੋਂ ਕਾਂਗਰਸ ਸਰਕਾਰ ਦਾ ਰਾਜ ਸੀ, ਬੀ.ਪੀ.ਐਲ. ਸਕੀਮ ਗਰੀਬਾਂ ਵਾਸਤੇ ਜੋ ਹੁੰਦੀ ਹੈ, ਉਸ ਦੇ ਤਹਿਤ 4 ਲੱਖ 67 ਹਜ਼ਾਰ ਫੈਮਲੀਜ਼ ਆਈਡੈਂਟੀਫਾਈ ਕੀਤੀਆਂ ਗਈਆਂ ਸਨ। ਅਨਫਾਰਚੂਨੇਟਲੀ, ਜੋ ਗੌਰਮਿੰਟ ਆਫ਼ ਇੰਡੀਆ ਦੀ ਕਣਕ ਦੇਣ ਦੀ ਸਕੀਮ ਸੀ, 4 ਲੱਖ 67 ਹਜ਼ਾਰ ਲੋਕਾਂ ਨੂੰ ਕਣਕ ਦੇਣੀ ਸੀ, ਉਹ ਇਨ੍ਹਾਂ ਨੇ ਬੰਦ ਕਰ ਦਿੱਤੀ ਸੀ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਨ੍ਹਾਂ ਦਾ ਮੰਤਵ ਸਪੀਚ ਕਰਨਾ ਨਹੀਂ ਹੋਣਾ ਚਾਹੀਦਾ। ਸਗੋਂ ਇਹ ਮੇਰੇ ਸਵਾਲ ਦਾ ਜਵਾਬ ਦੇਣ। ਮੇਰੇ ਸਵਾਲ ਦਾ ਜਵਾਬ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਉਹ ਸਕੀਮ ਬੰਦ ਕਰ ਦਿੱਤੀ ਗਈ, ਜਿਹੜੀ ਪਾਰਟੀ ਕਹਿੰਦੀ ਹੈ ਕਿ ਸਾਡੀ ਸਰਕਾਰ ਗਰੀਬ ਆਦਮੀ ਲਈ ਬਣੀ ਸਰਕਾਰ ਹੈ, ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਵੇਲੇ ਜਿਹੜੀ ਬੀ.ਪੀ.ਐਲ. ਸਕੀਮ ਦੇ ਲਾਭਪਾਤਰੀਆਂ ਨੂੰ ਕਣਕ ਮਿਲਣੀ ਸੀ ਇਨ੍ਹਾਂ ਨੇ ਉਹ ਵੀ ਬੰਦ ਕਰਾ ਦਿੱਤੀ। ਸਪੀਕਰ ਸਾਹਿਬ, ਅਸੀਂ ਜੋ ਮਿਹਨਤ ਕਰਕੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ, ਸਰਦਾਰ ਆਦੇਸ਼ ਪ੍ਰਤਾਪ ਕੈਰੋਂ ਨੇ ਕੇਂਦਰ ਦੇ ਵਿਚ ਜਾ ਕੇ ਮੰਤਰੀ ਦੇ ਨਾਲ ਗੱਲ ਕੀਤੀ ਅਤੇ ਉਨ੍ਹਾਂ ਨੂੰ ਕਿਹਾ ਕਿ ਤੁਹਾਡੀ ਕੁਮਿਟਮੈਂਟ ਹੈ, ਤੁਸੀਂ ਐਲਾਨ ਕੀਤਾ ਹੈ ਕਿ ਅਸੀਂ ਦੇਵਾਂਗੇ ਤਾਂ ਇੱਥੇ ਕਣਕ ਆਉਣ ਲਗੀ ਹੈ। ਇਸ ਲਈ ਤੁਸੀਂ ਸਾਡਾ ਧੰਨਵਾਦ ਕਰੋ ਕਿ ਅਸੀਂ ਕੋਸ਼ਿਸ਼ ਕੀਤੀ, ਤੁਸੀਂ ਤਾਂ ਕੋਸ਼ਿਸ਼ ਵੀ ਨਹੀਂ ਕੀਤੀ। (ਥੰਪਿੰਗ) ਜੇਕਰ ਤੁਸੀਂ ਕੀਤੀ ਹੁੰਦੀ, ਬੀਬੀ ਜੀ, ਤਾਂ ਸਾਨੂੰ ਜਾਣ ਦੀ ਲੋੜ ਨਹੀਂ ਸੀ।

**ਮਾਨਯੋਗ ਸਪੀਕਰ** : ਕਾਫੀ ਸਪਲੀਮੈਂਟਰੀਜ਼ ਹੋ ਗਈਆਂ ਹਨ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਸਾਨੂੰ ** ਮਾਰ ਰਹੇ ਹਨ। ਸਾਨੂੰ ਚੈਲੇਂਜ ਨਾ ਕਰੋ।

**ਮੰਤਰੀ** : ਬੀਬੀ ਜੀ ਆਪਣੀ ਜ਼ਬਾਨ ਠੀਕ ਕਰੋ। (ਵਿਘਨ) (ਸ਼ੋਰ)।

**ਮਾਨਯੋਗ ਸਪੀਕਰ** : ਇਹ ** ਵਾਲਾ ਲਫਜ਼ ਐਕਸਪੰਜ ਕਰ ਦਿਉ।

**ਮੰਤਰੀ** : ਇਹ ਗੱਲ ਮੈਂ ਐਕਸੈਪਟ ਨਹੀਂ ਕਰਾਂਗਾ। ਮੈਂ ਤੁਹਾਡੀ ਇੱਜ਼ਤ ਕਰਦਾ ਹਾਂ। ਤੁਸੀਂ ਮੇਰੀ ਭੈਣ ਹੋ। I will not accept this word.

**ਮਾਨਯੋਗ ਸਪੀਕਰ** : ** ਵਾਲਾ ਲਫਜ਼ ਐਕਸਪੰਜ ਕਰ ਦਿਉ।

**ਮੰਤਰੀ** : ਜੇਕਰ ਤੁਹਾਡੀ ਮਰਜ਼ੀ ਹੁੰਦੀ ਤਾਂ ਤੁਸੀਂ ਲੈ ਆਉਂਦੇ ਆਪਣੇ ਵੇਲੇ। ਤੁਸੀਂ ਰਾਜ ਵਿੱਚ ਬੈਠੇ ਸੀ। ਜਦੋਂ ਤੁਹਾਡੀ ਸਰਕਾਰ ਸੀ ਉਦੋਂ ਨਾ ਲਿਆ ਸਕੇ ਤੁਸੀਂ.... (ਵਿਘਨ) (ਸ਼ੋਰ) ਉਦੋਂ ਤੁਹਾਨੂੰ ਵਿਹਲ ਹੀ ਨਹੀਂ ਸੀ।.... (ਵਿਘਨ)

(ਇਸ ਸਮੇਂ ਆਪੋਜ਼ੀਸ਼ਨ ਦੇ ਕਈ ਮੈਂਬਰ ਇੱਕਠੇ ਬੋਲ ਰਹੇ ਸਨ ਜਿਸ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ)

**ਮਾਨਯੋਗ ਸਪੀਕਰ** : ਬੀਬੀ ਜੀ, ਬੀਬੀ ਜੀ। ਸਵਾਲ ਜਿਹੜਾ ਹੈ ਉਹ ਤੁਸੀਂ ਮੇਰੇ ਨਾਲ ਕਰੋ ਤੇ ਮੈਂ ਕਹਾਂਗਾ ਉਨ੍ਹਾਂ ਨੂੰ ਜਵਾਬ ਦੇਣ ਲਈ। ਤੁਸੀਂ ਆਪਸ ਵਿੱਚ ਹੀ ਗੱਲ ਕਰਨ ਲੱਗ ਪਏ ਹੋ। ਇਹ ਗੱਲ ਚੰਗੀ ਨਹੀਂ ਲਗਦੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਇਸ ਕਰਕੇ ਕਹਿ ਰਹੀ ਹਾਂ ਕਿ ਪਹਿਲੀ ਗੱਲ ਮੰਤਰੀ ਸਾਹਿਬ ਨੂੰ ਸਮਝਣਾ ਚਾਹੀਦਾ ਹੈ ਕਿ ਮੈਂ ਕਿਹਾ ਹੈ ਕਿ ਇੱਕ ਦਾਣਾ ਨਹੀਂ ਲਿਆ ਸਕਦੇ, ਇਹ ਕਿਹੜੀ ਜ਼ਬਾਨ ਦੀ ਗੱਲ ਕਰਦੇ ਹਨ...

**ਮਾਨਯੋਗ ਸਪੀਕਰ** : ਆਪਣੀ ਲੈਂਗੁਏਜ ਜਿਹੜੀ ਹੈ, ਭਾਵੇਂ ਹਾਊਸ ਦਾ ਲੀਡਰ ਹੋਵੇ, ਭਾਵੇਂ ਲੀਡਰ ਆਫ ਦਿ ਆਪੋਜ਼ੀਸ਼ਨ ਹੋਵੇ, ਭਾਵੇਂ ਕੋਈ ਹੋਰ ਮੈਂਬਰ ਹੋਵੇ, ਆਪਣੀ ਜ਼ਬਾਨ ਤੇ ਕੰਟਰੋਲ ਕਰਨ ਦਾ ਸਾਰੇ ਹੀ ਯਤਨ ਕਰੋ, ਬੜੇ ਜ਼ਿੰਮੇਵਾਰ ਤੁਸੀਂ ਸਾਰੇ ਬੈਠੇ ਹੋ, ਹਾਊਸ ਦਾ ਹਰ ਬੰਦਾ ਹੀ ਸਤਿਕਾਰਯੋਗ ਹੈ। ਇਸ ਨੂੰ ਪਾਰਲੀਮੈਂਟਰੀ ਸਿਸਟਮ ਦੇ ਹਿਸਾਬ ਨਾਲ ਚਲਾਓ। ਉਸ ਵਿੱਚ ਸਾਰਿਆਂ ਦਾ ਸਤਿਕਾਰ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਪੂਰਾ ਆਦਰ ਕਰਦੀ ਹਾਂ ਜੀ। ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕਿਹੜਾ ਲਫਜ਼ ਹੈ ਜਿਹੜਾ ਮੰਤਰੀ ਜੀ ਕਹਿ ਰਹੇ ਹਨ ਕਿ ਮੈਂ ਗਲਤ ਕਿਹਾ ਹੈ...

** Expunged as ordered by the Chair.

**ਮਾਨਯੋਗ ਸਪੀਕਰ :** ਇਹ ** ਮਾਰਨ ਵਾਲੀ ਗੱਲ ਜਿਹੜੀ ਹੈ.....

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਮੈਂ ਕਿਹਾ ਕਿ ਇੱਕ ਦਾਣਾ ਨਹੀਂ ਲਿਆ ਸਕਦੇ। ਕਿਹੜਾ ਲਫਜ਼ ਹੈ ਜਿਹੜਾ ਮੈਂ ਗਲਤ ਕਿਹਾ ਹੈ?

**ਮੰਤਰੀ :** ਤੁਸੀਂ ** ਲਫਜ਼ ਵਰਤਿਆ ਹੈ।

**ਮਾਨਯੋਗ ਸਪੀਕਰ :** ਇਹ ** ਜਿਹੜਾ ਲਫਜ਼ ਹੈ, ਕੀ ਇਹ ਪਾਰਲੀਮੈਂਟਰੀ ਲਫਜ਼ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ** ਤਾਂ ਇੱਕ ਪੰਜਾਬੀ ਲਫਜ਼ ਹੈ (ਵਿਘਨ) (ਸ਼ੋਰ) ਇਹ ਅੱਜ ਦੱਸ ਦੇਣ, ਡਿਕਲੇਅਰ ਕਰ ਦੇਣ..... (ਵਿਘਨ)

**ਮਾਨਯੋਗ ਸਪੀਕਰ :** ਇਹ ਫੈਸਲਾ ਤੁਸੀਂ ਨਹੀਂ ਕਰਨਾ, ਇਹ ਮੈਂ ਐਕਸਪੰਜ ਕਰਵਾ ਦਿੱਤਾ ਹੈ। ਹੁਣ ਇਸ ਤੇ ਬਹੁਤੀ ਬਹਿਸ ਨਾ ਕਰੋ। (ਵਿਘਨ) ਫਿਰ ਉਹੀ ਗੱਲ, ਜਿਹੜਾ ਮੈਂ ਲਫਜ਼ ਅਨਪਾਰਲੀਮੈਂਟਰੀ ਮਹਿਸੂਸ ਕੀਤਾ ਹੈ ਉਹ ਮੈਂ ਐਕਸਪੰਜ ਕਰਵਾ ਦਿੱਤਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ** ਦਾ ਮਤਲਬ ਸ਼ੇਖੀਆਂ ਮਾਰਨਾ ਹੁੰਦਾ ਹੈ, ਤੁਸੀਂ ਦਸੋਂ ਫਿਰ ਸ਼ੇਖੀਆਂ ਕਿਸ ਤਰ੍ਹਾਂ ਅਨਪਾਰਲੀਮੈਂਟਰੀ ਹੋ ਗਿਆ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼, ਇਹ ਫੈਸਲਾ ਤੁਸੀਂ ਨਹੀਂ ਕਰਨਾ, ਬੈਠੋ ਹੁਣ ਜ਼ਰਾ। (ਸ਼ੋਰ) ਮੈਂ ਕਹਿ ਰਿਹਾ ਹੁਣ ਬੈਠੋ, ਬੈਠੋ ਜ਼ਰਾ ਕੁ ਤੁਸੀਂ, ਬੈਠੋ ਮੈਂ ਗੱਲ ਕਰਦਾ ਹਾਂ। ਹਾਂ ਜੀ, ਸੀ.ਐਮ. ਸਾਹਿਬ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਗੱਲ ਤੇ ਮੈਨੂੰ ਬੜਾ ਇਤਰਾਜ਼ ਹੈ ਕਿ ਬੀਬੀ ਜੀ ਨੇ ਕਿਹਾ ਹੈ ਕਿ ਸਾਡੀ ਮਰਜ਼ੀ ਤੋਂ ਬਿਨਾਂ ਇੱਕ ਦਾਣਾ ਵੀ ਨਹੀਂ ਲਿਆ ਸਕਦੇ। ਸਾਡੀਆਂ ਸਰਕਾਰਾਂ ਹੁਣ ਦੇਸ਼ ਦੀਆਂ, ਪੰਜਾਬ ਦੀਆਂ, ਅੱਜ ਕੱਲ੍ਹ ਉਹ ਸਮਾਂ ਨਹੀਂ ਰਿਹਾ ਕਿ ਇੱਕ ਪਾਰਟੀ ਦੀ ਸਰਕਾਰ ਸੈਂਟਰ ਵਿੱਚ ਹੁੰਦੀ ਹੈ ਅਤੇ ਇੱਥੇ ਵੀ, ਜੇਕਰ ਉਥੇ ਆਪੋਜ਼ੀਸ਼ਨ ਦੀ ਸਰਕਾਰ ਹੋਵੇ, ਉਸ ਦਾ ਇਹ ਮਤਲਬ ਨਹੀਂ ਕਿ ਸਟੇਟ ਵਿੱਚ ਆਪੋਜੀਸ਼ਨ ਦੀ ਜਿਹੜੀ ਸਰਕਾਰ ਹੈ, ਉਸਦੀ ਮੰਜ਼ੂਰੀ ਤੋਂ ਬਗੈਰ ਕੋਈ ਗਰਾਂਟ ਹੀ ਨਹੀਂ, ਕੋਈ ਦਾਣਾ ਹੀ ਨਹੀਂ ਲੈਣ ਦੇਣਾ, ਕੀ ਇਹ ਜਿਹੜਾ ਸੈਂਟਰ ਸਟੇਟ ਰਿਲੇਸ਼ਨ ਹੈ, ਇਹ ਬਿਆਨ ਉਸ ਦੇ ਖਿਲਾਫ ਨਹੀਂ, ਮੈਨੂੰ ਇਸ ਗੱਲ ਤੇ ਬੜਾ ਇਤਰਾਜ਼ ਹੈ ਕਿ ਇਨ੍ਹਾਂ ਦੀ ਮਰਜ਼ੀ ਤੋਂ ਬਗੈਰ ਇੱਕ ਦਾਣਾ ਵੀ ਨਹੀਂ ਆ ਸਕਦਾ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੀਬੀ ਜੀ, ਇਹ ਸੁਆਲ ਜਵਾਬ ਆਵਰ ਹੈ। ਇਸ ਵਿੱਚ ਬਾਕੀ ਬਹਿਸਾਂ ਦੀ ਮੈਂ ਆਗਿਆ ਨਹੀਂ ਦਿੰਦਾ.....

---

** Expunged as ordered by the Chair.

**Smt. Rajinder Kaur Bhattal** : Sir, I am on a personal explanation. ਮੈਂ ਇਹੀ ਕਿਹਾ ਹੈ ਕਿ ਕਿਉਂਕਿ ਸਾਡੀ ਮਨਸ਼ਾ ਸੀ, ਅਸੀਂ ਕੇਸ ਭੇਜੇ ਹੋਏ ਸੀ, ਉਸਦੀ ਬਦੌਲਤ ਹੀ ਇਹ ਸਭ ਕੁਝ ਆਇਆ ਹੈ..... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਕੇਸ ਭੇਜੇ, ਤੁਸੀਂ ਜਾ ਕੇ ਆਖਿਆ, ਅਗਾਂਹ ਹੋਰ ਗੱਲ ਕੀਤੀ ਪਰ ਇੱਥੇ ਬਾਦਲ ਸਾਹਿਬ ਦੀ ਗੱਲ ਬੜੀ ਸਪਸ਼ਟ ਹੈ। ਕਿਉਂਕਿ ਪੰਜਾਬ ਦੇ ਹਿੱਤ ਵਾਸਤੇ ਗੱਲ ਕੀਤੀ ਹੈ, ਪੰਜਾਬ ਦੇ ਭਲੇ ਵਾਸਤੇ ਕੀਤੀ ਹੈ, ਕੋਈ ਭੈੜੀ ਗੱਲ ਤਾਂ ਕੀਤੀ ਨਹੀਂ, ਇਸ ਕਰਕੇ ਤੁਸੀਂ ਬਹਿ ਜਾਓ, ਹੁਣ ਗੱਲ ਹੋ ਗਈ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੇਰੇ ਸਵਾਲ ਦਾ ਜਵਾਬ ਦਿਵਾਉ ਜੀ। ਮੈਂ ਪੁੱਛਿਆ ਹੈ ਕਿ ਜਿਹੜਾ 10 ਹਜ਼ਾਰ ਲੱਖ ਟਨ ਹੈ, ਕੇਂਦਰ ਦੀ ਸਰਕਾਰ ਦਾ ਭੇਜਿਆ ਹੋਇਆ, ਕੀ ਉਹ ਆ ਗਿਆ ਹੈ? ਧੰਨਵਾਦੀ ਹੋਣ ਇਹ। ਕੀ ਉਸ ਦੀ ਉਡੀਕ ਕਰਦੇ ਹਨ ਜਾਂ ਵੱਖਰਾ ਬਜਟ ਰੱਖਿਆ ਹੋਇਆ ਹੈ? ਮੈਂ ਤਾਂ ਇਹ ਪੁੱਛਿਆ ਹੈ, ਇਹ ਹੋਰ ਹੀ ਕਹਾਣੀਆਂ ਸੁਣਾਉਣ ਲਗ ਪਏ ਹਨ, ਮੈਨੂੰ ਉਸ ਗੱਲ ਦਾ ਜਵਾਬ ਦਿਉ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਸਦਾ ਜਵਾਬ ਦਿੰਦਾ ਹਾਂ। ਸਪੀਕਰ ਸਾਹਿਬ, ਪਤਾ ਨਹੀਂ ਕਿਉਂ ਬੀਬੀ ਜੀ ਇਸ ਇਸ਼ੂ ਨੂੰ ਕੰਨਫਿਊਜ਼ ਕਰ ਰਹੇ ਹਨ। ਇਨ੍ਹਾਂ ਦੀ ਸਰਕਾਰ ਪੰਜ ਸਾਲ ਰਹੀ। ਇਨ੍ਹਾਂ ਦੀ ਜ਼ਿੰਮੇਵਾਰੀ ਬਣਦੀ ਸੀ ਕਿ ਗਰੀਬਾਂ ਨੂੰ ਰਾਸ਼ਨ ਪਾਣੀ ਦਿੰਦੇ। ਉਨ੍ਹਾਂ ਦੀ ਮਦਦ ਕਰਦੇ। (ਸ਼ੋਰ) ਮੈਂ ਤੁਹਾਡਾ ਜਵਾਬ ਦੇ ਰਿਹਾ ਹਾਂ ਜੀ। ਤੁਹਾਡਾ 5 ਸਾਲ ਦੇ ਵਿੱਚ ਇਹ ਹਾਲ ਹੋਇਆ ਕਿ ਜਿਹੜੀ ਬੀ.ਪੀ.ਐਲ. ਸਕੀਮ ਗੌਰਮਿੰਟ ਆਫ ਇੰਡੀਆ ਦੀ ਆਉਣੀ ਹੈ, ਕਣਕ ਐਫ.ਸੀ.ਆਈ. ਦੇ ਰਾਹੀਂ ਗੌਰਮਿੰਟ ਆਫ ਇੰਡੀਆ ਨੇ ਦੇਣੀ ਹੈ। ਇਸ ਦੇ ਵਾਸਤੇ ਪੈਸਾ ਵੀ ਉਨ੍ਹਾਂ ਨੇ ਹੀ ਦੇਣਾ ਹੈ ਲੇਕਿਨ ਇਨ੍ਹਾਂ ਦੀ ਸਰਕਾਰ ਵੇਲੇ ਉਹ ਕਣਕ ਆਉਣੀ ਬੰਦ ਹੋ ਗਈ। ਇਹ ਕਹਿੰਦੇ ਹਨ ਕਿ ਅਸੀਂ ਇਸ ਦੇ ਵਾਸਤੇ ਚਿੱਠੀ ਲਿਖੀ ਸੀ। ਮੈਨੂੰ ਅਫਸੋਸ ਹੈ ਕਿ ਇਨ੍ਹਾਂ ਦੇ ਵੇਲੇ ਉਹ ਕਣਕ ਆਉਣੀ ਬੰਦ ਹੋ ਗਈ। ਜਦੋਂ ਸਾਡੀ ਸਰਕਾਰ ਬਣੀ ਤਾਂ ਅਸੀਂ ਕੇਂਦਰ ਸਰਕਾਰ ਨਾਲ ਉਥੇ ਫੂਡ ਐਂਡ ਸਪਲਾਈਜ਼ ਮੰਤਰੀ ਨਾਲ ਗੱਲ ਕੀਤੀ। ਇਸ ਦੇ ਨਤੀਜੇ ਵਜੋਂ ਉਨ੍ਹਾਂ ਨੇ ਬੰਦ ਹੋਈ ਕਣਕ ਰਿਸਟੋਰ ਕਰ ਦਿੱਤੀ। ਇਸ ਕਰਕੇ ਧੰਨਵਾਦ ਤਾਂ ਸਾਡਾ ਇਨ੍ਹਾਂ ਨੂੰ ਕਰਨਾ ਚਾਹੀਦਾ ਹੈ ਕਿ ਅਸੀਂ ਉਹ ਕਣਕ ਲੈ ਕੇ ਆਏ। ਬੀਬੀ ਜੀ ਨੇ ਕਿਹਾ ਹੈ ਕਿ ਅਸੀਂ ਚਿੱਠੀ ਲਿਖੀ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਚਿੱਠੀ ਲਿਖਣ ਦਾ ਤਾਂ ਇਨ੍ਹਾਂ ਕੋਲ ਟਾਈਮ ਹੀ ਨਹੀਂ ਸੀ। ਇਹ ਤਾਂ ਦਿੱਲੀ 3-3 ਮਹੀਨੇ ਜਾ ਕੇ ਬੈਠੇ ਰਹੇ ਕਿ ਮੈਨੂੰ ਮੁੱਖ ਮੰਤਰੀ ਬਣਾਓ। ਇਹ ਤਾਂ ਉਦੋਂ ਮੁੱਖ ਮੰਤਰੀ ਦੀ ਕੁਰਸੀ ਵਾਸਤੇ ਦੌੜਦੇ ਰਹੇ। ਲੋਕਾਂ ਨੂੰ ਤਾਂ ਇਹ ਉਦੋਂ ਭੁੱਲੇ ਹੀ ਰਹੇ ਹਨ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਤਾਂ ਉਹ ਗੱਲ ਹੋ ਗਈ ਕਿ ** ** (ਵਿਘਨ)

** Not recorded as ordered by the Chair.

**ਮਾਨਯੋਗ ਸਪੀਕਰ :** ਗੱਲਾਂ ਬੰਦ ਕਰੋ। ਇਹ ਰਿਕਾਰਡ ਤੇ ਨਾ ਲਿਆਓ ਅਤੇ ਐਕਸਪੰਜ ਕਰ ਦਿਓ। ਅਗਲਾ ਸਵਾਲ।

---

## ਸਰਹੱਦ ਵਿਖੇ ਜ਼ਮੀਨ ਦੀ ਪ੍ਰਾਪਤੀ ਲਈ ਮੁਆਵਜ਼ੇ ਦੀ ਅਦਾਇਗੀ

*365. **ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਵੰਡ ਦੇ ਸਮੇਂ ਭਾਰਤ-ਪਾਕ ਸਰਹੱਦ ਤੇ 11 ਫੁੱਟ ਚੌੜਾ ਰਸਤਾ ਬਣਾਉਣ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਲਈ ਮੁਆਵਜ਼ਾ ਦੇ ਦਿੱਤਾ ਗਿਆ ਹੈ; ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ ਅਤੇ ਇਹ ਮੁਆਵਜ਼ਾ ਕਦੋਂ ਤੱਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ?

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਨਹੀਂ ਜੀ, ਕਿਉਂਕਿ ਇਸ ਰਸਤੇ ਲਈ ਸਰਕਾਰ ਵੱਲੋਂ ਕੋਈ ਜ਼ਮੀਨ ਐਕਵਾਇਰ ਨਹੀਂ ਕੀਤੀ ਗਈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂ ਇਹ ਸਵਾਲ ਇਸ ਕਰਕੇ ਕੀਤਾ ਹੈ ਕਿ 11 ਫੁੱਟ ਦਾ ਰਸਤਾ ਤਾਂ ਲੋਕਾਂ ਨੇ ਬਰਦਾਸ਼ਤ ਕਰ ਲਿਆ ਸੀ ਲੇਕਿਨ ਹੁਣ ਬੀ.ਐਸ.ਐਫ. ਵਾਲੇ ਉਸ ਨੂੰ 15 ਫੁੱਟ ਕਰਨਾ ਚਾਹੁੰਦੇ ਹਨ। ਜਿਹੜਾ 11 ਫੁੱਟ ਦਾ ਰਸਤਾ ਬਣਾਇਆ ਗਿਆ ਸੀ, ਉਹ ਵੀ ਡਿਫੈਂਸ ਵਾਲਿਆਂ ਨੇ ਐਕੁਵਾਇਰ ਨਹੀਂ ਕੀਤਾ ਸੀ। ਇਸ ਕਰਕੇ ਜੇ ਐਕੁਵਾਇਰ ਨਹੀਂ ਕੀਤਾ ਗਿਆ ਤਾਂ ਕੁਦਰਤੀ ਗੱਲ ਹੈ ਕਿ ਮੁਆਵਜ਼ਾ ਵੀ ਨਹੀਂ ਦਿੱਤਾ ਗਿਆ। ਕੀ ਮੁੱਖ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ਕਿ ਉਹ ਯੋਗ ਪ੍ਰਣਾਲੀ ਅਪਣਾ ਕੇ ਇਹ ਜਿਹੜਾ ਐਲ.ਓ.ਸੀ. ਤੇ 11 ਫੁੱਟ ਦਾ ਰਸਤਾ ਬਣਿਆ ਹੋਇਆ ਹੈ, ਇਸ ਦਾ ਮੁਆਵਜ਼ਾ ਲੋਕਾਂ ਨੂੰ ਦਿਵਾਉਣਗੇ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਜਿਹੜਾ 11 ਫੁੱਟ ਦਾ ਰਸਤਾ ਬੀ.ਐਸ.ਐਫ. ਵਾਲੇ ਯੂਜ਼ ਕਰ ਰਹੇ ਹਨ, ਉਹ ਐਕੁਵਾਇਰ ਨਹੀਂ ਕੀਤਾ ਗਿਆ ਹੈ। ਜਦੋਂ ਇਹ ਗੱਲ ਮੇਰੇ ਧਿਆਨ ਵਿੱਚ ਲਿਆਂਦੀ ਗਈ ਤਾਂ ਸਭ ਤੋਂ ਪਹਿਲਾਂ ਮੈਂ ਇਸ ਦੇ ਵਾਸਤੇ ਫਾਈਨਾਂਸ਼ੀਅਲ ਕਮਿਸ਼ਨਰ ਸਾਹਿਬਾ ਨੂੰ ਚਿੱਠੀ ਲਿਖੀ ਕਿ ਦੋ ਮਹੀਨਿਆਂ ਦੇ ਅੰਦਰ ਅੰਦਰ ਇਸ ਸਾਰੀ ਚੀਜ਼ ਦਾ ਪਤਾ ਕਰੋ ਕਿ ਕਿੰਨੀ ਜ਼ਮੀਨ ਹੈ ਅਤੇ ਉਸ ਦਾ ਕਿਹੜਾ ਕਿਹੜਾ ਮਾਲਕ ਹੈ। ਇਸ ਦਾ ਸਾਰਾ ਰਿਕਾਰਡ ਤਿਆਰ ਕਰੋ। ਨਾਲ ਹੀ ਮੈਂ ਸੈਂਟਰ ਦੇ ਹੋਮ ਮਨਿਸਟਰ ਨੂੰ ਵੀ ਚਿੱਠੀ ਲਿਖ ਦਿੱਤੀ ਹੈ ਕਿ ਇਸ 11 ਫੁੱਟ ਦੇ ਰਸਤੇ ਦਾ ਕੋਈ ਮੁਆਵਜ਼ਾ ਨਹੀਂ ਦਿੱਤਾ ਗਿਆ ਹੈ। ਕਿਸੇ ਵੀ ਆਦਮੀ ਦੀ ਜ਼ਮੀਨ ਬਗੈਰ ਮੁਆਵਜ਼ਾ ਦਿੱਤੇ, ਕੋਈ ਯੂਜ਼ ਨਹੀਂ ਕਰ ਸਕਦਾ, ਇਸ ਕਰਕੇ ਇਸ ਦਾ ਮੁਆਵਜ਼ਾ ਦਿੱਤਾ ਜਾਵੇ। ਜਦੋਂ ਐਫ.ਸੀ. ਸਾਹਿਬਾ ਨੇ ਰਿਕਾਰਡ ਤਿਆਰ ਕਰ ਲਿਆ ਤਾਂ ਮੈਂ ਉਹ ਸਾਰਾ ਰਿਕਾਰਡ ਲੈ ਕੇ ਹੋਮ ਮਨਿਸਟਰ ਸਾਹਿਬ ਨੂੰ ਪਰਸਨਲੀ ਮਿਲਾਂਗਾ। ਇਹ ਬਿਲਕੁਲ ਜਾਇਜ਼ ਗੱਲ ਹੈ ਕਿ ਇਹ

ਮੁਆਵਜ਼ਾ ਮਿਲਣਾ ਚਾਹੀਦਾ ਹੈ। ਮੈਨੂੰ ਪੂਰਾ ਯਕੀਨ ਹੈ ਕਿ ਇਹ ਮਸਲਾ ਹੱਲ ਹੋ ਜਾਵੇਗਾ। ਜਿਹੜੀ ਇਨ੍ਹਾਂ ਨੇ 15 ਫੁੱਟ ਰਸਤੇ ਦੀ ਗੱਲ ਕੀਤੀ ਹੈ, ਇਸ ਦਾ ਵੀ ਸਾਰਾ ਪਤਾ ਲੱਗ ਜਾਵੇਗਾ। I am seriously on the job.

**ਸਰਦਾਰ ਵਿਰਸਾ ਸਿੰਘ ਵਲਟੋਹਾ** : ਧੰਨਵਾਦ ਜੀ।

---

## ਅਸਥਾਈ ਸੁਰੱਖਿਆ ਦੇ ਪ੍ਰਬੰਧ ਕਰਨ ਲਈ ਮੁਆਵਜੇ ਦੀ ਅਦਾਇਗੀ

*363. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕਾਰਗਿਲ ਯੁੱਧ ਦੇ ਦੌਰਾਨ ਜਿਨ੍ਹਾਂ ਕਿਸਾਨਾਂ ਦੀਆਂ ਜ਼ਮੀਨਾਂ ਤੇ ਸੁਰੱਖਿਆ ਵਾਸਤੇ ਆਰਜ਼ੀ ਬੰਨ੍ਹ ਬਣਾਏ ਗਏ ਸਨ, ਨੂੰ ਮੁਆਵਜ਼ੇ ਦੀ ਅਦਾਇਗੀ ਨਹੀਂ ਕੀਤੀ ਗਈ ਹੈ, ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ਅਤੇ ਉਨ੍ਹਾਂ ਨੂੰ ਉਕਤ ਮੁਆਵਜ਼ਾ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਅਜੀਤ ਸਿੰਘ ਕੋਹਾੜ** : ਸ਼੍ਰੀਮਾਨ ਜੀ, ਮਿਤੀ 1-5-1999 ਤੋਂ 31-1-2000 ਤੱਕ ਹੋਈ ਕਾਰਗਿਲ ਲੜਾਈ (ਅਪਰੇਸ਼ਨ ਵਿਜੇ) ਦੌਰਾਨ ਕਿਸਾਨਾਂ ਦੀਆਂ ਜ਼ਮੀਨਾਂ ਤੇ ਕੋਈ ਆਰਜ਼ੀ ਮੋਰਚਾਬੰਦੀ ਨਹੀਂ ਸੀ ਕੀਤੀ ਗਈ। ਇਸ ਲਈ ਕਿਸਾਨਾਂ ਨੂੰ ਕੋਈ ਮੁਆਵਜ਼ਾ ਦੇਣ ਦੀ ਲੋੜ ਨਹੀਂ ਸੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਅੱਜ ਦੀ ਤਰੀਕ ਵਿੱਚ ਵੀ ਇਹ ਜਿਹੜੇ ਆਰਜ਼ੀ ਮੋਰਚੇ ਬਣੇ ਹਨ, ਇਹ ਉੱਥੇ ਮੌਜੂਦ ਹਨ। ਇਸੇ ਸਬੰਧ ਵਿੱਚ ਮਿਤੀ 29-6-2007 ਨੂੰ ਮੰਤਰੀ ਸਾਹਿਬ ਨੇ ਇਸੇ ਸਦਨ ਵਿੱਚ ਜਵਾਬ ਦਿੱਤਾ ਸੀ ਕਿ ਅਸੀਂ ਜਲਦੀ ਹੀ ਇਸ ਦਾ ਪ੍ਰਬੰਧ ਕਰਾਂਗੇ। ਇਸ ਦੇ ਮੁਤੱਲਿਕ ਖੇਮਕਰਨ ਦੇ ਕਿਸੇ ਕਿਸਾਨ ਨੇ ਹਾਈ ਕੋਰਟ ਵਿੱਚ ਇੱਕ ਰਿਟ ਪਟੀਸ਼ਨ ਵੀ ਪਾਈ ਸੀ ਜਿਸ ਵਿੱਚ ਆਰਮੀ ਵੀ, ਪੰਜਾਬ ਸਰਕਾਰ ਵੀ ਅਤੇ ਡੀ.ਸੀ. ਅੰਮ੍ਰਿਤਸਰ ਵੀ ਪਾਰਟੀ ਬਣਾਇਆ ਗਿਆ ਸੀ। ਆਰਮੀ ਦੇ ਐਸਟੇਟ ਅਫਸਰ ਵੀ ਸਨ। ਉਨ੍ਹਾਂ ਨੇ ਹੁਕਮ ਕੀਤਾ ਸੀ ਕਿ ਜਿਹੜੀਆਂ ਆਰਜ਼ੀ ਡਿਫੈਸਾਂ ਹਨ ਉਨ੍ਹਾਂ ਨੂੰ ਰੀਮੂਵ ਕਰ ਦਿਓ ਜਾਂ ਜਿੰਨਾ ਚਿਰ ਰੀਮੂਵ ਨਹੀਂ ਕਰਦੇ ਉਨੇ ਸਮੇਂ ਦਾ ਮੁਆਵਜ਼ਾ ਦੇ ਦਿਓ ਜਾਂ ਜ਼ਮੀਨ ਐਕੁਵਾਇਰ ਕਰ ਲਓ। ਇਨ੍ਹਾਂ ਨੇ ਕਿਹਾ ਸੀ ਕਿ ਆਰਮੀ ਜ਼ਮੀਨ ਐਕੁਵਾਇਰ ਕਰਨਾ ਚਾਹੁੰਦੀ ਹੈ। ਸਪੀਕਰ ਸਾਹਿਬ, ਅੱਜ 9 ਮਹੀਨੇ ਹੋ ਗਏ ਹਨ ਕੋਈ ਜ਼ਮੀਨ ਐਕੁਵਾਇਰ ਨਹੀਂ ਕੀਤੀ ਗਈ ਅਤੇ ਨਾ ਹੀ ਕੋਈ ਮੁਆਵਜ਼ਾ ਦਿੱਤਾ ਗਿਆ ਹੈ। ਮੇਰੀ ਬੇਨਤੀ ਹੈ ਕਿ ਆਫੀਸਰਜ਼ ਗੈਲਰੀ ਦੇ ਵਿੱਚ ਕਦੇ ਕਿਸੇ ਅਫਸਰ ਦੀ ਕੋਈ ਕਲਮ ਚਲਦੀ ਨਹੀਂ ਵੇਖੀ। ਜਦੋਂ ਕਿਸੇ ਮਹਿਕਮੇ ਦਾ ਕੋਈ ਸਵਾਲ ਲਗਦਾ ਹੈ ਤਾਂ ਇਨ੍ਹਾਂ ਦਾ ਫਰਜ਼ ਬਣਦਾ ਹੈ ਕਿ ਸਬੰਧਿਤ ਅਫਸਰ ਪੁਆਇੰਟਸ ਨੋਟ

[ ਸਰਦਾਰ ਵਿਰਸਾ ਸਿੰਘ ਵਲਟੋਹਾ ]

ਕਰਿਆ ਕਰਨ। ਜੇਕਰ ਇਹੀ ਹਾਲ ਰਹਿਣਾ ਹੈ ਤਾਂ ਬਹੁਤ ਮਾੜੀ ਗੱਲ ਹੈ। ਮਨਿਸਟਰ ਸਾਹਿਬ ਏਥੇ ਉਹੀ ਜਵਾਬ ਦੇ ਰਹੇ ਹਨ ਜੋ ਇਨ੍ਹਾਂ ਦੇ ਮਹਿਕਮੇ ਦੇ ਅਫਸਰਾਂ ਨੇ ਤਿਆਰ ਕਰਕੇ ਇਨ੍ਹਾਂ ਨੂੰ ਦਿੱਤਾ ਹੈ। ਅਸਲੀਅਤ ਇਹ ਹੈ ਕਿ ਆਰਜ਼ੀ ਡਿਫੈਂਸਾਂ ਅੱਜ ਵੀ ਉੱਥੇ ਉਸੇ ਤਰ੍ਹਾਂ ਮੌਜੂਦ ਹਨ। ਸੈਂਕੜੇ ਕਿਸਾਨਾਂ ਦੀਆਂ ਜ਼ਮੀਨਾਂ ਲਈਆਂ ਗਈਆਂ ਹਨ.....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ, ਤੁਹਾਡਾ ਸਵਾਲ ਕੀ ਹੈ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਉਨ੍ਹਾਂ ਨੂੰ ਆਰਜ਼ੀ ਡਿਫੈਂਸਾਂ ਦਾ ਮੁਆਵਜ਼ਾ ਦਿਵਾ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਭਾਰਤੀ ਸੈਨਾ ਵਲੋਂ ਮਿਤੀ 1-5-1999 ਤੋਂ 31-1-2000 ਦੇ ਸਮੇਂ ਦੌਰਾਨ ਕਸ਼ਮੀਰ ਘਾਟੀ ਦੇ ਪਹਾੜੀ ਇਲਾਕੇ ਵਿੱਚੋਂ ਅੱਤਵਾਦੀਆਂ ਨੂੰ ਖਦੇੜਨ ਲਈ ਕਾਰਗਿਲ ਦੀ ਲੜਾਈ (ਆਪਰੇਸ਼ਨ ਵਿਜੈ) ਕੀਤੀ ਗਈ ਸੀ। ਸਰਹੱਦੀ ਜ਼ਿਲ੍ਹਿਆਂ ਭਾਵ ਅੰਮ੍ਰਿਤਸਰ, ਗੁਰਦਾਸਪੁਰ, ਤਰਨਤਾਰਨ ਅਤੇ ਫਿਰੋਜ਼ਪੁਰ ਦੇ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਰਿਪੋਰਟ ਕੀਤੇ ਅਨੁਸਾਰ ਇਸ ਲੜਾਈ ਦੌਰਾਨ ਕੋਈ ਆਰਜ਼ੀ ਮੋਰਚਾਬੰਦੀ ਨਹੀਂ ਕੀਤੀ ਗਈ ਸੀ, ਇਸ ਕਰਕੇ ਇਸ ਸਮੇਂ ਦਾ ਕੋਈ ਮੁਆਵਜ਼ਾ ਦੇਣ ਦੀ ਲੋੜ ਨਹੀਂ ਸੀ। ਪਰ ਅੰਤਰ-ਰਾਸ਼ਟਰੀ ਬਾਰਡਰ ਤੇ ਤਣਾਉ, ਫੌਜ ਦੀ ਤੈਨਾਤੀ ਅਤੇ ਆਵਾਜਾਈ ਕਾਰਨ ਦਸੰਬਰ, 2001 ਵਿੱਚ ਯੁੱਧ ਵਰਗੇ ਹਾਲਾਤ ਪੈਦਾ ਹੋ ਗਏ ਸਨ। ਇਨ੍ਹਾਂ ਜ਼ਿਲ੍ਹਿਆਂ ਦੇ ਕਿਸਾਨਾਂ ਵੱਲੋਂ ਆਪਣੀਆਂ ਜ਼ਮੀਨਾਂ ਵਿੱਚ ਫੌਜ ਵੱਲੋਂ ਵਿਛਾਈਆਂ ਗਈਆਂ ਬਾਰੂਦੀ ਸੁਰੰਗਾਂ ਕਾਰਨ, ਖੇਤਾਂ ਵਿੱਚ ਜਾਣ ਦੀ ਮਨਾਹੀ ਕਰਕੇ ਖਰੀਫ 2002 ਦੀ ਫਸਲ ਅਤੇ ਅਗਲੀਆਂ ਫਸਲਾਂ ਬੀਜ ਨਹੀਂ ਸਕੇ ਸਨ।

2. ਭਾਰਤੀ ਸੈਨਾ ਵਲੋਂ ਆਪਰੇਸ਼ਨ ਪ੍ਰਾਕਰਮ ਮਿਤੀ 14-12-2001 ਤੋਂ 31-3-2004 ਚਲਾਇਆ ਗਿਆ ਸੀ ਅਤੇ ਜਿਨ੍ਹਾਂ ਕਿਸਾਨਾਂ ਦੀਆਂ ਜ਼ਮੀਨਾਂ ਮਿਲਟਰੀ ਅਥਾਰਟੀਜ਼ ਵੱਲੋਂ ਮਿਲਟਰੀ ਕੈਂਪ ਸਥਾਪਤ ਕਰਨ, ਮਿਲਟਰੀ ਡਰਿਲ ਬਰੂਦੀ ਸੁਰੰਗਾਂ ਆਦਿ ਵਿਛਾਉਣ ਲਈ ਲਈਆਂ ਗਈਆਂ ਸਨ, ਉਹਨਾਂ ਕਿਸਾਨਾਂ ਨੂੰ ਹੇਠ ਲਿਖੀਆਂ ਦਰਾਂ ਤੇ ਮੁਆਵਜ਼ਾ ਦਿੱਤਾ ਗਿਆ :-

| | | |
|---|---|---|
| 1. | ਖਰੀਫ 2002 (ਝੋਨਾ) | 6670 ਰੁਪਏ |
| 2. | ਰਬੀ 2002-03 (ਕਣਕ) | 5985 ਰੁਪਏ |
| 3. | ਖਰੀਫ 2003 (ਝੋਨਾ) | 6670 ਰੁਪਏ |
| 4. | ਰਬੀ 2003-04 (ਕਣਕ) | 5985 ਰੁਪਏ |

5. ਖਰੀਫ 2004 (ਝੋਨਾ) 6785 ਰੁਪਏ

6. ਰਬੀ 2004-05 (ਕਣਕ) 6080 ਰੁਪਏ

3. ਭਾਰਤ ਸਰਕਾਰ ਵੱਲੋਂ ਸਾਲ 2002 ਤੋਂ ਅਗਲੇ ਸਮੇਂ ਲਈ ਪ੍ਰਾਪਤ ਹੋਈ ਅਤੇ ਵੰਡੀ ਗਈ ਰਕਮ ਦਾ ਜ਼ਿਲ੍ਹਾ ਵਾਰ ਵੇਰਵਾ ਹੇਠ ਅਨੁਸਾਰ ਹੈ :-

ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਅੱਗੇ ਦਾ ਵੇਰਵਾ ਵੀ ਦੱਸ ਦਿੰਦਾ ਹਾਂ।

**ਮਾਨਯੋਗ ਸਪੀਕਰ** : ਨਹੀਂ ਜੀ ਸਰਦਾਰ ਵਿਰਸਾ ਸਿੰਘ ਜੀ, ਕੀ ਤੁਹਾਡੇ ਕੋਲ ਇਹ ਕਾਪੀ ਆ ਗਈ ਹੈ?

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਰ, ਮੇਰੇ ਕੋਲ ਮਿਤੀ 29-6-2007 ਦੀ ਕਾਪੀ ਹੈ, ਇਹ ਜਵਾਬ ਨਹੀਂ ਹੈ।

**ਮਾਨਯੋਗ ਸਪੀਕਰ** : ਮੰਤਰੀ ਜੀ, ਤੁਸੀਂ ਇਸ ਦੀ ਇੱਕ ਕਾਪੀ ਇਨ੍ਹਾਂ ਨੂੰ ਦੇ ਦਿਓ।

**ਮੰਤਰੀ** : ਠੀਕ ਹੈ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਆਪਣਾ ਜਵਾਬ ਪੜ੍ਹਿਆ ਹੈ, ਮੇਰਾ ਇਸ ਨਾਲ ਕੋਈ ਲੈਣ ਦੇਣ ਨਹੀਂ ਹੈ। ਮੈਂ ਆਰਜ਼ੀ ਡਿਫੈਂਸਾਂ ਦੀ ਗੱਲ ਕਰ ਰਿਹਾ ਹਾਂ ਪਰ ਇਹ ਮਾਈਨਜ਼ ਦੀ ਗੱਲ ਕਰ ਰਹੇ ਹਨ। ਮਾਈਨਜ਼ ਦਾ ਵੀ ਦੋ ਤਰ੍ਹਾਂ ਨਾਲ ਚਲਿਆ ਹੈ। ਜਿੱਥੇ ਆਰਮੀ ਨੇ ਮਾਈਨਜ਼ ਲਾ ਦਿੱਤੀਆਂ ਉੱਥੇ ਪੱਟੀ ਖਿੱਚ ਦਿੱਤੀ। ਇੱਕ ਉਹ ਝੂਠੀ ਪੱਟੀ ਖਿੱਚਦੇ ਹਨ ਜਿਸ ਵਿੱਚ ਕੋਈ ਮਾਈਨਜ਼ ਨਹੀਂ ਹੁੰਦੀ। ਸਿਰਫ ਮਾਈਨਜ਼ ਵਾਲੇ ਦੀ ਹੀ ਗਿਰਦਾਵਰੀ ਕਰਦੇ ਹਨ ਅਤੇ ਉਸਦਾ ਹੀ ਮੁਆਵਜ਼ਾ ਦਿੱਤਾ ਹੈ; ਜਿੱਥੇ ਝੂਠੀ ਪੱਟੀ ਖਿੱਚੀ ਹੈ ਉੱਥੇ ਵੀ ਫਸਲਾਂ ਬਰਬਾਦ ਹੋਈਆਂ ਹਨ, ਉਸਦਾ ਕੁਝ ਨਹੀਂ ਦਿੱਤਾ। ਉਹ ਰਿਕਾਰਡ ਤੇ ਹੈ ਨਹੀਂ। ਪਰ ਅੱਜ ਤੱਕ ਜਿੱਥੇ ਆਰਜ਼ੀ ਡਿਫੈਂਸਾਂ ਨਜ਼ਰ ਆ ਰਹੀਆਂ ਹਨ, ਮਿੱਟੀ ਦੇ 200-300 ਮੀਟਰ ਦੇ ਧੋੜੇ ਬਣੇ ਹੋਏ ਹਨ, ਮੈਂ ਕਹਿੰਦਾ ਹਾਂ ਕਿ ਕੀ ਇਹ ਮਹਿਕਮੇ ਨੂੰ ਨਜ਼ਰ ਨਹੀਂ ਆਏ। ਪਿਛਲੇ ਸੈਸ਼ਨ ਵਿੱਚ ਵੀ ਮੇਰੇ ਕੋਲ ਇਨ੍ਹਾਂ ਦੀ ਹਾਊਸ ਵਿੱਚ ਐਸ਼ੋਰੈਂਸ ਦਿੱਤੀ ਹੋਈ ਹੈ। ਇਸ ਵਿਚ ਆਫੀਸਰਜ਼ ਦੋਸ਼ੀ ਹਨ, ਇਹ ਦੋਸ਼ੀ ਨਹੀਂ ਹਨ.....

**ਮਾਨਯੋਗ ਸਪੀਕਰ** : ਕੋਹਾੜ ਸਾਹਿਬ, ਤੁਸੀਂ ਇਨ੍ਹਾਂ ਨੂੰ ਆਪਣੇ ਦਫਤਰ ਵਿੱਚ ਸੱਦ ਲਓ। ਉੱਥੇ ਬਾਕੀ ਅਫਸਰਾਂ ਨੂੰ ਵੀ ਸੱਦ ਲੈਣਾ ਤਾਂ ਕਿ ਡਿਟੇਲ ਵਿੱਚ ਗੱਲ ਹੋ ਸਕੇ।

**ਮੰਤਰੀ :** ਸਪੀਕਰ ਸਾਹਿਬ, ਅੱਜ ਹੀ ਸੱਦ ਲਵਾਂਗਾ ਔਰ ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ।

**ਮਾਨਯੋਗ ਸਪੀਕਰ :** ਠੀਕ ਹੈ। ਤੁਸੀਂ ਕਿਹਾ ਹੈ ਕਿ ਅਫਸਰ ਵੀ ਸੱਦ ਲਵਾਂਗੇ। ਤੁਸੀਂ ਆਪਣਾ ਸਾਰਾ ਸਿਸਟਮ ਸਪਸ਼ਟ ਕਰ ਲਓ। ਟਾਈਮ ਵੀ ਜ਼ਿਆਦਾ ਲਗਾ ਲੈਣਾ ਤਾਂ ਕਿ ਸਾਰੀ ਗੱਲ ਹੋ ਸਕੇ।

ਸਰਦਾਰ ਵਿਰਸਾ ਸਿੰਘ ਵਲਟੋਹਾ : ਧੰਨਵਾਦ ਜੀ।

---

## ਨਹਿਰ ਦੇ ਲਾਂਘਿਆਂ ਤੇ ਸੁਰੱਖਿਆ ਜੰਗਲੇ (ਸੇਫਟੀ ਫੈਂਸ) ਲਗਾਉਣਾ

*532. **ਸਰਦਾਰ ਸਰਬਜੀਤ ਸਿੰਘ ਮੱਕੜ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹੁਸ਼ਿਆਰਪੁਰ ਅਤੇ ਜਲੰਧਰ ਜ਼ਿਲ੍ਹਿਆਂ ਵਿੱਚੋਂ ਲੰਘਦੀ ਬਿਸਤ ਦੁਆਬ ਨਹਿਰ ਤੇ ਵਾਪਰਦੀਆਂ ਦੁਰਘਟਨਾਵਾਂ ਨੂੰ ਰੋਕਣ ਲਈ ਇਸ ਤੇ ਬਣਾਏ ਗਏ ਲਾਂਘਿਆਂ ਤੇ ਸੁਰੱਖਿਆ ਜੰਗਲੇ (ਸੇਫਟੀ ਫੈਂਸ) ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਨੂੰ ਕਦੋਂ ਤੱਕ ਲਗਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਬਿਸਤ ਦੁਆਬ ਨਹਿਰ ਦੇ ਰਸਤਿਆਂ ਤੇ ਪੈਰਾਪਿਟਸ/ਵਾੜ ਪਹਿਲਾਂ ਹੀ ਮੌਜੂਦ ਹੈ। ਇਸ ਲਈ ਰਸਤਿਆਂ ਤੇ ਕੋਈ ਸੁਰੱਖਿਅਤ ਵਾੜ ਲਗਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉੱਥੇ ਕੋਈ ਫੈਂਸ ਨਹੀਂ ਲੱਗੀ ਹੋਈ। ਇਸ ਤੋਂ ਇਲਾਵਾ ਜਿਹੜੇ ਉੱਥੇ ਮਿੱਟੀ ਦੇ ਬੰਨ੍ਹ ਹਨ, ਜਦੋਂ ਦੀ ਨਹਿਰ ਬਣੀ ਹੈ, ਕਿਸੇ ਵੀ ਕਦੀ ਉੱਥੇ ਕੋਈ ਮਿੱਟੀ ਨਹੀਂ ਪਾਈ ਜਿਸ ਕਾਰਨ ਉਹ ਸੜਕ ਦੇ ਬਰਾਬਰ ਹੋ ਗਈ ਹੈ। ਜਿੰਨੀਆਂ ਵੀ ਬੁਰਜੀਆਂ ਹਨ ਜਿਨ੍ਹਾਂ ਵਿੱਚੋਂ ਖੇਤਾਂ ਨੂੰ ਪਾਣੀ ਦੀ ਸਪਲਾਈ ਜਾਂਦੀ ਹੈ, ਉਹ ਵੀ ਜਿਗ-ਜੈਗ ਹਨ। ਇੱਕ ਮਹੀਨਾ ਪਹਿਲਾਂ ਉੱਥੇ ਧੁੰਦ ਵਿਚ ਮਜ਼ਦੂਰ ਦੀ ਮੌਤ ਵੀ ਹੋ ਗਈ ਜਿਸ ਦੀ ਐਫ.ਆਈ.ਆਰ. ਵੀ ਦਰਜ ਹੋਈ ਹੈ।

**ਮਾਨਯੋਗ ਸਪੀਕਰ :** ਤੁਸੀਂ ਕੁਐਸਚਨ ਪੁੱਛੋ।

**ਸਰਦਾਰ ਸਰਬਜੀਤ ਸਿੰਘ ਮੱਕੜ :** ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਕਿ ਇਹ ਦੋਵੇਂ ਚੀਜ਼ਾਂ ਗਲਤ ਹਨ। ਇਹ ਕਹਿੰਦੇ ਹਨ ਕਿ ਉੱਥੇ ਫੈਂਸ ਲੱਗੀ ਹੋਈ ਹੈ। ਉੱਥੇ ਕੋਈ ਬੁਰਜੀਆਂ ਤੇ ਫੈਂਸ ਨਹੀਂ ਲੱਗੀ ਹੋਈ। ਇਸ ਲਈ ਇਹ ਉੱਥੇ ਦੁਬਾਰਾ ਵਿਜ਼ਿਟ

ਕਰਵਾਉਣ। ਇਹ ਸਰਾਸਰ ਗਲਤ ਜਵਾਬ ਦਿੱਤਾ ਹੈ।

**ਮੰਤਰੀ** : ਸਪੀਕਰ ਸਾਹਿਬ, ਬੁਰਜੀ ਨੰ: 101 ਤੇ ਵਿਲੇਜ ਮੁਜ਼ੱਫਰਨਗਰ ਦਾ ਇੱਕ ਕੇਸ ਮੇਰੀ ਨਾਲਿਜ ਵਿੱਚ ਆਇਆ ਹੈ। ਉੱਥੇ 31 ਤਾਰੀਖ ਤੋਂ ਪਹਿਲਾਂ.....

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਦੁਬਾਰਾ ਵਿਜ਼ਿਟ ਕਰਵਾ ਲਓ।

**ਮੰਤਰੀ** : ਦੁਬਾਰਾ ਵਿਜ਼ਿਟ ਕਰਵਾ ਲਵਾਂਗਾ। ਇਹ ਮੈਨੂੰ ਦੱਸ ਦੇਣ।

---

## ਬਿਸਤ ਦੁਆਬ ਨਹਿਰ ਦੀ ਸਫਾਈ

*531. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਬਿਸਤ ਦੁਆਬ ਨਹਿਰ ਦੀ ਸਫਾਈ ਪਹਿਲਾਂ ਕਿਹੜੇ ਸਾਲ ਵਿੱਚ ਕੀਤੀ ਗਈ ਸੀ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਨਹਿਰ ਦੀ ਸਫਾਈ ਨੇੜੇ ਭਵਿੱਖ ਵਿੱਚ ਮੁੜ ਕਰਵਾਏ ਜਾਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਸਫਾਈ ਕਦੋਂ ਤੱਕ ਕਰਵਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਬਿਸਤ ਦੁਆਬ ਨਹਿਰ ਦੀ ਬਰਮ ਕਟਿੰਗ ਅਤੇ ਇਸ ਨੂੰ ਡੀਜ਼ਾਇਨ ਅਨੁਸਾਰ ਕਰਨ ਦਾ ਕੰਮ ਬੁਰਜੀ 6000-11500 ਤੱਕ ਸਾਲ 2005-06 ਅਤੇ ਬੁਰਜੀ 52350-57670 ਤੱਕ ਸਾਲ 2007-08 ਦੌਰਾਨ ਕਰਵਾਇਆ ਗਿਆ ਸੀ।

(ਅ) ਬਿਸਤ ਦੁਆਬ ਨਹਿਰ ਸਿਸਟਮ ਦੇ ਮੁੜ ਵਸੇਵੇ ਦਾ ਇੱਕ ਪ੍ਰੋਜੈਕਟ, ਜਿਸ ਦੀ ਲਾਗਤ 140.48 ਕਰੋੜ ਹੈ ਸਰਕਾਰ ਦੇ ਵਿਚਾਰ ਅਧੀਨ ਹੈ। ਪ੍ਰੋਜੈਕਟ ਵਿੱਚ ਨਹਿਰਾਂ ਦੀ ਡੀਸਿਲਟਿੰਗ ਅਤੇ ਅੰਦਰੂਨੀ ਸਫਾਈ ਆਦਿ ਸ਼ਾਮਿਲ ਹੈ। ਇਸ ਕੰਮ ਨੂੰ ਗਿਆਰਵੀਂ ਪੰਜ ਸਾਲਾ ਯੋਜਨਾ 2007-2012 ਦੌਰਾਨ ਕਰਵਾਉਣ ਦੀ ਤਜਵੀਜ਼ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉੱਥੇ ਕਦੋਂ ਸਫਾਈ ਹੋਈ ਸੀ। ਸਪੀਕਰ ਸਾਹਿਬ, ਪਿਛਲੇ ਪੰਜ ਸਾਲ ਤੋਂ ਉੱਥੇ ਕਦੀ ਸਫਾਈ ਨਹੀਂ ਹੋਈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਸਫਾਈ ਹੋਈ ਸੀ? ਸਪੀਕਰ ਸਾਹਿਬ, ਉੱਥੇ ਮੌਕੇ ਤੇ ਜਾ ਕੇ ਦੇਖੋ ਤੇ ਬੁਰੇ ਹਾਲਾਤ ਹਨ।

[ ਸਰਦਾਰ ਸਰਬਜੀਤ ਸਿੰਘ ਮੱਕੜ ]

ਮੈਂ ਇਮੀਜੀਏਟਲੀ ਸਫਾਈ ਕਰਵਾਉਣ ਵਾਸਤੇ ਬੇਨਤੀ ਕਰਦਾ ਹਾਂ ਕਿਉਂਕਿ ਉੱਥੇ ਕਈ ਵੱਡੇ ਐਕਸੀਡੈਂਟ ਹੋਏ ਹਨ?

**ਮੰਤਰੀ** : ਸਪੀਕਰ ਸਾਹਿਬ, ਦਰਅਸਲ ਮੈਂਬਰ ਸਾਹਿਬ ਦਾ ਸਵਾਲ ਬਿਲਕੁਲ ਸਹੀ ਹੈ। ਇਸ ਸਾਰੀ ਨਹਿਰ ਦਾ ਹੀ ਬਹੁਤ ਬੁਰਾ ਹਾਲ ਹੈ ਔਰ ਅਸੀਂ ਇਸ ਦੀ ਰੀ-ਮਾਡਲਿੰਗ ਕਰਨ ਵਾਸਤੇ, ਰੀ-ਹੈਬਲੀਟੇਸ਼ਨ ਕਰਨ ਵਾਸਤੇ 140.48 ਕਰੋੜ ਰੁਪਏ ਦੀ ਸਕੀਮ ਬਣਾਈ ਹੈ। ਇਸ ਦੀ ਐਡਮਨਿਸਟਰੇਸ਼ਨ ਵੱਲੋਂ ਅਪਰੂਵਲ ਮਿਲ ਚੁੱਕੀ ਹੈ ਅਤੇ ਸੀ.ਡਬਲਿਊ.ਸੀ. ਦਿੱਲੀ ਨੂੰ ਟੈਕਨੀਕਲ ਅਪਰੂਵਲ ਲਈ ਕੇਸ ਭੇਜਿਆ ਹੋਇਆ ਹੈ। ਜਦੋਂ ਵੀ ਅਪਰੂਵਲ ਆ ਗਈ, ਕੰਮ ਸ਼ੁਰੂ ਹੋ ਜਾਵੇਗਾ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਇਹ ਬਿਸਤ ਦੁਆਬ ਨਹਿਰ ਬਲਾਚੌਰ ਤੋਂ ਦੋ ਪੋਰਸ਼ਨਾਂ ਵਿੱਚ ਵੰਡ ਜਾਂਦੀ ਹੈ। ਜਿਹੜੀ ਨਹਿਰ ਬਲਾਚੌਰ, ਗੜ੍ਹਸ਼ੰਕਰ, ਆਦਮਪੁਰ ਜਾਂਦੀ ਹੈ, ਉਹ ਕਈ ਵਾਰੀ ਸਫਾਈ ਪੱਖੋਂ ਅਣਗੌਲੀ ਰਹਿ ਜਾਂਦੀ ਹੈ। ਜਦੋਂ ਵੀ ਕੋਈ ਸਵਾਲ ਆਉਂਦਾ ਹੈ ਤੇ ਮੁਲੋਪੁਰ ਵਾਲੇ ਪਾਸੇ ਦਾ ਆਉਂਦਾ ਹੈ। ਉਸ ਦਾ ਹੀ ਜਵਾਬ ਦਿੱਤਾ ਜਾਂਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਪਾਸੇ ਦੀ ਨਹਿਰ, ਜੋ ਗੜ੍ਹਸ਼ੰਕਰ-ਆਦਮਪੁਰ ਹੋ ਕੇ ਜਾਂਦੀ ਹੈ, ਉਸ ਨੂੰ ਵੀ ਯੋਜਨਾ ਵਿੱਚ ਲਿਆ ਜਾਵੇ। ਦੂਜੀ ਗੱਲ ਇਹ ਹੈ ਕਿ ਜਿਹੜੇ ਇਸ ਤੇ ਲਾਂਘੇ, ਪੁਲ ਬਣੇ ਹੋਏ ਹਨ, ਉਹ ਵੀ 50-50 ਸਾਲ ਪੁਰਾਣੇ ਹਨ। ਕੁਝ ਨਵੇਂ ਵੀ ਬਣਾਉਣ ਵਾਲੇ ਹਨ ਅਤੇ ਕੁਝ ਦੀ ਰਿਪੇਅਰ ਲੋੜੀਂਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਦੇ ਇਹ ਵੀ ਵਿਚਾਰ ਅਧੀਨ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਬਿਸਤ ਦੁਆਬ ਨਹਿਰ ਸਾਰੀ ਨੂੰ ਹੀ ਠੀਕ ਕਰਨਾ ਹੈ। ਇਹ 800 ਕਿਲੋਮੀਟਰ ਹੈ। ਇਸ ਵਿੱਚ ਉਹ ਨਹਿਰ ਦਾ ਹਿੱਸਾ ਵੀ ਸ਼ਾਮਲ ਹੈ ਜਿਸ ਦੀ ਇਹ ਗੱਲ ਕਰ ਰਹੇ ਹਨ ਔਰ ਪੁਲਾਂ ਦੀ ਰੀ-ਹੈਬਲੀਟੇਸ਼ਨ ਵੀ ਸ਼ਾਮਲ ਹੈ।

**ਮਾਨਯੋਗ ਸਪੀਕਰ** : ਐਡਮਨਿਸਟਰੇਟਿਵ ਅਪਰੂਵਲ ਆ ਗਈ ਹੈ ਔਰ ਟੈਕਨੀਕਲ ਅਪਰੂਵਲ ਲਈ ਦਿੱਲੀ ਕੇਸ ਭੇਜਿਆ ਹੋਇਆ ਹੈ। ਉਹ ਵੀ ਹੋ ਜਾਵੇਗੀ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਰੀਗੇਸ਼ਨ ਦੇ ਮੈਨੂਅਲ ਅਨੁਸਾਰ ਹਰ ਕੱਸੀ ਅਤੇ ਨਹਿਰ ਦੀ ਸਫਾਈ ਸਾਲ ਵਿੱਚ ਦੋ ਵਾਰੀ ਹੋਣੀ ਚਾਹੀਦੀ ਹੈ, ਕੀ ਇਹ ਗੱਲ ਸਹੀ ਹੈ ਜਾਂ ਨਹੀਂ? ਜੇਕਰ ਇਹ ਸਹੀ ਹੈ ਤਾਂ ਸਫਾਈ ਕਿਉਂ ਨਹੀਂ ਕਰਦੇ? Maintenance of Canal ਦਾ ਹੁਣ ਸਾਡਾ ਜੋ ਸਾਰਾ ਸਿਸਟਮ ਖਰਾਬ ਹੋ ਗਿਆ ਹੈ, ਇਹ maintenance of Canal ਲਾਗੂ ਕਿਉਂ ਨਹੀਂ ਹੈ?

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਬਹੁਤ ਵਧੀਆ ਸਵਾਲ ਕੀਤਾ ਹੈ। ਪੰਜ ਸਾਲ ਇਨ੍ਹਾਂ ਦੀ ਸਰਕਾਰ ਵਿੱਚ ਕਿਸੇ ਨਹਿਰ ਦੀ ਸਫਾਈ ਨਹੀਂ ਹੋਈ ਜਿਹੜੀ ਕਿ ਹਰ 6 ਮਹੀਨੇ ਬਾਅਦ ਹੋਣੀ ਚਾਹੀਦੀ ਸੀ। ਮੈਂ ਪਹਿਲਾਂ ਵੀ ਕੱਲ੍ਹ-ਪਰਸੋਂ ਜਦੋਂ ਕੁਐਸਚਨ ਲੱਗਿਆ ਸੀ, ਤਾਂ ਉਸ ਵਿੱਚ ਵੀ ਕਿਹਾ ਸੀ ਕਿ ਇਸ ਵਾਰੀ ਅਸੀਂ ਸਾਰੀਆਂ ਨਹਿਰਾਂ ਦੀ ਸਫਾਈ ਕਰਨੀ ਹੈ।

---

## ਪੀ.ਆਰ.ਟੀ.ਸੀ. ਬਰਨਾਲਾ ਵਿੱਚ ਕੰਡਕਟਰਾਂ ਦੀਆਂ ਆਸਾਮੀਆਂ

***535. ਸਰਦਾਰ ਕੇਵਲ ਸਿੰਘ ਢਿੱਲੋਂ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਇਹ ਠੀਕ ਹੈ ਕਿ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੇ ਬਰਨਾਲਾ ਡਿਪੂ ਦੀਆਂ ਬੱਸਾਂ ਬਹੁਤ ਸਾਰੇ ਮਨਜ਼ੂਰਸ਼ੁਦਾ ਰੂਟਾਂ ਤੇ ਨਹੀਂ ਚਲਾਈਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਡਿਪੂ ਵਿੱਚ ਬੱਸ ਕੰਡਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਮਾਸਟਰ ਮੋਹਨ ਲਾਲ** : (ੳ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਬਰਨਾਲਾ ਡਿਪੂ ਆਪਣੀਆਂ ਸਾਰੀਆਂ ਮਨਜ਼ੂਰਸ਼ੁਦਾ ਸਰਵਿਸਿਜ਼ ਚਲਾ ਰਿਹਾ ਹੈ ਪਰੰਤੂ ਇੱਕ ਸਰਵਿਸ/ਰੂਟ ਧੂਰੀ ਤੋਂ ਹਨੂੰਮਾਨਗੜ੍ਹ ਹੈ, ਉਹ ਪਿਛਲੇ ਦੋ ਮਹੀਨਿਆਂ ਤੋਂ ਨਹੀਂ ਚਲਾਇਆ ਜਾ ਰਿਹਾ ਕਿਉਂਕਿ ਇਸ ਰੂਟ ਦੀ ਪ੍ਰਤੀ ਕਿਲੋਮੀਟਰ ਰਸੀਟ ਬਹੁਤ ਹੀ ਘੱਟ ਹੈ।

(ਅ) ਇਸ ਸਮੇਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਬਰਨਾਲਾ ਡਿਪੂ ਵਿੱਚ 84 ਬੱਸਾਂ ਹਨ, ਉਨ੍ਹਾਂ ਤੇ 1.3 ਦੀ ਦਰ ਨਾਲ 109 ਕੰਡਕਟਰ ਡਿਪੂ ਵਿੱਚ ਲੋੜੀਂਦੇ ਹਨ ਪਰੰਤੂ ਇਸ ਤੋਂ ਇਲਾਵਾ ਕਾਰਪੋਰੇਸ਼ਨ ਨੇ ਹਰ ਇੱਕ ਡਿਪੂ ਲਈ 4 ਵਾਧੂ ਕੰਡਕਟਰ ਬੁਕਿੰਗ ਬਰਾਂਚ ਵਿੱਚ ਟਿਕਟ ਬਕਸੇ ਟਰੇਸ ਕਰਨ ਲਈ ਦਿੱਤੇ ਹੋਏ ਹਨ। ਇਸ ਤਰ੍ਹਾਂ ਬਰਨਾਲਾ ਡਿਪੂ ਨੂੰ 84 ਬੱਸਾਂ ਤੇ 113 ਕੰਡਕਟਰ ਚਾਹੀਦੇ ਹਨ। ਇਸ ਸਮੇਂ 113 ਕੰਡਕਟਰਾਂ ਦੇ ਵਿਰੁੱਧ 119 ਕੰਡਕਟਰ ਬਰਨਾਲਾ ਡਿਪੂ ਵਿੱਚ ਕੰਮ ਕਰ ਰਹੇ ਹਨ। ਇਸ ਲਈ ਬਰਨਾਲਾ ਡਿਪੂ ਵਿੱਚ ਕੰਡਕਟਰ ਦੀ ਕੋਈ ਵੀ ਆਸਾਮੀ ਖਾਲੀ ਨਹੀਂ ਹੈ। ਇੱਥੇ ਇਹ ਵਰਨਣ ਕਰਨਾ ਵੀ ਉਚਿਤ ਹੋਵੇਗਾ ਕਿ ਕਾਰਪੋਰੇਸ਼ਨ ਦੇ ਬੋਰਡ ਆਫ ਡਾਇਰੈਕਟਰਜ਼ ਦੇ ਫੈਸਲੇ ਅਨੁਸਾਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਕੁਝ ਡਿਪੂਆਂ ਵਿੱਚ ਜਿਨ੍ਹਾਂ ਵਿੱਚ

[ ਟਰਾਂਸਪੋਰਟ ਮੰਤਰੀ ]

ਬਰਨਾਲਾ ਵੀ ਸ਼ਾਮਿਲ ਹੈ, 1.5 ਦੀ ਦਰ ਨਾਲ ਡਰਾਈਵਰ/ਕੰਡਕਟਰ ਪ੍ਰਮਾਣਿਤ ਕਰ ਦਿੱਤੇ ਗਏ ਹਨ ਪਰ ਇਸ ਮੁਤਾਬਿਕ ਅਜੇ ਡਰਾਈਵਰ/ਕੰਡਕਟਰ ਮੁਹੱਈਆ ਨਹੀਂ ਕਰਵਾਏ ਗਏ ਹਨ।

**ਸਰਦਾਰ ਕੇਵਲ ਸਿੰਘ ਢਿੱਲੋਂ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਦੱਸਿਆ ਹੈ ਕਿ ਬੋਰਡ ਆਫ ਡਾਇਰੈਕਟਰਜ਼ ਦੀ ਅਪਰੂਵਲ ਆ ਗਈ ਹੈ, ਕੀ ਮੰਤਰੀ ਜੀ ਇਹ ਦੱਸਣਗੇ ਕਿ ਕਦੋਂ ਤੱਕ ਇਸ ਨੂੰ ਇੰਪਲੀਮੈਂਟ ਕਰ ਦਿੱਤਾ ਜਾਵੇਗਾ?

**ਮੰਤਰੀ** : ਸਰ, ਬਹੁਤ ਜਲਦੀ ਕਰ ਦੇਵਾਂਗੇ ਜੀ।

---

## ਜੋਤਾਂ ਲਈ ਹੱਦਬੰਦੀ

*513. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇੱਕ ਪਰਿਵਾਰ ਦੁਆਰਾ ਆਪਣੇ ਕਬਜ਼ੇ ਹੇਠ ਰੱਖੀ ਜਾਣ ਵਾਲੀ ਵੱਧ ਤੋਂ ਵੱਧ ਜ਼ਰਾਇਤੀ ਜ਼ਮੀਨ ਦੀ ਹੱਦ ਜੇਕਰ ਕੋਈ ਹੋਵੇ, ਕੀ ਹੈ ਅਤੇ ਉਕਤ ਮੰਤਵ ਲਈ ਪਰਿਵਾਰ ਸ਼ਬਦ ਦੀ ਪ੍ਰੀਭਾਸ਼ਾ ਕੀ ਹੈ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਪੰਜਾਬ ਭੌਂ ਸੁਧਾਰ ਐਕਟ, 1972 ਦੀ ਧਾਰਾ 4(1) ਅਧੀਨ ਵਿਅਕਤੀ ਲਈ ਖੇਤੀਬਾੜੀ ਵਾਲੀ ਜ਼ਮੀਨ ਰੱਖਣ ਦੀ ਸੀਮਾ ਨਿਰਧਾਰਿਤ ਕੀਤੀ ਗਈ ਹੈ। ਐਕਟ ਦੀ ਧਾਰਾ 3(10) ਵਿੱਚ ਦਰਜ ਵਿਅਕਤੀ ਦੀ ਪਰਿਭਾਸ਼ਾ ਇਸ ਤਰ੍ਹਾਂ ਹੈ:-

"person" includes a company, family, association or other body of individuals, whether incorporated or not, and any institution capable of holding property.

| ਜ਼ਮੀਨ ਦੀ ਕਿਸਮ | ਆਗਿਆਯੋਗ ਰਕਬੇ ਦੀ ਸੀਮਾ/ਅਧਿਕਾਰਤ ਪੈਮਾਨਾ (ਹੈਕਟੇਅਰਾਂ ਵਿੱਚ) |
|---|---|
| (ੳ) ਸਾਲ ਵਿੱਚ ਦੋ ਯਕੀਨੀ ਫਸਲਾਂ ਲਈ ਸਿੰਚਾਈ ਯੋਗ ਜ਼ਮੀਨ (ਅੱਵਲ ਦਰਜਾ) | 7 ਹੈਕਟੇਅਰ |
| (ਅ) ਸਾਲ ਵਿੱਚ ਇੱਕ ਯਕੀਨੀ ਫਸਲ ਲਈ ਸਿੰਚਾਈ ਯੋਗ ਜ਼ਮੀਨ | 11 ਹੈਕਟੇਅਰ |

| | |
|---|---|
| (ੲ) ਬਰਾਨੀ ਜ਼ਮੀਨ | 20.5 ਹੈਕਟੇਅਰ |
| (ਸ) ਬੰਜ਼ਰ ਜ਼ਮੀਨ ਸਮੇਤ ਦੂਜੀ ਕਿਸਮਾਂ ਵਾਲੀ ਜ਼ਮੀਨ | ਅਜਿਹੀ ਕਿਸਮਾਂ ਦੇ ਰਕਬੇ ਨੂੰ ਪਰਸਪਰ ਮੁਲਅੰਕਣ ਨੂੰ ਧਿਆਨ ਵਿੱਚ ਰਖਦੇ ਹੋਏ ਸਿੰਚਾਈ ਦੀ ਤੀਵਰਤਾ, ਉਤਪਾਦਕਤਾ ਅਤੇ ਜ਼ਮੀਨ ਦੀ ਕਿਸਮ ਅਨੁਸਾਰ ਇਸ ਸ਼ਰਤ ਤੇ ਤੈਅ ਕੀਤਾ ਜਾਵੇ ਕਿ ਅਜਿਹਾ ਤੈਅ ਕੀਤਾ ਰਕਬਾ 21.8 ਹੈਕਟੇਅਰ ਤੋਂ ਵੱਧ ਨਾ ਹੋਵੇ। |

ਇਸ ਉਦੇਸ਼ ਲਈ ਪਰਿਵਾਰ ਦੀ ਪਰਿਭਾਸ਼ਾ ਪੰਜਾਬ ਭੌਂ ਸੁਧਾਰ ਐਕਟ, 1972 ਦੀ ਧਾਰਾ 3(4) ਵਿੱਚ ਇਸ ਤਰ੍ਹਾਂ ਦਰਸਾਈ ਗਈ ਹੈ :-

"family" in relation to a person means the person, the wife or husband, as the case may be, of such person and his or her minor children other than a married minor daughter.

ਜੇਕਰ ਪਰਿਵਾਰ ਦੇ ਮੈਂਬਰਾਂ ਦੀ ਗਿਣਤੀ 5 ਤੋਂ ਵੱਧ ਹੋਵੇ, ਤਾਂ 5 ਤੋਂ ਵੱਧ ਹਰ ਅਜਿਹੇ ਮੈਂਬਰ ਲਈ 8 ਮੈਂਬਰਾਂ ਤੱਕ ਆਗਿਆਯੋਗ ਰਕਬੇ ਦਾ ਪੰਜਵਾਂ ਹਿੱਸਾ ਆਗਿਆਯੋਗ ਰਕਬੇ ਵਜੋਂ ਵੱਧ ਜਾਵੇਗਾ।

**ਕੈਪਟਨ ਬਲਬੀਰ ਸਿੰਘ ਬਾਠ :** ਸਰ, ਇਨ੍ਹਾਂ ਦਾ ਜਵਾਬ ਆ ਗਿਆ ਹੈ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ। ਜ਼ਮੀਨ ਦੀ ਸੀਮਾ ਠੀਕ ਹੈ, ਹੋ ਗਈ ਹੈ। ਸਵਾਲ ਦੀ ਭਾਵਨਾ ਕੀ ਹੈ। ਸਾਡੀ ਖੇਤੀ ਵਾਲੀ ਜ਼ਮੀਨ ਘਟਦੀ ਜਾ ਰਹੀ ਹੈ, ਉਸ ਤੇ ਸ਼ਾਹੂਕਾਰ ਘਰਾਣੇ ਕਾਬਜ਼ ਨਾ ਹੋ ਜਾਣ। ਉਸ ਨੂੰ ਰੋਕਣ ਲਈ ਸਰਕਾਰ ਦੀ ਕੋਈ ਪਾਲਿਸੀ ਹੋਣੀ ਚਾਹੀਦੀ ਹੈ। ਸ਼ਾਹੂਕਾਰ ਘਰਾਣੇ ਖੇਤੀ ਵਾਲੀਆਂ ਉਪਜਾਊ ਜ਼ਮੀਨਾਂ ਤੇ ਕਬਜ਼ਾ ਨਾ ਕਰੀ ਜਾਣ, ਕੀ ਇਸ ਦੇ ਲਈ ਸਰਕਾਰ ਦੀ ਕੋਈ ਪਾਲਿਸੀ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਖੇਤੀਬਾੜੀ ਵਾਲੀ ਜ਼ਮੀਨ ਹੈ, ਇਸ ਦੇ ਵਾਸਤੇ ਵੀ ਜੋ ਪਾਲਿਸੀ ਬਣੀ ਹੈ, ਉਹ ਵੱਖਰੀ ਹੈ ਅਤੇ ਜਿਹੜੀ ਮਕਾਨਾਂ ਵਾਸਤੇ ਹੈ ਜਾਂ ਹੋਰ ਸੰਸਥਾਵਾਂ ਵਾਸਤੇ ਹੈ, ਉਨ੍ਹਾਂ ਦੀ ਪਾਲਿਸੀ ਵੱਖਰੀ ਹੈ। ਇਸ ਤੋਂ ਇਲਾਵਾ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਦੀ ਸਿਫ਼ਾਰਸ਼/ਤਜਵੀਜ਼ ਨੂੰ ਧਿਆਨ ਵਿੱਚ ਰਖਦੇ ਹੋਏ ਰਿਹਾਇਸ਼, ਵਪਾਰਕ ਅਤੇ ਉਦਯੋਗਿਕ ਮਿਲਖ ਅਤੇ ਵਿਦਿਅਕ ਸੰਸਥਾਵਾਂ ਨੂੰ ਹਾਲ ਹੀ ਵਿੱਚ ਇਹ ਰਿਆਇਤ ਦਿੱਤੀ ਗਈ ਹੈ ਕਿ ਜੇਕਰ ਉਹ ਐਕਟ ਅਧੀਨ ਨਿਰਧਾਰਤ ਕੀਤੀ ਗਈ

[ ਮਾਲ ਮੰਤਰੀ ]

ਜ਼ਮੀਨ ਤੋਂ ਜ਼ਿਆਦਾ ਜ਼ਮੀਨ ਖਰੀਦਦੇ ਹਨ ਤਾਂ ਉਨ੍ਹਾਂ ਲਈ ਡੇਕਲਾਰੇਸ਼ਨ ਫਾਈਲ ਕਰਨ ਦਾ ਸਮਾਂ ਮੌਜੂਦਾ 4 ਮਹੀਨੇ 15 ਦਿਨ ਤੋਂ ਇੱਕ ਸਾਲ ਦਾ ਵਧਾ ਦਿੱਤਾ ਸੀ। ਸ਼ਰਤ ਇਹ ਹੈ ਕਿ ਸਬੰਧਿਤ ਵਿਅਕਤੀ ਜ਼ਮੀਨ ਦੀ ਵਰਤੋਂ ਬਾਰੇ 4 ਮਹੀਨੇ 15 ਦਿਨਾਂ ਦੇ ਵਿਚਕਾਰ ਸਬੰਧਿਤ ਵਿਭਾਗ ਨੂੰ ਅਪਲਾਈ ਕਰੇ। ਇਸ ਸਬੰਧੀ ਪੰਜਾਬ ਭੌਂ ਸੁਧਾਰ ਨਿਯਮਾਵਲੀ 1973 ਦੇ ਨਿਯਮ 5(2) ਵਿੱਚ ਸੋਧ ਕਰਕੇ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਗਿਆ ਹੈ ਜਿਹੜਾ ਕਿ ਪੰਜਾਬ ਸਰਕਾਰ ਦੇ ਅਸਾਧਾਰਨ ਗਜ਼ਟ ਵਿੱਚ ਮਿਤੀ 12-2-2008 ਨੂੰ ਪ੍ਰਕਾਸ਼ਿਤ ਹੋ ਚੁੱਕਿਆ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਨਾਲ ਮੇਰੀ ਤਸੱਲੀ ਨਹੀਂ ਹੋਈ ਅਤੇ ਮੈਂ ਦੂਜੇ ਢੰਗ ਨਾਲ ਸਵਾਲ ਕਰ ਦਿੰਦਾ ਹਾਂ। ਪੰਜਾਬ ਸੂਬੇ ਦੇ ਕੋਲ ਦਰਿਆਵਾਂ ਦੇ ਢਾਹੇ ਉੱਤੇ ਕਾਫੀ ਜ਼ਮੀਨ ਖਾਲੀ ਪਈ ਹੈ, ਕਾਰਖਾਨੇ ਉੱਥੇ ਲੱਗਣ, ਇੰਡਸਟਰੀ ਉੱਥੇ ਲੱਗੇ, ਇੱਧਰੋਂ ਡਿਸਕਰੇਜ ਕਰਨ। ਕੀ ਕੋਈ ਅਜਿਹੀ ਪਾਲਿਸੀ ਹੈ ਕਿ ਜਿਹੜੀ ਉਪਜਾਊ ਜ਼ਮੀਨ ਹੈ ਉਸ ਉੱਤੇ ਇਹ ਲੋਕ ਕਬਜ਼ੇ ਨਾ ਕਰਨ?

**ਮੰਤਰੀ** : ਇਸ ਤੇ ਵਿਚਾਰ ਕਰ ਲਈ ਜਾਵੇਗੀ।

**ਕੈਪਟਨ ਬਲਬੀਰ ਸਿੰਘ ਬਾਠ** : ਧੰਨਵਾਦ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ ਸਰਦਾਰ ਅਜੀਤ ਸਿੰਘ ਸ਼ਾਂਤ ਜੀ।

---

## ਬੱਸ ਰੂਟਾਂ ਦੀ ਅਲਾਟਮੈਂਟ

*443. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਕ੍ਰਮਵਾਰ ਸਰਕਾਰੀ ਬੱਸਾਂ ਅਤੇ ਪ੍ਰਾਈਵੇਟ ਬੱਸਾਂ ਦੇ ਰੂਟ ਅਲਾਟ ਕਰਨ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ?

**ਮਾਸਟਰ ਮੋਹਨ ਲਾਲ** : ਹਾਂ ਜੀ। ਸਰਕਾਰੀ ਬੱਸਾਂ ਅਤੇ ਪ੍ਰਾਈਵੇਟ ਬੱਸਾਂ ਦੇ ਪਰਮਿਟ ਦੇਣ ਸਬੰਧੀ ਸਰਕਾਰ ਵੱਲੋਂ ਟ੍ਰਾਂਸਪੋਰਟ ਸਕੀਮ, 1990 ਸੋਧੀ ਸਕੀਮ, 1997 ਬਣਾਈ ਗਈ ਹੈ। ਇਹ ਪਰਮਿਟ ਟ੍ਰਾਂਸਪੋਰਟ ਸਕੀਮ ਅਨੁਸਾਰ ਪ੍ਰਵਾਨ ਕੀਤੀ ਗਈ ਹਿੱਸੇਦਾਰੀ ਅਨੁਸਾਰ ਦਿੱਤੇ ਜਾਂਦੇ ਹਨ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਬੇਨਤੀ ਹੈ ਕਿ ਟ੍ਰਾਂਸਪੋਰਟ ਸਕੀਮ ਜਿਹੜੀ 1990 ਔਰ ਸੋਧੀ ਹੋਈ ਸਕੀਮ 1997 ਦੇ ਮੁਤਾਬਿਕ ਰੇਸ਼ੋ ਨਹੀਂ ਦੱਸੀ ਗਈ ਕਿ ਪ੍ਰਾਈਵੇਟ ਨੂੰ 65:35 ਜਾਂ 70:30 ਦੀ ਰੇਸ਼ੋ ਮੁਤਾਬਿਕ ਰੂਟ ਪਰਮਿਟ ਦਿੱਤੇ ਜਾਂਦੇ

ਹਨ ਅਤੇ ਦੂਜਾ ਸਵਾਲ ਇਹ ਹੈ ਕਿ ਨਿਹਾਲ ਸਿੰਘ ਵਾਲਾ ਤੋਂ ਮੋਗਾ ਤੱਕ ਇੱਕ ਬੱਸ ਬੜੇ ਲੰਮੇ ਸਮੇਂ ਤੋਂ ਸਵੇਰ ਵੇਲੇ ਚਲਦੀ ਸੀ। ਜੀ.ਐਮ. ਨੂੰ ਪੁੱਛਿਆ ਤਾਂ ਉਹ ਕਹਿੰਦਾ ਕਿ ਇਹ ਤਾਂ ਰੂਟ ਹੀ ਨਹੀਂ, ਇਹ ਤਾਂ ਮੁਲਾਜ਼ਮਾਂ ਦੀ ਸਹੂਲਤ ਲਈ ਲਗਾਈ ਹੋਈ ਸੀ। ਮੰਤਰੀ ਜੀ ਇਹ ਵੀ ਸਪੱਸ਼ਟ ਕਰਨ ਕਿ ਕੀ ਇਹ ਰੂਟ ਸੀ ਜਾਂ ਬੱਸ ਬੰਦ ਕਰ ਦਿੱਤੀ ਗਈ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੜੇ ਹੀ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰੀ ਬੱਸਾਂ ਅਤੇ ਪ੍ਰਾਈਵੇਟ ਬੱਸਾਂ ਦੇ ਪਰਮਿਟ ਮੋਟਰ ਗੱਡੀ ਐਕਟ 1998 ਦੀ ਧਾਰਾ 72 ਅਧੀਨ ਮਨਜ਼ੂਰ ਕੀਤੇ ਜਾਂਦੇ ਹਨ। ਇਹ ਪਰਮਿਟ ਸਰਕਾਰ ਵੱਲੋਂ ਪ੍ਰਵਾਨਿਤ ਟ੍ਰਾਂਸਪੋਰਟ ਸਕੀਮ 1990 ਅਤੇ ਸੋਧੀ ਹੋਈ ਸਕੀਮ 1997 ਦੇ ਨਿਰਧਾਰਤ ਵਿਧੀ ਅਨੁਸਾਰ ਦਿੱਤੇ ਜਾਂਦੇ ਹਨ। ਇਹ ਰਿਜਨਲ ਟ੍ਰਾਂਸਪੋਰਟ ਅਥਾਰਿਟੀ ਵੱਲੋਂ ਦਿੱਤੇ ਜਾਂਦੇ ਹਨ। ਇਹ ਪਰਮਿਟ ਟ੍ਰਾਂਸਪੋਰਟ ਸਕੀਮ ਵਿੱਚ ਨਿਰਧਾਰਤ ਹਿੱਸੇਦਾਰੀ ਮੁਤਾਬਿਕ ਸਰਕਾਰੀ ਬੱਸਾਂ ਅਤੇ ਪ੍ਰਾਈਵੇਟ ਬੱਸਾਂ ਮਨਜ਼ੂਰ ਕੀਤੀਆਂ ਜਾਂਦੀਆਂ ਹਨ। ਟ੍ਰਾਂਸਪੋਰਟ ਸਕੀਮ ਵਿੱਚ ਦਿੱਤੀ ਗਈ ਵਿਧੀ ਨੂੰ ਅਪਣਾਉਂਦੇ ਹੋਏ ਬੱਸ ਪਰਮਿਟ ਤੇ ਬੱਸ ਸੇਵਾ ਦੀ ਲੋੜ ਨੂੰ ਮੁੱਖ ਰਖਦੇ ਹੋਏ ਅਰਜ਼ੀਆਂ ਮੰਗੀਆਂ ਜਾਂਦੀਆਂ ਹਨ ਅਤੇ ਫਿਰ ਸਾਰੇ ਬਿਨੈਕਾਰਾਂ ਦੀ ਸੁਣਵਾਈ ਕਰਨ ਉਪਰੰਤ ਯੋਗਤਾਵਾਂ ਦੇ ਆਧਾਰ ਤੇ ਪਰਮਿਟ ਮਨਜ਼ੂਰ ਕੀਤੇ ਜਾਂਦੇ ਹਨ। ਜੇਕਰ ਕਿਸੇ ਅਪੀਲ ਕਰਤਾ ਨੇ ਉਪਰੋਕਤ ਫੈਸਲੇ ਵਿਰੁੱਧ ਅਪੀਲ ਕਰਨੀ ਹੋਵੇ ਤਾਂ ਉਹ ਸਟੇਟ ਟ੍ਰਾਂਸਪੋਰਟ ਐਪਿਲੇਟ ਟ੍ਰਿਬਿਊਨਲ, ਪੰਜਾਬ ਵਿੱਚ ਇਸ ਫੈਸਲੇ ਵਿਰੁੱਧ ਅਪੀਲ ਕਰ ਸਕਦਾ ਹੈ। ਸਟੇਟ ਟ੍ਰਾਂਸਪੋਰਟ ਐਪਿਲੇਟ ਟ੍ਰਿਬਿਊਨਲ ਦਾ ਪ੍ਰੀਜ਼ਾਈਡਿੰਗ ਅਫ਼ਸਰ ਜ਼ਿਲ੍ਹਾ ਸੈਸ਼ਨਜ਼ ਜੱਜ ਹੁੰਦਾ ਹੈ। ਦੂਜੇ ਸਵਾਲ ਦੇ ਮੁਤੱਲਕ ਜਿਹੜੇ ਨੈਸ਼ਨਲ ਹਾਈਵੇਜ਼ ਹਨ ਉਨ੍ਹਾਂ ਉੱਤੇ ਸਰਕਾਰੀ ਤੌਰ ਤੇ 75% ਅਤੇ ਪ੍ਰਾਈਵੇਟ ਤੌਰ ਤੇ 25% ਬੱਸਾਂ ਚਲਣਗੀਆਂ। ਸਟੇਟ ਤੇ ਡਿਸਟ੍ਰਿਕਟਜ਼ ਵਿਖੇ 40% ਸਰਕਾਰੀ ਅਤੇ 60% ਪ੍ਰਾਈਵੇਟ ਬੱਸਾਂ ਚਲਣਗੀਆਂ। ਜਿਹੜਾ ਦੂਜਾ ਇਨ੍ਹਾਂ ਨੇ ਸਵਾਲ ਕੀਤਾ ਹੈ ਉਹ ਦੁਬਾਰਾ ਦੱਸ ਦੇਣ ਕੀ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਨਿਹਾਲ ਸਿੰਘ ਵਾਲਾ ਤੋਂ ਮੋਗਾ ਤੱਕ ਕਾਫੀ ਲੰਮੇ ਸਮੇਂ ਤੋਂ ਇੱਕ ਬੱਸ ਦਾ ਰੂਟ ਚਲਦਾ ਸੀ, ਉਹ ਹੁਣ ਬੰਦ ਕਰ ਦਿੱਤਾ ਗਿਆ ਹੈ, ਕੀ ਉਸ ਦੇ ਬਾਰੇ ਪਤਾ ਕਰਨਗੇ?

**ਮੰਤਰੀ** : ਇਹ ਮੈਨੂੰ ਲਿਖ ਕੇ ਦੇ ਦੇਣ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

———

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### ਕੰਡੀ ਨਹਿਰ ਤੇ ਕੱਚਾ ਲਾਂਘਾ ਬਣਾਉਣਾ

*491. **ਸ਼੍ਰੀ ਲਵ ਕੁਮਾਰ ਗੋਲਡੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੰਡੀ ਨਹਿਰ ਤੇ ਨਹਿਰ ਨੂੰ ਪਾਰ ਕਰਨ ਲਈ ਦੋਹਾਂ ਪਾਸਿਆਂ ਦੇ ਇਲਾਕੇ ਦੇ ਲੋਕਾਂ ਦੀ ਦਿਨ ਪ੍ਰਤੀ ਦਿਨ ਦੀਆਂ ਸਰਗਰਮੀਆਂ ਨੂੰ ਸੁਖਾਲਾ ਬਣਾਉਣ ਲਈ ਇਸ ਤੇ ਕੱਚਾ ਲਾਂਘਾ ਬਣਾਉਣ ਦੇ ਉਪਬੰਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ। ਕੰਡੀ ਕੈਨਾਲ ਤੇ ਕੰਡੀ ਕੈਨਾਲ ਸਟੇਜ-II ਦੇ ਪ੍ਰੋਜੈਕਟ ਅਧੀਨ ਲਗਭਗ 15 ਫੁੱਟ ਬਰਿਜ ਬਣਾਉਣ ਦੀ ਉਪਬੰਧਤਾ ਕੀਤੀ ਗਈ ਹੈ ਤਾਂ ਕਿ ਨਹਿਰ ਦੇ ਦੋਨੋਂ ਪਾਸੇ ਵਸਦੇ ਲੋਕਾਂ ਨੂੰ ਆਪਣੇ ਰੋਜ਼ਾਨਾ ਕੰਮਾਂ ਲਈ ਨਹਿਰ ਦੇ ਆਰ-ਪਾਰ ਜਾਣ ਦੀ ਸਹੂਲਤ ਦਿੱਤੀ ਜਾ ਸਕੇ।

---

## UNSTARRED QUESTIONS AND ANSWERS

### ਸੜਕ ਦੀ ਮੁਰੰਮਤ

107. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਆਦਮਪੁਰ-ਭੋਗਪੁਰ, ਭੋਗਪੁਰ-ਭੁਲੱਥ ਅਤੇ ਭੋਗਪੁਰ-ਬੁੱਲੋਵਾਲ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਜੀ ਹਾਂ। ਆਦਮਪੁਰ-ਭੋਗਪੁਰ, ਭੋਗਪੁਰ ਤੋਂ ਭੁਲੱਥ ਅਤੇ ਭੋਗਪੁਰ ਤੋਂ ਬੁੱਲੋਵਾਲ ਸੜਕਾਂ ਨੂੰ ਅਗਲੇ ਵਿੱਤੀ ਸਾਲ ਦੌਰਾਨ ਮੁਰੰਮਤ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

### ਪਿੰਡ ਪਪਿਆਲ ਅਤੇ ਨੰਗਲ ਭੂਰ ਵਿਚ ਚੱਕੀ ਦਰਿਆ ਦੁਆਰਾ ਤਬਾਹੀ

108. **ਸ਼੍ਰੀ ਦਿਨੇਸ਼ ਸਿੰਘ** : ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਵਿੱਚ ਪਿੰਡਾਂ ਪਪਿਆਲ ਅਤੇ ਨੰਗਲ ਭੂਰ ਵਿੱਚ

ਚੱਕੀ ਦਰਿਆ, ਇੱਥੋਂ ਦੇ ਵਸਨੀਕਾਂ ਅਤੇ ਖੇਤੀ ਯੋਗ ਜ਼ਮੀਨ ਵਿੱਚ ਭਾਰੀ ਤਬਾਹੀ ਮਚਾ ਰਿਹਾ ਹੈ: ਜੇਕਰ ਅਜਿਹਾ ਹੋਵੇ, ਤਾਂ ਇਸ ਕਾਰਣ ਹੋ ਰਹੇ ਨੁਕਸਾਨ ਤੇ ਕਾਬੂ ਪਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਦਰਿਆ ਚੱਕੀ ਦੇ ਤੇਜ਼ ਬਹਾਅ ਕਾਰਣ ਪਿੰਡ ਨੰਗਲ ਭੂਰ, ਜ਼ਿਲ੍ਹਾ ਗੁਰਦਾਸਪੁਰ ਦੀ ਆਬਾਦੀ ਅਤੇ ਵਾਹੀ ਯੋਗ ਜ਼ਮੀਨ ਨੂੰ ਭਾਰੀ ਨੁਕਸਾਨ ਹੋ ਰਿਹਾ ਹੈ। ਪਿੰਡ ਨੰਗਲ ਭੂਰ ਦੀ 20-25 ਏਕੜ ਵਾਹੀਯੋਗ ਜ਼ਮੀਨ ਅਤੇ ਦੋ ਮਕਾਨ ਦਰਿਆ ਦੇ ਤੇਜ਼ ਵਹਾਅ ਕਾਰਨ ਰੁੜ੍ਹ ਗਏ ਹਨ।

ਪਿੰਡ ਨੰਗਲ ਭੂਰ ਦੀ ਆਬਾਦੀ, ਵਾਹੀਯੋਗ ਜ਼ਮੀਨ ਨੈਸ਼ਨਲ ਹਾਈਵੇ ਜੋ ਕਿ ਦਰਿਆ ਦੇ ਕੰਢੇ ਤੋਂ ਲਗਭਗ 200 ਫੁੱਟ ਦੀ ਦੂਰੀ ਤੇ ਹੈ। ਇਨ੍ਹਾਂ ਨੂੰ ਰੁੜਨ ਤੋਂ ਬਚਾਉਣ ਲਈ 3 ਤਜਵੀਜ਼ਾਂ ਜਿਨ੍ਹਾਂ ਦੀ ਕੀਮਤ 268.96 ਲੱਖ ਰੁਪਏ ਹੈ ਅਤੇ ਸਰਕਾਰ ਦੇ ਵਿਚਾਰ ਅਧੀਨ ਹਨ।

---

## ਮੋਟਰ ਵਹੀਕਲ ਇੰਸਪੈਕਟਰਾਂ ਦੀ ਗਿਣਤੀ

109. **ਸਰਦਾਰ ਮੋਹਨ ਲਾਲ ਸਿੰਘ** : ਕੀ ਟ੍ਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-

(ੳ) ਟ੍ਰਾਂਸਪੋਰਟ ਵਿਭਾਗ ਵਿੱਚ ਮੋਟਰ ਵਹੀਕਲ ਇੰਸਪੈਕਟਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਦੀ ਪੋਸਟਿੰਗ ਕਿੱਥੇ-ਕਿੱਥੇ ਹੈ;

(ਅ) ਕੀ ਮੋਟਰ ਵਹੀਕਲ ਇੰਸਪੈਕਟਰਾਂ ਦੀਆਂ ਡਿਊਟੀਆਂ ਟੈਕਨੀਕਲ ਵਰਕਸ ਮੈਨੇਜਰਾਂ ਨੂੰ ਸੌਂਪਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਮਾਸਟਰ ਮੋਹਨ ਲਾਲ** : (ੳ) ਟ੍ਰਾਂਸਪੋਰਟ ਵਿਭਾਗ ਵਿੱਚ ਇਸ ਵੇਲੇ 12 ਮੋਟਰ ਵਹੀਕਲ ਇੰਸਪੈਕਟਰ ਕੰਮ ਕਰ ਰਹੇ ਹਨ ਅਤੇ ਉਨ੍ਹਾਂ ਦੀ ਤੈਨਾਤੀ ਹੇਠ ਲਿਖੇ ਅਨੁਸਾਰ ਹੈ :-

### ਮੋਟਰ ਗੱਡੀ ਇੰਸਪੈਕਟਰਾਂ ਦੀ ਤੈਨਾਤੀ ਦਾ ਵੇਰਵਾ

| ਲੜੀ ਨੰ: | ਕਰਮਚਾਰੀ ਦਾ ਨਾਮ | ਮੌਜੂਦਾ ਤੈਨਾਤੀ | ਕਥਨ |
|---|---|---|---|
| 1 | ਦੇਵਿੰਦਰ ਸਿੰਘ | ਅੰਮ੍ਰਿਤਸਰ | |

[ ਟਰਾਂਸਪੋਰਟ ਮੰਤਰੀ ]

| | | | |
|---|---|---|---|
| 2 | ਰਣਪ੍ਰੀਤ ਭਿਓਰਾ | ਪਟਿਆਲਾ | ਮੋਹਾਲੀ ਦਾ ਵੀ ਵਾਧੂ ਚਾਰਜ |
| 3 | ਰਵਿੰਦਰ ਸਿੰਘ ਗਿੱਲ | ਬਠਿੰਡਾ | ਬਰਨਾਲਾ ਦਾ ਵੀ ਵਾਧੂ ਚਾਰਜ |
| 4 | ਭੂਪਿੰਦਰ ਸਿੰਘ | ਰੋਪੜ | |
| 5 | ਰਣਬੀਰ ਸਿੰਘ | ਹੁਸ਼ਿਆਰਪੁਰ | ਨਵਾਂ ਸ਼ਹਿਰ ਦਾ ਵੀ ਵਾਧੂ ਚਾਰਜ |
| 6 | ਮਹਿੰਦਰਪਾਲ | ਗੁਰਦਾਸਪੁਰ | |
| 7 | ਐਡਵਨ | ਸੰਗਰੂਰ | ਮਾਨਸਾ ਦਾ ਵੀ ਵਾਧੂ ਚਾਰਜ |
| 8 | ਮਲਕੀਅਤ ਸਿੰਘ | ਮੋਗਾ | |
| 9 | ਮੰਦਰ ਸਿੰਘ | ਫਰੀਦਕੋਟ | ਮੁਕਤਸਰ ਦਾ ਵਾਧੂ ਚਾਰਜ |
| 10 | ਬਲਦੇਵ ਰੰਧਾਵਾ | ਤਰਨਤਾਰਨ | |
| 11 | ਰਾਬਿੰਦਰ ਸਿੰਘ | ਫਿਰੋਜ਼ਪੁਰ | ਕਪੂਰਥਲੇ ਦਾ ਵਾਧੂ ਚਾਰਜ |
| 12 | ਰਾਕੇਸ਼ ਗੁਪਤਾ | ਲੁਧਿਆਣਾ | ਫਤਹਿਗੜ੍ਹ ਸਾਹਿਬ ਦਾ ਵਾਧੂ ਚਾਰਜ |

(ਬੀ) ਟ੍ਰਾਂਸਪੋਰਟ ਵਿਭਾਗ ਵਿੱਚ ਟੈਕਨੀਕਲ ਮੈਨੇਜਰ ਦੀ ਕੋਈ ਅਸਾਮੀ ਨਹੀਂ ਹੈ ਜਦਕਿ ਟ੍ਰਾਂਸਪੋਰਟ ਵਿਭਾਗ ਵਿੱਚ ਸਹਾਇਕ ਮਕੈਨੀਕਲ ਇੰਜੀਨੀਅਰ ਅਤੇ ਵਰਕਸ ਮੈਨੇਜਰ ਦੀ ਅਸਾਮੀ ਹੈ। ਕੇਵਲ ਇੱਕ ਸਹਾਇਕ ਮਕੈਨੀਕਲ ਇੰਜੀਨੀਅਰ, ਪੰਜਾਬ ਰੋਡਵੇਜ਼, ਜਲੰਧਰ ਨੂੰ ਮੋਟਰ ਗੱਡੀ ਇੰਸਪੈਕਟਰ, ਜਲੰਧਰ ਦੀ ਅਸਾਮੀ ਦਾ ਵਾਧੂ ਚਾਰਜ ਦਿੱਤਾ ਹੋਇਆ ਹੈ। ਇਸ ਤੋਂ ਇਲਾਵਾ ਕਿਸੇ ਹੋਰ ਸਹਾਇਕ ਮਕੈਨੀਕਲ ਇੰਜੀਨੀਅਰ/ਵਰਕਸ ਮੈਨੇਜਰ ਨੂੰ ਮੋਟਰ ਗੱਡੀ ਇੰਸਪੈਕਟਰ ਦੀ ਡਿਊਟੀਆਂ ਦੇਣ ਦੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ।

---

## ਟ੍ਰਾਂਸਪੋਰਟ ਕੰਪਨੀਆਂ ਦੀ ਗਿਣਤੀ

110. **ਸਰਦਾਰ ਮੋਹਨ ਲਾਲ ਸਿੰਘ :** ਕੀ ਟ੍ਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਬੱਸਾਂ ਚਲਾਉਣ ਲਈ ਟ੍ਰਾਂਸਪੋਰਟ ਵਿਭਾਗ ਪਾਸ ਰਜਿਸਟਰਡ

ਕੀਤੀਆਂ ਗਈਆਂ ਟ੍ਰਾਂਸਪੋਰਟ ਕੰਪਨੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਪਾਸ ਕਿੰਨੀਆਂ-ਕਿੰਨੀਆਂ ਬੱਸਾਂ ਹਨ?

**ਮਾਸਟਰ ਮੋਹਨ ਲਾਲ** : ਹਾਂ ਜੀ, ਪੰਜਾਬ ਰਾਜ ਵਿੱਚ ਬੱਸਾਂ ਚਲਾਉਣ ਲਈ ਜ਼ਿਲ੍ਹਾਵਾਰ ਹੇਠ ਲਿਖੀਆਂ ਬੱਸ ਕੰਪਨੀਆਂ ਹਨ ਅਤੇ ਕੰਪਨੀਆਂ ਕੋਲ ਬੱਸਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬੱਸ ਕੰਪਨੀਆਂ ਦੀ ਗਿਣਤੀ | ਬੱਸਾਂ ਦੀ ਗਿਣਤੀ |
|---|---|---|---|
| 1 | ਪਟਿਆਲਾ | 123 | 253 |
| 2 | ਸੰਗਰੂਰ | 115 | 266 |
| 3 | ਬਰਨਾਲਾ | 48 | 107 |
| 4 | ਰੋਪੜ | 25 | 108 |
| 5 | ਮੋਹਾਲੀ | 2 | 2 |
| 6 | ਲੁਧਿਆਣਾ | 141 | 290 |
| 7 | ਫਤਹਿਗੜ੍ਹ ਸਾਹਿਬ | 35 | 141 |
| 8 | ਫਿਰੋਜ਼ਪੁਰ | 32 | 76 |
| 9 | ਮੋਗਾ | 32 | 77 |
| 10 | ਮੁਕਤਸਰ | 32 | 166 |
| 11 | ਫਰੀਦਕੋਟ | 12 | 49 |
| 12 | ਬਠਿੰਡਾ | 41 | 159 |
| 13 | ਮਾਨਸਾ | 46 | 100 |
| 14 | ਜਲੰਧਰ | 55 | 321 |
| 15 | ਅੰਮ੍ਰਿਤਸਰ | 83 | 351 |
| 16 | ਤਰਨਤਾਰਨ | - | - |
| 17 | ਕਪੂਰਥਲਾ | 19 | 85 |
| 18 | ਹੁਸ਼ਿਆਰਪੁਰ | 25 | 195 |
| 19 | ਗੁਰਦਾਸਪੁਰ | 38 | 116 |
| 20 | ਨਵਾਂ ਸ਼ਹਿਰ | 5 | 7 |
| | ਜੋੜ | 909 | 2856 |

———

## ਡੇਰਾ ਬੱਸੀ ਵਿਖੇ ਉਦਯੋਗਿਕ ਇਕਾਈਆਂ ਨੂੰ ਸਬਸਿਡੀ ਦੀ ਅਦਾਇਗੀ ਨਾ ਕਰਨਾ

111. **ਸਰਦਾਰ ਰਣਦੀਪ ਸਿੰਘ ਨਾਭਾ** : ਕੀ ਉਦਯੋਗ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਪਟਿਆਲਾ ਦੇ ਡੇਰਾ ਬੱਸੀ, ਮੁਬਾਰਕਪੁਰ ਅਤੇ ਜ਼ੀਰਕਪੁਰ ਇਲਾਕਿਆਂ ਵਿੱਚ ਉਨ੍ਹਾਂ ਉਦਯੋਗਿਕ ਇਕਾਈਆਂ ਦੇ ਵੇਰਵੇ ਕੀ ਹਨ ਜਿਹੜੀਆਂ ਰਾਜ ਸਬਸਿਡੀ ਦੇ ਨਾ ਮਿਲਣ ਦੇ ਕਾਰਣ ਬੰਦ ਹੋ ਰਹੀਆਂ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਉਦਯੋਗਿਕ ਇਕਾਈਆਂ ਨੂੰ ਲੋੜੀਂਦੀ ਸਹਾਇਤਾ ਮੁਹੱਈਆ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾਣੇ ਤਜਵੀਜ਼ਤ ਹਨ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਅਜਿਹੀ ਕੋਈ ਰਿਪੋਰਟ ਨਹੀਂ ਜਿਸ ਅਨੁਸਾਰ ਕੋਈ ਇਕਾਈ ਜ਼ਿਲ੍ਹਾ ਮੋਹਾਲੀ ਦੇ ਖੇਤਰ ਡੇਰਾ ਬੱਸੀ, ਮੁਬਾਰਕਪੁਰ ਅਤੇ ਜ਼ੀਰਕਪੁਰ ਵਿੱਚ ਸਟੇਟ ਸਬਸਿਡੀ ਨਾ ਮਿਲਣ ਕਰਕੇ ਬੰਦ ਹੋਈ ਹੋਵੇ।

(ਅ) ਰਾਜ ਸਰਕਾਰ ਸਬਸਿਡੀ ਦਾ ਬੈਕਲਾਗ ਖਤਮ ਹੋਣ ਤੱਕ ਹਰ ਸਾਲ 100.00 ਕਰੋੜ ਰੁਪਏ ਰਾਜ ਭਰ ਵਿੱਚ ਸਬਸਿਡੀ ਦੀ ਵੰਡ ਕਰਣ ਲਈ ਵਚਨਬੱਧ ਹੈ।

---

## ਸਕੂਲ ਲੈਕਚਰਾਰਾਂ ਦੀਆਂ ਆਸਾਮੀਆਂ ਸਿਰਜਿਤ ਕਰਨਾ

112. **ਸਰਦਾਰ ਅਵਤਾਰ ਸਿੰਘ ਬਰਾੜ** : ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਾਲਾਂ 2001 ਤੋਂ 2006 ਤੱਕ ਦੇ ਦੌਰਾਨ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਲੈਕਚਰਾਰਾਂ ਦੀਆਂ ਸਿਰਜਿਤ ਕੀਤੀਆਂ ਗਈਆਂ ਅਸਾਮੀਆਂ ਦੀ ਵਿਸ਼ਾ-ਵਾਰ ਗਿਣਤੀ ਕਿੰਨੀ ਹੈ?

**ਡਾਕਟਰ ਉਪਿੰਦਰਜੀਤ ਕੌਰ** : ਰਾਜ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਸਾਲ 2001 ਤੋਂ 2006 ਤੱਕ ਵਿਸ਼ਾਵਾਰ ਲੈਕਚਰਾਰਾਂ ਦੀਆਂ ਰਚੀਆਂ ਅਸਾਮੀਆਂ ਦੀ ਗਿਣਤੀ ਹੇਠ ਅਨੁਸਾਰ ਦਿੱਤੀ ਜਾਂਦੀ ਹੈ :-

| ਲੜੀ ਨੰ: | ਵਿਸ਼ਾ | ਰਚੀਆਂ ਅਸਾਮੀਆਂ ਦੀ ਗਿਣਤੀ | | | | | | ਜੋੜ |
|---|---|---|---|---|---|---|---|---|
| | | 2001 | 2002 | 2003 | 2004 | 2005 | 2006 | |
| 1 | ਅੰਗਰੇਜ਼ੀ | 468 | - | - | - | - | 74 | 542 |

| | | | | | | | | |
|---|---|---|---|---|---|---|---|---|
| 2 | ਪੰਜਾਬੀ | 468 | – | – | – | – | 74 | 542 |
| 3 | ਹਿੰਦੀ | 03 | – | – | – | – | 60 | 63 |
| 4 | ਇਤਿਹਾਸ | 152 | – | – | – | – | 351 | 503 |
| 5 | ਰਾਜਨੀਤੀ ਸ਼ਾਸਤਰ | 238 | – | – | – | – | 264 | 502 |
| 6 | ਅਰਥ ਸ਼ਾਸਤਰ | 60 | – | – | – | – | 315 | 375 |
| 7 | ਭੂਗੋਲ | – | – | – | – | – | 87 | 87 |
| 8 | ਹਿਸਾਬ | 15 | – | – | – | – | 148 | 163 |
| 9 | ਸਮਾਜ ਵਿਗਿਆਨ | – | – | – | – | – | 45 | 45 |
| 10 | ਸਰੀਰਿਕ ਸਿੱਖਿਆ | – | – | – | – | – | 321 | 321 |
| 11 | ਫਾਈਨ ਆਰਟਸ | – | – | – | – | – | 6 | 6 |
| 12 | ਹੋਮ ਸਾਇੰਸ | – | – | – | – | – | 9 | 9 |
| 13 | ਕਮਰਸ | – | – | – | – | – | 1 | 1 |
| 14 | ਸੰਗੀਤ | – | – | – | – | – | 9 | 9 |
| | ਕੁੱਲ ਜੋੜ | 1404 | – | – | – | – | 1764 | 3168 |

## ਪ੍ਰਾਇਮਰੀ ਸਕੂਲਾਂ ਵਿਚ ਖਾਲੀ ਪਈਆਂ ਅਸਾਮੀਆਂ

113. **ਸ਼੍ਰੀ ਮਦਨ ਲਾਲ ਠੇਕੇਦਾਰ :** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਪਟਿਆਲਾ ਵਿੱਚ ਪ੍ਰਾਇਮਰੀ ਸਕੂਲਾਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿੱਚੋਂ ਉਨ੍ਹਾਂ ਸਕੂਲਾਂ ਦੀ ਵੱਖ-ਵੱਖ ਗਿਣਤੀ ਕਿੰਨੀ ਹੈ ਜੋ ਪੰਚਾਇਤੀ ਰਾਜ ਸੰਸਥਾਵਾਂ ਅਤੇ ਸਿੱਖਿਆ ਵਿਭਾਗ ਦੇ ਕੰਟਰੋਲ ਅਧੀਨ ਹਨ;

[ ਸ਼੍ਰੀ ਮਦਨ ਲਾਲ ਠੇਕੇਦਾਰ ]

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿੱਚ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਕਦੋਂ ਤੱਕ ਭਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਜ਼ਿਲ੍ਹਾ ਪਟਿਆਲਾ ਵਿੱਚ ਸਿੱਖਿਆ ਬਲਾਕ ਵਾਈਜ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਹੇਠ ਅਨੁਸਾਰ ਹੈ :—

| ਲੜੀ ਨੰ: | ਸਿੱਖਿਆ ਬਲਾਕ ਦਾ ਨਾਂ | ਸਕੂਲਾਂ ਦੀ ਕੁੱਲ ਗਿਣਤੀ |
|---|---|---|
| 1. | ਪਟਿਆਲਾ-1 | 78 |
| 2. | ਪਟਿਆਲਾ-2 | 69 |
| 3. | ਪਟਿਆਲਾ-3 | 63 |
| 4. | ਭੁਨਰਹੇੜੀ-1 | 96 |
| 5. | ਭੁਨਰਹੇੜੀ-2 | 88 |
| 6. | ਰਾਜਪੁਰਾ-1 | 74 |
| 7. | ਰਾਜਪੁਰਾ-2 | 67 |
| 8. | ਬਨੂੜ | 54 |
| 9. | ਘਨੌਰ | 77 |
| 10. | ਭਾਦਸੋਂ-1 | 103 |
| 11. | ਭਾਦਸੋਂ-2 | 80 |
| 12. | ਸਮਾਣਾ-1 | 60 |
| 13. | ਸਮਾਣਾ-2 | 54 |
| 14. | ਸਮਾਣਾ-3 | 54 |
| | ਕੁੱਲ | 1017 |

(ਅ) ਜ਼ਿਲ੍ਹਾ ਪਟਿਆਲਾ ਵਿੱਚ ਸਿੱਖਿਆ ਵਿਭਾਗ ਅਤੇ ਪੰਚਾਇਤੀ ਰਾਜ ਸੰਸਥਾਵਾਂ ਅਧੀਨ ਪ੍ਰਾਇਮਰੀ ਸਕੂਲਾਂ ਦੀ ਵੱਖ-ਵੱਖ ਗਿਣਤੀ ਹੇਠ ਅਨੁਸਾਰ ਹੈ :—

| ਲੜੀ ਨੰ: | ਸਿੱਖਿਆ ਬਲਾਕ ਦਾ ਨਾਂ | ਪੰਚਾਇਤੀ ਰਾਜ ਅਧੀਨ ਸਕੂਲ | ਸਿੱਖਿਆ ਵਿਭਾਗ ਅਧੀਨ ਸਕੂਲ |
|---|---|---|---|
| 1. | ਪਟਿਆਲਾ-1 | 30 | 48 |
| 2. | ਪਟਿਆਲਾ-2 | 19 | 50 |

| | | | |
|---|---|---|---|
| 3. | ਪਟਿਆਲਾ-3 | 15 | 48 |
| 4. | ਭੁਨਰਹੇੜੀ-1 | 69 | 27 |
| 5. | ਭੁਨਰਹੇੜੀ-2 | 54 | 34 |
| 6. | ਰਾਜਪੁਰਾ-1 | 37 | 37 |
| 7. | ਰਾਜਪੁਰਾ-2 | 34 | 33 |
| 8. | ਬਨੂੜ | 28 | 26 |
| 9. | ਘਨੌਰ | 43 | 34 |
| 10. | ਭਾਦਸੋਂ-1 | 57 | 46 |
| 11. | ਭਾਦਸੋਂ-2 | 28 | 52 |
| 12. | ਸਮਾਣਾ-1 | 50 | 10 |
| 13. | ਸਮਾਣਾ-2 | 26 | 28 |
| 14. | ਸਮਾਣਾ-3 | 40 | 14 |
| | ਕੁੱਲ | 530 | 487 |

(ੲ) ਜ਼ਿਲ੍ਹਾ ਪਟਿਆਲਾ ਦੇ ਪ੍ਰਾਇਮਰੀ ਸਕੂਲਾਂ ਵਿੱਚ ਸਿੱਖਿਆ ਬਲਾਕ-ਵਾਈਜ਼ ਖਾਲੀ ਪੋਸਟਾਂ ਦੀ ਗਿਣਤੀ ਜੋ ਕਿ ਸਿੱਖਿਆ ਵਿਭਾਗ ਅਤੇ ਪੰਚਾਇਤੀ ਰਾਜ ਸੰਸਥਾਵਾਂ ਅਧੀਨ ਹਨ, ਹੇਠ ਅਨੁਸਾਰ ਵੱਖ-2 ਦਰਸਾਈ ਗਈ ਹੈ :—

| ਲੜੀ ਨੰ: | ਸਿੱਖਿਆ ਬਲਾਕ ਦਾ ਨਾਂ | ਖਾਲੀ ਪੋਸਟਾਂ ਦੀ ਗਿਣਤੀ | ਹੈਡ ਟੀਚਰਾਂ ਦੀ ਤਰੱਕੀ ਹੋਣ ਉਪਰੰਤ ਜੇ.ਬੀ.ਟੀ. ਦੀਆਂ ਹੋਣ ਵਾਲੀਆਂ ਖਾਲੀ ਪੋਸਟਾਂ | ਮਿਤੀ 31-3-08 ਨੂੰ ਰਿਟਾਇਰਮੈਂਟ ਕਾਰਨ ਜੇ.ਬੀ.ਟੀ. ਦੀਆਂ ਹੋਣ ਵਾਲੀਆਂ ਖਾਲੀ ਪੋਸਟਾਂ | ਸਿਖਿਆ ਵਿਭਾਗ ਵਿੱਚ 31-03-2008 ਤੱਕ ਕੁੱਲ ਖਾਲੀ ਹੋਣ ਵਾਲੀਆਂ ਪੋਸਟਾਂ | ਪੰਚਾਇਤੀ ਰਾਜ ਅਧੀਨ ਆਉਂਦੇ ਬਲਾਕਾਂ ਦੇ ਨਾਂ | ਪੰਚਾਇਤੀ ਰਾਜ ਅਧੀਨ ਆਉਂਦੇ ਸਕੂਲਾਂ ਦੀ ਗਿਣਤੀ |
|---|---|---|---|---|---|---|---|
| 1. | ਪਟਿਆਲਾ-1 | 38 | 9 | 1 | 48 | ਪਟਿਆਲਾ | - |
| 2. | ਪਟਿਆਲਾ-2 | 39 | 8 | 1 | 48 | ਭੁਨਰਹੇੜੀ | 18 |
| 3. | ਪਟਿਆਲਾ-3 | 34 | 10 | 1 | 45 | ਸਨੌਰ | - |
| 4. | ਭੁਨਰਹੇੜੀ-1 | 25 | 4 | 1 | 30 | ਸਮਾਣਾ | 13 |
| 5. | ਭੁਨਰਹੇੜੀ-2 | 18 | 5 | 0 | 23 | ਪਾਤੜਾਂ | 112 |
| 6. | ਰਾਜਪੁਰਾ-1 | 40 | 5 | 0 | 45 | ਨਾਭਾ | - |

[ ਸਿੱਖਿਆ ਮੰਤਰੀ ]

| | | | | | | | |
|---|---|---|---|---|---|---|---|
| 7. | ਰਾਜਪੁਰਾ-2 | 45 | 4 | 2 | 51 | ਰਾਜਪੁਰਾ | 08 |
| 8. | ਬਨੂੜ | 36 | 2 | 1 | 39 | - | - |
| 9. | ਘਨੌਰ | 46 | 4 | 1 | 51 | ਘਨੌਰ | 14 |
| 10. | ਭਾਦਸੋਂ-1 | 25 | 9 | 1 | 35 | - | - |
| 11. | ਭਾਦਸੋਂ-2 | 14 | 6 | 1 | 21 | - | - |
| 12. | ਸਮਾਣਾ-1 | 16 | 0 | 1 | 17 | - | - |
| 13. | ਸਮਾਣਾ-2 | 39 | 3 | 1 | 43 | - | - |
| 14. | ਸਮਾਣਾ-3 | 19 | 2 | 0 | 21 | - | - |
| | ਕੁੱਲ | 434 | 71 | 12 | 517 | - | 165 |

ਇਨ੍ਹਾਂ 485 ਖਾਲੀ ਅਸਾਮੀਆਂ ਵਿਰੁੱਧ ਟੀਚਿੰਗ ਫੈਲੋਜ ਦੀ ਠੇਕੇ ਤੇ ਭਰਤੀ ਕੀਤੀ ਜਾ ਰਹੀ ਹੈ ਅਤੇ ਭਰਤੀ ਦਾ ਕੰਮ ਇੱਕ ਮਹੀਨੇ ਵਿੱਚ ਸਪੰਨ ਕਰ ਦਿੱਤਾ ਜਾਵੇਗਾ। ਪੰਚਾਇਤੀ ਰਾਜ ਸੰਸਥਾਵਾਂ ਅਧੀਨ ਅਤੇ ਅਰਬਨ ਲੋਕਲ ਬਾਡੀ ਅਧੀਨ ਚਲਦੇ ਸਕੂਲਾਂ ਦੀ 165 ਖਾਲੀ ਅਸਾਮੀਆਂ ਭਰਨਾ ਕ੍ਰਮਵਾਰ ਪੇਂਡੂ ਵਿਕਾਸ ਤੇ ਪੰਚਾਇਤੀ ਵਿਭਾਗ ਅਤੇ ਅਰਬਨ ਲੋਕਲ ਬਾਡੀ ਵਿਭਾਗ ਦਾ ਅਧਿਕਾਰ ਖੇਤਰ ਹੈ।

---

## ਸ਼ੰਕਰਪੁਰ-ਰਸੂਲਪੁਰ ਡ੍ਰੇਨ ਦੀ ਖੁਦਾਈ

114. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਪਾਣੀ ਦੀ ਨਿਕਾਸੀ ਲਈ ਸ਼ੰਕਰਪੁਰ-ਕੌਲੀ-ਦੌਣਕਲਾਂ-ਰਸੂਲਪੁਰ ਡ੍ਰੇਨ ਦੀ ਖੁਦਾਈ ਲਈ ਵਿਭਾਗੀ ਪ੍ਰਵਾਨਗੀ ਹੁਣ ਤੱਕ ਦੇ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਪ੍ਰਵਾਨਗੀ ਕਿਸ ਅਧਿਕਾਰੀ ਨੇ ਦਿੱਤੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਡ੍ਰੇਨ ਦੀ ਮਿੱਟੀ ਨੂੰ ਵੇਚਣ ਲਈ ਟੈਂਡਰ ਮੰਗੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਇਸ ਤੋਂ ਕਿੰਨੀ ਰਕਮ ਪ੍ਰਾਪਤ ਹੋਈ ਹੋਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਇਸ ਦਫਤਰ ਵੱਲੋਂ ਸ਼ੰਕਰਪੁਰ, ਕੌਲੀ, ਦੌਣ ਕਲਾਂ, ਰਸੂਲਪੁਰ ਆਦਿ ਪਿੰਡਾਂ ਕੋਲੋਂ ਲੰਘਦੀ ਕੁਦਰਤੀ ਕਰੀਕ ਦੀ ਪੁਟਾਈ ਸਬੰਧੀ

ਕੋਈ ਮਨਜ਼ੂਰੀ ਨਹੀਂ ਦਿੱਤੀ ਗਈ। ਭਾਵੇਂ ਕਿ ਗ੍ਰਾਮ ਪੰਚਾਇਤ ਪਿੰਡ ਦੌਣਕਲਾਂ ਦੀ ਬੇਨਤੀ ਤੇ ਉਪਰੋਕਤ ਕਰੀਕ ਨੂੰ ਚੌੜਾ ਕਰਨ ਲਈ ਇਤਰਾਜ਼ਹੀਣਤਾ ਪੱਤਰ ਮਹਿਕਮੇ ਦੀਆਂ ਸ਼ਰਤਾਂ ਨਾਲ ਜਾਰੀ ਕੀਤਾ ਗਿਆ ਸੀ, ਜੋ ਕਿ ਬਾਅਦ ਵਿੱਚ ਗ੍ਰਾਮ ਪੰਚਾਇਤ ਪਿੰਡ ਦੌਣ ਕਲਾਂ ਅਤੇ ਕੁਝ ਵਸਨੀਕਾਂ ਵੱਲੋਂ ਲਿਖਤੀ ਰੂਪ ਵਿੱਚ ਇਤਰਾਜ਼ ਉਠਾਉਣ ਤੇ ਮਨਸੂਖ ਕਰ ਦਿੱਤਾ ਗਿਆ ਸੀ।

(ਅ) ਜਦੋਂ ਕਿ ਸਿੰਚਾਈ ਵਿਭਾਗ ਵੱਲੋਂ ਕੋਈ ਟੈਂਡਰ ਕਾਲ ਨਹੀਂ ਕੀਤੇ ਗਏ, ਇਸ ਕਰਕੇ ਕੋਈ ਆਮਦਨੀ ਪ੍ਰਾਪਤ ਨਹੀਂ ਹੋਈ।

---

## ANNOUNCEMENT BY THE SPEAKER REG. CRICKET MATCH, ORGANIZED AND PLAYED BY THE MEMBERS OF THE HOUSE AS A GOODWILL GESTURE

ਮਾਨਯੋਗ ਸਪੀਕਰ : ਅਗਲੀ ਆਈਟਮ ਲੈਣ ਤੋਂ ਪਹਿਲਾਂ ਕੱਲ੍ਹ ਦਾ ਮੈਚ ਜਿਹੜਾ ਸਾਰੇ ਹਾਊਸ ਦੇ ਮੈਂਬਰਾਂ ਨੇ ਖੇਡਿਆ ਹੈ, ਉਸ ਦੇ ਪਾਰਟੀਸੀਪੈਂਟਸ ਨੂੰ ਮੈਂ ਹਾਊਸ ਵੱਲੋਂ ਵਧਾਈ ਦਿੰਦਾ ਹਾਂ। (ਥੰਪਿੰਗ) ਕੇਵਲ ਮੈਚ ਖੇਡਣਾ, ਰਨ ਬਣਾਉਣੇ, ਜਿਨ੍ਹਾਂ ਨੇ ਚੰਗੇ ਰਨ ਬਣਾਏ ਉਨ੍ਹਾਂ ਨੂੰ ਵਧਾਈ, ਜਿਨ੍ਹਾਂ ਨੇ ਹਿੱਸਾ ਲਿਆ ਉਹ ਸਾਰੇ ਵਧਾਈ ਦੇ ਪਾਤਰ ਹਨ। (ਥੰਪਿੰਗ) ਮੈਂ ਮਹਿਸੂਸ ਕਰਦਾ ਹਾਂ ਕਿ ਹਾਊਸ ਵਿੱਚ ਆਪਾਂ ਸਾਰੇ ਬੈਠੇ ਹਾਂ, ਜਿਸ ਭਾਵਨਾ ਨਾਲ ਇਹ ਮੈਚ ਖੇਡਿਆ ਗਿਆ ਹੈ, ਜਿਨ੍ਹਾਂ ਨੇ ਇਹ ਪ੍ਰੋਗਰਾਮ ਇਨੀਸ਼ੀਏਟ ਕੀਤਾ ਹੈ, ਇਹ ਵਿਚਾਰ ਲੀਡਰ ਆਫ਼ ਦਿ ਹਾਊਸ, ਲੀਡਰ ਆਫ਼ ਦਿ ਆਪੋਜ਼ੀਸ਼ਨ ਜਾਂ ਅਕਾਲੀ ਦਲ ਦੇ ਪ੍ਰਧਾਨ ਜਾਂ ਬਾਕੀ ਜਿਨ੍ਹਾਂ ਸੱਜਣਾਂ ਦੇ ਦਿਮਾਗ ਵਿਚ ਇਹ ਗੱਲ ਆਈ ਕਿ ਇੱਕ ਪਲੇਟਫਾਰਮ ਤੇ ਸਾਰੇ ਹਾਊਸ ਨੂੰ ਲੈ ਕੇ ਖੇਡਿਆ ਜਾਵੇ, ਇਹ ਆਪਸੀ ਪਿਆਰ ਦਾ ਇੱਕ ਮੈਸੇਜ ਦਿੱਤਾ ਹੈ। (ਥੰਪਿੰਗ) ਮੈਂ ਇਸ ਦੀ ਬਹੁਤ ਸ਼ਲਾਘਾ ਕਰਦਾ ਹਾਂ। ਪਿਛਲੇ ਸਮਿਆਂ ਵਿੱਚ ਮੈਂਬਰ ਸਾਹਿਬਾਨ ਵਿੱਚ ਸਿਆਸੀ ਕੁੜੱਤਣਾਂ ਇੰਨੀਆਂ ਵੱਧ ਗਈਆਂ ਸਨ, ਨਫ਼ਰਤ ਇੰਨੀ ਵੱਧ ਹੋ ਗਈ ਸੀ ਕਿ ਦੁਖ-ਸੁਖ ਦੇ ਭਾਈਵਾਲ ਵੀ ਪਾਰਟੀ ਪੱਧਰ ਤੇ ਬਣਨੇ ਸ਼ੁਰੂ ਹੋ ਗਏ ਸੀ। ਹਿੱਸਾ ਲੈਣਾ ਬੰਦ ਹੋ ਗਿਆ ਸੀ। ਸੁਖ ਦੀ ਵਧਾਈ ਵੀ ਲੁਕ ਕੇ ਦੇਣ ਲੱਗ ਪਏ ਸੀ। ਤੁਸੀਂ ਵਧਾਈ ਦੇ ਪਾਤਰ ਹੋ, ਸਾਰਾ ਹਾਊਸ, ਲੀਡਰ ਆਫ਼ ਦਿ ਹਾਊਸ, ਖਾਸ ਕਰਕੇ ਜਿਨ੍ਹਾਂ ਨੇ ਨਵਾਂ ਸਿਗਨਲ ਅਤੇ ਸਾਰੇ ਸਮਾਜ ਨੂੰ ਮੈਸੇਜ ਦਿੱਤਾ ਹੈ। ਉਥੇ ਪੁਲੀਟੀਕਲ ਪਾਰਟੀਆਂ ਨੂੰ ਖਾਸ ਕਰਕੇ ਲੋਕ ਵੇਖਦੇ ਸੀ, ਉਹ ਇਸ ਕਰਕੇ ਤਾੜੀਆਂ ਨਹੀਂ ਮਾਰਦੇ ਸੀ ਕਿ ਉਨ੍ਹਾਂ ਨੇ ਕ੍ਰਿਕਟ ਦਾ ਮੈਚ ਕਦੇ ਨਹੀਂ ਦੇਖਿਆ, ਤਾੜੀਆਂ ਇਸ ਕਰਕੇ ਵਜਦੀਆਂ ਸੀ ਕਿ ਤੁਹਾਡੀ ਵਿਚਾਰ ਲੋਕਾਂ ਦੇ ਸੁਭਾਵਾਂ ਦੇ ਅਨੁਕੂਲ ਗਈ ਹੈ। ਮੈਂ ਤੁਹਾਨੂੰ ਸਾਰਿਆਂ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੇ ਪ੍ਰੋਗਰਾਮ ਕਰੋ ਕਿਉਂਕਿ ਇਹ ਜਿਹੜੀ ਗੱਲ ਪੰਜਾਬ

[ ਮਾਨਯੋਗ ਸਪੀਕਰ ]

ਵਾਲਿਆਂ ਨੇ ਸ਼ੁਰੂ ਕੀਤੀ ਹੈ ਇਸ ਦਾ ਸਾਰੇ ਹਿੰਦੁਸਤਾਨ ਵਿੱਚ ਅਸਰ ਗਿਆ ਹੈ। ਹਰ ਇਕ ਨੇ ਮਹਿਸੂਸ ਕੀਤਾ ਹੈ। ਇੰਨੀ ਜ਼ਬਰਦਸਤ ਇਕ ਦੂਜੇ ਨਾਲ ਭਾਈਵਾਲਤਾ ਟੁੱਟਦੀ ਜਾ ਰਹੀ ਸੀ, ਇੰਨੀ ਨਫ਼ਰਤ ਚਲੀ ਗਈ ਸੀ ਕਿ ਵੇਖਣਾ ਵੀ ਕੋਈ ਬਰਦਾਸ਼ਤ ਨਹੀਂ ਕਰਦਾ ਸੀ। ਹੁਣ ਇੱਕ ਦੂਜੇ ਨੂੰ ਦੇਖ ਕੇ ਵਧਾਈ ਦੇ ਰਹੇ ਹਨ, ਗਲਵਕੜੀਆਂ ਪਾ ਰਹੇ ਸ਼ਨ, ਇੱਕ ਦੂਜੇ ਦਾ ਮਾਣ ਸਤਿਕਾਰ ਹੋ ਰਿਹਾ ਹੈ। ਮੈਂ ਤੁਹਾਨੂੰ ਸਾਰਿਆਂ ਨੂੰ ਹਾਊਸ ਵੱਲੋਂ ਬਹੁਤ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਇਹ ਪ੍ਰੋਗਰਾਮ ਆਰੰਭਿਆ ਹੈ। (ਥੰਪਿੰਗ) ਇਹ ਪ੍ਰੋਗਰਾਮ ਲੈ ਕੇ ਤੁਰੇ ਹਾਂ, ਜਿਨ੍ਹਾਂ ਨੇ ਕੱਲ੍ਹ ਖੇਡ ਵਿੱਚ ਭਾਗ ਲਿਆ ਹੈ ਸਾਰਿਆਂ ਨੂੰ ਸਮੂਹਿਕ ਤੌਰ ਤੇ ਵਧਾਈ ਦਿੰਦਾ ਹਾਂ। ਸਾਰਿਆਂ ਦਾ ਧੰਨਵਾਦ। (ਥੰਪਿੰਗ)

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ....

**ਮਾਨਯੋਗ ਸਪੀਕਰ** : ਇਹ ਅਗਲਾ ਪ੍ਰੋਗਰਾਮ ਨਹੀਂ ਹੈ। Please sit down.

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਵਧਾਈ ਦੇ ਰਹੇ ਹੋ ਕੁਝ ਦਿਓ ਤਾਂ ਸਹੀ। ਸੁੱਕੀ ਵਧਾਈ ਦੇਈ ਜਾਂਦੇ ਹੋ। ਲੀਡਰ ਆਫ਼ ਦਿ ਹਾਊਸ ਜਿੱਤ ਕੇ ਆਏ ਹਨ। ਜਦੋਂ ਕੋਈ ਟੀਮ ਵਿਜੇਤਾ ਬਣਦੀ ਹੈ ਤਾਂ ਉਸ ਦੀ ਸ਼ਾਨ ਵਿੱਚ ਡਿਨਰ ਦੇਣ ਦਾ ਪ੍ਰੋਗਰਾਮ ਕਰਨਾ ਚਾਹੀਦਾ ਹੈ। ਮੈਡਲ ਦੇਣੇ ਚਾਹੀਦੇ ਹਨ। ਬਾਦਲ ਸਾਹਿਬ ਕਹਿੰਦੇ ਹਨ ਕਿ ਪੁੱਤਰ ਜ਼ਿਆਦਾ ਕੰਮ ਕਰਦੇ ਹਨ ਉਨ੍ਹਾਂ ਨੂੰ ਕੁਝ ਘਿਓ ਦੀਆਂ ਪਲੀਆ ਵੱਧ ਦਿੱਤੀਆਂ ਜਾਣਗੀਆਂ। ਹੁਣ ਦਿਓ ਕੁਝ।

**ਮਾਨਯੋਗ ਸਪੀਕਰ** : ਬਹੁਤ ਧੰਨਵਾਦ। ਲੀਡਰ ਆਫ਼ ਦਿ ਹਾਊਸ, ਲੀਡਰ ਆਫ਼ ਦਿ ਆਪੋਜ਼ੀਸ਼ਨ ਦੇ ਵਿਚਾਰਾਂ ਦਾ ਪ੍ਰਗਟਾਵਾ ਉਸ ਮੈਦਾਨ ਵਿਚ ਵੇਖ ਲਿਆ ਹੈ। ਸਾਰੀ ਜਨਤਾ, ਸਮੁੱਚਾ ਸਮਾਜ ਤੁਹਾਡਾ ਧੰਨਵਾਦ ਕਰਦਾ ਹੈ। ਡਿਨਰ ਦੀ ਗੱਲ ਕੀਤੀ ਹੈ, ਸਭ ਤੋਂ ਪਹਿਲਾ ਮੈਂ ਦੇਵਾਂਗਾ। (ਥੰਪਿੰਗ) ਸਾਰਾ ਹਾਊਸ ਜਿਹੋ ਜਿਹਾ ਆਖੇਗਾ, ਕੁਝ ਵੰਡ ਵੀ ਲਵਾਂਗੇ ਅਤੇ ਖਾਣ-ਪੀਣ ਦਾ ਪ੍ਰਬੰਧ ਚੰਗੇ ਢੰਗ ਨਾਲ ਕਰਾਂਗੇ। ਇਹੋ ਜਿਹੇ ਪ੍ਰੋਗਰਾਮ ਲਗਾਤਾਰ ਹੋਣੇ ਚਾਹੀਦੇ ਹਨ। ਇਥੇ ਫਾਈਨਾਂਸ ਮਨਿਸਟਰ ਵੀ ਕਰਨਗੇ, ਮੈਂ ਵੀ ਕਰਾਂਗਾ ਇਹ ਪ੍ਰੋਗਰਾਮ ਚਲਦੇ ਰਹਿਣਗੇ। ਤੁਸੀਂ ਸਾਰੇ ਜਿਹੜੇ ਭਾਈਵਾਲ ਹੋ, ਤੁਹਾਡਾ ਸਾਰਿਆਂ ਦਾ ਧੰਨਵਾਦ। ਸਾਰਿਆਂ ਨੂੰ ਵਧਾਈ। ਨੈਕਸਟ ਪ੍ਰੋਗਰਾਮ।

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) ਅਤੇ ਆਜ਼ਾਦ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

(ਕੁਝ ਆਵਾਜ਼ਾਂ : ਮਤਾ ਲਿਆਂਦਾ ਜਾਵੇ।)

**ਮਾਨਯੋਗ ਸਪੀਕਰ** : ਚੰਨੀ ਜੀ, ਤੁਸੀਂ ਗੱਲ ਕਰਨ ਦਿਓ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਸੰਸਥਾ ਨੂੰ ਵੀ ਧੰਨਵਾਦ ਦਾ ਮਤਾ ਭੇਜਣਾ ਚਾਹੀਦਾ ਹੈ, ਜਿਸ ਨੇ ਇਹ ਕੰਮ ਕਰਵਾਇਆ।

**ਮਾਨਯੋਗ ਸਪੀਕਰ** : ਸਾਰੇ ਹਾਊਸ ਨੇ ਵਿਚਾਰ ਅਧੀਨ ਜੋ ਕੰਮ ਲਿਆਂਦਾ ਹੈ, ਮੈਂ ਸਮਝਦਾ ਹਾਂ ਕਿ ਬੇਸ਼ੱਕ ਮਤਾ ਪਾਸ ਕਰ ਦੇਈਏ। ਕੋਈ ਹਰਜ਼ ਨਹੀਂ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮਾਨਯੋਗ ਸਪੀਕਰ ਸਾਹਿਬ, ਇਸ ਤੇ ਤੁਹਾਡਾ ਧੰਨਵਾਦ ਹੈ ਔਰ ਮੈਂ ਮੁਬਾਰਕਬਾਦ ਦਿੰਦੀ ਹਾਂ। ਮੈਂ ਵੀ ਇਸ ਸਬੰਧ ਵਿੱਚ ਕੁਝ ਕਹਿਣਾ ਚਾਹੁੰਦੀ ਹਾਂ। ਇਹ ਇੱਕ ਬਹੁਤ ਹੀ ਅੱਛਾ ਇਨੀਸ਼ੀਏਟਿਵ ਲਿਆ ਗਿਆ ਹੈ। ਮੈਂ ਸਮਝਦੀ ਹਾਂ ਕਿ ਤੁਹਾਡੀ ਸੁਚੱਜੀ ਅਗਵਾਈ ਹੇਠ, ਤੁਹਾਡੀ ਚੇਅਰ ਤੇ ਲੀਡਰਸ਼ਿਪ ਦੀਆਂ ਐਫਰਟਸ ਫਲ ਲੈ ਕੇ ਆਈਆਂ ਹਨ। ਇਹ ਮੈਚ ਬਹੁਤ ਹੀ ਅੱਛਾ ਰਿਹਾ ਭਾਵੇਂ ਕਿ ਪਲੇਅਰ ਸਬਜੈਕਟ ਤੋਂ ਬਾਹਰਲੇ ਸਨ, ਲੇਕਿਨ ਸਾਰਿਆਂ ਹੀ ਪਾਸਿਆਂ ਤੋਂ ਅੱਛੀ ਕੋਸ਼ਿਸ਼ ਰਹੀ। ਸਪੀਕਰ ਸਾਹਿਬ, ਮੈਂ ਸਪੈਸ਼ਲੀ ਮੁਬਾਰਕਬਾਦ ਢੀਂਡਸਾ ਸਾਹਿਬ ਨੂੰ ਦੇਣੀ ਚਾਹੁੰਦੀ ਹਾਂ ਜਿਨ੍ਹਾਂ ਨੇ ਬਹੁਤ ਅੱਛੇ ਖਿਲਾੜੀ ਦਾ ਰੋਲ ਅਦਾ ਕੀਤਾ। ਨੰਬਰ-2, ਮੈਂ ਧੰਨਵਾਦ ਕਰਾਂਗੀ ਔਰ ਇੱਕ ਹੋਰ ਪੇਸ਼ਕਸ਼ ਕਰਦੀ ਹਾਂ ਕਿ ਪੰਜਾਬ ਦੇ ਹਿੱਤਾਂ ਲਈ, ਪੰਜਾਬ ਦੇ ਲੋਕਾਂ ਦੀ ਭਲਾਈ ਲਈ ਰਾਜਸੀ ਗਰਾਊਂਡ ਦੇ ਵਿੱਚ ਵੀ ਜੇ ਕੋਈ ਐਸੇ ਮੁੱਦੇ ਹੋਣ, ਜਿਥੇ ਸਮੂਹਿਕ ਤੌਰ ਤੇ ਸਾਰੇ ਪੰਜਾਬ ਦੇ ਸਮੂਹ ਵਰਗਾਂ ਦੇ ਲੋਕਾਂ ਦੀ ਭਲਾਈ ਹੋ ਸਕਦੀ ਹੋਵੇ, ਮੈਂ ਤੇ ਮੇਰੀ ਪਾਰਟੀ ਉਥੇ ਵੀ, ਉਸ ਰਾਜਸੀ ਮੈਦਾਨ ਵਿੱਚ ਵੀ ਆਉਣ ਲਈ ਤਿਆਰ ਹੈ।

**ਮਾਨਯੋਗ ਸਪੀਕਰ** : ਇਹ ਇਨੀਸ਼ੀਏਟ ਜਿਹੜਾ ਕੀਤਾ ਹੈ, ਮੈਂ ਹੌਲੀ ਹੌਲੀ ਇਸ ਵਾਲੇ ਪਾਸੇ ਹੀ ਆਉਣਾ ਹੈ ਕਿ ਚੰਗੇ ਪ੍ਰੋਗਰਾਮ ਜਿਹੜੇ ਸਮੁੱਚੇ ਪੰਜਾਬ ਦੇ ਹਿੱਤਾਂ ਲਈ ਹੋਣ, ਉਨ੍ਹਾਂ ਦੀ ਇਕੱਠਿਆਂ ਹੋ ਕੇ ਸ਼ਲਾਘਾ ਵੀ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਮਾਨਤਾ ਵੀ ਦਿੱਤੀ ਜਾਵੇ। ਹਾਊਸ ਦੇ ਵਿੱਚ ਵੀ ਇਕੱਠੇ ਹੋ ਕੇ ਆਪਾਂ ਸਾਰੇ ਚੰਗੇ ਪ੍ਰੋਗਰਾਮਾਂ ਦੇ ਲਈ ਆਪਣੇ ਵਿਚਾਰ ਦੇਈਏ। ਹਾਂ ਜੀ, ਬਾਦਲ ਸਾਹਿਬ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਵੀ ਵਧਾਈ ਦਿੱਤੀ ਹੈ ਔਰ ਬੀਬੀ ਜੀ ਨੇ ਵੀ ਵਧਾਈ ਦਿੱਤੀ ਹੈ। ਮੈਂ ਵੀ ਸਾਰਿਆਂ ਨੂੰ ਵਧਾਈ ਦਿੰਦਾ ਹਾਂ। (ਥੰਪਿੰਗ) ਨਾਲ ਹੀ ਇੱਕ ਗੱਲ ਹੋਰ ਐਡ ਕਰਦਾ ਹਾਂ ਕਿ ਇੱਕ ਤਾਂ ਟਰਾਫੀ ਬਣਾਈ ਜਾਵੇਗੀ ਔਰ ਹਰ ਸਾਲ ਕ੍ਰਿਕਟ ਦਾ ਇੱਕ ਮੈਚ ਰੱਖ ਲੈਂਦੇ ਹਾਂ (ਥੰਪਿੰਗ) ਤਾਂ ਕਿ ਜੇਤੂ ਟੀਮ ਨੂੰ ਟਰਾਫੀ ਦਿੱਤੀ ਜਾਵੇ, ਜੋ ਵੀ ਜੇਤੂ ਟੀਮ ਹੋਵੇ। ਇਸ ਦਾ ਮਾਡਲ ਬਣਾ ਲਵਾਂਗੇ। ਇਹ ਟਰਾਫੀ ਗੋਲਡ ਪਲੇਟਡ, ਕਿਉਂਕਿ ਗੋਲਡ ਤਾਂ ਬਹੁਤ ਮਹਿੰਗਾ ਹੋ ਗਿਆ ਹੈ, ਗੋਲਡ ਪਲੇਟਡ ਟਰਾਫੀ ਦਿੱਤੀ ਜਾਵੇਗੀ। ਦੂਜਿਆਂ ਨੂੰ ਸਿਲਵਰ ਪਲੇਟਡ ਟਰਾਫੀ ਦਿੱਤੀ ਜਾਵੇਗੀ....

[ ਮੁੱਖ ਮੰਤਰੀ ]

(ਇੱਕ ਆਵਾਜ਼ : ਸੋਢੀ ਨੂੰ ਤਾਂ ਸਿਲਵਰ ਦੀ ਹੀ ਦਿੱਤੀ ਜਾਵੇਗੀ।)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸੋਢੀ ਸਾਹਿਬ ਦਾ ਵੀ ਧੰਨਵਾਦ ਕਰਦੇ ਹਾਂ ਜੀ ਜਿਨ੍ਹਾਂ ਨੇ ਮੈਚ ਵਿੱਚ ਕਈ ਕੈਚ ਛੱਡੇ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਗੋਲਡ ਵਾਲੀ ਗੱਲ ਤਾਂ ਤੁਹਾਡੇ ਤੋਂ ਵਿੱਚੇ ਹੀ ਰਹਿ ਗਈ।

**ਮੁੱਖ ਮੰਤਰੀ** : ਬਿਲਕੁਲ ਸਪੀਕਰ ਸਾਹਿਬ, ਮੈਂ ਗੱਲ ਕਰ ਦਿੱਤੀ ਹੈ। ਮੈਂ ਹੋਰ ਗੱਲ ਆਖਾਂਗਾ ਕਿ ਭਾਵੇਂ ਜਿੰਨੇ ਮਰਜ਼ੀ ਮੈਚ ਕਰਵਾ ਲਵੋ, ਜਿੰਨੀਆਂ ਵੀ ਜੱਫੀਆਂ ਪਵਾ ਲਵੋ ਅਤੇ ਜਿੰਨੇ ਮਰਜ਼ੀ ਡਿਨਰ ਕਰਵਾ ਲਈਏ, ਕੁਹਾੜਾ ਤਾਂ ਉੱਥੇ ਦਾ ਉੱਥੇ ਹੀ ਹੈ। (ਹਾਸਾ) ਕਾਸ਼ ਕਿ ਅਸੀਂ ਵਧੀਆ ਮਾਹੌਲ ਇਥੇ ਵੀ ਸਿਰਜ ਸਕੀਏ। ਇਹ ਵੀ ਬਹੁਤ ਬਿਹਤਰ ਹੋਵੇਗਾ। ਪਰ ਅਜੇ ਤੱਕ ਨਾ ਇਹੋ ਜਿਹਾ ਮਾਹੌਲ ਹੋਇਆ ਹੈ ਅਤੇ ਨਾ ਹੋਣਾ ਹੈ ਲੇਕਿਨ ਤਲਖੀ ਤਾਂ ਜ਼ਰੂਰ ਕਾਫੀ ਘਟਦੀ ਹੈ। ਭਾਈਚਾਰਕ ਸਾਂਝ ਤਾਂ ਇਸ ਦੇ ਨਾਲ ਪੈਂਦੀ ਹੀ ਹੈ। ਲੇਕਿਨ ਸਿਸਟਮ ਹੀ ਇਹੋ ਜਿਹਾ ਬਣ ਚੁੱਕਾ ਹੈ, ਇਕੱਲੇ ਪੰਜਾਬ ਦੀ ਹੀ ਗੱਲ ਮੈਂ ਨਹੀਂ ਕਰਦਾ, ਸਾਰੇ ਦੇਸ਼ ਦਾ ਮਾਹੌਲ ਹੀ ਇਹੋ ਜਿਹਾ ਹੋ ਗਿਆ ਹੈ, ਸਗੋਂ ਪੰਜਾਬ ਦੇ ਵਿੱਚ ਤਾਂ ਸੈਸ਼ਨ ਵੀ ਅਸੀਂ ਵਧੀਆ ਕੰਪਲੀਟ ਕਰ ਲੈਂਦੇ ਹਾਂ, ਸਿਰਫ ਵਾਕ-ਆਊਟ ਭਾਵੇਂ ਹੋ ਜਾਵੇ, ਪਰ ਪਾਰਲੀਮੈਂਟ ਦੇ ਵਿੱਚ ਤਾਂ ਸੈਸ਼ਨ ਚਲਦਾ ਹੀ ਨਹੀ। ਰੋਜ਼ ਹੀ ਬੰਦ ਰਹਿੰਦਾ ਹੈ, ਰੋਜ਼ ਹੀ ਬੰਦ ਰਹਿੰਦਾ ਹੈ, ਜਿੰਨਾ ਹੋ ਸਕੇ ਇਸ ਪਾਸੇ ਸਾਨੂੰ ਕਦਮ ਚੁੱਕਣੇ ਚਾਹੀਦੇ ਹਨ....

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਸੀਂ ਉਹ ਗੱਲ ਛੱਡ ਗਏ ਹੋ, ਜਿਹੜੀ ਕਿ ਟੀਮਾਂ ਲਈ ਕੁਝ ਕਰਨ ਬਾਰੇ ਸੀ, ਉਹ ਸਿਲਵਰ ਤੇ ਗੋਲਡ ਦੇ ਬਾਰੇ ਤਾਂ ਛੱਡ ਹੀ ਗਏ।

**ਮੁੱਖ ਮੰਤਰੀ** : ਮੈਂ ਇਹ ਕਹਿ ਦਿੱਤਾ ਹੈ ਜੀ ਕਿ ਜਿਹੜੀ ਟੀਮ ਵਿਨਿੰਗ ਹੋਵੇਗੀ, ਉਸ ਨੂੰ ਗੋਲਡ ਪਲੇਟਡ ਮਾਡਲ ਦਿੱਤੇ ਜਾਣਗੇ ਅਤੇ ਦੂਜਿਆਂ ਨੂੰ ਸਿਲਵਰ।

**ਸਰਦਾਰ ਅਵਤਾਰ ਸਿੰਘ ਬਰਾੜ** : ਦੂਜਿਆਂ ਨੂੰ ਪਿਓਰ ਸਿਲਵਰ ਹੀ ਦਿੱਤੀ ਜਾਵੇ ਜੀ। (ਹਾਸਾ)

**ਮੁੱਖ ਮੰਤਰੀ** : ਉਹ ਤਾਂ ਉਸ ਤੋਂ ਵੀ ਮਹਿੰਗਾ ਹੋ ਜਾਵੇਗਾ। (ਹਾਸਾ)

**ਮਾਨਯੋਗ ਸਪੀਕਰ** : ਗੱਲ ਤਾਂ ਜਿਹੜੀ ਹੈ ਕਿ ਭਾਵੇਂ ਗੋਲਡ ਹੋਵੇ ਜਾਂ ਸਿਲਵਰ ਹੋਵੇ, ਮੈਂ ਸਮਝਦਾ ਹਾਂ ਕਿ ਸਾਰੇ ਹੀ ਗੋਲਡ ਦੇ ਬਰਾਬਰ ਹੱਕਦਾਰ ਹਨ ਪਰ ਜੇ ਥੋੜ੍ਹਾ ਜਿਹਾ ਫਰਕ ਰੱਖਣਾ ਹੋਵੇ ਤਾਂ ਭਾਵੇਂ ਰੱਖ ਲਓ। ਮੇਨ ਗੱਲ ਹੈ ਕਿ ਜਿਹੜਾ ਇਨੀਸ਼ੀਏਟ ਹੋਇਆ

ਹੈ, ਉਸ ਦੇ ਪਿਛੇ ਜੋ ਮੈਸੇਜ ਭੇਜਿਆ ਹੈ, ਉਹ ਬੜਾ ਮਹਾਨ ਹੈ। (ਥੰਪਿੰਗ) ਮੈਂ ਵਾਰ-ਵਾਰ ਕਹਿੰਦਾ ਹਾਂ, ਹੋਰ ਵੀ ਅਨਾਊਂਸਮੈਂਟ ਜੇ ਕਰਨੀ ਹੋਵੇ....

**ਮੁੱਖ ਮੰਤਰੀ :** ਜਿਸ ਮਿਸ਼ਨ ਨੂੰ ਲੈ ਕੇ ਇਹ ਕੰਮ ਸ਼ੁਰੂ ਕੀਤਾ ਸੀ, ਉਸ ਦੇ ਵਾਸਤੇ ਪੰਜਾਬ ਸਰਕਾਰ ਵਲੋਂ ਪੈਰਾ ਉਲੰਪਿਕਸ ਨੂੰ 10 ਲੱਖ ਰੁਪਿਆ ਦਿੱਤਾ ਜਾਵੇਗਾ। (ਥੰਪਿੰਗ)।

**ਮਾਨਯੋਗ ਸਪੀਕਰ :** ਇੱਕ ਮੈਂ ਹੋਰ ਗੱਲ ਹਾਊਸ ਵਿੱਚ ਕਹਿਣੀ ਹੈ, ਬਾਦਲ ਸਾਹਿਬ ਲੈ ਆਉਣ ਜਾਂ ਕਾਲੀਆ ਸਾਹਿਬ ਲੈ ਆਉਣ ਜਾਂ ਬੀਬੀ ਹੋਰੀਂ ਲੈ ਆਉਣ, ਇੱਕ ਰੈਜ਼ੋਲਿਊਸ਼ਨ ਧੰਨਵਾਦ ਦਾ ਉਨ੍ਹਾਂ ਲਈ ਜਿਨ੍ਹਾਂ ਨੇ ਇਸ ਪ੍ਰੋਗਰਾਮ ਨੂੰ ਇਨੀਸ਼ੀਏਟ ਕੀਤਾ ਹੈ, ਉਨ੍ਹਾਂ ਦਾ ਰੈਜ਼ੋਲਿਊਸ਼ਨ ਰਾਹੀਂ ਧੰਨਵਾਦ ਕੀਤਾ ਜਾਵੇ। ਹਾਂ ਜੀ, ਤੁਸੀਂ ਕਰੋ ਜੀ ਸਪੋਰਟਸ ਮਨਿਸਟਰ ਸਾਹਿਬ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ) :** ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਕੱਲ੍ਹ ਮੈਚ ਹੋਇਆ ਹੈ ਅਤੇ ਜਿਸ ਦੀ ਤੁਸੀਂ ਵੀ ਵਧਾਈ ਦਿੱਤੀ ਹੈ, ਬਾਦਲ ਸਾਹਿਬ ਅਤੇ ਬੀਬੀ ਜੀ ਹੋਰਾਂ ਨੇ ਵੀ ਵਧਾਈ ਦਿੱਤੀ ਹੈ ਅਤੇ ਸਾਡੇ ਪਲੇਅਰਾਂ ਨੇ ਉੱਥੇ ਯੋਗਦਾਨ ਦਿੱਤਾ ਹੈ ਜਿਸ ਨਾਲ ਇਨਸਾਨੀਅਤ ਦਾ ਪਿਆਰ ਵਧਿਆ ਹੈ, ਮੈਂ ਚਾਹੁੰਦਾ ਹਾਂ ਕਿ ਇਸ ਦੇ ਲਈ ਧੰਨਵਾਦ ਦਾ ਮਤਾ ਲਿਆਂਦਾ ਜਾਵੇ ਅਤੇ ਪਾਸ ਕਰਕੇ ਉਨ੍ਹਾਂ ਨੂੰ ਭੇਜਿਆ ਜਾਵੇ।

**ਮਾਨਯੋਗ ਸਪੀਕਰ :** ਇਹ ਨਹੀਂ, ਤੁਸੀਂ ਰੈਜ਼ੋਲਿਊਸ਼ਨ ਲਿਆਓ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ:** ਰੈਜ਼ੋਲਿਊਸ਼ਨ ਇਥੇ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਬੰਧਕਾਂ ਦਾ ਜਿਨ੍ਹਾਂ ਦੀ ਇਹ ਵਿਚਾਰਧਾਰਾ ਸੀ। ਹਾਂ ਜੀ ਜੇਕਰ ਤਾਂ ਸਾਰਿਆਂ ਨੂੰ ਪ੍ਰਵਾਨ ਹੈ... ਹਾਂ ਜੀ ਸੈਕਿੰਡ ਕਰ ਦਿਓ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਜੋ ਇਹ ਹਾਊਸ ਦੇ ਸਾਹਮਣੇ ਮਤਾ ਲਿਆਂਦਾ ਗਿਆ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ, ਬਹੁਤ ਵਧੀਆ ਯਤਨ ਹੋਇਆ ਹੈ, ਮਾਹੌਲ ਸ਼ਾਨਦਾਰ ਹੋਇਆ ਹੈ, ਬਿਟਰਨੈਸ ਘਟੀ ਹੈ ਅਤੇ ਇਸ ਮੈਚ ਤੇ ਕਿਸੇ ਨੇ ਕਿੰਤੂ-ਪ੍ਰੰਤੂ ਨਹੀਂ ਕੀਤਾ, ਕਿਸੇ ਨੇ ਖੱਬਾ-ਸੱਜਾ ਨਹੀਂ ਕੀਤਾ ਜਾਂ ਫਿਰ ਜਿਸ ਤਰ੍ਹਾਂ ਅਸੀਂ ਕਹਿੰਦੇ ਹਾਂ ਕਿ ਮਿਲ ਕੇ ਖੇਡਦੇ ਹਨ, ਉਸ ਤਰ੍ਹਾਂ ਖੇਡਿਆ ਗਿਆ। ਕੋਈ ਰੌਲਾ ਨਹੀਂ ਪਿਆ। ਇੱਕ ਮੈਚ ਸਪੀਕਰ ਸਾਹਿਬ 7 ਅਪ੍ਰੈਲ ਨੂੰ ਹੋਣਾ ਹੈ....

**ਮਾਨਯੋਗ ਸਪੀਕਰ :** ਤੁਹਾਡਾ ਝਾਕਾ ਲਾਹਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਇੱਕ ਮਿੰਟ, 7 ਅਪ੍ਰੈਲ ਨੂੰ ਇੱਕ ਮੈਚ ਚੋਣਾਂ ਦਾ ਹੋ ਰਿਹਾ ਹੈ। ਉਦੋਂ ਤੱਕ ਸੁਖਾਵੇਂ ਹਾਲਾਤ ਮੈਂ ਸਮਝਦਾ ਹਾਂ ਚੀਫ ਮਨਿਸਟਰ ਸਾਹਿਬ ਰੱਖ ਸਕਣ। ਕਿਤੇ ਉਸ ਵਿੱਚ ਫਿਰ ਕੁਟਾਪਾ ਨਾ ਸ਼ੁਰੂ ਹੋ ਜਾਵੇ। ਬਿਟਰਨੈਸ ਫਿਰ ਨਾ ਹੋ ਜਾਵੇ (ਵਿਘਨ) ਮੈਂ ਐਸ਼ੋਰੈਂਸ ਲੈਣਾ ਚਾਹੁੰਦਾ ਹਾਂ। ਉਸ ਗੱਲ ਦਾ ਇਹ ਨਾ ਕਹਿਣਾ ਕਿ (ਵਿਘਨ) ਮੈਂ ਕੋਈ ਮਾੜੀ ਗੱਲ ਤਾਂ ਨਹੀਂ ਕਹਿ ਰਿਹਾ। ਮੇਰਾ ਇੱਕ ਸੁਝਾਅ ਹੈ (ਵਿਘਨ), ਮੇਰੀ ਬੇਨਤੀ ਸੁਣੋ। ਬਿਟਰਨੈਸ ਪਹਿਲਾਂ ਵੀ ਹੁੰਦੀ ਸੀ, ਇੱਥੇ ਤਲਖੀਆ ਹੋਈਆਂ, ਮੈਂ 1972 ਤੋਂ ਇਸ ਹਾਊਸ ਦੀਆਂ ਕਾਰਵਾਈਆਂ ਵੇਖਦਾ ਰਿਹਾ ਹਾਂ, ਭਾਵੇਂ ਬਾਹਰ ਬੈਠ ਕੇ ਵੇਖਦਾ ਰਿਹਾ ਹਾਂ, ਸਰਕਾਰਾਂ ਚਲਦੀਆਂ ਵੇਖਦਾ ਰਿਹਾ ਹਾਂ, ਮੈਂ ਪਹਿਲਾਂ ਵੀ ਕਿਹਾ ਸੀ ਕਿ ਜੋ ਬਿਟਰਨੈਸ ਇਸ ਹਾਊਸ ਵਿੱਚ ਹੋਈ ਜਾਂ ਪੰਜਾਬ ਵਿੱਚ ਹੋਈ, ਅੰਤਾਂ ਦੀ ਦੁਖਦਾਈ ਹੈ। ਇਸ ਦਾ ਅੰਤ ਹੋਣਾ ਚਾਹੀਦਾ ਹੈ। ਸਾਡੇ ਵਿਚਾਰਾਂ ਵਿੱਚ ਮਤਭੇਦ ਹੋ ਸਕਦੇ ਹਨ ਪਰ ਸਾਡੀਆਂ ਕੋਈ ਦੁਸ਼ਮਣੀਆਂ ਨਹੀਂ, ਸ਼ਰੀਕੇ ਨਹੀਂ ਕਿ ਪੁਸ਼ਤ ਦਰ ਪੁਸ਼ਤ ਚੱਲਣ। ਚੰਗੇ ਪਾਸੇ ਨੂੰ ਗੱਲ ਚੱਲੀ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਹੋਰ ਯਾਦਗਾਰ ਬਣਾਉਣ ਲਈ ਜਿਹੜੀ ਪੰਚਾਇਤੀ ਚੋਣ ਹੈ, ਉਸ ਨੂੰ ਆਪਾਂ ਉਸੇ ਤਰੀਕੇ ਨਾਲ ਚੱਲਣ ਦੇਈਏ ਤਾਂ ਕਿ ਲੋਕਾਂ ਵਿੱਚ ਪਿਆਰ ਦੀ ਭਾਵਨਾ ਬਣੀ ਰਹੇ, ਚੰਗੇ ਲੋਕ ਅੱਗੇ ਆਉਣ, ਮੈਂ ਤਾਂ ਇਹੀ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ** : ਚਲੋ, ਉਹ ਤਾਂ ਚੋਣ ਹੈ, ਚੰਗੇ ਢੰਗ ਨਾਲ ਹੀ ਹੋਣੀ ਚਾਹੀਦੀ ਹੈ....

**ਸਰਦਾਰ ਅਵਤਾਰ ਸਿੰਘ ਬਰਾੜ** : ਕਿਤੇ ਮਾਹੌਲ ਫਿਰ ਨਾ ਕੌੜਾ ਹੋ ਜਾਵੇ, ਰਿਸ਼ਤਿਆਂ ਵਿੱਚ ਫਿਰ ਤਰੇੜ ਨਾ ਆ ਜਾਵੇ, ਰੌਲਾ ਤਾਂ ਇਹੀ ਹੈ। ਸਪੀਕਰ ਸਾਹਿਬ, ਹੁਣੇ ਹੀ ਡਿਊਟੀਆਂ ਲਾਈ ਜਾਂਦੇ ਹਨ।

**ਮਾਨਯੋਗ ਸਪੀਕਰ** : ਉਹ ਵੱਖਰਾ ਇਸ਼ੂ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਕਹਿਣਾ ਚਾਹੁੰਦਾ ਹਾਂ। ਅੱਜ ਇਹ ਵੀ ਬੜੀ ਚੰਗੀ ਗੱਲ ਹੋਵੇ ਕਿ ਹਾਊਸ ਵੱਲੋਂ ਮਿਸਟਰ ਢੀਂਡਸਾ ਨੂੰ ਮੈਨ ਆਫ਼ ਦਿ ਮੈਚ ਡਿਕਲੇਅਰ ਕੀਤਾ ਜਾਵੇ। ਇਥੇ ਡਿਕਲੇਅਰ ਕਰ ਦੇਈਏ ਕਿਉਂਕਿ ਉੱਥੇ ਤਾਂ ਕੋਈ ਸਿਸਟਮ ਨਹੀਂ ਸੀ। ਅੱਜ ਆਪਾਂ ਹੋਰ ਮੂਡ ਵਿੱਚ ਹਾਂ। ਮੈਚ ਦੇ ਮੂਡ ਵਿੱਚ ਹਾਂ ਤੇ ਇਨ੍ਹਾਂ ਨੂੰ ਮੈਨ ਆਫ਼ ਦਿ ਮੈਚ ਡਿਕਲੇਅਰ ਕੀਤਾ ਜਾਵੇ। (ਹਾਸਾ)

**ਮਾਨਯੋਗ ਸਪੀਕਰ** : ਹਾਂ ਜੀ, ਡਿਕਲੇਅਰ ਹੈ ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਮਤਾ ਰਣੀਕੇ ਸਾਹਿਬ ਲੈ ਕੇ ਆਏ ਹਨ ਅਤੇ ਤੁਸੀਂ ਵੀ ਵਿਚਾਰ ਰੱਖੇ ਹਨ, ਮੈਂ ਸਮਝਦਾ ਹਾਂ ਕਿ ਖੇਲ ਭਾਵਨਾ ਜਿੱਤੀ ਹੈ,

ਜਿਹੜੀ ਸਪੋਰਟਸਮੈਨ ਸਪਿਰਿਟ ਹੈ, ਜਿਸ ਖੇਡ ਭਾਵਨਾ ਨਾਲ ਮੈਚ ਖੇਡਿਆ ਗਿਆ ਉਹ ਖੇਡ ਭਾਵਨਾ ਹੋਰ ਵਧਣੀ ਚਾਹੀਦੀ ਹੈ ਔਰ ਉਹ ਖੇਡ ਭਾਵਨਾ ਰਾਜਨੀਤੀ ਦੇ ਮੈਦਾਨ ਵਿੱਚ ਵੀ ਆਉਣੀ ਚਾਹੀਦੀ ਹੈ। ਜਿਸ ਤਰ੍ਹਾਂ ਲੀਡਰ ਆਫ ਦਿ ਹਾਊਸ ਨੇ ਇਹ ਗੱਲ ਕਹੀ ਹੈ ਕਿ ਢੀਂਡਸਾ ਜੀ ਨੂੰ ਮੈਨ ਆਫ਼ ਦਿ ਮੈਚ ਡਿਕਲੇਅਰ ਕਰਨਾ ਚਾਹੀਦਾ ਹੈ, ਮੇਰਾ ਖਿਆਲ ਹੈ ਕਿ ਸੁਖਪਾਲ ਨੰਨੂ, ਢੀਂਡਸਾ ਜੀ ਔਰ ਖਹਿਰਾ, ਕਿਉਂਕਿ ਤਿੰਨਾਂ ਨੇ ਅੱਛੀ ਖੇਡ ਦਾ ਮੁਜ਼ਾਹਰਾ ਕੀਤਾ ਹੈ (ਆਵਾਜਾਂ : ਚੰਨੀ ਜੀ ਨੇ ਵੀ) ਹਾਂ ਜੀ, ਚਰਨਜੀਤ ਸਿੰਘ ਚੰਨੀ ਜੀ ਵੀ, ਸੋ ਇਨ੍ਹਾਂ ਚਾਰਾਂ ਨੇ ਪਾਰਟਨਰਸ਼ਿਪ ਵਿਖਾਈ ਹੈ, ਇਹ ਚਾਰੋਂ ਹੀ ਵਧਾਈ ਦੇ ਪਾਤਰ ਹਨ। ਜਿਹੜੀ ਗੱਲ ਬਰਾੜ ਸਾਹਿਬ ਨੇ ਕਹੀ ਹੈ, ਖਦਸ਼ਾ ਜ਼ਾਹਿਰ ਕੀਤਾ ਹੈ, ਮੈਂ ਕਹਿੰਦਾ ਹਾਂ ਕਿ ਖਦਸ਼ੇ ਦੀ ਬਜਾਏ ਅਸੀਂ ਪਾਜ਼ਿਟਿਵ ਸੈਂਸ ਵਿੱਚ ਲਈਏ। ਸਾਨੂੰ ਆਤਮ ਚਿੰਤਨ ਦੀ ਲੋੜ ਹੈ ਕਿ ਜਿਹੜੇ ਪੰਜਾਬ ਦੇ ਇਸ਼ੂਜ਼ ਹਨ, ਉਨ੍ਹਾਂ ਵਾਸਤੇ ਕਿਤੇ ਤਾਂ ਥੋੜ੍ਹੀ ਬਹੁਤੀ ਸਹਿਮਤੀ ਬਣਾਈਏ ਭਾਵੇਂ ਥੋੜ੍ਹੇ ਹੀ ਮੁੱਦਿਆਂ ਤੇ ਬਣਾਈਏ ਕਿ ਅਸੀਂ ਇਨ੍ਹਾਂ ਇਸ਼ੂਜ਼ ਤੇ ਰਾਜਨੀਤੀ ਨਹੀਂ ਕਰਨੀ, ਇਸ ਲੈਵਲ ਤੇ ਨਹੀਂ ਜਾਣਾ। ਇਸ ਲਈ ਆਤਮ ਚਿੰਤਨ ਦੀ ਵੀ ਲੋੜ ਹੈ, ਪਹਿਲਾਂ ਅਸੀਂ ਆਤਮ ਚਿੰਤਨ ਕਰੀਏ ਫਿਰ ਅਜਿਹਾ ਕਰਨਾ ਚਾਹੀਦਾ ਹੈ ਕਿ ਕਮ-ਅਜ਼-ਕਮ ਜਿਹੜੇ ਮਿਨੀਮਮ ਇਸ਼ੂਜ਼ ਹਨ ਉਨ੍ਹਾਂ ਤੇ ਇਨਟੈਨਸ਼ਨਲੀ ਰਾਜਨੀਤੀ ਨਹੀਂ ਕਰਨੀ। ਸੋ ਇਸ ਭਾਵਨਾ ਨਾਲ ਕੱਲ੍ਹ ਦੀ ਖੇਡ ਭਾਵਨਾ ਨੂੰ ਅਸੀਂ ਹੋਰ ਵਧਾਉਣ ਦਾ ਯਤਨ ਕਰੀਏ। ਧੰਨਵਾਦ, ਜਿਹੜਾ ਮਤਾ ਇਹ ਲੈ ਕੇ ਆਏ ਹਨ ਮੈਂ ਉਸ ਦਾ ਸਮਰਥਨ ਕਰਦਾ ਹਾਂ।

**ਮਾਨਯੋਗ ਸਪੀਕਰ** : ਬਰਾੜ ਸਾਹਿਬ ਵੀ ਕਿੰਨੇ ਫੱਬਦੇ ਪਏ ਸਨ ਜਦੋਂ ਲੱਤਾਂ ਨੂੰ ਪੈਡ ਪਾ ਕੇ ਇਹ ਖੇਡ ਰਹੇ ਸਨ। (ਹਾਸਾ)

(ਇਸ ਵਕਤ ਮਾਨਯੋਗ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਬੋਲਣ ਵਾਸਤੇ ਖੜ੍ਹੇ ਸਨ।)

**ਇਕ ਅਵਾਜ਼** : ਇਨ੍ਹਾਂ ਨੂੰ ਵੀ ਕੋਈ ਛਣਕਣਾ ਦੇ ਦਿਓ.... (ਹਾਸਾ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਨ ਨੂੰ ਮੁਬਾਰਕਬਾਦ ਦਿੰਦਾ ਹਾਂ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਵੀ ਸ਼ੁਕਰਗੁਜ਼ਾਰ ਹਾਂ। ਸਾਰੇ ਮੈਂਬਰ ਸਾਹਿਬਾਨ ਨੇ ਇਸ ਮੈਚ ਵਿਚ ਬੜੀ ਦਿਲਚਸਪੀ ਲਈ, ਲੀਡਰ ਆਫ ਦਿ ਹਾਊਸ ਨੇ ਵੀ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਵੀ। ਮੈਂ ਆਪਣੀ ਪਾਰਟੀ ਵਲੋਂ ਜੇਤੂ ਵੀਰਾਂ ਨੂੰ ਮੁਬਾਰਕਬਾਦ ਦਿੰਦਾ ਹਾਂ...

**ਮਾਨਯੋਗ ਸਪੀਕਰ** : ਇਸ ਮੈਚ ਵਿੱਚ ਕੋਈ ਜਿੱਤਿਆ ਹਾਰਿਆ ਨਹੀਂ, ਸਾਰੇ ਹੀ ਜਿੱਤੇ ਹਨ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਬੜੇ ਚੰਗੇ ਢੰਗ ਨਾਲ ਇਹ ਇੱਕ ਬੜੀ ਵਧੀਆ ਖੇਡ ਹੋਈ ਹੈ। ਲੋਕਾਂ ਨੇ ਇਹ ਮੈਚ ਲਾਈਵ ਵੀ ਵੇਖਿਆ ਅਤੇ ਜਿਸਮਾਨੀ ਤੌਰ ਤੇ ਵੀ ਉਥੇ ਹਾਜ਼ਰੀ ਦਿੱਤੀ। ਰਾਜਸੀ ਕੁੜੱਤਣ ਨੂੰ ਖ਼ਤਮ ਕਰਨ ਦਾ ਇਹ ਇੱਕ ਬਹੁਤ ਵਧੀਆ ਪਲੇਟਫਾਰਮ ਹੈ। ਜਦੋਂ ਕੋਈ ਖਿਡਾਰੀ ਖੇਡਣ ਵਾਸਤੇ ਮੈਦਾਨ ਵਿੱਚ ਨਿੱਤਰਦਾ ਹੈ ਤਾਂ ਉਹ ਹਾਰ ਅਤੇ ਜਿੱਤ ਨੂੰ ਸਵੀਕਾਰ ਕਰਨ ਵਾਸਤੇ ਮੈਂਟਲੀ ਪ੍ਰੀਪੇਅਰਡ ਹੁੰਦਾ ਹੈ। ਦੋਵਾਂ ਪਾਸਿਆਂ ਤੋਂ ਸਾਡੇ 4 ਖਿਡਾਰੀ ਹਨ ਜਿਨ੍ਹਾਂ ਨੇ ਬਹੁਤ ਹੀ ਵਧੀਆ ਪ੍ਰਦਰਸ਼ਨ ਕੀਤਾ ਹੈ। ਮੈਂ ਚਾਹਾਂਗਾ ਕਿ ਸਾਨੂੰ ਸਾਰਿਆਂ ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਬੀਬੀ ਰਾਜਿੰਦਰ ਕੌਰ ਭੱਠਲ ਨੂੰ ਕੋਈ ਛੋਟਾ ਜਿਹਾ ਫੰਕਸ਼ਨ ਰੱਖ ਕੇ ਜੁਆਇੰਟਲੀ ਆਨਰ ਕਰਨਾ ਚਾਹੀਦਾ ਹੈ। ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਇਸ ਦੇ ਵਾਸਤੇ ਅਸੀਂ ਸੱਦਾ ਪੱਤਰ ਦਿਆਂਗੇ। ਸੋ, ਇਸ ਤਰ੍ਹਾਂ ਦਾ ਇੱਕ ਫੰਕਸ਼ਨ ਅਸੀਂ ਕਰਨਾ ਚਾਹੁੰਦੇ ਹਾਂ।

**ਮਾਨਯੋਗ ਸਪੀਕਰ** : ਇਹ ਇੱਕ ਚੰਗਾ ਆਈਡੀਆ ਹੈ। ਹੁਣ ਆਪਾਂ ਇਸ ਗੱਲ ਨੂੰ ਸਮਾਪਤ ਕਰੀਏ ਅਤੇ ਹਾਊਸ ਦਾ ਅਗਲਾ ਪ੍ਰੋਗਰਾਮ ਪੂਰਾ ਕਰੀਏ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਇਸ ਮੈਚ ਦੇ ਲਈ ਆਪ ਜੀ ਦਾ, ਲੀਡਰ ਆਫ ਦਿ ਹਾਊਸ ਦਾ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ, ਸਾਰਿਆਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਇਸ ਮੈਚ ਨੇ ਸਾਰੇ ਪੰਜਾਬ ਵਿੱਚ ਇੱਕ ਅੱਛਾ ਮੈਸੇਜ਼ ਦਿੱਤਾ ਹੈ। ਪੰਜਾਬ ਦੀ ਰੂਲਿੰਗ ਅਤੇ ਆਪੋਜ਼ੀਸ਼ਨ ਦੋਵਾਂ ਧਿਰਾਂ ਨੇ ਇਹ ਮੈਚ ਖੇਡਿਆ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇੱਥੇ ਤਿੰਨ ਸਟੇਟਾਂ ਨਾਲੋ ਨਾਲ ਹਨ, ਇਕੱਠੀਆਂ ਹਨ - ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼। ਮੇਰੀ ਬੇਨਤੀ ਹੈ ਕਿ ਰੂਲਿੰਗ ਅਤੇ ਆਪੋਜ਼ੀਸ਼ਨ, ਦੋਵਾਂ ਧਿਰਾਂ ਸਮੇਤ, ਇਨ੍ਹਾਂ ਤਿੰਨਾਂ ਸਟੇਟਾਂ ਦਾ ਵੀ ਮੈਚ ਕਰਵਾਇਆ ਜਾਵੇ। ਇਸ ਦੇ ਨਾਲ ਸਾਰੀਆਂ ਸਟੇਟਾਂ ਵਿਚ ਆਪਸੀ ਪਿਆਰ ਵਧੇਗਾ ਅਤੇ ਨਾਲ ਹੀ ਐਸ.ਵਾਈ.ਐਲ. ਵਰਗੀਆਂ ਜਿਹੜੀਆਂ ਸਮੱਸਿਆਵਾਂ ਹਨ, ਉਨ੍ਹਾਂ ਦੀ ਕੁੜੱਤਣ ਵੀ ਘਟੇਗੀ। ਇਸ ਦੇ ਨਾਲ ਹੀ ਮੈਂ ਮੀਡੀਆ ਭਾਈਚਾਰੇ ਦਾ ਵੀ ਧੰਨਵਾਦ ਕਰਦਾ ਹਾਂ ਜਿਸ ਨੇ ਇਸ ਦੀ ਪੂਰੀ ਕਵਰੇਜ਼ ਕੀਤੀ ਹੈ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਬਹੁਤ ਵਧੀਆ ਹੈ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਚੀਜ਼ ਤੇ ਗੌਰ ਕਰਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ....

**ਮਾਨਯੋਗ ਸਪੀਕਰ** : ਇਹ ਛਣਕਣੇ ਵਾਲੀ ਕਿਹੜੀ ਗੱਲ ਸੀ.... (ਹਾਸਾ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਛਣਕਣੇ ਦੀ ਗੱਲ ਕਰਦੇ ਹਨ, ਕਰ ਲੈਣ। ਪਰ ਮੈਂ ਤੁਹਾਡੇ ਬਿਹਾਫ ਤੇ ਸਾਰੀ ਆਡੀਐਂਸ ਦਾ ਵੀ

ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਮੈਚ ਵਿੱਚ ਸ਼ਮੂਲੀਅਤ ਕੀਤੀ ਜਾਂ ਇਸ ਨੂੰ ਟੀ.ਵੀ. ਤੇ ਵੇਖਿਆ। ਮੈਨੂੰ ਬਾਹਰੋਂ ਵੀ ਫੋਨ ਆਏ ਹਨ ਅਤੇ ਕੈਨੇਡਾ ਤੋਂ ਵੀ ਫੋਨ ਆਏ ਹਨ ਉਨ੍ਹਾਂ ਨੇ ਟੀ.ਵੀ. ਤੇ ਇਸ ਮੈਚ ਨੂੰ ਵਾਚ ਕੀਤਾ। ਇਸ ਕਰਕੇ ਮੈਂ ਸਾਰੀ ਆਡੀਐਂਸ ਦਾ ਵੀ ਧੰਨਵਾਦੀ ਹਾਂ। ਇਸ ਦੇ ਨਾਲ ਹੀ ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਕਿਹਾ ਸੀ ਕਿ ਕ੍ਰਿਕਟ ਖੇਡਣੀ ਹੋਰ ਚੀਜ਼ ਹੈ ਅਤੇ ਹਾਕੀ ਖੇਡਣੀ ਹੋਰ ਚੀਜ਼ ਹੈ। ਇਸ ਸਬੰਧ ਵਿੱਚ ਮੈਂ ਸਮੁੱਚੇ ਹਾਊਸ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਮਰਜ਼ੀ ਮੈਂਬਰ ਮੇਰੇ ਨਾਲ ਸਕੇਟਿੰਗ, ਮੈਰਾਥਾਨ, 100 ਮੀਟਰ ਦੀ ਦੌੜ ਜਾਂ ਸਪਰਿੰਟ ਖੇਡ ਕੇ ਵੇਖ ਲਵੇ....

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਕਿਤੇ ਸੀਰੀਅਸਲੀ ਤਾਂ ਨਹੀਂ ਆਖ ਰਹੇ। ਚਲੋ, ਠੀਕ ਹੈ। ਮੈਂ ਇੱਕ ਹੋਰ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਕੂਲਾਂ ਦਾ ਜਦੋਂ ਕੋਈ ਇਹੋ ਜਿਹਾ ਮੈਚ ਹੁੰਦਾ ਹੈ ਤਾਂ ਅਗਲੇ ਦਿਨ ਉਨ੍ਹਾਂ ਸਕੂਲਾਂ ਵਿੱਚ ਛੁੱਟੀ ਹੋ ਜਾਂਦੀ ਹੈ। ਇਸ ਕਰਕੇ ਇੱਥੇ ਵੀ ਤੁਸੀਂ ਇੱਕ ਦਿਨ ਦੀ ਛੁੱਟੀ ਕਰ ਦਿਓ। ਹਾਊਸ ਇੱਕ ਦਿਨ ਹੋਰ ਅੱਗੇ ਲੱਗ ਜਾਵੇਗਾ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਇਹ ਜਿਹੜਾ ਮੈਚ ਹੋਇਆ ਹੈ, ਬਹੁਤ ਹੀ ਵਧੀਆ ਗੱਲ ਹੋਈ ਹੈ। ਜਿਹੜੇ 4 ਪਲੇਅਰਜ਼ ਦਾ ਇੱਥੇ ਨਾਂ ਲਿਆ ਗਿਆ ਹੈ, ਮੈਂ ਉਸ ਦਾ ਸਮਰਥਨ ਕਰਦਾ ਹਾਂ ਕਿਉਂਕਿ ਉਹ ਬਹੁਤ ਵਧੀਆ ਖੇਡੇ ਹਨ। ਇਸ ਦੇ ਨਾਲ ਨਾਲ ਮੈਂ ਇਹ ਵੀ ਚਾਹੁੰਦਾ ਹਾਂ ਕਿ ਲੋਧੀ ਨੰਗਲ ਜੀ (ਸਰਦਾਰ ਲਖਬੀਰ ਸਿੰਘ ਲੋਧੀ ਨੰਗਲ) ਨੂੰ ਬੈਸਟ ਡਰੈੱਸਡ ਪਲੇਅਰ ਦਾ ਐਵਾਰਡ ਵੀ ਦੇ ਦਿਓ। ਸਪੀਕਰ ਸਾਹਿਬ, ਤੁਸੀਂ ਵੀ ਵੇਖਿਆ ਹੋਣਾ ਹੈ, ਕੱਲ੍ਹ ਉਹ ਪਛਾਣੇ ਹੀ ਨਹੀਂ ਸਨ ਜਾਂਦੇ। (ਹਾਸਾ) ਇਸ ਲਈ ਹਰ ਪਲੇਅਰ ਨੇ ਜਿਵੇਂ ਸੋਢੀ ਸਾਹਿਬ ਨੇ ਕੈਚ ਛੱਡੇ, ਕਿਸੇ ਨੇ ਕੁਝ ਕੀਤਾ। ਇੱਕ ਦੂਜੇ ਨੂੰ ਜਿਤਾਉਣ ਲਈ ਹਰ ਇੱਕ ਨੇ ਯਤਨ ਕੀਤਾ। ਕੁਦਰਤੀ ਇਹ ਬਹੁਤ ਵਧੀਆ ਹੋ ਗਿਆ। ਇਸ ਲਈ ਸਾਰਿਆਂ ਨੂੰ ਵਧਾਈ ਬਣਦੀ ਹੈ।

**ਸਹਿਕਾਰਤਾ, ਸੈਨਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਇਸ ਹਾਊਸ ਦੇ ਵਿੱਚ ਮਤਾ ਰੱਖਿਆ ਹੈ ਕਿ ਜਦੋਂ ਵੀ ਕਦੇ ਕੋਈ ਖੇਡ ਮੇਲੇ ਦਾ ਪ੍ਰਬੰਧ ਹੋਵੇ ਕਿਉਂਕਿ ਪਹਿਲਾਂ ਬਹੁਤ ਮਿਹਨਤ ਕਰਨੀ ਪੈਂਦੀ ਹੈ ਤਾਂ ਅਗਲੇ ਦਿਨ ਸਾਰੇ ਸਕੂਲ ਵਿੱਚ ਛੁੱਟੀ ਹੋ ਜਾਂਦੀ ਹੈ। ਮੇਰੇ ਖਿਆਲ ਵਿੱਚ ਬਹੁਤ ਅੱਛੀ ਗੁਡਵਿਲ ਜੈਨਰੇਟ ਹੋਈ ਹੈ, ਇਸ ਨੂੰ ਅੱਗੇ ਵਧਾਈਏ। ਚੰਗਾ ਹੋਏਗਾ ਕਿ ਅੱਜ ਆਪਾਂ ਕੰਮ ਨਾ ਕਰੀਏ....

**ਮਾਨਯੋਗ ਸਪੀਕਰ** : ਇਹ ਜਿਹੜਾ ਰੈਜ਼ੋਲਿਊਸ਼ਨ ਰੱਖਿਆ ਹੈ, ਜਿਨ੍ਹਾਂ ਨੇ ਵੀ ਉਚੇਚੇ ਤੌਰ ਤੇ ਲਿਆਂਦਾ, ਪ੍ਰਬੰਧ ਵੀ ਕੀਤਾ ਗਿਆ, ਮੈਚ ਵੀ ਖੇਡਿਆ ਗਿਆ, ਮੈਨ ਆਫ ਦਿ ਮੈਚ ਵੀ ਹੋ ਗਿਆ....

**ਸਹਿਕਾਰਤਾ, ਸੈਨਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ** : ਇਹ ਰੈਜ਼ੋਲਿਊਸ਼ਨ ਮੰਤਰੀ ਜੀ ਨੇ ਵੀ ਮੂਵ ਕਰ ਦਿੱਤਾ ਹੈ, ਸੈਕਿੰਡ ਵੀ ਹੋ ਗਿਆ ਹੈ, ਹੁਣ ਤੁਸੀਂ ਇਸ ਨੂੰ ਪਾਸ ਕਰਵਾ ਦਿਓ ਤੇ ਨਾਲ ਹੀ ਛੁੱਟੀ ਦਾ ਐਲਾਨ ਵੀ ਕਰ ਦਿਓ ਜੀ।

**ਮਾਨਯੋਗ ਸਪੀਕਰ** : ਕੈਪਟਨ ਸਾਹਿਬ, ਇਸ ਵਾਸਤੇ ਮੈਂ ਮੁਆਫ਼ੀ ਮੰਗਦਾ ਹਾਂ ਕਿਉਂਕਿ ਸਪਲੀਮੈਂਟਰੀ ਡਿਮਾਂਡਜ਼ ਹਨ, ਉਹ ਕਰਕੇ ਉਸ ਤੋਂ ਬਾਅਦ ਛੁੱਟੀ ਕਰ ਦਿਆਂਗੇ। ਸੈਸ਼ਨ ਨੂੰ ਇੱਕ ਦਿਨ ਲਈ ਹੋਰ ਅੱਗੇ ਲੈ ਜਾਵਾਂਗੇ, ਉਹ ਮੈਂ ਅਨਾਊਂਸ ਕਰ ਦਿੰਦਾ ਹਾਂ। ਕਿਉਂਕਿ ਹੋਰ ਕੋਈ ਆਲਟਰਨੇਟਿਵ ਨਹੀਂ ਹੈ ਇਸ ਲਈ ਸਪਲੀਮੈਂਟਰੀ ਡਿਮਾਂਡਜ਼ ਮੈਨੂੰ ਲਿਆਉਣੀਆਂ ਪੈਣਗੀਆਂ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਪਿਛਲੀ ਵਾਰ ਫੋਟੋ ਸੈਸ਼ਨ ਹੋਇਆ ਸੀ। ਤੁਸੀਂ ਉੱਪਰੋਂ ਅਨਾਊਂਸ ਕੀਤਾ ਸੀ। ਅਸੀਂ ਫੋਟੋ ਖਿਚਵਾਉਣ ਵਾਸਤੇ ਗਏ ਸੀ। ਅੱਜ ਖੁਸ਼ਗਵਾਰ ਮਾਹੌਲ ਹੈ। ਪਿਛਲੀ ਵਾਰ ਸਾਡੇ ਨਾਲ ਆਪੋਜ਼ੀਸ਼ਨ ਵਾਲਿਆਂ ਨੇ ਫੋਟੋ ਨਹੀਂ ਉਤਰਵਾਈ ਸੀ। ਜਦੋਂ ਵੀ ਅਸੀਂ ਕਿਸੇ ਮੰਤਰੀ ਸਾਹਿਬਾਨ ਦੇ ਘਰ ਜਾਂਦੇ ਹਾਂ ਤਾਂ ਉੱਥੇ ਉਨ੍ਹਾਂ ਦੇ ਫੋਟੋ ਲੱਗੀ ਹੁੰਦੀ ਹੈ। ਸਾਡੀ ਵੀ ਤਮੰਨਾ ਹੈ, ਕਈ ਮੈਂਬਰ ਸਾਹਿਬਾਨ ਏਥੇ ਨਵੇਂ ਚੁਣ ਕੇ ਆਏ ਹਨ, ਇਸ ਕਰਕੇ ਸਾਰਿਆਂ ਦੀ ਜੁਆਇੰਟ ਫੋਟੋ ਹੋਣੀ ਚਾਹੀਦੀ ਹੈ। ਉਸ ਬਾਰੇ ਤੁਸੀਂ ਕ੍ਰਿਪਾ ਕਰਕੇ ਐਫਰਟ ਕਰੋ ਔਰ ਕਾਂਗਰਸ ਪਾਰਟੀ ਵੀ ਉਸ ਵਿੱਚ ਆਵੇ।

**ਮਾਨਯੋਗ ਸਪੀਕਰ** : ਮੈਂ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ ਆਪਾਂ ਇੱਕ ਫੋਟੋ ਕਰਵਾ ਲਈਏ। ਸਾਰੇ ਹੀ ਸਤਿਕਾਰਯੋਗ ਮੈਂਬਰ ਸਾਹਿਬ ਹਨ। ਇਹ ਤੁਹਾਡੇ ਪ੍ਰਵਾਰ ਦਾ ਇਤਿਹਾਸ ਬਣਦਾ ਹੈ। ਜ਼ਿੰਦਗੀ ਦੀਆਂ ਐਫਰਟਸ ਦਾ ਇਤਿਹਾਸ ਬਣਦਾ ਹੈ। ਇਹ ਠੀਕ ਹੈ ਕਿ ਇੱਕ ਜੁਆਇੰਟ ਫੋਟੋ ਦਾ ਪ੍ਰਬੰਧ ਕਰ ਲਈਏ। ਹੁਣ ਆਪਾਂ ਅਗਲੀ ਆਈਟਮ ਤੇ ਚਲਦੇ ਹਾਂ ਜਿਸ ਨੂੰ avoid ਨਹੀਂ ਕਰ ਸਕਦੇ। ਉਸ ਤੋਂ ਬਾਅਦ ਛੁੱਟੀ।

———

## FINANCIAL BUSINESS

**ਮਾਨਯੋਗ ਸਪੀਕਰ** : ਹੁਣ ਵਿੱਤ ਮੰਤਰੀ ਸਾਲ 2007-08 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗਰਾਂਟਾਂ ਲਈ ਸਪਲੀਮੈਂਟਰੀ ਡਿਮਾਂਡਜ਼ ਸਦਨ ਵਿੱਚ ਪੇਸ਼ ਕਰਨਗੇ।

**1. (i) PRESENTATION OF SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2007-08**

**Finance, Planning and Programme Implementation Minister (Sardar Manpreet Singh Badal) :** Sir, I beg to present the Supplementary Demands for Grants for Expenditure of the Government of Punjab for the Year 2007-08.

**(ii) PRESENTATION OF THE REPORT OF THE COMMITTEE ON ESTIMATES ON THE SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2007-08**

ਮਾਨਯੋਗ ਸਪੀਕਰ : ਹੁਣ, ਚੇਅਰਮੈਨ ਐਸਟੀਮੇਟ ਕਮੇਟੀ ਸਾਲ 2007-08 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਸਦਨ ਵਿੱਚ ਪੇਸ਼ ਕਰਨਗੇ।

ਸਭਾਪਤੀ, ਅਨੁਮਾਨ ਕਮੇਟੀ (ਕੈਪਟਨ ਬਲਬੀਰ ਸਿੰਘ ਬਾਠ) : ਸ਼੍ਰੀਮਾਨ ਜੀ, ਮੈਂ ਸਾਲ 2007-08 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

---

**2. SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR 2007-08**

**(i) Discussion on the Estimates of the Expenditure Charged on revenue of the State**

ਮਾਨਯੋਗ ਸਪੀਕਰ : ਸਾਲ 2007-08 ਲਈ ਪੰਜਾਬ ਸਰਕਾਰ ਦੇ ਖਰਚਿਆਂ ਲਈ ਗਰਾਂਟਾਂ ਲਈ ਅਨੁਪੂਰਕ ਮੰਗਾਂ ਤੇ ਬਹਿਸ। ਜੇਕਰ ਕੋਈ ਮਾਨਯੋਗ ਮੈਂਬਰ ਕਿਸੇ ਆਈਟਮ ਤੇ ਬੋਲਣਾ ਚਾਹੁੰਦੇ ਹਨ ਤਾਂ ਉਹ ਬੋਲ ਸਕਦੇ ਹਨ।

(ਇਸ ਸਮੇਂ ਕੋਈ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**(ii) Voting on the Demands for Supplementary Grants**

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਹ ਮੰਗਾਂ ਇਕੱਠੀਆਂ ਹੀ ਵੋਟਿੰਗ ਲਈ ਲੈ ਲਈਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਮੰਗ ਨੰ: 1

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,26,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 49,55,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 2

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 26,95,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,79,33,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 3

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,69,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,70,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 5

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,45,90,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,00,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 7

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 14,43,10,000 ਰੁਪਏ ਤੋਂ

ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 8

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 9,52,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 10

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 18,10,44,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸ਼ਨ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 12

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,24,73,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,03,94,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਗ੍ਰਿਹ ਮਾਮਲੇ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 13

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,03,03,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਉਦਯੋਗ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 14

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 71,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 15

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,44,51,48,000 ਰੁਪਏ

[ ਮਾਨਯੋਗ ਸਪੀਕਰ ]

ਅਤੇ ਪੂੰਜੀਗਤ ਲੇਖੇ ਤੇ 6,00,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 17

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 81,95,63,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 18

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,13,26,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 22

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 23

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 65,06,13,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 25

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 20,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,13,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 26

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,78,60,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 28

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 95,33,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 30

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,14,82,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ** : ਮੈਂ ਇਹ ਵੀ ਬੇਨਤੀ ਕਰਨੀ ਚਾਹਾਂਗਾ ਕਿ ਬਹਿਸ ਵਿੱਚ ਹਿੱਸਾ ਲੈਣ ਸਮੇਂ ਮੈਂਬਰ ਸਾਹਿਬਾਨ ਜਿਸ ਮੰਗ ਤੇ ਬੋਲਣਾ ਚਾਹੁੰਦੇ ਹੋਣ, ਉਸ ਮੰਗ ਬਾਰੇ ਜ਼ਿਕਰ ਜ਼ਰੂਰ ਕਰਨ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਸਾਡੇ ਮੈਂਬਰ ਸਾਹਿਬ ਡਿਮਾਂਡ ਨੰਬਰ 5 ਤੇ ਬੋਲਣਾ ਚਾਹੁੰਦੇ ਹਨ।

**ਮਾਨਯੋਗ ਸਪੀਕਰ** : ਸੁਣੋ, ਇਸ ਵੇਲੇ ਮਾਹੌਲ ਇਸ ਤਰ੍ਹਾਂ ਦਾ ਹੈ, ਬਿਹਤਰ ਹੋਵੇਗਾ ਕਿ ਤੁਸੀਂ ਬਜਟ ਵੇਲੇ ਹੀ ਗੱਲ ਕਰ ਲੈਣਾ।

**ਸਰਦਾਰ ਅਵਤਾਰ ਸਿੰਘ ਬਰਾੜ** : ਠੀਕ ਹੈ ਜੀ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਬਜਟ ਪੇਸ਼ ਹੁੰਦਾ ਹੈ; ਇਹ ਬਜਟ ਐਸੀਮੇਟਸ ਹੁੰਦੇ ਹਨ ਕਿਉਂਕਿ ਐਕੂਰੇਟਲੀ ਨਹੀਂ ਦੱਸ ਸਕਦੇ ਕਿ ਕਿੰਨਾ ਖਰਚ ਆਉਣਾ ਹੈ। ਡਿਊਰਿੰਗ ਕੋਰਸ ਆਫ਼ ਈਅਰ, ਬਜਟ ਐਸਟੀਮੇਟਸ ਰਿਵਾਈਜ਼ ਨਹੀਂ ਹੋ ਸਕਦੇ। ਇਸ ਨੂੰ ਆਰ.ਈ. ਕਿਹਾ ਜਾਂਦਾ ਹੈ। ਇਹ ਸਪਲੀਮੈਂਟਰੀ ਡਿਮਾਂਡਜ਼ ਹਨ।

[ ਵਿੱਤ ਤੇ ਯੋਜਨਾ ਮੰਤਰੀ ]

ਸਪੀਕਰ ਸਾਹਿਬ, ਹੁਣ ਸਪਲੀਮੈਂਟਰੀ ਡਿਮਾਂਡਜ਼ ਤਕਰੀਬਨ 1200 ਕਰੋੜ ਰੁਪਏ ਦੀਆਂ ਆਈਆਂ ਹਨ। ਸਪੀਕਰ ਸਾਹਿਬ, 30,000 ਕਰੋੜ ਰੁਪਏ ਦੇ ਸਾਰੇ ਬਜਟ ਵਿਚੋਂ ਸਿਰਫ ਸਮਝ ਲਓ ਕਿ 1157 ਕਰੋੜ ਰੁਪਏ ਦੀ ਇਨ-ਐਕੁਰੇਸੀ ਹੈ। ਜੇ ਡਿਮਾਂਡਜ਼ ਦੀ ਤਫ਼ਸੀਲ ਦੇਖੀਏ ਤੇ 840 ਕਰੋੜ ਰੁਪਿਆ ਤਾਂ, ਸਪੀਕਰ ਸਾਹਿਬ, ਬਿਜਲੀ ਬੋਰਡ ਨੂੰ ਸਬਸਿਡੀ ਦੇਣੀ ਹੈ। ਰੈਗੂਲੇਟਰੀ ਐਵਾਰਡ ਬਾਅਦ ਵਿਚ ਆਇਆ ਹੈ। ਟੈਰਿਫ ਜੋ ਹੋਨ, ਉਹ ਰੈਗੂਲੇਟਰੀ ਕਮਿਸ਼ਨ ਵੱਲੋਂ ਵਧਾਏ ਗਏ ਸਨ। ਇਸ ਲਈ ਜੋ ਇਹ ਸਬਸਿਡੀ ਹੈ, ਇਹ 840 ਕਰੋੜ ਰੁਪਏ ਹਨ ਜੋ ਕਿ 1157 ਕਰੋੜ ਨਿਕਲ ਗਈ। ਇਸ ਤੋਂ ਇਲਾਵਾ ਜਿਹੜੇ 124 ਕਰੋੜ ਰੁਪਏ ਹਨ, ਉਹ ਹੋਮ ਡਿਪਾਰਟਮੈਂਟ ਦੇ ਹਨ। ਸਪੀਕਰ ਸਾਹਿਬ, ਕਈ ਵਾਰ ਹਾਈ ਕੋਰਟ ਦੇ ਆਰਡਰ ਆ ਜਾਂਦੇ ਹਨ ਜਾਂ ਸਪੈਸ਼ਲ ਲੈਂਡ ਐਕੋਜ਼ੀਸ਼ਨ ਦੇ ਐਵਾਰਡ ਹੋ ਜਾਂਦੇ ਹਨ ਜਿਹੜੇ ਕਿ ਅਸੀਂ ਫੋਰਸ ਨਹੀਂ ਕਰ ਸਕਦੇ, ਇਹ ਸਪਲੀਮੈਂਟਰੀ ਡਿਮਾਂਡਜ਼ ਰੈਵੀਨਿਊ ਸਾਈਡ ਤੇ ਹਨ। ਇਹ ਕੁਮਿਟਿਡ ਐਕਸਪੈਂਡੀਚਰ ਹਨ। ਇਹ ਸਾਰੀਆਂ ਡਿਮਾਂਡਜ਼ ਐਸਟੀਮੇਟ ਕਮੇਟੀ ਕੋਲ ਜਾਂਦੀਆਂ ਹਨ ਜੋ ਕਿ ਸਕਰੂਟਨੀ ਕਰਦੀ ਹੈ। ਸਕਰੂਟਨੀ ਤੋਂ ਬਾਅਦ ਸਪਲੀਮੈਂਟਰੀ ਡਿਮਾਂਡਜ਼ ਜਿਹੜੀਆਂ ਹਨ, ਉਸ ਦੀ ਆਥੋਰਾਈਜ਼ੇਸ਼ਨ ਵਿਧਾਨ ਸਭਾ ਤੋਂ ਲੈਣੀ ਪੈਂਦੀ ਹੈ। ਜੇ ਕਿਸੇ ਮੈਂਬਰ ਸਾਹਿਬ ਨੇ ਬਹਿਸ ਕਰਨੀ ਹੈ ਤਾਂ ਵੈਲਕਮ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਹਿਸ ਦੀ ਗੁੰਜਾਇਸ਼ ਨਹੀਂ ਹੈ।

**ਮਾਨਯੋਗ ਸਪੀਕਰ** : ਜੇਕਰ ਮਾਨਯੋਗ ਮੈਂਬਰ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

### ਮੰਗ ਨੰ: 1

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,26,58,000 ਰੁਪਏ ਅਤੇ ਪੂੰਜੀਗਤ ਲੇਖੇ ਤੇ 49,55,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

### ਮੰਗ ਨੰ: 2

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 26,95,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,79,33,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 3

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,69,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,70,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਹਿਕਾਰਤਾ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 5

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,45,90,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,00,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੱਖਿਆ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 7

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 14,43,10,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਆਬਕਾਰੀ ਅਤੇ ਕਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 8

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 9,52,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਵਿੱਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 10

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 18,10,44,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਆਮ ਪ੍ਰਸ਼ਾਸ਼ਨ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 12

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,24,73,40,000 ਰੁਪਏ ਅਤੇ ਪੂੰਜੀਗਤ ਲੇਖੇ ਤੇ 30,03,94,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਗ੍ਰਿਹ ਮਾਮਲੇ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

[ ਮਾਨਯੋਗ ਸਪੀਕਰ ]

ਮੰਗ ਨੰ: 13

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,03,03,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਉਦਯੋਗ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 14

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 71,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 15

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 8,44,51,48,000 ਰੁਪਏ ਅਤੇ ਪੂੰਜੀਗਤ ਲੇਖੇ ਤੇ 6,00,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 17

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 81,95,63,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 18

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 4,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,13,26,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 22

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਮਾਲ ਅਤੇ ਪੁਨਰਵਾਸ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 23

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 65,06,13,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 25

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 20,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,13,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 26

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,78,60,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 28

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 95,33,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

ਮੰਗ ਨੰ: 30

ਕਿ ਇੱਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,14,82,000 ਰੁਪਏ ਅਤੇ ਪੂੰਜੀਗਤ ਲੇਖੇ ਤੇ 40,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2008 ਨੂੰ ਖ਼ਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇਗੀ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ। (ਥੰਪਿੰਗ)*

**ਮਾਨਯੋਗ ਸਪੀਕਰ** : ਤੁਹਾਡਾ ਸਾਰਿਆਂ ਦਾ ਧੰਨਵਾਦ। ਅਗਲੀ ਆਈਟਮ।

---

## (iii) THE PUNJAB APPROPRIATION BILL, 2008

**ਮਾਨਯੋਗ ਸਪੀਕਰ** : ਵਿੱਤ ਮੰਤਰੀ ਜੀ ਹੁਣ ਪੰਜਾਬ ਐਪਰੋਪਰੀਏਸ਼ਨ ਬਿਲ, 2008 ਪੇਸ਼ ਕਰਨਗੇ।

**Finance, Planning & Programme Implementation Minister (Sardar Manpreet Singh Badal) :** Sir, I beg to introduce the Punjab Appropriation Bill, 2008.

Sir, I also beg to move –

That the Punjab Appropriation Bill, 2008 be taken into consideration at once.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?
(ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਐਪਰੋਪਰੀਏਸ਼ਨ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ।

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

### ਕਲਾਜ਼ਾਂ 2 ਅਤੇ 3

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਅਤੇ 3 ਬਿੱਲ ਦਾ ਹਿੱਸਾ ਹਨ।

ਪ੍ਰਸਤਾਵ ਪ੍ਰਵਾਨ ਹੋਇਆ।

ਸ਼ਡਿਊਲ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸ਼ਡਿਊਲ ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼ 1

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

ਪ੍ਰਸਤਾਵ ਪ੍ਰਵਾਨ ਹੋਇਆ।

ਮਾਨਯੋਗ ਸਪੀਕਰ : ਹੁਣ ਵਿੱਤ ਮੰਤਰੀ ਜੀ ਬਿੱਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**Finance, Planning and Programme Implementation Minister (Sardar Manpreet Singh Badal) :** Sir, I beg to move –

That the Punjab Appropriation Bill, 2008 be passed.

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ ਬਿੱਲ, 2008 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਨਮਿੱਤਣ ਬਿੱਲ, 2008 ਪਾਸ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ।

ਮਾਨਯੋਗ ਸਪੀਕਰ : ਹੁਣ ਸਦਨ ਸੋਮਵਾਰ, ਮਿਤੀ 17 ਮਾਰਚ, 2008 ਦੇ

[ ਮਾਨਯੋਗ ਸਪੀਕਰ ]

10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ। ਉਸ ਦਿਨ ਸਦਨ ਸਵੇਰੇ 10.00 ਵਜੇ ਹੈ ਜੀ, ਅੱਗੇ ਅਮੂਮਨ ਛੁੱਟੀ ਤੋਂ ਬਾਅਦ 2.00 ਵਜੇ ਹੁੰਦਾ ਹੈ, ਇਸ ਲਈ ਇਹ ਯਾਦ ਰੱਖਣਾ।

| *11.31 ਵਜੇ ਪੂਰਵ ਦੁਪਹਿਰ | (*ਇਸ ਉਪ੍ਰੰਤ ਸਦਨ ਸੋਮਵਾਰ, ਮਿਤੀ 17 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।) |
|---|---|

———

# PUNJAB VIDHAN SABHA

## DEBATES

*Monday, the 17th March, 2008*

Vol. IV - No. 8

**OFFICIAL REPORT**

CONTENTS




Punjab Vidhan Sabha Secretariat, Chandigarh

Price : Rs. ..............168-0

## PUNJAB VIDHAN SABHA

*Monday, the 17th March, 2008*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ

*500. **ਸਰਦਾਰ ਈਸ਼ਰ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਿਵਲ ਡਿਸਪੈਂਸਰੀਆਂ ਅਤੇ ਹਸਪਤਾਲਾਂ ਵਿੱਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਜ਼ਿਲ੍ਹਾ-ਵਾਰ ਵੱਖ-ਵੱਖ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**श्रीमती लक्ष्मी कांता चावला** : स्पीकर साहिब, जो जानकारी माननीय मैंबर साहिब ने मांगी है, वह लिखित रूप से अनुलग 'ए' पर दी गई है ।

### ਡਾਕਟਰਾਂ ਦੀਆਂ ਖਾਲੀ ਆਸਾਮੀਆਂ

### ਅਨੁਲੱਗ 'ਏ'

| ਲੜੀ ਨੰ: | ਜ਼ਿਲ੍ਹਾ | ਡਾਕਟਰਾਂ ਦੀ ਖਾਲੀ ਆਸਾਮੀਆਂ ਦੀ ਸੂਚੀ | |
|---|---|---|---|
| | | ਡਿਸਪੈਂਸਰੀਆਂ | ਹਸਪਤਾਲ (ਜ਼ਿਲ੍ਹਾ ਅਤੇ ਸਬ-ਡਵੀਜ਼ਨ) |
| 1. | ਅੰਮ੍ਰਿਤਸਰ | 1 | 3 |
| 2 | ਬਰਨਾਲਾ | 0 | 5 |
| 3 | ਬਠਿੰਡਾ | 5 | 14 |
| 4 | ਫਰੀਦਕੋਟ | 3 | 19 |
| 5 | ਫਤਹਿਗੜ੍ਹ ਸਾਹਿਬ | 0 | 3 |
| 6 | ਫਿਰੋਜ਼ਪੁਰ | 3 | 15 |
| 7 | ਗੁਰਦਾਸਪੁਰ | 1 | 9 |
| 8 | ਹੁਸ਼ਿਆਰਪੁਰ | 0 | 4 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਡਾਕਟਰਾਂ ਦੀ ਖਾਲੀ ਆਸਾਮੀਆਂ ਦੀ ਸੂਚੀ | |
|---|---|---|---|
| | | ਡਿਸਪੈਂਸਰੀਆਂ | ਹਸਪਤਾਲ (ਜ਼ਿਲ੍ਹਾ ਅਤੇ ਸਬ-ਡਵੀਜ਼ਨ) |
| 9 | ਜਲੰਧਰ | 0 | 0 |
| 10 | ਕਪੂਰਥਲਾ | 1 | 1 |
| 11 | ਲੁਧਿਆਣਾ | 0 | 2 |
| 12 | ਮਾਨਸਾ | 0 | 17 |
| 13 | ਮੋਗਾ | 0 | 0 |
| 14 | ਮੁਕਤਸਰ | 1 | 22 |
| 15 | ਨਵਾਂ ਸ਼ਹਿਰ | 0 | 0 |
| 16 | ਪਟਿਆਲਾ | 0 | 13 |
| 17 | ਰੋਪੜ | 0 | 4 |
| 18 | ਸੰਗਰੂਰ | 0 | 13 |
| 19 | ਐਸ.ਏ.ਐਸ. ਨਗਰ | 0 | 4 |
| 20 | ਤਰਨ ਤਾਰਨ | – | 0 |
| | ਕੁੱਲ | 15 | 148 |

ਡਾਕਟਰਾਂ ਦੀਆਂ ਖਾਲੀ ਆਸਾਮੀਆਂ ਜਲਦੀ ਹੀ ਭਰੀਆਂ ਜਾ ਰਹੀਆਂ ਹਨ। ਪੰਜਾਬ ਸਰਕਾਰ ਵਲੋਂ 147 ਸਪੈਸ਼ਲਿਸਟ ਡਾਕਟਰਾਂ ਦੀਆਂ ਆਸਾਮੀਆਂ ਭਰਨ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਲਿਖ ਦਿੱਤਾ ਗਿਆ ਹੈ। ਹਰ ਸਾਲ 100 ਮੈਡੀਕਲ ਅਫਸਰ ਨਿਯੁਕਤ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਨੂੰ ਮੇਰੇ ਸਵਾਲ ਦਾ ਜਵਾਬ ਹੁਣੇ ਹੀ ਮਿਲਿਆ ਹੈ। ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਬਾਕੀ ਆਸਾਮੀਆਂ ਖਾਲੀ ਪਈਆਂ ਹਨ, ਉਹ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

**मंत्री :** स्पीकर साहिब, माननीय सदस्य यह क्लीयर कर दें कि यह जो मैंने उत्तर दिया है, उसका बाकी पूछ रहे हैं या कुछ और ?

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਡਾਕਟਰਾਂ ਦੀਆਂ ਆਸਾਮੀਆਂ ਜਲਦੀ ਭਰੀਆਂ ਜਾ ਰਹੀਆਂ ਹਨ। ਪੰਜਾਬ ਸਰਕਾਰ ਨੇ 147 ਸਪੈਸ਼ਲ ਡਾਕਟਰਾਂ ਦੀਆਂ ਆਸਾਮੀਆਂ ਭਰਨ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਲਿਖ ਦਿੱਤਾ ਹੈ। ਮੈਂ ਇਸ ਸਬੰਧ ਵਿੱਚ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਰਾ ਕਦੋਂ ਤੱਕ ਕਲੀਅਰ ਹੋ ਜਾਵੇਗਾ ?

**मंत्री** : स्पीकर साहिब, मुझे इस सदन को यह बताने में बहुत खुशी हो रही है कि पंजाब की कैबिनेट ने माननीय मुख्य मंत्री जी की अध्यक्षता में 147 स्पैशल डाक्टरों को भरने का प्रस्ताव पास करके हैल्थ डिपार्टमैंट की ओर से पंजाब पब्लिक सर्विस कमिशन को भेज दिया है। यह जो भर्ती की प्रक्रिया चल रही है उस में मुझे आस है कि जितना समय पंजाब पब्लिक सर्विस कमिशन की ओर से लगना है, वही लगेगा। उससे एक दिन भी ज्यादा समय नहीं लगेगा और यह भर्ती बहुत जल्दी हो रही है।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ : 548**

(ਸਬੰਧਿਤ ਮੈਂਬਰ ਦੇ ਇਸ ਸਮੇਂ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ : 499****

**ਮਾਨਯੋਗ ਸਪੀਕਰ** : ਇਹ ਪ੍ਰਸ਼ਨ ਪੋਸਟਪੋਨ ਕੀਤਾ ਜਾਂਦਾ ਹੈ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ : 435**

(ਸਬੰਧਿਤ ਮੈਂਬਰ ਦੇ ਇਸ ਸਮੇਂ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਮਹਾਰਾਜਾ ਰਣਜੀਤ ਸਿੰਘ ਐਵਾਰਡ ਦੇਣਾ**

***448. ਸਰਦਾਰ ਮੱਖਣ ਸਿੰਘ** : ਕੀ ਖੇਡ ਅਤੇ ਯੁਵਕ ਸੇਵਾਵਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਉਨ੍ਹਾਂ ਖਿਡਾਰੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਸਾਲਾਂ 2004-2005 ਤੋਂ 2007-2008 ਦੇ ਦੌਰਾਨ ਮਹਾਰਾਜਾ ਰਣਜੀਤ ਸਿੰਘ ਖੇਡ ਐਵਾਰਡ ਦਿੱਤੇ ਗਏ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਐਵਾਰਡ ਦੇਣ ਲਈ ਗਠਿਤ ਕੀਤੀ ਗਈ ਕਮੇਟੀ ਦੀਆਂ ਮੀਟਿੰਗਾਂ, ਜੇਕਰ ਕੋਈ ਹੋਣ, ਦੇ ਵੇਰਵੇ ਕੀ ਹਨ ?

---

**For Starred Question No. 499 and reply therto, please *see* PVS Debates dated 24th March, 2008.

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਸਾਲ 2004 ਨਾਲ ਸਬੰਧਿਤ ਜਿਨ੍ਹਾਂ ਖਿਡਾਰੀ/ਖਿਡਾਰਨਾਂ ਨੂੰ ਮਿਤੀ 15 ਜੁਲਾਈ, 2006 ਨੂੰ ਮਹਾਰਾਜਾ ਰਣਜੀਤ ਸਿੰਘ ਐਵਾਰਡ ਦਿੱਤਾ ਗਿਆ (ਸੂਚੀ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ)। ਸਾਲ 2005-06, 2006-07 ਅਤੇ 2007-08 ਨਾਲ ਸਬੰਧਿਤ ਖਿਡਾਰੀਆਂ ਨੂੰ ਸਰਕਾਰ ਵਲੋਂ ਮਹਾਰਾਜਾ ਰਣਜੀਤ ਸਿੰਘ ਐਵਾਰਡ ਨਹੀਂ ਦਿੱਤੇ ਗਏ।

(ਅ) ਮਹਾਰਾਜਾ ਰਣਜੀਤ ਸਿੰਘ ਐਵਾਰਡ ਦੇਣ ਲਈ ਸਕਰੀਨਿੰਗ ਕਮੇਟੀ ਅਤੇ ਅਪੈਕਸ ਕਮੇਟੀ ਦਾ ਗਠਨ ਮਿਤੀ 29 ਮਾਰਚ, 2005 ਨੂੰ ਕੀਤਾ ਗਿਆ ਸੀ ਅਤੇ ਸਕਰੀਨਿੰਗ ਕਮੇਟੀ ਦੀ ਮੀਟਿੰਗ ਮਿਤੀ 29 ਅਗਸਤ, 2005 ਨੂੰ ਹੋਈ ਸੀ। ਇਸ ਕਮੇਟੀ ਦੀਆਂ ਸਿਫਾਰਸ਼ਾਂ ਨੂੰ ਸਾਬਕਾ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ ਅਪੈਕਸ ਕਮੇਟੀ ਵਲੋਂ ਮਿਤੀ 8 ਦਸੰਬਰ, 2005 ਅਤੇ ਮਿਤੀ 1 ਮਾਰਚ, 2006 ਨੂੰ ਹੋਈਆਂ ਮੀਟਿੰਗਾਂ ਵਿਚ ਪ੍ਰਵਾਨ ਕੀਤਾ ਗਿਆ।

ਅਨੁਲੱਗ 'ੳ'

| | | | |
|---|---|---|---|
| 1. | ਸ਼੍ਰੀਮਤੀ ਜਸਮੀਨ ਕੌਰ | ਐਥਲੈਟਿਕਸ | 2004 |
| 2 | ਸ਼੍ਰੀ ਪਵਨ ਕੁਮਾਰ | ਜੂਡੋ | 2004 |
| 3 | ਸ਼੍ਰੀਮਤੀ ਸਾਗਰਦੀਪ ਕੌਰ | ਐਥਲੈਟਿਕਸ | 2004 |
| 4 | ਸ਼੍ਰੀ ਅਮਨਦੀਪ ਸੋਢੀ | ਰੈਸਲਿੰਗ | 2004 |
| 5 | ਸ਼੍ਰੀਮਤੀ ਗੁਰਸ਼ਰਨ ਪ੍ਰੀਤ ਕੌਰ | ਰੈਸਲਿੰਗ | 2004 |
| 6 | ਸ਼੍ਰੀਮਤੀ ਰਜਨੀ ਸ਼ਰਮਾ | ਜਿਮਨਾਸਟਿਕ | 2004 |
| 7 | ਸ਼੍ਰੀਮਤੀ ਗੀਤਾ ਰਾਣੀ | ਵੇਟ ਲਿਫਟਿੰਗ | 2004 |
| 8 | ਸ਼੍ਰੀਮਤੀ ਕਰਮਜੀਤ ਕੌਰ | ਐਥਲੈਟਿਕਸ | 2004 |
| 9 | ਸ਼੍ਰੀ ਗੁਰਪ੍ਰੀਤ ਸਿੰਘ | ਐਥਲੈਟਿਕਸ | 2004 |
| 10 | ਸ਼੍ਰੀ ਅਮਰਜੀਤ ਸਿੰਘ | ਐਥਲੈਟਿਕਸ | 2004 |
| 11 | ਸ਼੍ਰੀ ਸੁਖਜਿੰਦਰ ਸਿੰਘ | ਸਾਇਕਲਿੰਗ | 2004 |
| 12 | ਸ਼੍ਰੀ ਪਵਿਤਰ ਸਿੰਘ | ਸਾਇਕਲਿੰਗ | 2004 |
| 13 | ਸ਼੍ਰੀ ਯੁਵਰਾਜ ਸਿੰਘ | ਕ੍ਰਿਕਟ | 2004 |
| 14 | ਸ਼੍ਰੀ ਦਿਨੇਸ਼ ਮੋਂਗੀਆ | ਕ੍ਰਿਕਟ | 2004 |
| 15 | ਸ਼੍ਰੀਮਤੀ ਸਪਿੰਦਰ ਕੌਰ | ਐਥਲੈਟਿਕਸ | 2004 |
| 16 | ਸ਼੍ਰੀ ਜਗਦੇਵ ਸਿੰਘ ਵੜਿਚ | ਐਥਲੈਟਿਕਸ | 2004 |
| 17 | ਸ਼੍ਰੀ ਨਵਜੀਤ ਸਿੰਘ ਸੰਧੂ | ਘੋੜ ਸਵਾਰੀ | 2004 |
| 18 | ਸ਼੍ਰੀਮਤੀ ਹਰਦੀਪ ਕੌਰ | ਐਥਲੈਟਿਕਸ | 2004 |
| 19 | ਸ਼੍ਰੀਮਤੀ ਗੁਰਮੀਤ ਕੌਰ | ਫੁੱਟਬਾਲ | 2004 |

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਸਾਲ 2004-2005 ਤੋਂ ਲੈ ਕੇ ਸਾਲ 2007-2008 ਤੱਕ ਪੁੱਛਿਆ ਸੀ ਪਰ ਜੋ ਸਦਨ ਦੀ ਮੇਜ਼ ਤੇ ਜਵਾਬ ਰੱਖਿਆ ਹੈ ਉਹ 2003 ਤੋਂ ਲੈ ਕੇ 2004 ਤੱਕ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਹਾਰਾਜਾ ਰਣਜੀਤ ਸਿੰਘ ਐਵਾਰਡ ਸਾਲ 2004 ਤੱਕ ਦੇ ਦਿੱਤੇ ਗਏ ਹਨ। ਸਾਲ 2006-2007 ਅਤੇ 2008 ਸਬੰਧੀ ਜੋ ਪੁੱਛਿਆ ਗਿਆ ਉਸ ਸਬੰਧੀ ਦੂਸਰੇ ਮਹੀਨੇ ਵਿੱਚ ਕਮੇਟੀਆਂ ਬਣ ਗਈਆਂ ਹਨ ਅਤੇ ਅਗਲੀ ਕਾਰਵਾਈ ਚਲ ਰਹੀ ਹੈ। ਇਸ ਸਬੰਧੀ ਅਸੀਂ ਪੂਰਾ ਵੇਰਵਾ ਦਿੱਤਾ ਹੋਇਆ ਹੈ ਕਿ ਜੋ ਇਹ ਐਵਾਰਡ ਦਿੱਤੇ ਹਨ ਉਹ ਸਾਲ 2004 ਤੱਕ ਦਿੱਤੇ ਗਏ ਹਨ ਅਤੇ ਅੱਗੇ ਦੇਣੇ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜਿਹੜੇ ਖਿਡਾਰੀਆਂ ਨੂੰ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਮਹਾਰਾਜਾ ਰਣਜੀਤ ਸਿੰਘ ਐਵਾਰਡ ਨਹੀਂ ਦਿੱਤੇ ਜਾ ਸਕੇ ਉਸ ਦੇ ਨਾਲ ਬਹੁਤ ਸਾਰੇ ਖਿਡਾਰੀਆਂ ਦਾ ਨੁਕਸਾਨ ਹੋਇਆ ਹੋਵੇਗਾ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਾਲ 2004 ਤੋਂ ਲੈ ਕੇ ਸਾਲ 2008 ਤੱਕ ਇਹ ਐਵਾਰਡ ਨਾ ਦਿੱਤੇ ਜਾਣ ਕਾਰਨ ਕੁੱਲ ਕਿੰਨੇ ਖਿਡਾਰੀ ਪ੍ਰਭਾਵਿਤ ਹੋਏ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਾਡਾ ਤਾਂ ਹਾਲੇ ਸਾਲ ਹੀ ਹੋਇਆ ਹੈ, ਉਸ ਵਿਚ ਸਾਰੀਆਂ ਕਮੇਟੀਆਂ ਬਣ ਗਈਆਂ ਹਨ ਪਰ ਜੋ ਮੈਂਬਰ ਸਾਹਿਬ ਗੱਲ ਕਰ ਰਹੇ ਹਨ, ਇਹ ਇਨ੍ਹਾਂ ਦੀ ਸਰਕਾਰ ਦੇ ਵੇਲੇ ਦੀ ਗੱਲ ਹੈ, ਇਹ ਤਾਂ ਇਹੀ ਦੱਸ ਸਕਦੇ ਹਨ, ਪਰ ਹੁਣ ਅਸੀਂ ਤੇਜ਼ੀ ਨਾਲ ਲੱਗੇ ਹੋਏ ਹਾਂ। ਪੈਸਿਆਂ ਦੀ ਤਜਵੀਜ਼ ਵੀ ਰੱਖ ਰਹੇ ਹਾਂ। ਜਿਹੜਾ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਪਿਛਲੇ ਤਿੰਨ ਸਾਲਾਂ, ਸਾਲ 2006, 2007 ਅਤੇ 2008 ਲਈ ਥੋੜ੍ਹੇ ਸਮੇਂ ਦੇ ਵਿੱਚ ਦੇ ਰਹੇ ਹਾਂ। ਇਹ ਪਿਛਲੀ ਸਰਕਾਰ ਦਾ ਵੇਲਾ ਸੀ ਜਿਹੜਾ ਮੈਂਬਰ ਸਾਹਿਬ ਪੁੱਛ ਰਹੇ ਹਨ।

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਰਵਾਇਤ ਬੜੀ ਮਾੜੀ ਹੈ ਅਤੇ ਕਹਿ ਦਿੱਤਾ ਜਾਂਦਾ ਹੈ ਕਿ ਇਹ ਪਿਛਲੀ ਸਰਕਾਰ ਜ਼ਿੰਮੇਵਾਰ ਹੈ ਪਰ ਆਖਿਰ ਜਿਹੜਾ ਜਵਾਬ ਹੈ ਉਹ ਤਾਂ ਚੇਅਰ ਨੇ ਹੀ ਦੇਣਾ ਹੁੰਦਾ ਹੈ, ਸਰਕਾਰ ਭਾਵੇਂ ਕੋਈ ਵੀ ਰਹੀ ਹੋਵੇ। ਇਨ੍ਹਾਂ ਤਿੰਨ ਸਾਲਾਂ ਵਿਚ ਖਿਡਾਰੀਆਂ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਐਵਾਰਡ ਨਹੀਂ ਮਿਲਿਆ। ਕੀ ਇਹ ਦੱਸ ਸਕਦੇ ਹਨ ਕਿ ਕਿੰਨੇ ਖਿਡਾਰੀ ਇਸ ਨਾਲ ਪ੍ਰਭਾਵਿਤ ਹੋਏ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਖਿਡਾਰੀ ਇਸ ਸਮੇਂ ਦੌਰਾਨ ਪ੍ਰਭਾਵਿਤ ਹੋਏ ਹਨ, ਉਨ੍ਹਾਂ ਦਾ ਕੇਸ ਵੀ ਅਸੀਂ ਵਿਚਾਰਿਆ ਹੈ। ਇਨ੍ਹਾਂ ਖਿਡਾਰੀਆਂ ਨਾਲ ਪੱਖ-ਪਾਤ ਨਹੀਂ ਹੋਵੇਗਾ। ਦੋ ਕਮੇਟੀਆਂ ਬਣ ਗਈਆਂ ਹਨ ਜਿਨ੍ਹਾਂ ਦੁਆਰਾ ਇਨ੍ਹਾਂ ਰਹਿੰਦੇ ਖਿਡਾਰੀਆਂ ਨੂੰ ਵੀ ਸੱਦਾ ਪੱਤਰ ਦੇਣਾ ਹੈ। ਮੈਂ ਇਨ੍ਹਾਂ ਨੂੰ ਪਹਿਲਾਂ ਵੀ ਕਿਹਾ ਹੈ ਕਿ ਮੈਂ ਪਿਛਲੀ ਸਰਕਾਰ ਵੇਲੇ ਰਹਿੰਦੇ ਖਿਡਾਰੀਆਂ ਬਾਰੇ ਦਸ ਸਕਦਾ ਹਾਂ। ਆਪਣੇ ਵੇਲੇ ਤਾਂ ਅਸੀਂ ਪੂਰੀ ਤਿਆਰੀ ਕਰ ਲਈ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 549

(ਸਬੰਧਿਤ ਮੈਂਬਰ ਦੇ ਇਸ ਸਮੇਂ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 392

(ਸਬੰਧਿਤ ਮੈਂਬਰ ਦੇ ਇਸ ਸਮੇਂ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

ਮਾਨਯੋਗ ਸੁਪੀਕਰ : ਚੰਨੀ ਜੀ, ਤੁਸੀਂ ਪਹਿਲਾਂ ਆਪਣਾ ਸਵਾਲ ਨੰ: *435 ਪੁੱਛ ਲਓ ਜੋ ਕਿ ਪਹਿਲਾਂ ਤੁਹਾਡੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਰਹਿ ਗਿਆ ਹੈ।

ਪਸ਼ੂ-ਚਿਕਿਤਸਾ ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ

*435. ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਪਸ਼ੂ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਵੀਜ਼ਨ ਚਮਕੌਰ ਸਾਹਿਬ ਵਿਚ ਪਸ਼ੂ-ਚਿਕਿਤਸਾ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੀ ਕ੍ਰਮਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਵਿੱਚ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਨਾਲ ਹੀ ਇਸ ਸਮੇਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਸ਼੍ਰੀਮਾਨ ਜੀ, ਇਸ ਬਾਰੇ ਇਕ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

ਵੇਰਵਾ

ਪਸ਼ੂ ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ :

| | | |
|---|---|---|
| 1. | ਪਸ਼ੂ ਹਸਪਤਾਲਾਂ ਦੀ ਗਿਣਤੀ | 8 |
| 2. | ਪਸ਼ੂ ਡਿਸਪੈਂਸਰੀਆਂ ਦੀ ਗਿਣਤੀ | 13 |
| 3. | ਵੈਟਰਨਰੀ ਡਾਕਟਰਾਂ ਦੀਆਂ ਮਨਜ਼ੂਰ-ਸ਼ੁਦਾ ਆਸਾਮੀਆਂ ਦੀ ਗਿਣਤੀ | 6 |
| 4. | ਖਾਲੀ ਆਸਾਮੀਆਂ ਦੀ ਗਿਣਤੀ | — |

ਸਰਦਾਰ ਚਰਨਜੀਤ ਸਿੰਘ ਚੰਨੀ : ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਵਿਸ਼ੇਸ਼ ਕਰਕੇ ਮੇਰੇ ਵਿਧਾਨ ਸਭਾ ਹਲਕੇ ਨਾਲ ਸਬੰਧਿਤ ਹੈ ਪਰ ਉਸ ਦਾ ਜਵਾਬ ਤਹਿਸੀਲ ਲੈਵਲ ਤੇ ਆ ਗਿਆ ਹੈ। ਮੋਰਿੰਡਾ ਸ਼ਹਿਰ ਵਿੱਚ ਤਾਂ ਹਸਪਤਾਲ ਵੀ ਹਨ ਪਰ ਮੈਂ ਹੱਥ ਜੋੜ ਕੇ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਹਲਕੇ ਵਿਚ 252 ਪਿੰਡ ਹਨ ਜਿਨ੍ਹਾਂ ਵਿੱਚ ਬਹੁਤ ਹੀ ਘੱਟ ਡਿਸਪੈਂਸਰੀਆਂ ਹਨ। ਐਸੇ ਪਿੰਡ ਵੀ ਹਨ ਜਿਵੇਂ ਜਿੰਦਾਪੁਰ,

ਭੜਕੇਵਾਲ ਆਦਿ ਜਿਨ੍ਹਾਂ ਵਿਚ ਡੰਗਰਾਂ ਵਾਸਤੇ ਕੋਈ ਸੁਵਿਧਾ ਨਹੀਂ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਦੋ ਲੱਖ ਦੀ ਅਬਾਦੀ ਹੈ ਅਤੇ ਉਥੇ ਲੋਕ ਬਹੁਤਾ ਕਰਕੇ ਡੰਗਰਾਂ ਤੇ ਹੀ ਨਿਰਭਰ ਹਨ। ਕੀ ਉਥੇ ਡਿਸਪੈਂਸਰੀਆਂ ਵਧਾਉਣ ਦਾ ਸਰਕਾਰ ਦਾ ਕੋਈ ਪ੍ਰਬੰਧ ਹੈ? ਦੂਸਰੀ ਬੇਨਤੀ ਇਹ ਹੈ ਕਿ ਜਿਹੜੀਆਂ ਡਿਸਪੈਂਸਰੀਆਂ ਹਨ ਉਨ੍ਹਾਂ ਵਿਚ ਟ੍ਰੇਂਡ ਡਾਕਟਰ ਜਾਂ ਜਿਹੜੇ ਕੁਆਲੀਫਾਈਡ ਹਨ, ਉਹ ਬਹੁਤ ਘੱਟ ਹਨ। ਚਮਕੌਰ ਸਾਹਿਬ ਵਿੱਚ ਸਿਰਫ਼ ਇਕ ਪੋਸਟ ਹੈ। ਬਾਕੀ 252 ਪਿੰਡਾਂ ਵਿੱਚੋਂ ਜਿਨ੍ਹਾਂ ਪਿੰਡਾਂ ਵਿੱਚ ਡਿਸਪੈਂਸਰੀਆਂ ਹਨ ਉਥੇ ਡਿਸਪੈਂਸਰ ਹੀ ਕੰਮ ਚਲਾ ਰਹੇ ਹਨ। ਉਹ ਸਹੀ ਇਲਾਜ ਨਹੀਂ ਦੇ ਸਕਦੇ। ਨੀਮ ਹਕੀਮ ਖ਼ਤਰਾ-ਏ-ਜਾਨ। ਇਹ ਜਿਹੜੀਆਂ ਡਾਕਟਰਾਂ ਦੀਆਂ ਪੋਸਟਾਂ ਹਨ ਇਨ੍ਹਾਂ ਦੀ ਪ੍ਰਵਾਨਗੀ ਸਰਕਾਰ ਨੇ ਦੇਣੀ ਹੈ। ਇਹ ਕਦੋਂ ਤੱਕ ਦੇ ਦਿੱਤੀ ਜਾਵੇਗੀ ? ਇਕ ਮੇਰੀ ਬੇਨਤੀ ਹੋਰ ਹੈ ਕਿ ਜਿਹੜੀ ਮੂੰਹ-ਖੁਰ ਦੀ ਬਿਮਾਰੀ ਹੈ ਉਸ ਦੀ ਵੈਕਸੀਨੇਸ਼ਨ ਸਰਕਾਰ ਵੱਲੋਂ ਫਰੀ ਹੈ ਪਰ ਜਿਹੜੀ ਗਲ-ਘੋਟੂ ਦੀ ਬਿਮਾਰੀ ਹੈ ਉਸ ਵਾਸਤੇ ਦੋ ਰੁਪਏ ਜਮ੍ਹਾਂ ਕਰਾਉਣੇ ਪੈਂਦੇ ਹਨ। ਅਮਾਊਂਟ ਤਾਂ ਥੋੜ੍ਹੀ ਹੈ ਪਰ ਪਿੰਡਾਂ ਵਾਲੇ ਇਹ ਦੋ ਰੁਪਏ ਵੀ ਜਮ੍ਹਾਂ ਨਹੀਂ ਕਰਾਉਂਦੇ ਜਿਸ ਕਾਰਨ ਉਨ੍ਹਾਂ ਡੰਗਰਾਂ ਨੂੰ ਸਰਕਾਰ ਵੱਲੋਂ ਦਵਾਈ ਨਹੀਂ ਦਿੱਤੀ ਜਾਂਦੀ । ਜੇ ਵੈਕਸੀਨੇਸ਼ਨ ਨਹੀਂ ਦਿੱਤੀ ਜਾਂਦੀ ਤਾਂ ਉਸ ਬਿਮਾਰੀ ਦਾ ਖ਼ਾਤਮਾ ਨਹੀਂ ਹੁੰਦਾ। ਜਿਵੇਂ ਪਲਸ ਪੋਲੀਓ ਮੁਹਿੰਮ ਵਿਚ ਸਰਕਾਰ ਵਲੋਂ ਕੀਤਾ ਜਾਂਦਾ ਹੈ, ਦੋ ਰੁਪਏ ਸਰਕਾਰ ਵਾਸਤੇ ਕੋਈ ਗੱਲ ਨਹੀਂ . . . . . .

**ਮਾਨਯੋਗ ਸਪੀਕਰ** : ਦੋ ਰੁਪਏ ਕਿੰਨੀ ਕੁ ਅਮਾਊਂਟ ਹੈ ?

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਵੀ ਫਰੀ ਕਰ ਦਿੱਤਾ ਜਾਵੇ ਤਾਂ ਕਿ ਇਹ ਸਮੱਸਿਆ ਹੱਲ ਹੋ ਸਕੇ। ਇਕ ਹੋਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਦੋਂ ਤੱਕ ਸਰਕਾਰ ਸਾਰੇ ਪਿੰਡਾਂ ਵਿੱਚ ਡੰਗਰਾਂ ਵਾਸਤੇ ਡਾਕਟਰੀ ਸਹਾਇਤਾ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ। ਇਨ੍ਹਾਂ ਨੇ ਸਵਾਲ ਪੁੱਛਿਆ ਹੈ ਕਿ ਜ਼ਿਲ੍ਹਾ ਰੋਪੜ ਦੀ ਚਮਕੌਰ ਸਾਹਿਬ ਤਹਿਸੀਲ ਵਿਚ ਪਸ਼ੂ ਹਸਪਤਾਲ, ਡਿਸਪੈਂਸਰੀਆਂ ਦੀ ਕ੍ਰਮਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਵਿੱਚ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਕਿੰਨੀਆਂ ਹਨ ਅਤੇ ਇਹ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ? ਮੈਂ ਇਸ ਬਾਰੇ ਪਹਿਲਾਂ ਵੀ ਦੱਸ ਦਿੱਤਾ ਹੈ ਅਤੇ ਫੇਰ ਪੜ੍ਹ ਦਿੰਦਾ ਹਾਂ। ਕੁਲ ਹਸਪਤਾਲ 8 ਹਨ ਜਿਨ੍ਹਾਂ ਵਿਚੋਂ 7 ਭਰੇ ਹੋਏ ਹਨ ਅਤੇ 1 ਖਾਲੀ ਹੈ। ਕੁਲ ਡਿਸਪੈਂਸਰੀਆਂ 13 ਹਨ ਜਿਨ੍ਹਾਂ ਵਿਚੋਂ 11 ਭਰੀਆਂ ਹੋਈਆਂ ਹਨ ਅਤੇ ਦੋ ਖਾਲੀ ਹਨ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਕੋਈ ਜ਼ਿਆਦਾ ਵੱਡੀ ਬੇਨਤੀ ਨਹੀਂ ਕੀਤੀ ਸੀ। ਮੈਂ ਇਹ ਬੇਨਤੀ ਕੀਤੀ ਸੀ ਕਿ ਜਿਹੜੀਆਂ ਡਿਸਪੈਂਸਰੀਆਂ ਵਿੱਚ ਡਾਕਟਰਾਂ ਦੀਆਂ ਆਸਾਮੀਆਂ ਖਾਲੀ ਹਨ, ਉਨ੍ਹਾਂ ਨੂੰ ਕਦੋਂ ਤੱਕ ਭਰ ਦੇਣਗੇ। ਇਸ ਤੋਂ ਇਲਾਵਾ ਜਿਹੜੇ ਪਿੰਡਾਂ ਦੀਆਂ ਡਿਸਪੈਂਸਰੀਆਂ ਵਿੱਚ ਡੰਗਰ ਡਾਕਟਰ ਦੀ ਸੁਵਿਧਾ ਨਹੀਂ ਹੈ, ਜਿਨ੍ਹਾਂ ਦੇ ਮੈਂ ਨਾਂ ਦੱਸੇ ਹਨ ਜਿਵੇਂ ਜਿੰਦਾਪੁਰ ਆਦਿ, ਇਹ 7-8 ਪਿੰਡ ਹਨ ਜਿਥੇ ਬਿਲਕੁਲ ਸੁਵਿਧਾ ਨਹੀਂ ਹੈ ਔਰ ਲੋਕਾਂ ਨੂੰ ਦਰਿਆ ਪਾਰ ਕਰਕੇ ਡੰਗਰ ਲਿਜਾਉਣਾ ਔਖਾ ਹੁੰਦਾ ਹੈ। ਕੀ ਉਥੇ ਡੰਗਰ ਡਾਕਟਰਾਂ ਦਾ ਇੰਤਜ਼ਾਮ ਕੀਤਾ ਜਾਵੇਗਾ ? ਦੂਸਰੀ ਬੇਨਤੀ ਹੈ ਕਿ ਮੈਂ ਗਲ-ਘੋਟੂ ਬਿਮਾਰੀ ਦੀ ਗੱਲ ਕੀਤੀ ਹੈ। ਦੋ ਰੁਪਏ ਦੀ ਪਰਚੀ ਤੋਂ ਬਿਨਾਂ ਜੇ ਸਰਕਾਰ ਸਾਰੇ ਪੰਜਾਬ ਦੇ ਡੰਗਰਾਂ ਨੂੰ ਟੀਕੇ ਲਗਾ ਦੇਵੇਗੀ ਤਾਂ ਇਸ ਨਾਲ ਸਾਰੀ ਬਿਮਾਰੀ ਚੁੱਕੀ ਜਾਵੇਗੀ। ਮੇਰੀ ਇਹੀ ਬੇਨਤੀ ਹੈ।

ਮੰਤਰੀ : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਗੱਲ ਤਾਂ ਬਹੁਤ ਵਧੀਆ ਕੀਤੀ ਹੈ। ਅੱਜ ਹਰ ਪਿੰਡ ਵਿਚ ਪਸ਼ੂਆਂ ਨੂੰ ਟੀਕਿਆਂ ਦੀ ਲੋੜ ਹੈ। ਜਿਥੇ ਜਿਥੇ ਜ਼ਰੂਰੀ ਹੈ, ਉਥੇ ਨਾਲ ਦੇ ਪਿੰਡ ਦੀ ਡਿਸਪੈਂਸਰੀ ਦਾ ਇੱਕ ਡਾਕਟਰ ਲਗਵਾ ਦੇਵਾਂਗੇ। ਜਿਥੋਂ ਤੱਕ ਨਵੀਆਂ ਪੋਸਟਾਂ ਭਰਨ ਦੀ ਗੱਲ ਹੈ, ਇਸ ਦੀ ਤਜਵੀਜ਼ ਬਣੀ ਹੋਈ ਹੈ। ਫਾਈਨਾਂਸ ਡਿਪਾਰਟਮੈਂਟ ਤੋਂ ਪਰਮਿਸ਼ਨ ਲੈਣ ਸਬੰਧੀ ਅਤੇ ਸੀ.ਐਮ. ਸਾਹਿਬ ਨਾਲ ਸਾਡੀ ਗੱਲਬਾਤ ਚਲ ਰਹੀ ਹੈ। ਜਦੋਂ ਮਨਜ਼ੂਰੀ ਮਿਲ ਗਈ ਤਾਂ ਨਵੀਆਂ ਪੋਸਟਾਂ ਵੀ ਭਰ ਦੇਵਾਂਗੇ। ਹਾਲ ਦੀ ਘੜੀ ਨਾਲ ਦੇ ਪਿੰਡਾਂ ਦੀਆਂ ਡਿਸਪੈਂਸਰੀਆਂ ਦੇ ਡਾਕਟਰਾਂ ਨੂੰ ਭੇਜ ਕੇ ਇਹ ਕੰਮ ਕਰਵਾ ਦੇਵਾਂਗੇ। ਜਿਥੇ ਬਹੁਤ ਜ਼ਿਆਦਾ ਜ਼ਰੂਰੀ ਹੈ, ਸਾਨੂੰ ਮਿਲ ਕੇ ਦੱਸ ਦੇਣ, ਅਸੀਂ ਕਰਵਾ ਦੇਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ** : ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਦਾਣਾ ਮੰਡੀ ਦੇ ਪਲਿੰਥ ਦੀ ਮੁਰੰਮਤ

*434. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਇਸ ਸਮੇਂ "ਦਾਣਾ ਮੰਡੀ" ਚਮਕੌਰ ਸਾਹਿਬ ਦੇ ਪਲਿੰਥ ਦੀ ਹਾਲਤ ਖਸਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਹਾਂ ਜੀ। ਇਸ ਫੜ੍ਹ ਦੀ ਮੁਰੰਮਤ ਅਤੇ ਮਜ਼ਬੂਤੀ ਦਾ ਕੰਮ 162.00 ਲੱਖ ਦੀ ਲਾਗਤ ਨਾਲ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ, ਜੋ ਕਿ ਕੇਂਦਰ ਸਰਕਾਰ ਦੀ ਸਕੀਮ ਹੈ, ਅਧੀਨ ਪ੍ਰਵਾਨ ਹੈ। ਇਹ ਕੰਮ ਫੰਡ ਜਾਰੀ ਹੋਣ ਤੋਂ ਬਾਅਦ ਇੱਕ ਸਾਲ ਵਿੱਚ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਡੇ ਚਮਕੌਰ ਸਾਹਿਬ ਦਾ ਜਿਹੜਾ ਇਹ ਕੰਮ ਹੈ, ਇਸ ਨੂੰ ਕੇਂਦਰ ਸਰਕਾਰ ਦੀ ਸਕੀਮ ਦੇ ਤਹਿਤ ਪ੍ਰਵਾਨ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿੱਚ ਪਲਿੰਥ ਨੂੰ ਪੱਕਾ ਕਰਨ ਤੋਂ ਇਲਾਵਾ ਕੀ ਉਥੇ ਹੋਰ ਸ਼ੈਡ ਵੀ ਬਣਾਏ ਜਾਣਗੇ ? ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਦਾਣਾ ਮੰਡੀ ਦੇ ਨੇੜੇ ਹੀ ਇੱਕ ਸਬਜ਼ੀ ਮੰਡੀ ਵੀ ਹੈ। ਇਹ ਇੱਕੋ ਹੀ ਬਲਾਕ ਵਿਚ ਹਨ। ਸਬਜ਼ੀ ਮੰਡੀ ਦਾ ਸ਼ੈਡ ਵੀ ਵੱਡਾ ਹੋਣਾ ਬਹੁਤ ਜ਼ਰੂਰੀ ਹੈ। ਦਾਣਾ ਮੰਡੀ ਦਾ ਸ਼ੈਡ ਵੀ ਰਿਪੇਅਰ ਹੋਣ ਵਾਲਾ ਹੈ ਅਤੇ ਵੱਡਾ ਹੋਣ ਵਾਲਾ ਹੈ ਕਿਉਂਕਿ ਉਥੇ ਕਈ ਪੇਂਡੂ ਇਲਾਕੇ ਹਨ ਜਿਸ ਕਾਰਨ ਫਸਲ ਬਹੁਤ ਜ਼ਿਆਦਾ ਉਥੇ ਆਉਂਦੀ ਹੈ। ਮੇਰੀ ਬੇਨਤੀ ਹੈ ਕਿ ਇਸ ਨੂੰ ਅੱਗੇ ਵਧਾਉਣ ਦਾ ਕੰਮ ਅਤੇ ਇਸ ਦੇ ਅੰਦਰ ਟੌਆਇਲਟਸ ਦਾ ਕੰਮ ਕਰਵਾਉਣਾ ਬਹੁਤ ਜ਼ਰੂਰੀ ਹੈ ਤਾਂ ਕਿ ਲੋਕਾਂ ਨੂੰ ਟੌਆਇਲਟਸ ਦੀ ਵੀ ਸੁਵਿਧਾ ਮਿਲ ਸਕੇ। ਇਸ ਤੋਂ ਇਲਾਵਾ ਕਿਸਾਨਾਂ ਨੂੰ ਬੈਠਣ ਦੀ ਜਗ੍ਹਾ ਦੀ ਪ੍ਰੋਵੀਜ਼ਨ ਵੀ ਨਹੀਂ ਹੈ । ਕੀ ਸਰਕਾਰ ਇਹ ਕੰਮ ਕਰੇਗੀ ? ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੰਮਾਂ ਲਈ ਕਦੋਂ ਤੱਕ ਫੰਡ ਰਿਲੀਜ਼ ਹੋ ਜਾਣ ਦੀ ਸੰਭਾਵਨਾ ਹੈ ? ਮੇਰੀ ਇਹ ਬੇਨਤੀ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਫੰਡ ਇੱਕ ਮਹੀਨੇ ਦੇ ਵਿੱਚ-ਵਿੱਚ ਆ ਜਾਣੇ ਹਨ ਅਤੇ ਸਾਰੀ ਮੰਡੀ ਨੂੰ ਵਧੀਆ ਬਣਾਉਣ ਦੀਆਂ ਬਹੁਤ ਸਾਰੀਆਂ ਸਕੀਮਾਂ ਹਨ। ਇਹ ਜਦੋਂ ਮਰਜ਼ੀ ਮੇਰੇ ਕੋਲ ਆ ਜਾਣ, ਜੋ-ਜੋ ਵੀ ਕੰਮ ਹੋਏ, ਜ਼ਰੂਰ ਪੂਰੇ ਕਰਵਾ ਦੇਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ** : ਬਹੁਤ-ਬਹੁਤ ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ : 575*

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ : 516

(ਸਬੰਧਿਤ ਮੈਂਬਰ ਦੇ ਇਸ ਸਮੇਂ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ : 563*

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਪੀਣ ਵਾਲੇ ਪਾਣੀ ਦੀ ਸਪਲਾਈ ਕਰਨ ਲਈ ਚੁਣੇ ਗਏ ਬਲਾਕ

***449. ਸਰਦਾਰ ਮੱਖਣ ਸਿੰਘ** : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਵਿਚ ਉਨ੍ਹਾਂ ਬਲਾਕਾਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਸਕੀਮ ਅਧੀਨ ਚੁਣਿਆ ਗਿਆ ਹੈ ?

**Sardar Bikram Singh Majithia** : Sir, 8 Blocks, namely (1) Bathinda, (2) Nathana, (3) Rampur, (4) Sangat, (5) Talwandi Sabo, (6) Bhagta Bhai Ka, (7) Maur and (8) Phul in District Bathinda have been selected/covered under various potable drinking water supply schemes.

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸੰਗਤ ਅਤੇ ਤਲਵੰਡੀ ਸਾਬੋ ਬਲਾਕਸ ਦੀਆਂ ਕਿੰਨੀਆਂ-ਕਿੰਨੀਆਂ ਸਕੀਮਾਂ ਇਸ ਦੇ ਤਹਿਤ ਲਈਆਂ ਗਈਆਂ ਹਨ ? ਇਸ ਸਬੰਧੀ ਮਨਿਸਟਰ ਸਾਹਿਬ ਜਵਾਬ ਦੇਣ।

---

* For Starred Questions No. 575 and 563 and replies thereto, please *see* Appendix to this Debates.

ਮੰਤਰੀ : ਸਪੀਕਰ ਸਾਹਿਬ, ਮੇਰੇ ਕੋਲ ਜੋ ਸਵਾਲ ਆਇਆ ਸੀ, ਉਹ ਇਸ ਤਰ੍ਹਾਂ ਹੈ :

"Will the Water Supply and Sanitation Minister be pleased to state the names of Blocks which have been selected under Supply of Potable Water Scheme in District Bathinda ? ਇਸ ਦਾ ਜੋ ਬਣਦਾ ਜਵਾਬ ਸੀ, ਉਸ ਦੇ ਹਿਸਾਬ ਨਾਲ ਜਵਾਬ ਦੇ ਦਿੱਤਾ ਗਿਆ ਹੈ। ਕਿਉਂਕਿ ਹੁਣ ਇਹ ਹੋਰ ਸਪਲੀਮੈਂਟਰੀ ਕਰ ਰਹੇ ਹਨ, ਇਸ ਲਈ ਇਹ ਮੈਨੂੰ ਨਵਾਂ ਸਵਾਲ ਕਰ ਲੈਣ ਤਾਂ ਉਸ ਦਾ ਜਵਾਬ ਮੈਂ ਦੇ ਦੇਵਾਂਗਾ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਸਵਾਲ ਨਵਾਂ ਨਹੀਂ ਹੈ, ਉਹੀ ਸਵਾਲ ਹੈ ਕਿ ਕਿਹੜੇ-ਕਿਹੜੇ ਬਲਾਕ ਇਸ ਸਕੀਮ ਤਹਿਤ ਲਏ ਗਏ ਹਨ। ਇਨ੍ਹਾਂ ਕੋਲ ਸਾਰੇ ਬਲਾਕਾਂ ਦੀ ਡਿਟੇਲ ਹੋਣੀ ਹੈ। ਜੋ ਮੈਂ ਹੁਣ ਸਵਾਲ ਕੀਤਾ ਹੈ, ਇਹ ਉਸੇ ਪਹਿਲੇ ਸਵਾਲ ਦਾ ਹੀ ਇੱਕ ਹਿੱਸਾ ਹੈ ਜਿਹੜਾ ਕਿ ਮਨਿਸਟਰ ਸਾਹਿਬ ਨੂੰ ਡਿਟੇਲ ਵਿਚ ਲਿਆਉਣਾ ਚਾਹੀਦਾ ਸੀ ਅੌਰ ਲਿਖਤੀ ਰੂਪ ਵਿੱਚ ਦੇਣਾ ਚਾਹੀਦਾ ਸੀ ਕਿ ਸੰਗਤ ਅਤੇ ਤਲਵੰਡੀ ਸਾਬੋ ਬਲਾਕ ਵਿੱਚ ਕਿੰਨੀਆਂ-ਕਿੰਨੀਆਂ ਸਕੀਮਾਂ ਇਸ ਸਕੀਮ ਤਹਿਤ ਲਈਆਂ ਗਈਆਂ ਹਨ। ਅਫ਼ਸਰ ਸਾਹਿਬਾਨ ਨੇ ਇਸ ਦਾ ਜਵਾਬ ਲਿਖ ਕੇ ਭੇਜਿਆ ਹੋਣਾ ਹੈ, ਇਹ ਉਹ ਜਵਾਬ ਦੱਸ ਦੇਣ।

ਮੰਤਰੀ : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਤਲਵੰਡੀ ਸਾਬੋ ਵਿੱਚ 41 ਸਕੀਮਾਂ ਹਨ ਅਤੇ ਇਹ 52 ਪਿੰਡਾਂ ਨੂੰ ਕਵਰ ਕਰਦੀਆਂ ਹਨ। ਦੂਸਰਾ ਇਨ੍ਹਾਂ ਨੇ ਸੰਗਤ ਦੇ ਬਾਰੇ ਪੁੱਛਿਆ ਹੈ, ਇਸ ਦੇ ਵਿੱਚ 28 ਸਕੀਮਾਂ ਹਨ, ਇਹ 48 ਪਿੰਡਾਂ ਨੂੰ ਕਵਰ ਕਰਦੀਆਂ ਹਨ।

---

## ਥਰਮਲ ਪਲਾਂਟ ਭਨਵਾਲਾ ਰਾਹੀਂ ਪੈਦਾ ਹੋਣ ਵਾਲੀ ਅਨੁਮਾਨਤ ਬਿਜਲੀ

*373. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਭਨਵਾਲਾ, ਜ਼ਿਲ੍ਹਾ ਮਾਨਸਾ ਵਿਖੇ ਥਰਮਲ ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਰਾਜ ਸਰਕਾਰ ਨੇ 1980 ਮੈਗਾਵਾਟ ਤਲਵੰਡੀ ਸਾਬੋ ਪਾਵਰ ਪਲਾਂਟ ਪਿੰਡ ਭਨਵਾਲਾ, ਜ਼ਿਲ੍ਹਾ ਮਾਨਸਾ ਵਿਖੇ ਸਥਾਪਤ ਕਰਨਾ ਪ੍ਰਵਾਨ ਕੀਤਾ ਹੈ। ਪਲਾਂਟ ਦੇ ਪਹਿਲੇ ਯੂਨਿਟ ਤੋਂ 11ਵੀਂ ਪੰਜ ਸਾਲਾ ਯੋਜਨਾ ਦੌਰਾਨ ਦਸੰਬਰ, 2011 ਤੱਕ ਉਤਪਾਦਨ ਸ਼ੁਰੂ ਹੋਣ ਦੀ ਸੰਭਾਵਨਾ ਹੈ ਅਤੇ ਇਸ ਤੋਂ ਬਾਅਦ ਦੇ ਯੂਨਿਟ 4 ਮਹੀਨਿਆਂ ਦੇ ਅੰਤਰਾਲ ਵਿੱਚ ਮੁਕੰਮਲ ਕਰ ਲਏ ਜਾਣਗੇ।

ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਸਪੀਕਰ ਸਾਹਿਬ, ਇਹ ਥਰਮਲ ਪਲਾਂਟ ਲੱਗਿਆ ਤਾਂ ਭਨਵਾਲੀ, ਜ਼ਿਲ੍ਹਾ ਮਾਨਸਾ ਵਿੱਚ ਹੈ ਪਰ ਇਸ ਦੇ ਨਾਂ ਨਾਲ ਤਲਵੰਡੀ ਸਾਬੋ ਲੱਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਪਿਛਲੀ ਸਰਕਾਰ ਨੇ 300 ਸਾਲਾ ਸ਼ਤਾਬਦੀ ਤੇ

ਇਸ ਥਰਮਲ ਪਲਾਂਟ ਦੀ ਸ਼ੁਰੂਆਤ ਕੀਤੀ ਸੀ ਜਦਕਿ ਇਹ ਗੱਲ ਕਰ ਰਹੇ ਹਨ ਕਿ ਇਹ ਥਰਮਲ ਪਲਾਂਟ ਅਸੀਂ ਲਗਾ ਰਹੇ ਹਾਂ। ਸੈਕੰਡਲੀ, ਕੰਪਨਸੇਸ਼ਨ ਤੁਸੀਂ ਦੇ ਰਹੇ ਹੋ, ਉਸ ਬਾਰੇ ਤੁਸੀਂ ਕਹਿ ਰਹੇ ਹੋ ਕਿ ਜਿਹੜੀ ਜ਼ਮੀਨ ਪਾਣੀ ਵਾਲੀ ਹੈ, ਉਸ ਦਾ ਅੱਡ ਹੈ ਔਰ ਬਰਾਨੀ ਦਾ ਅੱਡ ਹੈ ਜਦੋਂ ਕਿ ਜਿਨ੍ਹਾਂ ਨੇ ਥਰਮਲ ਪਲਾਂਟ ਲਗਾਉਣਾ ਹੈ, ਉਨ੍ਹਾਂ ਨੇ ਉੱਥੇ ਪਾਣੀ ਨਾਲ ਵਾਹੀ ਨਹੀਂ ਕਰਨੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਜੀ ਸਾਰਿਆਂ ਨੂੰ ਬਰਾਬਰ ਦਾ ਕੰਪਨਸੇਸ਼ਨ ਦਿਵਾਉਣਗੇ ? ਜ਼ਿਮੀਂਦਾਰਾਂ ਵਿੱਚ ਬਹੁਤ ਹਾਹਾਕਾਰ ਹੈ। ਜਿਸ ਜ਼ਿਮੀਂਦਾਰ ਦੇ ਨਾਲ ਦੀ ਜ਼ਮੀਨ ਲਈ ਜਾ ਰਹੀ ਹੈ, ਉਸ ਨੂੰ ਤਾਂ 14 ਲੱਖ ਮਿਲ ਰਿਹਾ ਹੈ ਔਰ ਇੱਕ ਨੂੰ 8 ਲੱਖ ਮਿਲ ਰਿਹਾ ਹੈ। ਵੇਖੋ ਤਾਂ ਇਹ ਕੰਪਨਸੇਸ਼ਨ ਵੀ ਬਹੁਤ ਘੱਟ ਹੈ ਪਰ ਮੈਂ ਪਹਿਲਾਂ ਮੁੱਖ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਬਰਾਬਰ ਦਾ ਕੰਪਨਸੇਸ਼ਨ ਦੇਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਮੁਆਵਜ਼ਾ ਦਿੱਤਾ ਜਾਂਦਾ ਹੈ ਉਹ ਕੁਆਲਿਟੀ ਆਫ਼ ਲੈਂਡ ਤੇ ਦਿੱਤਾ ਜਾਂਦਾ ਹੈ। ਇਸ ਕਰਕੇ ਇਸ ਚੀਜ਼ ਨੂੰ ਮੁੱਖ ਰੱਖਕੇ ਕੀਮਤਾਂ ਬਣਾਈਆਂ ਗਈਆਂ ਹਨ। ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਪਿੰਡਾਂ ਦੇ ਨੁਮਾਇੰਦੇ ਮੈਨੂੰ ਮਿਲ ਚੁੱਕੇ ਹਨ ਔਰ ਉਹ ਸੈਟਿਸਫਾਈਡ ਹਨ। ਤਕਰੀਬਨ ਅੱਧਿਆਂ ਨੇ ਤਾਂ ਪੈਸੇ ਵੀ ਲੈ ਲਏ ਹਨ। ਉਨ੍ਹਾਂ ਮੈਨੂੰ ਇੱਕ ਗੱਲ ਕਹੀ ਸੀ ਕਿ ਸਾਡੀ ਜ਼ਮੀਨ ਸੋਕੇ ਵਾਲੀ ਤੇ ਨਹਿਰੀ ਹੈ ਜਦਕਿ ਰਿਕਾਰਡ ਵਿੱਚ ਬਰਾਨੀ ਲਿਖਿਆ ਹੋਇਆ ਹੈ ਤਾਂ ਮੈਂ ਕਿਹਾ ਕਿ ਜੇਕਰ ਅਜਿਹੀ ਗੱਲ ਹੋਈ ਤਾਂ ਉਸ ਨੂੰ ਦਰੁੱਸਤ ਕਰਾਕੇ ਤੁਹਾਨੂੰ ਐਡੀਸ਼ਨਲ ਵੀ ਦੇ ਦਿਆਂਗੇ। ਇਹ ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਪਹਿਲੀ ਗੱਲ ਤਾਂ ਮੈਂ ਬਾਦਲ ਸਾਹਿਬ ਦੇ ਧਿਆਨ ਵਿੱਚ ਇਹ ਲਿਆਉਣੀ ਚਾਹੁੰਦਾ ਹਾਂ ਕਿ ਜਿਹੜਾ ਤੁਹਾਨੂੰ ਵਫ਼ਦ ਮਿਲਿਆ ਸੀ, ਉਹ ਇਨ੍ਹਾਂ ਦੇ ਹੀ ਬੰਦੇ ਮੂਹਰੇ ਲੱਗ ਕੇ ਆ ਗਏ ਤੇ ਕਹਿੰਦੇ ਬਾਦਲ ਸਾਹਿਬ ਅਸੀਂ ਬੜੇ ਖੁਸ਼ ਹਾਂ। ਫਿਰ ਉਨ੍ਹਾਂ ਬੰਦਿਆਂ ਦੀ ਉਥੇ ਜਾ ਕੇ ਕੁਟਾਈ ਹੋਈ। ਲੋਕਾਂ ਨੇ ਪਿੰਡ ਵਿੱਚ ਜਾ ਕੇ ਢਾਹ ਲਏ ਅਤੇ ਉਨ੍ਹਾਂ ਤੇ ਕੇਸ ਰਜਿਸਟਰ ਹੋਏ ਅਤੇ ਫਿਰ . . . . . . . .

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਮਾਨਯੋਗ ਮੁੱਖ ਮੰਤਰੀ ਸਾਹਿਬ ਹਾਊਸ ਨੂੰ ਦੇ ਰਹੇ ਹਨ. . . .

**ਮਾਨਯੋਗ ਸਪੀਕਰ :** ਤੁਸੀਂ ਕੀ ਸਵਾਲ ਕਰਦੇ ਹੋ ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੈਂ ਤਾਂ ਇਹ ਗੱਲ ਕਹੀ ਹੈ ਜੀ ਕਿ ਕੰਪਨਸੇਸ਼ਨ ਬਰਾਬਰ ਦੇਣਾ ਚਾਹੀਦਾ ਹੈ, ਇਹ ਸਰਕਾਰ ਦਾ ਫਰਜ਼ ਹੈ। ਜਿਹੜੀ ਇਹ ਗੱਲ ਕਹਿੰਦੇ ਹਨ ਬਰਾਨੀ ਦੀ, ਇਹ ਕਸੂਰ ਜ਼ਿਮੀਂਦਾਰ ਦਾ ਹੈ ਜਾਂ ਸਰਕਾਰ ਦਾ। ਚੌਥੀ ਵਾਰ ਤੁਸੀਂ ਮੁੱਖ ਮੰਤਰੀ ਬਣੇ ਹੋ। ਕੀ ਆਪਾਂ ਉਸ ਇਲਾਕੇ ਨੂੰ ਪਾਣੀ ਨਹੀਂ ਦੇ ਸਕਦੇ ਸੀ ? (ਹਾਸਾ) ਨਹੀਂ ਤੁਸੀਂ ਦੱਸੋ। ਬਰਾਨੀ ਜ਼ਮੀਨ ਕਿਸ ਨੇ ਰੱਖੀ ?

**ਮਾਨਯੋਗ ਸਪੀਕਰ :** ਤੁਸੀਂ ਸਵਾਲ ਪੁੱਛੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੈਂ ਸਵਾਲ ਪੁੱਛਦਾ ਹਾਂ ਜੀ। ਇੱਕ ਤਾਂ ਮੇਰੀ ਬੇਨਤੀ ਹੈ ਕਿ ਪੰਜਾਬ ਵਿੱਚ ਕਿਤੇ ਵੀ ਲੈਂਡ ਐਕੁਆਇਰ ਹੁੰਦੀ ਹੈ, ਉਸ ਬਾਰੇ ਕੀ ਕੋਈ ਤੁਸੀਂ ਅਜਿਹਾ ਫਾਰਮੂਲਾ ਨਹੀਂ ਬਣਾ ਸਕਦੇ ਕਿ ਸਾਰਿਆਂ ਨੂੰ ਬਰਾਬਰ ਦਾ ਕੰਪਨਸੇਸ਼ਨ ਮਿਲੇ। ਹੁਣ ਤਾਂ ਕਿਤੇ 50 ਲੱਖ ਮਿਲ ਰਿਹਾ ਹੈ, ਕਿਤੇ ਇੱਕ ਕਰੋੜ ਮਿਲ ਰਿਹਾ ਹੈ, ਕਿਤੇ ਦੱਸ ਲੱਖ ਮਿਲ ਰਿਹਾ ਹੈ। ਹੈ ਤਾਂ ਜ਼ਮੀਨ ਜ਼ਿਮੀਂਦਾਰ ਦੀ। ਜ਼ਿਮੀਂਦਾਰ ਤਾਂ ਮਾਰਿਆ ਗਿਆ। ਮੁੜ ਕੇ ਜ਼ਮੀਨ ਨਹੀਂ ਮਿਲਦੀ। ਜ਼ਮੀਨਾਂ ਦੀਆਂ ਕੀਮਤਾਂ ਵੱਧ ਰਹੀਆਂ ਹਨ। ਕੀ ਇਹ ਇਸ ਪ੍ਰਕਾਰ ਦਾ ਕੋਈ ਪ੍ਰਸਤਾਵ ਲੈ ਕੇ ਆਉਣਗੇ ਕਿ ਜਿਹੜੀ ਵੀ ਜ਼ਮੀਨ ਐਕੁਆਇਰ ਹੋਵੇ, ਉਸ ਦੀ ਬਰਾਬਰ ਕੀਮਤ ਮਿਲੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ। ਇੱਕ ਜ਼ਮੀਨ ਜਿਹੜੀ ਮੁਹਾਲੀ ਐਕੁਆਇਰ ਹੋਵੇਗੀ, ਉਸ ਦੀ ਤੇ ਇਨ੍ਹਾਂ ਦੇ ਇਲਾਕੇ ਦੀ ਜ਼ਮੀਨ ਦੀ ਕੀਮਤ ਵਿੱਚ, ਕੁਆਲਿਟੀ ਆਫ਼ ਦੀ ਲੈਂਡ, ਸਿਚੂਏਸ਼ਨ ਆਫ਼ ਦੀ ਲੈਂਡ ਵਿੱਚ ਫ਼ਰਕ ਹੋਵੇਗਾ। ਇਸ ਕਰਕੇ ਇਹ ਕਦੇ ਨਹੀਂ ਹੋ ਸਕਦਾ ਕਿ ਇਕੋ ਫਾਰਮੂਲੇ ਨਾਲ ਸਾਰੀ ਜ਼ਮੀਨ ਐਕੁਆਇਰ ਕਰ ਲਈ ਜਾਵੇ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੋਵੇਗੀ ਕਿ ਉਥੇ 1125 ਲੈਂਡ ਆਨਰਜ਼ ਹਨ ਔਰ ਇਸ ਵਿਚ 620 ਨੂੰ ਪੇਮੈਂਟ ਪਹਿਲਾਂ ਹੀ ਹੋ ਚੁੱਕੀ ਹੈ। ਇਹ ਪੇਮੈਂਟ ਰੋਜ਼ ਹੀ ਹੁੰਦੀ ਹੈ ਅਤੇ 30 ਤਰੀਕ ਤੱਕ ਸਾਰੀ ਪੇਮੈਂਟ ਹੋ ਜਾਵੇਗੀ। ਪੇਮੈਂਟ ਲੈਣ ਵਾਲੇ ਸਾਰੇ ਲੋਕ ਖੁਸ਼ ਹਨ, ਇਹ ਇਕੱਲੇ ਐਮ.ਐਲ.ਏ. ਸਾਹਿਬ ਹੀ ਖੁਸ਼ ਨਹੀਂ ਹਨ।

**ਮਾਨਯੋਗ ਸਪੀਕਰ :** ਮੋਫ਼ਰ ਜੀ ਅਤੇ ਬਾਕੀ ਸਾਰੇ ਮੈਂਬਰ ਸਾਹਿਬਾਨ, ਤੁਸੀਂ ਸਾਰੇ ਬਹੁਤ ਹੀ ਰੈਲੇਵੈਂਟ ਸਵਾਲ ਕਰਨ ਦਾ ਯਤਨ ਕਰਿਆ ਕਰੋ। ਮੈਂ ਤੁਹਾਡਾ ਰੈਫਰੈਂਸ ਦੇ ਕੇ ਸਾਰਿਆਂ ਨੂੰ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ। ਜਿਹੜਾ ਮੂਲ ਸਵਾਲ ਸੀ, ਸੀ.ਐਮ. ਸਾਹਿਬ ਨੇ ਉਸ ਦਾ ਬਹੁਤ ਢੁਕਵਾਂ ਜਵਾਬ ਦੇ ਦਿੱਤਾ ਹੈ। ਜਦੋਂ ਤੁਸੀਂ ਸਪਲੀਮੈਂਟਰੀ ਕਰਦੇ ਹੋ ਤਾਂ ਇਸ ਗੱਲ ਦਾ ਖਿਆਲ ਰੱਖਿਆ ਕਰੋ ਕਿ ਉਹ ਰੀਜ਼ਨੇਬਲ ਵੀ ਹੋਵੇ ਅਤੇ ਉਸ ਦੀ ਮੂਲ ਸਵਾਲ ਨਾਲ ਰੈਲੇਵੈਂਸੀ ਵੀ ਹੋਵੇ। ਅਜਿਹਾ ਨਾ ਕਰਨ ਨਾਲ ਟਾਈਮ ਵੇਸਟ ਹੁੰਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਇਕ ਹੋਰ ਸਪਲੀਮੈਂਟਰੀ ਮੈਨੂੰ ਕਰ ਲੈਣ ਦਿਓ। ਮੈਂ ਤੁਹਾਡੀ ਗੱਲ ਨਾਲ ਸਹਿਮਤ ਹੋ ਜਾਂਦਾ ਹਾਂ। ਮੇਰੀ ਸਪਲੀਮੈਂਟਰੀ ਬਿਲਕੁਲ ਰੈਲੇਵੈਂਟ ਹੋਵੇਗੀ। ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਇਸ ਥਰਮਲ ਪਲਾਂਟ ਵਾਸਤੇ ਕਿੰਨੇ ਪਾਣੀ ਦੀ ਲੋੜ ਹੈ ? ਇਥੇ ਪਾਣੀ ਟੇਲਾਂ ਤੇ ਆਉਂਦਾ ਹੈ ਅਤੇ ਬਹੁਤ ਘੱਟ ਹੈ। ਕੀ ਇਹ ਲੋੜੀਂਦੇ ਪਾਣੀ ਦਾ ਇੰਤਜ਼ਾਮ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਪਹਿਲਾਂ ਵੇਖ ਕੇ ਹੀ ਇਹ ਥਰਮਲ ਪਲਾਂਟ ਉਥੇ ਮਨਜ਼ੂਰ ਹੋਇਆ ਹੈ। ਇਕੱਲੇ ਪੰਜਾਬ ਦੀਆਂ ਹੀ ਨਹੀਂ, ਦਿੱਲੀ ਦੀ ਸਰਕਾਰ ਦੀਆਂ ਟੀਮਾਂ ਵੀ ਉਥੇ ਆ ਕੇ ਇੰਸਪੈਕਸ਼ਨ ਕਰਦੀਆਂ ਹਨ ਕਿ ਥਰਮਲ ਪਲਾਂਟ ਵਾਸਤੇ ਉਥੇ ਕਿਸ-ਕਿਸ ਚੀਜ਼ ਦੀ ਜ਼ਰੂਰਤ ਹੈ। ਇਹ ਸਾਰਾ ਕੁਝ ਵੇਖ ਕੇ ਹੀ ਇਹ ਥਰਮਲ ਪਲਾਂਟ ਮਨਜ਼ੂਰ ਹੋਇਆ ਹੈ। ਇਸ ਦੀ ਸਾਰੀ ਮਨਜ਼ੂਰੀ ਹੋ ਚੁੱਕੀ ਹੈ। ਕੋਲਾ ਕਿਥੋਂ ਆਉਣਾ ਹੈ, ਇਹ ਗੱਲ ਵੀ ਸੈਂਟਰ ਸਰਕਾਰ ਵੱਲੋਂ ਤਹਿ ਹੋ ਚੁੱਕੀ ਹੈ। ਸੋ, ਇਨ੍ਹਾਂ ਸਾਰੀਆਂ ਚੀਜ਼ਾਂ ਦਾ ਪ੍ਰਬੰਧ ਕਰ ਲਿਆ ਗਿਆ ਹੋਇਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਥੇ ਮੁਹਾਲੀ ਦੀ ਗੱਲ ਕੀਤੀ ਹੈ। ਮੇਰਾ ਮੁਹਾਲੀ ਨਾਲ ਇਕ ਰੈਲੇਵੈਂਟ ਕੁਐਸਚਨ ਹੈ।

**ਮਾਨਯੋਗ ਸਪੀਕਰ :** ਕੀ ਰੈਲੇਵੈਂਟ ਕੁਐਸਚਨ ਹੈ ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਾਡੇ ਉਥੇ ਏਅਰ ਪੋਰਟ ਬਣ ਰਿਹਾ ਹੈ.......

**ਮਾਨਯੋਗ ਸਪੀਕਰ :** ਇਹ ਕੋਈ ਰੈਲਵੈਂਟ ਸਵਾਲ ਨਹੀਂ ਹੈ। ਅਗਲਾ ਸਵਾਲ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੇਰਾ ਇੱਕ ਬਹੁਤ ਜ਼ਰੂਰੀ ਸਵਾਲ ਹੈ .......

**ਮਾਨਯੋਗ ਸਪੀਕਰ :** ਨਹੀਂ, ਮੈਂ ਅਲਾਓ ਨਹੀਂ ਕਰਦਾ। ਅਗਲਾ ਸਵਾਲ। ਬਾਠ ਸਾਹਿਬ ਆ ਗਏ ਹਨ। ਬਾਠ ਸਾਹਿਬ, ਤੁਸੀਂ ਆਪਣਾ ਸਵਾਲ *516 ਪੁਟ ਕਰ ਲਓ।

---

## ਬਲਾਚੌਰ-ਟਾਂਡਾ ਸੜਕ ਲਈ ਬੀ.ਓ.ਟੀ. ਠੇਕਾ

***516. ਕੈਪਟਨ ਬਲਬੀਰ ਸਿੰਘ ਬਾਠ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਬਲਾਚੌਰ-ਟਾਂਡਾ ਸੜਕ ਨੂੰ ਕੇਵਲ ਬੀ.ਓ.ਟੀ. ਦੇ ਆਧਾਰ ਤੇ ਮੁੜ ਬਣਾਇਆ ਜਾਂ ਚੌੜਾ/ਮਜ਼ਬੂਤ ਕੀਤਾ ਗਿਆ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕ ਤੇ ਪੁਲ/ਪੁਲੀਆਂ ਮੁੜ ਉਸਾਰੀਆਂ ਗਈਆਂ ਹਨ ਜਾਂ ਕੇਵਲ ਇਨ੍ਹਾਂ ਦਾ ਵਿਸਥਾਰ ਕੀਤਾ ਗਿਆ ਹੈ;

(ੲ) ਉਕਤ ਬੀ.ਓ.ਟੀ. ਠੇਕੇ ਤੇ ਕਿੰਨੀ ਰਕਮ ਖ਼ਰਚ ਕੀਤੀ ਗਈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਬਲਾਚੌਰ-ਹੁਸ਼ਿਆਰਪੁਰ-ਟਾਂਡਾ ਦੀਆਂ ਦੋ ਵੱਖ ਸੜਕਾਂ ਹਨ :

(ੳ) ਸੈਕਸ਼ਨ-1.—ਬਲਾਚੌਰ ਤੋਂ ਹੁਸ਼ਿਆਰਪੁਰ ਸੜਕ, ਰਾਜ ਮਾਰਗ 24 ਬਲਾਚੌਰ ਤੋਂ ਹੁਸ਼ਿਆਰਪੁਰ ਤੋਂ ਦਸੂਹਾ ਦਾ ਹਿੱਸਾ ਹੈ। ਬਲਾਚੌਰ ਤੋਂ ਦਸੂਹਾ ਤੱਕ ਸਾਰੀ ਸੜਕ ਦੀ ਕੁੱਲ ਲੰਬਾਈ 104.90 ਕਿ.ਮੀ. ਨੂੰ ਬੀ.ਓ.ਟੀ. ਅਧਾਰ ਤੇ ਚੌੜਾ ਅਤੇ ਮਜ਼ਬੂਤ ਕੀਤਾ ਗਿਆ ਹੈ।

ਸੈਕਸ਼ਨ-2.—ਹੁਸ਼ਿਆਰਪੁਰ ਤੋਂ ਟਾਂਡਾ ਸੜਕ, ਰਾਜ ਮਾਰਗ 22 ਊਨਾ-ਹੁਸ਼ਿਆਰਪੁਰ-ਟਾਂਡਾ-ਸ਼੍ਰੀ ਹਰਗੋਬਿੰਦਪੁਰ-ਅੰਮ੍ਰਿਤਸਰ ਦਾ ਹਿੱਸਾ ਹੈ । ਹੁਸ਼ਿਆਰਪੁਰ ਤੋਂ ਟਾਂਡਾ ਸੈਕਸ਼ਨ ਜਿਸ ਦੀ ਲੰਬਾਈ 27.90 ਕਿ.ਮੀ. ਹੈ, ਬੀ.ਓ.ਟੀ. ਅਧਾਰ ਤੇ ਚੌੜਾ ਅਤੇ ਮਜ਼ਬੂਤ ਕੀਤਾ ਗਿਆ ਹੈ ।

[ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ]

(ਅ) ਇਨ੍ਹਾਂ ਸੜਕਾਂ ਉੱਤੇ ਸਾਰੇ ਪੁੱਲਾਂ ਨੂੰ ਚੌੜਾ ਕੀਤਾ ਗਿਆ ਹੈ ਅਤੇ ਕਿਸੇ ਵੀ ਪੁਲ ਦੀ ਮੁੜ ਉਸਾਰੀ ਨਹੀਂ ਕੀਤੀ ਗਈ।

ਇਨ੍ਹਾਂ ਸੜਕਾਂ ਤੇ ਸਾਰੀਆਂ ਹਿਊਮ ਪਾਈਪ ਪੁਲੀਆਂ ਅਤੇ ਆਰਕ ਟਾਈਪ ਪੁਲੀਆਂ ਨੂੰ ਆਰ.ਸੀ.ਸੀ. ਸਲੈਬ ਟਾਈਪ ਪੁਲੀਆਂ ਨਾਲ ਤਬਦੀਲ ਕਰ ਦਿੱਤਾ ਗਿਆ ਹੈ।

(ੲ) ਇਨ੍ਹਾਂ ਦੋਵਾਂ ਸੜਕਾਂ ਤੇ ਪ੍ਰੋਜੈਕਟ ਨਿਵੇਸ਼ ਹੇਠ ਲਿਖੇ ਅਨੁਸਾਰ ਹੈ :—

(1) ਬਲਾਚੌਰ-ਹੁਸ਼ਿਆਰਪੁਰ-ਦਸੂਹਾ ਸੜਕ : 123.64 ਕਰੋੜ ਰੁਪਏ

(2) ਹੁਸ਼ਿਆਰਪੁਰ-ਟਾਂਡਾ ਸੜਕ : 30.56 ਕਰੋੜ ਰੁਪਏ

**ਕੈਪਟਨ ਬਲਬੀਰ ਸਿੰਘ ਬਾਠ** : ਸਪਲੀਮੈਂਟਰੀ, ਸਰ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਬੀ.ਓ.ਟੀ. ਦੇ ਤਹਿਤ ਜੋ ਇਹ ਦੋ ਸੜਕਾਂ ਬਣਨੀਆਂ ਹਨ, ਇਨ੍ਹਾਂ ਦੀ ਮਿਆਦ ਕਿੰਨੀ ਹੈ ਅਤੇ ਇਨ੍ਹਾਂ ਤੇ ਜਿਹੜਾ ਟੋਲ ਟੈਕਸ ਲੱਗਣਾ ਹੈ, ਕੀ ਉਹ ਇਨ੍ਹਾਂ ਦੇ ਕੰਟਰੈਕਟ ਦੇ ਨਾਲ ਹੀ ਖ਼ਤਮ ਹੋ ਜਾਵੇਗਾ ? ਮੇਰਾ ਦੂਸਰਾ ਸਵਾਲ ਇਹ ਹੈ ਕਿ ਇਹ ਜਿਹੜੇ ਟੋਲ ਟੈਕਸ ਲੱਗਣੇ ਹਨ, ਇਹ ਕਾਫੀ ਰਕਮ ਦੇ ਲੱਗਣੇ ਹਨ। ਕੀ ਇਨ੍ਹਾਂ ਨੂੰ ਘਟਾਏ ਜਾਣ ਦੀ ਕੋਈ ਸੰਭਾਵਨਾ ਹੈ ? ਜੇ ਨਹੀਂ ਤਾਂ ਇਨ੍ਹਾਂ ਦੀ ਟਰਮ ਲੰਮੀ ਕਰ ਦਿੱਤੀ ਜਾਵੇ ਤਾਂ ਜੋ ਲੋਕਾਂ ਤੇ ਇਸ ਦਾ ਜ਼ਿਆਦਾ ਬੋਝ ਨਾ ਪਵੇ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੇ ਟੋਲ ਟੈਕਸ ਇਨ੍ਹਾਂ ਦੋਨਾਂ ਸੜਕਾਂ ਤੇ ਲੱਗਣੇ ਹਨ, ਇਨ੍ਹਾਂ ਦੀ ਕੁਲੈਕਸ਼ਨ ਦੀ ਮਿਆਦ 2022 ਤੱਕ ਨਿਸ਼ਚਿਤ ਹੈ। ਜਿਹੜੇ ਟੋਲ ਟੈਕਸ ਦੇ ਰੇਟਸ ਹਨ, ਇਨ੍ਹਾਂ ਦਾ ਜੋ ਕੰਟਰੈਕਟ ਹੋਇਆ ਹੈ, ਉਸ ਕਾਂਟ੍ਰੈਕਟ ਦੇ ਤਹਿਤ ਇਨ੍ਹਾਂ ਦਾ ਰੇਟ 6 ਮਹੀਨੇ ਬਾਅਦ ਜਿਹੜੀ ਸਾਲਾਨਾ ਇਨਕਰੀਜ਼ ਹੈ, ਉਹ ਬੇਸਿਕ ਟੋਲ ਤੇ ਦੇਣਾ ਹੈ ਤੇ ਹੋਲ ਸੇਲ ਪ੍ਰਾਈਸ ਇੰਡੈਕਸ ਵੀ 2011 ਤੱਕ ਐਕਸਟਰਾ ਦੇਣਾ ਹੈ। ਉਸ ਤੋਂ ਬਾਅਦ ਹੋਲ ਸੇਲ ਪ੍ਰਾਈਸ ਇੰਡੈਕਸ ਦਾ ਇਨਕਰੀਜ਼ ਵੀ ਦੇਣਾ ਹੈ। ਇਹ ਐਗਰੀਮੈਂਟ ਵਿੱਚ ਹੈ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਇਨ੍ਹਾਂ ਸੜਕਾਂ ਤੇ ਛੋਟੇ ਪੁਲ ਦੁਬਾਰਾ ਬਣਾ ਦਿੱਤੇ ਗਏ ਹਨ ਲੇਕਿਨ ਜਿਹੜੇ ਪਹਿਲਾਂ ਪੁੱਲ ਹਨ, ਉਹ ਸਿਰਫ਼ ਚੌੜੇ ਹੀ ਕੀਤੇ ਗਏ ਹਨ। ਅੱਜ ਸੜਕਾਂ ਚੌੜੀਆਂ ਹੋ ਗਈਆਂ ਹਨ, ਮਜ਼ਬੂਤ ਹੋ ਗਈਆਂ ਹਨ ਅਤੇ ਉਨ੍ਹਾਂ ਤੇ ਜਾਣ ਵਾਲਾ ਲੋਡ ਵੀ ਵਧ ਗਿਆ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਪੁਰਾਣੇ ਪੁਲ ਹਨ, ਉਨ੍ਹਾਂ ਦਾ ਲੋਡ ਹੁਣ ਵੀ ਸਮਰੱਥਾ ਅਨੁਸਾਰ ਹੈ ਜਾਂ ਫ਼ਿਰ ਇਹ ਪੁਲ ਉਦੋਂ ਤੱਕ ਉਹ ਮਿਆਦ ਪੂਰੀ ਕਰ ਸਕਣਗੇ ਜਦ ਤੱਕ ਬੀ.ਓ.ਟੀ. ਨੇ ਚੱਲਣਾ ਹੈ ? ਮੰਤਰੀ ਜੀ ਇਸ ਗੱਲ ਦਾ ਜਵਾਬ ਦੇਣ ਦੀ ਖੇਚਲ ਕਰਨ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਹ ਡਿਟੇਲਡ ਪ੍ਰਾਜੈਕਟ ਰਿਪੋਰਟ ਤਿਆਰ ਕੀਤੀ ਹੈ, ਕੰਸਲਟੈਂਟ ਨੇ ਇਨ੍ਹਾਂ ਸਾਰੇ ਹੀ ਪੱਖਾਂ ਨੂੰ ਧਿਆਨ ਵਿੱਚ ਰੱਖਿਆ ਹੈ। ਇਹ ਜਿਹੜੇ ਪੁੱਲ ਹਨ, ਇਨ੍ਹਾਂ ਦੀ ਲਾਈਫ਼ 2022 ਤੱਕ ਹੈ। ਉਹ ਇਸ ਤੋਂ ਪੂਰੀ ਤਰ੍ਹਾਂ ਨਾਲ ਸੰਤੁਸ਼ਟ ਹਨ। ਕੋਈ ਖ਼ਤਰਾ ਨਹੀਂ ਹੈ। ਜਿੱਥੇ ਜਿੱਥੇ ਵੀ ਲੋੜ ਸੀ ਉਥੇ ਨਵਾਂ ਕੰਮ ਕਰਵਾ ਦਿੱਤਾ ਗਿਆ ਹੈ। ਜਿੱਥੇ ਐਕਸਟੈਨਸ਼ਨ ਦੀ ਲੋੜ ਸੀ ਉਹ ਵੀ ਕਰਵਾ ਦਿੱਤੀ ਗਈ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੁੱਖ ਰੱਖਦੇ ਹੋਏ ਪ੍ਰਾਜੈਕਟ ਰਿਪੋਰਟ ਤਿਆਰ ਕੀਤੀ ਗਈ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਮੈਂ ਜ਼ਰੂਰੀ ਸਮਝਿਆ ਹੈ, ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ। ਇਸ ਰੋਡ ਤੇ ਬਹੁਤ ਜ਼ਿਆਦਾ ਟੋਲ ਲਗਦੇ ਹਨ। ਪਿਛਲੇ ਸਮੇਂ ਵਿੱਚ ਜਦੋਂ ਗੌਰਮਿੰਟ ਅਤੇ ਕੰਪਨੀਆਂ ਜਿਹੜੀਆਂ ਵੀ ਹਨ, ਉਨ੍ਹਾਂ ਦੇ ਦਰਮਿਆਨ ਜਿਹੜਾ ਐਮ.ਓ.ਯੂ. ਸਾਈਨ ਹੋਇਆ, ਕੈਗ ਦੀ ਰਿਪੋਰਟ ਆ ਗਈ ਹੈ ਕਿ ਉਸ ਵੇਲੇ ਗੌਰਮਿੰਟ ਕੋਲ 100 ਕਰੋੜ ਰੁਪਏ ਤੋਂ ਵੱਧ ਪੈਸਾ ਜਮ੍ਹਾਂ ਸੀ, ਸੈਂਟਰ ਦਾ ਉਹ ਪੈਸਾ ਨਾ ਵਰਤਦੇ ਹੋਏ ਰੋਡਜ਼ ਟੋਲ ਤੇ ਦੇ ਦਿੱਤੀਆਂ ਗਈਆਂ। ਮੈਂ ਮਾਨਯੋਗ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੀ ਉਹ ਇਸ ਮੁਤਲਿਕ ਇਨਕੁਆਇਰੀ ਕਰਵਾਉਣਗੇ ? ਜਿਹੜੀ ਸੀ.ਏ.ਜੀ. ਦੀ ਰਿਪੋਰਟ ਹੈ, ਉਹ ਵੀ ਆ ਚੁੱਕੀ ਹੈ। ਫਿਰ ਇਹ ਕਿਉਂ ਕੀਤਾ ਗਿਆ ਅਤੇ ਲੋਕਾਂ ਤੇ ਬਰਡਨ ਕਿਉਂ ਪਾਇਆ ਗਿਆ ਔਰ ਉਹ ਪੈਸਾ ਵੀ ਸੈਂਟਰ ਕੋਲ ਵਾਪਸ ਹੋ ਗਿਆ ਹੈ। ਪੰਜਾਬ ਗੌਰਮਿੰਟ ਨੇ ਸੜਕਾਂ ਟੋਲ ਤੇ ਕਿਉਂ ਦਿੱਤੀਆਂ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਕੈਪਟਨ ਬਲਬੀਰ ਸਿੰਘ ਬਾਠ** : ਸਰ, ਜੋ ਤਿਕਸ਼ਨ ਸੂਦ ਜੀ ਨੇ ਸਵਾਲ ਪੁੱਛਿਆ ਹੈ, ਇਹ ਵੀ ਬਹੁਤ ਅਹਿਮ ਸਵਾਲ ਸੀ। ਜਿਹੜਾ ਮੈਂ ਅਗਲੀ ਸਪਲੀਮੈਂਟਰੀ ਵਿਚ ਸਵਾਲ ਕਰਨਾ ਸੀ, ਮੈਂ ਵੀ ਇਥੇ ਹੀ ਆਉਣਾ ਸੀ। ਖੈਰ, ਮੈਂ ਛੋਟਾ ਜਿਹਾ ਸਵਾਲ ਹੋਰ ਇਨਫਰਮੇਸ਼ਨ ਵਾਸਤੇ ਕਰਨਾ ਚਾਹੁੰਦਾ ਹਾਂ। ਪਹਿਲਾਂ ਜੋ ਪੁੱਲ ਬਣੇ ਹਨ, ਕੋਈ ਵੱਡੀ ਬਾਰਸ਼ ਹੋਵੇਗੀ ਤਾਂ ਖਦਸ਼ਾ ਹੈ ਕਿ ਉਥੇ ਸਾਰਾ ਕੁਝ ਹੀ ਰੁੜ੍ਹ ਜਾਵੇਗਾ ? ਕੀ ਇਹ ਪੜਤਾਲ ਕਰਵਾਉਣਗੇ ? ਜੋ ਠੰਡਲ ਸਾਹਿਬ ਨੇ ਪੁੱਛਿਆ ਹੈ, ਉਹ ਬਿਲਕੁਲ ਸਹੀ ਹੈ। ਕੀ ਉਹ ਆਵਾਜਾਈ (ਟ੍ਰੈਫਿਕ) ਦਾ ਲੋਡ ਚੁੱਕ ਸਕਣ ਦੇ ਸਮਰੱਥ ਹਨ ਅਤੇ ਕੀ ਉਹ ਪੂਰੀ ਮਿਆਦ ਤੇ ਉਤਰ ਸਕਣਗੇ ? ਇਸ ਦੀ ਕੋਈ ਇਹ ਪੜਤਾਲ ਕਰਵਾਉਣਗੇ ?

**ਮਾਨਯੋਗ ਸਪੀਕਰ** : ਸੂਦ ਸਾਹਿਬ, ਜਿਹੜਾ ਤੁਸੀਂ ਪੁੱਛਿਆ ਹੈ, ਇਸ ਬਾਰੇ ਤੁਸੀਂ ਸੀ.ਐਮ. ਸਾਹਿਬ ਨਾਲ ਗੱਲ ਕਰ ਲੈਣਾ।

**ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ** : ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਗੱਲਾਂ ਉਨ੍ਹਾਂ ਨੇ ਕੀਤੀਆਂ ਹਨ, ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਇਸ ਦੀਆਂ ਸਪੈਸੀਫਿਕੇਸ਼ਨਾਂ ਤਿਆਰ ਕੀਤੀਆਂ ਗਈਆਂ ਹਨ। ਜਿਹੜੇ ਇਨ੍ਹਾਂ ਦੇ ਸ਼ੰਕੇ ਹਨ, ਉਸ ਦੇ ਬਾਰੇ ਫਿਰ ਵੀ ਦੁਬਾਰਾ ਚੈਕਅੱਪ ਕਰਵਾ ਲਵਾਂਗੇ ਅਤੇ ਉਹ ਵੀ ਦੂਰ ਕਰਵਾ ਦਿਆਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਬੀ.ਓ.ਟੀ. ਦੇ ਤਹਿਤ ਜਿਹੜੇ ਪੁੱਲ ਬਣਦੇ ਹਨ, ਸੜਕਾਂ ਬਣਦੀਆਂ ਹਨ, ਉਨ੍ਹਾਂ ਬਾਰੇ ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੜਕ ਤਾਂ 100 ਕਿਲੋਮੀਟਰ ਜਾਂ 50 ਕਿਲੋਮੀਟਰ ਦੀ ਹੁੰਦੀ ਹੈ ਅਤੇ ਜਿਹੜਾ ਉਸ ਦਾ ਪੈਸੇ ਦਾ ਕੁਲੈਕਸ਼ਨ ਸੈਂਟਰ ਹੈ, ਉਹ ਇਕ ਜਗ੍ਹਾ ਹੀ ਬਣਾਇਆ ਜਾਂਦਾ ਹੈ। ਜਿਹੜੇ ਉਥੇ ਦੇ ਲੋਕਲ ਆਦਮੀ ਹਨ, ਉਨ੍ਹਾਂ ਨੂੰ ਦਿਨ ਵਿੱਚ 10 ਵਾਰ ਜਾਂ 20 ਵਾਰ ਉਧਰੋਂ ਜਾਣਾ ਹੁੰਦਾ ਹੈ ਜਿਸ ਕਾਰਨ ਉਨ੍ਹਾਂ ਨੂੰ 10-20 ਵਾਰ ਪੈਸੇ ਦੇਣੇ ਪੈਂਦੇ ਹਨ। ਇਕ ਸੈਂਟਰਲ ਗੌਰਮਿੰਟ ਦਾ ਸਰਕੂਲਰ ਹੈ ਕਿ ਨੈਸ਼ਨਲ ਹਾਈ-ਵੇਅ ਤੇ ਪਰੋਵੀਜ਼ਨ ਕੀਤੀ ਗਈ ਹੈ ਕਿ ਲੋਕਲ ਗੱਡੀਆਂ ਦੇ ਨੰਬਰ ਟੋਲ ਟੈਕਸ ਵਾਲਿਆਂ ਨੂੰ ਦੇ ਦਿੱਤੇ ਜਾਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ

[ਸਰਦਾਰ ਚਰਨਜੀਤ ਸਿੰਘ ਚੰਨੀ]

ਪੰਜਾਬ ਸਰਕਾਰ ਨੇ ਟੋਲ ਟੈਕਸ ਕੁਲੈਕਸ਼ਨ ਸੈਂਟਰ ਤੇ ਇਹ ਹਦਾਇਤਾਂ ਕੀਤੀਆਂ ਹੋਈਆਂ ਹਨ ਕਿ ਲੋਕਲ ਬੰਦਿਆਂ ਤੋਂ ਟੋਲ ਟੈਕਸ ਨਹੀਂ ਲੈਣਾ ਤੇ ਜਿਹੜੀਆਂ ਗੱਡੀਆਂ ਸੜਕ ਤੇ ਬਾਹਰ ਦੀਆਂ ਜਾਂਦੀਆਂ ਹਨ ਉਨ੍ਹਾਂ ਤੋਂ ਟੋਲ ਟੈਕਸ ਲੈਣਾ ਹੈ। ਮੈਂ ਮੰਤਰੀ ਜੀ ਤੋਂ ਇਹ ਜਾਣਕਾਰੀ ਲੈਣਾ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਸੀ ਕੋਈ ਪਰੋਵੀਜ਼ਨ ਨਹੀਂ ਹੈ ਕਿ ਲੋਕਲ ਗੱਡੀਆਂ ਜਾਂ ਕਾਰਾਂ ਜਿਹੜੀਆਂ ਕਮਰਸ਼ੀਅਲ ਵਹੀਕਲਜ਼ ਹਨ, ਉਨ੍ਹਾਂ ਤੋਂ ਕੋਈ ਟੋਲ ਟੈਕਸ ਨਹੀਂ ਲੈਣਾ। ਇਹ ਜ਼ਰੂਰ ਹੈ ਕਿ ਕੁਝ ਪਿੰਡ ਜਾਂ ਨੇੜੇ-ਤੇੜੇ ਦੇ ਨਿਵਾਸੀ ਜਿਹੜੇ ਹਨ, ਉਨ੍ਹਾਂ ਨੂੰ ਕਨਸੈਸ਼ਨ ਜਾਂ ਰਿਬੇਟ ਦੀ ਪਰੋਵੀਜ਼ਨ ਹੈ। ਦੂਸਰਾ, ਸਕੂਟਰ ਅਤੇ ਐਗਰੀਕਲਚਰ ਦੇ ਇਕਵਿਪਮੈਂਟ ਜਿਹੜੇ ਖੇਤੀਬਾੜੀ ਲਈ ਵਰਤੇ ਜਾਂਦੇ ਹਨ ਔਰ ਟੂ-ਵੀਲਰਜ਼ ਵਗੈਰਾ ਇਹ ਸਾਰੇ ਮੁਆਫ ਹਨ। ਇਨ੍ਹਾਂ ਤੇ ਕੋਈ ਟੋਲ ਟੈਕਸ ਨਹੀਂ ਲਗੇਗਾ। ਲੋਕਲ ਗੱਡੀਆਂ ਤੇ ਰਿਬੇਟ ਹੈ ਪਰ ਟੋਲ ਟੈਕਸ ਮੁਆਫ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਜਿਹੜੀਆਂ ਬੀ.ਓ.ਟੀ. ਦੀਆਂ ਸਪੈਸੀਫਿਕੇਸ਼ਨਾਂ ਸਨ, ਉਨ੍ਹਾਂ ਵਿਚ ਪਹਿਲਾਂ ਕੁਝ ਖਾਸ ਚੀਜ਼ਾਂ ਦੇਖਣ ਨੂੰ ਮਿਲਦੀਆਂ ਸਨ, ਜਿਵੇਂ ਨਵੇਂ ਨਵੇਂ ਰਿਫਲੈਕਟਰ ਲੱਗੇ ਹੋਣੇ, ਸਾਈਡਾਂ ਤੇ ਸਿਗਨਲ ਲੱਗੇ ਹੋਣੇ ਜਾਂ ਕੁਝ ਹੋਰ ਅਜਿਹੀਆਂ ਸਹੂਲਤਾਂ ਸਨ ਜਿਹੜੀਆਂ ਦੇਖਣ ਨੂੰ ਮਿਲਦੀਆਂ ਸਨ ਪਰ ਕੁਝ ਸਮਾਂ ਗੁਜ਼ਰਨ ਤੋਂ ਬਾਅਦ ਇਹ ਸਹੂਲਤਾਂ ਖਤਮ ਹੋ ਗਈਆਂ ਹਨ। ਸਪੀਕਰ ਸਾਹਿਬ, ਮੈਂ ਗੱਲ ਧਿਆਨ ਵਿਚ ਲਿਆ ਰਿਹਾ ਹਾਂ ਕਿ ਇਕ ਟਰੈਕਟਰ ਦਾ ਐਕਸੀਡੈਂਟ ਬਲਾਚੌਰ ਰੋਡ ਦੇ ਮੋੜ ਤੇ ਹੋਇਆ। ਉਹ ਲੁੱਕ ਵਾਲਾ ਟਰੈਕਟਰ ਸੀ। ਉਹ ਕਿੰਨੀ ਦੇਰ ਹੀ ਉਥੇ ਪਿਆ ਰਿਹਾ ਔਰ ਉਨੀ ਦੇਰ ਤੱਕ ਨਹੀਂ ਚੁਕਿਆ ਗਿਆ ਜਿੰਨੀ ਦੇਰ ਤੱਕ ਉਸ ਦੇ ਨਾਲ ਵੱਜ ਕੇ ਇਕ ਕਾਰ ਦਾ ਹੋਰ ਐਕਸੀਡੈਂਟ ਨਹੀਂ ਹੋਇਆ। ਬੀ.ਓ.ਟੀ. ਵਾਲੇ ਜਿਹੜੇ ਪੈਸਾ ਉਗਰਾਹੁੰਦੇ ਹਨ, ਕੀ ਉਨ੍ਹਾਂ ਦੀ ਰੋਡ ਸੇਫਟੀ ਵਾਸਤੇ ਕੋਈ ਜ਼ਿੰਮੇਵਾਰੀ ਨਹੀਂ ਬਣਦੀ ? ਜੇਕਰ ਕੋਈ ਸਿਗਨਲ ਜਾਂ ਰਿਫੈਕਲਟਰ ਖਰਾਬ ਹੁੰਦਾ ਹੈ ਜਾਂ ਟੁੱਟ ਜਾਂਦਾ ਹੈ, ਕੀ ਉਸ ਨੂੰ ਰਿਪਲੇਸ ਕਰਨ ਦੀ ਉਨ੍ਹਾਂ ਦੀ ਜ਼ਿੰਮੇਵਾਰੀ ਨਹੀਂ ਹੈ ? ਮੈਂ ਇਹੋ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਉਨ੍ਹਾਂ ਨਾਲ ਸ਼ਰਤਾਂ ਤਹਿ ਹੋਈਆਂ ਹਨ, ਉਨ੍ਹਾਂ ਤੇ ਬਿਲਕੁਲ ਗੌਰ ਕੀਤਾ ਜਾਵੇ ਅਤੇ ਇਹ ਇਨਕੁਆਇਰੀ ਕੀਤੀ ਜਾਵੇ ਕਿ ਕਿਹੜੀ-ਕਿਹੜੀ ਚੀਜ਼/ਸਹੂਲਤ ਉਨ੍ਹਾਂ ਨੇ ਦੇਣੀ ਹੈ ? ਮੰਤਰੀ ਜੀ ਐਸ਼ੋਰੈਂਸ ਦੇਣ ਕਿ ਕੀ ਉਹ ਸ਼ਰਤਾਂ ਦੀ ਪੂਰੀ ਤਰ੍ਹਾਂ ਪਾਲਣਾ ਕਰ ਰਹੇ ਹਨ ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਸਾਡਾ ਡਿਪਾਰਟਮੈਂਟ ਰੈਗੂਲਰ ਚੈੱਕ ਕਰਦਾ ਰਹਿੰਦਾ ਹੈ। ਉਨ੍ਹਾਂ ਦੀਆਂ ਸ਼ਰਤਾਂ ਵਿਚ ਫਾਈਨ ਅਤੇ ਪੈਨਲਟੀ ਦੀ ਵਿਵਸਥਾ ਵੀ ਹੈ। ਫਿਰ ਵੀ ਜੇਕਰ ਉਹ ਬਿਲਕੁਲ ਸ਼ਰਤਾਂ ਦੀ ਪਾਲਣਾ ਨਾ ਕਰਨ ਤਾਂ ਐਗਰੀਮੈਂਟ ਟਰਮੀਨੇਸ਼ਨ ਦੀ ਕਲਾਜ਼ ਵੀ ਹੈ। ਜੇਕਰ ਕੋਈ ਖਾਸ ਗੱਲ ਇਨ੍ਹਾਂ ਦੇ ਧਿਆਨ ਵਿਚ ਹੈ ਤਾਂ ਇਹ ਦੱਸ ਦੇਣ, ਅਸੀਂ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਾਂਗੇ ਅਤੇ ਜੇਕਰ ਸਾਡੇ ਅਫਸਰਾਂ ਦਾ ਕਸੂਰ ਹੋਇਆ ਤਾਂ ਉਨ੍ਹਾਂ ਦੇ ਖਿਲਾਫ ਵੀ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਅਮਰਜੀਤ ਸਿੰਘ ਸਾਹੀ :** ਤੁਸੀਂ ਐਗਰੀਮੈਂਟ ਕੈਂਸਲ ਕਰਨ ਦੀ ਗੱਲ ਕਰ ਰਹੇ ਹੋ . . . . . .

ਮੰਤਰੀ : ਇਸ ਵਾਸਤੇ ਉਨ੍ਹਾਂ ਨੂੰ ਸਮਾਂ ਦੇਣਾ ਪੈਂਦਾ ਹੈ। ਉਸ ਦੇ ਬਾਵਜੂਦ ਵੀ ਜੇਕਰ ਉਹ ਸ਼ਰਤਾਂ ਕੰਪਲਾਈ ਨਾ ਕਰਨ ਤਾਂ ਅਸੀਂ ਇਸ ਨੂੰ ਫਾਲੋਅ ਕਰਦੇ ਹਾਂ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਬੀ.ਓ.ਟੀ. ਵਾਲਿਆਂ ਦੀਆਂ ਸ਼ਰਤਾਂ ਨੂੰ ਚੈਕ ਕਰਨ ਲਈ ਮਹਿਕਮੇ ਦੇ ਕਿਸ ਲੈਵਲ ਦੇ ਅਫਸਰ ਦੀ ਡਿਊਟੀ ਲਗਾਈ ਜਾਂਦੀ ਹੈ ?

ਮਾਨਯੋਗ ਸਪੀਕਰ : ਮੈਨੂੰ ਤਾਂ ਤੁਹਾਡਾ ਸਵਾਲ ਸਮਝ ਨਹੀਂ ਆਇਆ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਜਿਹੜੇ ਬੀ.ਓ.ਟੀ. ਅਧਾਰਿਤ ਪੁਲਾਂ ਅਤੇ ਸੜਕਾਂ ਦੀ ਡਿਪਾਰਟਮੈਂਟ ਵੱਲੋਂ ਚੈਕਿੰਗ ਕੀਤੀ ਜਾਂਦੀ ਹੈ, ਉਸ ਲਈ ਕਿਸ ਲੈਵਲ ਦੇ ਅਫਸਰ ਦੀ ਡਿਊਟੀ ਲਗਾਈ ਜਾਂਦੀ ਹੈ ਅਤੇ ਉਹ ਕਿੰਨੇ ਦਿਨਾਂ ਬਾਅਦ ਚੈਕ ਕਰਦੇ ਹਨ ?

ਮੰਤਰੀ : ਸਪੀਕਰ ਸਾਹਿਬ, ਜਿਹੜਾ ਸਾਡਾ ਡਵੀਜ਼ਨਲ ਐਗਜੈਕਟਿਵ ਇੰਜੀਨੀਅਰ ਹੈ ਜਾਂ ਨਿਗਰਾਨ ਇੰਜੀਨੀਅਰ ਹੈ, ਉਹ ਆਪਣੇ ਲੈਵਲ ਤੇ ਸਮੇਂ-ਸਮੇਂ ਤੇ ਚੈਕਿੰਗ ਕਰਦੇ ਹਨ। ਉਨ੍ਹਾਂ ਕੋਲ ਅਧਿਕਾਰ ਵੀ ਦਿੱਤੇ ਹੋਏ ਹਨ ਅਤੇ ਉਹ ਕਾਰਵਾਈ ਵੀ ਕਰ ਸਕਦੇ ਹਨ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਇਹ ਕਿੰਨੇ ਸਮੇਂ ਬਾਅਦ ਚੈਕਿੰਗ ਕਰਦੇ ਹਨ, 15 ਦਿਨਾਂ ਬਾਅਦ ਜਾਂ ਇਕ ਮਹੀਨੇ ਬਾਅਦ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

## ਭ੍ਰਿਸ਼ਟਾਚਾਰ ਦੇ ਕੇਸ ਦਰਜ ਕਰਨਾ

*379. ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲਾਂ 2006-2007 ਅਤੇ 2007-2008 ਦੇ ਦੌਰਾਨ ਮਾਨਸਾ ਅਤੇ ਸੰਗਰੂਰ ਜ਼ਿਲ੍ਹਿਆਂ ਵਿੱਚ ਸਹਿਕਾਰਤਾ ਵਿਭਾਗ ਨਾਲ ਸਬੰਧਿਤ ਦਰਜ ਕੀਤੇ ਗਏ ਭ੍ਰਿਸ਼ਟਾਚਾਰ ਦੇ ਕੇਸਾਂ ਦੇ ਵੱਖ-ਵੱਖ ਵੇਰਵੇ ਕੀ ਹਨ ਅਤੇ ਇਨ੍ਹਾਂ ਦੀ ਮੌਜੂਦਾ ਸਥਿਤੀ ਕੀ ਹੈ ?

ਕੈਪਟਨ ਕੰਵਲਜੀਤ ਸਿੰਘ : ਸਾਲ 2006-2007 ਅਤੇ 2007-2008 ਦੇ ਦੌਰਾਨ ਸਹਿਕਾਰਤਾ ਵਿਭਾਗ ਨਾਲ ਸਬੰਧਿਤ ਮਾਨਸਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਦਰਜ ਕੀਤੇ ਗਏ ਭ੍ਰਿਸ਼ਟਾਚਾਰ ਦੇ ਕੇਸਾਂ ਦੇ ਵੱਖ-ਵੱਖ ਵੇਰਵੇ ਅਤੇ ਇਨ੍ਹਾਂ ਦੀ ਮੌਜੂਦਾ ਸਥਿਤੀ ਅਨੁਲੱਗ 'ੳ' ਅਤੇ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਅਨੁਲੱਗ 'ੳ'

### ਜ਼ਿਲ੍ਹਾ ਮਾਨਸਾ ਵਿੱਚ ਭ੍ਰਿਸ਼ਟਾਚਾਰ ਦੇ ਦਰਜ ਕੀਤੇ ਕੇਸਾਂ ਦਾ ਵੇਰਵਾ

ਸਾਲ 2006-2007 :

ਇਸ ਸਾਲ ਦੌਰਾਨ ਕੋਈ ਵੀ ਭ੍ਰਿਸ਼ਟਾਚਾਰ ਦਾ ਕੇਸ ਦਰਜ ਨਹੀਂ ਹੋਇਆ ਹੈ।

ਸਾਲ 2007-2008 :

| ਲੜੀ ਨੰ: | ਦਫਤਰ/ਸੰਸਥਾ ਦਾ ਨਾਮ | ਅਧਿਕਾਰੀ/ਕਰਮਚਾਰੀ ਦਾ ਨਾਮ | ਅਹੁਦਾ | ਮਿਤੀ | ਮੌਜੂਦਾ ਸਥਿਤੀ |
|---|---|---|---|---|---|
| 1 | ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਬੁਢਲਾਡਾ। | ਸ਼੍ਰੀ ਬੇਅੰਤ ਪੁਰੀ | ਨਿਰੀਖਕ, ਪੀ.ਏ.ਡੀ.ਬੀ. ਬੁਢਲਾਡਾ। | 29-1-08 | ਉਸ ਨੂੰ ਰਿਸ਼ਵਤ ਲੈਂਦੇ ਹੋਏ ਵਿਜੀਲੈਂਸ ਬਿਊਰੋ ਵੱਲੋਂ ਮਿਤੀ 29-1-08 ਨੂੰ ਰੰਗੇ ਹੱਥੀ ਫੜ ਕੇ ਗ੍ਰਿਫਤਾਰ ਕੀਤਾ ਗਿਆ ਸੀ। ਉਸ ਨੂੰ ਮਿਤੀ 25-2-08 ਦੇ ਹੁਕਮਾਂ ਰਾਹੀਂ ਗ੍ਰਿਫਤਾਰੀ ਦੀ ਮਿਤੀ 29-1-08 ਤੋਂ ਮੁਅੱਤਲ ਕੀਤਾ ਹੋਇਆ ਹੈ। |

## ਅਨੁਲੱਗ 'ੳ'

## ਜ਼ਿਲ੍ਹਾ ਸੰਗਰੂਰ ਵਿੱਚ ਭ੍ਰਿਸ਼ਟਾਚਾਰ ਦੇ ਦਰਜ ਕੀਤੇ ਕੇਸਾਂ ਦਾ ਵੇਰਵਾ

ਸਾਲ 2006-2007 :

| ਲੜੀ ਨੰ: | ਦਫਤਰ/ਸੰਸਥਾ ਦਾ ਨਾਮ | ਅਧਿਕਾਰੀ/ਕਰਮਚਾਰੀ ਦਾ ਨਾਮ | ਅਹੁਦਾ | ਮਿਤੀ | ਮੌਜੂਦਾ ਸਥਿਤੀ |
|---|---|---|---|---|---|
| 1 | ਬਲਾਕ ਰੂਰਲ ਹਾਊਸ ਬਿਲਡਿੰਗ ਸਭਾ, ਅਹਿਮਦਗੜ੍ਹ। | ਸ਼੍ਰੀ ਸੁਖਵਿੰਦਰ ਸਿੰਘ | ਕਲਰਕ | 14-4-06 | ਉਸ ਨੂੰ ਰਿਸ਼ਵਤ ਲੈਂਦੇ ਹੋਏ ਵਿਜੀਲੈਂਸ ਬਿਊਰੋ ਵੱਲੋਂ ਰੰਗੇ ਹੱਥੀ ਫੜ ਕੇ ਗ੍ਰਿਫਤਾਰ ਕੀਤਾ ਗਿਆ ਸੀ। ਇਸਦਾ ਹਾਲੇ ਤੀਕ ਚਲਾਨ ਕੋਰਟ ਵਿਚ ਪੇਸ਼ ਨਹੀਂ ਹੋਇਆ ਹੈ। ਉਸ ਨੂੰ ਮੁਅੱਤਲ ਕਰ ਦਿੱਤਾ ਗਿਆ ਹੈ। |
| 2 | ਪੀ.ਏ.ਡੀ.ਬੀ., ਬਰਨਾਲਾ | ਸ਼੍ਰੀ ਜਗਦੀਪ ਘਈ | ਮੈਨੇਜਰ | 13-7-06 | ਉਸ ਨੂੰ ਵਿਜੀਲੈਂਸ ਬਿਊਰੋ, ਪਟਿਆਲਾ ਰੇਂਜ, ਪਟਿਆਲਾ ਵਲੋਂ ਮਿਤੀ 13-7-06 ਨੂੰ ਗ੍ਰਿਫਤਾਰ ਕੀਤਾ ਗਿਆ ਸੀ ਕਿਉਂਕਿ ਉਹ ਸ਼੍ਰੀ ਦਵਿੰਦਰ ਸਿੰਘ, ਕਲਰਕ, ਪੀ.ਏ.ਡੀ.ਬੀ., ਬਰਨਾਲਾ ਦੇ ਨਾਲ ਐਫ.ਆਈ.ਆਰ. ਨੰਬਰ 36 ਮਿਤੀ 26-6-2006 ਵਿੱਚ ਦੋਸ਼ੀ ਪਾਇਆ ਗਿਆ ਸੀ। ਚਲਾਨ ਪੇਸ਼ ਹੋ ਚੁੱਕਾ ਹੈ। ਸੁਣਵਾਈ ਚੱਲ ਰਹੀ ਹੈ। |

[ਸਹਿਕਾਰਤਾ ਮੰਤਰੀ]

ਸਾਲ 2006-2007 :

| ਲੜੀ ਨੰ: | ਦਫਤਰ/ਸੰਸਥਾ ਦਾ ਨਾਮ | ਅਧਿਕਾਰੀ/ਕਰਮਚਾਰੀ | ਅਹੁਦਾ | ਮਿਤੀ | ਮੌਜੂਦਾ ਸਥਿਤੀ |
|---|---|---|---|---|---|
| | | ਸ਼੍ਰੀ ਦਵਿੰਦਰ ਸਿੰਘ | ਕਲਰਕ | 26-6-06 | ਉਸ ਨੂੰ ਰਿਸ਼ਵਤ ਲੈਂਦੇ ਹੋਏ ਵਿਜੀਲੈਂਸ ਬਿਊਰੋ ਵੱਲੋਂ ਰੰਗੇ ਹੱਥੀ ਫੜ ਕੇ ਮਿਤੀ 26-6-06 ਨੂੰ ਗ੍ਰਿਫਤਾਰ ਕੀਤਾ ਗਿਆ ਸੀ। ਉਸ ਦੇ ਵਿਰੁੱਧ ਵਿਜੀਲੈਂਸ ਬਿਊਰੋ, ਪਟਿਆਲਾ ਵੱਲੋਂ ਮੁਕੱਦਮਾ ਨੰਬਰ 36 ਮਿਤੀ 26-6-06 ਧਾਰਾ 7.13(2) 88 ਪੀ.ਸੀ. ਐਕਟ ਦੇ ਤਹਿਤ ਦਾਇਰ ਕੀਤਾ ਗਿਆ ਹੈ। ਚਲਾਨ ਪੇਸ਼ ਹੋ ਚੁੱਕਾ ਹੈ। ਸੁਣਵਾਈ ਚੱਲ ਰਹੀ ਹੈ। ਉਸਨੂੰ ਮਿਤੀ 3-7-06 ਰਾਹੀਂ ਮੁਅੱਤਲ ਕੀਤਾ ਗਿਆ ਸੀ ਅਤੇ ਮਿਤੀ 4-1-2007 ਨੂੰ ਬਹਾਲ ਕਰ ਦਿੱਤਾ ਗਿਆ ਹੈ। |

| | | | | | |
|---|---|---|---|---|---|
| 3 | ਮਾਰਕਫੈਡ | ਸ਼੍ਰੀ ਰਾਜੀਵ ਕੁਮਾਰ | ਸੇਲਜ਼ਮੈਨ | 19-5-06 | ਉਸ ਨੂੰ ਰਿਸ਼ਵਤ ਲੈਂਦੇ ਹੋਏ ਵਿਜੀਲੈਂਸ ਬਿਊਰੋ ਵੱਲੋਂ ਰੰਗੇ ਹੱਥੀਂ ਫੜ ਕੇ ਗ੍ਰਿਫਤਾਰ ਕੀਤਾ ਗਿਆ ਸੀ। ਉਸ ਨੂੰ ਮਿਤੀ 24-5-06 ਦੇ ਹੁਕਮਾਂ ਰਾਹੀਂ ਗ੍ਰਿਫਤਾਰੀ ਦੀ ਮਿਤੀ 19-5-06 ਤੋਂ ਮੁਅੱਤਲ ਕੀਤਾ ਗਿਆ ਸੀ। ਪ੍ਰਬੰਧਕ ਨਿਰਦੇਸ਼ਕ ਮਾਰਕਫੈਡ ਵਲੋਂ ਐਸ.ਐਸ.ਪੀ. ਵਿਜੀਲੈਂਸ ਬਿਊਰੋ, ਪਟਿਆਲਾ ਨੂੰ ਪੱਤਰ ਨੰ: ਐਲ.ਸੀ./ਏ.ਐਲ.ਓ./2007/297, ਮਿਤੀ 3-5-07 ਰਾਹੀਂ ਸਬੰਧਿਤ ਕਰਮਚਾਰੀ ਦੇ ਵਿਰੁੱਧ ਕੋਰਟ ਵਿੱਚ ਚਲਾਨ ਪੇਸ਼ ਕਰਨ ਲਈ ਧਾਰਾ 173 ਸੀ.ਆਰ.ਪੀ.ਸੀ. ਅਧੀਨ ਸਮਾਇਤ ਮਨਜ਼ੂਰੀ ਭੇਜ ਦਿੱਤੀ ਗਈ ਸੀ। ਵਧੀਕ ਸੈਸ਼ਨ ਜੱਜ, ਪਟਿਆਲਾ ਵਲੋਂ ਮਿਤੀ 23-5-06 ਰਾਹੀਂ ਜਮਾਨਤ ਦੇਣ ਉਪਰੰਤ ਉਸ ਨੂੰ ਮਾਰਕਫੈਡ ਦੇ ਦਫਤਰ ਦੇ ਹੁਕਮ ਮਿਤੀ 12-6-06 ਰਾਹੀ ਬਹਾਲ ਕਰ ਦਿੱਤਾ ਗਿਆ ਹੈ। |

[ਸਹਿਕਾਰਤਾ ਮੰਤਰੀ]

ਸਾਲ 2007-2008 :

| ਲੜੀ ਨੰ: | ਦਫਤਰ/ਸੰਸਥਾ ਦਾ ਨਾਮ | ਅਧਿਕਾਰੀ/ਕਰਮਚਾਰੀ ਦਾ ਨਾਮ | ਅਹੁਦਾ | ਮਿਤੀ | ਮੌਜੂਦਾ ਸਥਿਤੀ |
|---|---|---|---|---|---|
| 1 | ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ, ਬਰਨਾਲਾ। | ਸ਼੍ਰੀ ਤੇਜਾ ਸਿੰਘ ਕਲੇਰ | ਸਹਾਇਕ ਰਜਿਸਟਰਾਰ, ਸਹਿਕਾਰੀ ਸਭਾਵਾਂ | 25-6-07 | ਉਸ ਨੂੰ ਰਿਸ਼ਵਤ ਲੈਂਦੇ ਹੋਏ ਵਿਜੀਲੈਂਸ ਬਿਊਰੋ ਵੱਲੋਂ ਰੰਗੇ ਹੱਥੀਂ ਫੜ ਕੇ ਗ੍ਰਿਫਤਾਰ ਕੀਤਾ ਗਿਆ ਸੀ। ਵਿਜੀਲੈਂਸ ਬਿਊਰੋ ਵੱਲੋਂ ਕੋਰਟ ਵਿਚ ਚਲਾਨ ਪੇਸ਼ ਨਹੀਂ ਹੋਇਆ ਹੈ। ਉਸ ਨੂੰ ਮੁਅੱਤਲ ਕਰ ਦਿੱਤਾ ਗਿਆ ਹੈ। ਸਮਾਇਤ ਮਨਜ਼ੂਰੀ ਵਿਚਾਰ ਅਧੀਨ ਹੈ। |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜਿਹੜੇ ਕੁਰੱਪਸ਼ਨ ਦੇ ਕੇਸ ਰਜਿਸਟਰ ਹੋਏ ਹਨ, ਉਹ ਸਾਰੇ ਦੇ ਸਾਰੇ ਕੇਸ ਵਿਜੀਲੈਂਸ ਡਿਪਾਰਟਮੈਂਟ ਨੇ ਕੀਤੇ ਹਨ। ਮੈਂ ਇੱਕ ਕੇਸ ਦਾ ਹਵਾਲਾ ਦੇ ਰਿਹਾ ਹਾਂ। ਸਾਲ 2007-08 ਵਿਚ ਸ਼੍ਰੀ ਬੇਅੰਤ ਪੁਰੀ, ਇੰਸਪੈਕਟਰ ਜਿਹੜਾ ਕਿ ਬੁਢਲਾਡੇ ਲੱਗਾ ਹੋਇਆ ਸੀ, he was caught red handed by the Vigilance Bureau while accepting bribe. ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਮਹਿਕਮੇ ਵਿੱਚ ਕੋਈ ਫਲਾਇੰਗ ਸੁਕੇਡ ਨਹੀਂ ਹੈ ? ਕੀ ਉਹ ਅਜਿਹੇ ਕੇਸਾਂ ਨੂੰ ਚੈੱਕ ਨਹੀਂ ਕਰ ਸਕਦਾ ? ਇਸ ਕੇਸ ਬਾਰੇ ਮੈਂ ਦੱਸ ਰਿਹਾ ਹਾਂ ਕਿ ਉਸ ਦੀ ਕੋਈ ਅਜਿਹੀ ਡਿਊਟੀ ਨਹੀਂ ਕਿ ਉਹ ਪੈਸੇ ਲੈ ਸਕੇ। ਉਸ ਬੰਦੇ ਨੂੰ ਜਾਣ-ਬੁੱਝ ਕੇ ਫਸਾਇਆ ਗਿਆ ਹੈ। ਇਸ ਲਈ ਕੀ ਮੰਤਰੀ ਜੀ ਆਪਣੇ ਲੈਵਲ ਤੇ ਕੋਈ ਇਨਕੁਆਇਰੀ ਕਰਵਾਉਣਗੇ ਜਾਂ ਸਰਕਾਰ ਕੋਈ ਹੋਰ ਇਨਕੁਆਇਰੀ ਕਰਵਾਏਗੀ ? ਸਪੀਕਰ ਸਾਹਿਬ, ਵਿਜੀਲੈਂਸ ਵਾਲੇ ਤਾਂ ਆਪੇ ਹੀ 5000/- ਰੁਪਏ ਪਾ ਕੇ ਫੜ ਲੈਂਦੇ ਹਨ। ਉਸ ਦੀ ਕੋਈ ਸਪੈਸੇਫਿਕ ਡਿਊਟੀ ਨਹੀਂ ਸੀ ਕਿ ਉਹ ਪੈਸੇ ਲੈ ਸਕੇ। ਇਸ ਲਈ ਕੀ ਮੰਤਰੀ ਜੀ ਇਨਕੁਆਇਰੀ ਕਰਵਾਉਣਗੇ ਕਿਉਂਕਿ ਉਸ ਨੂੰ ਗਲਤ ਫਸਾਇਆ ਗਿਆ ਹੈ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਦੋ ਸਵਾਲ ਪੁੱਛੇ ਹਨ। ਸਬੰਧਿਤ ਵਿਭਾਗ ਵਿਚ ਅਗਰ ਕੋਈ ਕੁਰੱਪਸ਼ਨ ਜਾਂ ਹੋਰ ਕੋਈ ਮਿਸ-ਯੂਜ਼ ਆਫ ਪਾਵਰ ਹੁੰਦੀ ਹੈ, ਉਸ ਬਾਰੇ ਸਾਡਾ ਇੰਟਰਨਲ ਸਿਸਟਮ ਹੈ ਜਿਸ ਵਿੱਚ ਅਸੀਂ ਚੈੱਕ ਕਰਦੇ ਹਾਂ। ਉਨ੍ਹਾਂ ਨੇ ਸਵਾਲ ਪੁੱਛਿਆ ਸੀ ਕਿ ਰਜਿਸਟਰਡ ਕੇਸਾਂ ਦਾ ਵੇਰਵਾ ਦਿੱਤਾ ਜਾਵੇ ਔਰ ਇਸ ਕੇਸ ਵਿੱਚ ਵਿਜੀਲੈਂਸ ਨੇ ਉਸ ਨੂੰ 29 ਜਨਵਰੀ, 2008 ਨੂੰ ਰੰਗੇ ਹੱਥੀਂ ਫੜਿਆ ਹੈ। ਇਸ ਕਰਕੇ ਇਸ ਕੇਸ ਦੀ ਇਨਕੁਆਇਰੀ ਵਿਜੀਲੈਂਸ ਡਿਪਾਰਟਮੈਂਟ ਕਰ ਰਿਹਾ ਹੈ। ਜਦੋਂ ਵਿਜੀਲੈਂਸ ਡਿਪਾਰਟਮੈਂਟ ਇਨਕੁਆਇਰੀ ਕਰਦਾ ਹੈ ਤਾਂ ਪੈਰਲਲ ਇਨਕੁਆਇਰੀ ਖੜ੍ਹੀ ਨਹੀਂ ਕੀਤੀ ਜਾ ਸਕਦੀ। ਵਿਜੀਲੈਂਸ ਦੀ ਰਿਪੋਰਟ ਅਵੇਟ ਕਰ ਰਹੇ ਹਾਂ। ਜਦੋਂ ਇਹ ਰਿਪੋਰਟ ਆ ਜਾਵੇਗੀ, ਮੈਂ ਇਸ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਮੈਂਬਰ ਸਾਹਿਬ ਨਾਲ ਪੂਰਾ ਇਨਸਾਫ ਕਰਾਂਗੇ। ਕਿਸੇ ਨਾਲ ਧੱਕਾ ਨਹੀਂ ਹੋਵੇਗਾ ਔਰ ਕਿਸੇ ਨੇ ਜੇ ਭ੍ਰਿਸ਼ਟਾਚਾਰ ਕੀਤਾ ਹੈ ਤਾਂ ਉਸ ਨੂੰ ਬਖਸ਼ਾਂਗੇ ਵੀ ਨਹੀਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਵਿਜੀਲੈਂਸ ਡਿਪਾਰਟਮੈਂਟ ਤੋਂ ਬਾਅਦ ਇਨਕੁਆਇਰੀ ਕਰਾਂਗੇ ਔਰ ਕਿਸੇ ਨਾਲ ਡਿਸਕਰਿਮੀਨੇਸ਼ਨ ਨਹੀਂ ਹੋਵੇਗੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਬੰਦਾ ਜੋ ਸਪੈਸਫਿਕ ਪੋਸਟ ਤੇ ਨਹੀਂ ਲੱਗਾ ਤੇ ਫਿਰ ਉਹ ਕਿਸ ਤਰ੍ਹਾਂ ਪੈਸੇ ਲੈ ਸਕਦਾ ਹੈ। ਉਹ ਨਾ ਸੇਲਜ਼ਮੈਨ ਹੈ ਤੇ ਨਾ ਹੀ ਕੁਲੈਕਸ਼ਨ ਕਰਦਾ ਹੈ। ਉਸ ਨੂੰ ਬਿਨਾ ਵਜ੍ਹਾ ਫਸਾਇਆ ਗਿਆ ਹੈ। ਹਾਊਸ ਵਿੱਚ ਇੱਥੇ ਬਾਰ-ਬਾਰ ਗੱਲ ਆ ਰਹੀ ਹੈ ਕਿ ਕਿਸੇ ਨਾਲ ਵੈਨਡੇਟਾ ਨਹੀਂ ਕੀਤਾ ਜਾਵੇਗਾ। ਸਪੀਕਰ ਸਾਹਿਬ, ਉਹ ਕਾਂਗਰਸ ਪਾਰਟੀ ਨਾਲ ਲਿੰਕ ਰੱਖਦਾ ਹੈ ਤੇ ਉਸ ਨੂੰ ਜਾਣ-ਬੁੱਝ ਕੇ ਫਸਾਇਆ ਗਿਆ ਹੈ। ਜਦੋਂ ਉਸ ਨੂੰ ਫੜਿਆ ਗਿਆ ਤੇ ਮੈਂ ਪਰਸਨਲੀ ਫੋਨ ਤੇ ਪੁੱਛਿਆ ਕਿ ਉਹ ਬੰਦਾ ਦੱਸ ਦਿਓ ਜਿਹੜਾ ਪੈਸੇ ਦੇ ਕੇ ਗਿਆ ਹੈ ਪਰ ਕੋਈ ਜਵਾਬ ਨਹੀਂ ਦਿੱਤਾ ਗਿਆ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਕੀ ਮੁੱਖ ਮੰਤਰੀ ਜੀ ਕਿਸੇ ਹੋਰ ਮਹਿਕਮੇ ਤੋਂ ਇਨਕੁਆਇਰੀ ਕਰਵਾਉਣਗੇ ਕਿਉਂਕਿ ਸਾਡਾ ਵਿਜੀਲੈਂਸ ਡਿਪਾਰਟਮੈਂਟ ਤੇ ਵਿਸ਼ਵਾਸ ਨਹੀਂ ਹੈ। ਸਾਫ ਗੱਲ ਹੈ। ਜਿਸ ਨੂੰ ਮਰਜ਼ੀ ਫੜ ਲਓ, ਚੁੱਕ ਕੇ ਅੰਦਰ ਦੇ ਦਿਓ, ਵਿਜੀਲੈਂਸ ਵਾਲੇ ਮਲੋਮਲੀ ਫਸਾ ਲੈਂਦੇ ਹਨ।

ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਸਪੈਸਫਿਕ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਆਪਣੇ ਮੁਲਾਜ਼ਮਾਂ ਨਾਲ ਕਾਹਦਾ ਵੈਨਡੈਟਾ। ਉਹ ਤਾਂ ਸਰਕਾਰ ਲਈ ਕੰਮ ਕਰਦੇ ਹਨ, ਭਾਵੇਂ ਕਿਸੇ ਦੀ ਸਰਕਾਰ ਹੋਵੇ। ਵਿਜੀਲੈਂਸ ਨੇ ਉਸ ਨੂੰ ਰੰਗੇ ਹੱਥੀਂ ਫੜਿਆ ਹੈ। ਇਹ ਰਿਪੋਰਟ ਮੇਰੇ ਕੋਲ ਹੈ ਕਿ ਉਹ 7000/- ਰੁਪਏ ਰਿਸ਼ਵਤ ਲੈ ਰਿਹਾ ਸੀ ਲੇਕਿਨ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਕਿਸੇ ਨੂੰ ਵੀ ਬਿਨਾ ਵਜ੍ਹਾ, ਬੇਕਸੂਰ ਨੂੰ ਸ਼ਜ਼ਾ ਨਹੀਂ ਦਿੱਤੀ ਜਾਵੇਗੀ ਪਰ ਨਾਲ ਹੀ ਮੈਂ ਇਹ ਵੀ ਕਹਿੰਦਾ ਹਾਂ ਕਿ ਜਿਸ ਨੇ ਭ੍ਰਿਸ਼ਟਾਚਾਰ ਕੀਤਾ ਹੈ, ਉਸ ਨੂੰ ਬਖਸ਼ਿਆ ਵੀ ਨਹੀਂ ਜਾਵੇਗਾ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਇਹ ਤਾਂ ਪਹਿਲਾਂ ਹੀ ਭੱਜ ਗਏ ਹਨ। ਗੱਲ ਤਾਂ ਇਹ ਹੈ ਕਿ ਵਿਜੀਲੈਂਸ ਗਲਤ ਕੰਮ ਕਰ ਰਹੀ ਹੈ ਔਰ ਗਲਤ ਬੰਦਿਆਂ ਨੂੰ ਫਸਾ ਰਹੀ ਹੈ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕਿਸੇ ਹੋਰ ਡਿਪਾਰਟਮੈਂਟ ਤੋਂ ਇਨਕੁਆਇਰੀ ਕਰਵਾਉਣਗੇ ? ਮੈਂ ਬਾਦਲ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਉਹ ਕਿਸੇ ਹੋਰ ਅਦਾਰੇ ਤੋਂ ਇਨਕੁਆਇਰੀ ਕਰਵਾਉਣ ਤਾਂ ਕਿ ਸਚਾਈ ਸਾਹਮਣੇ ਆ ਜਾਵੇ।

ਮੰਤਰੀ : ਸਪੀਕਰ ਸਾਹਿਬ, ਇਹ ਵਿਜੀਲੈਂਸ ਦੀ ਰਿਪੋਰਟ ਹੈ। ਉਹ ਵੇਟ ਕਰ ਰਹੇ ਹਾਂ। ਜਦੋਂ ਰਿਪੋਰਟ ਆ ਜਾਵੇਗੀ, ਇਨ੍ਹਾਂ ਨੂੰ ਮੈਂ ਦਫਤਰ ਵਿੱਚ ਬੁਲਾ ਕੇ ਰਿਪੋਰਟ ਪੜ੍ਹਾ ਦੇਵਾਂਗਾ। ਅਗਰ ਇਹ ਸੈਟਿਸਫਾਈ ਨਹੀਂ ਹੋਣਗੇ ਤਾਂ ਜਿਵੇਂ ਕਹਿਣਗੇ ਉਸ ਮੁਤਾਬਕ ਪ੍ਰੋਸੀਡ ਕਰ ਲਵਾਂਗੇ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਜੇ ਇਨ੍ਹਾਂ ਨੇ ਐਸ਼ਿਓਰੈਂਸ ਦੇ ਦਿੱਤੀ ਹੈ ਤਾਂ ਮੈਂ ਯਕੀਨ ਕਰ ਲੈਂਦਾ ਹਾਂ।

ਮਾਨਯੋਗ ਸਪੀਕਰ : ਨੈਕਸਟ ਕੁਐਸਚਨ, ਸ਼੍ਰੀ ਕੇ.ਡੀ. ਭੰਡਾਰੀ ਜੀ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੇਰਾ ਇੱਕ ਕੁਐਸਚਨ ਰਹਿ ਗਿਆ ਹੈ।

ਮਾਨਯੋਗ ਸਪੀਕਰ : ਹੁਣ ਮੈਂ ਅਗਲਾ ਸਵਾਲ ਲੈ ਲਿਆ ਹੈ। (ਵਿਘਨ)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 497*

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੇਰਾ 497 ਨੰਬਰ ਕੁਐਸਚਨ ਰਹਿ ਗਿਆ ਹੈ ?

ਮਾਨਯੋਗ ਸਪੀਕਰ : ਇਹ ਪ੍ਰਸ਼ਨ ਪੋਸਟਪੋਨ ਕਰਨ ਵਾਸਤੇ ਪਰਮਿਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 529**

ਮਾਨਯੋਗ ਸਪੀਕਰ : ਇਸੇ ਤਰ੍ਹਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 529 ਵੀ ਪੋਸਟਪੋਨ ਕੀਤਾ ਜਾਂਦਾ ਹੈ।

---

* For Starred Question No. 497 and reply thereto, please *see* Appendix to this Debates.

** For Starred Question No. 529, please *see* P.V.S. Debate dated 24th March, 2008.

## ਬਲੱਡ ਬੈਂਕ ਲਈ ਪਲੇਟਲੇਟ ਫੇਸਿਸ ਮਸ਼ੀਨ

***538. ਸ਼੍ਰੀ ਕੇ.ਡੀ. ਭੰਡਾਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਿਵਲ ਹਸਪਤਾਲ, ਜਲੰਧਰ ਦੇ ਬਲੱਡ ਬੈਂਕ ਵਿੱਚ ਨਿਮਨਲਿਖਤ ਮਸ਼ੀਨਾਂ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ :—

(1) ਪਲੇਟਲੇਟ ਫੇਸਿਸ ਮਸ਼ੀਨ
(2) ਡਾਇਲਿਸਸ ਮਸ਼ੀਨ ; ਅਤੇ
(3) ਸੀ.ਟੀ. ਸਕੈਨ ਮਸ਼ੀਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਨ੍ਹਾਂ ਨੂੰ ਕਦੋਂ ਤੱਕ ਲਗਾ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਜੀ ਹਾਂ, ਸ਼੍ਰੀਮਾਨ। ਉਪਰ ਦਰਸਾਈਆਂ ਸਾਰੀਆਂ ਮਸ਼ੀਨਾਂ 31 ਦਸੰਬਰ, 2008 ਤੱਕ ਜਾਂ ਉਸ ਤੋਂ ਪਹਿਲਾਂ ਸਥਾਪਿਤ ਕਰ ਦਿੱਤੀਆਂ ਜਾਣਗੀਆਂ।

स्पीकर साहिब, मैं आप के माध्यम से ये बताना चाहती हूं कि ये जो तीन मशीनें जालंधर अस्पताल में लगाने जा रहे हैं, ये पंजाब का एक मात्र 400 बिस्तरों वाला अस्पताल है। जो दो मशीने है – पलेटलैट, खून को सैपरेट करने वाली और डायलसैस, इन के टैंडर भी कल 19 मार्च के लिए हो चुके हैं। जो ट्रामा सैंटर हम लगा रहे हैं, ये तकरीबन 12 करोड़ 90 लाख की लागत से लगना हैं, इस में सकैनिंग मशीनें भी लग रही हैं। मुझे ये 31 दसंबर, 2009 तक लग जाने का पूरा विश्वास है।

**ਸ਼੍ਰੀ ਕੇ.ਡੀ. ਭੰਡਾਰੀ** : ਸਪੀਕਰ ਸਾਹਿਬ, ਧੰਨਵਾਦ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਸਰ, ਮੇਰਾ ਜਨਰਲ ਸਵਾਲ ਹੈ। ਇਸ ਮਹਿਕਮੇ ਦੀਆਂ ਮਸ਼ੀਨਾਂ ਦੇ ਨਾਲ ਹੀ ਸਬੰਧਿਤ ਹੈ। ਸੂਬੇ ਦੇ ਵੱਖ-ਵੱਖ ਹਸਪਤਾਲਾਂ ਵਿੱਚ ਐਕਸਰੇ ਮਸ਼ੀਨਾਂ, ਸਕੈਨਿੰਗ ਮਸ਼ੀਨਾਂ ਅਤੇ ਦੂਸਰੀਆਂ ਹੋਰ ਮਸ਼ੀਨਾਂ ਸਬੰਧਿਤ ਮੁਲਾਜ਼ਮ ਅਕਸਰ ਖਰਾਬ ਕਰੀ ਰੱਖਦੇ ਹਨ ਅਤੇ ਲੋਕਾਂ ਨੂੰ ਟੈਸਟ ਬਾਹਰੋਂ ਕਰਵਾਉਣੇ ਪੈਂਦੇ ਹਨ। ਅਜਿਹੇ ਮੁਲਾਜ਼ਮ ਇਸ ਤਰ੍ਹਾਂ ਕਰਕੇ ਮੋਟਾ ਕਮਿਸ਼ਨ ਲੈਂਦੇ ਹਨ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹੋ ਜਿਹੀਆਂ ਮਸ਼ੀਨਾ ਇਸ ਵੇਲੇ ਕਿੰਨੀਆਂ ਖਰਾਬ ਪਈਆਂ ਹਨ ? ਇਸ ਤੋਂ ਇਲਾਵਾ ਕਈ ਜਗ੍ਹਾ ਤੇ ਨਵੀਆਂ ਮਸ਼ੀਨਾਂ ਵੀ ਖਰਾਬ ਕੀਤੀਆਂ ਹੋਈਆਂ ਹਨ। ਕੀ ਇਹ ਇਨ੍ਹਾਂ ਦੀ ਕੋਈ ਇਨਕੁਆਇਰੀ ਕਰਵਾਉਣਗੇ ?

**मंत्री** : स्पीकर साहिब, जिन तीन मशीनों का ज़िकर आया है, इन में से कोई भी मशीन अभी तक सूबे के किसी अस्पताल में नहीं है। होशियारपुर में डायलसैस मशीन ठीक चल रही है। सकैनिंग मशीन पहले जो जालंधर में लगी हुई है, वह ठीक चल रही है । इस के इलावा कोई विशेष मशीन माननीय विधायक जी मेरे ध्यान में ला दें। मेरी निजी जानकारी के मुताबिक अगर कोई एक्सरे मशीन खराब होती है, तो वो एक्सरे मशीन इतने समय में ठीक हो जानी चाहिए। जो मशीनें हम लगाने जा रहे हैं, उन में से एक डायलसैस मशीन होशियारपुर में लगाने जा रहे हैं।

**ਕੈਪਟਨ ਬਲਬੀਰ ਸਿੰਘ ਬਾਠ** : ਸਰ, ਮੇਰੇ ਭੈਣ ਜੀ ਬੜੇ ਵਿਦਵਾਨ ਹਨ, ਬੜੇ ਸਿਆਣੇ ਹਨ, ਇਨ੍ਹਾਂ ਦਾ ਦਰਜਾ ਬੜਾ ਉੱਚਾ ਹੈ। ਕੀ ਇਹ ਕਾਈਂਡਲੀ ਚੈਕ ਕਰਵਾਉਣਗੇ ਕਿ ਇਸ ਵੇਲੇ ਕਿੰਨੀਆਂ ਮਸ਼ੀਨਾਂ ਖਰਾਬ ਹਨ। ਜਿਸ ਤਰ੍ਹਾਂ ਗੁਰੂ ਨਾਨਕ ਹਸਪਤਾਲ, ਅੰਮ੍ਰਿਤਸਰ ਹੈ.........

**मंत्री** : वह तिक्षण जी का अस्पताल है, मेरा नहीं है।

**ਕੈਪਟਨ ਬਲਬੀਰ ਸਿੰਘ ਬਾਠ** : ਬਟਾਲਾ ਵਿਖੇ ਹਸਪਤਾਲ ਹੈ, ਉਥੇ ਮਸ਼ੀਨਾਂ ਚਲਦੀਆਂ ਹੀ ਨਹੀਂ। ਜੋ ਐਕਸਰੇ ਅਤੇ ਸਕੈਨਿੰਗ ਮਸ਼ੀਨਾਂ ਚਲਦੀਆਂ ਨਹੀਂ ਹਨ, ਇਸ ਵਿੱਚ ਮਹਿਕਮਾ ਕੋਈ ਸੁਧਾਰ ਕਰੇ। ਇਸ ਗੱਲ ਲਈ ਕੋਈ ਕਮੇਟੀ ਬਣਾ ਲਓ, ਜਿਹੜੀ ਜਾ ਕੇ ਚੈਕ ਕਰ ਲਵੇ।

**मंत्री** : स्पीकर साहिब, अगर आज्ञा दो तो मैं बताना चाहती हूं कि जो चिकित्सा शिक्षा से जुड़े हुए अस्पताल है, मैडीकल कालेज हैं, उन में क्या खराब है, क्या ठीक है, मैं नहीं बता सकती। अगर किसी सिविल अस्पताल में कुछ खराब है तो ये मेरे सामने ला दें और आज 11 बजे से वहां काम शुरू हो जाएगा।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਇਹ ਤਿੰਨ ਮਸ਼ੀਨਾਂ ਜਲੰਧਰ ਦੇ ਹਸਪਤਾਲ ਵਿੱਚ ਲਗਾ ਰਹੇ ਹਨ। ਆਮ ਤੌਰ ਤੇ ਗਰੀਬ ਲੋਕਾਂ ਦੇ ਬਹੁਤ ਐਕਸੀਡੈਂਟ ਹੋ ਰਹੇ ਹਨ ਅਤੇ ਉਹ ਆਪਣਾ ਇਲਾਜ਼ ਪ੍ਰਾਈਵੇਟ ਹਸਪਤਾਲਾਂ ਵਿੱਚ ਅਫੋਰਡ ਨਹੀਂ ਕਰ ਸਕਦੇ। ਕੀ ਤੁਹਾਡੇ ਮਹਿਕਮੇ ਨੇ ਕੋਈ ਪ੍ਰੋਗਰਾਮ ਰੱਖਿਆ ਹੈ ਕਿ ਡਿਸਟ੍ਰਿਕਟ ਲੈਵਲ ਦੇ ਹਰ ਸਿਵਲ ਹਸਪਤਾਲ ਵਿੱਚ ਇਹ ਮਸ਼ੀਨਾਂ ਲੱਗ ਸਕਣ ?

**मंत्री** : स्पीकर साहिब, एक दम तो नहीं लेकिन जहां स्टेट में ट्रामा सैंटर बन रहे है, एक ट्रामा सैंटर जालंधर में बन रहा है और ये सब से बड़ा बन रहा है। एक ट्रामा सैंटर पठानकोट में बन रहा है। एक ट्रामा सैंटर खन्ना के लिए मनजूर हो गया है, इस के लिए भारत सरकार से स्वीकृति मिल गई है लेकिन फंड अभी मिलने हैं। सकैनिंग सैंटर हर जगह नहीं लगना। ये 12.50 करोड़ ट्रामा सैंटर में ही लगना है। मेरा प्रयास रहेगा कि आने वाले दिनों में कम–से–कम डायलसैस मशीनें अमृतसर, बठिंडा, संगरूर और लुधियाना में जल्दी आ जायेंगी और यह दिसंबर, 2009 तक आ जायेंगी।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਮੈਂ ਸਿਹਤ ਮੰਤਰੀ ਜੀ ਨੂੰ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ........

**ਮਾਨਯੋਗ ਸਪੀਕਰ** : ਇਹ ਕੁਐਸਚਨ ਆਵਰ ਹੈ, ਇਸ ਕਰਕੇ ਮੈਂ ਤੁਹਾਨੂੰ ਆਗਿਆ ਨਹੀਂ ਦੇਣੀ, ਪਲੀਜ਼। ਨੈਕਸਟ ਕੁਐਸ਼ਚਨ, ਅਮਰਜੀਤ ਸਿੰਘ ਸਾਹੀ।

---

## ਸਿਹਤ ਕੇਂਦਰਾਂ ਵਿਚ ਖਾਲੀ ਆਸਾਮੀਆਂ

*494. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦਸੂਹਾ ਅਤੇ ਮੁਕੇਰੀਆਂ ਸਬ-ਡਿਵੀਜ਼ਨ ਵਿੱਚ ਸਿਵਲ ਹਸਪਤਾਲਾਂ/ਸਮੂਹਿਕ ਸਿਹਤ ਕੇਂਦਰਾਂ/ਮੁੱਢਲੇ ਸਿਹਤ ਕੇਂਦਰਾਂ/ਦਿਹਾਤੀ ਹਸਪਤਾਲਾਂ/ਉਪ-ਸਿਹਤ ਕੇਂਦਰਾਂ/ਆਯੁਰਵੈਦਿਕ ਡਿਸਪੈਂਸਰੀਆਂ ਅਤੇ ਸਹਾਇਕ ਸਿਹਤ ਕੇਂਦਰਾਂ ਵਿੱਚ ਖਾਲੀ ਪਈਆਂ ਆਸਾਮੀਆਂ ਦੀ ਵੱਖ-ਵੱਖ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਉਕਤ ਆਸਾਮੀਆਂ ਨੂੰ ਕਦੋਂ ਤੱਕ ਭਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸ਼੍ਰੀਮਾਨ ਜੀ, ਸਬ-ਡਵੀਜ਼ਨ ਵਾਈਜ਼ ਲੋੜੀਂਦੀ ਸੂਚਨਾ ਅਨੁਲੱਗ "ੳ" ਤੇ ਉਪਲਬਧ ਹੈ। ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਖਾਲੀ ਅਸਾਮੀਆਂ ਜਲਦੀ ਹੀ ਭਰੀਆਂ ਜਾ ਰਹੀਆਂ ਹਨ।

## ਅਨੁਲੱਗ "ੳ"

### ਸਬ-ਡਵੀਜ਼ਨ ਦਸੂਹਾ

| ਲੜੀ ਨੰ: | ਆਸਾਮੀਆਂ ਦੇ ਨਾਂ | ਖਾਲੀ ਆਸਾਮੀਆਂ ਦੀ ਗਿਣਤੀ | | | | | | | |
|---|---|---|---|---|---|---|---|---|---|
| | | ਸਿਵਲ ਹਸਪਤਾਲ | ਕਮਿਊਨਿਟੀ ਹੈਲਥ ਸੈਂਟਰ | ਮੁੱਢਲਾ ਸਿਹਤ ਕੇਂਦਰ | ਪੇਂਡੂ ਹਸਪਤਾਲ | ਸਬਸਿਡਰੀ ਹੈਲਥ ਸੈਂਟਰ | ਸਬ-ਹੈਲਥ ਸੈਂਟਰ | ਆਯੁਰਵੇਦ ਡਿਸਪੈਂਸਰੀ | ਕੁੱਲ |
| 1. | ਸੀਨੀਅਰ ਮੈਡੀਕਲ ਅਫ਼ਸਰ | – | – | × | × | × | × | × | – |
| 2. | ਮੈਡੀਕਲ ਅਫ਼ਸਰ | 2 | 2 | – | – | × | × | × | 4 |
| 3. | ਮੈਡੀਕਲ ਅਫ਼ਸਰ, ਡੈਂਟਲ | – | – | – | × | × | × | × | – |
| 4. | ਮੈਡੀਕਲ ਅਫ਼ਸਰ, (ਆਯੁਰਵੇਦਾ) | × | × | × | × | × | × | 8 | 8 |
| 5. | ਸਰਵਿਸ ਪਰੋਵਾਈਡਰ, ਡਾਕਟਰ | × | × | × | × | – | × | × | – |
| 6. | ਫਾਰਮਾਸਿਸਟ | – | – | – | – | – | × | × | – |
| 7. | ਸਟਾਫ ਨਰਸ | – | – | – | – | × | × | × | – |
| 8. | ਡਿਸਪੈਂਸਰ (ਆਯੁਰਵੇਦਾ) | × | × | × | × | × | × | 8 | 8 |
| 9. | ਰੇਡੀਓਗਰਾਫਰ | 1 | – | – | – | × | × | × | 1 |
| 10. | ਓਪਥੇਲਮੀਕ ਅਫ਼ਸਰ | 1 | – | – | × | × | × | × | 1 |
| 11. | ਮੈਡੀਕਲ ਲੈਬੋਰਟਰੀ ਤਕਨੀਸ਼ੀਅਨ | – | – | – | – | × | × | × | – |
| 12. | ਬਲਾਕ ਐਕਸਟੈਨਸ਼ਨ ਐਜੂਕੇਟਰ | × | × | 2 | × | × | × | × | 2 |
| 13. | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਫੀਮੇਲ) | – | – | – | – | – | – | × | – |
| 14. | ਦਾਈ (ਆਯੁਰਵੇਦਾ) | × | × | × | × | × | × | 2 | 2 |

× ਮਨਜ਼ੂਰਸ਼ੁਦਾ ਅਸਾਮੀ ਨਹੀਂ।

– ਭਰੀ ਅਸਾਮੀਆਂ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਸਬ-ਡਵੀਜ਼ਨ ਮੁਕੇਰੀਆਂ

| ਲੜੀ ਨੰ: | ਅਸਾਮੀਆਂ ਦੇ ਨਾਂ | ਖਾਲੀ ਅਸਾਮੀਆਂ ਦੀ ਗਿਣਤੀ | | | | | | | |
|---|---|---|---|---|---|---|---|---|---|
| | | ਸਿਵਲ ਹਸਪਤਾਲ | ਕਮਿਊਨਿਟੀ ਹੈਲਥ ਸੈਂਟਰ | ਮੁੱਢਲਾ ਸਿਹਤ ਕੇਂਦਰ | ਪੇਂਡੂ ਹਸਪਤਾਲ | ਸਬਸਿਡਰੀ ਹੈਲਥ ਸੈਂਟਰ | ਸਬ-ਹੈਲਥ ਸੈਂਟਰ | ਆਯੁਰਵੈਦ ਡਿਸਪੈਂਸਰੀ | ਜੋੜ |
| 1. | ਸੀਨੀਅਰ ਮੈਡੀਕਲ ਅਫ਼ਸਰ | – | – | × | × | × | × | × | – |
| 2. | ਮੈਡੀਕਲ ਅਫ਼ਸਰ | 3 | 1 | 3 | – | × | × | × | 7 |
| 3. | ਮੈਡੀਕਲ ਅਫ਼ਸਰ, ਡੈਂਟਲ | 1 | 3 | – | × | × | × | × | 4 |
| 4. | ਮੈਡੀਕਲ ਅਫ਼ਸਰ, (ਆਯੁਰਵੇਦਾ) | × | × | × | × | × | × | 6 | 6 |
| 5. | ਸਰਵਿਸ ਪਰੋਵਾਈਡਰ, ਡਾਕਟਰ | × | × | × | × | 2 | × | × | 2 |
| 6. | ਫਾਰਮਾਸਿਸਟ | 1 | 2 | 2 | – | – | × | × | 5 |
| 7. | ਸਟਾਫ ਨਰਸ | – | – | – | – | × | × | × | – |
| 8. | ਡਿਸਪੈਂਸਰ (ਆਯੁਰਵੇਦਾ) | × | × | × | × | × | × | 3 | 3 |
| 9. | ਰੇਡੀਓਗਰਾਫਰ | – | – | – | × | × | × | × | – |
| 10. | ਓਪਥੇਲਮੀਕ ਅਫ਼ਸਰ | – | – | – | – | × | × | × | – |
| 11. | ਮੈਡੀਕਲ ਲੈਬੋਰਟਰੀ ਤਕਨੀਸ਼ੀਅਨ | × | × | 2 | × | × | × | × | 2 |
| 12. | ਬਲਾਕ ਐਕਸਟੈਨਸ਼ਨ ਐਜੂਕੇਟਰ | – | – | – | – | – | × | × | – |
| 13. | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਮੇਲ) | – | 1 | – | – | – | × | × | 1 |
| 14. | ਮਲਟੀਪਰਪਜ਼ ਹੈਲਥ ਸੁਪਰਵਾਈਜ਼ਰ (ਫੀਮੇਲ) | – | – | × | × | × | × | × | – |
| 15. | ਦਾਈ (ਆਯੁਰਵੇਦਾ) | × | × | × | × | × | × | 1 | 1 |

× ਮਨਜ਼ੂਰਸ਼ੁਦਾ ਅਸਾਮੀ ਨਹੀਂ।

– ਭਰੀ ਅਸਾਮੀਆਂ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਬਹੁਤ ਸਾਰੇ ਅਜਿਹੇ ਹਸਪਤਾਲ ਅਤੇ ਡਿਸਪੈਂਸਰੀਆਂ ਹਨ ਜਿਨ੍ਹਾਂ ਵਿੱਚ ਕੋਈ ਵੀ ਡਾਕਟਰ ਮੌਜੂਦ ਨਹੀਂ ਹੈ। ਸਪੀਕਰ ਸਾਹਿਬ, ਮੇਰਾ ਹਲਕਾ ਰਿਮੋਟ ਏਰੀਏ ਨਾਲ ਸਬੰਧ ਰੱਖਦਾ ਹੈ ਅਤੇ ਉਥੇ ਕੋਈ ਡਾਕਟਰ ਨਹੀਂ ਹੈ, ਮੁਲਾਜ਼ਮ ਨਹੀਂ ਹੈ। ਮੇਰੇ ਹਲਕੇ ਵਿੱਚ ਇੱਕ ਜਗ੍ਹਾ ਕਮਾਹੀ ਦੇਵੀ ਹੈ ਉਥੇ ਤਕਰੀਬਨ ਪਿਛਲੇ ਦੋ ਸਾਲਾਂ ਤੋਂ ਕੋਈ ਵੀ ਡਾਕਟਰ ਨਹੀਂ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਉਹ ਵਿਸ਼ਵਾਸ ਦਿਵਾ ਸਕਦੇ ਹਨ ਕਿ ਉਥੇ ਕਦੋਂ ਤੱਕ ਡਾਕਟਰ ਦੀ ਪੋਸਟਿੰਗ ਕਰ ਦਿੱਤੀ ਜਾਵੇਗੀ ?

**मंत्री :** स्पीकर साहिब, अगर यह कमाही देवी तक सीमित है, यह अप्रैल में जनरल ट्रांसफर्ज़ में पोस्टिंग कर दी जायेगी ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕਿੰਨੀਆਂ ਪੋਸਟਾਂ ਵੈਕੇਂਟ ਹਨ ਅਤੇ ਕਿੰਨੀਆਂ ਭਰੀਆਂ ਜਾ ਚੁੱਕੀਆ ਹਨ ?

**ਮਾਨਯੋਗ ਸਪੀਕਰ :** ਤੁਹਾਡੇ ਸਵਾਲ ਦਾ ਜਵਾਬ ਤਾਂ ਆ ਗਿਆ ਹੈ, ਉਨ੍ਹਾਂ ਨੇ ਕਹਿ ਤਾਂ ਦਿੱਤਾ ਹੈ ਕਿ ਅਪ੍ਰੈਲ ਵਿੱਚ ਕਰ ਦਿਆਂਗੇ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਪਿੱਛੇ ਜਿਹੇ ਆਸ਼ਾ ਵਰਕਰ ਰੱਖੇ ਗਏ ਹਨ। ਕੀ ਮੰਤਰੀ ਜੀ ਦੱਸਣਗੇ ਕਿ ਉਹ ਕਿੰਨੇ ਵਰਕਰ ਰੱਖੇ ਗਏ ਹਨ, ਕਿਸ ਸਕੀਮ ਤਹਿਤ ਰੱਖੇ ਗਏ ਹਨ ਅਤੇ ਉਨ੍ਹਾਂ ਸਬੰਧੀ ਕੀ ਕ੍ਰਾਈਟੇਰੀਆ ਸੀ ?

**ਮਾਨਯੋਗ ਸਪੀਕਰ :** ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਹ ਤਾਂ ਵੱਖਰਾ ਸਵਾਲ ਕਰਕੇ ਹੀ ਪੁੱਛਿਆ ਜਾ ਸਕਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਵਾਲ ਦਾ ਜਵਾਬ ਟੇਬਲ ਤੇ ਰੱਖਿਆ ਜਾਂਦਾ ਹੈ, ਜੇਕਰ ਉਹ ਸਾਰੇ ਮੈਂਬਰਾਂ ਨੂੰ ਸਰਕੂਲੇਟ ਕਰ ਦਿੱਤਾ ਜਾਵੇ, ਆਪ ਜੇ ਕ੍ਰਿਪਾ ਕਰੋ, ਤਾਂ ਇਸ ਨਾਲ ਸਪਲੀਮੈਂਟਰੀ ਪੁੱਛਣ ਵਿਚ ਸੁਵਿਧਾ ਹੋ ਸਕਦੀ ਹੈ ਅਤੇ ਜਿਹੜੇ ਅਨਸਟਾਰਡ ਸਵਾਲ ਹੁੰਦੇ ਹਨ, ਉਹ ਵੀ ਸਾਰੇ ਮੈਂਬਰਾਂ ਨੂੰ ਦੇ ਦਿੱਤੇ ਜਾਣੇ ਚਾਹੀਦੇ ਹਨ। ਦੂਜਾ, ਮੈਂ ਬੀਬੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਵਿੱਚ ਨਸ਼ਿਆਂ ਦਾ ਵਹਾਅ ਵਗ ਰਿਹਾ ਹੈ, ਉਸ ਲਈ ਡਰੱਗ ਇੰਸਪੈਕਟਰਾਂ ਦੀ ਬਹੁਤ ਘਾਟ ਹੈ। ਜਦੋਂ ਪੁਲਿਸ ਕੋਲ ਜਾਂਦੇ ਹਨ ਤਾਂ ਉਹ ਕਹਿੰਦੇ ਹਨ ਕਿ ਇੱਕ ਡਰੱਗ ਇੰਸਪੈਕਟਰ ਕੋਲ ਤਿੰਨ ਜ਼ਿਲ੍ਹਿਆਂ ਦਾ ਚਾਰਜ਼ ਹੈ। ਕੀ ਸਰਕਾਰ ਤਹਿਸੀਲ ਲੈਵਲ, ਐਸ.ਐਸ.ਓ. ਨੂੰ ਡਰੱਗ ਇੰਸਪੈਕਟਰ ਦੀਆਂ ਪਾਵਰਾਂ ਦੇ ਕੇ ਇਨ੍ਹਾਂ ਨਸ਼ਿਆਂ ਨੂੰ ਰੋਕਣ ਲਈ ਕੋਈ ਮਦਦ ਕਰਨ ਲਈ ਤਿਆਰ ਹੈ?

**मंत्री :** स्पीकर साहिब, वैसे आप ने हमारे पर अहसान किया है कि आप ने मुझे उत्तर देने की इजाज़त दी है। वैसे यह इस सवाल से जुड़ा हुआ नहीं है पर मुझे बहुत अफसोस के साथ कहना पड़ता है कि जिस बात की सारा पंजाब चर्चा कर रहा है कि पंजाब पब्लिक सर्विस कमिशन की फाइलों से जो हमने मिट्टी हटाई है वह हमने 13 ड्रगज़ इंसपैक्टर भरने के बाद ही हटाई है। जब मैं आई थी तो यह 6 थे 12 की भर्ती हो गई, 13वां सपोर्टस कोटे वाला आने वाला है। फिर हमने

[सेहत एवं परिवार कल्याण मंत्री]

कुछ डाक्टरज़ को नोटीफाई कर दिया। यह माननीय विधायक को पता होना चाहिए कि हमने 12 ड्रगज़ इंसपैक्टर भरती कर लिए हैं; उन्होंने काम करना शुरु कर दिया है। मैं बड़ी शान के साथ कहना चाहती हूं कि पिछले पांच साल में, कांग्रेस के राज्य में केवल 58 लाख की नशीली दवाईयां पकड़ी गईं और हमने 11 महीने में 1 करोड़ 50 लाख रुपये की नशीली दवायें पकड़ी हैं।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

### ਬਮਿਆਲ ਵਿਖੇ ਉੱਝ ਦਰਿਆ ਤੇ ਪੁਲ ਦੀ ਉਸਾਰੀ

*527. **ਸ਼੍ਰੀ ਬਿਸ਼ੰਬਰ ਦਾਸ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਮਿਆਲ, ਜ਼ਿਲ੍ਹਾ ਗੁਰਦਾਸਪੁਰ ਵਿਖੇ ਉੱਝ ਦਰਿਆ ਤੇ ਪੁਲ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ, ਸ਼੍ਰੀਮਾਨ ਜੀ। ਬਮਿਆਲ, ਜ਼ਿਲ੍ਹਾ ਗੁਰਦਾਸਪੁਰ ਵਿਖੇ ਦਰਿਆ ਉੱਝ ਤੇ ਪੁੱਲ ਦੀ ਉਸਾਰੀ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਹ ਨਾਬਾਰਡ-14 ਸਕੀਮ ਤਹਿਤ ਬਣਾਉਣਾ ਤਜਵੀਜ਼ ਕੀਤਾ ਜਾ ਰਿਹਾ ਹੈ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਸ ਨੂੰ ਸਾਲ 2008-09 ਵਿੱਚ ਤਿਆਰ ਕਰਨ ਦੀ ਤਜਵੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਵੇਂ ਮੈਂ ਜਵਾਬ ਵਿੱਚ ਦੱਸਿਆ ਅਤੇ ਮੈਂਬਰ ਸਾਹਿਬ ਦਾ ਜੋ ਫਿਕਰ ਹੈ, ਉਹ ਬਿਲਕੁਲ ਜਾਇਜ਼ ਹੈ ਕਿਉਂਕਿ ਇਹ ਜਿਹੜੇ 14 ਦੇ 14 ਪਿੰਡ ਹਨ, ਉਨ੍ਹਾਂ ਦਾ ਪੰਜਾਬ ਨਾਲ ਕੋਈ ਸੰਪਰਕ ਨਹੀਂ ਹੈ। ਉਨ੍ਹਾਂ ਦਾ 12 ਦੇ 12 ਮਹੀਨੇ ਪੰਜਾਬ ਨਾਲੋਂ ਸੰਪਰਕ ਟੁੱਟਿਆ ਰਹਿੰਦਾ ਹੈ ਅਤੇ ਉਨ੍ਹਾਂ ਦਾ ਸਿੱਧਾ ਸੰਪਰਕ ਜੰਮੂ-ਕਸ਼ਮੀਰ ਨਾਲ ਰਹਿੰਦਾ ਹੈ। ਇਸ ਲਈ ਅਸੀਂ ਨਬਾਰਡ 14 ਦੀਆਂ ਆਉਣ ਵਾਲੀਆਂ ਜਿਹੜੀਆਂ ਪ੍ਰਪੋਜ਼ਲਾਂ ਸਬਮਿਟ ਕਰਨੀਆਂ ਹਨ, ਉਸ ਵਿੱਚ ਇਨ੍ਹਾਂ ਦੇ ਪੁਲ ਦੀ ਪਰਪੋਜ਼ਲ ਬਣਾ ਕੇ ਭੇਜਾਂਗੇ। ਇਸ ਉਤੇ 12 ਕਰੋੜ 50 ਲੱਖ ਰੁਪਿਆ ਖਰਚ ਆਉਣਾ ਹੈ। ਅਸੀਂ ਨਬਾਰਡ ਦੀ ਪ੍ਰਪੋਜਲ ਵਿੱਚ ਭੇਜ ਦਿਆਂਗੇ ਔਰ ਇਹ ਜ਼ਰੂਰ ਕਰਵਾ ਦਿਆਂਗੇ।

**ਸ਼੍ਰੀ ਬਿਸ਼ੰਬਰ ਦਾਸ** : ਬਹੁਤ-ਬਹੁਤ ਧੰਨਵਾਦ ਜੀ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 505*

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ *505 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

* For Starred Question No. 505 and reply thereto, please *see* Appendix to this Debates.

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦੀ ਵੀ ਐਕਸਟੈਨਸ਼ਨ ਦਿੱਤੀ ਗਈ ਹੈ। ਸਪੀਕਰ ਸਾਹਿਬ, ਇਸ ਨੂੰ ਟਾਈਮ ਬਾਊਂਡ ਕੀਤਾ ਜਾਵੇ ਤਾਂ ਕਿ ਇਸੇ ਸੈਸ਼ਨ ਦੌਰਾਨ ਸਰਕਾਰ ਉਸ ਦਾ ਜਵਾਬ ਦੇਵੇ।

**ਮਾਨਯੋਗ ਸਪੀਕਰ :** ਫਿਰ ਲਗਾ ਦਿਆਂਗੇ। ਟਾਈਮ ਹਾਲੇ ਹੈ। ਕਰੀਹਾ ਜੀ, ਤੁਸੀਂ ਆਪਣਾ ਸਵਾਲ ਪੁੱਛ ਲਓ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) :** ਸਪੀਕਰ ਸਾਹਿਬ, ਜਦੋਂ ਅਸੀਂ ਪਹਿਲਾਂ ਐਮ.ਐਲ.ਏ. ਹੁੰਦੇ ਸੀ ਇੱਕ ਵਾਰੀ ਅਗਰ ਗੈਰ-ਹਾਜ਼ਰ ਹੋ ਗਏ, ਭਾਵੇਂ ਦੋ ਮਿੰਟ ਵੀ ਲੰਘੇ ਹੁੰਦੇ ਸੀ ਤਾਂ ਟਾਈਮ ਨਹੀਂ ਮਿਲਦਾ ਸੀ। ਫੇਰ ਵੀ ਇਹ ਵਰਦਾਨ ਹੈ ਕਿ ਮੈਂ ਇਨ੍ਹਾਂ ਦੇ ਪ੍ਰਸ਼ਨ ਦਾ ਉਤਰ ਦੇਣਾ ਹੈ।

**ਮਾਨਯੋਗ ਸਪੀਕਰ :** ਮੈਂ ਤੁਹਾਡੀ ਗੱਲ ਦਾ ਜਵਾਬ ਦੇ ਦਿਆਂ ਕਿ ਅਸੀਂ ਦੁਬਾਰਾ ਸਵਾਲ ਲੈ ਸਕਦੇ ਹਾਂ ਕਿਉਂਕਿ ਬਾਕੀ ਸਵਾਲ ਖ਼ਤਮ ਹੋ ਗਏ ਹਨ ਅਤੇ ਹਾਲੇ ਕੁਐਸਚਨ ਆਵਰ ਦਾ ਟਾਈਮ ਹੈ।

**ਮੰਤਰੀ :** ਇਹ ਅੱਛਾ ਲੱਗ ਰਿਹਾ ਹੈ। ਡਿਪਾਰਟਮੈਂਟ ਦੀ ਕਮਾਈ ਹੈ। ਮੈਂ ਦੱਸਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਕਰੀਹਾ ਜੀ।

---

## ਖਾਧ ਪਦਾਰਥਾਂ ਵਿਚ ਮਿਲਾਵਟ ਸਬੰਧੀ ਕਾਨੂੰਨ ਦੀ ਸੋਧਨਾ ਕਰਨਾ

***548 ਸਰਦਾਰ ਜਤਿੰਦਰ ਸਿੰਘ ਕਰੀਹਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਖਾਧ-ਪਦਾਰਥਾਂ ਵਿੱਚ ਮਿਲਾਵਟ ਕਰਨ ਦੇ ਗੰਭੀਰ ਅਪਰਾਧਾਂ ਨੂੰ ਸਖਤੀ ਨਾਲ ਨਜਿੱਠਣ ਲਈ ਖਾਧ-ਪਦਾਰਥਾਂ ਵਿੱਚ ਮਿਲਾਵਟ ਸਬੰਧੀ ਮੌਜੂਦਾ ਕਾਨੂੰਨ ਨੂੰ ਸੋਧਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਨਹੀਂ, ਸ਼੍ਰੀਮਾਨ ਜੀ।

स्पीकर साहिब हम संशोधन करने जा रहे हैं या नहीं, इस के उत्तर में मैं बताना चाहती हूं कि हम पी.एफ.ए. ऐक्ट, 1954 के रूल 55 की अमैंडमेंट तिथि 6-1-2006 में कोई भी संशोधन नहीं कर सकते क्योंकि यह भारत सरकार का ऐक्ट है। हमारा विभाग केवल सुझाव भेज सकता है कि इस प्रकार की कमियां हैं।

**ਸਰਦਾਰ ਜਤਿੰਦਰ ਸਿੰਘ ਕਰੀਹਾ :** ਸਪੀਕਰ ਸਾਹਿਬ, ਅੱਜ ਕਲ੍ਹ ਆਮ ਤੌਰ ਤੇ ਜਿੰਨੀਆਂ ਵੀ ਸਾਡੀਆਂ ਖਾਣ-ਪੀਣ ਵਾਲੀਆਂ ਵਸਤਾਂ ਹਨ,ਉਨ੍ਹਾਂ ਵਿੱਚ ਕਿਸੇ ਨਾ ਕਿਸੇ ਤਰੀਕੇ ਨਾਲ ਅਡਲਟ੍ਰੇਸ਼ਨ ਚਲ ਰਹੀ ਹੈ। ਖਾਸ ਕਰਕੇ ਜਿਹੜਾ ਦੁੱਧ ਹੈ, ਜਿਸ ਤਰੀਕੇ ਨਾਲ ਉਹ ਸਿੰਥੈਟਿਕ ਤਰੀਕੇ ਨਾਲ ਬਣਾਇਆ ਜਾਂਦਾ ਹੈ, ਇਸ ਨੂੰ ਛੋਟੇ ਬੱਚਿਆਂ ਤੋਂ ਲੈ ਕੇ ਵੱਡਿਆਂ ਤੱਕ ਹਰ ਕੋਈ ਇਸ ਦਾ ਇਸਤੇਮਾਲ ਕਰਦਾ ਹੈ। ਇਹ ਜ਼ਹਿਰ ਨਾਲੋਂ ਘੱਟ ਨਹੀਂ ਹੈ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪਾਸੇ ਜਿਹੜਾ ਰੁਝਾਨ ਚਲ ਰਿਹਾ ਹੈ, ਕੀ ਇਸ ਨੂੰ ਸ਼ਖਤੀ ਨਾਲ ਹੱਲ ਕਰਨ ਲਈ ਕੋਈ ਹੋਰ ਕਾਨੂੰਨ ਬਣਾਉਣਾ ਇਨ੍ਹਾਂ ਦੇ ਵਿਚਾਰ ਅਧੀਨ ਹੈ ? ਜੇ ਹਾਂ ਤਾਂ ਕਿਸ ਤਰੀਕੇ ਨਾਲ ਇਸ ਨੂੰ ਹੈਂਡਲ ਕਰ ਸਕਦੇ ਹਨ? ਅਤੇ ਜੇਕਰ ਕੋਈ ਕਾਨੂੰਨ ਬਣਾਉਣ ਦਾ ਵਿਚਾਰ ਨਹੀਂ ਹੈ ਤਾਂ ਉਸ ਨੂੰ ਕਿਸ ਤਰ੍ਹਾਂ ਹੈਂਡਲ ਕਰ ਸਕਦੇ ਹਨ ?

**मंत्री** : स्पीकर साहिब मेरा जवाब है कि मैं संशोधन नहीं कर सकती। सब रल–मिल कर सुझाव दें कि क्या होना चाहिए। वह सुझाव हम भारत सरकार को भेज सकते हैं। जो कानून इस समय हमारे पास है, उस के अंतर्गत मैं कहना चाहती हूँ कि सरकार को हमारे सेहत विभाग के अधिकारियों को शाबाश देनी चाहिए कि साल 2007 में कुल 2377, ये जनवरी, 2008 के पहले के हैं, सैंपल भरे हैं जिन में से 417 फेल हो गए। जनवरी, फरवरी में गुड़ के 51 सैंपल भरे हैं, उनमें 21 फेल हो चुके हैं। दूध भी अभी पकड़ा है, 10 दिन पहले पटियाला में 80 क्विंटल पकड़ा है। यह सारे के सारे सैंपल फेल हैं। खोया, गुड़, मिठाई, पेठा, सोन पापड़ी, पतीसा, मिल्क केक, मिल्क पाउडर यह सब नकली था जो कि हमने सैंकड़े क्विंटल पंजाब में पकड़ा है। इन सभी पर केस लांच कर दिया है। जेलों के खाने का भी हमारे विभाग ने निरीक्षण किया है। मैं इसलिए पंजाब के मुख्यमंत्री और वित्त मंत्री जी का धन्यवाद करती हूँ । पता नहीं क्यों पिछली सरकार ने एनालिस्ट भरती नहीं किए। केवल 10 एनालिस्ट ही काम चला रहे थे। हमें 10 नये एनालिस्ट भरती करने की इजाज़त मिल गई है। विदेशों से 30 लाख की मशीनरी मंगवाई गई है जो कि हमें मिल गई है। यह 2–3 दिन में लैब में काम करना शुरु कर देगी। हमने इस तरफ कोई कसर नहीं छोड़ी है और हम ने प्रयास किया है कि इस दीवाली पर आप को शुद्ध मिठाई मिले, नकली न मिले। हमने 900 क्विंटल से भी ऊपर गुड़ हाई कोर्ट तक लड़ाई करके उसको डिस्ट्राय करने के आर्डर लिये। मंमदोट–फिरोजपुर, शाहकोट–जालंधर की पकड़ी हुई पाँच क्विंटल मिठाई ज़मीन में गढ़े खोद खोद कर दबाई है। कितना ही दूध डिस्ट्राय किया है। गढ़शंकर में पनीर डिस्ट्राय किया है। हम लगे हुये हैं। अगर सारा सदन मिल कर, सरकार मिल कर भारत सरकार से कोई और अमैंडमेंट करवा लेती है, तो हम तैयार हैं। जितने साधन हमारे पास हैं, हमने इन द्वारा एक काम और किया है। हमारे पास सिर्फ 4 फूड इंस्पैक्टर कम हैं। हमने 78 डाक्टरों को नोटीफाईड फूड इंस्पेक्टर बनाया हुआ है जो अपने अपने ज़िलों में काम कर रहे हैं। सिविल सर्जन डिस्ट्रिक्ट अथार्टी का हैड है। डायरेक्टर, स्टेट हैल्थ अथार्टी लगे हुये हैं। हमें खुशी है कि किसी ने भी यह फोन हमें नहीं किया कि यह आदमी जो आप ने पकड़ा है, इसको छोड़ दो, यह हमारा है। मैं कहना चाहती हूं कि सरकार ने यह बात बता दी है कि जो जनता का नहीं है, वो किसी का भी नहीं है। (थंपिंग)

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਇੱਕ ਹੋਰ ਛੋਟੀ ਜਿਹੀ ਗੁਜ਼ਾਰਿਸ਼ ਹੈ ਕਿ ਜਿਸ ਤਰ੍ਹਾਂ ਹੁਣ ਇਹ ਸਾਰੇ ਸਿਸਟਮ ਦੀ ਇੱਕ ਸਮਾਜਿਕ ਉਲੰਘਣਾ ਹੋਣੀ ਸ਼ੁਰੂ ਹੋ ਗਈ ਹੈ. . . . . . .

**ਮਾਨਯੋਗ ਸਪੀਕਰ** : ਡਿਟੇਲ ਵਿੱਚ ਜਵਾਬ ਉਨ੍ਹਾਂ ਨੇ ਦੇ ਦਿੱਤਾ ਹੈ। ਤੁਹਾਡੀ ਗੱਲ ਹੋ ਗਈ ਹੈ। ਜਤਿੰਦਰ ਸਿੰਘ ਕਰੀਹਾ ਜੀ, ਇੱਕ ਅਖੀਰਲਾ ਸਵਾਲ ਹੋਰ ਤੁਹਾਡਾ ਹੈ। ਕੋਈ ਚੇਤਾ ਤੁਹਾਨੂੰ ਹੈ। ਇਸ ਸਵਾਲ ਨੂੰ ਟਾਈਮ ਵਿੱਚ ਮੁਕਾਉਣ ਦਾ ਯਤਨ ਕਰਨਾ ਤਾਂ ਕਿ ਉਥੇ ਤੱਕ ਆਪਾਂ ਪਹੁੰਚ ਜਾਈਏ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ।

(ਇਸ ਸਮੇਂ ਮਾਨਯੋਗ ਮੈਂਬਰ ਕੈਪਟਨ ਬਲਬੀਰ ਸਿੰਘ ਬਾਠ ਵੀ ਸਪਲੀਮੈਂਟਰੀ ਕਰਨ ਲਈ ਆਪਣੀ ਸੀਟ ਤੇ ਖੜ੍ਹੇ ਸਨ।)

ਤੁਸੀਂ ਬਾਠ ਸਾਹਿਬ ਨੂੰ ਬਹੁਤ ਟਾਈਮ ਦਿੰਦੇ ਹੋ। ਸਾਡੇ ਵੱਲ ਵੀ ਧਿਆਨ ਦੇ ਦਿਓ ਜੀ।

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜੀ। ਕਰੀਹਾ ਜੀ ਤੁਹਾਡਾ ਸਵਾਲ ਨੰ: *549 ਹਾਲੇ ਰਹਿੰਦਾ ਹੈ ਜੀ।

---

## ਫੋਕਲ ਪੁਆਇੰਟਾਂ ਨੂੰ ਚਾਲੂ ਕਰਨਾ

***549. ਸਰਦਾਰ ਜਤਿੰਦਰ ਸਿੰਘ ਕਰੀਰਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1997 ਤੋਂ ਹੁਣ ਤੱਕ ਰਾਜ ਵਿੱਚ ਸਥਾਪਿਤ ਕੀਤੇ ਗਏ ਫੋਕਲ ਪੁਆਇੰਟਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਚਲ ਰਹੇ ਫੋਕਲ ਪੁਆਇੰਟਾਂ ਦੀ ਗਿਣਤੀ ਕਿੰਨੀ ਹੈ ਅਤੇ ਬੰਦ ਪਏ ਫੋਕਲ ਪੁਆਇੰਟਾਂ ਨੂੰ ਮੁੜ ਚਾਲੂ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ।

(ਅ) ਚਲ ਰਹੇ ਫੋਕਲ ਪੁਆਇੰਟਾਂ ਦੇ ਗੁਦਾਮਾਂ ਦੀ ਸੰਭਾਲ ਕਰਨ ਲਈ ਕੀ ਕਸੌਟੀ ਅਪਣਾਈ ਗਈ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਮੰਗੀ ਗਈ ਸੂਚਨਾ ਅਨੁਲੱਗ "ੳ" ਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ, ਜੀ।

### ਅਨੁਲੱਗ "ੳ"

| ਲੜੀ ਨੰ: | ਜ਼ਿਲ੍ਹੇ ਦਾ ਨਾਮ | 1997 ਤੋਂ ਹੁਣ ਤੱਕ ਸਥਾਪਿਤ ਫੋਕਲ ਪੁਆਇੰਟ | 1997 ਤੋਂ ਹੁਣ ਤੱਕ ਸਥਾਪਿਤ ਫੋਕਲ ਪੁਆਇੰਟਾਂ ਵਿੱਚੋਂ ਜਿਹੜੇ ਇਸ ਸਮੇਂ ਫੰਕਸ਼ਨ ਕਰ ਰਹੇ ਹਨ। |
|---|---|---|---|
| 1 | 2 | 3 | 4 |
| 1 | ਅੰਮ੍ਰਿਤਸਰ | 13 | 13 |
| 2 | ਬਰਨਾਲਾ | 5 | 5 |
| 3 | ਬਠਿੰਡਾ | 15 | 13 |
| 4 | ਫਰੀਦਕੋਟ | 4 | 4 |
| 5 | ਫਤਹਿਗੜ੍ਹ ਸਾਹਿਬ | 9 | 9 |

[ਦਿਹਾਤੀ ਵਿਕਾਸ ਅਤੇ ਪੰਚਾਇਤੀ ਮੰਤਰੀ]

| 1 | 2 | 3 | 4 |
|---|---|---|---|
| 6 | ਫਿਰੋਜ਼ਪੁਰ | 23 | 23 |
| 7 | ਗੁਰਦਾਸਪੁਰ | 26 | 16 |
| 8 | ਹੁਸ਼ਿਆਰਪੁਰ | 4 | 4 |
| 9 | ਜਲੰਧਰ | 12 | 12 |
| 10 | ਕਪੂਰਥਲਾ | 10 | 10 |
| 11 | ਲੁਧਿਆਣਾ | 12 | 12 |
| 12 | ਮਾਨਸਾ | 8 | 8 |
| 13 | ਮੋਗਾ | 10 | 10 |
| 14 | ਮੁਹਾਲੀ | 6 | 6 |
| 15 | ਮੁਕਤਸਰ | 8 | 6 |
| 16 | ਨਵਾਂ ਸ਼ਹਿਰ | 6 | 6 |
| 17 | ਪਟਿਆਲਾ | 16 | 16 |
| 18 | ਰੋਪੜ | 9 | 7 |
| 19 | ਸੰਗਰੂਰ | 21 | 20 |
| 20 | ਤਰਨ ਤਾਰਨ | 11 | 11 |
| | ਕੁੱਲ | 228 | 211 |

ਜਿਹੜੇ ਫੋਕਲ ਪੁਆਇੰਟ ਬੰਦ ਪਏ ਹਨ ਉਨ੍ਹਾਂ ਨੂੰ ਮੁੜ ਚਾਲੂ ਕਰਨ ਲਈ ਅਜੇ ਸਰਕਾਰ ਵੱਲੋਂ ਕੋਈ ਪਾਲਸੀ ਤਿਆਰ ਨਹੀਂ ਕੀਤੀ ਗਈ ਹੈ।

(ਅ) ਗੁਦਾਮਾਂ ਦੀ ਸੰਭਾਲ ਸਹਿਕਾਰਤਾ ਵਿਭਾਗ/ਸਹਿਕਾਰਤਾ ਸੁਸਾਇਟੀਆਂ ਵੱਲੋਂ ਕੀਤੀ ਜਾਂਦੀ ਹੈ।

**ਸਰਦਾਰ ਜਤਿੰਦਰ ਸਿੰਘ ਕਰੀਹਾ :** ਸਪੀਕਰ ਸਾਹਿਬ, ਸਾਡੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਸਰਕਾਰ ਵੇਲੇ ਸਾਲ 1977 ਵਿੱਚ ਸਾਰੇ ਹੀ ਪੰਜਾਬ ਦੇ ਵਿਚ ਜ਼ਿਮੀਦਾਰਾਂ ਨੂੰ ਬਹੁਤ ਵੱਡੀ ਸਹੂਲਤ ਦੇਣ ਲਈ ਫੋਕਲ ਪੁਆਇੰਟ ਬਣਾਏ ਗਏ ਸਨ। ਸਪੀਕਰ ਸਾਹਿਬ, ਉਸ ਵੇਲੇ ਦੇ ਬਣੇ ਹੋਏ ਫੋਕਲ ਪੁਆਇੰਟ, ਜਿਨ੍ਹਾਂ ਦੇ ਵਿੱਚ ਗੋਡਾਊਨ ਵੀ ਬਣੇ ਹੋਏ ਹਨ, ਉਨ੍ਹਾਂ ਦੀ ਹਾਲਤ ਬਹੁਤ ਤਰਸਯੋਗ ਹੈ। ਉਨ੍ਹਾਂ ਦੀ ਅਜੇ ਤੱਕ ਕਦੇ ਵੀ ਰਿਪੇਅਰ ਨਹੀਂ ਹੋ ਸਕੀ। ਜਿਹੜੀ ਮੰਡੀਆਂ ਵਿੱਚ ਜਿਣਸ ਆਉਂਦੀ ਹੈ, ਜੇ ਇਹ ਗੋਡਾਊਨ ਠੀਕ ਤਰੀਕੇ ਨਾਲ ਰਿਪੇਅਰ ਹੋ ਜਾਣ ਤਾਂ ਸਾਰੀ ਜਿਣਸ ਇਨ੍ਹਾਂ ਦੇ ਅੰਦਰ ਰੱਖੀ ਜਾ ਸਕਦੀ ਹੈ ਅਤੇ ਖਾਦ ਵੀ ਠੀਕ ਤਰੀਕੇ ਨਾਲ ਸੰਭਾਲੀ ਜਾ ਸਕਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਗੋਡਾਊਨਾਂ ਨੂੰ ਪੂਰੀ ਤਰ੍ਹਾਂ ਤੰਦਰੁਸਤ ਕਰਕੇ, ਅੱਛੇ ਗੋਡਾਊਨਾਂ ਦੀ ਤਰ੍ਹਾਂ ਬਣਾ ਕੇ, ਹਰ ਫੋਕਲ ਪੁਆਇੰਟ ਤੇ ਇਹ ਠੀਕ ਵਰਤੋਂ ਵਿਚ ਲਿਆਂਦੇ ਜਾਣ ਲਈ ਕੀ ਉਪਰਾਲੇ ਹੋ ਰਹੇ ਹਨ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੇ ਫੋਕਲ ਪੁਆਇੰਟਾਂ ਦੇ ਗੁਦਾਮ ਹਨ, ਇਨ੍ਹਾਂ ਦੀ ਸੇਵਾ ਸੰਭਾਲ ਜਾਂ ਇਨ੍ਹਾਂ ਨੂੰ ਬਣਾਉਣ ਦਾ ਕੰਮ ਸਹਿਕਾਰਤਾ ਵਿਭਾਗ ਅਤੇ ਮੰਡੀਕਰਨ ਬੋਰਡ ਦਾ ਹੈ। ਸਾਡੇ ਨਾਲ ਇਸ ਦਾ ਕੋਈ ਤੁਅਲੱਕ ਨਹੀਂ ਹੈ। ਉਹ ਇਸ ਸਬੰਧੀ ਜ਼ਿਆਦਾ ਦੱਸ ਸਕਦੇ ਹਨ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਇਹ ਬੜਾ ਵਧੀਆ ਸਵਾਲ ਸੀ ਪਰ ਸਭ ਤੋਂ ਵੱਡਾ ਸਵਾਲ ਹੈ, ਮੈਂ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਇਸ ਦਾ ਜਵਾਬ ਦੇਣ ਕਿ ਜਿਨ੍ਹਾਂ ਪਿੰਡਾਂ ਨੇ 20-20 ਏਕੜ ਜ਼ਮੀਨ, ਜਿਨ੍ਹਾਂ ਕੋਲ ਇਹੀ ਜ਼ਮੀਨ ਆਮਦਨ ਦਾ ਸਾਧਨ ਸੀ, ਉਨ੍ਹਾਂ ਨੇ ਆਪਣੀ ਸਾਰੀ ਜ਼ਮੀਨ ਇਨ੍ਹਾਂ ਫੋਕਲ ਪੁਆਇੰਟਾਂ ਲਈ ਦੇ ਦਿੱਤੀ ਹੈ। ਹੁਣ ਉਨ੍ਹਾਂ ਪਿੰਡਾਂ ਕੋਲ ਆਮਦਨ ਦਾ ਸਾਧਨ ਖਤਮ ਹੋ ਗਿਆ ਹੈ। ਉਨ੍ਹਾਂ ਨੂੰ ਨਾ ਤਾਂ ਮਾਰਕੀਟ ਕਮੇਟੀਆਂ ਕੁੱਝ ਦਿੰਦੀਆਂ ਹਨ ਤੇ ਨਾ ਹੀ ਲੋਕਲ ਕਿਰਾਇਆ ਮਿਲਦਾ ਹੈ। ਕੀ ਮੰਤਰੀ ਸਾਹਿਬ ਜਵਾਬ ਦੇਣਗੇ ਕਿ ਉਨ੍ਹਾਂ ਨੂੰ ਜਾਂ ਤਾਂ ਕੋਈ ਕਮਿਸ਼ਨ ਦੇਣ, ਜਾਂ ਕਿਰਾਇਆ ਮਿਲ ਜਾਵੇ ਤਾਂ ਕਿ ਉਨ੍ਹਾਂ ਦਾ ਕੋਈ ਆਮਦਨ ਦਾ ਸਾਧਨ ਹੋ ਜਾਵੇ ਜਿਸ ਨਾਲ ਪਿੰਡਾਂ ਦੀ ਡਿਵੈਲਪਮੈਂਟ ਹੋ ਸਕੇ। ਉਨ੍ਹਾਂ ਪਿੰਡਾਂ ਦੀ ਡਿਵਲੈਪਮੈਂਟ ਖਤਮ ਹੋ ਚੁੱਕੀ ਹੈ। ਕੀ ਇਹ ਉਨ੍ਹਾਂ ਪਿੰਡਾਂ ਨੂੰ ਕੋਈ ਕਮਿਸ਼ਨ, ਹਿੱਸਾ ਜਾਂ ਠੇਕਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਸਾਲ 1970 ਵਿੱਚ ਜਦੋਂ ਬਾਦਲ ਸਾਹਿਬ ਦੀ ਸਰਕਾਰ ਆਈ ਸੀ ਤਾਂ ਉਨ੍ਹਾਂ ਨੇ ਫੋਕਲ ਪੁਆਇੰਟ ਬਣਾਉਣੇ ਸ਼ੁਰੂ ਕੀਤੇ ਸਨ। ਬਾਅਦ ਵਿੱਚ ਇਨ੍ਹਾਂ ਭਰਾਵਾਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਦੀ ਸਰਕਾਰ ਆ ਗਈ। ਇਨ੍ਹਾਂ ਨੇ ਫੋਕਲ ਪੁਆਇੰਟ ਬੰਦ ਕਰਵਾ ਦਿੱਤੇ। ਫਿਰ 1997 ਵਿਚ ਬਾਦਲ ਸਰਕਾਰ ਨੇ ਆ ਕੇ ਫੋਕਲ ਪੁਆਇੰਟ ਫਿਰ ਸ਼ੁਰੂ ਕੀਤੇ। ਪਰ ਫਿਰ ਇਨ੍ਹਾਂ (ਕਾਂਗਰਸ) ਦੀ ਸਰਕਾਰ ਆਈ ਅਤੇ ਇਨ੍ਹਾਂ ਨੇ ਉਹ ਫਿਰ ਬੰਦ ਕਰ ਦਿੱਤੇ। ਹੁਣ ਸਾਡੇ ਕੋਲ ਪੈਸਾ ਨਹੀਂ ਹੈ। ਜਦੋਂ ਪੈਸੇ ਆਉਣਗੇ ਤਾਂ ਦੇਖ ਲਵਾਂਗੇ ਜੀ।

**ਮਾਨਯੋਗ ਸਪੀਕਰ :** ਬ੍ਰਹਮਪੁਰਾ ਜੀ, ਸਵਾਲ ਸੁਣੋ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਦੁਬਾਰਾ ਸਵਾਲ ਰਿਪੀਟ ਕਰ ਦਿੰਦਾ ਹਾਂ ਜੀ।

**ਮਾਨਯੋਗ ਸਪੀਕਰ :** ਟਾਈਮ ਖਤਮ ਹੈ ਪਲੀਜ਼। ਹੁਣ ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਅਜੰਡੇ ਦੀ ਅਗਲੀ ਆਈਟਮ। ਹੁਣ ਐਫ.ਐਮ. ਸਾਹਿਬ ਬਜਟ ਅਨੁਮਾਨ ਪੇਸ਼ ਕਰਨਗੇ। (Thumping)

---

## PRESENTATION OF BUDGET ESTIMATES FOR THE YEAR 2008-09

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਂਦਲ) :** ਮੁਹਤਰਮ ਸਪੀਕਰ ਸਾਹਿਬ,

ਤੁਹਾਡੇ ਰੂਬਰੂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਲੀਡਰਸ਼ਿਪ ਦੇ ਤਹਿਤ ਚੱਲਣ ਵਾਲੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇ ਦੂਸਰੇ ਸਾਲਾਨਾ ਬਜਟ ਨੂੰ ਪੇਸ਼ ਕਰਨ ਦੀ ਮੈਨੂੰ ਖੁਸ਼ਨਸੀਬੀ ਹਾਸਲ ਹੋ ਰਹੀ ਹੈ। ਇਸ ਫਰਜ਼ ਨੂੰ ਅਦਾ ਕਰਦੇ ਹੋਏ ਮੈਨੂੰ ਆਪਣੇ ਨਿਮਾਣੇਪਣ ਦਾ ਵੀ ਅਹਿਸਾਸ ਹੈ ਔਰ ਫ਼ਖਰ ਵੀ ਹੈ। ਫ਼ਖਰ ਇਸ ਲਈ ਹੈ ਕਿ ਮੇਰੇ ਤੋਂ ਪਹਿਲਾਂ ਇਸੇ ਹਾਊਸ ਵਿੱਚ ਵਜ਼ੀਰ-ਏ-ਖ਼ਜਾਨਾ ਦੀ ਹੈਸੀਅਤ ਨਾਲ ਸਾਡੇ ਨਾਮਵਰ ਰਹਿਨੁਮਾ ਇਸ ਫ਼ਰਜ਼ ਦੀ ਅਦਾਇਗੀ ਕਰ ਚੁੱਕੇ ਹਨ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

2. ਅੱਜ ਮੈਨੂੰ ਇਸ ਗੱਲ ਤੇ ਵੀ ਨਾਜ਼ ਹੈ ਕਿ ਇਸ ਵਕਤ ਮੈਂ ਪੰਜਾਬੀਆਂ ਦੇ ਪਾਕੀਜ਼ਾ ਜ਼ਜ਼ਬਾਤ ਅਤੇ ਸੱਚੇ ਅਹਿਸਾਸਾਤ ਦਾ ਨੁਮਾਇੰਦਾ ਬਣ ਕੇ ਬਜਟ (Budget) ਪੇਸ਼ ਕਰ ਰਿਹਾ ਹਾਂ। ਇਸ ਵਕਤ ਮੇਰੇ ਸਾਹਮਣੇ ਮੇਰੇ ਸੂਬੇ ਦੇ ਲੋਕਾਂ ਦੇ ਕੁਝ ਖਵਾਬ ਹਨ ਅਤੇ ਕੁਝ ਉਮੀਦਾਂ ਹਨ। ਪੰਜਾਬ ਦੇ ਲੋਕ ਇੱਜ਼ਤ ਦੀ ਜ਼ਿੰਦਗੀ ਅਤੇ ਸਮਾਜੀ ਤੇ ਮਾਲੀ ਹਿਫ਼ਾਜ਼ਤ ਚਾਹੁੰਦੇ ਹਨ। ਆਵਾਮ ਅਤੇ ਉਨ੍ਹਾਂ ਦੇ ਖਵਾਬਾਂ ਦੀ ਤਾਬੀਰ ਦੇਣਾ ਪੰਜਾਬ ਸਰਕਾਰ ਦੀ ਜ਼ਿੰਮੇਵਾਰੀ ਹੈ।

3. ਲੋਕਾਂ ਦੇ ਜੋ ਬੁਨਿਆਦੀ ਮਸਲੇ ਹੁੰਦੇ ਹਨ, ਉਨ੍ਹਾਂ ਦੀ ਹਕੀਕਤ ਇੱਕੋ ਜਿਹੀ ਹੁੰਦੀ ਹੈ। ਮੈਂ ਇਨ੍ਹਾਂ ਮਸਲਿਆਂ ਤੇ ਨਿਰਪੱਖ ਹੋ ਕੇ ਗੁਫ਼ਤਗੂ ਕਰਾਂਗਾ। ਇਸ ਵਕਤ ਮੈਂ ਕਿਸੇ ਦਾ ਵਕੀਲ ਨਹੀਂ ਹਾਂ।

4. ਜਮਹੂਰੀ ਖ਼ਵਾਬਾਂ ਅਤੇ ਨਿਜ਼ਾਮ ਦੇ ਇਸ ਪਵਿੱਤਰ ਮੁਕਾਮ ਤੇ ਅਸੀਂ ਜਮ੍ਹਾਂ ਹੋਏ ਹਾਂ ਤਾਂ ਕਿ ਅਸੀਂ ਗੌਰ ਕਰ ਸਕੀਏ ਕਿ 60 ਸਾਲ ਪਹਿਲਾਂ ਸਾਨੂੰ ਸਿਆਸੀ ਆਜ਼ਾਦੀ ਹਾਸਲ ਹੋਈ, ਉਸ ਆਜ਼ਾਦੀ ਨੂੰ ਹਾਸਲ ਕਰਨ ਲਈ ਜੋ ਕੀਮਤ ਅਦਾ ਕਰਨੀ ਪਈ, ਉਹ ਵੀ ਸਭ ਦੇ ਸਾਹਮਣੇ ਹੈ—ਗੋਲੀਆਂ, ਖ਼ੰਜਰ ਅਤੇ ਤਲਵਾਰਾਂ ਤੇ ਨੇਜ਼ੇ, ਹਰ ਖ਼ਤਰਨਾਕ ਰਸਤੇ ਤੋਂ ਅਸੀਂ ਗੁਜ਼ਰੇ ਹਾਂ। ਇਸ ਲਹੂ-ਲੁਹਾਨ ਰਸਤੇ ਤੋਂ ਗੁਜ਼ਰ ਕੇ ਅੰਗਰੇਜ਼ੀ ਨਿਜ਼ਾਮ ਤੋਂ ਤਾਂ ਆਜ਼ਾਦੀ ਮਿਲ ਗਈ ਪਰ ਅੰਦਰੂਨੀ ਗੁਰਬਤ, ਅਨਪੜ੍ਹਤਾ, ਬੇਕਾਰੀ ਦੀਆਂ ਜ਼ੰਜੀਰਾਂ ਤੋਂ ਅਜੇ ਤੱਕ ਮੁਕੰਮਲ ਆਜ਼ਾਦੀ ਨਹੀਂ ਮਿਲ ਪਾਈ ਹੈ, ਜੋ ਸਾਡੇ ਲਈ ਫ਼ਿਕਰ ਦੀ ਗੱਲ ਹੀ ਨਹੀਂ, ਬਲਕਿ ਸ਼ਰਮ ਦੀ ਗੱਲ ਹੈ।

5. ਪੰਜਾਬ ਦੇ ਮਹਾਨ ਗੁਰੂ ਸਾਹਿਬਾਨ, ਫ਼ਕੀਰ, ਪੀਰ ਅਤੇ ਸੰਤਾਂ ਨੇ ਆਪਣੀਆਂ ਬਖ਼ਸ਼ਿਸ਼ਾਂ ਦੇ ਦਰਵਾਜੇ ਹਮੇਸ਼ਾ ਖੁੱਲ੍ਹੇ ਰੱਖੇ, ਉਨ੍ਹਾਂ ਦੀ ਰੂਹਾਨੀ ਖੁਸ਼ਬੂ ਪੰਜਾਬੀਆਂ ਦੀਆਂ ਰੂਹਾਂ ਨੂੰ ਸਰਸ਼ਾਰ ਕਰਦੀ ਹੈ। ਮੈਂ ਇਨ੍ਹਾਂ ਦਰਵਾਜ਼ਿਆਂ ਦੀ ਇੱਕ ਚੌਖਟ ਤੋਂ ਖੜ੍ਹਾ ਹੋ ਕੇ ਵਤਨ ਦੋਸਤੀ ਦੇ ਜ਼ਜ਼ਬਾਤ ਲਈ ਦੁਆ ਕਰ ਰਿਹਾ ਹਾਂ। ਵਤਨ ਦੋਸਤੀ ਦੀਆਂ ਯਾਦਗਾਰ ਮਿਸਾਲਾਂ ਆਪਣੇ ਜ਼ਜ਼ਬੇ ਦੀ ਗਰਮੀ ਨਾਲ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ, ਸ਼ਹੀਦ ਊਧਮ ਸਿੰਘ, ਸ਼ਹੀਦ ਸੁਖਦੇਵ, ਲਾਲਾ ਲਾਜਪਤ ਰਾਏ ਅਤੇ ਕਰਤਾਰ ਸਿੰਘ ਸਰਾਭਾ ਵਰਗੇ ਫ਼ਰਜ਼ੰਦਾਂ ਨੇ ਪੇਸ਼ ਕੀਤੀਆਂ। ਪੰਜਾਬ ਦੇ ਇਨ੍ਹਾਂ ਸਪੂਤਾਂ ਨੇ ਸਾਡੇ ਮਾਣ-ਸਨਮਾਨ ਅਤੇ ਸਾਡੀ ਪਹਿਚਾਨ ਲਈ ਕਿਹੜੀਆਂ ਐਸੀਆ ਕੁਰਬਾਨੀਆਂ ਹਨ, ਜੋ ਨਹੀਂ ਕੀਤੀਆਂ। ਆਪਣੇ ਬੱਚੇ ਯਤੀਮ ਕਰਵਾਏ, ਆਪਣੀਆਂ ਬੀਵੀਆਂ ਬੇਵਾ ਕਰਵਾਈਆਂ, ਫ਼ਾਂਸੀਆਂ ਤੇ ਚੜ੍ਹੇ ਅਤੇ ਜੇਲ੍ਹਾਂ ਵਿੱਚ ਜ਼ਲਾਲਤ ਵੀ ਸਹੀ। ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ 45 ਦਿਨ ਭੁੱਖ ਹੜਤਾਲ ਤੇ ਰਹੇ। ਇੱਕ ਬ੍ਰੇਕਫਾਸਟ/ਨਾਸ਼ਤਾ ਨਾ ਹੋਵੇ ਤਾਂ, ਸਪੀਕਰ ਸਾਹਿਬ, ਢਿੱਡ ਵਿੱਚ ਖੋਹ ਪੈਣ ਲੱਗ ਜਾਂਦੀ ਹੈ, 45 ਦਿਨ ਭੁੱਖ ਹੜਤਾਲ ਅਤੇ ਰੋਜ਼ ਅੰਗ੍ਰੇਜ਼ ਭਗਤ ਸਿੰਘ ਸ਼ਹੀਦ ਨੂੰ ਬੈਂਤ ਮਾਰਿਆ ਕਰਦਾ ਸੀ। ਸਪੀਕਰ ਸਾਹਿਬ, ਇਹ ਸਾਰੇ ਤਸੀਹੇ ਉਨ੍ਹਾਂ ਨੇ ਹੱਸ ਕੇ ਝੱਲੇ। ਬੱਸ ਇੱਕੋ ਹੀ ਗਾਣਾ ਸਾਰਾ ਦਿਨ ਗੁਣਗੁਣਾਇਆ ਕਰਦੇ ਸੀ ਕਿ "ਮੇਰਾ ਰੰਗ ਦੇ ਬਸੰਤੀ ਚੋਲਾ ਮਾਏ, ਰੰਗ ਦੇ ਬਸੰਤੀ ਚੋਲਾ" ਇਸ ਗੱਲ ਨੂੰ ਨਜ਼ਰ ਵਿੱਚ ਰੱਖਦੇ ਹੋਏ ਕਿ ਅੱਜ 60 ਸਾਲ ਬਾਅਦ, ਸਪੀਕਰ ਸਾਹਿਬ, ਇਹ ਜੋ ਕੁਝ ਵੀ ਉਨ੍ਹਾਂ ਨੇ ਕੀਤਾ ਇਹ ਵਤਨ ਦੀ ਮੁਹੱਬਤ ਵਾਸਤੇ ਅਤੇ ਵਤਨ ਵਾਲਿਆਂ ਦੀ ਮੁਹੱਬਤ ਵਾਸਤੇ ਕੀਤਾ, ਇਸ ਤੋਂ ਅੱਛਾ ਮੌਕਾ ਕੀ ਹੋ ਸਕਦਾ ਹੈ ਕਿ ਆਓ ਆਪਾਂ ਜੋ

ਸ਼ਹੀਦਾਂ ਦੇ ਸੁਪਨੇ ਸਨ, ਉਨ੍ਹਾਂ ਨੂੰ ਸਾਕਾਰ ਕਰੀਏ। ਕੀ ਸੁਪਨੇ ਸਨ, ਕਿ ਪੰਜਾਬ ਤਰੱਕੀ ਕਰੇ, ਹਿੰਦੁਸਤਾਨ ਵਧੇ ਤੇ ਫੁਲੇ। ਇਹ ਉਨ੍ਹਾਂ ਦੇ ਸੁਪਨੇ ਸਨ ਤੇ ਅਸੀਂ ਇਨ੍ਹਾਂ ਨੂੰ ਸਾਕਾਰ ਕਰ ਸਕੀਏ। ਇਸ ਲਈ ਪੰਜਾਬ ਵਿਧਾਨ ਸਭਾ ਤੋਂ ਚੰਗਾ ਕਿਹੜਾ ਫੋਰਮ ਹੈ ਜਿੱਥੇ ਅਸੀਂ ਇਹ ਹਲਫ ਲੈ ਸਕੀਏ ਕਿ ਅਸੀਂ ਇਸ ਦੇਸ਼ ਦੇ ਵਿੱਚੋਂ ਕੁਰੱਪਸ਼ਨ ਦੂਰ ਕਰ ਦੇਵਾਂਗੇ, ਅਸੀਂ ਭੁੱਖਮਰੀ ਦੂਰ ਕਰ ਦੇਵਾਂਗੇ। ਅਸੀਂ ਬੇਰੁਜ਼ਗਾਰੀ ਦੂਰ ਕਰਨੀ ਹੈ, ਅਸੀਂ ਫਿਰਕਾਪ੍ਰਸਤੀ ਦੂਰ ਕਰਨੀ ਹੈ, ਅਸੀਂ ਵਤਨ-ਦੁਸ਼ਮਣ ਕਾਰਵਾਈਆਂ, ਸਪੀਕਰ ਸਾਹਿਬ, ਇਸ ਮੁਲਕ ਤੋਂ ਦੂਰ ਕਰ ਸਕੀਏ ਅਤੇ ਅਸੀਂ ਦੇਸ਼ ਤੋਂ ਇਸ ਦੇ ਬਦਲੇ ਵਿੱਚ ਕੁਝ ਵੀ ਨਹੀਂ ਚਾਹੁੰਦੇ। ਪੰਜਾਬ ਤਰੱਕੀ ਕਰ ਸਕੇ। ਪੰਜਾਬ ਦਾ ਨੁਕਸਾਨ ਕਿਸੇ ਵੀ ਕੀਮਤ ਤੇ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਅਸੀਂ ਪੰਜਾਬ ਲਈ ਕੁਝ ਕਰ ਗੁਜ਼ਰੀਏ। ਸਪੀਕਰ ਸਾਹਿਬ, ਵਕਤ ਅਤੇ ਹਾਲਾਤ ਜੋ ਹਨ, ਉਹ ਸਾਡੇ ਪੰਜਾਬੀਆਂ ਤੋਂ ਇਸੇ ਹਲਫਨਾਮੇ ਦਾ ਤਕਾਜ਼ਾ ਅੱਜ ਕਰ ਰਹੇ ਹਨ। ਸੋ, ਸਪੀਕਰ ਸਾਹਿਬ, ਮੈਂ ਆਪਣਾ ਬਜਟ ਸ਼ੁਰੂ ਕਰਨ ਤੋਂ ਪਹਿਲਾਂ ਇਹ ਗੱਲ ਹਾਊਸ ਵਿੱਚ ਜ਼ਰੂਰ ਕਰਨਾ ਚਾਹੁੰਦਾ ਸੀ। ਇਹ ਸਭ ਕੁਝ ਵਤਨ ਔਰ ਵਤਨ ਵਾਲਿਆਂ ਦੀ ਮੁਹੱਬਤ ਲਈ ਹੀ ਕੀਤਾ ਹੈ।

6. ਆਲੀ ਜਨਾਬ ਸਪੀਕਰ ਸਾਹਿਬ, ਜੇ ਅਸੀਂ ਖੁਸ਼ਹਾਲ ਤੇ ਮਜ਼ਬੂਤ ਹਾਂ, ਤਾਂ ਅਸੀਂ ਮਜ਼ਬੂਤ ਨਜ਼ਰ ਵੀ ਆਵਾਂਗੇ। ਅਗਰ ਗਰੀਬ ਹਾਂ ਅਤੇ ਕਮਜ਼ੋਰ ਹਾਂ, ਤਾਂ ਕਮਜ਼ੋਰ ਹੋਣ ਦੇ ਕਾਰਨ ਤੋਂ ਨਜ਼ਰਅੰਦਾਜ਼ ਕਰ ਦਿੱਤੇ ਜਾਵਾਂਗੇ ਅਤੇ ਬੇਮਾਇਨੇ ਮਹਿਸੂਸ ਹੋਵਾਂਗੇ। ਉਰਦੂ ਦੇ ਸ਼ਾਇਰ ਔਰ ਪੰਜਾਬ ਦੇ ਸਪੂਤ ਅਲਾਮਾ ਡਾ. ਸਰ ਇਕਬਾਲ ਦੇ ਇਸ ਵਕਤ ਮੈਨੂੰ ਬੋਲ ਯਾਦ ਆ ਰਹੇ ਹਨ :

ਨਿਸ਼ਾਂ ਯਹੀ ਹੈ ਜ਼ਮਾਨੇ ਮੇਂ ਜ਼ਿੰਦਾ ਕੌਮੋਂ ਕਾ,
ਕਿ ਸੁਬਾਹ ਸ਼ਾਮ ਬਦਲਤੀ ਹੈ ਇਨਕੀ ਤਕਦੀਰੇਂ।

ਕਮਾਲ-ਏ-ਸਿਦਕ ਕੋ ਹੈ ਮੁਰੱਵਤ ਜ਼ਿੰਦਗੀ ਇਨਕੀ,
ਮੁਆਫ਼ ਕਰਤੀ ਹੈ ਫ਼ਿਤਰਤ ਭੀ ਇਨਕੀ ਤਕਸੀਰੇਂ।

ਕਿ ਇਹ ਕਮਾਲ-ਏ-ਸਿਦਕ ਕਿ ਸੱਚਾਈ ਦੇ ਰਸਤੇ ਤੇ ਚਲਣ ਵਾਲੇ ਬੰਦੇ ਦੀ ਤਾਂ ਜਿਹੜੀ ਕੁਦਰਤ ਹੈ ਉਸ ਦੀਆਂ ਗਲਤੀਆਂ ਵੀ ਮੁਆਫ ਕਰ ਦਿੰਦੀ ਹੈ।

7. ਮੁਅੱਜ਼ਜ਼ ਸਪੀਕਰ ਸਾਹਿਬ, ਮੈਂ ਆਪਣੀ ਇਹ ਤਕਰੀਰ ਸੂਬੇ ਦੇ ਮੌਜੂਦਾ ਮਾਲੀ ਸੂਰਤੇਹਾਲ ਔਰ ਇਸ ਦੀ ਤਸਵੀਰ ਤੱਕ ਹੀ ਮਹਿਦੂਦ ਰੱਖਾਂਗਾ। ਹਾਊਸ ਦੇ ਕਾਬਲੇ-ਕਦਰ ਮੈਂਬਰਾਨ ਦੇ ਸਾਹਮਣੇ ਜੋ ਫਾਈਨੈਂਸ਼ੀਅਲ ਮੈਮੋਰੰਡਮ (Financial Memorandum) ਰੱਖਿਆ ਗਿਆ ਹੈ, ਉਸ ਵਿੱਚ ਤਰਤੀਬ ਦੇ ਨਾਲ ਤਮਾਮ ਤਫ਼ਸੀਲ ਪੇਸ਼ ਕਰ ਦਿੱਤੀ ਗਈ ਹੈ, ਜਿਸ ਨਾਲ ਸਾਰੀ ਤਸਵੀਰ ਸਾਹਮਣੇ ਆ ਜਾਵੇਗੀ। ਮੇਰੀ ਕੋਸ਼ਿਸ਼ ਹੈ ਕਿ ਬਹੁਤ ਜ਼ਿਆਦਾ ਤਫ਼ਸੀਲ ਵਿੱਚ ਨਾ ਉਲਝ ਕੇ ਮੁਹਤਰਮ ਮੈਂਬਰਾਨ ਅੱਗੇ ਸੂਬੇ ਦੇ ਫਾਈਨਾਂਸ ਦਾ ਸਾਫ਼-ਸੁਥਰਾ ਨਕਸ਼ਾ ਰੱਖ ਸਕਾਂ।

8. ਇਸ ਬਾ-ਵੱਕਾਰ ਵਿਧਾਨ ਸਭਾ ਦੇ ਬਾ-ਵੱਕਾਰ ਮੈਂਬਰਾਨ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਸੂਬੇ ਦੇ ਫਾਈਨਾਂਸ ਦੀ ਪੁਜ਼ੀਸ਼ਨ ਵਿੱਚ ਬਿਹਤਰੀ ਹੋਈ ਹੈ। ਮੈਂਬਰਾਨ ਦੀ ਨਿਗਰਾਨੀ ਥੱਲੇ ਨਵੇਂ ਤਾਮੀਰੀ ਮਨਸੂਬੇ ਤਿਆਰ ਕੀਤੇ ਗਏ ਹਨ। ਪਿਛਲੇ ਇੱਕ ਸਾਲ ਦੇ ਦੌਰਾਨ ਅਸੀਂ ਸੂਬੇ ਦੇ ਮਾਲੀ ਹਾਲਾਤ ਤੇ ਕੁਝ ਹੱਦ ਤੱਕ ਕਾਬੂ ਪਾ ਲਿਆ ਹੈ। ਮੇਰੀ ਕੋਸ਼ਿਸ਼ ਹੈ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਕਿ ਇਸ ਸੁਧਾਰ ਦੇ ਰਸਤੇ ਨੂੰ ਹੋਰ ਜ਼ਿਆਦਾ ਹਮਵਾਰ ਔਰ ਖੁੱਲ੍ਹਾ ਕੀਤਾ ਜਾਵੇ। ਮਾਲੀ ਹਾਲਾਤ ਬਾਰੇ ਕਦੇ ਵੀ ਅਤੇ ਕੋਈ ਵੀ ਇਹ ਨਹੀਂ ਕਹਿ ਸਕਦਾ ਕਿ ਅਸੀਂ ਸਭ ਕੁਝ ਹਾਸਲ ਕਰ ਲਿਆ ਹੈ। ਆਉਣ ਵਾਲੇ ਵਕਤ ਅਤੇ ਹਾਲਾਤ ਬਾਰੇ ਕੋਈ ਭਵਿੱਖਬਾਣੀ ਨਹੀਂ ਕੀਤੀ ਜਾ ਸਕਦੀ। ਹਾਲਾਤ ਤੇ ਨਜ਼ਰ ਰੱਖਣ ਦੀ ਜ਼ਿੰਮੇਵਾਰੀ ਆਪਾਂ ਸਾਰਿਆਂ ਤੇ ਆਇਦ ਹੁੰਦੀ ਹੈ। ਹਾਲੇ ਤੱਕ ਤਾਂ ਵਾਹਿਗੁਰੂ ਦੇ ਆਸ਼ੀਰਵਾਦ ਨਾਲ ਹਾਲਾਤ ਤੇ ਪੂਰਾ ਕਾਬੂ ਪਾਇਆ ਹੋਇਆ ਹੈ ਲੇਕਿਨ ਬਕੌਲ ਇਕਬਾਲ **"ਅਭੀ ਇਸ਼ਕ ਕੇ ਇਮਤਹਾਂ ਔਰ ਭੀ ਹੈਂ।"** ਪੰਜਾਬ ਦੀ ਖੁਸ਼ਹਾਲੀ ਔਰ ਇਸ ਦੇ ਭਵਿੱਖ ਲਈ ਸਾਨੂੰ ਸਭ ਨੂੰ ਮੋਢੇ ਨਾਲ ਮੋਢਾ ਔਰ ਕਦਮ ਨਾਲ ਕਦਮ ਮਿਲਾ ਕੇ ਚੱਲਣ ਦੀ ਸਖ਼ਤ ਜ਼ਰੂਰਤ ਹੈ। ਅਗਰ ਇਸ ਨੇਕ ਨੀਅਤੀ ਨਾਲ ਅਸੀਂ ਚੱਲਾਂਗੇ ਤਾਂ ਮੈਨੂੰ ਯਕੀਨ ਹੈ ਕਿ ਕਾਮਯਾਬੀ ਦਾ ਇਹ ਅਨਮੋਲ ਤੋਹਫ਼ਾ ਸਾਨੂੰ ਜ਼ਰੂਰ ਹਾਸਿਲ ਹੋਵੇਗਾ।

**ਰਾਜ ਦਾ ਅਰਥਚਾਰਾ :**

9. ਇਕ ਸਾਲ ਪਹਿਲਾਂ ਜਦੋਂ ਅਸੀਂ ਸਰਕਾਰ ਦੀ ਵਾਗਡੋਰ ਸੰਭਾਲੀ ਸੀ, ਤਾਂ ਉਦੋਂ ਸੂਬੇ ਦੀ ਮਾਲੀ ਹਾਲਤ ਬਹੁਤ ਸੁਸਤ ਸੀ। ਪੰਜਾਬ ਰਾਜ, ਜਿਹੜਾ ਕਿ ਸਾਲ 2001-02, ਜਦੋਂ ਸਾਡੀ ਸਰਕਾਰ ਨੇ ਕਾਰਜ-ਭਾਰ ਛੱਡਿਆ ਸੀ, ਵਿਚ ਫ਼ੀ ਜੀਅ ਆਮਦਨ ਦੇ ਪੱਖ ਤੋਂ ਦੇਸ਼ ਵਿਚ ਪਹਿਲੇ ਨੰਬਰ (ਗੋਆ ਤੇ ਦਿੱਲੀ ਤੋਂ ਬਿਨਾਂ) ਤੇ ਸੀ। ਉਹ ਸਾਲ 2006-07 ਵਿਚ ਮੁੱਖ ਰਾਜਾਂ ਦੀ ਸੂਚੀ ਵਿਚ ਚੌਥੇ ਨੰਬਰ ਤੇ ਖਿਸਕ ਗਿਆ। 10ਵੀਂ ਪੰਜ ਸਾਲਾ ਯੋਜਨਾ (2002-2007) ਦੇ ਦੌਰਾਨ ਰਾਜ ਦੇ ਅਰਥਚਾਰੇ ਨੇ ਯੋਜਨਾ ਕਮਿਸ਼ਨ ਦੁਆਰਾ ਮਿੱਥੇ 6.4 ਫ਼ੀਸਦ ਦੇ ਟੀਚੇ ਦੇ ਮੁਕਾਬਲੇ 5.08 ਫ਼ੀਸਦ ਦੀ ਸਾਲਾਨਾ ਔਸਤ ਦਰ ਨਾਲ ਵਿਕਾਸ ਕੀਤਾ ਜਦੋਂ ਕਿ ਇਸੇ ਸਮੇਂ ਦੌਰਾਨ ਕੌਮੀ ਅਰਥਚਾਰੇ ਨੇ 7.77 ਫ਼ੀਸਦ ਦੀ ਔਸਤ ਦਰ ਨਾਲ ਵਿਕਾਸ ਕੀਤਾ। ਯੋਜਨਾ ਕਮਿਸ਼ਨ ਨੇ ਗਿਆਰਵੀਂ ਪੰਜ ਸਾਲਾ ਯੋਜਨਾ, ਜਿਹੜੀ ਬਾਦਲ ਸਾਹਿਬ ਦੇ ਨਿਯਾਮਤ ਥੱਲੇ ਸਰਕਾਰ ਚਲ ਰਹੀ ਹੈ, (2007-2012) ਦੇ ਦੌਰਾਨ ਕੌਮੀ ਅਰਥਚਾਰੇ ਦੀ ਮਨਸੂਬਾ ਬਣਾਈ ਗਈ 9.00 ਫ਼ੀਸਦ ਵਿਕਾਸ ਦਰ ਦੇ ਮੁਕਾਬਲੇ ਰਾਜ ਦੀ 5.90 ਫ਼ੀਸਦ ਦਰ ਦੇ ਟੀਚੇ ਦਾ ਇਸ਼ਾਰਾ ਕੀਤਾ ਹੈ।

10. ਫੌਰੀ ਅੰਦਾਜ਼ਿਆਂ ਦੇ ਮੁਤਾਬਿਕ, ਸਥਿਰ ਕੀਮਤਾਂ (1999-2000) ਤੇ ਰਾਜ ਦੇ ਕੁਲ ਘਰੇਲੂ ਉਤਪਾਦ (ਜੀ.ਐਸ.ਡੀ.ਪੀ.) ਸਾਲ 2005-06 ਵਿਚ 85729 ਕਰੋੜ ਰੁਪਏ ਤੋਂ ਵੱਧ ਕੇ ਸਾਲ 2006-07 ਵਿਚ 91148 ਕਰੋੜ ਰੁਪਏ ਹੋ ਜਾਣ ਦੀ ਉਮੀਦ ਹੈ। ਅਗਾਊਂ ਅਨੁਮਾਨਾਂ ਦੇ ਮੁਤਾਬਕ ਅਜੋਕੇ ਸਾਲ ਵਿੱਚ ਵੱਧ ਕੇ 97179 ਕਰੋੜ ਰੁਪਏ ਹੋ ਜਾਣ ਦੀ ਉਮੀਦ ਹੈ। ਇਹ ਪਿਛਲੇ ਸਾਲ ਦੇ 6.32 ਫ਼ੀਸਦ ਦੇ ਮੁਕਾਬਲੇ (2007-08) ਦੀ, ਸਪੀਕਰ ਸਾਹਿਬ, 6.62 ਫ਼ੀਸਦ ਦੇ ਸਮੁੱਚੇ ਵਿਕਾਸ ਨੂੰ ਦਰਸਾਉਂਦਾ ਹੈ। ਪਲਾਨਿੰਗ ਕਮਿਸ਼ਨ ਨੇ ਸਾਡੇ ਵਾਸਤੇ ਜੋ ਟਾਰਗੈਟ ਮਿਥਿਆ ਹੈ, ਇੱਕ ਫ਼ੀਸਦੀ ਇਸ ਸਾਲ ਵਿੱਚ ਗਰੋਥ ਜਿਹੜੀ ਹੈ, ਉਹ ਵੱਧ ਹੋਈ ਹੈ। (ਥੰਪਿੰਗ)।

11. ਸਥਿਰ ਕੀਮਤਾਂ ਤੇ ਫ਼ੀ ਜੀਅ ਆਮਦਨ ਬਾਰੇ ਸਾਲ 2005-06 ਵਿਚ 28872 ਰੁਪਏ ਦੇ ਮੁਕਾਬਲੇ ਸਾਲ 2006-07 ਵਿਚ 30158 ਰੁਪਏ ਦਾ ਅੰਦਾਜ਼ਾ ਲਗਾਇਆ ਗਿਆ ਹੈ ਜਿਹੜੀ ਕਿ 4.45 ਫ਼ੀਸਦ ਦੇ ਵਾਧੇ ਨੂੰ ਦਰਸਾਉਂਦੀ ਹੈ। ਅਜੋਕੀਆਂ ਕੀਮਤਾਂ ਉਤੇ ਫ਼ੀ ਜੀਅ ਆਮਦਨ ਬਾਰੇ ਇਸੇ ਸਮੇਂ ਦੌਰਾਨ 36759 ਰੁਪਏ ਦੇ ਮੁਕਾਬਲੇ 40566 ਰੁਪਏ ਦਾ ਅੰਦਾਜ਼ਾ ਲਗਾਇਆ ਗਿਆ ਹੈ ਜੋ ਕਿ ਇਸੇ ਸਮੇਂ ਦੌਰਾਨ 10.36 ਫ਼ੀਸਦ ਦੇ ਵਾਧੇ ਨੂੰ ਦਰਸਾਉਂਦੀ ਹੈ।

**State Finances :**

12. The State has been passing through a dismal fiscal situation for the last many years. Revenue expenditure continues to outstrip revenue receipt resulting in large revenue and fiscal deficits and cash flow problems. When our Government assumed office in March, 2007 the State's fiscal position was in total disarray, as is reflected in the huge revenue deficit of Rs. 1748.69 crore and fiscal deficit of Rs. 4383.58 crore at the end of the financial year 2006-07. It is more alarming to note that revenue deficit accounts for about 40 per cent of the total fiscal deficit. In other words, the Government has been meeting a part of the consumption expenditure through loans. These deficits have occurred despite receipt of non-plan revenue deficit grant of Rs. 923 crore in 2006-07 from the Centre under the recommendations of Twelfth Finance Commission. This has not only resulted in fiscal stress but has also made the Government financial management more difficult.

ਸਪੀਕਰ ਸਾਹਿਬ, ਇੱਥੇ ਮੈਂ ਇੱਕ ਗੱਲ ਹੋਰ ਇੱਥੇ ਐਡ ਕਰਨੀ ਚਾਹੁੰਦਾ ਹਾਂ ਕਿ ਕੁਝ ਦਿਨ ਪਹਿਲਾਂ ਬੋਲਦਿਆਂ ਸੂਬੇ ਦੇ ਸਾਬਕਾ ਮੁੱਖ ਮੰਤਰੀ ਨੇ ਇਸੇ ਹਾਊਸ ਦੇ ਵਿੱਚ ਇਹ ਦਾਅਵਾ ਕੀਤਾ ਸੀ ਕਿ ਅਸੀਂ ਰੈਵੇਨਿਊ ਸਰਪਲਸ 2300-2400 ਕਰੋੜ ਛੱਡ ਕੇ ਗਏ ਹਾਂ, ਪਰ ਸਪੀਕਰ ਸਾਹਿਬ ਇਹ ਹਕੀਕਤ ਨਹੀਂ ਹੈ। ਜਿਹੜੀ ਮੈਂ ਫਿਗਰਜ਼ ਦੇ ਰਿਹਾ ਹਾਂ, ਜਦੋਂ 2006-07 ਦੇ ਵਿੱਚ ਅਸੀਂ ਸਰਕਾਰ ਸੰਭਾਲੀ, ਤਾਂ ਜਿਹੜਾ ਰੈਵੇਨਿਊ ਡੈਫੀਸਿਟ ਸੀ, ਜੇਕਰ ਸਾਲ ਦਾ ਪੂਰਾ ਟੋਟਲ ਲਾਈਏ ਤਾਂ 1746 ਕਰੋੜ ਦੇ ਖਰਚੇ ਵੱਧ ਸੀ। ਰੈਵੇਨਿਊ ਡੈਫੀਸਿਟ ਦਾ ਮਤਲਬ ਸਪੀਕਰ ਸਾਹਿਬ, ਤੁਹਾਡੀ ਰੋਜ਼ ਦੀ ਆਮਦਨ ਕਿੰਨੀ ਹੈ ਅਤੇ ਤੁਹਾਡੇ ਰੋਜ਼ ਦੇ ਖਰਚੇ ਕਿੰਨੇ ਹਨ। ਪੰਜਾਬ ਵਿੱਚ ਰੋਜ਼ ਦੀ ਆਮਦਨ ਨਾਲੋਂ ਰੋਜ਼ ਦੇ ਖਰਚੇ ਵੱਧ ਹਨ।

13. ਤਨਖਾਹਾਂ, ਪੈਨਸ਼ਨਾਂ ਅਤੇ ਵਿਆਜ ਅਦਾਇਗੀਆਂ ਸਬੰਧੀ ਖਰਚਾ, ਜੋ ਕਿ ਪ੍ਰਤੀਬੱਧ ਖਰਚੇ ਦੀ ਤਰਜਮਾਨੀ ਕਰਦਾ ਹੈ, ਇਨ੍ਹਾਂ ਨੂੰ ਅਸੀਂ ਵਧਾ ਘਟਾ ਨਹੀਂ ਸਕਦੇ। ਜਿਸ ਵੇਲੇ ਅਸੀਂ ਸਰਕਾਰ ਸੰਭਾਲੀ ਹੈ ਤਾਂ ਜਿਹੜੇ ਸਟੇਟ ਦੇ ਰੈਵੇਨਿਊ ਹਨ, ਉਨ੍ਹਾਂ ਦਾ 80.5% ਰੈਵੇਨਿਊ ਸਿਰਫ ਤਨਖਾਹਾਂ ਤੇ ਵਿਆਜ ਜੋ ਦੇਣਾ ਹੈ, ਵਿੱਚ ਹੀ ਚਲੇ ਜਾਣਾ ਹੈ। ਸਪੀਕਰ ਸਾਹਿਬ, ਮਾਲ-ਆਮਦਨ ਪ੍ਰਾਪਤੀਆਂ ਦਾ 80 ਫ਼ੀਸਦ ਹਿੱਸਾ ਹਾਸਲ ਕੀਤਾ ਹੈ। ਹੋਰ ਨਾਨ-ਪਲਾਨ ਖਰਚਿਆਂ, ਜਿਹੜੇ ਕਿ ਸਰਕਾਰ ਨੂੰ ਚਲਾਉਣ ਲਈ ਜ਼ਰੂਰੀ ਹਨ, ਨੂੰ ਧਿਆਨ ਵਿਚ ਰੱਖਣ ਤੋਂ ਬਾਅਦ ਸੂਬੇ ਕੋਲ ਯੋਜਨਾ ਨੂੰ ਚਲਾਉਣ ਲਈ ਘੱਟ ਸਾਧਨ ਰਹਿ ਜਾਂਦੇ ਹਨ। ਇਹ ਦੱਸਣ ਦਾ ਮੇਰਾ ਖ਼ੁਸ਼ਨੁਮਾ ਫ਼ਰਜ਼ ਹੈ ਕਿ ਮਾਲ-ਆਮਦਨ ਘਾਟਾ ਸਾਲ 2006-07 ਵਿੱਚ 1748.69 ਕਰੋੜ ਰੁਪਏ ਤੋਂ ਘੱਟ ਕੇ ਸਾਲ 2007-08 ਵਿੱਚ 1280.57 ਕਰੋੜ ਰੁਪਏ (ਸੋਧੇ ਅਨੁਮਾਨ) ਰਹਿ ਗਿਆ ਹੈ, (ਥੰਪਿੰਗ) ਅਤੇ ਇਹ ਉਮੀਦ ਕੀਤੀ ਜਾਂਦੀ ਹੈ ਕਿ ਬਜਟ ਅਨੁਮਾਨਾਂ ਦੇ ਮੁਤਾਬਕ ਸਾਲ 2008-09 ਵਿੱਚ ਇਹ ਹੋਰ ਵੀ ਘੱਟ ਕੇ 1000.18 ਕਰੋੜ ਰੁਪਏ ਰਹਿ ਜਾਵੇਗਾ। (ਥੰਪਿੰਗ) ਮਾਲ-ਆਮਦਨ ਪ੍ਰਾਪਤੀਆਂ ਦੀ ਫ਼ੀਸਦ ਵਜੋਂ ਅਹਿਦ ਵਾਲਾ ਖਰਚਾ ਵੀ ਸਾਲ 2006-07 ਵਿੱਚ 80 ਫ਼ੀਸਦ ਤੋਂ ਘੱਟ ਕੇ ਸਾਲ 2007-08 ਵਿੱਚ 67 ਫ਼ੀਸਦ ਹੋ ਜਾਣ ਦੀ ਉਮੀਦ ਹੈ। ਇਸ ਸਾਲ ਸਾਨੂੰ ਰਾਹਤ ਮਿਲਣ ਦੀ ਉਮੀਦ ਹੈ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਕਰਜ਼ਾ :

14. ਰਾਜ ਦੀ ਚੱਲ ਰਹੀ ਮੰਦੀ ਮਾਲੀ ਹਾਲਤ ਨੇ ਕਰਜ਼ੇ ਦੇ ਬੋਝ ਵਿੱਚ ਹੋਰ ਵੀ ਵਾਧਾ ਕੀਤਾ ਹੈ। ਮਾਣਯੋਗ ਮੈਂਬਰ ਸਾਹਿਬਾਨ ਇਸ ਗੱਲ ਤੋਂ ਜਾਣੂ ਹਨ ਕਿ ਸਾਡੀ ਸਰਕਾਰ ਨੂੰ ਪਿਛਲੀ ਸਰਕਾਰ ਪਾਸੋਂ ਵਿਰਸੇ ਵਿਚ ਭਾਰੀ ਕਰਜ਼ਾ ਮਿਲਿਆ ਹੈ। ਮਾਲ-ਆਮਦਨ ਖ਼ਰਚਿਆਂ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਅਤੇ ਵਿਕਾਸ ਪ੍ਰੋਗਰਾਮਾਂ ਲਈ ਫੰਡ ਜੁਟਾਉਣ ਲਈ ਪਿਛਲੇ ਕਈ ਸਾਲਾਂ ਵਿੱਚ ਰਾਜ ਦੀਆਂ ਉਧਾਰ ਲਈਆਂ ਰਕਮਾਂ ਵਿਚ ਬਹੁਤ ਵਾਧਾ ਹੋਇਆ ਹੈ। ਜਦੋਂ ਸਾਡੀ ਸਰਕਾਰ ਨੇ ਫਰਵਰੀ, 2002 ਵਿੱਚ ਕਾਰਜ-ਭਾਰ ਛੱਡਿਆ ਤਾਂ ਰਾਜ ਦਾ ਕੁਲ ਕਰਜ਼ੇ ਦਾ ਸਟਾਕ 32496 ਕਰੋੜ ਰੁਪਏ ਸੀ, ਜਿਹੜਾ ਕਿ ਸਾਲ 2006-07 ਦੇ ਅੰਤ ਵਿਚ ਵਧ ਕੇ 48344 ਕਰੋੜ ਰੁਪਏ ਸੀ, ਜਿਹੜਾ ਕਿ ਸਾਲ 2006-07 ਦੇ ਅੰਤ ਵਿਚ ਵਧ ਕੇ 48344 ਕਰੋੜ ਰੁਪਏ ਹੋ ਗਿਆ ਹੈ। ਕਰਜ਼ੇ ਦੀ ਇੰਨੀ ਵੱਧ ਰਾਸ਼ੀ ਅਤੇ ਵਧ ਰਹੇ ਕਰਜ਼-ਭਾਰ ਨੇ ਇਸ ਕਰਜ਼ੇ ਨੂੰ ਮੋੜਨ ਦੀ ਜ਼ਿੰਮੇਵਾਰੀ ਵਿਚ ਹੋਰ ਵੀ ਵਾਧਾ ਕੀਤਾ ਹੈ। ਸਾਲ 2006-07 ਵਿਚ, ਵਿਆਜ ਅਦਾਇਗੀਆਂ ਲਈ 4151.78 ਕਰੋੜ ਰੁਪਏ ਦੀ ਰਕਮ ਦੇਣੀ ਪਈ, ਜਿਹੜੀ ਕਿ ਮਾਲ-ਆਮਦਨ ਪ੍ਰਾਪਤੀਆਂ ਦਾ 22.43 ਫ਼ੀਸਦ ਹੈ। ਸਪੀਕਰ ਸਾਹਿਬ, ਜਿਹੜਾ ਪੰਜਾਬ ਸਿਰ ਕਰਜ਼ਾ ਹੈ, ਉਸ ਦਾ ਸਿਰਫ ਜਿਹੜਾ ਵਿਆਜ ਹੈ, ਉਹ 4000 ਕਰੋੜ ਤੋਂ ਵੱਧ ਪੈ ਜਾਂਦਾ ਹੈ। ਇਸ ਕਿਸਮ ਦਾ ਬੋਝ ਜਿਹੜੀ ਸਾਡੀ ਸਟੇਟ ਦੀ ਟੋਟਲ ਪਲੈਨਿੰਗ ਹੈ, ਉਸ ਵਿੱਚੋਂ ਇੰਟਰੈਸਟ ਪੇਮੈਂਟ ਵੀ ਹਨ। 67% ਤਾਂ ਲਗਾ ਲਓ ਕਿ ਤੁਸੀਂ ਸੈਲਰੀਜ਼ ਤੇ ਪੈਨਸ਼ਨਜ਼ ਦੇਣੀਆਂ ਹਨ। ਉਤੋਂ ਵਿਆਜ, ਅਗੇਨ ਇਟ ਇਜ਼ ਏ ਕਮਿਟਿਡ ਐਕਸਪੈਂਡੀਚਰ ਅਤੇ ਇਸ ਨਾਲ ਸਾਡੇ ਕੋਲ ਕੁਝ ਵੀ ਨਹੀਂ ਬਚਦਾ। ਸੋ, ਸਪੀਕਰ ਸਾਹਿਬ, ਇਸ ਕਿਸਮ ਦੇ ਹਾਲਾਤ ਵਿੱਚ ਅਸੀਂ ਕਰਜ਼ੇ ਨੂੰ ਕੰਟਰੋਲ ਅਧੀਨ ਰੱਖਣ ਲਈ ਵਚਨਬੱਧ ਹਾਂ। ਸਾਡਾ ਮੰਤਵ ਇਹ ਹੈ ਕਿ ਜੋ ਫਿਸਕਲ ਡੈਫੀਸਿਟ ਹੈ, ਉਹ ਸੈਂਟਰ ਦੇ ਐਫ.ਆਰ.ਬੀ.ਐਮ. ਐਕਟ ਨਾਲੋਂ ਸਾਡੇ ਸਟੇਟ ਦਾ ਜਿਹੜਾ ਜੀ.ਐਸ.ਡੀ.ਪੀ. ਹੈ, ਉਸ ਤੋਂ ਤਿੰਨ ਫ਼ੀਸਦੀ ਥੱਲੇ-ਥੱਲੇ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਅਗਲੇ ਸਾਲ ਅਸੀਂ ਇਹ ਟਾਰਗੇਟ ਅਚੀਵ ਕਰ ਲਵਾਂਗੇ। (ਥੰਪਿੰਗ) ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੁੰਦੀ ਹੈ ਕਿ ਸਾਲ 2007 ਦਾ ਜਿਹੜਾ ਐਫ.ਆਰ.ਬੀ.ਐਮ. ਐਕਟ ਹੈ, ਇਸ ਵਿੱਚ ਅਸੀਂ ਇਹ ਤਮਾਮ ਟੀਚੇ ਪੂਰੇ ਕਰ ਲਵਾਂਗੇ ਤੇ ਮੈਂ ਪਿਛਲੇ ਸਾਲ ਬਜਟ ਦੇ ਜਵਾਬ ਵਿੱਚ ਬੋਲ ਰਿਹਾ ਸੀ ਕਿ ਮੈਂ ਮੋਹਤਰਮ ਮੈਂਬਰ ਸਾਹਿਬਾਨ ਨੂੰ ਇੱਕ ਵਾਅਦਾ ਕੀਤਾ ਸੀ ਕਿ ਜਿੰਨੀ ਸਾਡੀ ਚਾਦਰ ਹੋਵੇਗੀ, ਜਿੰਨੀ ਪੰਜਾਬ ਦੀ ਚਾਦਰ ਹੈ ਜੇਕਰ ਵੱਡੀ ਹੈ ਤਾਂ ਵੱਧ, ਜੇਕਰ ਛੋਟੀ ਹੈ ਤਾਂ ਘੱਟ ਹੈ, ਉਸ ਹਿਸਾਬ ਨਾਲ ਖਰਚ ਕਰਾਂਗੇ। ਪਰ ਅਸੀਂ ਉਧਾਰ ਕਰਜ਼ੇ ਲੈ ਕੇ ਸਰਕਾਰ ਨਹੀਂ ਚਲਾਉਣੀ। ਅਸੀਂ ਤਿੰਨ ਵਾਅਦੇ ਕੀਤੇ ਸੀ। ਇੱਕ ਤਾਂ ਮੈਂ ਕਿਹਾ ਸੀ ਕਿ ਰੈਵੇਨਿਊ ਡੈਫੀਸਿਟ ਨੂੰ 0.0 ਤੇ ਲੈ ਆਵਾਂਗੇ। ਸਪੀਕਰ ਸਾਹਿਬ, ਅਗਲੇ ਦੋ ਸਾਲਾਂ ਵਿੱਚ ਅਸੀਂ ਇਸ ਨੂੰ 0.0 ਤੇ ਲੈ ਆਵਾਂਗੇ। ਅਸੀਂ ਸਰਕਾਰ ਚਲਾਉਣ ਵਾਸਤੇ ਕੋਈ ਕਰਜ਼ਾ ਨਹੀਂ ਲੈਣਾ। ਸਪੀਕਰ ਸਾਹਿਬ, ਜਿਹੜਾ ਸਾਡਾ ਸੈਂਟਰ ਗੌਰਮਿੰਟ ਨਾਲ ਐਫ.ਆਰ.ਬੀ.ਐਮ. ਐਕਟ ਦੇ ਤਹਿਤ ਹੋਇਆ ਹੈ ਕਿ ਇਸ ਨੂੰ 3% ਤੱਕ ਮਹਿਦੂਦ ਰੱਖਣਾ ਹੈ। The Committed expenses are 67% of our Revenue Receipts and we will try our best to bring this down.

15. ਅਸੀ ਕਰਜ਼ੇ ਨੂੰ ਕੰਟਰੋਲ ਅਧੀਨ ਰੱਖਣ ਲਈ ਵਚਨਬੱਧ ਹਾਂ ਅਤੇ ਸਾਡਾ ਮੰਤਵ ਮਾਲੀ ਘਾਟੇ ਨੂੰ ਮਾਲੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ ਐਕਟ, 2003, ਜਿਸ ਵਿਚ 2007 ਵਿਚ ਤਰਮੀਮ ਕੀਤੀ ਗਈ ਸੀ, ਦੇ ਉਪਬੰਧਾਂ ਅਨੁਸਾਰ ਰਾਜ ਦੇ ਕੁਲ ਘਰੇਲੂ

ਉਤਪਾਦ (ਜੀ.ਐਸ.ਡੀ.ਪੀ.) ਦੇ 3 ਫ਼ੀਸਦ ਤੱਕ ਮਹਿਦੂਦ ਰੱਖਣਾ ਹੈ। Speaker Sir, it is my pleasant duty to report to you that next year, we will achieve this target. ਸਾਲ 2008-09 ਲਈ ਮਾਲੀ ਘਾਟਾ ਰਾਜ ਦੇ ਕੁਲ ਘਰੇਲੂ ਉਤਪਾਦ (ਜੀ.ਐਸ.ਡੀ.ਪੀ.) ਦੀ 2.88 ਫ਼ੀਸਦ ਅਨੁਮਾਨਿਆ ਗਿਆ ਹੈ which is well within what we have signed. ਅਸੀਂ ਇਕ ਸਿਆਣਪ ਵਾਲੀ ਕਰਜ਼ਾ ਪ੍ਰਬੰਧਨ ਨੀਤੀ (ਡੈਬਟ ਮੈਨੇਜਮੈਂਟ ਪਾਲਿਸੀ) ਅਖ਼ਤਿਆਰ ਕਰਨ ਲਈ ਵਚਨਬੱਧ ਹਾਂ। ਸਪੀਕਰ ਸਾਹਿਬ, ਮੈਂ ਜਿਹੜੀ ਤੁਹਾਨੂੰ ਖ਼ੁਸ਼ਖਬਰੀ ਦੱਸੀ ਹੈ that this has been brought about at tremendous cost and probably the Minister for Education, the Minister for Health and Minister for Irrigation ਇਹ ਇਸ ਗੱਲ ਨੂੰ ਤਸਦੀਕ ਕਰਨਗੇ। I am one of the most unpopular person in Punjab. You people are idealist and I am just a humble accountant. ਜਨਾਬ ਵੀ ਕਈ ਵਾਰੀ ਮੇਰੇ ਤੇ ਖਿੱਝ ਜਾਂਦੇ ਹਨ An idealist says that I want to finish it at one go and I have the humble logic of the account book; you have to build block by block. I just want to thank them very much for Putting up with me one more year.

**ਪੰਜਾਬ ਰਾਜ ਵਿਕਾਸ ਅਤੇ ਭਲਾਈ ਫ਼ੰਡ :**

16. ਰਾਜ ਸਰਕਾਰ ਨੇ ਮਾਣਯੋਗ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਹੇਠ 'ਪੰਜਾਬ ਰਾਜ ਵਿਕਾਸ ਫੰਡ' ਦੀ ਸਿਰਜਣਾ ਕੀਤੀ ਹੈ। ਇਸ ਨਾਲ ਸਿੱਖਿਆ, ਸਿਹਤ ਅਤੇ ਸਮਾਜਿਕ ਭਲਾਈ ਦੇ ਕਾਰਜਾਂ ਲਈ ਇਨ੍ਹਾਂ ਖੇਤਰਾਂ ਵਿਚ ਫ਼ੰਡ ਜੁਟਾਉਣ ਵਿਚ ਮਦਦ ਮਿਲੇਗੀ। ਇਸ ਫ਼ੰਡ ਦੀ ਅਸਲ ਰਕਮ (ਕਾਰਪਸ) ਵਿਚ 5 ਫ਼ੀਸਦ ਹਿੱਸਾ ਉਸ ਰਾਸ਼ੀ ਤੋਂ ਪ੍ਰਾਪਤ ਹੋਵੇਗਾ, ਜਿਹੜੀ ਕਿ ਮਿਤੀ 1 ਅਪ੍ਰੈਲ, 2007 ਤੋਂ ਬਾਅਦ ਏਜੰਸੀਆਂ, ਜਿਵੇਂ ਕਿ ਸ਼ਹਿਰੀ ਵਿਕਾਸ ਅਥਾਰਟੀਆਂ, ਪੰਜਾਬ ਰਾਜ ਉਦਯੋਗਿਕ ਨਿਰਯਾਤ ਕਰਾਪੋਰੇਸ਼ਨ (ਪੀ.ਐਸ.ਆਈ.ਈ.ਸੀ.), ਆਬਾਦਕਾਰੀ ਵਿਭਾਗ ਅਤੇ ਕੋਈ ਵੀ ਹੋਰ ਸਰਕਾਰੀ ਵਸੀਲਾ, ਜਿਵੇਂ ਕਿ ਸਰਕਾਰ ਦੁਆਰਾ ਤੈਅ ਕੀਤਾ ਜਾਵੇਗਾ, ਰਾਹੀਂ ਨੀਲਾਮ ਕੀਤੀਆਂ ਗਈਆਂ ਸਾਰੀਆਂ ਅਚੱਲ ਜਾਇਦਾਦਾਂ ਦੀ ਵਿਕਰੀ ਤੋਂ ਪ੍ਰਾਪਤ ਕਮਾਈ ਰਾਹੀਂ ਬੋਲੀ ਦੇਣ ਵਾਲੇ ਤੋਂ ਪ੍ਰਾਪਤ ਹੋਵੇਗੀ। ਵਿੱਤ ਵਿਭਾਗ ਦੁਆਰਾ ਇਸ ਫ਼ੰਡ ਦਾ ਸੰਚਾਲਨ ਅਤੇ ਪ੍ਰਬੰਧ ਕੀਤਾ ਜਾਵੇਗਾ।

**ਗਰੀਬਾਂ, ਲੋੜਵੰਦਾਂ ਅਤੇ ਮੁਥਾਜਾਂ ਲਈ ਪੰਜਾਬ ਰਾਜ ਰਾਹਤ ਫ਼ੰਡ :**

17. ਪਿਛਲੇ ਸਾਲ ਜਦੋਂ ਮੈਂ ਇਸ ਅਜ਼ੀਮ ਸਦਨ ਦੇ ਸਾਹਮਣੇ ਸਾਲ 2007-08 ਲਈ ਬਜਟ ਪੇਸ਼ ਕੀਤਾ ਸੀ ਤਾਂ ਮੈਂ ਇਹ ਐਲਾਨ ਕੀਤਾ ਸੀ ਕਿ ਰਾਜ ਸਰਕਾਰ ਮੰਤਰੀ-ਮੰਡਲ ਦੇ ਮੈਂਬਰ ਸਾਹਿਬਾਨ, ਮੁੱਖ ਪਾਰਲੀਮਾਨੀ ਸਕੱਤਰਾਂ, ਪਾਰਲੀਮਾਨੀ ਸਕੱਤਰਾਂ ਅਤੇ ਦਰਜਾ-I ਅਤੇ II ਦੇ ਅਫ਼ਸਰਾਂ ਦੀਆਂ ਤਨਖਾਹਾਂ ਤੋਂ 1000 ਰੁਪਏ ਪ੍ਰਤੀ ਮਹੀਨੇ ਦੇ ਸਵੈ-ਇੱਛਿਤ ਅੰਸ਼ਦਾਨ ਰਾਹੀ ਇਕ ਬੀਮਾ ਸਕੀਮ ਸ਼ੁਰੂ ਕਰੇਗੀ। ਇਸ ਮੁਤਾਬਕ ਗਰੀਬਾਂ, ਲੋੜਵੰਦਾਂ ਅਤੇ ਮੁਥਾਜਾਂ ਲਈ ਪੰਜਾਬ ਰਾਜ ਰਾਹਤ ਫ਼ੰਡ ਨਾਮਕ ਬੀਮਾ ਸਕੀਮ ਸ਼ੁਰੂ ਕੀਤੀ ਗਈ ਹੈ। ਇਹ ਫ਼ੰਡ ਡਾਕਟਰੀ ਖ਼ਰਚਿਆਂ ਬੀਮਾਰੀ ਜਾਂ ਹਾਦਸੇ ਕਰਕੇ ਅਪਾਹਿਜ ਹੋਏ ਜ਼ਰੂਰਤਮੰਦਾਂ ਅਤੇ ਗਰੀਬਾਂ ਨੂੰ ਬੀਮੇ ਦੀਆਂ ਰਕਮਾਂ ਦੇਣ ਲਈ ਵਿੱਤੀ ਮਦਦ ਮੁਹੱਈਆ ਕਰਾਉਣ ਵਾਸਤੇ ਇਸਤੇਮਾਲ ਕੀਤਾ ਜਾਵੇਗਾ।

**[Finance & Planning and Programme Implementation Minister]**

**Thirteenth Finance Commission :**

18. The Thirteenth Finance Commission has been constituted by the Government of India on 13th November, 2007, to make recommendations with regard to the distribution between the Union and the States of the net proceeds of taxes and the allocation between the States of the respective share of such proceeds. In addition, the Commission is required to recommend the principle based on which the grants-in-aid of the revenues will flow out from the Consolidated Fund of India and the sums to be paid to the States to cover their non-plan revenue deficit normatively to be assessed by the Commission. The Commission is also to suggest measures needed to augment the Consolidated Fund of the State to supplement the resources of the Panchayats and Municipalities. The State will submit a forceful and comprehensive Memorandum to the Thirteenth Finance Commission indicating our views on the specific terms of reference of the Commission. We will prepare the Memorandum under the expert guidance and in consultation with the National Institute of Public Finance and Policy, New Delhi. The Commission will submit its recommendations by the end of October, 2009. The award of the Commission shall be for a period of five years from 1st April, 2010 to 31st March, 2016. ਸਪੀਕਰ ਸਾਹਿਬ, ਇਹ ਜਿਹੜੀਆਂ ਤੇਰਰਵੇਂ ਫਾਇਨਾਂਸ ਕਮਿਸ਼ਨ ਦੀਆਂ ਰਿਕੂਮੈਂਡੇਸ਼ਨਜ਼ ਹੋਣੀਆਂ ਹਨ, ਇਹ ਸਟੇਟ ਵਾਸਤੇ ਬਹੁਤ ਜ਼ਰੂਰੀ ਹਨ। I can assure the House that we will make very forceful presentation regarding Punjab's case. ਜਿਹੜਾ ਪੰਜਾਬ ਦਾ ਮੁਕੱਦਮਾ ਹੈ, ਉਹ ਬੜੇ ਜੋਸ਼ ਨਾਲ ਅਤੇ ਬੜੀ ਲਿਆਕਤ ਨਾਲ ਅਸੀਂ ਪੇਸ਼ ਕਰਾਂਗੇ।

**ਸਰਕਾਰੀ ਮੁਲਾਜ਼ਮਾਂ ਦੀ ਭਲਾਈ :**

19. ਸਰਕਾਰੀ ਮੁਲਾਜ਼ਮ ਸਾਡਾ ਕੀਮਤੀ ਸਰਮਾਇਆ ਅਤੇ ਸਾਡੇ ਵਿਕਾਸ ਦੇ ਭਾਈਵਾਲ ਹਨ। ਉਹ ਲਗਨ ਅਤੇ ਤਨਦੇਹੀ ਨਾਲ ਕੰਮ ਕਰ ਰਹੇ ਹਨ। ਸਾਡੀ ਸਰਕਾਰ, ਮੁਲਾਜ਼ਮਾਂ ਅਤੇ ਪੈਨਸ਼ਨਰਾਂ ਦੀ ਭਲਾਈ ਲਈ ਵਚਨਬੱਧ ਹੈ। ਰਾਜ ਸਰਕਾਰ ਮੁਲਾਜ਼ਮਾਂ ਦੀਆਂ ਤਨਖਾਹਾਂ ਅਤੇ ਭੱਤਿਆਂ ਉਤੇ ਆਮਦਨ ਖ਼ਰਚ ਦਾ 46.46 ਫ਼ੀਸਦ ਹਿੱਸਾ ਖ਼ਰਚ ਕਰਦੀ ਹੈ। ਪਿਛਲੇ ਇੱਕ ਸਾਲ ਵਿੱਚ ਅਸੀਂ ਮੁਲਾਜ਼ਮਾਂ ਅਤੇ ਪੈਨਸ਼ਨਰਾਂ ਦੇ ਮਹਿੰਗਾਈ ਭੱਤੇ (ਡੀ.ਏ.) ਵਿਚ ਦੁੱਗਣਾ ਵਾਧਾ ਕੀਤਾ ਹੈ। ਇਸ ਦੇ ਨਤੀਜੇ ਵਜੋਂ ਮਹਿੰਗਾਈ ਭੱਤਾ 29 ਫ਼ੀਸਦ ਤੋਂ ਵਧਾਅ ਕੇ 41 ਫ਼ੀਸਦ ਕੀਤਾ ਗਿਆ ਹੈ। ਸਰਕਾਰ ਨੇ ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਦੇ ਵਿਚਾਰ ਗੋਚਰੇ ਵਿਸ਼ੇ ਨੂੰ ਅੰਤਿਮ ਰੂਪ ਦਿੱਤਾ ਹੈ ਅਤੇ ਇਹ ਕਮਿਸ਼ਨ ਸਾਲ 2008-09 ਦੇ ਵਿੱਤੀ ਸਾਲ ਵਿੱਚ ਇਸ ਦੀ ਰਿਪੋਰਟ ਪੇਸ਼ ਕਰੇਗਾ। ਸਪੀਕਰ ਸਾਹਿਬ, ਮੈਂ ਪੰਜਾਬ ਦੇ ਇੰਪਲਾਈਜ਼ ਨੂੰ ਅਪੀਲ ਕਰਨੀ ਚਾਹੁੰਦਾ ਹਾਂ ਕਿ ਜੇਕਰ ਪੰਜਾਬ ਨੇ ਤਰੱਕੀ ਕਰਨੀ

ਹੈ ਤਾਂ ਸਪੀਕਰ ਸਾਹਿਬ, ਇਹ ਲਾਜ਼ਮੀ ਹੈ ਕਿ ਪੰਜਾਬ ਦੇ ਮੁਲਾਜ਼ਮ/ਅਫ਼ਸਰ ਭਾਵੇਂ ਛੋਟੇ ਤੋਂ ਛੋਟਾ ਹੈ ਜਾਂ ਵੱਡੇ ਤੋਂ ਵੱਡਾ ਹੈ, ਆਪਣੀ ਡਿਊਟੀ ਨਾਲੋਂ ਪੰਜ ਗੁਣਾਂ ਵੱਧ ਕੰਮ ਕਰੇਗਾ, ਇਸ ਨਾਲ ਪੰਜਾਬ ਖੁਸ਼ਹਾਲੀ ਦੀ ਅਗਲੀ ਪੌੜੀ ਤੇ ਚੜ੍ਹ ਸਕਦਾ ਹੈ। ਫੌਜ ਵਿੱਚ ਵੀ ਇੱਕ ਤਾਂ ਡਿਊਟੀ ਹੁੰਦੀ ਹੈ ਜਿਸ ਵਿੱਚ ਹਰ ਸਿਪਾਹੀ ਦਾ ਕੰਮ ਹੈ ਲੜਨਾ, ਪਰ, ਸਪੀਕਰ ਸਾਹਿਬ, ਫੌਜ ਵਿੱਚ ਇੱਕ ਇਹ ਟਰਮ ਵੀ ਹੁੰਦੀ ਹੈ ਜਿਸ ਨੂੰ ਕਹਿੰਦੇ ਹਨ :

Beyond the call of duty. So, today the employees of Punjab and the officers have to go beyond the call of duty if Punjab is to continue in the first league of Indian States.

20. ਜਨਾਬ ਸਪੀਕਰ ਸਾਹਿਬ, ਹੁਣ ਮੈਂ ਸਾਲ 2008-09 ਦੀ ਸਾਲਾਨਾ ਯੋਜਨਾ ਵੱਲ ਆਉਂਦਾ ਹਾਂ ਅਤੇ ਬਜਟ ਵਿੱਚ ਤਿਆਰ ਕੀਤੇ ਯੋਜਨਾ ਪ੍ਰੋਗਰਾਮਾਂ ਅਤੇ ਰਾਖਵੀਆਂ ਰੱਖੀਆਂ ਰਕਮਾਂ ਨੂੰ ਮੁਖਤਸਰ ਤੌਰ ਤੇ ਉੱਘੜਵੇਂ ਰੂਪ ਵਿੱਚ ਦਰਸਾਉਣਾ ਚਾਹਾਂਗਾ।

21. ਦਸਵੀਂ ਯੋਜਨਾ ਦੇ ਸਮੇਂ ਦੌਰਾਨ ਢਿੱਲੇ ਪ੍ਰਦਰਸ਼ਨ ਤੋਂ ਬਾਅਦ ਪੰਜਾਬ ਗਿਆਰਵੀਂ ਪੰਜ ਸਾਲਾ ਯੋਜਨਾ ਵਿਚ ਦਾਖਲ ਹੋ ਚੁੱਕਿਆ ਹੈ। ਪੰਜਾਬ ਦੇ ਅਰਥਚਾਰੇ ਨੇ 7.8 ਫ਼ੀਸਦ ਦੀ ਕੌਮੀ ਔਸਤ ਦੇ ਮੁਕਾਬਲੇ 5.08 ਫ਼ੀਸਦ ਦੀ ਔਸਤ ਵਿਕਾਸ ਦਰ ਨਾਲ ਲਗਾਤਾਰ ਘੱਟ ਕਾਰਗੁਜ਼ਾਰੀ ਪ੍ਰਾਪਤ ਕੀਤੀ ਹੈ। ਪੰਜਾਬ ਨੈਸ਼ਨਲ ਇਕਾਨਮੀ ਨਾਲੋਂ ਆਲਮੋਸਟ 2% ਪਿੱਛੇ ਹੈ। ਸਪੀਕਰ ਸਾਹਿਬ, ਪਿਛਲੇ 15-20 ਸਾਲ ਤੋਂ ਪੰਜਾਬ ਦੀ ਇਕਾਨਮੀ ਵਿੱਚ ਜਿਹੜੀ ਖੜੋਤ ਆਈ ਹੈ, ਇਹ ਨਾਮੁਮਕਿਨ ਹੈ। ਪੰਜਾਬ ਨੈਸ਼ਨਲ ਇਕਾਨਮੀ ਵਿੱਚ ਪਿਛਲੇ 10-15 ਵਰ੍ਹਿਆਂ ਤੋਂ ਪਿੱਛੇ ਚਲ ਰਿਹਾ ਹੈ। ਇਹ ਨੈਸ਼ਨਲ ਫਿਗਰਜ਼ ਹਨ, ਸਪੀਕਰ ਸਾਹਿਬ। ਜਿਹੜੇ ਅੱਛੇ ਸੂਬੇ ਹਨ, ਸਪੀਕਰ ਸਾਹਿਬ, ਉਨ੍ਹਾਂ ਦੀ ਗਰੋਥ 10-12-14% ਹੈ ਅਤੇ ਇਹ ਬਦਕਿਸਮਤੀ ਹੈ ਕਿ ਗਿਆਰਵੀਂ ਪੰਜ ਸਾਲਾ ਪਲਾਨ ਵਿਚ ਪੰਜਾਬ ਦਾ ਗਰੋਥ ਰੇਟ ਸਿਰਫ 5.90 ਹੈ। ਸਪੀਕਰ ਸਾਹਿਬ, ਕਿਸੇ ਵੇਲੇ ਪੰਜਾਬ ਦੇ ਚਰਚੇ ਹੁੰਦੇ ਸੀ। ਇੰਡੀਆ ਦੀ ਹਿਸਟਰੀ ਵਿੱਚ ਪੰਜਾਬ ਇੱਕ ਕਿਸਮ ਦਾ ਚਾਨਣ -ਮੁਨਾਰਾ ਸੀ। ਦੂਜੇ ਸੂਬੇ ਪੰਜਾਬ ਦੇ ਨਕਸ਼ੇ ਕਦਮ ਤੇ ਚਲਦੇ ਹੁੰਦੇ ਸਨ। ਪੰਜਾਬ ਕਿਸੇ ਦੇ ਨਕਸ਼ੇ ਕਦਮ ਤੇ ਨਹੀਂ ਤੁਰਦਾ ਸੀ। ਸਪੀਕਰ ਸਹਿਬ, ਮੈਨੂੰ ਹਾਊਸ ਦੇ ਮੈਂਬਰਾਨ ਨੂੰ ਦੱਸਦੇ ਹੋਏ ਇਹ ਵੀ ਖੁਸ਼ੀ ਹੈ ਕਿ ਪਲਾਨਿੰਗ ਕਮਿਸ਼ਨ ਨੇ ਜੋ ਟੀਚੇ ਫਿਕਸ ਕੀਤੇ ਹਨ, ਪਰਮਾਤਮਾ ਦੀ ਮਿਹਰ ਨਾਲ we will surpass them. I am hoping that Punjab grows by 7% in the next five years. ਬੀਤੇ ਇਕ ਦਹਾਕੇ ਦੌਰਾਨ ਰਾਜ ਦੇ ਆਰਥਿਕ ਵਿਕਾਸ ਵਿਚਲੀ ਖੜ੍ਹੋਤ, ਯੋਜਨਾਕਾਰ ਅਤੇ ਰਾਜਨੀਤਕ ਪ੍ਰਬੰਧਕ, ਦੋਹਾਂ ਲਈ ਗੰਭੀਰ ਚਿੰਤਾ ਦਾ ਵਿਸ਼ਾ ਰਹੀ ਹੈ ਕਿਉਂਕਿ ਆਜ਼ਾਦੀ ਤੋਂ ਬਾਅਦ ਭਾਰਤ ਦੇ ਵਿਕਾਸ ਦੀ ਗਾਥਾ ਵਿੱਚ ਇਸ ਦਾ ਬੜਾ ਕਾਬਲੇ-ਤਾਰੀਫ਼ ਰਿਕਾਰਡ ਰਿਹਾ ਹੈ ਜਿਹੜਾ ਕਿ ਬਾਕੀ ਦੇਸ਼ ਲਈ ਨਕਸ਼ੇ ਕਦਮ ਦਾ ਕਾਰਜ ਕਰਦਾ ਰਿਹਾ ਹੈ। ਯੋਜਨਾ ਕਮਿਸ਼ਨ ਨੇ 11ਵੀਂ ਯੋਜਨਾ ਦੌਰਾਨ ਰਾਜ ਲਈ 5.90 ਫ਼ੀਸਦੀ ਵਿਕਾਸ ਦਾ ਟੀਚਾ ਮਿੱਥਿਆ ਹੈ। ਰਾਜ ਨਾ ਕੇਵਲ ਇਸ ਦੀ ਪ੍ਰਾਪਤੀ ਲਈ ਯਤਨ ਕਰੇਗਾ ਬਲਕਿ ਮਿੱਥੇ ਵਿਕਾਸ ਟੀਚਿਆਂ ਤੋਂ ਅਗਾਂਹ ਜਾਣ ਦੀ ਕੋਸ਼ਿਸ਼ ਵੀ ਕਰੇਗਾ। ਸਾਲ 2007-08 ਲਈ 5111 ਕਰੋੜ ਰੁਪਏ ਦੀ ਮਨਜ਼ੂਰ-ਪਲਾਨ ਦੇ ਮੁਕਾਬਲੇ ਰਾਜ ਨੇ ਸਾਲ 2008-09 ਲਈ 6210 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਤਿਆਰ ਕੀਤੀ ਹੈ ਜੋ ਕਿ ਪਿਛਲੇ ਸਾਲ ਦੇ ਮਨਜ਼ੂਰ ਪ੍ਰਬੰਧ ਦੇ ਮੁਕਾਬਲੇ ਲਗਭਗ 21.50 ਫ਼ੀਸਦ ਵਧੇਰੇ ਹੈ। ਮੈਂ ਇਹ ਵੀ ਹਾਊਸ ਨੂੰ ਵਾਅਦਾ ਕਰਕੇ ਗਿਆ ਸੀ ਕਿ ਅਸੀਂ ਹਰ ਸਾਲ ਕੋਸ਼ਿਸ਼ ਕਰਾਂਗੇ ਕਿ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਸਾਡਾ ਜਿਹੜਾ ਐਨੂਅਲ ਪਲ਼ਾਨ ਹੈ, ਘੱਟੋ ਘੱਟ 25 ਫੀਸਦੀ ਜ਼ਰੂਰ ਇਸ ਵਿੱਚ ਇਜ਼ਾਫਾ ਕਰ ਸਕੀਏ so that we will be looking at something like 10,000 crores. ਹਾਲਾਂਕਿ ਮੈਨੂੰ, ਸਪੀਕਰ ਸਾਹਿਬ, ਇਸ ਗੱਲ ਦੀ ਸ਼ਰਮਿੰਦਗੀ ਵੀ ਹੈ। It is very humiliating for me to come to this House and present a plan of just Rs. 6200.00 crores. ਸਪੀਕਰ ਸਾਹਿਬ, ਪੰਜਾਬ ਦਾ ਜੋ ਸਟੇਟਸ ਹੈ, ਪੰਜਾਬ ਦਾ ਰੁਤਬਾ ਹੈ, ਇਹ ਰੁਤਬਾ 6000 ਕਰੋੜ ਵਾਲਾ ਰੁਤਬਾ ਨਹੀਂ ਹੈ। ਸਪੀਕਰ ਸਾਹਿਬ, ਪੰਜਾਬ ਦੀ ਇਕਨਾਮਿਕ ਕੰਡੀਸ਼ਨ ਵਿੱਚ ਜੇ ਕਿਤੇ ਪਿਛਲੇ 15-20 ਸਾਲ ਦੀ ਖੜੋਤ ਨਾ ਹੁੰਦੀ ਤਾਂ ਪੰਜਾਬ ਦਾ ਇਹ 2008 ਦਾ ਬਜਟ ਤਕਰੀਬਨ 15000 ਕਰੋੜ ਦਾ ਹੁੰਦਾ ਪਰ ਬਹਰਹਾਲ ਜਿਸ ਕਿਸਮ ਦੇ ਹਾਲਾਤ ਹਨ, ਉਹ ਸਪੀਕਰ ਸਾਹਿਬ, ਸੈਕਟਰ-ਵਾਈਜ਼ ਇਸ ਤਰ੍ਹਾਂ ਹਨ ਔਰ ਸੈਕਟਰ-ਵਾਰ ਤੈਅ ਕੀਤੀਆਂ ਰਕਮਾਂ ਨੂੰ ਇਸ ਤਰ੍ਹਾਂ ਦਰਸਾਇਆ ਗਿਆ ਹੈ :

(ਕਰੋੜ ਰੁਪਏ ਵਿੱਚ)

| ਲੜੀ ਨੰ: | ਸੈਕਟਰ | 11ਵੀਂ ਯੋਜਨਾ 2007-12 | ਸਾਲਾਨਾ ਯੋਜਨਾ 2007-08 | ਸਾਲਾਨਾ ਯੋਜਨਾ 2008-09 | | |
|---|---|---|---|---|---|---|
| | | | | ਉਪਬੰਧ | ਉਪਬੰਧ ਦੀ ਫ਼ੀਸਦ | ਐਸ.ਸੀ.ਐਸ.ਪੀ. ਕੰਪੋਨੈਂਟ |
| 1 | ਖੇਤੀਬਾੜੀ ਅਤੇ ਸਬੰਧਤ ਗਤੀਵਿਧੀਆਂ | 1309.13 | 200.08 | 302.52 | 4.87 | 20.46 |
| 2 | ਪੇਂਡੂ ਵਿਕਾਸ | 2544.37 | 350.88 | 540.42 | 8.70 | 217.12 |
| 3 | ਵਿਸ਼ੇਸ਼ ਖੇਤਰੀ ਪ੍ਰੋਗਰਾਮ | 0.00 | 0.00 | 0.00 | 0.00 | 0.00 |
| 4 | ਸਿੰਜਾਈ ਅਤੇ ਹੜ੍ਹ-ਕੰਟਰੋਲ | 1404.76 | 650.00 | 350.19 | 5.64 | 34.04 |
| 5 | ਊਰਜਾ | 8075.08 | 1062.02 | 2204.52 | 35.50* | 550.20 |
| 6 | ਉਦਯੋਗ ਅਤੇ ਖਣਿਜ ਪਦਾਰਥ | 363.28 | 28.30 | 27.40 | 0.44 | 0.00 |
| 7 | ਢੋਆ-ਢੁਆਈ | 4290.29 | 866.48 | 1005.18 | 16.19 | 193.25 |
| 8 | ਵਿਗਿਆਨ, ਤਕਨਾਲੋਜੀ ਅਤੇ ਵਾਤਾਵਰਣ | 67.14 | 40.32 | 40.33 | 0.65 | 0.00 |
| 9 | ਆਮ ਆਰਥਿਕ ਸੇਵਾਵਾਂ | 623.23 | 262.06 | 97.87 | 1.57 | 24.18 |
| 10 | ਸਮਾਜਿਕ ਸੇਵਾਵਾਂ | 9901.67 | 1587.48 | 1565.95 | 25.22 | 752.75 |
| 11 | ਆਮ ਸੇਵਾਵਾਂ | 344.05 | 63.38 | 75.62 | 1.22 | 0.00 |
| | ਕੁੱਲ | 28923.00 | 5111.00 | 6210.00 | 100.00 | 1792.00 |

* ਐਨਰਜੀ ਵਾਸਤੇ ਇਸ ਸਾਲ ਬਹੁਤ ਵੱਡੀ ਰਕਮ ਰੱਖੀ ਹੈ।

ਸਪੀਕਰ ਸਾਹਿਬ, ਜਿਹੜਾ ਟੇਬਲ ਮੈਂ ਪੜ੍ਹ ਕੇ ਤੁਹਾਨੂੰ ਸੁਣਾਇਆ ਹੈ, ਇਸ ਵਿੱਚ ਸਭ ਤੋਂ ਜ਼ਿਆਦਾ ਜਿਹੜੀ ਤਰਜੀਹ ਦਿੱਤੀ ਗਈ ਹੈ, ਉਹ ਐਨਰਜੀ ਸੈਕਟਰ ਨੂੰ ਦਿੱਤੀ ਗਈ ਹੈ। ਟੋਟਲ ਪਲੈਨ ਦਾ 35.50% ਹਿੱਸਾ ਅਸੀਂ ਸਿਰਫ਼ ਐਨਰਜੀ ਵਾਸਤੇ ਰੱਖਿਆ ਹੈ ਕਿਉਂਕਿ ਇਸ ਦੇ ਬਗੈਰ, ਬਿਜਲੀ ਤੋਂ ਬਗੈਰ ਨਾ ਤਾਂ ਪੰਜਾਬ ਦੇ ਕਾਰਖਾਨਿਆਂ ਦੇ ਦਿਲ ਧੜਕਣੇ ਹਨ ਅਤੇ ਨਾ ਹੀ ਪੰਜਾਬ ਵਿੱਚ ਜਿਹੜੀ ਹਰਿਆਲੀ ਨਜ਼ਰ ਆਉਂਦੀ ਹੈ, ਉਹ ਬਿਜਲੀ ਬਗੈਰ ਨਜ਼ਰ ਆਉਣੀ ਹੈ। ਪੰਜਾਬ ਦਾ ਹਾਲ ਇਹ ਹੋ ਰਿਹਾ ਹੈ ਕਿ ਸਾਡੇ ਪਿੰਡਾਂ ਵਿੱਚ ਪਹਿਲਾਂ ਅਸੀਂ ਮਧਾਣੀਆਂ ਨਾਲ ਦੁੱਧ ਰਿੜਕਦੇ ਹੁੰਦੇ ਸੀ ਪਰ ਅੱਜਕਲ੍ਹ ਬਿਜਲੀ ਦੀਆਂ ਮਧਾਣੀਆਂ ਚੱਲ ਪਈਆਂ ਹਨ ਤੇ ਬਿਜਲੀ ਜੇਕਰ ਨਾ ਆਵੇ ਤਾਂ ਦੁੱਧ ਨਾਲੀ ਵਿੱਚ ਤਾਂ ਭਾਵੇਂ ਰੋੜ੍ਹ ਦੇਣਗੇ ਪਰ ਕਹਿਣਗੇ ਕਿ ਹੱਥ ਨਾਲ ਹੁਣ ਸਾਥੋਂ ਕੰਮ ਨਹੀਂ ਹੁੰਦਾ। ਇਸ ਕਰਕੇ ਸਭ ਤੋਂ ਵੱਧ ਹਿੱਸਾ ਐਨਰਜੀ ਸੈਕਟਰ ਵਾਸਤੇ ਰੱਖਿਆ ਹੈ।

ਸਪੀਕਰ ਸਾਹਿਬ, ਸੋਸ਼ਲ ਸੈਕਟਰ ਵਾਸਤੇ ਪਲੈਨ ਦਾ 1/4 ਹਿੱਸਾ ਰੱਖਿਆ ਹੈ ਜਿਸ ਵਿੱਚ ਸਕਿਲ ਡਿਵੈਲਪਮੈਂਟ, ਵਾਟਰ ਸਪਲਾਈ ਸਕੀਮ, ਵੀਕਰ ਸੈਕਸ਼ਨ ਦੇ ਬੈਨੇਫਿਟ ਦੀ ਸਕੀਮ ਸ਼ਾਮਲ ਹੈ। ਸਪੀਕਰ ਸਾਹਿਬ, ਰੋਡ ਟਰਾਂਸਪੋਰਟ ਸੈਕਟਰ ਵਾਸਤੇ ਵੀ ਬਹੁਤ ਵੱਡੀ ਰਕਮ ਰੱਖੀ ਗਈ ਹੈ ਜਿਹੜੀ 1 ਹਜ਼ਾਰ 5 ਕਰੋੜ ਰੁਪਿਆ ਜਿਹੜਾ ਕਿ ਤਕਰੀਬਨ 16.19% ਜਿਹੜਾ ਪਲੈਨ ਹੈ, ਰੋਡ ਸੈਕਟਰ ਵਾਸਤੇ ਕੀਤਾ ਗਿਆ ਹੈ।

ਸਾਲ 2008-09 ਦੀ ਸਲਾਨਾ ਯੋਜਨਾ ਵਿੱਚ ਊਰਜਾ ਸੈਕਟਰ ਨੂੰ ਪ੍ਰਵਾਨਿਤ ਉਪਬੰਧ ਦੀ 35.50 ਫ਼ੀਸਦ ਰਕਮ ਰਾਖਵੀਂ ਕਰਕੇ ਬਿਜਲੀ ਉਤਪਾਦਨ ਅਤੇ ਸੰਚਾਰ ਵਿੱਚ ਸੁਧਾਰ ਤੇ ਵਿਸ਼ੇਸ਼ ਜ਼ੋਰ ਦਿੰਦਿਆਂ ਉੱਚ ਤਰਜੀਹ ਦਿੱਤੀ ਗਈ ਹੈ। ਸਮਾਜਿਕ ਸੇਵਾਵਾਂ ਖੇਤਰ ਨੂੰ ਤਜਵੀਜ਼ ਕੀਤੀ ਲਾਗਤ-ਖ਼ਰਚ ਦੀ 25.22 ਫ਼ੀਸਦ ਰਕਮ ਰਾਖਵੀਂ ਕਰਕੇ ਦੂਜੇ ਨੰਬਰ ਤੇ ਉੱਚ ਤਰਜੀਹ ਦਿੱਤੀ ਗਈ ਹੈ। ਬਜ਼ੁਰਗਾਂ ਅਤੇ ਸਮਾਜ ਦੇ ਹੋਰਨਾਂ ਵਰਗਾਂ ਨੂੰ ਪੈਨਸ਼ਨਾਂ, ਮੁਹਾਰਤ ਵਿੱਚ ਵਿਕਾਸ ਅਤੇ ਰੋਜ਼ਗਾਰ ਵਿਚ ਵਾਧਾ, ਪੇਂਡੂ ਜਲ-ਸਪਲਾਈ ਸਕੀਮਾਂ, ਸ਼ਹਿਰੀ ਵਿਕਾਸ ਅਤੇ ਕਮਜ਼ੋਰ ਵਰਗਾਂ ਦੀ ਭਲਾਈ ਨੂੰ ਉੱਚ ਤਰਜੀਹ ਦਿੱਤੀ ਗਈ ਹੈ। ਸੜਕੀ ਢੋਆ-ਢੁਆਈ ਨਿਰੰਤਰ ਵਿਸ਼ੇਸ਼ ਧਿਆਨ ਦਾ ਕੇਂਦਰ ਰਹੀ ਹੈ ਅਤੇ ਵਿਸ਼ਵ ਬੈਂਕ ਅਤੇ ਨਾਬਾਰਡ ਪ੍ਰਾਜੈਕਟਾਂ ਵੱਲੋਂ ਫੰਡ ਜੁਟਾਏ ਜਾਣ ਨੂੰ ਧਿਆਨ ਵਿਚ ਰੱਖਦਿਆਂ ਇਸ ਖੇਤਰ ਲਈ ਯੋਜਨਾ ਉਪਬੰਧ ਦੀ 16.19 ਫ਼ੀਸਦ ਰਕਮ ਰਾਖਵੀਂ ਕੀਤੀ ਗਈ ਹੈ।

**ਖੇਤੀਬਾੜੀ :**

22. ਸ਼੍ਰੀਮਾਨ ਸਪੀਕਰ ਸਾਹਿਬ, ਰਾਜ ਦੀ ਖੇਤੀਬਾੜੀ ਆਰਥਿਕਤਾ ਸਰਕਾਰ ਦਾ ਸਭ ਤੋਂ ਵਧੇਰੇ ਧਿਆਨ ਮੰਗਦੀ ਹੈ। ਕਣਕ-ਝੋਨੇ ਦੇ ਫ਼ਸਲੀ ਚੱਕਰ ਉੱਤੇ ਕੇਂਦਰਿਤ ਕਰਦਿਆਂ, ਰਾਜ, ਦੇਸ਼ ਦੀ ਕਣਕ ਦੀ 20 ਫ਼ੀਸਦ, ਝੋਨੇ ਦੀ 11 ਫ਼ੀਸਦ ਅਤੇ ਕਪਾਹ ਦੀ 12 ਫ਼ੀਸਦ ਪੈਦਾਵਾਰ ਕਰਦਾ ਹੈ ਅਤੇ ਕੇਂਦਰੀ ਪੂਲ ਵਿਚ ਕਣਕ ਦਾ 75 ਫ਼ੀਸਦ ਅਤੇ ਚਾਵਲ ਦਾ 34 ਫ਼ੀਸਦ ਅਹਿਮ ਹਿੱਸਾ ਪਾਉਂਦਾ ਹੈ। ਅਨਾਜ ਵਾਲੀਆਂ ਫ਼ਸਲਾਂ ਦਾ ਪੈਦਾਵਾਰ ਪੱਧਰ ਕੌਮੀ ਔਸਤ ਨਾਲੋਂ ਬਹੁਤ ਜ਼ਿਆਦਾ ਹੈ। ਸਾਲ 2007-08 ਦੌਰਾਨ ਚਾਵਲ ਦੀ ਪੈਦਾਵਾਰ 104.39 ਲੱਖ ਟਨ (ਸਾਉਣੀ-2007) ਅਤੇ ਕਣਕ ਦੀ ਪੈਦਾਵਾਰ 145.96 ਲੱਖ ਟਨ (ਹਾੜੀ-2007) ਸੀ। ਬੀ.ਟੀ. ਕਾਟਨ ਦੇ ਸ਼ੁਰੂ ਹੋਣ ਨਾਲ ਸਾਲ 2002-03 ਦੇ 4.49 ਲੱਖ ਹੈਕਟੇਅਰ ਦੇ ਮੁਕਾਬਲੇ ਸਾਉਣੀ 2007-08 ਵਿਚ ਕਪਾਹ ਅਧੀਨ ਰਕਬੇ ਵਿਚ 6.19 ਲੱਖ ਹੈਕਟੇਅਰ ਵਾਧਾ ਹੋਇਆ ਹੈ।

**[Finance & Planning and Programme Implementation Minister]**

23. Productivity and profitability of agriculture must be addressed upfront in order to ensure the nation's food security. Productivity has stagnated in the absence of scientific breakthroughs in new high-yielding varieties. Depletion and degradation of our only natural resources, water and soil continues at an alarming pace as we grapple with the paradoxical problems of returns to farmers and ecological sustainability. On the other hand, per farm household debt in Punjab at Rs. 41,576 is the highest in the country more than three times the all-India average of Rs. 12,585. Its magnitude, which often is a matter of debate, stands at no less than Rs. 35,000 crore of which Rs. 22,000 crore is estimated as institutional debt and the rest being due to the Arhtiyas. The agricultural debt waiver announced in the Union FM's Budget Speech, which effectively works out to a default waiver, is not likely to be the palliative that our beleaguered farmers and farm workers have been looking towards the Union Government to deliver. As against an all-India average of over 80% of farmers that are classified as small and marginal farmers, in Punjab only 30% farmers fall in this bracket. The size of land holdings being a determining factor thus precludes a large section of out indebted farmers from availing of any substantial benefit from the announced waiver. Sir, this is something that once the discussion on the Budget takes place, I will be able to explain in greater details.

24. The State Government has suggested to the Government of India to create an Agriculture Development Fund (ADF) to be financed through a payment of additional sum of Rs. 100 per quintal of paddy and wheat procured in the State. This fund would be used to reclaim/improve the soil, recharge ground water, develop infrastructure for adoption of high value enterprises, improve marketing and processing besides rejuvenation of irrigation network in the State.

25. While we welcome the Union Government's initiative in starting the Rashtriya Krishi Vikas Yojana (RKVY) and the National Foood Security Mission (NFSM), its criteria are heavily weighed against the State and its agriculture. Only 7 out of our 20 districts have been included in the Wheat Enhancement Programme despite the fact that the State contributes 75% wheat to the Central pool. We have sought revision of the criteria in order to get the due dispensation from these national programmes.

26. To sustain and diversify agriculture in the State, our Government has embarked upon major programmes in the Annual Plan which include :

(1) Allocation of Rs. 48 crore for Pilot Project for Diversification through Argiculture Production Pattern Adjustment Program in Punjab and Macro Management Work Plan.

(2) Allocation of Rs. 100 crore under Rashtriya Krishi Vikas Yojana.

(3) Rs. 60 crore under the National Horticulture Mission besides strengthening of 5 Centres for Citrus Cultivation with an allocation of Rs. 5 crore.

(4) Rs. 7.00 crore Plan assistance would be provided to PAU, Ludhiana.

An overall outlay of Rs. 172.66 crore has been proposed under the sub-head "Crop husbandry" while Rs. 12.50 crore has been proposed under the head "Soil and Water Conservation" in the Annual Plan 2008-09.

**ਪਸ਼ੂ ਪਾਲਣ ਅਤੇ ਡੇਅਰੀ ਵਿਕਾਸ :**

27. ਸ਼੍ਰੀਮਾਨ ਜੀ, ਡੇਅਰੀ ਉਦਯੋਗ ਅਤੇ ਮੱਛੀ-ਪਾਲਣ ਖੇਤੀਬਾੜੀ ਦੇ ਸਹਾਇਕ ਧੰਦੇ ਹੋਣ ਕਾਰਨ ਬੜੀ ਤੇਜ਼ੀ ਨਾਲ ਵਿਕਾਸ ਕਰ ਰਹੇ ਹਨ। ਇਸ ਖੇਤਰ ਵਿਚਲੇ ਉਤਪਾਦਨ ਨੂੰ ਵਧਾਉਣ ਲਈ ਪਸ਼ੂ-ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਲਈ ਸਾਲਾਨਾ ਯੋਜਨਾ 2008-09 ਵਿਚ ਉੱਚਿਤ ਰਕਮਾਂ ਮਖ਼ਸੂਸ ਕੀਤੀਆਂ ਗਈਆਂ ਹਨ, ਜੋ ਇਸ ਪ੍ਰਕਾਰ ਹਨ :

(1) 20 ਕਰੋੜ ਰੁਪਏ ਦੀ ਅੰਦਾਜ਼ਨ ਕੀਮਤ, ਜਿਸ ਵਿੱਚੋਂ 10 ਕਰੋੜ ਰੁਪਏ ਦਾ ਅੰਸ਼ਦਾਨ ਰਾਜ ਸਰਕਾਰ ਵੱਲੋਂ ਪਾਇਆ ਜਾਵੇਗਾ, ਨਾਲ ਘਾਟੇ ਵਿੱਚ ਜਾ ਰਹੀਆਂ ਦੋਧੀ ਯੂਨੀਅਨਾਂ ਨੂੰ ਪੁਨਰ-ਸਥਾਪਿਤ ਕਰਨ ਦੀ ਤਜਵੀਜ਼ ਹੈ।

(2) ਪੰਜਾਬ ਡੇਅਰੀ ਵਿਕਾਸ ਬੋਰਡ ਨੂੰ ਇਸ ਦੀਆਂ ਵੱਖ-ਵੱਖ ਸਕੀਮਾਂ ਲਈ 10 ਕਰੋੜ ਰੁਪਏ ਦੀ ਸਹਾਇਤਾ ਦਿੱਤੀ ਜਾ ਰਹੀ ਹੈ।

(3) ਸਰਕਾਰ ਨੇ ਪਹਿਲਾਂ ਹੀ ਲੁਧਿਆਣਾ ਵਿਖੇ ਗੁਰੂ ਅੰਗਦ ਦੇਵ ਪਸ਼ੂ-ਵਿਗਿਆਨ ਯੂਨੀਵਰਸਿਟੀ ਕਾਇਮ ਕੀਤੀ ਹੈ ਅਤੇ ਸਰਕਾਰ ਇਸ ਨੂੰ ਸਾਲਾਨਾ ਯੋਜਨਾ ਵਿਚ 10 ਕਰੋੜ ਰੁਪਏ ਦੀ ਸਹਾਇਤਾ ਵਾਲੀ ਇੱਕ ਯੋਜਨਾ ਨਾਲ ਹੋਰ ਮਜ਼ਬੂਤ ਕਰਨ ਦੀ ਤਜਵੀਜ਼ ਰੱਖਦੀ ਹੈ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

(4) ਸਰਕਾਰ ਨਾਬਾਰਡ ਦੀ ਸਹਾਇਤਾ ਨਾਲ ਨਵੇਂ ਪਸ਼ੂ ਚਿਕਿਤਸਕ ਪਾਲੀ-ਕਲਿਨਿਕਸ ਦੀ ਉਸਾਰੀ ਵਾਲੇ ਪ੍ਰਾਜੈਕਟ ਵਿੱਚ ਵੀ ਜੁਟੀ ਹੋਈ ਹੈ।

(5) ਮੱਛੀ ਪਾਲਣ ਦੇ ਧੰਦੇ ਨੂੰ ਵਿਕਸਤ ਕਰਨ ਲਈ 2.61 ਕਰੋੜ ਰੁਪਏ ਮਖ਼ਸੂਸ ਕੀਤੇ ਗਏ ਹਨ।

**ਜੰਗਲਾਤ ਅਤੇ ਜੰਗਲੀ ਜੀਵ :**

28. ਮੈਂ ਇਹ ਦੱਸਣ ਦੀ ਖ਼ੁਸ਼ੀ ਲੈ ਰਿਹਾ ਹਾਂ ਕਿ ਸਾਲ 2007-08 ਵਿਚ ਇਸ ਸੈਕਟਰ ਲਈ ਤੈਅ ਕੀਤੇ 37.02 ਕਰੋੜ ਰੁਪਏ ਦੇ ਮੁਕਾਬਲੇ ਸਾਲ 2008-09 ਦੀ ਯੋਜਨਾ ਵਿਚ ਇਸ ਨੂੰ ਵਧਾਅ ਕੇ 53.57 ਕਰੋੜ ਰੁਪਏ ਕੀਤਾ ਗਿਆ ਹੈ। ਇਸ ਵਿਚ ਸੰਸਥਾਇਕ ਅਤੇ ਗੈਰ-ਜੰਗਲਾਤੀ ਸਰਕਾਰੀ ਜ਼ਮੀਨਾਂ ਉੱਪਰ ਪੌਦੇ ਲਗਾਉਣ, ਜੰਗਲੀ ਜੀਵ ਵਾਲੀਆਂ ਰੱਖਾਂ ਦੁਆਲੇ ਵਾੜ ਲਗਾਉਣ ਅਤੇ ਜੇ.ਬੀ.ਆਈ.ਸੀ. (JBIC) ਵੱਲੋਂ ਫ਼ੰਡ ਜੁਟਾਏ ਜਾਣ ਵਾਲੇ ਵਣ-ਆਰੋਪਣ ਪ੍ਰਾਜੈਕਟ ਸ਼ਾਮਲ ਹਨ। ਸਾਡੀ ਸਰਕਾਰ ਦਾ ਜੀਵ ਵੰਨ-ਸੁਵੰਨਤਾ ਦੀ ਸੰਭਾਲ ਲਈ ਬਾਹਰੀ ਫੰਡ ਜੁਟਵਾਉਣ ਲਈ 312 ਕਰੋੜ ਰੁਪਏ ਦਾ ਇੱਕ ਪ੍ਰਾਜੈਕਟ ਭਾਰਤ ਸਰਕਾਰ ਦੇ ਵਿਚਾਰ ਅਧੀਨ ਹੈ।

**ਸਹਿਕਾਰਤਾ :**

29. ਆਲੀ ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਸਹਿਕਾਰਤਾ ਦੇ ਖੇਤਰ ਨੂੰ ਵਧੇਰੇ ਤਰਜੀਹ ਦਿੰਦੀ ਹੈ। ਇਸ ਖੇਤਰ ਦੀ ਯੋਜਨਾ ਲਈ 21.15 ਕਰੋੜ ਰੁਪਏ ਰੱਖੇ ਗਏ ਹਨ। ਨੁਕਸਾਨ ਝੱਲ ਰਹੀਆਂ ਦੋਧੀ ਯੂਨੀਅਨਾਂ ਨੂੰ ਮੁੜ ਸੁਰਜੀਤ ਕਰਨ ਲਈ 50 :50 ਦੀ ਹਿੱਸੇਦਾਰੀ ਤਹਿਤ 10.00 ਕਰੋੜ ਰੁਪਏ ਮੁਹੱਈਆ ਕਰਵਾਏ ਜਾ ਰਹੇ ਹਨ। ਅਸੀਂ ਅਲਪਕਾਲੀ ਸਹਿਕਾਰੀ ਉਧਾਰ ਢਾਂਚੇ ਦੀ ਮੁੜ ਬਹਾਲੀ ਲਈ ਵੀ 10.00 ਕਰੋੜ ਰੁਪਏ ਮੁਹੱਈਆ ਕਰਵਾ ਰਹੇ ਹਾਂ।

**ਸਿਹਤ ਤੇ ਡਾਕਟਰੀ ਸਿੱਖਿਆ :**

30. 11ਵੀਂ ਪੰਜ ਸਾਲਾ ਯੋਜਨਾ ਵਿਚ ਕੁਝ ਚੋਣਵੇਂ ਸਿਹਤ ਪ੍ਰੋਗਰਾਮਾਂ ਸਬੰਧੀ ਰਾਜ ਲਈ ਉਤਸ਼ਾਹਪੂਰਣ ਟੀਚੇ ਰੱਖੇ ਗਏ ਹਨ। ਆਉਣ ਵਾਲੇ ਪੰਜ ਸਾਲਾਂ ਵਿਚ ਬਾਲ ਮ੍ਰਿਤੂ ਦਰ (IMR) ਵਰਤਮਾਨ 44 ਪ੍ਰਤੀ 1000 ਤੋਂ ਘਟਾ ਕੇ 21 ਤੱਕ ਲਿਆਉਣ ਦੀ ਤਜਵੀਜ਼ ਹੈ। ਇਸੇ ਤਰ੍ਹਾਂ, ਆਉਣ ਵਾਲੇ ਇਸੇ ਸਮੇਂ ਦੌਰਾਨ ਜੱਚਾ ਮ੍ਰਿਤੂ ਦਰ 178 ਪ੍ਰਤੀ 1,00,000 ਤੋਂ ਘਟਾ ਕੇ 59 ਤੱਕ ਲਿਆਉਣ ਦੀ ਤਜਵੀਜ਼ ਹੈ। ਰਾਜ ਸਰਕਾਰ ਨੇ ਪਹਿਲਾਂ ਹੀ 11ਵੀਂ ਯੋਜਨਾ ਲਈ 2.1 ਦੇ ਨਿਸ਼ਚਿਤ ਫ਼ਰਟਿਲਟੀ ਰੇਟ ਦੇ ਕੌਮੀ ਟੀਚੇ ਨੂੰ ਪ੍ਰਾਪਤ ਕਰ ਲਿਆ ਹੈ।

31. ਸਾਡੀ ਸਰਕਾਰ ਮੌਜੂਦਾ ਸਾਲ ਦੀ ਯੋਜਨਾ ਤੋਂ ਸਿਹਤ ਅਤੇ ਡਾਕਟਰੀ ਸਿੱਖਿਆ ਦੇ ਖੇਤਰ ਪ੍ਰਤੀ ਹੋਰ ਜ਼ਿਆਦਾ ਧਿਆਨ ਦੇਵੇਗੀ ਅਤੇ ਅਸੀਂ ਇਨ੍ਹਾਂ ਮਹਿਕਮਿਆਂ ਵਾਸਤੇ ਸਾਲ 2008-09 ਲਈ 95.45 ਕਰੋੜ ਰੁਪਏ ਦੀ ਰਕਮ ਦਾ ਪ੍ਰਬੰਧ ਕੀਤਾ ਹੈ। ਮੁੱਖ

ਨੁਕਤੇ ਇਸ ਤਰ੍ਹਾਂ ਹਨ :

(1) ਸਰਕਾਰ ਬਾਬਾ ਫ਼ਰੀਦ ਸਿਹਤ ਵਿਗਿਆਨ ਯੂਨੀਵਰਸਿਟੀ ਦੀ ਉਸਾਰੀ ਨੂੰ ਲਗਭਗ 2 ਸਾਲਾਂ ਦੇ ਸਮੇਂ ਵਿਚ ਮੁਕੰਮਲ ਕਰਨ ਲਈ ਜੁਟੀ ਹੋਈ ਹੈ (ਥੰਪਿੰਗ) ਅਤੇ ਇਸ ਉਦੇਸ਼ ਲਈ ਸਰਕਾਰ ਨੇ ਹਸਪਤਾਲ ਸੇਵਾਵਾਂ ਸਲਾਹਕਾਰ ਕਾਰਪੋਰੇਸ਼ਨ (ਭਾਰਤ ਸਰਕਾਰ ਦਾ ਇੱਕ ਅਦਾਰਾ) ਨਾਲ ਇੱਕ ਸਮਝੌਤਾ ਕੀਤਾ ਹੈ। 67 ਕਰੋੜ ਰੁਪਏ ਦੇ ਇਸ ਪ੍ਰਾਜੈਕਟ ਲਈ ਇਸ ਸਾਲ 7.00 ਕਰੋੜ ਰੁਪਏ ਅਤੇ ਅਗਲੇ ਸਾਲ ਬਾਕੀ ਪੂਰੀ ਰਕਮ ਮੁਹੱਈਆ ਕਰਵਾਈ ਜਾਵੇਗੀ।

(2) ਇਸ ਯੋਜਨਾ ਵਿਚ ਪਟਿਆਲਾ, ਅੰਮ੍ਰਿਤਸਰ ਅਤੇ ਫ਼ਰੀਦਕੋਟ ਦੇ ਸਰਕਾਰੀ ਡਾਕਟਰੀ ਕਾਲਜਾਂ ਲਈ ਪਿਛਲੇ ਸਾਲ ਤੋਂ ਵਿਸ਼ੇਸ਼ ਜ਼ੋਰ ਦਿੰਦੇ ਹੋਏ 15 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ।

(3) ਅੰਮ੍ਰਿਤਸਰ ਅਤੇ ਪਟਿਆਲਾ ਦੇ ਸਰਕਾਰੀ ਡੈਂਟਲ ਕਾਲਜਾਂ ਲਈ 4 ਕਰੋੜ ਰੁਪਏ ਮੁਹੱਈਆ ਕਰਵਾਏ ਜਾਣਗੇ ਜਦੋਂ ਕਿ ਪਟਿਆਲਾ, ਅੰਮ੍ਰਿਤਸਰ ਅਤੇ ਫ਼ਰੀਦਕੋਟ ਦੇ ਸਰਕਾਰੀ ਨਰਸਿੰਗ ਕਾਲਜਾਂ ਦੀ ਉਸਾਰੀ ਲਈ 7 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ। ਅੰਮ੍ਰਿਤਸਰ ਦੇ ਇੱਕ ਸਦੀ ਪੁਰਾਣੇ ਮੈਡੀਕਲ ਕਾਲਜ ਦਾ ਦਰਜਾ ਵਧਾਉਣ ਦੇ ਕਾਰਜ ਨੂੰ ਹੱਥ ਵਿੱਚ ਲਿਆ ਜਾਵੇਗਾ ਅਤੇ ਇਸ ਮੰਤਵ ਲਈ ਹਸਪਤਾਲ ਸੇਵਾਵਾਂ ਸਲਾਹਕਾਰ ਕਾਰਪੋਰੇਸ਼ਨ ਨਾਲ ਇੱਕ ਸਮਝੌਤਾ ਵੀ ਸਹੀਬੱਧ ਕੀਤਾ ਗਿਆ ਹੈ। ਪ੍ਰਾਈਮ ਮਨਿਸਟਰ ਸਾਹਿਬ ਨੇ ਕੋਈ 7 ਮੈਡੀਕਲ ਕਾਲਜਿਜ਼ ਨੂੰ 100-100 ਕਰੋੜ ਰੁਪਿਆ ਗੌਰਮਿੰਟ ਆਫ਼ ਇੰਡੀਆ ਵੱਲੋਂ ਦਿੱਤਾ ਸੀ। ਸੀ.ਐਮ. ਸਾਹਿਬ ਨੇ ਬੜਾ ਫੋਰਸਫੁਲ ਕੇਸ ਬਣਾਇਆ ਸੀ। ਜੇਕਰ ਕੋਈ ਕਾਲਜ ਜਿਹੜਾ ਸਦੀ ਪੁਰਾਣਾ ਮੈਡੀਕਲ ਕਾਲਜ ਹੈ ਅਤੇ 100 ਕਰੋੜ ਦੀ ਗਰਾਂਟ ਡਿਜ਼ਰਵ ਕਰਦਾ ਹੈ ਤਾਂ ਉਹ ਅੰਮ੍ਰਿਤਸਰ ਮੈਡੀਕਲ ਕਾਲਜ ਹੈ। Whether we get the grant from the Centre or not but ਇਸ ਕਾਲਜ ਨੂੰ ਉਸ ਦੇ ਰੁਤਬੇ ਅਤੇ ਸਟੇਟਸ ਮੁਤਾਬਿਕ ਅੱਗੇ ਕਰਨਾ ਮੇਰੀ ਜ਼ਿੰਮੇਵਾਰੀ ਹੈ।

(4) ਰਾਜ ਸਰਕਾਰ ਨੇ ਕੌਮੀ ਦਿਹਾਤੀ ਸਿਹਤ ਮਿਸ਼ਨ ਅਧੀਨ ਕੇਂਦਰੀ ਗਰਾਂਟ ਦੀ ਪ੍ਰਾਪਤੀ ਲਈ ਰਾਜ ਦੇ ਹਿੱਸੇ ਦੇ 30 ਕਰੋੜ ਰੁਪਏ ਮਖ਼ਸੂਸ ਕੀਤੇ ਹਨ।

(5) ਫਤਹਿਗੜ੍ਹ ਸਾਹਿਬ ਅਤੇ ਨੰਗਲ ਵਿਖੇ ਜੱਚਾ ਅਤੇ ਬੱਚਾ ਹਸਪਤਾਲ ਨੂੰ ਮੁਕੰਮਲ ਕਰਨ ਲਈ 8.37 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

(6) ਬਠਿੰਡਾ ਨਗਰ ਨਿਗਮ ਨੂੰ ਅੰਮ੍ਰਿਤਸਰ ਦੇ ਨਮੂਨੇ ਉੱਤੇ ਸ਼ਹਿਰੀ ਸਿਹਤ ਸੰਭਾਲ ਸਹੂਲਤਾਂ ਦੇਣ ਲਈ 10 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

(7) ਰਾਸ਼ਟਰੀ ਸਵਾਸਥਿਆ ਬੀਮਾ ਯੋਜਨਾ ਵਿੱਚ ਰਾਜ ਦੇ ਹਿੱਸੇ ਦੇ 2 ਕਰੋੜ ਰੁਪਏ ਮੁਹੱਈਆ ਕਰਵਾਏ ਜਾਣਗੇ, ਜਿਹੜੀ ਸਾਲ 2008-09 ਵਿਚ ਰਾਜ ਦੇ 5 ਜ਼ਿਲ੍ਹਿਆਂ ਵਿਚ ਅਮਲ ਵਿੱਚ ਲਿਆਂਦੀ ਜਾਵੇਗੀ।

**Social Security and Women and Child Development :**

32. The State Government remains committed to its responsibility towards the weaker and disadvantage groups of the society financed through a Dedicated Social Security Fund funded by 5% cess on Electricity Duty and 3% additional Stamp Duty on urban land transactions. The State Government is paying monthly pension of Rs. 250 to 11.61 lakh old persons (60 and above for women and 65 and above for men), 81,460 destitute children, 1,02,074 disabled persons and 1.98 lakh widows. The total outgo on pensions in this budget is projected at Rs. 427.62 crore. The State Government is running 20,169 Anganwadi Centres for the benefit of 11.53 lakh children and pregnant mothers. The annual liability is Rs. 55 crore.

33. The State Government is introducing Janshree Bima Yojana in 2008-09 for providing an insurance cover of Rs. 75,000 for accidental death and Rs. 30,000 for natural death through LIC for the BPL families. The premium of Rs. 200 per annum is to be shared equally between Government of India and State Government. The State also has introduced a gender component which would help Departments to focus on ensuring adequate allocation of their resources for the development of women. ਸਪੀਕਰ ਸਾਹਿਬ, ਇਹ ਨਵਾਂ ਜਿਹੜਾ ਜੈਂਡਰ ਬਜਟਿੰਗ ਹੈ, ਇਹ ਪਹਿਲੀ ਵਾਰ ਪੰਜਾਬ ਵਿਚ ਇੰਟਰੋਡਿਊਸ ਹੋਇਆ ਹੈ ਅਤੇ ਮੈਂ ਇਸ ਤੇ ਖੁਸ਼ ਹਾਂ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ :**

34. ਆਲੀ ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਵਧੇਰੇ ਆਰਥਿਕ ਵਿਕਾਸ ਪ੍ਰਤੀ ਸਾਡੇ ਯਤਨਾਂ ਵਿੱਚ, ਸਮਾਜ ਦੇ ਗਰੀਬ ਤੇ ਦੱਬੇ-ਕੁਚਲੇ ਵਰਗਾਂ ਨੂੰ ਉਤਾਂਹ ਚੁੱਕਣ ਲਈ ਸਮੁੱਚੀ ਕੌਮ ਦੀ ਲੋੜ ਨੂੰ ਉੱਘੜਵੇਂ ਰੂਪ ਵਿਚ ਪੇਸ਼ ਕਰਦੀ ਰਹੀ ਹੈ। ਰਾਜ ਵਿਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਉੱਪਰ ਚੁੱਕਣ ਨਾਲ ਸਬੰਧਿਤ ਸਮੁੱਚੇ ਮੁੱਦਿਆਂ ਉੱਤੇ ਧਿਆਨ ਕੇਂਦਰਿਤ ਕਰਨ ਲਈ ਮਾਣਯੋਗ ਮੁੱਖ ਮੰਤਰੀ ਜੀ ਨੇ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਇਹ ਦਰਖਾਸਤ ਕੀਤੀ ਸੀ ਕਿ ਜਿਸ ਤਰ੍ਹਾਂ ਐਗਰੀਕਲਚਰ ਵਾਸਤੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀ ਮੀਟਿੰਗ ਕੀਤੀ ਸੀ, ਉਸੇ ਤਰ੍ਹਾਂ, ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਪੀ.ਐਮ. ਸਾਹਿਬ ਨੂੰ ਇਹ ਵੀ ਸੁਜੈਸਟ ਕੀਤਾ ਹੈ ਕਿ ਸਪੈਸ਼ਲ ਐਨ.ਡੀ.ਸੀ. ਦਾ ਇਜਲਾਸ ਹੋਵੇ ਜਿਸ

ਵਿੱਚ ਹਿੰਦੁਸਤਾਨ ਤੇ ਪੰਜਾਬ ਦੇ ਜਿੰਨੇ ਵੀ ਐਸ.ਸੀਜ਼ ਐਂਡ ਬੈਕਵਰਡ ਕਲਾਸਿਜ਼ ਅਤੇ ਟ੍ਰਾਈਬਜ਼ ਹਨ, ਉਨ੍ਹਾਂ ਦੇ ਮੁੱਦਿਆਂ ਤੇ ਧਿਆਨ ਦਿੱਤਾ ਜਾਵੇ। ਮੈਂ ਸਦਨ ਨੂੰ ਇਹ ਦੱਸਣ ਦੀ ਖੁਸ਼ੀ ਲੈ ਰਿਹਾ ਹਾਂ ਕਿ ਸਾਲ 2007-08 ਵਿੱਚ, 1330 ਕਰੋੜ ਰੁਪਏ ਦੇ ਮੁਕਾਬਲੇ 1792 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ ਜਿਹੜੇ ਕਿ ਰਾਜ ਵਿਚ ਅਨੁਸੂਚਿਤ ਜਾਤੀਆਂ ਦੀ ਵਸੋਂ ਦੇ ਅਨੁਪਾਤ ਨਾਲ 28.85 ਫ਼ੀਸਦ ਬਣਦੇ ਹਨ। ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਵਿਸ਼ੇਸ਼ ਤੌਰ ਤੇ 119.46 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ। ਇਸ ਖ਼ਰਚੇ ਵਿਚ ਹੇਠ ਲਿਖੇ ਪੱਖ ਸਪੱਸ਼ਟ ਰੂਪ ਵਿੱਚ ਸ਼ਾਮਿਲ ਕੀਤੇ ਗਏ ਹਨ :

(1) ਸ਼ਗਨ ਸਕੀਮ ਅਧੀਨ 15000 ਰੁਪਏ ਦੀ ਦਰ ਨਾਲ ਵਿਆਹ ਗਰਾਂਟ ਲਈ 40 ਕਰੋੜ ਰੁਪਏ।

(2) ਅੰਬੇਦਕਰ ਭਵਨਾਂ ਦੇ ਨਿਰਮਾਣ ਅਤੇ ਉਨ੍ਹਾਂ ਦੇ ਸੰਚਾਲਣ ਲਈ 5 ਕਰੋੜ ਰੁਪਏ।

(3) ਅਨੁਸੂਚਿਤ ਜਾਤੀਆਂ ਦੀਆਂ ਪ੍ਰਾਇਮਰੀ ਤੱਕ ਦੀਆਂ ਵਿਦਿਆਰਥਣਾਂ ਦੇ ਹਾਜ਼ਰੀ ਵਜ਼ੀਫ਼ੇ ਲਈ 18 ਕਰੋੜ ਰੁਪਏ। ਸਪੀਕਰ ਸਾਹਿਬ, ਜਿਹੜਾ ਇਹ 18 ਕਰੋੜ ਰੁਪਏ ਹੋਵੇਗਾ, ਇਹ ਪ੍ਰਾਇਮਰੀ ਲੈਵਲ ਤੇ ਐਸ.ਸੀ. ਲੜਕੀਆਂ ਨੂੰ ਸਕਾਲਰਸ਼ਿਪ ਦੇਣ ਵਾਸਤੇ ਹੋਵੇਗਾ ਤਾਂ ਕਿ ਡਰਾਪ ਆਊਟਸ ਨਾ ਹੋ ਸਕਣ। (ਥੰਪਿੰਗ)

(4) ਦਿਹਾਤੀ ਅਤੇ ਸ਼ਹਿਰੀ ਖੇਤਰਾਂ ਵਿਚ ਬੇਘਰੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਦੇ ਮਕਾਨਾਂ ਦੀ ਉਸਾਰੀ ਲਈ 15 ਕਰੋੜ ਰੁਪਏ।

(5) ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਦੀ ਉਸਾਰੀ ਅਤੇ ਮੁਰੰਮਤ ਲਈ 5 ਕਰੋੜ ਰੁਪਏ।

(6) ਅਨੁਸੂਚਿਤ ਜਾਤਾਂ ਦੇ ਵਿਦਿਆਰਥੀਆਂ ਲਈ ਉਦਯੋਗਿਕ ਸਿਖਲਾਈ ਸੰਸਥਾਵਾਂ ਵਿੱਚ ਨਵੇਂ ਕੋਰਸਾਂ/ਪੇਸ਼ਾਵਰਾਨਾ ਸਿਖਲਾਈ ਲਈ ਸਕੀਮ ਅਧੀਨ 5 ਕਰੋੜ ਰੁਪਏ।

(7) ਗਰੀਬੀ ਰੇਖਾ ਤੋਂ ਹੇਠਾਂ ਰਹਿ ਰਹੇ ਅਨੁਸੂਚਿਤ ਜਾਤੀ ਦੇ ਪ੍ਰਾਇਮਰੀ ਵਿਦਿਆਰਥੀਆਂ ਲਈ ਸਕੂਲੀ ਬਸਤੇ, ਵਰਦੀਆਂ ਅਤੇ ਜੁੱਤੀਆਂ ਦੀ ਖਰੀਦ ਲਈ 10 ਕਰੋੜ ਰੁਪਏ ਸਹਾਇਤਾ ਗਰਾਂਟ।

(8) ਅਨੁਸੂਚਿਤ ਜਾਤਾਂ ਦੀਆਂ ਵਿਦਿਆਰਥਣਾਂ ਨੂੰ (10+2) ਬਾਰ੍ਹਵੀਂ ਤੱਕ ਦੀ ਪੜ੍ਹਾਈ ਜਾਰੀ ਰੱਖਣ ਲਈ 1.00 ਕਰੋੜ ਰੁਪਏ ਦੇ ਖਰਚੇ ਨਾਲ ਹੌਸਲਾ-ਅਫਜ਼ਾਈ ਇਨਾਮ।

(9) ਹੋਰਨਾਂ ਪਛੜੀਆਂ ਸ਼੍ਰੇਣੀਆਂ ਦੇ ਦਸਵੀਂ ਕਲਾਸ ਤੋਂ ਪਹਿਲਾਂ (ਪ੍ਰੀ-ਮੈਟ੍ਰਿਕ) ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਲਈ 4.00 ਕਰੋੜ ਰੁਪਏ ਦੇ ਖ਼ਰਚੇ ਨਾਲ ਰਾਜ ਦੇ ਹਿੱਸੇ ਵਜੋਂ 2.00 ਕਰੋੜ ਰੁਪਏ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਦਿਹਾਤੀ ਵਿਕਾਸ :

35. ਸ਼੍ਰੀਮਾਨ ਸਪੀਕਰ ਸਾਹਿਬ, ਪੇਂਡੂ ਇਲਾਕਿਆਂ ਦੇ ਲੋਕਾਂ ਦੀ ਸਥਿਤੀ ਨੂੰ ਸੁਧਾਰਨ ਦੀ ਸਾਡੀ ਸਰਕਾਰ ਦੀ ਪ੍ਰਤਿਬੱਧਤਾ ਨੂੰ ਦੁਹਰਾਉਣ ਦੀ ਜ਼ਰੂਰਤ ਨਹੀਂ ਹੈ। ਪੰਜਾਬ ਵਿਚ ਲਗਭਗ 66 ਫ਼ੀਸਦ ਲੋਕ ਪਿੰਡਾਂ ਵਿੱਚ ਰਹਿੰਦੇ ਹਨ ਅਤੇ ਇਸ ਕਰਕੇ ਇਹ ਜ਼ਰੂਰੀ ਹੈ ਕਿ ਪਿੰਡਾਂ ਵਿੱਚ ਬੁਨਿਆਦੀ ਢਾਂਚਾ ਅਤੇ ਸਹੂਲਤਾਂ ਨੂੰ ਸ਼ਹਿਰਾਂ ਦੇ ਬਰਾਬਰ ਲਿਆਂਦਾ ਜਾਵੇ। ਸਾਡੀ ਸਰਕਾਰ ਪੰਚਾਇਤੀ ਰਾਜ ਸੰਸਥਾਵਾਂ ਦੀ ਇਖਤਿਆਰੀਕਰਣ ਦਾ ਕੰਮ ਹੱਥ ਵਿੱਚ ਲਵੇਗੀ ਜਦਕਿ ਸਮਾਂਬੱਧ ਚੋਣ ਦੀ ਪ੍ਰਕਿਰਿਆ ਪਹਿਲਾਂ ਹੀ ਸ਼ੁਰੂ ਕੀਤੀ ਜਾ ਚੁੱਕੀ ਹੈ। ਵਿਭਾਗ ਲਈ ਮੁਹੱਈਆ ਕੀਤੀ ਕੁੱਲ ਉਪਬੰਧ ਦੀ ਰਕਮ 153 ਕਰੋੜ ਰੁਪਏ ਹੈ। ਮੁੱਖ ਤੌਰ ਤੇ ਨਿਮਨ ਅਨੁਸਾਰ ਇਹ ਤਜਵੀਜ਼ ਕੀਤਾ ਗਿਆ ਹੈ :—

(1) ਰਾਜ ਸਰਕਾਰ ਪੇਂਡੂ ਵਿਕਾਸ ਲਈ ਕੇਂਦਰ ਸਰਕਾਰ ਦੁਆਰਾ ਸਪਾਂਸਰ ਸਕੀਮਾਂ ਅਧੀਨ ਕੇਂਦਰੀ ਸਹਾਇਤਾ ਦੀ ਵੱਧ ਤੋਂ ਵੱਧ ਵਰਤੋਂ ਕਰਨ ਲਈ ਵਚਨਬੱਧ ਹੈ ਅਤੇ ਰਾਜ ਦੇ ਹਿੱਸੇ ਵਜੋਂ 53.50 ਕਰੋੜ ਰੁਪਏ ਦੀ ਰਕਮ ਦਾ ਪ੍ਰਬੰਧ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਨੂੰ ਦੱਸਦੇ ਹੋਏ ਖੁਸ਼ੀ ਹੁੰਦੀ ਹੈ ਕਿ ਸੈਂਟਰਲੀ ਸਪਾਂਸਰਡ ਸਕੀਮਜ਼ ਦਾ ਸਾਲ 2008 ਵਿੱਚ ਤਕਰੀਬਨ 2300 ਕਰੋੜ ਰੁਪਏ ਦਾ ਅਸੀਂ ਬੈਨੀਫਿਟ ਲਵਾਂਗੇ ਅਤੇ ਇਸ ਵਿੱਚ ਸਟੇਟ ਸ਼ੇਅਰ 10-20% ਹੋਵੇਗਾ। ਸਪੀਕਰ ਸਾਹਿਬ, ਇਹ ਪਿਛਲੀ ਸਰਕਾਰ ਦੇ ਮੁਕਾਬਲੇ ਵਿੱਚ 3 ਗੁਣਾਂ ਵੱਧ ਹੋ ਗਈ ਹੈ। ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਵੀ ਦੱਸਦਿਆਂ ਖੁਸ਼ੀ ਹੋ ਰਹੀ ਹੈ ਕਿ ਜਿਹੜੀ ਨਰੇਗਾ ਦੀ ਸਕੀਮ ਹੈ, ਉਹ ਪਹਿਲਾਂ ਚਾਰ ਜ਼ਿਲ੍ਹਿਆਂ ਵਿੱਚ ਸੀ ਅਤੇ ਹੁਣ ਇਹ ਤਮਾਮ ਪੰਜਾਬ ਵਿੱਚ ਸ਼ੁਰੂ ਹੋ ਚੁੱਕੀ ਹੈ ਇਸ ਨੂੰ ਅਸੀਂ ਬੜੇ ਸੁਥਰੇ ਢੰਗ ਨਾਲ ਚਲਾਉਣ ਦੀ ਕੋਸ਼ਿਸ਼ ਕਰਾਂਗੇ। ਮੈਂ ਮਨਿਸਟਰ ਇਰੀਗੇਸ਼ਨ ਅਤੇ ਮਨਿਸਟਰ ਪੀ.ਡਬਲਿਊ.ਡੀ. ਨੂੰ ਵੀ ਕਿਹਾ ਸੀ ਕਿ ਜਿਹੜਾ ਤੁਹਾਡਾ ਲੇਬਰ ਕੰਪੋਨੈਂਟ ਹੈ ਜਿਵੇਂ ਸੜਕਾਂ ਦੇ ਬਰਮ ਸਾਫ਼ ਕਰਾਉਣੇ ਹਨ ਜਾਂ ਸੜਕਾਂ ਦੀਆਂ ਪਟੜੀਆਂ ਸਾਫ਼ ਕਰਾਉਣੀਆਂ ਹਨ ਤਾਂ ਇਹ ਇਸ ਸਕੀਮ ਅਧੀਨ ਕਰਾਉਣੀਆਂ ਚਾਹੀਦੀਆਂ ਹਨ।

(2) ਪਹਿਲਾਂ ਦੇ ਚਾਰ ਜ਼ਿਲ੍ਹਿਆਂ ਅਰਥਾਤ ਹੁਸ਼ਿਆਰਪੁਰ, ਅੰਮ੍ਰਿਤਸਰ, ਜਲੰਧਰ ਅਤੇ ਨਵਾਂ ਸ਼ਹਿਰ ਦੇ ਮੁਕਾਬਲੇ 1 ਅਪ੍ਰੈਲ, 2008 ਤੋਂ ਕੌਮੀ ਪੇਂਡੂ ਰੋਜ਼ਗਾਰ ਗਰੰਟੀ ਸਕੀਮ ਨੂੰ ਰਾਜ ਦੇ ਸਾਰੇ ਜ਼ਿਲ੍ਹਿਆਂ ਵਿੱਚ ਲਾਗੂ ਕੀਤਾ ਗਿਆ ਹੈ। ਰਾਜ ਸਰਕਾਰ ਇਨ੍ਹਾਂ ਜ਼ਿਲ੍ਹਿਆਂ ਵਿੱਚ ਪੇਂਡੂ ਬੇਰੋਜ਼ਗਾਰੀ ਦੀ ਸਮੱਸਿਆ ਨੂੰ ਘੱਟ ਕਰਨ ਲਈ ਇਸ ਸਕੀਮ ਨੂੰ ਕਾਰਗਾਰ ਢੰਗ ਨਾਲ ਲਾਗੂ ਕਰਨ ਲਈ ਯਤਨਸ਼ੀਲ ਹੈ।

(3) 12ਵੇਂ ਵਿੱਤ ਕਮਿਸ਼ਨ ਦੁਆਰਾ ਸਿਫਾਰਸ਼ ਕੀਤੀਆਂ ਗਰਾਂਟਾਂ ਵਜੋਂ ਇਸ ਬਜਟ ਵਿਚ 64.80 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਗਿਆ ਹੈ।

(4) ਪੇਂਡੂ ਟੋਭਿਆਂ ਦੀ ਸਫ਼ਾਈ ਲਈ 5 ਕਰੋੜ ਰੁਪਏ ਦੀ ਰਕਮ ਮਖ਼ਸੂਸ ਕੀਤੀ ਗਈ ਹੈ।

**Irrigation :**

36. Irrigation is one of the most important components of our annual plan. Irrigation undoubtedly forms an important thrust area in this budget with an outlay of Rs. 350.19 crore. The State Government is fully conscious of its responsibility to rejuvenate the old canal irrigation system and optimally harness the surface water potential of the State. We have formulated a Rs. 3243 crore Irrigation Development Programme which would aim at remodeling of existing canal systems, laying new minors, lining of old water channels and construction of new water channels as well as anti-flood and anti-water logging operations. The "one-to-one" criterion under AIBP has been restricting the State in expeditious implementation of projects and we are hopeful that the Centre would agree to waive it both under AIBP as well as CADWM programme. ਸਪੀਕਰ ਸਾਹਿਬ, ਇਹ ਜਿਹੜਾ ਏ.ਆਈ.ਬੀ.ਪੀ. ਪ੍ਰੋਗਰਾਮ ਹੈ, ਇਸ ਦੇ ਤਹਿਤ ਇੱਕ ਸੂਬਾ ਇੱਕ ਵੇਲੇ ਇੱਕੋ ਹੀ ਪ੍ਰਾਜੈਕਟ ਹੱਥ ਵਿੱਚ ਲੈ ਸਕਦਾ ਹੈ। ਪੰਜਾਬ ਇਹ ਕਹਿ ਰਿਹਾ ਹੈ ਕਿ ਸਾਡੇ ਕੋਲ ਕੈਨਾਲਜ਼ ਦਾ ਬਹੁਤ ਵੱਡਾ ਨੈੱਟਵਰਕ ਹੈ ਅਤੇ ਸਿਰਫ਼ ਇੱਕ ਪ੍ਰਾਜੈਕਟ ਨਾਲ ਇਹ ਕੰਮ ਬਹੁਤ ਸਲੋ ਹੋ ਜਾਂਦਾ ਹੈ। ਸਾਨੂੰ ਉਮੀਦ ਹੈ ਕਿ ਅਸੀਂ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਵਿੱਚ ਵੀ ਸੈਂਟਰ ਨੂੰ ਇਸ ਗੱਲ ਤੇ ਮਨਾ ਲਵਾਂਗੇ। We can have many programmes under the same scheme. We have already completed remodeling of a portion of 1st Patiala Feeder at a cost of Rs. 25 crore. The main areas of focus in the Plan and delineated below :

(1) Extension of Phase II of Kandi Canal at a cost of Rs. 50 crore.

(2) Construction of Shahpur Kandi Dam with an outlay of Rs. 8 crore.

(3) Rehabilitation of 1st Patiala Feeder and Kotla Branch at an outlay of 50 crore.

(4) Rehabilitation of Bist Doab Canal System with an outlay of Rs. 5 crore.

(5) Conversion of Banur Canal from non-perennial to perennial system with a cost of Rs. 20 crore.

(6) Minor irrigation through Deep Tubewells with an outlay of Rs. 15 crore.

(7) Rs. 59.61 crore have been provided for under taking flood control operations and anti-water logging measures.

**[Finance & Planning and Programme Implementation Minister]**

(8) Externally aided Hydrology Project (WB) at an outlay of Rs. 12 crore.

(9) Rs. 5.00 crore for Sri Dashmesh Canal irrigation project. It is a token but when we start we can have more. There is no shortage of funds for Shri Dashmesh Canal.

ਊਰਜਾ :

37. ਪਿਛਲੇ ਸਾਲ ਦੇ 1062 ਕਰੋੜ ਰੁਪਏ ਦੇ ਉਪਬੰਧ ਦੇ ਮੁਕਾਬਲੇ ਇਸ ਸਾਲ ਊਰਜਾ ਲਈ ਤਜਵੀਜ਼ੀ ਰਕਮ 2204 ਕਰੋੜ ਰੁਪਏ ਹੈ ਜੋ ਕਿ ਪਿਛਲੇ ਸਾਲ ਦੇ ਮੁਕਾਬਲੇ 100 ਫ਼ੀਸਦ ਵੱਧ ਹੈ ਅਤੇ ਇਹ ਪੂਰੀ ਯੋਜਨਾ ਦਾ ਲਗਭਗ 35 ਫ਼ੀਸਦ ਹੈ। This is one of the most important sectors of the State's economy. ਅਸਲ ਵਿੱਚ ਇਹ ਸਾਡੀ ਸਰਕਾਰ ਦੇ ਬਿਜਲੀ ਖੇਤਰ ਨੂੰ ਮਹੱਤਤਾ ਦੇਣ ਦਾ ਸਬੂਤ ਹੈ। ਸਾਡੀ ਸਰਕਾਰ ਰਾਜ ਵਿਚ ਬਿਜਲੀ ਪੈਦਾ ਕਰਨ ਵਿਚ ਵਾਧਾ ਕਰਨ ਦੇ ਨਾਲ-ਨਾਲ ਸੰਚਾਰ ਅਤੇ ਵੰਡ ਪ੍ਰਣਾਲੀ ਵਿਚ ਸੁਧਾਰ ਲਿਆਉਣ ਲਈ ਸਾਰੇ ਮੁਮਕਿਨ ਕਦਮ ਚੁੱਕਣ ਲਈ ਵਚਨਬੱਧ ਹੈ। ਤਲਵੰਡੀ ਸਾਬੋ ਅਤੇ ਗੋਇੰਦਵਾਲ ਸਾਹਿਬ ਵਿਖੇ ਨਵੇਂ ਪਾਵਰ ਪਲਾਂਟਾਂ ਲਈ ਭੌਂ ਪ੍ਰਾਪਤੀ ਦਾ ਕੰਮ ਪੂਰਾ ਹੋ ਚੁੱਕਿਆ ਹੈ ਜਦਕਿ ਰਾਜਪੁਰਾ ਦੇ ਸਬੰਧ ਵਿਚ ਇਸ ਸਬੰਧੀ ਕੰਮ ਚਲ ਰਿਹਾ ਹੈ। It is underway. ਇਨ੍ਹਾਂ ਤਿੰਨਾਂ ਬਿਜਲੀ ਘਰਾਂ ਦੀ ਉਸਾਰੀ ਜਲਦੀ ਸ਼ੁਰੂ ਹੋ ਜਾਣੀ ਹੈ।

38. ਸਾਉਣੀ ਸੀਜ਼ਨ ਤੋਂ ਪਹਿਲਾਂ ਜੂਨ 2008 ਤੱਕ 500 ਮੈਗਾਵਾਟ ਬਿਜਲੀ ਵਧਾ ਕੇ ਲਹਿਰਾ ਮੁਹੱਬਤ ਥਰਮਲ ਪਲਾਂਟ ਦੇ ਦੂਜੇ ਪੜਾਅ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਸਾਲ 2008-09 ਦੀ ਯੋਜਨਾ ਦੀਆਂ ਇਹ ਖਾਸੀਅਤਾਂ ਹਨ :—

(1) ਸਾਲ 2007-08 ਦੀ 778 ਕਰੋੜ ਰੁਪਏ ਦੀ ਤੈਅ-ਸ਼ੁਦਾ ਰਕਮ ਦੇ ਮੁਕਾਬਲੇ ਸੰਚਾਰ ਅਤੇ ਵੰਡ ਪ੍ਰਣਾਲੀ ਨੂੰ ਮਜ਼ਬੂਤ ਕਰਨ ਲਈ 1765 ਕਰੋੜ ਰੁਪਏ ਦੀ ਰਕਮ ਤੈਅ ਕੀਤੀ ਗਈ ਹੈ। ਸਾਡਾ ਟਰਾਂਸਮਿਸ਼ਨ ਸਿਸਟਮ ਬਹੁਤ ਪੁਰਾਣਾ ਹੈ ਤੇ ਇਹ ਡਿਪਲੀਟ ਹੋ ਚੁੱਕਾ ਹੈ। ਅਸੀਂ ਬਿਜਲੀ ਖਰੀਦ ਵੀ ਲਈਏ ਜਾਂ ਪੈਦਾ ਵੀ ਕਰ ਲਈਏ but to avail that power our transmission system will not be able to stand up ਇਸ ਸਾਲ ਸਾਡਾ ਜਿਹੜਾ ਮੇਜਰ ਥਰੱਸਟ ਹੈ, ਉਹ ਹੈ ਕਿ ਨਵੇਂ ਟਰਾਸਮਿਸ਼ਨ ਸਿਸਟਮ, ਨਵੀਆਂ ਤਾਰਾਂ, ਨਵੇਂ ਬਿਜਲੀ ਘਰ ਇਸ ਸਾਲ ਬਣਨਗੇ।

(2) 200 ਕਰੋੜ ਰੁਪਏ ਦੀ ਲਾਗਤ ਨਾਲ ਜੀ.ਐਨ.ਡੀ.ਟੀ.ਪੀ. ਬਠਿੰਡਾ (ਪੜਾਅ III ਅਤੇ IV) ਨੂੰ ਨਵੀਨੀਕਰਨ ਅਤੇ ਆਧੁਨਿਕ ਬਣਾਉਣਾ।

(3) 10.05 ਕਰੋੜ ਰੁਪਏ ਦੀ ਲਾਗਤ ਨਾਲ ਜੀ.ਐਲ.ਡੀ.ਟੀ.ਪੀ. ਬਠਿੰਡਾ (ਪੜਾਅ I ਅਤੇ II) ਨੂੰ ਨਵੀਨੀਕਰਨ ਅਤੇ ਆਧੁਨਿਕ ਬਣਾਉਣਾ।

(4) ਜੀ.ਐਚ.ਟੀ.ਪੀ. ਲਹਿਰਾ ਮੁਹੱਬਤ (ਪੜਾਅ-II) ਨੂੰ ਮੁਕੰਮਲ ਕਰਨ ਲਈ 68.30 ਕਰੋੜ ਰੁਪਏ।

(5) ਭਾਖੜਾ ਪਾਵਰ ਹਾਊਸ ਅਤੇ ਉਸ ਨਾਲ ਸਬੰਧਿਤ ਨਿਰਮਾਣ ਕਾਰਜਾਂ ਨੂੰ ਆਧੁਨਿਕ ਬਣਾਉਣ ਲਈ 43.50 ਕਰੋੜ ਰੁਪਏ।

(6) ਮੁਕੇਰੀਆਂ ਹਾਈਡਲ (ਪੜਾਅ-II) (18 ਮੈਗਾਵਾਟ) ਨੂੰ ਮੁਕੰਮਲ ਕਰਨ ਲਈ 50 ਕਰੋੜ-ਰੁਪਏ।

(7) ਸ਼ਾਹਪੁਰ ਕੰਢੀ ਡੈਮ ਲਈ 45 ਕਰੋੜ ਰੁਪਏ। ਸਪੀਕਰ ਸਾਹਿਬ, ਇਰੀਗੇਸ਼ਨ ਵਿੱਚ ਵੀ 8 ਕਰੋੜ ਪਾਇਆ ਸੀ ਪਰ ਕਿਉਂਕਿ ਇਹ ਮਲਟੀਪਰਪਜ਼ ਪ੍ਰਾਜੈਕਟ ਹੈ, ਇਸ ਲਈ ਬਿਜਲੀ ਤੇ ਇਰੀਗੇਸ਼ਨ ਦੋਨੋਂ ਪਾਸੇ ਤੋਂ ਇਸ ਦੀ ਫੰਡਿੰਗ ਕਰ ਰਹੇ ਹਾਂ।

(8) ਇਸੇ ਤਰ੍ਹਾਂ ਨਵੀਨੀਕਰਣ-ਯੋਗ ਊਰਜਾ ਪ੍ਰੋਗਰਾਮ ਲਈ 2.47 ਕਰੋੜ ਰੁਪਏ ਦੀ ਰਕਮ ਤੈਅ ਕੀਤੀ ਗਈ ਹੈ। ਰਾਜ ਸਰਕਾਰ ਬਾਇਓ-ਮਾਸ ਬਿਜਲੀ ਪੈਦਾ ਕਰਨ ਦੀ ਸਮਰੱਥਾ ਨੂੰ ਵਰਤੋਂ ਵਿਚ ਲਿਆਉਣ ਅਤੇ ਮਿੰਨੀ ਹਾਈਡਲ ਪ੍ਰਾਜੈਕਟਾਂ ਰਾਹੀਂ ਬਿਜਲੀ ਪੈਦਾ ਕਰਨ ਲਈ ਵੀ ਵਚਨਬੱਧ ਹੈ।

**Industry :**

39. Mr. Speaker, Sir, at the risk of sounding rhetorical, let me again highlight the deep malaise facing our industrial sector. Concessions by GOI to our neighbouring States have almost precluded new industrial investments as well as led to flight of industry also. We are further beset with certain inherent disadvantage on account of our geographical location as a land-locked border State. The decline in the collections of Central Excise in Punjab from Rs. 2786 crore in 2003-04 to Rs. 867 crore in 2006-07 is a poignant tale of the decline of the State's industry in recent times. ਸਪੀਕਰ ਸਾਹਿਬ, ਤਕਰੀਬਨ 2000 ਕਰੋੜ ਐਕਸਾਈਜ਼ ਜਿਹੜੀ ਹੈ, ਉਹ ਘੱਟ ਗਈ ਹੈ ਕਿਉਂਕਿ ਇੰਡਸਟਰੀ ਜਿਹੜੀ ਹੈ ਉਹ ਪੰਜਾਬ ਤੋਂ ਬਾਹਰ ਨਿਕਲ ਗਈ ਹੈ। ਨਵੀਂ ਇੰਡਸਟਰੀਲਾਈਜ਼ੇਸ਼ਨ ਨਹੀਂ ਹੋ ਰਹੀ। ਅਸੀਂ ਭਾਰਤ ਸਰਕਾਰ ਅੱਗੇ ਪੁਰਜ਼ੋਰ ਤਰੀਕੇ ਨਾਲ ਕੇਸ ਪੇਸ਼ ਕੀਤਾ ਹੈ। ਪਿਛਲੇ 10 ਸਾਲਾਂ ਤੋਂ, ਸਪੀਕਰ ਸਾਹਿਬ, ਅਸੀਂ ਇੰਨੀ ਸਜ਼ਾ ਲੈ ਚੁੱਕੇ ਹਾਂ ਕਿ ਮੈਂ ਬਿਆਨ ਨਹੀਂ ਕਰ ਸਕਦਾ। It is like going into a boxing range. ਅਗਲਾ ਬੌਕਸਰ ਤੁਹਾਨੂੰ ਕੁੱਟੀ ਜਾਂਦਾ ਹੋਵੇ। ਅਸੀਂ ਭਾਰਤ ਸਰਕਾਰ ਨੂੰ ਕਈ ਮਰਤਬਾ ਇਹ ਕਹਿ ਚੁੱਕੇ ਹਾਂ ਕਿ ਜੇ ਤੁਸੀਂ ਉਨ੍ਹਾਂ ਦੀਆਂ ਕੰਨਸੈਸ਼ਨਜ਼ ਵਿਦਡਰਾਅ ਨਹੀਂ ਕਰਨੀਆਂ ਤਾਂ ਤੁਸੀਂ ਇਹ ਕਨਸੈਸ਼ਨਜ਼ ਸਾਨੂੰ ਵੀ ਦੇ ਦਿਓ। We must not be singled out for this punishment. We have been pleading with GOI to allow opening of trade through the Attari-Wagah Border and increase the number of tradable items through the land route as it would give a great fillip to industry and commerce in Punjab. We have requested them for extension of concessions given to our neighbouring hill States to industry in our State also.

**[Finance & Planning and Programme Implementation Minister]**

40. A Government must play the role of a facilitator for industrial development as well as enable creation of good quality industrial infrastructure. In this regard, we have made an allocation of Rs. 27.40 crore for the year 2008-09. We have also disbursed Rs. 150 cr. capital subsidy as well as sanctioned another Rs. 100 crore which is in the process of being from the Non-Plan side of the budget. In the Plan, we have allocated Rs. 23 crore for improvement of existing and creation of new industrial focal points. We have also provided Rs. 3 crore under a new scheme for Industrial Infrastructure Upgradation Scheme.

41. The Government is also in the process of formulating a new Industrial Policy with the assistance of UNIDO. We hope that it would prove to be an effective guide to encourage as well as facilitate industrial investment in the State.

**ਸੜਕਾਂ ਅਤੇ ਪੁਲ :**

42. ਸ਼੍ਰੀਮਾਨ ਜੀ, ਮੈਨੂੰ ਸਦਨ ਨੂੰ ਇਹ ਜਾਣਕਾਰੀ ਦਿੰਦਿਆਂ ਖੁਸ਼ੀ ਹੋ ਰਹੀ ਹੈ ਕਿ ਵਿਸ਼ਵ ਬੈਂਕ ਦੀ ਮਦਦ ਨਾਲ ਚਲਾਇਆ ਜਾਣ ਵਾਲਾ ਪ੍ਰਾਜੈਕਟ, ਜਿਸ ਨੂੰ ਕਿ ਸਾਡੀ ਸਰਕਾਰ ਨੇ ਪਿਛਲੇ ਸਾਲ ਸ਼ੁਰੂ ਕੀਤਾ ਸੀ, ਸੁਚਾਰੂ ਰੂਪ ਨਾਲ ਅੱਗੇ ਵਧ ਰਿਹਾ ਹੈ ਅਤੇ ਅਸੀਂ ਲੋੜੀਦੇ ਟੀਚੇ ਪ੍ਰਾਪਤ ਕੀਤੇ ਹਨ। ਸਪੀਕਰ ਸਾਹਿਬ, ਮੈਂ ਬੜਾ ਖੁਸ਼ ਹਾਂ ਕਿਉਂਕਿ ਪੀ.ਡਬਲਿਊ.ਡੀ. ਦੇ ਬੜੇ ਡਾਇਨਮਿਕ ਮਨਿਸਟਰ ਸਾਹਿਬ ਹਨ ਅਤੇ ਸਭ ਤੋਂ ਵਧੀਆ ਕੰਮ ਇਸ ਮਹਿਕਮੇ ਦਾ ਚੱਲ ਰਿਹਾ ਹੈ। ਸੜਕ ਸੈਕਟਰ ਦੀ ਅਹਿਮੀਅਤ ਜੱਗ ਜ਼ਾਹਿਰ ਹੈ ਅਤੇ ਰਾਜ ਯੋਜਨਾ ਵਿੱਚ ਇਸ ਸੈਕਟਰ ਲਈ 542.90 ਕਰੋੜ ਰੁਪਏ ਦੀ ਚੋਖੀ ਰਕਮ ਰਾਖਵੀਂ ਰੱਖਣ ਦੀ ਤਜਵੀਜ਼ ਹੈ। ਉਦਾਹਰਣ ਦੇ ਤੌਰ ਤੇ :

(1) ਰਾਜ ਦੀ ਯੋਜਨਾ ਸੜਕ ਬੁਨਿਆਦੀ ਢਾਂਚੇ ਇਚ ਬਿਹਤਰੀ ਲਿਆਉਣ ਲਈ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਚੱਲਣ ਵਾਲੇ 1500 ਕਰੋੜ ਰੁਪਏ ਦੇ ਪ੍ਰਾਜੈਕਟ ਉਤੇ ਰਾਜ ਦੇ ਹਿੱਸੇ ਵਜੋਂ ਸਾਲ 2008-09 ਲਈ 275 ਕਰੋੜ ਰੁਪਏ ਰੱਖੇ ਗਏ ਹਨ।

(2) ਸੜਕਾਂ ਨੂੰ ਚੌੜਾ ਕਰਨ ਤੇ ਪੁਲਾਂ ਦੀ ਉਸਾਰੀ ਕਰਨ ਲਈ ਨਾਬਾਰਡ ਦੀ ਸਹਾਇਤਾ ਨਾਲ ਚਲਾਏ ਜਾਣ ਵਾਲੇ ਪ੍ਰਾਜੈਕਟਾਂ ਅਧੀਨ 200 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

(3) ਮੌਜੂਦਾ ਬੁਨਿਆਦੀ ਢਾਂਚੇ ਦੀ ਬਿਹਤਰੀ ਲਈ ਕੇਂਦਰੀ ਸੜਕ ਫੰਡ ਵਿਚੋਂ 62.90 ਕਰੋੜ ਰੁਪਏ ਦੀ ਵਰਤੋਂ ਕੀਤੀ ਜਾਵੇਗੀ।

**ਬੁਨਿਆਦੀ ਢਾਂਚਾ :**

43. ਇਸ ਮੱਦ ਦੇ ਤਹਿਤ ਪਲਾਨ, ਰਾਖਵੀਆਂ ਕੀਤੀਆਂ ਰਕਮਾਂ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਵੱਲੋਂ ਜੁਟਾਏ ਗਏ ਫੰਡਾਂ ਨਾਲ ਸਬੰਧਤ ਹਨ। ਸਾਲ 2007-08 ਦੀ ਯੋਜਨਾ ਵਿਚ 220 ਕਰੋੜ ਰੁਪਏ ਦੇ ਪ੍ਰਬੰਧ ਦੇ ਮੁਕਾਬਲੇ ਅਸੀਂ ਸਾਲ 2008-09 ਲਈ ਰਾਖਵੀਆਂ ਰੱਖੀਆਂ ਰਕਮਾਂ ਦੀ ਰਕਮ 440 ਕਰੋੜ ਰੁਪਏ ਤਕ ਵਧਾਅ ਦਿੱਤੀ ਹੈ। We doubled our Budget for PIB this year. ਕੁਝ ਖਾਸ ਚੁੱਕੇ ਜਾਣ ਵਾਲੇ ਕਦਮ ਇਸ ਪ੍ਰਕਾਰ ਹਨ :

(1) 1516 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਬੀ.ਓ.ਟੀ ਆਧਾਰ ਉਤੇ ਬਣਾਈ ਜਾਣ ਵਾਲੀ ਲੁਧਿਆਣਾ ਦੀ 62 ਕਿਲੋਮੀਟਰ ਲੰਮੀ ਰਿੰਗ ਰੋਡ, ਰਿੰਗ ਰੋਡ ਜਲੰਧਰ, ਐਸ.ਏ.ਐਸ. ਨਗਰ ਮੁਹਾਲੀ ਵਿਚ ਰਿੰਗ ਰੋਡ ਅਤੇ ਸ਼ਹਿਰੀ ਲਾਂਘਾ ਅਤੇ ਮੁਹਾਲੀ ਤੋਂ ਫਗਵਾੜਾ ਅਤੇ ਮੁਹਾਲੀ ਤੋਂ ਆਨੰਦਪੁਰ ਸਾਹਿਬ ਤਕ ਜਰਨੈਲੀ ਸੜਕਾਂ ;

(2) ਲੁਧਿਆਣਾ ਲਈ ਮੈਟਰੋ ਰੇਲ ਸਿਸਟਮ,

(3) ਬਠਿੰਡਾ, ਪਟਿਆਲਾ, ਹੁਸ਼ਿਆਰਪੁਰ ਅਤੇ ਮੁਹਾਲੀ ਵਿਖੇ ਨਵੇਂ ਬੱਸ ਅੱਡੇ, ਬਠਿੰਡਾ, ਨਵਾਂ ਸ਼ਹਿਰ ਅਤੇ ਗੜ੍ਹਸ਼ੰਕਰ ਦੇ ਤਿੰਨ ਮਹੱਤਵਪੂਰਨ ਨਗਰਾਂ ਲਈ ਬਾਈਪਾਸ;

(4) ਜਲੰਧਰ ਵਿਖੇ ਪੰਜਾਬ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਿਜ਼ ;

(5) ਅੰਮ੍ਰਿਤਸਰ, ਲੁਧਿਆਣਾ ਅਤੇ ਹੋਰ ਸਥਾਨਾਂ ਉਤੇ ਫ਼ਲਾਇੰਗ ਕਲੱਬ ;

(6) 4 ਮਿਊਂਸਿਪਲ ਕਾਰਪੋਰੇਸ਼ਨ ਨਗਰਾਂ ਅਰਥਾਤ ਅੰਮ੍ਰਿਤਸਰ, ਲੁਧਿਆਣਾ ਜਲੰਧਰ ਅਤੇ ਪਟਿਆਲਾ ਵਿਚ ਸ਼ਹਿਰੀ ਆਵਾਜਾਈ ਸੇਵਾਵਾਂ।

(7) ਅੰਮ੍ਰਿਤਸਰ ਅਤੇ ਗੋਇੰਦਵਾਲ ਸਾਹਿਬ ਵਿਖੇ ਵਿਸ਼ੇਸ਼ ਆਰਥਿਕ ਜ਼ੋਨ।

(8) ਹਰੇਕ ਬਲਾਕ ਵਿਚ ਵਧੀਆ ਕਿਸਮ ਦੇ ਆਦਰਸ਼ ਸਕੂਲ।

**ਪ੍ਰਵਾਸੀ ਭਾਰਤੀ ਮਾਮਲੇ :**

44. ਸਾਡੀ ਸਰਕਾਰ ਇਕ ਨਵੇਂ ਪੰਜਾਬ ਦੀ ਨੁਹਾਰ ਬਦਲਣ ਲਈ ਵਿਦੇਸ਼ਾਂ ਵਿਚ ਵਸੇ ਸਾਡੇ ਪੰਜਾਬੀ ਭਾਈਚਾਰੇ ਦੀ ਮਦਦ ਅਤੇ ਹਿੱਸੇਦਾਰੀ ਚਾਹੁੰਦੀ ਹੈ ਅਤੇ ਅਸੀਂ ਇਸ ਸਾਲ ਜਨਵਰੀ ਵਿਚ ਪੰਜਾਬੀ ਪ੍ਰਵਾਸੀ ਭਾਰਤੀ ਸੰਮੇਲਨ ਦਾ ਆਯੋਜਨ ਕੀਤਾ ਸੀ। ਸ਼ਿਰਕਤ ਕਰਨ ਵਾਲੇ ਪ੍ਰਵਾਸੀ ਭਾਰਤੀਆਂ ਦੀਆਂ ਬੇਨਤੀਆਂ ਉਤੇ, ਮਾਣਯੋਗ ਮੁੱਖ ਮੰਤਰੀ ਜੀ ਨੇ ਰਾਜ ਦੇ ਕਮਿਊਨਿਟੀ ਵਿਕਾਸ ਪ੍ਰਾਜੈਕਟਾਂ ਵਿਚ ਪ੍ਰਵਾਸੀ ਭਾਰਤੀਆਂ ਦੀ ਹਿੱਸੇਦਾਰੀ ਨੂੰ ਉਤਸ਼ਾਹਤ ਕਰਨ ਲਈ ਕਾਰਜ-ਵਿਧੀਆਂ ਨੂੰ ਸੌਖੇਰਾ ਬਣਾਉਣ ਅਤੇ ਵਿਕਾਸ ਅਤੇ ਹੋਰ ਨਿਰਮਾਣ-ਕਾਰਜਾਂ ਵਾਸਤੇ ਰਾਜ ਦੀ ਹਿੱਸੇਦਾਰੀ ਨੂੰ ਮੌਜੂਦਾ 50 ਫ਼ੀਸਦ ਦੇ ਪੱਧਰ ਤੋਂ ਵਧਾਅ ਕੇ 75 ਫ਼ੀਸਦ ਕਰਨ ਦਾ ਐਲਾਨ ਕੀਤਾ ਸੀ। 6 ਜ਼ਿਲ੍ਹਿਆਂ ਵਿਚ ਪ੍ਰਵਾਸੀ ਭਾਰਤੀ ਪੁਲਿਸ ਸਟੇਸ਼ਨ ਅਤੇ ਪ੍ਰਵਾਸੀ ਭਾਰਤੀਆਂ ਨਾਲ ਸਬੰਧਤ ਕੇਸਾਂ ਦੇ ਜਲਦੀ ਨਿਪਟਾਰੇ ਲਈ ਇਕ ਵਿਸ਼ੇਸ਼ ਪ੍ਰਵਾਸੀ ਭਾਰਤੀ ਅਦਾਲਤ ਸਥਾਪਿਤ ਕਰਨ ਦੀ ਵੀ ਤਜਵੀਜ਼ ਹੈ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

**ਆਵਾਜਾਈ :**

45. ਸਾਡੀ ਸਰਕਾਰ ਨੇ ਰਾਜ ਦੇ ਆਵਾਜਾਈ ਖੇਤਰ ਵਿਚ ਸੁਧਾਰ ਕਰਨ ਲਈ ਅਹਿਮ ਪਹਿਲ-ਕਦਮੀਆਂ ਕੀਤੀਆਂ ਹਨ। ਅਸੀਂ ਸਿਰਫ਼ ਮਾਮੂਲੀ ਜਿਹੇ ਵਧੇਰੇ ਕਿਰਾਏ ਉਤੇ ਆਮ ਆਦਮੀ ਲਈ ਏ.ਸੀ. (ਏਅਰ ਕੰਡੀਸ਼ਨਡ) ਬਸ ਸੇਵਾ ਚਾਲੂ ਕਰਨ ਦੀ ਕਾਰਵਾਈ ਕਰ ਰਹੇ ਹਾਂ। ਇਸੇ ਤਰ੍ਹਾਂ ਪੀ.ਪੀ.ਪੀ. ਮੋਡ ਉਤੇ ਰਾਜ ਦੇ ਮਹੱਤਵਪੂਰਣ ਨਗਰਾਂ ਵਿਚ ਏ.ਸੀ. ਰੇਡੀਓ ਟੈਕਸੀਆਂ ਚਲਾਈਆਂ ਜਾ ਰਹੀਆਂ ਹਨ। ਵਿਭਾਗ ਦੀ ਯੋਜਨਾ ਵਿੱਚ ਅੰਮ੍ਰਿਤਸਰ ਵਿਖੇ ਕੌਮਾਂਤਰੀ ਯੂਥ ਹੋਸਟਲ ਨੂੰ ਨਵਿਆਉਣ ਅਤੇ ਡਿਪੂਆਂ, ਵਰਕਸ਼ਾਪਾਂ ਦੇ ਰੱਖ-ਰਖਾਓ ਦੇ ਲਈ ਫ਼ੰਡ ਸ਼ਾਮਲ ਹਨ। ਸਾਡੀ ਸਰਕਾਰ ਲੁਧਿਆਣਾ ਤੋਂ ਕੋਲਕਾਤਾ ਤਕ ਮਾਲ ਦੀ ਢੋਆ-ਢੁਆਈ ਲਈ ਰੇਲ ਦੇ ਵਿਸ਼ੇਸ਼ ਲਾਂਘੇ (ਰੇਲ ਫਰੇਟ ਕੋਰੀਡੋਰ) ਦੇ ਨਿਰਮਾਣ-ਕਾਰਜਾਂ ਨੂੰ ਤੇਜ਼ੀ ਨਾਲ ਅਮਨ ਵਿਚ ਲਿਆਉਣ ਅਤੇ ਉਸ ਨੂੰ ਅਟਾਰੀ ਬਾਰਡਰ ਤਕ ਵਧਾਉਣ ਲਈ ਭਾਰਤ ਸਰਕਾਰ ਅੱਗੇ ਪੇਸ਼ ਕੀਤੀ ਯੋਜਨਾ ਦੀ ਸ਼ਿੱਦਤ ਨਾਲ ਪੈਰਵੀ ਕਰ ਰਹੀ ਹੈ।

**ਸੈਰ ਸਪਾਟਾ :**

46. ਸਾਡੀ ਸਰਕਾਰ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਵਿਚ ਸੈਰ-ਸਪਾਟਾ ਖੇਤਰ ਦੀ ਅਹਿਮੀਅਤ ਨੂੰ ਸਮਝਦੀ ਹੈ। ਰਾਜ ਲਈ ਇਕ ਟੂਰਿਜ਼ਮ ਮਾਸਟਰ ਪਲਾਨ ਤਿਆਰ ਕਰਨ ਲਈ ਰਾਜ ਸਰਕਾਰ ਨੇ ਸੰਯੁਕਤ ਰਾਸ਼ਟਰ ਵਿਸ਼ਵ ਸੈਰ-ਸਪਾਟਾ ਸੰਗਠਨ (ਯੂ.ਐਨ.ਡਬਲਿਊ.ਟੀ.ਓ.) ਨਾਲ ਇਕ ਸਮਝੌਤਾ ਕੀਤਾ ਹੈ। ਸਰਕਾਰ ਤਕਰੀਬਨ 30 ਕਰੋੜ ਰੁਪਏ ਦੀ ਲਾਗਤ ਨਾਲ ਇਨਕਰੇਡੀਬਲ ਇੰਡੀਆ—ਪੰਜਾਬ ਲਗਜ਼ਰੀ ਟਰੇਨ ਚਾਲੂ ਕਰਨ ਦੇ ਨਾਲ ਨਾਲ ਧਾਰਮਿਕ ਅਤੇ ਆਜ਼ਾਦੀ-ਘੋਲ ਦੇ ਖੇਤਰਾਂ ਦਾ ਵਿਕਾਸ ਕਰਨ ਲਈ ਦ੍ਰਿੜ੍ਹਤਾ ਪੂਰਵਕ ਕੰਮ ਕਰ ਰਹੀ ਹੈ। ਸੈਰ-ਸਪਾਟਾ ਮੰਤਰਾਲਾ, ਭਾਰਤ ਸਰਕਾਰ ਤੇ ਭਾਰਤੀ ਰੇਲਵੇ ਅਤੇ ਪੰਜਾਬ ਸਰਕਾਰ ਇੱਕਠੇ ਇਸ ਪ੍ਰਾਜੈਕਟ ਲਈ ਸਾਂਝੇ ਤੌਰ ਤੇ ਫ਼ੰਡ ਜੁਟਾਅ ਰਹੇ ਹਨ ਅਤੇ ਅਸੀਂ ਇਸ ਸਬੰਧ ਵਿਚ ਇਸ ਖੇਤਰ ਦੇ ਵਿਸ਼ਵ ਪੱਧਰ ਦੇ ਕੁਝ ਆਗੂਆਂ ਨੂੰ ਇਸ ਪ੍ਰਾਜੈਕਟ ਨਾਲ ਜੋੜਨ ਦੀਆਂ ਸੰਭਾਵਨਾਵਾਂ ਦਾ ਵੀ ਪਤਾ ਲਗਾ ਰਹੇ ਹਾਂ।

47. ਇਸ ਮਹਿਕਮੇ ਲਈ ਕੁਲ 15.30 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖਣ ਦੀ ਤਜਵੀਜ਼ ਕੀਤੀ ਗਈ ਹੈ। ਯੋਜਨਾਬੱਧ ਕੀਤੇ ਗਏ ਹੋਰ ਵਿਸ਼ੇਸ਼ ਪ੍ਰਾਜੈਕਟ ਹਨ—5.00 ਕਰੋੜ ਰੁਪਏ ਦੀ ਰਾਖਵੀਂ ਰਕਮ ਨਾਲ ਅੰਮ੍ਰਿਤਸਰ ਵਿਖੇ 'ਸੈਰ-ਸਪਾਟਾ ਪਿੰਡ' (ਟੂਰਿਜ਼ਮ ਵਿਲੇਜ) ਦੀ ਸਥਾਪਨਾ ਕਰਨੀ ਅਤੇ 3.00 ਕਰੋੜ ਰੁਪਏ ਦੀ ਰਾਖਵੀਂ ਰਕਮ ਨਾਲ ਬਠਿੰਡਾ ਵਿਖੇ ਤਜਵੀਜ਼ ਕੀਤੇ ਇੰਸੀਟੀਚਿਊਟ ਆਫ ਹੋਟਲ ਮੈਨੇਜਮੈਂਟ ਲਈ ਹੋਸਟਲ, ਅੰਮ੍ਰਿਤਸਰ ਵਿਖੇ ਗੋਬਿੰਦਗੜ੍ਹ ਦੇ ਇਤਿਹਾਸਕ ਕਿਲ੍ਹੇ ਦੀ ਸਾਂਭ-ਸੰਭਾਲ ਲਈ 1 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ।

**ਕਲਾ ਅਤੇ ਸੱਭਿਆਚਾਰ :**

48. ਸਾਡੀ ਸਰਕਾਰ ਨੇ ਕਲਾ ਅਤੇ ਸੱਭਿਆਚਾਰ ਨੂੰ ਪ੍ਰਫੁੱਲਤ ਕਰਨ ਲਈ 4.73 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਹੈ। ਸਾਲ 2007-08 ਦੌਰਾਨ ਗੁਰੂਤਾ-ਗੱਦੀ ਦਿਵਸ ਦੇ ਮੌਕੇ ਤੇ ਨਾਂਦੇੜ ਵਿਖੇ ਯਾਤਰੀ ਨਿਵਾਸ ਦੀ ਉਸਾਰੀ ਲਈ 7.92 ਕਰੋੜ ਰੁਪਏ ਦੀ ਰਕਮ ਮਨਜ਼ੂਰ ਕੀਤੀ ਗਈ ਹੈ। ਅੱਜ ਦੇ ਲੋਕਾਂ ਨੂੰ ਆਪਣੇ ਸ਼ਾਨਾਮੱਤੇ ਅਤੀਤ ਦਾ ਝਰੋਖਾ ਮੁਹੱਈਆ ਕਰਵਾਉਣ ਲਈ, ਰਾਜ ਦੇ ਅਜਾਇਬ ਘਰਾਂ ਨੂੰ ਬਿਹਤਰ ਬਣਾਉਣ ਲਈ 65 ਲੱਖ ਰੁਪਏ ਵੱਖਰੇ ਰੱਖੇ ਗਏ ਹਨ।

ਸ਼ਹਿਰੀ ਹਵਾਬਾਜ਼ੀ :

49. ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਸ਼ਹਿਰੀ ਹਵਾਬਾਜੀ ਸੈਕਟਰ ਦੀ ਵਿਸ਼ਾਲ ਸਮਰੱਥਾ ਨੂੰ ਪੂਰੀ ਤਰ੍ਹਾਂ ਵਰਤੋਂ ਵਿਚ ਲਿਆਉਣ ਦੀ ਮਹੱਤਤਾ ਨੂੰ ਸਮਝਿਆ ਹੈ ਅਤੇ ਇਸ ਸਾਲ ਵਿਚ ਹੀ ਕਾਬਿਲੇ ਤਾਰੀਫ ਨਤੀਜੇ ਦਰਸਾਏ ਹਨ। ਸਾਡੀਆਂ ਲਗਾਤਾਰ ਕੋਸ਼ਿਸ਼ਾਂ ਦੇ ਨਤੀਜੇ ਵਜੋਂ, ਭਾਰਤ ਸਰਕਾਰ ਨੇ ਚੰਡੀਗੜ੍ਹ ਹਵਾਈ ਅੱਡੇ ਦਾ ਘਰੇਲੂ ਤੋਂ ਕੌਮਾਂਤਰੀ ਹਵਾਈ ਅੱਡੇ ਵਜੋਂ ਰੁਤਬਾ ਉੱਚਾ ਚੁੱਕਣ ਲਈ ਪ੍ਰਵਾਨਗੀ ਦੇ ਦਿੱਤੀ ਹੈ। (ਥੰਪਿੰਗ) ਮੁਹਾਲੀ ਵਿਚ ਕੌਮਾਂਤਰੀ ਟਰਮੀਨਲ ਨੂੰ ਬਣਾਉਣ ਨਾਲ ਸਮੁੱਚੇ ਗਰੇਟਰ ਮੁਹਾਲੀ ਖੇਤਰ ਦਾ ਵਿਕਾਸ ਹੋਣਾ ਯਕੀਨੀ ਹੋਵੇਗਾ। ਜਦੋਂ ਕਿ ਇਸ ਸਾਲ ਜਨਵਰੀ ਵਿਚ ਭਾਰਤ ਦੀ ਏਅਰਪੋਰਟ ਅਥਾਰਿਟੀ ਨਾਲ ਰਸਮੀ ਸਮਝੌਤਾ ਸਹੀ ਬੱਧ ਕੀਤਾ ਗਿਆ। ਅਸੀਂ ਭੌਂ ਪ੍ਰਾਪਤ ਕਰਨ ਦੀ ਪ੍ਰਕਿਰਿਆ ਵੀ ਨਾਲ ਹੀ ਆਰੰਭ ਕਰ ਦਿੱਤੀ ਹੈ। ਇਸੇ ਤਰ੍ਹਾਂ, ਬਠਿੰਡਾ ਵਿਖੇ ਸਿਵਲ ਟਰਮੀਨਲ ਅਤੇ ਫਰੀਦਕੋਟ ਵਿਖੇ 'ਫਲਾਇੰਗ ਅਕੈਡਮੀ' ਸਥਾਪਤ ਕਰਨ ਲਈ ਭਾਰਤ ਸਰਕਾਰ ਦੇ ਰੱਖਿਆ ਮੰਤਰਾਲੇ ਨੇ ਸਿਧਾਂਤਕ ਤੌਰ ਤੇ ਪ੍ਰਵਾਨਗੀ ਦਿੱਤੀ ਹੈ। ਅੰਮ੍ਰਿਤਸਰ ਦੇ ਕੌਮਾਂਤਰੀ ਹਵਾਈ ਅੱਡੇ ਅਤੇ ਲੁਧਿਆਣਾ ਦੇ ਨੇੜੇ ਸਾਹਨੇਵਾਲ ਹਵਾਈ ਅੱਡੇ ਦਾ ਰੁਤਬਾ ਉੱਚਾ ਚੁੱਕਣ ਲਈ ਵੀ ਸਰਕਾਰ ਵੱਲੋਂ ਯਤਨ ਕੀਤੇ ਜਾ ਰਹੇ ਹਨ। ਵਿਭਾਗ ਲਈ ਬਜਟ ਵਿਚ ਕੁੱਲ 20.87 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ।

ਸ਼ਹਿਰੀ ਵਿਕਾਸ :

50. ਆਲੀ ਜਨਾਬ ਸਪੀਕਰ ਸਾਹਿਬ, ਦਿਹਾਤੀ ਖੇਤਰਾਂ ਦੇ ਵਿਕਾਸ ਦੇ ਨਾਲ ਨਾਲ ਯੋਜਨਾਬੱਧ ਸ਼ਹਿਰੀ ਵਿਕਾਸ ਵੀ ਸਾਡੀ ਸਰਕਾਰ ਦੀ ਵਿਕਾਸ ਨੀਤੀ ਦਾ ਨੀਂਹ ਪੱਥਰ ਹੈ। ਤੁਹਾਨੂੰ ਇਹ ਦੱਸਦੇ ਹੋਏ ਮੈਨੂੰ ਇਹ ਖੁਸ਼ੀ ਹੋ ਰਹੀ ਹੈ ਕਿ 36 ਕਸਬਿਆਂ ਲਈ ਮਾਸਟਰ ਪਲਾਨ ਅੱਜਕਲ੍ਹ ਤਿਆਰੀ ਅਧੀਨ ਹਨ ਜਦੋਂ ਕਿ ਸਮੁੱਚੇ ਗ੍ਰੇਟਰ ਮੁਹਾਲੀ ਖੇਤਰ ਦੀ ਪ੍ਰਮੁੱਖ ਯੋਜਨਾਬੰਦੀ ਅਸੀਂ ਸਿੰਗਾਪੁਰ ਦੀ ਜੁਰੋਂਗ ਇੰਟਰਨੈਸ਼ਨਲ ਦੇ ਸਪੁਰਦ ਕੀਤੀ ਹੈ। ਸਪੀਕਰ ਸਾਹਿਬ, ਅਸੀਂ ਅਰਬਨ ਪਲੈਨਿੰਗ ਵਿੱਚ ਬਹੁਤ ਪਿੱਛੇ ਰਹਿ ਗਏ। ਕਿਸੇ ਵੀ ਸ਼ਹਿਰ ਦੀ ਸਾਡੇ ਕੋਲ ਮਾਸਟਰ ਪਲਾਨ ਨਹੀਂ ਹੈ ਜਦੋਂ ਕਿ ਜਿਹੜੇ ਸਾਡੇ ਗੁਆਂਢੀ ਸੂਬੇ ਹਨ, ਉਨ੍ਹਾਂ ਦੇ ਛੋਟੇ-ਛੋਟੇ ਕਸਬਿਆਂ ਦੇ ਵੀ ਮਾਸਟਰ ਪਲਾਨ ਬਣ ਗਏ ਹਨ। ਜੇਕਰ ਅਸੀਂ ਪਲਾਨਡ ਅਰਬਨ ਗਰੋਥ ਨਹੀਂ ਕਰਾਂਗੇ ਤਾਂ ਉਸ ਦਾ ਮਤਲਬ ਹੈ ਕਿ ਫਿਰ ਹੈਫਹੇਜ਼ਰਡ ਅਰਬਨ ਗਰੋਥ ਹੋਵੇਗੀ। ਸੋ, ਇਸੇ ਸਾਲ ਵਿੱਚ ਤਕਰੀਬਨ 36 ਕਸਬਿਆਂ ਦੇ ਮਾਸਟਰ ਪਲਾਨ ਬਣ ਜਾਣਗੇ। ਸਾਡੀ ਸਰਕਾਰ ਦੀਆਂ ਲਗਾਤਾਰ ਕੋਸ਼ਿਸ਼ਾਂ ਸਦਕਾ ਲੁਧਿਆਣਾ ਅਤੇ ਅੰਮ੍ਰਿਤਸਰ ਦੇ ਨਾਲ ਨਾਲ ਐਸ.ਏ.ਐਸ. ਨਗਰ (ਮੁਹਾਲੀ) ਨੂੰ ਵੀ ਜੇ.ਐਨ.ਐਨ.ਯੂ.ਆਰ.ਐਮ. ਵਿਚ ਸ਼ਾਮਿਲ ਕਰ ਲਿਆ ਗਿਆ ਹੈ।

51. ਮੈਂ ਸ਼ਹਿਰੀ ਸੈਕਟਰ ਲਈ ਇਸ ਸਾਲ ਦੇ ਬਜਟ ਦੀਆਂ ਮੁੱਖ ਵਿਸ਼ੇਸ਼ਤਾਵਾਂ ਨੂੰ ਸੰਖੇਪ ਵਿਚ ਦੱਸਣਾ ਚਾਹਾਂਗਾ।

(1) ਸਾਲ 2008-09 ਲਈ 126.29 ਕਰੋੜ ਰੁਪਏ ਦੀ ਰਕਮ ਦਾ ਪ੍ਰਬੰਧ ਕੀਤਾ ਗਿਆ ਹੈ।

(2) ਲੁਧਿਆਣਾ, ਅੰਮ੍ਰਿਤਸਰ ਅਤੇ ਐਸ.ਏ.ਐਸ. ਨਗਰ (ਮੁਹਾਲੀ) ਦੇ ਇਨ੍ਹਾਂ ਚੁਣੇ ਹੋਏ ਸ਼ਹਿਰਾਂ ਲਈ ਜਵਾਹਰ ਲਾਲ ਨਹਿਰੂ ਸ਼ਹਿਰੀ ਨਵੀਨੀਕਰਣ ਮਿਸ਼ਨ (ਜੇ.ਐਨ.ਐਨ.ਯੂ.ਆਰ.ਐਮ.) ਦੇ ਤਹਿਤ ਅਸੀ ਸਾਰੀ ਲੋੜੀਂਦੀ ਸਹਾਇਤਾ ਮੁਹੱਈਆ ਕਰਾਵਾਂਗੇ because these three towns are going to be the flagships of Punjab's Urban Development.

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

(3) 12ਵੇਂ ਵਿੱਤ ਕਮਿਸ਼ਨ ਦੀ ਸਿਫ਼ਾਰਸ਼ ਤੇ 34.20 ਕਰੋੜ ਰੁਪਏ ਗਰਾਂਟ ਵਜੋਂ ਦਿੱਤੇ ਜਾਣਗੇ।

(4) ਨਗਰਾਂ ਵਿਚ ਰੇਲਵੇ ਓਵਰ ਬਰਿੱਜਾਂ ਦੀ ਉਸਾਰੀ ਲਈ 20.00 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ।

(5) ਜਨਤਕ ਨਿੱਜੀ ਭਾਈਵਾਲੀ ਨਾਲ ਵੱਡੇ ਮਿਊਂਸਿਪਲ ਸ਼ਹਿਰਾਂ ਯਾਨੀ ਕਿ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ ਨੂੰ ਉੱਚ ਪੱਧਰੀ ਸ਼ਹਿਰੀ ਬੱਸ ਸੇਵਾ ਮੁਹੱਈਆ ਕਰਵਾਉਣ ਦੇ ਰਾਜ ਸਰਕਾਰ ਦੇ ਫੈਸਲੇ ਨੂੰ ਛੇਤੀ ਹੀ ਬੂਰ ਪੈਣ ਦੀ ਸੰਭਾਵਨਾ ਹੈ।

**ਦਿਹਾਤੀ ਜਲ ਸਪਲਾਈ :**

52. ਜਨਾਬ ਸਪੀਕਰ ਸਾਹਿਬ, 1280 ਕਰੋੜ ਰੁਪਏ ਦੀ ਰਕਮ ਵਾਲਾ ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਦਿਹਾਤੀ ਜਲ ਸਪਲਾਈ ਅਤੇ ਸਫ਼ਾਈ ਪ੍ਰਾਜੈਕਟ ਰਾਜ ਵਿਚ ਕਾਰਜਸ਼ੀਲ ਹੋ ਗਿਆ ਹੈ ਅਤੇ ਇਸ ਬਜਟ ਵਿਚ ਇਸ ਪ੍ਰਾਜੈਕਟ ਲਈ ਅਸੀਂ 132 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਹੈ।

53. ਇਸੇ ਤਰ੍ਹਾਂ, ਅਸੀਂ ਨਾਬਾਰਡ ਸਹਾਇਤਾ-ਪ੍ਰਾਪਤ ਪ੍ਰਾਜੈਕਟਾਂ ਦੇ ਤਹਿਤ 70 ਕਰੋੜ ਰੁਪਏ ਅਤੇ ਰਾਜੀਵ ਗਾਂਧੀ ਪੀਣ ਵਾਲਾ ਪਾਣੀ ਮਿਸ਼ਨ ਅਧੀਨ 10 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਹੈ। ਵਿਸ਼ਵ ਬੈਂਕ ਸਹਾਇਤਾ-ਪ੍ਰਾਪਤ ਮਾਰਗ-ਦਰਸ਼ਕ ਪ੍ਰਾਜੈਕਟ ਲਈ 5.50 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ ਅਤੇ 'ਰਿਵਰਸ ਓਸਮੋਸਿਸ' ਪ੍ਰਣਾਲੀ ਰਾਹੀਂ ਪੀਣ ਵਾਲੇ ਪਾਣੀ ਦੇ ਪ੍ਰਬੰਧ ਲਈ 25 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ। ਜਨਾਬ ਸਪੀਕਰ ਸਾਹਿਬ, ਇਹ ਜਿਹੜਾ ਰਿਵਰਸ ਓਸਮੋਸਿਸ ਸਕੀਮ ਦੇ ਤਹਿਤ ਪਾਣੀ ਦੇਣਾ ਹੈ, ਇਹ ਅਸੀਂ ਗਿੱਦੜਬਾਹਾ ਵਿੱਚ ਸ਼ੁਰੂ ਕੀਤਾ ਸੀ ਅਤੇ ਅਪ੍ਰੈਲ, 30 ਤੱਕ ਇਹ ਤਮਾਮ 53 ਦੇ 53 ਪਿੰਡਾਂ ਵਿੱਚ ਸ਼ੁਰੂ ਹੋ ਜਾਵੇਗਾ। ਮੈਂ ਸਮਝਦਾ ਹਾਂ ਕਿ ਜੋ ਇਸ ਦੇ ਰਿਜ਼ਲਟ ਆ ਰਹੇ ਹਨ ਅਤੇ ਲੋਕਾਂ ਤੋਂ ਫੀਡਬੈਕ ਆ ਰਹੀ ਹੈ, ਉਹ ਦੇਖਣ ਵਾਲੇ ਹਨ। ਪਾਣੀ ਦੀ ਜਿਸ ਤਰ੍ਹਾਂ ਦੀ ਪਲਿਊਸ਼ਨ ਪੰਜਾਬ ਵਿੱਚ ਹੈ, ਉਸ ਵਿੱਚ ਆਰਸਨਿਕ ਹੈ ਜਾਂ ਕੁਝ ਹੋਰ ਹੈ, ਉਸ ਵਾਸਤੇ ਪਹਿਲਾਂ, ਸਪੀਕਰ ਸਾਹਿਬ, ਸੈਂਡ ਫਿਲਟਰੇਸ਼ਨ ਮੈਥਡ ਹੁੰਦਾ ਸੀ ਪਰ ਉਸ ਨਾਲ ਸਹੀ ਨਹੀਂ ਹੋ ਸਕਦਾ। ਉੱਥੇ ਰਿਜ਼ਲਟਸ ਦੇਖਣ ਵਾਲੇ ਹਨ। ਮੈਂ ਕਹਾਂਗਾ ਕਿ ਜੇਕਰ ਹਾਊਸ ਦੀ ਕਮੇਟੀ ਤੁਸੀਂ ਬਣਾ ਕੇ ਗਿੱਦੜਬਾਹਾ ਭੇਜੋ ਤਾਂ ਮੈਂ ਸਮਝਦਾ ਹਾਂ ਕਿ this is something which we would like to replicate in most parts of Malwa if not the State. ਇਸ ਸਾਲ ਫੰਡਜ਼ ਦੀ ਕਮੀ ਸੀ, ਇਸ ਕਰਕੇ ਅਸੀਂ 25 ਕਰੋੜ ਰੁਪਿਆ ਰੱਖਿਆ ਹੈ। ਸੀ.ਐਮ. ਸਾਹਿਬ ਨਾਲ ਮੈਂ ਗੱਲ ਕਰ ਰਿਹਾ ਸੀ ਕਿ ਕਿਵੇਂ ਨਾ ਕਿਵੇਂ ਆਪਾਂ ਇਸ ਸਾਲ ਇਸ ਨੂੰ 100 ਕਰੋੜ ਤੇ ਲੈ ਜਾਈਏ। ਇੱਕ ਸਾਲ ਵਿੱਚ ਇਸ ਨਾਲ ਅਸੀਂ 15-20 ਹਲਕੇ ਕਵਰ ਕਰ ਸਕਦੇ ਹਾਂ, may be next year we can keep Rs. 200 crores. So, this is one scheme which must be replicated all over Punjab. ਸਵੈਜਲਧਾਰਾ ਪ੍ਰਾਜੈਕਟ ਲਈ 2.50 ਕਰੋੜ ਰੁਪਏ ਮੁਹੱਈਆ ਕੀਤੇ ਗਏ ਹਨ। ਇਸ ਬਜਟ ਵਿੱਚ ਇਸ ਸੈਕਟਰ ਦਾ ਕੁੱਲ ਪ੍ਰਬੰਧ 247.23 ਕਰੋੜ ਰੁਪਏ ਹੈ।

**ਸਿੱਖਿਆ :**

54. ਜਨਾਬ ਸਪੀਕਰ ਸਾਹਿਬ, ਸਿੱਖਿਆ ਦਾ ਖੇਤਰ ਸਾਡੀ ਸਰਕਾਰ ਦੇ ਪੁਰਜ਼ੋਰ ਯਤਨਾਂ ਵਾਲਾ ਖੇਤਰ ਰਿਹਾ ਹੈ ਅਤੇ ਪਹਿਲੇ ਸਾਲ ਵਿਚ ਹੀ ਅਸੀਂ ਰਾਜ ਵਿਚ ਗਰੀਬ ਅਤੇ ਲਾਇਕ ਬੱਚਿਆਂ ਨੂੰ ਗੁਣਵੱਤਾ ਵਾਲੀ ਸਿੱਖਿਆ ਮੁਹੱਈਆ ਕਰਵਾਉਣ ਲਈ ਨਾ ਸਿਰਫ਼ 'ਆਦਰਸ਼ ਸਕੂਲ' ਹੀ ਸਥਾਪਿਤ ਕੀਤੇ ਹਨ ਸਗੋਂ ਰਾਜ ਵਿਚ 351 ਸਰਕਾਰੀ ਸੀਨੀਅਰ ਸੈਕੰਡਰੀ ਅਤੇ ਹਾਈ ਸਕੂਲਾਂ ਨੂੰ ਉੱਚ ਪੱਧਰ ਦਾ ਕਰਨ ਲਈ ਫੰਡ ਮੁਹੱਈਆ ਕਰਵਾਉਣ ਲਈ 141 ਕਰੋੜ ਰੁਪਏ ਦੀ ਰਕਮ ਵਾਲਾ ਪ੍ਰਾਜੈਕਟ ਵੀ ਮਨਜ਼ੂਰ ਕੀਤਾ ਹੈ।

55. ਰਾਜ ਦੇ ਮਨੁੱਖੀ ਵਸੀਲਿਆਂ ਨੂੰ ਵਧੀਆ ਬਣਾਉਣ ਲਈ ਸਾਡੀ ਵਚਨਬੱਧਤਾ ਦੇ ਪ੍ਰਗਟਾਵੇ ਵਜੋਂ ਸਾਡੀ ਸਰਕਾਰ ਨੇ ਸਕੂਲ ਸਿੱਖਿਆ ਲਈ 329.82 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਹੈ। ਇਸ ਦੀਆਂ ਕੁਝ ਅਹਿਮ ਖਾਸੀਅਤਾਂ ਇਸ ਤਰ੍ਹਾਂ ਹਨ :—

(1) ਸਰਵ ਸਿੱਖਿਆ ਅਭਿਆਨ (ਐੱਸ.ਐੱਸ.ਏ.) ਲਈ 75 ਕਰੋੜ ਰੁਪਏ ਦੀ ਰਾਖਵੀਂ ਰੱਖੀ ਰਕਮ ਜੋ ਕਿ ਸਾਲ 2007-2008 ਤੋਂ ਕੇਂਦਰ ਸਰਕਾਰ ਅਤੇ ਰਾਜ ਵਿਚਕਾਰਲੇ ਹਿੱਸੇਦਾਰੀ ਦੇ ਨਮੂਨੇ ਨੂੰ ਬਦਲ ਕੇ 65:35 ਕਰ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਪਿਛਲੇ ਸਾਲ ਇਹ 50:50 ਦੇ ਪੈਟਰਨ ਤੇ ਚਲਦੀ ਸੀ ਅਤੇ ਇਸ ਸਾਲ ਇਹ 65:35 ਹੋ ਗਈ ਹੈ।

(2) ਦੁਪਹਿਰ ਦਾ ਖਾਣਾ (ਮਿਡ ਡੇ ਮੀਲ) ਸਕੀਮ ਲਈ 75.64 ਕਰੋੜ ਰੁਪਏ।

(3) ਈ.ਡੀ.ਯੂ.ਐੱਸ.ਏ.ਈ. (ਐਜੂਸੈਟ) ਦੀ ਤਾਮੀਲ ਲਈ 10 ਕਰੋੜ ਰੁਪਏ।

(4) ਆਈ.ਸੀ.ਟੀ. ਪ੍ਰਾਜੈਕਟ ਦੇ ਵਿਸਤਾਰ ਲਈ 49.45 ਕਰੋੜ ਰੁਪਏ।

(5) ਸਿੱਖਿਆ ਉਪ-ਕਰ (ਸੈੱਸ) ਤੋਂ ਸਕੂਲੀ ਬੁਨਿਆਦੀ ਢਾਂਚੇ ਦੇ ਵਿਸਤਾਰ ਲਈ 10 ਕਰੋੜ ਰੁਪਏ।

(6) ਆਦਰਸ਼ ਸਕੂਲਾਂ ਨੂੰ ਖੋਲ੍ਹਣ ਲਈ 50 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ।

**ਉਚੇਰੀ ਸਿੱਖਿਆ :**

56. ਉਚੇਰੀ ਸਿੱਖਿਆ ਵੱਲ ਅਸੀਂ ਹੇਠਾਂ ਦਰਸਾਏ ਅਨੁਸਾਰ ਇੰਤਜ਼ਾਮ ਕੀਤਾ ਹੈ :

(1) ਰਾਜ ਵਿਚ ਨਵੇਂ ਕਾਲਜ ਸਥਾਪਿਤ ਕਰਨ ਲਈ 11 ਕਰੋੜ ਰੁਪਏ।

(2) ਸਿੱਧੂਵਾਲ (ਪਟਿਆਲਾ) ਵਿਖੇ ਰਾਜੀਵ ਗਾਂਧੀ ਕੌਮੀ ਕਾਨੂੰਨ ਯੂਨੀਵਰਸਿਟੀ ਦੀ ਸਥਾਪਨਾ ਲਈ 10 ਕਰੋੜ ਰੁਪਏ।

(3) ਮੁਕਤਸਰ ਵਿਖੇ ਪੰਜਾਬ ਯੂਨੀਵਰਸਿਟੀ ਦੇ 'ਰੀਜ਼ਨਲ ਸੈਂਟਰ' ਦੀ ਉਸਾਰੀ ਲਈ 1 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ ਜਿਹੜੀ ਕਿ ਟੋਕਨ ਮਨੀ ਹੈ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

**ਤਕਨੀਕੀ ਸਿੱਖਿਆ :**

57. ਲੋਕਾਂ, ਵਿਸ਼ੇਸ਼ ਤੌਰ ਤੇ ਪੰਜਾਬ ਦੇ ਨੌਜਵਾਨਾਂ ਨੂੰ ਦੇਸ਼ ਦੇ ਅੰਦਰ ਅਤੇ ਬਾਹਰ, ਵੱਖਰੇ ਵੱਖਰੇ ਪੱਧਰਾਂ ਉਤੇ ਨੌਕਰੀ-ਯੋਗ ਬਣਾਉਣ ਅਤੇ ਉਨ੍ਹਾਂ ਵਿਚ ਕਾਬਲੀਅਤ ਉਜਾਗਰ ਕਰਨ ਲਈ, ਸਾਡੀ ਸਰਕਾਰ ਦੀ ਪ੍ਰਤੀਬੱਧਤਾ ਨੂੰ ਅਮਲੀ ਰੂਪ ਦੇਣ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦਾ ਸੈਕਟਰ ਮੁਢਲੇ ਪੜਾਅ ਤੇ ਹੈ। ਭਾਵੇਂ ਵਿਭਾਗ, ਰੋਜ਼ਗਾਰ ਪੈਦਾ ਕਰਨ ਅਤੇ ਸਿਖਲਾਈ ਵਿਭਾਗ ਨਾਲ ਨੇੜੇ ਦੇ ਸਹਿਯੋਗ ਨਾਲ ਕੰਮ ਕਰੇਗਾ ਤਾਂ ਵੀ ਇਸ ਬਜਟ ਵਿਚ ਅਸੀਂ 3.85 ਕਰੋੜ ਰੁਪਏ ਵੱਖਰੇ ਤੌਰ ਤੇ ਮੁਹੱਈਆ ਕਰਵਾ ਰਹੇ ਹਾਂ।

**ਰੱਖਿਆ ਸੇਵਾਵਾਂ ਭਲਾਈ :**

58. ਜਨਾਬ ਸਪੀਕਰ ਸਾਹਿਬ, ਸਾਡੇ ਵਿਚਾਰ ਅਨੁਸਾਰ ਵਰ੍ਹਿਆਂ ਤੋਂ ਸਾਡੇ ਦੇਸ਼ ਦੇ ਮਾਣ ਨੂੰ ਸੁਰੱਖਿਅਤ ਰੱਖਣ ਵਾਲੇ ਸਾਡੇ ਮਾਣ-ਮੱਤੇ ਪੁੱਤਰਾਂ ਦੇ ਪ੍ਰਤੀ ਪੰਜਾਬ ਦੀ ਕਿਸੇ ਵੀ ਸਰਕਾਰ ਨੂੰ ਪ੍ਰਤੀਬੱਧ ਹੋਣਾ ਚਾਹੀਦਾ ਹੈ। ਸਾਡੀ ਸਰਕਾਰ ਨੇ ਇਸ ਵਿਭਾਗ ਲਈ ਮੌਜੂਦਾ ਸਾਲ ਦੀ ਯੋਜਨਾ ਵਿਚ 6.10 ਕਰੋੜ ਰੁਪਏ ਦੇ ਮੁਕਾਬਲੇ 11.40 ਕਰੋੜ ਰੁਪਏ ਦੀ ਰਾਸ਼ੀ ਮਖ਼ਸੂਸ ਕੀਤੀ ਹੈ। ਨਵੇਂ ਸੈਨਿਕ ਵਿਸ਼ਰਾਮ ਘਰਾਂ ਦੀ ਉਸਾਰੀ ਅਤੇ ਉਨ੍ਹਾਂ ਦੇ ਨਵੀਨੀਕਰਣ ਲਈ 4.65 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ ਜਦੋਂ ਕਿ ਸ਼ਹੀਦਾਂ ਦੇ ਆਸ਼ਰਿਤਾਂ ਨੂੰ ਪਲਾਟ ਖਰੀਦਣ ਲਈ 5 ਲੱਖ ਰੁਪਏ ਦੀ ਗ੍ਰਾਂਟ ਦੇਣ ਲਈ 4 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਅਸੀਂ ਆਸਵੰਦ ਹਾਂ ਕਿ ਭਾਰਤ ਸਰਕਾਰ ਰਾਜ ਵਿਚ ਕੌਮੀ ਸੁਰੱਖਿਆ ਯੂਨੀਵਰਸਿਟੀ, ਜਿਸ ਦੇ ਲਈ ਸਾਲ 2008-09 ਵਿਚ 50 ਲੱਖ ਰੁਪਏ ਦਾ ਮਾਮੂਲੀ ਪ੍ਰਬੰਧ ਕੀਤਾ ਗਿਆ ਹੈ, ਨੂੰ ਛੇਤੀ ਹੀ ਸਥਾਪਤ ਕਰੇਗੀ, because we are hopeful that National Defence University will be coming to Punjab.

**Employment Generation :**

59. Mr. Speaker, Sir, it has been our Chief Minister's commitment to impart a special thrust to growth in employment and equipping the youth of this State with a set of skills, which would make them suitable for employment in the organized sector. The new Department of Employment Generation and Training created earlier this year has been mandated to dovetail the multi-pronged initiatives in skill development and employment generation.

60. A sum of Rs. 30 crore has been earmarked for this Department in 2008-09 though enhanced allocations have also been provided to other line Departments. Schemes would be worked out to enhance the skill and competency of the students through training in courses relating to livestock, construction, textile industry, vocational education, introduction of more courses in ITIs/Polytechnics, Institute

for Pilot Training, Training in retail and overseas placements. Training of youth for employment as security personnel has already been commenced at PRTC, Jehan Khelan in Hoshiarpur.

**Science, Technology and Environment :**

61. Our Government has allocated Rs. 40.33 crore in this budget. We also propose to complete the 2nd phase of Pushpa Gujral Science City at Jalandhar at an estimated cost of Rs. 10.14 crore and to use it as an effective medium to demystify and popularize science among the Punjabi youth.

62. The State Government's thrust to clean our sacred but now polluted Holy Bein in collaboration with local organizations led by Baba Balbir Singh Seechewal has been accorded due importance with an outlay of Rs. 5.00 crore. Rs. 10.00 crore have been provided for the cleaning of the Budha Nallah which carries the waste of Ludhiana city and empties into the Sutlej river. PEDA has also embarked on a major initiative to harness the State's potential in renewable sources of energy as well as micro-hydel and co-generation projects. I am happy to inform that 131 MW power through co-generation projects is now being generated this year. PEDA has also signed an MoU with M/s Suzlon Gujarat Wind Park Ltd. on 13th December, 2007 for installation and commissioning of 2 wind power projects of 50 MW each in the Muktsar and Hoshiarpur regions.

**ਸੂਚਨਾ ਤਕਨੋਲੋਜੀ :**

63. ਜਨਾਬ ਸਪੀਕਰ ਸਾਹਿਬ, ਸਾਡੀ ਸਰਕਾਰ ਪਿਛਲੇ ਸਾਲ ਤੋਂ ਸੂਚਨਾ ਤਕਨਾਲੋਜੀ ਅਤੇ ਈ—ਗਰਵਨੈਂਸ ਦੇ ਵਿਕਾਸ ਨੂੰ ਤੀਬਰਤਾ ਨਾਲ ਅੱਗੇ ਲੈ ਕੇ ਜਾਣ ਲਈ ਵਿਸ਼ੇਸ਼ ਤੌਰ ਤੇ ਯਤਨਸ਼ੀਲ ਹੋਵੇਗੀ। 22.51 ਕਰੋੜ ਰੁਪਏ ਦੀਆਂ ਰਾਖਵੀਂਆਂ ਰਕਮਾਂ ਤਜਵੀਜ਼ ਕੀਤੀਆਂ ਗਈਆਂ ਹਨ, ਜਿਨ੍ਹਾਂ ਵਿਚ ਰਕਮਾਂ ਇਸ ਪ੍ਰਕਾਰ ਹਨ :—

(1) ਸਰਕਾਰੀ ਅਤੇ ਹੋਰਨਾ ਦਫ਼ਤਰਾਂ ਦੇ ਕੰਪਿਊਟ੍ਰੀਕਰਣ ਲਈ 10.00 ਕਰੋੜ ਰੁਪਏ।

(2) ਸਟੇਟ ਨੈੱਟਵਰਕ ਸੈਂਟਰ ਦੀ ਉਸਾਰੀ ਅਤੇ ਹੋਰ ਈ-ਗਵਰਨੈਂਸ ਬੁਨਿਆਦੀ ਢਾਂਚੇ ਲਈ 6.00 ਕਰੋੜ ਰੁਪਏ।

(3) ਸਾਂਝੇ ਸੇਵਾ ਕੇਂਦਰਾਂ ਦੀ ਸਥਾਪਨਾ ਲਈ ਨੈਸ਼ਨਲ ਈ-ਗਰਵਨੈੱਸ ਪਲਾਨ ਅਧੀਨ 4.00 ਕਰੋੜ ਰੁਪਏ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

**ਖੇਡਾਂ ਅਤੇ ਯੁਵਕ ਸੇਵਾਵਾਂ :**

64. ਰਾਜ ਸਰਕਾਰ ਨੇ 12 ਸਟੇਡੀਅਮਾਂ ਦੀ ਉਸਾਰੀ ਦੇ ਕੰਮ ਨੂੰ ਆਪਣੇ ਹੱਥ ਵਿਚ ਲਿਆ ਹੈ। ਬਠਿੰਡਾ ਵਿਕਾਸ ਅਥਾਰਟੀ ਦੇ ਉਦੱਮ ਵਜੋਂ ਬਠਿੰਡਾ ਵਿਖੇ ਇਕ ਵਿਸ਼ਵ ਪੱਧਰ ਦੇ ਕ੍ਰਿਕਟ ਸਟੇਡੀਅਮ ਦੀ ਉਸਾਰੀ ਕੀਤੀ ਜਾ ਰਹੀ ਹੈ।

**Border Area Development Programme :**

65. Sir, our Government has been strongly advocating the need for accelerated development of the Border Districts of the State. These areas have been traditionally neglected though their people have withstood both external aggression and internal militancy very bravely. Our Government has already taken up with GOI for providing compensation to farmers, on an annual basis, whose lands are located across the border fence to compensate them for their sub-optimal yields on account of the restrictions imposed. The State Government has also submitted a package to GOI for grant of Rs. 200 crore for upgrading the 753 km village link roads in the border areas as well as a special package for strengthening of power supply system in border areas.

66. In this budget, we have provided Rs. 18.70 crore for special development of these areas under the BADP. We have taken up with GOI for increasing this meager and insufficient allocation for our 4 border areas.

**ਪਛੜਿਆ ਖੇਤਰ ਗਰਾਂਟ ਫੰਡ :**

67. ਸਾਲ 2004-05 ਵਿਚ ਰਾਸ਼ਟ੍ਰੀਯ ਸਮ ਵਿਕਾਸ ਯੋਜਨਾ (ਆਰ.ਐੱਸ.ਵੀ.ਵਾਈ.) ਦੇ ਤਹਿਤ ਭਾਰਤ ਸਰਕਾਰ ਦੁਆਰਾ ਜ਼ਿਲ੍ਹਾ ਹੁਸ਼ਿਆਰਪੁਰ ਨੂੰ ਚੁਣਿਆ ਗਿਆ ਸੀ। ਹੁਣ ਇਸ ਸਕੀਮ ਨੂੰ ਪਛੜਿਆ ਖੇਤਰ ਗਰਾਂਟ ਫੰਡ (ਬੀ.ਆਰ.ਜੀ.ਐੱਫ) ਅਧੀਨ ਸ਼ਾਮਿਲ ਕੀਤਾ ਗਿਆ ਹੈ। ਅਸੀਂ ਆਰ.ਐੱਸ.ਵੀ.ਵਾਈ. ਦੇ ਤਹਿਤ 7.50 ਕਰੋੜ ਰੁਪਏ ਅਤੇ ਬੀ.ਆਰ.ਜੀ.ਐੱਫ ਦੇ ਤਹਿਤ 9.12 ਕਰੋੜ ਰੁਪਏ ਦੀ ਰਕਮ ਸਮੇਂ ਸਿਰ ਰਿਲੀਜ਼ ਕਰਨ ਲਈ ਵਚਨਬੱਧ ਹਾਂ।

**ਫੁਟਕਲ :**

68. ਜਨਾਬ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਆਪਣੀ ਗੱਲ ਖ਼ਤਮ ਕਰਾਂ ਮੈਂ ਕੁਝ ਹੋਰ ਵਿਭਾਗਾਂ ਲਈ ਬਜਟ ਤਜ਼ਵੀਜ਼ਾਂ ਬਾਰੇ ਮੁਖ਼ਤਸਰ ਦੱਸਣਾ ਚਾਹਾਂਗਾ :—

(1) ਗ੍ਰਹਿ ਮਾਮਲੇ ਅਤੇ ਨਿਆਂ ਲਈ ਕੁਲ 30.80 ਕਰੋੜ ਰੁਪਏ ਦਾ ਬਜਟ ਰੱਖਿਆ ਗਿਆ ਹੈ ਜਿਸ ਵਿਚ ਜੁਡੀਸ਼ੀਅਲ ਕੰਪਲੈਕਸ ਦੀ ਉਸਾਰੀ ਲਈ 20 ਕਰੋੜ ਰੁਪਏ, ਵਾਘਾ ਬਾਰਡਰ ਵਿਖੇ ਬੁਨਿਆਦੀ ਢਾਂਚਾ

ਸਹੂਲਤਾਂ ਮੁਹੱਈਆ ਕਰਵਾਉਣ ਲਈ 5 ਕਰੋੜ ਰੁਪਏ, ਚੰਡੀਗੜ੍ਹ ਵਿਖੇ ਜੁਡੀਸ਼ੀਅਲ ਅਕੈਡਮੀ ਬਣਾਉਣ ਲਈ 2 ਕਰੋੜ ਰੁਪਏ ਅਤੇ ਰਾਜ ਵਿਚ ਨਵੀਂ ਪੁਲਿਸ ਲਾਈਨ ਦੀ ਸਥਾਪਨਾ ਲਈ 2 ਕਰੋੜ ਰੁਪਏ ਰਾਜ ਦੇ ਹਿੱਸੇ ਵਜੋਂ ਮੁੱਖ ਤੌਰ ਤੇ ਸ਼ਾਮਿਲ ਹਨ।

(2) ਮਾਲ ਆਮਦਨ ਪ੍ਰਬੰਧ ਨੂੰ ਮਜ਼ਬੂਤ ਕਰਨ ਲਈ ਅਤੇ ਨਵੇਂ ਜ਼ਿਲ੍ਹਾ ਅਤੇ ਸਬ-ਡਵੀਜ਼ਨਲ ਦਫ਼ਤਰ ਦੇ ਕੰਪਲੈਕਸਾਂ ਦੀ ਉਸਾਰੀ ਲਈ ਮਾਲ ਅਤੇ ਮੁੜ ਵਸੇਬਾ ਵਿਭਾਗ ਵਾਸਤੇ 15.00 ਕਰੋੜ ਰੁਪਏ ਦੀ ਰਕਮ ਮੁਹੱਈਆ ਕਰਵਾਈ ਗਈ ਹੈ।

(3) ਸਕੱਤਰੇਤ ਸੇਵਾਵਾਂ ਦੇ ਤਹਿਤ 79.00 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਗਈ ਹੈ। ਜਿਸ ਵਿਚ ਸਰਹੱਦੀ ਇਲਾਕਾ ਵਿਕਾਸ ਪ੍ਰੋਗਰਾਮ, ਪੰਜਾਬ ਨਿਰਮਾਣ ਪ੍ਰੋਗਰਾਮ, ਜ਼ਿਲ੍ਹਾ ਯੋਜਨਾਵਾਂ, ਗੈਰ-ਸਰਕਾਰੀ ਸੰਸਥਾਵਾਂ ਨੂੰ ਸਹਾਇਤਾ ਆਦਿ ਦੇ ਤਹਿਤ ਰਾਖਵੀਂ ਰਕਮ ਵੀ ਸ਼ਾਮਿਲ ਹੈ।

(4) ਆਬਕਾਰੀ ਅਤੇ ਕਰ ਵਿਭਾਗ ਵਾਸਤੇ ਉਹਨਾਂ ਦੇ ਕੰਪਿਊਟਰੀਕਰਣ ਲਈ 11 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

(5) ਮਹਾਤਮਾ ਗਾਂਧੀ ਸਟੇਟ ਇੰਸਟੀਚਿਊਟ ਆਫ਼ ਪਬਲਿਕ ਐਡਮਿਨਿਸਟ੍ਰੇਸ਼ਨ, ਪੰਜਾਬ ਨੂੰ ਬੁਨਿਆਦੀ ਢਾਂਚੇ, ਸਿਖਲਾਈ ਗਰਾਂਟਾਂ, ਖੋਜ਼ ਅਤੇ ਵਿਕਾਸ ਅਧਿਐਨ ਅਤੇ ਹੋਰਨਾਂ ਪ੍ਰਾਜੈਕਟਾਂ ਲਈ 6.75 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

(6) ਇਸ ਬਜਟ ਵਿਚ ਸੂਚਨਾ ਅਤੇ ਲੋਕ ਸੰਪਰਕ ਵਿਭਾਗ ਨੂੰ 16 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

(7) ਇਸ ਬਜਟ ਵਿਚ ਮਕਾਨ ਉਸਾਰੀ ਵਿਭਾਗ ਨੂੰ 7.74 ਕਰੋੜ ਰੁਪਏ ਦਾ ਖਰਚਾ ਦਿੱਤਾ ਜਾ ਚੁੱਕਾ ਹੈ।

(8) ਖ਼ੁਰਾਕ ਤੇ ਸਿਵਲ ਸਪਲਾਈਜ਼ ਅਤੇ ਖ਼ਪਤਕਾਰ ਮਾਮਲੇ ਵਿਭਾਗ ਨੂੰ ਸਾਲ 2007-08 ਦੇ ਬਜਟ ਵਿਚ 1.11 ਕਰੋੜ ਰੁਪਏ ਦੀ ਰਾਖਵੀਂ ਰਕਮ ਦੇ ਮੁਕਾਬਲੇ 3.25 ਕਰੋੜ ਰੁਪਏ ਦੀ ਰਕਮ ਰਾਖਵੀਂ ਰੱਖੀ ਜਾ ਰਹੀ ਹੈ। ਇਸ ਨੂੰ ਤਿੰਨ ਗੁਣਾਂ ਕਰ ਦਿੱਤਾ ਹੈ।

(9) ਰਾਜ ਦੇ ਸਰਕਟ ਹਾਊਸਾਂ ਅਤੇ ਹੋਰ ਰੈਸਟ ਹਾਊਸਾਂ ਨੂੰ ਨਵਿਆਉਣ/ਨਿਰਮਾਣ ਕਾਰਜਾਂ ਨੂੰ ਮੁਕੰਮਲ ਕਰਨ ਲਈ 5.00 ਕਰੋੜ ਰੁਪਏ ਮੁਹੱਈਆ ਕਰਵਾਏ ਗਏ ਹਨ।

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਵਿਕੇਂਦਰੀਕਰਿਤ ਮਨਸੂਬਾ-ਬੰਦੀ :

69. ਸਾਲ 2005 ਵਿੱਚ ਪੰਜਾਬ ਪਲਾਨਿੰਗ ਕਮੇਟੀਜ਼ ਐਕਟ ਬਣਾਇਆ ਗਿਆ ਸੀ। ਉਸ ਤੋਂ ਅਗਲੇ ਸਾਲ 2006 ਵਿੱਚ ਪੰਜਾਬ ਡਿਸਟਰਿਕਟ ਪਲਾਨਿੰਗ ਕਮੇਟੀਜ਼ ਪ੍ਰੋਸੀਜ਼ਰ ਆਫ਼ ਬਿਜ਼ਨਸ ਰੂਲਜ਼ ਦਾ ਨੋਟੀਫ਼ੀਕੇਸ਼ਨ ਕੀਤਾ ਜਾ ਚੁੱਕਿਆ ਹੈ। ਜ਼ਿਲ੍ਹਾ ਪਰਿਸ਼ਦਾਂ ਤੇ ਸ਼ਹਿਰੀ ਪੱਧਰ ਤੇ ਸਥਾਨਕ ਸੰਗਠਨਾਂ (ਮਕਾਮੀ ਤਨਜ਼ੀਮਾਂ) ਦੇ ਮੈਂਬਰਾਨ ਵਿਚੋਂ ਜ਼ਿਲ੍ਹਾ ਮਨਸੂਬਾ-ਬੰਦੀ ਕਮੇਟੀਆਂ (ਡੀ.ਪੀ.ਸੀ.) ਦੇ 4/5 ਮੈਂਬਰ ਚੁਣਨ ਲਈ ਅਤੇ ਉਨ੍ਹਾਂ ਦੀ ਚੋਣ ਕਰਵਾਉਣ ਲਈ ਸਾਰੇ ਜ਼ਿਲ੍ਹਿਆਂ ਵਿਚ ਅਗਵਾਈ-ਲੀਹਾਂ ਭੇਜੀਆਂ ਗਈਆਂ ਹਨ। ਪੰਚਾਇਤੀ ਰਾਜ ਸੰਸਥਾਵਾਂ ਅਤੇ ਕੁਝ ਮਕਾਮੀ ਸੰਗਠਨਾਂ ਦੀਆਂ ਚੋਣਾਂ ਕਰਵਾਉਣ ਲਈ ਅਮਲੀ ਕਾਰਵਾਈ ਸ਼ੁਰੂ ਕੀਤੀ ਜਾ ਚੁੱਕੀ ਹੈ ਅਤੇ ਚੁਣੇ ਗਏ ਸਥਾਨਕ ਸਵੈ-ਸਰਕਾਰੀ ਸੰਗਠਨਾਂ ਦੇ ਗਠਨ ਤੋਂ ਬਾਅਦ ਜਲਦੀ ਹੀ ਅਧਿਸੂਚਨਾ ਜਾਰੀ ਕੀਤੀ ਜਾਵੇਗੀ। ਜਨਾਬ, ਅਸੀਂ ਚੁਣੇ ਹੋਏ ਮੈਂਬਰਾਂ ਅਤੇ ਸਰਕਾਰੀ ਅਧਿਕਾਰੀਆਂ, ਦੋਹਾਂ ਨੂੰ ਮੁਨਾਸਿਬ ਤੌਰ ਤੇ ਹੱਸਾਸ ਬਣਾਉਣ ਦਾ ਕੰਮ ਹੱਥ ਵਿਚ ਲਵਾਂਗੇ ਜਿਹੜੇ ਕਿ ਇਹਨਾਂ ਜ਼ਿਲ੍ਹਾ ਮਨਸੂਬਾ-ਬੰਦੀ ਕਮੇਟੀਆਂ ਦੇ ਕੰਮ ਕਾਜ ਨੂੰ ਸਾਰਥਕ ਢੰਗ ਨਾਲ ਚਲਾਉਣ ਲਈ ਜ਼ਿੰਮੇਵਾਰ ਹੋਣਗੇ ਅਤੇ ਮਨਸੂਬਾ-ਬੰਦੀ ਨੂੰ ਹੇਠਲੇ ਪੱਧਰ ਤੱਕ ਲੈ ਕੇ ਜਾਣਗੇ।

**Governance :**

70. Mr. Speaker Sir, this is something which is very close to my heart. A Government's budget cannot just be an exercise in statistics alone. While these numbers reflect the Government's intent and thrust in different areas of the State's economy, I would also like to underscore our Government's commitment towards improving the delivery of public services. Let me illustrate by a simple example. We have to move to a paradigm where the number of new schools or additional classrooms constructed should not be touted as an achievement of any Government. Rather it is the quality of learning and the end results that should be our guiding light in assessing our performance. Be it education or health or any other sector, I would strongly urge all sections of the State to work towards optimizing the use of allocated resources and to progressively improve the quality of the services delivered to our people. ਸਪੀਕਰ ਸਾਹਿਬ, ਡਿਲੀਵਰੀ ਮੈਕੇਨਿਜ਼ਮ ਹੋਣੀ ਚਾਹੀਦੀ ਹੈ। ਭਾਵੇਂ ਪਲਾਨ 10000 ਕਰੋੜ ਦੀ ਵੀ ਹੋਵੇ, 15000 ਕਰੋੜ ਦੀ ਵੀ ਹੋਵੇ ਪਰ ਜਦੋਂ ਤੱਕ ਸਾਡੇ ਸਟੇਟ ਦੀ ਗੁੱਡ ਗਵਰਨੈਂਸ ਨਹੀਂ ਆਉਂਦੀ, ਉਦੋਂ ਤੱਕ ਕੁਝ ਨਹੀਂ ਹੋ ਸਕਦਾ। ਸਪੀਕਰ ਸਾਹਿਬ, ਗੁੱਡ ਗਵਰਨੈਂਸ ਦਾ ਮਤਲਬ ਹੈ ਕਿ ਟੀਚਰ ਸਕੂਲ ਵਿੱਚ ਹਾਜ਼ਰ ਹੈ, ਡਾਕਟਰ ਆਪਣੇ ਹਸਪਤਾਲ ਵਿੱਚ ਹਾਜ਼ਰ ਹੈ, ਤਹਿਸੀਲਾਂ ਵਿੱਚ ਕੰਮ ਹੋ ਰਿਹਾ ਹੈ ਅਤੇ ਜਿਹੜਾ ਡਿਲਿਵਰੀ ਮੈਕੇਨਿਜ਼ਮ, ਉਹ ਵੀ ਨਾਲ ਹੋਣਾ ਚਾਹੀਦਾ ਹੈ। ਮੈਂ ਸੂਬੇ ਦੇ ਸਾਰੇ ਮਹਿਕਮਿਆਂ ਨੂੰ ਇਹ ਕਹਾਂਗਾ ਕਿ ਜਿਸ ਤਰ੍ਹਾਂ ਪੁਰਾਣੇ ਸਮਿਆਂ ਵਿੱਚ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਇੱਕ ਵਾਰੀ ਜ਼ਿਕਰ ਕੀਤਾ ਸੀ, ਕਿ ਚਾਂਦੀ ਦੇ ਰੁਪਏ ਚਲਦੇ ਸਨ ਅਤੇ ਜਿਹੜੇ ਸਿਆਣੇ ਬੰਦੇ ਸੀ ਉਹ ਚਾਂਦੀ ਦੇ ਰੁਪਏ ਖੜਕਾਉਂਦੇ ਹੁੰਦੇ ਸਨ ਤਾਂ ਕਿ ਪਤਾ

ਲਗ ਸਕੇ ਕਿ ਇਹ ਖਰਾ ਹੈ ਜਾਂ ਖੋਟਾ ਹੈ ਪਰ, ਸਪੀਕਰ ਸਾਹਿਬ, ਸਰਕਾਰ ਦਾ ਜਿਹੜਾ ਪੈਸਾ ਹੈ, ਇਹ ਖੜ-ਖੜ ਨਹੀਂ ਕਰਦਾ। ਕਿੰਨੇ ਕਰੋੜ ਰੁਪਏ ਇੱਥੋਂ ਜਾਂਦੇ ਹਨ ਪਰ ਅਸੀਂ ਕਿੰਨੇ ਸਾਲਾਂ ਤੋਂ ਦੇਖ ਰਹੇ ਹਾਂ ਕਿ ਕੋਈ ਡਿਫਰੈਂਸ ਪੈਦਾ ਨਹੀਂ ਹੋ ਰਿਹਾ। ਸਪੀਕਰ ਸਾਹਿਬ, ਮੈਂ ਬਾਦਲ ਪਿੰਡ ਦਾ ਰਹਿਣ ਵਾਲਾ ਹਾਂ। ਮੇਰੀ ਉਮਰ 46 ਸਾਲ ਹੋ ਗਈ ਹੈ, ਅਤੇ ਜਦੋਂ ਤੋਂ ਮੈਂ ਹੋਸ਼ ਸੰਭਾਲੀ ਹੈ, ਗਲੀਆਂ ਨਾਲੀਆਂ ਹੀ ਸਾਥੋਂ ਪੂਰੀਆਂ ਨਹੀਂ ਹੋਈਆਂ। ਗਲੀਆਂ ਵਿੱਚ ਪੈਸੇ ਲੱਗ ਜਾਂਦੇ ਹਨ ਪਰ ਪਤਾ ਨਹੀਂ ਉਹ ਢਹਿ ਜਾਂਦੀਆਂ ਹਨ ਤੇ ਫਿਰ ਪੈਸੇ ਲੱਗ ਜਾਂਦੇ ਹਨ। ਪੰਜ ਸਾਲਾਂ ਬਾਅਦ ਫਿਰ ਆਉਂਦੇ ਹਾਂ। ਕਿਸੇ ਤਰ੍ਹਾਂ ਇਹ ਜਿਹੜਾ ਡਿਲਿਵਰੀ ਮੈਕੇਨਿਜ਼ਮ ਹੈ, ਇਹ ਅਫੇਕਟਿਵ ਹੋ ਜਾਵੇ। ਜਿਹੜੀ ਚੀਜ਼ ਸਰਕਾਰ ਦੀ ਇੱਕ ਵਾਰ ਬਣ ਗਈ ਤਾਂ ਫਿਰ ਉਹ ਘੱਟੋ-ਘੱਟ ਸੌ ਸਾਲ ਤਾਂ ਚਲਣੀ ਚਾਹੀਦੀ ਹੈ। ਇਹ ਜ਼ਰੂਰੀ ਹੈ ਕਿ ਜਿਹੜਾ ਐਂਡ ਪ੍ਰਾਡੱਕਟ ਹੈ, ਇਹ ਬਹੁਤ ਅਫੈਕਟਿਵ ਹੋਣਾ ਚਾਹੀਦਾ ਹੈ।

**Budget Estimates 2008-09 :**

71. Hon'ble Speaker, Sir, I now present before this august House the Budget Estimates for the financial year 2008-2009 which are as under :—

| | **Consolidated Fund** | **(Rs. in crore)** |
|---|---|---|
| 1. | **Revenue Account–** | |
| | Receipts | 24261.02 |
| | Expenditure | 25261.20 |
| | Net | (-) 1000.18 * |
| 2. | **Capital Expenditure–** | 3482.94 |
| 3. | **Public Debt–** | |
| | Debt incurred | 6308.15 |
| | Payments | 2446.05 |
| | Net | 3862.10 |
| 4. | **Loans and Advances–** | |
| | Advances | 36.85 |
| | Recoveries | 155.31 |
| | Net | 118.46 |
| 5. | **Total Consolidated Fund (Net)** (No. 1 to 4 above) | (-)502.56 |
| 6. | **Public Account (Net)–** (GPF, GIS, Calamity Relief Fund, Civil Deposits etc.) | (+)570.52 |
| 7. | **Total Transaction (5+6)–** | (+)67.96 |
| 8. | **Opening Balance–** | (+)339.61 |
| 9. | **Closing Balance–** | (+)407.57 |

*Somehow we will have to raise this money this year.

**[Finance & Planning and Programme Implementation Minister]**

72. The deficit on revenue account for 2008-09 is estimated at Rs. 1000.18 crore, as against revised estimates of Rs. 1280.57 crore for 2007-08. Reductions in revenue deficit over the previous year is mainly on account of additional resource mobilisation, expected increase in receipts from state tax and non-tax revenue. The year 2008-09 is likely to open with a surplus of Rs. 339.61 crore and close with a surplus of Rs. 407.57 crore. The transactions on year's account, thus indicate a surplus of Rs. 67.96 crore.

73. Mr. Speaker Sir, the authorization of expenditure from the Consolidated Fund of the State for the year 2008-09 by the State Legislature is a Constitutional requirement. I am aware that a Model Code of Conduct in respect of elections to village Panchayats, Panchayat Samitis and Zila Parishads is in force. To the best of my belief, expenditure is being sought on schemes which are continuing from the previous year and are, therefore, already in the public domain. I have also taken care not to include new concessions for any segment of society, nor are rates of concessions, subsidies etc.being enhanced from current levels.

ਸਿੱਟਾ :

74. ਜਨਾਬ ਸਪੀਕਰ ਸਾਹਿਬ, ਬਜਟ ਦੀਆਂ ਇਹ ਸਿਫ਼ਾਰਸ਼ਾਂ ਪੇਸ਼ ਕਰਨ ਤੋਂ ਬਾਅਦ ਮੈਂ ਇਹ ਦੁਹਰਾਉਣਾ ਚਾਹਾਂਗਾ ਕਿ ਮਾਲੀ ਹਾਲਾਤ ਵਿੱਚ ਪਹਿਲਾਂ ਤੋਂ ਸੁਧਾਰ ਆਇਆ ਹੈ। ਹਾਲੇ ਹੋਰ ਸੁਧਾਰ ਦੀ ਜ਼ਰੂਰਤ ਹੈ। ਸੁਧਾਰ ਦੇ ਰਸਤੇ ਦਾ ਸਫ਼ਰ ਜਾਰੀ ਹੈ। ਕਾਬਲੇ-ਤਅਜ਼ੀਮ ਮੈਂਬਰਾਨ ਇਸ ਹਕੀਕਤ ਦਾ ਅਹਿਸਾਸ ਕਰਨਗੇ ਕਿ ਸੁਧਾਰ ਦੇ ਲਈ ਜਿਸ ਪਲਾਨ ਦਾ ਮੈਂ ਐਲਾਨ ਕੀਤਾ ਹੈ, ਉਸ ਨਾਲ ਪੰਜਾਬ ਦੇ ਲੋਕਾਂ ਨੂੰ ਤਰੱਕੀ ਮਿਲੇਗੀ ਔਰ ਅੱਗੇ ਵਧਣ ਦਾ ਮੌਕਾ ਵੀ ਫ਼ਰਾਹਮ ਹੋਏਗਾ।

75. ਅਗਰ ਅਸੀਂ ਆਇੰਦਾ ਲਈ ਸੋਚ ਵਿਚਾਰ ਦੇ ਨਾਲ, ਬਿਹਤਰ ਤਰੀਕੇ ਨਾਲ ਇਸੇ ਤਰ੍ਹਾਂ ਅੱਗੇ ਵਧਦੇ ਰਹੇ ਤਾਂ ਅਗਲਾ ਬਜਟ ਇਸ ਤੋਂ ਵੀ ਬਿਹਤਰ ਹੋਵੇਗਾ ਔਰ ਇਸੇ ਤਰ੍ਹਾਂ ਬਿਹਤਰ ਤੋਂ ਬਿਹਤਰ ਦੀ ਤਰਫ਼ ਸਾਡਾ ਸਫ਼ਰ ਜਾਰੀ ਰਹੇਗਾ। ਮੇਰਾ ਖ਼ਿਆਲ ਹੈ ਕਿ ਇਸ ਤੋਂ ਇਲਾਵਾ ਹੋਰ ਰਸਤਾ ਵੀ ਨਹੀਂ ਹੈ। ਇਨ੍ਹਾਂ ਮੁਸ਼ਕਲਾਂ ਦੇ ਰਸਤੇ ਤੋਂ ਗੁਜ਼ਰ ਕੇ ਹੀ ਅਸੀਂ ਫ਼ਤਿਹ ਹਾਸਿਲ ਕਰ ਸਕਦੇ ਹਾਂ, ਔਰ ਆਪਣੇ ਪੰਜਾਬ ਨੂੰ ਆਪਣੇ ਹਿੰਦੁਸਤਾਨ ਦੇ ਮੱਥੇ ਦਾ ਚੰਦ ਬਣਾ ਸਕਦੇ ਹਾਂ। (ਥੰਪਿੰਗ)

ਅਫ਼ਰਾਦ ਕੇ ਹਾਥੋਂ ਮੇਂ ਹੈ ਅਕਵਾਮ ਕੀ ਤਕਦੀਰ,
ਹਰ ਫ਼ਰਦ ਹੈ ਮਿੱਲਤ ਕੇ ਮੁਕੱਦਰ ਕਾ ਸਿਤਾਰਾ।
ਮਹਿਰੂਮ ਰਹਾ ਦੌਲਤ-ਏ-ਦਰਿਆ ਸੇ ਵੋ ਗ਼ੱਵਾਸ (ਗੋਤਾਖੋਰ),
ਕਰਤਾ ਨਹੀਂ ਜੋ ਸੁਹਬਤੇ—ਸਾਹਿਲ ਸੇ ਕਿਨਾਰਾ।

ਅਫਰਾਦ, ਸਪੀਕਰ ਸਾਹਿਬ, ਬੰਦੇ ਨੂੰ ਕਹਿੰਦੇ ਹਨ ਅਤੇ ਹਰ ਇਨਸਾਨ ਆਪਣੇ ਦੇਸ਼ ਦੇ ਮੁਕੱਦਰ ਦਾ ਤਾਰਾ ਹੁੰਦਾ ਹੈ, ਅਤੇ ਫਿਰ ਕਹਿੰਦਾ ਹੈ ਮਹਿਰੂਮ ਰਹਾ। ਸਪੀਕਰ ਸਾਹਿਬ, ਇਹ ਸੁਣਨ ਵਾਲੇ ਲਫਜ਼ ਹਨ, ਮਹਿਰੂਮ ਰਹਾ ਦੋਲਤ ਏ ਦਰਿਆ ਸੇ ਵੋ ਗੱਵਾਸ, ਗੱਵਾਸ ਗੋਤਾਖੋਰ ਨੂੰ ਕਹਿੰਦੇ ਹਨ, ਜਿਹੜਾ ਦਰਿਆ ਅਤੇ ਸਮੁੰਦਰਾਂ ਵਿੱਚ ਗੋਤਾ ਲਾਉਂਦਾ ਹੈ ਅਤੇ ਉਹ ਮੋਤੀ ਲੈਕੇ ਆਉਂਦਾ ਹੈ ਅਤੇ ਫਿਰ ਕਰਤਾ ਨਹੀਂ ਜੋ ਸੁਹਬਤੇ ਸਾਹਿਲ ਸੇ ਕਿਨਾਰਾ, ਇਸ ਤਰ੍ਹਾਂ ਪਹਿਲਾਂ ਇਹ ਸਾਹਿਲ ਕਿਨਾਰਾ ਛੱਡਣਾ ਪੈਂਦਾ ਹੈ ਅਤੇ ਬਹੁਤ ਡੂੰਘੇ ਪਾਣੀ ਵਿੱਚੋਂ ਜਾਕੇ ਫਿਰ ਕਿਤੇ ਮੋਤੀ ਮਿਲਦੇ ਹਨ।

76. ਆਲੀ ਜਨਾਬ ਸਪੀਕਰ ਸਾਹਿਬ, ਇੱਥੇ ਮੈਨੂੰ ਅਮਰੀਕਾ ਦੇ ਸਾਬਕਾ ਸਦਰ ਜੌਨ.ਐੱਫ. ਕੈਨੇਡੀ ਦੀ ਉਹ ਤਕਰੀਰ ਯਾਦ ਆ ਰਹੀ ਹੈ ਜਿਸ ਵਿਚ ਕਿਹਾ ਗਿਆ ਸੀ।

> "ਜਦੋਂ ਤੋਂ ਅਮਰੀਕਾ ਵਜੂਦ ਵਿਚ ਆਇਆ ਹੈ ਹਰ ਨਸਲ ਜਿਹੜੀ ਜਵਾਨ ਹੁੰਦੀ ਹੈ ਉਸਨੂੰ ਆਪਣੀ ਵਤਨ-ਦੋਸਤੀ ਦਾ ਸਬੂਤ ਦੇਣਾ ਪੈਂਦਾ ਹੈ। They have to give their test of loyalty towards America. ਦੁਨੀਆਂ ਦਾ ਐਸਾ ਕੋਈ ਗੋਸ਼ਾ ਨਹੀਂ ਜਿੱਥੇ ਵਤਨ ਲਈ ਕੁਰਬਾਨ ਹੋਣ ਵਾਲੇ ਅਮਰੀਕੀ ਨੌਜਵਾਨਾਂ ਦੇ ਨਿਸ਼ਾਨੇ-ਕਬਰ ਨਹੀ"।

ਇਹ ਅਲਫ਼ਾਜ਼ ਮੈਨੂੰ ਅੱਜ ਵੀ ਪ੍ਰੇਰਨਾ ਦਿੰਦੇ ਹਨ। ਸਪੀਕਰ ਸਾਹਿਬ, ਇੱਥੇ ਜਿਹੜੇ ਪੰਜਾਬ ਦੇ ਅਸੀਂ ਐਮ.ਐਲ.ਏ. ਬਣ ਕੇ ਆਏ ਹਾਂ, ਇਹ ਜਜ਼ਬਾ ਲੈ ਕੇ ਆਏ ਹਾਂ ਕਿ ਪੰਜਾਬ ਖੁਸ਼ਹਾਲੀ ਅਤੇ ਤਰੱਕੀ ਦੇ ਰਸਤੇ ਤੇ ਜਾਵੇਗਾ ਅਤੇ ਮੈਂ ਇਹ ਅਲਫਾਜ਼ ਵੀ ਇਸ ਕਰਕੇ ਇਸ ਸਪੀਚ ਵਿੱਚ ਪਾਏ ਹਨ ਸਪੀਕਰ ਸਾਹਿਬ।

77. ਇਸ ਪੇਸ਼ ਕੀਤੇ ਗਏ ਬਜਟ ਵਿੱਚ ਜੋ ਹੱਦਬੰਦੀਆਂ ਹਨ, ਪਾਬੰਦੀਆਂ ਹਨ ਉਹ ਮੈਨੂੰ ਪਿਛਲੀ ਸਰਕਾਰ ਤੋਂ ਵਿਰਸੇ ਵਿੱਚ ਮਿਲੀਆਂ ਹਨ। ਪਰ, ਸਪੀਕਰ ਸਾਹਿਬ, ਮੈਨੂੰ ਤਾਂ ਹਾਲੇ ਸਿਰਫ ਸਾਲ-ਸਵਾ ਸਾਲ ਹੋਇਆ ਹੈ ਪਰ ਮੈਨੂੰ ਖੁਸ਼ੀ ਹੈ ਕਿ ਪੰਜਾਬ ਦੇ ਫਾਇਨਾਂਸਿਸ ਵਿੱਚ ਬਿਹਤਰੀ ਹੋਈ ਹੈ। ਬਹਰਹਾਲ ਹਾਲਾਤ ਤੇ ਕਾਬੂ ਪਾਉਣ ਦੀਆਂ ਕੋਸ਼ਿਸ਼ਾਂ ਤੋਂ ਮੈਂ ਮੁਤਮਇੰਨ ਹਾਂ ਅਤੇ ਸੀ.ਐਮ. ਸਾਹਿਬ, ਬਾਦਲ ਸਾਹਿਬ ਜਿਹੜੇ ਕਿ ਮੈਂ ਸਮਝਦਾ ਹਾਂ, he is the living history. ਸਾਨੂੰ ਇਨ੍ਹਾਂ ਤੋਂ ਗਾਈਡੈਂਸ ਮਿਲੀ ਹੈ।

78. ਇਥੇ ਮੈਂ ਆਪਣੇ ਮਹਿਕਮੇ ਦਾ ਜ਼ਿਕਰ ਕਰਨਾ ਆਪਣਾ ਅਖ਼ਲਾਕੀ ਫ਼ਰਜ਼ ਸਮਝਦਾ ਹਾਂ। ਫਾਈਨਾਂਸ ਡਿਪਾਰਟਮੈਂਟ ਦੇ ਹਿੱਸੇ ਵਿੱਚ ਸਖ਼ਤ ਮਿਹਨਤ ਵੀ ਸ਼ਾਮਿਲ ਹੈ। ਮਹਿਕਮੇ ਦੇ ਛੋਟੇ ਤੋਂ ਛੋਟੇ ਅਤੇ ਵੱਡੇ ਤੋਂ ਵੱਡੇ ਕਰਮਚਾਰੀ ਲਈ ਮਿਹਨਤ ਇੱਕ ਆਦਤ ਅਤੇ ਇੱਕ ਇਬਾਦਤ ਬਣ ਚੁੱਕੀ ਹੈ। ਮੈਂ ਮਹਿਕਮੇ ਦੇ ਸਾਰੇ ਅਫ਼ਸਰ ਸਾਹਿਬਾਨ, ਸੁਪਰਡੰਟਸ, ਅਸਿਸਟੈਂਟਸ ਅਤੇ ਦੂਸਰੇ ਕਰਮਚਾਰੀਆਂ ਦੀ ਮਿਹਨਤ ਦੀ ਵੀ ਕਦਰ ਕਰਦਾ ਹਾਂ। ਇਥੇ ਮੈਂ ਆਪਣੇ ਸਾਥੀ ਜਨਾਬ ਰਾਜ ਖੁਰਾਨਾ ਦਾ ਖ਼ਾਸ ਤੌਰ ਤੇ ਜ਼ਿਕਰ ਕਰਾਂਗਾ, ਜਿਨ੍ਹਾਂ ਦੇ ਬਗੈਰ ਮੈਂ ਮਹਿਕਮੇ ਵਿੱਚ ਅਧੂਰਾ ਹਾਂ।

79. ਬਹਰਹਾਲ ਮੈਂ ਇਹ ਸਿਫ਼ਾਰਸ਼ਾਤ ਸਦਨ ਦੇ ਸਾਹਮਣੇ ਪੇਸ਼ ਕਰਦਾ ਹਾਂ। ਮੈਨੂੰ ਉਮੀਦ ਹੈ ਕਿ ਇਨ੍ਹਾਂ ਸਿਫ਼ਾਰਸ਼ਾਂ ਉਤੇ ਖੁੱਲ੍ਹੇ ਜ਼ਿਹਨ ਨਾਲ ਤਾਮੀਰੀ ਬਹਿਸ ਹੋਏਗੀ ਅਤੇ ਇਹ ਸਦਨ ਇਨ੍ਹਾਂ ਸਿਫ਼ਾਰਸ਼ਾਂ ਨੂੰ ਮਨਜ਼ੂਰੀ ਦੇਵੇਗਾ।

ਧੰਨਵਾਦ।

ਜੈ ਹਿੰਦ। (ਥੰਪਿੰਗ)

---

ਮਾਨਯੋਗ ਸਪੀਕਰ : ਧੰਨਵਾਦ, ਬਜਟ ਪੇਸ਼ ਹੋ ਗਿਆ ਹੈ। ਅਗਲੀ ਆਈਟਮ।

## RESOLUTION REG. MAKING APPEAL TO THE PRIME MINISTER TO PERSONALLY TAKE UP THE MATTER WITH THE GOVERNMENT OF PAKISTAN TO RECONSIDER ITS DECISION TO ISSUE DEATH WARRANT AGAINST SARDAR SARBJIT SINGH

ਮਾਨਯੋਗ ਸਪੀਕਰ : ਅਖਬਾਰ ਵਿੱਚ ਸਰਬਜੀਤ ਸਿੰਘ ਦੇ ਫਾਂਸੀ ਮੁਤਲੱਕ ਪਾਕਿਸਤਾਨ ਵਿੱਚ ਜੋ ਆਰਡਰ ਹੋਇਆ ਹੈ, ਉਹ ਬੜੀ ਦੁਖਦਾਈ ਗੱਲ ਹੈ। ਇਹ ਹਾਊਸ ਵੀ ਮਹਿਸੂਸ ਕਰਦਾ ਹੈ ਤੇ ਲੀਡਰ ਆਫ਼ ਦਿ ਹਾਊਸ ਵੱਲੋਂ ਇਸ ਸਬੰਧੀ ਇੱਕ ਰੈਜ਼ੋਲਿਊਸ਼ਨ ਆਉਣਾ ਹੈ। ਇਸ ਗੱਲ ਦਾ ਸਾਰਿਆਂ ਨੂੰ ਅਫਸੋਸ ਹੈ ਔਰ ਨਾਲ ਹੀ ਸਾਡਾ ਵੀ ਫਰਜ਼ ਬਣਦਾ ਹੈ ਕਿ ਇਸ ਬਾਰੇ ਹਮਦਰਦੀ ਪ੍ਰਗਟਾਈ ਜਾਵੇ। ਹਾਂ ਜੀ, ਸੀ.ਐਮ. ਸਾਹਿਬ।

ਮੁੱਖ ਮੰਤਰੀ : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

"ਕਿ ਪੰਜਾਬ ਵਿਧਾਨ ਸਭਾ ਦੇ ਸਦਨ ਦਾ ਅੱਜ ਮਿਤੀ 17 ਮਾਰਚ, 2008 ਦਾ ਇਹ ਇਜਲਾਸ ਭਾਰਤ ਦੇ ਨਾਗਰਿਕ ਅਤੇ ਪੰਜਾਬ ਵਾਸੀ ਸਰਦਾਰ ਸਰਬਜੀਤ ਸਿੰਘ ਵਿਰੁੱਧ ਪਾਕਿਸਤਾਨ ਵਿੱਚ ਜਾਰੀ ਕੀਤੇ ਗਏ ਮੌਤ ਦੇ ਵਾਰੰਟ ਤੋਂ ਪੈਦਾ ਹੋਏ ਹਾਲਾਤ ਉਪਰ ਗਹਿਰੀ ਪੀੜਾ ਅਤੇ ਚਿੰਤਾ ਦਾ ਇਜ਼ਹਾਰ ਕਰਦਾ ਹੈ।

ਇਸ ਸਦਨ ਵੱਲੋਂ ਪਹਿਲਾਂ ਵੀ ਇਸ ਮਸਲੇ ਉਤੇ ਗੰਭੀਰ ਵਿਚਾਰ ਵਟਾਂਦਰਾ ਕਰਨ ਤੋਂ ਬਾਅਦ ਭਾਰਤ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਨੂੰ ਬੇਨਤੀ ਕੀਤੀ ਗਈ ਸੀ ਕਿ ਗਲਤ ਪਛਾਣ ਦੇ ਆਧਾਰ ਉਤੇ ਟਿਕੇ ਇਸ ਫੈਸਲੇ ਨੂੰ ਬਦਲਾਉਣ ਲਈ ਪਾਕਿਸਤਾਨ ਸਰਕਾਰ ਨਾਲ ਰਾਬਤਾ ਕਾਇਮ ਕੀਤਾ ਜਾਵੇ।

ਮੌਤ ਦੇ ਵਾਰੰਟ ਜਾਰੀ ਕਰ ਦਿੱਤੇ ਜਾਣ ਨਾਲ ਸਥਿਤੀ ਨੇ ਹੋਰ ਵੀ ਗੰਭੀਰ ਰੂਪ ਧਾਰਨ ਕਰ ਲਿਆ ਹੈ ਅਤੇ ਭਾਰਤ, ਉਪ ਮਹਾਂਦੀਪ ਅਤੇ ਸਾਰੇ ਸੰਸਾਰ ਅੰਦਰ ਚਿੰਤਾ ਅਤੇ ਨਿਰਾਸ਼ਾ ਦਾ ਮਾਹੌਲ ਪੈਦਾ ਹੋ ਗਿਆ ਹੈ।

ਇਹ ਸਦਨ ਸਰਵ ਸੰਮਤੀ ਨਾਲ ਇੱਕ ਵਾਰ ਫਿਰ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਅਪੀਲ ਕਰਦਾ ਹੈ ਕਿ ਉਪ ਮਹਾਂਦੀਪ ਦੇ ਲੱਖਾਂ ਕਰੋੜਾਂ ਲੋਕਾਂ ਦਰਮਿਆਨ ਆਪਸੀ ਸਦਭਾਵਨਾ ਨੂੰ ਮਜ਼ਬੂਤ ਕਰਨ ਹਿੱਤ ਪਾਕਿਸਤਾਨ ਦੇ ਰਾਸ਼ਟਰਪਤੀ ਜਨਰਲ ਪਰਵੇਜ਼ ਮੁਸ਼ੱਰਫ ਨਾਲ ਸਿੱਧਾ, ਫੌਜੀ ਅਤੇ ਨਿੱਜੀ ਸੰਪਰਕ ਕਾਇਮ ਕਰਕੇ ਜਾਰੀ ਕੀਤੇ ਗਏ ਮੌਤ ਦੇ ਵਾਰੰਟ ਉਤੇ ਮੁੜ ਗੌਰ ਕਰਨ ਲਈ ਪਾਕਿਸਤਾਨ ਸਰਕਾਰ ਨੂੰ ਕਿਹਾ ਜਾਵੇ। ਇਸ ਮੁੱਦੇ ਨੂੰ ਪਹਿਲ ਦੇ ਆਧਾਰ ਉਤੇ ਲੈਕੇ ਮੁੜ ਤੋਂ ਗੰਭੀਰ ਯਤਨ ਜੁਟਾਏ ਜਾਣ।"

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ :

"ਕਿ ਪੰਜਾਬ ਵਿਧਾਨ ਸਭਾ ਦੇ ਸਦਨ ਦਾ ਅੱਜ ਮਿਤੀ 17 ਮਾਰਚ, 2008 ਦਾ ਇਹ ਇਜਲਾਸ ਭਾਰਤ ਦੇ ਨਾਗਰਿਕ ਅਤੇ ਪੰਜਾਬ ਵਾਸੀ ਸਰਦਾਰ ਸਰਬਜੀਤ ਸਿੰਘ ਵਿਰੁੱਧ ਪਾਕਿਸਤਾਨ ਵਿੱਚ ਜਾਰੀ ਕੀਤੇ ਗਏ ਮੌਤ ਦੇ ਵਾਰੰਟ ਤੋਂ ਪੈਦਾ ਹੋਏ ਹਾਲਾਤ ਉਪਰ ਗਹਿਰੀ ਪੀੜਾ ਅਤੇ ਚਿੰਤਾ ਦਾ ਇਜ਼ਹਾਰ ਕਰਦਾ ਹੈ।

RESOLUTION *REG* MAKING APPEAL TO THE PRIME MINISTER TO PERSONALLY TAKE UP THE MATTER WITH THE GOVERNMENT OF PAKISTAN TO RECONSIDER ITS DECISION TO ISSUE DEATH WARRANT AGAINST SARDAR SARBJIT SINGH 

ਇਸ ਸਦਨ ਵੱਲੋਂ ਪਹਿਲਾਂ ਵੀ ਇਸ ਮਸਲੇ ਉਤੇ ਗੰਭੀਰ ਵਿਚਾਰ ਵਟਾਂਦਰਾ ਕਰਨ ਤੋਂ ਬਾਅਦ ਭਾਰਤ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਨੂੰ ਬੇਨਤੀ ਕੀਤੀ ਗਈ ਸੀ ਕਿ ਗਲਤ ਪਛਾਣ ਦੇ ਆਧਾਰ ਉਤੇ ਟਿਕੇ ਇਸ ਫੈਸਲੇ ਨੂੰ ਬਦਲਾਉਣ ਲਈ ਪਾਕਿਸਤਾਨ ਸਰਕਾਰ ਨਾਲ ਰਾਬਤਾ ਕਾਇਮ ਕੀਤਾ ਜਾਵੇ।

ਮੌਤ ਦੇ ਵਾਰੰਟ ਜਾਰੀ ਕਰ ਦਿੱਤੇ ਜਾਣ ਨਾਲ ਸਥਿਤੀ ਨੇ ਹੋਰ ਵੀ ਗੰਭੀਰ ਰੂਪ ਧਾਰਨ ਕਰ ਲਿਆ ਹੈ ਅਤੇ ਭਾਰਤ ਉਪ ਮਹਾਂਦੀਪ ਅਤੇ ਸਾਰੇ ਸੰਸਾਰ ਅੰਦਰ ਚਿੰਤਾ ਅਤੇ ਨਿਰਾਸ਼ਾ ਦਾ ਮਾਹੌਲ ਪੈਦਾ ਹੋ ਗਿਆ ਹੈ।

ਇਹ ਸਦਨ ਸਰਵ ਸੰਮਤੀ ਨਾਲ ਇੱਕ ਵਾਰ ਫਿਰ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਅਪੀਲ ਕਰਦਾ ਹੈ ਕਿ ਉਪ ਮਹਾਂਦੀਪ ਦੇ ਲੱਖਾਂ ਕਰੋੜਾਂ ਲੋਕਾਂ ਦਰਮਿਆਨ ਆਪਸੀ ਸਦਭਾਵਨਾ ਨੂੰ ਮਜ਼ਬੂਤ ਕਰਨ ਹਿੱਤ ਪਾਕਿਸਤਾਨ ਦੇ ਰਾਸ਼ਟਰਪਤੀ ਜਨਰਲ ਪਰਵੇਜ਼ ਮੁਸ਼ੱਰਫ ਨਾਲ ਸਿੱਧਾ, ਫੌਜੀ ਅਤੇ ਨਿੱਜੀ ਸੰਪਰਕ ਕਾਇਮ ਕਰਕੇ ਜਾਰੀ ਕੀਤੇ ਗਏ ਮੌਤ ਦੇ ਵਾਰੰਟ ਉਤੇ ਮੁੜ ਗੌਰ ਕਰਨ ਲਈ ਪਾਕਿਸਤਾਨ ਸਰਕਾਰ ਨੂੰ ਕਿਹਾ ਜਾਵੇ। ਇਸ ਮੁੱਦੇ ਨੂੰ ਪਹਿਲ ਦੇ ਆਧਾਰ ਉੱਤੇ ਲੈਕੇ ਮੁੜ ਤੋਂ ਗੰਭੀਰ ਯਤਨ ਜੁਟਾਏ ਜਾਣ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

"ਕਿ ਪੰਜਾਬ ਵਿਧਾਨ ਸਭਾ ਦੇ ਸਦਨ ਦਾ ਅੱਜ ਮਿਤੀ 17 ਮਾਰਚ, 2008 ਦਾ ਇਹ ਇਜਲਾਸ ਭਾਰਤ ਦੇ ਨਾਗਰਿਕ ਅਤੇ ਪੰਜਾਬ ਵਾਸੀ ਸਰਦਾਰ ਸਰਬਜੀਤ ਸਿੰਘ ਵਿਰੁੱਧ ਪਾਕਿਸਤਾਨ ਵਿੱਚ ਜਾਰੀ ਕੀਤੇ ਗਏ ਮੌਤ ਦੇ ਵਾਰੰਟ ਤੋਂ ਪੈਦਾ ਹੋਏ ਹਾਲਾਤ ਉਪਰ ਗਹਿਰੀ ਪੀੜਾ ਅਤੇ ਚਿੰਤਾ ਦਾ ਇਜ਼ਹਾਰ ਕਰਦਾ ਹੈ।

ਇਸ ਸਦਨ ਵੱਲੋਂ ਪਹਿਲਾਂ ਵੀ ਇਸ ਮਸਲੇ ਉਤੇ ਗੰਭੀਰ ਵਿਚਾਰ ਵਟਾਂਦਰਾ ਕਰਨ ਤੋਂ ਬਾਅਦ ਭਾਰਤ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਨੂੰ ਬੇਨਤੀ ਕੀਤੀ ਗਈ ਸੀ ਕਿ ਗਲਤ ਪਛਾਣ ਦੇ ਆਧਾਰ ਉਤੇ ਟਿਕੇ ਇਸ ਫੈਸਲੇ ਨੂੰ ਬਦਲਾਉਣ ਲਈ ਪਾਕਿਸਤਾਨ ਸਰਕਾਰ ਨਾਲ ਰਾਬਤਾ ਕਾਇਮ ਕੀਤਾ ਜਾਵੇ।

ਮੌਤ ਦੇ ਵਾਰੰਟ ਜਾਰੀ ਕਰ ਦਿੱਤੇ ਜਾਣ ਨਾਲ ਸਥਿਤੀ ਨੇ ਹੋਰ ਵੀ ਗੰਭੀਰ ਰੂਪ ਧਾਰਨ ਕਰ ਲਿਆ ਹੈ ਅਤੇ ਭਾਰਤ ਉਪ ਮਹਾਂਦੀਪ ਅਤੇ ਸਾਰੇ ਸੰਸਾਰ ਅੰਦਰ ਚਿੰਤਾ ਅਤੇ ਨਿਰਾਸ਼ਾ ਦਾ ਮਾਹੌਲ ਪੈਦਾ ਹੋ ਗਿਆ ਹੈ।

[ਮਾਨਯੋਗ ਸਪੀਕਰ]

ਇਹ ਸਦਨ ਸਰਵ ਸੰਮਤੀ ਨਾਲ ਇੱਕ ਵਾਰ ਫਿਰ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਅਪੀਲ ਕਰਦਾ ਹੈ ਕਿ ਉਪ ਮਹਾਂਦੀਪ ਦੇ ਲੱਖਾਂ ਕਰੋੜਾਂ ਲੋਕਾਂ ਦਰਮਿਆਨ ਆਪਸੀ ਸਦਭਾਵਨਾ ਨੂੰ ਮਜ਼ਬੂਤ ਕਰਨ ਹਿੱਤ ਪਾਕਿਸਤਾਨ ਦੇ ਰਾਸ਼ਟਰਪਤੀ ਜਨਰਲ ਪਰਵੇਜ਼ ਮੁਸ਼ੱਰਫ ਨਾਲ ਸਿੱਧਾ, ਫੌਜੀ ਅਤੇ ਨਿੱਜੀ ਸੰਪਰਕ ਕਾਇਮ ਕਰਕੇ ਜਾਰੀ ਕੀਤੇ ਗਏ ਮੌਤ ਦੇ ਵਾਰੰਟ ਉਤੇ ਮੁੜ ਗੌਰ ਕਰਨ ਲਈ ਪਾਕਿਸਤਾਨ ਸਰਕਾਰ ਨੂੰ ਕਿਹਾ ਜਾਵੇ। ਇਸ ਮੁੱਦੇ ਨੂੰ ਪਹਿਲ ਦੇ ਆਧਾਰ ਉੱਤੇ ਲੈਕੇ ਮੁੜ ਤੋਂ ਗੰਭੀਰ ਯਤਨ ਜੁਟਾਏ ਜਾਣ।"

**ਮਾਨਯੋਗ ਸਪੀਕਰ :** ਇਹ ਰੈਜ਼ੋਲਿਊਸ਼ਨ ਜੋ ਲੀਡਰ ਆਫ਼ ਦਿ ਹਾਊਸ ਵੱਲੋਂ ਆਇਆ ਹੈ, ਮੈਂ ਸਮਝਦਾ ਹਾਂ ਕਿ ਇਸ ਨੂੰ ਪਾਸ ਕਰਨ ਵਿੱਚ ਕਿਸੇ ਨੂੰ ਵੀ ਕੋਈ ਦਿੱਕਤ ਨਹੀਂ ਹੋਵੇਗੀ ਅਤੇ ਉਸ ਭਾਰਤ ਦੇ ਨਾਗਰਿਕ ਵਾਸਤੇ ਇਹ ਬੜਾ ਹਮਦਰਦੀ ਭਰਿਆ ਯੋਗਦਾਨ ਹੋਵੇਗਾ। ਜੇਕਰ ਪ੍ਰਵਾਨ ਹੋਵੇ ਤਾਂ ਸਰਬਸੰਮਤੀ ਨਾਲ ਇਸ ਨੂੰ ਪਾਸ ਕਰ ਦਿੱਤਾ ਜਾਵੇ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਮਤਾ ਸਰਬਸੰਮਤੀ ਨਾਲ ਪ੍ਰਵਾਨ ਹੋਇਆ।

**ਮਾਨਯੋਗ ਸਪੀਕਰ :** ਧੰਨਵਾਦ ਜੀ।

ਹੁਣ ਸਦਨ ਮੰਗਲਵਾਰ, ਮਿਤੀ 18 ਮਾਰਚ, 2008 ਨੂੰ 10.00 ਵਜੇ ਸਵੇਰ ਤੱਕ ਸੱਥਗਿਤ ਕੀਤਾ ਜਾਂਦਾ ਹੈ।

*12.19 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਮੰਗਲਵਾਰ ਮਿਤੀ 18 ਮਾਰਚ, 2008, ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ)।

---

# APPENDIX
# TO
# PUNJAB VIDHAN SABHA
## DEBATES

*Monday, the 17th March, 2008*

**Vol. IV - No. 8**

## STARRED QUESTIONS AND ANSWERS

### ਮੁਹਾਲੀ ਵਿਖੇ ਪੀ.ਸੀ.ਏ. ਨੂੰ ਪਲਾਟ ਦੀ ਅਲਾਟਮੈਂਟ

*575. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਮੁਹਾਲੀ ਵਿਖੇ ਪੀ.ਸੀ.ਏ. ਲਈ ਪਲਾਟ ਪੀ.ਸੀ.ਏ. ਨੂੰ ਇਮਦਾਦੀ ਦਰਾਂ (ਸਬਸਿਡਾਈਜਡ) ਤੇ ਅਲਾਟ ਕੀਤਾ ਗਿਆ ਸੀ, ਜੇਕਰ ਅਜਿਹਾ ਹੋਵੇ, ਤਾਂ ਇਸ ਦੀਆਂ ਸ਼ਰਤਾਂ ਕੀ ਸਨ ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਪੀ.ਸੀ.ਏ. ਵਿਖੇ ਮੈਚ ਕਰਵਾਉਣ ਲਈ ਉਕਤ ਸਟੇਡੀਅਮ ਨੂੰ ਆਈ.ਪੀ.ਐਲ. ਜਾਂ ਕਿਸੇ ਹੋਰ ਸੰਗਠਨ ਨੂੰ ਉਪ-ਪੱਟੇ/ਅੱਗੇ ਕਿਰਾਏ ਤੇ ਦੇਣ ਲਈ ਹੱਕਦਾਰ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ (ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ)** : (ੳ) ਲੀਜ਼ ਡੀਡ ਜੋ ਕਿ 13.56 ਏਕੜ ਜਗ੍ਹਾ ਕ੍ਰਿਕਟ ਸਟੇਡੀਅਮ ਦੀ ਵਰਤੋਂ ਸਮੱਰਥ ਅਧਿਕਾਰੀ ਦੀ ਪ੍ਰਵਾਨਗੀ ਤੋਂ ਬਗੈਰ ਮਿਤੀ 16 ਜੂਨ, 1992 ਨੂੰ ਪੀ.ਸੀ.ਏ. ਨੂੰ ਦਿੱਤਾ ਗਿਆ ਸੀ ਜਿਸ ਦਾ ਕਿਰਾਇਆ 100/- ਰੁਪਏ ਪ੍ਰਤੀ ਏਕੜ ਪ੍ਰਤੀ ਸਾਲ ਸੀ। (ਅਨੁਲੱਗ-ਏ)

(ਅ) ਨਹੀਂ ਜੀ। ਲੀਜ਼ ਇਨਵੈਲਿਡ ਹੋਣ ਦੇ ਕਾਰਨ, ਇਸ ਦੀ ਸਬ-ਲੀਜ਼ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਹੈ।

### DEED OF LEASE

The lease is made the Sixteenth day of June, 1992 between Sports Department, Punjab Government through Secretary to Punjab Government, Sports Department (hereinafter called 'the LESSOR') of one part and Hony. Secretary, Punjab Cricket Association (hereinafter called 'the LESSEE') of the second part. Whereas the Punjab Government in Sports Department has agreed to lease a portion of land situated in Sector 63, S.A.S. Nagar (Mohali) measuring 13.56 acres, and more accurately described in Annexure 'A', for use and occupation of the Punjab Cricket Association for promotion of the game of cricket and other

supporting activities connected direcly or indirectly with promotion of Sports in general and cricket in particular on terms and conditions set forth hereunder and whereas the Punjab Cricket Association has agreed to take on lease the said land for the purposes referred above and on terms and conditions as mentioned, now this deed executed between two parties witnesses as under :—

In consideration of the rent and condition hereinafter be observed and performed on the part of the lessee, lessor does here-by grant, transfer, devise by way of lease to the lessee in the schedule below the same and to the use of the lease for the term of 99 years commencing from the Sixteenth day of June, 1992 or for the date of possession.

The lessor hereby covenants to the leases as follows :—

(a) that lessor has agreed to allot land measuring 13.56 acres in Sector 63, S.A.S. Nagar, Mohali (Ropar) for the construction of a Cricket Stadium and a club house to the lessee for a period of 99 years on a rent to be determined @ Rs. 100/- per acre per annum.

(b) The lessee will deposit the rent once in a year by way of demand draft drawn in favour of Sports Department, Punjab Government.

(c) The lessor is bound, on the lessee's request, to put him in possession of property.

(d) the lessor will be deemed to contract with the lessee that lessee holds the property during the time limited by lease and will have full and absolute right, discretion and authority to use the property in any manner deemed fit by the lessee for pursuing its objectives as contained in their Memorandum of Article of or resolutions of Executive Committee or General Body without any let hindrance.

(e) The lessor is bound to disclose to the lessee any material defect in the property, with reference to its intended use of which the former is and latter is not aware and which the latter could not, with ordinary care have discovered.

(f) The lessee shall have the right to transfer by way of mortgage or otherwise the whole or any part of interest in this property provided this right is not in conflict with or contradiction of the basic agreement of lease period which will be 99 years from the date the lease is executed. This right will be exercisable by the lessee for pursuing or promoting any one of the objectives for which this land has been transferred in favour of the lessee by the lessor.

(g) The lessee will not misuse the property nor contravene any of the terms and conditions of the lease deed.

(h) The lease will be determined by efflux of the time limited hereby and will commence from the date, the second party (lessee) takes over its possession.

(i) It is further agreed that in the event of any dispute between the parties regarding the contravention of any of the terms and conditions covering this lessee, the matter will be referred to the Arbitrator who will be Secretary to the Punjab Government in the Sports Department or any other senior officer of the Punjab Government mutually acceptable to both the parties.

---

## ਆਟਾ-ਦਾਲ ਸਕੀਮ ਅਧੀਨ ਹੋਰ ਪਰਿਵਾਰ ਲਿਆਉਣ ਬਾਰੇ

*505. ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਖੁਰਾਕ ਅਤੇ ਸਪਲਾਈ ਮੰਤਰੀ ਜੀ ਦੱਸਣਗੇ ਕਿ ਕੀ ਸਰਕਾਰ ਦੀ ਆਟਾ-ਦਾਲ ਸਕੀਮ ਅਧੀਨ ਹੋਰ ਲਾਭਪਾਤਰੀਆਂ ਦੀ ਪਹਿਚਾਣ ਕਰਨ ਸਬੰਧੀ ਤਾਜ਼ਾ ਸਰਵੇ ਕਰਨ ਦੀ ਤਜਵੀਜ਼ ਹੈ ?

ਸ਼੍ਰੀ ਆਦੇਸ਼ ਪ੍ਰਤਾਪ ਸਿੰਘ ਕੈਰੋਂ : ਰਾਜ ਵਿੱਚ ਮੌਜੂਦਾ ਨੀਲੇ ਰਾਸ਼ਨ ਕਾਰਡ ਧਾਰਕਾਂ ਦੀ ਪਾਤਰਤਾ ਨੂੰ ਰਿਵਿਊ ਕੀਤਾ ਜਾ ਰਿਹਾ ਹੈ। ਆਟਾ-ਦਾਲ ਸਕੀਮ ਦੇ ਲਾਭਪਾਤਰ ਪਰਿਵਾਰਾਂ ਦੀ ਸ਼ਨਾਖਤ ਲਈ ਨਿਰਧਾਰਿਤ ਕੀਤੀ ਗਈ ਕਸੌਟੀ ਵਿੱਚ ਕੋਈ ਤਬਦੀਲੀ ਨਹੀਂ ਕੀਤੀ ਗਈ ਹੈ ਅਤੇ ਇਹ ਪਹਿਲਾਂ ਵਾਂਗ ਹੀ ਸਲਾਨਾ ਆਮਦਨ 30,000 ਰੁਪਏ ਹੈ। ਅਯੋਗ ਪਾਏ ਜਾਣ ਵਾਲੇ ਲਾਭਪਾਤਰੀਆਂ ਦੇ ਕਾਰਡ ਕੈਂਸਲ ਕੀਤੇ ਜਾ ਰਹੇ ਹਨ ਅਤੇ ਨਵੇਂ ਯੋਗ ਪਰਿਵਾਰਾਂ ਨੂੰ ਇਸ ਸਕੀਮ ਵਿਚ ਸ਼ਾਮਿਲ ਕੀਤਾ ਜਾ ਰਿਹਾ ਹੈ।

---

## ਵਿਦਿਆਰਥੀਆਂ ਤੇ ਸਾਲਾਨਾ ਇਮਤਿਹਾਨ ਦੇਣ ਤੇ ਲਗਾਈ ਗਈ ਪਾਬੰਦੀ

*563. ਸਰਦਾਰ ਵਿਰਸਾ ਸਿੰਘ ਵਲਟੋਹਾ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਉਨ੍ਹਾਂ ਵਿਦਿਆਰਥੀਆਂ ਦੀ ਸਾਲ-ਵਾਰ ਅਤੇ ਵਿਭਾਗ-ਵਾਰ ਗਿਣਤੀ ਕਿੰਨੀ ਹੈ ; ਜਿਨ੍ਹਾਂ ਨੂੰ ਪਿਛਲੇ ਪੰਜ ਵਿਦਿਅਕ ਸਾਲਾਂ ਦੇ ਦੌਰਾਨ ਸਾਲਾਨਾਂ ਇਮਤਿਹਾਨ ਦੇਣ ਦੀ ਆਗਿਆ ਨਹੀਂ ਸੀ ਦਿੱਤੀ ਗਈ ਅਤੇ ਇਸ ਦੇ ਕਾਰਣ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਵਿਦਿਆਰਥੀਆਂ ਦੇ ਵਿਦਿਅਕ ਰਿਕਾਰਡਾਂ ਦੇ ਵੇਰਵੇ ਕੀ ਹਨ ਅਤੇ ਯੂਨੀਵਰਸਿਟੀ ਵਿੱਚ ਅਜਿਹੇ ਕਿੰਨੇ ਵਿਦਿਆਰਥੀ ਮੁੜ ਦਾਖਲ ਕੀਤੇ ਗਏ ?

ਡਾਕਟਰ ਉਪਿੰਦਰਜੀਤ ਕੌਰ : (ੳ) ਇਹ ਦੱਸਿਆ ਜਾਂਦਾ ਹੈ ਕਿ ਉਮੀਦਵਾਰਾਂ ਨੂੰ ਮੁੱਖ ਤੌਰ ਤੇ ਹੇਠਲੇ ਦੋ ਕਾਰਨਾਂ ਕਰਕੇ ਇਮਤਿਆਨ ਵਿੱਚ ਬੈਠਣ ਤੋਂ ਰੋਕਿਆ ਜਾਂਦਾ ਹੈ :—

(1) ਸਬੰਧਤ ਅਧਿਆਦੇਸਾਂ ਦੇ ਮੁਤਾਬਕ ਲੋੜੀਂਦੀ ਪ੍ਰਤੀਸ਼ਤਤਾ ਦੇ ਲੈਕਚਰ ਨਾ ਪੂਰੇ ਹੋਣ।

(2) ਸਬੰਧਤ ਅਧਿਆਦੇਸ਼ਾਂ ਦੇ ਮੁਤਾਬਕ ਇੰਟੀਗੇਰਟਿਡ ਕੋਰਸ ਦੇ ਕਿਸੇ ਸਮੈਸਟਰ ਦੇ ਰੀਅਪੀਅਰ ਵਾਲੇ ਇਮਤਿਹਾਨ ਨੂੰ ਪਾਸ ਨਾ ਕਰਨਾ।

ਪਿਛਲੇ ਪੰਜ ਸਾਲਾਂ ਨਾਲ ਸਬੰਧਤ ਲੋੜੀਂਦੀ ਜਾਣਕਾਰੀ ਅਨੁਲੱਗ**-1 ਵਜੋਂ ਨਾਲ ਨੱਥੀ ਕੀਤੀ ਗਈ ਹੈ।

(ਅ) ਸਾਲ 2003-04 ਤੋਂ ਲੈ ਕੇ ਸਾਲ 2007-08 ਤੱਕ ਕੁੱਲ 62 ਵਿਦਿਆਰਥੀਆਂ ਨੂੰ ਸ਼ਰਤਾਂ ਪੂਰੀਆਂ ਕਰਨ ਉਪਰੰਤ ਪ੍ਰੀਖਿਆ ਵਿੱਚ ਬੈਠਣ ਦੀ ਆਗਿਆ ਦਿੱਤੀ ਗਈ ਹੈ। ਸੂਚੀ ਅਨੁਲੱਗ**-2 ਵਜੋਂ ਨਾਲ ਨੱਥੀ ਕੀਤੀ ਗਈ ਹੈ।

---

## ਜੇ.ਐਨ.ਐਨ.ਯੂ.ਆਰ.ਐਮ. ਸਕੀਮ ਵਿੱਚ ਨਗਰ ਪੰਚਾਇਤਾਂ ਨੂੰ ਸ਼ਾਮਲ ਕਰਨਾ

*497. ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਿਮਨਲਿਖਤ ਨਗਰ-ਪੰਚਾਇਤਾਂ (ੳ) ਨਗਰ-ਪੰਚਾਇਤ, ਭੁਲੱਥ (ਅ) ਨਗਰ-ਪੰਚਾਇਤ, ਬੇਗੋਵਾਲ (ੲ) ਨਗਰ-ਪੰਚਾਇਤ, ਢਿੱਲਵਾਂ ਨੂੰ ਵਿਕਾਸ ਲਈ ਜੇ.ਐਨ.ਐਨ.ਯੂ. ਆਰ.ਐਮ. ਸਕੀਮ ਅਧੀਨ ਸ਼ਾਮਲ ਕੀਤਾ ਜਾਵੇਗਾ ?

ਸ਼੍ਰੀ ਮਨੋਰੰਜਨ ਕਾਲੀਆ : ਨਹੀਂ ਜੀ।

---

**Placed in the Revisor's Branch.

*10641/PVS—Govt. Press, U.T., Chd.*

# PUNJAB VIDHAN SABHA

## DEBATES

*Tuesday, the 18th March, 2008*

**Vol. IV - No. 9**

OFFICIAL REPORT

CONTENTS



Punjab Vidhan Sabha Secretariat, Chandigarh.

Price : Rs. 161-00

# PUNJAB VIDHAN SABHA

*Tuesday, the 18th March, 2008*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

STARRED QUESTIONS AND ANSWERS

## ਟ੍ਰਾਂਸਪੋਰਟ ਗੱਡੀਆਂ ਦੀ ਤਸਦੀਕ (ਸਰਟੀਫਿਕੇਸ਼ਨ) ਕਰਨਾ

***542. ਸਰਦਾਰ ਮੋਹਨ ਲਾਲ ਸਿੰਘ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਟ੍ਰਾਂਸਪੋਰਟ ਗੱਡੀਆਂ ਦੀ ਸੜਕ ਤੇ ਚੱਲਣ ਦੀ ਯੋਗਤਾ ਸਬੰਧੀ ਤਸਦੀਕ (ਸਰਟੀਫਾਈ) ਕਰਨ ਦਾ ਅਧਿਕਾਰ ਸਰਵਿਸ ਸਟੇਸ਼ਨਾਂ ਨੂੰ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਮਾਸਟਰ ਮੋਹਨ ਲਾਲ :** ਹਾਂ ਜੀ, ਇਸ ਸਬੰਧੀ ਇੱਕ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਸਰਕਾਰ ਵੱਲੋਂ ਅਜਿਹੀ ਸਕੀਮ ਵਿਚਾਰੀ ਜਾ ਰਹੀ ਹੈ। ਮੋਟਰ ਗੱਡੀ ਐਕਟ, 1988, ਦੀ ਧਾਰਾ 56 ਅਨੁਸਾਰ ਗੱਡੀਆਂ ਨੂੰ ਫਿਟਨੈੱਸ ਸਰਟੀਫਿਕੇਟ ਦੇਣ ਵਾਸਤੇ ਬੋਰਡ ਆਫ ਇੰਸਪੈਕਸ਼ਨ ਹੋ ਸਕਦੇ ਹਨ ਜਾਂ ਆਥੋਰਾਈਜ਼ਡ ਟੈਸਟਿੰਗ ਸਟੇਸ਼ਨ ਹੋ ਸਕਦੇ ਹਨ। ਇਸ ਵੇਲੇ ਸਾਰੇ ਜ਼ਿਲ੍ਹਿਆਂ ਵਿਚ ਇੱਕ ਇੱਕ ਬੋਰਡ ਆਫ ਇੰਸਪੈਕਸ਼ਨ ਚੱਲ ਰਿਹਾ ਹੈ। ਸਰਕਾਰ ਨੇ ਇਹ ਵਿਚਾਰਿਆ ਹੈ ਕਿ ਕੀ ਇਸ ਧਾਰਾ ਅਧੀਨ ਆਥੋਰਾਈਜ਼ਡ ਟੈਸਟਿੰਗ ਸਟੇਸ਼ਨ ਕਾਇਮ ਕੀਤੇ ਜਾ ਸਕਦੇ ਹਨ ਕਿ ਨਹੀਂ । ਇਸ ਸਬੰਧੀ ਕਈ ਪੱਖ ਵਿਚਾਰਨ ਦੀ ਜ਼ਰੂਰਤ ਹੈ। ਬੇਸ਼ੱਕ ਕਾਨੂੰਨ ਅਨੁਸਾਰ ਆਥੋਰਾਈਜ਼ਡ ਟੈਸਟਿੰਗ ਸਟੇਸ਼ਨ ਕਾਇਮ ਕਰਨ ਦੀ ਆਗਿਆ ਦਿੱਤੀ ਜਾ ਸਕਦੀ ਹੈ ਪਰੰਤੂ ਇਸ ਮਾਮਲੇ ਦਾ ਇੱਕ ਵਿੱਤੀ ਪੱਖ ਵੀ ਹੈ। ਇਸ ਵੇਲੇ ਬੋਰਡ ਆਫ ਇੰਸਪੈਕਸ਼ਨਾਂ ਰਾਹੀਂ ਦਿੱਤੇ ਜਾ ਰਹੇ ਫਿਟਨੈੱਸ ਸਰਟੀਫਿਕੇਟਾਂ ਸਬੰਧੀ ਜੋ ਫੀਸ ਪ੍ਰਾਪਤ ਹੁੰਦੀ ਹੈ, ਉਹ ਸਾਰੀ ਦੀ ਸਾਰੀ ਸਰਕਾਰੀ ਖਜ਼ਾਨੇ ਵਿੱਚ ਜਾਂਦੀ ਹੈ। ਜੇਕਰ ਆਥੋਰਾਈਜ਼ਡ ਟੈਸਟਿੰਗ ਸਟੇਸ਼ਨ ਸਥਾਪਿਤ ਕੀਤੇ ਜਾਣਗੇ ਤਾਂ ਇਹ ਸਾਰੀ ਫੀਸ ਸਰਕਾਰੀ ਖਜ਼ਾਨੇ ਵਿੱਚ ਨਹੀਂ ਜਾ ਸਕੇਗੀ ਅਤੇ ਸਰਕਾਰ ਨੂੰ ਵਿੱਤੀ ਘਾਟਾ ਪਵੇਗਾ। ਇਸ ਤਰ੍ਹਾਂ ਇਸ ਸਕੀਮ ਦਾ ਵਿੱਤੀ ਪੱਖ ਵਿਚਾਰਨ ਦੀ ਵੀ ਜ਼ਰੂਰਤ ਹੈ, ਜਿਸ ਵਾਸਤੇ ਮਾਮਲਾ ਵਿੱਤ ਵਿਭਾਗ ਨੂੰ ਉਨ੍ਹਾਂ ਦੀ ਰਾਏ ਲੈਣ ਲਈ ਭੇਜਿਆ ਜਾ ਰਿਹਾ ਹੈ। ਸਾਰੇ ਪੱਖ ਵਿਚਾਰਨ ਉਪਰੰਤ ਹੀ ਇਸ ਮਾਮਲੇ ਸਬੰਧੀ ਅੰਤਮ ਫੈਸਲਾ ਲਿਆ ਜਾਵੇਗਾ।

**ਸਰਦਾਰ ਮੋਹਨ ਲਾਲ ਸਿੰਘ :** ਧੰਨਵਾਦ ਜੀ, ਮੰਤਰੀ ਜੀ ਨੇ ਹਾਂ ਵਿੱਚ ਜਵਾਬ ਦਿੱਤਾ ਹੈ ਪਰ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਪ੍ਰਾਈਵੇਟ ਲੋਕਾਂ ਨੂੰ ਇਹ ਸੁਵਿਧਾ ਦੇਣੀ ਹੈ ਤਾਂ ਕੀ ਉਨ੍ਹਾਂ ਤੋਂ ਕੋਈ ਲਾਇਸੰਸ ਫੀਸ ਵੀ ਲਈ ਜਾ ਸਕਦੀ ਹੈ, ਜਿਸ ਨਾਲ ਸਰਕਾਰ ਨੂੰ ਵੀ ਆਮਦਨ ਹੋਵੇ ਅਤੇ ਆਮ ਲੋਕਾਂ ਨੂੰ ਵੀ ਫਾਇਦਾ ਹੋਵੇ ?

ਹੈਰਾਨੀ ਦੀ ਗੱਲ ਦੱਸਣੀ ਚਾਹੁੰਦਾ ਹਾਂ ਕਿ ਮੇਰੇ ਬਲਾਕ ਵਿੱਚ ਇੱਕ ਸਰਕਾਰੀ ਗੱਡੀ ਹੈ ਜਿਹੜੀ ਕਿ ਸੰਨ 1962 ਤੋਂ ਹਾਲੇ ਤੱਕ ਚੱਲ ਰਹੀ ਹੈ। ਕੀ ਐਨੀਆਂ ਪੁਰਾਣੀਆਂ ਗੱਡੀਆਂ ਨੂੰ ਵੀ ਪਾਸ ਕੀਤਾ ਜਾਂਦਾ ਹੈ ? ਇਸ ਤੋਂ ਇਲਾਵਾ, ਕੀ ਸਰਕਾਰੀ ਬੱਸਾਂ ਵਾਸਤੇ ਵੀ ਕੋਈ ਇਹੋ ਜਿਹਾ ਪ੍ਰਬੰਧ ਹੈ ?

**ਮੰਤਰੀ :** ਮੈਂ ਬਹੁਤ ਹੀ ਸਤਿਕਾਰਯੋਗ ਵਿਧਾਇਕ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਗੱਡੀਆਂ ਦੀ ਬਕਾਇਦਾ ਟੈਸਟਿੰਗ ਕੀਤੀ ਜਾਂਦੀ ਹੈ, ਭਾਵੇਂ ਉਹ ਸਰਕਾਰੀ ਹਨ ਜਾਂ ਗੈਰ-ਸਰਕਾਰੀ। ਆਮ ਤੌਰ ਤੇ ਗੱਡੀਆਂ ਦੀ ਇੱਕ ਨਿਸ਼ਚਿਤ ਏਜ ਹੁੰਦੀ ਹੈ ਅਤੇ ਉਸ ਏਜ ਦੇ ਮੁਤਾਬਿਕ ਹੀ ਉਹ ਗੱਡੀਆਂ ਚਲਾਈਆਂ ਜਾ ਸਕਦੀਆਂ ਹਨ। ਇਨ੍ਹਾਂ ਨੇ ਜੋ ਮੇਰੇ ਧਿਆਨ ਵਿੱਚ ਲਿਆਂਦਾ ਹੈ, ਉਸ ਬਾਰੇ ਅਸੀਂ ਐਕਸ਼ਨ ਲਵਾਂਗੇ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਇਹ ਗੱਡੀ 1962 ਤੋਂ ਮੇਰੇ ਬਲਾਕ ਮਾਹਿਲਪੁਰ ਵਿੱਚ ਚੱਲ ਰਹੀ ਹੈ। ਗੜ੍ਹਸ਼ੰਕਰ ਵਿੱਚ ਵੀ ਇਹੋ ਜਿਹੀਆਂ ਕਈ ਸਰਕਾਰੀ ਜੀਪਾਂ ਚੱਲ ਰਹੀਆਂ ਹਨ। ਇਹੋ ਜਿਹੀਆਂ ਅਨੇਕਾਂ ਸਰਕਾਰੀ ਗੱਡੀਆਂ ਸੜਕਾਂ ਤੇ ਚੱਲ ਰਹੀਆਂ ਹਨ। ਇਸ ਕਰਕੇ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਚੀਜ਼ ਨੂੰ ਚੈੱਕ ਕਰਨ ਵਾਸਤੇ ਕੀ ਸਰਕਾਰੀ ਗੱਡੀਆਂ ਵਾਸਤੇ ਵੀ ਕੋਈ ਕਾਨੂੰਨ ਬਣਾਇਆ ਜਾਵੇਗਾ?

**ਮਾਨਯੋਗ ਸਪੀਕਰ :** ਤੁਹਾਡੀ ਗੱਲ ਦਾ ਜਵਾਬ ਆ ਗਿਆ ਹੋਇਆ ਹੈ। ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 393

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ

**ਸ਼੍ਰੀ ਮਨੋਰੰਜਨ ਕਾਲੀਆ** : ਇਸ ਸਮੇਂ ਧੂਰੀ ਵਿੱਚ ਬਾਲਮੀਕੀ ਬਸਤੀ ਅਤੇ ਲੰਕਾ ਬਸਤੀ ਵਿੱਚੋਂ ਲੰਘ ਰਹੀ ਸਲੇਜ ਵਾਟਰ ਡਰੇਨ ਦੀ ਥਾਂ ਤੇ ਕੋਈ ਸੀਵਰੇਜ ਸਿਸਟਮ ਲਗਾਉਣ ਦੀ ਤਜਵੀਜ਼ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਧੂਰੀ ਸ਼ਹਿਰ ਦੇ ਬਿਲਕੁਲ ਵਿਚਕਾਰ ਇਹ ਡ੍ਰੇਨ ਹੈ ਔਰ ਇਸ ਦੇ ਆਲੇ ਦੁਆਲੇ ਰਸਤਾ 7-7 ਫੁੱਟ ਦਾ ਹੈ। ਤਕਰੀਬਨ 25 ਲੱਖ ਰੁਪਏ ਦਾ ਜੇਕਰ ਪੰਜਾਬ ਸਰੁਕਾਰ ਪ੍ਰਬੰਧ ਕਰ ਦੇਵੇ, ਤਾਂ ਲੰਮੇ ਸਮੇਂ ਤੋਂ ਗਰੀਬ ਲੋਕ ਜਿਹੜੇ ਗੰਦਗੀ ਵਿੱਚ ਰਹਿੰਦੇ ਹਨ, ਉਨ੍ਹਾਂ ਦੇ ਲੰਘਣ ਵਾਸਤੇ ਕੋਈ ਰਸਤਾ ਨਹੀਂ ਹੈ, ਇਹ 800 ਗਜ਼ ਲੰਮਾ ਰਸਤਾ ਹੈ, ਸੀਵਰੇਜ ਪਾ ਕੇ ਉਹ ਰਸਤਾ ਵੀ ਚੌੜਾ ਹੋ ਜਾਵੇਗਾ ਅਤੇ ਇਸ ਨਾਲ ਗੰਦਗੀ ਵੀ ਚੁੱਕੀ ਜਾਵੇਗੀ। ਗੰਦਗੀ ਕਾਰਨ ਤੁਹਾਨੂੰ ਪਤਾ ਹੈ ਕਿ ਬਹੁਤ ਹੀ ਬੀਮਾਰੀਆਂ ਵੀ ਫੈਲਦੀਆਂ ਹਨ। ਲੋਕ ਮੰਦਹਾਲੀ ਵਿੱਚ ਰਹਿ ਰਹੇ ਹਨ। ਪਲੀਜ਼, ਪਰਾਇਰਟੀ ਦੇ ਆਧਾਰ ਤੇ ਇਹ ਕੰਮ ਕੀਤਾ ਜਾਵੇ, ਧੂਰੀ ਸ਼ਹਿਰ ਨੂੰ ਕਿਉਂਕਿ ਨਾ ਹੀ ਕਿਸੇ 44 ਕਮੇਟੀਆਂ ਵਿੱਚ ਸ਼ਾਮਲ ਕੀਤਾ ਗਿਆ ਹੈ ਅਤੇ ਨਾ ਹੀ ਪਿਛਲੇ ਲੰਮੇ ਸਮੇਂ ਤੋਂ ਕੋਈ ਗਰਾਂਟ ਮਿਲੀ ਹੈ......

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਮੰਤਰੀ ਜੀ 25 ਲੱਖ ਰੁਪਏ ਦੇਣ ਦੀ ਖੇਚਲ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਧੂਰੀ ਵਿੱਚ 60% ਸੀਵਰੇਜ ਸਿਸਟਮ ਹੈ। ਜਿਹੜੀਆਂ ਬਸਤੀਆਂ ਦੀ ਇਹ ਗੱਲ ਕਰਦੇ ਹਨ ਉਥੇ ਅੱਗੇ ਸੀਵਰੇਜ ਪਾਉਣ ਵਾਸਤੇ 1 ਕਰੋੜ 35 ਲੱਖ ਰੁਪਏ ਦੀ ਕਾਸਟ ਲਗਣੀ ਹੈ। ਜਦੋਂ ਫੰਡਜ ਉਪਲਬਧ ਹੋ ਜਾਂਦੇ ਹਨ, ਤਾਂ ਅਸੀਂ ਗੌਰ ਕਰਾਂਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਧੰਨਵਾਦ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮਨਿਸਟਰ ਸਾਹਿਬ ਤੋਂ ਜਾਣਨਾ ਚਾਹਾਂਗਾ ਕਿ ਪੰਜਾਬ ਅੰਦਰ ਜਿਹੜੇ ਸ਼ਹਿਰਾਂ ਵਿੱਚ ਸੀਵਰੇਜ ਦਾ ਕੰਮ ਚਲ ਰਿਹਾ ਹੈ, ਉਹ ਰੁਕ ਗਿਆ ਹੈ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਜਿੱਥੇ ਜਿੱਥੇ ਇਹ ਰੁਕ ਗਿਆ ਹੈ, ਉਥੇ ਇਹ ਕੰਮ ਕਦੋਂ ਤੱਕ ਸ਼ੁਰੂ ਕਰਵਾ ਦਿੱਤਾ ਜਾਵੇਗਾ ? ਕਿਉਂਕਿ ਜਿਹੜੇ ਲੋਕਾਂ ਦੀ ਅਸੀਂ ਨੁਮਾਇੰਦਗੀ ਕਰ ਰਹੇ ਹਾਂ, ਉਨ੍ਹਾਂ ਨੂੰ ਹਰ ਰੋਜ਼ ਇਸ ਕਰਕੇ ਬਹੁਤ ਸਾਰੀਆਂ ਅੜਚਨਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਕਰਕੇ ਕਿ ਉਨ੍ਹਾਂ ਦੀਆਂ ਦੁਖ ਤਕਲੀਫਾਂ ਅਸੀਂ ਦੂਰ ਕਰਨ ਦਾ ਯਤਨ ਕਰੀਏ। ਇਹ ਕਦੋਂ ਤੱਕ ਫੰਡਜ ਦੇ ਦਿੱਤੇ ਜਾਣਗੇ ਅਤੇ ਜੋ ਇਸ ਕਰਕੇ ਰੁਕਾਵਟਾਂ ਪੈਂਦੀਆਂ ਹਨ, ਉਹ ਕਦੋਂ ਤੱਕ ਠੀਕ ਕਰ ਦਿੱਤੀਆਂ ਜਾਣਗੀਆਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਇਨ੍ਹਾਂ ਦਾ ਜਨਰਲ ਕੁਐਸਚਨ ਹੈ, ਇਹ ਇਸ ਬਾਬਤ ਦੁਬਾਰਾ ਲਿਖ ਕੇ ਦੇ ਦੇਣ, ਫਿਰ ਅਸੀਂ ਉਸ ਦਾ ਰਿਪਲਾਈ ਦੇ ਦੇਵਾਂਗੇ। ਇਨ੍ਹਾਂ ਨੇ ਸਾਰੇ ਹੀ ਸ਼ਹਿਰਾਂ ਬਾਰੇ ਜਨਰਲ ਕਿਹਾ ਹੈ, ਵੈਸੇ ਵੀ ਸਰਕਾਰ ਦੀ ਜ਼ਿੰਮੇਵਾਰੀ ਹੈ। ਸੋ, ਜਿਸ ਤਰ੍ਹਾਂ ਬਜਟ ਦੇ ਵਿੱਚ ਪਰੋਵੀਜ਼ਨ ਹੁੰਦੀ ਜਾ ਰਹੀ ਹੈ, ਅਸੀਂ ਹਰ ਸ਼ਹਿਰ ਬਾਰੇ ਗੌਰ ਕਰਾਂਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕੀਤੀ ਸੀ ਕਿਉਂਕਿ ਇਹ laying of sewerage ਨਾਲ ਸਬੰਧਤ ਸਵਾਲ ਸੀ। ਸੀਵਰੇਜ ਜਿਹੜੇ ਜਿਹੜੇ ਸ਼ਹਿਰਾਂ ਵਿਚ ਹੈ, ਜਿਵੇਂ ਨਾਭਾ ਵਿੱਚ ਹੈ, ਕਈਆਂ ਸ਼ਹਿਰਾਂ ਵਿੱਚ ਰੁਕਾਵਟਾਂ ਪੈ ਰਹੀਆਂ ਹਨ। ਇਸ ਦੇ ਕੀ ਕਾਰਨ ਹਨ ? ਤੁਸੀਂ ਜਾਣਦੇ ਹੋ, ਐਫ.ਐਮ. ਸਾਹਿਬ ਬੈਠੇ ਹਨ, ਸੀ.ਐਮ. ਸਾਹਿਬ ਬੈਠੇ ਹਨ.......

**ਮਾਨਯੋਗ ਸਪੀਕਰ** : ਨਾਭਾ ਜੀ, ਤੁਸੀਂ ਐਫ.ਐਮ. ਸਾਹਿਬ ਨੂੰ ਮਿਲ ਲਿਓ। ਮਿਲ ਕੇ ਉਨ੍ਹਾਂ ਨਾਲ ਗੱਲ ਕਰ ਲਓ।

**ਸਰਦਾਰ ਰਣਦੀਪ ਸਿੰਘ ਨਾਭਾ** : ਠੀਕ ਹੈ ਜੀ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਦੌਰਾਨ ਬੰਗਾ ਮਿਉਂਸਿਪਲ ਕਮੇਟੀ ਨੂੰ ਇੱਕ ਹਫਤੇ ਦੇ ਅੰਦਰ-ਅੰਦਰ 10 ਲੱਖ ਰੁਪਏ ਸੀਵਰੇਜ ਅਤੇ ਵਾਟਰ ਸਪਲਾਈ ਵਾਸਤੇ ਦਿੱਤੇ ਸੀ ? ਜੇਕਰ ਦਿੱਤੇ ਸੀ ਤਾਂ ਕੀ ਉਹ ਪੈਸੇ ਭੇਜ ਦਿੱਤੇ ਗਏ ਹਨ ?

**ਮਾਨਯੋਗ ਸਪੀਕਰ** : ਗੱਲ ਤਾਂ ਪਹਿਲਾਂ ਹੀ ਹੋ ਗਈ। ਜੋ ਨਾਭਾ ਸਾਹਿਬ ਨੇ ਕੀਤੀ ਸੀ, ਉਹੀ ਗੱਲ ਤੁਸੀਂ ਕਰ ਦਿੱਤੀ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਇਹ ਮਰਯਾਦਾ ਦੀ ਗੱਲ ਹੈ, ਇਥੇ ਵਿਸ਼ਵਾਸ ਦਿੱਤਾ ਗਿਆ ਸੀ ਕਿ ਇੱਕ ਹਫਤੇ ਦੇ ਵਿੱਚ-ਵਿੱਚ ਇਹ ਪੈਸੇ ਭੇਜ ਦਿੱਤੇ ਜਾਣਗੇ। ਹੁਣ ਇਹ ਸੈਸ਼ਨ ਵੀ ਖਤਮ ਹੋਣ ਵਾਲਾ ਹੈ। ਵਿੱਤੀ ਸਾਲ ਵੀ ਖਤਮ ਹੋਣ ਵਾਲਾ ਹੈ ਤੇ 10 ਲੱਖ ਰੁਪਿਆ ਹਾਲੇ ਤੱਕ ਨਹੀਂ ਗਿਆ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਅਤੇ ਪੁੱਛਣਾ ਚਾਹੁੰਦਾ ਹੈ ਕਿ ਕੀ ਇਹ ਪੈਸੇ ਭੇਜ ਦਿੱਤੇ ਗਏ ਹਨ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਹ ਮੈਨੂੰ ਮਿਲ ਲੈਣ ਤੇ ਜਿਹੜੀ ਵੀ ਕੋਈ ਪਰਾਬਲਮ ਹੈ, ਉਹ ਹੱਲ ਕਰ ਦੇਵਾਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 534

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 397*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

*For Starred Question No. 397 and reply thereto, please see P.V.S. Debates dated 24th March, 2008.

## ਪਸ਼ੂ ਚਿਕਿਤਸਾ ਹਸਪਤਾਲਾਂ/ਡਿਸਪੈਂਸਰੀਆਂ ਵਿੱਚ ਖਾਲੀ ਆਸਾਮੀਆਂ

***401. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਵਲਟੋਹਾ ਅਤੇ ਭਿੱਖੀਵਿੰਡ ਬਲਾਕਾਂ ਵਿਚ ਪਸ਼ੂ ਚਿਕਿਤਸਾ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੇ ਵੱਖ-ਵੱਖ ਨਾਂ ਕੀ-ਕੀ ਹਨ ਅਤੇ ਮਨਜ਼ੂਰਸ਼ੁਦਾ ਆਸਾਮੀਆਂ ਦੇ ਵੇਰਵੇ ਕੀ ਹਨ ਅਤੇ ਇਸ ਸਮੇਂ ਉਨ੍ਹਾਂ ਵਿੱਚ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿੱਚ ਖਾਲੀ ਪਈਆਂ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਅਨੁਲੱਗ 'ੳ' ਅਨੁਸਾਰ।

### ਅਨੁੱਲਗ 'ੳ'

(ੳ) ਬਲਾਕ ਵਲਟੋਹਾ ਅਤੇ ਭਿੱਖੀਵਿੰਡ ਦੇ ਪਸ਼ੂ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੇ ਨਾਂ ਸਮੇਤ ਮਨਜ਼ੂਰ ਅਤੇ ਖਾਲੀ ਆਸਾਮੀਆਂ ਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :—

| ਬਲਾਕ ਦਾ ਨਾਂ | ਆਸਾਮੀਆਂ ਦੀ ਗਿਣਤੀ | | ਭਰੀਆਂ | ਖਾਲੀ |
|---|---|---|---|---|
| ਵਲਟੋਹਾ | ਵੈਟੀ. ਡਾਕਟਰ | 7 | 1 | 6 |
| | ਵੈਟੀ. ਫਾਰਮਾਸਿਸਟ | 8 | 6 | 2 |
| ਭਿੱਖੀਵਿੰਡ | ਵੈਟੀ. ਡਾਕਟਰ | 8 | 2 | 6 |
| | ਵੈਟੀ. ਫਾਰਮਾਸਿਸਟ | 11 | 10 | 1 |

**(1) ਬਲਾਕ ਵਲਟੋਹਾ**

**(i) ਵਿਭਾਗ ਦੇ ਪਸ਼ੂ ਹਸਪਤਾਲ**

| ਲੜੀ ਨੰ: | ਹਸਪਤਾਲ ਦਾ ਨਾਂ | ਮਨਜ਼ੂਰ ਆਸਾਮੀਆਂ | | ਖਾਲੀ/ਭਰੀ | |
|---|---|---|---|---|---|
| | | ਵੈਟੀ. ਡਾਕਟਰ | ਵੀ.ਪੀ. | ਵੈਟੀ. ਡਾਕਟਰ | ਵੀ.ਪੀ. |
| 1 | ਖੇਮਕਰਨ | 1 | 1 | ਖਾਲੀ | ਭਰੀ |
| 2 | ਵਰਨਾਲਾ | 1 | 1 | ਭਰੀ | ਭਰੀ |

[ਪਸ਼ੂ ਪਾਲਣ ਮੰਤਰੀ]

**(ii) ਜ਼ਿਲ੍ਹਾ ਪ੍ਰੀਸ਼ਦਾਂ ਦੇ ਪਸ਼ੂ ਹਸਪਤਾਲ**

| ਲੜੀ ਨੰ: | ਹਸਪਤਾਲ ਦਾ ਨਾਂ | ਮਨਜ਼ੂਰ ਆਸਾਮੀਆਂ | | ਖਾਲੀ/ਭਰੀ | |
|---|---|---|---|---|---|
| | | ਵੈਟੀ. ਡਾਕਟਰ | ਵੀ.ਪੀ. | ਵੈਟੀ. ਡਾਕਟਰ | ਵੀ.ਪੀ. |
| 1 | ਵਲਟੋਹਾ | 1 | 1 | ਖਾਲੀ | ਖਾਲੀ |
| 2 | ਭੰਗਾਲਾ | 1 | 1 | ਖਾਲੀ | ਖਾਲੀ |
| 3 | ਅਸਲਉਤਾੜ | 1 | 1 | ਖਾਲੀ | ਭਰੀ |
| 4 | ਭੂਰਾ ਕੋਨਾ | 1 | 1 | ਖਾਲੀ | ਭਰੀ |
| 5 | ਰਾਜੋਕੇ | 1 | 1 | ਖਾਲੀ | ਭਰੀ |

**(iii) ਵਿਭਾਗ ਦੀਆਂ ਪਸ਼ੂ ਡਿਸਪੈਂਸਰੀਆਂ**

| ਲੜੀ ਨੰ: | ਡਿਸਪੈਂਸਰੀ ਦਾ ਨਾਂ | ਵੀ.ਪੀ. ਦੀ ਮਨਜ਼ੂਰ ਆਸਾਮੀ | ਖਾਲੀ/ਭਰੀ |
|---|---|---|---|
| 1 | ਮਹਿਮੂਦਪੁਰ | 1 | ਭਰੀ |

**(2) ਬਲਾਕ ਭਿੱਖੀਵਿੰਡ**

**(i) ਵਿਭਾਗ ਦੇ ਪਸ਼ੂ ਹਸਪਤਾਲ**

| ਲੜੀ ਨੰ: | ਹਸਪਤਾਲ ਦਾ ਨਾਂ | ਮਨਜ਼ੂਰ ਆਸਾਮੀਆਂ | | ਖਾਲੀ/ਭਰੀ | |
|---|---|---|---|---|---|
| | | ਵੈਟੀ. ਡਾਕਟਰ | ਵੀ.ਪੀ. | ਵੈਟੀ. ਡਾਕਟਰ | ਵੀ.ਪੀ. |
| 1 | ਭਿੱਖੀਵਿੰਡ | 1 | 1 | ਭਰੀ | ਭਰੀ |
| 2 | ਸੁਰਸਿੰਘ ਵਾਲਾ | 1 | 1 | ਖਾਲੀ | ਭਰੀ |
| 3 | ਮਾੜੀਮੇਘਾ | 1 | 1 | ਖਾਲੀ | ਭਰੀ |

**(ii) ਜ਼ਿਲ੍ਹਾ ਪ੍ਰੀਸ਼ਦਾਂ ਦੇ ਪਸ਼ੂ ਹਸਪਤਾਲ**

| ਲੜੀ ਨੰ: | ਹਸਪਤਾਲ ਦਾ ਨਾਂ | ਮਨਜ਼ੂਰ ਆਸਾਮੀਆਂ | | ਖਾਲੀ/ਭਰੀ | |
|---|---|---|---|---|---|
| | | ਵੈਟੀ. ਡਾਕਟਰ | ਵੀ.ਪੀ. | ਵੈਟੀ. ਡਾਕਟਰ | ਵੀ.ਪੀ. |
| 1 | ਅਲਗੋਂ | 1 | 1 | ਖਾਲੀ | ਭਰੀ |
| 2 | ਬੈਂਕਾ | 1 | 1 | ਖਾਲੀ | ਖਾਲੀ |
| 3 | ਦਿਆਲਪੁਰਾ | 1 | 1 | ਖਾਲੀ | ਭਰੀ |
| 4 | ਬਾਸਰਕੇ | 1 | 1 | ਖਾਲੀ | ਭਰੀ |
| 5 | ਖਾਲੜਾ | 1 | 1 | ਭਰੀ | ਭਰੀ |

**(iii) ਵਿਭਾਗ ਦੀਆਂ ਪਸ਼ੂ ਡਿਸਪੈਂਸਰੀਆਂ**

| ਲੜੀ ਨੰ: | ਡਿਸਪੈਂਸਰੀ ਦਾ ਨਾਂ | ਵੀ.ਪੀ. ਦੀ ਮਨਜ਼ੂਰ ਆਸਾਮੀ | ਖਾਲੀ/ਭਰੀ |
|---|---|---|---|
| 1 | ਨਾਰਲੀ | 1 | ਭਰੀ |
| 2 | ਮਾੜੀਗੌੜ ਸਿੰਘ | 1 | ਭਰੀ |
| 3 | ਕਲਸੀਆਂ ਕਲਾਂ | 1 | ਭਰੀ |

**(ਅ) ਖਾਲੀ ਪੋਸਟਾਂ ਭਰਨ ਦੀ ਤਜਵੀਜ਼ ਬਾਰੇ**

ਸਰਕਾਰ ਵੱਲੋਂ ਨਵੀਂ ਭਰਤੀ ਤੇ ਰੋਕ ਕਾਰਣ ਵਿਭਾਗ ਦੀ ਖਾਲੀ ਪੋਸਟਾਂ ਭਰਨ ਦੀ ਕੋਈ ਤਜਵੀਜ਼ ਨਹੀਂ ਹੈ। ਇਸ ਤੋਂ ਇਲਾਵਾ ਰਾਜ ਵਿੱਚ ਵੈਟੀ. ਡਾਕਟਰਾਂ ਦੀ ਘਾਟ ਵੀ ਹੈ ਅਤੇ ਜੋ ਵੀ ਡਾਕਟਰ ਲੁਧਿਆਣਾ ਯੂਨੀਵਰਸਿਟੀ ਤੋਂ ਡਿਗਰੀ ਕਰਦੇ ਹਨ, ਉਨ੍ਹਾਂ ਨੂੰ ਜ਼ਿਲ੍ਹਾ ਪ੍ਰੀਸਦਾਂ ਵੱਲੋਂ ਨਾਲ ਦੀ ਨਾਲ ਠੇਕੇ ਤੇ ਭਰਤੀ ਕਰ ਲਿਆ ਜਾਂਦਾ ਹੈ। ਫਿਰ ਵੀ ਖਾਲੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਨੂੰ ਨਾਲ ਦੇ ਕਰਮਚਾਰੀਆਂ ਨੂੰ ਵਾਧੂ ਚਾਰਜ ਦੇ ਕੇ ਚਲਾਇਆ ਜਾ ਰਿਹਾ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ 'ੳ' ਅਤੇ 'ਅ' ਨਾਲ ਹੀ ਸਾਰ ਦਿੱਤਾ ਹੈ। ਇਹ ਮੇਰੇ ਹਮਦਰਦ ਵੀ ਹਨ, ਸਤਿਕਾਰਯੋਗ ਵੀ ਹਨ। ਇਹ ਵੀ ਬਾਰਡਰ ਨਾਲ ਸਬੰਧ ਰਖਦੇ ਹਨ। ਇਹ ਅੰਮ੍ਰਿਤਸਰ ਦੇ ਹਨ, ਇਨ੍ਹਾਂ ਦਾ ਇਲਾਕਾ ਵੀ ਮੇਰੇ ਇਲਾਕੇ ਦੇ ਕੋਲ ਹੀ ਪੈਂਦਾ ਹੈ। ਮੇਰਾ ਇਲਾਕਾ ਕਸੂਰ ਵੱਲ ਪੈਂਦਾ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਾਡੇ ਉਥੇ ਅੱਜ ਤੱਕ ਦਿੱਤਾ ਕੁਝ ਵੀ ਨਹੀਂ ਹੈ। ਸਾਡੇ ਉਥੇ ਡੰਗਰ ਬੀਮਾਰ ਹੋ ਜਾਂਦੇ ਹਨ। ਮੈਂ ਚਾਹੁੰਦਾ ਹਾਂ ਕਿ ਕਿਤੋਂ ਹੋਰ ਪਾਸਿਓਂ ਕੱਢ ਕੇ ਡਾਕਟਰ ਅਤੇ ਸਟਾਫ ਦੇ ਦਿੱਤਾ ਜਾਵੇ ਕਿਉਂਕਿ ਭਰਤੀ ਤੇ ਤਾਂ ਪਾਬੰਦੀ ਲੱਗੀ ਹੋਈ ਹੈ। ਮੇਰੇ ਇਲਾਕੇ ਦੇ ਲੋਕਾਂ ਵਾਸਤੇ ਇਹ ਕੋਈ ਉਚਿਤ ਪ੍ਰਬੰਧ ਕਰਨ ਦੀ ਕੋਸ਼ਿਸ਼ ਕਰਨਗੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੇ ਨਾਲ ਸਹਿਮਤ ਹਾਂ ਕਿ ਬਾਰਡਰ ਦੇ ਇਲਾਕੇ ਦੇ ਲੋਕਾਂ ਦੀਆਂ ਬਹੁਤ ਮੁਸ਼ਕਲਾਂ ਹਨ। ਜਿਹੜੀ ਇਹ ਗੱਲ ਕਰ ਰਹੇ ਹਨ, ਉਥੇ ਡਾਕਟਰਾਂ ਦੀ ਵੀ ਬਹੁਤ ਲੋੜ ਹੈ। ਅਸੀਂ ਕੁਝ ਹਸਪਤਾਲ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਦਿੱਤੇ ਹਨ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਵੱਲੋਂ ਡਾਕਟਰਾਂ ਦੀ ਭਰਤੀ ਚਲ ਰਹੀ ਹੈ, ਪਰ ਡਾਕਟਰਾਂ ਦੀ ਘਾਟ ਹੈ ਅਤੇ ਡਾਕਟਰ ਮਿਲ ਨਹੀਂ ਰਹੇ, ਇਸ ਲਈ ਮੁਸ਼ਕਲ ਆ ਰਹੀ ਹੈ। ਅਸੀਂ ਤਜਵੀਜ਼ ਬਣਾ ਕੇ ਮੁੱਖ ਮੰਤਰੀ ਸਾਹਿਬ ਨੂੰ ਭੇਜ ਰਹੇ ਹਾਂ ਕਿ ਅਸੀਂ ਕੁਝ ਪ੍ਰਾਈਵੇਟ ਹਸਪਤਾਲ ਖੋਲ੍ਹ ਸਕੀਏ। ਸਾਨੂੰ ਡਾਕਟਰਾਂ ਦੀ ਘਾਟ ਦੀ ਮੁਸ਼ਕਲ ਪੇਸ਼ ਆ ਰਹੀ ਹੈ। ਜ਼ਿਲ੍ਹਾ ਪ੍ਰੀਸ਼ਦ ਵਾਲੇ ਇੰਟਰਵਿਊ ਤਾਂ ਲੈ ਰਹੇ ਹਨ ਪਰ ਡਾਕਟਰ ਪੂਰੇ ਮਿਲ ਨਹੀਂ ਰਹੇ। ਅਸੀਂ ਇਹ ਵੀ ਕੋਸ਼ਿਸ਼ ਕਰ ਰਹੇ ਹਾਂ ਕਿ ਕਿਧਰੇ ਲਾਗਿਉਂ-ਚਾਗਿਉਂ ਹਸਪਤਾਲਾਂ ਵਿਚੋਂ ਡਾਕਟਰ ਲੈ ਕੇ ਉਥੇ ਲਗਾ ਸਕੀਏ। ਅਸੀਂ ਮੈਂਬਰ ਸਾਹਿਬ ਅਨੁਸਾਰ ਉਥੇ ਡਾਕਟਰਾਂ ਦਾ ਪ੍ਰਬੰਧ ਕਰ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਇਨੀ ਐਸ਼ੋਰੈਂਸ ਚਾਹੁੰਦਾ ਹਾਂ ਕਿ ਇਹ ਕਦੋਂ ਤੱਕ ਪ੍ਰਬੰਧ ਕਰ ਦਿੱਤਾ ਜਾਵੇਗਾ, ਚਾਹੇ ਪ੍ਰਬੰਧ ਆਰਜ਼ੀ ਹੀ ਕਰ ਦੇਣ ?

**ਮੰਤਰੀ** : ਇਸ ਸੈਸ਼ਨ ਤੋਂ ਬਾਅਦ, ਕਿਉਂਜੋ ਮੇਰਾ ਵੀ ਇਲਾਕਾ ਬਾਰਡਰ ਵਾਲਾ ਇਲਾਕਾ ਹੈ ਅਤੇ ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਬਾਰਡਰ ਦੇ ਇਲਾਕੇ ਵਿਚ ਪਹਿਲ ਦੇ ਆਧਾਰ ਤੇ ਡਾਕਟਰਾਂ ਦਾ ਪ੍ਰਬੰਧ ਕਰ ਸਕੀਏ ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਬੜੀ ਮਿਹਰਬਾਨੀ, ਸਰ ।

---

## ਮਹਾਰਾਜਾ ਰਣਜੀਤ ਸਿੰਘ ਸਪੋਰਟਸ ਐਵਾਰਡ

***477. ਸਰਦਾਰ ਮੱਖਣ ਸਿੰਘ** : ਕੀ ਯੁਵਕ ਸੇਵਾਵਾਂ ਅਤੇ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਮਹਾਰਾਜਾ ਰਣਜੀਤ ਸਿੰਘ ਸਪੋਰਟਸ ਐਵਾਰਡ ਸਕੀਮਾਂ ਲਈ ਮਨਜ਼ੂਰ ਕੀਤੀ ਗਈ ਰਕਮ ਅਣਵਰਤੀ ਪਈ ਹੈ ;

(ਅ) ਉਕਤ ਐਵਾਰਡ ਲਈ ਚੁਣੇ ਗਏ ਯੋਗ ਉਮੀਦਵਾਰਾਂ ਦੇ ਸਾਲ-ਵਾਰ ਵੇਰਵੇ ਕੀ ਹਨ ;

(ੲ) ਮਹਾਰਾਜਾ ਰਣਜੀਤ ਸਿੰਘ ਸਪੋਰਟਸ ਐਵਾਰਡ ਲਈ ਖਿਡਾਰੀਆਂ ਨੂੰ ਚੁਣਨ ਲਈ ਕੀ ਕਸੌਟੀ/ਸੇਧਾਂ ਅਪਣਾਈਆਂ ਜਾ ਰਹੀਆਂ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਨਹੀਂ ਜੀ।

(ਅ) ਸਾਲ 2005 ਅਤੇ 2006 ਲਈ ਯੋਗ ਉਮੀਦਵਾਰਾਂ ਨੂੰ ਮਹਾਰਾਜਾ ਰਣਜੀਤ ਸਿੰਘ ਐਵਾਰਡ ਇਸ ਲਈ ਨਹੀਂ ਦਿੱਤਾ ਗਿਆ ਕਿਉਂਕਿ ਪੂਰਵਲੀ ਸਰਕਾਰ ਵੱਲੋਂ ਐਵਾਰਡ ਦੇਣ ਬਾਰੇ ਫੈਸਲਾ ਨਹੀਂ ਕੀਤਾ ਗਿਆ ਸੀ। ਹੁਣ ਸਰਕਾਰ ਵੱਲੋਂ ਇਹ ਐਵਾਰਡ ਦੇਣ ਲਈ ਸਕਰੀਨਿੰਗ ਅਤੇ ਅਪੈਕਸ ਕਮੇਟੀਆਂ ਦਾ ਗਠਨ ਨੋਟੀਫਿਕੇਸ਼ਨ ਨੰਬਰ 3/46/2007-4ਸਸ/218, ਮਿਤੀ 1 ਫਰਵਰੀ, 2008 ਰਾਹੀਂ ਕੀਤਾ ਗਿਆ ਹੈ। ਇਸ ਲਈ ਯੋਗ ਖਿਡਾਰੀਆਂ ਦੀ ਚੋਣ ਸਬੰਧੀ ਕਾਰਵਾਈ ਹੁਣ ਸ਼ੁਰੂ ਹੋ ਗਈ ਹੈ।

(ੲ) ਮਹਾਰਾਜਾ ਰਣਜੀਤ ਸਿੰਘ ਐਵਾਰਡ ਦੇਣ ਲਈ ਕਰਾਈਟੇਰੀਆ/ ਗਾਈਡਲਾਈਨਜ਼ ਅਨੁਲੱਗ 'ੳ' ਤੇ ਨੱਥੀ ਹੈ।

## ਅਨੁਲੱਗ 'ੳ'

## ਮਹਾਰਾਜਾ ਰਣਜੀਤ ਸਿੰਘ ਐਵਾਰਡ ਦੇਣ ਲਈ ਕਰਾਈਟੇਰੀਆ/ਨਾਰਮਜ਼

ਉਨ੍ਹਾਂ ਖਿਡਾਰੀਆਂ ਨੂੰ ਹੀ ਮਹਾਰਾਜਾ ਰਣਜੀਤ ਸਿੰਘ ਐਵਾਰਡ ਦੇਣ ਲਈ ਵਿਚਾਰਿਆ ਜਾਵੇਗਾ ਜਿਹੜੇ ਕਿ ਹੇਠ ਲਿਖੀ ਸਾਰਣੀ ਅਨੁਸਾਰ ਘੱਟੋ-ਘੱਟ 40 ਅੰਕ ਪ੍ਰਾਪਤ ਕਰਦੇ ਹੋਣਗੇ :—

| ਲੜੀ ਨੰ: | ਟੂਰਨਾਮੈਂਟ ਦਾ ਨਾਂ | ਗੋਲਡ | ਸਿਲਵਰ | ਬਰੋਂਨਜ਼ | ਭਾਗ ਲਿਆ |
|---|---|---|---|---|---|
| 1 | ਓਲੰਪਿਕ ਗੇਮਜ਼ | 100 | 90 | 80 | 20 |
| 2 | ਵਰਲਡ ਕੱਪ/ਚੈਂਪੀਅਨਸ਼ਿਪ | 80 | 70 | 60 | 15 |
| 3 | ਏਸ਼ੀਅਨ ਗੇਮਜ਼ | 60 | 50 | 40 | 10 |
| 4 | ਕਾਮਨ ਵੈਲਥ ਗੇਮਜ਼ | 60 | 50 | 40 | 10 |
| 5 | ਏਸ਼ੀਅਨ/ਕਾਮਨ ਵੈਲਥ ਚੈਂਪੀਅਨਸ਼ਿਪ/ਕੱਪ | 40 | 30 | 20 | 5 |
| 6 | ਵਰਲਡ ਜੂਨੀਅਰ ਚੈਂਪੀਅਨਸ਼ਿਪ | 40 | 30 | 20 | 5 |
| 7 | ਵਰਲਡ ਯੂਨੀਵਰਸਿਟੀਜ | 40 | 30 | 20 | 5 |
| 8 | ਐਸ.ਏ.ਐਫ. ਗੇਮਜ਼ | 20 | 10 | 10 | — |
| 9 | ਨੈਸ਼ਨਲ ਗੇਮਜ਼/ਸੀਨੀਅਰ ਨੈਸ਼ਨਲ ਚੈਂਪੀਅਨਸ਼ਿਪ/ਆਲ ਇੰਡੀਆ ਯੂਨੀਵਰਸਿਟੀ | 10 | 8 | 6 | — |
| 10 | ਕ੍ਰਿਕਟ ਮੈਚ | ਪੰਜਾਬ ਦੇ ਖਿਡਾਰੀ ਜੋ ਟੈਸਟ ਮੈਚ/ਵਨ ਡੇ ਇੰਟਰਨੈਸ਼ਨਲ (ਸੀਨੀਅਰ) ਨੂੰ 10 ਪੁਆਇੰਟ ਹਰ ਸਾਲ ਦਿੱਤੇ ਜਾਇਆ ਕਰਨਗੇ । | | | |

ਇਸ ਐਵਾਰਡ ਵਿੱਚ 1,00,000 ਰੁਪਏ ਦੀ ਨਗਦ ਰਾਸ਼ੀ ਅਤੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਟਰਾਫੀ (ਮਹਾਰਾਜਾ ਰਣਜੀਤ ਸਿੰਘ ਜੰਗੀ ਡਰੈਸ ਵਿੱਚ ਘੋੜਸਵਾਰ) ਦਿੱਤੀ ਜਾਂਦੀ ਹੈ।

**[ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ]**

ਇਹ ਐਵਾਰਡ ਇੱਕ ਸਾਲ ਵਿੱਚ 15 ਖਿਡਾਰੀਆਂ ਤੋਂ ਵੱਧ ਨੂੰ ਨਹੀਂ ਦਿੱਤਾ ਜਾਵੇਗਾ।

**ਨੋਟ :**

(1) ਇਹ ਐਵਾਰਡ ਸਿਰਫ਼ ਉਨ੍ਹਾਂ ਖਿਡਾਰੀਆਂ ਨੂੰ ਦਿੱਤਾ ਜਾਵੇਗਾ ਜੋ ਪੰਜਾਬ ਦੀ ਪ੍ਰਤੀਨਿਧਤਾ ਨੈਸ਼ਨਲ/ਇੰਟਰਨੈਸ਼ਨਲ ਕੰਪੀਟੀਸ਼ਨ ਵਿੱਚ ਕਰਨਗੇ।

(2) ਸਿਰਫ਼ ਉਸ ਨੈਸ਼ਨਲ ਚੈਂਪੀਅਨਸ਼ਿਪ ਨੂੰ ਮਾਨਤਾ ਦਿੱਤੀ ਜਾਵੇਗੀ ਜਿਸ ਵਿੱਚ ਘੱਟ ਤੋਂ ਘੱਟ 15 ਰਾਜਾਂ ਦੀਆਂ ਟੀਮਾਂ ਨੇ ਭਾਗ ਲਿਆ ਹੋਵੇ।

(3) ਸਿਰਫ਼ ਉਹੀ ਖੇਡਾਂ ਦੇ ਖਿਡਾਰੀਆਂ ਨੂੰ ਵਿਚਾਰਿਆ ਜਾਵੇਗਾ ਜਿਹੜੀਆਂ ਪੰਜਾਬ ਰਾਜ ਸਪੋਰਟਸ ਕੌਂਸਲ ਵਲੋਂ ਮਾਨਤਾ ਪ੍ਰਾਪਤ ਹੋਣਗੀਆਂ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਪਿਛਲੇ ਤਿੰਨ ਸਾਲਾਂ ਵਿੱਚ ਕਿੰਨੀ ਰਕਮ ਅਣਵਰਤੀ ਪਈ ਰਹੀ ? ਐਵਾਰਡ ਨਹੀਂ ਦਿੱਤੇ ਗਏ ਤਾਂ ਕਿਉਂ ਨਹੀਂ ਦਿੱਤੇ ਗਏ ? ਆਮ ਤੌਰ ਤੇ ਮੈਂ ਦੋਨਾਂ ਪਾਸਿਆਂ ਵੱਲ ਤੋਂ ਹੀ ਇਹ ਗੱਲ ਕਹਿ ਸਕਦਾ ਹਾਂ ਕਿ ਜਿਹੜੀ ਸਰਕਾਰ ਪਹਿਲਾਂ ਰਹੀ ਹੋਵੇ, ਉਸ ਉਤੇ ਦੋਸ਼ ਮੜ੍ਹ ਕੇ ਅਸੀਂ ਆਪਣੇ ਆਪ ਨੂੰ ਬਰੀ ਕਰ ਲੈਂਦੇ ਹਾਂ। ਸਰਕਾਰ ਨੇ ਇਸ ਸਾਲ ਐਵਾਰਡ ਕਿਉਂ ਨਹੀਂ ਦਿੱਤੇ ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਨੂੰ ਦੱਸਿਆ ਗਿਆ ਹੈ ਕਿ ਕਮੇਟੀਆਂ ਬਣਾ ਦਿੱਤੀਆਂ ਹਨ। ਐਵਾਰਡਾਂ ਲਈ ਚੋਣ ਪਹਿਲਾਂ ਕਮੇਟੀ ਕਰਦੀ ਹੈ, ਇਸ ਲਈ ਇੱਕ ਸਕਰੀਨਿੰਗ ਕਮੇਟੀ ਅਤੇ ਇੱਕ ਹਾਈ ਪਾਵਰਡ ਕਮੇਟੀ ਬਣਾਈ ਹੋਈ ਹੈ, ਇਸ ਦੇ ਚੇਅਰਮੈਨ ਮਾਨਯੋਗ ਮੁੱਖ ਮੰਤਰੀ ਹੁੰਦੇ ਹਨ। ਪਿਛਲੇ ਤਿੰਨ ਸਾਲਾਂ 2005, 2006 ਅਤੇ 2007 ਦੇ ਐਵਾਰਡ ਦੇ ਦਿੱਤੇ ਜਾਣਗੇ। ਪੈਸੇ ਖਜ਼ਾਨੇ ਵਿੱਚ ਪਏ ਹਨ, ਉਨ੍ਹਾਂ (ਖਿਡਾਰੀਆਂ) ਦਾ ਕੋਈ ਵੀ ਨੁਕਸਾਨ ਨਹੀਂ ਹੋਵੇਗਾ। ਜਦੋਂ ਇੱਕ ਵਾਰੀ ਅਸੀਂ ਪ੍ਰੋਸੈਸ ਸ਼ੁਰੂ ਕਰ ਦਿੱਤਾ ਤਾਂ ਤਿੰਨਾਂ ਸਾਲਾਂ ਦੇ ਐਵਾਰਡ ਦੇ ਦਿਆਂਗੇ।

**ਮਾਨਯੋਗ ਸਪੀਕਰ :** ਕਿੰਨਾ ਪੈਸਾ ਰੱਖਿਆ ਹੈ ?

**ਮੰਤਰੀ :** 64 ਲੱਖ ਰੁਪਿਆ ਰੱਖਿਆ ਹੋਇਆ ਹੈ ਅਤੇ ਇਹ ਖਜ਼ਾਨੇ ਵਿੱਚ ਪਿਆ ਹੈ। ਜੇਕਰ ਹੋਰ ਵੀ ਲੋੜ ਪਈ ਤਾਂ ਅਸੀਂ ਮੁੱਖ ਮੰਤਰੀ ਸਾਹਿਬ ਨੂੰ ਅਤੇ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗੇ ਅਤੇ ਉਹ ਸਾਨੂੰ ਦੇ ਦੇਣਗੇ।

**ਸਰਦਾਰ ਮੱਖਣ ਸਿੰਘ :** ਇਸ ਗੱਲ ਲਈ ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਪਿਛਲੇ ਤਿੰਨ ਸਾਲਾਂ ਵਿੱਚ ਕਿਸੇ ਨੂੰ ਵੀ ਛੱਡਿਆ ਨਹੀਂ ਜਾਵੇਗਾ।......

**ਮਾਨਯੋਗ ਸਪੀਕਰ :** ਉਨ੍ਹਾਂ ਨੇ ਪੈਸਾ ਵੀ ਦੱਸ ਦਿੱਤਾ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜਿਹੜੀ ਕਮੇਟੀ ਗਠਿਤ ਕੀਤੀ ਗਈ ਹੈ ਉਹ ਇਕ ਫਰਵਰੀ, 08 ਨੂੰ ਗਠਿਤ ਹੋਈ ਹੈ ਜਦੋਂ ਮੇਰਾ ਸਵਾਲ ਐਂਟਰ ਹੋਇਆ ਹੈ। ਜੇਕਰ ਇਹ ਸਵਾਲ ਨਾ ਆਉਂਦਾ ਤਾਂ ਸ਼ਾਇਦ ਇਹ ਹੁਣ ਵੀ ਗਠਿਤ ਨਾ ਹੁੰਦੀ......

**ਮਾਨਯੋਗ ਸਪੀਕਰ** : ਚਲੋ, ਤੁਹਾਡਾ ਮਕਸਦ ਤਾਂ ਹੱਲ ਹੋ ਗਿਆ ਹੈ।

---

## ਪਟੇ ਤੇ ਪੰਚਾਇਤੀ ਜ਼ਮੀਨ ਦੀ ਅਲਾਟਮੈਂਟ

***536. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦੁਆਰਾ ਕੁਝ ਹੋਰ ਪਿੰਡਾਂ ਦੀ ਪੰਚਾਇਤੀ ਜ਼ਮੀਨ ਉਦਯੋਗਿਕ ਘਰਾਣਿਆਂ ਨੂੰ ਪਟੇ ਤੇ ਦਿੱਤੀ ਜਾ ਰਹੀ ਹੈ ਜਿਵੇਂ ਕਿ ਬਲਾਕ ਮਲੇਰਕੋਟਲਾ-1 ਵਿਚ ਪੈਂਦੇ ਪਿੰਡ ਬੁਰਜ ਬਘੇਲ ਸਿੰਘ ਵਾਲਾ ਦੇ ਕੇਸ ਵਿਚ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਪਿੰਡਾਂ ਦੇ ਵਸਨੀਕਾਂ ਅਤੇ ਗ੍ਰਾਮ ਪੰਚਾਇਤਾਂ ਦੁਆਰਾ ਪ੍ਰਾਪਤ ਕੀਤੇ ਜਾਣ ਵਾਲੇ ਲਾਭਾਂ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਮੈਸਰਜ ਟਰਬੋ ਐਟਮ (ਐਮ.ਟੀ.ਏ.) ਨੂੰ ਪਿੰਡ ਬੁਰਜ ਬਘੇਲ ਸਿੰਘ ਵਾਲਾ ਬਲਾਕ ਮਲੇਰਕੋਟਲਾ-1 ਵਿਖੇ 47 ਵਿੱਘੇ, 14 ਵਿਸਵੇ (10 ਏਕੜ) ਅਤੇ ਗਰੀਨ ਪਲੈਨਟ ਐਨਰਜੀ ਪ੍ਰਾਈਵੇਟ ਲਿਮਟਿਡ ਨੂੰ ਪਿੰਡ ਮਾਣਕੇ (ਗਿੱਲ), ਬਲਾਕ ਬਾਘਾ ਪੁਰਾਣਾ, ਜ਼ਿਲ੍ਹਾ ਮੋਗਾ ਵਿਖੇ 25 ਏਕੜ ਸ਼ਾਮਲਾਤ ਜ਼ਮੀਨ ਬਾਇਓਮਾਸ ਅਧਾਰਤ ਪਾਵਰ ਪ੍ਰੋਜੈਕਟ ਲਗਾਉਣ ਲਈ ਬਿਲਟ, ਓਨ ਅਤੇ ਓਪਰੇਟ ਅਧਾਰ ਉਪਰ ਗਰਾਮ ਪੰਚਾਇਤਾਂ ਦੀ ਸ਼ਾਮਲਾਤ ਜ਼ਮੀਨ 33 ਸਾਲ ਦੇ ਲੰਮੇ ਅਰਸੇ ਲਈ ਚਕੌਤੇ ਤੇ ਦੇਣ ਦੀਆਂ ਤਜਵੀਜ਼ਾਂ ਪ੍ਰਾਪਤ ਹੋਈਆਂ ਹਨ। ਇਹ ਤਜਵੀਜ਼ਾਂ ਹਾਲੇ ਵਿਚਾਰ ਅਧੀਨ ਹਨ। ਇਨ੍ਹਾਂ ਤੇ ਅੰਤਿਮ ਨਿਰਣਾ ਨਿਯਮਾਂ ਮੁਤਾਬਿਕ ਲਿਆ ਜਾਵੇਗਾ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਬਹੁਤ ਵੱਡੇ ਇੰਡਸਟਰੀਅਲ ਘਰਾਣਿਆਂ ਨੂੰ ਪੰਚਾਇਤੀ ਜ਼ਮੀਨਾਂ ਲੰਬੇ ਸਮੇਂ ਲਈ ਭਾਵ 33 ਸਾਲ ਲਈ ਦੇਣ ਦੀ ਪਰਪੋਜ਼ਲ ਬਣੀ ਹੈ। ਉਨ੍ਹਾਂ ਪਿੰਡਾਂ ਵਿੱਚ ਵੱਡੇ ਪੱਧਰ ਤੇ ਵਿਰੋਧ ਹੋ ਰਿਹਾ ਹੈ। ਮੇਰੇ ਆਪਣੇ ਹਲਕੇ ਵਿੱਚ ਇੱਕ ਪਿੰਡ ਪੈਂਦਾ ਹੈ ਜਿਸ ਦਾ ਨਾਂ ਬੁਰਜ ਬਘੇਲ ਸਿੰਘ ਹੈ। ਉਥੇ ਦਸ ਏਕੜ ਜ਼ਮੀਨ ਦੀ ਵੈਲਿਊ ਦੋ ਕਰੋੜ ਰੁਪਏ ਬਣਦੀ ਹੈ। ਉਥੇ ਵੱਡੇ ਪੱਧਰ ਤੇ ਜ਼ਮੀਨਾਂ ਵੱਡੇ ਘਰਾਣਿਆਂ ਨੂੰ ਦਿੱਤੀਆਂ ਜਾ ਰਹੀਆਂ ਹਨ, ਜਿਨ੍ਹਾਂ ਨੇ 45-50 ਕਰੋੜ ਰੁਪਏ ਦੇ ਪ੍ਰਾਜੈਕਟ ਲਗਾਉਣੇ ਹਨ। ਸਪੀਕਰ ਸਾਹਿਬ, ਇਹ ਜ਼ਮੀਨਾਂ ਕਿਉਂ ਦਿੱਤੀਆ ਜਾ ਰਹੀਆਂ ਹਨ ਔਰ ਲੋਕਾਂ ਦੇ ਹੱਕਾਂ ਦਾ ਘਾਣ ਕਿਉਂ ਕੀਤਾ ਜਾ ਰਿਹਾ ਹੈ ? ਜਿਨ੍ਹਾਂ ਵੱਡੇ ਘਰਾਣਿਆਂ ਨੂੰ 33 ਸਾਲ ਲਈ ਲੀਜ਼ ਤੇ ਜ਼ਮੀਨਾਂ ਦਿੱਤੀਆਂ ਜਾ ਰਹੀਆਂ ਹਨ, ਉਨ੍ਹਾਂ ਨੇ ਉਥੇ ਵੱਡੀਆਂ ਬਿਲਡਿੰਗਾਂ ਬਣਾਉਣੀਆਂ ਹਨ ਤੇ ਕੀ ਉਹ 33 ਸਾਲ ਬਾਅਦ ਉਨ੍ਹਾਂ ਨੂੰ ਛੱਡ ਸਕਣਗੇ। ਇਸ ਨਾਲ ਪਿੰਡ ਦੇ ਲੋਕਾਂ ਨੂੰ ਕੀ ਲਾਭ ਹੋਵੇਗਾ। ਮੈਂ ਸਮਝਦਾ ਹਾਂ ਕਿ ਹਾਊਸ ਵਿੱਚ ਇਸ ਤੇ ਬਹਿਸ ਹੋਣੀ ਚਾਹੀਦੀ ਹੈ ਤਾਂ ਕਿ ਲੋਕਾਂ ਦੇ ਹਿਤਾਂ ਨਾਲ ਖਿਲਵਾੜ ਨਾ ਹੋ ਸਕੇ। ਸਾਡੇ ਪਿੰਡ ਵਿੱਚ ਇਤਿਹਾਸਕ ਗੁਰੂ ਘਰ ਵੀ ਹੈ ........।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ। ਤੁਸੀਂ ਤਾਂ ਲੰਮੀ ਕਹਾਣੀ ਪਾਉਣ ਲੱਗ ਜਾਂਦੇ ਹੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਪਿੰਡ ਦੇ ਲੋਕਾਂ ਦੀ ਸਹਿਮਤੀ ਤੋਂ ਬਿਨਾਂ ਜ਼ਮੀਨ ਨਹੀਂ ਦੇਣੀ ਚਾਹੀਦੀ। ਪੰਚਾਇਤ ਦਾ ਕੀ ਹੈ। ਇਸ ਵਿੱਚ ਤਾਂ 2-3 ਮੈਂਬਰ ਹੁੰਦੇ ਹਨ ਤੇ ਉਹ ਮਤਾ ਪਾ ਕੇ ਦੇ ਦਿੰਦੇ ਹਨ।

**ਮਾਨਯੋਗ ਸਪੀਕਰ** : ਤੁਸੀਂ ਸਵਾਲ ਕਰੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਇਹ ਨਹੀਂ ਹੋਣਾ ਚਾਹੀਦਾ। ਪਿੰਡ ਵਾਲਿਆਂ ਦੀ ਸਹਿਮਤੀ ਤੋਂ ਬਿਨਾਂ ਜ਼ਮੀਨ ਨਹੀਂ ਦਿੱਤੀ ਜਾਣੀ ਚਾਹੀਦੀ। ਜਿਹੜੀ ਜ਼ਮੀਨ ਸਾਂਝੇ ਕਾਰਜਾਂ ਲਈ ਹੁੰਦੀ ਹੈ, ਉਹ ਦੇਣ ਲਈ ਪਿੰਡ ਦੇ ਲੋਕਾਂ ਦੀ ਸਹਿਮਤੀ ਜ਼ਰੂਰੀ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀਆਂ ਜ਼ਮੀਨਾਂ ਹਨ, ਇਹ ਪੰਚਾਇਤਾਂ ਨੇ ਮਤਾ ਪਾ ਕੇ ਦੇਣੀਆਂ ਹੁੰਦੀਆਂ ਹਨ। ਇਨ੍ਹਾਂ ਨੂੰ ਵੇਚਣਾ ਨਹੀਂ ਬਲਕਿ ਲੀਜ਼ ਤੇ ਦੇਣਾ ਹੈ। ਜਿਹੜੇ ਪੈਸੇ ਉਨ੍ਹਾਂ ਨੂੰ ਮਿਲਣਗੇ, ਉਹ ਵੱਧ ਮਿਲਣਗੇ ਔਰ ਪਿੰਡ ਦੇ ਲੋਕਾਂ ਨੂੰ ਫਾਇਦਾ ਹੋਵੇਗਾ। ਇਸ ਤੋਂ ਇਲਾਵਾ ਜਿਹੜੀ ਉਥੇ ਵੇਸਟੇਜ ਹੁੰਦੀ ਹੈ ਜਿਵੇਂ ਪਰਾਲੀ ਹੈ ਜਾਂ ਘਾਹ-ਫੂਸ ਹੈ, ਉਸ ਨਾਲ ਪ੍ਰਾਜੈਕਟ ਚੱਲਣਗੇ ਔਰ ਬਿਜਲੀ ਪੈਦਾ ਹੋਵੇਗੀ। ਇਹ ਤਾਂ ਪਿੰਡ ਵਾਲਿਆਂ ਦੇ ਫਾਇਦੇ ਦੀ ਗੱਲ ਹੈ। ਅਜਿਹੇ ਪ੍ਰਾਜੈਕਟ ਤਾਂ ਚੱਲਣੇ ਚਾਹੀਦੇ ਹਨ। ਇਹ ਕੋਈ ਗੱਲ ਨਹੀਂ, ਅਸੀਂ ਵੇਚ ਨਹੀਂ ਰਹੇ ਸਗੋਂ ਲੀਜ਼ ਤੇ ਦੇ ਰਹੇ ਹਾਂ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜ਼ਮੀਨਾਂ ਠੀਕ ਹੈ ਕਿ ਲੀਜ਼ ਤੇ ਦੇ ਰਹੇ ਹਾਂ ਪਰ ਕੀ ਇਹ ਘਰਾਣੇ ਇਨ੍ਹਾਂ ਜ਼ਮੀਨਾਂ ਨੂੰ ਖਰੀਦ ਨਹੀਂ ਸਕਦੇ। ਇਹ ਪੰਚਾਇਤ ਦੀਆਂ ਜ਼ਮੀਨਾਂ ਹਨ ਔਰ 33 ਸਾਲ ਬਾਅਦ ਜਦੋਂ ਇਹ ਜ਼ਮੀਨਾਂ ਛੱਡਣ ਦੀ ਵਾਰੀ ਆਵੇਗੀ ਤੇ ਫਿਰ ਝਗੜੇ ਹੋਣਗੇ। ਇਸ ਲਈ ਮੇਰੀ ਬੇਨਤੀ ਹੈ ਕਿ ਵਿਸ਼ੇਸ਼ ਤੌਰ ਤੇ ਇਸ ਪਾਸੇ ਧਿਆਨ ਦਿੱਤਾ ਜਾਵੇ ਔਰ ਕਾਇਦੇ-ਕਾਨੂੰਨ ਬਣਾਏ ਜਾਣ ਤਾਂ ਕਿ ਲੋਕਾਂ ਦੇ ਹਿਤਾਂ ਨਾਲ ਖਿਲਵਾੜ ਨਾ ਹੋ ਸਕੇ। ਪਿੰਡ ਵਿੱਚ ਤਾਂ ਜੇ ਕੋਈ ਦੋ ਵਿਸਵੇ ਜ਼ਮੀਨ ਲੈ ਲੈਂਦਾ ਹੈ ਉਹ ਵੀ ਨਹੀਂ ਛੱਡਦਾ। ਇਸ ਲਈ ਇਸ ਤੇ ਖੁੱਲ੍ਹ ਕੇ ਵਿਚਾਰ ਹੋਣੀ ਚਾਹੀਦੀ ਹੈ। ਸੀ.ਐਮ. ਸਾਹਿਬ ਵੀ ਮੇਰੀ ਗੱਲ ਸੁਣ ਰਹੇ ਹਨ। ਉਹ ਸਾਡੇ ਤੋਂ ਬਹੁਤ ਸਿਆਣੇ ਹਨ, ਕਾਫੀ ਜਾਣਕਾਰੀ ਰੱਖਦੇ ਹਨ। ਮੈਂ ਉਨ੍ਹਾਂ ਦੇ ਧਿਆਨ ਵਿੱਚ ਵੀ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਇਸ ਤੇ ਡੂੰਘੀ ਵਿਚਾਰ ਕੀਤੀ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਦੱਸ ਦਿੱਤਾ ਹੈ ਕਿ ਇਹ ਤਾਂ ਲੋਕਾਂ ਦੇ ਭਲੇ ਦੀ ਗੱਲ ਹੈ। ਜਿਨ੍ਹਾਂ ਕੰਪਨੀਆਂ ਨੇ ਪ੍ਰਾਜੈਕਟ ਲਗਾਉਣੇ ਹਨ, ਉਹ 322.5 ਮੈਗਾਵਾਟ ਬਿਜਲੀ ਪੈਦਾ ਕਰਨਗੇ। ਪੰਜਾਬ ਵਿੱਚ ਵੱਡੇ ਪੱਧਰ ਤੇ ਬਿਜਲੀ ਦੀ ਘਾਟ ਹੈ ਔਰ ਇਸ ਨਾਲ ਕਾਫੀ ਘਾਟ ਪੂਰੀ ਹੋਵੇਗੀ। ਜਿੱਥੋਂ ਤੱਕ ਇਨ੍ਹਾਂ ਨੂੰ ਖਦਸ਼ਾ ਹੈ ਕਿ ਉਹ ਜ਼ਮੀਨਾਂ ਛੱਡਣਗੇ ਨਹੀਂ, ਇਸ ਬਾਰੇ ਬਕਾਇਦਾ ਐਮ.ਓ.ਯੂ. ਸਾਈਨ ਕੀਤਾ ਜਾਵੇਗਾ, ਐਗਰੀਮੈਂਟ ਕੀਤਾ ਜਾਵੇਗਾ।

ਬਾਕੀ ਇਹ ਜਿਹੜੇ ਪ੍ਰਾਜੈਕਟ ਲੱਗਣੇ ਹਨ, ਇਸ ਦਾ ਵਾਸਤਾ ਤਾਂ ਸਾਇੰਸ ਤੇ ਟੈਕਨਾਲੋਜੀ ਵਿਭਾਗ ਨਾਲ ਹੈ। ਸਾਡਾ ਵਾਸਤਾ ਤਾਂ ਸਿਰਫ਼ ਮਤਾ ਪਾ ਕੇ ਜ਼ਮੀਨਾਂ ਦੇਣ ਤੱਕ ਹੈ। ਬਾਕੀ ਦੂਸਰੇ ਮਹਿਕਮੇ ਦਾ ਕੰਮ ਹੈ।

**ਮਾਨਯੋਗ ਸਪੀਕਰ :** ਇਨ੍ਹਾਂ ਨੇ ਗੱਲ ਕੀਤੀ ਹੈ ਕਿ ਪੰਚਾਇਤਾਂ ਨੂੰ ਵੱਧ ਪੈਸੇ ਮਿਲ ਜਾਣ। ਇਹੋ ਜਿਹੀ ਗੱਲ ਇਨ੍ਹਾਂ ਨੇ ਕੀਤੀ ਹੈ। ਇਸ ਦਾ ਜਵਾਬ ਕੀ ਹੈ ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਲੀਜ਼ ਤੇ ਦੇ ਰਹੇ ਹਾਂ, ਵੇਚ ਨਹੀਂ ਰਹੇ। ਇਹ ਜਿਹੜੀ ਜ਼ਮੀਨ ਹੈ, ਇਸ ਵਿੱਚ ਮਾਲਕਾਂ ਨਾਲ ਵੀ ਸ਼ੇਅਰ ਹੈ। ਇਹ ਜਿਹੜੀਆਂ ਜ਼ਮੀਨਾਂ ਹਨ, ਇਹ ਪੰਚਾਇਤੀ ਜ਼ਮੀਨਾਂ ਹਨ ਔਰ ਪੰਚਾਇਤ ਜੋ ਹੈ, ਉਹ ਸਰਕਾਰ ਦੇ ਨਿਯਮਾਂ ਅਨੁਸਾਰ ਹੀ ਦੇ ਸਕਦੀ ਹੈ। ਜ਼ਮੀਨ ਵੇਚਣ ਦਾ ਸਵਾਲ ਨਹੀਂ ਹੈ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਬਿਜਲੀ ਪੈਦਾ ਕਰਨ ਦੀ ਗੱਲ ਹੋਈ ਹੈ। ਇਹ ਜਿਹੜੀਆਂ ਪੰਚਾਇਤਾਂ ਨੇ ਜ਼ਮੀਨਾਂ ਦਿੱਤੀਆਂ ਹਨ, ਇਸ ਨਾਲ ਆਮਦਨ ਦੇ ਸਾਧਨ ਖ਼ਤਮ ਹੋ ਜਾਣਗੇ। ਫੋਕਲ ਪੁਆਇੰਟ ਬੜੀ ਵਧੀਆ ਸਕੀਮ ਹੈ। ਮੈਂ ਮੰਤਰੀ ਸਾਹਿਬ ਤੋਂ ਪੁੱਛਦਾ ਹਾਂ ਕਿ ਪਿੰਡਾਂ ਨੇ ਇੰਡਸਟਰੀ ਅਤੇ ਫੋਕਲ ਪੁਆਇੰਟਸ ਵਾਸਤੇ ਜੋ ਜ਼ਮੀਨ ਦਿੱਤੀ ਹੈ, ਇਸ ਨਾਲ ਉਨ੍ਹਾਂ ਦੀ ਆਮਦਨ ਰੁਕ ਗਈ ਹੈ, ਕੀ ਇੰਡਸਟਰੀ ਉਨ੍ਹਾਂ ਨੂੰ ਆਪਣੀ ਆਮਦਨ ਵਿੱਚੋਂ ਕੁਝ ਹਿੱਸਾ ਦੇਵੇਗੀ ਜਾਂ ਮੁਆਵਜ਼ਾ ਦੇਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਫੋਕਲ ਪੁਆਇੰਟਾਂ ਦਾ ਸਵਾਲ ਦੱਸਦੇ ਹਨ, ਇਹ ਤਾਂ ਹੋਰ ਸਵਾਲ ਹੈ।

**ਮਾਨਯੋਗ ਸਪੀਕਰ :** ਸਵਾਲ ਕੁਨੈਕਟਿਡ ਹੈ, ਹੋਰ ਨਹੀਂ ਹੈ। ਤੁਸੀਂ ਥੋੜ੍ਹਾ ਸਮਝ ਲਓ। ਤੁਸੀਂ (ਕੈਪਟਨ ਬਲਬੀਰ ਸਿੰਘ ਬਾਠ ਨੂੰ) ਦੁਹਰਾ ਦਿਓ ਜੀ। ਤੁਸੀਂ (ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ) ਇੱਧਰ ਧਿਆਨ ਕਰੋ ਜ਼ਰਾ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਬੜਾ ਕਲੀਅਰ ਸਵਾਲ ਹੈ। ਜਿਨ੍ਹਾਂ ਪੰਚਾਇਤਾਂ ਨੇ ਪਿੰਡਾਂ ਦੀ ਜ਼ਮੀਨ ਇੰਡਸਟਰੀ ਵਾਲਿਆਂ ਨੂੰ ਅਤੇ ਫੋਕਲ ਪੁਆਇੰਟਾਂ ਨੂੰ ਦਿੱਤੀ ਹੈ, ਉਨ੍ਹਾਂ ਦੀ ਆਮਦਨ ਖ਼ਤਮ ਹੋ ਗਈ ਹੈ। ਕੀ ਮਾਰਕੀਟ ਕਮੇਟੀਆਂ, ਇੰਡਸਟਰੀ ਘਰਾਣੇ ਉਨ੍ਹਾਂ ਪੰਚਾਇਤਾਂ ਨੂੰ, ਉਨ੍ਹਾਂ ਪਿੰਡਾਂ ਨੂੰ ਮੁਆਵਜ਼ਾ ਦੇਣਗੇ ਤਾਂ ਕਿ ਉਨ੍ਹਾਂ ਦੀ ਆਮਦਨ ਆਉਂਦੀ ਰਹੇ।

**ਮਾਨਯੋਗ ਸਪੀਕਰ :** ਕੀ ਉਹ ਆਪਣੇ ਪਰਾਫਟ ਵਿੱਚੋਂ ਹਿੱਸਾ ਦੇਣਗੇ, ਇਹ ਦੱਸੋ।

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਫੋਕਲ ਪੁਆਇੰਟ ਤਾਂ ਅਜੇ ਵੈਸੇ ਹੀ ਬੰਦ ਪਏ ਹਨ। ਮੈਂ ਤਾਂ ਇਸ ਬਾਰੇ ਕੱਲ੍ਹ ਵੀ ਜਵਾਬ ਦਿੱਤਾ ਸੀ ਕਿ ਫੋਕਲ ਪੁਆਇੰਟ ਬੰਦ ਹਨ। ਅਸੀਂ ਸਰਕਾਰ ਨੂੰ ਲਿਖਿਆ ਹੈ ਕਿ ਇਨ੍ਹਾਂ ਨੂੰ ਚਲਾ ਦਿਓ। ਉਹ ਤਾਂ ਪੈਸੇ ਦੇਣਗੇ ਜੇ ਉਨ੍ਹਾਂ ਨੂੰ ਚਲਾਵਾਂਗੇ।

**ਮਾਨਯੋਗ ਸਪੀਕਰ** : ਇਹ ਤਾਂ ਇੰਡਸਟਰੀ ਦੀ ਗੱਲ ਹੈ ਕਿ ਜਿਹੜੀ ਇੰਡਸਟਰੀ ਲੱਗੀ ਹੈ, ਤੁਸੀਂ (ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ ਨੂੰ) ਇਥੇ ਖੜ੍ਹੇ ਹੋਵੋ......

**ਕੈਪਟਨ ਬਲਬੀਰ ਸਿੰਘ ਬਾਠ** : ਮੈਨੂੰ ਅਫ਼ਸੋਸ ਹੈ, ਸਪੀਕਰ ਸਾਹਿਬ। ਇਹ ਮੇਰੀ ਗੱਲ ਸਮਝ ਲੈਣ, ਫ਼ਿਰ ਜਵਾਬ ਦੇ ਦੇਣ।

**ਮਾਨਯੋਗ ਸਪੀਕਰ** : ਤੁਸੀਂ ਬੈਠੋ ਜ਼ਰਾ।

**ਕੈਪਟਨ ਬਲਬੀਰ ਸਿੰਘ ਬਾਠ** : ਇਹ ਸਵਾਲ ਨਹੀਂ ਸਮਝੇ। ਇਨ੍ਹਾਂ ਨੇ ਕਿਹਾ ਹੈ ਕਿ ਫੋਕਲ ਪੁਆਇੰਟ ਫੇਲ੍ਹ ਹੋ ਗਏ ਹਨ ਪਰ ਸਾਡੇ ਜ਼ਿਲ੍ਹੇ ਵਿੱਚ ਇਹ ਬਹੁਤ ਵਧੀਆ ਚੱਲ ਰਹੇ ਹਨ, very good, ਇਹ ਕਹਿੰਦੇ ਹਨ ਕਿ ਫੇਲ੍ਹ ਹੋ ਗਏ ਹਨ।

**ਮਾਨਯੋਗ ਸਪੀਕਰ** : ਇਹ ਫੋਕਲ ਪੁਆਇੰਟਾਂ ਦੀ ਗੱਲ ਨਹੀਂ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਇੰਡਸਟਰੀ ਘਰਾਣੇ ਅਤੇ ਫੋਕਲ ਪੁਆਇੰਟ ਕਿਹਾ ਹੈ। ਮੈਂ ਸਾਰੇ ਪੰਜਾਬ ਦੀ ਗੱਲ ਰਲਾ ਦਿੱਤੀ ਹੈ। ਮੈਂ ਇੱਥੇ ਦੋ ਗੱਲਾਂ ਲਿਆਂਦੀਆਂ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਕਦੋਂ ਕਿਹਾ ਹੈ ਕਿ ਇਹ ਫੇਲ੍ਹ ਹੋ ਗਏ ਹਨ। ਫੋਕਲ ਪੁਆਇੰਟ ਜੋ ਬਣੇ ਹਨ, ਉਹ ਅਜੇ ਚਾਲੂ ਨਹੀਂ ਹੋਏ। ਉਨ੍ਹਾਂ ਬਾਰੇ ਮੈਂ ਅਜੇ ਕੀ ਦੱਸਾਂ ਕਿ ਉਹ ਕੀ ਦੇਣਗੇ। ਫੋਕਲ ਪੁਆਇੰਟ ਤਾਂ ਅਜੇ ਚਲਦੇ ਹੀ ਨਹੀਂ ਹਨ। ਜੇ ਕੋਈ ਚਲਦਾ ਹੈ, ਤਾਂ ਉਸ ਦੇ ਬਾਰੇ ਦੱਸਣ।

**ਮਾਨਯੋਗ ਸਪੀਕਰ** : ਜਿਹੜਾ ਸਵਾਲ ਹੈ ਉਸ ਦਾ ਜਵਾਬ ਤੁਸੀਂ ਫਿਰ ਨਹੀਂ ਦੇ ਰਹੇ। ਉਨ੍ਹਾਂ ਨੇ ਪੁੱਛਿਆ ਹੈ ਕਿ ਜਿਹੜੀ ਇੰਡਸਟਰੀ ਨੂੰ ਜ਼ਮੀਨ ਦੇ ਰਹੇ ਹੋ, ਇਸ ਨਾਲ ਪੰਚਾਇਤਾਂ ਦੀ ਆਮਦਨ ਖ਼ਤਮ ਹੋ ਗਈ ਹੈ ? ਕੀ ਉਸ ਦੇ ਵਿੱਚੋਂ ਕੋਈ ਹਿੱਸਾ ਪਿੰਡਾਂ ਵਾਸਤੇ ਵੀ ਰੱਖਣਗੇ ?

**ਮੰਤਰੀ** : ਇਹ ਜਿਹੜਾ ਸਵਾਲ ਹੈ, ਇਸ ਦੇ ਵਿੱਚ ਸਾਡੇ ਪਿੰਡਾਂ ਦੀਆਂ ਸ਼ਾਮਲਾਤ ਜ਼ਮੀਨਾਂ ਲਈ ਰੇਟ ਵੱਧ ਦਿੱਤਾ ਹੈ। ਜਿਹੜੀ ਜ਼ਮੀਨ ਕੰਪਨੀ ਨੂੰ ਦੇਵਾਂਗੇ, ਉਹ ਅਸੀਂ ਵੱਧ ਰੇਟ ਤੇ ਦੇਵਾਂਗੇ। ਦੂਸਰਾ, ਜੋ ਖੇਤੀਬਾੜੀ ਦੀਆਂ ਛਿਟੀਆਂ, ਪਰਾਲੀ ਵਗੈਰਾ ਦੂਸਰੀਆਂ ਚੀਜ਼ਾਂ ਸਨ, ਜਿਨ੍ਹਾਂ ਨੂੰ ਸਾਡੇ ਕਿਸਾਨ ਸਾੜਦੇ ਸੀ, ਹੁਣ ਇਹ ਯੂਟੇਲਾਈਜ਼ ਹੋਣਗੀਆਂ। ਇਸ ਦਾ ਉਨ੍ਹਾਂ ਨੂੰ ਮੁੱਲ ਮਿਲੇਗਾ। ਇਹ ਵੀ ਫਾਇਦੇ ਦੀ ਗੱਲ ਹੈ। ਇਸ ਤੋਂ ਰੁਜ਼ਗਾਰ ਵੀ ਮਿਲੇਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਹ ਫਿਰ ਉਹੀ ਜਵਾਬ ਦੇ ਰਹੇ ਹਨ। ਇਹ ਪਾਲਿਸੀ ਮੈਟਰ ਹੈ। ਮੈਂ ਬਹੁਤ ਹੀ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਪਾਲਿਸੀ ਮੈਟਰ ਦਾ ਜਵਾਬ ਉਹ ਦੇਣ।.....

**ਮਾਨਯੋਗ ਸਪੀਕਰ :** ਉਹ ਵੀ ਕੀ ਦੇਣਗੇ। ਜਿਨ੍ਹਾਂ ਦਾ ਕਨਸਰਨਡ ਮਹਿਕਮਾ ਹੈ, ਉਹ ਦੱਸਣ।

**ਕੈਪਟਨ ਬਲਬੀਰ ਸਿੰਘ ਬਾਠ :** ਲੋਕਾਂ ਦੀ 20-20 ਕਿੱਲੇ ਜ਼ਮੀਨ ਲੈ ਲਈ ਹੈ....

**ਮੰਤਰੀ :** ਜੋ ਸਵਾਲ ਦਿੰਦੇ ਹਨ, ਉਸ ਦਾ ਉਸੇ ਤਰਤੀਬ ਨਾਲ ਜਵਾਬ ਦੇਣਾ ਹੁੰਦਾ ਹੈ। ਹੁਣ ਇਹ ਫੋਕਲ ਪੁਆਇੰਟਾਂ ਦੀ ਗੱਲ ਕਰਦੇ ਹਨ......

**ਮਾਨਯੋਗ ਸਪੀਕਰ :** ਇਹ ਪਿਊਰਲੀ ਸਵਾਲ ਦੀ ਗੱਲ ਹੈ। ਬ੍ਰਹਮਪੁਰਾ ਸਾਹਿਬ, ਗੱਲ ਸੁਣੋ। ਤੁਸੀਂ ਗੱਲ ਪੂਰੀ ਤਰ੍ਹਾਂ ਸਮਝਦੇ ਨਹੀਂ। ਇਹ ਪਿਊਰਲੀ ਸਵਾਲ ਨਾਲ ਕੁਨੈਕਟਿਡ ਹੈ। ਉਹ ਤੁਹਾਨੂੰ ਜਵਾਬ ਦੇਣ ਵਾਸਤੇ ਕਹਿੰਦੇ ਹਨ। ਮੈਂ ਤੁਹਾਨੂੰ ਉਨ੍ਹਾਂ ਦਾ ਮੇਨ ਆਈਡੀਆ ਸਮਝਾ ਦਿਆਂ?

**ਮੰਤਰੀ (ਬੈਠੇ ਬੈਠੇ) :** ਸਮਝਾ ਦਿਓ।

**ਮਾਨਯੋਗ ਸਪੀਕਰ :** ਜਿਹੜੀ ਇੰਡਸਟਰੀਅਲ ਸਿਸਟਮ ਸੈਟਅੱਪ ਕਰਨ ਵਾਸਤੇ ਪੰਚਾਇਤਾਂ ਨੇ ਜ਼ਮੀਨ ਦਿੱਤੀ ਹੈ, ਉਹ ਉਸ ਦਾ ਹਿੱਸਾ ਮੰਗ ਰਹੇ ਹਨ। ਉਨ੍ਹਾਂ ਨੂੰ ਲੀਜ਼ ਦੇ ਪੈਸੇ ਤਾਂ ਮਿਲ ਜਾਣਗੇ। ਜਿਹੜੀ ਗੱਲ ਉਹ ਪੁੱਛਦੇ ਹਨ, ਉਹ ਮੱਦ ਇਹ ਹੈ ਕਿ ਜਿਹੜੀ ਉਹ ਕਮਾਈ ਕਰਨਗੇ, ਪਰਾਫਿਟ ਲੈਣਗੇ, ਕੀ ਉਸ ਦੇ ਵਿੱਚੋਂ ਵੀ ਪੰਚਾਇਤਾਂ ਨੂੰ ਹਿੱਸਾ ਦੇਣਗੇ ?

**ਮੰਤਰੀ :** ਨਹੀਂ ਜੀ, ਉਸ ਵਿਚੋਂ ਕੁਝ ਨਹੀਂ ਦੇਣਗੇ।

**ਮਾਨਯੋਗ ਸਪੀਕਰ :** ਨੈਕਸਟ ਕੁਐਸਚਨ।

---

## ਪਿੰਡ ਦਿਵਾਲੀ ਦੇ ਸਰਪੰਚ ਦੁਆਰਾ ਜ਼ਮੀਨ ਦੀ ਵਿਕਰੀ

***539. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਦਿਵਾਲੀ ਬਲਾਕ ਜਲੰਧਰ ਪੂਰਬੀ ਦੇ ਸਰਪੰਚ ਨੇ ਜਨਵਰੀ, 2008 ਦੇ ਮਹੀਨੇ ਵਿੱਚ ਸਰਕਾਰ ਦੀ ਅਗੇਤੀ ਪ੍ਰਵਾਨਗੀ ਤੋਂ ਬਿਨਾਂ ਨਿਯਮਾਂ ਅਤੇ ਵਿਨਿਯਮਾਂ ਦੇ ਵਿਰੁੱਧ ਮੁਸ਼ਤਰਕਾ ਮਾਲਕਾਂ ਜ਼ਮੀਨ ਵੇਚ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸਰਪੰਚ ਦੇ ਵਿਰੁੱਧ ਕੀ ਕਾਰਵਾਈ ਕੀਤੀ ਗਈ ਅਤੇ ਸਰਕਾਰ ਦੁਆਰਾ ਉਕਤ ਜ਼ਮੀਨ ਨੂੰ ਅਣ-ਅਧਿਕਾਰਿਤ ਕਬਜ਼ੇ ਤੋਂ ਛੁਡਾਉਣ ਲਈ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਸਰਪੰਚ ਵਲੋਂ ਜਨਵਰੀ 2008 ਵਿੱਚ ਗਰਾਮ ਪੰਚਾਇਤ ਦਿਵਾਲੀ ਦੀ ਕੋਈ ਮੁਸ਼ਤਰਕਾ ਮਾਲਕਾਨ ਜ਼ਮੀਨ ਨਹੀਂ ਵੇਚੀ ਗਈ। ਪਰ ਗਰਾਮ ਪੰਚਾਇਤ ਵਲੋਂ ਕੇਵਲ ਆਪਣੇ ਮਤੇ ਦੇ ਅਧਾਰ ਤੇ 87 ਬੇਘਰੇ ਵਿਅਕਤੀਆਂ ਨੂੰ 5-5 ਮਰਲੇ ਦੇ ਪਲਾਟ ਕੱਟ ਕੇ ਦੇ ਦਿੱਤੇ ਗਏ। ਸਰਪੰਚ ਵਲੋਂ ਅਜਿਹਾ ਆਪਣੇ ਪੱਧਰ ਤੇ ਨਹੀਂ ਕੀਤਾ ਜਾ ਸਕਦਾ ਸੀ ਅਤੇ ਇਸ ਮੰਤਵ ਲਈ ਨਿਯਮਾਂ ਅਨੁਸਾਰ ਸਰਕਾਰ ਦੀ ਪੂਰਵ ਪ੍ਰਵਾਨਗੀ ਲੈਣੀ ਬਣਦੀ ਸੀ। ਇਸ ਉਲੰਘਣਾ ਲਈ ਸਰਪੰਚ ਨੂੰ ਪੰਜਾਬ ਪੰਚਾਇਤੀ ਰਾਜ ਐਕਟ 1994 ਅਧੀਨ ਕਾਰਨ ਦੱਸੋ ਨੋਟਿਸ ਜਾਰੀ ਕਰ ਦਿੱਤਾ ਗਿਆ ਹੈ ਅਤੇ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ, ਜਲੰਧਰ ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਨਿਯਮਾਂ ਅਨੁਸਾਰ ਇਹ ਨਜਾਇਜ਼ ਕਬਜ਼ੇ ਦੂਰ ਕਰਵਾ ਕੇ ਇਸ ਜ਼ਮੀਨ ਦਾ ਕਬਜ਼ਾ ਵਾਪਿਸ ਪੰਚਾਇਤ ਨੂੰ ਦਿਵਾਇਆ ਜਾਵੇ ਅਤੇ ਇਸ ਮਾਮਲੇ ਵਿੱਚ ਵਰਤੀ ਗਈ ਲਾਪਰਵਾਹੀ ਲਈ ਜ਼ਿੰਮੇਵਾਰ ਅਧਿਕਾਰੀਆਂ/ਕਰਮਚਾਰੀਆਂ ਦੀ ਜ਼ਿੰਮੇਵਾਰੀ ਫਿਕਸ ਕਰੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਦਾ ਜਵਾਬ ਕਾਫੀ ਸੰਤੁਸ਼ਟੀ ਵਾਲਾ ਜਵਾਬ ਹੈ। ਕੀ ਮੰਤਰੀ ਜੀ ਇਕ ਗੱਲ ਬਾਰੇ ਹਾਊਸ ਨੂੰ ਐਸ਼ੋਅਰ ਕਰ ਸਕਦੇ ਹਨ ਕਿ ਇਹ ਜਿਹੜੀ ਜਲੰਧਰ ਕੈਂਟ ਦੇ ਇੱਕ ਪਿੰਡ ਦੀ ਮਹਿੰਗੀ ਜ਼ਮੀਨ ਹੈ, ਕੀ ਇਹ ਜ਼ਮੀਨ ਪੰਚਾਇਤ ਨੂੰ ਰਿਸਟੋਰ ਕਰਨ ਵਾਸਤੇ ਟਾਈਮ ਬਾਊਂਡ ਕਰ ਸਕਦੇ ਹੋ ਕਿਉਂਕਿ ਇਹ ਜ਼ਮੀਨ 87 ਪਰਿਵਾਰਾਂ ਨੂੰ ਬਗੈਰ ਸੈਂਕਸ਼ਨ ਤੋਂ ਅਤੇ ਇਲੀਗਲੀ ਵੰਡ ਦਿੱਤੀ ਹੈ, Is it possible now to restore practically the land back to the Panchayat ? Can he ensure the House ?

**ਮਾਨਯੋਗ ਸਪੀਕਰ :** ਤੁਸੀਂ ਪੰਜਾਬੀ ਵਿੱਚ ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਏਥੇ ਮੰਤਰੀ ਸਾਹਿਬ ਹਿੰਦੀ ਵੀ ਬੋਲਦੇ ਹਨ..

**ਮਾਨਯੋਗ ਸਪੀਕਰ :** ਨਹੀਂ, ਮੰਤਰੀ ਸਾਹਿਬ ਨੂੰ ਵੀ ਸਾਰੀ ਗੱਲ ਸਮਝ ਆ ਜਾਵੇ। (ਹਾਸਾ)

**ਮੰਤਰੀ :** ਸਪੀਕਰ ਸਾਹਿਬ, ਸਾਲ 2001 ਦੇ ਵਿੱਚ ਪਿੰਡ ਦੇ ਸਰਪੰਚ ਵਲੋਂ ਇੱਕ ਮਤਾ ਪਾ ਕੇ ਉਸ ਪਿੰਡ ਦੇ ਲੋਕਾਂ ਨੂੰ ਪਲਾਟ ਦੇ ਦਿੱਤੇ ਗਏ ਸਨ। ਉਸ ਵੇਲੇ ਗਲਤੀ ਤਾਂ ਉਨ੍ਹਾਂ ਨੇ ਕੀਤੀ ਪਰ ਹੁਣ ਜਦੋਂ ਇਹ ਕਾਰਵਾਈ ਸ਼ੁਰੂ ਹੋਈ ਤਾਂ ਕੁਝ ਲੋਕਾਂ ਨੇ ਕਾਰਵਾਈ ਕੀਤੀ ਕਿ ਇਹ ਪਲਾਟ ਛੁਡਵਾਈਏ। ਉਨ੍ਹਾਂ ਲੋਕਾਂ ਨੇ ਸਿਵਲ ਕੋਰਟ ਦੇ ਵਿੱਚ ਕੇਸ ਕਰ ਦਿੱਤਾ ਸੀ ਅਤੇ ਸਟੇਅ ਹੋ ਗਈ ਸੀ। ਅਸੀਂ ਜਿਹੜਾ ਉਥੇ ਦਾ ਸਬੰਧਤ ਡੀ.ਡੀ.ਪੀ.ਓ. ਹੈ, ਨੂੰ ਹਦਾਇਤ ਕੀਤੀ ਹੈ ਕਿ ਇਸ ਬਾਰੇ ਕਾਰਵਾਈ ਕਰਕੇ ਜਿਹੜੀ ਸਟੇਅ ਹੋਈ ਹੋਈ ਹੈ, ਉਸ ਨੂੰ ਵਕੇਟ ਕਰਵਾਓ ਅਤੇ ਜਿਹੜੇ ਨਜਾਇਜ਼ ਕਬਜ਼ੇ ਹੋਏ ਹਨ, ਉਨ੍ਹਾਂ ਨੂੰ ਛੁਡਵਾਇਆ ਜਾਵੇ।

**ਸਰਦਾਰ ਅਮਰਜੀਤ ਸਿੰਘ ਸਾਹੀ:** ਸਪੀਕਰ ਸਾਹਿਬ, ਮੇਰੇ ਹਲਕੇ ਦੇ ਵਿੱਚ ਕੁਝ ਪਿੰਡਾਂ ਦੇ ਵਿੱਚ ਸਰਪੰਚਾਂ ਨੇ ਨਜ਼ਾਇਜ਼ ਕਬਜੇ ਕੀਤੇ ਹੋਏ ਹਨ ਅਤੇ ਸਾਲ 2002 ਦੇ ਵਿੱਚ ਪਿੰਡ ਦੀ ਪੰਚਾਇਤੀ ਜ਼ਮੀਨ ਦੇ ਕਬਜ਼ੇ ਸਬੰਧੀ ਐਕਸ਼ਨ ਹੋ ਕੇ, ਉਸ ਦੀ ਰਿਪੋਰਟ ਤਹਿਸੀਲਦਾਰ ਸਾਹਿਬ ਵਲੋਂ ਤਿਆਰ ਕਰਕੇ ਡੀ.ਸੀ. ਸਾਹਿਬ ਨੂੰ ਭੇਜ ਦਿੱਤੀ ਗਈ ਹੈ ਪਰ ਅੱਜ ਤੱਕ ਉਸ ਤੇ ਕੋਈ ਐਕਸ਼ਨ ਨਹੀਂ ਲਿਆ ਗਿਆ। ਇੱਕ ਪਿੰਡ ਕੁਲੀਆਂ ਵਾਲਾ ਹੈ, ਜਿਸ ਦੇ ਕੋਲ ਛੱਪੜ ਵਾਸਤੇ ਕੋਈ ਜਗ੍ਹਾ ਨਹੀਂ ਸੀ, ਉਸ ਉੱਤੇ ਕਿਸੇ ਬੰਦੇ ਨੇ ਕਬਜ਼ਾ ਕੀਤਾ ਹੋਇਆ ਸੀ। ਉਸ ਦੇ ਬਾਰੇ ਲਿਖ ਲਿਖ ਕੇ ਚਿੱਠੀਆਂ ਪਾਈਆਂ ਕਿ ਇਹ ਬੰਦਾ ਧੱਕੇ ਨਾਲ ਕਬਜ਼ਾ ਕਰਕੇ ਬੈਠਾ ਹੈ, ਇਸ ਤੋਂ ਕਬਜ਼ਾ ਛੁਡਵਾਇਆ ਜਾਵੇ ਪਰ ਇਸ ਤੇ ਅੱਜ ਤੱਕ ਕੋਈ ਐਕਸ਼ਨ ਨਹੀਂ ਹੋਇਆ। ਕੀ ਮੰਤਰੀ ਸਾਹਿਬ ਦੱਸਣਗੇ ਕਿ ਜਿਨ੍ਹਾਂ ਵਿਅਕਤੀਆਂ ਨੇ, ਚਾਹੇ ਸਰਪੰਚ ਹਨ ਵਲੋਂ ਜ਼ਮੀਨ ਦੇ ਉਤੇ ਨਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਉਸ ਨੂੰ ਕਦੋਂ ਤੱਕ ਖਾਲੀ ਕਰਵਾਇਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਦੀ ਬਾਦਲ ਸਾਹਿਬ ਦੀ ਸਰਕਾਰ ਆਈ ਹੈ ਤਾਂ ਸਾਡੀ ਹਰ ਮੁਮਕਿਨ ਕੋਸ਼ਿਸ਼ ਰਹੀ ਹੈ ਕਿ ਜਿਹੜੇ ਨਜਾਇਜ਼ ਕਬਜੇ ਕੀਤੇ ਹੋਏ ਹਨ, ਭਾਵੇਂ ਸਰਪੰਚਾਂ ਵਲੋਂ ਕੀਤੇ ਹੋਏ ਹਨ ਜਾਂ ਹੋਰ ਲੋਕਾਂ ਵਲੋਂ ਕੀਤੇ ਹੋਏ ਹਨ, ਉਨ੍ਹਾਂ ਦੇ ਕੋਲੋਂ ਜ਼ਮੀਨਾਂ ਛੁਡਵਾਈਆਂ ਜਾਣ ਅਤੇ ਕਾਫੀ ਜ਼ਮੀਨਾਂ ਛੁਡਵਾਈਆਂ ਵੀ ਗਈਆਂ ਹਨ ਅਤੇ ਕਾਫੀ ਲੋਕਾਂ ਨੂੰ ਸਜ਼ਾਵਾਂ ਵੀ ਮਿਲ ਚੁੱਕੀਆਂ ਹਨ। ਵੈਸੇ ਤਾਂ ਇਹ ਸਵਾਲ ਨਾਲ ਸਬੰਧਤ ਨਹੀਂ ਹੈ ਪਰ ਫਿਰ ਵੀ ਜੇਕਰ ਇਨ੍ਹਾਂ ਦੇ ਧਿਆਨ ਵਿੱਚ ਕੋਈ ਅਜਿਹੀ ਕੰਪਲੇਂਟ ਹੈ ਤਾਂ ਮੇਰੇ ਧਿਆਨ ਦੇ ਵਿੱਚ ਲਿਆ ਦੇਣ ਤਾਂ ਅਸੀਂ ਉਸ ਦੇ ਖਿਲਾਫ ਐਕਸ਼ਨ ਲਵਾਂਗੇ ਤੇ ਜ਼ਮੀਨ ਵਕੇਟ ਕਰਵਾਵਾਂਗੇ।

**ਸਰਦਾਰ ਅਮਰਜੀਤ ਸਿੰਘ ਸਾਹੀ:** ਸਪੀਕਰ ਸਾਹਿਬ...

**ਮਾਨਯੋਗ ਸਪੀਕਰ :** ਇਹ ਤੁਸੀਂ ਆਪਸ ਵਿੱਚ ਮਿਲ ਕੇ ਗੱਲ ਕਰ ਲੈਣੀ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਕ ਪਾਲਿਸੀ ਬਣਾਈ ਹੋਈ ਹੈ ਕਿ ਜਿਹੜੇ ਲੋਕਾਂ ਦੇ ਕੋਲ ਕਾਫੀ ਲੰਮੇ ਸਮੇਂ ਤੋਂ ਜ਼ਮੀਨ ਹੈ, ਉਸ ਦੀ ਕੀਮਤ ਨਿਸ਼ਚਿਤ ਕਰਕੇ ਜ਼ਮੀਨ ਅਲਾਟ ਕੀਤੀ ਜਾਣੀ ਹੈ। ਇਹ ਜ਼ਮੀਨ ਪੰਚਾਇਤ ਦੀ ਹੈ ਅਤੇ 2001 ਦੀ ਕਿਸੇ ਨੂੰ ਪੰਜ ਮਰਲੇ ਤੇ ਕਿਸੇ ਨੂੰ ਦੋ ਮਰਲੇ ਵੰਡੀ ਹੋਈ ਹੈ। ਉਹ ਗਰੀਬ ਲੋਕ ਹਨ, ਬੇਘਰੇ ਹਨ। ਕੀ ਇਸ ਬਾਰੇ ਵਿਚਾਰ ਕੀਤੀ ਜਾ ਸਕਦੀ ਹੈ ਕਿ ਜ਼ਮੀਨ ਦਾ ਰੇਟ ਨਿਸ਼ਚਿਤ ਕਰਕੇ ਉਨ੍ਹਾਂ ਨੂੰ ਜ਼ਮੀਨ ਅਲਾਟ ਕਰ ਦਿੱਤੀ ਜਾਵੇ ਤਾਂ ਕਿ ਉਹ ਲੋਕ ਨਾ ਉਜੜਨ ਅਤੇ ਉਨ੍ਹਾਂ ਦਾ ਵਸੇਬਾ ਰਹਿ ਸਕੇ।

**ਮੰਤਰੀ :** ਇਹ ਗਰਾਮ ਪੰਚਾਇਤ ਜੋ ਹੈ, ਜੇਕਰ ਉਹ ਮਤਾ ਪਾ ਕੇ ਭੇਜ ਦੇਵੇ ਕਿ ਜਿਹੜਾ ਕੋਈ ਲੈਂਡ-ਲੈਸ ਜਾਂ ਗਰੀਬ ਹੈ, ਉਸ ਦੇ ਵਾਸਤੇ ਇਹ ਸਰਕਾਰ ਮਨਜ਼ੂਰੀ ਦੇ ਦੇਵੇਗੀ। ਫਿਰ ਇਹ ਸਾਰਾ ਕੁਝ ਹੋ ਸ਼ਕਦਾ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਮਾਨਯੋਗ ਸਪੀਕਰ ਸਾਹਿਬ, ਜੋ ਸਾਹੀ ਸਾਹਿਬ ਨੇ ਪੁੱਛਿਆ ਹੈ ਕਿ ਲਿਖ ਲਿਖ ਪਾਈਆਂ ਚਿੱਠੀਆਂ, ਉਹ ਕਿਧਰ ਨੂੰ ਗਈਆਂ, ਇਸ ਦਾ ਜਵਾਬ ਨਹੀਂ ਦਿੱਤਾ ਗਿਆ।

**ਮਾਨਯੋਗ ਸਪੀਕਰ** : ਇਸ ਦੇ ਬਾਰੇ ਇਹ ਆਪਸ ਵਿੱਚ ਮਿਲ ਕੇ ਪੁੱਛ ਲੈਣਗੇ। ਅਗਲਾ ਸਵਾਲ।

---

## ਰਾਜ ਵਿਚ ਜੈਵਿਕ ਖੇਤੀ ਨੂੰ ਉਤਸ਼ਾਹਿਤ ਕਰਨਾ

***478. ਸਰਦਾਰ ਮੱਖਣ ਸਿੰਘ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਇਸ ਤੱਥ ਤੋਂ ਜਾਣੂੰ ਹੈ ਕਿ ਰਾਜ ਵਿੱਚ ਜ਼ਿਆਦਾਤਰ ਕਿਸਾਨ ਹੌਲੀ-ਹੌਲੀ ਜੈਵਿਕ ਖੇਤੀ ਆਰੰਭ ਕਰ ਰਹੇ ਹਨ ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਨੇ ਇਸ ਸਬੰਧ ਵਿੱਚ ਕੋਈ ਸਰਵੇਖਣ ਕੀਤਾ ਹੈ ;

(ਅ) ਕੀ ਸਰਕਾਰ ਨੇ ਜੈਵਿਕ ਖੇਤੀ ਨੂੰ ਉਤਸ਼ਾਹਿਤ ਕਰਨ ਅਤੇ ਇਸ ਦੇ ਲਈ ਕਿਸਾਨਾਂ ਨੂੰ ਆਸਾਨੀ ਨਾਲ ਵਿੱਤੀ ਸਹਾਇਤਾ/ਕਰਜ਼ੇ ਦੇਣ ਲਈ ਕੋਈ ਕਦਮ ਚੁੱਕੇ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : (ੳ) ਸਰਕਾਰ ਦੇ ਧਿਆਨ ਵਿੱਚ ਹੈ ਕਿ ਰਾਜ ਦੇ ਕੁਝ ਕਿਸਾਨ ਆਰਗੈਨਿਕ ਖੇਤੀ ਨੂੰ ਅਪਣਾ ਰਹੇ ਹਨ, ਆਰਗੈਨਿਕ ਕੌਂਸਿਲ ਆਫ ਪੰਜਾਬ ਰਾਹੀਂ ਦਿੱਤੀ ਜਾਣਕਾਰੀ ਅਨੁਸਾਰ ਇਸ ਵੇਲੇ ਰਾਜ ਵਿੱਚ 700 ਜਿਮੀਂਦਾਰਾਂ ਦੁਆਰਾ ਲਗਭਗ 5078 ਏਕੜ ਰਕਬਾ ਆਰਗੈਨਿਕ ਖੇਤੀ ਹੇਠ ਲਿਆਂਦਾ ਗਿਆ ਹੈ।

(ਅ) ਰਾਜ ਵਿੱਚ ਆਰਗੈਨਿਕ ਖੇਤੀ ਨੂੰ ਪ੍ਰਚਲਿਤ ਕਰਨ ਲਈ ਪਹਿਲੀ ਵਾਰ ਇੱਕ ਕੇਂਦਰੀ ਪ੍ਰਯੋਜਿਤ ਸਕੀਮ ਸਾਲ 2007-08 ਦੌਰਾਨ ਚਲਾਈ ਗਈ ਹੈ। ਇਸ ਸਕੀਮ ਅਧੀਨ ਭਾਰਤ ਸਰਕਾਰ ਵੱਲੋਂ 15.20 ਲੱਖ ਰੁਪਏ ਦੀ ਰਕਮ ਅਲਾਟ ਕੀਤੀ ਗਈ ਹੈ। ਇਸ ਸਕੀਮ ਅਧੀਨ ਕਿਸਾਨਾਂ ਨੂੰ ਆਰਗੈਨਿਕ ਖੇਤੀ ਸਬੰਧੀ ਸਿਖਲਾਈ ਦਿੱਤੀ ਜਾ ਰਹੀ ਹੈ ਅਤੇ ਖੇਤ ਪ੍ਰਦਰਸ਼ਨੀਆਂ ਲਗਾਈਆਂ ਜਾ ਰਹੀਆਂ ਹਨ।

ਆਰਗੈਨਿਕਿ ਫਾਰਮਿੰਗ ਕੌਂਸਿਲ ਪੰਜਾਬ ਦੁਆਰਾ ਰੋਪੜ ਵਿਖੇ 577 ਏਕੜ ਰਕਬੇ ਵਿੱਚ ਇੱਕ ਮਾਡਲ ਆਰਗੈਨਿਕ ਫਾਰਮ ਸਥਾਪਿਤ ਕੀਤਾ ਗਿਆ ਹੈ। ਇਸ ਫਾਰਮ ਵਿਖੇ ਆਰਗੈਨਿਕ ਖੇਤੀ ਦੇ ਵਿਖਾਵੇ, ਆਰਗੈਨਿਕ ਖੇਤੀ ਸਬੰਧੀ ਸਿਖਲਾਈ, ਆਰਗੈਨਿਕ ਫਸਲਾਂ ਦਾ ਉਤਪਾਦਨ ਸਬੰਧੀ ਕਿਸਾਨਾਂ ਨੂੰ ਜਾਣਕਾਰੀ ਦਿੱਤੀ ਜਾਵੇਗੀ ਅਤੇ ਗੰਡੋਇਆਂ ਦੀ

ਖਾਦ ਦਾ ਵਪਾਰਕ ਉਤਪਾਦਨ ਕੀਤਾ ਜਾਵੇਗਾ। ਹਾਲ ਦੀ ਘੜੀ ਆਰਗੈਨਿਕ ਖੇਤੀ ਕਰਨ ਵਾਲੇ ਕਿਸਾਨਾਂ ਨੂੰ ਕੋਈ ਵਿਸ਼ੇਸ਼ ਵਿੱਤੀ ਸਹਾਇਤਾ ਨਹੀਂ ਦਿੱਤੀ ਜਾ ਰਹੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਆਪ ਜੀ ਜਾਣਦੇ ਹੋ ਕਿ ਜਿਸ ਤਰ੍ਹਾਂ ਦੀਆਂ ਜ਼ਹਿਰਾਂ ਸਾਡੀ ਜ਼ਮੀਨ ਵਿੱਚ ਚਲੀਆਂ ਗਈਆਂ ਹਨ ਉਸ ਵਾਸਤੇ ਆਰਗੈਨਿਕ ਖੇਤੀ ਸਮੇਂ ਦੀ ਲੋੜ ਬਣ ਗਈ ਹੈ। ਇਨ੍ਹਾਂ ਨੇ ਸੈਂਟਰਲ ਗੌਰਮਿੰਟ ਵੱਲੋਂ ਮਦਦ ਦੇਣ ਦਾ ਆਪਣੇ ਜਵਾਬ ਵਿੱਚ ਜ਼ਿਕਰ ਕੀਤਾ ਹੈ ਪਰ ਕੀ ਸਟੇਟ ਗੌਰਮਿੰਟ ਵੀ ਇਸ ਨੂੰ ਉਤਸ਼ਾਹਿਤ ਕਰਨ ਵਾਸਤੇ ਕਿਸਾਨਾਂ ਨੂੰ ਕੋਈ ਮਾਲੀ ਮਦਦ ਕਰ ਰਹੀ ਹੈ ਕਿ ਨਹੀਂ?

**ਮੰਤਰੀ** : ਸਪੀਕਰ ਸਾਹਿਬ, ਜਵਾਬ ਤਾਂ ਪਹਿਲਾਂ ਹੀ ਡਿਟੇਲਡ ਸੀ। ਸਟੇਟ ਗੌਰਮਿੰਟ ਇਸ ਵਾਸਤੇ ਅਵੇਅਰਨੈਸ, ਮੋਟੀਵੇਸ਼ਨ ਕਰ ਰਹੀ ਹੈ ਕਿਉਂਕਿ ਸ਼ੁਰੂਆਤੀ ਦੌਰ ਹੈ। 15.20 ਲੱਖ ਰੁਪਿਆ ਆਇਆ ਸੀ ਇਹ ਸਾਰਾ ਪ੍ਰੋਪਰਲੀ ਖ਼ਰਚ ਰਹੇ ਹਾਂ। ਪ੍ਰਦਰਸ਼ਨੀਆਂ, ਸਿਖਲਾਈ ਕੈਂਪ ਸਾਰੇ ਜ਼ਿਲ੍ਹਿਆਂ ਵਿੱਚ ਲਾ ਕੇ ਤਕਰੀਬਨ 15 ਲੱਖ ਵਿੱਚੋਂ 9.96 ਲੱਖ ਰੁਪਿਆ ਖਰਚ ਕਰ ਚੁੱਕੇ ਹਾਂ। 5.24 ਲੱਖ ਵੀ ਇਸੇ ਪ੍ਰਕਾਰ ਖਰਚਿਆ ਜਾਵੇਗਾ। ਪੰਜਾਬ ਸਰਕਾਰ ਇਸ ਵਿੱਚ ਨੋਡਲ ਏਜੰਸੀ ਦੇ ਤੌਰ ਤੇ ਜਿਵੇਂ ਅਵੇਰਨੈਸ ਅਤੇ ਮੋਟੀਵੇਸ਼ਨ ਵਾਸਤੇ ਕੰਮ ਕਰ ਰਹੀ ਹੈ, ਪੰਜਾਬ ਸਰਕਾਰ ਇਸ ਵਿੱਚ ਜਲਦੀ ਹੀ ਅੱਗੇ ਵਧੇਗੀ।

**ਸਰਦਾਰ ਮੱਖਣ ਸਿੰਘ** : ਮੈਂ ਆਪਣਾ ਸਵਾਲ ਦੁਹਰਾ ਦਿੰਦਾ ਹਾਂ, ਇਨ੍ਹਾਂ ਦੀ ਸਮਝ ਵਿੱਚ ਨਹੀਂ ਪਿਆ। ਰੋਪੜ ਵਿੱਚ ਆਰਗੈਨਿਕ ਫਾਰਮਿੰਗ ਕੀਤੀ ਜਾ ਰਹੀ ਹੈ, ਉਹ ਸੈਂਟਰਲ ਗੌਰਮਿੰਟ ਦੀ ਏਡ ਨਾਲ ਕੀਤੀ ਜਾ ਰਹੀ ਹੈ। ਸਟੇਟ ਗੌਰਮਿੰਟ ਵੀ ਕੀ ਮਾਲੀ ਸਾਧਨ ਜੁਟਾ ਰਹੀ ਹੈ, ਇਹ ਗੱਲ ਅਰਥ ਰੱਖਦੀ ਹੈ? ਮੈਂ ਇਹ ਪੁੱਛਿਆ ਸੀ। ਇਹ ਦੱਸਣ ਕਿ ਕੀ ਸਟੇਟ ਗੌਰਮਿੰਟ ਵੀ ਇਸ ਪਾਸੇ ਕੋਈ ਯਤਨ ਕਰ ਰਹੀ ਹੈ? ਜਿਹੜੇ ਕਿਸਾਨ ਆਰਗੈਨਿਕ ਫਾਰਮਿੰਗ ਅਪਣਾ ਰਹੇ ਹਨ, ਕੀ ਉਨ੍ਹਾਂ ਦੀ ਕੋਈ ਮਦਦ ਕਰ ਰਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਇਹ ਸ਼ੁਰੂਆਤੀ ਦੌਰ ਹੈ। ਜਿਵੇਂ-ਜਿਵੇਂ ਲੋੜ ਪਵੇਗੀ, ਕਰਾਂਗੇ। ਪੰਜਾਬ ਸਰਕਾਰ ਆਪਣੀ ਜ਼ਮੀਨ ਵਿੱਚ ਖਾਦਾਂ ਦੀ ਵਰਤੋਂ ਘੱਟ ਕਰਨ ਵਾਸਤੇ ਜ਼ਰੂਰ ਯਤਨ ਕਰੇਗੀ।

---

## ਰਾਜ ਵਿਚ ਮਾਰਕੀਟ ਕਮੇਟੀਆਂ ਦੀ ਗਿਣਤੀ

***517. ਕੈਪਟਨ ਬਲਬੀਰ ਸਿੰਘ ਬਾਠ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਮਾਰਕੀਟ ਕਮੇਟੀਆਂ ਦੀ ਗਿਣਤੀ ਕਿੰਨੀ ਹੈ ਅਤੇ ਸਾਲ 2004 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਝੋਨੇ ਦੇ ਫੱਕ ਦੀ ਨਿਲਾਮੀ ਤੋਂ ਮਾਰਕੀਟ ਕਮੇਟੀਆਂ ਦੁਆਰਾ ਪ੍ਰਾਪਤ ਕੀਤੀ ਗਈ ਜ਼ਿਲ੍ਹਾ-ਵਾਰ ਰਕਮ ਕਿੰਨੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਕੁੱਲ ਮਾਰਕੀਟ ਕਮੇਟੀਆਂ ਦੀ ਗਿਣਤੀ 145 ਹੈ। ਝੋਨੇ ਅਤੇ ਕਣਕ ਦੇ ਝਾੜ-ਫੂਸ ਤੋਂ ਸਾਲਾਨਾ ਜ਼ਿਲ੍ਹਾਵਾਰ ਆਮਦਨ ਹੇਠ ਲਿਖੇ ਅਨੁਸਾਰ ਹੈ ਕਿਉਂਕਿ ਇਕੱਲੇ ਝੋਨੇ ਦੀ ਝਾੜ-ਫੂਸ ਦੀ ਬੋਲੀ ਨਹੀਂ ਕਰਵਾਈ ਜਾਂਦੀ ਬਲਕਿ ਸਾਰੇ ਸਾਲ ਭਾਵ ਕਣਕ ਅਤੇ ਝੋਨੇ ਦੇ ਝਾੜ-ਫੂਸ ਦੀ ਇਕੱਠੀ ਬੋਲੀ ਇੱਕੋ ਵਾਰ ਹੀ ਕਾਰਵਾਈ ਜਾਂਦੀ ਹੈ। ਜ਼ਿਲ੍ਹਾਵਾਰ ਸੂਚਨਾ ਅਨੈਕਸਚਰ 'ੳ' ਤੇ ਹੇਠ ਰੱਖੀ ਜਾਂਦੀ ਹੈ।

[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]

## ਅਨੈਕਸਚਰ 'ੳ'

| ਲੜੀ ਨੰ: | ਜ਼ਿਲ੍ਹੇ ਦਾ ਨਾਮ | 2004-05 | 2005-06 | 2006-07 | 2007-08 |
|---|---|---|---|---|---|
| 1 | ਬਠਿੰਡਾ | 1,15,500 | 1,77,550 | 2,45,150 | 2,19,000 |
| 2 | ਮੁਕਤਸਰ | 4,50,000 | 5,10,000 | 5,72,000 | 3,74,500 |
| 3 | ਮਾਨਸਾ | 96,500 | 1,86,000 | 3,31,000 | 74,800 |
| 4 | ਮੋਗਾ | 2,97,850 | 4,87,600 | 7,21,000 | 13,84,000 |
| 5 | ਫਰੀਦਕੋਟ | 5,98,800 | 10,22,000 | 15,35,000 | 6,11,000 |
| 6 | ਫਿਰੋਜ਼ਪੁਰ | 30,19,500 | 31,79,500 | 43,21,100 | 29,59,000 |
| 7 | ਜਲੰਧਰ | 12,25,500 | 15,17,500 | 24,49,000 | 44,49,386 |
| 8 | ਨਵਾਂ ਸ਼ਹਿਰ | 3,57,000 | 5,37,500 | 61,200 | 7,11,586 |
| 9 | ਗੁਰਦਾਸਪੁਰ | 2,16,800 | 3,24,600 | 4,72,100 | 4,37,700 |
| 10 | ਕਪੂਰਥਲਾ | 9,25,500 | 7,79,200 | 9,46,500 | 8,48,786 |
| 11 | ਹੁਸ਼ਿਆਰਪੁਰ | 4,14,000 | 6,06,600 | 4,23,900 | 21,72,786 |
| 12 | ਅੰਮ੍ਰਿਤਸਰ | 2,23,400 | 1,67,600 | 3,00,000 | 10,92,500 |
| 13 | ਤਰਨ ਤਾਰਨ | 1,65,500 | 1,26,400 | 5,35,000 | 5,59,500 |
| 14 | ਸੰਗਰੂਰ/ਬਰਨਾਲਾ | 10,05,800 | 2,81,400 | 11,800 | 16,29,000 |
| 15 | ਫਤਹਿਗੜ੍ਹ ਸਾਹਿਬ | 2,50,900 | 19,100 | 25,000 | 5,33,200 |
| 16 | ਲੁਧਿਆਣਾ | 5,11,800 | 11,32,250 | 20,11,500 | 21,81,900 |
| 17 | ਰੋਪੜ | 1,43,900 | 1,60,650 | 5,30,600 | 4,41,000 |
| 18 | ਮੁਹਾਲੀ | 87,100 | 82,400 | 3,28,150 | 2,48,500 |
| 19 | ਪਟਿਆਲਾ | 19,89,150 | 17,25,000 | 22,80,550 | 23,78,100 |
| | ਕੁੱਲ ਜੋੜ | 1,20,94,500 | 1,30,22,850 | 1,81,00,550 | 2,33,06,244 |

**ਕੈਪਟਨ ਬਲਬੀਰ ਸਿੰਘ ਬਾਠ** : ਸਪਲੀਮੈਂਟਰੀ, ਸਪੀਕਰ ਸਾਹਿਬ। ਮੈਂ ਆਪ ਰਾਹੀਂ ਜਾਣਨਾ ਚਾਹੁੰਦਾ ਹਾਂ ਕਿ ਗੱਲ ਤਾਂ ਨਿੱਕੇ ਜਿਹੇ ਘਾਹ-ਫੂਸ ਦੀ ਹੈ ਪਰ ਇਸ ਵਿੱਚ ਘਪਲਾ ਬਹੁਤ ਵੱਡਾ ਹੈ। 2,33,06,244 ਲੱਖ ਰੁਪਏ ਦੀ ਬੋਲੀ/ਵਿੱਕਰੀ ਹੋਈ ਹੈ। ਮੈਂ ਇਹ ਦੱਸਣਾ ਮੁਨਾਸਿਬ ਸਮਝਦਾ ਹਾਂ ਕਿ ਪ੍ਰਮੁੱਖ ਜ਼ਿਲ੍ਹਿਆਂ ਵਿੱਚ ਮੈਨੂੰ ਇਹ ਕਹਿੰਦੇ ਅਫਸੋਸ ਹੁੰਦਾ ਹੈ ਕਿ ਬਹੁਤ ਵੱਡਾ ਘਾਟਾ ਇਸ ਸਾਲ ਆਇਆ ਹੈ। ਮੁਕਤਸਰ, ਮਾਨਸਾ, ਫਰੀਦਕੋਟ, ਫਿਰੋਜ਼ਪੁਰ ਵਿੱਚ ਕਈ ਕਈ ਲੱਖ ਦਾ ਘਾਟਾ ਪਿਆ ਹੈ। ਇਹ ਮੇਰਾ ਸਵਾਲ ਹੈ। ਪੰਜਾਬ ਵਿੱਚ 145 ਮਾਰਕੀਟ ਕਮੇਟੀਆਂ ਹਨ। ਇਕੱਲੇ ਸ੍ਰੀ ਹਰਗੋਬਿੰਦਪੁਰ ਵਿੱਚ ਲੱਖ ਤੋਂ ਉਪਰ ਰੁਪਏ ਦਾ ਘਪਲਾ ਹੋਇਆ ਹੈ। ਇਸ ਦੇ ਸਬੂਤ ਮੇਰੇ ਕੋਲ ਹਨ। ਇਸ ਨੂੰ ਜਰਬ ਦੇ ਦਿਓ, 145 ਲੱਖ ਰੁਪਏ ਦਾ ਘਾਟਾ ਪੰਜਾਬ ਸਰਕਾਰ ਨੂੰ ਹੋ ਗਿਆ। ਕੀ ਖੇਤੀਬਾੜੀ ਮੰਤਰੀ ਇਸ ਦੀ ਇਨਕੁਆਇਰੀ ਕਰਵਾਉਣਗੇ ਅਤੇ ਇਸ ਵਿੱਚ ਕੌਣ ਜ਼ਿੰਮੇਵਾਰ ਹੈ, ਉਸ ਤੇ ਕੋਈ ਐਕਸ਼ਨ ਲੈਣਗੇ ?

**ਮੰਤਰੀ** : ਝੰਡੀ 'ਏ' ਤੇ ਦੱਸਿਆ ਹੈ ਕਿ ਸਾਲ 2004-05 ਵਿੱਚ 1,20,94,500 ਰੁਪਏ ਸਾਲ 2005-06 ਵਿੱਚ 1,30,22,850 ਰੁਪਏ, ਸਾਲ 2006-07 ਵਿਚ 1,81,00,550 ਰੁਪਏ ਅਤੇ ਸਾਲ 2007-08 ਵਿੱਚ 2,33,06,244 ਰੁਪਏ ਇਹ ਜਿਹੜੀ ਕੁੱਲ ਆਮਦਨ ਹੈ। ਕਈ ਮੰਡੀਆਂ ਦੀ ਇਹ ਵਧ ਗਈ ਹੈ ਅਤੇ ਕਈਆਂ ਦੀ ਘਟ ਗਈ ਹੈ। ਜੇ ਕਿਤੇ ਮਾਨਯੋਗ ਮੈਂਬਰ ਸਾਹਿਬ ਨੂੰ ਕੋਈ ਐਸੀ ਸ਼ਿਕਾਇਤ ਹੈ ਜਾਂ ਕੋਈ ਐਸੀ ਗੱਲ ਇਨ੍ਹਾਂ ਦੇ ਧਿਆਨ ਵਿੱਚ ਆਈ ਹੈ, ਤਾਂ ਇਹ ਉਹ ਦੱਸ ਦੇਣ ਅਤੇ ਲਿਖ ਕੇ ਦੇ ਦੇਣ। ਅਸੀਂ ਇਨਕੁਆਇਰੀ ਕਰਵਾ ਲਵਾਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿਧਾਨ ਸਭਾ ਸਭ ਤੋਂ ਵੱਡਾ ਫੋਰਮ ਹੈ। ਜੇ ਦੁਬਾਰਾ-ਦੁਬਾਰਾ ਇਹ ਗੱਲ ਕਰਨੀ ਪਵੇਗੀ ਤਾਂ ਫਿਰ ਕੀ ਫਾਇਦਾ ਹੋਇਆ। ਸ੍ਰੀ ਹਰਗੋਬਿੰਦਪੁਰ ਦੀ ਮੰਡੀ ਵਿੱਚ ਬੋਲੀ ਇਕ ਲੱਖ ਤੋਂ ਵਧ ਜਾਣੀ ਸੀ। ਮੈਂ ਚਾਹੁੰਦਾ ਹਾਂ ਕਿ ਜਿਨ੍ਹਾਂ ਜਿਨ੍ਹਾਂ ਥਾਵਾਂ ਦਾ ਮੈਂ ਨਾਂ ਲਿਆ ਹੈ, ਉਨ੍ਹਾਂ ਦੀ ਪੜਤਾਲ ਕਰਵਾ ਲੈਣ ਅਤੇ ਹਾਊਸ ਦੇ ਵਿਚ ਭਰੋਸਾ ਦੇਣ ਕਿ ਕਿਉਂ ਘਾਟਾ ਪਿਆ ਹੈ। ਸ੍ਰੀ ਹਰਗੋਬਿੰਦਪੁਰ ਦੀ ਵੀ ਪੜਤਾਲ ਕਰਵਾ ਦੇਣ।

**ਮੰਤਰੀ** : ਸਪੀਕਰ ਸਾਹਿਬ, ਝਾੜ ਫੂਸ ਤੋਂ ਜੋ ਆਕਸ਼ਨ ਹੁੰਦੀ ਹੈ, ਇਸ ਦਾ ਪ੍ਰੋਸੀਜਰ ਸੈਟ ਹੁੰਦਾ ਹੈ। ਪਹਿਲਾਂ ਐਡਵਰਟਾਈਜਮੈਂਟ ਹੁੰਦੀ ਹੈ, ਫਿਰ ਬਿੱਡ ਦੇਣ ਵਾਲੇ ਇਕੱਠੇ ਹੋ ਕੇ ਆਉਂਦੇ ਹਨ। ਟਰਾਂਸਪੇਰੈਂਟ ਵੇਅ ਨਾਲ ਸਾਰਾ ਸਿਸਟਮ ਹੁੰਦਾ ਹੈ। ਕੋਈ ਵੀ ਘਾਟਾ ਨਹੀਂ ਹੋਇਆ। ਕਈ ਜਗ੍ਹਾਂ ਤੇ ਕਈ ਵਾਰ ਬੋਲੀ ਨਹੀਂ ਹੁੰਦੀ, ਇਸ ਦੇ ਹਰ ਵਾਰੀ ਕਈ ਤਰ੍ਹਾਂ ਦੇ ਕਾਰਨ ਹੁੰਦੇ ਹਨ। ਮੈਂ ਇਸ ਲਈ ਦੱਸ ਰਿਹਾ ਹਾਂ ਕਿਉਂਕਿ ਇਹ ਬੋਲੀ ਚੈਲਿੰਜ ਵੀ ਕੀਤੀ ਜਾ ਸਕਦੀ ਹੈ। ਇਹ ਪ੍ਰੋਵੀਜ਼ਨ ਹੈ। ਹੁਣ ਵੀ ਇਹ ਦੱਸ ਦੇਣ ਕਿ ਕਿਹੜੀ ਮੰਡੀ ਦੀ ਪੜਤਾਲ ਕਰਵਾਉਣੀ ਚਾਹੁੰਦੇ ਹਨ, ਮੈਂ ਪੜਤਾਲ ਕਰਵਾ ਦੇਵਾਂਗਾ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਹ ਮੇਰੇ ਸਵਾਲ ਦਾ ਜਵਾਬ ਨਹੀਂ ਹੈ ਜੀ। ਦਰਅਸਲ ਮੈਨੂੰ ਇਹ ਸਵਾਲ ਇਨ੍ਹਾਂ ਨੂੰ ਪੁਛਣਾ ਹੀ ਨਹੀਂ ਚਾਹੀਦਾ ਸੀ ਕਿਉਂਕਿ ਇਹ ਮੰਤਰੀ ਕਿਸੇ ਹੋਰ ਮਹਿਕਮੇ ਦੇ ਹਨ ਅਤੇ ਮੇਰੇ ਸਵਾਲ ਦਾ ਸਬੰਧ ਹੋਰ ਮੰਤਰੀ ਸਾਹਿਬ ਨਾਲ ਹੈ। ਹੋਰ ਮਹਿਕਮੇ ਦੇ ਮੰਤਰੀ ਸਾਹਿਬ ਮੇਰੇ ਸਵਾਲ ਦਾ ਜਵਾਬ ਦੇ ਰਹੇ ਹਨ....

**ਮਾਨਯੋਗ ਸਪੀਕਰ** : ਇਨ੍ਹਾਂ ਨੇ ਤਾਂ ਮਹਿਕਮੇ ਕੋਲੋਂ ਇਨਫਰਮੇਸ਼ਨ ਲਈ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਤਾਂ ਕਹਿੰਦਾ ਹਾਂ ਕਿ ਬਿਲਕੁਲ ਇਹ ਪੜਤਾਲ ਕਰਵਾ ਲੈਣ। ਕਾਈਂਡਲੀ ਬਿਲਕੁਲ ਕੋਈ ਬਣਦਾ ਐਕਸ਼ਨ ਲੈਣ। ਐਕਸ਼ਨ ਲੈਣਾ ਜ਼ਰੂਰੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸ੍ਰੀ ਹਰਗੋਬਿੰਦਪੁਰ ਦਾ ਸਾਲ 2007-08 ਦੇ ਵਿੱਚ ਨੋਟਿਸ 'ਜੱਗ ਬਾਣੀ' ਅਖਬਾਰ ਰਾਹੀਂ ਮਿਤੀ 21 ਮਾਰਚ, 2007 ਨੂੰ ਮਿਤੀ 29 ਮਾਰਚ, 2007 ਦੀ ਬੋਲੀ ਵਾਸਤੇ ਆਇਆ ਸੀ। ਪਰ ਉਸ ਵੇਲੇ ਬੋਲੀ ਨਹੀਂ ਹੋਈ। ਫਿਰ ਮਿਤੀ 30 ਅਗਸਤ ਨੂੰ ਫਿਰ ਨੋਟਿਸ ਹੋਇਆ, ਇਸ ਤੇ ਫਿਰ ਮਿਤੀ 13 ਸਤੰਬਰ ਨੂੰ ਖੁਲ੍ਹੇਆਮ ਬੋਲੀ ਹੋਈ। ਸਤੰਬਰ, 2008 ਤੱਕ ਇਹ ਬੋਲੀ ਚਲਣੀ ਹੈ। ਜੇ ਮਾਨਯੋਗ ਮੈਂਬਰ ਸਾਹਿਬ ਕਹਿੰਦੇ ਹਨ ਤਾਂ ਅਸੀਂ ਇਸ ਦੀ ਇਨਕੁਆਇਰੀ ਕਰਵਾ ਦਿੰਦੇ ਹਾਂ।

**ਮਾਨਯੋਗ ਸਪੀਕਰ** : ਉਹ ਤਾਂ ਕਹਿ ਰਹੇ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਕਲੀਅਰ ਕਰ ਦਿੰਦਾ ਹਾਂ ਜੀ। ਮੇਰੇ ਆਪਣੇ ਸ੍ਰੀ ਹਰਗੋਬਿੰਦਪੁਰ ਵਿਚ ਮੇਰੇ ਆਦਮੀ ਨੇ ਸਵਾ ਲੱਖ ਰੁਪਏ ਦੀ ਬੋਲੀ ਦਿੱਤੀ ਸੀ। ਪਰ ਜ਼ਿਲ੍ਹਾ ਮਾਰਕੀਟ ਕਮੇਟੀ ਦੇ ਸੈਕਟਰੀ ਨੇ ਸਿਰਫ 17 ਹਜ਼ਾਰ ਰੁਪਏ ਦੀ ਬੋਲੀ ਦਿੱਤੀ। ਮੈਂ ਹੁਣ ਰਿਕਾਰਡ ਤੇ ਇਹ ਗੱਲ ਲਿਆਉਣ ਲੱਗਿਆ ਹਾਂ ਜੀ। ਉੱਥੇ ਸਿਰਫ 17 ਹਜ਼ਾਰ ਰੁਪਏ ਦੀ ਬੋਲੀ ਗਈ ਹੈ ਜਦੋਂ ਕਿ ਇਹ ਸਵਾ ਲੱਖ ਰੁਪਏ ਤੱਕ ਵੀ ਜਾ ਰਹੀ ਸੀ। ਕੀ ਇਹ ਸਬੰਧਤ ਅਫਸਰ ਨੂੰ ਜ਼ਿੰਮੇਵਾਰ ਠਹਿਰਾਉਣਗੇ, ਜਿਸ ਕਾਰਨ ਘਾਟਾ ਪਿਆ ?

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪਹਿਲਾਂ ਵੀ ਦੱਸਿਆ ਹੈ ਕਿ ਜਿਵੇਂ ਮੈਨੂੰ ਪਤਾ ਚਲਿਆ ਹੈ ਕਿ ਇਸ ਸਬੰਧੀ ਮਹਿਕਮੇ ਕੋਲ ਜ਼ਬਾਨੀ ਗੱਲ ਕੀਤੀ ਗਈ ਸੀ ਕਿ ਉੱਥੇ ਘਪਲਾ ਹੋਇਆ ਹੈ। ਉਨ੍ਹਾਂ ਨੇ ਕਹਿ ਦਿੱਤਾ ਕਿ ਲਿਖ ਕੇ ਦੇ ਦਿਓ। ਜਦੋਂ ਕਿ ਕੋਈ ਲਿਖਤੀ ਚਿੱਠੀ ਨਹੀਂ ਆਈ। ਹੁਣ ਸਵਾਲ ਲੱਗਿਆ ਹੈ, ਇਹ ਜਿਸ ਤਰ੍ਹਾਂ ਕਹਿੰਦੇ ਹਨ, ਮੈਂ ਐਸ਼ਿਓਰ ਕਰਵਾ ਦਿੰਦਾ ਹਾਂ ਕਿ ਇਨਕੁਆਇਰੀ ਕਰਵਾ ਦਿੰਦੇ ਹਾਂ।

---

## ਪ੍ਰਸ਼ਨ ਨੰ: 436

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਕਰਜ਼ਿਆਂ ਤੇ ਵਿਆਜ

***380. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007-08 ਦੇ ਦੌਰਾਨ ਰਾਜ ਸਰਕਾਰ ਦੁਆਰਾ ਸਰਕਾਰੀ/ਨਿੱਜੀ ਸੋਮਿਆਂ ਤੋਂ ਕਿੰਨੇ ਕਰਜ਼ੇ ਲਏ ਗਏ ਹਨ ਅਤੇ ਇਨ੍ਹਾਂ ਨੂੰ ਅਦਾ ਕੀਤੇ ਗਏ ਵਿਆਜ ਦੇ ਸਾਲ-ਵਾਰ ਵੇਰਵੇ ਕੀ ਹਨ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਰਾਜ ਸਰਕਾਰ ਵੱਲੋਂ ਮੌਜੂਦਾ ਮਾਲੀ ਸਾਲ 2007-08 (ਹੁਣ ਤੱਕ) ਦੇ ਸਮੇਂ ਦੌਰਾਨ ਭਾਰਤ ਸਰਕਾਰ, ਬੈਂਕ, ਵਿੱਤੀ ਸੰਸਥਾਵਾਂ ਅਤੇ ਨੈਸ਼ਨਲ ਛੋਟੀਆਂ ਬਚਤਾਂ ਫੰਡ (ਛੋਟੀਆਂ ਬਚਤਾਂ ਕਰਜ਼ੇ) ਤੋਂ 5447.88 ਕਰੋੜ ਰੁਪਏ ਕਰਜ਼ਾ ਲਿਆ ਹੈ ਅਤੇ ਉਨ੍ਹਾਂ ਨੂੰ ਇਸ ਕਰਜ਼ੇ ਤੇ 4792.19 ਕਰੋੜ ਰੁਪਏ ਵਿਆਜ ਦੇਣਾ ਪਵੇਗਾ। ਇਨ੍ਹਾਂ ਕਰਜ਼ਿਆਂ ਤੇ ਸਾਲ-ਵਾਈਜ਼ ਵਿਆਜ ਦਾ ਵਿਸਥਾਰ ਅਨੁਲੱਗ "ੳ" ਤੇ ਹੈ।

### ਅਨੁਲੱਗ "ੳ"

ਰਾਜ ਸਰਕਾਰ ਦੁਆਰਾ ਸਾਲ 2007-08 ਵਿੱਚ ਲਏ ਗਏ ਕਰਜ਼ੇ ਤੇ ਸਾਲਵਾਰ ਵਿਆਜ਼

| ਸਾਲ | (ਰਕਮ ਲੱਖਾਂ ਵਿੱਚ) |
|---|---|
| 2008-09 | 45273 |
| 2009-10 | 44848 |
| 2010-11 | 44422 |
| 2011-12 | 43995 |
| 2012-13 | 43570 |
| 2013-14 | 43144 |
| 2014-15 | 42370 |
| 2015-16 | 41597 |
| 2016-17 | 41130 |
| 2017-18 | 40662 |
| 2018-19 | 6405 |
| 2019-20 | 5938 |
| 2020-21 | 5470 |
| 2021-22 | 5003 |

[ਵਿੱਤ ਮੰਤਰੀ]

| ਸਾਲ | (ਰਕਮ ਲੱਖਾਂ ਵਿੱਚ) |
|---|---|
| 2022-23 | 4536 |
| 2023-24 | 3600 |
| 2024-25 | 3133 |
| 2025-26 | 2666 |
| 2026-27 | 2198 |
| 2027-28 | 1731 |
| 2028-29 | 1731 |
| 2029-30 | 1384 |
| 2030-31 | 1038 |
| 2031-32 | 692 |
| 2032-33 | 346 |
| **Total :** | **479219** |

(ਰੁਪਏ 4792.19 ਕਰੋੜ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਲੋਨ ਲਿਆ ਹੈ, ਇਹ ਕਿਥੇ-ਕਿਥੇ ਯੂਜ਼ ਕਰ ਰਹੇ ਹਨ ? ਕਿੰਨਾ ਹੋ ਗਿਆ ਹੈ ਅਤੇ ਕਿੰਨਾ ਰਹਿ ਗਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਲੋਨ ਹੈ, ਜਿਹੜਾ ਕਿ ਤਕਰੀਬਨ 5447.88 ਕਰੋੜ ਰੁਪਏ ਦਾ ਲਿਆ ਹੈ। ਜਿਸ ਤਰ੍ਹਾਂ ਮੈਂ ਬਜਟ ਦੇ ਵਿੱਚ ਵੀ ਦੱਸਿਆ ਹੈ ਕਿ ਇਸ ਵਿੱਚੋਂ 1400 ਕਰੋੜ ਰੁਪਿਆ ਤਾਂ ਉਹ ਹੈ, ਜਿਹੜਾ ਕਿ ਸਰਕਾਰ ਦੇ ਰੋਜ ਮਰਾ ਦੇ ਖਰਚੇ ਜਿਹੜੇ ਹਨ, ਜਿਸ ਨੂੰ ਫਿਸਕਲ ਡੈਫਿਸਟ ਕਹਿੰਦੇ ਹਨ, ਉਸ ਡੈਫਿਸਟ ਨੂੰ ਪੂਰਾ ਕਰਨ ਵਾਸਤੇ 5400 ਕਰੋੜ ਰੁਪਏ ਵਿੱਚੋਂ 1400 ਕਰੋੜ ਰੁਪਿਆ ਉਸ ਵਿੱਚ ਲਗਾਣਾ ਹੈ, ਬਾਕੀ ਜਿਹੜਾ ਤਕਰੀਬਨ 3000 ਕਰੋੜ ਰੁਪਿਆ ਰਹਿ ਗਿਆ, ਉਹ ਸੂਬੇ ਦੀ ਜਿਹੜੀ ਪਲੈਨਡ ਡਿਵੈਲਪਮੈਂਟ ਹੈ, ਉਸ ਵਿੱਚ ਲਗੇਗਾ। ਇਸ ਵਿੱਚ ਜਿੰਨੀਆਂ ਵੀ ਸਟੇਟ ਪਲੈਨਜ਼ ਹਨ ਅਤੇ ਸਟੇਟ ਦਾ ਹਿੱਸਾ ਸੈਂਟਰਲੀ ਸਪਾਂਸਰਡ ਸਕੀਮਜ਼ ਵਿੱਚ ਹੈ, ਉਸ ਵਿੱਚ ਲਗੇਗਾ।

**ਮਾਨਯੋਗ ਸਪੀਕਰ** : ਹਾਂ ਜੀ, ਮੋਫਰ ਜੀ, ਉਨ੍ਹਾਂ ਨੇ ਡਿਟੇਲ ਤਾਂ ਦੇ ਦਿੱਤੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇੱਕ ਤਾਂ ਇਨ੍ਹਾਂ ਨੇ ਦੱਸਿਆ ਹੈ ਕਿ 1400 ਕਰੋੜ ਰੁਪਿਆ ਡੈਫਿਸਿਟ ਵਿੱਚ ਪਾ ਦਿੱਤਾ, ਬਾਕੀ ਕਿਹਾ ਹੈ ਕਿ ਪਲੈਨਡ ਸਕੀਮ ਵਿਚ ਪਾਉਣਾ ਹੈ, ਕੀ ਤੁਸੀਂ ਇਸ ਬਾਰੇ ਡਿਪਾਰਟਮੈਂਟਸ ਤੋਂ ਆਲਰੈਡੀ ਖਾਕਾ ਲੈ ਲਿਆ ਹੈ ਕਿ ਕਿੰਨਾ-ਕਿੰਨਾ ਪੈਸਾ ਕਿਹੜੇ ਡਿਪਾਰਟਮੈਂਟਸ ਨੂੰ ਜਾਣਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਇਹ ਜਿਹੜੀ ਗੱਲ ਕਰ ਰਹੇ ਹਨ ਕਿ ਜਿਹੜੀ ਟੋਟਲ ਸਟੇਟ ਦੀ ਪਲਾਨ ਹੈ, ਜਿਸ ਦੇ ਵਿੱਚ 5111 ਕਰੋੜ ਰੁਪਿਆ ਹੈ, ਇਹ 5111 ਕਰੋੜ ਦੇ ਵਿੱਚੋਂ ਇਹ ਜੋ ਅਸੀਂ ਬਾਰੋ ਕੀਤਾ ਹੈ, ਇਹ ਸ਼ਾਮਲ ਹੈ, ਇਹ ਵੱਖਰੇ -ਵੱਖਰੇ ਡਿਪਾਰਟਮੈਂਟਸ ਵਿੱਚ ਤਕਸੀਮ ਕੀਤਾ ਗਿਆ ਹੈ। ਮੇਰੇ ਕੋਲ ਇਸ ਵੇਲੇ ਇਹ ਤਾਂ ਹੈ ਨਹੀਂ ਕਿ ਕਿਹੜੇ ਡਿਪਾਰਟਮੈਂਟ ਨੂੰ ਕਿੰਨਾ ਦਿੱਤਾ ਹੈ। ਤਕਰੀਬਨ 3500 ਕਰੋੜ ਰੁਪਏ ਦੇ ਲੋਨ ਰਾਹੀਂ ਪਲਾਨ ਚਲ ਰਹੀ ਹੈ ਅਤੇ 1500 ਕਰੋੜ ਰੁਪਏ ਦੇ ਜਿਹੜੇ ਸਟੇਟ ਦੇ ਆਪਣੇ ਰਿਸੋਰਸਿਸ ਹਨ, ਉਸ ਨਾਲ ਇਹ ਪਲਾਨ ਚਲ ਰਹੀ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ increase in state borrowing ਦੀ ਫਿਗਰ ਦਿੱਤੀ ਹੈ, ਜਿਹੜੀ ਬੋਰਡਜ਼ ਅਤੇ ਕਾਰਪੋਰੇਸ਼ਨਾਂ ਨੇ ਡੇਟ ਲਈ ਹੈ ਉਸ ਦਾ ਕੁਝ ਪੋਰਸ਼ਨ ਸਰਕਾਰ ਨੂੰ ਡਾਈਵਰਟ ਹੋ ਜਾਂਦਾ ਹੈ, ਕੀ ਉਹ ਰਕਮ ਇਸ ਦੇ ਵਿੱਚ ਇਨਕਲੂਡ ਕੀਤੀ ਗਈ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਬੋਰਡ ਅਤੇ ਕਾਰਪੋਰੇਸ਼ਨ ਆਟੋਨੋਮਸ ਬਾਡੀਜ਼ ਹਨ। ਉਹ ਜਿਹੜਾ ਲੋਨ ਰੇਜ਼ ਕਰਦੇ ਹਨ, ਉਹ ਇਸ ਦੇ ਵਿੱਚ ਨਹੀਂ ਦਰਸਾਇਆ ਗਿਆ ਅਤੇ ਜਿੱਥੋਂ ਤਕ ਮੈਨੂੰ ਪਤਾ ਹੈ ਕਿ none of the loans which were raised by different Boards or Corporations accrue or they come to the consolidated fund of the State or are used by the State Government for the development plans. ਐਕਸੈਪਟ ਜਿਹੜੀ ਆਟਾ ਦਾਲ ਸਕੀਮ ਸੀ। ਸਪੀਕਰ ਸਾਹਿਬ, ਉਸ ਦੀ ਵਜ੍ਹਾ ਇਹ ਸੀ ਕਿ ਜਿਹੜਾ ਵ੍ਹੀਟ ਸੀਜ਼ਨ ਹੈ, ਜਿਹੜੀ ਅਪ੍ਰੈਲ ਦੇ ਵਿੱਚ ਆਟਾ ਦਾਲ ਸਕੀਮ ਵਾਸਤੇ ਕਣਕ ਖਰੀਦੀ ਸੀ ਉਸ ਵਕਤ ਸਟੇਟ ਦੇ ਕੰਸਾਲੀਡੇਟਿਡ ਫੰਡ ਦੇ ਵਿੱਚ ਪੈਸੇ ਨਹੀਂ ਸਨ, ਇਸ ਕਰਕੇ We had to buy everything upfront ਅਤੇ ਤਕਰੀਬਨ 330 ਕਰੋੜ ਰੁਪਿਆ ਸਾਡੀਆਂ ਕਾਰਪੋਰੇਸ਼ਨਜ਼ ਨੇ ਰੇਜ਼ ਕੀਤਾ ਹੈ ਅਤੇ ਉਸ ਵਾਸਤੇ ਸਟੇਟ ਗਾਰੰਟੀਜ਼ ਉਸ ਲੋਨ ਦੀਆਂ ਅਸੀਂ ਦਿੱਤੀਆਂ ਹਨ ਅਤੇ we will be paying the full amount.

**ਮਾਨਯੋਗ ਸਪੀਕਰ** : ਨੈਕਸਟ ਕੁਐਸ਼ਚਨ, ਚਰਨਜੀਤ ਸਿੰਘ ਚੰਨੀ।

---

## ਅਧਿਆਪਕਾਂ ਦੀ ਭਰਤੀ

***437. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਜ ਵਿੱਚ ਠੇਕੇ ਦੇ ਆਧਾਰ ਤੇ ਐਲੀਮੈਂਟਰੀ ਸਕੂਲਾਂ ਲਈ ਅਧਿਆਪਕ ਨਿਯੁਕਤ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਨੂੰ ਮਾਣ-ਭੇਟਾ ਦੀ ਕਿੰਨੀ ਰਕਮ ਅਦਾ ਕੀਤੇ ਜਾਣ ਦੀ ਤਜਵੀਜ਼ ਹੈ?

**ਡਾਕਟਰ ਉਪਿੰਦਰਜੀਤ ਕੌਰ** : ਹਾਂ, ਜੀ, ਸਰਕਾਰ ਦੀ ਐਲੀਮੈਂਟਰੀ (ਪ੍ਰਾਇਮਰੀ) ਸਕੂਲਾਂ ਵਿੱਚ 'ਟੀਚਿੰਗ ਫੈਲੋਜ਼' ਅਤੇ ਅੱਪਰ ਪ੍ਰਾਇਮਰੀ ਅਤੇ ਹਾਈ ਸਕੂਲਾਂ ਵਿੱਚ 'ਐਜੂਕੇਸ਼ਨਲ ਸਰਵਿਸਿਜ਼ ਪ੍ਰੋਵਾਈਡਰਜ਼' ਯਕਮੁਸ਼ਤ ਠੇਕੇ ਤੇ ਕ੍ਰਮਵਾਰ 4,550 ਰੁਪਏ ਪ੍ਰਤੀ ਮਹੀਨਾ ਅਤੇ 5,400 ਰੁਪਏ ਪ੍ਰਤੀ ਮਹੀਨਾ ਤੇ ਨਿਯੁਕਤ ਕਰਨ ਦੀ ਤਜਵੀਜ਼ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਸਕੂਲਾਂ ਵਿੱਚ ਜੋ ਟੀਚਰਾਂ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ, ਉਹ ਸਰਕਾਰ ਟੀਚਰ ਭਰ ਰਹੀ ਹੈ। ਇਸ ਨਾਲ ਗਰੀਬ ਲੋਕਾਂ ਨੂੰ ਪੜ੍ਹਾਈ ਵਿੱਚ ਚੰਗੀ ਸੁਵਿਧਾ ਪ੍ਰਾਪਤ ਹੋਵੇਗੀ। ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਕੇ ਪੁੱਛਣਾ ਚਾਹੁੰਦਾ ਹਾਂ ਕਿ ਇਹ ਟੀਚਰ ਕਦੋਂ ਤੱਕ ਭਰਤੀ ਹੋ ਜਾਣਗੇ ਅਤੇ ਕੀ ਇਹ ਇਸੇ ਸੈਸ਼ਨ ਵਿੱਚ ਜਿਹੜਾ ਹੁਣ ਸ਼ੁਰੂ ਹੋਣ ਹੈ ਇਸ ਵਿੱਚ ਕੰਮ ਕਰਨਾ ਸ਼ੁਰੂ ਕਰ ਦੇਣਗੇ? ਅਗਲੀ ਬੇਨਤੀ ਮੇਰੀ, ਮਾਨਯੋਗ ਸਪੀਕਰ ਸਾਹਿਬ, ਇਹ ਹੈ ਕਿ 4,550 ਰੁਪਏ ਅਤੇ 5,400 ਰੁਪਏ ਵਿੱਚ ਟੀਚਰ ਭਰਤੀ ਕਰਨੇ ਹਨ। ਪਿਛਲੇ ਸਮੇਂ ਦੇ ਦੌਰਾਨ ਵੀ ਜ਼ਿਲ੍ਹਾ ਪ੍ਰੀਸ਼ਦ ਰਾਹੀਂ ਭਰਤੀ ਹੋਈ ਹੈ ਅਤੇ 11,500 ਰੁਪਏ ਉੱਕਾ ਪੱਕਾ ਉਨ੍ਹਾਂ ਟੀਚਰਾਂ ਨੂੰ ਮਿਲ ਰਿਹਾ ਹੈ। ਉਥੇ ਸਕੂਲ ਵਿੱਚ 15 ਹਜ਼ਾਰ ਤੋਂ ਲੈ ਕੇ 25 ਹਜ਼ਾਰ ਤੱਕ ਲੈਂਦੇ ਟੀਚਰ ਲੱਗੇ ਹੋਏ ਹਨ ਅਤੇ ਉਹ ਜ਼ਿਲ੍ਹਾ ਪ੍ਰੀਸ਼ਦ ਵਾਲੇ ਟੀਚਰ ਬਰਾਬਰ ਕੰਮ ਕਰਦੇ ਹਨ ਅਤੇ ਕੁਆਲੀਫੀਕੇਸ਼ਨ ਵੀ ਉਨ੍ਹਾਂ ਦੀ ਬਰਾਬਰ ਹੈ ਪਰ ਉਨ੍ਹਾਂ ਨੂੰ ਸਿਰਫ 11,500 ਰੁਪਏ ਮਿਲ ਰਹੇ ਹਨ ਅਤੇ ਹੁਣ ਜਿਹੜੇ ਰੱਖਣੇ ਹਨ, ਉਹੀ ਕੰਮ ਉਨ੍ਹਾਂ ਨੇ ਕਰਨਾ ਹੈ, ਇਹ ਉਨੇ ਹੀ ਪੜ੍ਹੇ ਲਿਖੇ ਹਨ, ਉਹ ਬੇਰੁਜ਼ਗਾਰ ਨੌਜਵਾਨ ਮੁੰਡੇ ਹਨ, ਉਨ੍ਹਾਂ ਨੂੰ 4,550 ਰੁਪਏ ਮਿਲਣੇ ਹਨ। ਇਹ ਨਾ-ਬਰਾਬਰਤਾ ਹੈ। ਇਹ ਸਾਡੀ ਜਿਹੜੀ ਸਾਡੀ ਬੇਰੁਜ਼ਗਾਰੀ ਹੈ, ਇਸ ਕਰਕੇ ਨੌਜਵਾਨਾਂ ਦਾ ਸ਼ੋਸ਼ਣ ਹੋ ਰਿਹਾ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਟੀਚਰ ਰੱਖਣੇ ਹਨ, ਇਨ੍ਹਾਂ ਨੂੰ ਘੱਟੋ ਘੱਟ ਉਨੇ ਪੈਸੇ ਜ਼ਰੂਰ ਦਿਓ, ਜਿੰਨੇ ਪੈਸਿਆਂ ਨਾਲ ਜ਼ਿਲ੍ਹਾ ਪ੍ਰੀਸ਼ਦਾਂ ਵਿੱਚ ਟੀਚਰ ਰੱਖੇ ਗਏ ਹਨ। ਟੀਚਰ ਨੂੰ ਆਪਾਂ ਗੁਰੂ ਵੀ ਮੰਨਦੇ ਹਾਂ ਅਤੇ ਉਨ੍ਹਾਂ ਤੋਂ ਅਸੀਂ ਇਹ ਐਕਸਪੈਕਟ ਵੀ ਕਰਦੇ ਹਾਂ ਕਿ ਉਹ ਸਕੂਲਾਂ ਵਿਚ ਵਿਦਿਆ ਦੀ ਨੁਹਾਰ ਬਦਲਣ। ਇਸ ਦੇ ਨਾਲ ਫਿਰ ਉਨ੍ਹਾਂ ਨੂੰ ਤਨਖਾਹ ਵੀ ਵਧੀਆ ਮਿਲਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਇਹ ਜਿਹੜਾ 4,550 ਰੁਪਏ ਦਾ ਭੱਤਾ ਟੀਚਰਾਂ ਨੂੰ ਦੇਣਾ ਹੈ, ਇਹ ਬਹੁਤ ਘੱਟ ਹੈ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਸ ਗੱਲ ਤੇ ਵਿਚਾਰ ਕਰਨਗੇ ਤਾਂ ਜੋ ਘੱਟੋ ਘੱਟ ਜ਼ਿਲ੍ਹਾ ਪ੍ਰੀਸ਼ਦਾਂ ਵਾਲੇ ਟੀਚਰਾਂ ਦੇ ਬਰਾਬਰ ਪੈਸੇ ਉਨ੍ਹਾਂ ਨੂੰ ਜ਼ਰੂਰ ਮਿਲ ਸਕਣ?

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਦੋ ਮੁੱਦੇ ਉਠਾਏ ਹਨ। ਇਨ੍ਹਾਂ ਦਾ ਪਹਿਲਾ ਮੁੱਦਾ ਹੈ ਕਿ ਭਰਤੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ? ਦੂਸਰਾ ਮੁੱਦਾ ਹੈ ਕਿ ਅਧਿਆਪਕ ਠੇਕੇ ਤੇ ਭਰਤੀ ਨਾ ਕੀਤੇ ਜਾਣ, ਸਗੋਂ ਰੈਗੂਲਰ ਸਕੇਲ ਵਿੱਚ ਭਰਤੀ ਕੀਤੇ ਜਾਣ।

ਜਿਥੋਂ ਤੱਕ ਪਹਿਲੇ ਮੁੱਦੇ ਦਾ ਸਵਾਲ ਹੈ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੱਲੋਂ ਲਗਭਗ 10,000 ਟੀਚਰ ਪ੍ਰਾਈਮਰੀ ਸਕੂਲਾਂ ਲਈ ਅਤੇ 4,000 ਟੀਚਰ ਮਾਸਟਰ ਕੇਡਰ ਵਿੱਚ ਭਰਤੀ ਕੀਤੇ ਜਾ ਰਹੇ ਹਨ। ਸਾਡਾ ਭਰਪੂਰ ਪ੍ਰਯਾਸ ਹੋਵੇਗਾ ਕਿ ਆਉਣ ਵਾਲਾ ਅਕਾਦਮਿਕ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾ ਪਹਿਲਾਂ ਭਰਤੀ ਕਰਨ ਦਾ ਕਾਰਜ

ਮੁਕੰਮਲ ਕਰ ਲਿਆ ਜਾਵੇ। ਇਸ ਵੇਲੇ ਕੋਡ ਆਫ ਕੰਡਕਟ ਲਾਗੂ ਹੋ ਚੁੱਕਾ ਹੈ, ਜਿਸ ਕਰਕੇ ਭਰਤੀ ਮੁਕੰਮਲ ਕਰਨ ਦੀ ਇਸ ਪ੍ਰੀਕ੍ਰਿਆ ਵਿੱਚ ਕੁਝ ਰੁਕਾਵਟ ਆ ਗਈ ਹੈ। ਫਿਰ ਵੀ ਮੈਂ ਇਨ੍ਹਾਂ ਨੂੰ ਭਰੋਸਾ ਦਿਵਾਉਂਦੀ ਹਾਂ ਕਿ ਅਗਲਾ ਅਕਾਦਮਿਕ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਸਾਡਾ ਯਤਨ ਹੋਵੇਗਾ ਕਿ ਇਹ ਭਰਤੀ ਕਰਨ ਦਾ ਕਾਰਜ ਮੁਕੰਮਲ ਕਰ ਲਈਏ।

ਜਿਥੋਂ ਤੱਕ ਦੂਸਰੇ ਮੁੱਦੇ ਦਾ ਸਵਾਲ ਹੈ, ਜੋ ਇਨ੍ਹਾਂ ਦਾ ਫਿਕਰ ਹੈ, ਉਹੀ ਮੇਰਾ ਫਿਕਰ ਹੈ। ਮੈਂ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਕੂਲਾਂ ਵਿੱਚ ਜੋ ਆਸਾਮੀਆਂ ਖਾਲੀ ਪਈਆਂ ਹਨ, ਉਨ੍ਹਾਂ ਤੇ ਚਿੰਤਾ ਪ੍ਰਗਟ ਕੀਤੀ ਅਤੇ ਜਦੋਂ ਅਸੀਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਇਨ੍ਹਾਂ ਆਸਾਮੀਆਂ ਨੂੰ ਭਰਨ ਵਾਸਤੇ ਪਹਿਲ ਦੇ ਆਧਾਰ ਤੇ ਆਗਿਆ ਦਿੱਤੀ ਜਾਵੇ, ਤਾਂ ਉਨ੍ਹਾਂ ਨੇ ਇਹ ਆਗਿਆ ਦੇ ਦਿੱਤੀ। ਮੈਂ ਇਸ ਪਵਿੱਤਰ ਸਦਨ ਵਿੱਚ ਇਨ੍ਹਾਂ ਨੂੰ ਇਹ ਦੱਸਣਾ ਚਾਹੁੰਦੀ ਹਾਂ ਕਿ ਸਾਡਾ ਪਹਿਲਾ ਪ੍ਰਯਾਸ ਇਹ ਸੀ ਕਿ ਅਸੀਂ ਇਹ ਭਰਤੀ ਰੈਗੂਲਰ ਸਕੇਲ ਵਿੱਚ ਕਰੀਏ। ਅਸੀਂ ਪ੍ਰਾਇਮਰੀ ਸਕੂਲਾਂ ਵਿੱਚ 6,000 ਟੀਚਰਾਂ ਦੀ ਭਰਤੀ ਰੈਗੂਲਰ ਸਕੇਲ ਵਿੱਚ ਕਰ ਰਹੇ ਸੀ ਪਰ ਜਿਹੜੇ ਬੇਰੋਜ਼ਗਾਰ ਨੌਜਵਾਨ ਹਨ, ਉਹ ਰੋਜ਼ਗਾਰ ਦੇ ਬਹੁਤ ਜਿਆਦਾ ਅਵਸਰ ਭਾਲ ਰਹੇ ਹਨ। ਉਹ ਚਾਹੁੰਦੇ ਸਨ ਕਿ ਜਿੰਨੀਆਂ ਵੀ ਆਸਾਮੀਆਂ ਖਾਲੀ ਪਈਆਂ ਹਨ, ਉਹ ਸਾਰੀਆਂ ਹੀ ਭਰ ਲਈਆਂ ਜਾਣ ਭਾਵੇਂ ਸਾਨੂੰ ਠੇਕੇ ਤੇ ਹੀ ਅਤੇ ਫਿਕਸਡ ਸੈਲਰੀ ਤੇ ਹੀ ਰੱਖ ਲਿਆ ਜਾਵੇ। ਇਸ ਕਰਕੇ ਇਸ ਗੱਲ ਤੇ ਮੁੜ ਵਿਚਾਰ ਕੀਤਾ ਗਿਆ। ਇਸ ਤੋਂ ਇਲਾਵਾ, ਸਟੇਟ ਨੇ ਜੋ ਵੀ ਕਾਰਜ ਕਰਨੇ ਹੁੰਦੇ ਹਨ, ਉਹ ਆਪਣੇ ਮਾਲੀ ਸਾਧਨਾਂ ਨੂੰ ਮੁੱਖ ਰੱਖ ਕੇ ਹੀ ਕਰਨੇ ਹੁੰਦੇ ਹਨ। ਸੋ, ਫੈਸਲਾ ਹੋਇਆ ਕਿ 9998 ਖਾਲੀ ਆਸਾਮੀਆਂ ਜਿਹੜੀਆਂ ਹਨ, ਉਹ ਸਾਰੀਆਂ ਭਰ ਲਈਆਂ ਜਾਣ। ਇਸ ਫੈਸਲੇ ਅਨੁਸਾਰ ਇਹ ਆਸਾਮੀਆਂ ਠੇਕੇ ਤੇ ਭਰੀਆਂ ਜਾਣਗੀਆਂ ਅਤੇ ਉਨ੍ਹਾਂ ਨੂੰ 4,550 ਰੁਪਏ ਦਿੱਤੇ ਜਾਣਗੇ ਪਰ ਨਾਲ ਹੀ ਉਨ੍ਹਾਂ ਨੂੰ ਇਹ ਵੀ ਭਰੋਸਾ ਦਿੱਤਾ ਗਿਆ ਹੈ ਕਿ ਸਾਢੇ ਤਿੰਨ ਸਾਲਾਂ ਬਾਅਦ ਉਨ੍ਹਾਂ ਦਾ ਵਰਕ ਐਂਡ ਕੰਡਕਟ ਸੈਟਿਸਫੈਕਟਰੀ ਹੋਣ ਤੇ ਉਨ੍ਹਾਂ ਨੂੰ ਰੈਗੂਲਰ ਸਕੇਲ ਦੇ ਦਿੱਤਾ ਜਾਵੇਗਾ।

---

## ਭਾਖੜਾ ਨਹਿਰ ਦੇ ਪਾਣੀ ਦੀ ਵੰਡ

***471. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ :—

(ੳ) ਭਾਖੜਾ ਨਹਿਰ ਵਿੱਚ ਪੰਜਾਬ ਅਤੇ ਹਰਿਆਣਾ ਦਾ ਹਿੱਸਾ ਕਿੰਨਾ-ਕਿੰਨਾ ਹੈ ਅਤੇ ਪੀ.ਓ. ਦੀ ਸਥਿਤੀ ਕੀ ਹੈ;

(ਅ) ਭਾਖੜਾ ਮੇਨ ਕੈਨਾਲ ਦਾ ਪੱਧਰ ਕਿੰਨਾ ਹੁੰਦਾ ਹੈ ਜਦੋਂ ਨਹਿਰ ਵਿੱਚੋਂ ਹਰਿਆਣਾ ਨੂੰ ਪਾਣੀ ਛੱਡਿਆ ਜਾਂਦਾ ਹੈ ਅਤੇ ਆਮ ਤੌਰ ਤੇ ਉਦੋਂ ਪੱਧਰ ਕਿੰਨਾ-ਕਿੰਨਾ ਹੁੰਦਾ ਹੈ ਜਦੋਂ ਕੈਨਾਲ ਵਿਚੋਂ ਪਾਣੀ ਨਹੀਂ ਛੱਡਿਆ ਜਾਂਦਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਲੋੜੀਂਦੀ ਸੂਚਨਾ ਸਦਨ ਦੀ ਮੇਜ ਤੇ ਰੱਖੀ ਜਾਂਦੀ ਹੈ।

**ਸੂਚਨਾ**

(ੳ) ਭਾਖੜਾ ਮੇਨ ਲਾਈਨ ਦੀ ਬੁਰਜੀ 0 ਤੋਂ ਸਮਰੱਥਾ 12455 ਕਿਊਸਿਕ ਹੈ ਇਸ ਵਿੱਚ ਪੰਜਾਬ ਤੇ ਹਰਿਆਣਾ ਦਾ ਹਿੱਸਾ ਹੇਠਾਂ ਅਨੁਸਾਰ ਹੈ।

| ਰਾਜ | ਸਮਰੱਥਾ (ਕਿਊਸਿਕ) | ਹਿੱਸਾ |
|---|---|---|
| ਪੰਜਾਬ | 3162 | 25.39 |
| ਹਰਿਆਣਾ | 7907 | 63.48 |

ਰੱਬੀ ਸਮਾਂ ਮਿਤੀ 18 ਅਕਤੂਬਰ, 2007 ਤੋਂ 18 ਅਪ੍ਰੈਲ, 2008 ਤੱਕ ਦਾ ਤਰਜੀਹ ਪ੍ਰਬੰਧ ਹੇਠਾਂ ਅਨੁਸਾਰ ਹੈ। ਭਾਖੜਾ ਨਹਿਰ ਵਿੱਚੋਂ ਨਿਕਲਣ ਵਾਲੀਆਂ ਬਰਾਂਚਾਂ ਤੇ ਰਜਬਾਹੇ ਜੋ ਪੰਜਾਬ ਏਰੀਏ ਨੂੰ ਸਿੰਚਾਈ ਕਰਦੇ ਹਨ, ਉਨ੍ਹਾਂ ਨੂੰ ਦੋ ਹਿੱਸਿਆਂ ਵਿੱਚ ਵੰਡਿਆ ਗਿਆ ਹੈ ਜਿਵੇਂ ਕਿ ਗਰੁੱਪ 'ਏ' [(ਸਿੱਧੀਆਂ ਨਿਕਲਣ ਵਾਲੀਆਂ ਨਹਿਰਾਂ) ਅਤੇ ਗਰੁੱਪ 'ਬੀ' (ਘੱਗਰ ਲਿੰਕ ਅਤੇ ਪਟਿਆਲਾ ਨੇਵੀਗੇਸ਼ਨ ਨਹਿਰਾਂ) (ਪੀ.ਐਨ.ਸੀ.)] ਦੋਵੇ ਗਰੁੱਪਾਂ ਨੂੰ ਅੱਠ-ਅੱਠ ਦਿਨਾਂ ਲਈ ਵਾਰੀ ਅਨੁਸਾਰ ਵਾਰੀ ਦਿੱਤੀ ਜਾਂਦੀ ਹੈ।

(ਅ) ਭਾਖੜਾ ਮੇਨ ਕੈਨਾਲ ਦੇ ਹੈਡ (ਆਰ.ਡੀ. 0) ਉਪਰ ਲੈਵਲ 925.52, (ਡੂੰਘਾਈ 20.20') ਹੈ ਅਤੇ ਜਿਥੋਂ ਪਾਣੀ ਹਰਿਆਣਾ ਨੂੰ ਛੱਡਿਆ ਜਾਂਦਾ ਹੈ ਆਰ.ਡੀ. 390250 ਉਪਰ ਲੈਵਲ 777.86, (ਡੂੰਘਾਈ 18.90') ਹੈ।

ਭਾਖੜਾ ਮੇਨ ਨਹਿਰ ਦੇ ਵਿੱਚੋਂ ਪਾਣੀ ਦੀ ਸਪਲਾਈ ਪੰਜਾਬ ਅਤੇ ਹਰਿਆਣਾ ਰਾਜਾਂ ਨੂੰ ਇਕੱਠੇ ਹੀ ਦਿੱਤੀ ਜਾਂਦੀ ਹੈ। ਇਸ ਲਈ ਪਾਣੀ ਦਾ ਵੱਖ ਵੱਖ ਲੈਵਲ ਦੇਣ ਦਾ ਸਵਾਲ ਨਹੀਂ ਉੱਠਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜਾ ਕਲੀਅਰ ਜਵਾਬ ਦਿੱਤਾ ਹੈ। ਇਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਭਾਖੜਾ ਨਹਿਰ ਵਿੱਚ ਡਿਸਟਰੀਬਿਊਸ਼ਨ ਵਾਸਤੇ ਪੰਜਾਬ ਦਾ ਹਿੱਸਾ ਕਿੰਨਾ ਹੈ ਅਤੇ ਹਰਿਆਣੇ ਦਾ ਹਿੱਸਾ ਕਿੰਨਾ ਹੈ। ਇਨ੍ਹਾਂ ਨੇ ਦੱਸਿਆ ਹੈ ਕਿ 8 ਦਿਨ ਪਾਣੀ ਮਿਲਦਾ ਹੈ। ਮੇਰਾ ਸਵਾਲ ਇਹ ਹੈ ਕਿ 8 ਦਿਨ ਪਾਣੀ ਮਿਲਣ ਤੋਂ ਬਾਅਦ ਬੰਦੀ ਕਿੰਨਾ ਚਿਰ ਰਹਿੰਦੀ ਹੈ? ਅੱਜ ਹਾਲਤ ਇਹ ਹੈ ਕਿ ਕਿੰਨੇ ਕਿੰਨੇ ਦਿਨ ਪਾਣੀ ਬੰਦ ਰਹਿੰਦਾ ਹੈ। ਹਕੀਕਤ ਇਹ ਹੈ ਕਿ ਮਹੀਨੇ ਬਾਅਦ ਹੀ ਪਾਣੀ ਮਿਲਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨਹਿਰਾਂ ਦੇ ਦੋ ਗਰੁੱਪ ਬਣਾਏ ਹੋਏ ਹਨ ਅਤੇ ਦੋਨਾਂ ਗਰੁੱਪਾਂ ਨੂੰ 8-8 ਦਿਨ ਬਾਅਦ ਵਾਰੀ ਨਾਲ ਪਾਣੀ ਦਿੱਤਾ ਜਾਂਦਾ ਹੈ।

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਤੁਹਾਡੀ ਗੱਲ ਦਾ ਜਵਾਬ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਬੰਦੀ ਕਿੰਨਾ ਚਿਰ ਰਹਿੰਦੀ ਹੈ। ਭਾਖੜਾ ਨਹਿਰ 4 ਹਫਤੇ ਬੰਦ ਰਹਿੰਦੀ ਹੈ ਅਤੇ ਇੱਕ ਹਫਤੇ ਚਲਦੀ ਹੈ। ਜਿਥੋਂ ਤੱਕ ਕਿ ਵਾਟਰ ਵਰਕਸ ਨੂੰ ਪਾਣੀ ਨਾ ਮਿਲਣ ਕਾਰਣ ਸਾਨੂੰ ਪੀਣ ਵਾਲਾ ਪਾਣੀ ਵੀ ਨਹੀਂ ਮਿਲਦਾ। ਕਿਉਂਕਿ ਹੁਣ ਸਾਉਣੀ ਸੀਜ਼ਨ ਆ ਰਿਹਾ ਹੈ। ਪੈਡੀ ਵੀ ਲੱਗਣੀ ਹੈ ਅਤੇ ਨਰਮਾ ਵੀ ਲੱਗਣਾ ਹੈ ਕਿ ਉਸ ਨੂੰ ਇਹ ਵਧਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਪਾਣੀ ਵੱਧ ਘੱਟ ਹੋ ਸਕਦਾ ਹੈ। ਪਰ ਇਹ ਨਹਿਰ ਕਦੇ ਬੰਦ ਨਹੀਂ ਹੋਈ। ਪਾਣੀ ਉਥੋਂ ਲੰਘਦਾ ਹੈ। ਬੰਦ ਉਦੋਂ ਹੁੰਦੀ ਹੈ ਜਦੋਂ ਇਸ ਦੀ ਰਿਪੇਅਰ ਕਰਦੇ ਹਾਂ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਬੋਟ ਕਲੱਬ ਦੀ ਸਫਾਈ ਕਰਨਾ

***438. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੋਟ ਕਲੱਬ ਰੋਪੜ ਦੀ ਝੀਲ ਦੀ ਸਫਾਈ ਪਿਛਲੀ ਵਾਰ ਕਿਹੜੇ ਸਾਲ ਵਿੱਚ ਕੀਤੀ ਗਈ ਸੀ ਅਤੇ ਕੀ ਸਰਕਾਰ ਦੁਬਾਰਾ ਇਸ ਨੂੰ ਸਾਫ ਕਰਨ ਦੀ ਕੋਈ ਤਜਵੀਜ਼ ਰੱਖਦੀ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਬੋਟ ਕਲੱਬ ਰੋਪੜ ਨੇੜੇ ਦਰਿਆ ਸੱਤਲੁਜ ਵਿੱਚੋਂ ਡੀਸਿਲਟਿੰਗ ਅਤੇ ਬੇਲਾਂ ਦੀ ਸਫਾਈ ਦਾ ਕੁੱਝ ਕੰਮ ਸਾਲ 1987-88 ਦੌਰਾਨ ਕਰਵਾਇਆ ਗਿਆ ਸੀ। ਹੁਣ ਦੁਬਾਰਾ 201 ਲੱਖ ਰੁਪਏ ਦੀ ਲਾਗਤ ਨਾਲ ਡੀਸਿਲਟਿੰਗ ਕਰਵਾਉਣ ਦੀ ਤਜਵੀਜ਼ ਵਿਭਾਗ ਦੇ ਵਿਚਾਰ ਅਧੀਨ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਕਿ 1987-88 ਵਿੱਚ ਇਸ ਦੀ ਡੀਸਿਲਟਿੰਗ ਹੋਈ ਸੀ, ਉਸ ਤੋਂ ਬਾਅਦ ਅੱਜ ਤੱਕ ਕੋਈ ਡੀਸਿਲਟਿੰਗ ਦਾ ਕੰਮ ਨਹੀਂ ਹੋਇਆ। ਮੈਂ ਧੰਨਵਾਦੀ ਹਾਂ ਕਿ ਪਿਛਲੇ ਸਮੇਂ ਵਿੱਚ ਇਸ ਦੀ ਸਫਾਈ ਜ਼ਰੂਰ ਬਹੁਤ ਵਧੀਆ ਤਰੀਕੇ ਨਾਲ ਵਿਭਾਗ ਨੇ ਕਰਵਾਈ ਹੈ। ਸ਼ਾਇਦ ਮਹਿਕਮੇ ਦੇ ਅਫਸਰਾਂ ਨੇ ਮਨਿਸਟਰ ਸਾਹਿਬ ਤੱਕ ਇਹ ਗੱਲ ਨਹੀਂ ਪਹੁੰਚਾਈ ਲੇਕਿਨ ਜਿਹੜੀ 201 ਲੱਖ ਰੁਪਏ ਦੀ ਸਕੀਮ ਬਣਾਈ ਹੈ, ਕਦੋਂ ਤੱਕ ਸਮਾਂ ਬੱਧ ਤਰੀਕੇ ਨਾਲ ਇਸ ਨੂੰ ਅਮਲ ਵਿੱਚ ਲਿਆਂਦਾ ਜਾਵੇਗਾ ਅਤੇ ਦੂਸਰਾ ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਰੋਪੜ ਸ਼ਹਿਰ ਦੀ ਲੋਕੇਸ਼ਨ ਹੈ, ਏਥੇ ਦਰਿਆ ਸਤਲੁਜ ਤੇ ਬੋਟ ਕਲੱਬ ਹੈ। ਇਹ ਸ਼ਾਨਦਾਰ ਕੁਦਰਤੀ ਸੋਮਾ ਹੈ ਤੇ ਉਥੇ ਸਾਨੂੰ ਕੁਦਰਤੀ ਨਜ਼ਾਰਾ ਮਿਲਿਆ ਹੋਇਆ ਹੈ। ਕੀ ਸਰਕਾਰ ਇਸ ਵਾਸਤੇ ਪੰਜਾਬ ਵੱਲੋਂ ਸੈਂਟਰ ਸਰਕਾਰ ਨਾਲ ਮਿਲ ਕੇ ਸੈਰ ਸਪਾਟੇ ਵਜੋਂ ਉਭਾਰਨ ਲਈ ਤਿਆਰ ਕਰਨ ਦਾ ਯਤਨ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਦਾ ਇਹ ਸਵਾਲ ਬਹੁਤ ਹੀ ਇੰਪਾਰਟੈਂਟ ਹੈ ਕਿਉਂਕਿ ਇਹ ਜਿਹੜਾ ਰੋਪੜ ਪੌਂਡ ਹੈ, ਇਸ ਦੇ ਵਿੱਚੋਂ ਦੋ ਇੰਪਾਰਟੈਂਟ ਨਹਿਰਾਂ ਨਿਕਲਦੀਆਂ ਹਨ। ਸਰਹੰਦ ਕੈਨਾਲ ਅਤੇ ਬਿਸਤ ਦੁਆਬਾ ਕੈਨਾਲ। ਇਸ ਦੇ ਵਿੱਚ ਜਿਹੜੀ ਸਿਲਟ ਹੈ, ਜਿਸ ਨੂੰ ਅਸੀਂ ਬੇਲਾ ਕਹਿੰਦੇ ਹਾਂ। ਉਸਦੀ 3100 ਫੁੱਟ ਲੈਂਥ ਹੈ ਅਤੇ 350 ਫੁੱਟ ਉਸਦੀ ਚੌੜਾਈ ਹੈ ਔਰ ਇਹ ਕੱਢਣੀ ਬਹੁਤ ਜ਼ਰੂਰੀ ਹੈ। ਇਸ ਵਾਸਤੇ 201 ਲੱਖ ਰੁਪਏ ਦੀ ਸਕੀਮ ਤਿਆਰ ਕੀਤੀ ਹੈ ਜਿਹੜੀ ਕਿ ਡਾਇਰੈਕਟਰ ਸੀ.ਡੀ.ਓ. ਕੋਲ ਟੈਕਨੀਕਲ ਅਪਰੇਜ਼ਲ ਵਾਸਤੇ ਪਈ ਹੈ। ਉਸ ਤੋਂ ਬਾਅਦ ਸਾਡੇ ਕੋਲ ਆਏਗੀ ਫਿਰ ਅਸੀਂ ਫੰਡਜ਼ ਵਾਸਤੇ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗੇ।

---

## ਰੂੜੀ ਦੇ ਟੋਇਆਂ ਲਈ ਜ਼ਮੀਨਾਂ ਦੀ ਅਲਾਟਮੈਂਟ

***501. ਸਰਦਾਰ ਈਸ਼ਰ ਸਿੰਘ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡਾਂ ਦੇ ਗਰੀਬਾਂ ਨੂੰ ਰੂੜੀ ਦੇ ਟੋਇਆਂ ਲਈ ਸ਼ਾਮਲਾਟਾਂ ਵਿਚੋਂ ਜ਼ਮੀਨ ਅਲਾਟ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸ਼੍ਰੀ ਮਾਨ ਜੀ, ਗਰਾਮ ਪੰਚਾਇਤ ਕੋਲ ਪਿੰਡ ਵਾਸੀਆਂ ਲਈ ਸ਼ਾਮਲਾਟ ਜਮੀਨ ਵਿੱਚੋਂ ਗੜਾ ਖਾਦ ਲਈ ਥਾਂ ਦੇਣ ਸਬੰਧੀ, ਦੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਰੂਲਜ਼, 1964 ਦੇ ਰੂਲ 8 ਅਧੀਨ ਪਹਿਲਾਂ ਹੀ ਉਪਬੰਧ ਹੈ। ਇਸ ਨਿਯਮ ਤਹਿਤ ਗਰਾਮ ਪੰਚਾਇਤ ਪਿੰਡ ਵਾਸੀਆਂ ਨੂੰ ਮਾਮੂਲੀ ਕਿਰਾਏ ਉਪਰ ਗੜਾ ਖਾਦ ਲਈ ਥਾਂ ਦੇ ਸਕਦੀ ਹੈ। ਗਰੀਬੀ ਦੇ ਅਧਾਰ ਤੇ ਅਨੁਸੂਚਿਤ ਜਾਤੀ ਜਾਂ ਪਿਛੜੇ ਵਰਗ ਜਾਂ ਕੋਈ ਹੋਰ ਬੇਜ਼ਮੀਨੇ ਮਜ਼ਦੂਰਾਂ ਲਈ, ਮਾਮੂਲੀ ਕਿਰਾਇਆ ਦੇਣ ਤੋਂ ਵੀ ਛੋਟ ਦੇ ਸਕਦੀ ਹੈ।

**ਸਰਦਾਰ ਈਸ਼ਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਗੜ੍ਹੇ ਗਰੀਬਾਂ ਨੂੰ ਕਾਨੂੰਨੀ ਤੌਰ ਤੇ ਦੇਣ ਦਾ ਉਪਬੰਧ ਕੀਤਾ ਗਿਆ ਹੈ, ਜਦੋਂ ਪੰਜਾਬ ਵਿੱਚ ਮੁਰਬੇਬੰਦੀ ਹੋਈ ਸੀ, ਉਸ ਸਮੇਂ ਇਹ ਦਿੱਤੇ ਗਏ ਸਨ। ਉਸ ਸਮੇਂ ਫਿਰਨੀਆਂ ਪਿੰਡ ਤੋਂ ਪਰ੍ਹੇ ਹੁੰਦੀਆਂ ਸਨ ਪਰ ਹੁਣ ਲੋਕ ਫਿਰਨੀਆਂ ਤੋਂ ਬਾਹਰ ਵੀ ਚਲੇ ਗਏ ਹਨ। ਹੁਣ ਆਮ ਤੌਰ ਤੇ ਦੇਖਣ ਵਿੱਚ ਮਿਲਦਾ ਹੈ ਕਿ ਫਿਰਨੀਆਂ ਦੇ ਨੇੜੇ ਹੀ ਗੜ੍ਹਿਆਂ ਦੇ ਢੇਰ ਲੱਗੇ ਦਿਸਦੇ ਹਨ। ਮੈਂ ਵਜ਼ੀਰ ਸਾਹਿਬ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਦਾ ਸਰਵੇ ਕਰਾ ਕੇ ਜਿਹੜੇ ਲੋੜਵੰਦ ਦਲਿਤ ਗਰੀਬ ਲੋਕ ਹਨ ਕੀ ਉਨ੍ਹਾਂ ਨੂੰ ਗੜ੍ਹੇ ਦਿੱਤੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਸ ਸਮੇਂ ਮੁਰਬੇਬੰਦੀ ਹੋਈ ਸੀ, ਉਸ ਵੇਲੇ ਇਹ ਗੜ੍ਹੇ ਦਿੱਤੇ ਗਏ ਸੀ। ਟਾਇਲੈਟਸ ਵਾਸਤੇ ਵੀ ਥਾਂ ਛੱਡੀ ਗਈ ਸੀ। ਇਹ ਗੱਲ ਬਿਲਕੁਲ ਠੀਕ ਹੈ ਕਿ ਹੁਣ ਪਿੰਡਾਂ ਦੀ ਆਬਾਦੀ ਵੱਧ ਗਈ ਹੈ ਅਤੇ ਹੁਣ ਲੋਕ ਫਿਰਨੀਆਂ ਤੋਂ ਬਾਹਰ ਵੱਸਣ ਲੱਗ ਪਏ ਹਨ। ਇਸ ਸਬੰਧ ਵਿੱਚ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਨੂੰ ਹੱਕ ਹੈ ਕਿ ਜੇਕਰ ਉਨ੍ਹਾਂ ਕੋਲ ਕੋਈ ਪੰਚਾਇਤ ਦੀ ਜ਼ਮੀਨ ਹੈ, ਤਾਂ ਉਹ ਉਸ ਜ਼ਮੀਨ ਨੂੰ ਉਨ੍ਹਾਂ ਲੋਕਾਂ ਨੂੰ, ਜਿਨ੍ਹਾਂ ਨੂੰ ਲੋੜ ਹੈ, ਦੇ ਸਕਦੀ ਹੈ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਜਿਸ ਪੰਚਾਇਤ ਕੋਲ ਜ਼ਮੀਨ ਹੈ, ਪਾਵਰ ਹੈ ਤਾਂ ਉਹ ਉਨ੍ਹਾਂ ਨੂੰ ਦੇ ਸਕਦੀ ਹੈ ਪਰ ਮੈਂ ਆਪ ਜੀ ਦੇ ਰਾਹੀਂ ਬੇਨਤੀ ਕਰਦਾ ਹਾਂ ਅਤੇ ਇਹ ਸਰਕਾਰ ਦਾ ਫਰਜ਼ ਵੀ ਬਣਦਾ ਹੈ ਕਿ ਉਨ੍ਹਾਂ ਲੋਕਾਂ ਨੂੰ ਜ਼ਮੀਨ ਦਿੱਤੀ ਜਾਵੇ। ਇਹ ਸਰਕਾਰ ਦੇ ਪੱਧਰ ਤੇ ਕੋਈ ਚਿੱਠੀ ਇਸ਼ੂ ਕਰਾਉਣ ਅਤੇ ਸਬੰਧਤ ਅਧਿਕਾਰਆਂ ਦੀ ਡਿਊਟੀ ਲਗਾਉਣ ਤਾਂ ਕਿ ਉਹ ਇਸ ਨੂੰ ਫਾਈਨਲ ਕਰਨ.......

**ਮਾਨਯੋਗ ਸਪੀਕਰ :** ਤੁਹਾਡਾ ਸਵਾਲ ਕੀ ਹੈ ?

**ਸਰਦਾਰ ਈਸ਼ਰ ਸਿੰਘ** : ਸਵਾਲ ਹੈ ਕਿ ਕੀ ਇਹ ਸਰਵੇ ਕਰਵਾ ਕੇ ਉਨ੍ਹਾਂ ਗਰੀਬ ਲੋਕਾਂ ਵਾਸਤੇ, ਜਿਨ੍ਹਾਂ ਨੂੰ ਲੋੜ ਹੈ, ਉਨ੍ਹਾਂ ਨੂੰ ਗੜ੍ਹਿਆਂ ਵਾਸਤੇ ਜ਼ਮੀਨ ਦਿਵਾਉਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ ਮੈਂ ਬੇਨਤੀ ਕੀਤੀ ਹੈ ਕਿ ਜਿਨ੍ਹਾਂ ਪਿੰਡਾਂ ਵਿੱਚ ਪੰਚਾਇਤਾਂ ਕੋਲ ਜ਼ਮੀਨ ਹੈ, ਉਹ ਪੰਚਾਇਤਾਂ ਗਰੀਬ ਲੋਕਾਂ ਨੂੰ ਉਹ ਜ਼ਮੀਨ ਦੇਣ ਲਈ ਕੰਪੀਟੈਂਟ ਹਨ। ਉਹ ਥਾਂ ਦੇ ਸਕਦੀਆਂ ਹਨ ਪਰ ਜਿੱਥੇ ਪੰਚਾਇਤਾਂ ਕੋਲ ਜ਼ਮੀਨ ਨਹੀਂ ਹੈ, ਉਨ੍ਹਾਂ ਵਾਸਤੇ ਮੁਸ਼ਕਲ ਪੇਸ਼ ਆ ਸਕਦੀ ਹੈ। ਹੋ ਸਕਦਾ ਹੈ ਕਿ ਉਨ੍ਹਾਂ ਦੇ ਪਿੰਡ ਦੀ ਕੋਈ ਇਨਕਮ ਨਾ ਹੋਵੇ। ਉਹ ਜ਼ਮੀਨ ਮੁੱਲ ਲੈ ਕੇ ਨਹੀਂ ਦੇ ਸਕਦੀਆਂ ਇਸ ਵਾਸਤੇ ਮੈਂ ਇਨ੍ਹਾਂ ਨੂੰ ਐਸ਼ੋਰੈਂਸ ਨਹੀਂ ਦੇਣਾ ਚਾਹੁੰਦਾ। ਜਿਨ੍ਹਾਂ ਕੋਲ ਜ਼ਮੀਨ ਹੈ, ਉਨ੍ਹਾਂ ਵਾਸਤੇ ਜ਼ਰੂਰ ਕੋਸ਼ਿਸ਼ ਕਰਾਂਗੇ ਕਿ ਗੜ੍ਹੇ ਮਿਲ ਜਾਣ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਪੰਚਾਇਤਾਂ ਕੋਲ ਕੋਈ ਰਕਬਾ ਹੀ ਨਹੀਂ ਹੈ, ਉਨ੍ਹਾਂ ਵਾਸਤੇ ਸਰਕਾਰ ਵੱਲੋਂ ਕੀ ਪ੍ਰੋਵੀਜ਼ਨ ਰੱਖੀ ਗਈ ਹੈ ਕਿ ਉਨ੍ਹਾਂ ਨੂੰ ਗੜ੍ਹੇ ਦਿੱਤੇ ਜਾਣ। ਅਬਾਦੀ ਵਧ ਗਈ ਹੈ ਅਤੇ ਘਰ ਵਧ ਗਏ ਹਨ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਕਨਸੋਲੀਡੇਸ਼ਨ ਹੋਈ ਸੀ ਤਾਂ ਹਰ ਪਿੰਡ ਵਿਚ, ਜੋ ਮੇਰੀ ਜਾਣਕਾਰੀ ਹੈ, ਜ਼ਮੀਨਾਂ ਰੱਖੀਆਂ ਗਈਆਂ ਸਨ ਅਤੇ ਇਹ ਜ਼ਮੀਨਾਂ ਪਿੰਡਾਂ ਦੇ ਚਾਰ-ਚੁਫੇਰੇ ਰੱਖੀਆਂ ਗਈਆਂ ਸਨ। ਜਿਹੜੀਆਂ ਹਰੀਜਨ ਬਸਤੀਆਂ ਸਨ, ਉਨ੍ਹਾਂ ਨੂੰ ਨੇੜੇ ਲਗਦੀਆਂ ਥਾਵਾਂ ਵਿਚੋਂ ਜਗ੍ਹਾ ਦਿੱਤੀ ਗਈ ਸੀ। ਜੇਕਰ ਕਿਸੇ ਪਿੰਡ ਕੋਲ ਗੜ੍ਹੇ ਦੇਣ ਵਾਸਤੇ ਜ਼ਮੀਨ ਹੀ ਨਹੀਂ ਹੈ, ਤਾਂ ਇਹ ਸਾਡੇ ਨੋਟਿਸ ਵਿਚ ਲਿਖ ਕੇ ਲਿਆ ਦੇਣ, ਅਸੀਂ ਸਰਕਾਰ ਦੇ ਨੋਟਿਸ ਵਿਚ ਇਹ ਕੇਸ ਲਿਆਂਵਾਗੇ।

**ਸ਼੍ਰੀ ਬਿਸ਼ੰਬਰ ਦਾਸ** : ਸਪੀਕਰ ਸਾਹਿਬ, ਮੈਂ ਲਿਖ ਕੇ ਦੇ ਦਿਆਂਗਾ ਜਿਨ੍ਹਾਂ ਪਿੰਡਾਂ ਵਿੱਚ ਪੰਚਾਇਤਾਂ ਕੋਲ ਕੋਈ ਵੀ ਜ਼ਮੀਨ ਨਹੀਂ ਹੈ। ਅਬਾਦੀ ਵੀ ਵਧ ਗਈ ਹੈ ਅਤੇ ਘਰ ਵੀ ਵਧ ਗਏ ਹਨ। ਮੈਂ ਲਿਖ ਕੇ ਦੇ ਦਿਆਂਗਾ।

**ਮਾਨਯੋਗ ਸਪੀਕਰ** : ਦੇ ਦੇਣਾ।

---

## ਆਲੂਆਂ ਦੀ ਫਸਲ ਨੂੰ ਹੋਏ ਨੁਕਸਾਨ ਸਬੰਧੀ ਵਿਸ਼ੇਸ਼ ਗਿਰਦਾਵਰੀ

***384. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਵਿੱਚ ਠੰਡ ਦੇ ਕਾਰਣ ਆਲੂਆਂ ਦੀ ਫਸਲ ਨੂੰ ਹੋਏ ਨੁਕਸਾਨ ਸਬੰਧੀ ਕੋਈ ਵਿਸ਼ੇਸ਼ ਗਿਰਦਾਵਰੀ ਕਰਨ ਲਈ ਹੁਕਮ ਜਾਰੀ ਕੀਤੇ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਨਾਲ ਪ੍ਰਭਾਵਿਤ ਹੋਏ ਕਿਸਾਨਾਂ ਨੂੰ ਕਿੰਨਾ ਮੁਆਵਜ਼ਾ ਅਦਾ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਸਰਕਾਰ ਵੱਲੋਂ ਠੰਡ ਅਤੇ ਕੋਰ੍ਹੇ ਕਾਰਨ ਫਸਲਾਂ ਦੇ ਹੋਏ ਨੁਕਸਾਨ ਲਈ ਨਾ ਕੇਵਲ ਆਲੂਆਂ ਦੀ ਫਸਲ ਦੀ ਸਪੈਸ਼ਲ ਗਿਰਦਾਵਰੀ ਕਰਵਾਉਣ ਦੇ ਹੁਕਮ ਕੀਤੇ ਗਏ ਸਨ, ਸਗੋਂ ਸਾਰੀਆਂ ਫਸਲਾਂ ਜੋ ਕੋਰ੍ਹੇ ਕਾਰਨ ਨੁਕਸਾਨੀਆਂ ਗਈਆਂ ਸਨ, ਦੀ ਵਿਸ਼ੇਸ਼ ਗਿਰਦਾਵਰੀ ਕਰਾਉਣ ਲਈ ਮਿਤੀ 25 ਜਨਵਰੀ, 2008 ਨੂੰ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਹੁਕਮ ਕੀਤੇ ਗਏ ਸਨ। ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਤੋਂ ਪ੍ਰਾਪਤ ਹੋਈਆਂ ਰਿਪੋਰਟਾਂ ਦੇ ਅਧਾਰ ਤੇ 66785 ਏਕੜ 7 ਕਨਾਲ 13 ਮਰਲੇ ਰਕਬੇ ਵਿੱਚ ਆਲੂਆਂ ਦੀ ਫਸਲ ਪ੍ਰਭਾਵਿਤ ਹੋਈ ਹੈ। ਇਸ ਲਈ ਪ੍ਰਭਾਵਿਤ ਕਿਸਾਨਾਂ ਨੂੰ ਸਰਕਾਰ ਵੱਲੋਂ ਨਿਰਧਾਰਤ ਦਰਾਂ ਤੇ ਅਧਾਰ ਤੇ ਲੱਗਭੱਗ 14.12 ਕਰੋੜ ਰੁਪਏ ਦੀ ਰਾਹਤ ਦੇਣ ਦੀ ਤਜਵੀਜ਼ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਗੁਜ਼ਾਰਿਸ਼ ਕਰਾਂਗਾ, ਵਜ਼ੀਰ ਸਾਹਿਬ, ਗਿਲਾ ਵੀ ਨਾ ਕਰਨ, ਮੇਰਾ ਸਪੈਸੀਫਿਕ ਕੁਐਸਚਨ ਹੈ, ਜਿਸ ਵਿਚ ਪੁਛਿਆ ਗਿਆ ਹੈ ਕਿ ਜੋ ਮੁਆਵਜ਼ਾ ਦੇਣਾ ਹੈ, ਉਸ ਦੀ ਪਰੋਪੋਜ਼ਡ ਡਿਟੇਲ ਸਪਲਾਈ ਨਹੀਂ ਕੀਤੀ ਗਈ। ਇਸ ਗੱਲ ਲਈ ਮੈਂ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਆਲੂਆਂ ਦੇ ਨਾਲ-ਨਾਲ ਦੂਸਰੀਆਂ ਫਸਲਾਂ ਦਾ ਮੁਆਵਜ਼ਾ ਦੇਣ ਦਾ ਵੀ ਜ਼ਿਕਰ ਕੀਤਾ ਹੈ ਜੋ ਕਿ 14.12 ਕਰੋੜ ਰੁਪਏ ਦਿੱਤਾ ਜਾਣਾ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਦੋ ਦਿਨਾਂ ਦੇ ਅੰਦਰ-ਅੰਦਰ ਮੈਨੂੰ ਸਪੈਸੀਫਿਕ ਜਵਾਬ ਦਿੱਤਾ ਜਾਵੇ ਅਤੇ ਇਸ ਸਵਾਲ ਨੂੰ ਪੋਸਟਪੋਨ ਕੀਤਾ ਜਾਵੇ। ਨਾ ਤਾਂ ਕਰਾਈਟੇਰੀਏ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਨਾ ਹੀ ਡਿਸਟ੍ਰਿਕਟ-ਵਾਈਜ਼ ਲਿਸਟ ਦਿੱਤੀ ਗਈ ਹੈ। ਹੈਰਾਨਗੀ ਦੀ ਗੱਲ ਹੈ ਕਿ ਮਿਤੀ 25 ਜਨਵਰੀ, 2008 ਨੂੰ ਸਪੈਸ਼ਲ ਗਿਰਦਾਵਰੀ ਕਰਨ ਦੇ ਆਰਡਰ ਕੀਤੇ ਗਏ ਹਨ ਅਤੇ ਜਵਾਬ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਆਉਣ ਵਾਲੇ ਸਮੇਂ ਵਿਚ ਰਿਲੀਫ proposed to be disbursed, ਮੇਰੇ ਸਵਾਲ ਦਾ ਪੂਰਾ ਜਵਾਬ ਨਹੀਂ ਦਿੱਤਾ ਗਿਆ। ਜੇਕਰ ਇਨ੍ਹਾਂ ਨੂੰ ਮਹਿਕਮੇ ਨੇ ਪੂਰਾ ਜਵਾਬ ਨਹੀਂ ਦਿੱਤਾ ਤਾਂ ਇਹ ਮਹਿਕਮੇ ਕੋਲੋਂ ਕੰਪਲੀਟ ਜਵਾਬ ਲੈ ਕੇ ਦੇਣ।

**ਮਾਨਯੋਗ ਸਪੀਕਰ** : ਕੋਹਾੜ ਸਾਹਿਬ, ਤੁਸੀਂ ਮਹਿਕਮੇ ਕੋਲੋਂ ਡਿਟੇਲਡ ਜਵਾਬ ਲੈ ਕੇ ਇਨ੍ਹਾਂ ਨੂੰ ਲਿਖਤੀ ਤੌਰ ਤੇ ਭੇਜ ਦਿਓ।

**ਮੰਤਰੀ** : ਠੀਕ ਹੈ ਜੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਇਨ੍ਹਾਂ ਨੇ ਆਲੂਆਂ ਦੀ ਗਿਰਦਾਵਰੀ ਤਾਂ ਕਰਵਾ ਲਈ ਹੈ। ਲੇਕਿਨ ਸਾਡੇ ਹਲਕੇ ਜ਼ਿਲ੍ਹਾ ਗੁਰਦਾਸਪੁਰ ਵਿਚ ਕੋਹਰੇ ਨਾਲ ਕਮਾਦ ਦੀ ਫਸਲ ਬਹੁਤ ਜ਼ਿਆਦਾ ਮਾਰੀ ਗਈ ਹੈ ਅਤੇ ਉਹ ਕਮਾਦ ਬਿਲਕੁਲ ਕਾਨਾ ਹੀ ਹੋ ਕੇ ਰਹਿ ਗਿਆ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਵਾਸਤੇ ਵੀ ਕੋਈ ਸਪੈਸ਼ਲ ਗਿਰਦਾਵਰੀ ਕਰਾਉਣ ਬਾਰੇ ਜ਼ਰੂਰ ਸੋਚਣਾ ਚਾਹੀਦਾ ਹੈ। ਕੀ ਮੰਤਰੀ ਜੀ ਇਹ ਕਰਨਗੇ ?

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਦੋ ਦਿਨਾਂ ਬਾਅਦ ਮੇਰੇ ਸਵਾਲ ਦਾ ਜਵਾਬ ਹਾਊਸ ਵਿੱਚ ਹੀ ਦਿਵਾਇਆ ਜਾਵੇ।

**ਮਾਨਯੋਗ ਸਪੀਕਰ** : ਕੋਹਾੜ ਸਾਹਿਬ, ਜਵਾਬ ਤਿਆਰ ਕਰਕੇ ਇਨ੍ਹਾਂ ਨੂੰ ਭਿਜਵਾ ਦਿਓ। ਫਿਰ ਮੈਂ ਦੇਖ ਲਵਾਂਗਾ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਰ, ਕੀ ਤੁਸੀਂ ਇਸ ਦੀ ਐਕਸਟੈਂਸ਼ਨ ਦੇ ਰਹੇ ਹੋ ?

**ਮਾਨਯੋਗ ਸਪੀਕਰ** : ਹਾਂ ਜੀ।

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਬਿਜਲੀ ਦੀ ਘਾਟ

***506. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਰਾਜ ਵਿੱਚ ਬਿਜਲੀ ਦੇ ਕੱਟਾਂ ਨੂੰ ਘੱਟ ਕਰਨ ਲਈ ਕੀ ਉਪਰਾਲੇ ਕਰਨ ਦੀ ਤਜਵੀਜ਼ ਰੱਖਦੀ ਹੈ ; ਅਤੇ ਇਨ੍ਹਾਂ ਉਪਰਾਲਿਆਂ ਤੋਂ ਕਦੋਂ ਤੱਕ ਲਾਭ ਪ੍ਰਾਪਤ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

### ਸੂਚਨਾ

ਰਾਜ ਵਿੱਚ ਬਿਜਲੀ ਦੀ ਉਪਲਬਧਤਾ ਨੂੰ ਸੁਧਾਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਬਹੁਤ ਸਾਰੇ ਅਲਪਕਾਲੀ ਅਤੇ ਦੀਰਘਕਾਲੀ ਉਪਰਾਲੇ ਕਰ ਰਿਹਾ ਹੈ, ਜੋ ਕਿ ਹੇਠ ਲਿਖੇ ਅਨੁਸਾਰ ਹਨ :—

**ਅਲਪਕਾਲੀ ਉਪਰਾਲੇ :**

* ਪੰਜਾਬ ਰਾਜ ਬਿਜਲੀ ਬੋਰਡ ਨਿਯਮਤ ਰੂਪ ਵਿੱਚ ਬਿਜਲੀ ਖਰੀਦ ਕਰ ਰਿਹਾ ਹੈ ਅਤੇ ਹੋਰਨਾਂ ਰਾਜਾਂ ਨਾਲ ਬੈਂਕਿੰਗ ਪ੍ਰਬੰਧ ਕਰ ਰਿਹਾ ਹੈ ਜਿਸ ਅਧੀਨ ਖੇਤੀਬਾੜੀ ਲੋਡ ਨੂੰ ਪੂਰਾ ਕਰਨ ਲਈ ਗਰਮੀਆਂ ਦੇ ਪੀਕ ਮਹੀਨਿਆਂ ਦੌਰਾਨ ਬਿਜਲੀ ਲਈ ਜਾਂਦੀ ਹੈ ਜਦੋਂ ਕਿ ਇਹ ਸਰਦੀਆਂ ਦੇ ਮਹੀਨਿਆਂ ਵਿੱਚ ਘੱਟ ਮੰਗ ਦੌਰਾਨ ਵਾਪਸ ਕੀਤੀ ਜਾਂਦੀ ਹੈ।

* ਜਦੋਂ ਕਦੇ ਗਰਿਡ ਸਥਿਤੀਆਂ ਹਿਤਕਾਰੀ ਹੁੰਦੀਆਂ ਹਨ ਤਾਂ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਗਰਿਡ ਤੋਂ ਵਾਧੂ ਬਿਜਲੀ ਲਈ ਜਾਂਦੀ ਹੈ ਤਾਂ ਜੋ ਬਿਜਲੀ ਕਟੌਤੀਆਂ ਨੂੰ ਘਟਾਇਆ ਜਾ ਸਕੇ।

* ਊਰਜਾ ਸੁਯੋਗਤਾ ਵਾਲੇ ਯੰਤਰਾਂ ਦੀ ਵਰਤੋਂ ਜਿਵੇਂ ਕਿ ਸੀ.ਐਫ.ਐਲ. ਦੀ ਸੰਸਥਾਪਨਾ ਨੂੰ ਪੰਜਾਬ ਰਾਜ ਬਿਜਲੀ ਬੋਰਡ ਦੇ ਵੱਖ-ਵੱਖ ਦਫਤਰਾਂ ਅਤੇ ਕਾਲੋਨੀਆਂ ਆਦਿ ਵਿੱਚ ਪ੍ਰੋਤਸ਼ਾਹਿਤ ਕੀਤਾ ਜਾ ਰਿਹਾ ਹੈ ਅਤੇ ਸੀ.ਐਫ.ਐਲ. ਦੀ ਵਰਤੋਂ ਨੂੰ ਟਿਊਬਵੈਲ ਕੋਠਿਆਂ, ਸਰਕਾਰੀ ਦਫਤਰਾਂ ਅਤੇ ਰਾਜ ਅਧਿਕਾਰਤ ਕਾਰਪੋਰੇਸ਼ਨਾਂ ਅਤੇ ਬੋਰਡਾਂ ਦੀਆਂ ਇਮਾਰਤਾਂ ਲਈ ਅਤੇ ਨਗਰ ਨਿਗਮਾਂ/ਪਾਲਿਕਾਵਾਂ ਲਈ ਪਹਿਲਾਂ ਲਾਜ਼ਮੀ ਬਣਾ ਦਿੱਤਾ ਗਿਆ ਹੈ।

* ਘੱਟ ਵੋਲਟੇਜ ਸਿਸਟਮ ਦੀ ਜਗ੍ਹਾ ਉਚ ਵੋਲਟੇਜ ਸਿਸਟਮ ਦੁਆਰਾ ਅਤੇ ਬਿਜਲੀ ਦੀ ਚੋਰੀ ਨੂੰ ਪ੍ਰਭਾਵਸ਼ਾਲੀ ਚੈਕਿੰਗ ਰਾਹੀਂ ਹਾਨੀਆਂ ਨੂੰ ਘਟਾਇਆ ਜਾ ਰਿਹਾ ਹੈ।

**ਦੀਰਘਕਾਲੀ ਉਪਰਾਲੇ :**

* 250 ਮੈਗਾਵਾਟ ਦੀ ਸਮੱਰਥਾ ਵਾਲੇ ਗੁਰੂ ਹਰਗੋਬਿੰਦ ਥਰਮਲ ਪਾਵਰ ਪਲਾਂਟ ਲਹਿਰਾ ਮੁਹੱਬਤ ਦੇ ਯੂਨਿਟ-3 ਦਾ ਟੈਸਟ ਸਮਕਾਲੀਕਰਨ (ਸਿਕਰਨਾਇਜ਼) ਕੀਤਾ ਗਿਆ ਹੈ

[ਮੁੱਖ ਮੰਤਰੀ]

ਅਤੇ ਉਹ ਫਰਵਰੀ, 2008 ਤੋਂ ਅਸਥਿਰ ਬਿਜਲੀ ਉਤਪਾਦਨ ਕਰ ਰਿਹਾ ਹੈ। ਇਹ ਮੈਸਰਜ਼ ਬੀ.ਐਚ.ਈ.ਐਲ., ਜੋ ਈ.ਪੀ.ਸੀ. ਠੇਕੇਦਾਰ ਹੈ, ਉਤੇ ਜ਼ੋਰ ਪਾ ਕੇ ਪੈਰਵੀ ਕਰਨ ਨਾਲ ਹੀ ਸੰਭਵ ਹੋਇਆ ਹੈ। ਇਸ ਯੂਨਿਟ ਦਾ 31 ਮਾਰਚ, 2008 ਤੱਕ ਪੂਰਨ ਰੂਪ ਵਿੱਚ ਸੰਚਾਲਣ ਕੀਤੇ ਜਾਣ ਦੀ ਸੰਭਾਵਨਾ ਹੈ, ਇਸ ਤਰ੍ਹਾਂ ਇਹ ਲਗਭਗ 250 ਮੈਗਾਵਾਟ ਬਿਜਲੀ ਰੋਜ਼ਾਨਾ ਪੈਦਾ ਕਰੇਗਾ। ਇਸੇ ਸਮਰੱਥਾ ਭਾਵ 250 ਮੈਗਾਵਾਟ ਦੇ ਚੌਥੇ ਯੂਨਿਟ ਦੀ ਵੀ ਜੁਲਾਈ, 2008 ਤੱਕ ਸੰਚਾਲਣ ਕੀਤੇ ਜਾਣ ਦੀ ਸੰਭਾਵਨਾ ਹੈ, ਜਿਹੜਾ ਕਿ ਸਰਦੀਆਂ ਦੇ ਘਾਟੇ ਵਾਲੇ ਮਹੀਨਿਆਂ ਦੌਰਾਨ ਬਿਜਲੀ ਦੀ ਉਪਲਬੱਧਤਾ ਵਿੱਚ ਹੋਰ ਸੁਧਾਰ ਲਿਆਏਗਾ।

* ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਹੋਰ ਸਾਧਨਾਂ ਤੋਂ ਬਿਜਲੀ ਦਾ ਪ੍ਰਬੰਧ, ਸਮਝੌਤੇ ਦਾ ਮੈਮੋਰੈਡੰਮ (MOU) ਅਤੇ ਬਿਜਲੀ ਖਰੀਦ ਇਕਰਾਰਨਾਮੇ (PPA) ਦੁਆਰਾ ਕੀਤਾ ਜਾ ਰਿਹਾ ਹੈ, ਜਿਸ ਦੇ ਵੇਰਵੇ ਅਨੁਲੱਗ ਵਿੱਚ ਦਿੱਤੇ ਗਏ ਹਨ। ਕੁੱਲ ਮਿਲਾ ਕੇ ਪੰਜਾਬ ਰਾਜ ਬਿਜਲੀ ਬੋਰਡ ਨੇ ਭਵਿੱਖ ਵਿੱਚ ਵੱਖ-ਵੱਖ ਬਿਜਲੀ ਖਰੀਦ ਇਕਰਾਰਨਾਮਿਆਂ ਰਾਹੀਂ ਬਿਜਲੀ ਦੇ 5143.14 ਮੈਗਾਵਾਟ ਦੀ ਸਪਲਾਈ ਪੱਕੀ ਕਰ ਲਈ ਗਈ ਹੈ।

* ਪੰਜਾਬ ਰਾਜ ਬਿਜਲੀ ਬੋਰਡ ਨੇ ਭਾਰਤ ਸਰਕਾਰ ਦੀਆਂ ਸੇਧਾਂ ਅਧੀਨ ਤੁਲਨਾਤਮਕ ਟੈਰਿਫ ਆਧਾਰਤ ਬੋਲੀ (25 ਸਾਲਾਂ ਦੇ ਦੀਰਘਕਾਲੀ ਸਮੇਂ ਲਈ) ਰਾਹੀਂ ਬਿਜਲੀ ਦੇ 2000 ਮੈਗਾਵਾਟ ਅਤੇ 1000 ਮੈਗਾਵਾਟ ਖਰੀਦਣ ਲਈ ਦੋ ਕੇਸਾਂ ਤੇ ਕਾਰਵਾਈ ਵੀ ਸ਼ੁਰੂ ਕੀਤੀ ਹੈ ਅਤੇ ਇਸ ਨੂੰ 2010-11 ਤੋਂ ਇਸ ਤਰੀਕੇ ਰਾਹੀਂ ਪ੍ਰਾਪਤ ਕਰਨ ਲਈ ਸੰਭਾਵਨਾ ਹੈ।

* ਪੰਜਾਬ ਰਾਜ ਬਿਜਲੀ ਬੋਰਡ ਨੇ ਰਾਜ ਦੀ ਉਤਪਾਦਨ ਸਮਰੱਥਾ ਵਧਾਉਣ ਲਈ ਨਿਮਨ-ਦਰਜ ਥਰਮਲ ਪਾਵਰ ਪ੍ਰੋਜੈਕਟ ਸਥਾਪਤ ਕਰਨ ਦੀਆਂ ਕਾਰਵਾਈਆਂ ਤੇਜ਼ ਕਰਨ ਦਾ ਫੈਸਲਾ ਵੀ ਕੀਤਾ ਹੈ :—

| | | |
|---|---|---|
| (i) | ਤਲਵੰਡੀ ਸਾਬੋ ਥਰਮਲ ਪਾਵਰ ਪ੍ਰੋਜੈਕਟ | 1980 ਮੈਗਾਵਾਟ |
| (ii) | ਰਾਜਪੁਰਾ ਥਰਮਲ ਪਾਵਰ ਪ੍ਰੋਜੈਕਟ | 1320 ਮੈਗਾਵਾਟ |
| (iii) | ਗੋਇੰਦਵਾਲ ਥਰਮਲ ਪਾਵਰ ਪ੍ਰੋਜੈਕਟ | 540 ਮੈਗਾਵਾਟ |

* ਸ਼ਾਹਪੁਰ ਕੰਡੀ ਹਾਈਡਰੋ ਪਾਵਰ ਪ੍ਰੋਜੈਕਟ (165 ਮੈਗਾਵਾਟ) ਅਤੇ ਯੂ.ਬੀ.ਡੀ.ਸੀ. ਸਟੇਜ-3 ਹਾਈਡਰੋ ਪਾਵਰ ਪ੍ਰੋਜੈਕਟ (75 ਮੈਗਾਵਾਟ) ਦੀ ਜਲਦੀ ਤਾਮੀਲ ਲਈ ਵੀ ਯਤਨ ਕੀਤੇ ਜਾ ਰਹੇ ਹਨ।

* ਪੰਜਾਬ ਰਾਜ ਬਿਜਲੀ ਬੋਰਡ ਗਿਦੜਬਾਹਾ ਅਤੇ ਮੁਕੇਰੀਆਂ ਉਪ-ਮੰਡਲਾਂ ਵਿੱਚ ਦੋ ਹੋਰ ਥਰਮਲ ਪਾਵਰ ਪ੍ਰੋਜੈਕਟ ਸਥਾਪਤ ਕਰਨ ਦੀ ਸੰਭਾਵਨਾ ਟਟੋਲ ਰਿਹਾ ਹੈ।

## ਅਨੁਲੱਗ

### I. ਅਲਟਰਾ ਮੈਗਾ ਪਾਵਰ ਪ੍ਰੋਜੈਕਟਾਂ ਤੋਂ ਬਿਜਲੀ

| ਲੜੀ ਨੰਬਰ | ਪ੍ਰੋਜੈਕਟ ਦਾ ਨਾਮ | ਪੰਜਾਬ ਦਾ ਹਿੱਸਾ (ਮੈਗਾਵਾਟ) | ਚਾਲੂਕਰਨ ਅਨੁਸੂਚੀ | ਪੀ.ਪੀ.ਏ. ਦੀ ਸਥਿਤੀ |
|---|---|---|---|---|
| 1 | ਸਾਸਨ (ਐਮ.ਪੀ.) (3722.4 ਮੈਗਾਵਾਟ) | 558.36 | 2013-14 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 2 | ਮੁੰਦਰਾ (ਗੁਜਰਾਤ) (3800 ਮੈਗਾਵਾਟ) | 475 | 2011-12 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 3 | ਉੜੀਸਾ (4000 ਮੈਗਾਵਾਟ) | 500 | ਭਾਵੇਂ ਕਿ ਇਨ੍ਹਾਂ ਤਜਵੀਜ਼ਾਂ ਵਿੱਚ ਪੰਜਾਬ ਦੇ ਹਿੱਸੇ ਨੂੰ ਅੰਤਮੀਕ੍ਰਿਤ ਕਰ ਦਿੱਤਾ ਗਿਆ ਹੈ, ਪਰ ਪੀ.ਪੀ.ਏ. ਅਜੇ ਹਸਤਾਖਰ ਕੀਤੇ ਜਾਣੇ ਹਨ | |
| 4 | ਤਾਲੀਆ (ਝਾਰਖੰਡ) (4000 ਮੈਗਾਵਾਟ) | 450 | | |
| 5 | ਚੇਰੂ (ਤਾਮਿਲਨਾਡੂ) (4000 ਮੈਗਾਵਾਟ) | 200 | | |
| | **ਉਪ ਜੋੜ :** | **2183.36** | | |

### II. ਸਵਤੰਤਰ ਪਾਵਰ ਉਤਪਾਦਕਾਂ ਤੋਂ ਬਿਜਲੀ

| ਲੜੀ ਨੰਬਰ | ਪ੍ਰੋਜੈਕਟ ਦਾ ਨਾਮ | ਪੰਜਾਬ ਦਾ ਹਿੱਸਾ (ਮੈਗਾਵਾਟ) | ਚਾਲੂਕਰਨ ਅਨੁਸੂਚੀ | ਪੀ.ਪੀ.ਏ. ਦੀ ਸਥਿਤੀ |
|---|---|---|---|---|
| 1 | ਧੀਰੂ ਥਰਮਲ ਉਤਪਾਦਨ ਯੂਨਿਟ ਛੱਤੀਸਗੜ੍ਹ (2×300 ਮੈਗਾਵਾਟ) | 300 | 2010-11 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 2 | ਨਾਗਾਅਰਜੁਨ ਥਰਮਲ ਪਾਵਰ ਪ੍ਰੋਜੈਕਟ ਕਰਨਾਟਕਾ (2×507.5 ਮੈਗਾਵਾਟ) | 101.5 | 2009-11 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |

[ਮੁੱਖ ਮੰਤਰੀ]

| ਲੜੀ ਨੰਬਰ | ਪ੍ਰੋਜੈਕਟ ਦਾ ਨਾਮ | ਪੰਜਾਬ ਦਾ ਹਿੱਸਾ (ਮੈਗਾਵਾਟ) | ਚਾਲੂਕਰਨ ਅਨੁਸੂਚੀ | ਪੀ.ਪੀ.ਏ. ਦੀ ਸਥਿਤੀ |
|---|---|---|---|---|
| 3 | ਦਮੋਦਰ ਘਾਟੀ ਨਿਗਮ (ਪੱਛਮੀ ਬੰਗਾਲ) | | | |
| | ਬੋਕਾਰੋ ਥ:ਪ: (2×500 ਮੈਗਾਵਾਟ) | 200 | 2010-11 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| | ਦੁਰਗਾਪੁਰ ਥ:ਪ: (2×500 ਮੈਗਾਵਾਟ) | 200 | 2010-11 | |
| | ਰਘੁਨਾਥਪੁਰਾ ਥ:ਪ: (2×500+20% ਮੈਗਾਵਾਟ) | 300 | 2012-13 | |
| 4 | ਤੀਸਤਾ ਹਾਈਡਲ ਸਟੇਜ-3 (ਸਿੱਕਮ) | 340 | 2012-13 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 5 | ਕਰਚਮ ਵਾਂਗਚੂ ਐਚ.ਈ.ਪੀ. (ਹਿਮਾਚਲ ਪ੍ਰਦੇਸ਼) | 200 | 2011-12 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 6 | ਸਵਾਸਤੀ/ਭਿਲੰਗਾਨਾ ਐਚ.ਈ.ਪੀ. (3×7.5 ਮੈਗਾਵਾਟ) | 22.5 | 2009-10 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 7 | ਮਾਲਾਨਾ-2 ਐਚ.ਈ.ਪੀ. (2×250 ਮੈਗਾਵਾਟ) | 100 | 2009-10 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| | **ਉਪ ਜੋੜ :** | **1764** | | |

## III. ਕੇਂਦਰੀ ਪ੍ਰੋਜੈਕਟਾਂ ਤੋਂ ਬਿਜਲੀ

| ਲੜੀ ਨੰਬਰ | ਪ੍ਰੋਜੈਕਟ ਦਾ ਨਾਮ | ਸੰਸਥਾਪਤ ਸਮਰੱਥਾ (ਮੈਗਾਵਾਟ) | ਪੰਜਾਬ ਦਾ ਹਿੱਸਾ (ਮੈਗਾਵਾਟ) | ਚਾਲੂਕਰਨ ਅਨੁਸੂਚੀ | ਪੀ.ਪੀ.ਏ. ਦੀ ਸਥਿਤੀ |
|---|---|---|---|---|---|
| 1 | ਤਾਲਾ ਐਚ.ਈ.ਪੀ. ਸਿੱਕਮ | 1020 | 114 (ਕੁੱਲ ਹਿੱਸਾ = 200 ਮੈਗਾਵਾਟ 2006-07 ਵਿੱਚ ਪਹਿਲਾਂ ਹੀ ਪ੍ਰਾਪਤ ਕੀਤਾ = 86 ਮੈਗਾਵਾਟ | 2007-08 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |

| ਲੜੀ ਨੰਬਰ | ਪ੍ਰੋਜੈਕਟ ਦਾ ਨਾਮ | ਸੰਸਥਾਪਤ ਸਮਰੱਥਾ (ਮੈਗਾਵਾਟ) | ਪੰਜਾਬ ਦਾ ਹਿਸਾ (ਮੈਗਾਵਾਟ) | ਚਾਲੂਕਰਨ ਅਨੁਸੂਚੀ | ਪੀ.ਪੀ.ਏ. ਦੀ ਸਥਿਤੀ |
|---|---|---|---|---|---|
| 2 | ਕਾਹਲਗਾਉਂ ਸਟੇਜ-2 ਫੇਜ਼-1 ਅਤੇ 2 ਥ:ਪ: ਬਿਹਾਰ | 1000+ 500 = 1500 | 53 | 2007-08 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 3 | ਆਰ.ਏ.ਪੀ.ਪੀ.-5 ਅਤੇ 6 (ਰਾਜਸਥਾਨ) | 2×220 | 45 | 2007-08 | -ਉਹੀ- |
| 4 | ਦਲਹਸਤੀ ਐਚ.ਈ.ਪੀ. ਜੰਮੂ ਤੇ ਕਸ਼ਮੀਰ | 390 | 32.28 | 2007-08 | -ਉਹੀ- |
| 5 | ਬਾਰ ਥ:ਪ: ਬਿਹਾਰ ਫੇਜ਼-1 | 3×660= 1980 | 170 | 2009-11 | -ਉਹੀ- |
| 6 | ਕੋਲ ਡੈਮ ਐਚ.ਈ.ਪੀ. ਹਿਮਾਚਲ ਪ੍ਰਦੇਸ਼ | 4×200= 800 | 111 | 2009-10 | -ਉਹੀ- |
| 7 | ਪਾਰਬਤੀ-2, ਐਚ.ਈ.ਪੀ. ਹਿਮਾਚਲ ਪ੍ਰਦੇਸ਼ | 4×200= 800 | 80 | 2010-11 | -ਉਹੀ- |
| 8 | ਪਾਰਬਤੀ-3, ਐਚ.ਈ.ਪੀ. ਹਿਮਾਚਲ ਪ੍ਰਦੇਸ਼ | 4×130= 520 | 80 | 2010-11 | -ਉਹੀ- |
| 9 | ਚਮੇਰਾ-3, ਹਿਮਾਚਲ ਪ੍ਰਦੇਸ਼ | 3×77= 231 | 23 | 2010-11 | -ਉਹੀ- |
| 10 | ਸੇਵਾ-2 ਜੰਮੂ ਅਤੇ ਕਸ਼ਮੀਰ | 3×40= 120 | 16.5 | 2009-10 | -ਉਹੀ- |
| 11 | ਉੜੀ-2 ਐਚ.ਈ.ਪੀ. ਜੰਮੂ ਅਤੇ ਕਸ਼ਮੀਰ | 4×60= 240 | 38 | 2010-11 | -ਉਹੀ- |

[ਮੁੱਖ ਮੰਤਰੀ]

| ਲੜੀ ਨੰਬਰ | ਪ੍ਰੋਜੈਕਟ ਦਾ ਨਾਮ | ਸੰਸਥਾਪਤ ਸਮਰੱਥਾ (ਮੈਗਾਵਾਟ) | ਪੰਜਾਬ ਦਾ ਹਿੱਸਾ (ਮੈਗਾਵਾਟ) | ਚਾਲੂਕਰਨ ਅਨੁਸੂਚੀ | ਪੀ.ਪੀ.ਏ. ਦੀ ਸਥਿਤੀ |
|---|---|---|---|---|---|
| 12 | ਉਤਰੀ ਕਰਨਪੁਰਾ ਥ:ਪ: ਝਾਰਖੰਡ | 3×660= 1980 | 70 | 2012-14 | ਪੀ.ਪੀ.ਏ. ਹਸਤਾਖਰ ਕਰ ਦਿੱਤਾ ਗਿਆ ਹੈ। |
| 13 | ਪਕਲਦੁਲ, ਐਚ.ਈ.ਪੀ. ਜੰਮੂ ਅਤੇ ਕਸ਼ਮੀਰ | 1000 | 138 | 2012-13 | -ਉਹੀ- |
| 14 | ਬਰਸਰ, ਐਚ.ਈ.ਪੀ. ਜੰਮੂ ਅਤੇ ਕਸ਼ਮੀਰ | 1020 | 30 | 2012-13 | -ਉਹੀ- |
| 15 | ਕਿਸ਼ਨਗੰਗਾ, ਐਚ.ਈ.ਪੀ. ਬਾਰਾਮੂਲਾ, ਜੰਮੂ ਅਤੇ ਕਸ਼ਮੀਰ | 3×110= 330 | 33 | 2012-13 | -ਉਹੀ- |
| 16 | ਕੋਟਲੀਭੇਲ ਐਚ.ਈ.ਪੀ. (ਉਤਰਾਖੰਡ) ਸਟੇਜ-1ਏ ਅਤੇ 1ਬੀ ਅਤੇ ਸਟੇਜ-2) | 1045 | 86 | 2011-12 | -ਉਹੀ- |
| 17 | ਬਾਰ੍ਹ-2 ਐਸ.ਟੀ.ਪੀ.ਐਸ. ਬਿਹਾਰ | 2×660= 1320 | 132 | 2012-13 | -ਉਹੀ- |
| 18 | ਵਿਸ਼ਨੂਗੜ੍ਹ ਪਿਪਲਕੋਟੀ, ਚਮੋਲੀ, ਉਤਰਾਖੰਡ | 4×111= 444 | 44 | 2013-14 | ਟੇਹਰੀ ਨਾਲ ਪੀ.ਪੀ.ਏ. ਹਸਤਾਖਰ ਕਰ ਦਿੱਤਾ ਹੈ। |
| | **ਉਪ ਜੋੜ :** | **15,180** | **1195.78** | | |
| | **ਕੁੱਲ ਜੋੜ :** | | **5143.14** | | |

**ਨਿਸ਼ਾਨ ਵਾਲਾ ਪ੍ਰਸ਼ਨ ਨੰ: 533***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

*For Starred Question No. 533 and reply thereto, please see Appendix to this Debates.

## MATTERS RAISED DURING ZERO HOUR AND STATEMENTS BY THE CHIEF MINISTER AND MINISTER THEREON

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਰੂਰਲ ਡਿਵੈਲਪਮੈਂਟ ਮਨਿਸਟਰ ਸਾਹਿਬ ਬੈਠੇ ਹਨ। ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਣ ਜਾ ਰਹੀਆਂ ਹਨ। 24 ਤਾਰੀਖ ਨੂੰ ਕਾਗਜ਼ ਭਰਨੇ ਸ਼ੁਰੂ ਹੋ ਜਾਣਗੇ। ਸਪੀਕਰ ਸਾਹਿਬ, 3-4 ਜ਼ਰੂਰੀ ਮਸਲੇ ਹਨ, ਜਿਨ੍ਹਾਂ ਨਾਲ ਸਾਰਾ ਹਾਊਸ ਤੇ ਵਿਸ਼ੇਸ਼ ਕਰਕੇ ਆਪੋਜ਼ੀਸ਼ਨ ਦੇ ਮੈਂਬਰ ਚਿੰਤਤ ਹਨ। ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ 24 ਤਾਰੀਖ ਨੂੰ ਕਾਗਜ਼ ਭਰਨੇ ਸ਼ੁਰੂ ਹੋ ਜਾਣਗੇ ਪਰ ਅਜੇ ਤੱਕ ਬ੍ਰਹਮਪੁਰਾ ਸਾਹਿਬ, ਪੰਜਾਬ ਵਿਚ ਕਿਤੇ ਵੀ ਵੋਟਰ ਲਿਸਟ ਜਾਰੀ ਨਹੀਂ ਕੀਤੀ ਗਈ। ਇਹ ਬੜਾ ਜ਼ਰੂਰੀ ਮੁੱਦਾ ਹੈ ਤੇ 20 ਤਾਰੀਖ ਤੱਕ ਹਰ ਹਾਲਤ ਵਿਚ ਇਹ ਵੋਟਰ ਲਿਸਟਾਂ ਜਾਰੀ ਕੀਤੀਆਂ ਜਾਣ। ਦੂਜੀ ਗੱਲ ਇਹ ਹੈ ਕਿ ਸਰਪੰਚ ਦੀ ਚੋਣ ਸੱਤ ਦਿਨਾਂ ਬਾਅਦ ਰੱਖੀ ਗਈ ਹੈ। ਸਾਲ 1978 ਵਿੱਚ ਵੀ ਇਨ੍ਹਾਂ ਨੇ ਇਨਡਾਇਰੈਕਟ ਇਲੈਕਸ਼ਨ ਕਰਵਾਏ ਸਨ। ਇਸ ਲਈ ਮੌਕੇ ਤੇ ਹੀ ਪੰਚ ਚੁਣੇ ਜਾਣ ਪਿੱਛੋਂ ਸਰਪੰਚ ਦੀ ਚੋਣ ਹੋ ਜਾਣੀ ਚਾਹੀਦੀ ਹੈ। ਸੱਤ ਦਿਨ ਬਾਅਦ ਇਲਕੈਸ਼ਨ ਕਰਵਾਉਣ ਨਾਲ ਕੁਰਪੱਟ ਪ੍ਰੈਕਟਿਕਸ ਹੋਵੇਗੀ, ਹਾਰਸ ਟ੍ਰੇਡਿੰਗ ਹੋਵੇਗੀ, ਬੁਲਡੋਜ਼ ਕੀਤੇ ਜਾਣਗੇ ਜੋ ਕਿ ਠੀਕ ਨਹੀਂ ਹੋਵੇਗੀ। ਐਡਮਨਿਸਟਰੇਸ਼ਨ ਦੀ ਮਦਦ ਲਈ ਜਾ ਰਹੀ ਹੈ। ਇਸ ਲਈ ਇਹ ਕੰਮ ਵੀ ਉਸ ਦਿਨ ਹੀ ਹੋ ਜਾਣਾ ਚਾਹੀਦਾ ਹੈ, ਸਰਪੰਚ ਦੀ ਇਲੈਕਸ਼ਨ ਉਸ ਦਿਨ ਹੀ ਹੋਣੀ ਚਾਹੀਦੀ ਹੈ। ਤੀਜੀ ਗੱਲ ਇਹ ਹੈ ਕਿ 73ਵੀਂ ਅਮੈਂਡਮੈਂਟ ਮੁਤਾਬਕ ਰਿਜ਼ਰਵੇਸ਼ਨ ਹੋਣੀ ਚਾਹੀਦੀ ਹੈ ਔਰ ਰਿਜ਼ਰਵੇਸ਼ਨ ਰੋਸਟਰ ਮੁਤਾਬਕ ਬਿਲਕੁਲ ਨਹੀਂ ਹੋ ਰਹੀ। ਸਾਨੂੰ ਅਨ- ਆਫੀਸ਼ੀਅਲ ਪਤਾ ਲੱਗਾ ਹੈ ਕਿ ਕਈ ਪਿੰਡਾਂ ਵਿਚ ਹਾਲੇ ਵੀ ਜਨਰਲ ਕੈਟਾਗਰੀ ਚਲੀ ਆ ਰਹੀ ਹੈ। ਇਹ ਪਿੱਕ ਐਂਡ ਚੂਜ਼ ਦੀ ਪਾਲਿਸੀ ਨਹੀਂ ਹੋਣੀ ਚਾਹੀਦੀ। ਕਾਂਸਟੀਚਿਊਸ਼ਨ ਰੋਸਟਰ ਮੁਤਾਬਕ ਸਾਰਾ ਕੁਝ ਹੋਣਾ ਬਹੁਤ ਜ਼ਰੂਰੀ ਹੈ। ਚੌਥੀ ਗੱਲ ਜਿਹੜੀ ਮੈਂ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਸਾਰੇ ਪਿੰਡਾਂ ਵਿਚ, ਵਿਸ਼ੇਸ਼ ਕਰਕੇ ਦੁਆਬੇ ਵਿਚ, ਸਰਦਾਰ ਸੁਖਪਾਲ ਸਿੰਘ ਖਹਿਰਾ ਜੀ ਨੇ ਆਪਣੇ ਏਰੀਏ ਭੁਲੱਥ ਬਾਰੇ ਦੱਸਿਆ ਹੈ, ਜਿੱਥੇ ਦਲਿਤ ਵੀਰ ਰਹਿੰਦੇ ਹਨ, ਉਥੇ ਰਿਜ਼ਰਵ ਪੰਚਿਜ਼ ਰੱਖੇ ਜਾਂਦੇ ਹਨ ਔਰ ਐਤਕੀਂ ਬਿਨਾਂ ਕਿਸੇ ਸਟੱਡੀ ਤੋਂ ਇਹ ਪੋਸਟ ਹਟਾ ਦਿੱਤੀ ਗਈ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਪਿੱਛੇ ਮੈਂ ਮੰਤਰੀ ਜੀ ਨੂੰ ਗੁਜ਼ਾਰਿਸ਼ ਕਰਾਂਗਾ ਕਿ ਉਹ ਹਾਊਸ ਵਿਚ ਸਟੇਟਮੈਂਟ ਦੇਣ। ਹਾਊਸ ਨੂੰ ਐਸ਼ਿਓਰੈਂਸ ਵੀ ਦੇਣ ਕਿ ਕਦੋਂ ਤੱਕ ਸਾਰਾ ਕੁਝ ਹੋ ਜਾਵੇਗਾ?

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। (ਵਿਘਨ) (ਸ਼ੋਰ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਦਾ ਜਵਾਬ ਲੈ ਦਿਓ। (ਵਿਘਨ)

**ਕੈਪਟਨ ਬਲਬੀਰ ਸਿੰਘ ਬਾਠ** : ਜਵਾਬ ਜ਼ਰੂਰੀ ਨਹੀਂ। (ਵਿਘਨ)

**ਮਾਨਯੋਗ ਸਪੀਕਰ** : ਹਾਂ ਜੀ, ਮੰਤਰੀ ਜੀ, ਤੁਸੀਂ ਕੋਈ ਜਵਾਬ ਦੇਣਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। (ਵਿਘਨ)

**ਦਿਹਾਤੀ ਵਿਕਾਸ ਤੇ ਪੰਚਾਇਤ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਦਾ ਹਾਂ ....(ਵਿਘਨ)... ਤੁਸੀਂ ਬੈਠ ਜਾਓ।

**ਮਾਨਯੋਗ ਸਪੀਕਰ** : ਤੁਹਾਡਾ ਕਾਹਦਾ ਪੁਆਇੰਟ ਆਫ ਆਰਡਰ ਹੈ?

**ਸ਼੍ਰੀ ਬ੍ਰਹਮ ਮਹਿੰਦਰਾ** : ਮੇਰਾ ਵੀ ਇਸੇ ਨਾਲ ਹੀ ਰਿਲੇਟਿਡ ਸਵਾਲ ਹੈ.....। (ਵਿਘਨ) ਚਲੋ ਜਵਾਬ ਦੇ ਲੈਣ।

**ਮੰਤਰੀ** : ਸਪੀਕਰ ਸਾਹਿਬ, ਸਭ ਤੋਂ ਪਹਿਲੀ ਗੱਲ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਖਦਸ਼ਾ ਜ਼ਾਹਰ ਕੀਤਾ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਆਪ ਹਨੇਰਗਰਦੀ ਕਰਦੇ ਰਹੇ ਹਨ ਜਿਸ ਦਾ ਇਨ੍ਹਾਂ ਨੂੰ ਡਰ ਹੈ। (ਵਿਘਨ) (ਸ਼ੋਰ) (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਮੈਂ ਯਕੀਨ ਦਿਵਾਉਂਦਾ ਹਾਂ ਕਿ ਇਲੈਕਸ਼ਨਾਂ ਵਿਚ ਕੋਈ ਧਾਂਦਲੀ ਨਹੀਂ ਹੋਵੇਗੀ ਔਰ ਫੇਅਰ ਇਲੈਕਸ਼ਨਾਂ ਹੋਣਗੀਆਂ। (ਥੰਪਿੰਗ) ਮੈਂ ਇਹ ਯਕੀਨ ਦਿਵਾਉਂਦਾ ਹਾਂ। (ਵਿਘਨ) ਤੁਸੀਂ ਨਾ ਸਮਝੋ। ਜਿਹੜੀ ਵੋਟਰ ਲਿਸਟਾਂ ਦੀ ਗੱਲ ਹੈ, ਸਟੇਟ ਇਲੈਕਸ਼ਨ ਕਮਿਸ਼ਨ ਹੀ ਸਾਰਾ ਪ੍ਰਬੰਧ ਕਰਦਾ ਹੈ। ਉਸ ਨੂੰ ਫਿਕਰ ਹੈ। ਸਾਨੂੰ ਵੀ ਫਿਕਰ ਹੈ। ਡੀ.ਸੀ. ਆਫਿਸ ਵਿਚ ਲਿਸਟਾਂ ਪਹੁੰਚ ਗਈਆਂ ਹਨ। ਤੁਸੀਂ ਜਿਸ ਨੂੰ ਘੱਲਿਆ ਹੋਣਾ ਹੈ, ਉਸ ਨੂੰ ਨਹੀਂ ਮਿਲੀਆਂ ਹੋਣੀਆਂ। ਦੂਸਰੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਪੰਚਾਇਤਾਂ ਦੀ ਤੁਸੀਂ ਗੱਲ ਕਹੀ ਹੈ ਕਿ ਉਸੇ ਦਿਨ ਸਰਪੰਚ ਦੀ ਇਲੈਕਸ਼ਨ ਹੋਵੇ, ਕੋਈ ਵੀ ਮੈਂਬਰ, ਭਾਵੇਂ ਵਿਧਾਨ ਸਭਾ ਦਾ ਮੈਂਬਰ ਹੋਵੇ, ਐਮ.ਪੀ. ਹੋਵੇ, ਪਹਿਲਾਂ ਨੋਟੀਫਿਕੇਸ਼ਨ ਹੁੰਦੀ ਹੈ, ਫਿਰ ਉਸ ਤੋਂ ਬਾਅਦ ਚੋਣ ਹੁੰਦੀ ਹੈ। ਉਨ੍ਹਾਂ ਮੈਂਬਰਾਂ ਦੀ ਦੋ ਦਿਨਾਂ ਵਿੱਚ ਨੋਟੀਫਿਕੇਸ਼ਨ ਕਰਕੇ ਇੱਕ ਹਫਤੇ ਦੇ ਅੰਦਰ ਅੰਦਰ ਸਰਪੰਚ ਚੁਣ ਦਿੱਤਾ ਜਾਵੇਗਾ। ਤੁਸੀਂ ਕੋਈ ਫਿਕਰ ਨਾ ਕਰੋ, ਇਹ ਫੇਅਰ ਇਲੈਕਸ਼ਨਾਂ ਹੋਣਗੀਆਂ।......(ਵਿਘਨ) (ਸ਼ੋਰ)

**ਸਰਦਾਰ ਦਰਸ਼ਨ ਸਿੰਘ ਬਰਾੜ** : ਸਾਡੇ ਕੋਲ ਲਿਸਟਾਂ ਨਹੀਂ ਹਨ, ਇਨ੍ਹਾਂ ਕੋਲ ਲਿਸਟਾਂ ਹਨ.....(ਵਿਘਨ) (ਸ਼ੋਰ) ਇਹ ਤਾਂ ਹੀ ਹੋ ਸਕਦਾ ਹੈ ਜੇ ਸਾਨੂੰ ਲਿਸਟਾਂ ਦੇਣ.....(ਵਿਘਨ)

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਮੇਰੇ ਕੋਲ ਪਟਿਆਲਾ ਬਲਾਕ ਦੇ ਪਿੰਡਾਂ ਦੀ ਰਿਜ਼ਰਵੇਸ਼ਨ ਲਿਸਟ ਹੈ। ਇਸ ਵਿੱਚ 30 ਪਿੰਡ ਵਾਇਓਲੇਟਿਵ ਹਨ। ਜਿਹੜੀ ਗੌਰਮਿੰਟ ਵੱਲੋਂ ਡਾਇਰੈਕਸ਼ਨ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਸਕੱਤਰ, ਪੰਜਾਬ ਸਰਕਾਰ, ਪੇਂਡੂ ਵਿਕਾਸ ਵੱਲੋਂ ਗਈ ਹੈ, ਉਸ ਦੇ ਵਿੱਚ ਜੋ ਰਿਜ਼ਰਵੇਸ਼ਨ ਦੀ ਡਾਇਰੈਕਸ਼ਨ ਦਿੱਤੀ ਹੈ, ਉਸ ਦੇ ਮੁਤਾਬਿਕ ਜੋ ਕੈਟੇਗਰੀਜ਼ 1998 ਵਿੱਚ ਜਨਰੱਲ ਸਨ, 2003 ਵਿੱਚ ਸ਼ਡਿਊਲਡ ਕਾਸਟ ਹੋ ਗਈਆਂ ਹਨ, ਹੁਣ ਫਿਰ ਫਰਦਰ ਕੈਟੇਗਰੀਜ਼ ਜਨਰਲ ਕਰ ਦਿੱਤੀਆਂ ਹਨ। 30—32 ਐਸੇ ਪਿੰਡ ਹਨ, ਜਿਨ੍ਹਾਂ ਵਿੱਚ ਡਾਇਰੈਕਸ਼ਨ ਦੀ ਵਾਇਓਲੇਸ਼ਨ ਹੋਈ ਹੈ। ਇਸ ਵਿੱਚ ਸਭ ਤੋਂ ਵੱਡੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ— "ਰੂਲਜ਼ ਵਿੱਚ ਸਾਫ ਉਪਬੰਧ ਨਜ਼ਰ ਨਹੀਂ ਆਉਂਦਾ, ਇਸ ਲਈ Punjab Reservation of offices of the Sarpanch of Gram Panchayat and Chairman and Vice-Chairman of Panchayat Samities and Zila Prishads Rules 1994 ਦੇ ਰੂਲ 10 ਅਨੁਸਾਰ ਰਾਖਵਾਂਕਾਰਨ ਹੇਠ ਲਿਖੇ ਅਨੁਸਾਰ ਸਪੱਸ਼ਟੀਕਰਨ ਜਾਰੀ ਕੀਤਾ ਜਾਂਦਾ ਹੈ।" ਇਹ ਸਪੱਸ਼ਟੀਕਰਨ ਦੇ ਮੁਤਾਬਿਕ ਵੀ ਨਹੀਂ ਹੈ। ਇੱਕ ਸਭ ਤੋਂ ਵੱਡੀ ਗੱਲ ਇਹ ਹੈ ਕਿ.....

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ.....

**ਸ਼੍ਰੀ ਬ੍ਰਹਮ ਮਹਿੰਦਰਾ** : ਮੈਨੂੰ ਗੱਲ ਪੂਰੀ ਕਰ ਲੈਣ ਦਿਓ, ਸਾਹਨੀ ਸਾਹਿਬ। ਤੁਹਾਡੇ ਫਾਇਦੇ ਦੀ ਗੱਲ ਹੀ ਹੈ। Let me finish, Sawhney Sahib ਇਸ ਵਿੱਚ ਕਿਹਾ ਹੈ ਕਿ ਰੂਲ 6 ਦੇ ਰੂਲ 3 ਅਨੁਸਾਰ ਗਰਾਮ ਪੰਚਾਇਤ ਦੇ ਅਹੁਦੇਦਾਰਾਂ ਦਾ ਰਾਖਵਾਂਕਰਨ ਨਿਯਮਾਂ ਅਨੁਸਾਰ ਸੁਬੰਧਤ ਡਿਪਟੀ ਕਮਿਸ਼ਨਰ ਵੱਲੋਂ ਕੀਤਾ ਜਾਣਾ ਹੈ ਜੋ ਕਿ ਬਕਾਇਦਾ ਆਫੀਸ਼ੀਅਲ ਗਜਟ ਨੋਟੀਫਿਕੇਸ਼ਨ ਰਾਹੀਂ ਕਰਨਾ ਹੈ। ਅੱਜ ਦੀ ਡੇਟ ਤੱਕ ਕੋਈ ਵੀ ਆਫੀਸ਼ੀਅਲ ਗਜਟ ਨੋਟੀਫਿਕੇਸ਼ਨ ਨਹੀਂ ਹੈ। 24 ਤਰੀਕ ਨੂੰ ਅਸੀਂ ਨਾਮੀਨੇਸ਼ਨ ਸ਼ੁਰੂ ਕਰਨ ਜਾ ਰਹੇ ਹਾਂ। ਅੱਜ ਤੱਕ, till now there is no Gazette Notification by the concerned Deputy Commissioner ਜਿਸ ਨਾਲ ਅਸੀਂ ਇਸ ਲਿਸਟ ਨੂੰ ਟੈਲੀ ਕਰ ਸਕੀਏ। ਇਹ ਬਹੁਤ ਸੀਰੀਅਸ ਮੈਟਰ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਹੋਰ ਪਛੜੀਆਂ ਸ਼੍ਰੇਣੀਆਂ ਦੇ ਅਹੁਦੇਦਾਰਾਂ ਦੇ ਐਕਟ ਅਨੁਸਾਰ ਰਾਖਵਾਂਕਰਨ ਦਾ ਕੋਈ ਉਪਬੰਧ ਹੀ ਨਹੀਂ ਹੈ। ਇਸ ਲਈ ਇਸ ਦਾ ਮਤਲਬ ਹੈ ਕਿ ਸਾਰੇ ਪੰਜਾਬ ਵਿੱਚ ਬੈਕਵਰਡ ਕਲਾਸਿਜ ਨੂੰ ਕੱਢ ਹੀ ਦੇਈਏ। ਬੈਕਵਰਡ ਕਲਾਸਿਜ ਦੇ ਬਣਦੇ ਰਾਖਵੇਂਕਰਨ ਦੀ ਕੋਈ ਲੋੜ ਹੀ ਨਹੀਂ। ਇਸ ਵਿੱਚ ਬਹੁਤ ਸਾਰੀਆਂ ਕਮਜ਼ੋਰੀਆਂ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਡੇਮੋਕਰੇਟਿਕ ਸੈਟਅੱਪ ਪਿੰਡਾਂ ਦੇ ਲੈਵਲ ਤੇ ਬਣਿਆ ਹੈ, ਉਸ ਦੇ ਵਿੱਚ ਇਹੋ ਜਿਹੀਆਂ ਕਮੀਆਂ ਨੂੰ ਦੂਰ ਕਰਨਾ ਸਰਕਾਰ ਦਾ ਫਰਜ਼ ਬਣਦਾ ਹੈ। ਸਰਕਾਰ ਇਸ ਫਰਜ਼ ਤੋਂ ਭੱਜ ਰਹੀ ਹੈ। ਕਿਉਂ ਨਹੀਂ ਅਜੇ ਤੱਕ ਡਿਪਟੀ ਕਮਿਸ਼ਨਰ ਨੇ ਗਜਟ ਨੋਟੀਫਿਕੇਸ਼ਨ ਕੱਢੀ ? ਕਿਉਂ ਨਾ ਅਜੇ ਤੱਕ ਲਿਸਟਾਂ ਬਣੀਆਂ? ਇਸ ਕਰਕੇ ਰਿਜ਼ਰਵੇਸ਼ਨ ਬਾਰੇ ਮੈਂ ਇਹ ਜਾਣਨਾ ਚਾਹੁੰਦਾ ਹਾਂ......

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਰ, ਮੇਰਾ ਵੀ ਨਾਲ ਹੀ ਜਵਾਬ ਦੇ ਦੇਣ.....(ਵਿਘਨ)

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਅੱਜ ਇਹੀ ਫੈਸਲਾ ਕਰ ਲਈਏ ਕਿ ਕੀ ਪਾਰਲੀਮੈਂਟਰੀ ਸੈਕ੍ਰੇਟਰੀ ਹਾਊਸ ਵਿੱਚ ਕੁਐਸਚਨ ਜਾਂ ਸਪਲੀਮੈਂਟਰੀ ਪੁੱਛ ਸਕਦਾ ਹੈ....(ਵਿਘਨ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਅਸੀਂ ਸਪੀਲਮੈਂਟਰੀ ਕਰ ਸਕਦੇ ਹਾਂ। ਕੁਐਸਚਨ ਵੀ ਕਰ ਸਕਦੇ ਹਾਂ being in the Govt.

**ਸ਼੍ਰੀ ਬ੍ਰਹਮ ਮਹਿੰਦਰਾ** : ਪਾਰਲੀਮੈਂਟਰੀ ਸੈਕ੍ਰੇਟਰੀ ਸਪਲੀਮੈਂਟਰੀ ਨਹੀਂ ਕਰ ਸਕਦਾ।

**Chief Parliamentary Secretary, Excise and Taxation :** Officially we can Question. We can do it under Rules.

**ਸ਼੍ਰੀ ਬ੍ਰਹਮ ਮਹਿੰਦਰਾ** : ਅੱਜ ਆਪਾਂ ਰੂਲਜ ਦਾ ਫੈਸਲਾ ਹੀ ਕਰ ਲਈਏ।....(ਵਿਘਨ)

**ਮਾਨਯੋਗ ਸਪੀਕਰ** : ਆਪਣੀ ਸੀਟ ਤੇ ਬੈਠੋ।

**ਸ਼੍ਰੀ ਬ੍ਰਹਮ ਮਹਿੰਦਰਾ** : ਜਵਾਬ ਆਉਣਾ ਚਾਹੀਦਾ ਹੈ, ਇਹ ਪੰਜਾਬ ਦੇ ਪਿੰਡਾਂ ਦੇ ਲੋਕਾਂ ਨਾਲ ਕਨਸਰਨਡ ਹੈ।

**ਮਾਨਯੋਗ ਸਪੀਕਰ** : ਬੈਠੋ ਜਾਓ। Please take your seat.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਕੀ ਤੁਸੀਂ ਇਨ੍ਹਾਂ ਦੇ (ਮੰਤਰੀ ਜੀ ਦੇ) ਬਿਹਾਫ ਤੇ ਬੋਲਣਾ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਸਰ, ਮੈਂ ਪੁਆਇੰਟ ਆਫ ਆਰਡਰ ਤੇ ਗੱਲ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਨ੍ਹਾਂ ਨੇ ਜ਼ੀਰੋ ਆਵਰ ਦੇ ਵਿੱਚ ਇੱਕ ਸਵਾਲ ਉਠਾਇਆ ਤਾਂ ਮੈਨੂੰ ਸਾਰੀਆਂ ਗੱਲਾਂ ਸੁਣ ਕੇ ਬਹੁਤ ਹੈਰਾਨਗੀ ਹੋਈ। ਸਪੀਕਰ ਸਾਹਿਬ, ਅਸੀਂ ਵੀ ਪਿਛੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਲੜੇ ਸੀ। ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਜਦੋਂ ਸਵੇਰੇ 8.00 ਵਜੇ ਵੋਟਾਂ ਪੈਣੀਆਂ ਸ਼ੁਰੂ ਹੋਈਆਂ ਸਨ ਤਾਂ ਸਾਢੇ ਸੱਤ ਵਜੇ ਜਾ ਕੇ ਵੋਟਰ ਸੂਚੀਆਂ ਵੰਡੀਆਂ ਗਈਆਂ (ਰੂਲਿੰਗ ਪਾਰਟੀ ਵਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਤਦ ਨਹੀਂ ਕਿਸੇ ਨੇ ਕਿਹਾ । (ਵਿਘਨ) ਉਦੋਂ ਰਿਜਰਵੇਸ਼ਨ ਰੱਖੀ ਗਈ ਤਾਂ ਉਸ ਵੇਲੇ ਕਿਸੇ ਨੇ ਨਹੀਂ ਕਿਹਾ। ਸਪੀਕਰ ਸਾਹਿਬ, ਮੈਨੂੰ ਹੈਰਾਨੀ ਹੋਈ ਹੈ ਕਿ ਇਨ੍ਹਾਂ ਨੂੰ ਉਸ ਵੇਲੇ ਲੋਕਤੰਤਰ ਚੇਤੇ ਨਹੀਂ ਸੀ ਤੇ ਹੁਣ ਸਾਡੇ ਵੇਲੇ ਲੋਕਤੰਤਰ ਦਾ ਚੇਤਾ ਆਇਆ ਹੈ (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਬਾਜਵਾ ਜੀ ਤੇ ਸਾਹਨੀ ਸਾਹਿਬ, ਤੁਸੀਂ ਬੈਠੋ। (ਵਿਘਨ)

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਇਹ ਇਲੈਕਸ਼ਨਾਂ ਦੀ ਜੋ ਗੱਲ ਕੀਤੀ ਗਈ ਹੈ, ਇਸ ਵਿਚ ਕੋਈ ਅਜਿਹੀ ਗੱਲ ਨਹੀਂ ਹੋਵੇਗੀ। ਇਨ੍ਹਾਂ ਨੂੰ ਤਾਂ ਆਪਣਾ ਪੁਰਾਣਾ ਡਰ ਹੀ ਮਾਰੀ ਜਾਂਦਾ ਹੈ। ਇਲੈਕਸ਼ਨਾਂ ਬਿਲਕੁਲ ਫੇਅਰ ਹੋਣਗੀਆਂ। ਜੋ ਨੋਟੀਫਿਕੇਸ਼ਨ ਦੀ ਗੱਲ ਕੀਤੀ ਹੈ, ਉਹ ਇਕ ਦੋ ਦਿਨ ਦੇ ਵਿੱਚ ਹੋ ਜਾਣੀ ਹੈ ਅਤੇ 24 ਤਰੀਕ ਨੂੰ ਨਾਮੀਨੇਸ਼ਨਾਂ ਸ਼ੁਰੂ ਹੋਣਗੀਆਂ, ਕੋਈ ਫਿਕਰ ਵਾਲੀ ਗੱਲ ਨਹੀਂ ਹੈ। ਸਾਰਾ ਕੁਝ ਕੰਪਲੀਟ ਹੋਵੇਗਾ। ਤੁਸੀਂ ਕੋਈ ਖਾਸ ਗੱਲ ਕਰੋ, ਇਹ ਤਾਂ ਕੋਈ ਖਾਸ ਗੱਲ ਹੀ ਨਹੀਂ ਹੈ। (ਵਿਘਨ)

**ਸ੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਜਿਹੜੇ ਮੈਂ ਇਸ਼ੂਜ਼ ਉਠਾਏ ਸਨ, ਕੀ ਇਹ ਉਸ ਦਾ ਜਵਾਬ ਹੈ? (ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਕਿ ਸਾਡੇ ਮੈਂਬਰ ਸਾਹਿਬਾਨ ਸ਼੍ਰੀ ਬ੍ਰਹਮ ਮਹਿੰਦਰਾ ਅਤੇ ਬਾਜਵਾ ਸਾਹਿਬ ਵਲੋਂ ਕੋਈ ਕਨਫਰੰਟੇਸ਼ਨ ਵਾਲਾ ਮੁੱਦਾ ਨਹੀਂ ਉਠਾਇਆ ਗਿਆ, ਸਗੋਂ ਉਨ੍ਹਾਂ ਵਲੋਂ ਪੰਜਾਬ ਦੇ ਲੋਕਾਂ ਲਈ ਕਲੈਰਿਟੀ ਵਾਲਾ ਮੁੱਦਾ ਉਠਾਇਆ ਗਿਆ ਹੈ। ਕਾਂਗਰਸ ਪਾਰਟੀ ਵਲੋਂ ਕੋਸ਼ਿਸ਼ ਕੀਤੀ ਗਈ ਹੈ ਕਿ ਪਿਛਲੀਆਂ ਕੌੜੀਆਂ ਗੱਲਾਂ ਨੂੰ ਭੁਲਾ ਕੇ, ਗਲਤ ਗੱਲਾਂ ਨੂੰ ਭੁਲਾ ਕੇ ਅੱਗੇ ਨੂੰ ਚੰਗੀ ਸ਼ੁਰੂਆਤ ਕੀਤੀ ਜਾਵੇ ਅਤੇ ਉਸ ਦੇ ਵਾਸਤੇ ਅਸੀਂ ਕਈ ਜਗ੍ਹਾ ਤੇ ਅੱਗੇ ਵੀ ਆਏ ਹਾਂ ਲੇਕਿਨ ਮੈਨੂੰ ਇਸ ਗੱਲ ਦਾ ਬੜਾ ਦੁਖ ਹੈ ਕਿ ਇਸ ਦਾ ਜਵਾਬ ਤਾਂ ਪੇਂਡੂ ਵਿਕਾਸ ਮੰਤਰੀ ਜੀ ਨੇ ਦੇਣਾ ਹੈ ਪਰ ਇਨ੍ਹਾਂ ਦੇ ਬਿਹਾਫ਼ ਉਤੇ ਉਹ (ਸ਼੍ਰੀ ਜਗਦੀਸ਼ ਸਾਹਨੀ ਵੱਲ ਇਸ਼ਾਰਾ) ਜਵਾਬ ਦੇਈ ਜਾਂਦੇ ਹਨ। ਸਪੀਕਰ ਸਾਹਿਬ, ਇੱਕ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਦੋਹਾਂ ਥਾਵਾਂ ਤੇ ਜੋ ਚੋਣਾਂ ਰੱਖੀਆਂ ਗਈਆਂ ਹਨ, ਉਸ ਦੇ ਬਾਰੇ ਸਰਕਾਰ ਦੀ ਨਿਯਤ ਦਾ ਤੁਹਾਡੇ ਅਫ਼ਸਰਾਂ ਦੀਆਂ ਡਿਊਟੀਆਂ ਤੋਂ ਪਤਾ ਲਗਦਾ ਹੈ। ਸਪੀਕਰ ਸਾਹਿਬ, ਮੇਰੇ ਕੋਲ ਹਜ਼ਾਰਾਂ

ਕੇਸ ਆਏ ਹਨ। ਬਟਾਲਾ ਤੋਂ ਵੀ ਆਏ ਹਨ। ਇੱਕ ਕੇਸ ਰਾਤ ਵੀ ਆਇਆ ਤੇ ਉਸ ਸਬੰਧੀ ਮੈਂ ਡੀ.ਜੀ.ਪੀ. ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਨਹੀਂ ਮਿਲੇ ਲੇਕਿਨ ਫਿਰ ਮੈਂ ਮੁੱਖ ਮੰਤਰੀ ਸਾਹਿਬ ਨਾਲ ਗੱਲ ਕੀਤੀ। ਸਪੀਕਰ ਸਾਹਿਬ, ਅੱਜ ਸਾਡੇ ਪੰਚ, ਸਰਪੰਚ ਜਿਹੜੇ ਕੋਈ ਮਾੜੀ ਮੋਟੀ ਕੋਸ਼ਿਸ਼ ਕਰਦੇ ਹਨ, ਉਨ੍ਹਾਂ ਨੂੰ ਫੜ੍ਹ ਕੇ ਥਾਣਿਆਂ ਅੰਦਰ ਡੱਕਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਕੱਲ੍ਹ 500 ਬੰਦਾ ਥਾਣਾ ਘੇਰਨ ਲੱਗਿਆ ਸੀ। ਮੈਂ ਉਨ੍ਹਾਂ ਨੂੰ ਰੋਕਿਆ ਕਿ ਲਾਅ ਐਂਡ ਆਰਡਰ ਦੀ ਹਾਲਤ ਮਾੜੀ ਹੈ, ਹਾਲਤ ਖਰਾਬ ਹੋਵੇਗੀ। ਮੈਂ ਮੁੱਖ ਮੰਤਰੀ ਜੀ ਨਾਲ ਗੱਲ ਕਰਦੀ ਹਾਂ ਅਤੇ ਮੈਂ ਗੱਲ ਕੀਤੀ ਲੇਕਿਨ, ਸਪੀਕਰ ਸਾਹਿਬ, ਇਨ੍ਹਾਂ ਦੇ ਕੋਲ ਨਾ ਤਾਂ ਰੋਟੇਸ਼ਨ ਦੇ ਬਾਰੇ ਕੋਈ ਜਾਣਕਾਰੀ ਹੈ, ਵੋਟਰ ਸੂਚੀਆਂ ਕਿਥੇ ਹਨ ਉਸ ਦੇ ਬਾਰੇ ਇਹ ਨਹੀਂ ਦੱਸਦੇ। ਜਿਹੜੀ ਤੁਸੀਂ ਕਹਿ ਰਹੇ ਹੋ ਕਿ ਅਸੀਂ ਹਫ਼ਤੇ ਬਾਅਦ ਸਰਪੰਚ ਦੀ ਚੋਣ ਕਰਵਾਵਾਂਗੇ ਪਰ ਜਿਹੜੀ ਤੁਸੀਂ ਪਹਿਲਾਂ ਪੰਚਾਂ ਸਰਪੰਚਾਂ ਦੀ ਚੋਣ ਕਰਵਾਈ ਸੀ ਕੀ ਉਹ ਤੁਸੀਂ ਬਗੈਰ ਨੋਟੀਫਿਕੇਸ਼ਨ ਤੋਂ ਕਰਵਾ ਲਈ ਸੀ। ਫਿਰ ਅੱਜ ਕਿਸ ਤਰ੍ਹਾਂ ਉਸ ਗੱਲ ਦੀ ਜ਼ਰੂਰਤ ਪੈ ਗਈ। ਮੈਂ ਕਹਿਣਾ ਚਾਹੁੰਦੀ ਹਾਂ ਕਿ ਆਪਾਂ ਕਲੈਰਿਟੀ ਨਾਲ, ਚੰਗੇ ਮਾਹੌਲ ਦੇ ਵਿਚ ਇਲੈਕਸ਼ਨਾਂ ਲੜੀਏ ਤਾਂ ਚੰਗੀ ਗੱਲ ਹੋਵੇਗੀ। ਪਰ ਜੇ ਤੁਸੀਂ ਇਹ ਗੱਲ ਕਹੋਗੇ ਕਿ ਪਿਛੇ, ਪਿਛੇ, ਪਿਛੇ ਤਾਂ ਫਿਰ ਜੇਕਰ ਕੋਈ ਪੰਜਾਬ ਦੇ ਅੰਦਰ ਖੂਨ ਖਰਾਬਾ ਹੋਇਆ, ਤਾਂ ਉਸ ਦੀ ਸਾਰੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ। ਇਹ ਗੱਲ ਮੈਂ ਸਾਫ਼ ਤੌਰ ਤੇ ਕਹਿਣੀ ਚਾਹੁੰਦੀ ਹਾਂ। (ਥੰਪਿੰਗ)

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਜੋ ਸੂਬੇ ਦੇ ਵਿੱਚ ਦੇਗ, ਲੋਹੇ ਦੀਆਂ ਕੀਮਤਾਂ ਵਧਣ ਕਾਰਨ ਹਾਹਾਕਾਰ ਮੱਚ ਗਈ ਹੈ.....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਸਾਰੇ, ਇੱਕ ਮਿੰਟ ਲਈ ਬੈਠੋ। ਜਿਹੜਾ ਤੁਸੀਂ ਨੋਟੀਫਿਕੇਸ਼ਨ ਦਾ ਜਾਂ ਰਿਜ਼ਰਵੇਸ਼ਨ ਦਾ ਖਦਸ਼ਾ ਜ਼ਾਹਿਰ ਕੀਤਾ ਸੀ, ਉਸ ਦਾ ਜਵਾਬ ਦੇਣ ਦੀ ਉਨ੍ਹਾਂ ਨੇ ਕੋਸ਼ਿਸ਼ ਕੀਤੀ ਹੈ। (ਵਿਘਨ) (ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਬੇਨਤੀ ਇਤਨੀ ਕੁ ਹੈ। (ਵਿਘਨ) ਬ੍ਰਹਮਪੁਰਾ ਸਾਹਿਬ ਨੇ ਗੱਲ ਸ਼ੁਰੂ ਹੀ ਉਥੋਂ ਕੀਤੀ ਹੈ ਕਿ ਜਿਸ ਤਰ੍ਹਾਂ ਤੁਸੀਂ ਕਰਦੇ ਰਹੇ ਹੋ (ਵਿਘਨ) ਸਪੀਕਰ ਸਾਹਿਬ, ਮੇਰਾ ਮਾਈਕ ਆਨ ਕਰੋ। ਪਹਿਲੀ ਗੱਲ ਉਤੇ ਸਾਹਨੀ ਸਾਹਿਬ ਵਲੋਂ ਵੀ ਪੁਸ਼ਟੀ ਕੀਤੀ ਗਈ ਹੈ। ਹੁਣ ਇਹ ਖਦਸ਼ਾ ਸੱਚਾਈ ਦਾ ਰੂਪ ਧਾਰਨ ਕਰਦਾ ਜਾ ਰਿਹਾ ਹੈ। ਜੇ ਤੁਸੀਂ ਇਵੇਂ ਹੀ ਕਰਨਾ ਹੈ ਤਾਂ ਫਿਰ ਕਦੋਂ ਨੋਮੀਨੇਸ਼ਨਾਂ ਕਰਨੀਆਂ ਹਨ ਅਤੇ ਕਦੋਂ ਇਲੈਕਸ਼ਨਾਂ ਹੋਣੀਆਂ ਹਨ, ਇਸ ਸਭ ਦਾ ਮੰਤਵ ਕੀ ਹੈ? ਸਪੀਕਰ ਸਾਹਿਬ, ਕੀ ਤੁਹਾਡੇ ਹਲਕੇ ਵਿਚ ਸੂਚੀਆਂ ਮਿਲ ਗਈਆਂ ਹਨ? ਮੈਨੂੰ ਯਕੀਨ ਹੈ ਕਿ ਨਹੀਂ ਮਿਲੀਆਂ ਹੋਣਗੀਆਂ। ਜੇ ਤੁਹਾਨੂੰ ਮਿਲ ਗਈਆਂ ਤਾਂ ਅਸੀਂ ਸਮਝਾਂਗੇ ਕਿ ਸਾਨੂੰ ਮਿਲ ਗਈਆਂ। ਹਾਲੇ ਤੱਕ ਇਹ ਫੈਸਲਾ ਨਹੀਂ ਹੋਇਆ ਕਿ ਜਨਰਲ ਕਿਹੜੀ ਹੈ ਤੇ ਰਿਜ਼ਰਵ ਕਿਹੜੀ ਹੈ। 24 ਤਰੀਕ ਨੂੰ ਨੋਮੀਨੇਸ਼ਨਾਂ ਹਨ, ਖੜ੍ਹੇ ਪੈਰੀਂ ਕਿਵੇਂ ਅਸੀਂ ਤਿਆਰ ਹੋ ਜਾਵਾਂਗੇ ਕਿ ਕਿਸ ਨੂੰ ਪੰਚ ਖੜ੍ਹਾ ਕਰਨਾ ਹੈ, ਕਿਸ ਨੂੰ ਸਰਪੰਚ ਖੜ੍ਹਾ ਕਰਨਾ ਹੈ ਕਿਹੜੀ ਰਿਜ਼ਰਵ ਹੈ ਤੇ ਕਿਹੜੀ ਜਨਰਲ ਹੈ। ਅੱਜ ਇਸ ਬਾਰੇ ਕੋਈ ਪਤਾ ਨਹੀਂ? ਇਹ ਜਿਹੜਾ ਖਦਸ਼ਾ ਹੈ, ਇਹ ਸੱਚ ਹੁੰਦਾ ਜਾ ਰਿਹਾ ਹੈ। ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਅਸੀਂ ਤੁਹਾਨੂੰ ਸਹਿਯੋਗ ਦਿਤਾ ਹੈ, ਬਾਦਲ ਸਾਹਿਬ ਨੂੰ ਸਹਿਯੋਗ ਦਿਤਾ ਹੈ। ਇਸ ਲਈ ਤੁਸੀਂ ਦਿਆਨਤਦਾਰੀ ਨਾਲ ਸਾਡਾ ਇਹ ਖਦਸ਼ਾ ਦੂਰ ਕਰੋ। ਇਹ ਇਲੈਕਸ਼ਨਾਂ ਫੇਅਰ ਹੋਣ ਕਿਉਂਕਿ ਇਹ ਲੋਕਤੰਤਰ ਦੀ ਮੁਢਲੀ ਇਕਾਈ ਹੈ, ਇਸ ਨੂੰ ਖ਼ਤਮ ਨਾ ਕੀਤਾ ਜਾਵੇ।

**ਮਾਨਯੋਗ ਸਪੀਕਰ** : ਇਸ ਦਾ ਜਵਾਬ ਬਾਦਲ ਸਾਹਿਬ ਦੇਣਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਕੁਝ ਖ਼ਦਸ਼ੇ ਦੱਸੇ ਹਨ। ਇਕ ਤਾਂ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਲੈਕਸ਼ਨਾਂ ਬਿਲਕੁਲ ਫੇਅਰ ਐਂਡ ਫਰੀ ਹੋਣਗੀਆਂ। (ਥੰਪਿੰਗ) ਦੂਜਾ, ਜਿਹੜੀਆਂ ਲਿਸਟਾਂ ਨਹੀਂ ਪੁੱਜੀਆਂ ਜਾਂ ਕੁਝ ਹੋਰ ਨਹੀਂ ਹੋਇਆ, ਅੱਜ ਹੀ ਮਹਿਕਮੇ ਨੂੰ ਹਦਾਇਤ ਕੀਤੀ ਜਾਵੇਗੀ ਕਿ ਲਿਸਟਾਂ ਤੁਰੰਤ ਹੇਠਾਂ ਭੇਜ ਦਿੱਤੀਆਂ ਜਾਣ ਤਾਂ ਕਿ ਇਲੈਕਸ਼ਨਾਂ ਵਾਸਤੇ ਕਾਰਵਾਈ ਸਮੇਂ ਸਿਰ ਮੁਕੰਮਲ ਹੋਵੇ ਅਤੇ ਕਿਸੇ ਕਿਸਮ ਦੀ ਦੇਰੀ ਨਾ ਹੋਵੇ। ਜੇਕਰ ਇਨ੍ਹਾਂ ਐਮ.ਐਲ.ਏਜ਼. ਨੂੰ ਕੋਈ ਹੋਰ ਖ਼ਦਸ਼ਾ ਹੋਵੇ ਮੈਂ ਦਫ਼ਤਰ ਵਿੱਚ ਇਸ ਸੈਸ਼ਨ ਤੋਂ ਬਾਅਦ ਵੀ ਬੈਠਾਂਗਾ, ਇਹ ਮੈਨੂੰ ਦੱਸ ਸਕਦੇ ਹਨ। ਮੈਂ ਅਫ਼ਸਰਾਂ ਨੂੰ ਹਦਾਇਤ ਕਰ ਦੇਵਾਂਗਾ। ਮੈਂ ਇਹ ਯਕੀਨ ਦਿਵਾਉਂਦਾ ਹਾਂ ਕਿ ਫੇਅਰ ਅਤੇ ਫਰੀ ਇਲੈਕਸ਼ਨਾਂ ਹੋਣਗੀਆਂ। (ਥੰਪਿੰਗ)

**ਸਰਦਾਰ ਅਵਤਾਰ ਸਿੰਘ ਬਰਾੜ** : ਰਿਜ਼ਰਵ ਜਾਂ ਜਨਰਲ ਵਾਲੀ ਗੱਲ ਤਾਂ ਰਹਿ ਗਈ ਹੈ।

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਜੋ ਕੋਈ ਵੀ ਸ਼ੰਕਾ ਸੀ, ਉਸ ਮੁਤੱਲਕ ਉਨ੍ਹਾਂ ਇਕੱਠਾ ਜਵਾਬ ਦੇ ਦਿਤਾ ਹੈ। ਹੁਣ ਜਿਹੜਾ ਮੈਂ ਸਮਝਦਾ ਹਾਂ ਕਿ ਖਦਸ਼ਾ ਜ਼ਾਹਿਰ ਕੀਤਾ ਸੀ, ਉਸ ਤੇ ਫਰਦਰ ਗੱਲ ਸਰਕਾਰ ਕੋਲ ਚਲੀ ਗਈ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਕੱਲ੍ਹ ਰਾਤ ਹੀ ਮੈਂ ਖ਼ਦਸ਼ਾ ਜ਼ਾਹਿਰ ਕੀਤਾ ਸੀ, ਬਜਾਏ ਕਿ ਮੈਂ ਹੁਣ ਲੈ ਕੇ ਆਵਾਂ। ਸੈਂਕੜੇ ਅਜਿਹੇ ਸਰਪੰਚ ਹਨ ਜਿਹੜੇ ਥਾਣਿਆਂ ਵਿਚ ਬੈਠੇ ਹਨ, ਉਹ ਇਲੈਕਸ਼ਨਾਂ ਲੜਨ ਤੋਂ ਬੈਠੇ ਹਨ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਸਾਰੇ ਚੁੱਪ ਰਹਿਣ ਦੀ ਕਿਉਂ ਨਹੀਂ ਕੋਸ਼ਿਸ਼ ਕਰਦੇ, ਸ਼ੋਰ ਨਾ ਪਾਓ। ਇਸ ਤਰ੍ਹਾਂ ਕਰਨ ਨਾਲ ਕੋਈ ਫਰਕ ਪੈਂਦਾ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਜਿਹੇ ਸੈਂਕੜੇ ਪੰਚ ਸਰਪੰਚ ਥਾਣਿਆਂ ਵਿਚ ਬਿਠਾਏ ਹੋਏ ਹਨ। ਸਾਡਾ ਇੱਕ ਬੰਦਾ ਜਿਸ ਦਾ ਕੋਈ ਕਸੂਰ ਨਹੀਂ, ਉਹ ਅੰਦਰ ਬੰਦ ਹੈ। ਇਹ ਮੈਂ ਮਿਸਾਲ ਦੇ ਤੌਰ ਤੇ ਪੇਸ਼ ਕਰ ਰਹੀ ਹਾਂ ਅਜਿਹੀਆਂ ਸੈਂਕੜੇ ਮਿਸਾਲਾਂ ਪੇਸ਼ ਕਰ ਸਕਦੀ ਹਾਂ। ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਇਹ ਕਿਸ ਵਾਸਤੇ ਕੀਤਾ? ਕੀ ਉਸ ਵਿਅਕਤੀ ਨੂੰ ਵੋਟਾਂ ਦਾ ਹੱਕ ਨਹੀਂ, ਇਲੈਕਸ਼ਨਾਂ ਲੜਨ ਦਾ ਹੱਕ ਨਹੀਂ। ਪਟਿਆਲਾ ਤੋਂ ਕਿਸੇ ਨੇ ਫੋਨ ਕਰ ਦਿਤਾ ਕਿ ਇਸ ਨੂੰ ਛੱਡਣਾ ਨਹੀਂ। ਥਾਣੇ ਵਾਲੇ ਕਹਿੰਦੇ ਕਿ ਅਸੀਂ ਛੱਡ ਨਹੀਂ ਸਕਦੇ, ਮਜਬੂਰ ਹਾਂ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ। ਮੈਂ ਸਤਿਕਾਰ ਨਾਲ ਬੇਨਤੀ ਕਰਦਾ ਹਾਂ ਕਿ ਤੁਸੀਂ ਗੱਲ ਕਰ ਦਿੱਤੀ, ਸਰਕਾਰ ਕੋਲ ਚਲੀ ਗਈ। ਸਰਕਾਰ ਤੋਂ ਪਰਾਪਰ ਜਵਾਬ ਆ ਗਿਆ ਹੈ ਫੇਰ ਰੈਪੀਟੀਸ਼ਨ ਦੀ ਮੈਂ ਸਮਝਦਾ ਹਾਂ ਕਿ ਲੋੜ ਨਹੀਂ ਹੈ। ਹਾਂ ਜੀ, ਬਾਠ ਸਾਹਿਬ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੁੱਖ ਮੰਤਰੀ ਜੀ ਜਵਾਬ ਦੇਣਾ ਚਾਹੁੰਦੇ ਹਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਰਾਤ ਕੋਈ 9.30 ਵਜੇ ਦੇ ਕਰੀਬ ਬੀਬੀ ਜੀ ਨੇ ਟੈਲੀਫੋਨ ਕੀਤਾ ਸੀ, ਇਨ੍ਹਾਂ ਦੇ ਹਲਕੇ ਵਿਚ ਕੋਈ ਇਸ ਤਰ੍ਹਾਂ ਦੀ ਗੱਲ ਹੋਈ ਹੈ। ਮੈਂ ਉਸੇ ਵੇਲੇ ਹੀ ਐਸ.ਐਸ.ਪੀ. ਸੰਗਰੂਰ ਨੂੰ ਟੈਲੀਫੋਨ ਕੀਤਾ ਕਿ ਕੋਈ ਗੈਰਕਾਨੂੰਨੀ ਗੱਲ ਨਹੀਂ ਕਰਨੀ। ਜੋ ਕਾਨੂੰਨ ਹੈ ਉਸ ਮੁਤਾਬਿਕ ਚੱਲਣਾ ਹੈ। ਮੇਰਾ ਖਿਆਲ ਹੈ ਕਿ ਇਹ ਇਕ ਸ਼ਿਕਾਇਤ ਹੈ ਪਰ ਬੀਬੀ ਜੀ ਨੇ ਫੁਰਮਾਇਆ ਹੈ ਕਿ 100-100 ਸਰਪੰਚ ਅੰਦਰ ਦਿਤੇ ਹੋਏ ਹਨ, ਥਾਣਿਆਂ ਵਿਚ ਬੈਠੇ ਹਨ। ਅੱਜ ਕਲ੍ਹ ਤਾਂ ਅਖਬਾਰਾਂ, ਟੀ.ਵੀ. ਅਜਿਹੀ ਹਰ ਗੱਲ ਨੋਟ ਕਰ ਲੈਂਦੇ ਹਨ। ਮੈਂ ਤਾਂ ਅਖ਼ਬਾਰ ਵਿਚ ਅਜਿਹੀ ਕੋਈ ਗੱਲ ਨਹੀਂ ਪੜ੍ਹੀ। ਤੁਸੀਂ ਮੇਰੇ ਨੋਟਿਸ ਵਿਚ ਲਿਆਓ, ਤੁਹਾਡਾ ਬੜਾ ਸਤਿਕਾਰ ਹੈ, ਲੀਡਰ ਆਫ਼ ਦਿ ਆਪੋਜ਼ੀਸ਼ਨ ਦੇ ਕਹਿਣ ਦਾ ਅਸਰ ਹੋਣਾ ਚਾਹੀਦਾ ਹੈ। ਮੈਂ ਡੀ.ਸੀ. ਨੂੰ ਆਖਾਂਗਾ ਕਿ ਗਲਤ ਗੱਲ ਨਹੀਂ ਕਰਨੀ, ਸਹੀ ਗੱਲ ਕਰੋ। ਬੰਦਾ ਥਾਣੇ ਵਿਚੋਂ ਛੱਡਣਾ ਹੈ। (ਵਿਘਨ)

**ਮਾਨਯੋਗ ਸਪੀਕਰ** : ਇਸ ਇਸ਼ੂ ਤੇ ਗੱਲ ਨਾ ਕਰੋ। ਲੀਡਰ ਆਫ਼ ਦਿ ਹਾਊਸ ਨੇ ਜਵਾਬ ਦੇ ਦਿਤਾ ਹੈ। ਫਰਦਰ ਉਸ ਤੇ ਕੋਈ ਗੱਲ ਨਹੀਂ।

**ਕੈਪਟਨ ਬਲਬੀਰ ਸਿੰਘ ਬਾਠ** : ਧੰਨਵਾਦ ਸਪੀਕਰ ਸਾਹਿਬ। ਸਟੇਟ ਵਿਚ ਅੱਜ ਸਟੀਲ, ਲੋਹਾ ਆਦਿ ਧਾਤਾਂ ਦੀਆਂ ਕੀਮਤਾਂ ਵਧਣ ਨਾਲ ਇਨ੍ਹਾਂ ਦੀ ਕਮੀ ਹੋ ਗਈ ਹੈ। ਕਿਉਂਕਿ ਪਹਿਲਾਂ ਇਹ ਤਕਰੀਬਨ 25 ਹਜ਼ਾਰ ਰੁਪਏ ਟਨ ਸਨ ਜੋ ਕਿ ਵੱਧ ਕੇ 45 ਹਜ਼ਾਰ ਰੁਪਏ ਟਨ ਹੋ ਗਈਆਂ ਹਨ, ਜਿਸ ਦੇ ਨਾਲ ਸਾਰੇ ਕਿੱਧਰੇ ਹਾਹਾਕਾਰ ਮੱਚੀ ਹੋਈ ਹੈ। ਮੈਂ ਸਮਝਦਾ ਹਾਂ ਕਿ ਸੂਬੇ ਦੀ ਆਮਦਨ ਦਾ ਮੁੱਖ ਸਰੋਤ ਕਰ ਤੇ ਆਬਕਾਰੀ, ਖੇਤੀ ਅਤੇ ਉਦਯੋਗ ਹਨ। ਉਦਯੋਗ ਨੇ ਪਹਿਲਾਂ ਹੀ ਮਾਰ ਖਾਧੀ ਹੈ। ਸ਼੍ਰੀ ਮਨਮੋਹਨ ਸਿੰਘ ਜੀ ਜਦੋਂ ਫਾਈਨਾਂਸ ਮਨਿਸਟਰ ਸਨ, ਤਾਂ ਉਨ੍ਹਾਂ ਨੇ ਇਕ ਫਰੇਟ ਦੀ ਪਾਲਿਸੀ ਲਿਆਂਦੀ। ਫਰੇਟ ਦੀ ਪਾਲਿਸੀ ਨਾਲ ਹਿੰਦੁਸਤਾਨ, ਚਲੋ, ਮੈਂ ਸਿਰਫ ਪੰਜਾਬ ਦੀ ਹੀ ਗੱਲ ਕਰਦਾ ਹਾਂ, ਸੂਬੇ ਨੂੰ ਬਹੁਤ ਮਾਰ ਪਈ ਹੈ। ਸਾਡੇ ਕੋਲ ਆਪਣੇ ਕੋਈ ਖਣਿਜ ਪਦਾਰਥ ਨਹੀਂ ਹਨ। ਇਸ ਪਾਲਿਸੀ ਦੇ ਕਾਰਨ ਸਾਨੂੰ ਬਹੁਤ ਮਾਰ ਪਈ ਹੈ। ਕਿਉਂਕਿ ਜਿਹੜੀਆਂ ਸਹੂਲਤਾਂ ਫਰੀ ਟੈਕਸ ਦੀਆਂ ਗੁਆਂਢੀ ਸੂਬਿਆਂ ਨੂੰ ਮਿਲੀਆਂ ਹਨ, ਉਹ ਸਾਨੂੰ ਨਹੀਂ ਮਿਲੀਆਂ। ਅੱਜ ਸਟੀਲ ਅਤੇ ਲੋਹੇ ਦੀ ਇੰਡਸਟਰੀ ਨੂੰ ਬਹੁਤ ਵੱਡੀ ਮਾਰ ਪਈ ਹੈ, ਘਾਟਾ ਪਿਆ ਹੈ। ਸਿਰਫ ਕੁਝ ਘਰਾਂਣਿਆਂ ਨੇ ਜਿਹੜੇ ਕਿ ਸਮਰੱਥ ਹਨ, ਉਨ੍ਹਾਂ ਨੇ ਲੋਹੇ ਨੂੰ ਆਪਣੇ ਕੋਲ ਸਟੋਰ ਕਰ ਲਿਆ ਹੈ। ਇਸ ਦੇ ਨਾਲ ਬਹੁਤ ਵੱਡਾ ਇਫੈਕਟ ਪੰਜਾਬ ਦੇ ਵਿੱਚ ਪਿਆ ਹੈ। ਕਈ ਗੱਲਾਂ ਕਾਰਨ ਇੰਡਸਟਰੀ ਘਾਟੇ ਵਿੱਚ ਹੈ। ਪੰਜਾਬ ਦੀ ਇੰਡਸਟਰੀ ਨੂੰ ਅੱਜ ਬਚਾਉਣ ਦੀ ਲੋੜ ਹੈ.....

**ਮਾਨਯੋਗ ਸਪੀਕਰ** : ਤੁਹਾਡੀ ਗੱਲ ਸਰਕਾਰ ਦੇ ਨੋਟਿਸ ਵਿਚ ਆ ਗਈ ਹੈ। ਹੁਣ ਅਗਲੀ ਆਈਟਮ। ਮੰਗਤ ਰਾਏ ਬਾਂਸਲ ਜੀ। ਕਾਲ ਅਟੈਨਸ਼ਨ ਨੋਟਿਸ। (ਵਿਘਨ) (ਸ਼ੋਰ)

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਪਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਮਾਮਲਾ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ......... (ਵਿਘਨ) (ਸ਼ੋਰ)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਕ ਜ਼ਰੂਰੀ ਮਸਲਾ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਜੀ....(ਵਿਘਨ) (ਸ਼ੋਰ) ਬਗੈਰ ਲੇਡੀ ਪੁਲਿਸ ਦੇ ਉਨ੍ਹਾਂ ਨੂੰ ਹਵਾਲਾਤ ਦੇ ਵਿਚ ਰੱਖਿਆ ਗਿਆ ਹੈ। ਇਕ ਲੇਡੀ ਦੀ ਲੱਤ ਵੀ ਤੋੜ ਦਿੱਤੀ ਗਈ ਹੈ। ਮੈਂ ਇਹ ਮਾਮਲਾ ਹਾਊਸ ਦੇ ਵਿਚ ਰੱਖਣਾ ਚਾਹੁੰਦਾ ਹਾਂ ਕਿਰਪਾ ਕਰਕੇ ਮੇਰੀ ਗੱਲ ਸੁਣ ਲਈ ਜਾਵੇ ਜੀ...

**ਮਾਨਯੋਗ ਸਪੀਕਰ** : ਇਹ ਗੱਲ ਪਹਿਲਾਂ ਆ ਚੁੱਕੀ ਹੈ...

**ਸਰਦਾਰ ਮੱਖਣ ਸਿੰਘ** : ਪਹਿਲਾਂ ਨਹੀਂ ਆਈ ਜੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਲਾਲਾਬਾਦ ਪੱਛਮੀ ਦੇ ਸਦਰ ਥਾਣਾ ਦੇ ਇਕ ਪਿੰਡ ਮਲੋਚੜਕਲਾਂ ਦੀ ਇਹ ਘਟਨਾ ਹੈ। ਰਾਤ ਨੂੰ ਇਹ ਇੰਸੀਡੈਂਟ ਹੋਇਆ ਹੈ....(ਵਿਘਨ)

**ਮਾਨਯੋਗ ਸਪੀਕਰ** : ਮੰਗਤ ਰਾਏ ਬਾਂਸਲ ਜੀ...(ਵਿਘਨ)

**ਸਰਦਾਰ ਮੱਖਣ ਸਿੰਘ** : ਹਵਾਲਾਤ ਦੇ ਵਿਚ ਔਰਤਾਂ ਨੂੰ ਸੁੱਟਿਆ ਜਾਵੇ, ਇਹ ਕਿੰਨੀ ਗਲਤ ਗੱਲ ਹੋ ਰਹੀ ਹੈ ਜੀ। ਮੈਂ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਇਸ ਦਾ ਜਵਾਬ ਦੇਣ।

**ਮਾਨਯੋਗ ਸਪੀਕਰ** : ਤੁਸੀਂ ਸੀ.ਐਮ. ਸਾਹਿਬ ਨੂੰ ਇਸ ਮਾਮਲੇ ਬਾਰੇ ਦੱਸ ਦਿਓ। ਉਨ੍ਹਾਂ ਨੂੰ ਸਾਰੀ ਗੱਲ ਦੇ ਦਿਓ। ਇਹ ਹੁਣੇ ਹੀ ਦੇ ਦਿਓ ਜੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਅਖਬਾਰਾਂ ਪਹਿਲਾਂ ਹੀ ਪੜ੍ਹ ਲਈਆਂ ਹੋਣੀਆਂ ਹਨ ਜੀ। ਅਖਬਾਰਾਂ ਦੇ ਵਿਚ ਇਹ ਖਬਰ ਲੱਗੀ ਹੋਈ ਹੈ, ਸਾਰੀ ਰਿਪੋਰਟ ਵੀ ਛਪੀ ਹੈ। ਜੇ ਐਕਸ਼ਨ ਕਰਨਾ ਹੁੰਦਾ ਤਾਂ ਇਹ ਕਰ ਦਿੰਦੇ।

**ਮਾਨਯੋਗ ਸਪੀਕਰ** : ਜਿਹੜੀ ਗੱਲ ਮੈਂ ਹੁਣ ਆਖੀ ਹੈ, ਉਹ ਸੁਣ ਲਈ ਜਾਵੇ।

**ਸਰਦਾਰ ਮੱਖਣ ਸਿੰਘ** : ਲੇਡੀਜ਼ ਦੇ ਖਿਲਾਫ ਐਫ.ਆਈ.ਆਰ. ਦਰਜ ਕੀਤੀ ਗਈ ਹੈ। ਅਖਬਾਰਾਂ ਦੇ ਵਿਚ ਸਾਰਾ ਕੁਝ ਆਇਆ ਹੈ। ਸਵੇਰੇ ਰਿਪੋਰਟ ਵੀ ਛਪੀ ਹੈ ਔਰ ਟੀ.ਵੀ. ਚੈਨਲਾਂ ਤੇ ਵੀ ਖਬਰ ਆਈ ਹੈ।

**ਮਾਨਯੋਗ ਸਪੀਕਰ** : ਬੈਠੋ ਜੀ, ਪਲੀਜ਼। ਸ਼੍ਰੀ ਮੰਗਤ ਰਾਏ ਬਾਂਸਲ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ .....

**ਮਾਨਯੋਗ ਸਪੀਕਰ** : ਮੋਫਰ ਸਾਹਿਬ, ਤੁਸੀਂ ਵੀ ਬੈਠੋ। ਅਗਲੀ ਆਈਟਮ ਸ਼੍ਰੀ ਮੰਗਤ ਰਾਏ ਬਾਂਸਲ ਜੀ ਦੀ ਹੈ।

---

## CALL ATTENTION NOTICES UNDER RULE 66

### (ਕ੍ਰਮ ਨੰ: 13)

**ਸ਼੍ਰੀ ਮੰਗਤ ਰਾਏ ਬਾਂਸਲ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਇੱਕ ਬਹੁਤ ਮਹੱਤਵਪੂਰਨ ਵਿਸ਼ੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਬਰੇਟਾ ਮੰਡੀ, ਜ਼ਿਲ੍ਹਾ ਮਾਨਸਾ ਦੇ ਇਲਾਕਿਆਂ ਵਿੱਚ ਪੀਣ ਵਾਲੇ ਪਾਣੀ ਦੇ ਦੂਸ਼ਿਤ ਹੋਣ ਦੇ ਸਿੱਟੇ ਵਜੋਂ ਲੋਕਾਂ ਵਿੱਚ ਪੀਲੀਏ (ਜੌਂਡਿਸ) ਦੀ ਬਿਮਾਰੀ ਫੈਲੀ ਹੋਈ ਹੈ। ਪਾਣੀ ਦੇ 9 ਵਿਚੋਂ 7 ਸੈਂਪਲ ਫੇਲ੍ਹ ਹੋ ਗਏ ਹਨ। 1000 ਦੇ ਕਰੀਬ ਮਰੀਜ਼ ਵੱਖ-ਵੱਖ ਹਸਪਤਾਲਾਂ ਵਿੱਚ ਐਡਮਿਟ ਹਨ ਅਤੇ ਇਨ੍ਹਾਂ ਵਿਚੋਂ ਇੱਕ ਮਰੀਜ਼ ਦੀ ਹੁਣੇ ਜਿਹੇ ਹੀ ਮੌਤ ਵੀ ਹੋ ਚੁੱਕੀ ਹੈ। ਅਗਰ ਜਲਦੀ ਇਸ ਦੀ ਰੋਕਥਾਮ ਲਈ ਲੋੜੀਂਦੇ ਕਦਮ ਨਾ ਚੁੱਕੇ ਗਏ ਤਾਂ ਉਥੇ ਹੋਰ ਮਨੁੱਖੀ ਜਾਨਾਂ ਦੇ ਜਾਣ ਦਾ ਵੀ ਖਤਰਾ ਹੈ। ਉਸ ਏਰੀਏ ਦੇ ਲੋਕਾਂ ਦੇ ਮਨਾਂ ਵਿੱਚ ਇਸ ਗੱਲ ਦਾ ਬੜਾ ਡਰ ਅਤੇ ਰੋਸ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜਾ ਅਹਿਮ ਮਸਲਾ ਹਾਊਸ ਦੇ ਧਿਆਨ ਵਿੱਚ ਲਿਆਂਦਾ ਹੈ। ਧਰਤੀ ਹੇਠਲਾ ਪਾਣੀ ਕਈ ਕਾਰਨਾਂ ਕਰਕੇ ਮਨੁੱਖੀ ਵਰਤੋਂ ਦੇ ਯੋਗ ਨਹੀਂ ਰਿਹਾ। ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਗੰਦੇ ਪਾਣੀ ਦਾ ਇਸਤੇਮਾਲ ਪੀਲੀਆ ਫੈਲਣ ਦਾ ਇਕ ਕਾਰਨ ਹੈ। ਇਹ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਜਦੋਂ ਵੀ ਕੋਈ ਪਾਈਪ ਦੀ ਲੀਕੇਜ ਜਾਂ ਸੀਵਰੇਜ ਦੇ ਪਾਣੀ ਦੀ ਮਿਕਸਿੰਗ ਦਾ ਮਾਮਲਾ ਨੋਟਿਸ ਵਿਚ ਆਵੇ, ਤਾਂ ਤੁਰੰਤ ਉਸ ਨੂੰ ਠੀਕ ਕੀਤਾ ਜਾਵੇ। ਜਿਥੇ ਕਿਤੇ ਵੀ ਲੀਕੇਜ ਨੋਟਿਸ ਵਿਚ ਆਈਆਂ ਹਨ, ਉਹ ਠੀਕ ਕਰ ਦਿੱਤੀਆਂ ਗਈਆਂ ਹਨ। ਆਮ ਲੋਕਾਂ ਨੂੰ ਪੀਣ ਵਾਲਾ ਪਾਣੀ ਉਬਾਲ ਕੇ ਪੀਣ ਲਈ ਪ੍ਰੇਰਿਆ ਜਾ ਰਿਹਾ ਹੈ। ਸ਼ਹਿਰ ਵਾਸੀਆਂ ਨੂੰ ਕਲੋਰੇਨੇਟਿਡ ਪੀਣ ਦਾ ਪਾਣੀ ਮੁਹੱਈਆ ਕਰਵਾਇਆ ਜਾ ਰਿਹਾ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਬਾਂਸਲ ਜੀ।

**ਸ਼੍ਰੀ ਮੰਗਤ ਰਾਏ ਬਾਂਸਲ** : ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੋ ਕੁਝ ਇਨ੍ਹਾਂ ਦੇ ਮਹਿਕਮੇ ਨੇ ਕਿਹਾ ਹੈ, ਮਾਨਯੋਗ ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਹੈ। ਕੋਈ ਵੀ ਅਜੇ ਤੱਕ ਨਾ ਤਾਂ ਪਾਈਪ ਠੀਕ ਕੀਤੀ ਗਈ ਹੈ ਔਰ ਮਰੀਜ਼ਾਂ ਦੀ ਗਿਣਤੀ ਵਧਦੀ ਜਾ ਰਹੀ ਹੈ, ਹੈਲਥ ਮਹਿਕਮੇ ਵਲੋਂ ਵੀ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਹੈ। ਮੈਂ ਡਿਪਟੀ ਕਮਿਸ਼ਨਰ ਮਾਨਸਾ ਜੀ ਨੂੰ ਵੀ ਕਿਹਾ, ਉਨ੍ਹਾਂ ਨੇ ਬਿਲਕੁਲ ਸਪੱਸ਼ਟ ਜਵਾਬ ਦੇ ਦਿੱਤਾ ਕਿ ਸਾਡੇ ਕੋਲ ਕੋਈ ਫੰਡਜ਼ ਨਹੀਂ ਹਨ। ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਮੈਨੂੰ ਭਰੋਸਾ ਦਿਵਾਓ ਅਤੇ ਤੁਰੰਤ ਟੀਮਾਂ ਭੇਜ ਕੇ ਇਸ ਬਿਮਾਰੀ ਨੂੰ ਰੋਕਣ ਲਈ ਹੱਲ ਕਰੋ ਤਾਂ ਕਿ ਹਜ਼ਾਰਾਂ ਲੋਕਾਂ ਦੀਆਂ ਜਾਨਾਂ ਨੂੰ ਬਚਾਇਆ ਜਾਵੇ। ਸਪੀਕਰ ਸਾਹਿਬ, ਮੈਂ ਇਹ ਵੀ ਗੱਲ ਕਰਨੀ ਚਾਹੁੰਦਾ ਹਾਂ ਕਿ ਜੇਕਰ ਇਹ ਬਿਮਾਰੀ ਨਾ ਰੁਕੀ ਤਾਂ ਇੱਕ ਹਫਤੇ ਵਿੱਚ ਹੀ 100—150 ਲੋਕਾਂ ਦੀ ਵੀ ਮੌਤ ਹੋ ਸਕਦੀ ਹੈ, ਇੱਕ-ਇੱਕ ਘਰ ਦੇ ਵਿੱਚ 5-5 ਮਰੀਜ਼ ਪਏ ਹਨ। ਮੈਂ ਸਦਨ ਦੇ ਵਿੱਚ ਇਸ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੋ ਕੁਝ ਮੰਤਰੀ ਜੀ ਨੇ ਕਿਹਾ ਜਾਂ ਉਨ੍ਹਾਂ ਦੇ ਮਹਿਕਮੇ ਨੇ ਕਿਹਾ ਹੈ ਉਹ ਬਿਲਕੁਲ ਸਰਾਸਰ ਗਲਤ ਹੈ ......

**ਮਾਨਯੋਗ ਸਪੀਕਰ** : ਕਲੈਰੀਫਿਕੇਸ਼ਨ ਮੰਗੋ, ਭਾਸ਼ਣ ਵਾਲੇ ਪਾਸੇ ਪੈਣ ਦੀ ਲੋੜ ਨਹੀਂ। ਹਾਂ ਜੀ, ਕਾਲੀਆ ਜੀ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੇਕਰ ਕੋਈ ਲੀਕੇਜ ਇਨ੍ਹਾਂ ਦੇ ਵੀ ਨੋਟਿਸ ਵਿੱਚ ਹੈ, ਉਹ ਸਾਡੇ ਧਿਆਨ ਵਿੱਚ ਲਿਆ ਦੇਣ, ਅਸੀਂ ਉਸ ਦੀ ਇਨਕੁਆਇਰੀ ਕਰਾਵਾਂਗੇ ਅਤੇ ਜੇਕਰ ਕੋਈ ਪਾਣੀ ਜਾਂ ਸੀਵਰੇਜ਼ ਦੀ ਲੀਕੇਜ ਹੈ ਤਾਂ ਰਿਪੇਅਰ ਕਰਾਵਾਂਗੇ ਲੇਕਿਨ ਜਿਹੜੀਆਂ ਸਾਡੇ ਧਿਆਨ ਵਿੱਚ ਆਈਆਂ ਹਨ, ਅਸੀਂ ਉਨ੍ਹਾਂ ਸਾਰੀਆਂ ਲੀਕੇਜ਼ ਨੂੰ ਬੰਦ ਕੀਤਾ ਹੈ ਔਰ ਮਾਨਯੋਗ ਸਪੀਕਰ ਸਾਹਿਬ, ਇੱਕ ਹੋਰ ਗੱਲ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਇੱਕ ਐਨ.ਜੀ.ਓ., ਜਿਸ ਦਾ ਨਾਂ ਨੰਦੀ ਹੈ, ਉਸ ਦੇ ਤਹਿਤ ਆਰ.ਓ. ਸਿਸਟਮ ਪਿੰਡਾਂ ਵਿੱਚ ਲਗਾਉਣ ਲਈ ਉਨ੍ਹਾਂ ਨੂੰ ਇਨਵਾਲਵ ਕੀਤਾ ਹੈ, ਉਹ ਵੀ ਇੱਕ ਉਪਰਾਲਾ ਚਲ ਰਿਹਾ ਹੈ। ਉਸ ਦੀ ਪਾਇਲਟ ਪ੍ਰਾਜੈਕਟ ਦੇ ਤੌਰ ਤੇ ਸ਼ੁਰੂਆਤ ਵੀ ਹੋਈ ਹੈ, ਜਿਸ ਦਾ ਉਦਘਾਟਨ ਮੁੱਖ ਮੰਤਰੀ ਜੀ ਨੇ ਕੀਤਾ ਹੈ। ਸੋ, ਇਹ ਧਿਆਨ ਵਿੱਚ ਲੈ ਆਉਣ ਜੇਕਰ ਉੱਥੇ ਕੋਈ ਲੀਕੇਜ ਹੈ ਤਾਂ ਅਸੀਂ ਇਮੀਜੀਏਟਲੀ ਐਕਸ਼ਨ ਲਵਾਂਗੇ।

**ਮਾਨਯੋਗ ਸਪੀਕਰ** : ਇਨ੍ਹਾਂ ਨੇ ਇਹ ਤੁਹਾਡੇ ਧਿਆਨ ਵਿੱਚ ਲੈ ਆਂਦੀ ਹੈ ਅਤੇ ਤੁਸੀਂ ਆਪਣੇ ਬੰਦੇ ਭੇਜ ਕੇ ਪਤਾ ਕਰਾਓ . . .

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਹੁਣੇ ਆਪਣੇ ਦਫਤਰ ਜਾ ਕੇ ਡੀ.ਸੀ. ਸਾਹਿਬ ਦੀ ਵੀ ਡਿਊਟੀ ਲਗਾਵਾਂਗਾ, ਉੱਥੋਂ ਦੇ ਮੈਡੀਕਲ ਅਫਸਰ ਦੀ ਵੀ ਡਿਊਟੀ ਲਗਾਵਾਂਗਾ ਕਿ ਤੁਰੰਤ ਉੱਥੇ ਪਹੁੰਚਣ ਅਤੇ ਉਨ੍ਹਾਂ ਤੋਂ ਰਿਪੋਰਟ ਵੀ ਮੰਗਾਂਗੇ ਅਤੇ ਮੈਂ ਐਮ.ਐਲ.ਏ. ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਇਹ ਮੇਰੇ ਕੋਲ ਤਸ਼ਰੀਫ ਲੈ ਆਉਣ ਅਤੇ ਜੋ ਵੀ ਕਦਮ ਇਸ ਬਾਰੇ ਚੁੱਕੇ ਜਾਣਗੇ, ਉਸ ਦੇ ਮੁਤੱਲਕ ਇਨ੍ਹਾਂ ਨੂੰ ਪੂਰੀ ਜਾਣਕਾਰੀ ਦੇ ਦੇਵਾਂਗਾ।

**ਸ਼੍ਰੀ ਮੰਗਤ ਰਾਏ ਬਾਂਸਲ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਇਸ ਗੱਲ ਤੇ ਬਹੁਤ-ਬਹੁਤ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ** : ਨੈਕਸਟ ਕਾਲ ਅਟੈਂਸ਼ਨ, ਚਰਨਜੀਤ ਸਿੰਘ ਚੰਨੀ।

---

**(ਕ੍ਰਮ ਨੰ: 23)**

**ਸਰਦਾਰ ਚਰਨਜੀਤ ਸਿੰਘ ਚੰਨੀ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਇੱਕ ਬਹੁਤ ਜ਼ਰੂਰੀ ਅਤੇ ਮਹੱਤਵਪੂਰਨ ਵਿਸ਼ੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਰਾਜ ਵਿੱਚ ਗੈਸ ਅਤੇ ਮਿੱਟੀ ਦੇ ਤੇਲ ਦੀ ਸਪਲਾਈ ਦੀ ਬਹੁਤ ਘਾਟ ਹੈ। ਗੈਸ ਅਤੇ ਮਿੱਟੀ ਦਾ ਤੇਲ ਕਾਲਾ ਬਜ਼ਾਰ ਵਿਚ ਅਣਅਧਿਕਾਰਤ ਸੇਵਾਵਾਂ ਲਈ ਵੇਚੇ ਜਾ ਰਹੇ ਹਨ। ਆਮ ਆਦਮੀ ਤੇ ਇਸ ਚੀਜ਼ ਨੇ ਬਹੁਤ ਅਸਰ ਪਾਇਆ ਹੈ, ਇਸ ਕਰਕੇ ਲੋਕਾਂ ਵਿਚ ਇਸ ਦਾ ਬੜਾ ਭਾਰੀ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਅਤਿਅੰਤ ਅਤੇ ਪ੍ਰਤੱਖ ਮਹੱਤਤਾ ਦੇ ਮੱਦੇਨਜ਼ਰ ਸਬੰਧਤ ਮੰਤਰੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ।

**ਖੁਰਾਕ ਅਤੇ ਸਿਵਲ ਸਪਲਾਈ ਖਪਤਕਾਰ ਮਾਮਲੇ ਅਤੇ ਸੂਚਨਾ ਤਕਨਾਲੋਜੀ ਮੰਤਰੀ (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ)** : ਸਪੀਕਰ ਸਾਹਿਬ, ਦੋ ਕੁਐਸਚਨ ਆਏ ਹਨ, ਇੱਕ ਕੁਕਿੰਗ ਗੈਸ ਦਾ ਤੇ ਦੂਜਾ ਕੈਰੋਸੀਨ ਆਇਲ ਦਾ। ਕੁਕਿੰਗ ਗੈਸ ਦਾ, ਸਪੀਕਰ ਸਾਹਿਬ, ਪਿਛਲੇ 2 ਸਾਲਾਂ ਵਿੱਚ ਲਗਭਗ ਇੰਡੀਅਨ ਆਇਲ ਕਾਰਪੋਰੇਸ਼ਨ ਨੇ ਆਪਣੇ ਕੰਜ਼ਿਊਮਰ ਬੇਸ ਵਿੱਚ 40% ਵਾਧਾ ਕੀਤਾ ਹੈ, ਭਾਰਤ ਪੈਟਰੋਲੀਅਮ ਨੇ ਲਗਭਗ 20% ਆਪਣਾ ਕੰਜ਼ਿਊਮਰ ਬੇਸ ਵਧਾਇਆ ਹੈ ਅਤੇ ਹਿੰਦੁਸਤਾਨ ਪੈਟਰੋਲੀਅਮ ਨੇ 13% ਆਪਣਾ ਕੰਜ਼ਿਊਮਰ ਬੇਸ ਵਧਾਇਆ ਹੈ। ਇੰਡੀਅਨ ਆਇਲ ਦੇ ਪਹਿਲਾਂ 18,30,000 ਕੰਜ਼ਿਊਮਰ ਸੀ। ਉਹ ਹੁਣ 25,80,000 ਹੋ ਗਏ ਹਨ। ਅੱਜ ਦੀ ਤਰੀਕ ਵਿੱਚ ਪੰਜਾਬ ਵਿੱਚ ਐਪਰਾਕਸੀਮੇਟਲੀ ਟੋਟਲ ਗੈਸ ਕੁਨੈਕਸ਼ਨ ਲਗਭਗ ਸਾਢੇ 44 ਲੱਖ ਹਨ। ਪਿੱਛੇ ਜਿਹੇ ਕੀ ਹੋਇਆ ਕਿ ਸਾਊਥ ਇੰਡੀਅਨ ਸਟੇਟਸ ਦੇ ਵਿੱਚ ਅਨਾਜ ਦੀ ਸ਼ਾਰਟੇਜ ਹੋ ਗਈ ਅਤੇ ਇਸ ਕਰਕੇ ਵੈਗਨਜ਼ ਉੱਥੇ ਡਾਈਵਰਟ ਹੋ ਗਈਆਂ ਅਤੇ ਜਿਹੜੀਆਂ ਵੈਗਨਾਂ ਨੇ ਬੋਟਲਿੰਗ ਪਲਾਂਟਸ ਤੋਂ ਐਲ.ਪੀ.ਜੀ. ਲਿਆਉਣੀ ਸੀ, ਉਹ ਵੈਗਨਾਂ ਨਹੀਂ ਮਿਲੀਆਂ। ਅਸੀਂ ਪੈਟ੍ਰੋਲੀਅਮ ਮਨਿਸਟਰੀ ਵਿਚ ਜਾ ਕੇ ਵੀ ਅਫਸਰਾਂ ਨੂੰ ਮਿਲੇ। ਹੁਣ ਕੁਝ ਦਿਨ ਪਹਿਲਾਂ ਵੀ ਜਾ ਕੇ ਮਿਲੇ ਹਾਂ। ਇੰਡੀਅਨ ਆਇਲ ਵਾਲੇ ਕੁੱਲ ਡਿਮਾਂਡ ਦਾ 60% ਹਿੱਸਾ ਮੀਟ ਕਰਦੇ ਹਨ। ਅਸੀਂ ਉਨ੍ਹਾਂ ਦੇ ਅਫਸਰਾਂ ਨੂੰ ਚੰਡੀਗੜ੍ਹ ਵੀ ਬੁਲਾਇਆ ਅਤੇ ਉਨ੍ਹਾਂ ਨਾਲ ਗੱਲਬਾਤ ਕੀਤੀ। ਇਸ ਦੇ ਸਿੱਟੇ ਵਜੋਂ ਉਨ੍ਹਾਂ ਨੇ ਆਪਣੀ ਪਲੈਨਿੰਗ ਕਰਕੇ ਟਰੱਕਾਂ ਰਾਹੀਂ ਵੀ ਗੈਸ ਟ੍ਰਾਂਸਪੋਰਟ ਕਰਕੇ ਆਪਣੇ ਬੋਟਲਿੰਗ ਪਲਾਂਟਾਂ ਵਿਚ ਪਹੁੰਚਾਈ। ਭਾਰਤ ਪੈਟ੍ਰੋਲੀਅਮ ਅਤੇ ਹਿੰਦੁਸਤਾਨ ਪੈਟ੍ਰੋਲੀਅਮ ਵਾਲੇ ਇਸ ਤਰ੍ਹਾਂ ਦਾ ਬੰਦੋਬਸਤ ਨਹੀਂ ਕਰ ਸਕੇ ਅਤੇ ਟਰੱਕਾਂ ਰਾਹੀਂ ਗੈਸ ਟ੍ਰਾਂਸਪੋਰਟ ਨਹੀਂ ਕਰ ਸਕੇ। ਇਨ੍ਹਾਂ ਗੱਲਾਂ ਕਰਕੇ 2-3 ਮਹੀਨਿਆਂ ਵਾਸਤੇ ਵਾਕਈ ਗੈਸ ਦੀ ਸ਼ਾਰਟੇਜ ਆ ਗਈ। ਜਦੋਂ ਕਿਸੇ ਚੀਜ਼ ਦੀ ਸ਼ਾਰਟੇਜ ਆਉਂਦੀ ਹੈ ਤਾਂ ਫਿਰ ਪੈਨਿਕ ਬਾਇੰਗ ਅਤੇ ਪੈਨਿਕ ਬੁਕਿੰਗ ਵੀ ਹੋ ਜਾਂਦੀ ਹੈ। ਫਿਰ ਵੀ ਅਸੀਂ ਵੱਧ ਤੋਂ ਵੱਧ ਗੌਰਮਿੰਟ ਆਫ ਇੰਡੀਆ ਤੋਂ ਜੋ ਕੁਝ ਕਰਾ ਸਕਦੇ ਸੀ, ਉਹ ਅਸੀਂ ਕਰਾਉਣ ਦੀ ਕੋਸ਼ਿਸ਼ ਕੀਤੀ ਹੈ ਤਾਂ ਕਿ ਇਸ ਸ਼ਾਰਟੇਜ ਦਾ ਇੰਪੈਕਟ ਘੱਟ ਤੋਂ ਘੱਟ ਹੋਵੇ। ਦੂਸਰੀ ਗੱਲ ਕੈਰੋਸੀਨ ਆਇਲ ਦੀ ਹੈ। ਇਥੇ ਵੀ ਸਾਡੀ ਕੋਸ਼ਿਸ਼ ਰਹੀ ਹੈ ਕਿ ਸਟੇਟ ਦਾ ਕੋਟਾ ਨਾ ਘਟਾਇਆ ਜਾਵੇ। ਕੁਝ ਸਾਲ ਪਹਿਲਾਂ ਸਟੇਟ ਦਾ ਕੋਟਾ ਘਟਾ ਦਿੱਤਾ ਗਿਆ ਸੀ। ਅਸੀਂ ਮਨਿਸਟਰੀ ਆਫ ਪੈਟ੍ਰੋਲੀਅਮ ਵਾਲਿਆਂ ਨੂੰ ਵੀ ਮਿਲੇ ਅਤੇ ਪ੍ਰਾਈਮ ਮਨਿਸਟਰ ਆਫਿਸ ਵਿਚ ਜਾ ਕੇ ਵੀ ਅਸੀਂ ਉਨ੍ਹਾਂ ਨੂੰ ਦੱਸਿਆ ਕਿ ਤੁਹਾਡੇ ਡਿਸਟਰੀਬਿਊਸ਼ਨ ਸਿਸਟਮ ਵਿਚ ਸੁਧਾਰ ਦੀ ਬੜੀ ਲੰਮੀ ਚੌੜੀ ਜ਼ਰੂਰਤ ਹੈ। ਇਸ ਸਿਸਟਮ ਵਿਚ ਜਿਹੜੀ ਲੀਕੇਜ ਹੁੰਦੀ ਹੈ, ਉਸ ਨੂੰ ਕੰਟਰੋਲ ਕਰਨਾ ਬੜਾ ਮੁਸ਼ਕਲ ਕੰਮ ਹੈ ਕਿਉਂਕਿ ਇਸ ਦਾ ਸਬਸਿਡਾਈਜ਼ਡ ਹਿੱਸਾ ਬਹੁਤ ਜ਼ਿਆਦਾ ਹੈ। ਉਨ੍ਹਾਂ ਨੇ ਕਿਹਾ ਕਿ ਤੁਹਾਡੀ ਗੱਲ ਜਾਇਜ਼ ਹੈ ਅਤੇ ਅਸੀਂ ਜ਼ਰੂਰ ਇਸ ਸਬੰਧੀ ਐਕਸ਼ਨ ਲਵਾਂਗੇ। ਅਸੀਂ ਉਨ੍ਹਾਂ ਨੂੰ ਕਿਹਾ ਕਿ ਪੰਜਾਬ ਨੂੰ ਮੁੱਖ ਰੱਖ ਕੇ ਇਸ ਚੀਜ਼ ਨੂੰ ਇੰਪਲੀਮੈਂਟ ਕਰੋ। ਸੋ, ਅਸੀਂ ਵੀ ਰੀਅਲਾਈਜ਼ ਕਰਦੇ ਹਾਂ ਕਿ ਸਿਸਟਮ ਵਿਚ ਜ਼ਰੂਰ ਲੀਕੇਜ ਹੈ। ਇਹ ਸਿਸਟਮ ਬੜਾ ਪੁਰਾਣਾ ਚਲਿਆ ਆ ਰਿਹਾ ਸੀ। ਟਾਈਮ ਬੀਤਣ ਨਾਲ ਇਸ ਸਿਸਟਮ ਵਿਚ ਕਈ ਚੇਂਜਿਜ਼ ਲਿਆਉਣ ਦੀ ਜ਼ਰੂਰਤ ਹੈ ਅਤੇ ਇਹ ਅਸੀਂ ਪਹਿਲਾਂ ਹੀ ਸ਼ੁਰੂ ਕਰ ਦਿੱਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਚਿੰਤਾ ਪ੍ਰਗਟਾਈ ਹੈ ਅਤੇ ਦੱਸਿਆ ਹੈ ਕਿ ਕਿਵੇਂ ਉਨ੍ਹਾਂ ਨੇ ਦਿੱਲੀ ਸਰਕਾਰ ਨਾਲ ਰਾਬਤਾ ਕਾਇਮ ਰੱਖਿਆ। ਸਰਕਾਰ ਇਸ ਮਸਲੇ ਬਾਰੇ ਚਿੰਤਤ ਹੈ, ਇਸ ਦੇ ਵਾਸਤੇ ਮੈਂ ਸਰਕਾਰ ਦਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਘਰੇਲੂ ਵਰਤੋਂ ਵਾਸਤੇ ਜਿਹੜਾ ਮਿੱਟੀ ਦਾ ਤੇਲ ਵਿਕਦਾ ਹੈ ਅਤੇ ਵਪਾਰਕ ਵਰਤੋਂ ਵਾਸਤੇ ਜਿਹੜਾ ਮਿੱਟੀ ਦਾ ਤੇਲ ਵਿਕਦਾ ਹੈ, ਇਨ੍ਹਾਂ ਦੋਹਾਂ ਦੇ ਰੇਟਾਂ ਵਿਚ ਬਹੁਤ ਜ਼ਿਆਦਾ ਅੰਤਰ ਹੈ, ਜਿਸ ਕਰਕੇ ਇਸ ਦੀ ਬਲੈਕ ਦੇ ਬਹੁਤ ਜ਼ਿਆਦਾ ਚਾਂਸਿਜ਼ ਹਨ। ਪੰਜਾਬ ਦੇ ਡਿਪੂਆਂ ਤੇ ਆਮ ਤੌਰ ਤੇ ਜਾਇਜ਼ ਕੰਜ਼ਿਊਮਰਜ ਨੂੰ ਤੇਲ ਨਹੀਂ ਮਿਲਦਾ। ਡਿਪੂ ਹੋਲਡਰਾਂ ਨੇ ਰਾਸ਼ਨ ਕਾਰਡ ਪਹਿਲਾਂ ਹੀ ਆਪਣੇ ਕੋਲ ਰੱਖੇ ਹੋਏ ਹੁੰਦੇ ਹਨ ਅਤੇ ਆਪੇ ਹੀ ਜਾਅਲੀ ਦਸਤਖਤ ਕਰਕੇ ਜਾਂ ਅੰਗੂਠਾ ਲਾ ਕੇ ਉਹ ਤੇਲ ਬਲੈਕ ਵਿਚ ਵੇਚ ਦਿੰਦੇ ਹਨ, ਜਿਸ ਕਰਕੇ ਜਾਇਜ਼ ਲੋਕਾਂ ਨੂੰ ਤੇਲ ਨਹੀਂ ਮਿਲਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਸਰਕਾਰ ਕੀ ਉਪਰਾਲੇ ਕਰ ਰਹੀ ਹੈ? ਅਜਿਹੇ ਡਿਪੂ ਹੋਲਡਰਾਂ ਨੂੰ ਛਾਪੇ ਮਾਰ ਕੇ ਫੜਿਆ ਹੈ ਜਾਂ ਨਹੀਂ ? ਦੂਸਰੀ ਗੱਲ ਮੈਂ ਇਹ ਪੁੱਛਣੀ ਚਾਹੁੰਦਾ ਹਾਂ ਕਿ ਜਿਨ੍ਹਾਂ ਏਰੀਆਜ਼ ਵਿਚ ਡਿਪੂ ਨਹੀਂ ਹਨ, ਉਥੇ ਕਿੰਨੇ ਡਿਪੂ ਖੋਲ੍ਹਣ ਵਾਸਤੇ ਪ੍ਰੋਪੋਜ਼ ਕਰ ਰਹੇ ਹੋ ? ਮੇਰੀ ਤੀਸਰੀ ਗੱਲ ਇਹ ਹੈ ਕਿ ਜਿਹੜੀ ਤੇਲ ਦੀ ਘਾਟ ਹੈ, ਡਿਮਾਂਡ ਅਤੇ ਸਪਲਾਈ ਨੂੰ ਬੈਲੈਂਸ ਕਰਨ ਲਈ ਸੈਂਟਰ ਨਾਲ ਜਾਂ ਤੇਲ ਕੰਪਨੀਆਂ ਨਾਲ ਕੋਈ ਰਾਬਤਾ ਕਾਇਮ ਕੀਤਾ ਗਿਆ ਹੈ ਜਾਂ ਨਹੀਂ ? ਇਸ ਤੋਂ ਇਲਾਵਾ, ਪੰਜਾਬ ਵਿਚ ਗੈਸ ਦੀਆਂ ਏਜੰਸੀਆਂ ਦੀ ਘਾਟ ਹੈ। ਨਵੀਆਂ ਗੈਸ ਏਜੰਸੀਆਂ ਖੋਲ੍ਹਣ ਲਈ ਕੇਂਦਰ ਸਰਕਾਰ ਨਾਲ ਜਾਂ ਗੈਸ ਕੰਪਨੀਆਂ ਨਾਲ ਕੋਈ ਚਿੱਠੀ-ਪੱਤਰ ਕੀਤਾ ਗਿਆ ਹੈ ਜਾਂ ਨਹੀਂ ? ਅਗਲਾ ਸਵਾਲ, ਹੋਟਲਾਂ ਵਾਲੇ ਜਾਂ ਹੋਰ ਦੂਸਰੇ ਵਪਾਰਕ ਅਦਾਰੇ ਜਿਹੜੇ ਆਪਣੇ ਕੰਮਾਂ ਲਈ ਘਰੇਲੂ ਗੈਸ ਦੀ ਵਰਤੋਂ ਕਰਦੇ ਹਨ, ਉਸ ਨੂੰ ਰੋਕਣ ਵਾਸਤੇ ਕੀ ਉਪਰਾਲੇ ਕੀਤੇ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹੀ ਤਾਂ ਕਹਿ ਰਿਹਾ ਹਾਂ। ਅਸੀਂ ਇਸ ਚੀਜ਼ ਨੂੰ ਆਪ ਰੀਅਲਾਈਜ਼ ਕੀਤਾ ਹੈ ਅਤੇ ਇਸ ਦੇ ਵਾਸਤੇ ਅਸੀਂ ਲੋੜੀਂਦੇ ਉਪਰਾਲੇ ਕਰ ਰਹੇ ਹਾਂ। ਇਸ ਦੇ ਵਾਸਤੇ ਅਸੀਂ ਪ੍ਰਾਈਮ ਮਨਿਸਟਰ ਨੂੰ ਅਤੇ ਕੇਂਦਰ ਦੀ ਸਰਕਾਰ ਨੂੰ ਵੀ ਅਪਰੋਚ ਕੀਤਾ ਹੈ। ਜਿਥੋਂ ਤੱਕ ਰੇਡਜ਼ ਦੀ ਗੱਲ ਹੈ, ਪਤਾ ਨਹੀਂ ਪਹਿਲਾਂ ਕਦੇ ਰੇਡ ਕੀਤੇ ਗਏ ਹਨ ਜਾਂ ਨਹੀਂ ਪਰ ਪਿਛਲੇ ਸਾਲ ਹੀ ਅੰਮ੍ਰਿਤਸਰ ਵਿਚ ਹੀ ਰੇਡ ਕਰਕੇ ਦੋ ਲਾਇਸੰਸ ਕੈਂਸਲ ਕੀਤੇ ਗਏ ਹਨ। ਸੋ, ਇਹ ਰੇਡ ਕੀਤੇ ਗਏ ਹਨ ਅਤੇ ਕੈਂਸਲੇਸ਼ਨਜ਼ ਵੀ ਹੋਈਆਂ ਹਨ। ਜਦੋਂ ਵੀ ਸਾਡੇ ਕੋਲ ਕੋਈ ਰਿਪੋਰਟ ਆਉਂਦੀ ਹੈ, ਅਸੀਂ ਚੈਕਿੰਗ ਕਰਦੇ ਹਾਂ ਅਤੇ ਕੈਂਸਲੇਸ਼ਨਜ਼ ਵੀ ਹੁੰਦੀਆਂ ਹਨ।

---

**(ਕ੍ਰਮ ਨੰ: 25)**

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿਉਂਕਿ ਇਹ ਜਿਹੜਾ ਗੰਦੇ ਨਾਲੇ ਦਾ ਸਵਾਲ ਆਇਆ ਸੀ ਜਿਹੜਾ ਕਿ ਪੂਰੇ ਸ਼ਹਿਰ ਦੇ ਵਿੱਚੋਂ ਲੰਘਦਾ ਹੈ, ਸੰਘਣੀ ਆਬਾਦੀ ਦੇ ਵਿੱਚੋਂ ਲੰਘਦਾ ਹੈ, ਇਹ 60-70% ਕੰਪਲੀਟ ਹੋ ਚੁੱਕਾ ਹੈ ਤੇ ਮੈਂ

ਬਾਦਲ ਸਾਹਿਬ ਨੂੰ ਪ੍ਰਸਨਲੀ ਮਿਲਿਆ ਸੀ ਅਤੇ ਬੇਨਤੀ ਕੀਤੀ ਸੀ ਕਿ ਉਹ ਇਸ ਨੂੰ ਪੱਕਾ ਕਰਵਾ ਦੇਣ ਕਿਉਂਕਿ ਇਹ ਮੈਡੀਕਲ ਕਾਲਜ ਦੇ ਪਿੱਛੋਂ ਲੰਘਦਾ ਹੈ। ਬਾਦਲ ਸਾਹਿਬ, ਕਾਲੀਆ ਸਾਹਿਬ ਅਤੇ ਸ਼੍ਰੀ ਤਿਕਸ਼ਨ ਸੂਦ ਜੀ ਵੀ ਉਥੇ ਬੈਠੇ ਸਨ, ਉਦੋਂ ਹੀ ਬਾਦਲ ਸਾਹਿਬ ਨੇ ਕਹਿ ਦਿੱਤਾ ਸੀ, ਡੀ.ਸੀ. ਸਾਹਿਬ ਨੂੰ ਫੋਨ ਕਰ ਦਿੱਤਾ ਸੀ ਕਿ ਇਸ ਨਾਲੇ ਨੂੰ ਅੰਡਰ ਗਰਾਊਂਡ ਕਰਨ ਵਾਸਤੇ ਐਸਟੀਮੇਟ ਜਲਦੀ ਤੋਂ ਜਲਦੀ ਭੇਜਣ ਅਤੇ ਉਨ੍ਹਾਂ ਨੇ ਇਹ ਗੱਲ ਮੰਨ ਲਈ ਹੈ। ਇਸ ਕਰਕੇ ਮੈਂ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਮਨਿਸਟਰ ਸਾਹਿਬ ਦਾ, ਬਾਦਲ ਸਾਹਿਬ ਦਾ, ਸ਼੍ਰੀ ਤਿਕਸ਼ਨ ਸੂਦ ਜੀ ਦਾ ਅਤੇ ਕਾਲੀਆ ਸਾਹਿਬ ਦਾ, ਕਿਉਂਕਿ ਇਹ ਮਾਮਲਾ ਤਿਕਸ਼ਨ ਸੂਦ ਜੀ ਨਾਲ ਵੀ ਸਬੰਧਤ ਹੈ, ਉਹ ਇਸ ਕਰਕੇ ਕਿਉਂਕਿ ਮੈਡੀਕਲ ਕਾਲਜ, ਜਿਸ ਤੇ ਤਕਰੀਬਨ 77 ਕਰੋੜ ਰੁਪਿਆ ਲੱਗਣਾ ਹੈ, ਉਹ ਇਸ ਦੇ ਨੇੜਿਓਂ ਲੰਘਦਾ ਹੈ। ਬਾਦਲ ਸਾਹਿਬ ਨੇ ਐਸ਼ੋਰੈਂਸ਼ ਦਿੱਤੀ ਹੈ ਅਤੇ ਸਾਰੇ ਸ਼ਹਿਰ ਨੂੰ ਧੰਨਵਾਦੀ ਬਣਾਇਆ ਹੈ। ਇਸ ਲਈ ਬਹੁਤ-ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ** : ਚਲੋ ਠੀਕ ਹੈ ਜੀ।

---

## PAPERS RE-LAID/LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ ਮੈਂ—

1. ਪੰਜਾਬ ਸੂਚਨਾ ਪ੍ਰਾਪਤ ਕਰਨ ਦਾ ਅਧਿਕਾਰ ਨਿਯਮਾਵਲੀ, 2007 ਮੇਜ਼ ਤੇ ਮੁੜ ਰੱਖਦਾ ਹਾਂ, ਜਿਵੇਂ ਕਿ ਸੂਚਨਾ ਪ੍ਰਾਪਤ ਕਰਨ ਦਾ ਅਧਿਕਾਰ ਐਕਟ, 2005 ਦੀ ਧਾਰਾ 29(2) ਅਧੀਨ ਲੋੜੀਂਦਾ ਹੈ।
2. ਸਾਲ 2003-04 ਲਈ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।
3. ਸਾਲ 2004-05 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਗ੍ਰਾਂਟਾਂ ਦੀ ਵਰਤੋਂ ਤੇ ਆਡਿਟ ਪ੍ਰੇਖਣ ਅਤੇ ਇਸ ਤੇ ਅਲੋਚਨਾਤਮਕ ਨੋਟ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਐਕਟ, 1970 ਦੀ ਧਾਰਾ 34 (5) ਅਧੀਨ ਲੋੜੀਂਦਾ ਹੈ।
4. ਅਕਤੂਬਰ, 2005 ਤੋਂ ਦਸੰਬਰ, 2006 ਤੱਕ ਦੇ ਸਮੇਂ ਲਈ ਪੰਜਾਬ ਸੂਚਨਾ ਕਮਿਸ਼ਨ ਦੀ ਸਾਲਾਨਾ ਰਿਪੋਰਟ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਸੂਚਨਾ ਪ੍ਰਾਪਤ ਕਰਨ ਦਾ ਅਧਿਕਾਰ ਐਕਟ, 2005 ਦੀ ਧਾਰਾ 25(4) ਅਧੀਨ ਲੋੜੀਂਦਾ ਹੈ।

---

## RESOLUTION REG. RECOMMENDATION TO THE STATE GOVERNMENT TO TAKE UP THE MATTER WITH THE CENTRAL GOVT. THAT THE INTERNATIONAL AIRPORT NEAR CHANDIGARH BE NAMED AS SHAHEED-E-AZAM SARDAR BHAGAT SINGH INTERNATIONAL AIRPORT, MOHALI AND THAT RAJA SANSI INTERNATIONAL AIRPORT BE RENAMED AS SRI GURU RAM DASS JEE INTERNATIONAL AIRPORT, AMRITSAR

**ਮਾਨਯੋਗ ਸਪੀਕਰ** : ਹੁਣ ਕੈਪਟਨ ਬਲਬੀਰ ਸਿੰਘ ਬਾਠ ਮਤਾ ਪੇਸ਼ ਕਰਨ।

**ਕੈਪਟਨ ਬਲਬੀਰ ਸਿੰਘ ਬਾਠ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ—

"ਇਹ ਸਦਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਨਾਲ ਇਹ ਮਾਮਲਾ ਜ਼ੋਰਦਾਰ ਢੰਗ ਨਾਲ ਉਠਾਉਣ ਦੀ ਸਿਫਾਰਸ਼ ਕਰਦਾ ਹੈ ਕਿ ਚੰਡੀਗੜ੍ਹ ਦੇ ਨੇੜੇ ਸਥਾਪਿਤ ਕੀਤੇ ਜਾਣ ਵਾਲੇ ਤਜਵੀਜ਼ਤ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਬੇਮਿਸਾਲ ਬਲੀਦਾਨ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ **"ਸ਼ਹੀਦ-ਏ- ਆਜ਼ਮ ਸਰਦਾਰ ਭਗਤ ਸਿੰਘ ਅੰਤਰਰਾਸ਼ਟਰੀ ਹਵਾਈ ਅੱਡਾ ਮੁਹਾਲੀ"** ਰੱਖਿਆ ਜਾਵੇ ਅਤੇ ਰਾਜਾ ਸਾਂਸੀ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਵੀ ਬਦਲ ਕੇ **"ਸ੍ਰੀ ਗੁਰੂ ਰਾਮਦਾਸ ਜੀ ਅੰਤਰਰਾਸ਼ਟਰੀ ਹਵਾਈ ਅੱਡਾ, ਅੰਮ੍ਰਿਤਸਰ** ਰੱਖਿਆ ਜਾਵੇ।"

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ ਕਿ—

"ਇਹ ਸਦਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਨਾਲ ਇਹ ਮਾਮਲਾ ਜ਼ੋਰਦਾਰ ਢੰਗ ਨਾਲ ਉਠਾਉਣ ਦੀ ਸਿਫਾਰਸ਼ ਕਰਦਾ ਹੈ ਕਿ ਚੰਡੀਗੜ੍ਹ ਦੇ ਨੇੜੇ ਸਥਾਪਿਤ ਕੀਤੇ ਜਾਣ ਵਾਲੇ ਤਜਵੀਜ਼ਤ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਬੇਮਿਸਾਲ ਬਲੀਦਾਨ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ **"ਸ਼ਹੀਦ-ਏ- ਆਜ਼ਮ ਸਰਦਾਰ ਭਗਤ ਸਿੰਘ ਅੰਤਰਰਾਸ਼ਟਰੀ ਹਵਾਈ ਅੱਡਾ ਮੁਹਾਲੀ"** ਰੱਖਿਆ ਜਾਵੇ ਅਤੇ ਰਾਜਾ ਸਾਂਸੀ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਵੀ ਬਦਲ ਕੇ **"ਸ਼੍ਰੀ ਗੁਰੂ ਰਾਮਦਾਸ ਜੀ ਅੰਤਰਰਾਸ਼ਟਰੀ ਹਵਾਈ ਅੱਡਾ, ਅੰਮ੍ਰਿਤਸਰ** ਰੱਖਿਆ ਜਾਵੇ।"

(ਬਹਿਸ)

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਪੰਜਾਬ ਦੀ ਧਰਤੀ ਸਾਰੇ ਸੰਸਾਰ ਤੇ, ਦੁਨੀਆਂ ਤੇ ਇੱਕ ਨਵੇਕਲੀ ਧਰਤੀ ਹੈ ਜਿਸ ਦਾ ਪੱਤਾ ਪੱਤਾ ਸਰ ਸਬਜ਼ ਹੈ, ਸ਼ਹੀਦਾਂ ਦੇ ਖੂਨ ਨਾਲ ਲਥਪੱਥ ਹੈ। ਜਦੋਂ ਤੋਂ ਦੁਨੀਆਂ ਦਾ ਇਤਿਹਾਸ ਹੈ, ਹਿੰਦੁਸਤਾਨ ਦਾ ਇਤਿਹਾਸ ਹੈ ਉਦੋਂ ਤੋਂ ਇਹ ਚਲਦਾ ਆ ਰਿਹਾ ਹੈ। ਮੇਰਾ ਖਿਆਲ ਹੈ ਕਿ ਕੋਈ ਇੱਟ ਅਜਿਹੀ ਨਹੀਂ, ਜਿਹੜੀ ਉਨ੍ਹਾਂ ਸ਼ਹੀਦਾਂ ਦੇ ਖੂਨ ਨਾਲ ਨਾ ਰੰਗੀ ਹੋਈ ਹੋਵੇ। ਮੈਂ ਇਹ ਵੀ ਮਾਣ ਨਾਲ ਕਹਿ ਸਕਦਾ ਹਾਂ ਕਿ ਜਿੱਥੇ ਇੰਨਾ ਕੁਝ ਹੁੰਦਾ ਰਿਹਾ ਸ਼ਮਾ ਜਲਦੀ ਰਹੀ ਅਤੇ ਪਰਵਾਨੇ ਵੀ ਆਪਣੀਆਂ ਕੁਰਬਾਨੀਆ ਦਿੰਦੇ ਰਹੇ। ਇਹ ਪਰਾਸੈਸ ਉਵੇਂ ਦਾ ਉਵੇਂ ਹੀ ਚਲਦਾ ਆ ਰਿਹਾ ਹੈ। ਪ੍ਰਵਾਨੇ ਕੁਰਬਾਨੀਆਂ ਦਿੰਦੇ ਰਹੇ ਹਨ। ਗੁਰੂ ਨਾਨਕ ਸਾਹਿਬ ਦਾ ਸ਼ਲੋਕ ਹੈ ਕਿ '**ਕਾਇਆ ਕਪੜ ਟੁੱਕ ਟੁੱਕ ਹੋਸੀ**',

ਭਾਵ ਕਿ ਪਰਵਾਨੇ ਕੁਰਬਾਨੀ ਦੇਣ ਲਈ ਆਉਂਦੇ ਰਹੇ ਲੇਕਿਨ ਇਹ ਪਰਾਸੈਸ ਜਾਰੀ ਰਿਹਾ। ਜਿਨ੍ਹਾਂ ਨੇ ਇਸ ਧਰਤੀ ਮਾਂ ਨੂੰ ਉਜੜਣ ਤੋਂ ਬਚਾ ਲਿਆ, ਉਨ੍ਹਾਂ ਨੂੰ ਮੈਂ ਨਮਸਕਾਰ ਕਰਦਾ ਹਾਂ। ਜੋ ਸੰਸਾਰ ਤੋਂ ਚਲੇ ਗਏ ਅਤੇ ਜਿਨ੍ਹਾਂ ਦਾ ਨਾਂ ਲੈਣ ਲਈ ਅੱਜ ਕੋਈ ਤਿਆਰ ਨਹੀਂ, ਉਨ੍ਹਾਂ ਨੂੰ ਅੱਜ ਇਹ ਹਾਊਸ ਸਮਰਪਿਤ ਹੈ, ਇਸ ਕਰਕੇ ਹੀ ਅੱਜ ਇਹ ਮਤਾ ਲਿਆਂਦਾ ਗਿਆ ਹੈ। ਸ਼ਹੀਦਾਂ ਦੀਆਂ ਕੁਰਬਾਨੀਆਂ ਵੇਖ ਕੇ ਸਾਰੇ ਮਾਣ ਕਰਦੇ ਹਨ। ਉਨ੍ਹਾਂ ਦਾ ਨਾਂ ਸਦਾ ਸਦਾ ਲਈ ਦੁਨੀਆਂ ਦੇ ਇਤਿਹਾਸ ਤੇ ਅਮਰ ਰਹੇਗਾ। ਮੈਂ ਉਨ੍ਹਾਂ ਨੂੰ ਸਲਾਮ ਕਰਦਾ ਹਾਂ। ਸਪੀਕਰ ਸਾਹਿਬ, ਇਹ ਕੌੜਾ ਸੱਚ ਹੈ, ਇਸ ਫ਼ਾਨੀ ਸੰਸਾਰ ਤੇ ਕੇਵਲ ਤੇ ਕੇਵਲ ਜੋ ਕੁਝ ਰਹਿ ਜਾਣਾ ਹੈ ਤੇ ਉਹ ਸੱਚ ਰਹਿ ਜਾਣਾ ਹੈ ਤੇ ਸੱਚ ਕੀ ਹੈ? ਪਰਮਾਤਮਾ ਦਾ ਨਾਂ ਜਾਂ ਸੰਸਾਰ ਤੇ ਜਿਊਂਦਾ ਉਨ੍ਹਾਂ ਕੌਮਾਂ ਨੇ ਰਹਿ ਜਾਣਾ ਹੈ, ਜਿਨ੍ਹਾਂ ਨੇ ਦੇਸ਼ ਲਈ ਐਸੀਆਂ ਗੱਲਾਂ ਕੀਤੀਆਂ ਹਨ, ਉਨ੍ਹਾਂ ਨੇ ਰਹਿ ਜਾਣਾ ਹੈ ਜਾਂ ਫਿਰ ਜਿਹੜੇ ਸ਼ਹੀਦ ਹਨ, ਜਿਹੜੇ ਮਰਜੀਵੜੇ ਹਨ, ਜਿਹੜੇ ਪਰਵਾਨੇ ਹਨ, ਉਨ੍ਹਾਂ ਨੇ ਰਹਿ ਜਾਣਾ ਹੈ। ਸਪੀਕਰ ਸਾਹਿਬ, ਚਾਰ ਸਾਹਿਬਜਾਦੇ ਸ਼ਹੀਦ ਹੋ ਗਏ। ਗੁਰੂ ਸਾਹਿਬ ਨੇ ਆਪਣਾ ਸਾਰਾ ਸਰਬੰਸ ਦੇਸ਼ ਲਈ, ਕੌਮ ਲਈ ਸ਼ਹੀਦ ਕਰਵਾ ਦਿੱਤਾ। ਦਸਵੇਂ ਪਾਤਸ਼ਾਹ ਜੀ ਨੇ ਉਚਾਰਿਆ ਹੈ :

ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।।
ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।।

ਸਪੀਕਰ ਸਾਹਿਬ, ਅਸੀਂ ਇਨ੍ਹਾਂ ਦੀ ਬਦੌਲਤ, ਇਨ੍ਹਾਂ ਮਰਜੀਵੜਿਆਂ ਦੀ ਬਦੌਲਤ, ਇਨ੍ਹਾਂ ਸ਼ਹੀਦਾਂ ਦੀ ਬਦੌਲਤ ਅੱਗੇ ਹਾਂ, ਜਿਊਂਦੇ ਹਾਂ। ਉਹ ਭਾਵੇਂ ਨਹੀਂ ਰਹੇ ਪਰ ਉਨ੍ਹਾਂ ਦੀਆਂ ਯਾਦਗਾਰਾਂ ਕਾਇਮ ਹਨ। ਉਨ੍ਹਾਂ ਦੀ ਬਦੌਲਤ ਹਿੰਦੁਸਤਾਨ ਅੱਗੇ ਵੱਧ ਰਿਹਾ ਹੈ। ਸਾਨੂੰ ਇਸ ਗੱਲ ਦਾ ਮਾਣ ਹੈ। ਅੱਜ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਜਿਊਂਦੇ ਹਨ। ਬਿਲਕੁਲ ਉਵੇਂ ਹੀ ਜਿਊਂਦੇ ਹਨ, ਜਿਵੇਂ ਸ਼ਹੀਦ ਜਿਊਂਦੇ ਰਹਿ ਜਾਂਦੇ ਹਨ। ਸਿੱਖ ਕੌਮ ਵਿੱਚ ਘੱਟੋ ਘੱਟ ਤਿੰਨ ਵਾਰੀ ਅਸੀਂ ਅਰਦਾਸ ਕਰਦੇ ਹਾਂ ਔਰ ਅਰਦਾਸ ਵਿਚ ਸ਼ਹੀਦਾਂ ਦਾ ਨਾਂ ਲਿਆ ਜਾਂਦਾ ਹੈ। ਉਵੇਂ ਹੀ ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਕੁਰਬਾਨੀਆਂ ਸਦਕਾ ਅਮਰ ਹਨ। ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਕੌਮ ਯਾਦ ਰੱਖਗੀ, ਯਾਦ ਕਰੇਗੀ। ਉਨ੍ਹਾਂ ਨੇ ਫਿਰੰਗੀਆਂ ਨੂੰ ਇੱਥੋਂ ਕੱਢਿਆ, ਜਿਨ੍ਹਾਂ ਨੇ ਸਾਡਾ ਦੇਸ਼ ਉਜਾੜਿਆ ਸੀ ਤੇ ਅੱਜ ਉਹ ਸੁੰਗੜ ਕੇ ਇੱਕ ਟਾਪੂ ਤੇ ਰਹਿ ਗਏ ਹਨ। ਅੱਜ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਅਮਰ ਹਨ। ਅੱਜ ਉਨ੍ਹਾਂ ਦੇ ਬੁੱਤ ਲੱਗ ਰਹੇ ਹਨ। ਜਿਵੇਂ ਮਹਾਤਮਾ ਗਾਂਧੀ ਜੀ ਦਾ ਬੁੱਤ ਪਾਰਲੀਮੈਂਟ ਵਿੱਚ ਜੋ ਦੇਸ਼ ਦੀ ਸਰਵੋਤਮ ਸੰਸਥਾ ਹੈ, ਉਥੇ ਲੱਗਾ ਹੈ, ਉਵੇਂ ਹੀ ਅੱਜ ਭਗਤ ਸਿੰਘ ਦਾ ਪਗੜੀ ਵਾਲਾ ਬੁੱਤ ਉਥੇ ਲੱਗਣ ਜਾ ਰਿਹਾ ਹੈ। ਇਹ ਮਾਣ ਵਾਲੀ ਗੱਲ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਮਾਣ ਨਾਲ ਕਹਿ ਸਕਦਾ ਹਾਂ ਕਿ ਭਗਤ ਸਿੰਘ ਪੰਜਾਬ ਦੀ ਧਰਤੀ ਵਿਚੋਂ, ਪੰਜਾਬ ਦੀ ਮਿੱਟੀ ਵਿੱਚੋਂ ਪੈਦਾ ਹੋਇਆ। ਉਸ ਅੰਦਰ ਪੰਜਾਬ ਦੀ ਮਿੱਟੀ ਦੀ ਖੁਸ਼ਬੂ ਸੀ। ਸਭ ਤੋਂ ਵੱਡੀ

[ਕੈਪਟਨ ਬਲਬੀਰ ਸਿੰਘ ਬਾਠ]

ਗੱਲ ਇਹ ਹੈ ਕਿ ਇਸ ਧਰਤੀ ਤੇ ਸੰਤਾਂ, ਮਹਾਂਪੁਰਸ਼ਾਂ, ਪੀਰ, ਪੈਗੰਬਰਾਂ ਨੇ ਜਨਮ ਲਿਆ। ਜਿਵੇਂ ਗੁਰੂ ਨਾਨਕ ਸਾਹਿਬ ਨੇ ਸਭ ਤੋਂ ਵੱਡੀ ਨਿਵੇਕਲੀ ਗੱਲ ਕੀਤੀ। ਉਹ ਸਭ ਤੋਂ ਵੱਡੀ ਗੱਲ ਕਰਕੇ ਗਏ ਕਿ ਪਰਮਾਤਮਾ ਇੱਕ ਹੈ, ਈਸ਼ਵਰ ਇੱਕ ਹੈ। ਇਸ ਲਈ ਸਾਰੇ ਹਿੰਦੁਸਤਾਨ ਦੇ ਲੋਕ, ਸਾਰੀ ਕਾਇਨਾਂਤ, ਸਾਰੇ ਬਰਾਬਰ ਹਨ।

ਅਵਲ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭ ਜਗ ਉਪਜਿਆ ਕਉਨ ਭਲੇ ਕੋ ਮੰਦੇ॥

*11.43 ਵਜੇ ਪੂਰਵ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਬਹੁਤ ਵੱਡੀ ਗੱਲ ਹੈ। ਇਸ ਨਾਲ ਸਮਾਜ ਨੂੰ ਇੱਕ ਬਰਾਬਰ ਕਰਨ ਦਾ ਯਤਨ ਹੈ। ਇਹ ਮਾਣ ਵਾਲੀ ਗੱਲ ਹੈ। ਮੈਂ ਇਹ ਵੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਗੁਰੂ ਨਾਨਕ ਸਾਹਿਬ ਨੇ ਦੁਨੀਆਂ ਤੇ, ਸੰਸਾਰ ਤੇ ਲੰਗਰ ਦੀ ਪ੍ਰਥਾ ਚਲਾਈ। ਇਸ ਤੋਂ ਪਹਿਲਾਂ ਲੰਗਰ ਦੀ ਪ੍ਰਥਾ ਨਹੀਂ ਸੀ। ਹੋ ਸਕਦਾ ਹੈ, ਰਾਜੇ ਮਹਾਰਾਜੇ, ਸ਼ਾਹੂਕਾਰ ਇਹ ਕਾਰਜ ਕਰਦੇ ਹੋਣ ਪਰ ਸੰਗਤ ਪੰਗਤ ਵਿਚ ਇਹ ਪਹਿਲੀ ਗੱਲ ਹੈ। ਉਨ੍ਹਾਂ ਨੇ ਇਸ ਸੰਸਾਰ ਤੇ ਇਹ ਪ੍ਰਥਾ ਚਲਾਈ ਔਰ ਇਸ ਦੀ ਬਦੌਲਤ ਹੀ ਅੱਜ ਸਿੱਖ ਕੌਮ, ਸਾਰੇ ਪੰਜਾਬੀ ਅੱਗੇ ਵੱਧ ਰਹੇ ਹਨ। ਮੈਂ ਸਾਰੇ ਗੁਰੂ ਸਾਹਿਬਾਨ ਦੀ ਗੱਲ ਨਹੀਂ ਕਰਦਾ। ਮੈਨੂੰ ਮਾਣ ਹੈ ਕਿ ਛੇਵੇਂ ਪਾਤਸ਼ਾਹ, ਛੇਵੇਂ ਗੁਰੂ ਨਾਨਕ, ਮੀਰੀ ਪੀਰੀ ਦੇ ਮਾਲਕ, ਉਨ੍ਹਾਂ ਨੇ ਅੱਗੇ ਵੱਧ ਕੇ ਵੱਡੀ ਗੱਲ ਕੀਤੀ ਕਿ ਇਸ ਸੰਸਾਰ ਤੇ ਪੁੱਤਰ ਨਿਸ਼ਾਨ ਹੈ, ਔਰਤ ਇਮਾਨ ਹੈ ਤੇ ਪੈਸਾ ਗੁਜ਼ਰਾਨ ਹੈ। ਇਹ ਬੜੀ ਵੱਡੀ ਚਪੇੜ ਸੀ, ਉਨ੍ਹਾਂ ਲੋਕਾਂ ਤੇ ਜਿਹੜੇ ਗਲਤ ਢੰਗ ਨਾਲ ਮਾਇਆ ਇਕੱਠੀ ਕਰਦੇ ਸਨ।

ਪਾਪਾ ਬਾਝਹੁ ਹੋਵੈ ਨਾਹੀ ਮੋਇਆ ਸਾਥ ਨ ਜਾਈ॥

ਇਹ ਬਹੁਤ ਵੱਡਾ ਸੰਦੇਸ਼ ਦਿੱਤਾ। ਇਹ ਉਦੋਂ ਵੀ ਲਾਗੂ ਸੀ, ਅੱਜ ਵੀ ਲਾਗੂ ਹੈ ਤੇ ਅੱਗੋਂ ਵੀ ਲਾਗੂ ਰਹੇਗਾ। ਅੱਜ ਉਨ੍ਹਾਂ ਲੋਕਾਂ ਨੇ ਰਹਿ ਜਾਣਾ ਹੈ, ਉਨ੍ਹਾਂ ਦੀ ਹੀ ਅਰਦਾਸ ਹੋਣੀ ਹੈ। ਜਿਵੇਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਕਰਕੇ ਗਏ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਕਰਕੇ ਗਏ, ਉਸੇ ਤਰ੍ਹਾਂ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਕਰਕੇ ਗਏ। ਉਨ੍ਹਾਂ ਦੀਆਂ ਗੱਲਾਂ ਸੰਸਾਰ ਤੇ ਰਹਿ ਜਾਣੀਆਂ ਹਨ। ਬਾਕੀ ਸਭ ਕੁਝ ਫਾਨੀ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਪੀਰਾਂ, ਫਕੀਰਾਂ ਦੀ ਧਰਤੀ ਹੈ। ਇੱਥੇ ਬਹੁਤ ਵੱਡੇ ਸੰਤ ਮਹਾਂਪੁਰਸ਼ ਹੋਏ ਹਨ। ਮੈਨੂੰ ਮਾਣ ਹੈ ਕਿ ਇਸ ਧਰਤੀ ਤੇ ਵੱਡੇ ਵੱਡੇ ਮਹਾਂਪੁਰਸ਼ਾਂ ਨੇ ਜਨਮ ਲਿਆ। ਮੈਂ ਥੋੜ੍ਹਾ ਜਿਹਾ ਪਿਛਾਂਹ ਨੂੰ ਚੱਲਣ ਲੱਗਾ ਹਾਂ। ਇਸ ਧਰਤੀ ਤੇ ਸਮੇਂ ਸਮੇਂ ਤੇ ਬੜੇ ਬੜੇ ਜਾਬਰ ਆਉਂਦੇ ਰਹੇ ਹਨ, ਜ਼ੁਲਮੀ ਲੋਕ ਆਉਂਦੇ ਰਹੇ ਹਨ। ਅੱਜ ਦੀ ਉਮਰ ਦੇ ਬੱਚੇ ਭਾਵੇਂ ਇਤਿਹਾਸ ਭੁੱਲਦੇ ਜਾ ਰਹੇ ਹਨ। ਹਿੰਦੁਸਤਾਨ ਦਾ ਜੋ ਇਤਿਹਾਸ ਹੈ, ਉਹ ਪੜ੍ਹ ਲਓ ਪਰ ਉਨ੍ਹਾਂ ਲੋਕਾਂ ਦਾ ਨਾਂ ਇਤਿਹਾਸ ਵਿਚ ਦਰਜ ਹੈ, ਉਹ ਅਸੀਂ ਭੁਲ ਰਹੇ ਹਾਂ, ਦੇਸ਼ ਦੀਆਂ ਕੌਮਾਂ ਨੂੰ ਭੁੱਲ ਰਹੇ ਹਾਂ ਅੱਜ ਉਨ੍ਹਾਂ ਦਾ ਨਾਂ ਨਹੀਂ ਰਿਹਾ, ਜਿਨ੍ਹਾਂ ਨੇ ਜ਼ੁਲਮ ਕੀਤਾ । ਅੱਜ ਉਨ੍ਹਾਂ ਦਾ ਨਾਂ ਨਹੀਂ

ਰਿਹਾ। ਉਹ ਮਿੱਟੀ ਵਿੱਚ ਗਰਕ ਹੋ ਗਏ । ਅੱਜ ਇਸ ਮਿੱਟੀ ਦੀ ਖੁਸ਼ਬੂ ਵਿੱਚ ਉਹ ਰਹਿ ਗਏ ਹਨ, ਉਨ੍ਹਾਂ ਦਾ ਕਰੈਕਟਰ ਰਹਿ ਗਿਆ ਹੈ, ਜਿਨ੍ਹਾਂ ਨੇ ਕੁਰਬਾਨੀਆਂ ਦਿੱਤੀਆਂ ਹਨ । ਉਨ੍ਹਾਂ ਵਿਚ ਭਗਤ ਸਿੰਘ ਸ਼ਾਮਲ ਹੈ । ਭਗਤ ਸਿੰਘ ਨੇ ਕੁਰਬਾਨੀਆਂ ਦਿੱਤੀਆਂ । ਭਗਤ ਸਿੰਘ ਕੌਣ ਲੋਕ ਸਨ ? ਉਹ ਕੀ ਸੀ ? ਪ੍ਰੋਫੈਸਰ ਪੂਰਨ ਸਿੰਘ ਨੇ ਲਿਖਿਆ ਹੈ :

ਇਹ ਨੌਜਵਾਨ ਪੰਜਾਬ ਦੇ, ਮੌਤ ਨੂੰ ਮਖੌਲਾਂ ਕਰਨ ।

ਇਸ ਕਿਸਮ ਦਾ ਕਰੈਕਟਰ ਭਗਤ ਸਿੰਘ ਦਾ ਸੀ । ਇਸ ਕਿਸਮ ਦਾ ਕਰੈਕਟਰ ਪੰਜਾਬ ਦੇ ਲੋਕਾਂ ਦਾ ਸੀ । ਉਨਾਂ ਨੇ ਫਿਰੰਗੀਆਂ ਦੀ ਗੱਲ ਨਹੀਂ ਮੰਨੀ ਕਿਉਂਕਿ ਉਸ ਅੰਦਰ ਪੰਜਾਬ ਦਾ ਖ਼ੂਨ ਸੀ, ਉਸ ਦੀਆ ਰਗਾਂ ਵਿਚ ਪੰਜਾਬ ਦਾ ਖ਼ੂਨ ਸੀ ।

ਜੇ ਜੀਵੈ ਪਤ ਲਥੀ ਜਾਏ ਸਭ ਹਰਾਮ ਜੇਤਾ ਕਿਛੁ ਖਾਇ ।।

ਇਸ ਗੱਲ ਨੂੰ ਸਮਝਦਿਆਂ ਹੋਇਆਂ ਭਗਤ ਸਿੰਘ ਨੇ ਕੁਰਬਾਨੀ ਦਿੱਤੀ । ਉਸ ਅੰਦਰ ਇਹ ਖ਼ੂਨ ਸੀ । ਉਨਾਂ ਨੂੰ ਇਹ ਗੱਲ ਪ੍ਰੇਰਦੀ ਸੀ । ਉਨ੍ਹਾਂ ਨੇ ਫ਼ਿਰੰਗੀਆਂ ਤੋਂ ਲਾਲਾ ਲਾਜਪਤ ਰਾਏ ਦੀ ਸ਼ਹੀਦੀ ਦਾ ਬਦਲਾ ਲੈਣਾ ਸੀ । ਉਸ ਦੀ ਖਾਤਰ ਉਹ ਕੁਰਬਾਨ ਹੋ ਗਏ। ਸਭ ਤੋਂ ਵੱਡੀ ਤੇ ਖੁਬਸੂਰਤ ਗੱਲ ਇਹ ਹੈ ਕਿ ਉਹ ਭੱਜ ਸਕਦੇ ਸਨ, ਜੇਲ੍ਹਾਂ ਵਿਚੋਂ ਨਿਕਲ ਸਕਦੇ ਸਨ ਪਰ ਉਨਾਂ ਨੇ ਦੱਸ ਦਿੱਤਾ ਕਿ ਭੱਜਣਾ ਕੋਈ ਗੱਲ ਨਹੀਂ, ਉਨ੍ਹਾਂ ਨੇ ਫਾਂਸੀ ਨੂੰ ਕਬੂਲ ਕੀਤਾ ਤਾਂ ਕਿ ਹਿੰਦੁਸਤਾਨ ਦੇ ਲੋਕ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ। ਹਿੰਦੁਸਤਾਨ ਆਰਥਿਕ ਤੌਰ ਤੇ ਠੀਕ ਹੋ ਸਕੇ। ਅੱਜ ਭਗਤ ਸਿੰਘ ਕੇਵਲ ਨਵਾਂਸ਼ਹਿਰ ਜਾਂ ਹਰੀਕੇ ਪੱਤਣ, ਜਿੱਥੇ ਸ਼ਹੀਦ ਹੋਏ, ਉਥੇ ਦੇ ਨਹੀਂ ਜਾਂ ਲਾਹੌਰ ਲਾਇਲਪੁਰ ਜਿੱਥੇ ਉਨ੍ਹਾਂ ਨੇ ਵਾਹੀ ਕੀਤੀ, ਉਨ੍ਹਾਂ ਦੇ ਨਹੀਂ, ਉਨ੍ਹਾਂ ਦਾ ਨਾਂ ਕੇਵਲ ਉਥੇ ਹੀ ਸਮਾਪਤ ਨਹੀਂ ਹੋ ਜਾਂਦਾ ਅੱਜ ਹਿੰਦੁਸਤਾਨ ਵਿਚ ਉਨ੍ਹਾਂ ਦੀ ਜੈ ਜੈ ਕਾਰ ਹੈ। ਉਨ੍ਹਾਂ ਨੇ ਦੇਸ਼ ਲਈ, ਕੌਮ ਲਈ ਆਪਣਾ ਸਭ ਕੁਝ ਨਿਛਾਵਰ ਕਰ ਦਿੱਤਾ। ਉਨ੍ਹਾਂ ਨੇ ਮਾਂ-ਬਾਪ ਦੀ ਨਹੀਂ ਮੰਨੀ। ਸਿਰਫ ਇੱਕ ਟੀਚਾ ਸੀ, ਮੈਂ ਭਾਵੇਂ ਮਰ ਜਾਵਾਂ ਪਰ ਮੇਰਾ ਦੇਸ਼ ਜੀਵੇ।

ਮੇਰਾ ਰੰਗ ਦੇ ਬਸੰਤੀ ਚੋਲਾ।

ਉਸ ਕਰਕੇ ਹੀ ਦੇਸ਼ ਅੱਗੇ ਵੱਧ ਰਿਹਾ ਹੈ, ਦੇਸ਼ ਦੇ ਨੌਜਵਾਨ ਅੱਗੇ ਵੱਧ ਰਹੇ ਹਨ। ਉਹ ਅਮਰ ਸ਼ਹੀਦ ਹਨ। ਇਸ ਗੱਲ ਦਾ ਮਾਣ ਹੈ।

ਡਿਪਟੀ ਸਪੀਕਰ ਸਾਹਿਬ, ਇਹ ਸਾਡੇ ਖ਼ੂਨ ਵਿੱਚ ਹੈ। ਮੈਂ ਇਸ ਗੱਲ ਨੂੰ ਹੋਰ ਪ੍ਰੌੜਤਾ ਨਾਲ ਕਹਿਣਾ ਚਾਹੁੰਦਾ ਹਾਂ—

ਜਉ ਤਉ ਪ੍ਰੇਮ ਖੇਲਣ ਕਾ ਚਾਓ, ਸਿਰ ਧਰ ਤਲੀ ਗਲੀ ਮੇਰੀ ਆਓ।।

ਇਤੁ ਮਾਰਗ ਪੈਰ ਧਿਰੀਜੇ, ਸਿਰ ਦੀਜੈ ਕਾਣ ਨ ਕੀਜੈ।।

[ਕੈਪਟਨ ਬਲਬੀਰ ਸਿੰਘ ਬਾਠ]

ਇਹ ਸਾਡੇ ਖੂਨ ਵਿੱਚ ਹੈ। ਮਰਜੀਵੜਿਆਂ ਨੂੰ ਜਬਰ, ਜ਼ੁਰਮ ਦਾ ਟਾਕਰਾ ਕਰਨ ਲਈ ਤਿਆਰ ਕੀਤਾ ਹੈ। ਅੱਗੇ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਖੂਨ ਵਿੱਚ ਇਹ ਵੀ ਹੈ। ਗੁਰਬਾਣੀ ਵਿੱਚ ਭਗਤ ਕਬੀਰ ਜੀ 700—800 ਸਾਲ ਪਹਿਲਾਂ ਇਹ ਕਹਿ ਗਏ ਸਨ—

ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤ॥

ਇਹ ਭਗਤ ਜੀ ਨੇ ਕਿਹਾ ਹੈ। ਅੱਜ ਉਨ੍ਹਾਂ ਲੋਕਾਂ ਦੀਆਂ ਕੁਰਬਾਨੀਆਂ ਸਦਕਾ ਹੀ ਹਿੰਦੁਸਤਾਨ ਹੈ, ਅਸੀਂ ਹਾਂ, ਮੈਂ ਹਾਂ, ਤੁਸੀਂ ਹੋ। ਮੈਨੂੰ ਮਾਣ ਮਹਿਸੂਸ ਹੁੰਦਾ ਹੈ ਜਦੋਂ ਮੈਂ ਮਰਜੀਵੜਿਆਂ ਦਾ ਇਤਿਹਾਸ ਦੁਹਰਾਉਂਦਾ ਹਾਂ। ਮੈਂ ਮਾਣ ਨਾਲ ਨਮਸਕਾਰ ਕਰਦਾ ਹਾਂ। ਪਰਸੋਂ ਐਫ.ਐਮ. ਸਾਹਿਬ ਬਸੰਤੀ ਚੋਲੇ ਦੀ ਗੱਲ ਕਹਿ ਰਹੇ ਸੀ ਕਿ 45 ਦਿਨ ਕੋੜੇ ਮਾਰੇ ਗਏ ਔਰ ਉਨ੍ਹਾਂ ਨੇ ਕੋਈ ਰੋਟੀ ਵੀ ਨਹੀਂ ਖਾਧੀ। ਮੈਂ ਤਾ ਇਹੀ ਐਫ.ਐਮ. ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੇ ਬਰੇਕਫਾਸਟ ਵੀ ਕੋੜਿਆਂ ਦਾ ਕੀਤਾ ਅਤੇ ਲੰਚ ਵੀ ਕੋੜਿਆਂ ਦਾ ਕੀਤਾ। ਉਨ੍ਹਾਂ ਨੂੰ 45 ਦਿਨ ਲਗਾਤਾਰ ਕੁੱਟ ਪੈਂਦੀ ਰਹੀ। 'ਪਹਿਲਾਂ ਮਰਨ ਕਬੂਲ , ਜੀਵਨ ਕੀ ਛੱਡ ਆਸ।' ਉਹ ਦੇਸ਼ ਦੀ ਆਜ਼ਾਦੀ ਲਈ ਕੁਰਬਾਨ ਹੋ ਗਏ ਅਤੇ ਅੱਜ ਸਾਰਾ ਦੇਸ਼ ਉਨ੍ਹਾਂ ਨੂੰ ਸਲਾਮ ਕਰਨ ਲਈ ਅੱਗੇ ਹੈ। ਇਹ ਵੀ ਸੱਚ ਹੈ ਕਿ ਜਿਹੜੇ ਲੋਕ ਇਸ ਜਗ੍ਹਾ ਤੇ ਪਹੁੰਚ ਜਾਂਦੇ ਹਨ, ਜਿਸ ਤਰ੍ਹਾਂ ਸਰਸ਼ਾਹ ਅਰਹਕ ਨੇ ਅਨਹਲਹਕ ਦੀ ਆਵਾਜ਼ ਉਠਾਈ ਸੀ ਕਿ ਪਰਮਾਤਮਾ ਇੱਕ ਹੈ, ਉਹ ਸੱਚਾ ਹੈ ਪਰ ਸਮੇਂ ਦੇ ਹਾਕਮਾਂ ਨੇ ਉਨ੍ਹਾਂ ਨੂੰ ਬੰਦ ਬੰਦ ਕੱਟ ਕੇ ਭਾਈ ਮਨੀ ਸਿੰਘ ਵਾਂਗ ਸ਼ਹੀਦ ਕਰ ਦਿੱਤਾ। ਜਦੋਂ ਉਨ੍ਹਾਂ ਨੂੰ ਮਾਰਿਆ ਜਾ ਰਿਹਾ ਸੀ ਤਾਂ ਅਨਹਲਹਕ ਦੀ ਆਵਾਜ਼ ਆਉਂਦੀ ਸੀ। ਇਸੇ ਤਰ੍ਹਾਂ ਜਦੋਂ ਭਾਈ ਮਨੀ ਸਿੰਘ ਨੂੰ ਕੱਟਿਆ ਜਾ ਰਿਹਾ ਸੀ ਤਾਂ ਵਾਹਿਗੁਰੂ ਵਾਹਿਗੁਰੂ ਦੀ ਆਵਾਜ਼ ਆ ਰਹੀ ਸੀ। ਇਹ ਹਕੀਕਤ ਹੈ ਕਿ ਜੇਲ੍ਹ ਦੀਆਂ ਇੱਟਾਂ, ਜਿਥੇ ਭਗਤ ਸਿੰਘ ਨੂੰ ਕੋੜਿਆਂ ਨਾਲ ਮਾਰਿਆ ਗਿਆ, ਉਥੋਂ ਵੀ ਆਵਾਜ਼ ਆਉਂਦੀ ਹੋਵੇ ਕਿ ਮੇਰਾ ਰੰਗ ਦੇ ਬਸੰਤੀ ਚੋਲਾ। ਮੈਂ ਉਸ ਨੌਜਵਾਨ ਸ਼ਹੀਦ ਨੂੰ ਜਿਥੇ ਲੱਖ-ਲੱਖ ਵਾਰੀ ਨਮਸਕਾਰ ਕਰਦਾ ਹਾਂ, ਉਥੇ ਮਾਣ ਵੀ ਮਹਿਸੂਸ ਕਰਦਾ ਹਾਂ ਕਿ ਉਹ ਸਾਡੇ ਵਿੱਚੋਂ ਇੱਕ ਸਨ। ਉਨ੍ਹਾਂ ਨੇ, ਸਾਡੇ ਗੁਰੂ ਪੀਰਾਂ ਨੇ ਜ਼ੁਲਮ ਦੇ ਖਿਲਾਫ ਜੋ ਆਵਾਜ਼ ਉਠਾਈ ਸੀ, ਉਸ ਨੂੰ ਬਰਕਰਾਰ ਰੱਖਿਆ ਹੈ ਬਲਕਿ ਅੱਗੇ ਕੱਢਿਆ ਹੈ।

ਡਿਪਟੀ ਸਪੀਕਰ ਸਾਹਿਬ, ਲਾਲਾ ਲਾਜਪਤ ਰਾਏ ਦੀ ਗੱਲ ਹੈ। ਉਸ ਵੇਲੇ ਬਹੁਤ ਵੱਡੀਆਂ ਕੁਰਬਾਨੀਆਂ ਵਿੱਚੋਂ ਪੰਜਾਬ ਲੰਘਿਆ ਹੈ। ਉਸ ਵੇਲੇ ਬਹੁਤ ਸਾਰੇ ਲੋਕਾਂ ਤੇ ਤਸ਼ੱਦਦ ਕੀਤਾ ਗਿਆ। ਉਸ ਵੇਲੇ ਬਹੁਤ ਸਾਰੇ ਸ਼ਹੀਦਾਂ ਨੇ ਦੇਸ਼ ਕੌਮ ਦੀ ਖਾਤਰ ਫਾਂਸੀ ਦੇ ਰੱਸੇ ਤੇ ਚੜ੍ਹ ਕੇ ਫਾਂਸੀ ਦੇ ਰੱਸੇ ਨੂੰ ਚੁੰਮਿਆ। ਅੱਜ ਇਸ ਸ਼ਹਾਦਤ ਵਿੱਚੋਂ ਖੁਸ਼ਬੂ ਆਉਂਦੀ ਹੈ। ਮੈਂ ਮਾਣ ਨਾਲ ਮਹਿਸੂਸ ਕਰਦਾ ਹਾਂ। ਮੈਨੂੰ ਮਾਣ ਹੈ, ਮੈਂ ਬਾਹੂ ਦਾ ਸਲੋਕ ਹਾਊਸ ਦੇ ਸਾਹਮਣੇ ਰੱਖਦਾ ਹਾਂ। ਬੜੇ ਸੋਹਣੇ ਸ਼ਬਦ ਕਹੇ ਹਨ—

ਨਾਮ ਫਕੀਰ ਜਿਨ੍ਹਾਂ ਦਾ ਬਾਹੂ
ਕਬਰ ਤਿਨਾਂ ਦੀ ਜੀਵੇ।

ਜੋ ਲੋਕ ਲੜਦੇ ਹਨ, ਉਨ੍ਹਾਂ ਦੀਆਂ ਕਬਰਾਂ ਜਿਊਂਦੀਆਂ ਹਨ। ਉਨ੍ਹਾਂ ਤੇ ਮੇਲੇ ਲੱਗਣਗੇ।

ਸ਼ਹੀਦੋਂ ਕੀ ਚਿਤਾਉਂ ਪਰ ਲਗੇਗੇਂ ਹਰ ਬਰਸ ਮੇਲੇ

ਵਤਨ ਪਰ ਮਿਟਣੇ ਵਾਲੋਂ ਦਾ ਬੱਸ ਯਹੀ ਨਿਸ਼ਾਂ ਹੋਗਾ।

ਇਹ ਸਭ ਤੋਂ ਵੱਡੀ ਸੈਲੂਟੇਸ਼ਨ ਹੈ। ਉਨ੍ਹਾਂ ਨੂੰ ਨਮਸਕਾਰ ਇਹ ਹੈ ਕਿ ਉਨ੍ਹਾਂ ਦੀਆਂ ਸਮਾਧਾਂ ਤੇ ਮੇਲੇ ਲੱਗਣਗੇ। ਲੋਕ ਉਨ੍ਹਾਂ ਨੂੰ ਨਮਸਕਾਰ ਕਰਨਗੇ। ਮੈਂ, ਹੁਸ਼ਿਆਰਪੁਰੀਓ, ਤੁਹਾਡੇ ਚਰਨਾਂ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ। ਜਦੋਂ ਹੁਸ਼ਿਆਰਪੁਰ ਕਚਹਿਰੀ ਤੋਂ ਅੱਗੇ ਜਾਈਏ ਤਾਂ ਭਗਤ ਸਿੰਘ ਦਾ ਬੁੱਤ ਆਉਂਦਾ ਹੈ। ਉਹ ਬੜਾ ਬੇਢੱਬਾ ਅਤੇ ਕਰੂਪ ਲੱਗਦਾ ਹੈ। ਕਾਈਂਡਲੀ ਇਸ ਨੂੰ ਹਟਾਓ। ਸਾਡੇ ਸ਼ਹੀਦ ਸਾਰੇ ਦੇਸ਼ ਨੂੰ, ਸਾਰੀ ਕੌਮ ਨੂੰ ਸਮਰਪਤ ਹਨ। ਇਹ ਜਿਹੜਾ ਬੁੱਤ ਲੱਗਾ ਹੈ, ਇਸ ਨੂੰ ਜ਼ਰੂਰ ਹਟਾਓ। ਸਰਕਾਰ ਤੋਂ ਪੈਸੇ ਲੈ ਲਓ, ਐਫ.ਐਮ. ਸਾਹਿਬ ਨੂੰ ਕਹਿ ਲਓ। ਉਥੇ ਵਧੀਆ ਬੁੱਤ ਲਗਾਓ ਇਹ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ। ਨਾਲ ਹੀ ਬੇਨਤੀ ਕਰਦਾ ਹਾਂ ਕਿ, ਡਿਪਟੀ ਸਪੀਕਰ ਸਾਹਿਬ, ਜੋ ਹਵਾਈ ਅੱਡਾ ਇਹ ਬਣ ਰਿਹਾ ਹੈ, ਉਸ ਲਈ 300 ਏਕੜ ਜ਼ਮੀਨ ਵੀ ਐਕਵਾਇਰ ਹੋ ਚੁੱਕੀ ਹੈ, ਇਹ ਸ਼ਹੀਦ-ਏ-ਆਜ਼ਮ ਦੇ ਨਾਮ ਤੇ ਹੋਵੇ। ਉਸ ਲਈ ਐਫ.ਐਮ. ਸਾਹਿਬ ਅਤੇ ਬਾਦਲ ਸਾਹਿਬ ਨੇ ਬੜਾ ਤਰੱਦਦ ਕੀਤਾ ਹੈ। ਇਥੇ ਬੈਠੇ ਹਨ ਰਮੇਸ਼ਇੰਦਰ ਸਿੰਘ, ਚੀਫ ਸੈਕ੍ਰੇਟਰੀ, ਇਨ੍ਹਾਂ ਨੇ ਜ਼ਮੀਨ ਐਕਵਾਇਰ ਕਰ ਲਈ ਹੈ। ਇਹ ਬੜਾ ਅੱਛਾ ਹਵਾਈ ਅੱਡਾ ਬਣ ਰਿਹਾ ਹੈ। ਉਸ ਦਾ ਨਾਮ ਸ਼ਹੀਦ-ਏ-ਆਜ਼ਮ ਭਗਤ ਸਿੰਘ ਹਵਾਈ ਅੱਡਾ ਰੱਖਿਆ ਜਾਵੇ।

ਨਾਲ ਹੀ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਬੇਨਤੀ ਕਰਨ ਲੱਗਿਆ ਹਾਂ—

ਰਾਮਦਾਸ ਸਰੋਵਰ ਨ੍ਹਾਤੇ, ਸਭ ਉਤਰੇ ਪਾਪ ਕਮਾਤੇ।

ਸਾਡਾ ਅੰਮ੍ਰਿਤਸਰ ਸ਼ਹਿਰ ਗੁਰੂ ਰਾਮਦਾਸ ਜੀ ਨੂੰ ਸਮਰਪਿਤ ਹੈ ਅਤੇ ਮੈਂ ਬੋਲਣ ਤੋਂ ਪਹਿਲਾਂ ਲੱਖ-ਲੱਖ ਵਾਰੀ ਉਸ ਮਹਾਨ ਗੁਰੂ ਨੂੰ ਨਮਸਕਾਰ ਕਰਦਾ ਹਾਂ। ਇਥੇ ਰਾਜਾ ਸਾਂਸੀ ਹਵਾਈ ਅੱਡੇ ਦਾ ਨਾਮ ਬਦਲਣ ਦੀ ਗੱਲ ਕੀਤੀ ਹੈ। ਮੈਂ ਬੇਨਤੀ ਕਰਨ ਲੱਗਿਆ ਹਾਂ ਕਿ ਅੰਮ੍ਰਿਤਸਰ ਸਿਫਤੀ ਦਾ ਘਰ ਹੈ। ਇਹ ਨਿਵੇਕਲੀ ਥਾਂ ਹੈ। ਇਹ ਬੜੀ ਪਾਕ ਪਵਿੱਤਰ ਜਗ੍ਹਾ ਹੈ। ਜਦੋਂ ਵੀ ਕੋਈ ਵੀ ਵੱਡੀ ਤੋਂ ਵੱਡੀ ਸ਼ਖਸੀਅਤ ਹਿੰਦੁਸਤਾਨ ਵਿੱਚ ਆਵੇ ਅਤੇ ਜੇ ਉਹ ਪੰਜਾਬ ਵਿੱਚ ਆਉਣ ਤਾਂ ਉਨ੍ਹਾਂ ਦੇ ਮਨ ਦੀ ਸਭ ਤੋਂ ਵੱਡੀ ਖਾਹਿਸ਼ ਇਹ ਹੁੰਦੀ ਹੈ ਕਿ ਪੰਜਾਬ ਦੀ ਧਰਤੀ ਤੇ ਆ ਕੇ ਅੰਮ੍ਰਿਤਸਰ ਦੀ ਉਸ ਧਰਤੀ ਨੂੰ ਨਮਸਕਾਰ ਕਰਨ। ਮੈਂ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਨੂੰ, ਸਿਫਤੀ ਦੇ ਘਰ ਨੂੰ ਨਮਸਕਾਰ ਕਰਦਾ ਹਾਂ ਅਤੇ ਉਨ੍ਹਾਂ ਦੇ ਨਾਮ ਦੇ ਬਾਰੇ ਗੱਲ ਕਰਨ ਲੱਗਾ ਹਾਂ ਕਿ ਇਸ ਪਾਕਿ ਧਰਤੀ ਨੂੰ ਬਚਾਉਣ ਲਈ ਬੜੀਆਂ ਕੁਰਬਾਨੀਆਂ ਹੋਈਆਂ, ਬੜਾ ਜੱਦੋ ਜਹਿਦ ਹੋਇਆ ਅਤੇ ਸਦੀਆਂ ਤੋਂ ਹੀ ਇਹ ਹੁੰਦਾ ਰਿਹਾ

[ਕੈਪਟਨ ਬਲਬੀਰ ਸਿੰਘ ਬਾਠ]

ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਛੱਪੜ ਸੀ ਤਾਂ ਜਦੋਂ ਮਾਤਾ ਸੁਲੱਖਣੀ ਜੀ ਆਪਣੇ ਪਤੀ ਨੂੰ ਨੁਹਾ ਕੇ ਸਹੀ ਸਰੂਪ ਵਿਚ ਲਿਆਏ ਸਨ, ਉਦੋਂ ਤੋਂ ਹੀ ਇਸ ਨੂੰ ਮਿਟਾਉਣ ਦੇ ਸਮੇਂ ਦੇ ਹਾਕਮਾਂ ਅਤੇ ਅਬਦਾਲੀਆਂ ਵਲੋਂ ਬੜੇ ਯਤਨ ਕੀਤੇ ਗਏ ਹਨ ਅਤੇ ਇਸ ਧਰਤੀ ਨੂੰ ਬਚਾਉਣ ਵਾਸਤੇ ਪੰਜਾਬੀਆਂ ਦਾ ਬਹੁਤ ਖੂਨ ਡੁਲ੍ਹਿਆ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਅਸੀਂ ਅੱਜ ਉਸ ਹਵਾਈ ਅੱਡੇ ਦਾ ਨਾਮ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਉਤੇ ਰੱਖ ਲਈਏ, ਤਾਂ ਮੈਂ ਸਮਝਦਾ ਹਾਂ ਕਿ ਇਹ ਇਕ ਬਹੁਤ ਛੋਟਾ ਜਿਹਾ ਯੋਗਦਾਨ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਦੱਸਣ ਵਿਚ ਵੀ ਮਾਣ ਮਹਿਸੂਸ ਕਰਦਾ ਹਾਂ ਕਿ ਇਸ ਸਰੋਵਰ ਦਾ ਜਦੋਂ ਨੀਂਹ ਪੱਥਰ ਰੱਖਿਆ ਗਿਆ ਸੀ ਤਾਂ ਵੇਖੋ ਕਿੱਡੀ ਵੱਡੀ ਗੱਲ ਕੀਤੀ ਗਈ ਸੀ। ਉਸ ਵੇਲੇ ਇਸ ਦਾ ਨੀਂਹ ਪੱਥਰ ਇਕ ਮੁਸਲਮਾਨ ਨੇ ਰੱਖਿਆ ਸੀ। ਇਹ ਗੁਰੂ ਸਾਹਿਬਾਨ ਦੀ ਕਿੱਡੀ ਵੱਡੀ ਗੱਲ ਸੀ, ਕਿ ਉਨ੍ਹਾਂ ਨੇ ਇਸ ਦਾ ਨੀਂਹ ਪੱਥਰ ਕਿਸੇ ਸਿੱਖ ਤੋਂ ਨਹੀਂ ਰਖਵਾਇਆ, ਬਾਬਾ ਬੁੱਢਾ ਜੀ ਤੋਂ ਨਹੀਂ ਰਖਵਾਇਆ ਅਤੇ ਆਪ ਵੀ ਨਹੀਂ ਰੱਖਿਆ। ਜੋ ਉਨ੍ਹਾਂ ਦਾ ਸਾਂਝੀਵਾਲਤਾ ਦਾ ਹੋਕਾ ਸੀ, ਉਸ ਨੂੰ ਅੱਗੇ ਲਿਜਾਣ ਲਈ ਇਹ ਕੰਮ ਕੀਤਾ ਹੈ ਅਤੇ ਇਸ ਦਾ ਨੀਂਹ ਪੱਥਰ ਇੱਕ ਮੁਸਲਮਾਨ ਤੋਂ ਰਖਵਾਇਆ ਗਿਆ ਸੀ। ਇਹ ਕਿੱਡੀ ਵੱਡੀ ਗੱਲ ਕੀਤੀ ਗਈ ਹੈ। ਇਸ ਤੋਂ ਇਲਾਵਾ ਇਸ ਪਾਕਿ ਅਸਥਾਨ ਦੇ ਚਾਰੇ ਦਰਵਾਜ਼ੇ ਸਾਰੇ ਧਰਮਾਂ ਦੇ ਲਈ ਖੁਲ੍ਹੇ ਰੱਖੇ ਹਨ। ਅੱਜ ਇਹ ਸਾਰੀਆਂ ਦੁਨੀਆਂ ਲਈ, ਮਨੁੱਖਤਾ ਲਈ ਸਰਬ ਸਾਂਝੀਵਾਲਤਾ ਦਾ ਚਾਨਣ ਮੁਨਾਰਾ ਹੈ ਅਤੇ ਪ੍ਰਮਾਤਮਾ ਇੱਕ ਹੋਣ ਦਾ ਹੋਕਾ ਦਿੰਦਾ ਹੈ। ਅੱਜ ਮੈਂ ਇਸ ਹਾਊਸ ਦੇ ਵਿੱਚ ਪੁਰਜ਼ੋਰ ਸ਼ਬਦਾਂ ਦੇ ਵਿੱਚ ਹਾਊਸ ਨੂੰ ਅਤੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਦਾ ਨਾਮ ਰਾਜਾ ਸਾਂਸੀ, ਜੋ ਕਿ ਪਹਿਲਾਂ ਰੱਖਿਆ ਹੋਇਆ ਹੈ, ਇਸ ਨੂੰ ਬਦਲ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਤੇ ਰੱਖਿਆ ਜਾਵੇ ਤਾਂ ਬਹੁਤ ਵੱਡੀ ਗੱਲ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਦੇ ਨਾਲ, ਜੋ ਮੈਨੂੰ ਇਹ ਮਤਾ ਪੇਸ਼ ਕਰਨ ਦਾ ਮਾਣ ਮਿਲਿਆ ਹੈ, ਉਸ ਦੇ ਲਈ ਧੰਨਵਾਦੀ ਹਾਂ ਅਤੇ ਦੂਜਾ ਜੋ ਮੈਨੂੰ ਬੋਲਣ ਦਾ ਮੌਕਾ ਮਿਲਿਆ ਹੈ, ਉਸ ਦੇ ਲਈ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਅਤੇ ਆਪਣੀ ਸੀਟ ਲੈਂਦਾ ਹਾਂ।

**ਮਾਨਯੋਗ ਡਿਪਟੀ ਸਪੀਕਰ** : ਸਰਦਾਰ ਸਰਬਜੀਤ ਸਿੰਘ ਮੱਕੜ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ)** : ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਬੜੀ ਖੁਸ਼ੀ ਹੋਈ ਹੈ ਕਿ ਜੋ ਮਤਾ ਕੈਪਟਨ ਬਲਬੀਰ ਸਿੰਘ ਬਾਠ ਜੀ ਵਲੋਂ ਪੇਸ਼ ਕੀਤਾ ਗਿਆ ਹੈ, ਉਸ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਨੇ ਜਿਥੇ ਬਹੁਤ ਵੱਡੀ ਕੁਰਬਾਨੀ ਕੀਤੀ ਹੈ, ਉਥੇ ਉਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਦੇ ਵਿੱਚ ਐਸੀ ਘੋਲ ਕਮਾਈ ਕੀਤੀ ਜਿਹੜੀ ਅੱਜ ਵੀ ਸਾਡੇ ਵਾਸਤੇ ਇੱਕ ਬਹੁਤ ਵੱਡਾ ਚਾਨਣ ਮੁਨਾਰਾ ਹੈ। ਅੱਜ ਦਾ ਨੌਜਵਾਨ ਜਦੋਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੀ ਕਿਤੇ ਫੋਟੋ ਵੇਖਦਾ ਹੈ, ਤਸਵੀਰ ਵੇਖਦਾ ਹੈ ਜਾਂ ਇਤਿਹਾਸ ਪੜ੍ਹਦਾ ਹੈ ਤਾਂ ਜਿਥੇ ਉਸ ਦਾ ਮਨ ਗਦ-ਗਦ ਹੋ ਜਾਂਦਾ ਹੈ, ਉੱਥੇ ਉਸ ਦੇ ਹੌਸਲੇ ਬੁਲੰਦ ਹੋ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਹ ਇੱਕ ਬਹੁਤ ਛੋਟੀ ਜਿਹੀ ਗੱਲ ਹੈ ਕਿ ਉਨ੍ਹਾਂ ਦੇ ਨਾਮ ਉੱਤੇ ਹਵਾਈ ਅੱਡੇ ਦਾ ਨਾਮ ਰੱਖਿਆ ਜਾਵੇ ਕਿਉਂਕਿ ਪਿਛਲੇ ਸਮੇਂ ਦੇ ਵਿੱਚ ਇਸੇ ਸਾਲ ਹੀ, ਸਾਡੀ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸ਼ਹੀਦ-ਏ-ਆਜ਼ਮ ਭਗਤ

ਸਿੰਘ ਜੀ ਦਾ ਜਨਮ ਦਿਵਸ ਮਨਾਇਆ ਸੀ ਅਤੇ ਜਿਸ ਦੇ ਲਈ ਕੋਈ ਸੱਦਾ ਦੇਣ ਦੀ ਲੋੜ ਨਹੀਂ ਸੀ ਪਈ ਪਰ ਵੇਖਣ ਵਿੱਚ ਆਇਆ ਸੀ ਕਿ ਹਰ ਨੌਜਵਾਨ ਨੇ ਬਸੰਤੀ ਪੱਗ ਤੇ ਬਸੰਤੀ ਚੋਲਾ ਪਾ ਕੇ ਇੱਕ ਅਜਿਹਾ ਪ੍ਰਦਰਸ਼ਨ ਕੀਤਾ, ਜਿਸ ਨਾਲ ਇਹ ਨਜ਼ਰ ਆਉਂਦਾ ਸੀ ਕਿ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਹਮੇਸ਼ਾ ਲੋਕਾਂ ਦੇ ਮਨਾਂ ਵਿੱਚ ਵਸਦਾ ਰਹੇਗਾ। ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਨੇ ਜਿਹੜੀ ਏਡੀ ਵੱਡੀ ਕੁਰਬਾਨੀ ਦਿੱਤੀ ਅਤੇ ਜਿਸ ਦੇ ਏਨੇ ਹੌਂਸਲੇ ਬੁਲੰਦ ਸਨ ਅਤੇ ਉਨ੍ਹਾਂ ਨੂੰ ਪਹਿਲਾਂ ਹੀ ਪਤਾ ਸੀ ਕਿ ਅਸੀਂ ਤਾਂ ਭਾਵੇਂ ਇਸ ਦੁਨੀਆਂ ਤੇ ਜਿਊਂਦੇ ਨਾ ਰਹੀਏ ਪਰ ਆਪਣੇ ਲੋਕ ਜਿਊਂਦੇ ਰਹਿਣਗੇ, ਕਿਉਂਕਿ ਜਿਊਂਦੇ ਜੀਅ ਉਨ੍ਹਾਂ ਨੇ ਸੁਖਦੇਵ, ਰਾਜ ਗੁਰੂ ਨੂੰ ਚਿੱਠੀ ਲਿਖੀ ਸੀ, ਜਿਸ ਵਿੱਚ ਲਿਖਿਆ ਸੀ ਕਿ ਆਪਾਂ ਤਾਂ ਭਾਵੇਂ ਜਿਊਂਦੇ ਨਾ ਰਹੀਏ ਪਰ ਸਾਡੇ ਲੋਕ ਜਿਊਂਦੇ ਰਹਿਣਗੇ। ਅੱਜ ਅਸੀਂ ਉਸ ਚੀਜ਼ ਦਾ ਸਾਰੇ ਆਨੰਦ ਮਾਣ ਰਹੇ ਹਾਂ। ਜਿਵੇਂ ਬਾਠ ਸਾਹਿਬ ਨੇ ਆਖਿਆ ਹੈ ਕਿ ਉਨ੍ਹਾਂ ਦਾ ਜਿੱਥੇ ਕਿਤੇ ਵੀ ਬੁੱਤ ਲੱਗਿਆ ਹੋਵੇ ਉਸ ਨੂੰ ਨਿਵਾਜਣਾ ਚਾਹੀਦਾ ਹੈ। ਸਾਨੂੰ ਇਤਿਹਾਸ ਦੇ ਹਰ ਪੰਨੇ ਤੇ ਦਰਸਾਉਣਾ ਚਾਹੀਦਾ ਹੈ ਕਿਉਂਕਿ ਕੁਰੀਤੀਆਂ ਤਾਂ ਹੀ ਆਉਂਦੀਆਂ ਹਨ ਅਤੇ ਦੇਸ਼ ਭਗਤੀ ਦਾ ਪਿਆਰ ਲੋਕਾਂ ਤੋਂ ਦੂਰ ਤਾਂ ਹੀ ਹੁੰਦਾ ਹੈ ਜੇਕਰ ਉਨ੍ਹਾਂ ਦੇ ਇਤਿਹਾਸ ਦੇ ਬਾਰੇ ਕੋਈ ਚਾਨਣਾ ਨਾ ਪਾਇਆ ਜਾਵੇ। ਪਿੱਛੇ ਇੱਕ ਚਰਚਾ ਦਾ ਵਿਸ਼ਾ ਸੀ ਕਿ ਗੁਲਾਮੀਆਂ ਕੱਟਣ ਤੋਂ ਬਾਅਦ, ਜੰਜ਼ੀਰਾਂ ਕੱਟਣ ਤੋਂ ਬਾਅਦ, ਆਜ਼ਾਦੀ ਤੋਂ ਬਾਅਦ ਅੱਜ ਕਿਸੇ ਨੇ ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਦਾ ਜਨਮ ਦਿਨ ਮਨਾਇਆ ਹੈ। ਸ਼ਹੀਦੀ ਦਿਨ ਅਸੀਂ ਮਨਾਉਂਦੇ ਹਾਂ ਅਤੇ ਉਨ੍ਹਾਂ ਦੇ ਪਿੰਡ ਜਾ ਕੇ ਹਰ ਸਾਲ ਨਮਸਕਾਰ ਕਰਦੇ ਹਾਂ। ਅੱਜ ਜਦੋਂ ਦੇਸ਼ਾਂ ਵਿਦੇਸ਼ਾਂ ਤੋਂ ਲੋਕ ਏਥੇ ਉਤਰਣਗੇ, ਉਹ ਆਪਣੀ ਟਿਕਟ ਬੁਕ ਕਰਾਉਣ ਲੱਗਿਆਂ ਅਤੇ ਹਵਾਈ ਅੱਡੇ ਤੇ ਉਤਰਣ ਲੱਗਿਆਂ ਸੋਚਣਗੇ ਕਿ ਅਸੀਂ ਪੰਜਾਬ ਦੀ ਧਰਤੀ ਤੇ ਉਤਰਣ ਲੱਗੇ ਹਾਂ। ਇਹ ਦੂਰੋਂ ਹੀ ਨਜ਼ਰ ਆਵੇਗਾ ਕਿ ਪੰਜਾਬ ਦੇ ਲੋਕਾਂ ਨੇ ਕਿੱਡਾ ਵੱਡਾ ਸਨਮਾਨ ਇਸ ਸ਼ਹੀਦ ਨੂੰ ਦਿੱਤਾ ਹੈ। ਮੈਂ ਬਹੁਤ ਜ਼ਰੂਰੀ ਸਮਝਦਾ ਹਾਂ ਕਿ ਇਸ ਹਵਾਈ ਅੱਡੇ ਦਾ ਨਾਮ ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਦੇ ਨਾਮ ਤੇ ਰੱਖਿਆ ਜਾਵੇ, ਉਨ੍ਹਾਂ ਨੂੰ ਨਿਵਾਜਿਆ ਜਾਵੇ ਅਤੇ ਜਿਸ ਦੇ ਨਾਲ ਅਸੀਂ ਆਉਣ ਵਾਲੇ ਸਮੇਂ ਦੇ ਵਿੱਚ ਬਹੁਤ ਨੇਕ ਕੰਮ ਕਰ ਸਕੀਏ। ਚੰਗਾ ਕੰਮ ਕਰ ਸਕੀਏ। ਇਸ ਦੇ ਨਾਲ-ਨਾਲ ਮੈਂ ਰਾਜਾ ਸਾਂਸੀ, ਇੰਟਰਨੈਸ਼ਨਲ ਏਅਰਪੋਰਟ ਦਾ ਨਾਮ ਬਦਲ ਕੇ ਧੰਨ-ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਉੱਤੇ ਰੱਖਣ ਦੀ ਤਾਈਦ ਕਰਦਾ ਹਾਂ। ਜਿੱਥੇ ਧੰਨ-ਧੰਨ ਸ੍ਰੀ ਗੁਰੂ ਰਾਮਦਾਸ ਜੀ ਨੇ, ਇਸ ਅੰਮ੍ਰਿਤਸਰ ਦੀ ਪਵਿੱਤਰ ਨਗਰੀ ਨੂੰ ਗੁਰੂ ਅਮਰਦਾਸ ਜੀ ਦੇ ਹੁਕਮਾਂ ਅਨੁਸਾਰ ਵਸਾਇਆ, ਉੱਥੇ ਸਾਂਝੀਵਾਲਤਾ ਦਾ ਉਪਦੇਸ਼, ਸੰਗਤ ਤੇ ਪੰਗਤ, ਬਹੁਤ ਉਪਰਾਲੇ ਕਰਕੇ, ਵੱਖਰੇ-ਵੱਖਰੇ ਫਿਰਕਿਆਂ ਦੇ ਲੋਕ ਵਸਾ ਕੇ ਇਸ ਧਰਤੀ ਨੂੰ ਨਿਵਾਜਿਆ ਹੈ, ਇਸ ਦੀ ਵੀ ਮੈਂ ਸਿਫਾਰਸ਼ ਕਰਦਾ ਹਾਂ। ਉਥੇ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜਿਸ ਨੇ ਦੇਸ਼ ਦੀ ਖਾਤਰ ਆਪਣੀ ਜਾਨ ਨਿਛਾਵਰ ਕੀਤੀ ਹੈ ਅਤੇ ਉਹ ਪਹਿਲੇ ਨੌਜਵਾਨ ਸਨ, ਜਿਨ੍ਹਾਂ ਨੇ ਭਾਰਤ ਦੀ ਆਜ਼ਾਦੀ ਲਈ ਇਨਕਲਾਬ ਦਾ ਨਾਅਰਾ ਮਾਰਿਆ। ਇੱਥੇ ਹੀ ਨਹੀਂ ਉਨ੍ਹਾਂ ਦਾ ਪੂਰਾ ਪਰਿਵਾਰ ਦੇਸ਼ ਦੀ ਆਜ਼ਾਦੀ ਲਈ

**[ਸਰਦਾਰ ਸਰਬਜੀਤ ਸਿੰਘ ਮੱਕੜ]**

ਚਾਨਣ ਮੁਨਾਰਾ ਬਣਿਆ। ਭਗਤ ਸਿੰਘ ਦੇ ਪਰਿਵਾਰ ਦੇ ਵਿੱਚ ਉਨ੍ਹਾਂ ਦੇ ਦਾਦਾ ਅਰਜਨ ਸਿੰਘ ਪਹਿਲੇ ਇਨਕਲਾਬੀ ਸਨ, ਇਸ ਦੇ ਨਾਲ ਪਿਤਾ ਸ਼੍ਰੀ ਕਿਸ਼ਨ ਸਿੰਘ ਤੇ ਚਾਚਾ ਅਜੀਤ ਸਿੰਘ ਵਰਗੇ ਦੇਸ਼ ਭਗਤਾਂ ਦੀ ਗੋਦ ਵਿਚ ਖੇਡਦੇ ਰਹੇ ਤੇ ਸਰਦਾਰ ਭਗਤ ਸਿੰਘ ਨੂੰ ਦੇਸ਼ ਪਿਆਰ ਦੀ ਗੁੜ੍ਹਤੀ ਹਾਸਲ ਹੋਈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ 6 ਫੁੱਟਾ ਨੌਜਵਾਨ, ਜਿਸ ਨੂੰ ਪੜ੍ਹਾਈ ਦੇ ਵਿੱਚ ਬਹੁਤ ਸ਼ੌਕ ਸੀ ਅਤੇ ਹਰ ਧਰਮ ਤੋਂ ਉਪਰ ਉਠ ਕੇ, ਕਿਉਂਕਿ ਉਸ ਦਾ ਹਰ ਧਰਮ ਹੀ ਕਰਮ ਸੀ ਤੇ ਕਰਮ ਹੀ ਧਰਮ ਸੀ ਜੋ ਉਸ ਨੇ ਨਿਭਾਇਆ ਅਤੇ ਸਾਡੇ ਦੇਸ਼ ਲਈ ਚਾਨਣ ਮੁਨਾਰਾ ਸਾਬਤ ਹੋਇਆ। ਅਸੀਂ ਇਹ ਕਦੇ ਵੀ ਭੁਲਾ ਨਹੀਂ ਸਕਦੇ। ਦੇਸ਼ ਭਗਤੀ ਦੇ ਨਾਲ-ਨਾਲ ਦੁਨੀਆਂ ਭਰ ਵਿੱਚ ਪੀੜਤ ਜਨਤਾ ਦਾ ਦਰਦ ਉਨ੍ਹਾਂ ਦੇ ਦਿਲ ਵਿਚ ਕੁੱਟ-ਕੁੱਟ ਕੇ ਭਰਿਆ ਹੋਇਆ ਸੀ। ਉਨ੍ਹਾਂ ਦਾ ਨਿਸ਼ਾਨਾ, ਉਹ ਆਜ਼ਾਦ ਸੋਸ਼ਲਿਸਟ ਹਿੰਦੁਸਤਾਨ ਸੀ, ਜਿਸ ਵਿਚ ਮਜ਼ਦੂਰ, ਕਿਸਾਨ ਤੇ ਆਮ ਲੋਕਾਂ ਨੂੰ ਕੁੱਲੀ, ਗੁੱਲੀ ਤੇ ਜੁਲੀ ਲਈ ਕਿਸੇ ਕਿਸਮ ਦਾ ਫਿਕਰ ਨਾ ਰਹਿ ਜਾਵੇ। ਅਜਿਹਾ ਹਿੰਦੁਸਤਾਨ ਨਹੀਂ, ਜਿਸ ਵਿੱਚ ਅਮੀਰ ਤਾਂ ਹੋਰ ਅਮੀਰ ਹੋ ਜਾਵੇ ਤੇ ਗਰੀਬ ਹੋਰ ਗਰੀਬ ਹੋ ਜਾਵੇ। ਸਰਦਾਰ ਭਗਤ ਸਿੰਘ ਨੇ, ਇੱਕ ਵਿਅਕਤੀ ਨੇ, ਇੱਕ ਨਿਸ਼ਾਨਾ ਬਣਾ ਕੇ ਇਨਕਲਾਬੀ ਭਾਵਨਾ ਪੈਦਾ ਕੀਤੀ, ਜਿਹੜੀ ਸਾਰੇ ਦੇਸ਼ ਵਿੱਚ ਫੈਲ ਗਈ ਸੀ। ਦੇਸ਼ ਦੀ ਆਜ਼ਾਦੀ ਲਈ ਇਨਕਲਾਬੀ ਮਾਹੌਲ ਸਰਦਾਰ ਭਗਤ ਸਿੰਘ ਦੇ ਘਰੋਂ ਮਿਲੇਗਾ, ਜਿੱਥੇ ਸ਼ਹੀਦ ਕਰਤਾਰ ਸਿੰਘ ਸਰਾਭਾ ਵਰਗੇ ਗਦਰੀਆਂ ਦਾ ਆਉਣ ਜਾਣ ਸੀ। ਉਹ ਸਰਦਾਰ ਕਰਤਾਰ ਸਿੰਘ ਸਰਾਭਾ ਨੂੰ ਆਪਣਾ ਰਾਜਨੀਤਕ ਗੁਰੂ ਮੰਨ ਕੇ ਦੇਸ਼ ਦੀ ਆਜ਼ਾਦੀ ਲਈ ਕਮਰ ਕਸਦੇ ਸੀ। ਇਹ ਹੀ ਨਹੀਂ ਉਨ੍ਹਾਂ ਨੇ ਵੱਖ-ਵੱਖ ਲਹਿਰਾਂ ਵਿੱਚ ਸਿਰਮੌਰ ਦੇਸ਼ ਭਗਤਾਂ, ਜਿਨ੍ਹਾਂ ਵਿੱਚ ਸੁਖਦੇਵ, ਰਾਜਗੁਰੂ, ਚੰਦਰ ਸ਼ੇਖਰ ਆਜ਼ਾਦ ਵਰਗੇ ਸਨ, ਨਾਲ ਹਿੱਸਾ ਲਿਆ। 1928 ਦੇ ਵਿੱਚ ਸਾਈਮਨ ਕਮਿਸ਼ਨ ਦੇ ਵਿਰੋਧ ਵਿੱਚ ਜਨਤਕ ਲਹਿਰ ਲਾਮਬੰਦ ਕੀਤੀ ਅਤੇ ਇਸ ਲਹਿਰ ਵਿੱਚ ਜਦੋਂ ਲਾਲਾ ਲਾਜਪਤ ਰਾਇ ਜੀ ਦੀ ਮੌਤ ਹੋ ਗਈ ਤਾਂ ਉਸ ਵੇਲੇ ਦੇਸ਼ ਭਰ ਵਿੱਚ ਬੇਬਸੀ ਦੀ ਲਹਿਰ ਦੌੜ ਗਈ। ਇਸ ਵੇਲੇ ਦੀ ਲਹਿਰ ਨੂੰ ਤੋੜਨ ਵਾਸਤੇ ਲੋਕਾਂ ਦੇ ਡਰ ਨੂੰ ਤੋੜਨ ਵਾਸਤੇ, ਲਾਲਾ ਲਾਜਪਤ ਰਾਇ ਜੀ ਦੀ ਮੌਤ ਦਾ ਬਦਲਾ ਲੈਣ ਵਾਸਤੇ, ਸ਼ਹੀਦ ਭਗਤ ਸਿੰਘ, ਸੁਖਦੇਵ, ਰਾਜਗੁਰੂ ਅਤੇ ਜੈ ਗੋਪਾਲ ਸਾਥੀਆਂ ਨੂੰ ਇਹ ਜ਼ਿੰਮੇਵਾਰੀ ਦਿੱਤੀ ਗਈ ਕਿ ਤੁਸੀਂ ਇਸ ਦਾ ਬਦਲਾ ਲਓ। ਉਨ੍ਹਾਂ ਨੇ ਬਾਖੂਬੀ ਸਾਥੀਆਂ ਦਾ ਬਦਲਾ ਲਿਆ। ਇਸ ਨਾਲ ਇਹ ਵੀ ਮਿਸਾਲ ਪੈਦਾ ਕੀਤੀ ਕਿ ਉਨ੍ਹਾਂ ਦਾ ਕੋਈ ਇਰਾਦਾ ਨਹੀਂ ਸੀ ਕਤਲ ਕਰਨ ਦਾ, ਗੋਲੀਆਂ ਮਾਰਨ ਦਾ ਕੋਈ ਇਰਾਦਾ ਨਹੀਂ ਸੀ। ਸਿਰਫ ਲੋਕਾਂ ਦੇ ਮਨਾਂ ਵਿੱਚੋਂ ਭੈਅ ਕੱਢਣਾ ਸੀ। ਉਹ ਕਦੀ ਕਿਸੇ ਗੱਲ ਤੋਂ ਮੁਕਰੇ ਨਹੀਂ, ਬਾਖੂਬੀ ਆਪਣੇ ਜ਼ਿੰਮੇ ਸਾਰਾ ਕੰਮ ਲਿਆ। ਤੁਸੀਂ ਜਾਣਦੇ ਹੋ ਕਿ ਜਦੋਂ ਕਦੇ ਸੱਚ ਦੀ ਅਵਾਜ਼ ਉਠਦੀ ਹੈ ਤਾਂ ਸ਼ਹੀਦ ਭਗਤ ਸਿੰਘ ਦਾ ਨਾਂ ਸਾਮ੍ਹਣੇ ਆਉਂਦਾ ਹੈ। ਜਿਥੇ ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ, ਉਥੇ ਬੇਨਤੀ ਵੀ ਕਰਦਾ ਹਾਂ ਕਿ ਸਾਰਾ ਹਾਊਸ, ਅਸੀਂ ਸਾਰੇ ਇਸ ਗੱਲ ਨੂੰ ਆਪਣਾ ਫਰਜ਼ ਸਮਝਦੇ ਹੋਏ, ਆਪ੍ਣੇ ਆਪ ਨੂੰ ਅੱਗੇ ਲਿਜਾਉਣ ਵਾਸਤੇ, ਸੱਚੇ ਦੇਸ਼ ਭਗਤ ਕਹਾਉਂਦੇ ਹੋਏ ਇਸ ਹਵਾਈ ਅੱਡੇ ਦਾ ਨਾਂ ਸ਼ਹੀਦੇ ਆਜ਼ਮ ਭਗਤ ਸਿੰਘ ਦੇ ਨਾਂ ਤੇ ਰੱਖੀਏ। ਮੇਰੀ ਇੱਕ ਹੋਰ ਬੇਨਤੀ ਹੈ ਕਿ ਗੁਰੂ ਰਾਮਦਾਸ ਜੀ ਮਹਾਰਾਜ ਦੇ ਨਾਂ ਤੇ, ਜਿਹੜਾ ਹਵਾਈ ਅੱਡਾ ਅਸੀਂ ਬਣਾਉਣ ਜਾ ਰਹੇ ਹਾਂ ਜਾਂ ਬਣਿਆ ਹੋਇਆ ਹੈ, ਉਸ ਵਿਚ ਬੜੀਆਂ ਸੇਵਾਵਾਂ ਦੀ ਲੋੜ ਹੈ। ਇਹ ਹਵਾਈ ਅੱਡਾ ਇਸ ਤਰੀਕੇ ਦਾ ਅੱਡਾ ਹੋਣਾ ਚਾਹੀਦਾ ਹੈ, ਜਿਸ ਵਿਚ ਜਿੰਨੀਆਂ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ, ਉਹ ਇਸ ਤਰ੍ਹਾਂ ਦੀਆਂ ਹੋਣੀਆਂ ਚਾਹੀਦੀਆਂ ਹਨ ਕਿ ਉਨ੍ਹਾਂ ਨਾਲ

ਗੁਰੂ ਦੇ ਨਾਮ ਦੀ ਕਦਰ ਵਧੇ ਕਿਉਂਕਿ ਗੁਰੂ ਮਹਾਰਾਜ ਨੂੰ ਅਸੀਂ ਬਹੁਤ ਵੱਡਾ ਮਾਣ ਅਤੇ ਸਤਿਕਾਰ ਦਿੰਦੇ ਹਾਂ। ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਸ਼ਬਦ ਬਾਣੀ ਵਿਚ ਦਰਜ ਹੈ :—

ਰਾਮਦਾਸ ਸਰੋਵਰ ਨਾਤੇ ਸਭ ਉਤਰੇ ਪਾਪ ਕਮਾਤੇ।

ਮੈਂ ਉਨ੍ਹਾਂ ਦੇ ਜੀਵਨ ਤੇ ਚਾਨਣਾ ਪਾਉਣਾ ਚਾਹੁੰਦਾ ਹਾਂ। ਬਾਬਾ ਹਰਦਾਸ ਅਤੇ ਬੀਬੀ ਦਇਆ ਕੌਰ ਦੇ ਘਰ 12 ਸਾਲ ਬਾਅਦ ਗੁਰੂ ਰਾਮਦਾਸ ਜੀ ਦਾ ਜਨਮ ਹੋਇਆ। ਉਨ੍ਹਾਂ ਨੇ ਤੀਜੇ ਪਾਤਸ਼ਾਹ ਦੇ ਕਹਿਣ ਤੇ ਅੰਮ੍ਰਿਤਸਰ ਨੂੰ ਉਸਾਰਿਆ। ਉਨ੍ਹਾਂ ਨੇ ਆਪਣੇ ਪੂਰਨੇ ਪਾਏ, ਉਸ ਵਿੱਚ ਬਹੁਤ ਵੱਡੀ ਸੇਵਾ ਕੀਤੀ। ਉਨ੍ਹਾਂ ਦੀ ਸਾਰੀ ਜ਼ਿੰਦਗੀ ਵਿਚ ਉਹ ਕਰਾਮਾਤ ਬਣੀ, ਲੋਕਾਂ ਦੀ ਸੇਵਾ ਦੇ ਨਾਲ-ਨਾਲ ਬਾਉਲੀ ਸਾਹਿਬ ਦੀ ਉਸਾਰੀ ਕੀਤੀ। ਲੰਗਰ ਅਤੇ ਪੰਗਤ ਦੇ ਕਾਰਜ ਕੀਤੇ :

ਪੱਖਾ ਫੇਰੀ ਪਾਣੀ ਢੋਵਾਂ

ਬੀਬੀ ਭਾਨੀ ਜੀ ਅੰਮ੍ਰਿਤ ਵੇਲੇ ਤੋਂ ਰਾਤ ਤੱਕ ਗੁਰੂ ਜੀ ਦੀ ਸੇਵਾ ਕਰਦੇ। ਸੇਵਾ ਦੀ ਮਿਸਾਲ ਹੋਣ ਕਾਰਨ ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦਾਸ ਜੀ ਨੇ ਆਪਣੇ ਹੱਥੀਂ ਤਖਤ ਤੇ ਬਿਠਾਇਆ। ਇਸ ਤਰ੍ਹਾਂ ਪ੍ਰਤੱਖ ਕਰ ਦਿੱਤਾ ਕਿ ਸੇਵਾ ਕਰਨ ਵਾਲਿਆਂ ਦੀ ਬਹੁਤ ਮਹਾਨਤਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਇਹ ਨਗਰ ਵਸਾਇਆ, ਅੰਮ੍ਰਿਤਸਰ ਵਸਾਇਆ, ਉਥੋਂ ਦੇ ਹਵਾਈ ਅੱਡੇ ਦਾ ਨਾਂ ਉਨ੍ਹਾਂ ਦੇ ਨਾਂ ਤੇ ਰੱਖ ਕੇ ਨਿਵਾਜ਼ੀਏ ਤਾਂ ਕਿ ਉਨ੍ਹਾਂ ਨੂੰ ਸਤਿਕਾਰ ਦਿੱਤਾ ਜਾਵੇ। ਲੋਕ ਸੁੱਖ ਸਮਝਣਗੇ, ਗੁਰੂ ਦੀ ਧਰਤੀ ਤੇ ਆ ਕੇ ਜਿਹੜੇ ਉਤਰਦੇ ਹਨ, ਉਹ ਦਰਬਾਰ ਸਾਹਿਬ ਦਰਸ਼ਨ ਕਰਨ ਜ਼ਰੂਰ ਆਉਂਦੇ ਹਨ। ਮੈਂ ਸਮਝਦਾ ਹਾਂ ਕਿ ਇਸ ਹਵਾਈ ਅੱਡੇ ਦਾ ਨਾਂ ਉਨ੍ਹਾਂ ਦੇ ਨਾਂ ਤੇ ਰੱਖਣ ਨਾਲ ਬਹੁਤ ਵੱਡੀ ਮਹਾਨਤਾ ਮਿਲੇਗੀ। ਮੈਂ ਇਸ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦਾ ਹੋਇਆ ਸਾਰੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਸਾਰੇ ਭਰੋਸਾ ਦੇ ਕੇ ਕਿ ਇਸ ਅੱਡੇ ਦਾ ਨਾਂ ਅਤੇ ਚੰਡੀਗੜ੍ਹ ਨੇੜੇ ਸਥਾਪਿਤ ਹੋਣ ਵਾਲੇ ਹਵਾਈ ਅੱਡੇ ਦਾ ਨਾਂ ਇਨ੍ਹਾਂ ਦੋਵਾਂ ਦੇ ਨਾਂ ਤੇ ਰੱਖਿਆ ਜਾਵੇ। ਜਿਥੇ ਸ਼ਹੀਦਾਂ ਨੂੰ ਵੀ ਪ੍ਰਣਾਮ ਕੀਤਾ ਜਾਵੇ ਅਤੇ ਗੁਰੂ ਮਹਾਰਾਜ ਨੂੰ ਵੀ ਪ੍ਰਣਾਮ ਕੀਤਾ ਜਾਵੇ। ਪੰਜਾਬ ਆਪਣੇ ਵਿਰਸੇ ਨੂੰ ਯਾਦ ਰੱਖਣ ਵਾਸਤੇ ਅਜਿਹੀਆਂ ਸ਼ਖ਼ਸੀਅਤਾਂ ਦਾ ਜਦੋਂ ਜ਼ਿਕਰ ਕਰੇਗਾ, ਇਸ ਦਾ ਨਾਂ ਸੰਗਤਾਂ ਦੇ ਸਾਹਮਣੇ ਲਿਆਂਦਾ ਜਾਵੇਗਾ ਅਤੇ ਸਾਡੀ ਆਉਣ ਵਾਲੀ ਪਨੀਰੀ ਇਨ੍ਹਾਂ ਸ਼ਖਸੀਅਤਾਂ ਤੋਂ ਸੇਧ ਲੈ ਕੇ ਨੇਕ ਕੰਮ ਕਰ ਸਕੇਗੀ। ਸ਼ਹੀਦੇ ਆਜ਼ਮ ਭਗਤ ਸਿੰਘ ਨੂੰ ਯਾਦ ਕਰਦੇ ਹੋਏ, ਜਿਸ ਨੇ ਕਦੇ ਕਿਸੇ ਗੱਲ ਦੀ ਪ੍ਰਵਾਹ ਨਹੀਂ ਕੀਤੀ, ਉਸ ਰੰਗ ਵਿੱਚ ਰੰਗੇ ਰਹੇ :

ਮੇਰਾ ਰੰਗ ਦੇ ਬਸੰਤੀ ਚੋਲਾ

ਇਸ ਚੀਜ਼ ਨੂੰ ਨਿਵਾਜ਼ੀਏ। ਆਪਣੇ ਵੱਲੋਂ ਜਿੱਥੇ ਮੈਂ ਉਨ੍ਹਾਂ ਦੀ ਮਹਾਨਤਾ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਉਥੇ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੋ ਅੱਡਿਆਂ ਦਾ ਨਾਂ ਉਨ੍ਹਾਂ ਦੇ ਨਾਮ ਤੇ ਰੱਖ ਕੇ ਉਨ੍ਹਾਂ ਨੂੰ ਮਾਨਤਾ ਦਿੱਤੀ ਜਾਵੇ। ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਾਰੇ ਸਦਨ ਨੂੰ ਅਪੀਲ ਕਰਦਾ ਹਾਂ। ਧੰਨਵਾਦ।

**ਸ਼੍ਰੀ ਬ੍ਰਹਮ ਮਹਿੰਦਰਾ (ਸਮਾਣਾ)** : ਡਿਪਟੀ ਸਪੀਕਰ ਸਾਹਿਬ, ਇਹ ਤਿੰਨ ਰੈਜ਼ੋਲਿਊਸ਼ਨ ਆਈਡੈਂਟੀਕਲ ਹਨ, ਇਕੋ ਸਬਜੈਕਟ ਦੇ ਹਨ, ਜਿਨ੍ਹਾਂ ਨੂੰ ਬਾਠ ਸਾਹਿਬ ਲੈ ਕੇ ਆਏ ਹਨ ਅਤੇ ਮੱਕੜ ਸਾਹਿਬ ਨੇ ਸੈਕੰਡ ਕੀਤਾ ਹੈ। ਡਾਕਟਰ ਦਲਬੀਰ ਸਿੰਘ ਵੱਲੋਂ ਵੀ ਉਹੀ ਰੈਜ਼ੋਲਿਊਸ਼ਨ ਹੈ। ਮੈਂ ਇਨ੍ਹਾਂ ਤਿੰਨਾਂ ਰੈਜ਼ੋਲਿਊਸ਼ਨਾਂ ਨੂੰ ਸੈਕੰਡ ਕਰਨ ਲਈ ਆਪਣੀ ਪਾਰਟੀ ਵੱਲੋਂ ਖੜ੍ਹਾ ਹੋਇਆ ਹਾਂ। ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਪੁਰਜ਼ੋਰ ਸ਼ਬਦਾਂ ਨਾਲ ਸਮਰਥਨ ਕਰਦਾ ਹਾਂ। ਸਰਦਾਰ ਭਗਤ ਸਿੰਘ, ਸ਼੍ਰੀ ਰਾਜਗੁਰੂ, ਸ਼੍ਰੀ ਸੁਖਦੇਵ ਅਤੇ ਸ਼੍ਰੀ ਚੰਦਰ ਸ਼ੇਖਰ ਆਜ਼ਾਦ ਹੋਰਾਂ ਦਾ ਨਾਂ ਹਿੰਦੁਸਤਾਨ ਦੀ ਆਜ਼ਾਦੀ ਦੇ ਇਤਿਹਾਸ ਵਿਚ ਗੋਲਡਨ ਲੈਟਰਜ਼ ਦੇ ਵਿੱਚ ਲਿਖਿਆ ਜਾਂਦਾ ਹੈ। ਇਸ ਗੱਲ ਦਾ ਸਾਨੂੰ ਬੜਾ ਹੀ ਫਖ਼ਰ ਹੁੰਦਾ ਹੈ। ਸਾਨੂੰ ਇਸ ਗੱਲ ਦਾ ਵੀ ਬੜਾ ਫਖ਼ਰ ਹੈ ਕਿ ਸਰਦਾਰ ਭਗਤ ਸਿੰਘ ਹੋਰਾਂ ਨੇ ਇਸ ਦੇਸ਼ ਦੀ, ਇਸ ਪੰਜਾਬ ਦੀ ਧਰਤੀ ਤੇ ਜਨਮ ਲਿਆ। ਇਹ ਸਾਡੇ ਲਈ ਹੋਰ ਵੀ ਫਖ਼ਰ ਵਾਲੀ ਗੱਲ ਹੈ ਕਿ ਉਹ ਪੰਜਾਬ ਦੀ ਧਰਤੀ ਤੇ ਪੈਦਾ ਹੋਏ ਹਨ। ਇਸ ਗੱਲ ਨੂੰ ਸਾਡੀਆਂ ਆਉਣ ਵਾਲੀਆਂ ਜੈਨਰੇਸ਼ਨਜ਼ ਹਮੇਸ਼ਾ ਯਾਦ ਰੱਖਣਗੀਆਂ ਕਿ ਇਹੋ ਜਿਹੇ ਨੌਜਵਾਨ ਵੀ ਸਾਡੇ ਇੱਥੇ ਹੋਏ ਹਨ, ਜਿਨ੍ਹਾਂ ਨੇ ਭਾਰਤ ਵਰਸ਼ ਦੀ ਆਜ਼ਾਦੀ ਦੇ ਵਿੱਚ ਆਪਣਾ ਯੋਗਦਾਨ ਪਾਇਆ ਹੈ। ਸਾਡੀ ਉਸ ਵੇਲੇ ਦੀ ਪੁਲੀਟੀਕਲ ਪਾਰਟੀ, ਜਿਹੜੀ ਕਿ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਹੈ, ਇਹ ਪਾਰਟੀ ਉਸ ਵੇਲੇ ਆਜ਼ਾਦੀ ਦੀ ਲੜਾਈ ਨੂੰ ਲੀਡ ਕਰ ਰਹੀ ਸੀ। ਉਸ ਪਾਰਟੀ ਦੇ ਵੱਡੇ ਵੱਡੇ ਲੀਡਰਾਂ, ਜਿਨ੍ਹਾਂ ਵਿਚ ਮਹਾਤਮਾ ਗਾਂਧੀ, ਪੰਡਿਤ ਜਵਾਹਰ ਲਾਲ ਨਹਿਰੂ, ਲਾਲਾ ਲਾਜਪਤ ਰਾਏ ਅਤੇ ਸੁਭਾਸ਼ ਚੰਦਰ ਬੋਸ ਜਿਹੇ ਮਹਾਨ ਨੇਤਾ ਇਤਿਹਾਸ ਦੇ ਵਿੱਚ ਹੋਏ ਹਨ, ਇਨ੍ਹਾਂ ਮਹਾਨ ਨੇਤਾਵਾਂ ਦੇ ਨਾਲ ਮਿਲ ਕੇ ਜੋ ਇਨ੍ਹਾਂ ਨੌਜਵਾਨ ਸ਼ਹੀਦਾਂ ਨੇ ਆਪਣਾ ਯੋਗਦਾਨ ਪਾਇਆ ਹੈ, ਇਹ ਹਿਸਟਰੀ ਦੇ ਸੁਨਹਿਰੇ ਅੱਖਰਾਂ ਵਿਚ ਯਾਦ ਰੱਖਿਆ ਜਾਵੇਗਾ। ਬ੍ਰਿਟਿਸ਼ ਸਾਮਰਾਜ ਦੀ ਨੀਂਹ ਬ੍ਰਿਟਿਸ਼ ਪਾਰਲੀਆਮੈਂਟ ਦੇ ਵਿਚ ਕਾਰਵਾਈ ਕਰਕੇ ਜਿਸ ਵੇਲੇ ਉਨ੍ਹਾਂ ਨੇ ਹਿਲਾਈ, ਤਾਂ ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਇਹ ਸਿਰਫ ਇਹੀ ਦੱਸਣ ਲਈ ਕਾਰਵਾਈ ਕੀਤੀ ਹੈ ਕਿ ਹਿੰਦੁਸਤਾਨ ਦੇ ਪੰਜਾਬੀ ਬੜੇ ਅਣਖ ਵਾਲੇ ਤੇ ਨਿਡਰ ਲੋਕ ਹਨ, ਸਾਨੂੰ ਆਜ਼ਾਦੀ ਨਾਲ ਬਹੁਤ ਪਿਆਰ ਹੈ ਔਰ ਅਸੀਂ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਛੇਤੀ ਤੋੜਨਾ ਚਾਹੁੰਦੇ ਹਾਂ। ਸਮਾਜ ਦੇ ਉਦੋਂ ਦੇ ਪੰਨੇ ਵੀ ਗਵਾਹ ਹਨ ਕਿ ਉਨ੍ਹਾਂ ਦੀ ਇਸ ਕਾਰਵਾਈ ਨੇ ਬ੍ਰਿਟਿਸ਼ ਸਾਮਰਾਜ ਔਰ ਅੰਗਰੇਜ਼ ਲੋਕਾਂ ਨੂੰ ਸੋਚਣ ਤੇ ਮਜ਼ਬੂਰ ਕਰ ਦਿੱਤਾ ਸੀ ਕਿ ਸਾਨੂੰ ਇਨ੍ਹਾਂ ਲੋਕਾਂ ਨੂੰ, ਭਾਰਤ ਨੂੰ ਹੁਣ ਆਜ਼ਾਦ ਕਰਨਾ ਹੀ ਪਵੇਗਾ। ਸਰਦਾਰ ਭਗਤ ਸਿੰਘ ਦਾ ਯੋਗਦਾਨ ਬਹੁਤ ਵੱਡਾ ਹੈ, ਆਜ਼ਾਦੀ ਦਿਵਾਉਣ ਵਿਚ ਉਨ੍ਹਾਂ ਦਾ ਰੋਲ ਬਹੁਤ ਵੱਡਾ ਹੈ, ਸਾਡੀਆਂ ਅਗਲੀਆਂ ਪੀੜ੍ਹੀਆਂ ਵੀ ਇਸ ਨੂੰ ਯਾਦ ਰੱਖਣਗੀਆਂ। ਮੈਂ ਇਸ ਰੈਜ਼ੋਲਿਊਸ਼ਨ ਨੂੰ ਸੈਕੰਡ ਕਰ ਰਿਹਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਕਾਂਗਰਸ ਪਾਰਟੀ ਦੇ ਗਿਆਨੀ ਜ਼ੈਲ ਸਿੰਘ ਜੀ, ਜੋ ਕਿ ਪੰਜਾਬ ਦੇ ਮੁੱਖ ਮੰਤਰੀ ਵੀ ਬਣੇ ਸਨ, ਉਨ੍ਹਾਂ ਨੇ ਸਰਦਾਰ ਭਗਤ ਸਿੰਘ ਦੀ ਮਾਤਾ ਨੂੰ ਪੰਜਾਬ ਮਾਤਾ ਦਾ ਦਰਜਾ ਦਿੱਤਾ ਸੀ। ਕਾਂਗਰਸ ਪਾਰਟੀ ਇਸ ਗੱਲ ਨੂੰ, ਇਸ ਸੋਚ ਨੂੰ ਰੱਖਦੀ ਹੈ ਕਿ ਜਿਨ੍ਹਾਂ ਨੌਜਵਾਨਾਂ ਨੇ ਸਾਡੇ ਆਜ਼ਾਦ ਹਿੰਦੁਸਤਾਨ ਦਾ ਇਤਿਹਾਸ ਬਣਾਇਆ ਹੈ, ਉਨ੍ਹਾਂ ਨੂੰ ਮਹਾਨ ਰੁਤਬਾ ਦਿੱਤਾ ਜਾਵੇ। ਉਸ ਵੇਲੇ ਸਾਡੇ ਗਿਆਨੀ ਜ਼ੈਲ ਸਿੰਘ ਜੀ ਨੇ ਵੀ ਉਨ੍ਹਾਂ ਨੂੰ ਰੁਤਬਾ ਦਿੱਤਾ। ਹੁਣ ਸਾਡੇ ਮਾਨਯੋਗ ਸਰਦਾਰ ਮਨੋਹਰ ਸਿੰਘ ਗਿੱਲ ਜੀ, ਮੈਂਬਰ, ਰਾਜ ਸਭਾ ਨੇ ਵੀ ਇਹ ਗੱਲ ਉਠਾਈ ਹੈ ਕਿ ਸਰਦਾਰ ਭਗਤ ਸਿੰਘ ਦਾ ਸਟੈਚੂ ਅਤੇ ਫੋਟੋਗਰਾਫੀ ਜੋ ਹੈ, ਉਹ ਸੰਸਦ ਦੇ ਵਿਚ ਲਗਾਇਆ ਜਾਵੇ। ਇਹ ਰੁਤਬਾ ਵੀ ਕਾਂਗਰਸ ਪਾਰਟੀ ਵੱਲੋਂ ਪ੍ਰਪੋਜ਼ਲ ਹੋਇਆ ਹੈ। ਜੋ ਗੱਲ ਇੱਥੇ ਕਰ ਰਹੇ ਹਾਂ, ਕਹਿ ਰਹੇ ਹਾਂ, ਮੈਂ

ਸਮਝਦਾ ਹਾਂ ਕਿ ਇਹ ਬਹੁਤ ਛੋਟੀ ਜਿਹੀ ਗੱਲ ਪੰਜਾਬ ਔਰ ਦੇਸ਼ ਵਾਸਤੇ ਹੋਵੇਗੀ ਕਿ ਏਅਰਪੋਰਟ ਦਾ ਨਾਂ ਅਸੀਂ ਮਹਾਨ ਸ਼ਹੀਦ ਭਗਤ ਸਿੰਘ ਦੇ ਨਾਂ ਤੇ ਰੱਖੀਏ। This is the minimum what a generation can do for its Freedom Fighters. ਮੈਂ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਨਾਲ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਸਾਹਿਬ ਦੇ ਜਿਹੜੇ ਫਾਊਂਡਰ ਹਨ, ਸ੍ਰੀ ਗੁਰੂ ਰਾਮਦਾਸ ਜੀ, ਉਨ੍ਹਾਂ ਦੇ ਨਾਂ ਤੇ ਜੋ ਅੰਮ੍ਰਿਤਸਰ ਦੇ ਏਅਰਪੋਰਟ ਦਾ ਨਾਂ ਰੱਖਣ ਦੀ ਪ੍ਰੋਪੋਜ਼ਲ ਹੋਈ ਹੈ, ਇਹ ਬਹੁਤ ਹੀ ਅੱਛੀ ਗੱਲ ਹੋਈ ਹੈ। ਸਾਨੂੰ ਹਰ ਵੇਲੇ ਗੁਰੂਆਂ ਦਾ ਨਾਂ ਲੈਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਵੀ ਉਨ੍ਹਾਂ ਦੇ ਨਾਮ ਦਾ ਜ਼ਿਕਰ ਬੜਾ ਆਉਂਦਾ ਹੈ, ਇਹ ਬੜੀ ਹੀ ਧਾਰਮਿਕ ਗੱਲ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਮਹਾਨ ਗੁਰੂਆਂ ਦੇ ਨਾਂ ਤੇ ਏਅਰਪੋਰਟ ਦਾ ਨਾਂ ਰੱਖੀਏ ਤਾਂ ਸਦਾ ਲਈ ਹੀ ਇਹ ਗੱਲਾਂ ਯਾਦ ਰਹਿਣਗੀਆਂ ਕਿ ਉਨ੍ਹਾਂ ਨੇ ਅੰਮ੍ਰਿਤਸਰ ਸ਼ਹਿਰ ਵਸਾਇਆ ਸੀ।

ਡਿਪਟੀ ਸਪੀਕਰ ਸਾਹਿਬ, ਇਕ ਸਵਾਲ ਉੱਠਦਾ ਹੈ ਕਿ ਜਦੋਂ ਪ੍ਰਮਾਤਮਾ ਬਾਰੇ ਕਿਹਾ ਜਾਂਦਾ ਹੈ ਕਿ ਪ੍ਰਮਾਤਮਾ ਹਰ ਜਗ੍ਹਾ ਤੇ ਮੌਜੂਦ ਹੈ। ਜੇ ਹਰ ਜਗ੍ਹਾ ਤੇ ਮੌਜੂਦ ਹੈ ਤਾਂ ਫਿਰ ਮੰਦਰ, ਗੁਰਦੁਆਰੇ ਤੇ ਹੋਰ ਧਾਰਮਿਕ ਸਥਾਨਾਂ ਦੀ ਕੀ ਲੋੜ ਪੈ ਜਾਂਦੀ ਹੈ। ਉਸੇ ਤਰ੍ਹਾਂ ਦਾ ਜਵਾਬ ਇਸ ਦਾ ਵੀ ਬਣਦਾ ਹੈ ਕਿ ਹਵਾ ਹਰ ਥਾਂ ਮੌਜੂਦ ਹੈ, ਹਰ ਵੇਲੇ ਚਲਦੀ ਰਹਿੰਦੀ ਹੈ ਪਰ ਪੱਖਿਆਂ ਦੀ ਕੀ ਲੋੜ ਹੈ। ਪਰ ਅਸੀਂ ਪੱਖਿਆਂ ਦੀ ਹਵਾ ਦਾ ਆਨੰਦ ਵੀ ਮਾਣਦੇ ਹਾਂ। ਇਸੇ ਤਰ੍ਹਾਂ ਗੁਰੂਆਂ ਦੇ ਨਾਂ ਤੇ, ਪ੍ਰਮਾਤਮਾ ਦੇ ਨਾਂ ਤੇ ਜੇ ਕੋਈ ਚੀਜ਼ ਆਉਂਦੀ ਹੈ ਤਾਂ ਸਾਡੇ ਬੱਚੇ, ਸਾਡੇ ਲੋਕ ਜਾਂ ਹੋਰ ਲੋਕ ਜੋ ਇੱਥੇ ਆਉਣਗੇ, ਉਹ ਹਰ ਵੇਲੇ ਇਨ੍ਹਾਂ ਚੀਜ਼ਾਂ ਲਈ ਨਤਮਸਤਕ ਹੋਣਗੇ। ਇਸੇ ਤਰ੍ਹਾਂ ਅਸੀਂ ਸ਼ਹੀਦਾਂ ਔਰ ਗੁਰੂਆਂ ਪ੍ਰਤੀ ਵੀ ਨਤਮਸਤਕ ਹੁੰਦੇ ਹਾਂ ਔਰ ਇਹ ਆਉਣ ਵਾਲੀਆਂ ਜੈਨਰੇਸ਼ਨਜ਼, ਆਉਣ ਵਾਲੀਆਂ ਪੀੜ੍ਹੀਆਂ ਲਈ ਬਹੁਤ ਅੱਛੀਆਂ ਗੱਲਾਂ ਹੋਣਗੀਆਂ। ਮੈਂ ਇਨ੍ਹਾਂ ਦੋਵਾਂ ਪ੍ਰੋਪੋਜ਼ਲਜ਼ ਨੂੰ ਆਪਣੀ ਪਾਰਟੀ ਵੱਲੋਂ ਸੈਕਿੰਡ ਕਰਦਾ ਹਾਂ। ਧੰਨਵਾਦ। (ਥੰਪਿੰਗ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਦਾ ਹਾਂ ਕਿ ਅੱਜ ਇਹ ਜੋ ਤਿੰਨੇ ਮਤੇ ਆਏ ਹਨ, ਉਨ੍ਹਾਂ ਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਅੰਮ੍ਰਿਤਸਰ ਸ਼ਹਿਰ ਦੀ ਗੱਲ ਕਰਦੇ ਹਾਂ, ਤਾਂ ਪਹਿਲਾਂ ਲਫਜ਼ ਇਸਤੇਮਾਲ ਕਰਦੇ ਹਾਂ ਗੁਰੂਆਂ ਦੀ ਧਰਤੀ। ਜਿਸ ਇਨਸਾਨ ਨੇ ਇਸ ਧਰਤੀ ਨੂੰ ਵਸਾਇਆ, ਇਸ ਸ਼ਹਿਰ ਨੂੰ ਨਾਂ ਦਿੱਤਾ ਅਤੇ ਸਾਨੂੰ ਸਾਰੇ ਲੋਕਾਂ ਨੂੰ ਇੱਕ ਸਹੀ ਰਾਹ ਤੇ ਚੱਲਣ ਦਾ ਰਸਤਾ ਦਿਖਾਇਆ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਕਰਕੇ ਤੁਹਾਡਾ ਧੰਨਵਾਦ ਕੀਤਾ ਹੈ ਅਤੇ ਮੈਂ ਦੱਸਣ ਲੱਗਾ ਹਾਂ ਕਿ ਕਰੀਬ ਡੇਢ ਸਾਲ ਹੋ ਗਿਆ, ਮੈਂ ਸਵੇਰੇ ਅੰਮ੍ਰਿਤਸਰ ਤੋਂ ਇੰਟਰਨੈਸ਼ਨਲ ਫਲਾਈਟ ਤੇ ਚੜ੍ਹਨ ਲੱਗਾ ਤਾਂ ਇੱਕ ਇੰਟਰਨੈਸ਼ਨਲ ਫਲਾਈਟ ਉੱਥੇ ਉਤਰੀ। ਉਸ ਵਿੱਚੋਂ ਕੁਝ ਸਿੰਘ ਉੱਤਰੇ। ਤੁਸੀਂ, ਡਿਪਟੀ ਸਪੀਕਰ ਸਾਹਿਬ,

[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]

ਮੰਨਣਾ ਨਹੀਂ, ਉਸ ਜਹਾਜ਼ ਤੋਂ ਉਤਰਕੇ ਉਨ੍ਹਾਂ ਨੇ - they touched the holy land with their forehead. ਧਰਤੀ ਨੂੰ ਉਨ੍ਹਾਂ ਨਮਸਕਾਰ ਕੀਤਾ ਅਤੇ ਧਰਤੀ ਨੂੰ ਮੱਥਾ ਟੇਕਿਆ। ਉਸ ਵੇਲੇ ਉਨ੍ਹਾਂ ਨੇ ਅੰਮ੍ਰਿਤਸਰ ਨਹੀਂ ਸੀ ਕਿਹਾ, ਉਨ੍ਹਾਂ ਨੇ ਗੁਰੂਆਂ ਦਾ ਨਾਂ ਲਿਆ, ਜਿਨਾਂ ਨੇ ਇਹ ਧਰਤੀ ਵਸਾਈ ਸੀ, ਜਿਨ੍ਹਾਂ ਨੇ ਇਸ ਧਰਤੀ ਨੂੰ ਨਾਂ ਦਿੱਤਾ ਸੀ। ਉਥੋਂ ਖਿਆਲ ਆਇਆ ਕਿ ਜੇਕਰ ਇਸ ਏਅਰਪੋਰਟ ਦਾ ਨਾਂ ਵੀ ਉਨ੍ਹਾਂ ਦੇ ਨਾਂ ਤੇ ਹੁੰਦਾ ਤਾਂ ਕਿੰਨਾ ਚੰਗਾ ਹੁੰਦਾ। ਅੱਜ ਉਸ ਰੈਜ਼ੋਲਿਊਸ਼ਨ ਤੇ ਮੈਨੂੰ ਬੋਲਣ ਦਾ ਮੌਕਾ ਮਿਲਿਆ ਹੈ। ਇਸ ਕਰਕੇ ਮੈਂ ਆਪਣੇ ਆਪ ਨੂੰ ਧੰਨ ਸਮਝਿਆ। ਅੱਜ, ਡਿਪਟੀ ਸਪੀਕਰ ਸਾਹਿਬ, ਜਿਹੜੀ ਇਹ ਧਰਤੀ ਹੈ, ਸਦਾ ਹੀ ਪੰਜਾਬ ਦੀ ਧਰਤੀ ਨੇ ਆਪਣਾ ਨਾਂ ਆਪ ਬਣਾਇਆ ਹੈ, ਆਪ ਰੱਖਿਆ ਹੈ। ਇਸ ਨੂੰ ਗੁਰੂਆਂ ਪੀਰਾਂ ਦੀ ਧਰਤੀ ਵੀ ਕਿਹਾ ਜਾਂਦਾ ਹੈ ਅਤੇ ਦੂਜੇ ਪੱਖੋਂ ਇਸ ਨੂੰ ਸ਼ਹੀਦਾਂ ਦੀ ਧਰਤੀ ਵੀ ਕਿਹਾ ਜਾਂਦਾ ਹੈ। ਜੇਕਰ ਗੁਰੂਆਂ ਦੇ ਨਾਂ ਤੇ ਚਲਦੇ ਹਾਂ ਤਾਂ ਸਾਡੇ ਸਾਰੇ ਗੁਰੂ ਸਾਹਿਬਾਨ ਨੇ ਉੱਚ ਸਿੱਖਿਆ, ਭਾਈਚਾਰੇ ਦਾ ਮੇਲ, ਜਾਤਪਾਤ ਤੋਂ ਪਰ੍ਹੇ ਹੋ ਕੇ ਰਹਿਣ ਦਾ ਪੰਜਾਬ ਵਿੱਚ ਵਿਖਿਆਣ ਕੀਤਾ ਹੈ। ਤੁਹਾਡੇ ਸਾਹਮਣੇ ਪੰਜਾਬ ਦੀ ਹਾਲਤ ਕਿਸ ਤਰ੍ਹਾਂ ਰਹੀ ਹੈ। ਇਸ ਦੀ ਹਾਲਤ ਵਿਗਾੜਨ ਦੀ ਬਹੁਤ ਲੋਕਾਂ ਨੇ ਕੋਸ਼ਿਸ਼ ਕੀਤੀ। ਸਾਡੇ ਪੰਜਾਬ ਵਿੱਚ ਅੱਤਵਾਦ ਬੜੀ ਵੱਡੀ ਮਿਸਾਲ ਹੈ। ਅੱਤਵਾਦ ਨੂੰ ਇਸੇ ਇੱਕ ਨਾਅਰੇ ਨੇ ਮੁਕਾਇਆ, ਹਿੰਦੂ ਸਿੱਖ ਦੇ ਭਾਈਚਾਰੇ ਨੇ, ਸੋ ਇਹ ਧਰਤੀ ਨਮਸਕਾਰ ਕਰਦੀ ਹੈ ਆਪਣੇ ਉਨ੍ਹਾਂ ਪੀਰਾਂ-ਫਕੀਰਾਂ ਨੂੰ। ਅਸੀਂ ਇਹੋ ਬੇਨਤੀ ਕਰਾਂਗੇ ਪੰਜਾਬ ਸਰਕਾਰ ਨੂੰ ਕਿ ਸੈਂਟਰਲ ਗੌਰਮਿੰਟ ਨੂੰ ਜ਼ਰੂਰ ਲਿਖਿਆ ਜਾਵੇ ਤਾਂਕਿ ਇਸ ਏਅਰਪੋਰਟ ਦਾ ਨਾਂ ਰਾਜਾ ਸਾਂਸੀ ਏਅਰਪੋਰਟ ਨਾ ਹੋ ਕੇ ਗੁਰੂ ਮਹਾਰਾਜ ਦੇ ਨਾਂ ਤੇ ਰੱਖਿਆ ਜਾਵੇ ਕਿਉਂਕਿ ਅਸੀਂ ਸਮਝਦੇ ਹਾਂ ਕਿ ਇਸ ਨਾਲ ਲੋਕਾਂ ਵਿੱਚ ਇੱਕ ਭਾਵਨਾ ਜਾਗੇਗੀ ਕਿ ਅਸੀਂ ਫਲਾਣੇ ਏਅਰਪੋਰਟ ਤੇ ਚੱਲੇ ਹਾਂ। ਜਿਸ ਤਰ੍ਹਾਂ ਪਹਿਲਾਂ ਵੀ ਕਿਸੇ ਨੇ ਕਿਹਾ ਸੀ ਕਿ ਤੂੰ ਜੇਕਰ ਪਹਿਲਾਂ ਵੀ ਗੁਰੂਆਂ ਦਾ ਨਾਮ ਲੈਂਦਾ ਰਹਿੰਦਾ ਤਾਂ ਤੈਨੂੰ ਮਰਨ ਵੇਲੇ ਵੀ ਚੇਤਾ ਰਹਿੰਦਾ। ਇੱਕ ਕਹਾਣੀ ਯਾਦ ਆ ਗਈ, ਡਿਪਟੀ ਸਪੀਕਰ ਸਾਹਿਬ, ਕੋਈ ਬੰਦਾ ਸੀ, ਜਿਸ ਨੇ ਸਾਰੀ ਉਮਰ ਰੱਬ ਦਾ ਨਾਂ ਨਹੀਂ ਲਿਆ ਸੀ। ਜਦੋਂ ਮਰਨ ਲੱਗਾ ਤਾਂ ਘਰ ਦਿਆਂ ਨੇ ਲਿਆ ਕੇ ਬੱਚੇ ਸਾਰੇ ਸਾਹਮਣੇ ਖੜ੍ਹੇ ਕਰ ਦਿੱਤੇ ਅਤੇ ਫਿਰ ਵੀ ਉਹ ਇਹੀ ਪੁੱਛੇ ਕਿ ਫਲਾਣਾ ਕਿੱਥੇ ਹੈ, ਫਲਾਣਾ ਕਿੱਥੇ ਹੈ, ਦੁਕਾਨ ਕਿਸ ਤਰ੍ਹਾਂ ਹੈ। ਉਸ ਕੋਲੋਂ ਗੁਰੂਆਂ ਦਾ ਨਾਂ ਨਿਕਲਿਆ ਹੀ ਨਹੀਂ। ਜਦ ਸਾਰੀ ਉਮਰ ਹੀ ਨਹੀਂ ਨਿਕਲਿਆ ਤਾਂ ਲਾਸਟ ਮੋਮੈਂਟ ਤੇ ਵੀ ਨਹੀਂ ਨਿਕਲਿਆ। ਉਹ ਇਹੀ ਕਹਿੰਦਾ ਰਿਹਾ ਕਿ ਇਹ ਛੋਟਾ, ਇਹ ਮੰਝਲਾ, ਇਹ ਵੱਡਾ, ਦੁਕਾਨ ਤੇ ਕੌਣ ਹੈ, ਕੀ ਗੱਲਬਾਤ ਹੈ ਪਰ ਗੁਰੂਆਂ ਦਾ ਨਾਂ ਨਹੀਂ ਨਿਕਲਿਆ ਕਿਉਂਕਿ ਜ਼ਿੰਦਗੀ ਵਿੱਚ ਲਿਆ ਹੀ ਨਹੀਂ ਸੀ। ਜੇਕਰ ਅਸੀਂ ਹਰ ਸਾਹ ਨਾਲ ਗੁਰੂ ਸਾਹਿਬਾਨ ਦਾ ਨਾਂ ਲਈਏ ਤਾਂ ਮੈਂ ਸਮਝਦਾ ਹਾਂ ਕਿ ਸਾਡੀ ਆਤਮਾ ਵੀ ਪਵਿੱਤਰ ਹੋਵੇਗੀ ਅਤੇ ਜੋ ਇਨਸਾਨ, ਜੋ ਪਰਯਟਕ, ਜੋ ਯਾਤਰੀ ਇੱਥੇ ਅੰਮ੍ਰਿਤਸਰ ਸਾਹਿਬ ਸਫਰ ਕਰਨਗੇ, ਉਹ ਗੁਰੂਆਂ ਦੇ ਨਾਂ ਨਾਲ ਜੁੜਨਗੇ ਅਤੇ ਇਸ ਨਾਂ ਨੂੰ ਹੋਰ ਮਹੱਤਤਾ ਮਿਲੇਗੀ। ਇਸ ਕਰਕੇ ਮੈਂ ਬੇਨਤੀ ਕਰਾਂਗਾ, ਜਿਸ ਤਰ੍ਹਾਂ ਬ੍ਰਹਮ ਮਹਿੰਦਰਾ ਜੀ ਨੇ ਕਿਹਾ ਹੈ, ਇਸ ਰੈਜੋਲਿਊਸ਼ਨ ਨੂੰ ਪਾਸ ਕਰਕੇ ਉਥੇ ਭੇਜਣਾ ਚਾਹੀਦਾ ਹੈ ਅਤੇ ਦੂਸਰੀ

ਚੀਜ਼ ਇਸ ਦੇ ਨਾਲ ਨਾਲ ਮੋਹਾਲੀ ਏਅਰਪੋਰਟ ਦਾ ਨਾਂ ਵੀ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਨਾਂ ਤੇ ਰੱਖਿਆ ਜਾਣਾ ਜ਼ਰੂਰ ਚਾਹੀਦਾ ਹੈ, ਕਿਉਂਕਿ ਜਿਸ ਤਰ੍ਹਾਂ ਸ਼ਾਇਰ ਨੇ ਲਿਖਿਆ ਹੈ :

"ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ
ਵਤਨ ਪਰ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।"

ਸਰਦਾਰ ਭਗਤ ਸਿੰਘ ਨੇ ਕੋਈ ਚੀਜ਼ ਲੈਣ ਲਈ ਇਹ ਨਹੀਂ ਕੀਤਾ। ਸਾਡੇ ਵਾਂਗੂ ਨਹੀਂ ਕਿ ਅਸੀਂ ਐਮ.ਐਲ.ਏ. ਬਣਨਾ ਹੈ ਤੇ ਫਲਾਣੀ ਚੀਜ਼ ਲੈ ਲਈਏ। ਉਨ੍ਹਾਂ ਨੇ ਆਪਣੀ ਜ਼ਿੰਦਗੀ ਕੁਰਬਾਨ ਕੀਤੀ ਔਰ ਉਨ੍ਹਾਂ ਨੇ ਆਪਣੇ ਆਪ ਨੂੰ ਬਚਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਜੇ ਉਹ ਚਾਹੁੰਦੇ ਤਾਂ ਆਪਣੇ ਆਪ ਨੂੰ ਬਚਾ ਵੀ ਸਕਦੇ ਸਨ। ਅਸੀਂ ਦੇਸ਼ ਨੂੰ ਆਜ਼ਾਦ ਕਰਵਾਉਣਾ ਹੈ, ਇਸੇ ਸੋਚ ਦੀ ਖਾਤਰ ਉਨ੍ਹਾਂ ਨੇ ਆਪਣੀ ਜਾਨ ਕੁਰਬਾਨ ਕੀਤੀ ਤਾਂ ਕਿ ਆਉਣ ਵਾਲੀਆਂ ਨਸਲਾਂ ਇਸ ਸੋਚ ਤੇ ਪਹਿਰਾ ਦੇਣ। ਆਮ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਫਲਾਣਾ ਸ਼ਹੀਦ ਹੋਇਆ ਅਤੇ ਫਲਾਣਾ ਸ਼ਹੀਦ ਹੋਇਆ ਪਰ ਸਰਦਾਰ ਭਗਤ ਸਿੰਘ ਨੂੰ ਹਮੇਸ਼ਾ ਕਿਹਾ ਜਾਂਦਾ ਹੈ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ। ਉਹ ਤਾਂ ਸ਼ਹੀਦਾਂ ਦੇ ਵੀ ਆਜ਼ਮ ਸਨ। ਉਨ੍ਹਾਂ ਨੇ ਸਾਡੇ ਦੇਸ਼ ਦੇ ਵਾਸਤੇ ਆਪਣੀ ਜਵਾਨੀ ਕੁਰਬਾਨ ਕਰ ਦਿੱਤੀ। ਫਿਰ ਉਨ੍ਹਾਂ ਦੇ ਨਾਂ ਤੇ ਇਸ ਹਵਾਈ ਅੱਡੇ ਦਾ ਨਾਂ ਰੱਖਣ ਵਿੱਚ ਸਾਨੂੰ ਕੀ ਤਕਲੀਫ ਹੈ। ਇਥੇ ਬਾਠ ਸਾਹਿਬ ਨੇ ਕਿਹਾ ਕਿ ਪਾਰਲੀਮੈਂਟ ਵਿੱਚ ਵੀ ਉਨ੍ਹਾਂ ਦਾ ਸਟੈਚਿਊ ਲੱਗ ਰਿਹਾ ਹੈ। ਬਹੁਤ ਅੱਛੀ ਗੱਲ ਹੈ ਪਰੰਤੂ ਮੈਨੂੰ ਬ੍ਰਹਮ ਮਹਿੰਦਰਾ ਜੀ ਦੀ ਗੱਲ ਤੇ ਹੈਰਾਨੀ ਹੋਈ ਹੈ। ਇਕ ਗੱਲ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਵੀ ਹਾਂ ਕਿ ਉਨ੍ਹਾਂ ਨੇ ਇਸ ਮਤੇ ਦੀ ਹਮਾਇਤ ਕੀਤੀ ਹੈ ਲੇਕਿਨ ਹਰ ਚੀਜ਼ ਨੂੰ ਪੁਲੀਟੀਸਾਈਜ਼ ਕਰਨ ਦੀ ਅਤੇ ਕਾਂਗਰਸ ਪਾਰਟੀ ਨਾਲ ਜੋੜਨ ਦੀ ਜਿਹੜੀ ਉਨ੍ਹਾਂ ਦੀ ਸੋਚ ਹੈ, ਇਸ ਤੇ ਮੈਨੂੰ ਬੜੀ ਹੈਰਾਨੀ ਹੋਈ ਹੈ। ਸਰਦਾਰ ਭਗਤ ਸਿੰਘ ਕਾਂਗਰਸ ਦੇ ਲੀਡਰ ਨਹੀਂ ਸਨ। ਭਗਤ ਸਿੰਘ ਨੂੰ ਕਾਂਗਰਸ ਨਾਲ ਜੋੜਨਾ ਠੀਕ ਨਹੀਂ ਹੈ। ਇਨ੍ਹਾਂ ਨੇ ਜਦੋਂ ਹਰ ਚੀਜ਼ ਰਾਜੀਵ ਗਾਂਧੀ ਤੇ ਨਾਂ ਤੇ ਰੱਖੀ ਅਤੇ ਇੰਦਰਾ ਗਾਂਧੀ ਦੇ ਨਾਂ ਤੇ ਰੱਖੀ, ਉਦੋਂ ਇਨ੍ਹਾਂ ਨੂੰ ਭਗਤ ਸਿੰਘ ਕਿਉਂ ਨਹੀਂ ਚੇਤੇ ਆਇਆ। ਅਸੀਂ ਉਨ੍ਹਾਂ ਨੂੰ ਕਿਸੇ ਪਾਰਟੀ ਨਾਲ ਨਹੀਂ ਜੋੜਨਾ ਚਾਹੁੰਦੇ। ਇਹ ਜਿਹੜਾ ਪ੍ਰਸਤਾਵ ਰੱਖਿਆ ਗਿਆ ਹੈ, ਇਹ ਸਿਰਫ ਉਨ੍ਹਾਂ ਦੀ ਯਾਦ ਨੂੰ ਤਾਜ਼ਾ ਕਰਨ ਲਈ ਹੀ ਰੱਖਿਆ ਗਿਆ ਹੈ। ਉਨ੍ਹਾਂ ਨੂੰ ਕਾਂਗਰਸ ਪਾਰਟੀ ਦੇ ਨਾਲ ਜੋੜ ਦਿੱਤਾ ਜਾਵੇ, ਇਹ ਤਾਂ ਕੋਈ ਗੱਲ ਨਹੀਂ ਬਣਦੀ। ਉਹ ਕਿਸੇ ਇੱਕ ਪਾਰਟੀ ਨਾਲ ਨਹੀਂ ਸਨ ਜੁੜੇ ਹੋਏ, ਉਹ ਤਾਂ ਦੇਸ਼ ਨਾਲ ਜੁੜੇ ਹੋਏ ਸਨ।

**ਸ਼੍ਰੀ ਬ੍ਰਹਮ ਮਹਿੰਦਰਾ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੇਰਾ ਖਿਆਲ ਹੈ ਕਿ ਇਹ ਆਪਣੀ ਛੋਟੀ ਜਿਹੀ ਸੋਚ ਨਾਲ ਛੋਟੇ ਜਿਹੇ ਪਾਸੇ ਇਸ ਗੱਲ ਨੂੰ ਲੈ ਗਏ ਹਨ। ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ, ਮੇਰਾ ਇਰਾਦਾ ਇਸ ਤਰ੍ਹਾਂ ਦਾ ਬਿਲਕੁਲ ਨਹੀਂ ਸੀ। ਸਾਈਮਨ ਕਮਿਸ਼ਨ ਜਦੋਂ ਪੰਜਾਬ ਆਇਆ ਅਤੇ ਲਾਲਾ ਲਾਜਪਤ ਰਾਏ ਨੂੰ ਲਾਠੀਆਂ ਨਾਲ ਮਾਰਿਆ ਗਿਆ, ਉਦੋਂ ਸਾਰੀ ਮੂਵਮੈਂਟ ਹੀ ਕਾਂਗਰਸ ਪਾਰਟੀ ਦੀ ਸੀ। ਇਹ ਬਹੁਤ ਵੱਡੀ ਗੱਲ ਕਰਦੇ ਕਰਦੇ ਛੋਟੀ ਜਿਹੀ ਗੱਲ ਤੇ ਆ ਗਏ ਹਨ। ਨੱਥੂ ਰਾਮ ਗੋਡਸੇ ਦੀ ਕੀ ਗੱਲ ਹੈ...

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਨਾ ਕੋਈ ਵੱਡੀ ਤੇ ਨਾ ਕੋਈ ਛੋਟੀ। ਜਿਹੜੀ ਗੱਲ ਮੈਂ ਕਰ ਰਿਹਾ ਹਾਂ, ਉਹ ਇਹ ਹੈ ਕਿ ਕਾਂਗਰਸ ਬਣਾਉਣ ਵਾਲਾ ਹੀ ਕਹਿ ਗਿਆ ਸੀ ਕਿ ਆਜ਼ਾਦੀ ਤੋਂ ਬਾਅਦ ਕਾਂਗਰਸ ਭੰਗ ਕਰ ਦਿਓ। ਉਨ੍ਹਾਂ ਨੂੰ ਖਦਸ਼ਾ ਸੀ ਕਿ ਇਹ ਪਾਰਟੀ ਇੱਕ ਦੁਕਾਨ ਬਣ ਜਾਣੀ ਹੈ। ਮੈਂ ਕੋਈ ਗੌਂਡਸੇ ਦਾ ਰਿਸ਼ਤੇਦਾਰ ਤਾਂ ਨਹੀਂ। ਡਿਪਟੀ ਸਪੀਕਰ ਸਾਹਿਬ, ਗੱਲ ਤਾਂ ਇਹ ਬੜੇ ਉਚੇ ਵਿਚਾਰਾਂ ਵਾਲੀ ਕਰ ਰਹੇ ਸਨ ਪਰ ਅਖੀਰ ਤੇ ਆ ਗਏ ਗੌਂਡਸੇ ਤੇ। ਮੇਰਾ ਕੋਈ ਭੂਆ ਦਾ ਪੁੱਤ ਤਾਂ ਨਹੀਂ ਸੀ ਗੌਂਡਸੇ। The person who has done anything wrong, I am not going to support him. ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਇਸ ਮਤੇ ਬਾਰੇ ਆਪਣੀ ਸਹਿਮਤੀ ਜਤਾਈ ਹੈ, ਉਸ ਦੇ ਵਾਸਤੇ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਪਰ ਇਸ ਚੀਜ਼ ਨੂੰ ਪੁਲੀਟੀਸਾਈਜ਼ ਕਰਨ ਦੀ ਇਨ੍ਹਾਂ ਦੀ ਗੱਲ ਤੇ ਮੈਨੂੰ ਦੁਖ ਹੋਇਆ ਹੈ। ਸਰਦਾਰ ਭਗਤ ਸਿੰਘ ਨੂੰ ਪੁਲੀਟੀਸਾਈਜ਼ ਕਰਨਾ ਬਹੁਤ ਮਾੜੀ ਗੱਲ ਹੈ। ਉਸ ਵੇਲੇ ਉਨ੍ਹਾਂ ਦੀ ਕਿਸੇ ਖਾਸ ਪਾਰਟੀ ਦੀ ਸੋਚ ਨਹੀਂ ਸੀ। ਮਹਾਤਮਾ ਗਾਂਧੀ ਦੀ ਸੋਚ ਵੀ ਉਸ ਵੇਲੇ ਪੁਲੀਟੀਕਲ ਨਹੀਂ ਸੀ। ਮਹਾਤਮਾ ਗਾਂਧੀ ਦੇ ਆਪਣੇ ਲਫਜ਼ ਸਨ ਕਿ ਆਜ਼ਾਦੀ ਤੋਂ ਬਾਅਦ ਕਾਂਗਰਸ ਪਾਰਟੀ ਤੋੜ ਦਿੱਤੀ ਜਾਵੇ। ਇਨ੍ਹਾਂ ਨੇ ਇਸ ਨੂੰ ਤੋੜਿਆ ਨਹੀਂ ਕਿਉਂਕਿ ਇਨ੍ਹਾਂ ਨੇ ਇਸ ਪਾਰਟੀ ਦੇ ਜ਼ਰੀਏ ਆਪਣੀ ਦੁਕਾਨ ਚਲਾਉਣੀ ਸੀ। ਪਿਓ, ਦਾਦਾ ਦੁਕਾਨ ਬਣਾ ਗਏ ਅਤੇ ਇਹ ਲੋਕ ਉਸ ਦੁਕਾਨ ਦੇ ਜ਼ਰੀਏ ਰੋਟੀਆਂ ਖਾਂਦੇ ਰਹੇ। ........(ਵਿਘਨ) ਨਾ ਤੁਸੀਂ ਕਾਂਗਰਸ ਪਾਰਟੀ ਦਾ ਨਾਂ ਲੈਂਦੇ ਅਤੇ ਨਾ ਮੈਂ ਇਸ ਗੱਲ ਨੂੰ ਛੇੜਦਾ। ........(ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਨਹੀਂ ਕਿਹਾ। ਮੈਂ ਇਨ੍ਹਾਂ ਨੂੰ ਕੋਈ ਮਾੜੇ ਲਫਜ਼ ਨਹੀਂ ਕਹੇ। ਇਹ ਬ੍ਰਹਮ ਮਹਿੰਦਰਾ ਜੀ ਦੇ ਹੀ ਲਫਜ਼ ਹਨ ਜਿਹੜੇ ਮੈਂ ਦੁਹਰਾਏ ਹਨ। ਇਨ੍ਹਾਂ ਨੇ ਹਰ ਲਫਜ਼ ਨਾਲ ਕਾਂਗਰਸ ਪਾਰਟੀ, ਕਾਂਗਰਸ ਪਾਰਟੀ ਕਿਹਾ ਹੈ। ਮੈਂ ਕਹਿੰਦਾ ਹਾਂ ਕਿ ਉਸ ਵੇਲੇ ਕਾਂਗਰਸ ਪਾਰਟੀ ਹੈ ਕਿੱਥੇ ਸੀ। ਉਸ ਵੇਲੇ ਤਾਂ ਸਾਰੇ ਆਜ਼ਾਦੀ ਦੇ ਪਰਵਾਨੇ ਸਨ........

**ਸ਼੍ਰੀ ਬ੍ਰਹਮ ਮਹਿੰਦਰਾ** : ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਬੜੇ ਸ਼ਾਨਦਾਰ ਮਾਹੌਲ ਵਿੱਚ ਗੱਲ ਚੱਲ ਰਹੀ ਸੀ। ਕ੍ਰਿਪਾ ਕਰਕੇ ਇਨ੍ਹਾਂ ਨੂੰ ਇਹ ਦੱਸੋ ਕਿ ਮਤਾ ਕੀ ਹੈ। ਫਿਰ ਉਸ ਪੈਰਾਮੀਟਰ ਤੇ ਹੀ ਇਹ ਬੋਲਣ। ਇਹ ਤਾਂ ਹੋਰ ਤਰ੍ਹਾਂ ਦੀਆਂ ਡਿਬੇਟੇਬਲ ਗੱਲਾਂ ਤੇ ਬੋਲ ਰਹੇ ਹਨ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜੇ ਡਿਬੇਟ ਹੀ ਕਰਨੀ ਹੈ ਤਾਂ ਆ ਜਾਓ, ਜਿਸ ਮਰਜ਼ੀ ਵਿਸ਼ੇ ਤੇ ਬੋਲ ਲਵੋ, ਅਸੀਂ ਤਿਆਰ ਹਾਂ। ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮਤੇ ਤੇ ਹੀ ਬਹਿਸ ਹੋਵੇ ਤਾਂ ਜ਼ਿਆਦਾ ਠੀਕ ਹੈ। ਜਿਹੜੇ ਮਤੇ ਦੇ ਪੈਰਾਮੀਟਰਜ਼ ਹਨ ਜੇਕਰ ਉਸ ਮੁਤਾਬਿਕ ਹੀ ਬਹਿਸ ਹੋਣੀ ਹੈ ਤਾਂ ਇਹ ਜ਼ਿਆਦਾ ਅੱਛੀ ਗੱਲ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਆਪਾਂ ਮਤੇ ਤੋਂ ਪਰ੍ਹੇ ਨਹੀਂ ਹਟੇ। ਮੇਰੇ ਤੋਂ ਪਹਿਲਾਂ ਬੋਲਦਿਆਂ ਕੈਪਟਨ ਬਲਬੀਰ ਸਿੰਘ ਬਾਠ ਨੇ ਬੋਲਿਆ ਹੈ, ਕਿਸੇ ਨੇ ਕੋਈ ਗਲਤ ਗੱਲਬਾਤ ਕੀਤੀ ? ਮੱਕੜ ਸਾਹਿਬ ਬੋਲੇ ਹਨ, ਕਿਸੇ ਨੇ ਕੋਈ ਗਲਤ ਗੱਲਬਾਤ ਕੀਤੀ ? ਅਸੀਂ ਕੋਈ ਪੁਲੀਟੀਕਲਾਈਜ਼ ਨਹੀਂ ਕਰਨਾ ਚਾਹੁੰਦੇ। He did it, we did it. ਪਾਜ਼ੇਟਿਵ ਗੱਲ ਕੋਈ ਵੀ ਕਰ ਸਕਦਾ ਹੈ। ਮੈਂ ਬੇਨਤੀ ਕਰ ਰਿਹਾ ਸੀ ਕਿ ਸ਼ਹੀਦ ਭਗਤ ਸਿੰਘ ਨੂੰ ਯਾਦ ਕਰਨਾ ਹੈ, ਜਿਸ ਨੇ ਸਾਡੇ ਲਈ ਆਪਣੀ ਜਾਨ ਦੀ ਕੁਰਬਾਨੀ ਦਿੱਤੀ ਅਤੇ ਆਪਾਂ ਨੂੰ ਇਸ ਲਾਇਕ ਬਣਾਇਆ ਕਿ ਅਸੀਂ ਅੱਜ ਖੜ੍ਹੇ ਹੋ ਕੇ ਆਪਣੀ ਗੱਲ ਕਰ ਸਕਦੇ ਹਾਂ। ਇਸ ਇਨਸਾਨ ਦੇ ਨਾਂ ਤੇ ਏਅਰਪੋਰਟ ਦਾ ਨਾਂ ਰੱਖਣਾ ਕੋਈ ਬੁਰਾ ਨਹੀਂ ਹੈ। ਸੈਂਟਰਲ ਗੌਰਮਿੰਟ ਜੇਕਰ ਪਾਰਲੀਮੈਂਟ ਦੇ ਅੰਦਰ ਸਟੈਚੂ ਲਗਾ ਸਕਦੀ ਹੈ ਅਤੇ ਇਸ ਮਹਾਨ ਦੇਸ਼

ਭਗਤ ਦੇ ਨਾਂ ਤੇ ਏਅਰਪੋਰਟ ਦਾ ਨਾਂ ਰੱਖ ਦਿੱਤੇ ਜਾਣ ਤੇ ਵੀ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਅੱਜ ਦੇ ਯੁੱਗ ਵਿੱਚ ਕਿਉਂਕਿ ਦੁਨੀਆਂ ਦਾ ਹਰ ਬੱਚਾ ਜਾਣਦਾ ਹੈ ਕਿ ਜੋ ਕੁਰਬਾਨੀਆਂ ਪੰਜਾਬੀਆਂ ਨੇ ਕੀਤੀਆਂ, ਸਰਦਾਰ ਭਗਤ ਸਿੰਘ ਦੀ ਕੁਰਬਾਨੀ ਉਨ੍ਹਾਂ ਵਿੱਚੋਂ ਸਿਰਮੌਰ ਕੁਰਬਾਨੀ ਹੈ। ਉਹ ਏਨੀ ਵੱਡੀ ਕੁਰਬਾਨੀ ਹੈ ਕਿ ਉਸ ਦੇ ਅੱਗੇ ਹਰ ਇੱਕ ਦਾ ਸਿਰ ਮਾਣ ਨਾਲ ਝੁਕਦਾ ਹੈ। ਉਨ੍ਹਾਂ ਨੇ ਆਪਣੀ ਜਾਨ ਦੀ ਕੁਰਬਾਨੀ ਕੁਝ ਲੈਣ ਵਾਸਤੇ ਨਹੀਂ ਕੀਤੀ ਸਗੋਂ ਦੇਸ਼ ਦੀ ਆਜ਼ਾਦੀ ਵਾਸਤੇ ਦਿੱਤੀ ਹੈ। ਜੇਕਰ ਕੁਰਬਾਨੀਆਂ ਤੇ ਬਹਿਸ ਕਰਨ ਲਗੀਏ ਤਾਂ ਜਿੰਨੀ ਮਰਜ਼ੀ ਬਹਿਸ ਕੀਤੀ ਜਾ ਸਕਦੀ ਹੈ, ਅਸੀਂ ਹਿੰਦੁਸਤਾਨ ਦੀ ਹਰ ਗੱਲ ਤੇ ਗੱਲ ਕਰਨ ਲਈ ਤਿਆਰ ਹਾਂ ਪਰ ਸਰਦਾਰ ਭਗਤ ਸਿੰਘ ਦੀ ਕੁਰਬਾਨੀ ਇਕ ਲਾਸਾਨੀ ਅਤੇ ਲਾਮਿਸਾਲ ਕੁਰਬਾਨੀ ਹੈ। ਜਿਸ ਵਿਸ਼ੇ ਤੇ ਅਸੀਂ ਬੋਲਣਾ ਹੈ, ਸਾਨੂੰ ਉਸ ਵਿਸ਼ੇ ਦੀ ਸਮਝ ਹੈ। ਜੇਕਰ ਕੁਰਬਾਨੀ ਦੀ ਗੱਲ ਕਰਨੀ ਹੈ ਤਾਂ ਕੁਰਬਾਨੀ ਦੀ ਹੀ ਗੱਲ ਕਰਾਂਗੇ। ਇਸ ਰੈਜ਼ੋਲਿਊਸ਼ਨ ਤੇ ਬੋਲਣ ਲੱਗਿਆਂ ਸਾਨੂੰ ਕਿਸੇ ਪਾਰਟੀ ਦੀ ਲੋੜ ਨਹੀਂ ਕਿਉਂਕਿ ਇੱਕ ਐਸਾ ਵੱਡਾ ਨਾਂ ਸਾਡੇ ਸਾਹਮਣੇ ਹੈ, ਜਿਸ ਦੇ ਨਾਂ ਨਾਲ ਪੰਜਾਬ ਜਾਣਿਆਂ ਜਾਂਦਾ ਹੈ, ਸਾਡੀ ਸਾਰੀ ਕੌਮ ਜਾਣੀ ਜਾਂਦੀ ਹੈ ਕਿਉਂਕਿ ਉਨ੍ਹਾਂ ਦਾ ਪਿਛੋਕੜ ਆਪਣਾ ਹੈ। ਉਨ੍ਹਾਂ ਦਾ ਕੋਈ ਰਾਜਨੀਤਿਕ ਪਾਰਟੀ ਦਾ ਪਿਛੋਕੜ ਨਹੀਂ ਹੈ। ਉਹ ਸ਼ਹੀਦ ਹੈ। ਉਨ੍ਹਾਂ ਦੇ ਦਾਦਾ ਜੀ ਦੀ ਕੀ ਪੁਜ਼ੀਸ਼ਨ ਸੀ, ਉਨ੍ਹਾਂ ਦੇ ਚਾਚਿਆਂ ਦੀ ਕੀ ਪੁਜ਼ੀਸ਼ਨ ਸੀ, ਉਨ੍ਹਾਂ ਦੇ ਬਾਪ ਦੀ ਕੀ ਪੁਜ਼ੀਸ਼ਨ ਸੀ, ਜਿਸ ਇਨਸਾਨ ਨੇ ਅਜਿਹੇ ਘਰ ਵਿੱਚ ਜਨਮ ਲਿਆ, ਉਸਦੇ ਸੰਸਕਾਰ ਉਸ ਤਰ੍ਹਾਂ ਦੇ ਉਠੇ ਕਿ ਸ਼ਹੀਦ ਭਗਤ ਸਿੰਘ ਉਨ੍ਹਾਂ ਸੰਸਕਾਰਾਂ ਦਾ ਬੱਧਾ ਸੀ। ਉਨ੍ਹਾਂ ਪਰਿਵਾਰਕ ਸੰਸਕਾਰਾਂ ਨੇ ਉਨ੍ਹਾਂ ਨੂੰ ਸਿਖਾਇਆ, ਕਿਸੇ ਪਾਰਟੀ ਨੇ ਉਨ੍ਹਾਂ ਨੂੰ ਨਹੀਂ ਸਿਖਾਇਆ, ਕਾਂਗਰਸ ਪਾਰਟੀ ਨੇ ਨਹੀਂ ਸਿਖਾਇਆ। ਉਹ ਸੰਸਕਾਰ ਸਨ, ਸੰਸਕਾਰਾਂ ਦੇ ਨਾਲ ਸਰਦਾਰ ਭਗਤ ਸਿੰਘ ਜਾਗੇ ਸਨ। ਉਹ ਇਨ੍ਹਾਂ ਸੰਸਕਾਰਾਂ ਨੂੰ ਲੈ ਕੇ ਅੱਗੇ ਚੱਲੇ ਸਨ। ਉਨ੍ਹਾਂ ਸੰਸਕਾਰਾਂ ਨੂੰ ਲੈ ਕੇ ਹੀ ਉਨ੍ਹਾਂ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਸਾਡੇ ਦੇਸ਼ ਤੇ ਕੋਈ ਹੋਰ ਕੌਮ ਰਾਜ ਕਰੇ। ਇਹ ਠੀਕ ਹੈ ਕਿ ਉਨ੍ਹਾਂ ਨੂੰ ਉਤਸ਼ਾਹ ਮਿਲਿਆ ਅੰਮ੍ਰਿਤਸਰ ਦੇ ਇੰਸੀਡੈਂਟ ਤੋਂ ਅਤੇ ਜਿਸ ਵੇਲੇ ਲਾਲਾ ਲਾਜਪਤ ਰਾਏ ਜੀ ਨੂੰ ਚੋਟਾਂ ਲੱਗੀਆਂ। ਉਸ ਵੇਲੇ ਉਹ ਜਵਾਨ ਸਨ। ਉਸ ਵੇਲੇ ਉਨ੍ਹਾਂ ਦੇ ਮਨ ਨੂੰ ਚੋਟ ਲੱਗੀ ਅਤੇ ਉਨ੍ਹਾਂ ਨੇ ਸੋਚਿਆ ਕਿ ਅਸੀਂ ਲੋਕ ਕੁਝ ਇੰਤਜ਼ਾਮ ਕਰੀਏ। ਉਨ੍ਹਾਂ ਨੇ ਕੁਝ ਵੱਖਰਾ ਰਵੱਈਆ ਅਖਤਿਆਰ ਕੀਤਾ। ਉਹ ਅੱਜ ਵਰਗੇ ਅੱਤਵਾਦੀ ਨਹੀਂ ਸਨ ਕਿ ਜਾਨੋਂ ਮਾਰ ਦਿਉ, ਚਾਹੇ ਕਿਸੇ ਦਾ ਕੋਈ ਕਸੂਰ ਹੈ ਜਾਂ ਨਹੀਂ ਹੈ। ਜੇਕਰ ਉਹ ਚਾਹੁੰਦੇ ਤਾਂ ਉਹ ਪਾਰਲੀਮੈਂਟ ਦੇ ਅੰਦਰ ਕੋਈ ਦੂਸਰਾ ਬੰਬ ਵੀ ਸੁੱਟ ਸਕਦੇ ਸੀ ਲੇਕਿਨ ਉਹ ਜਗਾਉਣ ਲਈ ਅਤੇ ਇਹ ਦਿਖਾਉਣ ਲਈ ਕਿ ਆਜ਼ਾਦੀ ਅੱਜ ਹਿੰਦੁਸਤਾਨ ਦੀ ਜ਼ਰੂਰਤ ਹੈ, ਇਹ ਹੋਰ ਕਿਸੇ ਨੂੰ ਆਪਣੇ ਉਪਰ ਰਾਜ ਕਰਨਾ ਬਰਦਾਸ਼ਤ ਕਰਨ ਲਈ ਹੁਣ ਤਿਆਰ ਨਹੀਂ ਹਨ, ਇਸ ਕਰਕੇ ਉਨ੍ਹਾਂ ਨੇ ਇਹ ਬੰਬ ਸੁੱਟਿਆ ਸੀ। ਅੱਜ ਮੈਂ ਫਿਰ ਬੇਨਤੀ ਕਰਾਂਗਾ ਅਤੇ ਇਸ ਮਤੇ ਦੀ ਪ੍ਰੋੜਤਾ ਕਰਦਾ ਹੋਇਆ ਗੁਜ਼ਾਰਿਸ਼ ਕਰਾਂਗਾ ਕਿ ਇਸ ਮਤੇ ਨੂੰ ਪਾਸ ਕੀਤਾ ਜਾਵੇ ਅਤੇ ਮੁਹਾਲੀ ਏਅਰਪੋਰਟ ਦਾ ਨਾਂ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਨਾਂ ਤੇ ਅਤੇ ਅੰਮ੍ਰਿਤਸਰ ਏਅਰਪੋਰਟ ਦਾ ਨਾਂ ਗੁਰੂ ਸਾਹਿਬ ਦੇ ਨਾਂ ਤੇ ਰੱਖਿਆ ਜਾਵੇ। ਏਨਾ ਕਹਿ ਕੇ ਮੈਂ ਆਪਣਾ ਸਥਾਨ ਗ੍ਰਹਿਣ ਕਰਦਾ ਹਾਂ।

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲ੍ਹਾ ਰਾਏਪੁਰ)** : ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ ਤੇ ਬੋਲਣ ਲਈ ਮੌਕਾ ਦੇ ਰਹੇ ਹੋ। ਅਫ਼ਸੋਸ ਦੀ ਗੱਲ ਇਹ ਹੈ ਕਿ ਇਹ ਮਸਲਾ, ਇਹ ਰੈਜ਼ੋਲਿਊਸ਼ਨ ਕੁਝ ਜ਼ਿਆਦਾ ਹੀ ਪੁਲੀਟੀਕਲਾਈਜ਼ ਕੀਤਾ ਗਿਆ ਹੈ। ਮੈਂ ਇਸ ਰੈਜ਼ੋਲਿਊਸ਼ਨ ਨਾਲ 110% ਸਹਿਮਤ ਹਾਂ। ਲੇਕਿਨ ਇਹ ਰੈਜ਼ੋਲਿਊਸ਼ਨ ਤਕਰੀਬਨ 11 ਸਾਲ ਲੇਟ ਆਇਆ ਹੈ। ਜਦੋਂ ਬਾਦਲ ਸਾਹਿਬ ਪਹਿਲਾਂ ਮੁੱਖ ਮੰਤਰੀ ਸਨ, ਤਾਂ ਇਹ ਰੈਜ਼ੋਲਿਊਸ਼ਨ ਉਦੋਂ ਆਉਣਾ ਚਾਹੀਦਾ ਸੀ।

(ਅਵਾਜ਼ਾਂ : ਉਦੋਂ ਏਅਰਪੋਰਟ ਨਹੀਂ ਬਣਿਆ ਸੀ)

ਡਿਪਟੀ ਸਪੀਕਰ ਸਾਹਿਬ, ਏਅਰਪੋਰਟ ਉਦੋਂ ਵੀ ਸੀ, ਓਪਰੇਸ਼ਨਲ ਸੀ। ਉਹ ਸਹੀ ਟਾਈਮ ਸੀ। ਕੋਈ ਨੁਕਸਾਨ ਨਹੀਂ ਸੀ ਹੋਇਆ। ਰੈਜ਼ੋਲਿਊਸ਼ਨ ਲੇਟ ਆਇਆ ਹੈ ਲੇਕਿਨ ਫਿਰ ਵੀ ਮੈਂ ਇਸ ਨਾਲ ਬਿਲਕੁਲ ਸਹਿਮਤ ਹਾਂ। ਮੈਂ ਇਸ ਵਿੱਚ ਦੋ ਮਾਈਨਰ ਅਮੈਂਡਮੈਂਟਸ ਪਰਪੋਜ਼ ਕਰ ਰਿਹਾ ਹਾਂ। ਚੰਡੀਗੜ੍ਹ ਏਅਰ ਪੋਰਟ ਦਾ ਨਾਂ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਹੋਰਾਂ ਦੇ ਨਾਂ ਤੇ ਰੱਖਣ ਲਈ........

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮੈਂਬਰ ਸਾਹਿਬ ਕਹਿ ਰਹੇ ਹਨ ਕਿ ਇਹ ਰੈਜ਼ੋਲਿਊਸ਼ਨ ਬੜਾ ਲੇਟ ਆਇਆ ਹੈ। ਜਦੋਂ ਮੁੰਡਾ ਜੰਮਣਾ ਸੀ ਤਾਂ ਉਦੋਂ ਹੀ ਨਾਂ ਰੱਖਿਆ ਜਾਣਾ ਸੀ। ਜੇਕਰ ਮੁੰਡਾ ਹੀ ਨਹੀਂ ਜੰਮਿਆ ਤਾਂ ਨਾਂ ਕਿਸ ਦਾ ਰੱਖਿਆ ਜਾਵੇ। ਹੁਣ ਮੁੰਡਾ ਜੰਮ ਪਿਆ ਹੈ ਅਤੇ ਨਾਂ ਰੱਖਿਆ ਗਿਆ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਮੈਨੂੰ ਲਗਦਾ ਹੈ ਕਿ ਸਾਹਨੀ ਸਾਹਿਬ ਵੀ ਮੇਰੀਆਂ ਅਮੈਂਡਮੈਂਟਸ ਨਾਲ ਸਹਿਮਤ ਹੋਣਗੇ। ਇੱਕ ਤਾਂ ਚੰਡੀਗੜ੍ਹ ਦਾ ਪਰੋਪੋਜ਼ਡ ਏਅਰਪੋਰਟ ਹੈ ਪਰ ਇਸ ਦੇ ਨਾਲ ਜਿਹੜਾ ਟਰਮੀਨਲ ਬਣ ਰਿਹਾ ਹੈ, ਉਹ ਪੰਜਾਬ ਦੀ ਧਰਤੀ ਤੇ ਬਣ ਰਿਹਾ ਹੈ ਅਤੇ ਰਨ-ਵੇਅ ਯੂ.ਟੀ. ਵਿੱਚ ਹੀ ਰਹਿਣਾ ਹੈ। ਲੇਕਿਨ ਜਿਹੜੀ ਮੁਹਾਲੀ ਵਿੱਚ ਟਰਮੀਨਲ ਵਾਸਤੇ ਜ਼ਮੀਨ ਐਕਵਾਇਰ ਕੀਤੀ ਜਾ ਰਹੀ ਹੈ, ਉਸ ਦਾ ਨਾਂ ਰਾਜਗੁਰੂ ਅਤੇ ਸੁਖਦੇਵ ਰੱਖਿਆ ਜਾਣਾ ਚਾਹੀਦਾ ਹੈ। ਏਅਰਪੋਰਟ ਦਾ ਨਾਂ ਸਰਦਾਰ ਭਗਤ ਸਿੰਘ ਦੇ ਨਾਂ ਤੇ ਅਤੇ ਟਰਮੀਨਲ ਦੂਜੇ ਸਾਥੀਆਂ ਦੇ ਨਾਂ ਤੇ ਜ਼ਰੂਰ ਹੋਣਾ ਚਾਹੀਦਾ ਹੈ। ਦੂਸਰਾ, ਮੈਂ ਅੰਮ੍ਰਿਤਸਰ ਵਿਖੇ ਰਾਜਾਸਾਂਸੀ ਏਅਰਪੋਰਟ ਦਾ ਪਰਪੋਜ਼ਡ ਨਾਂ ਗੁਰੂ ਰਾਮ ਦਾਸ ਜੀ ਦੇ ਨਾਂ ਨੂੰ ਰੀ-ਨੇਮ ਕਰਨ ਵਾਸਤੇ ਕਹਿਣਾ ਚਾਹੁੰਦਾ ਹਾਂ ਕਿ ਉਥੇ ਏਅਰਪੋਰਟ ਤੇ ਸ਼ਰਾਬ ਸਰਵ ਹੁੰਦੀ ਹੈ ਅਤੇ ਵਿਕ ਵੀ ਰਹੀ ਹੈ ਅਤੇ ਤੰਬਾਕੂ ਵੀ ਵਿਕ ਰਿਹਾ ਹੈ। ਇਹ ਅਮੈਂਡਮੈਂਟ ਹੋਣੀ ਚਾਹੀਦੀ ਹੈ ਕਿ ਅੰਮ੍ਰਿਤਸਰ ਏਅਰਪੋਰਟ ਵਿਚ ਸ਼ਰਾਬ ਸਰਵ ਵੀ ਨਾ ਹੋਵੇ ਅਤੇ ਸ਼ਰਾਬ ਦੀ ਸੇਲ ਵੀ ਨਾ ਹੋਵੇ। ਇਹ ਦੋ ਮਾਈਨਰ ਅਮੈਂਡਮੈਂਟਾਂ ਜ਼ਰੂਰ ਕੀਤੀਆਂ ਜਾਣ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਮਿਹਰਬਾਨੀ। ਕੈਪਟਨ ਬਲਬੀਰ ਸਿੰਘ ਬਾਠ ਹੋਰਾਂ ਦਾ ਮਤਾ ਸਦਨ ਸਾਹਮਣੇ ਰੱਖਣਾ ਸਮੇਂ ਦੀ ਮੰਗ ਦੇ ਮੁਤਾਬਿਕ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਸਾਡਾ ਸਾਰਾ ਦੇਸ਼ ਦੋ ਸ਼ਤਾਬਦੀਆਂ ਮਨਾ ਰਿਹਾ ਹੈ। ਪਹਿਲੀ ਸ਼ਤਾਬਦੀ ਤਾਂ ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਜਨਮ ਦੀ 100 ਸਾਲਾ ਸ਼ਤਾਬਦੀ ਮਨਾਈ ਜਾ ਰਹੀ ਹੈ। 1907 ਈ: ਵਿੱਚ ਉਨ੍ਹਾਂ ਦੀ ਪੈਦਾਇਸ਼ ਪੰਜਾਬ ਦੀ ਧਰਤੀ ਉਤੇ ਹੋਈ ਸੀ ਅਤੇ 23 ਮਾਰਚ, 1931 ਈ:

ਨੂੰ 23 ਸਾਲ ਦੀ ਉਮਰ ਵਿੱਚ ਉਸ ਨੌਜਵਾਨ ਨੂੰ ਫਾਂਸੀ ਦੇ ਤਖਤੇ ਤੇ ਲਟਕਾ ਦਿੱਤਾ ਗਿਆ ਸੀ। ਸਾਰੇ ਦੇਸ਼ ਅੰਦਰ 23 ਮਾਰਚ ਤੱਕ ਉਨ੍ਹਾਂ ਦੀ ਪੁਨ-ਤਿਥੀ ਪੂਰਾ ਇੱਕ ਸਾਲ ਮਨਾਈ ਜਾ ਰਹੀ ਹੈ। ਦੂਸਰਾ, ਡਿਪਟੀ ਸਪੀਕਰ ਸਾਹਿਬ, ਸਾਰੇ ਹਿੰਦੁਸਤਾਨ ਵਿਚ 1857 ਈ: ਦੀ ਮਹਾਨ ਕ੍ਰਾਂਤੀ ਨੂੰ 150 ਸਾਲ ਪੂਰੇ ਹੋਏ ਹਨ। ਇਹ ਕ੍ਰਾਂਤੀ ਵੀ ਸਾਰੇ ਦੇਸ਼ ਵਿੱਚ ਬੜੇ ਹਰਸ਼ੋ-ਉਲਾਸ ਨਾਲ ਮਨਾਈ ਜਾ ਰਹੀ ਹੈ ਤਾਂ ਕਿ ਸਾਡੇ ਨੌਜਵਾਨ ਪੂਰੀ ਇਬਾਦਤ ਨਾਲ ਸਿਰ ਝੁਕਾ ਕੇ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰ ਸਕਣ ਜਿਹੜੇ ਦੇਸ਼ ਦੀ ਖਾਤਰ ਲੜ ਮਰੇ, ਸ਼ਹੀਦ ਹੋਏ ਅਤੇ ਆਪਣੀਆਂ ਜਾਨਾਂ ਵਾਰੀਆਂ, ਉਨ੍ਹਾਂ ਨੂੰ ਆਪਣੀ ਅਕੀਦਤ ਦੇ ਫੁੱਲ ਭੇਟ ਕਰ ਸਕਣ। ਸਾਡੀ ਆਉਣ ਵਾਲੀ ਪੀੜ੍ਹੀ ਚੰਗੀ ਤਰ੍ਹਾਂ ਸਿਰ ਨਿਵਾ ਸਕੇ, ਉਨ੍ਹਾਂ ਸ਼ਹੀਦਾਂ ਨੂੰ, ਜਿਨ੍ਹਾਂ ਨੇ ਕਿ ਦੇਸ਼ ਲਈ ਮਹਾਨ ਕੰਮ ਕੀਤਾ। ਇਸ ਲਈ ਬਾਠ ਸਾਹਿਬ ਨੇ ਜਿਹੜਾ ਮਤਾ ਇਥੇ ਲਿਆਂਦਾ ਹੈ, ਮੈਂ ਉਸ ਦਾ ਸਮਰਥਨ ਕਰਦਾ ਹਾਂ ਅਤੇ ਕੇਂਦਰ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹਾਂ ਕਿ ਅੰਮ੍ਰਿਤਸਰ ਵਿਖੇ ਰਾਜਾਸਾਂਸੀ ਹਵਾਈ ਅੱਡੇ ਦਾ ਨਾਂ ਚੌਥੇ ਗੁਰੂ, ਗੁਰੂ ਰਾਮਦਾਸ ਜੀ ਦੇ ਪਵਿੱਤਰ ਨਾਂ ਉਤੇ ਰੱਖਿਆ ਜਾਵੇ। ਇਸੇ ਤਰ੍ਹਾਂ ਚੰਡੀਗੜ੍ਹ ਏਅਰਪੋਰਟ ਦਾ ਨਾਂ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਨਾਂ ਤੇ ਰੱਖਣ ਦੀ ਤਜਵੀਜ਼ ਦੀ ਮੈਂ ਤਾਈਦ ਕਰਦਾ ਹਾਂ ਕਿ ਇਹ ਕਰਨਾ ਚਾਹੀਦਾ ਹੈ। ਸਾਡੇ ਦੇਸ਼ ਦੇ ਇਤਿਹਾਸ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਅਨੁਯਾਈਆਂ ਨੇ, ਜੋ ਵੀ ਉਨ੍ਹਾਂ ਦੇ ਜੀਵਨ ਵਿਕਾਸ ਦੀ ਲੜੀ ਸ਼ੁਰੂ ਕੀਤੀ, ਅੱਜ ਸਾਰੇ ਸੰਸਾਰ ਦਾ ਇੱਕ-ਇੱਕ ਵਿਅਕਤੀ ਉਸ ਜੀਵਨ ਵਿਕਾਸ ਅੱਗੇ ਆਪਣਾ ਸਿਰ ਸ਼ਰਧਾ ਨਾਲ ਝੁਕਾਉਂਦਾ ਹੈ। 500 ਸਾਲ ਦਾ ਇਤਿਹਾਸ, ਸਿੱਖਾਂ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਉਹ ਜ਼ਿੰਦਗੀ ਦੇ ਕਿਸੇ ਵੀ ਅਕੀਦੇ ਤੋਂ, ਕਿਸੇ ਵੀ ਕਾਰਣ ਝੁਕੇ ਨਹੀਂ, ਡਰੇ ਨਹੀਂ ਔਰ ਦੁਨੀਆਂ ਸਾਹਮਣੇ ਸੱਚ ਦਾ ਸਿਦਕਵਾਨੀ ਦਾ ਰਸਤਾ ਦਿਖਾਇਆ। ਇਸੇ ਕੜੀ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਇੱਕ ਬਹੁਤ ਹੀ ਉਚੀ ਸ਼ਖਸੀਅਤ ਦੇ ਮਾਲਕ ਸਨ ਔਰ ਜਿਨ੍ਹਾਂ ਨੇ ਹਿੰਦੁਸਤਾਨ ਵਿੱਚ ਬੜਾ ਉਚਾ ਪੈਗਾਮ ਦਿੱਤਾ, ਸੁੱਚਾ ਪੈਗਾਮ ਦਿੱਤਾ। ਦੁਨੀਆਂ ਨੂੰ ਦਿਖਾਇਆ ਕਿ ਮਾਮੂਲੀ ਜਿਹਾ ਛੋਲੇ ਵੇਚਣ ਵਾਲਾ ਆਦਮੀ ਕਿਸ ਤਰ੍ਹਾਂ ਮਹਾਨ ਸ਼ਖਸੀਅਤ ਦਾ ਮਾਲਕ ਬਣ ਸਕਦਾ ਹੈ। ਉਨ੍ਹਾਂ ਨੇ ਅਕੀਦੇ ਨਾਲ, ਮਿਹਨਤ ਨਾਲ ਗੁਰੂ ਘਰ ਦੀ ਸੇਵਾ ਕੀਤੀ ਤੇ ਕਿਸ ਤਰ੍ਹਾਂ ਗੁਰੂ ਘਰ ਦੀ ਸੇਵਾ ਕਰਕੇ ਉਹ ਮਹਾਨ ਅਹੁਦੇ ਤੇ ਬਿਰਾਜਮਾਨ ਹੋਏ। ਇਹ ਅਕੀਦਾ ਜੋ ਸ੍ਰੀ ਗੁਰੂ ਰਾਮ ਦਾਸ ਜੀ ਅੰਦਰ ਸੀ, ਇਹ ਦੁਨੀਆਂ ਲਈ ਮਿਸਾਲ ਹੈ। ਉਨ੍ਹਾਂ ਨੇ ਦਿਖਾਇਆ ਕਿ ਕਿਸ ਤਰ੍ਹਾਂ ਗੁਰੂ ਘਰ ਦੀ ਸੇਵਾ ਕਰਨੀ ਚਾਹੀਦੀ ਹੈ। ਉਨ੍ਹਾਂ ਨੇ ਗੁਰੂ ਘਰ ਦੀ ਸੇਵਾ ਪੂਰਨ ਸਮਰਪਣ ਭਾਵਨਾ ਨਾਲ ਕੀਤੀ ਔਰ ਲੋਕਾਂ ਦੀ ਸੇਵਾ ਕਰਕੇ ਆਪਣਾ ਆਪ ਵਾਰ ਦਿੱਤਾ, ਉਨ੍ਹਾਂ ਨੇ ਬੜੇ ਨਿਸ਼ਚੇ ਨਾਲ ਗੁਰੂ ਘਰ ਦੀ ਸੇਵਾ ਕੀਤੀ। ਉਨ੍ਹਾਂ ਨੇ ਸਿਰਫ ਗੁਰੂ ਘਰ ਦੀ ਸੇਵਾ ਹੀ ਨਹੀਂ ਕੀਤੀ ਬਲਕਿ ਉਹ ਆਰਕੀਟੈਕਟ ਵੀ ਸਨ, ਵਾਸਤੂ ਸ਼ਾਸਤਰੀ ਵੀ

[ਟਰਾਂਸਪੋਰਟ ਮੰਤਰੀ]

ਸਨ ਜਿਨ੍ਹਾਂ ਨੇ ਅੰਮ੍ਰਿਤਸਰ ਵਰਗੇ ਸ਼ਹਿਰ ਦਾ ਨੀਂਹ ਪੱਥਰ ਰੱਖਿਆ, ਦਾਰਸ਼ਨਿਕ ਵਿਚਾਰਧਾਰਾ ਦੇ ਸ਼ਹਿਰ ਦਾ ਨੀਂਹ ਪੱਥਰ ਰੱਖਿਆ। ਇਸ ਦਾ ਨੀਂਹ ਪੱਥਰ ਮਹਾਨ ਸ਼ਖਸੀਅਤ ਤੋਂ ਰਖਵਾਇਆ। ਡਿਪਟੀ ਸਪੀਕਰ ਸਾਹਿਬ, ਇਹ ਇੱਕ ਆਦਰਸ਼ ਸ਼ਹਿਰ ਹੈ ਜਿੱਥੇ ਕੋਈ ਜਾਤ ਪਾਤ ਨਹੀਂ, ਹਰ ਮਜ਼ਹਬ ਦਾ ਬੰਦਾ ਆ ਸਕਦਾ ਹੈ। ਕਿਸੇ ਚੀਜ਼ ਦਾ ਫਰਕ ਨਹੀਂ ਕੀਤਾ ਗਿਆ। ਇਹ ਉਹ ਥਾਂ ਹੈ ਜਿੱਥੇ ਦੁਨੀਆਂ ਦਾ ਹਰ ਬੰਦਾ ਸਿਜਦਾ ਕਰਦਾ ਹੈ, ਗੁਰੂ ਘਰ ਤੋਂ ਪ੍ਰਸ਼ਾਦ ਲੈਂਦਾ ਹੈ। ਡਿਪਟੀ ਸਪੀਕਰ ਸਾਹਿਬ, ਇਹੋ ਜਿਹੀ ਪਵਿੱਤਰਤਾ ਸਾਡੇ ਮਨ ਅੰਦਰ, ਸਰੀਰ ਅੰਦਰ, ਦਿਲ ਅੰਦਰ, ਦਿਮਾਗ ਅੰਦਰ ਹੋਣੀ ਚਾਹੀਦੀ ਹੈ। ਇਸ ਸ਼ਹਿਰ ਦਾ ਨਾਂ ਦੁਨੀਆਂ ਦੇ ਇਤਿਹਾਸ ਵਿਚ ਮਹਾਨ ਸਥਾਨ ਰੱਖਦਾ ਹੈ, ਉਸ ਦਾ ਆਰਕੀਟੈਕਟ, ਉਸ ਨੂੰ ਬਣਾਉਣ ਵਾਲੇ, ਉਸ ਦਾ ਨੀਂਹ ਪੱਥਰ ਰੱਖਣ ਵਾਲੇ ਸ੍ਰੀ ਗੁਰੂ ਰਾਮ ਦਾਸ ਜੀ ਜਿਨ੍ਹਾਂ ਦਾ ਨਾਂ ਇਸ ਪਵਿੱਤਰ ਸ਼ਹਿਰ ਅੰਦਰ ਵੜਦਿਆਂ ਸਾਰ ਆਪਣੇ ਆਪ ਮੂੰਹ ਵਿਚੋਂ ਨਿਕਲਦਾ ਹੈ : ਧੰਨ ਧੰਨ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ, ਧੰਨ ਧੰਨ ਸ੍ਰੀ ਗੁਰੂ ਰਾਮ ਦਾਸ ਜੀ। ਇਸੇ ਪ੍ਰਕਾਰ ਉਨ੍ਹਾਂ ਦੀ ਬਾਣੀ ਆਪਣੇ ਆਪ ਮੂੰਹ ਵਿਚੋਂ ਨਿਕਲਦੀ ਹੈ। ਉਨ੍ਹਾਂ ਦੇ ਨਾਂ ਤੇ ਰਾਜਾ ਸਾਂਸੀ ਏਅਰ ਪੋਰਟ ਦਾ ਨਾਂ ਰੱਖਿਆ ਜਾਵੇ, ਮੈਂ ਸਮਝਦਾ ਹਾਂ ਕਿ ਇਸ ਨਾਲ ਨਵੀਂ ਪੀੜ੍ਹੀ ਨੂੰ ਬਹੁਤ ਵੱਡੀ ਪ੍ਰੇਰਨਾ ਮਿਲੇਗੀ। ਉਹ ਗੁਰੂ ਘਰ ਦੇ ਦਾਸ ਸਨ, ਮਹਾਨ ਸੰਤ ਸਨ ਜਿਨ੍ਹਾਂ ਨੇ ਸਾਂਝੀਵਾਲਤਾ, ਜਾਤ- ਪਾਤ ਵਿਹੀਨ ਸਮਾਜ ਦੀ ਸਿਰਜਨਾ ਕੀਤੀ, ਉਸ ਦਾ ਨਿਰਮਾਣ ਕੀਤਾ ਜਿੱਥੇ ਮਨੁੱਖ ਨੂੰ ਬਰਾਬਰ ਜਿਉਣ ਦਾ ਅਧਿਕਾਰ ਹੈ ਔਰ ਉਨ੍ਹਾਂ ਨੇ ਕਰਮ ਕਰਨ ਦਾ, ਕੰਮ ਕਰਨ ਦਾ ਪੈਗਾਮ ਦਿੱਤਾ। ਕੰਮ ਦੀ ਮਹਾਨਤਾ ਤੇ ਜ਼ੋਰ ਦਿੱਤਾ। ਡਿਊਟੀ ਕਰਨ ਤੇ ਜ਼ੋਰ ਦਿੱਤਾ। ਇਹ ਪੈਗਾਮ ਉਨ੍ਹਾਂ ਨੇ ਦੁਨੀਆਂ ਨੂੰ ਦਿੱਤਾ।

"कर्मण्येवाधिकारस्ते मा फलेषु कदाचन"

ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਕਿ ਐਕਸ਼ਨ ਹੀ ਡਿਊਟੀ ਹੈ। ਕੰਮ ਕਰਕੇ ਜਾਓ। ਕਰਮ ਕਰਨ ਨਾਲ ਇਨਸਾਨ ਮਹਾਨ ਬਣਦਾ ਹੈ। ਡਿਪਟੀ ਸਪੀਕਰ ਸਾਹਿਬ, ਇਹੀ ਨਹੀਂ ਉਨ੍ਹਾਂ ਨੇ ਇਹ ਵੀ ਕਿਹਾ ਕਿ ਅਸੀਂ ਦਸਾਂ ਨਹੁੰਆਂ ਦੀ ਕਿਰਤ ਕਰੀਏ। ਮਲਕ ਭਾਗੋ ਨਹੀਂ, ਭਾਈ ਲਾਲੋ ਬਣੀਏ। ਦੁਨੀਆਂ ਵਿੱਚ ਦਸਾਂ ਨਹੁੰਆਂ ਦੀ ਕਿਰਤ ਕਰਕੇ ਅੱਗੇ ਵਧੀਏ। ਕਿਰਤ ਕਰਕੇ ਖਾਓ। ਜ਼ਿੰਦਗੀ ਵਿਚ ਆਪਣੇ ਹੱਥਾਂ ਨਾਲ ਕੰਮ ਕਰਕੇ ਜੀਵਨ ਬਸਰ ਕਰੋ। ਐਸੇ ਮਹਾਨ ਗੁਰੂ ਦੇ ਸੰਬੰਧ ਵਿੱਚ ਜੋ ਮਤਾ ਲਿਆਂਦਾ ਗਿਆ ਹੈ, ਮੈਂ ਉਸ ਦਾ ਸਮਰਥਨ ਕਰਦਾ ਹਾਂ ਕਿ ਉਨ੍ਹਾਂ ਦੇ ਨਾਂ ਤੇ ਰਾਜਾ ਸਾਂਸੀ ਏਅਰ ਪੋਰਟ ਦਾ ਨਾਂ ਰੱਖਿਆ ਜਾਵੇ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਪ੍ਰਸਤਾਵ ਵਿੱਚ ਕਿਹਾ ਗਿਆ ਹੈ ਕਿ ਚੰਡੀਗੜ੍ਹ ਦਾ ਜਿਹੜਾ ਏਅਰਪੋਰਟ ਹੈ, ਉਸ ਦਾ ਨਾਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਨਾਂ ਤੇ ਰੱਖਿਆ ਜਾਵੇ। ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਦੀ ਪਾਲਿਸੀ ਹੈ। ਮੇਰੇ ਕੋਲ ਟਰਾਂਸਪੋਰਟ ਮਹਿਕਮਾ ਹੈ ਔਰ ਅਸੀਂ ਜਿੰਨੇ ਵੀ ਨਵੇਂ ਬੱਸ ਸਟੈਂਡਾਂ ਦਾ ਨਿਰਮਾਣ ਕੀਤਾ ਹੈ, ਉਨ੍ਹਾਂ ਦਾ ਨਾਂ ਸ਼ਹੀਦਾਂ ਦੇ ਨਾਂ ਤੇ ਰਖਿਆ ਹੈ। ਡਿਪਟੀ ਸਪੀਕਰ ਸਾਹਿਬ, ਪਠਾਨਕੋਟ ਦੇ ਬੱਸ ਸਟੈਂਡ ਦਾ ਨਾਂ ਮਹਾਰਾਣਾ ਪ੍ਰਤਾਪ ਦੇ ਨਾਂ ਤੇ ਰੱਖਿਆ ਹੈ, ਉਨ੍ਹਾਂ ਨੂੰ ਡੈਡੀਕੇਟ ਕੀਤਾ ਹੈ। ਅੰਮ੍ਰਿਤਸਰ ਦੇ ਬੱਸ ਸਟੈਂਡ ਦਾ ਨਾਮ ਮਦਨ ਲਾਲ ਢੀਂਗਰਾ ਜੀ ਦੇ ਨਾਂ ਤੇ ਰੱਖਿਆ ਹੈ, ਜਲੰਧਰ ਦਾ ਜਿਹੜਾ ਬੱਸ ਸਟੈਂਡ ਹੈ, ਉਸ ਦਾ ਨਾਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ ਦੇ ਨਾਂ ਤੇ ਰੱਖਿਆ ਹੈ। ਇਸੇ

ਤਰ੍ਹਾਂ ਲੁਧਿਆਣੇ ਬੱਸ ਸਟੈਂਡ ਦਾ ਨਾਂ ਬਾਦਲ ਸਾਹਿਬ ਨੇ ਸ਼ਹੀਦ ਸੁਖਦੇਵ ਜੀ ਦੇ ਨਾਂ ਤੇ ਰੱਖਿਆ ਹੈ ਜੋ ਭਗਤ ਸਿੰਘ ਜੀ ਦੇ ਸਾਥੀ ਸਨ ਤੇ ਜਿਨ੍ਹਾਂ ਨੂੰ ਉਨ੍ਹਾਂ ਨਾਲ ਹੀ ਫਾਂਸੀ ਦਿੱਤੀ ਗਈ। ਉਨ੍ਹਾਂ ਦੇ ਨਾਂ ਤੇ ਲੁਧਿਆਣੇ ਦੇ ਬੱਸ ਸਟੈਂਡ ਦਾ ਨਾਂ ਰੱਖਿਆ ਹੈ। ਰਾਜਪੁਰੇ ਦੇ ਬੱਸ ਸਟੈਂਡ ਦਾ ਨਾਂ ਸ਼ਹੀਦ ਊਧਮ ਸਿੰਘ ਜੀ ਦੇ ਨਾਂ ਤੇ ਰੱਖਾਂਗੇ। ਇਸੇ ਕੜੀ ਵਿੱਚ ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਦੇ ਏਅਰ ਪੋਰਟ ਦੇ ਨਾਂ ਤੇ ਜੋ ਮਤਾ ਲਿਆਂਦਾ ਹੈ ਕਿ ਸਰਦਾਰ ਭਗਤ ਸਿੰਘ ਜੀ ਦੇ ਨਾਂ ਤੇ ਰੱਖਿਆ ਜਾਵੇ, ਮੈਂ ਸਮਝਦਾ ਹਾਂ ਕਿ ਇਹ ਦੇਸ਼, ਇਹ ਪੀੜ੍ਹੀ, ਇਹ ਹਾਊਸ ਇਸ ਗੱਲ ਦੇ ਲਈ ਆਪਣੀ ਕ੍ਰਿਤਿਗਿਆ ਪ੍ਰਗਟ ਕਰੇਗਾ ਕਿ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਚਾਨਣ ਮੁਨਾਰਾ, ਇੱਕ ਰੌਸ਼ਨ ਮੁਨਾਰਾ ਦੇ ਸਕੀਏ ਕਿ ਇੱਕ ਪਲੇਸ ਦਾ ਨਾਮ, ਏਅਰ ਪੋਰਟ ਦਾ ਨਾਮ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਨਾਮ ਤੇ ਰੱਖਿਆ ਹੈ। ਸ਼ਹੀਦੇ-ਆਜ਼ਮ ਭਗਤ ਸਿੰਘ ਮਹਾਨ ਕਰਾਂਤੀਕਾਰੀ ਸਨ। ਐਸੇ ਕਰਾਂਤੀਕਾਰੀ, ਡਿਪਟੀ ਸਪੀਕਰ ਸਾਹਿਬ, ਕਿ ਉਨ੍ਹਾਂ ਦਾ ਨਾਅਰਾ ਵੀ ਸਾਨੂੰ ਹੈਰਾਨ ਕਰਦਾ ਹੈ। ਹਿੰਦੁਸਤਾਨ ਸੋਚਦਾ ਹੈ ਕਿ ਇਨਕਲਾਬ ਜ਼ਿੰਦਾਬਾਦ ਹੈ ਕੀ ਚੀਜ਼। ਇਨਕਲਾਬ ਚੀਜ਼ ਕੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇਨਕਲਾਬ ਦਾ ਮਤਲਬ ਟੋਟਲ ਰੈਵੋਲਿਊਸ਼ਨ ਹੈ। ਟੋਟਲ ਚੇਂਜ, ਸੰਪੂਰਣ ਕਰਾਂਤੀ। ਜਿਸ ਨੂੰ ਭਗਤ ਸਿੰਘ ਨੇ ਹਿੰਦੁਸਤਾਨ ਦੇ ਸਾਹਮਣੇ ਰੱਖਿਆ। ਉਹ ਪੂਰੇ ਸਮਾਜ ਦਾ ਨਵੇਂ ਸਿਰਿਉਂ ਨਿਰਮਾਣ ਕਰਨਾ ਚਾਹੁੰਦੇ ਸਨ। ਉਹ 23 ਸਾਲ ਦਾ ਮੁੰਡਾ ਸੀ। 23 ਸਾਲ ਦਾ ਮੁੰਡਾ ਕੀ ਹੁੰਦਾ ਹੈ। ਕਿਸੇ ਕਾਲਜ ਦੇ ਅੱਗੇ ਖੜ੍ਹ ਕੇ ਸੀਟੀਆਂ ਮਾਰਦਾ ਹੈ, ਫਬਤੀਆਂ ਕਸਦਾ ਹੈ। ਉਹ ਨੌਜਵਾਨ ਸ਼ਹੀਦੇ-ਆਜ਼ਮ ਭਗਤ ਸਿੰਘ ਸਨ, ਜਿਸ ਨੇ ਆਪਣੀ ਜ਼ਿੰਦਗੀ ਦੀ ਪਰਵਾਹ ਨਾ ਕਰਕੇ ਆਪਣੇ 23 ਸਾਲ ਕਰਾਂਤੀਕਾਰੀ ਦਰਸ਼ਨ ਦੁਨੀਆਂ ਵਿੱਚ ਫੈਲਾਉਣ ਲਈ ਲਗਾ ਦਿੱਤੇ। ਉਨ੍ਹਾਂ ਨੇ ਆਪਣਾ ਪਵਿੱਤਰ ਸੰਦੇਸ਼ ਦੁਨੀਆਂ ਨੂੰ ਦਿੱਤਾ। ਉਨ੍ਹਾਂ ਦੀ ਲੜਾਈ ਸਿਰਫ ਅਕੀਦਤ ਦੀ ਲੜਾਈ ਸੀ ਕਿ ਸੰਪੂਰਣ ਨਿਰਮਾਣ ਹੋਣਾ ਚਾਹੀਦਾ ਹੈ। ਜਿਸ ਦੀ ਨੀਂਹ ਸ੍ਰੀ ਗੁਰੂ ਰਾਮ ਦਾਸ ਨੇ ਰੱਖੀ ਸੀ। ਚਾਹੇ ਕੋਈ ਬ੍ਰਾਹਮਣ ਹੈ, ਖੱਤਰੀ ਹੈ, ਵੈਸ਼ ਹੈ, ਸ਼ੂਦਰ ਹੈ, ਚੰਡਾਲ ਹੈ, ਇਹ ਸਾਰੇ ਸਮਾਜ ਦੇ ਬੰਦੇ ਹਨ ਅਤੇ ਭਾਈ ਭਾਈ ਹਨ। ਅਸੀਂ ਸਮਾਜ ਦੇ ਅੰਦਰ ਅਗਾਂਹਵਧੂ ਨੀਤੀ ਅਪਨਾਈਏ। ਇੱਕ 23 ਸਾਲ ਦਾ ਨੌਜਵਾਨ ਕਰਾਂਤੀਕਾਰੀ ਵਿਚਾਰ ਹਿੰਦੁਸਤਾਨ ਨੂੰ ਦੇ ਗਿਆ—ਇਨਕਲਾਬ ਜ਼ਿੰਦਾਬਾਦ। ਅੱਜ ਇਨਕਲਾਬ ਬਾਰੇ ਸੋਚਣਾ ਪਵੇਗਾ ਕਿ ਜਿਸ ਮਕਸਦ ਲਈ ਉਸ ਮਹਾਨ ਸ਼ਹੀਦ ਨੇ ਆਪਣੀ ਕੁਰਬਾਨੀ ਦਿੱਤੀ, ਕੀ ਅਸੀਂ ਅੱਜ ਆਜ਼ਾਦੀ ਦੇ 60 ਵਰ੍ਹੇ ਪੂਰੇ ਕਰਨ ਤੋਂ ਬਾਅਦ ਉਨ੍ਹਾਂ ਦੇ ਮਕਸਦ ਤੇ ਪੂਰੇ ਉੱਤਰ ਰਹੇ ਹਾਂ। ਅੱਜ ਵੀ ਸਮਾਜ ਦੇ ਅੰਦਰ ਜਾਤੀਵਾਦ ਹੈ। ਅੱਜ ਵੀ ਅਸੀਂ ਇੱਕ ਦੂਜੇ ਤੇ ਬੇਬੁਨਿਆਦ ਲਾਂਛਣ ਲੱਗਾ ਰਹੇ ਹਾਂ। ਕੋਈ ਕਾਂਗਰਸੀ ਹੈ, ਕੋਈ ਬੀ.ਜੇ.ਪੀ. ਦਾ ਹੈ। ਰਾਜਨੀਤੀ ਵਿੱਚ ਤੁਸੀਂ ਇੱਕ ਦੂਜੇ ਦਾ ਲਿਹਾਜ਼ ਹੀ ਨਹੀਂ ਕਰਦੇ। ਇਸ ਪ੍ਰਕਾਰ ਦੀ ਬਿਟਰਨੈਸ ਸਮਾਜ ਦੇ ਅੰਦਰ ਵਿਚਰ ਰਹੀ ਹੈ ਔਰ ਸਮਾਜ ਇੱਕ ਭੈਅ ਦੇ ਅੰਦਰ, ਇੱਕ ਭਿਆਨਕ ਡਰ ਦੇ ਅੰਦਰ ਆਪਣੇ ਆਪ ਨੂੰ ਚਲਾ ਰਿਹਾ ਹੈ।

[ਟਰਾਂਸਪੋਰਟ ਮੰਤਰੀ]

ਭਗਤ ਸਿੰਘ ਇਸ ਸਮਾਜ ਨੂੰ ਨਿਰਭੈਅ ਬਣਾਉਣਾ ਚਾਹੁੰਦੇ ਸਨ। ਅਗਰ ਉਨ੍ਹਾਂ ਦਾ ਸੰਪੂਰਨ ਕਰਾਂਤੀ ਦਾ ਨਾਅਰਾ ਦੇਖੋ ਤਾਂ ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਨੀ ਚਾਹੁੰਦਾ ਹਾਂ। ਮੈਂ ਹਿੰਦੀ ਦੇ ਕੁੱਝ ਸ਼ਬਦ ਤੁਹਾਡੀ ਸੇਵਾ ਵਿੱਚ ਨਿਵੇਦਨ ਕਰਨਾ ਚਾਹੁੰਦਾ ਹਾਂ—

वह रैवेलियूशन द्वारा संपूर्ण परिवर्तन लाना चाहते थे। जब जज ने पूछा कि वे क्रांति से क्या समझते हैं तो भगत सिंह जी ने बड़ी निर्भीकता से उत्तर दिया—क्रांति में न तो घातक संघरषों का अनिवार्य स्थान है और न इस में व्यक्तिगत रूप से प्रतिरोध, प्रतिशोध लेने की बात है। क्रांति बम और पिस्तौल की संस्कृति नहीं है। क्रांति से हमारा प्रयोजन ये है कि हम अन्याय पर आधारत वर्तमान व्यवस्था में परिवर्तन लाना चाहते हैं। क्रांति का अर्थ ऐसी सामाजिक व्यवस्था स्थापित करना है, जिस से इस प्रकार के घातक और इस प्रकार की नफरत फैलाने वाली चीजों का खात्मा हो। जिस में गरीब आदमी को न्याय मिल सके। ये इंसान का जन्म जात अधिकार है कि वो स्वतंत्र रहें।

ये माननीय शहीदे आजम भगत सिंह की क्रांति का आधार था। वह ये चाहते थे कि ऐसा सामाज हो जिस में समभाव हो। सब मिल करके चलें। एक दूसरे के साथ कदम से कदम मिला कर चलें और अंगरेजी सलतनत, जिस को दुनिया में सब से सभ्य समाज कहा जाता है, उसने कितना क्रूर व्यवहार हिंदुस्तान के लोगों से किया, इस प्रकार का दुराचार करने वाली और सभ्य समाज कहलाने वाली उस अंगरेजी हकूमत को सभ्य नहीं कहा जा सकता। हम आजादी मांगते थे। यहां का किसान आनाज मांगता था, रोटी मांगता था और उन पर दोनालियों से गोलियों की बौछार कर दी जाती थी। काल कोठरियों के अन्दर डाल दिया जाता था। ऐसी अंगरेजी हकूमत को उरवाड़ कर फैंकने के लिए जिस नौजवान ने अपनी 23 साल की उमर में जेल के अन्दर फांसी के तख्ते को हंसते हंसते अपने गले के अन्दर डाला और हिन्दोस्तान के तमाम लोगो के साथ यही बात कही-

खुश रहो अहले वतन हम तो सफर करते हैं।

और उन के ये जजबात आने वाली पीढ़ियों को हमेशा-हमेशा के लिए प्रेरणा देते रहेंगे कि भगत सिंह की कुरबानी हिन्दुस्तान की आजादी के 32 वर्ष में सुनहरी अक्षरों में लिखी जाएगी और जो ये कैप्टन बाठ साहिब ने प्रस्ताव रखा है, मैं इनबिन इन प्रस्तावों का समर्थन करता हूं।

मैं केंद्र सरकार से, इस हाऊस से, भारतीय जनता पार्टी से, अकाली दल से सामूहिक रूप से प्रार्थना करना चाहता हूँ कि दोनों नाम उचित हैं, स्टीक है। समय की मांग है कि इन दोनों नामों को इन एयर पोर्ट पर स्वर्णिम अक्षरों से कुरेद कर लिखा जाये ताकि आने वाली पीढ़ी के लिए प्रेरणा स्रोत बन कर वे काम करते रहें। दोनों स्थान पूजा

का स्थान बन कर प्रेरणा का स्रोत बन कर लोगों को मार्ग दिखाते रहें। इन दोनों स्टीक स्पष्ट प्रस्तावों को यहाँ ला कर सदन में जो प्रयास किया गया है और आने वाली नस्लों को प्रेरणा देने के लिए यह जो नई लहर इस सदन में चली है, उसे लोगों के दिलों–दिमाग में, समूचे समाज के अंदर लाने के लिए हम कोशिश करेंगे। धन्यवाद।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਜਨਾਬ, ਡਿਪਟੀ ਸਪੀਕਰ ਸਾਹਿਬ, ਮੈਂ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇਸ ਅਹਿਮ ਮਤੇ ਤੇ ਤਬਦੀਲੇ ਖਿਆਲ ਕਰਨ ਦਾ ਮੌਕਾ ਦਿੱਤਾ ਹੈ। ਮੈਂ ਆਪਣੀ ਖੁਸ਼ਕਿਸਮਤੀ ਸਮਝਦਾ ਹਾਂ ਕਿ ਹਾਊਸ ਵਿੱਚ ਇਹ ਜੋ ਮਤਾ ਆਇਆ ਹੈ, ਇਸ ਵਿੱਚ ਮੈਨੂੰ ਹਿੱਸਾ ਲੈਣ ਦਾ ਮੌਕਾ ਮਿਲਿਆ ਹੈ। ਕਿਸੇ ਸ਼ਾਇਰ ਨੇ ਲਿਖਿਆ ਹੈ :

ਸਦੀਓਂ ਤੱਕ ਅਹਿਲੇ ਵਤਨ ਤੁਮਹੇਂ ਯਾਦ ਕਰੇਂਗੇ

ਖਾਕਏ ਵਤਨ ਤੁਝ ਪੇ ਕੁਰਬਾਨ ਹੈਂ

ਅੱਜ ਉਸ ਅਹਿਲੇ ਵਤਨ ਦੇ ਲੋਕ, ਹਿੰਦੁਸਤਾਨ ਦੇ ਲੋਕ ਉਨ੍ਹਾਂ ਨੂੰ ਯਾਦ ਕਰਨ ਵਾਸਤੇ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਜਾਂ ਇੱਕ ਕਿਸਮ ਦਾ ਉਨ੍ਹਾਂ ਦੇ ਰੁਤਬੇ ਦੇ ਹਿਸਾਬ ਨਾਲ ਉਨ੍ਹਾਂ ਦੇ ਨਕਸ਼ੇ ਕਦਮ ਤੇ ਕਿਸ ਤਰਾਂ ਚੱਲ ਸਕਦੇ ਹਾਂ, ਤੇ ਵਿਚਾਰ ਕਰਨ ਵਾਸਤੇ ਇਸ ਹਾਊਸ ਵਿੱਚ ਮਤਾ ਆਇਆ ਹੈ, ਮੈਂ ਉਸ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਕੋਈ ਤਕੱਲਫ਼ ਦਾ ਤਕਾਜ਼ਾ ਨਹੀਂ, ਮੈਂ ਸਮਝਦਾ ਹਾਂ ਕਿ ਇਹ ਮੇਰੇ ਫਰਜ਼ ਦੀ ਅਦਾਇਗੀ ਹੋਵੇਗੀ, ਮੈਂ ਇਸ ਤੇ 2–4 ਮਿੰਟ ਜ਼ਰੂਰ ਬੋਲਾਂ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਦੇਸ਼ ਪੰਜਾਬ ਹੈ, ਇਹ ਸ਼ਹੀਦਾਂ ਦੀ ਧਰਤੀ ਹੈ। ਇਸ ਦੀ ਮਿੱਟੀ ਵਿੱਚ ਕੁਝ ਐਸਾ ਜਾਦੂ ਹੈ, ਇਸ ਦੇ ਪਾਣੀ ਵਿੱਚ ਕੋਈ ਐਸਾ ਸਰੂਰ ਹੈ ਕਿ ਜੋ ਵੀ ਇਸ ਮਿੱਟੀ ਦਾ ਬਣਿਆ ਹੁੰਦਾ ਹੈ, ਜੋ ਇਸ ਦੇਸ਼ ਦਾ ਪਾਣੀ ਪੀ ਲੈਂਦਾ ਹੈ, ਉਸ ਨੂੰ ਇਹ ਬਰਦਾਸ਼ਤ ਨਹੀਂ ਕਿ ਕਿਸੇ ਤੇ ਜ਼ੁਲਮ ਹੋਵੇ, ਕਿਸੇ ਤੇ ਤਸ਼ੱਦਦ ਹੋਵੇ। ਜਿਹੜੀ ਗੁਲਾਮੀ ਹੈ, ਉਹ ਇਸ ਮੁਲਕ ਦੇ ਲੋਕਾਂ ਵਾਸਤੇ ਨਾ-ਕਾਬਲੇ ਮਨਜ਼ੂਰ ਹੈ, ਨਾ-ਕਾਬਲੇ ਕਾਬਲ ਹੈ। ਹਿੰਦੁਸਤਾਨ ਦਾ ਇਤਿਹਾਸ ਪੜ੍ਹੋ, ਅੱਜ ਤੋਂ ਪੰਜ ਹਜ਼ਾਰ ਸਾਲ ਪਹਿਲਾਂ ਸਿਕੰਦਰੇ-ਆਜ਼ਮ ਬੜਾ ਹੀ ਮਸ਼ਹੂਰ ਇੱਕ ਦੁਨੀਆਂ ਦਾ ਬਾਦਸ਼ਾਹ ਹੋਇਆ ਹੈ, ਉਸ ਨੇ ਸਾਰੀ ਦੁਨੀਆਂ ਫਤਹਿ ਕੀਤੀ ਸੀ। ਸਿਕੰਦਰੇ-ਆਜ਼ਮ ਫਰਾਂਸ ਤੋਂ ਬਹੁਤ ਵੱਡੀ ਫੌਜ ਨਾਲ ਉਨ੍ਹਾਂ ਨੂੰ ਹਰਾ ਕੇ ਜਦੋਂ ਹਿੰਦੁਸਤਾਨ ਵਿੱਚ ਦਾਖ਼ਲ ਹੋਇਆ ਤਾਂ ਉਸ ਵੇਲੇ ਪੰਜਾਬ ਦੇ ਰਾਜਾ ਪੋਰਸ ਨੇ ਸਿਕੰਦਰੇ-ਆਜ਼ਮ ਨੂੰ ਮਜ਼ਬੂਰ ਕੀਤਾ ਕਿ ਉਹ ਹਿੰਦੁਸਤਾਨ ਤੋਂ ਪਰਤ ਕੇ ਵਾਪਸ ਚਲਾ ਜਾਵੇ। ਜਿਸ ਵੇਲੇ ਸਮੁੱਚੇ ਹਿੰਦੁਸਤਾਨ ਤੇ ਮੁਗਲਾਂ ਦਾ ਤਸ਼ੱਦਦ, ਉਨ੍ਹਾਂ ਦਾ ਜ਼ੁਲਮ ਜਾਂ ਅੱਤਿਆਚਾਰ ਹੋ ਰਿਹਾ ਸੀ, ਉਸ ਥੱਲੇ ਘੁਟਨੇ ਟੇਕ ਰਿਹਾ ਸੀ ਤਾਂ ਪੰਜਾਬ ਦੇ ਗੁਰੂ ਸਾਹਿਬਾਨ ਨੇ ਇਸ ਦੇਸ਼ ਦੇ ਲੋਕਾਂ ਨੂੰ ਇੱਕ ਮਾਰਗ ਦਰਸ਼ਨ ਦਿੱਤਾ। ਉਸੇ ਤਰ੍ਹਾਂ ਹੀ ਅੱਜ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਜੋ ਜੰਗੇ-ਆਜ਼ਾਦੀ ਦਾ ਜ਼ਿਕਰ ਹੋਇਆ, ਉਸ ਵਿੱਚ ਵੀ ਪੰਜਾਬ ਦਾ ਜਿਹੜਾ ਖ਼ੂਨ ਸੀ, ਉਸ ਨੇ ਅੱਗੇ ਵੱਧ ਕੇ ਆਪਣਾ ਹਿੱਸਾ ਪਾਇਆ। ਮੈਂ ਵਜ੍ਹਾ ਤੌਰ ਤੇ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਹੀਦ ਹੁੰਦੇ ਹਨ, ਇਹ ਸਾਂਝੇ ਹੁੰਦੇ ਹਨ। ਇਨ੍ਹਾਂ ਨੂੰ ਵੰਡਿਆ ਨਹੀਂ ਜਾ ਸਕਦਾ। ਮੈਂ ਕਹਿੰਦਾ ਹਾਂ ਕਿ ਸ਼ਹੀਦ ਮੁਲਕਾਂ ਵਿੱਚ ਵੀ ਨਹੀਂ ਵੰਡੇ ਜਾ ਸਕਦੇ। ਆਇਰਲੈਂਡ ਦਾ ਕੋਈ ਸ਼ਹੀਦ ਹੋਇਆ, ਬਰਤਾਨੀਆਂ ਵਿੱਚ ਕੋਈ ਸ਼ਹੀਦ ਹੋਇਆ, ਰੂਸ ਵਿੱਚ ਅਫਰੀਕਾ ਵਿੱਚ ਹੋਇਆ ਹੈ ਤਾਂ ਉਹ ਸਮੁੱਚੀ ਮਾਨਵਤਾ, ਸਾਰਿਆਂ ਦੇ ਸ਼ਹੀਦ ਹਨ। ਇਹ ਸਾਂਝੇ ਹਨ। ਪਰ ਉਸ ਜੰਗੇ-ਆਜ਼ਾਦੀ ਵਿੱਚ ਪੰਜਾਬ ਦੇ ਸ਼ਹੀਦ ਖਾਸ ਕਰਕੇ ਹੋਏ ਹਨ। ਉਨ੍ਹਾਂ ਨੇ ਅੰਗਰੇਜ਼ ਨੂੰ ਮਜ਼ਬੂਰ ਕੀਤਾ ਕਿ ਇੰਗਲਿਸ਼ਸਤਾਨ ਵਾਪਸ ਚਲੇ ਜਾਓ। ਮੈਂ ਉਨ੍ਹਾਂ ਸ਼ਹੀਦਾਂ ਬਾਰੇ ਕਹਿਣਾ ਚਾਹੁੰਦਾ ਹਾਂ। ਕਿਉਂਕਿ ਇਹ ਜਿਹੜੀ ਆਜ਼ਾਦੀ ਹੈ, ਇਹ ਬੜੀ ਨਿਹਮਤ ਹੈ। ਇਸ ਆਜ਼ਾਦੀ ਦਾ ਮੁਲੰਕਣ ਅਸੀਂ ਲਫਜ਼ਾਂ ਦੇ ਵਿੱਚ ਨਹੀਂ ਕਰ ਸਕਦੇ। ਜਿਸ ਤਰ੍ਹਾਂ ਅੰਗਰੇਜ਼ ਇਸ ਮੁਲਕ ਦੇ ਵਿੱਚ ਆਇਆ ਹੈ, ਉਹ ਬੜੀ ਬਦਕਿਸਮਤੀ ਹੈ। ਵਪਾਰ ਕਰਨ ਦੇ ਮਨਸੂਬੇ ਨਾਲ ਇਸ ਮੁਲਕ ਦੇ ਵਿੱਚ ਜੋ ਲੋਕ ਆਏ ਸੀ, ਉਹ ਹੁਕਮਰਾਨ ਬਣ ਬੈਠੇ। ਸੰਨ 1757 ਤੋਂ ਲੈ ਕੇ ਸੰਨ 1947 ਤੱਕ ਤਕਰੀਬਨ 200 ਸਾਲ ਦਾ ਜੋ ਸਮਾਂ ਗੁਜ਼ਾਰਿਆ, ਮੈਂ ਨਹੀਂ ਸਮਝਦਾ ਕਿ ਕੋਈ ਐਸਾ ਦੁਨੀਆਂ ਤੇ ਮੁਲਕ ਹੋਵੇਗਾ, ਜਿਸ ਨੇ ਦੋ ਸੌ ਸਾਲ ਤੱਕ ਕਿਸੇ ਤੇ ਰਾਜ ਕੀਤਾ ਹੋਵੇਗਾ। ਯੂਰਪ ਦੇ ਕਲੋਨਿਆਲਿਜ਼ਮ ਦਾ ਦੌਰ ਸ਼ੁਰੂ ਹੋਇਆ ਸੀ। ਇਹ ਯੂਰਪ ਦੇ ਮੁਲਕ ਸਨ ਜਿਵੇਂ ਬਰਤਾਨੀਆਂ, ਫਰਾਂਸ ਅਤੇ ਸਪੇਨ। ਇਨ੍ਹਾਂ ਨੇ ਤਕਰੀਬਨ ਦੁਨੀਆਂ ਦਾ ਕੋਈ ਖਿੱਤਾ, ਗੋਸ਼ਾ ਐਸਾ ਨਹੀਂ ਛੱਡਿਆ ਜਿਸ ਤੇ ਰਾਜ ਨਹੀਂ ਕੀਤਾ। ਬਦਕਿਸਮਤੀ ਦੇ ਨਾਲ ਸਾਡਾ ਵਾਸਤਾ ਅੰਗਰੇਜ਼ਾਂ ਨਾਲ ਪੈ ਗਿਆ। ਇਹ ਅੰਗਰੇਜ਼ ਬੜਾ ਸਿਆਣਾ ਅਤੇ ਬੜਾ ਜ਼ਾਬਰ ਸੀ। ਸੰਨ 1757 ਦੇ ਵਿੱਚ ਪਲਾਸੀ ਦੀ ਲੜਾਈ ਵਿੱਚ ਕਲਾਈਵ ਨੇ ਸਿਰਾਜ-ਉ-ਦੀਨ-ਦੌਲਾ ਨੂੰ ਹਰਾ ਕੇ ਹਿੰਦੁਸਤਾਨ ਦੇ ਬੜੇ ਵੱਡੇ ਹਿੱਸੇ, ਬਿਹਾਰ, ਬੰਗਾਲ ਅਤੇ ਉੜੀਸਾ ਦੇ ਜ਼ਰਖੇਜ਼ ਇਲਾਕਿਆਂ ਤੇ ਕਬਜ਼ਾ ਕਰ ਲਿਆ। ਡਿਪਟੀ ਸਪੀਕਰ ਸਾਹਿਬ, ਬਾਅਦ ਵਿੱਚ ਨਿਜ਼ਾਮ ਜੋ ਹੈਦਰਾਬਾਦ ਦਾ ਸੀ, ਉਸ ਦੀ ਦੇਸ਼ ਧਰੋਹੀ ਨੇ, ਜੋ ਹਿੰਦ ਦੀ ਤਲਵਾਰ ਟੀਪੂ ਸੁਲਤਾਨ ਸੀ, ਉਸ ਦੀ ਵਜ੍ਹਾ ਕਾਰਨ ਟੀਪੂ ਸੁਲਤਾਨ ਨੂੰ ਵੀ ਸ਼ਹੀਦ ਕਰ ਦਿੱਤਾ ਗਿਆ ਅਤੇ ਸਾਰੇ ਹਿੰਦੁਸਤਾਨ ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ ਤੇ ਟੀਪੂ ਸੁਲਤਾਨ ਸ਼ੇਰ-ਏ-ਹਿੰਦ ਹੋਏ ਹਨ। ਕਿਹਾ ਜਾਂਦਾ ਹੈ ਕਿ ਸ਼ੇਰ ਦੀ ਇੱਕ ਦਿਨ ਦੀ ਜ਼ਿੰਦਗੀ ਗਿੱਦੜ ਦੀ ਸੌ ਸਾਲ ਦੀ ਜ਼ਿੰਦਗੀ ਨਾਲੋਂ ਬੇਹਤਰ ਹੈ। ਇਸੇ ਤਰ੍ਹਾਂ ਜੋ ਪੰਜਾਬ ਦੀ ਆਜ਼ਾਦੀ ਦੀ ਤਹਿਰੀਕ ਚਲੀ, ਜਿਸ ਦੇ ਵਿੱਚ ਬਾਬਾ ਰਾਮ ਸਿੰਘ ਜੀ, ਹੋਰਾਂ ਨੇ ਕੂਕਾ ਤਹਿਰੀਕ ਸ਼ੁਰੂ ਕੀਤੀ। ਬਾਬਾ ਰਾਮ ਸਿੰਘ ਜੀ ਦੀ ਜਲਾਵਤਨੀ ਵੀ ਹੋਈ। ਗਦਰੀ ਬਾਬਿਆਂ ਦੇ ਸੰਘਰਸ਼ ਅਤੇ ਸ਼ਹਾਦਤ ਨੇ ਪੰਜਾਬ ਦੇ ਖ਼ੂਨ ਨੂੰ ਬੜਾ ਗਰਮਾ ਦਿੱਤਾ ਸੀ। ਡਿਪਟੀ ਸਪੀਕਰ ਸਾਹਿਬ, ਜ਼ਲ੍ਹਿਆਂ ਵਾਲੇ ਬਾਗ ਦਾ ਇਥੇ ਜ਼ਿਕਰ ਹੋਇਆ ਹੈ। ਜ਼ਲ੍ਹਿਆਂ ਵਾਲੇ ਬਾਗ ਦਾ ਜੋ ਮੰਜ਼ਰ ਸੀ, ਉਹ ਮੰਜ਼ਰ ਛੋਟੇ ਜਿਹੇ ਇੱਕ ਨੌਜਵਾਨ ਨੇ ਦੇਖਿਆ। ਉਹ ਛੋਟੀ ਜਿਹੀ ਉਮਰ ਵਿੱਚ ਸ਼ਹੀਦ ਹੋਇਆ ਹੈ, ਜਿਸ ਦਾ ਨਾਂ ਸ਼ਹੀਦ ਊਧਮ ਸਿੰਘ ਹੋਇਆ ਹੈ, ਉਨ੍ਹਾਂ ਨੂੰ ਆਪਾਂ ਸਭ ਜਾਣਦੇ ਹਾਂ, ਉਸ ਬਾਲਕ ਨੇ, ਛੋਟੀ ਜਿਹੀ ਉਮਰ ਦੇ ਬਾਲ ਨੇ ਇਹ ਸਾਰਾ ਮੰਜ਼ਰ ਆਪਣੀਆਂ ਅੱਖਾਂ ਨਾਲ ਵੇਖਿਆ ਸੀ। ਜਦੋਂ ਉਸ

ਬਾਲ ਨੇ ਇਹ ਸਾਰਾ ਮੰਜ਼ਰ ਵੇਖਿਆ ਤਾਂ ਉਨ੍ਹਾਂ ਨੇ ਉਸੇ ਦਿਨ ਇੱਕ ਕਸਮ, ਇੱਕ ਅਹਿਦ ਕੀਤਾ, ਇਸ ਸਬੰਧੀ ਜਿਵੇਂ ਇੱਕ ਸ਼ਾਇਰ ਨੇ ਸ਼ੇਅਰ ਵੀ ਲਿਖਿਆ ਹੈ :

"ਮਾਦਰੇ-ਹਿੰਦ ਕਸਮ ਖਾਤੇ ਹੈਂ ਹਮ ਸਭ ਮਿਲ ਕਰ,
ਕਿਸੀ ਭੀ ਸੂਰਤ ਤੇਰੀ ਆਨ ਨਾ ਜਾਨੇ ਦੇਂਗੇ,
ਜਾਨ ਜਾਨੇ ਕੋ ਹੋਤੀ ਹੈ, ਇਸ ਕਾ ਕਿਯਾ ਹੈ,
ਜਾਨ ਦੇ ਦੇਂਗੇ, ਤੇਰੀ ਸ਼ਾਨ ਨਾ ਜਾਨੇ ਦੇਂਗੇ।"

ਇਸ ਸ਼ਹੀਦ ਊਧਮ ਸਿੰਘ ਨੇ ਲੰਡਨ ਸ਼ਹਿਰ ਦੇ ਵਿੱਚ ਜਾ ਕੇ ਕੈਕਸਟਨ ਹਾਲ ਦੇ ਵਿੱਚ, ਉਸ ਵੇਲੇ ਦੇ ਗਵਰਨਰ, ਜਦੋਂ ਜ਼ਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਇਆ ਸੀ, ਉਸ ਵੇਲੇ ਦੇ ਗਵਰਨਰ ਜਨਰਲ ਮਾਈਕਲ ਓਡਵਾਇਰ ਦੀ ਛਾਤੀ ਦੇ ਵਿੱਚ ਛੇ ਦੀਆਂ ਛੇ ਗੋਲੀਆਂ ਚਲਾ ਕੇ ਆਪਣੀ ਪਿਸਤੌਲ ਖਾਲੀ ਕਰ ਦਿੱਤੀ। ਉਸ ਵੇਲੇ ਜੋ ਮੁਕਦਮਾ ਚੱਲਿਆ, ਓਲਡ ਵੈਲੀ ਕਚਹਿਰੀ ਸੀ, ਉਥੇ ਚਲਿਆ। ਜਿਸ ਵੇਲੇ ਉਥੇ ਸ਼ਹੀਦ ਊਧਮ ਸਿੰਘ ਨੂੰ ਉਸ ਦਾ ਨਾਂ ਪੁਛਿਆ ਗਿਆ, ਜਿਵੇਂ ਕਿ ਜਿਰਾਹ ਤੋਂ ਪਹਿਲਾਂ ਵਕੀਲ ਪੁੱਛਦੇ ਹਨ ਕਿ ਆਪਣਾ ਨਾਂ ਦੱਸੋ, ਸ਼ਹੀਦ ਊਧਮ ਸਿੰਘ ਨੇ ਦੱਸਿਆ ਕਿ ਮੇਰਾ ਨਾਮ ਰਹੀਮ ਮੁਹੰਮਦ ਸਿੰਘ ਆਜ਼ਾਦ ਹੈ। ਇਹ ਨਾਂ ਉਨ੍ਹਾਂ ਨੇ ਆਪਣਾ ਦੱਸਿਆ ਸੀ। ਇਹ ਸ਼ਹੀਦ ਹੁੰਦੇ ਹਨ, ਇਹ ਸਾਂਝੇ ਹੁੰਦੇ ਹਨ। ਜਦੋਂ ਉਨ੍ਹਾਂ ਨੇ ਪੁੱਛਿਆ ਕਿ ਕਤਲ ਕਿਉਂ ਕੀਤਾ ਤਾਂ ਸ਼ਹੀਦ ਊਧਮ ਸਿੰਘ ਨੇ ਜਵਾਬ ਦਿੱਤਾ ਸੀ ਕਿ ਮੈਂ ਹਿੰਦੁਸਤਾਨ ਦੇ ਲੋਕਾਂ ਦੀ ਜ਼ਿੰਦਗੀ ਦੇ ਵਿੱਚ, ਆਪਣੇ ਲੋਕਾਂ ਦੀਆਂ ਅੱਖਾਂ ਦੇ ਵਿੱਚ ਭੁੱਖਮਰੀ, ਗਰੀਬੀ ਅਤੇ ਉਨ੍ਹਾਂ ਦੇ ਬੱਚਿਆਂ ਦੇ ਵਿੱਚ ਜਿਹੜੀ ਇੱਕ ਕਿਸਮ ਦੀ ਮਜ਼ਬੂਰੀ ਵੇਖੀ ਹੈ ਅਤੇ ਜ਼ਲ੍ਹਿਆਂ ਵਾਲੇ ਬਾਗ ਦੇ ਵਿੱਚ ਜੋ ਸ਼ਹੀਦ ਹੋਏ ਹਨ, ਮੈਂ ਉਨ੍ਹਾਂ ਲੋਕਾਂ ਦਾ ਜਜ਼ਬਾਤ ਹਾਂ, ਇਸ ਕਰਕੇ ਹੀ ਮੈਂ ਇਹ ਗੋਲੀ ਚਲਾਈ ਹੈ। ਡਿਪਟੀ ਸਪੀਕਰ ਸਾਹਿਬ, ਜੋ ਸ਼ਹੀਦੇ ਆਜ਼ਮ ਭਗਤ ਸਿੰਘ ਦੇ ਨਾਂ ਤੇ ਸੈਂਟਰ ਦੀ ਸਰਕਾਰ ਨੂੰ ਸਾਰੇ ਹਾਊਸ ਦੀ ਸਮੁੱਚੀ ਇਹ ਤਜਵੀਜ਼ ਇਸ ਲਈ ਹੈ, ਕਿਉਂਕਿ ਇਹ ਜਿਹੜੇ ਮਹਿਕਮੇ ਹਨ, ਇਹ ਸਾਡੀ ਫੈਡਰਲ ਗੌਰਮਿੰਟ ਕੋਲ ਹਨ। ਸਾਈਮਨ ਕਮਿਸ਼ਨ ਜਦੋਂ ਆਇਆ ਸੀ, ਸਾਈਮਨ ਕਮਿਸ਼ਨ ਦੀਆਂ ਜੋ ਸਿਫਾਰਸ਼ਾਤ ਸਨ, ਉਹ ਹਿੰਦੁਸਤਾਨ ਦੇ ਲੀਡਰਾਂ ਨੂੰ ਨਾ-ਕਬੂਲ ਸਨ ਅਤੇ ਉਸ ਸਾਈਮਨ ਕਮਿਸ਼ਨ ਦੀ ਵਿਰੋਧਤਾ ਕਰਨ ਵਾਸਤੇ ਲਾਲਾ ਲਾਜਪਤ ਰਾਏ ਜਦੋਂ ਲਾਹੌਰ ਦੇ ਰੇਲਵੇ ਸਟੇਸ਼ਨ ਤੇ ਗਏ, ਤਾਂ ਉਸ ਵੇਲੇ ਲਾਹੌਰ ਦਾ ਜਿਹੜਾ ਐਸ.ਪੀ.ਸੀ ਉਸ ਦਾ ਨਾਂ ਸਕੌਟ ਸੀ ਅਤੇ ਸਕੌਟ ਨੇ ਇਹ ਫੈਸਲਾ ਕੀਤਾ ਸੀ ਕਿ ਮੈਂ ਇੱਥੇ ਮੁਜ਼ਾਹਰਾ ਨਹੀਂ ਹੋਣ ਦੇਣਾ। ਸਕੌਟ ਨੇ ਆਪ ਲਾਠੀ ਫੜੀ ਅਤੇ ਫਿਰ ਐਸ.ਪੀ. ਦਾ ਰੁਤਬਾ ਕਿੰਨਾ ਵੱਡਾ ਹੁੰਦਾ ਹੈ, ਖਾਸ ਕਰਕੇ ਉਨ੍ਹਾਂ ਦਿਨਾਂ ਵਿੱਚ, ਪਰ ਉਸ ਐਸ.ਪੀ. ਨੇ ਆਪ ਲਾਠੀ ਫੜ ਕੇ ਲਾਲਾ ਜੀ ਦੇ ਲਾਠੀਆਂ ਮਾਰੀਆਂ ਅਤੇ ਕੁਝ ਦਿਨਾਂ ਬਾਅਦ ਲਾਲਾ ਜੀ ਦਾ ਦੇਹਾਂਤ ਹੋ ਗਿਆ। ਫਿਰ ਲਾਹੌਰ ਸ਼ਹਿਰ ਦੀਆਂ ਗਲੀਆਂ ਦੇ ਵਿੱਚ, ਕਿਸੇ ਅਗਿਆਤ ਆਰਗੇਨਾਇਜ਼ੇਸ਼ਨ ਨੇ ਪੋਸਟਰ ਲਗਾ ਦਿੱਤੇ ਉਸ ਨੇ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਹਿੰਦੁਸਤਾਨ ਦੇ ਲੜਕਿਆਂ ਦੇ ਨਾਂ ਪੋਸਟਰ ਛਾਪੇ ਕਿ ਹਿੰਦੁਸਤਾਨ ਦੇ ਜਿਹੜੇ ਨੌਜਵਾਨ ਹਨ, ਇਹ ਚੂੜੀਆਂ ਪਾ ਲੈਣ ਕਿਉਂਕਿ ਜਿਹੜਾ ਸ਼ੇਰੇ-ਪੰਜਾਬ ਲਾਲਾ ਲਾਜਪਤ ਰਾਏ ਦਾ ਕਤਲ ਹੋਇਆ ਹੈ, ਇਸ ਕਤਲ ਦਾ ਬਦਲਾ ਲੈਣ ਵਾਸਤੇ ਇਸ ਧਰਤੀ ਤੇ ਕੋਈ ਨੌਜਵਾਨ ਨਹੀਂ ਬਚਿਆ। ਤਾਂ ਉਸ ਵੇਲੇ ਸ਼ਹੀਦੇ-ਆਜ਼ਮ ਅਤੇ ਉਨ੍ਹਾਂ ਦੇ ਜਿਹੜੇ ਸਾਥੀ ਸਨ, ਜਿਨ੍ਹਾਂ ਦਾ ਜ਼ਿਕਰ ਆਉਂਦਾ ਹੈ, ਭਾਵੇਂ ਰਾਜਗੁਰੂ ਜੀ ਹਨ, ਜਾਂ ਸੁਖਦੇਵ ਜੀ ਹਨ ਅਤੇ ਹੋਰ ਕਈ, ਉਨ੍ਹਾਂ ਨੇ ਇਹ ਫੈਸਲਾ ਕੀਤਾ ਕਿ ਹੁਣ ਇਸ ਦਾ ਬਦਲਾ ਉਸ ਐਸ.ਪੀ ਤੋਂ ਜ਼ਰੂਰ ਲੈਣਾ ਹੈ। ਪਰ ਬਦਕਿਸਮਤੀ ਇਹ ਹੋਈ ਕਿ ਜਿਸ ਵੇਲੇ ਉਹ ਸਕਾਟ ਦੇ ਦਫਤਰ ਪਹੁੰਚੇ, ਉਹ ਮਾਰਨ ਗਏ ਸੀ ਸਕੋਟ ਨੂੰ, ਪਰ ਜਦੋਂ ਸਕਾਟ ਦੇ ਦਫਤਰ ਪਹੁੰਚੇ ਤਾਂ ਉਸ ਵੇਲੇ ਉੱਥੇ ਇੱਕ ਏ.ਐਸ.ਪੀ. ਜਿਸ ਦਾ ਨਾਂ ਸਾਂਡਰਸ ਸੀ, ਉਹ ਸਾਂਡਰਸ ਆਪਣੇ ਮੋਟਰ ਸਾਈਕਲ ਤੇ ਆਪਣੀ ਵਰਦੀ ਅਤੇ ਟੋਪੀ ਦੇ ਵਿੱਚ ਜਾ ਰਿਹਾ ਸੀ ਅਤੇ ਉਨ੍ਹਾਂ ਦਿਨਾਂ ਵਿੱਚ ਉਨ੍ਹਾਂ ਨੂੰ ਵੀ ਬਹੁਤ ਪਤਾ ਨਹੀਂ ਸੀ ਕਿ ਇਹ ਸਕਾਟ ਹੈ ਜਾਂ ਸਾਂਡਰਸ ਹੈ। ਮੋਟਰ ਸਾਈਕਲ ਤੇ ਜਦੋਂ ਉਹ ਬੈਠਣ ਲਗਿਆ ਤਾਂ ਇਨ੍ਹਾਂ ਨੇ ਸੋਚਿਆ ਕਿ ਇਹ ਉਹੀ ਸਕਾਟ ਹੈ, ਤਾਂ ਇਨ੍ਹਾਂ ਨੇ ਉਸੇ ਵੇਲੇ ਸਾਂਡਰਸ ਨੂੰ ਹਲਾਕ ਕਰ ਦਿੱਤਾ ਅਤੇ ਉੱਥੋਂ ਚਲੇ ਗਏ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਗੱਲ ਅੱਜ ਚੱਲੀ ਹੈ ਕਿ ਸ਼ਹੀਦੇ-ਆਜ਼ਮ ਕਿਸ ਕਿਸਮ ਦੀ ਜੁਰੱਅਤ ਰੱਖਦੇ ਸਨ ਅਤੇ ਉਨ੍ਹਾਂ ਨੇ ਬਦਲਾ ਲਿਆ। ਸਵਾਲ ਜੁਰਅੱਤ ਦਾ ਨਹੀਂ ਹੈ, ਡਿਪਟੀ ਸਪੀਕਰ ਸਾਹਿਬ, ਜੁਰੱਅਤ ਤਾਂ ਹਿੰਦੁਸਤਾਨ ਦੇ ਅਨੇਕਾਂ ਜਿਹੜੇ ਸ਼ਹੀਦ ਹੋਏ ਹਨ, ਉਨ੍ਹਾਂ ਸਾਰਿਆਂ ਵਿੱਚ ਹੀ ਸੀ। ਜਿਹੜਾ ਰਸਤਾ ਉਨ੍ਹਾਂ ਅਖਤਿਆਰ ਕੀਤਾ ਹੈ, ਉਹ ਬਗੈਰ ਜੁਰੱਅਤ ਤੋਂ ਤਾਂ ਹੋ ਨਹੀਂ ਸਕਦਾ। ਤੁਸੀਂ ਇਹ ਹਿਸਾਬ ਲਾਓ ਕਿ ਜੇਕਰ ਕੋਈ ਥਾਣੇਦਾਰ ਮਾੜਾ ਆ ਜਾਵੇ ਤਾਂ ਅਗਲਾ ਕਹਿੰਦਾ ਹੈ ਕਿ ਕਾਹਨੂੰ ਮੂੰਹ ਲੱਗਣਾ ਹੈ ਜਾਂ ਫਿਰ ਜੇਕਰ ਸਰਕਾਰਾਂ ਬਦਲ ਜਾਣ ਤਾਂ ਬੰਦੇ ਕਹਿੰਦੇ ਹਨ ਕਿ ਚੁੱਪ ਕਰਕੇ ਬੈਠ ਜਾਓ। ਉਨ੍ਹਾਂ ਦਿਨਾਂ ਦੇ ਵਿੱਚ ਬਰਤਾਨੀਆ ਦੀ ਸਰਕਾਰ ਨਾਲ ਮੱਥਾ ਲੈਣਾ ਤੇ, ਉਹ ਕਿਸ ਕਿਸਮ ਦੀ ਜੁਰੱਅਤ ਸੀ। ਸ਼ਹੀਦੇ-ਆਜ਼ਮ ਭਗਤ ਸਿੰਘ, ਜਿਨ੍ਹਾਂ ਨੇ ਬਹੁਤ ਛੋਟੀ ਉਮਰ ਦੇ ਵਿੱਚ, 18 ਸਾਲ ਦੀ ਉਮਰ ਦੇ ਵਿੱਚ, when children are packing up their maths books, ਉਹ ਸਾਰਾ 'ਦਾਸ ਕੈਪਿਟਲ' ਪੜ੍ਹ ਚੁੱਕੇ ਸਨ। ਉਨ੍ਹਾਂ ਦੇ ਜਿਹੜੇ ਸਾਥੀ ਸਨ, ਖਾਸ ਕਰਕੇ ਜਿਹੜੇ ਬੰਗਾਲ ਦੇ ਕ੍ਰਾਂਤੀਕਾਰੀ ਸਨ, ਉਹ ਕਹਿੰਦੇ ਸਨ ਕਿ ਸ਼ਹੀਦ ਭਗਤ ਸਿੰਘ ਜਿਹੜੇ ਸਾਡੇ ਲੀਡਰ ਹਨ, ਉਹ ਇਸ ਵਜ੍ਹਾ ਕਰਕੇ ਨਹੀਂ ਹਨ ਕਿ ਇਨ੍ਹਾਂ ਵਿੱਚ ਜੁਰੱਅਤ ਜ਼ਿਆਦਾ ਹੈ ਪਰ ਇਸ ਵਜ੍ਹਾ ਨਾਲ ਹੈ ਕਿ intellectually he is far above all of us. ਉਸ ਵੇਲੇ ਸ਼ਹੀਦੇ-ਆਜ਼ਮ ਜਿਹੜੇ ਸਨ, ਉਹ ਆਜ਼ਾਦੀ ਦੇ ਨਾਇਕ ਸਨ, ਦੇਸ਼ ਦੇ ਦੀਵਾਨੇ ਸਨ, ਆਜ਼ਾਦੀ ਦੇ ਮੁਜਾਹੀਦੀਨ ਕਹਿ ਸਕਦੇ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਵੇਲੇ, ਕੱਲ੍ਹ ਵੀ ਮੈਂ ਉਨ੍ਹਾਂ ਬਾਰੇ ਛੋਟਾ ਜਿਹਾ ਜ਼ਿਕਰ ਕੀਤਾ ਸੀ ਕਿ ਉਨ੍ਹਾਂ ਨੇ 45 ਦਿਨ ਭੁੱਖ ਹੜਤਾਲ ਕੀਤੀ, 45 ਦਿਨ ਪਾਣੀ ਨਹੀਂ ਪੀਤਾ, 45 ਦਿਨ ਰੋਟੀ ਨਹੀਂ ਖਾਧੀ ਅਤੇ, ਡਿਪਟੀ ਸਪੀਕਰ ਸਾਹਿਬ ਤੁਸੀਂ ਇਸ ਗੱਲ ਦਾ ਅੰਦਾਜ਼ਾ ਲਗਾਓ ਕਿ ਅੱਜ ਹਾਊਸ ਦੇ ਵਿੱਚ ਗੈਰ-ਹਾਜ਼ਰੀ ਕਿੰਨੀ ਹੈ ਕਿਉਂਕਿ ਘੰਟਾ ਕੁ ਪਹਿਲਾਂ ਚਾਹ ਪੀ ਕੇ ਆਏ ਸੀ ਅਤੇ ਹੁਣ ਮਨ ਕਰ ਰਿਹਾ ਹੈ ਕਿ ਫਿਰ ਤੋਂ ਚਾਹ ਪੀ ਕੇ ਆਈਏ ਅਤੇ ਹਾਊਸ ਦੇ ਵਿੱਚ ਚਲੋ ਕੀ ਬਹਿਣਾ ਹੈ। 45 ਦਿਨ, ਡਿਪਟੀ ਸਪੀਕਰ ਸਾਹਿਬ, ਰੋਜ਼ ਸ਼ਹੀਦੇ-ਆਜ਼ਮ ਨੂੰ ਬੈਂਤ ਪੈਂਦੇ ਸਨ, ਬੈਂਤ ਮਾਰਦੀ ਸੀ ਅੰਗ੍ਰੇਜ਼ ਦੀ ਸਰਕਾਰ ਅਤੇ ਮੇਰੀਆਂ ਅੱਖਾਂ ਵਿੱਚ ਪਾਣੀ ਆ ਜਾਂਦਾ ਹੈ ਜਦੋਂ ਮੈਂ ਸ਼ਹੀਦੇ-ਆਜ਼ਮ

ਦੀ ਫੋਟੋ ਦੇਖਦਾ ਹਾਂ। ਤੁਸੀਂ ਵੀ ਦੇਖੀ ਹੋਣੀ ਹੈ, ਉਹ ਇੱਕ ਟੁੱਟੀ ਜਿਹੀ ਮੰਜੀ ਤੇ ਪਏ ਹਨ ਤੇ ਪਤਲੀਆਂ-ਪਤਲੀਆਂ ਉਨ੍ਹਾਂ ਦੀਆਂ ਲੱਤਾਂ ਹਨ, ਕਿਸ ਕਿਸਮ ਦਾ ਉਨ੍ਹਾਂ ਨਾਲ ਲਾਹੌਰ ਜੇਲ੍ਹ ਵਿੱਚ ਤਸ਼ੱਦਦ ਕੀਤਾ ਗਿਆ। ਅੱਖਾਂ ਵਿੱਚ ਪਾਣੀ ਆ ਜਾਂਦਾ ਹੈ ਕਿ ਉਸ ਇਨਸਾਨ ਨੇ ਕਿੰਨੀ ਵੱਡੀ ਕੁਰਬਾਨੀ ਜਿਹੜੀ ਹੈ, ਉਹ ਦੇਸ਼ ਵਾਸਤੇ ਜਾਂ ਲੋਕਾਂ ਦੀ ਮੁਹੱਬਤ ਵਾਸਤੇ ਦਿੱਤੀ। ਡਿਪਟੀ ਸਪੀਕਰ ਸਾਹਿਬ, ਜਦੋਂ ਉਨ੍ਹਾਂ ਨੂੰ ਬੈਂਤ ਪੈਂਦੇ ਸਨ ਤਾਂ ਉਹ ਇਸ ਗੱਲ ਦਾ ਗਿਲਾ ਵੀ ਨਹੀਂ ਕਰਦੇ ਸਨ। ਜਤਿਨ ਦਾਸ ਉਸ ਭੁੱਖ ਹੜਤਾਲ ਵਿੱਚ ਸ਼ਹੀਦ ਹੋ ਗਿਆ ਸੀ। ਉਸ ਨੂੰ ਬੰਗਾਲੀ ਵਿੱਚ ਬਾਘਾ ਜਤਿਨ ਕਿਹਾ ਜਾਂਦਾ ਸੀ। ਬਾਘਾ ਮਤਲਬ ਟਾਈਗਰ। ਜਦੋਂ ਉਹ ਲਾਹੌਰ ਜੇਲ੍ਹ ਵਿੱਚ ਸ਼ਹੀਦ ਹੋ ਗਿਆ ਤਾਂ ਉਸ ਦੀ ਡੈੱਡ ਬਾਡੀ ਨੂੰ ਲੋਕ ਕਲਕੱਤੇ ਲੈ ਕੇ ਗਏ। ਡਿਪਟੀ ਸਪੀਕਰ ਸਾਹਿਬ, ਕੀ ਤੁਸੀਂ ਮੰਨ ਸਕਦੇ ਹੋ ਕਿ 1931 ਵਿੱਚ 10 ਲੱਖ ਲੋਕ ਉਸ ਡੈੱਡ ਬਾਡੀ ਨੂੰ ਰਿਸੀਵ ਕਰਨ ਵਾਸਤੇ ਆਏ ? ਕੀ ਤੁਸੀਂ ਕਦੇ ਸੋਚ ਸਕਦੇ ਹੋ ਕਿ ਅਸੀਂ 10 ਲੋਕਾਂ ਦਾ ਇੱਕਠ ਕਰ ਸਕਦੇ ਹਾਂ ? ਉਦੋਂ ਉਥੇ 10 ਲੱਖ ਲੋਕਾਂ ਦਾ ਇਕੱਠ ਹੋਇਆ। ਜੋ ਕੈਦੀ ਸਜ਼ਾ ਯਾਫਤਾ ਹੋਵੇ ਅਤੇ ਜਿਸ ਨੂੰ ਮੌਤ ਦੀ ਸਜ਼ਾ ਹੋ ਜਾਂਦੀ ਹੈ, ਉਸ ਨੂੰ ਕਾਲ ਕੋਠੜੀ ਵਿੱਚ ਰੱਖ ਲਿਆ ਜਾਂਦਾ ਹੈ ਅਤੇ ਉਸ ਦਾ ਲਿਖਣ ਪੜ੍ਹਣ ਦਾ ਸਮਾਨ ਕਈ ਵਾਰ ਜ਼ਬਤ ਕਰ ਲਿਆ ਜਾਂਦਾ ਹੈ। ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਨੂੰ ਅਗਲੇ ਦਿਨ ਫਾਂਸੀ ਲੱਗਣੀ ਸੀ ਤਾਂ ਇੱਕ ਦਿਨ ਪਹਿਲਾਂ ਸ਼ਾਮ ਨੂੰ ਉਹ ਆਪਣੇ ਜੇਲ੍ਹ ਵਾਰਡਨ ਨੂੰ ਕਹਿਣ ਲੱਗੇ ਕਿ ਮੈਨੂੰ ਕਿਤਿਉਂ ਲਕੜੀ ਦਾ ਕਾਲਾ ਕੋਇਲਾ ਲਿਆ ਦੇ। ਉਹ ਵਾਰਡਨ ਵੀ ਕੋਈ ਦੇਸ਼ ਭਗਤ ਹੋਣਾ ਹੈ, ਉਸ ਨੇ ਉਨ੍ਹਾਂ ਨੂੰ ਇੱਕ ਕਾਲਾ ਕੋਇਲਾ ਲਿਆ ਦਿੱਤਾ। ਕਾਲ ਕੋਠੜੀ ਦੀਆਂ ਕੰਧਾਂ ਚਿੱਟੇ ਰੰਗ ਦੀਆਂ ਹੁੰਦੀਆਂ ਹਨ। ਫਾਂਸੀ ਲੱਗਣ ਤੋਂ ਪਹਿਲਾਂ ਉਸ ਕਾਲ ਕੋਠੜੀ ਦੀਆਂ ਦੀਵਾਰਾਂ ਤੇ ਪਤਾ ਹੈ ਕਿ ਉਹ ਕੀ ਲਿਖ ਕੇ ਗਏ। ਉਨ੍ਹਾਂ ਨੇ ਲਿਖਿਆ-

ਇਲਮੀ ਵੋ ਭੀ ਦਿਨ ਹੋਂਗੇ ਜਬ ਅਪਨੀ ਜ਼ਮੀਂ ਹੋਗੀ ਔਰ ਅਪਨਾ ਆਸਮਾਂ ਹੋਗਾ।

ਮਤਲਬ ਉਹ ਦਿਨ ਵੀ ਕਦੀ ਆਵੇਗਾ ਜਦੋਂ ਸਾਡੀ ਆਪਣੀ ਜ਼ਮੀਨ ਹੋਵੇਗੀ ਅਤੇ ਆਪਣਾ ਹੀ ਆਸਮਾਨ ਹੋਵੇਗਾ। ਉਹ ਨੌਜਵਾਨ ਅਤੇ ਉਨ੍ਹਾਂ ਦੇ ਸੈਂਕੜੇ/ਲੱਖਾਂ ਸਾਥੀ ਤਾਂ ਉਹ ਦਿਨ ਨਹੀਂ ਵੇਖ ਸਕੇ ਜਿਹੜਾ, ਡਿਪਟੀ ਸਪੀਕਰ ਸਾਹਿਬ, ਤੁਸੀਂ ਅਤੇ ਮੈਂ ਵੇਖ ਰਹੇ ਹਾਂ। ਅੱਜ ਅਸੀਂ ਇਸ ਧਰਤੀ ਅਤੇ ਇਸ ਆਸਮਾਨ ਦੇ ਵੀ ਮਾਲਕ ਹਾਂ। ਇਹ ਸਾਰਾ ਕੁਝ ਉਨ੍ਹਾਂ ਦੇਸ਼ ਭਗਤਾਂ ਦੀ ਹੀ ਬਦੌਲਤ ਹੈ। ਜਿਸ ਤਰ੍ਹਾਂ ਮੈਂ ਕਿਹਾ ਹੈ, ਹਿੰਦੁਸਤਾਨ ਦੀ ਆਜ਼ਾਦੀ ਦੀ ਤਹਿਰੀਕ ਵਿੱਚ ਇਹ ਸ਼ਹੀਦੇ-ਆਜ਼ਮ ਇੱਕ ਤਰ੍ਹਾਂ ਦੇ ਹੁਕਮਰਾਨ ਸਨ, ਸ਼ਹਿਨਸ਼ਾਹ ਸਨ। ਵੈਸੇ ਤਾਂ ਦੁਨੀਆਂ ਵਿੱਚ ਆਜ਼ਾਦੀ ਦੀਆਂ ਜਿੰਨੀਆਂ ਵੀ ਤਹਿਰੀਕਾਂ ਚੱਲੀਆਂ, ਉਹ ਸਾਰੀਆਂ ਹੀ ਸਾਂਝੀਆਂ ਹਨ ਲੇਕਿਨ ਦੁਨੀਆਂ ਦੀ ਹਿਸਟਰੀ ਵਿੱਚ ਜੇ ਕੋਈ ਮੁਲਕ ਆਜ਼ਾਦੀ ਦੀ ਤਹਿਰੀਕ ਦੇ ਮਾਮਲੇ ਵਿੱਚ ਹਿੰਦੁਸਤਾਨ ਦੇ ਸਭ ਤੋਂ ਕਰੀਬ ਹੈ, ਤਾਂ ਉਹ ਮੁਲਕ ਹੈ ਆਇਰਲੈਂਡ। ਇਹ ਜਜ਼ੀਰਾ ਇੰਗਲੈਂਡ ਦੇ ਨਾਲ ਲੱਗਦਾ ਹੈ ਅਤੇ ਇਸ ਨੇ ਆਇਰਲੈਂਡ ਦੇ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ]

ਉਪਰ ਕਬਜ਼ਾ ਕਰੀ ਰੱਖਿਆ। ਕਈ ਆਇਰਸ਼ ਲੋਕ ਤੰਗ ਹੋ ਕੇ ਭੁੱਖੇ ਮਰਦੇ ਅਮਰੀਕਾ ਅਤੇ ਕਈ ਦੂਜੇ ਦੇਸ਼ਾਂ ਵਿੱਚ ਚਲੇ ਗਏ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੀ ਆਜ਼ਾਦੀ ਦੀ ਤਹਿਰੀਕ ਦਾ ਜੇ ਕੋਈ ਮੁਲਕ ਮੁਕਾਬਲਾ ਕਰ ਸਕਦਾ ਹੈ ਤਾਂ ਉਹ ਆਇਰਲੈਂਡ ਹੀ ਹੈ। ਮੈਂ ਇਸ ਆਇਰਲੈਂਡ ਦੀ ਗੱਲ ਕਰਦਾ ਹਾਂ। ਇਕ ਆਇਰਿਸ਼ ਦੇਸ਼ ਭਗਤ ਪੈਟ੍ਰਿਕ ਪੀਅਰ ਹੋਇਆ ਹੈ। 1916 ਵਿੱਚ ਜਦੋਂ ਆਇਰਲੈਂਡ ਨੂੰ ਆਜ਼ਾਦੀ ਮਿਲਣ ਵਾਲੀ ਸੀ ਤਾਂ ਕੁਝ ਦਿਨ ਪਹਿਲਾਂ ਫਾਇਰਿੰਗ ਸਕਵੈਡ.............. ਉਥੇ ਫਾਂਸੀ ਨਹੀਂ ਸੀ ਲੱਗਦੀ ਹੁੰਦੀ ਸਗੋਂ ਫਾਇਰਿੰਗ ਸਕਵੈਡ ਦੇ ਸਾਹਮਣੇ ਖੜ੍ਹਾ ਕਰਕੇ ਸਜ਼ਾ ਯਾਫਤਾ ਕੈਦੀ ਨੂੰ ਗੋਲੀਆਂ ਨਾਲ ਉਡਾਇਆ ਜਾਂਦਾ ਸੀ। ਉਸ ਦੇਸ਼ ਭਗਤ ਦੀ ਇਕ ਬੜੀ ਮਸ਼ਹੂਰ ਸਪੀਚ ਹੈ ਜਿਹੜੀ ਮੈਂ ਹਾਊਸ ਦੀ ਖਿਦਮਤ ਵਿਚ ਪੇਸ਼ ਕਰਨਾ ਚਾਹੁੰਦਾ ਹਾਂ। ਉਨ੍ਹਾਂ ਦਾ ਇੱਕ ਸਾਥੀ ਸੀ। ਉਹ ਵੀ ਸ਼ਹੀਦ ਹੋ ਗਿਆ ਸੀ। ਜਦੋਂ ਉਨ੍ਹਾਂ ਦੀ ਡੈੱਡ ਬਾਡੀ ਨੂੰ ਆਇਰਿਸ਼ ਸਿਮੇਟਰੀ ਵਿੱਚ ਦਫਨਾਇਆ ਗਿਆ ਸੀ,ਉਦੋਂ ਇਹ ਸਪੀਚ ਉਥੇ ਦਿੱਤੀ ਗਈ ਸੀ- Our toes are strong and wise and wary but, strong and wise and wary as they are, they cannot undo the miracles of God who ripens in the hearts of young men the seeds sown by the young men of a former generation. And the seeds sown by the young men are coming to their miraculous ripening today. ਇਹ ਜਿਹੜਾ ਬੀਜ ਹੁੰਦਾ ਹੈ, ਇਹ ਬੀਜ ਜਿਹੜਾ ਉਗਦਾ ਹੈ, ਇਹ ਪ੍ਰਮਾਤਮਾ ਦਾ ਕ੍ਰਿਸ਼ਮਾ ਹੁੰਦਾ ਹੈ। ਉਹ ਕਹਿੰਦੇ ਹਨ ਕਿ ਕੋਈ ਵੀ ਬੀਜ ਜੇਕਰ ਤਕੜਾ ਹੋਵੇ ਤਾਂ ਉਸ ਨੂੰ ਉਗਣੋਂ ਕੋਈ ਰੋਕ ਨਹੀਂ ਸਕਦਾ। Rulers and defenders of Realm need to be wary if they would guard against such processes. Life springs from death: and from the graves of patriot men and women spring living nations. The defenders of this realm have worked well in secret and in the open. They think that they have pacified Ireland. They think that they have purchased half of us and intimidated the other half. They think that they have foreseen everything, think that they have provided against everything; but the fools, the fools, the fools. They have left us our Fenian dead and while Ireland holds these graves, Ireland unfree shall never by at peace. ਡਿਪਟੀ ਸਪੀਕਰ ਸਾਹਿਬ, ਉਹ ਦਸਦੇ ਹਨ ਕਿ ਉਨ੍ਹਾਂ ਨੇ ਸਭ ਕੁਝ ਕੀਤਾ, ਹਰ ਤਰ੍ਹਾਂ ਦੇ ਇੰਤਜ਼ਾਮ ਕਰ ਲਏ ਪਰ ਜਿਹੜੀਆਂ ਸਾਡੀਆਂ ਕਬਰਾਂ ਸਨ, ਇਹ ਕਬਰਾਂ ਸਾਡੇ ਕੋਲ ਰਹਿ ਗਈਆਂ ਹਨ। ਜਦੋਂ ਤੱਕ ਇਹ ਕਬਰਾਂ ਆਇਰਲੈਂਡ ਕੋਲ ਹਨ ਇਸ ਆਇਰਲੈਂਡ ਮੁਲਕ ਵਿੱਚ ਸ਼ਾਂਤੀ ਨਹੀਂ ਆ ਸਕਦੀ ਤੇ ਜਿਸ ਵੇਲੇ ਉਹ ਫਾਇਰ ਸੁਕਐਡ ਅੱਗੇ ਗਿਆ ਤਾਂ ਉਸ ਵੇਲੇ ਉਹ ਕੀ ਕਹਿੰਦਾ ਕਿ you cannot conquer Ireland. ਇਸ ਲਹੂ ਨਾਲ ਲਿਖਣ ਵਾਲੇ ਲਫਜ਼ ਹਨ You cannot extinguish the Irish passion for freedom. If our deed has not been sufficient to win freedom, then our children will win it one day by a better deed. ਪਰ ਆਇਰਲੈਂਡ ਗੁਲਾਮ ਨਹੀਂ ਰਹਿ ਸਕਦਾ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਮੈਂ ਇਸ ਕਰਕੇ ਛੇੜੀ ਹੈ ਕਿਉਂਕਿ ਜਿਸ ਵੇਲੇ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਨੂੰ ਫਾਂਸੀ ਦੇ ਫੰਦੇ ਤੇ ਸ਼ਹੀਦ ਕਰਨ ਵਾਸਤੇ ਲੈ ਕੇ ਗਏ ਤਾਂ ਉਸ ਵੇਲੇ ਸਰਦਾਰ ਭਗਤ ਸਿੰਘ ਅੰਗਰੇਜ਼ ਮੈਜਿਸਟ੍ਰੇਟ ਨੂੰ ਕਹਿਣ ਲੱਗੇ ਕਿ ਤੁਸੀਂ ਖੁਸ਼ਕਿਸਮਤ ਹੋ ਇਸ ਲਈ ਕਿ ਤੁਸੀਂ ਆਪਣੀਆਂ ਅੱਖਾਂ ਨਾਲ

ਵੇਖ ਰਹੇ ਹੋ ਕਿ ਹਿੰਦੁਸਤਾਨ ਦੇ ਜਿਹੜੇ ਕ੍ਰਾਂਤੀਕਾਰੀ ਹਨ, ਉਹ ਆਪਣੇ ਅਸੂਲਾਂ ਲਈ, ਆਪਣੇ ਦੇਸ਼ ਦੀ ਆਜ਼ਾਦੀ ਦੇ ਲਈ ਕਿਸ ਤਰ੍ਹਾਂ ਮੌਤ ਦੇ ਆਗੋਸ਼ ਵਿੱਚ ਜਾਂਦੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਇਸ ਕਿਸਮ ਦਾ ਸ਼ਹੀਦ ਸੀ। ਉਸ ਵੇਲੇ ਇਸ ਕਿਸਮ ਦਾ ਮਾਹੌਲ ਸੀ, ਇਸ ਕਿਸਮ ਦੀ ਫਿਜ਼ਾ ਸੀ ਕਿ ਹਿੰਦੁਸਤਾਨ ਦੇ ਵਿੱਚ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਦੀ ਕੁਰਬਾਨੀ ਤੋਂ ਬਾਅਦ ਅੰਗਰੇਜ਼ ਸਾਮਰਾਜ ਦੀਆਂ ਜੜ੍ਹਾਂ ਹਿਲ ਗਈਆਂ। ਉਨ੍ਹਾਂ ਦੀ ਸ਼ਹਾਦਤ ਇਸ ਮੁਲਕ ਦੇ ਲੱਖਾਂ ਬੇਟੇ, ਬੇਟੀਆਂ ਦੇ ਵਾਸਤੇ, ਜਿਨ੍ਹਾਂ ਨੇ ਆਪਣਾ ਦੁਨਿਆਵੀ ਸਫਰ ਸ਼ੁਰੂ ਕਰਨਾ ਸੀ, ਉਨ੍ਹਾਂ ਵਾਸਤੇ ਇੱਕ ਬਹੁਤ ਵੱਡੀ ਉਦਾਹਰਨ ਸੀ। ਉਨ੍ਹਾਂ ਨੇ ਇਸ ਦੇਸ਼ ਦੀ, ਇਸ ਮੁਲਕ ਦੀ ਤਵਾਰੀਖ ਆਪਣੇ ਖ਼ੂਨ ਨਾਲ ਲਿਖੀ। ਇਹ ਮੁਲਕ ਆਜ਼ਾਦ ਹੋ ਗਿਆ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ it will mean lot to us. ਜਿਹੜੇ ਪੰਜਾਬ ਵਿੱਚ ਲੋਕ ਰਹਿੰਦੇ ਹਨ, ਇਹ ਨਹੀਂ ਕਿ ਜੇਕਰ ਅਸੀਂ ਏਅਰਪੋਰਟ ਦਾ ਨਾਂ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਨਾਂ ਤੇ ਰੱਖਾਂਗੇ ਤਾਂ ਹੀ ਉਸ ਸ਼ਹੀਦ ਦਾ ਨਾਂ ਯਾਦ ਰਹੇਗਾ। ਡਿਪਟੀ ਸਪੀਕਰ ਸਾਹਿਬ, ਮਾਸਟਰ ਮੋਹਨ ਲਾਲ ਜੀ ਦੱਸ ਰਹੇ ਸਨ ਕਿ 101 ਸਾਲਾ ਉਨ੍ਹਾਂ ਦੀ ਪਿਛਲੇ ਸਮੇਂ ਸ਼ਤਾਬਦੀ ਵੀ ਮਨਾਈ ਸੀ। ਇਹ ਪੰਜਾਬ ਦੀ ਇਕ ਐਸੀ ਸ਼ਖਸੀਅਤ ਹੈ, ਹਿੰਦੁਸਤਾਨ ਦੀ ਤਵਾਰੀਖ ਵਿੱਚ ਤੁਸੀਂ ਕਿਸੇ ਸੂਬੇ ਵਿੱਚ ਚਲੇ ਜਾਓ, ਦਿੱਲੀ ਚਲੇ ਜਾਓ, ਹਰਿਆਣੇ ਵਿੱਚ ਚਲੇ ਜਾਓ, ਕਿਸੇ ਪਿੰਡ ਵਿੱਚ ਚਲੇ ਜਾਓ, ਪਿੰਡਾਂ ਵਿੱਚ ਕਲੱਬਾਂ ਦੇ ਨਾਂ ਸ਼ਹੀਦ ਭਗਤ ਦੇ ਨਾਂ ਤੇ ਰੱਖੇ ਹੋਏ ਹਨ। ਮੋਟਰਾਂ ਗੱਡੀਆਂ ਦੇ ਪਿੱਛੇ ਸ਼ਹੀਦ ਭਗਤ ਸਿੰਘ ਦੀ ਫੋਟੋ ਲੱਗੀ ਹੁੰਦੀ ਹੈ। ਰਿਕਸ਼ਿਆਂ ਵਿੱਚ, ਸਰਕਾਰੀ ਦਫਤਰਾਂ ਵਿੱਚ, ਕਿਸੇ ਦੇ ਘਰ ਚਲੇ ਜਾਓ, ਸਕੂਟਰਾਂ ਦੇ ਕਵਰਾਂ ਦੇ ਪਿੱਛੇ ਸ਼ਹੀਦ ਭਗਤ ਸਿੰਘ ਦਾ ਫੋਟੋ ਬਣਿਆ ਹੁੰਦਾ ਹੈ, ਲੱਗਿਆ ਹੁੰਦਾ ਹੈ। ਅੱਜ 100 ਸਾਲ ਵੀ ਜਿਸ ਸ਼ਹੀਦ ਨੂੰ ਲੋਕ ਨਹੀਂ ਭੁੱਲ ਸਕੇ ਭਾਵੇਂ ਕੋਈ ਨਾਂ ਰੱਖੇ ਜਾਂ ਨਾ ਰੱਖੇ ਪਰ ਇਹ ਪ੍ਰੰਪਰਾ ਹੈ। ਭਾਵੇਂ ਤੁਸੀਂ ਅਮਰੀਕਾ ਚਲੇ ਜਾਓ, ਮੈਨੂੰ ਲੱਗਦਾ ਹੈ ਕਿ ਏਅਰਪੋਰਟ ਉਥੇ ਜੋਨ ਐਫ. ਕੈਨੇਡੀ ਦੇ ਨਾਂ ਤੇ ਹੈ। ਸੁਲਤਾਨਗੁੱਲ ਚਲੇ ਜਾਓ, ਮੁਸਤਫਾ ਕਮਾਲ ਨਾਇਕ ਅਤਾਤੁਰਕ ਦੇ ਨਾਂ ਤੇ ਰੱਖਿਆ ਗਿਆ ਹੈ। ਸਾਡੇ ਕਲਕੱਤੇ ਦਾ ਏਅਰਪੋਰਟ ਵੀ ਦੇਸ਼ ਦੇ ਮਹਾਨ ਸ਼ਹੀਦ ਨੇਤਾ ਜੀ ਦੇ ਨਾਂ ਤੇ ਰੱਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਸਾਡੇ ਸੂਬੇ ਵਿੱਚ, ਪੰਜਾਬ ਵਿੱਚ ਜਿਹੜੇ ਲੋਕ ਰਹਿੰਦੇ ਹਨ, ਇਸ ਵਿੱਚ ਕੋਈ ਤੰਗਦਿਲੀ ਨਹੀਂ ਹੋਣੀ ਚਾਹੀਦੀ ਕਿ ਇਸ ਦਾ ਨਾਂ ਚਾਹੇ ਏਅਰਪੋਰਟ ਹੀ ਹੋਵੇ ਜਾਂ ਫਲਾਣਾ ਹੋਵੇ, ਇਹ ਨਹੀਂ ਹੋਣਾ ਚਾਹੀਦਾ। ਮੈਂ ਆਪਣੇ ਆਪ ਨੂੰ ਇਸ ਮਤੇ ਵਿੱਚ ਸ਼ਮੂਲੀਅਤ ਕਰਨਾ ਇੱਕ ਫਖਰ ਵਾਲੀ ਗੱਲ ਸਮਝਦਾ ਹਾਂ ਅਤੇ ਮੈਂ ਬਾਠ ਸਾਹਿਬ ਦੇ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਦਾ ਹਾਂ। ਜਿਹੜਾ ਰੈਜ਼ੋਲਿਊਸ਼ਨ ਦਾ ਦੂਸਰਾ ਹਿੱਸਾ ਹੈ, ਅੰਮ੍ਰਿਤਸਰ ਏਅਰਪੋਰਟ ਦਾ ਨਾਂ ਗੁਰੂ ਰਾਮਦਾਸ ਜੀ ਦੇ ਨਾਂ ਰੱਖਣ ਵਾਲਾ, ਉਸ ਦੀ ਵੀ ਤਾਈਦ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ, ਮੈਂ ਥੋੜ੍ਹਾ ਜਿਹਾ ਜ਼ਿਆਦਾ ਟਾਈਮ ਲੈ ਗਿਆ ਹਾਂ। ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਹਿਬ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਆਪ ਜੀ ਦਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਮਤੇ ਉੱਤੇ ਬੋਲਣ ਦਾ ਸਮਾਂ ਦਿੱਤਾ ਹੈ। ਕੈਪਟਨ ਬਲਬੀਰ ਸਿੰਘ ਜੀ ਬਾਠ ਵੱਲੋਂ ਜਿਹੜਾ ਚੰਡੀਗੜ੍ਹ ਏਅਰਪੋਰਟ ਦਾ ਨਾਂ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਨਾਂ ਤੇ ਅਤੇ ਅੰਮ੍ਰਿਤਸਰ ਵਾਲੇ ਏਅਰਪੋਰਟ ਦਾ ਨਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ ਤੇ ਰੱਖਣ ਲਈ ਮਤਾ ਲਿਆਂਦਾ ਹੈ, ਮੈਂ ਉਸ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ। ਮੁਗਲਾਂ ਨੇ, ਅੰਗਰੇਜ਼ਾਂ ਨੇ ਸਾਡੇ ਦੇਸ਼ ਅਤੇ ਕੌਮ ਤੇ, ਧਰਮ ਉੱਤੇ ਸਮੇਂ-ਸਮੇਂ ਤੇ ਹਮਲਾ ਕੀਤਾ ਅਤੇ ਬਹੁਤ ਦੇਰ ਤੱਕ ਸਾਨੂੰ ਗੁਲਾਮ ਬਣਾ ਕੇ ਰੱਖਿਆ ਅਤੇ ਗੁਲਾਮ ਬਣਾ ਕੇ ਰੱਖਣ ਦੀ ਕੋਸ਼ਿਸ਼ ਕੀਤੀ। ਸਾਡੇ ਧਰਮ ਉੱਤੇ ਹਮਲਾ ਕੀਤਾ ਅਤੇ ਸਾਡੇ ਧਰਮ ਨੂੰ ਬਦਲਾਉਣ ਦੀ ਵੀ ਕੋਸ਼ਿਸ਼ ਕੀਤੀ ਗਈ। ਲੇਕਿਨ ਸਾਡੇ ਗੁਰੂਆਂ, ਪੀਰਾਂ-ਫਕੀਰਾਂ ਅਤੇ ਸ਼ਹੀਦਾਂ ਸਦਕਾ ਅਸੀਂ ਅਜ਼ਾਦ ਵੀ ਹੋਏ ਅਤੇ ਆਪਣੇ ਧਰਮ ਨੂੰ ਪੱਕਾ ਰੱਖਣ ਵਿੱਚ ਕਾਮਯਾਬ ਵੀ ਹੋਏ। ਇਕ ਸ਼ੇਅਰ ਹੈ :

ਕੁਛ ਤੋ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ, ਸਦੀਉਂ ਰਹਾ ਦੁਸ਼ਮਣ ਦੌਰੇ-ਜਹਾਂ ਹਮਾਰਾ।

*1.12 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਸਮੇਂ-ਸਮੇਂ ਤੇ ਸਾਨੂੰ ਗੁਲਾਮ ਬਣਾਉਣ ਲਈ ਅਤੇ ਸਾਡਾ ਧਰਮ ਬਦਲਾਉਣ ਲਈ ਕੋਸ਼ਿਸ਼ਾਂ ਕੀਤੀਆਂ ਗਈਆਂ। ਲੇਕਿਨ ਅੱਜ ਦਾ ਮਤਾ ਸਾਡੀ ਇਸ ਸੋਚ ਦਾ ਪਹਿਰੇਦਾਰ ਹੈ ਕਿ ਅਸੀਂ ਆਪਣੇ ਗੁਰੂਆਂ, ਪੀਰਾਂ-ਫਕੀਰਾਂ ਅਤੇ ਆਪਣੇ ਸ਼ਹੀਦਾਂ ਨੂੰ ਯਾਦ ਰੱਖਿਆ ਹੈ। ਇਸ ਕਰਕੇ ਅੱਜ ਪੰਜਾਬੀ ਕਾਮਯਾਬ ਹਨ ਕਿ ਇਨ੍ਹਾਂ ਨੇ ਹਮੇਸ਼ਾਂ ਹੀ ਆਪਣੇ ਗੁਰੂਆਂ ਅਤੇ ਆਪਣੇ ਸ਼ਹੀਦਾਂ, ਜਿਨ੍ਹਾਂ ਨੇ ਕੁਰਬਾਨੀਆਂ ਦੇ ਕੇ ਦੇਸ਼ ਨੂੰ ਅਜ਼ਾਦ ਕਰਵਾਇਆ, ਉਨ੍ਹਾਂ ਸਾਰਿਆਂ ਨੂੰ ਯਾਦ ਰੱਖਿਆ ਹੈ। ਜਿਹੜੀ ਕੌਮ ਆਪਣੇ ਧਾਰਮਿਕ ਆਗੂਆਂ ਨੂੰ, ਆਪਣੇ ਗੁਰੂਆਂ, ਪੀਰਾਂ-ਫਕੀਰਾਂ ਨੂੰ, ਆਪਣੇ ਸ਼ਹੀਦਾਂ ਨੂੰ, ਜਿਨ੍ਹਾਂ ਨੇ ਸਾਨੂੰ ਅਜ਼ਾਦੀ ਦਿਵਾਈ, ਯਾਦ ਨਹੀਂ ਕਰਦੀ, ਉਹ ਕੌਮ ਖਤਮ ਹੋ ਜਾਂਦੀ ਹੈ। ਇਸ ਲਈ ਸਾਡੇ ਸਾਰੇ ਪੰਜਾਬੀਆਂ ਨੇ ਸ਼ਹੀਦਾਂ ਨੂੰ ਯਾਦ ਰੱਖਣ ਦੀ ਤਾਈਦ ਲਈ, ਪ੍ਰੋੜ੍ਹਤਾ ਲਈ ਜਿਹੜਾ ਮਤਾ ਲਿਆਂਦਾ ਹੈ, ਇਹ ਸਾਡੀ ਸੋਚ ਦਾ ਪਹਿਰੇਦਾਰ ਹੈ। ਅਸੀਂ ਆਪਣੇ ਸ਼ਹੀਦਾਂ ਨੂੰ ਯਾਦ ਰੱਖਦੇ ਹਾਂ ਅਤੇ ਉਨ੍ਹਾਂ ਦੀ ਪੂਰੀ ਇੱਜ਼ਤ ਕਰਦੇ ਹਾਂ ਜਿਹੜੇ ਕਿ ਸਾਡੇ ਲਈ ਹਮੇਸ਼ਾਂ ਚਾਨਣ-ਮੁਨਾਰਾ ਹਨ।

ਸ਼ਹੀਦੋਂ ਕੀ ਚਿਤਾਉਂ ਪੇ ਲਗੇਂਗੇ ਹਰ ਬਰਸ ਮੇਲੇ,
ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।

ਜਿੰਨਾ ਆਪਣੇ ਸ਼ਹੀਦਾਂ ਨੂੰ ਯਾਦ ਕੀਤਾ ਜਾਵੇ, ਉਨਾ ਹੀ ਅਸੀਂ ਆਪਣੇ ਦੇਸ਼ ਪ੍ਰਤੀ, ਆਪਣੀ ਕੌਮ ਪ੍ਰਤੀ ਪੱਕੇ ਹੁੰਦੇ ਹਾਂ। ਆਪਣੇ ਦੇਸ਼ ਲਈ ਆਉਣ ਵਾਲੇ ਨੌਜਵਾਨਾਂ ਨੂੰ ਇੱਕ ਸੁਨੇਹਾ ਦਿੰਦੇ ਹਾਂ ਕਿ ਸਾਡੇ ਸ਼ਹੀਦ ਸਰਦਾਰ ਭਗਤ ਸਿੰਘ ਵਰਗੇ ਜੋ ਕੁਰਬਾਨੀਆਂ ਸਾਡੇ ਦੇਸ਼ ਲਈ ਕਰ ਕੇ ਗਏ ਹਨ, ਉਸ ਵੱਲ ਵੇਖੀਏ ਅਤੇ ਆਪਣੇ ਦੇਸ਼ ਦੀ ਤਰੱਕੀ ਲਈ, ਇਸ ਦੀ ਆਜ਼ਾਦੀ ਦੀ ਬਹਾਲੀ ਨੂੰ ਕਾਇਮ ਰੱਖਣ ਲਈ ਯੋਗਦਾਨ ਪਾਈਏ।

## RESOLUTION REG. RECOMMENDATION TO THE STATE GOVERNMENT TO TAKE UP THE MATTER WITH THE CENTRAL GOVT. THAT THE INTERNATIONAL AIRPORT NEAR CHANDIGARH BE NAMED AS SHAHEED-E-AZAM SARDAR BHAGAT SINGH INTERNATIONAL AIRPORT, MOHALI AND THAT RAJA SANSI INTERNATIONAL AIRPORT BE RENAMED AS SRI GURU RAM DASS JEE INTERNATIONAL AIRPORT, AMRITSAR



ਮਾਨਯੋਗ ਸਪੀਕਰ ਸਾਹਿਬ, ਬੜਾ ਔਖਾ ਹੈ ਦੇਸ਼ ਲਈ ਸੇਵਾ ਕਰਨੀ। ਸਰਦਾਰ ਊਧਮ ਸਿੰਘ ਜੀ ਨੇ ਦੇਸ਼ ਲਈ ਸੇਵਾ ਕੀਤੀ ਸੀ ਤੇ ਉਨ੍ਹਾਂ ਨੇ ਕਿਹਾ ਸੀ :

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।
ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।

ਬੜਾ ਔਖਾ ਹੈ ਆਪਣੇ ਘਰ ਨੂੰ ਛੱਡਣਾ। ਬੜਾ ਔਖਾ ਹੈ ਆਪਣੀ ਜਾਨ ਤਲੀ ਤੇ ਧਰ ਕੇ ਦੇਸ਼ ਵਾਸਤੇ ਲੜਨਾ। ਗੁਰੂ ਸਾਹਿਬ ਨੇ ਕਿਹਾ ਹੈ :

ਜਉ ਤਉ ਪ੍ਰੇਮ ਖੇਲਨ ਕਾ ਚਾਉ॥
ਸਿਰ ਧਰ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰ ਧਰੀਜੈ॥
ਸਿਰ ਦੀਜੈ ਕਾਣੁ ਨ ਕੀਜੈ॥

ਜਿਹੜੇ ਲੋਕ ਦੇਸ਼ ਦੀ, ਕੌਮ ਦੀ, ਧਰਮ ਦੀ ਸੇਵਾ ਵਿੱਚ ਪੈਰ ਪਾਉਂਦੇ ਹਨ, ਉਹ ਪਹਿਲਾਂ ਆਪਣੀ ਜਾਨ ਤਲੀ ਤੇ ਧਰ ਕੇ ਜਾਂਦੇ ਹਨ, ਆਪਣੇ ਆਪ ਨੂੰ ਮਰਿਆ ਹੋਇਆ ਸਮਝ ਕੇ ਫਿਰ ਦੇਸ਼ ਦੀ ਸੇਵਾ ਵਿੱਚ ਕੁੱਦਦੇ ਹਨ। ਸਰਦਾਰ ਭਗਤ ਸਿੰਘ ਜੀ ਹੋਰਾਂ ਨੇ ਆਪਣੀ ਜਾਨ ਨੂੰ ਪਹਿਲਾਂ ਵਾਰਿਆ ਸਮਝ ਕੇ ਫਿਰ ਦੇਸ਼ ਦੀ ਸੇਵਾ ਕੀਤੀ। ਉਨ੍ਹਾਂ ਦੀ ਕੁਰਬਾਨੀ ਨੂੰ ਹਮੇਸ਼ਾਂ ਹੀ ਯਾਦ ਰੱਖਿਆ ਜਾਵੇਗਾ ਤੇ ਯਾਦ ਰੱਖਿਆ ਵੀ ਜਾਣਾ ਚਾਹੀਦਾ ਹੈ। ਅੱਜ ਜੋ ਇਹ ਮਤਾ ਆਇਆ ਹੈ, ਇਹ ਉਨ੍ਹਾਂ ਦੀ ਕੁਰਬਾਨੀ ਨੂੰ ਯਾਦ ਰੱਖਣ ਵਾਲਾ ਹੈ। ਆਪਣੇ ਦੇਸ਼ ਲਈ ਜੋ ਲੋਕ ਕੁਰਬਾਨੀਆਂ ਕਰਕੇ ਗਏ ਹਨ, ਉਨ੍ਹਾਂ ਦੇ ਮਾਣ ਵਿੱਚ ਇਹ ਮਤਾ ਲਿਆਂਦਾ ਗਿਆ ਹੈ। ਇਸ ਲਈ ਇਹ ਬਹੁਤ ਹੀ ਵਧੀਆ ਮਤਾ ਹੈ, ਜਿਸ ਦੀ ਤਾਈਦ ਕਰਨੀ ਜ਼ਰੂਰੀ ਹੈ। ਇਹ ਬੜਾ ਅਹਿਮ ਮਸਲਾ ਹੈ ਔਰ ਇਸ ਦੀ ਜਿੰਨੀ ਤਾਰੀਫ ਕੀਤੀ ਜਾਵੇ, ਸ਼ਲਾਘਾ ਕੀਤੀ ਜਾਵੇ, ਘੱਟ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਜਦੋਂ ਕਿਸੀ ਗੱਡੀ ਤੇ ਕਿਸੇ ਨੌਜਵਾਨ ਨੇ ਭਗਤ ਸਿੰਘ ਦੀ ਫੋਟੋ ਲਗਾਈ ਹੁੰਦੀ ਹੈ ਤਾਂ ਮਨ ਨੂੰ ਬੜੀ ਖੁਸ਼ੀ ਹੁੰਦੀ ਹੈ। ਜਦੋਂ ਕੋਈ ਭਗਤ ਸਿੰਘ ਦੀ ਫੋਟੋ ਗੱਡੀ ਤੇ ਲਗਾਉਂਦਾ ਹੈ ਤਾਂ ਉਸ ਤੋਂ ਉਸ ਦੀਆਂ ਆਦਤਾਂ, ਉਸ ਦੇ ਚਾਲ ਚੱਲਣ, ਉਸ ਦੇ ਸੁਭਾਅ, ਉਸ ਦੀ ਸੋਚ ਫਿਰ ਪੁੱਛਣ ਦੀ ਲੋੜ ਨਹੀਂ ਰਹਿ ਜਾਂਦੀ। ਇਹ ਪਤਾ ਲੱਗ ਜਾਂਦਾ ਹੈ ਕਿ ਇਹ ਨੌਜਵਾਨ ਦੇਸ਼ ਪ੍ਰਤੀ ਚੰਗੀ ਸੋਚ ਰੱਖਣ ਵਾਲਾ ਨੌਜਵਾਨ ਹੈ, ਇੱਕ ਅਣਖੀਲਾ ਨੌਜਵਾਨ ਹੈ। ਸਰਦਾਰ ਭਗਤ ਸਿੰਘ ਜੀ ਦੀ ਸ਼ਹੀਦੀ ਸਾਡੇ ਨੌਜਵਾਨਾਂ ਲਈ ਇੱਕ ਚਾਨਣ ਮੁਨਾਰਾ ਹੈ। ਜਦੋਂ ਅਸੀਂ ਉਨ੍ਹਾਂ ਦੀ ਯਾਦ ਵਿੱਚ ਸਥਾਨਾਂ ਦਾ, ਇੰਸਟੀਚਿਊਸ਼ਨਜ਼ ਦਾ, ਏਅਰਪੋਰਟਸ ਦਾ ਨਾਂ ਰੱਖਦੇ ਹਾਂ ਤਾਂ ਇਸ ਦਾ ਸਿੱਧਾ ਮਤਲਬ ਹੁੰਦਾ ਹੈ ਕਿ ਅਸੀਂ ਆਪਣੇ ਸ਼ਹੀਦਾਂ ਦਾ ਸਤਿਕਾਰ ਕਰਦੇ ਹਾਂ ਔਰ ਅਸੀਂ ਆਉਣ ਵਾਲੀ ਨਸਲ ਨੂੰ ਇੱਕ ਮੈਸੇਜ ਦਿੰਦੇ ਹਾਂ ਕਿ ਦੇਸ਼ ਲਈ ਜਾਨ ਵਾਰਨ ਦੀ ਸਮਰੱਥਾ ਰੱਖੋ। ਆਪਣੀ ਸੋਚ ਦੇਸ਼ ਪ੍ਰਤੀ ਚੰਗੀ ਕਰੋ। ਜਦੋਂ ਅਸੀਂ ਗੁਰੂਆਂ ਦੇ ਨਾਂ ਨਾਲ ਕਿਸੀ ਚੀਜ਼ ਨੂੰ ਜੋੜਦੇ ਹਾਂ ਤਾਂ ਮੈਸੇਜ ਦਿੰਦੇ ਹਾਂ। ਇਸ ਤਰ੍ਹਾਂ ਅਸੀਂ ਆਪਣੇ ਗੁਰੂਆਂ ਦਾ ਸਤਿਕਾਰ ਕਰਦੇ ਹਾਂ, ਧਰਮ ਦੀ ਵਿਆਖਿਆ

**[ਸਰਦਾਰ ਚਰਨਜੀਤ ਸਿੰਘ ਚੰਨੀ]**

ਕਰਨ ਵਾਲਿਆਂ ਦਾ ਸਤਿਕਾਰ ਕਰਦੇ ਹਾਂ ਔਰ ਉਨ੍ਹਾਂ ਦੀ ਸੋਚ ਤੇ ਪਹਿਰਾ ਦੇਣ ਲਈ ਅਸੀਂ ਆਉਣ ਵਾਲੀ ਪਨੀਰੀ ਨੂੰ ਵੀ ਮੈਸੇਜ ਦੇ ਕੇ ਜਾਂਦੇ ਹਾਂ। ਮੈਨੂੰ ਅੱਜ ਉਹ ਗੀਤ ਯਾਦ ਆ ਰਿਹਾ ਹੈ :

ਐ ਮੇਰੇ ਵਤਨ ਕੇ ਲੋਗੋ ਜ਼ਰਾ ਆਂਖ ਮੇਂ ਭਰ ਲੋ ਪਾਨੀ।
ਜੋ ਸ਼ਹੀਦ ਹੂਏ ਹੈਂ ਉਨ ਕੀ ਜ਼ਰਾ ਯਾਦ ਕਰੋ ਕੁਰਬਾਨੀ।

ਅੱਜ ਅਸੀਂ ਉਨ੍ਹਾਂ ਦੀ ਕੁਰਬਾਨੀ ਨੂੰ ਯਾਦ ਕਰ ਰਹੇ ਹਾਂ। ਸਰਦਾਰ ਭਗਤ ਸਿੰਘ ਜੀ ਦਾ 23 ਮਾਰਚ ਨੂੰ ਸ਼ਹੀਦੀ ਦਿਨ ਆ ਰਿਹਾ ਹੈ। ਇਹ ਉਨ੍ਹਾਂ ਨੂੰ ਸੱਚੀ ਤੇ ਸੁੱਚੀ ਸ਼ਰਧਾਂਜਲੀ ਹੋਵੇਗੀ ਕਿ ਅਸੀਂ ਏਅਰਪੋਰਟ ਦਾ ਨਾਂ ਸਰਦਾਰ ਭਗਤ ਸਿੰਘ ਜੀ ਦੇ ਨਾਂ ਤੇ ਰੱਖੀਏ ਔਰ ਅੰਮ੍ਰਿਤਸਰ ਨੇੜੇ ਸਥਿਤ ਏਅਰ ਪੋਰਟ ਦਾ ਨਾਂ ਗੁਰੂ ਸਾਹਿਬ ਦੇ ਨਾਂ ਤੇ ਰੱਖੀਏ। ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਸਪੀਕਰ ਸਾਹਿਬ, ਮੈਂ ਆਪ ਜੀ ਦਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਕੈਪਟਨ ਬਲਬੀਰ ਸਿੰਘ ਜੀ ਬਾਠ ਨੇ ਜੋ ਮਤਾ ਪੇਸ਼ ਕੀਤਾ ਹੈ, ਇਹ ਇੱਕ ਇਤਿਹਾਸਿਕ ਮਤਾ ਹੈ। ਮੈਂ ਸਮਝਦਾ ਹਾਂ ਕਿ ਅੰਮ੍ਰਿਤਸਰ ਦਾ ਏਅਰ ਪੋਰਟ ਹੋਵੇ, ਉਸ ਦੇ ਨਾਂ ਦਾ ਵਿਚਾਰ ਜ਼ਿਹਨ ਵਿੱਚ ਆਵੇ ਤਾਂ ਹੋਰ ਕੋਈ ਨਾਮ ਉਤਪੰਨ ਹੋ ਹੀ ਨਹੀਂ ਸਕਦਾ। ਕੇਵਲ ਤੇ ਕੇਵਲ ਗੁਰੂ ਰਾਮਦਾਸ ਜੀ ਦਾ ਨਾਮ ਹੀ ਜ਼ਿਹਨ ਵਿੱਚ ਆਉਂਦਾ ਹੈ। ਉਹ ਮਹਾਨ ਗੁਰੂ, ਜਿਨ੍ਹਾਂ ਨੇ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਰੱਖੀ, ਉਨ੍ਹਾਂ ਦੇ ਨਾਮ ਤੇ ਇਸ ਏਅਰ ਪੋਰਟ ਦਾ ਨਾਮ ਰੱਖਣ ਲਈ ਮੈਂ ਪੁਰਜ਼ੋਰ ਇਸ ਮਤੇ ਦੀ ਤਾਈਦ ਕਰਦਾ ਹਾਂ। ਹਿੰਦੁਸਤਾਨ ਦੇ ਵਿੱਚ ਇੱਕ ਬਹੁਤ ਹੀ ਖੁਸ਼ੀਆਂ ਭਰਿਆ ਸਵੇਰਾ ਸੀ- 28 ਸਤੰਬਰ, 1907 ਦਾ, ਜਦ ਸ਼ਹੀਦੇ-ਆਜ਼ਮ ਭਗਤ ਸਿੰਘ ਨੇ ਬੰਗਾ ਚੱਕ ਲ਼ਾਇਲਪੁਰ ਵਿਖੇ ਜਨਮ ਲਿਆ। ਇਹ ਹਿੰਦੁਸਤਾਨ ਦੀ ਆਜ਼ਾਦੀ ਦੀ ਤਾਰੀਖ ਦਾ ਇੱਕ ਸੁਨਹਿਰਾ ਪੰਨਾ ਸੀ। ਸਿੱਖਿਆ ਦੇ ਨਾਲ, ਕਿਤਾਬਾਂ ਦੇ ਨਾਲ ਉਹ ਪਿਆਰ ਰੱਖਣ ਵਾਲਾ ਨੌਜਵਾਨ ਜਦ ਦਸਵੀਂ ਤੋਂ ਅਗਾਂਹ ਵਧਿਆ ਤਾਂ ਪਰਿਵਾਰ ਨੇ ਉਸ ਦਾ ਵਿਆਹ ਕਰਨ ਦਾ ਸੋਚਿਆ ਪਰ ਉਹ ਘਰ ਛੱਡ ਕੇ ਭੱਜ ਗਿਆ ਕਿਉਂਕਿ ਉਸ ਨੇ ਤਾਂ ਮੌਤ ਨੂੰ ਗਲਵਕੜੀ ਪਾਉਣੀ ਸੀ। 13 ਮਾਰਚ, 1926 ਨੂੰ ਨੌਜਵਾਨ ਭਾਰਤ ਸਭਾ ਦਾ ਗਠਨ ਕੀਤਾ ਗਿਆ। ਇਨਕਲਾਬੀ ਜਜ਼ਬਾ ਵਿਦਿਆਰਥੀਆਂ ਦੇ ਵਿੱਚ ਫੈਲਾਉਣਾ ਸ਼ੁਰੂ ਕੀਤਾ। ਸਪੀਕਰ ਸਾਹਿਬ, ਉਸੇ ਸਮੇਂ ਅੰਗਰੇਜ਼ ਸਾਮਰਾਜ ਨੂੰ ਅਹਿਸਾਸ ਹੋ ਗਿਆ ਸੀ ਕਿ ਇਹ ਉਹ ਜਵਾਲਾਮੁਖੀ ਹੈ, ਜੋ ਉਨ੍ਹਾਂ ਦੀ ਨੀਂਹ ਨੂੰ ਹਿਲਾ ਦੇਵੇਗੀ। ਇਹੀ ਵਜ੍ਹਾ ਸੀ ਕਿ ਉਸ ਦੀ ਗਤੀਵਿਧੀ ਤੇ ਰੋਕ ਲੱਗ ਗਈ। ਕਾਲਜਾਂ ਦੇ ਵਿੱਚ, ਯੂਨੀਵਰਸਿਟੀਆਂ ਦੇ ਵਿੱਚ ਇਨ੍ਹਾਂ ਦੇ ਪ੍ਰੋਗਰਾਮਾਂ ਨੂੰ ਬੰਦ ਕੀਤਾ ਗਿਆ ਪਰ ਇਨ੍ਹਾਂ ਦੇ ਮਨ ਦਾ ਜਜ਼ਬਾ ਹੋਰ ਦ੍ਰਿੜ੍ਹ ਹੁੰਦਾ ਗਿਆ ਅਤੇ ਉਹ ਇਤਿਹਾਸਕ ਮੀਟਿੰਗ ਫਿਰੋਜ਼ਸ਼ਾਹ ਕੋਟਲਾ ਮੈਦਾਨ ਵਿੱਚ ਕੀਤੀ ਜਦ ਹਿੰਦੁਸਤਾਨ ਰਿਪਬਲਿਕਨ ਐਸੋਸੀਏਸ਼ਨ ਬਣਾਉਣ ਦੀ ਤਜਵੀਜ਼ ਆਈ ਔਰ ਇਨ੍ਹਾਂ ਦੇ ਸਦਕਾ ਉਸ ਦੇ ਵਿੱਚ ਸੋਸ਼ਲਿਸਟ ਸ਼ਬਦ ਐਡ ਕੀਤਾ ਗਿਆ। ਮਨਪ੍ਰੀਤ ਜੀ ਜ਼ਿਕਰ ਕਰ ਰਹੇ ਸੀ ਕਿ ਉਸ ਨੇ 17 ਦਸੰਬਰ, 1928 ਨੂੰ ਸਕਾਟ ਦੇ ਭੁਲੇਖੇ ਸਾਂਡਰਸ ਨੂੰ ਮਾਰ ਕੇ ਇਨ੍ਹਾਂ ਨੇ ਗੋਲੀਆਂ ਦੇ ਨਾਲ ਬਦਲਾ ਲਿਆ ਕਿ ਲਾਲਾ ਲਾਜਪਤ ਰਾਏ ਤੇ ਜਿਸ ਕਮਿਸ਼ਨ ਵੇਲੇ ਲਾਠੀਆਂ ਵਰਸਾਈਆਂ ਤਾਂ ਭੈਣਾਂ ਨੇ ਵੰਗਾਰਿਆ ਸੀ। ਉਸ ਵੰਗਾਰ

ਨੂੰ ਲੈ ਕੇ ਇਹ ਅੱਗੇ ਚੱਲੇ ਸਨ ਅਤੇ 8 ਅਪ੍ਰੈਲ ਨੂੰ ਸੈਂਟਰਲ ਲੈਜਿਸਲੇਟਿਵ ਅਸੰਬਲੀ ਦੇ ਵਿੱਚ ਇੱਕ ਦੇ ਬਾਅਦ ਦੂਜਾ ਬੰਬ, 'ਇਨਕਲਾਬ ਜ਼ਿੰਦਾਬਾਦ' ਦੀ ਗੂੰਜ ਅਤੇ 7/10 ਨੂੰ ਜਦ ਇਨ੍ਹਾਂ ਨੂੰ ਮੌਤ ਦੀ ਸਜ਼ਾ ਸੁਣਾਈ ਅਤੇ 23 ਮਾਰਚ, 1931 ਨੂੰ ਹੱਸਦੇ-ਹੱਸਦੇ ਫਾਹੇ ਨੂੰ ਚੁੰਮਿਆ ਸੀ। ਅੰਗਰੇਜ਼ ਨੇ ਪਹਿਲੀ ਵਾਰ ਵਿਧੀ ਤੋੜੀ ਸੀ ਅਤੇ 7 ਵਜੇ ਰਾਤ ਨੂੰ ਇਨ੍ਹਾਂ ਨੂੰ ਫਾਂਸੀ ਚੜ੍ਹਾਇਆ ਗਿਆ। ਇਸ 23 ਸਾਲ ਦੇ ਛੋਟੇ ਜਿਹੇ ਸਫਰ ਨੇ ਹਿੰਦੁਸਤਾਨ ਦੇ ਇਤਿਹਾਸ ਨੂੰ ਬਦਲ ਕੇ ਰੱਖ ਦਿੱਤਾ। ਹਾਲਾਂ ਕਿ ਸੰਤਾਂ ਫਕੀਰਾਂ ਦੀ Rebellion 1760 ਹੋਵੇ, ਗਦਰ 1857 ਹੋਵੇ, ਰਾਇਲ ਇੰਡੀਅਨ ਆਰਮੀ 1946 ਦੀ ਹੋਵੇ ਅਤੇ ਇੰਡੀਅਨ ਮੈਮੋਰੀਅਲ ਫਾਈਟਰ ਫੋਰਸ 1929 ਦੀ ਹੋਵੇ ਪਰ ਭਗਤ ਸਿੰਘ ਉਹ ਰੈਵੋਲਿਊਸ਼ਨਰੀ ਸਨ, ਜਿਨ੍ਹਾਂ ਨੇ ਆਰਮਡ ਰੈਵੋਲਿਊਸ਼ਨਰੀ ਫੋਰਸ ਕਾਇਮ ਕੀਤੀ। ਉਹ ਸੋਚ ਤੋਂ ਖੱਬੇ ਪੱਖੀ ਵਿਚਾਰ ਰੱਖਦੇ ਸਨ। ਕਿਸ਼ੋਰੀ ਲਾਲ ਪੰਡਤ ਜੀ, ਅਜਾਏ ਘੋਸ਼, ਵਿਜਾਏ ਕੁਮਾਰ, ਜੈਦੇਵ ਕਪੂਰ ਜੀ ਜਿੰਨੇ ਉਨ੍ਹਾਂ ਦੇ ਸਾਥੀ ਸੀ, ਉਹ ਲੈਫਟ ਮੂਵਮੈਂਟ ਵੱਲ ਝੁਕਾਅ ਰੱਖਦੇ ਸਨ। ਇਹ ਲੰਬੇ ਅਰਸੇ ਤੱਕ ਸ਼ਹੀਦੇ ਆਜ਼ਮ ਭਗਤ ਸਿੰਘ ਨਾਲ ਸਾਥ ਨਿਭਾਉਂਦੇ ਰਹੇ। ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਅੰਦਰ ਸੋਸ਼ਲਿਸਟ ਜਸਟਿਸ ਦਾ ਬਹੁਤ ਅਹਿਸਾਸ ਸੀ, ਕਾਸਟ ਸਿਸਟਮ ਤੋਂ ਉਨ੍ਹਾਂ ਨੂੰ ਸਖਤ ਨਫਰਤ ਸੀ ਅਤੇ ਕਮਿਊਨਲ ਫੋਰਸਿਜ਼ ਦੇ ਬਹੁਤ ਬਿਟਰ ਐਨੀਮੀ ਸਨ। ਉਹ ਸੋਚ ਵਿਚਾਰ ਦੇ ਐਂਟੀ ਕਾਂਗਰਸ ਵੀ ਸਨ ਅਤੇ ਕਾਂਗਰਸ ਦੀ ਵਿਚਾਰਧਾਰਾ ਦੇ ਨਾਲ ਉਨ੍ਹਾਂ ਦੀ ਵਿਚਾਰਧਾਰਾ ਨੇ ਕਦੇ ਮੇਲ ਨਹੀਂ ਸੀ ਖਾਧਾ, ਸੋਚ ਤੋਂ ਐਥਿਸਟ ਵੀ ਸਨ। ਇਨਸਾਨੀਅਤ ਦੇ ਨਾਲ ਜਿਆਦਾ ਪ੍ਰੇਮ ਕਰਦੇ ਸਨ ਅਤੇ ਭਗਤੀ ਵੀ ਜ਼ਿਆਦਾ ਇਨਸਾਨੀਅਤ ਦੀ ਕਰਦੇ ਸਨ। ਇਨਸਾਨ ਨੂੰ ਆਜ਼ਾਦ ਵੇਖਣਾ, ਹਿੰਦੁਸਤਾਨ ਨੂੰ ਤਰੱਕੀਮਈ ਕਰਨਾ, ਅੰਗਰੇਜ਼ ਸਾਮਰਾਜ ਤੋਂ ਬਚਾਉਣਾ ਹੀ ਉਨ੍ਹਾਂ ਦੀ ਭਗਤੀ ਸੀ। ਉਹ ਬਹੁਤ ਵੱਡੇ ਥਿੰਕਰ ਸਨ ਅਤੇ ਆਪਣੇ ਆਪ ਵਿੱਚ ਇੱਕ ਮੂਵਮੈਂਟ ਵੀ ਸਨ। ਉਨ੍ਹਾਂ ਦੀ ਪੜ੍ਹਨ ਦੇ ਵਿੱਚ ਬਹੁਤ ਜ਼ਿਆਦਾ ਲਗਨ ਸੀ, ਜੇਕਰ ਉਹ ਉਨ੍ਹਾਂ ਹਾਲਾਤਾਂ ਵਿੱਚ ਨਾ ਹੁੰਦੇ, ਰੈਵੋਲਿਊਸ਼ਨਰੀ ਖਿਆਲਾਂ ਦੇ ਨਾਂ ਹੁੰਦੇ ਤਾਂ ਉਹ ਬਹੁਤ ਵੱਡੇ ਪ੍ਰੋਫੈਸਰ ਸਿੱਧ ਹੁੰਦੇ। ਉਹ ਸਦਾ ਹੀ ਕਿਤਾਬ ਪੜ੍ਹਦੇ ਰਹਿੰਦੇ ਸਨ। ਸ਼ਿਵ ਵਰਮਾ ਜੀ ਨੇ ਵਿਆਖਿਆ ਕੀਤੀ ਕਿ ਭਾਵੇਂ ਉਨ੍ਹਾਂ ਦੇ ਕੱਪੜੇ ਪਾਟੇ ਹੁੰਦੇ ਹਨ, ਮਾੜੇ ਹੁੰਦੇ ਸਨ ਪਰ ਉਨ੍ਹਾਂ ਦੇ ਹੱਥ ਵਿੱਚ ਸਦਾ ਹੀ ਕਿਤਾਬ ਹੁੰਦੀ ਸੀ। ਮਿਤੀ 8 ਅਪ੍ਰੈਲ, 1930 ਨੂੰ ਜਦੋਂ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ ਫਾਂਸੀ ਤੇ ਚਾੜ੍ਹਿਆ ਗਿਆ ਤਾਂ ਉਹ 714 ਦਿਨ ਜੇਲ੍ਹ ਵਿੱਚ ਰਹੇ ਜਿਸ ਵਿੱਚੋਂ 167 ਦਿਨ ਕਾਲ ਕੋਠੜੀ ਵਿੱਚ ਰਹੇ। ਸਪੀਕਰ ਸਾਹਿਬ, ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਏਨੇ ਦਿਨਾਂ ਦੇ ਵਿੱਚ ਉਨ੍ਹਾਂ ਨੇ ਤਿੰਨ ਸੌ ਤੋਂ ਵੱਧ ਕਿਤਾਬਾਂ ਪੜ੍ਹੀਆਂ ਜਿਹੜੀਆਂ ਕਿ ਦਵਾਰਕਾ ਦਾਸ, ਲਾਇਬੇਰਰੀ ਦੀ ਬਦੌਲਤ ਚੋਰ ਦਰਵਾਜ਼ੇ ਦੇ ਰਾਹੀਂ ਉਨ੍ਹਾਂ ਦੇ ਕੋਲ ਪਹੁੰਚਦੀਆਂ ਸਨ। ਜਦੋਂ ਪ੍ਰੇਮ ਨਾਥ ਮਹਿਤਾ, ਵਕੀਲ ਸਾਹਿਬ ਨੂੰ ਫਾਂਸੀ ਤੇ ਲਿਜਾਉਣ ਤੋਂ ਕੁਝ ਘੰਟੇ ਸਮਾਂ ਪਹਿਲਾਂ ਮਿਲਿਆ, ਤਾਂ ਉਨ੍ਹਾਂ ਨੇ ਕਿਹਾ ਕਿ ਜਿਹੜੀ ਕਿਤਾਬ ਲਿਆਉਣ ਬਾਰੇ ਤੁਹਾਨੂੰ ਕਿਹਾ ਸੀ ਕਿ ਉਹ ਲੈ ਕੇ ਆਏ ਹੋ ਤਾਂ ਉਹ ਕਿਤਾਬ ਲੈ ਕੇ ਬਹੁਤ ਪ੍ਰਸੰਨ ਹੋਏ। ਜਦੋਂ ਉਨ੍ਹਾਂ ਨੂੰ ਫਾਂਸੀ ਦੇ ਤਖਤੇ ਤੇ ਚੜ੍ਹਾਉਣ ਲਈ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਲਿਜਾਇਆ ਗਿਆ ਤਾਂ ਉਹ ਕਹਿਣ ਲੱਗੇ : "Wait for a while when a revolutionary is talking to another revolutionary". ਉਹ ਲੈਨਿਨ ਦੀ ਕਿਤਾਬ ਉਸ ਵੇਲੇ ਪੜ੍ਹ ਰਹੇ ਸਨ। ਉਹ ਇਸ ਸੋਚ ਤੋਂ ਉਭਰੇ ਸਨ ਅਤੇ ਕਿਤਾਬ ਪੜ੍ਹਨ ਤੋਂ ਬਾਅਦ ਉਨ੍ਹਾਂ ਨੇ ਹਵਾ ਵਿੱਚ ਵਗਾਹ ਕੇ ਮਾਰੀ ਤਾਂ ਕਹਿਣ ਲੱਗੇ Come let us go now. ਉਸ ਸਮੇਂ ਵੀ ਉਹ ਬਾਦਸ਼ਾਹ ਸੀ। ਜੇਲ੍ਹ ਵਿੱਚ ਹੁੰਦੇ ਹੋਇਆਂ, ਕੰਡੈਮਡ ਸੈੱਲ ਵਿੱਚ ਹੁੰਦੇ ਹੋਇਆਂ ਜਦੋਂ ਉਹ ਗਰਜਦਾ ਸੀ, ਤਾਂ ਉਥੋਂ ਦੇ ਹਾਕਮ ਉਨ੍ਹਾਂ ਦੀ ਆਵਾਜ਼ ਨੂੰ ਸੁਣ ਕੇ ਮੰਨਦੇ ਸਨ। ਸਪੀਕਰ ਸਾਹਿਬ, ਇਹ ਵਰਨਣਯੋਗ ਹੈ ਕਿ ਜਦੋਂ ਟਰਾਇਲ ਦੇ ਦੌਰਾਨ ਉਹ ਮਨ ਦੇ ਵਿੱਚ ਕੋਈ ਖਿਆਲ ਆਉਣ ਤੇ ਹੱਸਣ ਲੱਗੇ ਅਤੇ ਉਸ ਸਮੇਂ ਦੇ ਮੈਜਿਸਟਰੇਟ ਨੇ ਉਨ੍ਹਾਂ ਨੂੰ ਤਾੜਨਾ ਕੀਤੀ ਤਾਂ ਉਹ ਉਸ ਵੇਲੇ ਆਪਣੀਆਂ ਹੱਥਕੜੀਆਂ ਖੜ੍ਹਕਾ ਕੇ ਖੁੱਲ੍ਹ ਕੇ ਹੱਸਣ ਲੱਗੇ ਤੇ ਕਹਿਣ ਲੱਗੇ ਕਿ ਮੈਜਿਸਟਰੇਟ ਸਾਹਿਬ, ਤੁਸੀਂ ਤਾਂ ਸਿਰਫ ਏਨੇ ਤੋਂ ਹੀ ਘਬਰਾ ਗਏ ਹੋ, ਮੈਂ ਤਾਂ ਫਾਂਸੀ ਤੇ ਚੜ੍ਹਨ ਵੇਲੇ ਵੀ ਇਸੇ ਤਰ੍ਹਾਂ ਹੀ ਹੱਸਾਂਗਾ। ਉਨ੍ਹਾਂ ਦੇ ਵਿੱਚ ਇੱਕ ਅਜਿਹਾ ਜਜ਼ਬਾ ਸੀ ਅਤੇ ਜਦੋਂ ਉਨ੍ਹਾਂ ਨੂੰ ਮੌਤ ਦੀ ਖਬਰ ਸੁਣਾਈ ਗਈ ਤਾਂ ਉਨ੍ਹਾਂ ਨੇਂ ਸੰਤ ਕਬੀਰ ਜੀ ਦਾ ਦੋਹਾ ਕਿਹਾ :

ਜਿਸ ਮਰਨੇ ਤੇ ਜਗਿ ਡਰੈ, ਮੇਰੇ ਮਨ ਆਨੰਦ ॥
ਮਰਨੈ ਤੇ ਹੀ ਪਾਈਐ ਪੂਰਨ ਪਰਮਾਨੰਦ ॥

ਜਿਸ ਤਰ੍ਹਾਂ ਮਨਪ੍ਰੀਤ ਜੀ ਨੇ ਵੀ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਜਿਹੜਾ ਮੈਜਿਸਟਰੇਟ ਐਗਜ਼ੀਕਿਊਟ ਕਰਨ ਵਾਸਤੇ ਆਇਆ ਤਾਂ ਉਹ ਉਸ ਨੂੰ ਵੀ ਹੱਸ ਕੇ ਕਹਿਣ ਲੱਗੇ ਕਿ ਤੂੰ ਕਿੰਨਾ ਖੁਸ਼ਕਿਸ਼ਮਤ ਹੈ ਕਿ ਤੂੰ ਵੇਖ ਰਿਹਾ ਹੈ ਕਿ ਇੱਕ ਹਿੰਦੁਸਤਾਨੀ ਇਨਕਲਾਬੀ ਲਈ, ਸਹੀ ਲਫਜ਼ ਸਨ : You are lucky to witness how Indian revolutionary marches to death. 23 ਸਾਲ, ਪੰਜ ਮਹੀਨੇ, 25 ਦਿਨ ਦੀ ਉਮਰ ਦੇ ਵਿਚ ਜਦੋਂ ਉਨ੍ਹਾਂ ਦੀ ਸ਼ਹਾਦਤ ਦਾ ਸਮਾਂ ਆਇਆ ਤਾਂ ਸਾਰੀ ਦੁਨੀਆਂ ਦੇ ਵਿੱਚ, ਪੂਰੇ ਹਿੰਦੁਸਤਾਨ ਦਾ ਅਵਾਮ ਉਨ੍ਹਾਂ ਨੂੰ ਬਚਾਉਣ ਦੀ ਮੰਗ ਕਰ ਰਿਹਾ ਸੀ। ਚਾਹੇ ਕਾਂਗਰਸ ਵਿਚਾਰਧਾਰਾ ਉਸ ਸਮੇਂ ਇਸ ਪੱਖ ਦਾ ਆਪਣਾ ਸਾਥ ਨਹੀਂ ਦੇ ਸਕੀ। ਸ਼ਹੀਦ ਭਗਤ ਸਿੰਘ ਮੌਤ ਨੂੰ ਚੁੰਮਣਾ ਚਾਹੁੰਦੇ ਸਨ ਅਤੇ ਆਪਣੀ ਜ਼ਿੰਦਗੀ ਆਜ਼ਾਦੀ ਦੇ ਸਦਕੇ ਨਿਛਾਵਰ ਕਰਨਾ ਚਾਹੁੰਦੇ ਸਨ। ਵੱਖ-ਵੱਖ ਵਿਚਾਰਧਾਰਾਵਾਂ ਨੂੰ ਪੜ੍ਹਨਾ, ਉਨ੍ਹਾਂ ਤੋਂ ਪ੍ਰਭਾਵਿਤ ਹੋਣਾ ਅਤੇ ਆਪਣੇ ਆਪ ਵਿੱਚ ਇੱਕ ਨਿੱਜੀ ਵਿਚਾਰਧਾਰਾ ਸਦਾ ਬਣਾ ਕੇ ਚਲਦੇ ਸਨ। ਉਹ ਗ੍ਰੇਟ ਥਿੰਕਰ ਤੇ ਲੀਡਰ ਸਨ। ਉਨ੍ਹਾਂ ਦੀ ਭਤੀਜੀ ਵਰਿੰਦਰ ਸਿੱਧੂ ਜੀ ਨੇ ਉਨ੍ਹਾਂ ਦੇ ਬਾਰੇ ਲਿਖਿਆ ਹੈ :

फांसी पर झूलने से पहले भगत सिंह समाज को एक
सामाजिक व्यवस्था का खास चित्र प्रदान करना चाहता था।

ਉਨ੍ਹਾਂ ਦੀ ਹਿੰਦੁਸਤਾਨ ਦੇ ਭਵਿੱਖ ਲਈ ਬਹੁਤ ਵੱਡੀ ਸੋਚ ਸੀ। ਉਹ ਪੂਰਾ ਜੋ ਵਿੱਡੋਂ ਚਾਹੁੰਦੇ ਸਨ, ਉਨ੍ਹਾਂ ਦੀਆਂ ਸੱਧਰਾਂ ਪੂਰੀਆਂ ਨਹੀਂ ਹੋ ਸਕੀਆਂ। ਜਦ ਉਨ੍ਹਾਂ ਨੇ ਆਖਰੀ ਚਿੱਠੀ ਕਾਮਰੇਡ ਬੀ. ਕੇ . ਦੱਤ ਨੂੰ ਲਿਖੀ, ਉਸ ਵਿੱਚ ਉਨ੍ਹਾਂ ਨੇ ਜ਼ਿਕਰ ਵੀ ਕੀਤਾ ਕਿ ਸ਼ਾਇਦ ਉਹ ਜਿਊਣਾ ਚਾਹੁੰਦੇ ਸਨ ਉਹ ਵੀ ਕੌਮ ਲਈ। ਇਹ ਵਰਣਨਯੋਗ ਹੈ, ਉਹ ਲਿਖਦੇ

ਹਨ : "I don't want to live with my freedom curbed. If I died wreathed with smiles, Indian mothers would wish their children to emulate Bhagat Singh and thus the number of formidable freedom fighters would increase so much that it would be impossible for the satanic forces of imperialism to stop and stem the march of revolution. Of course, there lingers a hidden hankering in my heart that I have not accomplished even if a thousandth part of what I proposed to do. Could I live, may be I could get opportunity to fulfil the tasks and thus be happy. ਭਾਵ ਕਿ......

**ਮਾਨਯੋਗ ਸਪੀਕਰ :** ਤੁਸੀਂ ਸਮ ਅੱਪ ਕਰੋ ਜੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਮ ਅੱਪ ਕਰਦਾ ਹੋਇਆ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਨਾਮ ਤੇ ਚੰਡੀਗੜ੍ਹ ਦਾ ਏਅਰਪੋਰਟ ਹੋਣਾ ਇੱਕ ਬਹੁਤ ਹੀ ਯੋਗ ਕਰਮ ਹੋਵੇਗਾ। ਇਹ ਮਤਾ ਜੋ ਕਿ ਕੈਪਟਨ ਬਲਬੀਰ ਸਿੰਘ ਬਾਠ ਜੀ ਲੈ ਕੇ ਆਏ ਹਨ, ਮੈਂ ਇਸ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਇਹ ਮਤਾ ਪ੍ਰਵਾਨਿਤ ਵੀ ਹੋਵੇਗਾ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਕੈਪਟਨ ਬਲਬੀਰ ਸਿੰਘ ਜੀ ਵੱਲੋਂ ਪੇਸ਼ ਕੀਤੇ ਗਏ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਇਸ ਮਤੇ ਦੇ ਰਾਹੀਂ ਦੋ ਕੌਮਾਂਤਰੀ ਹਵਾਈ ਅੱਡਿਆਂ ਦੇ ਨਾਮ, ਇੱਕ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਉਤੇ ਅਤੇ ਦੂਜਾ ਸ਼ਹੀਦ ਭਗਤ ਸਿੰਘ ਜੀ ਦੇ ਨਾਮ ਉਤੇ ਰੱਖਣ ਦੀ ਤਜਵੀਜ਼ ਹੈ ਅਤੇ ਇਸ ਨੂੰ ਕੇਂਦਰ ਸਰਕਾਰ ਨੂੰ ਭੇਜਿਆ ਜਾਣਾ ਹੈ। ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ ਜ਼ਿਕਰ ਕੀਤਾ ਹੈ ਕਿ ਚੌਥੇ ਪਾਤਸ਼ਾਹ, ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਦਾ ਨੀਂਹ ਪੱਥਰ ਰੱਖਿਆ ਸੀ, ਲੰਗਰ ਦੀ ਪ੍ਰਿਤ ਤੋਰੀ ਸੀ ਅਤੇ ਉਥੇ ਅੰਮ੍ਰਿਤਸਰ ਵਿਖੇ ਤਲਾਬ ਦੀ ਰਚਨਾ ਕੀਤੀ ਸੀ। ਇਨ੍ਹਾਂ ਤਿੰਨਾਂ ਕੰਮਾਂ ਦੀ ਮਹਾਨਤਾ ਉਤੇ ਜੇਕਰ ਰੋਸ਼ਨੀ ਮਾਰੀਏ, ਪਹਿਲਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਪ੍ਰਗਟ ਹੋਏ, ਫਿਰ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਤੇ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਅਤੇ ਫਿਰ ਜੇਕਰ ਅਸੀਂ ਉਸ ਸਮੇਂ ਦੇ ਹਾਲਾਤਾਂ ਦੇ ਉੱਤੇ ਨਜ਼ਰ ਮਾਰ ਕੇ ਵੇਖੀਏ ਇੱਕ ਤਾਂ ਲੰਗਰ ਦੀ ਪ੍ਰਿਤ ਦੀ ਅਤੇ ਦੂਸਰਾ ਤਲਾਬ ਦੀ ਰਚਨਾ, ਤਾਂ ਫਿਰ ਇਨ੍ਹਾਂ ਗੱਲਾਂ ਦੀ ਮਹਾਨਤਾ ਸਾਡੇ ਸਾਹਮਣੇ ਆ ਜਾਂਦੀ ਹੈ। ਅੱਜ ਦੀਆਂ ਪੀੜ੍ਹੀਆਂ ਨਹੀਂ ਸਮਝ ਸਕਦੀਆਂ ਕਿ ਉਸ ਵੇਲੇ ਇਨ੍ਹਾਂ ਦੀ ਕੀ ਮਹਾਨਤਾ ਸੀ। ਜਦੋਂ ਭਾਰਤੀ ਸਮਾਜ ਬਹੁਤ ਕਿਸਮ ਦੀਆਂ ਰੂੜੀਆਂ ਵਿੱਚ ਫਸਿਆ ਹੋਇਆ ਸੀ, ਕਰਮ ਕਾਂਡ ਆਦਿ ਹੋ ਰਹੇ ਸਨ, ਵੱਖ-ਵੱਖ ਰਿਆਸਤਾਂ ਵਿੱਚ ਸਾਰਾ

[ਸਰਦਾਰ ਮੱਖਣ ਸਿੰਘ]

ਹਿੰਦੁਸਤਾਨ ਵੰਡਿਆ ਹੋਇਆ ਸੀ, ਉਸ ਦੀ ਰੋਸ਼ਨੀ ਵਿੱਚ ਜੇਕਰ ਗੁਰੂ ਸਾਹਿਬਾਨ ਦੇ ਆਗਮਨ ਅਤੇ ਉਨ੍ਹਾਂ ਵਲੋਂ ਅਰੰਭ ਕੀਤੇ ਗਏ ਮਨੁੱਖਤਾ ਪੱਖੀ ਕਾਰਜਾਂ ਦਾ ਮੁਲਾਂਕਣ ਕਰਾਂਗੇ ਤਾਂ ਸਾਰੀ ਗੱਲ ਦੀ ਸਮਝ ਆ ਜਾਵੇਗੀ। ਸਾਰਾ ਸਮਾਜ ਜਾਤ ਪਾਤ, ਧਰਮਾਂ, ਵਰਣਾਂ ਵਿੱਚ ਵੰਡਿਆ ਹੋਇਆ ਸੀ। ਮਨੁੱਖ-ਮਨੁੱਖ ਤੋਂ ਨਫ਼ਰਤ ਕਰਦਾ ਸੀ। ਉਸ ਰੌਸ਼ਨੀ ਵਿੱਚ ਗੁਰੂ ਸਾਹਿਬਾਨ ਨੇ ਮਨੁੱਖਤਾ ਦੇ ਇੱਕ ਹੋਣ ਦਾ ਸਾਰੇ ਸੰਸਾਰ ਨੂੰ ਸੰਦੇਸ਼ ਦਿਤਾ :

ਏਕ ਨੂਰ ਤੇ ਸਭ ਜਗ ਉਪਜਿਆ

ਇਸ ਦੀ ਰੌਸ਼ਨੀ ਵਿੱਚ ਲੰਗਰ ਨੂੰ ਵੇਖੀਏ, ਜਦੋਂ ਪੈਂਟੀ ਕਿਸਮ ਦੇ ਅਛੂਤ ਜਾਂ ਗੈਰ ਅਛੂਤ ਵਿੱਚ ਸਮਾਜ ਵੰਡਿਆ ਹੋਇਆ ਸੀ ਉਸ ਸਮੇਂ ਇੱਕ ਲੰਗਰ, ਸੰਗਤ ਤੇ ਪੰਗਤ ਦੀ ਰੀਤ ਨੂੰ ਇਸ ਰੌਸ਼ਨੀ ਵਿੱਚ ਵੇਖੀਏ ਤਾਂ ਉਦੋਂ ਸਮਝ ਆਵੇਗੀ। ਇਹ ਰੀਤ ਇੰਨੀ ਪੱਕੀ ਕਰ ਦਿਤੀ ਕਿ ਧਰਮ, ਵਰਣ, ਜਾਤ-ਪਾਤ ਦਾ ਭੇਦ ਨਾ ਰਹੇ। ਜੇ ਕੋਈ ਲੰਗਰ ਦੀ ਪੰਗਤ ਵਿੱਚ ਬੈਠਾ ਹੈ ਤਾਂ ਉਸ ਦੀ ਪਛਾਣ ਸਿਰਫ਼ ਮਨੁੱਖ ਦੇ ਤੌਰ ਤੇ ਹੈ। ਇਸ ਦੀ ਪਕਿਆਈ ਇੰਨੀ ਕਰ ਦਿਤੀ ਕਿ ਜਦੋਂ ਪੰਜਵੇਂ ਪਾਤਸ਼ਾਹ ਨੂੰ ਅਕਬਰ ਮਿਲਣ ਵਾਸਤੇ ਆਇਆ ਤਾਂ ਇਹ ਸ਼ਰਤ ਰੱਖੀ ਕਿ ਪਹਿਲਾਂ ਪੰਗਤ ਵਿੱਚ ਬੈਠ ਕੇ ਲੰਗਰ ਛਕਣ ਤਾਂ ਮਿਲਣ ਦੀ ਇਜ਼ਾਜਤ ਦਿਤੀ ਜਾਵੇਗੀ। ਇਹ ਇੱਕ ਬਹੁਤ ਵੱਡੀ ਗੱਲ ਸੀ। ਇਸ ਬਹੁਤ ਵੱਡੇ ਦੂਫਰਕੇ ਨੂੰ ਮਿਟਾਉਣ ਵਾਸਤੇ, ਇਸ ਨੂੰ ਅਮਲੀ ਰੂਪ ਵਿੱਚ ਸ਼ੁਰੂ ਕੀਤਾ। ਇਸੇ ਤਰ੍ਹਾਂ ਹੀ ਸਰੋਵਰ ਦੀ ਸਿਰਜਣਾ ਕੀਤੀ, ਇੱਕ ਸਰੋਵਰ ਵਿੱਚ ਬਗੈਰ ਕਿਸੇ ਮਤਭੇਦ ਦੇ ਚੌਹਾਂ ਵਰਣਾਂ ਦੇ ਲੋਕ, ਸਾਰੇ ਲੋਕ ਉਥੇ ਇਸ਼ਨਾਨ ਕਰਕੇ ਆਪਣੇ ਆਪ ਨੂੰ ਪਵਿੱਤਰ ਕਰਨਗੇ, ਕੋਈ ਭਿੰਨ ਭੇਦ ਨਹੀਂ ਹੋਵੇਗਾ, ਜਾਤ-ਪਾਤ ਨਹੀਂ ਹੋਵੇਗੀ। ਇਸ ਸੰਦਰਭ ਵਿੱਚ ਇਨ੍ਹਾਂ ਦੋਹਾਂ ਚੀਜ਼ਾਂ ਨੂੰ ਦੇਖੀਏ , ਜਾਂ ਫੇਰ ਆਪਣੇ ਅੰਤਹਕਰਣ ਵਿੱਚ ਕਿਆਸੀਏ ਕਿ ਇੰਨਾ ਲੰਬਾ ਸਮਾਂ ਪਹਿਲਾਂ ਇੰਨੀ ਸੱਚੀ-ਸੁੱਚੀ ਸੋਚ ਦੇ ਮਾਲਕ, ਸ਼ਹਿਰ ਦੀ ਸਿਰਜਣਾ ਕਰਨ ਵਾਲੇ ਗੁਰੂ ਸਾਹਿਬਾਨ ਦੇ ਨਾਂ ਤੇ ਰਾਜਾ ਸਾਂਸੀ ਹਵਾਈ ਅੱਡੇ ਦਾ ਨਾਂ ਕੇਂਦਰ ਸਰਕਾਰ ਕੋਲ ਮਨਜ਼ੂਰੀ ਲਈ ਰੱਖਿਆ ਜਾਣਾ ਚਾਹੀਦਾ ਹੈ। ਇੱਕ ਰੈਜ਼ੋਲਿਊਸ਼ਨ ਵਿੱਚ ਦੂਜੀ ਮੰਗ ਕੀਤੀ ਗਈ ਹੈ ਕਿ ਮੁਹਾਲੀ ਦੇ ਕੌਮਾਂਤਰੀ ਹਵਾਈ ਅੱਡੇ ਦਾ ਨਾਂ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਨਾਂ ਤੇ ਰੱਖਿਆ ਜਾਵੇ। ਉਨ੍ਹਾਂ ਦੀ ਸ਼ਹਾਦਤ ਦੇ ਮੁਲਾਂਕਣ ਵਾਸਤੇ ਵੀ ਸਾਨੂੰ ਅਜ਼ਾਦੀ ਦੇ ਉਸ ਦਹਾਕੇ ਉਤੇ ਰੌਸ਼ਨੀ ਪਾਉਣੀ ਪਵੇਗੀ ਜਦੋਂ ਇੱਕ ਹਜ਼ਾਰ ਸ਼ਾਲ ਲੰਬੀ ਸ਼ਾਹ ਕਾਲੀ ਰਾਤ ਦੇ ਘੁੱਪ ਹਨੇਰੇ ਵਿੱਚ ਮੇਰੇ ਦੇਸ਼ ਦੀ ਇਸ ਧਰਤੀ ਤੇ ਬਾਬਰਾਂ-ਜਾਬਰਾਂ ਅਤੇ ਅਬਦਾਲੀਆਂ, ਗੋਰੀ ਚਮੜੀ ਵਾਲੇ ਲੋਕਾਂ ਨੇ ਇਸ ਨੂੰ ਜੀਅ ਭਰ ਕੇ ਲੁੱਟਿਆ। ਕੋਈ ਇਸ ਦੇ ਤਖ਼ਤੇ-ਤਾਊਸ ਨੂੰ ਈਰਾਨ ਦੇ ਵੀਰਾਨਾਂ ਵਿੱਚ ਲੈ ਗਿਆ। ਕਿਸੇ ਨੇ ਕੋਹੀਨੂਰ ਹੀਰੇ ਨੂੰ ਗੋਰੀ ਮਲਕਾ ਦੇ ਤਾਜ ਵਿੱਚ ਜਾ ਜੜ੍ਹਿਆ। ਅਜ਼ਾਦੀ ਤਾਂ ਕੀ, ਅਜ਼ਾਦੀ ਦਾ ਨਾਂ ਲੈਣ ਵਾਲੇ ਦਾ ਸਿਰ ਨੇਜ਼ਿਆਂ ਤੇ ਟੰਗ ਦਿਤਾ ਜਾਂਦਾ, ਖੋਪਰੀਆਂ ਉਤਰਵਾ ਦਿੱਤੀਆਂ ਜਾਂਦੀਆਂ, ਖੱਲਾਂ ਖਿਚਵਾ ਦਿੱਤੀਆਂ ਜਾਂਦੀਆਂ, ਉਸ ਰੌਸ਼ਨੀ ਵਿੱਚ ਅਜ਼ਾਦੀ ਦੇ ਵਾਸਤੇ ਵੱਖ-ਵੱਖ ਤਹਿਰੀਕਾਂ ਮੇਰੇ ਦੇਸ਼ ਦੇ ਪ੍ਰਵਾਨਿਆਂ ਨੇ ਚਲਾਈਆਂ। ਰੋਜ਼ੀ ਰੋਟੀ ਦੀ ਭਾਲ ਵਿੱਚ ਵਲੈਤਾਂ ਵਿੱਚ ਸਭ ਤੋਂ ਪਹਿਲਾਂ ਭਾਰਤੀ ਪੰਜਾਬ ਤੋਂ ਗਏ ਸੀ। ਬਾਹਰਲੇ ਯੂਰਪੀ ਮੁਲਕਾਂ ਵਿੱਚ ਜਦੋਂ ਰੋਜ਼ੀ-ਰੋਟੀ ਕਮਾਉਣ ਗਏ, ਤਾਂ ਨਾਲ ਦੇ ਨਾਲ ਅਜ਼ਾਦੀ ਦੀ ਤਾਜ਼ਾ ਹਵਾ ਦੇਖੀ ਤਾਂ ਫੇਰ ਗਦਰ ਦੀ ਗੂੰਜ ਉੱਠੀ। ਗਦਰ ਲਹਿਰ ਨੂੰ ਚਲਾਉਣ ਲਈ ਬਾਬਾ ਸੋਹਣ ਸਿੰਘ

ਭਕਨਾ ਵਰਗੇ ਹੋਰ ਜਿਹੜੇ ਉਸ ਵੇਲੇ ਦੇ ਸੂਰਮੇ ਸੀ, ਜਿਨ੍ਹਾਂ ਨੇ ਗਦਰ ਲਹਿਰ ਨੂੰ ਜਨਮ ਦਿੱਤਾ, ਉਸ ਨੇ ਆਪਣਾ ਗੁਪਤ ਪੇਪਰ ਕੱਢਿਆ। ਉਸ ਨੂੰ ਹਿੰਦੁਸਤਾਨ ਤੋਂ ਛਪਾਉਣ ਅਤੇ ਉਸ ਨਾਲ ਹਿੰਦੁਸਤਾਨ ਦੀ ਅੰਗਰੇਜ਼ੀ ਹਕੂਮਤ ਵਿੱਚ ਭਾਰਤੀ ਫੌਜੀਆਂ ਵਿੱਚ ਬਗਾਵਤ ਦੀ ਲਹਿਰ ਪੈਦਾ ਕਰਨ ਦਾ ਯਤਨ ਕੀਤਾ। ਅਜ਼ਾਦੀ ਦੀਆਂ ਲਹਿਰਾਂ ਵਿੱਚ ਅਕਾਲੀ ਲਹਿਰ ਬਹੁਤ ਵੱਡਾ ਮਕਸਦ ਰੱਖਣ ਵਾਲੀ ਲਹਿਰ ਸੀ। ਗੁਰਦੁਆਰਾ ਸਾਹਿਬਾਨ ਦੇ ਉੱਤੇ ਵੀ ਉਸ ਵੇਲੇ ਅੰਗਰੇਜ਼ਾਂ ਨੇ ਮਹੰਤਾਂ ਦੇ ਕਬਜ਼ੇ ਕਰਵਾ ਦਿੱਤੇ। ਇਹ ਮਹੰਤ ਪਿੰਡਾਂ ਦੇ ਵਿੱਚ ਵਸਦੇ ਸਨ ਔਰ ਇੱਕ ਕਿਸਮ ਦੀ ਅੰਗ੍ਰੇਜ਼ਾਂ ਦੀ ਸੀ.ਆਈ.ਡੀ. ਹੁੰਦੇ ਸਨ। ਜੋ ਲੋਕ ਅੰਗਰੇਜ਼ਾਂ ਤੋਂ ਛੁਟਕਾਰਾ ਪਾਉਣ ਵਾਸਤੇ ਅਜ਼ਾਦੀ ਲੈਣ ਵਾਸਤੇ ਮੀਟਿੰਗਾਂ ਕਰਦੇ ਸਨ ਜਾਂ ਗੱਲਬਾਤ ਕਰਦੇ ਸਨ, ਇਹ ਮਹੰਤ ਉਨ੍ਹਾਂ ਲੋਕਾਂ ਦੀਆਂ ਖਬਰਾਂ ਅੰਗਰੇਜ਼ਾਂ ਤੱਕ ਪਹੁੰਚਾਇਆ ਕਰਦੇ ਸਨ। ਇੱਥੋਂ ਤੱਕ ਕਿ ਸ੍ਰੀ ਹਰਿਮੰਦਰ ਸਾਹਿਬ ਤੇ ਵੀ ਕਿਸੇ ਵੇਲੇ ਮੱਸੇ ਰੰਘੜ ਦਾ ਕਬਜ਼ਾ ਕੀਤਾ ਹੋਇਆ ਸੀ, ਜਿਹੜਾ ਕਿ ਉਥੇ ਅਯਾਸ਼ੀਆਂ ਕਰਦਾ ਸੀ। ਉਹ ਉਥੇ ਔਰਤਾਂ ਨੂੰ ਨਚਾਉਂਦਾ ਤੱਕ ਵੀ ਸੀ। ਹੋਰ ਵੀ ਮਾੜੇ ਕਰਮ ਕਰਦਾ ਹੁੰਦਾ ਸੀ। ਉਸ ਦੇ ਖਿਲਾਫ ਸਰਦਾਰ ਸੁੱਖਾ ਸਿੰਘ ਔਰ ਸਰਦਾਰ ਮਹਿਤਾਬ ਸਿੰਘ ਆਏ ਔਰ ਸ੍ਰੀ ਹਰਿਮੰਦਰ ਸਾਹਿਬ ਨੂੰ ਅਜ਼ਾਦ ਕਰਵਾਉਣ ਦੀ ਲੜਾਈ ਦੇ ਵਿੱਚ ਇਨ੍ਹਾਂ ਦੀ ਤਹਿਰੀਕ ਹੋਰ ਵੀ ਬਣਦੀ ਹੈ। ਸਾਰੀਆਂ ਤਹਿਰੀਕਾਂ ਦੀ ਜੋ ਸਿਖ਼ਰ ਤਹਿਰੀਕ ਸੀ, ਉਹ ਸੀ ਸਰਦਾਰ ਭਗਤ ਸਿੰਘ ਔਰ ਉਸ ਦੇ ਸਾਥੀਆਂ ਵਲੋਂ ਲਾਮਬੰਦ ਕੀਤੀ ਗਈ ਲਹਿਰ। ਸਰਦਾਰ ਭਗਤ ਸਿੰਘ ਨੂੰ ਵਿਰਸੇ ਵਿੱਚ ਹੀ ਦੇਸ਼ ਭਗਤੀ ਦੀ ਗੁੜ੍ਹਤੀ ਮਿਲੀ ਸੀ। ਉਨ੍ਹਾਂ ਦੇ ਦਾਦਾ ਸਰਦਾਰ ਅਰਜਨ ਸਿੰਘ ਸੀ, ਉਨ੍ਹਾਂ ਦੇ ਪਿਤਾ ਸਰਦਾਰ ਕਿਸ਼ਨ ਸਿੰਘ ਜੀ ਸਨ, ਉਨ੍ਹਾਂ ਦੇ ਚਾਚਾ ਸਰਦਾਰ ਅਜੀਤ ਸਿੰਘ ਜੀ ਸਨ, ਇਹ ਸਾਰੇ ਹੀ ਕਈ ਪਹਿਲੂਆਂ ਤੋਂ ਅਜ਼ਾਦੀ ਦੀ ਲੜਾਈ ਦੇ ਵਿਚ ਜੁਟੇ ਹੋਏ ਸਨ। ਉਨ੍ਹਾਂ ਦੇ ਚਾਚਾ ਜੀ ਨੇ 'ਪਗੜੀ ਸੰਭਾਲ ਜੱਟਾ' ਲਹਿਰ ਦੀ ਅਗਵਾਈ ਕੀਤੀ ਸੀ। ਬਚਪਨ ਦੇ ਵਿੱਚ ਹੀ ਸਰਦਾਰ ਭਗਤ ਸਿੰਘ ਹੋਰਾਂ ਨੇ ਇਸ ਸੁਪਨੇ ਨੂੰ ਪਾਲ ਲਿਆ ਸੀ ਕਿ ਅਜ਼ਾਦੀ ਲੈਣੀ ਹੈ, ਉਨ੍ਹਾਂ ਦੀਆਂ ਬਚਪਨ ਦੀਆਂ ਕਹਾਣੀਆਂ ਵਿੱਚ ਕਿਹਾ ਜਾਂਦਾ ਹੈ ਕਿ ਜਦੋਂ ਉਨ੍ਹਾਂ ਦੇ ਪਿਤਾ ਜੀ ਖੇਤਾਂ ਵਿੱਚ ਕਣਕ ਜਾਂ ਕੋਈ ਹੋਰ ਬੀਜ ਬੀਜਣ ਵਾਸਤੇ ਗਏ ਤਾਂ ਸਰਦਾਰ ਭਗਤ ਸਿੰਘ ਨੇ ਕਿਹਾ ਕਿ ਆਪਾਂ ਬੰਦੂਕਾਂ ਬੀਜੀਏ। ਇਸ ਦੇ ਨਾਲ ਬਹੁਤ ਸਾਰੀਆਂ ਬੰਦੂਕਾਂ ਉਗਣਗੀਆਂ ਅਤੇ ਮੈਂ ਅੰਗਰੇਜ਼ਾਂ ਨੂੰ ਇਨ੍ਹਾਂ ਦੇ ਨਾਲ ਭਜਾਵਾਂਗਾ। ਬਚਪਨ ਤੋਂ ਹੀ ਉਨ੍ਹਾਂ ਨੂੰ ਪੜਦਾਦੇ, ਦਾਦੇ, ਬਾਪ ਅਤੇ ਚਾਚੇ ਤੋਂ ਅਜ਼ਾਦੀ ਦੀ ਲਹਿਰ ਦੀ ਚਿਣਗ ਮਿਲੀ ਹੋਈ ਸੀ। ਆਪਣੇ ਸਕੂਲ ਦੇ ਜ਼ਮਾਨੇ ਵਿੱਚ ਵੀ ਔਰ ਫਿਰ ਕਾਲਜ ਦੇ ਜ਼ਮਾਨੇ ਵਿੱਚ ਵੀ ਉਨ੍ਹਾਂ ਨੇ 'ਹਿੰਦੁਸਤਾਨ ਰਿਪਬਲਿਕਨ ਪਾਰਟੀ ਦੀ ਸਥਾਪਨਾ ਕੀਤੀ। ਫਿਰ ਨੌਜਵਾਨ ਸਭਾ ਦੀ ਸਥਾਪਨਾ ਕੀਤੀ। ਫਿਰ ਜਦੋਂ ਪਰਿਵਾਰ ਨੇ ਜ਼ਿੱਦ ਕੀਤੀ ਕਿ ਸ਼ਾਦੀ ਕਰਵਾ ਲਵੋ ਤਾਂ ਉਹ ਕਾਲਜ ਦੀ ਪੜ੍ਹਾਈ ਵਿੱਚੇ ਹੀ ਛੱਡ ਕੇ ਕਾਨਪੁਰ ਚਲੇ ਗਏ ਅਤੇ ਫਿਰ ਇਨਕਲਾਬੀਆਂ ਸ਼੍ਰੀ ਸਿਆਲ ਵਰਗਿਆਂ, ਸ਼੍ਰੀ ਮਦਨ ਲਾਲ ਢੀਂਗਰਾ ਵਰਗਿਆਂ ਨੂੰ ਮਿਲੇ। ਇੱਕ ਪਰਚੇ/ਅਖਬਾਰ ਦੇ ਸਹਿ ਸੰਪਾਦਕ ਬਣੇ, ਬਲਬੀਰ ਸਿੰਘ ਦੇ ਨਾਂ ਥੱਲੇ ਆਪਣੇ ਆਰਟੀਕਲ ਲਿਖਣੇ ਸ਼ੁਰੂ ਕੀਤੇ। ਸਿਰਫ 23 ਸਾਲ ਦੀ

[ਸਰਦਾਰ ਮੱਖਣ ਸਿੰਘ]

ਉਮਰ ਵਿੱਚ ਇੱਕ ਨੌਜਵਾਨ ਦਾ ਇੰਨਾ ਜਾਗਰੂਕ ਹੋ ਜਾਣਾ, ਇੰਨੀ ਤਾਲੀਮ ਔਰ ਇਲਮ ਆ ਜਾਣਾ, ਇੰਨੀ ਜਾਣਕਾਰੀ ਹੋ ਜਾਣੀ, ਰਾਜਨੀਤਕ ਇੰਨੀ ਸੋਝੀ ਆ ਜਾਣੀ, ਹੈਰਾਨੀ ਦੀ ਗੱਲ ਹੈ, ਇਨ੍ਹਾ ਦਾ ਇੰਨਾ ਵੱਡਾ ਦਿਮਾਗ ਸੀ ਕਿ ਇਨ੍ਹਾਂ ਨੇ ਹਿੰਦੁਸਤਾਨ ਰਿਪਬਲਿਕਨ ਆਰਮੀ ਦੇ ਵਿੱਚ ਰਿਕੁਮੈਂਡ ਕਰਕੇ ਸੋਸ਼ਲਿਸਟ ਸ਼ਬਦ ਪੁਆਇਆ। ਉਨ੍ਹਾਂ ਨੂੰ ਆਪਣੀ ਚੇਤਨਾ ਦੀ ਉਡਾਨ ਦਾ ਸਬੂਤ ਦਿੱਤਾ ਕਿ ਉਸ ਦੇ ਦਿਮਾਗ ਦੇ ਵਿੱਚ ਹਿੰਦੁਸਤਾਨ ਨੂੰ ਕਿੱਥੇ ਤੱਕ ਲੈ ਜਾਣ ਦਾ ਨਕਸ਼ਾ ਭਰਿਆ ਹੋਇਆ ਸੀ। ਪਹਿਲਾਂ ਵੀ ਇੱਥੇ ਇਹ ਗੱਲਾਂ ਕੀਤੀਆਂ ਗਈਆਂ ਹਨ। ਮੈਂ ਦੁਬਾਰਾ ਉਨ੍ਹਾਂ ਗੱਲਾਂ ਦੇ ਵਿੱਚ ਨਹੀਂ ਜਾਣਾ ਚਾਹੁੰਦਾ। ਉਨ੍ਹਾਂ ਨੇ ਇੱਕ ਲਾਸਾਨੀ ਕੁਰਬਾਨੀ ਦਿੱਤੀ। ਜਦੋਂ ਉਹ ਜੇਲ੍ਹ ਦੇ ਅੰਦਰ ਗਏ, ਮੁਕਦਮਾ ਵੀ ਉਨ੍ਹਾਂ ਤੇ ਚਲਿਆ ਤਾਂ ਉਨ੍ਹਾਂ ਨੇ ਕਚਹਿਰੀ ਨੂੰ ਵੀ ਮੰਚ ਦੇ ਰੂਪ ਵਿੱਚ ਵਰਤਿਆ। ਬਕਾਇਦਾ ਲਿਖਤੀ ਰੂਪ ਵਿੱਚ ਉਹ ਆਪਣਾ ਐਸਾ ਬਿਆਨ ਲੈ ਕੇ ਜਾਂਦੇ ਸਨ, ਜਿਸ ਦੇ ਨਾਲ ਹਿੰਦੁਸਤਾਨ ਦੇ ਲੋਕ ਜਾਗਰੂਕ ਹੋ ਜਾਣ ਅਤੇ ਪ੍ਰਚਾਰ ਦੇ ਸਾਧਨ ਦੀ ਤਰ੍ਹਾਂ ਕਚਹਿਰੀ ਨੂੰ ਵੀ ਵਰਤਿਆ। ਉਹ ਇਸ ਤਰ੍ਹਾਂ ਲਿਖਤੀ ਬਿਆਨ ਦਿੰਦੇ ਸਨ ਤਾਂ ਕਿ ਪ੍ਰਚਾਰ ਪ੍ਰਸਾਰ ਦਾ ਵੱਧ ਤੋਂ ਵੱਧ ਮੌਕਾ ਮਿਲ ਸਕੇ। ਜੋ ਗੱਲਾਂ ਇੱਥੇ ਪਹਿਲਾਂ ਦੁਹਰਾਈਆਂ ਗਈਆਂ ਹਨ, ਉਨ੍ਹਾਂ ਗੱਲਾਂ ਦੇ ਵਿੱਚ ਹੁਣ ਨਾ ਜਾਂਦੇ ਹੋਏ ਮੈਂ ਸਿਰਫ ਇੰਨੀ ਗੱਲ ਕਹਿਣੀ ਹੈ ਕਿ, ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਫਖ਼ਰ ਹੈ ਕਿ ਮੈਨੂੰ ਉਨ੍ਹਾਂ ਬਜ਼ੁਰਗਾਂ ਦਾ ਸਾਥ ਮਾਨਣ ਦਾ ਮੌਕਾ ਮਿਲਿਆ ਹੈ, ਜੋ ਸਰਦਾਰ ਭਗਤ ਸਿੰਘ ਦੇ ਸਾਥੀ ਰਹੇ। ਜਿਨ੍ਹਾਂ ਵਿੱਚ ਮਾਝੇ ਨਾਲ ਸਬੰਧਤ ਬਾਬਾ ਸੋਹਣ ਸਿੰਘ ਭਕਨਾ, ਬਾਬਾ ਸੋਹਣ ਸਿੰਘ ਜੋਸ਼, ਬਾਬਾ ਪ੍ਰਿਥੀ ਸਿੰਘ, ਸ਼੍ਰੀ ਟੀਕਾ ਰਾਮ, ਅਜੇ ਘੋਸ਼ ਅਤੇ ਰਾਮ ਸਿੰਘ ਵਰਗੇ ਸਾਥੀ ਜੋ ਕਿ ਸਰਦਾਰ ਭਗਤ ਸਿੰਘ ਦੇ ਸਾਥੀ ਰਹੇ, ਉਨ੍ਹਾਂ ਦੀਆਂ ਗੱਲਾਂ ਸੁਣਨ ਦਾ ਅਤੇ ਰੂਬਰੂ ਹੋਣ ਦਾ ਮੈਨੂੰ ਮੌਕਾ ਮਿਲਿਆ। ਮੈਨੂੰ ਉਨ੍ਹਾਂ ਦਾ ਸਾਥ ਮਾਨਣ ਦਾ ਮੌਕਾ ਮਿਲਿਆ। ਮੈਂ ਇਸ ਨੂੰ ਆਪਣੀ ਖੁਸ਼ਕਿਸਮਤੀ ਸਮਝਦਾ ਹਾਂ। ਸ਼੍ਰੀ ਦਵਿੰਦਰ ਦਮਨ ਜੀ ਨੇ ਉਨ੍ਹਾਂ ਦੀ ਵਿਚਾਰਧਾਰਾ ਤੇ ਇੱਕ ਨਾਟਕ ਦੀ ਸਿਰਜਣਾ ਕੀਤੀ ਹੈ, ਜਿਸ ਦਾ ਨਾਂ ਹੈ 'ਛਿਪਣ ਤੋਂ ਪਹਿਲਾਂ', ਇਸ ਨਾਟਕ ਵਿੱਚ ਉਸ ਸਮੇਂ ਦੇ ਹਕੀਕੀ ਪਾਤਰਾਂ ਦਾ, ਵਕੀਲ ਸਾਹਿਬ ਦਾ, ਮਹਿਤਾ ਸਾਹਿਬ ਦਾ ਜਿਸ ਤਰ੍ਹਾਂ ਜਿਕਰ ਕੀਤਾ ਹੈ.....

**ਮਾਨਯੋਗ ਸਪੀਕਰ** : ਪਲੀਜ਼ ਵਾਈਂਡ ਅਪ ਕਰੋ।

**ਸਰਦਾਰ ਮੱਖਣ ਸਿੰਘ** : ਮੈਂ ਵਾਈਂਡ ਅਪ ਕਰ ਰਿਹਾ ਹਾਂ ਜੀ। ਮੈਂ ਤਾਂ ਸਰਦਾਰ ਭਗਤ ਸਿੰਘ ਹੋਰਾਂ ਦੀ ਕੁਰਬਾਨੀ ਵਾਸਤੇ, ਸਪੀਕਰ ਸਾਹਿਬ, ਇਹੋ ਕਹਾਂਗਾ :

ਜਿਸ ਧਜ ਸੇ ਕੋਈ ਮਤਸਲ ਮੇ ਗਿਆ ਵੋ ਸ਼ਾਮ ਸਲਾਮਤ ਰਹਤੀ ਹੈ

ਯੇ ਜਾਂ ਤੋਂ ਆਨੀ ਜਾਨੀ ਹੈ ਇਸ ਜਾਂ ਕੀ ਤੋ ਕੋਈ ਬਾਤ ਨਹੀਂ।

ਮੇਰੇ ਹੀ ਪੈਰ ਚੁੰਮ ਕੇ ਇੱਕ ਦਿਨ ਕਹੇਗੀ ਬੇੜੀ ਲੱਖ ਸ਼ੁਕਰ ਹੈ ਕਿ ਆਇਆ ਮੈਂ ਹੂੰ ਬੰਤ ਮੇਰਾ।

ਸੋ ਆਖਿਰ ਤੇ ਮੈਂ ਆਪਜੀ ਨੂੰ ਭਗਤ ਸਿੰਘ ਜੀ ਹੋਰਾਂ ਲਈ ਇੱਕ ਨਜ਼ਮ, ਸਪੀਕਰ ਸਾਹਿਬ, ਕਹਿਣੀ ਚਾਹੁੰਦਾ ਹਾਂ, ਜੇਕਰ ਤੁਹਾਡੀ ਇਜ਼ਾਜ਼ਤ ਹੋਵੇ ਤਾਂ।

**ਮਾਨਯੋਗ ਸਪੀਕਰ** : ਹਾਂ ਜੀ ਕਹੋ।

## RESOLUTION REG. RECOMMENDATION TO THE STATE GOVERNMENT TO TAKE UP THE MATTER WITH THE CENTRAL GOVT. THAT THE INTERNATIONAL AIRPORT NEAR CHANDIGARH BE NAMED AS SHAHEED-E-AZAM SARDAR BHAGAT SINGH INTERNATIONAL AIRPORT. MOHALI AND THAT RAJA SANSI INTERNATIONAL AIRPORT BE RENAMED AS SRI GURU RAM DASS JEE INTERNATIONAL AIRPORT, AMRITSAR

**ਸਰਦਾਰ ਮੱਖਣ ਸਿੰਘ** : ਤੁਸੀਂ ਸਭ ਨੇ ਸਰਦਾਰ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਫਿਰੋਜ਼ਪੁਰ ਦੀ ਧਰਤੀ ਤੇ ਸਤਲੁਜ ਦੇ ਕਿਨਾਰੇ, ਜਿੱਥੇ ਉਨ੍ਹਾਂ ਦੀ ਸਮਾਧ ਬਣੀ ਹੈ, ਉਹ ਦੇਖੀ ਹੋਵੇਗੀ। ਉੱਥੇ ਹਾਲਾਤ ਕਿਸ ਕਿਸਮ ਦੇ ਹਨ, ਉਨ੍ਹਾਂ ਨੂੰ ਅਤੇ ਉਨਾਂ ਦੀ ਕੁਰਬਾਨੀ ਨੂੰ ਬਿਆਨ ਕਰਦੀ ਨਜ਼ਮ, ਮੈਂ ਆਪ ਜੀ ਦੀ ਜ਼ੇਰੇ ਨਜ਼ਰ ਕਰਦਾ ਹਾਂ :

"ਕਿਨਾਰੇ ਸ਼ਾਖ ਸਤਲੁਜ ਦੇ, ਭਿਆਨਕ ਚੁੱਪ ਹਰ ਪਾਸੇ<br>
ਕਿਨਾਰੇ ਸ਼ਾਖ ਸਤਲੁਜ ਦੇ, ਭਿਆਨਕ ਚੁੱਪ ਹਰ ਪਾਸੇ<br>
ਜਿਵੇਂ ਡੈਣਾਂ ਦੇ ਸਿਰ ਖੁੱਲੇ, ਹਨੇਰੀ ਰਾਤ ਹਰ ਪਾਸੇ<br>
ਕਿਤੇ ਗਿੱਦੜ ਹਨ ਹਾਂਕਣ ਪਏ, ਕਿਤੇ ਕਲਜੋਗਣਾਂ ਬੋਲਣ<br>
ਚੁੜੈਲਾਂ ਖੂਨ ਤਹਿਆਇਆਂ, ਪਿਆਲੇ ਖੂਨ ਦੇ ਡੋਲਣ<br>
ਅਜਿਹੀ ਦੁਰਦਸ਼ਾ ਅੰਦਰ, ਭਗਤ ਸਿੰਘ ਦੀ ਮੜ੍ਹੀ ਵੇਖੀ<br>
ਉਹਦੇ ਉੱਤੇ ਕੁੜੀ ਇੱਕ ਜੋਗਣਾਂ ਵਰਗੀ ਖੜੀ ਦੇਖੀ<br>
ਕੁੜੀ ਕੀ ਸੀ ਬਰਫ-ਚਿੱਟੀ ਅਰਸ਼ ਦੀ ਇੱਕ ਹੂਰ ਲਗਦੀ ਸੀ<br>
ਖੋਹ ਕੇ ਚੰਦ ਦੇ ਕੋਲੋਂ ਲਿਆਈ ਹੂਰ ਲਗਦੀ ਸੀ<br>
ਮਗਰ ਗਲ ਉਸ ਦੇ ਪਾਇਆ ਲੀਰਾਂ ਦਾ ਛੱਜ ਡਿਠਾ ਮੈਂ<br>
ਕਦੇ ਪਹਿਲਾਂ ਨਹੀਂ ਡਿਠਾ ਜੋ ਉਸ ਨੂੰ ਅੱਜ ਡਿਠਾ ਮੈਂ<br>
ਉਦ੍ਹੇ ਪੈਰਾਂ ਚ ਛਾਲੇ ਸੀ, ਉਦੇ ਨੈਣਾਂ ਚ ਪਾਣੀ ਸੀ<br>
ਉਦ੍ਹੇ ਸੰਧੂਰ ਦੇ ਉੱਤੇ ਕਿਸੇ ਨੇ ਅੱਗ ਛਾਣੀ ਸੀ<br>
ਇੱਤਰ ਭਿੱਜੇ ਉਹਦੇ ਵਾਲੀ, ਕਿਸੇ ਰੇਤੇ ਦਾ ਬੁੱਗ ਪਾਇਆ<br>
ਉਸਦੀ ਛਾਤੀ ਵਿੱਚ ਖੁੱਬਾ ਹੋਇਆ, ਮੈਨੂੰ ਚਾਕੂ ਨਜ਼ਰ ਆਇਆ<br>
ਖਲਾਰੀਂ ਕੇਸ ਉਹ ਜੋਗਣ ਤੇ ਉਹ ਬੋਲੀ ਜਾਂਦੀ ਸੀ<br>
ਗੁਲਾਮੀ ਹਾਂ, ਗੁਲਾਮੀ ਹਾਂ ਉਹ ਇਦਾਂ ਬੋਲੀ ਜਾਂਦੀ ਸੀ

**ਮਾਨਯੋਗ ਸਪੀਕਰ** : ਚਲੋ—ਇੰਨਾ ਕਾਫੀ ਹੈ।

**ਸਰਦਾਰ ਮੱਖਣ ਸਿੰਘ** : ਕੁੜੀ ਨੇ ਗਸ਼ ਖਾਧੀ ਤੇ ਮੱਥਾ ਮੜ੍ਹੀ ਵਿੱਚ ਵੱਜਿਆ<br>
ਮੜ੍ਹੀ ਫੱਟ ਗਈ, ਮੜ੍ਹੀ ਅੰਦਰ ਪਿਆ ਸਰਦਾਰ ਗੱਜਿਆ<br>
ਖਬਰਦਾਰੋਂ ਵਤਨ ਵਾਲੋਂ ਸੁਨੇਹਾ ਮੈਂ ਸੁਣਾਉਂਦਾ ਹਾਂ<br>
ਕਵੀ ਹਾਂ ਮੈਂ ਵਤਨ ਦਾ, ਵਤਨ ਦਾ ਭਾਰ ਲਾਹੁੰਦਾ ਹਾਂ<br>
ਸੁਣੋ ਏ ਗੋਬਿੰਦ ਦੇ ਪੁੱਤਰੋਂ, ਸੁਣੋ ਨਲਵੇ ਦੇ ਹੈ ਯਾਰੋ<br>
ਕਿਸੇ ਝਾਂਸੀ ਦੇ ਅਣਖੋਂ, ਕਿਸੇ ਸਾਂਘੇ ਦੇ ਸਰਦਾਰੋਂ

[ਸਰਦਾਰ ਮੱਖਣ ਸਿੰਘ]

ਵਤਨ ਦੇ ਆਸ਼ਕੋ ਪਰਦਾਂ ਅਣਖ ਦਾ ਫਾੜ ਦਿੱਤਾ ਹੈ
ਵਤਨ ਵਾਲਿਓ ਸੁਣੋ ਤੁਹਾਡਾ ਗੁਲਿਸਤਾਂ ਸਾੜ ਦਿੱਤਾ ਹੈ
ਸ਼ਰਮ ਕਿੱਥੇ ਹੈ ਸਰਦਾਰੋ, ਜਰਾ ਬੋਲੋ, ਮੈਂ ਪੁੱਛਦਾ ਹਾਂ
ਉਠਾ ਕੇ ਸੁਰ, ਜੁਬਾਂ ਆਪਣੀ ਖੋਲ੍ਹੋ, ਮੈਂ ਪੁਛਦਾ ਹਾਂ
ਗੁਰੂਦੱਤ ਬਣ ਕੇ ਸਰਬਾਲਾ ਜਦੋਂ ਘੋੜੀ ਤੇ ਚੜਿਆ ਸੀ
ਮੈਂ ਫਾਂਸੀ ਤੇ ਖੜ੍ਹਾ ਹੋਕੇ ਸ਼ਗਨ ਹੱਥਾਂ ਚ ਫੜ੍ਹਿਆ ਸੀ (ਥੰਪਿੰਗ)
ਤੁਸੀਂ ਤੱਕਿਆ ਸੀ ਤਿੰਨਾਂ ਦੀ ਜਦੋਂ ਬਾਰਾਤ ਜਾਂਦੀ ਸੀ
ਵਤਨ ਵਾਲਿਓ ਅਜ਼ਾਦੀ ਦੀ ਕੁੜੀ ਸਿਰ ਦੇਕੇ ਲਿਆਂਦੀ ਸੀ
ਅਤੇ ਫਿਰ
ਸਤਲੁਜ ਦੇ ਕਿਨਾਰੇ ਤੇ ਖੁਸ਼ੀ ਵਿੱਚ ਦੀਪ ਬਾਲੇ ਸਨ੍ਹ
ਉਹ ਭੁਲਦੇ ਨੇ ਜੋ ਕਹਿੰਦੇ ਹਨ ਕਿ ਸਾਡੇ ਜਿਸਮ ਜਾਲੇ ਸਨ
"ਜ਼ਮਾਨਾ ਜਾਣਦਾ ਹੈ ਤਲਵਾਰ ਤੁਹਾਡੀ ਦੀ ਕਹਾਣੀ ਨੂੰ
ਸਿਰਾਂ ਦੀ ਰੱਤ ਪੀਣੀ ਨੂੰ, ਜਿਸਮ ਦੇ ਹੱਡ ਖਾਣੀ ਨੂੰ
ਜਵਾਂ ਮਰਦੋ, ਬੱਬਰ ਸ਼ੇਰੋ, ਮੈਂ ਤੁਹਾਥੋਂ ਸ਼ਰਣ ਮੰਗਦਾ ਹਾਂ
ਆਪਣੀ ਜਾਨ ਦੇ ਬਦਲੇ ਵਿੱਚ ਇੱਕੋ ਪ੍ਰਣ ਮੰਗਦਾ ਹਾਂ
ਉਠੋ ਅਤੇ ਜ਼ਰਾ ਆਖੋ ਵਤਨ ਦੀ ਲਾਜ ਰੱਖਾਂਗੇ
ਕਟਾ ਦੇਵਾਂਗੇ ਸਿਰ ਆਪਣਾ ਵਤਨ ਸਿਰਤਾਜ ਰੱਖਾਂਗੇ।
ਕਟਾ ਦੇਵਾਂਗੇ ਸਿਰ ਆਪਣਾ ਵਤਨ ਸਿਰਤਾਜ ਰੱਖਾਂਗੇ। (ਥੰਪਿੰਗ)

**ਮਾਨਯੋਗ ਸਪੀਕਰ** : ਵਿਰਸਾ ਸਿੰਘ ਵਲਟੋਹਾ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਹੁਤ ਅਹਿਮ ਮਤੇ ਤੇ ਜੋ ਕਿ ਸਰਦਾਰ ਬਲਬੀਰ ਸਿੰਘ ਜੀ ਬਾਠ ਵੱਲੋਂ ਪੇਸ਼ ਕੀਤਾ ਗਿਆ ਹੈ, ਤੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਪਰ ਮੈਂ ਸੋਚਦਾ ਸੀ, ਇਸ ਹਾਊਸ ਨੂੰ, ਇਸ ਪਵਿੱਤਰ ਸਦਨ ਨੂੰ, ਪੰਜਾਬ ਦੀ ਸਮੁੱਚੀ ਜਨਤਾ ਦੇ ਪ੍ਰਤੀਨਿਧੀਆਂ ਨੂੰ, ਇਹ ਮਤਾ ਲਿਆਉਣ ਦੀ ਲੋੜ ਕੀ ਪੈ ਗਈ, ਕੀ ਇਹ ਆਪ ਮੁਹਾਰੇ ਨਹੀਂ ਸੀ ਹੋ ਜਾਣਾ ਚਾਹੀਦਾ? ਫਿਰ ਮੈਂ ਸੋਚਿਆ ਕਿ ਕੋਈ ਨਾ ਕੋਈ ਰੁਕਾਵਟ ਜ਼ਰੂਰ ਹੋਵੇਗੀ ਤਦ ਹੀ ਪੰਜਾਬ ਦੇ ਲੋਕਾਂ ਦੀ ਆਵਾਜ਼ ਸੈਂਟਰ ਤੱਕ ਪਹੁੰਚਾਉਣ ਦਾ ਇਸ ਤਰੀਕੇ ਨਾਲ ਯਤਨ ਕੀਤਾ ਗਿਆ ਹੈ। ਮੇਰੇ ਤੋਂ ਪਹਿਲਾਂ ਪੰਜਾਬ ਦੀਆਂ ਬੜੀਆਂ ਨਾਮਵਰ ਸ਼ਖਸੀਅਤਾਂ ਨੇ ਆਪਣੇ ਵਿਚਾਰਾਂ ਰਾਹੀਂ ਸ਼ਹੀਦੇ- ਆਜ਼ਮ ਸਰਦਾਰ ਭਗਤ ਸਿੰਘ ਬਾਰੇ, ਉਨ੍ਹਾਂ ਦੀ ਜੀਵਨੀ ਬਾਰੇ, ਉਨ੍ਹਾਂ ਦੇ ਆਦਰਸ਼ਾਂ ਬਾਰੇ ਅਤੇ ਉਨ੍ਹਾਂ ਦੀ ਸੋਚ ਬਾਰੇ ਬੜੇ ਵਿਸਥਾਰ ਸਹਿਤ ਚਾਨਣਾ ਪਾਇਆ ਹੈ। ਜਿਸ ਤਰ੍ਹਾਂ ਸਤਿਕਾਰਯੋਗ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਜ਼ਿਕਰ ਕਰਦਿਆਂ ਅਖਿਆ ਹੈ ਕਿ ਦੁਨੀਆਂ ਵਿੱਚ ਲੱਖਾਂ ਸ਼ਹੀਦ ਹੋਏ ਹਨ, ਪੰਜਾਬ ਦੇ ਅੰਦਰ ਵੀ ਅਤੇ ਹਿੰਦੁਸਤਾਨ ਦੇ ਅੰਦਰ ਵੀ ਬੜੇ ਸ਼ਹੀਦ ਹੋਏ ਹਨ ਪਰ ਜੋ ਲੋਕਾਂ ਦੇ ਦਿਲਾਂ ਤੇ ਰਾਜ

ਕਰਨ ਵਾਲਾ ਅਤੇ ਸ਼ਹੀਦਾਂ ਦਾ ਸਰਦਾਰ ਹੈ, ਉਹ ਕੇਵਲ ਤੇ ਕੇਵਲ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਹੀ ਹੈ। ਅੱਜ ਆਪਾਂ ਇਸ ਹਾਊਸ ਵਿੱਚ ਬੈਠ ਕੇ ਉਨ੍ਹਾਂ ਬਾਰੇ ਗੱਲਾਂ ਕਰ ਰਹੇ ਹਾਂ। ਗੱਲਾਂ ਕਰਨੀਆਂ ਬੜੀਆਂ ਹੀ ਸੁਖਾਲੀਆਂ ਹਨ ਅਤੇ ਕਿਸੇ ਦਾ ਗੁਣ ਗਾਣ ਕਰਨਾ ਵੀ ਬੜਾ ਹੀ ਸੁਖਾਲਾ ਹੈ ਪਰ ਉਸ ਕਰੈਕਟਰ ਦਾ ਪਾਤਰ ਬਣਨਾ ਬਹੁਤ ਹੀ ਔਖਾ ਹੈ। ਹਿੰਦੁਸਤਾਨ ਨੇ ਗੁਲਾਮੀ ਦੀਆਂ ਹਨੇਰ ਭਰੀਆਂ ਰਾਤਾਂ ਗੁਜ਼ਾਰੀਆਂ ਹਨ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਦੀ ਖਾਤਰ ਜਿਹੜੇ ਚਿੰਤਾਤੁਰ ਲੋਕ ਸਨ, ਉਨ੍ਹਾਂ ਨੇ ਯਤਨ ਵੀ ਕੀਤੇ ਅਤੇ ਕੁਰਬਾਨੀਆਂ ਵੀ ਕੀਤੀਆਂ। ਗੁਰਬਾਣੀ ਵਿੱਚ ਫੁਰਮਾਨ ਕੀਤਾ ਗਿਆ ਹੈ ਕਿ ਜਿਹੜੇ ਦੁਨੀਆਂ ਦੇ ਹਾਕਮ ਹੁੰਦੇ ਹਨ, ਉਨ੍ਹਾਂ ਦੇ ਨਾਲ ਆਖਰੀ ਲੜਾਈ ਲੜਨ ਤੋਂ ਪਹਿਲਾਂ ਹੋਰ ਵੀ ਯਤਨ ਕਰ ਲੈਣੇ ਚਾਹੀਦੇ ਹਨ। ਇਨ੍ਹਾਂ ਵਿੱਚ ਸਭ ਤੋਂ ਪਹਿਲਾਂ ਹੈ-ਪ੍ਰਥਮੈ ਮਤਾ ਜੇ ਪਤਰੀ ਚਲਾਵਹੁ। ਸਭ ਤੋਂ ਪਹਿਲਾਂ ਪੱਤਰਵਿਹਾਰ ਨਾਲ ਆਪਣੇ ਜ਼ਜ਼ਬਾਤ ਦਾ, ਆਪਣੇ ਦੁਖ ਦਾ ਅਤੇ ਆਪਣੀ ਸੋਚ ਦਾ ਪ੍ਰਗਟਾਵਾ ਦੇਸ਼ ਦੇ ਹਾਕਮਾਂ ਕੋਲ ਰੱਖੋ ਅਤੇ ਜੇ ਕੋਈ ਗੱਲ ਨਾ ਬਣੇ ਤਾਂ ਦੂਸਰਾ ਰਸਤਾ ਹੈ-ਦੁਤੀਏ ਮਤਾ ਦੋਏ ਮਾਨੁਖ ਪਹੁੰਚਾਵਹੁ। ਫਿਰ ਪੰਚਾਇਤ ਦੇ ਚੁਣੇ ਹੋਏ ਕੁਝ ਨੁਮਾਇੰਦੇ ਦੇਸ਼ ਦੇ ਹਾਕਮਾਂ ਕੋਲ ਭੇਜਣੇ ਚਾਹੀਦੇ ਹਨ। ਜਦੋਂ ਦੇਸ਼ ਦੇ ਹਾਕਮ ਜਾਂ ਰਾਜ ਕਰਨ ਵਾਲੇ ਲੋਕ ਫਿਰ ਵੀ ਨਾ ਸੁਣਨ ਤਾਂ ਫਿਰ ਤੀਸਰਾ ਰਸਤਾ ਹੈ-ਤ੍ਰਿਤੀਏ ਮਤਾ ਕਿਛ ਕਰਹੁ ਉਪਾਇਆ। ਫਿਰ ਆਖਰੀ ਤਰ੍ਹਾਂ ਦਾ ਯਤਨ ਕਰਨਾ ਕੋਈ ਨਜਾਇਜ਼ ਨਹੀਂ, ਜਾਇਜ਼ ਬਣ ਜਾਂਦਾ ਹੈ। ਸਰਦਾਰ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਤੀਸਰੇ ਰਸਤੇ ਨੂੰ, ਤੀਸਰੀ ਸੋਚ ਨੂੰ ਅਪਣਾਇਆ ਅਤੇ ਦੇਸ਼ ਦੇ ਹਾਕਮਾਂ ਨੂੰ, ਫਿਰੰਗੀਆਂ ਨੂੰ ਮੁਲਕ ਵਿੱਚੋਂ ਕੱਢਣ ਵਾਸਤੇ ਇਸ ਤਰ੍ਹਾਂ ਦੀ ਸੋਚ ਲਿਆਂਦੀ ਅਤੇ ਇਸ ਤਰ੍ਹਾਂ ਦੀ ਕੁਰਬਾਨੀ ਦਿੱਤੀ ਕਿ ਫਿਰੰਗੀਆਂ ਨੂੰ ਮੁਲਕ ਛੱਡ ਕੇ ਭੱਜਣਾ ਪਿਆ। ਜਿਸ ਤਰ੍ਹਾਂ ਸਰਦਾਰ ਭਗਤ ਸਿੰਘ ਬਾਰੇ ਸਾਰੇ ਜਾਣਦੇ ਹਨ, ਲਾਇਲਪੁਰ ਦੀਆਂ ਬਾਰਾਂ ਵਿੱਚ ਉਨ੍ਹਾਂ ਦਾ ਜਨਮ ਹੋਇਆ ਸੀ। ਉਨ੍ਹਾਂ ਦਾ ਪਿਛੋਕੜ ਬੰਗੇ ਨਾਲ ਜੁੜਦਾ ਹੈ। ਮੈਨੂੰ ਇਸ ਗੱਲ ਦੀ ਵੀ ਬੜੀ ਖੁਸ਼ੀ ਹੈ ਕਿ ਉਨ੍ਹਾਂ ਦੇ ਵੱਡਿਆਂ ਦਾ ਪਿਛੋਕੜ ਮੇਰੇ ਇਲਾਕੇ ਦੇ ਪਿੰਡ ਨਾਰਲੀ ਨਾਲ ਜੁੜਦਾ ਹੈ। ਇਹ ਉਹ ਇਲਾਕਾ ਹੈ, ਜਿਸ ਨੇ ਦੇਸ਼ ਲਈ ਅਤੇ ਕੌਮ ਲਈ ਬੜੇ ਮਹਾਨ ਸ਼ਹੀਦ ਪੈਦਾ ਕੀਤੇ ਹਨ। ਇਨ੍ਹਾਂ ਵਿੱਚ ਲਾਸਾਨੀ ਸ਼ਹੀਦ ਬਾਬਾ ਦੀਪ ਸਿੰਘ ਹਨ ਅਤੇ ਨਾਲ ਹੀ ਭਾਈ ਤਾਰੂ ਸਿੰਘ ਜੀ ਵੀ ਹਨ, ਜਿਨ੍ਹਾਂ ਖੋਪਰ ਤਾਂ ਲੁਹਾ ਲਿਆ ਪਰ ਸਿਰ ਦੇ ਕੇਸ ਕਤਲ ਨਹੀਂ ਹੋਣ ਦਿੱਤੇ। ਜਿਸ ਤਰ੍ਹਾਂ ਸਰਦਾਰ ਮੱਖਣ ਸਿੰਘ ਨੇ ਜ਼ਿਕਰ ਕੀਤਾ ਹੈ, ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਦਾਉਹ ਵੀ ਇਸੇ ਇਲਾਕੇ ਦੇ ਸਨ, ਜਿਸ ਦੀ ਮਿੱਟੀ ਵਿੱਚ ਸਰਦਾਰ ਭਗਤ ਸਿੰਘ ਦੇ ਪੁਰਖਿਆਂ ਨੇ ਆਪਣਾ ਜੀਵਨ ਬਿਤਾਇਆ। ਸਪੀਕਰ ਸਾਹਿਬ, ਸਰਦਾਰ ਭਗਤ ਸਿੰਘ ਜਿਸ ਸਮੇਂ ਲਹਿਰ ਦੇ ਮੋਹਰੀ ਬਣੇ, ਉਸ ਸਮੇਂ ਵੀ ਉਹ ਦੇਸ਼ ਦੇ ਨੌਜਵਾਨਾਂ ਦੇ ਹੀਰੋ ਸਨ, ਨਾਇਕ ਸੀ ਔਰ ਸ਼ਹੀਦੀ ਤੋਂ ਬਾਅਦ ਵੀ ਆਪਣੀ ਕੁਰਬਾਨੀ ਦੇਣ ਤੋਂ ਬਾਅਦ ਵੀ ਉਹ ਦੇਸ਼ ਦੇ ਨੌਜਵਾਨਾਂ ਦੇ ਨਾਇਕ ਰਹੇ ਔਰ ਅੱਜ ਵੀ ਹਨ ਔਰ ਹਮੇਸ਼ਾ ਹੀ ਨਾਇਕ ਰਹਿਣਗੇ

**[ਸਰਦਾਰ ਵਿਰਸਾ ਸਿੰਘ ਵਲਟੋਹਾ]**

। ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਵੱਲੋਂ ਜਿਸ ਤਰ੍ਹਾਂ ਜ਼ਿਕਰ ਕੀਤਾ ਗਿਆ ਹੈ ਕਿ ਅਸੀਂ ਅੱਜ ਪਿੰਡਾਂ ਦੇ ਵਿੱਚ ਜਾਂਦੇ ਹਾਂ ਤਾਂ ਜ਼ਿਆਦਾ ਪਿੰਡਾਂ ਦੇ ਵਿੱਚ ਸ਼ਹੀਦ ਭਗਤ ਦੇ ਨਾਂ ਤੇ ਸਪੋਰਟਸ ਕਲੱਬ ਹਨ, ਘਰਾਂ ਦੇ ਵਿੱਚ ਚਲੇ ਜਾਓ ਤਾਂ ਉਥੇ ਲੋਕਾਂ ਦੇ ਘਰਾਂ ਵਿੱਚ ਵੀ ਬਹੁਤ ਵੱਡੀ ਗਿਣਤੀ ਵਿੱਚ ਸਰਦਾਰ ਭਗਤ ਸਿੰਘ ਦੇ ਫੋਟੋ ਲੱਗੇ ਮਿਲ ਜਾਣਗੇ ਔਰ, ਸਪੀਕਰ ਸਾਹਿਬ, ਇਹ ਕਿਸ ਗੱਲ ਦਾ ਪ੍ਰਤੀਕ ਹਨ? ਇਹ ਇਸ ਗੱਲ ਦਾ ਪ੍ਰਤੀਕ ਹਨ ਕਿ ਅੱਜ ਵੀ ਸਰਦਾਰ ਭਗਤ ਸਿੰਘ ਨੌਜਵਾਨਾਂ ਦੇ ਦਿਲਾਂ ਤੇ ਰਾਜ ਕਰਦੇ ਹਨ ਔਰ ਏਥੇ ਜ਼ਿਕਰ ਹੁੰਦਾ ਹੈ ਕਿ ਦੇਸ਼ ਲਈ ਹੋਰ ਵੀ ਸ਼ਹੀਦ ਹੋਏ ਹਨ। ਸਰਦਾਰ ਕਰਤਾਰ ਸਿੰਘ ਸਰਾਭਾ, ਸ਼ਹੀਦ ਊਧਮ ਸਿੰਘ, ਰਾਜਗੁਰੂ ਜੀ, ਸੁਖਦੇਵ ਜੀ। ਪਤਾ ਨਹੀਂ ਕਿੰਨੀ ਵੱਡੀ ਕਤਾਰ ਤੇ ਕਿੰਨੀ ਵੱਡੀ ਗਿਣਤੀ ਹੈ, ਅਨੇਕਾਂ ਸ਼ਹੀਦਾਂ ਨੇ ਸ਼ਹੀਦੀਆਂ ਦਿੱਤੀਆਂ ਹਨ ਔਰ ਦੇਸ਼ ਉਤੇ ਕਈ ਲੋਕ ਹੋਰ ਵੀ ਦਾਅਵਾ ਕਰਦੇ ਹਨ ਕਿ ਦੇਸ਼ ਨੂੰ ਅਜ਼ਾਦੀ ਦਿਵਾਉਣ ਵਿੱਚ ਉਨ੍ਹਾਂ ਦਾ ਬਹੁਤ ਵੱਡਾ ਹਿੱਸਾ ਹੈ ਪਰ ਮੇਰਾ ਖਿਆਲ ਹੈ ਕਿ ਪਿੰਡਾਂ ਦੇ ਵਿੱਚ ਉਨ੍ਹਾਂ ਦੇ ਨਾਂ ਤੇ ਨਾ ਕੋਈ ਸਪੋਰਟਸ ਕਲੱਬ ਹਨ ਅਤੇ ਨਾ ਹੀ ਨੌਜਵਾਨ ਉਨ੍ਹਾਂ ਨੂੰ ਜਾਣਦੇ ਹਨ। ਲੋਕ ਅਗਰ ਜਾਣਦੇ ਹਨ ਤਾਂ ਉਹ ਸ਼ਹੀਦ ਭਗਤ ਸਿੰਘ ਨੂੰ ਜਾਣਦੇ ਹਨ। ਜਿਹੜਾ ਚੰਡੀਗੜ੍ਹ ਵਿਖੇ ਅੰਤਰਰਾਸ਼ਟਰੀ ਹਵਾਈ ਅੱਡਾ ਬਣ ਰਿਹਾ ਹੈ, ਉਹ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਨਾਂ ਤੇ ਰੱਖਣ ਵਾਸਤੇ ਸਦਨ ਵਿੱਚ ਮਤਾ ਲਿਆਂਦਾ ਗਿਆ ਹੈ ਔਰ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਸਮੁੱਚੇ ਸਦਨ ਨੂੰ, ਜਿਵੇਂ ਦੂਸਰੇ ਪੱਖ ਵੱਲੋਂ ਵੀ ਇਸ ਦੀ ਤਾਈਦ ਹੋਈ ਹੈ, ਪ੍ਰੋੜ੍ਹਤਾ ਹੋਈ ਹੈ, ਖੁਸ਼ੀ ਦੀ ਗੱਲ ਹੈ ਔਰ ਇਸ ਦੇ ਨਾਲ ਹੀ ਰਾਜਾਸਾਂਸੀ ਹਵਾਈ ਅੱਡਾ ਅੰਮ੍ਰਿਤਸਰ ਹੈ, ਉਸ ਦਾ ਨਾਂ ਵੀ ਸ੍ਰੀ ਗੁਰੂ ਰਾਮ ਦਾਸ ਸੱਚੇ ਪਾਤਸ਼ਾਹ ਦੇ ਨਾਂ ਤੇ ਰੱਖਣ ਵਾਸਤੇ ਵੀ ਪ੍ਰਸਤਾਵ ਵਿੱਚ ਜ਼ਿਕਰ ਆਇਆ ਹੈ।

*1.55 ਵਜੇ ਬਾਅਦ ਦੁਪਹਿਰ

(*ਇਸ ਸਮੇਂ ਕੈਪਟਨ ਬਲਬੀਰ ਸਿੰਘ ਬਾਠ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸਭਾਪਤੀ ਜੀ, ਪੰਜਾਬ ਗੁਰੂਆਂ ਦੇ ਨਾਂ ਤੇ ਜ਼ਿੰਦਾ ਹੈ। ਪੰਜਾਬ ਦੀ ਧਰਤੀ ਗੁਰੂਆਂ ਦੇ ਨਾਲ ਜੁੜੀ ਹੋਈ ਧਰਤੀ ਹੈ ਔਰ ਗੁਰੂ ਰਾਮ ਦਾਸ ਸੱਚੇ ਪਾਤਸ਼ਾਹ, ਜਿਨ੍ਹਾਂ ਦਾ ਗੁਰਬਾਣੀ ਵਿੱਚ ਜ਼ਿਕਰ ਆਉਂਦਾ ਹੈ।

**ਧੰਨ ਧੰਨ ਰਾਮ ਦਾਸ ਜਿਨ ਸਿਰਿਆ ਤਿਨੈ ਸਵਾਰਿਆ**

ਤੇ ਫਿਰ ਇਹ ਵੀ ਜ਼ਿਕਰ ਆਉਂਦਾ ਹੈ ਕਿ 'ਰਾਮ ਦਾਸ ਸਰੋਵਰ ਨਾਤੇ ਸਭ ਉਤਰੇ ਪਾ ਕਮਾਤੇ' ਤੇ ਜਿਸ ਤਰ੍ਹਾਂ ਏਥੇ ਵੀ ਮੈਂਬਰ ਸਾਹਿਬ ਜ਼ਿਕਰ ਕਰਕੇ ਗਏ ਹਨ ਕਿ ਜਿਹੜੀ ਸਾਡੇ ਗੁਰੂ ਸਾਹਿਬਾਨ ਨੇ ਪ੍ਰੰਪਰਾ ਚਲਾਈ, ਜੋ ਪ੍ਰਥਾ ਚਲਾਈ, ਉਹ ਸਮਾਜ ਵਾਸਤੇ ਬਹੁਤ ਵੱਡੀ ਸੋਚ ਦੇ ਕੇ ਗਏ ਹਨ, ਸਾਡੇ ਸਮਾਜ ਨੂੰ ਬਹੁਤ ਵੱਡਾ ਇਨਕਲਾਬ ਦੇ ਕੇ ਗਏ ਹਨ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਆਪਸ ਵਿੱਚ ਗੱਲਾਂ ਕਰ ਰਹੇ ਸਨ।)

**Mr. Chairman :** I will request all the Members not to speak with each other, not to disrupt the discussion. Thank you.

**ਸਰਦਾਰ ਵਿਰਸਾ ਸਿੰਘ ਵਲਟੋਹਾ :** ਚੇਅਰਮੈਨ ਸਾਹਿਬ, ਗੁਰੂ ਰਾਮ ਦਾਸ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਨੀਂਹ ਰੱਖੀ ਔਰ ਉਥੇ ਵੱਖ-ਵੱਖ ਵਰਗਾਂ ਦੇ ਲੋਕਾਂ

ਲਈ ਉਹ ਸ਼ਹਿਰ ਵਸਾਇਆ ਔਰ ਉਨ੍ਹਾਂ ਨੇ ਸ਼ਹਿਰ ਵਸਾਇਆ ਹੋਵੇ, ਉਨ੍ਹਾਂ ਦੇ ਨਾਂ ਤੇ ਸ਼ਹਿਰ ਹੋਵੇ ਤਾਂ ਹਵਾਈ ਅੱਡੇ ਦਾ ਨਾਮ ਉਨ੍ਹਾਂ ਦੇ ਨਾਂ ਤੇ ਕਿਉਂ ਨਾ ਹੋਵੇ। ਕਿਉਂਕਿ ਇਸ ਦਾ ਕਿਸੇ ਟਾਇਮ ਨਾਂ ਰਾਮ ਦਾਸ ਚੱਕ ਸੀ ਔਰ ਬਦਲ ਕੇ ਇਸ ਦਾ ਨਾਂ ਬਾਅਦ ਵਿੱਚ ਅੰਮ੍ਰਿਤਸਰ ਹੋਇਆ ਔਰ ਅੱਜ ਜਿੱਥੇ ਅਸੀਂ ਬੈਠੇ ਹਾਂ, ਦੁਖ ਵਾਲੀ ਗੱਲ ਹੈ ਕਿ ਸੈਂਟਰ ਸਰਕਾਰ ਕੋਲ ਸਾਨੂੰ ਮਿਨਤ ਕਰਨੀ ਪੈ ਰਹੀ ਹੈ ਕਿ ਸ੍ਰੀ ਗੁਰੂ ਰਾਮ ਦਾਸ ਸੱਚੇ ਪਾਤਸ਼ਾਹ ਜੀ ਦੇ ਨਾਂ ਉਤੇ ਰਾਜਾਸਾਂਸੀ ਹਵਾਈ ਅੱਡੇ ਦਾ ਨਾਂ ਰੱਖਿਆ ਜਾਵੇ ਔਰ ਚੇਅਰਮੈਨ ਸਾਹਿਬ, ਸਾਡੇ ਗੁਰੂ ਸਾਹਿਬਾਨ ਨੇ, ਜਿਸ ਤਰ੍ਹਾਂ ਸਾਹਨੀ ਸਾਹਿਬ ਜ਼ਿਕਰ ਕਰਕੇ ਗਏ ਹਨ, ਉਹ ਲੋਕ ਪਤਾ ਨਹੀਂ ਕਿਹੜੀ ਧਰਤੀ ਤੋਂ ਚਲੇ ਹੋਣਗੇ ਔਰ ਕਿੰਨੀ ਸ਼ਰਧਾ ਨਾਲ ਚਲੇ ਹੋਣਗੇ। ਜਦੋਂ ਅਸੀਂ ਰਾਜਾ ਸਾਂਸੀ ਹਵਾਈ ਅੱਡੇ ਤੇ ਪੈਰ ਧਰਨਾ ਹੈ ਤਾਂ ਉਹ ਜਿਹੜੀ ਧਰਤੀ ਹੈ, ਉਹ ਸਾਡੇ ਗੁਰੂਆਂ ਦੀ ਧਰਤੀ ਹੈ। ਫਿਰ ਜਦੋਂ ਜਹਾਜ਼ ਵਿਚੋਂ ਸਿੱਖ ਉਤਰੇ, ਤੇ ਉਤਰ ਕੇ ਜਿਸ ਤਰ੍ਹਾਂ ਸਾਹਨੀ ਸਾਹਿਬ ਨੇ ਜ਼ਿਕਰ ਕੀਤਾ ਸੀ, ਉਸ ਧਰਤੀ ਨੂੰ ਨਤ-ਮਸਤਕ ਹੋਏ। ਇਹ ਕਿੰਨੀ ਵੱਡੀ ਸ਼ਰਧਾ ਹੈ। ਇਹ ਸ਼ਰਧਾ ਕਿਉਂ ਹੈ? ਕਿਉਂਕਿ ਇਹ ਧਰਤੀ ਸਾਡੇ ਗੁਰੂਆਂ ਦੀ ਧਰਤੀ ਹੈ। ਮੈਂ ਬੇਨਤੀ ਕਰਾਂਗਾ ਕਿ ਉਸ ਧਰਤੀ ਤੇ ਸਥਿਤ ਏਅਰ ਪੋਰਟ ਦਾ ਨਾਂ ਸ੍ਰੀ ਗੁਰੂ ਰਾਮ ਦਾਸ ਜੀ ਸੱਚੇ ਪਾਤਸ਼ਾਹ ਜੀ ਦੇ ਨਾਂ ਤੇ ਰੱਖਿਆ ਜਾਵੇ। ਇਹ ਜਿਹੜਾ ਮਤਾ ਲਿਆਂਦਾ ਗਿਆ ਹੈ ਕਿ ਦੋਵੇਂ ਏਅਰਪੋਰਟ, ਜਿਨ੍ਹਾਂ ਵਿੱਚ ਮੁਹਾਲੀ ਏਅਰਪੋਰਟ ਦਾ ਨਾਂ ਸ਼ਹੀਦ ਭਗਤ ਸਿੰਘ ਜੀ ਦੇ ਨਾਂ ਉਤੇ ਅਤੇ ਰਾਜਾ ਸਾਂਸੀ ਏਅਰਪੋਰਟ ਦਾ ਨਾਂ ਸ੍ਰੀ ਗੁਰੂ ਰਾਮ ਦਾਸ ਜੀ ਸੱਚੇ ਪਾਤਸ਼ਾਹ ਜੀ ਦੇ ਨਾਂ ਤੇ ਰੱਖਿਆ ਜਾਵੇ ਤੇ ਸ੍ਰੀ ਗੁਰੂ ਰਾਮ ਦਾਸ ਜੀ ਅੰਤਰਰਾਸ਼ਟਰੀ ਹਵਾਈ ਅੱਡਾ ਰੱਖਿਆ ਜਾਵੇ। ਇਹ ਜੋ ਬਦਲਣ ਦਾ ਜ਼ਿਕਰ ਕੀਤਾ ਗਿਆ ਹੈ, ਮੈਂ ਬੇਨਤੀ ਕਰਾਂਗਾ ਕਿ ਹਾਊਸ ਨੂੰ ਪ੍ਰਵਾਨ ਕਰਨਾ ਚਾਹੀਦਾ ਹੈ ਔਰ ਕੇਂਦਰ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਨੀ ਚਾਹੀਦੀ ਹੈ ਕਿ ਬਿਨਾਂ ਦੇਰੀ ਤੋਂ ਪ੍ਰਵਾਨ ਕਰਕੇ ਇਹ ਨਾਂ ਐਲਾਨ ਕੀਤੇ ਜਾਣ। ਬਹੁਤ ਬਹੁਤ ਧੰਨਵਾਦ। (ਥੰਪਿੰਗ)

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.) :** ਮਾਨਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਜਿਹੜਾ ਮਤਾ ਰਖਿਆ ਗਿਆ ਹੈ, ਮੈਨੂੰ ਤੁਸੀਂ ਉਸ ਮਤੇ ਤੇ ਬੋਲਣ ਲਈ ਟਾਈਮ ਦਿੱਤਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਜੀ ਦੀ ਸ਼ਖਸੀਅਤ ਹਿੰਦੁਸਤਾਨ ਵਿੱਚ ਤਾਂ ਕੀ, ਦੁਨੀਆਂ ਭਰ ਵਿੱਚ ਬਹੁਤ ਮਹਾਨ ਹੈ। ਮੈਂ ਸਮਝਦਾ ਹਾਂ ਕਿ ਕੋਈ ਵਿਰਲਾ ਹੀ ਹੋਵੇਗਾ ਜਿਹੜਾ ਉਨ੍ਹਾਂ ਦੀ ਸ਼ਹਾਦਤ ਤੋਂ ਜਾਣੂ ਨਾ ਹੋਵੇ। ਨਾਲ ਦੀ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਗੁਰੂ ਰਾਮ ਦਾਸ ਜੀ ਸੱਚੇ ਪਾਤਸ਼ਾਹ ਜੀ ਸਿੱਖਾਂ ਦੇ ਚੌਥੇ ਗੁਰੂ ਹੋਏ ਹਨ, ਜਿਨ੍ਹਾਂ ਦੀ ਧੰਨ-ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਾਫੀ ਗੁਰਬਾਣੀ ਦਰਜ ਹੈ। ਉਨ੍ਹਾਂ ਦੀ ਸ਼ਖਸੀਅਤ ਦੀ ਅਤੇ ਉਨ੍ਹਾਂ ਦੇ ਸਟੇਟਸ ਦੀ, ਮੈਂ ਵਿਆਖਿਆ ਨਹੀਂ ਕਰ ਸਕਦਾ। ਉਹ ਸਿੱਖਾਂ ਦੇ ਮਹਾਨ ਗੁਰੂ ਹੋਏ ਹਨ। ਇਨ੍ਹਾਂ ਦੋ ਮਹਾਨ ਸ਼ਖਸੀਅਤਾਂ ਦੇ ਨਾਵਾਂ ਤੇ ਪੰਜਾਬ ਦੇ ਦੋ ਇੰਟਰਨੈਸ਼ਨਲ

[ਡਾਕਟਰ ਦਲਬੀਰ ਸਿੰਘ]

ਏਅਰਪੋਰਟਸ ਦੇ ਨਾਂ ਰੱਖਣੇ ਹਨ, ਇਸ ਬਾਰੇ ਜੋ ਮਤਾ ਲਿਆਂਦਾ ਗਿਆ ਹੈ, ਇਹ ਇੱਕ ਸ਼ਲਾਘਾਯੋਗ ਕਦਮ ਹੈ। ਚੈਅਰਮੈਨ ਸਾਹਿਬ, ਜੋ ਆਪ ਜੀ ਵੱਲੋਂ ਇਹ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ। ਮਾਨਯੋਗ ਚੈਅਰਮੈਨ ਸਾਹਿਬ, 4 ਜਨਵਰੀ, 2008 ਦਾ ਦਿਨ ਪੰਜਾਬ ਦੇ ਇਤਿਹਾਸ ਵਿੱਚ ਖੁਸ਼ੀਆਂ ਭਰਿਆ ਦਿਨ ਸੀ, ਜਿਸ ਦਿਨ ਗਰੇਟਰ ਮੁਹਾਲੀ ਏਰੀਆ ਡਿਵੈਲਪਮੈਂਟ ਅਥਾਰਟੀ, ਜਿਸ ਨੂੰ ਗਮਾਡਾ ਵੀ ਕਿਹਾ ਜਾਂਦਾ ਹੈ, ਏਅਰਪੋਰਟ ਅਥਾਰਟੀ ਆਫ ਇੰਡੀਆ ਤੇ ਹਰਿਆਣਾ ਸਰਕਾਰ ਵੱਲੋਂ, ਤਿੰਨਾਂ ਵੱਲੋਂ, ਸਾਂਝਾ ਐਮ.ਓ.ਯੂ. ਸਾਈਨ ਕੀਤਾ ਗਿਆ। ਇਸ ਵਿੱਚ ਸਾਡੇ ਬਹੁਤ ਹੀ ਸਤਿਕਾਰ ਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਯੂਨੀਅਨ ਮਨਿਸਟਰ ਫਾਰ ਸਟੇਟ, ਡਿਪਾਰਟਮੈਂਟ ਆਫ ਸਿਵਲ ਐਵੀਏਸ਼ਨ, ਸ੍ਰੀ ਪ੍ਰਫੁੱਲ ਪਟੇਲ ਜੀ ਔਰ ਹਰਿਆਣੇ ਦੇ ਮੁੱਖ ਮੰਤਰੀ ਸ੍ਰੀ ਹੁੱਡਾ ਜੀ ਔਰ ਸਾਡੇ ਬਹੁਤ ਹੀ ਸਤਿਕਾਰਯੋਗ ਮੈਂਬਰ ਪਾਰਲੀਮੈਂਟ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਵੀ ਹਾਜ਼ਰ ਸਨ। ਇਸ ਮੌਕੇ ਤੇ ਬੋਲਦੇ ਹੋਏ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਕਿਹਾ ਸੀ :

It was a red-letter day in the history of Punjab when a Memorandum of Understanding for setting up of Mohali International Airport was being signed. He said, this is the biggest new year gift from the Government of India to us. ਸੋ, ਮੇਰੇ ਕਹਿਣ ਦਾ ਮਤਲਬ ਹੈ ਕਿ ਅਸੀਂ ਇਨ੍ਹਾਂ ਮਹਾਨ ਸ਼ਖਸੀਅਤਾਂ ਦੇ ਨਾਂ ਤੇ ਨਾਂ ਰੱਖਣ ਜਾ ਰਹੇ ਹਾਂ ਤੇ ਉਹ ਵੈਂਚਰ ਵੀ ਉਨ੍ਹਾਂ ਸ਼ਖਸੀਅਤਾਂ ਦੇ ਸਟੇਟਸ ਦੇ ਹੋਣੇ ਚਾਹੀਦੇ ਹਨ। ਜਿਹੜਾ ਮੁਹਾਲੀ ਦਾ ਇੰਟਰਨੈਸ਼ਨਲ ਏਅਰ ਪੋਰਟ ਬਣਨ ਜਾ ਰਿਹਾ ਹੈ, ਇਸ ਵਿੱਚ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਸਿਰਤੋੜ ਮਿਹਨਤ ਕੀਤੀ, ਸੈਂਟਰ ਨਾਲ ਟਾਈ ਅੱਪ ਕੀਤਾ ਔਰ ਪ੍ਰਾਜੈਕਟ ਸਿਰੇ ਚਾੜ੍ਹਿਆ। ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਮੈਂਬਰ ਪਾਰਲੀਮੈਂਟ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੇ ਵੀ ਉਥੇ ਦਿੱਲੀ ਵਿੱਚ ਹੁੰਦਿਆਂ ਇਸ ਪ੍ਰਾਜੈਕਟ ਨੂੰ ਸਿਰੇ ਚੜ੍ਹਾਉਣ ਲਈ ਬਹੁਤ ਮਿਹਨਤ ਕੀਤੀ। ਇਨ੍ਹਾਂ ਦੋਹਾਂ ਦੇ ਐਫਰਟਸ ਨਾਲ, ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਸਾਡੇ ਮੈਂਬਰ ਪਾਰਲੀਮੈਂਟ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਦੇ ਸਿਰਤੋੜ ਯਤਨ ਨਾਲ, ਉਨ੍ਹਾਂ ਦਾ ਮਿਹਨਤ ਨਾਲ ਇਹ ਪ੍ਰਾਜੈਕਟ ਸਿਰੇ ਚੜ੍ਹਿਆ ਤੇ ਐਮ.ਓ.ਯੂ. ਸਾਈਨ ਹੋਇਆ। ਇਸ ਦੀ ਨੀਂਹ ਪੱਥਰ ਰਖਿਆ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇੰਟਰਨੈਸ਼ਨਲ ਏਅਰ ਪੋਰਟ ਬਣਨ ਨਾਲ ਜਿੱਥੇ ਪੰਜਾਬ ਨੂੰ ਫਾਇਦਾ ਹੋਵੇਗਾ, ਉਥੇ ਚੰਡੀਗੜ੍ਹ ਤੇ ਹਰਿਆਣੇ ਨੂੰ ਵੀ ਫਾਇਦਾ ਹੋਵੇਗਾ ਕਿਉਂਕਿ ਇਸਦੇ ਬਣਨ ਨਾਲ ਬਹੁਤ ਸਾਰੀਆਂ ਇੰਟਰਨੈਸ਼ਨਲ ਏਅਰਪੋਰਟ ਲੈਵਲ ਦੀਆਂ ਕੰਪਨੀਆਂ ਇਨਵੈਸਟਮੈਂਟ ਕਰਨਗੀਆਂ। ਇਸ ਤਰ੍ਹਾਂ ਥਾਊਜ਼ੈਂਡਸ ਆਫ ਜਾਬਜ਼ ਕਿਰੀਏਟ ਹੋਣਗੀਆਂ ਔਰ ਕਈ ਯੂਨਿਟ ਉਥੇ ਬਣਨਗੇ, ਜਿਸ ਨਾਲ ਪੰਜਾਬ ਨੂੰ ਬਹੁਤ ਫਾਇਦਾ ਹੋਵੇਗਾ। ਇਸ ਵਿਚ ਸਾਡੇ ਮੁੱਖ ਮੰਤਰੀ ਸਾਹਿਬ ਤੇ ਸਰਕਾਰ ਦਾ ਬਹੁਤ ਵੱਡਾ ਯੋਗਦਾਨ ਹੈ। The Government of Punjab has given approximately 300 acres of land identified on the other side of the run-way with independent access from the city side. ਸਾਡੇ ਇੱਕ ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਰਨਵੇ ਉਹ ਹੀ ਰਹਿਣਾ ਹੈ। ਭਾਵੇਂ ਰਨਵੇ ਉਹ ਹੀ ਰਹਿਣਾ ਹੈ ਪਰ ਜਿਹੜੀ ਜ਼ਮੀਨ ਪੰਜਾਬ ਵਿਚੋਂ ਦਿੱਤੀ ਗਈ ਹੈ, 300 ਏਕੜ ਦੇ ਕਰੀਬ, ਉਹ ਬਹੁਤ ਕਾਸਟਲੀ ਜ਼ਮੀਨ ਹੈ। ਇਹ ਬਹੁਤ ਵੱਡੀ ਗੱਲ ਹੈ ਔਰ ਇਸ ਵਾਸਤੇ ਮੈਂ ਮੁੱਖ ਮੰਤਰੀ ਜੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੀ

RESOLUTION REG. RECOMMENDATION TO THE STATE GOVERNMENT TO TAKE UP THE MATTER WITH THE CENTRAL GOVT. THAT THE INTERNATIONAL AIRPORT NEAR CHANDIGARH BE NAMED AS SHAHEED-E-AZAM SARDAR BHAGAT SINGH INTERNATIONAL AIRPORT, MOHALI AND THAT RAJA SANSI INTERNATIONAL AIRPORT BE RENAMED AS SRI GURU RAM DASS JEE INTERNATIONAL AIRPORT, AMRITSAR 

ਸ਼ਲਾਘਾ ਕਰਦਾ ਹਾਂ ਔਰ ਵਧਾਈ ਵੀ ਦਿੰਦਾ ਹਾਂ ਸੋ, ਇੰਟਰਨੈਸ਼ਨਲ ਏਅਰ ਪੋਰਟ, ਮੋਹਾਲੀ ਜਿਹੜਾ ਬਣ ਰਿਹਾ ਹੈ, ਉਸ ਦਾ ਨਾਮ ਜਿਹੜਾ ਹੈ, ਉਹ ਮਾਨਯੋਗ ਸਾਡੇ........

**ਸ਼੍ਰੀ ਸਭਾਪਤੀ** : ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ** : ਮੈਂ ਵਾਈਂਡ ਅੱਪ ਕਰਦਾ ਹਾਂ ਜੀ, ਬੱਸ ਦੋ ਮਿੰਟ। ਉਸ ਦਾ ਨਾਮ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਨਾਮ ਤੇ ਰੱਖਣ ਦਾ ਰੈਜ਼ੋਲਿਊਸ਼ਨ ਆਇਆ ਹੈ। ਉਸ ਦੇ ਬਾਬਤ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਉਨ੍ਹਾਂ ਦੀ ਜਨਮ ਸ਼ਤਾਬਦੀ ਮਨਾ ਰਹੇ ਹਾਂ। ਆਪਾਂ ਸਰਕਾਰ ਦੇ ਪੱਖੋਂ ਬਹੁਤ ਵੱਡਾ ਸਮਾਗਮ ਅੰਮ੍ਰਿਤਸਰ ਵਿਖੇ ਕੀਤਾ ਸੀ, ਜਿਸ ਵਿੱਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਆਏ ਸਨ ਔਰ ਅੱਜ ਵੀ ਮੈਨੂੰ ਇਸ ਗੱਲ ਦੀ ਖੁਸ਼ੀ ਹੋ ਰਹੀ ਹੈ ਕਿ ਆਪੋਜੀਸ਼ਨ ਦੇ ਵਿੱਚ ਬੈਠੇ ਮੈਂਬਰ ਸਾਹਿਬਾਨ ਨੇ ਵੀ ਇਸ ਰੈਜ਼ੋਲਿਊਸ਼ਨ ਦੀ ਤਾਈਦ ਕੀਤੀ ਹੈ, ਹਮਾਇਤ ਕੀਤੀ ਹੈ। ਸੋ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅੱਜ ਦੇ ਨੌਜਵਾਨਾਂ ਦੇ ਅੰਦਰ ਸਰਦਾਰ ਭਗਤ ਸਿੰਘ ਜੀ ਵਰਗੀ ਰੋਲ ਮਾਡਲ ਸਖਸ਼ੀਅਤ ਨੂੰ ਆਪਣੇ ਹਿਰਦੇ ਵਿੱਚ ਵਸਾਉਣ ਦੀ ਲੋੜ ਵਾਸਤੇ ਮੈਂ ਸਮਝਦਾ ਹਾਂ ਕਿ ਇਸ ਏਅਰਪੋਰਟ ਦਾ ਨਾ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਨਾਮ ਤੇ ਜੇ ਆਪਾਂ ਰੱਖਾਂਗੇ ਤਾਂ ਜਿਹੜੇ ਲੱਖਾਂ ਨੌਜਵਾਨ ਇਸ ਏਅਰ ਪੋਰਟ ਤੇ ਆਉਣਗੇ-ਜਾਣਗੇ, ਤਾਂ ਉਨ੍ਹਾਂ ਦੇ ਮਨਾਂ ਵਿੱਚ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਦੀ ਸ਼ਹਾਦਤ ਤੋਂ ਦੇਸ਼ ਭਗਤੀ ਉਤਪਨ ਹੋਏਗੀ ਤਾਂ ਹੋ ਸਕਦਾ ਹੈ ਕਿ ਆਪਣੇ ਮਨਾਂ ਵਿੱਚ ਨਸ਼ਿਆਂ ਤੋਂ ਮੁਕਤ ਹੋਣ ਦਾ ਸੰਕਲਪ ਉਹ ਧਾਰਣ ਕਰ ਲੈਣ, ਅਤੇ ਇਹ ਜ਼ਰੂਰ ਉਨ੍ਹਾਂ ਦੇ ਮਨ ਵਿੱਚ ਆਵੇ।

ਸੋ, ਚੇਅਰਮੈਨ ਸਾਹਿਬ, ਜਦੋਂ ਕਿ ਆਪਾਂ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਦੀ ਜਨਮ ਸ਼ਤਾਬਦੀ ਦਾ ਸਾਲ ਮਨਾ ਰਹੇ ਹਾਂ, ਇਹ ਗੱਲ ਵੀ ਉਨ੍ਹਾਂ ਪ੍ਰਤੀ ਸ਼ਰਧਾਪੂਰਵਕ ਹੋਏਗੀ ਕਿ ਨਵੇਂ ਉਸਾਰੇ ਜਾ ਰਹੇ ਚੰਡੀਗੜ੍ਹ ਨਜ਼ਦੀਕ ਮੋਹਾਲੀ ਇੰਟਰਨੈਸ਼ਨਲ ਏਅਰ ਪੋਰਟ ਦਾ ਨਾਮ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਇੰਟਰਨੈਸ਼ਨਲ ਏਅਰ ਪੋਰਟ ਰੱਖਿਆ ਜਾਵੇ।

ਜੋ ਇਸ ਰੈਜ਼ੋਲਿਊਸ਼ਨ ਦਾ ਦੂਸਰਾ ਹਿੱਸਾ ਹੈ, ਉਹ ਹੈ ਕਿ ਜਿਹੜਾ ਅੰਮ੍ਰਿਤਸਰ ਦੇ ਵਿੱਚ ਇੰਟਰਨੈਸ਼ਨਲ ਏਅਰ ਪੋਰਟ ਹੈ, ਜਿਸ ਨੂੰ ਆਪਾਂ ਰਾਜਾ ਸਾਂਸੀ ਇੰਟਰਨੈਸ਼ਨਲ ਏਅਰ ਪੋਰਟ ਜਾਂ ਅੰਮ੍ਰਿਤਸਰ ਇੰਟਰਨੈਸ਼ਨਲ ਏਅਰਪੋਰਟ ਦੇ ਨਾਮ ਨਾਲ ਜਾਣਦੇ ਹਾਂ, ਉਹ ਸਾਹਿਬ ਸ੍ਰੀ ਗੁਰੂ ਰਾਮ ਦਾਸ ਜੀ ਦੀ ਜਿਹੜੀ ਨਗਰੀ ਹੈ, ਜਿਸ ਦਾ ਭਾਵ ਹੈ ਕਿ ਅੰਮ੍ਰਿਤਸਰ ਸ਼ਹਿਰ ਗੁਰੂ ਰਾਮਦਾਸ ਸੱਚੇ ਪਾਤਸ਼ਾਹ ਨੇ ਵਸਾਇਆ ਹੈ ਔਰ ਉਨ੍ਹਾਂ ਦੀ ਜਿਹੜੀ ਨਗਰੀ ਹੈ, ਉਸ ਨਗਰੀ ਦੇ ਵਿੱਚ ਜਿਹੜਾ ਇੰਟਰਨੈਸ਼ਨਲ ਏਅਰ ਪੋਰਟ ਹੈ, ਉਸ ਏਅਰ ਪੋਰਟ ਦਾ ਨਾਮ ਗੁਰੂ ਸਾਹਿਬ ਦੇ ਨਾਮ ਉਤੇ ਹੋਵੇ। ਜਿਹੜੇ ਵੀ ਯਾਤਰੀ ਜਿਸ ਵੇਲੇ ਵੀ ਉਥੇ ਉਤਰਨਗੇ ਤਾਂ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦਾ ਨਾਮ ਦੇਖ ਕੇ ਉਨ੍ਹਾਂ ਦੇ ਮਨਾਂ ਵਿੱਚ ਸ਼ਰਧਾ ਆਵੇਗੀ।

**ਸ਼੍ਰੀ ਸਭਾਪਤੀ** : ਹੁਣ ਤੁਸੀਂ ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ** : ਬਾਦਲ ਸਾਹਿਬ ਨੇ ਇਸ ਏਅਰ ਪੋਰਟ ਨੂੰ ਇੰਟਰ-ਨੈਸ਼ਨਲ ਏਅਰ ਪੋਰਟ ਬਣਾਉਣ ਵਾਸਤੇ ਬਹੁਤ ਮਿਹਨਤ ਕੀਤੀ ਹੈ।

*2.11 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਹੁਣੇ ਹੁਣੇ 5-6 ਮਹੀਨੇ ਹੋਏ ਹਨ ਜਦੋਂ ਸਰਦਾਰ ਬਾਦਲ ਇਸ ਏਅਰ ਪੋਰਟ ਨੂੰ ਵੇਖਣ ਗਏ ਕਿ ਇਸ ਦਾ ਸਟੇਟਸ ਕੀ ਹੈ ਤਾਂ ਉਥੇ ਅਧਿਕਾਰੀਆਂ ਨਾਲ ਮੀਟਿੰਗ ਹੋਈ। ਉਨ੍ਹਾਂ ਨੇ ਇਹ ਮੰਗ ਕੀਤੀ ਕਿ ਸਾਡੇ ਰਨਵੇ ਥੋੜ੍ਹੇ ਹਨ। ਸਾਨੂੰ 44 ਏਕੜ ਜ਼ਮੀਨ ਘੱਟੋ ਘੱਟ ਹੋਰ ਚਾਹੀਦੀ ਹੈ। ਸੋ, ਮੈਂ ਬੜੇ ਮਾਣ ਅਤੇ ਖੁਸ਼ੀ ਨਾਲ ਇਹ ਗੱਲ ਕਹਿੰਦਾ ਹਾਂ ਕਿ ਬਾਦਲ ਸਾਹਿਬ ਨੇ ਉਸੇ ਵੇਲੇ ਹੀ ਐਲਾਨ ਕਰ ਦਿੱਤਾ ਕਿ ਪੰਜਾਬ ਸਰਕਾਰ ਵੱਲੋਂ 44 ਏਕੜ ਜ਼ਮੀਨ ਐਕਸਟੈਨਸ਼ਨ ਵਾਸਤੇ ਦੇ ਦਿੱਤੀ ਜਾਵੇਗੀ। ਸੋ, ਜਿਹੜਾ ਇਹ ਰਾਜਾ ਸਾਂਸੀ ਏਅਰ ਪੋਰਟ ਸਾਡੇ ਅੰਮ੍ਰਿਤਸਰ ਵਿੱਚ ਖੁਸ਼ਕ ਬੰਦਰਗਾਹ ਦੇ ਤੌਰ ਤੇ ਕੰਮ ਕਰ ਰਿਹਾ ਹੈ ਔਰ ਗੁਰੂ ਰਾਮਦਾਸ ਜੀ ਸੱਚੇ ਪਾਤਸ਼ਾਹ, ਜਿਨ੍ਹਾਂ ਬਾਰੇ ਜਿੰਨਾ ਵੀ ਸਮਾਂ ਹੋਵੇ, ਬੋਲਣ ਵਾਸਤੇ ਥੋੜ੍ਹਾ ਹੈ। ਜਿਵੇਂ ਪਹਿਲਾਂ ਕਿਹਾ ਗਿਆ ਹੈ :—

ਧੰਨ ਧੰਨ ਰਾਮਦਾਸ ਗੁਰ, ਜਿਨ ਸਿਰਿਆ ਤਿਨੈ ਸਵਾਰਿਆ।।
ਪੂਰੀ ਹੋਈ ਕਰਾਮਾਤ ਆਪ ਸਿਰਜਣਹਾਰੇ ਧਾਰਿਆ।।

ਗੁਰੂ ਰਾਮਦਾਸ ਸੱਚੇ ਪਾਤਸ਼ਾਹ ਨੇ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ ਹੈ। ਅੰਮ੍ਰਿਤਸਰ ਸ਼ਹਿਰ ਨੂੰ ਉਨ੍ਹਾਂ ਨੇ ਵਰੋਸਾਇਆ ਹੈ। ਉਨ੍ਹਾਂ ਬਾਬਤ ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ :-

ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ।।
ਬਧਹੁ ਪੁਰਖ ਬਿਧਾਤੇ ਤਾਂ ਤੂੰ ਸੋਹਿਆ।।

ਸੋ, ਇਹ ਜਿਹੜਾ ਸ਼ਹਿਰ ਹੈ, ਸੱਚੇ ਪਾਤਸ਼ਾਹ ਨੇ ਜਿਹੜਾ ਵਰੋਸਾਇਆ ਹੈ ਔਰ ਇਥੇ ਸਰੋਵਰ ਦੀ ਜਿਹੜੀ ਮਹਾਨਤਾ ਹੈ :—

ਰਾਮਦਾਸ ਸਰੋਵਰ ਨਾਤੇ ਸਭ ਉਤਰੇ ਪਾਪ ਕਮਾਤੇ।।

ਸੋ, ਸੱਚੇ ਪਾਤਸ਼ਾਹ ਜਿਹੜੇ ਨਿਮਰਤਾ ਦਾ ਪੁੰਜ ਸਨ, ਜਿਨ੍ਹਾਂ ਨੇ ਗੁਰਬਾਣੀ ਦੀ ਤੁਕ ਵਿੱਚ ਦੱਸਿਆ ਹੈ, ਜਿਨ੍ਹਾਂ ਨੇ ਆਪਣੇ ਆਪ ਨੂੰ ਕਿਹਾ ਹੈ :—

ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ।।
ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ।।

ਸੋ, ਅਜਿਹੀ ਮਹਾਨ ਸ਼ਖਸੀਅਤ, ਜਿਨ੍ਹਾਂ ਨੇ ਅੰਮ੍ਰਿਤਸਰ ਸ਼ਹਿਰ ਵਰੋਸਾਇਆ ਹੈ, ਸਾਰੀ ਦੁਨੀਆਂ ਦੇ ਵਿੱਚ ਉਨ੍ਹਾਂ ਦਾ ਸਤਿਕਾਰ ਗੁਰੂ ਦੇ ਤੌਰ ਤੇ ਬਿਆਨ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਨੇ ਬਹੁਤ ਸਿੱਖਿਆਵਾਂ ਦਿੱਤੀਆਂ ਅਤੇ ਮਾਨਵਤਾ ਦੇ ਬਹੁਤ ਸਾਰੇ ਕੰਮ ਕੀਤੇ ਹਨ। ਸਮਾਂ ਥੋੜ੍ਹਾ ਹੈ, ਉਹ ਬਿਆਨ ਨਹੀਂ ਕਰ ਸਕਦੇ ਲੇਕਿਨ ਜਿਹੜਾ ਇਹ ਰੈਜ਼ੋਲਿਊਸ਼ਨ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹੋਇਆ ਕਹਿੰਦਾ ਹਾਂ ਕਿ ਰਾਜਾ ਸਾਂਸੀ ਵਿਖੇ ਅੰਮ੍ਰਿਤਸਰ ਇੰਟਰਨੈਸ਼ਨਲ ਏਅਰ ਪੋਰਟ ਦਾ ਨਾਮ ਸ੍ਰੀ ਗੁਰੂ ਰਾਮਦਾਸ ਜੀ ਇੰਟਰਨੈਸ਼ਨਲ ਏਅਰ ਪੋਰਟ ਅੰਮ੍ਰਿਤਸਰ ਰੱਖਿਆ ਜਾਵੇ। ਮੈਂ ਇਸ ਦੀ ਪ੍ਰੋੜਤਾ ਕਰਦਾ ਹਾਂ। ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਆਪੋਜ਼ੀਸ਼ਨ ਦੇ ਬੈਂਚਾਂ ਉਤੇ ਬੈਠੇ ਮੈਂਬਰ ਸਾਹਿਬਾਨ ਨੇ ਵੀ ਇਸ ਰੈਜ਼ੋਲਿਊਸ਼ਨ ਦੀ ਤਾਈਦ

ਕੀਤੀ ਹੈ, ਇਸ ਲਈ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਣਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ।

**ਸਰਦਾਰ ਗੁਰਦੀਪ ਸਿੰਘ ਭੁੱਲਰ (ਨੂਰ ਮਹਿਲ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਜੋ ਮਤਾ ਸਰਦਾਰ ਬਲਬੀਰ ਸਿੰਘ ਬਾਠ ਨੇ ਮੋਹਾਲੀ ਇੰਟਰਨੈਸ਼ਨਲ ਏਅਰ ਪੋਰਟ ਦਾ ਨਾਮ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਦੇ ਨਾਮ ਤੇ ਰੱਖਣ ਦਾ ਅਤੇ ਰਾਜਾ ਸਾਂਸੀ ਏਅਰ ਪੋਰਟ ਦਾ ਨਾਮ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮ ਦਾਸ ਜੀ ਦੇ ਨਾਂ ਤੇ ਰੱਖਣ ਦਾ ਲਿਆਂਦਾ ਹੈ, ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਸਾਡੇ ਲਈ ਇਹ ਬਹੁਤ ਮਾਣ ਵਾਲੀ ਗੱਲ ਹੈ। ਸਪੀਕਰ ਸਾਹਿਬ, ਇਹ ਗੱਲ ਕਹਿਣ ਵਿੱਚ ਮੈਂ ਖੁਸ਼ੀ ਮਹਿਸੂਸ ਕਰਾਂਗਾ ਕਿ ਦੇਸ਼ ਦੀ ਅਜ਼ਾਦੀ ਲੈਣ ਲਈ ਪੰਜਾਬੀਆਂ ਨੇ 80% ਹਿੱਸਾ ਪਾਇਆ। ਚਾਹੇ ਉਹ ਕਾਲੇ ਪਾਣੀ ਜੇਲ੍ਹਾਂ ਹੋਣ, ਚਾਹੇ ਕਿਤੇ ਸ਼ਹੀਦੀਆਂ ਦੀ ਗੱਲ ਹੋਵੇ, ਸਭ ਵਿਚ ਬਹੁਤ ਵੱਡਾ ਹਿੱਸਾ ਪਾਇਆ। ਇਸ ਤੇ ਸਾਨੂੰ ਮਾਣ ਹੈ। ਪੰਜਾਬ ਦੀ ਧਰਤੀ ਗੁਰੂਆਂ-ਪੀਰਾਂ ਦੀ ਚਰਨ-ਛੂਹ ਪ੍ਰਾਪਤ ਧਰਤੀ ਹੈ, ਇਸ ਦਾ ਕਣ-ਕਣ ਸ਼ਹੀਦਾਂ ਦੇ ਖੂਨ ਨਾਲ ਰੰਗਿਆ ਹੈ। ਇਹ ਇਸ ਕਰਕੇ ਵੀ ਜ਼ਰੂਰੀ ਹੈ ਕਿ ਇਤਿਹਾਸ ਵਿੱਚ ਉਹ ਕੌਮਾਂ ਜਿਊਂਦੀਆਂ ਰਹਿੰਦੀਆਂ ਹਨ ਜੋ ਆਪਣੇ ਇਤਿਹਾਸ ਨੂੰ ਯਾਦ ਰੱਖਦੀਆਂ ਹਨ, ਆਪਣੇ ਇਤਿਹਾਸ ਦਾ ਮਾਣ ਰੱਖਦੀਆਂ ਹਨ, ਆਪਣੇ ਪੁਰਖਿਆਂ ਦਾ ਮਾਣ ਰੱਖਦੀਆਂ ਹਨ। ਜਿਵੇਂ ਕਿਸੇ ਨੇ ਕਿਹਾ ਹੈ :—

ਉਹ ਕੌਮ ਇਤਿਹਾਸ ਤੋਂ ਮਿਟ ਜਾਂਦੀ ਹੈ
ਜੋ ਕੌਮ ਇਤਿਹਾਸ ਨੂੰ ਭੁਲ ਜਾਵੇ।

ਇਹ ਜਿਹੜੇ ਦੋ ਮਤੇ ਆਏ ਹਨ, ਜਿਥੇ ਸ਼ਹੀਦ ਭਗਤ ਸਿੰਘ ਦੀ ਗੱਲ ਹੈ, ਉਹ ਕਿਸੇ ਲਹਿਰ ਦੇ ਨਾਲ ਨਹੀਂ ਸੀ। ਉਸ ਨੂੰ ਵਿਰਸੇ ਵਿੱਚ ਅਜ਼ਾਦੀ ਪ੍ਰਤੀ ਪਿਆਰ ਮਿਲਿਆ ਸੀ। ਉਸ ਦੇ ਦਾਦਾ ਜੀ, ਦਾਦੀ ਜੀ ਰਾਜ ਕੌਰ, ਅਰਜਨ ਸਿੰਘ ਹੋਰੀਂ ਜੋ ਉਸ ਵੇਲੇ ਦੇ ਦੇਸ਼ ਭਗਤ ਸਨ, ਸਵਰਗੀ ਅੰਬਾ ਪ੍ਰਸਾਦ ਜੀ, ਜੋ ਵੱਡੇ ਇਨਕਲਾਬੀ ਸਨ, ਉਹ ਜਲਾਵਤਨੀ ਹੋਏ ਸੀ। ਉਨ੍ਹਾਂ ਨਾਲ ਅਰਜਨ ਸਿੰਘ ਨੇ ਬਹੁਤ ਵੱਡਾ ਕੰਮ ਕੀਤਾ, ਉਸ ਦੇ ਤਿੰਨ ਸਪੁੱਤਰ ਸੀ, ਸਰਦਾਰ ਕਿਸ਼ਨ ਸਿੰਘ, ਅਜੀਤ ਸਿੰਘ, ਸਰਦਾਰ ਸਵਰਣ ਸਿੰਘ, ਇਨ੍ਹਾਂ ਤਿੰਨਾਂ ਨੇ ਅਜ਼ਾਦੀ ਵਾਸਤੇ ਵੱਡਾ ਹਿੱਸਾ ਪਾਇਆ। ਪੱਗੜੀ ਸੰਭਾਲ ਜੱਟਾ ਦਾ ਸਰਦਾਰ ਅਜੀਤ ਸਿੰਘ ਨੇ ਨਾਅਰਾ ਲਾਇਆ ਸੀ, ਉਸ ਸਮੇਂ ਦੇ ਲੋਕਾਂ ਨੂੰ ਜਾਗਰੂਕ ਕੀਤਾ ਸੀ ਕਿ ਅਜ਼ਾਦੀ ਖਾਤਰ ਉਠੀਏ, ਇਸ ਖਾਤਰ ਲੜੀਏ। ਜਦੋਂ ਸਰਦਾਰ ਭਗਤ ਸਿੰਘ ਨੇ ਸੁਰਤ ਸੰਭਾਲੀ ਤਾਂ ਉਸ ਦੇ ਮਨ ਵਿੱਚ ਇਹੀ ਗੱਲ ਆਈ। ਜੋ ਉਸ ਵੇਲੇ ਸਾਡੀ ਹਾਲਤ ਸੀ, ਉਸ ਵੱਲ ਦੇਖ ਕੇ, ਗੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜੇ ਹਿੰਦੁਸਤਾਨ ਨੂੰ ਅਜ਼ਾਦੀ ਦਿਵਾਉਣ ਲਈ ਆਪਣੀ ਜ਼ਿੰਦਗੀ ਦੀ ਐਸ਼ੋ-ਇਸ਼ਰਤ ਛੱਡ ਕੇ ਕੇਵਲ ਤੇ ਕੇਵਲ ਇਹ ਬੀੜਾ ਚੁੱਕਿਆ ਕਿ ਅਜ਼ਾਦੀ ਲੈ ਕੇ ਰਹਿਣੀ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਮਹਾਨ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਅਸੀਂ ਅਜ਼ਾਦੀ ਦਾ ਨਿੱਘ ਮਾਣ ਰਹੇ ਹਾਂ।

**ਮਾਨਯੋਗ ਸਪੀਕਰ** : ਤੁਹਾਡੇ ਦੋ ਮਿੰਟ ਹੋਰ ਹਨ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਜੇ ਇਸ ਅਜ਼ਾਦੀ ਵਿੱਚ ਅੱਜ ਅਸੀ ਰਹਿ ਰਹੇ ਹਾਂ ਤਾਂ ਉਸੇ ਵੇਲੇ ਇਹ ਕਿਹਾ ਗਿਆ ਸੀ :

ਕਭੀ ਵੁਹ ਦਿਨ ਭੀ ਆਏਗਾ ਜਬ ਆਜ਼ਾਦ ਹੋਂਗੇ ਹਮ
ਆਪਨੀ ਹੀ ਜ਼ਮੀਨ ਹੋਗੀ, ਅਪਨਾ ਆਸਮਾਨ ਹੋਗਾ।

ਉਨ੍ਹਾਂ ਦੀ ਇਹ ਤਮੰਨਾ ਸੀ, ਜਿਸ ਕਰਕੇ ਅੱਜ ਅਸੀਂ ਅਜ਼ਾਦੀ ਦਾ ਨਿੱਘ ਮਾਨ ਰਹੇ ਹਾਂ। ਜੋ ਮੇਰੇ ਤੋਂ ਪਹਿਲਾਂ ਜ਼ਿਕਰ ਆਇਆ ਹੈ ਕਿ ਚਾਹੇ ਉਨ੍ਹਾਂ ਨੇ ਐਸ.ਪੀ. ਤੇ ਗੋਲੀ ਚਲਾਈ, ਬੰਬ ਸੁੱਟਿਆ ਤਾਂ ਉਨ੍ਹਾਂ ਦੀ ਮੰਸ਼ਾ ਕੋਈ ਇਹ ਨਹੀਂ ਸੀ, ਇਹ ਉਨ੍ਹਾਂ ਦਾ ਕਾਤਲਾਨਾ ਸੁਭਾਅ ਕਰਕੇ ਨਹੀਂ ਸੀ ਬਲਕਿ ਸਿਰਫ ਉਸ ਵੇਲੇ ਦੀ ਸਰਕਾਰ ਨੂੰ ਜਗਾਉਣ ਲਈ ਸੀ ਕਿ ਪੰਜਾਬ ਦੀ, ਹਿੰਦੁਸਤਾਨ ਦੀ ਜਵਾਨੀ ਜਾਗ ਉੱਠੀ ਹੈ ਅਤੇ ਅਸੀਂ ਹਰ ਹਾਲਤ ਵਿੱਚ ਅਜ਼ਾਦੀ ਲੈ ਕੇ ਰਹਾਂਗੇ। ਮੇਰੇ ਕੋਲ ਸਮਾਂ ਨਹੀਂ ਕਿ ਮੈਂ ਉਨ੍ਹਾਂ ਬਾਰੇ ਜ਼ਿਆਦਾ ਕਹਾਂ, ਉਨ੍ਹਾਂ ਨੇ ਆਪਣੀ ਜਾਨ ਦੇ ਦਿੱਤੀ ਪਰ ਅਜ਼ਾਦੀ ਲੈਣ ਵਾਸਤੇ ਪਿੱਛੇ ਨਹੀਂ ਹਟੇ। 31 ਮਾਰਚ, 1923 ਨੂੰ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ, ਉਨ੍ਹਾਂ ਦੀ ਸ਼ਹੀਦੀ ਨੂੰ ਮੁੱਖ ਰੱਖ ਕੇ ਪਿਛਲੇ ਸਾਲ ਨੂੰ ਸਰਕਾਰ ਨੇ ਉਨ੍ਹਾਂ ਨੂੰ ਸਮਰਪਿਤ ਕੀਤਾ ਸੀ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਨਾਂ ਤੇ ਇੰਟਰਨੈਸ਼ਨਲ ਏਅਰਪੋਰਟ ਦਾ ਨਾਂ ਰੱਖ ਕੇ ਜਿਥੇ ਉਨ੍ਹਾਂ ਨੂੰ ਸ਼ਰਧਾਂਜ਼ਲੀ ਹੋਵੇਗੀ, ਉਥੇ ਆਉਣ ਵਾਲੀ ਪੀੜ੍ਹੀ ਦੇ ਲਈ ਇਹ ਪ੍ਰੇਰਣਾ ਸਰੋਤ ਵੀ ਹੋਵੇਗਾ। ਇਥੇ ਹਾਊਸ ਵਿਚ ਆਪੋਜੀਸ਼ਨ ਦੇ ਵੀਰਾਂ ਨੇ ਵੀ ਇਸ ਮਤੇ ਦੀ ਹਮਾਇਤ ਕੀਤੀ ਹੈ। ਮੈਂ ਧੰਨਵਾਦੀ ਹੋਵਾਂਗਾ ਇਸ ਸਰਕਾਰ ਦਾ, ਕਿ ਸੈਂਟਰ ਸਰਕਾਰ ਨੂੰ ਲਿਖ ਕੇ ਇਸ ਸਬੰਧੀ ਭੇਜਣਾ ਚਾਹੀਦਾ ਹੈ ਕਿ ਜਿੰਨੀ ਜਲਦੀ ਤੋਂ ਜਲਦੀ ਹੋ ਸਕੇ ਇਸ ਦਾ ਨਾਂ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਨਾਂ ਤੇ ਰੱਖਿਆ ਜਾਵੇ। ਦੂਸਰੀ ਗੱਲ, ਅੰਮ੍ਰਿਤਸਰ ਏਅਰਪੋਰਟ ਦੀ ਗੱਲ ਆਈ ਹੈ। ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ...

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਇੱਕ ਮਿੰਟ ਜੀ, ਮੈਂ ਸਮਾਪਤ ਕਰਦਾ ਹਾਂ। ਚੌਥੇ ਪਾਤਸ਼ਾਹ ਨੇ ਇਹ ਨਗਰੀ ਵਸਾਈ ਸੀ। ਸਭ ਤੋਂ ਵੱਡੀ ਗੱਲ ਸਰੋਵਰ ਦਾ ਬਣਾਉਣਾ ਸੀ। ਉਸ ਵੇਲੇ ਦਾ ਸਮਾਜ ਜਾਤ-ਪਾਤ ਵਿੱਚ ਵੰਡਿਆ ਹੋਇਆ ਸੀ, ਬਹੁਤ ਸਾਰੇ ਝਗੜੇ ਚਲਦੇ ਸਨ। ਇਹ ਸਰੋਵਰ ਉਸ ਵਾਸਤੇ ਪ੍ਰੇਰਣਾ ਸਰੋਤ ਸੀ, ਜਿੱਥੇ ਹਰ ਕੋਈ, ਚਾਹੇ ਉਹ ਉੱਚੀ ਜਾਤੀ ਦਾ ਹੋਵੇ ਜਾਂ ਨੀਵੀ ਜਾਤ ਦਾ ਹੋਵੇ, ਕਿਸੇ ਤਰ੍ਹਾਂ ਦੇ ਖਿਆਲ ਰੱਖਣ ਵਾਲਾ ਹੋਵੇ, ਉਹ ਇੱਥੇ ਇਸ਼ਨਾਨ ਕਰੇਗਾ।

ਸਭੇ ਸਾਂਝੀਵਾਲ ਸਦਾਇਨਿ ਕੋਇ ਨਾ ਦਿਸੈ ਬਾਹਰਾ ਜੀਓ

ਇੰਨਾ ਮਹਾਨ ਕਾਰਜ ਕੀਤਾ ਹੈ ਕਿ ਬਾਣੀ ਰਚੀ ਹੈ। ਮੈਂ ਸਮਝਦਾ ਹਾਂ ਕਿ ਇਸ ਏਅਰਪੋਰਟ ਦਾ ਨਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ ਤੇ ਹੋਵੇ, ਮੈਂ ਇਹ ਨਾਮ ਰੱਖਣ ਦੀ ਹਮਾਇਤ ਕਰਦਾ ਹਾਂ। ਧੰਨਵਾਦ ਜੀ।

**ਮਾਨਯੋਗ ਸਪੀਕਰ** : ਬੀਬੀ ਉਪਿੰਦਰਜੀਤ ਕੌਰ ਜੀ।

RESOLUTION REG. RECOMMENDATION TO THE STATE GOVERNMENT TO TAKE UP THE MATTER WITH THE CENTRAL GOVT. THAT THE INTERNATIONAL AIRPORT NEAR CHANDIGARH BE NAMED AS SHAHEED-E-AZAM SARDAR BHAGAT SINGH INTERNATIONAL AIRPORT, MOHALI AND THAT RAJA SANSI INTERNATIONAL AIRPORT BE RENAMED AS SRI GURU RAM DASS JEE INTERNATIONAL AIRPORT, AMRITSAR 

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੀ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਅੱਜ ਅਹਿਮ ਮਤੇ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਕੈਪਟਨ ਬਲਬੀਰ ਸਿੰਘ ਬਾਠ ਜੀ ਅਤੇ ਦੋ ਹੋਰ ਆਨਰੇਬਲ ਮੈਂਬਰ ਸਾਹਿਬਾਨਾਂ ਨੇ ਇਹ ਮਤਾ ਪੇਸ਼ ਕੀਤਾ ਹੈ ਕਿ ਰਾਜਾ ਸਾਂਸੀ ਇੰਟਰਨੈਸ਼ਨਲ ਏਅਰਪੋਰਟ, ਅੰਮ੍ਰਿਤਸਰ ਦਾ ਨਾਂ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਂ ਤੇ ਰੱਖਿਆ ਜਾਵੇ ਔਰ ਇਸੇ ਤਰ੍ਹਾਂ ਹੀ ਮੁਹਾਲੀ ਵਿਖੇ ਇੰਟਰਨੈਸ਼ਨਲ ਏਅਰਪੋਰਟ ਜੋ ਬਣ ਰਿਹਾ ਹੈ, ਉਸ ਦਾ ਨਾਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਨਾਂ ਤੇ ਰੱਖਿਆ ਜਾਵੇ। ਇਸ ਮਤੇ ਦੀ ਮੈਂ ਪੁਰਜ਼ੋਰ ਪ੍ਰੋੜਤਾ ਕਰਦੀ ਹਾਂ। ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਸਿੱਖ ਧਰਮ ਦੇ ਚੌਥੇ ਗੁਰੂ ਸਨ। ਉਹ ਬੰਦਗੀ, ਸੇਵਾ, ਹਲੀਮੀ ਅਤੇ ਨਿਮਰਤਾ ਦੇ ਪੁੰਜ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜੋ ਬਾਣੀ ਰਚੀ ਹੋਈ ਹੈ, ਉਹ 31 ਰਾਗਾਂ ਦੇ ਵਿੱਚ ਰਚੀ ਹੋਈ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ 30 ਰਾਗਾਂ ਦੇ ਵਿੱਚ ਬਾਣੀ ਰਚੀ ਹੈ ਔਰ 638 ਸ਼ਬਦ ਉਨ੍ਹਾਂ ਦੇ ਸਾਹਿਬ ਸ੍ਰੀ ਗ੍ਰੰਥ ਸਾਹਿਬ ਜੀ ਦੇ ਵਿੱਚ ਦਰਜ ਹਨ ਔਰ ਉਨ੍ਹਾਂ ਦੀ ਜੋ ਬਹੁਤ ਮਹਾਨ ਦੇਣ ਹੈ, ਉਨ੍ਹਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਇੱਛਾ ਨੂੰ ਪੂਰਾ ਕਰਦਿਆਂ ਹੋਇਆਂ ਜਿਥੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦੇ ਨਿਰਮਾਣ ਨੂੰ ਪੂਰਾ ਕਰਵਾਇਆ, ਉਥੇ ਇਸ ਇੱਛਾ ਦੇ ਅਨੁਸਾਰ ਉਨ੍ਹਾਂ ਨੇ ਅੰਮ੍ਰਿਤਸਰ ਵਿਖੇ ਰਾਮਦਾਸ ਸਰੋਵਰ ਅਤੇ ਨਾਲ ਹੀ ਸ਼੍ਰੀ ਹਰਿਮੰਦਰ ਸਾਹਿਬ ਦੇ ਨਿਰਮਾਣ ਕਾਰਜ ਨੂੰ ਵੀ ਸੰਭਾਲਿਆ। ਉਹ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸੰਸਥਾਪਕ ਸਨ ਅਤੇ ਰਚਨਹਾਰੇ ਹਨ। ਸੰਸਥਾਪਕ ਅਤੇ ਰਚਨਹਾਰੇ ਹੋਣ ਦੇ ਨਾਤੇ ਉਥੋਂ ਦੇ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਂ ਉਨ੍ਹਾਂ ਦੇ ਨਾਂ ਤੇ ਰੱਖਣਾ ਬਹੁਤ ਹੀ ਜ਼ਰੂਰੀ ਹੈ ਅਤੇ ਇਹ ਨਾਂ ਉਨਾਂ ਦੇ ਨਾਂ ਤੇ ਰੱਖਣਾ ਬਹੁਤ ਹੀ ਯੋਗ ਹੈ। ਇਹ ਉਸ ਮਹਾਨ ਦਾਤਾ ਸਿਰਜਣਹਾਰੇ ਨੂੰ ਸੱਚੀ ਸੁੱਚੀ ਸ਼ਰਧਾ ਅਤੇ ਸ਼ਹਾਦਤ ਹੈ। ਜਿਥੋਂ ਤੱਕ ਮੁਹਾਲੀ ਦੇ ਇੰਟਰਨੈਸ਼ਨਲ ਏਅਰਪੋਰਟ ਦਾ ਤੁਅਲੱਕ ਹੈ, ਇਹ ਪੰਜਾਬ ਸਰਕਾਰ ਦੀ ਇੱਕ ਬਹੁਤ ਵੱਡੀ ਦੇਣ ਹੈ। ਮੁਹਾਲੀ ਵਿਚ 306 ਏਕੜ ਜ਼ਮੀਨ ਹਾਸਲ ਕਰਕੇ ਵੱਡਾ ਇੰਟਰਨੈਸ਼ਨਲ ਏਅਰਪੋਰਟ ਜੋ ਹੈ, ਸਥਾਪਤ ਕੀਤਾ ਜਾ ਰਿਹਾ ਹੈ। ਇਸ ਦਾ ਜੋ ਨਾਂ ਹੈ, ਉਹ ਬਜਾਏ ਕਿ ਚੰਡੀਗੜ੍ਹ ਏਅਰਪੋਰਟ ਹੋਵੇ, ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੇ ਇਸ ਤੇ ਬਹੁਤ ਖ਼ੂਬਸੂਰਤ ਸ਼ਬਦਾਂ ਦੇ ਵਿੱਚ ਬਹੁਤ ਖ਼ੂਬਸੂਰਤ ਅੰਦਾਜ਼ ਦੇ ਵਿੱਚ ਆਪਣੇ ਜੋ ਜਜ਼ਬਾਤ ਹਨ, ਉਹ ਸਾਂਝੇ ਕੀਤੇ ਹਨ ਅਤੇ ਸਾਰੇ ਇਕਮਤ ਹਨ ਕਿ ਇਸ ਦਾ ਨਾਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੇ ਨਾਂ ਤੇ ਰੱਖਿਆ ਜਾਵੇ। ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਇੱਕ ਮਹਾਨ ਇਨਕਲਾਬੀ ਯੋਧਾ ਹੋਏ ਹਨ, ਜੰਗੇ ਆਜ਼ਾਦੀ ਦੇ ਮਹਾਨ ਨਾਇਕ ਹਨ, ਮਹਾਨ ਬਲਿਦਾਨੀ ਹਨ ਔਰ ਉਨ੍ਹਾਂ ਦੀ ਜੋ ਜੰਗੇ-ਆਜ਼ਾਦੀ ਨੂੰ ਦੇਣ ਹੈ, ਉਹ ਆਪਣੇ ਆਪ ਵਿੱਚ ਲਾਸਾਨੀ ਹੈ ਔਰ ਉਨ੍ਹਾਂ

**[ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ]**

ਨੇ ਛੋਟੀ ਜਿਹੀ ਉਮਰ, ਸਿਰਫ ਸਾਢੇ 23 ਸਾਲ ਦੀ ਉਮਰ ਵਿੱਚ ਇੱਕ ਉਹ ਕਾਰਨਾਮਾ ਕਰ ਦਿਖਾਇਆ, ਜਿਸ ਨੂੰ ਆਉਣ ਵਾਲੀਆਂ ਪੀੜ੍ਹੀਆਂ ਸਦਾ ਯਾਦ ਰੱਖਣਗੀਆਂ। ਔਰ ਅਸੀਂ ਸਾਰੇ ਸੱਚੀ ਸੁੱਚੀ ਸ਼ਰਧਾ ਦੇ ਨਾਲ ਸ਼ਹਾਦਤ ਕਰਦੇ ਹਾਂ। ਮੇਰੀ ਸਮੁੱਚੇ ਹਾਊਸ ਨੂੰ, ਸਮੁੱਚੇ ਮੈਂਬਰ ਸਾਹਿਬਾਨ ਦੀ ਸੇਵਾ ਵਿੱਚ ਬੇਨਤੀ ਹੈ ਕਿ ਇਹ ਬਹੁਤ ਮਹੱਤਵਪੂਰਨ ਮੁੱਦਾ ਹੈ ਔਰ ਆਪਾਂ ਸਾਰੇ ਇਸ ਤੇ ਇਕਮਤ ਹਾਂ। ਆਪਾਂ ਸਰਬ ਸੰਮਤੀ ਦੇ ਨਾਲ ਇਸ ਮਤੇ ਨੂੰ ਪਾਸ ਕਰੀਏ ਔਰ ਮੈਂ ਪਵਿੱਤਰ ਸਦਨ ਦੇ ਵਿੱਚ ਇਹ ਵੀ ਦੱਸਣਾ ਚਾਹਾਂਗੀ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਜਨਵਰੀ, 2008 ਦੇ ਵਿੱਚ ਮੁਲਕ ਦੇ ਪ੍ਰਧਾਨ ਮੰਤਰੀ ਨੂੰ ਇਸ ਸਬੰਧ ਵਿੱਚ ਲਿਖਿਆ ਹੈ। ਕੇਵਲ ਇੰਨਾ ਹੀ ਨਹੀਂ ਹੋਇਆ, ਨਾਨ ਆਫੀਸ਼ੀਅਲ ਰੈਜ਼ੋਲਿਊਸ਼ਨ 15 ਮਾਰਚ ਨੂੰ ਮੂਵ ਕੀਤਾ ਗਿਆ। ਸਿਵਲ ਏਵੀਏਸ਼ਨ ਡਿਪਾਰਟਮੈਂਟ ਨੇ ਵੀ ਆਪਣੀ ਤਰਫੋਂ ਏਅਰਪੋਰਟ ਅਥਾਰਿਟੀ ਆਫ਼ ਇੰਡੀਆ ਨੂੰ ਲਿਖਿਆ ਹੈ ਕਿ ਇਹ ਨਾਮ ਤਬਦੀਲੀ ਸਬੰਧੀ ਭਾਰਤ ਸਰਕਾਰ ਨੂੰ ਲਿਖਿਆ ਜਾਵੇ। ਸੋ, ਮੇਰੀ ਬੇਨਤੀ ਹੈ ਕਿ ਇਸ ਪਵਿੱਤਰ ਸਦਨ ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਸਰਬ ਸੰਮਤੀ ਦੇ ਨਾਲ ਇਹ ਮਤਾ ਪਾਸ ਕਰਨ ਦੀ ਕ੍ਰਿਪਾਲਤਾ ਕਰਨ ਤਾਂ ਜੋ ਆਪ ਜੀ ਦੇ ਰਾਹੀਂ ਭਾਰਤ ਸਰਕਾਰ ਨੂੰ ਸਰਬਸੰਮਤੀ ਦੇ ਨਾਲ, ਪੁਰਜ਼ੋਰ ਬੇਨਤੀ ਕਰ ਸਕੀਏ ਕਿ ਇਨ੍ਹਾਂ ਦੋਹਾਂ ਹਵਾਈ ਅੱਡਿਆਂ ਦੇ ਨਾਂ, ਮੁਹਾਲੀ ਵਾਲੇ ਹਵਾਈ ਅੱਡੇ ਦਾ ਨਾਂ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਔਰ ਅੰਮ੍ਰਿਤਸਰ ਹਵਾਈ ਅੱਡੇ ਦਾ ਨਾਂ ਸਾਹਿਬ ਸ੍ਰੀ ਗੁਰੂ ਰਾਮ ਦਾਸ ਅੰਤਰਰਾਸ਼ਟਰੀ ਹਵਾਈ ਅੱਡਾ ਰੱਖਿਆ ਜਾਵੇ। ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਮਾਨਯੋਗ ਸਪੀਕਰ** : ਬਿਸ਼ੰਬਰ ਦਾਸ ਜੀ।

**ਸ਼੍ਰੀ ਬਿਸ਼ੰਬਰ ਦਾਸ** : ਬਹੁਤ-ਬਹੁਤ ਧੰਨਵਾਦ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਮਤਾ ਸਰਦਾਰ ਬਲਬੀਰ ਸਿੰਘ ਬਾਠ ਨੇ ਰੱਖਿਆ ਹੈ ਕਿ ਅੰਤਰਰਾਸ਼ਟਰੀ ਹਵਾਈ ਅੱਡਾ ਮੁਹਾਲੀ ਦਾ ਨਾਮ ਸਰਦਾਰ ਭਗਤ ਸਿੰਘ ਜੀ ਦੇ ਨਾਂ ਦੇ ਉੱਤੇ ਰੱਖਣ ਸਬੰਧੀ ਮਤਾ ਪਾਸ ਕਰਕੇ ਭੇਜਿਆ ਜਾਵੇ ਅਤੇ ਇਸੇ ਤਰ੍ਹਾਂ ਹੀ ਧੰਨ ਧੰਨ ਗੁਰੂ ਰਾਮਦਾਸ ਜੀ ਦੇ ਨਾਂ ਦੇ ਉੱਤੇ ਅੰਮ੍ਰਿਤਸਰ, ਜੋਕਿ ਸਿਫਤੀ ਦੇ ਘਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਉਸ ਰਾਜਾਸਾਂਸੀ ਹਵਾਈ ਅੱਡੇ ਨੂੰ ਉਨ੍ਹਾਂ ਦਾ ਨਾਂ ਦਿੱਤਾ ਜਾਵੇ। ਮੈਂ ਪੁਰਜ਼ੋਰ ਅਪੀਲ ਕਰਦਾ ਹਾ ਔਰ ਇਸ ਦੀ ਪ੍ਰੋੜ੍ਹਤਾ ਕਰਦਾ ਹਾਂ ਕਿ ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰਾਕੇ ਦੋਹਾਂ ਦੇ ਨਾਂ ਰੱਖਾਏ ਜਾਣ। (ਥੰਪਿੰਗ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ ਕਿ—

"ਇਹ ਸਦਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਨਾਲ ਇਹ
ਮਾਮਲਾ ਜੋਰਦਾਰ ਢੰਗ ਨਾਲ ਉਠਾਉਣ ਦੀ ਸਿਫਾਰਸ਼ ਕਰਦਾ ਹੈ
ਕਿ ਚੰਡੀਗੜ੍ਹ ਦੇ ਨੇੜੇ ਸਥਾਪਿਤ ਕੀਤੇ ਜਾਣ ਵਾਲੇ ਤਜਵੀਜ਼ਤ

ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਜੀ ਦੇ ਬੇਮਿਸਾਲ ਬਲਿਦਾਨ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ "ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਅੰਤਰਰਾਸ਼ਟਰੀ ਹਵਾਈ ਅੱਡਾ ਮੁਹਾਲੀ" ਰੱਖਿਆ ਜਾਵੇ ਅਤੇ ਰਾਜਾ ਸਾਂਸੀ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਂ ਵੀ ਬਦਲ ਕੇ "ਸ੍ਰੀ ਗੁਰੂ ਰਾਮ ਦਾਸ ਜੀ ਅੰਤਰਰਾਸ਼ਟਰੀ ਹਵਾਈ ਅੱਡਾ, ਅੰਮ੍ਰਿਤਸਰ" ਰੱਖਿਆ ਜਾਵੇ।"

ਪ੍ਰਸਤਾਵ ਸਰਬਸੰਮਤੀ ਨਾਲ ਪਾਸ ਹੋਇਆ (ਥੰਪਿੰਗ)

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਸਾਰੇ ਸਦਨ ਦਾ ਧੰਨਵਾਦ ਕਰਦਾ ਹਾਂ ਕਿ ਸਰਬਸੰਮਤੀ ਨਾਲ ਦੋਹੇਂ ਮਤੇ ਪਾਸ ਕੀਤੇ ਹਨ। ਮੈਂ ਬਹੁਤ-ਬਹੁਤ ਧੰਨਵਾਦੀ ਹਾਂ। (ਥੰਪਿੰਗ)

**ਮਾਨਯੋਗ ਸਪੀਕਰ** : ਮਤਾ ਤਾਂ ਇੱਕੋ ਹੀ ਹੈ, ਪਰ ਚੀਜਾਂ ਦੋ ਹਨ। ਹੁਣ ਇੱਕ ਮਿੰਟ ਹੈ। ਸਰਦਾਰ ਅਜੀਤ ਸਿੰਘ ਸ਼ਾਂਤ ਅਤੇ ਸਰਦਾਰ ਗੁਰਬਚਨ ਸਿੰਘ ਬੱਬੇਹਾਲੀ ਹਾਜ਼ਰ ਨਹੀਂ ਹਨ। ਅਗਲਾ ਮਤਾ ਸਰਦਾਰ ਉਜਾਗਰ ਸਿੰਘ ਬਡਾਲੀ ਦਾ ਹੈ। ਇਨ੍ਹਾਂ ਦਾ ਮਤਾ ਹੈ ਦੁੱਧ ਵਾਲਾ।

---

## RESOLUTION REG. RECOMMENDATION TO THE STATE GOVERNMENT TO TAKE STRINGENT ACTION AGAINST PERSONS PREPARING SYNTHETIC MILK AND ESTABLES CONTAINING SYNTHETIC MILK

**ਸਰਦਾਰ ਉਜਾਗਰ ਸਿੰਘ ਬਡਾਲੀ** : ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਇਸ ਹਾਊਸ ਵਿੱਚ ਮਤਾ ਰੱਖਣਾ ਚਾਹੁੰਦਾ ਹਾਂ। ਦੁੱਧ ਜੀਵਨ ਲਈ ਬਹੁਤ ਜਰੂਰੀ ਹੈ, ਸੋ ਦੁੱਧ ਵਿੱਚ ਜਿਹੜੀ ਮਿਲਾਵਟ ਹੁੰਦੀ ਹੈ, ਉਸ ਨੂੰ ਰੋਕਣ ਲਈ, ਮੈਂ ਹਾਊਸ ਦੇ ਧਿਆਨ ਵਿੱਚ ਇਹ ਮਤਾ ਲਿਆਉਂਦਾ ਹਾਂ, ਬੱਸ ਇੰਨੀ ਬੇਨਤੀ ਹੈ, ਧੰਨਵਾਦ।

**ਮਾਨਯੋਗ ਸਪੀਕਰ** : ਇਹ ਮਤਾ ਪੜ੍ਹੋ। ਮੈਂ ਫਿਰ ਹੀ ਅੱਗੇ ਚਲਾ ਸਕਦਾ ਹਾਂ। ਅੱਜ ਦਾ ਟਾਈਮ ਸਮਾਪਤ ਹੁੰਦਾ ਹੈ। ਸਦਨ ਬੁੱਧਵਾਰ, ਮਿਤੀ 19 ਮਾਰਚ, 2008 ਦੀ ਸਵੇਰ ਦੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ।

*2.30 ਸਵੇਰ ਬਾਅਦ ਦੁਪਹਿਰ

*ਇਸ ਉਪਰੰਤ ਸਦਨ ਬੁੱਧਵਾਰ, ਮਿਤੀ 19 ਮਾਰਚ, 2008 ਦੀ ਸਵੇਰ ਦੇ 10.00 ਵਜੇ ਤੱਕ ਸਥਗਿਤ ਹੋ ਗਿਆ।

---

10591 PVS—Govt. Press, U.T. Chd.

# APPENDIX

# TO

# PUNJAB VIDHAN SABHA DEBATES

*The 18th March, 2008*

**Vol. IV—No. 9**

STARRED QUESTION AND ANSWER

## ਪੀਣ ਵਾਲੇ ਪਾਣੀ ਦੀ ਸਪਲਾਈ

***533. ਸਰਦਾਰ ਸਰਬਜੀਤ ਸਿੰਘ ਮੱਕੜ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਇਸ ਤੱਥ ਤੋਂ ਜਾਣੂੰ ਹੈ ਕਿ ਜ਼ਿਲ੍ਹਾ ਜਲੰਧਰ ਵਿੱਚ ਆਦਮਪੁਰ ਅਤੇ ਭੋਗਪੁਰ ਕਸਬਿਆਂ ਦੇ ਆਲੇ-ਦੁਆਲੇ ਦੇ ਇਲਾਕਿਆਂ ਵਿੱਚ ਨਲਕਿਆਂ ਦਾ ਪਾਣੀ ਪੀਣ ਯੋਗ ਨਹੀਂ ਹੈ, ਜੇਕਰ ਅਜਿਹਾ ਹੋਵੇ, ਤਾਂ ਪ੍ਰਭਾਵਿਤ ਇਲਾਕਿਆਂ ਦੇ ਲੋਕਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਕਰਨ ਲਈ ਸਰਕਾਰ ਦੁਆਰਾ ਕੀਤੇ ਜਾ ਰਹੇ ਬਦਲਵੇਂ ਪ੍ਰਬੰਧਾਂ ਦੇ ਵੇਰਵੇ ਕੀ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਸ਼੍ਰੀਮਾਨ ਜੀ, ਸਰਕਾਰ ਇਸ ਗੱਲ ਤੋਂ ਜਾਗਰਿਤ ਹੈ ਕਿ ਆਮ ਤੌਰ ਤੇ ਜ਼ਮੀਨ ਦੀ ਉਪਰਲੀ ਸਤਹਿ ਦਾ ਪਾਣੀ, ਜਿਸ ਵਿੱਚ ਪਿੰਡ ਵਾਸੀਆਂ ਵੱਲੋਂ ਸੁਭਾਵਿਕ ਤੌਰ ਤੇ ਹੈਂਡ ਪੰਪ ਲਗਾਏ ਗਏ ਹਨ, ਆਮ ਤੌਰ ਤੇ ਉਦਯੋਗਿਕ ਰਹਿੰਦ-ਖੂੰਹਦ, ਕੀਟਨਾਸ਼ਕ ਦਵਾਈਆਂ ਦੀ ਜ਼ਿਆਦਾ ਵਰਤੋਂ, ਨੋਨ-ਸਾਇੰਟੀਫਿਕ ਡਿਸਪੋਜਲ ਵੇਸਟ ਆਦਿ ਕਰਕੇ ਪ੍ਰਦੂਸ਼ਿਤ ਹੋਣ ਕਰਕੇ ਨਾ ਪੀਣ ਯੋਗ ਹੁੰਦਾ ਹੈ। ਇਨ੍ਹਾਂ ਕਾਰਨਾਂ ਕਰਕੇ ਆਦਮਪੁਰ ਅਤੇ ਭੋਗਪੁਰ ਕਸਬਿਆਂ ਦੇ ਆਲੇ-ਦੁਆਲੇ ਲੋਕੈਲਟੀਜ ਵਿਚ ਹੈਂਡ ਪੰਪਾਂ ਦਾ ਪਾਣੀ ਨਾ ਪੀਣ ਯੋਗ ਹੋ ਸਕਦਾ ਹੈ।

ਆਦਮਪੁਰ ਕਸਬੇ ਦੇ ਆਲੇ-ਦੁਆਲੇ 7 ਪਿੰਡ ਹਨ, ਇਨ੍ਹਾਂ ਵਿੱਚੋਂ ਕੇਵਲ ਇਕ ਪਿੰਡ ਸੱਤੋਵਾਲੀ ਨੂੰ ਵਿਭਾਗ ਵਲੋਂ ਪੀਣ ਵਾਲੇ ਪਾਣੀ ਦੀ ਸਪਲਾਈ ਦਿੱਤੀ ਜਾਂਦੀ ਹੈ ਅਤੇ ਬਾਕੀ ਦੇ 6 ਪਿੰਡ ਹਾਲੇ ਕਵਰ ਨਹੀਂ ਹੋਏ ਹਨ। ਇਸੇ ਤਰ੍ਹਾਂ ਭੋਗਪੁਰ ਕਸਬੇ ਦੇ ਆਲੇ-ਦੁਆਲੇ 5 ਪਿੰਡ ਹਨ, ਇਨ੍ਹਾਂ ਵਿੱਚੋਂ ਕੇਵਲ ਦੋ ਪਿੰਡਾਂ ਨੂੰ ਵਿਭਾਗ ਵੱਲੋਂ ਪੀਣ ਵਾਲੇ ਪਾਣੀ ਦੀ ਸਪਲਾਈ ਦਿੱਤੀ ਜਾਂਦੀ ਹੈ ਅਤੇ ਬਾਕੀ ਦੇ 3 ਪਿੰਡ ਹਾਲੇ ਕਵਰ ਨਹੀਂ ਹੋਏ ਹਨ।

ਸਰਕਾਰ ਵੱਲੋਂ ਇਨ੍ਹਾਂ ਨਾ ਕਵਰ ਹੋਏ ਪਿੰਡਾਂ ਨੂੰ ਕਵਰ ਕਰਨ ਦੀ ਤਜਵੀਜ਼ ਇਸ ਸ਼ਰਤ ਤੇ ਹੈ ਕਿ ਇਨ੍ਹਾਂ ਪਿੰਡਾਂ ਦੇ ਵਾਸੀ ਪੰਜਾਬ ਪੇਂਡੂ ਜਲ ਸਪਲਾਈ ਪ੍ਰੋਗਰਾਮ ਦੀਆਂ ਸਰਕਾਰੀ ਗਾਈਡ ਲਾਈਨਜ ਅਨੁਸਾਰ ਲਾਭਪਾਤਰੀ ਹਿੱਸਾ ਜਮ੍ਹਾਂ ਕਰਵਾਉਣਗੇ।

---

10

# PUNJAB VIDHAN SABHA

## DEBATES

*Wednesday, the 19th March, 2008*

**Vol. IV - No. 10**

OFFICIAL REPORT

CONTENTS




**Punjab Vidhan Sabha Secretariat, Chandigarh.**

**Price : Rs. ~~166-00~~**

# PUNJAB VIDHAN SABHA

*Wednesday, the 19th March, 2008*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## OBITUARY REFERENCE

**ਮਾਨਯੋਗ ਸਪੀਕਰ** : ਆਬੀਚੂਅਰੀ ਰੈਫਰੈਂਸ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਨੂੰ ਚੌਧਰੀ ਮੁਖਤਿਆਰ ਸਿੰਘ ਮਲਿਕ, ਸਾਬਕਾ ਐਮ.ਐਲ.ਏ. ਜੋ ਮਿਤੀ 14 ਮਾਰਚ, 2008 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ, ਦੇ ਅਕਾਲ ਚਲਾਣੇ ਤੇ ਗਹਿਰਾ ਦੁੱਖ ਤੇ ਅਫਸੋਸ ਹੋਇਆ ਹੈ ਅਤੇ ਸਦਮਾ ਪਹੁੰਚਿਆ ਹੈ। ਉਨ੍ਹਾਂ ਦਾ ਜਨਮ ਮਿਤੀ 3 ਜੁਲਾਈ, 1911 ਨੂੰ ਹੋਇਆ ਸੀ। ਉਨ੍ਹਾਂ ਨੇ ਉੱਚ ਵਿੱਦਿਆ ਪ੍ਰਾਪਤ ਕਰਨ ਤੋਂ ਬਾਅਦ ਬਤੌਰ ਐਡਵੋਕੇਟ ਆਪਣਾ ਕੰਮ ਸ਼ੁਰੂ ਕੀਤਾ। ਉਹ ਖੇਤੀਬਾੜੀ ਵਿਚ ਵੀ ਕਾਫੀ ਦਿਲਚਸਪੀ ਲੈਂਦੇ ਸਨ। ਉਨ੍ਹਾਂ ਦੀ ਉਮਰ ਇਸ ਵੇਲੇ ਤਕਰੀਬਨ 97 ਸਾਲ ਦੀ ਸੀ। ਉਹ ਸਾਂਝੇ ਪੰਜਾਬ ਵੇਲੇ ਸੋਨੀਪਤ ਤੋਂ ਜਨ ਸੰਘ ਦੇ ਉਮੀਦਵਾਰ ਵਜੋਂ 1962 ਵਿੱਚ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇੱਕ ਬਹੁਤ ਹੀ ਦਾਨਸ਼ਵਰ ਅਤੇ ਇੱਕ ਬਹੁਤ ਹੀ ਸੂਝਵਾਨ ਪਾਰਲੀਮੈਂਟੇਰੀਅਨ ਗੁਆ ਲਿਆ ਹੈ ਅਤੇ ਸਾਨੂੰ ਇਸ ਦਾ ਬਹੁਤ ਦੁੱਖ ਹੈ। ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਵੱਲੋਂ ਉਨ੍ਹਾਂ ਦੇ ਅਕਾਲ ਚਲਾਣੇ ਤੇ ਦੁੱਖ ਦਾ ਪ੍ਰਗਟਾਵਾ ਕੀਤਾ ਜਾਵੇ ਅਤੇ ਹਮਦਰਦੀ ਵਜੋਂ ਇਸ ਮਤੇ ਦੀ ਇੱਕ ਨਕਲ ਉਨ੍ਹਾਂ ਦੇ ਪਰਿਵਾਰ ਨੂੰ ਭੇਜੀ ਜਾਵੇ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਚੌਧਰੀ ਮੁਖਤਿਆਰ ਸਿੰਘ ਮਲਿਕ, ਜੋ ਸਾਬਕਾ ਐਮ.ਐਲ.ਏ. ਸਨ ਅਤੇ ਇਸ ਹਾਊਸ ਦੇ ਮੈਂਬਰ ਰਹੇ, ਉਹ ਮਿਤੀ 14 ਮਾਰਚ, 2008 ਨੂੰ ਅਕਾਲ ਚਲਾਣਾ ਕਰ ਗਏ ਹਨ ਅਤੇ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਆਪਣੇ ਜੀਵਨ ਵਿੱਚ ਜੋ ਘਾਲਣਾਵਾਂ ਘਾਲੀਆਂ, ਉਨ੍ਹਾਂ ਸਦਕਾ ਉਹ ਦੂਜੇ ਲੋਕਾਂ ਵਾਸਤੇ ਇੱਕ ਚਾਨਣ-ਮੁਨਾਰਾ ਬਣੇ ਹੋਏ ਸਨ। ਉਨ੍ਹਾਂ ਨੇ ਆਪਣੇ ਜੀਵਨ ਵਿੱਚ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਕੰਮਾਂ ਵਿੱਚ ਵਧ-ਚੜ੍ਹ ਕੇ ਹਿੱਸਾ ਲਿਆ ਅਤੇ ਲੋਕਾਂ ਦੀਆਂ ਮੰਗਾਂ ਨੂੰ ਬੁਲੰਦ ਕੀਤਾ। ਉਹ ਜਨਤਾ ਦੀ ਆਵਾਜ਼ ਬਣੇ। ਉਨ੍ਹਾਂ ਦਾ ਜਨਮ ਮਿਤੀ 3 ਜੁਲਾਈ, 1911 ਨੂੰ ਹੋਇਆ ਸੀ। ਉਹ ਬਤੌਰ ਐਡਵੋਕੇਟ ਆਪਣਾ ਕੰਮ ਕਰਦੇ ਰਹੇ। ਉਨ੍ਹਾਂ ਦੀ ਖੇਤੀਬਾੜੀ ਵਿਚ ਵੀ ਕਾਫੀ ਦਿਲਚਸਪੀ ਸੀ ਅਤੇ ਅੰਤਮ ਵਿਦਾਈ ਵੇਲੇ ਉਨ੍ਹਾਂ ਦੀ ਉਮਰ 97 ਵਰ੍ਹਿਆਂ ਦੀ ਸੀ। ਉਹ ਭਾਰਤੀ ਜਨ ਸੰਘ ਦੇ ਨੇਤਾ ਸਨ। ਉਹ 1962 ਵਿੱਚ ਵਿਧਾਨ ਸਭਾ ਦੇ ਮੈਂਬਰ ਬਣੇ। ਮੈਂ ਉਨ੍ਹਾਂ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਅਤੇ ਪਰਮ ਪਿਤਾ ਪਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਇਸ ਵਿਛੜੀ ਆਤਮਾ ਨੂੰ ਉਹ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਅਤੇ ਪਿੱਛੇ ਉਨ੍ਹਾਂ ਦੇ ਪਰਿਵਾਰ ਨੂੰ ਜੋ ਘਾਟਾ ਪਿਆ ਹੈ, ਉਹ ਘਾਟਾ ਬਰਦਾਸ਼ਤ ਕਰਨ ਦਾ ਬਲ ਬਖਸ਼ੇ। ਇਸ ਦੇ ਨਾਲ ਹੀ ਜਿਹੜਾ ਮਤਾ ਲੀਡਰ ਆਫ ਦਿ ਹਾਊਸ ਇਥੇ ਲੈ ਕੇ ਆਏ ਹਨ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਹਨੂੰਵਾਨ) :** ਸਤਿਕਾਰਯੋਗ ਸਪੀਕਰ ਸਾਹਿਬ, ਚੌਧਰੀ ਮੁਖਤਿਆਰ ਸਿੰਘ ਮਲਿਕ ਦੇ ਅਕਾਲ ਚਲਾਣੇ ਦਾ ਅੱਜ ਸਾਨੂੰ ਬਹੁਤ ਦੁੱਖ ਹੋਇਆ ਹੈ। ਜਿਸ ਤਰ੍ਹਾਂ ਸੀ.ਐਮ. ਸਾਹਿਬ ਨੇ ਅਤੇ ਉਨ੍ਹਾਂ ਤੋਂ ਬਾਅਦ ਕਾਲੀਆ ਸਾਹਿਬ ਨੇ ਜ਼ਿਕਰ ਕੀਤਾ ਹੈ, ਉਹ ਜਾਇੰਟ ਪੰਜਾਬ ਵੇਲੇ ਇੱਕ ਟਾਵਰਿੰਗ ਪਰਸਨੈਲਿਟੀ ਸਨ। ਉਨ੍ਹਾਂ ਨੇ ਆਮ ਲੋਕਾਂ ਵਾਸਤੇ ਬਹੁਤ ਘਾਲਣਾਵਾਂ ਘਾਲੀਆਂ ਅਤੇ ਵਿਸ਼ੇਸ਼ ਕਰਕੇ ਉਹ ਕਿਸਾਨਾਂ ਵਾਸਤੇ ਹਮੇਸ਼ਾਂ ਆਪਣੀ ਆਵਾਜ਼ ਬੁਲੰਦ ਕਰਦੇ ਰਹੇ। ਉਨ੍ਹਾਂ ਦਾ ਇਸ ਸੰਸਾਰ ਤੋਂ ਚਲੇ ਜਾਣਾ ਸਾਡੇ ਸਾਰਿਆਂ ਵਾਸਤੇ ਬਹੁਤ ਦੁਖਦਾਈ ਹੈ। ਮੈਂ ਵੀ ਉਨ੍ਹਾਂ ਨੂੰ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਪ੍ਰਮਾਤਮਾ ਦੇ ਚਰਨਾਂ ਵਿੱਚ ਬੇਨਤੀ ਕਰਦਾ ਹਾਂ ਕਿ ਉਹ ਇਸ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ।

**ਮਾਨਯੋਗ ਸਪੀਕਰ :** ਸਤਿਕਾਰਯੋਗ ਮੈਂਬਰ ਸਾਹਿਬਾਨ ਵੱਲੋਂ ਚੌਧਰੀ ਮੁਖਤਿਆਰ ਸਿੰਘ ਜੀ ਮਲਿਕ, ਜੋ ਇਸ ਸਦਨ ਦੇ ਮੈਂਬਰ ਰਹੇ, ਉਨ੍ਹਾਂ ਪ੍ਰਤੀ ਜੋ ਮੈਂਬਰ ਸਾਹਿਬਾਨ ਨੇ ਆਪਣੀਆਂ ਭਾਵਨਾਵਾਂ ਪ੍ਰਗਟ ਕੀਤੀਆਂ ਹਨ, ਮੈਂ ਵੀ ਉਨ੍ਹਾਂ ਨਾਲ ਸ਼ਾਮਲ ਹੁੰਦਾ ਹਾਂ। ਮਲਿਕ ਜੀ ਇਕ ਬਹੁਤ ਹੀ ਸਤਿਕਾਰਯੋਗ ਸ਼ਖਸੀਅਤ ਸਨ। ਉਨ੍ਹਾਂ ਦਾ ਚਲਦੇ ਸੈਸ਼ਨ ਦੌਰਾਨ ਅੰਤਕਾਲ ਹੋ ਗਿਆ ਹੈ। ਉਨ੍ਹਾਂ ਦਾ ਜਨਮ ਮਿਤੀ 3 ਜੁਲਾਈ, 1911 ਨੂੰ ਹੋਇਆ ਸੀ ਅਤੇ ਉਹ ਪੰਜਾਬ ਵਿਧਾਨ ਸਭਾ ਲਈ 1962 ਵਿੱਚ ਸੋਨੀਪਤ ਤੋਂ ਮੈਂਬਰ ਇਲੈਕਟ ਹੋ ਕੇ ਆਏ ਸਨ। ਉਹ ਦੋ ਵਾਰ ਲੋਕ ਸਭਾ ਦੇ ਅਤੇ ਦੋ ਵਾਰ ਹੀ ਰਾਜ ਸਭਾ ਦੇ ਮੈਂਬਰ ਵੀ ਰਹੇ। ਇਸ ਤੋਂ ਇਲਾਵਾ ਉਹ ਦੋ ਵਾਰ ਵਿਧਾਨ ਸਭਾ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਦੁਖਦਾਈ ਵਿਛੋੜੇ ਨਾਲ ਰਾਜ ਦੀ ਇਕ ਪ੍ਰਸਿੱਧ ਸ਼ਖਸੀਅਤ ਸਾਥੋਂ ਵਿਛੜੀ ਹੈ ਔਰ ਆਪਾਂ ਸਾਰੇ ਉਨ੍ਹਾਂ ਦੀਆਂ ਸੇਵਾਵਾਂ ਤੋਂ ਵਾਂਝੇ ਹੋਏ ਹਾਂ। ਮੈਂ ਉਨ੍ਹਾਂ ਪ੍ਰਤੀ ਆਪਣੀ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਪ੍ਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਪ੍ਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ। ਮੈਂ ਉਨ੍ਹਾਂ ਦੇ ਪਰਿਵਾਰ ਲਈ ਵੀ ਅਰਦਾਸ ਕਰਦਾ ਹਾਂ ਕਿ ਉਹ ਚੜ੍ਹਦੀ ਕਲਾ ਵਿੱਚ ਰਹਿਣ ਅਤੇ ਸਮਾਜ ਦੀ ਸੇਵਾ ਉਸੇ ਤਰ੍ਹਾਂ ਹੀ ਕਰਦੇ ਰਹਿਣ ਜਿਸ ਤਰ੍ਹਾਂ ਕਿ ਉਨ੍ਹਾਂ ਦਾ ਪਰਿਵਾਰ ਪਹਿਲਾਂ ਕਰਦਾ ਰਿਹਾ ਹੈ। ਪ੍ਰਮਾਤਮਾ ਉਨ੍ਹਾਂ ਨੂੰ ਸਮਾਜ ਦੀ ਸੇਵਾ ਕਰਨ ਲਈ ਸ਼ਕਤੀ ਦੇਵੇ। ਸਦਨ ਦੀ ਇੱਛਾ ਅਨੁਸਾਰ ਸ਼ੋਕ ਪ੍ਰਸਤਾਵ ਵਿਛੜੀ ਸ਼ਖਸੀਅਤ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇਗਾ। ਹੁਣ ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਿਛੋੜੇ ਦੇ ਸਬੰਧ ਵਿੱਚ, ਵਿਛੜੀ ਰੂਹ ਦੀ ਯਾਦ ਵਿੱਚ ਦੋ ਮਿੰਟ ਦਾ ਮੌਨ ਧਾਰਨ ਕਰਨ ਲਈ ਖੜ੍ਹੇ ਹੋਣ।

(ਇਸ ਸਮੇਂ ਸਦਨ ਵਿੱਚ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ :** ਧੰਨਵਾਦ ਜੀ। ਹੁਣ ਪ੍ਰਸ਼ਨ ਕਾਲ। ਸਭ ਤੋਂ ਪਹਿਲਾਂ ਸਰਦਾਰ ਚਰਨਜੀਤ ਸਿੰਘ ਚੰਨੀ ਦਾ ਸਵਾਲ ਹੈ।

---

STARRED QUESTIONS AND ANSWERS

## ਗੁਰੂ ਗੋਬਿੰਦ ਸਿੰਘ ਮਾਰਗ ਨੂੰ ਮਜ਼ਬੂਤ ਕਰਨਾ

***440. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰੋਪੜ ਜ਼ਿਲ੍ਹੇ ਵਿਚ ਪੈਂਦੇ ਗੁਰੂ ਗੋਬਿੰਦ ਸਿੰਘ ਮਾਰਗ ਨੂੰ ਮਜ਼ਬੂਤ ਅਤੇ ਚੌੜਾ ਕਰਨ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਹ ਕੰਮ ਕਦੋਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿਘ ਢੀਂਡਸਾ** : ਜੀ ਹਾਂ। ਕੌਮੀ ਮਾਰਗ-21, ਕੀਰਤਪੁਰ ਸਾਹਿਬ ਤੋਂ ਪਿੰਡ ਸਿੰਘ ਤੱਕ, ਜਿਸ ਦੀ ਲੰਬਾਈ ਲੱਗਭੱਗ 38.76 ਕਿ:ਮਿ: ਹੈ, ਗੁਰੂ ਗੋਬਿੰਦ ਸਿੰਘ ਮਾਰਗ ਜ਼ਿਲ੍ਹਾ ਰੋਪੜ ਦਾ ਹਿੱਸਾ ਹੈ। ਇਸ ਹਿੱਸੇ ਨੂੰ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਚਹੁੰ ਮਾਰਗੀ ਅਪਗ੍ਰੇਡ ਕੀਤਾ ਜਾ ਰਿਹਾ ਹੈ। ਇਸ ਕੰਮ ਦਾ ਅਵਾਰਡ ਨੈਸ਼ਨਲ ਹਾਈਵੇ ਅਥਾਰਟੀ ਆਫ ਇੰਡੀਆ ਵੱਲੋਂ ਦੇ ਦਿੱਤਾ ਗਿਆ ਹੈ ਅਤੇ ਜੂਨ, 2008 ਨੂੰ ਸ਼ੁਰੂ ਹੋਣ ਦੀ ਸੰਭਾਵਨਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ ਕਿ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਉਹ 38.76 ਕਿਲੋਮੀਟਰ ਦੀ ਸੜਕ, ਜਿਹੜੀ ਕਿ ਨੈਸ਼ਨਲ ਹਾਈਵੇ ਨੰ: 21 ਤੇ ਪੈਂਦੀ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦਾ ਹਿੱਸਾ ਹੈ, ਉਸ ਨੂੰ ਪੱਕਾ ਕਰਾਉਣਗੇ। ਲੇਕਿਨ ਮੇਰਾ ਸਵਾਲ ਰੋਪੜ ਜ਼ਿਲ੍ਹੇ ਵਿੱਚ ਜਿੰਨਾ ਵੀ ਇਹ ਮਾਰਗ ਪੈਂਦਾ ਹੈ, ਉਸ ਬਾਰੇ ਹੈ ਪਰ ਇਨ੍ਹਾਂ ਨੇ ਅੱਧੇ ਹਿੱਸੇ ਦਾ ਹੀ ਜਵਾਬ ਦਿੱਤਾ ਹੈ। ਆਨੰਦਪੁਰ ਸਾਹਿਬ ਤੋਂ ਕੀਰਤਪੁਰ ਸਾਹਿਬ ਤਾਂ ਨੈਸ਼ਨਲ ਹਾਈਵੇ ਤੇ ਪੈਂਦਾ ਹੈ ਪਰ ਉਸ ਤੋਂ ਬਾਅਦ ਪਿੰਡ ਸਿੰਘ ਤੋਂ ਲੈ ਕੇ ਪਿੰਡਾਂ ਵਿੱਚ ਚਮਕੌਰ ਸਾਹਿਬ ਅਤੇ ਨਹਿਰ ਦੇ ਨਾਲ-ਨਾਲ ਜਾ ਕੇ ਇਹ ਲੁਧਿਆਣੇ ਦੀ ਹੱਦ ਤੱਕ ਜਾਂਦਾ ਹੈ। ਮੈਂ ਇਸ ਸਾਰੇ ਮਾਰਗ ਬਾਰੇ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਸਵਾਲ ਨੂੰ ਖਾਸ ਤੌਰ ਤੇ ਲਿਆ ਜਾਵੇ ਅਤੇ ਜਿਹੜਾ ਨੈਸ਼ਨਲ ਹਾਈਵੇ ਤੋਂ ਇਲਾਵਾ ਪਿੰਡ ਸਿੰਘ ਤੋਂ ਲੈ ਕੇ ਸਾਰੇ ਰੋਪੜ ਜ਼ਿਲ੍ਹੇ ਵਿੱਚ ਜਿਤਨਾ ਵੀ ਇਹ ਮਾਰਗ ਪੈਂਦਾ ਹੈ, ਉਸ ਨਾਲ ਇਹ ਸਬੰਧਤ ਹੈ, ਮੈਨੂੰ ਇਸ ਬਾਰੇ ਜਾਣਕਾਰੀ ਦੇਣ ਦੀ ਕ੍ਰਿਪਾਲਤਾ ਕੀਤੀ ਜਾਵੇ।

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਇਸ ਮਾਰਗ ਵਿੱਚ ਖਾਸ ਤੌਰ ਤੇ ਦਿਲਚਸਪੀ ਲੈ ਕੇ ਬੜੇ ਪ੍ਰੋਜੈਕਟ ਮਨਜ਼ੂਰ ਕਰਵਾਏ ਹਨ। ਇਸ ਵਿਚ ਕੋਸ਼ਿਸ਼ ਇਹ ਵੀ ਹੈ ਕਿ ਬਹੁਤ ਸਾਰੇ ਮਾਰਗ ਦਾ ਹਿੱਸਾ ਕੇਵਲ 10 ਫੁੱਟ ਚੌੜਾ ਜਾਂ 12 ਫੁੱਟ ਹੀ ਚੌੜਾ ਹੈ। ਇਹ ਲਗਭਗ 30 ਕਿਲੋਮੀਟਰ ਬਣਦਾ ਹੈ। ਸਾਡੀ ਪਹਿਲੀ ਕੋਸ਼ਿਸ਼ ਹੈ ਇਹ ਘੱਟੋ-ਘੱਟ 18 ਫੁੱਟ ਚੌੜੀ ਸੜਕ ਕੀਤੀ ਜਾਵੇ ਭਾਵੇਂ ਸਾਢੇ ਪੰਜ ਮੀਟਰ ਹੀ ਸੜਕ ਚੌੜੀ ਹੋਵੇ। ਅਸੀਂ ਇਸ ਸਾਲ ਦੇ ਵਿੱਚ ਨਬਾਰਡ ਦੇ ਰੂਰਲ ਡਿਵੈਲਪਮੈਂਟ ਪ੍ਰੋਗਰਾਮ ਅਧੀਨ ਇਸ ਨੂੰ ਚੌੜਾ ਕਰਾਂਗੇ। ਉਸ ਤੋਂ ਅਗਲੇ ਸਾਲ ਇਸ ਸਾਰੇ ਮਾਰਗ ਨੂੰ ਹੋਰ ਅਪਗਰੇਡ ਕਰਨ ਦੀ ਪ੍ਰੋਪੋਜ਼ਲ ਹੈ। ਉਸ ਵਿੱਚ ਰੋਪੜ ਦਾ ਹਿੱਸਾ ਵੀ ਸ਼ਾਮਲ ਹੋਵੇਗਾ। ਇਸ ਉਤੇ ਉਸ ਵੇਲੇ ਵਿਚਾਰ ਕਰ ਲਵਾਂਗੇ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾਂ ਹਾਂ ਕਿ ਪਿੰਡ ਸਿੰਘ ਤੋਂ ਲੈ ਕੇ ਇਹ ਮਾਰਗ ਪਿੰਡਾਂ ਦੇ ਏਰੀਏ ਵਿਚੋਂ ਦੀ ਨਿਕਲਦਾ ਹੈ। ਜੋ ਇਨ੍ਹਾਂ ਨੇ ਸੜਕ ਦੀ ਚੌੜਾਈ 18 ਫੁੱਟ ਕਰਨੀ ਹੈ, ਉਹ ਮੈਟਲਡ ਪੋਰਸ਼ਨ ਦੱਸਿਆ ਹੈ। ਕੁਝ ਥਾਵਾਂ ਉਤੇ ਤਾਂ ਪਹਿਲਾਂ ਹੀ 18 ਫੁੱਟ ਕੱਚਾ ਪੋਰਸ਼ਨ ਹੈ। ਕੀ ਬਰਮਜ਼ ਨੂੰ ਚੌੜਾ ਕਰਨ ਵਾਸਤੇ ਸਾਈਡਾਂ ਤੋਂ ਜ਼ਮੀਨ ਐਕਵਾਇਰ ਕੀਤੀ ਜਾਵੇਗੀ ਜਾਂ ਨਹੀਂ ? ਕਿਉਂਜੋ ਸੜਕ ਨੂੰ ਚੌੜਾ ਕਰਨ ਦੀ ਜ਼ਰੂਰਤ ਹੈ।

**ਮਾਨਯੋਗ ਸਪੀਕਰ** : ਤੁਹਾਡਾ ਸਵਾਲ ਆ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਅਗਲੇ ਸਾਲ ਇਸ ਤੇ ਵਿਚਾਰ ਕਰਾਂਗੇ। ਜਿਥੇ ਵੀ ਲੋੜ ਪਈ, ਜੇ ਸਾਡੇ ਕੋਲ ਜਗ੍ਹਾ ਹੋਈ ਤਾਂ ਠੀਕ ਹੈ ਪ੍ਰੰਤੂ ਜੇਕਰ ਜਿਥੇ ਲੋੜ ਹੋਈ ਤਾਂ ਜ਼ਮੀਨ ਜ਼ਰੂਰ ਐਕਵਾਇਰ ਕਰਾਂਗੇ ਅਤੇ ਲੋੜ ਅਨੁਸਾਰ ਕਰਾਂਗੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਬੜੀ ਵਧੀਆ ਗੱਲ ਹੈ ਕਿ 10ਵੇਂ ਪਾਤਸ਼ਾਹ ਦੇ ਨਾਂ ਦੇ ਮਾਰਗ ਨੂੰ ਚੌੜਾ ਕੀਤਾ ਜਾ ਰਿਹਾ ਹੈ। ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਜਿਨ੍ਹਾਂ ਵੀ ਰਾਹਾਂ ਤੋਂ ਲੰਘੇ ਹਨ, ਉਹ ਥਾਵਾਂ ਵੀ ਬਹੁਤ ਚੰਗੀਆਂ ਲਗਦੀਆਂ ਹਨ। ਕੀ ਸੁਲਤਾਨਪੁਰ ਲੋਧੀ ਤੋਂ ਲੈ ਕੇ ਡੇਰਾ ਬਾਬਾ ਨਾਨਕ ਤੱਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਵੀ ਕੋਈ ਅਜਿਹਾ ਮਾਰਗ ਬਣਾਉਣ ਦਾ ਵਿਚਾਰ ਹੈ?

**ਮਾਨਯੋਗ ਸਪੀਕਰ** : ਮੈਂ ਇਹ ਸਵਾਲ ਇਨ੍ਹਾਂ ਕੋਲੋਂ ਨਹੀਂ ਪੁੱਛਦਾ। ਇਸ ਹਾਊਸ ਵਿੱਚ ਸਰਬਸੰਮਤੀ ਨਾਲ ਗੱਲ ਕੀਤੀ ਗਈ ਹੈ ਕਿ ਇਸ ਬਾਰੇ ਰੈਜ਼ੋਲਿਊਸ਼ਨ ਆਉਣਾ ਚਾਹੀਦਾ ਹੈ। ਉਹ ਲਿਆਂਵਾਗੇ।

---

## ਗੜ੍ਹਸ਼ੰਕਰ-ਆਦਮਪੁਰ ਸੜਕ ਨੂੰ ਮਜ਼ਬੂਤ ਕਰਨਾ

***544. ਸਰਦਾਰ ਮੋਹਨ ਲਾਲ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ, ਫੇਜ-7 (2007-08) ਅਧੀਨ ਬਿਸਤ ਦੁਆਬ ਨਹਿਰ ਦੇ ਨਾਲ-ਨਾਲ ਜਾਂਦੀ ਗੜ੍ਹਸ਼ੰਕਰ-ਆਦਮਪੁਰ ਸੜਕ ਨੂੰ ਮਜ਼ਬੂਤ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਪਰਮਿੰਦਰ ਸਿਘ ਢੀਂਡਸਾ** : ਗੜ੍ਹਸ਼ੰਕਰ-ਆਦਮਪੁਰ ਸੜਕ ਨੂੰ ਬਿਸਤ ਦੁਆਬ ਨਹਿਰ ਦੇ ਨਾਲ ਚੌੜਾ ਅਤੇ ਮਜ਼ਬੂਤ ਕਰਨ ਲਈ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ, ਫੇਜ-7 (2007-08) ਅਧੀਨ ਪ੍ਰਵਾਨ ਕੀਤਾ ਹੋਇਆ ਹੈ। ਅਨੁਮਾਨ/ਡੀ.ਐਨ.ਆਈ.ਟੀ. ਨੂੰ ਅੰਤਮ ਰੂਪ ਦਿੱਤਾ ਜਾ ਰਿਹਾ ਹੈ ਅਤੇ ਕੰਮ ਮਈ, 2008 ਦੌਰਾਨ ਸ਼ੁਰੂ ਹੋਣ ਦੀ ਸੰਭਾਵਨਾ ਹੈ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਗੜ੍ਹਸ਼ੰਕਰ ਤੋਂ ਲੈ ਕੇ ਆਦਮਪੁਰ ਤੱਕ ਦੀ ਬਿਸਤ ਦੁਆਬ ਨਹਿਰ ਦੇ ਨਾਲ ਲਗਦੀ ਸੜਕ ਨੂੰ ਚੌੜਾ ਅਤੇ ਮਜ਼ਬੂਤ ਕਰਨ ਦਾ ਸਾਲ 2008 ਵਿਚ ਕੰਮ ਸ਼ੁਰੂ ਕਰਨ ਦਾ ਵਿਸ਼ਵਾਸ ਦਿਵਾਇਆ ਹੈ ਪਰ ਮੈਂ ਮੰਤਰੀ ਜੀ ਨੂੰ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਸੜਕ ਨੂੰ ਕਿੰਨਾ ਚੌੜਾ ਕੀਤਾ ਜਾ ਰਿਹਾ ਹੈ ਅਤੇ ਕੀ ਕੋਈ ਟਾਈਮ-ਬਾਊਂਡ ਕਰਨਗੇ ਕਿ ਇਹ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ ਡੀ.ਐਨ.ਆਈ.ਟੀ. ਤਹਿਤ ਹੈ ਔਰ ਮੌਜੂਦਾ ਸੜਕ 10 ਫੁੱਟ ਤੋਂ 12 ਫੁੱਟ ਚੌੜੀ ਹੈ। ਇਸ ਨੂੰ 18 ਫੁੱਟ ਚੌੜਾ ਕੀਤਾ ਜਾ ਰਿਹਾ ਹੈ। ਇਸ ਦੀ ਅਪਰੂਵਲ ਮਿਤੀ 8 ਫਰਵਰੀ, 2008 ਨੂੰ ਮਿਲੀ ਹੈ। ਮੈਂ ਪਹਿਲਾਂ ਵੀ ਦੱਸਿਆ ਹੈ ਕਿ ਇਸ ਤੇ ਮਈ, 2008 ਤੱਕ ਕੰਮ ਸ਼ੁਰੂ ਕਰ ਦੇਵਾਂਗੇ ਅਤੇ ਜੂਨ, 2009 ਤੱਕ ਮੁਕੰਮਲ ਕਰ ਲਵਾਂਗੇ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਇਸ ਨਹਿਰ ਤੇ ਜਿਹੜੇ ਪੁਲ ਬਣੇ ਹੋਏ ਹਨ, ਉਹ ਬਹੁਤ ਪੁਰਾਣੇ ਹਨ ਔਰ ਸਾਈਫਨ ਵੀ ਬਹੁਤ ਪੁਰਾਣੇ ਹਨ। ਕੀ ਉਨ੍ਹਾਂ ਪੁਲਾਂ ਅਤੇ ਸਾਈਫਨਾਂ ਨੂੰ ਵੀ ਚੌੜਾ ਕੀਤਾ ਜਾ ਰਿਹਾ ਹੈ?

**ਮੰਤਰੀ** : ਸਪੀਕਰ ਸਾਹਿਬ, ਜਿੱਥੇ ਜਿੱਥੇ ਵੀ ਲੋੜ ਪਵੇਗੀ, ਉਥੇ ਉਥੇ ਚੌੜਾ ਕੀਤਾ ਜਾਵੇਗਾ। ਜਿਹੜੀਆਂ ਰੋਡਜ਼ ਪੀ.ਐਮ.ਜੀ. ਸਕੀਮ ਤਹਿਤ ਬਣਦੀਆਂ ਹਨ, ਉਨ੍ਹਾਂ ਵਿਚ ਮੋਸਟਲੀ ਪੁਲਾਂ ਨੂੰ ਸ਼ਾਮਲ ਨਹੀਂ ਕੀਤਾ ਜਾਂਦਾ ਪਰ ਇਨ੍ਹਾਂ ਪੁਲਾਂ ਨੂੰ ਕਿਸੇ ਹੋਰ ਸਕੀਮ ਵਿੱਚ ਜਿਵੇਂ ਨਾਬਾਰਡ ਹੈ, ਉਸ ਵਿੱਚ ਕਵਰ ਕਰ ਰਹੇ ਹਾਂ। ਅਸੀਂ ਸਮੁੱਚੇ ਪੰਜਾਬ ਵਿਚ ਕੋਸ਼ਿਸ਼ ਕਰ ਰਹੇ ਹਾਂ ਕਿ ਜਿਹੜੀਆਂ ਪੀ.ਐਮ.ਜੀ. ਸਕੀਮ ਤਹਿਤ ਰੋਡਜ਼ ਬਣ ਰਹੀਆਂ ਹਨ, ਅਗਰ ਉਨ੍ਹਾਂ ਵਿਚ ਪੈਂਦੇ ਪੁਲਾਂ ਨੂੰ ਚੌੜਾ ਕਰਨ ਦੀ ਲੋੜ ਹੈ ਤਾਂ ਸਟੇਟ ਦੇ ਕਿਸੇ ਹੋਰ ਫੰਡ ਜਾਂ ਨਾਬਾਰਡ ਵਿਚੋਂ ਪੂਰਾ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ।

---

## ਨਰੋਟ ਜੈਮਲ ਸਿੰਘ ਅਤੇ ਬਮਿਆਲ ਬਲਾਕਾਂ ਵਿਚ ਮਾੜੀਆਂ ਸਿਹਤ ਸੇਵਾਵਾਂ

***530. ਸ਼੍ਰੀ ਬਿਸ਼ੰਬਰ ਦਾਸ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਨਰੋਟ ਜੈਮਲ ਸਿੰਘ ਅਤੇ ਬਮਿਆਲ ਬਲਾਕਾਂ ਵਿਚ ਸਿਹਤ ਸੇਵਾਵਾਂ ਨੂੰ ਬਿਹਤਰ ਬਣਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਇਨ੍ਹਾਂ ਦੋਨਾਂ ਬਲਾਕਾਂ ਵਿੱਚ ਮੈਡੀਕਲ ਅਤੇ ਪੈਰਾ-ਮੈਡੀਕਲ ਸਟਾਫ ਦੀਆਂ ਸਾਰੀਆਂ ਖਾਲੀ ਅਸਾਮੀਆਂ ਜਲਦੀ ਹੀ ਭਰੀਆਂ ਜਾਣਗੀਆਂ। ਕੌਮੀ ਦਿਹਾਤੀ ਸਿਹਤ ਮਿਸ਼ਨ ਅਧੀਨ ਭਾਰਤ ਸਰਕਾਰ ਦੇ ਨਾਰਮ ਅਨੁਸਾਰ ਸਬ ਸੈਂਟਰ, ਮੁੱਢਲਾ ਸਿਹਤ ਕੇਂਦਰ ਅਤੇ ਕਮਿਊਨਿਟੀ ਸਿਹਤ ਕੇਂਦਰ ਸਥਾਪਿਤ ਕੀਤੇ ਜਾਣਗੇ ਅਤੇ ਇੰਡੀਅਨ ਪਬਲਿਕ ਹੈਲਥ ਸਟੈਂਡਰਡ ਅਨੁਸਾਰ ਸਟਾਫ ਅਤੇ ਸਾਜ਼ੋ-ਸਮਾਨ ਮਨਜ਼ੂਰ ਕਰਨ ਲਈ ਲਾਗੂ ਕੀਤਾ ਜਾਵੇਗਾ।

स्पीकर साहिब, मैं आप के माध्यम से विधायक श्री बिशंभर दास जी को बताना चाहती हूँ कि नरोट जैमल सिंह जो है, वह सेहत विभाग की दृष्टि से वही ब्लाक है जो बमियाल है और वह रैवेन्यू की दृष्टि से, विकास की दृष्टि से ब्लाक है । हमारी सेहत सेवा नरोट जैमल सिंह के अंतरगत है । बमियाल सेहत सेवा केंद्र है । इस में कोई शक नहीं कि हमारे मैंबर साहिब की चिंता जायज है । नरोट जैमल सिंह में डाक्टरों की कमी है । नरोट जैमल सिंह ब्लाक में सेहत सुविधायों के लिए कोशिश की जा रही है । भारत सरकार के निर्धारित मानक हैं । नरोट जैमल सिंह में डाक्टरों की जो कमी है, मैं इन के प्रश्न से पहले ही बता देती हूँ कि जब नई भरती की जाएगी तो इस को भी पूरा किया जायेगा । बाकी जो कंसलेर, तारागढ़ और बमियाल में जो मिनी प्राईमरी हैल्थ सेंटर है वहां पर डाक्टरों समेत सारा स्टाफ पूरा है ।

**श्री बिशंभर दास** : स्पीकर साहिब, नरोट जैमल सिंह में 6 डाक्टर पोसटिड हैं पर केवल दो ही काम कर रहे हैं और उनमें से एक फतिहगढ़ चूड़ियाँ में काम कर रहा है । फारमासिसट की 3 आसामियां हैं और सभी खाली हैं । बाकी स्टाफ पूरा नहीं हैं । वहां पर ऐंबूलैंस है पर ड्राईवर नहीं हैं । वहां पर पीलिए के काफी केस पाए जाते हैं । 15 तारीख को सर्वेक्षण भी करवाया गया था और एक मैडिक्ल कैंप भी लगा था । वहां पर देखने में आया कि काफी कैंसर और पीलिए के केस पाए जाते हैं । मेरा निवेदन है कि यह आसामियां कब तक भर दी जाएंगी । यह पिछड़ा हुआ इलाका है। वहां गरीब लोग रहते हैं । इस लिए वहां पर जल्दी आसामियां भरी जाएं ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਨਿਵੇਦਨ ਕੀਤਾ ਹੈ ਕਿ ਇਨ੍ਹਾਂ ਦੀ ਚਿੰਤਾ ਸਹੀ ਹੈ। ਉਥੇ ਸੱਤ ਡਾਕਟਰ ਚਾਹੀਦੇ ਹਨ ਜਿਨ੍ਹਾਂ ਵਿੱਚੋਂ ਦੋ ਲੱਗੇ ਹੋਏ ਹਨ। ਮੈਂ ਤਾਂ ਮੈਂਬਰ ਸਾਹਿਬ ਨੂੰ ਪ੍ਰਾਰਥਨਾ ਕਰਾਂਗੀ ਕਿ ਅਗਰ ਇਨ੍ਹਾਂ ਦਾ ਕੋਈ ਪਰੀਚਿਤ ਡਾਕਟਰ ਹੈ ਅਤੇ ਉਹ ਨਰੋਟ ਜੈਮਲ ਸਿੰਘ ਜਾਣਾ ਚਾਹੁੰਦਾ ਹੈ ਤਾਂ ਮੈਂ ਸਿਫਾਰਸ਼ ਕਰ ਦਿੰਦੀ ਹਾਂ। ਵੈਸੇ ਤਾਂ ਇਸ ਸਮੇਂ ਟਰਾਂਸਫਰਾਂ ਬੰਦ ਹਨ ਪਰ ਮੁੱਖ ਮੰਤਰੀ ਜੀ ਤੋਂ ਆਗਿਆ ਲੈ ਕੇ ਅੱਜ ਦੀ ਤਾਰੀਖ ਵਿਚ ਜਿਸ ਡਾਕਟਰ ਦਾ ਵੀ ਨਾਂ ਲੈਂਦੇ ਹਨ, ਉਸ ਨੂੰ ਲਗਾ ਦੇਵਾਂਗੇ। ਇੱਕ ਮੈਂ ਪ੍ਰਾਰਥਨਾ ਕਰਨੀ ਚਾਹੁੰਦੀ ਹਾਂ ਕਿ ਜੇਕਰ ਕੈਂਸਰ ਦੇ ਇਲਾਜ ਲਈ ਨਰੋਟ ਜੈਮਲ ਸਿੰਘ ਵਿਖੇ ਡਾਕਟਰ ਪਹੁੰਚ ਵੀ ਜਾਣ ਤਾਂ ਵੀ ਮੁਸ਼ਕਲ ਹੈ, ਲੇਕਿਨ ਇਨ੍ਹਾਂ ਨੂੰ ਪੀਲੀਏ ਤੋਂ ਪ੍ਰਭਾਵਿਤ ਲੋਕਾਂ ਲਈ ਹਸਪਤਾਲ ਵਿਖੇ ਡਾਕਟਰ ਕੋਲੋਂ ਇਲਾਜ ਕਰਵਾਉਣ ਦੀ ਲੋੜ ਹੈ। ਅਗਰ ਕਿਸੇ ਪਿੰਡ ਵਿੱਚ ਪੀਲੀਆ ਫੈਲਿਆ ਹੈ ਤਾਂ ਮੈਨੂੰ ਦੱਸ ਦੇਣ। ਉਸ ਪਿੰਡ ਵਿਚ ਸਿਵਲ ਸਰਜਨ ਦੀ ਪੂਰੀ ਟੀਮ ਅੱਜ ਦੁਪਹਿਰ ਤੱਕ ਪਹੁੰਚ ਜਾਵੇਗੀ। ਇਨ੍ਹਾਂ ਨੇ ਕਿਹਾ ਹੈ ਕਿ ਡਰਾਈਵਰ ਵੀ ਨਹੀਂ ਹਨ। ਸਪੀਕਰ ਸਾਹਿਬ, ਜਦੋਂ ਵੀ ਡਰਾਈਵਰਾਂ ਦੀ ਲੋੜ ਪੈਂਦੀ ਹੈ। ਬਾਹਰੋਂ ਬੁਲਾ ਲਏ ਜਾਂਦੇ ਹਨ, ਆਸ-ਪਾਸ ਤੋਂ ਬੁਲਾ ਕੇ ਕੰਮ ਚਲਾ ਲਿਆ ਜਾਂਦਾ ਹੈ। ਭਾਵੇਂ ਇਹ ਸਹੀ ਨਹੀਂ ਪਰ ਕੰਮ ਚਲ ਰਿਹਾ ਹੈ। ਮੈਂ ਬੇਨਤੀ ਕਰਦੀ ਹਾਂ ਕਿ ਜਦੋਂ ਗੁਰਦਾਸਪੁਰ ਤੋਂ ਪਠਾਨਕੋਟ ਵੱਲ ਮੂੰਹ ਕਰਦੇ ਹਾਂ ਤਾਂ 40 ਕਿਲੋਮੀਟਰ ਵਿੱਚ ਸਿਹਤ ਸੇਵਾਵਾਂ ਕਾਫੀ ਹਨ ਪਰ ਅਫਸੋਸ ਹੈ ਕਿ ਨਰੋਟ ਜੈਮਲ ਸਿੰਘ ਵਿਖੇ ਡਾਕਟਰ ਨਹੀਂ ਹੈ। ਨਰੋਟ ਜੈਮਲ ਸਿੰਘ ਤੋਂ 25 ਕਿਲੋਮੀਟਰ ਤੇ ਸੀ.ਐਚ.ਸੀ. ਦੀਨਾ ਨਗਰ ਹੈ। ਗੁਰਦਾਸਪੁਰ ਤੇ ਪਠਾਨਕੋਟ ਵਿਖੇ ਹਸਪਤਾਲ ਹਨ। ਇਸ ਦੇ ਨਾਲ ਹੀ ਜਿਹੜਾ ਕੋਈ 15 ਕਿਲੋਮੀਟਰ, 20 ਕਿਲੋਮੀਟਰ ਤੇ ਹਸਪਤਾਲ ਹੈ। ਮੈਂ ਆਪਣੇ ਵਿਭਾਗ ਦੀ ਕਮੀ ਸਵੀਕਾਰ ਕਰਦੀ ਹਾਂ ਕਿ ਨਰੋਟ ਜੈਮਲ ਸਿੰਘ ਵਿਖੇ ਕੋਈ ਡਾਕਟਰ ਨਹੀਂ ਹੈ। ਜਿਹੜੇ ਡਾਕਟਰ ਕਿਸੇ ਵੀ ਤਰ੍ਹਾਂ ਡੈਪੂਟੇਸ਼ਨ ਕਰਵਾ ਕੇ ਚਲੇ ਗਏ ਹਨ, ਉਹ ਤੁਹਾਡੇ ਕੋਲ ਵਾਪਸ ਪਹੁੰਚ ਜਾਣਗੇ। 24 ਘੰਟੇ ਦੇ ਅੰਦਰ-ਅੰਦਰ ਵਾਪਸ ਪਹੁੰਚ ਜਾਣਗੇ।

**ਸ਼੍ਰੀ ਬਿਸ਼ੰਬਰ ਦਾਸ** : ਬਹੁਤ ਬਹੁਤ ਧੰਨਵਾਦ ਜੀ।

**ਕੈਪਟਨ ਬਲਬੀਰ ਸਿੰਘ ਬਾਠ** : ਸਰ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਬਮਿਆਲ ਨੇੜੇ ਪੈਂਦਾ ਹੈ ਅਤੇ ਉਸ ਦੇ ਲਈ ਪੈਸਾ ਦੇਣ। ਗੁਰਦਾਸਪੁਰ ਦੇ ਦੀਨਾ ਨਗਰ ਦੇ ਹਾਲਾਤਾਂ ਬਾਰੇ ਆਪਾਂ ਸਾਰੇ ਜਾਣਦੇ ਹੀ ਹਾਂ ਕਿ ਉਥੇ ਜਾਣਾ ਹੀ ਅਸੰਭਵ ਹੈ। ਇਸ ਦੇ ਬਾਰੇ ਇਹ ਫਿਰ ਗੌਰ ਕਰਨ ਕਿ ਨਰੋਟ ਜੈਮਲ ਸਿੰਘ ਬਹੁਤ ਪਛੜਿਆ ਇਲਾਕਾ ਹੈ। ਕਾਈਂਡਲੀ ਇਸ ਦੇ ਬਾਰੇ ਵਿਚਾਰ ਕਰਨ।

**ਮੰਤਰੀ** : ਮੈਂ ਤਾਂ ਪਹਿਲਾਂ ਹੀ ਪ੍ਰਾਰਥਨਾ ਕੀਤੀ ਹੈ ਕਿ ਕਮੀ ਦੂਰ ਕਰਨੀ ਹੈ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਨੈਕਸਟ ਕੁਐਸਚਨ।

---

## ਸਿਵਲ ਹਸਪਤਾਲ ਕੌਲੀ ਵਿਚ ਖਾਲੀ ਪਈਆਂ ਆਸਾਮੀਆਂ

***555. ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿੰਡ ਕੌਲੀ, ਜ਼ਿਲ੍ਹਾ ਪਟਿਆਲਾ ਵਿਖੇ ਸਿਵਲ ਹਸਪਤਾਲ ਵਿਚ ਉਪਲਬਧ ਡਾਕਟਰੀ ਸਹੂਲਤਾਂ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਸਪਤਾਲ ਵਿਚ ਮੈਡੀਕਲ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਕਦੋਂ ਤੱਕ ਭਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਮੁਢਲਾ ਸਿਹਤ ਕੇਂਦਰ ਕੌਲੀ ਵਿਖੇ ਬਾਹਰਲੇ ਮਰੀਜ਼ਾਂ ਦਾ ਮੁਆਇਨਾ ਕਰਨ ਲਈ, ਦੰਦਾਂ ਦਾ ਇਲਾਜ, ਜੱਚਾ-ਬੱਚਾ, ਲੈਬਾਰਟਰੀ ਅਤੇ ਪਰਿਵਾਰ ਭਲਾਈ ਦੀਆਂ ਸੇਵਾਵਾਂ ਪ੍ਰਦਾਨ ਕੀਤੀਆਂ ਜਾ ਰਹੀਆਂ ਹਨ।

(ਅ) ਕੇਵਲ ਸੀਨੀਅਰ ਮੈਡੀਕਲ ਅਫਸਰ ਦੀ ਅਸਾਮੀ ਖਾਲੀ ਹੈ ਜੋ ਕਿ ਜਲਦੀ ਹੀ ਭਰ ਦਿੱਤੀ ਜਾਵੇਗੀ।

ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਸਦਨ ਨੂੰ ਦੱਸਣਾ ਚਾਹੁੰਦੀ ਹਾਂ ਕਿ ਕੌਲੀ ਵਿਖੇ ਸਿਵਲ ਹਸਪਤਾਲ ਨਹੀਂ ਹੈ। ਇਨ੍ਹਾਂ ਨੇ ਸਿਵਲ ਹਸਪਤਾਲ ਬਾਰੇ ਪ੍ਰਸ਼ਨ ਪੁੱਛਿਆ ਹੈ। ਉਥੇ ਪ੍ਰਾਇਮਰੀ ਹੈਲਥ ਸੈਂਟਰ ਹੈ। ਪ੍ਰਾਇਮਰੀ ਹੈਲਥ ਸੈਂਟਰ ਵਿੱਚ ਜੋ ਕੁਝ ਹੋਣਾ ਚਾਹੀਦਾ ਹੈ, ਉਥੇ ਇੱਕ ਮਲਟੀ ਪਰਪਜ਼ ਹੈਲਥ ਵਰਕਰ ਫੀਮੇਲ ਨੂੰ ਛੱਡ ਕੇ ਹਰ ਚੀਜ਼ ਹੈ। ਉਥੇ ਡਾਕਟਰ ਵੀ ਹਨ ਜਿਹੜੇ ਕਿ ਆਮ ਤੌਰ ਤੇ ਪੀ.ਐਚ.ਸੀ. ਵਿੱਚ ਨਹੀਂ ਹੁੰਦੇ ਹਨ। ਬਾਕੀ ਜੋ ਇਨ੍ਹਾਂ ਨੇ ਪੁੱਛਿਆ ਹੈ ਕਿ ਸਾਰੇ ਬਲਾਕ ਵਿੱਚ ਕੀ ਕੀਤਾ ਜਾਵੇਗਾ। ਜੋ ਇਹ ਸੀ.ਐਚ.ਸੀ. ਹੈ, ਇਸ ਦੇ ਇੱਕ ਦਮ ਪਾਸ ਹਸਪਤਾਲ ਹੈ ਜੋ ਕਿ ਪਟਿਆਲਾ ਸਿਟੀ ਵਿੱਚ ਹੈ। ਵੈਸੇ ਮੈਨੂੰ ਹੈਰਾਨੀ ਹੈ ਕਿ ਇਹ ਕਿਸ ਨੇ ਬਣਾਇਆ ਹੈ। ਐਕਚੂਅਲੀ ਸੀ.ਐਚ.ਸੀ. ਕੌਲੀ ਵਿੱਚ ਹੋਣੀ ਚਾਹੀਦੀ ਸੀ ਜੋ ਪਟਿਆਲਾ ਬਣਾ ਦਿੱਤੀ ਹੈ ਪਰ ਇਹ ਕਿਨ੍ਹਾਂ ਨੇ ਬਣਾਈ ਹੈ, ਇਹ ਤਾਂ ਮੈਨੂੰ ਪਤਾ ਨਹੀਂ । ਇਸ ਦੇ ਨਾਲ ਸਿਹਤ ਸੇਵਾ ਬਹੁਤ ਹੈ। ਇੱਕ ਤਾਂ ਪੂਰੀ ਦੀ ਪੂਰੀ ਸੀ.ਐਚ.ਸੀ. ਕੌਲੀ ਹੈ। ਕੌਲੀ ਤੋਂ 7 ਕਿਲੋਮੀਟਰ ਤੇ ਰਾਜਪੁਰਾ ਹੈ ਅਤੇ ਨਜ਼ਦੀਕ ਹੀ ਪਟਿਆਲਾ ਹੈ। ਪਟਿਆਲੇ ਵਿੱਚ ਨਾਲ ਸਿਵਲ ਹਸਪਤਾਲ ਹੈ। ਮੈਨੂੰ ਨਹੀਂ ਲਗਦਾ ਕਿ ਕੌਲੀ ਵਿੱਚ ਕਿਸੇ ਤਰ੍ਹਾਂ ਦੀ ਕੋਈ ਕਮੀ ਹੈ। ਜੋ ਮੇਰੀ ਜਾਣਕਾਰੀ ਹੈ, ਵਿਭਾਗ ਦੀ ਜਾਣਕਾਰੀ ਹੈ ਇਹ ਪਟਿਆਲਾ ਦੇ ਨਜ਼ਦੀਕ ਹੋਣ ਕਾਰਨ ਹਰ ਡਾਕਟਰ, ਨਰਸ, ਫਾਰਮਾਸਿਸਟ ਇਥੇ ਲੱਗਣਾ ਚਾਹੁੰਦਾ ਹੈ। ਨਰੋਟ ਜੈਮਲ ਸਿੰਘ ਨਾਲੋਂ ਇਨ੍ਹਾਂ ਦੀ ਸਥਿਤੀ 100% ਅੱਛੀ ਹੈ।

**ਸ਼੍ਰੀ ਮਦਨ ਲਾਲ ਠੇਕੇਦਾਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਇਥੇ ਸਿਰਫ ਇੱਕ ਸੀਨੀਅਰ ਮੈਡੀਕਲ ਅਫਸਰ ਦੀ ਪੋਸਟ ਖਾਲੀ ਹੈ। ਇਹ ਜਿਹੜਾ ਹੈਲਥ ਸੈਂਟਰ ਹੈ, ਇਹ ਪਟਿਆਲਾ-ਚੰਡੀਗੜ੍ਹ ਹਾਈਵੇ ਤੇ ਪੈਂਦਾ ਹੈ। ਉਥੇ ਬਹੁਤ ਆਵਾਜਾਈ ਹੈ। ਉਥੇ ਰੋਜ਼ ਕੋਈ ਨਾ ਕੋਈ ਐਕਸੀਡੈਂਟ ਹੁੰਦਾ ਰਹਿੰਦਾ ਹੈ। ਉਥੇ ਨਾ ਤਾਂ ਰਾਤ ਨੂੰ ਕੋਈ ਡਾਕਟਰ ਹੁੰਦਾ ਹੈ। ਜੇਕਰ ਕਿਸੇ ਮਰੀਜ਼ ਨੂੰ ਲਿਜਾਣਾ ਵੀ ਹੋਵੇ ਤਾਂ ਉਸ ਨੂੰ ਪਟਿਆਲੇ ਲੈ ਕੇ ਜਾਣਾ ਪੈਂਦਾ ਹੈ। ਮੈਂ ਤਾਂ ਮੰਤਰੀ ਜੀ ਦੇ ਕੋਲ ਇਹੀ ਗੁਜ਼ਾਰਿਸ਼ ਕਰਾਂਗਾ ਕਿ ਜਿਹੜਾ ਕੌਲੀ ਹਸਪਤਾਲ ਹੈ, ਉਸ ਨੂੰ ਕਿਸੇ ਨਾ ਕਿਸੇ ਤਰ੍ਹਾਂ ਅਪਗ੍ਰੇਡ ਕੀਤਾ ਜਾਵੇ। ਉਥੇ ਡਾਕਟਰ ਰਾਤ ਦੀ ਡਿਊਟੀ ਤੇ ਜ਼ਰੂਰ ਹੋਣਾ ਚਾਹੀਦਾ ਹੈ ਤਾਂ ਕਿ ਸਮੇਂ ਸਿਰ ਕੇਸ ਨੂੰ ਨਜਿੱਠਿਆ ਜਾ ਸਕੇ। ਮੈਂ ਮੰਤਰੀ ਜੀ ਨੂੰ ਜ਼ਰੂਰ ਇਹ ਬੇਨਤੀ ਕਰਾਂਗਾ ਕਿ ਇਸ ਨੂੰ ਅਪਗ੍ਰੇਡ ਕੀਤਾ ਜਾਵੇ।

**ਮਾਨਯੋਗ ਸਪੀਕਰ :** ਠੀਕ ਹੈ ਜੀ।

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਜਿਹੜਾ ਡਾਕਟਰ ਹੈ ਜਾਂ ਮੁਲਾਜ਼ਮ ਹੈ, ਉਹ ਆਪਣੇ ਘਰ ਦੇ ਨੇੜੇ ਰਹੇ, ਆਪਣੇ ਪਰਿਵਾਰ ਦੇ ਨੇੜੇ ਰਹੇ ਤਾਂ ਉਹ ਵਧੀਆ ਕੰਮ ਕਰ ਸਕਦਾ ਹੈ। ਜੇ ਇੱਕ ਵਿਅਕਤੀ ਨਵਾਂ ਸ਼ਹਿਰ ਤੋਂ ਮਾਨਸਾ ਲਗਾ ਦੇਈਏ ਤਾਂ ਉਸ ਦਾ ਘਰ ਨਾਲੋਂ ਸਬੰਧ ਟੁੱਟ ਜਾਂਦਾ ਹੈ ਅਤੇ ਉਸ ਦਾ ਸਾਰਾ ਪਰਿਵਾਰਕ ਢਾਂਚਾ ਖਰਾਬ ਹੋ ਜਾਂਦਾ ਹੈ। ਕੀ ਬੀਬੀ ਜੀ, ਜਿਹੜੇ ਮੁੱਖ ਮੰਤਰੀ ਸਾਹਿਬ ਆਰਡਰ ਕਰਦੇ ਹਨ, ਉਸ ਨੂੰ ਮੰਨਦੇ ਹਨ? ਮੈਂ ਮੁੱਖ ਮੰਤਰੀ ਸਾਹਿਬ ਤੋਂ ਬਦਲੀ ਦੇ ਆਰਡਰ ਕਰਵਾ ਕੇ ਇਨ੍ਹਾਂ ਨੂੰ ਭੇਜੇ ਸਨ ਪਰ ਇਨ੍ਹਾਂ ਨੇ ਉਹ ਵੀ ਇਗਨੋਰ ਕਰ ਦਿੱਤੇ। ਕੀ ਬੀਬੀ ਜੀ ਐਸ਼ੋਅਰ ਕਰਨਗੇ ਕਿ ਮੁੱਖ ਮੰਤਰੀ ਸਾਹਿਬ ਦੇ ਜਿਹੜੇ ਆਰਡਰ ਹਨ, ਜਿਹੜਾ ਦੂਰ ਇਲਾਕੇ ਵਿੱਚ ਬੈਠਾ ਹੈ, ਉਸ ਨੂੰ ਆਪਣੇ ਜ਼ਿਲ੍ਹੇ ਅੰਦਰ ਭੇਜਣਗੇ?

**ਮਾਨਯੋਗ ਸਪੀਕਰ :** ਮੁੱਖ ਮੰਤਰੀ ਸਾਹਿਬ ਦਾ ਆਰਡਰ ਮਨਿਸਟਰ ਨੇ ਮੰਨਣਾ ਹੀ ਹੁੰਦਾ ਹੈ। ਇਹ ਕੋਈ ਸਵਾਲ ਨਹੀਂ ਹੈ।

---

## ਚੈੱਕਾਂ ਦੀ ਵੰਡ ਸਬੰਧੀ ਮਾਮਲੇ ਦੀ ਜਾਂਚ-ਪੜਤਾਲ

***576. ਕੈਪਟਨ ਬਲਬੀਰ ਸਿੰਘ ਬਾਠ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਡੇਰਾ ਬਾਬਾ ਨਾਨਕ ਸਬ-ਡਵੀਜ਼ਨ ਵਿਚ ਅਣਅਧਿਕਾਰਿਤ ਵਿਅਕਤੀਆਂ ਦੁਆਰਾ ਚੈੱਕਾਂ ਦੀ ਵੰਡ ਦੀ ਘਟਨਾ ਸਬੰਧੀ ਜਾਂਚ-ਪੜਤਾਲ ਦੇ ਕੋਈ ਹੁਕਮ ਮਾਨਯੋਗ ਮੁੱਖ ਮੰਤਰੀ ਦੁਆਰਾ ਦਿੱਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਸਿੱਟੇ ਕੀ ਨਿਕਲੇ ਅਤੇ ਪੜਤਾਲੀਆ ਅਫ਼ਸਰ ਦਾ ਨਾਂ ਅਤੇ ਅਹੁਦਾ ਕੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀਮਾਨ ਜੀ, ਹਾਂ ਜੀ। ਡੇਰਾ ਬਾਬਾ ਨਾਨਕ ਬਲਾਕ ਦੀਆਂ ਗਰਾਂਟਾਂ ਦੀ ਵੰਡ ਦੀ ਪੜਤਾਲ ਸ਼੍ਰੀ ਪ੍ਰਕਾਸ਼ ਸਿੰਘ ਲੰਮੇ, ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਤਰਨ ਤਾਰਨ ਜੀ ਨੂੰ ਸੌਂਪੀ ਗਈ ਸੀ। ਪੜਤਾਲ ਰਿਪੋਰਟ ਅਨੁਸਾਰ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਨੇ ਗਰਾਂਟਾਂ ਦੇ ਚੈਕ ਕਿਸੇ ਅਣਅਧਿਕਾਰਤ ਵਿਅਕਤੀ ਤੋਂ ਨਹੀਂ ਵੰਡਵਾਏ ਬਲਕਿ ਆਪ ਸਿੱਧੇ ਸਰਪੰਚਾਂ ਨੂੰ ਦਿੱਤੇ ਹਨ। ਗਰਾਂਟਾਂ ਦੇ ਚੈਕਾਂ ਦੀ ਵੰਡ ਅਤੇ ਵਰਤੋਂ ਵਿੱਚ ਕੋਈ ਊਣਤਾਈ ਪੜਤਾਲ ਦੌਰਾਨ ਸਾਹਮਣੇ ਨਹੀਂ ਆਈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਸ ਮਸਲੇ ਦੀ ਪੜਤਾਲ ਲਈ ਸੀ.ਐਮ. ਸਾਹਿਬ ਨੇ ਹੁਕਮ ਦਿੱਤਾ ਸੀ, ਇਸ ਦੀ ਪੜਤਾਲ ਹੋਈ ਅਤੇ ਇਸ ਦੀ ਰਿਪੋਰਟ ਮੇਰੇ ਕੋਲ ਹੈ ਪਰ ਇਸ ਦੇ ਸਿੱਟੇ ਕੁਝ ਨਹੀਂ ਨਿਕਲੇ। ਪਰ ਹਾਊਸ ਦੇ ਵਿੱਚ ਫਿਰ ਵੀ ਰੌਲਾ ਪਿਆ ਹੈ ਅਤੇ ਇਹ ਚਰਚਾ ਨਹੀਂ ਸੀ ਛਿੜਨੀ ਚਾਹੀਦੀ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਫਿਊਚਰ ਦੇ ਵਿੱਚ ਅਜਿਹੀ ਕੋਈ ਗੱਲ ਨਾ ਵਾਪਰੇ। ਇਸ ਦੇ ਬਾਰੇ ਕੁਝ ਕਹਿਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਆਸ਼ਵਾਸਨ ਦਿੱਤਾ ਸੀ ਅਤੇ ਹੁਣ ਵੀ ਦਿੰਦਾ ਹਾਂ ਕਿ ਕੋਈ ਵੀ ਚੁਣਿਆ ਨੁਮਾਇੰਦਾ ਹੈ, ਉਸ ਤੋਂ ਬਿਨਾਂ ਕੋਈ ਹੋਰ ਅਧਿਕਾਰੀ ਜਾਂ ਪਰਸਨ ਅਜਿਹਾ ਕੰਮ ਨਹੀਂ ਕਰ ਸਕੇਗਾ। ਇਸ ਗੱਲ ਦਾ ਬਿਲਕੁਲ ਖਿਆਲ ਰੱਖਿਆ ਜਾਵੇਗਾ। ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਸ ਅਫ਼ਸਰ, ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਕੀ ਉਹ ਆਈ.ਏ.ਐਸ. ਹੈ, ਪੀ.ਸੀ.ਐਸ. ਹੈ ਜਾਂ ਇਨ੍ਹਾਂ ਦੇ ਆਪਣੇ ਮਹਿਕਮੇ ਦਾ ਅਫ਼ਸਰ ਹੈ?

**ਮੰਤਰੀ** : ਸਪੀਕਰ ਸਾਹਿਬ, ਉਹ ਮੇਰੇ ਮਹਿਕਮੇ ਦਾ ਏ.ਡੀ.ਸੀ. ਡਿਵੈਲਪਮੈਂਟ ਹੈ ਅਤੇ ਉਸ ਦਾ ਰੈਂਕ ਡਿਪਟੀ ਡਾਇਰੈਕਟਰ ਹੈ। ਉਹ ਮੇਰੇ ਮਹਿਕਮੇ ਦਾ ਸੀਨੀਅਰ ਅਫ਼ਸਰ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨਕੁਆਰੀ ਮਨਿਸਟਰ ਸਾਹਿਬ ਦੇ ਖਿਲਾਫ਼ ਹੋਣੀ ਹੈ ਅਤੇ ਇਨ੍ਹਾਂ ਦਾ ਹੀ ਇੱਕ ਸੁਬਾਰਡੀਨੇਟ ਅਫ਼ਸਰ ਇਨਕੁਆਰੀ ਕਰਨ ਵਾਲਾ ਹੈ। ਕੀ ਉਸ ਦੀ ਇਹ ਜੁਰਅਤ ਹੈ ਕਿ ਉਹ ਮਨਿਸਟਰ ਸਾਹਿਬ ਦੇ ਖਿਲਾਫ਼ ਰਿਪੋਰਟ ਦੇ ਦੇਵੇ।

**ਮਾਨਯੋਗ ਸਪੀਕਰ** : ਮੈਂ ਇਸ ਦੇ ਵਿੱਚ ਥੋੜ੍ਹਾ ਜਿਹਾ ਇੰਟਰਵੀਨ ਕਰਦਾ ਹਾਂ। ਪਿਛਲਾ ਜੋ ਸਵਾਲ ਆਇਆ ਸੀ ਉਸ ਦੇ ਬਾਰੇ ਤੁਸੀਂ ਜੇ ਕੁਝ ਕਹਿਣਾ ਤਾਂ ਫਿਰ ਕਹਿ ਲੈਣਾ। ਚੇਅਰ ਤੋਂ ਸੀ.ਐਮ. ਸਾਹਿਬ ਨੂੰ ਰਿਕੁਐਸਟ ਕੀਤੀ ਗਈ ਸੀ ਕਿ ਮੇਰੇ ਬਲਾਕ ਦਾ ਇਹ ਸਵਾਲ ਹੈ ਅਤੇ ਇਸ ਦੀ ਇਨਕੁਆਰੀ ਕਰਨ ਲਈ ਸੀ.ਐਮ. ਸਾਹਿਬ ਨੇ ਆਪ ਹੁਕਮ ਕੀਤਾ ਸੀ। ਪੰਜਾਬ ਦੇ ਵਿੱਚ ਕੋਈ ਅਫ਼ਸਰ ਨਹੀਂ ਲੱਭਾ ਜਿਹੜਾ ਇਸ ਮਹਿਕਮੇ ਤੋਂ ਇਲਾਵਾ ਹੋਵੇ ਤੇ ਇਸ ਦੀ ਪੜਤਾਲ ਕਰ ਸਕਦਾ ਹੋਵੇ? ਕੀ ਕਿਸੇ ਮਨਿਸਟਰ ਦਾ ਕੋਈ ਸੁਬਾਰਡੀਨੇਟ ਜਿਹੜਾ ਹੈ, ਕੀ ਉਸ ਦੀ ਜੁਰਅਤ ਪੈ ਸਕਦੀ ਹੈ, ਜਿਸ ਤਰ੍ਹਾਂ ਮੱਖਣ ਸਿੰਘ ਹੁਰਾਂ ਨੇ ਗੱਲ ਕੀਤੀ ਹੈ ਅਤੇ ਕੀ ਉਹ ਰਿਪੋਰਟ ਸਹੀ ਦੇ ਸਕੇਗਾ ਅਤੇ ਇਨਕੁਆਰੀ ਇੰਪਾਰਸ਼ਿਅਲ ਕਰਕੇ ਇਥੇ ਹਾਊਸ ਦੇ ਵਿੱਚ ਦੇ ਸਕੇਗਾ? ਇਸ ਦੇ ਬਾਰੇ ਮੈਂ ਬਾਦਲ ਸਾਹਿਬ ਦੇ ਧਿਆਨ ਵਿੱਚ ਲਿਆਉਂਦਾ ਹਾਂ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੇ ਚੰਗੇ ਅਫ਼ਸਰ ਹਨ, ਉਨ੍ਹਾਂ ਨੇ ਤਾਂ ਮੈਰਿਟ ਉਤੇ ਰਿਪੋਰਟ ਦੇਣੀ ਹੈ।

**ਮਾਨਯੋਗ ਸਪੀਕਰ :** ਨਹੀਂ ਜੀ, ਗੱਲ ਜਿਹੜੀ ਹੈ, ਇਨਕੁਆਰੀ ਤੁਸੀਂ ਮਾਰਕ ਕਰਨੀ ਸੀ। ਮੈਂ ਤੁਹਾਡੇ ਸੀਨੀਅਰ ਅਫ਼ਸਰਾਂ ਦੇ ਧਿਆਨ ਵਿੱਚ ਵੀ ਲਿਆਂਦਾ ਸੀ ਕਿ ਇਹ ਜਿਹੜੀ ਇਨਕੁਆਰੀ ਹੈ, ਇਹ ਉਹੋ ਹੀ ਹੋ ਰਹੀ ਹੈ ਜਿਹੜੀ ਤੋਂ ਕੋਈ ਆਸ ਨਹੀਂ ਹੈ। ਮੈਂ ਤੁਹਾਡੇ ਸੀਨੀਅਰ ਅਫ਼ਸਰਾਂ ਦੇ ਧਿਆਨ ਵਿੱਚ ਵੀ ਲਿਆਂਦਾ ਸੀ ਕਿ ਕਿਸੇ ਹੋਰ ਅਫ਼ਸਰ ਨੂੰ ਲਗਾਓ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਇਸ ਮਾਮਲੇ ਉਤੇ ਹਾਊਸ ਦੀ ਸਬ ਕਮੇਟੀ ਬਣਾ ਦਿੱਤੀ ਜਾਵੇ ਜਿਹੜੀ ਮੌਕੇ ਤੇ ਜਾ ਕੇ ਇਨਕੁਆਰੀ ਕਰੇ। ਉਹ ਕਮੇਟੀ ਤਾਂ ਨਿਰਪੱਖ ਰਿਪੋਰਟ ਦੇ ਸਕਦੀ ਹੈ। ਇਨ੍ਹਾਂ ਦਾ ਆਪਣਾ ਸੁਬਾਰਡੀਨੇਟ ਅਫ਼ਸਰ ਕਿਵੇਂ ਇਨ੍ਹਾਂ ਦੇ ਖਿਲਾਫ਼ ਰਿਪੋਰਟ ਦੇ ਦੇਵੇਗਾ ਜੀ।

**ਮੰਤਰੀ :** ਸਪੀਕਰ ਸਾਹਿਬ, ਮੇਰੇ ਖਿਲਾਫ਼ ਕੋਈ ਇਨਕੁਆਰੀ ਨਹੀਂ ਹੈ, ਸਿਰਫ਼ ਇਸ਼ੂ ਇਹ ਸੀ ਕਿ ਉਥੇ ਕਿਸੇ ਆਦਮੀ ਨੇ ਗਲਤ ਚੈਕ ਵੰਡੇ ਹਨ ਅਤੇ ਉਸ ਦਾ ਅਧਿਕਾਰ ਖੇਤਰ ਨਹੀਂ ਸੀ। ਉਸ ਦੀ ਇਨਕੁਆਰੀ ਕਰਵਾਉਣੀ ਸੀ। ਮੇਰੇ ਖਿਲਾਫ਼ ਕਾਹਦੀ ਇਨਕੁਆਰੀ ਕਰਵਾਉਣੀ ਸੀ। ਇਹ ਪੜ੍ਹ ਕੇ ਵੇਖ ਲਵੋ ਕਿ ਮੇਰੀ ਜਾਤੀ ਤੌਰ ਤੇ ਕੋਈ ਇਨਕੁਆਰੀ ਨਹੀਂ ਸੀ, ਮੈਂ ਮਨਿਸਟਰ ਹਾਂ, ਮੇਰੇ ਖਿਲਾਫ਼ ਕਾਹਦੀ ਇਨਕੁਆਰੀ ਹੈ।

**ਮਾਨਯੋਗ ਸਪੀਕਰ :** ਬਾਦਲ ਸਾਹਿਬ, ਮੈਂ ਤੁਹਾਡੇ ਨੋਟਿਸ ਦੇ ਵਿੱਚ ਫਿਰ ਲਿਆਉਂਦਾ ਹਾਂ ਕਿਉਂਕਿ ਇਹ ਮੇਰੇ ਹਲਕੇ ਨਾਲ ਤਾਅਲੁੱਕ ਰੱਖਦਾ ਹੈ। ਇਹ ਰਿਕਾਰਡ ਦੇ ਵਿੱਚ ਹੈ ਕਿ ਮਨਿਸਟਰ ਸਾਹਿਬ ਦਾ ਜਿਹੜਾ ਏਜੰਟ ਹੈ, ਉਹ ਉਥੇ ਚੈਕ ਵੰਡਦਾ ਹੈ, ਕੀ ਕਰਦਾ ਹੈ, ਕਿਉਂ ਵੰਡਦਾ ਹੈ, ਕੀ ਗੱਲ ਹੈ। ਹੁਣ ਗੱਲ ਜੋ ਵੀ ਹੈ, ਉਸ ਦੀ ਇਨਕੁਆਰੀ ਹੋਵੇ। ਅਜਿਹੀ ਤਾਂ ਕੋਈ ਇਨਕੁਆਰੀ ਨਹੀਂ ਹੁੰਦੀ ਹੈ?

**ਮੰਤਰੀ :** ਜਦੋਂ ਤੋਂ ਸੈਸ਼ਨ ਚੱਲਿਆ ਹੈ, ਤਾਂ ਸਪੀਕਰ ਸਾਹਿਬ ਹੁਰੀਂ ਮੇਰੇ ਸਵਾਲ ਉਤੇ ਵਾਧੂ ਸਪਲੀਮੈਂਟਰੀਜ਼ ਦਿੰਦੇ ਰਹੇ ਹਨ......

**ਮਾਨਯੋਗ ਸਪੀਕਰ :** ਇਹ ਤੁਸੀਂ ਕੁਐਸਚਨ ਨਹੀਂ ਕਰ ਸਕਦੇ। Please sit down. ਇਹ ਕੁਐਸਚਨ ਨਹੀਂ ਕਰ ਸਕਦੇ ਤੁਸੀਂ। ਇਹ ਮੇਰੀ ਕੰਪੀਟੈਂਸੀ ਹੈ, ਇਹ ਗੱਲ ਜਿਹੜੀ ਹੈ, ਉਹ ਤੁਸੀਂ ਹਾਊਸ ਦੇ ਵਿੱਚ ਨਹੀਂ ਕਰ ਸਕਦੇ। ਇਹ ਹਾਊਸ ਦੀ ਤੌਹੀਨ ਹੈ, Please sit down. ਬ੍ਰਹਮਪੁਰਾ ਸਾਹਿਬ, please sit down. ਇਹ ਹਾਊਸ ਦੀ ਤੌਹੀਨ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਬਹੁਤ ਹੀ ਚਿੰਤਾਜਨਕ ਅਤੇ ਸੈਡ ਐਟਮਾਸਫੀਅਰ ਇੱਕ ਮਾਨਯੋਗ ਮੰਤਰੀ ਸਾਹਿਬ ਨੇ ਆਪਣੇ ਸਵਾਲਾਂ ਦੇ ਜਵਾਬਾਂ ਦੀ ਹੇਰ-ਫੇਰ ਵਿੱਚ ਦਿੱਤਾ ਹੈ। ਇਸ ਗੱਲ ਦਾ ਦੁੱਖ ਹੈ ਕਿ ਜਿੱਥੇ ਆਪਾਂ ਸਾਰੇ ਮਾਨਯੋਗ ਸਪੀਕਰ ਸਾਹਿਬ ਦੀ ਰਿਸਪੈਕਟ ਕਰਦੇ ਹਾਂ, ਉਨ੍ਹਾਂ ਨਾਲ ਸਬੰਧਤ ਮਾਮਲਿਆਂ ਵਿੱਚ ਵੀ ਵਿਤਕਰਾ ਹੁੰਦਾ ਹੈ, ਉਨ੍ਹਾਂ ਨੂੰ ਵੀ ਇਹ ਹਾਊਸ ਸੈਟਿਸਫਾਈ ਨਹੀਂ ਕਰ ਸਕਦਾ ਤਾਂ ਸਮਝ ਲਓ ਕਿ ਸਾਡੇ ਵਲੋਂ ਕਹੀਆਂ ਸਾਰੀਆਂ ਗੱਲਾਂ ਜਾਇਜ਼ ਹਨ। ਜਿਸ ਤਰ੍ਹਾਂ ਮੰਤਰੀ ਜੀ ਉੱਠ ਕੇ ਬੋਲ ਰਹੇ ਹਨ ਇਨ੍ਹਾਂ ਨੇ ਹਾਊਸ ਦੀ ਤੌਹੀਨ ਕੀਤੀ ਹੈ, ਇਹ ਇਸ ਦੀ ਮਾਫ਼ੀ ਮੰਗਣ। ਇਸ ਗੱਲ ਨੂੰ ਅਸੀਂ ਬਿਲਕੁਲ ਬਰਦਾਸ਼ਤ ਨਹੀਂ ਕਰਾਂਗੇ ਕਿ ਕੋਈ ਉੱਠ ਕੇ ਮਾਨਯੋਗ ਸਪੀਕਰ ਨੂੰ ਚੈਲੰਜ ਕਰੇ।

**ਮਾਨਯੋਗ ਸਪੀਕਰ** : ਸੌਰੀ ਮੰਗੋ ਜੀ, ਨਹੀਂ ਤਾਂ ਨੋਟਿਸ ਹੋਵੇਗਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਗਲਤੀ ਤਾਂ ਕੋਈ ਨਹੀਂ ਕੀਤੀ। ਜੇ ਕੀਤੀ ਹੈ ਤਾਂ ਮੈਂ ਰਿਗਰੇਟ ਕਰਦਾ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਜ਼ਰੂਰੀ ਸਪਲੀਮੈਂਟਰੀ ਹੈ। ਇਹ ਕੋਈ ਵਕਤ ਜ਼ਾਇਆ ਕਰਨ ਵਾਲੀ ਗੱਲ ਨਹੀਂ ਹੈ। ਜਿਸ ਤਰ੍ਹਾਂ ਇਸ ਹਾਊਸ ਦੇ ਸਾਮ੍ਹਣੇ ਆਇਆ ਹੈ ਕਿ ਤੁਹਾਡੇ ਹਲਕੇ ਵਿੱਚ ਕੋਈ ਬੰਦਾ ਚੈੱਕ ਵੰਡ ਗਿਆ ਹੈ। ਇਹ ਸਿਰਫ਼ ਤੁਹਾਡੇ ਹਲਕੇ ਵਿੱਚ ਹੀ ਨਹੀਂ, ਹੋਰਨਾਂ ਹਲਕਿਆਂ ਵਿੱਚ ਵੀ ਅਣਅਧਿਕਾਰਤ ਵਿਅਕਤੀ ਚੈੱਕ ਵੰਡ ਰਹੇ ਹਨ। ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ ਬਾਕੀ ਹਲਕਿਆਂ ਵਿੱਚ ਵੀ ਇਨਕੁਆਰੀ ਕਰਵਾਉਣਗੇ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

**ਸਰਦਾਰ ਅਵਤਾਰ ਸਿੰਘ ਬਰਾੜ** : ਮੇਰੇ ਸਵਾਲ ਦਾ ਜਵਾਬ ਨਹੀਂ ਮਿਲਿਆ ਜੀ। ਸਪੀਕਰ ਸਾਹਿਬ, ਤੁਹਾਨੂੰ ਇਨਸਾਫ਼ ਨਹੀਂ ਮਿਲਿਆ। ਤੁਹਾਡੀ ਸ਼ਿਕਾਇਤ ਉਪਰ ਮੁੱਖ ਮੰਤਰੀ ਜੀ ਨੇ ਇਨਕੁਆਰੀ ਮਾਰਕ ਕੀਤੀ ਹੈ। ਪਰ ਅਸੀਂ ਇੱਧਰ 44 ਵਿਧਾਇਕ ਬੈਠੇ ਹਾਂ। ਸਾਡੇ 44 ਵਿਧਾਇਕਾਂ ਨਾਲ ਇਹੋ ਵਤੀਰਾ ਅਖਤਿਆਰ ਕੀਤਾ ਹੋਇਆ ਹੈ। ਜੇ ਤੁਹਾਡੇ ਨਾਲ ਜ਼ਿਆਦਤੀ ਹੋਈ ਹੈ, ਅਸੀਂ ਵੀ ਆਨਰੇਬਲ ਮੈਂਬਰ ਹਾਂ। ਕੀ ਮੁੱਖ ਮੰਤਰੀ ਜੀ ਇਨਕੁਆਰੀ ਕਰਵਾਉਣਗੇ ਕਿ ਜਿਹੜੇ ਸਾਡੇ ਹਲਕਿਆਂ ਵਿੱਚ ਅਣਅਧਿਕਾਰਤ ਵਿਅਕਤੀ ਚੈੱਕ ਵੰਡ ਰਹੇ ਹਨ? ਉਹ ਕਿਉਂ ਵੰਡ ਰਹੇ ਹਨ?

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਜਵਾਬ ਦਿਓ ਜੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਇਹ ਅਜਿਹੀ ਕੋਈ ਗੱਲ ਮੇਰੇ ਨੋਟਿਸ ਵਿੱਚ ਲਿਆਉਣਗੇ ਤਾਂ ਮੈਂ ਜ਼ਰੂਰ ਪੜਤਾਲ ਕਰ ਲਵਾਂਗਾ। (ਥੰਪਿੰਗ)

---

## ਅਨੁਸੂਚਿਤ ਜਾਤੀਆਂ ਲਈ ਰੂਟ ਪਰਮਿਟ

***543. ਸਰਦਾਰ ਮੋਹਨ ਲਾਲ ਸਿੰਘ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰ ਦੁਆਰਾ ਟ੍ਰਾਂਸਪੋਰਟ ਗੱਡੀਆਂ (ਸਟੇਜ ਕੈਰੀਅਰਜ) ਲਈ ਰੂਟ ਪਰਮਿਟ ਜਾਰੀ ਕਰਨ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ;

(ਅ) ਕੀ ਅਨੁਸੂਚਿਤ ਜਾਤੀਆਂ ਦੇ ਬਿਨੈਕਾਰਾਂ ਲਈ ਰੂਟ ਪਰਮਿਟਸ ਦਾ ਕੋਈ ਕੋਟਾ ਨਿਰਧਾਰਿਤ ਕੀਤਾ ਗਿਆ ਹੈ?

**ਮਾਸਟਰ ਮੋਹਨ ਲਾਲ** : (ੳ) ਹਾਂ ਜੀ।

ਟਰਾਂਸਪੋਰਟ ਗੱਡੀਆਂ (ਸਟੇਜ ਕੈਰਿਜ) ਦੇ ਪਰਮਿਟ ਸਰਕਾਰ ਵਲੋਂ ਪ੍ਰਵਾਨਿਤ ਟਰਾਂਸਪੋਰਟ ਪਾਲਿਸੀ ਮਿਤੀ 1990 ਅਤੇ ਸੋਧੀ ਹੋਈ ਮਿਤੀ 1997 ਦੇ ਤਹਿਤ ਸਰਕਾਰੀ ਅਤੇ ਨਿੱਜੀ ਅਦਾਰੇ ਦੀ ਹਿੱਸੇਦਾਰੀ ਅਨੁਸਾਰ ਦਿੱਤੇ ਜਾਂਦੇ ਹਨ।

(ਅ) ਨਹੀਂ ਜੀ।

ਪ੍ਰਵਾਨਿਤ ਟਰਾਂਸਪੋਰਟ ਪਾਲਿਸੀ ਅਨੁਸਾਰ ਅਨੁਸੂਚਿਤ ਜਾਤੀਆਂ ਦੇ ਬਿਨੈਕਾਰਾਂ ਨੂੰ ਅਜਿਹੇ ਪਰਮਿਟ ਦੇਣ ਲਈ ਕੋਈ ਕੋਟਾ ਨਿਰਧਾਰਤ ਨਹੀਂ ਹੈ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਕਿਹਾ ਹੈ ਕਿ ਜਿਹੜੇ ਰੂਟ ਪਰਮਿਟ ਦਿੱਤੇ ਜਾਂਦੇ ਹਨ ਉਨ੍ਹਾਂ ਵਿੱਚ ਅਨੁਸੂਚਿਤ ਜਾਤੀ ਵਾਸਤੇ ਕੋਈ ਕੋਟਾ ਨਿਰਧਾਰਿਤ ਨਹੀਂ ਹੈ। ਪੰਜਾਬ ਅੰਦਰ ਅਨੁਸੂਚਿਤ ਜਾਤੀ ਨਾਲ ਸਬੰਧਤ ਲੋਕ ਅਬਾਦੀ ਦਾ ਤੀਜਾ ਹਿੱਸਾ ਹਨ। ਜਦ ਕਿ ਆਪਣੇ ਸੰਵਿਧਾਨ ਅਨੁਸਾਰ ਸਾਰੇ ਅਦਾਰਿਆਂ ਵਿੱਚ ਨੌਕਰੀਆਂ ਵਿੱਚ ਇਸ ਕੈਟਾਗਰੀ ਵਾਸਤੇ ਰਿਜ਼ਰਵੇਸ਼ਨ ਦਿੱਤੀ ਗਈ ਹੈ। ਇਸ ਸਵਾਲ ਨਾਲ ਗਰੀਬ ਲੋਕਾਂ ਦੀ ਰੋਜ਼ੀ-ਰੋਟੀ ਦਾ ਮਸਲਾ ਜੁੜਿਆ ਹੋਇਆ ਹੈ। ਇਕ ਬੱਸ ਨਾਲ ਕਈ ਲੋਕਾਂ ਦਾ ਘਰ ਪਲਦਾ ਹੈ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਜਿੱਥੇ ਬਾਕੀ ਨੌਕਰੀਆਂ ਵਿੱਚ ਰਿਜ਼ਰਵੇਸ਼ਨ ਦਿੱਤੀ ਗਈ ਹੈ, ਕੀ ਰੂਟ ਪਰਮਿਟ ਜਾਰੀ ਕਰਨ ਵੇਲੇ ਵੀ ਅਨੁਸੂਚਿਤ ਜਾਤੀ ਦੇ ਵਿਅਕਤੀਆਂ ਨੂੰ ਰਿਜ਼ਰਵੇਸ਼ਨ ਦੀ ਵਿਵਸਥਾ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਰਾਹੀਂ ਸਤਿਕਾਰਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੱਕ ਸਾਲ ਵਿੱਚ ਕੋਈ ਪਰਮਿਟ ਜਾਰੀ ਹੀ ਨਹੀਂ ਕੀਤਾ ਗਿਆ। ਜਦੋਂ ਕੀਤਾ ਜਾਵੇਗਾ ਤਾਂ ਇਨ੍ਹਾਂ ਵਲੋਂ ਜਿਹੜੀ ਸੁਜੈਸ਼ਨ ਆਈ ਹੈ, ਉਸ ਨੂੰ ਜ਼ਰੂਰ ਵਿਚਾਰਾਂਗੇ। ਜਦੋਂ ਅਸੀਂ ਇਸ ਸਬੰਧੀ ਪਾਲਿਸੀ ਬਣਾਵਾਂਗੇ ਤਾਂ ਉਸ ਪਾਲਿਸੀ ਵਿੱਚ ਅਨੁਸੂਚਿਤ ਜਾਤੀ ਵਾਸਤੇ ਕੋਟਾ ਨਿਸ਼ਚਿਤ ਕਰਾਂਗੇ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਬੇਰੁਜ਼ਗਾਰੀ ਨੂੰ ਮੱਦੇ ਨਜ਼ਰ ਰੱਖਦੇ ਹੋਏ ਸਰਕਾਰ ਨਵੇਂ ਰੂਟ ਪਰਮਿਟ ਇਸ ਸਾਲ ਦੌਰਾਨ ਜਾਰੀ ਕਰੇਗੀ? ਜਦੋਂ ਇਹ ਰੂਟ ਪਰਮਿਟ ਜਾਰੀ ਕੀਤੇ ਜਾਣਗੇ ਤਾਂ ਕੀ ਅਨੁਸੂਚਿਤ ਜਾਤੀ ਦੇ ਲੋਕਾਂ ਨੂੰ ਇਸ ਵਿੱਚ ਰਿਜ਼ਰਵੇਸ਼ਨ ਮਿਲੇਗੀ?

**ਮਾਨਯੋਗ ਸਪੀਕਰ** : ਹਾਲੇ ਤਾਂ ਪਾਲਿਸੀ ਹੀ ਨਹੀਂ ਬਣੀ। ਉਨ੍ਹਾਂ ਦਾ ਜਵਾਬ ਤੁਹਾਡੇ ਸਾਹਮਣੇ ਆ ਗਿਆ ਹੈ। ਜਦੋਂ ਪਾਲਿਸੀ ਬਣੇਗੀ ਤਾਂ ਇਸ ਗੱਲ ਦਾ ਧਿਆਨ ਰੱਖ ਲੈਣਗੇ।

---

## ਘਨੌਰ ਅਤੇ ਬਹਾਦਰਗੜ੍ਹ ਵਿਖੇ ਬੱਸ ਅੱਡਿਆਂ ਦੀ ਉਸਾਰੀ

***556. ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪਟਿਆਲਾ ਵਿਚ ਘਨੌਰ ਅਤੇ ਬਹਾਦਰਗੜ੍ਹ ਵਿਖੇ ਬੱਸ ਅੱਡਿਆਂ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਮਾਸਟਰ ਮੋਹਨ ਲਾਲ** : ਇਸ ਸਮੇਂ ਘਨੌਰ ਅਤੇ ਬਹਾਦਰਗੜ੍ਹ, ਜ਼ਿਲ੍ਹਾ ਪਟਿਆਲਾ ਵਿਖੇ ਬੱਸ ਸਟੈਂਡ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਘਨੌਰ ਅਤੇ ਬਹਾਦਰਗੜ੍ਹ ਦੇ ਵਿੱਚ ਕੋਈ ਬੱਸ ਸਟੈਂਡ ਬਣਾਉਣ ਦੀ ਤਜਵੀਜ਼ ਨਹੀਂ ਹੈ। ਮੇਰੀ ਬੇਨਤੀ ਹੈ ਕਿ ਜਿਹੜਾ ਬਹਾਦਰਗੜ੍ਹ ਸ਼ਹਿਰ ਹੈ, ਇਹ ਬੜਾ ਹੀ ਇਤਿਹਾਸਕ ਸ਼ਹਿਰ ਹੈ। ਇਸ ਨੂੰ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਹੈ। ਇਸ ਵਿੱਚ ਬੜਾ ਅਹਿਮ ਏਰੀਆ ਵੀ ਪੈਂਦਾ ਹੈ ਜਿਵੇਂ ਕਿ ਅਰਬਨ ਅਸਟੇਟ, ਪੰਜਾਬੀ ਯੂਨੀਵਰਸਿਟੀ ਅਤੇ ਕਮਾਂਡੋ ਟਰੇਨਿੰਗ ਸੈਂਟਰ ਵੀ ਆਉਂਦੇ ਹਨ। ਇਸ ਤੋਂ ਇਲਾਵਾ ਇਹ ਕਾਫ਼ੀ ਭੀੜ ਵਾਲਾ ਇਲਾਕਾ ਵੀ ਹੈ। ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਇਤਿਹਾਸਕ ਸ਼ਹਿਰ ਦੇ ਵਿੱਚ ਇਹ ਕੋਈ ਬੱਸ ਸਟੈਂਡ ਬਣਾਉਣ ਦੀ ਤਜਵੀਜ਼ ਰੱਖਦੇ ਹਨ ਅਤੇ ਮੈਨੂੰ ਦੱਸਿਆ ਜਾਵੇ ਕਿ ਕਦੋਂ ਤੱਕ ਇਹ ਬੱਸ ਸਟੈਂਡ ਬਣ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਇਹ ਸਾਡੇ ਹਾਊਸ ਦੇ ਬੜੇ ਹੀ ਸਤਿਕਾਰਤ ਮੈਂਬਰ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਗਰ ਪੰਚਾਇਤ ਘਨੌਰ ਵਿਖੇ ਕੋਈ ਬੱਸ ਸਟੈਂਡ ਨਹੀਂ ਉਸਾਰਿਆ ਹੋਇਆ ਅਤੇ ਬੱਸਾਂ ਕਸਬੇ ਦੇ ਵਿਚਕਾਰ ਇੱਕ ਖਾਲੀ ਪਈ ਜਗ੍ਹਾ ਤੋਂ ਚਲਾਈਆਂ ਜਾ ਰਹੀਆਂ ਹਨ। ਇਸ ਜਗ੍ਹਾ ਦੀ ਨਾ ਕੋਈ ਏਜੰਸੀ ਦੇਖ ਭਾਲ ਕਰਦੀ ਹੈ ਨਾ ਹੀ ਇਹ ਕਿਸੇ ਦੀ ਮਲਕੀਅਤ ਹੈ ਅਤੇ ਨਾ ਹੀ ਬੱਸਾਂ ਤੋਂ ਕੋਈ ਅੱਡਾ ਫੀਸ ਵਸੂਲ ਕੀਤੀ ਜਾਂਦੀ ਹੈ। ਜਿਥੋਂ ਤੱਕ ਬਹਾਦਰਗੜ੍ਹ ਦਾ ਸਬੰਧ ਹੈ, ਪੀ.ਆਰ.ਟੀ.ਸੀ. ਵਲੋਂ ਪਹਿਲਾਂ ਹੀ ਯਾਤਰੀਆਂ ਲਈ ਇੱਕ ਵਿਸ਼ੇਸ਼ ਕਿਊ ਸ਼ੈਲਟਰ ਦੀ ਉਸਾਰੀ ਜ਼ਿਲ੍ਹਾ ਪ੍ਰਸ਼ਾਸਨ ਵਲੋਂ ਦਿੱਤੇ ਗਏ ਫੰਡਜ਼ ਨਾਲ ਕਰਵਾਈ ਗਈ ਹੈ ਅਤੇ ਦੂਸਰਾ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਹਾਦਰਗੜ੍ਹ ਔਰ ਪਟਿਆਲੇ ਦਾ ਡਿਸਟੈਂਸ ਬਹੁਤ ਘੱਟ ਹੈ। ਨਵਾਂ ਬੱਸ ਸਟੈਂਡ ਪਟਿਆਲਾ ਵਿਖੇ ਬਣਾ ਰਹੇ ਹਾਂ ਔਰ ਉਹ ਬਹਾਦਰਗੜ੍ਹ ਰੋਡ ਤੇ ਹੀ ਬਣਾ ਰਹੇ ਹਾਂ। ਜੋ ਖਦਸ਼ਾ ਮੈਂਬਰ ਸਾਹਿਬ ਸਵਾਰੀਆਂ ਨੂੰ ਆ ਰਹੀਆਂ ਦਿੱਕਤਾਂ ਦਾ ਜ਼ਾਹਿਰ ਕਰ ਰਹੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਟਿਆਲਾ ਦਾ ਨਵਾਂ ਬੱਸ ਸਟੈਂਡ ਬਣਾਉਣ ਨਾਲ ਕੋਈ ਦਿੱਕਤ ਨਹੀਂ ਰਹੇਗੀ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਸ਼ਹਿਰਾਂ ਦੇ ਵਿੱਚ ਬੱਸ ਅੱਡੇ ਬਣੇ ਹੋਏ ਹਨ ਪ੍ਰੰਤੂ ਕੋਈ ਬੱਸ ਉਥੇ ਖੜ੍ਹੀ ਨਹੀਂ ਕਰਦੇ ਅਤੇ ਰੋਡ ਦੇ ਉਪਰ ਹੀ ਸਾਰੀਆਂ ਬੱਸਾਂ ਖੜ੍ਹੀਆਂ ਕਰਦੇ ਹਨ। ਕੀ ਜੋ ਅਜਿਹਾ ਕਰਦੇ ਹਨ, ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣ ਲਈ ਕਾਰਵਾਈ ਕਰਨ ਦਾ ਯਤਨ ਕਰ ਸਕਦੇ ਹਨ?

**ਮੰਤਰੀ** : ਸਪੀਕਰ ਸਾਹਿਬ, ਇਹ ਸਾਡੇ ਸਦਨ ਦੇ ਬੜੇ ਹੀ ਸਤਿਕਾਰਤ ਮੈਂਬਰ ਹਨ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਮੇਰੇ ਧਿਆਨ ਵਿੱਚ ਲਿਆ ਦੇਣ ਕਿ ਬੱਸਾਂ ਸੜਕ ਤੇ ਕੌਣ ਕਿੱਥੇ ਖੜ੍ਹੀਆਂ ਕਰਦੇ ਹਨ। ਅਗਰ ਇਸ ਤਰ੍ਹਾਂ ਹੈ ਤਾਂ ਪੂਰਾ ਐਕਸ਼ਨ ਲਵਾਂਗੇ ਔਰ ਬੱਸਾਂ ਬੱਸ ਅੱਡੇ ਦੇ ਅੰਦਰ ਹੀ ਖੜ੍ਹੀਆਂ ਹੋਣਗੀਆਂ, ਮੈਂ ਇਸ ਗੱਲ ਨੂੰ ਐਸ਼ਿਓਰ ਕਰਦਾ ਹਾਂ।

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਗੜ੍ਹਸ਼ੰਕਰ ਵਿਖੇ ਬੱਸ ਸਟੈਂਡ ਬਣਿਆ ਹੋਇਆ ਹੈ ਪਰ ਕੋਈ ਵੀ ਬੱਸ ਅੱਡੇ ਦੇ ਵਿੱਚ ਨਹੀਂ ਖੜ੍ਹਦੀ। ਬੰਗੇ ਦੇ ਵਿੱਚ ਅਤੇ ਮਾਹਿਲਪੁਰ ਦੇ ਵਿੱਚ ਕੋਈ ਵੀ ਬੱਸ ਅੱਡੇ ਦੇ ਅੰਦਰ ਐਂਟਰ ਨਹੀਂ ਕਰਦੀ, ਬਾਹਰ ਹੀ ਖੜ੍ਹਦੀਆਂ ਹਨ। ਇਸੇ ਤਰ੍ਹਾਂ ਰੋਪੜ ਦੇ ਵਿੱਚ ਵੀ ਬੱਸਾਂ ਅੱਡੇ ਦੇ ਅੰਦਰ ਨਹੀਂ ਖੜ੍ਹਦੀਆਂ। ਬਲਾਚੌਰ-ਹੁਸ਼ਿਆਰਪੁਰ ਜੋ ਸੜਕ ਬਣੀ ਹੈ, ਉਥੇ ਬੱਸਾਂ ਖੜ੍ਹੀਆਂ ਕਰਨ ਵਾਸਤੇ ਬੱਸ ਲੇਨ ਬਣੀ ਹੋਈ ਹੈ ਪਰ ਕੋਈ ਬੱਸ ਉਥੇ ਖੜ੍ਹੀ ਨਹੀਂ ਕਰਦਾ। ਮੈਂ ਚਾਹੁੰਦਾ ਹਾਂ ਕਿ ਇਸ ਮਾਮਲੇ ਤੇ ਸਖਤੀ ਨਾਲ ਕਾਨੂੰਨੀ ਕਾਰਵਾਈ ਕਰਨ ਦੀ ਲੋੜ ਹੈ। ਇਹ ਗੱਲਾਂ ਐਕਸੀਡੈਂਟ ਹੋਣ ਦਾ ਕਾਰਨ ਬਣਦੀਆਂ ਹਨ। ਮੰਤਰੀ ਜੀ ਇਸ ਪਾਸੇ ਵੱਲ ਜ਼ਰੂਰ ਧਿਆਨ ਦੇਣ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 473*

**ਮਾਨਯੋਗ ਸਪੀਕਰ** : ਇਹ ਪ੍ਰਸ਼ਨ ਪੋਸਟਪੋਨ ਕੀਤਾ ਜਾਂਦਾ ਹੈ। ਇਹ ਪ੍ਰਸ਼ਨ ਪੋਸਟਪੋਨ ਹੋ ਗਿਆ ਹੈ। ਇਸ ਬਾਰੇ ਆਰਡਰ ਕੀਤੇ ਗਏ ਹਨ।

---

## ਸੈਕਟਰ 63, ਮੁਹਾਲੀ ਵਿਚ ਫਲੈਟਾਂ ਦੀ ਅਲਾਟਮੈਂਟ

***603 ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸੈਕਟਰ 63, ਮੁਹਾਲੀ ਵਿਚ ਪੁੱਡਾ ਦੁਆਰਾ ਐਮ.ਆਈ.ਜੀ. ਫਲੈਟਾਂ ਦੀ ਉਸਾਰੀ ਕਿਸ ਸਾਲ ਵਿਚ ਕੀਤੀ ਗਈ ਸੀ ਅਤੇ ਇਨ੍ਹਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫਲੈਟਾਂ ਵਿਚੋਂ ਕਿੰਨੇ ਫਲੈਟ ਹੁਣ ਤੱਕ ਅਲਾਟ ਕੀਤੇ ਗਏ ਹਨ ਅਤੇ ਬਾਕੀ ਰਹਿੰਦੇ ਫਲੈਟਾਂ ਦੀ ਅਲਾਟਮੈਂਟ ਨਾ ਕਰਨ ਦੇ ਵਿਸਤ੍ਰਿਤ ਕਾਰਣ ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੁੱਡਾ ਵੱਲੋਂ ਸਾਲ 1998 ਵਿੱਚ ਸੈਕਟਰ 63 ਵਿਖੇ 80 ਐਮ.ਆਈ.ਜੀ. ਫਲੈਟਾਂ ਦੀ ਉਸਾਰੀ ਕਰਵਾਈ ਗਈ ਸੀ।

(ਅ) ਇਨ੍ਹਾਂ 80 ਮਕਾਨਾਂ ਵਿਚੋਂ 69 ਮਕਾਨ ਅਲਾਟ ਕੀਤੇ ਜਾ ਚੁੱਕੇ ਹਨ। ਖਾਲੀ ਪਏ ਐਲ.ਆਈ.ਜੀ./ਐਮ.ਆਈ.ਜੀ. ਮਕਾਨਾਂ ਸਬੰਧੀ ਗਮਾਡਾ ਦੀ ਕਾਰਜਕਾਰੀ ਕਮੇਟੀ ਵੱਲੋਂ ਮਿਤੀ 10 ਜਨਵਰੀ, 2007 ਨੂੰ ਇਹ ਫੈਸਲਾ ਲਿਆ ਗਿਆ ਕਿ ਇਹ ਮਕਾਨ ਜ਼ਿਲ੍ਹਾ ਮੈਜਿਸਟਰੇਟ ਦਫਤਰ ਦੇ ਕਰਮਚਾਰੀਆਂ ਨੂੰ ਕਿਰਾਏ ਦੇ ਆਧਾਰ ਤੇ ਅਲਾਟ ਕਰ ਦਿੱਤੇ ਜਾਣ। ਜਿਸ ਅਨੁਸਾਰ 11 ਖਾਲੀ ਪਏ ਐਮ.ਆਈ.ਜੀ. ਮਕਾਨ ਕਿਰਾਏ ਦੇ ਆਧਾਰ ਤੇ ਅਲਾਟ ਕਰ ਦਿੱਤੇ ਗਏ। ਪਰੰਤੂ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਦੇ ਵਰਕ-ਚਾਰਜ ਕਰਮਚਾਰੀ ਯੂਨੀਅਨ (ਰਜਿ:), ਮੁਹਾਲੀ ਵੱਲੋਂ ਦਿੱਤੀ ਗਈ ਪ੍ਰਤੀ-ਬੇਨਤੀ ਤੇ ਕਿਰਾਏ ਦੇ ਆਧਾਰ ਤੇ ਅਲਾਟ ਕੀਤੇ ਗਏ ਇਹ ਮਕਾਨ ਕੈਂਸਲ/ਵਾਪਸ ਲੈ ਲਏ ਗਏ ਕਿਉਂਕਿ ਇਹ ਮਾਮਲਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਪੈਂਡਿੰਗ ਸੀ ਅਤੇ ਮਾਨਯੋਗ ਕੋਰਟ ਵੱਲੋਂ ਯੂਨੀਅਨ ਦੀ ਪ੍ਰਤੀ ਬੇਨਤੀ ਤੇ 6 ਮਹੀਨੇ ਦੇ ਅੰਦਰ ਅੰਦਰ ਫੈਸਲਾ ਕਰਨ ਦੀ ਹਦਾਇਤ ਕੀਤੀ ਗਈ ਸੀ।

ਉਕਤ ਅਨੁਸਾਰ ਸਾਬਕਾ ਮੁੱਖ ਪ੍ਰਸ਼ਾਸਕ, ਗਮਾਡਾ ਵੱਲੋਂ ਇਹ ਪ੍ਰਤੀ-ਬੇਨਤੀ ਰੱਦ ਕਰ ਦਿੱਤੀ ਗਈ। ਸੈਕਟਰ 63 ਦੇ ਇਨ੍ਹਾਂ 11 ਐਮ.ਆਈ.ਜੀ. ਮਕਾਨਾਂ ਦੀ ਅਲਾਟਮੈਂਟ ਜ਼ਿਲ੍ਹਾ ਮੈਜਿਸਟਰੇਟ ਦੇ ਕਰਮਚਾਰੀਆਂ ਨੂੰ ਕਰਨ ਸਬੰਧੀ ਮਾਮਲਾ ਵਿਚਾਰ ਅਧੀਨ ਹੈ।

---

*For Starred Question No. 473 and reply thereto, please see P.V.S. Debates dated 25th March, 2008

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੁਹਾਲੀ ਦੇ ਇਰਦ-ਗਿਰਦ ਬਹੁਤ ਵੱਡਾ ਗ੍ਰੇਟਰ ਮੁਹਾਲੀ ਸ਼ਹਿਰ ਬਣ ਰਿਹਾ ਹੈ। ਇਸ ਦੇ ਵਿੱਚ ਪ੍ਰਾਈਵੇਟ ਕਾਲੋਨੀਆਂ, ਪ੍ਰਾਈਵੇਟ ਕਾਲੋਨਾਈਜ਼ਰ ਆ ਗਏ ਹਨ ਜਿਸ ਕਰਕੇ ਇਥੇ ਬਹੁਤ ਜ਼ਿਆਦਾ ਵੱਡਾ ਸ਼ਹਿਰ ਬਣਨਾ ਹੈ। ਉਥੇ ਬਹੁਤ ਜ਼ਿਆਦਾ ਫਲੈਟ ਵੀ ਬਣ ਰਹੇ ਹਨ ਅਤੇ ਉਨ੍ਹਾਂ ਦੇ ਜਿਹੜੇ ਰੇਟ ਹਨ ਉਹ ਪ੍ਰਾਈਵੇਟ ਕਾਲੋਨਾਈਜ਼ਰ ਵਾਲਿਆਂ ਨੇ ਹੀ ਫਿਕਸ ਕਰਨੇ ਹੁੰਦੇ ਹਨ ਅਤੇ ਬਹੁਤ ਜ਼ਿਆਦਾ ਰੇਟ ਫਿਕਸ ਕਰਦੇ ਹਨ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਵਿੱਚ ਰਿਜ਼ਰਵੇਸ਼ਨ ਹੋਵੇਗੀ ਤਾਂਕਿ ਵੀਕਰ ਸੈਕਸ਼ਨ ਨਾਲ ਸਬੰਧਤ ਲੋਕਾਂ ਨੂੰ ਘੱਟ ਜਾਂ ਸਹੀ ਰੇਟਾਂ ਤੇ ਮਕਾਨ ਮਿਲ ਸਕਣ?

**ਮੁੱਖ ਮੰਤਰੀ** : ਇਹ ਜ਼ਰੂਰ ਹੋਵੇਗੀ ਜੀ। ਮੈਂ ਮਹਿਕਮੇ ਨੂੰ ਹਦਾਇਤ ਕੀਤੀ ਹੈ ਕਿ ਵੀਕਰ ਸੈਕਸ਼ਨ ਵਾਸਤੇ ਇਸ ਤਰ੍ਹਾਂ ਕੀਤਾ ਜਾਵੇ ਕਿ ਜਿਹੜੇ ਮਕਾਨ ਰਿਜ਼ਰਵ ਕੀਤੇ ਜਾਂਦੇ ਹਨ ਉਨ੍ਹਾਂ ਦੀ ਵੀ ਕੀਮਤ 30—35 ਲੱਖ ਰੁਪਿਆ ਹੈ। ਇਹ ਮਕਾਨ ਗਰੀਬ ਆਦਮੀ ਤਾਂ ਲੈ ਨਹੀਂ ਸਕਦਾ। ਇਸ ਕਰਕੇ ਮੈਂ ਉਨ੍ਹਾਂ ਨੂੰ ਇੰਸਟਰਕਸ਼ਨਾਂ ਦਿੱਤੀਆਂ ਹਨ ਕਿ ਕੋਈ ਅਜਿਹਾ ਸਿਸਟਮ ਬਣਾਓ ਜਿਸ ਨਾਲ ਗਰੀਬਾਂ ਨੂੰ ਵੀ ਘਰ ਮਿਲ ਸਕਣ। ਜੇਕਰ ਪਿੰਡਾਂ ਵਿੱਚ ਵੀ ਕੋਈ ਗਰੀਬ ਲੋਕ ਹਨ ਤਾਂ ਇਸ ਸਕੀਮ ਅਧੀਨ ਉਨ੍ਹਾਂ ਵਾਸਤੇ ਘਰ ਬਣਾਏ ਜਾਣ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 476*

**ਮਾਨਯੋਗ ਸਪੀਕਰ** : ਇਹ ਪ੍ਰਸ਼ਨ ਪੋਸਟਪੋਨ ਕੀਤਾ ਜਾਂਦਾ ਹੈ।

---

## ਬਠਿੰਡਾ ਵਿਖੇ ਪੰਜ ਤਾਰਾ ਹੋਟਲ ਖੋਲ੍ਹਣਾ

***479 ਸਰਦਾਰ ਮੱਖਣ ਸਿੰਘ** : ਕੀ ਸੈਰ-ਸਪਾਟਾ ਅਤੇ ਸੱਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਠਿੰਡਾ ਵਿਖੇ ਪੰਜ ਤਾਰਾ ਹੋਟਲ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਸ਼੍ਰੀਮਾਨ ਜੀ, ਟੂਰਿਜ਼ਮ ਵਿਭਾਗ ਦੀ ਬਠਿੰਡਾ ਵਿਖੇ ਪੰਜ ਤਾਰਾ ਹੋਟਲ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਟੂਰਿਜ਼ਮ ਦੀਆਂ ਜਿੰਨੀਆਂ ਸੰਭਾਵਨਾਵਾਂ ਹਨ, ਕੀ ਉਨ੍ਹਾਂ ਸੰਭਾਵਨਾਵਾਂ ਦੀ ਟੂਰਿਜ਼ਮ ਨੂੰ ਬੜ੍ਹਾਵਾ ਦੇਣ ਵਾਸਤੇ ਪੂਰੀ ਵਰਤੋਂ ਕੀਤੀ ਜਾ ਰਹੀ ਹੈ।

---

*For Starred Question No. 476 and reply thereto, please see Appendix to this Debates.

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਬੜੀ ਵਧੀਆ ਸਪਲੀਮੈਂਟਰੀ ਕੀਤੀ ਹੈ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦੇ ਯਤਨਾਂ ਸਦਕਾ ਹੁਣੇ ਹੀ ਇੱਕ ਵਰਲਡ ਟੂਰਿਜ਼ਮ ਸੰਸਥਾ ਦੇ ਨਾਲ ਸਮਝੌਤਾ ਕੀਤਾ ਗਿਆ ਹੈ ਜਿਹੜੀ ਸੰਸਥਾ ਪੰਜਾਬ ਦਾ ਸਾਰਾ ਹੀ ਮਾਸਟਰ ਪਲਾਨ ਤਿਆਰ ਕਰ ਰਹੀ ਹੈ। ਉਸ ਵਿੱਚ ਚਾਹੇ ਸਾਡੇ ਤਿੰਨੋਂ ਦਰਿਆ ਆਉਂਦੇ ਹਨ, ਚਾਹੇ ਵੱਡੀਆਂ ਨਹਿਰਾਂ ਹਨ, ਚਾਹੇ ਵੱਡੇ ਰੋਡ ਹਨ, ਚਾਹੇ ਇੰਟਰਨੈਸ਼ਨਲ ਏਅਰਪੋਰਟ ਹਨ, ਚਾਹੇ ਸਾਡੇ ਗੁਰੂ ਧਾਮ ਹਨ, ਚਾਹੇ ਸੁਤੰਤਰਤਾ ਸੰਗਰਾਮੀਆਂ ਦੀਆਂ ਜਿੰਨੀਆਂ ਜਗ੍ਹਾ ਹਨ, ਉਹ ਸੰਸਥਾ ਉਨ੍ਹਾਂ ਨੂੰ ਟੂਰਿਜ਼ਮ ਸੈਕਟਰ ਦੇ ਵਿੱਚ ਲਿਆਉਣ ਲਈ ਸਾਰਾ ਮਾਸਟਰ ਪਲਾਨ ਤਿਆਰ ਕਰ ਰਹੀ ਹੈ। ਉਹ ਜਲਦੀ ਹੀ 5-6 ਮਹੀਨਿਆਂ ਵਿੱਚ ਹੀ ਮਾਸਟਰ ਪਲਾਨ ਤਿਆਰ ਕਰਕੇ ਸਾਨੂੰ ਦੇ ਦੇਵੇਗੀ ਅਤੇ ਉਹ ਜਿੱਥੇ-ਜਿੱਥੇ ਤਜ਼ਵੀਜ਼ ਕਰਨਗੇ ਉੱਥੇ ਅਸੀਂ ਸ਼ੁਰੂ ਕਰਾਂਗੇ।

**ਸਰਦਾਰ ਮੱਖਣ ਸਿੰਘ** : ਇਨ੍ਹਾਂ ਨੇ ਬਠਿੰਡਾ ਵਿਖੇ ਟੂਰਿਜ਼ਮ ਵਿਭਾਗ ਦਾ ਪੰਜ ਤਾਰਾ ਹੋਟਲ ਬਣਾਉਣ ਵਾਸਤੇ ਟੂਰਿਜ਼ਮ ਵਿਭਾਗ ਦੀ ਸਕੀਮ ਬਾਰੇ "ਨਹੀਂ ਜੀ" ਕਿਹਾ ਹੈ। ਕੀ ਬਠਿੰਡੇ ਵਿੱਚ ਕਦੇ ਕੋਈ ਇਸ ਤਰ੍ਹਾਂ ਦੀ ਸਕੀਮ ਬਣਾਉਣ ਦੀ ਤਜਵੀਜ਼ ਹੈ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਕੋਈ ਪ੍ਰਾਈਵੇਟ ਸੈਕਟਰ ਦੇ ਵਿੱਚ ਆਪਣੀ ਪੂੰਜੀ ਲਾਉਣਾ ਚਾਹੁੰਦਾ ਹੈ ਤਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਪ੍ਰਧਾਨਗੀ ਹੇਠ ਟੂਰਿਜ਼ਮ ਪ੍ਰਾਜੈਕਟਸ ਦੀ ਪ੍ਰਵਾਨਗੀ ਲਈ ਇੱਕ ਕਮੇਟੀ ਬਣੀ ਹੋਈ ਹੈ। ਇਹ ਕਮੇਟੀ ਕਾਫ਼ੀ ਸਹੂਲਤਾਂ ਦਿੰਦੀ ਹੈ ਅਤੇ ਪ੍ਰਾਈਵੇਟ ਸੈਕਟਰ ਵਿੱਚ ਜੋ ਕੋਈ ਹੋਟਲ ਬਣਾਉਣਾ ਚਾਹੁੰਦਾ ਹੈ ਤਾਂ ਉਸ ਨੂੰ ਜ਼ਰੂਰ ਮੌਕਾ ਦਿੱਤਾ ਜਾਵੇਗਾ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 570*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਬਲਾਕ ਸੁਨਾਮ ਵਿਚ ਮਾਈਨਰ ਨੰ: 2 ਦੀ ਸਫ਼ਾਈ ਕਰਨਾ

***551 ਸਰਦਾਰ ਸੁਰਜੀਤ ਸਿੰਘ ਧੀਮਾਨ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਸੁਨਾਮ ਵਿਚ ਘੱਗਰ ਬ੍ਰਾਂਚ ਕੈਨਾਲ ਦੇ ਲਾਡ-ਬੰਜਰ ਰਜਬਾਹਾ ਤੇ ਮਾਈਨਰ ਨੰ: 2 ਦੀ ਸਫ਼ਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਲਾਡ-ਬੰਜਰ ਰਜਬਾਹੇ ਦੇ ਮਾਈਨਰ ਨੰ: 2 ਦੀ ਡੀਸਿਲਟਿੰਗ ਅਤੇ ਰੀਹੈਬਿਲੀਟੇਸ਼ਨ ਦਾ ਕੰਮ ਸਰਕਾਰ ਦੇ ਵਿਚਾਰ ਅਧੀਨ ਹੈ। ਫੰਡਜ਼ ਰਿਲੀਜ਼ ਹੋਣ ਉਪਰੰਤ ਕੰਮ ਦੋ ਮਹੀਨੇ ਦੇ ਵਿੱਚ ਵਿੱਚ ਕਰਵਾ ਦਿੱਤਾ ਜਾਵੇਗਾ।

**ਸਰਦਾਰ ਸੁਰਜੀਤ ਸਿੰਘ ਧੀਮਾਨ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਮਾਈਨਰ ਨੰ: 2 ਦੀ ਸਫ਼ਾਈ ਲਈ ਚਾਲੂ ਮਾਲੀ ਸਾਲ ਵਿੱਚ ਸਿੰਜਾਈ ਵਿਭਾਗ ਵੱਲੋਂ ਕੀ ਕੋਈ ਪ੍ਰਬੰਧ ਕੀਤਾ ਗਿਆ ਹੈ ਅਤੇ ਜੇ ਕੀਤਾ ਗਿਆ ਹੈ ਤਾਂ ਇਸ ਦੇ ਵਾਸਤੇ ਕਿੰਨੇ ਫੰਡ ਰੱਖੇ ਗਏ ਹਨ ?

---

*For Starred Question No. 570 and reply thereto, please see Appendix to this Debates.

**ਮੰਤਰੀ :** ਸਪੀਕਰ ਸਾਹਿਬ, ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਨਹਿਰਾਂ, ਡਿਸਟਰੀਬਿਊਟਰੀਜ਼ ਅਤੇ ਮਾਈਨਰਜ਼ ਦੀ ਰੀਹੈਬਿਲੀਟੇਸ਼ਨ ਵਾਸਤੇ 3243 ਕਰੋੜ ਰੁਪਏ ਦਾ ਇਕ ਪ੍ਰੋਗਰਾਮ ਬਣਾਇਆ ਹੈ। ਇਸ ਲਾਡ-ਬੰਜਰ ਸਿਸਟਮ ਦਾ ਮਾਈਨਰ ਨੰ: 2 ਵੀ ਇਸ ਦੇ ਵਿਚੋਂ ਹੀ ਨਿਕਲਦਾ ਹੈ। ਇਸ ਦੀ ਰੀਹੈਬਿਲੀਟੇਸ਼ਨ ਵਾਸਤੇ ਵੀ ਇਸੇ ਸਾਲ ਦਾ ਪ੍ਰੋਗਰਾਮ ਹੈ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 444 ਅਤੇ 571**

(ਸਬੰਧਤ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਕਰਮਚਾਰੀਆਂ ਨੂੰ ਸਰਹੱਦੀ ਇਲਾਕਾ ਭੱਤੇ ਦੀ ਅਦਾਇਗੀ ਮੁੜ ਬਹਾਲ ਕਰਨਾ**

***564 ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਦੇ ਸਰਹੱਦੀ ਖੇਤਰਾਂ ਵਿਚ ਕੰਮ ਕਰ ਰਹੇ ਕਰਮਚਾਰੀਆਂ ਨੂੰ ਸਰਹੱਦੀ ਇਲਾਕਾ ਭੱਤੇ ਦੀ ਅਦਾਇਗੀ ਮੁੜ ਬਹਾਲ ਕਰਨ ਦੀ ਤਜਵੀਜ਼ ਰੱਖਦੀ ਹੈ?

**ਸਰਦਾਰ ਮਨਪ੍ਰੀਤ ਸਿੰਘ ਬਾਦਲ :** ਨਹੀਂ ਜੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਸਰਹੱਦੀ ਏਰੀਆ ਵਿੱਚ ਜਿਹੜੇ ਕਰਮਚਾਰੀ ਕੰਮ ਕਰਦੇ ਸਨ, ਪਹਿਲਾਂ ਉਨ੍ਹਾਂ ਨੂੰ ਸਪੈਸ਼ਲ ਸਰਹੱਦੀ ਭੱਤਾ ਦਿੱਤਾ ਜਾਂਦਾ ਸੀ ਜਿਹੜਾ ਬਾਅਦ ਵਿਚ ਬੰਦ ਕਰ ਦਿੱਤਾ ਗਿਆ। ਹੈਰਾਨੀ ਦੀ ਗੱਲ ਹੈ ਕਿ ਸ਼ਹਿਰਾਂ ਵਿਚ ਹਾਊਸ ਰੈਂਟ ਵੀ ਵੱਧ ਦਿੱਤਾ ਜਾਂਦਾ ਹੈ ਅਤੇ ਉਥੇ ਕਰਮਚਾਰੀਆਂ ਨੂੰ ਫੈਸਿਲਟੀਜ਼ ਵੀ ਵੱਧ ਮਿਲਦੀਆਂ ਹਨ। ਟੀਚਰ ਵੀ ਸ਼ਹਿਰਾਂ ਵੱਲ ਨੂੰ ਭੱਜਦੇ ਹਨ। ਉਹ ਬੱਸਾਂ ਵਿੱਚ ਧੱਕੇ ਖਾ ਖਾ ਕੇ ਪਿੰਡਾਂ ਵਿਚ ਜਾਣ ਨੂੰ ਤਿਆਰ ਨਹੀਂ ਹਨ ਕਿਉਂਕਿ ਪਿੰਡਾਂ ਵਿਚ ਜਾਣ ਲਈ ਟਾਈਮ ਵੀ ਵੱਧ ਲਗਦਾ ਹੈ ਅਤੇ ਤਨਖਾਹ ਵੀ ਘੱਟ ਮਿਲਦੀ ਹੈ। ਜੇ ਇਹ ਸਰਹੱਦੀ ਏਰੀਆ ਭੱਤਾ ਇਸ ਵੇਲੇ ਦੇਣ ਦੀ ਤਜਵੀਜ਼ ਨਹੀਂ ਹੈ ਤਾਂ ਕੀ ਅੱਗੇ ਨੂੰ ਇਸ ਦੀ ਕੋਈ ਸੰਭਾਵਨਾ ਹੈ ਜਿਸ ਨਾਲ ਕਿ ਇਹ ਭੱਤਾ ਦੁਬਾਰਾ ਚਾਲੂ ਕੀਤਾ ਜਾ ਸਕੇ।

**ਮੰਤਰੀ :** ਮੁਅੱਜ਼ਜ਼ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਸਰਹੱਦੀ ਅਲਾਊਂਸ ਕਹਿ ਰਹੇ ਹਨ, ਪੰਜਾਬ ਸਰਕਾਰ ਦੇ ਜਿਹੜੇ ਕਰਮਚਾਰੀ ਇੰਟਰਨੈਸ਼ਨਲ ਬਾਰਡਰ ਦੇ 16 ਕਿਲੋਮੀਟਰ ਜਾਂ 10 ਮੀਲ ਦੇ ਏਰੀਏ ਵਿੱਚ ਪੋਸਟਿਡ ਹਨ, ਉਨ੍ਹਾਂ ਨੂੰ ਇਹ ਭੱਤਾ ਦਿੱਤਾ ਜਾਂਦਾ ਸੀ ਅਤੇ 1988 ਤੱਕ ਇਹ ਬੇਸਿਕ ਪੇਅ ਦਾ ਸਾਢੇ ਸੱਤ ਪਰਸੈਂਟ ਹੁੰਦਾ ਸੀ। 1988 ਤੱਕ ਇਹ ਭੱਤਾ ਦਿੱਤਾ ਜਾਂਦਾ ਰਿਹਾ ਹੈ। ਫ਼ਿਰ ਤੀਸਰਾ ਪੇਅ ਕਮਿਸ਼ਨ ਆਇਆ ਤਾਂ ਉਸ ਨੇ ਕਿਹਾ ਕਿ ਇਹ ਐਨਟਾਈਟਲਮੈਂਟ ਇਨ੍ਹਾਂ ਕਰਮਚਾਰੀਆਂ ਨੂੰ ਨਹੀਂ ਦੇਣੀ ਬਲਕਿ ਇਨ੍ਹਾਂ ਨੂੰ ਨਾਰਮਲ ਹਾਊਸ ਰੈਂਟ ਦੇਣਾ ਹੈ ਅਤੇ ਪਲੱਸ 5% ਬੇਸਿਕ ਪੇਅ ਦਾ ਹੋਰ ਦੇਣਾ ਹੈ। ਇਹ ਸਿਸਟਮ ਚਾਲੂ ਹੋ ਗਿਆ ਅਤੇ 1997

[ਵਿੱਤ ਮੰਤਰੀ]

ਵਿਚ ਫ਼ਿਰ ਚੌਥਾ ਪੇਅ ਕਮਿਸ਼ਨ ਆ ਗਿਆ। ਉਸ ਨੇ ਕਿਹਾ ਕਿ ਇਨ੍ਹਾਂ ਨੂੰ ਨਾਰਮਲ ਹਾਊਸ ਰੈਂਟ ਪਲੱਸ ਜਿਹੜੇ ਸ਼ਹਿਰ ਵਿਚ ਰਹਿੰਦੇ ਹਨ, ਉਸ ਦੀ ਕਲਾਸੀਫਿਕੇਸ਼ਨ ਦੇ ਮੁਤਾਬਿਕ 5% ਬੇਸਿਕ ਪੇਅ ਦਾ ਹੋਰ ਦਿੱਤਾ ਜਾਵੇ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਤੁਹਾਡੇ ਜ਼ਰੀਏ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਸਰਕਾਰ ਦੇ ਜਿਹੜੇ ਮੁਲਾਜ਼ਮ ਇੰਟਰਨੈਸ਼ਨਲ ਬਾਰਡਰ ਦੇ 16 ਕਿਲੋਮੀਟਰ ਜਾਂ 10 ਮੀਲ ਦੀ ਸਰਹੱਦੀ ਪੱਟੀ ਵਿਚ ਕੰਮ ਕਰ ਰਹੇ ਹਨ, ਜਿਨ੍ਹਾਂ ਨੂੰ ਫ਼ਰੀ ਹਾਊਸ ਦੀ ਐਨਟਾਈਟਲਮੈਂਟ ਹੋਣੀ ਚਾਹੀਦੀ ਹੈ ਉਨ੍ਹਾਂ ਨੂੰ ਇਸ ਵਜ੍ਹਾ ਕਰਕੇ 5% ਬੇਸਿਕ ਪੇਅ ਦਾ ਹੋਰ ਭੱਤਾ ਮਿਲ ਰਿਹਾ ਹੈ। ਮੈਂ ਮੈਂਬਰ ਸਾਹਿਬ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਿਉਂਕਿ ਹੁਣ ਪੰਜਵੇਂ ਪੇਅ ਕਮਿਸ਼ਨ ਦੀਆਂ ਟਰਮਜ਼ ਆਫ਼ ਰੈਫਰੈਂਸ ਫਾਈਨਲ ਹੋ ਗਈਆਂ ਹਨ, ਜੋ ਪੇਅ ਕਮਿਸ਼ਨ ਦੀ ਰਿਪੋਰਟ ਆਏਗੀ, ਜੋ ਉਨ੍ਹਾਂ ਦੀਆਂ ਸਿਫਾਰਸ਼ਾਂ ਹੋਣਗੀਆਂ, ਉਨ੍ਹਾਂ ਨੂੰ ਪੰਜਾਬ ਸਰਕਾਰ ਬਾਰਡਰ ਇੰਪਲਾਈਜ਼ ਵਾਸਤੇ ਮੰਨ ਕੇ ਲਾਗੂ ਕਰੇਗੀ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮਾਨਯੋਗ ਵਿੱਤ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਜਿਨ੍ਹਾਂ ਨੂੰ ਫਰੀ ਹਾਊਸ ਮਿਲਦਾ ਹੈ ਉਨ੍ਹਾਂ ਨੂੰ 5% ਬੇਸਿਕ ਪੇਅ ਵਿੱਚ ਵਾਧੇ ਨਾਲ ਦਿੱਤਾ ਜਾਂਦਾ ਹੈ। ਗੱਲ ਇਹ ਹੈ ਕਿ ਜਿਹੜੇ ਟੀਚਰ ਹਨ ਜਾਂ ਹੋਰ ਵੱਖ-ਵੱਖ ਮਹਿਕਮਿਆਂ ਵਿੱਚ ਤੀਜੇ ਦਰਜੇ ਦੇ ਜਿਹੜੇ ਮੁਲਾਜ਼ਮ ਹਨ ਉਨ੍ਹਾਂ ਵਾਸਤੇ ਕਿਸੇ ਸਮੇਂ ਸਰਹੱਦੀ ਭੱਤਾ ਮਿਲਦਾ ਸੀ। ਕੀ ਉਸ ਨੂੰ ਇਹ ਲਾਗੂ ਕਰਨ ਲਈ ਕੋਈ ਤਜਵੀਜ਼ ਜਾਂ ਯੋਜਨਾ ਜਾਂ ਕੋਈ ਯਤਨ ਕਰਨਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਇਹ ਐਸ਼ੋਰੈਂਸ ਦੇਣੀ ਚਾਹੁੰਦਾ ਹਾਂ ਕਿ ਬਾਰਡਰ ਏਰੀਏ ਦੇ ਇੰਪਲਾਈਜ਼ ਵਾਸਤੇ ਜੋ ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਹੋਣਗੀਆਂ ਉਨ੍ਹਾਂ ਨੂੰ ਅਸੀਂ ਮੰਨ ਲਵਾਂਗੇ ਪਰ ਇਹ ਕਹਿਣਾ ਕਿ ਜਿਹੜੇ ਹਾਊਸ ਲਈ ਐਨਟਾਈਟਲ ਹੀ ਨਹੀਂ ਉਨ੍ਹਾਂ ਨੂੰ ਹਾਊਸ ਜਾਂ ਹਾਊਸ ਰੈਂਟ ਦੇ ਦੇਈਏ, ਇਸ ਬਾਰੇ ਮੈਂ ਸਦਨ ਵਿੱਚ ਵਿਸ਼ਵਾਸ ਨਹੀਂ ਦੇ ਸਕਦਾ। ਕੈਬਨਿਟ ਵਿੱਚ ਜਾਂ ਫ਼ਿਰ ਕਿਸੇ ਦਿਨ ਬੈਠ ਕੇ, ਮੈਂਬਰ ਸਾਹਿਬ ਨਾਲ ਬੈਠ ਕੇ ਜ਼ਰੂਰ ਵਿਚਾਰ ਕਰ ਲਵਾਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਗੱਲ ਤਾਂ ਹਾਊਸ ਰੈਂਟ ਦੀ ਨਹੀਂ। ਸਰਹੱਦੀ ਏਰੀਆ ਵਿੱਚ ਦੂਰ-ਦੁਰਾਡੇ ਇਲਾਕੇ ਵਿੱਚ ਸਰਵਿਸ ਕਰਨ ਵਾਸਤੇ ਮੁਲਾਜ਼ਮਾਂ ਨੂੰ ਸਰਵਿਸ ਕਰਨ ਲਈ ਉਤਸ਼ਾਹਿਤ ਕਰਨ ਵਾਸਤੇ ਇਹ ਸਪੈਸ਼ਲ ਭੱਤਾ ਦਿੱਤਾ ਜਾਂਦਾ ਹੈ......

**ਮਾਨਯੋਗ ਸਪੀਕਰ :** ਇਹ ਤਾਂ ਹੁਣ ਰੈਪੀਟੀਸ਼ਨ ਹੀ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਨਹੀਂ ਜੀ। ਮੈਂ ਇਹ.....

**ਮਾਨਯੋਗ ਸਪੀਕਰ :** ਨਹੀਂ ਜੀ। ਅਗਲਾ ਸਵਾਲ। ਸਰਦਾਰ ਵਿਰਸਾ ਸਿੰਘ ਵਲਟੋਹਾ।

---

## ਵਲਟੋਹਾ ਅਤੇ ਭਿਖੀਵਿੰਡ ਬਲਾਕਾਂ ਵਿਚ ਉਦਯੋਗ ਸਥਾਪਿਤ ਕਰਨਾ

*402 **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਤਰਨ ਤਾਰਨ ਦੇ ਵਲਟੋਹਾ ਅਤੇ ਭਿਖੀਵਿੰਡ ਬਲਾਕਾਂ ਵਿਚ ਖੇਤੀ ਅਧਾਰਤ ਅਤੇ ਫੂਡ ਪ੍ਰੋਸੈਸਿੰਗ ਉਦਯੋਗ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਨਹੀਂ, ਤਾਂ ਇਸਦੇ ਕਾਰਨ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਜ਼ਿਲ੍ਹਾ ਤਰਨ ਤਾਰਨ ਦੇ ਵਲਟੋਹਾ ਅਤੇ ਭਿਖੀਵਿੰਡ ਬਲਾਕ ਵਿੱਚ ਖੇਤੀ ਅਧਾਰਤ ਅਤੇ ਫੂਡ ਪ੍ਰੋਸੈਸਿੰਗ ਉਦਯੋਗ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਕਿਸੇ ਵੀ ਉੱਦਮੀ ਤੋਂ ਖੇਤੀ ਅਧਾਰਤ ਅਤੇ ਫੂਡ ਪ੍ਰੋਸੈਸਿੰਗ ਉਦਯੋਗ ਲਗਾਉਣ ਦੀ ਤਜਵੀਜ਼ ਪ੍ਰਾਪਤ ਨਹੀਂ ਹੋਈ ਹੈ।

ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪ੍ਰਾਈਵੇਟ ਐਂਟਰਪ੍ਰੀਨਿਓਰ ਨੂੰ ਉਤਸ਼ਾਹਿਤ ਕਰਦੇ ਹਾਂ ਤਾਂਕਿ ਜਿਹੜਾ ਏਰੀਆ ਹੈ ਉਥੇ ਤੁਸੀਂ ਆਪਣਾ ਉਦਯੋਗ ਲਗਾਓ। ਉਨ੍ਹਾਂ ਦੇ ਲਈ ਅਕਾਲੀ-ਭਾਜਪਾ ਸਰਕਾਰ ਕਾਫੀ ਸਹਾਇਤਾ ਅਤੇ ਰਿਆਇਤਾਂ ਵੀ ਦਿੰਦੀ ਹੈ ਕਿ ਜੇ ਕੋਈ ਵੀ ਉਥੇ 25 ਕਰੋੜ ਰੁਪਏ ਦੀ ਲਾਗਤ ਨਾਲ ਪ੍ਰਾਜੈਕਟ ਲਗਾਉਂਦਾ ਹੈ ਉਸ ਨੂੰ ਮੈਗਾ ਪ੍ਰਾਜੈਕਟ ਕੰਸਿਡਰ ਕਰਦੇ ਹਾਂ, ਉਸਦੇ ਵਿੱਚ ਅਸੀਂ ਵੱਖ ਵੱਖ ਰਿਆਇਤਾਂ ਦਿੱਤੀਆਂ ਹਨ ਜਿਸ ਤਰ੍ਹਾਂ ਜ਼ਮੀਨ ਖਰੀਦਣ ਲਈ ਸਟੈਂਪ ਡਿਊਟੀ, ਮਾਰਕੀਟ ਫ਼ੀਸ ਅਤੇ ਬਿਜਲੀ ਦੇ ਰੇਟਾਂ ਵਿੱਚ ਛੂਟ। ਇਹ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਜੇਕਰ ਕਿਸੇ ਪ੍ਰਾਈਵੇਟ ਉੱਦਮੀ ਤੋਂ ਕੋਈ ਉਦਯੋਗ ਲਗਾਉਣ ਦੀ ਕੋਈ ਤਜਵੀਜ਼ ਪ੍ਰਾਪਤ ਨਹੀਂ ਹੋਈ ਤਾਂ ਜੋ ਸਰਕਾਰ ਦਾ ਐਗਰੋ ਇੰਡਸਟਰੀਜ਼ ਵਿਭਾਗ ਹੈ, ਕੀ ਉਹ ਖੇਤੀਬਾੜੀ ਅਧਾਰਤ ਕੋਈ ਉਦਯੋਗ ਇਸ ਏਰੀਆ ਦੇ ਵਿੱਚ ਨਹੀਂ ਲਗਾ ਸਕਦਾ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਜਿਹੜਾ ਪਹਿਲਾਂ ਜਵਾਬ ਦਿੱਤਾ ਹੈ, ਉਸ ਵਿਚ ਦੱਸਿਆ ਹੈ ਕਿ ਸਰਕਾਰ ਉਦਯੋਗ ਲਗਾਉਣ ਲਈ ਉਤਸ਼ਾਹਿਤ ਕਰਦੀ ਹੈ। ਅਸੀਂ ਆਪਣੇ ਤੌਰ ਤੇ ਉਦਯੋਗ ਨਹੀਂ ਲਗਾਉਂਦੇ। ਜਿਹੜੀ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਹੈ ਇਹ ਤਾਂ ਇਕ ਨੋਡਲ ਏਜੰਸੀ ਹੈ। ਜਿਹੜੇ ਪ੍ਰਾਈਵੇਟ ਐਂਟਰਪ੍ਰੀਨਿਓਰ ਹਨ ਉਨ੍ਹਾਂ ਨੂੰ ਵੱਖ-ਵੱਖ ਰਿਆਇਤਾਂ ਦੁਆਰਾ ਉਤਸ਼ਾਹਿਤ ਕਰਦੇ ਹਾਂ। ਸਾਡੀ ਆਪਣੀ ਉਦਯੋਗ ਲਗਾਉਣ ਕੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਸਾਡੇ ਉਥੇ ਨਾ ਕੋਈ ਮੁਲਾਜ਼ਮ ਜਾ ਕੇ ਰਾਜ਼ੀ ਹੈ, ਨਾ ਹੀ ਕੋਈ ਪ੍ਰਾਈਵੇਟ ਉੱਦਮੀ ਨੇ ਉਥੇ ਜਾਣਾ ਹੈ ਫ਼ਿਰ ਦੱਸੋ ਅਸੀਂ ਕਿੱਥੇ ਜਾਵਾਂਗੇ। ਮੈਂ ਸੀ.ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਮਾਈਕਰੋ ਪਲਾਂਟ ਵਲਟੋਹਾ ਬਲਾਕ ਦਾ ਇਨ੍ਹਾਂ ਨੇ ਕਰਵਾਇਆ ਹੈ। ਜਿਹੜੀ ਏਜੰਸੀ ਨੇ ਉਥੇ ਸਰਵੇ ਕੀਤਾ ਹੈ, ਉਸ ਨੇ ਦੱਸਿਆ ਹੈ ਕਿ ਇੱਥੇ ਫੂਡ ਪਰਾਸੈਸਿੰਗ ਇੰਡਸਟਰੀ ਲਾਉਣੀ ਚਾਹੀਦੀ ਹੈ। ਜੇਕਰ ਕੋਈ ਪ੍ਰਾਈਵੇਟ ਉੱਦਮੀ ਨਹੀਂ ਆਉਂਦਾ ਤਾਂ ਮੇਰਾ ਖਿਆਲ ਹੈ ਕਿ ਫ਼ਿਰ ਸਰਕਾਰ ਨੂੰ ਕੋਈ ਆਪਣੇ ਤੌਰ ਤੇ ਉੱਦਮ ਕਰਨਾ ਚਾਹੀਦਾ ਹੈ। ਮੈਂ ਹਾਊਸ ਵਿੱਚ ਇਹ ਐਸ਼ੋਰੈਂਸ ਲੈਣੀ ਚਾਹਾਂਗਾ ਕਿ ਕੀ ਇਸ ਵਾਸਤੇ ਕੋਈ ਯਤਨ ਕੀਤੇ ਜਾਣਗੇ।

**ਮਾਨਯੋਗ ਸਪੀਕਰ :** ਤੁਹਾਡਾ ਜਵਾਬ ਆ ਗਿਆ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਜਵਾਬ ਤੇ ਨਾਂਹ ਵਾਲਾ ਹੀ ਹੈ।

**ਮਾਨਯੋਗ ਸਪੀਕਰ :** ਜਵਾਬ ਤਾਂ ਜਵਾਬ ਹੀ ਹੈ।

---

## ਰੋਪੜ ਵਿਚ ਸੀਵਰੇਜ਼ ਸਿਸਟਮ ਵਿਛਾਉਣਾ

***439. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰੋਪੜ ਸ਼ਹਿਰ ਵਿਚ ਗੁਰਦੁਆਰਾ ਭੱਠਾ ਸਾਹਿਬ ਦੇ ਆਲੇ-ਦੁਆਲੇ ਦੇ ਰਿਹਾਇਸ਼ੀ ਇਲਾਕਿਆਂ ਵਿਚੋਂ ਗੰਦਾ ਪਾਣੀ ਬਾਹਰ ਕੱਢਣ ਲਈ ਸੀਵਰੇਜ਼ ਲਾਈਨਾਂ ਵਿਛਾਉਣ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** ਨਹੀਂ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਸੰਬੰਧਿਤ ਗੁਰਦੁਆਰਾ ਭੱਠਾ ਸਾਹਿਬ ਦੇ ਆਲੇ-ਦੁਆਲੇ, ਚਾਰੇ ਪਾਸੇ ਪਾਣੀ ਖੜ੍ਹਾ ਰਹਿੰਦਾ ਹੈ। ਉਥੇ ਲੋਕ ਵੀ ਰਹਿੰਦੇ ਹਨ ਅਤੇ ਕਲੋਨੀ ਵੀ ਬਣੀ ਹੋਈ ਹੈ ਪਰ ਉਥੇ ਪਾਣੀ ਦਾ ਕੋਈ ਵੀ ਨਿਕਾਸ ਨਹੀਂ ਹੈ। ਪਲਾਟਾਂ ਵਿੱਚ 2-3 ਫੁੱਟ ਪਾਣੀ ਖੜ੍ਹਾ ਹੈ.....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ, ਗੱਲ ਤਾਂ ਤੁਹਾਡੀ ਆ ਗਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਉਥੇ ਇੱਕ ਸਾਈਡ ਤੇ ਪੁਲਿਸ ਲਾਈਨ ਹੈ ਅਤੇ ਦੂਜੇ ਪਾਸੇ ਦਾਣਾ ਮੰਡੀ ਹੈ। ਉਥੇ ਦੋਵੇਂ ਥਾਵਾਂ ਤੇ ਸੀਵਰੇਜ਼ ਵੀ ਪਿਆ ਹੋਇਆ ਹੈ ਅਤੇ ਸਟਾਰਮ ਸੀਵਰ ਦੀਆਂ ਪਾਈਪਾਂ ਵੀ ਪਈਆਂ ਹੋਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਅਜੇ ਉਥੇ ਸੀਵਰੇਜ਼ ਨਹੀਂ ਪਾਇਆ ਜਾ ਸਕਦਾ ਤਾਂ ਕੀ ਘੱਟੋ ਘੱਟ ਉਥੇ ਖੜ੍ਹੇ ਹੋਏ ਪਾਣੀ ਦੇ ਨਿਕਾਸ ਲਈ, 5—10 ਲੱਖ ਰੁਪਿਆ ਸਰਕਾਰ ਦਾ ਲੱਗਣਾ ਹੈ, ਸਟਾਰਮ ਸੀਵਰ ਦੀਆਂ ਪਾਈਪਾਂ ਵਿੱਚ ਦੀ ਉਸ ਪਾਣੀ ਦਾ ਨਿਕਾਸ ਕਰਨਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸਮੱਸਿਆ ਬੜੀ ਗੰਭੀਰ ਹੈ। ਉਥੇ ਅਨਆਥੋਰਾਈਜ਼ਡ ਕਲੋਨੀਆਂ ਕੱਟੀਆਂ ਜਾਂਦੀਆਂ ਹਨ ਅਤੇ ਆਪਣੇ ਆਪ ਕਰਾਪ-ਅੱਪ ਹੁੰਦੀਆਂ ਹਨ। ਫਿਰ ਲੋਕਲ ਬਾਡੀਜ਼ ਵਿਭਾਗ ਤੇ ਪਰੈਸ਼ਰ ਬਣਦਾ ਹੈ ਕਿ ਉਥੇ ਬੇਸਿਕ ਅਮੈਨਟੀਜ਼ ਦਿੱਤੀਆਂ ਜਾਣ। ਜਿਥੋਂ ਤੱਕ ਮਾਨਯੋਗ ਮੈਂਬਰ ਨੇ ਪੁੱਛਿਆ ਹੈ, ਉਥੇ 6 ਕਰੋੜ ਰੁਪਿਆ ਸੀਵਰੇਜ਼ ਤੇ ਖਰਚ ਆਉਣਾ ਹੈ, ਇਸ ਲਈ ਜਿੰਨੀ ਦੇਰ ਤੱਕ ਇਹ ਫੰਡ ਉਪਲਬਧ ਨਹੀਂ ਹੁੰਦੇ, ਉਥੇ ਜਿਹੜਾ ਪਾਣੀ ਖੜ੍ਹਾ ਹੈ, ਫੀਜੀਬਿਲੀਟੀ ਦੇਖ ਕੇ ਉਸ ਦਾ ਯੋਗ ਹੱਲ ਕੱਢਾਂਗੇ।

---

## ਸਰਕਾਰੀ ਕਾਲਜ ਟਾਂਡਾ ਦੀ ਚਾਰ ਦੀਵਾਰੀ ਦੀ ਮੁਰੰਮਤ

***582. ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਗਿਆਨੀ ਕਰਤਾਰ ਸਿੰਘ ਮੈਮੋਰੀਅਲ ਸਰਕਾਰੀ ਕਾਲਜ, ਟਾਂਡਾ ਦੀ ਚਾਰ ਦੀਵਾਰੀ ਦੀ ਹਾਲਤ ਖਸਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਡਾਕਟਰ ਉਪਿੰਦਰਜੀਤ ਕੌਰ :** ਹਾਂ ਜੀ। ਗਿਆਨੀ ਕਰਤਾਰ ਸਿੰਘ ਮੈਮੋਰੀਅਲ ਸਰਕਾਰੀ ਕਾਲਜ, ਟਾਂਡਾ ਦੀ ਚਾਰ ਦੀਵਾਰੀ ਖ਼ਸਤਾ ਹਾਲਤ ਵਿੱਚ ਹੈ। ਯੋਜਨਾ ਸਾਲ 2007-08 ਵਿੱਚ ਐਡੀਸ਼ਨਲ ਸੈਂਟਰਲ ਅਸਿਸਟੈਂਸ ਹੇਠ ਚਾਰ ਦੀਵਾਰੀ ਦੀ ਮੁਰੰਮਤ, ਕੰਪਿਊਟਰ ਅਤੇ ਭਾਸ਼ਾ ਪ੍ਰਯੋਗਸ਼ਾਲਾਵਾਂ ਦੀ ਉਸਾਰੀ ਲਈ 17 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਚਾਰ ਦੀਵਾਰੀ ਦੀ ਮੁਰੰਮਤ ਵਾਸਤੇ ਫੰਡ ਜਾਰੀ ਕਰਵਾਉਣ ਹਿੱਤ ਯਤਨ ਕੀਤੇ ਜਾ ਰਹੇ ਹਨ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 17 ਲੱਖ ਰੁਪਏ ਦੀ ਗੱਲ ਕੀਤੀ ਹੈ। ਇਸ ਵਿੱਚ ਕੰਪਿਊਟਰ ਦੀ ਗੱਲ ਵੀ ਕੀਤੀ ਹੈ ਅਤੇ ਪ੍ਰਯੋਗਸ਼ਾਲਾ ਦੀ ਗੱਲ ਵੀ ਹੋਈ ਹੈ। ਇਹ ਕਾਲਜ ਗਿਆਨੀ ਕਰਤਾਰ ਸਿੰਘ ਜੀ ਦੀ ਯਾਦ ਵਿੱਚ ਹੈ ਜਿਹੜਾ ਕਿ 48 ਏਕੜ ਜਗ੍ਹਾ ਵਿੱਚ ਫੈਲਿਆ ਹੋਇਆ ਹੈ। ਉਸ ਦੀ ਚਾਰ-ਦੀਵਾਰੀ ਨਾ ਹੋਣ ਕਰਕੇ ਉਥੇ ਘਾਹ-ਫੂਸ ਉੱਗਿਆ ਹੋਇਆ ਹੈ, ਭੰਗ ਉੱਗੀ ਹੋਈ ਹੈ, ਡੰਗਰ ਅੰਦਰ ਵੜਦੇ ਰਹਿੰਦੇ ਹਨ ਅਤੇ ਨਸ਼ੱਈ, ਭੰਗੀ ਵੀ ਉਥੇ ਜਾ ਕੇ ਨਸ਼ੇ ਮਲਦੇ ਹਨ। ਬੱਚਿਆਂ ਦੀ ਪੜ੍ਹਾਈ ਵਿੱਚ ਬੜੀ ਮੁਸ਼ਕਲ ਆਉਂਦੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਾਰ-ਦੀਵਾਰੀ ਕਰਨੀ ਸਭ ਤੋਂ ਜ਼ਰੂਰੀ ਹੈ। ਕਾਲਜ ਦੀ ਬੜੀ ਹੀ ਖਸਤਾ ਹਾਲਤ ਹੈ। ਰੰਗ-ਰੋਗਨ ਦੀ ਹਾਲਤ ਮਾੜੀ ਹੈ, ਬਿਲਡਿੰਗ ਦੀ ਹਾਲਤ ਮਾੜੀ ਹੈ। ਮੰਤਰੀ ਜੀ ਜਵਾਬ ਦੇਣ ਕਿ ਚਾਰ-ਦੀਵਾਰੀ ਪਹਿਲ ਦੇ ਅਧਾਰ ਤੇ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਚਾਰ-ਦੀਵਾਰੀ ਦਾ 1100 ਮੀਟਰ ਹਿੱਸਾ ਬੜੀ ਖਸਤਾ ਹਾਲਤ ਵਿੱਚ ਹੈ। ਇਸ ਵਾਸਤੇ 17 ਲੱਖ ਰੁਪਏ ਦੀ ਪ੍ਰੋਵੀਜ਼ਨ ਕੀਤੀ ਗਈ ਹੈ ਜਿਸ ਵਿੱਚ ਕੰਪਿਊਟਰ ਅਤੇ ਲੈਬ ਵੀ ਬਣਨੀ ਹੈ। ਅਸੀਂ ਇਸ ਸਾਲ ਪਰਮ-ਅਗੇਤ ਤੇ ਇਸ ਨੂੰ ਕਰਵਾ ਦੇਵਾਂਗੇ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ.....

**ਮਾਨਯੋਗ ਸਪੀਕਰ :** ਤੁਹਾਡਾ ਜਵਾਬ ਤਾਂ ਆ ਗਿਆ ਹੈ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਸਪੀਕਰ ਸਾਹਿਬ, ਚਾਰ-ਦੀਵਾਰੀ ਕਰਨੀ ਬਹੁਤ ਹੀ ਜ਼ਰੂਰੀ ਹੈ। 48 ਕਿੱਲੇ ਜਗ੍ਹਾ ਵਿੱਚ ਕਾਲਜ ਹੈ। ਜਦੋਂ ਸੀ.ਐਮ. ਸਾਹਿਬ ਜਾਂਦੇ ਹਨ ਤਾਂ ਹੈਲੀਪੈਡ ਵੀ ਉਥੇ ਹੀ ਬਣਦਾ ਹੈ। ਜੰਗਲ ਬਣਿਆ ਹੋਇਆ ਹੈ, ਬਾਕੀ ਦੀਆਂ ਗੱਲਾਂ ਤਾਂ ਬਾਅਦ ਵਿੱਚ ਹੋ ਜਾਣਗੀਆਂ ਪ੍ਰੰਤੂ ਚਾਰ-ਦੀਵਾਰੀ ਕਰਨੀ ਬਹੁਤ ਹੀ ਜ਼ਰੂਰੀ ਹੈ।

**ਮੰਤਰੀ :** ਮੈਂ ਭਰੋਸਾ ਦਿਵਾਉਂਦੀ ਹਾਂ ਕਿ ਇਹ ਕਾਰਜ ਹੋ ਜਾਵੇਗਾ।

---

## ਕੈਂਸਰ ਦੇ ਕਾਰਨ ਹੋਈਆਂ ਮੌਤਾਂ ਦੀ ਗਿਣਤੀ

*569. ਸਰਦਾਰ ਕੰਵਰਜੀਤ ਸਿੰਘ ਬਰਾੜ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007 ਦੇ ਦੌਰਾਨ ਜ਼ਿਲ੍ਹਾ ਮੁਕਤਸਰ ਵਿਚ ਪਿੰਡ ਭੁੱਟੀਵਾਲਾ ਵਿਚ ਕੈਂਸਰ ਦੇ ਕਾਰਨ ਹੋਈਆਂ ਮੌਤਾਂ ਦੀ ਗਿਣਤੀ ਕਿੰਨੀ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਸਾਲ 2007 ਦੌਰਾਨ ਪਿੰਡ ਭੁੱਟੀਵਾਲਾ, ਜ਼ਿਲ੍ਹਾ ਮੁਕਤਸਰ ਵਿਖੇ ਕੈਂਸਰ ਨਾਲ ਚਾਰ ਮੌਤਾਂ ਹੋਈਆਂ ਹਨ ਜੀ।

ਸਰਦਾਰ ਕੰਵਰਜੀਤ ਸਿੰਘ ਬਰਾੜ : ਸਪੀਕਰ ਸਾਹਿਬ, ਜੋ ਫਿਗਰਾਂ ਦਿੱਤੀਆਂ ਗਈਆਂ ਹਨ, ਮੇਰਾ ਖਿਆਲ ਹੈ ਕਿ ਜੋ ਮਹਿਕਮੇ ਨੇ ਦਿੱਤੀਆਂ ਹਨ, ਉਹ ਪੜ੍ਹ ਦਿੱਤੀਆਂ ਗਈਆਂ ਹਨ। ਜੋ ਦੱਸਿਆ ਗਿਆ ਹੈ ਕਿ ਚਾਰ ਮੌਤਾਂ ਹੋਈਆਂ ਹਨ, ਬਿਲਕੁਲ ਗਲਤ ਹੈ। ਮੇਰੀ ਨਾਲੇਜ ਮੁਤਾਬਕ ਭੁੱਟੀਵਾਲਾ ਪਿੰਡ ਵਿੱਚ 37 ਮੌਤਾਂ ਕੈਂਸਰ ਨਾਲ ਹੋਈਆਂ ਹਨ। ਮੈਂ ਬੀਬੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਵਿਚ, ਮਾਲਵੇ ਦੇ ਇਲਾਕੇ ਵਿੱਚ ਖਾਸ ਤੌਰ ਤੇ ਸਰਹਿੰਦ ਕੈਨਾਲ ਦੇ ਦੱਖਣੀ ਹਿੱਸੇ ਵਿੱਚ ਜਿੱਥੇ ਪਲਿਊਟਿਡ ਵਾਟਰ ਬਹੁਤ ਜ਼ਿਆਦਾ ਹੈ, ਉਥੇ ਕੋਈ ਏਜੰਸੀ ਦਾਇਰ ਕੀਤੀ ਹੈ ਜਿਹੜੀ ਕੈਂਸਰ ਦੀਆਂ ਮੌਤਾਂ ਬਾਰੇ ਇਨਫਾਰਮ ਕਰ ਸਕੇ।

**मंत्री :** स्पीकर साहिब, जब माननीय विधायक कह रहे हैं तो मान लेना चाहिए पर यह विश्वसनीय नहीं है । गांव की आबादी 4050 है । गांव में जब कोई मौत होती है तो चौकीदार को लिखवाई जाती है और तब मौत का कारण नहीं लिखवाया जाता । यह सही बात है कि मालवा बैल्ट में कैंसर की बिमारी ज्यादा है । कुछ साल पहले साल 2005 में Health Department ने एक सर्वेक्षण करवाया था, उसके मुताबिक पंजाब में एक लाख के पीछे 52.2% और हिंदुस्तान में 70% लोगों की इस बिमारी से मौत होती है पर फिर भी हम निश्चिंत नहीं हो सकते । इन्होंने पानी के प्रति पूछा है । वैसे, स्पीकर साहिब, आज आप प्रश्न काल में ज्यादा समय दे रहे हैं । इस से मुझे और मौका मिलेगा ।

ਮਾਨਯੋਗ ਸਪੀਕਰ : ਤੁਸੀਂ ਘੜੀ ਮੁਤਾਬਕ ਕਹਿ ਰਹੇ ਹੋ ਪਰ ਅੱਜ ਪ੍ਰਸ਼ਨ ਕਾਲ ਦਾ ਟਾਈਮ 10 ਮਿੰਟ ਬਾਅਦ ਤੋਂ ਹੈ।

**मंत्री :** अच्छा हो गया । मुझे मौका मिल गया । जो नये Water Works हैं, जो Rural Water Supply के लिए हैं, वह बन कर तैयार हैं । कुछ दिनों में भुट्टीवाला के आस-पास के इलाकों में साफ पानी मिलना शुरु हो जाएगा जो कैंसर के Control के लिए जरुरी है । दूसरी बात जो है, Reverse ऐसमोसिज़ पानी का काम भी संपूर्ण हो रहा है और जल सुरक्षा पालिसी के तहत तैयार हो रहा है । यह भी चलने के लिये तैयार है और लोगों को पानी मिल जाएगा । लेकिन चिंता की बात यह है कि पंजाब का जो खान-पान है, वह मांसाहारी ज्यादा है, नशे ज्यादा हैं, शराब ज्यादा है, तंबाकू ज्यादा है । मांसाहार कैंसर के लिए बड़ा कारण है। जो चार मौतें हुई हैं, उस में छिंदर कौर की पेट के कैंसर से मृत्यु हुई है । सरफी राम की थरोट कैंसर से मौत हुई है । बदकिस्मती से वह तंबाकू का सेवन ज्यादा करता था । हरपाल सिंह की पेट के कैंसर से मृत्यु हुई है । सुखदेव सिंह की 23.3.07 को Blood Cancer से मृत्यु हुई है । मुझे खुशी है कि हमारी सरकार और विशेष करके हमारे मुख्य मंत्री जी कैंसर के इलाज के लिए बहुत चिंता कर रहे हैं । केवल चिंता ही नहीं कर रहे बल्कि काम भी कर रहे हैं । बठिंडा और मोहाली में कैंसर के 2 अस्पताल बनाने

की योजना है । यह लागू होने की दहलीज़ पर हैं । मोहाली और बठिंडा में यह अस्पताल सरकारी और जनतक भागीदारी से बन रहे हैं । इन के लिए टैंडर तैयार है । गुरदासपुर में कैंसर का अस्पताल प्राईवेट पब्लिक Partnership से तैयार है । इस साल यह शुरु हो जाएगा । वैसे तो यह दूसरे मंत्री का काम है पर Medical Education Department की तरफ से फरीदकोट, अमृतसर और पटियाला में Cancer Control के लिए काम करवाया जा रहा है । वह तेजी से चल रहा है । अमृतसर में Teletheraphy Machine खरीदने के लिए दो करोड़ का टैंडर हो गया है। यह काम progress में है । पटियाला में मैमोग्राफी यूनिट के लिए काम चल रहा है ।

**ਮਾਨਯੋਗ ਸਪੀਕਰ** : ਇਨ੍ਹਾਂ ਦਾ ਜਵਾਬ ਜਿਹੜਾ ਹੈ......

**ਮੰਤਰੀ** : ਇਨ੍ਹਾਂ ਨੇ ਮਾਲਵਾ ਬੈਲਟ ਬਾਰੇ ਪੁੱਛਿਆ ਸੀ, ਮੈਂ ਜਵਾਬ ਦੇ ਦਿੱਤਾ ਹੈ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਬੜੇ ਆਦਰਨੀਯ ਹਨ। ਮੈਂ ਤੁਹਾਡੇ ਰਾਹੀਂ ਥੋੜ੍ਹਾ ਜਿਹਾ ਇਨ੍ਹਾਂ ਨਾਲ ਇਸ ਗੱਲ ਤੇ ਡਿਫਰ ਕਰਦਾ ਹਾਂ ਕਿ ਇਹ ਹਮੇਸ਼ਾ ਇਸ ਕੈਂਸਰ ਨੂੰ ਸ਼ਰਾਬ ਦੇ ਨਸ਼ੇ ਤੇ ਲੈ ਆਉਂਦੇ ਹਨ। ਉਨ੍ਹਾਂ ਪਿੰਡਾਂ ਵਿੱਚ ਤਾਂ ਸ਼ਰਾਬ ਹਮੇਸ਼ਾ ਹੀ ਚਲਦੀ ਸੀ। ਨਸ਼ੇ ਵੀ ਇੰਨੇ ਹੀ ਚਲਦੇ ਸੀ। ਕੀ ਵਜ੍ਹਾ ਹੈ ਕਿ ਅੱਜਕਲ੍ਹ ਕੈਂਸਰ ਜ਼ਿਆਦਾ ਫੈਲ ਰਿਹਾ ਹੈ। ਇਨ੍ਹਾਂ ਨੇ ਹੁਣ ਬੜਾ ਵੇਰਵਾ ਦਿੱਤਾ ਹੈ। ਇੱਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਜੇ.....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਮੇਰਾ ਸਵਾਲ ਇਹ ਹੈ ਕਿ ਇੱਕ ਪਾਸੇ ਜਵਾਬ ਵਿੱਚ ਉਥੇ ਡੈੱਥ ਦਾ ਵੇਰਵਾ ਨਹੀਂ ਦਿੱਤਾ ਜਾਂਦਾ ਪਰ ਹੁਣ ਆਪ ਇਨ੍ਹਾਂ ਨੇ ਡਿਟੇਲ ਵਿੱਚ ਦੱਸ ਦਿੱਤਾ ਹੈ ਕਿ ਕਿਵੇਂ ਮਰੇ ਹਨ। ਮੈਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਗੇ ਵੀ ਮੈਂ ਅਸੈਂਬਲੀ ਵਿੱਚ ਸਵਾਲ ਕੀਤਾ ਸੀ ਕਿ ਮਾਲਵੇ ਦੇ ਵਿੱਚ ਜੋ ਕੈਂਸਰ ਦੀ ਬਿਮਾਰੀ ਹੈ, ਇਸ ਦਾ ਸਾਇੰਟੇਫਿਕ ਤੌਰ ਤੇ ਅਧਿਐਨ ਕੀਤਾ ਜਾਵੇ। ਇਥੇ ਚੀਫ਼ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਦਾ ਵੀ ਉਹੀ ਏਰੀਆ ਹੈ। ਇਸ ਨੂੰ ਆਪਾਂ ਸੀਰੀਅਸਲੀ ਲੈ ਕੇ, ਇਸ ਦੀ ਕੋਈ ਮਾਸਟਰ ਪਲਾਨ ਬਣਾ ਕੇ ਇਸ ਨੂੰ ਟੈਕਲ ਕਰਨ ਦਾ ਹੱਲ ਕੱਢੀਏ। ਕੇਵਲ ਜਵਾਬਾਂ ਨਾਲ ਗੱਲ ਨਹੀਂ ਬਣਦੀ।

**Mr. Speaker :** Thank you. ਬੀਬੀ ਜੀ, ਤੁਸੀਂ ਬੈਠੋ। ਜਵਾਬ ਆ ਗਿਆ ਹੈ।

**ਸਰਦਾਰ ਮੋਹਨ ਲਾਲ ਸਿੰਘ** : ਸਪਲੀਮੈਂਟਰੀ, ਸਪੀਕਰ ਸਾਹਿਬ। ਦੁਆਬੇ ਵਿੱਚ ਇੱਕ ਵੀ ਨਹੀਂ ਬਣਿਆ....

**ਮਾਨਯੋਗ ਸਪੀਕਰ** : ਗੱਲ ਤਾਂ ਸੁਣ ਲਓ। ਸਾਰੇ ਪ੍ਰਸ਼ਨ ਖ਼ਤਮ ਹੋ ਗਏ ਹਨ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---

# MATTERS RAISED DURING ZERO HOUR AND STATEMENTS BY THE CHIEF MINISTER AND MINISTER THEREON

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਹੁਣ ਜ਼ੀਰੋ ਆਵਰ ਹੈ। ਮੈਂ ਪੰਚਾਇਤ ਇਲੈਕਸ਼ਨਾਂ ਦੇ ਬਾਰੇ ਬੜੀ ਇੰਪਾਰਟੈਂਟ ਗੱਲ ਕਰਨੀ ਹੈ......(ਵਿਘਨ).....(ਸ਼ੋਰ).....

**ਮਾਨਯੋਗ ਸਪੀਕਰ** : ਚੰਨੀ ਹੁਰੀਂ ਪਹਿਲਾਂ ਦੇ ਖੜ੍ਹੇ ਹੋਏ ਸਨ, ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਈਏ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰਾ ਬੀਬੀ ਜੀ ਨਾਲ ਸਵਾਲ ਸੀ ਕਿ ਪੰਜਾਬ ਵਿੱਚ ਕੈਂਸਰ ਦੀ ਬਿਮਾਰੀ ਬਹੁਤ ਜ਼ਿਆਦਾ ਹੋ ਰਹੀ ਹੈ.....

**ਮਾਨਯੋਗ ਸਪੀਕਰ** : ਇੱਕ ਮਿੰਟ ਲਈ ਸੁਣੋ। ਮੈਂ ਬੇਨਤੀ ਕਰਦਾ ਹਾਂ ਕਿ ਬਜਟ ਤੇ ਕਾਫੀ ਡਿਸਕਸ਼ਨ ਹੋਣੀ ਹੈ। ਦੋ ਦਿਨ ਹੁਣ ਬਹਿਸ ਹੋਣੀ ਹੈ ਅਤੇ ਉਸ ਤੋਂ ਬਾਅਦ ਵੀ ਹੋਏਗੀ ਅਤੇ ਬਿਨਾਂ ਵਜ੍ਹਾ ਉੱਠ ਉੱਠ ਕੇ ਇੰਟਰੱਪਸ਼ਨ ਕਰਨੀ ਜਾਂ ਕੋਈ ਹੋਰ ਗੱਲ ਕਰਨ ਦੀ ਬਜਾਏ ਉਸ ਦੇ ਵਿੱਚ ਤੁਹਾਨੂੰ ਸਾਰਿਆਂ ਨੂੰ ਰੈਲੇਵੈਂਸੀ ਨੂੰ ਧਿਆਨ ਵਿੱਚ ਰੱਖਦਿਆਂ ਡਿਸਕਸ਼ਨ ਵਿੱਚ ਪਾਰਟੀਸਿਪੇਟ ਕਰਨ ਦਾ ਯਤਨ ਕਰਨਾ ਚਾਹੀਦਾ ਹੈ ਕਿਉਂਕਿ ਬਜਟ ਤੇ ਵੀ ਗੱਲਾਂ ਆਉਣੀਆਂ ਹਨ ਅਤੇ ਆਪਾਂ ਸਾਰਿਆਂ ਨੂੰ ਬਜਟ ਨੂੰ ਬਹੁਤ ਗੰਭੀਰਤਾ ਦੇ ਨਾਲ ਡਿਸਕਸ ਕਰਨਾ ਚਾਹੀਦਾ ਹੈ। ਜਦੋਂ ਉਹ ਬਹਿਸ ਸ਼ੁਰੂ ਹੋਏਗੀ ਤਾਂ ਉਦੋਂ ਇਹ ਗੱਲਾਂ ਵੀ ਵਿੱਚ ਆ ਜਾਣਗੀਆਂ। ਜ਼ੀਰੋ ਆਵਰ ਦੀ ਗੱਲ ਜਿਹੜੀ ਹੈ, ਚੰਗਾ ਤਾ ਇਹ ਹੈ ਕਿ.....(ਵਿਘਨ).... (ਸ਼ੋਰ) ਹਾਂ ਜੀ, ਸਾਹੀ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਬਹੁਤ ਅਹਿਮ ਮੁੱਦਾ ਹੈ। ਜਲੰਧਰ ਤੋਂ ਪਠਾਨਕੋਟ ਦਾ ਫੋਰ ਲੇਨਿੰਗ ਦਾ ਪ੍ਰੋਜੈਕਟ ਭੋਗਪੁਰ ਤੋਂ ਪਠਾਨਕੋਟ ਤੱਕ ਚਲਦਾ ਹੈ। ਉਸ ਦੇ ਸਬੰਧ ਵਿੱਚ ਜਿਹੜੀ ਪੇਮੈਂਟ ਨੋਟੀਫਿਕੇਸ਼ਨ, 2004 ਦੇ ਵਿੱਚ ਹੋਣੀ ਸੀ, ਅੱਜ ਤੱਕ ਉਸ ਦੀ ਪੇਮੈਂਟ ਨਹੀਂ ਦਿੱਤੀ ਗਈ। ਅੱਠ-ਨੌਂ ਪਿੰਡਾਂ ਨੂੰ ਉਨ੍ਹਾਂ ਨੇ ਪੇਮੈਂਟ ਨਹੀਂ ਕੀਤੀ। ਉਨ੍ਹਾਂ ਦੇ ਘਰ ਢਾਹ ਕੇ ਪਿੱਛੇ ਕਰ ਦਿੱਤੇ ਹਨ ਔਰ ਉਨ੍ਹਾਂ ਨੂੰ ਉਹ ਡਰਾਉਂਦੇ ਹਨ ਕਿ ਤੁਹਾਨੂੰ ਪੈਸੇ ਨਹੀਂ ਦੇਣੇ। ਇਥੇ ਸਤਿਕਾਰਯੋਗ ਮੁੱਖ ਮੰਤਰੀ ਜੀ ਬੈਠੇ ਹਨ, ਮੈਂ ਉਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ.......

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਇੱਕ ਮਿੰਟ ਲਈ, ਤੁਸੀਂ ਇਹ ਕਾਲ ਅਟੈਨਸ਼ਨ ਵੀ ਦਿੱਤੀ ਹੈ। ਦਿੱਤੀ ਹੈ ਨਾ ?

**ਸਰਦਾਰ ਅਮਰਜੀਤ ਸਿੰਘ ਸਾਹੀ** : ਹਾਂ ਜੀ, ਕਾਲ ਅਟੈਨਸ਼ਨ ਵੀ ਦਿੱਤੀ ਹੈ।

**ਮਾਨਯੋਗ ਸਪੀਕਰ** : ਉਹ ਜਦੋਂ ਆਏਗੀ ਤਾਂ ਗੱਲ ਹੋ ਜਾਵੇਗੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਜੇ ਨਾ ਆਈ ਤਾਂ ? ਉਥੇ ਲੋਕਾਂ ਨੂੰ ਪੇਮੈਂਟ ਨਹੀਂ ਕੀਤੀ। ਸੀ.ਐਮ. ਸਾਹਿਬ ਇਸ ਦਾ ਵਿਸ਼ਵਾਸ ਦੇਣ.......

**ਮਾਨਯੋਗ ਸਪੀਕਰ** : ਜੋ ਕਾਲ ਅਟੈਨਸ਼ਨ ਦਿੱਤੀ ਹੈ, ਉਹ ਐਡਮਿਟ ਹੋਈ ਹੈ। ਤੁਸੀਂ ਉਸ ਦੇ ਵਿੱਚ ਡਿਟੇਲ ਨਾਲ ਗੱਲ ਕਰਿਓ। ਹੁਣ ਨਾਭਾ ਜੀ। ਜ਼ੀਰੋ ਆਵਰ ਵਿੱਚ ਸਿਰਫ਼ ਉਹੀ ਗੱਲ ਕਰਿਓ, ਜਿਸ ਦੀ ਬਹੁਤ ਇੰਪਾਰਟੈਂਸ ਹੋਵੇ।

MATTERS RAISED DURING ZERO HOUR AND
STATEMENTS BY THE CHIEF MINISTER
AND MINISTER THEREON

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਬਹੁਤ ਹੀ ਜ਼ਰੂਰੀ ਮਸਲੇ ਤੇ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇੱਕ ਲੜਕਾ ਹੈ, ਜਿਸ ਦਾ ਨਾਮ ਹੈ ਵਿਨੋਦ ਕੁਮਾਰ ਅੰਰ ਉਸ ਤੇ ਪਰਚਾ ਦਿੱਤਾ ਹੈ, ਐਫ.ਆਈ.ਆਰ. ਨੰਬਰ 127, ਮਿਤੀ 9 ਨਵੰਬਰ, 2007। ਇਸ ਦੀ ਮਦਰ-ਇਨ-ਲਾਅ ਸਰਬਨੀ ਦੇਵੀ, ਮਦਰ ਆਫ਼ ਇੰਦਰਪਾਲ, ਰੈਂਜੀਡੈਂਟ ਬਾਸੋਵਾਲ, ਡਿਸਟ੍ਰਿਕਟ ਰੋਪੜ ਹੈ । ਇਸ ਲੜਕੇ ਨੇ ਪ੍ਰੀ-ਅਰੈਸਟ ਬੇਲ ਵੀ ਹਾਈ ਕੋਰਟ ਵਿੱਚ ਪਾਈ ਸੀ ਅਤੇ ਉਹ ਮਿਤੀ 19 ਫਰਵਰੀ, 2008 ਨੂੰ ਰੱਦ ਵੀ ਕੀਤੀ ਗਈ। ਉਸ ਤੋਂ ਬਾਅਦ ਇਸ ਵਿਨੋਦ ਕੁਮਾਰ ਨੇ ਜਿਸ ਦੇ ਨਾਲ ਇਸ ਕੇਸ ਦਾ ਸਬੰਧ ਹੈ, ਹੇਮਲਤਾ ਦੀ ਬੇਟੀ ਨੂੰ ਜਿਸ ਦੀ ਉਮਰ 12 ਸਾਲ ਸੀ, ਦਾ ਰੇਪ ਕੀਤਾ ਅਤੇ ਦੂਜਾ ਪਰਚਾ ਐਫ.ਆਈ.ਆਰ. ਨੰਬਰ 138 ਮਿਤੀ 16 ਦਸੰਬਰ, 2007 ਨੂੰ ਦਿੱਤਾ ਗਿਆ। ਫਿਰ ਇਸ ਨੇ ਇਹ ਪ੍ਰੀ-ਅਰੈਸਟ ਬੇਲ ਹਾਈ ਕੋਰਟ ਦੇ ਵਿਚ ਪਾਈ। ਇਹ ਬੇਲ ਵੀ ਮਿਤੀ 16 ਦਸੰਬਰ, 2008 ਨੂੰ ਰੱਦ ਕੀਤੀ ਗਈ। ਮੈਂ ਸੀ.ਐਮ. ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਹਾਲੇ ਤੱਕ ਪੁਲਿਸ ਨੇ ਉਸ ਦੀ ਅਰੈਸਟ ਨਹੀਂ ਪਾਈ, ਉਸ ਦੇ ਖਿਲਾਫ਼ ਸਖ਼ਤ ਕਾਰਵਾਈ ਕੀਤੀ ਜਾਵੇ। ਸਪੀਕਰ ਸਾਹਿਬ, ਇਹ ਬਹੁਤ ਅਹਿਮ ਮਸਲਾ ਹੈ, ਬੱਚੀ ਨਾਲ ਰੇਪ ਵੀ ਕੀਤਾ ਗਿਆ ਹੈ ਅਤੇ ਉਸ ਦੀ ਪ੍ਰੈਸ਼ਰ ਹੇਠਾਂ ਆ ਕੇ ਮਦਰ-ਇਨ-ਲਾਅ ਨੇ ਆਤਮ ਹੱਤਿਆ ਕੀਤੀ ਹੈ। ਇਸ ਲਈ ਸੀ.ਐਮ. ਸਾਹਿਬ ਇਥੇ ਸਟੇਟਮੈਂਟ ਦੇਣ ਅਤੇ ਇਹ ਪੁਲਿਸ ਨੂੰ ਹਦਾਇਤ ਕਰਨ ਕਿ ਇਸ ਦੇ ਉਤੇ ਸਖ਼ਤ ਤੋਂ ਸਖ਼ਤ ਕਾਰਵਾਈ ਕੀਤੀ ਜਾਵੇ। ਇਸ ਸਬੰਧੀ ਮੇਰੇ ਕੋਲ ਸਮੇਤ ਹਾਈ ਕੋਰਟ ਦਾ ਸਾਰਾ ਰਿਕਾਰਡ ਹੈ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਇਨ੍ਹਾਂ ਦੇ ਕੋਲ ਰਿਕਾਰਡ ਹੈ ਉਹ ਮੈਨੂੰ ਦੇ ਦੇਣ। ਮੈਂ ਯਕੀਨ ਦਿਵਾਉਂਦਾ ਹਾਂ ਅੱਜ ਹੀ ਡੀ.ਜੀ.ਪੀ. ਸਾਹਿਬ ਨੂੰ ਕਹਿ ਦਿਆਂਗਾ ਕਿ ਇਸ ਦੇ ਉਤੇ ਲੋੜੀਂਦੀ ਕਾਰਵਾਈ ਜਲਦੀ ਤੋਂ ਜਲਦੀ ਕਰਨ।

**ਸਰਦਾਰ ਰਣਦੀਪ ਸਿੰਘ ਨਾਭਾ** : ਧੰਨਵਾਦ ਜੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਜਿਹੜੀ ਚਿੱਠੀ ਸਕੱਤਰ, ਪੇਂਡੂ ਵਿਕਾਸ ਤੇ ਪੰਚਾਇਤ ਵਿਭਾਗ, ਪੰਜਾਬ ਸਰਕਾਰ ਨੇ ਸਾਰੇ ਡਿਪਟੀ ਕਮਿਸ਼ਨਰਜ਼ ਨੂੰ ਲਿਖੀ ਸੀ..

**ਮਾਨਯੋਗ ਸਪੀਕਰ** : ਇਸ ਦਾ ਜਵਾਬ ਕੱਲ੍ਹ ਆ ਤਾਂ ਗਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਇਸ ਦੀ ਰੈਲੇਵੈਂਸੀ ਦੇ ਉਤੇ ਅੱਗੇ ਆ ਰਿਹਾ ਹਾਂ। ਸਪੀਕਰ ਸਾਹਿਬ, ਜੋ ਕੁਝ ਪੰਜਾਬ ਦੇ ਪਿੰਡਾਂ ਦੀ ਵਾਰਡਬੰਦੀ ਜਾਂ ਰਿਜ਼ਰਵੇਸ਼ਨ ਬਾਰੇ ਹੋਇਆ ਹੈ, ਉਨ੍ਹਾਂ ਬਾਰੇ ਮੈਂ ਕੁਝ ਸੈਂਪਲ ਦੇ ਤੌਰ ਤੇ ਜਾਣਕਾਰੀ ਲੈ ਕੇ ਆਇਆ ਹਾਂ। ਇੱਕ ਪਿੰਡ ਆਸਣਮਾਜਰਾ ਹੈ, ਉਥੇ ਸ਼ਡਿਊਲਡ ਕਾਸਟ ਦਾ ਸਰਪੰਚ ਰਿਜ਼ਰਵ ਹੈ। ਉਥੇ ਟੋਟਲ 5 ਪੰਚ ਹਨ, ਦੋ ਜਨਰਲ ਦੇ, ਇੱਕ ਵੂਮੈਨ ਦਾ, ਇੱਕ ਸ਼ਡਿਊਲਡ ਕਾਸਟ ਅਤੇ ਇੱਕ ਸ਼ਡਿਊਲਡ ਕਾਸਟ ਵੂਮੈਨ ਇਸ ਤਰ੍ਹਾਂ ਦੀਆਂ ਸਾਰੇ ਪੰਜਾਬ ਵਿੱਚ ਐਗਜਾਂਪਲਾਂ ਹੋਣਗੀਆਂ। ਇਸ ਦੇ ਵਿੱਚ ਇਹ ਵਾਇਓਲੇਸ਼ਨ ਹੈ ਕਿ ਜੇਕਰ ਇੱਕ ਪਿੰਡ ਵਿਚ ਸ਼ਡਿਊਲਡ ਕਾਸਟ ਦਾ ਇੱਕ ਮੈਂਬਰ ਹੀ ਹੈ ਤਾਂ ਫਿਰ ਇਸ ਦਾ ਮਤਲਬ ਇਹ ਹੈ ਕਿ ਉਹ ਸਰਪੰਚ ਬਣ ਜਾਵੇਗਾ। ਇਸੇ ਤਰ੍ਹਾਂ ਪਿੰਡ ਭੇਡਪੁਰਾ ਦੇ ਵਿੱਚ ਹੈ, ਉਥੇ ਕੁੱਲ 7 ਪੰਚ ਹਨ, 3 ਜਨਰਲ ਹਨ, 1 ਵੂਮੈਨ ਜਨਰਲ ਹੈ, ਇੱਕ ਸ਼ਡਿਊਲਡ ਕਾਸਟ ਦਾ ਹੈ, ਇਹ ਰਿਜ਼ਰਵ ਹੈ। ਇਸ ਵਿਚ ਕੋਈ ਬੀ.ਸੀ. ਮੈਂਬਰ ਨਹੀਂ ਹੈ। ਸਪੀਕਰ ਸਾਹਿਬ, ਇਹ ਗੱਲ ਬੜੀ ਸਮਝਣ ਵਾਲੀ ਹੈ। ਪੰਜਾਬ ਵਿੱਚ ਇਲੈਕਸ਼ਨ ਹੋਣੇ ਹਨ। ਜਿਥੇ ਬੀ.ਸੀ. ਪੰਚ ਚੁਣਿਆ ਗਿਆ ਹੈ ਉਥੇ ਇਨ੍ਹਾਂ ਦੀ ਹਦਾਇਤ ਮੁਤਾਬਿਕ ਪੱਛੜੀਆਂ ਸ਼੍ਰੇਣੀਆਂ ਦੇ ਸਰਪੰਚਾਂ ਦੇ ਲਈ ਰਾਖਵੇਂਕਰਨ ਲਈ ਐਕਟ ਦੇ ਵਿਚ ਕੋਈ ਉਪਬੰਧ ਨਹੀਂ ਹੈ। ਜੇਕਰ ਬੀ.ਸੀ. ਲਈ ਕੋਈ ਉਪਬੰਧ ਨਹੀਂ ਹੈ ਤਾਂ ਇਹ ਕਿਸ ਤਰ੍ਹਾਂ ਦੀ ਵੈਲਫੇਅਰ ਸਟੇਟ ਹੈ? (ਵਿਘਨ)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਇੱਕ ਹੋਰ ਪੁਆਇੰਟ ਤੇ ਗੱਲ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਵੀ ਇਲੈਕਸ਼ਨਾਂ ਫੇਸ ਕਰਨੀਆਂ ਹਨ। ਬਲਾਕ ਸੰਮਤੀਆਂ ਦੇ ਲਈ ਜ਼ੋਨ ਬਣਾਏ ਗਏ ਹਨ। ਇਨ੍ਹਾਂ ਜ਼ੋਨਾਂ ਦੇ ਵਿੱਚ ਕਾਂਟੀਨਿਊਟੀ ਦਾ ਪ੍ਰਿੰਸੀਪਲ ਹੋਣਾ ਚਾਹੀਦਾ ਹੈ ਕਿ ਜਿਹੜੇ ਜ਼ੋਨ ਦੇ ਵਿੱਚ ਪੰਜ ਪਿੰਡ ਹੋਣ ਉਨ੍ਹਾਂ ਦੀ ਆਪਸ ਦੇ ਵਿੱਚ ਲੈਂਡ ਜੁੜਦੀ ਹੋਈ ਵਾਲੀ ਕਾਂਟੀਨਿਊਟੀ ਹੋਣੀ ਚਾਹੀਦੀ ਹੈ। ਮੈਂ ਕੁਝ ਐਗਜਾਂਪਲਾਂ ਦੇਣੀਆਂ ਚਾਹੁੰਦਾ ਹਾਂ ਕਿ ਜਾਹਲਾ ਦਾ ਇੱਕ ਜ਼ੋਨ ਹੈ, ਉਸ ਵਿੱਚ ਪਿੰਡ ਮੱਲੋਮਾਜਰਾ, ਜਾਹਲਾ, ਰਾਜਗੜ੍ਹ, ਵਜੀਦਪੁਰ ਅਤੇ ਸੈਣੀਮਾਜਰਾ ਹਨ। ਇਸ ਦੇ ਵਿਚ ਚਾਰ ਪਿੰਡ ਤਾਂ ਆਪਸ ਵਿੱਚ ਜੁੜੇ ਹੋਏ ਹਨ ਪਰ ਜਿਹੜਾ ਮੱਲੋਮਾਜਰਾ ਪਿੰਡ ਹੈ ਉਸ ਪਿੰਡ ਦੀ ਜ਼ਮੀਨ ਦੀ ਆਪਸ ਦੇ ਵਿੱਚ ਕਾਂਟੀਨਿਊਟੀ ਨਹੀਂ ਹੈ। ਇਹ ਸਾਰੇ ਪ੍ਰਿੰਸੀਪਲਜ਼ ਦੀਆਂ ਬੇਸਿਕ ਵਾਇਓਲੇਸ਼ਨਜ਼ ਹਨ ਜਿਸ ਦੇ ਅਧਾਰ ਤੇ ਇਹ ਇਲੈਕਸ਼ਨਾਂ ਹੋਣੀਆਂ ਹਨ.. (ਵਿਘਨ)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਸਰਕਾਰ ਦੇ ਨੋਟਿਸ ਵਿਚ ਆ ਚੁੱਕੀ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੈਂ ਸਰਕਾਰ ਦੇ ਕੋਲੋਂ ਇਹ ਮੰਗ ਕਰਦਾ ਹਾਂ ਕਿ ਇਸ ਇਲੈਕਸ਼ਨ ਨੂੰ ਪੋਸਟਪੋਨ ਕੀਤਾ ਜਾਵੇ ਤਾਂ ਕਿ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੇ ਪਿੰਡਾਂ ਨੂੰ ਪ੍ਰਾਪਰ ਨੁਮਾਇੰਦਗੀ ਮਿਲ ਸਕੇ। ਜਿਹੜਾ ਪੰਚਾਇਤੀ ਰਾਜ ਇੰਸਟੀਚਿਊਸ਼ਨ ਹੈ ਉਸ ਦਾ ਆਪਾਂ ਜਲੂਸ ਨਾ ਕੱਢੀਏ। (ਵਿਘਨ)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਤਾਂ ਆ ਗਈ ਹੈ..(ਵਿਘਨ)

**ਸ਼੍ਰੀ ਬ੍ਰਹਮ ਮਹਿੰਦਰਾ** : 73ਵੀਂ ਅਮੈਂਡਮੈਂਟ ਵੂਮੈਨ ਇੰਪਾਵਰਮੈਂਟ ਦੀ ਗੱਲ ਕਰਦੀ ਹੈ, ਇਹ ਵਾਇਓਲੇਸ਼ਨ ਹੈ। ਇਸ ਦੇ ਬਾਰੇ ਸੀ.ਐਮ. ਸਾਹਿਬ ਆਸ਼ਵਾਸਨ ਦੇਣ। ਸੀ.ਐਮ. ਸਾਹਿਬ ਨੇ ਕੱਲ੍ਹ ਹਾਊਸ ਦੇ ਵਿੱਚ ਕਿਹਾ ਸੀ ਕਿ ਅੱਜ ਹੀ ਸਾਰੇ ਡਿਪਟੀ ਕਮਿਸ਼ਨਰਜ਼ ਨੂੰ ਹਦਾਇਤ ਹੋ ਜਾਵੇਗੀ ਪਰ ਅਜੇ ਤੱਕ ਡਿਪਟੀ ਕਮਿਸ਼ਨਰਜ਼ ਨੇ ਉਸ ਨੂੰ ਨੋਟੀਫਾਈ ਨਹੀਂ ਕੀਤਾ।

**ਮਾਨਯੋਗ ਸਪੀਕਰ** : ਜੋ ਗੱਲ ਤੁਸੀਂ ਕਹੀ ਸੀ ਉਸ ਦਾ ਜਵਾਬ ਕੱਲ੍ਹ ਹੀ ਆ ਗਿਆ ਸੀ। ਹੁਣ ਤੁਸੀਂ ਨੋਟਿਸ ਵਿੱਚ ਲਿਆਂਦਾ ਹੈ ਇਹ ਸਰਕਾਰ ਦੇ ਨੋਟਿਸ ਵਿਚ ਆ ਗਿਆ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਜੇ ਰੂਰਲ ਡਿਵੈਲਪਮੈਂਟ ਮਨਿਸਟਰ ਤੋਂ ਇਹ ਨਹੀਂ ਹੋ ਰਿਹਾ ਤਾਂ ਇਸ ਨੂੰ ਮੁੱਖ ਰੱਖ ਕੇ ਇਲੈਕਸ਼ਨ ਪੋਸਟਪੋਨ ਕਰ ਲਓ ਤਾਂ ਕਿ ਨੁਮਾਇੰਦਗੀ ਠੀਕ ਮਿਲ ਜਾਵੇ ਅਤੇ ਇਹ ਜਿਹੜਾ ਸਿਸਟਮ ਹੈ ਇਸ ਦਾ ਜਿਹੜਾ ਪ੍ਰਾਸੈਸ ਹੈ ਉਸ ਵਿੱਚ ਕਿਸੇ ਨੂੰ ਕੋਈ ਸ਼ਿਕਾਇਤ ਦਾ ਮੌਕਾ ਨਾ ਮਿਲੇ ਅਤੇ ਕਿਉਂ ਨਾ ਵੋਟ ਦਾ ਅਧਿਕਾਰ ਪਰਾਪਰ ਐਕਸਰਸਾਈਜ਼ ਹੋਵੇ। ਇਸ ਕਰਕੇ ਇਨ੍ਹਾਂ ਇਲੈਕਸ਼ਨਾਂ ਨੂੰ ਪੋਸਟਪੋਨ ਕੀਤਾ ਜਾਵੇ।

**ਸ਼੍ਰੀ ਹਰੀਸ਼ ਬੇਦੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਇੱਕ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ਕਿ ਸਟੀਲ ਦੀਆਂ ਕੀਮਤਾਂ 75% ਤੋਂ ਲੈ ਕੇ 100% ਵੱਧ ਗਈਆਂ ਹਨ। ਇਸ ਨਾਲ ਲੋਕਾਂ ਵਿੱਚ ਹਾਹਾਕਾਰ ਮੱਚ ਗਈ ਹੈ। ਜਿਸ ਨਾਲ ਸਾਰੇ ਪੰਜਾਬ, ਸਾਰੇ ਹਿੰਦੁਸਤਾਨ ਵਿੱਚ ਅਰਥ ਵਿਵਸਥਾ ਡਾਵਾਂਡੋਲ ਹੋ ਸਕਦੀ ਹੈ। ਕਿਸਾਨ ਜਿਹੜੀਆਂ ਆਤਮ ਹੱਤਿਆਵਾਂ ਕਰਦੇ ਸੀ ਉਸ ਨੂੰ ਬਹੁਤ ਥੋੜ੍ਹੀ ਹਾਲੇ ਠੱਲ ਪਈ ਹੈ। ਪਰ ਜੇਕਰ ਮਜ਼ਦੂਰ ਅਤੇ ਛੋਟੇ ਸਨਅਤਕਾਰ ਬੇਰੁਜ਼ਗਾਰ ਹੋ ਗਏ, ਅੱਜ ਸਥਿਤੀ ਇਹ ਬਣ ਗਈ ਹੈ ਕਿ 95% ਸਨਅਤਕਾਰ ਆਪਣਾ ਕਾਰੋਬਾਰ ਬੰਦ ਕਰਨ ਦੀ ਕਗਾਰ ਤੇ ਖੜ੍ਹੇ ਹਨ, ਉਹ ਮਜ਼ਬੂਰ ਹੋ ਜਾਣਗੇ। ਜੇ ਫੈਕਟਰੀਆਂ ਬੰਦ ਹੋ ਗਈਆਂ ਤਾਂ ਉਹ ਸੜਕਾਂ ਤੇ ਆ ਜਾਣਗੇ ਅਤੇ ਆਤਮ ਹੱਤਿਆਵਾਂ ਕਰ ਸਕਦੇ ਹਨ। ਇਹ ਪੰਜਾਬ ਦਾ ਇੱਕ ਬੜਾ ਭਖਦਾ ਮਸਲਾ ਹੈ ਜੋ ਕਿ ਮੈਂ ਸਦਨ ਦੇ ਧਿਆਨ ਵਿੱਚ ਅਤੇ ਮੁੱਖ ਮੰਤਰੀ ਜੀ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ। ਇਸ ਮਸਲੇ ਨੂੰ ਬਹੁਤ ਗੰਭੀਰਤਾ ਨਾਲ ਲਿਆ ਜਾਵੇ ਅਤੇ ਕੇਂਦਰ ਸਰਕਾਰ ਦੇ ਸਾਮ੍ਹਣੇ ਰੱਖਿਆ ਜਾਵੇ। ਜੇਕਰ ਪੰਜਾਬ ਜਾਂ ਹਿੰਦੁਸਤਾਨ ਵਿੱਚ ਕਿਸੇ ਨੇ ਕਾਂਟ੍ਰੈਕਟ ਲਿਆ ਹੈ ਜਾਂ ਕੀਤਾ ਹੈ ਅਤੇ ਸਟੀਲ ਦੀਆਂ ਕੀਮਤਾਂ 50% ਤੋਂ ਵੀ ਜ਼ਿਆਦਾ ਵੱਧ ਗਈਆਂ ਤਾਂ ਉਹ ਕਿਸ ਸਥਿਤੀ ਵਿੱਚ ਆਪਣੀ ਜ਼ੁੰਮੇਵਾਰੀ ਨਿਭਾ ਪਾਏਗਾ? ਪ੍ਰਾਈਵੇਟ ਸੈਕਟਰ ਜਾਂ ਗੌਰਮਿੰਟ ਸੈਕਟਰ ਵਿੱਚ ਪੁਲ ਜਾਂ ਹੋਰ ਸਟ੍ਰਕਚਰ ਬਣ ਰਹੇ ਹਨ ਜੇਕਰ ਸਟੀਲ ਦੀਆਂ 100% ਕੀਮਤਾਂ ਵੱਧ ਜਾਣਗੀਆਂ ਤਾਂ ਜਿਹੜਾ ਠੇਕੇਦਾਰ ਹੈ ਉਹ ਕਿਸ ਤਰ੍ਹਾਂ ਕੰਮ ਪੂਰਾ ਕਰ ਸਕੇਗਾ ? ਇਸ ਲਈ ਜਾਂ ਤਾਂ ਕੰਮ ਵਿੱਚ ਬਹੁਤ ਜ਼ਿਆਦਾ ਘਪਲਾ ਹੋਵੇਗਾ ਜਾਂ ਫਿਰ ਕੰਮ ਦੀ ਕੁਆਲਿਟੀ ਘਟੇਗੀ। ਇਹ ਬਹੁਤ ਅਹਿਮ ਮਸਲਾ ਹੈ। ਸਟੀਲ ਦੀਆਂ ਕੀਮਤਾਂ ਵਧਣ ਨਾਲ ਵਪਾਰ ਖ਼ਤਮ ਹੋ ਰਿਹਾ ਹੈ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਮੈਂਬਰ ਸਾਹਿਬ ਜੋ ਮਸਲਾ ਹਾਊਸ ਦੇ ਧਿਆਨ ਵਿਚ ਲੈ ਕੇ ਆਏ ਹਨ, ਇਹ ਬੜਾ ਗੰਭੀਰ ਹੈ। ਅੱਜ ਸਟੀਲ ਦੀਆਂ ਜਿਹੜੀਆਂ ਪ੍ਰਾਇਸਿਜ਼ ਹਨ, ਉਹ ਬਹੁਤ ਵੱਧ ਗਈਆਂ ਹਨ ਅਤੇ ਇਹ ਚਿੰਤਾ ਦਾ ਵਿਸ਼ਾ ਹੈ। ਇਸ ਬਾਰੇ ਚਿੰਤਾ ਸਾਡੇ ਮੁੱਖ ਮੰਤਰੀ ਜੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਵੀ ਜਤਾਈ ਹੈ ਅਤੇ ਇਸ ਸਬੰਧੀ ਇਨ੍ਹਾਂ ਨੇ ਇੱਕ ਚਿੱਠੀ ਪ੍ਰਧਾਨ ਮੰਤਰੀ ਜੀ ਨੂੰ ਮਿਤੀ 18 ਫਰਵਰੀ ਨੂੰ ਹੀ ਲਿਖੀ ਹੈ। ਇਸੇ ਤਰ੍ਹਾਂ ਮੈਂ ਵੀ ਯੂਨੀਅਨ ਮਨਿਸਟਰ ਆਫ਼ ਸਟੀਲ ਨੂੰ 15 ਫਰਵਰੀ ਨੂੰ ਚਿੱਠੀ ਲਿਖੀ ਹੈ ਕਿ ਜਿਹੜੀਆਂ ਸਟੀਲ ਦੀਆਂ ਵਧਦੀਆਂ ਕੀਮਤਾਂ ਦਾ ਮਸਲਾ ਹੈ ਇਸ ਉੱਤੇ ਕਾਬੂ ਪਾਉਣਾ ਚਾਹੀਦਾ ਹੈ। ਇਹ ਕੇਂਦਰ ਸਰਕਾਰ ਦੇ ਹੱਥ ਵਿੱਚ ਹੈ। ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਕੰਜ਼ਪਸ਼ਨ ਹੈ ਉਹ 59 ਮਿਲੀਅਨ ਟਨ ਹੈ ਅਤੇ ਜਿਹੜੀ ਪ੍ਰੋਡਕਸ਼ਨ ਹੈ ਉਹ 54 ਮਿਲੀਅਨ ਟਨ ਹੈ। ਜਿਹੜੀ ਡਿਮਾਂਡ ਇਨਕ੍ਰੀਜ਼ ਹੁੰਦੀ ਹੈ ਉਹ 13 ਫੀਸਦੀ ਦੇ ਹਿਸਾਬ ਨਾਲ ਹੁੰਦੀ ਹੈ ਜਿਹੜੀ ਸਪਲਾਈ ਹੈ ਉਹ 6% ਦੇ ਹਿਸਾਬ ਨਾਲ ਵਧਦੀ ਹੈ। ਹੁਣ ਕੇਂਦਰ ਦਾ ਬਜਟ ਆਇਆ ਹੈ ਉਸ ਵਿੱਚ ਜਿਹੜੇ ਪ੍ਰਬੰਧ ਕੀਤੇ ਹਨ ਉਹ ਪੂਰੇ ਸਾਬਤ ਨਹੀਂ ਹੋਏ ਤਾਂ ਕਿ ਉਹ ਵਧਦੀਆਂ ਕੀਮਤਾਂ ਹਨ ਉਨਾਂ ਨੂੰ ਰੋਕ ਸਕਣ। ਜਿਹੜੀ ਐਕਸਾਈਜ਼ ਡਿਊਟੀ ਹੈ ਉਹ ਸਟੀਲ ਤੇ 16% ਤੋਂ 14% ਕੀਤੀ ਗਈ ਹੈ ਅਤੇ ਮਤਲਬ ਕਿ 2% ਹੀ ਘੱਟ ਕੀਤੀ ਗਈ ਹੈ। ਇੰਪੋਰਟ ਡਿਊਟੀ ਆਨ ਸਕਰੈਪ, ਜਿਹੜੀ ਬਾਹਰੋਂ ਸਕਰੈਪ ਖਰੀਦੀ ਜਾਂਦੀ ਹੈ ਉਹ ਇਥੇ ਮੰਡੀ ਗੋਬਿੰਦਗੜ੍ਹ

**[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]**

ਵਿਚ ਢਲਦੀ ਹੈ, ਉਥੇ ਸੈਂਟਰ ਵਿੱਚ ਇਸ ਨੂੰ ਅਬਾਲਿਸ਼ ਕਰ ਦਿੱਤਾ ਗਿਆ ਹੈ ਅਤੇ ਜਿਹੜੇ ਮਈਅਰਜ਼ ਕੇਂਦਰ ਸਰਕਾਰ ਵਲੋਂ ਲਏ ਗਏ ਹਨ ਉਹ ਵੀ ਸਫੀਸ਼ੀਐਂਟ ਨਹੀਂ ਹਨ ਕਿਉਂਕਿ ਜਿਹੜੀ ਪ੍ਰਾਬਲਮ, ਭਾਵ ਵੱਡੀ ਸਮੱਸਿਆ ਹੈ ਉਹ ਇਹ ਹੈ ਕਿ ਜਿਹੜੀ ਆਇਰਨ ਓਰ ਹੈ ਉਸ ਨੂੰ ਐਕਸਪੋਰਟ ਕਰਨ ਦੀ ਇਜਾਜ਼ਤ ਦਿੱਤੀ ਹੋਈ ਹੈ। ਤੁਹਾਨੂੰ ਯਾਦ ਹੋਵੇਗਾ ਕਿ ਈਸਟ ਇੰਡੀਆ ਕੰਪਨੀ ਇਥੋਂ ਕੱਚਾ ਮਾਲ ਲੈ ਕੇ ਜਾਂਦੀ ਸੀ ਅਤੇ ਬਾਹਰੋਂ ਨਵਾਂ ਮਾਲ ਬਣ ਕੇ ਇੱਥੇ ਆਉਂਦਾ ਸੀ ਜਿਸ ਨੇ ਦੇਸ਼ ਨੂੰ ਗੁਲਾਮੀ ਦੀ ਸਥਿਤੀ ਵਿੱਚ ਪਹੁੰਚਾ ਦਿੱਤਾ। ਕੇਂਦਰ ਸਰਕਾਰ ਨੂੰ ਇਸ ਚੀਜ਼ ਨੂੰ ਵਿਚਾਰਨਾ ਚਾਹੀਦਾ ਹੈ ਅਤੇ ਰਾਅ ਮੈਟੀਰੀਅਲ ਐਕਸਪੋਰਟ ਨਹੀਂ ਹੋਣਾ ਚਾਹੀਦਾ। ਚਾਈਨਾ ਆਈਰਨ ਓਰ ਇਥੋਂ ਇੰਮਪੋਰਟ ਕਰ ਰਿਹਾ ਹੈ, ਭਾਰਤ ਤੋਂ ਖਰੀਦ ਰਿਹਾ ਹੈ ਜਦਕਿ ਉਸ ਕੋਲ ਆਪਣੇ ਸਰੋਤ ਹਨ ਪਰ ਉਹ ਉਨ੍ਹਾਂ ਨੂੰ ਯੂਜ਼ ਨਹੀਂ ਕਰ ਰਿਹਾ। ਇਸ ਨਾਲ ਭਾਰਤ ਦੇ ਰਿਸੋਰਸਿਜ਼ ਡਿਪਲੀਟ ਹੋ ਰਹੇ ਹਨ, ਉਹ ਘੱਟ ਹੋ ਰਹੇ ਹਨ। ਇਹੋ ਜਿਹੀ ਨੀਤੀ ਅਪਨਾਉਣੀ ਚਾਹੀਦੀ ਹੈ ਕਿ ਆਈਰਨ ਓਰ ਦੀ ਐਕਸਪੋਰਟ ਤੇ ਬੈਨ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਐਕਸਪੋਰਟ ਡਿਊਟੀ ਸਟੀਲ ਉਤੇ ਜੋ ਇਸ ਵਕਤ ਹੈ, ਉਹ ਪੰਜ ਪਰਸੈਂਟ ਹੈ। ਇਹ ਐਬੋਲਿਸ਼ ਹੋਣੀ ਚਾਹੀਦੀ ਹੈ। ਜਿਹੜੀ ਇਥੋਂ ਡੀਮਾਂਡ ਆਈ ਹੈ, ਉਸ ਨੂੰ ਮੀਟ-ਵਿਦ ਕੀਤਾ ਜਾਵੇ। ਇਹ ਜ਼ਰੂਰੀ ਹੈ ਕਿ ਸਟੀਲ ਦੀਆਂ ਪ੍ਰਾਈਸਿਜ਼ ਨੂੰ ਕੰਟਰੋਲ ਕਰਨ ਲਈ ਆਇਰਨ ਓਰ ਦੀ ਐਕਸਪੋਰਟ ਬਿਲਕੁਲ ਬੰਦ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇੱਕ ਰੈਜ਼ੋਲਿਊਸ਼ਨ ਇਥੇ ਹਾਊਸ ਵਿੱਚ ਲਿਆਂਦਾ ਜਾਵੇ ਕਿ ਕੇਂਦਰ ਸਰਕਾਰ ਇਸ ਪ੍ਰਤੀ ਯੋਗ ਕਾਰਵਾਈ ਕਰੇ ਔਰ ਸਟੀਲ ਦੀਆਂ ਪ੍ਰਾਈਸਿਜ਼ ਨੂੰ ਘਟਾਇਆ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ਭੈਣੀ ਸਾਹਿਬ, ਦੱਸੋ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਰਿਜ਼ਰਵੇਸ਼ਨ..(ਵਿਘਨ) (ਸ਼ੋਰ)

(ਕੁਝ ਅਵਾਜ਼ਾਂ : ਰੈਜ਼ੋਲਿਊਸ਼ਨ ਲਿਆਂਦਾ ਜਾਵੇ ਜੀ।)

**ਮਾਨਯੋਗ ਸਪੀਕਰ** : ਕਾਲੀਆ ਜੀ, ਜੇ ਤੁਸੀਂ ਮੁਨਾਸਿਬ ਸਮਝੋ ਕਿਉਂਕਿ ਜ਼ੀਰੋ ਆਵਰ ਦੇ ਵਿੱਚ ਜਿਹੜੇ ਸਵਾਲ ਦਾ ਜਵਾਬ ਦੇਣਾ ਹੁੰਦਾ ਹੈ, ਮੈਂ ਸਮਝਦਾ ਹਾਂ ਕਿ ਇਹ ਜ਼ਰੂਰੀ ਨਹੀਂ ਹੁੰਦਾ...(ਵਿਘਨ) (ਸ਼ੋਰ)

(ਕੁਝ ਅਵਾਜ਼ਾਂ : ਇਹ ਬੜਾ ਅਹਿਮ ਮਸਲਾ ਹੈ ਜੀ।)

ਜੇ ਮੁਨਾਸਿਬ ਸਮਝੋ, ਸੀ.ਐਮ. ਸਾਹਿਬ ਇਥੇ ਬੈਠੇ ਹਨ। ਤੁਹਾਡੇ ਵਿਊਜ਼ ਦਿੱਲੀ ਸਰਕਾਰ ਦੇ ਨੋਟਿਸ ਵਿੱਚ ਲਿਆ ਦੇਣਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮਸਲਾ ਬਹੁਤ ਹੀ ਅਹਿਮ ਮਸਲਾ ਹੈ। ਇਹ ਬੜਾ ਗੰਭੀਰ ਹੈ। ਇਸ ਦੇ ਨਾਲ ਪੰਜਾਬ ਦੀ ਇਕਾਨਮੀ ਅਤੇ ਦੇਸ਼ ਦੀ ਇਕਾਨਮੀ ਵੀ ਜੁੜੀ ਹੋਈ ਹੈ। ਜਿਵੇਂ ਕਿ ਮੰਤਰੀ ਸਾਹਿਬ ਨੇ ਦੱਸਿਆ ਹੈ, ਮੈਂ ਪ੍ਰਾਈਮ ਮਨਿਸਟਰ ਨੂੰ ਵੀ ਰਿਕੁਐਸਟ ਭੇਜੀ ਹੈ ਅਤੇ ਕੰਸਰਨਡ ਮਨਿਸਟਰ ਨੂੰ ਵੀ ਰਿਕੁਐਸਟ ਭੇਜੀ ਹੈ। ਮੈਂ ਫਿਰ ਦੁਬਾਰਾ ਉਨ੍ਹਾਂ ਨਾਲ ਤਾਲਮੇਲ ਕਰਕੇ ਰਿਕੁਐਸਟ ਕਰਾਂਗਾ ਕਿ ਇਸ ਮਾਮਲੇ ਉਤੇ ਵਿਚਾਰ ਕੀਤਾ ਜਾਵੇ ਕਿਉਂਕਿ ਇਹ ਬਹੁਤ ਵੱਡਾ ਨੈਸ਼ਨਲ ਮਸਲਾ ਹੈ। ਇਸ ਲਈ ਇਸ ਨੂੰ ਗੰਭੀਰਤਾ ਨਾਲ ਲੈ ਕੇ ਪੰਜਾਬ ਵਲੋਂ ਪੁਰਜ਼ੋਰ ਕੋਸ਼ਿਸ਼ ਕੀਤੀ ਜਾਵੇਗੀ। (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ, ਸਰਦਾਰ ਗੁਰਦੀਪ ਸਿੰਘ ਭੈਣੀ ਅਤੇ ਅਜ਼ਾਦ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀਆਂ-ਆਪਣੀਆਂ ਸੀਟਾਂ ਤੇ ਬਗੈਰ ਇਜਾਜ਼ਤ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿੱਚ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਸੀ ਦੇ ਰਿਹਾ।)

**ਮਾਨਯੋਗ ਸਪੀਕਰ** : ਅਨਇੰਪਾਰਟੈਂਟ ਗੱਲਾਂ ਜ਼ੀਰੋ ਆਵਰ ਦੇ ਵਿੱਚ ਲਿਆਉਣ ਦਾ ਯਤਨ ਨਾ ਕਰੋ ਜੀ । (ਵਿਘਨ) ਪਲੀਜ਼ ਬੈਠੋ ਜੀ। ਹਾਂ ਜੀ, ਭੈਣੀ ਸਾਹਿਬ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਪੰਚਾਇਤਾਂ ਵਿੱਚ ਰਿਜ਼ਰਵੇਸ਼ਨ ਹੋਈ ਹੈ, ਉਹ 100% ਗਲਤ ਹੋਈ ਹੈ। ਇਸ ਵਿੱਚ ਰੋਟੇਸ਼ਨ ਦੇ ਮੁਤਾਬਿਕ ਅਮਲ ਨਹੀਂ ਕੀਤਾ ਗਿਆ। ਮੇਰੇ ਕੋਲ ਸਾਰੇ ਵੇਰਵੇ ਮੌਜੂਦ ਹਨ। ਮੈਂ ਇਨ੍ਹਾਂ ਨੂੰ ਪੜ੍ਹ ਕੇ ਵੀ ਸੁਣਾ ਸਕਦਾ ਹਾਂ। ਮੇਰੇ ਹਲਕੇ ਵਿੱਚ ਇਸ ਤਰ੍ਹਾਂ ਹੋਇਆ ਹੈ... (ਵਿਘਨ) ਬਾਕੀ ਮੈਨੂੰ ਪਤਾ ਨਹੀਂ। (ਵਿਘਨ)

**ਮਾਨਯੋਗ ਸਪੀਕਰ** : ਭੈਣੀ ਜੀ, ਕੀ ਇਹ ਰੈਜ਼ੋਲਿਊਸ਼ਨ ਦਾ ਮਸਲਾ ਹੈ, ਜਿਸ ਦੀ ਤੁਸੀਂ ਗੱਲ ਕੀਤੀ ਹੈ। ਆਹ ਜਿਹੜੀ ਪੰਚਾਇਤਾਂ ਦੀਆਂ ਚੋਣਾਂ ਨਾਲ ਸਬੰਧਤ ਗੱਲ ਹੈ...

**ਸਰਦਾਰ ਗੁਰਦੀਪ ਸਿੰਘ ਭੈਣੀ** : ਹਾਂ ਜੀ।

**ਮਾਨਯੋਗ ਸਪੀਕਰ** : ਇਸ ਸਬੰਧੀ ਤੁਸੀਂ ਮੇਰੀ ਗੱਲ ਸੁਣੋ। ਇਹ ਗੱਲਾਂ ਜਿਹੜੀਆਂ ਹਨ, ਇਹ ਕੱਲ੍ਹ ਸੀ.ਐਮ. ਸਾਹਿਬ ਦੇ ਨੋਟਿਸ ਵਿੱਚ ਤੁਹਾਡੀ ਸਾਈਡ ਤੋਂ ਆ ਵੀ ਗਈਆਂ ਹਨ। ਹੁਣ ਬੈਠੋ, ਪਲੀਜ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਰਿਜ਼ਰਵੇਸ਼ਨ ਦੀ ਗੱਲ ਨਹੀਂ ਆਈ। ਜੋ ਹੋਰ ਖਦਸ਼ੇ ਜ਼ਾਹਿਰ ਕੀਤੇ ਗਏ ਸਨ, ਉਨ੍ਹਾਂ ਦੀ ਗੱਲ ਕੱਲ੍ਹ ਆਈ ਹੈ। ਉਹ ਹੋ ਗਏ ਹਨ।

**ਮਾਨਯੋਗ ਸਪੀਕਰ** : ਰਿਜ਼ਰਵੇਸ਼ਨ ਦਾ ਮਸਲਾ ਹੈ। ਲਿਸਟਾਂ ਦਾ ਮਸਲਾ ਹੈ। ਸੀ.ਐਮ. ਸਾਹਿਬ ਨੇ ਤੁਹਾਡੀ ਗੱਲ ਸਾਰਿਆਂ ਦੀ ਸੁਣ ਕੇ ਕੱਲ੍ਹ ਡਾਇਰੈਕਸ਼ਨ ਦੇ ਦਿੱਤੀ ਹੈ। ਬਾਕੀ ਜੋ ਖਦਸ਼ੇ ਵੀ ਜ਼ਾਹਿਰ ਕੀਤੇ ਗਏ ਸਨ, ਉਨ੍ਹਾਂ ਦੀ ਵੀ ਗੱਲ ਹੋ ਗਈ ਹੈ, ਸੀ.ਐਮ. ਸਾਹਿਬ ਨੇ ਕੱਲ੍ਹ ਡਾਇਰੈਕਸ਼ਨ ਦੇ ਦਿੱਤੀ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਪੰਚਾਇਤਾਂ ਦੀ ਜੋ ਹੁਣ ਰਿਜ਼ਰਵੇਸ਼ਨ ਹੋਈ ਹੈ ਉਹ ਰੋਟੇਸ਼ਨ ਮੁਤਾਬਿਕ 100% ਗਲਤ ਹੋਈ ਹੈ। ਇਸ ਸਬੰਧੀ ਮੇਰੇ ਕੋਲ ਲਿਸਟਾਂ ਵੀ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ 400 ਪਿੰਡ ਐਸੇ ਹਨ ਜਿਹੜੇ ਕਿ ਤੀਜੀ ਵਾਰ ਜਨਰਲ ਹੋ ਗਏ ਹਨ। ਇੱਕ ਪਿੰਡ ਅਗਵਾੜ ਲੋਪੋ ਹੈ ਜਿਸ ਵਿੱਚ ਦੋ ਹਰੀਜਨ ਮੈਂਬਰਾਂ ਨੂੰ ਜੋ ਕਿ ਪਿੱਛੇ ਵੀ ਹਰੀਜਨ ਮੈਂਬਰਾਂ ਦੇ ਤੌਰ ਤੇ ਆ ਚੁੱਕੇ ਹਨ ਪਰ ਐਤਕੀਂ ਉਥੇ ਉਨ੍ਹਾਂ ਨੂੰ ਜਨਰਲ ਘੋਸ਼ਿਤ ਕਰ ਦਿੱਤਾ ਗਿਆ ਹੈ। ਇਸ ਤਰ੍ਹਾਂ ਰਿਜ਼ਰਵੇਸ਼ਨ ਦਾ ਸਤਿਆਨਾਸ ਕਰ ਦਿੱਤਾ ਗਿਆ ਹੈ। ਮੇਰੇ ਕੋਲ ਸਾਰੀ ਲਿਸਟ ਇਸ ਸਮੇਂ ਮੌਜੂਦ ਹੈ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਨੋਟਿਸ ਵਿੱਚ ਆ ਗਈ ਹੈ। ਸਰਦਾਰ ਚਰਨਜੀਤ ਸਿੰਘ ਚੰਨੀ ਜੀ। (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਦਨ ਦੇ ਧਿਆਨ ਵਿੱਚ, ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਅਤੇ ਮਾਨਯੋਗ ਬੀਬੀ ਜੀ ਦੇ ਧਿਆਨ ਵਿੱਚ, ਸਾਰੇ ਸਦਨ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਸ਼ੁਰੂ ਹੋ ਰਹੀਆਂ ਹਨ। ਅੱਜਕੱਲ੍ਹ ਪੰਜਾਬ ਵਿੱਚ ਕਿਸਾਨਾਂ ਅਤੇ ਮਜ਼ਦੂਰਾਂ ਵਾਸਤੇ ਕਣਕ ਦੀ ਫਸਲ ਦੀ ਵਾਢੀ ਦਾ ਸੀਜ਼ਨ ਚਲ ਰਿਹਾ ਹੈ। ਦੂਸਰੀ ਗੱਲ, ਬੱਚਿਆਂ ਦੇ ਪੇਪਰ ਵੀ ਹੋ ਰਹੇ ਹਨ। ਇਹ ਸਾਰੇ ਪ੍ਰੋਸੈਸ ਤਕਰੀਬਨ ਇੱਕ ਮਹੀਨੇ ਤੱਕ ਚੱਲਣਗੇ। ਇਸ ਤਰ੍ਹਾਂ ਨਾ ਵਾਢੀ ਦਾ ਕੰਮ ਸਹੀ ਹੋਣਾ ਹੈ ਅਤੇ ਨਾ ਹੀ ਬੱਚਿਆਂ ਦੇ ਪੇਪਰਾਂ ਦਾ ਕੰਮ ਸਹੀ ਹੋਣਾ ਹੈ। ਇਸ ਬਾਰੇ ਮੈਂ ਸਦਨ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਦੋਵੇਂ ਧਿਰਾਂ, ਦੋਵੇਂ ਪਾਰਟੀਆਂ ਆਪਣੇ ਤੌਰ ਤੇ ਗੱਲ ਨਹੀਂ ਕਰ ਸਕਦੀਆਂ ਕਿਉਂਕਿ ਇਨ੍ਹਾਂ ਨੂੰ ਲਗਦਾ ਹੈ ਕਿ ਇਸ ਨਾਲ ਇਨ੍ਹਾਂ ਤੇ ਅਸਰ ਪੈਂਦਾ ਹੈ। ਕਿਉਂਕਿ ਮੈਂ ਅਜ਼ਾਦ ਉਮੀਦਵਾਰ ਹਾਂ, ਇਸ ਲਈ ਮੈਂ ਸਾਂਝੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਇਲੈਕਸ਼ਨਾਂ ਹਨ, ਇਨ੍ਹਾਂ ਸਬੰਧੀ ਇਲੈਕਸ਼ਨ ਕਮਿਸ਼ਨ ਨੂੰ ਬੇਨਤੀ ਕਰਨ ਦੇ ਲਈ ਸਦਨ ਦੇ ਵਿੱਚ ਇੱਕ ਪ੍ਰਸਤਾਵ ਲਿਆ ਕੇ ਅਤੇ ਇਸ ਨੂੰ ਸਰਬ ਸੰਮਤੀ ਨਾਲ ਪਾਸ ਕਰਕੇ ਉਨ੍ਹਾਂ ਨੂੰ ਬੇਨਤੀ ਕੀਤੀ ਜਾਵੇ ਕਿ ਜਿਹੜੇ ਪੰਚਾਇਤਾਂ ਦੇ ਇਲੈਕਸ਼ਨ ਹਨ ਇਹ ਅੱਗੇ ਲੈ ਕੇ ਜਾਏ ਜਾਣ ਇਸ ਨਾਲ ਕਣਕ ਦੀ ਫਸਲ ਦੀ ਵਾਢੀ ਵੀ ਸਹੀ ਹੋ ਸਕੇਗੀ ਅਤੇ ਬੱਚਿਆਂ ਦੀ ਪੜ੍ਹਾਈ ਵੀ ਸਹੀ ਹੋ ਸਕੇਗੀ। ਉਸ ਤੋਂ ਬਾਅਦ ਵਧੀਆ ਤਰੀਕੇ ਦੇ ਨਾਲ ਜੂਨ ਮਹੀਨੇ ਵਿੱਚ ਇਹ ਇਲੈਕਸ਼ਨਾਂ ਕਰਵਾ ਲਓ। ਇਸ ਲਈ ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਕਿ ਇਸ ਮਾਮਲੇ ਵਿੱਚ ਪਾਰਟੀਬਾਜ਼ੀ ਜਿਹੜੀ ਹੈ, ਉਹ ਕਾਂਗਰਸ ਪਾਰਟੀ ਜਾਂ ਕੋਈ ਵੀ ਪਾਰਟੀ ਹੈ ਇਸ ਨੂੰ ਵੱਕਾਰ ਦਾ ਸਵਾਲ ਬਣਾ ਕੇ ਗੱਲ ਨਾ ਕਰੇ ਬਲਕਿ ਪੰਜਾਬ ਦੇ ਹਿੱਤਾਂ ਦੀ ਗੱਲ ਕਰੋ। ਇਸ ਚੀਜ਼ ਦੀ ਅੱਜ ਜ਼ਰੂਰਤ ਹੈ ਕਿ ਜਿਹੜਾ ਇਲੈਕਸ਼ਨ ਹੈ...

**ਮਾਨਯੋਗ ਸਪੀਕਰ :** ਠੀਕ ਹੈ। ਬਾਦਲ ਸਾਹਿਬ ਇਸ ਬਾਰੇ ਲੀਗਲ ਉਪੀਨੀਅਨ ਲੈ ਕੇ ਗੱਲ ਕਰ ਲੈਣਗੇ। ਹੁਣ ਏਜੰਡੇ ਦੀ ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ ਲੈ ਲਈਏ।

**ਜੇਲ੍ਹਾਂ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ) :** ਸਪੀਕਰ ਸਾਹਿਬ, ਅੱਜ ਸਟੀਲ ਦੀਆਂ ਵਧਦੀਆਂ ਕੀਮਤਾਂ ਕਾਰਨ ਇੰਡਸਟਰੀਲਿਸਟ ਸੜਕਾਂ ਤੇ ਆ ਰਹੇ ਹਨ। ਇਸ ਲਈ ਇਸ ਸਬੰਧੀ ਰੈਜ਼ੋਲਿਊਸ਼ਨ ਜ਼ਰੂਰ ਲਿਆਉਣਾ ਚਾਹੀਦਾ ਹੈ। ਸਾਨੂੰ ਸਟੀਲ ਦੇ ਮਾਮਲੇ ਬਾਰੇ ਰੈਜੋਲਿਊਸ਼ਨ ਪਾਸ ਕਰਕੇ ਸੈਂਟਰਲ ਗੌਰਮਿੰਟ ਨੂੰ ਭੇਜਣਾ ਚਾਹੀਦਾ ਹੈ।

**ਮਾਨਯੋਗ ਸਪੀਕਰ :** ਇਸ ਬਾਰੇ ਬਾਦਲ ਸਾਹਿਬ ਨੇ ਜ਼ੀਰੋ ਆਵਰ ਵਿੱਚ ਜੋ ਜਵਾਬ ਮੁਨਾਸਿਬ ਸਮਝਿਆ ਹੈ, ਉਹ ਦੇ ਦਿੱਤਾ ਹੈ। ਮੈਂ ਜ਼ੀਰੋ ਆਵਰ ਦੀ ਗੱਲ ਕਰਦਾ ਹਾਂ। ਤੁਹਾਨੂੰ ਸਾਰਿਆਂ ਨੂੰ ਪਤਾ ਹੈ, ਇਸ ਬਾਰੇ ਵਾਰ-ਵਾਰ ਗੱਲ ਨਾ ਕਰੋ, ਇਹ ਕਰੰਟ ਇਸ਼ੂ ਹੈ। ਬਾਦਲ ਸਾਹਿਬ ਨੇ ਇਸ ਦਾ ਆਪਣੇ ਤੌਰ ਤੇ ਜਵਾਬ ਦੇ ਦਿੱਤਾ ਹੈ। ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ, ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

---

## CALL ATTENTION NOTICES UNDER RULE 66

**(ਕ੍ਰਮ ਨੰ:17)**

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ। ਅਰਥਾਤ ਵਿਧਾਨ ਸਭਾ ਹਲਕਾ ਵਲਟੋਹਾ ਦੇ ਸਰਹੱਦੀ ਇਲਾਕੇ ਵਿੱਚ ਨਹਿਰਾਂ ਦਾ ਪਾਣੀ ਟੇਲਾਂ ਤੇ ਬਿਲਕੁਲ ਨਹੀਂ ਪਹੁੰਚ ਰਿਹਾ, ਜਿਸ ਕਰਕੇ ਕਿਸਾਨਾਂ ਨੂੰ ਨਹਿਰੀ ਪਾਣੀ ਦੀ ਬੜੀ ਭਾਰੀ ਕਿੱਲਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਨਹਿਰੀ ਪਾਣੀ ਮੁਹੱਈਆ ਨਾ ਹੋਣ ਕਾਰਨ ਅਤੇ ਬਿਜਲੀ ਦੀ ਕਿੱਲਤ ਹੋਣ ਕਾਰਨ, ਉਨ੍ਹਾਂ ਨੂੰ ਫਸਲਾਂ ਨੂੰ ਪਾਣੀ ਵਾਸਤੇ ਮਹਿੰਗੇ ਭਾਅ ਦਾ ਡੀਜ਼ਲ ਲੈਣਾ ਪੈ ਰਿਹਾ ਹੈ, ਜਿਹੜਾ ਕਿ ਗਰੀਬ ਕਿਸਾਨ ਦਾ ਹੋਰ ਲੱਕ ਤੋੜ ਰਿਹਾ ਹੈ। ਹੁਣ ਕਣਕ ਦੇ ਸੀਜ਼ਨ ਤੋਂ ਬਾਅਦ ਝੋਨੇ ਦਾ ਸੀਜ਼ਨ ਆਉਣ ਵਾਲਾ ਹੈ, ਜਦੋਂ ਕਿ ਪਾਣੀ ਦੀ ਬਹੁਤ ਜ਼ਿਆਦਾ ਲੋੜ ਹੁੰਦੀ ਹੈ। ਇਸ ਲਈ ਗਰੀਬ ਕਿਸਾਨੀ, ਜਿਹੜੀ ਕਿ ਪਹਿਲਾਂ ਹੀ ਗਰੀਬੀ ਦੀ ਮਾਰ ਝੱਲ ਰਹੀ ਹੈ, ਉਸ ਨੂੰ ਬਚਾਉਣ ਲਈ ਟੇਲਾਂ ਤੇ ਨਹਿਰੀ ਪਾਣੀ ਮੁਹੱਈਆ ਕਰਵਾਉਣ ਦੀ ਅਤਿਅੰਤ ਜ਼ਰੂਰਤ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮਾਨਯੋਗ ਸਪੀਕਰ :** ਸੇਖੋਂ ਸਾਹਿਬ ਮੇਰੇ ਕੋਲ ਤਾਂ ਇਸ ਕਾਲ ਅਟੈਂਸ਼ਨ ਦਾ ਜਵਾਬ ਨਹੀਂ ਆਇਆ। ਜੇਕਰ ਤੁਹਾਡੇ ਕੋਲ ਹੈ ਤਾਂ ਠੀਕ ਹੈ।

**ਸਿੰਜਾਈ ਮੰਤਰੀ (ਸਰਦਾਰ ਜਨਮੇਜਾ ਸਿੰਘ ਸੇਖੋਂ) :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਜਿਹੜਾ ਇਹ ਧਿਆਨ ਦਿਵਾਊ ਮਤਾ ਹਾਊਸ ਵਿੱਚ ਲਿਆਂਦਾ ਹੈ, ਇਸ ਦੀ ਬਹੁਤ ਮਹੱਤਤਾ ਹੈ। ਮੈਂਬਰ ਸਾਹਿਬ ਨੇ ਵਲਟੋਹਾ ਹਲਕੇ ਦੀ ਗੱਲ ਕੀਤੀ ਹੈ ਇਸ ਦੇ ਵਿੱਚ 4 ਸਿਸਟਮ ਜਿਹੜੇ ਹਨ ਉਹ ਪਾਣੀ ਦਿੰਦੇ ਹਨ। ਇੱਕ ਤਾਂ ਖੇਮਕਰਨ ਡਿਸਟ੍ਰੀਬਿਊਟਰੀ ਸਿਸਟਮ ਇਹ 45000 ਏਕੜ ਏਰੀਏ ਨੂੰ ਪਾਣੀ ਦਿੰਦਾ ਹੈ, ਦੂਸਰਾ ਰਸੂਲਪੁਰ ਡਿਸਟ੍ਰੀਬਿਊਟਰੀ ਸਿਸਟਮ ਇਹ 39000 ਏਕੜ ਏਰੀਏ ਨੂੰ ਪਾਣੀ ਦਿੰਦਾ ਹੈ, ਇਸੇ ਤਰ੍ਹਾਂ ਬਾਸਰਕੇ ਡਿਸਟ੍ਰੀਬਿਊਟਰੀ ਹੈ ਇਹ 52900 ਏਕੜ ਨੂੰ ਪਾਣੀ ਦਿੰਦਾ ਹੈ ਅਤੇ ਇੱਕ ਸ਼ੁਕਰਚੱਕ ਡਿਸਟ੍ਰੀਬਿਊਟਰੀ ਹੈ ਇਹ ਕੋਈ 6000 ਏਕੜ ਨੂੰ ਪਾਣੀ ਦਿੰਦਾ ਹੈ। ਇੱਥੇ ਪਾਣੀ ਦੀ ਕੋਈ ਪ੍ਰਾਬਲਮ ਨਹੀਂ ਹੈ। ਇਸ ਵਿੱਚ 5—7 ਪ੍ਰਾਬਲਮਜ਼ ਰਹਿ ਗਈਆਂ ਹਨ। ਮੈਂ ਆਨਰੇਬਲ ਮੈਂਬਰ ਦੇ ਨਾਲ ਜਾ ਕੇ ਇਹ ਸਾਰਾ ਸਿਸਟਮ ਚੈਕ ਕੀਤਾ ਹੈ, ਇੱਕ ਤਾਂ ਭਿੱਖੀਵਿੰਡ ਤੋਂ ਖਾਲੜੇ ਨੂੰ ਜਿਹੜੀ ਸੜਕ ਜਾਂਦੀ ਹੈ, ਉਸ ਤੇ ਤਿੰਨ ਪੁਲ ਹਨ ਜਿਨ੍ਹਾਂ ਦੀ ਰੇਜ਼ਿੰਗ ਕਰਨ ਵਾਲੀ ਹੈ, ਇੱਕ ਗਿੱਲਪਣ ਮਾਈਨਰ ਨਿਕਲਦਾ ਹੈ ਬਾਸਰਕੇ ਤੋਂ ਉੱਥੇ ਵੀ ਇੱਕ ਪੁਲ ਹੈ, ਉਸ ਦੀ ਵੀ ਰੇਜਿੰਗ ਕਰਨ ਵਾਲੀ ਹੈ। ਦੋ ਸਾਈਫਨ ਹਨ, ਇੱਕ ਰੱਤੋਕੇ ਮਾਈਨਰ ਉਤੇ ਅਤੇ ਇੱਕ ਖੇਮਕਰਨ ਮਾਈਨਰ ਉਤੇ ਹੈ, ਇਨ੍ਹਾਂ ਵਿਚੋਂ ਇੱਕ ਅਸੀਂ ਬਣਾ ਦਿੱਤਾ ਅਤੇ ਇੱਕ ਰਹਿੰਦਾ ਹੈ, ਜਿਹੜਾ ਟੁੱਟਿਆ ਹੋਇਆ ਹੈ। ਇਸ ਕਰਕੇ ਇਸ ਸਾਰੇ ਸਿਸਟਮ ਦਾ ਐਸਟੀਮੇਟ 60 ਲੱਖ ਰੁਪਏ ਦੇ ਕਰੀਬ ਬਣਾਇਆ ਹੈ। ਵਿੱਤ ਮੰਤਰੀ ਜੀ ਨੇ ਵੀ ਪ੍ਰਾਮਿਸ ਕੀਤਾ ਹੈ ਕਿ ਅਸੀਂ ਇਹ ਪੈਸੇ ਦੇ ਦਿਆਂਗੇ ਤੇ ਇਸ ਸਾਲ ਵਿੱਚ ਇਹ ਸਾਰਾ ਕੰਮ ਕੰਪਲੀਟ ਕਰ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਵੀ ਹੈ ਅਤੇ ਮੈਂ ਮੰਤਰੀ ਸਾਹਿਬ ਦਾ ਧੰਨਵਾਦੀ ਵੀ ਹਾਂ ਕਿ ਇਨ੍ਹਾਂ ਨੇ ਮੇਰੀ ਗੁਜ਼ਾਰਿਸ਼ ਨੂੰ ਸੁਣ ਕੇ ਆਪ ਮੌਕੇ ਤੇ ਜਾ ਕੇ ਮੁਆਇਨਾ ਕਰਕੇ ਹੱਲ ਕਰਨ ਦਾ ਭਰੋਸਾ ਦਿੱਤਾ ਹੈ। ਅਤੇ ਫਿਰ ਮੇਰੇ ਸਾਹਮਣੇ ਹੀ ਐਫ.ਐਮ. ਸਾਹਿਬ ਦੇ ਨਾਲ ਇਨ੍ਹਾਂ ਨੇ ਇਸ ਮਸਲੇ ਨੂੰ ਉਠਾਇਆ ਕਿ ਜਿਹੜੇ ਉੱਥੇ ਖਰਚੇ ਵਾਸਤੇ ਪੈਸੇ ਚਾਹੀਦੇ ਸਨ, ਉਸਦੀ ਮੰਗ ਕੀਤੀ ਅਤੇ ਮੈਂ ਮਾਨਯੋਗ ਵਿੱਤ ਮੰਤਰੀ ਸਾਹਿਬ ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਵੀ ਖਰਚਾ ਦੇਣ ਦਾ ਭਰੋਸਾ ਦਿੱਤਾ ਹੈ। ਮੈਂ ਸਿੰਜਾਈ ਮੰਤਰੀ ਅਤੇ ਐਫ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਨੈਕਸਟ ਕਾਲ ਅਟੈਨਸ਼ਨ, ਸਰਦਾਰ ਜਤਿੰਦਰ ਸਿੰਘ ਕਰੀਹਾ।

---

**(ਕ੍ਰਮ ਨੰ:29)**

**ਸਰਦਾਰ ਜਤਿੰਦਰ ਸਿੰਘ ਕਰੀਹਾ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਜ਼ਿਲ੍ਹਾ ਨਵਾਂ ਸ਼ਹਿਰ ਦੇ ਕਸਬਾ ਰਾਹੋਂ ਵਿੱਚ, ਰਾਹੋਂ-ਮਾਛੀਵਾੜਾ ਰੋਡ ਤੇ ਸਥਿਤ ਸ਼ਿਵ ਨਿਵਾਸ ਮੰਦਰ ਦੀ 46 ਕਨਾਲ ਜ਼ਮੀਨ ਵਿੱਚ ਸ਼ਮਸ਼ਾਨਘਾਟ ਹੈ। ਜਿਸ ਤੇ ਸ਼ਰਾਰਤੀ ਅਨਸਰਾਂ ਵੱਲੋਂ ਹਾਲ ਹੀ ਵਿੱਚ ਜ਼ਬਰਦਸਤੀ ਕਬਜ਼ਾ ਕੀਤਾ ਗਿਆ ਸੀ ਜਿਸ ਨੂੰ ਇਲਾਕੇ ਦੇ ਲੋਕਾਂ ਦੇ ਦਖਲ ਨਾਲ ਰੋਕ ਲਿਆ ਗਿਆ। ਪਰ ਉਨ੍ਹਾਂ ਸ਼ਰਾਰਤੀ ਅਨਸਰਾਂ ਵੱਲੋਂ ਉਕਤ ਜ਼ਮੀਨ ਤੇ ਫਿਰ ਕਬਜ਼ਾ ਕਰਨ ਦੀ ਲਗਾਤਾਰ ਕੋਸ਼ਿਸ਼ ਕੀਤੀ ਜਾ ਰਹੀ ਹੈ ਤੇ ਸਬੰਧਤ ਵਿਅਕਤੀਆਂ ਨੂੰ ਧਮਕੀਆਂ ਵੀ ਦਿੱਤੀਆਂ ਜਾ ਰਹੀਆਂ ਹਨ। ਇਸ ਨਾਲ ਸਮਾਜਿਕ ਤਨਾਅ ਵਾਲੀ ਸਥਿਤੀ ਪੈਦਾ ਹੋ ਗਈ ਹੈ ਅਤੇ ਕਿਸੇ ਵੇਲੇ ਵੀ ਮੰਦਭਾਗੀ ਘਟਨਾ ਵਾਪਰ ਸਕਦੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਇਹ ਮਾਮਲਾ ਉਸ ਗੈਰ-ਕਾਨੂੰਨੀ ਉਸਾਰੀ ਨਾਲ ਸਬੰਧਤ ਹੈ, ਜੋ ਰਾਹੋਂ-ਮਾਛੀਵਾੜਾ ਰੋਡ ਤੇ ਸਥਿਤ ਸ਼ਮਸ਼ਾਨਘਾਟ ਤੇ ਕੀਤੀ ਗਈ ਹੈ। ਮਾਲ ਵਿਭਾਗ ਦੇ ਰਿਕਾਰਡ ਅਨੁਸਾਰ ਇਹ ਸ਼ਮਸ਼ਾਨਘਾਟ ਖਸਰਾ ਨੰਬਰ 536 'ਸ਼ਾਮਲਾਟ ਪੱਟੀ, ਦਾਦੂ ਖਾਨ ਹਸਬ ਰਸਦ ਖੇਵਟ' (ਮਾਲਕਾਨ ਦੇ ਕਾਲਮ ਵਿੱਚ) ਅਤੇ ਬਤੌਰ 'ਮਕਬੂਜਾ ਅਹਿਲ-ਏ-ਹਨੂਦ', ਜਿਸ ਦਾ ਅਰਥ 'ਹਿੰਦੂ ਅਤੇ ਸਿੱਖਾਂ ਦਾ ਸ਼ਮਸ਼ਾਨਘਾਟ' ਹੈ, (ਕਬਜ਼ੇ ਦੇ ਖਾਨੇ ਵਿੱਚ ਦਰਜ ਹੈ)।

2. ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ ਵਲੋਂ ਮੌਕੇ ਤੇ ਦੌਰਾ ਕਰਨ ਉਪਰੰਤ ਤੱਥ ਅਤੇ ਸਥਿਤੀ ਹੇਠ ਲਿਖੇ ਅਨੁਸਾਰ ਪਾਏ ਗਏ ਹਨ :—

(ੳ) ਰਾਹੋਂ ਵਿੱਚ ਇਸ ਸ਼ਮਸ਼ਾਨਘਾਟ ਦਾ ਅਸਲ ਖੇਤਰਫਲ 36 ਕਨਾਲ 6 ਮਰਲਾ, ਖਸਰਾ ਨੰ: 536 ਹੈ।

(ਅ) ਸ਼ਿਵ ਮੰਦਰ ਦਾ ਰਕਬਾ 8 ਕਨਾਲ 3 ਮਰਲੇ, ਖਸਰਾ ਨੰ: 343 ਹੈ।

(ੲ) ਸ਼ਿਵ ਮੰਦਰ ਸ਼ਮਸ਼ਾਨਘਾਟ ਦੇ ਖੇਤਰ ਦੀ ਚਾਰ ਦੀਵਾਰੀ ਤੋਂ ਲਗਭਗ 500 ਗਜ਼ ਦੀ ਦੂਰੀ ਤੇ ਹੈ।

(ਸ) ਸ਼ਮਸ਼ਾਨਘਾਟ ਦੀ ਜ਼ਮੀਨ ਵਿੱਚੋਂ 5 ਕਨਾਲ 11 ਮਰਲੇ ਗੈਰ-ਕਾਨੂੰਨੀ ਤੌਰ ਤੇ ਭਿੰਨ-ਭਿੰਨ ਕਾਬਜ਼ਾਂ ਦੇ ਕਬਜ਼ੇ ਵਿੱਚ ਹੈ।

(ਹ) ਹੁਣੇ ਇੱਕ ਨਜਾਇਜ਼ ਕਾਬਜ਼ ਵਲੋਂ ਉਸਾਰੀ ਕਰਨੀ ਸ਼ੁਰੂ ਕੀਤੀ ਗਈ, ਜੋ ਰੋਕ ਦਿੱਤੀ ਗਈ ਹੈ।

(ਕ) ਪੰਜਾਬ ਮਿਉਂਸਪਲ ਐਕਟ ਦੀ ਧਾਰਾ 172 (1) (ਏ) ਅਧੀਨ ਕਾਬਜ਼ਾਂ ਨੂੰ ਉਨ੍ਹਾਂ ਤੋਂ ਗੈਰ ਕਾਨੂੰਨੀ ਕਬਜ਼ਾ ਹਟਵਾਉਣ ਲਈ ਨੋਟਿਸ ਜਾਰੀ ਕੀਤੇ ਗਏ ਹਨ। ਅਣ-ਅਧਿਕਾਰਤ ਦਖਲ/ਕਬਜ਼ਾ ਕਰਨ ਵਾਲਿਆਂ ਵਿਰੁੱਧ ਐਫ.ਆਈ.ਆਰ. ਨੰਬਰ 20 ਮਿਤੀ 7 ਮਾਰਚ, 2008 ਅਧੀਨ ਧਾਰਾ 447 ਆਈ.ਪੀ.ਸੀ. ਰਾਹੀਂ ਥਾਣਾ ਰਾਹੋਂ ਵਿਖੇ ਕੇਸ ਦਰਜ ਕੀਤਾ ਗਿਆ ਹੈ।

(ਖ) ਸ਼ਮਸ਼ਾਨਘਾਟ ਦੀ ਜ਼ਮੀਨ ਤੇ ਕਬਜ਼ਾ ਕਰਨ ਲਈ ਕੋਈ ਨਵੀਂ ਕੋਸ਼ਿਸ਼ ਨਹੀਂ ਕੀਤੀ ਗਈ ਅਤੇ ਸਬੰਧਤ ਵਿਅਕਤੀਆਂ ਨੂੰ ਧਮਕੀਆਂ ਨਹੀਂ ਦਿੱਤੀਆਂ ਗਈਆਂ।

(ਗ) ਇਸ ਵੇਲੇ ਇਲਾਕੇ ਵਿੱਚ ਹਾਲਾਤ ਆਮ ਵਰਗੇ ਅਤੇ ਸ਼ਾਂਤੀਪੂਰਵਕ ਹਨ ਅਤੇ ਸਥਿਤੀ ਤੇ ਨਿਗਰਾਨੀ ਰੱਖੀ ਜਾ ਰਹੀ ਹੈ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਦੀ ਸਾਰੇ ਪੰਜਾਬ ਲਈ ਜ਼ਿੰਮੇਵਾਰੀ ਹੈ। ਮਸਲਾ ਚਾਹੇ ਕਿਸੇ ਵੀ ਪਾਰਟੀ ਨਾਲ ਸਬੰਧਤ ਹੋਵੇ, ਇਨ੍ਹਾਂ ਨੇ ਬੜੀ ਖੁਲ੍ਹ ਦਿਲੀ ਨਾਲ ਆਪਣੀ ਇਹ ਸੇਵਾ ਨਿਭਾਈ ਹੈ ਅਤੇ ਇਸ ਦੇ ਲਈ ਅਸੀਂ ਇਨ੍ਹਾਂ ਦੀ ਸ਼ਲਾਘਾ ਕਰਦੇ ਹਾਂ।

---

## PRESENTATION OF REPORTS OF THE COMMITTEES

**ਸਭਾਪਤੀ, ਲੋਕ ਲੇਖਾ ਕਮੇਟੀ (ਸਰਦਾਰ ਹਰਮਿੰਦਰ ਸਿੰਘ ਜੱਸੀ)** : (i) ਸ੍ਰੀਮਾਨ ਜੀ, ਮੈਂ ਸਿੱਖਿਆ ਅਤੇ ਗ੍ਰਹਿ ਮਾਮਲੇ ਅਤੇ ਨਿਆਂ ਵਿਭਾਗਾਂ ਨਾਲ ਸਬੰਧਤ ਸਾਲਾਂ 2000-01 ਅਤੇ 2002-03 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 2000-01 ਅਤੇ 2002-03 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਅਤੇ ਲੋਕ ਲੇਖਾ ਕਮੇਟੀ ਦੀ 162ਵੀਂ ਰਿਪੋਰਟ ਪੇਸ਼ ਕਰਦਾ ਹਾਂ।

(ii) ਸ੍ਰੀਮਾਨ ਜੀ, ਮੈਂ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਨਾਲ ਸਬੰਧਤ ਸਾਲ 2001-02 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2001-2002 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 163ਵੀਂ ਰਿਪੋਰਟ ਵੀ ਪੇਸ਼ ਕਰਦਾ ਹਾਂ।

(iii) ਸ੍ਰੀਮਾਨ ਜੀ, ਮੈਂ ਸਿਹਤ ਤੇ ਪਰਿਵਾਰ ਭਲਾਈ ਵਿਭਾਗ ਨਾਲ ਸਬੰਧਤ ਸਾਲ 1999-2000 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1999-2000 ਲਈ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 165ਵੀਂ ਰਿਪੋਰਟ ਵੀ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ** : ਹੁਣ ਅਨੁਮਾਨ ਕਮੇਟੀ ਦੇ ਸਭਾਪਤੀ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਨਗੇ।

**ਸਭਾਪਤੀ, ਅਨੁਮਾਨ ਕਮੇਟੀ (ਕੈਪਟਨ ਬਲਬੀਰ ਸਿੰਘ ਬਾਠ)** : ਸ਼੍ਰੀਮਾਨ ਜੀ, ਮੈਂ

(i) ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ ਦੇ ਸਬੰਧ ਵਿੱਚ ਸਾਲ 2007-2008 ਲਈ ਅਨੁਮਾਨ ਕਮੇਟੀ ਦੀ ਰਿਪੋਰਟ;

(ii) ਸੁਰੱਖਿਆ ਸੇਵਾਵਾਂ ਦੀ ਭਲਾਈ ਵਿਭਾਗ ਦੇ ਸਬੰਧ ਵਿੱਚ ਸਾਲ 2007-2008 ਲਈ ਅਨੁਮਾਨ ਕਮੇਟੀ ਦੀ ਰਿਪੋਰਟ ; ਅਤੇ

(iii) ਸਥਾਨਕ ਸਰਕਾਰ ਵਿਭਾਗ ਦੇ ਸਬੰਧ ਵਿੱਚ ਸਾਲ 2007-2008 ਲਈ ਅਨੁਮਾਨ ਕਮੇਟੀ ਦੀ ਰਿਪੋਰਟ।

------

## GENERAL DISCUSSION ON THE BUDGET ESTIMATES FOR THE YEAR 2008-2009

**ਮਾਨਯੋਗ ਸਪੀਕਰ** : ਹੁਣ ਬਜਟ ਤੇ ਆਮ ਬਹਿਸ। ਸਭ ਤੋਂ ਪਹਿਲਾਂ ਮੇਰੀ ਸਾਰੇ ਬੁਲਾਰਿਆਂ ਨੂੰ ਬੇਨਤੀ ਹੈ ਔਰ ਪਾਰਟੀਆਂ ਦੇ ਆਗੂ ਸਾਹਿਬਾਨ ਨੋਟ ਕਰਨ ਕਿ ਬਜਟ ਤੇ ਜੋ ਬਹਿਸ ਹੋਏਗੀ ਉਸ ਤੇ ਬੋਲਣ ਲਈ ਹਰ ਪਾਰਟੀ ਦਾ ਟਾਈਮ ਕਿੰਨਾ ਹੈ।

| | | |
|---|---|---|
| 1. | ਸ਼੍ਰੋਮਣੀ ਅਕਾਲੀ ਦਲ | 3 ਘੰਟੇ 43 ਮਿੰਟ |
| 2. | ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ | 3 ਘੰਟੇ 24 ਮਿੰਟ |
| 3. | ਬੀ.ਜੇ.ਪੀ. | 1 ਘੰਟਾ 29 ਮਿੰਟ |
| 4. | ਅਜ਼ਾਦ | 24 ਮਿੰਟ। |

ਮੈਂ ਹੁਣ ਬਹਿਸ ਲਈ ਸਰਦਾਰ ਲਾਲ ਸਿੰਘ ਨੂੰ ਬੁਲਾਵਾਂਗਾ। ਕ੍ਰਿਪਾ ਕਰਕੇ ਟਾਈਮ ਦਾ ਖਿਆਲ ਰੱਖਿਓ, ਇਹ ਮੇਰੀ ਸਾਰਿਆਂ ਨੂੰ ਬੇਨਤੀ ਹੈ। ਕਈ ਵਾਰੀ ਆਪਾਂ ਆਈਟਮਾਂ ਤੇ ਬੋਲਦੇ ਹਾਂ ਪਰੰਤੂ ਜੇਕਰ ਨੰਬਰ ਵੀ ਨਾਲ ਹੋ ਜਾਵੇ ਤਾਂ ਉਸ ਨਾਲ ਸਾਰਿਆਂ ਨੂੰ ਆਸਾਨੀ ਰਹੇਗੀ। ਮੈਂ ਯਤਨ ਕਰਾਂਗਾ ਕਿ ਸਾਰੇ ਆਪਣੀ ਆਪਣੀ ਸਪੀਚ ਵਿੱਚ ਧਿਆਨ ਰੱਖਣ ਔਰ ਯਤਨ ਕਰਨ ਕਿ ਬਜਟ ਵਿੱਚ ਜੋ ਚੀਜ਼ਾਂ ਆਈਆਂ ਹਨ ਉਸ ਵਿੱਚ ਆਪਣਾ ਹਿੱਸਾ ਲੈਣ। ਹੁਣ ਸਰਦਾਰ ਲਾਲ ਸਿੰਘ ਜੀ ਤੁਸੀਂ ਬੋਲੋ।

**ਸਰਦਾਰ ਲਾਲ ਸਿੰਘ (ਡਕਾਲਾ)** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ 17 ਮਾਰਚ, 2008 ਨੂੰ ਖਜ਼ਾਨਾ ਮੰਤਰੀ ਜੀ ਵੱਲੋਂ ਜੋ ਬਜਟ ਇਥੇ ਰੱਖਿਆ ਗਿਆ ਹੈ ਉਸ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਜੀ ਦੇ ਸ਼ੇਅਰ ਬਹੁਤ ਵਧੀਆ ਸੀ, ਅੰਦਾਜ਼ੇ ਬਿਆਨ ਵੀ ਬਹੁਤ ਵਧੀਆ ਸੀ ਪਰ ਬਾਕੀ ਕੁਝ ਵੀ ਨਹੀਂ ਸੀ। ਨਾ ਕੁਝ ਲੈਣ ਨੂੰ ਸੀ ਅਤੇ ਨਾ ਹੀ ਕੁਝ ਦੇਣ ਨੂੰ ਸੀ। ਸਪੀਕਰ ਸਾਹਿਬ, ਜਿਸ ਤਰੀਕੇ ਦੇ ਨਾਲ ਪੰਚਾਇਤਾਂ ਦੀਆਂ ਚੋਣਾਂ ਦੀ ਆੜ ਦੇ ਅੰਦਰ ਕੋਡ ਆਫ ਕੰਡਕਟ ਦਾ ਸਹਾਰਾ ਲੈ ਕੇ ਪੰਜਾਬ ਦੇ ਲੋਕਾਂ ਦਾ ਮਜ਼ਾਕ ਉਡਾਇਆ ਗਿਆ ਹੈ ਇਸ ਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ ਮੈਂ ਸਮਝਦਾ ਹਾਂ ਕਿ ਉਨੀ ਹੀ ਥੋੜ੍ਹੀ ਹੈ। ਮੈਂ ਇਹ ਸਰਕਾਰ ਤੋਂ ਇਹ ਜਾਣਨਾ ਚਾਹਾਂਗਾ ਕਿ ਇਨ੍ਹਾਂ ਦੀ ਮਜਬੂਰੀ ਕੀ ਸੀ? ਇਹ ਚੋਣਾਂ ਕੋਈ ਸੈਂਟਰਲ ਇਲੈਕਸ਼ਨ ਕਮਿਸ਼ਨ ਨੇ ਤਾਂ ਅਨਾਊਂਸ ਨਹੀਂ ਕੀਤੀਆਂ।

ਇਹ ਚੋਣਾਂ ਤਾਂ ਇਨ੍ਹਾਂ ਨੇ ਆਪ ਤਰਿ ਕੀਤੀਆਂ ਹਨ। ਇਹ ਪਹਿਲਾਂ ਵੀ ਹੋ ਸਕਦਾ ਸੀ ਅਤੇ ਬਜਟ ਸੈਸ਼ਨ ਤੋਂ ਬਾਅਦ ਵੀ ਹੋ ਸਕਦਾ ਸੀ। ਇਨ੍ਹਾਂ ਦੀ ਕੀ ਮਜਬੂਰੀ ਸੀ, ਪਲੀਜ਼ ਇਹ ਦੱਸਣ ਦੀ ਖੇਚਲ ਕਰਨ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਨਾਲ ਧੋਖਾ ਕੀਤਾ ਗਿਆ ਹੈ, ਮਜ਼ਾਕ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਦੂਜੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਵਿਧਾਨ ਸਭਾ ਵਿੱਚ ਸਪੀਚ ਪੜ੍ਹ ਕੇ, ਅੰਕੜਿਆਂ ਦਾ ਵੇਰਵਾ ਦੇਣਾ, ਇਸ ਨੂੰ ਬਜਟ ਨਹੀਂ ਕਿਹਾ ਜਾ ਸਕਦਾ। ਕਿਹੜੇ ਮਹਿਕਮੇ ਨੂੰ ਅਸੀਂ ਇਤਨਾ ਪੈਸਾ ਅਲਾਟ ਕਰ ਦਿੱਤਾ ਹੈ, ਪਹਿਲਾਂ ਕਿੰਨਾ ਦਿੱਤਾ ਗਿਆ ਸੀ, ਕਿੰਨਾ ਖਰਚ ਹੋਇਆ ਹੈ, ਇੰਨੀਆਂ ਸਾਡੀਆਂ ਦੇਣਦਾਰੀਆਂ ਸਨ ਅਤੇ ਇਤਨੀਆਂ ਸਾਡੀਆਂ ਲੈਣਦਾਰੀਆਂ ਸਨ, ਇਤਨਾ ਸਾਡਾ ਫਿਸਕਲ ਡੈਫੀਸਿਟ ਸੀ ਅਤੇ ਇਤਨਾ ਸਾਡਾ ਰੈਵਨਿਊ ਡੈਫੀਸਿਟ ਸੀ। ਇਸ ਸਾਰੇ ਨੂੰ ਪੜ੍ਹਨਾ ਬਜਟ ਨਹੀਂ ਕਿਹਾ ਜਾ ਸਕਦਾ । ਸਪੀਕਰ ਸਾਹਿਬ, ਪਾਲਿਸੀ ਬਣਨੀ ਚਾਹੀਦੀ ਹੈ ਕਿ ਸਰਕਾਰ ਨੇ ਸੂਬੇ ਦਾ ਵਿਕਾਸ ਕਿਵੇਂ ਕਰਨਾ ਹੈ, ਆਰਥਿਕ ਢਾਂਚਾ ਕਿਵੇਂ ਮਜ਼ਬੂਤ ਕਰਨਾ ਹੈ......

*11.41 ਵਜੇ ਪੂਰਵ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਜੀ ਨੇ ਸਦਨ ਦੀ ਕੁਰਸੀ ਸੰਭਾਲੀ।)

ਸਰਕਾਰ ਘੱਟ ਤੋਂ ਘੱਟ ਟੈਕਸ ਲਗਾ ਕੇ, ਕਰਜ਼ਾ ਲੈ ਕੇ ਆਪਣੇ ਸਾਧਨਾਂ ਨੂੰ ਮਜ਼ਬੂਤ ਕਰੇ ਅਤੇ ਸੂਬੇ ਦੇ ਅੰਦਰ ਇਨਵੈਸਟਮੈਂਟ ਲਿਆਉਣ ਲਈ ਯਤਨ ਕਰੇ, ਇਹ ਸਭ ਹੋਣਾ ਚਾਹੀਦਾ ਹੈ। ਇਸ ਬਜਟ ਵਿੱਚ ਜਿਹੜਾ ਬਜਟ ਪੇਸ਼ ਕੀਤਾ ਹੈ ਜਾਂ ਜਿਹੜਾ ਇਹ ਡਾਕੂਮੈਂਟ ਹੁੰਦਾ ਹੈ ਇਹ ਸਰਕਾਰ ਦੀਆਂ ਵਿੱਤੀ ਪਾਲਿਸੀਆਂ ਦਾ ਖੁਲਾਸਾ ਕਰਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਸ ਦੀ ਆਰਥਿਕ ਪਾਲਿਸੀ ਕੀ ਹੋਣੀ ਚਾਹੀਦੀ ਹੈ, ਕਿਸ ਤਰੀਕੇ ਮਾਲੀ ਹਾਲਤ ਨੂੰ ਸੁਧਾਰਿਆ ਜਾ ਸਕਦਾ ਹੈ, ਸਾਡੀ ਇੰਡਸਟਰੀਅਲ ਪਾਲਿਸੀ ਕੀ ਹੋਣੀ ਚਾਹੀਦੀ ਹੈ। ਪੰਜਾਬ ਵਿਚ ਵੱਡੀਆਂ ਵੱਡੀਆਂ ਫੈਕਟਰੀਆਂ ਲਗਾਉਣੀਆਂ ਚਾਹੀਦੀਆਂ ਹਨ ਤਾਂ ਜੋ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ। ਐਗਰੀਕਲਚਰ ਦਾ ਵਿਕਾਸ ਕਿਸ ਤਰੀਕੇ ਨਾਲ ਕਰਨਾ ਹੈ। ਵੱਡੇ ਵੱਡੇ ਮੈਗਾ ਪ੍ਰੋਜੈਕਟਾਂ ਰਾਹੀਂ ਪੰਜਾਬ ਅੰਦਰ ਇਨਵੈਸਟਮੈਂਟ ਦੀ ਪਾਲਿਸੀ ਲਿਆਉਣੀ ਚਾਹੀਦੀ ਹੈ। ਲੋਕਾਂ ਨੂੰ ਰੁਜ਼ਗਾਰ ਦੇਣ ਵਾਸਤੇ ਟੂਰਿਜ਼ਮ ਦੀ ਪਾਲਿਸੀ ਕੀ ਹੋਣੀ ਚਾਹੀਦੀ ਹੈ। ਟਰਾਂਸਪੋਰਟ ਦੀ ਪਾਲਿਸੀ ਦਾ ਇਥੇ ਵਾਰ-ਵਾਰ ਜ਼ਿਕਰ ਆਇਆ ਹੈ ਪਰ ਇਹ ਅਜੇ ਤੱਕ ਨਹੀਂ ਬਣੀ। ਇਸ ਤਰ੍ਹਾਂ ਸਰਕਾਰ ਨੇ ਆਪਣਾ ਇੱਕ ਸਾਲ ਬਰਬਾਦ ਕਰ ਦਿੱਤਾ ਹੈ। ਕਿਸੇ ਵੀ ਡਿਪਾਰਟਮੈਂਟ ਦੀ ਕੋਈ ਪਾਲਿਸੀ ਨਹੀਂ ਬਣੀ। ਡਿਪਟੀ ਸਪੀਕਰ ਸਾਹਿਬ, ਸਰਕਾਰ ਦੀ ਜਿਹੜੀ ਪਾਲਿਸੀ ਪ੍ਰੋਜੈਕਸ਼ਨ ਹੋਣੀ ਚਾਹੀਦੀ ਹੈ, ਉਹ ਇਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ ਤਾਂ ਜੋ ਲੋਕ ਦੇਸ਼ਾਂ- ਵਿਦੇਸ਼ਾਂ ਵਿਚੋਂ ਵਹੀਰਾਂ ਘੱਤ ਕੇ ਪੰਜਾਬ ਆਉਣ ਅਤੇ ਪੰਜਾਬ ਵਿੱਚ ਆਪਣੀ ਇਨਵੈਸਟਮੈਂਟ ਕਰਨ। ਇਸ ਬਜਟ ਡਾਕੂਮੈਂਟ ਵਿੱਚ ਕਿਸੇ ਵੀ ਤਰ੍ਹਾਂ ਦੀ ਪਾਲਿਸੀ ਪ੍ਰੋਜੈਕਸ਼ਨ ਨਹੀਂ ਹੈ। ਇਹ ਡਾਕੂਮੈਂਟ ਅੰਕੜਿਆਂ ਦੀ ਗੱਲ ਕਰਦਾ ਹੈ। ਇਨ੍ਹਾਂ ਅੰਕੜਿਆਂ ਵਿੱਚ ਸਰਕਾਰ ਦੀ ਵਿਜ਼ਨ ਹੋਣੀ ਜ਼ਰੂਰੀ ਹੈ ਪ੍ਰੰਤੂ ਇਸ ਵਿੱਚ ਵਿਜ਼ਨ ਵਾਲੀ ਕੋਈ ਵੀ ਗੱਲ ਨਹੀਂ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਸਾਡੀ ਸਟੇਟ ਦੀ ਸਾਰੀ ਇਕਾਨਮੀ ਖੇਤੀਬਾੜੀ ਉਤੇ ਨਿਰਭਰ ਕਰਦੀ ਹੈ। ਅਸੀਂ ਜ਼ਿਆਦਾ ਦੇਰ ਤੱਕ ਇਸ ਉਤੇ ਗੁਜ਼ਾਰਾ ਨਹੀਂ ਕਰ ਸਕਦੇ। ਇਸ ਲਈ ਸਾਡੇ ਵਾਸਤੇ ਬਹੁਤ ਜ਼ਰੂਰੀ ਹੈ ਕਿ ਪੰਜਾਬ ਦੇ ਅੰਦਰ ਹੋਰ ਇੰਡਸਟਰੀ ਲਿਆਂਦੀ ਜਾਵੇ, ਇਨਵੈਸਟਮੈਂਟ ਲਿਆਂਦੀ ਜਾਵੇ ਤਾਂ ਜੋ ਸਟੇਟ ਦੀ ਆਰਥਿਕ ਸਥਿਤੀ ਵਿੱਚ ਸੁਧਾਰ ਹੋ ਸਕੇ ਅਤੇ ਪੰਜਾਬ ਦੀ ਇਕਾਨਮੀ ਦਰੁੱਸਤ ਹੋ ਸਕੇ ਅਤੇ ਪੰਜਾਬ ਖੁਸ਼ਹਾਲ ਹੋ ਸਕੇ।

[ਸਰਦਾਰ ਲਾਲ ਸਿੰਘ]

ਤੀਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਵਿਧਾਨ ਸਭਾ ਦੇ ਅੰਦਰ ਅਤੇ ਬਾਹਰ ਇਕ ਗੱਲ ਦੀ ਬੜੀ ਗਲਤ-ਫਹਿਮੀ ਕੀਤੀ ਜਾ ਰਹੀ ਹੈ ਕਿ ਪਿਛਲੀ ਸਰਕਾਰ ਪੰਜਾਬ ਦੀ ਮਾਲੀ ਹਾਲਤ ਬਹੁਤ ਖਰਾਬ ਕਰਕੇ ਗਈ ਹੈ, ਕਰਜ਼ੇ ਦੇ ਬੋਝ ਥੱਲੇ ਛੱਡ ਕੇ ਗਈ ਹੈ ਜਦੋਂ ਕਿ ਇਹ ਤਸਵੀਰ ਬਿਲਕੁਲ ਉਲਟ ਹੈ। ਮੈਂ ਸਦਨ ਵਿੱਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੀ ਮਜਬੂਰੀ ਹੈ ਕਿ ਮੈਂ ਇਨ੍ਹਾਂ ਨੂੰ ਯਾਦ ਕਰਵਾਵਾਂ। ਸਾਲ 2002 ਵਿੱਚ ਜਦੋਂ ਇਨ੍ਹਾਂ ਦੀ ਸਰਕਾਰ ਛੱਡ ਕੇ ਗਈ ਸੀ, ਕਿਉਂਕਿ ਸਾਡੀ ਯਾਦਾਸ਼ਤ ਬੜੀ ਕਮਜ਼ੋਰ ਹੁੰਦੀ ਹੈ, ਉਸ ਵੇਲੇ ਪੰਜਾਬ ਵਿਚ acute financial crises ਸੀ। ਇਨ੍ਹਾਂ ਨੂੰ ਇਸ ਗੱਲ ਦੀ ਪੂਰੀ ਜਾਣਕਾਰੀ ਹੈ। ਜਦੋਂ ਸਾਡੀ ਸਰਕਾਰ 2002 ਵਿੱਚ ਆਈ ਸੀ ਤਾਂ ਉਸ ਵੇਲੇ ਹਾਲਾਤ ਇਹ ਸਨ ਕਿ ਤਨਖਾਹਾਂ ਦੇਣ ਵਾਸਤੇ ਵੀ ਪੈਸਾ ਨਹੀਂ ਸੀ। ਪਿਛਲੀ ਸਰਕਾਰ ਕੇਵਲ ਓਵਰ-ਡਰਾਫਟ ਦੇ ਸਹਾਰੇ ਹੀ ਆਪਣਾ ਟਾਈਮ ਪਾਸ ਕਰ ਰਹੀ ਸੀ। ਇਹ ਇੱਕ ਵਾਰ ਨਹੀਂ, ਬਹੁਤ ਵਾਰ ਐਸਾ ਹੋਇਆ ਹੈ। ਮੈਂ ਮਿਸਾਲ ਪੇਸ਼ ਕਰਨੀ ਚਾਹੁੰਦਾ ਹਾਂ। ਅਪ੍ਰੈਲ, 1999 ਵਿੱਚ ਆਰ.ਬੀ.ਆਈ. ਨੇ ਅੱਠ ਦਿਨਾਂ ਦਾ ਓਵਰ ਡਰਾਫਟ ਕਿਹਾ ਜੋ ਕਿ 775 ਕਰੋੜ ਰੁਪਏ ਦਾ ਬਣਦਾ ਸੀ। ਡਿਪਟੀ ਸਪੀਕਰ ਸਾਹਿਬ, ਆਰ.ਬੀ.ਆਈ. ਦੀਆਂ ਇੰਸਟਰਕਸ਼ਨਜ਼ ਹਨ ਕਿ ਜੋ ਓਵਰ ਡਰਾਫਟ 12 ਦਿਨਾਂ ਤੋਂ ਵੱਧ ਜਾਵੇ ਤੇ ਖਜ਼ਾਨੇ ਨੂੰ ਤਾਲਾ ਲੱਗ ਜਾਂਦਾ ਹੈ। ਇਸ ਤਰ੍ਹਾਂ ਦੇ ਮਾੜੇ ਹਾਲਾਤ ਸਨ ਜਦੋਂ ਇਹ ਸਰਕਾਰ ਪਿਛਲੀ ਵਾਰ ਛੱਡ ਕੇ ਗਏ ਸਨ। 18 ਫਰਵਰੀ, 2002 ਨੂੰ ਚੋਣ ਹੋ ਚੁੱਕੀ ਸੀ। ਉਸ ਵੇਲੇ 368.36 ਕਰੋੜ ਰੁਪਏ ਖਜ਼ਾਨੇ ਵਿੱਚ ਬਿਲ ਪੈਂਡਿੰਗ ਸਨ। ਇਹ ਬਿਲ ਤਨਖਾਹਾਂ, ਪੈਨਸ਼ਨਾਂ ਅਤੇ ਮੈਡੀਕਲ ਭੱਤਿਆਂ ਦੇ ਪੈਂਡਿੰਗ ਸਨ। ਡਿਪਟੀ ਸਪੀਕਰ ਸਾਹਿਬ, 31 ਮਾਰਚ, 2002 ਨੂੰ ਓਵਰ ਡਰਾਫਟ 1000 ਕਰੋੜ ਰੁਪਏ ਦਾ ਸੀ। ਮੈਂ ਸਾਰੀ ਗੱਲ ਇੱਥੇ ਨਹੀਂ ਕਹਿ ਰਿਹਾ। ਮੈਂ ਵਿਧਾਨ ਸਭਾ ਵਿੱਚ ਇੱਕ ਵਾਈਟ ਪੇਪਰ ਪੇਸ਼ ਕੀਤਾ ਸੀ ਔਰ ਜਿਸ ਤੇ ਵਿਚਾਰ ਹੋਈ ਸੀ। ਜੋ ਮੈਂ ਅੰਕੜੇ ਉਸ ਸਮੇਂ ਦਿੱਤੇ ਸਨ, ਉਹ ਪੇਸ਼ ਕਰ ਰਿਹਾ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ, ਬਾਦਲ ਸਾਹਿਬ ਨੂੰ, ਖਜ਼ਾਨਾ ਮੰਤਰੀ ਜੀ ਨੂੰ ਕਿ ਤੁਸੀਂ ਦੱਸੋ ਕਿ ਕੀ ਅੱਜ ਉਹ ਹਾਲਾਤ ਹਨ। ਉਸ ਵੇਲੇ ਜਿੰਨੀਆਂ ਵੀ ਫੰਡਿੰਗ ਏਜੰਸੀਆਂ ਸਨ, ਚਾਹੇ ਵਰਲਡ ਬੈਂਕ ਹੈ, ਚਾਹੇ ਰਿਜ਼ਰਵ ਬੈਂਕ ਹਨ, ਚਾਹੇ ਨਾਬਾਰਡ ਹੈ, ਚਾਹੇ ਹੁਡਕੋ ਹੈ, ਉਨ੍ਹਾਂ ਨੇ ਪੈਸੇ ਉਧਾਰ ਦੇਣੇ ਬੰਦ ਕਰ ਦਿੱਤੇ ਸਨ। ਉਹ ਉਧਾਰ ਦੇਣ ਵਾਸਤੇ ਤਿਆਰ ਨਹੀਂ ਸਨ ਕਿਉਂਕਿ ਸਾਡੀ ਰਿਪ੍ਰੈਜੈਂਟੇਸ਼ਨ ਇਹ ਸੀ ਕਿ ਇਹ ਦੀਵਾਲੀਆ ਸਰਕਾਰ ਹੈ। ਇਹ ਬੈਂਕਰਪਟ ਸਰਕਾਰ ਹੈ। ਉਨ੍ਹਾਂ ਹਾਲਾਤਾਂ ਵਿਚ ਸਾਨੂੰ ਸਰਕਾਰ ਮਿਲੀ। ਉਸ ਵੇਲੇ ਵੀ 32500 ਕਰੋੜ ਰੁਪਏ ਦਾ ਇਹ ਕਰਜ਼ਾ ਛੱਡ ਕੇ ਗਏ ਸੀ ਜਿਸ ਦਾ 3447 ਕਰੋੜ ਰੁਪਏ ਇੱਕ ਸਾਲ ਦਾ ਵਿਆਜ ਬਣਦਾ ਸੀ। ਸਾਲ ਦੇ 365 ਦਿਨ ਹੁੰਦੇ ਹਨ ਔਰ ਉਸ ਵੇਲੇ ਇੱਕ ਦਿਨ ਦਾ ਵਿਆਜ ਜੋ ਹੈ, ਉਹ ਦਸ ਕਰੋੜ ਰੁਪਏ ਬਣਦਾ ਸੀ ਜਿਹੜਾ ਕਿ ਅਸੀਂ ਦਿੰਦੇ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਕਰਜ਼ਾ ਬਹੁਤ ਜ਼ਿਆਦਾ ਸੀ ਔਰ ਹੋਰ ਕਰਜ਼ਾ ਦੇਣ ਨੂੰ ਕੋਈ ਤਿਆਰ ਨਹੀਂ ਸੀ। ਸਾਡੇ ਤੇ ਵਿਸ਼ਵਾਸ ਉਠ ਗਿਆ ਸੀ ਪਰ ਅਸੀਂ ਪੰਜਾਬ ਦੇ ਹਾਲਾਤ ਨੂੰ ਬਦਲਿਆ। ਜਿਹੜਾ ਪੰਜਾਬ ਗਿਰਿਆ ਹੋਇਆ ਸੀ, ਆਰਥਿਕ ਤੌਰ ਤੇ ਤਬਾਹ ਹੋ ਚੁੱਕਾ ਸੀ, ਉਸ ਨੂੰ ਦੁਬਾਰਾ ਪੈਰਾਂ ਤੇ ਖੜ੍ਹਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਦੋ-ਢਾਈ ਸਾਲ ਅਸੀਂ ਵੀ ਬੜੇ ਔਖੇ ਕੱਟੇ ਸਨ। ਸਾਨੂੰ ਪਤਾ ਹੈ ਕਿ ਇਹ ਸਾਲ ਅਸੀਂ ਕਿਸ ਤਰ੍ਹਾਂ ਗੁਜ਼ਾਰੇ। ਅੱਜ ਮੈਂ ਕੁਝ ਇੰਡੀਕੇਟਰ ਤੁਹਾਡੀ ਸੇਵਾ ਵਿੱਚ ਹਾਜ਼ਰ ਕਰਨੇ ਚਾਹੁੰਦਾ ਹਾਂ। ਸਾਲ 2002 ਵਿੱਚ ਕੀ ਸੀ ਔਰ ਸਾਲ 2007

ਵਿੱਚ ਕੀ ਸੀ। ਜਦੋਂ ਤੁਸੀਂ ਸਾਨੂੰ ਰਾਜ-ਭਾਗ ਸੌਂਪਿਆ ਸੀ ਤਾਂ ਉਸ ਵੇਲੇ ਰੈਵੀਨਿਊ ਡੈਫੀਸਿਟ ਜੋ ਸੀ, ਉਹ ਸਾਲ 2001-02 ਵਿਚ 3781.19 ਕਰੋੜ ਰੁਪਏ ਸੀ ਪਰ ਅਸੀਂ ਇਸ ਨੂੰ ਘਟਾਇਆ ਹੁਣ ਅਸੀਂ 1750 ਕਰੋੜ ਰੁਪਏ ਤੇ ਛੱਡ ਕੇ ਗਏ। ਇਸ ਤਰ੍ਹਾਂ ਅਸੀਂ 1300 ਕਰੋੜ ਰੁਪਿਆ ਘਟਾਇਆ ਹੈ। ਰੈਵੀਨਿਊ ਡੈਫੀਸਿਟ ਘਟਾਇਆ ਹੈ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) ਉਦੋਂ ਕੋਈ ਕਰਜ਼ਾ ਦੇਣ ਵਾਸਤੇ ਤਿਆਰ ਨਹੀਂ ਸੀ ਜਦੋਂ ਪਿਛਲੀ ਵਾਰ ਇਹ ਰਾਜ ਛੱਡ ਕੇ ਗਏ ਸਨ। ਖਜ਼ਾਨਾ ਮੰਤਰੀ ਜੀ ਨੇ ਕਿਹਾ ਹੈ ਕਿ 5500 ਕਰੋੜ ਰੁਪਏ ਕਰਜ਼ਾ ਲਿਆ ਹੈ ਪਰ ਮੈਂ ਕਹਿੰਦਾ ਹਾਂ ਕਿ ਇਹ 9000 ਕਰੋੜ ਰੁਪਿਆ ਹੈ। ਇਹ ਤਾਂ ਹੀ ਸੰਭਵ ਹੋ ਸਕਿਆ ਹੈ ਕਿ ਅਸੀਂ ਹਾਲਾਤ ਬਣਾਏ। ਡਿਪਟੀ ਸਪੀਕਰ ਸਾਹਿਬ, ਸਾਨੂੰ ਮਜਬੂਰਨ ਫਾਇਨਾਂਸ਼ੀਅਲ ਰਿਸਪਾਂਸੀਬਿਲਟੀ ਐਕਟ, 2003 ਲੈ ਕੇ ਆਉਣਾ ਪਿਆ। ਇਸ ਦਾ ਕਾਰਨ ਕੀ ਸੀ? ਕਾਰਨ ਇਹ ਸੀ ਕਿ ਸਾਡੇ ਉੱਤੇ ਕੋਈ ਭਰੋਸਾ ਨਹੀਂ ਕਰਦਾ ਸੀ। ਸਾਨੂੰ ਕੋਈ ਦੁਆਨੀ ਤੱਕ ਦੇ ਕੇ ਰਾਜ਼ੀ ਨਹੀਂ ਸੀ। ਇਹ ਮਜਬੂਰੀ ਸੀ ਕਿ ਅਸੀਂ ਆਪਣੇ ਆਪ ਨੂੰ ਐਕਟ ਵਿਚ ਬੰਨਿਆ। ਅਸੀਂ ਰਿਜ਼ਰਵ ਬੈਂਕ, ਵਰਲਡ ਬੈਂਕ ਅਤੇ ਹੋਰ ਸਾਰੀਆਂ ਫੰਡਿੰਗ ਏਜੰਸੀਆਂ ਨੂੰ ਭਰੋਸਾ ਦਿਵਾਇਆ ਕਿ ਅਸੀਂ ਆਪਣੇ ਆਪ ਨੂੰ ਐਕਟ ਵਿੱਚ ਬੰਨਿਆ ਹੈ। ਹੁਣ ਐਕਟ ਅੰਦਰ, ਨਿਯਮਾਂ ਅੰਦਰ ਰਹਿ ਕੇ ਕੰਮ ਕਰਾਂਗੇ। ਅਸੀਂ ਦੁਰਵਰਤੋਂ ਨਹੀਂ ਕਰਾਂਗੇ। ਇਸ ਤਰ੍ਹਾਂ ਅਸੀਂ ਕੋਈ ਵਿਸ਼ਵਾਸ ਪੈਦਾ ਕੀਤਾ। ਡਿਪਟੀ ਸ਼ਪੀਕਰ ਸਾਹਿਬ, ਅਸੀਂ ਇਹ ਐਕਟ ਲੈ ਕੇ ਆਏ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਜਿਹੜਾ ਕੁਮਿਟਿਡ ਐਕਸਪੈਂਡੀਚਰ ਹੈ, ਉਹ ਉਸ ਵੇਲੇ 100 ਰੁਪਏ ਆਮਦਨ ਸੀ ਤੇ ਖਰਚਾ 118 ਰੁਪਏ ਸੀ। ਕੁਮਿਟਿਡ ਖਰਚਾ 18 ਰੁਪਏ ਵੱਧ ਸੀ ਜਿਨ੍ਹਾਂ ਵਿੱਚ ਤਨਖਾਹਾਂ, ਵਿਆਜ ਤੇ ਪੈਨਸ਼ਨਾਂ ਸ਼ਾਮਲ ਹਨ। ਇਹ ਤਿੰਨ ਮੁੱਦੇ ਸਨ। ਇਨ੍ਹਾਂ ਦਾ ਇੰਤਜ਼ਾਮ ਕਰਨਾ ਸੀ। ਸਾਡੇ ਕੋਲ ਪੈਸਾ ਨਹੀਂ ਸੀ ਔਰ ਜੋ ਅਸੀਂ ਛੱਡ ਕੇ ਗਏ ਹਾਂ। ਡਿਪਟੀ ਸਪੀਕਰ ਸਾਹਿਬ, ਅਸੀਂ ਛੱਡ ਕੇ ਗਏ ਹਾਂ 100/- ਪਿੱਛੇ 76/-, 100/- ਰੁਪਿਆ ਆਮਦਨ ਹੁੰਦੀ ਸੀ ਅਤੇ 76/- ਰੁਪਏ ਕੁਮਿਟਿਡ ਖਰਚ ਕਰਦੇ ਸੀ। ਅਸੀਂ 100 ਰੁਪਏ ਪਿੱਛੇ 42 ਰੁਪਏ ਦਾ ਵਾਧਾ ਕੀਤਾ ਹੈ। ਇਹ ਕੋਈ ਛੋਟੀ ਗੱਲ ਨਹੀਂ ਸੀ। ਅਸੀ ਲਤਾੜੇ ਹੋਏ ਪੰਜਾਬ ਨੂੰ ਮੁੜ ਪੈਰਾਂ ਤੇ ਖੜ੍ਹਾ ਕੀਤਾ ਹੈ। ਰੈਵੇਨਿਊ ਇਨਕਮ ਜਦੋਂ ਇਹ ਛੱਡ ਕੇ ਗਏ ਸੀ ਤਾਂ 8,923 ਕਰੋੜ ਰੁਪਏ ਸੀ ਅਤੇ ਅਸੀਂ 13,807 ਕਰੋੜ ਰੁਪਏ ਤੇ ਲੈ ਕੇ ਆਏ। ਇਸੇ ਤਰ੍ਹਾਂ ਗਰੋਥ ਰੇਟ ਉਸ ਵੇਲੇ ਜਦੋਂ ਇਹ ਸਾਨੂੰ ਸਰਕਾਰ ਦੇ ਕੇ ਗਏ ਸੀ ਤਾਂ 2.48 ਪ੍ਰਤੀਸ਼ਤ ਸੀ ਔਰ ਅਸੀਂ ਇਸ ਨੂੰ ਵਧਾ ਕੇ 5.39 ਪ੍ਰਤੀਸ਼ਤ ਤੇ ਇਨ੍ਹਾਂ ਨੂੰ ਦੇ ਕੇ ਗਏ ਹਾਂ। ਇਨ੍ਹਾਂ ਦੇ ਵੇਲੇ ਐਗਰੀਕਲਚਰ ਗਰੋਥ ਜਦ ਇਹ ਸਾਨੂੰ ਦੇ ਕੇ ਗਏ ਸੀ ਤਾਂ ਇਹ ਮਾਈਨਸ 2.41 ਪ੍ਰਤੀਸ਼ਤ ਸੀ, ਨੈਗੇਟਿਵ ਸੀ, ਉਸ ਨੂੰ ਅਸੀਂ ਵਧਾ ਕੇ ਪਾਜ਼ੇਟਿਵ ਤੇ ਲਿਆਂਦਾ। ਅਸੀਂ ਜ਼ਿਆਦਾ ਨਹੀਂ ਵਧਾ ਸਕੇ। ਅਸੀਂ 1.86 ਪ੍ਰਤੀਸ਼ਤ ਤੇ ਛੱਡ ਗਏ ਪਰ ਫਰਕ ਤੁਸੀਂ ਵੇਖੋ। ਅਸੀਂ 4.21 ਪ੍ਰਤੀਸ਼ਤ ਦਾ ਇਨ੍ਹਾਂ ਤੋਂ ਵਾਧਾ ਕੀਤਾ ਹੈ। ਅਸੀਂ ਐਕਸਾਈਜ ਤੋਂ ਇਨਕਮ 1250 ਕਰੋੜ ਰੁਪਏ ਵਧਾਈ। ਸੇਲ ਟੈਕਸ ਤੋਂ ਆਮਦਨ ਜਿਹੜੀ ਇਨ੍ਹਾਂ ਦੇ ਪੰਜ ਸਾਲਾਂ 1997 ਤੋਂ 2002 ਤੱਕ ਸੀ, ਉਹ 10196 ਕਰੋੜ ਰੁਪਏ ਸੀ। ਅਸੀਂ ਆਪਣੇ ਪੰਜ ਸਾਲਾਂ ਵਿੱਚ ਇਸ ਨੂੰ 20,000 ਕਰੋੜ ਰੁਪਏ ਤੇ ਲੈ ਕੇ ਗਏ। ਇਹ ਦੁੱਗਣੇ ਹਨ। ਵੈਟ ਸਾਡੇ ਵੇਲੇ ਜਦੋਂ ਲਾਗੂ ਕੀਤਾ ਤਾਂ ਇਸ ਵਿੱਚ 38 ਪ੍ਰਤੀਸ਼ਤ ਦਾ ਵਾਧਾ ਸੀ ਔਰ ਕੰਟਰੀ (ਦੇਸ਼) ਐਵਰੇਜ ਵਾਧਾ 20 ਪ੍ਰਤੀਸ਼ਤ ਸੀ। ਇਸ ਕਰਕੇ ਸਾਡੀ ਇਹ ਵੀ ਬੜੀ ਅਚੀਵਮੈਂਟ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਐਨੂਅਲ ਪਲਾਨ ਦਾ ਜ਼ਿਕਰ ਕਰਨ ਲੱਗਿਆ ਹਾਂ। ਪਹਿਲੇ

[ਸਰਦਾਰ ਲਾਲ ਸਿੰਘ]

ਸਾਲ ਸਾਡੇ ਹਾਲਾਤ ਬਹੁਤ ਚੰਗੇ ਨਹੀਂ ਸੀ ਪਰ ਅਸੀਂ ਆਹਿਸਤਾ-ਆਹਿਸਤਾ ਬੜੀ ਸਖਤੀ ਦੇ ਨਾਲ ਆਪਣੇ ਆਪ ਨੂੰ ਬੰਧਨ ਵਿੱਚ ਰੱਖ ਕੇ ਔਰ ਸਾਧਨ ਜੁਟਾ ਕੇ, ਖਰਚ ਘਟਾ ਕੇ ਪੰਜਾਬ ਦੇ ਸੂਬੇ ਨੂੰ ਪੈਰਾਂ ਤੇ ਖੜ੍ਹਾ ਕੀਤਾ। ਅਸੀਂ ਸਾਲ 2005-06 ਵਿੱਚ ਜਿਹੜੀ ਐਨੂਅਲ ਪਲਾਨ ਬਣਾਈ, ਉਹ 3,550 ਕਰੋੜ ਰੁਪਏ ਦੀ ਸੀ, ਅਚੀਵਮੈਂਟ ਸਾਡੀ 3,824 ਕਰੋੜ ਰੁਪਏ ਦੀ ਸੀ। ਅਸੀਂ 107.73 ਪ੍ਰਤੀਸ਼ਤ ਅਚੀਵਮੈਂਟ ਕੀਤੀ। ਸਾਲ 2006-07 ਵਿੱਚ ਅਸੀਂ 4,000 ਕਰੋੜ ਰੁਪਏ ਦੀ ਐਨੂਅਲ ਪਲਾਨ ਬਣਾਈ ਔਰ ਅਚੀਵਮੈਂਟ ਸਾਡੀ 5,183 ਕਰੋੜ ਰੁਪਏ ਦੀ ਸੀ। ਇਸ ਵਿੱਚ ਸਾਡੀ 129 ਪ੍ਰਤੀਸ਼ਤ ਦੀ ਅਚੀਵਮੈਂਟ ਸੀ। ਹੁਣ ਇਨ੍ਹਾਂ ਨੇ ਸਾਲ 2007-08 ਵਿੱਚ 5,111 ਕਰੋੜ ਰੁਪਏ ਦੀ ਐਨੂਅਲ ਪਲਾਨ ਬਣਾਈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਅੰਕੜੇ ਦਿੱਤੇ ਹਨ, ਮੈਂ ਇਨ੍ਹਾਂ ਨੂੰ ਚੈਲੇਂਜ ਕਰਦਾ ਹਾਂ। ਇਹ ਅੰਕੜੇ ਬਿਲਕੁਲ ਗਲਤ ਹਨ। ਇਨ੍ਹਾਂ ਨੇ ਲਿਖ ਦਿੱਤਾ ਹੈ ਕਿ ਇਹ ਐਸਟੀਮੇਟ ਅੰਕੜੇ ਹਨ। ਇਹ ਵਧਾਏ ਵੀ ਜਾ ਸਕਦੇ ਹਨ ਅਤੇ ਘਟਾਏ ਵੀ ਜਾ ਸਕਦੇ ਹਨ। ਇਹ ਐਨੂਅਲ ਪਲਾਨ ਇਹ ਪੂਰੀ ਨਹੀਂ ਕਰ ਸਕੇ, ਇਹ ਸਿਰਫ 4,450 ਕਰੋੜ ਰੁਪਏ ਹੀ ਅਚੀਵ ਕਰ ਸਕੇ। ਪਿਛਲੇ ਪੰਜ ਸਾਲਾਂ ਦੇ ਸਮੇਂ ਦੇ ਦੌਰਾਨ ਇਨ੍ਹਾਂ ਦੀਆਂ ਐਨੂਅਲ ਪਲਾਨਾਂ ਜੋ ਸਨ। ਸਾਲ 1998-99 ਵਿੱਚ ਇਨ੍ਹਾਂ ਦੀ ਐਨੂਅਲ ਪਲਾਨ 2500 ਕਰੋੜ ਰੁਪਏ ਦੀ ਸੀ ਅਤੇ ਇਨ੍ਹਾਂ ਨੇ ਅਚੀਵਮੈਂਟ ਕੀਤੀ 2000 ਕਰੋੜ ਰੁਪਏ ਦੀ। ਸਾਲ 1999-2000 ਵਿੱਚ 2680 ਕਰੋੜ ਰੁਪਏ ਦੀ ਐਨੂਅਲ ਪਲਾਨ ਸੀ ਅਤੇ ਅਚੀਵਮੈਂਟ ਕੀਤੀ 1753 ਕਰੋੜ ਰੁਪਏ ਦੀ। ਸਾਲ 2000-01 ਵਿੱਚ ਇਨ੍ਹਾਂ ਦੀ ਐਨੂਅਲ ਪਲਾਨ 500 ਕਰੋੜ ਰੁਪਏ ਘਟ ਗਈ। ਪਹਿਲਾਂ ਇਹ 2680 ਕਰੋੜ ਰੁਪਏ ਸੀ ਅਤੇ ਅਗਲੇ ਸਾਲ ਇਹ 2147 ਕਰੋੜ ਰੁਪਏ ਤੇ ਲੈ ਆਏ। ਉਹ ਵੀ ਪੂਰੀ ਨਹੀਂ ਕਰ ਸਕੇ। ਇਹ ਸਿਰਫ 2047 ਕਰੋੜ ਰੁਪਏ ਦੀ ਅਚੀਵਮੈਂਟ ਹੀ ਕਰ ਸਕੇ। ਸਾਲ 2001-02 ਵਿੱਚ 3357 ਕਰੋੜ ਰੁਪਏ ਦੀ ਐਨੂਅਲ ਪਲਾਨ ਬਣਾਈ ਸੀ, ਉਹ ਵੀ ਅਚੀਵ ਨਹੀਂ ਕੀਤੀ। ਇਹ 2200 ਕਰੋੜ ਰੁਪਏ ਹੀ ਅਚੀਵ ਕਰ ਸਕੇ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜੇ ਇਨ੍ਹਾਂ ਦੇ ਪੰਜ ਸਾਲ ਲੈ ਲਈਏ ਅਤੇ ਸਾਡੇ ਪੰਜ ਸਾਲ ਲੈ ਲਈਏ ਤਾਂ ਇਨ੍ਹਾਂ ਦਾ 69 ਪ੍ਰਤੀਸ਼ਤ ਸੀ ਅਤੇ ਸਾਡਾ 94 ਪ੍ਰਤੀਸ਼ਤ ਸੀ। ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਪੰਜਾਬੀ ਸੂਬੇ ਨੂੰ ਪੈਰਾਂ ਤੇ ਖੜ੍ਹਾ ਕਰਨ ਵਾਸਤੇ, ਜਿਸ ਤਰ੍ਹਾਂ ਮੈਂ ਦੱਸਿਆ ਹੈ, ਫਿਸਕਲ ਰਿਸਪਾਂਸੇਬਿਲਟੀ ਐਕਟ ਲਿਆਂਦਾ। ਅਸੀਂ ਟੈਕਸ ਨਹੀਂ ਲਾਏ, ਅਸੀਂ ਟੈਕਸਾਂ ਨੂੰ ਰੈਸ਼ਨੇਲਾਈਜ਼ ਕੀਤਾ। ਅਸੀਂ ਚਾਹੁੰਦੇ ਸੀ ਕਿ ਲੋਕ ਟੈਕਸ ਸ਼ੌਕ ਨਾਲ ਦੇ ਸਕਣ। ਇਸੇ ਤਰ੍ਹਾਂ ਅਸੀਂ ਲੋਨ ਸਵੈਪ ਸਕੀਮ ਲਿਆਂਦੀ ਅਤੇ ਰਿਜ਼ਰਵ ਬੈਂਕ ਨਾਲ ਬੈਠ ਕੇ ਇਨੀਸ਼ੀਏਟਿਵ ਲਿਆ ਕੇ ਜਿਹੜਾ ਕਰਜ਼ਾ ਹਾਈ ਰੇਟ ਆਫ ਇੰਟਰਸਟ ਵਾਲਾ ਸੀ, 14 ਪ੍ਰਤੀਸ਼ਤ ਵਾਲਾ ਸੀ, ਉਨ੍ਹਾਂ ਨਾਲ ਮੀਟਿੰਗ ਕਰਕੇ ਉਸ ਨੂੰ ਘਟਾ ਕੇ 9 ਪ੍ਰਤੀਸ਼ਤ ਤੇ ਲੈ ਆਏ। ਇਹ ਸਾਡੀ ਬਹੁਤ ਵੱਡੀ ਪ੍ਰਾਪਤੀ ਸੀ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, ਸਟੈਂਪ ਡਿਊਟੀ ਅਸੀਂ ਰੈਸ਼ਨੇਲਾਈਜ਼ ਕੀਤੀ ਤਾਂ ਕਿ ਲੋਕ ਚੋਰੀ ਨਾ ਕਰਨ। ਇਸੇ ਤਰ੍ਹਾਂ ਸਪੈਸ਼ਲ ਰੋਡ ਟੈਕਸ ਰੈਸ਼ਨੇਲਾਈਜ਼ ਕੀਤਾ। ਵੈਟ ਸਿਸਟਮ ਮਿਤੀ 1 ਅਪ੍ਰੈਲ, 2005 ਨੂੰ ਲਗਾ ਕੇ 54 ਆਈਟਮਾਂ ਤੇ ਅਸੀਂ ਵੈਟ ਸਿਸਟਮ ਘਟਾਇਆ ਤਾਂ ਕਿ ਲੋਕ ਪ੍ਰੇਸ਼ਾਨ ਨਾ ਹੋਣ ਅਤੇ ਖੁਸ਼ੀ ਨਾਲ ਟੈਕਸ ਦੇਣ। ਡਿਪਟੀ ਸਪੀਕਰ ਸਾਹਿਬ, ਸਾਡੀ ਅਪਰੋਚ ਇਹ ਸੀ ਅਤੇ ਸਾਡੀ ਸਭ ਤੋਂ ਵੱਡੀ ਪ੍ਰਾਪਤੀ ਇਹ ਸੀ ਕਿ ਲੋਕਾਂ ਦੇ ਵਿੱਚ ਜਿਹੜਾ ਪਿਛਲੀ ਸਰਕਾਰ ਵੇਲੇ ਦਾ

ਖੋਇਆ ਹੋਇਆ ਵਿਸ਼ਵਾਸ ਹੈ ਉਸ ਨੂੰ ਬਹਾਲ ਕੀਤਾ ਜਾ ਸਕੇ ਅਤੇ ਅਸੀਂ ਇਸ ਨੂੰ ਬਹਾਲ ਕਰਨ ਵਿੱਚ ਕਾਮਯਾਬ ਵੀ ਹੋਏ। ਅਸੀਂ ਆਪਦਾ ਮਾਲੀ ਹਾਲਤ ਦਾ ਚਿਹਰਾ ਮੁਹਰਾ ਸੁਧਾਰਿਆ ਅਤੇ ਲੋਕਾਂ ਦੇ ਵਿਚ ਇਹ ਗੱਲ ਸਪੱਸ਼ਟ ਕਰ ਦਿੱਤੀ ਕਿ ਇਹ ਸਰਕਾਰ ਹੁਣ ਬੈਂਕਰਪਟ ਨਹੀਂ ਹੈ ਅਤੇ ਆਪਦੇ ਪੈਰਾਂ ਉਤੇ ਖੜ੍ਹੀ ਹੈ। ਅਸੀਂ ਕਿਹਾ ਕਿ ਤੁਸੀਂ ਆ ਕੇ ਪੰਜਾਬ ਦੇ ਵਿੱਚ ਇਨਵੈਸਟਮੈਂਟ ਕਰੋ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਹੀ ਹੈ ਕਿ ਇਥੇ ਬੇਸ਼ੁਮਾਰ ਲੋਕਾਂ ਨੇ ਆ ਕੇ ਇਨਵੈਸਟਮੈਂਟ ਕੀਤੀ। ਪੰਜਾਬ ਦੇ ਵਿਚ ਪਿਛੇ 1 ਲੱਖ ਕਰੋੜ ਰੁਪਏ ਦੀ ਇਨਵੈਸਟਮੈਂਟ ਆਈ ਅਤੇ 257 ਮੈਗਾ ਪ੍ਰਾਜੈਕਟ ਪੰਜਾਬ ਦੇ ਵਿੱਚ ਦਰਜ ਹੋਏ, ਇੰਡਸਟਰੀਅਲ ਪ੍ਰਾਜੈਕਟ 53, ਇੰਡਸਟਰੀਅਲ ਪਾਰਕ 28, ਮਲਟੀ-ਪਲੈਕਸ 62, ਹੋਟਲ 41, ਰੈਜੀਡੈਂਸ਼ਲ ਪ੍ਰਾਜੈਕਟ 69 । ਡਿਪਟੀ ਸਪੀਕਰ ਸਾਹਿਬ, ਜਿਹੜੀ ਜ਼ਮੀਨਾਂ ਦੀਆਂ ਕੀਮਤਾਂ ਸਨ ਉਹ ਆਸਮਾਨ ਨੂੰ ਛੂਹ ਗਈਆਂ ਸਨ ਅਤੇ ਜਿਹੜੇ ਛੋਟੇ-ਛੋਟੇ ਜਿਮੀਂਦਾਰਾਂ ਦੇ ਕੋਲ, ਥੋੜ੍ਹੀ-ਥੋੜ੍ਹੀ ਜ਼ਮੀਨ ਸੀ ਉਹ ਵੀ ਕਾਂਗਰਸ ਸਰਕਾਰ ਨੇ ਰਾਜੇ ਬਣਾ ਦਿੱਤੇ। ਸਟੈਂਪ ਡਿਊਟੀ ਦੇ ਵਿੱਚ ਬੇਸ਼ੁਮਾਰ ਵਾਧਾ ਹੋਇਆ, ਇਹ ਇਸ ਦਾ ਸਬੂਤ ਹੈ, ਮਾਲੀ ਹਾਲਤ ਵਿੱਚ ਸੁਧਾਰ ਹੋਇਆ ਅਤੇ ਲੋਕਾਂ ਨੂੰ ਰੋਜ਼ਗਾਰ ਦੇ ਸਾਧਨ ਮਿਲੇ, ਡਿਵੈਲਪਮੈਂਟ ਦਾ ਦੌਰ ਆਇਆ, ਖੁਸ਼ਹਾਲੀ ਆਈ ਅਤੇ ਅਸੀਂ ਪ੍ਰਾਸਪੈਰਿਟੀ ਲੈ ਕੇ ਆਏ। ਡਿਪਟੀ ਸਪੀਕਰ ਸਾਹਿਬ, ਪ੍ਰਾਸਪੈਰਿਟੀ ਦੇ ਇੰਡੀਕੇਟਰ ਦੇ ਬਾਰੇ ਤੁਹਾਡੇ ਸਾਹਮਣੇ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਕੀ ਇੰਡੀਕੇਟਰਜ ਹਨ। ਡਿਪਟੀ ਸਪੀਕਰ ਸਾਹਿਬ, ਜੇਕਰ ਕੰਟਰੀ ਦੇ ਵਿੱਚ ਬਿਜਲੀ ਦੀ ਖਪਤ 100 ਰੁਪਏ ਪ੍ਰਤੀ ਜੀਅ ਹੈ ਤਾਂ ਪੰਜਾਬ ਦੇ ਵਿੱਚ ਇਹ 250 ਰੁਪਏ ਹਨ, ਭਾਵ ਢਾਈ ਗੁਣਾਂ ਹੈ। ਇਸ ਤਰ੍ਹਾਂ ਜੇਕਰ ਕੰਟਰੀ ਦੇ ਵਿੱਚ ਬੈਂਕ ਡਿਪਾਜਿਟ ਪ੍ਰਤੀ ਵਿਅਕਤੀ 8,236 ਰੁਪਏ ਹੈ ਤਾਂ ਇਹ ਪੰਜਾਬ ਦੇ ਵਿੱਚ ਪ੍ਰਤੀ ਵਿਅਕਤੀ 16,328 ਰੁਪਏ ਹੈ, ਇਹ ਵੀ ਦੁੱਗਣੀ ਹੈ। ਜੇਕਰ ਕੰਟਰੀ ਦੇ ਵਿੱਚ ਟੈਲੀਫੋਨ 100 ਪਿਛੇ 10 ਹਨ ਤਾਂ ਸਾਡੇ ਪੰਜਾਬ ਦੇ ਵਿੱਚ 26.5 ਹੈ ਅਤੇ ਮੋਟਰ ਗੱਡੀਆਂ ਕੰਟਰੀ ਵਿੱਚ ਪ੍ਰਤੀ ਜੀਅ 4 ਹਨ ਤਾਂ ਪੰਜਾਬ ਦੇ ਵਿੱਚ 11.2 ਹੈ। ਕੰਟਰੀ ਦੀ ਪ੍ਰਤੀ ਜੀਅ ਆਮਦਨ 29,000 ਰੁਪਏ ਹੈ ਪਰ ਪੰਜਾਬ ਦੀ 48,566 ਰੁਪਏ ਹੈ। ਅਸੀਂ ਇਹ ਪ੍ਰਾਸਪੈਰਿਟੀ ਲੈ ਕੇ ਆਏ ਸੀ। ਡਿਪਟੀ ਸਪੀਕਰ ਸਾਹਿਬ, ਇਹ ਹੁਣ ਫਿਰ ਉਲਟਾ ਪੁਲਟਾ ਹੁੰਦਾ ਨਜ਼ਰ ਆ ਰਿਹਾ ਹੈ। ਇਸ ਦਾ ਕਾਰਨ ਕੀ ਹੈ ਅਤੇ ਜਿਹੜਾ ਅਸੀਂ ਇੱਕ ਵਿਸ਼ਵਾਸ ਬਣਾਇਆ ਸੀ ਉਹ ਵਿਸ਼ਵਾਸ ਹੁਣ ਟੁੱਟਣ ਲੱਗਾ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੇ ਮਨਾਂ ਵਿਚ ਇਹ ਧਾਰਨਾ ਬਣੀ ਹੋਈ ਹੈ ਕਿ ਪੰਜਾਬ ਦੇ ਵਿੱਚ ਇੱਕ ਵਾਰੀ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਤੇ ਇੱਕ ਵਾਰੀ ਕਾਂਗਰਸ ਦੀ ਸਰਕਾਰ ਆਉਂਦੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਇਲੈਕਸ਼ਨਾਂ ਦੇ ਵੇਲੇ ਲੋਕਾਂ ਦੇ ਮਨਾਂ ਵਿਚ ਇੱਕ ਫੀਲਿੰਗ ਆ ਗਈ ਕਿ ਕਾਂਗਰਸ ਹੁਣ ਚਲੀ ਹੈ ਅਤੇ ਅਕਾਲੀ-ਬੀ.ਜੇ.ਪੀ. ਦੀ ਸਰਕਾਰ ਆਉਣ ਵਾਲੀ ਹੈ। ਫਿਰ ਉਥੇ ਹੀ ਗੱਡੀ ਖੜ੍ਹ ਗਈ ਅਤੇ ਇਨਵੈਸਟਮੈਂਟ ਆਉਣੋਂ ਬੰਦ ਹੋ ਗਈ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖਿਆ ਹੀ ਹੈ ਕਿ ਇਨ੍ਹਾਂ ਨੇ ਇਲੈਕਸ਼ਨਾਂ ਤੋਂ ਪਹਿਲਾਂ ਇਹ ਦਬਕੇ ਮਾਰਨੇ ਸ਼ੁਰੂ ਕਰ ਦਿੱਤੇ ਕਿ ਜਿੰਨੇ ਵੀ ਮੈਗਾ ਪ੍ਰਾਜੈਕਟ ਆਏ ਹਨ ਉਨ੍ਹਾਂ ਨੂੰ ਰਿਵਿਊ ਕਰਾਂਗੇ ਕਿ ਕਿਹੜੇ ਗਲਤ ਹਨ ਤੇ ਕਿਹੜੇ ਠੀਕ ਹਨ, ਇਹ ਵੇਖਾਂਗੇ। ਇਸ ਦੇ ਨਾਲ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦੇ ਮਨਾਂ ਵਿੱਚ ਇੱਕ ਡਰ ਦਾ ਵਾਤਾਵਰਨ ਪੈਦਾ ਕਰਕੇ, ਪੰਜਾਬ ਦਾ ਬਹੁਤ ਵੱਡਾ ਨੁਕਸਾਨ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਆ ਕੇ ਪਾਲਿਸੀ ਬਦਲ ਦਿੱਤੀ ਅਤੇ ਛੋਟੇ ਕਾਲੋਨਾਈਜ਼ਰਾਂ ਨੂੰ ਨਜ਼ਰ ਅੰਦਾਜ਼ ਕਰ ਦਿੱਤਾ,

[ਸਰਦਾਰ ਲਾਲ ਸਿੰਘ]

ਕੁਲੈਕਟਰ ਰੇਟ ਵਧਾ ਦਿੱਤੇ। ਮੈਗਾ ਪ੍ਰਾਜੈਕਟ ਰੁਕ ਗਏ ਉਸ ਦੇ ਨਾਲ ਜਿਹੜਾ ਅਸੀਂ ਟੈਂਪੋ ਬਣਾਇਆ ਸੀ ਉਹ ਸਾਰਾ ਤਹਿਸ ਨਹਿਸ਼ ਹੋ ਗਿਆ। ਡਿਪਟੀ ਸਪੀਕਰ ਸਾਹਿਬ, ਅਸੀਂ ਟੈਕਸ ਨਹੀਂ ਲਗਾਇਆ ਪਰ ਇਨ੍ਹਾਂ ਨੇ ਪਹਿਲੇ ਸਾਲ ਆਉਂਦਿਆਂ ਹੀ ਟੈਕਸ ਦੇ ਬੋਝ ਹੇਠਾਂ ਪੰਜਾਬ ਦੇ ਲੋਕਾਂ ਨੂੰ ਦਬਣਾ ਸ਼ੁਰੂ ਕਰ ਦਿਤਾ । ਐਂਟਰੀ ਟੈਕਸ ਲਗਾ ਦਿੱਤਾ ਗਿਆ, ਮੈਰਿਜ ਪਲੇਸਾਂ ਦੇ ਉੱਤੇ ਐਂਟਰਟੇਨਮੈਂਟ ਟੈਕਸ ਲਗਾ ਦਿੱਤਾ ਅਤੇ ਪਾਵਰ ਦੀ ਕੁਲੈਕਸ਼ਨ ਸਕਿਉਰਿਟੀ ਦੇ ਵਿਚ ਵਾਧਾ ਕਰ ਦਿੱਤਾ, ਸੜਕਾਂ ਦੇ ਉਤੇ ਟੈਕਸ 5 ਹਜ਼ਾਰ ਰੁਪਏ ਤੋਂ ਵਧਾ ਕੇ 15 ਹਜ਼ਾਰ ਰੁਪਏ ਕਰ ਦਿੱਤਾ ਅਤੇ ਸ਼ੈਲਰਾਂ ਵਾਲਿਆਂ ਉਤੇ 10 ਹਜ਼ਾਰ ਰੁਪਿਆ ਉਕਾ ਪੁੱਕਾ ਟੈਕਸ ਲਗਾ ਦਿੱਤਾ। ਇਸ ਤਰ੍ਹਾਂ ਲੋਕਾਂ ਦਾ ਸਾਹ ਬੰਦ ਕਰ ਦਿੱਤਾ, ਲੋਕਾਂ ਦਾ ਜਿਊਣਾ ਹਰਾਮ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਜਿਹੜੀ ਸਟੈਂਪ ਡਿਊਟੀ ਵਧੀ ਸੀ ਉਹ ਬਹੁਤ ਥੱਲੇ ਚਲੀ ਗਈ। ਦੂਜੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਪਿਛਲੀ ਸਰਕਾਰ ਨੇ ਕਰਜ਼ਾ ਬਹੁਤ ਲਿਆ ਹੈ ਅਤੇ ਸਾਨੂੰ ਕਰਜ਼ੇ ਦੇ ਬੋਝ ਥੱਲੇ ਦਬ ਕੇ ਚਲੇ ਗਏ ਹਨ। ਮੈਂ ਬਾਦਲ ਸਾਹਿਬ ਦਾ ਹੀ ਬਿਆਨ ਪੜ੍ਹਿਆ ਹੈ, ਮੈ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ ਕਿਉਂ ਕਿ ਇੱਕ ਏਡੀ ਉਚੀ ਵੱਡੀ ਸ਼ਖਸੀਅਤ ਦਾ ਮਾਲਕ ਜਿਹੜਾ 50 ਸਾਲ ਤੋਂ ਐਮ.ਐਲ.ਏ. ਬਣਦਾ ਆ ਰਿਹਾ ਹੋਵੇ ਅਤੇ ਚੌਥੀ ਵਾਰੀ ਪੰਜਾਬ ਦਾ ਮੁੱਖ ਮੰਤਰੀ ਬਣਿਆ ਹੋਇਆ ਹੋਵੇ ਉਨ੍ਹਾਂ ਨੂੰ ਸੋਚ ਸਮਝ ਕੇ ਇਸ ਤਰ੍ਹਾਂ ਦਾ ਬਿਆਨ ਦੇਣਾ ਚਾਹੀਦਾ ਹੈ। ਇਥੇ ਇਹ ਰਿਵਾਜ ਹੈ ਅਤੇ ਜਿਸ ਤਰ੍ਹਾਂ ਪਿੰਡਾਂ ਦੇ ਵਿੱਚ ਬੋਲੀ ਪਾਉਣ ਵਾਲੇ ਹੁੰਦੇ ਹਨ ਤਾਂ ਉਨ੍ਹਾਂ ਦੇ ਵਿਚ ਜੇਕਰ ਇੱਕ ਬੋਲੀ ਪਾਉਣ ਵਾਲਾ ਹੁੰਦਾ ਹੈ ਤੇ ਪਿਛੇ ਟੋਲਾ ਚੁੱਕਣ ਵਾਲਿਆਂ ਦਾ ਹੁੰਦਾ ਹੈ। ਜਦੋਂ ਏਡੀ ਵੱਡੀ ਸ਼ਖਸੀਅਤ ਦਾ ਮਾਲਕ ਇਸ ਤਰ੍ਹਾਂ ਦੇ ਬਿਆਨ ਦਿੰਦਾ ਹੈ ਤਾਂ ਇਸ ਦੇ ਪਿਛੇ ਇਹ ਸਾਰਾ ਟੋਲਾ ਗੱਲ ਨੂੰ ਚੁੱਕਦਾ ਹੈ ਅਤੇ ਇਸ ਦਾ ਲੋਕਾਂ ਦੇ ਵਿੱਚ ਗਲਤ ਪ੍ਰਭਾਵ ਜਾਂਦਾ ਹੈ। ਇਸ ਗੱਲ ਨੂੰ ਬਹੁਤ ਸੋਚ ਵਿਚਾਰ ਕੇ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ , ਇਸ ਤਰ੍ਹਾਂ ਪ੍ਰਭਾਵ ਦਿੱਤਾ ਜਾ ਰਿਹਾ ਹੈ ਕਿ ਅਸੀਂ 48344 ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਸੀ। ਕੀ ਇਹ ਸਾਰਾ ਕਰਜ਼ਾ ਅਸੀਂ ਹੀ ਲਿਆ ਜਾਂ ਅਸੀਂ ਹੀ ਇਸਤੇਮਾਲ ਕਰ ਲਿਆ, ਪਰ ਨਹੀਂ। ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਪਹਿਲੀ ਵਾਰ 1997 ਦੇ ਵਿਚ ਆਏ ਸੀ ਤਾਂ ਉਸ ਵੇਲੇ ਕਰਜ਼ਾ 15345 ਕਰੋੜ ਰੁਪਿਆ ਸੀ ਅਤੇ ਜਦੋਂ ਇਹ ਸਾਲ 2002 ਵਿਚ ਗਏ ਤਾਂ ਉਸ ਵੇਲੇ 32500 ਕਰੋੜ ਰੁਪਏ ਦਾ ਕਰਜ਼ਾ ਛੱਡ ਕੇ ਗਏ ਸਨ। ਇਹ ਇਸ ਤਰ੍ਹਾਂ 17155 ਕਰੋੜ ਰੁਪਏ ਦਾ ਕਰਜ਼ੇ ਵਿਚ ਵਾਧਾ ਕਰਕੇ ਗਏ ਜਿਹੜਾ ਕਿ 32500 ਕਰੋੜ ਦੇ ਵਿੱਚ ਕੀਤਾ ਗਿਆ ਸੀ। ਜਦੋਂ ਅਸੀਂ ਗਏ ਤਾਂ ਇਹ 48344 ਕਰੋੜ ਰੁਪਏ ਸੀ, ਇਹ ਠੀਕ ਹੈ ਪਰ ਇਸ ਦੇ ਵਿੱਚ ਫਰਕ ਕੱਢ ਲਵੋ ਕਿ ਸਾਡੇ ਵੇ ਲੇ 15844 ਕਰੋੜ ਰੁਪਿਆ, ਭਾਵ ਅਸੀਂ ਪੰਜਾਂ ਸਾਲਾਂ ਦੇ ਵਿਚ ਦੋ ਹਜ਼ਾਰ ਕਰੋੜ ਰੁਪਿਆ ਘੱਟ ਕਰਜ਼ਾ ਲਿਆ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਤਾਂ ਪੰਜਾਂ ਸਾਲਾਂ ਦੇ ਵਿੱਚ 15844 ਕਰੋੜ ਰੁਪਿਆ ਕਰਜ਼ੇ ਦਾ ਲਿਆ ਪਰ ਇਨ੍ਹਾਂ ਨੇ ਤਾਂ ਪਹਿਲੇ ਸਾਲ ਵਿੱਚ ਹੀ ਛੱਕਾ ਮਾਰ ਦਿੱਤਾ ਤੇ 5477 ਕਰੋੜ ਰੁਪਏ ਦਾ ਕਰਜ਼ਾ ਲੈ ਚੁੱਕੇ ਹਨ। ਇਹ ਸਾਨੂੰ ਹਨੇਰੇ ਵਿੱਚ ਰੱਖਦੇ ਹਨ। ਡਿਪਟੀ ਸਪੀਕਰ ਸਾਹਿਬ, ਕਾਰਪੋਰੇਸ਼ਨ, ਬੋਰਡ, ਪਨਸਪ, ਮਾਰਕਫੈਡ ਅਤੇ ਬਿਜਲੀ ਬੋਰਡ ਨੂੰ ਇਨ੍ਹਾਂ ਨੇ ਆਪਦੇ ਵਲੋਂ ਗਾਰੰਟੀ ਦਿਵਾ ਕੇ ਕਰਜ਼ਾ ਹੁਣ ਆਟਾ ਦਾਲ ਸਕੀਮ ਵਾਸਤੇ 3600 ਕਰੋੜ ਰੁਪਿਆ ਦਿਵਾਇਆ ਸੀ, ਜੇਕਰ ਇਸ ਨੂੰ ਜਮ੍ਹਾਂ ਕਰ ਲਵੋ ਤਾਂ

ਇਹ ਇਸ ਸਾਲ 9033 ਕਰੋੜ ਰੁਪਏ ਬਣਦਾ ਹੈ। ਇਹ ਇੱਕ ਸਾਲ ਦੇ ਵਿੱਚ ਹੀ ਇੰਨਾ ਕੰਮ ਚੁੱਕ ਦਿੱਤਾ। ਡਿਪਟੀ ਸਪੀਕਰ ਸਾਹਿਬ, ਦੂਜੀ ਗੱਲ ਜਿਹੜੀ ਇਨ੍ਹਾਂ ਨੇ ਅਗਲੇ ਸਾਲ ਦਾ ਪਲਾਨ ਭੇਜਿਆ ਹੈ ਉਸ ਦੇ ਬਾਰੇ ਮੈਂ ਆਪਣੇ ਕੋਲੋਂ ਇੱਕ ਗੱਲ ਵੀ ਨਹੀਂ ਕਹਿ ਰਿਹਾ, ਮੈਂ ਇੱਕ ਵੀ ਫਿਗਰ ਕੋਈ ਗਲਤ ਕੋਟ ਨਹੀਂ ਕੀਤੀ। ਇਹ ਡਾਕੂਮੈਂਟ ਇਨ੍ਹਾਂ ਦਾ ਹੈ ਅਤੇ ਇਹ ਪੰਜਾਬ ਬਜਟ ਐਟ-ਏ-ਗਲਾਂਸ ਮੇਰੇ ਕੋਲੋਂ ਕੀਤੀ ਕੋਈ ਗੱਲ ਚੈਲੰਜ ਨਹੀਂ ਹੋ ਸਕਦੀ। ਇਨ੍ਹਾਂ ਨੇ ਇਸ ਦੇ ਵਿੱਚ 5433 ਕਰੋੜ ਰੁਪਏ ਰੱਖਿਆ ਹੈ ਕਿ ਇਹ ਅਗਲੇ ਸਾਲ ਅਸੀਂ ਹੋਰ ਕਰਜ਼ਾ ਲੈਣਾ ਹੈ ਅਤੇ ਦੋ ਹਜ਼ਾਰ ਕਰੋੜ ਰੁਪਿਆ ਪਬਲਿਕ ਅੰਡਰਟੇਕਿੰਗਜ਼ ਵਾਸਤੇ ਲੈਣਾ ਹੈ। ਜਿਸ ਤਰ੍ਹਾਂ ਕੱਲ੍ਹ ਖਜ਼ਾਨਾ ਮੰਤਰੀ ਜੀ ਕਹਿ ਰਹੇ ਸਨ ਕਿ ਇਹ ਇੰਡੀਪੈਂਡੈਂਟ ਬਾਡੀ ਹੈ ਪਰ ਇਨ੍ਹਾਂ ਦੀ ਗਰੰਟੀ ਤੋਂ ਬਗੈਰ ਇਨ੍ਹਾਂ ਨੂੰ ਇੱਕ ਰੁਪਿਆ ਵੀ ਨਹੀਂ ਮਿਲ ਸਕਦਾ। ਜੇਕਰ ਉਹ ਪੈਸਾ ਮਰ ਜਾਵੇ ਅਤੇ ਜਿਸ ਤਰ੍ਹਾਂ ਦੇ ਹਾਲਤ ਚਲ ਰਹੇ ਹਨ ਤਾਂ ਉਸ ਤਰ੍ਹਾਂ ਇਹ ਪੈਸਾ ਮਰਨਾ ਹੈ ਅਤੇ ਪਨਸਪ ਤੇ ਮਾਰਕਫੈਡ ਦਾ ਬਿਸਤਰਾ ਗੋਲ ਕਰਕੇ ਜਾਣਗੇ ਅਤੇ ਇਸ ਤਰ੍ਹਾਂ ਇਹ ਇਨ੍ਹਾਂ ਨੂੰ ਡੋਬਣ ਤੇ ਲੱਗੇ ਹਨ। ਜਿਸ ਦਿਨ ਇਹ ਡੁਬ ਗਿਆ ਤਾਂ ਇਹ ਜਿਹੜੀ ਪੰਜਾਬ ਸਰਕਾਰ ਵਲੋਂ ਦਿੱਤੀ ਗਈ ਗਰੰਟੀ ਹੈ ਤਾਂ ਇਹ ਸਾਰੀ ਜ਼ਿੰਮੇਵਾਰੀ ਪੰਜਾਬ ਸਰਕਾਰ ਦੇ ਉਤੇ ਆਵੇਗੀ। ਡਿਪਟੀ ਸਪੀਕਰ ਸਾਹਿਬ, ਜੇਕਰ ਦੇਖਿਆ ਜਾਵੇ ਤਾਂ ਜਿਹੜਾ ਸਾਡਾ ਪੰਜ ਸਾਲਾਂ ਦੇ ਵਿੱਚ 15844 ਕਰੋੜ ਰੁਪਏ ਦਾ ਕਰਜ਼ਾ ਲਿਆ ਹੋਇਆ ਸੀ ਤਾਂ ਇਹ ਤਾਂ ਦੋ ਸਾਲਾਂ ਦੇ ਵਿੱਚ ਉਸ ਤੋਂ ਵੀ ਟੱਪ ਜਾਣਗੇ। ਅੱਜ ਮੈਂ ਇੱਕ ਤੁਹਾਡੀ ਪੁਰਾਣੀ ਗੱਲ ਇਸ ਹਾਊਸ ਦੇ ਸਾਹਮਣੇ ਕਰਨੀ ਚਾਹੁੰਦਾ ਹਾਂ ਪਰ ਇਹ ਮੈਂ ਕਰਨੀ ਨਹੀਂ ਸੀ ਚਾਹੁੰਦਾ। ਡਿਪਟੀ ਸਪੀਕਰ ਸਾਹਿਬ, ਜਦੋਂ ਪਿਛਲੇ ਸਮੇਂ ਦੇ ਵੇਲੇ ਇਨ੍ਹਾਂ ਦੀ ਸਰਕਾਰ ਸੀ ਤਾਂ ਉਸ ਵੇਲੇ ਫੂਡਗਰੇਨ ਵਾਸਤੇ ਗੌਰਮਿੰਟ ਆਫ਼ ਇੰਡੀਆ ਵਲੋਂ 10 ਹਜ਼ਾਰ ਕਰੋੜ ਰੁਪਿਆ ਸਾਨੂੰ ਝੋਨੇ ਦੇ ਸੀਜ਼ਨ ਅਤੇ 8 ਹਜ਼ਾਰ ਕਰੋੜ ਰੁਪਿਆ ਕਣਕ ਦੇ ਸੀਜ਼ਨ ਵਿੱਚ ਮਿਲਦਾ ਹੈ ਅਤੇ ਉਸ ਦੀ ਗਰੰਟੀ ਸੈਂਟਰ ਗੌਰਮਿੰਟ ਵਲੋਂ ਦਿੱਤੀ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਹੋਇਆ ਇਸ ਤਰ੍ਹਾਂ ਜਦੋਂ ਇਨ੍ਹਾਂ ਦੇ ਪਿਛਲੇ ਤਿੰਨਾਂ ਸਾਲਾਂ ਦੇ ਵਿੱਚ ਮਾਲੀ ਹਾਲਾਤ ਮਾੜੇ ਸਨ ਤਾਂ ਜਿਹੜੀ ਸਾਨੂੰ ਸੀ.ਸੀ. ਲਿਮਟ ਮਿਲਦੀ ਸੀ ਤਾਂ ਉਹ ਸਿੱਧੀ ਖਜ਼ਾਨੇ ਵਿਚ ਜਾਂਦੀ ਸੀ, ਉਸ ਖਜ਼ਾਨੇ ਵਿੱਚ ਸੀ.ਸੀ. ਲਿਮਟ ਨੂੰ ਇਹ ਡਾਈਵਰਟ ਕਰਕੇ 3500 ਕਰੋੜ ਰੁਪਿਆ ਮਿਸਯੂਜ ਕਰਕੇ ਚਲੇ ਗਏ। ਡਿਪਟੀ ਸਪੀਕਰ ਸਾਹਿਬ, ਹਾਲਾਤ ਅਜਿਹੇ ਸਨ ਤੇ ਜਦੋਂ ਸਾਡੀ ਸਰਕਾਰ ਆਈ ਤਾਂ ਸਾਡੇ ਵੇਲੇ ਵੀ ਥੋੜ੍ਹੀ ਬਹੁਤੀ ਹੋਈ, ਮੈਂ ਕੋਈ ਝੂਠ ਨਹੀਂ ਬੋਲਦਾ। ਇਹ ਸਾਰਾ ਕੁਝ ਹੁੰਦਾ ਰਿਹਾ ਅਤੇ ਇਹ ਕੀ ਕਰਦੇ ਸਨ, ਇਕ ਸਰਟੀਫਿਕੇਟ ਇਸ਼ੂ ਕਰਦੇ ਸਨ ਕਿ ਸਾਡੇ ਕੋਲ ਸਟਾਕ ਪਏ ਹਨ ਇਸ ਕਰਕੇ ਅਸੀਂ ਤੁਹਾਡਾ ਪੈਸਾ ਨਹੀਂ ਮੋੜਨਾ। ਜਦੋਂ ਸਟਾਕ ਕਲੀਅਰ ਹੋ ਜਾਵੇਗਾ ਤੇ ਪੈਸਾ ਆਵੇਗਾ ਤਾਂ ਅਸੀਂ ਤੁਹਾਡੇ ਪੈਸੇ ਜਮ੍ਹਾਂ ਕਰਵਾ ਦਿਆਂਗੇ। ਜਦ ਕਿ ਇਨ੍ਹਾਂ ਦੇ ਕੋਲ ਕੋਈ ਸਟਾਕ ਨਹੀਂ ਸੀ ਅਤੇ ਸਰਟੀਫਿਕੇਟ ਦੇ ਦਿੰਦੇ ਸੀ ਅਤੇ ਫਿਰ ਹੋਇਆ ਕੀ। ਜਦੋਂ ਸਾਡੀ ਸਰਕਾਰ ਆਈ ਤਾਂ ਉਸ ਵੇਲੇ ਸਾਰੇ ਦੇਸ਼ ਵਿੱਚ ਸੋਕਾ ਪੈ ਗਿਆ ਸੀ ਅਤੇ ਸਾਰੇ ਸਟਾਕ ਇਥੋਂ ਚਲੇ ਗਏ। ਉਸ ਵੇਲੇ ਰੌਲਾ ਪਿਆ ਅਤੇ ਰਿਜ਼ਰਵ ਬੈਂਕ ਨੇ ਇਸ ਗੱਲ ਨੂੰ ਬੜੀ ਸਖਤੀ ਨਾਲ ਲਿਆ ਅਤੇ ਉਹ ਕਹਿੰਦੇ ਕਿ ਨਾ ਤੁਹਾਡੇ ਪੈਸੇ ਆਏ ਤੇ ਨਾ ਹੀ ਏਥੇ ਕੋਈ ਸਟਾਕ ਪਿਆ ਹੈ। ਤੁਸੀਂ ਸਾਡੇ ਨਾਲ ਬੈਠ ਕੇ ਗੱਲ ਕਰੋ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਸੈਂਟਰ ਵਿੱਚ ਐਨ.ਡੀ.ਏ. ਦੀ ਸਰਕਾਰ ਸੀ। ਅਸੀਂ ਰਿਜ਼ਰਵ ਬੈਂਕ ਨਾਲ ਬੈਠ ਕੇ ਸਮਝੌਤਾ ਕੀਤਾ। ਅਸੀਂ ਬੇਨਤੀ ਕੀਤੀ ਕਿ ਇਹ ਤਾਂ ਪਿਛਲੀ ਸਰਕਾਰ ਕਰਕੇ ਗਈ ਹੈ, ਸਾਨੂੰ ਸਜ਼ਾ ਨਾ ਦਿਓ।

**[ਸਰਦਾਰ ਲਾਲ ਸਿੰਘ]**

ਆਰ.ਬੀ.ਆਈ. ਨੇ ਇਹ ਕਹਿ ਦਿੱਤਾ ਕਿ ਤੁਸੀਂ ਸਾਡੇ ਨਾਲ ਨਹੀਂ ਚੱਲੋਗੇ ਤਾਂ ਤੁਹਾਡੀ ਸੀ.ਸੀ. ਲਿਮਟ ਬੰਦ ਕਰ ਦੇਵਾਂਗੇ। ਡਿਪਟੀ ਸਪੀਕਰ ਸਾਹਿਬ, ਸੀ.ਸੀ. ਲਿਮਟ ਸਾਨੂੰ ਫੂਡਗ੍ਰੇਨ ਵਾਸਤੇ 18 ਹਜ਼ਾਰ ਕਰੋੜ ਰੁਪਿਆ ਹਰ ਸਾਲ ਮਿਲਦੀ ਸੀ। ਜੇ ਇਹ ਬੰਦ ਹੋ ਜਾਵੇ ਤਾਂ ਪੰਜਾਬ ਦਾ ਕੀ ਹੋਵੇਗਾ? ਪੰਜਾਬ ਦੇ ਕਿਸਾਨਾਂ ਦਾ ਕੀ ਹੋਵੇਗਾ? ਇਹ ਸਵਾਲ ਬਹੁਤ ਵੱਡਾ ਹੈ। ਫੇਰ ਅਸੀਂ ਰਿਜ਼ਰਵ ਬੈਂਕ ਨਾਲ ਬੈਠ ਕੇ ਸਮਝੌਤਾ ਕੀਤਾ ਅਤੇ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਅੱਗੇ ਤੋਂ ਜਿਹੜੀ ਸੀ.ਸੀ. ਲਿਮਟ ਆਵੇਗੀ ਉਹ ਖਜ਼ਾਨੇ ਵਿੱਚ ਲੈ ਕੇ ਨਹੀਂ ਜਾਵਾਂਗੇ। ਅਸੀਂ ਉਸ ਵਾਸਤੇ ਨਵੀਂ ਏਜੰਸੀ ਪਨਗ੍ਰੇਨ ਬਣਾਈ। ਜਿਹੜਾ ਪੈਸਾ ਆਉਂਦਾ ਸੀ ਉਹ ਸਿੱਧਾ ਪਨਗ੍ਰੇਨ ਵਿੱਚ ਆਵੇ, ਖਜ਼ਾਨੇ ਵਿੱਚ ਨਾ ਜਾਵੇ ਅਸੀਂ ਉਨ੍ਹਾਂ ਦਾ ਭਰੋਸਾ ਜਿੱਤਣ ਵਾਸਤੇ ਉਨ੍ਹਾਂ ਨੂੰ ਰਿਕੁਐਸਟ ਕੀਤੀ ਸੀ ਕਿ ਇਸ ਵਿਚੋਂ ਖਜ਼ਾਨੇ ਵਿੱਚ ਇਕ ਰੁਪਿਆ ਵੀ ਨਹੀਂ ਦੇਵਾਂਗੇ। ਅਸੀਂ ਇਸ ਦਾ ਅਲਟੀਮੇਟ ਪ੍ਰਬੰਧ ਪਨਗ੍ਰੇਨ ਏਜੰਸੀ ਬਣਾਈ। ਸੀ.ਸੀ. ਲਿਮਟ ਉਸ ਤੋਂ ਬਾਅਦ ਉੱਧਰ ਜਾ ਰਹੀ ਹੈ। ਇਨ੍ਹਾਂ ਦੇ ਹੱਥ ਉਸ ਨੂੰ ਪੈਣ ਵਾਲੇ ਨਹੀਂ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 3500 ਕਰੋੜ ਰੁਪਿਆ ਰਿਜ਼ਰਵ ਬੈਂਕ ਨੇ ਕਿਹਾ ਕਿ ਇਸ ਤਰ੍ਹਾਂ ਨਹੀਂ ਗੱਲ ਮੁੱਕਣੀ, ਇਹ ਅਸੀਂ ਸੀ.ਸੀ. ਲਿਮਟ, ਦਾ ਕਰਜ਼ਾ ਤੁਹਾਡੇ ਸਿਰ ਚੜ੍ਹਾਵਾਂਗੇ। ਇਸ ਨੂੰ ਕਰਜ਼ੇ ਵਿੱਚ ਕਨਵਰਟ ਕਰ ਲਿਆ। ਇਹ ਗੱਲ ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ। ਸਾਡੇ ਵੇਲੇ 3500 ਕਰੋੜ ਰੁਪਿਆ ਸੀ, ਉਹ ਹੁਣ ਚਾਰ ਹਜ਼ਾਰ ਕਰੋੜ ਰੁਪਏ ਦੇ ਕਰੀਬ ਹੈ। ਰਿਜ਼ਰਵ ਬੈਂਕ ਨੇ ਸੀ.ਸੀ. ਲਿਮਟ ਨੂੰ ਕਰਜ਼ੇ ਦੇ ਰੂਪ ਵਿੱਚ ਸਾਡੇ ਤੇ ਲਿਖ ਦਿੱਤਾ। ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਕਸੂਰ ਇਨ੍ਹਾਂ ਨੇ ਕੀਤਾ, ਪੈਸਾ ਇਹ ਵਰਤ ਗਏ। ਉਹ 3500 ਕਰੋੜ ਰੁਪਿਆ ਕਰਜ਼ੇ ਦੇ ਰੂਪ ਵਿੱਚ ਇਸ 15 ਹਜ਼ਾਰ ਕਰੋੜ ਰੁਪਏ ਵਿੱਚ ਸ਼ਾਮਲ ਹੈ। ਇਸ ਨੂੰ ਇਸ ਵਿਚੋਂ ਕੱਢ ਦਿਓ ਤਾਂ ਸਾਡਾ ਕਰਜ਼ਾ 12 ਹਜ਼ਾਰ ਕਰੋੜ ਰਹਿ ਜਾਂਦਾ ਹੈ, ਜਦਕਿ ਜਿਹੜਾ ਇਨ੍ਹਾਂ ਵੇਲੇ 15 ਹਜ਼ਾਰ ਕਰੋੜ ਦਾ, 20 ਹਜ਼ਾਰ ਕਰੋੜ ਤੋਂ ਉੱਪਰ ਚਲਾ ਗਿਆ। ਫੇਰ ਇਹ ਕਹੀ ਜਾਣ ਕਿ ਅਸੀਂ ਕਰਜ਼ੇ ਥੱਲੇ ਦੱਬ ਕੇ ਚਲੇ ਗਏ। ਇਹ ਗੁੰਮਰਾਹ ਕਰਨ ਵਾਲੀ ਗੱਲ ਹੈ, ਹੋਰ ਕੋਈ ਗੱਲ ਨਹੀਂ ਹੋ ਸਕਦੀ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) ਲੋਕਾਂ ਦਾ ਇਸ ਤਰ੍ਹਾਂ ਮਜ਼ਾਕ ਨਾ ਬਣਾਓ। ਇਥੇ ਭੈਣ ਜੀ, ਉਪਿੰਦਰਜੀਤ ਕੌਰ, ਬੈਠੇ ਹਨ। ਇਨ੍ਹਾਂ ਨੇ ਕਿਹਾ ਸੀ ਕਿ ਕਰਜ਼ਾ ਲੈਣਾ ਕੋਈ ਮਾੜੀ ਗੱਲ ਨਹੀਂ। ਜੇਕਰ ਉਹ ਡਿਵੈਲਪਮੈਂਟ ਤੇ ਖਰਚੀਏ, ਠੀਕ ਰਸਤੇ ਤੇ ਲਾਇਆ ਜਾਵੇ, ਇਨਫ੍ਰਾਸਟ੍ਰਕਚਰ ਤੇ ਖਰਚਿਆ ਜਾਵੇ, ਉਹ ਕਰਜ਼ਾ ਲੈਣਾ ਕੋਈ ਗੁਨਾਹ ਨਹੀਂ, ਲੈਣਾ ਚਾਹੀਦਾ ਹੈ ਪਰ ਜੇ ਕਰਜ਼ਾ ਪੈਨਸ਼ਨਾਂ ਤੇ ਦੇਣਾ ਹੋਵੇ, ਤਨਖਾਹਾਂ ਵਾਸਤੇ ਦੇਣਾ ਹੋਵੇ, ਸਬਸਿਡੀਆਂ ਤੇ ਦੇਣਾ ਹੋਵੇ ਤਾਂ ਇਹ ਕ੍ਰਾਈਮ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਉਥੇ ਆ ਰਿਹਾ ਹਾਂ ਜਿਹੜਾ 76%, 100% ਪਿਛੇ ਕੁਮਿਟਿਡ ਐਕਸਪੈਂਡੀਚਰ ਸੀ ਅਸੀਂ ਉਹ 24% ਡਿਵੈਲਪਮੈਂਟ ਤੇ ਖਰਚ ਕੀਤਾ। ਤੁਹਾਡੇ ਵੇਲੇ ਜਿਹੜਾ 100% ਆਮਦਨ ਹੁੰਦੀ ਸੀ ਅਤੇ 118% ਤਨਖਾਹਾਂ ਵਾਸਤੇ, ਪੈਨਸ਼ਨਾਂ ਵਾਸਤੇ, ਨਾਨ-ਪਲਾਨ ਤੇ ਖਰਚ ਕੀਤਾ ਜਾਂਦਾ ਸੀ। ਇਹ ਗੱਲ ਮੈਂ ਕਹਿਣੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਪਬਲਿਕ ਸੈਕਟਰ ਬਾਰੇ ਕਹਿਣ ਲੱਗਾ ਹਾਂ ਸਾਡੇ ਵੇਲੇ 2005-06 ਵਿਚ ਪਬਲਿਕ ਸੈਕਟਰ ਅੰਡਰਟੇਕਿੰਗਜ਼ ਤੇ 11,340 ਕਰੋੜ ਰੁਪਏ ਦਾ ਕਰਜ਼ਾ ਸੀ। ਜਦੋਂ

ਅਸੀਂ ਛੱਡ ਕੇ ਗਏ 2006-07 ਵਿਚ ਅਸੀਂ ਲਗਭਗ ਇਕ ਹਜ਼ਾਰ ਕਰੋੜ ਰੁਪਿਆ ਘਟਾ ਕੇ ਗਏ ਸੀ, ਕਿੰਨਾ ਛੱਡ ਕੇ ਗਏ ਸੀ 10,322 ਕਰੋੜ ਰੁਪਿਆ। ਇਨ੍ਹਾਂ ਨੇ ਇੱਕ ਸਾਲ ਵਿੱਚ ਹੀ 3,664 ਕਰੋੜ ਰੁਪਿਆ ਸ਼ਾਮਲ ਕਰ ਦਿੱਤਾ, ਹੁਣ 13,986 ਕਰੋੜ ਰੁਪਿਆ ਹੋ ਗਿਆ ਹੈ। ਮੈਂ ਇਹ ਆਪਣੇ ਕੋਲੋਂ ਨਹੀਂ ਦੱਸ ਰਿਹਾ, ਇਨ੍ਹਾਂ ਦੇ ਡਾਕੂਮੈਂਟਸ ਤੋਂ ਦੱਸ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ, ਫਿਰ ਕਹਿਣ ਕਿ ਪਿਛਲੀ ਸਰਕਾਰ ਕਰਜ਼ੇ ਥੱਲੇ ਦੱਬ ਗਈ, ਅਸੀਂ ਤਾਂ ਬਿਲਕੁਲ ਦੁੱਧ ਦੇ ਧੋਤੇ ਹੋਏ ਹਾਂ। ਇਨ੍ਹਾਂ ਨੂੰ ਲੋਕਾਂ ਵਿੱਚ ਖੜ੍ਹ ਕੇ ਮਾਫ਼ੀ ਮੰਗਣੀ ਚਾਹੀਦੀ ਹੈ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਲੋਂ ਗਲਤ ਬਿਆਨੀ ਹੈ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ। ਸਰਦਾਰ ਲਾਲ ਸਿੰਘ ਜੀ ਜਿਸ ਤਰ੍ਹਾਂ ਕਹਿ ਰਹੇ ਹਨ, ਮੈਂ ਇਸ ਸਬੰਧੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਨਾ ਤਾਂ ਆਪ ਸ਼ੂਗਰ ਮਿਲਾਂ ਦਾ ਕਿਸਾਨਾਂ ਦਾ ਪੈਸਾ ਦਿੱਤਾ, ਨਾ ਮੁਲਾਜ਼ਮਾਂ ਦਾ ਦਿੱਤਾ, ਨਾ ਜੰਗਲਾਤ ਮਹਿਕਮੇ ਦੇ ਮੁਲਾਜ਼ਮਾਂ ਦਾ ਦਿੱਤਾ। ਇਹ ਤਾਂ ਬਾਦਲ ਸਾਹਿਬ ਨੇ ਆ ਕੇ ਗੰਨੇ ਦਾ ਪੈਸਾ ਕਿਸਾਨਾਂ ਨੂੰ ਦਿੱਤਾ ਹੈ। ਮੁਲਾਜ਼ਮਾਂ ਨੂੰ ਪੈਸਾ ਦਿੱਤਾ ਹੈ। ਇਹ ਕਹਿੰਦੇ ਹਨ ਕਿ ਪੈਸਾ ਕਿਸੇ ਨੂੰ ਦਿੱਤਾ ਹੀ ਨਹੀਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਪੈਸਾ ਕਿਸੇ ਨੂੰ ਇਨ੍ਹਾਂ ਨੇ ਦਿੱਤਾ ਹੀ ਨਹੀਂ ਤਾਂ ਫਿਰ ਖਰਚਣਾ ਕੀ ਸੀ ?

**ਸਰਦਾਰ ਲਾਲ ਸਿੰਘ** : ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਹ ਚੰਗਾ ਕੰਮ ਕੀਤਾ ਹੈ। ਪਰ ਇਸ ਦਾ ਇਸ ਗੱਲ ਦੇ ਨਾਲ ਕੀ ਤੁਅਲੱਕ ਹੈ? ਡਿਪਟੀ ਸਪੀਕਰ ਸਾਹਿਬ, ਅਸੀਂ ਵਰਲਡ ਬੈਂਕ ਤੋਂ ਕਰਜ਼ਾ ਲੈਣ ਵਾਸਤੇ ਚਾਰ ਸਾਲ ਲੱਗੇ ਰਹੇ ਹਾਂ। ਵਰਲਡ ਬੈਂਕ ਨੇ ਕਰਜ਼ਾ ਮਨਜ਼ੂਰ ਕਰ ਦਿੱਤਾ ਤਾਂ ਉਹ ਇਨ੍ਹਾਂ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਨੂੰ ਮਿਲ ਗਿਆ। ਹੁਣ ਸਰਦਾਰ ਬਿਕਰਮ ਸਿੰਘ ਮਜੀਠੀਆ ਵਰਗੇ ਮੁੱਛਾਂ ਉਤਾਂਹ ਕਰੀ ਫਿਰਦੇ ਹਨ, ਢੀਂਡਸਾ ਸਾਹਿਬ ਵੀ ਕਹਿੰਦੇ ਹਨ ਕਿ ਸੜਕਾਂ ਤੇ ਅਸੀਂ ਆਹ ਲਾਵਾਂਗੇ, ਉਹ ਲਾਵਾਂਗੇ। ਡਿਪਟੀ ਸਪੀਕਰ ਸਾਹਿਬ, ਇਸ ਕੰਮ ਵਾਸਤੇ ਸਾਰਾ ਪ੍ਰੋਸੈਸ ਤਾਂ ਅਸੀਂ ਕੀਤਾ ਪਰ ਹੁਣ ਥਾਲੀ ਅੱਗੇ ਪਰੋਸੀ ਛੱਕਣ ਵਾਸਤੇ ਇਹ ਆ ਗਏ ਹਨ।

**ਮੁੱਖ ਸੰਸਦੀ ਸਕੱਤਰ, ਵਿੱਤ (ਸ਼੍ਰੀ ਰਾਜ ਕੁਮਾਰ ਖੁਰਾਣਾ)** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਵੇਲੇ ਇਕ ਆਈ.ਐਮ.ਐਫ. ਸਕੀਮ ਦਾ ਪੰਜ ਹਜ਼ਾਰ ਕਰੋੜ ਰੁਪਏ ਦਾ ਲੋਨ ਆਉਣ ਦੀ ਚਰਚਾ ਹੁੰਦੀ ਰਹੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿੱਥੇ ਗਿਆ? ਕਿਹੜੇ ਲੋਕਾਂ ਨੇ ਇਹ ਕੰਮ ਕੀਤਾ ? ਇਹ ਪੈਸਾ ਬਾਅਦ ਵਿੱਚ ਕਿਸ ਨੂੰ ਦਿੱਤਾ ਗਿਆ ?

**ਸਰਦਾਰ ਲਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਉਦੋਂ ਸਾਡੇ ਨਾਲ ਹੀ ਸੀ। ਇਨ੍ਹਾਂ ਨੂੰ ਵੀ ਪਤਾ ਹੋਵੇਗਾ ਕਿ ਇਹ ਪੈਸਾ ਕਿਥੇ ਗਿਆ ਹੋਣਾ ਹੈ। ਇਨ੍ਹਾਂ ਨੂੰ ਸਾਰਾ ਭੇਤ ਹੈ। ਕਿਹਾ ਗਿਆ ਹੈ ਕਿ 'ਘਰ ਦਾ ਭੇਤੀ ਲੰਕਾ ਢਾਹੇ' (ਹਾਸਾ)। ਇਨ੍ਹਾਂ ਨੂੰ ਇਸ ਪੈਸੇ ਦਾ ਜ਼ਰੂਰ ਪਤਾ ਹੋਵੇਗਾ। ਇਸ ਬਾਰੇ ਤਾਂ ਇਹੀ ਦੱਸਣਗੇ।

**ਮਾਨਯੋਗ ਡਿਪਟੀ ਸਪੀਕਰ** : ਇਹ ਤੁਹਾਡੇ ਵਿੱਚੋਂ ਹੀ ਗਏ ਹਨ।

**ਸਰਦਾਰ ਲਾਲ ਸਿੰਘ** : ਹਾਂ ਜੀ। ਇਹ ਸਾਡੇ ਦੋਸਤ ਹਨ। ਅਸੀਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਹਾਂ।

ਇਕ ਆਵਾਜ਼ : ਤਾਂ ਹੀ ਠੋਕ ਰੱਖਿਆ ਹੈ। (ਹਾਸਾ)

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ, ਪਲੀਜ਼।

**ਸਰਦਾਰ ਲਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਪ੍ਰੋਗਰਾਮ ਤਿੰਨ ਘੰਟੇ ਤੱਕ ਚੱਲੇਗਾ। ਕੋਈ ਗੱਲ ਨਹੀਂ..

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਇਨ੍ਹਾਂ ਨੂੰ ਜਿੰਨਾ ਮਰਜ਼ੀ ਬੋਲ ਲੈਣ ਦਿਓ ਜੀ।

**ਸਰਦਾਰ ਲਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪਾਵਰ ਤੇ ਕੋਈ ਗੱਲ ਕਰਨੀ ਚਾਹੁੰਦਾ ਹਾਂ ਜੀ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਵਲੋਂ ਬੜੇ ਹੀ ਸੁਚੱਜੇ ਢੰਗ ਨਾਲ ਪੰਜਾਬ ਦੇ ਲੋਕਾਂ ਨੂੰ ਇਸ ਬਾਰੇ ਗੁੰਮਰਾਹ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਨ੍ਹਾਂ ਵਲੋਂ ਕਿਹਾ ਜਾ ਰਿਹਾ ਹੈ ਕਿ ਅਸੀਂ 36 ਮਹੀਨਿਆਂ ਦੇ ਵਿੱਚ ਪੰਜਾਬ ਨੂੰ ਪਾਵਰ ਦੇ ਸੈਕਟਰ ਵਿੱਚ ਸਰਪਲੱਸ ਕਰ ਦੇਵਾਂਗੇ। ਇਹ ਗੱਲ ਬਹੁਤ ਵਾਰ ਕਹੀ ਗਈ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਪਿਛਲੀ ਸਰਕਾਰ ਨੇ ਪਾਵਰ ਦੇ ਸੈਕਟਰ ਵਿੱਚ ਪੰਜਾਬ ਲਈ ਕੁਝ ਨਹੀਂ ਕੀਤਾ। ਇਹ ਗੱਲਾਂ ਇਥੇ ਕੀਤੀਆਂ ਗਈਆਂ ਹਨ। ਮੈਂ ਹੁਣ ਪੰਜਾਬ ਦੀ ਗੱਲ ਕਰਨ ਲੱਗਾ ਹਾਂ। ਨਾਭਾ ਵਿਖੇ ਇਕ ਹਜ਼ਾਰ ਮੈਗਾਵਾਟ ਦਾ ਥਰਮਲ ਪਲਾਂਟ ਹੈ ਅਤੇ ਤਲਵੰਡੀ ਸਾਬੋ ਵਿਖੇ ਵੀ ਇੱਕ ਹਜ਼ਾਰ ਮੈਗਾਵਾਟ ਦਾ ਥਰਮਲ ਪਲਾਂਟ ਹੈ। ਇਸ ਦੇ ਵਾਸਤੇ ਅਸੀਂ ਸੈਂਟਰਲ ਇਲੈਕਟਿਵ ਅਥਾਰਿਟੀ ਆਫ਼ ਇੰਡੀਆ ਤੋਂ ਸਾਈਟ ਸਿਲੈਕਸ਼ਨ ਕਲੀਅਰੈਂਸ ਕਰਵਾ ਕੇ ਗਏ ਹਾਂ। ਅਸੀਂ ਮੈਸਰਜ਼ ਪੀ.ਐਫ.ਸੀ., ਲਿਮਟਿਡ ਦਿੱਲੀ ਨੂੰ ਕੰਸਲਟੈਂਟ ਇਨ੍ਹਾਂ ਦੋਵੇਂ ਪ੍ਰੋਜੈਕਟਾਂ ਬਾਰੇ ਕੀਤਾ ਹੈ। ਅਸੀਂ ਇਸ ਦੇ ਲਈ ਟੈਂਡਰ ਕੈਬਨਿਟ ਵਲੋਂ ਕਰਵਾ ਕੇ ਇਨ੍ਹਾਂ ਨੂੰ ਕਲੀਅਰੈਂਸ ਦਿੱਤੀ ਹੈ। ਪਹਿਲਾਂ, ਜੋ ਟੈਂਡਰ ਅੱਜ ਖੋਲ੍ਹਿਆ ਹੈ। ਅੱਜ ਇਸ ਸਬੰਧੀ ਅਖਬਾਰਾਂ ਦੇ ਵਿੱਚ ਵੀ ਖਬਰਾਂ ਆਈਆਂ ਹਨ। ਜਿਸ ਵਿਚ ਕਾਫ਼ੀ ਪਾਰਟੀਆਂ ਨੇ ਪਾਰਟੀਸੀਪੇਟ ਕੀਤਾ ਹੈ। ਉਸ ਨੂੰ ਖੋਲ੍ਹਣ ਤੋਂ ਬਾਅਦ ਘੱਟੋ ਘੱਟ ਕੰਮ ਦੀ ਅਲਾਟਮੈਂਟ ਕਰਨ ਵਾਸਤੇ ਛੇ ਮਹੀਨੇ ਘੱਟ ਘੱਟ ਹੋਰ ਲੱਗਣਗੇ । ਸਾਲ ਲੰਘ ਗਿਆ ਹੈ। ਜਿਸ ਦਿਨ ਤੋਂ ਇਹ ਅਲਾਟਮੈਂਟ ਹੋਣੀ ਹੈ, ਉਸ ਦਿਨ ਤੋਂ ਇਨ੍ਹਾਂ ਨੇ ਚਾਰ ਸਾਲ ਮੰਗੇ ਹਨ। ਉਨ੍ਹਾਂ ਨੇ ਸ਼ਰਤ ਲਗਾਈ ਹੈ, ਮੰਗ ਕੀਤੀ ਹੈ ਕਿ ਇਸ ਨੂੰ ਕੰਪਲੀਟ ਕਰਨ ਲਈ ਚਾਰ ਸਾਲ ਤੋਂ ਵਧਾਓ। ਇਹ ਕੰਮ ਚਾਰ ਸਾਲਾਂ ਵਿਚ ਪੂਰਾ ਨਹੀਂ ਹੋਣਾ ਹੈ। ਇਹ ਡੇਢ ਸਾਲ ਦਾ ਸਮਾਂ ਤਾਂ ਇਸੇ ਤਰ੍ਹਾਂ ਨਿਕਲ ਜਾਣਾ ਹੈ। ਸਾਢੇ ਚਾਰ ਸਾਲ ਇਸ ਦੇ ਵਾਸਤੇ ਹੋਰ ਲੱਗਣੇ ਹਨ। ਜਿਵੇਂ ਕਿ ਮੈਂ ਪਹਿਲਾਂ ਵੀ ਕਿਹਾ ਹੈ ਕਿ ਇਸ ਦੇ ਲਈ ਹਾਲੇ ਤੱਕ ਜ਼ਮੀਨ ਵੀ ਐਕੁਆਇਰ ਨਹੀਂ ਹੋਈ। ਫਿਰ ਇਨ੍ਹਾਂ ਦੇ ਕੋਲ ਕਿਹੜਾ ਜਾਦੂ ਹੈ, ਕਿਹੜਾ ਝੁਰਲੂ ਹੈ, ਜਿਸ ਦੇ ਨਾਲ ਪੰਜਾਬ ਨੂੰ ਪਾਵਰ ਸੈਕਟਰ ਦੇ ਵਿੱਚ ਸਰਪਲੱਸ ਕਰ ਦਿੱਤਾ ਜਾਵੇਗਾ ?

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) (ਬੈਠੇ-ਬੈਠੇ)** : ਇਹ ਝੁਰਲੂ ਕੀ ਹੁੰਦਾ ਹੈ ਜੀ, ਇਸ ਦੇ ਬਾਰੇ ਦੱਸ ਦੇਣ? (ਹਾਸਾ)

**ਸਰਦਾਰ ਲਾਲ ਸਿੰਘ** : ਮੈਂ ਹੁਣ ਸਾਡੀ ਕਾਰਗੁਜ਼ਾਰੀ, ਜੋ ਕਿ ਪਿਛਲੇ ਪੰਜਾਂ ਸਾਲਾਂ ਵਿੱਚ ਅਤੇ ਉਸ ਤੋਂ ਪਹਿਲਾਂ ਵਾਲੇ ਸਾਲਾਂ ਦੇ ਵਿੱਚ ਕੀ ਰਹੀ ਹੈ, ਉਸ ਬਾਰੇ ਦੱਸਣਾ ਚਾਹੁੰਦਾ ਹਾਂ ਜੀ। ਪੰਜਾਬ ਰਾਜ ਬਿਜਲੀ ਬੋਰਡ ਕੋਲ ਅੱਜ ਜਿੰਨੀ ਪਾਵਰ ਹੈ, ਉਹ ਹੈ 6329 ਮੈਗਾਵਾਟ। ਇੰਨੀ ਪਾਵਰ ਅੱਜ ਇਸ ਵੇਲੇ ਹੈ। ਪਰ ਸਾਡੀ ਡਿਮਾਂਡ 9000 ਮੈਗਾਵਾਟ ਤੋਂ ਵੱਧ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਤਕਰੀਬਨ 2700 ਮੈਗਾਵਾਟ ਦੀ ਸ਼ਾਰਟੇਜ ਹੈ। ਸੈਂਟਰਲ ਇਲੈਕਟਿਡ ਅਥਾਰਿਟੀ ਆਫ਼ ਇੰਡੀਆ, ਇਲੈਕਟਿਵ ਸਰਵੇ ਕਮੇਟੀ ਨੇ 11ਵੀਂ ਪੰਜ ਸਾਲਾ ਯੋਜਨਾ ਦੇ ਵਿੱਚ ਇਹ ਦੱਸ ਦਿੱਤਾ ਹੈ ਕਿ ਸਾਲ 2011-2012 ਤੱਕ ਇਹ ਸ਼ਾਰਟੇਜ, ਇਹ ਕਮੀ 11500 ਮੈਗਾਵਾਟ ਹੋ ਜਾਣੀ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਕੀ ਕੀਤਾ। ਅਸੀਂ ਲਹਿਰਾ ਮੁਹੱਬਤ ਸਟੇਜ-2, ਮਿਤੀ 31 ਮਾਰਚ, 2004 ਨੂੰ ਸ਼ੁਰੂ ਕੀਤਾ ਅਤੇ ਉਸਦਾ 1740 ਕਰੋੜ ਰੁਪਏ ਦਾ ਟੈਂਡਰ ਹੋਇਆ ਸੀ। ਉਸਦਾ ਅਸੀਂ 80% ਕੰਮ ਮੁਕੰਮਲ ਕਰਵਾ ਕੇ ਗਏ ਪ੍ਰੰਤੂ ਇਨ੍ਹਾਂ ਨੇ ਪਿਛਲੇ ਸਾਲ ਇਸ ਪ੍ਰਾਜੈਕਟ ਵਾਸਤੇ ਇੱਕ ਪੈਸਾ ਵੀ ਅੈਲੋਕੇਟ ਨਹੀਂ ਕੀਤਾ। ਜੇਕਰ ਸਾਡੀ ਸਰਕਾਰ ਰਹਿੰਦੀ ਤਾਂ ਇਹ ਪਿਛਲੇ ਸਾਲ ਜੂਨ ਵਿੱਚ ਹੀ ਮੁਕੰਮਲ ਹੋ ਜਾਣਾ ਸੀ। ਜਿਹੜਾ ਜੂਨ ਵਿੱਚ ਮੁਕੰਮਲ ਹੋਣਾ ਸੀ ਉਹ ਅਜੇ ਤੱਕ ਨਹੀਂ ਹੋਇਆ। ਮੈਂ ਬਜਟ ਵਿੱਚ ਪੜ੍ਹਿਆ ਹੈ ਕਿ ਹੁਣ ਇਸ ਲਈ 68.30 ਕਰੋੜ ਰੁਪਏ ਦੀ ਤਜਵੀਜ਼ ਖਜ਼ਾਨਾ ਮੰਤਰੀ ਜੀ ਨੇ ਕੀਤੀ ਹੈ। ਹੁਣ ਇਹ ਪੈਸਾ ਦੇਣਗੇ, ਨਹੀਂ ਦੇਣਗੇ, ਇਹ ਤਾਂ ਇਨ੍ਹਾਂ ਦੀ ਮਰਜ਼ੀ ਹੈ। ਜੇਕਰ ਪਿਛਲੇ ਸਾਲ ਇਹ ਪੈਸਾ ਦਿੱਤਾ ਹੁੰਦਾ ਤਾਂ ਹੁਣ ਤੱਕ ਇਹ 500 ਮੈਗਾਵਾਟ ਬਿਜਲੀ ਸਾਡੇ ਕੋਲ ਹੁੰਦੀ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਕੋਸ਼ਿਸ਼ ਹੈ ਸਾਲ ਕੁ ਹੋਰ ਲੰਘ ਜਾਵੇ, ਫਿਰ ਅਸੀਂ ਲੋਕਾਂ ਨੂੰ ਗੁੰਮਰਾਹ ਕਰਕੇ ਕਹਾਂਗੇ ਕਿ ਇਹ ਅਸੀਂ ਲਿਆਂਦਾ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਜਿਹੜਾ 80% ਕੰਮ ਕਰਕੇ ਗਏ ਸੀ, ਇਸ ਨੂੰ ਇਹ ਰੋਲਣਾ ਚਾਹੁੰਦੇ ਹਨ ਅਤੇ ਇਹ ਕੰਮ ਪਹਿਲਾਂ ਹੋਇਆ ਹੈ। ਲਹਿਰਾ ਮੁਹੱਬਤ ਸਟੇਜ-1 ਦੀ ਸਾਲ 1993 ਵਿੱਚ ਸਰਦਾਰ ਬੇਅੰਤ ਸਿੰਘ ਜੀ ਨੇ ਫਾਊਂਡੇਸ਼ਨ ਸਟੋਨ ਰੱਖੀ ਸੀ। ਪਹਿਲਾਂ ਇਸ ਦੇ ਦੋ ਯੂਨਿਟ 210-210 ਮੈਗਾਵਾਟ ਦੇ ਸਨ। ਜਦੋਂ ਇਨ੍ਹਾਂ ਦੀ ਸਰਕਾਰ ਆਈ ਤਾਂ ਸਾਲ 1997 ਵਿੱਚ ਇੱਕ ਯੂਨਿਟ ਚਾਲੂ ਹੋ ਗਿਆ ਅਤੇ ਦੂਜਾ ਯੂਨਿਟ ਸਾਲ 1998 ਵਿੱਚ ਚਾਲੂ ਹੋਇਆ। ਹੁਣ ਇਹ ਦਾਅਵਾ ਕਰਦੇ ਹਨ ਕਿ ਇਹ 420 ਮੈਗਾਵਾਟ ਸਾਡੀ ਪ੍ਰਾਪਤੀ ਹੈ। ਜਦੋਂ ਕਿ ਉਸ ਵੇਲੇ ਵੀ ਇਨ੍ਹਾਂ ਦਾ 90% ਕੰਮ ਮੁਕੰਮਲ ਹੋ ਚੁੱਕਿਆ ਸੀ। ਦੂਜਾ ਡਿਪਟੀ ਸਪੀਕਰ ਸਾਹਿਬ, ਮੇਰੀ ਪਰਸਨਲ ਅਪਰੋਚ ਇਹ ਹੈ ਕਿ ਇੱਥੇ ਥਰਮਲ ਪਲਾਂਟ ਲਗਾਉਣਾ ਹੋਵੇ ਉਹ ਸਾਨੂੰ ਬਹੁਤ ਮਹਿੰਗਾ ਪੈਂਦਾ ਹੈ ਕਿਉਂਕਿ ਦੂਰੋਂ ਕੋਲੇ ਦੀ ਢੋਆ-ਢੁਆਈ ਬਹੁਤ ਮੁਸ਼ਕਲ ਹੈ। ਕੋਲਾ ਲਿਆ ਕੇ ਲੋਕਾਂ ਦੇ ਸਿਰਾਂ ਵਿੱਚ ਸੁਆਹ ਪਾਉਣ ਵਾਲੀ ਗੱਲ ਹੈ। ਇਸ ਦਾ ਪਲਿਊਸ਼ਨ ਬਹੁਤ ਹੁੰਦਾ ਹੈ, ਜਿਸ ਨਾਲ ਸਾਰਾ ਵਾਤਾਵਰਣ ਖਰਾਬ ਹੁੰਦਾ ਹੈ। ਸਾਨੂੰ ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ। ਮੈਂ ਇਸ ਗੱਲ ਦੇ ਵਿਰੁੱਧ ਨਹੀਂ ਕਿ ਇਹ ਕਿਉਂ ਬਣਾਉਣ ਲੱਗੇ ਹਨ, ਬਣਾਉਣਾ ਚਾਹੀਦਾ ਹੈ। ਸਾਡੀ ਮਜਬੂਰੀ ਹੈ, ਪਰ ਇਸ ਦੇ ਉਲਟ ਸਾਡੀ ਅਪਰੋਚ ਕੀ ਸੀ ਕਿ ਜਿੰਨੇ ਸੈਂਟਰਲ ਪ੍ਰਾਜੈਕਟ ਸਾਰੇ ਹਿੰਦੁਸਤਾਨ ਵਿੱਚ ਲੱਗ ਰਹੇ ਹਨ ਉਨ੍ਹਾਂ ਨਾਲ ਟਾਈ-ਅੱਪ ਕਰਕੇ ਆਪਣਾ ਸ਼ੇਅਰ ਅਲਾਟ ਕਰਵਾਇਆ ਜਾਵੇ, ਆਪਣਾ ਹੱਕ ਲਿਆ ਜਾਵੇ। ਇਸ ਵਿੱਚ ਅਸੀਂ ਕਾਮਯਾਬ ਹੋ ਗਏ, ਚਿੰਤਾ ਕਰਨ ਦੀ ਲੋੜ ਨਹੀਂ। ਮੈਂ ਸਾਰਾ ਪਲਾਨ ਦੱਸਦਾ ਹਾਂ। ਅਸੀਂ 2012-2014 ਤੱਕ ਦਾ ਪ੍ਰਬੰਧ ਕਰਕੇ ਗਏ ਹਾਂ। ਡਿਪਟੀ ਸਪੀਕਰ ਸਾਹਿਬ, ਤੁਸੀਂ ਜ਼ਰਾ ਧਿਆਨ ਨਾਲ ਸੁਣੋ, ਤੁਸੀਂ ਰਿਕਾਰਡ ਮੰਗਵਾ ਕੇ ਦੇਖ ਲਓ,

[ਸਰਦਾਰ ਲਾਲ ਸਿੰਘ]

ਜਿਹੜੇ ਸੈਂਟਰ ਦੇ ਪ੍ਰਾਜੈਕਟ ਹਨ ਉਨ੍ਹਾਂ ਵਿਚੋਂ ਬਿਜਲੀ 407 ਮੈਗਾਵਾਟ ਸਾਡੇ ਕੋਲ ਆਉਣੀ ਸ਼ੁਰੂ ਹੋ ਚੁੱਕੀ ਹੈ। ਸਿੱਕਮ ਵਿੱਖੇ ਤਾਰਾ ਹਾਈਡਰੋ-ਇਲੈਕਟ੍ਰਿਕ ਪ੍ਰਾਜੈਕਟ ਹੈ, ਇਸ ਦੇ ਕੁੱਲ 1000 ਮੈਗਾਵਾਟ ਬਿਜਲੀ ਵਿਚੋਂ ਸਾਨੂੰ 157 ਮੈਗਾਵਾਟ ਸ਼ੇਅਰ ਮਿਲਿਆ ਹੈ। ਸਾਡਾ ਐਗਰੀਮੈਂਟ ਸਾਈਨ ਹੋਇਆ ਹੈ, ਸਾਨੂੰ ਮਿਲਦਾ ਹੀ ਰਹਿਣਾ ਹੈ। ਉਤਰਾਂਚਲ ਵਿੱਚ ਟਿਹਰੀ ਗੜ੍ਹਵਾਲ ਹੈ, ਉੱਥੇ ਹਾਈਡਲ ਪ੍ਰਾਜੈਕਟ ਹੈ। ਉੱਥੋਂ 1000 ਮੈਗਾਵਾਟ ਬਿਜਲੀ ਵਿੱਚੋਂ 67 ਮੈਗਾਵਾਟ ਸਾਨੂੰ ਮਿਲ ਚੁੱਕੀ ਹੈ ਔਰ ਆਉਣ ਲੱਗ ਗਈ ਹੈ। ਇਸ ਤੋਂ ਇਲਾਵਾ ਹਰਛੋਹ ਥਰਮਲ ਪਲਾਂਟ 210 ਮੈਗਾਵਾਟ ਦਾ ਹੈ, ਉਸ ਵਿੱਚੋਂ ਸਾਨੂੰ 30 ਮੈਗਾਵਾਟ ਆਉਣੀ ਸ਼ੁਰੂ ਹੋ ਗਈ ਹੈ। ਬਿਹਾਰ ਵਿੱਚ ਕਾਰਲੋਂ ਥਰਮਲ ਪਲਾਂਟ ਹੈ ਜਿਸ ਦੇ 1000 ਮੈਗਾਵਾਟ ਵਿਚੋਂ 60 ਮੈਗਾਵਾਟ ਸਾਨੂੰ ਅਲਾਟ ਹੋਈ ਸੀ, ਉਹ ਆਉਣੀ ਸ਼ੁਰੂ ਹੋ ਗਈ ਹੈ। ਬਿਹਾਰ ਵਿੱਚ ਕਾਰਲੋਂ ਦੂਜਾ ਜਿਹੜਾ 500 ਮੈਗਾਵਾਟ ਦਾ ਪ੍ਰਾਜੈਕਟ ਸੀ, ਉਸ ਵਿਚੋਂ 54 ਮੈਗਾਵਾਟ ਸਾਨੂੰ ਆਉਣੀ ਸ਼ੁਰੂ ਹੋ ਗਈ ਹੈ। ਜੇ. ਐਂਡ ਕੇ. ਵਿੱਚ ਦੌਲਤੀ ਹਾਈਡਲ ਪ੍ਰਾਜੈਕਟ ਹੈ, ਉਹ 390 ਮੈਗਾਵਾਟ ਦਾ ਹੈ ਉਸ ਵਿਚੋਂ ਸਾਨੂੰ 39 ਮੈਗਾਵਾਟ ਬਿਜਲੀ ਆਉਣੀ ਸ਼ੁਰੂ ਹੋ ਗਈ ਹੈ। ਡਿਪਟੀ ਸਪੀਕਰ ਸਾਹਿਬ, ਇਹ ਸਾਡੀ ਐਫਰਟਸ ਹਨ। ਅਸੀਂ 407 ਮੈਗਾਵਾਟ ਬਿਜਲੀ ਪੰਜਾਬ ਵਾਸਤੇ ਲਿਆਂਦੀ ਹੈ। ਹੁਣ ਪੰਗਾ ਕੀ ਹੈ ਇੱਥੇ ਧੂਮਲ ਸਾਹਿਬ ਆ ਗਏ। ਪਿੱਛੇ ਬਾਦਲ ਸਾਹਿਬ ਨੇ ਕਹਿ ਦਿੱਤਾ ਕਿ ਧੂਮਲ ਸਾਹਿਬ ਸਾਨੂੰ ਬਿਜਲੀ ਦੇ ਕੇ ਚਲੇ ਗਏ, ਉਹ ਕਿਹੜੀ ਬਿਜਲੀ ਹੈ। ਉਹ ਅਸੀਂ ਸਰਦੀਆਂ ਵਿੱਚ ਉਨ੍ਹਾਂ ਨੂੰ ਉਧਾਰੀ ਦਿੰਦੇ ਹਾਂ ਅਤੇ ਉਹ ਗਰਮੀਆਂ ਵਿੱਚ ਸਾਨੂੰ ਵਾਪਸ ਕਰ ਦਿੰਦੇ ਹਨ, ਇਸ ਵਿੱਚ ਇਨ੍ਹਾਂ ਦੀ ਕੀ ਪ੍ਰਾਪਤੀ ਹੈ? ਉਨ੍ਹਾਂ ਨੂੰ ਸਰਦੀਆਂ ਵਿੱਚ ਜ਼ਿਆਦਾ ਬਿਜਲੀ ਦੀ ਲੋੜ ਹੁੰਦੀ ਹੈ ਜਦਕਿ ਬਿਜਲੀ ਦੀ ਉਦੋਂ ਸਾਨੂੰ ਘੱਟ ਲੋੜ ਹੁੰਦੀ ਹੈ ਪਰ ਸਾਨੂੰ ਗਰਮੀਆਂ ਵਿੱਚ ਜ਼ਿਆਦਾ ਲੋੜ ਪੈਂਦੀ ਹੈ। ਇਸ ਤੋਂ ਇਲਾਵਾ ਇਹ 12 ਸੈਂਟਰਲ ਪ੍ਰਾਜੈਕਟਸ ਹੋਰ ਹਨ ਜਿਨ੍ਹਾਂ ਬਾਰੇ ਸਾਡਾ ਐਗਰੀਮੈਂਟ ਸਾਈਨ ਹੋ ਚੁੱਕਿਆ ਹੈ, ਇਨ੍ਹਾਂ ਤੋਂ ਸਾਨੂੰ 1096 ਮੈਗਾਵਾਟ ਬਿਜਲੀ ਮਿਲਣੀ ਹੈ। ਇਹ ਬਿਜਲੀ ਮਿਲਣੀ ਕਦੋਂ ਹੈ, ਇਹ ਇੱਕ, ਦੋ ਜਾਂ ਤਿੰਨ ਸਾਲਾਂ ਦੇ ਵਿੱਚ ਮਿਲਣੀ ਹੈ, ਇਹ 12 ਪ੍ਰਾਜੈਕਟ ਹਨ। ਮੈਂ 5 ਪ੍ਰਾਜੈਕਟਾਂ ਬਾਰੇ ਦੱਸਦਾ ਹਾਂ ਕਿ ਇਹ ਹਾਈਡਲ ਪ੍ਰਾਜੈਕਟ ਹਨ ਜਿਹੜੇ ਕਿ ਹਿਮਾਚਲ ਪ੍ਰਦੇਸ਼ ਨਾਲ ਤਾਅਲੁੱਕ ਰੱਖਦੇ ਹਨ, ਇਹ ਸੈਂਟਰਲ ਪ੍ਰਾਜੈਕਟ ਹਨ ਪਰ ਜਦੋਂ ਇਹ ਅਗਲੇ ਸਾਲ ਜਾਂ ਦੋ ਸਾਲ ਬਾਅਦ ਆਉਣੇ ਹਨ ਤਾਂ ਬਾਦਲ ਸਾਹਿਬ ਨੇ ਲੋਕਾਂ ਨੂੰ ਇੱਕ ਫੰਕਸ਼ਨ ਕਰਕੇ ਕਹਿ ਦੇਣਾ ਹੈ ਕਿ ਲਓ ਜੀ, ਅਸੀਂ ਧੂਮਲ ਸਾਹਿਬ ਤੋਂ ਹੋਰ ਬਿਜਲੀ ਲੈ ਆਏ ਹਾਂ, ਜਦ ਕਿ ਧੂਮਲ ਸਾਹਿਬ ਦਾ ਕੋਈ ਲੈਣਾ-ਦੇਣਾ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ 5 ਪ੍ਰਾਜੈਕਟਾਂ ਦੇ ਨਾਲ ਮੈਂ ਤੁਹਾਡੇ ਕੋਲ ਇਹ ਰਜਿਸਟਰਡ ਕਰਵਾ ਰਿਹਾ ਹਾਂ ਤਾਂ ਕਿ ਇਹ ਕੱਲ੍ਹ ਨੂੰ ਲੋਕਾਂ ਨੂੰ ਗੁੰਮਰਾਹ ਨਾ ਕਰ ਸਕਣ। ਅਸਲੀਅਤ ਲੋਕਾਂ ਦੇ ਸਾਹਮਣੇ ਆਵੇਗੀ ਕਿ ਇਸ ਵਿੱਚ ਕਿਸ ਦੀਆਂ ਐਫਰਟਸ ਹਨ, ਕਿਸ ਦੀਆਂ ਕੋਸ਼ਿਸ਼ਾਂ ਹਨ, ਕਿਸ ਦੀ ਵਜ੍ਹਾ ਨਾਲ 1096 ਮੈਗਾਵਾਟ ਬਿਜਲੀ ਪੰਜਾਬ ਵਿੱਚ ਹੋਰ ਆਉਣੀ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ। ਡਿਪਟੀ ਸਪੀਕਰ ਸਾਹਿਬ, 11ਵੀਂ ਪੰਜ ਸਾਲਾਂ ਯੋਜਨਾ ਵਿਚ 5 ਪ੍ਰਾਜੈਕਟ ਹੋਰ ਹਨ ਜਿਹੜੇ ਅਗਲੇ 5 ਸਾਲਾਂ ਵਿੱਚ ਲੱਗਣੇ ਹਨ। ਇਹ ਸੈਂਟਰਲ ਪ੍ਰਾਜੈਕਟ ਹਨ ਅਤੇ ਸੈਂਟਰ ਗੌਰਮਿੰਟ ਨੇ ਲਾਉਣੇ ਹਨ। ਇਨ੍ਹਾਂ ਵਿਚੋਂ ਇੱਕ ਛਤੀਸਗੜ੍ਹ ਵਿੱਚ ਧੀਰੂ ਪ੍ਰਾਜੈਕਟ ਹੈ। ਇਥੋਂ 600 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ ਅਤੇ ਇਸ ਵਿਚੋਂ 300

ਮੈਗਾਵਾਟ ਬਿਜਲੀ ਸਾਨੂੰ ਅਲਾਟ ਹੋ ਚੁੱਕੀ ਹੈ। ਇਸ ਦਾ ਪੀ.ਪੀ.ਏ. ਐਗਰੀਮੈਂਟ ਸਾਈਨ ਹੋ ਚੁੱਕਾ ਹੈ। ਇਕ ਕਰਨਾਟਕਾ ਵਿਚ ਨਾਗਾਰਜਨ ਥਰਮਲ ਪ੍ਰਾਜੈਕਟ ਹੈ। ਇਸ ਵਿਚ 1015 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ ਅਤੇ ਇਸ ਵਿਚੋਂ 101 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਫਿਰ ਦਮੋਦਰ ਵੈਲੀ ਕਾਰਪੋਰੇਸ਼ਨ ਦਾ ਵੈਸਟ ਬੰਗਾਲ ਵਿਚ ਹਾਈਡਲ ਪ੍ਰਾਜੈਕਟ ਹੈ। ਇਸ ਵਿਚ 2500 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ ਜਿਸ ਵਿਚੋਂ 700 ਮੈਗਾਵਾਟ ਸਾਨੂੰ ਮਿਲਣੀ ਹੈ। ਇਸ ਦਾ ਪੀ.ਪੀ.ਏ. ਸਾਈਨ ਹੋ ਚੁੱਕਾ ਹੈ, ਐਗਰੀਮੈਂਟ ਹੋ ਚੁੱਕਾ ਹੈ। ਇਹ ਬਿਜਲੀ ਸਾਨੂੰ ਮਿਲਣੀ ਹੀ ਮਿਲਣੀ ਹੈ। ਇਕ ਹੋਰ ਤੀਸਰਾ ਹਾਈਡਲ ਸਕੀਮ ਸਿੱਕਮ ਵਿੱਚ ਹੈ। ਇਸ ਵਿਚੋਂ 1200 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ ਅਤੇ ਉਸ ਵਿਚੋਂ 340 ਮੈਗਾਵਾਟ ਸਾਨੂੰ ਮਿਲਣੀ ਹੈ। ਇਸੇ ਤਰ੍ਹਾਂ ਹਿਮਾਚਲ ਪ੍ਰਦੇਸ਼ ਵਿੱਚ ਇਕ ਕਰਚਨ ਵਾਂਗਚੂ ਹਾਈਡਲ ਪ੍ਰਾਜੈਕਟ ਹੈ ਜਿਥੇ 1000 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ ਅਤੇ ਉਸ ਵਿਚੋਂ 300 ਮੈਗਾਵਾਟ ਸਾਨੂੰ ਮਿਲਣੀ ਹੈ। ਇਸ ਤਰ੍ਹਾਂ ਨਾਲ 1740 ਮੈਗਾਵਾਟ ਸਾਡੀ ਬਿਜਲੀ ਦੇ ਇਹ ਪ੍ਰਾਜੈਕਟ ਸਾਲ 2011-12 ਤੱਕ ਕੰਪਲੀਟ ਹੋ ਜਾਣੇ ਹਨ। ਜਿਸ ਦਿਨ ਇਹ ਪੰਜ ਪ੍ਰਾਜੈਕਟ ਕੰਪਲੀਟ ਹੋ ਜਾਣੇ ਹਨ, ਇਹ ਬਿਜਲੀ ਸਾਨੂੰ ਮਿਲਣੀ ਹੀ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਮੇਰੀ ਇਸ ਗੱਲ ਨੂੰ ਰਜਿਸਟਰਡ ਕਰ ਲਓ। ਇਸ ਤੋਂ ਇਲਾਵਾ ਪ੍ਰਾਈਵੇਟ ਸੈਕਟਰ ਵਿਚ ਚਾਰ-ਚਾਰ ਹਜ਼ਾਰ ਦੇ ਪੰਜ ਅਲਾਟਰਾ ਮੈਗਾ ਪ੍ਰਾਜੈਕਟ ਸੈਂਟਰ ਦੀ ਸਰਕਾਰ ਨੇ ਸੈਂਕਸ਼ਨ ਕਰ ਦਿੱਤੇ ਹਨ ਅਤੇ ਇਨ੍ਹਾਂ ਦਾ ਕੰਮ ਸ਼ੁਰੂ ਹੋ ਚੁੱਕਾ ਹੈ। ਮੱਧ ਪ੍ਰਦੇਸ਼ ਵਿੱਚ 4000 ਮੈਗਾਵਾਟ ਦਾ ਸ਼ਾਸਨ ਵਿਖੇ ਪ੍ਰਾਜੈਕਟ ਲੱਗ ਰਿਹਾ ਹੈ ਅਤੇ ਇਸ ਦੇ ਵਾਸਤੇ ਸਾਡਾ ਉਨ੍ਹਾਂ ਨਾਲ ਐਗਰੀਮੈਂਟ ਸਾਈਨ ਹੋ ਚੁੱਕਾ ਹੈ। ਇਸ ਵਿਚੋਂ 600 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ ਪਰ ਇਹ ਮੁਕੰਮਲ ਕਦੋਂ ਹੋਣਾ ਹੈ। ਇਹ ਸਾਲ 2013-14 ਤੱਕ ਮੁਕੰਮਲ ਹੋਣਾ ਹੈ, ਐਨੀ ਜਲਦੀ ਇਥੋਂ ਬਿਜਲੀ ਨਹੀਂ ਮਿਲਣੀ। ਇਹੋ ਜਿਹੇ ਪ੍ਰਾਜੈਕਟਾਂ ਨੂੰ ਕੰਪਲੀਟ ਕਰਨ ਨੂੰ ਟਾਈਮ ਲੱਗਦਾ ਹੈ। ਇਕ 4000 ਮੈਗਾਵਾਟ ਦਾ ਮੁਦਰਾ ਕੋਸਟਲ ਪ੍ਰਾਜੈਕਟ ਗੁਜਰਾਤ ਵਿੱਚ ਲੱਗ ਰਿਹਾ ਹੈ, ਉਥੋਂ ਸਾਨੂੰ 500 ਮੈਗਾਵਾਟ ਬਿਜਲੀ ਮਿਲਣੀ ਹੈ। ਇਸੇ ਤਰ੍ਹਾਂ ਉੜੀਸਾ ਵਿੱਚ ਜਿਹੜਾ ਪ੍ਰਾਜੈਕਟ ਲੱਗ ਰਿਹਾ ਹੈ, ਉਸ ਵਿਚੋਂ ਸਾਨੂੰ 500 ਮੈਗਾਵਾਟ ਬਿਜਲੀ ਮਿਲਣੀ ਹੈ। ਝਾਰਖੰਡ ਵਿਚ ਤਲਾਲੀਆ ਥਰਮਲ ਪਲਾਂਟ ਲੱਗ ਰਿਹਾ ਹੈ ਜਿਥੇ 4000 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। ਉਸ ਵਿਚੋਂ 400 ਮੈਗਾਵਾਟ ਬਿਜਲੀ ਸਾਨੂੰ ਮਿਲਣੀ ਹੈ। ਇਸੇ ਤਰ੍ਹਾਂ ਕੋਸਟਲ ਤਾਮਿਲਨਾਡੂ ਵਿਚ 4000 ਮੈਗਾਵਾਟ ਦਾ ਪ੍ਰਾਜੈਕਟ ਲੱਗ ਰਿਹਾ ਹੈ, ਉਸ ਵਿਚੋਂ ਸਾਨੂੰ ਸਿਰਫ 200 ਮੈਗਾਵਾਟ ਬਿਜਲੀ ਮਿਲਣੀ ਹੈ। ਇਹ ਸਾਰੇ ਪ੍ਰਾਜੈਕਟ ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਸਾਲ 2013-14 ਤੱਕ ਜਾ ਕੇ ਕੰਪਲੀਟ ਹੋਣੇ ਹਨ। ਇਨ੍ਹਾਂ ਵਿਚੋਂ ਸਾਨੂੰ ਬਿਜਲੀ ਮਿਲਣੀ ਹੀ ਮਿਲਣੀ ਹੈ, ਕੋਈ ਇਸ ਨੂੰ ਇਧਰ ਉਧਰ ਨਹੀਂ ਕਰ ਸਕਦਾ। ਇਸ ਤਰ੍ਹਾਂ ਨਾਲ ਇਹ 2250 ਮੈਗਾਵਾਟ ਬਿਜਲੀ ਦੀ ਸਾਨੂੰ ਪ੍ਰਾਪਤੀ ਹੋ ਜਾਣੀ ਹੈ। ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਲਾਰਾ ਜੋ ਛਤੀਸਗੜ੍ਹ ਵਿਚ ਹੈ, ਉਥੇ ਐਨ.ਟੀ.ਪੀ.ਸੀ. ਸਰਕਾਰੀ ਪੱਧਰ ਤੇ ਇਕ 4000 ਮੈਗਾਵਾਟ ਦਾ ਪ੍ਰਾਜੈਕਟ ਲਾ ਰਹੀ ਹੈ। ਡਾਕਟਰ ਮਨਮੋਹਨ ਸਿੰਘ ਜੀ ਨੇ ਮੀਟਿੰਗ ਕਰਕੇ ਇਹ ਫੈਸਲਾ ਕਰ ਦਿੱਤਾ ਹੈ ਕਿ ਇਥੋਂ 1500 ਮੈਗਾਵਾਟ ਬਿਜਲੀ ਪੰਜਾਬ ਨੂੰ ਮਿਲੇਗੀ। ਇਸ ਦੇ ਵਾਸਤੇ ਲਿਖਤੀ ਆਰਡਰ ਹੋ ਚੁੱਕਾ ਹੈ ਪਰ ਇਸ ਦੇ ਵਿੱਚ ਇਹ ਕਮੀ ਹੈ ਕਿ ਅਜੇ ਸਾਡਾ ਪੀ.ਪੀ.ਏ. ਸਾਈਨ ਨਹੀਂ ਹੋਇਆ। ਮੈਂ ਸਰਕਾਰ ਨੂੰ ਕਹਿੰਦਾ ਹਾਂ ਕਿ ਤੁਸੀਂ ਇਸ ਦੇ ਵਾਸਤੇ ਕਿਸੇ ਦੀ

**[ਸਰਦਾਰ ਲਾਲ ਸਿੰਘ]**

ਡਿਊਟੀ ਲਾਓ ਅਤੇ ਉਹ ਜਾ ਕੇ ਇਸ ਨੂੰ ਪਰਸਿਊ ਕਰੇ ਤਾਂ ਕਿ ਇਹ ਜਿਹੜੀ 1500 ਮੈਗਾਵਾਟ ਬਿਜਲੀ ਸਾਨੂੰ ਸਰਕਾਰੀ ਸੈਕਟਰ ਵਿਚੋਂ ਆਉਣੀ ਹੈ, ਕਿਤੇ ਅਸੀਂ ਇਸ ਤੋਂ ਵਾਂਝੇ ਨਾ ਰਹਿ ਜਾਈਏ। ਇਹ ਤੁਹਾਡੀ ਡਿਊਟੀ ਬਣਦੀ ਹੈ। ਮੈਂ ਇਹ ਗੱਲ ਤੁਹਾਡੇ ਧਿਆਨ ਵਿਚ ਲਿਆ ਦਿੱਤੀ ਹੈ। ਮੈਂ ਜਿਹੜੇ ਪ੍ਰਾਜੈਕਟਾਂ ਦੀ ਗੱਲ ਕੀਤੀ ਹੈ, ਇਨ੍ਹਾਂ ਵਿਚੋਂ ਜਿਹੜੀ ਬਿਜਲੀ ਸਾਨੂੰ ਮਿਲਣੀ ਹੈ, ਜੇ ਮੈਂ ਉਸ ਦਾ ਸਾਰਾ ਜੋੜ ਕਰ ਲਵਾਂ ਤਾਂ ਇਹ ਅਗਲੇ ਤਿੰਨ ਸਾਲਾਂ ਵਿਚ 9663 ਮੈਗਾਵਾਟ ਬਿਜਲੀ ਸਾਨੂੰ ਮਿਲ ਜਾਣੀ ਹੈ ਲੇਕਿਨ ਇਹ 2013-14 ਵਿੱਚ ਜਾ ਕੇ ਮਿਲਣੀ ਹੈ। ਇਸ ਤਰ੍ਹਾਂ ਉਦੋਂ ਸਾਡੀ ਸਟੇਟ ਵਿੱਚ ਕੁੱਲ ਬਿਜਲੀ 13413 ਮੈਗਾਵਾਟ ਹੋ ਜਾਣੀ ਹੈ। ਇਨ੍ਹਾਂ ਸਾਰੇ ਪ੍ਰਾਜੈਕਟਾਂ ਵਿਚੋਂ ਸਾਨੂੰ ਸਾਡਾ ਹਿੱਸਾ ਮਿਲ ਜਾਣਾ ਹੈ। ਜੋ ਕੁਝ ਤੁਸੀਂ ਪੰਜਾਬ ਵਿੱਚ ਕਰ ਰਹੇ ਹੋ, ਉਹ ਤੁਹਾਨੂੰ ਕਰਨਾ ਹੀ ਚਾਹੀਦਾ ਹੈ। ਇਸ ਤਰੀਕੇ ਨਾਲ ਜੇ ਸਾਨੂੰ 4-5 ਹਜ਼ਾਰ ਮੈਗਾਵਾਟ ਹੋਰ ਬਿਜਲੀ ਮਿਲ ਜਾਵੇ ਤਾਂ ਫਿਰ ਪੰਜਾਬ ਦਾ ਕੋਈ ਮੁਕਾਬਲਾ ਨਹੀਂ ਹੈ। ਬਿਜਲੀ ਤੋਂ ਬਗੈਰ ਕੁਝ ਵੀ ਨਹੀਂ ਹੈ। ਬਿਜਲੀ ਦੇ ਦੁਆਲੇ ਹੀ ਸਾਰਾ ਕੁਝ ਘੁੰਮਦਾ ਹੈ ਚਾਹੇ ਕਿਸਾਨੀ ਹੈ ਅਤੇ ਚਾਹੇ ਇੰਡਸਟਰੀ ਹੈ। ਇਸ ਮਾਮਲੇ ਵਿਚ ਅੱਜ ਅਸੀਂ ਬਹੁਤ ਪਿੱਛੇ ਹਾਂ। ਇਸ ਕੰਮ ਤੇ ਅਸੀਂ ਬਹੁਤ ਜ਼ਿਆਦਾ ਮਿਹਨਤ ਕੀਤੀ ਹੈ ਤਾਂ ਕਿ ਸਾਡਾ ਆਉਣ ਵਾਲਾ ਭਵਿੱਖ ਬਹੁਤ ਅੱਛਾ ਹੋਵੇ। ਇਹ ਕਹਿੰਦੇ ਹਨ ਕਿ ਅਸੀਂ 36 ਮਹੀਨਿਆਂ ਵਿਚ ਪੰਜਾਬ ਨੂੰ ਬਿਜਲੀ ਪੱਖੋਂ ਸਰਪਲੱਸ ਕਰ ਦੇਵਾਂਗੇ, ਇਹ ਲੋਕਾਂ ਨਾਲ ਇੱਕ ਧੋਖਾ ਹੈ, ਫਰੇਬ ਹੈ ਅਤੇ ਇਸ ਤਰ੍ਹਾਂ ਕਰਕੇ ਲੋਕਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਨ੍ਹਾਂ ਦੇ ਦਿਮਾਗ ਵਿੱਚ ਇੱਕ ਪੱਕੀ ਧਾਰਣਾ ਬਣ ਗਈ ਹੋਈ ਹੈ ਕਿ ਸੈਂਟਰ ਦੀ ਸਰਕਾਰ ਸਾਡੇ ਨਾਲ ਧੱਕਾ ਕਰਦੀ ਹੈ ਅਤੇ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਕਰਦੀ ਹੈ। ਇਕ ਗੱਲ ਲਈ ਇਨ੍ਹਾਂ ਦਾ ਮੈਂ ਧੰਨਵਾਦ ਵੀ ਕਰਦਾ ਹਾਂ ਕਿ ਜਿਹੜਾ ਪਹਿਲਾਂ ਇਹ ਕਹਿੰਦੇ ਹੁੰਦੇ ਸਨ ਕਿ ਕੇਂਦਰ ਦੀ ਸਰਕਾਰ ਸਿੱਖਾਂ ਨਾਲ ਧੱਕਾ ਕਰਦੀ ਹੈ, ਹੁਣ ਇਹ ਅਜਿਹਾ ਨਹੀਂ ਕਹਿੰਦੇ। ਇਹ ਹੁਣ ਕੇਂਦਰ ਦੇ ਸ਼ੁਕਰਗੁਜ਼ਾਰ ਹਨ ਜਿਸ ਦਿਨ ਤੋਂ ਡਾਕਟਰ ਮਨਮੋਹਨ ਸਿੰਘ, ਪ੍ਰਧਾਨ ਮੰਤਰੀ ਬਣੇ ਹਨ। ਉਸ ਦਿਨ ਤੋਂ ਇਹ ਸੰਤੁਸ਼ਟ ਹਨ ਅਤੇ ਸਾਡੇ ਸਾਰੇ ਭਾਈਚਾਰੇ ਨੂੰ ਇਸ ਤੋਂ ਸੰਤੁਸ਼ਟ ਹੋਣਾ ਚਾਹੀਦਾ ਹੈ। ਅੱਜ ਸਾਰੇ ਹਿੰਦੁਸਤਾਨ ਦੇ ਵਿੱਚ ਖਾਲਸੇ ਦਾ ਰਾਜ ਹੈ। ਇਹ ਦੇਣ ਕਿਸ ਦੀ ਹੈ ? ਇਹ ਦੇਣ ਸ਼੍ਰੀਮਤੀ ਸੋਨੀਆ ਗਾਂਧੀ ਦੀ ਹੈ। ਇਸ ਗੱਲ ਦਾ ਵੀ ਸ਼ੁਕਰੀਆ ਅਦਾ ਕਰੋ। ਡਿਪਟੀ ਸਪੀਕਰ ਸਾਹਿਬ, ਸੈਂਟਰ ਦੀ ਸਰਕਾਰ, ਜਿਸ ਬਾਰੇ ਇਹ ਕਹਿੰਦੇ ਰਹਿੰਦੇ ਹਨ ਕਿ ਸਾਡੇ ਨਾਲ ਧੱਕਾ ਕਰਦੀ ਹੈ...... (ਵਿਘਨ).... ਉਨ੍ਹਾਂ ਨੇ ਕੀ ਕੀਤਾ..... (ਵਿਘਨ)..... ਉਹ ਇੰਦਰਾ ਗਾਂਧੀ ਦੀ ਦੇਣ ਹੈ। ਇਹ ਤੁਹਾਨੂੰ ਚੰਗਾ ਨਹੀਂ ਲੱਗਿਆ ਜੋ ਮੈਂ ਕਿਹਾ ਹੈ (ਵਿਘਨ)। ਲਓ ਜੀ, ਡਿਪਟੀ ਸਪੀਕਰ ਸਾਹਿਬ, ਕਣਕ ਦਾ ਐਮ.ਐਸ.ਪੀ. 650 ਰੁਪਏ ਤੋਂ 350 ਰੁਪਏ ਵਧਾ ਕੇ 1000 ਰੁਪਏ ਕਰ ਦਿੱਤਾ ਹੈ, ਇਨ੍ਹਾਂ ਨੂੰ ਇਸ ਦੀ ਵੀ ਕੋਈ ਖੁਸ਼ੀ ਨਹੀਂ ਹੋਈ। ਇਸ ਵਾਧੇ ਨਾਲ ਪੰਜਾਬ ਦੇ ਕਿਸਾਨਾਂ ਨੂੰ 6000 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ ਕਿਉਂਕਿ ਅਸੀਂ 52-55% ਹਿੱਸਾ ਪੈਦਾ ਕਰਦੇ ਹਾਂ। ਇਸ ਲਈ ਸਭ ਤੋਂ ਵੱਧ ਪੰਜਾਬ ਦੇ ਕਿਸਾਨਾਂ ਨੂੰ ਫਾਇਦਾ ਹੋਇਆ ਹੈ। ਆਟਾ ਦਾਲ ਸਕੀਮ ਇਨ੍ਹਾਂ ਨੇ ਅਨਾਊਂਸ ਕੀਤੀ। ਇਹ ਉਸ ਲਈ ਕਹਿੰਦੇ ਹਨ ਸੈਂਟਰ ਵਾਲਿਆਂ ਨੂੰ ਕਿ ਸਾਨੂੰ ਕਣਕ ਦੇਣ। ਅਨਾਊਂਸਮੈਂਟਾਂ ਇਹ ਕਰਨ, ਫਿਰ ਮੰਗਣ ਚਲੇ ਜਾਣ ਦਿੱਲੀ ਵਾਲਿਆਂ ਕੋਲੋਂ ਇਹੋ ਜਿਹੇ ਇਹ ਕੰਮ ਕਰਦੇ ਹਨ। 10,000 ਟਨ ਕਣਕ ਸੈਂਟਰ ਸਰਕਾਰ ਨੇ ਦਿੱਤੀ। ਫਿਰ ਵੀ ਤਸੱਲੀ ਨਹੀਂ ਹੋਈ।

ਹੁਣ ਮੈਂ ਸੈਂਟਰਲ ਸਪਾਂਸਰਡ ਸਕੀਮਾਂ ਦੀ ਗੱਲ ਕਰਦਾ ਹਾਂ। ਜਦੋਂ ਸੈਂਟਰ ਵਿੱਚ ਐਨ.ਡੀ.ਏ. ਦੀ ਸਰਕਾਰ ਸੀ ਉਦੋਂ ਸਾਨੂੰ 5240 ਕਰੋੜ ਰੁਪਿਆ ਆਇਆ। ਹੁਣ ਜਦੋਂ ਯੂ.ਪੀ.ਏ. ਦੀ ਸਰਕਾਰ ਬਣੀ ਉਦੋਂ ਸਾਨੂੰ 14,382 ਕਰੋੜ ਆਏ। ਤਿੰਨ ਗੁਣਾਂ ਵੱਧ ਪੈਸਾ ਆਇਆ। ਲੁਧਿਆਣਾ ਐਗਰੀਕਲਚਰਲ ਯੂਨੀਵਰਸਿਟੀ ਨੂੰ 100 ਕਰੋੜ ਰੁਪਿਆ ਦਿੱਤਾ। ਐਨ.ਡੀ.ਏ. ਦੀ ਸਰਕਾਰ ਨੇ ਇਸ ਵਾਸਤੇ ਕੁਝ ਵੀ ਨਹੀਂ ਦਿੱਤਾ। ਫਿਰ ਵੀ ਇਨ੍ਹਾਂ ਨੂੰ ਗਿਲਾ ਹੈ। ਇਹ ਕਹਿੰਦੇ ਹਨ ਕਿ ਸੈਂਟਰ ਵੱਲੋਂ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਹੋ ਰਿਹਾ ਹੈ। ਇੱਕ ਐਡੀਸ਼ਨਲ ਸੈਂਟਰਲ ਅਸਿਸਟੈਂਸ ਸਕੀਮ ਹੈ ਇਸ ਵਿੱਚ ਸਾਨੂੰ 450 ਕਰੋੜ ਰੁਪਿਆ ਹੁਣ ਮਿਲਿਆ ਹੈ। ਜਦੋਂ ਕਿ ਐਨ.ਡੀ.ਏ. ਦੀ ਸਰਕਾਰ ਨੇ 50 ਕਰੋੜ ਰੁਪਏ ਹੀ ਦਿੱਤੇ ਸੀ। ਡਾਕਟਰ ਮਨਮੋਹਨ ਸਿੰਘ ਨੇ ਪੰਜਾਬ ਵਾਸਤੇ 33 ਪ੍ਰਾਜੈਕਟ ਦਿੱਤੇ ਜਿਸ ਵਿੱਚ 15,000 ਕਰੋੜ ਰੁਪਿਆ ਇਨਵਾਲਵ ਹੈ। ਸਪੈਸ਼ਲ ਟਰਮ ਲੋਨ ਮੁਆਫ ਕੀਤਾ ਗਿਆ ਜੋ ਕਿ 3752 ਕਰੋੜ ਰੁਪਏ ਤੋਂ ਵੱਧ ਬਣਦਾ ਹੈ। ਇਸ ਬਾਰੇ ਵੀ ਇਹ ਕਹਿੰਦੇ ਕਿ ਨਹੀਂ ਜੀ, ਇਹ ਤਾਂ ਗੁਜਰਾਲ ਸਾਹਿਬ ਨੇ ਮੁਆਫ ਕਰ ਦਿੱਤੇ ਸਨ। ਇਸ ਦਾ 2728 ਕਰੋੜ ਰੁਪਿਆ ਵਿਆਜ ਜਿਹੜਾ ਸੀ ਉਹ ਵੀ ਵੇਵ-ਆਫ ਕਰ ਦਿੱਤਾ। ਮੈਨੂੰ ਇਸ ਤੇ ਗਿਲਾ ਹੈ। ਖਜ਼ਾਨਾ ਮੰਤਰੀ ਜੀ ਖੜ੍ਹੇ ਹੋਏ ਔਰ ਕਹਿੰਦੇ ਕਿ ਇਸ ਬਾਰੇ ਤਾਂ ਗੁਜਰਾਲ ਸਾਹਿਬ ਪਹਿਲਾਂ ਹੀ ਫੈਸਲਾ ਕਰਕੇ ਗਏ ਸਨ। ਮੈਂ ਪੁੱਛਦਾ ਹਾਂ ਕਿ ਜੇਕਰ ਉਹ ਇਸ ਦਾ ਫੈਸਲਾ ਕਰ ਹੀ ਗਏ ਸਨ ਤਾਂ ਫਿਰ ਇਹ ਲੇਟ ਕਿਉਂ ਹੋਇਆ। ਜੇਕਰ ਗੁਜਰਾਲ ਸਾਹਿਬ ਏਨੇ ਹੀ ਮਿਹਰਬਾਨ ਸੀ ਤਾਂ ਬੁੱਕ ਐਡਜਸਟਮੈਂਟ ਹੁਣ ਕਿਉਂ ਕਰਨੀ ਪਈ ? ਪਹਿਲਾਂ ਕਿਉਂ ਨਹੀਂ ਕੀਤੀ ? ਇਸ ਵਿੱਚ ਇਨ੍ਹਾਂ ਨੂੰ ਬਹੁਤ ਤਕਲੀਫ ਸੀ। ਕੋਈ ਮਾੜੀ ਮੋਟੀ ਇਨ੍ਹਾਂ ਨੂੰ ਸ਼ਰਮ ਕਰਨੀ ਚਾਹੀਦੀ ਹੈ। ਇਹ ਇਸ ਦਾ ਵੀ ਸ਼ੁਕਰੀਆ ਅਦਾ ਨਹੀਂ ਕਰਦੇ। ਇਹ ਏਨੇ ਢੀਠ ਬਣੇ ਹੋਏ ਹਨ। ਇਨ੍ਹਾਂ ਨੂੰ ਸੈਂਟਰ ਗੌਰਮਿੰਟ ਦਾ ਸ਼ੁਕਰੀਆ ਅਦਾ ਕਰਨਾ ਚਾਹੀਦਾ ਹੈ। ਇਹ ਮੇਰੀ ਬੇਨਤੀ ਹੈ।

ਹੁਣ ਮੈਂ 60,000 ਕਰੋੜ ਕਰਜ਼ਾ ਮੁਆਫੀ ਦੇ ਬਾਰੇ ਦੱਸਦਾ ਹਾਂ। ਇਹ ਕਹਿੰਦੇ ਹਨ ਕਿ ਸੈਂਟਰ ਨੇ ਹਾਲੇ ਵੀ ਕੁਝ ਨਹੀਂ ਦਿੱਤਾ। ਚਲੋ ਕੁਝ ਤਾਂ ਦਿੱਤਾ। ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਤੁਸੀਂ ਉਥੇ ਜਥਾ ਬੰਨ੍ਹ ਕੇ ਗਏ ਸੀ। ਦੋ ਮੰਗਾਂ ਲੈ ਕੇ ਗਏ ਸੀ। ਇਨ੍ਹਾਂ ਨੇ ਸੋਚਿਆ ਕਿ ਹੁਣ ਸੈਂਟਰ ਗੌਰਮਿੰਟ ਇਹ ਮੁਆਫ ਤਾਂ ਕਰਨ ਹੀ ਲੱਗੀ ਹੈ ਕਿਉਂਕਿ ਇਨ੍ਹਾਂ ਨੂੰ ਪਹਿਲਾਂ ਪਤਾ ਲੱਗ ਗਿਆ ਸੀ। ਚਲੋ ਦਿੱਲੀ ਜਾ ਕੇ ਹੁਣ ਪੰਜਾਬ ਵਾਸਤੇ ਆਪਣਾ ਨਾਂ ਹੀ ਦਰਜ ਕਰਵਾ ਆਈਏ ਕਿ ਅਸੀਂ ਕਰਜ਼ਾ ਮੁਆਫ ਕਰਵਾ ਕੇ ਆਏ ਹਾਂ। ਇਸ ਬਾਰੇ ਇਨ੍ਹਾਂ ਨੂੰ ਪਤਾ ਸੀ ਕਿ ਇਹ ਹੋ ਜਾਣਾ ਹੈ। ਇਹ ਬਹੁਤ ਵੱਡਾ ਇਕੱਠ ਕਰਕੇ ਦਿੱਲੀ ਚਲੇ ਗਏ। ਦੂਸਰਾ ਇਸ਼ੂ ਸੀ ਇੰਡਸਟਰੀਅਲ ਪੈਕੇਜ ਦਾ, ਜੋ ਜੰਮੂ ਕਸ਼ਮੀਰ, ਉਤਰਾਂਚਲ ਅਤੇ ਹਿਮਾਚਲ ਪ੍ਰਦੇਸ਼ ਨੂੰ ਮਿਲਿਆ ਹੋਇਆ ਹੈ ਉਸ ਬਾਰੇ ਇਹ ਕਹਿੰਦੇ ਹਨ ਕਿ ਉਹ ਪੰਜਾਬ ਨੂੰ ਵੀ ਮਿਲਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਉਨ੍ਹਾਂ ਸਟੇਟਾਂ ਨੂੰ ਕਦੋਂ ਮਿਲਿਆ ਸੀ ? ਇਹ ਕਿਸ ਨੇ ਦਿੱਤਾ ਸੀ ? ਇਹ ਉਦੋਂ ਦਿੱਤਾ ਗਿਆ ਸੀ ਜਦੋਂ ਸੈਂਟਰ ਦੇ ਵਿੱਚ ਵਾਜਪਾਈ ਸਾਹਿਬ ਦੀ ਸਰਕਾਰ ਸੀ ਅਤੇ ਢੀਂਡਸਾ ਸਾਹਿਬ ਉਥੇ ਸਨ। ਉਦੋਂ ਤਾਂ ਕੋਈ ਬੋਲਿਆ ਨਹੀਂ ਕਿ ਜੇਕਰ ਇਹ ਕਰ ਦਿੱਤਾ ਤਾਂ ਪੰਜਾਬ ਤਬਾਹ ਹੋ ਜਾਵੇਗਾ। ਉਦੋਂ ਇਨ੍ਹਾਂ ਨੇ ਕਿਉਂ ਆਵਾਜ਼ ਨਹੀਂ ਉਠਾਈ। ਹੁਣ ਕੀ ਲੋੜ ਪੈ ਗਈ ਹੈ ? ਲੋਕਾਂ ਦੀ ਯਾਦਾਸ਼ਤ ਏਨੀ ਕਮਜ਼ੋਰ ਨਹੀਂ ਹੈ। ਹੁਣ, ਪੰਜਾਬ ਦੇ ਲੋਕਾਂ ਨੂੰ ਇਹ ਗੁੰਮਰਾਹ ਨਹੀਂ ਕਰ ਸਕਦੇ। ਚਾਰ ਪੰਜ ਦਿਨ ਹੋਏ ਇਹ ਕਹਿੰਦੇ ਕਿ ਸਾਨੂੰ 20,000 ਕਰੋੜ ਰੁਪਏ ਦਾ

[ਸਰਦਾਰ ਲਾਲ ਸਿੰਘ]

ਪੈਕੇਜ ਹੋਰ ਦਿਓ ਜੀ। ਇਨ੍ਹਾਂ ਨੇ ਤਾਂ ਮੰਗਣ ਤੇ ਹੀ ਲੱਕ ਬੰਨ੍ਹਿਆ ਹੋਇਆ ਹੈ। ਆਪ ਇਹ ਕੁਝ ਕਰਦੇ ਨਹੀਂ। ਤੁਸੀਂ ਕਿਸਾਨਾਂ ਦਾ ਕਰਜ਼ਾ ਮੁਆਫ ਕਰ ਦਿਓ। ਤੁਸੀਂ ਹਰਿਆਣੇ ਤੋਂ ਹੀ ਸਬਕ ਲੈ ਲਓ। ਤੁਸੀਂ ਬਜਟ ਵਿੱਚ ਇਸ ਵਾਸਤੇ ਹਜ਼ਾਰ ਦੋ ਹਜ਼ਾਰ ਕਰੋੜ ਰੁਪਿਆ ਰੱਖੋ। ਤੁਸੀਂ ਐਵੇਂ ਹੀ ਕਿਸਾਨਾਂ ਦੇ ਠੇਕੇਦਾਰ ਬਣੀ ਫਿਰਦੇ ਹੋ, ਕੁਝ ਹੱਥ ਪੱਲਾ ਹਿਲਾਓ। ਇਨ੍ਹਾਂ ਵਿੱਚ ਕਿਸਾਨਾਂ ਨੂੰ ਗੁੰਮਰਾਹ ਕਰਨ ਦੀ ਬਹੁਤ ਵੱਡੀ ਕਾਬਲੀਅਤ ਹੈ। ਡਿਪਟੀ ਸਪੀਕਰ ਸਾਹਿਬ, 4-5 ਮਹੀਨੇ ਪਿੱਛੇ ਜਿਹੇ ਇੱਕ ਅਖਬਾਰ ਵਿੱਚ ਖਬਰ ਛਪੀ ਸੀ ਕਿ ਪੰਜਾਬ ਇੱਕ ਨੰਬਰ ਦਾ ਸੂਬਾ ਹੈ। 'ਇੰਡੀਆ ਟੂਡੇ' ਮੈਗਜ਼ੀਨ ਹਰ ਸਾਲ ਸਰਵੇਖਣ ਕਰਵਾਉਂਦੀ ਹੈ ਔਰ ਫੈਸਲਾ ਕਰਦੀ ਹੈ ਕਿ ਕਿਹੜੀ ਸਟੇਟ ਕਿਸ ਕੰਮ ਵਿੱਚ ਅੱਗੇ ਹੈ। ਤਿੰਨ ਸਾਲਾਂ ਤੋਂ ਪੰਜਾਬ ਇੱਕ ਨੰਬਰ ਤੇ ਆ ਰਿਹਾ ਹੈ। ਜਦੋਂ ਚਾਰ-ਪੰਜ ਮਹੀਨੇ ਪਹਿਲਾਂ ਇਹ ਖਬਰ ਛਪੀ ਤੇ ਸਾਡੇ ਸਤਿਕਾਰਯੋਗ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਫਟਾਫਟ ਬਹੁਤ ਵੱਡੇ ਬਿਆਨ ਦੇ ਦਿੱਤੇ ਕਿ ਦੇਖੋ ਜੀ, ਛੇ ਮਹੀਨਿਆਂ ਵਿਚ ਪੰਜਾਬ ਨੂੰ ਇੱਕ ਨੰਬਰ ਸੂਬਾ ਬਣਾ ਦਿੱਤਾ ਹੈ। ਉਨ੍ਹਾਂ ਨੂੰ ਕਿਸੇ ਸਿਆਣੇ ਵਿਅਕਤੀ ਨੇ ਦੱਸਿਆ ਕਿ ਇਹ ਜਿਹੜੀਆਂ ਫਿਗਰਾਂ ਹਨ, ਇਹ 31 ਮਾਰਚ ਤੱਕ ਦੀਆਂ ਹਨ ਪਰ ਆਪਣੀ ਸਰਕਾਰ 2 ਮਾਰਚ ਨੂੰ ਬਣੀ ਸੀ। ਇਹ ਸਾਰਾ ਕੁਝ 29 ਦਿਨ ਵਿੱਚ ਨਹੀਂ ਕਰ ਦਿੱਤਾ। ਮੇਰਾ ਮਤਲਬ "ਬੜੇ ਮੀਆਂ ਸੋ ਬੜੇ ਮੀਆਂ। ਛੋਟੇ ਮੀਆਂ ਸੁਭਾਨ ਅੱਲਾ।" ਇਹ ਉਸ ਤੋਂ ਵੀ ਅੱਗੇ ਲੰਘ ਗਏ। ਇਹ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਬਹੁਤੀ ਲੰਬੀ ਗੱਲ ਨਹੀਂ ਕਰਦਾ ਕਿਉਂਕਿ ਬਹੁਤ ਸਾਰੇ ਸਾਥੀਆਂ ਨੇ ਬੋਲਣਾ ਹੈ। ਡਿਵੈਲਪਮੈਂਟ ਤੇ ਬੋਲਣਾ ਹੈ। ਗੱਲਾਂ ਕਰਨੀਆਂ ਹਨ। ਇਹ ਜਿਹੜਾ ਬਜਟ ਹੈ, ਇਹ ਲੋਕਾਂ ਦੇ ਹਿੱਤਾਂ ਵਿੱਚ ਨਹੀਂ ਹੈ। ਇਹ ਕਿਸੇ ਨੂੰ ਰਿਪ੍ਰੈਜ਼ੈਂਟ ਨਹੀਂ ਕਰਦਾ। ਇਸ ਵਿੱਚ ਕਿਸੇ ਦੇ ਭਲੇ ਦੀ ਗੱਲ ਨਹੀਂ ਹੈ। ਇਹ ਖੋਖਲਾ ਬਜਟ ਹੈ। ਮੈਂ ਸਮਝਦਾ ਹਾਂ ਕਿ ਇਹ ਅਨ-ਪਾਪੂਲਰ ਬਜਟ ਹੈ, ਡਾਇਰੈਕਸ਼ਨ-ਲੈਸ ਬਜਟ ਹੈ। ਮੈਂ ਇਸ ਨਾਲ ਸਹਿਮਤ ਨਹੀਂ। ਧੰਨਵਾਦ । ਜੈ ਹਿੰਦ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਹਰੀਸ਼ ਰਾਏ ਢਾਂਡਾ)** : ਡਿਪਟੀ ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਜੀ ਨੇ ਔਪਚਾਰਿਕ ਰਸਮ ਨਿਭਾਈ ਲੱਗਦੀ ਹੈ। ਮੈਂ ਇਸ ਬਾਰੇ ਬਾਅਦ ਵਿੱਚ ਟਿੱਪਣੀ ਕਰਾਂਗਾ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬਜਟ ਉਸ ਸਮੇਂ ਆਇਆ ਹੈ ਜਿਸ ਸਮੇਂ ਪੰਜਾਬ ਦੀ ਆਰਥਿਕ ਸਥਿਤੀ ਬਹੁਤੀ ਸੁਖਾਵੀਂ ਨਹੀਂ। ਫਾਇਨਾਂਸ ਮਨਿਸਟਰ ਸਾਹਿਬ ਦੇ ਵੀ ਹੱਥ ਉਨੇ ਖੁੱਲ੍ਹੇ ਨਹੀਂ ਹਨ ਜਦ ਇਨ੍ਹਾਂ ਨੇ ਬਜਟ ਦੀਆਂ ਡੈਲੀਬਰੇਸ਼ਨਜ਼ ਕੀਤੀਆਂ ਹੋਣਗੀਆਂ ਤੇ ਰੱਸਾ ਤੰਗ ਮਹਿਸੂਸ ਹੋਇਆ ਹੋਵੇਗਾ ਪਰ ਇਸ ਬਜਟ ਵਿੱਚ ਬਹੁਤ ਪਾਜ਼ੇਟਿਵ ਸਿਗਨਲਜ਼ ਉਭਰ ਕੇ ਸਾਹਮਣੇ ਆਏ ਹਨ। ਨਤੀਜੇ ਇੱਕ ਸਾਲ ਵਿੱਚ ਪਾਜ਼ੇਟਿਵ ਵੀ ਆਏ ਹਨ। ਬਹੁਤ ਸਾਫ ਕਲੀਅਰ ਡਿਸਟਿੰਕਟ ਡਾਊਨਵਰਡ ਟਰੇਂਡ ਰੈਵੀਨਿਊ ਡੈਫੀਸਿਟ ਆਇਆ ਹੈ ਜਿਸ ਦਾ ਖਾਸ ਤੌਰ ਤੇ ਧਿਆਨ ਇਸ ਬਜਟ ਵਿੱਚ ਕਰਨ ਯੋਗ ਹੈ। ਕੁਮਿਟਿਡ ਐਕਸਪੈਂਡੀਚਰ ਡਰਾਸਟੀਕਲੀ ਡਿਕਰੀਜ਼ ਹੋਏ ਹਨ। ਪਲਾਨਡ ਅਤੇ ਡਿਵੈਲਪਮੈਂਟ ਐਕਸਪੈਂਡੀਚਰ ਵਿਚ ਬਹੁਤ ਤੇਜ਼ੀ ਨਾਲ ਉਛਾਲ ਹੋਇਆ ਹੈ। 21% ਦੇ ਹਿਸਾਬ ਨਾਲ ਇਨਕਰੀਜ਼ ਹੋਣਾ ਇਹ ਕੋਈ ਛੋਟੀ ਜਾਂ ਅਣਦੇਖੀ ਕਰਨ ਵਾਲੀ ਗੱਲ ਨਹੀਂ ਹੈ। ਜੇ ਦੇਖਿਆ ਜਾਵੇ ਤਾਂ ਸਾਲ ਵਿੱਚ ਬਹੁਤ ਸਕੂਨ ਮਿਲਿਆ ਹੈ ਜਦੋਂ ਇੰਡਸਟਰੀਅਲ ਗਰੋਥ 11.4% ਨਜ਼ਰ ਆਈ। ਠੀਕ ਹੈ ਕਿ ਕੁਝ ਕਮੀਆਂ ਨਜ਼ਰ ਆਈਆਂ, ਮੈਨੂਫੈਕਚਰਿੰਗ

ਗਰੋਥ 6% ਤੇ ਸੀ ਜਦ ਕਿ ਇਲੈਕਟ੍ਰੀਸਿਟੀ ਤੇ ਗੈਸ ਸਪਲਾਈ ਦੀ 4.2% ਹੈ। ਇਹ ਮੇਨ ਉਛਾਲ ਕੰਸਟਰਕਸ਼ਨ ਐਕਟੀਵਿਟੀ ਵਿਚ ਜਿਹੜੀ ਹੈ, ਇਹ 21.77% ਹੈ। ਪੰਜਾਬ ਵਿੱਚ ਇਹ ਜਿਹੜੀ ਕੰਸਟਰਕਸ਼ਨ ਐਕਟੀਵਿਟੀ ਦੀ ਗਰੋਥ ਹੈ, ਇਸ ਵੱਲ ਵੀ ਖਾਸ ਤੌਰ ਤੇ ਤਰਜੀਹ ਦੇਣ ਦੀ ਲੋੜ ਹੈ ਕਿਉਂਕਿ ਦਸ ਹਜ਼ਾਰ ਹੈਕਟੇਅਰ ਜ਼ਮੀਨ ਹਰ ਸਾਲ ਬੰਜਰ ਹੋ ਰਹੀ ਹੈ ਤੇ ਪੰਜ ਸਾਲਾਂ ਵਿੱਚ 66000 ਹੈਕਟੇਅਰ ਸੋਇੰਗ ਏਰੀਆ ਡਿਕਰੀਜ਼ ਹੋ ਜਾਵੇਗਾ। ਲਾਲ ਸਿੰਘ ਜੀ ਨੇ ਕਾਫੀ ਜ਼ਿਕਰ ਕੀਤਾ ਹੈ। ਐਗਰੀਕਲਚਰ ਗਰੋਥ ਦੇ ਅੰਕੜੇ ਪੜ੍ਹੇ ਪਰ ਇਹ ਬੋਲਦੇ ਰੁੱਕ ਕਿਉਂ ਗਏ? ਮੈਂ ਤੁਲਨਾ ਨਹੀਂ ਕਰਨਾ ਚਾਹੁੰਦਾ ਪਰ ਸੱਚਾਈ, ਸੱਚਾਈ ਹੀ ਹੈ ਕਿ ਸਾਲ 2002-03 ਵਿੱਚ ਐਗਰੀਕਲਚਰ ਗਰੋਥ -1.12 ਸੀ ਤੇ 2007-08 ਵਿੱਚ ਇਹ +4.22 ਹੋ ਗਈ ਹੈ। ਇਹ ਦਰਸਾਉਂਦਾ ਹੈ, ਆਪਣਾ ਰੂਪ ਕਿ ਪੰਜਾਬ ਵਿੱਚ ਖੇਤੀ ਕਿਸ ਸਮੇਂ ਪ੍ਰੁੱਫੁਲਿਤ ਹੋਈ ਹੈ। ਫੂਡ ਸਕਿਓਰਿਟੀ ਮੁਲਕ ਲਈ ਜ਼ਰੂਰੀ ਹੈ। ਇਨ੍ਹਾਂ ਵੱਲੋਂ ਵਾਰ-ਵਾਰ ਕਿਹਾ ਜਾਂਦਾ ਹੈ ਕਿ ਮਿਨੀਮਮ ਸਪੋਰਟ ਪ੍ਰਾਈਸ ਵਧਾਈ ਗਈ ਹੈ! ਇਹ ਆਪਣੀ ਪਿੱਠ ਆਪ ਹੀ ਠੋਕੀ ਜਾਂਦੇ ਹਨ। ਮੁਲਕ ਦੇ ਹਾਲਾਤ ਕੁਝ ਹੋਰ ਹਨ ਤੇ ਵਜ੍ਹਾ ਕੁਝ ਹੋਰ ਹੈ ਕਿਉਂਕਿ ਇਸ ਵੇਲੇ ਫੂਡ ਸਕਿਓਰਿਟੀ ਬਹੁਤੀ ਸੁਖਾਵੀਂ ਨਹੀਂ ਹੈ। ਇਸ ਕਰਕੇ ਪੰਜਾਬ ਵਿੱਚ ਡਾਈਵਰਸੀਫਿਕੇਸ਼ਨ ਬਹੁਤੀ ਨਜ਼ਰ ਨਹੀਂ ਆਉਂਦੀ। ਸੈਂਟਰਲ ਪਾਲਿਸੀਆਂ ਵੀ ਇਜਾਜ਼ਤ ਨਹੀਂ ਦੇਣਗੀਆਂ। ਇਸ ਵਿੱਚ ਸਫਰ ਕਿਸਨੇ ਕਰਨਾ ਹੈ। ਪੰਜਾਬ ਨੇ ਜ਼ਿਆਦਾ ਸਫਰ ਕਰਨਾ ਹੈ ਕਿਉਂਕਿ ਪੰਜਾਬ ਦੇ ਰਿਸੋਰਸਿਜ਼ ਰਿਪਲੀਟ ਹੋਏ ਹਨ। ਪਾਣੀ ਦੀ ਕੁਆਲਿਟੀ ਵਿੱਚ ਬਹੁਤ ਗਿਰਾਵਟ ਆ ਰਹੀ ਹੈ। ਇਸ ਵੱਲ ਵੀ ਐਫ.ਐਮ. ਸਾਹਿਬ ਕੁਝ ਨਾ ਕੁਝ ਵਿਉਂਤ ਬਣਾਉਣਗੇ। ਰਾਈਸ ਤੇ ਵੀਟ੍ਹ ਵਿੱਚ ਕਿਸੇ ਹੋਰ ਨੂੰ ਅੱਗੇ ਨਹੀਂ ਆਉਣ ਦੇਣਗੇ। ਉਸ ਨੂੰ ਕੋਈ ਹੋਰ ਕੰਪੀਟ ਨਹੀਂ ਕਰੇਗਾ। ਇਸ ਸਮੇਂ ਲੋੜ ਕੀ ਹੈ? ਇਸ ਸਮੇਂ ਰਾਈਸ ਦੀ ਰਿਸਰਚ ਦੀ ਬਹੁਤ ਲੋੜ ਹੈ। ਕਮ-ਜ਼-ਕਮ ਪੰਜ ਟੀਮਾਂ ਰਿਸਰਚ ਦੀਆਂ ਰਾਈਸ ਤੇ ਹੋਣੀਆਂ ਚਾਹੀਦੀਆਂ ਹਨ ਪਰ ਇਹ ਪੰਜਾਬ ਵਿੱਚ ਕੇਵਲ ਇੱਕ ਹੀ ਹੈ। ਕਿਉਂਕਿ ਬਾਹਰ ਇੰਟਰਨੈਸ਼ਨਲ ਰਾਈਸ ਇੰਸਟੀਚਿਊਟ, ਮਨੀਲਾ ਵਿੱਚ ਰਿਸਰਚ ਕਰ ਰਹੇ ਹਨ ਜਿਨ੍ਹਾਂ ਨੇ ਵੈਰਾਈਟੀਜ਼ ਕੱਢੀਆਂ ਹਨ ਜਿਹੜੀ ਪਾਣੀ ਦੀ ਖਪਤ ਨੂੰ ਘੱਟ ਕਰਦੀਆਂ ਹਨ। ਇਸ ਲਈ ਆਉਣ ਵਾਲੇ ਹਾਲਾਤ ਨੂੰ ਵੇਖਦੇ ਹੋਏ ਮੁਲਕ ਦੀ ਗਰੇਟ ਸਿਚੂਏਸ਼ਨ ਨੂੰ ਦੇਖਦੇ ਹੋਏ, ਇਹ ਜ਼ਰੂਰੀ ਹੋਵੇਗਾ ਕਿ ਰਿਸਰਚ ਨੂੰ ਜ਼ਰੂਰ ਤਰਜੀਹ ਦਿੱਤੀ ਜਾਵੇ। ਇਕੱਲੀ ਰਾਈਸ ਦੀ ਗੱਲ ਨਹੀਂ ਹੈ ਬੀ.ਟੀ. ਕਾਟਨ ਪੰਜਾਬ ਵਿੱਚ ਪਿਛਲੇ ਦਿਨੀਂ ਕੈਪਟਨ ਸਾਹਿਬ ਲੈ ਕੇ ਆਏ ਤੇ ਚਰਚਾ ਕਰ ਰਹੇ ਸੀ। ਬੀ.ਟੀ. ਕਾਟਨ ਇੱਕ ਐਸਾ ਬੀਜ ਹੈ ਜਿਸ ਦੀ ਲਾਈਫ ਬੜੀ ਲਿਮਟਿਡ ਹੈ। ਇਹ ਚਾਈਨਾ ਵਿਚ 9 ਸਾਲ ਬਾਅਦ ਫੇਲ੍ਹ ਹੋਇਆ ਹੈ। ਆਂਧਰਾ ਪ੍ਰਦੇਸ਼ ਵਿਚ 6 ਸਾਲ ਬਾਅਦ ਫੇਲ੍ਹ ਹੋਇਆ ਅਤੇ ਇਸ ਨੇ ਪੰਜਾਬ ਵਿੱਚ ਤੀਜੇ ਸਾਲ ਹੀ ਆਪਣਾ ਰੂਪ ਵਿਖਾ ਗਿਆ ਹੈ। ਇਸ ਨੂੰ ਮਿਲੀਬਗ ਦੀ ਬਿਮਾਰੀ ਲੱਗ ਗਈ ਹੈ। ਇਸ ਲਈ ਸਾਡੀ ਕਾਟਨ ਦੀ ਰਿਸਰਚ ਤੇ ਖਾਸ ਧਿਆਨ ਦੇਣਾ ਚਾਹੀਦਾ ਹੈ ਅਤੇ ਸਾਡੇ ਕੋਲ 2-3 ਲੈਬਜ਼ ਰੈਡੀ ਹੋਣੀਆਂ ਚਾਹੀਦੀਆਂ ਹਨ। ਜਦ ਤੱਕ ਸਾਡੇ ਕੋਲ ਲੈਬਾਰਟਰੀ ਵਿੱਚ 2-3 ਵੈਰਾਇਟੀਜ਼ ਨਾ ਹੋਣ, ਤਾਂ ਜੋ ਜੇ ਇੱਕ ਕਰਾਪ ਫੇਲ੍ਹ ਹੁੰਦੀ ਹੈ ਤਾਂ ਦੂਸਰੀ ਵੈਰਾਇਟੀ ਲੈ ਲਈ ਜਾਵੇ, ਉਦੋਂ ਤੱਕ ਪੰਜਾਬ ਡੁਬਿਆ ਰਹੇਗਾ, ਪੰਜਾਬ ਦਾ ਕਿਸਾਨ ਅੱਛਾ ਨਹੀਂ ਹੋ ਸਕਦਾ। ਮੈਂ ਚਾਹਾਂਗਾ ਕਿ ਐਫ.ਐਮ. ਸਾਹਿਬ ਇਸ ਵੱਲ ਖਾਸ ਧਿਆਨ ਦੇਣ।

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਸਾਰਕ ਫੂਡ ਗਰੇਨਜ਼ ਬਣਨ ਜਾ ਰਿਹਾ ਹੈ, ਜਿਸ ਵਿੱਚ ਪੰਜਾਬ ਨੂੰ ਆਪਣੇ ਅਨੈਲਸਿਸ ਕਰਨੇ ਪੈਣਗੇ। ਇਸ ਲਈ ਵੀ ਵਿਉਂਤ ਬਣਾਉਣੀ ਬਹੁਤ ਜ਼ਰੂਰੀ ਹੈ। ਇੱਕ ਡਬਲਯੂ.ਟੀ.ਓ. ਨੇ ਲੇਟੈਸਟ ਮਿਤੀ 12 ਦਸੰਬਰ, 2008 ਨੂੰ ਸਰਕੂਲਰ ਜਾਰੀ ਕੀਤਾ ਹੈ, ਜਿਸ ਵਿੱਚ ਇੱਕ ਕਲਾਜ਼ ਪਾਈ ਗਈ ਹੈ ਕਿ ਕੋਈ ਵੀ ਮੁਲਕ ਆਪਣੀ ਟੋਟਲ ਗਰੇਨ ਪ੍ਰੋਡਕਸ਼ਨ ਦਾ 15 ਪ੍ਰਤੀਸ਼ਤ ਤੋਂ ਵੱਧ ਗਰੇਨ ਖਰੀਦ ਨਹੀਂ ਸਕਦਾ। ਇਸ ਵਿੱਚ ਸਭ ਤੋਂ ਵੱਧ ਢਾਹ ਪੰਜਾਬ ਨੂੰ ਲੱਗਣੀ ਹੈ। ਇਸ ਦੇ ਵੱਲ ਵੀ ਖਾਸ ਧਿਆਨ ਦੇਣ ਅਤੇ ਸੋਚ ਵਿਚਾਰ ਕਰਨ ਦੀ ਜ਼ਰੂਰਤ ਹੈ। ਇਸ ਦੇ ਲਈ ਬਜਟ ਵਿੱਚ ਜੋ ਪ੍ਰੋਵੀਜ਼ਨ ਐਗਰੀਕਲਚਰ ਲਈ ਬਣਾਈ ਹੈ, ਮੈਂ ਸਮਝਦਾ ਹਾਂ ਉਸ ਨੂੰ ਰਿਵਿਊ ਕਰਨਾ ਅਤਿ ਲਾਜ਼ਮੀ ਹੋਏਗਾ। ਡਿਪਟੀ ਸਪੀਕਰ ਸਾਹਿਬ, ਪਿਛਲੀ ਵਾਰ ਕਲਾਜ਼ 306 ਸੀ ਪਰ ਉਸ ਦੀ ਜਗ੍ਹਾ ਐਕਚੂਅਲੀ ਕਲਾਜ਼ 243 ਸੀ ਅਤੇ ਹੁਣ ਵਿਉਂਤ ਕਲਾਜ਼ 354 ਦੀ ਹੈ। ਇਹ ਵੀ ਘੱਟ ਹੈ। ਮੈਂ ਸਮਝਦਾ ਹਾਂ ਕਿ ਖੇਤੀ ਨੂੰ ਤਰਜੀਹ ਦੇਣ ਦੀ ਜ਼ਿਆਦਾ ਜਰੂਰਤ ਹੈ। ਇਸ ਦੇ ਲਈ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਐਫ.ਐਮ. ਸਾਹਿਬ ਨੂੰ ਆਪ ਜੀ ਦੇ ਰਾਹੀਂ ਇਹ ਚੀਜ਼ ਵੀ ਹਾਈਲਾਈਟ ਕਰਨੀ ਚਾਹਾਂਗਾ ਕਿ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਨੂੰ ਜਿੰਨੀ ਗਰਾਂਟ ਵੱਧ ਮਿਲੀ ਹੈ, ਪਿਛਲੇ ਸਾਲ ਨਾਲੋਂ ਇਸ ਵਾਰ ਸੱਤ ਕਰੋੜ ਰੁਪਏ ਵੱਧ ਹਨ ਇੱਕ ਹੋਰ ਵਾਧਾ ਕੀਤਾ ਹੈ, ਇਸ ਨਾਲ ਮੈਂ ਸੈਟਿਸਫਾਈਡ ਨਹੀਂ। ਘੱਟੋ ਘੱਟ 50 ਕਰੋੜ ਰੁਪਏ ਐਵਰੀ ਯੀਅਰ ਰਿਸਰਚ ਲਈ ਕਾਰਪਸ ਫੰਡ ਬਣਨਾ ਚਾਹੀਦਾ ਹੈ ਜਿਹੜਾ ਉਹ ਆਪਣੀ ਜ਼ਰੂਰਤ ਅਨੁਸਾਰ ਇਸਤੇਮਾਲ ਕਰਨ।

ਪੈਨਸ਼ਨਰਾਂ ਦੀ ਬੜੀ ਦਿੱਕਤ ਹੈ, ਉਸ ਦੇ ਵੱਲ ਵੀ ਖਾਸ ਧਿਆਨ ਦੇਣ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦਾ ਕਿਸਾਨ ਡੇਅਰੀ ਫਾਰਮਿੰਗ ਤੇ ਨਿਰਭਰ ਕਰਦਾ ਹੈ। ਜੋ ਹੁਣ ਇੱਕ ਲੇਟੈਸਟ ਰਿਸਰਚ ਹੋਈ ਹੈ, ਉਸ ਦੇ ਵਿੱਚ ਸ਼ਾਮਿਲ ਹੈ ਕਿ ਜਿਹੜੇ ਮਾਰਜੀਨਲ ਫਾਰਮਰ ਹਨ, ਉਨ੍ਹਾਂ ਦੀ ਮੂਲ ਤੌਰ ਤੇ ਨਿਰਭਰਤਾ ਡੇਅਰੀ ਤੇ ਹੈ। 60 ਪ੍ਰਤੀਸ਼ਤ ਨਿਰਭਰਤਾ ਡੇਅਰੀ ਤੇ ਹੈ ਅਤੇ ਡੇਅਰੀ ਲਈ ਜਿੰਨੀ ਵਿਉਂਤ ਬਜਟ ਵਿੱਚ ਬਣਾਈ ਗਈ ਹੈ, ਮੈਂ ਸਮਝਦਾ ਹਾਂ ਇਸ ਨੂੰ ਰਿਵਾਈਜ਼ ਕਰਨ ਦੀ ਜ਼ਰੂਰਤ ਹੈ ਕਿਉਂਕਿ ਇਸ ਦੇ ਬਿਨਾਂ ਪੰਜਾਬ ਦਾ ਕਿਸਾਨ ਬਚ ਨਹੀਂ ਸਕਦਾ।

ਡਿਪਟੀ ਸਪੀਕਰ ਸਾਹਿਬ ਸਿੱਖਿਆ ਵੱਲ ਵੀ, ਐਫ.ਐਮ. ਸਾਹਿਬ ਨੇ ਖਾਸ ਧਿਆਨ ਦਿੱਤਾ ਹੈ ਅਤੇ ਮਹਿਸੂਸ ਕੀਤਾ ਹੈ। ਮੈਂ ਸਮਝਦਾ ਹਾਂ ਕਿ ਜਦ ਤੱਕ ਸਿੱਖਿਆ ਸੁਚਾਰੂ ਨਹੀਂ ਹੋਵੇਗੀ, ਉਦੋਂ ਤੱਕ ਪੰਜਾਬ ਦਾ ਸੁਧਾਰ ਨਹੀਂ ਹੋ ਸਕਦਾ। ਇਸ ਵਿੱਚ ਮੈਂ ਇੱਕ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਸਾਡੀ ਰੂਰਲ ਐਜੂਕੇਸ਼ਨ ਬਹੁਤ ਨੀਚੇ ਗਿਰ ਚੁੱਕੀ ਹੈ। ਰੂਰਲ ਏਰੀਆਜ਼ ਵਿੱਚ ਸਿੱਖਿਆ ਦਾ ਅੱਜ ਦੇ ਦਿਨ ਬਹੁਤ ਮਾੜਾ ਹਾਲ ਹੈ। ਬਾਰਡਰ ਦੇ ਏਰੀਏ ਵਿੱਚ ਇਸ ਤੋਂ ਮਾੜਾ ਹਾਲ ਹੈ। ਐਜੂਕੇਸ਼ਨ ਦੀ ਰੈਗੂਲਰ ਅਥਾਰਿਟੀ ਗਠਿਨ ਕਰਨੀ ਬਹੁਤ ਲਾਜ਼ਮੀ ਹੈ। ਉਸ ਦੇ ਲਈ ਜ਼ਰੂਰ ਬਜਟ ਵਿੱਚ ਵਿਉਂਤ ਬਣਨੀ ਚਾਹੀਦੀ ਹੈ ਤਾਂ ਕਿ ਰੈਗੂਲੇਟਰੀ ਅਥਾਰਿਟੀ ਸਕੂਲਾਂ ਦੇ ਵਿੱਚ ਜਿਹੜੀ ਘਾਟ ਹੈ, ਉਹ ਵੀ ਪੂਰੀ ਕਰ ਸਕੇ। ਪ੍ਰਾਈਵੇਟ ਸਕੂਲਾਂ ਦੇ ਫੀਸ ਸਟਰਕਚਰ ਤੇ ਵੀ ਚੈਕ ਰੱਖ ਸਕੇ। ਜੇ ਉਹ ਵੱਧ ਫੀਸਾਂ ਲਈ ਜਾਂਦੇ ਹਨ ਤਾਂ ਉਥੋਂ

ਸੈੱਸ ਦੀ ਵਿਉਂਤ ਬਣਾਈ ਜਾ ਸਕੇ ਅਤੇ ਇਹ ਪੈਸੇ ਰੂਰਲ ਅਤੇ ਬੈਕਵਰਡ ਏਰੀਏ ਵਿੱਚ ਡਾਈਵਰਟ ਕੀਤੇ ਜਾ ਸਕਣ। ਕਿਉਂਕਿ ਅਸੀਂ ਦੇਖਦੇ ਹਾਂ ਕਿ ਜਦ ਤੱਕ ਇਲੈਕਟ੍ਰੀਸਿਟੀ ਰੈਗੂਲੇਟਰੀ ਅਥਾਰਿਟੀ ਨਹੀਂ ਸੀ ਬਣੀ, ਉਦੋਂ ਤੱਕ ਸਿਸਟਮ ਤੇ ਇੰਨਾ ਅੱਛਾ ਕੰਟਰੋਲ ਨਹੀਂ ਸੀ। ਹੁਣ ਉਹ ਰੈਗੂਲੇਟਰੀ ਅਥਾਰਿਟੀ ਬਣਨ ਦੇ ਨਾਲ ਬਹੁਤ ਅੱਛਾ ਕੰਟਰੋਲ ਹੈ। ਸਰਕਾਰ ਦੀ ਵੀ ਰਿਫਾਰਮਜ਼ ਲਿਆਉਣ ਵਿੱਚ ਮਜ਼ਬੂਰੀ ਹੋ ਜਾਂਦੀ ਹੈ, ਇਸ ਤਰ੍ਹਾਂ ਦੇ ਰਿਫਾਰਮਜ਼ ਸਿੱਖਿਆ ਵਿੱਚ ਲਿਆਉਣ ਲਈ ਰੈਗੂਲੇਟਰੀ ਅਥਾਰਿਟੀ ਦੀ ਬਹੁਤ ਅਵੱਸ਼ਕਤਾ ਹੈ। ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਦੇ ਮਰਜਰ ਦੇ 11 ਕਰੋੜ ਰੁਪਏ ਪੈਂਡਿੰਗ ਹਨ, ਉਸ ਦੇ ਲਈ ਲਾਜ਼ਮੀ ਸੀ ਕਿ ਕੋਈ ਨਾ ਕੋਈ ਵਿਉਂਤ ਬਣਾਈ ਜਾਂਦੀ ਕਿਉਂਕਿ ਜਿੰਨੇ ਪੁਰਾਣੇ ਐਜੂਕੇਸ਼ਨ ਦੇ ਵਿੱਚ ਏਡ ਸਰਕਾਰ ਵੱਲੋਂ ਦਿੱਤੀ ਹੈ, ਉਸ ਵਿੱਚ ਵਾਧਾ ਨਹੀਂ ਹੋ ਰਿਹਾ। ਜਿਹੜੇ ਨਵੇਂ ਥਰਸਟ ਏਰੀਏ ਹਨ—ਬਾਇਓ ਟੈਕਨਾਲੋਜੀ, ਨੈਨੋ-ਟੈਕਨਾਲੋਜੀ ਅਤੇ ਕੰਪਿਊਟਰ ਟੈਕਨਾਲੋਜੀ—ਇਨ੍ਹਾਂ ਲਈ ਵੀ ਕੋਈ ਵਿਉਂਤ ਬਣਾਉਣੀ ਬਹੁਤ ਜ਼ਰੂਰੀ ਹੈ। ਇਸ ਸਬੰਧ ਵਿੱਚ ਪਹਿਲਾਂ 95 ਪ੍ਰਤੀਸ਼ਤ ਦਾ ਫਾਰਮੂਲਾ ਆਇਆ ਸੀ, ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਸਾਲ 1978 ਵਿੱਚ ਫਾਰਮੂਲਾ ਤਿਆਰ ਕੀਤਾ ਗਿਆ ਸੀ। ਹੁਣ ਵੀ ਜੋ ਐਜੂਕੇਸ਼ਨ ਦੀ ਚਿੰਤਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਦਿਮਾਗ ਵਿੱਚ ਹੈ, ਮੈਂ ਸਮਝਦਾ ਹਾਂ ਕਿ ਅੱਜ ਤੱਕ ਕਿਸੇ ਸਰਕਾਰ ਨੇ ਇੰਨੀ ਗੰਭੀਰਤਾ ਨਹੀਂ ਦਿਖਾਈ। ਇਹ ਐਜੂਕੇਸ਼ਨ ਦੇ ਤਿੰਨ ਸੈਕਟਰਾਂ ਵੱਲ ਕੁਝ ਨਾ ਕੁਝ ਵਿਉਂਤ ਬਣਾਉਣੀ ਜ਼ਰੂਰੀ ਹੈ।

ਹੈਲਥ ਮਹਿਕਮੇ ਦੇ ਬਾਰੇ ਵੀ ਬਜਟ ਵਿੱਚ ਪਾਜ਼ੇਟਿਵ ਚੀਜ਼ ਹੈ। ਬਾਬਾ ਫਰੀਦ ਯੂਨੀਵਰਸਿਟੀ, ਅੰਮ੍ਰਿਤਸਰ ਕਾਲਜ ਅਤੇ ਹੋਰ ਕਾਲਜਾਂ ਲਈ ਪੈਸੇ ਰੱਖੇ ਗਏ ਹਨ। ਪਰ, ਡਿਪਟੀ ਸਪੀਕਰ ਸਾਹਿਬ, ਜੋ ਹਾਲਾਤ ਹਨ, ਉਹ ਇਹ ਹਨ ਕਿ ਗਰੀਬ ਨੂੰ ਇਲਾਜ ਨਹੀਂ ਮਿਲਦਾ। ਗਰੀਬ ਇਲਾਜ ਤੋਂ ਵਾਂਝਾ ਰਹਿ ਜਾਂਦਾ ਹੈ। ਸਰਕਾਰੀ ਡਿਸਪੈਂਸਰੀਆਂ ਦੇ ਵਿੱਚ ਇੰਫਰਾਸਟਰਕਚਰ ਪਰਾਪਰ ਹਨ, ਡਾਕਟਰ ਵੀ ਪਰਿਯਾਪਤ ਹਨ ਪਰ ਦਵਾਈਆਂ ਦੀ ਸਪਲਾਈ ਮਿਸਿੰਗ ਹੈ। ਇਨ੍ਹਾਂ ਲਈ ਵੀ ਵਿਉਂਤ ਬਣਾਉਣੀ ਚਾਹੀਦੀ ਹੈ ਤਾਂ ਕਿ ਗਰੀਬਾਂ ਨੂੰ ਇਲਾਜ ਦੀ ਸਹੂਲਤ ਮਿਲ ਸਕੇ। ਇਸ ਵੱਲ ਵੀ ਮੈਂ ਐਫ.ਐਮ. ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਵੱਲ ਕੋਈ ਨਾ ਕੋਈ ਵਿਉਂਤ ਜ਼ਰੂਰ ਬਣਾਈ ਜਾਵੇ।

ਸਰਦਾਰ ਲਾਲ ਸਿੰਘ ਜੀ ਨੇ ਪਾਵਰ ਤੇ ਕਾਫੀ ਲੰਬੀ ਪ੍ਰਤੀਕ੍ਰਿਆ ਕੀਤੀ। ਬੜੀਆਂ ਗੱਲਾਂ ਕੀਤੀਆਂ। ਕੁਝ ਅੰਕੜੇ ਵੀ ਦਿੱਤੇ। ਕੁਝ ਅੰਕੜੇ ਪਤਾ ਨਹੀਂ ਗਤੀ ਨਾਲ ਜਾਂ ਪਤਾ ਨਹੀਂ ਜਾਣ ਬੁੱਝ ਕੇ ਗਲਤ ਪੜ੍ਹ ਗਏ। ਇਨ੍ਹਾਂ ਨੇ ਡੈਟ ਦਾ ਜ਼ਿਕਰ ਕੀਤਾ, ਪਬਲਿਕ ਅੰਡਰਟੇਕਿੰਗਜ਼ ਦੇ ਡੈਟ ਦਾ ਜ਼ਿਕਰ ਕੀਤਾ ਹੈ ਅਤੇ ਸਾਲ 2006-07 ਵਿੱਚ 1195 ਕਰੋੜ ਰੁਪਏ ਦੱਸਿਆ ਹੈ। ਇਹ ਬਜਟ ਐਸਟੀਮੇਟਸ ਹੀ ਪੜ੍ਹ ਗਏ ਪ੍ਰੰਤੂ ਐਕੂਚਅਲ ਜੋ ਹੈ ਉਹ 10742 ਕਰੋੜ ਰੁਪਏ ਸੀ। ਇਸੇ ਕਰਕੇ ਮੇਰਾ ਖਿਆਲ ਹੈ ਕਿ ਇਹ ਇੰਨੇ ਅੰਕੜੇ ਸਟੱਡੀ ਕਰਨ ਦੇ ਮਾਹਰ ਹਨ। ਇਨ੍ਹਾਂ ਨੂੰ ਪਿਛਲੀ ਸਰਕਾਰ ਵਿਚ ਐਫ.ਐਮ. ਦੀ ਮਨਿਸਟਰੀ ਤੋਂ ਵਾਂਝੇ ਹੋਣਾ ਪਿਆ ਸੀ। ਗ੍ਰੋਥ ਜੋ ਹੈ ਉਸ ਦੀ ਕੈਟਾਲਿਸਟ ਪਾਵਰ ਹੈ, ਗ੍ਰੋਥ ਦੀ ਐਂਕਰ ਪਾਵਰ ਹੈ, ਪਾਵਰ ਦਾ ਰਸਤਾ ਗ੍ਰੋਥ ਨਾਲ ਹੀ ਜੁੜਦਾ ਹੈ। ਮੈਨੂੰ ਬਜਟ ਦੇਖ ਕੇ ਬਹੁਤ ਖੁਸ਼ੀ ਹੋਈ ਪਰ ਇਸ ਚੀਜ਼ ਨੂੰ ਪਤਾ ਨਹੀਂ ਇਨ੍ਹਾਂ ਵੱਲੋਂ ਕਿਉਂ ਪੜ੍ਹਨ ਦਾ ਪ੍ਰਯਾਸ ਨਹੀਂ ਕੀਤਾ ਗਿਆ। ਸਰਦਾਰ ਲਾਲ ਸਿੰਘ ਜੀ ਪੜ੍ਹ ਰਹੇ ਸੀ ਅਤੇ ਬਜਟ ਨੂੰ ਨਕਾਰ ਰਹੇ ਸੀ। ਐਫ.ਐਮ. ਸਾਹਿਬ ਨੇ ਇਸ ਨਬਜ਼ ਤੇ ਹੱਥ

**[ਮੁੱਖ ਸੰਸਦੀ-ਸਕੱਤਰ, ਸਥਾਨਕ ਸਰਕਾਰ]**

ਰੱਖਿਆ ਹੈ ਅਤੇ ਪਿਛਲੇ ਸਾਲ ਨਾਲੋਂ ਦੁੱਗਣਾ ਪਾਵਰ ਲਈ ਕੁੱਲ ਪਲਾਨਿੰਗ ਵਿੱਚੋਂ ਪੈਸਾ ਦਿੱਤਾ ਹੈ। ਪੂਰੀ ਯੋਜਨਾ ਵਿੱਚੋਂ 35% ਪਾਵਰ ਲਈ ਪੈਸਾ ਦੇਣਾ ਕੋਈ ਛੋਟੀ ਗੱਲ ਨਹੀਂ ਹੈ। ਪਿਛਲੀ ਸਰਕਾਰ ਦੇ ਪੰਜ ਸਾਲਾਂ ਵਿੱਚ ਤੁਸੀਂ ਕਿਤੇ ਦਿਖਾ ਦੇਣਾ ਇਨ੍ਹਾਂ ਦਾ ਅੰਕੜਾ 30% ਤੋਂ ਟੱਪਿਆ ਹੋਵੇ। ਇਹ ਪਾਵਰ ਸੈਕਟਰ ਨੂੰ ਤਰਜੀਹ ਦੇਣ ਲਈ ਪਾਜੇਟਿਵ ਆਸਪੈਕਟ ਆਫ ਬਜਟ ਹੈ। ਜੇਕਰ ਪਾਵਰ ਨੂੰ ਇਕ ਪਰਸੈਂਟ ਦੇਵੋਗੇ ਤਾਂ ਸਵਾ-ਪਰਸੈਂਟ ਡਿਵੈਲਪਮੈਂਟ ਵਿੱਚ ਵਾਧਾ ਹੋਵੇਗਾ। ਮੈਂ ਇਸ ਸਬੰਧੀ ਐਫ.ਐਮ. ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ। ਟ੍ਰਾਂਸਮਿਸ਼ਨ ਵਿੱਚ ਇੰਪਰੂਵਮੈਂਟ ਕਰਨੀ ਪ੍ਰੋਡਕਸ਼ਨ ਨਾਲੋਂ ਅਹਿਮ ਗੱਲ ਹੈ। ਆਪਣੇ ਕੋਲ ਪਾਵਰ ਮੁਹੱਈਆ ਹੈ ਪ੍ਰੰਤੂ ਉਸ ਦੇ ਲਾਸ ਨੂੰ ਅਰੈਸਟ ਕਰਨਾ ਜ਼ਰੂਰੀ ਹੈ। ਟ੍ਰਾਂਸਮਿਸ਼ਨ ਤੇ 17000 ਕਰੋੜ ਦੀ ਵਿਉਂਤ ਬਣੀ ਹੈ, ਇਹ ਕਾਬਲੇ-ਤਾਰੀਫ ਹੈ। ਜੇਕਰ ਇਸ ਕਿਸਮ ਦੀਆਂ ਬਜਟਰੀ ਐਲੋਕੇਸ਼ਨ ਹੁੰਦੀਆਂ ਰਹੀਆਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦਾ ਭਵਿੱਖ ਸੁਰੱਖਿਅਤ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਗਰੀਨ ਰੈਵੋਲਿਊਸ਼ਨ ਆਇਆ, ਤਾਂ ਇਹ ਕਣਕ ਦੇ ਸਹਾਰੇ ਆਇਆ। ਉਦੋਂ ਬਹੁਤਾ ਯੋਗਦਾਨ ਭਾਖੜਾ ਡੈਮ ਦਾ ਸੀ। ਪੰਜਾਬ ਵਿਚ ਰਾਈਸ ਰੈਵੋਲਿਊਸ਼ਨ ਆਇਆ ਤਾਂ ਉਸ ਵਿੱਚ ਥਰਮਲ ਯੂਨਿਟਸ ਦਾ ਯੋਗਦਾਨ ਸੀ। ਹੁਣ ਤੀਸਰਾ ਰੈਵੋਲਿਊਸ਼ਨ ਵੀ ਜਲਦੀ ਹੀ ਆਵੇਗਾ। ਰੈਵੋਲਿਊਸ਼ਨ ਦਾ ਸੰਕੇਤ ਇਸ ਬਜਟ ਵਿੱਚ ਸਪੱਸ਼ਟ ਆਇਆ ਹੈ ਜਦ ਪਾਵਰ ਵੱਲ ਧਿਆਨ ਦਿੱਤਾ ਗਿਆ। ਡਿਪਟੀ ਸਪੀਕਰ ਸਾਹਿਬ, ਬਜਟ ਵਿੱਚ ਇੱਕ ਚੀਜ਼ ਜ਼ਰੂਰ ਮਹਿਸੂਸ ਹੋਈ ਕਿ ਜਿੰਨੀਆਂ ਸੈਂਟਰਲੀ ਸਪਾਂਸਰਡ ਸਕੀਮਾਂ ਹਨ, ਇਹ ਸਾਰੀਆਂ ਦੀਆਂ ਸਾਰੀਆਂ ਰੂਰਲ ਸੈਕਟਰ ਨੂੰ ਕੈਟਰ ਕਰਦੀਆਂ ਹਨ। ਕੋਈ ਸਕੀਮ ਐਸੀ ਨਹੀਂ ਹੈ ਜੋ ਅਰਬਨ ਸੈਕਟਰ ਦੇ ਪੂਅਰ ਨੂੰ ਕੈਟਰ ਕਰੇ। ਸ਼ਹਿਰਾਂ ਵਿੱਚ ਚਕਾਚੌਂਧ ਨਜ਼ਰ ਆਉਂਦੀ ਹੈ ਪਰ ਸ਼ਹਿਰਾਂ ਦੀ ਗੁਰਬਤ, ਗਰੀਬ ਪਿੰਡਾਂ ਦੇ ਗਰੀਬਾਂ ਨਾਲੋਂ ਕਈ ਗੁਣਾਂ ਬਦਤਰ ਹਨ। ਉਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ। ਮੈਂ ਆਸ ਰੱਖਾਂਗਾ ਕਿ ਇਸ ਵੱਲ ਐਫ.ਐਮ. ਸਾਹਿਬ ਕੁਝ ਨਾ ਕੁਝ ਧਿਆਨ ਦੇਣਗੇ।

*12.48 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਹਾਲ ਹੀ ਵਿੱਚ ਕੁਝ ਪ੍ਰਾਈਵੇਟ ਪ੍ਰਾਪਰਟੀਜ਼ ਦੀ ਸੇਲ ਹੋ ਰਹੀ ਹੈ। ਜਿਸ ਗਤੀ ਨਾਲ ਇਨਫ੍ਰਾਸਟ੍ਰਕਚਰ ਡਿਵੈਲਪ ਹੋ ਰਿਹਾ ਹੈ, ਠੀਕ ਹੈ। ਜੋ ਪੈਸਾ ਇਨਫ੍ਰਾਸਟ੍ਰਕਚਰ ਤੇ ਲਗੇਗਾ ਉਸ ਨਾਲ ਸਰਕਾਰ ਦੀ ਸਿਹਤ ਜਾਂ ਪੰਜਾਬ ਦੀ ਸਿਹਤ ਅੱਛੀ ਹੋਵੇਗੀ। ਮੈਂ ਮਹਿਸੂਸ ਕਰਦਾ ਹਾਂ ਕਿ ਜਦੋਂ ਡੈੱਟ ਵੱਧ ਰਿਹਾ ਹੋਵੇ ਤਾਂ ਕੁਝ ਨਾ ਕੁਝ ਪਾਰਟ ਡੈਡੀਕੇਟਿਡ ਡੈੱਟ ਦੀ ਮਾਫੀ ਲਈ ਜ਼ਰੂਰ ਹੋਣਾ ਚਾਹੀਦਾ ਹੈ। ਕੋਈ ਜਾਇਦਾਦ ਕਿਉਂ ਵੇਚਦਾ ਹੈ ਜੇ ਕਰਜ਼ਾ ਵਧਿਆ ਹੋਵੇ। ਇਸ ਵੱਲ ਸਰਕਾਰ ਇੰਡੀਵਿਜ਼ੂਅਲ ਦੇ ਤੌਰ ਤੇ ਤਰਜੀਹ ਦੇਵੇ ਤਾਂ ਅੱਛਾ ਹੋਵੇਗਾ। ਪਬਲਿਕ ਡੈੱਟ ਬਾਰੇ ਸਰਦਾਰ ਲਾਲ ਸਿੰਘ ਜੀ ਗੱਲ ਕਰਕੇ ਗਏ ਹਨ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੰਕੜੇ ਕੁਝ ਹੋਰ ਬੋਲਦੇ ਹਨ। ਪੰਜ ਸਾਲ ਪਿਛਲੀ ਸਰਕਾਰ ਜਿਹੜੀ ਕਾਂਗਰਸ ਦੀ ਰਹੀ ਹੈ, ਜੀ.ਐਸ.ਡੀ.ਪੀ. ਦੀ ਪਰਸੈਂਟੇਜ਼ ਮੁਤਾਬਿਕ ਡੈੱਟ ਕਦੇ ਵੀ 40% ਤੋਂ ਘੱਟ ਨਹੀਂ ਹੋਇਆ। ਇੱਥੋਂ ਤੱਕ ਕਿ ਸਾਲ 2004-05 ਵਿੱਚ 46.16% ਸੀ ਜਦੋਂ ਕਿ ਸਾਲ 2001-02 ਤੋਂ ਪਹਿਲਾਂ 35% ਤੋਂ ਕਦੇ ਵਧਿਆ ਨਹੀਂ। ਸਾਲ 2007-08 ਵਿੱਚ ਇਹ 38.68% ਆਇਆ ਹੈ, ਇਸ ਦਾ ਵੀ ਡਾਊਨਵਾਰਡ ਟਰੈਂਡ ਸ਼ੁਰੂ ਹੋਇਆ ਹੈ ਅਤੇ ਪ੍ਰੋਜੈਕਟਿਡ ਪਰਪੋਜ਼ਲਜ਼ 37.80% ਹੈ। ਇਹ ਵੀ ਪਾਜੇਟਿਵ ਸਿਗਨਲ ਇਸ ਬਜਟ ਤੇ ਨਜ਼ਰ ਆਉਂਦਾ ਹੈ। ਜੋ ਸਾਡੀ ਪਾਜੇਟਿਵ ਚੀਜ਼ ਬਜਟ ਦੇ ਵਿੱਚ ਨਜ਼ਰ ਆਈ ਹੈ, ਮੈਂ

ਐਫ.ਐਮ. ਸਾਹਿਬ ਨੂੰ ਪਿਛਲੇ ਸਾਲ ਵੀ ਸੁਣਿਆ ਹੈ ਅਤੇ ਇਸ ਸਾਲ ਵੀ ਸੁਣਿਆ ਹੈ। ਜਿਹੜੀ ਇਨ੍ਹਾਂ ਨੇ ਪਲਾਨ ਸਾਈਡ ਤੇ ਚਿੰਤਾ ਪ੍ਰਗਟ ਕੀਤੀ ਅਤੇ ਮੇਰਾ ਖਿਆਲ ਹੈ ਕਿ ਖਾਸ ਧਿਆਨ ਐਫ.ਐਮ. ਸਾਹਿਬ ਨੇ ਇਸ ਪਾਸੇ ਵੱਲ ਦਿੱਤਾ ਹੈ। ਇਨ੍ਹਾਂ ਨੇ ਜੋ ਕੁਮਿਟਮੈਂਟ ਪਿਛਲੇ ਸਾਲ ਕੀਤੀ ਹੈ, ਉਸ ਨੂੰ ਇਨ੍ਹਾਂ ਨੇ ਹੁਣ ਬਾਖੂਬੀ ਨਿਭਾਇਆ ਹੈ। ਮੈਂ ਇਸ ਲਈ ਇਨ੍ਹਾਂ ਨੂੰ ਨਤਮਸਤਕ ਹੁੰਦਾ ਹਾਂ। ਪਿਛਲੇ ਪੰਜ ਸਾਲਾਂ ਦੇ ਵਿਚ ਪਲਾਨਿੰਗ ਗਰੋਥ ਜੋ ਹੋਈ ਹੈ, ਉਹ 2793 ਕਰੋੜ ਰੁਪਏ ਤੋਂ ਲੈ ਕੇ ਪੰਜ ਸਾਲਾਂ ਦੇ ਵਿੱਚ 4000 ਕਰੋੜ ਰੁਪਏ ਤੇ ਪਹੁੰਚੀ ਸੀ, ਐਤਕੀਂ ਇਹ 4000 ਕਰੋੜ ਰੁਪਏ ਤੋਂ ਚਲ ਕੇ 6000 ਕਰੋੜ ਰੁਪਏ ਦਾ ਅੰਕੜਾ ਟੱਪ ਗਈ ਹੈ। ਪਿਛਲੇ ਪੰਜ ਸਾਲਾਂ ਦੇ ਵਿੱਚ ਜੋ ਚੀਜ਼ ਕਾਂਗਰਸ ਸਰਕਾਰ ਦੇ ਵੇਲੇ ਹੋਈ ਸੀ, ਉਸ ਤੋਂ ਵੱਧ ਸਿਰਫ ਦੋ ਸਾਲਾਂ ਦੇ ਸਮੇਂ ਵਿੱਚ ਇਹ ਹੋਇਆ ਹੈ। ਸ਼ਾਇਦ ਸਰਦਾਰ ਲਾਲ ਸਿੰਘ ਇਹ ਗੱਲ ਦੇਖਣ ਤੋਂ ਰਹਿ ਗਏ ਹਨ। ਮੈਂ ਐਫ.ਐਮ. ਸਾਹਿਬ ਨੂੰ ਇਸ ਦੇ ਲਈ ਖਾਸ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ ਜੋ ਵਾਅਦਾ ਆਪ ਨੇ ਕੀਤਾ ਹੈ,ਉਹ ਕਰ ਨਿਭਾਇਆ ਹੈ। ਜਿਵੇਂ ਕਿ ਇੱਕ ਸ਼ੇਅਰ ਵੀ ਇਸ ਤੇ ਮੁਤਾਲਕ ਹੈ :

"ਜੀਅ ਬਹੁਤ ਚਾਹਤਾ ਹੈ ਕਿ ਸੱਚ ਬੋਲੂੰ,
ਕਿਆ ਕਰੂੰ ਹੌਂਸਲਾ ਨਹੀਂ ਹੋਤਾ।"

ਮੈਨੂੰ ਲਗਦਾ ਹੈ ਕਿ ਇਧਰੋਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਸੱਚ ਬੋਲਣ ਦਾ ਪ੍ਰਯਾਸ ਘੱਟ ਹੀ ਹੁੰਦਾ ਹੈ। ਮੈਂ ਵੀ ਸੱਚ ਆਖਾਂ, ਸੱਚ ਡਰਦੇ-ਡਰਦੇ ਬੋਲਣਾ ਚਾਹੀਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਜੋ ਸਥਿਤੀ ਅੱਜ ਪੰਜਾਬ ਦੀ ਹੈ, ਕੁਝ ਕੌੜੇ ਘੁੱਟ ਵੀ ਭਰਨੇ ਪੈਣਗੇ। ਜਿਵੇਂ ਕਿ ਸ਼ੇਅਰ ਹੈ :

"ਫੂਲੋਂ ਕੇ ਇੰਤਜ਼ਾਰ ਮੇਂ, ਕਾਂਟੋਂ ਸੇ ਭੀ ਨਿਭਾਈਏ,
ਯਾਨੀ ਖੁਸ਼ੀ ਕੇ ਵਾਸਤੇ, ਗਮ ਕਾ ਸ਼ਊਰ ਚਾਹੀਏ।"

ਯਾਨੀ ਕਿ ਸਾਨੂੰ ਮੁਆਫੀ ਦੇ ਆਲਮ ਤੋਂ ਪੱਲ੍ਹਾ ਝਾੜਨਾ ਚਾਹੀਦਾ ਹੈ। ਚਾਹੇ ਇਹ ਬਿਜਲੀ ਦੀ ਸਬਸਿਡੀ ਹੋਵੇ, ਚਾਹੇ ਆਟਾ ਦਾਲ ਦੀ ਸਬਸਿਡੀ ਹੈ, ਇਹ ਦੇਣ ਤੋਂ ਸਾਨੂੰ ਗੁਰੇਜ਼ ਕਰਨਾ ਚਾਹੀਦਾ ਹੈ। ਪੰਜਾਬ ਦੀ ਸਹੂਲਤ ਨੂੰ, ਪੰਜਾਬ ਦੇ ਹਿੱਤਾਂ ਨੂੰ ਮੁੱਖ ਰੱਖ ਕੇ, ਅੱਗੇ ਰੱਖ ਕੇ ਸਾਨੂੰ ਚਲਣਾ ਪਵੇਗਾ। ਜਦੋਂ ਤੱਕ ਪਲਾਨ ਸਾਈਡ ਇਨਕਰੀਜ਼ ਨਹੀਂ ਹੋਵੇਗੀ ਅਤੇ ਇਸ ਕਿਸਮ ਦੇ ਪਿਛਾਂਹ ਖਿਚੂ ਲੋਕ ਸਾਡੇ ਵੱਲ ਲੱਗੇ ਰਹਿਣਗੇ ਤਾਂ ਪੰਜਾਬ ਵੱਧ ਤਰੱਕੀ ਨਹੀਂ ਕਰ ਸਕਦਾ। ਮੈਂ ਐਫ.ਐਮ. ਸਾਹਿਬ ਨੂੰ ਪ੍ਰੇਰਨਾ ਕਰਦਾ ਹਾਂ ਕਿ ਇਹ ਇਸ ਪਾਸੇ ਵੱਲ ਹਿੰਮਤ ਦਿਖਾਉਣ ਕਿਉਂਕਿ ਨਿੰਦਾ ਤਾਂ ਹੁੰਦੀ ਹੀ ਰਹਿਣੀ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੀ ਆਰਥਿਕ ਸਥਿਤੀ ਜਿੱਥੇ ਅੱਜ ਬਣਦੀ ਹੈ, ਇਸ ਦੇ ਲਈ ਜ਼ਿੰਮੇਵਾਰ ਸਾਡੇ ਇਲੈਕ੍ਰਟਿਡ ਰਿਪ੍ਰੇਜ਼ੈਂਟੇਟਿਵ ਹੀ ਹਨ। ਚਾਹੇ ਅਸੀਂ ਪੱਲ੍ਹਾ ਝਾੜ ਕੇ ਇਕ ਦੂਜੇ ਤੇ ਜ਼ਿੰਮੇਵਾਰੀ ਸੁਟੀ ਜਾਈਏ, ਇੱਕ ਦੂਜੇ ਤੇ ਤੁਹਮਤਾਂ ਲਗਾਈ ਜਾਈਏ। ਹਰ ਵਾਰੀ ਪ੍ਰਯਾਸ ਕਰੀਏ, ਆਪਣੀਆਂ ਜ਼ਿੰਮੇਵਾਰੀਆਂ ਨਿਭਾਈਏ, ਚਾਹੇ ਕੋਈ ਮਾੜਾ ਕਹੀ ਜਾਵੇ। ਇੱਕ ਦੂਜੇ ਦੇ ਨੁਕਸ ਕੱਢਣੇ ਛੱਡ ਦੇਈਏ, ਇੱਕ ਦਿਨ ਆਤਮ ਚਿੰਤਨ ਤਾਂ ਕਰਨਾ ਪਵੇਗਾ। ਆਪਣੇ ਆਪ ਨੂੰ ਟਟੋਲਣਾ ਪਵੇਗਾ। ਪੰਜਾਬ ਨੂੰ ਮੁਆਫੀ ਦੇ ਆਲਮ ਤੋਂ ਰੁਖਸਤ ਲੈਣਾ ਪਵੇਗਾ। ਮੈਂ ਐਫ.ਐਮ. ਸਾਹਿਬ ਨੂੰ ਪੁਰਜ਼ੋਰ ਮੁਬਾਰਕਬਾਦ ਇਸ ਬਜਟ ਦੀ ਪੇਸ਼ਕਸ਼ ਤੇ ਦੇਣੀ ਚਾਹੁੰਦਾ ਹਾਂ ਕਿ ਇਹ ਬਜਟ ਜੋ ਹੈ, ਇਹ ਨਵਾਂ ਰਸਤਾ, ਨਵਾਂ ਮੋੜ ਪੰਜਾਬ ਦੀ ਅਰਥ ਵਿਵਸਥਾ ਦੇ ਵਿੱਚ ਲੈ ਕੇ ਆਇਆ ਹੈ। The Punjab's economy is bound to be healthier and I wish well for that and I congratulate the Hon'ble Finance Minister. Thank you.

**ਮਾਨਯੋਗ ਸਪੀਕਰ** : ਮੈਂ ਅਗਲੇ ਬੁਲਾਰੇ ਦੇ ਬੋਲਣ ਤੋਂ ਪਹਿਲਾਂ ਇੱਕ ਬੇਨਤੀ ਕਰਦਾ ਹਾਂ ਕਿ ਜਿਹੜਾ ਮੇਰੇ ਕੋਲ ਟਾਈਮ ਪਾਰਟੀਜ਼ ਦੇ ਵੱਲੋਂ ਆਉਂਦਾ ਹੈ, ਉਸ ਸੀਮਾ ਦੇ ਅੰਦਰ ਹੀ ਗੱਲ ਕਰਨ ਦਾ ਯਤਨ ਕੀਤਾ ਜਾਵੇ। ਦੋ-ਚਾਰ ਮਿੰਟ ਤਾਂ ਇਧਰ ਉਧਰ ਹੋ ਜਾਂਦੇ ਹਨ, ਪਰ ਜਦੋਂ ਸੀਮਾ ਤੋਂ ਡਬਲ ਤੱਕ ਸਮਾਂ ਚਲਾ ਜਾਵੇ ਤਾਂ ਫਿਰ ਬਾਕੀ ਬੰਦਿਆਂ ਨੂੰ ਐਡਜਸਟ ਕਰਨ ਵਾਸਤੇ ਡਿਫੀਕਲਟੀ ਆਉਂਦੀ ਹੈ। ਇਸ ਪਾਸੇ ਵੱਲ ਧਿਆਨ ਦਿਓ। ਜਿਹੜਾ ਟਾਈਮ ਤੁਸੀਂ ਮੇਰੇ ਕੋਲ ਭੇਜਦੇ ਹੋ, ਉਸ ਦੇ ਅੰਦਰ ਆਪਣੀ ਵੱਧ ਤੋਂ ਵੱਧ ਗੱਲ ਕਰਨ ਦਾ ਯਤਨ ਕਰੋ। ਇਹ ਮੇਰੀ ਤੁਹਾਨੂੰ ਸਾਰਿਆਂ ਨੂੰ ਰਿਕੁਐਸਟ ਹੈ। ਹਾਂ ਜੀ, ਸਰਦਾਰ ਪ੍ਰਤਾਪ ਸਿੰਘ ਬਾਜਵਾ ਜੀ।

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ (ਸ੍ਰੀ ਜਗਦੀਸ਼ ਸਾਹਨੀ) (ਬੈਠੇ -ਬੈਠੇ)** : ਤਾਂ ਹੀ ਮੈਂ ਸੋਚਦਾ ਸੀ ਕਿ ਬੰਦਾ (ਸਰਦਾਰ ਪ੍ਰਤਾਪ ਸਿੰਘ ਬਾਜਵਾ ਵੱਲ ਇਸ਼ਾਰਾ) ਇੰਨੀ ਦੇਰ ਤੋਂ ਬੈਠਾ ਹੈ। ਪਰ ਹੁਣ ਪਤਾ ਲੱਗਾ ਹੈ ਕਿ ਇਨ੍ਹਾਂ ਨੇ ਬੋਲਣਾ ਸੀ ਤਾਂ ਹੀ ਬੈਠੇ ਸੀ।

*12.55 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਹਨੂੰਵਾਨ)** : ਬਹੁਤ ਹੀ ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਆਪਣੇ ਵਿਚਾਰ ਰੱਖਣ ਦੇ ਲਈ ਸਮਾਂ ਦਿੱਤਾ ਹੈ। ਆਪਣੇ ਨੌਜਵਾਨ, ਮੋਹਤਰਮ ਵਜ਼ੀਰ-ਏ-ਖਜ਼ਾਨਾ ਬਾਦਲ ਸਾਹਿਬ, ਇਨ੍ਹਾਂ ਤੋਂ ਸਾਨੂੰ ਬਹੁਤ ਆਸਾਂ ਅਤੇ ਉਮੀਦਾਂ ਸਨ ਕਿਉਂਕਿ ਇਹ ਪੜ੍ਹੇ ਲਿਖੇ ਹਨ ਇਹ ਪੰਜਾਬ ਦੀ ਬਿਹਤਰੀ ਵਾਸਤੇ ਹਮੇਸ਼ਾ ਤੱਤਪਰ ਰਹਿੰਦੇ ਹਨ ਪਰ ਇਨ੍ਹਾਂ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਇਸ ਬਾਰੇ ਸਾਨੂੰ ਸੋਚਣਾ ਪਿਆ ਕਿ ਇਹ ਇਨ੍ਹਾਂ ਦੀ ਮਜ਼ਬੂਰੀ ਹੈ ਜਾਂ ਕੀ ਹੈ ਪਰ ਇਹ ਬਜਟ ਇੱਕ ਕੱਪੜੇ ਵਿੱਚ ਲਪੇਟ ਕੇ ਸਾਹਮਣੇ ਰੱਖ ਦਿੱਤੀ ਚੀਜ਼ ਵਰਗਾ ਹੈ। ਅਨਫਾਰਚੂਨੇਟਲੀ ਮੈਨੂੰ ਇਹ ਗੱਲ ਕਹਿਣੀ ਪੈ ਰਹੀ ਹੈ ਕਿ ਇਹ ਬਜਟ ਬਿਲਕੁਲ ਡਾਇਰੈਕਸ਼ਨਲੈਸ ਅਤੇ ਹੋਲੋ ਬਜਟ ਹੈ। ਕੁਝ ਹੱਦ ਤੱਕ ਸੱਚੇ ਇਹ ਵੀ ਹਨ। ਅੱਜ 70-75 ਪ੍ਰਤੀਸ਼ਤ ਐਡਮਨਿਸਟਰੇਟਿਵ ਖਰਚੇ ਅਜਿਹੇ ਹਨ ਜਿਨ੍ਹਾਂ ਨੂੰ ਜੇਕਰ ਕੋਈ ਫਾਇਨਾਂਸ ਮਨਿਸਟਰ ਚੰਗਾ ਕਰਨਾ ਵੀ ਚਾਹੇ ਤਾਂ ਉਸ ਦੀਆਂ ਬਾਹਾਂ ਸਹੀ ਮਾਅਨਿਆਂ ਵਿੱਚ ਪਿੱਛੇ ਬੰਨੀਆਂ ਹੁੰਦੀਆਂ ਹਨ। ਸੋ, ਜਿਸ ਤਰ੍ਹਾਂ ਢਾਂਡਾ ਸਾਹਿਬ ਨੇ ਜ਼ਿਕਰ ਕੀਤਾ ਹੈ, ਇਹ ਗੱਲ ਬਿਲਕੁਲ ਠੀਕ ਹੈ ਕਿ ਇੱਥੇ ਬਹੁਤ ਲੰਮਾ ਦੌਰ ਇੱਕ ਦੂਸਰੇ ਨੂੰ ਕੋਸਣ ਦਾ ਗੁਜ਼ਰਿਆ ਹੈ, ਲੋਕਾਂ ਨੂੰ ਗੁੰਮਰਾਹ ਕਰਨ ਦਾ, ਸੱਤਾਧਾਰੀ ਪਾਰਟੀ ਵਾਲੇ ਉਠਦੇ ਹਨ ਉਹ ਆਪਣੀ ਕੋਈ ਫਿਗਰਜ਼ ਕੋਟ ਕਰ ਦਿੰਦੇ ਹਨ ਅਤੇ ਅਸੀਂ ਉਠਦੇ ਹਾਂ ਤਾਂ ਅਸੀਂ ਆਪਣੀਆਂ ਫਿਗਰਜ਼ ਕੋਟ ਕਰ ਦਿੰਦੇ ਹਾਂ। ਪ੍ਰੰਤੂ ਅਖੀਰ ਜਿਸ ਆਦਮੀ ਨੇ ਸਾਨੂੰ ਵੋਟਾਂ ਪਾ ਕੇ ਭੇਜਿਆ ਹੈ, ਉਹ ਵੇਖਦਾ ਹੈ ਕਿ ਉਸ ਦੇ ਹਾਲਾਤ ਤਾਂ ਉਹੀ ਰਹਿੰਦੇ ਹਨ। ਸੋ, ਅੱਜ ਮੇਰੀ ਗੁਜ਼ਾਰਿਸ਼ ਹੈ ਕਿ ਹੁਣ ਵਕਤ ਆਇਆ ਹੈ ਕਿ ਸਾਰੀਆਂ ਪਾਰਟੀਆਂ ਇਕੱਠੀਆਂ ਹੋ ਕੇ, ਪੰਜਾਬ ਦੀ ਬਿਹਤਰੀ ਵਾਸਤੇ ਸੋਚਣ। ਸਰਦਾਰ ਲਾਲ ਸਿੰਘ ਜੀ ਸਾਡੇ ਆਨਰੇਬਲ ਕੁਲੀਗ ਪਹਿਲਾਂ ਬੋਲ ਕੇ ਗਏ ਹਨ, ਉਨ੍ਹਾਂ ਨੇ ਬਹੁਤ ਸੁਹਣੇ-ਸੁਚੱਜੇ ਢੰਗ ਦੇ ਨਾਲ ਸਾਰੀਆਂ ਫਿਗਰਜ਼ ਜਿਹੜੀਆਂ ਕਿ ਅਕਾਊਂਟੈਂਟ ਜਨਰਲ ਨੇ ਰੱਖੀਆਂ ਹਨ, ਉਹ ਇਸ ਹਾਊਸ ਵਿੱਚ ਪੇਸ਼ ਕੀਤੀਆਂ ਹਨ। ਬਾਕੀ ਪ੍ਰੈਸ ਵਾਲੇ ਮੇਰੇ ਵੀਰ ਬੈਠੇ ਹਨ, ਮੈਂ ਉਨ੍ਹਾਂ ਨੂੰ ਵੀ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਇਸ ਬਾਰੇ ਸੁਚੱਜੇ ਢੰਗ ਨਾਲ ਇਨਵੈਸਟੀਗੇਸ਼ਨ ਵੀ ਕਰੋ ਅਤੇ ਥੋੜ੍ਹੀ ਸਟੱਡੀ ਵੀ ਕਰੋ ਤਾਂ ਜੋ ਪੰਜਾਬ ਦੇ

ਲੋਕਾਂ ਨੂੰ ਚੰਗੀ ਤਰ੍ਹਾਂ ਦੱਸ ਵੀ ਸਕੇ ਕਿ ਕਿਹੜਾ ਰਾਜ ਚੰਗਾ ਸੀ ਜਿਨ੍ਹਾਂ ਨੇ ਪੰਜਾਬ ਦੀ ਇਕਾਨਮੀ ਨੂੰ ਆਨ-ਦੀ-ਰੈਲਜ਼ ਲਿਆਉਣ ਵਾਸਤੇ ਸਹੀ ਮਾਅਨਿਆਂ ਵਿੱਚ ਕੋਸ਼ਿਸ਼ ਕੀਤੀ। ਇਹ ਲੋਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਿਹੜੀ ਪਾਰਟੀ ਦਾ ਰਾਜ ਇਸ ਕਿਸਮ ਦਾ ਸੀ ਜਿਨ੍ਹਾਂ ਨੇ ਪੰਜਾਬ ਨੂੰ ਕਰਜ਼ਾਈ ਕੀਤਾ। ਅੱਜ ਲੋਕ ਪ੍ਰੈਸ ਦੀ ਗੱਲ ਮੰਨਦੇ ਹਨ ਕਿਉਂਕਿ ਅਖਬਾਰ ਹਰ ਜਗ੍ਹਾ ਜਾ ਰਿਹਾ ਹੈ, ਟੈਲੀਵਿਜ਼ਨ ਹਰ ਘਰ ਵਿੱਚ ਹੈ। ਅੰਕੜੇ ਤਾਂ ਦਾਸ ਦੇ ਕੋਲ ਵੀ ਸਾਰੇ ਹਨ। ਜਿਹੜੇ ਫਾਈਨਾਂਸ਼ੀਅਲ ਇੰਡੀਕੇਟਰਜ਼ ਹੁੰਦੇ ਹਨ ਅਤੇ ਉਹ ਜਿਹੜੀਆਂ ਸਾਰੀਆਂ ਗੱਲਾਂ ਸਰਦਾਰ ਲਾਲ ਸਿੰਘ ਨੇ ਕਹੀਆਂ ਹਨ, ਉਹ ਦਾਸ ਕੋਲ ਵੀ ਹਨ ਪ੍ਰੰਤੂ ਉਨ੍ਹਾਂ ਨਾਲ ਹਾਊਸ ਦਾ ਬਹੁਤ ਕੀਮਤੀ ਵਕਤ ਵੇਸਟ ਹੁੰਦਾ ਹੈ। ਇਸ ਲਈ ਮੈਂ ਇਹ ਗੱਲਾਂ ਦੁਹਰਾਉਣਾ ਨਹੀਂ ਚਾਹੁੰਦਾ। ਪ੍ਰੈਸ ਵਾਲੇ ਵੀਰ ਸਟੱਡੀ ਕਰਨ ਅਤੇ ਜੋ ਵੀ ਸਹੀ ਗੱਲ ਹੈ ਉਸਨੂੰ ਲੋਕਾਂ ਦੇ ਸਾਹਮਣੇ ਲੈ ਕੇ ਆਉਣ ਫਿਰ ਲੋਕ ਫੈਸਲਾ ਕਰ ਸਕਣ ਕਿ ਜਿਸ ਪਾਰਟੀ ਨੂੰ ਅਸੀਂ ਲੈ ਕੇ ਆਏ ਹਾਂ, ਕੀ ਉਹ ਰਾਜ ਕਰਨ ਦੇ ਕਾਬਿਲ ਵੀ ਹੈ ਜਾਂ ਨਹੀਂ? ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਮੈਂ ਸਮਝਦਾ ਹਾਂ ਕਿ ਟਾਈਮ ਆਇਆ ਹੈ ਕਿ ਅਸੀਂ ਇਸ ਗੱਲ ਨੂੰ ਵੀ ਵਿਚਾਰੀਏ ਕਿ ਪੰਜਾਬ ਦੇ ਇਸ ਤਰ੍ਹਾਂ ਦੇ ਹਾਲਾਤ ਕਿਉਂ ਬਣੇ। ਅੱਜ ਇੱਕ ਬਹੁਤ ਹੀ ਡਿਪ੍ਰੈਸਿੰਗ ਖਬਰ ਅੰਗ੍ਰੇਜ਼ੀ "The Tribune" ਵਿੱਚ ਆਈ ਹੈ ਅਤੇ ਇਹ ਖਬਰ ਫਰੰਟ ਪੇਜ਼ ਦੀ ਹੈ ਕਿ 'Our Punjab is slowest in moving forward'. ਅੱਜ ਦੀ ਜਿਹੜੀ ਸਾਰਿਆਂ ਨਾਲੋਂ ਚਿੰਤਾਜਨਕ ਗੱਲ ਇਹ ਸਾਰੀਆਂ ਪਾਰਟੀਆਂ ਅਤੇ ਹਾਊਸ ਵਾਸਤੇ ਹੈ ਕਿ ਜਿਹੜਾ ਸੂਬਾ ਹਿੰਦੁਸਤਾਨ ਦਾ ਸਭ ਤੋਂ ਅਗਾਂਹ ਵਧੂ ਸੂਬਾ ਸੀ ਅੱਜ ਉਹ ਇਸ ਰਿਪੋਰਟ ਮੁਤਾਬਿਕ the shoking truth that Punjab is the economically slowest growing State during the 11th Plan of 2007—12 has come to light. Even poverty-stricken states like Bihar, Orissa, Jharkhand, Chhattisgarh, Madhya Pradesh and Uttar Pradesh, will grow at an economically much faster pace than Punajb. ਇਹ ਸਾਰਿਆਂ ਨਾਲੋਂ ਗੰਭੀਰ ਮਸਲਾ ਸਾਡੇ ਸਾਹਮਣੇ ਹੈ। ਹੁਣ ਇਹ ਚੰਗੇ ਹਨ ਕਿ ਅਸੀਂ ਚੰਗੇ ਹਾਂ। ਲੋਕਾਂ ਨੇ ਵੋਟਾਂ ਪਾਈਆਂ, ਆ ਗਏ, ਪਰ ਇਹ ਜ਼ਰੂਰੀ ਹੈ..

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਮੋਹਨ ਲਾਲ ਜੀ।

**ਸਰਦਾਰ ਮੋਹਨ ਲਾਲ ਸਿੰਘ :** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਇਹ ਨੰਬਰ ਐਫ.ਐਮ. ਸਾਹਿਬ ਦੱਸਣਗੇ, ਇਹ ਨੰਬਰ ਦੱਸਣਾ ਮੇਰਾ ਕੰਮ ਨਹੀਂ ਹੈ। ਅਸੀਂ ਐਵੇਂ ਇਕ ਦੂਸਰੇ ਨੂੰ ਟੋਕਦੇ ਰਹਿੰਦੇ ਹਾਂ। ਇਸ ਤਰ੍ਹਾਂ ਕਰਨ ਨਾਲ ਕੋਈ ਫਾਇਦਾ ਨਹੀਂ ਹੁੰਦਾ। ਅਸੀਂ ਇਹ ਨਹੀਂ ਕਹਿੰਦੇ ਕਿ ਅਸੀਂ ਸਾਰੀਆਂ ਗੱਲਾਂ ਵਿੱਚ ਠੀਕ ਹਾਂ ਅਤੇ ਤੁਸੀਂ ਸਾਰੀਆਂ ਗੱਲਾਂ ਵਿੱਚ ਗਲਤ ਹੋ। ਆਪਾਂ ਇਸ ਨੂੰ ਪੁਲੀਟੀਕਲ ਤੌਰ ਤੇ ਨਾ ਲਾਈਏ। ਹਕੀਕਤ ਇਹ ਹੈ ਕਿ 1966 ਦੀ ਬਾਈਫਰਕੇਸ਼ਨ ਤੋਂ ਬਾਅਦ ਕੋਈ ਵੀ ਪਾਰਟੀ ਪੰਜਾਬ ਵਿੱਚ ਲਗਾਤਾਰ ਦੂਸਰੀ ਵਾਰ ਰਾਜ ਵਿੱਚ ਨਹੀਂ ਆ ਸਕੀ। ਇਸ ਦਾ ਮਤਲਬ ਇਹ ਹੈ ਕਿ ਲੋਕ ਸਾਡੇ ਤੋਂ ਸੈਟਿਸਫਾਈਡ ਨਹੀਂ ਹਨ। ਉਹ ਸਾਡੇ ਤੋਂ ਸੈਟਿਸਫਾਈਡ ਕਿਉਂ ਨਹੀਂ ਹਨ, ਸਾਨੂੰ ਸਾਰਿਆਂ ਨੂੰ ਇਸ ਤੇ ਵਿਚਾਰ ਕਰਨਾ ਚਾਹੀਦਾ ਹੈ।

**Expunged as ordered by the Chair.

[ਸਰਦਾਰ ਪ੍ਰਤਾਪ ਸਿੰਘ ਬਾਜਵਾ]

ਚੰਗਾ ਹੁੰਦਾ ਜੇ ਲੀਡਰ ਆਫ ਦਿ ਹਾਊਸ ਇਥੇ ਬੈਠੇ ਹੁੰਦੇ। ਕੁਝ ਗੱਲਾਂ ਬਾਦਲ ਸਾਹਿਬ ਨਾਲ ਕਰਨ ਵਾਲੀਆਂ ਹਨ। ਗਵਰਨਰ ਐਡਰੈੱਸ ਵਿੱਚ ਉਨ੍ਹਾਂ ਬਾਰੇ ਕਿਹਾ ਗਿਆ ਸੀ ਕਿ ਉਹ ਦਰਵੇਸ਼ ਸਿਆਸਤਦਾਨ ਹਨ। ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਪਰਮਾਤਮਾ ਨੇ ਉਨ੍ਹਾਂ ਨੂੰ ਕੱਦ ਵੀ ਬੜਾ ਉਚਾ ਦਿੱਤਾ ਹੈ ਅਤੇ ਉਹ ਸਿਆਸਤਦਾਨ ਵੀ ਬੜੇ ਲੰਮੇ ਚਿਰ ਤੋਂ ਚਲੇ ਆ ਰਹੇ ਹਨ। ਉਹ 50 ਸਾਲਾਂ ਤੋਂ ਐਮ.ਐਲ.ਏ. ਚਲੇ ਆ ਰਹੇ ਹਨ ਅਤੇ 4 ਵਾਰੀ ਮੁੱਖ ਮੰਤਰੀ ਵੀ ਬਣੇ ਹਨ। ਲੀਡਰ ਤਾਂ ਉਹ ਹਨ ਹੀ, ਲੇਕਿਨ ਲੋੜ ਹੈ ਉਨ੍ਹਾਂ ਦੇ ਸਟੇਟਸਮੈਨ ਬਣਨ ਦੀ। There is a vast difference between a political leader and being a statesman. Today Sardar Parkash Singh Badal must become a statesman so that in the coming years, his name could be written in golden words. ਮੈਂ ਇਨ੍ਹਾਂ ਨੂੰ ਇਹੀ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਇਨ੍ਹਾਂ ਗੱਲਾਂ ਤੋਂ ਉਪਰ ਉਠੀਏ। ਇਹ ਪੰਜਾਬ ਦੀ ਬਿਹਤਰੀ ਵਾਸਤੇ ਬਹੁਤ ਜ਼ਰੂਰੀ ਹੈ। ਐਫ.ਐਮ. ਸਾਹਿਬ, ਤੁਸੀਂ ਤਾਂ ਬਹੁਤ ਚੰਗੇ ਹੋ, ਨੇਕ ਹੋ ਪ੍ਰੰਤੂ ਤੁਹਾਨੂੰ ਖਿੱਚਣ ਵਾਲੇ ਬੜੇ ਹਨ। ਤੁਸੀਂ ਕਹਿੰਦੇ ਹੋ ਕਿ ਜਿਹੜੀਆਂ ਅਸੀਂ ਕਨਸੈਸ਼ਨਜ਼ ਦਿੱਤੀਆਂ ਹਨ, ਉਹ ਅਸੀਂ ਵਾਪਸ ਲੈ ਰਹੇ ਹਾਂ ਪ੍ਰੰਤੂ ਤੁਹਾਡੇ ਤਾਇਆ ਜੀ, ਮੁੱਖ ਮੰਤਰੀ ਜੀ ਦੀ ਅਗਲੇ ਦਿਨ ਸਟੇਟਮੈਂਟ ਆ ਜਾਂਦੀ ਹੈ ਕਿ ਇਹ ਕਾਕਾ ਜੀ ਦੇ ਆਪਣੇ ਬਿਆਨ ਹਨ, ਅਸੀਂ ਇਹ ਵਾਪਸ ਨਹੀਂ ਲੈਣੀਆਂ ਹਨ। ਇਹ ਅਸੀਂ ਪੰਜਾਬ ਦੀ ਹਿਸਟਰੀ ਵਿੱਚ ਪਹਿਲੀ ਵਾਰ ਵੇਖ ਰਹੇ ਹਾਂ ਕਿ ਮੁੱਖ ਮੰਤਰੀ ਸਾਹਿਬ ਕੀ ਕਹਿ ਰਹੇ ਹਨ ਅਤੇ ਮਨਿਸਟਰ ਸਾਹਿਬ ਅੱਗੋਂ ਕੀ ਕਹਿ ਰਹੇ ਹਨ। ਮਨਿਸਟਰ ਸਾਹਿਬ ਕਹਿੰਦੇ ਹਨ ਕੀ ਸਾਡੀ ਕੋਈ ਸੁਣਵਾਈ ਨਹੀਂ ਹੈ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਸਾਨੂੰ ਆਪਣੇ ਸਿਆਸੀ ਦੁਸ਼ਮਣ ਨਾ ਸਮਝੋ। ਪੰਜਾਬ ਦੀ ਬਿਹਤਰੀ ਵਾਸਤੇ ਜਿਥੇ ਵੀ ਲੋੜ ਹੈ, ਅਸੀਂ ਤੁਹਾਡੇ ਨਾਲ ਚੱਲਣ ਨੂੰ ਤਿਆਰ ਹਾਂ। ਪੰਜਾਬ ਦੀ ਬਿਹਤਰੀ ਵਾਸਤੇ ਅਸੀਂ ਹਰ ਕਦਮ ਚੁੱਕਣ ਨੂੰ ਤਿਆਰ ਹਾਂ। ਅਗਲੀ ਵਾਰ ਇਥੇ ਪੰਜਾਬ ਵਿੱਚ ਫਿਰ ਚੇਂਜ ਆ ਜਾਣੀ ਹੈ। ਪਾਰਲੀਮੈਂਟ ਦੇ ਇਲੈਕਸ਼ਨਾਂ ਵਿੱਚ ਹੀ ਤੁਸੀਂ ਇਹ ਚੀਜ਼ ਵੇਖ ਲੈਣਾ। ਅਸੀਂ ਡੇਢ-ਡੇਢ ਅਤੇ ਢਾਈ-ਢਾਈ ਲੱਖ ਵੋਟਾਂ ਲੈ ਕੇ ਜਿੱਤ ਕੇ ਇਥੇ ਆਉਂਦੇ ਹਾਂ। ਇਸ ਦੇ ਬਾਵਜੂਦ ਅਸੀਂ ਲੋਕਾਂ ਨੂੰ ਸੈਟਿਸਫਾਈ ਨਹੀਂ ਕਰ ਸਕਦੇ। ਲੋਕਾਂ ਨੂੰ ਸੈਟਿਸਫਾਈ ਕਰਨਾ ਬਹੁਤ ਮੁਸ਼ਕਲ ਹੁੰਦਾ ਹੈ। ਅੱਜ ਆਪਣੇ ਆਪ ਦੀ ਪੜਚੋਲ ਕਰਨ ਦਾ ਵਕਤ ਹੈ। ਪਿੱਛੇ ਮੈਂ ਪੜ੍ਹ ਰਿਹਾ ਸੀ ਜਿਹੜੀ ਸੀ.ਐਮ. ਸਾਹਿਬ ਨਾਲ ਇਕ ਇੰਟਰਵਿਊ 'ਇੰਡੀਅਨ ਐਕਸਪ੍ਰੈੱਸ' ਵਿੱਚ ਛਪੀ ਸੀ ਜਿਸ ਵਿੱਚ ਸੀ.ਐਮ. ਸਾਹਿਬ ਨੇ ਖੁਦ ਮੰਨਿਆ ਸੀ ਕਿ ਆਰਥਿਕ ਪੱਖੋਂ ਪੰਜਾਬ ਪੱਛੜ ਰਿਹਾ ਹੈ ਅਤੇ ਹਰਿਆਣੇ ਦਾ ਇਕੱਲਾ ਗੁੜਗਾਉਂ ਹੀ ਮਾਨ ਨਹੀਂ। ਗੁੜਗਾਉਂ ਦੇ ਸਿਰ ਤੇ ਹਰਿਆਣਾ ਤਰੱਕੀ ਕਰ ਰਿਹਾ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਅੱਜ ਗੁੜਗਾਉਂ ਹਰਿਆਣੇ ਵਿੱਚ ਹੈ ਤਾਂ ਇਸ ਦੇ ਲਈ ਕੌਣ ਜ਼ਿੰਮੇਵਾਰ ਹੈ । ਜਿਹੜਾ ਕਦੀ ਸਾਡਾ ਵੱਡਾ ਸਾਰਾ ਪੰਜਾਬ ਹੁੰਦਾ ਸੀ, ਉਸ ਨੂੰ ਕੱਟ ਕੇ ਇਨ੍ਹਾਂ ਨੇ ਛੋਟਾ ਕਰ ਦਿੱਤਾ। ਇਸ ਹਾਊਸ ਦੇ ਮਰਹੂਮ ਲੀਡਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਮਾਝੇ ਦੇ ਵੀ ਅਤੇ ਪੰਜਾਬ ਦੇ ਵੀ ਜਰਨੈਲ ਸਨ। ਉਨ੍ਹਾਂ ਦਾ ਸੁਪਨਾ ਪੰਜਾਬ ਨੂੰ ਮਹਾਂ ਪੰਜਾਬ ਬਣਾਉਣ ਦਾ ਸੀ। ਉਹ ਕਹਿੰਦੇ ਹੁੰਦੇ ਸਨ ਕਿ ਜੇ ਅਕਾਲੀ ਵੀਰ ਮੇਰਾ ਸਾਥ ਦੇਣ ਤਾਂ ਮੈਂ ਪੰਜਾਬ ਨੂੰ ਛੋਟਾ ਨਹੀਂ ਬਲਕਿ ਜੰਮੂ ਦੇ ਇਲਾਕੇ ਲੈ ਕੇ ਪੰਜਾਬ ਨੂੰ ਹੋਰ ਵੱਡਾ ਕਰਨਾ ਹੈ । ਇਸ ਦੇ ਵਿਚ ਯੂ.ਪੀ. ਦਾ ਸਹਾਰਨਪੁਰ ਦਾ ਇਲਾਕਾ ਵੀ ਸ਼ਾਮਲ ਕਰਨਾ ਹੈ ਅਤੇ ਰਾਜਸਥਾਨ ਦਾ ਗੰਗਾਨਗਰ ਦਾ ਇਲਾਕਾ ਵੀ ਸ਼ਾਮਲ ਕਰਕੇ ਇਸ ਨੂੰ ਮਹਾਂ ਪੰਜਾਬ ਬਣਾਉਣਾ ਹੈ। ਕੈਰੋਂ ਸਾਹਿਬ ਕਹਿੰਦੇ ਹੁੰਦੇ

ਸਨ ਕਿ ਦਿੱਲੀ ਵਾਲੇ ਕਿਸ ਤਰ੍ਹਾਂ ਮੇਰੀ ਗੱਲ ਨਹੀਂ ਮੰਨਣਗੇ। ਅਸੀਂ ਦਿੱਲੀ ਨੂੰ ਤਿੰਨਾਂ ਪਾਸਿਆਂ ਤੋਂ ਘੇਰਿਆ ਹੋਇਆ ਹੈ। ਬਦਕਿਸਮਤੀ ਦੀ ਗੱਲ ਹੈ ਕਿ ਉਨ੍ਹਾਂ ਦਾ ਇਹ ਸੁਪਨਾ ਪੂਰਾ ਨਹੀਂ ਹੋ ਸਕਿਆ। ਪਿਛਲੇ ਦਿਨੀਂ ਦਾਸ ਨੂੰ ਕਿਸੇ ਕੰਮ ਵਾਸਤੇ ਆਗਰਾ ਜਾਣਾ ਪਿਆ। ਦਿੱਲੀ ਤੋਂ ਕੋਈ 70 ਕਿਲੋਮੀਟਰ ਤੇ ਇਕ ਹੋਡਲ ਜਗ੍ਹਾ ਆਉਂਦੀ ਹੈ । ਉਹ 40-42 ਸਾਲ ਪਹਿਲਾਂ ਪੰਜਾਬ ਦਾ ਹਿੱਸਾ ਹੁੰਦੀ ਸੀ। ਇਹ ਸੋਚ ਕੇ ਦਿਲ ਨੂੰ ਖਿੱਚ ਪੈਂਦੀ ਹੈ ਕਿ ਅਸੀਂ ਕਿਉ ਐਨਾ ਵੱਡਾ ਅਣਮੋਲ ਹੀਰਾ ਗੁਆ ਲਿਆ । ਹਰਿਆਣੇ ਅਤੇ ਹਿਮਾਚਲ ਵਾਲਿਆਂ ਨੇ ਪੰਜਾਬ ਦੀ ਵੰਡ ਨਹੀਂ ਮੰਗੀ ਸੀ। ਇਹ ਮੰਗ ਇਨ੍ਹਾਂ ਵੀਰਾਂ ਨੇ ਹੀ ਮੰਗੀ ਸੀ ਜਿਸ ਕਰਕੇ ਪੰਜਾਬ ਇੰਨਾਂ ਛੋਟਾ ਰਹਿ ਗਿਆ। ਮੈਂ ਇਕ ਬਹੁਤ ਜ਼ਰੂਰੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਅੱਜ ਪੈਟ੍ਰੋਲ ਤੋਂ ਬਾਅਦ ਜੇ ਕੋਈ ਸਭ ਤੋਂ ਕੀਮਤੀ ਚੀਜ਼ ਹੈ ਤਾਂ ਉਹ ਹੈ ਹਾਈਡਲ ਬਿਜਲੀ। ਆਉਣ ਵਾਲੇ ਸਮੇਂ ਵਿੱਚ ਜੇ ਕਿਤੇ ਵੀ ਕੋਈ ਜੰਗ ਹੋਏਗੀ ਤਾਂ ਉਹ ਪਾਣੀ ਪਿੱਛੇ ਹੋਏਗੀ। ਇਨ੍ਹਾਂ ਦੋਨਾਂ ਚੀਜ਼ਾਂ ਵਾਸਤੇ ਹੋਏਗੀ। ਤੀਸਰੀ ਸਭ ਤੋਂ ਵੱਡੀ ਚੀਜ਼ ਟੂਰਿਜ਼ਮ ਹੈ। ਇਹ ਕਿਸ ਨੇ ਗਵਾਇਆ? ਅਸੀਂ ਆਪਣਾ ਸੂਬਾ ਛੋਟਾ ਕਰ ਲਿਆ। ਅਸੀਂ ਪੰਜਾਬ ਦੀ ਵੰਡ ਪਾਈ। ਤੁਸੀਂ ਸਾਰੀ ਦੁਨੀਆਂ ਦਾ ਇਤਿਹਾਸ ਪੜ੍ਹ ਕੇ ਦੇਖ ਲਓ, ਸਾਰੀ ਦੁਨੀਆਂ ਦੇ ਇਤਿਹਾਸ ਦੇ ਵਿੱਚ ਕਦੇ ਵੀ ਕਿਸੇ ਵੀ ਪੁਲੀਟੀਕਲ ਜਮਾਤ ਨੇ ਥੋੜ੍ਹੇ ਏਰੀਏ ਵਾਸਤੇ ਸੰਘਰਸ਼ ਨਹੀਂ ਕੀਤਾ। ਲੇਕਿਨ ਸਾਡੀ ਬਦਕਿਸਮਤੀ ਸੀ ਅਸੀਂ ਪੰਜਾਬੀ ਸੂਬਾ ਬਣਾਇਆ। ਅੱਜ ਹਰਿਆਣਾ ਦੀ ਸਲਾਨਾ ਗ੍ਰੋਥ ਰੇਟ 11% ਹੈ। ਇਹ 'ਟ੍ਰਿਬਿਊਨ' ਅਖਬਾਰ ਦੀ ਲੇਟੈਸਟ ਰਿਪੋਰਟ ਹੈ। ਅਸੀਂ ਸਾਢੇ ਪੰਜ ਪਰਸੈਂਟ ਤੇ ਹਾਂ। ਹਿਮਾਚਲ ਪ੍ਰਦੇਸ਼ ਵੀ ਸਾਡੇ ਤੋਂ ਅੱਗੇ ਹੈ। ਅੱਜ 9% ਨੈਸ਼ਨਲ ਗ੍ਰੋਥ ਰੇਟ ਹੈ। ਆਉਂਦੇ ਕੁਝ ਸਾਲਾਂ ਵਿੱਚ ਸਾਡਾ ਕੰਪੀਟੀਸ਼ਨ ਬਿਹਾਰ ਵਰਗੇ ਸੂਬਿਆਂ ਨਾਲ ਹੋਵੇਗਾ, ਛੱਤੀਸਗੜ੍ਹ ਅਤੇ ਝਾਰਖੰਡ ਵਰਗੇ ਸੂਬਿਆਂ ਨਾਲ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਐਫ.ਐਮ. ਸਾਹਿਬ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਲੈਣ। ਤੁਸੀਂ ਪੜ੍ਹੇ ਲਿਖੇ ਹੋ, ਸਿਆਣੇ ਹੋ, ਤੁਸੀਂ ਇਹ ਮਹਿਕਮਾ ਛੱਡ ਦਿਓ ਜਾਂ ਫਿਰ ਤਕੜੇ ਹੋ ਕੇ ਕੰਮ ਕਰੋ ਅਤੇ ਆਪਣੇ ਕੰਟਰੋਲ ਵਿੱਚ ਰੱਖੋ। ਪੰਜਾਬ ਦੀ ਬਿਹਤਰੀ ਵਾਸਤੇ ਜੋ ਕੁਝ ਹੋ ਸਕਦਾ ਹੈ, ਉਸ ਲਈ ਆਪਾਂ ਦਿੱਲੀ ਚਲੀਏ, ਉਥੇ ਜਾ ਕੇ ਡਾਕਟਰ ਮਨਮੋਹਨ ਸਿੰਘ ਨੂੰ ਮਿਲੀਏ ਅਤੇ ਉਨ੍ਹਾਂ ਨੂੰ ਕਹੀਏ ਕਿ ਜਿਹੜੀ ਗਲਤੀ ਸ਼੍ਰੀ ਅਟਲ ਬਿਹਾਰੀ ਵਾਜਪਾਈ ਜੀ ਕਰ ਗਏ ਅਤੇ ਹਿਮਾਚਲ ਪ੍ਰਦੇਸ਼ ਨੂੰ ਉਤਰਾਂਚਲ ਨੂੰ ਅਤੇ ਝਾਰਖੰਡ ਨੂੰ ਉਹ ਸਪੈਸ਼ਲ ਇਕਨਾਮਿਕ ਪੈਕੇਜ ਦੇ ਕੇ ਗਏ ਹਨ, ਜਿਹੜਾ ਟੈਕਸ ਹੋਲੀਡੇਅ ਉਨ੍ਹਾਂ ਰਾਜਾਂ ਨੂੰ ਦਿੱਤਾ ਸੀ। ਉਸ ਬਾਰੇ ਅਸੀਂ ਇਹ ਨਹੀਂ ਕਹਿੰਦੇ ਕਿ ਤੁਸੀਂ ਉਨ੍ਹਾਂ ਤੋਂ ਇਹ ਵਾਪਸ ਲੈ ਲਓ। ਉਨ੍ਹਾਂ ਨੂੰ ਆਪਾਂ ਇਕੱਠੇ ਜਾ ਕੇ ਗੁਜ਼ਾਰਿਸ਼ ਕਰੀਏ। ਸਾਡੀ ਖੁਸ਼ਕਿਸਮਤੀ ਹੈ ਕਿ ਅੱਜ ਪੰਜਾਬ ਦਾ ਸਪੂਤ ਹਿੰਦੁਸਤਾਨ ਦਾ ਪ੍ਰਧਾਨ ਮੰਤਰੀ ਹੈ, ਆਪਾਂ ਉਨ੍ਹਾਂ ਕੋਲ ਇਕੱਠੇ ਹੋ ਕੇ ਚਲੀਏ, ਗੁਜ਼ਾਰਿਸ਼ ਕਰੀਏ ਕਿ ਜੇਕਰ ਸਮੁੱਚੇ ਪੰਜਾਬ ਵਿੱਚ ਨਹੀਂ ਤਾਂ ਘੱਟੋ ਘੱਟ ਬਾਰਡਰ ਦੀ ਬੈਲਟ ਜਿਸ ਵਿੱਚ ਗੁਰਦਾਸਪੁਰ, ਅੰਮ੍ਰਿਤਸਰ ਅਤੇ ਫਿਰੋਜ਼ਪੁਰ ਆਉਂਦਾ ਹੈ, ਉੱਥੇ ਇਹ ਪੈਕੇਜ ਦਿੱਤਾ ਜਾ ਸਕਦਾ ਹੈ। ਜੇਕਰ ਅਜਿਹਾ ਹੋ ਜਾਂਦਾ ਹੈ ਤਾਂ ਲੁਧਿਆਣਾ ਤੋਂ ਸ਼ਿਫਟ ਹੋਣ ਵਾਲੀ ਇੰਡਸਟਰੀ ਬਚ ਜਾਵੇਗੀ।

**ਮਾਨਯੋਗ ਡਿਪਟੀ ਸਪੀਕਰ** : ਜੋ ਸਟੀਲ ਦੇ ਰੇਟ 100% ਵਧੇ ਹਨ, ਉਸ ਵੱਲ ਧਿਆਨ ਦੇਣ ਦੀ ਲੋੜ ਹੈ। ਉਹ ਗੱਲ ਵੀ ਕਰੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਪਹਿਲਾਂ ਤੁਸੀਂ ਮੇਰੀ ਗੱਲ ਸੁਣ ਲਓ। ਤੁਸੀਂ ਸਟੀਲ ਦੀ ਗੱਲ ਨੂੰ ਵਿੱਚ ਨਾ ਫਸਾਓ। ਮੇਰੀ ਗੁਜ਼ਾਰਿਸ਼ ਹੈ ਕਿ ਅਸੀਂ ਵਾਈਡਰ ਪਰਸਪੈਕਟਿਵ ਵਿੱਚ ਕੰਮ ਕਰੀਏ। ਪੰਜਾਬ ਦੀ ਬਿਹਤਰੀ ਵਾਸਤੇ ਇਕੱਠੇ ਹੋ ਕੇ ਕੰਮ ਕਰਨ ਦੀ ਲੋੜ ਹੈ। ਮੈਂ ਕੁਝ ਰਾਏ ਵੀ ਦੇਣੀ ਚਾਹੁੰਦਾ ਹਾਂ ਜਿਸ ਤੋਂ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਇੱਕ ਬੱਚਾ ਜਿਹੜਾ ਸਾਡੇ ਗੌਰਮਿੰਟ ਦੇ ਸਕੂਲ ਵਿੱਚ ਪੜ੍ਹਦਾ ਹੈ, ਜੋ ਗਰੀਬ ਦਾ ਬੱਚਾ ਹੈ ਪ੍ਰੰਤੂ ਜਿਹੜੇ ਟੀਚਰ ਇਨ੍ਹਾਂ ਗੌਰਮਿੰਟ ਸਕੂਲਾਂ ਵਿੱਚ ਪੜ੍ਹਾਉਂਦੇ ਹਨ ਉਨਾਂ ਦੇ ਆਪਣੇ ਬੱਚੇ ਪ੍ਰਾਈਵੇਟ ਸਕੂਲਾਂ ਵਿੱਚ ਪੜ੍ਹਦੇ ਹਨ। ਅੱਜ ਐਜੂਕੇਸ਼ਨ ਦਾ ਇੱਥੋਂ ਤੱਕ ਮੰਦਾ ਹਾਲ ਹੈ ਕਿ ਇੱਕ ਬੱਚੇ ਦਾ 660 ਰੁਪਏ ਖਰਚਾ ਸਰਕਾਰ ਤੇ ਪੈਂਦਾ ਹੈ। ਜੇਕਰ ਯੂਰਪੀਅਨ ਸਟੇਟ ਡਿਵੈਲਪਡ ਅਮਰੀਕਾ ਵੱਲ ਦੇਖੀਏ ਤਾਂ ਉਹ ਐਜੂਕੇਸ਼ਨ ਵਾਉਚਰ ਦਿੰਦੇ ਹਨ। ਆਪਾਂ ਵੀ ਉਸ ਨੂੰ ਫਾਲੋ ਕਰੀਏ ਅਤੇ ਗਰੀਬ ਲੋਕਾਂ ਨੂੰ ਐਜੂਕੇਸ਼ਨ ਵਾਊਚਰ ਦੇਈਏ ਤਾਂ ਕਿ ਜਿਹੜਾ ਗਰੀਬ ਹੈ ਉਹ ਜਿਸ ਮਰਜ਼ੀ ਪ੍ਰਾਈਵੇਟ ਸਕੂਲ ਵਿੱਚ ਆਪਣੇ ਬੱਚੇ ਨੂੰ ਪੜ੍ਹਾ ਲਏ ਜਿਸ ਨਾਲ ਉਨ੍ਹਾਂ ਦੇ ਬੱਚਿਆਂ ਨੂੰ ਚੰਗੀ ਅਤੇ ਕੁਆਲਿਟੀ ਐਜੂਕੇਸ਼ਨ ਮਿਲ ਜਾਵੇਗੀ। ਇਸ ਨਾਲ ਪੰਜਾਬ ਦੀ ਬਿਹਤਰੀ ਵੀ ਹੋਵੇਗੀ। ਅੱਜ ਪੰਜਾਬ ਦੇ ਵਿੱਚ ਆਈ.ਟੀ. ਕਿਉਂ ਨਹੀਂ ਆ ਰਹੀ? ਕਿਉਂਕਿ ਜਿਸ ਕਿਸਮ ਦੇ ਲੋਕਾਂ ਦੀ ਉਨ੍ਹਾਂ ਨੂੰ ਲੋੜ ਹੈ ਉਹ ਏਥੇ ਹੈ ਨਹੀਂ, ਅਵੇਲੇਬਲ ਨਹੀਂ।

ਇਸੇ ਤਰ੍ਹਾਂ ਹੀ ਹੈਲਥ ਇਨਸ਼ੋਰੈਂਸ ਦੀ ਗੱਲ ਹੈ। ਆਟਾ ਦਾਲ ਕਿਸੇ ਨੇ ਮੰਗਿਆ ਨਹੀਂ ਸੀ। ਇਹ ਤੁਸੀਂ ਆਪ ਦਿੱਤਾ ਹੈ। ਅਸੀਂ ਅੱਜ ਪੰਜਾਬ ਦੇ ਲੋਕਾਂ ਨੂੰ ਮੰਗਤੇ ਬਣਾ ਦਿੱਤਾ ਹੈ। ਜਿੱਥੇ ਪੰਜਾਬ ਦੇ ਲੋਕ ਆਪਣੀ ਮਿਹਨਤ ਦੇ ਨਾਲ ਦੱਬ ਕੇ ਕਮਾਉਂਦੇ ਸਨ, ਉਹ ਦੱਬ ਕੇ ਖਰਚ ਵੀ ਕਰਦੇ ਸਨ, ਲੇਕਿਨ ਅੱਜ ਅਸੀਂ ਉਨ੍ਹਾਂ ਨੂੰ ਭਿਖਾਰੀ ਬਣਾ ਦਿੱਤਾ ਹੈ। ਜਿਸ ਕਿਸੇ ਕੋਲ ਵੀ ਜਾਂਦੇ ਹਾਂ ਉਹ ਕਹਿੰਦਾ ਹੈ ਕਿ ਮੈਨੂੰ ਕੀ ਦੇ ਕੇ ਚਲੇ ਹੋ? ਅੱਜ ਆਪਾਂ ਬਿਜਲੀ ਦੀ ਗੱਲ ਕਰਦੇ ਹਾਂ। ਆਪਾਂ ਫਰੀ ਬਿਜਲੀ ਕੀਤੀ। ਅੱਜ ਪੰਜਾਬ ਵਿੱਚ ਕਿੰਨੇ ਘੰਟੇ ਬਿਜਲੀ ਆਉਂਦੀ ਹੈ? ਪਿੰਡਾਂ ਵਿੱਚ ਸਰਦੀਆਂ ਵਿੱਚ ਬਿਜਲੀ ਤਿੰਨ-ਤਿੰਨ ਘੰਟੇ ਪਹੁੰਚਦੀ ਹੈ। ਸ਼ਹਿਰਾਂ ਵਿੱਚ ਅੱਠ ਘੰਟੇ ਜਾਂਦੀ ਹੈ। ਇੰਡਸਟਰੀ ਦਾ ਹਫਤੇ ਵਿੱਚ ਦੋ ਦਿਨ ਕੰਪਲੀਟ ਕੱਟ ਅਤੇ ਜਿਸ ਦਿਨ ਬਿਜਲੀ ਚਲਦੀ ਹੈ ਉਦੋਂ ਫਿਰ ਤਿੰਨ ਘੰਟੇ ਦਾ ਕੱਟ ਲਗਾ ਦਿੱਤਾ ਜਾਂਦਾ ਹੈ। ਜੇਕਰ ਹਾਲਾਤ ਇਹੀ ਰਹਿਣੇ ਹਨ ਤਾਂ ਫਿਰ ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਪੰਜਾਬ ਵਿੱਚ ਕਿਹੜੀ ਇੰਡਸਟਰੀ ਰਹੇਗੀ। ਤਕਰੀਬਨ 2,000 ਕਰੋੜ ਰੁਪਿਆ ਸਾਡਾ ਸੇਲਜ਼ ਟੈਕਸ ਵਿੱਚ ਘਾਟਾ ਹੋਇਆ ਹੈ ਕਿਉਂਕਿ ਇੰਡਸਟਰੀ ਏਥੋਂ ਬਾਹਰ ਜਾ ਰਹੀ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਇਸੇ ਤਰ੍ਹਾਂ ਹੀ ਆਟਾ ਦਾਲ ਸਕੀਮ ਵਿਚ 4.5 ਲੱਖ ਬੈਨੀਫਿਸ਼ਰੀ ਸਨ। ਗੌਰਮਿੰਟ ਨੇ ਜੋ ਬੀ.ਪੀ.ਐਲ. ਦਾ ਸਰਵੇ ਕਰਵਾਇਆ ਸੀ ਜਦੋਂ ਨਵੇਂ ਆਟਾ ਦਾਲ ਬੈਨੀਫਿਸ਼ਰੀ ਸਕੀਮ ਅਧੀਨ ਬਣੇ ਹਨ। ਹੁਣ ਤਾਂ ਮੋਟਰ ਸਾਈਕਲਾਂ ਤੇ ਘੁੰਮਣ ਵਾਲੇ, ਸਕੂਟਰਾਂ ਤੇ ਘੁੰਮਣ ਵਾਲੇ, ਆਪਣੀਆਂ ਗੱਡੀਆਂ ਤੇ ਘੁੰਮਣ ਵਾਲੇ, ਪੁਲੀਟੀਕਲ ਐਕਟੀਵਿਸਟ ਸਾਰਿਆਂ ਦੇ ਨਾਂ ਇਸ ਸਕੀਮ ਵਿਚ ਸ਼ਾਮਲ ਕਰ ਦਿੱਤੇ ਗਏ। ਸਿੱਟਾ ਇਹ ਹੋਇਆ ਕਿ ਇਹ ਗਿਣਤੀ ਵੱਧ ਕੇ ਸਾਢੇ ਚਾਰ ਲੱਖ ਤੋਂ ਵੱਧ ਕੇ 14.5 ਲੱਖ ਪਹੁੰਚ ਗਈ ਹੈ। ਜੇਕਰ ਸਾਰਾ ਸਿਸਟਮ ਹੀ ਇਸੇ ਤਰ੍ਹਾਂ ਚੱਲਣਾ ਹੈ ਤਾਂ ਫਿਰ ਦੱਸੋ, ਪੰਜਾਬ ਦਾ ਕੀ ਬਣੇਗਾ। ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਕਹਾਂਗਾ ਕਿ ਟਾਈਮ ਸਿਰ ਇਹ ਜਗ੍ਹਾ ਛੱਡ ਦਿਓ। ਇਹ ਪੁਲੀਟੀਕਲ ਤੌਰ ਤੇ ਬੜੀ ਅਨਪਾਪੂਲਰ ਹੈ ਨਹੀਂ ਤਾਂ ਬਾਅਦ ਵਿੱਚ ਤੁਹਾਨੂੰ ਬਹੁਤ ਸਫਰ ਕਰਨਾ ਪਵੇਗਾ। ਕਿਸੇ ਹੋਰ ਨੂੰ ਆ ਲੈਣ ਦਿਉ। ਸਰਦਾਰ ਲਾਲ ਸਿੰਘ ਜੀ ਬੜੇ ਸਿਆਣੇ ਸਨ, ਜਦੋਂ ਉਨ੍ਹਾਂ ਨੇ ਸਮਝਿਆ ਕਿ ਉਨ੍ਹਾਂ ਕੋਲੋਂ ਨਿਕਲਿਆ ਨਹੀਂ ਜਾਣਾ ਤਾਂ ਉਨ੍ਹਾਂ ਸੋਚਿਆ ਕਿ ਕਿਸੇ ਹੋਰ ਨੂੰ ਮੌਕਾ ਦੇ ਦਿੰਦੇ ਹਾਂ। ਮੇਰੀ ਰਾਏ ਹੈ ਕਿ (ਵਿਘਨ) ਕੋਈ ਹੋਰ ਮਹਿਕਮਾ ਲੈ ਲਵੋ। ਮਨਪ੍ਰੀਤ ਸਿੰਘ ਜੀ ਤੁਹਾਡੀਆਂ ਬਾਹਵਾਂ ਇਨ੍ਹਾਂ ਨੇ ਬੰਨ੍ਹ ਲਈਆਂ ਹਨ, ਤੁਹਾਨੂੰ ਇਨ੍ਹਾਂ ਨੇ ਛੱਡਣਾ ਹੈ ਨਹੀਂ।

**ਸ਼੍ਰੀ ਹਰੀਸ਼ ਬੇਦੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਬਾਜਵਾ ਸਾਹਿਬ ਕੋਆਪਰੇਸ਼ਨ ਦੀ ਗੱਲ ਕਰਦੇ ਹਨ। ਜੇਕਰ ਇਨ੍ਹਾਂ ਨੇ ਕੋਆਪਰੇਸ਼ਨ ਦੇਣੀ ਹੈ ਤਾਂ ਇਹ ਕੋਈ ਸੁਜੈਸਟਿਵ ਸੁਝਾਓ ਦੇਣ। ਵਾਰ-ਵਾਰ ਇਹ ਕਹਿ ਰਹੇ ਹਨ ਕਿ ਆਪਣਾ ਪਦ ਛੱਡ ਦਿਓ, ਪਦ ਛੱਡ ਦਿਓ। ਇਹ ਕੋਈ ਕੰਸਟਰੱਕਟਿਵ ਸੁਝਾਓ ਦੇਣ। ਇਹ ਆਪਣੀ ਪੁਰਾਣੀ ਪ੍ਰਥਾ ਨੂੰ ਸਾਡੇ ਤੇ ਨਾ ਲਾਉਣ। ਇਹ ਸਾਡੇ ਘਰ ਦਾ ਮਾਮਲਾ ਹੈ।

**ਸਰਦਾਰ ਲਾਲ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਦੇਣਾ ਚਾਹੁੰਦਾ ਹਾਂ। ਮੈਂ ਬਾਜਵਾ ਸਾਹਿਬ ਨਾਲ ਬਿਲਕੁਲ ਸਹਿਮਤ ਹਾਂ। ਮੈਨੂੰ ਇਸ ਵਿਚਾਰੇ ਉੱਤੇ (ਵਿੱਤ ਮੰਤਰੀ ਵੱਲ ਇਸ਼ਾਰਾ) ਰਹਿਮ ਆ ਰਿਹਾ ਹੈ। ਇਹ ਠੀਕ ਹੈ ਕਿ ਮੈਨੂੰ ਬਲੱਡ ਪ੍ਰੈਸ਼ਰ ਹੀ ਫਾਈਨਾਂਸ ਡਿਪਾਰਟਮੈਂਟ ਤੋਂ ਹੋਇਆ ਸੀ। ਮੈਂ ਇਸੇ ਕਰਕੇ ਹੀ ਇਹ ਮਹਿਕਮਾ ਛੱਡਿਆ ਸੀ। ਐਫ.ਐਮ. ਵਿਚਾਰੇ ਦਾ ਕਸੂਰ ਕੋਈ ਨਹੀਂ ਉਸ ਕੋਲ ਦੇਣ-ਲੈਣ ਨੂੰ ਹੀ ਕੱਖ ਨਹੀਂ। ਸਾਡਾ ਤਾਂ ਸਾਰਾ ਸਿਸਟਮ ਹੀ ਡਿਫੈਕਟਿਵ ਹੈ। ਸੈਂਟਰ ਦਾ ਜਿਹੜਾ ਐਫ.ਐਮ. ਹੈ ਉਸ ਕੋਲ ਐਕਸਾਈਜ਼ ਦਾ ਮਹਿਕਮਾ ਵੀ ਹੈ ਅਤੇ ਰੈਵਨਿਊ ਦਾ ਮਹਿਕਮਾ ਵੀ ਹੈ। ਇਹ ਦੋਵੇਂ ਮਹਿਕਮੇ ਹੀ ਤਾਂ ਰੈਵੇਨਿਊ ਜੈਨਰੇਟ ਕਰਦੇ ਹਨ। ਇਸ ਦੇ ਕੋਲ ਤਾਂ ਪੈਸਾ ਹੀ ਕੋਈ ਨਹੀਂ। ਜੇਕਰ ਕੋਈ ਪੈਸਾ ਜੈਨਰੇਟ ਕਰਕੇ ਦੇਵੇਗਾ ਤਾਂ ਹੀ ਇਹ ਲਾਵੇਗਾ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇਕਰ ਐਫ.ਐਮ. ਸਾਹਿਬ ਨੂੰ ਮਜ਼ਬੂਤ ਕਰਨਾ ਹੈ ਤਾਂ ਇਸ ਨੂੰ ਐਕਸਾਈਜ਼ ਅਤੇ ਰੈਵੇਨਿਊ ਦੇ ਮਹਿਕਮੇ ਦੋਨੋਂ ਹੀ ਨਾਲ ਦਿੱਤੇ ਜਾਣ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਡਿਪਟੀ ਸਪੀਕਰ ਸਾਹਿਬ, ਬਾਜਵਾ ਸਾਹਿਬ ਪਹਿਲੀ ਵਾਰ ਬੋਲੇ ਹਨ, ਮੈਨੂੰ ਖੁਸ਼ੀ ਹੋਈ ਹੈ। ਪ੍ਰੰਤੂ ਇਹ ਇੱਕ ਤੀਰ ਨਾਲ ਕਿੰਨੇ ਹੀ ਨਿਸ਼ਾਨੇ ਸਾਧਨਾ ਚਾਹੁੰਦੇ ਹਨ। ਇਨ੍ਹਾਂ ਨੂੰ ਸਾਡੇ ਐਫ.ਐਮ. ਸਾਹਿਬ ਦਾ ਤਾਂ ਬੜਾ ਫਿਕਰ ਹੈ ਪ੍ਰੰਤੂ ਇਹ ਲਾਲ ਸਿੰਘ ਦੀ ਸਿਫਤ ਕਰ ਰਹੇ ਹਨ ਜਾਂ ਉਨ੍ਹਾਂ ਨੂੰ ਰਗੜਿਆ ਗਿਆ ਹੈ। ਐਫ.ਐਮ. ਬਣਾਇਆ ਵੀ ਇਨ੍ਹਾਂ ਨੇ ਹੀ ਸੀ ਅਤੇ ਹਟਾਇਆ ਵੀ ਇਨ੍ਹਾਂ ਨੇ ਆਪ ਹੀ ਸੀ। ਦੂਜੀ ਗੱਲ ਬਾਜਵਾ ਸਾਹਿਬ ਕਹਿ ਰਹੇ ਹਨ ਕਿ we should come along to Delhi. ਅਸੀਂ ਨਾਲ ਚਲਣ ਨੂੰ ਤਿਆਰ ਹਾਂ ਅਤੇ ਇਹ ਅੱਜ ਹੀ ਜਾਣ ਦੀ ਤਰੀਕ ਹਾਊਸ ਅੰਦਰ ਨਿਸ਼ਚਿਤ ਕੀਤੀ ਜਾਵੇ। ਅਸੀਂ ਇਨ੍ਹਾਂ ਦੇ ਨਾਲ ਪੰਜਾਬ ਦੇ ਭਲੇ ਵਾਸਤੇ ਜੋ ਕੁਝ ਵੀ ਲਿਆ ਸਕਦੇ ਹਾਂ ਉਸ ਲਈ ਨਾਲ ਚੱਲਣ ਨੂੰ ਬਿਲਕੁਲ ਤਿਆਰ ਹਾਂ। ਪਰ ਇਹ ਨਾ ਹੋਵੇ ਕਿ ਜਿਵੇਂ ਕਿਸਾਨ ਦੀ ਕਹਾਣੀ ਬਣੀ ਹੈ। ਪੰਜਾਬ ਦੇ ਕਿਸਾਨਾਂ ਵਿਚੋਂ ਕੇਵਲ 30% ਜਾਂ 29% ਨੂੰ ਹੀ ਕਰਜ਼ੇ ਦਾ ਕੁਝ ਹੱਦ ਤੱਕ ਲਾਭ ਹੋਇਆ ਹੈ। 71% ਸਾਡੀ ਕਿਰਸਾਨੀ ਨੂੰ ਭੁੱਲ ਹੀ ਗਏ ਹਨ। ਸਾਡੇ ਨਾਲ ਜਾ ਕੇ 100% ਲੀਕ ਮਾਰਨ ਵਾਲੀ ਗੱਲ ਹੀ ਕਰਨਾ। ...

| *1.13 ਵਜੇ ਬਾਅਦ ਦੁਪਹਿਰ | (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਦੂਸਰਾ, ਇਨ੍ਹਾਂ ਨੇ ਐਜੂਕੇਸ਼ਨ ਵਾਊਚਰ ਵਾਲੀ ਗੱਲ ਕਹੀ ਹੈ। ਅੱਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਸਕੂਲ ਅੱਪਗਰੇਡ ਕਰਨ ਵਾਸਤੇ 150 ਕਰੋੜ ਰੁਪਏ ਦਿੱਤੇ ਹਨ। ਇਸ ਨਾਲ 350 ਸਕੂਲ ਅੱਪਗਰੇਡ ਹੋ ਰਹੇ ਹਨ, ਉਨ੍ਹਾਂ ਵਿੱਚ ਭਰਤੀ ਵੀ ਸ਼ੁਰੂ ਹੋਈ ਹੈ। ਕਈ ਤਰ੍ਹਾਂ ਦੇ ਐਜੂਕੇਸ਼ਨ ਦੀ ਬਿਹਤਰੀ ਵਾਸਤੇ ਕਦਮ ਚੁੱਕੇ ਜਾ ਰਹੇ ਹਨ ਜਿਸ ਨਾਲ ਐਜੂਕੇਸ਼ਨ ਦੇ ਵਿੱਚ ਬਹੁਤ ਸੁਧਾਰ ਕੀਤਾ ਜਾ ਰਿਹਾ ਹੈ। ....

**ਮਾਨਯੋਗ ਸਪੀਕਰ** : ਮਜੀਠੀਆ ਜੀ, ਇੱਕ ਮਿੰਟ ਪਲੀਜ਼। ਇਹ ਸਾਰੀਆਂ ਗੱਲਾਂ ਤੁਸੀਂ ਨੋਟ ਕਰੋ। ਉਨ੍ਹਾਂ ਨੇ ਆਪਣੇ ਢੰਗ ਨਾਲ ਬੋਲਣਾ ਹੈ ਅਤੇ ਤੁਸੀਂ ਆਪਣੇ ਢੰਗ ਨਾਲ ਉਨ੍ਹਾਂ ਗੱਲਾਂ ਦਾ ਜਵਾਬ ਦੇਣ ਲਈ ਤਿਆਰੀ ਕਰਨੀ ਹੈ। .. (ਵਿਘਨ) ਪਹਿਲਾਂ ਮੇਰੀ ਗੱਲ ਸੁਣ ਲਵੋ। ਮੈਂ ਇੰਟਰੱਪਟ ਕਰ ਰਿਹਾ ਹਾਂ ਬਾਜਵਾ ਜੀ। ਤੁਹਾਨੂੰ ਜਵਾਬ ਦੇਣ ਦਾ ਮੌਕਾ ਮਿਲਣਾ ਹੈ। ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਆਪਣੀਆਂ ਗੱਲਾਂ ਕਰਨੀਆਂ ਹਨ। ਆਪਾਂ ਥੋੜ੍ਹਾ ਜਿਹਾ ਸੁਣਨ ਦਾ ਯਤਨ ਕਰੀਏ ਅਤੇ ਮੁੜ ਜਵਾਬ ਦੇਣ ਲਈ ਮਿਹਨਤ ਕਰੀਏ। ਇਹ ਮੇਰੀ ਬੇਨਤੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਮੇਰੇ ਛੋਟੇ ਭਰਾ ਵਾਰ-ਵਾਰ ਕਹਿੰਦੇ ਹਨ ਕਿ 31% ਜ਼ਿਮੀਂਦਾਰਾਂ ਨੂੰ ਫਾਇਦਾ ਮਿਲਿਆ ਹੈ।

**ਮਾਨਯੋਗ ਸਪੀਕਰ** : ਤੁਹਾਡੀ ਜੋ ਗੱਲ ਹੈ, ਉਸ ਤੇ ਬੋਲੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨ ਲੱਗਾ ਹਾਂ। ਆਨਰੇਬਲ ਜੋ ਸੂਬੇ ਦੇ ਚੀਫ ਸੈਕ੍ਰੇਟਰੀ ਸਾਹਿਬ ਹਨ, ਜਿਨ੍ਹਾਂ ਕੋਲ ਫੈਕਟਸ ਤੇ ਫਿਗਰਜ਼ ਹੁੰਦੇ ਹਨ, ਜਿਸ ਦਿਨ ਲੋਨ ਵੇਵਰ ਦੀ ਗੱਲ ਹੋਈ ਸੀ ਤਾਂ ਉਨ੍ਹਾਂ ਦੀ ਸਟੇਟਮੈਂਟ ਆਈ ਸੀ ਕਿ 70% ਜ਼ਿਮੀਂਦਾਰਾਂ ਨੂੰ ਪੰਜਾਬ ਵਿਚ ਲਾਭ ਹੋਇਆ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ) ਛੋਟਾ ਵੀਰ 31% ਕਹਿੰਦਾ ਹੈ। ਮੈਂ ਇੱਕ ਹੋਰ ਗੱਲ ਕਹਿੰਦਾ ਹਾਂ ਕਿ ਅਸੀਂ ਕਿਹੜਾ ਬਿਆਨਾ ਫੜ੍ਹਾਇਆ ਹੈ। ਇਸ ਲਈ ਤੁਸੀਂ ਸ਼ੁਕਰੀਆ ਕਰੋ। ਭਾਵੇਂ 29% ਕਿਸਾਨਾਂ ਨੂੰ ਫਾਇਦਾ ਹੋਇਆ ਹੈ ਜਾਂ 31% ਕਿਸਾਨਾਂ ਨੂੰ ਫਾਇਦਾ ਹੋਇਆ ਹੈ ਜਾਂ 51% ਕਿਸਾਨਾਂ ਨੂੰ ਹੋਇਆ ਹੈ ਪਰ ਕੁਝ ਮਿਲਿਆ ਤਾਂ ਹੈ। (ਵਿਘਨ)

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ** : ਸਪੀਕਰ ਸਾਹਿਬ, ਮੈਂ ਬਾਜਵਾ ਸਾਹਿਬ ਨੂੰ ਛੇੜਨਾ ਨਹੀਂ ਸੀ ਚਾਹੁੰਦਾ। ਮੈਂ ਬੇਨਤੀ ਕੀਤੀ ਹੈ ਕਿ ਰਿਪਜੀਤ ਸਿੰਘ ਬਰਾੜ ਜੀ ਵੀ ਪਹਿਲਾਂ ਬੋਲ ਕੇ ਗਏ ਸਨ। ਮੈਂ ਕਿਹਾ ਸੀ ਕਿ 29% ਕਿਸਾਨਾਂ ਨੂੰ ਕੁਝ ਫਾਇਦਾ ਹੋਇਆ ਹੈ। ਮੈਂ ਇਹ ਗੱਲ ਜਿਹੜੀ ਕਹੀ ਸੀ ਕਿ ਕੁਝ ਫਾਇਦਾ ਹੋਇਆ ਹੈ। ਅੱਜ ਕੁਝ ਫਾਇਦੇ ਨਾਲ ਕਹਾਣੀ ਨਹੀਂ ਚੱਲਣੀ, ਸਾਰੇ ਫਾਇਦੇ ਨਾਲ ਕਹਾਣੀ ਚੱਲਣੀ ਹੈ। 21% ਕਿਸਾਨਾਂ ਨੂੰ ਫਾਇਦੇ ਦੀ ਗੱਲ ਨਹੀਂ। ਦੂਜੇ ਸੂਬਿਆਂ ਵਿਖੇ 80% ਕਿਸਾਨਾਂ ਨੂੰ ਫਾਇਦਾ ਹੋਇਆ ਹੈ। ਇਸ ਲਈ ਪੰਜਾਬ ਨਾਲ ਪੂਰਾ ਵਿਤਕਰਾ ਕੀਤਾ ਗਿਆ ਹੈ। ਮੈਂ ਇਹ ਗੱਲ ਕੀਤੀ ਹੈ।

**ਮਾਨਯੋਗ ਸਪੀਕਰ** : ਬਾਜਵਾ ਜੀ ਬੋਲੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਬੋਲਣ ਲੱਗਾ ਹਾਂ। ਮੈਂ ਛੋਟੇ ਵੀਰ ਨੂੰ ਦੱਸਦਾ ਹਾਂ ਕਿ ਇਨ੍ਹਾਂ ਨੇ ਪਿਛਲੇ ਦਿਨੀਂ ਪੜ੍ਹਿਆ ਹੋਵੇਗਾ ਕਿ ਸਾਡੇ ਯੂ.ਪੀ.ਏ.

ਦੀ ਚੇਅਰਪਰਸਨ ਮਿਸਿਜ਼ ਸੋਨੀਆ ਗਾਂਧੀ ਜੀ ਤੇ ਸਾਡੀ ਪਾਰਟੀ ਦੇ ਨੌਜਵਾਨ ਜਨਰਲ ਸਕੱਤਰ ਸ਼੍ਰੀ ਰਾਹੁਲ ਗਾਂਧੀ ਜੀ ਨੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਤੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਹੈ ਕਿ ਪੰਜ ਏਕੜ ਤੱਕ ਹੀ ......।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ। ਆਪਣਾ ਭਾਸ਼ਣ ਕਰੋ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਤੁਹਾਡੀ ਕਾਹਲੀ ਬਹੁਤ ਹੈ। ਮੈਂ ਤਾਂ ਤੁਹਾਡੇ ਇਲਾਕੇ ਦਾ ਹਾਂ। ਮੈਨੂੰ ਤਾਂ ਟਾਈਮ ਦਿਓ। ਮੈਂ ਗੱਲ ਕਰ ਰਿਹਾ ਹਾਂ, ਉਥੇ ਵੀ ਅਸੀਂ ਪੁਲੀਟੀਕਲੀ ਮਦਦ ਕਰਨ ਨੂੰ ਤਿਆਰ ਹਾਂ। ਤੁਸੀਂ ਮਦਦ ਲੈਣ ਵਾਲੇ ਬਣੋ। ਸਾਰੀ ਗੱਲ ਪੁਲੀਟੀਕਲੀ ਐਂਗਲ ਤੋਂ ਨਾ ਦੇਖੋ। ਪੰਜ ਸਾਲਾਂ ਬਾਅਦ ਸਰਕਾਰ ਬਦਲ ਜਾਂਦੀ ਹੈ। ਇਸ ਲਈ ਚੰਗਾ ਕੰਮ ਕਰੀਏ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਮੈਂ ਥੋੜ੍ਹਾ ਜਿਹਾ ਆਪਣੇ ਏਰੀਏ ਬਾਰੇ ਬੋਲਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਤੁਹਾਡਾ ਵੀ ਏਰੀਆ ਹੈ। ਮੈਂ ਵਿਸ਼ੇਸ਼ ਤੌਰ ਤੇ ਗੱਲ ਕਰਨੀ ਚਾਹੁੰਦਾ ਹਾਂ ਕਿ ਬਾਰਡਰ ਜ਼ਿਲ੍ਹਿਆਂ ਵਿੱਚ, ਮਾਝੇ ਦੇ ਇਲਾਕੇ ਵਿੱਚ ਧਿਆਨ ਦਿੱਤਾ ਜਾਵੇ। ਟੈਕਸ ਹੋਲੀਡੇਅ ਦੀ ਗੱਲ ਕੀਤੀ ਗਈ ਹੈ। ਇਹ ਸਮੁੱਚੇ ਪੰਜਾਬ ਵਿਚ ਇੰਡਸਟਰੀ ਨੂੰ ਨਹੀਂ ਮਿਲ ਰਹੀ। ਇਸ ਪਾਸੇ ਇੱਕ ਵਾਰ ਫਿਰ ਕੋਸ਼ਿਸ਼ ਕਰੀਏ। ਇਸ ਵਿਚ ਚਾਰ-ਪੰਜ ਬਾਰਡਰ ਜ਼ਿਲ੍ਹੇ ਆ ਜਾਣਗੇ। ਹੁਣ ਤਾਂ ਤਰਨਤਾਰਨ ਵੀ ਜ਼ਿਲ੍ਹਾ ਬਣ ਗਿਆ ਹੈ। ਸਪੀਕਰ ਸਾਹਿਬ, ਮੈਂ ਰੇਲ ਲਿੰਕ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਚੰਡੀਗੜ੍ਹ ਤੋਂ ਡਾਇਰੈਕਟ ਵਾਇਆ ਹੁਸ਼ਿਆਰਪੁਰ ਨਵੀਂ ਰੇਲਵੇ ਲਾਈਨ ਵਧਾਈ ਜਾਵੇ ਜਿਹੜੀ ਕਿ ਗੁਰਦਾਸਪੁਰ ਤੇ ਪਠਾਨਕੋਟ ਨੂੰ ਜੋੜੇ। ਸਾਡੇ ਬਾਰਡਰ ਜ਼ਿਲ੍ਹੇ ਬਹੁਤ ਹੀ ਪਛੜੇ ਹੋਏ ਹਨ।

**ਸਰਦਾਰ ਲਾਲ ਸਿੰਘ (ਬੈਠੇ-ਬੈਠੇ)** : ਇਹ ਸੈਂਟਰ ਦਾ ਮਾਮਲਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਇਹ ਆਪਣੀਆਂ ਰਿਕੁਮੈਂਡੇਸ਼ਨਜ਼ ਘੱਲਣਗੇ।

**ਮਾਨਯੋਗ ਸਪੀਕਰ** : ਮੇਰਾ ਮਤਲਬ ਹੈ ਕਿ ਸੁਣਨ ਦਾ ਯਤਨ ਕਰੀਏ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ ਸਾਡਾ ਹਿਸਟਾਰਿਕ ਟਾਊਨ ਹੈ, ਕਾਦੀਆਂ। ਉਥੇ ਜਮਾਤੇ-ਕਾਦੀਅਨ ਹਨ, ਉਨ੍ਹਾਂ ਦਾ ਹੈਡ ਕੁਆਰਟਰ ਉਥੇ ਹੈ। ਪਾਰਟੀਸ਼ਨ ਤੋਂ ਬਾਅਦ ਹਿੰਦੁਸਤਾਨ ਦੇ ਪਹਿਲੇ ਰੇਲਵੇ ਮਨਿਸਟਰ ਜਫਰਉਲਾ ਖਾਨ ਉਥੋਂ ਦੇ ਸਨ। ਉਨ੍ਹਾਂ ਨੇ ਸਪੈਸ਼ਲ ਰੇਲਵੇ ਲਾਈਨ ਬਟਾਲਾ ਤੋਂ ਕਾਦੀਆਂ ਵਿਛਾਈ ਹੋਈ ਸੀ। ਇਹ 25 ਕਿਲੋਮੀਟਰ ਲਾਈਨ ਹੈ ਜੋ ਕੰਪਲੀਟ ਨਹੀਂ ਹੈ। ਇਹ ਕੰਪਲੀਟ ਕੀਤੀ ਜਾਵੇ। ਇਸ ਨਾਲ ਉਸ ਏਰੀਏ ਦੀ ਡਿਵੈਲਪਮੈਂਟ ਹੋਵੇਗੀ। ਮੈਂ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਇਸ ਬਾਰੇ ਗੱਲ ਕਰਨ। ਸਾਰਾ ਕੁਝ ਮਾਲਵੇ ਵਾਲੇ ਪਾਸੇ ਹੀ ਨਾ ਕਰੀ ਜਾਣ। ਇਨ੍ਹਾਂ ਨੂੰ ਮਾਝੇ ਨੇ ਜਿਤਾਇਆ ਹੈ। ਹੈਲਥ ਯੂਨੀਵਰਸਿਟੀ ਰੋਹਤਕ ਵਿਚ ਹਰਿਆਣੇ ਨੇ ਦਿੱਤੀ ਹੈ ਔਰ ਮਾਝੇ ਵਿਚ, ਵਿਸ਼ੇਸ਼ ਤੌਰ

[ਸਰਦਾਰ ਪ੍ਰਤਾਪ ਸਿੰਘ ਬਾਜਵਾ]

ਤੇ ਗੁਰਦਾਸਪੁਰ ਵਿੱਚ, ਜ਼ਰੂਰ ਪ੍ਰਾਜੈਕਟ ਲੈ ਕੇ ਜਾਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਇਸ ਦੀ ਬਹੁਤ ਜ਼ਰੂਰਤ ਹੈ। ਸਾਡੇ ਨੌਜਵਾਨ ਬੱਚਿਆਂ ਨੂੰ ਕਾਰੋਬਾਰ ਵਿਚ ਸਹਾਇਤਾ ਮਿਲੇਗੀ ਕਿਉਂਕਿ ਅੱਜ ਉਨ੍ਹਾਂ ਦੇ ਕੋਲ ਰੋਜ਼ਗਾਰ ਦੇ ਸਾਧਨ ਨਹੀਂ ਹਨ। ਕੁਆਲਿਟੀ ਐਜੂਕੇਸ਼ਨ ਨਹੀਂ ਹੈ। ਇਸ ਕਰਕੇ ਇਸ ਪਾਸੇ ਵੱਡਾ ਲਾਭ ਮਿਲਣਾ ਚਾਹੀਦਾ ਹੈ। ਮੈਂ ਸਪੋਰਟਸ ਬਾਰੇ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਸੇ ਅਸੀਂ ਪੂਰੇ ਨਿਗਲੈਕਟ ਹੋਏ ਹਾਂ। ਮੈਂ ਸਮਝਦਾ ਹਾਂ ਕਿ ਸਾਰੇ ਦੇਸ਼ ਲਈ ਅੰਤੇ ਪੰਜਾਬ ਲਈ ਵਿਸ਼ੇਸ਼ ਤੌਰ ਤੇ ਅਫਸੋਸਨਾਕ ਅਤੇ ਮੰਦਭਾਗੀ ਗੱਲ ਹੋਈ ਹੈ। ਹਾਕੀ ਜਿਹੜੀ ਨੈਸ਼ਨਲ ਸਪੋਰਟਸ ਹੈ, ਉਹ ਉਲੰਪਿਕਸ ਵਿਚੋਂ ਬਾਹਰ ਹੋ ਗਈ ਹੈ। ਸਪੀਕਰ ਸਾਹਿਬ, ਇੱਕ ਸਮਾਂ ਸੀ। ਤੁਸੀਂ ਵੀ ਜਾਣਦੇ ਹੋ ਕਿ ਛੋਟਾ ਜਿਹਾ ਪਿੰਡ ਸੰਸਾਰਪੁਰ ਹੈ। ਇਹ ਜਲੰਧਰ ਦੇ ਆਊਟ ਸਕਰਟ ਤੇ ਹੈ। ਇਸ ਛੋਟੇ ਜਿਹੇ ਪਿੰਡ ਦੇ ਸੱਤ ਪਲੇਅਰ ਸਨ, ਜਦੋਂ 1960 ਵਿੱਚ ਉਲੰਪਿਕ ਵਿਚੋਂ ਜਿੱਤ ਕੇ ਆਏ ਸਨ। ਉਦੋਂ ਸੱਤ ਪਲੇਅਰ ਇਕੱਲੇ ਪਿੰਡ ਸੰਸਾਰਪੁਰ ਦੇ ਸਨ। ਇਹ ਇੱਕ ਪਿੰਡ ਇੰਨੀ ਵੱਡੀ ਨਰਸਰੀ ਬਣਿਆ ਹੈ। ਇਸ ਪਾਸੇ ਪੰਜਾਬ ਸਰਕਾਰ ਕਿਉਂ ਨਹੀਂ ਉਪਰਾਲਾ ਕਰਦੀ। ਇਸ ਸਪੋਰਟ ਨੂੰ ਅਸੀਂ ਖੁਦ ਸੂਬੇ ਵੱਲੋਂ ਅਪਣਾਈਏ ਅਤੇ ਹਿੰਦੁਸਤਾਨ ਦੇ ਵਿੱਚ ਪੰਜਾਬ ਦਾ ਨਾਮ ਰੌਸ਼ਨ ਕਰੀਏ। ਇਸੇ ਤਰ੍ਹਾਂ ਸਾਡੇ ਏਰੀਏ ਵਿੱਚ ਫੁੱਟਬਾਲ ਦੀ ਬੜੀ ਅੱਛੀ ਨਵੀਂ ਨਰਸਰੀ ਚੱਲ ਰਹੀ ਹੈ। ਹਿੰਦੁਸਤਾਨ ਦੀ ਫੁੱਟਬਾਲ ਟੀਮ ਵਿੱਚ ਇਸ ਵੇਲੇ ਤਿੰਨ ਲੜਕੇ ਗੁਰਦਾਸਪੁਰ ਦੇ ਹਨ। ਮੈਂ ਚਾਹਾਂਗਾ ਕਿ ਇਸ ਦੇ ਬਾਰੇ ਵੀ ਬਜਟ ਦੇ ਵਿੱਚ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ। ਫੁੱਟਬਾਲ ਦੀ ਇੱਕ ਅਕੈਡਮੀ ਗੁਰਦਾਸਪੁਰ ਨੂੰ ਦਿੱਤੀ ਜਾਵੇ। ਇਸ ਦੇ ਨਾਲ-ਨਾਲ ਮੈਂ ਇੰਨਾ ਕਹਿੰਦਾ ਹੋਇਆ ਆਪਣੇ ਟਾਈਮ ਵਿੱਚ ਹੀ ਆਪਣੀ ਗੱਲ ਨੂੰ ਖਤਮ ਕਰਨੀ ਚਾਹੁੰਦਾ ਹਾ ਅਤੇ ਇਥੇ ਚੀਫ ਮਨਿਸਟਰ ਸਾਹਿਬ ਬੈਠੇ ਹਨ, ਮੈਂ ਉਨ੍ਹਾਂ ਨੂੰ ਕਹਾਂਗਾ...

(ਇਸ ਸਮੇਂ ਸਰਦਾਰ ਜਗਬੀਰ ਸਿੰਘ ਬਰਾੜ, ਮੁੱਖ ਮੰਤਰੀ ਜੀ ਦੇ ਬੈਂਚ ਤੋਂ ਸਰਦਾਰ ਅਵਤਾਰ ਸਿੰਘ ਬਰਾੜ ਦੇ ਬੈਂਚ ਤੱਕ ਗਏ ਅਤੇ ਫਿਰ ਵਾਪਸ ਮੁੱਖ ਮੰਤਰੀ ਜੀ ਦੀ ਸੀਟ ਤੇ ਗਏ।)

ਤੁਸੀਂ (ਸਰਦਾਰ ਜਗਬੀਰ ਸਿੰਘ ਬਰਾੜ ਵੱਲ ਇਸ਼ਾਰਾ) ਫਲੋਰ ਕਰਾਸ ਨਹੀਂ ਕਰ ਸਕਦੇ। ਨਹੀਂ ਤਾਂ ਤੁਸੀਂ ਫਿਰ ਵਾਪਸ ਬੀ.ਡੀ.ਓ. ਬਣ ਜਾਣਾ ਹੈ। ਮੈਂ ਤੁਹਾਡਾ ਮਸ਼ਕੂਰ ਹਾਂ ਅਤੇ ਆਸ ਕਰਦਾ ਹਾਂ ਕਿ ਜੋ ਮੈਂ ਆਪਣੇ ਵਿਚਾਰ ਕਹੇ ਹਨ, ਉਨ੍ਹਾਂ ਤੇ ਇਹ ਗੰਭੀਰਤਾ ਨਾਲ ਵਿਚਾਰ ਕਰਨਗੇ। ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ, ਅਸੀਂ ਪੰਜਾਬ ਦੀ ਬਿਹਤਰੀ ਵਾਸਤੇ ਕੋਆਪ੍ਰੇਟ ਕਰਨ ਨੂੰ ਤਿਆਰ ਹਾਂ, ਉਸ ਦੇ ਲਈ ਇਹ ਡਿਵੀਡੈਂਡ ਲੈਣ ਦੀ ਕੋਸ਼ਿਸ਼ ਕਰਨ। ਬਹੁਤ ਮਿਹਰਬਾਨੀ।

**ਮਾਨਯੋਗ ਸਪੀਕਰ** : ਹੁਣ ਸੀ.ਐਮ. ਸਾਹਿਬ ਹਾਊਸ ਨੂੰ ਕੋਈ ਇਨਫਰਮੇਸ਼ਨ ਦੇਣਾ ਚਾਹੁੰਦੇ ਹਨ। ਜਿਹੜੀ ਕਿ ਇੱਕ ਬਹੁਤ ਵੱਡੀ ਡਿਮਾਂਡ ਹੈ, ਉਸ ਦੇ ਮੁਤੱਲਕ ਗੱਲ ਕਰਨਗੇ। ਸੀ.ਐਮ. ਸਾਹਿਬ।

## RESOLUTION REG. POSTPONEMENT OF ELECTION OF GRAM PANCHAYATS, BLOCK SAMITIS AND ZILA PARISHADS

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਜਿਸ ਦਿਨ ਦੇ ਅਸੀਂ ਸ਼ੈਸ਼ਨ ਵਿੱਚ ਆਏ ਹਾਂ, ਉਸ ਦਿਨ ਦੇ ਰੂਲਿੰਗ ਪਾਰਟੀ ਦੇ ਐਮ.ਐਲ.ਏ. ਸਾਹਿਬਾਨ ਵੀ ਅਤੇ ਆਪੋਜ਼ੀਸ਼ਨ ਦੇ ਐਮ.ਐਲ.ਏ. ਸਾਹਿਬਾਨ ਵੀ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਵੀ ਮੈਨੂੰ ਕਿਹਾ ਹੈ ਕਿ ਅੱਗੇ ਹਾੜੀ ਦਾ ਮੌਸਮ ਆ ਗਿਆ ਹੈ, ਗਰਮੀ ਪੈਣ ਲਗੇਗੀ ਅਤੇ ਇਸ ਦੇ ਨਾਲ ਕਟਾਈ ਵੀ ਸ਼ੁਰੂ ਹੋ ਜਾਵੇਗੀ। ਦੂਜਾ, ਬੱਚਿਆਂ ਦੇ ਇਮਤਿਹਾਨ ਹਨ। ਇਸ ਕਰਕੇ ਇਹ ਪੰਚਾਇਤਾਂ ਦੇ ਇਲੈਕਸ਼ਨ ਪੋਸਟਪੋਨ ਕਰ ਦਿੱਤੇ ਜਾਣ। ਤੁਸੀਂ ਇਸ ਤੇ ਫੈਸਲਾ ਕਰ ਲਓ ਤਾਂ ਕਿ ਜੋ ਦੋਵੇਂ ਪਾਸਿਆਂ ਦੇ ਖਦਸ਼ੇ ਹਨ, ਉਸ ਦੇ ਮੁਤਾਬਿਕ ਹੀ ਚੱਲਣਾ ਹੈ। ਇਸ ਕਰਕੇ ਜੇ ਸਾਰੇ ਰਜ਼ਾਮੰਦ ਹੋਣ ਤਾਂ ਇਸ ਤੇ ਇੱਕ ਰੈਜ਼ੋਲਿਊਸ਼ਨ ਪਾਸ ਕਰਕੇ ਭੇਜ ਦੇਈਏ ਕਿਉਂਕਿ ਇਹ ਪੋਸਟਪੋਨ ਕਰਨੇ ਤਾਂ ਇਲੈਕਸ਼ਨ ਕਮਿਸ਼ਨ ਨੇ ਹਨ। ਆਪਾਂ ਅਸੰਬਲੀ ਵਿਚੋਂ ਇੱਕ ਮਤਾ ਪਾਸ ਕਰਕੇ ਭੇਜ ਦੇਈਏ । (ਥੰਪਿੰਗ)

ਮੈਂ ਹੁਣ ਪ੍ਰਸਤਾਵ ਕਰਦਾ ਹਾਂ—

> ਕਿਉਂਜੋ ਇਲੈਕਸ਼ਨਾਂ ਦਾ ਜਿਹੜਾ ਸਮਾਂ ਹੈ, ਉਹ ਕਣਕ ਦੀ ਕਟਾਈ ਵਾਲਾ ਹੈ ਜਿਸ ਕਰਕੇ ਜ਼ਿਮੀਂਦਾਰ ਅਤੇ ਜ਼ਿਮੀਂਦਾਰੇ ਦਾ ਕੰਮ ਕਰਨ ਵਾਲਿਆਂ ਨੇ ਉਸ ਦੇ ਵਿੱਚ ਰੁਝ ਜਾਣਾ ਹੈ ਅਤੇ ਮਾਰਚ ਔਰ ਅਪ੍ਰੈਲ ਬੱਚਿਆਂ ਦੀ ਮਿਹਨਤ ਕਰਨ ਵਾਲਾ ਸਮਾਂ ਹੈ ਔਰ ਇਸ ਸਮੇਂ ਬੱਚਿਆਂ ਦੇ ਇਮਤਿਹਾਨ ਵੀ ਚੱਲ ਰਹੇ ਹਨ;
>
> ਇਸ ਲਈ ਇਹ ਸਦਨ ਚੋਣ ਕਮਿਸ਼ਨ ਨੂੰ ਪੰਚਾਇਤੀ ਚੋਣਾਂ ਦੀਆਂ ਤਰੀਕਾਂ ਅੱਗੇ ਪਾਉਣ ਦੀ ਸਿਫਾਰਸ਼ ਕਰਦਾ ਹੈ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

> ਕਿਉਂਜੋ ਇਲੈਕਸ਼ਨਾਂ ਦਾ ਜਿਹੜਾ ਸਮਾਂ ਹੈ, ਉਹ ਕਣਕ ਦੀ ਕਟਾਈ ਵਾਲਾ ਹੈ ਜਿਸ ਕਰਕੇ ਜ਼ਿਮੀਂਦਾਰ ਅਤੇ ਜ਼ਿਮੀਂਦਾਰੇ ਦਾ ਕੰਮ ਕਰਨ ਵਾਲਿਆਂ ਨੇ ਉਸ ਦੇ ਵਿੱਚ ਰੁਝ ਜਾਣਾ ਹੈ ਅਤੇ ਮਾਰਚ ਔਰ ਅਪ੍ਰੈਲ ਬੱਚਿਆਂ ਦੀ ਮਿਹਨਤ ਕਰਨ ਵਾਲਾ ਸਮਾਂ ਹੈ ਔਰ ਇਸ ਸਮੇਂ ਬੱਚਿਆਂ ਦੇ ਇਮਤਿਹਾਨ ਵੀ ਚੱਲ ਰਹੇ ਹਨ;
>
> ਇਸ ਲਈ ਇਹ ਸਦਨ ਚੋਣ ਕਮਿਸ਼ਨ ਨੂੰ ਪੰਚਾਇਤੀ ਚੋਣਾਂ ਦੀਆਂ ਤਰੀਕਾਂ ਅੱਗੇ ਪਾਉਣ ਦੀ ਸਿਫਾਰਸ਼ ਕਰਦਾ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

> ਕਿਉਂਜੋ ਇਲੈਕਸ਼ਨਾਂ ਦਾ ਜਿਹੜਾ ਸਮਾਂ ਹੈ, ਉਹ ਕਣਕ ਦੀ ਕਟਾਈ ਵਾਲਾ ਹੈ ਜਿਸ ਕਰਕੇ ਜ਼ਿਮੀਂਦਾਰ ਅਤੇ ਜ਼ਿਮੀਂਦਾਰੇ ਦਾ ਕੰਮ ਕਰਨ ਵਾਲਿਆਂ ਨੇ ਉਸ ਦੇ ਵਿੱਚ ਰੁਝ ਜਾਣਾ ਹੈ ਅਤੇ ਮਾਰਚ ਔਰ ਅਪ੍ਰੈਲ ਬੱਚਿਆਂ ਦੀ ਮਿਹਨਤ ਕਰਨ ਵਾਲਾ ਸਮਾਂ ਹੈ ਔਰ ਇਸ ਸਮੇਂ ਬੱਚਿਆਂ ਦੇ ਇਮਤਿਹਾਨ ਵੀ ਚੱਲ ਰਹੇ ਹਨ;
>
> ਇਸ ਲਈ ਇਹ ਸਦਨ ਚੋਣ ਕਮਿਸ਼ਨ ਨੂੰ ਪੰਚਾਇਤੀ ਚੋਣਾਂ ਦੀਆਂ ਤਰੀਕਾਂ ਅੱਗੇ ਪਾਉਣ ਦੀ ਸਿਫਾਰਸ਼ ਕਰਦਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਮੈਂ ਸਾਰੇ ਹਾਊਸ ਵੱਲੋਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ। ਜੇਕਰ ਬਾਦਲ ਸਾਹਿਬ ਨੇ ਹੋਰ ਕੁਝ ਬੋਲਣਾ ਹੈ ਤਾਂ ਬੋਲ ਲੈਣ।

**ਮੁੱਖ ਮੰਤਰੀ :** ਇਹ ਮਤਾ ਜਿਹੜਾ ਹੈ, ਇਹ ਇਲੈਕਸ਼ਨ ਕਮਿਸ਼ਨ ਨੂੰ ਭੇਜਣਾ ਹੈ। ਫੈਸਲਾ ਤਾਂ ਉਨ੍ਹਾਂ ਨੇ ਕਰਨਾ ਹੈ।

**ਮਾਨਯੋਗ ਸਪੀਕਰ :** ਆਪਣੇ ਹਾਊਸ ਵੱਲੋਂ ਤਾਂ ਪਾਸ ਹੋ ਗਿਆ ਹੈ।

**ਮੁੱਖ ਮੰਤਰੀ :** ਜੋ ਹਾਊਸ ਦੀ ਮਨਸ਼ਾ ਹੈ, ਉਹ ਇਲੈਕਸ਼ਨ ਕਮਿਸ਼ਨ ਕੋਲ ਥਰੂ ਚੀਫ ਸੈਕ੍ਰੇਟਰੀ ਜਾਂ ਹੋਰ ਅਫਸਰ ਉਨ੍ਹਾਂ ਕੋਲ ਲਿਖ ਕੇ ਭੇਜ ਦਿੱਤਾ ਜਾਵੇ ਤਾਂ ਕਿ ਉਹ ਇਸ ਤੇ ਫੈਸਲਾ ਕਰ ਲੈਣ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜਿਸ ਤਰ੍ਹਾਂ ਬਾਦਲ ਸਾਹਿਬ ਨੇ ਕਾਫ਼ੀ ਖਦਸ਼ੇ ਜ਼ਾਹਿਰ ਕੀਤੇ ਹਨ। ਇਸ ਤਰ੍ਹਾਂ ਦੇ ਇਧਰ ਵੀ, ਉਧਰ ਵੀ ਖਦਸ਼ੇ ਸੀ ਜਿਸ ਕਰਕੇ ਸ਼ਡਿਊਲ ਅੱਪ-ਸੈਟ ਸੀ ਅਤੇ ਇਹ ਠੀਕ ਨਹੀਂ ਆ ਰਿਹਾ ਸੀ। ਅੱਜ ਫ਼ਸਲ ਦੀ ਕਟਾਈ ਅਤੇ ਬੱਚਿਆਂ ਦੀ ਪੜ੍ਹਾਈ ਨੂੰ ਮੱਦੇਨਜ਼ਰ ਰੱਖਦੇ ਹੋਏ ਤਕਰੀਬਨ ਸਾਰਾ ਹਾਊਸ ਹੀ ਇਸ ਗੱਲ ਉੱਤੇ ਸਹਿਮਤ ਹੋਇਆ ਹੈ। ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਅਸੀਂ ਇਲੈਕਸ਼ਨਾਂ ਹੁਣ ਪੋਸਟਪੋਨ ਵਾਸਤੇ ਸਾਰਿਆਂ ਦੀ ਸਲਾਹ ਨਾਲ ਫੈਸਲਾ ਕੀਤਾ ਹੈ, ਇਸੇ ਤਰ੍ਹਾਂ ਜੇਕਰ ਸਰਕਾਰ ਅੱਗੇ ਇਲੈਕਸ਼ਨਾਂ ਰੱਖੇਗੀ ਤਾਂ ਉਸ ਦੇ ਬਾਰੇ ਵੀ ਸਾਡੇ ਨਾਲ ਸਲਾਹ ਕਰ ਲੈਣ ਕਿ ਕਦੋਂ ਰੱਖਣੀਆਂ ਹਨ।

**ਮਾਨਯੋਗ ਸਪੀਕਰ :** ਹਾਂ ਜੀ, ਚੰਨੀ ਜੀ, ਤੁਸੀਂ ਵੀ ਅੱਜ ਇਸ ਮਾਮਲੇ ਬਾਰੇ ਗੱਲ ਕੀਤੀ ਸੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ, ਬੀਬੀ ਜੀ ਦਾ ਅਤੇ ਬਾਕੀ ਮੈਂਬਰ ਸਾਹਿਬਾਨ ਦਾ ਇਸ ਕਰਕੇ ਧੰਨਵਾਦ ਕਰ ਰਿਹਾ ਹਾਂ ਕਿ ਮੈਂ ਅੱਜ ਸਵੇਰੇ ਗੱਲ ਕੀਤੀ ਸੀ ਅਤੇ ਇਹ ਪੰਜਾਬ ਦੇ ਲੋਕਾਂ ਦੇ ਲਈ, ਮਜ਼ਦੂਰਾਂ ਦੇ ਲਈ, ਕਿਸਾਨਾਂ ਦੇ ਲਈ ਅਤੇ ਬੱਚਿਆਂ ਦੀ ਪੜ੍ਹਾਈ ਦੇ ਕਾਰਨ ਬਹੁਤ ਜ਼ਰੂਰੀ ਸੀ। ਇਸ ਲਈ ਮੈਂ ਸੀ.ਐਮ. ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਮੈਂ ਇਹ ਅਪੀਲ ਕਰਦਾ ਹਾਂ ਕਿ ਇਹ ਮਤਾ ਇਲੈਕਸ਼ਨ ਕਮਿਸ਼ਨ ਕੋਲ ਜਾਵੇਗਾ ਤਾਂ ਉਹ ਇਸ ਨੂੰ ਮਨਜ਼ੂਰ ਕਰੇਗਾ।

**ਸਰਦਾਰ ਕੁਲਦੀਪ ਸਿੰਘ ਭੱਠਲ :** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਹ ਪਿਰਤ ਪਈ ਹੈ ਅਤੇ ਪੰਜਾਬ ਦੇ ਕਿਸਾਨਾਂ ਦੀ ਮੁਸ਼ਕਲਾਤ ਨੂੰ ਵੇਖਦੇ ਹੋਏ ਸਾਰੇ ਪਾਰਟੀਆਂ ਵਾਲੇ ਇੱਕ ਮੱਤ ਹੋਏ ਹਨ। ਇਸੇ ਤਰ੍ਹਾਂ ਜੇਕਰ ਪੰਜਾਬ ਦੀਆਂ ਬਾਕੀ ਮੁਸ਼ਕਲਾਤਾਂ ਦੇ ਬਾਰੇ ਵੀ ਸਾਰੀਆਂ ਪਾਰਟੀਆਂ ਵਲੋਂ ਇੱਕ ਮੱਤ ਹੋ ਕੇ ਇਹ ਪਿਰਤ ਅੱਗੇ ਵਧਾਈ ਜਾਵੇ ਤਾਂ ਇਹ ਪੰਜਾਬ ਦੇ ਲਈ ਬਹੁਤ ਵੱਡੀ ਮਿਹਰਬਾਨੀ ਹੋਵੇਗੀ।

**ਮਾਨਯੋਗ ਸਪੀਕਰ :** ਹਾਂ, ਹੁਣ ਇਸ ਪਾਸੇ ਗੱਲਾਂ ਅੱਗੇ ਤੁਰ ਤਾਂ ਪਈਆਂ ਹਨ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗਾ ਕਿ ਅੱਜ ਇਹ ਦੂਸਰਾ ਗੁੱਡ-ਵਿੱਲ ਜੈਸਚਰ ਹੈ। ਜਿਸ ਤਰ੍ਹਾਂ ਪਹਿਲਾਂ ਅਸੀਂ ਇਕੱਠੇ ਹੋ ਕੇ ਕ੍ਰਿਕਟ ਖੇਡੀ ਤੇ ਉਸ ਦੇ ਨਾਲ ਇੱਕ ਚੰਗਾ ਵਾਤਾਵਰਣ

ਬਣਿਆ। ਉਸ ਨੂੰ ਇਸ ਹਾਊਸ ਦੇ ਵਿਚ ਅੱਗੇ ਵਧਾ ਰਹੇ ਹਾਂ ਕਿ ਜਿਥੇ ਪੰਜਾਬ ਦੇ ਹਿੱਤਾਂ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਅੱਜ ਜਦੋਂ ਵਾਢੀ ਦਾ ਸਮਾਂ ਹੈ, ਬੱਚਿਆਂ ਦੀ ਪੜ੍ਹਾਈ ਦਾ ਸਮਾਂ ਹੈ, ਉਸ ਦੇ ਬਾਰੇ ਸਾਰੀਆਂ ਪਾਰਟੀਆਂ ਵਲੋਂ ਰਲ ਕੇ ਵਿਧਾਨ ਸਭਾ ਦੇ ਵਿਚ ਇੱਕ ਮੱਤ ਹੋ ਕੇ ਪੰਚਾਇਤਾਂ ਦੇ ਇਲੈਕਸ਼ਨਾਂ ਨੂੰ ਪੋਸਟਪੋਨ ਕਰਨ ਦਾ ਮਤਾ ਪਾਸ ਕੀਤਾ ਹੈ। ਇਸ ਗੱਲ ਨੂੰ ਸਾਨੂੰ ਅੱਗੇ ਵਧਾਉਣਾ ਚਾਹੀਦਾ ਹੈ। ਜਿਸ ਤਰਾਂ ਮੇਰੇ ਸਹਿਯੋਗੀ ਵਿਧਾਇਕ ਨੇ ਵੀ ਇਸ ਬਾਰੇ ਜ਼ਿਕਰ ਕੀਤਾ ਹੈ, ਅਸੀਂ ਮਿਨੀਮਮ ਏਜੰਡਾ ਤੈਅ ਕਰੀਏ ਕਿ ਅਸੀਂ ਇਥੇ ਕੋਈ ਰਾਜਨੀਤੀ ਨਹੀਂ ਕਰਨੀ ਅਤੇ ਪੰਜਾਬ ਦੇ ਹਿੱਤਾਂ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਇਸ ਨੂੰ ਪ੍ਰੋਟੈਕਟ ਕਰਨਾ ਹੈ। ਇਸ ਲਈ ਮੈਂ ਸਾਰੀਆਂ ਪਾਰਟੀਆਂ ਦੀ ਅਤੇ ਸਾਰੇ ਮੈਂਬਰ ਸਾਹਿਬਾਨ ਦੀ ਸ਼ਲਾਘਾ ਕਰਦਾ ਹਾਂ ਕਿ ਜਿਸ ਤਰ੍ਹਾਂ ਅਸੀਂ ਇੱਕ ਮੱਤ ਹੋਏ ਹਾਂ, ਇਸ ਨੂੰ ਪੰਜਾਬ ਦੇ ਹਿੱਤਾਂ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਇਹ ਜਿਹੜੀ ਗੁੱਡ-ਵਿੱਲ ਜੈਸਚਰ ਹੈ, ਚੰਗੇ ਵਾਤਾਵਰਨ ਨੂੰ ਅੱਗੇ ਹੋਰ ਵਧਾਈਏ। ਧੰਨਵਾਦ।

**ਮਾਨਯੋਗ ਸਪੀਕਰ** : ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਵਲੋਂ ਹਾਊਸ ਦੀ ਨਬਜ਼ ਤੇ ਹੱਥ ਰੱਖਣ ਦਾ ਬਹੁਤ-ਬਹੁਤ ਧੰਨਵਾਦ। ਤੁਹਾਨੂੰ (ਮੁੱਖ ਮੰਤਰੀ ਵੱਲ ਇਸ਼ਾਰਾ) ਵਧਾਈ ਕਿ ਤੁਸੀਂ ਸਾਰੀਆਂ ਗੱਲਾਂ ਨੂੰ ਪਛਾਣਦਿਆਂ ਹੋਇਆਂ ਹਾਊਸ ਦੀ ਮੰਗ ਨੂੰ ਪ੍ਰਵਾਨ ਕੀਤਾ ਹੈ। ਇਸ ਦਾ ਰੈਜ਼ੋਲਿਊਸ਼ਨ ਪਾਸ ਹੋ ਗਿਆ ਹੈ। ਹਾਂ ਜੀ, ਏਜੰਡੇ ਦੀ ਅਗਲੀ ਆਈਟਮ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ।

## GENERAL DISCUSSION ON THE BUDGET ESTIMATES FOR THE YEAR 2008-2009 *(RESUMPTION)*

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ)** : ਸਪੀਕਰ ਸਾਹਿਬ, ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਜਟ ਦੇ ਉਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਜਦੋਂ ਤੋਂ ਇਸ ਬਜਟ ਦੇ ਉਤੇ ਬਹਿਸ ਸ਼ੁਰੂ ਹੋਈ ਹੈ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਦੇ ਵਿਚਾਰ ਸੁਣਨ ਦਾ ਮੌਕਾ ਮਿਲਿਆ ਹੈ। ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਇਸ ਦੀ ਜਿੰਨੀ ਵੀ ਸਰਾਹਣਾ ਕੀਤੀ ਜਾਵੇ ਉਹ ਥੋੜ੍ਹੀ ਹੈ। ਪੰਜਾਬ ਦਾ ਬਜਟ ਲੰਮੇ ਸਮੇਂ ਤੋਂ ਪੇਸ਼ ਕੀਤਾ ਜਾਂਦਾ ਰਿਹਾ ਹੈ ਤਾਂ ਹਰ ਵਾਰੀ ਘਾਟੇ ਵਿਚ ਜਾਂਦਾ ਰਿਹਾ ਹੈ। ਇਹ ਜਿਹੜਾ ਪੰਜਾਬ ਦਾ ਖਜ਼ਾਨਾ ਹੈ, ਇਹ ਇੱਕ ਯੋਗ ਵਿਅਕਤੀ ਦੇ ਹੱਥਾਂ ਵਿੱਚ, ਇੱਕ ਦਾਨਸ਼ਮੰਦ ਵਿੱਤ ਮੰਤਰੀ ਜੀ ਦੇ ਹੱਥਾਂ ਵਿੱਚ ਔਰ ਇੱਕ ਸੂਝਵਾਨ ਅਤੇ ਬਹੁਤ ਪੜ੍ਹੇ-ਲਿਖੇ ਵਿੱਤ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਦੇ ਹੱਥਾਂ ਵਿੱਚ ਆਇਆ ਹੈ ਅਤੇ 63 ਕਰੋੜ ਰੁਪਏ ਸਰਪਲੱਸ ਦਾ ਬਜਟ ਪੇਸ਼ ਕੀਤਾ ਗਿਆ ਹੈ।

*1.30 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਸਰਦਾਰ ਲਾਲ ਸਿੰਘ ਵੀ ਬੋਲ ਕੇ ਗਏ ਹਨ ਅਤੇ ਆਮ ਕਰਕੇ ਕਾਂਗਰਸ ਵਲੋਂ ਜ਼ਿਕਰ ਕੀਤਾ ਜਾਂਦਾ ਹੈ ਕਿ ਜਦੋਂ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸਾਲ 2002 ਵਿੱਚ ਆਪਣਾ ਰਾਜ ਛੱਡ ਕੇ ਗਈ ਸੀ ਅਤੇ ਇਨ੍ਹਾਂ ਦੀ ਸਰਕਾਰ ਆਈ ਸੀ ਤਾਂ ਉਦੋਂ ਇਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਪਾਰਟੀ ਦੀ ਸਰਕਾਰ ਪੰਜਾਬ ਦੀ ਵਿੱਤੀ ਹਾਲਤ ਬਹੁਤ ਜ਼ਿਆਦਾ ਖਰਾਬ ਕਰਕੇ ਗਈ ਸੀ। ਇਹ ਪਤਾ ਹੀ ਨਹੀਂ ਕਿ ਇਨ੍ਹਾਂ ਨੇ ਇਹ ਕੋਰਾ ਝੂਠ ਬੋਲਣਾ ਕਦੋਂ ਹੱਟਣਾ ਹੈ। ਪਹਿਲਾਂ ਤਾਂ ਅਸੀਂ ਨਵੇਂ ਆਏ ਸੀ ਅਤੇ ਸਮਝਦੇ ਸੀ ਕਿ ਇਹ ਸਹੀ ਬੋਲਦੇ ਹਨ ਅਤੇ ਸ਼ਾਇਦ ਸ਼ੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਸਾਲ 1997-2002 ਦੇ ਦੌਰਾਨ ਵਿੱਤੀ ਹਾਲਤ ਬਾਰੇ ਗਲਤੀ ਕੀਤੀ ਹੋਵੇ ਪਰ ਹੁਣ ਸਾਨੂੰ ਹੌਲੀ-ਹੌਲੀ ਸਮਝ ਆਉਣ ਲੱਗ ਪਈ ਹੈ। ਅਸੀਂ ਵੇਖਿਆ ਕਿ ਜਿਹੜੇ ਐਨੂਅਲ ਪਲਾਨ ਹਨ ਇਨ੍ਹਾਂ ਦੇ ਵੇਲੇ ਅਤੇ ਸਾਡੇ ਵੇਲੇ ਦੇ ਦੋ ਐਨੂਅਲ ਪਲਾਨ ਬਣੇ ਹਨ। ਜਦੋਂ ਅਸੀਂ ਇਨ੍ਹਾਂ ਨੂੰ ਘੋਖਿਆ ਤਾਂ ਸੱਚ ਸਾਹਮਣੇ ਆਇਆ। ਸਾਲ 2006-07 ਦੇ ਵਿੱਚ ਜਦੋਂ ਇਨ੍ਹਾਂ ਨੂੰ ਖਦਸ਼ਾ ਸੀ ਕਿ ਅਸੀਂ ਤੁਰ ਜਾਣਾ ਹੈ ਅਤੇ ਅਸੀਂ ਕੋਈ ਚੰਗਾ ਹੰਭਲਾ ਮਾਰੀਏ। ਪੰਜਾਬ ਦੇ ਵਿੱਚ ਕੋਈ ਇਹੋ ਜਿਹਾ ਡਰਾਮਾ ਕਰੀਏ ਤਾਂ ਫਿਰ ਇਹ ਬੜਾ ਵੱਡਾ ਐਨੂਅਲ ਪਲਾਨ ਲੈ ਕੇ ਆਏ ਜਿਹੜਾ ਕਿ ਵੱਧ ਤੋਂ ਵੱਧ ਚਾਰ ਹਜ਼ਾਰ ਕਰੋੜ ਰੁਪਏ ਦਾ ਸੀ। ਇਨ੍ਹਾਂ ਦੇ ਜਿਹੜੇ ਐਨੂਅਲ ਪਲਾਨ ਸਨ ਉਹ 50 ਤੋਂ 60 ਪ੍ਰਤੀਸ਼ਤ ਤੱਕ ਨੇਪਰੇ ਚੜ੍ਹਦੇ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪਹਿਲੇ ਚਾਰ ਸਾਲ ਕੁਝ ਨਹੀਂ ਕੀਤਾ। ਇਹ ਆਪ ਮੰਨਦੇ ਹਨ ਪਰ ਦੋਸ਼ ਸਾਨੂੰ ਦਿੰਦੇ ਹਨ ਕਿ ਤੁਸੀਂ ਵਿੱਤੀ ਹਾਲਾਤ ਖਰਾਬ ਕਰਕੇ ਗਏ ਸੀ। ਕਹਿੰਦੇ ਹਨ ਕਿ ਵਿੱਤੀ ਹਾਲਾਤ ਠੀਕ ਕਰਦੇ ਕਰਦੇ ਸਾਨੂੰ ਸਾਲਾਂ ਬੱਧੀ ਟਾਈਮ ਲੱਗ ਗਿਆ ਪਰ ਪਹਿਲੇ ਚਾਰ ਸਾਲ ਕੁਝ ਨਹੀਂ ਕੀਤਾ। ਮਗਰਲੇ ਸਾਲ ਵਿੱਚ ਇਨ੍ਹਾਂ ਨੇ ਪੰਜਾਬ ਨਿਰਮਾਣ ਦਾ ਡਰਾਮਾ ਕੀਤਾ ਤੇ ਉਸ ਦੇ ਵਾਸਤੇ 1200 ਕਰੋੜ ਰੁਪਏ ਦਾ ਪਲਾਨ ਬਣਾਇਆ। ਉਹ ਪਲਾਨ ਬਣਾਇਆ ਵੀ ਕਾਹਲੀ ਵਿੱਚ ਅਤੇ ਵੰਡਿਆ ਵੀ ਕਾਹਲੀ ਵਿੱਚ ਗਿਆ ਅਤੇ ਫਿਰ ਨੇਪਰੇ ਵੀ ਕਾਹਲੀ ਵਿੱਚ ਚਾੜ੍ਹਨ ਦੀ ਕੋਸ਼ਿਸ਼ ਕੀਤੀ ਗਈ। ਇਨ੍ਹਾਂ ਨੇ ਉਸ ਵਿੱਚੋਂ ਸਿਰਫ਼ 894 ਕਰੋੜ ਰੁਪਏ ਖਰਚ ਕੀਤੇ। ਜੇਕਰ ਸਾਰਾ ਕੁਝ ਹਫ਼ੜਾ-ਦਫੜੀ ਵਿੱਚ ਕੀਤਾ ਹੋਇਆ ਹੋਵੇ ਤੇ ਇਨ੍ਹਾਂ ਦੀ ਇਹ ਰਵਾਇਤ ਵੀ ਰਹੀ ਹੋਵੇ ਕਿ ਦੁਰਵਰਤੋਂ ਵੀ ਕਰਨੀ ਹੈ ਤਾਂ ਉਸ ਦੇ ਵਿੱਚ ਬਹੁਤ ਵੱਡੀ ਦੁਰਵਤੋਂ ਵੀ ਹੋਈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਕਿਸਮਤ ਨੂੰ ਚੰਗਾ ਬਣਾਉਣ ਲਈ, ਪੰਜਾਬ ਦੇ ਲੋਕਾਂ ਦਾ ਭਲਾ ਕਰਨ ਵਾਸਤੇ ਜੇ ਕਿਸੇ ਨੇ ਜੱਦੋ-ਜਹਿਦ ਕੀਤੀ ਤਾਂ ਉਹ ਹਮੇਸ਼ਾ ਸ਼ੋਮਣੀ ਅਕਾਲੀ ਦਲ ਵਲੋਂ ਕੀਤੀ ਗਈ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਨੇ ਕੀਤੀ ਹੈ, ਸ਼੍ਰੋਮਣੀ ਅਕਾਲੀ ਦਲ ਦੇ ਵਰਕਰਾਂ ਨੇ ਕੀਤੀ ਹੈ। ਪਰ ਇਨ੍ਹਾਂ ਨੇ ਕਦੇ ਜੱਦੋ-ਜਹਿਦ ਨਹੀਂ ਕੀਤੀ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੀ ਅਜ਼ਾਦੀ ਤੋਂ ਬਾਅਦ ਸੂਬੇ ਬਣੇ ਅਤੇ ਇਹ ਭਾਸ਼ਾ ਦੇ ਅਧਾਰ ਤੇ ਬਣੇ ਤਾਂ ਜੇ ਸ਼ੋਮਣੀ ਅਕਾਲੀ ਦਲ ਨੇ ਮੰਗ ਲਏ ਤਾਂ ਫਿਰ ਕਿਹੜੀ ਚੂੰਢੀ ਵੱਢੀ ਗਈ। ਫਿਰ ਮੋਰਚਾ ਲੱਗਾ, ਲੱਖਾਂ ਲੋਕ ਜੇਲ੍ਹਾਂ ਦੇ ਵਿੱਚ ਗਏ, ਤਸ਼ੱਦਦ ਵੀ ਹੋਏ। ਫਿਰ ਜੇਕਰ ਸਵੀਕਾਰ ਵੀ ਕੀਤਾ ਤਾਂ ਅਸੀਂ ਇਹ ਨਹੀਂ ਸੀ ਕਿ ਕਿਹਾ ਕਿ ਸਾਨੂੰ ਰਾਜਪੁਰੇ ਤੱਕ ਰੱਖ ਲਵੋ। ਅਸੀਂ ਇਹ ਤਾਂ ਨਹੀਂ ਸੀ ਕਿਹਾ ਕਿ ਤੁਸੀਂ ਹਿਸਾਰ ਪਾਸੇ ਕੱਢ ਲਵੋ, ਅੰਬਾਲਾ ਪਾਸੇ ਕੱਢ ਲਵੋ ਜਾਂ ਹਿਮਾਚਲ ਦਾ ਏਰੀਆ ਪਾਸੇ ਕੱਢ ਲਵੋ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਦੇਣਾ ਤਾਂ ਕੀ ਸੀ, ਜਿਹੜੀ ਉਸ ਸਮੇਂ ਦੀ ਬੀਬੀ ਜੀ ਸਨ, ਉਸ ਨੇ ਚੰਡੀਗੜ੍ਹ ਨੂੰ ਯੂ.ਟੀ. ਬਣਾ ਦਿੱਤਾ। ਇਨ੍ਹਾਂ ਲੋਕਾਂ ਨੇ ਪੰਜਾਬ ਦੀ ਰਾਜਧਾਨੀ ਵੀ ਖੋਹੀ। ਪੰਜਾਬ ਦਾ ਪਾਣੀ ਜਿਸ ਬਾਰੇ ਸ਼ੋਮਣੀ ਅਕਾਲੀ ਦਲ ਹਮੇਸ਼ਾ ਜੱਦੋ-ਜਹਿਦ ਕਰਦਾ ਰਿਹਾ ਹੈ, ਅੱਜ ਵੀ ਦਾਅਵਾ ਕਰਦੇ ਅਤੇ ਰੌਲਾ ਪਾਉਂਦੇ ਹਾਂ, ਪੰਜਾਬ ਦਾ ਪਾਣੀ ਇਨ੍ਹਾਂ ਲੋਕਾਂ ਦੇ ਉਥੇ ਦਿੱਲੀ ਵਿੱਚ ਬੈਠੇ ਪ੍ਰਭੂਆਂ ਨੇ ਪੰਜਾਬ ਤੋਂ ਖੋਹਿਆ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਇੰਨੀ ਹੈ ਕਿ ਆਨਰੇਬਲ ਮੈਂਬਰ ਸਾਹਿਬ ਬੜੇ ਜ਼ੋਰ-ਸ਼ੋਰ ਨਾਲ ਇਹ ਗੱਲ ਕਹਿ ਰਹੇ ਹਨ ਕਿ ਪੰਜਾਬੀ ਸੂਬੇ ਦਾ ਮੋਰਚਾ ਲਾਇਆ, ਸਾਡੇ ਤੇ ਤਸ਼ੱਦਦ ਹੋਏ ਪਰ ਉਸ ਵਿਚੋਂ ਕੀ ਨਿਕਲਿਆ? ਜੇ ਤੁਹਾਡੇ ਨਾਲ ਧੱਕਾ ਕੀਤਾ ਗਿਆ ਤਾਂ ਫੇਰ ਦੀਪ ਮਾਲਾ ਕਰਨ ਦਾ ਫੈਸਲਾ ਕਿਉਂ ਕੀਤਾ ਸੀ ?

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) (ਬੈਠੇ ਬੈਠੇ)** : ਕਿਸ ਨੇ ਕੀਤੀ ?

**ਸਰਦਾਰ ਅਵਤਾਰ ਸਿੰਘ ਬਰਾੜ** : ਤੁਹਾਡੇ ਲੋਕਾਂ ਨੇ ਦੀਪ ਮਾਲਾ ਕਰਨ ਦਾ ਫੈਸਲਾ ਕੀਤਾ ਸੀ ਪਰ ਜਦੋਂ ਇਸ ਦਾ ਵਿਰੋਧ ਹੋਇਆ ਉਦੋਂ ਇਹ ਫੈਸਲਾ ਵਾਪਸ ਲੈ ਲਿਆ ਗਿਆ, ਸੰਤ ਫਤਹਿ ਸਿੰਘ ਹੋਰਾਂ ਨੇ ਫੈਸਲਾ ਕੀਤਾ ਸੀ। ਤੁਸੀਂ ਤੋੜ-ਮਰੋੜ ਕੇ ਗੱਲਾਂ ਕਰਦੇ ਹੋ। ਸਵਰਗੀ ਪ੍ਰਤਾਪ ਸਿੰਘ ਕੈਰੋਂ ਕਿਸੇ ਜ਼ਮਾਨੇ ਵਿੱਚ ਇਸ ਹਾਊਸ ਦੇ ਮੁਖੀ ਰਹੇ ਸੀ। ਉਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਦੇ ਹਿੱਤ, ਪੰਜਾਬ ਦੇ ਲੋਕਾਂ ਦੇ ਹਿੱਤ ਮੰਗਦੇ ਹਨ ਕਿ ਮਹਾਂ ਪੰਜਾਬ ਹੋਵੇ। ਪੰਜਾਬ ਦੇ ਲੋਕ ਉੱਦਮੀ ਹਨ, ਕਿਸਾਨ ਜਮਾਤ ਹਨ। ਗੰਗਾ ਨਗਰ, ਮੇਰਠ ਵਗੈਰਾ ਸ਼ਾਮਲ ਕਰਕੇ ਮਹਾਂ ਪੰਜਾਬ ਹੀ ਆਰਥਿਕ ਤੌਰ ਤੇ ਸੈਲਫ ਸਫੀਸ਼ੀਐਂਟ ਹੋਵੇਗਾ ਅਤੇ ਤਾਂ ਹੀ ਲੋਕ ਹੋਰ ਖੁਸ਼ਹਾਲ ਹੋ ਸਕਣਗੇ। ਇਨ੍ਹਾਂ ਨੇ ਮੋਰਚਾ ਲਾ ਕੇ ਪੰਜਾਬੀ ਸੂਬਾ ਮੰਗਿਆ ਪਰ ਇਹ ਪੰਜਾਬੀ ਸੂਬੀ ਹੀ ਲੈ ਕੇ ਆ ਗਏ। ਅੱਜ ਇਹ ਮੈਨੂੰ ਦੱਸਣ ਕਿ ਗਰੀਬ ਮਾਰ ਕਿਸ ਨੇ ਕੀਤੀ। ਪ੍ਰੰਤੂ ਅੱਜ ਇਹ ਸਭ ਕੁਝ ਸਾਡੇ ਮੱਥੇ ਹੀ ਮੜ੍ਹਦੇ ਹਨ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਬਰਾੜ ਸਾਹਿਬ ਕਿਸੇ ਕਾਇਦੇ ਕਾਨੂੰਨ ਦੀ ਗੱਲ ਕਰਨ। ਅਸੀਂ ਬੋਲੀ ਦੇ ਅਧਾਰ ਤੇ ਸੂਬਾ ਮੰਗਿਆ ਸੀ। ਮਹਾਂ ਪੰਜਾਬ ਕਿਵੇਂ ਬਣ ਸਕਦਾ ਸੀ, ਇਹ ਬੋਲੀ ਦੇ ਅਧਾਰ ਤੇ ਬਨਣਾ ਸੀ। ਅਸੀਂ ਬੋਲੀ ਦੇ ਅਧਾਰ ਤੇ ਪੰਜਾਬੀ ਸੂਬਾ ਬਣਾਏ ਜਾਣ ਦੀ ਮੰਗ ਕਰਦੇ ਸੀ। ਅਬੋਹਰ ਦਾ ਏਰੀਆ ਇਨਕਲੂਡ ਕਰਨ ਬਾਰੇ ਕਿਹਾ ਸੀ ਪਰ ਉਦੋਂ ਦੇ ਹੋਮ ਮਨਿਸਟਰ ਨੇ ਇਹ ਏਰੀਆ ਇਨਕਲੂਡ ਨਹੀਂ ਕੀਤਾ ਸੀ। ਤੁਸੀਂ ਇਹ ਗੱਲਾਂ ਪੁੱਠੀਆਂ-ਸਿੱਧੀਆਂ ਕਿਉਂ ਕਰਦੇ ਹੋ ?

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ...

**ਮਾਨਯੋਗ ਡਿਪਟੀ ਸਪੀਕਰ** : ਤੁਸੀਂ ਆਪਣੇ ਭਾਸ਼ਣ ਵਿੱਚ ਕਹਿ ਲੈਣਾ, ਜੋ ਕਹਿਣਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਇਨ੍ਹਾਂ ਨੂੰ ਸਪੀਕਰ ਸਾਹਿਬ ਨੇ ਕਾਇਦਾ-ਕਾਨੂੰਨ ਸਿਖਾਇਆ ਹੈ, ਇਹ ਇਥੇ ਕੀ ਕਹਿੰਦੇ ਹਨ?

**ਮਾਨਯੋਗ ਡਿਪਟੀ ਸਪੀਕਰ** : ਇਹੋ ਜਿਹੀ ਗੱਲ ਕੋਈ ਨਹੀਂ ਹੈ। ਤੁਸੀਂ ਬੈਠ ਜਾਓ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਮੈਂ ਇਸ ਪਾਸੇ ਗੱਲ ਨਹੀਂ ਲਿਆਉਣਾ ਚਾਹੁੰਦਾ ਸੀ ਪਰ ਇਹ ਗੱਲ ਤਾਂ ਬਾਜਵਾ ਸਾਹਿਬ ਕਰਕੇ ਗਏ ਹਨ ਤਾਂ ਹੀ ਮੈਨੂੰ ਕਰਨੀ ਪਈ ਹੈ। ਹੁਣ ਇਹ ਇਸ ਤੋਂ ਕਿਵੇਂ ਮੁਕਰ ਜਾਣਗੇ ? ਐਸ.ਵਾਈ.ਐਲ., ਜਿਸ ਦਾ ਰੌਲਾ ਅੱਜ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਤੱਕ ਨਹੀਂ ਮੁੱਕਿਆ, ਉਸ ਦਾ ਟੱਕ ਕਿਸ ਨੇ ਲਾਇਆ ਸੀ। ਇਨ੍ਹਾਂ ਦੀਆਂ ਹਰਕਤਾਂ ਕਰਕੇ ਕਪੂਰੀ ਦਾ ਮੋਰਚਾ ਸਾਨੂੰ ਲਾਉਣਾ ਪਿਆ, ਧਰਮ ਯੁੱਧ ਮੋਰਚਾ ਲਾਉਣਾ ਪਿਆ। ਇਨ੍ਹਾਂ ਨੇ ਪੰਜਾਬ ਨੂੰ ਕਿਉਂ ਤਬਾਹ ਕੀਤਾ ਤਾਂ ਕਿ ਦਿੱਲੀ ਦੀ ਗੱਦੀ ਤੇ ਬੈਠੇ ਇਨ੍ਹਾਂ ਦੇ ਵੱਡੇ ਖੁਸ਼ ਹੋ ਜਾਣ। ਪੰਜਾਬ ਦੇ ਹਿਤਾਂ ਦੀ ਖਾਤਰ ਇਨ੍ਹਾਂ ਨੇ ਕਦੇ ਹਾਅ ਦਾ ਨਾਅਰਾ ਨਹੀਂ ਮਾਰਿਆ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਐਨੂਅਲ ਪਲਾਨ ਦੀ ਗੱਲ ਕਰਦਾ ਸੀ। ਇਨ੍ਹਾਂ ਦੇ ਸਾਲ 2006-07 ਦਾ ਐਨੂਅਲ ਪਲਾਨ ਚਾਰ ਹਜ਼ਾਰ ਕਰੋੜ ਰੁਪਏ ਦਾ ਸੀ। ਇਹ ਵੀ ਦੱਸ ਦਿੰਦਾ ਹਾਂ ਕਿ ਇਸ ਪਲਾਨ ਵਿਚੋਂ ਵਰਤੋਂ ਕਿੰਨੀ ਹੋਈ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇ ਵਿੱਤ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਸਾਲ 2007-08 ਲਈ 5111 ਕਰੋੜ ਦਾ ਸ਼ਗਨ ਵਾਲਾ ਐਨੂਅਲ ਪਲਾਨ ਲਿਆਂਦਾ ਸੀ। ਜਿਥੇ 1099 ਕਰੋੜ ਦਾ ਇਕ ਸਾਲ ਵਿੱਚ ਵਾਧਾ ਕੀਤਾ, ਜੋ ਇਸ ਸਾਲ ਦਾ 6210 ਕਰੋੜ ਦਾ ਪਲਾਨ ਲਿਆਂਦਾ ਹੈ। ਇਸ ਵਿੱਚ ਹੁਣ ਮੈਂ ਕੁਮਿਟਿਡ ਐਕਸਪੈਂਡੀਚਰ ਦੀ ਗੱਲ ਕਰਾਂਗਾ। ਸਾਡੇ ਸਤਿਕਾਰਯੋਗ ਸਰਦਾਰ ਲਾਲ ਸਿੰਘ ਜੀ ਦੇ ਕਾਂਗਰਸ ਦੇ ਰਾਜ ਵਿੱਚ ਕੁਮਿਟਿਡ ਐਕਸਪੈਂਡੀਚਰ ਕਿੰਨਾ ਸੀ, 80.5% । ਸਾਡੀ ਸਰਕਾਰ ਨੇ ਇਕ ਸਾਲ ਵਿੱਚ ਆਮਦਨ ਵਿਚ ਵਾਧਾ ਕੀਤਾ। ਕੁੱਲ ਆਮਦਨ ਵਿਚੋਂ ਕੁਮਿਟਿਡ ਐਕਸਪੈਂਡੀਚਰ ਕੇਵਲ 67% ਰਹਿ ਗਿਆ। ਡਿਪਟੀ ਸਪੀਕਰ ਸਾਹਿਬ, ਤੁਸੀਂ ਦੱਸੋ ਫਾਈਨਾਂਸ ਉਤੇ ਕੰਟਰੋਲ ਕਿਸ ਨੇ ਕੀਤਾ, ਬਿਹਤਰੀ ਕਿਸ ਨੇ ਲਿਆਂਦੀ? ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ (ਥੰਪਿੰਗ)। ਡਿਪਟੀ ਸਪੀਕਰ ਸਾਹਿਬ, ਇਸ ਵਿਚ ਕੋਈ ਦੋ ਰਾਏ ਨਹੀਂ ਕਿ ਪੰਜਾਬ ਦਾ ਰੈਵੇਨਿਊ ਕਿਸੇ ਟਾਈਮ ਬਹੁਤ ਵੱਧ ਹੁੰਦਾ ਸੀ ਅਤੇ ਖਰਚੇ ਤੋਂ ਬਹੁਤ ਵੱਧ ਹੁੰਦਾ ਸੀ ਪਰ ਮਾੜੇ ਹਾਲਾਤਾਂ ਨੇ ਸਾਲ 1986 ਤੋਂ ਬਾਅਦ ਪੰਜਾਬ ਦੀ ਆਮਦਨ ਘੱਟ ਤੇ ਖਰਚਾ ਵੱਧ ਹੋਣਾ ਸ਼ੁਰੂ ਹੋ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਇਸੇ ਤਰ੍ਹਾਂ ਦੇ ਹਾਲਾਤ ਮਿਲੇ ਹਨ। ਤੁਸੀਂ ਹਿਸਾਬ ਲਗਾ ਲਵੋ ਕਿ ਕਿਸੇ ਘਰ ਦੇ ਮੁਖੀ ਲਈ ਜੇ ਉਸ ਦੇ ਘਰ ਦੀ ਆਮਦਨ ਘੱਟ ਤੇ ਖਰਚਾ ਵੱਧ ਹੋਵੇ ਤਾਂ ਫਿਰ ਉਸ ਲਈ ਘਰ ਨੂੰ ਚਲਾਉਣਾ ਕਿੰਨਾ ਮੁਸ਼ਕਿਲ ਹੁੰਦਾ ਹੈ। ਮੈਂ ਧੰਨਵਾਦੀ ਹਾਂ ਸਾਡੇ ਐਫ.ਐਮ. ਸਾਹਿਬ ਦਾ ਕਿ ਇਹ ਮਾੜੇ ਵਿੱਤੀ ਹਾਲਾਤਾਂ ਦੇ ਹੁੰਦੇ ਹੋਏ ਵੀ ਅੱਜ ਘਰ ਨੂੰ ਵਧੀਆ ਚਲਾ ਰਹੇ ਹਨ। ਪਤਾ ਨਹੀਂ ਇਹ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਕਿਵੇਂ ਕਹਿ ਦਿੰਦੇ ਹਨ ਕਿ ਅਸੀਂ ਖਜ਼ਾਨੇ ਦੇ ਵਿਚ 2000 ਕਰੋੜ ਰੁਪਿਆ ਛੱਡ ਕੇ ਗਏ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਪੈਸਾ ਕਿੱਥੇ ਪਿਆ ਹੈ ? ਉਹ ਖਜ਼ਾਨਾ ਸਾਨੂੰ ਦੱਸ ਹੀ ਦਿਓ। ਡਿਪਟੀ ਸਪੀਕਰ ਸਾਹਿਬ, ਇਹ ਸਾਨੂੰ ਇਸ ਬਾਰੇ ਦੱਸਦੇ ਹੀ ਨਹੀਂ। ਇਕ ਸਾਲ ਹੋ ਗਿਆ ਹੈ, ਦੱਸਦੇ ਹੀ ਨਹੀਂ ਕਿ ਉਹ ਕਿਹੜੇ-ਕਿਹੜੇ ਖਜ਼ਾਨੇ ਦੇ ਵਿੱਚ ਪਿਆ ਹੈ ? ਇਹ ਜੋ 1749 ਕਰੋੜ ਰੁਪਿਆ ਸਾਲ 2006-07 ਦੇ ਵਿਚ ਮਾਲ ਆਮਦਨ ਘਾਟੇ ਦਾ ਛੱਡ ਕੇ ਗਏ ਹਨ, ਸ਼ਾਇਦ ਉਸ ਦੀ ਗੱਲ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਇੰਨਾ ਵੱਡਾ ਝੂਠ। ਸਾਡੇ ਦਾਨਸ਼ਮੰਦ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੀ ਸੂਝ ਨਾਲ ਇਸ ਨੂੰ 1749 ਕਰੋੜ ਰੁਪਏ ਤੋਂ ਘਟਾ ਕੇ 1280 ਕਰੋੜ ਰੁਪਏ ਤੇ ਲਿਆਂਦਾ ਹੈ। ਇਨ੍ਹਾਂ ਨੇ 469 ਕਰੋੜ ਰੁਪਏ ਦੀ ਪਹਿਲੇ ਹੀ ਸਾਲ ਦੇ ਵਿੱਚ ਬੱਚਤ ਕੀਤੀ ਹੈ। ਨਵੀਂ ਸਲਾਨਾ ਯੋਜਨਾ ਦੇ ਮੁਤਾਬਿਕ ਨਜ਼ਰ ਆ ਰਿਹਾ ਹੈ ਕਿ ਇਹ ਇੱਕ ਹਜ਼ਾਰ ਕਰੋੜ ਰੁਪਏ ਤੇ ਆ ਜਾਵੇਗਾ ਅਤੇ ਇਹ ਵੀ ਨਜ਼ਰ ਆ ਰਿਹਾ ਹੈ ਕਿ ਦੋ ਸਾਲਾਂ ਦੇ ਵਿੱਚ ਇਸ ਨੂੰ ਜ਼ੀਰੋ ਤੇ ਵੀ ਲੈ ਕੇ ਆਉਣਗੇ।

ਡਿਪਟੀ ਸਪੀਕਰ ਸਾਹਿਬ, ਅਸੀਂ ਇਹ ਸੋਚ ਸਕਦੇ ਹਾਂ ਕਿ ਪੰਜਾਬ ਦਾ ਵਿੱਤ ਮੰਤਰੀ ਕਿੰਨਾ ਵੱਡਾ ਸੂਝਵਾਨ ਹੈ ਅਤੇ ਪੰਜਾਬ ਦੇ ਖਜ਼ਾਨੇ ਦੀ ਕੁੰਜੀ ਕਿੰਨੇ ਨੇਕ ਇਨਸਾਨ ਦੇ ਹੱਥਾਂ ਦੇ ਵਿਚ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਖੁਸ਼ਕਿਸਮਤੀ ਹੈ ਕਿ ਇਕ ਸਾਲ ਦੇ ਸਮੇਂ ਦੇ ਵਿੱਚ-ਵਿੱਚ ਐਨੂਅਲ ਪਲਾਨ ਸਾਈਡ ਵੀ ਵਧੀ ਹੈ ਅਤੇ ਰੈਵੇਨਿਊ ਸਾਈਡ ਕੰਟਰੋਲ ਕਰਕੇ ਬਹੁਤ ਵਧੀਆ ਕੰਮ ਵੀ ਕੀਤਾ ਹੈ। ਕੁਮਿਟਿਡ ਐਕਸਪੈਂਡੀਚਰ ਜੋ ਹੈ, ਉਹ ਵੀ ਘਟੀ ਹੈ। ਇਨ੍ਹਾਂ ਨੇ ਫਿਸਕਲ ਡੈਫੀਸਿਟ ਨੂੰ ਕੰਟਰੋਲ ਕਰਕੇ 3.55% ਤੋਂ 2.88% ਤੇ ਲੈ ਆਂਦਾ ਹੈ। ਜਿਹੜੀ ਵੈਟ ਕੁਲੈਕਸ਼ਨ ਹੈ, ਇਸ ਦੇ ਤਹਿਤ ਮੈਂ ਦੱਸਣਾ ਚਾਹੁੰਦਾ ਹਾਂ। ਇਹ ਕਹਿੰਦੇ ਹਨ ਕਿ ਇਹ ਡਾਟੇ ਤਾਂ ਆਪ ਤਿਆਰ ਕਰਦੇ ਹਨ। ਪ੍ਰੰਤੂ ਸਾਡੇ ਕੋਲ ਤਾਂ ਸਰਕਾਰ ਦਾ ਡਾਟਾ ਹੈ। ਇਹ ਤਾਂ ਪਤਾ ਨਹੀਂ ਕਿਥੋਂ ਕੰਪਿਊਟਰ ਵਿਚੋਂ ਵਧੀਆ ਜਿਹਾ ਡਾਟਾ ਆਪਣੇ ਸਮੇਂ ਵਿੱਚ ਕਢਵਾਉਂਦੇ ਰਹੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਲ 2006-07 ਦੇ ਵਿੱਚ 4829 ਕਰੋੜ ਰੁਪਏ ਸੀ ਅਤੇ ਇਹ ਸਾਲ 2007-08 ਦੇ ਵਿੱਚ 5778 ਕਰੋੜ ਰੁਪਏ ਤੱਕ ਪਹੁੰਚ ਗਿਆ। ਇਸ ਦਾ ਅਨੁਮਾਨ 6290 ਕਰੋੜ ਰੁਪਏ ਦਾ ਰੱਖਿਆ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਸਮੇਂ ਵਿੱਚ ਐਕਸਾਈਜ਼ ਡਿਊਟੀ ਜਿਹੜੀ ਸੀ, ਉਸ ਦੀ ਕੁਲੈਕਸ਼ਨ ਸਾਲ 2006-07 ਦਾ ਆਖਰੀ ਸਮਾਂ ਮੈਂ ਦੱਸ ਰਿਹਾ ਹਾਂ, ਜਦੋਂ ਕਿ ਪੱਬਾਂ ਦਾ ਪੂਰਾ ਜ਼ੋਰ ਲਗਦਾ ਹੈ, ਉਹ ਇਨ੍ਹਾਂ ਦੀ 1368 ਕਰੋੜ ਰੁਪਏ ਦੀ ਸੀ। ਸਾਡੀ ਸਾਲ 2007-08 ਦੇ ਸਮੇਂ ਵਿੱਚ ਇਹ 1726 ਕਰੋੜ ਰੁਪਏ ਹੈ। ਸਾਨੂੰ ਅਨੁਮਾਨ ਹੈ ਕਿ ਇਹ 1830 ਕਰੋੜ ਰੁਪਏ ਤੱਕ ਪਹੁੰਚ ਜਾਵੇਗੀ ਕਿਉਂਕਿ ਲਾਟਰੀ ਅਤੇ ਟਰਾਂਸਪੋਰਟ ਤੋਂ ਆਮਦਨ ਵਧੀ ਹੈ। ਜਦੋਂ ਆਮਦਨ ਵਧਦੀ ਹੈ ਤਾਂ ਖਰਚ ਕਰਨ ਨੂੰ ਵੀ ਜੀਅ ਕਰਦਾ ਹੈ। ਪਰ ਖਰਚਾ ਕਰਨਾ ਕਿੱਥੇ ਹੈ ? ਖਰਚਾ ਉਥੇ ਕਰਨਾ ਚਾਹੀਦਾ ਹੈ ਜਿਥੇ ਸਭ ਤੋਂ ਵੱਡੀ ਜ਼ਰੂਰਤ ਹੋਵੇ। ਪੰਜਾਬ ਦੀ ਇਸ ਵੇਲੇ ਸਭ ਤੋਂ ਵੱਡੀ ਜ਼ਰੂਰਤ ਬਿਜਲੀ ਹੈ। ਬਿਜਲੀ ਤੋਂ ਬਿਨਾਂ ਕੋਈ ਵੀ ਘਰ ਸੋਹਣਾ ਨਹੀਂ ਲਗਦਾ। ਬਿਜਲੀ ਤੋਂ ਬਿਨਾਂ ਕੋਈ ਵੀ ਸੂਬਾ ਤਰੱਕੀ ਨਹੀਂ ਕਰ ਸਕਦਾ। ਬਿਜਲੀ ਦੇ ਉਤੇ ਸਾਰੀ ਐਨੂਅਲ ਪਲਾਨ ਦਾ 35% ਵਿੱਤ ਮੰਤਰੀ ਅਤੇ ਚੀਫ ਮਨਿਸਟਰ ਸਾਹਿਬ ਨੇ ਲਗਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਇਹ ਕਿਹੜੇ ਵੇਲਿਆਂ ਦੇ ਫੀਡਰ ਖਿਚੇ ਹੋਏ ਹਨ ਅਤੇ ਕਿਹੜੇ ਵੇਲਿਆਂ ਦੇ ਟਰਾਂਸਮਿਸ਼ਨ ਸਿਸਟਮ ਬਣੇ ਹੋਏ ਹਨ। ਇਨ੍ਹਾਂ ਕਾਰਨ ਪਾਵਰ ਲਾਸਿਜ ਹੁੰਦਾ ਹੈ ਜਿਸ ਕਾਰਨ ਬਿਜਲੀ ਬੋਰਡ ਨੂੰ ਘਾਟਾ ਪੈਂਦਾ ਹੈ ਅਤੇ ਲੋਕਾਂ ਨੂੰ ਵੀ ਪ੍ਰੇਸ਼ਾਨੀ ਹੁੰਦੀ ਹੈ। ਇਸ ਦਾ ਫਿਕਰ ਕਿਸ ਇਨਸਾਨ ਨੇ ਕੀਤਾ ਹੈ? ਕੇਵਲ ਤੇ ਕੇਵਲ ਸਰਦਾਰ ਮਨਪ੍ਰੀਤ ਸਿੰਘ ਬਾਦਲ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਸ ਦਾ ਫਿਕਰ ਕੀਤਾ ਹੈ। ਸਾਡੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਇਹ ਫਿਕਰ ਕੀਤਾ ਹੈ ਕਿ ਇਸ ਸਿਸਟਮ ਨੂੰ ਸੁਧਾਰਨ ਦੀ ਲੋੜ ਹੈ। ਇਸ ਸਿਸਟਮ ਨੂੰ ਸੁਧਾਰਨ ਵਾਸਤੇ ਨਵਾਂ ਗਰਿੱਡ ਸਿਸਟਮ, ਨਵੇਂ ਫੀਡਰ, ਨਵੇਂ ਟਰਾਂਸਫਾਰਮਰ, ਨਵਾਂ ਟਰਾਂਸਮਿਸ਼ਨ ਸਿਸਟਮ ਅਤੇ ਨਵੀਆਂ ਤਾਰਾਂ ਕਿਉਂਕਿ ਪੁਰਾਣੀਆਂ ਤਾਰਾਂ ਬਦਲਣ ਦੀ ਜ਼ਰੂਰਤ ਹੈ, ਇਨ੍ਹਾਂ ਕੰਮਾਂ ਵਾਸਤੇ ਸਾਡੀ ਸਰਕਾਰ ਨੇ ਇੰਨਾ ਵੱਡਾ ਖਜ਼ਾਨੇ ਦਾ ਮੂੰਹ ਖੋਲ੍ਹ ਦਿੱਤਾ ਹੈ। ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿਉਂਕਿ ਮੈਂ ਸਰਹੱਦੀ ਇਲਾਕੇ ਨਾਲ ਸਬੰਧ ਰੱਖਦਾ ਹਾਂ ਔਰ ਮੇਰਾ ਖਿਆਲ ਹੈ ਕਿ ਮੇਰਾ ਹਰ ਸਵਾਲ ਹੀ ਸਰਹੱਦੀ ਮਾਮਲਿਆਂ ਨਾਲ ਸਬੰਧਤ ਹੁੰਦਾ ਹੈ, ਹੁਣ ਮੈਨੂੰ ਪਤਾ ਨਹੀਂ ਕਿ ਬਾਰਡਰ ਵਾਲਾ ਹੀ ਕਰਕੇ ਜਾਨਣ ਲੱਗ ਜਾਣ। ਪਰ ਸਰਹੱਦੀ ਇਲਾਕੇ ਦੀ ਜਿਹੜੀ ਬਿਜਲੀ ਸਪਲਾਈ ਦੀ ਪ੍ਰਣਾਲੀ ਹੈ ਉਸ ਨੂੰ ਮਜ਼ਬੂਤ ਕਰਨ ਲਈ ਇੱਕ ਵਿਸ਼ੇਸ਼ ਪੈਕੇਜ ਦੀ

[ਸਰਦਾਰ ਵਿਰਸਾ ਸਿੰਘ ਵਲਟੋਹਾ]

ਗੱਲ ਕੀਤੀ ਹੈ। ਸਰਹੱਦੀ ਇਲਾਕੇ ਦੀਆਂ ਜਿਹੜੀਆਂ ਸੜਕਾਂ ਹਨ ਉਨ੍ਹਾਂ ਨੂੰ ਵਧੀਆ ਬਣਾਉਣ ਲਈ 200 ਕਰੋੜ ਰੁਪਏ ਦਾ ਵਿਸ਼ੇਸ਼ ਪੈਕੇਜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਲਿਆਂਦਾ ਹੈ, ਇਸ ਲਈ ਮੈਂ ਸੀ.ਐਮ. ਸਾਹਿਬ ਦਾ ਅਤੇ ਐਫ.ਐਮ. ਸਾਹਿਬ ਦਾ ਸਰਹੱਦੀ ਇਲਾਕੇ ਦੇ ਸਮੁੱਚੇ ਲੋਕਾਂ ਵਲੋਂ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਅਸੀਂ ਕੈਪਟਨ ਸਾਹਿਬ ਦੇ ਬੜੇ ਬਿਆਨ ਪੜ੍ਹਦੇ ਰਹੇ ਹਾਂ। ਅਸੀਂ ਉਦੋਂ ਹਾਊਸ ਵਿੱਚ ਨਹੀਂ ਸੀ। ਕੈਪਟਨ ਸਾਹਿਬ ਕਿਹਾ ਕਰਦੇ ਸਨ ਕਿ ਅਸੀਂ ਪੰਜਾਬ ਵਿੱਚ ਇਕ ਲੱਖ ਕਰੋੜ ਦੀ ਇਨਵੈਸਟਮੈਂਟ ਕਰਵਾ ਰਹੇ ਹਾਂ ਅਤੇ ਫਿਰ ਅਖਬਾਰ ਵਿੱਚ ਪੜ੍ਹਿਆ ਕਿ ਹੁਣ ਕੈਪਟਨ ਸਾਹਿਬ ਜਹਾਜ਼ ਚੜ੍ਹ ਗਏ ਹਨ ਅਤੇ ਹੁਣ ਉਥੋਂ ਜਹਾਜ਼ ਵਿੱਚ ਸਾਰੇ ਇਨਵੈਸਟਰ ਲੈ ਕੇ ਹੀ ਆਉਣੇ ਹਨ। ਪਰ ਹੈਰਾਨੀ ਇਹ ਹੋਈ ਕਿ ਇਹ ਜਿਨ੍ਹਾਂ ਨੂੰ ਨਾਲ ਵੀ ਲੈ ਕੇ ਗਏ ਉਨ੍ਹਾਂ ਨੂੰ ਵੀ ਪਤਾ ਨਹੀਂ ਕਿੱਥੇ ਉਤਾਰ ਦਿੱਤਾ, ਉਨ੍ਹਾਂ ਨੂੰ ਵੀ ਨਹੀਂ ਲੱਭੇ। ਪਤਾ ਨਹੀਂ ਕਿਨ੍ਹਾਂ-ਕਿਨ੍ਹਾਂ ਨੂੰ ਜਹਾਜ਼ ਵਿੱਚ ਚੜ੍ਹਾਇਆ ਅਤੇ ਕਿਹੜੇ-ਕਿਹੜੇ ਗੁੱਲ ਖਿਲਾਏ। ਉਨ੍ਹਾਂ ਵਲੋਂ ਪੰਜਾਬ ਲਈ ਚਵਾਨੀ ਨਹੀਂ ਲਿਆਂਦੀ ਗਈ। ਪੰਜਾਬ ਦਾ ਖਜ਼ਾਨਾ ਐਸ਼-ਪ੍ਰਸਤੀ ਦੇ ਉਤੇ ਤਬਾਹ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਗੱਲ ਤਾਂ ਨਹੀਂ ਕਰਨੀ ਬਣਦੀ ਪਰ ਮੈਂ ਉਸ ਦਿਨ ਜਿਸ ਦਿਨ ਸਾਡੇ ਸਾਬਕਾ ਮੁੱਖ ਮੰਤਰੀ ਹਾਊਸ ਵਿਚ ਆਏ ਸੀ ਉਨ੍ਹਾਂ ਦਾ ਚਿਹਰਾ-ਮੋਹਰਾ ਵੇਖ ਕੇ ਸੋਚਿਆ ਕਿ ਜੱਟ ਦੇ ਮੂੰਹ ਦੇ ਉਤੇ ਜ਼ਰਾ ਜਿੰਨੀ ਵੀ ਸ਼ਰਮ ਨਹੀਂ ਹੈ। ਬੇਸ਼ਰਮੀ ਦੀ ਹੱਦ ਹੁੰਦੀ ਹੈ ਅਤੇ ਜਦੋਂ ਪੂਰਾ ਪੰਜਾਬ ਤਮਾਸ਼ਾ ਵੇਖ ਰਿਹਾ ਹੋਵੇ, ਹੱਸ ਰਿਹਾ ਹੋਵੇ ਕਿ ਇਹ ਲੀਡਰ ਕੀ ਕਰ ਰਹੇ ਹਨ। ਕੋਈ ਮਾੜ੍ਹੂ ਕਿਸੇ ਦੀ ਜਨਾਨੀ ਵੱਲ ਵੇਖ ਕੇ ਹੱਸ ਲਵੇ ਤਾਂ 109 ਵਿੱਚ ਪੁਲਿਸ ਅੰਦਰ ਕਰ ਦਿੰਦੀ ਹੈ। ਪਰ ਤੁਹਾਡੇ ਸਾਬਕਾ ਮੁੱਖ ਮੰਤਰੀ ਸ਼ਰੇਆਮ ਕਿਸੇ ਦੀ ਜਨਾਨੀ ਲਈ ਫਿਰਦੇ ਨੇ ਤੇ ਫਿਰ ਕਹਿੰਦੇ ਹਨ ਕਿ ਮੇਰੀ ਦੋਸਤ ਹੈ ਅਤੇ ਇਹ ਵੀ ਕਹਿੰਦੇ ਹਨ ਕਿ ਇਹ ਉਸ ਦਾ ਪਰਸਨਲ ਮੈਟਰ ਹੈ। ਡਿਪਟੀ ਸਪੀਕਰ ਸਾਹਿਬ, ਇਹ ਕੋਈ ਪਰਸਨਲ ਮੈਟਰ ਨਹੀਂ, ਜਿਹੜਾ ਰਾਜਨੀਤਿਕ ਵਿਅਕਤੀ ਹੈ ਉਸਦਾ ਜੀਵਨ ਲੋਕਾਂ ਦਾ ਜੀਵਨ ਹੈ। ਮੈਂ ਤਾਂ ਫਿਰ ਇਹੀ ਕਹਾਂਗਾ ਕਿ ਜੇਕਰ ਇਹ ਨਾ ਬਾਜ਼ ਆਵੇ ਤਾਂ ਮੁੱਖ ਮੰਤਰੀ ਸਾਹਿਬ ਨੂੰ ਜ਼ਰੂਰ ਇਹ ਆਰਡਰ ਕਰਨੇ ਚਾਹੀਦੇ ਹਨ ਕਿ 109 ਦੇ ਵਿੱਚ ਅੰਦਰ ਕਰ ਦਿਓ। (ਹਾਸਾ) ਗੁਰਬਾਣੀ ਵੀ ਕਹਿੰਦੀ ਹੈ :

ਵੇਖ ਪਰਾਈਆਂ ਚੰਗੀਆਂ ਮਾਂਵਾਂ ਧੀਆਂ, ਭੈਣਾਂ ਜਾਣੈ।।

ਅਤੇ ਫਿਰ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਵੀ ਇਹੀ ਕਹਿੰਦੇ ਹਨ :

ਨਿਜ ਨਾਰੀ ਕੇ ਸੰਗ, ਨਿਹੁ ਤੁਮ ਨਿਤ ਬਢਾਯੋ,
ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨਾ ਜਾਇਯੋ।।

ਜਦ ਗੁਰੂ ਸਾਹਿਬਾਨ ਨੇ ਇਸ ਤਰ੍ਹਾਂ ਕਿਹਾ ਹੈ ਤਾਂ ਫਿਰ ਕਿਹੜੀ ਦੋਸਤੀ, ਕਿਹੜਾ ਪਰਸਨਲ ਮੈਟਰ (ਹਾਸਾ) (ਕੁਝ ਆਵਾਜ਼ਾਂ : ਠੀਕ ਹੈ, ਠੀਕ ਹੈ, ਬਜਟ ਤੇ ਹੀ ਬੋਲ ਰਹੇ ਹੋ।)

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਖੇਤੀਬਾੜੀ ਸੈਕਟਰ ਬਾਰੇ ਗੱਲ ਕਰਾਂਗਾ। ਪਿਛਲੇ ਸਮੇਂ ਵਿੱਚ ਖੇਤੀਬਾੜੀ ਵਿੱਚ ਖੜੋਤ ਆ ਗਈ ਸੀ ਪਰ ਹੁਣ ਉਸ ਦੀ ਪੈਦਾਵਾਰ

ਵਿੱਚ ਲਗਾਤਾਰ ਵਾਧਾ ਹੋਇਆ ਹੈ। ਸਾਲ 2005-06 ਵਿੱਚ ਸੀ 1.68%, 2006-07 ਵਿੱਚ 4.05% ਹੋ ਗਿਆ, ਅਤੇ ਸਾਲ 2007-2008 ਵਿੱਚ 4.22% ਵਾਧਾ ਹੋਇਆ ਹੈ। ਐਮ.ਐਸ.ਪੀ. ਵੀ ਵਧੀ ਹੈ। ਉਸ ਪ੍ਰਭੂ ਦੀ ਕ੍ਰਿਪਾ ਦੇ ਨਾਲ ਫਸਲਾਂ ਵੀ ਵਧੀਆਂ ਹਨ ਪਰ ਕਿਸਾਨ ਦੀ ਹਾਲਤ ਹਾਲੇ ਵੀ ਬਹੁਤ ਮਾੜੀ ਹੈ। ਜਿਹੜਾ ਛੋਟਾ ਕਿਸਾਨ ਹੈ, ਉਹ ਬਹੁਤ ਜਲਾਲਤ ਵਾਲੀ ਜ਼ਿੰਦਗੀ ਬਤੀਤ ਕਰ ਰਿਹਾ ਹੈ। ਅਸੀਂ ਇੱਕ ਪਾਸੇ ਤਾਂ ਕਿਸਾਨਾਂ ਦੇ ਹਿਤੂ ਹੋਣ ਦੀ ਗੱਲ ਕਰਦੇ ਹਾਂ। ਇੱਥੇ ਕੈਪਟਨ ਸਾਹਿਬ ਆਏ। ਮੈਂ ਕਹਿੰਦਾ ਹਾਂ ਕਿ ਜਿਹੜੀ ਗੱਲ ਮੂੰਹੋਂ ਚੰਗੀ ਨਹੀਂ ਨਿਕਲ ਸਕਦੀ ਉਹ ਫਿਰ ਕਹੋ ਹੀ ਨਾ। ਉਹ ਕਹਿਣ ਲੱਗੇ ਕਿ ਕਿਸਾਨ ਦੀ ਜਿਣਸ ਦਾ ਮੁੱਲ ਇਸ ਕਰਕੇ ਹੋਰ ਨਹੀਂ ਵਧਾਇਆ ਕਿ ਇਸ ਨਾਲ ਗਰੀਬ ਲਈ ਆਟਾ ਮਹਿੰਗਾ ਹੋ ਜਾਵੇਗਾ ਤਾਂ ਫਿਰ ਰੋਕੋ ਉਨ੍ਹਾਂ ਲੋਕਾਂ ਨੂੰ ਜਿਹੜੇ ਕਿਸਾਨ ਦੀਆਂ ਵਰਤੋਂ ਦੀਆਂ ਚੀਜ਼ਾਂ ਦਿਨ-ਬ-ਦਿਨ ਮਹਿੰਗੀਆਂ ਕਰ ਰਹੇ ਹਨ। ਕਿਸਾਨ ਦੀ ਵਰਤੋਂ ਲਈ ਮਸ਼ੀਨਰੀ ਮਹਿੰਗੀ ਹੋ ਰਹੀ ਹੈ, ਖਾਦਾਂ, ਡੀਜ਼ਲ, ਪੈਸਟੀਸਾਈਡਜ਼ ਸਭ ਕੁਝ ਮਹਿੰਗਾ ਹੋ ਰਿਹਾ ਹੈ, ਉਸ ਤੇ ਕੰਟਰੋਲ ਕਿਸ ਨੇ ਕਰਨਾ ਹੈ? ਇਹ ਕੰਟਰੋਲ ਦਿੱਲੀ ਵਿੱਚ ਬੈਠੇ ਲੋਕਾਂ ਨੇ ਕਰਨਾ ਹੈ। ਅਸੀਂ ਕਹਿੰਦੇ ਹਾਂ ਕਿ ਗਰੀਬ ਦਾ ਵੀ ਖਿਆਲ ਰੱਖੋ ਉਸ ਦਾ ਪ੍ਰਬੰਧ ਕਰੋ। ਪਰ ਇਹ ਕਹਿ ਰਹੇ ਹਨ ਕਿ ਜਿਣਸ ਦਾ ਭਾਅ ਕੀਮਤ ਸੂਚਕ ਅੰਕ ਨਾਲ ਇਸ ਕਰਕੇ ਨਹੀਂ ਜੁੜ ਸਕਦਾ ਕਿਉਂਕਿ ਗਰੀਬ ਲਈ ਆਟਾ ਮਹਿੰਗਾ ਹੋ ਜਾਵੇਗਾ। ਇਹ ਪੰਜਾਬ ਦੀ ਕਿਸਾਨੀ ਦੇ ਨਾਲ ਧ੍ਰੋਹ ਹੈ। ਕਰਜ਼ਾ ਮੁਆਫੀ ਦੀ ਗੱਲ ਰੋਜ਼ ਹੀ ਕਿਸੇ ਨਾ ਕਿਸੇ ਢੰਗ ਨਾਲ ਚੱਲ ਪੈਂਦੀ ਹੈ ਪਤਾ ਨਹੀਂ ਕੋਈ 29% ਕਹਿ ਦਿੰਦਾ ਹੈ ਅਤੇ ਕੋਈ ਕਿੰਨਾ ਕਹਿ ਦਿੰਦਾ ਹੈ। ਇਹ ਪਿਕਚਰ ਅਜੇ ਕਲੀਅਰ ਨਹੀਂ ਹੈ। ਮੈਂ ਇਸ ਸਬੰਧ ਵਿਚ ਇਕ ਗੱਲ ਦੱਸਣੀ ਚਾਹੁੰਦਾ ਹਾਂ। ਸਾਡੇ ਪਿੰਡ ਦੇ ਬਜ਼ੁਰਗ ਦੱਸਦੇ ਸਨ ਕਿ ਪਹਿਲਾਂ ਵੀ ਇਹ ਕਰਜ਼ੇ ਮਾਫ਼ ਹੋਏ ਸਨ। ਸਾਡੇ ਪਿੰਡ ਦਾ ਇਕ ਕਿਸਾਨ ਸੀ। ਉਸ ਨੇ ਕਿਸੇ ਅਖਬਾਰ ਵਿਚ ਪੜ੍ਹ ਲਿਆ ਕਿ ਕਰਜ਼ਾ ਮਾਫ਼ ਹੋ ਗਿਆ ਹੈ। ਉਸ ਦਾ ਕਰਜ਼ਾ ਕਿਸੇ ਬੈਂਕ ਦਾ ਸੀ। ਖਬਰ ਪੜ੍ਹਨ ਤੋਂ ਬਾਅਦ ਉਸ ਨੇ ਸਾਰੇ ਪਿੰਡ ਵਿੱਚ ਸਾਈਕਲ ਘੁੰਮਾਇਆ ਅਤੇ ਘਰ ਘਰ ਜਾ ਕੇ ਸੱਦਾ ਦੇ ਦਿੱਤਾ ਕਿ ਮੈਂ ਅਖੰਡ ਪਾਠ ਕਰਾਉਣ ਲੱਗਾ ਹਾਂ, ਤੁਸੀਂ ਸਾਰੇ ਆਇਓ। ਉਸ ਨੇ ਅਖੰਡ ਪਾਠ ਕਰਾ ਦਿੱਤਾ ਅਤੇ ਲੋਕਾਂ ਨੂੰ ਖਾਣਾ ਵੀ ਖੁਆ ਦਿੱਤਾ। ਉਸ ਨੂੰ ਬਾਅਦ ਵਿਚ ਪਤਾ ਲੱਗਾ ਲੋਕਾਂ ਨੇ ਉਸ ਨੂੰ ਦੱਸਿਆ ਕਿ ਤੇਰਾ ਕਰਜ਼ਾ ਤਾਂ ਮਾਫ਼ ਨਹੀਂ ਹੋਇਆ। ਉਹ ਕਹਿੰਦਾ ਕਿ ਮੈਂ ਅਖੰਡ ਪਾਠ ਵੀ ਕਰਾਇਆ ਹੈ ਅਤੇ ਲੋਕਾਂ ਨੂੰ ਰੋਟੀ ਵੀ ਖੁਆਈ ਹੈ, ਇਹ ਫਿਰ ਗੱਲ ਕੀ ਬਣੀ। ਸੋ, ਮੈਂ ਕਹਿੰਦਾ ਹਾਂ ਕਿ ਕਿਤੇ ਇਹੋ ਜਿਹਾ ਕਰਜ਼ਾ ਮਾਫ਼ ਨਾ ਕਰਿਆ ਜੇ।

ਖੇਤੀ ਸਾਡੇ ਪੰਜਾਬ ਦੀ ਰੀੜ੍ਹ ਦੀ ਹੱਡੀ ਹੈ। ਖੇਤੀ ਦੀ ਜਿਹੜੀ ਐਨੂਅਲ ਪਲਾਨ ਹੈ, ਸਾਡੇ ਐਫ.ਐਮ. ਸਾਹਿਬ ਨੇ ਉਸ ਵਿਚ 50% ਦਾ ਵਾਧਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਸਟੇਟ ਦੀ ਓਵਰਆਲ ਗਰੋਥ 6.62% ਤੇ ਪਹੁੰਚ ਗਈ ਹੈ। ਯੋਜਨਾ ਕਮਿਸ਼ਨ ਦਾ ਪੰਜਾਬ ਦਾ ਜਿਹੜਾ ਟੀਚਾ ਸੀ, ਉਹ 5.90% ਸੀ। ਇਸ ਤੋਂ ਪਤਾ ਲੱਗਦਾ ਹੈ ਕਿ ਪੰਜਾਬ ਯੋਜਨਾ ਕਮਿਸ਼ਨ ਦੇ ਟੀਚਿਆਂ ਤੋਂ ਵੀ ਵੱਧ ਕੇ ਕੰਮ ਕਰ ਰਿਹਾ ਹੈ ਅਤੇ ਇਸ ਦੇ ਲਈ ਮੈਂ ਵਿੱਤ ਮੰਤਰੀ ਸਾਹਿਬ ਦਾ ਧੰਨਵਾਦੀ ਹਾਂ ਡਿਪਟੀ

**[ਸਰਦਾਰ ਵਿਰਸਾ ਸਿੰਘ ਵਲਟੋਹਾ]**

ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਦੀ ਅਤੇ ਮੁੱਖ ਮੰਤਰੀ ਜੀ ਦੀ ਜੋ ਕਾਰਗੁਜ਼ਾਰੀ ਪਿਛਲੇ ਇਕ ਸਾਲ ਵਿੱਚ ਰਹੀ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ–

ਜ਼ਿੰਦਗੀ ਕੀ ਅਸਲੀ ਓਡਾਨੇਂ ਅਭੀ ਬਾਕੀ ਹੈਂ,
ਹਮਾਰੇ ਇਰਾਦੋਂ ਕਾ ਇਮਤਿਹਾਨ ਅਭੀ ਬਾਕੀ ਹੈ,
ਅਭੀ ਤੋਂ ਨਾਪੀ ਹੈ ਮੁੱਠੀ ਭਰ ਜ਼ਮੀਨ ਹਮ ਨੇ,
ਆਗੇ ਸਾਰਾ ਆਸਮਾਨ ਅਭੀ ਬਾਕੀ ਹੈ। (ਥੰਪਿੰਗ)

ਐਫ.ਐਮ. ਸਾਹਿਬ ਨੇ ਜਦੋਂ ਆਪਣਾ ਭਾਸ਼ਣ ਸ਼ੁਰੂ ਕੀਤਾ ਸੀ ਤਾਂ ਉਨ੍ਹਾਂ ਨੇ ਇਕ ਸ਼ੇਅਰ ਪੜ੍ਹਿਆ ਸੀ–

ਨਿਸ਼ਾਂ ਯਹੀ ਹੈ ਜ਼ਮਾਨੇ ਮੇਂ ਜ਼ਿੰਦਾ ਕੌਮੋਂ ਕਾ,
ਕਿ ਸੁਬਾਅ ਸ਼ਾਮ ਬਦਲਤੀ ਹੈ ਇਨਕੀ ਤਕਦੀਰੇਂ।
ਕਮਾਲ-ਏ ਸਿਦਕ ਕੋ ਹੈ ਮੁਰੱਵਤ ਜ਼ਿੰਦਗੀ ਇਨਕੀ,
ਮੁਆਫ ਕਰਤੀ ਹੈ ਫਿਤਰਤ ਭੀ ਇਨਕੀ ਤਕਸੀਰੇਂ।

ਵਾਕਈ ਇਹ ਜਿਹੜਾ ਸ਼ੇਅਰ ਹੈ, ਇਹ ਪੰਜਾਬ ਦੇ ਐਫ.ਐਮ. ਤੇ ਢੁੱਕਦਾ ਹੈ। ਡਿਪਟੀ ਸਪੀਕਰ ਸਾਹਿਬ, ਅਜੇ ਤਾਂ ਇੱਕ ਸਾਲ ਵਿੱਚ ਮਕਾਨ ਦੀ ਨੀਂਹ ਰੱਖੀ ਹੈ। ਅਜੇ ਇਹ ਮਕਾਨ ਬਣਨਾ ਹੈ ਅਤੇ ਇਸ ਦਾ ਰੰਗ-ਰੋਗਨ ਹੋਣਾ ਹੈ। ਪੰਜਾਂ ਸਾਲਾਂ ਵਿਚ ਜਦੋਂ ਇਹ ਸੋਹਣਾ ਮਕਾਨ ਬਣ ਜਾਵੇਗਾ ਤਾਂ ਇਹ ਢੇਰੀ ਢਾਹ ਕੇ ਬੈਠੇ ਹੋਣਗੇ ਅਤੇ ਅਸੀਂ ਹਿੱਕ ਥਾਪੜ ਰਹੇ ਹੋਵਾਂਗੇ।

(ਇਕ ਆਵਾਜ਼ : ਉਦੋਂ ਤੁਸੀਂ ਇਥੇ ਨਹੀਂ ਹੋਣਾ।)

ਮੈਂ ਪਹਿਲਾਂ ਵੀ ਰਗੜ ਕੇ ਆਇਆ ਹਾਂ ਅਤੇ ਅਗਾਂਹ ਨੂੰ ਵੀ ਰਗੜ ਕੇ ਹੀ ਆਵਾਂਗਾ।

ਡਿਪਟੀ ਸਪੀਕਰ ਸਾਹਿਬ, ਕੁਝ ਮੇਰੇ ਇਲਾਕੇ ਦੇ ਮਸਲੇ ਹਨ ਜਿਹੜੇ ਮੈਂ ਕੁਐਸਚਨ ਆਵਰ ਦੇ ਜ਼ਰੀਏ ਜਾਂ ਹੋਰ ਕਿਸੇ ਤਰੀਕੇ ਨਾਲ ਉਠਾਉਂਦਾ ਰਿਹਾ ਹਾਂ। ਐਫ.ਐਮ. ਸਾਹਿਬ ਬੜੇ ਦਿਆਨਤਦਾਰ ਹਨ। ਉਹ ਆਪ ਵੀ ਅਤੇ ਉਨ੍ਹਾਂ ਦੇ ਮਹਿਕਮੇ ਦੇ ਅਫ਼ਸਰ ਵੀ ਮੇਰੀ ਮਦਦ ਕਰਦੇ ਰਹਿੰਦੇ ਹਨ ਭਾਵੇਂ ਕਿ ਅੱਜ ਸਰਹੱਦੀ ਭੱਤੇ ਵਾਲੇ ਮੇਰੇ ਮਸਲੇ ਦਾ ਉਨ੍ਹਾਂ ਨੇ ਕਚੂੰਮਰ ਕੱਢ ਦਿੱਤਾ ਹੈ। ਇਸ ਵਜ੍ਹਾ ਕਰਕੇ ਕੋਈ ਮੁਲਾਜ਼ਮ ਉਸ ਸਰਹੱਦੀ ਇਲਾਕੇ ਵਿੱਚ ਜਾ ਕੇ ਖੁਸ਼ ਨਹੀਂ ਹੈ.......(ਵਿਘਨ).....ਇਹ ਤੁਹਾਡੇ ਹੀ ਚੰਦ ਚਾੜ੍ਹੇ ਹੋਏ ਹਨ। ਅਸੀਂ ਤਾਂ ਇਹ ਭੱਤਾ ਸ਼ੁਰੂ ਕੀਤਾ ਸੀ ਲੇਕਿਨ ਤੁਸੀਂ ਆ ਕੇ ਇਹ ਬੰਦ ਕਰ ਦਿੱਤਾ। ਸੋ, ਮੈਂ ਮੰਗ ਕਰਦਾ ਹਾਂ ਕਿ ਮੇਰੇ ਇਲਾਕੇ ਦੀ ਬਿਹਤਰੀ ਤਦ ਹੀ ਹੋ ਸਕਦੀ ਹੈ ਜੇਕਰ ਇਹ ਸਰਹੱਦੀ ਭੱਤਾ ਮੁੜ ਸ਼ੁਰੂ ਹੋ ਜਾਵੇ। ਇਸ ਤੋਂ ਇਲਾਵਾ, ਜਿਹੜੀਆਂ ਡਰੇਨਾਂ ਹਿੰਦੁਸਤਾਨ ਦੀ ਰੱਖਿਆ ਕਰਦੀਆਂ ਹਨ, ਉਹ ਵੀ ਮੇਰੇ ਹੀ ਇਲਾਕੇ ਵਿਚ ਬਣੀਆਂ ਹੋਈਆਂ ਹਨ। ਕਿਸਾਨਾਂ ਨੂੰ ਬੜੀ ਦਿੱਕਤ ਆਉਂਦੀ ਹੈ ਉਥੇ ਪੁਲਾਂ ਦੀ ਬੜੀ ਜ਼ਰੂਰਤ ਹੈ। ਅਸੀਂ ਅੱਠ ਪੁੱਲ ਮੰਗੇ ਹਨ, ਦੋ ਦਾ ਅਸੀਂ ਐਨ.ਓ.ਸੀ. ਵੀ ਲੈ ਕੇ ਦੇ ਦਿੱਤਾ ਹੈ। ਹੁਣ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ 1.68 ਕਰੋੜ ਰੁਪਏ ਨਾਲ ਬਣਨਾ ਹੈ, ਆਸ ਹੈ ਕਿ ਉਹ ਜਲਦੀ ਬਣਵਾ ਦਿਓਗੇ। ਨਹਿਰੀ ਸਿਸਟਮ ਰਾਹੀਂ ਸਾਡੇ ਟੇਲਾਂ ਤੇ ਪਾਣੀ ਨਹੀਂ ਜਾਂਦਾ। ਮੈਂ ਮਾਨਯੋਗ ਸਿੰਜਾਈ ਮਨਿਸਟਰ

ਸਾਹਿਬ ਦਾ ਰਿਣੀ ਹਾਂ, ਜਿਨ੍ਹਾਂ ਨੂੰ ਮੈਂ ਇੱਕ ਵਾਰੀ ਬੇਨਤੀ ਕੀਤੀ ਅਤੇ ਉਹ ਖੁਦ ਮੌਕੇ ਤੇ ਗਏ ਔਰ ਸਾਰਾ ਹੀ ਪਲਾਨ ਬਣਾਇਆ। ਮੈਂ ਫਿਰ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਲੋਕਾਂ ਦਾ ਭਲਾ ਤਾਂ ਹੀ ਹੋਵੇਗਾ ਜੇਕਰ ਇਸ ਮੰਤਵ ਲਈ 70 ਲੱਖ ਰੁਪਿਆ ਦੇ ਦਿੱਤਾ ਜਾਵੇ। ਮੇਰੀ ਇਸ ਵਾਸਤੇ ਨਿੱਜੀ ਬੇਨਤੀ ਹੈ ਕਿ ਉਹ ਵੀ ਦੇ ਦਿੱਤਾ ਜਾਵੇ। ਪੂਰੇ ਪੰਜਾਬ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਵਲਟੋਹਾ ਇਲਾਕ ਹੀ ਚੁਣਿਆ ਹੈ ਉਥੇ ਮਾਈਕਰੋ ਪਲਾਨ ਬਣਾਇਆ ਜਾਣਾ ਹੈ। ਪੰਜਾਬ ਦੇ ਲੋਕਾਂ ਦੇ ਸਾਹਮਣੇ ਹੈਰਾਨੀਜਨਕ ਤੱਥ ਆਏ ਹਨ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਮਾਈਕਰੋ ਪਲਾਂਟ ਵੀ ਵੇਖਿਓ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਅਸੀਂ ਕਿੱਥੇ ਖੜ੍ਹੇ ਹਾਂ। ਪੰਜਾਬ ਦੀ ਸਾਖਰਤਾ ਰੇਟ 70% ਤੇ ਹੈ ਲੇਕਿਨ ਅਸੀਂ 40% ਤੇ ਖੜ੍ਹੇ ਹਾਂ। ਇਹ ਵੀ ਪਤਾ ਨਹੀਂ ਕਿ ਕਿੰਨੇ ਪ੍ਰਤੀਸ਼ਤ ਲੋਕ ਕਿੰਨਾ ਕੁ ਸ਼ੁੱਧ ਪਾਣੀ ਪੀਂਦੇ ਹਨ, ਉਨ੍ਹਾਂ ਨੇ ਦੱਸਿਆ ਹੈ ਕਿ ਸਿਰਫ 2% ਲੋਕਾਂ ਨੂੰ ਹੀ ਸ਼ੁੱਧ ਪੀਣ ਵਾਲਾ ਪਾਣੀ ਮਿਲਦਾ ਹੈ। 98% ਲੋਕ ਗੰਦਾ ਪਾਣੀ ਪੀਂਦੇ ਹਨ।

ਜਦੋਂ ਐਨ.ਡੀ.ਏ. ਦੀ ਸਰਕਾਰ ਸੀ ਤਾਂ ਤਾਰਾਂ ਤੋਂ ਪਾਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ 2500 ਰੁਪਏ ਪ੍ਰਤੀ ਏਕੜ ਮੁਆਵਜ਼ਾ ਸ਼ੁਰੂ ਕਰਵਾਇਆ ਸੀ ਪ੍ਰੰਤੂ ਯੂ.ਪੀ.ਏ. ਦੀ ਸਰਕਾਰ ਆਉਣ ਤੇ ਉਹ ਵੀ ਬੰਦ ਹੋ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਇਲਾਕੇ ਦੇ ਲੋਕ ਕਦੇ ਵੀ ਇਨ੍ਹਾਂ ਨੂੰ ਮੁਆਫ ਨਹੀਂ ਕਰਨਗੇ ਜਿਹੜੇ ਕਿਸਾਨ ਅੱਜ ਜਲਾਲਤ ਵਾਲੀ ਜ਼ਿੰਦਗੀ ਭੁਗਤਦੇ ਹਨ ਇਨ੍ਹਾਂ ਨੇ ਉਨ੍ਹਾਂ ਨੂੰ ਜਲਾਲਤ ਦਿੱਤੀ ਹੈ ਕਿਉਂਕਿ ਇਨ੍ਹਾਂ ਨੇ ਉਨ੍ਹਾਂ ਦਾ ਮੁਆਵਜ਼ਾ ਬੰਦ ਕਰ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲੋਕਾਂ ਦੇ ਨਾਲ ਹੀ ਧੋਖਾ ਨਹੀਂ ਕੀਤਾ, ਇਨ੍ਹਾਂ ਨੇ ਸਦਨ ਵਿੱਚ ਬੈਠੇ ਐਮ.ਐਲ.ਏ. ਸਾਹਿਬਾਨ ਨਾਲ ਵੀ ਧੋਖਾ ਕੀਤਾ। 16 ਮਾਰਚ, 2006 ਨੂੰ ਬਜਟ ਤੇ ਬੋਲਦਿਆਂ ਉਸ ਸਮੇਂ ਦੇ ਐਫ.ਐਮ. ਸਾਹਿਬ ਸ਼੍ਰੀ ਸੁਰਿੰਦਰ ਸਿੰਗਲਾ ਜੀ ਨੇ ਐਮ.ਐਲ.ਏ. ਲਈ ਮਾਈਲੇਜ਼ ਦੇ ਪੈਸੇ ਅਤੇ ਮਹਿੰਗਾਈ ਭੱਤਾ ਜੋ ਹੈ ਉਸ ਨੂੰ ਵਧਾਉਣ ਦਾ ਐਲਾਨ ਕੀਤਾ ਸੀ, ਉਹ ਉਨ੍ਹਾਂ ਨੇ ਮੈਂਬਰਾਂ ਦੇ ਨਾਲ ਛਲਾਵਾ ਕੀਤਾ, ਧੋਖਾ ਕੀਤਾ, ਉਹ ਲੋਕਾਂ ਨਾਲ ਧੋਖਾ ਨਹੀਂ ਕੀਤਾ। ਜੇਕਰ ਸਦਨ ਵਿੱਚ ਬੈਠ ਕੇ ਇਹ ਮੈਂਬਰਾਂ ਨਾਲ ਧੋਖਾ ਕਰ ਸਕਦੇ ਹਨ ਤਾਂ ਪੰਜਾਬ ਦੇ ਲੋਕਾਂ ਨਾਲ ਤਾਂ ਤੁਸੀਂ ਹਰ ਰੋਜ਼ ਹੀ ਧੋਖਾ ਕਰਦੇ ਹੋ.....(ਵਿਘਨ).....

**ਸਰਦਾਰ ਅਵਤਾਰ ਸਿੰਘ ਬਰਾੜ :** ** **

**ਮਾਨਯੋਗ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਰ, ਜਨਰਲ ਪਰਪਜ਼ ਕਮੇਟੀ ਦੀ ਮੀਟਿੰਗ ਹੋਈ ਹੈ ਔਰ ਇਨ੍ਹਾਂ ਦੇ ਚਾਅ ਪੂਰੇ ਕਰਾਂਗੇ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਕਹਿੰਦੇ ਹਨ ਕਿ ਅਸੀਂ ਲੋਕਾਂ ਦੇ ਚਾਅ ਵੀ ਪੂਰੇ ਕਰਨੇ ਹਨ ਅਤੇ ਮੈਂਬਰ ਸਾਹਿਬਾਨ ਦੀਆਂ ਜਿਹੜੀਆਂ ਡਿਮਾਂਡਜ਼ ਹਨ ਉਹ ਮਾਨਯੋਗ ਐਫ.ਐਮ. ਸਾਹਿਬ ਅਤੇ ਸਰਦਾਰ ਬਾਦਲ ਜ਼ਰੂਰ ਪੂਰੀਆਂ ਕਰ ਰਹੇ ਹਨ। ਗੱਡੀਆਂ ਤਾਂ ਜਲਦੀ ਹੀ ਆ ਰਹੀਆਂ ਹਨ। ਮੈਂ ਬੇਨਤੀ ਕਰਾਂਗਾ ਕਿ ਬਾਕੀ ਅਲਾਉਂਸ ਵੀ ਜਨਰਲ ਪਰਪਜ਼ ਕਮੇਟੀ ਦੇ ਮੁਤਾਬਿਕ ਕਰ ਦਿੱਤੇ ਜਾਣ। ਇਨ੍ਹਾਂ ਦਾ ਕੋਈ ਉਲਾਂਭਾ ਨਾ ਰਹਿ ਜਾਏ। ਇਸ ਬਾਰੇ ਵੀ ਮੈਂ ਐਫ.ਐਮ. ਸਾਹਿਬ ਅਤੇ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ।

---

**Expunged as ordered by the Chair.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਇਹ ਸਿਫਾਰਸ਼ਾਂ ਤੁਸੀਂ ਉਤੋਂ ਦੇ ਰਹੇ ਹੋ ਜਾਂ ਇਹ ਦੇ ਰਹੇ ਹਨ? ਵਲਟੋਹਾ ਸਾਹਿਬ ਸਰਦਾਰ ਅਵਤਾਰ ਸਿੰਘ ਬਰਾੜ ਦੀ ਸਿਫਾਰਸ਼ ਕਰ ਰਹੇ ਹਨ।......(ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਡਿਪਟੀ ਸਪੀਕਰ ਸਾਹਿਬ, ਖੇਮਕਰਨ ਸ਼ਹਿਰ ਇਕ ਬੜਾ ਇਤਿਹਾਸਿਕ ਸ਼ਹਿਰ ਹੈ ਔਰ ਸਾਡੇ ਵਿਜੇ ਚੌਪੜਾ ਜੀ ਜਿਹੜੇ 'ਹਿੰਦ ਸਮਾਚਾਰ' ਦੇ ਸੰਪਾਦਕ ਹਨ ਉਨ੍ਹਾਂ ਨੇ ਆਪਣੇ ਸੰਪਾਦਕੀ ਵਿੱਚ ਲਿਖਿਆ ਹੈ ਕਿ ਜਦੋਂ 1965 ਦੀ ਜੰਗ ਲੱਗੀ ਸੀ, ਉਦੋਂ ਮੈਂ ਖੇਮਕਰਨ ਬਾਰਡਰ ਤੇ ਗਿਆ ਸੀ। ਉਸ ਸਮੇਂ ਇਸ ਦੀ ਅਬਾਦੀ 20,000 ਸੀ, ਹੁਣ ਇਹ ਘੱਟ ਕੇ 11,000 ਹੀ ਰਹਿ ਗਈ ਹੈ ਜਿਹੜੀ ਕਿ ਅੱਜ ਇੱਕ ਲੱਖ ਹੋਣੀ ਚਾਹੀਦੀ ਸੀ। ਖੇਮਕਰਨ ਸ਼ਹਿਰ ਵਿੱਚ ਕੋਈ ਸਹੂਲਤ ਨਹੀਂ ਹੈ। ਲੋਕ ਉਥੇ ਉੱਜੜ ਗਏ ਹਨ। ਇਸ ਲਈ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਡੇ ਸ਼ਹਿਰ ਦੀ ਸਭ ਤੋਂ ਜ਼ਿਆਦਾ ਮੰਗ ਸੀਵਰੇਜ ਦੀ ਹੈ। ਮੈਂ ਮੁੱਖ ਮੰਤਰੀ ਸਾਹਿਬ ਕੋਲ ਸਵਾਲ ਉਠਾਇਆ ਸੀ ਕਿ ਬਾਰਡਰ ਦੇ ਇਲਾਕੇ ਵਿੱਚ ਬੀ.ਐਸ.ਐਫ. ਵਾਲੇ ਕਿਸਾਨਾਂ ਦਾ 11 ਫੁੱਟ ਰਸਤਾ ਵਰਤ ਰਹੇ ਹਨ, ਉਸ ਦਾ ਮੁਆਵਜ਼ਾ ਉਨ੍ਹਾਂ ਲੋਕਾਂ ਨੂੰ ਨਹੀਂ ਦਿੱਤਾ ਗਿਆ। ਬਾਦਲ ਸਾਹਿਬ ਨੇ ਸੈਂਟਰ ਵਿਖੇ ਹੋਮ ਮਨਿਸਟਰੀ ਨਾਲ ਇਸ ਮਸਲੇ ਨੂੰ ਉਠਾਇਆ, ਜਿਨ੍ਹਾਂ ਕਿਸਾਨਾਂ ਦਾ 11 ਫੁੱਟ ਰਸਤਾ ਵਰਤਿਆ ਜਾ ਰਿਹਾ ਹੈ, ਉਸ ਬਾਰੇ ਸਪੈਸ਼ਲ ਸਰਵੇ ਕਰਵਾਇਆ, ਲਿਸਟਾਂ ਬਣੀਆਂ। ਮੇਰਾ ਖਿਆਲ ਹੈ ਕਿ ਬਾਰਡਰ ਦੇ ਲੋਕਾਂ ਵਾਸਤੇ ਕਿਸਾਨਾਂ ਨੂੰ ਕਰੋੜਾਂ ਰੁਪਏ ਹੀ ਮਿਲ ਜਾਣੇ ਹਨ। ਇਸ ਵਾਸਤੇ ਮੈਂ ਮੁੱਖ ਮੰਤਰੀ ਸਾਹਿਬ ਦਾ ਜਿੰਨਾ ਵੀ ਧੰਨਵਾਦ ਕਰ ਸਕਾਂ ਉਤਨਾ ਹੀ ਥੋੜ੍ਹਾ ਹੈ। ਇਸ ਦੇ ਨਾਲ ਹੀ ਮੈਂ ਮੁੱਖ ਮੰਤਰੀ ਦਾ ਇਸ ਗੱਲ ਲਈ ਵੀ ਧੰਨਵਾਦ ਕਰਦਾ ਹਾਂ ਕਿ ਅੰਮ੍ਰਿਤਸਰ-ਖੇਮਕਰਨ ਰੇਲਵੇ ਲਾਈਨ ਤੋਂ ਰੱਤੋਕੇ ਸਟੇਸ਼ਨ ਤੋਂ ਜਿਹੜਾ ਕਿ ਮੇਰੇ ਹਲਕੇ ਵਿੱਚ ਪੈਂਦਾ ਹੈ, ਸਿੱਧਾ ਫਿਰੋਜ਼ਪੁਰ ਟਰੈਕ ਨਾਲ ਜੋੜਨ ਲਈ ਵੀ ਰੇਲਵੇ ਮੰਤਰੀ ਜੀ ਨਾਲ ਗੱਲ ਕੀਤੀ ਹੈ ਅਤੇ ਇਹ ਗੱਲ ਨੇਪਰੇ ਵੀ ਚੜ੍ਹ ਗਈ ਹੈ। ਇਸ ਦੇ ਵਾਸਤੇ ਮੇਰੀ ਤੇ ਨੰਨੂ ਸਾਹਿਬ, ਜਿਹੜੇ ਕਿ ਫਿਰੋਜ਼ਪੁਰ ਵਿੱਚ ਉਸ ਹਲਕੇ ਦੇ ਐਮ.ਐਲ.ਏ. ਹਨ, ਇੱਕ ਮੰਗ ਜਿਹੜੀ ਹੈ, ਉਹ ਇਹ ਹੈ ਕਿ ਦਰਿਆ ਦੇ ਦੋਨੋਂ ਪਾਸੇ ਮਾਝੇ ਅਤੇ ਮਾਲਵੇ ਨੂੰ ਜੋੜਨ ਲਈ ਪੁਲ ਦਾ ਨਿਰਮਾਣ ਹੋਣਾ ਚਾਹੀਦਾ ਹੈ। ਜੇਕਰ ਇੱਕ ਵਾਰੀ ਪੁਲ ਦਾ ਨਿਰਮਾਣ ਹੋ ਗਿਆ ਤਾਂ ਸਾਡਾ ਪਛੜਿਆ ਹੋਇਆ ਇਲਾਕਾ ਵੀ ਡਿਵੈਲਪ ਹੋ ਸਕੇਗਾ ਅਤੇ ਸਾਡਾ ਇਲਾਕਾ ਵੀ ਮਾਣ ਕਰ ਸਕੇਗਾ ਕਿ ਪੰਜਾਬ ਨੇ ਅਤੇ ਦੇਸ਼ ਨੇ ਇਸ ਪਛੜੇ ਇਲਾਕੇ ਵਾਸਤੇ ਵੀ ਕੁਝ ਕੀਤਾ ਹੈ। ਇਨ੍ਹਾਂ ਗੱਲਾਂ ਨਾਲ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਆਪਣੇ ਵੱਲੋਂ ਅਤੇ ਆਪਣੇ ਹਲਕੇ ਵਲਟੋਹਾ ਦੇ ਇਲਾਕਾ ਨਿਵਾਸੀਆਂ ਵੱਲੋਂ ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਇਸ ਦੀ ਪ੍ਰੋੜ੍ਹਤਾ ਕਰਦਾ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਇਨ੍ਹਾਂ ਨੇ ਮੱਖਣ ਲਗਾਉਣ ਵਿੱਚ ਕੋਈ ਕਸਰ ਨਹੀਂ ਛੱਡੀ। ਵਿੱਤ ਮੰਤਰੀ ਜੀ ਹੁਣ ਇਨ੍ਹਾਂ ਦੀ ਮੰਗ ਪੂਰੀ ਜ਼ਰੂਰ ਕਰ ਦੇਣਾ।

**ਸਰਦਾਰ ਜਸਬੀਰ ਸਿੰਘ ਖੰਗੂੜਾ (ਕਿਲ੍ਹਾ ਰਾਏਪੁਰ)** : ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੜੇ ਇੰਪਾਰਟੈਂਟ ਮਸਲੇ ਤੇ ਬੋਲਣ ਲਈ ਸਮਾਂ ਦਿੱਤਾ ਹੈ ਮੈਂ ਇਸ ਬਜਟ ਡਾਕੂਮੈਂਟ ਤੋਂ ਗੱਲ ਸ਼ੁਰੂ ਕਰਾਂਗਾ। ਮੇਰੇ ਖਿਆਲ ਵਿੱਚ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੇ ਵਿੱਚ ਜਿਹੜੀ humbleness, articulation and kindness ਹੈ, ਉਹ

ਇੰਡੀਵਿਜੂਅਲੀ ਬਹੁਤ ਹੀ ਘੱਟ ਲੋਕਾਂ ਵਿੱਚ ਹੁੰਦੀ ਹੈ। ਜੋ ਉਨ੍ਹਾਂ ਦੀ ਨਾਲੇਜ ਹੈ, ਉਸ ਦਾ ਕੋਈ ਵੀ ਮੁਕਾਬਲਾ ਨਹੀਂ ਕਰ ਸਕਦਾ। ਜੇਕਰ ਗੱਲ ਕਰ ਲਈਏ ਆਪਾਂ ਮਿਥਾਲੋਜੀ ਦੀ, ਜੇਕਰ ਗੱਲ ਕਰ ਲਈਏ ਅਸੀਂ ਏਸ਼ੀਅਨ ਸਿਵਲਾਈਜ਼ੇਸ਼ਨ ਦੀ, ਜੇਕਰ ਗੱਲ ਕਰ ਲਈਏ ਅਸੀਂ Fall and Rise of Roman Empire ਦੀ, ਇਨ੍ਹਾਂ ਸਾਰਿਆਂ ਵਿੱਚ ਉਨ੍ਹਾਂ ਦਾ ਕੋਈ ਵੀ ਮੁਕਾਬਲਾ ਨਹੀਂ ਕਰ ਸਕਦਾ। ਮੈਂ ਵੀ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਮੈਂ ਸਿਰਫ ਇੱਕ ਗੱਲ ਕਰ ਸਕਦਾ ਹਾਂ। ਉਹ ਮੈਂ ਆਪਣੀ 5-10 ਮਿੰਟ ਦੀ ਡਿਬੇਟ ਵਿੱਚ ਡਿਵੈਲਪਮੈਂਟ ਅਤੇ ਇਕਨਾਮਿਕਸ ਬਾਰੇ ਗੱਲ ਕਰਾਂਗਾ। ਜੇਕਰ ਇਸ ਹਾਊਸ ਵਿੱਚ ਕੋਈ ਮੈਂਬਰ ਡਿਜ਼ਰਵ ਕਰਦਾ ਹੈ Saint Like Status ਬਾਰੇ, ਤਾਂ ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨਹੀਂ ਹਨ, ਉਹ ਹੈ ਸਰਦਾਰ ਮਨਪ੍ਰੀਤ ਸਿੰਘ ਬਾਦਲ (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)।

*2.04 ਵਜੇ ਬਾਅਦ ਦੁਪਹਿਰ

(ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਮਨਪ੍ਰੀਤ ਜੀ ਬਾਦਲ ਨੇ ਆਪ ਮੰਨਿਆ ਹੈ ਕਿ ਉਨ੍ਹਾਂ ਦੇ ਇਸ ਬਜਟ ਡਾਕੂਮੈਂਟ ਵਿੱਚ ਪੂਰੇ ਖਿਆਲਾਤ ਨਹੀਂ ਆਏ ਕਿਉਂਜੋ ਕਈ ਤਰ੍ਹਾਂ ਦੀਆਂ ਪੁਲੀਟੀਕਲ ਕੰਪਲਸ਼ਨਜ਼ ਕਰਕੇ ਉਹ ਸਾਰੇ ਮਸਲੇ ਜਿਨ੍ਹਾਂ ਬਾਬਤ ਉਨ੍ਹਾਂ ਦੀ ਸੋਚ ਸਰਕਾਰ ਦੀ ਸੋਚ ਦੇ ਡਾਈਵਰਜੈਂਟ ਹੈ, ਉਹ ਮਸਲੇ ਉਨ੍ਹਾਂ ਨੇ ਇਸ ਵਿੱਚ ਨਹੀਂ ਪਾਏ। ਐਫ.ਐਮ. ਸਾਹਿਬ ਨੇ ਆਪਣੀ ਸਪੀਚ ਵਿੱਚ ਮੰਨਿਆ ਹੈ ਕਿ ਇਹ ਬਜਟ ਕੇਵਲ ਇੱਕ statutory obligation ਹੈ ਅਤੇ ਇਸ ਨਾਲ ਕੰਸਟੀਚਿਊਸ਼ਨ ਦੇ ਆਰਟੀਕਲ 202 ਨੂੰ ਹੀ ਸੈਟੀਸਫਾਈ ਕੀਤਾ ਗਿਆ ਹੈ। ਸਪੀਕਰ ਸਾਹਿਬ, ਜੇਕਰ ਅਸੀਂ 200-300-400 ਸਾਲ ਪਹਿਲਾਂ ਦੀ ਗੱਲ ਕਰੀਏ ਤਾਂ ਪਤਾ ਚਲਦਾ ਹੈ ਕਿ ਉਸ ਸਮੇਂ ਕੁਝ ਆਰਟਿਸਟਾਂ ਨੇ ਬਹੁਤ ਅੱਛੀਆਂ ਪੇਂਟਿੰਗਜ਼ ਬਣਾਈਆਂ ਸਨ, ਪ੍ਰੋਡਿਊਸ ਕੀਤੀਆਂ ਸਨ। ਇਨ੍ਹਾਂ ਵਿੱਚ Sun Flowers by Van Gogh, Water Lilly by Monet and Mona Lisa by Lenardo da Vinci ਬਹੁਤ ਮਸ਼ਹੂਰ ਹਨ। ਪਰ ਬਾਅਦ ਵਿੱਚ ਹੋਇਆ ਕੀ ਕਿ ਇਨ੍ਹਾਂ ਪੇਂਟਿੰਗਜ਼ ਦੀ ਪਿਛਲੇ 50-60 ਸਾਲਾਂ ਵਿੱਚ ਬਹੁਤ ਲੋਕਾਂ ਨੇ ਟਰਾਈ ਕੀਤਾ ਕਿ ਉਹ ਪੇਂਟਿੰਗਜ਼ ਕਾਪੀ ਕੀਤੀਆਂ ਜਾਣ। ਸਪੀਕਰ ਸਾਹਿਬ, ਆਰਟਿਸਟ ਹੁਣ ਵੀ ਮਿਲ ਜਾਂਦੇ ਹਨ। ਸਾਡੇ ਕੋਲ ਵੀ ਹਨ ਜਿਹੜੇ ਕਾਪੀ ਕਰ ਲੈਣਗੇ। ਪਰ ਲੇਕਿਨ ਜਿਨ੍ਹਾਂ ਲੋਕਾਂ ਨੇ ਕੋਸ਼ਿਸ਼ ਕੀਤੀ, ਉਹ ਸਾਰੇ ਫੜੇ ਗਏ ਕਿਉਂਕਿ ਉਨ੍ਹਾਂ ਦੀਆਂ ਪੇਂਟਿੰਗਜ਼ ਫੇਕ ਸਨ। ਉਨ੍ਹਾਂ ਦਾ ਫਲੀਟ ਫੜਿਆ ਗਿਆ। ਇਸ ਵਿੱਚ ਉਹ ਫੜੇ ਗਏ। ਸਪੀਕਰ ਸਾਹਿਬ, ਜਿਵੇਂ ਉਹ ਫੇਕ ਸਨ ਤੇ ਉਨ੍ਹਾਂ ਦਾ ਫਲੀਟ ਫੜ੍ਹਿਆ ਗਿਆ ਹੈ, ਉਸੇ ਤਰ੍ਹਾਂ ਅਫਸੋਸ ਦੀ ਗੱਲ ਹੈ ਕਿ ਪੰਜਾਬ ਦਾ ਬਜਟ ਵੀ ਫੋਕਾ ਹੈ, ਫੇਕ ਹੈ। ਇਹ ਜਨਤਾ ਨਾਲ ਇੱਕ ਤਰ੍ਹਾਂ ਦਾ ਫਰਾਡ ਹੈ। ਇਹ ਫੇਕ ਡਾਕੂਮੈਂਟ ਹੈ। ਮਨਪ੍ਰੀਤ ਜੀ ਪੜ੍ਹੇ-ਲਿਖੇ ਹਨ। ਮੇਰੇ ਦਿਲ ਨੂੰ ਬੜਾ ਦੁੱਖ ਲੱਗਾ ਕਿਉਂਕਿ ਸਰਕਾਰ ਦੇ ਸਾਹਮਣੇ ਬੜੀਆਂ ਚੁਆਇਸਿਜ਼ ਸਨ । ਸਰਕਾਰ ਕੋਲ ਬਥੇਰੀਆਂ ਚੁਆਇਸਿਜ਼ ਸਨ । ਇਹ ਪੰਚਾਇਤੀ ਰਾਜ ਬਿਲ ਵਿੰਟਰ ਸੈਸ਼ਨ ਵਿੱਚ ਵੀ ਲਿਆ ਸਕਦੇ ਸਨ ਲੇਕਿਨ ਸਰਕਾਰ ਨੇ ਕੋਸ਼ਿਸ਼ ਨਹੀਂ ਕੀਤੀ। ਕਹਿੰਦੇ ਕਿ ਅਸੀਂ ਬਜਟ ਸੈਸ਼ਨ ਵਿੱਚ ਇਹ ਬਿਲ ਲੈ ਕੇ ਆਵਾਂਗੇ। ਬਜਟ ਸੈਸ਼ਨ ਦੌਰਾਨ ਇਲੈਕਸ਼ਨ ਦੀ ਨੋਟੀਫਿਕੇਸ਼ਨ ਕਰਵਾਵਾਂਗੇ । ਬਾਦਲ ਸਾਹਿਬ ਦੱਸ ਕੇ ਗਏ ਹਨ ਕਿ ਇਲੈਕਸ਼ਨਾਂ ਪੋਸਟਪੋਨ ਹੋ ਰਹੀਆਂ ਹਨ। ਆਪਾਂ ਸਾਰੇ ਸਹਿਮਤ ਹਾਂ ਲੇਕਿਨ ਬਾਦਲ ਸਾਹਿਬ ਪੂਰੀ ਪਿਕਚਰ ਨਹੀਂ ਦੱਸ ਕੇ ਗਏ। ਅਸਲੀਅਤ ਇਹ ਹੈ ਕਿ ......।

**ਮਾਨਯੋਗ ਸਪੀਕਰ** : ਇਸ ਦਾ ਬਜਟ ਨਾਲ ਕੀ ਲਿੰਕ ਹੈ। ਪਿਕਚਰ ਤਾਂ ਕਲੀਅਰ ਹੋ ਗਈ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਅਸਲੀਅਤ ਇਹ ਹੈ ਕਿ ਪੰਚਾਇਤੀ ਰਾਜ ਦਾ ਜੋ ਬਿੱਲ ਹੈ, ਇਹ ਅਨ-ਕਾਂਸਟੀਚਿਊਸ਼ਨਲ ਹੈ। ਬਾਦਲ ਸਾਹਿਬ ਨੇ ਰਾਏ ਕੀਤੀ ਤੇ ਇਲੈਕਸ਼ਨ ਪੋਸਟਪੋਨ ਕੀਤੀਆਂ ਹਨ।

**ਮਾਨਯੋਗ ਸਪੀਕਰ** : ਚਲੋ ਜੋ ਵੀ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਜੋ ਵੀ ਆ ਜਾਣਾ ਹੈ.....

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ। ਇਹ ਗੱਲ ਜਿਹੜੀ ਹੈ, ਆਪਾਂ ਨੂੰ ਕਰਨ ਦਾ ਮਤਲਬ ਕੀ ਹੈ ? ਤੁਸੀਂ ਡਿਮਾਂਡ ਰੱਖੀ। ਉਧਰੋਂ ਡਿਮਾਂਡ ਆਈ। ਐਕਸੈਪਟ ਹੋ ਗਈ। ਸਰਬਸੰਮਤੀ ਨਾਲ ਰੈਜ਼ੋਲਿਊਸ਼ਨ ਪਾਸ ਹੋ ਗਿਆ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ** **

**ਮਾਨਯੋਗ ਸਪੀਕਰ** : ਕੀ ਇਸ ਦੀ ਵੈਲੇਡਿਟੀ ਨਹੀਂ ਹੈ ? ਤੁਸੀਂ ਡਿਮਾਂਡ ਰੱਖੀ। ਸਾਰਿਆਂ ਦੀ ਡਿਮਾਂਡ ਆਈ। ਉਹ ਡਿਮਾਂਡ ਲੀਡਰ ਆਫ਼ ਦਿ ਹਾਊਸ ਨੇ ਐਕਸੈਪਟ ਕਰ ਲਈ। ਇਸ ਬਾਰੇ ਬਾਰ-ਬਾਰ ਨਹੀਂ ਕਹਿਣਾ ਚਾਹੀਦਾ। ਇਹ ਕੱਟ ਦਿਓ। (ਵਿਘਨ)

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਇਹ ਟਾਈਮ ਟੇਬਲ ਕਲੈਸ਼ ਹੋ ਗਿਆ ਸੀ। ਇਹ ਮੇਰੀ ਗੱਲ ਹੈ।

**ਮਾਨਯੋਗ ਸਪੀਕਰ** : ਤੁਸੀਂ ਅੱਗੇ ਬੋਲੋ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਇਹ ਜਿਹੜਾ ਬਜਟ ਡਾਕੂਮੈਂਟ ਹੈ, ਇਹ ਬੜਾ ਹਾਲੋ ਡਾਕੂਮੈਂਟ ਹੈ। ਸਪੀਕਰ ਸਾਹਿਬ, ਤੁਸੀਂ ਸੁਣਿਆ ਹੋਵੇਗਾ, ਸਮੁੰਦਰ ਵਿੱਚ ਇੱਕ ਚੀਜ਼ ਹੁੰਦੀ ਹੈ, ਬੜੀ ਵੱਡੀ, ਉਸ ਨੂੰ ਆਈਸਬਰਗ ਕਹਿੰਦੇ ਹਨ। ਇਹ ਬਰਫ ਦਾ ਬਣਿਆ ਹੁੰਦਾ ਹੈ। ਇਸ ਦਾ ਕੁਝ ਹਿੱਸਾ ਬਾਹਰ ਹੁੰਦਾ ਹੈ। ਇਸ ਦਾ 10% ਹਿੱਸਾ ਪਾਣੀ ਦੇ ਬਾਹਰ ਹੁੰਦਾ ਹੈ ਤੇ 90% ਪਾਣੀ ਦੇ ਥੱਲੇ ਹੁੰਦਾ ਹੈ। ਉਹ ਆਪਾਂ ਨੂੰ ਦਿਸਦਾ ਨਹੀਂ। ਉਵੇਂ ਹੀ ਜੋ ਬਜਟ ਪੇਸ਼ ਕੀਤਾ ਗਿਆ ਹੈ, ਇਹ ਆਈਸਬਰਗ ਵਾਂਗ ਹੀ ਹੈ, ਹਾਰਸ਼ ਰਿਆਇਲਟੀ ਤਾਂ ਹਾਲੇ ਆਉਣੀ ਹੈ। ਸਪੀਕਰ ਸਾਹਿਬ, ਇਹ ਆਈਸਬਰਗ ਡਾਇਰੈਕਸ਼ਨ-ਲੈਸ ਹੁੰਦਾ ਹੈ। ਜਿੱਧਰ ਸਮੁੰਦਰ ਜਾਂਦਾ ਹੈ, ਉਵੇਂ ਹੀ ਉਸ ਡਾਇਰੈਕਸ਼ਨ ਵਿਚ ਇਹ ਚਲਾ ਜਾਂਦਾ ਹੈ। ਇਹ ਆਈਸਬਰਗ ਡਾਇਰੈਕਸ਼ਨ-ਲੈਸ ਹੁੰਦਾ ਹੈ। (ਵਿਘਨ) ਸੇਖੋਂ ਸਾਹਿਬ, ਪਾਣੀ ਦੀ ਗੱਲ ਹੈ। ਤੁਸੀਂ ਧਿਆਨ ਨਾਲ ਸੁਣੋ। ਇਹ ਆਈਸਬਰਗ ਫਿਰ ਖਾਸ ਗੱਲ ਹੈ ਕਿ ਅਲਟੀਮੇਟਲੀ ਪਿਘਲ ਜਾਂਦਾ ਹੈ। ਸਪੀਕਰ ਸਾਹਿਬ, ਉਸੇ ਤਰ੍ਹਾਂ ਇਸ ਸਰਕਾਰ ਨੇ ਪਿਘਲ ਜਾਣਾ ਹੈ ਤੇ ਸਾਡੀ ਸਰਕਾਰ ਨੇ ਆਉਣਾ ਹੈ। ਸਪੀਕਰ ਸਾਹਿਬ, 1912 ਵਿੱਚ ਇੱਕ ਓਸ਼ਨ ਲਾਈਨਰ ਸਮੁੰਦਰੀ ਜਹਾਜ਼ ਯੂ.ਕੇ. ਦਾ ਤੁਰਿਆ ਸੀ। ਇਸ ਨੇ ਨਿਊਯਾਰਕ ਜਾਣਾ ਸੀ ਪਰ ਇਹ ਵੇਅਰ ਬੋਰਗ ਤੇ ਰੁਕ ਗਿਆ। ਇਸ ਦਾ ਨਾਂ ਟਾਈਟੈਨਿਕ ਸੀ। ਸਪੀਕਰ ਸਾਹਿਬ, ਤੁਸੀਂ ਭਾਵੇਂ ਇਹ ਫਿਲਮ ਨਾ ਦੇਖੀ ਹੋਵੇ ਪਰ ਸਰਦਾਰ ਮਨਪ੍ਰੀਤ ਸਿੰਘ ਜੀ ਨੇ ਦੇਖੀ ਹੈ। ਅਫ਼ਸੋਸ ਦੀ ਗੱਲ ਹੈ ਕਿ ਸਮੁੰਦਰੀ ਜਹਾਜ਼ ਦਾ ਕਰੈਸ਼ ਹੋ ਗਿਆ। ਉਸ ਵਿੱਚ 1500 ਲਾਈਵਜ਼ ਲੌਸਟ ਹੋ ਗਈਆਂ। ਮੈਂ ਨਹੀਂ ਚਾਹੁੰਦਾ ਕਿ ਇਹ ਜਿਹੜਾ ਆਈਸਬਰਗ ਹੈ, ਜਿਹੜੀ ਇਹ ਸਰਕਾਰ

*Expunged as ordered by the Chair.

ਇਸ ਵੇਲੇ ਹੈ, ਇਹ ਪੰਜਾਬੀ ਸੂਬੇ ਨੂੰ ਡੋਬੇ। ਇਸ ਬਾਰੇ ਆਪਾਂ ਸਾਰਿਆਂ ਨੂੰ ਇਕੱਠੇ ਹੋ ਕੇ ਸੋਚਣ ਦੀ ਲੋੜ ਹੈ ਕਿ ਇਹ ਜਿਹੜੀ ਡਾਇਰੈਕਸ਼ਨਲੈੱਸ ਸਰਕਾਰ ਹੈ....... (ਮੁੱਖ ਸੰਸਦੀ ਸਕੱਤਰ, ਸ਼੍ਰੀ ਹਰੀਸ਼ ਰਾਏ ਢਾਂਡਾ ਜੀ ਵੱਲੋਂ ਵਿਘਨ) ਵਕੀਲ ਸਾਹਿਬ, ਆਪਾਂ ਇਨ੍ਹਾਂ ਨੂੰ ਕੋਈ ਡਾਇਰੈਕਸ਼ਨ ਦੇਈਏ। ਇਹ ਤਾਂ ਗਲਾਸ ਹਾਊਸ ਵਿੱਚ ਬੈਠ ਕੇ ਗੱਲ ਕਰ ਲੈਂਦੇ ਹਨ। ਐਫ.ਐਮ. ਸਾਹਿਬ ਨੇ ਗੱਲ ਕੀਤੀ ਹੈ ਕਿ ਅੱਗੇ ਜਾ ਕੇ ਬਜਟ ਸਰਪਲੱਸ ਹੋ ਜਾਣਾ ਹੈ। ਮੈਂ ਵੀ ਇਨ੍ਹਾਂ ਦਾ ਵੈਲਵਿਸ਼ਰ ਹਾਂ। ਇਹ ਐਫ.ਐਮ. ਸਾਹਿਬ ਪ੍ਰੋਜੈਕਟ ਕਰਦੇ ਹਨ ਕਿ ਇਨ੍ਹਾਂ ਦੇ ਬਜਟ ਦੀ ਐਨੂਅਲ ਪਲਾਨ ਅਗਲੇ ਚਾਰ ਸਾਲਾਂ ਦੇ ਵਿੱਚ 15000 ਕਰੋੜ ਤੱਕ ਹੋ ਜਾਣੀ ਹੈ। ਸਪੀਕਰ ਸਾਹਿਬ, ਅਸਲੀਅਤ ਇਹ ਹੈ ਕਿ ਤੁਸੀਂ ਕੋਈ ਵੀ ਅਕਾਊਂਟ ਚੈਕ ਕਰ ਲਓ, ਭਾਵੇਂ ਕੰਪਨੀ ਦੇ ਅਕਾਊਂਟ ਚੈਕ ਕਰ ਲਵੋ, ਭਾਵੇਂ ਬਾਹਰਲੇ ਸੂਬੇ ਦੇ ਅਕਾਊਂਟ ਚੈਕ ਕਰ ਲਓ, ਭਾਵੇਂ ਤੁਸੀਂ ਬਾਹਰਲੇ ਦੇਸ਼ ਦੇ ਚੈਕ ਕਰ ਲਓ। ਹਰ ਇੱਕ ਸੈਟਅੱਪ ਅਕਾਊਂਟਸ ਵਿੱਚ ਕਰੀਏਟਿਵ ਅਕਾਊਂਟਿੰਗ ਹੁੰਦੀ ਹੈ। ਐਫ.ਐਮ. ਸਾਹਿਬ, ਸਰਦਾਰ ਮਨਪ੍ਰੀਤ ਸਿੰਘ ਜੀ ਨੇ ਜਿਹੜੀ ਲਾਇਬਿਲਟੀ ਦੱਸੀ ਹੈ, ਜਿਹੜੀ ਸਟੇਟ ਦੀ ਬੈਲੈਂਸ ਸ਼ੀਟ ਹੈ, ਇਹ ਬੋਰਡ/ਕਾਰਪੋਰੇਸ਼ਨ ਦੀ ਡੈੱਟ ਹੈ। ਜੇ ਪਾਵਰ ਸਬਸਿਡੀ ਦੀ ਫਿੱਗਰ ਲੈ ਕੇ ਚੱਲੀਏ ਅਤੇ ਜੇ ਐਕਚੂਅਲ ਸਬਸਿਡੀ ਦੀ ਫਿੱਗਰ ਲਈਏ ਤਾਂ ਇਸ ਵਿਚ ਫਰਕ ਹੈ। ਇਨ੍ਹਾਂ ਨੂੰ ਪਤਾ ਹੈ ਕਿ ਲਹਿਰਾ ਮੁਹੱਬਤ ਤੋਂ 500 ਮੈਗਾਵਾਟ ਬਿਜਲੀ ਪੈਦਾ ਹੋ ਜਾਣੀ ਹੈ। ਜੂਨ ਮਹੀਨੇ ਤੱਕ ਪਾਵਰ ਪੱਖੋਂ ਸੈਟਿਸਫਾਈ ਹੋ ਜਾਣਾ ਹੈ। ਮੈਂ ਇੱਕ ਸਵਾਲ ਵੀ ਇਸ ਸਬੰਧੀ ਦਿੱਤਾ ਸੀ। ਮੈਨੂੰ ਇਹ ਪਤਾ ਨਹੀਂ ਕਿ ਮੇਰੇ ਸਵਾਲ ਇਸ ਸੈਸ਼ਨ ਵਿੱਚ ਕਿਉਂ ਨਹੀਂ ਲੱਗ ਰਹੇ। ਮੈਂ ਪੁੱਛਿਆ ਸੀ ਕਿ ਜੇ ਇੰਨੀ ਪਾਵਰ ਵੱਧ ਗਈ ਤਾਂ ਬਿਜਲੀ ਬੋਰਡ ਨੂੰ ਜਿਹੜੇ ਘਾਟੇ ਪੈਂਦੇ ਹਨ, ਉਹ ਵਧਣਗੇ ਕਿ ਘਟਣਗੇ ? ਕਿਉਂਕਿ ਬਿਜਲੀ ਬੋਰਡ ਦੀ ਜਿਹੜੀ ਐਫੀਸ਼ੈਂਸ਼ੀ ਹੈ, ਉਹ ਰਾਤੋ-ਰਾਤ ਚੇਂਜ ਨਹੀਂ ਹੋਣੀ। ਸਪੀਕਰ ਸਾਹਿਬ, ਅਸਲੀਅਤ ਇਹ ਹੈ ਕਿ ਜਿਹੜੀ 500 ਮੈਗਾਵਾਟ ਲਹਿਰਾ ਮੁਹੱਬਤ ਤੋਂ ਬਿਜਲੀ ਜਨਰੇਟ ਹੋਣੀ ਹੈ, ਉਸ ਨਾਲ ਬਿਜਲੀ ਬੋਰਡ ਦੇ ਘਾਟੇ ਵਧਣਗੇ ਕਿਉਂਕਿ ਇਸ ਸਰਕਾਰ ਨੇ ਬਿਜਲੀ ਬੋਰਡ ਦੀ ਐਫੀਸ਼ੈਂਸ਼ੀ ਵਧਾਈ ਨਹੀਂ। ਮਨਪ੍ਰੀਤ ਜੀ ਨੇ ਪਿਛਲੇ ਸਾਲ ਜੂਨ ਦੇ ਮਹੀਨੇ ਵਿੱਚ 2000 ਕਰੋੜ ਰੁਪਏ ਦੀ ਸਬਸਿਡੀ ਦਾ ਐਸਟੀਮੇਟ ਕੀਤਾ ਸੀ। ਜੋ ਇਲੈਕਟ੍ਰੀਸਿਟੀ ਰੈਗੂਲੇਟਰੀ ਕਮਿਸ਼ਨ ਹੈ, ਉਨ੍ਹਾਂ ਨੇ ਸਿਰਫ ਦੋ ਮਹੀਨੇ ਪਹਿਲਾਂ ਪਿਛਲੇ ਸਾਲ ਰੂਲਿੰਗ ਦਿੱਤੀ ਸੀ ਕਿ 2800 ਕਰੋੜ ਰੁਪਏ ਦੀ ਸਬਸਿਡੀ ਬਿਜਲੀ ਬੋਰਡ ਨੂੰ ਦੇਣੀ ਹੈ। ਮੈਨੂੰ ਨਹੀਂ ਸਮਝ ਆਉਂਦੀ ਕਿ ਇਹ ਸਰਕਾਰ ਰੈਗੂਲੇਟਰੀ ਕਮਿਸ਼ਨ ਨਾਲ ਕਦੋਂ ਗੱਲ ਕਰਦੀ ਹੈ ਕਿ ਨਹੀਂ ਕਰਦੀ ਕਿਉਂਕਿ ਇਨ੍ਹਾਂ ਦੇ ਜਿਹੜੇ ਡਾਇਲਾਗ ਹਨ, ਇਹ ਡਾਇਲਾਗ ਡੇਲੀ ਹੋਣੇ ਚਾਹੀਦੇ ਹਨ। ਪਿਛਲੇ ਦੋ ਮਹੀਨੇ ਦਾ ਪਤਾ ਨਹੀਂ ਅਤੇ ਦੋ ਮਹੀਨੇ ਬਾਅਦ ਪਤਾ ਲੱਗ ਜਾਣਾ ਹੈ। ਜੋ ਮਨਪ੍ਰੀਤ ਜੀ ਨੇ ਇਸ ਸਾਲ 2000 ਕਰੋੜ ਰੁਪਏ ਦਾ ਬਜਟ ਪਾਵਰ ਸਬਸਿਡੀ ਲਈ ਰੱਖਿਆ ਹੈ, ਇਹ ਇਨਐਡੀਕੁਏਟ ਹੈ ਜੇਕਰ ਇਸ ਵਿੱਚ ਰੀਆਲਿਸਟਿਕ ਫਿੱਗਰ ਪਾਈ ਜਾਵੇ ਤਾਂ ਆਪਾਂ ਨੂੰ ਅਸਲੀਅਤ ਦਾ ਪਤਾ ਲੱਗ ਜਾਵੇਗਾ। ਜੇ ਆਪਾਂ ਇਸ ਨੂੰ ਅਸੈਪਟ ਕਰ ਲੈਂਦੇ ਹਾਂ ਤਾਂ ਇਥੇ ਪਾਵਰ ਸਰਪਲੱਸ ਕੋਈ ਨਹੀਂ ਹੋਣੀ।

ਹੁਣ ਮੈਂ ਅਮੀਰੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਸਰਕਾਰ ਚਾਹੁੰਦੀ ਹੈ ਕਿ ਅਸੀਂ ਲੋਕਾਂ ਵਿੱਚ ਅਮੀਰੀ ਲੈ ਕੇ ਆਈਏ। ਸਪੀਕਰ ਸਾਹਿਬ, ਜਿਹੜੀ ਅਮੀਰੀ ਹੈ, ਉਹ ਹਮੇਸ਼ਾ ਰੈਲੇਟਿਵ ਹੁੰਦੀ ਹੈ। ਅਮੀਰੀ ਦਾ ਮਤਲਬ ਇਹ ਨਹੀਂ ਕਿ ਆਪਾਂ ਸਾਰੇ ਅਮੀਰ ਹੋ ਜਾਵਾਂਗੇ

[ਸਰਦਾਰ ਜਸਬੀਰ ਸਿੰਘ ਖੰਗੂੜਾ]

ਅਤੇ ਆਪਾਂ ਸਾਰੇ ਵੱਡੀਆਂ-ਵੱਡੀਆਂ ਕੋਠੀਆਂ ਲੈ ਲਵਾਂਗੇ, ਵੱਡੀਆਂ-ਵੱਡੀਆਂ ਗੱਡੀਆਂ ਰੱਖਾਂਗੇ। ਅਮੀਰੀ ਜਿਹੜੀ ਹੁੰਦੀ ਹੈ, that is always related ਕਿ ਜਦੋਂ ਸਰਕਾਰ ਕਹਿੰਦੀ ਹੈ, ਜਿਵੇਂ ਮਨਪ੍ਰੀਤ ਜੀ ਨੇ ਆਪਣੇ ਬਜਟ ਵਿੱਚ ਕਿਹਾ ਹੈ ਕਿ ਸੂਬੇ ਦੀ ਡੋਮੈਸਟਿਕ ਪ੍ਰੋਡਕਸ਼ਨ ਵਧੇਗੀ, ਗਰੋਥ ਸਟੇਟ ਡੋਮੈਸਟਿਕ ਵਧੇਗੀ। ਭਰਾਵੋ, ਉਹ ਤਾਂ ਵਧਣੀ ਹੀ ਹੈ ਕਿਉਂਕਿ ਜੇ ਲੜਾਈ ਲੱਗ ਜਾਵੇ ਜਾਂ ਡਿਪਰੈਸ਼ਨ ਹੋਵੇ, ਮੈਂ ਰਿਸੈਸ਼ਨ ਦੀ ਗੱਲ ਨਹੀਂ ਕਰਦਾ। ਸਪੀਕਰ ਸਾਹਿਬ, ਜੇ ਡਿਪਰੈਸ਼ਨ ਹੋਵੇ ਤਾਂ ਜੀ.ਐਸ.ਡੀ.ਪੀ. ਘਟੇਗੀ, ਜੀ.ਡੀ.ਪੀ. ਘਟੇਗੀ। ਆਮ ਤੌਰ ਤੇ ਭਾਵੇਂ ਰਿਸੈਸ਼ਨ ਵੀ ਆ ਜਾਵੇ, ਐਨੂਅਲ ਡੋਮੈਸਟਿਕ ਪ੍ਰੋਡਕਸ਼ਨ ਵਧਣੀ ਹੀ ਵਧਣੀ ਹੈ। ਇਸ ਵੇਲੇ ਭਰਾਵੋ, ਇਹ ਕਿਉਂ ਵੱਧ ਰਹੀ ਹੈ। ਮਨਪ੍ਰੀਤ ਜੀ ਨੇ ਸਪੋਰਟਿੰਗ ਡਾਕੂਮੈਂਟ ਵਿੱਚ ਸਟੈਟਿਸਟਿਕਸ ਦਿੱਤੀ ਹੈ, ਜਿਹੜਾ ਆਪਣਾ ਸੂਬਾ ਹੈ, ਜਿਹੜਾ ਇਸ ਦਾ ਐਗਰੀਕਲਚਰ ਦਾ ਸ਼ੇਅਰ ਹੈ, ਉਹ 20 ਪ੍ਰਤੀਸ਼ਤ ਤੇ ਆ ਗਿਆ ਹੈ। ਇਹ ਬੜੇ ਸਾਲਾਂ ਤੋਂ ਗਿਰਦਾ ਆਇਆ ਹੈ, ਗਿਰਦਾ ਆਇਆ ਹੈ। ਇਹ ਅਫ਼ਸੋਸ ਦੀ ਗੱਲ ਹੈ ਕਿਉਂਕਿ ਜਿਹੜਾ ਸੈਕਟਰ ਸਭ ਤੋਂ ਜ਼ਿਆਦਾ ਪਾਪੂਲੇਸ਼ਨ ਤੇ ਡਿਪੈਂਡ ਕਰਦਾ ਹੈ, ਉਸ ਦਾ ਸ਼ੇਅਰ ਇੰਨਾ ਗਿਰਨਾ ਨਹੀਂ ਚਾਹੀਦਾ ਸੀ ਲੇਕਿਨ ਹੁਣ ਕੀ ਹੋਇਆ ? ਸਪੀਕਰ ਸਾਹਿਬ, ਇਸ ਸਾਲ ਦੋ ਫਸਲਾਂ ਆਉਣੀਆਂ ਹਨ। ਕਣਕ ਦੀ ਫਸਲ ਦੀ ਜਿਹੜੀ ਐਮ.ਐਸ.ਪੀ. ਅਨਾਊਂਸ ਹੋਈ ਹੈ, ਉਸ ਨਾਲ ਸੂਬੇ ਦੇ ਕਿਸਾਨਾਂ ਨੂੰ 3750 ਕਰੋੜ ਰੁਪਏ ਦਾ ਫਾਇਦਾ ਹੋਏਗਾ। ਅਜੇ ਝੋਨੇ ਦੀ ਐਮ.ਐਸ.ਪੀ. ਅਨਾਊਂਸ ਨਹੀਂ ਹੋਈ ਲੇਕਿਨ ਅਖਬਾਰਾਂ ਵਿੱਚ ਬਹੁਤ ਸਾਰੀ ਲੀਕੇਜ਼ ਹੋ ਗਈ ਹੈ। ਤਕਰੀਬਨ ਉਹ ਐਮ.ਐਸ.ਪੀ. ਹਜ਼ਾਰ ਰੁਪਏ ਤੋਂ ਟੱਪ ਜਾਏਗੀ। ਜੇ ਇਨ੍ਹਾਂ ਦੋਨਾਂ ਨੂੰ ਕੰਬਾਈਨ ਕਰ ਲਈਏ ਤਾਂ ਪੰਜਾਬ ਦੇ ਕਿਸਾਨਾਂ ਨੂੰ 6750 ਕਰੋੜ ਰੁਪਏ ਦਾ ਫਾਇਦਾ ਹੋਵੇਗਾ। ਇਹ ਹਨ ਇਕਾਨਮੀ ਸਟਿਮੁਲਸ। ਇਹ ਸੈਂਟਰ ਦਾ ਇਕਾਨਮੀ ਸਟਿਮੁਲਸ ਹੈ। ਇਸ ਸਾਲ ਸੂਬੇ ਦੀ ਜੀ.ਐਸ.ਡੀ.ਪੀ. ਵਧੇਗੀ। ਮੈਂ ਸ਼ਾਇਦ ਗਲਤ ਹੋਵਾਂਗਾ ਪ੍ਰੰਤੂ ਸਰਦਾਰ ਮਨਪ੍ਰੀਤ ਜੀ ਇਸ ਬਾਰੇ ਚੈੱਕ ਕਰ ਲੈਣ। ਕਈ ਸਾਲਾਂ ਬਾਅਦ ਇਨ—ਡਿਊ ਕੋਰਸ ਐਮ.ਐਸ.ਪੀ. ਇਨ-ਐਗਰੀਕਲਚਰ ਜਿਹੜਾ ਸ਼ੇਅਰ ਹੈ ਉਹ ਆਪਣੀ ਇਕਾਨਮੀ ਵਿੱਚ ਵਧੇਗਾ। ਇਹ ਐਮ.ਐਸ.ਪੀ. ਦੇ ਸਟਿਮੁਲਸ ਕਦੋਂ ਆਏ ਹਨ। ਮਨਪ੍ਰੀਤ ਸਿੰਘ ਬਾਦਲ ਨੂੰ ਪਤਾ ਹੈ ਕਿ ਰੁਪਏ ਦਾ ਜਿਹੜਾ ਟਰੈਂਡ ਹੈ ਉਹ ਸਾਲ ਸਵਾ ਸਾਲ ਪਹਿਲਾਂ ਡਾਲਰ ਦੇ ਖਿਲਾਫ ਐਪਰੀਸ਼ੀਏਟ ਕਰਦਾ ਸੀ। ਹੁਣ ਰੁਪਏ ਦੀ ਡੈਪਰੀਸ਼ੀਏਸ਼ਨ ਹੋ ਰਹੀ ਹੈ। ਦੂਸਰੇ ਪਾਸੇ ਅਮਰੀਕਾ ਵਿੱਚ ਵਿਆਜ ਘੱਟ ਰਹੇ ਹਨ। ਇਹ ਦੋ ਮਹੀਨੇ ਦੇ ਅੰਦਰ-ਅੰਦਰ 5% ਤੋਂ 3% ਤੇ ਆ ਗਏ ਹਨ ਅਤੇ ਹੋਰ ਘਟਣ ਦੀ ਆਸ ਹੈ। ਇਹ ਸਵਾ ਪਰਸੈਂਟ ਜਾਂ ਡੇਢ ਪਰਸੈਂਟ ਤੇ ਜਾਣਗੇ। ਇਸ ਲਈ ਆਪਣੇ ਦੇਸ਼ ਨੂੰ ਵੀ ਫਾਲੋ ਕਰਨਾ ਪਵੇਗਾ। ਜਿਹੜਾ ਇੰਟਰਸਟ ਰੇਟ ਰਿਜ਼ੀਮ ਹੈ ਇਹ ਘਟੇਗਾ। ਇਸ ਦਾ ਮਤਲਬ ਕੀ ਹੈ? ਐਮ.ਐਸ.ਪੀ. ਵਧੇ, ਰੁਪਿਆ ਡੈਪਰੀਸ਼ੀਏਟ ਹੋਵੇ ਅਤੇ ਇੰਟਰਸਟ ਰੇਟ ਘਟਣ ਦੇ ਨਾਲ ਇਨਫਲੇਸ਼ਨ ਘਟੇ। ਮਨਪ੍ਰੀਤ ਜੀ ਇਸ ਵਿੱਚ ਕੁਝ ਨਹੀਂ ਕਰ ਸਕਦੇ। ਇਸ ਦਾ ਮਤਲਬ ਕੀ ਹੈ, ਇਨ੍ਹਾਂ ਨੂੰ ਮੁਸ਼ਕਲ ਆਵੇਗੀ, ਇਨ੍ਹਾਂ ਨੇ ਐਸਟੀਮੇਟ 3% ਕੀਤਾ ਹੈ ਪਰ ਸ਼ਾਇਦ ਵੈਟ ਕੁਲੈਕਸ਼ਨ ਵਧੇਗੀ ਅਤੇ ਸ਼ਾਇਦ ਇਹ 10% ਨਾਲੋਂ ਜ਼ਿਆਦਾ ਵੱਧ ਜਾਵੇਗੀ। ਸਪੀਕਰ ਸਾਹਿਬ, ਮੈਂ ਬਹੁਤ ਸਟੈਟਿਸਟਿਕਸ ਵੱਲ ਨਹੀਂ ਲੈ ਕੇ ਜਾਣਾ ਚਾਹੁੰਦਾ, ਜਿੰਨੇ ਮਰਜ਼ੀ ਸਟੈਟਿਸਟਿਕਸ ਚੁੱਕ ਲਓ।.....

**ਮਾਨਯੋਗ ਸਪੀਕਰ** : ਤੁਹਾਡਾ ਇੱਕ ਮਿੰਟ ਰਹਿ ਗਿਆ ਹੈ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਮੈਂ ਫਸਟ ਟਾਈਮ ਐਮ.ਐਲ.ਏ. ਆਇਆ ਹਾਂ, ਮੈਨੂੰ ਹੋਰ ਟਾਈਮ ਦੇ ਦਿਓ।

**ਮਾਨਯੋਗ ਸਪੀਕਰ** : ਮੈਂ ਚਾਹੁੰਦਾ ਹਾਂ ਪਰ ਟਾਈਮ ਵਿਚ ਹੀ ਰਹੋ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਕੰਮ ਦੀਆਂ ਗੱਲਾਂ ਕਰ ਰਹੇ ਹਨ।

**ਮਾਨਯੋਗ ਸਪੀਕਰ** : ਮੈਂ ਮਹਿਸੂਸ ਕਰਦਾ ਹਾਂ ਕਿ ਤਿਆਰੀ ਕਰਕੇ ਆਏ ਹਨ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਹੁਣ ਮੈਂ ਸਰਕਾਰ ਦੀ ਪਰਫਾਰਮੈਂਸ ਬਾਰੇ ਗੱਲ ਕਰਦਾ ਹਾਂ। ਮੰਤਰੀ ਜੀ ਤੁਸੀਂ ਇੰਟੈਲੀਜੈਂਟ ਹੋ,ਪਰ ਜਿਹੜੀ ਐਡਵਾਈਸ ਹੈ ਉਹ ਕਈ ਵਾਰ ਸਹੀ ਨਹੀਂ ਮਿਲਦੀ। ਬਜਟ ਦੀ ਜਿਹੜੀ ਸੱਮਰੀ ਹੈ, ਬਜਟ-ਐਟ-ਏ-ਗਲਾਂਸ ਦੇ ਪੇਜ਼ ਨੰ: 12 ਤੇ ਜਾਓ ਉਥੇ ਰੈਵੇਨਿਊ ਡੈਫੇਸਿਟ ਐਜ਼-ਏ ਪਰਸੈਂਟੇਜ਼ ਆਫ ਰੈਵੇਨਿਊ ਰਿਸੀਟਸ ਪਬਲਿਸ਼ ਹੈ। ਉਸ ਵਿੱਚ ਪਹਿਲੀਆਂ ਸਰਕਾਰਾਂ ਦਾ ਜ਼ਿਕਰ ਦਿੱਤਾ ਹੋਇਆ ਹੈ। ਕੈਪਟਨ ਸਰਕਾਰ ਦੀਆਂ ਫਿਗਰਾਂ ਦਿਤੀਆਂ ਹਨ, ਉਨ੍ਹਾਂ ਵਿੱਚ ਦੇਖੋਗੇ ਕਿ ਰੈਵੇਨਿਊ ਡੈਫੇਸਿਟ ਐਜ਼-ਏ -ਪਰਸੈਂਟੇਜ਼ ਆਫ ਰੈਵੇਨਿਊ ਰਿਸੀਟਸ ਬਾਦਲ ਸਾਹਿਬ ਦੀ ਤੀਜੀ ਟਰਮ ਵਿੱਚ ਵਧਿਆ ਹੈ ਅਤੇ ਹਰੇਕ ਸਾਲ ਵਧਿਆ ਹੈ। ਕੈਪਟਨ ਸਾਹਿਬ ਦੀ ਪਿਛਲੀ ਸਰਕਾਰ ਵਿੱਚ ਘਟਿਆ ਹੈ ਅਤੇ ਹਰ ਸਾਲ ਘਟਿਆ ਹੈ। ਸਪੀਕਰ ਸਾਹਿਬ, ਓਵਰ ਆਲ ਬਜਟ ਦੇਖ ਲਓ, ਸਰਕਾਰ ਦੀ ਕੰਟਰੀਬਿਊਸ਼ਨ ਕੀ ਹੈ। ਸੈਂਟਰ ਸਰਕਾਰ ਦੀ ਕੰਟਰੀਬਿਊਸ਼ਨ ਕੀ ਹੈ ? ਪੇਜ਼ ਨੰ: ਚਾਰ ਤੇ ਦੇਖੋ। ਵੈਸੇ ਤਾਂ ਸਰਦਾਰ ਮਨਪ੍ਰੀਤ ਸਿੰਘ ਜੀ ਦੀ ਸੋਚ ਮਾੜੀ ਨਹੀਂ, ਜੋ ਪੈਸਾ ਸੈਂਟਰ ਤੋਂ ਮਿਲਦਾ ਹੈ ਉਸ ਨੂੰ ਆਪਾਂ ਲੈ ਲਓ, ਇਹ ਵਧੀਆ ਸੋਚ ਹੈ। ਕਿਸੇ ਵੀ ਸੂਬੇ ਨੂੰ ਆਪਣੇ ਹੱਕ ਨਹੀਂ ਮਾਰਨੇ ਚਾਹੀਦੇ। ਜੇ ਆਪਾਂ ਉਸ ਵਿਚ ਦੇਖੀਏ ਕਿ ਸਾਲ 2006-07 ਦੇ ਐਕਚੂਅਲ ਫਿਗਰਜ਼ ਕੀ ਸੀ, ਇਸ ਵਿੱਚ ਦੇਖੋ ਕਿ ਸਟੇਟ ਦਾ ਟੈਕਸ ਰੈਵੇਨਿਊ 9 ਹਜ਼ਾਰ ਕਰੋੜ ਰੁਪਏ ਸੀ ਅਤੇ ਓਵਰ ਆਲ ਰਿਸੀਟਸ ਸੀ 17 ਹਜ਼ਾਰ ਕਰੋੜ ਰੁਪਏ ਮਤਲਬ 54% । ਹੁਣ ਮਨਪ੍ਰੀਤ ਜੀ ਨੇ ਜੋ ਅਗਲੇ ਸਾਲ ਲਈ ਪ੍ਰੋਜੈਕਸ਼ਨ ਕੀਤੀਆਂ ਹਨ, ਇਸ ਸੂਬੇ ਦੀ ਜਿਹੜੀ ਟੈਕਸ ਰੈਵੇਨਿਊ ਹੈ ਉਹ ਅਗਲੇ ਸਾਲ ਲਈ 11200 ਕਰੋੜ ਤਕਰੀਬਨ ਹੋਵੇਗੀ। ਓਵਰ ਆਲ ਰੈਵੇਨਿਊ ਰਿਸੀਟਸ 24,600 ਕਰੋੜ ਹੋਣਗੀਆਂ ਮਤਲਬ 46% । ਸਪੀਕਰ ਸਾਹਿਬ, ਦੋ ਸਾਲ ਦੇ ਅੰਦਰ 54% ਤੋਂ 46% ਤੇ ਆ ਗਏ। ਇਹ ਬਹੁਤ ਵੈਰੀਏਸ਼ਨ ਹੈ। ਮੈਂ ਸਟੈਂਪ ਡਿਊਟੀ ਦੀ ਗੱਲ ਨਹੀਂ ਕਰਨਾ ਚਾਹੁੰਦਾ। ਪਹਿਲੇ ਬੁਲਾਰਿਆਂ ਨੇ ਇਸ ਬਾਰੇ ਕਾਫ਼ੀ ਗੱਲ ਕੀਤੀ ਹੈ। ਮੈਂ ਮਾਰਕੀਟ ਬੋਰੋਇੰਗਜ਼ ਦੀ ਗੱਲ ਕਰਾਂਗਾ। ਮਨਪ੍ਰੀਤ ਜੀ, ਸਰਕਾਰ ਬਣੀ ਨੂੰ ਬਹੁਤਾ ਟਾਈਮ ਨਹੀਂ ਹੋਇਆ। ਪਿਛਲੇ ਸਾਲ ਅਸੀਂ ਸੋਚਿਆ ਸੀ ਕਿ ਤੁਸੀਂ ਨਵੇਂ ਆਏ ਹੋ, ਅਤੇ ਬਜਟ ਕਾਹਲੀ ਵਿਚ ਬਣ ਗਿਆ ਹੋਣਾ ਹੈ, ਪੂਰੀ ਇਨਫਰਮੇਸ਼ਨ ਵੀ ਨਹੀਂ ਆਉਂਦੀ। ਸਾਰੀ ਇਕਾਨਮੀ ਨੂੰ ਸਮਝਣ ਨੂੰ ਬੜਾ ਟਾਈਮ ਲਗਦਾ ਹੈ। ਪਿਛਲੇ ਸਾਲ ਇਸ ਹਾਊਸ ਦੇ ਇਸ ਪਾਸੇ ਦੇ ਮੈਂਬਰਾਂ ਨੇ ਬਹੁਤਾ ਕ੍ਰਿਟੀਸਿਜ਼ਮ ਨਹੀਂ ਕੀਤਾ। ਸਪੀਕਰ ਸਾਹਿਬ, ਮਾਰਕੀਟ ਬੋਰੋਇੰਗਜ਼ ਸਾਲ 2006-07 ਵਿਚ ਸ਼੍ਰੀ ਸੁਰਿੰਦਰ ਸਿੰਗਲਾ ਜੀ, ਵਿੱਤ ਮੰਤਰੀ ਦੇ ਅਖੀਰਲੇ ਸਾਲ

**[ਸਰਦਾਰ ਜਸਬੀਰ ਸਿੰਘ ਧੰਗੂੜਾ]**

ਵਿੱਚ ਤਕਰੀਬਨ ਹਜ਼ਾਰ ਕਰੋੜ ਰੁਪਏ ਸੀ। ਸਰਦਾਰ ਮਨਪ੍ਰੀਤ ਸਿੰਘ ਜੀ ਨੇ ਕਰੰਟ ਫਾਈਨੈਂਸ਼ੀਅਲ ਈਅਰ ਲਈ 2350 ਕਰੋੜ ਪ੍ਰੋਜੈਕਟ ਕੀਤਾ ਸੀ। ਲੇਟੇਸਟ ਅਸੈਸਮੈਂਟ ਕੀ ਹੈ, ਸਾਲ ਤਾਂ ਅਜੇ ਫਿਨਿਸ਼ ਨਹੀਂ ਹੋਇਆ, ਇਹ ਹੈ 3500 ਕਰੋੜ ਰੁਪਏ। ਅਗਲੇ ਸਾਲ ਲਈ ਮਾਰਕਿਟ ਬੋਰੋਇੰਗ 4121 ਕਰੋੜ ਰੁਪਏ ਦੱਸ ਰਹੇ ਹਨ। ਇਹ ਸੋਚਣ ਵਾਲੀ ਗੱਲ ਹੈ। ਸਰਕਾਰ ਬਣੀ ਨੂੰ ਜ਼ਿਆਦਾ ਚਿਰ ਨਹੀਂ ਹੋਇਆ। ਸਪੀਕਰ ਸਾਹਿਬ, ਹੁਣ ਗੱਲ ਕਰੀਏ tax to Gross State Domestic Product Ratio. ਇਸ ਦਾ ਮਤਲਬ ਇਹ ਹੈ ਕਿ ਸਰਕਾਰ ਜਿਹੜੀ ਹੈ ਭਾਵੇਂ ਸਰਕਾਰ ਬਿਹਾਰ ਦੀ ਹੈ, ਭਾਵੇਂ ਝਾਰਖੰਡ ਦੀ ਹੈ, ਭਾਵੇਂ ਪੰਜਾਬ ਦੀ ਹੈ, ਉਹ ਸਰਕਾਰ ਮੋਬਲਾਈਜ਼ੇਸ਼ਨ ਆਫ ਰਿਸੋਰਸਿਜ ਤੇ ਕਿੰਨੀ ਐਫੀਸ਼ੈਂਟ ਹੈ। ਪੰਜਾਬ ਅਜ ਦੀ ਡੇਟ ਵਿਚ 8 ਪਰਸੈਂਟ ਤੇ ਖੜ੍ਹਾ ਹੈ। ਹਰਿਆਣਾ ਵੀ ਆਪਣੇ ਤੋਂ ਮੂਹਰੇ ਹੈ, ਕਰਨਾਟਕਾ, ਮੱਧ ਪ੍ਰਦੇਸ਼, ਕੇਰਲਾ, ਉਹ ਸੂਬੇ ਵੀ mobililsation of resources ਵਿਚ ਆਪਣੇ ਤੋਂ ਮੂਹਰੇ ਹਨ। ਜੇ ਤੁਸੀਂ ਪਲੈਨਿੰਗ ਕਮਿਸ਼ਨ ਦਾ ਡਾਕੂਮੈਂਟ ਚੁੱਕ ਲਓ......

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਖਤਮ ਹੈ।....

**ਸਰਦਾਰ ਜਸਬੀਰ ਸਿੰਘ ਧੰਗੂੜਾ :** ਸਰ, ਮੈਨੂੰ ਬੋਲ ਲੈਣ ਦਿਓ। ਫਾਇਦਾ ਕਿਸੇ ਨੂੰ ਨਹੀਂ ਹੋਣਾ 10 ਮਿੰਟ ਬੋਲ ਕੇ। ਪਲੈਨਿੰਗ ਕਮਿਸ਼ਨ ਦਾ ਡਾਕੂਮੈਂਟ ਚੁੱਕ ਲਓ। ਪਲੈਨਿੰਗ ਕਮਿਸ਼ਨ ਨੇ ਕਰੰਟ ਪਲੈਨ 2011 ਤੱਕ ਜੋ ਕਿ ਇਸ ਸਰਕਾਰ ਦੀ ਟਰਮ ਹੈ, ਇਨ੍ਹਾਂ ਨੇ ਪਰਡਿਕਟ ਕੀਤਾ tax to G.S.D.P. ratio 8% ਤੋਂ 8.37% ਤੱਕ ਵਧੇਗਾ। ਪਰ ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਪਲੈਨਿੰਗ ਕਮਿਸ਼ਨ ਤਾਂ ਕਹਿੰਦਾ ਹੈ ਕਿ ਆਪਣਾ ਸਿਰਫ ਡੇਢ ਪਰਸੈਂਟ ਤੋਂ ਘੱਟ ਵਧੇਗਾ ਪਰ ਯੂ.ਪੀ. ਵਰਗਾ ਸੂਬਾ ਜੋ ਹੈ, ਉਹ ਇੱਕ ਪਰਸੈਂਟ ਤੋਂ ਜ਼ਿਆਦਾ ਪਰਡਿਕਟ ਕਰ ਰਹੇ ਹਨ। ਫਾਈਨਾਂਸ ਮਨਿਸਟਰ ਸਾਹਿਬ ਨੇ ਜੌਹਨ ਐਫ ਕਨੇਡੀ ਦੀ ਕੋਟੇਸ਼ਨ ਲਈ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਨਾਲੋਂ ਵੀ ਹੋਰ ਫੇਮਸ ਕੋਟੇਸ਼ਨ ਹੈ:

"Think not what your country can do for you,
think what you can do for your country."

ਪੰਜਾਬ ਦੀ ਅੱਜ ਦੀ ਤਰੀਕ ਵਿੱਚ ਜੋ ਸੈਂਟਰ ਤੇ ਡਿਪੈਂਡੇਂਸੀ ਹੈ, ਉਹ ਕਦੇ ਵੀ ਹਿਸਟਰੀ ਵਿੱਚ ਅਜਿਹੀ ਨਹੀਂ ਹੋਈ। ਬਾਦਲ ਸਾਹਿਬ ਅਖਬਾਰਾਂ ਵਿੱਚ ਵੱਡੇ-ਵੱਡੇ ਇਸ਼ਤਿਹਾਰ ਲਗਵਾਉਂਦੇ ਹਨ। ਇਹ ਉਨ੍ਹਾਂ ਦਾ ਹੱਕ ਹੈ। ਇਹ ਇਸ਼ਤਿਹਾਰ ਲਗਾਉਂਦੇ ਹਨ ਕਿ "ਰਾਜ ਨਹੀਂ, ਸੇਵਾ"। ਪਰ ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ, ਕਿ ਇਹ ਸੇਵਾ ਵੀ ਨਹੀਂ ਸਗੋਂ ਇਹ ਤਾਂ ** ** ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਇਹ ** ** ਲਫਜ਼ ਐਕਸਪੰਜ ਕਰਵਾਇਆ ਜਾਵੇ ਜੀ।

**ਮਾਨਯੋਗ ਸਪੀਕਰ :** ** ** ਲਫਜ਼ ਐਕਸਪੰਜ ਕਰ ਦਿੱਤਾ ਜਾਵੇ ਜੀ। ਧੰਗੂੜਾ ਜੀ, ਤੁਹਾਡਾ ਟਾਈਮ ਵੀ ਹੋ ਗਿਆ ਹੈ।

---

**Expunged as ordered by the Chair.

**ਸਰਦਾਰ ਜਸਬੀਰ ਸਿੰਘ ਖੰਗੂੜਾ** : ਸਪੀਕਰ ਸਾਹਿਬ, ਬੱਸ, ਮੈਂ ਖਤਮ ਹੀ ਕਰਨ ਲੱਗਾ ਹਾਂ ਜੀ। ਪੁਲੀਟੀਕਲ ਸਪੇਸ ਹਰੇਕ ਪਾਰਟੀ ਦੇ ਵਿੱਚ ਹੁੰਦਾ ਹੈ। ਜੇ ਨਹੀਂ ਹੁੰਦਾ ਤਾਂ ਤੁਸੀਂ ਆਪ ਸੋਚੋ ਕਿ ਤੁਸੀਂ ਕਿਹੜੀ ਪੁਲੀਟੀਕਲ ਪਲੇਸ ਤੇ ਬੈਠੇ ਹੋ। ਇਹ ਜਿਹੜੀ ਪੁਲੀਟੀਕਲ ਪਲੇਸ ਹੈ ਜਿੱਥੇ ਕਿ ਬੀਬੀ ਜੀ ਬੈਠੇ ਹਨ, ਜਿਥੇ ਬਾਦਲ ਸਾਹਿਬ ਬੈਠੇ ਹਨ, ਇਹ ਸੋਚ ਸਕਦੇ ਹਨ ਕਿ-ਕੀ ਤੁਸੀਂ ਇਸ ਪੁਲੀਟੀਕਲ ਪਲੇਸ ਤੇ ਆ ਸਕਦੇ ਹੋ? ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਤੁਹਾਡੇ ਫੰਡਾਮੈਂਟਲ ਵਿਊਜ਼ ਹਨ, ਉਹ ਸਾਡੇ ਵਰਗੇ ਹੀ ਹਨ। ਤੁਸੀਂ ਸਾਡੇ ਕੋਲ ਇਥੇ ਆਓ। ਅਸੀਂ ਤੁਹਾਨੂੰ ਮੁੱਖ ਮੰਤਰੀ ਬਣਾਵਾਂਗੇ। ਅਸੀਂ ਤੁਹਾਨੂੰ ਐਮ.ਪੀ. ਬਣਾਵਾਂਗੇ। ਅਸੀਂ ਪੁਲੀਟੀਕਲ ਪਲੇਸ ਕਰੀਏਟ ਕਰਕੇ ਦੇਵਾਂਗੇ। (ਹਾਸਾ) ਥੈਂਕਸ ਸਰ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਖਤਮ ਹੈ। ਹੁਣ ਸਰਦਾਰ ਅਮਰਜੀਤ ਸਿੰਘ ਸਾਹੀ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵਲੋਂ ਜੋ ਦੂਜਾ ਬਜਟ ਪੇਸ਼ ਕੀਤਾ ਗਿਆ ਹੈ, ਇਸ ਤੇ ਬੋਲਣ ਲਈ ਸਮਾਂ ਦਿੱਤਾ ਹੈ। ਇਹ ਬਜਟ ਸਾਡੇ ਬਹੁਤ ਹੀ ਦਰਵੇਸ਼ ਸਿਆਸਤਦਾਨ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਥੱਲੇ ਅਤੇ ਇਕ ਹੋਣਹਾਰ ਵਿੱਤ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਪੇਸ਼ ਕੀਤਾ ਹੈ। ਮੈਂ ਇਸ ਦੀ ਪੁਰਜ਼ੋਰ ਸ਼ਲਾਘਾ ਅਤੇ ਸਰਾਹਣਾ ਕਰਦਾ ਹਾਂ। ਮੈਂ ਇਸ ਸਬੰਧ ਵਿੱਚ ਕੁਝ ਆਪਣੇ ਵਿਚਾਰ ਸਦਨ ਅੱਗੇ ਰੱਖਣੇ ਚਾਹੁੰਦਾ ਹਾਂ। ਇਥੇ ਗੱਲ ਚਲਦੀ ਸੀ ਕਿ ਜਿਹੜਾ ਇਹ ਬਜਟ ਹੈ, ਇਹ ਠੀਕ ਪੇਸ਼ ਨਹੀਂ ਹੋਇਆ। ਸਪੀਕਰ ਸਾਹਿਬ, ਕਿਸੇ ਪਰਿਵਾਰ ਦੀ ਮਾਲੀ ਹਾਲਤ ਤੇ ਜਦੋਂ ਧਿਆਨ ਮਾਰੀਏ ਤਾਂ ਸਭ ਤੋਂ ਪਹਿਲਾਂ ਇੱਕ ਚੀਜ਼ ਧਿਆਨ ਵਿਚ ਆਉਂਦੀ ਹੈ ਕਿ ਅਸੀਂ ਕਮਾਉਂਦੇ ਕੀ ਹਾਂ ਅਤੇ ਖਰਚਦੇ ਕੀ ਹਾਂ? ਅਸੀਂ ਜੋੜਦੇ ਕੀ ਹਾਂ ਅਤੇ ਅਸੀਂ ਤਰੱਕੀ ਲਈ ਕਰਨਾ ਕੀ ਹੈ। ਇੱਥੇ ਐਨੂਅਲ ਪਲਾਨ ਦੀ ਗੱਲ ਚਲਦੀ ਹੈ। ਸਪੀਕਰ ਸਾਹਿਬ, ਸਮਾਂ ਉਨ੍ਹਾਂ ਕੁ ਹੀ ਹੈ। ਇਸ ਲਈ ਮੈਂ ਸ਼ਾਰਟ ਵਿੱਚ ਗੱਲ ਕਰਨੀ ਚਾਹਾਂਗਾ। 2006-2007 ਵਿੱਚ ਪਿਛਲੀ ਸਰਕਾਰ ਵੇਲੇ 4000 ਕਰੋੜ ਦੀ ਐਨੂਅਲ ਪਲਾਨ ਸੀ। ਪ੍ਰੰਤੂ ਹੁਣ ਸਾਡੇ ਬਹੁਤ ਹੀ ਸੂਝਵਾਨ ਵਿੱਤ ਮੰਤਰੀ ਸਾਹਿਬ ਨੇ ਇਸ ਨੂੰ 50% ਵਧਾ ਕੇ 6210 ਕਰੋੜ ਰੁਪਏ ਦਾ ਟੀਚਾ ਰੱਖਿਆ ਹੈ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ (ਥੰਪਿੰਗ)। ਇੱਥੇ ਆਈਸਬਰਗ ਦੀ ਗੱਲ ਕਰਦੇ ਸੀ ਕਿ ਉਸ ਦੀ ਕੋਈ ਡਾਇਰੈਕਸ਼ਨ ਨਹੀਂ ਹੁੰਦੀ। ਮੈਂ ਬਾਦਲ ਸਾਹਿਬ ਪ੍ਰਤੀ ਇੱਕ ਗੱਲ ਕਹਿਣੀ ਚਾਹੁੰਦਾ ਹਾਂ, ਤੁਸੀਂ ਕਹਿੰਦੇ ਹੋ ਕਿ ਆਈਸਬਰਗ ਦੀ ਕੋਈ ਡਾਇਰੈਕਸ਼ਨ ਨਹੀਂ ਹੁੰਦੀ ਪਰ ਫੁੱਲਾਂ ਦੀ ਖੁਸ਼ਬੂ ਹਵਾ ਦੇ ਬੁਲ੍ਹੇ ਨਾਲ ਹੀ ਆਉਂਦੀ ਹੈ। ਪਰ ਸਰਦਾਰ ਮਨਪ੍ਰੀਤ ਸਿੰਘ ਬਾਦਲ ਸਾਹਿਬ ਦੀ ਜਿਹੜੀ ਸ਼ਖਸੀਅਤ ਹੈ, ਉਨ੍ਹਾਂ ਵਿੱਚ ਜਿਹੜੀ ਸਿਆਣਪ ਹੈ, ਉਹ ਇੱਕ ਲਾਈਟ-ਹਾਊਸ ਦੀ ਤਰ੍ਹਾਂ ਸਾਰੇ ਪਾਸੇ ਆਪਣੀ ਰੋਸ਼ਨੀ ਫੈਲਾਉਂਦੀ ਹੈ (ਥੰਪਿੰਗ)। ਸੋ ਉਨ੍ਹਾਂ ਦੀ ਜਿਹੜੀ ਦੂਰ-ਅੰਦੇਸ਼ੀ ਹੈ ਅਤੇ ਜਿਹੜਾ ਬਜਟ ਉਨ੍ਹਾਂ ਨੇ ਪੇਸ਼ ਕੀਤਾ ਹੈ ਉਸ ਤੋਂ ਸਾਫ਼ ਜ਼ਾਹਿਰ ਹੁੰਦਾ ਹੈ ਕਿ 1748 ਕਰੋੜ ਦਾ ਜਿਹੜਾ ਰੈਵੇਨਿਊ ਡੈਫੀਸਿਟ ਸੀ ਉਹ ਉਨ੍ਹਾਂ ਨੇ ਇੱਕ ਸਾਲ ਵਿੱਚ ਘਟਾ ਕੇ 1280 ਕਰੋੜ ਰੁਪਏ ਤੇ ਲਿਆਂਦਾ ਹੈ। ਇਹ ਇੱਕ ਸ਼ਲਾਘਾਯੋਗ ਕਦਮ ਹੈ। ਆਫਟਰ ਆਲ, ਜਿਹੜਾ ਖਜ਼ਾਨਾ ਹੁੰਦਾ ਹੈ, ਉਸ ਉੱਤੇ ਧਿਆਨ ਦੇਣਾ ਬੜਾ ਜ਼ਰੂਰੀ ਹੈ। ਇੱਥੇ ਕੁਮਿਟਿਡ ਐਕਸਪੈਂਡੀਚਰ ਦੀ ਗੱਲ ਕਰਦੇ ਸੀ ਜਿਸ ਵਿੱਚ ਅਜੇ ਸਿਰਫ ਤਨਖਾਹਾਂ, ਕਰਜ਼ੇ ਦਾ ਵਿਆਜ ਅਤੇ ਪੈਨਸ਼ਨਜ਼ ਦੀ ਗੱਲ ਹੈ। ਜਿਹੜੇ ਮੇਰੇ ਸਤਿਕਾਰ ਯੋਗ ਵੀਰ ਬੈਠੇ ਹਨ, ਇਨ੍ਹਾਂ ਦੇ ਵੇਲੇ ਇਹ ਖਰਚ 80% ਹੁੰਦਾ ਸੀ ਅਤੇ ਹੁਣ ਘੱਟ ਕੇ 67% ਤੇ ਆ ਗਿਆ ਹੈ। ਸਪੀਕਰ ਸਾਹਿਬ, ਇਹ

**[ਸਰਦਾਰ ਅਮਰਜੀਤ ਸਿੰਘ ਸਾਹੀ]**

ਜਿਹੜੀ ਸੇਧ ਹੈ, ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਦੂਰ-ਅੰਦੇਸ਼ੀ ਦੀ ਸੇਧ ਹੈ। ਮੈਨੂੰ ਇਹ ਗੱਲ ਜ਼ਰੂਰ ਮਹਿਸੂਸ ਹੁੰਦੀ ਹੈ ਕਿ ਆਉਣ ਵਾਲੇ ਸਮੇਂ ਵਿੱਚ ਪੰਜਾਬ ਇਨ੍ਹਾਂ ਗੱਲਾਂ ਨੂੰ ਯਾਦ ਕਰੇਗਾ। ਕਿਸੇ ਸਿਆਣੇ ਨੇ ਗੱਲ ਲਿਖੀ ਹੈ: It is not an achievement to make hundreds of friends in a year but achievement is when you make a friend for hundred years. ਇੱਕ ਐਸੀ ਸੇਧ ਦੇ ਕੇ ਜਾਈਏ ਜਿਹੜੀ ਆਉਣ ਵਾਲੀਆਂ ਪੁਸ਼ਤਾਂ ਵੀ ਯਾਦ ਰੱਖਣ। ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜਾ ਬਜਟ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਪੇਸ਼ ਕੀਤਾ ਹੈ, ਇਨ੍ਹਾਂ ਗੱਲਾਂ ਨੂੰ ਆਉਣ ਵਾਲਾ ਸਮਾਂ, ਪੰਜਾਬ ਦੇ ਲੋਕ ਅਤੇ ਸਮਾਜ ਯਾਦ ਰੱਖੇਗਾ। ਡੈਫੀਸਿਟ ਦੀ ਗੱਲ ਚਲਦੀ ਸੀ। ਇਹ ਬਦਕਿਸਮਤੀ ਵਾਲੀ ਗੱਲ ਹੈ ਕਿ ਸੰਨ 1984-85 ਤੋਂ ਬਾਅਦ ਪੰਜਾਬ ਐਸੇ ਹਾਲਾਤ ਵਿੱਚ ਆ ਗਿਆ ਅਤੇ ਇਹ ਕਰਜ਼ਾ ਸਰਕਾਰ ਉੱਤੇ ਦਿਨ-ਬ-ਦਿਨ ਚੜ੍ਹਦਾ ਚਲਿਆ ਗਿਆ। ਇਹ ਕਰਜ਼ਾ ਇਥੋਂ ਤੱਕ ਆ ਗਿਆ, ਮੇਰੇ ਸਤਿਕਾਰਯੋਗ ਸਾਥੀ ਸਰਦਾਰ ਲਾਲ ਸਿੰਘ ਆਪਣੇ ਬਿਆਨ ਵਿੱਚ ਦੱਸ ਰਹੇ ਸਨ ਅਤੇ ਉਨ੍ਹਾਂ ਨੇ ਕੁਦਰਤੀ ਹਿਸਾਬ ਨਹੀਂ ਜੋੜਿਆ ਅਤੇ ਆਪ ਹੀ ਕਹਿ ਗਏ ਕਿ ਸਾਲ 1997 ਵਿੱਚ ਅਸੀਂ ਇਨ੍ਹਾਂ ਨੂੰ 15500 ਕਰੋੜ ਕਰਜਾ ਦੇ ਕੇ ਗਏ। ਉਹ ਆਪ ਹੀ ਮੰਨ ਗਏ ਕਿ ਇਨ੍ਹਾਂ ਦੇ ਸਮੇਂ ਵਿੱਚ 12500 ਕਰੋੜ ਚੜ੍ਹਿਆ। ਇਸ ਤਰ੍ਹਾਂ 28000 ਹਜ਼ਾਰ ਕਰੋੜ ਰੁਪਏ ਦੇ ਕਰਜ਼ੇ ਬਾਰੇ ਤਾਂ ਉਹ ਆਪ ਹੀ ਮੰਨ ਗਏ ਕਿ ਅਸੀਂ ਆਪਣੇ ਸਮੇਂ ਇੰਨਾਂ ਕਰਜ਼ਾ ਲਿਆ ਹੈ। ਜੇਕਰ ਇਸ ਟੋਟਲ ਕਰਜ਼ੇ ਦੀ ਰਕਮ ਵਿੱਚੋਂ ਕੱਢਿਆ ਜਾਵੇ ਤਾਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹਿੱਸੇ ਸਿਰਫ 16-17 ਹਜ਼ਾਰ ਕਰੋੜ ਕਰਜੇ ਦੀ ਜ਼ਿੰਮੇਵਾਰੀ ਚੜ੍ਹਦੀ ਹੈ। ਇਸ ਗੱਲ ਵਿੱਚ ਕੋਈ ਸ਼ੱਕ ਨਹੀਂ ਕਿ ਸੈਂਟਰ ਦਾ ਸਾਡੇ ਨਾਲ ਜੋ ਵਿਤਕਰਾ ਹੈ ਉਸ ਕਰਕੇ ਹੀ ਇਸ ਤਰ੍ਹਾਂ ਹੋਇਆ ਹੈ। ਮੈਂ ਦੇਖ ਰਿਹਾ ਹਾਂ, ਸਪੀਕਰ ਸਾਹਿਬ, ਕਿ ਤੁਸੀਂ ਘੜੀ ਵਾਲੇ ਪਾਸੇ ਦੇਖ ਰਹੇ ਹੋ.....

**ਮਾਨਯੋਗ ਸਪੀਕਰ** : ਤੁਸੀਂ ਚਿੰਤਾ ਨਾ ਕਰੋ, ਤੁਹਾਨੂੰ ਕੱਲ੍ਹ ਬੋਲਣ ਲਈ ਟਾਈਮ ਮਿਲ ਸਕਦਾ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਕੱਲ੍ਹ ਮੇਰੇ ਹਲਕੇ ਵਿੱਚ ਮੈਨੂੰ ਕੋਈ ਜ਼ਰੂਰੀ ਕੰਮ ਹੈ। ਮੈਂ ਤਾਂ ਇਸੇ ਲਈ 19 ਤਰੀਕ ਦਾ ਟਾਈਮ ਮੰਗਿਆ ਸੀ। (ਹਾਸਾ) ਸਪੀਕਰ ਸਾਹਿਬ, ਐਨੂਅਲ ਪਲਾਨ ਦੀ ਗੱਲ ਕਰੀਏ। ਪਿਛਲੀ ਸਰਕਾਰ ਨੇ ਅਖੀਰ ਵਿੱਚ ਇੱਕ ਪੰਜਾਬ ਨਿਰਮਾਣ ਸਕੀਮ 1200 ਕਰੋੜ ਰੁਪਏ ਦੀ ਬਣਾਈ ਸੀ ਪ੍ਰੰਤੂ ਇਹ ਉਸ ਵਿਚੋਂ ਸਿਰਫ 900 ਕਰੋੜ ਰੁਪਿਆ ਹੀ ਖਰਚ ਕਰ ਸਕੇ ਸੀ ਅਤੇ ਬਾਕੀ 300 ਕਰੋੜ ਰੁਪਏ ਦਾ ਪਤਾ ਹੀ ਨਹੀਂ ਲਗਾ ਕਿ ਉਹ ਕਿਹੜੇ ਹਿਸਾਬ ਕਿਤਾਬ ਵਿੱਚ ਚਲਿਆ ਗਿਆ। ਸਪੀਕਰ ਸਾਹਿਬ, 1700....

**ਮਾਨਯੋਗ ਸਪੀਕਰ** : ਟਾਈਮ ਸਮਾਪਤ ਹੈ। ਹੁਣ ਸਦਨ ਵੀਰਵਾਰ, ਮਿਤੀ 20 ਮਾਰਚ, 2008 ਦੇ ਸਵੇਰੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ

(ਇਸ *ਉਪ੍ਰੰਤ ਸਦਨ ਵੀਰਵਾਰ, ਮਿਤੀ 20 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

---

*10583 PVS—Govt. Press, U.T., Chd.*

# APPENDIX

# TO

# PUNJAB VIDHAN SABHA

DEBATES

*Wednesday, the 19th March, 2008*

***Vol. IV-No. 10***

STARRED QUESTIONS AND ANSWERS

## ਪੈਟਰੋਲ/ਡੀਜ਼ਲ ਆਦਿ ਵਿਚ ਮਿਲਾਵਟ ਕਰਨ ਦੇ ਕੇਸ

***476. ਸਰਦਾਰ ਮੱਖਣ ਸਿੰਘ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਤਿੰਨ ਸਾਲਾਂ ਦੇ ਦੌਰਾਨ ਰਾਜ ਵਿੱਚ ਪੈਟਰੋਲ, ਡੀਜ਼ਲ ਅਤੇ ਮਿੱਟੀ ਦੇ ਤੇਲ ਵਿੱਚ ਮਿਲਾਵਟ ਕਰਨ ਦੇ ਕਿੰਨੇ ਕੇਸ ਫੜੇ ਗਏ ਅਤੇ ਇਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਪਿਛਲੇ ਤਿੰਨ ਸਾਲਾਂ ਵਿੱਚ ਮਿਲਾਵਟ ਦੇ ਕੇਸ ਜੋ ਫੜੇ ਗਏ ਉਹ ਇਸ ਪ੍ਰਕਾਰ ਹਨ :—

| | | |
|---|---|---|
| ਪੈਟਰੋਲ | — | 1 |
| ਡੀਜ਼ਲ | — | 7 |
| ਮਿੱਟੀ ਦਾ ਤੇਲ | — | 0 |

ਕਾਰਵਾਈ ਜੋ ਕੀਤੀ ਗਈ ਉਹ ਇਸ ਪ੍ਰਕਾਰ ਹੈ ਜੀ :—

ਪੈਟਰੋਲ — ਪੰਪ ਦੀ ਸਪਲਾਈ ਆਈ.ਓ.ਸੀ. ਕੰਪਨੀ ਵਲੋਂ ਬੰਦ ਕਰ ਦਿੱਤੀ ਗਈ ਹੈ।

ਡੀਜ਼ਲ — ਸਾਰੇ 7 ਕੇਸਾਂ ਵਿੱਚ ਐਫ.ਆਈ.ਆਰ. ਦਰਜ ਕਰਵਾ ਦਿੱਤੀ ਗਈ ਸੀ। ਇਕ ਕੇਸ ਅਦਾਲਤ ਵਲੋਂ ਡਿਸਮਿਸ ਕਰ ਦਿੱਤਾ ਗਿਆ ਹੈ ਅਤੇ ਬਾਕੀ ਦੇ ਸਾਰੇ ਕੇਸ ਅਦਾਲਤਾਂ ਵਿੱਚ ਪੈਂਡਿੰਗ ਹਨ।

## ਹਰੀਕੇ ਨੂੰ ਟੂਰਿਸਟ ਸਪੌਟ ਵਜੋਂ ਵਿਕਸਿਤ ਕਰਨਾ

***570. ਸ਼੍ਰੀ ਨਰੇਸ਼ ਕਟਾਰੀਆ** : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਰੀਕੇ ਬਰਡ ਸੈਂਚੁਰੀ ਅਤੇ ਵਾਟਰ ਬਾਡੀ (ਜਲਗਾਹ) ਨੂੰ ਟੂਰਿਸਟ ਸਪੌਟ ਵਜੋਂ ਵਿਕਸਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਸ਼੍ਰੀਮਾਨ ਜੀ, ਯਾਤਰਾ ਵਿਭਾਗ, ਪੰਜਾਬ ਵੱਲੋਂ ਯੂਨਾਈਟਿਡ ਨੇਸ਼ਨ ਵਰਲਡ ਟੂਰਿਜ਼ਮ ਸੰਸਥਾ ਨਾਲ ਕੀਤੇ ਸਮਝੌਤੇ ਅਨੁਸਾਰ ਪੰਜਾਬ ਰਾਜ ਵਿੱਚ ਸੈਰ-ਸਪਾਟੇ ਦੇ ਵਿਕਾਸ ਲਈ ਸੈਰ—ਸਪਾਟਾ ਮਾਸਟਰ ਪਲਾਨ ਤਿਆਰ ਕੀਤਾ ਜਾ ਰਿਹਾ ਹੈ। ਇਸ ਮਾਸਟਰ ਪਲਾਨ ਵਿੱਚ ਹਰੀਕੇ ਬਰਡ ਸੈਂਚੁਰੀ ਅਤੇ ਜਲਗਾਹ ਨੂੰ ਸੈਰ-ਸਪਾਟੇ ਦੇ ਤੌਰ ਤੇ ਵਿਕਸਤ ਕਰਨ ਲਈ ਵੀ ਸ਼ਾਮਲ ਕੀਤਾ ਗਿਆ ਹੈ।

---

# PUNJAB VIDHAN SABHA

## DEBATES

*Thursday, the 20th March, 2008*

Vol. IV - No. 11

OFFICIAL REPORT

CONTENTS



**Punjab Vidhan Sabha Secretariat, Chandigarh.**

Price : Rs. ..202-00

# PUNJAB VIDHAN SABHA

*Thursday, the 20th March, 2008*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਅਨੰਦਪੁਰ ਸਾਹਿਬ ਅਤੇ ਨੰਗਲ ਵਿਖੇ ਵਾਟਰ ਟ੍ਰੀਟਮੈਂਟ ਪਲਾਂਟ ਲਗਾਉਣੇ

***596. ਰਾਣਾ ਕੰਵਰਪਾਲ ਸਿੰਘ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਨੰਦਪੁਰ ਸਾਹਿਬ ਅਤੇ ਨੰਗਲ ਵਿਖੇ ਵਾਟਰ ਟ੍ਰੀਟਮੈਂਟ ਪਲਾਂਟ ਲਗਾਉਣ ਲਹੀ ਮੌਜੂਦਾ ਪ੍ਰਾਜੈਕਟਾਂ ਦੀ ਸਥਿਤੀ ਕੀ ਹੈ ਅਤੇ ਇਨ੍ਹਾਂ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਨੋਰੰਜਨ ਕਾਲੀਆ :** ਨੰਗਲ ਟਾਊਨ ਵਿੱਚ ਪਹਿਲਾਂ ਤੋਂ ਹੀ 1 ਐਮ.ਜੀ.ਡੀ. ਸਮਰੱਥਾ ਵਾਲਾ ਵਾਟਰ ਟਰੀਟਮੈਂਟ ਪਲਾਂਟ ਮੌਜੂਦ ਹੈ ਅਤੇ ਕੰਮ ਕਰ ਰਿਹਾ ਹੈ। ਹਾਲ ਦੀ ਘੜੀ ਅਨੰਦਪੁਰ ਸਾਹਿਬ ਵਿਖੇ ਵਾਟਰ ਟਰੀਟਮੈਂਟ ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ।

**ਰਾਣਾ ਕੰਵਰਪਾਲ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਨੰਗਲ ਸ਼ਹਿਰ ਵਿਚ ਵਾਟਰ ਟਰੀਟਮੈਂਟ ਪਲਾਂਟ ਪਹਿਲਾਂ ਹੀ ਕੰਮ ਕਰ ਰਿਹਾ ਹੈ। ਦਰੁਸਤ ਹੈ, ਪਰ ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਕਾਰੀ ਹਾਸਲ ਕਰਨੀ ਚਾਹੁੰਦਾ ਹਾਂ ਕਿ ਕੀ ਉਹ ਨੰਗਲ ਸ਼ਹਿਰ ਦਾ ਦੁਬਾਰਾ ਸਰਵੇ ਕਰਵਾਉਣਗੇ ਕਿਉਂਕਿ ਸ਼ਹਿਰ ਦੇ ਕਾਫੀ ਹਿੱਸਿਆਂ ਵਿੱਚ ਐਸਾ ਪਾਣੀ ਹੈ ਜਿਥੇ ਇਸ ਟਰੀਟਮੈਂਟ ਪਲਾਂਟ ਦੀ ਸਰਵਿਸ ਨਹੀਂ ਹੈ। ਮੇਰਾ ਦੂਸਰਾ ਸਵਾਲ ਹੈ ਕਿ ਅਨੰਦਪੁਰ ਸਾਹਿਬ ਦੀ ਮਹੱਤਤਾ ਨੂੰ ਮੱਦੇ-ਨਜ਼ਰ ਰੱਖਦਿਆਂ ਕੀ ਮੰਤਰੀ ਜੀ ਇਹ ਐਸ਼ਿਓਰੈਂਸ ਦਿਵਾਉਣਗੇ ਕਿ ਜਲਦੀ ਤੋਂ ਜਲਦੀ ਉਥੇ ਵੀ ਵਾਟਰ ਟਰੀਟਮੈਂਟ ਪਲਾਂਟ ਸਰਕਾਰ ਬਣਾਏਗੀ ਅਤੇ ਇਸ ਨੂੰ ਚਾਲੂ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਨੰਗਲ ਸ਼ਹਿਰ ਦਾ ਤਾਅਲੁੱਕ ਹੈ, 90% ਵਾਟਰ ਸਪਲਾਈ ਉੱਥੇ ਮੁਹੱਈਆ ਹੋ ਰਹੀ ਹੈ। ਉਥੇ 7 ਟਿਊਬਵੈੱਲ ਹਨ ਅਤੇ ਇਕ ਵਾਟਰ ਟਰੀਟਮੈਂਟ ਪਲਾਂਟ ਹੈ। ਇਸ ਤੋਂ ਇਲਾਵਾ 2 ਓ.ਐਚ.ਐਸ.ਆਰ. ਪਾਣੀ ਦੀਆਂ ਟੈਂਕੀਆਂ ਹਨ ਅਤੇ 78 ਕਿਲੋਮੀਟਰ ਪਾਈਪ ਲਾਈਨਾਂ ਹਨ। ਜਿਥੋਂ ਤੱਕ ਬਚੇ ਹੋਏ ਹਿੱਸਿਆਂ ਦਾ

**[ਸਥਾਨਕ ਸਰਕਾਰ ਮੰਤਰੀ]**

ਅਤੇ ਸ਼ਹਿਰ ਦਾ ਦੁਬਾਰਾ ਸਰਵੇ ਕਰਵਾਉਣ ਦਾ ਸਵਾਲ ਹੈ, ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਕਿ ਸਾਰੀਆਂ ਥਾਵਾਂ ਤੇ ਪਾਣੀ ਦੀ ਸਪਲਾਈ ਹੋ ਜਾਵੇ। ਜਿਹੜੀ ਅਨੰਦਪੁਰ ਸਾਹਿਬ ਦੀ ਗੱਲ ਹੈ, ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਹ ਇੱਕ ਇਤਿਹਾਸਕ ਅਤੇ ਧਾਰਮਿਕ ਸ਼ਹਿਰ ਹੈ। ਸਾਡੀ ਕੋਸ਼ਿਸ਼ ਹੈ ਕਿ ਮੁਕਤਸਰ, ਅਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਦੀ ਧਾਰਮਿਕ ਮਹਾਨਤਾ ਨੂੰ ਵੇਖਦਿਆਂ ਹੋਇਆਂ ਇਨ੍ਹਾਂ ਨੂੰ ਸਪੈਸ਼ਲ ਕੈਟਾਗਰੀ ਵਿਚ ਰੱਖਿਆ ਜਾਵੇ। ਵਾਟਰ ਸਪਲਾਈ ਦਾ ਸਾਰਾ ਸਿਸਟਮ ਪਬਲਿਕ ਹੈਲਥ ਡਿਪਾਰਟਮੈਂਟ ਵੇਖ ਰਿਹਾ ਹੈ। ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਕੇਂਦਰ ਸਰਕਾਰ ਵੱਲੋਂ ਅਨੰਦਪੁਰ ਸਾਹਿਬ ਨੂੰ ਇਤਿਹਾਸਕ ਸ਼ਹਿਰ ਡਿਕਲੇਅਰ ਕਰਵਾਇਆ ਜਾਵੇ ਤਾਂ ਕਿ ਕਲਚਰਲ ਮਨਿਸਟਰੀ ਕੋਲੋਂ ਪੈਸਾ ਲੈ ਕੇ ਉਥੇ ਪਾਣੀ ਦੀ ਸਪਲਾਈ ਦਾ ਬਿਹਤਰ ਪ੍ਰਬੰਧ ਹੋ ਸਕੇ।

**ਰਾਣਾ ਕੰਵਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਦਨ ਵਿੱਚ ਬਾਰ-ਬਾਰ ਇਹ ਮਸਲਾ ਉਠਦਾ ਰਿਹਾ ਹੈ ਅਤੇ ਕੱਲ੍ਹ ਵੀ ਸਰਦਾਰ ਕੰਵਰਜੀਤ ਸਿੰਘ ਬਰਾੜ ਨੇ ਇਸ ਗੱਲ ਦਾ ਜ਼ਿਕਰ ਕੀਤਾ ਸੀ ਕਿ ਵਾਟਰ ਬੌਰਨ ਡਿਸੀਜ਼ਜ਼ ਨਾਲ ਲੋਕਾਂ ਨੂੰ ਬੜੀਆਂ ਮੁਸ਼ਕਲਾਂ ਆ ਰਹੀਆਂ ਹਨ..........

**ਮਾਨਯੋਗ ਸਪੀਕਰ** : ਤੁਸੀਂ ਆਪਣਾ ਸਵਾਲ ਪੁੱਛੋ।

**ਰਾਣਾ ਕੰਵਰਪਾਲ ਸਿੰਘ** : ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕੇਂਦਰ ਸਰਕਾਰ ਨਾਲ ਗੱਲ ਕਰਕੇ ਇਹ ਮਸਲਾ ਉਨ੍ਹਾਂ ਨਾਲ ਟੇਕ-ਅੱਪ ਕਰਾਂਗੇ। ਠੀਕ ਹੈ ਪਰ ਕੀ ਵਜ਼ੀਰ ਸਾਹਿਬ ਇਸ ਵਾਸਤੇ ਕੋਈ ਸਮਾਂ ਨਿਸ਼ਚਿਤ ਕਰਨਗੇ ਕਿ ਇੰਨੇ ਸਮੇਂ ਦੇ ਵਿੱਚ-ਵਿੱਚ ਅਨੰਦਪੁਰ ਸਾਹਿਬ ਦਾ ਇਹ ਮਸਲਾ ਹੱਲ ਕਰ ਲਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਅਸੀਂ ਕੇਂਦਰ ਸਰਕਾਰ ਨਾਲ ਪਹਿਲਾਂ ਹੀ ਇਹ ਮੈਟਰ ਟੇਕ-ਅੱਪ ਕੀਤਾ ਹੋਇਆ ਹੈ।

---

## ਨਯਾਗਾਂਓ ਦੀ ਅਧਿਸੂਚਿਤ ਇਲਾਕਾ ਕਮੇਟੀ

***605. ਸਰਦਾਰ ਰਣਦੀਪ ਸਿੰਘ ਨਾਭਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮੁਹਾਲੀ ਦੇ ਨਾਡਾ ਅਤੇ ਕਰੋਰਾਂ ਪਿੰਡਾਂ ਨੂੰ ਨਯਾਗਾਂਓ ਦੀ ਅਧਿਸੂਚਿਤ ਇਲਾਕਾ ਕਮੇਟੀ ਵਿੱਚ ਸ਼ਾਮਲ ਨਹੀਂ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਜੀ। ਪਿੰਡ ਨਾਡਾ ਅਤੇ ਕਰੋਰਾਂ ਦਾ ਏਰੀਆ ਪਹਿਲਾਂ ਹੀ ਨਗਰ ਪੰਚਾਇਤ ਨਯਾਗਾਂਓ, ਜੋ ਕਿ ਪਿੰਡ ਕਰੋਰਾਂ, ਨਾਡਾ ਅਤੇ ਕਾਂਸਲ ਦਾ ਏਰੀਆ ਸ਼ਾਮਲ ਕਰਕੇ ਪੰਜਾਬ ਸਰਕਾਰ ਦੀ ਅਧਿਸੂਚਨਾ ਨੰ: 10/16/2001-

3ਸਸ3/15045, ਮਿਤੀ 15 ਨਵੰਬਰ, 2001, ਨੰ: 10/16/2001-2ਸਸ3/14863, ਮਿਤੀ 12 ਸਤੰਬਰ, 2005 ਅਤੇ ਨੰ: 10/16/2001-2ਸਸ3/4976, ਮਿਤੀ 18 ਅਕਤੂਬਰ, 2006 (ਮਿਤੀ 22 ਨਵੰਬਰ, 2006 ਨੂੰ ਇਸ ਦੇ ਬਦਲ ਵਿੱਚ ਜਾਰੀ ਕਰਕੇ) ਰਾਹੀਂ ਕੁਝ ਸ਼ਰਤਾਂ ਨਾਲ ਗਠਿਤ ਕੀਤੀ ਗਈ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਬੜਾ ਸਪੈਸੇਫਿਕ ਸੀ। ਵਜ਼ੀਰ ਸਾਹਿਬ ਪਰਸਨਲੀ ਹਰ ਚੀਜ਼ ਨੂੰ ਲੈ ਗਏ। ਜਿੰਨੇ ਮੈਂ ਸਵਾਲ ਪੁੱਛੇ ਹਨ ਸਾਰਿਆਂ ਦਾ ਜਵਾਬ ਹੀ ਨਾਂਹ ਵਿੱਚ ਦਿੱਤਾ ਹੈ। ਅੱਜ ਦੇ ਸਵਾਲ ਨੰ: 605 ਵਿੱਚ ਮੈਂ ਸਪੈਸੇਫਿਕਲੀ ਪੁੱਛਿਆ ਸੀ ਕਿ will the Local Government Minister be pleased to state whether it is a fact that Nadha and Karoran villages in District Mohali have been included in the Nayagaon Notified Area Committee and the answer was "No Sir." ਮੰਤਰੀ ਜੀ ਨੇ ਨਾਲ ਇਹ ਵੀ ਕਹਿ ਦਿੱਤਾ ਕਿ Nadha and Karoran villages have already been included in the Nayagaon Notified Area Committee. ਇਹ ਮੈਨੂੰ ਸਮਝ ਨਹੀਂ ਆਈ ਜਾਂ ਫਿਰ ਵਜ਼ੀਰ ਸਾਹਿਬ ਵਿਸਥਾਰ ਨਾਲ ਦੱਸ ਦੇਣ, ਉਸ ਤੋਂ ਬਾਅਦ ਮੈਂ ਸਪਲੀਮੈਂਟਰੀ ਕਰਨ ਜੋਗਾ ਹੋਵਾਂਗਾ।

**ਮੰਤਰੀ** : ਜਿਹੜਾ ਸਵਾਲ ਹੈ, ਉਹ ਇਹ ਹੈ ਕਿ whether it is a fact that Nadha and Karoran villages in District Mohali have not been included ...? ਇਨ੍ਹਾਂ ਨੇ ਇਹ ਸਵਾਲ ਕੀਤਾ ਹੈ, ਅਸੀਂ ਕਿਹਾ ਹੈ ਕਿ 'ਨਹੀਂ ਜੀ' ਕੀਤੇ ਗਏ ਹਨ।

**ਮਾਨਯੋਗ ਸਪੀਕਰ** : ਤੁਹਾਡਾ ਸਪੈਸੇਫਿਕ ਸਵਾਲ ਆ ਗਿਆ ਹੈ ਜੀ। ਹੁਣ ਅਗਲਾ ਪ੍ਰਸ਼ਨ।

**ਸਰਦਾਰ ਰਣਦੀਪ ਸਿੰਘ ਨਾਭਾ** : ਮੇਰੀ ਗੁਜ਼ਾਰਿਸ਼ ਹੈ ਕਿ ਜੇ ਉਹ ਕਮੇਟੀ ਵਿੱਚ ਆ ਗਿਆ ਹੈ ਤਾਂ ਫਿਰ ਜਿਹੜੀ ਲਗਭਗ 50,000 ਦੀ ਅਬਾਦੀ ਇਨ੍ਹਾਂ ਪਿੰਡਾਂ ਦੀ ਹੈ, ਉਨ੍ਹਾਂ ਵਾਸਤੇ ਸਥਾਨਕ ਸਰਕਾਰ ਜਾਂ ਲੋਕਲ ਬਾਡੀਜ ਡਿਪਾਰਟਮੈਂਟ ਅਤੇ ਸਾਡਾ ਫਰਜ਼ ਬਣਦਾ ਹੈ ਕਿ ਇਨ੍ਹਾਂ ਨੂੰ ਬੇਸਿਕ ਅਮੈਨਟੀਜ਼ ਦੇਣੀਆਂ ਹਨ। ਪਾਣੀ, ਵਾਟਰ ਵਰਕਸ, ਸੀਵਰੇਜ਼ ਵਗੈਰਾ ਦੇਣ ਦੀ ਸਰਕਾਰ ਦੀ ਜ਼ੁੰਮੇਵਾਰੀ ਬਣਦੀ ਹੈ ਕਿ ਨਹੀਂ ਬਣਦੀ ? ਕੀ ਸਰਕਾਰ ਇਸ ਵਾਸਤੇ ਕੋਈ ਉਪਰਾਲੇ ਕਰ ਰਹੀ ਹੈ? ਮੈਂ ਦੂਜਾ ਸਪੈਸੇਫਿਕਲੀ ਇਹ ਪੁੱਛਣਾ ਚਾਹੁੰਦਾ ਹਾਂ ਕਿਉਂਕਿ ਮੇਰੇ ਕੋਲ ਇਹ ਇੱਕ ਅਖ਼ਬਾਰ ਦੀ ਖ਼ਬਰ ਹੈ ਜਿਸ ਵਿੱਚ ਸਾਲ 2001 ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸੀ.ਐਮ. ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਇਨ੍ਹਾਂ ਪਿੰਡਾਂ ਨੂੰ ਇਸ ਵਿੱਚ ਨਾ ਲਿਆ ਜਾਵੇ ਕਿਉਂਕਿ ਫਾਰੈਸਟ ਡਿਪਾਰਟਮੈਂਟ ਨੇ ਇਸ ਤੇ ਇਤਰਾਜ਼ ਵੀ ਲਗਾਇਆ ਸੀ, ਇਸ ਨੂੰ ਵਿਦਡਰਾਅ ਕਰਨ ਬਾਰੇ ਇਕ ਨੋਟੀਫਿਕੇਸ਼ਨ ਵੀ ਕੱਢ ਦਿੱਤੀ ਗਈ ਸੀ। ਇਸ ਦੀ ਇਕ ਕਾਪੀ ਮੇਰੇ ਕੋਲ ਹੈ ਜਿਸ ਵਿੱਚ ਇਸ ਸਬੰਧੀ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਪਿੰਡਾਂ ਨੂੰ ਇਨਕਲੂਡ ਕਰਨਾ ਚਾਹੀਦਾ ਹੈ ਕਿਉਂਕਿ ਲੋਕਾਂ ਦੇ ਫੰਡਾਮੈਂਟਲ ਰਾਈਟਸ ਨੂੰ ਅਸੀਂ ਰੋਕ ਨਹੀਂ ਸਕਦੇ। ਇਸ ਕਰਕੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਵਾਸਤੇ ਕੀ ਉਪਰਾਲੇ ਕਰ ਰਹੀ ਹੈ? ਇਸ ਨੂੰ ਡਿਵੈਲਪ ਕਰਨਾ ਸਾਡਾ ਫਰਜ਼ ਬਣਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਨੋਟੀਫਾਈਡ ਏਰੀਆ ਕਮੇਟੀ ਹੈ ਇਸ ਦਾ ਨੋਟੀਫਿਕੇਸ਼ਨ ਸਾਲ 2001 ਵਿੱਚ ਹੋਇਆ ਸੀ। ਲੇਕਿਨ ਹਾਈਕੋਰਟ ਦੇ ਵਿੱਚ ਕਿਸੇ ਨੇ ਪੀ.ਆਈ.ਐਲ. ਕਰ ਦਿੱਤੀ। ਉਥੇ ਸਟੇਅ ਹੋ ਗਿਆ। ਫਿਰ ਇਸ ਦੀ ਸਟੇਅ ਅਕਤੂਬਰ, ਨਵੰਬਰ-2006 ਵਿੱਚ ਵਕੇਟ ਹੋਈ। ਫਿਰ ਉਸ ਸਟੇਅ ਵਕੇਟ ਤੋਂ ਬਾਅਦ 2006 ਵਿੱਚ ਨੋਟੀਫਿਕੇਸ਼ਨ ਕੀਤੀ ਗਈ। ਜਿੱਥੋਂ ਤੱਕ ਬੇਸਿਕ ਅਮੈਨਟੀਜ਼ ਦਾ ਸਬੰਧ ਹੈ ਅਸੀਂ ਉਹ ਮੁਹੱਈਆ ਕਰਵਾਵਾਂਗੇ।

**ਮਾਨਯੋਗ ਸਪੀਕਰ** : ਨਾਭਾ ਜੀ, ਇਹ ਤਾਂ ਸਰਕਾਰ ਦੀ ਜ਼ੁੰਮੇਵਾਰੀ ਹੈ ਹੀ। ਜਿਸ ਤਰ੍ਹਾਂ ਬਾਕੀ ਨੋਟੀਫਾਈਡ ਏਰੀਆ ਵਿੱਚ ਪ੍ਰੋਵੀਜ਼ਨ ਹੈ ਇਸ ਦੇ ਵਿੱਚ ਵੀ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਸਪੈਸੇਫਿਕਲੀ ਪੁੱਛਿਆ ਸੀ।

**ਮਾਨਯੋਗ ਸਪੀਕਰ** : ਸਪੈਸੇਫਿਕ ਸਵਾਲ ਦਾ ਜਵਾਬ ਵੀ ਆ ਗਿਆ ਹੈ ਅਤੇ ਬਾਕੀ ਵੀ ਆ ਗਿਆ ਹੈ। ਪਲੀਜ਼।

**ਸਰਦਾਰ ਰਣਦੀਪ ਸਿੰਘ ਨਾਭਾ** : ਫਾਰੈਸਟ ਡਿਪਾਰਟਮੈਂਟ ਨੇ ਇਤਰਾਜ਼ ਲਗਾਇਆ ਹੈ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ 2006 ਵਿੱਚ ਸਟੇਅ ਵਕੇਟ ਹੋ ਗਈ ਸੀ, ਇਹ ਵੀ ਬਿਲਕੁਲ ਠੀਕ ਹੈ। ਸਪੀਕਰ ਸਾਹਿਬ, ਮੇਰੀ ਨਾ ਉਥੇ ਕੋਈ ਜ਼ਮੀਨ ਹੈ ਅਤੇ ਮੇਰਾ ਨਾ ਕੋਈ ਹੋਰ ਇੰਟ੍ਰੈਸਟ ਹੈ। ਮੈਨੂੰ ਤਾਂ ਇਸ ਸਬੰਧ ਵਿੱਚ ਇੱਕ ਰੀਪ੍ਰੀਜ਼ੈਂਟੇਸ਼ਨ ਮਿਲੀ ਸੀ। ਉਥੇ 50,000 ਲੋਕਾਂ ਦੀ ਆਬਾਦੀ ਹੈ। ਮੈਂ ਤਾਂ ਕੇਵਲ ਇਹ ਗੁਜਾਰਿਸ਼ ਕਰ ਰਿਹਾ ਹਾਂ ਕਿ ਇਸ ਵਿੱਚ ਦੋ ਮਹਿਕਮਿਆਂ ਦਾ ਸਬੰਧ ਹੈ। ਫਾਰੈਸਟ ਡਿਪਾਰਟਮੈਂਟ ਨੇ ਸਪੈਸੇਫਿਕਲੀ ਇਤਰਾਜ਼ ਲਗਾ ਦਿੱਤਾ ਕਿ ਇਹ ਫਲੋਰਿਸ਼ ਨਾ ਹੋ ਜਾਵੇ, ਇਹ ਏਰੀਆ ਡਿਵੈਲਪ ਨਾ ਹੋ ਜਾਵੇ। ਮੇਰੀ ਬੇਨਤੀ ਹੈ ਕਿ ਕੀ ਇਹ ਕੋਈ ਪਾਲਿਸੀ ਬਣਾਉਣਗੇ ਤਾਂ ਕਿ ਜਿਹੜੇ ਲੋਕਾਂ ਦੇ ਫੰਡਾਮੈਂਟਲ ਰਾਈਟਸ ਹਨ ਉਨ੍ਹਾਂ ਮੁਤਾਬਿਕ ਲੋਕਾਂ ਨੂੰ ਸਹੂਲਤਾਂ ਮਿਲ ਸਕਣ ਅਤੇ ਉਹ ਏਰੀਆ ਡਿਵੈਲਪ ਕਰ ਸਕੀਏ?

**ਮਾਨਯੋਗ ਸਪੀਕਰ** : ਤੁਹਾਡਾ ਜਵਾਬ ਆ ਗਿਆ ਹੈ ਜੀ। ਕਾਲੀਆ ਜੀ ਕੋਈ ਹੋਰ ਗੱਲ ਰਹਿ ਗਈ ਤਾਂ ਉਹ ਵੀ ਦੱਸ ਦਿਓ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਹ ਏਰੀਆ ਹੈ, ਇਸ ਸਬੰਧੀ ਥੋੜ੍ਹਾ ਜਿਹਾ ਤਫਸੀਲ ਵਿੱਚ ਜਾਣਾ ਪਵੇਗਾ। ਪੰਜਾਬ ਲੈਂਡ ਪ੍ਰੀਜ਼ਰਵੇਸ਼ਨ ਐਕਟ, 1900 ਬਣਿਆ ਸੀ ਜਿਸ ਦੇ ਤਹਿਤ ਫੋਰੈਸਟ ਨੂੰ ਪ੍ਰੋਟੈਕਟ ਕਰਨਾ ਸੀ। ਪਹਿਲਾਂ ਸਮੇਂ-ਸਮੇਂ ਤੇ ਹੜ੍ਹ ਆ ਜਾਣ ਕਾਰਨ ਇਥੇ ਧਰਤੀ ਦੀ ਇਰੋਜ਼ਨ ਹੁੰਦੀ ਸੀ। ਇਸ ਨੂੰ ਰੋਕਣ ਵਾਸਤੇ ਪੀ.ਐਲ.ਪੀ.ਏ. ਐਕਟ ਬਣਿਆ ਸੀ। ਉਥੇ ਇੱਕ ਫੋਰੈਸਟ ਹਿੱਲ ਕਲੱਬ ਬਣਿਆ ਸੀ ਅਤੇ ਉਹ ਏਰੀਆ ਚੈਲੰਜ ਹੋ ਗਿਆ। ਕੇਸ ਸੁਪਰੀਮ ਕੋਰਟ ਤੱਕ ਗਿਆ ਅਤੇ ਉਨ੍ਹਾਂ ਨੇ ਇਹ ਗੱਲ ਕਹੀ ਕਿ ਇਥੇ ਗੋਲਫ ਨਹੀਂ ਖੇਡੀ ਜਾ ਸਕਦੀ ਕਿਉਂਕਿ ਪੀ.ਐਲ.ਪੀ.ਏ. ਐਕਟ ਅਪਲਾਈ ਹੁੰਦਾ ਹੈ ਅਤੇ ਇਹ

ਸਾਰਾ ਫੋਰੈਸਟ ਏਰੀਆ ਹੈ। ਫੋਰੈਸਟ ਕਨਜ਼ਰਵੇਸ਼ਨ ਨੂੰ ਧਿਆਨ ਵਿੱਚ ਰੱਖਦੇ ਹੋਏ ਇਥੇ ਹੋਰ ਵੀ ਕੰਸਟਰਕਸ਼ਨ ਨਹੀਂ ਹੋ ਸਕਦੀ। ਇਹ ਫੋਰੈਸਟ ਏਰੀਆ ਹੀ ਰਹੇਗਾ ਪ੍ਰੰਤੂ, ਸਪੀਕਰ ਸਾਹਿਬ, ਗਰਾਊਂਡ ਰਿਐਲਟੀ ਬਦਲ ਗਈ। ਚੈਕ ਡੈਮ ਬਣ ਗਿਆ, ਹੜ੍ਹ ਆਉਣੇ ਰੁਕ ਗਏ, ਅਬਾਦੀ ਵੀ ਵਧ ਗਈ। ਇਸ ਵਾਸਤੇ ਮਾਨਯੋਗ ਸੁਪਰੀਮ ਕੋਰਟ ਨੇ ਇਕ ਹਾਈ ਪਾਵਰਡ ਕਮੇਟੀ ਬਣਾਈ। ਪੰਜਾਬ ਸਰਕਾਰ ਨੇ ਇਸ ਵਿਚ ਇਕ ਐਪਲੀਕੇਸ਼ਨ ਦਿੱਤੀ ਕਿ ਸਾਨੂੰ ਕੰਸਟਰਕਸ਼ਨ ਵਗੈਰਾ ਅਲਾਓ ਕੀਤੀ ਜਾਵੇ ਕਿਉਂਕਿ ਗਰਾਊਂਡ ਰਿਐਲਟੀਜ਼ ਚੇਂਜ ਹੋ ਗਈਆਂ ਹਨ। ਕਮੇਟੀ ਦੇ ਇਨ੍ਹਾਂ ਸੁਜੈਸ਼ਨਜ਼ ਉਤੇ ਸੈਂਟਰ ਗੌਰਮਿੰਟ ਨੇ ਕੰਸਟਰਕਸ਼ਨ ਕਰਨ ਅਤੇ ਬੇਸਿਕ ਅਮੈਨਟੀਜ਼ ਪ੍ਰੋਵਾਈਡ ਕਰਨ ਲਈ ਅਲਾਓ ਕਰ ਦਿੱਤਾ। ਹਾਈ-ਪਾਵਰਡ ਕਮੇਟੀ ਨੇ ਸੈਂਟਰ ਸਰਕਾਰ ਨੂੰ ਅਲਾਓ ਕੀਤਾ ਕਿ ਪੀ.ਐਲ.ਪੀ.ਏ. ਐਕਟ ਦੇ ਅਧੀਨ ਆਉਂਦੀ ਜ਼ਮੀਨ ਨੂੰ ਐਗਰੀਕਲਚਰ ਅਤੇ ਅਲਾਈਡ ਪਰਪਜ਼ਜ਼ ਲਈ ਯੂਜ਼ ਕੀਤਾ ਜਾ ਸਕਦਾ ਹੈ। ਅਬਾਦੀ ਵਧਣ ਕਾਰਨ ਪੀ.ਐਲ.ਪੀ.ਏ. ਐਕਟ ਰਿਡੰਨਡੈਂਟ ਹੋ ਗਿਆ ਹੈ ਅਤੇ ਇਸਤੇ ਵਿਚਾਰ ਚਲ ਰਿਹਾ ਹੈ।

**ਮਾਨਯੋਗ ਸਪੀਕਰ :** ਸਾਰਾ ਮੈਟਰ ਟੇਕ-ਅੱਪ ਕੀਤਾ ਹੋਇਆ ਹੈ। ਅਗਲਾ ਪ੍ਰਸ਼ਨ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 593*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਰਾਜਿੰਦਰਾ ਮੈਡੀਕਲ ਕਾਲਜ ਅਤੇ ਹਸਪਤਾਲ, ਪਟਿਆਲਾ ਲਈ ਨਵਾਂ ਡਾਕਟਰੀ ਸਾਜ਼ੋ-ਸਮਾਨ

***592. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਰਾਜਿੰਦਰਾ ਮੈਡੀਕਲ ਕਾਲਜ ਅਤੇ ਹਸਪਤਾਲ, ਪਟਿਆਲਾ ਵਿੱਚ ਮਰੀਜ਼ਾਂ ਨੂੰ ਸਹੂਲਤਾਂ ਦੇਣ ਲਈ ਨਵਾਂ ਸਾਜ਼ੋ-ਸਮਾਨ ਜਾਂ ਲੈਬਾਰਟਰੀਜ਼ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

(ਅ) ਕੀ ਰੋਜ਼ਾਨਾ ਮਰੀਜ਼ਾਂ ਦੀ ਦਾਖਲਾ ਸੂਚੀ ਵਿੱਚ ਪਿਛਲੇ ਸਾਲ ਦੇ ਮੁਕਾਬਲੇ ਕੋਈ ਸੁਧਾਰ ਹੋਇਆ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

---

*For Starred Question No. 593 and reply thereto, please see Appendix II to this Debates.

**Shri Tikshan Sud :** Yes, Sir.

(a) A proposal for installing of new Machinery and Equipment as cardiography foetal, Ultrasound Machine, ICU Multi Parameter Monitors, Portable Ventilators, Intubations fibroscope, Neonatal ventilators, infrared pediatrics coagulator, Laparoscopic Gynecology set, ICU ventilators, Cardiac Monitor, Hysteroscopy, Laparoscope Cholecystectomy Appendectomy Set, Simulator and 3-D Treatement Planner, Purchase of Machinery and Equipment for Psychiatry Department, Purchase for Machinery and Equipment for Eye Department, Mammography Machine and Neuromuscular Monitor at a total cost of Rs. 456.53 lacs in Government Medical College, Patiala and Rajindra Hospital, Patiala attached to it for the welfare of the patients is under action.

Apart from this a proposal for installing a C.T. Scan Machine under "Public Private Partnership Mode" in this institution is also under action which is likely to be completed very soon.

(b) Yes Sir.

There is increase of daily patients visiting the Rajindra Hospital, Patiala from the previous years, the details of which are as under :—

| Year | Admitted Patients | Out-door Patients New/Old | Operated Patients |
|---|---|---|---|
| 2003 | 27470 | 404505 | 12185 |
| 2004 | 27545 | 411915 | 11757 |
| 2005 | 28533 | 443028 | 1118 |
| 2006 | 29608 | 420653 | 11426 |
| 2007 | 30606 | 536815 | 13129 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਇਕੁਇਪਮੈਂਟ ਬਾਰੇ ਪੁੱਛਿਆ ਸੀ ਅਤੇ ਉਸ ਬਾਰੇ ਦੱਸਿਆ ਗਿਆ ਹੈ ਕਿ 456.63 ਲੱਖ ਰੁਪਏ ਦਾ ਇਕੁਇਪਮੈਂਟ ਲਗਾਉਣ ਦੀ ਪਰਪੋਜ਼ਲ ਹੈ। ਕੀ ਮੰਤਰੀ ਜੀ ਦੱਸਣਗੇ ਕਿ ਇਸ ਸਾਲ ਸਾਰਾ ਪੈਸਾ ਲਗਾ ਦਿੱਤਾ ਜਾਵੇਗਾ, ਕੀ ਸਾਰਾ ਇਕੁਇਪਮੈਂਟ ਲੱਗ ਜਾਵੇਗਾ, ਇਹ ਕਿਸ ਤੋਂ ਲਿਆ ਜਾਵੇਗਾ ਅਤੇ ਇਸ ਦੀ ਕੀ ਕੁਆਲਿਟੀ ਹੋਵੇਗੀ ? ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮਹਿਕਮੇ ਤੋਂ ਪਰਾਪਰਲੀ ਇਕੁਇਪਮੈਂਟ ਬਾਰੇ ਸਾਰੀ ਜਾਣਕਾਰੀ ਲੈਣ ਤਾਂ ਕਿ ਗਲਤ ਮਸ਼ੀਨਰੀ ਨਾ ਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਜਦੋਂ ਦੀ ਅਕਾਲੀ-ਭਾਜਪਾ ਸਰਕਾਰ ਬਣੀ ਹੈ, ਉਦੋਂ ਤੋਂ ਹੀ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਮੈਡੀਕਲ ਐਜੂਕੇਸ਼ਨ ਵੱਲ ਧਿਆਨ ਦੇਣਾ ਸ਼ੁਰੂ ਕੀਤਾ ਹੋਇਆ ਹੈ। ਸਪੀਕਰ ਸਾਹਿਬ, ਪਿਛਲੇ ਪੰਜ ਸਾਲ ਇਨ੍ਹਾਂ ਦੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸਰਕਾਰ ਰਹੀ ਹੈ ਔਰ ਤੁਸੀਂ ਹੈਰਾਨ ਹੋਵੋਗੇ ਕਿ ਉਥੋਂ ਦੇ ਸੀ.ਐਮ., ਉਥੋਂ ਦੇ ਹੀ ਪ੍ਰਿੰਸੀਪਲ, ਡਾਇਰੈਕਟਰ ਵੀ ਉਥੋਂ ਦੇ, ਵੀ.ਸੀ. ਵੀ ਉਥੋਂ ਦੇ ਪਰ ਸਾਲ 2002 ਤੋਂ 2006 ਤੱਕ ਉਥੇ ਇੱਕ ਨਿੱਕਾ ਪੈਸਾ ਨਹੀਂ ਦਿੱਤਾ ਗਿਆ, ਹਸਪਤਾਲ ਤੇ ਕੋਈ ਖਰਚ ਨਹੀਂ ਕੀਤਾ ਗਿਆ। ਹੁਣ ਸਾਲ 2007 ਵਿੱਚ ਅਸੀਂ 1 ਕਰੋੜ 57 ਲੱਖ ਦਿੱਤਾ ਸੀ। ਪਿਛਲੇ ਪੰਜ ਸਾਲਾ ਵਿੱਚ ਸਿਰਫ 36 ਲੱਖ 96 ਹਜ਼ਾਰ ਰੁਪਿਆ ਖਰਚਿਆ ਗਿਆ ਸੀ। ਸਾਲ 2008 ਦੇ ਬਜਟ ਵਿੱਚ ਵੀ ਮੈਡੀਕਲ ਐਜੂਕੇਸ਼ਨ ਲਈ 33 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ ਸਾਰੀ ਮਸ਼ੀਨਰੀ ਆ ਰਹੀ ਹੈ ਜੋ ਕਿ ਛੇ ਮਹੀਨੇ ਵਿੱਚ ਇੰਸਟਾਲ ਕਰ ਦਿੱਤੀ ਜਾਵੇਗੀ। ਬਿਲਕੁਲ ਸਟੈਂਡਰਡ ਮੈਨਟੇਨ ਰੱਖਿਆ ਜਾਵੇਗਾ ਅਤੇ ਟੈਸਟਿਡ ਮਸ਼ੀਨਰੀ ਹੋਵੇਗੀ। (ਥੰਪਿੰਗ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪਲੀਮੈਂਟਰੀ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਜਵਾਬ ਤਾਂ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਬਹੁਤ ਵਧੀਆ ਜਵਾਬ ਆਇਆ ਹੈ ਪਰ ਇਨ੍ਹਾਂ ਨੇ ਪਿਛਲੀ ਸਰਕਾਰ ਦੀ ਗੱਲ ਕੀਤੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1997 ਵਿੱਚ ਵੀ ਇਨ੍ਹਾਂ ਦੀ ਸਰਕਾਰ ਬਣੀ ਸੀ, ਉਸ ਸਮੇਂ ਇਨ੍ਹਾਂ ਨੇ ਪੰਜ ਸਾਲਾਂ ਵਿੱਚ ਕਿੰਨਾ ਕੁ ਪੈਸਾ ਲਗਾਇਆ ਸੀ? ਉਦੋਂ ਵੀ ਤੁਹਾਡੀ ਸਰਕਾਰ ਸੀ।

**ਮਾਨਯੋਗ ਸਪੀਕਰ :** ਤੁਸੀਂ ਤਾਂ ਪਿਛਲੇ ਬੰਨੇ ਚਲੇ ਗਏ ਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਇਸ ਸੰਸਥਾ ਵਿੱਚ ਪ੍ਰਾਈਵੇਟ ਪਬਲਿਕ ਪਾਰਟਨਰਸ਼ਿਪ ਅਧੀਨ ਸੀ.ਟੀ. ਸਕੈਨ ਮਸ਼ੀਨ ਲਗਾਉਣ ਦੀ ਤਜਵੀਜ਼ ਹੈ ਜੋ ਛੇਤੀ ਹੀ ਮੁਕੰਮਲ ਕੀਤੀ ਜਾਵੇਗੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਪਬਲਿਕ ਪਾਰਟਨਸ਼ਿਪ ਹੋਣ ਕਾਰਨ ਕੀ ਗਰੀਬ ਆਦਮੀਆਂ ਨੂੰ ਕਨਸੈਸ਼ਨ ਦਿੱਤਾ ਜਾਵੇਗਾ ਅਤੇ ਕੀ ਗਰੀਬਾਂ ਦਾ ਫਰੀ ਅਲਟਰਾ-ਸਾਊਂਡ ਹੋਵੇਗਾ?

**ਮੰਤਰੀ :** ਸਪੀਕਰ ਸਾਹਿਬ, ਜ਼ਰੂਰ ਕਨਸੈਸ਼ਨ ਮਿਲੇਗਾ। ਉਥੇ ਪੀ.ਜੀ.ਆਈ. ਤੋਂ ਘੱਟ ਰੇਟ ਹੋਣਗੇ। ਗੌਰਮਿੰਟ ਮੈਡੀਕਲ ਕਾਲਜ, ਚੰਡੀਗੜ੍ਹ ਦੇ ਬਰਾਬਰ ਰੇਟ ਹੋਣਗੇ। ਜਿਸ ਨੇ ਉਥੇ ਰੇਟ ਸੈੱਟ ਕੀਤੇ ਸੀ ਅਸੀਂ ਉਸ ਨੂੰ ਬੁਲਾਇਆ ਹੈ। ਗਰੀਬਾਂ ਨੂੰ ਕਨਸੈਸ਼ਨ ਮਿਲੇਗਾ। ਇਹ ਘਬਰਾਉਂਦੇ ਕਿਉਂ ਹਨ ? ਪਿਛਲੀ ਵਾਰੀ ਤਾਂ ਇਨ੍ਹਾਂ ਦਾ ਬੁਰਾ ਹਾਲ ਸੀ। ਇਨ੍ਹਾਂ ਦੇ ਟਾਈਮ ਤਾਂ ਐਮ.ਸੀ.ਏ. ਤੋਂ ਨੋਟਿਸ ਵੀ ਆਉਂਦੇ ਸੀ। ਸਾਡੇ ਵੇਲੇ ਤਾਂ ਉਹ ਵੀ ਨਹੀਂ ਆਏ। ਇਨ੍ਹਾਂ ਦੇ ਸਮੇਂ ਨਾ ਕੋਈ ਪਰਮੋਸ਼ਨ ਹੋਈ, ਨਾ ਭਰਤੀ ਹੋਈ ਤੇ ਨਾ ਹੀ ਇਕੁਇਪਮੈਂਟ ਖਰੀਦਿਆ ਗਿਆ। (ਵਿਘਨ)

**ਮਾਨਯੋਗ ਸਪੀਕਰ :** ਨੈਕਸਟ ਕੁਐਸਚਨ, ਪਲੀਜ਼।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** **

**ਮਾਨਯੋਗ ਸਪੀਕਰ :** ਇਹ ਰਿਕਾਰਡ ਦਾ ਪਾਰਟ ਨਹੀਂ ਹੈ।

---

## ਸਿਵਲ ਹਸਪਤਾਲ, ਮਾਨਸਾ ਲਈ ਡਾਇਲਸਿਸ ਮਸ਼ੀਨ

***474. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਹਸਪਤਾਲ, ਮਾਨਸਾ ਲਈ ਡਾਇਲਸਿਸ ਮਸ਼ੀਨ ਮੁਹੱਈਆ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਮੰਤਵ ਲਈ ਕਿੰਨਾ ਸਮਾਂ ਲੱਗ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਨਹੀਂ, ਸ਼੍ਰੀਮਾਨ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਦੇਖ ਲਓ ਹੁਣ। ਹੁਣ ਫਿਰ ਨਾਂਹ ਵਿੱਚ ਜਵਾਬ ਆਇਆ ਹੈ। ਸਾਡੇ ਜ਼ਿਲ੍ਹੇ ਮਾਨਸਾ ਵਿੱਚ ਅਸੀਂ ਡਾਇਲਸਿਸ ਮਸ਼ੀਨ ਵਾਸਤੇ ਕਿਹਾ ਸੀ ਕਿ ਕੀ ਸਰਕਾਰ ਦੀ ਕੋਈ ਪਰਪੋਜ਼ਲ ਸੀ ? ਸਪੀਕਰ ਸਾਹਿਬ, ਇੰਨਾ ਵੱਡਾ ਬਜਟ ਸੀ ਪਰ ਉਸ ਵਿੱਚ ਕੁਝ ਨਹੀਂ ਦਿੱਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਨਸਾ ਜ਼ਿਲ੍ਹੇ ਵਿੱਚ ਤਿੰਨ ਸਬ-ਡਵੀਜ਼ਨਾਂ ਹਨ ਅਤੇ 200-300 ਦੇ ਕਰੀਬ ਪਿੰਡ ਹਨ ਪਰ ਇਹ ਸਾਰਾ ਮਾਲਵਾ ਏਰੀਆ ਇਲਾਜ ਵਾਸਤੇ ਪਟਿਆਲੇ ਜਾਂਦਾ ਹੈ। ਉਥੇ ਤਾਂ ਬੁਰਾ ਹਾਲ ਹੈ। ਕੀ ਸਰਕਾਰ ਦੀ ਕੋਈ ਪਰਪੋਜ਼ਲ ਹੈ ? ਕੀ ਮੰਤਰੀ ਜੀ ਸਪੈਸੀਫਿਕਲੀ ਐਸ਼ਿਓਰੈਂਸ ਦੇਣਗੇ ਕਿ ਉਥੇ ਡਾਇਲਸਿਸ ਮਸ਼ੀਨ ਲਗਾਈ ਜਾਵੇਗੀ ? ਇਥੇ ਬਾਰ-ਬਾਰ ਕਿਹਾ ਗਿਆ ਕਿ ਪੀਣ ਵਾਲੇ ਪਾਣੀ ਦਾ ਬੁਰਾ ਹਾਲ ਹੈ। ਹੈਪੇਟਾਈਟਸ ਹੋ ਰਿਹਾ ਹੈ। ਲੀਵਰ, ਕਿਡਨੀਆਂ ਦੀਆਂ ਪਰਾਬਲਮਜ਼ ਆ ਰਹੀਆਂ ਹਨ। ਪ੍ਰਾਈਵੇਟ ਤੌਰ ਤੇ ਡਾਇਲਸਿਸ ਕਰਵਾਇਆ ਜਾਵੇ ਤਾਂ ਗਰੀਬ ਆਦਮੀ ਦਾ ਦੋ ਹਜ਼ਾਰ ਰੁਪਿਆ ਲੱਗ ਜਾਦਾ ਹੈ ਤੇ ਦੋ ਹਜ਼ਾਰ ਕਿਰਾਇਆ ਲੱਗ ਜਾਂਦਾ ਹੈ। ਕੀ ਸਰਕਾਰ ਦੀ ਕੋਈ ਤਜਵੀਜ਼ ਹੈ? ਮੰਤਰੀ ਜੀ ਐਸ਼ਿਓਰੈਂਸ ਦੇਣ ਕਿ ਉਥੇ ਐਮਰਜੰਸੀ ਡਾਇਲਸਿਸ ਮਸ਼ੀਨ ਲਗਾਈ ਜਾਵੇਗੀ ?

---

*Not recorded as ordered by the Chair.

**ਮਾਨਯੋਗ ਸਪੀਕਰ :** ਪਰਪੋਜ਼ਲ ਤਾਂ ਦੱਸ ਦਿੱਤੀ ਹੈ। ਤੁਹਾਡੀ ਗੱਲ ਆ ਗਈ ਹੈ। ਕੋਈ ਹੋਰ ਸਵਾਲ ਕਰੋ।

मंत्री : स्पीकर साहिब, जो मैंबर साहिब ने प्रश्न किया है वह जनहित में है, रोगियों के हित में है। मशीन होनी चाहिए। बात फिर वही है कि पिछले 60 साल में क्यों नहीं लगाई गई। किस किस की सरकार आई, मैं यह बात नहीं करूंगी।

**ਮਾਨਯੋਗ ਸਪੀਕਰ :** ਕੋਈ ਗੱਲ ਕਰਨ ਵਾਲੀ ਰਹਿ ਗਈ। .....(ਵਿਘਨ)

**ਮੰਤਰੀ :** ਤੁਹਾਡੇ ਕੋਲੋਂ ਸਿੱਖ ਰਹੇ ਹਾਂ। स्पीकर साहिब, जैसे दो दिन पहले भी यह ट्रामा सैंटर के साथ सवाल आया था और मैने बताया था कि पांच जगह डायलसिस मशीनें लगा रहे हैं। हालाकि जो मुझे महकमा दिया गया है, यह सैंकंडरी टाईप है। यहां सैंकडरी ईलाज होता है। स्पैशलिस्ट ईलाज का महकमा मेरे भाई तिकशन सूद के पास है।.......(विघ्न).......कोई धक्का नहीं हुआ। गंगानगर से लेकर कथुआ बार्डर तक मेरा काम है। स्पीकर साहिब, फिर भी मैं मानती हूँ कि वर्लड हैलथ आरगेनाईजेशन के अंतरगत जो अस्पताल हमें मिले हैं, उन में सुपर सपैशेलिटी और सपैशेलिटी के ईलाज की व्यवस्था नहीं है। इस सिथित में जिन अस्पतालों में ट्रामा सैंटर लगा रहे हैं, उन के लिए पांच डायलसिस मशीनें लगाने के लिए टैंडर कर दिये हैं। मैं मोफर साहिब को बताना चाहती हूँ कि जब मैं मंत्री बनी थी तो सब से पहले मानसा का टूर किया था। वहां हालात काफी खराब हैं और इस के लिए जिनका भी 60 साल पहले से राज रहा है, वो लोग जिम्मेवार हैं। वहां 33 प्रतिशत डाक्टर नहीं है। मेरा यह कहना है कि पांच डायलसिस मशीनों के लिए टैंडर हो चुके हैं। इस में यूजर चार्जिज भी लगने हैं। यह मशीन 17 लाख की आ जाएगी और इस के लिए एक डाक्टर और दो नरसों को ट्रेनिंग देने की जरूरत है।

**ਮਾਨਯੋਗ ਸਪੀਕਰ :** ਤੁਸੀਂ ਸਵਾਲ ਦਾ ਜਵਾਬ ਦਿਓ।

मंत्री : ये पांच मशीनें लगने के बाद जो अगली परोपोजल बनेगी, उस में सब से पहले मशीन मानसा में लगेगी। हो सकता है कि साल 2008 में ही इस का नंबर आ जाए।

**ਮਾਨਯੋਗ ਸਪੀਕਰ :** ਠੀਕ ਹੈ ਜੀ। ਨੈਕਸਟ ਕੁਐਸਚਨ।

---

## ਥੈਲੇਸੀਮੀਆ ਦਾ ਇਲਾਜ

***565. ਸਰਦਾਰ ਵਿਰਸਾ ਸਿੰਘ ਵਲਟੋਹਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਅਜਿਹੇ ਹਸਪਤਾਲਾਂ/ਮੈਡੀਕਲ ਕਾਲਜਾਂ ਦੀ ਗਿਣਤੀ ਕਿੰਨੀ ਹੈ ਜਿੱਥੇ ਥੈਲੇਸੀਮੀਆ ਦਾ ਇਲਾਜ ਕਰਨ ਦਾ ਉਪਬੰਧ ਹੈ ;

(ਅ) ਕੀ ਰਾਜ ਵਿੱਚ ਜ਼ਿਲ੍ਹਾ ਪੱਧਰ ਦੇ ਹਸਪਤਾਲਾਂ ਅਤੇ ਮੈਡੀਕਲ ਕਾਲਜਾਂ ਵਿੱਚ ਥੈਲੇਸੀਮੀਆ ਦਾ ਇਲਾਜ ਕਰਨ ਦਾ ਉਪਬੰਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਸ਼੍ਰੀਮਾਨ ਜੀ, ਥੈਲੇਸੀਮੀਆ ਦਾ ਇਲਾਜ 6 ਮੈਡੀਕਲ ਕਾਲਜਾਂ, 15 ਜ਼ਿਲ੍ਹਾ ਪੱਧਰ ਦੇ ਹਸਪਤਾਲਾਂ ਅਤੇ 22 ਸਬ-ਡਵੀਜ਼ਨਲ ਪੱਧਰ ਦੇ ਹਸਪਤਾਲਾਂ ਵਿੱਚ ਉਪਲਭਧ ਹੈ ਜੀ।

(ਅ) ਉਪਰੋਕਤ ਤੋਂ ਇਲਾਵਾ ਥੈਲੇਸੀਮੀਆ ਮਰੀਜਾਂ ਦੇ ਇਲਾਜ ਵਾਸਤੇ ਹੋਰ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਜਾਂ ਤਾਂ ਬੀਬੀ ਜੀ ਦਾ ਇਸ ਮਸਲੇ ਨਾਲ ਵਾਹ ਨਹੀਂ ਪਿਆ ਜਾਂ ਇਨ੍ਹਾਂ ਨੂੰ ਜਾਣਕਾਰੀ ਨਹੀਂ ਹੈ। ਮੈਨੂੰ ਪੂਰੇ ਪੰਜਾਬ ਦੇ ਹਸਪਤਾਲ ਗਿਣਾਏ ਹਨ ਪਰ ਪੂਰੇ ਪੰਜਾਬ ਵਿੱਚ ਇੱਕ ਵੀ ਹਸਪਤਾਲ ਨਹੀਂ ਹੈ ਜਿਥੇ ਥੈਲੇਸੀਮੀਆ ਦਾ ਇਲਾਜ ਹੋਇਆ ਹੋਵੇ। ਹਰ ਇੱਕ ਮਰੀਜ ਨੂੰ ਪੀ.ਜੀ.ਆਈ. ਆਉਣਾ ਪੈਂਦਾ ਹੈ ਜਾਂ ਡੀ.ਐਮ.ਸੀ. ਜਾਣਾ ਪੈਂਦਾ ਹੈ। ਇਨ੍ਹਾਂ ਕੋਲ ਸਪਲਿਟਰ ਮਸ਼ੀਨ ਹੀ ਨਹੀਂ ਹੈ, ਜੇਕਰ ਹੈ ਤਾਂ ਕਿਸੇ ਕਮਰੇ ਵਿੱਚ ਬੰਦ ਕੀਤੀ ਹੋਈ ਹੋਵੇਗੀ। ਮੇਰੇ ਮੁਤਾਬਿਕ ਇਹ ਨਹੀਂ ਹੈ। ਕੀ ਇਹ ਇਸ ਦਾ ਕੋਈ ਪ੍ਰਬੰਧ ਕਰਨਗੇ ?

मंत्री : स्पीकर साहिब, वलटोहा साहिब की जानकारी को चैलेंज देना मेरे अधिकार क्षेत्र में नहीं है लेकिन मैं ये बता देती हू कि हमारे जो डिसट्रिकट अस्पताल हैं, उन में से 15 में 14 मरीज थैलेसीमीया का ईलाज ले रहे हैं। इस ईलाज में उनका खून तीन सप्ताह - चार सप्ताह में दोबारा बदलना होता है। आम आदमी के रैड ब्लॅड सैल 120 दिन में दोबारा बन जाते है लेकिन थैलेसीमीया के मरीज के तीन सप्ताह बाद में खत्म हो जाते हैं। जिस कारण उसे पीलीया भी हो सकता है, सुस्ती भी आ सकती है। जो हमारे मैडिकल कालिज हैं, उन में 109 पेशेंट इस का ईलाज ले रहे हैं जिस में से 74 मरीज मैडिकल कालेज अमृतसर में, 5 मरीज मैडिकल कालेज फरीदकोट में और 30 मरीज मैडिकल कालेज पटियाला में ईलाज ले रहे हैं। जिन को बोनमैरो लगानी होती है, वह पी.जी.आई. में ही ट्रांसपलांट हो सकती है। यह सुविधा पंजाब के किसी अस्पताल में नहीं है। वैसे मरीज को पूरा बल्ड दिया जाता है या सैपरेट करके रैड बलड सैल दिये जाते हैं। पर डाक्टर एडवाईस करते हैं कि फुल बल्ड दिया जाए, वह दिया जा रहा है।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ ਨਸ਼ੇ ਛੁਡਾਓ ਕੇਂਦਰ ਬਣਾਏ ਹਨ। ਜਦੋਂ ਬੀਬੀ ਜੀ ਉਥੇ ਜਾਂਦੇ ਹਨ ਉਦੋਂ ਕੇਂਦਰਾਂ ਵਾਲੇ ਬਿਸਤਰ ਤੇ ਬੰਦਿਆਂ ਨੂੰ ਲਿਟਾ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ 20 ਬੰਦਿਆਂ ਦਾ ਨਸ਼ਾ ਛੁਡਵਾ ਰਹੇ ਹਾਂ। ਮੇਰਾ ਕਹਿਣ ਦਾ ਮਤਲਬ ਹੈ ਕਿ ਇਹ ਇਸ ਦੀ ਤਹਿ ਤੱਕ ਜਾਣ। ਇਸ ਦੇ ਨਾਲ ਮੇਰੀ ਇਹ ਸਪਲੀਮੈਂਟਰੀ ਵੀ ਹੈ ਕਿ ਇਸ ਉਤੇ 4½% ਵੈਟ ਲਗਦਾ ਹੈ। ਇਹ ਮਹਿੰਗਾ ਇਲਾਜ ਹੈ। ਮੈਂ ਤਜਵੀਜ਼ ਜਾਂ ਪਰਪੋਜ਼ਲ ਰੱਖਦਾ ਹਾਂ ਕਿ ਕੀ ਮੰਤਰੀ ਜੀ ਜੋ 4½% ਵੈਟ ਹੈ, ਉਸ ਨੂੰ ਛੱਡਣ ਦਾ ਵਿਚਾਰ ਕਰਨਗੇ।

मंत्री : स्पीकर साहिब, माननीय सदस्य जी ने सैल्फ कंट्राडिक्टरी सटेटमैंट हाऊस में दी है। पहले वो यह कहते हैं कि ईलाज नहीं हो रहा पर अब कहते हैं कि महंगा ईलाज हो रहा है और 4.5 प्रतिशत वैट लगता है। वैट के बारे में वह मंत्री जी बताएंगे जो यह लगाते हैं। मेरा निवेदन इतना है कि जो मरीजों को खून दिया जाता है वह पंजाब में फरी दिया जाता है, सिर्फ टैस्ट के पैसे देने पड़ते हैं। मैं इस सदन को विनती करूंगी कि वह केंद्र को लिखे कि जैसे उन्होंने टी.बी.

अंधराता, ऐडज़ जैसी बिमारीयों को अडापट किया हुआ है इसे भी वह अड़ापट कर लें। पूरे भारत में 1 लाख इसके रोगी हैं और वह बच्चे हैं जिनको हर तीसरे सप्ताह खून चढ़ाने की पीड़ा सहनी पड़ती है। वे ऐसे बदकिस्मत बच्चे हैं जिन की एक से 10 साल की आयु में मृत्यु हो जाती है।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬਾ ਦਾ ਸ਼ੁਕਰਗੁਜ਼ਾਰ ਹਾਂ ਕਿ ਥੈਲੇਸੀਮੀਆ ਦੇ ਮਰੀਜ਼ ਦਾ ਚਾਰ ਜਾਂ ਛੇ ਹਫ਼ਤੇ ਬਾਅਦ ਖ਼ੂਨ ਬਦਲਿਆ ਜਾਂਦਾ ਹੈ। ਉਸ ਦੀ ਉਮਰ ਵੀ 14-15 ਸਾਲ ਤੋਂ ਵਧਦੀ ਨਹੀਂ ਹੈ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੰਤਰੀ ਸਾਹਿਬਾ ਨੂੰ ਇੱਕ ਗੁਜ਼ਾਰਿਸ਼ ਹੈ ਕਿ ਬਲੱਡ ਰੱਖਣਾ ਸਬ-ਤਹਿਸੀਲ ਲੈਵਲ ਤੇ ਬਹੁਤ ਜ਼ਰੂਰੀ ਹੈ। ਚਾਹੇ ਐਕਸੀਡੈਂਟ ਦੇ ਕੇਸ ਆਉਂਦੇ ਹਨ ਜਾਂ ਕੋਈ ਵੀ ਕੇਸ ਹੁੰਦੇ ਹਨ ਉਨ੍ਹਾਂ ਵਾਸਤੇ ਸਾਨੂੰ ਬਲੱਡ ਬੈਂਕ ਦੀ ਜ਼ਰੂਰਤ ਹੈ। ਪਰ ਪੰਜਾਬ ਦੇ ਮੈਜਾਰਟੀ ਹਸਪਤਾਲਾਂ ਵਿੱਚ ਬਲੱਡ ਰੱਖਣ ਦੀ ਪ੍ਰੋਵੀਜ਼ਨ ਨਹੀਂ ਹੈ, ਰੈਫਰੀਜ਼ਰੇਸ਼ਨ ਨਹੀਂ ਹੈ। ਮੈਂ ਇਹ ਗੁਜ਼ਾਰਿਸ਼ ਕਰਾਂਗਾ ਕਿ ਇਹ ਐਨਸ਼ੋਅਰ ਕਰਨ ਕਿ ਸਬ-ਡਵੀਜ਼ਨ ਲੈਵਲ ਤੇ ਬਲੱਡ ਰੱਖਣਗੇ ਤਾਂ ਕਿ ਕੀਮਤੀ ਜ਼ਿੰਦਗੀਆਂ ਬਚ ਸਕਣ।

मंत्री : स्पीकर साहिब, इस समय हमारे 22 सब-डवीजन अस्पताल और 15 जिला अस्पतालों में इसकी व्यवस्था है। मैडिकल कालजों में भी हैं। फिर भी सेहत विभाग अपनी 27-C.H.C. में बल्ड स्टोर करने की व्यवस्था कर रहा है। हर 5-10 किलोमीटर पर बल्ड बैंक बनाना कठिन काम है, असंभव नहीं है। हम कोशिश करेंगे कि 27-C.H.C में ज्यादा बल्ड स्टोर किया जाये। धन्यवाद।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 602

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 481 ਅਤੇ 566*

**ਮਾਨਯੋਗ ਸਪੀਕਰ** : ਇਹ ਸਵਾਲ ਪੋਸਟਪੋਨ ਕੀਤੇ ਜਾਂਦੇ ਹਨ।

---

## ਸਰਕਾਰੀ ਕਾਲਜ, ਮੁਹਾਲੀ ਵਿਚ ਸਿੱਖਿਆ ਭਵਨ ਦੀ ਉਸਾਰੀ

***568. ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-ਕੀ ਸਿੱਖਿਆ ਵਿਭਾਗ ਦੇ ਦਫਤਰਾਂ ਨੂੰ ਇੱਕ ਥਾਂ ਤੇ ਇੱਕਠੇ ਕਰਨ ਲਈ ਮੁਹਾਲੀ ਵਿਖੇ ਸਰਕਾਰੀ ਕਾਲਜ ਵਿਚ ਸਿੱਖਿਆ ਭਵਨ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

---

*For Starred Questions No. 481 and 566 and replies thereto, please see P.V.S. Debates dated 25th March, 2008.

**ਡਾਕਟਰ ਉਪਿੰਦਰਜੀਤ ਕੌਰ** : ਹਾਂ, ਸ਼੍ਰੀਮਾਨ ਜੀ। ਸਿੱਖਿਆ ਵਿਭਾਗ ਦੇ ਦਫ਼ਤਰਾਂ ਨੂੰ ਰਾਜ ਪੱਧਰ ਤੇ ਇੱਕ ਇਮਾਰਤ ਵਿੱਚ ਇਕੱਠਾ ਕਰਨ ਲਈ ਸਿੱਖਿਆ ਭਵਨ ਦੀ ਉਸਾਰੀ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਭਵਨ ਦੀ ਉਸਾਰੀ ਸਰਕਾਰੀ ਕਾਲਜ, ਮੁਹਾਲੀ ਵਿਖੇ ਕਰਨ ਦੀ ਇੱਕ ਤਜਵੀਜ਼ ਵੀ ਵਿਚਾਰ ਅਧੀਨ ਹੈ ਪਰ ਇਸ ਮੁੱਦੇ ਤੇ ਅਜੇ ਤੱਕ ਕੋਈ ਅੰਤਿਮ ਫੈਸਲਾ ਨਹੀਂ ਲਿਆ ਗਿਆ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਵਿੱਦਿਆ ਭਵਨ ਮੋਹਾਲੀ ਕਾਲਜ ਦੇ ਵਿੱਚ ਨਾ ਬਣਾਇਆ ਜਾਵੇ। ਡੀ.ਪੀ.ਆਈ., ਸਕੂਲ ਜਾਂ ਕਾਲਜ ਦਾ ਜੋ ਆਪਾਂ ਹਾਲ ਵੇਖਦੇ ਹਾਂ, ਉਥੇ ਹਰ ਰੋਜ਼ ਮੁਜ਼ਾਹਰੇ ਹੁੰਦੇ ਹਨ ਜਿਸ ਕਾਰਨ ਪੜ੍ਹਾਈ ਦਾ ਮਾਹੌਲ ਬਿਲਕੁਲ ਖਰਾਬ ਹੋਵੇਗਾ। ਇਸ ਦੀ ਬਜਾਏ ਉਥੇ ਚੰਗਾ ਆਈ.ਟੀ. ਸੈਂਟਰ ਬਣਾਇਆ ਜਾਵੇ ਤਾਂ ਜੋ ਉਥੇ ਬੱਚੇ ਟਰੇਨਿੰਗ ਲੈ ਸਕਣ। ਸਪੀਕਰ ਸਾਹਿਬ, ਇਹ ਬਹੁਤ ਅਹਿਮ ਮਸਲਾ ਹੈ। ਉਥੇ ਤਾਂ ਹਰ ਰੋਜ਼ ਹੜਤਾਲਾਂ ਹੁੰਦੀਆਂ ਰਹਿਣਗੀਆਂ। ਇਸ ਲਈ ਕ੍ਰਿਪਾ ਕਰਕੇ ਇਸ ਤਜਵੀਜ਼ ਨੂੰ ਵਾਪਸ ਲੈ ਲਿਆ ਜਾਵੇ।

**ਮਾਨਯੋਗ ਸਪੀਕਰ** : ਉਥੇ ਹਾਲ ਨਾ ਬਣਾਇਆ ਜਾਵੇ ?

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਜਿਹੜਾ ਉਥੇ ਵਿੱਦਿਆ ਭਵਨ ਬਣਨਾ ਹੈ ਉਸ ਵਿੱਚ ਇਹ ਆਪਣਾ ਹੈਡ ਕੁਆਰਟਰ ਬਣਾਉਣਾ ਚਾਹੁੰਦੇ ਹਨ। ਇਹ ਕਿਤੇ ਹੋਰ ਬਣਾਉਣ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਿੱਖਿਆ ਵਿਭਾਗ ਆਲਟਰਨੇਟਿਵ ਸਾਈਟਸ ਰਿਸਟੋਰ ਕਰ ਰਿਹਾ ਹੈ ਜਿਨ੍ਹਾਂ ਵਿਚੋਂ ਇੱਕ ਸਾਈਟ ਸਰਕਾਰੀ ਕਾਲਜ, ਮੋਹਾਲੀ ਹੈ। ਚੰਡੀਗੜ੍ਹ ਵਿਖੇ ਵੀ ਦੇਖ ਰਹੇ ਹਾਂ। ਮੈਂ ਮੈਂਬਰ ਸਾਹਿਬ ਨੂੰ ਇਹ ਵੀ ਦੱਸਣਾ ਚਾਹਾਂਗੀ ਕਿ ਦਸੰਬਰ, 2001 ਵਿੱਚ ਉਸ ਸਮੇਂ ਦੇ ਸਿੱਖਿਆ ਮੰਤਰੀ ਵਲੋਂ ਸਿੱਖਿਆ ਭਵਨ ਦਾ ਨੀਂਹ ਪੱਥਰ ਇਸੇ ਕਾਲਜ ਵਿਖੇ ਰੱਖਿਆ ਗਿਆ ਸੀ ਪਰ ਜੋ ਸਤਿਕਾਰਤ ਵਿਧਾਇਕ ਨੇ ਬੇਨਤੀ ਜ਼ਾਹਰ ਕੀਤੀ ਹੈ ਉਸ ਨੂੰ ਧਿਆਨ ਵਿੱਚ ਰੱਖਿਆ ਜਾਵੇਗਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਮਿਹਰਬਾਨੀ ਜੀ।

---

## ਫਤਹਿਗੜ੍ਹ ਸਾਹਿਬ ਵਿਖੇ ਡਿਗਰੀ ਕਾਲਜ ਖੋਲ੍ਹਣਾ

***597. ਸਰਦਾਰ ਦੀਦਾਰ ਸਿੰਘ ਭੱਟੀ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਤਹਿਗੜ੍ਹ ਸਾਹਿਬ ਵਿਖੇ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਨਹੀਂ ਜੀ। ਇਸ ਸਮੇਂ ਫਤਹਿਗੜ੍ਹ ਸਾਹਿਬ ਵਿੱਚ ਨਵਾਂ ਡਿਗਰੀ ਕਾਲਜ ਖੋਲ੍ਹਣ ਲਈ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਫਤਹਿਗੜ੍ਹ ਸਾਹਿਬ ਅਤੇ ਇਸ ਦੇ ਨਜ਼ਦੀਕ ਸਥਿਤ ਡਿਗਰੀ ਕਾਲਜਾਂ ਦੀ ਸੂਚੀ, ਵੇਰਵਿਆਂ ਸਮੇਤ, ਅਨੁਲੱਗ-1 ਵਜੋਂ ਨੱਥੀ ਕੀਤੀ ਗਈ ਹੈ।

## ਅਨੁਲੱਗ-1

| ਲੜੀ ਨੰ: | ਕਾਲਜ ਦਾ ਨਾਂ | ਕਾਲਜ ਦਾ ਦਰਜਾ | ਫਤਹਿਗੜ੍ਹ ਸਾਹਿਬ ਤੋਂ ਦੂਰੀ | ਪੜ੍ਹਾਏ ਜਾ ਰਹੇ ਵਿਸ਼ੇ | ਵਿਦਿਆਰਥੀਆਂ ਦੀ ਗਿਣਤੀ | | |
|---|---|---|---|---|---|---|---|
| | | | | | ਲੜਕੇ | ਲੜਕੀਆਂ | ਜੋੜ |
| 1 | ਮਾਤਾ ਗੁਜਰੀ ਕਾਲਜ, ਫਤਹਿਗੜ੍ਹ ਸਾਹਿਬ | ਸਹਾਇਤਾ ਪ੍ਰਾਪਤ | ਲੋਕਲ | ਬੀ.ਏ., ਬੀ.ਐਸ.ਸੀ. (ਮੈਡੀਕਲ), ਬੀ.ਐਸ.ਸੀ. (ਨਾਨ-ਮੈਡੀਕਲ), ਬੀ.ਐਸ.ਸੀ. (ਬਾਇਓਟੈਕਨਾਲੋਜੀ), ਬੀ.ਕਾਮ. ਬੀ.ਸੀ.ਏ., ਬੀ.ਬੀ.ਏ., ਐਮ.ਏ. (ਪੰਜਾਬੀ, ਅੰਗਰੇਜ਼ੀ, ਇਕਨਾਮਿਕਸ ਅਤੇ ਮਾਸ ਕਮੁਨਿਕੇਸ਼ਨ), ਐਮ.ਸੀ.ਏ., ਐਮ.ਬੀ.ਏ., ਐਮ.ਕਾਮ. | 792 | 1163 | 1955 |
| 2 | ਏ.ਐਸ. ਕਾਲਜ, ਖੰਨਾ (ਲੁਧਿਆਣਾ) | ਸਹਾਇਤਾ ਪ੍ਰਾਪਤ | 20 ਕਿਲੋ ਮੀਟਰ | ਬੀ.ਏ., ਬੀ.ਐਸ.ਸੀ. (ਮੈਡੀਕਲ), ਬੀ.ਐਸ.ਸੀ. (ਨਾਨ-ਮੈਡੀਕਲ), ਬੀ.ਕਾਮ., ਐਮ.ਏ. (ਪੋਲੀਟੀਕਲ ਸਾਇੰਸ, ਹਿਸਟਰੀ, ਅੰਗਰੇਜੀ, ਪੰਜਾਬੀ) ਐਮ.ਕਾਮ. | 1218 | 581 | 1799 |

[ਸਿੱਖਿਆ ਮੰਤਰੀ]

| | | | | | | | |
|---|---|---|---|---|---|---|---|
| 3 | ਏ.ਐਸ. ਕਾਲਜ (ਇਸਤਰੀਆਂ) ਖੰਨਾ (ਲੁਧਿਆਣਾ) | ਸਹਾਇਤਾ ਪ੍ਰਾਪਤ | 20 ਕਿਲੋ ਮੀਟਰ | ਬੀ.ਏ., ਬੀ.ਕਾਮ., ਐਮ.ਏ. (ਹਿੰਦੀ, ਇਕਨਾਮਿਕਸ | — | 1269 | 1269 |
| 4 | ਅਮਰ ਸ਼ਹੀਦ ਬਾਬਾ ਅਜੀਤ ਸਿੰਘ ਜੁਝਾਰ ਸਿੰਘ ਮੈਮੋਰੀਅਲ ਕਾਲਜ, ਬੇਲਾ (ਰੂਪਨਗਰ) | ਸਹਾਇਤਾ ਪ੍ਰਾਪਤ | 30 ਕਿਲੋ ਮੀਟਰ | ਬੀ.ਏ., ਬੀ.ਐਸ.ਸੀ. (ਨਾਨ-ਮੈਡੀਕਲ) | 154 | 75 | 229 |
| 5 | ਬਾਬਾ ਜ਼ੋਰਾਵਰ ਸਿੰਘ ਫ਼ਤਿਹ ਸਿੰਘ ਗਰਲਜ਼ ਕਾਲਜ, ਮੋਰਿੰਡਾ (ਰੂਪਨਗਰ) | ਸਹਾਇਤਾ ਪ੍ਰਾਪਤ | 20 ਕਿਲੋ ਮੀਟਰ | ਬੀ.ਏ., ਬੀ.ਐਸ.ਸੀ. (ਮੈਡੀਕਲ), ਬੀ.ਐਸ.ਸੀ. (ਨਾਨ-ਮੈਡੀਕਲ) | — | 416 | 416 |
| 6 | ਸਰਕਾਰੀ ਗਰਲਜ਼ ਕਾਲਜ, ਮੰਡੀ ਗੋਬਿੰਦਗੜ੍ਹ (ਫਤਹਿਗੜ੍ਹ ਸਾਹਿਬ) | ਸਰਕਾਰੀ | 25 ਕਿਲੋ ਮੀਟਰ | ਬੀ.ਏ. | — | 465 | 465 |

**ਸਰਦਾਰ ਦੀਦਾਰ ਸਿੰਘ ਭੱਟੀ** : ਸਪਲੀਮੈਂਟਰੀ, ਸਰ। ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਫਤਹਿਗੜ੍ਹ ਸਾਹਿਬ ਦੀ ਇਤਿਹਾਸਕ ਮਹਾਨਤਾ ਨੂੰ ਦੇਖਦੇ ਹੋਏ ਅਤੇ ਲੋਕਾਂ ਨੂੰ ਜੋ ਔਕੜਾਂ ਪੇਸ਼ ਆ ਰਹੀਆਂ ਹਨ, ਉਥੇ ਜਿਹੜਾ ਮਾਤਾ ਗੁਜਰੀ ਡਿਗਰੀ ਕਾਲਜ ਹੈ ਉਹ ਐਸ.ਜੀ.ਪੀ.ਸੀ. ਰਨ ਹੈ। ਕਾਲਜ ਦੀ ਡਿਮਾਂਡ ਉਥੇ ਬਹੁਤ ਜ਼ਿਆਦਾ ਹੈ। ਇਸ ਲਈ ਕਿਰਪਾ ਕਰਕੇ ਮੰਤਰੀ ਜੀ ਉਥੇ ਡਿਗਰੀ ਕਾਲਜ ਵਾਸਤੇ ਕੋਸ਼ਿਸ਼/ਯਤਨ ਕਰਨਗੇ ਤਾਂ ਕਿ ਇਹ ਕਾਲਜ ਬਣਾਇਆ ਜਾਵੇ ? ਫਤਹਿਗੜ੍ਹ ਸਾਹਿਬ ਦੀ ਪਵਿੱਤਰਤਾ ਨੂੰ ਮੱਦੇ ਨਜ਼ਰ ਰੱਖਦੇ ਹੋਏ, ਕਿਉਂਕਿ ਉਹ ਡਿਸਟ੍ਰਿਕਟ ਹੈੱਡਕੁਆਰਟਰ ਵੀ ਹੈ, ਇੱਕ ਕਾਲਜ ਉਸ ਡਿਮਾਂਡ ਨੂੰ ਪੂਰਾ ਨਹੀਂ ਕਰ ਸਕਦਾ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਥੋਂ ਤੱਕ ਫਤਹਿਗੜ੍ਹ ਸਾਹਿਬ ਦੀ ਇਤਿਹਾਸਕ ਧਰਤੀ ਦਾ ਤਾਅਲੁਕ ਹੈ, ਅਸੀਂ ਸਾਰੇ ਉਹ ਪਵਿੱਤਰ ਧਰਤੀ ਨੂੰ ਸਿਜਦਾ ਕਰਦੇ ਹਾਂ ਅਤੇ ਵੱਧ ਤੋਂ ਵੱਧ ਸਹੂਲਤਾਂ ਉਸ ਪਵਿੱਤਰ ਧਰਤੀ ਤੇ ਸਥਾਪਤ ਕਰਨਾ ਲੋਚਦੇ ਹਾਂ। ਇਸ ਪਵਿੱਤਰ ਸਥਾਨ ਵਾਸਤੇ ਪਿਛਲੇ ਦਿਨਾਂ ਵਿੱਚ ਹੀ ਇੱਕ ਮਤਾ ਪਾਸ ਕੀਤਾ ਗਿਆ ਹੈ ਜਿਸ ਤਹਿਤ ਫਤਹਿਗੜ੍ਹ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਦੀ ਸਥਾਪਨਾ ਕੀਤੀ ਜਾਵੇਗੀ। ਫਤਹਿਗੜ੍ਹ ਸਾਹਿਬ ਵਿਖੇ ਮਾਤਾ ਗੁਜਰੀ ਕਾਲਜ ਸਫ਼ਲਤਾ ਸਹਿਤ ਚੱਲ ਰਿਹਾ ਹੈ। ਇੱਥੇ 1955 ਵਿਦਿਆਰਥੀ ਵਿੱਦਿਆ ਗ੍ਰਹਿਣ ਕਰ ਰਹੇ ਹਨ। 20-28 ਕਿਲੋਮੀਟਰ ਦੇ ਘੇਰੇ ਵਿੱਚ ਪੰਜ ਹੋਰ ਕਾਲਜ ਕਾਰਜ ਕਰ ਰਹੇ ਹਨ। ਛੇ ਕਾਲਜਾਂ ਦੇ ਵਿਦਿਆਰਥੀਆਂ ਦੀ ਗਿਣਤੀ ਇੱਕਠੀ ਕਰ ਲਈ ਜਾਵੇ ਤਾਂ ਕੁੱਲ ਗਿਣਤੀ 6133 ਹੈ। ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਦੀ ਸਥਾਪਨਾ ਹੋ ਰਹੀ ਹੈ, ਜਿਸ ਨਾਲ ਵਿਦਿਆਰਥੀ ਉਥੋਂ ਵੀ ਵਿੱਦਿਆ ਗ੍ਰਹਿਣ ਕਰ ਸਕਦੇ ਹਨ। ਇਸ ਸਮੇਂ ਸਰਕਾਰ ਦੀ ਕੋਈ ਉਥੇ ਨਵਾਂ ਕਾਲਜ ਸਥਾਪਤ ਕਰਨ ਦੀ ਤਜਵੀਜ਼ ਨਹੀਂ ਹੈ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪਲੀਮੈਂਟਰੀ, ਸਪੀਕਰ ਸਾਹਿਬ। ਗੱਲ ਜ਼ਰੂਰਤ ਦੀ ਹੈ ਜੀ। ਮਾਤਾ ਗੁਜਰੀ ਕਾਲਜ ਐਸ.ਜੀ.ਪੀ.ਸੀ. ਦਾ ਹੈ। ਡਿਮਾਂਡ ਅਨੁਸਾਰ ਉਥੇ ਸਮਰੱਥਾ ਨਹੀਂ ਹੈ ਜਿਸ ਕਾਰਨ ਬੱਚਿਆਂ ਨੂੰ ਇੰਨੀ ਦੂਰ ਜਾਣਾ ਪੈਂਦਾ ਹੈ। ਇਸ ਵਾਸਤੇ ਮੈਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਾਂਗਾ ਕਿ ਡਿਗਰੀ ਕਾਲਜ ਜ਼ਰੂਰ ਬਣਾਇਆ ਜਾਵੇ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। ਨੈਕਸਟ ਕੁਐਸਚਨ।

---

## ਦਿਹਾਤੀ ਸੈਰ-ਸਪਾਟੇ ਲਈ ਸੰਯੁਕਤ ਰਾਸ਼ਟਰ ਸੰਘ (ਯੂ.ਐਨ.ਓ.) ਪ੍ਰਾਜੈਕਟ

***462. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿੱਚ ਦਿਹਾਤੀ ਸੈਰ-ਸਪਾਟੇ ਦਾ ਵਿਕਾਸ ਕਰਨ ਲਈ ਰਾਜ ਸਰਕਾਰ ਨੂੰ ਸੰਯੁਕਤ ਰਾਸ਼ਟਰ ਸੰਘ (ਯੂ.ਐਨ.ਓ.) ਦੁਆਰਾ ਸਪਾਂਸਰ ਕੀਤਾ ਗਿਆ ਪ੍ਰਾਜੈਕਟ ਪ੍ਰਾਪਤ ਹੋਇਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਪ੍ਰਾਜੈਕਟ ਦੇ ਵੇਰਵੇ ਕੀ ਹਨ ਅਤੇ ਇਸ ਤੇ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਸ਼੍ਰੀਮਾਨ ਜੀ, ਪੰਜਾਬ ਸਰਕਾਰ ਵੱਲੋਂ ਅਸਲ ਵਿੱਚ ਸੰਯੁਕਤ ਰਾਸ਼ਟਰ ਵਰਲਡ ਟੂਰਿਜ਼ਮ ਸੰਸਥਾ, ਜੋ ਕਿ ਸੰਯੁਕਤ ਰਾਸ਼ਟਰ ਸੰਸਥਾ ਦੀ ਸਪੈਸ਼ਲਾਈਜ਼ਡ ਇਕਾਈ ਹੈ, ਦੀਆਂ ਪੰਜਾਬ ਰਾਜ ਲਈ ਮਾਸਟਰ ਪਲਾਨ ਤਿਆਰ ਕਰਨ ਲਈ ਸੇਵਾਵਾਂ ਲਈਆਂ ਜਾ ਰਹੀਆਂ ਹਨ। ਰੂਰਲ ਟੂਰਿਜ਼ਮ ਮਾਸਟਰ ਪਲਾਨ, ਜੋ ਕਿ ਸੰਯੁਕਤ ਰਾਸ਼ਟਰ ਵਰਲਡ ਟੂਰਿਜ਼ਮ ਸੰਸਥਾ ਵੱਲੋਂ ਤਿਆਰ ਕੀਤਾ ਜਾ ਰਿਹਾ ਹੈ, ਉਸ ਦੀ ਸਟੱਡੀ ਦਾ ਇੱਕ ਹਿੱਸਾ ਹੈ ਅਤੇ ਰੂਰਲ ਟੂਰਿਜ਼ਮ ਦਾ ਕੰਪੋਨੈਂਟ ਵੀ ਮਾਸਟਰ ਪਲਾਨ ਵਿੱਚ ਸ਼ਾਮਲ ਕੀਤਾ ਜਾਵੇਗਾ। ਸਪੀਕਰ ਸਾਹਿਬ, ਯੂ.ਐਨ.ਓ. ਤੋਂ ਪੰਜਾਬ ਦੇ ਸਾਰੇ ਸਪਾਟਸ ਵਾਸਤੇ ਕੋਈ ਪ੍ਰਾਜੈਕਟ ਨਹੀਂ ਮਿਲਿਆ ਹੈ। ਚਾਹੇ ਪ੍ਰਾਜੈਕਟ ਨਹੀਂ ਮਿਲਿਆ ਹੈ ਪਰ ਮੁੱਖ ਮੰਤਰੀ, ਪੰਜਾਬ ਸਰਕਾਰ ਦੇ ਯਤਨਾਂ ਨਾਲ ਯੂ.ਐਨ.ਓ. ਦੀ ਇੱਕ ਸੰਸਥਾ ਯੂਨਾਈਟਿਡ ਨੇਸ਼ਨਜ਼ ਵਰਲਡ ਟੂਰਿਜ਼ਮ ਆਰਗੇਨਾਈਜੇਸ਼ਨ, ਜੋ ਕਿ ਮਾਸਟਰ ਪਲਾਨ ਤਿਆਰ ਕਰਦੀ ਹੈ, ਉਸ ਨਾਲ ਮਿਤੀ 11 ਜਨਵਰੀ, 2008 ਨੂੰ ਸਮਝੌਤਾ ਕੀਤਾ ਹੈ ਜਿਨ੍ਹਾਂ ਨੇ 9 ਮਹੀਨਿਆਂ ਵਿੱਚ ਪੰਜਾਬ ਟੂਰਿਜ਼ਮ ਵਾਸਤੇ ਮਾਸਟਰ ਪਲਾਨ ਤਿਆਰ ਕਰਕੇ ਦੇਣੀ ਹੈ। ਇਨ੍ਹਾਂ ਨੇ ਆਪਣੀ ਕਾਰਵਾਈ ਸ਼ੁਰੂ ਕਰ ਦਿੱਤੀ ਹੈ ਜੋ 9 ਮਹੀਨਿਆਂ ਵਿੱਚ ਮੁਕੰਮਲ ਕਰਕੇ ਪੰਜਾਬ ਸਰਕਾਰ ਨੂੰ ਦੇ ਦੇਵੇਗੀ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਯੂ.ਐਨ.ਡਬਲਿਊ.ਟੀ.ਓ. ਵੱਲੋਂ ਇੱਕ ਪਲਾਨ ਤਿਆਰ ਕੀਤੀ ਜਾ ਰਹੀ ਹੈ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਚਮਕੌਰ ਸਾਹਿਬ, ਜੋ ਇੱਕ ਹਿਸਟੌਰੀਕਲ ਧਾਰਮਿਕ ਸਥਾਨ ਹੈ, ਇਹ ਉਸ ਦਾ ਹਿੱਸਾ ਹੈ ਜਾਂ ਨਹੀਂ ? ਦੂਸਰੀ ਮੇਰੀ ਬੇਨਤੀ ਹੈ ਕਿ ਭਾਰਤ ਸਰਕਾਰ ਯਾਤਰਾ ਮੰਤਰਾਲੇ ਵਲੋਂ ਰਾਜ ਵਿੱਚ ਰੂਰਲ ਟੂਰਿਜ਼ਮ ਪ੍ਰੋਜੈਕਟਾਂ ਲਈ ਕੇਂਦਰੀ ਵਿੱਤੀ ਸਹਾਇਤਾ ਦਿੱਤੀ ਜਾਂਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਕਿੰਨੇ ਪੈਸੇ ਰੀਲੀਜ਼ ਹੋ ਚੁੱਕੇ ਹਨ ਅਤੇ ਜਿਹੜਾ ਪੈਸਾ ਰੀਲੀਜ਼ ਹੋਇਆ ਹੈ, ਉਹ ਕਦੋਂ ਤੱਕ ਉੱਥੇ ਲੱਗਣਾ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਸੰਸਥਾ ਮਾਸਟਰ ਪਲਾਨ ਤਿਆਰ ਕਰ ਰਹੀ ਹੈ, ਉਹ ਸਾਰੇ ਪੰਜਾਬ ਦਾ ਹੀ ਕਰ ਰਹੀ ਹੈ। ਪੰਜਾਬ ਦਾ ਕੋਈ ਵੀ ਹਿੱਸਾ ਇਹੋ ਜਿਹਾ ਨਹੀਂ ਹੋਵੇਗਾ ਜੋ ਮਾਸਟਰ ਪਲਾਨ ਦੇ ਵਿੱਚ ਸ਼ਾਮਲ ਨਹੀਂ ਕੀਤਾ ਜਾਵੇਗਾ। ਇਸ ਦੇ ਵਿੱਚ ਚਮਕੌਰ ਸਾਹਿਬ ਨੂੰ ਵੀ ਲਿਆ ਜਾਵੇਗਾ ਕਿਉਂਕਿ ਚਮਕੌਰ ਸਾਹਿਬ ਇਤਿਹਾਸਕ ਜਗ੍ਹਾ ਹੈ, ਜਿੱਥੇ ਵੱਡੇ ਸਾਹਿਬਜ਼ਾਦਿਆਂ ਨੇ ਮਹਾਨ ਸ਼ਹਾਦਤ ਦਿੱਤੀ ਹੈ। ਉਸ ਨਾਲ ਪੰਜਾਬੀਆਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ। ਇਸ ਮਾਸਟਰ ਪਲਾਨ ਦੇ ਵਿੱਚ ਉਸ ਨੂੰ ਵੀ ਸ਼ਾਮਲ ਕੀਤਾ ਜਾਵੇਗਾ ਅਤੇ ਮੈਂ ਮੈਂਬਰ ਸਾਹਿਬ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਦਿਨ ਉੱਥੇ ਸਾਡੀ ਟੀਮ ਜਾਵੇਗੀ, ਮੈਂ ਤੁਹਾਨੂੰ ਦੱਸ ਦੇਵਾਂਗਾ, ਤੁਸੀਂ ਉਨ੍ਹਾਂ ਦੇ ਨਾਲ ਜ਼ਰੂਰ ਜਾ ਕੇ ਚਮਕੌਰ ਸਾਹਿਬ ਦਾ ਸਾਰਾ ਏਰੀਆ ਦਿਖਾਉਣ ਦਾ ਯਤਨ ਕਰਨਾ। ਦੂਸਰੀ ਗੱਲ ਜੋ ਇਨ੍ਹਾਂ ਨੇ ਕਹੀ ਹੈ ਕਿ ਕੇਂਦਰੀ ਸਹਾਇਤਾ ਦੇ ਨਾਲ ਡਿਵੈਲਪਮੈਂਟ ਦੇ ਪ੍ਰੋਜੈਕਟ ਚੱਲ ਰਹੇ ਹਨ, ਉਨ੍ਹਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਤਹਿਤ ਕੁੱਲ 46 ਲੱਖ ਰੁਪਿਆ ਆਇਆ ਹੈ ਜਿਸ ਵਿੱਚੋਂ 30 ਲੱਖ ਰੁਪਿਆ ਰੀਲੀਜ਼ ਕਰ ਦਿੱਤਾ ਗਿਆ ਹੈ। ਇੱਕ ਹੋਰ ਗੱਲ ਮੈਂ ਦੱਸਣੀ

ਚਾਹੁੰਦਾ ਹਾਂ ਕਿ ਇਸ ਦੇ ਲਈ ਕਾਫ਼ੀ ਕੰਮ ਕਰਨਾ ਹੁੰਦਾ ਹੈ, ਪਹਿਲਾਂ ਇਸ ਦੀਆਂ ਡਰਾਇੰਗਾਂ ਬਣਾਉਣੀਆਂ ਹੁੰਦੀਆਂ ਹਨ, ਫਿਰ ਨਕਸ਼ੇ ਬਣਾਉਣੇ ਹੁੰਦੇ ਹਨ ਅਤੇ ਇਹ ਕੰਮ ਕੰਪਲੀਟ ਹੋਣ ਵਾਲਾ ਹੈ ਉਸ ਉਪਰੰਤ ਦੂਜਾ ਕੰਮ ਸ਼ੁਰੂ ਹੋਣ ਵਾਲਾ ਹੈ। ਵੱਧ ਤੋਂ ਵੱਧ 6 ਮਹੀਨਿਆਂ ਦੇ ਵਿੱਚ ਇਹ ਕੰਮ ਹੋ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਧੰਨਵਾਦ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 590**

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਚੰਡੀਗੜ੍ਹ–ਬੱਸੀ ਪਠਾਣਾਂ ਬੱਸ ਸਰਵਿਸ ਮੁੜ ਚਾਲੂ ਕਰਨਾ**

***599. ਸਰਦਾਰ ਦੀਦਾਰ ਸਿੰਘ ਭੱਟੀ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਚੰਡੀਗੜ੍ਹ ਤੋਂ ਬੱਸੀ ਪਠਾਣਾਂ ਤੱਕ (ਬਰਾਸਤਾ ਨੰਦਪੁਰ ਕਲੌੜ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦਾ ਬੱਸ ਰੂਟ ਬੰਦ ਕਰ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਨ ਕੀ ਹਨ ਅਤੇ ਉਕਤ ਰੂਟ ਤੇ ਬੱਸ ਸਰਵਿਸ ਕਦੋਂ ਤੱਕ ਮੁੜ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਮੋਹਨ ਲਾਲ** : ਹਾਂ ਜੀ। ਪੀ.ਆਰ.ਟੀ.ਸੀ. ਕੋਲ ਚੰਡੀਗੜ੍ਹ ਤੋਂ ਬੱਸੀ ਪਠਾਣਾਂ ਵਾਇਆ ਨੰਦਪੁਰ ਕਲੌੜ ਦਾ ਕੋਈ ਰੂਟ ਪਰਮਿਟ ਨਹੀਂ ਸੀ। ਇਸ ਅਦਾਰੇ ਕੋਲ ਚੰਡੀਗੜ੍ਹ ਤੋਂ ਸਰਹਿੰਦ ਵਾਇਆ ਬੱਸੀ ਪਠਾਣਾਂ, ਨੰਦਪੁਰ ਕਲੌੜ ਰੂਟ ਸੀ ਜੋ ਕਿ ਘਾਟੇ ਵਾਲਾ ਹੋਣ ਕਾਰਨ ਮਹੀਨਾ ਮਈ, 2002 ਵਿੱਚ ਸਰੰਡਰ ਕਰ ਦਿੱਤਾ ਸੀ। ਇਸ ਸਮੇਂ ਪੀ.ਆਰ.ਟੀ.ਸੀ. ਕੋਲ ਨਾ ਤਾਂ ਚੰਡੀਗੜ੍ਹ ਤੋਂ ਬੱਸੀ ਪਠਾਣਾਂ ਵਾਇਆ ਨੰਦਪੁਰ ਕਲੌੜ ਰੂਟ ਪਰਮਿਟ ਹੈ ਅਤੇ ਨਾ ਹੀ ਚੰਡੀਗੜ੍ਹ—ਸਰਹਿੰਦ ਵਾਇਆ ਬੱਸੀ ਪਠਾਣਾਂ, ਨੰਦਪੁਰ ਕਲੌੜ ਦਾ ਰੂਟ ਪਰਮਿਟ ਹੈ। ਇਸ ਲਈ ਸਰਕਾਰ ਵੱਲੋਂ ਇਸ ਰੂਟ ਤੇ ਮੁੜ ਬੱਸ ਸਰਵਿਸ ਮੁਹੱਈਆ ਕਰਵਾਉਣੀ ਸੰਭਵ ਨਹੀਂ ਹੋਵੇਗੀ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਨ-ਇਕਨਾਮਿਕ ਹੋਣਾ ਜਾਂ ਨਾ ਹੋਣਾ ਤਾਂ ਵੱਖਰੀ ਗੱਲ ਹੈ ਪਰ ਮੁਸਾਫਰਾਂ ਦੀ, ਲੋਕਾਂ ਦੀ ਸਹੂਲਤ/ਸੁਵਿਧਾ ਵਾਸਤੇ ਟਰਾਂਸਪੋਰਟ ਦਾ ਪ੍ਰਬੰਧ ਕਰਨਾ ਤਾਂ ਸਰਕਾਰ ਦਾ ਫਰਜ਼ ਬਣਦਾ ਹੈ। ਇਹ ਰੂਟ ਬੜਾ ਇੰਪੋਰਟੈਂਟ ਰੂਟ ਹੈ। ਚੰਡੀਗੜ੍ਹ ਨੂੰ ਮੁਲਾਜ਼ਮ ਇਸ ਰੂਟ ਰਾਹੀਂ ਆਉਂਦੇ ਜਾਂਦੇ ਹਨ। ਉਨ੍ਹਾਂ ਨੂੰ ਬੜੀ ਦਿੱਕਤ ਆ ਰਹੀ ਹੈ। ਮੈਂ ਮੰਤਰੀ ਜੀ ਤੋਂ ਜਾਨਣਾ ਚਾਹਾਂਗਾ ਕਿ ਕੀ ਇਨ੍ਹਾਂ ਦੀ ਇਸ ਤਰ੍ਹਾਂ ਦੀ ਕੋਈ ਤਜਵੀਜ਼ ਹੈ ਕਿ ਪੀ.ਆਰ.ਟੀ.ਸੀ. ਜਾਂ ਪੰਜਾਬ ਰੋਡਵੇਜ਼ ਦੀ ਬੱਸ ਸਰਵਿਸ ਦਾ ਕੋਈ ਇੰਤਜ਼ਾਮ ਕੀਤਾ ਜਾ ਸਕੇ, ਜੇ ਕਰਨਗੇ ਤਾਂ ਕਦੋਂ ਤੱਕ ਕਰਨਗੇ ?

**ਮਾਨਯੋਗ ਸਪੀਕਰ** : ਜਵਾਬ ਤੇ ਆ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਜਿੰਨੇ ਵੀ ਅਨ-ਇਕਨੋਮਿਕ ਰੂਟ ਸੀ, ਉਨ੍ਹਾਂ ਵਿਚੋਂ ਅਸੀਂ ਇੱਕ ਵੀ ਰੱਦ ਨਹੀਂ ਕੀਤਾ। ਜਿੰਨੇ ਵੀ ਇਹ ਰੂਟ ਰੱਦ ਹੋਏ ਹਨ, ਮੇਰੇ ਕੋਲ ਸਾਰਾ ਡਾਟਾ ਹੈ, ਜੇ ਹੁਕਮ ਕਰੋ ਤਾਂ ਮੈਂ ਇਹ ਮੈਂਬਰ ਸਾਹਿਬ ਨੂੰ ਦੇ ਦਿੰਦਾ ਹਾਂ। ਇਹ ਰੂਟ ਪਿਛਲੇ ਪੰਜਾਂ ਸਾਲਾਂ ਦੇ ਵਿੱਚ ਸਰੰਡਰ ਕੀਤੇ ਗਏ ਹਨ। ਮੈਂ ਤਾਂ ਆਪ ਇਨ੍ਹਾਂ ਦੀ ਲੰਬਾਈ ਵੇਖ ਕੇ ਹੈਰਾਨ ਹਾਂ ਕਿ ਇਹ 14,798 ਕਿਲੋਮੀਟਰ ਦੇ ਰੂਟ ਪਿਛਲੀ ਸਰਕਾਰ ਨੇ ਸਰੰਡਰ ਕਰ ਦਿੱਤੇ ਸੀ। ਮੈਂ ਮੈਂਬਰ ਸਾਹਿਬ ਨੂੰ ਫਿਰ ਵੀ ਐਸ਼ਿਓਰ ਕਰਦਾ ਹਾਂ ਕਿ ਅਸੀਂ ਨਵੀਆਂ ਬੱਸਾਂ ਪੈਪਸੂ ਰੋਡ ਟਰਾਂਸਪੋਰਟ ਵਿੱਚ ਖਰੀਦ ਰਹੇ ਹਾਂ ਅਤੇ ਲਗਭਗ 6 ਮਹੀਨੇ ਤੱਕ ਜਿਹੜਾ ਇਹ ਰੂਟ ਕਹਿੰਦੇ ਹਨ ਉਸ ਉਪਰ ਬੱਸ ਚਲਾ ਦੇਵਾਂਗੇ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਦਰਯੋਗ ਵਜ਼ੀਰ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਪੈਪਸੂ ਰੋਡਵੇਜ਼ ਜਾਂ ਪੰਜਾਬ ਰੋਡਵੇਜ਼ ਰਾਹੀਂ ਸਰਕਾਰ ਜਿਹੜੀਆਂ ਬੱਸਾਂ ਚਲਾਉਂਦੀ ਹੈ, ਕੀ ਇਹ ਕੇਵਲ ਮੁਨਾਫਾ ਕਮਾਉਣ ਲਈ ਚਲਾਉਂਦੀ ਹੈ ਜਾਂ ਕਿ ਪੰਜਾਬ ਦੇ ਲੋਕਾਂ ਨੂੰ ਸਹੂਲਤਾਂ ਦੇਣ ਲਈ ਚਲਾਉਂਦੀ ਹੈ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ਜੀ।

**ਮਾਨਯੋਗ ਸਪੀਕਰ** : ਉਨ੍ਹਾਂ ਤਾਂ ਕਿਹਾ ਹੈ ਕਿ 6 ਮਹੀਨਿਆਂ ਤੱਕ ਕੰਸੀਡਰ ਕਰ ਲੈਣਗੇ। ਹਾਂ ਜੀ, ਮਾਸਟਰ ਮੋਹਨ ਲਾਲ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ ਜੀ।

**ਮਾਨਯੋਗ ਸਪੀਕਰ** : ਮੈਂ ਉਹੀ ਕਹਿ ਰਿਹਾ ਹਾਂ। ਹਾਂ ਜੀ, ਮਾਸਟਰ ਮੋਹਨ ਲਾਲ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣੇ ਜਵਾਬ ਵਿੱਚ ਕਿਹਾ ਸੀ ਕਿ ਇਹ ਘਾਟੇਵੰਦ ਰੂਟ ਹਨ...

**ਮਾਨਯੋਗ ਸਪੀਕਰ** : ਮੈਂ ਤੁਹਾਡੇ ਸਵਾਲ ਦਾ ਜਵਾਬ ਦੇਣ ਵਾਸਤੇ ਹੀ ਮਾਸਟਰ ਮੋਹਨ ਲਾਲ ਜੀ ਨੂੰ ਕਿਹਾ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਸਾਡੇ ਬੜੇ ਸਤਿਕਾਰਯੋਗ ਸਾਥੀ ਹਨ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਚੰਡੀਗੜ੍ਹ-ਬੱਸੀ ਪਠਾਣਾਂ ਬੱਸ ਚੱਲਣ ਦੀ ਗੱਲ ਹੈ, ਉਸ ਰੂਟ ਉਪਰ ਮਿੰਨੀ ਬੱਸਾਂ ਅਤੇ ਪ੍ਰਾਈਵੇਟ ਬੱਸਾਂ ਇੰਨੀਆਂ ਹਨ ਕਿ ਹਰ 2-2 ਮਿੰਟ ਤੋਂ ਬਾਅਦ ਉੱਥੇ ਬੱਸਾਂ ਚਲਦੀਆਂ ਹਨ। ਸਰਕਾਰੀ ਬੱਸਾਂ ਤਾਂ ਉੱਥੇ ਚਲਾਉਣ ਦੀ ਜ਼ਰੂਰਤ ਹੀ

ਨਹੀਂ ਹੈ ਪਰ ਸਰਕਾਰ ਦਾ ਫਰਜ਼ ਹੈ ਅਤੇ ਇਹ for the betterment of the people ਹੈ, ਇਹ ਬੱਸ ਚਲਾਉਣ ਵਾਸਤੇ ਸਾਡੀ ਕੁਮਿਟਮੈਂਟ ਹੈ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰਾਹੋਂ-ਮਾਛੀਵਾੜਾ ਪੁਲ ਜਿਹੜਾ ਹੈ ਉਹ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਜਦੋਂ ਉਹ ਪਹਿਲਾਂ 1997 ਤੋਂ .....

**ਮਾਨਯੋਗ ਸਪੀਕਰ** : ਗੱਲ ਬੱਸਾਂ ਦੀ ਚਲਦੀ ਹੈ ਤੁਸੀਂ ਪੁਲ ਤੇ ਆ ਗਏ।

**ਸਰਦਾਰ ਮੋਹਨ ਲਾਲ ਸਿੰਘ** : ਮੈਂ ਕਹਿਣਾ ਚਾਹੁੰਦਾ ਜੀ ਕਿ ਪੁਲ ਤਾਂ ਬਣ ਗਿਆ ਪਰ ਉਸ ਰੂਟ ਤੇ ਕੋਈ ਬੱਸ ਨਹੀਂ ਚੱਲ ਰਹੀ। ਨਵਾਂ ਸ਼ਹਿਰ ਤੋਂ ਖੰਨਾ ਜਾਂ ਚੰਡੀਗੜ੍ਹ ਆਉਣ ਵਾਸਤੇ ਜਾਂ ਦਿੱਲੀ ਜਾਣ ਵਾਸਤੇ ਕੀ ਮੰਤਰੀ ਜੀ ਇਸ ਰੂਟ ਤੇ ਬੱਸ ਚਲਾਉਣਗੇ ?

**ਮਾਨਯੋਗ ਸਪੀਕਰ** : ਗੱਲ ਇਹ ਹੈ...(ਵਿਘਨ) ਪਹਿਲਾਂ ਮੇਰੀ ਗੱਲ ਸੁਣੋ। ਸਵਾਲ ਇੱਕ ਨੇ ਕੀਤਾ ਹੈ ਅਜੇ ਉਸ ਦਾ ਜਵਾਬ ਪੈਂਡਿੰਗ ਹੈ, ਪਹਿਲਾਂ ਉਨ੍ਹਾਂ ਦਾ ਆ ਲੈਣ ਦਿਉ ਫਿਰ ਤੁਸੀਂ ਵੀ ਗੱਲ ਕਰ ਲੈਣਾ। ਤੁਸੀਂ ਇੰਟਰੱਪਸ਼ਨ ਨਾ ਕਰੋ। ਹਾਂ ਜੀ, ਮੋਹਨ ਲਾਲ ਜੀ, ਦੱਸੋ ਕੋਈ ਇਸ ਰੂਟ ਵਾਸਤੇ ਪ੍ਰੋਵੀਜ਼ਨ।

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਸਵਾਲ ਪੁਲ ਵਾਲੇ ਮਨਿਸਟਰ ਕੋਲੋਂ ਪੁੱਛਣ ਜੀ, ਮੇਰੇ ਕੋਲ ਤਾਂ ਬੱਸਾਂ ਦੀ ਗੱਲ ਦਾ ਜਵਾਬ ਹੈ। (ਹਾਸਾ)

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਲੋਕਾਂ ਦੀ ਸੁਵਿਧਾ ਵਾਸਤੇ ਉੱਥੇ ਰੂਟ ਚਲਾਉਣਾ ਚਾਹੀਦਾ ਹੈ, ਲੋਕਾਂ ਨੂੰ ਮੁਸ਼ਕਿਲ ਆ ਰਹੀ ਹੈ।

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਨਾਲ ਮਿਲ ਕੇ ਗੱਲ ਕਰ ਲੈਣਾ। ਹਾਂ ਜੀ, ਭੱਟੀ ਜੀ, ਤੁਹਾਡਾ ਸਵਾਲ ਹੋ ਗਿਆ।

**ਸਰਦਾਰ ਦੀਦਾਰ ਸਿੰਘ ਭੱਟੀ** : ਸਪੀਕਰ ਸਾਹਿਬ, ਮੇਰਾ ਜਵਾਬ ਤਾਂ ਰੁਲ ਗਿਆ ਜੀ। ਮੈਂ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਇਨ੍ਹਾਂ ਨੇ ਪ੍ਰਾਈਵੇਟ ਬੱਸਾਂ ਦੀ ਗੱਲ ਕੀਤੀ ਹੈ ਪਰ ਜੇ ਇਸ ਤਰ੍ਹਾਂ ਦੀ ਗੱਲ ਹੁੰਦੀ ਤਾਂ ਮੈਂ ਸਵਾਲ ਹੀ ਨਹੀਂ ਕਰਨਾ ਸੀ। ਇਹ ਬਹੁਤ ਜ਼ਰੂਰੀ ਗੱਲ ਹੈ ਜੀ। ਇਹ ਐਨਸ਼ਿਓਰ ਕਰਨ, ਇਨ੍ਹਾਂ ਨੇ ਜਿਹੜਾ 6 ਮਹੀਨੇ ਦਾ ਟਾਈਮ ਦੇ ਦਿੱਤਾ ਇਹ ਬਹੁਤ ਜ਼ਿਆਦਾ ਹੈ। ਲੋਕਾਂ ਨੂੰ ਬਹੁਤ ਔਖਾ ਹੋ ਰਿਹਾ ਹੈ। ਇਹ ਕਿੰਨੀ ਜਲਦੀ ਇਸ ਰੂਟ ਤੇ ਬੱਸ ਚਲਾ ਸਕਦੇ ਹਨ ?

**ਮਾਨਯੋਗ ਸਪੀਕਰ** : ਉਨ੍ਹਾਂ ਤਾਂ ਕਹਿ ਦਿੱਤਾ 6 ਮਹੀਨੇ ਵਿੱਚ।

**ਮੰਤਰੀ** : ਇਹ ਟਾਈਮ ਕੱਢ ਲੈਣ ਜੀ। ਮੇਰੇ ਨਾਲ ਚੱਲ ਪੈਣ। ਜਿੱਥੇ ਕਹਿੰਦੇ ਨੇ ਬੱਸ ਚਲਾ ਦਿਆਂਗੇ।

---

## ਐਮ.ਐਲ.ਏਜ਼., ਜਿਨ੍ਹਾਂ ਦੀ ਕਾਰਜਕਾਲ ਦੇ ਦੌਰਾਨ ਮੌਤ ਹੋ ਗਈ ਹੋਵੇ, ਦੇ ਪਰਿਵਾਰਾਂ ਨੂੰ ਐਕਸ-ਗ੍ਰੇਸ਼ੀਆ ਗ੍ਰਾਂਟ ਦੀ ਅਦਾਇਗੀ

***461. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸੰਸਦੀ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਸਰਕਾਰ ਪੰਜਾਬ ਵਿਧਾਨ ਸਭਾ ਦੇ ਅਜਿਹੇ ਮੈਂਬਰਾਂ, ਜਿਨ੍ਹਾਂ ਦੀ ਆਪਣੇ ਕਾਰਜਕਾਲ ਦੇ ਦੌਰਾਨ ਮੌਤ ਹੋ ਗਈ ਹੋਵੇ, ਦੇ ਪਰਿਵਾਰਾਂ ਨੂੰ ਐਕਸ-ਗ੍ਰੇਸ਼ੀਆ ਗ੍ਰਾਂਟ ਦੇਣ ਦੀ ਤਜਵੀਜ਼ ਰੱਖਦੀ ਹੈ ;

(ਅ) ਕੀ ਸਰਕਾਰ ਅਜਿਹੇ ਮੈਂਬਰਾਂ ਦੇ ਪਰਿਵਾਰਾਂ ਦੇ ਇੱਕ ਮੈਂਬਰ ਨੂੰ ਸਰਕਾਰੀ ਸਰਵਿਸ ਵਿੱਚ ਐਡਜਸਟ ਕਰਨ ਦੀ ਵੀ ਤਜਵੀਜ਼ ਰੱਖਦੀ ਹੈ ?

**ਸ਼੍ਰੀ ਤਿਕਸ਼ਨ ਸੂਦ** : (ੳ) ਪੰਜਾਬ ਸਟੇਟ ਲੈਜਿਸਲੇਚਰ ਮੈਂਬਰਜ਼ (ਪੈਨਸ਼ਨ ਐਂਡ ਮੈਡੀਕਲ ਫੈਸਿਲਟੀਜ਼ ਰੈਗੂਲੇਸ਼ਨ) ਐਕਟ, 1977 ਵਿੱਚ ਪਹਿਲਾਂ ਹੀ ਇਹ ਉਪਬੰਧ ਹੈ ਕਿ ਜੇਕਰ ਕਿਸੇ ਪੰਜਾਬ ਵਿਧਾਨ ਸਭਾ ਦੇ ਮੈਂਬਰ ਦੀ ਉਸਦੇ ਸੇਵਾ ਕਾਲ ਦੌਰਾਨ ਮੌਤ ਹੋ ਜਾਂਦੀ ਹੈ ਤਾਂ ਉਸਦੇ ਪਰਿਵਾਰ ਦੇ ਮੈਂਬਰਾਂ ਨੂੰ ਇੱਕ ਲੱਖ ਰੁਪਏ ਐਕਸ-ਗ੍ਰੇਸ਼ੀਆ ਗ੍ਰਾਂਟ ਦਿੱਤੀ ਜਾਵੇਗੀ। ਜੇਕਰ ਕਿਸੇ ਮੈਂਬਰ ਦੀ ਆਤੰਕਵਾਦ ਕਾਰਨ ਮੌਤ ਹੋ ਜਾਵੇ ਤਾਂ ਉਸਦੇ ਪਰਿਵਾਰ ਦੇ ਮੈਂਬਰਾਂ ਨੂੰ ਤਿੰਨ ਲੱਖ ਰੁਪਏ ਐਕਸ-ਗ੍ਰੇਸ਼ੀਆ ਗ੍ਰਾਂਟ ਦਿੱਤੀ ਜਾਵੇਗੀ।

(ਅ) ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਤੇ ਲਾਗੂ ਐਕਟ/ਨਿਯਮਾਂ ਵਿੱਚ ਅਜਿਹਾ ਕੋਈ ਉਪਬੰਧ ਨਹੀਂ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੇਰੀ ਅਰਦਾਸ ਹੈ ਕਿ ਸਦਨ ਦੇ ਮੈਂਬਰ, ਅੱਗੇ ਨੂੰ ਬਣਨ ਵਾਲੇ ਮੈਂਬਰ ਅਤੇ ਉਸ ਤੋਂ ਅੱਗੇ ਨੂੰ ਵੀ ਬਣਨ ਵਾਲੇ ਮੈਂਬਰਾਂ ਦੀ ਵੀ ਉਮਰ ਪਰਮਾਤਮਾ ਲੰਮੀ ਕਰੇ ਲੇਕਿਨ ਪਿਛਲੇ ਦਿਨੀਂ ਬੁਲਾਰੀਆ ਜੀ ਦੀ ਮੌਤ ਹੋਈ ਤਾਂ ਇਹ ਸਵਾਲ ਖੜ੍ਹਾ ਹੋਇਆ। ਮੇਰੇ ਧਿਆਨ ਵਿੱਚ ਉਹ ਪਰਿਵਾਰ ਵੀ ਆਏ ਜਿਨ੍ਹਾਂ ਦੇ ਮੁਖੀ ਦੇ ਚਲੇ ਜਾਣ ਕਾਰਨ ਬਾਅਦ ਵਿੱਚ ਉਨ੍ਹਾਂ ਵਾਸਤੇ ਰੋਟੀ-ਰੋਜ਼ੀ ਦਾ ਇੰਤਜ਼ਾਮ ਕਰਨਾ ਬੜਾ ਔਖਾ ਹੋ ਗਿਆ। ਮੈਂ ਉਨ੍ਹਾਂ ਪਰਿਵਾਰਾਂ ਦਾ ਨਾਂ ਤਾਂ ਨਹੀਂ ਲਵਾਂਗਾ ਲੇਕਿਨ ਇਹ ਇੱਕ ਸਚਾਈ ਹੈ ਕਿ ਜਦੋਂ ਕਿਸੇ ਸਰਕਾਰੀ ਕਰਮਚਾਰੀ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਦੇ ਪਰਿਵਾਰ ਦੇ ਕਿਸੇ ਮੈਂਬਰ ਨੂੰ ਕੰਪੈਸ਼ਨੇਟ ਗਰਾਊਂਡ ਤੇ ਨੌਕਰੀ ਵੀ ਦਿੱਤੀ ਜਾਂਦੀ ਹੈ, ਐਕਸ-ਗਰੇਸ਼ੀਆ ਗ੍ਰਾਂਟ ਵੀ ਦਿੱਤੀ ਜਾਂਦੀ ਹੈ ਅਤੇ ਬੀਮਾ ਵੀ ਕਰਵਾਇਆ ਜਾਂਦਾ ਹੈ। ਇਸ ਦੇ ਉਲਟ ਜੇਕਰ ਕਿਸੇ ਮੈਂਬਰ ਸਾਹਿਬ ਦੀ ਡੈੱਥ ਹੁੰਦੀ ਹੈ ਤਾਂ ਇਸ ਤਰ੍ਹਾਂ ਦੀਆਂ ਸਹੂਲਤਾਂ ਉਸ ਦੇ ਪਰਿਵਾਰ ਨੂੰ ਨਹੀਂ ਮਿਲਦੀਆਂ। ਪਰਮਾਤਮਾ ਕਰੇ ਕਿ ਕਦੇ ਇਹੋ ਜਿਹੀ ਘਟਨਾ ਨਾ ਵਾਪਰੇ। ਸਾਰੇ ਪਾਸਿਓਂ ਇਹੋ ਜਿਹੀਆਂ ਅਵਾਜ਼ਾਂ ਆ ਰਹੀਆਂ ਹਨ ਕਿ ਇਹੋ ਜਿਹੇ ਕੇਸਾਂ ਵਿੱਚ ਵੀ ਸਰਕਾਰ ਵੱਲੋਂ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। (ਥੰਪਿੰਗ) ਇਸ ਵਾਸਤੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਕ ਤਾਂ ਉਨ੍ਹਾਂ ਦਾ ਘੱਟੋ-ਘੱਟ 25 ਲੱਖ ਰੁਪਏ ਦਾ ਬੀਮਾ ਕਰਵਾਇਆ ਜਾਵੇ, 10 ਲੱਖ ਰੁਪਏ ਦੀ ਉਨ੍ਹਾਂ ਨੂੰ ਐਕਸ-ਗਰੇਸ਼ੀਆ ਗ੍ਰਾਂਟ ਮਿਲੇ ਅਤੇ ਉਨ੍ਹਾਂ ਦੇ ਪਰਿਵਾਰ ਦੇ ਕਿਸੇ ਇੱਕ ਮੈਂਬਰ ਨੂੰ ਸਰਕਾਰੀ ਨੌਕਰੀ ਵਿੱਚ ਅਡਜਸਟ ਕੀਤਾ ਜਾਵੇ। ਇਹ ਮੇਰੀ ਮੰਤਰੀ ਜੀ ਨੂੰ ਵੀ ਬੇਨਤੀ ਹੈ ਅਤੇ ਸੀ.ਐਮ. ਸਾਹਿਬ ਨੂੰ ਵੀ ਬੇਨਤੀ ਹੈ।

**ਮਾਨਯੋਗ ਸਪੀਕਰ** : ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦਾ ਪਰਾਪਰ ਜਵਾਬ ਤਦ ਹੀ ਪੋਸੀਬਲ ਹੋ ਸਕੇਗਾ ਜੇਕਰ ਪਹਿਲਾਂ ਸੀ.ਐਮ. ਸਾਹਿਬ ਨਾਲ ਅਤੇ ਐਫ.ਐਮ. ਸਾਹਿਬ ਨਾਲ ਸਲਾਹ ਕਰ ਲਈ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਅਸੀਂ ਇਹ ਜਵਾਬ ਤਿਆਰ ਕਰ ਰਹੇ ਸੀ ਤਾਂ ਮੈਂ ਮਹਿਸੂਸ ਕਰ ਰਿਹਾ ਸੀ ਕਿ ਇਸ ਤਰ੍ਹਾਂ ਦੀਆਂ ਮੌਤਾਂ ਬਹੁਤ ਘੱਟ ਹੁੰਦੀਆਂ ਹਨ ਜਦੋਂ ਇਸ ਤਰ੍ਹਾਂ ਦਾ ਭਾਣਾ ਵਰਤਦਾ ਹੈ। ਸਪੀਕਰ ਸਾਹਿਬ, ਤੁਸੀਂ ਜਨਰਲ ਪਰਪਜਿਜ਼ ਕਮੇਟੀ ਦੇ ਚੇਅਰਮੈਨ ਹੋ। ਤੁਸੀਂ ਵੀ ਅਤੇ ਸੀ.ਐਮ. ਸਾਹਿਬ ਵੀ ਮੈਂਬਰ ਸਾਹਿਬਾਨ ਦਾ ਬਹੁਤ ਫ਼ਿਕਰ ਕਰਦੇ ਹਨ। ਇਸ ਕਰਕੇ ਬਿਹਤਰ ਇਹ ਹੈ ਕਿ ਇਹ ਮਾਮਲਾ ਜਨਰਲ ਪਰਪਜਿਜ਼ ਕਮੇਟੀ ਵਿੱਚ ਲਿਆਂਦਾ ਜਾਵੇ। ਵੈਸੇ ਮੈਂ ਸੀ.ਐਮ. ਸਾਹਿਬ ਨੂੰ ਵੀ ਰਿਕੁਐਸਟ ਕਰ ਲਵਾਂਗਾ। ...(ਵਿਘਨ)

**ਮਾਨਯੋਗ ਸਪੀਕਰ** : ਇਸ ਦਾ ਪਰਾਪਰ ਜਵਾਬ ਆ ਗਿਆ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਵੀ ਇਹੀ ਕੁਝ ਕਹਿਣਾ ਚਾਹੁੰਦਾ ਸੀ ਜੋ ਮੰਤਰੀ ਜੀ ਨੇ ਕਿਹਾ ਹੈ। ਇਹ ਮਾਮਲਾ ਇਸ ਕਮੇਟੀ ਵਿੱਚ ਲਿਆਂਦਾ ਜਾਵੇ ਅਤੇ ਜਿਸ ਤਰ੍ਹਾਂ ਕਮੇਟੀ ਦੇ ਮੈਂਬਰ ਸਾਹਿਬਾਨ ਫੈਸਲਾ ਕਰਨਗੇ, ਸਰਕਾਰ ਉਸ ਨੂੰ ਲਾਗੂ ਕਰ ਦੇਵੇਗੀ। ਮੈਂ ਵੀ ਸਹਿਮਤ ਹਾਂ ਕਿ ਇਸੇ ਤਰ੍ਹਾਂ ਕਰ ਲਿਆ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ** : ਧੰਨਵਾਦ ਜੀ।

---

## ਮਨੌਲੀ ਚੋਅ ਤੇ ਪੁਲ ਬਣਾਉਣਾ

***567. ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮੁਹਾਲੀ ਵਿੱਚ ਮਨੌਲੀ ਚੋਅ ਤੇ ਪਾਪੜੀ ਪੁਲ ਬਣਾਉਣ ਦੇ ਕੰਮ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਜ਼ਿਲ੍ਹਾ ਮੋਹਾਲੀ ਵਿਖੇ ਮਨੌਲੀ ਚੋਅ ਉੱਪਰ ਪਾਪੜੀ ਪੁਲ ਦੀ ਉਸਾਰੀ ਦਾ ਕੰਮ 48 ਪ੍ਰਤੀਸ਼ਤ ਤੱਕ ਮੁਕੰਮਲ ਕਰ ਲਿਆ ਗਿਆ ਹੈ ਅਤੇ ਬਾਕੀ ਦਾ ਕੰਮ ਜੁਲਾਈ, 2008 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਪਿਛਲੇ ਦੋ ਸਾਲਾਂ ਤੋਂ ਇਹ ਪੁਲ ਬਣ ਰਿਹਾ ਹੈ। ਇਹ ਇੱਕ ਬਹੁਤ ਛੋਟਾ ਜਿਹਾ ਪੁਲ ਹੈ ਲੇਕਿਨ ਇਸ ਦੇ ਬਣਨ ਤੇ ਬਹੁਤ ਵਕਤ ਲੱਗ ਰਿਹਾ ਹੈ। ਮੋਹਾਲੀ ਸਬ-ਡਵੀਜ਼ਨ ਦੇ ਘੱਟੋ-ਘੱਟ 40 ਪਿੰਡਾਂ ਦਾ ਇਹੀ ਰਸਤਾ ਹੈ। ਚੰਡੀਗੜ੍ਹ ਦੇ ਸੀਵਰੇਜ ਦਾ ਗੰਦਾ ਪਾਣੀ ਇਥੋਂ ਦੀ ਨਿਕਲਦਾ ਹੈ ਅਤੇ ਇਸ ਪੁਲ ਦੇ ਨਾ ਬਣਨ ਕਰਕੇ ਲੋਕਾਂ ਨੂੰ ਬਹੁਤ ਮੁਸ਼ਕਲ ਆਉਂਦੀ ਹੈ, ਖਾਸ ਕਰਕੇ ਬਾਰਸ਼ਾਂ ਦੇ ਦਿਨਾਂ ਵਿੱਚ ਇਥੋਂ ਲੰਘਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ। ਇਸ ਕਰਕੇ ਇਸ ਨੂੰ ਜਲਦੀ ਮੁਕੰਮਲ ਕਰਵਾਇਆ ਜਾਵੇ, ਇਹ ਬਹੁਤ ਜ਼ਰੂਰੀ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਇਆ ਹੈ ਕਿ ਜੁਲਾਈ, 2008 ਤੱਕ ਇਹ ਪੁਲ ਮੁਕੰਮਲ ਹੋ ਜਾਵੇਗਾ। ਇਸ ਦੀ ਦੇਰੀ ਦੇ ਕੁਝ ਕਾਰਨ ਹਨ। ਬਿਜਲੀ ਬੋਰਡ ਦੀਆਂ ਕੁਝ ਹਾਈ ਟੈਨਸ਼ਨ ਵਾਇਰਜ਼ ਉਥੋਂ ਲੰਘਦੀਆਂ ਸਨ ਜਿਨ੍ਹਾਂ ਨੂੰ ਰਿਮੂਵ ਕਰਨ ਵਾਸਤੇ ਸਮਾਂ ਲੱਗ ਗਿਆ ਅਤੇ ਇਹ ਡਿਲੇਅ ਹੋ ਗਈ। ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਇਸ ਨੂੰ ਜਲਦੀ ਤੋਂ ਜਲਦੀ ਪੂਰਾ ਕਰ ਦਿਆਂਗੇ।

---

## ਚੱਕੀ ਦਰਿਆ ਉੱਪਰ ਪੁਲ ਦੀ ਉਸਾਰੀ

*581. **ਸ਼੍ਰੀ ਸੀਤਾ ਰਾਮ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿੱਚ ਚੱਕੀ ਦਰਿਆ ਤੇ ਜੰਡੀ-ਅਬਾਦਗੜ੍ਹ ਸੜਕ ਤੇ ਪੁਲ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਹਾਂ ਜੀ। ਪੀ.ਆਈ.ਡੀ.ਬੀ. ਵਲੋਂ ਬੀ.ਓ.ਟੀ. ਅਧਾਰ ਤੇ ਇਸ ਪੁਲ ਦੀ ਉਸਾਰੀ ਸਬੰਧੀ ਸੰਭਾਵਨਾਵਾਂ ਦਾ ਪਤਾ ਲਗਾਉਣ ਲਈ ਸਲਾਹਕਾਰ ਨਿਯੁਕਤ ਕੀਤਾ ਹੋਇਆ ਹੈ।

**ਸ਼੍ਰੀ ਸੀਤਾ ਰਾਮ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ .....

**ਮਾਨਯੋਗ ਸਪੀਕਰ** : ਮਾਈਕ ਅੱਗੇ ਕਰ ਲਵੋ।

**ਸ਼੍ਰੀ ਸੀਤਾ ਰਾਮ** : ਇਹ ਅੱਧਾ ਕਿਲੋਮੀਟਰ ਚੌੜਾ ਦਰਿਆ ਹੈ ਅਤੇ ਇਸ ਵਿੱਚ ਸਾਰਾ ਸਾਲ ਪਾਣੀ ਚਲਦਾ ਰਹਿੰਦਾ ਹੈ ਜਿਸ ਦੀ ਵਜ੍ਹਾ ਕਰਕੇ ਆਸ-ਪਾਸ ਦੇ ਲੋਕ ਆਪਸ ਵਿੱਚ ਮਿਲ ਨਹੀਂ ਸਕਦੇ। ਅਪ੍ਰੈਲ, 2007 ਵਿੱਚ 60 ਸਾਲਾਂ ਬਾਅਦ ਆਪਣੀ ਸਰਕਾਰ ਦੇ ਯਤਨਾਂ ਨਾਲ ਉਥੇ ਕਿਸ਼ਤੀਆਂ ਦਾ ਪੁਲ ਬਣਾਇਆ ਗਿਆ ਜਿਸ ਰਾਹੀਂ ਸਕੂਟਰ ਅਤੇ ਕਾਰਾਂ ਹੀ ਲੰਘ ਸਕਦੀਆਂ ਹਨ। ਉਥੋਂ ਕੋਈ ਹੈਵੀ ਵਹੀਕਲਜ਼ ਨਹੀਂ ਆ-ਜਾ ਸਕਦੇ। ਬਰਸਾਤਾਂ ਆ ਜਾਣ ਕਾਰਨ ਉਹ ਪੁਲ ਵੀ 6 ਮਹੀਨੇ ਜੋਗਾ ਹੀ ਰਹਿ ਜਾਂਦਾ ਹੈ। ਅਗਰ ਇਹ ਪੁਲ ਉਥੇ ਬਣਾ ਦਿੱਤਾ ਜਾਵੇ ਤਾਂ ਇਸ ਨਾਲ ਪਿੰਡਾਂ ਦੇ ਲੋਕਾਂ ਨੂੰ ਬਹੁਤ ਲਾਭ ਹੋ ਸਕਦਾ ਹੈ। ਉਨ੍ਹਾਂ ਦਾ ਆਪਸ ਵਿੱਚ ਮੇਲ ਮਿਲਾਪ ਵੀ ਵੱਧ ਸਕਦਾ ਹੈ, ਵਪਾਰ ਵਿੱਚ ਵੀ ਵਾਧਾ ਹੋ ਸਕਦਾ ਹੈ ਅਤੇ ਆਉਣ-ਜਾਣ ਵਿੱਚ ਸਮੇਂ ਦੀ ਬੱਚਤ ਵੀ ਹੋ ਸਕਦੀ ਹੈ। ਲੋਕਾਂ ਦਾ ਖ਼ਰਚਾ ਵੀ ਘੱਟ ਸਕਦਾ ਹੈ। ਮੈਂ ਬੇਨਤੀ ਕਰਾਂਗਾ ਅਤੇ ਮੰਤਰੀ ਜੀ ਕ੍ਰਿਪਾ ਕਰਕੇ ਇਸ ਬਾਰੇ ਭਰੋਸਾ ਦਿਵਾਉਣ ਕਿ ਇਸ ਪੁਲ ਦੀ ਉਸਾਰੀ ਕਦੋਂ ਤੱਕ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਪੀ.ਆਈ.ਡੀ.ਬੀ. ਵੱਲੋਂ ਐਮ.ਐਸ.ਆਈ.ਡੀ.ਸੀ. ਨੂੰ ਕੰਸਲਟੈਂਟ ਹਾਇਰ ਕੀਤਾ ਹੈ ਜੋ ਇਸ ਪ੍ਰਾਜੈਕਟ ਦੀ ਫਿਜ਼ੀਬਿਲਟੀ ਰਿਪੋਰਟ ਸਟੱਡੀ ਕਰ ਰਹੇ ਹਨ। ਇਨ੍ਹਾਂ ਮੈਂਬਰ ਸਾਹਿਬ ਦੀ ਗੱਲ ਦਰੁਸਤ ਹੈ ਕਿ ਇਹ ਬਹੁਤ ਅਹਿਮ ਲਿੰਕ ਹੈ। ਨੈਸ਼ਨਲ ਹਾਈਵੇਅ-1 ਅਤੇ 15 ਨੂੰ ਇਹ ਲਿੰਕ ਕਰਦਾ

ਹੈ। ਇਸ ਦੇ ਬਣਨ ਨਾਲ ਟ੍ਰੈਫਿਕ ਨੂੰ ਵੀ ਫਾਇਦਾ ਹੋ ਸਕਦਾ ਹੈ। ਇਸ ਦੀ ਫਿਜ਼ੀਬਿਲਟੀ ਰਿਪੋਰਟ ਜਦੋਂ ਆ ਜਾਂਦੀ ਹੈ ਫਿਰ ਪੀ.ਆਈ.ਡੀ.ਬੀ. ਨੇ ਇਸ ਤੇ ਅੰਤਮ ਫੈਸਲਾ ਲੈਣਾ ਹੈ। ਇਹ ਸਾਡੇ ਵਿਚਾਰ ਅਧੀਨ ਹੈ।

**ਸ਼੍ਰੀ ਸੀਤਾ ਰਾਮ** : ਧੰਨਵਾਦ ਜੀ। ਸਪੀਕਰ ਸਾਹਿਬ, ਜੇਕਰ ਇਸ ਪੁੱਲ ਦੀ ਉਸਾਰੀ ਹੋ ਜਾਵੇ ਤਾਂ ਹੀ ਉਥੋਂ ਦੇ ਲੋਕ ਆਪਣੇ ਆਪ ਨੂੰ ਅਜ਼ਾਦ ਸਮਝਣਗੇ।

**ਮਾਨਯੋਗ ਸਪੀਕਰ** : ਤੁਹਾਡੇ ਵੱਲੋਂ ਧੰਨਵਾਦ ਹੋ ਗਿਆ। ਅਗਲਾ ਪ੍ਰਸ਼ਨ।

---

## ਪੀਣ ਵਾਲੇ ਪਾਣੀ ਦੀ ਸਪਲਾਈ ਲਈ ਸੀਮਿੰਟ ਦੀਆਂ ਪਾਈਪਾਂ ਦੀ ਵਰਤੋਂ ਤੇ ਰੋਕ

***578. ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿੱਚ ਪੀਣ ਵਾਲੇ ਪਾਣੀ ਦੀ ਸਪਲਾਈ ਲਈ ਸੀਮਿੰਟ ਦੀਆਂ ਉਹ ਪਾਈਪਾਂ ਵਰਤੀਆਂ ਜਾ ਰਹੀਆਂ ਹਨ, ਜਿਨ੍ਹਾਂ ਦੀ ਵਰਤੋਂ ਤੇ ਰੋਕ ਲਗਾਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਨ ਕੀ ਹਨ ਅਤੇ ਸਰਕਾਰ ਦੁਆਰਾ ਇਨ੍ਹਾਂ ਦੀ ਵਰਤੋਂ ਨੂੰ ਰੋਕਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸ਼ੁੱਧ ਪਾਣੀ ਦੀ ਸਪਲਾਈ ਲਈ ਜਲ ਸਪਲਾਈ ਤੇ ਸੈਨੀਟੇਸ਼ਨ ਵਿਭਾਗ ਕਿਸੇ ਵਰਜਿਤ ਸੀਮਿੰਟ ਪਾਈਪਾਂ ਦੀ ਵਰਤੋਂ ਨਹੀਂ ਕਰਦਾ ਹੈ। ਵਿਭਾਗ ਆਈ.ਐਸ.ਆਈ. ਮਾਰਕਾ ਏ.ਸੀ. ਪ੍ਰੈਸ਼ਰ ਪਾਈਪਾਂ ਦੀ ਵਰਤੋਂ ਕਰਦਾ ਹੈ ਜੋ ਕਿ ਕੰਟਰੋਲਰ ਆਫ਼ ਸਟੋਰੇਜ, ਪੰਜਾਬ ਵਲੋਂ ਪ੍ਰਵਾਨਿਤ ਰੇਟ ਕੰਟਰੈਕਟ ਤੇ ਉਪਲਬਧ ਹਨ। ਅਜਿਹੀਆਂ ਪਾਈਪਾਂ ਪਾਣੀ ਦੀ ਡਿਸਟ੍ਰੀਬਿਊਸ਼ਨ ਲਈ ਵਰਤੀਆਂ ਜਾਂਦੀਆਂ ਹਨ। ਪੀ.ਵੀ.ਸੀ. ਪਾਈਪਾਂ ਦੀ ਵਰਤੋਂ ਵੀ ਵਿਸ਼ੇਸ਼ ਕਰਕੇ ਬਹੁਤ ਸਾਰੀਆਂ ਜਲ ਸਪਲਾਈ ਸਕੀਮਾਂ ਦਾ ਡਿਸਟ੍ਰੀਬਿਊਸ਼ਨ ਸਿਸਟਮ ਪਾਉਣ ਲਈ ਕੀਤੀ ਜਾਂਦੀ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਪਾਈਪਾਂ ਠੀਕ ਹਨ ਲੇਕਿਨ ਪਿਛਲੇ ਦਿਨੀਂ ਅਖਬਾਰ ਵਿੱਚ ਇਸ ਸਬੰਧੀ ਇਕ ਬਹੁਤ ਵੱਡਾ ਵਾਵੇਲਾ ਹੋਇਆ ਕਿ ਜਦੋਂ ਸ਼ੁੱਧ ਪਾਣੀ ਇਨ੍ਹਾਂ ਪਾਈਪਾਂ ਵਿੱਚੋਂ ਲੰਘਾਇਆ ਜਾਂਦਾ ਹੈ ਤਾਂ ਪਾਈਪਾਂ ਵਿੱਚੋਂ ਪਾਣੀ ਦੇ ਗੁਜ਼ਰਨ ਨਾਲ ਉਸ ਦੇ ਵਿੱਚ ਅਜਿਹੇ ਕੈਮੀਕਲਜ਼ ਜੁੜ ਜਾਂਦੇ ਹਨ ਜਿਹੜੇ ਕਿ ਪਾਣੀ ਨੂੰ ਪ੍ਰਦੂਸ਼ਤ ਕਰ ਦਿੰਦੇ ਹਨ। ਸੰਸਾਰ ਸਿਹਤ ਸੰਸਥਾ ਨੇ ਇਸ ਲਈ ਚੇਤਾਵਨੀ ਦਿੱਤੀ ਹੈ ਕਿ ਇਹ ਪਾਈਪਾਂ ਨਾ ਵਰਤੀਆਂ ਜਾਣ। ਦੁਨੀਆਂ ਦੇ 103 ਮੁਲਕਾਂ ਨੇ ਇਨ੍ਹਾਂ ਪਾਈਪਾਂ ਤੇ ਬੈਨ ਲਗਾਇਆ ਹੈ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਇਸ ਤੇ ਪੁਨਰ ਵਿਚਾਰ ਕਰਨ। ਇਸ ਦੀ ਬਕਾਇਦਾ ਪੜਤਾਲ ਕਰਾ ਲਈ ਜਾਵੇ ਕਿ ਕੀ ਇਹ ਗੱਲ ਠੀਕ ਹੈ ਕਿ ਪਾਈਪਾਂ ਰਾਹੀਂ ਪਾਣੀ ਦੇ ਗੁਜ਼ਰਨ ਨਾਲ ਪੀਣ ਵਾਲਾ ਪਾਣੀ ਪ੍ਰਦੂਸ਼ਤ ਹੋ ਰਿਹਾ ਹੈ ? ਮਨਿਸਟਰ ਸਾਹਿਬ ਇਸ ਬਾਰੇ ਕੀ ਕਹਿਣਾ ਚਾਹੁੰਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਬਹੁਤ ਹੀ ਚੰਗਾ ਹੈ ਤੇ ਮੇਰੇ ਕਲੇਜੇ ਨੂੰ ਵੀ ਸ਼ਾਂਤੀ ਹੋ ਗਈ, ਠੰਡ ਪੈ ਗਈ ਹੈ ਕਿ ਇਨ੍ਹਾਂ ਦਾ ਸਵਾਲ ਆਇਆ। ਮੈਂ ਇੱਥੇ ਤਿੰਨ ਦਿਨ ਦੇਖਦਾ ਰਿਹਾ ਹਾਂ ਪਰ ਇਹ ਸ਼ਾਇਦ ਹਾਜ਼ਰ ਨਹੀਂ ਹੋਏ। ਮੈਂ ਅੱਜ ਪਤਾ ਕਰਾਇਆ ਤੇ ਪਤਾ ਲੱਗਿਆ ਕਿ ਇਹ ਅੱਜ ਆਏ ਹੋਏ ਹਨ। ਇਹ ਬਵਾਲ ਇਨ੍ਹਾਂ ਦਾ ਬੜਾ ਅਹਿਮ ਹੈ...

**ਮਾਨਯੋਗ ਸਪੀਕਰ** : ਇਹ ਕੱਲ੍ਹ ਆਏ ਨਹੀਂ।

**ਮੰਤਰੀ** : ਮੇਰਾ ਕੱਲ੍ਹ ਸਵਾਲ ਸੀ ਇਨ੍ਹਾਂ ਵੱਲੋਂ ਪਰ ਇਹ ਆਏ ਨਹੀਂ। ਖੈਰ, ਸਪੀਕਰ ਸਾਹਿਬ, ਮੇਰੇ ਕੋਲ ਜੋ ਰਿਪੋਰਟ ਹੈ, ਸਭ ਤੋਂ ਪਹਿਲਾਂ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਾਈਪਾਂ ਦੀ ਇਹ ਗੱਲ ਕਰ ਰਹੇ ਹਨ ਉਹ ਸੀਮਿੰਟ ਦੀਆਂ ਪਾਈਪਾਂ ਸਾਰੇ ਦੇਸ਼ ਵਿੱਚ ਵਰਤੀਆਂ ਜਾ ਰਹੀਆਂ ਹਨ। ਇਸ ਉੱਤੇ ਕੋਈ ਬੈਨ ਨਹੀਂ ਲੱਗਿਆ ਹੋਇਆ। ਇਹ ਜਿਹੜੀਆਂ ਪਾਈਪਾਂ ਹਨ ਇਹ ਆਈ.ਐਸ.ਆਈ. ਸਰਟੀਫਿਕੇਸ਼ਨ ਦੇ ਮੁਤਾਬਿਕ ਹਨ ਅਤੇ ਗੌਰਮਿੰਟ ਆਫ਼ ਇੰਡੀਆ ਵੱਲੋਂ ਇਹ ਸਰਟੀਫਾਈਡ ਹਨ। ਮੈਂ ਇਸ ਦਾ ਨੰਬਰ ਵੀ ਇਨ੍ਹਾਂ ਨੂੰ ਦੱਸ ਦਿੰਦਾ ਹਾਂ। ਜੋ ਕਿ 1592 ਹੈ। ਸਾਰੇ ਦੇਸ਼ ਵਿੱਚ, ਦੂਜੀਆਂ ਸਟੇਟਾਂ ਵਿੱਚ ਵੀ ਇਹੀ ਪਾਈਪਾਂ ਵਰਤੀਆਂ ਜਾ ਰਹੀਆਂ ਹਨ। W.H.O. ਦੀ ਇਕ ਰਿਪੋਰਟ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ:

"Although asbestos is a known human carcinogen by the inhalation route, available epidemiological studies do not support the hypothesis that an increased cancer risk is associated with the ingestion of asbestos in drinking water. Moreover, in extensive feeding studies in animals, asbestos has not consistently increased the incidence of tumours of the gastrointestinal tract. There is therefore no consistent, convincing evidence that ingested asbestos is hazardous to health, and it is concluded that there is no need to establish a guideline for asbestos in drinking water."

Therefore according to the study conducted by WHO, Asbestos Cement pressure pipes do not cause any harm to the human body nor it is carcinogenic through the alementary route or when ingested.

ਸਪੀਕਰ ਸਾਹਿਬ, ਇਹ ਸਵਾਲ ਇੱਕ ਦਿਨ ਜਾਖੜ ਸਾਹਿਬ ਨੇ ਜ਼ੀਰੋ-ਆਵਰ ਵਿਚ ਉਠਾਇਆ ਸੀ ਅਤੇ ਮੈਂ ਉਸ ਸਮੇਂ ਇਹ ਵਿਸ਼ਵਾਸ ਦਿਵਾਇਆ ਸੀ ਕਿ ਇਹੋ ਜਿਹੀ ਕੋਈ ਵੀ ਪਾਈਪ ਨਹੀਂ ਵਰਤੀ ਜਾਵੇਗੀ ਜਿਸ ਦੇ ਨਾਲ ਸਰੀਰਕ ਤੌਰ ਤੇ ਕਿਸੇ ਕਿਸਮ ਦਾ ਨੁਕਸਾਨ ਪਹੁੰਚੇ। ਸ਼ਾਂਤ ਸਾਹਿਬ ਮੇਰੇ ਕੋਲ ਆ ਜਾਣ ਜਾਂ ਮੈਂ ਇਨ੍ਹਾਂ ਕੋਲ ਚਲਾ ਜਾਵਾਂਗਾ। ਅਸੀਂ ਬੈਠ ਕੇ ਇਸ ਤੇ ਪੂਰਾ ਵਿਚਾਰ ਕਰ ਲਵਾਂਗੇ।

**ਸਰਦਾਰ ਅਜੀਤ ਸਿੰਘ ਸ਼ਾਂਤ** : ਮੈਂ ਧੰਨਵਾਦ ਕਰਦਾ ਹਾਂ। ਲੇਕਿਨ.....

**ਮਾਨਯੋਗ ਸਪੀਕਰ** : ਤੁਹਾਡੇ ਸਵਾਲ ਦਾ ਜਵਾਬ ਆ ਗਿਆ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਮੰਤਰੀ ਜੀ ਨੇ ਕਿਹਾ ਹੈ ਕਿ ਪੂਰੇ ਮੁਲਕ ਵਿੱਚ ਕਿਧਰੇ ਵੀ ਇਨ੍ਹਾਂ ਪਾਈਪਾਂ ਤੇ ਬੈਨ ਨਹੀਂ ਹੈ ਲੇਕਿਨ ਦੇਸ਼ ਦੀ ਰਾਜਧਾਨੀ ਦਿੱਲੀ ਵਿੱਚ ਇਨ੍ਹਾਂ ਪਾਈਪਾਂ ਦੀ ਵਰਤੋਂ ਉਤੇ ਕਾਨੂੰਨੀ ਤੌਰ ਤੇ ਪਾਬੰਦੀ

ਲੱਗੀ ਹੋਈ ਹੈ। ਮੈਂ ਹਾਊਸ ਦੀ ਇਸੇ ਸਟੇਜ ਤੋਂ ਹੀ ਸਵਾਲ ਕਰਨਾ ਚਾਹੁੰਦਾ ਹਾ ਕਿ ਕੀ ਇਸ ਉਤੇ ਪੁਨਰਵਿਚਾਰ ਕਰਨਗੇ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਹਿ ਦਿੱਤਾ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਗੁਜਾਰਿਸ਼ ਕੀਤੀ ਸੀ ਕਿਉਂਕਿ ਇਹ ਬੜਾ ਅਹਿਮ ਮਸਲਾ ਹੈ ਅਤੇ ਸਦਨ ਵਿਚ ਇਸ ਦਾ ਕਈ ਵਾਰ ਜ਼ਿਕਰ ਆਇਆ ਹੈ। ਇਸ ਕਾਰਨ ਕੈਂਸਰ ਵੀ ਕਾਫ਼ੀ ਹੋ ਰਿਹਾ ਹੈ। ਸਬ-ਸਟੈਂਡਰਡ ਪਾਈਪਾਂ ਯੂਟੇਲਾਈਜ਼ ਕੀਤੀਆਂ ਗਈਆਂ ਹਨ। ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ ਕਿ ਇਹ ਕਿਹੜੀ ਸਰਕਾਰ ਨੇ ਵਰਤੀਆਂ ਹਨ ਪ੍ਰੰਤੂ ਬਾਦਲ ਸਾਹਿਬ ਨੇ ਇਕ ਵਿਜੀਲੈਂਸ ਦੀ ਇਨਕੁਆਇਰੀ ਮਾਰਕ ਕੀਤੀ ਸੀ ਜਦੋਂ ਪੰਜਾਬ ਵਿੱਚ ਸਬ-ਸੁਆਇਲ ਦੇ ਪਾਣੀ ਵਿੱਚ, ਜਿਹੜਾ ਕਿ ਟਿਊਬਵੈਲਾਂ ਤੋਂ ਪਿੰਡਾਂ ਤੇ ਸ਼ਹਿਰਾਂ ਵਿੱਚ ਸਪਲਾਈ ਕੀਤਾ ਜਾਂਦਾ ਸੀ, ਉਸ ਵਿੱਚ ਸੀਵਰ ਅਤੇ ਟੋਭਿਆਂ (ਛੱਪੜਾਂ) ਦਾ ਪਾਣੀ ਰਲਣ ਲਗ ਗਿਆ ਸੀ, ਕਿਉਂਕਿ ਪਾਈਪਾਂ ਸਬ-ਸਟੈਂਡਰਡ ਵਰਤੀਆਂ ਗਈਆਂ ਸਨ। ਇਹ ਕੋਈ 22 ਕਰੋੜ ਰੁਪਏ ਦਾ ਘਪਲਾ ਸੀ। ਉਸ ਵੇਲੇ ਮੁੱਖ ਮੰਤਰੀ ਸ. ਬਾਦਲ ਸਾਹਿਬ ਨੇ ਆਪਣੇ ਸਮੇਂ ਵਿੱਚ ਇਸ ਦੀ ਇਨਕੁਆਇਰੀ ਮਾਰਕ ਕੀਤੀ ਸੀ ਜਿਹੜਾ ਕਿ ਬੜਾ ਹੀ ਸ਼ਲਾਘਾਯੋਗ ਕਦਮ ਸੀ ਪਰ ਉਹ ਰਿਪੋਰਟ ਅਜੇ ਤੱਕ ਨਹੀਂ ਦਿੱਤੀ ਗਈ। ਮੈਂ ਪਿਛਲੀ ਵਾਰੀ ਵੀ ਇਸ ਬਾਰੇ ਜ਼ਿਕਰ ਕੀਤਾ ਸੀ। ਕੀ ਮੰਤਰੀ ਜੀ ਇਸ ਵਾਸਤੇ ਕੋਈ ਸਮਾਂ ਨਿਸ਼ਚਿਤ ਕਰਨਗੇ ਕਿ ਇਹ ਰਿਪੋਰਟ ਕਦੋਂ ਤੱਕ ਸਦਨ ਦੀ ਮੇਜ਼ ਤੇ ਰੱਖੀ ਜਾਵੇਗੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਵੀ ਇਸ ਗੱਲ ਵਿੱਚ ਨਹੀਂ ਜਾਣਾ ਚਾਹੁੰਦਾ ਕਿ ਇਹ ਪਾਈਪਾਂ ਕਿਹੜੀ ਸਰਕਾਰ ਵੇਲੇ ਵਰਤੀਆਂ ਗਈਆਂ ਜਾਂ ਨਹੀਂ ਵਰਤੀਆਂ ਗਈਆਂ। ਸਵਾਲ ਹੈ ਕਿ ਪਿਛਲੇ 30 ਸਾਲਾਂ ਤੋਂ ਇਹ ਪਾਈਪਾਂ ਵਰਤੀਆਂ ਜਾ ਰਹੀਆਂ ਹਨ। ਮੈਨੂੰ ਉਹ ਦਿਨ ਯਾਦ ਹੈ ਜਦੋਂ ਜਾਖੜ ਸਾਹਿਬ ਨੇ ਇਸ ਸਬੰਧੀ ਸਵਾਲ ਕੀਤਾ ਸੀ। ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਪਾਈਪਾਂ ਵਿੱਚ ਕੋਈ ਨੁਕਸ ਹੈ, ਲੇਕਿਨ ਡਬਲਯੂ.ਐਚ.ਓ., ਜਿਹੜੀ ਕਿ ਵਿਸ਼ਵ ਦੀ ਮੰਨੀ-ਪ੍ਰਮੰਨੀ ਸੰਸਥਾ ਹੈ, ਉਸ ਨੇ ਇਹ ਗੱਲ ਆਖੀ ਹੈ। ਦੂਜੀ ਗੱਲ ਇਨ੍ਹਾਂ ਨੇ ਵਿਜੀਲੈਂਸ ਇਨਕੁਆਇਰੀ ਦੀ ਕੀਤੀ ਹੈ। ਬਾਦਲ ਸਰਕਾਰ ਦੇ ਸਮੇਂ ਇਹ ਪਾਈਪਾਂ ਬਿਲਕੁਲ ਨਹੀਂ ਖਰੀਦੀਆਂ ਗਈਆਂ। ਇਹ ਪਹਿਲਾਂ ਵਾਲੀ ਸਰਕਾਰ ਸਮੇਂ ਖਰੀਦੀਆਂ ਗਈਆਂ ਸਨ ਅਤੇ ਕਿਸੇ ਵੀ ਪਾਈਪ ਵਿੱਚ ਕੋਈ ਨੁਕਸ ਨਹੀਂ ਹੈ। ਫਿਰ ਵੀ ਜੇ ਚਾਚਾ ਜੀ ਦੀ ਸੰਤੁਸ਼ਟੀ ਨਹੀਂ ਤਾਂ ਇਹ ਮੇਰੇ ਕੋਲ ਆ ਜਾਣ ਜਾਂ ਮੈਂ ਇਨ੍ਹਾਂ ਕੋਲ ਚਲਾ ਜਾਵਾਂਗਾ ਅਤੇ ਅਸੀਂ ਆਪਸ ਵਿੱਚ ਪੂਰੀ ਡੂੰਘਾਈ ਨਾਲ ਪਤਾ ਕਰ ਲਵਾਂਗੇ। ਇਨ੍ਹਾਂ ਦੀ ਚਿੰਤਾ ਸਾਡੀ ਚਿੰਤਾ ਹੈ ਅਤੇ ਅਸੀਂ ਨਹੀਂ ਚਾਹੁੰਦੇ ਕਿ ਇਨ੍ਹਾਂ ਪਾਈਪਾਂ ਕਾਰਨ ਕਿਸੇ ਦੀ ਹੈਲਥ ਨੂੰ ਕੋਈ ਨੁਕਸਾਨ ਪਹੁੰਚੇ। ਵਿਜੀਲੈਂਸ ਇਨਕੁਆਇਰੀ ਦੀ ਗੱਲ ਬਾਰੇ ਤਾਂ ਮੈਨੂੰ ਪਤਾ ਨਹੀਂ। ਚਾਚਾ ਜੀ, ਜੇਕਰ ਕੋਈ ਇਨਕੁਆਇਰੀ ਰਿਪੋਰਟ ਹੋਈ ਤਾਂ ਉਸ ਦੀ ਵੀ ਤਹਿ ਤੱਕ ਚਲੇ ਜਾਵਾਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 577*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

*For Starred Question No. 577 and reply thereto, please see Appendix-I to this Debates.

## ਸਬ-ਤਹਿਸੀਲ ਸੰਗਤ ਅਧੀਨ ਘੁੱਦਾ-ਕਾਨੂੰਗੋ ਸਰਕਲ ਨੂੰ ਲਿਆਉਣਾ

***447. ਸਰਦਾਰ ਮੱਖਣ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਘੁੱਦਾ ਕਾਨੂੰਗੋ ਸਰਕਲ ਨੂੰ ਸਬ-ਤਹਿਸੀਲ ਸੰਗਤ, ਜ਼ਿਲ੍ਹਾ ਬਠਿੰਡਾ ਵਿੱਚ ਸ਼ਾਮਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਕਦੀ ਲੋਕ ਭਲਾਈ ਦੇ ਕੰਮ ਵਾਸਤੇ ਹਾਂ ਵੀ ਕਹਿ ਦਿਆ ਕਰਨ, ਕੇਵਲ ਨਾਂਹ ਹੀ ਕਹਿੰਦੇ ਹਨ। (ਹਾਸਾ)

**ਮਾਨਯੋਗ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ।

---

## UNSTARRED QUESTIONS AND ANSWERS

## ਰਾਜ ਵਿਚ ਸਕੂਲਾਂ ਨੂੰ ਅਪਗ੍ਰੇਡ ਕਰਨਾ

**117. ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਮੌਜੂਦਾ ਸਰਕਾਰੀ ਸਕੂਲਾਂ ਨੂੰ ਨਿਕਟ ਭਵਿੱਖ ਵਿੱਚ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਲਈ ਕੀ ਕਸੌਟੀ ਅਪਣਾਏ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਸਰਕਾਰ ਨੇ ਸਾਲ 2008-09 ਦੌਰਾਨ ਲਗਭਗ 141 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ 351 ਪੇਂਡੂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੇ (ਸਮੇਤ ਕੁਝ ਹਾਈ ਸਕੂਲਾਂ ਦੇ) ਬੁਨਿਆਦੀ ਢਾਂਚੇ ਨੂੰ ਮਜ਼ਬੂਤ ਕਰਨ ਦਾ ਕੰਮ ਸ਼ੁਰੂ ਕੀਤਾ ਹੈ ਜਿਸ ਵਿੱਚ ਨਵੇਂ ਕਲਾਸ-ਰੂਮਾਂ ਅਤੇ ਹੋਰ ਕਮਰਿਆਂ ਦੀ ਉਸਾਰੀ, ਲੋੜ ਅਨੁਸਾਰ ਚਾਰ ਦੀਵਾਰੀਆਂ ਦੀ ਉਸਾਰੀ, ਪ੍ਰਯੋਗਸ਼ਾਲਾ ਸਹੂਲਤਾਂ, ਲਾਇਬਰੇਰੀ ਸਹੂਲਤਾਂ, ਖੇਡਾਂ ਦਾ ਸਾਜੋ-ਸਮਾਨ ਅਤੇ ਫ਼ਰਨੀਚਰ ਆਦਿ ਸ਼ਾਮਲ ਹਨ। ਇਨ੍ਹਾਂ ਸਕੂਲਾਂ ਵਿੱਚ +1 ਅਤੇ +2 ਪੱਧਰ ਤੇ ਆਰਟਸ, ਕਮਰਸ, ਸਾਇੰਸ (ਮੈਡੀਕਲ ਅਤੇ ਨਾਨ-ਮੈਡੀਕਲ) ਅਤੇ ਵੋਕੇਸ਼ਨਲ ਦੀਆਂ ਚਾਰੇ ਸਟਰੀਮਾਂ ਨੂੰ ਚਲਾਉਣ ਦਾ ਭਰਪੂਰ ਯਤਨ ਕੀਤਾ ਜਾਵੇਗਾ। ਜੇਕਰ ਕੋਈ ਮੌਜੂਦਾ ਸਕੂਲ ਹਾਈ ਸਕੂਲ ਹੋਵੇ ਤਾਂ ਉਸਦਾ ਦਰਜਾ ਸੀਨੀਅਰ ਸੈਕੰਡਰੀ ਸਕੂਲ ਤੱਕ ਵਧਾ ਦਿੱਤਾ ਜਾਵੇਗਾ। ਇਨ੍ਹਾਂ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਸਾਰੀਆਂ ਖਾਲੀ ਅਸਾਮੀਆਂ ਭਰੀਆਂ ਜਾਣਗੀਆਂ।

ਇਨ੍ਹਾਂ ਸਕੂਲਾਂ ਦੀ ਚੋਣ ਕਰਨ ਸਮੇਂ ਹੇਠ ਲਿਖੇ ਤੱਥਾਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ।

ਸਮੁੱਚੇ ਰਾਜ ਵਿੱਚ ਅਤੇ ਵੱਖ-ਵੱਖ ਜ਼ਿਲ੍ਹਿਆਂ ਤੇ ਬਲਾਕਾਂ ਵਿੱਚ ਨਪੀ-ਤੁਲੀ ਵੰਡ, ਪਿੰਡ ਦੀ ਭੂਗੋਲਿਕ ਸਥਿਤੀ, ਪਿੰਡ ਦੀ ਇਤਿਹਾਸਕ ਤੇ ਧਾਰਮਿਕ ਮਹੱਤਤਾ, ਸਕੂਲਾਂ ਵਿੱਚ ਮੌਜੂਦਾ ਬੁਨਿਆਦੀ ਢਾਂਚੇ ਦਾ ਮਿਆਰ, ਸਮੇਤ ਉਪਲਬਧ ਜ਼ਮੀਨ, ਵਿਦਿਆਰਥੀਆਂ

ਅਤੇ ਅਧਿਆਪਕਾਂ ਦੀ ਮੌਜੂਦਾ ਗਿਣਤੀ, ਫ਼ੀਡਰ ਹਾਈ ਸਕੂਲਾਂ ਦੀ ਮੌਜੂਦਗੀ ਅਤੇ ਦੂਰੀ ਅਤੇ ਇਨ੍ਹਾਂ ਸਕੂਲਾਂ ਤੋਂ ਦਾਖ਼ਲ ਹੋਣ ਵਾਲੇ ਸੰਭਾਵੀ ਵਿਦਿਆਰਥੀਆਂ ਦੀ ਆਮਦ ਅਤੇ ਚੁਣੇ ਗਏ ਸੀਨੀਅਰ ਸੈਕੰਡਰੀ ਸਕੂਲਾਂ ਤੋਂ ਬਾਕੀ ਸਕੂਲਾਂ ਦੀ ਦੂਰੀ।

---

## ਸਬ-ਡਿਵੀਜ਼ਨ ਖਰੜ ਅਤੇ ਮੋਹਾਲੀ ਵਿੱਚ ਸਕੂਲਾਂ ਦੀ ਗਿਣਤੀ

**118. ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਖਰੜ ਅਤੇ ਮੋਹਾਲੀ ਸਬ-ਡਵੀਜ਼ਨਾਂ ਵਿੱਚ ਵੱਖ-ਵੱਖ ਸਰਕਾਰੀ ਐਲੀਮੈਂਟਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ ;

(ਅ) ਕੀ ਇਨ੍ਹਾਂ ਸਕੂਲਾਂ ਵਿੱਚ ਅਧਿਆਪਕਾਂ ਦੀ ਕੋਈ ਘਾਟ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਸ਼੍ਰੇਣੀਵਾਰ ਵੇਰਵੇ ਕੀ ਹਨ ਅਤੇ ਇਸ ਘਾਟ ਨੂੰ ਕਦੋਂ ਤੱਕ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਰਕਟਰ ਉਪਿੰਦਰਜੀਤ ਕੌਰ** : (ੳ) ਖਰੜ ਅਤੇ ਮੁਹਾਲੀ ਸਬ-ਡਵੀਜ਼ਨਾਂ ਵਿੱਚ ਵੱਖ-ਵੱਖ ਸਰਕਾਰੀ ਐਲੀਮੈਂਟਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਬਲਾਕ ਵਾਈਜ਼ ਗਿਣਤੀ ਅਨੁਲੱਗ 'ੳ' ਤੇ ਦਿੱਤੀ ਜਾਂਦੀ ਹੈ।

(ਅ) ਹਾਂ, ਇਨ੍ਹਾਂ ਸਰਕਾਰੀ ਸਕੂਲਾਂ ਵਿਚ ਅਧਿਆਪਕਾਂ ਦੀ ਕੁੱਝ ਘਾਟ ਹੈ ਜਿਸ ਦਾ ਵੇਰਵਾ ਅਨੁਲੱਗ 'ਅ' ਤੇ ਦਿੱਤਾ ਗਿਆ ਹੈ। ਇਹ ਘਾਟ ਅਧਿਆਪਕਾਂ ਦੀ ਚੱਲ ਰਹੀ ਸਿੱਧੀ ਭਰਤੀ ਤੋਂ ਬਾਅਦ ਛੇਤੀ ਹੀ ਪੂਰੀ ਕਰ ਦਿੱਤੀ ਜਾਵੇਗੀ।

ਖਰੜ ਅਤੇ ਮੋਹਾਲੀ ਸਬ-ਡਵੀਜ਼ਨਾਂ ਵਿਚ ਸਰਕਾਰੀ ਐਲੀਮੈਂਟਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਦੀ ਬਲਾਕਵਾਈਜ ਗਿਣਤੀ :—

(ੳ) ਖਰੜ ਸਬ-ਡਵੀਜ਼ਨ

**ਸਰਕਾਰੀ ਸਕੂਲਾਂ ਦੀ ਗਿਣਤੀ**

| ਬਲਾਕ ਦਾ ਨਾਂ | ਐਲੀਮੈਂਟਰੀ 1ਲੀ ਤੋਂ 5ਵੀਂ | ਐਲੀਮੈਂਟਰੀ 6ਵੀਂ ਤੋਂ 8ਵੀਂ | ਹਾਈ | ਸੀਨੀਅਰ ਸੈਕੰਡਰੀ |
|---|---|---|---|---|
| ਖਰੜ-1 | 11 | 06 | 06 | 03 |
| ਖਰੜ-2 | 37 | 07 | 09 | 03 |
| ਖਰੜ-3 | — | 03 | 02 | 0 |
| ਮਾਜਰੀ | 26 | 08 | 06 | 04 |
| ਕੁਰਾਲੀ | 29 | 06 | 01 | 03 |

**[ਸਿੱਖਿਆ ਮੰਤਰੀ]**

(ਅ) ਮੋਹਾਲੀ ਸਬ-ਡਵੀਜ਼ਨ

**ਸਰਕਾਰੀ ਸਕੂਲਾਂ ਦੀ ਗਿਣਤੀ**

| ਬਲਾਕ ਦਾ ਨਾਂ | ਐਲੀਮੈਂਟਰੀ 1ਲੀ ਤੋਂ 5ਵੀਂ | ਐਲੀਮੈਂਟਰੀ 6ਵੀਂ ਤੋਂ 8ਵੀਂ | ਹਾਈ | ਸੀਨੀਅਰ ਸੈਕੰਡਰੀ |
|---|---|---|---|---|
| ਖਰੜ-1 | 30 | — | 1 | 0 |
| ਖਰੜ-2 | — | 0 | 1 | 1 |
| ਖਰੜ-3 | 47 | 7 | 7 | 5 |
| ਮਾਜਰੀ | — | 1 | 0 | 0 |

ਖਰੜ ਅਤੇ ਮੋਹਾਲੀ ਸਬ-ਡਵੀਜ਼ਨਾਂ ਵਿੱਚ ਸਰਕਾਰੀ ਐਲੀਮੈਂਟਰੀ, ਹਾਈ ਅਤੇ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਅਧਿਆਪਕਾਂ ਦੀ ਘਾਟ ਦਾ ਵੇਰਵਾ :—

(ੳ) ਖਰੜ ਸਬ-ਡਵੀਜ਼ਨ

**ਸਰਕਾਰੀ ਸਕੂਲਾਂ ਦੀ ਗਿਣਤੀ**

| ਲੜੀ ਨੰ: | ਸਿੱਖਿਆ ਬਲਾਕ ਦਾ ਨਾਂ | ਐਲੀਮੈਂਟਰੀ 1ਲੀ ਤੋਂ 5ਵੀਂ | ਐਲੀਮੈਂਟਰੀ 6ਵੀਂ ਤੋਂ 8ਵੀਂ | ਹਾਈ | ਹਾਈ ਮੁੱਖ ਅਧਿਆਪਕ | ਸੀਨੀਅਰ ਸੈਕੰਡਰੀ | ਸੀਨੀਅਰ ਸੈਕੰਡਰੀ ਪ੍ਰਿੰਸੀਪਲ |
|---|---|---|---|---|---|---|---|
| 1 | ਖਰੜ-1 | 2 | 1 | 2 | — | 3 | 1 |
| 2 | ਖਰੜ-2 | 24 | — | — | — | 1 | 3 |
| 3 | ਖਰੜ-3 | — | — | — | — | — | — |
| 4 | ਕੁਰਾਲੀ | 10 | — | — | — | 6 | 2 |
| 5 | ਮਾਜਰੀ | 20 | 04 | 1 | — | 12 | 3 |

(ਅ) ਮੋਹਾਲੀ ਸਬ-ਡਵੀਜ਼ਨ

**ਸਰਕਾਰੀ ਸਕੂਲਾਂ ਦੀ ਗਿਣਤੀ**

| ਲੜੀ ਨੰ: | ਸਿੱਖਿਆ ਬਲਾਕ ਦਾ ਨਾਂ | ਐਲੀਮੈਂਟਰੀ 1ਲੀ ਤੋਂ 5ਵੀਂ | ਐਲੀਮੈਂਟਰੀ 6ਵੀਂ ਤੋਂ 8ਵੀਂ | ਹਾਈ | ਹਾਈ ਮੁੱਖ ਅਧਿਆਪਕ | ਸੀਨੀਅਰ ਸੈਕੰਡਰੀ | ਸੀਨੀਅਰ ਸੈਕੰਡਰੀ ਪ੍ਰਿੰਸੀਪਲ |
|---|---|---|---|---|---|---|---|
| 1 | ਖਰੜ-1 | 12 | 1 | — | — | — | — |
| 2 | ਖਰੜ-2 | — | — | — | — | — | — |
| 3 | ਖਰੜ-3 | 27 | — | 3 | — | 3 | 1 |
| 4 | ਮਾਜਰੀ | — | — | — | — | — | — |

## ਲਿੰਕ ਸੜਕਾਂ ਬਣਾਉਣਾ

**119. ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2007-08 ਦੇ ਦੌਰਾਨ ਵਿਧਾਨ ਸਭਾ ਚੋਣ ਹਲਕਾ ਖਰੜ ਵਿੱਚ ਬਣਾਈਆਂ ਗਈਆਂ ਨਵੀਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ਅਤੇ ਉਕਤ ਸਮੇਂ ਦੌਰਾਨ ਮੁਰੰਮਤ ਕੀਤੀਆਂ ਗਈਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ਅਤੇ ਮੁਰੰਮਤ ਯੋਗ ਲਿੰਕ ਸੜਕਾਂ ਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਖਰੜ ਵਿਧਾਨ ਸਭਾ ਹਲਕੇ ਵਿੱਚ ਸਾਲ 2007-08 ਦੌਰਾਨ 13 ਨਵੀਆਂ ਸੜਕਾਂ, ਲੰਬਾਈ 12.51 ਕਿਲੋਮੀਟਰ, ਲਾਗਤ ਰੁ: 171.89 ਲੱਖ ਨਾਲ ਉਸਾਰੀ ਕੀਤੀ ਗਈ ਅਤੇ 8 ਸੜਕਾਂ, ਲੰਬਾਈ 5.74 ਕਿਲੋਮੀਟਰ ਲਾਗਤ ਰੁ: 32.74 ਲੱਖ ਨਾਲ ਰਿਪੇਅਰ ਕੀਤੀਆਂ ਗਈਆਂ ਹਨ। 16 ਸੜਕਾਂ ਰਿਪੇਅਰ ਲਈ ਡਿਊ ਹਨ, ਜਿਨ੍ਹਾਂ ਵਿੱਚੋਂ 10 ਸੜਕਾਂ ਜਿਨ੍ਹਾਂ ਦੀ ਲੰਬਾਈ 12.29 ਕਿਲੋਮੀਟਰ ਹੈ, ਰੁ: 100.32 ਲੱਖ ਦੀ ਲਾਗਤ ਨਾਲ ਪ੍ਰਗਤੀ ਅਧੀਨ ਹਨ। ਵੇਰਵਾ ਅਨੁਲੱਗ 'ੳ' ਤੇ ਹੈ।

**ANNEXURE "A"**

**New Link Roads Constructed in Assembly Constituency Kharar During 2007-08**

| Sr. No. | Name of road | Technical Sanction Length (in km) | Technical Sanction Amount (in lac) | Remarks |
|---|---|---|---|---|
| 1 | 2 | 3 | 4 | 5 |
| 1 | Phirni Vill. Kambala | 0.61 | 7.28 | Completed |
| 2 | Vill. Sohana to Phirni to Baddri Narayan Mandir | 0.18 | 2.25 | —do— |
| 3 | Vill. Sohana to Tobha | 0.23 | 3.59 | —do— |
| 4 | Vill. Dharmgarh to Saffipur | 1.75 | 29.13 | —do— |
| 5 | Vill. Saneta De Phirni | 0.88 | 11.25 | —do— |
| 6 | Vill. Durali De Phirni | 0.78 | 9.46 | —do— |
| 7 | Harijan Bassti Manauli | 0.50 | 6.31 | —do— |
| 8 | Vill. Jheurheri to Nadiali Road | 1.25 | 16.13 | —do— |
| 9 | Phirni Vill. Baliali | 1.42 | 19.66 | —do— |
| 10 | Machipur Phirni | 0.46 | 5.97 | P.C. Yet to be laid |
| 11 | Radiala to Ghatour | 1.00 | 11.43 | Completed |
| 12 | Batta to Randhawa road | 1.53 | 26.45 | —do— |
| 13 | Machhipur to Bhateri | 1.92 | 22.98 | P.C. Yet to be laid |
| | Total | 12.51 | 171.89 | |

**[Agriculture Minister]**

**Link Roads Repaired in Assembly Constituency Kharar During 2007-08**

| Sr. No. | Name of road | Road code | Estimated Cost Length (in km) | Estimated Cost Amount (in lac) | Remarks |
|---|---|---|---|---|---|
| 1 | 2 | 3 | 4 | 5 | 6 |
| 1 | App. Road to Gurdwara Saini Majra | 3036a | 0.87 | 4.62 | Completed |
| 2 | Dharmgarh School | 3042a | 0.220 | 100 | —do— |
| 3 | Jheurheri Alipur | 3043a | 0.980 | 5.28 | —do— |
| 4 | Phirni Matran | 3045a | 0.290 | 1.79 | —do— |
| 5 | Gurudwara Manak | 3048a | 1.120 | 7.45 | —do— |
| 6 | Approach road to School Bhagomajra | 3048b | 0.720 | 3.78 | —do— |
| 7 | Gurudwara Durali Patti Kamboj L/R | 3048c | 0.250 | 1.70 | —do— |
| 8 | Approach road to | 3088 | 1.290 | 7.06 | —do— |
| | Total | | 5.74 | 32.74 | |

**Link Roads Due for Repair in Assembly Constituency Kharar**

| Sr. No. | Name of road | Road code | Estimated Cost Length (in km) | Estimated Cost Amount (in lac) | Remarks |
|---|---|---|---|---|---|
| 1 | 2 | 3 | 4 | 5 | 6 |
| 1 | Sekhanmajra Kurra | U-2034a | 1.23 | 9.85 | Work in Progress |
| 2 | Bakarpur Rurka | U-2044a | 0.97 | 8.24 | Ditto |

| | | | | | |
|---|---|---|---|---|---|
| 3 | Approach road to Navadec Prosthetic Centre in village Bhabat from Ambala Chandigarh road | U-2046 | 0.83 | 4.79 | Ditto |
| 4 | Tangori to Manakpur | U-2099 | 2.40 | 25.36 | Ditto |
| 5 | Gharuan to Karamkot | U-2003 | 0.50 | 4.10 | Ditto |
| 6 | Gharuan Batt road to Gharuan Sakruala | U-2004 | 0.40 | 3.20 | Ditto |
| 7 | Phirni Popna | U-2010a | 0.90 | 7.20 | Ditto |
| 8 | App. road to Chuharmajra | U-2021 | 2.03 | 16.24 | Ditto |
| 9 | Kharar Banur road to tongri Kurra Kurri Barri Bakkarpur Kandiala to Jagatpur | U-2032 | 2.73 | 18.94 | Ditto |
| 10 | Bakarpur to Gurdwara Sahib | U-2044b | 0.30 | 2.40 | Ditto |
| | Total : | | 12.29 | 100.32 | |
| 11 | Alipur to Gurdwara Sahib | U-2047 | 0.50 | 4.75 | To be taken up for repair later |
| 12 | Chapper Chirri Khurd to Chapper Chiri Kalan | U-2049 | 3.67 | 44.00 | Ditto |
| 13 | Kharar Banur road to Village Shampura | U-2128 | 1.20 | 14.70 | Ditto |
| 14 | App. road to vill. Badali School | U-2012 | 0.55 | 4.40 | Ditto |
| 15 | Tripri Gurdwara Sahib | U-2016c | 0.40 | 3.20 | Ditto |
| 16 | Bakarpur to Gurdwara Sahib | U-2043b | 0.30 | 2.80 | Ditto |

## ਨਹਿਰੀ ਪ੍ਰਣਾਲੀ ਦਾ ਨਵਰੂਪਣ

**120. ਸਰਦਾਰ ਕੰਵਰਜੀਤ ਸਿੰਘ ਬਰਾੜ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਉਨ੍ਹਾਂ ਨਹਿਰਾਂ ਅਤੇ ਇਨ੍ਹਾਂ ਦੇ ਰਜਬਾਹਿਆਂ ਦੀ ਲੰਬਾਈ ਕਿੰਨੀ ਹੈ ਜਿਨ੍ਹਾਂ ਦਾ ਵਿੱਤੀ ਸਾਲ 2007-08 ਵਿੱਚ (ਮਿਤੀ ਅੰਤ ਤੱਕ) ਨਵਰੂਪਣ ਕੀਤਾ ਗਿਆ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਵਿੱਤੀ ਸਾਲ 2007-08 ਦੌਰਾਨ ਫ਼ਸਟ ਪਟਿਆਲਾ ਫ਼ੀਡਰ ਦੀ 23.17 ਕਿਲੋਮੀਟਰ ਲੰਬਾਈ ਵਿੱਚ ਸਾਇਡ ਲਾਇਨਿੰਗ ਦਾ ਕੰਮ ਅਤੇ 23.50 ਕਿਲੋਮੀਟਰ ਦੀ ਲੰਬਾਈ ਵਿੱਚ ਸੈਕਿੰਡ ਪਟਿਆਲਾ ਫੀਡਰ ਦੀ ਡੀਜ਼ਾਇਨ ਸਮਰੱਥਾ ਬਹਾਲ ਕਰਨ ਦਾ ਕੰਮ ਮੁਕੰਮਲ ਕੀਤਾ ਗਿਆ ਹੈ। ਇਸ ਤੋਂ ਇਲਾਵਾ 357.43 ਕਿਲੋਮੀਟਰ ਦੀ ਲੰਬਾਈ ਵਿੱਚ ਰਜਬਾਹਿਆਂ/ਮਾਇਨਰਾਂ ਦੀ ਰੀਹੈਬਿਲੀਟੇਸ਼ਨ ਦੇ ਕੰਮ ਮਿਤੀ 31 ਮਾਰਚ, 2008 ਤੱਕ ਮੁਕੰਮਲ ਕਰਨ ਦੀ ਤਜਵੀਜ਼ ਹੈ।

---

## ਪਿੰਡ ਭੁੱਡਾ ਨੂੰ ਨਗਰ ਪੰਚਾਇਤ ਜ਼ੀਰਕਪੁਰ ਵਿੱਚ ਸ਼ਾਮਿਲ ਕਰਨਾ

**121. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਉਨ੍ਹਾਂ ਪਿੰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਦੀ ਜ਼ਮੀਨ ਨਗਰ ਪੰਚਾਇਤ, ਜ਼ੀਰਕਪੁਰ ਵਿੱਚ ਸ਼ਾਮਿਲ ਕੀਤੀ ਗਈ ਹੈ ;

(ਅ) ਕੀ ਸਰਕਾਰ ਪਿੰਡ ਭੁੱਡਾ ਦੀ ਜ਼ਮੀਨ ਨੂੰ ਉਕਤ ਨਗਰ ਪੰਚਾਇਤ ਵਿੱਚ ਸ਼ਾਮਿਲ ਕਰਨ ਦੀ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿੱਚ ਅਧਿਸੂਚਨਾ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ :** (ੳ) ਨਗਰ ਕੌਂਸਲ, ਜ਼ੀਰਕਪੁਰ ਦੇ ਏਰੀਏ ਵਿੱਚ ਹੇਠ ਲਿਖੇ ਪਿੰਡਾਂ ਦੀ ਜ਼ਮੀਨ ਸ਼ਾਮਿਲ ਕੀਤੀ ਗਈ ਹੈ :—

1. ਜ਼ੀਰਕਪੁਰ
2. ਲੋਹਗੜ੍ਹ
3. ਹਿੰਮਤਗੜ੍ਹ
4. ਬਿਸ਼ਨਗੜ੍ਹ
5. ਬਿਸ਼ਨਪੁਰਾ
6. ਬਲਟਾਣਾ
7. ਢਕੋਲੀ
8. ਭਬਾਤ

9. ਪੀਰ ਮੁਛੱਲਾ
10. ਕਿਸ਼ਨਪੁਰਾ
11. ਗਾਜ਼ੀਪੁਰ
12. ਨਾਭਾ
13. ਸਿੰਘਪੁਰਾ

(ਅ) ਪਿੰਡ ਭੁੱਡਾ ਦੀ ਜ਼ਮੀਨ ਨੂੰ ਨਗਰ ਕੌਂਸਲ ਜ਼ੀਰਕਪੁਰ ਦੀ ਹੱਦ ਵਿੱਚ ਸ਼ਾਮਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

**ਸਰਕਾਰੀ ਕਾਲਜ ਜ਼ੀਰਾ ਵਿੱਚ ਅਧਿਆਪਕਾਂ ਦੀਆਂ ਖਾਲੀ ਅਸਾਮੀਆਂ**

**122. ਸ਼੍ਰੀ ਨਰੇਸ਼ ਕੁਮਾਰ ਜ਼ੀਰਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਰਕਾਰੀ ਕਾਲਜ, ਜ਼ੀਰਾ ਵਿੱਚ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਇਸ ਵਿੱਚ ਕੰਮ ਕਰ ਰਹੇ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕਾਲਜ ਵਿੱਚ ਅਧਿਆਪਕਾਂ ਦੀਆਂ ਖਾਲੀ ਪਾਈਆਂ ਅਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ਅਤੇ ਇਸ ਵਿੱਚ ਸਾਇੰਸ ਵਿਸ਼ੇ ਨੂੰ ਸ਼ੁਰੂ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਸਰਕਾਰੀ ਕਾਲਜ, ਜ਼ੀਰਾ ਵਿਖੇ ਲੈਕਚਰਾਰਾਂ ਦੀਆਂ 8 ਮਨਜ਼ੂਰਸ਼ੁਦਾ ਅਸਾਮੀਆਂ ਹਨ। ਸਰਕਾਰੀ ਕਾਲਜ, ਜ਼ੀਰਾ ਵਿਖੇ ਲੈਕਚਰਾਰਾਂ ਦੀਆਂ ਸ਼੍ਰੇਣੀਵਾਰ ਮਨਜ਼ੂਰਸ਼ੁਦਾ ਅਸਾਮੀਆਂ ਹੇਠ ਅਨੁਸਾਰ ਹਨ :—

| | |
|---|---|
| ਅੰਗਰੇਜ਼ੀ | 1 |
| ਪੰਜਾਬੀ | 1 |
| ਹਿੰਦੀ | 1 |
| ਕੰਪਿਊਟਰ ਸਾਇੰਸ | 1 |
| ਸਰੀਰਕ ਸਿੱਖਿਆ | 1 |
| ਇਤਿਹਾਸ | 1 |
| ਅਰਥ-ਸ਼ਾਸਤਰ | 1 |
| ਰਾਜਨੀਤੀ ਸ਼ਾਸਤਰ | 1 |

**[ਸਿੱਖਿਆ ਮੰਤਰੀ]**

ਇਸ ਸਮੇਂ ਖਾਲੀ ਅਸਾਮੀਆਂ ਤੇ ਸਰੀਰਕ ਸਿੱਖਿਆ ਅਤੇ ਪੰਜਾਬੀ ਦੇ ਦੋ ਪਾਰਟ-ਟਾਈਮ ਲੈਕਚਰਾਰ ਅਤੇ ਛੇ ਖਾਲੀ ਅਸਾਮੀਆਂ ਵਿਰੁੱਧ, ਅਰਥ-ਸ਼ਾਸਤਰ, ਰਾਜਨੀਤੀ ਸ਼ਾਸਤਰ, ਇਤਿਹਾਸ, ਭੂਗੋਲ, ਹਿੰਦੀ ਅਤੇ ਅੰਗਰੇਜ਼ੀ ਦੇ ਬਤੌਰ ਗੈਸਟ ਫੈਕਲਟੀ ਇੱਕ-ਇੱਕ ਲੈਕਚਰਾਰ ਕੰਮ ਕਰ ਰਹੇ ਹਨ।

(ਅ) ਸਰਕਾਰ ਵੱਲੋਂ ਲੈਕਚਰਾਰਾਂ ਦੀਆਂ 265 ਖਾਲੀ ਅਸਾਮੀਆਂ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਰਾਹੀਂ ਭਰਨ ਲਈ ਪਹਿਲਾਂ ਹੀ ਕਾਰਵਾਈ ਆਰੰਭੀ ਹੋਈ ਹੈ। ਭਰਤੀ ਸਬੰਧੀ ਉਕਤ ਕਾਰਵਾਈ ਮੁਕੰਮਲ ਹੋਣ ਤੋਂ ਬਾਅਦ ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਉਪਰਾਲੇ ਕੀਤੇ ਜਾਣਗੇ। ਸਾਇੰਸ ਗਰੁੱਪ ਸਾਲ 1995 ਵਿੱਚ ਬੰਦ ਕਰ ਦਿੱਤੀ ਗਈ ਸੀ ਕਿਉਂਕਿ ਵਿਦਿਆਰਥੀਆਂ ਦੀ ਗਿਣਤੀ ਨਿਸ਼ਚਿਤ 10 ਵਿਦਿਆਰਥੀਆਂ ਦੇ ਮਿਆਰ ਨਾਲੋਂ ਘੱਟ ਸੀ। ਭਵਿੱਖ ਵਿੱਚ ਲੋੜ ਅਤੇ ਮਿਆਰ ਅਨੁਸਾਰ ਇਸ ਨੂੰ ਮੁੜ ਸੁਰਜੀਤ ਕੀਤਾ ਜਾ ਸਕਦਾ ਹੈ।

---

## ਸੰਤ ਪ੍ਰੇਮ ਸਿੰਘ ਯਾਦਗਾਰੀ ਗੇਟ ਦੀ ਉਸਾਰੀ

123. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਕਪੂਰਥਲਾ ਵਿੱਚ ਬੇਗੋਵਾਲ ਵਿਖੇ ਸੰਤ ਪ੍ਰੇਮ ਸਿੰਘ ਯਾਦਗਾਰੀ ਗੇਟ ਦੀ ਉਸਾਰੀ ਦੇ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਦੀ ਉਸਾਰੀ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬੇਗੋਵਾਲ ਜ਼ਿਲ੍ਹਾ ਕਪੂਰਥਲਾ ਵਿਖੇ ਸੰਤ ਪ੍ਰੇਮ ਸਿੰਘ ਮੈਮੋਰੀਅਲ ਗੇਟ ਦੀ ਉਸਾਰੀ ਦਾ ਕੰਮ 80 ਪ੍ਰਤੀਸ਼ਤ ਤੱਕ ਮੁਕੰਮਲ ਕਰ ਲਿਆ ਗਿਆ ਹੈ ਅਤੇ ਬਾਕੀ ਦਾ ਕੰਮ ਮਈ, 2008 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

---

## ਅੰਗਰੇਜ਼ੀ ਅਧਿਆਪਕਾਂ ਦੀਆਂ ਅਸਾਮੀਆਂ

124. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਸਰਕਾਰੀ ਹਾਈ ਸਕੂਲਾਂ ਵਿੱਚ ਅੰਗਰੇਜ਼ੀ ਅਧਿਆਪਕਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਛੇਵੀਂ ਤੋਂ ਦੱਸਵੀਂ ਜਮਾਤ ਤੱਕ ਅੰਗਰੇਜ਼ੀ ਪੜ੍ਹਾਉਣ ਲਈ ਉਚੇਚੇ ਤੌਰ ਤੇ ਕੋਈ ਅੰਗਰੇਜ਼ੀ ਅਧਿਆਪਕ ਨਹੀਂ ਹਨ। ਛੇਵੀਂ ਤੋਂ ਦਸਵੀਂ ਜਮਾਤ ਤੱਕ ਸੋਸ਼ਲ ਸਾਇੰਸ ਮਾਸਟਰਜ਼/ਮਿਸਟ੍ਰੈਸਜ਼ ਦੁਆਰਾ ਹੀ ਅੰਗਰੇਜ਼ੀ ਪੜ੍ਹਾਈ ਜਾਂਦੀ ਹੈ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਅੰਗਰੇਜ਼ੀ ਪੜ੍ਹਾਉਣ ਲਈ ਪਹਿਲੀ ਵਾਰ ਰਾਜ ਸਰਕਾਰ 1000 ਅੰਗਰੇਜ਼ੀ ਮਾਸਟਰਜ਼/ਮਿਸਟ੍ਰੈਸਜ਼ ਦੀ ਭਰਤੀ ਕਰ ਰਹੀ ਹੈ। ਅੰਗਰੇਜ਼ੀ ਮਾਸਟਰਜ਼/ਮਿਸਟ੍ਰੈਸਜ਼ ਦੀਆਂ ਅਸਾਮੀਆਂ ਦਾ ਜ਼ਿਲ੍ਹਾਵਾਰ ਵੇਰਵਾ ਅਨੁਲੱਗ "ੳ" ਤੇ ਹੈ।

10 + 1 ਅਤੇ 10+2 ਜਮਾਤਾਂ ਨੂੰ ਅੰਗਰੇਜ਼ੀ ਲੈਕਚਰਾਰਾਂ ਦੁਆਰਾ ਅੰਗਰੇਜ਼ੀ ਵਿਸ਼ਾ ਪੜ੍ਹਾਇਆ ਜਾਂਦਾ ਹੈ। ਇਹ ਲੈਕਚਰਾਰ ਕਈ ਸਕੂਲਾਂ ਵਿਚ, ਵਰਕਲੋਡ ਅਨੁਸਾਰ, ਛੇਵੀਂ ਤੋਂ ਦਸਵੀਂ ਜਮਾਤਾਂ ਦੇ ਅੰਗਰੇਜ਼ੀ ਪੀਰੀਅਡ ਵੀ ਲੈ ਰਹੇ ਹਨ। ਰਾਜ ਵਿਚ ਜ਼ਿਲ੍ਹਾਵਾਰ ਲੈਕਚਰਾਰ ਅੰਗਰੇਜ਼ੀ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦਾ ਵੇਰਵਾ ਅਨੁਲੱਗ 'ਅ' ਤੇ ਹੈ।

**ਅਨੁਲੱਗ 'ੳ'**

**ਅੰਗ੍ਰੇਜ਼ੀ ਮਾਸਟਰ/ਮਿਸਟ੍ਰੈਸਾਂ ਦੀਆਂ 1000 ਅਸਾਮੀਆਂ ਦਾ ਜ਼ਿਲ੍ਹਾ-ਵਾਰ ਵੇਰਵਾ**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਅੰਗ੍ਰੇਜ਼ੀ ਮਾਸਟਰਜ਼/ਮਿਸਟ੍ਰੈਸਜ਼ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 60 |
| 2 | ਬਰਨਾਲਾ | 28 |
| 3 | ਬਠਿੰਡਾ | 50 |
| 4 | ਫਰੀਦਕੋਟ | 26 |
| 5 | ਫਤਿਹਗੜ੍ਹ ਸਾਹਿਬ | 24 |
| 6 | ਫਿਰੋਜ਼ਪੁਰ | 56 |
| 7 | ਗੁਰਦਾਸਪੁਰ | 72 |
| 8 | ਹੁਸ਼ਿਆਰਪੁਰ | 78 |
| 9 | ਜਲੰਧਰ | 78 |
| 10 | ਕਪੂਰਥਲਾ | 46 |
| 11 | ਲੁਧਿਆਣਾ | 100 |
| 12 | ਮਾਨਸਾ | 28 |
| 13 | ਮੋਗਾ | 48 |
| 14 | ਮੁਕਤਸਰ | 40 |
| 15 | ਨਵਾਂਸ਼ਹਿਰ | 34 |
| 16 | ਪਟਿਆਲਾ | 56 |
| 17 | ਰੋਪੜ | 28 |
| 18 | ਸੰਗਰੂਰ | 70 |
| 19 | ਮੁਹਾਲੀ | 30 |
| 20 | ਤਰਨ ਤਾਰਨ | 48 |
| | ਕੁੱਲ | 1000 |

[ਸਿੱਖਿਆ ਮੰਤਰੀ]

## ਅਨੁਲੱਗ "ਅ"

### ਰਾਜ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਅੰਗਰੇਜ਼ੀ ਲੈਕਚਰਾਰਾਂ ਦੀਆਂ ਮਨਜ਼ੂਰ ਸ਼ੁਦਾ ਪੋਸਟਾਂ ਦਾ ਜ਼ਿਲ੍ਹਾਵਾਰ ਵੇਰਵਾ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਨਜ਼ੂਰਸ਼ੁਦਾ ਅਸਾਮੀਆਂ |
|---|---|---|
| 1 | ਅੰਮ੍ਰਿਤਸਰ | 105 |
| 2 | ਬਠਿੰਡਾ | 78 |
| 3 | ਬਰਨਾਲਾ | 28 |
| 4 | ਫਰੀਦਕੋਟ | 37 |
| 5 | ਫਤਿਹਗੜ੍ਹ ਸਾਹਿਬ | 35 |
| 6 | ਫਿਰੋਜ਼ਪੁਰ | 91 |
| 7 | ਗੁਰਦਾਸਪੁਰ | 129 |
| 8 | ਹੁਸ਼ਿਆਰਪੁਰ | 104 |
| 9 | ਜਲੰਧਰ | 133 |
| 10 | ਕਪੂਰਥਲਾ | 54 |
| 11 | ਲੁਧਿਆਣਾ | 144 |
| 12 | ਮਾਨਸਾ | 47 |
| 13 | ਮੋਗਾ | 75 |
| 14 | ਮੁਕਤਸਰ | 69 |
| 15 | ਨਵਾਂਸ਼ਹਿਰ | 43 |
| 16 | ਪਟਿਆਲਾ | 96 |
| 17 | ਰੋਪੜ | 48 |
| 18 | ਐਸ.ਏ.ਐਸ. ਨਗਰ | 43 |
| 19 | ਤਰਨ ਤਾਰਨ | 56 |
| 20 | ਸੰਗਰੂਰ | 116 |
| | ਜੋੜ | 1531 |

## MATTERS RAISED DURING ZERO HOUR AND STATEMENTS BY THE CHIEF MINISTER AND MINISTERS THEREON

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਇਕ ਅਹਿਮ ਮੁੱਦਾ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਨਾਲ ਸਾਰਾ ਸਮਾਜ ਹੀ ਸ਼ਰਮਸਾਰ ਹੋਇਆ ਹੈ। ਸਾਡੇ ਦੇਸ਼ ਅਤੇ ਖਾਸ ਕਰਕੇ ਸਾਡੇ ਸੂਬੇ ਵਿੱਚ ਲੋਕਾਂ ਦੀ ਧਰਮ ਵਿਚ ਬੜੀ ਆਸਥਾ ਹੈ ਅਤੇ ਧਰਮ ਪ੍ਰਤੀ ਬਹੁਤ ਕੁਰਬਾਨੀਆਂ ਕੀਤੀਆਂ ਹਨ ਅਤੇ ਦੇ ਵੀ ਰਹੇ ਹਾਂ। ਕੁਝ ਦਿਨ ਪਹਿਲਾਂ ਤਰਕਸ਼ੀਲਾਂ ਵੱਲੋਂ ਕਿਤਾਬਾਂ ਛਾਪੀਆਂ ਗਈਆਂ ਹਨ ਜੋ ਕਿ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਇਹ ਪੰਜਾਬ ਵਿਚ ਅਤੇ ਖਾਸ ਕਰਕੇ ਸਾਡੇ ਫਾਜ਼ਿਲਕਾ ਵਿਚ ਵੰਡੀਆਂ ਵੀ ਗਈਆਂ ਹਨ। ਇਸ ਵਿਚ ਰਮਾਇਣ ਬਾਰੇ ਲਿਖਿਆ ਹੈ ਕਿ ਇਹ ਝੂਠ ਬੋਲਦੀ ਹੈ। ਕਾਮੁਕ ਦੇਵੀ ਦੇਵਤਿਆਂ ਬਾਰੇ ਲਿਖਿਆ ਹੈ ਅਤੇ ਅਪ-ਸ਼ਬਦ ਲਿਖੇ ਗਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਵੀ ਕੁਝ ਲਿਖਿਆ ਗਿਆ ਹੈ। ਇਨ੍ਹਾਂ ਕਿਤਾਬਾਂ ਕਰਕੇ ਫਾਜ਼ਿਲਕਾ ਵਿਚ ਧਰਨਾ ਵੀ ਲੱਗਿਆ ਹੈ। ਪਹਿਲੇ ਦਿਨ ਵੀ ਧਰਨਾ ਲਗਾਇਆ ਗਿਆ ਸੀ। ਮੈਂ ਇਸ ਬਾਰੇ ਸੀ.ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਇਸ ਵੱਲ ਧਿਆਨ ਦੇਣ। ਇਹ ਕਿਤਾਬਾਂ ਧਰਮ ਅਤੇ ਦੇਸ਼ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ। ਇਨ੍ਹਾਂ ਦਾ ਪਰਿਣਾਮ ਬੜਾ ਹੀ ਗਲਤ ਨਿਕਲਦਾ ਜਾ ਰਿਹਾ ਹੈ। ਇਨ੍ਹਾਂ ਵਿੱਚ ਇਹੋ ਜਿਹੇ ਸ਼ਬਦ ਲਿਖੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਬੰਦਾ ਬਹੁਤ ਹੀ ਸ਼ਰਮ ਮਹਿਸੂਸ ਕਰਦਾ ਹੈ। ਇਹ ਸ਼ਬਦ ਪੜ੍ਹ ਕੇ ਸੁਣਾਏ ਨਹੀਂ ਜਾ ਸਕਦੇ। ਸੀ. ਐਮ. ਸਾਹਿਬ ਆਪ ਹੀ ਪੜ੍ਹ ਕੇ ਦੇਖ ਲੈਣ। ਇਸ ਦੀ ਜਾਂਚ ਕਰਵਾਈ ਜਾਵੇ ਅਤੇ ਜਿਹੜੇ ਸ਼ਰਾਰਤੀ ਤੱਤ ਹਨ, ਉਨ੍ਹਾਂ ਤੇ ਅੰਕੁਸ਼ ਲਗਾਇਆ ਜਾਵੇ ਅਤੇ ਉਨ੍ਹਾਂ ਨੂੰ ਸਖ਼ਤ ਸਜ਼ਾ ਦਿੱਤੀ ਜਾਵੇ, ਨਾਲ ਹੀ ਇਨ੍ਹਾਂ ਕਿਤਾਬਾਂ ਤੇ ਪਾਬੰਦੀ ਵੀ ਲਗਾਈ ਜਾਵੇ। (ਵਿਘਨ)

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਇਹੋ ਜਿਹੀ ਚੀਜ਼ ਸਦਨ ਦੇ ਨੋਟਿਸ ਵਿਚ ਲਿਆਂਦੀ ਹੈ, ਤੁਹਾਡੇ ਨੋਟਿਸ ਵਿਚ ਲਿਆਂਦੀ ਹੈ ਅਤੇ ਮੇਰੇ ਨੋਟਿਸ ਵਿਚ ਲਿਆਂਦੀ ਹੈ। ਇਹੋ ਜਿਹੀਆਂ ਕਿਤਾਬਾਂ ਜਾਂ ਇਹੋ ਜਿਹਾ ਲਿਟਰੇਚਰ, ਜੋ ਛਾਪਿਆ ਗਿਆ ਹੈ, ਇਸ ਨਾਲ ਧਾਰਮਿਕ ਜਜ਼ਬਾਤਾਂ ਤੇ ਸੱਟ ਵਜਦੀ ਹੈ। ਇਸ ਦਾ ਮੈਨੂੰ ਬੜਾ ਦੁਖ ਹੋਇਆ ਹੈ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਅੱਜ ਹੀ ਕਾਰਵਾਈ ਕੀਤੀ ਜਾਵੇਗੀ, ਇਹ ਮੈਨੂੰ ਕਿਤਾਬ ਦੇ ਦੇਣ। ਮੈਂ ਅੱਜ ਹੀ ਤੁਰੰਤ ਲੀਗਲ ਐਕਸ਼ਨ ਲਵਾਂਗਾ। ਇਹ ਲਿਟਰੇਚਰ ਜ਼ਬਤ ਕੀਤਾ ਜਾਵੇਗਾ ਅਤੇ ਜਿਸ ਨੇ ਇਹ ਲਿਖੀ ਹੈ, ਉਸ ਤੇ ਵੀ ਐਕਸ਼ਨ ਲਿਆ ਜਾਵੇਗਾ। ਅੱਜ ਹੀ ਤੁਰੰਤ ਕਾਰਵਾਈ ਸ਼ੁਰੂ ਕਰ ਦਿੱਤੀ ਜਾਵੇਗੀ। (ਥੰਪਿੰਗ)

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸਪੀਕਰ ਸਾਹਿਬ......।

**ਮਾਨਯੋਗ ਸਪੀਕਰ** : ਜਿਆਨੀ ਜੀ, ਪਲੀਜ਼। ਤੁਹਾਡਾ ਜਵਾਬ ਆ ਗਿਆ ਹੈ। ਕਿਤਾਬ ਤੁਸੀਂ ਹੁਣੇ ਸੀ.ਐਮ. ਸਾਹਿਬ ਨੂੰ ਦੇ ਦਿਓ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਧੰਨਵਾਦ ਜੀ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਇਨ੍ਹਾਂ ਕਿਤਾਬਾਂ ਦੀ ਬਕਾਇਦਾ ਡੀ.ਪੀ.ਆਈ. ਤੋਂ ਮਨਜ਼ੂਰੀ ਲਈ ਹੋਈ ਹੈ।

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਕੋਲ ਕਿਤਾਬ ਆ ਜਾਣੀ ਹੈ। ਉਹ ਦੇਖ ਲੈਣਗੇ। ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਦਨ ਦਾ ਧਿਆਨ ਅਤੇ ਵਿਸ਼ੇਸ਼ ਤੌਰ ਤੇ ਸੀ.ਐਮ. ਸਾਹਿਬ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਕਪੂਰਥਲੇ ਦਾ ਸੈਨਿਕ ਸਕੂਲ ਹਿੰਦੁਸਤਾਨ ਦਾ ਅਜ਼ੀਮ ਇੰਸਟੀਚਿਊਸ਼ਨ ਹੈ। ਬਹੁਤ ਸਾਰੇ ਹੋਣਹਾਰ ਸਟੂਡੈਂਟਸ ਉਥੋਂ ਪੜ੍ਹ ਕੇ ਅਹਿਮ ਅਹੁਦਿਆਂ ਤੇ ਬਿਰਾਜਮਾਨ ਹੋਏ ਹਨ। ਹਰਿਆਣਾ ਦੇ ਚੀਫ਼ ਮਨਿਸਟਰ ਸ਼੍ਰੀ ਭੁਪਿੰਦਰ ਸਿੰਘ ਹੁੱਡਾ ਵੀ ਉਥੇ ਪੜ੍ਹੇ ਹਨ ਪਰ ਅਖਬਾਰਾਂ ਵਿਚ ਆਇਆ ਹੈ, ਇੰਪਾਰਟੈਂਟ ਨਿਊਜ਼ ਪੇਪਰ ਜਿਵੇਂ ਟ੍ਰਿਬਿਊਨ, ਹਿੰਦੁਸਤਾਨ ਟਾਈਮਜ਼ ਵਿਚ ਆਇਆ ਹੈ ਕਿ ਸੈਨਿਕ ਸਕੂਲ ਨੂੰ ਹਟਾ ਕੇ ਉਸ ਜਗ੍ਹਾ ਤੇ ਹੋਟਲ ਖੜ੍ਹਾ ਕੀਤਾ ਜਾਵੇਗਾ। ਇਹ ਸਾਡੀ ਰਿਆਸਤ ਦਾ ਪੈਲੇਸ ਆਫ ਵਰਸਾਈਲ ਇਨ ਫਰਾਂਸ ਵਾਂਗ ਹੈ। ਇਹ ਇੰਡੀਆ ਦੇ ਫਾਈਨੈਸਟ ਆਰਕੀਟੈਕਚਰਜ਼ ਵਿੱਚੋਂ ਇੱਕ ਹੈ। ਇਹ ਹੈਰੀਟੇਜ ਸਾਈਟ ਹੈ। ਕੀ ਆਨਰੇਬਲ ਸੀ.ਐਮ. ਸਾਹਿਬ ਇਸ ਸਦਨ ਵਿੱਚ ਇਸ ਖਦਸ਼ੇ ਨੂੰ ਦੂਰ ਕਰਨਗੇ ? ਅਗਰ ਉਥੇ ਹੋਟਲ ਬਣਾਉਣ ਦੀ ਪਰਪੋਜ਼ਲ ਨਹੀਂ ਤਾਂ ਮੈਂ ਇਨ੍ਹਾ ਦਾ ਰਿਣੀ ਹਾਂ ਕਿ ਇਸ ਨੂੰ ਇਸੀ ਤਰ੍ਹਾਂ ਰਹਿਣ ਦਿੱਤਾ ਜਾਵੇਗਾ ਪਰ ਜੇ ਕੋਈ ਅਜਿਹੀ ਪਰਪੋਜ਼ਲ ਹੈ ਤਾਂ ਕਿਰਪਾ ਕਰਕੇ ਇਸ ਬਾਰੇ ਜਾਣਕਾਰੀ ਦਿੱਤੀ ਜਾਵੇ। ਧੰਨਵਾਦ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਖ਼ਬਾਰ ਵਿਚ ਮੈਂ ਵੀ ਖ਼ਬਰ ਪੜ੍ਹੀ ਹੈ ਅਤੇ ਮੈਂ ਵੀ ਹੈਰਾਨ ਹੋਇਆ ਸੀ। ਸਰਕਾਰ ਦੀ ਕੋਈ ਇਹੋ ਜਿਹੀ ਤਜ਼ਵੀਜ਼ ਨਹੀਂ ਹੈ। ਮੈਂ ਤਾਂ ਮੌਕਾ ਭਾਲਦਾ ਸੀ ਕਿ ਕਿਸ ਵੇਲੇ ਇਸ ਦਾ ਜਵਾਬ ਦੇਵਾਂ। ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਜਿਹਾ ਬਿਲਕੁਲ ਹੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਪਤਾ ਨਹੀਂ ਕਿਸ ਤਰ੍ਹਾਂ ਅਖਬਾਰਾਂ ਨੇ ਅਜਿਹੀ ਖ਼ਬਰ ਲਗਾ ਦਿੱਤੀ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਮੈਂ ਵੀ ਬੇਨਤੀ ਕਰਨੀ ਹੈ। ਕੱਲ੍ਹ ਜੋ ਕੁਛ ਇਥੇ ਹੋਇਆ ਹੈ, ਉਹ ਨੋਟ ਵੀ ਹੋਇਆ ਹੈ ਅਤੇ ਉਸ ਦੇ ਵਿੱਚ ਕੁਝ ਐਸੀਆਂ ਗੱਲਾਂ ਸੀ, ਜਿਹੜੀਆਂ ਗਲਤ ਸੀ। ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ** : ਉਹ ਮੈਂ ਵੇਖ ਲਈਆਂ ਜੀ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਤੁਸੀਂ ਮੈਨੂੰ ਐਸ਼ਿਓਰ ਕਰੋ ਜੀ ਕਿ ਵੇਖ ਲਈਆਂ। ਕੀ ਵੇਖ ਲਈਆਂ ਜੀ।

**ਮਾਨਯੋਗ ਸਪੀਕਰ** : ਮੈਂ ਵੇਖ ਲਈਆਂ ਹਨ, ਹੋਰ ਮੈਂ ਕੀ ਆਖਾਂ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ** : ਤੁਸੀਂ ਆਬਜੈਕਸ਼ਨੇਬਲ ਗੱਲਾਂ ਐਕਸਪੰਜ ਕਰੋ।

**ਮਾਨਯੋਗ ਸਪੀਕਰ** : ਜਿਹੜੀਆਂ ਆਬਜੈਕਸ਼ਨੇਬਲ ਹੋਣਗੀਆਂ, ਮੈਂ ਐਕਸਪੰਜ ਕਰ ਦੇਵਾਂਗਾ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਦਨ ਦਾ ਧਿਆਨ ਅੱਜ ਅਖਬਾਰਾਂ ਵਿੱਚ ਜੋ ਦੋ-ਤਿੰਨ ਗੱਲਾਂ ਛਪੀਆਂ ਹਨ, ਉਨ੍ਹਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਇੱਕ ਤਾਂ, ਸਪੀਕਰ ਸਾਹਿਬ, ਸ਼ਹਿਰਾਂ ਵਿੱਚ ਜਿਹੜੀ ਬਿਜਲੀ ਹੈ, ਉਸ ਉਤੇ ਚੁੱਪ-ਚਪੀਤੇ ਚਾਰ ਪੈਸੇ ਤੋਂ ਦਸ ਪੈਸੇ ਟੈਕਸ ਕਰ ਦਿੱਤਾ ਗਿਆ ਹੈ, ਜਿਸ ਨਾਲ 60 ਕਰੋੜ ਰੁਪਏ ਦੇ ਟੈਕਸ ਸ਼ਹਿਰੀ ਖੇਤਰ ਦੀ ਬਿਜਲੀ ਉਤੇ ਲਗਾ ਦਿੱਤੇ ਗਏ ਹਨ। (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਦੂਸਰੀ ਖਬਰ ਦੇ ਵਿੱਚ ਡਾਇਰੈਕਟਰ ਟਰਾਂਸਪੋਰਟ ਦਾ ਬਿਆਨ ਹੈ ਕਿ ਅਸੀਂ 95 ਕਿਲੋਮੀਟਰ ਦੇ ਸਫ਼ਰ ਉਤੇ 6 ਰੁਪਏ ਦਾ ਕਿਰਾਏ ਵਿੱਚ ਵਾਧਾ ਕਰਨ ਜਾ ਰਹੇ ਹਾਂ ਅਤੇ 15 ਦਿਨਾਂ ਦੇ ਅੰਦਰ-ਅੰਦਰ ਇਸ ਵਾਸਤੇ ਨੋਟੀਫਿਕੇਸ਼ਨ ਜਾਰੀ ਹੋ ਜਾਵੇਗੀ। ਤੀਸਰੀ ਖਬਰ ਵਿੱਚ ਸਾਡੇ ਵਿੱਤ ਮੰਤਰੀ ਸਾਹਿਬ ਦਾ ਬਿਆਨ ਹੈ ਕਿ ਲੋਕ ਨਵੇਂ ਟੈਕਸਾਂ ਦੇ ਲਈ ਆਪਣੇ ਆਪ ਨੂੰ ਤਿਆਰ ਕਰ ਲੈਣ। ਸਰਕਾਰ ਨਵੇਂ ਟੈਕਸ ਲਗਾਉਣ ਜਾ ਰਹੀ ਹੈ। ਇਹ ਤਿੰਨ ਐਸੀਆਂ ਖਬਰਾਂ ਹਨ ਕਿ ਜਦੋਂ ਸਦਨ ਚਲਦਾ ਹੋਵੇ ਤਾਂ ਉਸ ਸਮੇਂ ਸਦਨ ਤੋਂ ਬਾਹਰ ਇਹ ਗੱਲਾਂ ਕਹਿਣੀਆਂ ਠੀਕ ਨਹੀਂ ਹਨ। ਵਿੱਤ ਮੰਤਰੀ ਨੇ ਆਪਣਾ ਬਜਟ ਪੇਸ਼ ਕੀਤਾ ਹੋਇਆ ਹੋਵੇ ਅਤੇ ਫਿਰ ਚੋਰ ਮੋਰੀ ਰਾਹੀਂ ਟੈਕਸ ਦੀ ਗੱਲ ਕਰਨੀ ਅਤੇ ਲੋਕਾਂ ਉਤੇ ਇਸ ਤਰ੍ਹਾਂ ਦਾ ਨਜਾਇਜ਼ ਬੋਝ ਪਾਉਣਾ, ਫਿਰ ਜਿਹੜਾ ਵਾਧਾ ਕੀਤਾ ਗਿਆ ਹੈ, ਉਹ ਇੰਨਾ ਹੈ....

**ਮਾਨਯੋਗ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਪਲੀਜ਼।

**ਸਰਦਾਰ ਮੱਖਣ ਸਿੰਘ** : ਇਸ ਤਰ੍ਹਾਂ ਕਿਵੇਂ ਦਸ ਪੈਸੇ ਟੈਕਸ ਕਰ ਦਿੱਤਾ, ਇਹ ਢਾਈ ਗੁਣਾਂ ਵਧਾ ਦਿੱਤਾ ਗਿਆ ਹੈ ਅਤੇ ਚੋਰ ਮੋਰੀਓਂ ......

**ਮਾਨਯੋਗ ਸਪੀਕਰ** : ਇਹ ਸਾਰੀਆਂ ਗੱਲਾਂ ਜ਼ੀਰੋ ਆਵਰ ਵਾਲੀਆਂ ਨਹੀਂ ਹਨ। ਇਸ ਸਮੇਂ ਬਜਟ ਤੇ ਬਹਿਸ ਚੱਲ ਰਹੀ ਹੈ, ਤੇ ਇਹ ਗੱਲਾਂ ਉਥੇ ਕਰ ਲਈਆਂ ਜਾਣ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਬਜਟ ਵਿੱਚ ਮੈਨਸ਼ਨ ਹੁੰਦਾ ਤਾਂ ਗੱਲ ਠੀਕ ਸੀ ......

**ਮਾਨਯੋਗ ਸਪੀਕਰ** : ਗੱਲ ਤਾਂ ਸੁਣ ਲਓ। ਜ਼ੀਰੋ ਆਵਰ ਵਿੱਚ ਜਿਹੜੀ ਆਪਾਂ ਗੱਲ ਕਰਨਾ ਚਾਹੁੰਦੇ ਹਾਂ, ਉਹ ਅਟਮੋਸਟ ਔਰ ਕਰੰਟ ਇੰਪੋਰਟੈਂਸ ਦੀ ਹੋਣੀ ਚਾਹੀਦੀ ਹੈ। ਜ਼ੀਰੋ ਆਵਰ ਦਾ ਮਤਲਬ ਇਹ ਹੈ। ਜਿਹੜੀ ਬਜਟ ਦੀ ਬਹਿਸ ਚੱਲ ਰਹੀ ਹੈ, ਤੁਸੀਂ ਉਸ ਦੇ ਵਿੱਚ ਇਹੀ ਗੱਲ ਆਰਾਮ ਦੇ ਨਾਲ ਕਰ ਸਕਦੇ ਹੋ। ਤੁਹਾਨੂੰ ਟਾਈਮ ਮਿਲਣਾ ਹੈ।

**ਸਰਦਾਰ ਮੱਖਣ ਸਿੰਘ** : ਹੁਣ ਚੋਰ ਮੋਰੀਓਂ ਟੈਕਸ ਲਗਾ ਰਹੇ ਹਨ .........

**ਮਾਨਯੋਗ ਸਪੀਕਰ** : ਚੋਰ ਮੋਰੀਓਂ ਟੈਕਸ ਲਗਾਉਣ ਦੀ ਕੋਈ ਗੱਲ ਨਹੀਂ ਹੈ। ਬਹਿਸ ਵਿੱਚ ਇਹ ਗੱਲ ਹੋ ਸਕਦੀ ਹੈ।

**ਸਰਦਾਰ ਮੱਖਣ ਸਿੰਘ** : ਇਹ ਮਸਲਾ ਜ਼ੀਰੋ ਆਵਰ ਦਾ ਹੀ ਹੈ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਦਾ ਮਖੌਲ ਨਾ ਬਣਾਓ........(ਵਿਘਨ).......

**ਸਰਦਾਰ ਮੱਖਣ ਸਿੰਘ** : ਬੱਸ ਦਾ ਕਿਰਾਇਆ ਵੀ 6 ਰੁਪਏ 95 ਪੈਸੇ ਦੇ ਹਿਸਾਬ ਨਾਲ ਵਧਾ ਰਹੇ ਹਨ......(ਵਿਘਨ)......

**ਮਾਨਯੋਗ ਸਪੀਕਰ** : ਤੁਸੀਂ ਜ਼ੀਰੋ ਆਵਰ ਦਾ ਮਖੌਲ ਬਣਾਉਣ ਦਾ ਯਤਨ ਨਾ ਕਰੋ। ਜੋ ਮੈਂ ਆਗਿਆ ਦਿੰਦਾ ਹਾਂ......(ਵਿਘਨ)......ਜਦੋਂ ਮੈਂ ਬੋਲਦਾ ਹਾਂ ਤਾਂ ਪਲੀਜ਼, ਤੁਸੀਂ ਨਾ ਬੋਲੋ। ਆਪਾਂ ਜ਼ੀਰੋ ਆਵਰ ਦੀ ਇੰਪੋਰਟੈਂਸ ਨੂੰ ਮਹਿਸੂਸ ਕਰੀਏ। ਜਿਹੜੀ ਬਜਟ ਦੀ ਗੱਲ ਤੁਸੀਂ ਕੀਤੀ ਹੈ, ਟੈਕਸ ਦੀ ਗੱਲ ਕਰ ਰਹੇ ਹੋ, ਇਸ ਤਰ੍ਹਾਂ ਤਾਂ ਜੋ ਮਰਜੀ ਅਖਬਾਰਾਂ ਵਿੱਚੋਂ ਲੈ ਆਵੋ, ਕੀ ਇਹ ਜ਼ੀਰੋ ਆਵਰ ਦਾ ਹਿੱਸਾ ਬਣ ਜਾਂਦੀ ਹੈ ? ਜਿਹੜੀ ਬਜਟ ਤੇ ਬਹਿਸ ਚੱਲ ਰਹੀ ਹੈ, ਉਸ ਤੇ ਤੁਹਾਨੂੰ ਬਹਿਸ ਕਰਨ ਦਾ ਮੌਕਾ ਮਿਲਦਾ ਹੈ। ਪਹਿਲਾਂ ਵੀ ਤੁਸੀਂ ਗੱਲਾਂ ਕੀਤੀਆਂ ਹਨ, ਬਜਟ ਤੇ ਬਹਿਸ ਵੇਲੇ ਆਰਾਮ ਨਾਲ ਆਪਣੀ ਗੱਲ ਕਰ ਸਕਦੇ ਹੋ। In Zero Hour, I will not allow. ਅਗਲੀ ਆਈਟਮ, ਕਾਲ ਅਟੈਨਸ਼ਨ, ਬ੍ਰਹਮ ਮਹਿੰਦਰਾ ਜੀ। ......(ਵਿਘਨ)...... ਹਾਂ ਜੀ, ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਜੋ ਤੁਸੀਂ ਕਿਹਾ ਹੈ, ਮੈਂ ਬਿਲਕੁਲ ਮੰਨਦੀ ਹਾਂ ਕਿ ਰੁਟੀਨ ਵਿੱਚ ਇਹ ਬਜਟ ਨਾਲ ਸਬੰਧਤ ਹੈ ਅਤੇ ਇਸ ਨੂੰ ਇੰਪੋਰਟੈਂਸ ਦੇ ਕੇ ਜ਼ੀਰੋ ਆਵਰ ਦਾ ਹਿੱਸਾ ਨਹੀਂ ਬਣਾਉਣਾ ਚਾਹੀਦਾ। ਇਸ ਸਮੇਂ ਬਜਟ ਤੇ ਡਿਸਕਸ਼ਨ ਚੱਲ ਰਹੀ ਹੈ ਲੇਕਿਨ ਉਥੇ ਡਿਸੀਜ਼ਨ ਹੋ ਗਿਆ ਕਿ ਇਹ ਟੈਕਸ ਲਗਾ ਦਿੱਤੇ ਗਏ ਹਨ। ਬਜਟ ਸ਼ੈਸ਼ਨ ਚੱਲ ਰਿਹਾ ਹੈ ਅਤੇ ਇਸ ਤਰ੍ਹਾਂ ਦਾ ਡਿਸੀਜ਼ਨ ਇੰਪਲੀਮੈਂਟ ਹੋ ਗਿਆ ਹੈ, ਲਗਾ ਦਿੱਤਾ ਗਿਆ ਹੈ। ਅਸੀਂ ਮੰਗ ਕਰਦੇ ਹਾਂ ਕਿ ਜੇ ਨਹੀਂ ਲਗਾਇਆ ਤਾਂ ਮੰਤਰੀ ਜੀ ਉਹ ਨੋਟੀਫਿਕੇਸ਼ਨ ਵਾਪਸ ਲੈ ਲੈਣ।

**ਮਾਨਯੋਗ ਸਪੀਕਰ** : ਅਜੇ ਤਾਂ ਬਹਿਸ ਹੋਣੀ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੇ ਕੋਈ ਨੋਟੀਫਿਕੇਸ਼ਨ ਹੋਈ ਹੈ ਤਾਂ ਉਹ ਵਾਪਸ ਲਈ ਜਾਵੇ। ਅਸੀਂ ਮੰਗ ਕਰਦੇ ਹਾਂ ਕਿ ਮੰਤਰੀ ਜੀ ਉਠ ਕੇ ਕਹਿਣ ਕਿ ਅਸੀਂ ਇਸ ਨੂੰ ਵਾਪਸ ਲਵਾਂਗੇ। ਇਹ ਨੋਟੀਫਿਕੇਸ਼ਨ ਕੱਲ੍ਹ ਹੋਇਆ ਹੈ।

**ਮਾਨਯੋਗ ਸਪੀਕਰ** : ਅਜੇ ਤਾਂ ਬਜਟ ਪਾਸ ਹੋਣਾ ਹੈ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੇ ਵੀ ਜਵਾਬ ਦੇਣਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਉਹ ਰੁਟੀਨ ਮੈਟਰ ਹੁੰਦਾ ਹੈ ਜੀ ਪਰ ਕਿਉਂਕਿ ਚਲਦੇ ਬਜਟ ਸੈਸ਼ਨ ਦੇ ਦੌਰਾਨ ਨੋਟੀਫਿਕੇਸ਼ਨ ਵੀ ਹੋ ਗਿਆ ਹੈ ਅਤੇ ਇਸ ਨੋਟੀਫਕੇਸ਼ਨ ਦੇ ਨਾਲ ਟੈਕਸ ਲਗਾ ਕੇ ਇੱਕ ਵਰਗ ਦੇ ਉੱਤੇ ਬਹੁਤ ਭਾਰੀ ਬਰਡਨ ਪਾਇਆ ਹੈ ਇਸ ਲਈ ਇਹ ਕਲੈਰਿਟੀ ਨਾਲ ਕਹਿਣ ਕਿ ਅਸੀਂ ਨੋਟੀਫਿਕੇਸ਼ਨ ਵਾਪਸ ਲੈਂਦੇ ਹਾਂ। ਬਜਟ ਸਪੀਚ ਤੇ ਜੋ ਚਾਹੁਣ ਉਹ ਬੋਲੀ ਜਾਣ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਆਪ ਜੀ ਦੀ ਮਾਰਫ਼ਤ ਮੈਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਨੋਟੀਫਿਕੇਸ਼ਨ ਦੇ ਬਾਰੇ ਤਾਂ ਮੈਨੂੰ ਦੱਸਣ ਕਿ ਕਿਹੜਾ ਹੋਇਆ ਹੈ ? ਸਪੀਕਰ ਸਾਹਿਬ, ਕੋਈ ਨੋਟੀਫਿਕੇਸ਼ਨ ਨਹੀਂ ਹੋਇਆ। ਜੋ ਬਜਟ ਐਸਟੀਮੇਟਸ

ਹਾਊਸ ਦੇ ਸਾਹਮਣੇ ਰੱਖੇ ਗਏ ਹਨ, ਇਹ ਹੂ-ਬ-ਹੂ ਉਹੀ ਹਨ ਜਿਹੜੇ ਫਾਈਨਾਂਸ਼ੀਅਲ ਮੈਮੋਰੰਡਮ ਮੈਂਬਰ ਨੂੰ ਦਿੱਤੇ ਗਏ ਹਨ। ਜੋ ਬਜਟ ਪੇਸ਼ ਹੋਇਆ ਹੈ ਉਸ ਉਤੇ ਬਹਿਸ ਚਲ ਰਹੀ ਹੈ। ਕੋਈ ਨਵੇਂ ਟੈਕਸ ਦੀ ਨੋਟੀਫਿਕੇਸ਼ਨ ਸਾਡੇ ਵਲੋਂ ਜਾਰੀ ਨਹੀਂ ਹੋਈ। ਬੀਬੀ ਜੀ, ਤੁਸੀਂ ਦੱਸ ਦਿਓ ਕਿ ਕਿਹੜਾ ਨੋਟੀਫਿਕੇਸ਼ਨ ਹੈ, ਅਸੀਂ ਪੜ੍ਹ ਤਾਂ ਲਈਏ।

**ਮਾਨਯੋਗ ਸਪੀਕਰ :** ਤੁਹਾਡਾ ਜਵਾਬ ਆ ਗਿਆ ਹੈ, ਪੜ੍ਹਨ ਦੀ ਕੀ ਜ਼ਰੂਰਤ ਹੈ। ਹਾਂ ਜੀ, ਬ੍ਰਹਮ ਮਹਿੰਦਰਾ ਜੀ। (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਆਨਰੇਬਲ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੋਈ ਨੋਟੀਫਿਕੇਸ਼ਨ ਨਹੀਂ ਹੋਈ ਪਰ ਅਸੀਂ ਉਹ ਨੋਟੀਫਿਕੇਸ਼ਨ ਦਾ ਨੰਬਰ ਅਤੇ ਡੇਟ ਦੇ ਦਿੰਦੇ ਹਾਂ। ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ ਅਤੇ ਕਹਿ ਰਹੇ ਹਨ ਕਿ ਨੋਟੀਫਿਕੇਸ਼ਨ ਨਹੀਂ ਹੋਇਆ ਪਰ ਅਸੀਂ ਉਸ ਨੋਟੀਫਿਕੇਸ਼ਨ ਦੀ ਡੇਟ ਅਤੇ ਨੰਬਰ ਦੇ ਦਿੰਦੇ ਹਾਂ। ਮੈਂ ਪੜ੍ਹ ਕੇ ਵੀ ਸੁਣਾ ਦਿੰਦਾ ਹਾਂ....(ਵਿਘਨ)

**ਮਾਨਯੋਗ ਸਪੀਕਰ :** ਇਸ ਦਾ ਜਵਾਬ ਆ ਤਾਂ ਗਿਆ ਹੈ ਫਿਰ ਆਪਾਂ ਇਸ ਗੱਲ ਨੂੰ ਅਗਾਂਹ ਕਿਉਂ ਲਈ ਜਾਂਦੇ ਹਾਂ। (ਵਿਘਨ) ਬ੍ਰਹਮ ਮਹਿੰਦਰਾ ਜੀ ਜੇਕਰ ਤੁਸੀਂ ਨਹੀਂ ਬੋਲਣਾ ਚਾਹੁੰਦੇ ਤਾਂ ਮੈਂ ਅਗਲੀ ਕਾਲ ਅਟੈਨਸ਼ਨ ਬਾਰੇ ਕਹਿ ਦੇਵਾਂ। (ਵਿਘਨ) ਬ੍ਰਹਮ ਮਹਿੰਦਰਾ ਜੀ, ਪਲੀਜ਼। (ਵਿਘਨ) (ਸ਼ੋਰ) ਫਿਰ ਮੈਂ ਅਗਲੇ ਮੈਂਬਰ ਨੂੰ ਕਹਿ ਦਿੰਦਾ ਹਾਂ। ਸਰਦਾਰ ਇਕਬਾਲ ਸਿੰਘ ਝੂੰਦਾਂ ਜੀ।

(ਇਸ ਸਮੇਂ ਸਰਦਾਰ ਮੱਖਣ ਸਿੰਘ ਬਿਨਾਂ ਆਗਿਆ ਤੋਂ ਅਖ਼ਬਾਰ ਵਿਚੋਂ ਖ਼ਬਰ ਪੜ੍ਹ ਰਹੇ ਸਨ।)

**ਮਾਨਯੋਗ ਸਪੀਕਰ :** ਮੱਖਣ ਸਿੰਘ ਜੀ, ਤੁਸੀਂ ਬੈਠੋ। ਇਸ ਦਾ ਜਵਾਬ ਆ ਤਾਂ ਗਿਆ ਹੈ। ਹਾਂ ਜੀ, ਬ੍ਰਹਮ ਮਹਿੰਦਰਾ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ। ਬ੍ਰਹਮ ਮਹਿੰਦਰਾ ਜੀ, ਤੁਸੀਂ ਨਹੀਂ ਪੜ੍ਹਨਾ। (ਵਿਘਨ) ਵਿੱਤ ਮੰਤਰੀ ਜੀ ਨੇ ਜਵਾਬ ਦੇ ਤਾਂ ਦਿੱਤਾ ਹੈ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸਪੀਕਰ ਸਾਹਿਬ, ਮੈਂ ਜਵਾਬ ਦੇ ਦਿੰਦਾ ਹਾਂ ਜੀ। ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫ਼ਤ ਲੀਡਰ ਆਫ ਦਿ ਆਪੋਜ਼ੀਸ਼ਨ ਨੂੰ ਇਕ ਵਾਰੀ ਫਿਰ ਐਸ਼ਿਓਰ ਕਰਦਾ ਹਾਂ ਕਿ If I am misleading the House ਤਾਂ ਤੁਸੀਂ ਇਹ ਕੇਸ ਪ੍ਰਿਵਿਲੇਜ ਕਮੇਟੀ ਨੂੰ ਦੇ ਦਿਓ। ਤੁਸੀਂ ਮੇਰੀ ਗੱਲ ਮੰਨਣੀ ਹੈ ਜਾਂ ਫਿਰ ਅਖਬਾਰ ਦੀ ਗੱਲ ਮੰਨਣੀ ਹੈ? If notification has been issued, ਕੋਈ ਅਜਿਹੀ ਗੱਲ ਹੈ ਤਾਂ ਪ੍ਰਿਵਿਲੇਜ ਕਮੇਟੀ ਦੇ ਵਿੱਚ। we will face it. ਪਰ ਇਹ ਤਾਂ ਮੰਨਣ ਨੂੰ ਤਿਆਰ ਨਹੀਂ। ਸਪੀਕਰ ਸਾਹਿਬ, ਮੇਰਾ ਹਾਊਸ ਦੇ ਵਿਚ ਆਉਣ ਦਾ ਇਕੋ ਹੀ ਮਕਸਦ ਹੈ, ਉਹ ਮਕਸਦ ਕੀ ਹੈ I am answerable to this House. ਮੈਂ ਇਨ੍ਹਾਂ ਨੂੰ ਜਵਾਬਦੇਹ ਹਾਂ। ਮੈਂ ਕੋਈ ਲੁਕੋ-ਛੁਪਾ ਕੇ ਟੈਕਸ ਨਹੀਂ ਲਗਾਉਣਾ। ਹਾਊਸ ਦੇ ਮੈਂਬਰਜ਼ ਸਾਹਮਣੇ ਸੂਬੇ ਦੇ ਫਾਈਨਾਂਸਿਜ਼ ਸਬੰਧੀ ਸਾਫ਼-ਸੁਥਰੀ ਤਸਵੀਰ ਤੇ ਉਸ ਦਾ ਨਕਸ਼ਾ ਰੱਖਣਾ ਮੇਰੀ ਜ਼ਿੰਮੇਵਾਰੀ ਹੈ। ਮੈਂ ਇੱਕ ਗੱਲ ਐਸ਼ਿਓਰ ਕਰਦਾ ਹਾਂ ਕਿ ਜੇਕਰ

[ਵਿੱਤ ਤੇ ਯੋਜਨਾ ਮੰਤਰੀ]

ਕੋਈ ਟੈਕਸ ਲਗਾਉਣਾ ਹੋਵੇਗਾ ਤਾਂ ਇਹ ਬਜਟ ਐਸਟੀਮੇਟਸ ਦੇ ਵਿੱਚ ਲੈ ਕੇ ਆਵਾਂਗਾ। ਸਪੀਕਰ ਸਾਹਿਬ, ਜੇਕਰ ਇਸ ਦੀ ਉਲੰਘਣਾ ਹੋਈ ਤਾਂ ਪ੍ਰਿਵਿਲੇਜ ਕਮੇਟੀ ਦੇ ਸਾਹਮਣੇ I am ready to face it.

**ਮਾਨਯੋਗ ਸਪੀਕਰ** : ਇਸ ਦੇ ਵਿੱਚ ਹੋਰ ਕੀ ਗੱਲ ਰਹਿ ਗਈ ਹੈ ? (ਵਿਘਨ) ਮੱਖਣ ਸਿੰਘ ਜੀ, ਇਸ ਤੋਂ ਵੱਡੀ ਗੱਲ ਹੋਰ ਕੀ ਹੈ ਕਿ ਫਾਈਨਾਂਸ ਮਨਿਸਟਰ ਨੇ ਜਵਾਬ ਦੇ ਦਿੱਤਾ ਹੈ। ਮੈਨੂੰ ਇਹ ਮਤਲਬ ਸਮਝ ਨਹੀਂ ਆਇਆ ਕਿ ਉਨ੍ਹਾਂ ਨੂੰ ਵਾਰ-ਵਾਰ ਉਠਾਉਣ ਦੀ ਕੋਸ਼ਿਸ਼ ਕਿਉਂ ਕੀਤੀ ਜਾ ਰਹੀ ਹੈ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅਸੀਂ ਇਹੋ ਗੱਲ ਚਾਹੁੰਦੇ ਸੀ। ਸਾਡਾ ਖਦਸ਼ਾ ਸੀ, ਜਦੋਂ ਕੋਈ ਵੀ ਮੈਂਬਰ ਕੋਈ ਖ਼ਬਰ ਅਖ਼ਬਾਰ ਵਿਚ ਪੜ੍ਹਦਾ ਹੈ ਤਾਂ ਨੈਚੂਰਲੀ ਉਸ ਦੀ ਕਲੈਰਿਟੀ ਚਾਹੁੰਦਾ ਹੈ। ਸਾਡਾ ਤਾਂ ਇਹ ਹੀ ਮੰਤਵ ਹੈ ਕਿ ਟੈਕਸ ਲਗਾ ਕੇ ਇਕ ਵਰਗ ਦੇ ਉਤੇ ਭਾਰ ਨਾ ਪਾਇਆ ਜਾਵੇ। ਜੇਕਰ ਮਨਿਸਟਰ ਸਾਹਿਬ ਪਹਿਲਾਂ ਹੀ ਇਹ ਗੱਲ ਕਹਿ ਦਿੰਦੇ ਤਾਂ ਗੱਲ ਖ਼ਤਮ ਹੋ ਜਾਂਦੀ।

**ਮਾਨਯੋਗ ਸਪੀਕਰ** : ਅਗਲੀ ਆਈਟਮ Call Attention ਹੈ। ਹਾਂ ਜੀ, ਬ੍ਰਹਮ ਮਹਿੰਦਰਾ ਜੀ।

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਜ਼ੀਰੋ ਆਵਰ ਵਿੱਚ ਤੁਸੀਂ ਵੀ ਕੋਈ ਗੱਲ ਕਰਨੀ ਹੈ ?

**ਟ੍ਰਾਂਸਪੋਰਟ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਟ੍ਰਾਂਸਪੋਰਟ ਮੁਤੱਲਕ ਗੱਲ ਕੀਤੀ ਹੈ।

**ਮਾਨਯੋਗ ਸਪੀਕਰ** : ਮਾਸਟਰ ਜੀ, ਬੈਠੋ। ਕਾਲ ਅਟੈਂਸ਼ਨ ਸ਼ੁਰੂ ਹੋ ਗਈ ਹੈ ਜੋ ਕਿ ਬ੍ਰਹਮ ਮਹਿੰਦਰਾ ਜੀ ਦੀ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) You, please sit down.

---

## CALL ATTENTION NOTICES UNDER RULE 66

*(SERIAL NO. 24)*

**Shri Brahm Mohindra** : Sir, I beg to draw the attention of the Government towards a matter of urgent public importance, namely, the spread of 'skeletal fluorosis' a water borne disease, in the State, particularly in the Khemkaran and Patti areas. A large number of patients of this disease are coming daily to the hospitals. This problem arises due to the high content of fluoride in drinking water. The disease affects the teeth and bones of the human beings. The immediate preventive measures are necessitated to save the lives of the people. There is a great sense of fear and resentment amongst the people of the State on this account.

Keeping in view the obvious and urgent importance of the matter, the Minister concerned may please be asked to make a statement on the Floor of the House.

WATER SUPPLY AND SANITATION, INFORMATION AND PUBLIC RELATIONS, SCIENCE AND TECHNOLOGY, ENVIRONMENT AND NON-CONVENTIONAL ENERGY MINISTER (SARDAR BIKRAM SINGH MAJITHIA): Speaker Sahib, in parts of Malwa and Majha Belt in the State of Punjab, there is presence of Fluoride beyond permissible limits in the water available at shallow depths which have tendencey to cause teeth as well as "Skeletal Fluorosis", a water borne disease. Skeletal Fluorosis is a non-reversible bone disease which is exclusively caused by excessive consumption of fluoride. It is probable that fluorosis is being spread by use of shallow and untreated ground water drawn from private sources.

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਇਹ ਪੰਜਾਬੀ ਬੋਲਣ ਜੀ।

**ਮੰਤਰੀ** : ਸਪੀਕਰ ਸਾਹਿਬ, ਸਵਾਲ ਹੋਇਆ ਹੈ ਅੰਗਰੇਜ਼ੀ ਵਿੱਚ। ਜੇ ਅੰਗਰੇਜ਼ੀ ਵਿੱਚ ਸਵਾਲ ਹੋਇਆ ਸੀ ਤਾਂ ਹੀ ਅੰਗਰੇਜ਼ੀ ਵਿੱਚ ਜਵਾਬ ਦੇ ਰਿਹਾ ਹਾਂ। ਇਹ ਤਾਂ ਹਰ ਗੱਲ ਤੇ ਹੀ terms dictate ਕਰਨ ਲੱਗ ਪਏ ਹਨ।

**ਮਾਨਯੋਗ ਸਪੀਕਰ** : ਤੁਸੀਂ ਜਵਾਬ ਦਿਓ ਜੀ।

**Minister** : 2. Department of Water Supply and Sanitation is entrusted with the work of providing potable drinking water to the rural Population. As on 1st April, 2007, there were **14605 habitations** (12267 main + 2338 OH) **In the State of Punjab.** Out of these DWSS, Punjab has already provided potable drinking water supply to **11030 habitations** (9419 MH + 1611 OH) with various Rural Water Supply Schemes based on Canal and Deep Tubewells as a source of water. Efforts are being made to cover remaining **rural habitations with potable** drinking water supply and to tackle the problem of water quality under various Rural Water Supply Programmes i.e. WB assisted PRWS&SP, NABARD and ARWSP of the Department with State/Central assistance.

3. In case of canal-based water supply schemes, the raw water is first sedimentated, filtered and finally chlorinated/disinfected. Water pumped from deep tubewells is also tested and chlorinated before it is made available to consumers. It is, therefore, being ensured that water supplied to the

**[Water Supply and Sanitation Minister]**

consumers is potable. Quality of water is periodically tested to ensure the availability of potable quality water as per parameters stipulated by Indian Standards as well as World Health Organisation (WHO). In fact, after publication of some news reports regarding quality of water, the Department of Water Supply and Sanitation collected many samples from different sources/ locations and got them tested from a prestigious and highly reputed independent testing house namely Shriram Institute for Industrial Research, New Delhi during January, 2008. All the samples collected and further tested by the said Institute for chemical and biological test were found to be in order and no pesticide pollution was reported.

4. Department has also conducted awareness campaigns and additional IEC activities through Print Media/Electronic Media/Exhibitions to spread the usage of potable quality drinking water. **In addition,** the Department of Water Supply and Sanitation is already paying utmost attention towards quality of water being made available to rural population by installing new water treatment technology equipment like Reverse Osmosis, Deflouridation plants, Filtration plants where quality of water is dominately affected due to excessive fluorides and other heavy metals/contents. The water quality monitoring/surveillance shall continue to be its top priority to ensure the potable drinking water to the Rural Population at large.

5. Fluorosis in this region is being caused by naturally occurring fluoride salts in the ground. No reference has, however, been received by Health Department during past three years regarding the spread of skeletal flourosis as an "indemic" in this area. So far as preventive measures to tackle the problem of high contents of **fluoride in Khemkaran and Patti area** is concerned, it is stated that most of the village of these areas have already been covered with Rural Water Supply Schemes for potable drinking water supply which does not carry any fluoride beyond permissible limits i.e. (1.5 ppm) **Status of coverage of villages** in these areas is as under :—

(Parts per million)

| Name of Block | Number of Total villages | Number of coverage status | Remaining to be covered |
|---|---|---|---|
| Valtoha | 70 (56 MH + 14 OH) | 63 (55 MH + 8 OH) | 7 |
| Patti | 91 (78 MH + 13 OH) | 80 (74 MH + 06 OH) | 11 |

The perusal of above table depicts coverage of 90% of the habitations with Rural Water Supply Schemes. **Remaining habitations are also targeted to be covered under World Bank assisted Punjab Rural Water Supply and Sanitation Project.**

6. Keeping in view the concerns expressed regarding prevelance of skeletal fluorisis in the area, (10 villages per block) Special campaign to test the water being provided by the schemes of the department has been started. ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਖਬਾਰਾਂ ਦੇ ਵਿੱਚ ਖਬਰਾਂ ਆਉਂਦੀਆਂ ਰਹਿੰਦੀਆਂ ਹਨ ਕਿ ਵਾਟਰ ਸਪਲਾਈ ਮਹਿਕਮੇ ਵੱਲੋਂ ਜੋ ਪੀਣ ਵਾਲਾ ਪਾਣੀ ਸਪਲਾਈ ਕੀਤਾ ਜਾਂਦਾ ਹੈ, ਉਹ ਠੀਕ ਨਹੀਂ ਹੈ, ਸ਼ੁੱਧ ਨਹੀਂ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਹਰੇਕ ਬਲਾਕ ਦੇ ਵਿਚੋਂ 10-10, 12-12 ਪਿੰਡ ਲਏ ਹਨ। ਇੱਕ ਮੰਨੀ ਪ੍ਰਮੰਨੀ ਸੰਸਥਾ ਜਿਸ ਦਾ ਨਾਮ ਸ਼੍ਰੀ ਰਾਮ ਇੰਸਟੀਚਿਊਟ, ਦਿੱਲੀ ਹੈ, ਨੂੰ ਕਿਹਾ ਹੈ ਕਿ ਉਨ੍ਹਾਂ ਦੀ ਰੈਂਡਮ ਸੈਂਪਲਿੰਗ ਕਰੋ ਕਿ ਇਸ ਦਾ ਰਿਜ਼ਲਟ ਕੀ ਹੈ ? ਜੇ ਕੋਈ ਨੁਕਸ ਹੋਇਆ ਤਾਂ ਅਸੀਂ ਕੁਰੈਕਟ ਕਰਾਂਗੇ। ਨੁਕਸ ਨੂੰ ਹਰ ਤਰੀਕੇ ਨਾਲ ਠੀਕ ਕਰਾਂਗੇ। ਹੁਣ ਤੱਕ ਜਿੰਨੀ ਵੀ ਸੈਂਪਲਿੰਗ ਹੋਈ ਹੈ, ਉਸ ਵਿੱਚ ਕਿਸੇ ਤਰੀਕੇ ਦਾ ਨੁਕਸ ਨਹੀਂ ਹੈ and wherever fluorosis content above permissible limits is detected, necessary remedial steps such as installation of deflouratation plant or deeplning of tubewells can be taken. In view of the above facts the Department of Water Supply and Sanitation is quite alive to the situation and fully committed to ensure supply of potable drinking water to all the villages in the State of Punjab. Thank you, Sir.

**ਸ਼੍ਰੀ ਬ੍ਰਹਮ ਮਹਿੰਦਰਾ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਬੜਾ ਡਿਟੇਲ ਵਿੱਚ, ਐਕੂਰੇਟ ਅਤੇ ਠੀਕ ਦਿੱਤਾ ਹੈ ਪਰ ਇੱਕ ਗੱਲ ਵਿੱਚ ਇਹ ਮਿਸਲੀਡ ਕਰ ਰਹੇ ਹਨ ਜਿਹੜੀ ਕਿ ਡਰਿੰਕਿੰਗ ਵਾਟਰ ਦੇ ਪੋਲਿਊਟ ਹੋਣ ਨਾਲ ਸਬੰਧਤ ਹੈ। ਜਿਹੜੀ ਗੱਲ ਇਥੇ ਹੋ ਰਹੀ ਹੈ, ਉਹ ਡਰਿੰਕਿੰਗ ਵਾਟਰ ਦੀ ਹੋ ਰਹੀ ਹੈ, ਸਰਕਾਰੀ ਪਾਣੀ ਦੀ ਗੱਲ ਇਥੇ ਨਹੀਂ ਹੋ ਰਹੀ। ਅਸੀਂ ਲੋਕਾਂ ਦੇ ਪੀਣ ਵਾਲੇ ਪਾਣੀ ਨੂੰ ਦੇਖਣਾ ਹੈ, ਸਰਕਾਰੀ ਪਾਣੀ ਨਹੀਂ ਦੇਖਣਾ। ਪੱਟੀ, ਵਲਟੋਹਾ ਅਤੇ ਖੇਮਕਰਨ ਵਰਗੇ ਏਰੀਆਜ਼ ਦੇ ਵਿੱਚ ਵੇਖਣਾ ਹੈ ਕਿ ਕੀ ਵਾਕਿਆ ਹੀ ਉਥੇ ਪਾਣੀ ਦੇ ਵਿੱਚ ਫਲੋਰਾਈਡ ਹੈ ਜਾਂ ਨਹੀਂ ? ਜੇ ਹੈ ਤਾਂ ਇਸ ਦਾ ਕੀ ਹੱਲ ਹੋਵੇ। ਇਸ ਗੱਲ ਨੂੰ ਤਾਂ ਇਹ ਵੀ ਮੰਨ ਰਹੇ ਹਨ ਅਤੇ ਐਫ.ਐਮ. ਸਾਹਿਬ ਨੇ ਵੀ ਆਪਣੀ ਬਜਟ ਸਪੀਚ ਵਿੱਚ ਕਿਹਾ ਹੈ ਕਿ ਪੰਜਾਬ ਵਿਚ ਕਈ ਜਗ੍ਹਾ ਤੇ ਪੀਣ ਦੇ ਪਾਣੀ ਵਿੱਚ ਫਲੋਰਾਈਡ ਹੈ ਅਤੇ ਵਾਟਰ ਪੋਲਿਊਟਡ ਹੈ। ਫਿਰੋਜ਼ਪੁਰ ਦੇ ਵਿੱਚ ਵੀ ਮਲੇਰੀਆ ਅਤੇ ਹੈਪੇਟਾਈਟਸ ਦੇ ਕੇਸ ਸਾਹਮਣੇ ਆ ਰਹੇ ਹਨ। ਪੰਜਾਬ ਦੇ ਲੋਕਾਂ ਵਿੱਚ ਇਸ ਗੱਲ ਤੇ ਬੜੇ ਸ਼ੰਕੇ ਪੈਦਾ ਹੋ ਰਹੇ ਹਨ ਕਿ ਇੰਨੀਆਂ ਡੈੱਥਜ ਕਿਉਂ ਹੋ ਰਹੀਆਂ ਹਨ? ਲੋਕਾਂ ਦੇ ਦੰਦ ਪੀਲੇ ਹੋ ਕੇ ਜ਼ਰ-ਜ਼ਰ ਹੋ ਰਹੇ ਹਨ। ਹੱਡੀਆਂ ਵੀ ਵੀਕ ਹੋ ਰਹੀਆਂ ਹਨ। ਆਪਾਂ ਇਥੇ ਸਿਰਫ਼ ਸਰਕਾਰੀ ਪਾਣੀ ਦੀ ਹੀ ਗੱਲ ਨਾ ਕਰੀਏ ਸਗੋਂ ਇਹ ਗੱਲ ਕਰੀਏ ਕਿ ਜੇ ਪੰਜਾਬ ਦੇ ਪਾਣੀ ਦੇ ਵਿੱਚ ਫਲੋਰਾਈਡ ਦੇ ਅੰਸ਼ (ਕੰਟੈਂਟਸ) ਹਨ, ਤਾਂ ਫਿਰ ਸਰਕਾਰ ਇਸ ਦੇ ਲਈ ਕੀ ਮਈਅਰਜ਼ ਉਠਾ ਰਹੀ ਹੈ, ਕੀ ਆਪਾਂ ਵਰਲਡ ਬੈਂਕ ਨਾਲ ਮਿਲ ਕੇ ਜਾਂ ਆਪਣੇ ਲੈਵਲ ਤੇ

[ਸ਼੍ਰੀ ਬ੍ਰਹਮ ਮਹਿੰਦਰਾ]

ਇਸ ਦੀ ਰੋਕਥਾਮ ਲਈ ਕੁਝ ਕਰ ਰਹੇ ਹਾਂ ਅਤੇ ਕੀ ਇਸ ਨੂੰ ਟਾਈਮ ਬਾਊਂਡ ਕਰ ਰਹੇ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਜਲਦੀ ਤੋਂ ਜਲਦੀ ਪੋਟੇਬਲ ਡਰਿੰਕਿੰਗ ਵਾਟਰ ਸਹੀ ਤਰੀਕੇ ਨਾਲ ਮੁਹੱਈਆ ਕਰਵਾ ਦਿਆਂਗੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਬੜੀ ਵਾਜਿਬ ਹੈ, ਸਹੀ ਹੈ ਜਿਹੜੀ ਕਹੀ ਹੈ। ਅਸਲੀਅਤ ਇਹ ਹੈ ਕਿ ਪਹਿਲਾਂ ਮੇਰਾ ਫਰਜ਼ ਬਣਦਾ ਸੀ ਕਿ ਜਿਸ ਮਹਿਕਮੇ ਦੀ ਮੈਨੂੰ ਬਾਦਲ ਸਾਹਿਬ ਨੇ ਜ਼ਿੰਮੇਵਾਰੀ ਸੌਂਪੀ ਹੈ, ਉਸ ਮਹਿਕਮੇ ਵਾਸਤੇ ਕੁਝ ਕੀਤਾ ਜਾਵੇ। ਮੈਂ ਤਦ ਹੀ ਬੇਨਤੀ ਕੀਤੀ ਹੈ ਕਿ ਸ਼੍ਰੀਰਾਮ ਇੰਸਟੀਚਿਊਟ ਤੋਂ ਚੈਕਿੰਗ ਕਰਵਾਈ ਗਈ ਹੈ, ਜਿਹੜਾ ਸਾਡੀ ਵਾਟਰ ਸਪਲਾਈ ਦਾ ਪਾਣੀ ਹੈ, ਉਸ ਦੀ ਹਾਲੇ ਤੱਕ ਕੋਈ ਕੰਪਲੇਂਟ ਨਹੀਂ ਹੈ, ਉਹ ਬਿਲਕੁਲ ਠੀਕ ਪਾਇਆ ਗਿਆ ਹੈ। ਮੈਨੂੰ ਅਖ਼ਬਾਰਾਂ ਰਾਹੀਂ ਵੀ ਪਤਾ ਲੱਗਿਆ ਹੈ ਅਤੇ ਮੈਂਬਰ ਸਾਹਿਬਾਨ ਨੇ ਵੀ ਦੱਸਿਆ ਹੈ। ਇਸ ਕਰਕੇ ਮੈਨੂੰ ਵੀ ਫ਼ਿਕਰ ਪੈ ਗਿਆ ਸੀ ਕਿ ਕੀ ਜਿਹੜਾ ਪਾਣੀ ਸਰਕਾਰ ਦੇ ਰਹੀ ਹੈ ਉਸ ਵਿੱਚ ਕੋਈ ਨੁਕਸ ਤਾਂ ਨਹੀਂ। ਪਰ ਇਹ ਹੁਣ ਤੱਕ ਠੀਕ ਪਾਇਆ ਗਿਆ ਹੈ ਅਤੇ ਇਸ ਸਟੱਡੀ ਨੂੰ ਅਸੀਂ ਹੋਰ ਅਗਾਂਹ ਲੈ ਕੇ ਗਏ ਹਾਂ ਕਿ ਹਰ ਬਲਾਕ ਵਿੱਚੋਂ ਇੱਕ-ਇੱਕ ਪਿੰਡ ਲਓ ਤੇ ਇਸ ਬਾਰੇ ਸਟੱਡੀ ਕਰਾਓ। ਸਪੀਕਰ ਸਾਹਿਬ, ਦੂਜੀ ਗੱਲ ਜਿਹੜੀ ਇਨ੍ਹਾਂ ਨੇ ਕੀਤੀ ਹੈ ਮੈਂ ਵੀ ਮੰਨਦਾ ਹਾਂ ਕਿ ਫਲੋਰਾਸਿਸ ਦੀ ਇਹ ਅੱਜ ਦੀ ਪ੍ਰਾਬਲਮ ਨਹੀਂ ਹੈ, ਇਹ ਪ੍ਰਾਬਲਮ ਬੜੇ ਲੰਮੇ ਸਮੇਂ ਤੋਂ ਚਲੀ ਆ ਰਹੀ ਹੈ। ਇਨ੍ਹਾਂ ਦੀ ਗੱਲ ਠੀਕ ਹੈ। ਫਿਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਮੈਨੂੰ ਇਸ ਗੱਲ ਦਾ ਜ਼ਿੰਮੇਵਾਰ ਠਹਿਰਾਇਆ ਜਾਵੇਗਾ ਜੇਕਰ ਕੋਈ ਜਾ ਕੇ ਕਿਸੇ ਹੋਰ ਥਾਂ ਤੋਂ ਪਾਣੀ ਪੀ ਲਵੇ ? ਕਿਸੇ ਅਜਿਹੇ ਸੋਰਸ ਤੋਂ ਪਾਣੀ ਪੀ ਲਵੇ ਜਿਹੜਾ ਸਾਡੇ ਮਹਿਕਮੇ ਵਲੋਂ ਮਾਨਤਾ ਪ੍ਰਾਪਤ ਨਹੀਂ ? ਜਿਹੜਾ ਤਾਂ ਸਾਡੇ ਵਾਟਰ ਸਪਲਾਈ ਸਿਸਟਮ ਤੋਂ ਪਾਣੀ ਪੀਂਦਾ ਹੈ ਉਸ ਲਈ ਅਸੀਂ ਜ਼ਰੂਰ ਜ਼ਿੰਮੇਵਾਰੀ ਚੁੱਕਾਂਗੇ ਮਗਰ ਇਹ ਜਿਹੜੀ ਫਲੋਰਾਈਡ ਦੀ ਪ੍ਰਾਬਲਮ ਹੈ, ਇਹ ਠੀਕ ਹੈ, ਮੈਂ ਇਨ੍ਹਾਂ ਨਾਲ ਸਹਿਮਤ ਹਾਂ ਕਿ ਸਾਨੂੰ ਸਾਰੇ ਮੈਂਬਰ ਸਾਹਿਬਾਨ ਨੂੰ, ਭਾਵੇਂ ਕੋਈ ਇੱਧਰ ਬੈਠਾ ਹੈ, ਭਾਵੇਂ ਕੋਈ ਉੱਧਰ ਬੈਠਾ ਹੈ, ਵਾਰੀ ਹਰ ਇੱਕ ਦੀ ਆਉਂਦੀ ਜਾਂਦੀ ਰਹਿੰਦੀ ਹੈ, ਸਾਨੂੰ ਸਭ ਨੂੰ ਰਲ-ਮਿਲ ਕੇ ਉਸ ਦਾ ਹੱਲ ਲੱਭਣਾ ਚਾਹੀਦਾ ਹੈ। ਮੈਂ ਇਸ ਮੁੱਦੇ ਤੇ ਬਹੁਤ ਚਿੰਤਤ ਵੀ ਹਾਂ ਅਤੇ 100% ਇਨ੍ਹਾਂ ਨਾਲ ਸਹਿਮਤ ਵੀ ਹਾਂ। (ਥੰਪਿੰਗ)

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਜਿਹੜਾ ਤੁਹਾਡਾ ਸ਼ੰਕਾ ਸੀ ਕਿ ਪਾਣੀ ਦਾ ਧਿਆਨ ਰੱਖਣਾ ਹੈ, ਜਵਾਬ ਤਾਂ ਉਨ੍ਹਾਂ ਦਾ ਆ ਗਿਆ ਹੈ ਕਿ ਇਸ ਲਹਿਰ ਨੂੰ ਅੱਗੇ ਤੋਰਨਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰੀ ਬੇਨਤੀ ਇੰਨੀ ਕੁ ਹੈ ਮੈਂ ਇਹ ਨਹੀਂ ਕਹਿ ਰਿਹਾ ਕਿ ਇਨ੍ਹਾਂ ਦੇ ਵੇਲੇ, ਪਰ ਇਹ ਚੀਜ਼ ਹੁਣ ਡਿਟੈਕਟ ਹੋਈ ਹੈ .....

**ਮਾਨਯੋਗ ਸਪੀਕਰ** : ਗੱਲ ਸਾਰੀ ਉਨ੍ਹਾਂ ਦੱਸ ਦਿੱਤੀ, ਹੁਣ ਵਾਰ-ਵਾਰ ਰਿਪੀਟ ਨਾ ਕਰੋ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਜਿਸ ਵੇਲੇ ਇਹ ਡਿਟੈਕਟ ਹੋਈ, ਜਿਸ ਵੇਲੇ ਇਸ ਦੀ ਚਰਚਾ ਚੱਲੀ, ਲੋਕਾਂ ਨੂੰ ਬਿਮਾਰੀ ਲੱਗਣ ਲੱਗ ਪਈ। ਇਹ ਭਾਵੇਂ ਕਾਫੀ ਦੇਰ ਤੋਂ ਹੋਵੇ ਪਰ ਡਿਟੈਕਟ ਹੁਣ ਹੋਇਆ ਹੈ। ਜ਼ਿਆਦਾ ਰੌਲਾ ਹੁਣ ਪਿਆ ਹੈ ਅਤੇ ਡਾਕਟਰਾਂ

ਦੇ ਵਿੱਚ ਇਸ ਗੱਲ ਦਾ ਕੰਨਸਰਨ ਆਇਆ ਹੈ। ਸਾਰੇ ਪੰਜਾਬ ਵਿੱਚ ਪੋਟੇਬਲ ਪਾਣੀ ਦੀ ਜਿੱਥੇ ਕਿਤੇ ਕਮੀ ਹੈ, ਉੱਥੇ ਲੋਕਾਂ ਨੂੰ ਐਨਸ਼ਿਓਰ ਕਰੀਏ ਅਤੇ ਅਸੀਂ ਸਰਕਾਰ ਤੋਂ ਇਹੀ ਮੰਗ ਕਰਦੇ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਸ਼ੁੱਧ ਪਾਣੀ ਦੇਣ ਲਈ ਮੌਜੂਦਾ ਸਰਕਾਰ ਜਲਦੀ ਤੋਂ ਜਲਦੀ ਬੰਦੋਬਸਤ ਕਰੇ ਕਿਉਂਕਿ ਫਲੋਰਾਈਡ ਵਾਲਾ ਪਾਣੀ ਪੀਣ ਦਾ ਕਿਸੇ ਨੂੰ ਵੀ ਸ਼ੌਕ ਨਹੀਂ, ਗੰਦਾ ਪਾਣੀ ਕੋਈ ਸ਼ੌਕ ਨਾਲ ਨਹੀਂ ਪੀਂਦਾ ਪਰ ਆਪਣਾ ਸਰਕਾਰ ਦੇ ਤੌਰ ਤੇ ਫਰਜ਼ ਬਣਦਾ ਹੈ ਕਿ....

**ਮਾਨਯੋਗ ਸਪੀਕਰ** : ਤੁਹਾਡੀ ਗੱਲ ਦਾ ਜੁਆਬ ਦੇ ਦਿੱਤਾ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਅੱਗੇ ਵੀ ਬੇਨਤੀ ਕੀਤੀ ਹੈ ਕਿ ਜੋ ਇਨ੍ਹਾਂ ਦਾ ਚਿੰਤਾ ਦਾ ਵਿਸ਼ਾ ਹੈ ਮੈਂ ਉਸ ਨਾਲ ਸਹਿਮਤ ਹਾਂ ਮਗਰ ਮੈਂ ਇੱਕ ਗੱਲ ਹੋਰ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬਾਦਲ ਦੀ ਸਰਕਾਰ ਇਸ ਗੱਲ ਵਾਸਤੇ 100% ਚਿੰਤਤ ਹੈ ਅਤੇ ਕਮਿਟਿਡ ਹੈ ਕਿ ਅਸੀਂ ਸਾਫ-ਸਵੱਛ ਪੀਣ ਵਾਲਾ ਪਾਣੀ ਲੋਕਾਂ ਨੂੰ ਮੁਹੱਈਆ ਕਰਾਈਏ। (ਥੰਪਿੰਗ) ਉਸ ਲਈ ਅਸੀਂ ਕੀ ਕੀਤਾ ਹੈ ਕਿ ਜਿਹੜਾ ਐਸ.ਸੀ. ਭਾਈਚਾਰੇ ਨੂੰ ਕੁਨੈਕਸ਼ਨ ਲਈ ਇਨ੍ਹਾਂ ਦੀ ਸਰਕਾਰ ਵੇਲੇ 500/- ਰੁਪਏ ਫ਼ੀਸ ਹੁੰਦੀ ਸੀ ਅਸੀਂ ਉਸ ਨੂੰ ਘਟਾ ਕੇ 250/- ਰੁਪਏ ਕਰ ਦਿੱਤਾ ਹੈ ਅਤੇ ਜਨਰਲ ਪਰਿਵਾਰਾਂ ਵਾਸਤੇ ਜਿਹੜੀ ਫ਼ੀਸ 1000/- ਰੁਪਏ ਹੁੰਦੀ ਸੀ, ਉਸ ਨੂੰ ਘਟਾ ਕੇ 500/- ਰੁਪਏ ਕੀਤਾ ਹੈ ਤਾਂ ਕਿ ਉਹ ਵੱਧ ਤੋਂ ਵੱਧ ਸਰਕਾਰੀ ਵਾਟਰ ਸਪਲਾਈ ਸਕੀਮਾਂ ਦਾ ਕੁਨੈਕਸ਼ਨ ਲੈਣ। ਪਹਿਲਾਂ ਲੋਕ ਆਪਣੀ ਮਰਜ਼ੀ ਨਾਲ ਜਿੱਥੇ ਮਰਜ਼ੀ ਬੋਰ ਕਰ ਦਿੰਦੇ ਸਨ। ਪਾਣੀ ਲਈ ਜਿਹੜਾ ਅਸੀਂ ਬੋਰ ਕਰਕੇ ਦਿੰਦੇ ਹਾਂ ਉਹ ਡੀਪ ਬੋਰ ਵਾਟਰ ਟਿਊਬਵੈਲ ਹੈ, ਉਸ ਵਿੱਚ ਕੋਈ ਨੁਕਸ ਨਹੀਂ ਹੈ।

(ਇਸ ਵੇਲੇ ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਕਨਸਰਨਡ ਮੈਂਬਰ ਤੋਂ ਸਿਵਾਏ ਸਪਲੀਮੈਂਟਰੀ ਹੋਰ ਕੋਈ ਨਹੀਂ ਕਰ ਸਕਦਾ। ਨੈਕਸਟ ਕਾਲ ਅਟੈਂਸ਼ਨ, ਇਕਬਾਲ ਸਿੰਘ ਝੂੰਦਾਂ ਜੀ।

(ਕ੍ਰਮ ਨੰ: 33)

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਰਾਜ ਵਿੱਚ ਪੰਚਾਇਤਾਂ ਦੀਆਂ ਜ਼ਮੀਨਾਂ ਨੂੰ ਪ੍ਰਾਈਵੇਟ ਕੰਪਨੀਆਂ ਵਾਲੇ ਇਕ ਹੋਰ ਨਵੇਂ ਢੰਗ ਨਾਲ ਹਥਿਆਉਣ ਲੱਗ ਪਏ ਹਨ। ਸੰਗਰੂਰ ਜ਼ਿਲ੍ਹੇ ਦੇ ਬਲਾਕ ਮਲੇਰਕੋਟਲਾ-1 ਦੇ ਪਿੰਡ ਬੁਰਜ ਬਘੇਲ ਸਿੰਘ ਵਿੱਚ ਇੱਕ ਟਰਬੋ ਏ.ਟੀ.ਐਮ. ਪ੍ਰਾਈਵੇਟ ਲਿ: ਦਿੱਲੀ ਨਾਮ ਦੀ ਕੰਪਨੀ ਨੇ ਪੰਚਾਇਤ ਦੀ ਜ਼ਮੀਨ 25 ਸਾਲਾਂ ਲਈ ਲੀਜ਼ ਤੇ ਕੋਈ ਇੰਡਸਟਰੀ ਲਗਾਉਣ ਵਾਸਤੇ ਲਈ ਹੈ। ਪ੍ਰਾਈਵੇਟ ਕੰਪਨੀਆਂ ਵੱਲੋਂ ਅਪਣਾਇਆ ਇਹ ਨਵਾਂ ਰੁਝਾਨ ਖਤਰਨਾਕ ਹੈ। ਪਿੰਡਾਂ ਵਿੱਚ ਜ਼ਮੀਨ ਘੱਟ ਰਹੀ ਹੈ ਤੇ ਪੰਚਾਇਤਾਂ ਨੂੰ ਕੋਈ ਆਮਦਨ ਨਹੀਂ ਰਹੇਗੀ। ਵਾਹੀਯੋਗ ਜ਼ਮੀਨ ਖ਼ਤਮ ਹੁੰਦੀ ਜਾ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਪੇਂਡੂ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਮੈਸਰਜ਼ ਟਰਬੋ ਏ.ਟੀ.ਐਮ. ਨੂੰ ਪਿੰਡ ਬੁਰਜ ਬਘੇਲ ਸਿੰਘ ਵਾਲਾ ਬਲਾਕ ਮਲੇਰਕੋਟਲਾ-1 ਵਿਖੇ 47 ਵਿੱਘੇ, 14 ਵਿਸਵੇ (10 ਏਕੜ) ਅਤੇ ਗਰੀਨ ਪਲੈਨਿਟ ਐਨਰਜੀ ਪ੍ਰਾਈਵੇਟ ਲਿਮਟਿਡ ਨੂੰ ਪਿੰਡ ਮਾਣਕੋ (ਗਿੱਲ), ਬਲਾਕ ਬਾਘਾ ਪੁਰਾਣਾ, ਜ਼ਿਲ੍ਹਾ ਮੋਗਾ ਵਿਖੇ 25 ਏਕੜ ਸ਼ਾਮਲਾਤ ਜ਼ਮੀਨ ਬਾਇਓਮਾਸ ਅਧਾਰਤ ਪਾਵਰ ਪ੍ਰੋਜੈਕਟ ਲਗਾਉਣ ਲਈ ਬੀ.ਓ.ਟੀ. ਅਧਾਰ ਉਪਰ ਗਰਾਮ ਪੰਚਾਇਤਾਂ ਦੀ ਸ਼ਾਮਲਾਤ ਜ਼ਮੀਨ 33 ਸਾਲ ਦੇ ਲੰਮੇ ਅਰਸੇ ਲਈ ਚਕੌਤੇ ਤੇ ਦੇਣ ਦੀਆਂ ਤਜਵੀਜ਼ਾਂ ਪ੍ਰਾਪਤ ਹੋਈਆਂ ਹਨ। ਇਹ ਤਜਵੀਜ਼ਾਂ ਹਾਲੇ ਵਿਚਾਰ ਅਧੀਨ ਹਨ। ਇਸ ਬਾਰੇ ਪੰਚਾਇਤ ਦੀ ਸਹਿਮਤੀ ਜ਼ਰੂਰੀ ਹੈ। ਇਨ੍ਹਾਂ ਤੇ ਅੰਤਿਮ ਨਿਰਣਾ ਨਿਯਮਾਂ ਮੁਤਾਬਿਕ ਲਿਆ ਜਾਵੇਗਾ।

ਇਹ ਤਜਵੀਜ਼ਾਂ ਪੰਜਾਬ ਸਰਕਾਰ ਵੱਲੋਂ ਤਿਆਰ ਕੀਤੀ, "ਨਿਊ ਅਤੇ ਰਿਨਿਊਏਬਲ ਸੋਰਸਿਜ਼ ਆਫ਼ ਐਨਰਜੀ ਪਾਲਸੀ-2006" ਤਹਿਤ ਵਿਚਾਰੀਆਂ ਜਾਣਗੀਆਂ। ਇਹ ਪਾਲਿਸੀ ਪੰਜਾਬ ਸਰਕਾਰ ਦੇ ਸਾਇੰਸ ਟੈਕਨਾਲੋਜੀ ਅਤੇ ਵਾਤਾਵਰਣ ਵਿਭਾਗ ਵੱਲੋਂ ਤਿਆਰ ਕੀਤੀ ਗਈ ਹੈ। ਇਸ ਪਾਲਿਸੀ ਦੇ ਕਲਾਜ਼ 5 (iii) ਅਧੀਨ ਗਰਾਮ ਪੰਚਾਇਤਾਂ ਦੀ ਸ਼ਾਮਲਾਤ ਜ਼ਮੀਨ ਇਨ੍ਹਾਂ ਪ੍ਰੋਜੈਕਟਾਂ ਲਈ 33 ਸਾਲ ਦੇ ਲੰਮੇ ਸਮੇਂ ਲਈ ਲੀਜ਼ ਤੇ ਦਿੱਤੀ ਜਾਣੀ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਜੇ ਸਰਕਾਰ ਇਸ ਬਾਰੇ ਆਪਣੀ ਪਾਲਿਸੀ ਬਦਲਣਾ ਚਾਹੁੰਦੀ ਹੈ ਤਾਂ ਵਧੀਆ ਗੱਲ ਹੈ। ਇਸ ਗੱਲ ਨੂੰ ਲੈ ਕੇ ਪਿੰਡਾਂ ਵਿੱਚ ਬਹੁਤ ਵੱਡੀ ਪੱਧਰ ਤੇ ਰੋਸ ਪਾਇਆ ਜਾਂਦਾ ਹੈ। ਇਲਾਕੇ ਦੇ ਸਾਰੇ ਲੋਕ ਇਸ ਗੱਲ ਨਾਲ ਸਹਿਮਤ ਨਹੀਂ ਹਨ। ਪੰਚਾਇਤਾਂ ਦੇ 1-2 ਮੈਂਬਰਾਂ ਦੀਆਂ ਵੋਟਾਂ ਪੁਆ ਕੇ ਜਾਂ ਦਬਾਅ ਪਾ ਕੇ ਇਹ ਮਤਾ ਪਾਇਆ ਗਿਆ ਹੈ ਅਤੇ ਆਮ ਲੋਕਾਂ ਦੀ ਇਸ ਨਾਲ ਸਹਿਮਤੀ ਨਹੀਂ ਹੈ। ਜੇ ਸਰਕਾਰ ਨੇ ਇਹ ਪਲਾਂਟ ਲਾਉਣ ਦਾ ਫੈਸਲਾ ਕੀਤਾ ਹੀ ਹੈ ਤਾਂ ਇਸ ਨੂੰ ਇਸ ਪਵਿੱਤਰ ਸਥਾਨ ਤੋਂ ਸ਼ਿਫਟ ਕਰ ਦਿੱਤਾ ਜਾਵੇ ਤਾਂ ਕਿ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਨਾ ਪਹੁੰਚੇ। ਇਸ ਸਥਾਨ ਤੋਂ ਦੂਰ ਕਿਸੇ ਹੋਰ ਥਾਂ ਤੇ ਇਹ ਫੈਕਟਰੀ ਲਾਈ ਜਾਵੇ ਤਾਂ ਜੋ ਇਸ ਅਸਥਾਨ ਦੀ ਪਵਿੱਤਰਤਾ ਬਰਕਰਾਰ ਰਹਿ ਸਕੇ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਪੰਚਾਇਤਾਂ ਤੇ ਦਬਾਅ ਨਹੀਂ ਪਾਇਆ ਜਾਂਦਾ। ਕਈ ਪੰਚਾਇਤਾਂ ਤਾਂ ਇਹ ਵੀ ਰੈਜ਼ੋਲਿਊਸ਼ਨ ਪਾ ਦਿੰਦੀਆਂ ਹਨ ਕਿ ਅਸੀਂ ਜ਼ਮੀਨ ਦੇਣ ਨੂੰ ਤਿਆਰ ਨਹੀਂ ਹਾਂ। ਜਿਹੜੀ ਇਨ੍ਹਾਂ ਨੇ ਪਵਿੱਤਰ ਗੁਰਦੁਆਰੇ ਦੀ ਗੱਲ ਕੀਤੀ ਹੈ, ਇਹ ਇਨ੍ਹਾਂ ਦੀ ਜਾਇਜ਼ ਗੱਲ ਹੈ। ਇਸ ਤੇ ਅਸੀਂ ਵਿਚਾਰ ਕਰ ਲਵਾਂਗੇ। ਇਸ ਤੇ ਵਿਚਾਰ ਹੋ ਸਕਦਾ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਧੰਨਵਾਦ ਜੀ।

**ਮਾਨਯੋਗ ਸਪੀਕਰ :** ਅਗਲਾ ਕਾਲ ਅਟੈਨਸ਼ਨ ਨੋਟਿਸ, ਸਰਦਾਰ ਗੁਰਦੀਪ ਸਿੰਘ ਭੈਣੀ।

*(Serial No. 42)*

**Sardar Gurdip Singh Bhaini :** Sir, I beg to draw the attention of the Government towards a matter of urgent public importance, namely, the irregularities being committed by the Rural Development and Panchayats Department in the rotational reservation being made for Scheduled Castes and Ladies (S.Cs. and General) in Block Sidhwan Bet, District Ludhiana, during Panchayats' elections to be held on 7th April, 2008. There are many such cases in which the reservations are not being done as per the rotational pattern for the above said categories, in this area. There is a great resentment amongst the people of the area over this issue.

Keeping in view the obvious and urgent importance of the matter, the Minister concerned may please be asked to make a statement on the Floor of the House.

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ):** ਸ਼੍ਰੀਮਾਨ ਜੀ, ਜ਼ਿਲ੍ਹਾ ਲੁਧਿਆਣਾ ਵਿੱਚ ਸਰਪੰਚਾਂ ਦੀਆਂ ਸੀਟਾਂ ਦਾ ਰਾਖਵਾਂਕਰਨ ਜ਼ਿਲ੍ਹਾ ਪੱਧਰ (ਡਿਪਟੀ ਕਮਿਸ਼ਨਰ ਦੇ ਲੈਵਲ ਉੱਤੇ) ਤੇ ਕੀਤਾ ਗਿਆ ਹੈ। ਸਾਲ 2001 ਦੀ ਜਨਗਣਨਾ ਮੁਤਾਬਿਕ ਜ਼ਿਲ੍ਹਾ ਲੁਧਿਆਣਾ ਦੀ ਐਸ.ਸੀ. ਅਬਾਦੀ 36.64% ਹੈ। ਕੁੱਲ 892 ਸਰਪੰਚਾਂ ਦੀਆਂ ਸੀਟਾਂ ਨੋਟੀਫਾਈ ਕੀਤੀਆਂ ਗਈਆਂ ਹਨ। ਐਸ.ਸੀ. ਅਬਾਦੀ ਅਨੁਸਾਰ 892 ਵਿੱਚੋਂ 327 ਸੀਟਾਂ ਐਸ.ਸੀ. ਲਈ ਰਾਖਵੀਆਂ ਕੀਤੀਆਂ ਗਈਆਂ ਹਨ, ਰਾਖਵੇਂਕਰਨ ਅਨੁਸਾਰ ਇਨ੍ਹਾਂ 327 ਸੀਟਾਂ ਵਿੱਚੋਂ 1/3 ਹਿੱਸਾ ਐਸ.ਸੀ. ਇਸਤਰੀਆਂ ਲਈ ਰਾਖਵਾਂ ਕੀਤਾ ਗਿਆ ਹੈ ਜੋ ਕਿ 109 ਬਣਦੀਆਂ ਹਨ। ਕੁੱਲ ਸੀਟਾਂ ਦਾ 1/3 ਹਿੱਸਾ ਇਸਤਰੀਆਂ ਲਈ ਰਾਖਵਾਂ ਕੀਤਾ ਗਿਆ ਹੈ ਜੋ ਕਿ 297 ਬਣਦੀਆਂ ਹਨ ਜਿਨ੍ਹਾਂ ਵਿੱਚ 109 ਐਸ.ਸੀ. ਇਸਤਰੀਆਂ ਸ਼ਾਮਲ ਹਨ ਅਤੇ ਬਾਕੀ 377 ਸੀਟਾਂ ਜਨਰਲ ਰੱਖੀਆਂ ਗਈਆਂ ਹਨ। ਇਸ ਤਰ੍ਹਾਂ ਸਰਕਾਰੀ ਹਦਾਇਤਾਂ ਅਤੇ ਐਕਟ ਮੁਤਾਬਿਕ ਰਾਖਵਾਂਕਰਨ 100% ਠੀਕ ਕੀਤਾ ਗਿਆ ਹੈ।

(1) ਬਲਾਕ ਸਿਧਵਾਂ ਬੇਟ ਦੀ ਕੋਈ ਵੀ ਅਜਿਹੀ ਸੀਟ ਨਹੀਂ ਹੈ ਜੋ ਸਾਲ 2003 ਦੌਰਾਨ ਜਨਰਲ ਹੋਵੇ ਅਤੇ ਸਾਲ 2008 ਲਈ ਨੋਟੀਫਾਇਡ ਕੀਤੀ ਸੂਚੀ ਵਿੱਚ ਰਾਖਵੀਂ ਨਾ ਕੀਤੀ ਗਈ ਹੋਵੇ।

(2) ਬਲਾਕ ਸਿਧਵਾਂ ਬੇਟ ਵਿੱਚ ਕੋਈ ਵੀ ਅਜਿਹੀ ਰਾਖਵੀਂ ਸੀਟ ਨਹੀਂ ਹੈ ਜੋ ਸਾਲ 2003 ਦੀਆ ਚੋਣਾਂ ਵਿੱਚ ਅਤੇ ਸਾਲ 2008 ਲਈ ਜਾਰੀ ਨੋਟੀਫਿਕੇਸ਼ਨ ਵਿੱਚ ਇੱਕੋ ਹੀ ਸ਼੍ਰੇਣੀ ਲਈ ਦੋ ਵਾਰ ਰਾਖਵੀਂ ਕੀਤੀ ਗਈ ਹੋਵੇ।

(3) ਬਲਾਕ ਸਿਧਵਾਂ ਬੇਟ ਵਿੱਚ ਸਾਲ 2008 ਲਈ ਪੰਚਾਂ ਦੀ ਕੀਤੀ ਨੋਟੀਫਿਕੇਸ਼ਨ ਅਨੁਸਾਰ ਕੁੱਲ 88 ਗ੍ਰਾਮ ਪੰਚਾਇਤਾਂ ਵਿੱਚੋਂ 25 ਗ੍ਰਾਮ ਪੰਚਾਇਤਾਂ ਅਜਿਹੀਆਂ ਹਨ ਜਿੱਥੇ ਐਸ.ਸੀ./ਐਸ.ਸੀ. ਇਸਤਰੀਆਂ ਵਾਸਤੇ ਪੰਚਾਂ ਦੀ ਸੀਟ ਨਹੀਂ ਹੈ, ਦੋ ਸੀਟਾਂ ਉਪਰ ਜਨਰਲ/ਇਸਤਰੀ ਦੀ.........

**ਮਾਨਯੋਗ ਸਪੀਕਰ** : ਭੈਣੀ ਸਾਹਿਬ, ਹੁਣ ਤਾਂ ਇਲੈਕਸ਼ਨ ਪੋਸਟਪੋਨ ਹੋ ਗਈ ਹੈ, ਤੁਸੀਂ ਇਨ੍ਹਾਂ ਨੂੰ ਵੈਸੇ ਹੀ ਮਿਲ ਲੈਣਾ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਮੈਂ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ.........

**ਮੰਤਰੀ** : ਸੀਟ ਨਹੀਂ ਹੈ ਜਿਸ ਕਾਰਨ ਇਨ੍ਹਾਂ ਪਿੰਡਾਂ ਦੇ ਸਰਪੰਚਾਂ ਦੇ ਪੱਦਾਂ ਨੂੰ ਬਣਦੀ ਸ਼੍ਰੇਣੀ ਵਿੱਚ ਰੱਖਿਆ ਗਿਆ ਹੈ। ਇਥੇ ਇਹ ਵੀ ਸਪੱਸ਼ਟ ਕੀਤਾ ਜਾਂਦਾ ਹੈ ਕਿ ਬਲਾਕ ਸਿਧਵਾਂ ਬੇਟ ਅਧੀਨ ਪੈਂਦੀਆਂ ਗ੍ਰਾਮ ਪੰਚਾਇਤਾਂ ਵਿੱਚੋਂ ਕਿਸੇ ਵੀ ਗ੍ਰਾਮ ਪੰਚਾਇਤ ਦੇ ਰਾਖਵੇਂਕਰਨ ਦੇ ਸਬੰਧ ਵਿੱਚ ਕਿਸੇ ਵਿਅਕਤੀ ਵਲੋਂ ਕੋਈ ਵੀ ਸ਼ਿਕਾਇਤ ਪ੍ਰਾਪਤ ਨਹੀਂ ਹੋਈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਲੈਕਸ਼ਨ ਤਾਂ ਹੋਣੀ ਹੀ ਹੈ। ਜਿਹੜੀ ਜ਼ਿਲ੍ਹੇ ਦੀ ਗੱਲ ਕੀਤੀ ਗਈ ਹੈ ਇਸ ਦੇ ਮੁਤਾਬਿਕ ਸਾਲ 1998 ਵਿੱਚ ਰੋਸਟਰ ਬਣਿਆ। ਸਾਲ 2003 ਵਿਚ ਰੋਟੇਸ਼ਨ ਦੇ ਮੁਤਾਬਿਕ ਸੀਟ ਅਲਾਟ ਹੋਈ। ਲੇਕਿਨ ਮੈਂ ਤੁਹਾਨੂੰ ਮਿਸਾਲ ਦੇ ਤੌਰ ਤੇ ਦੱਸਣਾ ਚਾਹੁੰਦਾ ਹਾਂ ਕਿ ਸਿਧਵਾਂ ਬੇਟ, ਅਮਰਗੜ੍ਹ ਕਲੇਰਾਂ ਪਿੰਡ ਸਾਲ 1998 ਵਿੱਚ ਵੀ ਜਨਰਲ, ਸਾਲ 2003 ਵਿੱਚ ਵੁਮੈਨ ਜਨਰਲ ਅਤੇ ਹੁਣ ਸਾਲ 2008 ਵਿੱਚ ਵੀ ਜਨਰਲ ਹੈ। ਰੋਸਟਰ ਸਬੰਧੀ ਇਥੇ ਕੋਈ ਅਮਲ ਨਹੀਂ ਹੋਇਆ। ਗੋਰਸੀਆਂ ਕਾਦੁਰ ਬਖਸ਼ ਪਿੰਡ ਸਾਲ 1998 ਵਿੱਚ ਜਨਰਲ, ਸਾਲ 2003 ਵਿੱਚ ਵੁਮੈਨ ਜਨਰਲ ਅਤੇ ਸਾਲ 2008 ਵਿੱਚ ਫਿਰ ਜਨਰਲ ਰਖਿਆ ਗਿਆ ਹੈ। ਇਸੇ ਤਰ੍ਹਾਂ ਹੀ ਬਲਾਕ ਦੇ ਪਿੰਡਾਂ ਸਿਧਵਾਂ ਬੇਟ ਵਿੱਚ ਸਾਲ 1998 ਵਿੱਚ ਜਨਰਲ, ਸਾਲ 2003 ਵਿੱਚ ਵੁਮੈਨ ਜਨਰਲ ਅਤੇ ਸਾਲ 2008 ਵਿੱਚ ਫਿਰ ਜਨਰਲ ਰੱਖਿਆ ਗਿਆ ਹੈ। ਭੈਰੋਵਾਲ ਕਲਾਂ ਸਾਲ 1998 ਵਿੱਚ ਜਨਰਲ ਸੀ, ਸਾਲ 2003 ਵਿੱਚ ਐਸ.ਸੀ. ਹੋ ਗਿਆ ਪਰ ਫਿਰ ਸਾਲ 2008 ਵਿੱਚ ਇਹ ਜਨਰਲ ਕਿਉਂ ਹੋ ਗਿਆ ਜਦ ਕਿ ਇਹ ਐਸ.ਸੀ. ਵੁਮੈਨ ਹੋਣਾ ਚਾਹੀਦਾ ਸੀ। ਕਿਉਂ ਰੋਸਟਰ ਤੇ ਅਮਲ ਨਹੀਂ ਕੀਤਾ ਗਿਆ? ਅਗਵਾੜ ਲੋਪੋ ਖੁਰਦ ਸਾਲ 2003 ਵਿੱਚ ਦੋ ਐਸ.ਸੀ. ਮੈਂਬਰ ਚੁਣੇ ਗਏ ਸੀ ਪਰ ਹੁਣ ਸਾਲ 2008 ਵਿੱਚ ਜਨਰਲ ਕਰ ਦਿੱਤਾ ਗਿਆ, ਕੋਈ ਉਥੇ ਐਸ.ਸੀ. ਦਾ ਮੈਂਬਰ ਨਹੀਂ ਲਿਆ ਹਾਲਾਂ ਕਿ ਉਨ੍ਹਾਂ ਦੀਆਂ ਵੋਟਾਂ 412 ਹਨ।

**ਮਾਨਯੋਗ ਸਪੀਕਰ** : ਭੈਣੀ ਜੀ, ਤੁਸੀਂ ਤਾਂ ਇਹ ਇੰਨਾ ਵੱਡਾ ਚਿੱਠਾ ਖੋਲ੍ਹ ਕੇ ਬੈਠ ਗਏ।

**ਸਰਦਾਰ ਗੁਰਦੀਪ ਸਿੰਘ ਭੈਣੀ** : ਇਹ ਮੈਂ ਇਨ੍ਹਾਂ ਨੂੰ ਜਾਣ ਕੇ ਦੱਸਿਆ ਹੈ।

**ਮਾਨਯੋਗ ਸਪੀਕਰ** : ਭੈਣੀ ਜੀ, ਤੁਸੀਂ ਮੇਰੀ ਗੱਲ ਸੁਣੋ। ਜੇਕਰ ਤੁਸੀਂ ਕੋਈ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਹਾਊਸ ਵਿੱਚ ਇਨਾ ਜ਼ਿਆਦਾ ਖੋਲ੍ਹ ਕੇ ਦੱਸਣਾ ਸੰਭਵ ਨਹੀਂ ਹੁੰਦਾ।

**ਸਰਦਾਰ ਗੁਰਦੀਪ ਸਿੰਘ ਭੈਣੀ** : ਇਹ ਮੈਨੂੰ ਵਿਸ਼ਵਾਸ ਦਿਵਾ ਦੇਣ ਕਿ ਰੋਟੇਸ਼ਨ ਦੇ ਮੁਤਾਬਿਕ ਜ਼ਿਲ੍ਹੇ ਵਿੱਚ ਅਮਲ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਬਹੁਤ ਵਧੀਆ ਸੁਜੈਸ਼ਨ ਦਿੱਤਾ ਹੈ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਜਨਰਲ ਸੀਟ ਤਿੰਨ ਵਾਰ ਹੋ ਗਈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਨਰਲ ਸੀਟ ਰੋਸਟਰ ਦੇ ਕਾਨੂੰਨ ਮੁਤਾਬਿਕ ਅਗਰ ਇੱਕ ਵਾਰ ਜਨਰਲ ਹੋ ਜਾਵੇ ਤਾਂ ਅਗਲੀ ਵਾਰ ਫਿਰ ਜਨਰਲ ਅਤੇ ਉਸ ਤੋਂ ਅਗਲੀ ਵਾਰ ਫਿਰ ਜਨਰਲ ਹੋ ਸਕਦੀ ਹੈ ਪਰ ਜੇਕਰ ਐਸ.ਸੀ. ਦੋ ਵਾਰ ਹੋ ਜਾਵੇ ਤਾਂ ਤੀਜੀ ਵਾਰੀ ਨਹੀਂ ਹੋ ਸਕਦੀ। ਜੇਕਰ ਇਨ੍ਹਾਂ ਨੂੰ ਫਿਰ ਵੀ ਕੋਈ ਸ਼ਿਕਾਇਤ ਹੈ ਤਾਂ ਮੈਂ ਇਨ੍ਹਾਂ ਦੀ ਸ਼ੰਕਾ ਦੂਰ ਕਰਵਾ ਦਿਆਂਗਾ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਕੋਲੋਂ ਇਹ ਐਸ਼ੋਰੈਂਸ ਲੈਣੀ ਹੈ ਕਿ ਰੋਟੇਸ਼ਨ ਤੇ ਅਮਲ ਨਹੀਂ ਹੋਇਆ, ਕੀ ਇਹ ਅਮਲ ਕਰਾਉਣ ਦਾ ਯਤਨ ਕਰਨਗੇ ?

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਰੂਲ 66 ਅਧੀਨ ਸਬ-ਰੂਲ 3 ਮੁਤਾਬਿਕ ਕਾਲ ਅਟੈਂਸ਼ਨ ਵੇਲੇ ਮੈਂਬਰ ਇੱਕ ਹੀ ਸਪਲੀਮੈਂਟਰੀ ਕਰ ਸਕਦਾ ਹੈ।

**ਮਾਨਯੋਗ ਸਪੀਕਰ** : ਇਕੋ ਹੀ ਚੱਲ ਰਹੀ ਹੈ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਇਹ ਦੂਸਰੀ ਸਪਲੀਮੈਂਟਰੀ ਪੁੱਛ ਰਹੇ ਹਨ। ਇੱਕ ਹੀ ਸਪਲੀਮੈਂਟਰੀ ਕਾਲ ਅਟੈਂਨਸ਼ਨ ਵਿੱਚ ਹੁੰਦੀ ਹੈ ਅਤੇ ਇਹ ਸਿਰਫ ਉਹੀ ਪੁੱਛ ਸਕਦਾ ਹੈ ਜਿਸ ਨੇ ਧਿਆਨ ਦਿਵਾਊ ਮਤਾ ਦਿੱਤਾ ਹੋਵੇ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਰ, ਇਕ ਕਾਲ ਅਟੈਂਸ਼ਨ ਨੋਟਿਸ ਰਹਿ ਗਿਆ ਜੀ।

**ਮਾਨਯੋਗ ਸਪੀਕਰ** : ਜਿਹੜਾ ਰਹਿ ਗਿਆ, ਰਹਿ ਗਿਆ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਰ, ਬਹੁਤ ਜ਼ਰੂਰੀ ਮਸਲਾ ਹੈ ਉਸ ਤੇ ਬੋਲਣ ਦਾ ਮੈਨੂੰ ਮੌਕਾ ਦਿਓ।

**ਮਾਨਯੋਗ ਸਪੀਕਰ** : ਉਹ ਕਾਲ ਅਟੈਂਨਸ਼ਨ ਮਨਜ਼ੂਰ ਨਹੀਂ ਹੋਈ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਸਰ, ਉਹ ਐਕਸੈਪਟ ਹੋਈ ਹੈ ਜੀ।

**ਮਾਨਯੋਗ ਸਪੀਕਰ** : ਮੈਂ ਐਡਮਿਟ ਨਹੀਂ ਕੀਤੀ।

(ਇਸ ਸਮੇਂ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ਸ਼੍ਰੀ ਮਨੋਰੰਜਨ ਕਾਲੀਆ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਕਾਲੀਆ ਜੀ, ਤੁਸੀਂ ਹਾਊਸ ਨੂੰ ਕੋਈ ਇਨਫਰਮੇਸ਼ਨ ਦੇਣਾ ਚਾਹੁੰਦੇ ਹੋ ?

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੈਂ ਹਾਊਸ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ ਕਿ ਜਦੋਂ ਪਿਛਲੀ ਵਾਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਸੀ ਉਦੋਂ ਮਿਉਂਸਪਲ ਕਮੇਟੀ ਵਿੱਚ, ਕਾਰਪੋਰੇਸ਼ਨਾਂ ਵਿੱਚ ਹਾਊਸ ਟੈਕਸ, ਵਾਟਰ ਸਪਲਾਈ, ਸੀਵਰੇਜ਼ ਚਾਰਜ਼ਿਜ ਦੇ ਕਾਫ਼ੀ ਬਕਾਏ ਸਨ। ਉਸ ਦੇ ਇੰਟ੍ਰੈਸਟ ਤੇ ਪੈਨਲਟੀ ਵੀ ਲੱਗੀ ਹੋਈ ਸੀ ਅਤੇ ਲੋਕਾਂ ਨੂੰ ਬਹੁਤ ਦਿੱਕਤ ਆ ਰਹੀ ਸੀ। ਅਸੀਂ ਆਉਂਦਿਆਂ ਹੀ ਉਹ ਛੋਟ ਦੇ ਦਿੱਤੀ ਸੀ। ਹੁਣ ਵੀ ਜਨਤਾ ਦੀ ਮੰਗ ਹੈ ਕਿ ਇਸ ਤੇ ਰਿਆਇਤ ਦਿੱਤੀ ਜਾਵੇ।

**ਮਾਨਯੋਗ ਸਪੀਕਰ** : ਮੈਂ ਤੁਹਾਨੂੰ ਇੰਟ੍ਰਪਟ ਕਰਨ ਲੱਗਾ ਹਾਂ, ਬਜਟ ਚੱਲ ਰਿਹਾ ਹੈ........

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਸਰ, ਇਹ ਬਜਟ ਦਾ ਹਿੱਸਾ ਨਹੀਂ ਹੈ।

**ਮਾਨਯੋਗ ਸਪੀਕਰ** : ਠੀਕ ਹੈ ਫਿਰ ਦੱਸੋ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ** : ਹਾਊਸ ਟੈਕਸ ਅਤੇ ਵਾਟਰ ਸਪਲਾਈ, ਸੀਵਰੇਜ਼ ਚਾਰਜ਼ਿਜ ਜਿਨ੍ਹਾਂ ਦਾ ਬਕਾਇਆ ਹੈ, ਜੇਕਰ ਉਹ ਲੋਕ 31 ਮਾਰਚ ਤੱਕ ਇਕਮੁਸ਼ਤ ਜਮ੍ਹਾਂ ਕਰਵਾ ਦੇਣਗੇ ਤਾਂ ਉਨ੍ਹਾਂ ਨੂੰ ਇੰਟ੍ਰੈਸਟ ਅਤੇ ਪੈਨਲਟੀ ਤੋਂ ਛੂਟ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ** : ਅਗਲੀ ਆਈਟਮ, ਕਮੇਟੀ ਦੀ ਰਿਪੋਰਟ ਪੇਸ਼ ਕਰਨਾ। ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਕਮੇਟੀ ਦੀ ਰਿਪੋਰਟ ਪੇਸ਼ ਕਰਨ। ਸਰਦਾਰ ਸੋਹਣ ਸਿੰਘ ਠੰਡਲ ਜੀ।

---

## PRESENTATION OF REPORT OF THE COMMITTEE ON WELFARE OF SCHEDULED CASTES, SCHEDULED TRIBES AND BACKWARD CLASSES

**ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਕਮੇਟੀ (ਸਰਦਾਰ ਸੋਹਣ ਸਿੰਘ ਠੰਡਲ)** : ਸਪੀਕਰ ਸਾਹਿਬ, ਮੈਂ ਭਲਾਈ ਵਿਭਾਗ ਦੁਆਰਾ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਲਈ ਚਲਾਈਆਂ ਜਾ ਰਹੀਆਂ ਸਕੀਮਾਂ ਅਤੇ ਖੇਤੀਬਾੜੀ, ਪਸ਼ੂ-ਪਾਲਣ, ਭੂਮੀ ਰੱਖਿਆ ਅਤੇ ਬਾਗਬਾਨੀ ਵਿਭਾਗਾਂ ਵਿੱਚ ਤਰੱਕੀ ਦੀ ਬਜਾਏ ਪਲੇਸਮੈਂਟ ਦੀ ਨੀਤੀ ਰਾਹੀਂ ਖਾਲੀ ਅਸਾਮੀਆਂ ਨੂੰ ਭਰਨ ਸਬੰਧੀ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ ਕਮੇਟੀ ਦੀ 33ਵੀਂ ਰਿਪੋਰਟ ਪੇਸ਼ ਕਰਦਾ ਹਾਂ।

---

## RESUMPTION OF GENERAL DISCUSSION ON THE BUDGET ESTIMATES FOR THE YEAR 2008-09

**ਮਾਨਯੋਗ ਸਪੀਕਰ** : ਅਗਲੀ ਆਈਟਮ। (ਸ਼ੋਰ....ਵਿਘਨ) ਪਲੀਜ਼। ਹੁਣ ਸਾਲ 2008-09 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਅਰੰਭ ਕੀਤੀ ਜਾਵੇਗੀ। ਕੱਲ੍ਹ ਮਿਤੀ 19 ਮਾਰਚ, 2008 ਨੂੰ ਜਦੋਂ ਸੈਸ਼ਨ ਸਮਾਪਤ ਹੋਇਆ ਸੀ ਤਾਂ ਉਸ ਵਕਤ ਸਰਦਾਰ ਅਮਰਜੀਤ ਸਿੰਘ ਸਾਹੀ ਜੀ ਬੋਲ ਰਹੇ ਸਨ। ਪਲੀਜ਼, ਉਹ ਆਪਣੀ ਸਪੀਚ ਜਾਰੀ ਰੱਖਣ।

**ਸਰਦਾਰ ਅਮਰਜੀਤ ਸਿੰਘ ਸਾਹੀ (ਦਸੂਹਾ)** : ਸਪੀਕਰ ਸਾਹਿਬ, ਕੱਲ੍ਹ ਮੈਂ ਸਰਕਾਰ ਦੀ ਆਮਦਨ ਅਤੇ ਸਰਕਾਰ ਦੇ ਖ਼ਰਚ ਬਾਰੇ ਆਪਣੇ ਵਿਚਾਰ ਸਾਂਝੇ ਕਰ ਰਿਹਾ ਸੀ। ਉਥੋਂ ਹੀ ਮੈਂ ਆਪਣੀ ਗੱਲ ਦੁਬਾਰਾ ਸ਼ੁਰੂ ਕਰਾਂਗਾ। ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਜੀ ਨੇ ਬਹੁਤ ਅਹਿਮ ਚੀਜ਼ਾਂ ਇਸ ਬਜਟ ਵਿੱਚ ਰੱਖੀਆਂ ਹਨ। ਰੈਵੇਨਿਊ ਡੈਫੀਸਿਟ ਨੂੰ ਘਟਾਇਆ ਹੈ ਅਤੇ ਹੋਰ ਵੀ ਅਨੁਮਾਨ ਰੱਖੇ ਹਨ ਕਿ ਆਉਣ ਵਾਲੇ ਸਮੇਂ ਵਿੱਚ ਇਸ ਨੂੰ ਘਟਾ ਕੇ 1,000 ਕਰੋੜ ਰੁਪਏ ਤੱਕ ਲੈ ਜਾਣਗੇ। ਇਸ ਤੋਂ 2 ਸਾਲ ਬਾਅਦ ਇਹ ਜ਼ੀਰੋ ਪ੍ਰਤੀਸ਼ਤ ਤੇ ਆ ਜਾਵੇਗਾ। ਇਹ ਵੀ ਸ਼ਲਾਘਾਯੋਗ ਕਦਮ ਚੁੱਕਿਆ ਹੈ। ਸਪੀਕਰ ਸਾਹਿਬ, ਜਿਥੋਂ ਤੱਕ ਸਰਕਾਰ ਦੀ ਆਮਦਨ ਦਾ ਸਵਾਲ ਹੈ, ਇਸ ਵਿੱਚ ਵੀ ਇਜ਼ਾਫ਼ਾ ਕੀਤਾ ਹੈ। ਭਾਵੇਂ ਉਹ ਸੇਲਜ਼ਟੈਕਸ ਹੈ ਅਤੇ ਭਾਵੇਂ ਵੈਟ ਹੈ। ਇਸ ਵਿੱਚ ਤਕਰੀਬਨ 1,000 ਕਰੋੜ ਦਾ ਵਾਧਾ ਹੈ। ਜਿਹੜਾ 10% ਵੈਟ ਕਮੇਟੀਆਂ ਨੂੰ ਦੇਣਾ ਹੁੰਦਾ ਹੈ, ਉਹ ਵੀ ਜੇਕਰ 550 ਕਰੋੜ ਰੁਪਏ ਵਿੱਚ ਪਾ ਲਿਆ ਜਾਵੇ ਤਾਂ ਤਕਰੀਬਨ 1,550 ਕਰੋੜ ਰੁਪਏ ਬਣ ਜਾਂਦਾ ਹੈ। ਇਸ ਦੇ ਨਾਲ ਖਜ਼ਾਨੇ ਉੱਤੇ ਵੀ ਬੋਝ ਘਟਦਾ ਹੈ। ਇਸ ਸਭ ਕੁਝ ਦੇ ਨਾਲ-ਨਾਲ ਆਟਾ-ਦਾਲ ਸਕੀਮ ਵੀ ਚੱਲ ਰਹੀ ਹੈ। ਇਸ ਦੇ ਨਾਲ ਹੀ ਜ਼ਿੰਮੀਦਾਰਾਂ ਨੂੰ ਫ਼ਰੀ ਬਿਜਲੀ ਵੀ ਦਿੱਤੀ ਜਾ ਰਹੀ ਹੈ। ਇਹ ਸਾਰਾ ਬੋਝ ਸਰਕਾਰ ਉੱਤੇ ਹੀ ਪਾਇਆ ਗਿਆ ਹੈ, ਕਿਸੇ ਵਿਅਕਤੀ ਉੱਤੇ ਨਹੀਂ ਪਾਇਆ ਗਿਆ। ਸਪੀਕਰ ਸਾਹਿਬ, ਸਾਡਾ ਸੂਬਾ ਖੇਤੀ ਤੇ ਨਿਰਭਰ ਸੂਬਾ ਕਿਹਾ ਜਾਂਦਾ ਹੈ ਪਰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਪੰਜਾਬ ਦੇ ਕਿਸਾਨ ਉੱਤੇ ਬਹੁਤ ਭਾਰੀ ਕਰਜ਼ੇ ਦਾ ਬੋਝ ਸੀ। ਜਿਸ ਲਈ ਬੜੇ ਉਪਰਾਲੇ ਵੀ ਕੀਤੇ ਗਏ ਸਨ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਬੋਝ ਕੁਝ ਹਲਕਾ ਹੋਵੇ ਪਰ ਉਹ ਨਾਂ-ਮਾਤਰ ਹੀ ਹੋਇਆ ਹੈ। ਸਪੀਕਰ ਸਾਹਿਬ, ਮੈਨੂੰ ਇਹ ਗੱਲ ਦੱਸਣ ਵਿਚ ਬੜੀ ਖੁਸ਼ੀ ਹੋ ਰਹੀ ਹੈ ਕਿ ਖਜ਼ਾਨਾ ਮੰਤਰੀ ਜੀ ਨੇ ਖੇਤੀ ਨੂੰ ਬੜ੍ਹਾਵਾ ਦੇਣ ਵਾਸਤੇ, ਉੱਪਰ ਚੁੱਕਣ ਵਾਸਤੇ ਇਸ ਬਜਟ ਵਿਚ ਪਿਛਲੇ ਸਾਲ ਨਾਲੋਂ 51% ਜ਼ਿਆਦਾ ਬਜਟ ਰੱਖਿਆ ਹੈ। ਜੇਕਰ ਆਪਾਂ ਐਗਰੀਕਲਚਰ ਦੀ ਗਰੋਥ ਵੱਲ ਧਿਆਨ ਮਾਰੀਏ ਤਾਂ ਪਤਾ ਚਲਦਾ ਹੈ ਕਿ ਸਾਲ 2005-06 ਵਿੱਚ ਇਹ ਕੇਵਲ 1.66% ਸੀ। ਕਈ ਐਸੀਆਂ ਚੀਜ਼ਾਂ ਹਨ, ਜਿਹੜੀਆਂ ਖੇਤੀ ਉਤੇ ਅਸਰ ਕਰਦੀਆਂ ਹਨ। ਜਿਵੇਂ ਖੇਤੀ ਲਈ ਇਨ-ਪੁੱਟਸ ਦੀਆਂ ਚੀਜ਼ਾਂ ਮਹਿੰਗੀਆਂ ਹੋ ਜਾਂਦੀਆਂ ਹਨ। ਹਰ ਚੀਜ਼ ਜਿਹੜੀ ਕਿਸਾਨ ਦੀ ਵਰਤੋਂ ਵਿੱਚ ਆਉਂਦੀ ਹੈ, ਭਾਵੇਂ ਉਹ ਡੀਜ਼ਲ ਹੈ ਅਤੇ ਭਾਵੇਂ ਉਹ ਟਰੈਕਟਰ ਹੈ ਅਤੇ ਭਾਵੇਂ ਔਜ਼ਾਰ ਹੈ। ਅੱਜ ਲੋਹੇ ਦੇ ਭਾਅ ਵਧਣ ਕਾਰਨ ਜ਼ਿਮੀਦਾਰਾਂ ਦੇ ਖੇਤੀ ਵਾਲੇ ਔਜ਼ਾਰਾਂ ਦੇ ਭਾਅ ਤਿੰਨ-ਚਾਰ ਗੁਣਾਂ ਵੱਧ ਗਏ ਹਨ। ਪਰ ਅਸੀਂ ਕਦੇ ਵੀ ਇਹ ਨਹੀਂ ਦੇਖਿਆ ਕਿ ਜਿਹੜੀ ਸਾਡੀ ਜਿਣਸ ਦੀ ਕੀਮਤ ਹੈ, ਉਸ ਨੂੰ ਭਾਅ ਨਾਲ ਵਧਾਇਆ ਹੋਵੇ। ਸੋ, ਇਸ ਦਾ ਅਸਰ ਵੀ ਕਿਸਾਨੀ ਤੇ ਪੈਂਦਾ ਹੈ। ਮੈਨੂੰ ਖੁਸ਼ੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਜਿਸ ਦੀ ਅਗਵਾਈ ਬਾਦਲ ਸਾਹਿਬ ਕਰ ਰਹੇ ਹਨ, ਉਨ੍ਹਾਂ ਦੀ

[**ਸਰਦਾਰ ਅਮਰਜੀਤ ਸਿੰਘ ਸਾਹੀ**]

ਮਿਹਨਤ ਸਦਕਾ, ਉਨ੍ਹਾਂ ਦੇ ਉਪਰਾਲਿਆਂ ਸਦਕਾ ਐਮ.ਐਸ.ਪੀ. ਵਿੱਚ ਵਾਧਾ ਹੋਇਆ ਹੈ ਅਤੇ ਆਉਣ ਵਾਲੇ ਸਮੇਂ ਵਿਚ ਜਿਸ ਤਰ੍ਹਾਂ ਕਿਹਾ ਹੈ, ਝੋਨੇ ਦੇ ਭਾਅ ਵਿਚ ਵੀ ਚੰਗਾ ਵਾਧਾ ਹੋਵੇਗਾ। ਇਸ ਨਾਲ ਜਿੱਥੇ ਸਾਲ 2005-06 ਵਿਚ ਐਗਰੀਕਲਚਰਲ ਗਰੋਥ ਵਿਚ 1.66 ਫੀਸਦੀ ਵਾਧਾ ਜਾਂ ਇਜ਼ਾਫਾ ਸੀ, ਉਹ ਹੁਣ 6% ਹੋਣ ਦੀ ਆਸ ਹੈ। ਇਸ ਦਾ ਸਾਰਾ ਫਾਇਦਾ ਸਾਡੇ ਪੰਜਾਬ ਦੇ ਕਿਸਾਨ ਨੂੰ ਹੋਵੇਗਾ। ਇਹ ਇੱਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ ਜਿਹੜਾ ਬਜਟ ਵਿਚ ਖਜ਼ਾਨਾ ਮੰਤਰੀ ਜੀ ਨੇ ਰੱਖਿਆ ਹੈ। ਸਪੀਕਰ ਸਾਹਿਬ, ਜਿੱਥੋਂ ਤੱਕ ਐਨਰਜੀ ਦਾ, ਪਾਵਰ ਦਾ, ਬਿਜਲੀ ਦਾ ਸਵਾਲ ਹੈ, ਅੱਜ ਕਈ ਵਾਰ ਸਦਨ ਵਿਚ ਸੁਣਦੇ ਹਾਂ ਕਿ ਬਿਜਲੀ ਤੇ ਕੱਟ ਬਹੁਤ ਲੱਗ ਰਹੀ ਹੈ। ਇਹ ਬਿਲਕੁਲ ਠੀਕ ਹੈ। ਅਸੀਂ ਵੀ ਇਸ ਚੀਜ਼ ਨੂੰ ਮਹਿਸੂਸ ਕਰਦੇ ਹਾਂ ਕਿ ਜਿਹੜੀ ਚੀਜ਼ ਪੰਜਾਬ ਕੋਲ ਹੈ ਹੀ ਨਹੀਂ, ਉਸ ਨੂੰ ਪੈਦਾ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਗਈ। ਇਹ ਬੜੀ ਸਮਝਣ ਵਾਲੀ ਗੱਲ ਹੈ। ਇਹ ਠੀਕ ਹੈ ਕਿ ਕੱਟ ਲੱਗਦੇ ਹਨ ਪਰ ਇਹ ਭੁੱਲ ਗਏ ਕਿ ਪਿਛਲੇ ਸਾਲ ਗਰਮੀਆਂ ਦੇ ਮੌਸਮ ਵਿਚ ਜਦੋਂ ਕਿਸਾਨ ਨੇ ਝੋਨੇ ਨੂੰ ਪਾਣੀ ਲਗਾਉਣਾ ਸੀ, ਉਦੋਂ ਸਪੀਕਰ ਸਾਹਿਬ, ਬੜੇ ਮਾਣ ਨਾਲ ਮੈਂ ਕਹਿ ਸਕਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਨਾ ਸ਼ਹਿਰਾਂ ਵਿਚ ਕੱਟ ਲਗਾਇਆ ਤੇ ਨਾ ਹੀ ਪਿੰਡਾਂ ਵਿੱਚ। ਇਹ ਕਹਿੰਦੇ ਹਨ ਕਿ ਇਹ ਬਾਹਰੋਂ ਖਰੀਦ ਰਹੇ ਹਨ, ਮੈਂ ਮਹਿਸੂਸ ਕਰਦਾ ਹਾਂ ਕਿ ਸਾਡੀ ਸਰਕਾਰ ਭਲਾ ਕਰ ਰਹੀ ਹੈ.....

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

** ** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਇਹ ਸਮੱਸਿਆ ਪੰਜਾਬ ਵਿੱਚ ਬੜੀ ਦੇਰ ਤੋਂ ਚੱਲ ਰਹੀ ਸੀ। ਇਸ ਦਾ ਸਮਾਧਾਨ ਕਰਨ ਦੀ ਸਾਡੀ ਸਰਕਾਰ ਨੇ ਕੋਸ਼ਿਸ਼ ਕੀਤੀ ਹੈ। ਖਜ਼ਾਨਾ ਮੰਤਰੀ ਜੀ ਨੇ ਜੋ ਉਪਰਾਲਾ ਕੀਤਾ ਹੈ, ਉਹ ਪਹਿਲਾਂ ਕਿਸੇ ਨੇ ਨਹੀਂ ਕੀਤਾ ਸੀ। ਇਨ੍ਹਾਂ ਨੇ ਪਿਛਲੇ ਸਾਲ ਨਾਲੋਂ ਐਤਕੀਂ ਜਿਹੜਾ ਬਜਟ ਰੱਖਿਆ ਹੈ, ਉਸ ਵਿਚ 35% ਸਿਰਫ ਐਨਰਜੀ ਵਾਸਤੇ ਰੱਖਿਆ ਹੈ। ਸਪੀਕਰ ਸਾਹਿਬ, ਪਾਵਰ ਇੱਕ ਐਸੀ ਚੀਜ਼ ਹੈ ਜਿਸ ਨਾਲ ਸੂਬੇ ਦਾ ਵਿਕਾਸ ਜੁੜਿਆ ਹੋਇਆ ਹੈ। ਜੇ ਐਨਰਜੀ ਨਾ ਹੋਵੇ ਤਾਂ ਸੂਬੇ ਦਾ ਵਿਕਾਸ ਨਹੀਂ ਹੋ ਸਕਦਾ। ਭਾਵੇਂ ਖੇਤੀ ਹੋਵੇ, ਭਾਵੇਂ ਇੰਡਸਟਰੀ ਹੋਵੇ ਅਤੇ ਭਾਵੇਂ ਆਮ ਜੀਵਨ ਹੋਵੇ। ਅੱਜ ਹਾਲਾਤ ਇਹ ਬਣ ਗਏ ਹਨ ਕਿ ਘਰਾਂ ਵਿੱਚ ਬਹੁਤ ਥੋੜ੍ਹੀ ਦੇਰ ਵੀ ਬਿਜਲੀ ਨਾ ਹੋਵੇ ਤਾਂ ਬਹੁਤ ਜ਼ਿਆਦਾ ਕਮੀ ਮਹਿਸੂਸ ਹੁੰਦੀ ਹੈ ਕਿਉਂਕਿ ਆਦਤ ਬਣ ਗਈ ਹੈ ਪਰ ਜਿੱਥੋਂ ਤੱਕ ਸੂਬੇ ਦੇ ਵਿਕਾਸ ਦੀ ਗੱਲ ਹੈ, ਸਪੀਕਰ ਸਾਹਿਬ, ਸੂਬੇ ਦੀ ਕਿਰਸਾਨੀ ਵੀ ਬਿਜਲੀ ਤੇ ਨਿਰਭਰ ਕਰਦੀ ਹੈ, ਇੰਡਸਟਰੀ ਵੀ ਬਿਜਲੀ ਤੇ ਨਿਰਭਰ ਹੈ। ਮੈਂ ਇਨ੍ਹਾਂ ਨਾਲ ਸਹਿਮਤ ਹਾਂ ਪਰ ਇਹ ਜਿਹੜੀ ਕਮੀ ਹੈ, ਇਹ ਇਸ ਕਰਕੇ ਮਹਿਸੂਸ ਹੋ ਰਹੀ ਹੈ ਕਿਉਂਕਿ ਪਿਛਲੀਆਂ ਸਰਕਾਰਾਂ ਨੇ ਇਸ ਪਾਸੇ ਬਿਲਕੁਲ ਗੌਰ ਨਹੀਂ ਕੀਤਾ। ਅੱਜ ਇਸ ਵਾਸਤੇ ਸਾਡੇ ਬਹੁਤ ਹੀ ਹੋਣਹਾਰ ਖਜ਼ਾਨਾ ਮੰਤਰੀ ਜੀ ਨੇ ਬਾਦਲ ਸਾਹਿਬ ਦੀ ਰਹਿਨੁਮਾਈ ਹੇਠ ਇਸ ਤੇ ਵਿਚਾਰ ਕੀਤੀ ਹੈ, ਇਸ ਤੇ ਗੌਰ ਕੀਤਾ ਹੈ। ਮੈਂ ਉਮੀਦ ਕਰਦਾ ਹਾਂ ਕਿ ਸਾਡੇ ਪੰਜਾਬ ਨੂੰ ਇਸ ਪਰੇਸ਼ਾਨੀ ਤੋਂ ਰਾਹਤ ਮਿਲੇਗੀ। ਸਪੀਕਰ ਸਾਹਿਬ, ਗੱਲ ਚਲਦੀ ਹੈ, ਬਿਜਲੀ ਚੋਰੀ ਦੀ। ਮੈਂ

*Expunged as ordered by the Chair.

ਨਹੀਂ ਕਹਿੰਦਾ ਕਿ ਬਿਜਲੀ ਦੀ ਚੋਰੀ ਨਹੀਂ ਹੁੰਦੀ ਹੋਵੇਗੀ। ਜਿੱਥੇ ਹੁੰਦੀ ਹੈ, ਸਰਕਾਰਾਂ ਫੜਦੀਆਂ ਹਨ ਪਰ ਆਮ ਤੌਰ ਤੇ ਬਿਜਲੀ ਦਾ ਨੁਕਸਾਨ ਟਰਾਂਸਮਿਸ਼ਨ ਕਾਰਨ ਹੁੰਦਾ ਹੈ। ਪੁਰਾਣਾ ਸਿਸਟਮ ਲੱਗਿਆ ਹੋਇਆ ਹੈ। ਇਹ ਜਿਹੜਾ ਬਿਜਲੀ ਦਾ, ਇਲੈਕਟ੍ਰੀਸਿਟੀ ਬੋਰਡ ਦਾ ਲਾਸ ਹੈ, ਇਸ ਨੂੰ ਦੂਰ ਕਰਨ ਵਾਸਤੇ ਬਜਟ ਵਿੱਚ ਅੱਛਾ ਸਮਾਧਾਨ ਕੀਤਾ ਗਿਆ ਹੈ। ਮੈਂ ਇਸ ਚੀਜ਼ ਦੀ ਵੀ ਸ਼ਲਾਘਾ ਕਰਦਾ ਹਾਂ। ਸਪੀਕਰ ਸਾਹਿਬ, ਜਿਥੋਂ ਤੱਕ ਨਵੇਂ ਥਰਮਲ ਪਲਾਂਟਾਂ ਦਾ ਸਵਾਲ ਹੈ...

**ਮਾਨਯੋਗ ਸਪੀਕਰ** : ਤੁਹਾਡੇ ਦੋ ਮਿੰਟ ਹੋਰ ਹਨ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਤਾਂ ਅਜੇ ਸ਼ੁਰੂ ਹੀ ਕੀਤਾ ਹੈ। ਮੈਨੂੰ ਸਮਾਂ ਥੋੜ੍ਹਾ ਜ਼ਿਆਦਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਜੋ ਸਮਾਂ ਮੇਰੇ ਕੋਲ ਲਿਖ ਕੇ ਆਇਆ ਹੈ, ਮੈਂ ਤਾਂ ਉਸ ਦੇ ਮੁਤਾਬਿਕ ਕਹਿੰਦਾ ਹਾਂ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਜਿਥੋਂ ਤੱਕ ਪੇਂਡੂ ਵਿਕਾਸ ਦਾ ਸਵਾਲ ਹੈ, ਸਾਡੇ ਦੇਸ਼ ਨੂੰ ਅਜ਼ਾਦ ਹੋਇਆਂ 60 ਸਾਲ ਹੋ ਗਏ ਹਨ ਪਰ ਅਜੇ ਵੀ ਕਈ ਪਿੰਡਾਂ ਵਿੱਚ ਇੰਨੀ ਖਸਤਾ ਹਾਲਤ ਹੈ ਕਿ ਗਰੀਬ ਲੋਕਾਂ ਕੋਲ ਲੈਟਰੀਨ ਦੀ ਸੁਵਿਧਾ ਨਹੀਂ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਬਜਟ ਵਿੱਚ ਪਿਛਲੇ ਸਾਲ ਨਾਲੋਂ 54% ਜ਼ਿਆਦਾ ਰਕਮ ਰੱਖੀ ਗਈ ਹੈ। ਇਸ ਨਾਲ ਉਨ੍ਹਾਂ ਗਰੀਬਾਂ ਵਾਸਤੇ ਇੱਕ ਨਵਾਂ ਦਿਨ ਆਏਗਾ ਜਦੋਂ ਇਹ ਚੀਜ਼ਾਂ ਉਨ੍ਹਾਂ ਨੂੰ ਮੁਹੱਈਆ ਹੋਣਗੀਆਂ। ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਬੀ.ਪੀ.ਐਲ. ਬਾਰੇ ਸਰਵੇ ਵੀ ਬਹੁਤ ਜ਼ਰੂਰੀ ਹੈ ਕਿਉਂਕਿ ਜਿਹੜਾ ਪਿਛਲਾ ਸਰਵੇ ਹੋਇਆ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਉਹ ਠੀਕ ਨਹੀਂ ਹੋਇਆ। ਮੈਂ ਇੱਕ ਗੱਲ ਮੇਰੇ ਜਿਹੜੇ ਇਹ ਸਾਥੀ ਵੀਰ ਬੈਠੇ ਹਨ ਇਨ੍ਹਾਂ ਨੂੰ ਕਹਾਂਗਾ ਕਿ ਜਿਹੜੀਆਂ ਸੈਂਟਰਲੀ ਸਪਾਂਸਰਡ ਸਕੀਮਾਂ ਹੁੰਦੀਆਂ ਹਨ, ਜਿਹੜੀਆਂ ਲਿਆਉਣੀਆਂ ਬੜੀਆਂ ਜ਼ਰੂਰੀ ਹੁੰਦੀਆਂ ਹਨ। ਸਾਲ 2006-07 ਵਿੱਚ ਇਹ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਸਿਰਫ਼ 557 ਕਰੋੜ ਰੁਪਏ ਦਾ ਸੈਂਟਰ ਦੀਆਂ ਸਕੀਮਾਂ ਦਾ ਫਾਇਦਾ ਲੈ ਸਕੇ ਜਦ ਕਿ ਸਾਡੀ ਸਰਕਾਰ ਸਾਲ 2007-08 ਵਿੱਚ 1686 ਕਰੋੜ ਰੁਪਏ ਲਿਆਈ ਅਤੇ ਆਉਣ ਵਾਲੇ ਸਾਲ ਵਿੱਚ 2346 ਕਰੋੜ ਰੁਪਏ ਲਿਆਉਣ ਦਾ ਟੀਚਾ ਹੈ ਜਿਹੜੇ ਕਿ 6210 ਕਰੋੜ ਰੁਪਏ ਦੇ ਬਜਟ ਤੋਂ ਇਲਾਵਾ ਹਨ। ਇਹ ਬਾਦਲ ਸਾਹਿਬ ਦੇ ਉਪਰਾਲੇ ਹਨ। ਇਹ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਕਈ ਵਾਰ ਕਹਿੰਦੇ ਹਨ ਕਿ ਸੈਂਟਰ ਵਿਚ ਸਰਕਾਰ ਹੋਰ ਪਾਰਟੀ ਦੀ ਹੈ ਅਤੇ ਪੰਜਾਬ ਵਿੱਚ ਹੋਰ ਪਾਰਟੀ ਦੀ ਹੈ। ਅਸੀਂ ਕਿਹੜਾ ਪਰਾਏ ਹਾਂ। ਸੈਂਟਰ ਸਾਡਾ ਹੈ। ਸੈਂਟਰ ਦਾ ਆਪਣੇ ਸੂਬਿਆਂ ਵਿੱਚ ਫੰਡ ਮੁਹੱਈਆ ਕਰਵਾਉਣ ਦਾ ਹੱਕ ਬਣਦਾ ਹੈ। ਸਪੀਕਰ ਸਾਹਿਬ, ਜਿਥੋਂ ਤੱਕ ਸੜਕਾਂ ਦਾ ਸਵਾਲ ਹੈ.......

**ਮਾਨਯੋਗ ਸਪੀਕਰ** : ਤੁਹਾਡਾ ਇੱਕ ਮਿੰਟ ਦਾ ਸਮਾਂ ਰਹਿੰਦਾ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸੜਕਾਂ ਦਾ ਜਿਹੜਾ ਸਵਾਲ ਹੈ, ਬਹੁਤ ਸਾਰੇ ਫੰਡ ਪੀ.ਆਈ.ਡੀ.ਬੀ. ਦੇ ਥੱਲੇ ਰੱਖੇ ਗਏ ਹਨ। ਕਈ ਐਸੀਆਂ ਸੜਕਾਂ ਹਨ, ਜਿਥੇ ਪੈਸੇ ਲਗਾਉਣ ਦੀ ਬਹੁਤ ਜ਼ਿਆਦਾ ਲੋੜ ਹੈ। ਸਪੀਕਰ ਸਾਹਿਬ, ਮੇਰੇ ਹਲਕਾ ਸਾਰਾ ਬੇਟ ਦਾ

**[ਸਰਦਾਰ ਅਮਰਜੀਤ ਸਿੰਘ ਸਾਹੀ]**

ਏਰੀਆ ਹੈ। ਉੱਥੇ ਇੱਕ ਬੁਧੋਸਰਕ-ਮਿਆਣੀ ਰੋਡ ਹੈ, ਕਿਸਾਨ ਉਸ ਉਤੋਂ ਦੀ ਗੰਨਾ ਲੈ ਕੇ ਜਾਂਦੇ ਹਨ। ਉਹ ਸਿੰਗਲ ਰੋਡ ਹੈ। ਮੈਨੂੰ ਉਮੀਦ ਹੈ ਕਿ ਆਉਣ ਵਾਲੇ ਬਜਟ ਵਿੱਚ ਸਾਡੇ ਸਤਿਕਾਰਯੋਗ ਖਜ਼ਾਨਾ ਮੰਤਰੀ ਸਾਹਿਬ ਇਸ ਵੱਲ ਧਿਆਨ ਦੇਣਗੇ, ਪੀ.ਡਬਲਿਯੂ.ਡੀ ਦੇ ਮੰਤਰੀ ਸਾਹਿਬ ਧਿਆਨ ਦੇਣਗੇ। ਉਸ ਨੂੰ ਚੌੜਾ ਕਰਨ ਦੀ ਬਹੁਤ ਜ਼ਿਆਦਾ ਲੋੜ ਹੈ। ਉਥੇ ਪਿਛਲੇ ਸਾਲਾਂ ਵਿਚ ਬਹੁਤ ਐਕਸੀਡੈਂਟ ਹੋ ਚੁੱਕੇ ਹਨ। ਮੈਨੂੰ ਉਮੀਦ ਹੈ ਕਿ ਉਸ ਸੜਕ ਨੂੰ ਇਸ ਬਜਟ ਵਿੱਚ ਪਾ ਕੇ ਕਿਸਾਨਾਂ ਨੂੰ ਰਾਹਤ ਦਿੱਤੀ ਜਾਵੇਗੀ। ਜਿਥੋਂ ਤੱਕ ਐਜੂਕੇਸ਼ਨ ਦਾ ਸਵਾਲ ਹੈ, ਇਸ ਵਾਸਤੇ ਸਾਡੇ ਬਜਟ ਵਿੱਚ ਕਾਫੀ ਅੱਛਾ ਪ੍ਰਾਵਧਾਨ ਰੱਖਿਆ ਗਿਆ ਹੈ ਸਪੀਕਰ ਸਾਹਿਬ, ਆਮ ਗਰੀਬ ਆਦਮੀ ਪਬਲਿਕ ਸਕੂਲਾਂ ਵਿੱਚ ਆਪਣੇ ਬੱਚਿਆਂ ਨੂੰ ਨਹੀਂ ਪੜ੍ਹਾ ਸਕਦਾ। ਜਿਹੜੇ ਆਦਰਸ਼ ਸਕੂਲ ਖੋਲ੍ਹੇ ਜਾ ਰਹੇ ਹਨ, ਇਹ ਬੜਾ ਸ਼ਲਾਘਾਯੋਗ ਕੰਮ ਹੈ। ਇਸ ਨਾਲ ਗਰੀਬ ਆਦਮੀ ਦੇ ਬੱਚੇ ਨੂੰ ਉਹ ਸਹੂਲਤਾਂ ਮਿਲਣਗੀਆਂ, ਜਿਹੜੀਆਂ ਪਬਲਿਕ ਸਕੂਲਾਂ ਦੇ ਬੱਚਿਆਂ ਨੂੰ ਮਿਲਦੀਆਂ ਹਨ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਜਿਥੋਂ ਤੱਕ ਹੈਲਥ ਦਾ ਸਵਾਲ ਹੈ, ਹੈਲਥ ਵਿੱਚ ਵੀ ਕਾਫ਼ੀ ਵਾਧਾ ਕੀਤਾ ਗਿਆ ਹੈ। ਸਾਡੇ ਇੱਧਰ ਸਤਿਕਾਰਯੋਗ ਮੈਂਬਰ ਸਾਹਿਬਾਨ ਬੈਠੇ ਹਨ, ਮੇਰਾ ਇਨ੍ਹਾਂ ਨੂੰ ਇੱਕ ਹੋਰ ਸਵਾਲ ਹੈ। ਪਿਛਲੇ ਸਮੇਂ ਵਿੱਚ ਡਬਲਿਯੂ.ਐਚ.ਓ. ਦੀਆਂ ਗਰਾਂਟਾਂ ਆਈਆਂ ਸਨ। ਉਸ ਸਮੇਂ ਕਾਫ਼ੀ ਜ਼ਿਆਦਾ ਰੌਲਾ ਪਿਆ ਸੀ ਕਿ ਡਬਲਿਯੂ.ਐਚ.ਓ. ਦੀਆਂ ਗਰਾਂਟਾਂ ਵਿੱਚ ਬੜਾ ਘਪਲਾ ਹੋਇਆ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀਆਂ ਪਿਛਲੇ ਸਮੇਂ ਇਹ ਗਰਾਂਟਾਂ ਆਈਆਂ ਹਨ, ਇਹ (ਆਪੋਜੀਸ਼ਨ ਵੱਲ ਇਸ਼ਾਰਾ) ਸਾਡੇ ਬਜਟ ਦੀ ਤਾਂ ਨੁਕਤਾਚੀਨੀ ਕਰਦੇ ਹਨ ਪਰ ਜਦੋਂ ਗਰਾਂਟਾਂ ਖਾਧੀਆਂ ਜਾ ਰਹੀਆਂ ਸਨ, ਉਦੋਂ ਇਹ ਕਿੱਥੇ ਸੀ ? ਇਸ ਦੀ ਇਨਕੁਆਇਰੀ ਸੀ.ਬੀ.ਆਈ. ਤੋਂ ਕਰਵਾਈ ਜਾਵੇ ਤਾਂ ਕਿ ਪਤਾ ਲੱਗੇ ਕਿ ਉਹ ਦਵਾਈਆਂ ਦਾ ਪੈਸਾ ਕਿੱਥੇ ਜਾਂਦਾ ਸੀ ?

**ਮਾਨਯੋਗ ਸਪੀਕਰ** : ਸਾਹੀ ਸਾਹਿਬ, ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀਆਂ ਕੁਝ ਗੱਲਾਂ ਕਰਨ ਵਾਸਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਨੂੰ ਦੋ-ਚਾਰ ਮਿੰਟ ਦਾ ਟਾਈਮ ਹੋਰ ਦੇ ਦਿੱਤਾ ਜਾਵੇ..........

**ਮਾਨਯੋਗ ਸਪੀਕਰ** : ਕਿਸ ਤਰ੍ਹਾਂ ਦੇ ਦਿੱਤਾ ਜਾਵੇ ?

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੇਰਾ ਹਲਕਾ ਬੇਟ ਦਾ ਏਰੀਆ ਹੈ......

**ਮਾਨਯੋਗ ਸਪੀਕਰ** : ਬੈਠੋ ਪਲੀਜ਼।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਉਥੇ ਸੇਮ ਦੀ ਬਹੁਤ ਪ੍ਰਾਬਲਮ ਹੈ। ਕਾਫ਼ੀ ਦੇਰ ਤੋਂ ਸੇਮ ਨਾਲਿਆਂ ਦੀ ਸਫਾਈ ਨਹੀਂ ਹੋਈ। ਮੈਂ ਤੁਹਾਡੇ ਰਾਹੀਂ

ਇਰੀਗੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਥੇ ਸੇਮ ਤੋਂ ਪਹਿਲਾਂ ਕਦੇ ਫ਼ਸਲਾਂ ਹੋਈਆਂ ਸਨ ਪਰ ਹੁਣ ਉਥੇ ਫ਼ਸਲ ਨਹੀਂ ਹੁੰਦੀ। ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਇੱਕ ਸਧਾਣੀ ਪਿੰਡ ਹੈ, ਉਸ ਨੂੰ ਅੱਜ ਵੀ ਪੰਜਾਬ ਵਿੱਚੋਂ ਕੋਈ ਰਸਤਾ ਨਹੀਂ ਹੈ। ਉਨ੍ਹਾਂ ਲੋਕਾਂ ਨੂੰ ਹਿਮਾਚਲ ਵਿੱਚੋਂ ਹੋ ਕੇ ਆਪਣੇ ਪਿੰਡ ਨੂੰ ਜਾਣਾ ਪੈਂਦਾ ਹੈ। ਇਹ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਕਹਿੰਦੇ ਹਨ ਕਿ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਅਧੀਨ ਸਾਰੇ ਪਿੰਡਾਂ ਨੂੰ ਰਸਤਾ ਦੇ ਦਿੱਤਾ ਗਿਆ ਹੈ ਪਰ ਅੱਜ ਵੀ ਉਹ ਪਿੰਡ ਰਸਤੇ ਤੋਂ ਵਾਂਝਾ ਹੈ। ਸਪੀਕਰ ਸਾਹਿਬ, ਮੈਂ ਆਪਣੇ ਸਮੇਂ ਨੂੰ ਸੀਮਤ ਕਰਦਾ ਹੋਇਆ ਇਕ ਬੇਨਤੀ ਜ਼ਰੂਰ ਕਰਾਂਗਾ ਕਿ ਜਿਹੜਾ ਦਸੂਹਾ ਹੈ ਉਹ ਸਭ ਤੋਂ ਪੁਰਾਣੀ ਸਬ-ਡਵੀਜ਼ਨ ਹੈ, ਸਭ ਤੋਂ ਪੁਰਾਣੀ ਤਹਿਸੀਲ ਹੈ। ਜਿਸ ਤਰ੍ਹਾਂ ਜ਼ਿਲ੍ਹੇ ਦੀਆਂ ਮੰਗਾਂ ਕੀਤੀਆਂ ਜਾਂਦੀਆਂ ਹਨ, ਮੈਂ ਵੀ ਦਸੂਹੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਦਸੂਹਾ ਨੂੰ ਜ਼ਿਲ੍ਹੇ ਦਾ ਦਰਜਾ ਦਿੱਤਾ ਜਾਵੇ ਕਿਉਂਕਿ ਉਸ ਦੇ ਵਿੱਚ ਤਿੰਨ ਹਲਕੇ ਪੈਂਦੇ ਹਨ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਹੋ ਗਈ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸੋ, ਮੈਨੂੰ ਉਮੀਦ ਹੈ ਕਿ ਤੁਸੀਂ ਉਸ ਉੱਤੇ ਵੀ ਗੌਰ ਕਰੋਗੇ। ਸਪੀਕਰ ਸਾਹਿਬ, ਟਾਈਮ ਦੇ ਤੁਸੀਂ ਮਾਲਕ ਹੋ। ਮੈਂ ਅੰਤ ਵਿਚ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਬਜਟ ਪੇਸ਼ ਕੀਤਾ ਹੈ, ਉਨ੍ਹਾਂ ਦੀ ਜੋ ਸੋਚ ਪੰਜਾਬ ਦੇ ਲੋਕਾਂ ਪ੍ਰਤੀ ਹੈ ਕਿ :

ਫ਼ੂਲੋਂ ਕੀ ਵਾਦੀ ਮੇਂ ਹੋ ਬਸੇਰਾ ਆਪ ਕਾ
ਸਿਤਾਰੋਂ ਕੇ ਆਂਗਨ ਮੇਂ ਹੋ ਘਰ ਆਪ ਕਾ
ਦੁਆ ਹੈ ਹਮਾਰੀ ਕਿ ਸਾਰੇ ਜਹਾਨ ਸੇ ਖ਼ੂਬਸੂਰਤ ਹੋ ਪੰਜਾਬ।

ਇਹ ਸੋਚ ਰੱਖ ਕੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਇਹ ਬਜਟ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਮੈਂ ਇਸ ਬਜਟ ਦੀ ਪ੍ਰੋੜ੍ਹਤਾ ਕਰਦਾ ਹਾਂ। ਇਨ੍ਹਾਂ ਗੱਲਾਂ ਦੇ ਨਾਲ ਆਪ ਜੀ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਜੀ।

**ਮਾਨਯੋਗ ਸਪੀਕਰ** : ਅਗਲੇ ਬੁਲਾਰੇ ਤੋਂ ਪਹਿਲਾਂ ਜੋ ਪਾਰਟੀਵਾਈਜ਼ ਟਾਈਮ ਬਣਦਾ ਹੈ, ਸਾਰੇ ਆਪਣਾ ਨੋਟ ਕਰ ਲੈਣ। ਸ਼੍ਰੋਮਣੀ ਅਕਾਲੀ ਦਲ ਲਈ 2 ਘੰਟੇ 48 ਮਿੰਟ, ਕਾਂਗਰਸ ਪਾਰਟੀ ਲਈ 1 ਘੰਟਾ 42 ਮਿੰਟ, ਭਾਰਤੀ ਜਨਤਾ ਪਾਰਟੀ ਲਈ 1 ਘੰਟਾ 22 ਮਿੰਟ ਅਤੇ ਇੰਡੀਪੈਂਡੈਂਟ ਲਈ 24 ਮਿੰਟ। ਮੈਂ ਸਾਰਿਆਂ ਨੂੰ ਰਿਕੁਐਸਟ ਕਰਦਾ ਹਾਂ ਕਿ ਉਹ ਆਪਣੇ ਸਮੇਂ ਦੇ ਵਿੱਚ ਹੀ ਬੋਲਣ ਦਾ ਯਤਨ ਕਰਨ। ਹੁਣ ਬ੍ਰਹਮ ਮਹਿੰਦਰਾ ਜੀ ਬੋਲਣਗੇ।

**ਸ਼੍ਰੀ ਬ੍ਰਹਮ ਮਹਿੰਦਰਾ (ਸਮਾਣਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਦੀ ਡਿਬੇਟ ਵਿੱਚ ਹਿੱਸਾ ਲੈਣ ਦਾ ਸਮਾਂ ਦਿੱਤਾ ਹੈ। ਆਪਾਂ ਸਾਰੇ ਚੁਣ ਕੇ ਆਏ ਨੁਮਾਇੰਦੇ ਇਸ ਆਗਸਟ ਹਾਊਸ ਦੇ ਮੈਂਬਰ ਹਾਂ। ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੀਆਂ, ਚਾਹੇ ਉਹ ਕਿਸਾਨ ਹੋਵੇ, ਮੁਲਾਜ਼ਮ ਹੋਵੇ, ਮਜ਼ਦੂਰ ਹੋਵੇ, ਇੰਡਸਟਰੀਲਿਸਟ ਹੋਵੇ, ਸ਼ਹਿਰ ਦਾ ਰਹਿਣ ਵਾਲਾ ਹੋਵੇ ਜਾਂ ਫਿਰ ਪਿੰਡ ਦਾ ਰਹਿਣ ਵਾਲਾ ਹੋਵੇ, ਉਨ੍ਹਾਂ ਨੂੰ ਬਜਟ ਤੋਂ ਕੁਝ ਉਮੀਦਾਂ ਜ਼ਰੂਰ ਹੁੰਦੀਆਂ ਹਨ, ਕੁਝ ਐਕਸਪੈਕਟੇਸ਼ਨਜ਼ ਹੁੰਦੀਆਂ

[ਸ਼੍ਰੀ ਬ੍ਰਹਮ ਮਹਿੰਦਰਾ]

ਹਨ, ਐਸਪਾਇਰੇਸ਼ਨਜ਼ ਹੁੰਦੀਆਂ ਹਨ। ਉਨ੍ਹਾਂ ਉਮੀਦਾਂ ਨੂੰ ਬੜੀ ਜ਼ਿੰਮੇਵਾਰੀ ਨਾਲ ਪੂਰਾ ਕਰਨਾ ਹੁੰਦਾ ਹੈ।

*11.57 ਵਜੇ ਪੂਰਵ ਦੁਪਹਿਰ (ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਦੀਆਂ ਉਮੀਦਾਂ ਬਾਰੇ ਮੈਂ ਇੱਥੇ ਗੱਲ ਕਰਨੀ ਹੈ। ਮੈਂ ਬੜੇ ਅਦਬ ਅਤੇ ਸਤਿਕਾਰ ਨਾਲ ਕਹਿਣਾ ਚਾਹਾਂਗਾ। ਇਹ ਬਜਟ ਮੈਂ ਤਿੰਨ-ਚਾਰ ਵਾਰੀ ਪੜ੍ਹਿਆ ਹੈ। ਸਾਡੇ ਜੋ ਫਾਈਨਾਂਸ ਮਨਿਸਟਰ ਸਾਹਿਬ ਹਨ ਉਹ ਬਹੁਤ ਹੀ ਸ਼ਾਨਦਾਰ ਸ਼ਖਸੀਅਤ ਦੇ ਮਾਲਕ ਹਨ, ਲਿਟਰੇਰੀ, ਇੰਟਲੈਕਚੁਅਲ ਹਨ ਅਤੇ ਇਨ੍ਹਾਂ ਨੂੰ ਉਰਦੂ ਵਿਚ ਬੜੀ ਮੁਹਾਰਤ ਹਾਸਲ ਹੈ ਤੇ ਡਾਕਟਰ ਇਕਬਾਲ ਦੇ ਉਪਾਸ਼ਕ ਵੀ ਹਨ। ਇਨ੍ਹਾਂ ਨੇ ਉਸ ਦੀ ਸ਼ਾਇਰੀ ਵਿਚੋਂ ਬੜਾ ਕੁਝ ਖੋਜਿਆ ਹੈ। ਇਨ੍ਹਾਂ ਦੀ ਪਰਸਨੈਲਿਟੀ ਨੂੰ ਵੇਖਦੇ ਹੋਏ, ਸਾਰਾ ਕੁਝ ਵੇਖਦੇ ਹੋਏ ਮੈਂ ਇਨ੍ਹਾਂ ਦੀ ਤਾਰੀਫ਼ ਕਰਨੀ ਚਾਹੁੰਦਾ ਸੀ ਪ੍ਰੰਤੂ ਜਦੋਂ ਮੈਂ ਇਹ ਬਜਟ ਤਿੰਨ-ਚਾਰ ਵਾਰੀ ਪੜ੍ਹਿਆ ਤਾਂ ਮੈਨੂੰ ਕੋਈ ਵੀ ਪੁਆਇੰਟ ਨਜ਼ਰ ਨਹੀਂ ਆ ਰਿਹਾ ਕਿ ਮੈਂ ਇਨ੍ਹਾਂ ਦੇ ਬਜਟ ਦੀ ਸ਼ਲਾਘਾ ਕਰ ਸਕਾਂ। ਡਿਪਟੀ ਸਪੀਕਰ ਸਾਹਿਬ, ਇਸ ਦਾ ਕਾਰਨ ਮੈਨੂੰ ਸਮਝ ਨਹੀਂ ਆਇਆ ਕਿ ਜਿਸ ਵੇਲੇ ਇਹ ਬਜਟ ਸਪੀਚ ਪੜ੍ਹ ਰਹੇ ਸਨ ਤਾਂ ਉਸ ਵੇਲੇ ਇਸ ਤਰ੍ਹਾਂ ਲੱਗ ਰਹੇ ਸਨ ਕਿ ਮਜ਼ਬੂਰ ਜਿਹੇ ਇੱਕ ਇਨਸਾਨ, ਇੱਕ ਅਜਿਹਾ ਰਿਚੁਅਲ ਜਿਹੜਾ ਕਿ ਉਨ੍ਹਾਂ ਦੀ ਮਜ਼ਬੂਰੀ ਹੈ ਬਜਟ ਪੇਸ਼ ਕਰਨ ਦੀ, ਉਹ ਕਰ ਰਹੇ ਸਨ ਕਿਉਂਕਿ ਉਨ੍ਹਾਂ ਦੀ ਜ਼ਬਾਨ ਦਾ ਦਿਲ ਤੇ ਦਿਮਾਗ ਨਾਲ ਤਾਲਮੇਲ ਬਿਲਕੁਲ ਨਹੀਂ ਸੀ। ਇਹ ਬਜਟ ਪੇਸ਼ ਕਰਦੇ ਹੋਏ ਇੱਕ ਹੈਲਪਲੈਸਨੈਸ ਜਿਹੀ ਵਿਖਾ ਰਹੇ ਸਨ। ਫਿਰ ਜਦੋਂ ਇਨ੍ਹਾਂ ਨੇ ਬਜਟ ਪੜ੍ਹਨ ਤੋਂ ਬਾਅਦ ਪ੍ਰੈਸ ਕਾਨਫਰੰਸ ਕੀਤੀ ਉਥੇ ਵੀ ਇਨ੍ਹਾਂ ਨੇ ਹੈਲਪਲੈਸਨੈਸ ਵਰਗੀ ਗੱਲ ਕੀਤੀ ਅਤੇ ਇਨ੍ਹਾਂ ਨੇ ਕਿਹਾ ਕਿ ਮੈਂ ਅੱਜ ਬੜਾ ਅਨਪਾਪੂਲਰ ਪਾਲੀਟੀਸ਼ਨ ਹਾਂ। ਇਨ੍ਹਾਂ ਦੇ ਵਿੱਚ ਜੈਂਟਲਮੈਨ ਬੋਲ ਰਿਹਾ ਸੀ ਪਰ ਇਹ ਮਜ਼ਬੂਰ ਸਨ ਅਤੇ ਕਹਿ ਰਹੇ ਸਨ ਕਿ ਮੈਂ ਕੁਝ ਕਰਨਾ ਚਾਹੁੰਦਾ ਹਾਂ। ਮੈਨੂੰ ਕੈਬਨਿਟ ਦਾ ਸਾਥ ਨਹੀਂ ਮਿਲਦਾ, ਮੈਨੂੰ ਹੋਰ ਤਰ੍ਹਾਂ ਦਾ ਸਾਥ ਨਹੀਂ ਮਿਲਦਾ ਪਰ ਮੈਂ ਪੰਜਾਬ ਦਾ ਕੁਝ ਕਰਨਾ ਚਾਹੁੰਦਾ ਹਾਂ। ਸੋ, ਇੱਕ ਅਜਿਹੇ ਮਜ਼ਬੂਰ ਇਨਸਾਨ ਵਲੋਂ ਜਿਹੜਾ ਬਜਟ ਪੇਸ਼ ਹੋਇਆ ਹੋਵੇ ਤੇ ਉਸ ਦੇ ਵਿੱਚ ਅੱਛੀ ਚੀਜ਼ ਨਾ ਮਿਲ ਰਹੀ ਹੋਵੇ ਤਾਂ ਇਸ ਦੇ ਉੱਤੇ ਇੱਕ ਸ਼ੰਕਾ ਜ਼ਰੂਰੀ ਹੁੰਦੀ ਹੈ ਕਿ ਕੀ ਇਹ ਜੋ ਪੰਜਾਬ ਸਰਕਾਰ ਨੇ ਬਜਟ ਪੇਸ਼ ਕੀਤਾ ਹੈ, ਇਸ ਦੇ ਨਾਲ ਇਹ ਪੰਜਾਬ ਦੇ ਲੋਕਾਂ ਦਾ ਕੁਝ ਕਰ ਸਕਣਗੇ ? ਇਨ੍ਹਾਂ ਨੇ ਪ੍ਰੈਸ ਕਾਨਫਰੰਸ ਵਿਚ ਇਹ ਵੀ ਕਿਹਾ ਹੈ ਕਿ ਮਾਡਲ ਕੋਡ ਆਫ਼ ਕੰਡਕਟ ਸ਼ੁਰੂ ਹੋ ਗਿਆ ਹੈ, ਮੈਂ ਕਾਫ਼ੀ ਕੁਝ ਕਰਨਾ ਚਾਹੁੰਦਾ ਸੀ, ਪੰਜਾਬ ਦੇ ਲੋਕਾਂ ਨੂੰ ਕੁਝ ਰਿਲੀਫ਼ ਦੇਣਾ ਚਾਹੁੰਦਾ ਸੀ ਪਰ ਮੈਂ ਦੇ ਨਹੀਂ ਸਕਦਾ। ਹੁਣ ਤਾਂ ਮਾਡਲ ਕੋਡ ਆਫ਼ ਕੰਡਕਟ ਖ਼ਤਮ ਹੋ ਜਾਣਾ ਚਾਹੀਦਾ ਹੈ। ਇਸ ਹਾਊਸ ਦੇ ਵਿੱਚ ਲੀਡਰ ਆਫ਼ ਦਿ ਹਾਊਸ ਅਤੇ ਲੀਡਰ ਆਫ਼ ਦਿ ਆਪੋਜ਼ੀਸ਼ਨ, ਦੋਹਾਂ ਨੇ ਇੱਕ ਮੈਗੇਨੈਨੀਮਿਟੀ ਵਿਖਾਉਂਦੇ ਹੋਏ ਜੋ ਪੰਚਾਇਤੀ ਚੋਣਾਂ ਦੇ ਬਾਰੇ ਫੈਸਲਾ ਕੀਤਾ ਹੈ, ਮੈਂ ਸਮਝਦਾ ਹਾਂ ਕਿ ਉਹ ਫੈਸਲਾ ਠੀਕ ਕੀਤਾ ਗਿਆ ਹੈ। ਇਹ ਪੰਜਾਬ ਦੇ ਲੋਕਾਂ ਦੇ ਹਿੱਤ ਵਿੱਚ ਸੀ, ਪਿੰਡਾਂ ਦੇ ਲੋਕਾਂ ਦੇ ਹਿੱਤ ਵਿੱਚ ਸੀ, ਡੈਮੋਕਰੇਸੀ ਦੇ ਲਈ ਠੀਕ ਕੀਤਾ ਗਿਆ ਹੈ। ਇਹ ਖ਼ਬਰਾਂ ਆ ਰਹੀਆਂ ਸਨ ਕਿ ਪੰਜਾਬ ਦੇ ਪਿੰਡਾਂ ਵਿੱਚ ਸ਼ਡਿਊਲਡ ਕਾਸਟ, ਬੈਕਵਰਡ ਕਲਾਸਿਜ਼ ਲੋਕਾਂ, ਵਿਮੈਨ ਨੂੰ ਅੱਛੀ ਰਿਪ੍ਰੇਜ਼ੈਂਟੇਸ਼ਨ ਨਹੀਂ ਮਿਲ ਰਹੀ ਸੀ। ਇਸ ਗੱਲ ਨੂੰ ਮੁੱਖ ਰੱਖਦੇ ਹੋਏ ਲੀਡਰ ਆਫ਼ ਦਿ ਹਾਊਸ ਨੇ ਜੋ ਮਤਾ ਲਿਆਂਦਾ ਸੀ ਉਸ ਬਾਰੇ ਸਾਡੀ ਪਾਰਟੀ ਨੇ

ਸਪੋਰਟ ਕੀਤੀ, ਬਾਕੀ ਸਾਰੀਆਂ ਪਾਰਟੀਆਂ ਵਲੋਂ ਵੀ ਸਪੋਰਟ ਕੀਤੀ ਗਈ। ਇਹ ਬੜਾ ਠੀਕ ਫੈਸਲਾ ਹੋਇਆ ਹੈ। ਹੁਣ ਮਾਡਲ ਕੋਡ ਆਫ਼ ਕੰਡਕਟ ਵੀ ਖਤਮ ਹੋ ਜਾਣਾ ਹੈ। ਮੈਂ ਉਮੀਦ ਰੱਖਦਾ ਹਾਂ ਕਿ ਜਿਸ ਦਿਨ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣਾ ਭਾਸ਼ਣ ਵਾਈਂਡ ਅੱਪ ਕਰਨਾ ਹੈ ਉਸ ਦਿਨ ਪੰਜਾਬ ਦੇ ਸਾਰੇ ਲੋਕਾਂ ਨੂੰ, ਮੁਲਾਜ਼ਮਾਂ ਨੂੰ, ਕਿਸਾਨਾਂ ਨੂੰ, ਮਜ਼ਦੂਰਾਂ ਨੂੰ ਇੰਡਸਟੀਲਿਸਟ ਨੂੰ, ਹਰ ਵਰਗ ਨੂੰ ਜ਼ਰੂਰ ਕੁਝ ਨਾ ਕੁਝ ਰਾਹਤ ਦੇਣਗੇ। ਇਹ ਸਾਡੀ ਆਸ਼ਾ ਹੈ ਤੇ ਉਮੀਦ ਵੀ ਹੈ ਕਿਉਂਕਿ ਕਿਸੇ ਵੀ ਸਟੇਟ ਵਿੱਚ, ਸਟੇਟ ਦੇ ਲੋਕਾਂ ਵਿੱਚ ਜਿਸ ਵੇਲੇ ਕੋਈ ਪ੍ਰਾਸਪੈਰਿਟੀ ਆਉਂਦੀ ਹੈ, ਜਿਸ ਵੇਲੇ ਸਟੇਟ ਪ੍ਰਗਤੀ ਕਰਦੀ ਹੈ, ਉਸ ਵੇਲੇ ਨਾਲ ਦੀ ਨਾਲ ਕਲਚਰ, ਆਰਟ ਇਹ ਸਾਰਾ ਕੁਝ ਪ੍ਰਗਤੀ ਕਰਦਾ ਹੈ। ਐਫ.ਐਮ. ਸਾਹਿਬ ਨੇ ਆਪਣੇ ਬਜਟ ਦੇ ਵਿੱਚ 'ਇਕਬਾਲ' ਦੇ ਬੜੇ ਅੱਛੇ ਸ਼ੇਅਰ ਪੇਸ਼ ਕੀਤੇ ਹਨ ਪਰ ਇਹ ਗੱਲਾਂ ਉਦੋਂ ਅੱਛੀਆਂ ਲਗਦੀਆਂ ਹਨ ਜਦੋਂ ਲੋਕਾਂ ਦੇ ਢਿੱਡ ਵਿੱਚ ਰੋਟੀ ਹੋਵੇ ਤੇ ਉਨ੍ਹਾਂ ਦੀ ਜੇਬ ਦੇ ਵਿੱਚ ਪੈਸੇ ਹੋਣ। ਇਸ ਦੇ ਉਤੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ :—

ਜਬ ਪੇਟ ਮੇਂ ਰੋਟੀ ਹੋਤੀ ਹੈ ਔਰ ਜਬ ਜੇਬ ਮੇਂ ਪੈਸੇ ਹੋਤੇ ਹੈਂ,
ਉਸ ਵਕਤ ਯਹ ਸ਼ਬਨਮ ਮੋਤੀ ਹੈ ਔਰ ਜ਼ੱਰ੍ਹਾ ਸੋਨਾ ਹੈ।

ਜੇਕਰ ਜੇਬ ਵਿੱਚ ਪੈਸਾ ਨਹੀਂ ਹੈ, ਢਿੱਡ ਦੇ ਵਿੱਚ ਰੋਟੀ ਨਹੀਂ ਹੈ ਤਾਂ ਫਿਰ ਲੋਕ ਕਿਸ ਤਰ੍ਹਾਂ ਦੀ ਖੁਸ਼ੀ ਮਹਿਸੂਸ ਕਰਨਗੇ ਕਿ ਕਿਹੋ ਜਿਹਾ ਬਜਟ ਸਾਨੂੰ ਮਿਲ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਸ ਬਜਟ ਦੇ ਵਿੱਚ ਲੋਕਾਂ ਦੇ ਭਲੇ ਦੀ ਕੋਈ ਗੱਲ ਨਹੀਂ ਹੈ। ਸਾਡੇ ਸਾਬਕਾ ਫਾਈਨਾਂਸ ਮਨਿਸਟਰ, ਸਰਦਾਰ ਲਾਲ ਸਿੰਘ ਹੁਰਾਂ ਜੀ ਨੇ ਬੜੇ ਹੀ ਅੱਛੇ ਡਾਟੇ ਦੇ ਨਾਲ ਇਸ ਬਜਟ ਦੀ ਰੂਪ ਰੇਖਾ, ਪਿਕਚਰ ਨੂੰ ਇਸ ਹਾਊਸ ਦੇ ਸਾਹਮਣੇ ਪੇਸ਼ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਇਨ੍ਹਾਂ ਡਾਟਾ ਜਾਂ ਅੰਕੜਿਆਂ ਦੇ ਵਿੱਚ ਜਾਣਾ ਨਹੀਂ ਚਾਹੁੰਦਾ ਪਰ ਇੱਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਜਿਸ ਵੇਲੇ ਸਰਦਾਰ ਲਾਲ ਸਿੰਘ ਹੁਰੀਂ ਕਹਿ ਰਹੇ ਸਨ ਕਿ ਇਸ ਬਜਟ ਨੂੰ ਵੇਖਦੇ ਹੋਏ ਇਸ ਤਰ੍ਹਾਂ ਲਗਦਾ ਹੈ ਕਿ ਸਰਕਾਰ ਦਾ ਕੋਈ ਵਿਜ਼ਨ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਵਾਕਿਆ ਹੀ ਇਸ ਸਰਕਾਰ ਦਾ ਕੋਈ ਵਿਜ਼ਨ ਨਹੀਂ ਹੈ। ਉਸ ਦਾ ਕਾਰਨ ਕੀ ਹੈ? ਉਸ ਦਾ ਕਾਰਨ ਇਹ ਹੈ ਕਿ ਅੱਜ ਦੀ ਸਰਕਾਰ ਬਾਰੇ ਆਪਾਂ ਜੇ ਕਹੀਏ ਕਿ ਇਸ ਦੀ ਜੋ ਐਡਮਨਿਸਟ੍ਰੇਸ਼ਨ ਹੈ, ਗੱਡੀ ਹੈ ਜਿਸ ਨੂੰ ਦੋ ਘੋੜੇ ਖਿੱਚ ਰਹੇ ਹਨ, ਇੱਕ ਸ਼੍ਰੋਮਣੀ ਅਕਾਲੀ ਦਲ ਅਤੇ ਦੂਸਰੀ ਭਾਰਤੀ ਜਨਤਾ ਪਾਰਟੀ ਖਿੱਚ ਰਹੀ ਹੈ। ਇਸ ਕਾਰਟ ਨੂੰ ਜਿਹੜੇ ਦੋ ਘੋੜੇ ਅੱਗੇ ਲਿਜਾਉਣ ਵਾਲੇ ਹਨ, ਇਹ ਦੋਨੋਂ ਘੋੜੇ ਡਿਫਰੈਂਟ ਡਾਇਰੈਕਸ਼ਨ ਦੇ ਵਿੱਚ ਖਿੱਚ ਰਹੇ ਹਨ। ਉਨ੍ਹਾਂ ਵਿਚੋਂ ਇੱਕ ਸੱਜੇ ਨੂੰ ਖਿੱਚ ਰਿਹਾ ਹੈ ਅਤੇ ਦੂਜਾ ਖੱਬੇ ਨੂੰ ਖਿੱਚ ਰਿਹਾ ਹੈ। ਸਰਕਾਰ ਦੀ ਲੋਕਾਂ ਪ੍ਰਤੀ ਡਿਵੈਲਪਮੈਂਟ ਦੀ ਗੱਡੀ ਅੱਗੇ ਕਿਸ ਤਰ੍ਹਾਂ ਵਧੇਗੀ ਜੇਕਰ ਦੋਨੋਂ ਘੋੜੇ ਡਿਫਰੈਂਟ ਡਾਇਰੈਕਸ਼ਨ ਦੇ ਵਿੱਚ ਖਿੱਚ ਰਹੇ ਹੋਣ। ਕਈ ਗੱਲਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਇਨ੍ਹਾਂ ਦੇ ਵਿੱਚ ਅਰਬਨ ਅਤੇ ਰੂਰਲ ਡਿਵਾਈਡ ਦੀ ਗੱਲ ਹੈ। ਜੇਕਰ ਬੀ.ਜੇ.ਪੀ. ਨੇ ਕੋਈ ਗੱਲ ਕਰਨੀ ਹੈ ਤਾਂ ਉਸ ਨੇ ਸਿਰਫ਼ ਅਰਬਨ ਦੀ ਹੀ ਗੱਲ ਕਰਨੀ ਹੈ, ਉਸ ਤੋਂ ਇਲਾਵਾ ਉਹ ਗੱਲ ਨਹੀਂ ਕਰਦੇ। ਇਨ੍ਹਾਂ ਦੀ ਵਿਚਾਰਧਾਰਾ ਵਿੱਚ ਫਰਕ, ਇਨ੍ਹਾਂ ਦੀ ਸੋਚ ਵਿੱਚ ਫਰਕ ਇਨ੍ਹਾਂ ਦੀ ਨੀਤੀ ਵਿੱਚ ਫਰਕ, ਸਾਰਾ ਕੁਝ ਜੇ ਇਹੀ ਹੈ ਤਾਂ ਬਿਲਕੁਲ ਠੀਕ ਗੱਲ ਹੈ ਕਿ ਇਸ ਸਰਕਾਰ ਦਾ ਪੰਜਾਬ ਦੇ ਲੋਕਾਂ ਪ੍ਰਤੀ ਕੋਈ ਵਿਜ਼ਨ ਹੀ ਨਹੀਂ। ਮੈਂ ਇਸ ਗੱਲ ਨੂੰ ਸਾਬਤ ਕਰਨਾ ਚਾਹੁੰਦਾ ਹਾਂ।

[ਸ੍ਰੀ ਬ੍ਰਹਮ ਮਹਿੰਦਰਾ]

ਪਾਵਰ ਟੈਰਿਫ ਸਰਕਾਰ ਨੇ ਲਾਇਆ ਸੀ, ਇਸ ਨੂੰ ਵਧਾਉਣ ਦੀ ਕੋਸ਼ਿਸ਼ ਕੀਤੀ ਹੈ। ਕੈਬਨਿਟ ਵਿੱਚ ਫੈਸਲੇ ਹੋਏ ਹੋਣਗੇ, ਉਸ ਵਿੱਚ ਬੀ.ਜੇ.ਪੀ. ਦੇ ਮਨਿਸਟਰ ਵੀ ਹੋਣੇ ਹਨ, ਸਾਰੇ ਹੋਣਗੇ, ਕੈਬਨਿਟ ਵਿੱਚ ਫੈਸਲਾ ਹੋ ਗਿਆ ਪਰ ਬਾਹਰ ਜਾ ਕੇ ਬਿਆਨ ਦਿੰਦੇ ਹਨ ਕਿ ਰੋਲ ਬੈਕ ਕਰੋ, ਕਹਿੰਦੇ ਹਨ our urban voters are not happy. ਡਿਵਾਈਡ ਦੀ ਗੱਲ ਕਰ ਰਿਹਾ ਹਾਂ, ਵਿਚਾਰਧਾਰਾ ਦੀ ਵਿਭਿੰਨਤਾ ਦੀ ਗੱਲ ਕਰ ਰਿਹਾ ਹਾਂ। ਘੋੜੇ ਡਿਫਰੈਂਟ ਡਾਇਰੈਕਸ਼ਨਜ਼ ਵਿੱਚ ਗੱਡੀ ਨੂੰ ਖਿੱਚ ਰਹੇ ਹਨ। ਇਸ ਗੱਲ ਤੋਂ ਕੀ ਸਾਬਤ ਹੁੰਦਾ ਹੈ ? ਹੈਲਥ ਮਨਿਸਟਰ ਨੂੰ ਕੋਈ ਪ੍ਰਾਬਲਮ ਆਈ, ਜੇਕਰ ਉਨ੍ਹਾਂ ਨੂੰ ਆਈ ਤਾਂ ਉਹ ਕਿਉਂ ਸੰਗਤ ਦਰਸ਼ਨ ਵਿੱਚ ਮੁੱਖ ਮੰਤਰੀ ਨੂੰ ਮਿਲਣ ਗਏ ? ਹੈਲਥ ਮਨਿਸਟਰ ਕੈਬਿਨਟ ਵਿੱਚ ਗੱਲ ਕਰ ਸਕਦੇ ਹਨ ਪਰ ਉਹ ਸੰਗਤ ਦਰਸ਼ਨ ਵਿੱਚ ਚਲੇ ਗਏ ਅਤੇ ਆਪਣੀ ਗੱਲ ਕਹੀ। ਇਥੇ Unity of thought, Unity of ideology ਨਹੀਂ ਹੈ। ਇਥੇ ਸਰਕਾਰ ਤੋਂ ਕੀ ਉਮੀਦ ਕਰ ਸਕਦੇ ਹਾਂ। ਜਿਹੜੀ ਐਡਮਿਨਸਟ੍ਰੇਸ਼ਨ ਦੀ ਗੱਡੀ ਹੈ ਇਹ ਇਸ ਨੂੰ ਖਿੱਚ ਕੇ ਅੱਗੇ ਲਿਜਾ ਸਕਦੇ ਹਨ ਪਰ ਮੈਂ ਸਮਝਦਾ ਹਾਂ ਕਿ ਇਹੋ ਜਿਹੀ ਕੋਈ ਚੰਗੀ ਗੱਲ ਇਸ ਵਿੱਚ ਨਜ਼ਰ ਨਹੀਂ ਆ ਰਹੀ। ਅੱਜ ਪੰਜਾਬ ਵਿੱਚ ਸਾਰੇ ਪਾਸੇ ਪਾਵਰ ਕੱਟ ਹੈ। ਇਸ ਦੀ ਬਹੁਤ ਗੱਲ ਆ ਰਹੀ ਹੇ। ਪਾਵਰ ਤੇ ਬਹੁਤ ਕੁਝ ਡਿਪੈਂਡ ਕਰਦਾ ਹੈ। ਇਨ੍ਹਾਂ ਜ਼ਿਆਦਾ ਪਾਵਰ ਕੱਟ ਹੈ ਕਿ ਇੰਡਸਟਰੀ ਜਾਂ ਹਰ ਵਰਗ ਇਸ ਨੂੰ ਮਹਿਸੂਸ ਕਰ ਰਿਹਾ ਹੈ। ਪ੍ਰੋਡਕਸ਼ਨ ਘੱਟ ਰਹੀ ਹੈ, ਕਿਸਾਨਾਂ ਨੂੰ ਖੇਤਾਂ ਵਿੱਚ ਪਾਣੀ ਲਾਉਣ ਲਈ ਬਿਜਲੀ ਟਾਈਮ ਸਿਰ ਨਹੀਂ ਮਿਲ ਰਹੀ। ਇਨ੍ਹਾਂ ਸਾਰੀਆਂ ਗੱਲਾਂ ਤੇ ਜੇ ਅਸੀਂ ਆਈਏ ਤਾਂ, ਡਿਪਟੀ ਸਪੀਕਰ ਸਾਹਿਬ, ਕਈ ਪ੍ਰਾਬਲਮਜ਼ ਪਾਵਰ ਨਾ ਹੋਣ ਕਾਰਨ ਆ ਰਹੀਆਂ ਹਨ। ਇਹ ਇੱਕ ਐਸਾ ਵਿਸ਼ੀਅਸ ਸਰਕਲ ਹੈ। ਪ੍ਰਾਬਲਮਜ਼ ਵੱਧ ਰਹੀਆਂ ਹਨ, ਪਾਵਰ ਨਾ ਹੋਣ ਕਾਰਨ ਵੱਧ ਰਹੀਆਂ ਹਨ, ਪਾਵਰ ਵਾਸਤੇ ਉਪਰਾਲੇ ਕਰਨੇ ਚਾਹੀਦੇ ਹਨ।

ਇਨ੍ਹਾਂ ਨੇ ਅਨਾਊਂਸ ਕੀਤਾ ਹੈ ਕਿ ਸਰਕਾਰ ਤਿੰਨ ਵੱਡੇ ਪ੍ਰਾਜੈਕਟ ਥਰਮਲ ਪਾਵਰ ਵਾਸਤੇ ਲਾਉਣਾ ਚਾਹੁੰਦੀ ਹੈ। ਇਸ ਵਾਸਤੇ ਕਿਤੇ ਜ਼ਮੀਨ ਐਕੁਆਇਰ ਹੋਣ ਦੀ ਗੱਲ ਆ ਰਹੀ ਹੈ, ਕਿਤੇ ਐਕੁਆਇਰ ਹੋ ਗਈ ਹੈ, ਕਿਤੇ ਕਾਂਟ੍ਰੈਕਟ ਤੇ ਦੇਣ ਲਈ ਟੈਂਡਰ ਕਾਲ ਕਰ ਰਹੇ ਹਨ। ਕੀ ਇਨ੍ਹਾਂ ਨੇ ਥਰਮਲ ਲਗਾਉਣ ਵਾਸਤੇ ਸਟੱਡੀ ਕੀਤੀ ਹੈ ? ਸਰਕਾਰ 5000 ਮੈਗਾਵਾਟ ਦੇ ਇਹ ਥਰਮਲ ਪਲਾਂਟ ਆਉਣ ਵਾਲੇ ਪੰਜ ਸਾਲਾਂ ਵਿੱਚ ਲਾਉਣ ਬਾਰੇ ਕਹਿ ਰਹੀ ਹੈ, ਕੀ ਸਰਕਾਰ ਨੇ ਸਟੱਡੀ ਕੀਤਾ ਹੈ ਕਿ ਇਨ੍ਹਾਂ ਵਾਸਤੇ ਪਾਣੀ ਕਿੱਥੋਂ ਆਵੇਗਾ ? ਰਾਜਪੁਰਾ ਦੇ ਨਾਲ ਜਾਂਦੀ ਸਰਹਿੰਦ ਕੈਨਾਲ ਤੋਂ ਪਾਣੀ ਲੈਣ ਵਾਸਤੇ ਸੋਚ ਰਹੇ ਹਨ ਪਰ ਇਰੀਗੇਸ਼ਨ ਡਿਪਾਰਟਮੈਂਟ ਨੇ ਨਾਂਹ ਕਰ ਦਿੱਤੀ ਹੈ। ਤਲਵੰਡੀ ਸਾਬੋ ਵਿੱਚ ਬੀ.ਬੀ.ਐਮ.ਬੀ. ਨੇ ਨਾਂਹ ਕਰ ਦਿੱਤੀ ਹੈ। ਇਹ ਸਟੱਡੀ ਇਸ ਗੱਲ ਦੀ ਕਰਨ। ਜਿਹੜੀਆਂ ਐਸ਼ੋਰੈਂਸਾਂ ਇਹ ਪੰਜਾਬ ਦੇ ਲੋਕਾਂ ਨੂੰ ਦੇ ਰਹੇ ਹਨ ਇਹ ਕਿਸ ਤਰ੍ਹਾਂ ਪੂਰੀਆਂ ਕਰਨਗੇ ? ਖਾਸ ਕਰਕੇ ਉਸ ਵੇਲੇ ਜਦ ਕਿ ਬਿਜਲੀ ਬੋਰਡ ਦੇ ਫਾਈਨਾਂਸ਼ੀਅਲ ਕ੍ਰਾਇਸਿਸ ਦੀ ਗੱਲ, ਫਾਈਨਾਂਸ਼ੀਅਲ ਕਰੰਚ ਦੀ ਗੱਲ ਰੋਜ਼ ਆਉਂਦੀ ਹੈ। ਜਿਥੋਂ ਤੱਕ ਮੈਂ ਸਮਝਦਾ ਹਾਂ ਬਿਜਲੀ ਬੋਰਡ ਵੀ ਕੀ ਕਰੇਗਾ ? ਪੰਜਾਬ ਸਰਕਾਰ ਨੇ ਆਪਣੇ ਦਫ਼ਤਰਾਂ ਦਾ ਬਿਲ, ਜਿਹੜਾ ਕਿ 462 ਕਰੋੜ ਰੁਪਏ ਹੈ, ਬਿਜਲੀ ਬੋਰਡ ਨੂੰ ਦੇਣਾ ਹੈ। ਸਰਕਾਰ ਦਾ ਵੈਸੇ ਹੀ 900 ਕਰੋੜ ਰੁਪਿਆ ਬਿਜਲੀ ਬੋਰਡ ਨੂੰ ਆਊਟ ਸਟੈਂਡਿੰਗ ਪਿਆ ਹੈ। ਜੇ ਬਿਜਲੀ ਬੋਰਡ ਨੇ ਪਾਵਰ ਪੂਰੀ ਦੇਣੀ ਹੈ ਤਾਂ ਬਿਜਲੀ ਖਰੀਦਣ ਲਈ ਬਿਜਲੀ ਬੋਰਡ ਨੂੰ 5560 ਕਰੋੜ ਰੁਪਿਆ ਚਾਹੀਦਾ ਹੈ ਪਰ ਬਜਟ ਵਿਚ ਐਸਾ ਕੋਈ ਰੈਫਰੈਂਸ ਨਹੀਂ ਹੈ। ਇਹ ਕਿਥੋਂ ਆਵੇਗਾ ? ਆਪ ਸਰਕਾਰ ਦੀ ਇਸ ਬਾਰੇ ਕੀ ਸੋਚ

ਹੈ ? ਐਵੇਂ ਹੀ ਗੱਲ ਕਰ ਦਿੱਤੀ ਕਿ 5000 ਮੈਗਾਵਾਟ ਬਿਜਲੀ ਤਿੰਨ ਥਰਮਲ ਪਾਵਰ ਪਲਾਂਟ ਲਗਾ ਕੇ ਦੇਣੀ ਹੈ। ਜ਼ਰਾ ਸੋਚੋ ਇਹੋ ਜਿਹੀਆਂ ਗੱਲਾਂ ਹੁੰਦੀਆਂ ਹੋਣ ਉਥੋਂ ਕਿਵੇਂ ਉਮੀਦ ਕਰ ਸਕਦੇ ਹਾਂ ਕਿ ਬਜਟ ਪੰਜਾਬ ਦੇ ਲੋਕਾਂ ਨੂੰ ਰਾਹਤ ਦੇਵੇਗਾ। ਇਕ ਵੱਡੀ ਗੱਲ ਕਹੀ ਗਈ ਹੈ ਕਿ new investments are not coming to Punjab due to favourable package available to neighbouring States. ਮੁੱਖ ਮੰਤਰੀ ਸਾਹਿਬ, ਇਨ੍ਹਾਂ ਦੇ ਕੈਬਨਿਟ ਮਨਿਸਟਰਜ਼ ਅਤੇ ਫਾਈਨਾਂਸ ਮਨਿਸਟਰ ਇਹ ਸਾਰੇ ਹੀ ਉਥੇ ਸੀ, ਜਿਸ ਵੇਲੇ ਇਹ ਦਿੱਲੀ ਪਲਾਨਿੰਗ ਕਮਿਸ਼ਨ ਦੇ ਚੇਅਰਮੈਨ ਨੂੰ ਮਿਲਣ ਗਏ ਸੀ। ਉਨ੍ਹਾਂ ਨੂੰ ਮਿਲਣ ਤੋਂ ਬਾਅਦ ਜਿਸ ਦਿਨ ਇਨ੍ਹਾਂ ਨੇ ਛੇ ਹਜ਼ਾਰ ਦੋ ਸੌ ਚੌਵੀ ਕਰੋੜ ਰੁਪਏ ਦਾ ਪਲਾਨ ਆਊਟਲੇ ਦਿੱਤਾ, ਉਸ ਤੋਂ ਬਾਅਦ ਬਾਹਰ ਆ ਕੇ ਚੀਫ਼ ਮਨਿਸਟਰ ਸਾਹਿਬ ਇਹ ਕਹਿੰਦੇ ਹਨ ਕਿ Badal thanked the Centre for replacing the tax concessions given to Uttarakhand, Himachal and J&K. ਜੇ ਇਹ ਚੀਜ਼ ਹੋ ਗਈ ਹੈ ਤਾਂ ਹੁਣ ਇਹ ਗੱਲ ਕਹਿਣੀ ਛੱਡ ਦੇਣ ਕਿ ਬਾਹਰ ਦੀ ਇਨਵੈਸਟਮੈਂਟ ਨਹੀਂ ਆ ਸਕਦੀ। ਆਓ ਆਪਾਂ ਸਾਰੇ ਰਲ ਮਿਲ ਕੇ ਇਕ ਨਵਾਂ ਮਾਹੌਲ ਕ੍ਰੀਏਟ ਕਰੀਏ। ਜੇ ਦੂਜੀਆਂ ਸਟੇਟਾਂ ਦਾ ਟੈਕਸ ਸਿਸਟਮ ਠੀਕ ਕਰਨ ਦੀ ਗੱਲ ਸੈਂਟਰ ਨੇ ਕਹੀ ਹੈ ਤਾਂ ਉਸ ਨੂੰ ਦੇਖਦੇ ਹੋਏ ਆਪਾਂ ਹੀ ਕੋਈ ਇਹੋ ਜਿਹੀ ਆਪਣੀ ਪਲਾਨਿੰਗ ਬਜਟ ਦੇ ਵਿੱਚ ਦੇ ਦਿੰਦੇ ਕਿਉਂਕਿ ਉਥੇ ਜਦੋਂ ਫੈਸਲਾ ਹੋਇਆ ਤਾਂ ਇਹ ਵੀ ਉਥੇ ਸਨ, ਜਦੋਂ ਵਿਦਡਰਾਲਜ਼ ਕੀਤੀਆਂ, ਐਫ.ਐਮ. ਸਾਹਿਬ ਵੀ ਉਥੇ ਸਨ। ਜਿਸ ਵੇਲੇ ਬਜਟ ਡਰਾਫਟ ਕਰ ਰਹੇ ਸਨ ਤਾਂ ਉਸ ਵੇਲੇ ਇਹ ਗੱਲ ਕਿਉਂ ਨਹੀਂ ਕਹੀ ਕਿ ਆਓ ਆਪਾਂ ਰਲ ਮਿਲ ਕੇ ਇੱਕ ਨਵੀਂ ਇਨਵੈਸਟਮੈਂਟ ਸਟੇਟ ਦੇ ਵਿੱਚ ਲਿਆਉਣ ਦਾ ਕੋਈ ਉਪਰਾਲਾ ਕਰੀਏ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਜਟ ਕਿਸੇ ਪਾਸੇ ਤੋਂ ਵੀ ਕੋਈ ਸੈਟਿਸਫੇਕਸ਼ਨ ਨਹੀਂ ਦਿੰਦਾ। ਜਿਸ ਵੇਲੇ ਸਪੀਕਰ ਸਾਹਿਬ ਨੇ ਟਾਈਮ ਅਲਾਟਮੈਂਟ ਦੀ ਗੱਲ ਕੀਤੀ ਸੀ ਤਾਂ ਉਦੋਂ ਨਾਲ ਇਹ ਵੀ ਗੱਲ ਹਾਊਸ ਨੂੰ ਕਹੀ ਸੀ ਕਿ ਜਿਸ ਤਰ੍ਹਾਂ ਬਜਟ ਵਿਚ ਆਈਟਮਜ਼ ਆਉਂਦੀਆਂ ਜਾਂਦੀਆਂ ਹਨ ਇਸ ਦੀ ਬਜਾਏ ਜੇਕਰ ਮੈਂਬਰਜ਼ ਅਲੱਗ-ਅਲੱਗ ਵਿਸ਼ੇ ਤੇ ਗੱਲ ਕਰ ਲੈਣ ਤਾਂ ਜ਼ਿਆਦਾ ਅੱਛਾ ਰਹੇਗਾ।

ਮੈਂ ਹੁਣ ਸਟੇਟ ਫਾਈਨਾਂਸਿਜ਼ ਦੀ ਗੱਲ ਕਰਨੀ ਚਾਹੁੰਦਾ ਹਾਂ। ਐਤਕੀਂ ਤਾਂ ਐਡੀਸ਼ਨਲ ਰਿਸੋਰਸਿਜ਼ ਦਾ ਕੋਈ ਜ਼ਿਕਰ ਹੀ ਨਹੀਂ ਹੈ। ਪਿਛਲੇ ਬਜਟ ਦੇ ਵਿਚ ਐਫ.ਐਮ. ਸਾਹਿਬ ਨੇ 600 ਕਰੋੜ ਰੁਪਏ ਦੇ ਐਡੀਸ਼ਨਲ ਰਿਸੋਰਸਿਜ਼ ਦਾ ਰੈਫਰੈਂਸ ਦਿੱਤਾ ਸੀ, ਪਰਪੋਜ਼ਲ ਸੀ, ਪਰ ਐਤਕੀਂ ਇਸ ਬਜਟ ਦੇ ਵਿੱਚ ਐਡੀਸ਼ਨਲ ਰਿਸੋਰਸਿਜ਼ ਦੀ ਕੋਈ ਪਰਪੋਜ਼ਲ ਹੀ ਨਹੀਂ ਹੈ ਅਤੇ ਨਾ ਹੀ ਕੋਈ ਜ਼ਿਕਰ ਨਜ਼ਰ ਆ ਰਿਹਾ ਹੈ ਕਿ ਉਸ 600 ਕਰੋੜ ਰੁਪਏ ਦੇ ਵਿੱਚੋਂ ਇਨ੍ਹਾਂ ਨੇ ਕਿੰਨੀ ਉਗਰਾਹੀ ਕਰ ਲਈ ਹੈ ਅਤੇ ਕੀ ਐਡੀਸ਼ਨਲ ਰਿਸੋਰਸਿਜ਼ ਕਰੀਏਟ ਕੀਤੇ ਸਨ ਅਤੇ ਉਨ੍ਹਾਂ ਤੋਂ ਕਿੰਨਾ ਪੈਸਾ ਆ ਗਿਆ ਹੈ ? ਜੇ ਆ ਗਿਆ ਹੈ ਤਾਂ ਕਿੰਨਾ ਪੈਸਾ ਉਸ ਵਿਚੋਂ ਪੰਜਾਬ ਦੇ ਲੋਕਾਂ ਦੀ ਵੈਲਫੇਅਰ ਦੇ ਲਈ ਯੂਜ਼ ਕੀਤਾ ਗਿਆ ਹੈ ? ਇਹੋ ਜਿਹੀ ਕੋਈ ਗੱਲ ਇਸ ਵਾਰੀ ਨਹੀਂ ਦੱਸੀ ਗਈ।

ਡਿਪਟੀ ਸਪੀਕਰ ਸਾਹਿਬ, ਮੈਂ ਬੜੀ ਹਲਕੀ ਜਿਹੀ ਗੱਲ ਕਰ ਰਿਹਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਨੂੰ ਐਡੀਸ਼ਨਲ ਰਿਸੋਰਸਿਜ਼ ਬਾਰੇ ਕੀ ਸੁੱਝਿਆ ਹੈ ਕਿ ਜਿਹੜੇ ਹਰ ਜ਼ਿਲ੍ਹੇ ਵਿੱਚ ਸੁਵਿਧਾ ਸੈਂਟਰ ਹਨ, ਉਨ੍ਹਾਂ ਨੂੰ ਇਨ੍ਹਾਂ ਨੇ ਲਾਟਰੀ ਵੇਚਣ ਤੇ ਲਗਾ ਦਿੱਤਾ। ਚੀਫ਼ ਮਨਿਸਟਰ ਸਾਹਿਬ ਵਲੋਂ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਡੀ.ਓ. ਲੈਟਰ ਗਈ ਕਿ ਸੁਵਿਧਾ

[ਸ਼੍ਰੀ ਬ੍ਰਹਮ ਮਹਿੰਦਰਾ]

ਸੈਂਟਰਾਂ ਤੇ ਲਾਟਰੀ ਵੇਚੋ। ਵੀਕਲੀ ਲਾਟਰੀ ਦਾ ਕਮਿਸ਼ਨ ਡਿਸਟ੍ਰਿਕਟ ਐਡਮਿਨਿਸਟਰੇਸ਼ਨ ਨੂੰ ਮਿਲੇਗਾ। ਜਿਹੜੇ ਸੁਵਿਧਾ ਸੈਂਟਰਾਂ ਬਾਰੇ ਇਹ ਬੜੇ ਕਲੇਮ ਕਰਦੇ ਹਨ ਕਿ ਪੰਜਾਬ ਦੇ ਲੋਕਾਂ ਦੀ ਭਲਾਈ ਲਈ ਇਹ ਖੋਲ੍ਹੇ ਗਏ ਹਨ, ਲੋਕ ਇਨ੍ਹਾਂ ਸੁਵਿਧਾ ਸੈਂਟਰਾਂ ਦੇ ਵਿੱਚ ਆਉਣਗੇ ਅਤੇ ਆਪਣੇ ਦੁਖੜੇ ਫੋਲਣਗੇ ਅਤੇ ਉਨ੍ਹਾਂ ਦੇ ਦੁਖੜਿਆਂ ਦਾ ਸਮਾਧਾਨ ਹੋਵੇਗਾ, ਇਹ ਗੱਲਾਂ ਕਹੀਆਂ ਗਈਆਂ ਸਨ। ਪਰ ਉਥੇ ਹੋਣਾ ਕੀ ਹੈ ਅਤੇ ਹੋਇਆ ਕੀ ਹੈ ? ਉਥੇ ਡਿਊਟੀ ਐਸ.ਡੀ.ਐਮ. ਦੀ ਅਤੇ ਹੋਰ ਅਫ਼ਸਰਾਂ ਦੀ ਲੱਗ ਗਈ ਕਿ ਭਾਈ ਲਾਟਰੀ ਦੀਆਂ ਟਿਕਟਾਂ ਵੇਚਣੀਆਂ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਮਹਿਸੂਸ ਕਰਦੇ ਹੋਵੋਗੇ ਅਤੇ ਹਾਊਸ ਦੇ ਵਿੱਚ ਬੈਠੇ ਹੋਏ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਵੀ ਮਹਿਸੂਸ ਕਰਦੇ ਹੋਣਗੇ ਕਿ ਜਿਸ ਵੇਲੇ ਕੋਈ ਇਹੋ ਜਿਹੀ ਡਿਊਟੀ ਜ਼ਿਲ੍ਹਾ ਐਡਮਿਨਿਸਟਰੇਸ਼ਨ ਦੀ ਲਗਦੀ ਹੈ ਤਾਂ ਫਿਰ ਇਨ੍ਹਾਂ ਵਿੱਚ ਥੱਲੜੇ ਲੈਵਲ ਤੇ ਕੋਟੇ ਫਿਕਸ ਹੋ ਜਾਂਦੇ ਹਨ। ਇਨ੍ਹਾਂ ਕੋਟਿਆਂ ਨੂੰ ਪੂਰਾ ਕਰਨ ਲਈ ਕੀ ਕੀਤਾ ਜਾਂਦਾ ਹੈ ਕਿ ਜਿਹੜਾ ਕੋਈ ਬੰਦਾ ਉਥੇ ਕੰਮ ਲਈ ਆਉਂਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਭਾਈ, ਇੰਨੀਆਂ ਟਿਕਟਾਂ ਖਰੀਦ ਫਿਰ ਤੇਰਾ ਕੰਮ ਹੋਵੇਗਾ। ਇਸ ਵਿਚ ਜਿਹੜਾ ਕਮਿਸ਼ਨ ਮਿਲਣਾ ਹੈ, ਇਸ ਦੇ ਨਾਲ ਤਾਂ ਫਿਰ ਡਬਲ ਅਲਿਓਰਮੈਂਟ ਹੋ ਗਈ। ਡੀ.ਓ. ਲੈਟਰ ਦੇ ਵਿੱਚ ਕੋਈ ਗਾਈਡ ਲਾਈਨ ਨਹੀਂ ਦਿੱਤੀ ਗਈ ਕਿ ਇਸ ਕਮਿਸ਼ਨ ਨੂੰ ਕਿਵੇਂ ਤੇ ਕਿੱਥੇ ਖਰਚ ਕੀਤਾ ਜਾਣਾ ਹੈ। ਸੁਵਿਧਾ ਸੈਂਟਰ, ਜੋ ਕਿ ਲੋਕਾਂ ਦੀ ਸੁਵਿਧਾ ਲਈ ਸਨ, ਇਨ੍ਹਾਂ ਨੇ ਸੁਵਿਧਾ ਲਫਜ਼ ਤੋਂ ਇਸ ਨੂੰ ਅਸੁਵਿਧਾ ਬਣਾ ਦਿੱਤਾ। ਲਾਟਰੀ ਵੇਚਣ ਦੀ ਸ਼ਰਤ ਲਗਾ ਕੇ ਅਸੁਵਿਧਾ ਲੋਕਾਂ ਲਈ ਕਰੀਏਟ ਕਰ ਦਿੱਤੀ। ਅਜਿਹੀਆਂ ਹਾਸੋਹੀਣੀਆਂ ਗੱਲਾਂ ਹੋ ਰਹੀਆਂ ਹਨ ਅਤੇ ਲਾਟਰੀ ਇਕ ਵੱਡਾ ਰੈਵੇਨਿਊ ਕੁਲੈਕਸ਼ਨ ਕਰਨ ਦਾ ਅਦਾਰਾ ਇਨ੍ਹਾਂ ਲਈ ਹੈ। ਇਸ ਦਾ ਵੀ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿ ਅਸੀਂ ਇਸ ਤੋਂ ਕੀ ਕਮਾਈ ਕੀਤੀ ਹੈ ਅਤੇ ਅਗਲੀ ਵਾਰ ਲਈ ਇਨ੍ਹਾਂ ਦੀ ਕੀ ਪਰਪੋਜ਼ਲ ਹੈ ਕਿਉਂਕਿ ਹੁਣ ਤਾਂ ਇਹ ਕਮਾਈ ਵੱਧ ਜਾਣੀ ਚਾਹੀਦੀ ਹੈ ਜਿਸ ਵੇਲੇ ਇਹ ਸੁਵਿਧਾ ਸੈਂਟਰ ਦੇ ਥਰੂ ਵਿਕਣੀ ਹੈ। ਇਹ ਹਾਈਲੀ ਡਿਪਰੋਲੇਬਲ ਗੱਲ ਹੈ, ਇਸ ਤੋਂ ਜ਼ਿਆਦਾ ਨਿਖੇਧੀ ਵਾਲੀ ਕੋਈ ਗੱਲ ਨਹੀਂ ਹੋ ਸਕਦੀ। ਇਹ ਸੋਚਿਆ ਨਹੀਂ ਜਾ ਸਕਦਾ ਸੀ ਕਿ ਲੋਕਾਂ ਲਈ ਖੋਲ੍ਹੇ ਹੋਏ ਸੁਵਿਧਾ ਸੈਂਟਰ ਲਾਟਰੀਆਂ ਵੇਚਣਗੇ। ਬੜਾ ਦੁੱਖ ਇਨ੍ਹਾਂ ਗੱਲਾਂ ਦੇ ਲਈ ਹੁੰਦਾ ਹੈ।

ਇਕ ਹੈਡਿੰਗ ਹੈ ਕਿ ਪੰਜਾਬ ਸਟੇਟ ਰੀਲੀਫ ਟੂ ਦਿ ਪੂਅਰ, ਨੀਡੀ ਐਂਡ ਡੈਸਟੀਚਿਊਟ ਫੰਡ। ਪਿਛਲੇ ਬਜਟ ਦੇ ਵਿਚ ਐਫ.ਐਮ. ਸਾਹਿਬ ਨੇ ਇੱਕ ਹਜ਼ਾਰ ਰੁਪਿਆ ਮਹੀਨੇ ਦਾ ਕੱਟ ਸੈਲਰੀ ਦੇ ਵਿੱਚ ਲਾਇਆ ਸੀ, ਕੈਬਨਿਟ ਮਨਿਸਟਰਜ਼ ਤੇ, ਚੀਫ਼ ਪਾਰਲੀਮਾਨੀ ਸੈਕਟਰੀਜ਼ ਤੇ, ਪਾਰਲੀਮਾਨੀ ਸੈਕਟਰੀਜ਼, ਕਲਾਸ ਵਨ ਅਤੇ ਕਲਾਸ ਟੂ ਆਫੀਸਰਜ਼ ਦੀ ਸੈਲਰੀ ਤੇ ਇਹ ਕੱਟ ਲਗਾ ਕੇ ਫੰਡ ਇਕੱਠਾ ਹੋਇਆ। ਸਮਝਣ ਵਾਲੀ ਗੱਲ ਹੈ ਕਿ ਇੱਕ ਸਾਲ ਪੂਰਾ ਇਹ ਕੱਟ ਲਗਿਆ ਪਰ ਇਸ ਦਾ ਕੋਈ ਟੋਟਲ ਨਹੀਂ ਦੱਸਿਆ ਗਿਆ ਕਿ ਕਿੰਨੇ ਪੈਸੇ ਅਸੀਂ ਇੱਕਠੇ ਕਰ ਲਏ। (Punjab State Relief to the Poor, Needy and Destitute Fund) ਇਹ ਇਸ ਦਾ ਨਾਂ ਰੱਖ ਦਿੱਤਾ ਔਰ ਨਾਲ ਇਹ ਕਹਿ ਦਿੱਤਾ ਹੈ and the fund will be used for providing financial assistance for medical expenses/insurance to the needy and poor incapacitated due to the diseases or accidents.

ਫਿਰ 17 ਨੰਬਰ ਪੇਜ਼ ਤੇ ਨੰਬਰ 33 ਉਪਰ ਜਨ ਸ਼੍ਰੀ ਬੀਮਾ ਯੋਜਨਾ ਦੀ ਗੱਲ ਕੀਤੀ ਹੈ, ਜਿਸ ਵਿੱਚ ਇਹ ਕਿਹਾ ਗਿਆ ਹੈ ਕਿ 2008-09 ਵਿੱਚ ਬੀ.ਪੀ.ਐਲ. ਫੈਮਿਲੀਜ਼ ਨੂੰ

ਐਕਸੀਡੈਂਟਲ ਡੈੱਥ ਦਾ 75000 ਰੁਪਿਆ ਅਤੇ ਨੈਚੁਰਲ ਡੈੱਥ ਦਾ 30000 ਰੁਪਿਆ ਦਿੱਤਾ ਜਾਵੇਗਾ। ਇੱਥੇ ਇੱਕ ਮੈਂਬਰ ਸਾਹਿਬ ਗੱਲ ਕਰ ਰਹੇ ਸਨ ਕਿ ਬੀ.ਪੀ.ਐਲ. ਫੈਮਿਲੀਜ਼ ਦਾ ਸਰਵੇ ਪਰਾਪਰ ਨਹੀਂ ਹੋਇਆ। ਇਨ੍ਹਾਂ ਦੇ ਆਪਣੇ ਮੈਂਬਰ ਸਾਹੀ ਸਾਹਿਬ ਵਲੋਂ ਹੀ ਕਿਹਾ ਗਿਆ ਹੈ ਕਿ ਬੀ.ਪੀ.ਐਲ. ਫੈਮਿਲੀਜ਼ ਦੀ ਪਰਾਪਰ ਆਈਡੈਂਟੀਫਿਕੇਸ਼ਨ ਨਹੀਂ ਕੀਤੀ ਗਈ। ਇਸ ਵਿੱਚ ਇਹ ਵੀ ਗੱਲ ਕੀਤੀ ਹੈ ਕਿ ਜਿਹੜਾ 200 ਰੁਪਏ ਪ੍ਰੀਮੀਅਮ ਹੈ, ਉਸ ਵਿੱਚ ਕੇਂਦਰ ਸਰਕਾਰ ਤੇ ਰਾਜ ਸਰਕਾਰ ਬਰਾਬਰ ਸ਼ੇਅਰ ਪਾਵੇਗੀ। ਬੀ.ਪੀ.ਐਲ. ਫੈਮਿਲੀਜ਼ ਦੀ ਪਰਾਪਰ ਆਈਡੈਂਟੀਫਿਕੇਸ਼ਨ ਸਬੰਧੀ ਬਾਦਲ ਸਾਹਿਬ ਪਲਾਨਿੰਗ ਕਮਿਸ਼ਨ ਵਿੱਚ ਕਹਿ ਕੇ ਆਏ ਹਨ ਕਿ he demanded fresh survey for identification of B.P.L. families. ਜਿਹੜੀ ਪਹਿਲੀ ਸਰਵੇ ਹੈ ਉਹ ਇਨਐਡੀਕੁਏਟ ਹੈ ਅਤੇ ਨਵੇਂ ਸਰਵੇ ਦੀ ਗੱਲ ਕਰਕੇ ਆਏ ਹਨ ਜਿਸ ਦਾ ਮਤਲਬ ਅੱਜ ਇਸ ਵੇਲੇ ਤੱਕ ਐਫ.ਐਮ. ਸਾਹਿਬ ਕੋਲ ਬੈਨੀਫੀਸ਼ਰੀਜ਼ ਦੀ ਗਿਣਤੀ ਨਹੀਂ ਹੈ। ਬੈਨੀਫੀਸ਼ਰੀਜ਼ ਦਾ ਕੋਈ ਹਿਸਾਬ ਹਾਲੇ ਇਨ੍ਹਾਂ ਕੋਲ ਨਹੀਂ ਹੈ। ਇਸ ਕਰਕੇ ਮੈਂ ਇਹ ਚਾਹਾਂਗਾ ਕਿ ਇਸ ਨੂੰ ਪੂਰਾ ਕੈਲਕੂਲੇਟ ਕਰਨ ਅਤੇ ਲੋਕਾਂ ਦੇ ਸਾਹਮਣੇ ਲਿਆਉਣ। ਬੀ.ਪੀ.ਐਲ. ਫੈਮਿਲੀਜ਼ ਦੀ ਆਈਡੈਂਟੀਫਿਕੇਸ਼ਨ ਸਬੰਧੀ ਜਿਹੜਾ ਸਰਵੇ ਕਰਵਾਇਆ ਗਿਆ ਉਸ ਵਿੱਚ ਇਹ ਆਪ ਮੰਨਦੇ ਹਨ ਕਿ ਕਈ ਗਲਤੀਆਂ ਹੋਈਆਂ ਹਨ ਅਤੇ ਜਿਹੜੀ ਆਟਾ ਦਾਲ ਸਕੀਮ ਵਾਸਤੇ ਸਰਵੇ ਕਰਵਾਇਆ ਗਿਆ ਹੈ, ਉਸ ਵਿੱਚ ਵੀ ਓਵਰਲੈਪਿੰਗਜ਼ ਹੋਈਆਂ ਹਨ। ਇਹ ਕਿਸ ਤਰ੍ਹਾਂ ਦਾ ਬੀ.ਪੀ.ਐਲ. ਅਤੇ ਵੀਕਰ ਸੈਕਸ਼ਨ ਇਸ਼ੋਰੈਂਸ ਕਵਰ ਕਰਨ ਲਈ ਆਈਡੈਂਟੀਫਾਈ ਕੀਤਾ ਹੈ ? ਮੈਂ ਚਾਹਾਂਗਾ ਕਿ ਇਹ ਸਦਨ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਕਲੈਰੀਫੀਕੇਸ਼ਨ ਦੇਣ।

ਡਿਪਟੀ ਸਪੀਕਰ ਸਾਹਿਬ, ਬੜੀ ਅਹਿਮ ਗੱਲ ਕਰਨਾ ਚਾਹੁੰਦਾ ਹਾਂ ਕਿ ਜੋ ਪੰਜਾਬ ਸਰਕਾਰ ਦਾ ਇੰਪਲਾਈ ਹੈ, ਉਹ ਸਰਕਾਰ ਦਾ ਬੜਾ ਮਹੱਤਵਪੂਰਨ ਅੰਗ ਹੈ, ਸਾਰੀ ਐਡਮਿਨਿਸਟਰੇਟਿਵ ਮਸ਼ੀਨਰੀ ਦੇ ਵਿੱਚ ਉਹ ਇੱਕ ਅਜਿਹਾ ਪਿਵਟਲ ਕਲ ਪੁਰਜ਼ਾ ਹੈ ਜਿਸ ਬਿਨਾਂ ਸਰਕਾਰ ਦੀ ਗੱਡੀ ਅੱਗੇ ਨਹੀਂ ਚਲ ਸਕਦੀ। ਇਨ੍ਹਾਂ ਨੇ ਕਈ ਵਾਰ ਗੱਲਾਂ ਕੀਤੀਆਂ ਹਨ ਕਿ ਅਸੀਂ ਇੰਪਲਾਈਜ਼ ਲਈ ਬਹੁਤ ਕੁਝ ਕਰਨਾ ਚਾਹੁੰਦੇ ਹਾਂ ਪਰ ਮੈਨੂੰ ਸਮਝ ਨਹੀਂ ਆਈ ਕਿ ਪੰਜਵੇਂ ਪੇਅ ਕਮਿਸ਼ਨ ਦੀ ਰਿਪੋਰਟ ਆਉਣੀ ਹੈ ਜਿਸ ਵਿੱਚ ਉਨ੍ਹਾਂ ਨੇ ਇੰਪਲਾਈਜ਼ ਵਾਸਤੇ ਸਰਕਾਰ ਨੂੰ ਕੁਝ ਰਿਕੁਮੈਂਡੇਸ਼ਨਜ਼ ਕਰਨੀਆਂ ਹਨ ਪਰ ਉਸ ਵਾਸਤੇ ਇਨ੍ਹਾਂ ਨੇ ਕੋਈ ਬਫ਼ਰ ਨਹੀਂ ਰੱਖਿਆ। ਇਨ੍ਹਾਂ ਦੀ ਨੀਯਤ ਦੱਸ ਰਹੀ ਹੈ ਕਿ ਇੰਪਲਾਈਜ਼ ਵਾਸਤੇ ਇਹ ਕਿੰਨੇ ਕੁ ਕਨਸਰਨਡ ਹਨ। ਗਵਾਂਢੀ ਰਾਜ ਦਾ ਹਾਲੇ ਪਰਸੋਂ ਬਜਟ ਪਾਸ ਹੋਇਆ ਹੈ ਪਰ ਉਨ੍ਹਾਂ ਨੇ 1500 ਕਰੋੜ ਦੀ ਇਸ ਵਾਸਤੇ ਪ੍ਰੋਵੀਜ਼ਨ ਰੱਖੀ ਹੈ। ਪੰਜਵੇਂ ਪੇਅ ਕਮਿਸ਼ਨ ਦੀ ਆਉਣ ਵਾਲੀ ਰਿਪੋਰਟ ਵਾਸਤੇ ਉਨ੍ਹਾਂ ਨੇ ਪਹਿਲਾਂ ਹੀ 1500 ਕਰੋੜ ਦੀ ਪ੍ਰੋਵੀਜ਼ਨ ਰੱਖ ਦਿੱਤੀ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਬਜਟ ਵਿੱਚ ਇਸ ਵਾਸਤੇ ਕੁਝ ਵੀ ਨਹੀਂ ਰੱਖਿਆ ਗਿਆ। ਬਾਅਦ ਵਿੱਚ ਇਸ ਵਾਸਤੇ ਇਹ ਕਿਥੋਂ ਲਿਆਉਣਗੇ ? ਕੀ ਕਹਿਣਗੇ ਅਸੀਂ ਕਿੱਥੋਂ ਦੇਣਾ ਹੈ ? ਇੰਪਲਾਈਜ਼ ਨੂੰ ਕੀ ਜਵਾਬ ਦੇਣਗੇ ? ਪੰਜਾਬ ਦੇ ਲੋਕਾਂ ਨੂੰ ਕੀ ਜਵਾਬ ਦੇਣਗੇ ? ਸੋ, ਡਿਪਟੀ ਸਪੀਕਰ ਸਾਹਿਬ, ਕੋਈ ਸੀਰੀਅਸਨੈਸ ਇਨ੍ਹਾਂ ਵਿੱਚ ਨਜ਼ਰ ਨਹੀਂ ਆਉਂਦੀ। ਮੈਡੀਕਲ ਰੀਇੰਬਰਸਮੈਂਟ ਇੱਕ ਰਿਟਾਇਰਡ ਇੰਪਲਾਈ ਵਾਸਤੇ ਬਹੁਤ ਛੋਟੀ ਚੀਜ਼ ਹੈ। ਕਈ ਕੇਸ ਐਸੇ ਹਨ ਜਿੱਥੇ ਲੋਕ ਰੀਇੰਬਰਸਮੈਂਟ ਵਾਸਤੇ ਹਾਈ ਕੋਰਟ ਜਾਂਦੇ ਹਨ। ਉੱਥੇ ਰਿੱਟ ਪਾਉਂਦੇ ਹਨ। ਉਥੋਂ ਡਾਇਰੈਕਸ਼ਨ ਮਿਲਦੀ ਹੈ ਤਾਂ ਜਾ ਕੇ ਰੀਇੰਬਰਸਮੈਂਟ ਮਿਲਦੀ ਹੈ। ਇਸ ਬਜਟ ਵਿੱਚ ਕੋਈ ਤਾਰੀਫ਼ ਕਰਨ ਵਾਲੀ ਗੱਲ ਨਜ਼ਰ ਨਹੀਂ ਆ ਰਹੀ।

[ਸ਼੍ਰੀ ਬ੍ਰਹਮ ਮਹਿੰਦਰਾ]

ਵਰਲਡ ਬੈਂਕ, ਨਬਾਰਡ ਅਤੇ ਹੋਰ ਐਸੀਆਂ ਐਸੀਆਂ ਏਜੰਸੀਆਂ ਦਾ ਜ਼ਿਕਰ ਹੈ ਜਿਨ੍ਹਾਂ ਦਾ ਸਬੰਧ ਸੈਂਟਰ ਨਾਲ ਹੈ, ਸਾਰੀਆਂ ਸੈਂਟਰ ਦੀਆਂ ਸਕੀਮਾਂ ਹਨ। ਬਾਦਲ ਸਾਹਿਬ ਵੀ ਮਹਿਸੂਸ ਕਰਦੇ ਹਨ ਅਤੇ ਮੈਂ ਪੜ੍ਹਕੇ ਵੀ ਸੁਣਾਇਆ ਹੈ ਕਿ ਸੈਂਟਰ ਦੀ ਅਪਰੂਵਲ ਤੋਂ ਬਿਨਾਂ ਕੋਈ ਵੀ ਐਨਹਾਂਸਮੈਂਟ ਨਹੀਂ ਹੋ ਸਕਦੀ। ਜਿਸ ਵੇਲੇ ਬਾਦਲ ਸਾਹਿਬ ਦਿੱਲੀ ਗਏ, ਉਦੋਂ ਇਨ੍ਹਾਂ ਦਾ ਐਜੂਕੇਸ਼ਨ ਅਤੇ ਹੈਲਥ ਕੇਅਰ ਤੇ ਸਟਰੈੱਸ ਸੀ। ਬਾਕੀ ਦੀਆਂ ਗੱਲਾਂ ਤਾਂ ਮੈਂ ਬਾਅਦ ਵਿੱਚ ਕਰਾਂਗਾ। ਪਹਿਲਾਂ ਮੈਂ ਹੈਲਥ ਕੇਅਰ ਦੀ ਗੱਲ ਕਰਨੀ ਚਾਹੁੰਦਾ ਹਾਂ। ਇਸ ਦੇ ਵਾਸਤੇ ਇਨ੍ਹਾਂ ਦਾ ਆਪਣਾ ਮੈਨੀਫੈਸਟੋ ਵੀ ਹੈ....

**ਮਾਨਯੋਗ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ। ਤੁਹਾਡੇ ਹੋਰ ਵੀ ਮੈਂਬਰਾਂ ਨੇ ਬੋਲਣਾ ਹੈ।

**ਸ਼੍ਰੀ ਬ੍ਰਹਮ ਮਹਿੰਦਰਾ** : ਡਿਪਟੀ ਸਪੀਕਰ ਸਾਹਿਬ, ਅਜੇ ਤਾਂ ਟਾਈਮ ਬਹੁਤ ਹੈ। ਮੈਂ ਲੋਕਾਂ ਦੇ ਹਿੱਤ ਦੀ ਗੱਲ ਕਰ ਰਿਹਾ ਹਾਂ। ਕਿਸੇ ਹੋਰ ਦਾ ਟਾਈਮ ਘੱਟ ਕਰ ਦਿਓ। ਸੋ, ਮੈਂ ਕਹਿ ਰਿਹਾ ਸੀ ਕਿ ਅਕਾਲੀ ਦਲ ਦੇ ਮੈਨੀਫੈਸਟੋ ਵਿੱਚ ਲਿਖਿਆ ਹੈ ਕਿ ਹਰ ਜ਼ਿਲ੍ਹੇ ਵਿੱਚ ਇੱਕ ਮੈਡੀਕਲ ਕਾਲਜ ਹੋਵੇਗਾ। ਪਿਛਲੇ ਇਕ ਸਾਲ ਵਿਚ ਤਾਂ ਅਸੀਂ ਕੋਈ ਐਸੀ ਗੱਲ ਸੁਣੀ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਦੇ ਬਜਟ ਵਿੱਚ ਐਸੀ ਕੋਈ ਗੱਲ ਆਈ ਹੈ। ਅੰਮ੍ਰਿਤਸਰ, ਫ਼ਰੀਦਕੋਟ ਅਤੇ ਪਟਿਆਲਾ ਦੇ 3 ਮੌਜੂਦਾ ਮੈਡੀਕਲ ਕਾਲਜਾਂ ਵਾਸਤੇ 15 ਕਰੋੜ ਰੁਪਿਆ ਰੱਖਿਆ ਗਿਆ ਹੈ। ਪਿਛਲੀ ਵਾਰ ਇਨ੍ਹਾਂ ਕਾਲਜਾਂ ਵਾਸਤੇ ਅਸੀਂ 25 ਕਰੋੜ ਰੁਪਿਆ ਰੱਖਿਆ ਸੀ। ਅੱਜ ਇਨ੍ਹਾਂ ਕਾਲਜਾਂ ਦੀ ਪੁਜ਼ੀਸ਼ਨ ਕੀ ਹੈ। ਇਹ ਮੈਡੀਕਲ ਕਾਲਜ ਅੱਜ ਬੰਦ ਹੋਣ ਦੇ ਕਿਨਾਰੇ ਹਨ। ਇਸ ਵਾਰ ਫਰੀਦਕੋਟ ਦੀਆਂ 50% ਸੀਟਾਂ ਦੀ ਐਡਮਿਸ਼ਨ ਬੈਨ ਹੋ ਗਈ ਹੈ। ਅੰਮ੍ਰਿਤਸਰ ਦੇ ਮੈਡੀਕਲ ਕਾਲਜ ਨੂੰ ਨੋਟਿਸ ਇਸ਼ੂ ਹੋ ਗਿਆ ਹੈ। ਉਥੇ 20% ਸਟਾਫ਼ ਘੱਟ ਹੈ। ਡਾਕਟਰ ਵੀ ਘੱਟ ਹਨ, ਟੀਚਰ ਵੀ ਘੱਟ ਹਨ ਅਤੇ ਨਰਸਾਂ ਵੀ ਘੱਟ ਹਨ। ਇੱਕ ਕਾਲਜ ਤੇ ਬੈਨ ਲੱਗ ਗਿਆ ਅਤੇ ਦੂਜੇ ਨੂੰ ਨੋਟਿਸ ਇਸ਼ੂ ਹੋ ਗਿਆ। ਇਨ੍ਹਾਂ ਮੈਡੀਕਲ ਕਾਲਜਾਂ ਦੀ ਅੱਜ ਇਹ ਹਾਲਤ ਹੋਈ ਪਈ ਹੈ। ਇਨ੍ਹਾਂ ਤਿੰਨਾਂ ਮੈਡੀਕਲ ਕਾਲਜਾਂ ਵਿੱਚ ਮਸ਼ੀਨਰੀ, ਇਕਵਿਪਮੈਂਟ, ਸੀ.ਟੀ. ਸਕੈਨ ਮਸ਼ੀਨਾਂ ਵਗੈਰਾ ਦੀ ਇਨਫਰਾਸਟਰੱਕਚਰ ਡਿਵੈਲਪਮੈਂਟ ਲਈ ਪਿਛਲੇ ਸਾਲ ਅਸੀਂ 25 ਕਰੋੜ ਰੁਪਿਆ ਦਿੱਤਾ ਸੀ ਜਿਸ ਵਿੱਚ ਟੀਚਰਾਂ ਦੀ ਸੈਲਰੀ ਦਾ ਕੰਪੋਨੈਂਟ ਵੀ ਸ਼ਾਮਲ ਸੀ। ਜੋ ਸਾਡੇ ਵੇਲੇ ਦਿੱਤੇ ਗਏ 25 ਕਰੋੜ ਰੁਪਏ ਦੇ ਬਾਵਜੂਦ ਇਹ ਮੈਡੀਕਲ ਕਾਲਜ ਬੰਦ ਹੋਣ ਦੇ ਕਿਨਾਰੇ ਹਨ ਤਾਂ ਇਸ 15 ਕਰੋੜ ਰੁਪਿਆਂ ਨਾਲ ਇਨ੍ਹਾਂ ਕਾਲਜਾਂ ਦਾ ਕੀ ਸੰਵਰੇਗਾ ? ਇਹ 15 ਕਰੋੜ ਰੁਪਿਆ ਕਿੱਥੇ-ਕਿੱਥੇ ਖਰਚਣ ਲੱਗੇ ਹਨ। ਬਾਬਾ ਫਰੀਦ ਯੂਨੀਵਰਸਿਟੀ ਵਾਸਤੇ ਇਨ੍ਹਾਂ ਨੇ 8 ਕਰੋੜ ਰੁਪਿਆ ਰੱਖਿਆ ਹੈ, ਇਹ ਅੱਛੀ ਗੱਲ ਕੀਤੀ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਇਸ ਨੂੰ ਹੋਰ ਵਧਾਇਆ ਜਾਵੇ।

**ਮਾਨਯੋਗ ਡਿਪਟੀ ਸਪੀਕਰ** : ਤੁਹਾਡੀ ਪਾਰਟੀ ਨੇ ਜਿੰਨਾ ਟਾਈਮ ਤੁਹਾਨੂੰ ਦਿੱਤਾ ਹੈ, ਉਹ ਖ਼ਤਮ ਹੋ ਗਿਆ ਹੈ। ਇਸ ਕਰਕੇ ਹੁਣ ਬੈਠ ਜਾਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ)** : ਇਨ੍ਹਾਂ ਨੂੰ ਹੋਰ ਟਾਈਮ ਦੇ ਦਿਓ ਜੀ।

**ਸ਼੍ਰੀ ਬ੍ਰਹਮ ਮਹਿੰਦਰਾ :** ਡਿਪਟੀ ਸਪੀਕਰ ਸਾਹਿਬ, ਹੁਣ ਤਾਂ ਬੀਬੀ ਜੀ ਨੇ ਵੀ ਕਹਿ ਦਿੱਤਾ ਹੈ, ਮੈਨੂੰ 10-15 ਮਿੰਟ ਹੋਰ ਦੇ ਦਿਓ। ਮੈਂ ਵਾਈਂਡ ਅੱਪ ਕਰ ਦਿੰਦਾ ਹਾਂ। ਇੱਕ ਬੜੀ ਸਮਝਣ ਵਾਲੀ ਗੱਲ ਹੈ। ਇਨ੍ਹਾਂ ਦੇ ਇੱਕ ਮਨਿਸਟਰ ਸਾਹਿਬ ਨੇ ਇੱਕ ਅਨਾਊਂਸਮੈਂਟ ਕੀਤੀ ਹੈ। ਉਹ ਕੈਬਿਨਟ ਰੈਂਕ ਦੇ ਮਨਿਸਟਰ ਹਨ। ਉਨ੍ਹਾਂ ਦੀ ਪਾਲਿਸੀ ਸਟੇਟਮੈਂਟ ਆਈ ਹੈ, Bonanza for senior citizens. ਇਹ ਪੰਜਾਬ ਗੌਰਮਿੰਟ ਦੀ ਅਨਾਊਂਸਮੈਂਟ ਹੈ ਕਿ 65 ਸਾਲ ਤੋਂ ਉਪਰ ਸਭ ਨੂੰ ਅਸੀਂ ਪੈਨਸ਼ਨ ਦਿਆਂਗੇ। ਇਹ ਚੌਧਰੀ ਸਵਰਨਾ ਰਾਮ ਦੀ ਸਟੇਟਮੈਂਟ ਹੈ। ਸਾਰੇ ਬਜ਼ੁਰਗਾਂ ਲਈ ਜੋ ਇਹ ਪੈਨਸ਼ਨ ਕੀਤੀ ਗਈ ਹੈ ਤਾਂ ਇਹ ਬਹੁਤ ਸ਼ਲਾਘਾਯੋਗ ਹੈ ਪਰ ਬਜਟ ਵਿੱਚ ਇਸ ਦਾ ਕਿਧਰੇ ਜ਼ਿਕਰ ਨਹੀਂ ਆਇਆ। ਬਜਟ ਵਿੱਚ ਇਸ ਦਾ ਕੋਈ ਰੈਫਰੈਂਸ ਨਹੀਂ ਹੈ। ਇਸ ਦਾ ਮਤਲਬ ਇਹ ਹੋਇਆ ਕਿ ਇਨ੍ਹਾਂ ਮਨਿਸਟਰਾਂ ਦੀ ਆਪਸ ਵਿੱਚ ਕੋਈ ਕੋਆਰਡੀਨੇਸ਼ਨ ਨਹੀਂ ਹੈ ਅਤੇ ਸਰਕਾਰ ਡਾਇਰੈਕਸ਼ਨਲੈੱਸ ਚੱਲ ਰਹੀ ਹੈ। ਇਨ੍ਹਾਂ ਦੀ ਨਾ ਕੋਈ ਯੂਨਿਟੀ ਹੈ ਅਤੇ ਨਾ ਹੀ ਕੋਈ cohesive activity ਹੈ। ਇਸ ਤਰ੍ਹਾਂ ਦੀ ਹਾਲਤ ਵਿੱਚ ਇਹ ਪੰਜਾਬ ਦੇ ਲੋਕਾਂ ਨੂੰ ਕੀ ਦੇਣਗੇ ?

ਹੁਣ ਮੈਂ ਰੂਰਲ ਡਿਵੈਲਪਮੈਂਟ ਦੀ ਗੱਲ ਕਰਨੀ ਚਾਹੁੰਦਾ ਹਾਂ ਅਤੇ ਨਾਲ ਹੀ ਸੈਂਟਰ ਦੀਆਂ ਸਕੀਮਾਂ ਦੀ ਗੱਲ ਵੀ ਕਰਨੀ ਚਾਹੁੰਦਾ ਹਾਂ। ਸੈਂਟਰ ਦੀਆਂ ਸਕੀਮਾਂ ਤੋਂ ਸਾਨੂੰ 2300 ਕਰੋੜ ਰੁਪਿਆ ਆਉਂਦਾ ਹੈ। ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੈਂਟਰ ਦੀਆਂ ਵੱਖ-ਵੱਖ ਸਕੀਮਾਂ ਵਾਸਤੇ ਕਿੰਨਾ ਪੈਸਾ ਆਇਆ ਅਤੇ ਕੀ ਉਹ ਸਹੀ ਕੰਮ ਵਾਸਤੇ ਹੀ ਖਰਚ ਕੀਤਾ ਗਿਆ ਜਾਂ ਕਿ ਉਸ ਨੂੰ ਡਾਈਵਰਸੀਫਾਈ ਕਰ ਦਿੱਤਾ ਗਿਆ ? ਮੈਂ ਜਾਨਣਾ ਚਾਹੁੰਦਾ ਹਾਂ ਕਿ ਕਿੰਨਾ ਪੈਸਾ ਸੈਂਟਰ ਤੋਂ ਰੂਰਲ ਡਿਵੈਲਪਮੈਂਟ ਵਾਸਤੇ ਆਇਆ ਅਤੇ ਉਸ ਵਿੱਚੋਂ ਕਿੰਨਾ ਪੈਸਾ ਡਾਈਵਰਸੀਫਾਈ ਕੀਤਾ ਗਿਆ ਹੈ ? ਮੈਂ ਸੈਂਟਰ ਦੇ ਇਸ 2300 ਕਰੋੜ ਰੁਪਏ ਦੀ ਗੱਲ ਕਰਨੀ ਚਾਹੁੰਦਾ ਹਾਂ। ਇੱਕ ਨੈਸ਼ਨਲ ਰੂਰਲ ਇੰਪਲਾਇਮੈਂਟ ਸਕੀਮ ਹੈ ਜਿਸਨੂੰ ਸਾਡੀ ਪਾਰਟੀ ਦੇ ਜਨਰਲ ਸੈਕਟਰੀ ਤੇ ਮੈਂਬਰ ਪਾਰਲੀਮੈਂਟ ਸ਼੍ਰੀ ਰਾਹੁਲ ਗਾਂਧੀ ਨੇ ਬੜੇ ਐਗਰੈਸਿਵ ਹੋ ਕੇ ਅੱਗੇ ਵਧਾਇਆ ਹੈ। ਸਰਕਾਰ ਦੀ ਇਸ ਨੂੰ ਪੰਜਾਬ ਦੇ ਜ਼ਿਲ੍ਹਿਆਂ ਹੁਸ਼ਿਆਰਪੁਰ, ਜਲੰਧਰ, ਨਵਾਂ ਸ਼ਹਿਰ ਵਿੱਚ ਲਾਗੂ ਕਰਨ ਦੀ ਪਰਪੋਜ਼ਲ ਹੈ। ਮੈਂ ਚਾਹੁੰਦਾ ਹਾਂ ਕਿ ਪੰਜਾਬ ਦੇ ਬਾਕੀ ਜ਼ਿਲ੍ਹਿਆਂ ਦੇ ਨੌਜਵਾਨਾਂ ਨਾਲ ਵਿਤਕਰਾ ਕਿਉਂ ਕੀਤਾ ਜਾਵੇ ? ਇਸ ਨੂੰ ਪੂਰੀ ਸਟੇਟ ਵਿੱਚ ਕਿਉਂ ਨਾ ਲਾਗੂ ਕੀਤਾ ਜਾਵੇ ? ਇਸ ਦਾ ਵੀ ਇਹ ਉਪਰਾਲਾ ਕਰਨ ਅਤੇ ਇਹ ਪੂਰੀ ਸਟੇਟ ਵਿੱਚ ਲਾਗੂ ਹੋਣਾ ਚਾਹੀਦਾ ਹੈ ਤਾਂ ਕਿ ਸਾਰਿਆਂ ਨੂੰ ਰੋਜ਼ਗਾਰ ਮਿਲੇ ਅਤੇ ਉਹ ਆਪਣੇ-ਆਪ ਨੂੰ ਨੀਵਾਂ ਮਹਿਸੂਸ ਨਾ ਕਰਨ।

ਹੁਣ ਮੈਂ ਇੰਡਸਟਰੀ ਦੀ ਗੱਲ ਕਰਦਾ ਹਾਂ। ਇੰਡਸਟਰੀ ਵਾਸਤੇ ਇਥੇ ਬੜੀ ਗੱਲ ਆਉਂਦੀ ਹੈ। ਸਟੀਲ ਇੰਡਸਟਰੀ ਤੇ ਐਂਟਰੀ ਟੈਕਸ ਅਸੀਂ ਤਾਂ ਨਹੀਂ ਲਾਇਆ ? ਐਂਟਰੀ ਟੈਕਸ ਤੁਸੀਂ ਘਟਾ ਲਓ ਸਟੀਲ ਦੀ ਪ੍ਰਾਈਸ ਠੀਕ ਹੋ ਜਾਵੇਗੀ। ਬਿਜਲੀ ਪੂਰੀ ਨਾ ਮਿਲਣ ਕਾਰਨ ਸਟੀਲ ਦੀ ਪ੍ਰਾਈਸ ਤੇ ਅਸਰ ਪੈ ਰਿਹਾ ਹੈ। ਜਿਸ ਵੇਲੇ ਬਿਜਲੀ ਮਿਲੇਗੀ ਤਾਂ ਪ੍ਰੋਡਕਸ਼ਨ ਚਲ ਪਵੇਗੀ। ਕਿਸੇ ਪਾਸੇ ਕੋਈ ਪ੍ਰੋਡਕਸ਼ਨ ਨਹੀਂ ਹੋ ਰਹੀ ਜਿਸ ਕਾਰਨ ਇੰਡਸਟਰੀਲਿਸਟ ਆਪਣੇ ਤੇ ਲੋਡ ਮਹਿਸੂਸ ਕਰਦਾ ਹੈ। ਜੇਕਰ ਬਿਜਲੀ ਪੂਰੀ ਮਿਲੇਗੀ ਤਾਂ ਉਹ ਲੋਡ ਮਹਿਸੂਸ ਨਹੀਂ ਕਰੇਗਾ। ਵੈਟ ਤੋਂ ਸਰਕਾਰ ਨੂੰ ਕਾਫੀ ਇਨਕਮ ਹੈ। ਉਸ ਵਿੱਚ ਇਕ ਜੈਨੂਅਨ ਰੀਫੰਡ ਦੇਣ ਦੀ ਵੀ ਗੱਲ ਕਰਨੀ ਚਾਹੀਦੀ ਹੈ। ਗੱਲਾਂ ਤਾਂ, ਡਿਪਟੀ ਸਪੀਕਰ ਸਾਹਿਬ, ਹੋਰ ਵੀ ਬਹੁਤ ਹਨ ਪਰ ਤੁਸੀਂ ਮੈਨੂੰ ਟਾਈਮ ਦੇਣ ਤੋਂ ਰੋਕ ਰਹੇ ਹੋ।

[ਸ਼੍ਰੀ ਬ੍ਰਹਮ ਮਹਿੰਦਰਾ]

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਸਰਵ-ਸਿੱਖਿਆ ਅਭਿਆਨ ਬਾਰੇ ਬਜਟ ਵਿੱਚ ਬਹੁਤ ਕਿਹਾ ਗਿਆ ਹੈ। ਇਥੇ ਬੋਲਦੇ ਹੋਏ ਵੀ ਕਿਹਾ ਗਿਆ ਹੈ। ਸੈਂਟਰ ਸਰਕਾਰ ਇਸ ਵਾਸਤੇ ਫੰਡ ਦਿੰਦੀ ਹੈ। ਸੈਂਟਰ ਤੋਂ ਇਸ ਵਾਰ 260 ਕਰੋੜ ਰੁਪਿਆ ਆਇਆ ਹੈ। ਲੇਕਿਨ ਇਥੇ ਪੁਜ਼ੀਸ਼ਨ ਇਹ ਹੈ, ਪਤਾ ਨਹੀਂ ਸਿਸਟਮ ਵਿੱਚ ਕੋਈ ਖਰਾਬੀ ਹੈ, ਜਿੱਥੇ ਇੰਨਾ ਪੈਸਾ ਆ ਰਿਹਾ ਹੋਵੇ, ਇਕ ਅਭਿਆਨ ਚੱਲ ਰਿਹਾ ਹੋਵੇ, ਉਸ ਅਭਿਆਨ ਦੇ ਵਿੱਚ ਅਸੀਂ ਇੱਕ ਲੱਖ ਸਟੂਡੈਂਟ ਨੂੰ ਵੀ ਐਡਮਿਸ਼ਨ ਨਹੀਂ ਦੇ ਸਕੇ। 6-8 ਸਾਲ ਦੀ ਉਮਰ ਦੇ 3012 ਅਤੇ 8-12 ਸਾਲ ਦੀ ਉਮਰ ਦੇ 70,000 ਨੂੰ ਹੀ ਐਡਮਿੱਟ ਕਰ ਸਕੇ ਹਾਂ। ਜਿੱਥੇ ਇੰਨਾ ਫੰਡ ਆਉਂਦਾ ਹੋਵੇ, ਉਥੇ ਅਜਿਹੇ ਅਭਿਆਨ ਨੂੰ ਬੜਾ ਸੀਰੀਅਸਲੀ ਲੈ ਕੇ ਸਾਨੂੰ ਆਪਣੇ ਸਕੂਲਾਂ ਨੂੰ ਠੀਕ ਕਰਨਾ ਚਾਹੀਦਾ ਹੈ। ਟੀਚਰ-ਪਿਊਪਲ ਦੀ ਰੇਸ਼ੋ ਨੂੰ ਠੀਕ ਕਰਨਾ ਚਾਹੀਦਾ ਹੈ। ਇਨ੍ਹਾਂ ਨੇ ਕਾਫੀ ਪੈਸੇ ਰੱਖੇ ਹਨ ਪਰ ਜਿਹੜੇ ਬੱਚੇ ਸਰਵ-ਸਿੱਖਿਆ ਅਭਿਆਨ ਵਿੱਚ ਆਉਂਦੇ ਹਨ ਉਨ੍ਹਾਂ ਨੂੰ ਇਨੀਸ਼ੀਏਟਿਵ ਦਿੱਤਾ ਜਾਵੇ, ਨਵੇਂ ਪ੍ਰਾਜੈਕਟ ਦਰਸਾਏ ਜਾਣੇ ਚਾਹੀਦੇ ਹਨ। ਉਨ੍ਹਾਂ ਦੇ ਪੇਰੈਂਟਸ ਨਾਲ ਇੰਟਰਐਕਸ਼ਨ ਹੋਵੇ ਤਾਂ ਕਿ ਇਸ ਸਕੀਮ ਤੋਂ ਬੱਚੇ ਫਾਇਦਾ ਉਠਾ ਸਕਣ। ਪਿੰਡਾਂ ਦੇ, ਸ਼ਹਿਰਾਂ ਦੇ ਬੱਚੇ ਇਸ ਦਾ ਪੂਰਾ ਫਾਇਦਾ ਤਾਂ ਹੀ ਉਠਾ ਸਕਦੇ ਹਨ। ਇਸ ਪਾਸੇ ਸਰਕਾਰ ਨੂੰ ਜ਼ਰੂਰ ਉਪਰਾਲੇ ਕਰਨੇ ਚਾਹੀਦੇ ਹਨ।

ਹਾਇਰ ਐਜੂਕੇਸ਼ਨ ਦੇ ਵਿਸ਼ੇ ਤੇ ਬੋਲਦੇ ਹੋਏ ਮੈਂ ਜ਼ਰੂਰ ਤਾਰੀਫ਼ ਕਰਨੀ ਚਾਹੁੰਦਾ ਹਾਂ ਅਤੇ ਸੀ.ਐਮ. ਸਾਹਿਬ ਅਤੇ ਸਰਕਾਰ ਦਾ ਧੰਨਵਾਦ ਵੀ ਕਰਨਾ ਚਾਹੁੰਦਾ ਹਾਂ। ਇਸ ਵਿੱਚ ਰਾਜੀਵ ਗਾਂਧੀ ਨੈਸ਼ਨਲ ਲਾਅ ਯੂਨੀਵਰਸਿਟੀ ਵਾਸਤੇ 10 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਗੱਲ ਦੀ ਮੈਨੂੰ ਖੁਸ਼ੀ ਹੈ ਕਿ ਪਿੰਡ ਸਿੱਧੂਵਾਲ ਦੀ ਪੰਚਾਇਤ ਨੇ ਜਿਹੜੀ 50 ਏਕੜ ਜ਼ਮੀਨ ਦਿੱਤੀ ਸੀ ਜਿਹੜਾ ਕਿ ਮੇਰੀ ਕਾਂਸਟੀਚੁਐਂਸੀ ਸਮਾਣੇ ਵਿੱਚ ਪੈਂਦਾ ਹੈ, ਉਥੇ ਇਹ ਮਨਜ਼ੂਰ ਹੋ ਗਈ ਹੈ। ਮੈਂ ਪੰਚਾਇਤ ਦੀ ਇਹ ਆਫਰ ਲੈ ਕੇ ਆਇਆ ਸੀ ਕਿ ਪੰਚਾਇਤ ਆਫਰ ਕਰਦੀ ਹੈ ਕਿ ਉਥੇ ਰਾਜੀਵ ਗਾਂਧੀ ਨੈਸ਼ਨਲ ਲਾਅ ਯੂਨੀਵਰਸਿਟੀ ਬਣੇ। ਉਨ੍ਹਾਂ ਦੀ ਇਹ ਗੱਲ ਮੰਨੀ ਗਈ ਹੈ। ਮੈਂ ਇਸ ਲਈ ਸਰਕਾਰ ਦਾ ਧੰਨਵਾਦ ਕਰਦਾ ਹਾਂ। (ਥੰਪਿੰਗ) ਇਸ ਯੂਨੀਵਰਸਿਟੀ ਨੇ ਅੱਗੇ ਵਧਣਾ ਹੈ। ਜੇਕਰ ਹੋਰ ਫੰਡਜ਼ ਮੁਹੱਈਆ ਕਰਵਾ ਸਕਦੇ ਹੋ ਤਾਂ ਬਹੁਤ ਮਿਹਰਬਾਨੀ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਇਸ ਤੇ ਮੈਂ ਹੋਰ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਸਰਕਾਰ ਨੂੰ ਤੁਹਾਡੇ ਜ਼ਰੀਏ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਬਜਟ ਵਿੱਚ ਕੋਈ ਵੀ ਗੱਲ ਤਾਰੀਫ਼ ਕਰਨ ਵਾਲੀ ਨਹੀਂ ਹੈ, ਹੁਣ ਕਿਉਂਕਿ ਕੱਲ੍ਹ ਕੋਡ ਆਫ਼ ਕੰਡਕਟ ਖ਼ਤਮ ਹੋ ਜਾਣਾ ਹੈ, ਐਫ.ਐਮ. ਸਾਹਿਬ ਨੂੰ ਜਿਹੜਾ ਫਿਕਰ ਸੀ, ਜਿਹੜੀ ਉਹ ਹੈਲਪਲੈਸਨੈਸ ਸ਼ੋਅ ਕਰ ਰਹੇ ਸੀ ਹੁਣ ਉਹ ਉਸ ਵਿੱਚੋਂ ਨਿਕਲਣ, ਉਸ ਮਜ਼ਬੂਰੀ ਦੀ ਸਿਚੁਏਸ਼ਨ ਵਿੱਚੋਂ ਨਿਕਲਣ। ਇਹ ਇੰਟਲੈਕਚੁਅਲ ਮਾਂਈਡ ਇਨਸਾਨ ਹਨ, ਐਗਰੈਸਿਵ ਹੋ ਕੇ ਪੰਜਾਬ ਦੇ ਲੋਕਾਂ ਨੂੰ ਕੋਈ ਅੱਛੇ ਰਿਜ਼ਲਟ ਦਿੰਦੇ ਹੋਏ ਕੋਈ ਨਵੀਂ ਗੱਲ ਕਰਕੇ ਦਿਖਾਉਣ। ਇਸ ਬਜਟ ਨੂੰ ਅਸੀਂ ਐਕਸੈਪਟ ਨਹੀਂ ਕਰ ਸਕਦੇ। ਇਸ ਨੂੰ ਮੈਂ ਰੀਜੈਕਟ ਕਰਦਾ ਹਾਂ। ਅੰਤ ਵਿੱਚ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਮੌਕਾ ਦਿੱਤਾ।

**ਸਰਦਾਰ ਸਰਬਜੀਤ ਸਿੰਘ ਮੱਕੜ (ਆਦਮਪੁਰ)** : ਆਦਰ ਤੇ ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਵਿਧਾਨ ਸਭਾ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ

ਵਾਲੀ ਸਰਕਾਰ ਵਿਚ ਸਾਡੇ ਆਦਰ ਤੇ ਸਤਿਕਾਰ ਯੋਗ ਖਜ਼ਾਨਾ ਮੰਤਰੀ ਜੀ, ਜਿਨ੍ਹਾਂ ਦੀ ਬੜੀ ਸ਼ਲਾਘਾ ਕੀਤੀ ਜਾ ਰਹੀ ਹੈ, ਉਨ੍ਹਾਂ ਨੇ ਜੋ ਬਜਟ ਪੇਸ਼ ਕੀਤਾ ਹੈ, ਉਸ ਉਤੇ ਮੈਨੂੰ ਬੋਲਣ ਦਾ ਮੌਕਾ ਮਿਲਿਆ ਹੈ ਜਿਸ ਲਈ ਮੈਂ ਬੜੀ ਖੁਸ਼ੀ ਮਹਿਸੂਸ ਕਰ ਰਿਹਾ ਹਾਂ। ਇਹ ਇੱਕ ਆਦਰਸ਼ ਬਜਟ ਹੈ। ਇੱਕ ਐਸਾ ਬਜਟ ਹੈ ਜਿਸ ਵਿੱਚ ਕੋਈ ਟੈਕਸ ਨਹੀਂ ਹੈ। ਇਹ ਸਰਬਪੱਖੀ ਵਿਕਾਸ ਵਾਲਾ ਬਜਟ ਹੈ। ਸੂਬੇ ਦੀ ਮਾਲੀ ਹਾਲਤ ਨੂੰ ਉਪਰ ਚੁੱਕਣ ਲਈ ਅਤੇ ਰਾਜ ਦੇ ਅਵਾਮ ਦੀਆਂ ਆਸਾਂ ਉਤੇ ਪੂਰਾ ਉਤਰਨ ਵਾਲਾ ਬਜਟ ਹੈ। ਪਿਛਲੇ ਵਰ੍ਹਿਆਂ ਵਿਚ ਕਾਂਗਰਸ ਦੀ ਸਰਕਾਰ ਵੇਲੇ ਸੂਬੇ ਦੀ ਮਾਲੀ ਹਾਲਤ ਬਹੁਤ ਖਰਾਬ ਹੋ ਗਈ ਸੀ, ਵਿਕਾਸ ਕਾਰਜ ਠੱਪ ਹੋ ਕੇ ਰਹਿ ਗਏ ਸਨ। ਪਰ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਬਣੀ ਤਾਂ ਮਾਨਯੋਗ ਖਜ਼ਾਨਾ ਮੰਤਰੀ ਜੀ ਨੇ ਆਪਣੀ ਸੂਝ-ਬੂਝ ਸਦਕਾ ਪੰਜਾਬ ਦੇ ਵਿਕਾਸ ਨੂੰ ਮੁੜ ਲੀਹਾਂ ਤੇ ਲਿਆਂਦਾ ਜਿਸ ਨਾਲ ਪੰਜਾਬ ਦੇ ਵਿੱਤੀ ਹਾਲਾਤ ਵਿੱਚ ਸੁਧਾਰ ਆਉਣਾ ਸ਼ੁਰੂ ਹੋ ਗਿਆ। ਅੱਜ ਪੰਜਾਬ ਦਾ ਸਰਬਪੱਖੀ ਵਿਕਾਸ ਹੋ ਰਿਹਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਾਲੀ ਸਰਕਾਰ ਵਿੱਚ ਸਾਡੇ ਮਾਨਯੋਗ ਖਜ਼ਾਨਾ ਮੰਤਰੀ ਜੀ ਦੀ ਮਿਹਨਤ ਅਤੇ ਕੋਸ਼ਿਸ਼ ਨਾਲ ਹੁਣ ਵਿਕਾਸ ਕਾਰਜ ਸ਼ੁਰੂ ਹੋ ਚੁੱਕੇ ਹਨ। ਇੱਕ ਸਮਾਂ ਸੀ ਜਦੋਂ ਰਾਜੇ ਤੇ ਮਹਾਰਾਜੇ ਆਪਣਾ ਰਾਜ ਕਰਨ ਲਈ ਕਿਰਪਾਨਾਂ ਅਤੇ ਬੰਦੂਕਾਂ ਨਾਲ ਲੜ ਕੇ ਰਾਜ ਲਿਆ ਕਰਦੇ ਸਨ, ਪਰ ਅੱਜ ਉਹ ਜ਼ਮਾਨਾ ਖਤਮ ਹੋ ਗਿਆ ਹੈ। ਮੈਂ ਪਿਛਲੀ ਸਰਕਾਰ ਦੇ ਸਾਲ 2002—07 ਦੇ ਸਮੇਂ ਨੂੰ ਡਿਕਟੇਟਰਸ਼ਿਪ ਵਾਲਾ ਰਾਜ ਆਖਾਂਗਾ। ਅੱਜ ਜਿਹੜਾ ਇਥੇ ਬਜਟ ਪੇਸ਼ ਹੋਇਆ ਹੈ, ਉਸ ਨੂੰ ਬਹੁਤ ਵਧੀਆ ਤਰੀਕੇ ਨਾਲ ਸਾਡੇ ਐਫ.ਐਮ. ਸਾਹਿਬ ਨੇ ਪੇਸ਼ ਕੀਤਾ ਹੈ। ਇਸ ਤੋਂ ਸਾਨੂੰ ਬਹੁਤ ਆਸਾਂ ਹਨ। ਇਹ ਨੇਕ ਕੰਮ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਕਰਨ ਦਾ ਉਪਰਾਲਾ ਕੀਤਾ ਹੈ। ਇਹ ਮੈਂ ਕਹਿੰਦਿਆਂ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਜੋ ਮਨਪ੍ਰੀਤ ਸਿੰਘ ਜੀ ਬਾਦਲ ਨੇ ਆਖਿਆ ਸੀ, ਉਹ ਕਰਕੇ ਦਿਖਾਇਆ ਹੈ। ਮੈਨੂੰ ਇਹ ਕਹਿੰਦਿਆਂ ਬਹੁਤ ਦੁਖ ਹੁੰਦਾ ਹੈ ਕਿ ਪੰਜਾਬ ਦਾ ਅਰਥਚਾਰਾ ਪਿਛਲੇ ਸਾਲਾਂ ਵਿਚ ਹੇਠਾਂ ਜਾ ਰਿਹਾ ਹੈ ਕਿਉਂਕਿ ਪਿਛਲੀ ਸਰਕਾਰ ਵੱਲੋਂ ਇਸ ਪਾਸੇ ਧਿਆਨ ਨਹੀਂ ਦਿੱਤਾ ਗਿਆ। ਮੈਂ ਆਦਰ ਤੇ ਸਤਿਕਾਰਯੋਗ ਆਪੋਜ਼ੀਸ਼ਨ ਦੇ ਲੀਡਰਾਂ ਨੂੰ ਜਦੋਂ ਵੀ ਬੋਲਦਿਆਂ ਦੇਖਿਆ ਹੈ ਤਾਂ ਉਨ੍ਹਾਂ ਨੇ ਬਹੁਤ ਸਾਰੀਆ ਗੱਲਾਂ ਬਜਟ ਤੋਂ ਬਾਹਰੋਂ ਕਹੀਆਂ ਹਨ। ਬਹੁਤ ਸਾਰੀਆਂ ਗੱਲਾਂ ਉਦਾਹਰਨ ਦੇ ਤੌਰ ਤੇ ਕੀਤੀਆਂ ਹਨ।

ਜੇ ਅੰਕੜਿਆਂ ਤੇ ਨਜ਼ਰ ਮਾਰੀਏ ਤੇ ਸਾਲ 2006-07 ਦੌਰਾਨ ਜਦੋਂ ਕਾਂਗਰਸ ਪਾਰਟੀ ਦਾ ਰਾਜ ਸੀ, ਉਦੋਂ ਪੰਜਾਬ ਦੀ ਇਕਾਨਮੀ ਵਾਸਤੇ ਯੋਜਨਾ ਕਮਿਸ਼ਨ ਵੱਲੋਂ 6.4 ਫੀਸਦੀ ਦਾ ਟੀਚਾ ਮਿੱਥਿਆ ਗਿਆ ਸੀ। ਲੇਕਿਨ ਇਨ੍ਹਾਂ ਟੀਚਿਆਂ ਤੇ ਪਹੁੰਚਣ ਦੀ ਕਾਂਗਰਸ ਸਰਕਾਰ ਨੇ ਕੋਸ਼ਿਸ਼ ਨਹੀਂ ਕੀਤੀ ਤੇ ਸਿਰਫ 5.8 ਫੀਸਦੀ ਦਾ ਟੀਚਾ ਹੀ ਹਾਸਲ ਕੀਤਾ। ਉਸ ਸਮੇਂ ਕੌਮੀ ਅਰਥਚਾਰਾ 7.77 ਫੀਸਦ ਤੇ ਸੀ। ਪਿਛਲੇ ਸਾਲ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਜੋ ਬਜਟ ਪੇਸ਼ ਕੀਤਾ ਸੀ, ਉਨ੍ਹਾਂ ਟੀਚਿਆਂ ਵੱਲ ਦੇਖੋ ਅਤੇ ਅੱਜ 11ਵੀਂ ਯੋਜਨਾ ਵੱਲ ਦੇਖੋ। ਯੋਜਨਾ ਕਮਿਸ਼ਨ ਨੇ ਪੰਜ ਸਾਲਾਂ ਲਈ ਜੋ ਯੋਜਨਾ ਤਿਆਰ ਕੀਤੀ ਹੈ, ਉਸ ਵਿਚ ਰਾਜ ਲਈ 5.90 ਦਾ ਟੀਚਾ ਮਿਥਿਆ ਗਿਆ ਹੈ ਜਿਸ ਨੂੰ ਬਾਦਲ ਸਾਹਿਬ ਨੇ ਸਾਲ 2007-08 ਦੌਰਾਨ 6.32 ਦੀ ਦਰ ਨਾਲ ਦਰਜ ਕੀਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਟੀਚਾ ਦਰਸਾਇਆ ਗਿਆ ਹੈ, ਉਸ ਨੂੰ 6.62 ਫੀਸਦੀ ਤੱਕ ਲਿਜਾਉਣ ਦੀ ਆਸ ਹੈ। ਜੇ ਆਪਾਂ ਉਨ੍ਹਾਂ ਟੀਚਿਆ ਦਾ ਕੰਪੈਰੀਜ਼ਨ ਕਰੀਏ ਤਾਂ ਆਪੋਜ਼ੀਸ਼ਨ ਇਨ੍ਹਾਂ ਗੱਲਾਂ

**[ਸਰਦਾਰ ਸਰਬਜੀਤ ਸਿੰਘ ਮੱਕੜ]**

ਵੱਲ ਸ਼ਰਮਸਾਰ ਹੋਵੇਗੀ। ਇਹ ਜੋ ਡੀਂਗਾਂ ਮਾਰਦੇ ਸੀ ਅਤੇ ਲੋਕਾਂ ਨਾਲ ਵਾਅਦੇ ਕਰਦੇ ਸੀ ਉਸ ਵੱਲ ਇਨ੍ਹਾਂ ਨੇ ਆਪਣੇ ਵੇਲੇ ਕੋਈ ਧਿਆਨ ਨਹੀਂ ਦਿੱਤਾ। ਮਾਨਯੋਗ ਵਿੱਤ ਮੰਤਰੀ ਜੀ ਨੇ ਰਾਜ ਦੀ 11ਵੀਂ ਵਿਕਾਸ ਯੋਜਨਾ ਵਿਚ ਪੂਰਨ ਤੌਰ ਤੇ ਵਿਕਾਸ ਦਾ ਟੀਚਾ ਰੱਖਿਆ ਹੈ ਪਰ ਖੁਸ਼ੀ ਦੀ ਗੱਲ ਹੈ ਕਿ ਸਾਲ 2007-08 ਦੌਰਾਨ ਜੋ 514 ਕਰੋੜ ਰੁਪਏ ਦਾ ਬਜਟ ਵਿਕਾਸ ਕੰਮਾਂ ਲਈ ਰਖਿਆ ਸੀ, ਅੱਜ ਉਹ ਸਾਲ 2008-09 ਦੇ ਬਜਟ ਵਿੱਚ ਵਧਾ ਕੇ 1210 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਇਹ ਇੱਕ ਸ਼ਲਾਘਾਯੋਗ ਕਦਮ ਹੈ। ਡਿਪਟੀ ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਜੀ ਨੇ ਪਿਛਲੇ ਸਾਲ ਨਾਲੋਂ 21% ਵੱਧ ਰਕਮ ਤਜਵੀਜ਼ ਕੀਤੀ ਹੈ। ਪੰਜਾਬ ਰਾਜ ਬਾਦਲ ਸਾਹਿਬ ਦੀ ਅਗਵਾਈ ਵਿੱਚ ਡਿਵੈਲਪਮੈਂਟ ਵੱਲ ਵੱਧ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਠੀਕ ਹੈ ਕਿ ਪੈਸੇ ਦੇ ਬਗੈਰ ਵਿਕਾਸ ਸੰਭਵ ਨਹੀਂ ਹੁੰਦਾ ਪਰ ਸਿਰਫ ਪੈਸਾ ਹੀ ਕਿਸੇ ਚੀਜ਼ ਦੀ ਬੁਨਿਆਦ ਨਹੀਂ। ਇਸ ਲਈ ਨੇਕ ਇੱਛਾ ਰੱਖਣ ਦੀ ਜ਼ਰੂਰਤ ਹੈ। ਮੈਂ ਤੁਹਾਨੂੰ ਸਾਰਿਆਂ ਨੂੰ ਦ੍ਰਿੜ ਇਰਾਦੇ ਨਾਲ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਮਾਨਯੋਗ ਖਜ਼ਾਨਾ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਇਸ ਦਾ ਸਹੀ ਇਸਤੇਮਾਲ ਕਰ ਰਹੇ ਹਨ। ਉਨ੍ਹਾਂ ਨੇ ਆਖਿਆ ਸੀ ਕਿ ਡਿਵੈਲਪਮੈਂਟ ਦਾ ਕੰਮ ਸਿਰਫ ਪੈਸੇ ਨਾਲ ਨਹੀਂ ਹੁੰਦਾ। ਜਦੋਂ ਸਹੂਲਤਾਂ ਮਿਲਦੀਆਂ ਹਨ ਤਾਂ ਸਾਰੇ ਪਾਸੇ ਕੰਮ ਚਲਦੇ ਹਨ, ਫਿਰ ਸਰਕਾਰਾਂ ਅੱਗੇ ਵੱਧਦੀਆ ਹਨ। ਇਨ੍ਹਾਂ ਦੋ ਸਾਲਾਂ ਦੇ ਬਜਟ ਨੂੰ ਦੇਖ ਕੇ ਮੈਨੂੰ ਲੱਗਦਾ ਹੈ ਕਿ ਖਜ਼ਾਨਾ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਜੋ ਦਸ ਹਜ਼ਾਰ ਕਰੋੜ ਦਾ ਟੀਚਾ ਮਿਥਿਆ ਹੈ, ਇਹ ਠੀਕ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਪਾਕਿਸਤਾਨ ਦੇ ਇਕ ਪੂਰਵ ਪ੍ਰਧਾਨ ਮੰਤਰੀ ਨੂੰ ਜਦੋਂ ਕਿਸੇ ਨੇ ਪੁੱਛਿਆ ਕਿ ਤੁਸੀਂ ਅੱਜ ਕਹਿ ਰਹੇ ਹੋ ਕਿ ਅਸੀਂ ਪਰਮਾਣੂ ਬੰਬ ਲੈਣੇ ਹਨ ਜਾਂ ਉਨ੍ਹਾਂ ਦਾ ਇੰਤਜ਼ਾਮ ਕਰਨਾ ਹੈ ਪਰ ਤੁਸੀਂ ਤਾਂ ਮਾਲੀ ਤੌਰ ਤੇ ਪਿੱਛੇ ਹੋ ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਚਾਹੇ ਸਾਨੂੰ ਆਪਣੇ ਦੇਸ਼ ਨੂੰ ਅੱਗੇ ਲਿਜਾਓਣ ਵਾਸਤੇ ਰੋਟੀ ਦੀ ਜਗ੍ਹਾ ਘਾਹ ਖੁਆਉਣਾ ਪਵੇ, ਅਸੀਂ ਬਰਦਾਸ਼ਤ ਕਰਾਂਗੇ ਪਰ ਆਪਣੀ ਸੁਰੱਖਿਆ ਵਾਸਤੇ ਪੂਰਾ ਇੰਤਜ਼ਾਮ ਕਰਾਂਗੇ। ਇਸੇ ਤਰੀਕੇ ਨਾਲ ਮੈਂ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਦ੍ਰਿੜ ਇਰਾਦੇ ਨਾਲ ਆਪਣਾ ਬਜਟ ਪੇਸ਼ ਕੀਤਾ ਹੈ ਔਰ ਸਾਰੀ ਦੀ ਸਾਰੀ ਮੈਂਬਰਸ਼ਿਪ ਤੁਹਾਡੇ ਨਾਲ ਹੈ। ਅਸੀਂ ਚਾਹੁੰਦੇ ਹਾਂ ਕਿ ਸਾਨੂੰ ਚਾਹੇ ਕਿਸੇ ਵੀ ਰਸਤੇ ਲੈ ਜਾਓ, ਸਾਨੂੰ ਭਾਵੇਂ ਘਾਹ ਖਵਾਓ ਲੇਕਿਨ ਇਸ ਪੰਜਾਬ ਨੂੰ ਕਰਜ਼ਾ ਰਹਿਤ ਕਰਨ ਵਾਸਤੇ ਸਕੀਮਾਂ ਬਣਾਓ ਤਾਂ ਕਿ ਅਸੀਂ ਵਧੀਆ ਤਰੀਕੇ ਨਾਲ ਪੰਜਾਬ ਰਾਜ ਵਿੱਚ ਸਹੂਲਤਾਂ ਦੇ ਸਕੀਏ, ਜਿਹੜੀਆਂ ਤੁਸੀਂ ਇਸ ਬਜਟ ਵਿਚ ਰੱਖੀਆਂ ਹਨ। ਮੈਂ ਇਨ੍ਹਾਂ ਦੀ ਸੋਚ ਦੀ ਸ਼ਲਾਘਾ ਕਰਦਾ ਹਾਂ। ਇਨ੍ਹਾਂ ਦੀ ਪ੍ਰਸ਼ੰਸਾ ਕਰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਕੋਈ ਵੀ ਛੋਟਾ ਜਾਂ ਵੱਡਾ ਅਦਾਰਾ ਹੁੰਦਾ ਹੈ, ਉਸ ਦੇ ਖਰਚ ਤੇ ਆਮਦਨ ਵਿਚ ਸਥਿਰਤਾ ਜ਼ਰੂਰੀ ਹੈ। ਪੰਜਾਬ ਦੀ ਤਰਾਸਦੀ ਹੈ ਕਿ ਪਿਛਲੀ ਵਾਰ ਆਮਦਨ ਘੱਟ ਤੇ ਖਰਚ ਜ਼ਿਆਦਾ ਦਾ ਹੁੰਦਾ ਰਿਹਾ ਹੈ। ਪਿਛਲੇ ਸਮੇਂ ਸਰਕਾਰ ਨੇ ਖਰਚਿਆਂ ਤੇ ਲਗਾਮ ਲਗਾਉਣੀ ਜ਼ਰੂਰੀ ਨਹੀਂ ਸਮਝੀ। ਆਮਦਨ ਨੂੰ ਵਧਾਉਣਾ ਜ਼ਰੂਰੀ ਨਹੀਂ ਸਮਝਿਆ, ਨਵੇਂ ਟੈਕਸ ਲਗਾ ਕੇ ਤੇ ਲੋਕਾਂ ਦੀਆਂ ਰਿਆਇਤਾਂ ਖੋਹ ਕੇ ਅਤੇ ਸਿਰਫ ਕਰਜ਼ਾ ਲੈ ਕੇ ਪੰਜਾਬ ਨੂੰ ਕਰਜ਼ੇ ਦੇ ਬੋਝ ਥੱਲੇ ਦਬਾ ਦਿੱਤਾ। ਪਰ ਖਜ਼ਾਨਾ ਮੰਤਰੀ ਜੀ ਨੇ ਪਿਛਲੇ ਸਾਲ ਬਜਟ ਪੇਸ਼ ਕਰਦਿਆਂ ਕਿਹਾ ਸੀ ਕਿ ਜਿੰਨੀ ਚਾਦਰ ਹੈ, ਉਨੇ ਪੈਰ ਪਸਾਰਾਂਗੇ। ਇਹ ਜਿੰਨੀਆਂ ਗੱਲਾਂ

ਉਨ੍ਹਾਂ ਨੇ ਕੀਤੀਆਂ ਹਨ, ਉਹ ਗੱਲਾਂ ਪੂਰੀਆਂ ਹੋ ਰਹੀਆਂ ਹਨ। ਸਰਕਾਰ ਨੇ ਖ਼ਰਚਿਆਂ ਵਿਚ ਕਟੌਤੀ ਕਰਕੇ ਯੋਗ ਕਦਮ ਚੁੱਕੇ ਹਨ ਜਿਹੜੇ ਕਿ ਸ਼ਲਾਘਾਯੋਗ ਹਨ। ਸਾਲ 2006-07 ਦੌਰਾਨ ਮਾਲੀ ਘਾਟਾ 1749 ਕਰੋੜ ਸੀ ਉਸਨੂੰ ਸਾਲ 2007-08 ਦੌਰਾਨ 1280 ਕਰੋੜ ਰੁਪਏ ਤੇ ਲੈ ਕੇ ਆਉਣਾ, ਇਹ ਬਹੁਤ ਬਹਾਦਰੀ ਦੀ ਗੱਲ ਹੈ, ਬਹੁਤ ਸਿਆਣਪ ਦੀ ਗੱਲ ਹੈ। ਮੈਂ ਇਸ ਗੱਲ ਦੀ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਹੁਣ 2008-09 ਦਾ ਇਹ ਮਾਲੀ ਘਾਟਾ.....

**ਮਾਨਯੋਗ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ। ਤੁਹਾਡੇ ਦੋ-ਤਿੰਨ ਮਿੰਟ ਰਹਿੰਦੇ ਹਨ, ਪਲੀਜ਼।

**ਸਰਦਾਰ ਸਰਬਜੀਤ ਸਿੰਘ ਮੱਕੜ :** 1000 ਕਰੋੜ ਰੁਪਏ ਤੇ ਲਿਆਉਣਾ ਹੈ, ਕੱਲ੍ਹ ਖਜ਼ਾਨਾ ਮੰਤਰੀ ਜੀ ਨੇ ਇਹ ਕਿਹਾ ਹੈ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਤਿੰਨ ਸਾਲਾਂ ਵਿੱਚ ਮੈਂ ਇਸ ਨੂੰ ਜ਼ੀਰੋ ਪ੍ਰਸੈਂਟ ਤੇ ਲੈ ਕੇ ਆਉਣਾ ਹੈ। ਇਸ ਦੇ ਨਾਲ ਹੀ ਪੰਜਾਬ ਦੇ ਕਰਜ਼ੇ ਦਾ ਬੋਝ ਘਟੇਗਾ ਅਤੇ ਜਿਹੜਾ ਪੈਸਾ ਵਿਆਜ ਤੇ ਖ਼ਰਚ ਹੁੰਦਾ ਸੀ, ਉਹ ਵਿਕਾਸ ਦੇ ਕੰਮਾਂ ਤੇ ਖਰਚ ਹੋਵੇਗਾ। ਸਰਕਾਰ ਬਣਨ ਤੋਂ ਬਾਅਦ ਕੋਸ਼ਿਸ਼ਾਂ ਦੇ ਸਦਕਾ ਅੱਜ ਕਰਜ਼ੇ ਦਾ ਘਾਟਾ 80% ਤੋਂ 67% ਤੇ ਲੈ ਕੇ ਆਉਣਾ, ਇਹ ਵੀ ਬੜੀ ਬਹਾਦਰੀ ਦੀ ਗੱਲ ਹੈ। ਅੱਜ ਸਾਹਮਣੇ ਬੈਠੇ ਮੇਰੇ ਕਾਬਲ ਵੀਰਾਂ ਨੂੰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਿਰਫ਼ ਕ੍ਰਿਟੀਸਾਈਜ਼ ਕਰਨ ਨਾਲ ਹੀ ਗੱਲ ਨਹੀਂ ਬਣਦੀ। ਅਸੀਂ ਇੱਕ ਰਿਵਾਇਤ ਬਣਾ ਲਈ ਹੈ ਕਿ ਇੱਕ ਪਾਰਟੀ ਨੇ ਜੋ ਵੀ ਕਹਿ ਦਿੱਤਾ, ਦੂਜੀ ਪਾਰਟੀ ਨੇ ਉਸ ਦਾ ਵਿਰੋਧ ਕਰਨਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਵੀ ਉਹ ਇਨਸਾਨ, ਜੋ ਚਾਹੇ ਇਸ ਪਾਸੇ ਹੋਵੇ ਜਾਂ ਉਸ ਪਾਸੇ ਹੋਵੇ, ਜੇਕਰ ਉਹ ਸਹੀ ਹੈ ਤਾਂ ਉਸ ਨੂੰ ਕਿੰਤੂ-ਪ੍ਰੰਤੂ ਨਾ ਕਰੋ। ਉਸ ਦੀ ਹੌਸਲਾ-ਅਫ਼ਜਾਈ ਕਰੋ ਕਿਉਂਕਿ ਪਿਛਲੇ ਸਮੇਂ ਵਿੱਚ ਦੇਖਣ ਵਿੱਚ ਆਇਆ ਹੈ ਕਿ ਜਿਸ ਦਿਨ ਇਸ ਪਵਿੱਤਰ ਸਦਨ ਵਿੱਚ ਅਸੀਂ ਆ ਕੇ ਕਦਮ ਰੱਖਿਆ ਸੀ ਅਤੇ ਇਥੇ ਆ ਕੇ ਪ੍ਰਮਾਤਮਾ ਦਾ ਸ਼ੁਕਰਾਨਾ ਕੀਤਾ ਸੀ ਉਸ ਵਕਤ ਨਜ਼ਰ ਆ ਰਿਹਾ ਸੀ ਕਿ ਹੁਣ ਪੰਜਾਬ ਦਾ ਭਵਿੱਖ ਸੁਰੱਖਿਅਤ ਹੈ ਅਤੇ ਅੱਜ ਵੀ ਉਹ ਸੁਰੱਖਿਅਤ ਚੱਲ ਰਿਹਾ ਹੈ। ਮੈਂ ਆਪਣੇ ਇਨ੍ਹਾਂ ਵੀਰਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਕਿਤੇ ਸੈਂਟਰ ਤੋਂ ਕਿਸੇ ਸਕੀਮ ਤਹਿਤ ਪੈਸਾ ਲੈਣ ਦੀ ਗੱਲ ਹੁੰਦੀ ਹੈ ਉਸ ਵਕਤ ਸੁਖਬੀਰ ਸਿੰਘ ਬਾਦਲ ਜੀ ਨੇ ਆਪਣੀ ਸੋਚ ਨਾਲ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਆਪਣੀ ਸੂਝ ਬੂਝ ਨਾਲ ਉਸ ਸੈਂਟਰ ਨੂੰ ਜਗਾਉਣ ਵਾਸਤੇ ਉਪਰਾਲਾ ਕੀਤਾ ਹੈ। ਬੜੇ ਲੰਮੇ ਸਮੇਂ ਤੋਂ ਮੰਗ ਚਲਦੀ ਆ ਰਹੀ ਸੀ ਕਿ ਕਿਸਾਨੀ ਦਾ ਕਰਜ਼ਾ ਮੁਆਫ ਕਰੋ, ਉਸ ਵਾਸਤੇ ਵੱਡਾ ਉਪਰਾਲਾ ਕੀਤਾ ਗਿਆ ਪਰ ਜਦੋਂ ਕੇਂਦਰ ਸਰਕਾਰ ਵਲੋਂ ਕਰਜ਼ਾ ਮੁਆਫੀ ਹੋਈ ਤਾਂ ਉਸ ਵਿੱਚ ਫਿਰ ਬੜਾ ਵੱਡਾ ਮਾਮਲਾ ਰੱਖ ਲਿਆ। ਮੈਨੂੰ ਇਹ ਦੇਖ ਕੇ ਬੜਾ ਅਫ਼ਸੋਸ ਹੋਇਆ ਕਿ ਸਾਡੇ ਆਪੋਜੀਸ਼ਨ ਦੇ ਭਰਾ, ਜਿਹੜੇ ਆਪਣੇ ਆਪ ਨੂੰ ਪੰਜਾਬ ਦੀ ਬਹੁਤ ਜ਼ਿੰਮੇਵਾਰ ਪਾਰਟੀ ਕਹਾਉਂਦੇ ਹਨ, ਉਨ੍ਹਾਂ ਨੂੰ ਉੱਠ ਕੇ ਜਿੱਥੇ ਵਿਧਾਨਿਕ ਸੇਧ ਦੇਣੀ ਚਾਹੀਦੀ ਸੀ, ਉਸ ਦੀ ਥਾਂ ਇਥੇ ਆਖਿਆ ਕਿ ਜਿਹੜਾ 29% ਕਰਜ਼ਾ ਮੁਆਫ ਹੋਇਆ ਹੈ, ਇਸ ਵਾਸਤੇ ਸਾਨੂੰ ਕੇਂਦਰ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਰਿਵਾਇਤਾਂ ਨੂੰ ਸਾਨੂੰ ਇੱਕਮੁੱਠ ਹੋ ਕੇ ਬਦਲਣਾ ਚਾਹੀਦਾ ਹੈ। ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦੇ ਸਾਹਮਣੇ ਇਨ੍ਹਾਂ ਨੇ ਜਿੰਨੀ ਵਾਰ ਵੀ ਕੋਈ ਵਿਚਾਰ ਰੱਖੇ, ਕੋਈ ਗੱਲ ਰੱਖੀ, ਕੱਲ੍ਹ ਦੀ ਹੀ ਗੱਲ ਲੈ ਲਓ ਕਿ ਪੰਚਾਇਤ ਇਲੈਕਸ਼ਨਾਂ ਦਾ ਪ੍ਰਾਸੈਸ ਆਰੰਭ ਹੋ ਗਿਆ

**[ਸਰਦਾਰ ਸਰਬਜੀਤ ਸਿੰਘ ਮੱਕੜ]**

ਸੀ, ਸਾਰਾ ਕੁਝ ਹੋ ਗਿਆ ਸੀ ਪਰ ਆਪੋਜੀਸ਼ਨ ਦੇ ਲੀਡਰ ਦੇ ਕਹਿਣ ਤੇ, ਤੁਹਾਡੇ ਕਹਿਣ ਤੇ ਆਪਣੇ ਮੈਂਬਰਾਂ ਦੀ ਇੱਕ ਨਹੀਂ ਸੁਣੀ ਅਤੇ ਇੱਕ ਦਮ ਫੈਸਲਾ ਦੇ ਦਿੱਤਾ ਕਿ ਅਸੀਂ ਇਨ੍ਹਾਂ ਚੋਣਾਂ ਨੂੰ ਅੱਗੇ ਪਾਉਂਦੇ ਹਾਂ। ਇਹ ਹੁੰਦਾ ਹੈ ਇਨਸਾਫ, ਇਹ ਹੁੰਦਾ ਹੈ ਪਬਲਿਕ ਨਾਲ ਜੁੜ ਕੇ ਸੇਵਾ ਕਰਨਾ। ਮੈਂ ਹਾਊਸ ਦੇ ਅੰਦਰ ਦੇਖਿਆ ਹੈ ਕਿ ਕੈਪਟਨ ਅਮਰਿੰਦਰ ਸਿੰਘ ਜਦੋਂ ਪਿਛਲੀ ਸਰਕਾਰ ਵੇਲੇ ਬੋਲਦੇ ਸੀ ਤਾਂ ਨਾ ਤਾਂ ਕਿਸੇ ਨਾਲ ਪਿਆਰ ਨਾਲ ਬੋਲਣਾ, ਨਾ ਕਿਸੇ ਨੂੰ ਕਿਸੇ ਗੱਲ ਦਾ ਜਵਾਬ ਦੇਣਾ। ਜਿੰਨੀ ਦੇਰ ਉਨ੍ਹਾਂ ਨੂੰ ਕੁਰਸੀ ਤੇ ਰਾਜ ਮਿਲ ਗਿਆ ਸੀ, ਉਨੀ ਦੇਰ ਤਾਂ ਉਹ ਕੁਰਸੀ ਤੇ ਬਿਰਾਜਮਾਨ ਰਹੇ ਪਰ ਜਦੋਂ ਕੁਰਸੀ ਤੋਂ ਲਹਿ ਗਏ, ਉਦੋਂ ਤੁਸੀਂ ਦੇਖੋ ਕਿ ਕਿੰਨੀ ਕੁ ਵਾਰ ਵਿਧਾਨ ਸਭਾ ਵਿੱਚ ਉਨ੍ਹਾਂ ਦੀ ਹਾਜ਼ਰੀ ਹੋਈ ਹੈ। ਜਿਨ੍ਹਾਂ ਨੇ ਲੋਕਾਂ ਨਾਲ ਪਿਆਰ ਕੀਤਾ ਹੈ, ਉਸ ਪਿਆਰ ਦੇ ਸਦਕਾ ਲੋਕਾਂ ਨੇ ਚਾਰ ਵਾਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਮੁੱਖ ਮੰਤਰੀ ਬਣਾਇਆ। ਇਹ ਲੋਕਾਂ ਦੀ ਦੇਣ ਹੈ। ਉਹ ਹਮੇਸ਼ਾ ਲੋਕਾਂ ਦੇ ਵਿੱਚ ਰਹਿ ਕੇ ਆਪਣਾ ਸਾਰਾ ਦਿਨ ਗੁਜ਼ਾਰਦੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਦੇ ਵਿੱਚ ਜੇ ਅਸੀਂ ਥੋੜ੍ਹਾ ਜਿਹਾ ਮਹਿਸੂਸ ਕਰੀਏ ਸਾਡੇ ਖਜ਼ਾਨਾ ਮੰਤਰੀ ਜੀ ਦੀ ਕੋਸ਼ਿਸ਼ ਹੋਵੇਗੀ ਕਿ ਸਾਡੀ ਆਮਦਨ ਵਿੱਚ ਵਾਧਾ ਹੋਵੇ। ਜੇਕਰ ਵੈਟ ਕੁਲੈਕਸ਼ਨ ਦਾ ਪਿਛਲੇ ਸਾਲ ਨਾਲ ਕੰਪੈਰੀਜ਼ਨ ਕਰੀਏ ਤਾਂ ਇਹ 19 ਪ੍ਰਤੀਸ਼ਤ ਵਾਧਾ ਹੈ। ਜੇ ਐਕਸਾਈਜ਼ ਨੂੰ ਦੇਖੀਏ ਤਾਂ ਇਹ 1368 ਕਰੋੜ ਰੁਪਏ ਤੋਂ 1830 ਕਰੋੜ ਰੁਪਏ ਹੋ ਗਈ ਹੈ। ਇਸ ਦੇ ਵਿੱਚ ਵੀ ਇਨਕਮ ਵਧੀ ਹੈ। ਇਹ ਸਾਰੇ ਇਮਾਨਦਾਰੀ ਦੇ ਸਬੂਤ ਹਨ। ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਕਈ ਦਿਨਾਂ ਤੋਂ ਉਡੀਕ ਕਰ ਰਿਹਾ ਸੀ ਕਿ ਕਦੋਂ ਮੇਰੀ ਵਾਰੀ ਆਉਂਦੀ ਹੈ। ਮੈਨੂੰ ਥੋੜ੍ਹਾ ਜਿਹਾ ਸਮਾਂ ਹੋਰ ਦਿਓ ਕਿਉਂਕਿ ਮੈਂ ਮਹਿਸੂਸ ਕਰਦਾ ਹਾਂ ਕਿ ਮੇਰਾ ਸਮਾਂ ਥੋੜ੍ਹਾ ਹੈ।

**ਮਾਨਯੋਗ ਡਿਪਟੀ ਸਪੀਕਰ** : ਸਾਰੇ ਦੋਸਤਾਂ ਨੇ ਬੋਲਣਾ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਮੈਂ ਮਹਿਸੂਸ ਕਰਦਾ ਹਾਂ ਕਿ ਮੇਰਾ ਸਮਾਂ ਥੋੜ੍ਹਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਆਪਣੇ ਹਲਕੇ ਬਾਰੇ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ ਕਿਉਂਕਿ ਹਰੇਕ ਨੂੰ ਪੰਜਾਬ ਨਾਲ ਜਿਥੇ ਬਹੁਤ ਪਿਆਰ ਹੁੰਦਾ ਹੈ, ਉਥੇ ਆਪਣੇ ਡਿਸਟ੍ਰਿਕਟ ਨਾਲ, ਹਲਕੇ ਨਾਲ ਬੜਾ ਪਿਆਰ ਹੁੰਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ, ਸਾਡੇ ਐਫ.ਐਮ. ਸਾਹਿਬ ਬੈਠੇ ਹਨ, ਇਨ੍ਹਾਂ ਨੇ ਬੜੇ ਵੱਡੇ ਉਪਰਾਲੇ ਕੀਤੇ ਹਨ, ਸਰਵਪੱਖੀ ਵਿਕਾਸ ਵਿਚ ਗਰੀਬਾਂ ਵਾਸਤੇ ਵੱਡੀਆਂ ਰਿਆਇਤਾਂ ਦਿੱਤੀਆਂ ਹਨ। ਪਹਿਲੇ ਦਿਨ ਤੋਂ ਹੀ ਆਟਾ-ਦਾਲ ਸਕੀਮ ਦਿੱਤੀ ਹੈ। ਇਸ ਗੱਲ ਦੀ ਮੈਂ ਸਰਾਹਨਾ ਕਰਦਾ ਹਾਂ। ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਆਟਾ-ਦਾਲ ਸਕੀਮ ਅਨਾਊਂਸ ਕੀਤੀ ਸੀ ਅਤੇ 4 ਰੁਪਏ ਕਿਲੋ ਆਟਾ ਅਤੇ 20 ਰੁਪਏ ਕਿਲੋ ਦਾਲ ਦੇਣ ਬਾਰੇ ਕਿਹਾ ਸੀ ਉਦੋਂ ਆਪੋਜੀਸ਼ਨ ਦੇ ਵੀਰ ਕਿਹਾ ਕਰਦੇ ਸੀ ਕਿ 420 ਕਰਨਗੇ। ਪਰ ਸਰਕਾਰ ਨੇ ਆਪਣੀ ਇਹ ਗੱਲ ਪੂਰੀ ਕੀਤੀ ਅਤੇ ਅੱਜ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਉਸ ਵਾਸਤੇ ਫੰਡ ਰੱਖ ਕੇ ਪੂਰੇ ਉਪਰਾਲੇ ਕੀਤੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਉਪਰਾਲਿਆਂ ਦੀ ਸਰਾਹਣਾ ਕਰਨੀ ਚਾਹੀਦੀ ਹੈ। ਸਾਨੂੰ ਗਰੀਬ ਲੋਕਾਂ ਦੀ ਮਦਦ ਵਾਸਤੇ ਅੱਗੇ ਆਉਣਾ ਚਾਹੀਦਾ ਸੀ। ਇਕ ਮੈਂਬਰ ਸਾਹਿਬ ਕੱਲ੍ਹ ਬੋਲ ਰਹੇ ਸੀ ਕਿ ਜਿਹੜੀ ਆਟਾ-ਦਾਲ ਸਕੀਮ ਸ਼ੁਰੂ ਕੀਤੀ ਹੈ ਇਹ ਵਧੀਆ ਨਹੀਂ ਹੈ। ਉਹ ਮਹਿਸੂਸ ਕਰ ਰਹੇ ਸੀ ਕਿ ਇਹ ਗਲਤ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਬਿਲਕੁਲ ਠੀਕ ਹੋਇਆ ਹੈ। ਸਾਡੇ ਹਲਕੇ ਵਿੱਚ ਲਗਾਤਾਰ ਬਹੁਤ ਵਾਰੀ ਕਾਂਗਰਸ ਪਾਰਟੀ ਜਿੱਤਦੀ ਰਹੀ

ਹੈ ਪਰ ਕਾਂਗਰਸ ਪਾਰਟੀ ਨੇ ਉਸ ਹਲਕੇ ਵਿੱਚ ਕੁਝ ਨਹੀਂ ਕੀਤਾ। ਇਕ ਮਿੱਲ ਸਾਲ 1958 ਵਿੱਚ ਲੱਗੀ ਸੀ ਉਹ ਅੱਜ ਵੀ ਉਵੇਂ ਹੀ ਪੁਰਾਣੇ ਤਰੀਕੇ ਨਾਲ ਚੱਲ ਰਹੀ ਹੈ.....

**ਮਾਨਯੋਗ ਡਿਪਟੀ ਸਪੀਕਰ** : ਪਲੀਜ਼ ਵਾਈਂਡ ਅੱਪ।

**ਸਰਦਾਰ ਸਰਬਜੀਤ ਸਿੰਘ ਮੱਕੜ** : ਪਿਛਲੀ ਸਰਕਾਰ ਵੇਲੇ ਕੈਪਟਨ ਅਮਰਿੰਦਰ ਸਿੰਘ ਨੇ ਉਥੇ ਜਾ ਕੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਮੈਂ ਇਸ ਮਿੱਲ ਨੂੰ ਵੱਡਾ ਕਰਾਂਗਾ, ਨਵਾਂ ਕਰਾਂਗਾ ਪਰ ਨਾਲ ਹੀ ਉਸ ਮਿੱਲ ਨੂੰ ਵੇਚਣ ਦਾ ਮਨ ਬਣਾ ਲਿਆ, ਜਿਸ ਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਰੋਕਿਆ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਮਿੱਲ ਵਧੀਆ ਤਰੀਕੇ ਨਾਲ ਚੱਲ ਰਹੀ ਹੈ, ਉਸ ਦਾ ਨਵੀਨੀਕਰਨ ਹੋਣਾ ਜ਼ਰੂਰੀ ਹੈ। ਉਹ ਜਗ੍ਹਾ ਬੜੀ ਕੀਮਤੀ ਹੈ। ਇਸ ਲਈ ਉਸ ਮਿੱਲ ਨੂੰ ਵੱਡਾ ਕਰਨ ਵਾਸਤੇ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ।

ਇਸ ਤੋਂ ਇਲਾਵਾ ਅੱਜ ਮੇਰੇ ਹਲਕੇ ਵਿੱਚ ਇੱਕ ਵੀ ਸਰਕਾਰੀ ਕਾਲਜ ਨਹੀਂ ਹੈ। ਦੂਜੇ ਪਾਸੇ ਇਹ ਹਲਕਾ ਚੋਆਂ ਦੀ ਮਾਰ ਥੱਲੇ ਹੈ। ਜੇ ਹੜ੍ਹ ਆ ਜਾਣ ਜਾਂ ਮੀਂਹ ਜ਼ਿਆਦਾ ਪੈ ਜਾਵੇ ਤਾਂ ਉਥੇ ਬਹੁਤ ਨੁਕਸਾਨ ਹੋ ਜਾਂਦਾ ਹੈ। ਇਨ੍ਹਾਂ ਪਾਰਟੀਆਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੇ ਉਸ ਵਾਸਤੇ ਕੁਝ ਨਹੀਂ ਕੀਤਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੋਆਂ ਦੀ ਮਾਰ ਥੱਲੇ ਨੁਕਸਾਨੇ ਜਾਣ ਤੋਂ ਬਚਾਉਣ ਲਈ ਉਨ੍ਹਾਂ ਨੂੰ ਨਵਾਂ ਬਣਾਉਣ ਲਈ, ਉਨ੍ਹਾਂ ਦੀ ਰਿਪੇਅਰ ਵਾਸਤੇ ਕੰਮ ਅਰੰਭਿਆ ਜਾਵੇ। ਇਸ ਦੇ ਨਾਲ ਹੀ ਰੋਡਜ਼ ਅਤੇ ਬੱਸ ਅੱਡੇ ਦਾ ਨਿਰਮਾਣ ਵੀ ਕੀਤਾ ਜਾਵੇ। 'ਬੀ' ਕੈਟਾਗਰੀ ਦੀ ਮਾਰਕੀਟ ਕਮੇਟੀ ਹੋਣ ਕਾਰਨ ਉਥੇ ਫੰਡ ਦਿੱਤੇ ਜਾਣ। ਉਥੇ ਮੰਡੀ ਵਿੱਚ ਇੱਟਾਂ ਦੇ ਫੜ੍ਹੇ ਬਣੇ ਹੋਏ ਹਨ ਜੋ ਕਿ ਖਰਾਬ ਹੋ ਗਏ ਹਨ ਇਨ੍ਹਾਂ ਕਾਰਨ ਫਸਲ ਵੀ ਖਰਾਬ ਹੋ ਜਾਂਦੀ ਹੈ।

**ਮਾਨਯੋਗ ਡਿਪਟੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਸਰਬਜੀਤ ਸਿੰਘ ਮੱਕੜ** : ਇਨ੍ਹਾਂ ਵਾਸਤੇ ਕੋਈ ਉਪਰਾਲਾ ਕੀਤਾ ਜਾਵੇ। ਮੈਂ ਇਸ ਬਜਟ ਦੀ ਬਹੁਤ ਜ਼ਿਆਦਾ ਤਰੀਫ਼ ਕਰਦਾ ਹਾਂ। ਇਹ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ ਇਸ ਵਿੱਚ ਬਿਜਲੀ ਵਾਸਤੇ ਬੜੇ ਇੰਤਜ਼ਾਮ ਕੀਤੇ ਗਏ ਹਨ। ਗੋਇੰਦਵਾਲ, ਮਾਨਸਾ, ਅਤੇ ਰਾਜਪੁਰਾ ਵਿਖੇ ਇਸ ਵਾਸਤੇ ਉਪਰਾਲੇ ਕੀਤੇ ਗਏ ਹਨ ਅਤੇ 2204 ਕਰੋੜ ਰੁਪਿਆ ਐਫ.ਐਮ. ਸਾਹਿਬ ਨੇ ਰੱਖਿਆ ਹੈ। ਇਸ ਤਰੀਕੇ ਨਾਲ ਜਿਹੜਾ ਸਰਵਪੱਖੀ ਵਿਕਾਸ ਵਾਸਤੇ ਪੈਸਾ ਰੱਖਿਆ ਗਿਆ ਹੈ, ਮੈਂ ਇਸ ਦੀ ਸ਼ਲਾਘਾ ਕਰਦਾ ਹਾਂ। ਇਨ੍ਹਾਂ ਚੀਜ਼ਾਂ ਨੂੰ ਪੂਰਨ ਤੌਰ ਤੇ ਲਾਗੂ ਕਰਨਾ ਚਾਹੀਦਾ ਹੈ। ਮੈਂ ਐਫ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਸਾਰੀ ਦੁਨੀਆਂ ਤੁਹਾਡੀ ਸ਼ਲਾਘਾ ਕਰਦੀ ਹੈ :

ਸਚੈ ਮਾਰਗਿ ਚਲਦਿਆਂ ਉਸਤਤਿ ਕਰੇ ਜਹਾਨ।

ਸਾਰੀ ਦੁਨੀਆਂ ਉਸਤਤ ਕਰ ਰਹੀ ਹੈ। ਤੁਸੀਂ ਜਿਸ ਤਰ੍ਹਾਂ ਦਿਨ-ਰਾਤ ਇਕ ਕਰਕੇ ਕੰਮ ਕਰ ਰਹੇ ਹੋ ਸਾਰੇ ਮੈਂਬਰ ਤੁਹਾਡੇ ਨਾਲ ਮਿਲ ਕੇ ਕੰਮ ਕਰਨਾ ਚਾਹੁੰਦੇ ਹਨ। ਤੁਹਾਡੇ ਨਾਲ ਕੰਮ ਕਰਕੇ ਬਹੁਤ ਚੰਗਾ ਲੱਗ ਰਿਹਾ ਹੈ। ਜਿਹੜਾ ਇਹ ਬਜਟ ਪੇਸ਼ ਕੀਤਾ ਗਿਆ ਹੈ ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਅਤੇ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਸਮਾਂ ਦਿਤਾ ਹੈ।

**ਮਾਨਯੋਗ ਡਿਪਟੀ ਸਪੀਕਰ** : ਹਾਂ ਜੀ, ਸਾਹਨੀ ਸਾਹਿਬ। ਤੁਹਾਡਾ ਸਮਾਂ 12 ਮਿੰਟ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਡਿਪਟੀ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬਹਿ ਜਾਂਦਾ ਹਾਂ। ਮਹੀਨੇ ਬਾਅਦ ਮੈਨੂੰ ਬੋਲਣ ਲਈ ਸਮਾਂ ਮਿਲਿਆ ਹੈ, ਨਾ ਕੋਈ ਸਪਲੀਮੈਂਟਰੀ ਮਿਲੀ ਹੈ ਨਾ ਕਿਸੇ ਹੋਰ ਚੀਜ਼ ਵਾਸਤੇ ਸਮਾਂ ਮਿਲਿਆ ਹੈ। ਮੈਂ ਹਾਲੇ ਖੜ੍ਹਾ ਨਹੀਂ ਹੋਇਆ ਤੇ ਪੈਂਦੀ ਸੱਟੇ ਤੁਸੀਂ ਟਾਈਮ ਗਿਣਾ ਦਿੱਤਾ। ਬੀ.ਜੇ.ਪੀ. ਦਾ ਸਮਾਂ 1 ਘੰਟਾ 29 ਮਿੰਟ ਹੈ। ਦੋ ਬੰਦੇ ਹਾਲੇ ਬੋਲੇ ਹਨ। ਇਹ ਜਿਹੜਾ ਹੁਣ ਮੈਂ ਬੋਲ ਰਿਹਾ ਹਾਂ ਇਹ ਟਾਈਮ ਕਾਊਂਟ ਨਾ ਕੀਤਾ ਜਾਵੇ ਮੇਰਾ ਸਮਾਂ 12—50 ਤੋਂ ਗਿਣ ਲੈਣਾ।

**ਮਾਨਯੋਗ ਡਿਪਟੀ ਸਪੀਕਰ** : ਚਲੋ ਬੋਲੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਡਿਪਟੀ ਸਪੀਕਰ ਸਾਹਿਬ, ਬਹੁਤ ਹੀ ਹੈਰਾਨਗੀ ਹੋਈ ਇੱਕ ਇਨਸਾਨ ਨੇ ਆਪਣੇ ਪੈਰਾਂ ਤੇ ਖੜ੍ਹੇ ਹੋ ਕੇ, ਆਪਣੇ ਵਜੂਦ ਦੇ ਮੁਤਾਬਿਕ ਪੰਜਾਬ ਦੇ ਸਾਰੇ ਹਾਲਾਤ ਨੂੰ ਮੱਦੇਨਜ਼ਰ ਰੱਖਦੇ ਹੋਏ ਬਜਟ ਪੇਸ਼ ਕੀਤਾ ਹੈ। ਮੈਨੂੰ ਅਫ਼ਸੋਸ ਹੈ ਆਪੋਜੀਸ਼ਨ ਮੈਂਬਰਾਂ ਤੇ ਇਨ੍ਹਾਂ ਭਰਾਵਾਂ ਤੇ ਜਿਨ੍ਹਾਂ ਨੇ ਇਹ ਕਿਹਾ ਕਿ ਇਸ ਬਜਟ ਵਿਚ ਕਹਿਣ ਨੂੰ ਕੁਝ ਨਹੀਂ। ਮੈਂ ਸਮਝਦਾ ਹਾਂ ਕਿ ਮਨਪ੍ਰੀਤ ਸਿੰਘ ਨੇ ਕੋਈ ਚੀਜ਼, ਕੋਈ ਐਸਾ ਸਥਾਨ ਨਹੀਂ ਛੱਡਿਆ ਜਿਸ ਨੂੰ ਟੱਚ ਨਾ ਕੀਤਾ ਹੋਵੇ। ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਪੰਜਾਬ ਦੇ ਹਾਲਾਤ ਕੀ ਸੀ। ਪੰਜਾਬ ਕਰਜ਼ੇ ਦੇ ਭਾਰ ਥੱਲੇ ਸੀ। ਉਸ ਦਿਨ ਕੈਪਟਨ ਅਮਰਿੰਦਰ ਸਿੰਘ ਬੋਲਦਿਆਂ ਫਿੱਗਰਾਂ ਦੱਸ ਰਹੇ ਸੀ ਕਿ ਅਸੀਂ ਇੰਨਾਂ ਛੱਡ ਗਏ ਸੀ। ਛੱਡਿਆ ਕਿਸੇ ਨੂੰ ਦੱਸਿਆ ਨਹੀਂ। ਇਥੇ ਹੈ ਕੁਝ ਨਹੀਂ, ਉੱਥੇ ਰਿਹਾ ਕੁਝ ਨਹੀਂ। ਇਨ੍ਹਾਂ ਨੇ ਕਿਸੇ ਸਕੀਮ ਦੇ ਲਈ ਕਿਹੋ ਜਿਹੀ ਗੱਲ ਕੀਤੀ, ਕੀ ਸੁਝਾਅ ਦਿੱਤਾ ਹੈ, ਮੈਂ ਇਸ ਸਬੰਧੀ ਜ਼ਿਆਦਾ ਬਹਿਸ ਵਿੱਚ ਨਹੀਂ ਪੈਣਾ। ਬਜਟ ਜਿਸ ਤਰ੍ਹਾਂ ਪੇਸ਼ ਕੀਤਾ ਗਿਆ ਹੈ, ਜਿਨ੍ਹਾਂ ਹਾਲਾਤਾਂ ਨੂੰ ਵੇਖਦੇ ਹੋਏ ਪੇਸ਼ ਕੀਤਾ ਗਿਆ ਹੈ ਇਸ ਬਾਰੇ ਮੈਨੂੰ ਇੱਕ ਕਹਾਵਤ ਯਾਦ ਆ ਰਹੀ ਹੈ। ਪੁਰਾਣੇ ਜ਼ਮਾਨੇ ਵਿੱਚ ਅਸੀਂ ਕਹਿੰਦੇ ਹੁੰਦੇ ਸੀ ਕਿ "ਆਟਾ ਗੁੰਨਦੀ ਹਿੱਲਦੀ ਕਿਉਂ ਹੈ ?" ਇਸੇ ਕਹਾਵਤ ਵਾਲੀ ਗੱਲ ਇਨ੍ਹਾਂ ਨੇ ਕਰ ਦਿੱਤੀ। ਜੇ ਐਫ.ਐਮ. ਸਾਹਿਬ ਟੈਕਸ ਲਾਉਣ ਦੀ ਕੋਸ਼ਿਸ਼ ਕਰਦੇ ਤਾਂ ਵੀ ਇਨ੍ਹਾਂ ਨੇ ਨਹੀਂ ਸੀ ਛੱਡਣਾ ਅਤੇ ਹੁਣ ਜੇ ਟੈਕਸ ਨਹੀਂ ਲਾਇਆ ਤਾਂ ਨਹੀਂ ਛੱਡਦੇ। ਜਿਸ ਹਿਸਾਬ ਨਾਲ ਇਹ ਬਜਟ ਤੇ ਬੋਲ ਰਹੇ ਹਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜੇ ਤਾਂ ਕੁਝ ਕੀਤਾ ਨਹੀਂ, ਕੋਈ ਟੈਕਸ ਨਹੀਂ ਲਗਾਇਆ ਪਰ ਫਿਰ ਵੀ ਇਥੇ ਕਿੰਨੀ ਖੱਪ ਪੈ ਗਈ ਹੈ। ਇਥੇ ਸਕਾਰਾਤਮਕ ਗੱਲ ਕੋਈ ਨਹੀਂ ਕੀਤੀ ਗਈ। ਬਜਟ ਸਪੀਚ ਦੌਰਾਨ ਮੈਂ ਨਹੀਂ ਸਮਝਦਾ ਕਿ ਕਿਸੇ ਨੇ ਕੋਈ ਅੱਛਾ ਸੁਝਾਅ ਦਿੱਤਾ ਹੋਵੇ, ਹਰੇਕ ਨੇ ਕਿਹਾ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਬਹੁਤ ਅੱਛੇ ਹਨ, ਅੱਛੇ ਇਨਸਾਨ ਹਨ ਪਰ ਕਿਸੇ ਨੇ ਵੀ ਇਹ ਨਹੀਂ ਕਿਹਾ ਕਿ ਇਹ ਰਸਤਾ ਹੈ ਉਪਰ ਜਾਣ ਦਾ, ਜੇ ਇਸ ਰਸਤੇ ਤੇ ਚਲੋਂਗੇ ਤਾਂ ਬਹੁਤ ਠੀਕ ਰਹੇਗਾ ਅਤੇ ਵਿਗੜੇ ਹੋਏ ਹਾਲਾਤਾਂ ਵਿੱਚ ਫਰਕ ਪੈ ਸਕਦਾ ਹੈ, ਇਹੋ ਜਿਹੇ ਸੁਝਾਅ ਕਿਸੇ ਨੇ ਨਹੀਂ ਦਿੱਤੇ। ਡਿਪਟੀ ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਬਜਟ ਪੇਸ਼ ਕਰਨ ਦੀ ਪ੍ਰਣਾਲੀ ਹੀ ਓਬਜੈਕਸ਼ਨੇਬਲ ਹੈ। ਪੁਰਾਣੇ ਜ਼ਮਾਨੇ ਤੋਂ ਸੁਣਦੇ ਆਏ ਹਾਂ ਕਿ ਬਜਟ ਕਿਸ ਤਰ੍ਹਾਂ ਬਣਦਾ ਹੈ। ਪਹਿਲਾਂ ਆਪਣੀ ਜੇਬ ਦੇਖਣੀ ਹੁੰਦੀ ਹੈ ਕਿ ਮੇਰੀ ਜੇਬ ਦੇ ਵਿੱਚ ਕਿੰਨੇ ਪੈਸੇ ਹਨ ਅਤੇ ਕਿਸ ਹਿਸਾਬ ਨਾਲ ਮੈਂ ਖ਼ਰਚਾ ਕਰਨਾ ਹੈ। ਇਸ ਚੀਜ਼ ਨੂੰ ਬਜਟ

ਕਹਿੰਦੇ ਹਨ। ਪਰ ਸਾਡੇ ਇਥੇ ਲਿਪਾ-ਪੋਤੀ ਹੀ ਹੁੰਦੀ ਹੈ। ਉਹ ਇਸ ਹਿਸਾਬ ਨਾਲ ਕਿ ਜਿਹੜੀ ਬਿਊਰੋਕਰੇਸੀ ਹੈ, ਜੋ ਉਹ ਚਾਹੁੰਦੀ ਹੈ, ਉਸੇ ਤਰ੍ਹਾਂ ਹੀ ਬਜਟ ਪੇਸ਼ ਕੀਤਾ ਜਾਣ ਲੱਗਾ ਹੈ। ਕਿਸੇ ਨੇ ਕੋਸ਼ਿਸ਼ ਨਹੀਂ ਕੀਤੀ ਕਿ ਸਹੀ ਸੁਝਾਅ ਦਿੱਤੇ ਜਾਣ। ਅਸੀਂ ਅਨੁਮਾਨ ਲਗਾ ਕੇ ਵੇਖਦੇ ਹਾਂ ਕਿ ਇੰਨਾ ਪੈਸਾ ਆਉਣਾ ਹੈ, ਇੰਨਾ ਖਰਚਣਾ ਹੈ। ਜਿਹੜਾ ਨਾਨ-ਪਲਾਨ ਹੈ, ਉਹ ਆਪਣੀ ਥਾਂ ਰਹਿ ਜਾਂਦਾ ਹੈ ਕਿਉਂਕਿ ਉਸ ਵਿਚ ਕਦੀ ਕੋਈ ਕੱਟ ਆਫ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਅਸੀਂ ਬਜਟ ਪ੍ਰਣਾਲੀ ਨੂੰ ਬਦਲਣ ਦੀ ਕੋਸ਼ਿਸ਼ ਕਰੀਏ। ਮੰਨ ਲਵੋ ਕਿ ਜੇ ਕਿਤੇ 60 ਇੰਪਲਾਈਜ਼ ਹਨ ਅਤੇ ਉਨ੍ਹਾਂ ਵਿੱਚੋਂ 20 ਰਿਟਾਇਰ ਹੋ ਗਏ ਪਰ ਖਰਚਾ ਫਿਰ ਵੀ 60 ਦਾ ਹੀ ਗਿਣੀ ਜਾਂਦੇ ਹਾਂ। ਮੈਂ ਕਹਾਂਗਾ ਕਿ ਇਹ ਪ੍ਰਣਾਲੀ ਸਾਨੂੰ ਬਦਲਣੀ ਚਾਹੀਦੀ ਹੈ। ਮੈਂ ਐਫ.ਐਮ. ਸਾਹਿਬ ਤੋਂ ਉਮੀਦ ਕਰਦਾ ਹਾਂ ਕਿਉਂਕਿ ਇਹ ਜਿਸ ਤਰ੍ਹਾਂ ਦੇ ਐਨਰਜੈਟਿਕ ਹਨ ਅਤੇ ਜਿਸ ਤਰ੍ਹਾਂ ਦੀ ਇਹ ਸੋਚ ਰੱਖਦੇ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਬਜਟ ਪੇਸ਼ ਕਰਨ ਦੀ ਪ੍ਰਣਾਲੀ ਨੂੰ ਬਦਲਣ ਕੀ ਕੋਸ਼ਿਸ਼ ਕਰੀਏ। ਉਸ ਨਾਲ ਪਤਾ ਲੱਗੇਗਾ ਕਿ ਸਾਲ ਵਿੱਚ ਕਿੰਨੀ ਆਮਦਨ ਹੋਈ ਹੈ। ਅੱਗੇ ਨੂੰ ਕਿੰਨੀ ਹੋਣੀ ਹੈ। ਇਸ ਹਿਸਾਬ ਨਾਲ ਖਰਚਾ ਫਿਕਸ ਕਰੀਏ। ਖੁਦਾ ਨਾ ਖਾਸਤਾ ਜੇ ਕਦੇ ਬਿਪਤਾ ਪੈ ਜਾਵੇ ਤਾਂ ਬਜਟ ਗੜਬੜਾ ਜਾਂਦਾ ਹੈ। ਕੱਟ ਲੱਗਣਾ ਸ਼ੁਰੂ ਹੋ ਜਾਂਦਾ ਹੈ। ਫਿਰ ਹਰ ਬੰਦੇ ਨੂੰ ਇਥੇ ਮੌਕਾ ਮਿਲਣਾ ਸ਼ੁਰੂ ਹੋ ਜਾਂਦਾ ਹੈ। ਮੈਂ ਚਾਹੁੰਦਾ ਹਾਂ ਕਿ ਨੈਕਸਟ ਟਾਈਮ ਬਜਟ ਪੇਸ਼ ਕਰਨ ਸਮੇਂ ਇਸ ਗੱਲ ਤੇ ਪੂਰਾ ਧਿਆਨ ਦਿੱਤਾ ਜਾਵੇ। ਮੈਨੂੰ ਉਮੀਦ ਹੈ ਕਿ ਮੰਤਰੀ ਸਾਹਿਬ ਅਗਲੀ ਵਾਰ ਬਜਟ ਪੇਸ਼ ਕਰਨ ਸਮੇਂ ਇਸ ਦਾ ਪੂਰਾ ਧਿਆਨ ਰੱਖਣਗੇ........

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਇਨ੍ਹਾਂ ਨੇ ਫਿਰ ਉਹੀ ਗੱਲ ਕਰ ਦਿੱਤੀ ਕਿ ਆਟਾ ਗੁੰਨਦੀ ਹਿੱਲਦੀ ਕਿਉਂ ਹੈ ? ਸਾਡੇ ਬਰਾੜ ਸਾਹਿਬ ਹੁਣ ਹਿੱਲਣ ਲੱਗ ਪਏ ਹਨ। ਬਰਾੜ ਸਾਹਿਬ, ਤੁਸੀਂ ਆਪਣੇ ਵਿੱਤ ਮੰਤਰੀ ਨੂੰ ਇਹ ਸਵਾਲ ਪੁੱਛ ਸਕਦੇ ਹੋ। ਇਨ੍ਹਾਂ ਨੂੰ ਪੁੱਛੋ ਕਿ ਤੁਸੀਂ ਵੀ ਵਿੱਤ ਮੰਤਰੀ ਰਹੇ ਹੋ, ਤੁਹਾਨੂੰ ਵੀ ਮਾਣ ਦਿੱਤਾ ਹੈ। ਬਜਟ ਬਣਾਉਣਾ ਆਪ ਹੀ ਹੁੰਦਾ ਹੈ, ਆਈਡੀਆ ਸਾਡਾ ਹੁੰਦਾ ਹੈ ਜਿਹੜਾ ਇਨਸਾਨ ਮੰਤਰੀ ਬਣਦਾ ਹੈ, ਉਸ ਨੂੰ ਆਈਡੀਆ ਹੁੰਦਾ ਹੈ ਕਿ ਕਿਨ੍ਹਾਂ ਰਾਹਾਂ ਤੇ ਚੱਲਣਾ ਹੈ। ਬਰਾੜ ਸਾਹਿਬ ਨੇ ਹਰ ਗੱਲ ਵਿਚ ਆਪਣੀ ਬੋਲਣ ਦੀ ਆਦਤ ਪੂਰੀ ਕਰਨੀ ਸੀ, ਉਹ ਕਰ ਦਿੱਤੀ ਹੈ। ਮੈਂ ਕਹਿਣਾ ਹੈ....

**ਸਰਦਾਰ ਅਵਤਾਰ ਸਿੰਘ ਬਰਾੜ** : ਜੋ ਜੋ ਲਫ਼ਜ਼ ਮੈਂ ਕਿਹਾ ਹੈ, ਉਹ ਰਿਕਾਰਡ ਹੋਇਆ ਹੈ। ਨਹੀਂ ਤਾਂ ਤੁਸੀਂ ਆਪ ਮੰਗਵਾ ਕੇ ਪੜ੍ਹ ਲਵੋ ਕਿ ਮੇਰੀ ਗੱਲ ਦੇ ਅਰਥ ਕੀ ਹਨ। ਮੇਰੀ ਕੋਈ ਟੋਕਾ-ਟਾਕੀ ਦੀ ਆਦਤ ਨਹੀਂ ਹੈ। ਮੈਂ ਤਾਂ ਜੋ ਕਿਹਾ ਜਾਂਦਾ ਹੈ ਉਸ ਤੇ ਆਰਾਮ ਨਾਲ ਆਪਣੀ ਗੱਲ ਕਹਿੰਦਾ ਹਾਂ। ਮੈਂ ਕੋਈ ਸ਼ੋਰ-ਸ਼ਰਾਬੇ ਦੇ ਹੱਕ ਵਿਚ ਨਹੀਂ ਹਾਂ। ਇੱਕ ਮੇਰੀ ਬੇਨਤੀ ਹੋਰ ਹੈ ਕਿ ਇੱਥੇ ਪ੍ਰਦੂਸ਼ਣ ਦੀ ਗੱਲ ਕੀਤੀ ਗਈ ਹੈ। ਸ਼ੋਰ ਪ੍ਰਦੂਸ਼ਣ ਦੀ ਗੱਲ ਵੀ ਆਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਥੇ ਸ਼ੋਰ ਪ੍ਰਦੂਸ਼ਣ ਪੈਦਾ ਕਰ ਰੱਖਿਆ ਹੈ ਜਦੋਂ ਕਿ ਇਹ ਬਿਨਾਂ ਮਾਈਕ ਤੋਂ ਵੀ ਬੋਲ ਸਕਦੇ ਹਨ। ਜੇ ਇਹ ਬਿਨਾਂ ਮਾਈਕ ਤੋਂ ਵੀ ਬੋਲਣ ਤਾਂ ਵੀ ਸਾਨੂੰ ਸੁਣ ਜਾਵੇਗਾ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਆਪਣਾ ਮਾਈਕ ਬੰਦ ਕਰ ਲੈਣ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਸਪੀਕਰ ਬੰਦ ਕਰ ਦੇਵੋ ਤਾਂ ਗੱਲ ਠੀਕ ਰਹੇਗੀ।

---

**Expunged as ordered by the Chair.

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਤੁਸੀਂ ਫਿਰ ਕਹਿਣਾ ਹੈ ਕਿ ਸਪੀਕਰ ਨਹੀਂ ਵੱਜਦਾ ਤੇ ਮੈਨੂੰ ਸੁਣਾਈ ਨਹੀਂ ਦਿੰਦਾ। ਇਸ ਲਈ ਜੋ ਸਿਸਟਮ ਬਣਿਆ ਹੋਇਆ ਹੈ, ਜੇ ਉਸ ਨੂੰ ਅਡਾਪਟ ਕਰਕੇ ਤੁਰੀਏ ਤਾਂ ਅੱਛਾ ਰਹੇਗਾ। ਜਿਸ ਇਨਸਾਨ ਨੇ ਇੰਨੇ ਵੱਡੇ ਘਾਟੇ ਨੂੰ ਘਟਾਉਂਦੇ ਹੋਏ ਕੋਸ਼ਿਸ਼ ਕੀਤੀ ਹੈ ਕਿ ਆਪਣੇ ਉਨ੍ਹਾਂ ਵਸੀਲਿਆਂ ਵਿੱਚ ਰਹਿ ਕੇ ਘਾਟੇ ਨੂੰ 1748.69 ਕਰੋੜ ਤੋਂ ਘਟਾਉਣ ਦੀ ਕੋਸ਼ਿਸ਼ ਕਰਨੀ ਹੈ, ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਅਗਲੇ ਸਾਲ ਤੱਕ ਮੇਰੀ ਕੋਸ਼ਿਸ਼ ਹੈ ਕਿ ਇਸ ਨੂੰ 1000 ਕਰੋੜ ਤੱਕ ਮੈਂ ਲੈ ਆਵਾਂ। ਕੀ ਇਹ ਉਪਰਾਲਾ ਨਹੀਂ ? ਮੇਰੇ ਭਰਾਵਾਂ ਨੂੰ ਸ਼ਾਇਦ ਇਹ ਦਿੱਸਿਆ ਨਹੀਂ। ਇਹ ਇਕ ਐਸਾ ਬਜਟ ਹੈ ਜਿਸ ਨੂੰ ਸੰਤੁਲਿਤ ਬਜਟ ਕਹਿ ਸਕਦੇ ਹਾਂ। ਜਿਸ ਵਿੱਚ ਅਸੀਂ ਕਿਸੇ ਨੂੰ ਚੂੰਢੀ ਨਹੀਂ ਭਰੀ ਹੈ ਅਤੇ ਆਪਣੇ ਵਸੀਲਿਆਂ ਵਿੱਚ ਰਹਿ ਕੇ ਪੰਜਾਬ ਸਰਕਾਰ ਨੂੰ ਚਲਾਉਣ ਦਾ ਉਪਰਾਲਾ ਕੀਤਾ ਹੈ। ਇਸ ਮੁਤਾਬਿਕ ਤੁਸੀਂ ਦੇਖੋ ਕਿ ਜੇਕਰ ਗਰੀਬ ਦੀ ਬੇਟੀ ਲਈ ਸੋਚਿਆ ਤਾਂ ਉਸ ਵਾਸਤੇ 15000 ਰੁਪਏ ਸ਼ਗਨ ਸਕੀਮ ਤਹਿਤ ਰੱਖੇ। ਸਭ ਤੋਂ ਵੱਡੀ ਗੱਲ ਕਿ ਜੋ ਬਾਦਲ ਸਾਹਿਬ ਨੇ ਲੋਕਾਂ ਨੂੰ ਸੁਫਨਾ ਦਿਖਾਇਆ ਸੀ, ਜੋ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਮੈਂ ਸੂਬੇ ਨੂੰ ਤਿੰਨ ਸਾਲਾਂ ਵਿੱਚ ਬਿਜਲੀ ਸਰਪਲਸ ਮਹੁੱਈਆ ਕਰ ਦਿਆਂਗਾ, ਬਿਜਲੀ ਲੋਕਾਂ ਨੂੰ ਪੂਰੀ ਮਿਲੇਗੀ, ਇਸ ਲਈ ਉਪਰਾਲਾ ਕੀਤਾ। ਇਨ੍ਹਾਂ ਨੇ ਆਪ ਅੱਜ ਤੱਕ ਕੀ ਕੀਤਾ, ਦੱਸ ਦੇਣ। ਬੜੀਆਂ ਫਿੱਗਰਾਂ ਲਾਲ ਸਿੰਘ ਜੀ ਨੇ ਸਾਨੂੰ ਸੁਣਾਈਆਂ ਸੀ। ਕਿ ਅਸੀਂ ਕੁਝ ਕਰ ਗਏ ਹਾਂ। ਮੈਨੂੰ ਤਾਂ ਕੋਈ ਅਜਿਹੀ ਗੱਲ ਨਹੀਂ ਲੱਗੀ। ਇਨ੍ਹਾਂ ਦੀ ਕਦੇ ਮੀਟਿੰਗ ਨਹੀਂ ਹੋਈ, ਕੋਈ ਡਾਟਾ ਨਹੀਂ ਬਣਿਆ। ਜੇ ਆਪਣੇ ਕੋਲੋਂ ਬਣਾ ਕੇ ਡਾਟਾ ਪੜ੍ਹ ਦੇਈਏ ਤਾਂ ਉਹ ਸਹੀ ਡਾਟਾ ਨਹੀਂ ਬਣ ਜਾਂਦਾ। ਮੈਂ ਬੇਨਤੀ ਕਰਾਂਗਾ ਕਿ ਕਿਸੇ ਚੀਜ਼ ਨੂੰ ਹਵਾ ਵਿੱਚ ਉਡਾ ਦੇਣਾ ਬਹੁਤ ਅਸਾਨ ਹੈ, ਗੱਪ ਮਾਰ ਦਿੱਤੀ ਕਿ ਅਸੀਂ ਰੱਬ ਨੂੰ ਥੱਲੇ ਲਾਹ ਲਵਾਂਗੇ, ਪਰ ਲਾਹੁਣਾ ਬੜਾ ਔਖਾ ਹੈ, ਲਾਹੁਣ ਲਈ ਮਿਹਨਤ ਕਰਨੀ ਪੈਂਦੀ ਹੈ। ਮਨਪ੍ਰੀਤ ਬਾਦਲ ਜੀ ਨੇ ਮਿਹਨਤ ਕੀਤੀ ਹੈ ਅਤੇ ਇਨ੍ਹਾਂ ਵੱਡਾ ਉਪਰਾਲਾ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਜਦੋਂ ਵੀ ਅਕਾਲੀ - ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਹੈ ਅਸੀਂ ਬਿਜਲੀ ਲਈ ਸਦਾ ਹੀ ਕੋਈ ਨਾ ਕੋਈ ਚਾਰਾ ਕੀਤਾ ਹੈ ਅਤੇ ਹਰ ਵਾਰ ਅਜਿਹਾ ਚਾਰਾ ਕਰਨ ਵਿੱਚ ਪੰਜਾਬ ਦਾ ਬਜਟ ਗੜਬੜਾਇਆ ਹੈ। ਅਸੀਂ ਪੰਜਾਬ ਦੇ ਹਰ ਪੈਸੇ ਨੂੰ ਬਿਜਲੀ ਦੀ ਸਪਲਾਈ ਤੇ ਲਾ ਦਿੱਤਾ। ਤੁਹਾਨੂੰ ਯਾਦ ਹੋਣਾ ਹੈ ਪਿਛਲੀ ਸਰਕਾਰ ਵੇਲੇ ਅਸੀਂ ਲੱਗਭਗ 700 ਕਰੋੜ ਰੁਪਏ ਬਜਟ ਵਿੱਚ ਰੱਖ ਕੇ ਥੀਨ ਡੈਮ ਨੂੰ ਕੰਪਲੀਟ ਕਰਨ ਦਾ ਉਪਰਾਲਾ ਕੀਤਾ ਸੀ। ਜੇ ਅੱਜ ਕਿਹਾ ਹੈ ਕਿ ਤਿੰਨ ਸਾਲਾਂ ਵਿੱਚ ਬਿਜਲੀ ਸਰਪਲਸ ਪੈਦਾ ਕਰਨੀ ਹੈ ਅਤੇ ਇਨ੍ਹਾਂ ਨੂੰ ਦਿਖਾਇਆ ਵੀ ਹੈ ਕਿ ਇਹ ਸ਼ੀਸ਼ਾ ਦੇਖੋ ਪਰ ਇਹ ਮੰਨਦੇ ਨਹੀਂ ਕਿ ਇਵੇਂ ਕਿਸ ਤਰ੍ਹਾਂ ਹੋ ਜਾਵੇਗਾ। 1069 ਕਰੋੜ ਤੋਂ 2200 ਕਰੋੜ ਤੱਕ ਲਿਜਾਉਣਾ ਕੋਈ ਛੋਟਾ ਉਪਰਾਲਾ ਨਹੀਂ। ਅਸੀਂ ਆਪਣੇ ਮੌਜੂਦਾ ਵਸੀਲਿਆ ਵਿੱਚੋਂ ਕੱਢ ਕੇ ਪੈਸੇ ਦੇਣੇ ਹਨ ਅਤੇ ਕੋਈ ਟੈਕਸ ਵੀ ਨਹੀਂ ਲਾਉਣਾ ਉਸ ਦੇ ਬਾਵਜੂਦ ਵੀ ਇਹ ਖੁਸ਼ ਨਹੀਂ। ਅੱਜ ਪੰਜਾਬ ਦੀ ਜਨਤਾ ਹਰ ਚੀਜ਼ ਮੰਗਦੀ ਹੈ, ਮਗਰ ਅਸੀਂ ਦੇਣ ਲਾਇਕ ਨਹੀਂ ਕਿਉਂਕਿ ਪਿਛਲੀ ਸਰਕਾਰ ਹਾਲਾਤ ਐਸੇ ਕਰ ਰਹੀ ਸੀ। ਮੈਨੂੰ ਇੱਕ ਗੱਲ ਕਹਿੰਦਿਆਂ ਅੱਜ ਸ਼ਰਮ ਨਹੀਂ ਮਹਿਸੂਸ ਹੁੰਦੀ ਕਿ ਪਿਛਲੀ ਸਰਕਾਰ ਨੇ ਇੱਕ ਪੰਜਾਬ ਨਿਰਮਾਣ ਸਕੀਮ ਬਣਾਈ ਸੀ, ਫੰਡ ਬਣਾਇਆ ਸੀ ਅਤੇ ਇਸ ਫੰਡ ਵਿੱਚ 800 ਕਰੋੜ ਰੁਪਿਆ ਐਲੋਕੇਟ ਕੀਤਾ ਸੀ। ਡਿਪਟੀ ਸਪੀਕਰ ਸਾਹਿਬ, ਜੋ** ** ਉਸ ਫੰਡ ਦੀ ਹੋਈ ਹੈ ਮੇਰਾ ਖਿਆਲ ਹੈ ਕਿ ਪੰਜਾਬ ਦੀ ਧਰਤੀ ਤੇ......

(ਇਕ ਆਵਾਜ਼ : ਇਹ ਸ਼ਬਦ ਤਾਂ ਅਨਪਾਰਲੀਮੈਂਟਰੀ ਹੈ)

---

**Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਣਾ ਹੈ ਕਿ ਤੁਹਾਡੇ ਅਤੇ ਇਨ੍ਹਾਂ ਨਾਲ ਮੇਰਾ ਕਿੰਨਾ ਪਿਆਰਾ ਰਿਸ਼ਤਾ ਰਿਹਾ ਹੈ.....

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਅੱਜ ਵੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਹ ਸ਼ਬਦ ਮਿਹਰਬਾਨੀ ਕਰਕੇ ਕਟਾ ਦਿਉ।

**ਮਾਨਯੋਗ ਡਿਪਟੀ ਸਪੀਕਰ** : ਕਟਾ ਦਿੰਦੇ ਹਾਂ। ਕੱਟ ਦਿਉ ਜੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਵੈਸੇ ਹੈਰਾਨਗੀ ਹੈ ਬਰਾੜ ਸਾਹਿਬ, ਮੈਨੂੰ ਦੱਸੋ ਕਿ ਇਹ ਕੋਈ ਗਾਲ੍ਹ ਹੈ ? ਕੋਈ ਅਨਪਾਰਲੀਮੈਂਟਰੀ ਲੈਂਗੁਐਜ ਹੈ, ਪੰਜਾਬੀ ਦਾ ਲਫਜ਼ ਹੈ। ਚਲੋ, ਮੈਂ ਦੁਰਦਸ਼ਾ ਕਹਿ ਦਿੰਦਾ ਹਾਂ। ਫੰਡ ਦੀ ਦੁਰਦਸ਼ਾ ਇਨ੍ਹਾਂ ਨੇ ਕੀਤੀ ਹੈ। (ਵਿਘਨ, ਸ਼ੋਰ) ਡਿਪਟੀ ਸਪੀਕਰ ਸਾਹਿਬ, ਜੇਕਰ ਮੈਂ ਇਹ ਲਫਜ਼ ਇਸਤੇਮਾਲ ਕੀਤਾ ਹੈ ਤਾਂ ਬੜੇ ਦੁੱਖ ਨਾਲ ਕੀਤਾ ਹੈ, ਖੁਸ਼ੀ ਨਾਲ ਨਹੀਂ ਕੀਤਾ। ਪੰਜਾਬ ਦੇ ਹਾਲਾਤ ਨੂੰ ਦੇਖੋ ਇਨ੍ਹਾਂ ਨੇ ਪੰਜਾਬ ਦੇ ਕੀ ਹਾਲਾਤ ਕੀਤੇ ਹਨ। ਬਰਾੜ ਸਾਹਿਬ ਨੂੰ ਮੈਂ ਦੱਸਣਾ ਚਾਹੁੰਦਾ ਕਿ ਜਿਹੜਾ ਐਮ.ਐਲ.ਏ. ਪਹਿਲਾਂ ਬਟਾਲੇ ਤੋਂ ਸੀ, ਮੈਂ ਉਸ ਦਾ ਨਾਂ ਨਹੀਂ ਲੈਣਾ ਉਹ ਮੁੱਖ ਸੰਸਦੀ ਸਕੱਤਰ ਵੀ ਰਿਹਾ ਹੈ। ਤੁਸੀਂ ਹੈਰਾਨ ਹੋਵੋਗੇ ਕਿ ਉਸ ਸਖਸ਼ ਨੇ ਹੁੱਡਕੋ ਤੋਂ 5 ਕਰੋੜ ਰੁਪਿਆ ਲੋਨ ਲਿਆ, ਉਹ ਵੀ ਪੰਜਾਬ ਗੌਰਮਿੰਟ ਦੀ ਪਰਮਿਸ਼ਨ ਤੋਂ ਬਗੈਰ ਲਿਆ ਅਤੇ ਫੇਰ ਉਹ ਸਾਰਾ ਰੁਪਿਆ ਖਾ ਗਿਆ। ਉਸ ਨੂੰ ਕਿਸੇ ਨੇ ਨਹੀਂ ਪੁੱਛਿਆ, ਨਾ ਉਹ ਪੈਸਾ ਕਿਸੇ ਥਾਂ ਤੇ ਲੱਗਿਆ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸਰਦਾਰ ਅਵਤਾਰ ਸਿੰਘ ਬਰਾੜ** : ਗੱਲ ਅੰਕੜਿਆਂ ਦੀ ਕਰੋ। ਇਨ੍ਹਾਂ ਨੇ ਬੜੇ ਗੰਭੀਰ ਐਲੀਗੇਸ਼ਨ ਆਪਣੇ ਵਿਰੋਧੀ ਤੇ, ਜੋ ਕਿ ਇਸ ਹਾਊਸ ਦਾ ਮੈਂਬਰ ਵੀ ਰਿਹਾ, ਉਸ ਤੇ ਲਗਾਏ ਹਨ। ਇਹ ਮੇਰੇ ਮਿੱਤਰ ਆਪਣੇ ਹਲਕੇ ਵਿੱਚ ਇੰਨੇ ਹਰਮਨ ਪਿਆਰੇ ਹਨ ਕਿ ਸਿਰਫ਼ 89 ਵੋਟਾਂ ਤੋਂ ਜਿੱਤ ਕੇ ਆਏ ਹਨ, ਇਹ ਰਿਕਾਰਡ ਦੀ ਗੱਲ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਇਹ ਵਾਕਈ ਰਿਕਾਰਡ ਦੀ ਗੱਲ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਲੜਾਈ ਲੜ ਕੇ ਜਿੱਤਿਆ ਹਾਂ, ਕੋਈ ਹੱਥ ਜੋੜ ਕੇ ਨਹੀਂ ਜਿੱਤਿਆ। ਜਿਹੜਾ ਐਲੀਗੇਸ਼ਨ ਮੈਂ ਲਾਇਆ ਹੈ, ਮੈਂ ਛਾਤੀ ਠੋਕ ਕੇ ਕਹਿੰਦਾ ਹਾਂ ਕਿ ਉਹ 100% ਠੀਕ ਹੈ। ਅੱਜ ਵੀ ਮਿਉਂਸਿਪਲ ਕਮੇਟੀ ਦੇ ਰਿਕਾਰਡ ਤੋਂ ਇਹ ਪਤਾ ਨਹੀਂ ਲੱਗ ਰਿਹਾ ਕਿ ਉਹ 4 ਕਰੋੜ 37 ਲੱਖ ਰੁਪਿਆ ਕਿੱਥੇ ਲੱਗ ਗਿਆ। ਦੂਜੀ ਗੱਲ, ਇਹ ਕਹਿੰਦੇ ਹਨ ਕਿ ਵੈਟ ਵਿੱਚ ਇਹ ਹੋ ਗਿਆ......

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਐਲੀਗੇਸ਼ਨ ਲਾਇਆ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦਾ ਵਿਜੀਲੈਂਸ ਡਿਪਾਰਟਮੈਂਟ ਸੁੱਤਾ ਪਿਆ ਹੈ? ਉਹ ਕੀ ਕਰਦਾ ਪਿਆ ਹੈ?

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਡਿਪਟੀ ਸਪੀਕਰ ਸਾਹਿਬ, ਇਕ ਗੱਲ ਦੱਸਾਂ। ਇਹ ਕਹਿੰਦੇ ਹਨ ਕਿ ਕੀ ਤੁਹਾਡਾ ਵਿਜੀਲੈਂਸ ਡਿਪਾਰਟਮੈਂਟ ਸੁੱਤਾ ਪਿਆ ਹੈ? ਜੇ ਅਸੀਂ ਇਨ੍ਹਾਂ ਤੇ ਕੋਈ ਐਕਸ਼ਨ ਲੈਂਦੇ ਹਾਂ ਵੈਨਡੱਟਾ ਦੀ ਗੱਲ ਆ ਜਾਂਦੀ ਹੈ। ਪਤਾ ਨਹੀਂ ਇਹ ਲਫਜ਼ ਇਨ੍ਹਾਂ ਨੇ ਕਿੱਥੋਂ ਸਿੱਖ ਲਿਆ ਹੈ। ਮੈਂ ਐਲਾਨੀਆਂ ਕਹਿੰਦਾ ਹਾਂ ਕਿ ਉਸ ਇਨਸਾਨ ਨੇ ਜੋ ਕੁਝ ਕੀਤਾ, ਬਹੁਤ ਹੀ ਗਲਤ ਕੀਤਾ। ਜਾ ਕੇ ਵੇਖ ਲਵੋ, ਮਿਉਂਸਿਪਲ ਕਮੇਟੀ ਦੇ ਰਿਕਾਰਡ ਤੋਂ ਸਾਫ਼ ਪਤਾ ਲਗਦਾ ਹੈ। ਉਸ ਨੂੰ ਤਾਂ ਅਮਰੀਕਾ ਤੋਂ ਹੱਥਕੜੀ ਲਾ ਕੇ ਵਾਪਸ ਇਥੇ ਲਿਆਉਣਾ ਚਾਹੀਦਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਵੈਟ ਦਾ ਰਿਫੰਡ ਨਹੀਂ ਮਿਲ ਰਿਹਾ ਅਤੇ ਸਰਕਾਰ ਵੈਟ ਦਾ ਰਿਫੰਡ ਨਹੀਂ ਦੇ ਰਹੀ। ਦੀਦਾ ਦਾਨਿਸਤਾ ਗੱਲ ਹੈ ਕਿ ਵੈਟ ਦਿੱਤਾ ਸੀ। ਜਿਸ ਐਮ.ਐਲ.ਏ. ਬਾਰੇ ਇਹ ਕਹਿੰਦੇ ਹਨ ਕਿ ਮੈਨੂੰ ਬੜੀ ਲੜਾਈ ਲੜਨੀ ਪਈ ਅਤੇ 89 ਵੋਟਾਂ ਤੇ ਜਿੱਤਣਾ ਪਿਆ, ਇਕ ਕਰੋੜ 70 ਲੱਖ ਰੁਪਏ ਦਾ ਤਾਂ ਉਸ ਨੇ ਵੈਟ ਚੋਰੀ ਕੀਤਾ ਹੈ। ਜਦੋਂ ਉਹ ਏ.ਟੀ.ਸੀ. ਗੁਰਦਾਸਪੁਰ ਕੋਲ ਵਾਊਚਰ ਲੈ ਕੇ ਗਿਆ ਤਾਂ ਏ.ਟੀ.ਸੀ. ਨੇ ਸਾਈਨ ਕਰਨ ਤੋਂ ਨਾਂਹ ਕਰ ਦਿੱਤੀ। ਇਸ ਨੇ ਉਸ ਉਪਰ ਕੇਸ ਬਣਵਾ ਦਿੱਤਾ ਕਿ ਇਸ ਨੇ ਮੇਰੀ ਬੇਇੱਜ਼ਤੀ ਕੀਤੀ ਹੈ। ਇਹ ਫੇਰ ਕਹਿੰਦੇ ਹਨ ਕਿ ਉਹ ਬੜਾ ਮਾਨਯੋਗ ਸੀ। ਅੱਜ ਜੇ ਪੂਰੇ ਪੰਜਾਬ ਵਿੱਚ ਲੋਕਾਂ ਨੂੰ ਵੈਟ ਕਰਕੇ ਤਕਲੀਫ਼ ਹੋ ਰਹੀ ਹੈ ਤਾਂ ਇਸ ਕਰਕੇ ਕਿ ਉਸ ਬੰਦੇ ਨੇ ਫਰਾਡ ਕੀਤਾ ਸੀ।

**ਸਰਦਾਰ ਅਵਤਾਰ ਸਿੰਘ ਬਰਾੜ :** ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ। ਮੇਰੀ ਬੇਨਤੀ ਹੈ ਕਿ ਜੇ ਉਸ ਨੇ ਚੰਗਾ ਜਾਂ ਮਾੜਾ ਕੀਤਾ ਹੈ ਤਾਂ ਅੱਜ ਇਨ੍ਹਾਂ ਦੀ ਆਪਣੀ ਸਰਕਾਰ ਹੈ। ਸੀ.ਐਮ. ਇਨ੍ਹਾਂ ਦਾ ਆਪਣਾ ਹੈ। ਇਹ ਆਪ ਵੀ ਪਾਰਲੀਮਾਨੀ ਸਕੱਤਰ ਹਨ। ਇਨ੍ਹਾਂ ਕੋਲ ਵਿਜੀਲੈਂਸ ਡਿਪਾਰਟਮੈਂਟ ਹੈ, ਇਹ ਜੋ ਮਰਜ਼ੀ ਕਰ ਲੈਣ ਪਰ ਇਸ ਰੋਣ-ਪਿੱਟਣ ਵਿੱਚ ਇਹ ਹਾਊਸ ਦਾ ਕੀਮਤੀ ਸਮਾਂ ਜ਼ਾਇਆ ਕਿਉਂ ਕਰ ਰਹੇ ਹਨ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਜੇ ਮੈਂ ਰੋਣਾ-ਪਿੱਟਣਾ ਕਰ ਰਿਹਾ ਹਾਂ ਤਾਂ ਇਨ੍ਹਾਂ ਨੇ ਕਿਹੜਾ ਝੋਨਾ ਬੀਜਿਆ ਸੀ। ਮੈਂ ਤਾਂ ਉਹੀ ਦੱਸ ਰਿਹਾ ਹਾਂ ਜੋ ਕੁਝ ਇਨ੍ਹਾਂ ਨੇ ਕੀਤਾ ਹੈ। ਪੰਜਾਬ ਨਿਰਮਾਣ ਫੰਡ ਵਿੱਚ ਇਨ੍ਹਾਂ ਨੇ ਕੀ-ਕੀ ਬੇਈਮਾਨੀਆਂ ਕੀਤੀਆਂ ਕਿਸੇ ਨੇ ਵੀ ਸਾਕਾਰਾਤਮਿਕ ਗੱਲ ਨਹੀਂ ਕੀਤੀ। ਮੈਂ ਇੱਕ ਸੁਝਾਅ ਦੇਣਾ ਸੀ, ਸਾਡਾ ਫਾਈਨਾਂਸ ਮਨਿਸਟਰ ਹੈ ਅਤੇ ਮੈਂ ਉਨ੍ਹਾਂ ਨੂੰ ਆਪਣਾ ਸੁਝਾਅ ਦਿੱਤਾ ਹੈ। ਇਹ ਦੂਜੇ ਪਾਸੇ ਕਿਉਂ ਜਾਂਦੇ ਹਨ? ਜਿਸ ਤਰ੍ਹਾਂ ਦਾ ਬਜਟ ਇੱਥੇ ਆਇਆ ਹੈ, ਅੱਜ ਦੀ ਤਰੀਕ ਵਿੱਚ ਮੈਂ ਕਹਿ ਸਕਦਾ ਹਾਂ ਕਿ ਇਸ ਤੋਂ ਸ਼ਾਨਦਾਰ ਕੋਈ ਹੋਰ ਬਜਟ ਨਹੀਂ ਆ ਸਕਦਾ। ਬਿਨਾਂ ਕਿਸੇ ਨੂੰ ਚੂੰਢੀ ਵੱਢੇ ਇਹ ਬਜਟ ਪੇਸ਼ ਕੀਤਾ ਗਿਆ ਹੈ।

ਹੁਣ ਮੈਂ ਕੁਝ ਆਪਣੇ ਇਲਾਕੇ ਦੀਆਂ ਮੁਸ਼ਕਲਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਹੁਣ ਤੱਕ ਤਾਂ ਮੈਂ ਇਨ੍ਹਾਂ ਦਾ ਹੀ ਰੋਣਾ ਰੋਇਆ ਹਾਂ। ਹੁਣ ਮੈਂ ਆਪਣਾ ਰੋਣਾ ਰੋਣ ਲੱਗਿਆ ਹਾਂ। ਬਟਾਲੇ ਸ਼ਹਿਰ ਦੀ ਜੋ ਹਾਲਤ ਇਹ ਕਰਕੇ ਗਏ ਹਨ, ਮੈਂ ਕਹਿ ਸਕਦਾ ਹਾਂ ਕਿ ਇਨ੍ਹਾਂ ਲੋਕਾਂ ਨੇ ਬਟਾਲੇ ਨੂੰ ਬਿਲਕੁਲ ਖ਼ਤਮ ਅਤੇ ਤਬਾਹ ਕਰ ਦਿੱਤਾ ਹੈ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬਟਾਲੇ ਸ਼ਹਿਰ ਵਿੱਚ ਪਾਣੀ ਦਾ ਕੋਈ ਸਹੀ ਪ੍ਰਬੰਧ ਨਹੀਂ ਹੈ। ਉਥੇ ਪਾਣੀ ਦੇ 8 ਟਿਊਬਵੈੱਲ ਸੁੱਕ ਗਏ ਹਨ। ਇਨ੍ਹਾਂ ਦੇ ਪੰਜ ਸਾਲਾਂ ਵਿੱਚ ਕਿਸੇ ਨੇ ਉਥੇ ਕੋਈ ਨਵਾਂ ਟਿਊਬਵੈੱਲ ਲਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਜਿਸ ਇਨਸਾਨ ਨੇ ਚਾਰ-ਸਾਢੇ ਚਾਰ ਕਰੋੜ ਰੁਪਿਆ ਹੁੱਡਕੋ ਦਾ ਅਤੇ ਢਾਈ ਕਰੋੜ ਰੁਪਿਆ ਪੰਜਾਬ ਨਿਰਮਾਣ ਫੰਡ ਦਾ ਡਕਾਰ ਲਿਆ, ਉਸ ਦੇ ਸ਼ਹਿਰ ਬਟਾਲੇ ਵਿਚ ਕੋਈ ਡੰਪਿੰਗ ਗਰਾਊਂਡ ਨਹੀਂ ਹੈ। ਉਥੇ ਗਾਰਬੇਜ਼ ਸੁੱਟਣ ਲਈ ਕੋਈ ਥਾਂ ਨਹੀਂ ਹੈ। ਜਿਹੜਾ ਸੀਵਰ ਪੰਜਾਬ ਨਿਰਮਾਣ ਫੰਡ ਦੇ ਤਹਿਤ ਬਣਾਇਆ ਵੀ ਗਿਆ ਹੈ, ਉਸ ਦਾ ਕਿਸੇ ਨੂੰ ਕੋਈ ਕੁਨੈਕਸ਼ਨ ਨਹੀਂ ਦਿੱਤਾ ਗਿਆ। ਅੱਜ ਦੀ ਤਰੀਕ ਵਿੱਚ ਬਟਾਲੇ ਦੀਆਂ ਸੜਕਾਂ ਦਾ ਵੀ ਬਹੁਤ ਬੁਰਾ ਹਾਲ ਹੈ। ਮੇਰੀ ਮਜਬੂਰੀ ਇਹ ਹੈ ਕਿ ਮੁੱਖ ਸੰਸਦੀ ਸਕੱਤਰ ਹੋਣ ਦੇ ਨਾਤੇ ਮੈਂ ਆਪਣਾ ਕੋਈ ਕੁਐਸਚਨ ਵੀ ਨਹੀਂ ਕਰ ਸਕਦਾ। ਸੜਕਾਂ ਦੀ ਹਾਲਤ ਤੁਹਾਡੇ ਸਾਹਮਣੇ ਹੈ। ਇਸ ਸਭ ਦੇ ਬਾਵਜੂਦ ਇਹ ਲੋਕ ਕਹਿੰਦੇ ਹਨ ਕਿ ਪੰਜਾਬ ਵਿੱਚ ਪੁਰਾਣੀ ਸਰਕਾਰ ਨੇ ਕੀ-ਕੀ ਕੀਤਾ ਅਤੇ ਇਕ ਸਾਲ ਵਿੱਚ ਸਾਡੀ ਸਰਕਾਰ ਨੇ ਕੁਝ ਵੀ ਨਹੀਂ ਕੀਤਾ। ਅਸੀਂ ਖੂਹਾਂ ਦਾ ਪਾਣੀ ਨਹੀਂ ਮੁਕਾਇਆ, ਸੀਵਰੇਜ ਸਿਸਟਮ ਨੂੰ ਤਾਂ ਨਹੀਂ ਖ਼ਤਮ ਕੀਤਾ। ਜਿਸ ਸ਼ਖਸ਼ ਨੇ ਇੰਨਾ ਕਰਜ਼ਾ ਲਿਆ ਉਸ ਨੇ ਸ਼ਹਿਰ ਵਾਸਤੇ ਡੰਪਿੰਗ ਗਰਾਊਂਡ ਹੀ ਨਹੀਂ ਖਰੀਦਿਆ। ਇਹ ਬੜੀ ਸ਼ਰਮ ਵਾਲੀ ਗੱਲ ਹੈ। ਤੁਸੀਂ ਹੈਰਾਨ ਹੋਵੋਗੇ ਕਿ ਸਾਡੇ ਬਟਾਲੇ ਵਿੱਚ ਇਕ ਇੰਡਸਟਰੀਅਲ ਐਸਟੇਟ ਹੈ that comes as an Industry. ਉਸ ਸਖਸ਼ ਨੇ ਉਸ ਨੂੰ ਡੋਮੈਸਟਿਕ ਕਰ ਦਿੱਤਾ। ਆਪਣੀਆਂ ਫੈਕਟਰੀਆਂ ਨੂੰ ਚੁੱਕ ਕੇ ਇੰਡਸਟਰੀਅਲ ਕਰਕੇ ਬਾਹਰ ਲੈ ਗਿਆ ਅਤੇ ਜਿਹੜਾ ਇੰਡਸਟਰੀਅਲ ਐਸਟੇਟ ਵਿੱਚ ਨਹੀਂ ਸੀ, ਉਹ ਇੰਡਸਟਰੀਅਲ ਏਰੀਆ ਨਹੀਂ ਸੀ। ਉਸ ਨੇ ਇੰਡਸਟਰੀਅਲ ਏਰੀਆ ਨੂੰ ਡੋਮੈਸਟਿਕ ਏਰੀਆ ਕਰ ਦਿੱਤਾ। ਇਨ੍ਹਾਂ ਵਿੱਚ ਦੋ ਕਲਾਜ਼ਾਂ ਚਲਦੀਆਂ ਹਨ। Clause No. 2 means 95% industry and 5% domestic. Sir, No. 1 means domestic 95% and rest 05%. ਉਹ ਆਪਣੇ ਉੱਧਰ (ਕਲਾਜ਼-2 ਵਿੱਚ) ਕਰ ਗਿਆ। ਇੰਡਸਟਰੀਅਲ ਐਸਟੇਟ ਨੂੰ ਇੱਧਰ (ਕਲਾਜ਼-1 ਵਿੱਚ) ਕਰ ਗਿਆ। ਸਾਡੇ ਇਕ ਵੀਕੋ ਫੀਡਰ ਚਲਦਾ ਸੀ, ਉਸ ਨੂੰ ਚੁੱਕ ਕੇ ਸਾਰੇ ਪਾਸੇ ਆਪਣੀ ਇੰਡਸਟਰੀ ਕਰ ਦਿੱਤੀ ਔਰ ਚੁਣ-ਚੁਣ ਕੇ ਲੋਕਾਂ ਨੂੰ ਕੱਢ ਦਿੱਤਾ। ਅੱਜ ਵੇਖੋ ਪੰਜਾਬ ਦੀ ਹਾਲਤ ਜੋ ਇਨ੍ਹਾਂ ਲੋਕਾਂ ਨੇ ਕੀਤੀ ਹੈ। ਇਹ ਸਾਰੇ ਜ਼ਿਲ੍ਹਿਆਂ ਵਿੱਚ ਇਸੇ ਤਰ੍ਹਾਂ ਹੈ।

**ਮਾਨਯੋਗ ਡਿਪਟੀ ਸਪੀਕਰ** : ਸਾਹਨੀ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਵੇਖੋ ਜੀ, ਮੈਂ 12.55 ਤੇ ਲਿਆ ਸੀ ਅਤੇ ਹਾਲੇ 11 ਮਿੰਟ ਨਹੀਂ ਹੋਏ। ਮੈਨੂੰ ਥੋੜ੍ਹਾ ਜਿਹਾ ਹੋਰ ਬੋਲ ਲੈਣ ਦਿਓ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕੀ ਕੁਝ ਕੀਤਾ, ਹੋਰ ਸੁਣ ਲਓ। ਇਕ ਸਾਡੇ ਬਟਾਲੇ ਸਿਵਲ ਹਸਪਤਾਲ ਹੈ। ਉਹ ਸਾਰੇ ਏਰੀਆ ਨੂੰ ਕੈਟਰ ਕਰਦਾ ਹੈ, ਕਾਦੀਆਂ ਨੂੰ, ਡੇਰਾ ਬਾਬਾ ਨਾਨਕ ਨੂੰ, ਫਤਹਿਗੜ੍ਹ ਚੂੜੀਆਂ ਨੂੰ, ਹਰਚੋਵਾਲ ਅਤੇ ਸ਼੍ਰੀ ਹਰਗੋਬਿੰਦਪੁਰ ਨੂੰ। ਪੁਰਾਣੇ ਐਮ.ਐਲ.ਏ. ਨੇ ਬੋਰਡ ਲਾ ਦਿੱਤਾ 100 ਬੈੱਡ ਹਸਪਤਾਲ ਦਾ ਪਰ ਅੱਜ ਤੱਕ 100 ਬੈੱਡ ਵਾਲੀ ਉੱਥੇ ਕੋਈ

**[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]**

ਫੈਸਿਲਟੀ ਨਹੀਂ ਪਹੁੰਚੀ। ਜੋ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪਿਛਲੀ ਸਰਕਾਰ ਵੇਲੇ ਦਿੱਤਾ ਸੀ 50 ਬੈੱਡ ਦਾ ਹਸਪਤਾਲ ਸੀ, ਉਦੋਂ ਪਬਲਿਕ ਨੂੰ ਸੌਂਪਿਆ ਸੀ ਉਹ ਉਸੇ ਤਰ੍ਹਾਂ ਹੀ ਚਲਦਾ ਹੈ, ਸਗੋਂ ਉਸ ਤੋਂ ਵੀ ਵਰਸਟ ਹੋ ਗਿਆ। ਬੋਰਡ ਜ਼ਰੂਰ ਲੱਗਾ ਪਰ ਐਡ ਕੁਝ ਨਹੀਂ ਕੀਤਾ ਗਿਆ। ਇਹ ਉਂਗਲੀ ਤੇ ਜ਼ਖਮ ਕਰਕੇ ਆਪਣੇ ਆਪ ਨੂੰ ਸ਼ਹੀਦ ਅਖਵਾਉਣਾ ਚਾਹੁੰਦੇ ਹਨ। ਜਿਵੇਂ ਇਹ ਅਕਸਰ ਕਹਿੰਦੇ ਰਹਿੰਦੇ ਹਨ ਕਿ ਫਲਾਣੀ ਸਕੀਮ ਕਾਂਗਰਸ ਲੈ ਕੇ ਆਈ ਸੀ। ਮੈਂ ਬੇਨਤੀ ਕਰਦਾ ਹਾਂ ਕਿ ਜਦੋਂ ਤੱਕ ਅਸੀਂ ਸਨਸੀਅਰ ਨਹੀਂ ਹੁੰਦੇ ਉਦੋਂ ਤੱਕ ਪੰਜਾਬ ਦਾ ਭਲਾ ਨਹੀਂ ਹੋ ਸਕਦਾ। ਸਾਨੂੰ ਸੋਚਣਾ ਇਹ ਚਾਹੀਦਾ ਹੈ ਕਿ ਪੰਜਾਬ ਦੇ ਭਲੇ ਲਈ ਅਸੀਂ ਕੀ-ਕੀ ਸਕੀਮਾਂ ਲਿਆ ਸਕਦੇ ਹਾਂ। ਮੈਨੂੰ ਕਹਿਣ ਵਿੱਚ ਖੁਸ਼ੀ ਮਹਿਸੂਸ ਹੁੰਦੀ ਹੈ, ਸੁਨੀਲ ਜਾਖੜ ਜੀ ਬੈਠੇ ਸੀ, ਕੱਲ੍ਹ ਕਹਿੰਦੇ ਕਿ ਇਹ ਗੱਲਾਂ ਹੋ ਸਕਦੀਆਂ ਹਨ। ਆਪਾਂ ਇਕੱਠੇ ਹੋ ਕੇ ਕਰ ਲਈਏ। ਇਨ੍ਹਾਂ ਨੇ ਐਪਰੀਸ਼ੀਏਟ ਕੀਤਾ ਕਿ ਇਕੱਠੇ ਹੋ ਕੇ ਚਲੇ ਜਾਂਦੇ ਹਾਂ। ਪਿੰਡਾਂ ਦੇ ਲਈ ਸਭ ਕੁਝ ਹੈ, ਸ਼ਹਿਰਾਂ ਲਈ ਕੋਈ ਇਨਫਰਾਸਟਰਕਚਰ ਵਗੈਰਾ ਨਹੀਂ ਹੈ। ਅੱਜ ਜੇਕਰ ਪੁਰਾਣੇ ਸਮੇਂ ਵਿੱਚ 66-70% ਅਬਾਦੀ ਪਿੰਡਾਂ ਵਿੱਚ ਸੀ, ਪਹਿਲਾਂ ਸ਼ਹਿਰਾਂ ਵਿੱਚ 28% ਸੀ, ਤਕਰੀਬਨ 44-45% ਲੋਕ ਸ਼ਹਿਰਾਂ ਵਿੱਚ ਆ ਗਏ ਹਨ ਔਰ ਸ਼ਹਿਰਾਂ ਦਾ ਸਾਰਾ ਢਾਂਚਾ ਵਿਗੜ ਚੁੱਕਾ ਹੈ। ਸ਼ਹਿਰਾਂ ਦੀ ਡਿਵੈਲਪਮੈਂਟ ਲਈ ਕੋਈ ਫੰਡਜ਼ ਨਹੀਂ ਹਨ। ਸਕੂਲਾਂ ਬਾਰੇ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਸਕੂਲਾਂ ਵਿੱਚ ਕੋਈ ਗੱਲਬਾਤ ਨਹੀਂ ਹੈ। ਪਿੰਡਾਂ ਦੇ ਸਕੂਲ ਅਪਗ੍ਰੇਡ ਹੋ ਰਹੇ ਹਨ। ਸ਼ਹਿਰਾਂ ਦੇ ਸਕੂਲਾਂ ਨੂੰ ਅਪਗ੍ਰੇਡ ਕਰਨ ਲਈ ਸਾਨੂੰ ਇਨਫਰਾਸਟਰਕਚਰ ਚਾਹੀਦਾ ਹੈ, ਹਸਪਤਾਲਾਂ ਨੂੰ ਡਿਵੈਲਪ ਕਰਨ ਲਈ ਇਨਫਰਾਸਟਰਕਚਰ ਚਾਹੀਦਾ ਹੈ। ਜੇਕਰ ਇਕੱਠੇ ਹੋ ਕੇ ਚਲੀਏ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਲੇਕਿਨ ਪਾਜ਼ੇਟਿਵ ਸੋਚ ਰੱਖਣੀ ਚਾਹੀਦੀ ਹੈ। ਸਾਨੂੰ ਕੋਈ ਸਾਕਾਰਾਤਮਿਕ ਰੁੱਖ ਅਪਣਾਉਣਾ ਪਵੇਗਾ। ਉਹ ਸਾਡੇ ਵਿੱਚ ਹੈ ਨਹੀਂ। ਅੱਜ ਅਸੀਂ ਗੱਲਾਂ ਕਰਦੇ ਹਾਂ ਕਿ ਸਾਨੂੰ ਇੰਨੇ ਫੰਡਜ਼ ਐਲੋਕੇਟ ਹੋਏ ਹਨ ਲੇਕਿਨ ਸ਼ਹਿਰਾਂ ਵਾਸਤੇ ਕੋਈ ਫੰਡਜ਼ ਨਹੀਂ ਹਨ। ਸ਼ਹਿਰੀ ਵਿਕਾਸ ਲਈ ਕੋਈ ਚੀਜ਼ ਨਹੀਂ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਇਨ੍ਹਾਂ ਦਾ ਕੰਮ ਹੈ ਕਿ ਮੇਰੇ ਵੱਲ ਅੱਗ ਨਾ ਲੱਗੇ ਦੂਜਿਆਂ ਦੇ ਘਰ ਲੱਗ ਜਾਵੇ। ਮੈਂ ਤਾਂ ਤੁਹਾਡੇ ਕੀਤੇ ਹੋਏ ਕੰਮ ਸੁਣਾ ਰਿਹਾ ਹਾਂ। ਅਸੀਂ ਤਾਂ ਹੁਣੇ ਆਏ ਹਾਂ। ਅਸੀਂ ਕਰ ਹੀ ਲਵਾਂਗੇ। ਜੋ ਤੁਸੀਂ ਕਰਕੇ ਗਏ ਹੋ ਉਹ ਦੱਸ ਰਿਹਾ ਹਾਂ। ਅੱਜ ਇਹ ਕਹਿੰਦੇ ਹਨ ਕਿ ਬਜਟ ਵਿੱਚ ਕੁਝ ਹੈ ਨਹੀਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਬਜਟ ਵਿੱਚ ਬਾਦਲ ਸਾਹਿਬ ਨੇ ਹਰ ਚੀਜ਼ ਦਾ ਪ੍ਰਬੰਧ ਕੀਤਾ ਹੈ। ਅੱਜ ਜੇਕਰ ਪੰਜਾਬ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਜਨ-ਨਾਇਕ ਕਿਹਾ ਜਾਂਦਾ ਹੈ ਤਾਂ ਉਹ ਇਸੇ ਵਜ੍ਹਾ ਕਰਕੇ ਹੀ ਕਿਹਾ ਜਾਂਦਾ ਹੈ। ਤੁਹਾਡੇ ਕੈਪਟਨ ਨੂੰ (ਸਾਬਕਾ ਮੁੱਖ ਮੰਤਰੀ ਵੱਲ ਇਸ਼ਾਰਾ) ਕਿਉਂ ਨਹੀਂ ਜਨ-ਨਾਇਕ ਕਿਹਾ ਜਾਂਦਾ ? ਉਸ ਨੂੰ ਤਾਂ ਅਜੇ ਵੀ ਕੈਪਟਨ ਆਖਦੇ ਹਨ। ਡਿਪਟੀ ਸਪੀਕਰ ਸਾਹਿਬ, ਬਰਾੜ ਸਾਹਿਬ ਛੇੜਦੇ ਹਨ। ਜਿਹੜੀ ਇਨ੍ਹਾਂ ਦੀ ਪਿਛਲੀ

**Expunged as ordered by the Chair.

ਸਰਕਾਰ ਸੀ ਉਸ ਬਾਰੇ ਦੱਸਣਾ ਜ਼ਰੂਰੀ ਬਣ ਜਾਂਦਾ ਹੈ ਤਾਂ ਜੋ ਇਨ੍ਹਾਂ ਨੂੰ ਆਪਣੀ ਔਕਾਤ ਦਾ ਪਤਾ ਲੱਗ ਸਕੇ। ਇਨ੍ਹਾਂ ਦੀ ਸਰਕਾਰ ਵੇਲੇ ਜਿਹੜਾ ਵਿਅਕਤੀ ਪਹਿਲਾਂ ਲੱਸੀ ਵੇਚਦਾ ਸੀ ਜਾਂ ਜੂਸ ਵੇਚਦਾ ਸੀ, ਉਹ ਕਰੋੜਾਂਪਤੀ ਬਣ ਗਿਆ। ਮੈਂ ਵੀ ਐਮ.ਐਲ.ਏ. ਚੁਣ ਕੇ ਆਇਆ ਹਾਂ ਅਤੇ ਤੀਸਰੀ ਵਾਰ ਆਇਆ ਹਾਂ। ਜਦੋਂ ਪਹਿਲੀ ਵਾਰ ਜਿੱਤ ਕੇ ਆਇਆ ਸੀ ਤਾਂ ਮੇਰੇ ਪਾਸ 40-45 ਬੱਸਾਂ ਸਨ, ਪਰ ਅੱਜ ਇਹ ਘੱਟ ਕੇ 25-30 ਰਹਿ ਗਈਆਂ ਹਨ। ਮੇਰੀਆਂ ਕਿਉਂ 500 ਬੱਸਾਂ ਨਹੀਂ ਹੋਈਆਂ ? ਕੋਈ ਇਕ ਬੰਦਾ ਵੀ ਦੱਸ ਦੇਵੇ। (ਵਿਘਨ) ਬਰਾੜ ਸਾਹਿਬ, (ਸਰਦਾਰ ਅਵਤਾਰ ਸਿੰਘ ਬਰਾੜ ਵੱਲ ਇਸ਼ਾਰਾ) ਮੈਂ ਗਵਰਨਰ ਦੀ ਸਪੀਚ ਤੇ ਬੋਲਦੇ ਹੋਏ ਵੀ ਕਿਹਾ ਸੀ ਕਿ ਤੁਹਾਡੇ ਵਿੱਚ 80% ਲੋਕ ਟੇਂਟਡ ਹਨ ਅਤੇ ਕੇਵਲ 20% ਹੀ ਸੱਚੇ-ਸੁੱਚੇ ਲੋਕ ਆਏ ਹਨ। ਮੈਂ ਕਹਿੰਦਾ ਹਾਂ ਕਿ ਤੁਸੀ ਕੋਈ ਕਸਰ ਨਹੀਂ ਛੱਡੀ, ਕਿਹੜੀ ਗਲਤ ਚੀਜ਼ ਹੈ ਜਿਹੜੀ ਤੁਸੀਂ ਨਹੀਂ ਕੀਤੀ ? ਕੀ ਤੁਸੀਂ ਲੁੱਟ ਨਹੀਂ ਪਾਈ? ਸਕੂਲ ਵੇਚੇ, ਕਾਲਜ ਵੇਚੇ। ਤੁਹਾਡੇ ਵੇਲੇ ਹਰ ਚੀਜ਼ ਦਾ ਮੁੱਲ ਪਾਇਆ ਜਾਂਦਾ ਸੀ। ਕੀ ਸਿਟੀ-ਸਕੈਮ ਨਹੀਂ ਹੋਇਆ ? (ਵਿਘਨ) ਜਿੰਨਾ ਮਰਜ਼ੀ ਬੋਲੀ ਜਾਓ, ਮੈਨੂੰ ਕੋਈ ਫ਼ਰਕ ਨਹੀਂ ਪੈਂਦਾ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਇੱਥੇ ਬੈਠੇ ਨਹੀਂ ਹਨ, ਇਸ ਲਈ ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਬੇਨਤੀ ਕਰਾਂਗਾ ਕਿ ਅੱਜ ਬਟਾਲੇ ਦਾ ਜਿਹੜਾ ਇੰਡਸਟਰੀਅਲ ਟਾਊਨ ਹੈ ਜਿਸ ਨੂੰ ਕਿਸੇ ਜ਼ਮਾਨੇ ਵਿੱਚ ਮਾਨਚੈਸਟਰ ਕਿਹਾ ਜਾਂਦਾ ਸੀ, ਉੱਥੇ ਅੱਜ ਲੋਕ ਧੱਕੇ ਖਾਂਦੇ ਫਿਰਦੇ ਹਨ। ਉੱਥੇ ਕਿਸੇ ਚੀਜ਼ ਦੀ ਅਵੇਲੇ-ਬਿਲਟੀ ਨਹੀਂ। ਇਹ ਵਾਰ-ਵਾਰ ਕਹਿ ਰਹੇ ਹਨ ਕਿ ਲੋਹੇ ਦੀਆਂ ਕੀਮਤਾਂ ਵੱਧ ਗਈਆਂ। ਇਹ ਕਿਸ ਨੇ ਵਧਾਈਆਂ ? ਇਹ ਬਜਟ ਤੋਂ ਦੂਜੇ ਦਿਨ ਵਧੀਆਂ ਹਨ। ਇਸ ਸਭ ਦੇ ਬਾਵਜੂਦ ਤੁਹਾਨੂੰ ਪੰਜਾਬ ਸਰਕਾਰ ਦਾ ਥੈਂਕਫੁੱਲ ਹੋਣਾ ਚਾਹੀਦਾ ਹੈ ਕਿ ਅਸੀਂ ਨਾਕੇ ਲਗਾਏ। ਇਨ੍ਹਾਂ ਨਾਕਿਆਂ ਵਿਚ ਕਿਸੇ ਨੂੰ ਕਿਹਾ ਕੁਝ ਨਹੀਂ, ਨਾ ਕਿਸੇ ਦਾ ਚਲਾਨ ਕੀਤਾ ਅਤੇ ਨਾ ਕਿਸੇ ਨੂੰ ਹੈਰਾਸ ਕੀਤਾ, ਨਾ ਖਰਾਬ ਕੀਤਾ। ਕੇਵਲ ਇਹ ਕੀਤਾ ਕਿ ਜਿਹੜੇ ਵੀ ਟਰੱਕ ਸਰੀਆ ਲੈ ਕੇ ਜਾਂਦੇ ਸਨ, ਉਨ੍ਹਾਂ ਕੋਲੋਂ ਬਿਲਟੀ ਲੈ ਕੇ ਉਸ ਦੀ ਫੋਟੋ ਕਾਪੀ ਕਰਕੇ ਕੋਲ ਰੱਖ ਲੈਂਦੇ ਸੀ ਤਾਂ ਕਿ ਪਰਾਪਰ ਰਿਕਾਰਡ ਰਹਿ ਸਕੇ।...

**ਮਾਨਯੋਗ ਡਿਪਟੀ ਸਪੀਕਰ** : ਕਿਰਪਾ ਕਰਕੇ ਵਾਈਂਡ-ਅੱਪ ਕਰੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਬੱਸ, ਮੈਂ ਦੋ ਮਿੰਟ ਹੀ ਲੈਣੇ ਹਨ। ਇਸ ਨਾਲ, ਡਿਪਟੀ ਸਪੀਕਰ ਸਾਹਿਬ, ਇਹ ਹੋਇਆ ਕਿ 2000-2500 ਪ੍ਰਤੀ ਟਨ ਰੇਟ ਘੱਟ ਗਿਆ ਸੀ। ਅੱਜ ਕਹਿੰਦੇ ਹੋ ਕਿ ਟੈਕਸ ਹਟਾ ਦਿਉ ਜੀ। ਇਹ ਐਂਟਰੀ ਟੈਕਸ ਹਟਾਉਣਾ ਨਹੀਂ ਚਾਹੀਦਾ। ਅੱਜ ਹਰਿਆਣਾ ਵੀ ਐਂਟਰੀ ਟੈਕਸ ਲਗਾਉਣ ਦੀ ਤਿਆਰੀ ਵਿੱਚ ਹੈ ਤਾਂ ਕਿ ਜੋ ਲੋਕ ਟੈਕਸ ਇਵੇਜ਼ਨ ਕਰਦੇ ਹਨ, ਉਨ੍ਹਾਂ ਨੂੰ ਫੜ੍ਹਿਆ ਜਾ ਸਕੇ। ਇਸ ਚੋਰੀ ਨੂੰ ਰੋਕਣ ਲਈ ਹੀ ਐਂਟਰੀ ਟੈਕਸ ਲਗਾਇਆ ਗਿਆ ਹੈ.....

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਟਾਈਮ ਖਤਮ ਹੈ ਜੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਇਹ ਐਂਟਰੀ ਟੈਕਸ ਹਟਾਉਣਾ ਨਹੀਂ ਚਾਹੀਦਾ......

| *1.15 ਵਜੇ ਬਾਅਦ ਦੁਪਹਿਰ | (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

**[ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ]**

ਸਪੀਕਰ ਸਾਹਿਬ, ਐਂਟਰੀ ਟੈਕਸ ਬਾਰੇ ਇੱਕ ਗੱਲ ਵਰਨਣਯੋਗ ਹੈ ਕਿ ਐਂਟਰੀ ਟੈਕਸ ਕੋਈ ਨਵਾਂ ਟੈਕਸ ਨਹੀਂ ਹੈ। ਇਹ 4% ਵੈਟ ਹੀ ਹੈ। ਫਰਕ ਕੇਵਲ ਇਤਨਾ ਹੈ ਕਿ ਉਹ ਪਹਿਲਾਂ ਲੈ ਲਿਆ ਜਾਂਦਾ ਹੈ ਅਤੇ ਬਾਅਦ ਵਿੱਚ ਵਾਪਸ ਕੀਤਾ ਜਾਂਦਾ ਹੈ। ਇਸ ਦੇ ਨਾਲ ਹੀ ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਬਰਾੜ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤੁਹਾਡੇ ਸਮੇਂ ਜਿਨ੍ਹਾਂ ਐਮ.ਐਲ.ਏਜ਼ ਨੇ ਲੋਕਾਂ ਤੇ ਧੱਕੇ ਕੀਤੇ ਹਨ, ਮਾਲ ਲੁਟਿਆ ਹੈ, ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕੀਤਾ, ਉਨ੍ਹਾਂ ਲੋਕਾਂ ਨੂੰ ਬੇਨਕਾਬ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਪਤਾ ਲੱਗ ਸਕੇ ਕਿ ਉਹ ਲੋਕਾਂ ਦੇ ਗੁਨਾਹਗਾਰ ਹਨ। ਲੋਕਾਂ ਨੂੰ ਲੁੱਟ ਕੇ ਆਪਣਾ ਘਰ ਭਰਨ ਲਈ ਉਹ ਗੁਨਾਹਗਾਰ ਹਨ। ਬਹੁਤ-ਬਹੁਤ ਧੰਨਵਾਦ।

**ਸਰਦਾਰ ਈਸ਼ਰ ਸਿੰਘ (ਕੂੰਮਕਲਾਂ, ਐਸ. ਸੀ)**. : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਤਿਕਾਰਯੋਗ ਸਪੀਕਰ ਸਾਹਿਬ, ਸਾਡੇ ਬਹੁਤ ਹੀ ਕਾਬਲ ਫਾਇਨਾਂਸ ਮਨਿਸਟਰ ਜੀ ਨੇ ਜੋ ਬਜਟ ਸਦਨ ਵਿਚ ਪੇਸ਼ ਕੀਤਾ ਹੈ, ਮੈਂ ਬਹੁਤ ਵਰਕੇ ਪਲਟਾ ਕੇ ਦੇਖ ਲਏ ਹਨ, ਪਤਾ ਨਹੀਂ ਇਨ੍ਹਾਂ ਦੀ ਕਿਹੜੀ ਮਜਬੂਰੀ ਸੀ ਕਿ ਪੰਜਾਬ ਦੇ ਲੋਕਾਂ ਦੀਆਂ ਜੋ ਭਾਵਨਾਵਾਂ ਸਨ ਜਾਂ ਪੰਜਾਬ ਜੋ ਚਾਹੁੰਦਾ ਸੀ, ਇਹ ਉਹ ਨਹੀਂ ਦੇ ਸਕੇ। ਕੱਲ੍ਹ ਹੀ 'ਇੰਗਲਿਸ਼ ਟ੍ਰਿਬਿਊਨ' ਵਿਚ ਆਇਆ ਹੈ ਕਿ ਨੈਸ਼ਨਲ ਪਲਾਨਿੰਗ ਕਮਿਸ਼ਨ ਵੱਲੋਂ ਇੱਕ ਰਿਪੋਰਟ ਆਈ ਹੈ ਜੋ ਕਿ 11ਵੀਂ ਪਲਾਨ ਦੇ ਸਬੰਧ ਵਿੱਚ ਹੈ। ਉਸ ਵਿਚ ਸਾਡੇ ਪੰਜਾਬ ਦੀ ਇਕਨਾਮਿਕ ਗਰੋਥ 5.9% ਦੱਸੀ ਗਈ ਹੈ। ਨਾਲ ਹੀ ਇਹ ਵੀ ਦਰਸਾਇਆ ਗਿਆ ਹੈ ਕਿ ਸੂਬਾ ਹਰਿਆਣੇ ਦੀ ਇਕਨਾਮਿਕ ਗਰੋਥ 11% ਹੈ ਜੋ ਸਾਡੇ ਵਿੱਚੋਂ ਵੰਡਿਆ ਗਿਆ ਹੈ। ਇਸ ਦੇ ਨਾਲ ਹੀ ਹਿਮਾਚਲ ਪ੍ਰਦੇਸ਼ ਦੀ ਗਰੋਥ 9% ਦਰਸਾਈ ਗਈ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਮੁੱਖ ਰੱਖ ਕੇ ਸਰਕਾਰ ਦੀ ਬਹੁਤ ਵੱਡੀ ਜ਼ੁੰਮੇਵਾਰੀ ਬਣ ਜਾਂਦੀ ਹੈ ਕਿ ਸਾਡੇ ਪੰਜਾਬ ਨੂੰ ਵਿਕਾਸ ਪੱਖੋਂ, ਇਕਨਾਮੀਕਲੀ ਮਜ਼ਬੂਤ ਕੀਤਾ ਜਾਵੇ।

ਬਜਟ ਵਿੱਚ ਕਿਸਾਨੀ ਬਾਰੇ, ਵਪਾਰੀ ਵਰਗ ਬਾਰੇ, ਵੀਕਰ ਸੈਕਸ਼ਨ ਬਾਰੇ, ਸਨਅਤਕਾਰਾਂ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ ਪਰ, ਸਪੀਕਰ ਸਾਹਿਬ, ਇਸ ਹਾਊਸ ਵਿੱਚ ਅਸੀਂ ਸਾਰੇ ਸਤਿਕਾਰਯੋਗ ਮੈਂਬਰ ਚੁਣ ਕੇ ਆਏ ਹੋਏ ਹਾਂ। ਇਸ ਨਾਲ ਜਿੱਥੇ ਸਰਕਾਰ ਦੀ ਜ਼ੁੰਮੇਵਾਰੀ ਬਣਦੀ ਹੈ ਉਥੇ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਦੀ ਵੀ ਜ਼ੁੰਮੇਵਾਰੀ ਬਣਦੀ ਹੈ ਕਿ ਅਸੀਂ ਪੰਜਾਬ ਲਈ ਕੋਈ ਯੋਗਦਾਨ ਪਾਈਏ। ਇਹ ਗੱਲ ਕਹਿ ਕੇ ਖਹਿੜਾ ਛੁਡਾਉਣਾ ਕਿ ਪਹਿਲੀ ਸਰਕਾਰ ਕੁਝ ਨਹੀਂ ਕਰ ਸਕੀ, ਠੀਕ ਨਹੀਂ। ਪਹਿਲੀ ਸਰਕਾਰ ਨੇ ਜੋ ਕਰਨਾ ਸੀ, ਉਹ ਕੀਤਾ। ਅੱਜ ਦੇ ਸਮੇਂ ਵਿੱਚ ਪੰਜਾਬ ਮੰਗ ਕਰਦਾ ਹੈ ਕਿ ਸਰਕਾਰ ਨੂੰ ਆਪਣੀ ਜ਼ੁੰਮੇਵਾਰੀ ਤੋਂ ਪਿੱਛੇ ਨਹੀਂ ਹਟਣਾ ਚਾਹੀਦਾ। ਪੰਜਾਬ ਦੀ ਇਕਾਨਮੀ ਖੇਤੀਬਾੜੀ ਤੇ ਨਿਰਭਰ ਕਰਦੀ ਹੈ। ਅੱਜ ਕਿਸਾਨ ਦੀ ਆਰਥਿਕਤਾ ਨੂੰ ਸੁਧਾਰਨ ਵਾਸਤੇ ਭਾਰਤ ਸਰਕਾਰ ਵਲੋਂ ਸਤਿਕਾਰਯੋਗ ਡਾਕਟਰ ਮਨਮੋਹਨ ਸਿੰਘ ਜੀ ਨੇ ਜੋ ਬਜਟ ਵਿੱਚ ਰਿਲੀਫ ਦਿੱਤਾ ਹੈ, ਕਰਜ਼ਾ ਮਾਫੀ ਦੀ ਗੱਲ ਕੀਤੀ ਹੈ ਉਹ ਬਹੁਤ ਹੀ ਸ਼ਲਾਘਾਜਨਕ ਹੈ। ਮੈਂ ਉਸ ਲਈ ਧੰਨਵਾਦ ਕਰਦਾ ਹਾਂ ਅਤੇ ਹਾਊਸ ਨੂੰ ਵੀ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ ਕਿਉਂਕਿ ਟਰੇਜ਼ਰੀ ਬੈਂਚਿਜ਼ ਵੱਲੋਂ ਬਹੁਤ ਵਾਰੀ ਗੱਲ ਆਈ ਹੈ ਕਿ ਪੰਜਾਬ ਦੇ ਕਿਸਾਨ ਨਾਲ ਧੋਖਾ ਕੀਤਾ ਗਿਆ ਹੈ, ਫਰਾਡ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਕਿਸਾਨ ਸਾਡੇ ਹਿੰਦੁਸਤਾਨ ਦਾ ਅਜ਼ਾਦ ਨਾਗਰਿਕ ਹੈ। ਉਸ ਲਈ ਵੀ ਭਾਰਤ ਸਰਕਾਰ ਨੇ ਸੋਚਿਆ ਹੈ ਅਤੇ ਬਹੁਤ ਵਧੀਆ ਕੀਤਾ

ਹੈ। ਇਹ ਉਨ੍ਹਾਂ ਦਾ ਫਰਜ਼ ਬਣਦਾ ਸੀ। ਉਨ੍ਹਾਂ ਦੀ ਡਿਊਟੀ ਸੀ। ਪਰ ਨਾਲ ਹੀ ਸਾਡੀ ਵੀ ਜ਼ੁੰਮੇਵਾਰੀ ਹੈ। ਅਸੀਂ ਵੀ ਆਪਣੀ ਬਣਦੀ ਡਿਊਟੀ ਨਿਭਾਈਏ। ਸਰਕਾਰ ਦੀ, ਟਰੇਜ਼ਰੀ ਬੈਂਚਿਜ਼ ਦੀ ਵੀ ਡਿਊਟੀ ਬਣਦੀ ਹੈ ਕਿ ਉਹ ਆਪਣੀ ਡਿਊਟੀ ਨਿਭਾਉਣ।

ਸਤਿਕਾਰਯੋਗ ਸਪੀਕਰ ਸਾਹਿਬ, ਪਿੰਡਾਂ ਵਿੱਚ 70% ਅਬਾਦੀ ਰਹਿੰਦੀ ਹੈ। ਇਸ ਵਿਚ ਸਾਡੇ ਗਰੀਬ ਪਰਿਵਾਰ, ਵੀਕਰ ਸੈਕਸ਼ਨ ਦੇ ਲੋਕ ਰਹਿੰਦੇ ਹਨ ਜਿਨ੍ਹਾਂ ਵਿੱਚ ਐਸ.ਸੀ. ਲੋਕ, ਪਛੜੀਆਂ ਸ਼੍ਰੇਣੀਆਂ ਦੇ ਲੋਕ, ਓ.ਬੀ.ਸੀ. ਤੇ ਘੱਟ ਗਿਣਤੀ ਦੇ ਲੋਕ ਰਹਿੰਦੇ ਹਨ। ਇਹ ਖੇਤੀਬਾੜੀ ਨਾਲ ਡਾਇਰੈਕਟ ਰਿਲੇਟਿਡ ਹਨ। ਉਨ੍ਹਾਂ ਦੀ ਚਿੰਤਾ ਕਰਨੀ ਯੋਗ ਹੈ। ਉਹ ਜ਼ਲਾਲਤ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ। ਉਨ੍ਹਾਂ ਦੇ ਸਬੰਧ ਵਿੱਚ ਸਾਡੇ ਪੰਜਾਬ ਰਾਜ ਵੱਲੋਂ ਕਿਸਾਨ ਕਮਿਸ਼ਨ ਦੀ ਤਰਫ ਤੋਂ, ਪੰਜਾਬੀ ਯੂਨੀਵਰਸਿਟੀ ਵੱਲੋਂ ਇੱਕ ਸਰਵੇ ਕਰਵਾਇਆ ਗਿਆ ਸੀ। ਇਸ ਦੀ ਰਿਪੋਰਟ ਪਿਛਲੇ ਸਮੇਂ ਅਖ਼ਬਾਰਾਂ ਵਿੱਚ ਆਈ ਹੈ। ਸਾਰੇ ਮੈਂਬਰ ਸਾਹਿਬਾਨ ਨੂੰ ਪਤਾ ਵੀ ਹੋਣਾ ਹੈ ਤੇ ਪੜ੍ਹੀ ਵੀ ਹੋਣੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦੇ 12 ਜ਼ਿਲ੍ਹਿਆਂ ਦਾ ਸਰਵੇ ਕੀਤਾ ਹੈ ਜਿਨ੍ਹਾਂ ਵਿਚੋਂ ਮਾਝੇ ਵਿੱਚੋਂ ਤਿੰਨ, ਦੁਆਬੇ ਵਿੱਚੋਂ ਦੋ ਤੇ ਮਾਲਵੇ ਵਿੱਚੋਂ ਸੱਤ ਜ਼ਿਲ੍ਹੇ ਹਨ। ਇਸ ਵਿਚ 36 ਪਿੰਡ ਕਵਰ ਕੀਤੇ ਹਨ। ਰਿਪੋਰਟ ਵਿਚ ਦੱਸਿਆ ਹੈ ਕਿ ਪਿੰਡਾਂ ਦੀ ਗਰੀਬ ਵਸੋਂ ਵੀਕਰ ਸੈਕਸ਼ਨ ਦੇ 70% ਲੋਕ ਕਰਜ਼ੇ ਥੱਲੇ ਹਨ। ਉਨ੍ਹਾਂ ਦੀ ਆਰਥਿਕ ਤੇ ਸਮਾਜਿਕ ਹਾਲਤ ਤਰਸਯੋਗ ਹੈ। ਉਨ੍ਹਾਂ ਦੀ ਰਹਿਣੀ-ਸਹਿਣੀ ਠੀਕ ਨਹੀਂ। ਰੁਜ਼ਗਾਰ ਦੇ ਮੌਕੇ ਬਹੁਤ ਘੱਟ ਹਨ ਕਿਉਂਕਿ ਮਸ਼ੀਨੀਕਰਨ ਨਾਲ ਖੇਤ ਮਜ਼ਦੂਰਾਂ ਦਾ ਰੁਜ਼ਗਾਰ ਦਾ ਸਮਾਂ ਘੱਟ ਗਿਆ ਹੈ। ਰਿਪੋਰਟ ਮੁਤਾਬਕ 32% ਲੋਕ ਐਸੇ ਹਨ ਜਿਨ੍ਹਾਂ ਨੂੰ ਇੱਕ ਮਹੀਨੇ ਵਿੱਚ ਅੱਠ-ਨੌਂ ਦਿਨ ਕੰਮ ਮਿਲਦਾ ਹੈ। ਤਕਰੀਬਨ 67% ਐਸੇ ਲੋਕ ਹਨ ਜਿਨ੍ਹਾਂ ਦੀ ਆਮਦਨ 1500 ਰੁਪਏ ਮਹੀਨਾ ਤੋਂ ਘੱਟ ਹੈ। ਇੰਨੀ ਤਰਸਯੋਗ ਹਾਲਤ ਹੈ। ਪਿੰਡਾਂ ਦੇ ਇਨ੍ਹਾਂ ਗਰੀਬ ਪਰਿਵਾਰਾਂ ਦਾ ਖੇਤੀਬਾੜੀ ਨਾਲ ਸਬੰਧ ਹੋਣ ਕਰਕੇ ਉਨ੍ਹਾਂ ਦੀ ਰੋਜ਼ੀ-ਰੋਟੀ ਕਮਾਉਣ ਲਈ ਕੋਈ ਟਾਈਮ ਨਿਸ਼ਚਿਤ ਨਹੀਂ ਹੈ। ਇੰਡਸਟਰੀ ਵਿੱਚ ਤਾਂ ਅੱਠ ਘੰਟੇ ਦਾ ਫਿਕਸ ਟਾਈਮ ਹੁੰਦਾ ਹੈ, ਜੇਕਰ ਅੱਠ ਘੰਟੇ ਤੋਂ ਵੱਧ ਟਾਈਮ ਲੱਗੇ ਤਾਂ ਓਵਰ ਟਾਈਮ ਮਿਲੇਗਾ। ਲੇਕਿਨ ਖੇਤੀਬਾੜੀ ਵਿੱਚ ਅੱਠ ਘੰਟੇ ਵੀ ਲੱਗ ਸਕਦੇ ਹਨ, 12 ਘੰਟੇ ਵੀ ਲੱਗ ਸਕਦੇ ਹਨ ਅਤੇ ਉਸ ਤੋਂ ਵੱਧ ਟਾਈਮ ਵੀ ਲੱਗ ਸਕਦਾ ਹੈ ਪਰ ਮਿਹਨਤਾਨਾ ਉਨੰਾਂ ਹੀ ਮਿਲਣਾ ਹੈ ਜਿੰਨਾਂ ਨਿਸ਼ਚਿਤ ਕੀਤਾ ਗਿਆ ਹੈ। ਅੱਜ ਤੱਕ ਜਿੰਨੀਆਂ ਵੀ ਸਰਕਾਰਾਂ ਆਈਆਂ ਹਨ, ਕਿਸੇ ਨੇ ਉਸ ਮਜ਼ਦੂਰ ਦੀ ਦਿਹਾੜੀ ਵਧਾਉਣ ਬਾਰੇ ਕੋਈ ਉਪਰਾਲਾ ਨਹੀਂ ਕੀਤਾ ਹੈ।

ਸਪੀਕਰ ਸਾਹਿਬ, ਜੇਕਰ ਪੜ੍ਹਾਈ ਦੇ ਮੁਤੱਲਕ ਦੇਖਿਆ ਜਾਵੇ ਤਾਂ ਉਸ ਰਿਪੋਰਟ ਦੇ ਮੁਤਾਬਿਕ 69% ਪਿੰਡਾਂ ਦੇ ਵਸਨੀਕਾਂ ਵਿੱਚੋਂ ਪੂਰੇ ਪਿੰਡ ਵਿੱਚ ਕੋਈ ਦਸਵੀਂ ਪਾਸ ਨਹੀਂ ਹੈ ਅਤੇ 90% ਜਿਹੜੇ ਗਰੀਬ ਪਰਿਵਾਰ ਹਨ, ਉਨ੍ਹਾਂ ਵਿਚੋਂ ਕੋਈ ਪਰਿਵਾਰ ਦਸਵੀਂ ਪਾਸ ਨਹੀਂ ਹੈ। ਜੇ ਸਿੱਖਿਆ ਦੀ ਹਾਲਤ ਇੰਨੀ ਮਾੜੀ ਹੈ ਤਾਂ ਸਰਕਾਰੀ ਨੌਕਰੀ ਦਾ ਕੋਈ ਹੀਲਾ-ਵਸੀਲਾ ਹੋ ਹੀ ਨਹੀਂ ਸਕਦਾ। ਸਰਕਾਰੀ ਅਦਾਰਿਆਂ ਵਿੱਚ ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਬੱਚਾ ਜਾ ਹੀ ਨਹੀਂ ਸਕਦਾ। ਪਿੰਡਾਂ ਵਿੱਚ ਸਰਕਾਰ ਨੇ ਆਦਰਸ਼ ਸਕੂਲ ਖੋਲ੍ਹਣ ਦਾ ਫੈਸਲਾ ਕੀਤਾ ਹੈ। ਇਸ ਵਾਸਤੇ 50 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਥੇ ਇਹ ਵੀ ਕਿਹਾ ਗਿਆ ਹੈ ਕਿ ਗਰੀਬ ਪਰਿਵਾਰਾਂ ਦੇ ਇੰਟੈਲੀਜੈਂਟ ਬੱਚੇ ਉਥੇ ਦਾਖਲ ਹੋਣਗੇ ਪਰ ਜੇਕਰ ਬੱਚਿਆਂ ਨੂੰ ਪੜ੍ਹਨ ਦਾ ਮੌਕਾ ਹੀ ਨਹੀਂ ਮਿਲੇਗਾ ਤਾਂ ਸੁਧਾਰ ਨਹੀਂ ਹੋਵੇਗਾ। ਉਨ੍ਹਾਂ ਬੱਚਿਆਂ

[ਸਰਦਾਰ ਈਸ਼ਰ ਸਿੰਘ]

ਨੂੰ ਜਿਨ੍ਹਾਂ ਨੂੰ ਉਥੇ ਦਾਖਲਾ ਮਿਲਣਾ ਹੈ, ਉਨ੍ਹਾਂ ਦੀ ਆਮਦਨ ਦਾ ਕੋਈ ਹੀਲਾ-ਵਸੀਲਾ ਹੀ ਨਹੀਂ ਹੈ। ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਨੂੰ ਅਤੇ ਸਤਿਕਾਰ ਯੋਗ ਟਰੈਜ਼ਰੀ ਬੈਂਚਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਲੋਕਾਂ ਦਾ ਬਹੁਤ ਵੱਡਾ ਯੋਗਦਾਨ ਹੈ। ਅੱਜ ਗਲੋਬਲਾਈਜੇਸ਼ਨ ਹੋ ਗਈ ਹੈ। ਅੱਜ ਕੰਪਿਊਟਰ ਯੁੱਗ ਵਿੱਚ ਅਸੀਂ ਜੀਅ ਰਹੇ ਹਾਂ ਅਤੇ ਮੈਂ ਸਮਝਦਾ ਹਾਂ ਕਿ ਸਾਡੇ ਇਹ ਪਰਿਵਾਰ ਦੁਨੀਆਂ ਦੀ ਦੌੜ ਵਿੱਚ ਪਿੱਛੇ ਰਹਿ ਜਾਣਗੇ। ਇਹ ਸਰਕਾਰ ਦੀ ਡਿਊਟੀ ਬਣਦੀ ਹੈ ਕਿ ਇਨ੍ਹਾਂ ਲੋਕਾਂ ਬਾਰੇ ਵਿਚਾਰ ਕਰਕੇ ਇਸ ਬਜਟ ਵਿੱਚ ਕੁਝ ਦੱਸਦੇ। ਸਪੀਕਰ ਸਾਹਿਬ, ਬਜਟ ਵਿੱਚ ਇੱਕ ਸਪੈਸ਼ਲ ਕੰਪੋਨੈਂਟ ਪਲਾਨ ਹੈ, ਜਿਹੜੀ ਕਿ ਪਿਛਲੇ ਸਾਲ 1330 ਕਰੋੜ ਰੁਪਏ ਸੀ ਅਤੇ ਇਸ ਸਾਲ ਇਹ 1792 ਕਰੋੜ ਰੁਪਏ ਹੈ। ਇਸ ਵਿੱਚ ਭਾਰਤ ਸਰਕਾਰ ਵੱਲੋਂ 70% ਅਤੇ ਸਟੇਟ ਗੌਰਮਿੰਟ ਦਾ 30% ਸ਼ੇਅਰ ਪੈਂਦਾ ਹੈ। ਭਾਰਤ ਸਰਕਾਰ ਦੀਆਂ ਹਦਾਇਤਾਂ ਵਿੱਚ ਕਿਹਾ ਗਿਆ ਹੈ ਜਿੰਨੀ ਐਸ.ਸੀ. ਵਰਗ ਦੀ ਪਾਪੂਲੇਸ਼ਨ ਹੈ, ਉਸ ਮੁਤਾਬਿਕ ਪ੍ਰੋਵੀਜ਼ਨ ਕਰੋ। ਸਤਿਕਾਰਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਉਹ ਤਾਂ ਕਰ ਦਿੱਤਾ ਹੈ। ਬਿਲਕੁੱਲ 28.85% ਐਸ. ਸੀ. ਲੋਕਾਂ ਦੀ ਪਾਪੂਲੇਸ਼ਨ ਵਾਸਤੇ 28.85% ਦੇ ਹਿਸਾਬ ਨਾਲ 1792 ਕਰੋੜ ਰੁਪਏ ਦਾ ਵਾਧਾ ਕਰ ਦਿੱਤਾ ਹੈ ਪਰ, ਸਪੀਕਰ ਸਾਹਿਬ, ਮੈਂ ਆਪ ਰਾਹੀਂ ਸਤਿਕਾਰਯੋਗ ਫਾਈਨਾਂਸ ਮਨਿਸਟਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਭਾਰਤ ਸਰਕਾਰ ਦੀ ਸੋਸ਼ਲ ਜਸਟਿਸ ਐਂਡ ਇਪਲਾਇਮੈਂਟ ਮਨਿਸਟਰੀ ਅਤੇ ਨੈਸ਼ਨਲ ਕਮਿਸ਼ਨ ਫਾਰ ਸ਼ਡਿਊਲਡ ਕਾਸਟ ਨੇ ਨਾਲ ਇਹ ਵੀ ਹਦਾਇਤ ਕੀਤੀ ਹੈ ਕਿ ਇਹ ਸਾਰਾ ਪੈਸਾ ਵੈਲਫੇਅਰ ਮਹਿਕਮੇ ਦੇ ਹੈੱਡ ਵਿੱਚ ਜਾਵੇ। ਵੈਲਫੇਅਰ ਮਹਿਕਮੇ ਨੇ ਆਪਣੀਆਂ ਅਲੱਗ-ਅਲੱਗ ਸਕੀਮਾਂ, ਜੋ ਗਰੀਬਾਂ ਲਈ ਬਣਾਈਆਂ ਗਈਆਂ ਹਨ, ਉਨ੍ਹਾਂ ਰਾਹੀਂ ਉਹ ਆਪ ਉਹ ਪੈਸਾ ਵੰਡਣ। ਮਹਾਂਰਾਸ਼ਟਰ ਮਾਡਲ ਦੇ ਆਧਾਰ ਉਤੇ ਸਾਰੇ ਹਿੰਦੁਸਤਾਨ ਵਿੱਚ ਇਹ ਸਕੀਮ ਚੱਲੀ ਹੈ। ਬਾਕੀ ਸਾਰੀਆਂ ਸਟੇਟਾਂ ਵਿੱਚ ਇਹ ਲਾਗੂ ਹੋ ਚੁੱਕੀ ਹੈ ਲੇਕਿਨ ਪੰਜਾਬ ਵਿੱਚ ਅਜੇ ਤੱਕ ਲਾਗੂ ਨਹੀਂ ਹੋਈ। ਇਹ ਬੜੇ ਦੁੱਖ ਦੀ ਗੱਲ ਹੈ। ਮੈਂ ਸਮਝਦਾ ਹਾਂ ਕਿ ਜੇਕਰ ਸਹੀ ਮਾਅਨਿਆਂ ਵਿੱਚ ਮਹਾਂਰਾਸ਼ਟਰ ਮਾਡਲ ਲਾਗੂ ਹੋ ਜਾਵੇ ਤਾਂ ਆਉਣ ਵਾਲੇ ਸਮੇਂ ਵਿੱਚ ਇਨ੍ਹਾਂ ਗਰੀਬ ਪਰਿਵਾਰਾਂ ਦਾ ਭਵਿੱਖ ਉੱਜਲ ਹੋਵੇਗਾ ਅਤੇ ਉਹ ਸਾਰੀ ਦੁਨੀਆਂ ਦੇ ਨਾਲ ਸ਼ਾਮਲ ਹੋ ਸਕਣਗੇ।

ਸਪੀਕਰ ਸਾਹਿਬ, ਪੜ੍ਹਾਈ ਪੱਖੋਂ ਬੜੇ ਮਾੜੇ ਹਾਲਾਤ ਹਨ, ਤਰਸਯੋਗ ਹਾਲਾਤ ਹਨ। ਪਰਿਵਾਰਾਂ ਵਿੱਚ ਕੁਝ ਐਸੇ ਭਰਾ ਹਨ, ਜਿਹੜੇ ਕਿ ਪੜ੍ਹ ਕੇ ਸਰਕਾਰੀ ਅਹੁਦਿਆਂ ਤੇ ਬਿਰਾਜਮਾਨ ਹਨ। ਉਨ੍ਹਾਂ ਦੀ ਪਰਮੋਸ਼ਨ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਭਾਰਤ ਸਰਕਾਰ ਦੀ 85ਵੀਂ ਅਮੈਂਡਮੈਂਟ, ਜੋ ਕਿ ਬੜੀ ਮੁਸ਼ਕਲ ਨਾਲ ਸਰਕਾਰ ਨੇ ਕੀਤੀ ਹੈ, ਉਸ ਵਾਸਤੇ ਸੁਪਰੀਮ ਕੋਰਟ ਵੀ ਜਾਣਾ ਪਿਆ। ਸੁਪਰੀਮ ਕੋਰਟ ਦੀਆਂ ਹਦਾਇਤਾਂ ਹੋਈਆਂ ਅਤੇ ਬੜੀ ਮੁਸ਼ਕਲ ਨਾਲ ਉਹ ਲਾਗੂ ਹੋਈ ਲੇਕਿਨ ਅੱਜ ਤੱਕ ਉਹ ਸਹੀ ਮਾਅਨਿਆਂ ਵਿੱਚ ਇੰਪਲੀਮੈਂਟ ਨਹੀਂ ਹੋ ਸਕੀ। ਜਿਹੜੇ ਐਸ. ਸੀਜ਼ ਨਾਲ ਸਬੰਧਤ ਕਰਮਚਾਰੀ ਹਨ ਉਨ੍ਹਾਂ ਦੀਆਂ ਪਰਮੋਸ਼ਨਾਂ ਰੁਕੀਆਂ ਪਈਆਂ ਹਨ। ਅੱਜ ਸ਼ਡਿਊਲਡ ਕਾਸਟ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੇ ਚੇਅਰਮੈਨ ਸਾਹਿਬ ਵਲੋਂ ਜੋ ਰਿਪੋਰਟ ਇਸ ਸਦਨ ਵਿਚ ਪੇਸ਼ ਕੀਤੀ ਗਈ ਹੈ ਉਸ ਵਿੱਚ ਕੋਈ ਪਰਮੋਸ਼ਨਾਂ ਤੱਕ ਨਹੀਂ ਕੀਤੀਆਂ ਗਈਆਂ। ਉਸ ਵਿੱਚ ਸਿਰਫ਼ ਇੱਕ ਸ਼ਬਦ ਪਲੇਸਮੈਂਟ ਲੱਭ ਲਿਆ ਹੈ। ਪਿੱਕ ਐਂਡ ਚੂਜ਼ ਕਰਕੇ ਵੱਖ-ਵੱਖ ਡਿਪਾਰਟਮੈਂਟਾਂ ਵਿਚੋਂ ਅਲੱਗ-ਅਲੱਗ ਕਾਡਰ ਦੇ ਬੰਦਿਆਂ ਨੂੰ ਲਿਆਉਂਦੇ ਹਨ ਅਤੇ ਅਗਾਂਹ ਉਨ੍ਹਾਂ ਨੂੰ ਪਰਮੋਟ ਕੀਤਾ ਜਾਂਦਾ ਹੈ। ਇਸ ਨਾਲ ਐਸ. ਸੀਜ਼ ਨਾਲ ਸਬੰਧਤ ਕਰਮਚਾਰੀਆਂ ਦਾ ਰਿਜ਼ਰਵੇਸ਼ਨ ਦਾ ਹੱਕ

ਖੋਹ ਲਿਆ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਉਨ੍ਹਾਂ ਕਰਮਚਾਰੀਆਂ ਦਾ ਕਾਂਸਟੀਚਿਊਸ਼ਨਲੀ ਰਾਈਟ ਬਣਦਾ ਹੈ ਉਸ ਮੁਤਾਬਿਕ ਉਨ੍ਹਾਂ ਦਾ ਬਣਦਾ ਹੱਕ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਮਹਿਕਮੇ ਦੇ ਵਿੱਚ ਇਨਸਾਫ਼ ਮਿਲ ਸਕੇ। ਇਸ ਤੋਂ ਇਲਾਵਾ ਮੈਂ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿੱਚ ਜਿਹੜੇ ਗਰੀਬ ਲੋਕ ਕੰਮ ਕਰਦੇ ਹਨ ਉਨ੍ਹਾਂ ਨੂੰ 8, 10 ਜਾਂ 12 ਘੰਟੇ ਤੱਕ ਕੰਮ ਕਰਨਾ ਪੈਂਦਾ ਹੈ ਉਨ੍ਹਾਂ ਦੇ ਲਈ ਸਮਾਂ 8 ਘੰਟੇ ਦਾ ਨਿਸ਼ਚਿਤ ਕੀਤਾ ਜਾਵੇ ਅਤੇ ਉਨ੍ਹਾਂ ਦੀ ਉਜਰਤ 150 ਰੁਪਿਆ ਕੀਤੀ ਜਾਵੇ। ਸਪੀਕਰ ਸਾਹਿਬ, ਸਾਡੇ ਪਿੰਡਾਂ ਦੇ ਸਕੂਲਾਂ ਵਿੱਚ ਗਰੀਬ ਵਰਗ ਨਾਲ ਸਬੰਧਤ ਬੱਚੇ ਅਤੇ ਕੁਝ ਹੋਰ ਵਰਗ ਦੇ ਬੱਚੇ ਵੀ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ। ਅੱਜ ਸਰਕਾਰੀ ਸਕੂਲਾਂ ਦੀ ਹਾਲਤ ਬਹੁਤ ਮਾੜੀ ਹੈ, ਬਿਲਡਿੰਗਾਂ ਦੀ ਬਹੁਤ ਮਾੜੀ ਹਾਲਤ ਹੈ, ਉਥੇ ਟੀਚਰਾਂ ਦੀ ਬਹੁਤ ਵੱਡੀ ਘਾਟ ਹੈ, ਬਿਲਡਿੰਗਾਂ ਮੁਰੰਮਤ ਮੰਗਦੀਆਂ ਹਨ, ਨਵੀਆਂ ਬਿਲਡਿੰਗਾਂ ਦੀ ਲੋੜ ਹੈ, ਫਰਨੀਚਰ ਅਤੇ ਇਨਫਰਾਸਟ੍ਰਕਚਰ ਦੀ ਬਹੁਤ ਲੋੜ ਹੈ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰ ਸਾਹਿਬ ਕਹਿ ਰਹੇ ਹਨ ਇਹ ਪਿਛਲੇ ਸਮੇਂ ਦੀ ਗੱਲ ਹੈ। ਇਨ੍ਹਾਂ ਸਾਰੇ ਪੱਖਾਂ ਤੇ ਵੱਡਾ ਸੁਧਾਰ ਲਿਆਉਣ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀ ਵਚਨਬੱਧਤਾ ਹੈ। ਸਰਕਾਰੀ ਇਮਾਰਤਾਂ ਵਿਚ ਸੁਧਾਰ ਹੋਵੇ, ਅਧਿਆਪਕਾਂ ਦੀ ਭਰਤੀ ਹੋਵੇ ਅਤੇ ਅਧਿਆਪਕਾਂ ਦੀਆਂ ਤਰੱਕੀਆਂ ਹੋਣ, ਇਨ੍ਹਾਂ ਸਾਰਿਆਂ ਸਬੰਧੀ ਮੁਕੰਮਲ ਰੂਪ ਵਿਚ ਕਾਰਵਾਈ ਕੀਤੀ ਜਾ ਰਹੀ ਹੈ। ਜਿਥੋਂ ਤੱਕ ਸਕੂਲਾਂ ਦੇ ਇਨਫ੍ਰਾਸਟ੍ਰਕਚਰ ਨੂੰ ਅਪਗ੍ਰੇਡ ਕਰਨ ਦੀ ਗੱਲ ਹੈ, ਉਸ ਦੇ ਲਈ 142 ਕਰੋੜ ਰੁਪਏ ਰਾਖਵੇਂ ਰੱਖੇ ਗਏ ਹਨ ਅਤੇ ਇਹ ਇਸੇ ਸਾਲ ਦੇ ਵਿੱਚ ਖਰਚ ਕੀਤੇ ਜਾਣੇ ਹਨ ਅਤੇ 351 ਸਕੂਲਾਂ ਵਿੱਚ ਇਨਫ੍ਰਾਸਟ੍ਰਕਚਰ ਅਪਗ੍ਰੇਡ ਕਰਨਾ ਹੈ। ਇਨ੍ਹਾਂ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਅਸੀਂ ਚਾਰ ਸਟਰੀਮ ਕਾਮਰਸ, ਸਾਇੰਸ, ਹਿਊਮੈਨਿਟੀ ਔਰ ਵੋਕੇਸ਼ਨਲ ਚਲਾਉਣੇ ਹਨ। ਜਿਥੋਂ ਤੱਕ ਆਦਰਸ਼ ਸਕੂਲਾਂ ਦੀ ਗੱਲ ਕੀਤੀ ਹੈ ਤਾਂ ਕਿ ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਬੱਚਿਆਂ ਨੂੰ ਕੁਆਲਿਟੀ ਐਜੂਕੇਸ਼ਨ ਦਿੱਤੀ ਜਾ ਸਕੇ, ਇਹ ਬੜੀ ਸ਼ਲਾਘਾਯੋਗ ਗੱਲ ਹੈ। ਇਸ ਦੀ ਪ੍ਰਸ਼ੰਸਾ ਕੀਤੀ ਜਾਣੀ ਚਾਹੀਦੀ ਹੈ। ਇਸ ਨਾਲ ਗਰੀਬ ਬੱਚਿਆਂ ਨੂੰ ਐਡੀਸ਼ਨਲ ਫੈਸਿਲਿਟੀ ਦਿੱਤੀ ਜਾ ਰਹੀ ਹੈ, ਬੱਚਿਆਂ ਨੂੰ ਮੁਫ਼ਤ ਪੜ੍ਹਾਈ ਕਰਵਾਈ ਜਾ ਰਹੀ ਹੈ। ਇਹ ਕੋਈ ਮਾੜੀ ਗੱਲ ਨਹੀਂ ਹੈ। ਮੇਰਾ ਖਿਆਲ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੂੰ ਦਰੁੱਸਤ ਤੱਥਾਂ ਨੂੰ ਪੇਸ਼ ਕਰਕੇ ਗੱਲ ਕਰਨੀ ਚਾਹੀਦੀ ਹੈ। ਇਨ੍ਹਾਂ ਨੂੰ ਆਪਣੇ ਸਮੇਂ ਦੀ ਪ੍ਰਾਪਤੀ ਦੇ ਬਾਰੇ ਵੀ ਜ਼ਿਕਰ ਕਰਨਾ ਚਾਹੀਦਾ ਹੈ।

**ਸਰਦਾਰ ਈਸ਼ਰ ਸਿੰਘ** : ਮੈਂ ਸਿੱਖਿਆ ਦੇ ਉਤੇ ਬੋਲ ਰਿਹਾ ਸੀ......

**ਮਾਨਯੋਗ ਸਪੀਕਰ** : ਜਿਹੜਾ ਮੈਨੂੰ ਟਾਈਮ ਤੁਹਾਡੀ ਪਾਰਟੀ ਵਲੋਂ ਦਿੱਤਾ ਗਿਆ, ਉਸ ਅਨੁਸਾਰ ਤੁਹਾਡੇ ਤਿੰਨ ਮਿੰਟ ਰਹਿੰਦੇ ਹਨ। ਉਸ ਦੇ ਵਿੱਚ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਜੋ ਰਿਪੋਰਟ ਮਨਿਸਟਰੀ ਆਫ਼ ਹਿਊਮਨ ਰਿਸੋਰਸਿਜ਼ ਤੋਂ ਆਈ ਹੈ ਉਸ ਮੁਤਾਬਿਕ ਸਾਡੇ ਪਿੰਡਾਂ ਦੇ ਪ੍ਰਾਇਮਰੀ ਸਕੂਲਾਂ ਦੀ ਡਰਾਪ ਆਊਟ 23%, ਮਿਡਲ ਦੀ 34% ਅਤੇ ਮੈਟ੍ਰਿਕ ਦੀ ਡਰਾਪ ਆਊਟ 44% ਹੈ। ਇਹ ਰਿਪੋਰਟ ਸਰਕਾਰ ਵਲੋਂ ਆਈ ਹੈ। ਇਹ ਡਰਾਪ ਆਊਟ ਇੰਨ੍ਹਾ ਜ਼ਿਆਦਾ ਕਿਉਂ ਹੋ ਰਿਹਾ ਹੈ? (ਵਿਘਨ) ਪਲੀਜ਼, ਮੈਨੂੰ ਇੰਟਰਪਟ ਨਾ ਕਰੋ। ਇਹ ਜਿਹੜੀ ਡਰਾਪ ਆਊਟ ਹੋ ਰਹੀ ਹੈ ਮੈਂ ਇਸ ਨੂੰ ਰੋਕਣ ਬਾਰੇ ਆਪਣੀ ਰਾਇ ਦੇਣੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਹਰਿਆਣਾ ਰਾਜ ਵਿਚ ਬੱਚਿਆਂ ਦੀ ਡਰਾਪ ਆਊਟ ਰੇਟ ਘਟਾਉਣ ਵਾਸਤੇ ਬੱਚਿਆਂ ਲਈ ਹਾਜ਼ਰੀ ਵਜ਼ੀਫ਼ਾ ਲਾਗੂ ਕੀਤਾ ਗਿਆ ਹੈ। ਸਾਲ 1992—97 ਦੇ ਵਿੱਚ ਸਾਡੀ ਸਰਕਾਰ ਵੇਲੇ ਬੱਚਿਆਂ ਨੂੰ ਪੜ੍ਹਾਈ ਵਿਚ ਉਤਸ਼ਾਹਿਤ ਕਰਨ ਲਈ 50 ਰੁਪਏ ਵਜ਼ੀਫਾ ਸ਼ੁਰੂ ਕੀਤਾ ਗਿਆ ਸੀ ਜਿਹੜਾ ਕਿ ਅੱਜ ਵੀ ਮਿਲ ਰਿਹਾ ਹੈ। ਪਰ ਅੱਜ ਦੀ ਤਰੀਕ ਵਿੱਚ ਇਹ ਅਮਾਊਂਟ ਘੱਟ ਹੈ। ਇਸ ਲਈ ਗਰੀਬ ਪਰਿਵਾਰਾਂ ਦੇ ਪ੍ਰਾਇਮਰੀ ਕਲਾਸਾਂ ਵਿੱਚ ਪੜ੍ਹਦੇ ਬੱਚਿਆਂ ਲਈ ਘੱਟੋ-ਘੱਟ 300 ਰੁਪਿਆ ਹਾਜ਼ਰੀ ਵਜ਼ੀਫਾ ਦਿੱਤਾ ਜਾਣਾ ਚਾਹੀਦਾ ਹੈ। ਇਸ ਨਾਲ ਆਟੋਮੈਟੀਕਲੀ ਉਤਸ਼ਾਹਿਤ ਹੋ ਕੇ ਬੱਚੇ ਅੱਗੇ ਆਉਣਗੇ ਅਤੇ ਡਰਾਪ ਆਊਟ ਰੇਟ ਵਿੱਚ ਘਾਟਾ ਹੋਵੇਗਾ। ਹੁਣ ਗੱਲ ਆਦਰਸ਼ ਸਕੂਲਾਂ ਦੀ ਆਉਂਦੀ ਹੈ। ਇਨ੍ਹਾਂ ਸਕੂਲਾਂ ਵਿੱਚ ਗਰੀਬ ਦੇ ਇੰਟੈਲੀਜੈਂਟ ਬੱਚੇ ਦਾਖਲ ਹੋਣਗੇ। ਇਹ ਸਕੂਲ ਪਿੰਡਾਂ ਦੀਆਂ ਪੰਚਾਇਤੀ ਜ਼ਮੀਨਾਂ ਉਤੇ ਬਣਨਗੇ। ਇਨ੍ਹਾਂ ਜ਼ਮੀਨਾਂ ਦੀ ਕੋਈ ਕੀਮਤ ਨਹੀਂ ਮਿਲੇਗੀ ਅਤੇ ਇਹ ਕੀਮਤੀ ਜ਼ਮੀਨਾਂ ਕਿਸੇ ਸੰਗਠਨ ਨੂੰ ਦਿੱਤੀਆਂ ਜਾਣਗੀਆਂ। ਇਸ ਤਰ੍ਹਾਂ ਉਸ ਪਿੰਡ ਦੀ ਜ਼ਮੀਨ ਦਿੱਤੇ ਜਾਣ ਕਾਰਨ ਇਨਕਮ ਦਾ ਸੋਰਸ ਤਾਂ ਖ਼ਤਮ ਹੋ ਗਿਆ। ਫਿਰ ਉਹ ਡਿਵੈਲਪਮੈਂਟ ਲਈ ਪੈਸਾ ਕਿਥੋਂ ਲੈ ਕੇ ਆਉਣਗੇ ਅਤੇ ਆਪਣਾ ਸ਼ੇਅਰ ਕਿਥੋਂ ਪਾਉਣਗੇ। ਸਪੀਕਰ ਸਾਹਿਬ, ਆਟੋਮੈਟੀਕਲੀ ਕਿਸੇ ਵਕਤ ਅਜਿਹਾ ਸਮਾਂ ਆ ਜਾਵੇਗਾ ਕਿ ਇਨ੍ਹਾਂ ਸਕੂਲਾਂ ਵਿਚ ਹੋਰ ਵਰਗਾਂ ਦੇ ਬੱਚਿਆਂ ਨੂੰ ਦਾਖਲਾ ਦੇਣਾ ਪਵੇਗਾ ਅਤੇ ਗਰੀਬਾਂ ਦੇ ਬੱਚਿਆਂ ਨੂੰ ਇਨ੍ਹਾਂ ਸਕੂਲਾਂ ਦੇ ਵਿੱਚ ਦਾਖਲਾ ਨਹੀਂ ਮਿਲੇਗਾ। ਸਪੀਕਰ ਸਾਹਿਬ, ਮੈਂ ਇੱਕ ਗੱਲ ਤੁਹਾਡੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਦਿੱਲੀ ਵਿੱਚ ਸਿਹਤ ਸੇਵਾਵਾਂ ਦੇਣ ਲਈ ਭਾਰਤ ਸਰਕਾਰ ਨੇ ਵੱਡੇ-ਵੱਡੇ ਅਦਾਰਿਆਂ ਨੂੰ ਹਸਪਤਾਲ ਖੋਲ੍ਹਣ ਵਾਸਤੇ ਕਿਹਾ ਹੈ ਤਾਂ ਕਿ ਗਰੀਬਾਂ ਨੂੰ ਇਹ ਸਹੂਲਤ ਦਿੱਤੀ ਜਾ ਸਕੇ। ਉਥੇ ਵੱਡੇ-ਵੱਡੇ ਅਦਾਰਿਆਂ ਵਾਲੇ ਆਏ ਤੇ ਉਨ੍ਹਾਂ ਨੇ ਇਕ ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਜ਼ਮੀਨ ਖਰੀਦੀ ਅਤੇ ਗਰੀਬ ਲੋਕਾਂ ਦੇ ਲਈ 25 ਪ੍ਰਤੀਸ਼ਤ ਬੈਡ ਰਿਜ਼ਰਵ ਕੀਤੇ.......

**ਮਾਨਯੋਗ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਈਸ਼ਰ ਸਿੰਘ** : ਅੱਜ ਉਨ੍ਹਾਂ ਲੋਕਾਂ ਨੂੰ ਕੋਈ ਸਹੂਲਤ ਨਹੀਂ ਅਤੇ ਕੇਸ ਸੁਪਰੀਮ ਕਰੋਟ ਤੱਕ ਚਲਿਆ ਗਿਆ ਹੈ। ਇਹ ਲੜਾਈ ਲੜੀ ਜਾ ਰਹੀ ਹੈ ਕਿ ਉਨ੍ਹਾਂ ਲੋਕਾਂ ਨੂੰ 25% ਰਿਜ਼ਰਵੇਸ਼ਨ ਦਿੱਤੀ ਗਈ ਸੀ ਪਰ ਅੱਜ ਤੱਕ ਕਿਉਂ ਨਹੀਂ ਦਿੱਤੀ ਗਈ। ਜਿਹੜੇ ਆਦਰਸ਼ ਸਕੂਲਾਂ ਦੀ ਗੱਲ ਸਰਕਾਰ ਕਰਦੀ ਹੈ ਇਸ ਲਈ ਸਰਕਾਰ ਕਿਸੇ ਵੇਲੇ ਹੈਲਪਲੈਸ ਹੋਵੇਗੀ ਅਤੇ ਜਿਨ੍ਹਾਂ ਲੋਕਾਂ ਨੂੰ ਸਹੂਲਤਾਂ ਦੇਣ ਵਾਸਤੇ ਇਹ ਸਕੂਲ ਬਣਾਏ ਜਾਣਗੇ, ਉਨ੍ਹਾਂ ਨੂੰ ਸਹੂਲਤਾਂ ਨਹੀਂ ਮਿਲਣਗੀਆਂ..

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਮੇਰੇ ਖਿਆਲ ਮੁਤਾਬਿਕ ਮੇਰੇ ਮਾਨਯੋਗ ਮੈਂਬਰ ਸਾਹਿਬ ਨੇ ਆਦਰਸ਼ ਸਕੂਲ ਦੇ ਬਾਰੇ ਅਸਲ ਕੰਸੈਪਟ ਪੜ੍ਹਿਆ ਹੀ ਨਹੀਂ ਹੈ। ਇਹ ਜੋ ਦਿੱਲੀ ਦਾ ਹਵਾਲਾ ਦੇ ਰਹੇ ਹਨ ਉਥੇ ਤੇ ਇਥੇ ਦੀਆਂ ਜ਼ਮੀਨਾਂ ਦਾ ਆਪਸ ਵਿੱਚ ਜ਼ਮੀਨ-ਅਸਮਾਨ ਦਾ ਫਰਕ ਹੈ। ਦਿੱਲੀ ਵਿਖੇ

ਜ਼ਮੀਨ ਇੱਕ ਰੁਪਏ, ਦੋ ਰੁਪਏ ਗਜ਼ ਵੇਚੀਆਂ ਗਈਆਂ ਸਨ ਪਰ ਆਦਰਸ਼ ਸਕੂਲ ਵਾਸਤੇ ਪੰਜਾਬ ਸਰਕਾਰ ਦਾ ਜੋ ਕੰਸੈਪਟ ਹੈ ਉਸ ਮੁਤਾਬਿਕ ਪੰਜਾਬ ਸਰਕਾਰ ਆਦਰਸ਼ ਸਕੂਲ ਬਣਾ ਕੇ ਦੂਸਰੀਆਂ ਪਾਰਟੀਆਂ ਨੂੰ ਲੁੱਕ ਆਫ਼ਟਰ ਕਰਨ ਵਾਸਤੇ ਦੇ ਰਹੀ ਹੈ। ਉਨ੍ਹਾਂ ਵਿੱਚ ਗਲਤ ਐਡਮਿਸ਼ਨ ਵਾਲੀ ਕੋਈ ਗੱਲਬਾਤ ਨਹੀਂ ਹੈ, ਐਡਮਿਸ਼ਨ ਤਾਂ ਸਕੂਲ ਦੇ ਸਟਾਫ਼ ਵਲੋਂ ਕੀਤੀ ਜਾਣੀ ਹੈ। ਇਹ ਪੂਰਾ ਕੰਸੈਪਟ ਪੜ੍ਹ ਕੇ ਟਿੱਪਣੀ ਕਰਨ ਤਾਂ ਚੰਗਾ ਹੈ। ਇਨ੍ਹਾਂ ਆਦਰਸ਼ ਸਕੂਲਾਂ ਵਿੱਚ ਅਤੇ ਦਿੱਲੀ ਵਾਲੇ ਸਕੂਲਾਂ ਜਾਂ ਹੋਟਲਾਂ ਦੇ ਵਿੱਚ ਬੜਾ ਵੱਡਾ ਫਰਕ ਹੈ। ਇਹ ਆਦਰਸ਼ ਸਕੂਲ ਸਿਰਫ਼ ਪਬਲਿਕ ਲਈ ਹਨ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਸਬੰਧੀ ਸਵਾਲ ਹਾਊਸ ਵਿਚ ਆਇਆ ਸੀ ਅਤੇ ਅੱਜ ਵੀ ਕਾਲ ਅਟੈਂਨਸ਼ਨ ਲੱਗੀ ਸੀ ਕਿ ਪੰਚਾਇਤ ਦੀਆਂ ਜ਼ਮੀਨਾਂ ਉਤੇ ਐਗਰੋ-ਬੇਸਡ ਇੰਡਸਟਰੀਜ ਲੱਗਣ ਜਾ ਰਹੀਆਂ ਹਨ, ਉਸ ਬਾਰੇ ਕੱਲ੍ਹ ਵੀ ਗੱਲ ਹੋਈ ਹੈ। ਮੈਂ ਆਪ ਜੀ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਤੁਸੀਂ ਆਦਰਸ਼ ਸਕੂਲ ਬਣਾਉਣ ਜਾ ਰਹੇ ਹੋ ਅਤੇ ਉਨ੍ਹਾਂ ਲਈ ਜਿਹੜੀਆਂ ਪੰਚਾਇਤ ਦੀਆਂ ਜ਼ਮੀਨਾਂ ਦੇਣ ਜਾ ਰਹੇ ਹੋ, ਉਨ੍ਹਾਂ ਪੰਚਾਇਤਾਂ ਦਾ ਪੱਖ ਵਾਚ ਲੈਣਾ ਅਤੇ ਪੰਚਾਇਤੀ ਜ਼ਮੀਨਾਂ ਨੂੰ ਲੈਣ ਤੋਂ ਪਹਿਲਾਂ ਉਨ੍ਹਾਂ ਨੂੰ ਪੂਰਾ ਬਣਦਾ ਕੰਪਨਸੇਸ਼ਨ ਦੇ ਕੇ ਅੱਗੇ ਤੁਰਨਾ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਇਹ ਜੋ ਬਜਟ ਪੇਸ਼ ਕੀਤਾ ਗਿਆ ਹੈ, ਇਹ ਦਿਸ਼ਾਹੀਣ ਹੈ, ਖੋਖਲਾ ਹੈ। ਮੈਂ ਇਸ ਦੇ ਨਾਲ ਬਿਲਕੁਲ ਸਹਿਮਤ ਨਹੀਂ ਹਾਂ।

**ਮਾਨਯੋਗ ਸਪੀਕਰ** : ਨੈਕਸਟ ਸਪੀਕਰ, ਕੈਪਟਨ ਬਲਬੀਰ ਸਿੰਘ ਬਾਠ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਜਿੰਨੇ ਖ਼ੂਬਸੂਰਤ ਆਦਮੀ ਉਹ ਆਪ ਹਨ, ਇਹ ਗੱਲ ਮੈਂ ਅੱਗੇ ਕਹਿਣੀ ਸੀ ਪਰ ਹੁਣੇ ਕਹਿਣ ਲੱਗਾ ਹਾਂ ਕਿ ਇਹ ਬਾਦਲ ਪਰਿਵਾਰ ਦੇ ਵਿਹੜੇ ਦਾ ਚੰਦਨ ਦਾ ਬੂਟਾ ਹੈ। (ਰੂਲਿੰਗ ਪਾਰਟੀ ਵਲੋਂ ਥੰਪਿੰਗ) ਇਸ ਨੌਜਵਾਨ ਤੋਂ ਆਸਾਂ ਤੇ ਉਮੀਦਾਂ ਹਨ। ਸਾਨੂੰ ਇਨ੍ਹਾਂ ਤੇ ਮਾਣ ਹੈ ਅਤੇ ਜੋ ਗੱਲ ਇਹ ਕਰ ਗਏ ਹਨ ਉਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ :

**ਖੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਕਦੀਰ ਸੇ ਪਹਿਲੇ**
**ਖੁਦਾ ਬੰਦੇ ਸੇ ਖੁਦ ਪੁੱਛੇ ਬਤਾ ਤੇਰੀ ਰਜ਼ਾ ਕਿਆ ਹੈ।**

ਇਹ ਇਨ੍ਹਾਂ ਦੇ ਮਨ ਦੀ ਗੱਲ ਹੈ ਕਿ ਇਹ ਪੰਜਾਬ ਦੇ ਲੋਕਾਂ ਦੇ ਲਈ, ਪੰਜਾਬ ਦੇ ਭਲੇ ਲਈ ਕੁਝ ਕਰਨਾ ਚਾਹੁੰਦੇ ਹਨ। ਚੰਗਾ ਲਗਦਾ ਹੈ ਜਦੋਂ ਇਹ ਇਹੋ ਜਿਹਾ ਕੁਝ ਬੋਲਦਾ ਹੈ। ਇੱਕ ਨੌਜਵਾਨ ਹੋਰ ਵੀ ਹੈ ਜਿਹੜਾ ਚੰਗਾ ਬੋਲਦਾ ਹੈ ਤੇ ਜਿਹੜਾ ਪਿਛੇ ਬੈਠਾ ਸੁਣ ਰਿਹਾ ਹੈ ਉਸ ਬਾਰੇ ਫਿਰ ਕਹਾਂਗਾ। ਸਪੀਕਰ ਸਾਹਿਬ, ਇਨ੍ਹਾਂ ਦੇ ਮਨ ਦੀ ਭਾਵਨਾ ਕੀ ਹੈ, ਇਹ ਸਾਰੀ ਗੱਲ ਕਰਨ ਤੋਂ ਕੀ ਭਾਵਨਾ ਹੈ ? ਪਹਿਲਾਂ ਮੈਂ ਗਿਲਾ ਕਰਦਾ ਹਾਂ ਕਿਉਂਕਿ ਮੇਰੀ ਬੋਲਣ ਦੀ ਵਾਰੀ ਕੱਲ੍ਹ ਸੀ ਪਰ ਮੈਂ ਬੋਲ ਅੱਜ ਰਿਹਾ ਹਾਂ। ਮੈਨੂੰ ਇਸ ਦਾ ਅਫ਼ਸੋਸ ਹੈ। ਮੈਂ ਕਹਿਣਾ ਤਾਂ ਟੇਢੇ-ਵਿੰਗੇ ਢੰਗ ਨਾਲ ਚਾਹੁੰਦਾ ਸੀ ਪਰ ਮੈਂ ਨਹੀਂ ਕਹਾਂਗਾ। ਸਪੀਕਰ ਸਾਹਿਬ, ਜਦੋਂ ਕਿਸੇ ਨੂੰ ਬੋਲਣ ਦਾ ਸਮਾਂ ਦਿੱਤਾ ਗਿਆ ਹੋਵੇ ਉਸ ਨੂੰ ਸਮਾਂ ਉਦੋਂ ਹੀ ਦੇਣਾ ਚਾਹੀਦਾ ਹੈ। ਮੈਂ ਮਹਿਸੂਸ

**[ਕੈਪਟਨ ਬਲਬੀਰ ਸਿੰਘ ਬਾਠ]**

ਕਰਦਾ ਹਾਂ ਕਿ ਮੇਰੇ ਨਾਲ ਜ਼ਿਆਦਤੀ ਹੋਈ ਹੈ। ਇਸ ਦੇ ਮਨ ਦੀ ਭਾਵਨਾ ਕੀ ਹੈ ਜੇ ਮੈਂ ਇਹ ਕਹਿ ਲਵਾਂ ਕਿ ਸੂਬੇ ਵਾਸਤੇ, ਸੂਬੇ ਦੇ ਲੋਕਾਂ ਵਾਸਤੇ ਇਨ੍ਹਾਂ ਦੇ ਮਨ ਵਿਚ ਦਰਦ ਹੈ ਕਿ ਮੈਂ ਕੁਝ ਕਰ ਜਾਣਾ ਹੈ, ਇਹ ਉਸ ਦਾ ਯਤਨ ਹੈ। ਇਹ ਕਹਿੰਦੇ ਕੀ ਹਨ। ਪੇਜ਼-1 ਤੇ ਕਹਿੰਦੇ ਹਨ ਕਿ ਮੇਰੇ ਸੂਬੇ ਦੇ ਲੋਕਾਂ ਦੇ ਕੁਝ ਖਵਾਬ ਹਨ, ਕੁਝ ਸੁਪਨੇ ਹਨ, ਮੈਂ ਉਨ੍ਹਾਂ ਨੂੰ ਹਕੀਕਤ ਕਰ ਜਾਵਾਂ। ਸ਼ਾਇਦ ਇਨ੍ਹਾਂ ਦੇ ਮਨ ਦੀ ਇਹ ਭਾਵਨਾ ਹੈ। ਪੈਰਾ-2 ਵਿਚ ਲਿਖਿਆ ਹੈ ਕਿ ਉਨ੍ਹਾਂ ਦੀਆਂ ਜਿਹੜੀਆਂ ਲੋੜਾਂ ਹਨ ਉਹ ਇਕੋ ਜਿਹੀਆਂ ਹਨ। ਇੱਛਾਵਾਂ ਰੱਖਣੀਆਂ ਕੋਈ ਗਲਤ ਗੱਲ ਨਹੀਂ। ਇਸ ਦੇ ਨਾਲ ਹੀ ਇਕ ਖ਼ੂਬਸੂਰਤ ਗੱਲ ਵੀ ਕਹੀ ਹੈ ਜੋ ਕਿ ਇਨ੍ਹਾਂ ਦੇ ਆਪਣੇ ਕਰੈਕਟਰ, ਆਪਣੀ ਪਰਸਨੈਲਿਟੀ ਦੇ ਮੁਤਾਬਿਕ ਹੈ। ਇਨ੍ਹਾਂ ਨੇ ਕਿਹਾ ਹੈ ਕਿ ਮੈਂ ਕਿਸੇ ਦਾ ਵਕੀਲ ਨਹੀਂ ਹਾਂ। ਪੈਰਾ-2 ਇਨ੍ਹਾਂ ਦੇ ਮਨ ਦੀ ਹਕੀਕਤ ਹੈ। ਇੱਥੇ ਰਿਟਾਇਰਡ ਐਫ.ਐਮ. ਸਾਹਿਬ (ਸਰਦਾਰ ਲਾਲ ਸਿੰਘ ਵੱਲ ਇਸ਼ਾਰਾ) ਬੈਠੇ ਹਨ। ਮੇਰਾ ਧਿਆਨ ਇਨ੍ਹਾਂ ਵੱਲ ਚਲਾ ਗਿਆ। ਇਹ ਚਾਰ ਸਾਲ ਫਾਈਨਾਂਸ ਮਨਿਸਟਰ ਰਹੇ ਹਨ। (ਵਿਘਨ) (ਸ਼ੋਰ) ਮੈਨੂੰ ਇਨ੍ਹਾਂ ਤੇ ਮਾਣ ਹੈ। (ਵਿਘਨ) (ਸ਼ੋਰ) ਮੈਂ ਇਨ੍ਹਾਂ ਤੋਂ ਵੱਡਾ ਹਾਂ ਜਾਂ ਇਹ ਮੇਰੇ ਤੋਂ ਵੱਡੇ ਹਨ, ਵਾਲ ਮੇਰੇ ਚਿੱਟੇ ਹਨ ਪਰ ਇਹ ਮੇਰੇ ਤੋਂ ਵੱਡੇ ਹਨ। ਮੈਂ ਇਨ੍ਹਾਂ ਦਾ ਇਹਤਰਾਮ ਕਰਦਾ ਹਾਂ। ਇਹ ਵਧੀਆ ਬੋਲ ਕੇ ਗਏ ਹਨ ਅਤੇ ਬਹੁਤ ਸੋਹਣੇ ਅਲਫਾਜ਼ ਕਹੇ ਹਨ। ਇਹ ਪੰਜਾਬ ਦੇ ਲੋਕਾਂ ਦੇ ਸਿਰ 50,000 ਕਰੋੜ ਤੋਂ ਵੱਧ ਕਰਜ਼ਾ ਚਾੜ੍ਹ ਗਏ ਹਨ। ਇਹ ਮੈਂ ਅੱਗੇ ਜਾ ਕੇ ਦੱਸਾਂਗਾ। ਬੀਬੀ ਜੀ (ਡਾਕਟਰ ਉਪਿੰਦਰਜੀਤ ਕੌਰ) ਵੀ ਕਹਿ ਕੇ ਗਏ ਹਨ। ਇਨ੍ਹਾਂ ਨੇ ਪਹਿਲੇ ਚਾਰ ਸਾਲਾਂ ਵਿੱਚ ਕੋਈ ਨੌਕਰੀ ਨਹੀਂ ਦਿਤੀ। ਚਾਰ ਸਾਲਾਂ ਵਿਚ ਸਕੂਲਾਂ, ਹਸਪਤਾਲਾਂ ਵਾਸਤੇ ਕੁਝ ਨਹੀਂ ਕੀਤਾ। ਸਪੀਕਰ ਸਾਹਿਬ, ਕਿਸੇ ਦੇਸ਼ ਨੂੰ ਅੱਗੇ ਲਿਜਾਉਣਾ ਹੋਵੇ ਤਾਂ ਸਭ ਤੋਂ ਬੁਨਿਆਦੀ ਚੀਜ਼ ਸਕੂਲ ਹਨ। ਨੇਸ਼ਨ ਬਿਲਡਿੰਗ ਵਾਸਤੇ, ਨੇਸ਼ਨ ਕੀ ਹੈ ਸਾਡੀ ਪਨੀਰੀ। ਉਸ ਕੰਮ ਨੂੰ ਅੱਗੇ ਲਿਜਾਣ ਵਾਸਤੇ ਮਾਸਟਰ ਨੇਸ਼ਨ ਬਿਲਡਰ ਦਾ ਕੰਮ ਕਰਦੇ ਹਨ। ਇਨ੍ਹਾਂ ਨੇ ਸਕੂਲ ਠੇਕੇ ਤੇ ਦੇ ਦਿਤੇ। ਹਸਪਤਾਲਾਂ ਵਿੱਚ ਪਿੰਡਾਂ ਦੇ ਲੋਕਾਂ ਨੂੰ ਦਵਾਈਆਂ ਮਿਲਦੀਆਂ ਹਨ, ਦਲਿਤਾਂ ਨੂੰ ਸ਼ਹਿਰ ਵਾਲਿਆਂ ਨੂੰ ਦਵਾਈਆਂ ਮਿਲਦੀਆਂ ਹਨ, ਉਹ ਇਨ੍ਹਾਂ ਨੇ ਠੇਕੇ ਤੇ ਦੇ ਦਿੱਤੇ। ਪਹਿਲੇ ਚਾਰ ਸਾਲ ਇਹ ਮੌਜ-ਮੇਲਾ ਕਰਦੇ ਰਹੇ, ਕੁਝ ਨਹੀਂ ਕੀਤਾ। ਝੂਠੇ ਵਾਅਦੇ ਕਰਦੇ ਰਹੇ। (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਬਿਜਲੀ ਦੀ ਗੱਲ ਇਨ੍ਹਾਂ ਨੇ ਬੜੀ ਲੰਮੀ ਚੌੜੀ ਕੀਤੀ ਹੈ ਕਿ ਜੇ ਪੰਜ ਸਾਲ ਹੋਰ ਮਿਲ ਜਾਂਦੇ ਤਾਂ ਇਹ ਕਰ ਜਾਂਦੇ, ਉਹ ਕਰ ਜਾਂਦੇ। ਇਕ-ਅੱਧਾ ਲਾਟੂ ਹੋਰ ਜਗਾ ਜਾਂਦੇ। ਜੇ ਪੰਜ ਸਾਲਾਂ ਵਿੱਚ ਨਹੀਂ ਸੀ ਜਗਿਆ ਤਾਂ ਅਗਾਂਹ ਵੀ ਨਹੀਂ ਸੀ ਜਗਣਾ। ਅਫ਼ਸੋਸ ਹੁੰਦਾ ਹੈ, ਰਾਜਾ ਸਾਹਿਬ ਇਥੇ ਬੈਠੇ ਨਹੀਂ, ਉਹ ਬੜਾ ਲੰਮਾ ਚੌੜਾ ਭਾਸ਼ਣ ਕਰ ਗਏ। ਪਰ ਚਲੋ, ਸੀਨੀਅਰ ਲੀਡਰ ਇਥੇ ਮੌਜੂਦ ਹਨ, ਬਰਾੜ ਸਾਹਿਬ ਇੱਥੇ ਮੌਜੂਦ ਹਨ। ਮੈਂ ਬਿਜਲੀ ਦੀ ਗੱਲ ਕਰਾਂਗਾ। ਇਹ ਕਹਿੰਦੇ ਸੀ ਕਿ ਪੰਜ ਸਾਲ ਪੰਜਾਬ ਵਿੱਚ ਬਿਜਲੀ ਬੰਦ ਨਹੀਂ ਹੋਈ, ਮੈਂ ਕਹਿੰਦਾ ਹਾਂ ਕਿ ਕਦੇ ਆਈ ਹੀ ਨਹੀਂ। ਇਹ ਲੋਕ ਬੜੇ ਜਰਨੈਲ, ਵਿਦਵਾਨ ਤੇ ਸਿਆਣੇ ਹਨ। ਸਪੀਕਰ ਸਾਹਿਬ, ਤੁਸੀਂ ਇੱਕ ਸਾਂਝੀ ਕਮੇਟੀ ਬਣਾ ਦਿਓ ਜੋ ਇਹ ਦੇਖੇਗੀ ਕਿ ਇਨ੍ਹਾਂ ਦੇ ਰਾਜ ਵਿੱਚ ਕਿੰਨੇ ਯੂਨਿਟ ਬਿਜਲੀ ਪੈਦਾ ਹੋਈ ਤੇ ਸਾਡੇ ਵੇਲੇ ਕਿੰਨੀ ਹੋਈ ?

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

---

**Expunged as ordered by the Chair.

**ਜੇਲ੍ਹਾਂ, ਸੈਰ ਸਪਾਟਾ ਤੇ ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਵਿਘਨ) (ਸ਼ੋਰ)

**ਕੈਪਟਨ ਬਲਬੀਰ ਸਿੰਘ ਬਾਠ** : ਮੇਰੇ ਵੱਲ ਧਿਆਨ ਦਿਓ, ਤੁਹਾਡੀ ਵਾਰੀ ਆਵੇਗੀ ਫੇਰ ਗੱਲ ਕਰ ਲੈਣਾ। ਪਤਾ ਨਹੀਂ ਕਿਉਂ ਇਨ੍ਹਾਂ ਨੂੰ ਨਰਾਜ਼ਗੀ ਹੈ? ਰਾਜਾ ਸਾਹਿਬ ਨੂੰ ਤੁਸੀਂ ਨੌਕਰੀ ਤੋਂ ਹਟਾ ਦਿਤਾ। ਚਾਰ ਸਾਲ ਉਹ ਦਿਸੇ ਨਹੀਂ, ਪੰਜਵੇਂ ਸਾਲ ਉਨ੍ਹਾਂ ਨੇ ਕੰਮ ਕੀਤਾ ਪਰ ਤੁਸੀਂ ਉਨ੍ਹਾਂ ਨੂੰ ਬਰਤਰਫ਼ ਕਰ ਦਿੱਤਾ।

**ਸਰਦਾਰ ਅਵਤਾਰ ਸਿੰਘ ਬਰਾੜ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ ** ** ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਮੈਨੂੰ ਬਹੁਤ ਮਾਣ ਹੈ, ਇਹ ਆਪ ਬਹੁਤ ਵਿਦਵਾਨ ਹਨ। ਤੁਸੀਂ ਬਜਟ ਦੀਆਂ ਕਿਤਾਬਾਂ ਪੜ੍ਹ ਲਓ। ਤੁਹਾਡੇ ਐਫ.ਐਮ. ਸਾਹਿਬ ਨੂੰ ਪਤਾ ਹੋਵੇਗਾ ਸਪੀਕਰ ਸਾਹਿਬ, ਬਜਟ ਵਿਚ 2-3 ਸ਼ਬਦ ਆਉਂਦੇ ਹਨ ਉਹ ਹਨ ਰੈਵੇਨਿਊ ਡੈਫੇਸਿਟ, ਇਹ ਕੀ ਹੈ? ਫਿਸਕਲ ਡੈਫੀਸਿਟ ਕੀ ਹੈ? ਇਨਡਾਇਰੈਕਟਲੀ ਇਨ੍ਹਾਂ ਨੂੰ ਪੁੱਛਣ ਲੱਗਾ ਹਾਂ। (ਸਰਦਾਰ ਲਾਲ ਸਿੰਘ ਵੱਲ ਇਸ਼ਾਰਾ) ਇਨ੍ਹਾਂ ਨੇ ਇਸ ਮੰਤਰਾਲਿਆਂ ਨੂੰ ਦੇਖਿਆ ਹੈ ਕੀ ਇਨ੍ਹਾਂ ਨੂੰ ਇਸ ਦੇ ਮਾਇਨੇ ਆਉਂਦੇ ਹਨ? ਫਾਈਨਾਂਸ ਦਾ ਮਹਿਕਮਾ ਇਸੇ ਦੁਆਲੇ ਘੁੰਮਦਾ ਹੈ। ਮੈਨੂੰ ਨਹੀਂ ਪਤਾ ਕਿ ਇਨ੍ਹਾਂ ਨੂੰ ਪਤਾ ਹੋਵੇਗਾ? ਇਨ੍ਹਾਂ ਦੇ ਸਮੇਂ ਦੌਰਾਨ, ਮੇਰੇ ਬਹੁਤ ਹੀ ਸਤਿਕਾਰਯੋਗ ਭੈਣ ਜੀ, ਜੋ ਕਿ ਹੁਣ ਵਿੱਦਿਆ ਮੰਤਰੀ ਹਨ, ਬੜੇ ਪੜ੍ਹੇ ਲਿਖੇ ਹਨ ਅਤੇ ਵਿਦਵਾਨ ਹਨ, ਇਨ੍ਹਾਂ ਨੇ ਬਜਟ ਤੇ ਬੋਲਦਿਆਂ ਉਸ ਸਮੇਂ ਇਨ੍ਹਾਂ ਦੇ ਬਾਰੇ ਕੁਝ ਅਲਫਾਜ਼ ਕਹੇ ਸੀ ਜੋ ਕਿ ਨੋਟ ਕਰਨ ਯੋਗ ਹਨ ਪਰ ਇਨ੍ਹਾਂ ਨੇ ਹਾਲੇ ਤੱਕ ਵੀ ਇਨ੍ਹਾਂ ਲਫਜ਼ਾਂ ਦਾ ਕੋਈ ਜਵਾਬ ਨਹੀਂ ਦਿੱਤਾ। ਅੱਜ ਵੀ ਹਾਊਸ ਇਨ੍ਹਾਂ ਗੱਲਾਂ ਦਾ ਜਵਾਬ ਮੰਗਦਾ ਹੈ, ਸੂਬੇ ਦੇ ਲੋਕ ਇਨ੍ਹਾਂ ਗੱਲਾਂ ਦਾ ਜਵਾਬ ਮੰਗਦੇ ਹਨ ਪਰ ਇਨ੍ਹਾਂ ਨੇ ਜਵਾਬ ਨਹੀਂ ਦਿੱਤਾ। ਇਨ੍ਹਾਂ ਗੱਲਾਂ ਦਾ ਜਵਾਬ ਮੈਂ ਨਹੀਂ ਮੰਗਦਾ, ਲੋਕ ਮੰਗਦੇ ਹਨ। ਭੈਣ ਜੀ ਬੋਲੇ ਸਨ, ਮੈਂ ਇਹ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ :—

"ਪਿਛਲੇ ਚਾਰ ਸਾਲਾਂ ਦੇ ਵਿੱਚ ਲੋਕਾਂ ਨੂੰ ਕੋਈ ਸਹੂਲਤਾਂ ਪ੍ਰਦਾਨ ਨਹੀਂ ਕੀਤੀਆਂ ਗਈਆਂ। ਨਾ ਬੁਢਾਪਾ ਪੈਨਸ਼ਨਾਂ ਵਧਾਈਆਂ ਗਈਆਂ ਹਨ, ਨਾ ਆਸ਼ੀਰਵਾਦ ਸਕੀਮ ਦੀਆਂ ਰਕਮਾਂ ਵਧਾਈਆਂ ਗਈਆਂ ਹਨ, ਹੁਣ ਚੋਣਾਂ ਦੇ ਸਮੇਂ ਵਿੱਚ ਇਨ੍ਹਾਂ ਸਹੂਲਤਾਂ ਦਾ ਐਲਾਨ ਕਰ ਦਿੱਤਾ ਗਿਆ ਹੈ। ਇਨ੍ਹਾਂ ਦੀ ਕੀ ਮਜਬੂਰੀ ਸੀ ? ਸਰਪੰਚਾਂ ਤੇ ਚੌਕੀਦਾਰਾਂ ਨੂੰ ਮਿਹਨਤਾਨਾ ਅਦਾ ਨਹੀਂ ਕੀਤਾ ਗਿਆ। ਗੰਨੇ ਦੇ ਜੋ ਰੇਟ ਵਧਾਉਣੇ ਸਨ, ਉਹ ਨਹੀਂ ਦਿੱਤੇ ਗਏ। ਇੰਡਸਟਰੀਲਿਸਟਾਂ ਨੂੰ ਸਬਸਿਡੀ ਨਹੀਂ ਦਿੱਤੀ ਗਈ, ਇਕ ਨਵਾਂ ਪੈਸਾ ਵੀ ਮੋਗੀ ਵਾਲਾ ਨਹੀਂ ਦਿੱਤਾ ਗਿਆ। ਜਿਹੜਾ ਲੜਕੀਆਂ-ਧੀਆਂ ਲਈ ਸ਼ਗਨ ਸਕੀਮ ਤਹਿਤ ਸ਼ਗਨ ਦੇਣਾ ਸੀ, ਉਹ ਇਨ੍ਹਾਂ ਨੇ 6100 ਰੁਪਏ ਤੋਂ ਲੈ ਕੇ ਅਨਾਊਸਮੈਂਟ ਕੀਤੀ ਸੀ ਕਿ 15

**Expunged as ordered by the Chair.

**[ਕੈਪਟਨ ਬਲਬੀਰ ਸਿੰਘ ਬਾਠ]**

ਹਜ਼ਾਰ ਰੁਪਿਆ ਦੇਵਾਂਗੇ ਪਰ ਚਾਰ ਸਾਲ ਪਹਿਲਾਂ ਇਕ ਮੋਰੀ ਵਾਲਾ ਪੈਸਾ ਵੀ ਨਹੀਂ ਦਿੱਤਾ ਗਿਆ। ਫਿਰ ਸ਼ਹਿਰਾਂ ਦੇ ਮਸਲੇ ਸਨ, ਸੀਵਰੇਜ ਤੇ ਪਾਣੀ ਦੇ ਯੂਜ਼ਰ ਚਾਰਜਿਜ਼ ਸਨ, ਕੋਈ ਵੀ ਮੁਆਫ਼ ਨਹੀਂ ਕੀਤਾ ਗਿਆ। ਬਾਅਦ ਵਿਚ ਆ ਕੇ ਮੁਆਫ਼ ਕੀਤੇ ਗਏ ਹਨ। ਖਜ਼ਾਨਾ ਖਾਲੀ ਹੋਣ ਦਾ ਰੌਲਾ ਪਾਉਂਦੇ ਰਹੇ। ਆਖਰੀ ਸਾਲ ਵਿੱਚ ਪਤਾ ਨਹੀਂ ਖਜ਼ਾਨਾ ਕਿਥੋਂ ਭਰ ਗਿਆ? ਉਹ ਸਾਰੇ ਵਾਅਦੇ ਵੋਟਾਂ ਦੀ ਖਾਤਰ ਪੂਰੇ ਕਰਨ ਦਾ ਯਤਨ ਕੀਤਾ ਹੈ। ਇਸ ਦਾ ਜਵਾਬ ਇਹ ਕਦੇ ਵੀ ਨਹੀਂ ਦੇ ਸਕਦੇ। ਨਾ ਹੀ ਇਨ੍ਹਾਂ ਨੇ ਦੇ ਸਕਣਾ ਹੈ।"

ਦੂਜੀ ਗੱਲ, ਸਪੀਕਰ ਸਾਹਿਬ, ਇਹ ਘੜੀ-ਮੁੜੀ ਖਰਚੇ ਦੀ ਗੱਲ ਕਰਦੇ ਰਹੇ। 56 ਹਜ਼ਾਰ ਕਰੋੜ ਰੁਪਏ ਦੇ ਮੈਗਾ ਪ੍ਰੋਜੈਕਟ ਲਿਆਂਦੇ ਗਏ, ਮੈਂ ਉਨ੍ਹਾਂ ਦੀ ਗੱਲ ਕਰਦਾ ਹਾਂ। ਇਨ੍ਹਾਂ ਨੇ ਕਿਹਾ ਕਿ ਉਹ ਪ੍ਰਵਾਨ ਹੋ ਗਏ ਹਨ ਅਤੇ ਉਨ੍ਹਾਂ ਵਿੱਚ 4000 ਕਰੋੜ ਰੁਪਏ ਨਿਵੇਸ਼ ਹੋ ਗਏ ਹਨ। ਇਹ ਸਾਰੀ ਪਿਕਚਰ ਪੇਸ਼ ਕੀਤੀ ਗਈ ਹੈ। ਇਸ ਤੇ ਅਮਲ ਹੋਣਾ ਹਾਲੇ ਬਾਕੀ ਹੈ। ਜੋ ਇਹ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਸਾਰੇ ਸੱਜਣ ਵਿਦਵਾਨ ਬੋਲੇ ਹਨ, ਇਨ੍ਹਾਂ ਨੇ ਜੋ ਕੁਝ ਕੀਤਾ ਹੈ, ਇਸ ਬਾਰੇ ਮੈਂ ਅੱਗੇ ਜਾ ਕੇ ਗੱਲ ਕਰਾਂਗਾ। ਉਹ ਸਾਰਾ ਕੁਝ ਹੀ ਫਰਾਡ ਨਿਕਲਿਆ। ਤੀਜੀ ਗੱਲ, ਆਪਣੇ ਪੰਜਾਂ ਸਾਲਾਂ ਦੇ ਵਿਚ ਪਿਛਲੀ ਅਕਾਲੀ ਸਰਕਾਰ ਦੇ ਸਮੇਂ ਜੋ ਕਰਜ਼ਾ ਸੀ, ਉਹ 17,219 ਕਰੋੜ ਰੁਪਏ ਤੋਂ ਵੱਧ ਕੇ 32,495 ਕਰੋੜ ਹੋ ਗਿਆ ਸੀ ਜੋ ਕਿ ਇਨ੍ਹਾਂ ਦੀ ਸਰਕਾਰ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਖ਼ਤਮ ਹੋਣ ਦੇ ਨਾਲ ਵੱਧ ਕੇ 53,300 ਕਰੋੜ ਰੁਪਏ ਦੇ ਕਰੀਬ ਹੋ ਗਿਆ। ਕਹਿਣ ਤੋਂ ਭਾਵ 20 ਹਜ਼ਾਰ ਕਰੋੜ ਰੁਪਏ ਤੋਂ ਉਪਰ ਦਾ ਕਰਜ਼ਾ ਵਾਧੂ ਭਾਰ ਛੱਡ ਕੇ ਚਲੇ ਗਏ। ਇਹ ਬੜੇ ਅਹਿਮ ਸਵਾਲ ਸਨ, ਜਿਨ੍ਹਾਂ ਦਾ ਇਨ੍ਹਾਂ ਨੇ ਅਖ਼ੀਰ ਤੱਕ ਜਵਾਬ ਨਹੀਂ ਦਿੱਤਾ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਕਲੀਅਰ ਕਰ ਦਿੰਦਾ ਹਾਂ ਜੀ। ਇਨ੍ਹਾਂ ਨੇ ਮੇਰੀ ਗੱਲ ਸੁਣੀ ਨਹੀਂ। ਇਹ ਮੇਰਾ ਨਹੀਂ ਸਗੋਂ ਬੀਬੀ ਜੀ ਦਾ ਹਾਊਸ ਵਿਚ ਬਿਆਨ ਸੀ। ਬੀਬੀ ਜੀ ਨੇ ਇਨ੍ਹਾਂ ਨੂੰ ਸਵਾਲ ਪੁੱਛੇ ਸਨ, ਇਨ੍ਹਾਂ ਸਵਾਲਾਂ ਦਾ ਜਵਾਬ ਇਨ੍ਹਾਂ ਨੂੰ ਉਦੋਂ ਚਾਰ ਸਾਲ ਪਹਿਲਾਂ ਹੀ ਸਪੱਸ਼ਟ ਕਰ ਦੇਣਾ ਚਹੀਦਾ ਸੀ। ਮੈਂ ਹੁਣ ਅਗਲੀ ਗੱਲ ਤੇ ਆਉਂਦਾ ਹਾਂ। ਮੈਂ ਹੁਣ ਆਪਣੇ ਫਾਈਨਾਂਸ ਮਨਿਸਟਰ ਵੱਲ ਆਪਣੀ ਸੂਈ ਘੁਮਾਉਣ ਲੱਗਾ ਹਾਂ। ਜੋ ਕੁਝ ਇਨ੍ਹਾਂ ਨੇ ਪੇਸ਼ ਕੀਤਾ ਹੈ, ਇਨ੍ਹਾਂ ਦੇ ਮਨ ਦੀ ਪੀੜ ਕੀ ਹੈ? ਇਨ੍ਹਾਂ ਤੇ ਕੀ ਪਾਬੰਦੀਆਂ ਹਨ ਅਤੇ ਕੀ ਸੀਲਿੰਗਜ਼ ਹਨ ? ਉਨ੍ਹਾਂ ਦੀ ਵੀ ਮੈਂ ਗੱਲ ਕਰਨ ਲੱਗਾ ਹਾਂ। ਇਹ ਕਾਬੂ ਆ ਚਲੇ ਹਨ, ਇਹ ਮੈਂ ਮਹਿਸੂਸ ਕਰਦਾ ਹਾਂ। ਇਕ ਫਿਲਮ ਬਾਰੇ ਤੁਹਾਨੂੰ ਪਤਾ ਹੋਣਾ ਹੈ, ਸਾਹਨੀ ਸਾਹਿਬ ਨੂੰ ਵੀ ਪਤਾ ਹੋਣਾ ਹੈ ਕਿਉਂਕਿ ਇਹ ਇਨ੍ਹਾਂ ਦੇ ਵੇਲੇ ਦੀ ਹੈ। ਉਸ ਵਿਚ ਗਾਣਾ ਹੈ :

ਅਬ ਜੀਨੇ ਕੀ ਤਮੰਨਾ ਹੈ, ਆਜ ਅਬ ਮਰਨੇ ਕਾ ਇਰਾਦਾ ਹੈ।

---

**Expunged as ordered by the Chair.

ਕੁਝ ਕਰ ਜਾਣ ਦੀ ਇਨ੍ਹਾਂ ਦੀ ਤਮੰਨਾ ਹੈ ਪਰ ਕੁਝ ਪਾਬੰਦੀਆਂ ਹਨ ਅਤੇ ਪੈਰਾਂ ਵਿੱਚ ਕੁਝ ਬੇੜੀਆਂ ਹਨ। ਹਾਏ ਓਏ ਮੇਰਿਆ ਰੱਬਾ, ਕੁਝ ਕਰ ਦੇਣਾ ਸੀ, ਮੁੰਡਿਆ। (ਹਾਸਾ) (ਵਿਘਨ) ਜੇ ਬਰਾਬਰ ਦਾ ਹੁੰਦਾ ਤਾਂ ਸ਼ਾਇਦ ਭਰਾ ਕਹਿ ਦਿੰਦਾ। (ਵਿਘਨ) ਮੈਨੂੰ ਇੰਟਰੱਪਟ ਨਾ ਕੀਤਾ ਜਾਵੇ। ਗੱਲ ਕਹਿਣ ਦਿਓ।

**ਮਾਨਯੋਗ ਸਪੀਕਰ** : ਸਾਹਨੀ ਸਾਹਿਬ, ਇੰਟਰੱਪਟ ਨਾ ਕਰੋ।

**ਕੈਪਟਨ ਬਲਬੀਰ ਸਿੰਘ ਬਾਠ** : ਜਦੋਂ ਬਰਾੜ ਸਾਹਿਬ ਦੀ ਵਾਰੀ ਆਵੇਗੀ ਜਾਂ ਜਿਹੜੇ ਹੋਰ ਦਾਨਸ਼ਮੰਦ ਸੱਜਣ ਬੈਠੇ ਹਨ "ਮਾਰ ਦੀਆ ਜਾਏ ਯਾ ਛੋਡ ਦੀਆ ਜਾਏ, ਬੋਲ ਤੇਰੇ ਸਾਥ ਕਿਆ ਸਲੂਕ ਕੀਆ ਜਾਏ" ਮੈਨੂੰ ਦੁੱਖ ਹੈ ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ ਸਾਹਿਬ ਨੇ ਵੀ ਆਪਣੇ ਬਿਆਨ ਵਿੱਚ ਕਿਹਾ ਹੈ.....

**ਮਾਨਯੋਗ ਸਪੀਕਰ** : ਟਾਈਮ ਸਮਾਪਤੀ ਵਾਲੇ ਪਾਸੇ ਤੁਰਿਆ ਜਾਂਦਾ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਹੋਰ ਇਨ੍ਹਾਂ ਬਾਰੇ ਕੀ ਕਹਿ ਸਕਦੇ ਹਾਂ ** **...(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਪਲੀਜ਼, ਹਾਂ ਜੀ। ਇਹ ਰਿਕਾਰਡ ਤੇ ਨਹੀਂ ਲਿਆਉਣਾ।

**ਕੈਪਟਨ ਬਲਬੀਰ ਸਿੰਘ ਬਾਠ** : ਪਿਛਲੇ ਸਮੇਂ ਦੀਆਂ ਜੋ ਘਟਨਾਵਾਂ ਸਨ, ਜਿਨ੍ਹਾਂ ਵਿੱਚੋਂ ਮੇਰਾ ਪੰਜਾਬ ਲੰਘਿਆ ਹੈ, ਅਜੇ ਵੀ ਅਸੀਂ ਉਨ੍ਹਾਂ ਸਮੱਸਿਆਵਾਂ ਦੇ ਕਾਰਨ ਪੀੜ੍ਹਤ ਹਾਂ। ਕਦੇ ਇਹ ਸੂਬਾ ਪਹਿਲੇ ਨੰਬਰ ਤੇ ਸੀ ਅਤੇ ਅੱਜ ਆਰਥਿਕ ਪੱਖ ਤੋਂ ਚੌਥੇ ਨੰਬਰ ਤੇ ਆ ਗਿਆ ਹੈ। ਇਹ ਮਾੜੀ ਗੱਲ ਹੈ, ਇਹ ਸਾਡੀ ਦੇਣ ਨਹੀਂ ਹੈ, ਮੈਂ ਤੁਹਾਨੂੰ ਵੀ ਬਲੇਮ ਨਹੀਂ ਕਰਦਾ। ਇਹ ਸਮੇਂ ਦੀ ਦੇਣ ਹੈ। ਜੋ ਹਾਲਾਤ ਪਿਛਲੇ ਸਮੇਂ ਵਿੱਚ ਸੂਬੇ ਦੇ ਰਹੇ ਹਨ, ਇਸ ਲਈ ਕੌਣ ਜ਼ੁੰਮੇਵਾਰ ਸਨ ? ਮੈਂ ਫਿਰ ਗੱਲ ਕਰਾਂਗਾ ਕਿ ਅੱਜ ਪੰਜਾਬ ਚੌਥੇ ਨੰਬਰ ਤੇ ਹੈ ਮੈਨੂੰ ਇਸ ਗੱਲ ਦਾ ਡਾਹਢਾ ਅਫ਼ਸੋਸ ਹੈ। ਮੈਂ ਪਹਿਲਾਂ ਫਿਗਰਜ਼ ਗਲਤ ਕਹਿ ਗਿਆ ਸੀ, ਫਿਗਰਜ਼ ਠੀਕ ਕਰ ਲਓ। ਅੱਜ ਸੂਬੇ ਦੇ ਸਿਰ ਤੇ 57369 ਕਰੋੜ ਰੁਪਏ ਦਾ ਕਰਜ਼ਾ ਹੈ। ਜਿਸ ਮੁਤਾਬਿਕ ਹਰ ਇੱਕ ਕਿਸਾਨ ਪਰਿਵਾਰ ਤੇ 41576 ਰੁਪਏ ਦਾ ਕਰਜ਼ਾ ਹੈ। ਜਦਕਿ ਨੈਸ਼ਨਲ ਫਿਗਰ ਪ੍ਰਤੀ ਕਿਸਾਨ ਪਰਿਵਾਰ 12 ਹਜ਼ਾਰ ਰੁਪਏ ਹੈ। ਇਹ ਕਿੰਨੇ ਅਫ਼ਸੋਸ ਵਾਲੀ ਗੱਲ ਹੈ। ਦਲਿਤ ਵੀਰਾਂ ਤੇ ਵੀ ਤਕਰੀਬਨ 15000–16000 ਕਰੋੜ ਰੁਪਏ ਦਾ ਕਰਜ਼ਾ ਹੈ, ਜੋ ਬਹੁਤ ਮਾੜੀ ਗੱਲ ਹੈ। ਜਿਹੜਾ ਸੂਬਾ ਨੰ: 1 ਤੇ ਸੀ ਅੱਜ ਉਹ ਕਿੱਥੇ ਖੜ੍ਹਾ ਹੈ, ਇਸ ਦੀ ਦਾਸਤਾਂ ਸਾਡੇ ਸਾਹਮਣੇ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਮੁਸ਼ਕਲਾਂ ਬਜਟ ਵਿੱਚ ਦੱਸੀਆਂ ਗਈਆਂ ਹਨ ਇਨ੍ਹਾਂ ਵਿਚੋਂ ਕੁਝ ਸਾਡੀਆਂ ਵੀ ਪੈਦਾ ਕੀਤੀਆਂ ਹੋਈਆਂ ਹਨ ਅਤੇ ਬਹੁਤੀਆਂ ਤੁਹਾਡੀਆਂ ਪੈਦਾ ਕੀਤੀਆਂ ਹੋਈਆਂ ਹਨ। ਗੁਰਬਾਣੀ ਵਿੱਚ ਕੀ ਲਿਖਿਆ ਹੈ ਸਾਨੂੰ ਇਹ ਅਸਲੀਅਤ ਕਬੂਲ ਕਰਨੀ ਪਵੇਗੀ।

ਦੋਸ ਨਾ ਦੇਉ ਕਿਸੇ, ਦੋਸ ਕਰੰਮਾ ਆਪਣਿਆ। ਜੋ ਮੈ ਕੀਆ ਸੋ ਮੈ ਪਾਇਆ ਦੋਸ ਨਾ ਦੀਜੈ ਅਵਰ ਜਨਾ।

---

**Not recorded as ordered by the Chair.

**[ਕੈਪਟਨ ਬਲਬੀਰ ਸਿੰਘ ਬਾਠ]**

ਆਪਣੇ ਮਨ ਮੰਦਿਰ ਵਿੱਚ ਝਾਤੀ ਮਾਰ ਕੇ ਵੇਖ ਲਓ ਕੌਣ ਕਿੰਨਾ ਗੁਨਾਹਗਾਰ ਹੈ। ਲੋਕ ਜਾਣਦੇ ਹਨ, ਇਹ ਹਾਊਸ ਜਾਣਦਾ ਹੈ, ਭਾਸ਼ਣ ਜਿੰਨੇ ਮਰਜ਼ੀ ਦਿੰਦੇ ਰਹੋ। ਅੱਜ ਲੰਮੇ ਚੌੜੇ ਭਾਸ਼ਣ ਦੇਣ ਦੀ ਥਾਂ ਪੰਜਾਬ ਦੀ ਜੋ ਤ੍ਰਾਸਦੀ ਹੈ, ਉਸ ਵੱਲ ਵੇਖਦਿਆਂ ਸਾਨੂੰ ਸਾਂਝੇ ਤੌਰ ਤੇ ਕੁਝ ਯਤਨ ਕਰਨਾ ਪਵੇਗਾ। ਸਾਨੂੰ ਇਨ੍ਹਾਂ ਫਿਗਰਜ਼ ਵਲ ਵੇਖਣਾ ਪਵੇਗਾ। ਮੈਂ ਮੁਕਾ ਹੀ ਦਿੰਦਾ ਹਾਂ, ਪੰਜਾਬ ਤਾਂ ਗਰਕ ਚੱਲਿਆ ਹੈ, ਇਹ ਮੈਂ ਜ਼ਜ਼ਬਾਤੀ ਹੋ ਕੇ ਬੋਲ ਰਿਹਾ ਹਾਂ। ਵਲਟੋਹਾ ਸਾਹਿਬ ਬੋਲ ਕੇ ਗਏ ਹਨ, ਮੈਨੂੰ ਵੀ ਚੰਗਾ ਲੱਗਿਆ ਹੈ ਅਤੇ ਮੈਂ ਮਹਿਸੂਸ ਕਰਦਾ ਹਾਂ ਕਿ ਅੱਜ ਲੋੜ ਇਸ ਗੱਲ ਦੀ ਹੈ ਕਿ ਅਸੀਂ ਪੰਜਾਬ ਨੂੰ ਇਨ੍ਹਾਂ ਹਾਲਾਤਾਂ ਵਿੱਚੋਂ ਕੱਢੀਏ। ਐਜੂਕੇਸ਼ਨ ਵਿੱਚ ਅਸੀਂ ਮਾਰ ਖਾ ਗਏ ਹਾਂ, ਆਰਥਿਕ ਪੱਖ ਵਿੱਚ ਮਾਰ ਖਾ ਗਏ ਹਾਂ, ਸਕੂਲ ਗਹਿਣੇ ਚਲੇ ਗਏ ਹਨ, ਹਸਪਤਾਲ ਗਹਿਣੇ ਚਲੇ ਗਏ ਹਨ। ਕੀ ਹੈ ਇਸ ਬਜਟ ਭਾਸ਼ਣ ਵਿੱਚ, ਅਸੀਂ ਇਸ ਵਿਚੋਂ ਕੀ ਲੱਭਦੇ ਹਾਂ ? ਨਾ ਹੀ ਮੈਨੂੰ ਇਸ ਬਜਟ ਭਾਸ਼ਣ ਵਿੱਚ ਕੁਝ ਲੱਭਿਆ ਹੈ ਅਤੇ ਨਾ ਹੀ ਮੈਨੂੰ ਇਸ ਮੁੰਡੇ ਤੋਂ ਆਸ ਹੈ। ਸਰਦਾਰ ਸੁਖਬੀਰ ਸਿੰਘ ਬਾਦਲ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੋਂ ਆਸ ਸੀ ਕਿ ਕੁਝ ਕਰਨਗੇ। ਅੱਜ ਲੋੜ ਇਸ ਗੱਲ ਦੀ ਹੈ ਕਿ ਸੂਬੇ ਵਾਸਤੇ ਕੁਝ ਕੀਤਾ ਜਾਵੇ। ਸਪੀਕਰ ਸਾਹਿਬ, ਜੇਕਰ ਮੈਂ ਇਹ ਕਹਿ ਦਿਆਂ, ਮੈਂ ਕਹਿ ਦੇਣ ਲੱਗਾ ਹਾਂ, ਕੌੜੀ ਹਕੀਕਤ ਹੈ, ਦਾਲ-ਆਟੇ ਬਾਰੇ ਮੈਂ ਪਾਰਟੀ ਲਾਈਨ ਤੋਂ ਬਾਹਰ ਜਾ ਕੇ ਕਹਿ ਰਿਹਾ ਹਾਂ ਭਾਵੇਂ ਮੇਰੇ ਵਰੰਟ ਹੀ ਨਿਕਲ ਜਾਣ, ਇਹ ਦੇਣਾ ਕੋਈ ਚੰਗੀ ਗੱਲ ਨਹੀਂ, ਫ਼ਰੀ ਬਿਜਲੀ ਪਾਣੀ ਦੇਣਾ ਕੋਈ ਚੰਗੀ ਗੱਲ ਨਹੀਂ। (ਆਪੋਜੀਸ਼ਨ ਵਲੋਂ ਥੰਪਿੰਗ) ਖਿਮਾ ਕਰ ਦਿਓ ਪਰ ਇਹ ਕੋਈ ਵਧੀਆ ਗੱਲਾਂ ਨਹੀਂ। ਅੱਜ ਲੋੜ ਹੈ, ਮੇਰਾ ਕਹਿਣ ਤੋਂ ਭਾਵ ਇਹ ਹੈ ਕਿ ਅੱਜ ਦੇਸ਼ ਦੇ ਭਲੇ ਲਈ, ਕੌਮ ਦੇ ਭਲੇ ਲਈ, ਪੰਜਾਬ ਦੇ ਭਲੇ ਲਈ ਲੋਕ ਪੈਸਾ ਦੇਣ ਨੂੰ ਤਿਆਰ ਹਨ, ਖਰਚਾ ਕਰਨ ਨੂੰ ਤਿਆਰ ਹਨ। ਸਭ ਤੋਂ ਅਹਿਮ ਕਰਾਂ ਦੀ ਗੱਲ, ਫਾਈਨਾਂਸ ਮਨਿਸਟਰ ਸਾਹਿਬ ਤੁਸੀਂ ਤਾਂ ਕਿਤੇ ਕੀਤੀ ਹੀ ਨਹੀਂ, ਕਰ ਉਗਰਾਉਣ ਦੀ ਗੱਲ ਵੀ ਕਿਤੇ ਨਹੀਂ ਕੀਤੀ। ਖਿਮਾ ਕਰ ਦਿਓ, ਅੱਜ ਪੰਜਾਬ ਗਰੀਬ ਨਹੀਂ ਹੈ, ਪੰਜਾਬ ਕਮਜ਼ੋਰ ਨਹੀਂ ਹੈ। ਅੱਜ ਮੈਕਡਾਨਲਡ ਢਾਬਾ, ਜਿਹੜਾ ਕਿ ਲੁਧਿਆਣੇ ਵਿੱਚ ਹੈ, ਸਾਰੇ ਲੁਧਿਆਣੇ ਜਿੰਨਾਂ ਉਹ ਇਕੱਲਾ ਹੀ ਕਰ ਦੇ ਸਕਦਾ ਹੈ। It is something wrong with the machinery ਜਿਹੜੀ ਕਿੰਨੇ ਸਮੇਂ ਤੋਂ ਹੀ ਘਿਸੀ-ਪਿਟੀ ਚਲੀ ਆਉਂਦੀ ਹੈ। ਉਹ ਮਸ਼ੀਨਰੀ ਨਾ-ਕਾਬਲ ਹੈ, ਨਾ-ਅਹਿਲ ਹੈ। ਇਸ ਨੂੰ ਸੁਧਾਰਨਾ ਪਵੇਗਾ। ਪੰਜਾਬ ਗਰੀਬ ਨਹੀਂ ਹੈ। ਪੰਜਾਬ ਗਰੀਬ ਇਸ ਕਰਕੇ ਹੈ ਕਿਉਂਕਿ ਅਸੀਂ ਨਾ ਤਾਂ ਕੁਝ ਦੇਣਾ ਹੀ ਚਾਹੁੰਦੇ ਹਾਂ ਅਤੇ ਜੋ ਹੈ ਉਸ ਦੀ ਉਗਰਾਹੀ ਨਹੀਂ ਕਰ ਸਕਦੇ। ਇਹ ਇਕ ਕੌੜੀ ਹਕੀਕਤ ਹੈ। ਖਿਮਾ ਕਰ ਦਿਓ ਜੇ ਮੇਰੀ ਗੱਲ ਕੌੜੀ ਲੱਗਦੀ ਹੋਵੇ। ਬਜਟ ਕੈਸਾ ਹੋਵੇ.........

**ਮਾਨਯੋਗ ਸਪੀਕਰ** : ਬਾਠ ਸਾਹਿਬ, ਵਾਈਂਡ ਅੱਪ ਕਰ ਦਿਓ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਔਖਾ ਹੋਇਆ ਬੈਠਾ ਹਾਂ। ਬੱਸ ਇਕ ਹੀ ਸ਼ਬਦ ਨਾਲ ਮੈਂ ਆਪਣੀ ਗੱਲ ਮੁਕਾ ਦਿੰਦਾ ਹਾਂ। ਬਜਟ ਕੈਸਾ ਹੋਵੇ। ਸਰਦਾਰ ਲਾਲ ਸਿੰਘ ਜੀ, ਬਜਟ ਐਸਾ ਹੋਵੇ ਜਿਹੜਾ ਲੋਕਾਂ ਨੂੰ ਰੋਜ਼ੀ-ਰੋਟੀ ਦੇਵੇ ਅਤੇ ਸਿਰ ਤੇ ਛੱਤ ਦੇਵੇ। ਜਿਹੜਾ ਗਰੀਬਾਂ ਨੂੰ ਪ੍ਰੋਟੈਕਸ਼ਨ ਦੇਵੇ। ਇਹੋ ਜਿਹੇ ਬਜਟ ਬਾਰੇ ਵਿਦਵਾਨ ਲੋਕ ਹੀ ਕਹਿੰਦੇ ਹਨ, ਡਾਕਟਰ ਜੌਹਲ, ਡਾਕਟਰ ਅਨੂਪ ਅਤੇ ਡਾਕਟਰ ਮਲਹੋਤਰਾ

(ਮੈਂਬਰ, ਪੀ.ਐਚ.ਡੀ. ਚੈਂਬਰ ਆਫ ਕਾਮਰਸ ਆਫ ਇੰਡੀਆ) ਇਹ ਵਿਦਵਾਨ ਲੋਕ ਕੀ ਕਹਿੰਦੇ ਹਨ ਕਿ ਬਜਟ ਕਿਹੋ ਜਿਹਾ ਹੋਵੇ। ਜੋ ਗੱਲ ਮੈਂ ਕਹੀ ਹੈ, ਉਹੀ ਇਨ੍ਹਾਂ ਨੇ ਕਿਹਾ ਹੈ। ਇਸ ਆਸ਼ੇ ਨਾਲ ਮੈਂ ਆਪਣੀ ਸਮਾਪਤੀ ਕਰ ਦੇਣ ਲੱਗਾ ਹਾਂ।

**ਇਕ ਆਵਾਜ਼** : ਆਪਣੀ ਸਮਾਪਤੀ ਜਾਂ ਆਪਣੇ ਭਾਸ਼ਣ ਦੀ। (ਹਾਸਾ)

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਅਖੀਰ ਵਿਚ ਮੈਂ ਸੁਰਜੀਤ ਪਾਤਰ ਦਾ ਸ਼ੇਅਰ ਕਹਿ ਕੇ ਆਪਣੇ ਭਾਸ਼ਣ ਦੀ ਸਮਾਪਤੀ ਕਰਦਾ ਹਾਂ :—

ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ, ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ।

ਜੋ ਮੇਰੀ ਡਿਊਟੀ ਬਣਦੀ ਸੀ, ਉਹ ਮੈਂ ਕਹਿ ਦਿੱਤਾ ਹੈ। ਮੈਂ ਇਸ ਆਸ਼ੇ ਨਾਲ ਗੱਲ ਕਰ ਰਿਹਾ ਹਾਂ.........

**ਸਰਦਾਰ ਅਵਤਾਰ ਸਿੰਘ ਬਰਾੜ** : ਪੁਆਇੰਟ ਆਫ ਆਰਡਰ, ਸਰ ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਬਰਾੜ ਸਾਹਿਬ ਨੇ ਬਿਲਕੁੱਲ ਠੀਕ ਕਿਹਾ ਹੈ ਪਰ ਜੇ ਸਾਡੇ ਕੈਪਟਨ ਨੂੰ ਇਹ ਆਪਣੇ ਕੈਪਟਨ ਕੋਲ ਲੈ ਜਾਣ ਤਾਂ ਉਹ ਸਾਰਾ ਕੁਝ ਸਿੱਖ ਜਾਣਗੇ।

**ਕੈਪਟਨ ਬਲਬੀਰ ਸਿੰਘ ਬਾਠ** : ਇਸ ਆਸ਼ੇ ਨਾਲ ਮੈਂ ਆਪਣੀ ਗੱਲ ਮੁਕਾ ਦਿੰਦਾ ਹਾਂ। ਐਫ.ਐਮ. ਸਾਹਿਬ, ਅੱਜ ਸੂਬੇ ਦੀ ਜੋ ਮਾੜੀ ਹਾਲਤ ਹੈ, ਉਹ ਸਾਨੂੰ ਵਿਰਸੇ ਵਿੱਚ ਮਿਲੀ ਹੈ। ਇਸ ਵਿਚ ਸਾਡੇ ਐਫ.ਐਮ. ਸਾਹਿਬ ਦਾ ਵੀ ਕੋਈ ਕਸੂਰ ਨਹੀਂ ਹੈ। ਮੇਰੇ ਭਾਸ਼ਣ ਦਾ ਸਾਰੰਸ਼ ਇਹ ਹੈ ਕਿ ਇਹ ਮਾੜੀ ਹਾਲਤ ਸਾਨੂੰ ਵਿਰਸੇ ਵਿੱਚ ਮਿਲੀ ਹੈ। ਜੇ ਕੋਈ ਆਸ ਦੀ ਕਿਰਣ ਹੈ ਤਾਂ ਉਹ ਪੰਜਾਬ ਦੇ ਇਸ ਹੋਣਹਾਰ ਫਰਜ਼ੰਦ ਤੋਂ ਹੈ। ਸਾਰੇ ਪੰਜਾਬ ਲਈ ਇਹ ਇੱਕ ਚੰਦਨ ਦਾ ਦਰਖ਼ਤ ਹੈ। ਅਖੀਰ ਵਿੱਚ ਮੈਂ ਸ਼ੈਲੇ ਦੀ ਇੱਕ ਲਾਈਨ ਪੜ੍ਹ ਕੇ ਸਮਾਪਤ ਕਰਦਾ ਹਾਂ। ਇਹ ਪੰਜਾਬ ਦੇ ਬਜਟ ਬਾਰੇ ਹੈ, ਕਿਤੇ ਕੁਝ ਹੋਰ ਨਾ ਸਮਝ ਲੈਣਾ। ਉਨ੍ਹਾਂ ਨੇ ਕਿਹਾ ਹੈ, if winter is here, can spring be far behind ? ਕਹਿਣ ਦਾ ਮਤਲਬ ਕਿ ਜੇ ਹਨੇਰਾ ਹੁੰਦਾ ਹੈ ਤਾਂ ਬਾਅਦ ਵਿੱਚ ਚਾਨਣ ਵੀ ਹੁੰਦਾ ਹੈ। ਇਸ ਆਸ਼ੇ ਨਾਲ ਮੈਂ ਪੰਜਾਬ ਦੇ ਭਲੇ ਲਈ ਅਰਦਾਸ ਕਰਦਾ ਹਾਂ। ਐਫ.ਐਮ. ਸਾਹਿਬ ਨੇ ਜਿਹੜਾ ਬਜਟ ਇਥੇ ਲਿਆਂਦਾ ਹੈ ਅਤੇ ਜਿਸ ਭਾਵਨਾ ਨਾਲ ਲਿਆਂਦਾ ਹੈ, ਮੈਂ ਉਸ ਦੀ ਸ਼ਲਾਘਾ ਕਰਦਾ ਹਾਂ। (ਥੰਪਿੰਗ)

**ਸ਼੍ਰੀ ਹਰੀਸ਼ ਬੇਦੀ (ਲੁਧਿਆਣਾ ਉੱਤਰੀ)** : ਮੈਂ ਮਾਨਯੋਗ ਸਪੀਕਰ ਸਾਹਿਬ ਦਾ ਬਹੁਤ-ਬਹੁਤ ਰਿਣੀ ਹਾਂ ਅਤੇ ਧੰਨਵਾਦੀ ਹਾਂ ਕਿ ਇਸ ਬਜਟ ਸੈਸ਼ਨ ਵਿੱਚ ਮੈਨੂੰ ਵੀ ਇਸ ਚਿੰਤਨ ਵਿੱਚ ਹਿੱਸਾ ਪਾਉਣ ਦਾ ਮੌਕਾ ਮਿਲਿਆ ਹੈ। ਮੈਨੂੰ ਆਪਣੇ ਇਸ ਵੀਰ (ਵਿੱਤ ਮੰਤਰੀ) ਤੇ ਫ਼ਖਰ ਹੈ। ਇਹ ਇਸ ਵਿਧਾਨ ਸਭਾ ਵਿੱਚ ਪੰਜਾਬ ਦਾ ਇਕ ਨਫ਼ੀਸ ਹੀਰਾ ਹੈ। ਦੇਸ਼ ਦੀ ਅਜ਼ਾਦੀ ਤੋਂ ਬਾਅਦ ਜਾਂ ਜਦੋਂ ਤੋਂ ਮੇਰਾ ਰਾਜਨੀਤੀ ਵਿੱਚ ਇੰਟਰਸਟ ਹੋਇਆ ਹੈ,

**Expunged as ordered by the Chair.

**[ਸ਼੍ਰੀ ਹਰੀਸ਼ ਬੇਦੀ]**

ਮੈਂ ਬਜਟ ਪੇਸ਼ ਹੁੰਦੇ ਵੇਖਦਾ ਆਇਆ ਹਾਂ, ਸੁਣਦਾ ਆਇਆ ਹਾਂ ਅਤੇ ਸਮਝਦਾ ਆਇਆ ਹਾਂ ਪਰ ਜਿਨ੍ਹਾਂ ਪ੍ਰਸਥਿਤੀਆਂ ਵਿੱਚ ਮੇਰੇ ਵੀਰ ਬਾਦਲ ਸਾਹਿਬ ਨੇ ਇਹ ਬਜਟ ਰੱਖਿਆ ਹੈ, ਉਨ੍ਹਾਂ ਪ੍ਰਸਥਿਤੀਆਂ ਵਿੱਚ ਸਾਡੀ ਅਰਥ ਵਿਵਸਥਾ ਪੂਰੀ ਤਰ੍ਹਾਂ ਨਾਲ ਚਰਮਰਾਈ ਹੋਈ ਸੀ। ਜੇ ਕਿਸੇ ਪਰਿਵਾਰ ਦੇ ਸਿਰ ਤੇ ਕਰਜ਼ਾ ਚੜ੍ਹ ਗਿਆ ਹੋਵੇ ਤਾਂ ਉਸ ਦਾ ਹੋਣਹਾਰ ਸਪੂਤ ਉਸਨੂੰ ਕਿਹਾ ਜਾਂਦਾ ਹੈ ਜਿਹੜਾ ਉਸ ਕਰਜ਼ੇ ਨੂੰ ਵੀ ਘਟਾ ਦੇਵੇ ਅਤੇ ਵਿਆਜ ਵੀ ਖ਼ਤਮ ਕਰਾ ਦੇਵੇ। ਮੇਰੇ ਵੀਰ ਨੇ ਇਹ ਕਰ ਕੇ ਵਿਖਾਇਆ ਹੈ। ਕਰਜ਼ਾ ਵੀ ਘਟਿਆ ਹੈ ਅਤੇ ਕਰਜ਼ੇ ਤੇ ਵਿਆਜ ਵੀ ਘਟਾਇਆ ਹੈ। ਹਰ ਇੱਕ ਵਿਅਕਤੀ ਨੇ ਇਨ੍ਹਾਂ ਦੀ ਪ੍ਰਸ਼ੰਸਾ ਵਿੱਚ ਸ਼ਬਦ ਕਹੇ ਹਨ, ਕਿਸੇ ਨੇ ਚਾਨਣ-ਮੁਨਾਰਾ ਕਿਹਾ, ਕਿਸੇ ਨੇ ਦੂਰਦਰਸ਼ੀ ਕਿਹਾ, ਕਿਸੇ ਨੇ ਵਿਵੇਕ ਵਾਲਾ ਕਿਹਾ ਪਰ ਮੈਂ ਤਾਂ ਆਪਣੀ ਗੱਲ ਵਿਚ ਆਪਣੇ ਵੀਰ ਵਾਸਤੇ, ਕਿਉਂਕਿ ਜਿਹੜਾ ਘੋੜੀ ਬੈਠਦਾ ਹੈ ਸੋਹਲੇ ਵੀ ਉਸੇ ਦੇ ਹੀ ਗਾਏ ਜਾਂਦੇ ਹਨ, ਜੇਕਰ ਐਫ.ਐਮ. ਸਾਹਿਬ ਵਾਸਤੇ ਸਾਰੇ ਬੋਲੇ ਹਨ ਤਾਂ ਮੈਂ ਵੀ ਉਨ੍ਹਾਂ ਵਾਸਤੇ ਇਕ ਸ਼ਬਦ ਕਹਾਂਗਾ।........

**ਸਰਦਾਰ ਲਾਲ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਹਾਲੇ ਤਾਂ ਉਹ ਕੁਝ ਬੋਲੇ ਹੀ ਨਹੀਂ।

**ਸਰਦਾਰ ਲਾਲ ਸਿੰਘ** : ਸਤਿਕਾਰ ਯੋਗ ਮੈਂਬਰ ਸਾਹਿਬ ਬੋਲ ਰਹੇ ਹਨ ਕਿ ਐਫ.ਐਮ. ਸਾਹਿਬ ਨੇ ਕਰਜ਼ਾ ਘਟਾ ਦਿੱਤਾ, ਖਰਚੇ ਘਟਾ ਦਿੱਤੇ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ ਕਰਜ਼ਾ ਸੀ ਤੇ ਹੁਣ ਕਿੰਨਾ ਘਟਾਇਆ ਹੈ, ਹੁਣ ਘੱਟ ਕੇ ਕਿੰਨਾ ਹੋ ਗਿਆ। ਮੈਨੂੰ ਇਸ ਗੱਲ ਬਾਰੇ ਦੱਸ ਦੇਣ। ਐਫ.ਐਮ. ਸਾਹਿਬ ਨੇ ਦੱਸਿਆ ਹੈ ਕਿ ਹੁਣ 55000 ਕਰੋੜ ਰੁਪਏ ਰਹਿ ਗਿਆ ਹੈ। (ਵਿਘਨ)

**ਸ਼੍ਰੀ ਹਰੀਸ਼ ਬੇਦੀ** : ਜਦੋਂ ਮੈਂ ਇਸ ਗੱਲ ਤੱਕ ਆਵਾਂਗਾ ਤਾਂ ਉਹ ਵੀ ਦੱਸ ਦਿਆਂਗਾ। ਜੋ ਤੁਸੀਂ ਕੱਲ੍ਹ ਏਥੇ ਝੂਠ ਬੋਲਿਆ ਹੈ ਇਕ ਲੱਖ ਕਰੋੜ ਰੁਪਏ ਅਸੀਂ ਲੋਨ ਦੇ ਲਏ। ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਸ ਪਵਿੱਤਰ ਸਦਨ ਵਿੱਚ ਪਹਿਲੀ ਵਾਰ ਆਇਆ ਹਾਂ, ਕੱਲ੍ਹ ਇਨ੍ਹਾਂ ਨੇ ਜੋ ਝੂਠ ਬੋਲਿਆ ਹੈ ਅਤੇ ਇੱਕ ਲੱਖ ਕਰੋੜ ਰੁਪਏ ਦੀ ਗੱਲ ਕੀਤੀ ਹੈ ਇੰਨ੍ਹਾਂ ਨਾ ਹੋ ਕੇ ਉਹ ਸਿਰਫ਼ ਉਹ 10,000 ਕਰੋੜ ਰੁਪਿਆ ਹੈ।

**ਮਾਨਯੋਗ ਸਪੀਕਰ** : ਤੁਸੀਂ ਆਪਣਾ ਭਾਸ਼ਣ ਦਿਓ।

**ਸ਼੍ਰੀ ਹਰੀਸ਼ ਬੇਦੀ** : ਸਪੀਕਰ ਸਾਹਿਬ, ਮੈਂ ਮੁਆਫੀ ਚਾਹੁੰਦਾ ਹਾਂ। ਮੈਨੂੰ ਤਾਂ ਆਪਣੀ ਗੱਲ ਕਹਿਣ ਦਾ ਮੌਕਾ ਹੀ ਨਹੀਂ ਮਿਲ ਰਿਹਾ। ਜਦੋਂ ਲੋਕ ਕੁਝ ਕਹਿੰਦੇ ਹਨ ਤਾਂ ਮੈਂ ਵੀ ਆਪਣੇ ਵੀਰ ਵਾਸਤੇ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ ਕਿ :

'ਜਿਨ ਕੇ ਆਨੇ ਸੇ ਬਦਲ ਜਾਏ ਜ਼ਮਾਨੇ ਕੀ ਰਵਾਇਤ, ਐਸੇ ਲੋਕ ਆਤੇ ਤੋ ਹੈਂ ਲੇਕਿਨ ਕਮ ਆਤੇ ਹੈਂ'

ਮੇਰੇ ਵੀਰ ਨੇ ਜੋ ਕੁਝ ਕਰਕੇ ਦਿਖਾਇਆ ਹੈ ਉਨ੍ਹਾਂ ਵਾਸਤੇ ਹਰ ਬੈਂਚ ਤੇ ਬੈਠੇ ਲੋਕਾਂ ਨੇ ਪ੍ਰਸ਼ੰਸਾ ਵਾਸਤੇ ਸ਼ਬਦ ਕਹੇ, ਉਹ ਬਿਲਕੁਲ ਠੀਕ ਕਹੇ ਹਨ। ਇਹੋ ਜਿਹੀਆਂ ਕਠਿਨ ਪ੍ਰਸਥਿਤੀਆਂ

ਵਿੱਚ ਜਦੋਂ ਕਿਸੇ ਦੇ ਹੱਥ ਬੰਨ੍ਹੇ ਹੋਏ ਹੋਣ ਫਿਰ ਵੀ ਇਹੋ ਜਿਹਾ ਵਧੀਆ ਬਜਟ ਲਿਆਂਦਾ ਹੋਵੇ ਜਿਸ ਵਿੱਚ ਹਰ ਸੈਕਸ਼ਨ ਵਾਸਤੇ ਵੇਖਿਆ ਗਿਆ ਹੈ ਅਤੇ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਦੀ ਆਮਦਨ ਨੂੰ ਕਿਸ ਤਰ੍ਹਾਂ ਵਧਾਇਆ ਜਾਵੇ, ਖਰਚੇ ਨੂੰ ਕਿਵੇਂ ਘਟਾਇਆ ਜਾਵੇ। ਸਾਰਾ ਕੁਝ ਸੋਚ-ਵਿਚਾਰ ਕੇ ਬੜੀ ਮਿਹਨਤ ਤੋਂ ਬਾਅਦ ਇਸ ਸਦਨ ਵਿੱਚ ਉਨ੍ਹਾਂ ਨੇ ਬਜਟ ਪੇਸ਼ ਕੀਤਾ ਹੈ। ਮੈਂ ਆਪਣੇ ਵੱਲੋਂ ਉਨ੍ਹਾਂ ਦਾ ਬਹੁਤ-ਬਹੁਤ ਧੰਨਵਾਦੀ ਹਾਂ। ਉਨ੍ਹਾਂ ਨੇ ਬਜਟ ਦੇ ਵਿੱਚ ਹਰ ਸੈਕਸ਼ਨ ਦੀ ਗੱਲ ਕੀਤੀ ਹੈ। ਇਸ ਬਜਟ ਵਿੱਚ ਇਨ੍ਹਾਂ ਨੇ ਆਪਣੇ ਆਪ ਨੂੰ ਵਕੀਲ ਨਹੀਂ ਕਿਹਾ ਸਗੋਂ ਇਕ ਸੇਵਾਦਾਰ ਦੇ ਰੂਪ ਵਿੱਚ ਪੇਸ਼ ਕੀਤਾ ਹੈ। ਪੰਜਾਬ ਦੇ ਲੋਕ ਮਾਣ-ਇੱਜ਼ਤ ਚਾਹੁੰਦੇ ਹਨ, ਪੰਜਾਬ ਦੇ ਲੋਕ ਖੁਸ਼ਹਾਲੀ ਚਾਹੁੰਦੇ ਹਨ ਚਾਹੇ ਉਹ ਲੋਕ ਸਮਾਜਿਕ ਹਨ, ਚਾਹੇ ਵਪਾਰਕ ਹਨ, ਉਹ ਸੁਰੱਖਿਆ ਚਾਹੁੰਦੇ ਹਨ। ਜਦੋਂ ਅਸੀਂ ਸੱਤਾ ਵਿਚ ਆਏ ਸੀ ਉਦੋਂ ਅਸੀਂ ਕਿਹਾ ਸੀ ਕਿ ਪੰਜਾਬ ਵਿੱਚ ਰਾਮ ਰਾਜ ਲਿਆਵਾਂਗੇ, ਉਹ ਲਿਆਉਣ ਦੀ ਕੋਸ਼ਿਸ਼ ਕੀਤੀ। ਬਜਾਏ ਸਾਨੂੰ ਐਪਰੀਸ਼ੀਏਟ ਕਰਨ ਦੇ ਇਨ੍ਹਾਂ ਨੇ ਹਮੇਸ਼ਾ ਸਾਨੂੰ ਉਂਗਲੀ ਕਰਕੇ ਦਿਖਾਈ ਹੈ। ਲੇਕਿਨ ਜਿਹੜੀ ਕਲ੍ਹ ਸਰਦਾਰ ਪ੍ਰਤਾਪ ਸਿੰਘ ਬਾਜਵਾ ਨੇ ਸਦਨ ਵਿੱਚ ਰਵਾਇਤ ਸ਼ੁਰੂ ਕੀਤੀ।

ਦੋ ਕਦਮ ਹਮ ਬੜੇਂ, ਦੋ ਕਦਮ ਤੁਮ ਬੜੋ.....ਬੜਤੇ ਰਹੋ

ਅਸੀਂ ਦੋਨੋਂ ਪਸਿਓਂ ਵੱਧ ਕੇ ਪੰਜਾਬ ਵਿੱਚ ਸੁਖਾਵਾਂ ਮਾਹੌਲ ਲਿਆਉਣਾ ਚਾਹੁੰਦੇ ਹਾਂ। ਜੇਕਰ ਟੈਕਸ ਨਹੀਂ ਲਾਉਂਦੇ ਤਾਂ ਕ੍ਰਿਟੀਸਾਈਜ਼ ਕਰਦੇ ਹਨ, ਜੇਕਰ ਲਗਾਉਂਦੇ ਹਾਂ ਤਾਂ ਕ੍ਰਿਟੀਸਾਈਜ਼ ਕਰਦੇ ਹਨ ਅਤੇ ਸਾਨੂੰ ਲੋਕਾਂ ਅੱਗੇ ਬੁਰਾ ਪਾਉਂਦੇ ਹਨ। ਸਪੀਕਰ ਸਾਹਿਬ, ਇਹ ਬਜਟ ਇਕ ਐਸੇ ਸਮੇਂ ਵਿੱਚ ਲਿਆਂਦਾ ਗਿਆ ਹੈ ਜਦੋਂ ਆਮਦਨ ਦੇ ਸਾਧਨ ਘੱਟ ਗਏ, ਕਮਾਈ ਦੇ ਸਾਧਨ ਘੱਟ ਗਏ, ਸਿਰਫ ਖਰਚ ਹੀ ਖਰਚ ਹਨ। ਉਸ ਸਮੇਂ ਇਸ ਤਰ੍ਹਾਂ ਦਾ ਬਜਟ ਪੇਸ਼ ਕਰਕੇ ਬਾਦਲ ਸਾਹਿਬ ਨੇ ਇੱਕ ਅਨੂਠਾ ਉਦਾਹਰਣ ਪੇਸ਼ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਸਦੀ ਹਰ ਪੱਖ ਤੋਂ ਸ਼ਲਾਘਾ ਹੋਣੀ ਚਾਹੀਦੀ ਹੈ। ਮੇਰੇ ਵੀਰ ਸਰਦਾਰ ਲਾਲ ਸਿੰਘ, ਫੋਰਮਰ ਵਿੱਤ ਮੰਤਰੀ ਸਾਹਿਬ ਬੈਠੇ ਹਨ, ਜੋ ਇਨ੍ਹਾਂ ਨੂੰ ਤਜਰਬਾ ਹੈ ਉਸ ਨਾਲ ਇਹ ਕੋਈ ਅਜਿਹੀ ਦਿਸ਼ਾ ਦੇ ਸਕਦੇ ਹਨ ਜਿਸ ਨਾਲ ਪੰਜਾਬ ਦਾ ਭਲਾ ਕਰ ਸਕੀਏ। ਲੇਕਿਨ ਹਰ ਪਾਸਿਉਂ ਕ੍ਰਿਟੀਸਿਜ਼ਮ ਕਰਨਾ ਉਚਿਤ ਨਹੀਂ ਹੈ, ਉਂਗਲੀ ਉਠਾਉਣੀ ਉਚਿਤ ਨਹੀਂ ਹੈ। (ਵਿਘਨ) ਮੈਂ ਗੱਲ ਕਰ ਰਿਹਾ ਸੀ ਅਰਥ ਵਿਵਸਥਾ ਬਾਰੇ ਜਿਹੜੀ ਕਿ ਪਹਾੜ ਵਰਗੀ ਨਜ਼ਰ ਆਉਂਦੀ ਸੀ, ਕਰੋੜਾਂ ਰੁਪਏ ਦਾ ਪੰਜਾਬ ਦੇ ਸਿਰ ਕਰਜ਼ਾ ਸੀ, 50,000 ਕਰੋੜ ਰੁਪਏ ਕਰਜ਼ਾ ਸੀ। ਉਹ ਵੀ ਘਟਾਇਆ ਅਤੇ ਉਸ ਤੇ ਜਿਹੜਾ ਵਿਆਜ ਦੇਣਾ ਪੈਂਦਾ ਸੀ ਉਹ ਵੀ ਘਟਾਇਆ। ਇਸ ਦੇ ਨਾਲ ਹੀ ਪੰਜਾਬ ਦੇ ਹਰ ਸੈਕਸ਼ਨ ਵਾਸਤੇ, ਚਾਹੇ ਖੇਤੀਬਾੜੀ ਨਾਲ ਜੁੜਿਆ ਹੈ ਜਾਂ ਕਿਸੇ ਹੋਰ ਸੈਕਸ਼ਨ ਨਾਲ ਜੁੜਿਆ ਹੈ, ਇਸ ਸਰਕਾਰ ਨੇ ਹਰ ਵਿਅਕਤੀ ਨੂੰ ਸੁਰੱਖਿਆ ਦਿੱਤੀ ਹੈ। ਜਦੋਂ ਇਹ ਲੋਕ ਆਏ ਸੀ ਇਨ੍ਹਾਂ ਦੇ ਸੀ.ਐਮ. ਮਾਨਯੋਗ ਕੈਪਟਨ ਜੀ ਨੇ ਕੀ ਸ਼ੁਰੂ ਕੀਤਾ ? ਬਦਲੇ ਦੀ ਭਾਵਨਾ ਸ਼ੁਰੂ ਕੀਤੀ। ਇਸ ਕਦਰ ਤਸ਼ੱਦਦ ਕੀਤਾ ਕਿ ਲੋਕ ਐਮਰਜੰਸੀ ਦੇ ਦਿਨਾਂ ਨੂੰ ਵੀ ਭੁੱਲ ਗਏ। ਜਿਹੜਾ ਵੀ ਸਾਹਮਣੇ ਆਇਆ ਉਸ ਨੂੰ ਫੜ੍ਹ ਕੇ ਰਗੜ ਦਿੱਤਾ, ਜਿਸ ਨੂੰ ਦਿਲ ਕੀਤਾ ਅੰਦਰ ਦੇ ਦਿੱਤਾ। ਮਾਨਯੋਗ ਸਰਦਾਰ ਬਾਦਲ ਜੀ ਦੀ ਸਾਰੇ ਹਿੰਦੁਸਤਾਨ ਦੇ ਲੋਕਾਂ ਦੇ ਮਨਾਂ ਵਿੱਚ ਇੱਕ ਐਸੀ ਇੱਜ਼ਤ ਹੈ ਕਿ ਉਹ ਚਾਰ ਵਾਰੀ ਮੁੱਖ ਮੰਤਰੀ ਬਣੇ ਅਤੇ ਅੱਜ ਤੱਕ ਉਨ੍ਹਾਂ ਨੇ ਆਪਣੇ ਮੂੰਹ ਤੋਂ ਕਿਸੇ ਦੇ ਵੀ ਖਿਲਾਫ਼ ਕੋਈ ਗੱਲ ਨਹੀਂ ਕੱਢੀ। ਉਹ ਤਾਂ ਸਰਬੱਤ ਦਾ ਭਲਾ ਮੰਗਣ ਵਾਲੇ ਹਨ। ਅੱਜ ਇਹ ਸਾਰਾ ਹਾਊਸ ਬੈਠਾ ਹੈ। ਕੋਈ ਇੱਕ ਜਣਾ ਵੀ ਦੱਸ

**[ਸ਼੍ਰੀ ਹਰੀਸ਼ ਬੇਦੀ]**

ਦੇਵੇ, ਜਦੋਂ ਵੀ ਕਿਸੇ ਨੂੰ ਕੋਈ ਜ਼ਰੂਰਤ ਪਈ, ਕੀ ਬਾਦਲ ਸਾਹਿਬ ਨੇ ਉਨ੍ਹਾਂ ਦੀ ਗੱਲ ਨਹੀਂ ਸੁਣੀ ? ਸਾਡੇ ਨਾਲੋਂ ਪਹਿਲਾਂ ਤੁਹਾਡੀ ਗੱਲ ਸੁਣੀ ਜਾਂਦੀ ਸੀ। ਪਰ ਤੁਹਾਡੇ ਲੋਕਾਂ ਨੇ ਆਉਂਦੇ ਸਾਰ ਹੀ ਬਦਲੇ ਦੀ ਭਾਵਨਾ ਸ਼ੁਰੂ ਕਰ ਦਿੱਤੀ। ਮੈਂ ਬਾਦਲ ਸਾਹਿਬ ਦੀ ਪਾਰਟੀ ਦਾ ਸਹਿਯੋਗੀ ਹਾਂ ਅਤੇ ਮੈਂ ਉਨ੍ਹਾਂ ਨੂੰ ਬਹੁਤ ਕਰੀਬ ਹੋ ਕੇ ਵੇਖਿਆ ਹੈ। ਉਹ ਹਮੇਸ਼ਾ ਹੀ ਸਰਬੱਤ ਦਾ ਭਲਾ ਮੰਗਣ ਵਾਲੇ ਹਨ। ਉਨ੍ਹਾਂ ਦੀ ਸੋਚ ਪਰੰਪਰਾਵਾਂ ਅਤੇ ਅਸੂਲਾਂ ਵਾਲੀ ਹੈ। ਪਰ ਇਨ੍ਹਾਂ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਵੀ ਨਹੀਂ ਛੱਡਿਆ, ਸੁਖਬੀਰ ਸਿੰਘ ਬਾਦਲ ਨੂੰ ਨਹੀਂ ਛੱਡਿਆ। ਉਨ੍ਹਾਂ ਉਤੇ ਝੂਠੇ ਕੇਸ ਬਣਾਏ। ਇਨ੍ਹਾਂ ਨੇ ਐਸੇ ਕੰਮ ਕੀਤੇ ਕਿ ਐਮਰਜੰਸੀ ਵੇਲੇ ਦੇ ਕਾਲੇ ਕੰਮਾਂ ਨੂੰ ਵੀ ਭੁਲਾ ਦਿੱਤਾ। ਮਾਨਯੋਗ ਸਪੀਕਰ ਸਾਹਿਬ, ਮੈਨੂੰ ਸ਼ਰਮਿੰਦਗੀ ਮਹਿਸੂਸ ਹੁੰਦੀ ਹੈ ਕਿ ਜਿਹੜੇ ਸਾਡੇ ਟੀਚਰ ਹਨ, ਪ੍ਰੋਫੈਸਰ ਹਨ ਜਿਨ੍ਹਾਂ ਨੇ ਸਕੂਲਾਂ-ਕਾਲਜਾਂ ਵਿੱਚ ਬੱਚਿਆਂ ਨੂੰ ਸਿੱਖਿਆ ਦੇਕੇ ਬੁੱਧੀਜੀਵੀ ਤਿਆਰ ਕਰਨੇ ਹੁੰਦੇ ਹਨ, ਸਾਡੀ ਸਰਕਾਰ ਦੇ ਕੈਪਟਨ ਕੰਵਲਜੀਤ ਸਿੰਘ ਜੀ ਨੇ ਪ੍ਰਾਈਵੇਟ ਏਡਿਡ ਸਕੂਲਾਂ ਵਾਸਤੇ 95% ਗਰਾਂਟ ਦੀ ਮਨਜ਼ੂਰੀ ਦਿੱਤੀ ਤਾਂ ਜੋ ਉਥੇ ਟੀਚਰਾਂ ਅਤੇ ਪੜ੍ਹਨ ਵਾਲੇ ਬੱਚਿਆਂ ਦੀ ਜੀਵਨਸ਼ੈਲੀ ਉੱਚੀ ਹੋ ਸਕੇ, ਪਰ ਸ਼ਰਮਿੰਦਗੀ ਉਦੋਂ ਮਹਿਸੂਸ ਹੁੰਦੀ ਹੈ ਜਦੋਂ ਇਨ੍ਹਾਂ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਆਉਂਦਿਆਂ ਹੀ ਉਹ ਗਰਾਂਟ ਜ਼ੀਰੋ ਪਰਸੈਂਟ ਕਰ ਦਿੱਤੀ......

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ** **

**Mr. Speaker :** This is no point of Order.

**ਸ਼੍ਰੀ ਹਰੀਸ਼ ਬੇਦੀ :** ਮੈਂ ਕੈਪਟਨ ਕੰਵਲਜੀਤ ਸਿੰਘ ਹੋਰਾਂ ਦਾ ਧੰਨਵਾਦ ਕਰਦਾ ਹਾਂ। ਪਰ ਇਨ੍ਹਾਂ ਦੀ ਸਰਕਾਰ ਨੇ ਤਾਂ 14,000 ਪ੍ਰਾਈਵੇਟ ਟੀਚਰਾਂ ਦੀਆ ਪੈਨਸ਼ਨਾਂ ਬੰਦ ਕਰ ਦਿੱਤੀਆਂ ਸਨ। ਅੱਜ ਮੈਂ ਵਿੱਤ ਮੰਤਰੀ ਸਾਹਿਬ ਨੂੰ ਗੁਜਾਰਿਸ਼ ਕਰਾਂਗਾ ਕਿ ਅਸੀਂ ਇਨ੍ਹਾਂ ਵਰਗੇ ਗਲਤ ਕੰਮ ਕਰਕੇ ਆਪਣੇ ਉਤੇ ਕਾਲਾ ਧੱਬਾ ਨਹੀਂ ਲਗਵਾਉਣਾ। ਮੈਂ ਇਹ ਵੀ ਗੁਜਾਰਿਸ਼ ਕਰਨਾ ਚਾਹੁੰਦਾ ਹਾਂ ਕਿ ਅਸੀਂ ਉਨ੍ਹਾਂ ਰੁਕੀਆਂ ਹੋਈਆਂ ਪੈਨਸ਼ਨਾਂ ਨੂੰ ਸ਼ੁਰੂ ਕਰਨ ਲਈ ਤਿਆਰ ਹੋਈਏ।

**ਮਾਨਯੋਗ ਸਪੀਕਰ :** ਤੁਹਾਡੀ ਸਪੀਚ ਸਮਾਪਤ ਹੈ ਜੀ ?

**ਸ਼੍ਰੀ ਹਰੀਸ਼ ਬੇਦੀ :** ਸਪੀਕਰ ਸਾਹਿਬ, ਅਜੇ ਤਾਂ ਮੈਂ ਸ਼ੁਰੂ ਹੀ ਕੀਤਾ ਹੈ। ਬਾਦਲ ਸਾਹਿਬ ਦੀ ਜੀਓ ਅਤੇ ਜੀਉਣ ਦਿਓ ਦੀ ਪਾਲਿਸੀ ਹੈ। ਜੇਕਰ ਇਸ ਸਰਕਾਰ ਨੂੰ ਰਾਮਰਾਜ ਕਹਿ ਲਈਏ ਜਾਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਹਿ ਲਈਏ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਅੱਜ ਸਦਨ ਵਿੱਚ ਜਿੰਨੇ ਵੀ ਮੈਂਬਰ ਸਾਹਿਬਾਨ ਬੈਠੇ ਹਨ, ਉਨ੍ਹਾਂ ਵਿੱਚੋਂ ਕੋਈ ਵੀ ਬਾਦਲ ਸਾਹਿਬ ਨੂੰ ਸਵੇਰੇ, ਦੁਪਹਿਰੇ ਜਾਂ ਰਾਤ ਨੂੰ ਮਿਲ ਸਕਦਾ ਹੈ ਅਰਥਾਤ ਕਿਸੇ ਵੇਲੇ ਵੀ ਮਿਲ ਸਕਦਾ ਹੈ ਅਤੇ ਉਹ ਆਪਣੀ ਗੱਲ ਕਹਿ ਕੇ ਮੰਨਵਾ ਸਕਦਾ ਹੈ ਅਤੇ ਮਨਵਾਉਂਦਾ ਹੈ। ਬਾਦਲ ਸਾਹਿਬ ਖੁਦ ਇਹ ਗੱਲ ਸਮਝਦੇ ਹਨ ਕਿ ਇਹ ਜਨ ਪ੍ਰਤੀਨਿਧ ਸਾਡਾ ਸਰਮਾਇਆ ਹਨ ਅਤੇ ਇਹ ਸਰਮਾਇਆ ਹੋਰ ਪ੍ਰਫੁੱਲਤ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਦੇ ਸਮੇਂ (ਆਪੋਜੀਸ਼ਨ ਪਾਰਟੀ ਵੱਲ ਇਸ਼ਾਰਾ) ਦੀ ਮੈਂ ਸੁਰੱਖਿਆ ਬਾਬਤ ਇੱਕ ਹੋਰ ਗੱਲ

**Expunged as ordered by the Chair.

ਕਰਨੀ ਚਾਹੁੰਦਾ ਹਾਂ। ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਦੀ ਮੇਰੇ ਕੋਲ ਅਖ਼ਬਾਰ ਦੀ ਫੋਟੋ ਹੈ ਜਿਸ ਵਿਚ ਨੌਜਵਾਨ ਕੁੜੀਆਂ ਦੇ ਕੱਪੜੇ ਫਾੜੇ ਜਾ ਰਹੇ ਹਨ। (ਟਰੈਜ਼ਰੀ ਬੈਂਚਾਂ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਜਿਸ ਦੇਸ਼ ਵਿੱਚ ਅਸੀਂ ਨਾਰੀ ਦਾ ਮਾਣ ਤੇ ਸਤਿਕਾਰ ਕਰਦੇ ਹਾਂ। ਅਸੀਂ ਨਾਰੀ ਨੂੰ ਮਾਂ ਦੇ ਰੂਪ ਵਿੱਚ ਵੇਖਦੇ ਹਾਂ, ਇਨ੍ਹਾਂ ਦੀ ਸਰਕਾਰ ਵੱਲੋਂ ਉਨ੍ਹਾਂ ਦੀ ਇੰਨੀ ਦੁਰਗਤ ਕੀਤੀ ਗਈ ਹੈ । (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਮਹਾਂਭਾਰਤ ਬਣਾਇਆ ਗਿਆ ਹੈ। ਚੰਡੀਗੜ੍ਹ ਦਾ ਜੋ ਮਟਕਾ ਚੌਕ ਹੈ ਜਿੱਥੇ ਸਰਕਾਰ ਅੱਗੇ ਲੋਕ ਰੋਣੇ ਰੋਂਦੇ ਸੀ, ਦੁੱਖੜੇ ਰੋਂਦੇ ਸੀ, ਉਸ ਮਟਕਾ ਚੌਕ ਨੂੰ ਝਟਕਾ ਚੌਕ ਬਣਾ ਦਿੱਤਾ ਗਿਆ। ਅਖਬਾਰਾਂ ਦੱਸਦੀਆਂ ਹਨ। ਉਥੇ ਆਂਗਨਵਾੜੀ ਕਾਰਿਆਕਰਤਾ ਆਏ ਅਤੇ ਉਨਾਂ ਤੇ ਜ਼ੁਲਮ ਕੀਤਾ ਗਿਆ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਮਾਨਯੋਗ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੇਕਰ ਬੰਦੇ ਕੋਲ ਬਹੁਤ ਸਰਮਾਇਆ ਹੋਵੇ ਪਰ ਉਸ ਕੋਲ ਜੇਕਰ ਸਮਾਜਿਕ ਸੁਰੱਖਿਆ ਨਹੀਂ ਜਾਂ ਇੱਜ਼ਤ ਨਹੀਂ ਤਾਂ ਉਸ ਕੋਲ ਕੁਝ ਨਹੀਂ ਹੈ। ਸਪੀਕਰ ਸਾਹਿਬ, ਮੈਂ ਬਹੁਤ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਅਖਬਾਰਾਂ ਦੀਆਂ ਫੋਟੋਆਂ ਦੱਸਦੀਆਂ ਹਨ ਕਿ ਜ਼ੁਲਮ ਦੀ ਇੰਤਹਾ ਹੋ ਗਈ ਸੀ। ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਬਰਾੜ ਸਾਹਿਬ ਦੀ ਗੱਲ ਅਸੀਂ ਮੰਨਦੇ ਹਾਂ। ਪੰਜਵੇਂ ਵਿੱਤ ਕਮਿਸ਼ਨ ਦੀਆਂ ਰਿਕੁਮੈਂਡਸ਼ਨਜ਼ ਤੇ ਵਿਚਾਰ ਕੀਤਾ ਜਾਵੇ। ਮੈਂ ਆਪਣੇ ਵੱਲੋਂ ਬੇਨਤੀ ਕਰਾਂਗਾ ਕਿ ਇਸ ਨੂੰ ਪੂਰਾ ਕੀਤਾ ਜਾਵੇ। ਜਿਹੜੇ ਪ੍ਰਾਈਵੇਟ ਸਕੂਲਾਂ ਦੇ ਟੀਚਰ ਹਨ, ਪ੍ਰੋਫੈਸਰ ਹਨ, ਉਹ ਸਰਕਾਰ ਕੋਲੋਂ ਬਹੁਤ ਉਮੀਦ ਰੱਖਦੇ ਹਨ। ਮੈਂ ਸਰਕਾਰ ਨੂੰ ਸਿਫਾਰਸ਼ ਕਰਦਾ ਹਾਂ ਕਿ ਉਨ੍ਹਾਂ ਦੀਆਂ ਪੈਨਸ਼ਨਾਂ ਲਗਾਈਆ ਜਾਣ। (ਥੰਪਿੰਗ)

ਸਪੀਕਰ ਸਾਹਿਬ, ਮੈਂ ਇੱਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ। ਕੁਝ ਦਿਨ ਪਹਿਲਾਂ ਸਰਦਾਰ ਵਿਰਸਾ ਸਿੰਘ ਵਲਟੋਹਾ ਜੀ ਨੇ ਸਦਨ ਵਿਚ ਪ੍ਰਸਤਾਵ ਲਿਆਂਦਾ ਸੀ ਤੇ ਉਸ ਪ੍ਰਸਤਾਵ ਤੇ ਮੈਨੂੰ ਵੀ ਬੋਲਣ ਦਾ ਮੌਕਾ ਮਿਲਿਆ। ਮੈਂ ਸੋਚਦਾ ਸੀ ਕਿ ਸ਼ਾਇਦ ਕਦੇ ਸ਼ਹੀਦਾਂ ਨੂੰ ਵੀ ਯਾਦ ਕੀਤਾ ਜਾਂਦਾ ਹੈ ? ਰਾਜੀਵ ਗਾਂਧੀ ਜੀ ਦੇ ਨਾਂ ਤੇ ਕੈਂਸਰ ਹਸਪਤਾਲ ਦਾ ਨਾਂ ਰੱਖਿਆ ਗਿਆ ਹੈ। ਰਾਹੁਲ ਗਾਂਧੀ ਜਾਂ ਸੋਨੀਆ ਗਾਂਧੀ ਜੀ ਦੇ ਨਾਂ ਤੇ ਵੀ ਆਉਣ ਵਾਲੇ ਸਮੇਂ ਵਿੱਚ ਕਦੇ ਕਿਸੇ ਥਾਂ ਦਾ ਨਾਂ ਰੱਖਿਆ ਜਾਵੇਗਾ ਪਰ ਪਿਛਲੇ 60 ਸਾਲਾਂ ਵਿੱਚ ਸ਼ਹੀਦਾਂ ਨੂੰ ਕਦੇ ਨਹੀਂ ਯਾਦ ਕੀਤਾ ਗਿਆ। ਮੈਨੂੰ ਫ਼ਖ਼ਰ ਹੈ ਕਿ ਮੈਨੂੰ ਉਸ ਪ੍ਰਸਤਾਵ ਤੇ ਬੋਲਣ ਦਾ ਮੌਕਾ ਮਿਲਿਆ। ਮੈਨੂੰ ਖੁਸ਼ੀ ਹੋਈ ਕਿ ਸਾਡੀ ਸਰਕਾਰ ਨੇ ਸ਼ਹੀਦਾਂ ਨੂੰ ਯਾਦ ਕੀਤਾ ਹੈ। 23 ਸਾਲ ਦੀ ਉਮਰ ਵਿਚ ਸ਼ਹੀਦ ਭਗਤ ਸਿੰਘ ਫਾਂਸੀ ਤੇ ਚੜ੍ਹ ਗਏ ਤੇ ਉਨ੍ਹਾਂ ਕਰਕੇ ਅਸੀਂ ਅਜ਼ਾਦੀ ਦਾ ਅਨੰਦ ਮਾਣ ਰਹੇ ਹਾਂ। ਉਨ੍ਹਾਂ ਨੂੰ ਪਿਛਲੇ 60 ਸਾਲਾਂ ਵਿਚ ਕਦੇ ਯਾਦ ਨਹੀਂ ਕੀਤਾ ਗਿਆ ਪਰ ਸਾਡੀ ਸਰਕਾਰ ਨੇ ਚੰਡੀਗੜ੍ਹ ਦੇ ਏਅਰਪੋਰਟ ਦਾ ਨਾਂ ਸ਼ਹੀਦੇ-ਆਜ਼ਮ ਭਗਤ ਸਿੰਘ ਜੀ ਦੇ ਨਾਂ ਤੇ ਰੱਖਣ ਲਈ ਪ੍ਰਸਤਾਵ ਪਾਸ ਕੀਤਾ ਹੈ ਅਤੇ ਅੰਮ੍ਰਿਤਸਰ ਦੇ ਰਾਜਾਸਾਂਸੀ ਏਅਰਪੋਰਟ ਦਾ ਨਾਂ ਗੁਰੂ ਰਾਮ ਦਾਸ ਜੀ ਦੇ ਨਾਂ ਤੇ ਰੱਖਣ ਲਈ ਪ੍ਰਸਤਾਵ ਪਾਸ ਕੀਤਾ ਹੈ । (ਥੰਪਿੰਗ) ਸਾਡੀ ਧਰਤੀ ਰਿਸ਼ੀਆਂ-ਮੁਨੀਆਂ, ਪੈਗੰਬਰਾਂ ਦੀ ਧਰਤੀ ਹੈ। ਸਪੀਕਰ ਸਾਹਿਬ, ਸਾਡੇ ਲੁਧਿਆਣੇ ਟਰਾਂਸਪੋਰਟ ਮੰਤਰੀ ਜੀ ਆਏ। ਉਥੇ ਕਨਜੈਸਟਿਡ ਬਸਤੀਆਂ ਵਿੱਚ

**[ਸ਼੍ਰੀ ਹਰੀਸ਼ ਬੇਦੀ]**

ਸ਼ਹੀਦ ਸੁਖਦੇਵ ਜੀ ਦਾ ਨਾਂ ਗੁੰਮਨਾਮ ਗਲੀਆਂ ਵਿੱਚ ਲੁਪਤ ਹੋ ਗਿਆ ਸੀ, ਉਸ ਨੂੰ ਉਜਾਗਰ ਕੀਤਾ ਹੈ ਅਤੇ ਲੁਧਿਆਣਾ ਦੇ ਬੱਸ ਸਟੈਂਡ ਦਾ ਨਾਂ ਸ਼ਹੀਦ ਸੁਖਦੇਵ ਜੀ ਦੇ ਨਾਂ ਤੇ ਰੱਖਿਆ। (ਥੰਪਿੰਗ) ਉਥੇ ਮੌਜੂਦ 30 ਲੱਖ ਦੀ ਜਨਤਾ ਨੇ ਉਨ੍ਹਾਂ ਦਾ ਧੰਨਵਾਦ ਕੀਤਾ।

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ ।

**ਸ਼੍ਰੀ ਹਰੀਸ਼ ਬੇਦੀ** : ਸਪੀਕਰ ਸਾਹਿਬ, ਮੈਨੂੰ ਫ਼ਖਰ ਹੈ ਕਿ ਸ਼ਹੀਦ ਸੁਖਦੇਵ ਦੇ ਘਰ ਦੇ ਰੱਖ-ਰਖਾਵ ਲਈ ਚੀਫ ਮਨਿਸਟਰ ਸਾਹਿਬ ਨੇ ਆਪਣੇ ਫੰਡਜ਼ ਵਿੱਚੋਂ ਦਸ ਲੱਖ ਰੁਪਏ ਦਿੱਤੇ । ਇਸੇ ਤਰ੍ਹਾਂ ਫਗਵਾੜਾ, ਜਲੰਧਰ, ਅੰਮ੍ਰਿਤਸਰ ਤੇ ਆਉਣ ਵਾਲੇ ਸਮੇਂ ਵਿਚ ਰਾਜਪੁਰੇ ਦੇ ਬੱਸ ਸਟੈਂਡ ਦਾ ਨਾਂ ਵੀ ਸ਼ਹੀਦਾਂ ਦੇ ਨਾਂ ਤੇ ਰੱਖਣ ਜਾ ਰਹੇ ਹਨ। ਅਸੀਂ ਉਨ੍ਹਾਂ ਦੇ ਚਰਨਾਂ ਦੀ ਧੂੜ ਵੀ ਨਹੀਂ। ਬਾਦਲ ਸਾਹਿਬ ਦੀ ਸੋਚ ਬਹੁਤ ਵਧੀਆ ਸੋਚ ਹੈ। ਜਿਨ੍ਹਾਂ ਨੇ ਸ਼ਹੀਦੀ ਦਿੱਤੀ, ਉਨ੍ਹਾਂ ਸ਼ਹੀਦਾਂ ਦੀ ਬਦੌਲਤ, ਉਨ੍ਹਾਂ ਸਦਕਾ ਅਸੀਂ ਅੱਜ ਅਜ਼ਾਦੀ ਦਾ ਅਨੰਦ ਮਾਣ ਰਹੇ ਹਾਂ। ਜਿਨ੍ਹਾਂ ਸਦਕਾ ਅਸੀਂ ਅਨੰਦ ਮਾਣ ਰਹੇ ਹਾਂ, ਉਨ੍ਹਾਂ ਸ਼ਹੀਦਾਂ ਨੂੰ ਨਹੀਂ ਭੁਲਣਾ ਚਾਹੀਦਾ। ਸਤਿਕਾਰਯੋਗ ਸਪੀਕਰ ਸਾਹਿਬ, ਮੇਰੇ ਮਨ ਵਿੱਚ ਬਹੁਤ ਵਲਵਲੇ ਹਨ। ਮੈਂ ਬਹੁਤ ਕੁਝ ਕਹਿਣਾ ਚਾਹੁੰਦਾ ਸੀ ਅਤੇ ਮੈਂ ਸਮਝਦਾ ਹਾਂ ਕਿ ਤੁਸੀਂ ਮੈਨੂੰ ਥੋੜ੍ਹਾ ਜਿਹਾ ਟਾਈਮ ਦਿਓਗੇ ।

**ਮਾਨਯੋਗ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ ।

**ਸ਼੍ਰੀ ਹਰੀਸ਼ ਬੇਦੀ** : ਸਪੀਕਰ ਸਾਹਿਬ, ਮੈਂ ਦੋ ਮਿੰਟ ਆਪਣੀ ਕਾਂਸਟੀਚੁਐਂਸੀ ਬਾਰੇ ਬੋਲਣਾ ਚਾਹੁੰਦਾ ਹਾਂ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਬਹੁਤ ਦਾਨਸ਼ਮੰਦ ਵਿਅਕਤੀ ਹਨ, ਗਰੀਬਾਂ ਦੇ ਮਸੀਹਾ ਹਨ । ਸਪੀਕਰ ਸਾਹਿਬ, ਮੈਂ ਉਸ ਸ਼ਹਿਰ ਨਾਲ ਜੁੜਿਆ ਹੋਇਆ ਹਾਂ ਜਿਸ ਨੂੰ ਪੰਜਾਬ ਦਾ ਮਾਨਚੈਸਟਰ ਕਿਹਾ ਜਾਂਦਾ ਹੈ। ਜਿਸ ਦੀਆਂ ਗਲੀਆਂ ਬੜੀਆਂ ਕੰਜੈਸਟਡ ਹਨ। ਉਥੇ ਪਲਿਊਸ਼ਨ ਦੀ ਬਹੁਤ ਸਮੱਸਿਆ ਹੈ। ਵਾਟਰ ਪਲਿਊਸ਼ਨ ਹੈ, ਏਅਰ ਪਲਿਊਸ਼ਨ ਹੈ। ਇਸ ਬਾਰੇ ਮੈਂ ਬਾਦਲ ਸਾਹਿਬ ਨੂੰ ਮਿਲਿਆ ਸੀ ਕਿ ਮੈਂ ਇੱਕ ਗੱਲ ਕਰਨੀ ਚਾਹੁੰਦਾ ਹਾਂ, ਜਿਸ ਨਾਲ ਲੋਕਾਂ ਨੂੰ ਬਹੁਤ ਫਾਇਦਾ ਹੋਵੇਗਾ, ਉਹ ਇਹ ਕਿ ਜਿਸ ਤਰ੍ਹਾਂ ਬੇਬੀਲੋਨ ਵਿੱਚ ਹੈਂਗਿੰਗ ਗਾਰਡਨ ਹੈ, ਉਸੇ ਤਰ੍ਹਾਂ ਦਾ ਲੁਧਿਆਣੇ ਵਿੱਚ ਵੀ ਬਣਾਇਆ ਜਾਵੇ। ਬਾਦਲ ਸਾਹਿਬ ਨੇ ਉਸੇ ਵੇਲੇ ਡਿਪਟੀ ਕਮਿਸ਼ਨਰ ਨੂੰ ਕਹਿ ਕੇ ਸਾਰਾ ਰਿਕਾਰਡ ਮੰਗਵਾਇਆ। ਮੈਂ ਹੁਣ ਐਫ.ਐਮ. ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਉਸ ਬਾਰੇ ਵਿਚਾਰ ਕੀਤਾ ਜਾਵੇ। ਲੁਧਿਆਣਾ ਦੇ ਵਿੱਚ ਜਿਥੇ ਮੇਰੀ ਕਾਂਸਟੀਚਿਊਂਸੀ ਹੈ, ਉਥੇ ਬੁੱਢਾ ਨਾਲਾ ਸਦੀਆਂ ਤੋਂ ਵਹਿ ਰਿਹਾ ਹੈ। ਉਸ ਨੂੰ ਵਹਿੰਦੇ ਨੂੰ 100 ਸਾਲ ਤੋਂ ਵੱਧ ਹੋ ਗਏ ਹਨ। ਉਹ ਸਾਰੇ ਸ਼ਹਿਰ ਦੀ ਗੰਦਗੀ ਢੋਂਦਾ ਹੈ। 45 ਕੁ ਸਾਲ ਪਹਿਲਾਂ ਉਸ ਵਿੱਚ ਬੜਾ ਸਾਫ ਸੁਥਰਾ ਪਾਣੀ ਵਹਿੰਦਾ ਸੀ। ਮਾਨਯੋਗ ਵਿੱਤ ਮੰਤਰੀ ਜੀ ਇੱਧਰ ਜ਼ਰੂਰ ਧਿਆਨ ਦੇਣ, ਹੁਣੇ ਮੇਰੇ ਵੀਰ ਬ੍ਰਹਮ ਮਹਿੰਦਰਾ ਜੀ ਕਹਿ ਰਹੇ ਸੀ ਕਿ ਪਾਵਰ ਦੀ ਮੇਜਰ ਪ੍ਰਾਬਲਮ ਹੈ। ਇਹ ਪ੍ਰਾਬਲਮ ਕਰੀਏਟ

ਕਰਨ ਵਾਲੇ ਕੌਣ ਲੋਕ ਹਨ ? ਇਨ੍ਹਾਂ ਨੇ ਅੱਜ ਤੱਕ ਸੰਜੀਦਗੀ ਨਾਲ ਕਿਸੇ ਮਸਲੇ ਨੂੰ ਲਿਆ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਟੀਲ ਦੀਆਂ 40% ਤੋਂ ਲੈ ਕੇ 90% ਤੱਕ ਕੀਮਤਾਂ ਵਧੀਆਂ ਹਨ। ਕੀ ਇਹ ਸੰਭਵ ਹੈ ਕਿ ਅੱਜ ਜੋ ਬਰਿੱਜ ਬਣ ਰਹੇ ਹਨ ਉਥੇ ਜਿਸ ਸਨਅਤਕਾਰ ਨੇ 15 ਰੁਪਏ ਦੇ ਹਿਸਾਬ ਨਾਲ ਦੋ ਲੱਖ ਪੀਸ ਦੇਣ ਦਾ ਐਗਰੀਮੈਂਟ ਕੀਤਾ ਹੈ ਕੀ ਉਹ ਅੱਜ ਵਧੀਆਂ ਕੀਮਤਾਂ ਕਾਰਨ 25 ਰੁਪਏ ਦੇ ਹਿਸਾਬ ਨਾਲ ਸਪਲਾਈ ਕਰ ਸਕੇਗਾ ? ਜਾਂ ਤਾਂ ਉਹ ਆਪਣੀ ਫੈਕਟਰੀ ਨੂੰ ਤਾਲਾ ਲਾਵੇਗਾ ਜਾਂ ਉਸ ਦੀ ਹਾਲਤ ਬਦ ਤੋਂ ਬਦਤਰ ਹੋ ਜਾਵੇਗੀ। ਮੈਨੂੰ ਇਸ ਗੱਲ ਦਾ ਬੜਾ ਅਫ਼ਸੋਸ ਹੈ। ਸਾਨੂੰ ਇਸ ਗੱਲ ਨੂੰ ਸੀਰੀਅਸਲੀ ਲੈਣਾ ਚਾਹੀਦਾ ਹੈ। ਇਥੇ ਕਿਸਾਨ ਆਤਮਹੱਤਿਆ ਕਰ ਰਿਹਾ ਸੀ। ਮੈਂ ਕਹਿੰਦਾ ਹਾਂ ਕਿਤੇ ਸਨਅਤਕਾਰ, ਇੰਡਸਟਰੀਲਿਸਟ ਵੀ ਉਸ ਕੁਰਾਹੇ ਤੇ ਨਾ ਪੈ ਜਾਣ। ਅੱਜ ਦੇਸ਼ ਵਿੱਚ ਜਿਹੜੀਆਂ ਸਟੀਲ ਦੀਆ ਕੀਮਤਾਂ ਵਧੀਆਂ ਹਨ, ਉਨ੍ਹਾਂ ਦੇ ਲਈ ਕੌਣ ਜ਼ੁੰਮੇਵਾਰ ਹੈ ? ਜਿਹੜਾ ਜ਼ੁੰਮੇਵਾਰ ਹੈ ਕਿਉਂ ਨਾ ਉਨ੍ਹਾਂ ਨਾਲ ਗੱਲ ਕਰੀਏ। ਮਾਨਯੋਗ ਮੈਂਬਰ ਕਹਿ ਰਹੇ ਸੀ ਕਿ 4% ਐਂਟਰੀ ਟੈਕਸ ਬੰਦ ਕਰ ਦਿੱਤਾ ਜਾਵੇ। ਇਹ 4% ਦੀ ਗੱਲ ਕਰਦੇ ਹਨ, 80-80% ਜਿਹੜੇ ਸਟੀਲ ਦੇ ਰੇਟ ਵਧੇ ਹਨ, ਉਸ ਦੀ ਗੱਲ ਨਹੀਂ ਕਰਦੇ। ਸਰਕਾਰ ਨੂੰ ਫਾਈਨਾਂਸ ਦੀ ਜ਼ਰੂਰਤ ਪੈਂਦੀ ਹੈ ਕਿਉਂ ਕਿ ਸਰਕਾਰ ਫਾਈਨਾਂਸ ਨਾਲ ਹੀ ਆਪਣਾ ਕੰਮ ਚਲਾਉਂਦੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਸਟੀਲ ਦੀਆਂ 80% ਕੀਮਤਾਂ ਵਧੀਆਂ ਹਨ, ਉਨ੍ਹਾਂ ਨੂੰ ਘਟਾਉਣ ਦੀ ਵੀ ਕੋਈ ਗੱਲ ਕਰੋ। ਮੈਂ ਪਹਿਲਾਂ ਵੀ ਆਪਣੀ ਗੱਲ ਵਿੱਚ ਕਹਿ ਚੁੱਕਿਆ ਹਾਂ ਕਿ ਐਫ.ਐਮ. ਸਾਹਿਬ ਨੇ ਮੇਰੇ ਵੀਰ ਨੇ, ਦੂਰਦਰਸ਼ੀ ਹੋਣ ਦਾ ਸਬੂਤ ਦਿੱਤਾ ਹੈ ਅਤੇ ਹਰ ਸੈਕਟਰ ਨੂੰ ਬੜਾ ਮਨਿਊਟਲੀ ਵਾਚ ਕੀਤਾ ਹੈ। ਆਮਦਨ ਕਿਸ ਤਰ੍ਹਾਂ ਵਧਾਈ ਜਾਵੇ ਅਤੇ ਕਰਜ਼ਾ ਕਿਸ ਤਰ੍ਹਾਂ ਘਟਾਇਆ ਜਾਵੇ, ਇਹ ਵੀ ਦੇਖਿਆ ਹੈ। ਜਿਹੜੀ ਐਨੂਅਲ ਪਲਾਨ ਹੈ, ਉਸ ਵਿੱਚ ਵੀ 20% ਦੇ ਹਿਸਾਬ ਨਾਲ 1000 ਕਰੋੜ ਰੁਪਏ ਦਾ ਵਾਧਾ ਕਰਕੇ ਦਾਨਸ਼ਮੰਦੀ ਦਾ ਸਬੂਤ ਦਿੱਤਾ ਹੈ। ਮੈਂ ਹਿਰਦੇ ਦੀਆਂ ਗਹਿਰਾਈਆਂ ਤੋਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਤੁਹਾਡਾ ਵੀ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਇਥੇ ਸ਼ੇਅਰੋ ਸ਼ਾਇਰੀ ਬਹੁਤ ਚੱਲ ਰਹੀ ਹੈ ਇਸ ਲਈ ਮੈਂ ਵੀ ਕੁਝ ਕਹਿਣਾ ਚਾਹੁੰਦਾ ਹਾਂ :

ਕੌਨ ਕਹਤਾ ਹੈ ਬਦਲਤਾ ਹੈ ਜ਼ਮਾਨਾ,
ਮਰਦ ਵੋਹ ਹੈਂ ਜੋ ਜ਼ਮਾਨੇ ਕੋ ਬਦਲ ਦੇਤੇ ਹੈਂ।

ਧੰਨਵਾਦ।

**ਸਰਦਾਰ ਕੰਵਰਜੀਤ ਸਿੰਘ ਬਰਾੜ (ਮੁਕਤਸਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਜਿਹੜਾ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਪਹਿਲੀ ਗੱਲ ਤਾਂ ਮੈਨੂੰ ਬੜੀ ਅਫ਼ਸੋਸ ਨਾਲ ਕਰਨੀ ਪੈਂਦੀ ਹੈ ਕਿ ਜਿਹੜੀਆਂ ਪੁਰਾਣੀਆਂ ਗੱਲਾਂ ਇਹ ਦੁਹਰਾਉਂਦੇ ਹਨ, ਇਸ ਨਾਲ ਆਪਣਾ ਸਾਰਿਆਂ ਦਾ ਮਨ ਪੰਜ ਸਾਲ ਮਗਰ ਆ ਜਾਂਦਾ ਹੈ। ਸਾਲ 2007 ਦਾ ਜੋ ਨਤੀਜਾ ਹੈ, ਉਹ ਤੁਹਾਡੇ ਸਾਹਮਣੇ ਹੈ। ਹੁਣ ਆਪਾਂ ਨੂੰ 2012 ਵਾਸਤੇ ਤਿਆਰੀ ਕਰਨੀ ਚਾਹੀਦੀ ਹੈ। ਪੁਰਾਣੀਆਂ ਗੱਲਾਂ ਨਹੀਂ ਦੁਹਰਾਉਣੀਆਂ ਚਾਹੀਦੀਆਂ। ਐਫ.ਐਮ. ਸਾਹਿਬ ਨੇ ਆਪਣੀ ਪਿਛਲੀ ਬਜਟ ਸਪੀਚ ਵਿੱਚ ਕਿਹਾ ਸੀ ਕਿ Punjab into path breaking budget. ਪੰਜਾਬ ਦੇ ਜੋ ਹਾਲਾਤ ਅੱਜਕਲ੍ਹ ਹਨ, ਜਿਵੇਂ

[ਸਰਦਾਰ ਕੰਵਰਜੀਤ ਸਿੰਘ ਬਰਾੜ]

ਆਪ ਸਾਰਿਆਂ ਨੇ ਕਿਹਾ ਹੈ ਕਿ ਕਿੱਥੇ ਪੰਜਾਬ ਪਹਿਲੇ ਨੰਬਰ ਤੇ ਹੁੰਦਾ ਸੀ ਅਤੇ ਹੁਣ ਚੌਥੇ ਨੰਬਰ ਤੇ ਹੈ। ਇਹ ਬੜੇ ਅਫਸੋਸ ਦੀ ਗੱਲ ਹੈ। ਐਫ.ਐਮ. ਸਾਹਿਬ ਇਥੇ ਬੈਠੇ ਹਨ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ path braking budget ਨਾ ਪਿਛਲਾ ਸੀ ਅਤੇ ਨਾ ਐਤਕੀਂ path breaking budget ਹੈ। ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਹੜਾ ਆਪਣਾ ਪੰਜਾਬ ਸੂਬਾ ਹੈ, ਇਸ ਵਿਚ ਜੋ ਐਗਰੀਕਲਚਰ ਦਾ ਇਨਫਰਾਸਟਰਕਚਰ ਹੈ, ਉਹ ਦੁਨੀਆ ਵਿੱਚ ਕਿਤੇ ਨਹੀਂ ਹੈ। ਜੋ ਇਥੋਂ ਦੀ ਆਬੋ-ਹਵਾ ਹੈ, ਜੋ ਇਥੋਂ ਦੀ ਜ਼ਮੀਨ ਹੈ, ਜੋ ਇਥੋਂ ਦਾ ਪਾਣੀ ਹੈ, ਜੋ ਇਥੇ ਦਾ ਇਨਫਰਾਸਟਰਕਚਰ ਬਿਜਲੀ ਅਤੇ ਸੜਕਾਂ ਦਾ ਹੈ, ਜੋ ਇਥੋਂ ਦੇ ਕਾਮੇ ਹਨ, ਦੁਨੀਆ ਦੇ ਵਿੱਚ ਕਿਤੇ ਵੀ ਇਹੋ ਜਿਹੀ ਥਾਂ ਨਹੀਂ ਹੈ। ਫੇਰ ਵੀ ਆਪਣੇ ਕਿਸਾਨ ਕਿਉਂ ਕਰਜ਼ਿਆਂ ਥੱਲੇ ਦੱਬੇ ਹੋਏ ਹਨ। ਜਿਹੜੀ ਆਪਣੀ ਪ੍ਰੋਡਕਸ਼ਨ ਹੈ ਉਸ ਨੂੰ ਇੰਟਰਨੈਸ਼ਨਲ ਲੈਵਲ ਤੇ ਦੇਖੀਏ ਤਾਂ ਬਹੁਤ ਥੋੜ੍ਹੀ ਹੈ। ਹਿੰਦੁਸਤਾਨ ਲੈਵਲ ਤੇ ਪ੍ਰੋਡਕਸ਼ਨ ਨੰ: 1 ਹੈ ਪਰ ਇੰਟਰਨੈਸ਼ਨਲ ਲੈਵਲ ਤੇ ਬਹੁਤ ਘੱਟ ਹੈ। ਇਸ ਦੇ ਮੁਕਾਬਲੇ ਵਿੱਚ ਇਜ਼ਰਾਈਲ, ਆਸਟ੍ਰੇਲੀਆ ਨੂੰ ਦੇਖੀਏ ਤਾਂ ਇਨ੍ਹਾਂ ਦੋਵਾਂ ਮੁਲਕਾਂ ਵਿਚੋਂ ਸਰਹੰਦ ਕੈਨਾਲ ਵਰਗਾ ਇੱਕ ਵੀ ਦਰਿਆ ਨਹੀਂ ਵਗਦਾ। ਫੇਰ ਵੀ ਇਨ੍ਹਾਂ ਦੀ ਜਿਹੜੀ ਐਗਰੀਕਲਚਰਲ ਪ੍ਰੋਡਕਸ਼ਨ ਹੈ ਉਹ ਆਪਣੇ ਨਾਲੋਂ ਪਰ ਯੂਨਿਟ ਏਰੀਆ ਵੱਧ ਹੈ। ਪਿਛਲੇ ਸਮੇਂ ਵਿਚ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਹੋਇਆ ਸੀ। ਉਦੋਂ ਕੀ ਹੋਇਆ ਸੀ ਕਿ ਨਵੇਂ ਸੀਡਜ਼ ਕਾਰਨ ਜਿਹੜੀ ਕਿਸਾਨਾਂ ਦੀ ਪੈਦਾਵਾਰ ਸੀ ਉਹ ਇਕਦਮ ਦੁੱਗਣੀ, ਢਾਈ ਗੁਣਾਂ, ਤਿੰਨ ਗੁਣਾਂ ਹੋ ਗਈ ਸੀ। ਜਿਣਸਾਂ ਇਕਦਮ ਵਧਣ ਨਾਲ ਕਿਸਾਨ ਖੁਸ਼ਹਾਲ ਹੋ ਗਏ। ਉਦੋਂ ਮੰਗ ਵੀ ਇਹ ਸੀ ਅਤੇ ਹਿੰਦੁਸਤਾਨ ਦਾ, ਪੰਜਾਬ ਦਾ ਸਾਰਾ ਦਾਰੋਮਦਾਰ ਇਸ ਗੱਲ ਤੇ ਸੀ ਕਿ ਆਪਾਂ ਖਾਣ-ਪੀਣ ਦੇ ਮਾਮਲੇ ਵਿੱਚ ਸੈਲਫ਼-ਸਫੀਸ਼ੀਐਂਟ ਹੋਈਏ। ਇਹ ਮੈਂ ਸਾਲ 1970 ਦੀਆਂ ਗੱਲਾਂ ਕਰਦਾ ਹਾਂ। ਉਸ ਤੋਂ ਬਾਅਦ ਕੀ ਹੋਇਆ ਕਿ ਪਰ ਯੀਲਡ ਉਤਪਾਦਨ ਵਿੱਚ ਸਟੈਗਨੇਸ਼ਨ ਆ ਗਈ, ਉਤਪਾਦਨ ਉਥੇ ਹੀ ਰਿਹਾ ਪਰ ਕੀਮਤਾਂ ਵਧਦੀਆਂ ਰਹੀਆਂ। ਇਸ ਦਾ ਨਤੀਜਾ ਇਹ ਹੋਇਆ ਕਿ ਫਾਰਮਿੰਗ ਦੀ ਪ੍ਰਾਫਿਟੇਬਿਲਟੀ ਘਟਦੀ ਰਹੀ। ਪੰਜਾਬ ਦੀ ਅੱਜ ਜੋ ਹਾਲਤ ਹੈ ਉਸ ਦਾ ਕਾਰਨ ਹੀ ਇਹ ਹੈ। ਕਿਸਾਨਾਂ ਤੇ ਕਰਜ਼ਾ ਚੜ੍ਹਿਆ ਹੋਇਆ ਹੈ। ਜਿਹੜੀ ਸਰਕਾਰ ਹੁੰਦੀ ਹੈ ਉਸ ਦਾ ਫਰਜ਼ ਬਣਦਾ ਹੈ ਕਿ ਜੋ ਅਗਲੇ ਪੰਜ ਸਾਲ ਹਨ ਉਨ੍ਹਾਂ ਵਿੱਚ ਇੱਕ ਨਵੀਂ ਦਿਸ਼ਾ, ਇੱਕ ਨਵਾਂ ਇਨਕਲਾਬ, ਇੱਕ ਨਵੀਂ ਚੀਜ਼ ਲੋਕਾਂ ਨੂੰ ਦੇਣੀ ਹੈ ਤਾਂ ਜੋ ਜਿਹੜੇ ਹਾਲਾਤ ਹਨ ਉਨ੍ਹਾਂ ਨੂੰ ਬਦਲ ਸਕੀਏ। ਅੱਜ ਦੀ ਜੋ ਪੁਜੀਸ਼ਨ ਹੈ ਇਸ ਨੂੰ ਆਪ ਬਦਲ ਕੇ ਤਰੱਕੀ ਦੇ ਰਾਹ ਵਾਲੇ ਪਾਸੇ ਲੈ ਕੇ ਜਾਈਏ। ਇਨਫ਼ਾਸਟ੍ਰਕਚਰ ਪ੍ਰੋਵਾਈਡ ਕਰਨ ਦੀ ਸਰਕਾਰ ਦੀ ਜ਼ਿੰਮੇਵਾਰੀ ਹੈ। ਅੱਜ ਦੁਨੀਆ ਬਹੁਤ ਛੋਟੀ ਹੋ ਗਈ ਹੈ। ਟਰੇਡ ਬਹੁਤ ਖੁੱਲ੍ਹ ਗਈ ਹੈ। ਇੰਪੋਰਟ-ਐਕਸਪੋਰਟ ਆਮ ਹੋ ਗਿਆ ਹੈ। ਇਸ ਲਈ ਇਹ ਧਿਆਨ ਰੱਖਣਾ ਪੈਣਾ ਹੈ। ਇਹ ਜ਼ਰੂਰੀ ਨਹੀਂ ਕਿ ਜੋ ਆਪਾਂ ਪੰਜਾਬ ਵਿਚ ਪਿਛਲੇ 30 ਸਾਲ ਕਰਦੇ ਆਏ ਹਾਂ ਜਾਂ 50 ਸਾਲ ਕਰਦੇ ਆਏ ਹਾਂ, ਉਹੀ ਕਰੀਏ। ਆਪਾਂ ਨੂੰ ਇੱਕ ਟੀਚਾ ਚਾਹੀਦਾ ਹੈ ਕਿ ਪਰ ਯੂਨਿਟ ਕਿੱਲੇ ਦੀ ਜਿਹੜੀ ਆਮਦਨ ਹੈ ਉਸ ਨੂੰ ਕਿਵੇਂ ਵਧਾਈਏ। ਕਿਉਂਕਿ ਗੱਲਾਂ ਜਿੰਨੀਆਂ ਮਰਜ਼ੀ ਕਰੀ ਜਾਈਏ, ਜ਼ਿਮੀਂਦਾਰ ਨੂੰ ਤਾਂ ਹੀ ਫਾਇਦਾ ਹੈ ਜੇ ਉਸ ਦੀ ਆਮਦਨ ਵੱਧ ਹੋਵੇ। ਭਾਵੇਂ ਲੋਨ ਦਾ ਇੰਟਰਸਟ ਰੇਟ ਘੱਟ ਕਰ ਦੇਈਏ ਜਾਂ ਹੋਰ ਸਹੂਲਤਾਂ ਦੇਈਏ ਪਰ ਫੀ ਕਿੱਲਾ ਜ਼ਿਮੀਂਦਾਰ ਦੀ ਇਨਕਮ ਨਹੀਂ ਵਧਣੀ। ਕੋਈ ਹੋਰ ਹੱਲ ਆਪਣੇ ਕੋਲ ਨਹੀਂ ਹੈ। ਤੁਸੀਂ ਕਹੋਗੇ ਕਿ ਗੱਲਾਂ ਕਰਨੀਆਂ ਸੌਖੀਆਂ ਹਨ। ਇਸ ਵਾਸਤੇ ਕੀ ਚਾਹੀਦਾ ਹੈ, ਇਸ ਵਾਸਤੇ ਨਵੀਂ ਦਿਸ਼ਾ ਸਰਕਾਰ ਨੂੰ ਅਪਨਾਉਣੀ ਚਾਹੀਦੀ ਹੈ। ਨਵੇਂ ਬੀਜ, ਨਵੀਂ ਕਿਸਮ ਦੀਆਂ ਫਸਲਾਂ ਚਾਹੀਦੀਆਂ ਹਨ, ਨਵੀਂ ਟੈਕਨਾਲੋਜੀ ਚਾਹੀਦੀ

ਹੈ। ਮੈਂ ਉਦਾਹਰਣ ਦੇ ਤੌਰ ਤੇ ਦੱਸਣਾ ਚਾਹੁੰਦਾ ਹਾਂ ਕਿ ਅੱਜ ਆਪਾਂ ਸਾਰੇ ਕੰਬਾਈਨ ਬਾਰੇ ਸੁਣਦੇ ਹਾਂ, ਜੇ ਇਹ ਨਾ ਲਿਆਂਦੀ ਜਾਂਦੀ ਤਾਂ ਜਿਹੜੀ ਕਣਕ ਦੀ ਜਿਣਸ ਆਪਾਂ ਜਲਦੀ ਕੱਢ ਲੈਂਦੇ ਹਾਂ ਪੁਰਾਣੇ ਸੰਦਾਂ ਨਾਲ ਅਸੀਂ ਉਤਨੀ ਜਲਦੀ ਨਹੀਂ ਕੱਢ ਸਕਦੇ ਸੀ। ਇਸੇ ਲਈ ਜੋ ਅੱਜ ਚਾਹੀਦਾ ਹੈ ਉਹ ਹੈ ਨਵੇਂ ਸੰਦ, ਨਵੀਂ ਤਕਨੀਕ, ਇਨਫ੍ਰਾਸਟ੍ਰਕਚਰ। ਇਸ ਦੇ ਨਾਲ ਹੀ ਜ਼ਰੂਰੀ ਹੈ ਮਾਰਕਿਟਿੰਗ। ਹੁਣ ਤੁਸੀਂ ਦੇਖ ਲਓ ਕਿਉਂ ਸਾਰੇ ਪੰਜਾਬ ਵਿਚ ਝੋਨਾ ਤੇ ਕਣਕ ਬੀਜਦੇ ਹਨ ਕਿਉਂਕਿ ਇਸ ਦੇ ਬੀਜਣ ਅਤੇ ਵੇਚਣ ਦਾ ਸਾਰਾ ਸਿਸਟਮ ਬਣਿਆ ਹੋਇਆ ਹੈ। ਟਰੈਕਟਰਾਂ ਨਾਲ ਇਸ਼ ਦਾ ਸਾਰਾ ਕੰਮ ਹੁੰਦਾ ਹੈ। ਪੰਜਾਬ ਦੇ ਕਿਸਾਨ ਨੂੰ ਪਤਾ ਹੈ ਕਿ ਜਿੰਨੀ ਮਰਜ਼ੀ ਉਹ ਇਨ੍ਹਾਂ ਫਸਲਾਂ ਤੋਂ ਜਿਣਸ ਪੈਦਾ ਕਰ ਲਵੇ, ਮੰਡੀ ਵਿੱਚ ਉਹ ਵਿਕ ਜਾਵੇਗੀ। ਸੋ, ਇਸ ਤਰੀਕੇ ਨਾਲ ਨਵੀਂ ਦਿਸ਼ਾ ਵਾਲੇ ਪਾਸੇ ਨਵਾਂ ਮਾਰਕੀਟਿੰਗ ਸੈਟਅੱਪ ਤਿਆਰ ਕਰਨਾ ਚਾਹੀਦਾ ਹੈ। ਮੈਂ ਇੱਕ ਉਦਾਹਰਨ ਦੇਣੀ ਚਾਹੁੰਦਾ ਹਾਂ ਕਿ ਝੋਨੇ-ਕਣਕ ਵਿੱਚ ਅਗਰ ਕੋਈ ਚੰਗੀ ਤੋਂ ਚੰਗੀ ਵਾਹੀ ਕਰਦਾ ਹੋਵੇ, ਮੇਰਾ ਆਪਣਾ ਹਿਸਾਬ ਹੈ ਕਿ ਉਸ ਨੂੰ 30,000 ਰੁਪਏ ਤੋਂ ਵੱਧ ਇਨਕਮ ਨਹੀਂ ਹੁੰਦੀ। ਨਾਲ ਦੇ ਨਾਲ ਦੂਸਰੇ ਪਾਸੇ ਜੇ ਦੇਖੀਏ ਤਾਂ ਕਿੰਨੂ ਜਿੱਥੇ ਲੱਗਿਆ ਹੋਇਆ ਹੈ, ਜੋ ਸੁਣਨ ਵਿੱਚ ਗੱਲ ਆਉਂਦੀ ਹੈ ਕਿ 85 ਲੱਖ ਰੁਪਿਆ ਆਮਦਨ ਕਿੰਨੂ ਤੋਂ ਹੋ ਜਾਂਦੀ ਹੈ। ਪਰ ਜੇ ਆਪਾਂ ਸਾਰੇ ਹੀ ਕਿੰਨੂ ਬੀਜਣ ਲੱਗ ਜਾਈਏ ਤਾਂ ਇੰਨਾ ਇਨਫਰਾਸਟਰਕਚਰ ਨਹੀਂ ਹੈ ਕਿ ਇਸ ਨੂੰ ਕਿਵੇਂ ਲਿਆਈਏ ਅਤੇ ਅੱਗੇ ਵਾਲਾ ਕੰਮ ਕਿਵੇਂ ਕਰੀਏ। ਜ਼ਿਮੀਦਾਰਾਂ ਦੀ ਪਰ ਯੂਨਿਟ ਇਨਕਮ ਵਧਾਉਣ ਵਾਸਤੇ ਮਲਟੀ ਪੁਆਇੰਟ ਅਪਰੋਚ ਆਪਾਂ ਨੂੰ ਚਾਹੀਦੀ ਹੈ। ਜਿਵੇਂ ਕਿ ਮੈਂ ਪਹਿਲਾਂ ਦੱਸਿਆ ਹੈ ਕਿ ਦੁਨੀਆਂ ਦੇ ਵਿੱਚ ਵਧੀਆ ਤੋਂ ਵਧੀਆ ਬੀਜ ਹਨ, ਉਹ ਲਿਆਂਦੇ ਜਾਣ, ਮਾਰਕੀਟਿੰਗ ਵਧੀਆ ਹੋਵੇ ਇਸ ਦੀ ਪੂਰੀ ਕੋਸ਼ਿਸ਼ ਹੋਣੀ ਚਾਹੀਦੀ ਹੈ। ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੇ ਗਰੀਨ ਰੈਵੋਲਿਊਸ਼ਨ ਵਾਲਾ ਰਾਹ ਦਿਖਾਇਆ ਸੀ। ਹੁਣ ਵੀ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਰਾਹ ਦਿਖਾਉਣ ਤਾਂ ਕਿ ਆਪਾਂ ਜਿਹੜੀਆਂ ਕਰਜ਼ੇ ਦੀਆਂ ਗੱਲਾਂ ਕਰਦੇ ਹਾਂ ਅਗਰ ਪ੍ਰੋਡਕਸ਼ਨ ਹੋਵੇਗੀ ਤਾਂ ਹੀ ਕਰਜ਼ਾ ਘਟੇਗਾ।

ਫਿਰ ਅੱਗੇ ਐਨੀਮਲ ਹਸਬੈਂਡਰੀ ਵਾਲੇ ਪਾਸੇ ਵੱਲ ਚੱਲੀਏ। ਇਥੇ ਡੇਅਰੀ ਫਾਰਮਿੰਗ ਬਾਰੇ ਬੜੀਆਂ ਗੱਲਾਂ ਹੁੰਦੀਆਂ ਹਨ ਪਰ ਬੜੇ ਅਫ਼ਸੋਸ ਨਾਲ ਇਕ ਗੱਲ ਕਹਿਣੀ ਪੈਂਦੀ ਹੈ ਕਿ ਐਨੀਮਲ ਹਸਬੈਂਡਰੀ ਦਾ ਇਨਫਰਾਸਟਰਕਚਰ ਨਾ ਇਹੋ ਜਿਹਾ ਹੈ, ਨਾ ਇਹੋ ਜਿਹਾ ਸਟਾਕ ਹੈ, ਨਾ ਗਾਈਆਂ ਹੀ ਇਹੋ ਜਿਹੀਆਂ ਹਨ ਅਤੇ ਨਾ ਹੀ ਸਹੀ ਤਰੀਕੇ ਨਾਲ ਆਪਾਂ ਕਿਸੇ ਨੂੰ ਦੱਸਿਆ ਹੈ ਕਿ ਕਿਸ ਤਰੀਕੇ ਨਾਲ ਇਹ ਕੰਮ ਕਰਨਾ ਚਾਹੀਦਾ ਹੈ। ਗੁਜਰਾਤ ਨੇ ਜੋ ਦੁੱਧ ਦਾ ਪੈਟਰਨ ਬਣਾਇਆ ਹੈ, ਅਨਫੌਰਚੂਨੇਟਲੀ ਉਹ ਸਾਡੇ ਤੇ ਥੋਪਿਆ ਗਿਆ ਹੈ ਜਿਹੜਾ ਕਿ ਬਿਲਕੁਲ ਵੀ ਪੰਜਾਬ ਵਾਸਤੇ ਠੀਕ ਨਹੀਂ ਹੈ। ਪੰਜਾਬ ਅਲੱਗ ਸੂਬਾ ਹੈ। ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜੋ ਗਾਵਾਂ ਦੇ ਦੁੱਧ ਦਾ ਰੇਟ ਹੈ, ਉਹ 12-13 ਰੁਪਏ ਲੀਟਰ ਹੈ। ਜੇ ਪਾਣੀ ਦੀ ਬੋਤਲ ਖਰੀਦੀਏ ਤਾਂ ਉਹ ਵੀ 12-13 ਰੁਪਏ ਦੀ ਹੀ ਆਉਂਦੀ ਹੈ। ਮਾਰਕਫੈਡ ਅਦਾਰਾ ਸਾਰਿਆਂ ਨਾਲੋਂ ਘੱਟ ਕੀਮਤ ਤੇ ਦੁੱਧ ਦਿੰਦਾ ਹੈ ਪਰ ਫਿਰ ਵੀ ਉਹ ਘਾਟੇ ਵਿਚ ਹੈ। ਦੂਸਰੇ ਪਾਸੇ ਨੈਸਲੇ ਵਰਗੇ ਪ੍ਰਾਈਵੇਟ ਅਦਾਰੇ ਥੋੜ੍ਹਾ ਜਿਹਾ ਰੇਟ ਵਧਾ ਕੇ ਪ੍ਰੋਡਕਟਸ ਦਿੰਦਾ ਹੈ, ਉਹ ਬੜੇ ਪ੍ਰੋਫਿਟ ਵਿੱਚ ਹੈ। ਉਹ ਅਰਬਾਂ ਰੁਪਿਆ ਕਮਾਉਂਦਾ ਹੈ। ਆਪਾਂ ਨੂੰ ਇਸ ਬਾਰੇ ਵੀ ਸੋਚਣਾ ਚਾਹੀਦਾ ਹੈ ਅਤੇ ਇਸ ਦਾ ਹੱਲ ਵੀ ਕਰਨਾ ਚਾਹੀਦਾ ਹੈ। ਐਨੀਮਲ ਹਸਬੈਂਡਰੀ ਦੀ ਜਿਥੇ ਗੱਲ ਆਉਂਦੀ ਹੈ, ਮੇਰੇ ਹਿਸਾਬ ਨਾਲ ਆਪਾਂ ਨੂੰ ਚੰਗੀ ਤਰ੍ਹਾਂ ਪਤਾ ਹੀ ਨਹੀਂ ਹੈ ਕਿ ਐਨੀਮਲ ਹਸਬੈਂਡਰੀ ਹੁੰਦੀ ਕੀ ਹੈ? ਹਾਲਾਂ ਕਿ ਇੱਥੇ ਪੰਜਾਬ ਦੀ

**[ਸਰਦਾਰ ਕੰਵਰਜੀਤ ਸਿੰਘ ਬਰਾੜ]**

ਡੇਅਰੀ ਫਾਰਮਿੰਗ ਦੀ ਗੱਲ ਕੀਤੀ ਜਾਂਦੀ ਹੈ। ਪੋਲਟਰੀ ਜ਼ਰੂਰ ਹਿੰਦੁਸਤਾਨ ਵਿੱਚ ਇੱਕ ਉਸ ਪੱਧਰ ਤੇ ਪਹੁੰਚ ਗਈ ਹੈ ਜਿੱਥੇ ਉਹ ਦੁਨੀਆਂ ਦਾ ਮੁਕਾਬਲਾ ਕਰ ਸਕਦੀ ਹੈ ਪਰ ਐਨੀਮਲ ਹਸਬੈਂਡਰੀ ਵਾਲੇ ਪਾਸੇ ਮੈਂ ਸਮਝਦਾ ਹਾਂ ਕਿ ਅਸੀਂ ਬਹੁਤ ਪਿਛੇ ਹਾਂ। ਅਫ਼ਸੋਸ ਦੀ ਗੱਲ ਹੈ ਕਿ.....(ਵਿਘਨ)

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਜੀ।** **

**ਮਾਨਯੋਗ ਸਪੀਕਰ** : ਜੇ ਕੋਈ ਕਮੀ ਹੈ ਤਾਂ ਦੂਰ ਕਰ ਲਓ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਮਾਨਯੋਗ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੱਥੇ ਆਪਾਂ ਖੁਸ਼ ਹੋ ਜਾਂਦੇ ਹਾਂ ਕਿ 30-40 ਕਿੱਲੋ ਵਾਲੀ ਗਾਂ ਬੜੀ ਚੀਜ਼ ਹੈ। ਸਪੀਕਰ ਸਾਹਿਬ, ਮੈਂ ਆਪ ਦੇਖਿਆ ਹੈ ਇਜ਼ਰਾਇਲ ਦੇ ਵਿੱਚ, ਜਦੋਂ ਉਹ ਗਾਂਵਾਂ ਛੱਡਣ ਤੇ ਆਉਂਦੇ ਹਨ ਭਾਵ ਜਦੋਂ ਉਨ੍ਹਾਂ ਦਾ ਅਖੀਰਲਾ ਲੇਕਟੈਸ਼ਨ ਹੁੰਦਾ ਹੈ ਉਸ ਵਕਤ ਉਹ 30-30 ਕਿਲੋ ਦੁੱਧ ਉਦੋਂ ਦੇ ਰਹੀਆਂ ਹੁੰਦੀਆਂ ਹਨ। ਰਣੀਕੇ ਸਾਹਿਬ, ਇਜ਼ਰਾਇਲ ਅਤੇ ਕੇਨੈਡਾ ਵਿੱਚ ਗਾਵਾਂ ਦੇ ਦੁੱਧ ਦੀ ਪ੍ਰਤੀ ਸਾਲ 11000 ਲੀਟਰ ਦੀ ਐਵਰੇਜ ਹੈ। ਇਹੀ ਮੈਂ ਕਹਿੰਦਾ ਹਾਂ ਕਿ ਆਪਾਂ ਦੁਨੀਆਂ ਵੇਖੀਏ, ਉਹ ਕਿੱਥੇ ਹਨ ਤੇ ਆਪਾਂ ਕਿੱਥੇ ਹਾਂ। ਇਹ ਕਹਿਣ ਦੀ ਗੱਲ ਨਹੀਂ ਕਿ ਆਪਾਂ ਉਥੋਂ ਤੱਕ ਜਾਣਾ ਹੈ, ਆਪਾਂ ਕਿਉਂ ਨਾ ਜਾਈਏ। ਅੱਜ ਪੰਜਾਬ ਵਿੱਚ ਚੰਗੀ ਤੋਂ ਚੰਗੀ ਗਾਂ ਵੀ 6000 ਲੀਟਰ ਦੁੱਧ ਨਹੀਂ ਦਿੰਦੀ ਜਦ ਕਿ ਬਾਹਰ 11000 ਲੀਟਰ ਹੈ।

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ** : ਬਰਾੜ ਸਾਹਿਬ ਕਹਿ ਰਹੇ ਹਨ ਕਿ ਸਾਡੇ ਕੋਲ ਇੰਨੀ ਐਵਰੇਜ ਵਾਲੀਆਂ ਗਾਵਾਂ ਨਹੀਂ ਹਨ। ਸਾਡੇ ਕੋਲ ਸਾਢੇ ਨੌ ਹਜ਼ਾਰ ਲੀਟਰ ਤੱਕ ਵਾਲੀਆਂ ਗਾਵਾਂ ਹਨ। ਤੁਸੀਂ ਦੱਸੋ ਕਿੰਨੀਆਂ ਲੈਣੀਆਂ ਹਨ, ਤੁਹਾਡੇ ਫਾਰਮ ਤੇ ਪਹੁੰਚਾ ਦਿੰਦਾ ਹਾਂ। ਇੱਥੇ ਸਾਡੇ ਕੋਲ ਲੁਧਿਆਣੇ ਵਿਚ ਵੀ ਹਨ, ਪਟਿਆਲੇ ਵੀ ਹਨ। ਸਾਢੇ ਨੌ ਹਜ਼ਾਰ ਲੀਟਰ ਤੱਕ ਕੀ, ਸਾਡੇ ਕੋਲ 10 ਹਜ਼ਾਰ ਲੀਟਰ ਤੱਕ ਦੀਆਂ ਵੀ ਹਨ। ਤੁਸੀਂ ਦੱਸੋ ਕਿੰਨੀਆਂ ਚਾਹੀਦੀਆਂ ਹਨ, ਉਥੇ ਭੇਜ ਦਿੰਦੇ ਹਾਂ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਕਿਹਾ ਕਿ ਉਥੇ ਐਵਰੇਜ਼ 11000 ਲੀਟਰ ਦੀ ਆਉਂਦੀ ਹੈ। ਦਸ ਹਜ਼ਾਰ ਵਾਲੀਆਂ ਨੂੰ ਤਾਂ ਉਥੇ ਬੁੱਚੜਖਾਨੇ ਭੇਜ ਦਿੰਦੇ ਹਨ, ਗੱਲ ਇਹ ਹੈ। ਇਸ ਵਿੱਚ ਕੋਈ ਬਹਿਸ ਵਾਲੀ ਗੱਲ ਨਹੀਂ (ਹਾਸਾ)। ਅੱਗੇ ਆਪਾਂ ਇਰੀਗੇਸ਼ਨ ਅਤੇ ਸੇਮ ਦੀ ਗੱਲ ਕਰੀਏ। ਬੜੀ ਖੁਸ਼ੀ ਦੀ ਗੱਲ ਹੈ, ਫਿਰ ਵੀ ਮੈਂ ਕਹਿੰਦਾ ਹਾਂ, ਸਪੀਕਰ ਸਾਹਿਬ, ਕਿ ਜਿਹੜਾ ਇਰੀਗੇਸ਼ਨ ਸਿਸਟਮ ਪੰਜਾਬ ਵਿੱਚ ਹੈ ਉਹ ਦੁਨੀਆਂ ਵਿੱਚ ਕਿਤੇ ਨਹੀਂ। ਇਹ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਨੇ 3200 ਕਰੋੜ ਦੀ ਸਕੀਮ ਬਣਾਈ ਹੈ। ਉਨ੍ਹਾਂ ਨੂੰ ਆਪਾਂ ਠੀਕ ਕਰੀਏ ਅਤੇ ਜਿਹੜੇ ਨੁਕਸ ਹਨ ਉਨ੍ਹਾਂ ਵਿੱਚ ਕੱਢੀਏ ਪਰ

**Expunged as ordered by the Chair.

ਮੈਨੂੰ ਥੋੜਾ ਇਸ ਵਿੱਚ ਸ਼ੰਕਾ ਹੈ। ਇੱਕ ਸਾਲ ਇਸ ਗੱਲ ਨੂੰ ਬੀਤ ਗਿਆ ਹੈ, ਇਨ੍ਹਾਂ ਨੇ ਪਿਛਲੇ ਬਜਟ ਵਿੱਚ 650 ਕਰੋੜ ਰੁਪਏ ਰੱਖੇ ਸਨ, ਮੇਰੇ ਹਲਕੇ ਦੇ ਵਿੱਚ 4-5 ਕੱਸੀਆਂ 80% ਬਣਾਈਆਂ ਹੋਈਆਂ ਹਨ ਅਤੇ ਬਾਕੀ ਰਹਿੰਦੀਆਂ 20% ਇੱਕ ਸਾਲ ਵਿੱਚ ਥੋੜ੍ਹੇ ਪੈਸਿਆਂ ਨਾਲ ਹੀ ਪੂਰੀਆਂ ਹੋ ਸਕਦੀਆਂ ਹਨ, ਪਰ ਉੱਥੇ ਇੱਕ ਇੱਟ ਨਹੀਂ ਲੱਗੀ। 10 ਸਾਲ ਹੋ ਗਏ, ਇਹ ਨਹੀਂ ਮੈਂ ਕਹਿੰਦਾ ਕਿ ਇਨ੍ਹਾਂ ਦੀ ਸਰਕਾਰ ਜਾਂ ਸਾਡੀ ਸਰਕਾਰ ਦਾ ਕਸੂਰ ਹੈ ਪਰ 10 ਸਾਲ ਹੋ ਗਏ ਉਥੇ ਇੱਕ ਇੱਟ ਨਹੀਂ ਲੱਗੀ। ਉਹ ਹਿਠਾੜ ਦਾ ਇਲਾਕਾ ਹੈ ਜਿਥੇ ਇੱਕ ਪਾਸੇ ਸਰਹੰਦ ਫੀਡਰ ਹੈ। ਸੱਜੇ ਪਾਸੇ ਤਾਂ ਪਾਣੀ ਦੀ ਘਾਟ ਹੈ ਤੇ ਖੱਬੇ ਪਾਸੇ ਲਿਫ਼ਟ ਪੰਪ ਅਸੀਂ ਮਨਜ਼ੂਰ ਕੀਤੇ ਹੋਏ ਹਨ, ਉਥੋਂ ਦੇ ਹੀ ਵਜ਼ੀਰ ਸਾਹਿਬ ਵੀ ਹਨ ਅਤੇ ਉਨ੍ਹਾਂ ਦਾ ਵੀ ਹਲਕਾ ਹਿਠਾੜ ਦੇ ਵਿੱਚ ਪੈਂਦਾ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਇਹ ਜਿਹੜੀ ਪੰਜਾਂ ਸਾਲਾਂ ਦੀ ਸਕੀਮ ਹੈ, ਇਸ ਵਿੱਚ ਇੱਕ ਤਾਂ ਟਰਾਂਸਪੇਰੈਂਸੀ ਹੋਣੀ ਚਾਹੀਦੀ ਹੈ ਕਿ ਇਸ ਸਾਲ ਇਹ ਕੰਮ ਕਰਾਂਗੇ ਅਤੇ ਅਗਲੇ ਸਾਲ ਇਸ ਤਰ੍ਹਾਂ ਕਰਾਂਗੇ ਅਤੇ ਪੰਜਾਂ ਸਾਲਾਂ ਦੇ ਵਿੱਚ 3200 ਕਰੋੜ ਰੁਪਏ ਕਿੱਥੇ ਲਾਵਾਂਗੇ, ਇਸ ਸਾਰੇ ਸਿਸਟਮ ਨੂੰ ਕਿਵੇਂ ਕੰਪਲੀਟ ਕਰਾਂਗੇ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਇੱਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਸੇਮ ਦਾ ਮਸਲਾ ਹੈ ਇਸ ਵਾਸਤੇ ਬਾਦਲ ਸਾਹਿਬ ਨੇ ਬੜੇ ਹੀ ਯਤਨ ਕੀਤੇ....

**ਮਾਨਯੋਗ ਸਪੀਕਰ :** ਹਾਊਸ ਐਡਜਰਨ ਹੋ ਜਾਣਾ ਹੈ, ਦੋ ਮਿੰਟ ਰਹਿ ਗਏ ਹਨ।

**ਸਰਦਾਰ ਕੰਵਰਜੀਤ ਸਿੰਘ ਬਰਾੜ :** ਪਰ ਮੈਂ ਇੱਕ ਗੱਲ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੁਕਤਸਰ ਤੋਂ ਕੋਟਕਪੂਰੇ ਨੂੰ ਜਾਂਦੇ ਸਮੇਂ ਜਿਹੜਾ ਸਾਡਾ ਪਿੰਡ ਹੈ, ਉਥੋਂ ਤੁਸੀਂ ਜਿੰਨਾ ਚਿਰ ਸੇਮ ਨਹੀਂ ਕੱਢਦੇ, ਭਾਵੇਂ ਸਾਰੇ ਪੰਜਾਬ ਚੋਂ ਕੱਢ ਲਉ ਕਿਸੇ ਨੇ ਮੰਨਣਾ ਹੀ ਨਹੀਂ ਕਿ ਤੁਸੀਂ ਸੇਮ ਕੱਢੀ ਹੈ। ਅੰਤ ਵਿੱਚ, ਸਪੀਕਰ ਸਾਹਿਬ, ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਮੈਂ ਸਿਰਫ਼ ਇੱਕ ਪਹਿਲੂ ਤੇ ਬੋਲਿਆ ਹਾਂ। ਜਿੰਨਾ ਚਿਰ ਸਟੇਟ ਦੀ ਰਾਂਊਡਿਡ ਡਿਵੈਲਪਮੈਂਟ ਨਹੀਂ ਹੁੰਦੀ, ਸਾਰੇ ਪਹਿਲੂਆਂ ਵੱਲ ਆਪਾਂ ਨਹੀਂ ਦੇਖਦੇ ਉਨ੍ਹਾਂ ਚਿਰ ਕੋਈ ਸਟੇਟ ਤਰੱਕੀ ਨਹੀਂ ਕਰ ਸਕਦੀ। ਇਸ ਦੇ ਨਾਲ ਹੀ ਮੈਂ ਐਫ.ਐਮ. ਸਾਹਿਬ ਨੂੰ ਇਕ ਉਦਾਹਰਣ ਦੇਣਾ ਚਾਹੁੰਦਾ ਹਾਂ। ਅਮਰੀਕਾ ਵਿੱਚ ਦੋ ਸਟੇਟਸ ਹਨ ਆਯੋਵਾ ਤੇ ਮਿੰਨੀਸੋਟਾ। ਆਯੋਵਾ ਆਪਣੇ ਪੰਜਾਬ ਵਰਗਾ ਖੇਤੀ ਪ੍ਰਧਾਨ ਸੂਬਾ ਹੈ ਅਤੇ ਮਿੰਨੀਸੋਟਾ ਵਿੱਚ ਉਨ੍ਹਾਂ ਨੇ ਸਾਰੇ ਐਗਰੋ ਦੇ ਮੈਨੂਫੈਕਚਰਿੰਗ ਯੂਨਿਟ ਪੈਦਾ ਕੀਤੇ ਹਨ। ਤੀਹ ਸਾਲ ਪਹਿਲਾਂ ਆਯੋਵਾ ਮਿੰਨੀਸੋਟਾ ਤੋਂ ਕਿਤੇ ਅੱਗੇ ਸੀ ਅਤੇ ਅੱਜ ਮਿੰਨੀਸੋਟਾ ਆਯੋਵਾ ਨਾਲੋਂ ਕਿਤੇ ਅੱਗੇ ਹੈ। ਐਫ.ਐਮ. ਸਾਹਿਬ ਅਗਲਾ ਬਜਟ ਪਾਥ ਬਰੇਕਿੰਗ ਬਜਟ ਕਰੋ ਅਤੇ ਆਪਾਂ ਕਿਤੇ ਮਿੰਨੀਸੋਟਾ ਬਣਨ ਦੀ ਬਜਾਏ ਆਯੋਵਾ ਨਾ ਪਹੁੰਚ ਜਾਈਏ/ਬਣ ਜਾਈਏ, ਬਹੁਤ-ਬਹੁਤ ਮਿਹਰਬਾਨੀ।

**ਮਾਨਯੋਗ ਸਪੀਕਰ :** ਸਦਨ ਸੋਮਵਾਰ, ਮਿਤੀ 24 ਮਾਰਚ, 2008 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*2.30 ਵਜੇ ਬਾਅਦ ਦੁਪਹਿਰ

*(ਇਸ ਉਪ੍ਰੰਤ ਸਦਨ ਸੋਮਵਾਰ, ਮਿਤੀ 24 ਮਾਰਚ 2008 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

*10639/PVS—Govt. Press, U.T., Chd.*

# APPENDIX-I

# TO

# PUNJAB VIDHAN SABHA

# DEBATES

*Thursday, 20th March, 2008*

**Vol. IV-No. 11**

## STARRED QUESTION AND ANSWER

### ਜ਼ਮੀਨ ਹੇਠਲੇ ਪਾਣੀ ਦਾ ਗੰਧਲਾਪਣ

***577. ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜ਼ਮੀਨ ਹੇਠਲੇ ਪਾਣੀ ਦੇ ਗੰਧਲੇਪਣ ਦੀ ਮਾਤਰਾ ਸਬੰਧੀ ਕੋਈ ਸਰਵੇਖਣ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਬਲਾਕ-ਵਾਰ ਵੇਰਵੇ ਕੀ ਹਨ ਅਤੇ ਇਸ ਨਾਲ ਮਨੁੱਖੀ ਜਾਨਾਂ ਨੂੰ ਕਿੰਨਾ ਖਤਰਾ ਹੈ ;

(ਅ) ਉਕਤ ਪਾਣੀ ਦੇ ਹਾਨੀਕਾਰਕ ਪ੍ਰਭਾਵਾਂ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸ਼੍ਰੀਮਾਨ ਜੀ (ੳ) ਧਰਤੀ ਹੇਠਲੇ ਪਾਣੀ ਦੇ ਪ੍ਰਦੂਸ਼ਣ ਸਬੰਧੀ ਬਲਾਕ ਵਾਈਜ਼ ਕੋਈ ਸਰਵੇਖਣ ਨਹੀਂ ਕੀਤਾ ਗਿਆ ਪਰੰਤੂ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਬਲਾਕ ਬਲਾਚੌਰ, ਕਰਤਾਰਪੁਰ ਅਤੇ ਲੁਧਿਆਣਾ ਵਿਖੇ ਉਦਯੋਗਿਕ ਗਤੀਵਿਧੀਆਂ ਦੇ ਕਾਰਨ ਪਾਣੀ ਦੇ ਪ੍ਰਦੂਸ਼ਣ ਦੀ ਸ਼ਨਾਖਤ ਕੀਤੀ ਹੈ।

(ਅ) ਪ੍ਰੋਫੈਸਰ ਜੇ.ਐਸ. ਬਜਾਜ, ਵਾਈਸ ਚੇਅਰਮੈਨ, ਪੰਜਾਬ ਰਾਜ ਪਲਾਨਿੰਗ ਬੋਰਡ ਦੀ ਪ੍ਰਧਾਨਗੀ ਹੇਠ ਪੀਣ ਵਾਲੇ ਪਾਣੀ ਦੀ ਕੁਆਲਟੀ ਦਾ ਆਡਿਟ ਕਰਨ ਇਕ ਕਮੇਟੀ ਬਣਾਈ ਗਈ ਹੈ।

---

# APPENDIX-II

# TO

# PUNJAB VIDHAN SABHA

# DEBATES

*Thursday, 20th March, 2008*

**Vol. IV No. 11**

## STARRED QUESTION AND ANSWER

### ਕਿਸਾਨਾਂ ਨੂੰ ਸ਼ੀਰੇ ਦੀ ਸਪਲਾਈ

*593. **ਸਰਦਾਰ ਜਤਿੰਦਰ ਸਿੰਘ ਕਰੀਹਾ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਖੰਡ ਦੀ ਸਪਲਾਈ ਦੇ ਅਨੁਰੂਪ ਸਬਸਿਡੀ ਦਰਾਂ ਤੇ ਕਿਸਾਨਾਂ ਨੂੰ ਆਪਣੇ ਪਸ਼ੂਆਂ ਲਈ ਸ਼ੀਰਾ ਸਪਲਾਈ ਕਰਨ ਦੀ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ , ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਸ਼੍ਰੀਮਾਨ ਜੀ,

ਨਹੀਂ। ਕਿਸਾਨਾਂ ਨੂੰ ਕੈਟਲ ਵਾਸਤੇ ਸ਼ੀਰਾ ਸਪਲਾਈ ਕਰਨ ਦੇ ਰੇਟਾਂ ਵਿਚ ਕੋਈ ਰਿਆਇਤ ਦੇਣ ਦੀ ਤਜਵੀਜ਼ ਆਬਕਾਰੀ ਤੇ ਕਰ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ।

---

(क)

1Q

# PUNJAB VIDHAN SABHA
## DEBATES

*Monday, the 24th March, 2008*

Vol. IV · No. 12

OFFICIAL REPORT

CONTENTS



**Punjab Vidhan Sabha Secretariat**

Price : Rs. ~~283~~ 0

# PUNJAB VIDHAN SABHA

*Monday, the 24th March, 2008*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

**ਮਾਨਯੋਗ ਸਪੀਕਰ :** ਕੁਐਸਚਨਜ। ਪਹਿਲਾਂ ਮੁਲਤਵੀ ਕੀਤੇ ਪ੍ਰਸ਼ਨ। ਸਰਦਾਰ ਚਰਨਜੀਤ ਸਿੰਘ ਚੰਨੀ।

### ਪੋਸਟਪੋਨਡ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 432*

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਇਹ ਸਵਾਲ ਅਤੇ ਇਸ ਦਾ ਲਿਖਤੀ ਜਵਾਬ ਇਸ ਵੇਲੇ ਮੇਰੇ ਕੋਲ ਨਹੀਂ ਹੈ। ਇਸ ਦੀ ਮੇਰੇ ਕੋਲ ਕੋਈ ਸੂਚਨਾ ਨਹੀਂ ਹੈ।

**ਮਾਨਯੋਗ ਸਪੀਕਰ :** ਠੀਕ ਹੈ, ਇਹ ਪ੍ਰਸ਼ਨ ਪੋਸਟਪੋਨ ਕੀਤਾ ਜਾਂਦਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਸ ਦਾ ਵਿਭਾਗ ਵੱਲੋਂ ਭੇਜਿਆ ਗਿਆ ਜਵਾਬ ਮੇਰੇ ਕੋਲ ਹੈ। ਮੈਨੂੰ ਸਪਲੀਮੈਂਟਰੀ ਕਰ ਲੈਣ ਦਿਓ ਅਤੇ ਇਸ ਨੂੰ ਪੋਸਟਪੋਨ ਨਾ ਕਰੋ ਕਿਉਂਕਿ ਇਹ ਪਹਿਲਾਂ ਹੀ ਪੋਸਟਪੋਨ ਕੀਤਾ ਹੋਇਆ ਹੈ।

**ਮਾਨਯੋਗ ਸਪੀਕਰ :** ਸਵਾਲ ਅਤੇ ਉਸ ਦਾ ਜਵਾਬ ਮੰਤਰੀ ਕੋਲ ਹੋਣਾ ਜ਼ਰੂਰੀ ਹੈ। ਆਖਰ ਜਵਾਬ ਤਾਂ ਉਨ੍ਹਾਂ ਨੇ ਹੀ ਦੇਣਾ ਹੈ। ਵੈਸੇ ਵੀ ਮੈਂ ਇਸ ਨੂੰ ਪੋਸਟਪੋਨ ਕਰ ਦਿੱਤਾ ਹੈ। ਅਗਲਾ ਸਵਾਲ।

---

### ਡਰਾਈਵਿੰਗ ਲਾਇਸੈਂਸ ਪ੍ਰਾਪਤ ਕਰਨ ਵਾਲਿਆਂ ਲਈ ਡਰਾਈਵਿੰਗ ਸਕੂਲ ਖੋਲ੍ਹਣਾ

***499. ਸਰਦਾਰ ਈਸ਼ਰ ਸਿੰਘ :** ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲਾਇਸੈਂਸ ਪ੍ਰਾਪਤ ਕਰਨ ਵਾਲਿਆਂ ਨੂੰ ਸਿਖਲਾਈ ਦੇਣ ਲਈ ਆਪਣੇ ਡਰਾਈਵਿੰਗ ਸਕੂਲ ਖੋਲ੍ਹਣ ਅਤੇ ਇਸ ਮੰਤਵ ਲਈ ਕੁਝ ਨਿਸ਼ਚਿਤ ਸਮੇਂ ਲਈ ਸਿਖਲਾਈ ਨੂੰ ਲਾਜ਼ਮੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

---

*For Postponed Starred Question No. 432 and reply thereto, please see Appendix-II to this Debate.

**ਮਾਸਟਰ ਮੋਹਨ ਲਾਲ :** ਹਾਂ ਜੀ।

ਪਿੰਡ ਮਹੂਆਣਾ ਬਲਾਕ ਲੰਬੀ, ਜ਼ਿਲ੍ਹਾ ਮੁਕਤਸਰ ਵਿਖੇ ਇੱਕ ਸਟੇਟ ਇੰਸਟੀਚਿਊਟ ਆਫ ਆਟੋਮੋਟਿਵ ਐਂਡ ਡਰਾਈਵਿੰਗ ਸਕਿੱਲਜ ਸਕੂਲ ਸਥਾਪਿਤ ਕਰਨ ਸਬੰਧੀ ਤਜਵੀਜ਼ ਸਰਕਾਰ ਦੇ ਸ਼ੀਘਰ ਵਿਚਾਰ ਅਧੀਨ ਹੈ। ਜਿਸ ਵਿੱਚ ਹੈਵੀ ਟਰਾਂਸਪੋਰਟ ਵਹੀਕਲ (ਐਚ.ਟੀ.ਵੀ.), ਲਾਈਟ ਟਰਾਂਸਪੋਰਟ ਵਹੀਕਲ (ਐਲ.ਟੀ.ਵੀ.) ਅਤੇ ਸੜਕ ਤੇ ਚੱਲਣ ਵਾਲੀਆਂ ਗੱਡੀਆਂ ਲਈ ਸਿਖਲਾਈ ਦਿੱਤੀ ਜਾਵੇਗੀ। ਇਸੇ ਤਰ੍ਹਾਂ ਕਪੂਰਥਲਾ ਵਿਖੇ ਅਸ਼ੋਕ ਲੇਲੈਂਡ ਵੱਲੋਂ ਇੱਕ ਡਰਾਈਵਰ ਟਰੇਨਿੰਗ ਸਕੂਲ ਸਥਾਪਿਤ ਕੀਤਾ ਜਾ ਰਿਹਾ ਹੈ। ਫਿਰ ਵੀ ਲਾਇਸੰਸ ਧਾਰਕਾਂ ਲਈ ਇਹ ਲਾਜ਼ਮੀ ਨਹੀਂ ਹੋਵੇਗਾ ਕਿ ਉਹ ਡਰਾਈਵਿੰਗ ਲਾਇਸੰਸ ਪ੍ਰਾਪਤ ਕਰਨ ਲਈ ਇਨ੍ਹਾਂ ਸੰਸਥਾਵਾਂ ਵਿੱਚ ਸਿਖਲਾਈ ਲੈਣ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਲੰਬੀ ਵਿਖੇ ਸਟੇਟ ਇੰਸਟੀਚਿਊਟ ਆਫ ਆਟੋਮੋਟਿਵ ਐਂਡ ਡਰਾਈਵਿੰਗ ਸਕਿਲਜ ਸਕੂਲ ਖੋਲ੍ਹਿਆ ਜਾ ਰਿਹਾ ਹੈ, ਕੀ ਇਹ ਇਸੇ ਮਾਲੀ ਸਾਲ ਵਿੱਚ ਖੋਲ੍ਹ ਦਿੱਤਾ ਜਾਵੇਗਾ ? ਇਸ ਤੋਂ ਇਲਾਵਾ, ਅਲੱਗ-ਅਲੱਗ ਕੈਟਾਗਰੀਜ਼ ਵਾਸਤੇ ਟ੍ਰੇਨਿੰਗ ਲਈ ਕਿੰਨਾ ਸਮਾਂ ਨਿਸ਼ਚਿਤ ਕੀਤਾ ਗਿਆ ਹੈ ਔਰ ਇਸ ਇੰਸਟੀਚਿਊਟ ਵਿੱਚ ਇੱਕ ਸਾਲ ਵਿੱਚ ਟ੍ਰੇਨਿੰਗ ਵਾਸਤੇ ਕਿੰਨੇ ਵਿਅਕਤੀ ਦਾਖਲ ਹੋਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਹੁਤ ਹੀ ਸਤਿਕਾਰਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਸਟੇਟ ਇੰਸਟੀਚਿਊਟ ਆਫ ਆਟੋਮੋਟਿਵ ਐਂਡ ਡਰਾਈਵਿੰਗ ਸਕਿਲਜ, ਪਿੰਡ ਮਹੂਆਣਾ (ਜ਼ਿਲ੍ਹਾ ਮੁਕਤਸਰ) ਵਿਖੇ ਸਥਾਪਿਤ ਕੀਤਾ ਜਾਣਾ ਹੈ। ਇਸ ਸੰਸਥਾ ਦਾ ਮੁੱਖ ਮੰਤਵ ਪੰਜਾਬ ਦੇ ਨੌਜਵਾਨਾਂ ਨੂੰ ਤਕਨੀਕੀ ਸਿੱਖਿਆ, ਉਦਯੋਗਿਕ ਸਿਖਲਾਈ ਅਤੇ ਡਰਾਈਵਿੰਗ ਸਿੱਖਿਆ ਵਿੱਚ ਗੁਣ ਮੁਹੱਈਆ ਕਰਾਉਣਾ ਹੈ। ਇਹ ਤਕਨੀਕੀ ਗੁਣ ਨੌਜਵਾਨਾਂ ਨੂੰ ਰਾਜ ਅਤੇ ਵਿਦੇਸ਼ ਵਿੱਚ ਚੰਗੇ ਰੋਜ਼ਗਾਰ ਦੇ ਮੌਕੇ ਪ੍ਰਾਪਤ ਕਰਨ ਲਈ ਯੋਗ ਬਣਾਉਣਗੇ। ਇਹ ਇੱਕ ਸਟੇਟ ਆਫ ਆਰਟ ਸੰਸਥਾ ਹੋਵੇਗੀ ਜਿਸ ਵਿੱਚ ਲੋੜੀਂਦਾ ਬੁਨਿਆਦੀ ਢਾਂਚਾ ਭਾਵ ਕਲਾਸ ਰੂਮ, ਨਵੀਨਤਮ ਸਿਖਲਾਈ ਯੰਤਰ ਅਤੇ ਵਧੀਆ ਕਿਸਮ ਦੇ ਡਰਾਈਵਿੰਗ ਟ੍ਰੈਕਸ ਹੋਣਗੇ। ਇਹ ਸੰਸਥਾ ਨਾ ਕੇਵਲ ਨਿਯਮਿਤ ਆਈ.ਟੀ.ਆਈ. ਹੋਵੇਗੀ ਬਲਕਿ ਉੱਤਰੀ ਭਾਰਤ ਵਿੱਚ ਰਸਮੀ ਡਰਾਈਵਿੰਗ ਸਿਖਲਾਈ ਲਈ ਅਗੇਤਰੀ ਤਕਨੀਕੀ ਸਿੱਖਿਆ ਦੇਣ ਵਾਲੀ ਇੱਕ ਮਾਤਰ ਸੰਸਥਾ ਹੋਵੇਗੀ। ਇਸ ਸਬੰਧੀ ਫੀਸ ਰਚਨਾ, ਕੋਰਸਾਂ ਲਈ ਸਮਾਂ ਅਤੇ ਟ੍ਰੇਡ ਕੋਰਸਾਂ ਵਿੱਚ ਸਿੱਖਿਆ ਦੇਣ ਲਈ ਉਮੀਦਵਾਰਾਂ ਦੀ ਗਿਣਤੀ ਸਬੰਧੀ ਫੈਸਲਾ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ, ਪੰਜਾਬ ਨਾਲ ਵਿਚਾਰ ਵਟਾਂਦਰਾ ਕਰਕੇ ਨਿਰਧਾਰਤ/ਅੰਤਿਮ ਕੀਤਾ ਜਾਵੇਗਾ।

ਇਸ ਸੰਸਥਾ ਨੂੰ ਚਲਾਉਣ ਅਤੇ ਰੱਖ ਰਖਾਵ ਸਬੰਧੀ ਇਕ ਮੈਮੋਰੰਡਮ ਆਫ ਅੰਡਰਸਟੈਂਡਿੰਗ (ਐਮ.ਓ.ਯੂ.) ਪਹਿਲਾਂ ਹੀ ਸਰਕਾਰ ਅਤੇ ਟਾਟਾ ਮੋਟਰਜ ਵਿਚਕਾਰ ਮਿਤੀ 19 ਫਰਵਰੀ, 2008 ਨੂੰ ਕਪੂਰਥਲਾ ਹਾਊਸ, ਦਿੱਲੀ ਵਿਖੇ ਹਸਤਾਖਰਤ ਕਰ ਲਿਆ ਗਿਆ ਹੈ। ਇਸ ਸੰਸਥਾ ਦੀ ਅੰਦਾਜ਼ਨ ਲਾਗਤ 1017.74 ਲੱਖ ਰੁਪਏ ਹੋਏਗੀ। ਟਾਟਾ ਮੋਟਰ ਲਿਮਿਟਿਡ ਵੱਲੋਂ 2.50 ਕਰੋੜ ਰੁਪਏ ਦੀ ਲਾਗਤ ਵਾਲੇ ਆਧੁਨਿਕ ਸਿਖਲਾਈ ਯੰਤਰ ਮੁਹੱਈਆ ਕੀਤੇ ਜਾਣਗੇ। ਇਸ ਮੰਤਵ ਲਈ ਜ਼ਮੀਨ ਦੀ ਪੈਮਾਇਸ਼ ਅੰਦਾਜ਼ਨ 14 ਏਕੜ ਸਰਕਾਰ ਵੱਲੋਂ ਪ੍ਰਾਪਤ ਕਰ ਲਈ ਗਈ ਹੈ।

ਸਰਦਾਰ ਈਸ਼ਰ ਸਿੰਘ : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਕੀ ਇਸ ਵਿੱਤੀ ਸਾਲ ਵਿੱਚ ਇਹ ਸੰਸਥਾ ਚਾਲੂ ਹੋ ਜਾਵੇਗੀ ? ਪਰ ਇਸ ਦਾ ਕੋਈ ਜਵਾਬ ਨਹੀਂ ਦਿੱਤਾ ਗਿਆ।

ਮੰਤਰੀ : ਸਪੀਕਰ ਸਾਹਿਬ, ਟਾਟਾ ਮੋਟਰਜ ਨਾਲ ਮਾਡੇਲਿਟੀਜ਼ ਤਹਿ ਕੀਤੀਆਂ ਜਾਣਗੀਆਂ। ਜਿਸ ਵੇਲੇ ਇਹ ਤਹਿ ਹੋ ਜਾਣਗੀਆਂ ਉਸ ਤੋਂ ਬੜੀ ਜਲਦੀ ਬਾਅਦ ਹੀ ਇਹ ਸੰਸਥਾ ਚਾਲੂ ਕਰਾਂਗੇ ਜੀ।

---

### ਪੋਸਟਪੋਨਡ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 529*

ਮਾਨਯੋਗ ਸਪੀਕਰ : ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ। ਅਗਲਾ ਸਵਾਲ।

---

### ਡਾਕਟਰਾਂ ਦੀਆਂ ਖਾਲੀ ਆਸਾਮੀਆਂ

*397. ਸਰਦਾਰ ਵਿਰਸਾ ਸਿੰਘ ਵਲਟੋਹਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਵਲਟੋਹਾ ਅਤੇ ਭਿੱਖੀਵਿੰਡ ਬਲਾਕਾਂ ਵਿੱਚ ਅਜਿਹੇ ਹਸਪਤਾਲਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਲਈ ; ਅੱਖਾਂ, ਨੱਕ ਅਤੇ ਕੰਨ, ਮੈਡੀਸਨ, ਬੱਚਿਆਂ, ਸਰਜਰੀ ਅਤੇ ਇਸਤਰੀ ਰੋਗਾਂ ਦੇ ਮਾਹਿਰ ਡਾਕਟਰਾਂ ਦੀਆਂ ਆਸਾਮੀਆਂ ਮਨਜ਼ੂਰ ਕੀਤੀਆਂ ਗਈਆਂ ਅਤੇ ਉਕਤ ਅਸਾਮੀਆਂ ਦੇ ਵਿਰੁੱਧ ਲਗਾਏ ਗਏ ਡਾਕਟਰਾਂ ਦੇ ਵੇਰਵੇ ਕੀ ਹਨ ?

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਡਾਕਟਰਾਂ ਦੀਆਂ ਕੋਈ ਆਸਾਮੀਆਂ ਇਸ ਸਮੇਂ ਖਾਲੀ ਪਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਆਸਾਮੀਆਂ ਨੂੰ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : (ੳ) ਲੋੜੀਂਦੀ ਸੂਚਨਾ ਅਨੁਲੱਗ 'ੳ' ਅਨੁਸਾਰ ਉਪਲਬਧ ਹੈ ਜੀ।

(ਅ) ਬਲਾਕ ਭਿੱਖੀਵਿੰਡ ਵਿੱਚ ਸੀ.ਐਚ.ਸੀ. ਸੁਰ ਸਿੰਘ ਵਿਖੇ ਮੈਡੀਸਨ, ਬੱਚਿਆਂ ਦੀਆਂ ਸਪੈਸ਼ਲਿਟੀ ਅਤੇ ਗਾਇਨੀਕਾਲੋਜਿਸਟ ਵਿਰੁੱਧ ਐਮ.ਬੀ.ਬੀ.ਐਸ. ਡਾਕਟਰ ਕੰਮ ਕਰ ਰਹੇ ਹਨ। ਵਲਟੋਹਾ ਬਲਾਕ ਦੇ ਸੀ.ਐਚ.ਸੀ. ਖੇਮਕਰਨ ਵਿਖੇ ਇੱਕ ਅੱਖਾਂ ਦਾ ਸਪੈਸ਼ਲਿਸਟ ਪਡਿਆਰਟਿਸ਼ਨ ਦੀ ਅਸਾਮੀ ਤੇ ਇੱਕ ਈ.ਐਨ.ਟੀ. ਸਪੈਸ਼ਲਿਸਟ, ਗਾਇਨੀਕਾਲੋਜਿਸਟ ਦੀ ਅਸਾਮੀ ਵਿਰੁੱਧ ਕੰਮ ਕਰ ਰਹੇ ਹਨ। ਸਪੈਸ਼ਲਿਸਟ ਡਾਕਟਰਾਂ ਦੀਆਂ 147 ਅਸਾਮੀਆਂ ਭਰਨ ਲਈ ਮੰਗ ਪੱਤਰ ਪਹਿਲਾਂ ਹੀ ਪੀ.ਪੀ.ਐਸ.ਸੀ. ਨੂੰ ਭੇਜਿਆ ਗਿਆ ਹੈ ਜਿਵੇਂ ਹੀ ਪੀ.ਪੀ.ਐਸ.ਸੀ. ਦੀਆਂ ਸਿਫਾਰਸ਼ਾਂ ਪ੍ਰਾਪਤ ਹੁੰਦੀਆਂ ਹਨ, ਉਪਰੋਕਤ ਅਸਾਮੀਆਂ ਜਲਦੀ ਹੀ ਭਰ ਲਈਆਂ ਜਾਣਗੀਆਂ।

### 'ਅਨੁਲੱਗ-ੳ'

ਬਲਾਕ ਵਲਟੋਹਾ ਅਤੇ ਭਿੱਖੀਵਿੰਡ ਵਿਖੇ ਮੈਡੀਸਨ, ਬੱਚਿਆਂ, ਸਰਜਰੀ ਅਤੇ ਇਸਤਰੀ ਰੋਗਾਂ ਦੇ ਇੱਕ-ਇੱਕ ਮਾਹਿਰ ਡਾਕਟਰਾਂ ਦੀ ਅਸਾਮੀ ਕਮਿਊਨਿਟੀ ਹੈਲਥ ਸੈਂਟਰ, ਖੇਮਕਰਨ ਅਤੇ ਕਮਿਊਨਿਟੀ ਹੈਲਥ ਸੈਂਟਰ, ਸੁਰਸਿੰਘ ਵਿਖੇ ਮਨਜ਼ੂਰਸ਼ੁਦਾ ਹਨ।

---

*For Postponed Starred Question No. 529 and reply thereto, please see Appendix-I to this Debate.

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਖੇਮਕਰਨ ਅਤੇ ਸੁਰਸਿੰਘ ਵਿਖੇ ਡਾਕਟਰਾਂ ਦੀ ਪੋਸਟਿੰਗ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਸੰਸਥਾ ਦਾ ਨਾਮ | ਰੋਗਾਂ ਦੇ ਮਾਹਿਰ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਨਿਯੁਕਤ ਡਾਕਟਰ ਦਾ ਨਾਮ | ਵਿਸ਼ੇਸ਼ ਕਥਨ |
|---|---|---|---|---|---|
| 1 | ਕਮਿਊਨਿਟੀ ਹੈਲਥ ਸੈਂਟਰ ਖੇਮਕਰਨ | ਮੈਡੀਸਨ | 1 | ਡਾ: ਭੁਪਿੰਦਰ ਸਿੰਘ | ਐਮ.ਡੀ. ਮੈਡੀਸਨ |
| | | ਬੱਚਿਆਂ ਦੇ | 1 | | (ਡਾ: ਕਸ਼ਮੀਰ ਸਿੰਘ ਸੋਹਲ, ਆਈ ਸਪੈਸ਼ਲਿਸਟ ਬੱਚਿਆਂ ਦੇ ਮਾਹਿਰ ਡਾਕਟਰ ਦੀ ਅਸਾਮੀ ਵਿਰੁੱਧ) |
| | | ਸਰਜਰੀ | 1 | ਡਾ: ਰਮਨ ਗੁਪਤਾ | ਐਮ.ਐਸ. ਸਰਜਰੀ |
| | | ਗਾਇਨੀ | 1 | | (ਡਾ: ਸੰਦੀਪ ਕੱਕਰ, ਈ.ਐਨ.ਟੀ. ਮਾਹਿਰ ਗਾਇਨਾਕਾਲੋਜਿਸਟ ਦੀ ਅਸਾਮੀ ਵਿਰੁੱਧ) |

| ਲੜੀ ਨੰ: | ਸੰਸਥਾ ਦਾ ਨਾਮ | ਰੋਗਾਂ ਦੇ ਮਾਹਿਰ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਨਿਯੁਕਤ ਡਾਕਟਰ ਦਾ ਨਾਮ | ਵਿਸ਼ੇਸ਼ ਕਥਨ |
|---|---|---|---|---|---|
| 1 | ਕਮਿਊਨਿਟੀ ਹੈਲਥ ਸੈਂਟਰ ਸੁਰਸਿੰਘ | ਮੈਡੀਸਨ | 1 | | ਡਾ: ਰਾਕੇਸ਼ ਕੁਮਾਰ, ਐਮ.ਬੀ.ਬੀ.ਐਸ |
| | | ਬੱਚਿਆਂ ਦੇ | 1 | | ਡਾ: ਦੇਸ ਰਾਜ, ਐਮ.ਬੀ.ਬੀ.ਐਸ |
| | | ਸਰਜਰੀ | 1 | ਡਾ: ਸਰਤਾਜ ਸਿੰਘ | ਐਮ.ਐਸ. ਸਰਜਰੀ |
| | | ਗਾਇਨੀ | 1 | | ਡਾ: ਸਤਨਾਮ ਸਿੰਘ, ਐਮ.ਬੀ.ਬੀ.ਐਸ |

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਕਹਿ ਦਿੱਤਾ ਹੈ ਕਿ ਜਦੋਂ ਪੀ.ਪੀ.ਐਸ.ਸੀ. ਵੱਲੋਂ ਇਨ੍ਹਾਂ ਪੋਸਟਾਂ ਸਬੰਧੀ ਭਰਤੀ ਹੋ ਜਾਵੇਗੀ ਤਾਂ ਸਭ ਤੋਂ ਪਹਿਲਾਂ ਭਿਖੀਵਿੰਡ ਅਤੇ ਖੇਮਕਰਨ ਵਾਲੀਆਂ ਇਹ ਖਾਲੀ ਪੋਸਟਾਂ ਭਰ ਦਿੱਤੀਆਂ ਜਾਣਗੀਆਂ। ਇਨ੍ਹਾਂ ਨੇ ਇਹ ਵਿਸ਼ਵਾਸ ਦਿਵਾਇਆ ਹੈ। ਇਸ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ** : ਹੁਣ ਅੱਜ ਦੀ ਲਿਸਟ ਦੇ ਰੈਗੂਲਰ ਪ੍ਰਸ਼ਨ ਲਏ ਜਾਣਗੇ।

---

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 616*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

### ਬਟਾਲਾ ਵਿਖੇ ਬਾਈ-ਪਾਸ ਦੀ ਉਸਾਰੀ

***514 ਕੈਪਟਨ ਬਲਬੀਰ ਸਿੰਘ ਬਾਠ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ-ਪਠਾਨਕੋਟ ਸੜਕ ਨੂੰ ਜੋੜਨ ਲਈ ਬਟਾਲਾ ਵਿਖੇ ਬਾਈ-ਪਾਸ ਦੀ ਉਸਾਰੀ ਕਰਨ ਲਈ ਸ਼ੁਰੂ ਕੀਤੇ ਗਏ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਹੁਣ ਤੱਕ ਉਸ ਤੇ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਉਕਤ ਬਾਈ-ਪਾਸ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਬਟਾਲਾ ਬਾਈ-ਪਾਸ ਦੀ ਉਸਾਰੀ ਦਾ ਕੰਮ ਸੀਮਾ ਸੜਕ ਸੰਸਥਾ ਪਾਸ ਹੈ। ਇਸ ਬਾਈ-ਪਾਸ ਦੀ ਲੰਬਾਈ 6.34 ਕਿ:ਮੀ: ਹੈ, ਜਿਸ ਵਿਚੋਂ 4.803 ਕਿ:ਮੀ: ਦੀ ਉਸਾਰੀ ਕੀਤੀ ਜਾ ਚੁੱਕੀ ਹੈ। ਬਕਾਇਆ ਰਹਿੰਦੀ ਲੰਬਾਈ ਵਿੱਚੋਂ 0.887 ਕਿ:ਮੀ: ਦੀ ਉਸਾਰੀ ਨਹੀਂ ਕੀਤੀ ਜਾ ਸਕੀ, ਕਿਉਂਜੋ ਰੇਲਵੇ ਓਵਰ ਬਰਿਜ ਦੀ ਉਸਾਰੀ ਕੀਤੀ ਜਾਣੀ ਹੈ। ਇੱਕ ਹੋਰ 0.65 ਕਿ:ਮੀ: ਦੀ ਲੰਬਾਈ ਭੌਂ ਪ੍ਰਾਪਤੀ ਕਰਕੇ ਲਿਟੀਗੇਸ਼ਨ ਅਧੀਨ ਹੈ। ਇਹ ਕੇਸ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਖੇ ਲੰਬਿਤ ਹੈ। ਇਸ ਪ੍ਰੋਜੈਕਟ ਤੇ ਕੁੱਲ 997.35 ਲੱਖ ਰੁਪਏ ਖਰਚ ਹੋ ਚੁੱਕੇ ਹਨ। ਇਸ ਵਿੱਚ 891.85 ਲੱਖ ਰੁਪਏ ਉਸਾਰੀ ਤੇ ਅਤੇ 105.50 ਲੱਖ ਰੁਪਏ ਭੌਂ ਪ੍ਰਾਪਤੀ ਉੱਤੇ ਖਰਚ ਕੀਤੇ ਗਏ ਹਨ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਮਾਨਯੋਗ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਪੁਲ ਕਦੋਂ ਤੋਂ ਬਣ ਰਿਹਾ ਹੈ ਔਰ ਆਰ.ਓ.ਬੀ. ਦੀ ਇਸ ਵੇਲੇ ਕੀ ਪੁਜ਼ੀਸ਼ਨ ਹੈ ਅਤੇ ਹਾਈ ਕੋਰਟ ਵਿੱਚ ਜਿਹੜੇ ਕੇਸ ਪੈਂਡਿੰਗ ਹਨ, ਉਨ੍ਹਾਂ ਦੀ ਪੈਰਵੀ ਦੀ ਕੀ ਪੁਜ਼ੀਸ਼ਨ ਹੈ ?

**ਮੰਤਰੀ** : ਸਪੀਕਰ ਸਾਹਿਬ, ਆਰ.ਓ.ਬੀ. ਜਿਹੜਾ ਹੈ, ਉਹ ਨਹੀਂ ਬਣਾਇਆ ਜਾ ਰਿਹਾ ਕਿਉਂਕਿ ਇਹ ਜਿਹੜੀ ਰੋਡ ਹੈ ਇਹ ਫੋਰ ਲੇਨਿੰਗ ਅਧੀਨ ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਕੋਲ ਆਉਂਦੀ ਹੈ। ਇਹ ਉਨ੍ਹਾਂ ਨੇ ਟੇਕ ਅੱਪ ਕੀਤੀ ਹੈ। ਡੀ.ਪੀ.ਆਰ.ਓ. ਤਿਆਰ ਹੋ ਗਈ ਹੈ। ਇਕ ਦੀ ਜਗ੍ਹਾ ਤੇ ਦੋ ਆਰ.ਓ.ਬੀ. ਬਣਨਗੇ। ਜਿਹੜੇ ਦੋਨੋਂ ਆਰ.ਓ.ਬੀ. ਹਨ, ਉਹ ਫੋਰ ਲੇਨਿੰਗ ਰੋਡ ਪਠਾਨਕੋਟ-ਅੰਮ੍ਰਿਤਸਰ ਜਦੋਂ ਸ਼ੁਰੂ ਹੋਏਗੀ, ਉਸ ਦੇ ਨਾਲ ਇਹ ਦੋ ਆਰ.ਓ.ਬੀ. ਬਣਾਏ ਜਾਣਗੇ। ਦੂਸਰਾ ਇਨ੍ਹਾਂ ਨੇ ਲਿਟੀਗੇਸ਼ਨ ਬਾਰੇ ਪੁੱਛਿਆ ਹੈ। ਸਰਦਾਰ ਮੱਖਣ ਸਿੰਘ ਵਰਸਿਸ ਸਟੇਟ ਆਫ ਪੰਜਾਬ ਦਾ ਕੇਸ ਹੈ ਜਿਹੜਾ 45 ਕੈਨਾਲ 18 ਮਰਲੇ ਦਾ ਹੈ, ਉਸਦਾ ਕੋਈ ਹਾਲੇ ਫੈਸਲਾ ਨਹੀਂ ਹੋਇਆ। ਹਾਈ ਕੋਰਟ ਵਿੱਚ ਕੇਸ ਪੈਂਡਿੰਗ ਹੈ ਅਤੇ ਨਾ ਹੀ ਹਾਲੇ ਉਸਦੀ ਕੋਈ ਡੇਟ ਫਿਕਸ ਹੋਈ ਹੈ। ਮਿਤੀ 25 ਅਪ੍ਰੈਲ, 2005 ਨੂੰ ਕੇਸ ਕੋਰਟ ਵਿੱਚ ਲੱਗਿਆ ਸੀ ਉਸ ਤੋਂ ਬਾਅਦ ਕੋਈ ਡੇਟ ਫਿਕਸ ਨਹੀਂ ਹੋਈ।

**Captain Balbir Singh Bath** : Thank you, Sir.

---

*For Starred Question No. 616 and reply thereto, please see Appendix-III to this Debate.

## ਬੈਮਸ (ਆਯੁਰਵੈਦਿਕ) ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ

***545 ਸਰਦਾਰ ਮੋਹਨ ਲਾਲ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਬੈਮਸ (ਆਯੁਰਵੈਦਿਕ) ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਅਤੇ ਇਸ ਸਮੇਂ ਅਸਲ ਵਿੱਚ ਕਿੰਨੇ ਬੈਮਸ (ਆਯੁਰਵੈਦਿਕ) ਡਾਕਟਰ ਲਗਾਏ ਗਏ ਹਨ ਅਤੇ ਇਨ੍ਹਾਂ ਦੀਆਂ ਖਾਲੀ ਪਈਆਂ ਆਸਾਮੀਆਂ ਨੂੰ ਭਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਜ਼ਿਲ੍ਹਾਵਾਰ ਲੋੜੀਂਦੀ ਸੂਚਨਾ ਅਨੁਲੱਗ 'ੳ' ਅਨੁਸਾਰ ਉਪਲਬੱਧ ਹੈ। ਬੀ.ਏ.ਐਮ.ਐਸ. ਡਾਕਟਰਾਂ (ਆਯੁਰਵੈਦਿਕ ਮੈਡੀਕਲ ਅਫਸਰਾਂ) ਦੀਆਂ ਖਾਲੀ ਅਸਾਮੀਆਂ ਜਲਦੀ ਹੀ ਭਰੀਆਂ ਜਾ ਰਹੀਆਂ ਹਨ।.

### ਅਨੁਲੱਗ 'ੳ'

ਬੀ.ਏ.ਐਮ.ਐਸ. ਡਾਕਟਰਾਂ ਦੀਆਂ ਅਸਾਮੀਆਂ ਸਬੰਧੀ ਜ਼ਿਲ੍ਹਾਵਾਰ ਸੂਚਨਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਨਜ਼ੂਰਸ਼ੁਦਾ | ਭਰੀਆਂ | ਖਾਲੀ |
|---|---|---|---|---|
| 1 | ਅੰਮ੍ਰਿਤਸਰ | 42 | 37 | 5 |
| 2 | ਬਠਿੰਡਾ | 28 | 14 | 14 |
| 3 | ਫਿਰੋਜ਼ਪੁਰ | 38 | 26 | 12 |
| 4 | ਫਤਹਿਗੜ੍ਹ ਸਾਹਿਬ | 11 | 11 | - |
| 5 | ਫਰੀਦਕੋਟ | 27 | 14 | 13 |
| 6 | ਗੁਰਦਾਸਪੁਰ | 51 | 41 | 10 |
| 7 | ਹੁਸ਼ਿਆਰਪੁਰ | 56 | 32 | 24 |
| 8 | ਜਲੰਧਰ | 47 | 30 | 17 |
| 9 | ਕਪੂਰਥਲਾ | 26 | 13 | 13 |
| 10 | ਲੁਧਿਆਣਾ | 34 | 34 | - |
| 11 | ਮਾਨਸਾ | 13 | 13 | - |
| 12 | ਪਟਿਆਲਾ | 42 | 34 | 8 |
| 13 | ਰੋਪੜ | 37 | 35 | 2 |
| 14 | ਸੰਗਰੂਰ | 43 | 26 | 17 |
| 15 | ਫਾਰਮੇਸੀ ਪਟਿਆਲਾ | 6 | 6 | - |
| | ਕੁੱਲ | 501 | 366 | 135 |

ਸਪੀਕਰ ਸਾਹਿਬ, ਵਾਸਤਵਿਕ ਜਾਣਕਾਰੀ ਮੈਂਬਰ ਸਾਹਿਬ ਕੋਲ ਪਹੁੰਚ ਚੁੱਕੀ ਹੈ। ਮੈਂ ਇਤਨਾ ਨਿਵੇਦਨ ਕਰਦੀ ਹਾਂ ਕਿ ਪੰਜਾਬ ਰਾਜ ਵਿੱਚ ਆਯੁਰਵੈਦ ਡਾਕਟਰ ਫਤਹਿਗੜ੍ਹ ਸਾਹਿਬ, ਲੁਧਿਆਣਾ, ਮਾਨਸਾ ਅਤੇ ਪਟਿਆਲਾ ਫਾਰਮੇਸੀ ਵਿੱਚ ਚਾਰ ਜਗ੍ਹਾ ਤੇ 100% ਪੂਰੇ ਹਨ। ਬਾਕੀ ਪੰਜਾਬ ਵਿਚ 135 ਪੋਸਟਾਂ ਖਾਲੀ ਹਨ ਅਤੇ 366 ਪੋਸਟਾਂ ਭਰੀਆਂ ਹੋਈਆਂ ਹਨ। ਅਸੀਂ ਰਾਸ਼ਟਰੀ ਗ੍ਰਾਮੀਣ ਸਵਾਸਥ ਮੰਤਰਾਲੇ ਦੇ ਅੰਤਰਗਤ ਡਾਕਟਰ ਪੀ.ਐਚ.ਸੀ.. ਲੈਵਲ ਤੱਕ ਭਰਨੇ ਹਨ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ ਮੰਤਰੀ ਸਾਹਿਬ ਨੇ ਆਪ ਮੰਨਿਆ ਹੈ ਕਿ 1/3 ਬੀ.ਏ.ਐਮ.ਐਸ. ਡਾਕਟਰਾਂ ਦੀਆਂ ਆਸਾਮੀਆਂ ਸਾਰੇ ਪੰਜਾਬ ਵਿੱਚ ਖਾਲੀ ਪਈਆਂ ਹਨ। ਮੈਂ ਆਪ ਜੀ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੰਜਾਬ ਦੇ ਨੌਜਵਾਨ ਲੜਕੇ ਅਤੇ ਲੜਕੀਆਂ ਬੀ.ਏ.ਐਮ.ਐਸ. ਕਰਕੇ ਵਿਹਲੇ ਫਿਰਦੇ ਹਨ। ਕੀ ਇਹ ਕੋਈ ਸਮਾਂ ਬੱਧ ਕਰਨਗੇ ਕਿ ਕਦੋਂ ਤੱਕ ਐਡਵਰਟਾਈਜ਼ ਕਰਕੇ ਇਹ ਪੋਸਟਾਂ ਭਰੀਆਂ ਜਾਣਗੀਆਂ?

**ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਆਪ ਦਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਆਪ ਹੀ ਅੰਮ੍ਰਿਤਸਰ ਵਿਖੇ ਅਰੋਗਿਆ ਮੇਲਾ ਵਿੱਚ ਵੇਖਿਆ ਹੈ ਕਿ ਪੰਜਾਬ ਵਿੱਚ ਆਯੁਰਵੈਦਿਕ ਲਈ ਕ੍ਰਾਂਤੀਕਾਰੀ ਕਦਮ ਚੁੱਕੇ ਜਾ ਰਹੇ ਹਨ। ਮੈਂ ਬੜੀ ਖੁਸ਼ੀ ਨਾਲ ਜਾਣਕਾਰੀ ਦੇ ਰਹੀ ਹਾਂ ਕਿ ਆਯੁਰਵੈਦਿਕ ਨਿਰਦੇਸ਼ਕ ਦੀ ਆਸਾਮੀ ਪੰਜਾਬ ਵਿੱਚ ਸ਼ਾਇਦ 30 ਸਾਲਾਂ ਬਾਅਦ ਪੀ.ਪੀ.ਐਸ.ਸੀ ਦੁਆਰਾ ਭਰੀ ਗਈ ਹੈ ਅਤੇ ਉਨ੍ਹਾਂ ਨੇ ਅੱਜ ਜੁਆਇਨ ਕਰ ਲਿਆ। ਜਦੋਂ ਆਯੁਰਵੈਦਿਕ ਦਾ ਨਿਰਦੇਸ਼ਕ ਆ ਗਿਆ ਹੈ ਤਾਂ ਡਾਕਟਰ ਵੀ ਆਉਣਗੇ। ਬਾਕੀ ਸਾਰੇ ਦੇਸ਼ ਵਿੱਚ ਹੀ ਲੱਖਾਂ ਲੜਕੇ-ਲੜਕੀਆਂ ਪੜ੍ਹ-ਲਿਖ ਕੇ ਬੇਕਾਰ ਬੈਠੇ ਹਨ। ਪਰ ਪੰਜਾਬ ਵਿੱਚ ਆਯੁਰਵੈਦਿਕ ਵਿਭਾਗ ਹੁਣ ਕੰਮ ਕਰ ਰਿਹਾ ਹੈ। ਰਾਸ਼ਟਰੀ ਗ੍ਰਾਮੀਣ ਸਵਾਸਥ ਮੰਤਰਾਲੇ ਦੇ ਅੰਤਰਗਤ ਹਰੇਕ ਸਿਵਲ ਹਸਪਤਾਲ ਵਿੱਚ 2 ਆਯੁਰਵੈਦਿਕ ਡਾਕਟਰ ਲਗਾਏ ਜਾਣੇ ਹਨ ਅਤੇ ਪੀ.ਐਚ.ਸੀ. ਵਿੱਚ ਇੱਕ ਡਾਕਟਰ ਅਤੇ ਡਿਸਪੈਂਸਰੀਆਂ ਵਿੱਚ ਵੀ ਡਾਕਟਰ ਦਿੱਤੇ ਜਾਣਗੇ। ਸ਼ਹਿਰਾਂ ਵਿੱਚ ਪੁਰਾਣੇ ਹਸਪਤਾਲਾਂ ਵਿੱਚ ਵੀ ਡਾਕਟਰ ਲਗਾਏ ਜਾਣਗੇ। ਨਵੀਂ ਭਰਤੀ ਤੋਂ ਬਾਅਦ ਆਯੁਰਵੈਦਿਕ ਡਾਕਟਰ ਭੇਜੇ ਜਾਣਗੇ। ਤੁਸੀਂ ਤਾਂ ਆਪ ਅੱਖੀਂ ਵੇਖ ਕੇ ਆਏ ਹੋ ਕਿ ਆਯੁਰਵੈਦਿਕ ਲਈ ਕਿਤਨਾ ਕੰਮ ਹੋ ਰਿਹਾ ਹੈ।

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਬੀਬੀ ਜੀ ਨੇ ਆਪਣੇ ਮਹਿਕਮੇ ਬਾਰੇ ਬੜੀ ਲੰਮੀ-ਚੌੜੀ ਕਾਰਗੁਜ਼ਾਰੀ ਦੀ ਜਾਣਕਾਰੀ ਦਿੱਤੀ ਹੈ। ਪਰ ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੋਸਟਾਂ ਐਡਵਰਟਾਈਜ਼ ਕਦੋਂ ਤੱਕ ਕਰ ਦਿੱਤੀਆਂ ਜਾਣਗੀਆਂ ਅਤੇ ਡਾਕਟਰ ਕਦੋਂ ਤੱਕ ਭਰ ਲਏ ਜਾਣਗੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਅਜੇ ਕੀ ਦੱਸ ਸਕਦੀ ਹਾਂ ਕਿ ਸਾਡੀਆਂ ਫਾਈਲਾਂ ਵਿੱਚ ਕੀ ਹੈ?

**ਸਰਦਾਰ ਮੋਹਨ ਲਾਲ ਸਿੰਘ** : ਸਪੀਕਰ ਸਾਹਿਬ, ਇਹ ਕੋਈ ਜਵਾਬ ਨਹੀਂ ਹੈ। ਇਹ ਜ਼ੁੰਮੇਵਾਰ ਹਨ। ਮੈਂ ਸਦਨ ਦੇ ਅੰਦਰ ਸਵਾਲ ਕੀਤਾ ਹੈ ਅਤੇ ਇਨ੍ਹਾਂ ਨੂੰ ਸਦਨ ਦੇ ਵਿੱਚ ਹੀ ਜਵਾਬ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਜਵਾਬ ਤਾਂ ਆ ਗਿਆ ਹੈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਬੀਬੀ ਜੀ ਨੇ ਕਿਹਾ ਹੈ ਕਿ ਬੜੀ ਖੁਸ਼ੀ ਦੀ ਗੱਲ ਹੈ ਜੋ ਕਿ ਪਹਿਲੀ ਵਾਰ ਕਿਹਾ ਹੈ। ਕੀ ਇਸ ਦੇ ਨਾਲ ਕੋਈ ਅੱਧੀ ਛੁੱਟੀ ਹੋਈ ਹੈ? (ਹਾਸਾ)

**ਮੰਤਰੀ** : ਅੱਧੀ ਛੁੱਟੀ ਤਾਂ ਗਰਮੀ ਕਰਕੇ ਹੁੰਦੀ ਹੈ, ਖੁਸ਼ੀ ਨਾਲ ਨਹੀਂ ਕਰਦੇ। (ਹਾਸਾ)

---

### ਪੰਚਾਇਤ ਸਕੱਤਰਾਂ ਦੀਆਂ ਬਦਲੀਆਂ

***618 ਸਰਦਾਰ ਮੱਖਣ ਸਿੰਘ** : ਕੀ ਦਿਹਾਤੀ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 31 ਮਾਰਚ, 2007 ਤੋਂ 29 ਫਰਵਰੀ, 2008 ਤੱਕ ਦੇ ਸਮੇਂ ਦੌਰਾਨ ਇੱਕ ਥਾਂ ਤੋਂ ਦੂਸਰੀ ਥਾਂ ਤੇ ਬਦਲੇ ਗਏ ਪੰਚਾਇਤ ਸਕੱਤਰਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਤਰ੍ਹਾਂ ਜ਼ਿਲ੍ਹੇ ਦੇ ਅੰਦਰ-ਅੰਦਰ ਅਤੇ ਜ਼ਿਲ੍ਹੇ ਤੋਂ ਬਾਹਰ ਕੀਤੀਆਂ ਗਈਆਂ ਬਦਲੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਬਦਲੀਆਂ ਵਿਚੋਂ ਹੁਣ ਤੱਕ ਰੱਦ ਕੀਤੀਆਂ ਗਈਆਂ ਬਦਲੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਵੇਰਵੇ ਕੀ ਹਨ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ,

(ੳ) 31 ਮਾਰਚ, 2007 ਤੋਂ 29 ਫਰਵਰੀ, 2008 ਤੱਕ ਦੇ ਸਮੇਂ ਦੌਰਾਨ 1252 ਪੰਚਾਇਤ ਸਕੱਤਰਾਂ ਦੀਆਂ ਬਦਲੀਆਂ/ਐਡਜਸਟਮੈਂਟਾਂ ਕੀਤੀਆਂ ਗਈਆਂ ਹਨ। ਇਨ੍ਹਾਂ ਵਿੱਚੋਂ 820 ਪੰਚਾਇਤ ਸਕੱਤਰਾਂ ਦੀਆਂ ਬਦਲੀਆਂ ਜ਼ਿਲ੍ਹਿਆਂ ਦੇ ਅੰਦਰ ਹੀ ਕੀਤੀਆਂ ਗਈਆਂ ਹਨ ਜਦੋਂ ਕਿ 432 ਬਦਲੀਆਂ ਇੱਕ ਜ਼ਿਲ੍ਹੇ ਤੋਂ ਦੂਸਰੇ ਜ਼ਿਲ੍ਹੇ ਵਿੱਚ ਕੀਤੀਆਂ ਗਈਆਂ ਹਨ।

(ਅ) ਭਾਗ 'ੳ' ਵਿੱਚ ਦਰਸਾਈਆਂ ਬਦਲੀਆਂ ਵਿੱਚੋਂ ਰੱਦ ਕੀਤੀਆਂ ਬਦਲੀਆਂ ਦਾ ਵੇਰਵਾ 'ਅਨੁਲੱਗ-1' ਉੱਪਰ ਰੱਖਿਆ ਜਾਂਦਾ ਹੈ।

'ਅਨੁਲੱਗ-1'

ਜ਼ਿਲ੍ਹਾ ਸੰਗਰੂਰ

| ਲੜੀ ਨੰ: | ਕਰਮਚਾਰੀ ਦਾ ਨਾਂ | ਪੋਸਟਿੰਗ ਦਾ ਸਥਾਨ |
|---|---|---|
| 1 | ਬਲਦੇਵ ਸਿੰਘ | ਸੰਗਰੂਰ |
| | ਜ਼ਿਲ੍ਹਾ ਫਿਰੋਜ਼ਪੁਰ | |
| 1 | ਗੁਰਪ੍ਰੀਤ ਸਿੰਘ | ਘੱਲ ਖੁਰਦ |
| 2 | ਗੁਰਮੁੱਖ ਸਿੰਘ | ਅਬੋਹਰ |
| 3 | ਬਲਕਰਨ ਸਿੰਘ | ਅਬੋਹਰ |

| ਲੜੀ ਨੰ: | ਕਰਮਚਾਰੀ ਦਾ ਨਾਂ | ਪੋਸਟਿੰਗ ਦਾ ਸਥਾਨ |
|---|---|---|
| 4 | ਬਲਵੰਤ ਸਿੰਘ | ਘੱਲ ਖੁਰਦ |
| 5 | ਰਾਜ ਕੁਮਾਰ | ਫਿਰੋਜ਼ਪੁਰ |
| 6 | ਅਵਤਾਰ ਸਿੰਘ | ਮਖੂ |
| 7 | ਜਤਿੰਦਰ ਸਿੰਘ | ਖੁਈਆਂ ਸਰਵਾਰ |
| 8 | ਸੁਖਵਿੰਦਰ ਸਿੰਘ | ਖੁਈਆਂ ਸਰਵਾਰ |
| 9 | ਦਰਬਾਰਾ ਸਿੰਘ | ਘੱਲ ਖੁਰਦ |
| | ਜ਼ਿਲ੍ਹਾ ਗੁਰਦਾਸਪੁਰ | |
| 1 | ਅਮਰਜੀਤ ਸਿੰਘ | ਡੇਰਾ ਬਾਬਾ ਨਾਨਕ |
| 2 | ਜਸਵੰਤ ਸਿੰਘ | ਡੇਰਾ ਬਾਬਾ ਨਾਨਕ |
| 3 | ਸ਼ਵਿੰਦਰ ਸਿੰਘ | ਗੁਰਦਾਸਪੁਰ |
| 4 | ਸੁਖਦੇਵ ਸਿੰਘ | ਫਤਿਹਗੜ੍ਹ ਚੂੜੀਆਂ |
| | ਜ਼ਿਲ੍ਹਾ ਤਰਨਤਾਰਨ | |
| 1 | ਗੁਰਬਚਨ ਸਿੰਘ | ਤਰਨ ਤਾਰਨ |
| 2 | ਦਲਵੀਰ ਸਿੰਘ | ਚੋਹਲਾ ਸਾਹਿਬ |
| | ਜ਼ਿਲ੍ਹਾ ਅੰਮ੍ਰਿਤਸਰ | |
| 1 | ਝਿਰਮਲ ਸਿੰਘ | ਚੋਗਾਵਾਂ |
| | ਜ਼ਿਲ੍ਹਾ ਹੁਸ਼ਿਆਰਪੁਰ | |
| 1 | ਸਰਬਜੀਤ ਸਿੰਘ | ਹੁਸ਼ਿਆਰਪੁਰ-2 |
| 2 | ਹਰਭਜਨ ਸਿੰਘ | ਮਾਹਿਲਪੁਰ |
| | ਜ਼ਿਲ੍ਹਾ ਪਟਿਆਲਾ | |
| 1 | ਨਰਿੰਦਰ ਕੁਮਾਰ | ਸਨੌਰ |
| 2 | ਜਗਵਿੰਦਰ ਸਿੰਘ | ਨਾਭਾ |
| 3 | ਗੁਰਮੀਤ ਸਿੰਘ | ਘਨੌਰ |
| 4 | ਰਜਿੰਦਰ ਸਿੰਘ ਬੇਦੀ | ਪਾਤੜਾਂ |
| 5 | ਕਰਮਜੀਤ ਸਿੰਘ | ਪਾਤੜਾਂ |
| 6 | ਸੁਖਦੇਵ ਸਿੰਘ | ਪਾਤੜਾਂ |
| 7 | ਸੁਤੰਤਰ ਸਿੰਘ | ਸਮਾਣਾ |

[ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ]

| ਲੜੀ ਨੰ: | ਕਰਮਚਾਰੀ ਦਾ ਨਾਂ | ਪੋਸਟਿੰਗ ਦਾ ਸਥਾਨ |
|---|---|---|
| | **ਜ਼ਿਲ੍ਹਾ ਫਰੀਦਕੋਟ** | |
| 1 | ਖੁਸ਼ਵਿੰਦਰ ਸਿੰਘ | ਫਰੀਦਕੋਟ |
| 2 | ਦਰਸ਼ਨ ਕੁਮਾਰ | ਫਰੀਦਕੋਟ |
| 3 | ਗੁਰਚਰਨ ਸਿੰਘ | ਫਰੀਦਕੋਟ |
| | **ਜ਼ਿਲ੍ਹਾ ਕਪੂਰਥਲਾ** | |
| 1 | ਜੀਤ ਸਿੰਘ | ਫਗਵਾੜਾ |
| 2 | ਸੰਤੋਖ ਸਿੰਘ | ਫਗਵਾੜਾ |
| 3 | ਸੁਖਦੇਵ ਸਿੰਘ | ਫਗਵਾੜਾ |
| | **ਜ਼ਿਲ੍ਹਾ ਲੁਧਿਆਣਾ** | |
| 1 | ਅਮਰਜੀਤ ਸ਼ਰਮਾ | ਲੁਧਿਆਣਾ-2 |
| 2 | ਗੁਰਮੀਤ ਸਿੰਘ | ਖੰਨਾ |
| 3 | ਭਰਪੂਰ ਸਿੰਘ | ਲੁਧਿਆਣਾ-2 |
| 4 | ਸਵਰਨ ਸਿੰਘ | ਮਾਛੀਵਾੜਾ |
| 5 | ਗੁਰਚਰਨ ਸਿੰਘ | ਲੁਧਿਆਣਾ-1 |
| 6 | ਨਿਰੰਜਨ ਸਿੰਘ | ਮਾਛੀਵਾੜਾ |
| 7 | ਪਰਮਜੀਤ ਸਿੰਘ | ਦੋਰਾਹਾ |
| | **ਜ਼ਿਲ੍ਹਾ ਰੋਪੜ** | |
| 1 | ਰਾਜਿੰਦਰ ਸਿੰਘ | ਆਨੰਦਪੁਰ ਸਾਹਿਬ |
| | **ਜ਼ਿਲ੍ਹਾ ਮਾਨਸਾ** | |
| 1 | ਰਾਜਿੰਦਰ ਸਿੰਘ | ਮਾਨਸਾ |
| | **ਜ਼ਿਲ੍ਹਾ ਮੁਕਤਸਰ** | |
| 1 | ਲਖਬੀਰ ਸਿੰਘ | ਲੰਬੀ |
| 2 | ਹਰਦੇਵ ਸਿੰਘ | ਲੰਬੀ |
| 3 | ਵਾਸਦੇਵ ਸਿੰਘ | ਲੰਬੀ |
| 4 | ਰਜਿੰਦਰ ਪਾਲ | ਲੰਬੀ |
| 5 | ਪਰਮਜੀਤ ਕੌਰ | ਲੰਬੀ |
| | **ਜ਼ਿਲ੍ਹਾ ਨਵਾਂਸ਼ਹਿਰ** | |
| 1 | ਸਤੀਸ਼ ਕੁਮਾਰ | ਨਵਾਂਸ਼ਹਿਰ |
| | **ਜ਼ਿਲ੍ਹਾ ਜਲੰਧਰ** | |
| 1 | ਸੁਖਦੇਵ ਸਿੰਘ | ਆਦਮਪੁਰ |

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਪੰਚਾਇਤ ਸਕੱਤਰ ਵਰਗੇ ਇੰਨੇ ਛੋਟੇ ਮੁਲਾਜ਼ਮ ਦੀ ਅੰਤਰ-ਜ਼ਿਲ੍ਹਾ ਬਦਲੀ ਕਰਨੀ ਕਿੰਨੀ ਕੁ ਜਾਇਜ਼ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪੰਚਾਇਤ ਸਕੱਤਰਾਂ ਦੀਆਂ ਸ਼ਿਕਾਇਤਾਂ ਆਈਆਂ ਹਨ ਅੌਰ ਸ਼ਿਕਾਇਤਾਂ ਵੀ ਗੰਭੀਰ ਸਨ, ਉਨ੍ਹਾਂ ਦੀਆਂ ਬਦਲੀਆਂ ਜ਼ਿਲ੍ਹੇ ਤੋਂ ਬਾਹਰ ਕੀਤੀਆਂ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪੰਚਾਇਤ ਸਕੱਤਰਾਂ ਦੀਆਂ ਬਦਲੀਆਂ ਕੀਤੀਆਂ ਗਈਆਂ ਹਨ ਅੌਰ ਉਨ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਆਈ, ਕੀ ਇਹ ਉਨ੍ਹਾਂ ਦੀਆਂ ਬਦਲੀਆਂ ਕੈਂਸਲ ਕਰਨਗੇ?

**ਮੰਤਰੀ** : ਇਹ ਸਪਲੀਮੈਂਟਰੀ ਦੁਬਾਰਾ ਦੱਸ ਦੇਣ।

**ਮਾਨਯੋਗ ਸਪੀਕਰ** : ਸਵਾਲ ਸਪਸ਼ਟ ਕਰ ਦਿਓ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇੰਨੀ ਵੱਡੀ ਗਿਣਤੀ ਵਿੱਚ ਤਾਂ ਸ਼ਿਕਾਇਤਾਂ ਨਹੀਂ ਹੋਣਗੀਆਂ ਅੌਰ ਜੇ ਕਿਤੇ ਸ਼ਿਕਾਇਤ ਹੋਈ ਹੈ ਤਾਂ ਉਸ ਦੀ ਇਨਕੁਆਰੀ ਕੀਤੀ ਹੋਵੇਗੀ। ਇਸ ਲਈ ਜਿਨ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਹੋਈ, ਕੀ ਮੰਤਰੀ ਜੀ ਉਨ੍ਹਾਂ ਦੀਆਂ ਬਦਲੀਆਂ ਕੈਂਸਲ ਕਰਨਗੇ?

**ਮਾਨਯੋਗ ਸਪੀਕਰ** : ਜਿਨ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਹੋਈ, ਕੀ ਉਨ੍ਹਾਂ ਦੀਆਂ ਬਦਲੀਆਂ ਕੈਂਸਲ ਕਰੋਗੇ ?

**ਸਰਦਾਰ ਮੱਖਣ ਸਿੰਘ** : ਕੀ ਉਨ੍ਹਾਂ ਨੂੰ ਆਪਣੇ ਘਰ ਵਿੱਚ ਜਾਣ ਦਿੱਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਬਦਲੀਆਂ ਉਨ੍ਹਾਂ ਦੀਆਂ ਕੀਤੀਆਂ ਹਨ ਜਿਨ੍ਹਾਂ ਦੀਆਂ ਸ਼ਿਕਾਇਤਾਂ ਆਈਆਂ ਹਨ। ਹੋਰ ਕਿਸੇ ਦੀ ਬਦਲੀ ਨਹੀਂ ਕੀਤੀ ਗਈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਜੇ ਬਦਲੀ ਕੀਤੀ ਗਈ ਹੈ ਤਾਂ ਉਸ ਸ਼ਿਕਾਇਤ ਦੀ ਇਨਕੁਆਰੀ ਕੰਡਕਟ ਹੋਈ ਹੋਵੇਗੀ। ਕੀ ਇਹ ਇਨਕੁਆਰੀਆਂ ਦੀਆਂ ਰਿਪੋਰਟਾਂ ਸਦਨ ਵਿੱਚ ਪੇਸ਼ ਕਰਨਗੇ ਕਿ ਕੀ ਉਹ ਸੱਚਮੁੱਚ ਜਾਇਜ਼ ਹਨ ?

**ਮਾਨਯੋਗ ਸਪੀਕਰ** : ਇਸ ਸਵਾਲ ਵਿਚ ਤਾਂ ਇਨਕੁਆਰੀ ਰਿਪੋਰਟਾਂ ਬਾਰੇ ਨਹੀਂ ਪੁੱਛਿਆ ਗਿਆ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਨੂੰ ਪਤਾ ਲੱਗਾ ਹੈ ਕਿ ਕਿਸੇ ਦੀ ਇਨਕੁਆਰੀ ਨਹੀਂ ਹੋਈ ਅੌਰ ਕਿਸੇ ਦੇ ਖਿਲਾਫ ਦੋਸ਼ ਸਾਬਤ ਨਹੀਂ ਹੋਇਆ?

**ਮੰਤਰੀ** : ਸਪੀਕਰ ਸਾਹਿਬ, ਇਨਕੁਆਰੀ ਨਹੀਂ ਹੋਈ। ਬਦਲੀਆਂ ਇਸ ਕਰਕੇ ਹੋਈਆਂ ਹਨ ਕਿਉਂਕਿ ਸ਼ਿਕਾਇਤਾਂ ਆਈਆਂ ਸਨ। ਸ਼ਿਕਾਇਤਾਂ ਐਮ.ਐਲ.ਏ. ਸਾਹਿਬਾਨ, ਵਜ਼ੀਰ ਸਾਹਿਬਾਨ ਜਾਂ ਜ਼ੁੰਮੇਵਾਰ ਸੱਜਣ ਜਦੋਂ ਸ਼ਿਕਾਇਤ ਕਰਦੇ ਹਨ ਤਾਂ ਅਸੀਂ ਬਦਲੀ ਕਰ ਦਿੰਦੇ ਹਾਂ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਕੋਈ ਇਨਕੁਆਰੀ ਨਹੀਂ ਹੋਈ। ਮੂੰਹ ਜ਼ਬਾਨੀ ਕਰ ਦਿੱਤੀਆਂ ਹਨ ਔਰ ਇਨ੍ਹਾਂ ਨੇ ਉਨ੍ਹਾਂ ਨੂੰ ਆਪਣੇ ਬੱਚਿਆਂ ਤੋਂ, ਆਪਣੇ ਘਰ ਤੋਂ ਦੂਰ ਕੀਤਾ ਹੈ। ਇਸ ਲਈ ਕੀ ਮੰਤਰੀ ਜੀ ਇਹ ਬਦਲੀਆਂ ਕੈਂਸਲ ਕਰਨਗੇ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਪਿਛਲੇ ਕਾਫੀ ਸਮੇਂ ਤੋਂ ਪੰਚਾਇਤ ਸਕੱਤਰਾਂ ਦੀਆਂ ਪੋਸਟਾਂ ਭਰੀਆਂ ਨਹੀਂ ਗਈਆਂ ਜਦ ਕਿ ਪੰਚਾਇਤਾਂ ਦਾ ਕੰਮ ਵੱਧ ਗਿਆ ਹੈ। ਜਨਮ ਮੌਤ ਦੀ ਰਜਿਸਟਰੇਸ਼ਨ ਦਾ ਕੰਮ ਵੀ ਵੱਧ ਗਿਆ ਹੈ। ਇਹ ਲੋਡ ਪੰਚਾਇਤ ਸਕੱਤਰਾਂ ਤੇ ਪੈ ਗਿਆ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਪੰਚਾਇਤ ਸਕੱਤਰਾਂ ਦੀਆਂ ਅਸਾਮੀਆਂ ਜਲਦੀ ਭਰ ਦਿੱਤੀਆਂ ਜਾਣਗੀਆਂ?

**ਮਾਨਯੋਗ ਸਪੀਕਰ** : ਸਵਾਲ ਤਾਂ ਬਦਲੀਆਂ ਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਸਵਾਲ ਤਾਂ ਬਦਲੀਆਂ ਦਾ ਸੀ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੋਸਟਾਂ ਘੱਟ ਹਨ ਪਰ ਫਿਰ ਵੀ ਅਸੀਂ ਕੋਸ਼ਿਸ਼ ਕਰਾਂਗੇ ਕਿ ਇਹ ਛੇਤੀ ਭਰ ਦਿੱਤੀਆਂ ਜਾਣਗੀਆਂ।

---

## ਧਨੌਲਾ ਅਤੇ ਲੌਂਗੋਵਾਲ ਕਮਿਊਨਿਟੀ ਹੈਲਥ ਸੈਂਟਰਾਂ ਲਈ ਟਰੌਮਾ ਵਾਰਡ

***611 ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕਮਿਊਨਿਟੀ ਹੈਲਥ ਸੈਂਟਰ, ਧਨੌਲਾ, ਜ਼ਿਲ੍ਹਾ ਬਰਨਾਲਾ ਅਤੇ ਕਮਿਊਨਿਟੀ ਹੈਲਥ ਸੈਂਟਰ, ਲੌਂਗੋਵਾਲ, ਜ਼ਿਲ੍ਹਾ ਸੰਗਰੂਰ ਵਿੱਚ ਟਰੌਮਾ ਵਾਰਡ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕਮਿਊਨਿਟੀ ਹੈਲਥ ਸੈਂਟਰਾਂ ਵਿੱਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਨੂੰ ਕਦੋਂ ਤੱਕ ਭਰ ਦਿੱਤੇ ਜਾਣ ਦੀ ਸੰਭਾਵਨਾ ਹੈ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਨਹੀਂ, ਸ਼੍ਰੀਮਾਨ ਜੀ।

(ਅ) ਇਹ ਖਾਲੀ ਪਈਆਂ ਡਾਕਟਰਾਂ ਦੀਆਂ ਅਸਾਮੀਆਂ ਜਲਦ ਹੀ ਭਰੀਆਂ ਜਾਣਗੀਆਂ।

ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਲੌਂਗੋਵਾਲ ਵਿੱਚ ਸੀ.ਐਚ.ਸੀ. ਦੀ ਹਾਲਤ ਬੜੀ ਮਾੜੀ ਹੈ। ਇਹ ਬੜੇ ਲੰਬੇ ਸਮੇਂ ਤੋਂ ਮਾੜੀ ਹੈ ਪਰ ਹੁਣ ਜ਼ੁੰਮੇਵਾਰੀ ਸਾਡੀ ਹੈ। ਅਸੀਂ ਲੌਂਗੋਵਾਲ ਸੀ.ਐਚ.ਸੀ. ਵਿੱਚ ਜਿੰਨੀਆਂ ਵੀ ਸੈਂਕਸ਼ਨਡ ਪੋਸਟਾਂ ਹਨ ਤੇ ਧਨੌਲੇ ਸੀ.ਐਚ.ਸੀ. ਵਿੱਚ ਵੀ ਜਿੰਨੀਆਂ ਘੱਟ ਹਨ, ਉਹ ਜਲਦੀ ਹੀ ਜੂਨ-ਜੁਲਾਈ ਤੱਕ ਭਰ ਦਿਆਂਗੇ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਧਨੌਲੇ ਦਾ ਹਸਪਤਾਲ ਨੈਸ਼ਨਲ ਹਾਈਵੇ ਤੇ ਪੈਂਦਾ ਹੈ। ਇਹ ਐਕਸੀਡੈਂਟ ਪਰੋਨ ਏਰੀਆ ਹੈ। ਅੰਕੜੇ ਕਢਵਾ ਕੇ ਦੇਖੋ ਉਥੇ ਬਹੁਤ ਐਕਸੀਡੈਂਟ ਹੋਏ ਹਨ। ਜੇ ਉਥੇ ਟਰਾਮਾ ਸੈਂਟਰ ਨਹੀਂ ਦਿਓਗੇ ਤਾਂ ਫਿਰ ਕਿੱਥੇ ਦਿਓਗੇ? ਜਿੱਥੋਂ ਤੱਕ ਲੌਂਗੋਵਾਲ ਦੇ ਹਸਪਤਾਲ ਦੀ ਗੱਲ ਹੈ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਉਥੇ ਜਿੰਦਰਾ ਲੱਗਿਆ ਹੋਇਆ ਹੈ। ਇਹ ਸ਼ਹੀਦ ਹਰਚੰਦ ਸਿੰਘ ਜੀ ਲੌਂਗੋਵਾਲ ਦਾ ਪਿੰਡ ਹੈ ਜੋ ਕਿ ਠੀਕ ਹੋਣਾ ਚਾਹੀਦਾ ਹੈ। ਮੰਤਰੀ ਜੀ ਨੇ ਦੋਨਾਂ ਗੱਲਾਂ ਦਾ ਜਵਾਬ ਨਹੀਂ ਦਿੱਤਾ ਤੇ ਨਾ ਕੁਝ ਕਰਨ ਦੀ ਗੱਲ ਕੀਤੀ ਹੈ।

**मंत्री** : स्पीकर साहिब, सदस्य महोदय ने ट्रामा वार्ड के बारे पूछा है। आंतकवाद के दिनों में जब रोज गोली कांड होते थे तो वहां दुरघटना ग्रस्त लोग आते थे। यह उनके लिए है। जिला लैवल और स्टेट लैवल पर इस की व्यवस्था है। ट्रामा सैंटर पंजाब में पांच बना रहे हैं और तीन पर काम शुरू हो गया है।

ट्रामा सैंटर बनाने के लिए कम से कम 100 बैड का अस्पताल साथ होना चाहिए। ये बेशक सी एच सी है, ईशवर न करे कि बुरे दिन आऐं और हमें जिला अस्पतालों से ट्रामा सैंटर बनाने पड़े लेकिन हम भारत सरकार के संपरक में हैं कि जो हमारे नैशनल हाईवे हैं, चाहे वह राजस्थान की तरफ जाते हैं, चाहे जम्मू कश्मीर की तरफ जाते हैं, उन पर ट्रामा सैंटर ज्यादा से ज्यादा लाने की कोशिश में हैं। पांच ट्रामां सैंटर की हमारे पास मनजूरी और तीन पर काम शुरू है। लौंगोवाल अस्पताल में जो सी एच सी लैवल नहीं है, वहां पर सुविधाऐं उपलब्ध नहीं है और कहा है कि ताला बंद है, इस के बारे में आप को बता देती हूं कि वर्ष 2007 में वहां कितना काम हुआ। अगर ओपीडी की बात करें तो 13061 मरीज ओ पी डी के तहत साल 2007 में वहां टरीट किये गये। एक्सरे वहां 368 हुए हैं। अस्पताल खुला है। वहां 43 बच्चों का जन्म हुआ। बाकी सारा भी मेरे पास है। ये मैं खुद स्वीकार करती हूं कि जो वहां होना चाहिए, वहां नहीं है और इसको पूरा करना हमारी डयूटी है। पिछले पांच साल में कोई भर्ती नहीं हुई तो मैं डाक्टर और स्पैशलिस्ट कहां से पूरे करूं। अब हम भर्ती कर रहे हैं। पब्लिक सर्विस कमिश्न आजकल विज्ञापन दे देगा, हो सकता है आज आ गया हो। मैं तो पहले ही कह रही हूं कि मालवा बैल्ट और बार्डर बैल्ट के लिए नई भर्ती हो रही है।

---

## ਲਿੰਕ ਸੜਕਾਂ ਦੀ ਮੁਰੰਮਤ

***595 ਸਰਦਾਰ ਗੁਰਦੀਪ ਸਿੰਘ ਭੈਣੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜਗਰਾਓਂ ਨੇੜੇ ਸ਼ੇਰਪੁਰ ਕਲਾਂ ਸੜਕ ਤੋਂ ਕੋਠੇ ਜੀਵਨ ਪਿੰਡ ਲਿੰਕ ਸੜਕ ਅਤੇ ਜਗਰਾਓਂ ਤੋਂ ਅਗਵਾੜ-ਪੋਨਾ-ਮੀਰਪੁਰ-ਹਾਂਸ-ਬਾਰਦੇਕੇ ਸੜਕ ਦੀ ਮੁਰੰਮਤ ਵੀ ਲੰਬੇ ਸਮੇਂ ਤੋਂ ਕਰਨੀ ਬਣਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਮੁਰੰਮਤ ਤੁਰੰਤ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾਣੇ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : (1) ਲਿੰਕ ਸੜਕ ਸ਼ੇਰਪੁਰ ਕਲਾਂ ਤੋਂ ਕੋਠੇ ਜੀਵਨ ਮੁਰੰਮਤ ਲਈ ਡਿਊ ਨਹੀਂ ਹੈ।

(2) ਲਿੰਕ ਸੜਕ ਜਗਰਾਉਂ ਤੋਂ ਅਗਵਾੜ-ਪੋਨਾ-ਮੀਰਪੁਰ-ਹਾਂਸ-ਬਾਰਦੇਕੇ ਸੜਕ ਰਿਪੇਅਰ ਲਈ ਡਿਊ ਹੈ ਅਤੇ ਇਸ ਦੀ ਮੁਰੰਮਤ ਦਾ ਕੰਮ ਇਸ ਸਾਲ ਵਿੱਚ ਕਰਵਾ ਦਿੱਤਾ ਜਾਵੇਗਾ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਸੜਕਾਂ ਦਾ ਡਿਊ ਟਾਈਮ ਹੁੰਦਾ ਹੈ? ਅਗਰ ਸੜਕ ਦੀ ਹਾਲਤ ਡਿਊ ਟਾਈਮ ਤੋਂ ਪਹਿਲਾਂ ਬਹੁਤ ਖਸਤਾ ਹੋ ਜਾਵੇ, ਲੋਕਾਂ ਦਾ ਲੰਘਣਾ ਮੁਸ਼ਕਲ ਹੋ ਜਾਵੇ ਤਾਂ ਕੀ ਉਸ ਦੀ ਇਨਕੁਆਇਰੀ ਕਰਵਾ ਕੇ ਉਸ ਨੂੰ ਠੀਕ ਕਰਨ ਦਾ ਯਤਨ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਸੜਕ 6 ਸਾਲ ਬਾਅਦ ਦੁਬਾਰਾ ਬਣਾਈ ਜਾਂਦੀ ਹੈ। ਜਿਸ ਦੀ ਮਾੜੀ ਹਾਲਤ ਹੋਵੇ, ਉਸ ਨੂੰ ਦੁਬਾਰਾ ਵੀ ਬਣਾਇਆ ਜਾ ਸਕਦਾ ਹੈ। ਕੋਈ ਪ੍ਰਾਬਲਮ ਨਹੀਂ ਹੈ। ਜੇ ਇਹ ਬਹੁਤ ਜ਼ਿਆਦਾ ਖਰਾਬ ਹੈ, ਇਹ ਸਵਾ ਕਿਲੋਮੀਟਰ ਸੜਕ ਹੈ, ਇਸ ਨੂੰ ਵੇਖ ਲਵਾਂਗੇ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਤਾਂ ਆਪਣੀ ਸੜਕ ਦੇ ਬਾਬਤ ਚਾਹੁੰਦਾ ਹਾਂ ਕਿ ਕੀ ਇਸ ਦੀ ਇਨਕੁਆਇਰੀ ਕਰਵਾ ਕੇ ਉਸ ਨੂੰ ਠੀਕ ਕਰਨਗੇ? ਉਸ ਸੜਕ ਦੀ ਹਾਲਤ ਬਹੁਤ ਮਾੜੀ ਹੈ। ਮੈਂ ਤੁਹਾਡੇ ਰਾਹੀਂ ਵਿਸ਼ਵਾਸ ਚਾਹੁੰਦਾ ਹਾਂ ਕਿ ਕੀ ਇਸ ਸੜਕ ਦੀ ਇਨਕੁਆਇਰੀ ਕਰਵਾ ਕੇ ਉਸ ਨੂੰ ਠੀਕ ਕਰਵਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਕੱਲੀ ਇਹ ਹੀ ਨਹੀਂ, ਜਿੱਥੇ ਵੀ ਕੋਈ ਮਾੜੀ ਸੜਕ ਹੈ, ਉਸ ਨੂੰ ਪ੍ਰਾਇਰਟੀ ਦੇਵਾਂਗੇ। ਇਹ ਸਾਰੇ ਪੰਜਾਬ ਦੀ ਗੱਲ ਹੈ। ਇਸ ਵੱਲ ਵੀ ਦੇਖ ਲਵਾਂਗੇ। ਜੇਕਰ ਇਹ ਮਾੜੀ ਹੋਏਗੀ ਤਾਂ ਜ਼ਰੂਰ ਬਣਾਵਾਂਗੇ। ਵੈਸੇ ਇਸ ਦੀ ਮੁਰੰਮਤ ਦਾ ਸਮਾਂ ਵੀ ਥੋੜ੍ਹਾ ਹੀ ਰਹਿੰਦਾ ਹੈ। ਮੈਂ ਸਮਝਦਾ ਹਾਂ ਕਿ ਤੁਹਾਡੀ ਲੋੜ ਨੂੰ ਤੁਰੰਤ ਪੂਰਾ ਕੀਤਾ ਜਾਵੇਗਾ, ਐਸੀ ਕੋਈ ਗੱਲ ਨਹੀਂ ਹੈ। ਕਰ ਦਿਆਂਗੇ ਜੀ। ਕੋਈ ਪ੍ਰਾਬਲਮ ਨਹੀਂ ਆਉਣ ਦਿੱਤੀ ਜਾਵੇਗੀ। ਇਹ ਵਧੀਆ ਸੜਕ ਬਣਾ ਦੇਵਾਂਗੇ।

---

## ਬਰਨਾਲਾ-ਸੁਨਾਮ ਅਤੇ ਬਰਨਾਲਾ ਭਿੱਖੀ ਸੜਕਾਂ ਤੇ ਬੱਸ ਸੇਵਾ

***610 ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਰਨਾਲਾ ਸੁਨਾਮ ਰੂਟ ਬਰਾਸਤਾ ਧਨੌਲਾ-ਬਡਬਰ ਅਤੇ ਲੌਂਗੋਵਾਲ ਅਤੇ ਬਰਨਾਲਾ-ਭਿੱਖੀ ਸੜਕ ਜਿਥੇ ਆਉਣ-ਜਾਣ ਵਾਲਿਆਂ ਦੀ ਭਾਰੀ ਭੀੜ ਰਹਿੰਦੀ ਹੈ ਤੇ ਬੱਸ ਸੇਵਾ ਕਾਫ਼ੀ ਨਹੀਂ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਰੂਟਾਂ ਤੇ ਬੱਸ ਸੇਵਾ ਨੂੰ ਕਦੋਂ ਤੱਕ ਵਧਾਏ ਜਾਣ ਦੀ ਸੰਭਾਵਨਾ ਹੈ?

**ਮਾਸਟਰ ਮੋਹਨ ਲਾਲ** : ਹਾਂ ਜੀ, ਇਸ ਸਮੇਂ ਬਰਨਾਲਾ-ਸੁਨਾਮ ਵਾਇਆ ਧਨੌਲਾ-ਬਡਬਰ-ਲੌਂਗੋਵਾਲ ਰੂਟ ਤੇ 50 ਬੱਸ ਸਰਵਿਸਾਂ ਚਲਾਈਆਂ ਜਾ ਰਹੀਆਂ ਹਨ ਜੋ ਕਿ ਆਮ ਜਨਤਾ ਦੀ ਸਹੂਲਤ ਲਈ ਤਸੱਲੀਬਖਸ਼ ਹਨ। ਇਥੇ ਇਹ ਦੱਸਣਾ ਵੀ ਉਚਿਤ ਹੋਵੇਗਾ ਕਿ ਇਸ ਰੂਟ ਤੇ ਕ੍ਰਮਵਾਰ ਮਹੀਨਾ ਜੂਨ, 2007 ਵਿੱਚ ਚਾਰ ਬੱਸ ਸਰਵਿਸਾਂ ਦਾ ਵਾਧਾ ਅਤੇ ਮਹੀਨਾ ਜੁਲਾਈ, 2007 ਵਿੱਚ ਛੇ ਬੱਸ ਸਰਵਿਸਾਂ ਦਾ ਵਾਧਾ ਕੀਤਾ ਗਿਆ ਹੈ। ਇਹ ਵਾਧਾ ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਦੇ ਹੱਕ ਵਿੱਚ ਕੀਤਾ ਗਿਆ ਹੈ। ਇਸ ਤੋਂ ਇਲਾਵਾ ਮਿਤੀ 29 ਜੂਨ, 2007 ਨੂੰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਬਰਨਾਲਾ ਦੇ ਹੱਕ ਵਿੱਚ ਇਸੇ ਰੂਟ ਤੇ ਚਾਰ ਬੱਸ ਸਰਵਿਸਾਂ ਦਾ ਵਾਧਾ ਕੀਤਾ ਗਿਆ ਹੈ। ਜਿਥੋਂ ਤੱਕ ਬਰਨਾਲਾ-

ਭਿੱਖੀ ਰੂਟ ਤੇ ਬੱਸ ਸਰਵਿਸ ਦਾ ਸਬੰਧ ਹੈ ਇਹ ਲੋਕਾਂ ਦੀ ਮੰਗ ਅਨੁਸਾਰ ਤਸੱਲੀਬਖਸ਼ ਹੈ। ਇਸ ਸਮੇਂ ਇਸ ਰੂਟ ਤੇ 57 ਬੱਸ ਸਰਵਿਸਾਂ ਉਪਲਬਧ ਹਨ।

ਇੱਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਮੌਜੂਦਾ ਟਰਾਂਸਪੋਰਟ ਸਕੀਮ ਅਨੁਸਾਰ ਜਦੋਂ ਵੀ ਇਨ੍ਹਾਂ ਉਪਰੋਕਤ ਰੂਟਾਂ ਤੇ ਹੋਰ ਬੱਸ ਸਰਵਿਸਾਂ ਚਲਾਉਣ ਲਈ ਆਮ ਜਨਤਾ ਦੀ ਮੰਗ ਹੋਵੇਗੀ ਉਸ ਜਰੂਰਤ ਮੁਤਾਬਿਕ ਨਿਯਮਾਂ ਅਨੁਸਾਰ ਵਧਾਈ ਜਾਵੇਗੀ।

---

## ਪਸ਼ੂ ਚਿਕਿਤਸਾ ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ

*559. ਸ਼੍ਰੀ ਮਦਨ ਲਾਲ ਠੇਕੇਦਾਰ : ਕੀ ਪਸ਼ੂ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਘਨੌਰ, ਜ਼ਿਲ੍ਹਾ ਪਟਿਆਲਾ ਵਿੱਚ ਇਸ ਸਮੇਂ ਪਸ਼ੂ ਚਿਕਿਤਸਾ ਹਸਪਤਾਲਾਂ/ਡਿਸਪੈਂਸਰੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿੱਚ ਡਾਕਟਰਾਂ ਦੀਆਂ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਕਦੋਂ ਤੱਕ ਭਰ ਦਿੱਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਗੁਲਜ਼ਾਰ ਸਿੰਘ ਰਣੀਕੇ : ਅਨੁਲੱਗ 'ੳ' ਅਨੁਸਾਰ ।

'ਅਨੁਲੱਗ-ੳ'

(ੳ) ਬਲਾਕ ਘਨੌਰ ਦੇ ਪਸ਼ੂ ਹਸਪਤਾਲਾਂ ਅਤੇ ਡਿਸਪੈਂਸਰੀਆਂ ਦੇ ਨਾਂ ਸਮੇਤ ਮਨਜ਼ੂਰ ਅਤੇ ਖਾਲੀ ਅਸਾਮੀਆਂ ਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ :—

| ਬਲਾਕ ਦਾ ਨਾਂ | ਅਸਾਮੀਆਂ ਦੀ ਗਿਣਤੀ | | ਭਰੀਆਂ | ਖਾਲੀ |
|---|---|---|---|---|
| ਘਨੌਰ | ਵੈਟ. ਡਾਕਟਰ | 9 | 7 | 2 |
| | ਵੈਟ. ਫਾਰਮਾਸਿਸਟ | 14 | 7 | 7 |

(i) ਵਿਭਾਗ ਦੇ ਪਸ਼ੂ ਹਸਪਤਾਲ

| ਲੜੀ ਨੰ: | ਹਸਪਤਾਲ ਦਾ ਨਾਂ | ਮਨਜ਼ੂਰ ਅਸਾਮੀਆਂ | | ਖਾਲੀ/ਭਰੀ | |
|---|---|---|---|---|---|
| | | ਵੈਟ. ਡਾਕਟਰ | ਵੀ.ਪੀ. | ਵੈਟ. ਡਾਕਟਰ | ਵੀ.ਪੀ. |
| 1 | ਘਨੌਰ | 1 | 1 | ਭਰੀ | ਖਾਲੀ |
| 2 | ਜੰਡ ਮੰਘੋਲੀ | 1 | 1 | ਭਰੀ | ਖਾਲੀ |
| 3 | ਸ਼ੰਭੂ ਕਲਾਂ | 1 | 1 | ਭਰੀ | ਖਾਲੀ |
| 4 | ਅਜਰੌਰ | 1 | 1 | ਭਰੀ | ਖਾਲੀ |
| 5 | ਹਰਪਾਲਪੁਰ | 1 | 1 | ਭਰੀ | ਖਾਲੀ |
| 6 | ਕਪੂਰੀ | 1 | 1 | ਖਾਲੀ | ਭਰੀ |
| 7 | ਮਦਨਪੁਰ | 1 | 1 | ਖਾਲੀ | ਖਾਲੀ |

[ਪਸ਼ੂ-ਪਾਲਣ ਮੰਤਰੀ ]

(ii) ਜ਼ਿਲ੍ਹਾ ਪ੍ਰੀਸ਼ਦਾਂ ਦੇ ਪਸ਼ੂ ਹਸਪਤਾਲ

| ਲੜੀ ਨੰ: | ਹਸਪਤਾਲ ਦਾ ਨਾਂ | ਮਨਜ਼ੂਰ ਅਸਾਮੀਆਂ | | ਖਾਲੀ/ਭਰੀ | |
|---|---|---|---|---|---|
| | | ਵੈਟ. ਡਾਕਟਰ | ਵੀ.ਪੀ. | ਵੈਟ. ਡਾਕਟਰ | ਵੀ.ਪੀ. |
| 1 | ਮਰਦਾਪੁਰ | 1 | 1 | ਭਰੀ | ਭਰੀ |
| 2 | ਸੀਲ ਥੇਹ | 1 | 1 | ਭਰੀ | ਭਰੀ |

(iii) ਵਿਭਾਗ ਦੀਆਂ ਪਸ਼ੂ ਡਿਸਪੈਂਸਰੀਆਂ

| ਲੜੀ ਨੰ: | ਡਿਸਪੈਂਸਰੀ ਦਾ ਨਾਂ | ਵੀ.ਪੀ. ਦੀ ਮਨਜ਼ੂਰ ਅਸਾਮੀ | ਖਾਲੀ/ਭਰੀ |
|---|---|---|---|
| 1 | ਨਨਹੇੜਾ | 1 | ਭਰੀ |
| 2 | ਲੋਹਸਿੰਬਲੀ | 1 | ਭਰੀ |
| 3 | ਹਸਨਪੁਰ/ਕਬੂਲਪੁਰ | 1 | ਭਰੀ |
| 4 | ਨਰੜੂ | 1 | ਭਰੀ |
| 5 | ਚੱਪੜ | 1 | ਖਾਲੀ |

**ਖਾਲੀ ਪੋਸਟਾਂ ਭਰਨ ਦੀ ਤਜਵੀਜ਼ ਬਾਰੇ**

ਸਰਕਾਰ ਵੱਲੋਂ ਨਵੀਂ ਭਰਤੀ ਤੇ ਰੋਕ ਕਾਰਨ ਵਿਭਾਗ ਦੀਆਂ ਖਾਲੀ ਪੋਸਟਾਂ ਭਰਨ ਦੀ ਕੋਈ ਤਜ਼ਵੀਜ ਨਹੀਂ ਹੈ। ਇਸ ਤੋਂ ਇਲਾਵਾ ਰਾਜ ਵਿੱਚ ਵੈਟਰਨਰੀ ਡਾਕਟਰਾਂ ਦੀ ਘਾਟ ਵੀ ਹੈ ਅਤੇ ਜੋ ਵੀ ਡਾਕਟਰ ਲੁਧਿਆਣਾ ਯੂਨੀਵਰਸਿਟੀ ਤੋਂ ਡਿਗਰੀ ਕਰਦੇ ਹਨ, ਉਨ੍ਹਾਂ ਨੂੰ ਜ਼ਿਲ੍ਹਾ ਪ੍ਰੀਸ਼ਦਾਂ ਵੱਲੋਂ ਨਾਲ ਦੀ ਨਾਲ ਠੇਕੇ ਤੇ ਭਰਤੀ ਕਰ ਲਿਆ ਜਾਂਦਾ ਹੈ। ਫਿਰ ਵੀ ਖਾਲੀ ਹਸਪਤਾਲਾਂ ਅਤੇ ਡਿਸਪੈਂਸਰੀਆਂ ਨੂੰ ਨਾਲ ਦੇ ਕਰਮਚਾਰੀਆਂ ਨੂੰ ਵਾਧੂ ਚਾਰਜ ਦੇ ਕੇ ਕੰਮ ਚਲਾਇਆ ਜਾ ਰਿਹਾ ਹੈ।

ਸ਼੍ਰੀ ਮਦਨ ਲਾਲ ਠੇਕੇਦਾਰ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਵੈਟਰਨਰੀ ਡਾਕਟਰਾਂ ਦੀਆਂ ਦੋ ਅਤੇ ਫਾਰਮਾਸਿਸਟਾਂ ਦੀਆਂ 7 ਪੋਸਟਾਂ ਖਾਲੀ ਪਈਆਂ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੋਸਟਾਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ ?

ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਗੱਲ ਬਿਲਕੁਲ ਦਰੁਸਤ ਹੈ ਅਤੇ ਅਸੀਂ ਵੀ ਮਹਿਸੂਸ ਕਰਦੇ ਹਾਂ ਕਿ ਡਾਕਟਰਾਂ ਅਤੇ ਫਾਰਮਾਸਿਸਟਾਂ ਦੀਆਂ ਅਸਾਮੀਆਂ ਦੀ ਪਿੰਡਾਂ ਦੇ ਵਿੱਚ ਲੋੜ ਹੈ ਪਰ ਅਜੇ ਭਰਤੀ ਉੱਤੇ ਬੈਨ ਲੱਗਾ ਹੋਇਆ ਹੈ ਜਦੋਂ ਵੀ ਬੈਨ ਖੁੱਲ੍ਹ ਗਿਆ ਤਾਂ ਇਨ੍ਹਾਂ ਨੂੰ ਪਹਿਲ ਦਿੱਤੀ ਜਾਵੇਗੀ। ਫਿਲਹਾਲ ਇਨ੍ਹਾਂ ਦੇ ਲਈ ਕਿਸੇ ਨੇੜੇ ਦੇ ਹੋਰ ਪਿੰਡ ਤੋਂ ਡਾਕਟਰ ਨੂੰ ਲਗਾ ਦਿੱਤਾ ਜਾਵੇਗਾ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਘਨੌਰ, ਜੰਡ ਮੰਘੋਲੀ, ਸ਼ੰਭੂ ਕਲਾਂ, ਅਜਰੌਰ, ਹਰਪਾਲਪੁਰ ਅਤੇ ਮਦਨਪੁਰ ਪਿੰਡ ਵਿੱਚ ਕੋਈ ਵੀ ਫਾਰਮਾਸਿਸਟ ਨਹੀਂ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੋਸਟਾਂ ਕਦੋਂ ਤੋਂ ਖਾਲੀ ਹਨ ਅਤੇ ਇਨ੍ਹਾਂ ਨੂੰ ਭਰਨ ਲਈ ਕੀ ਉਪਰਾਲੇ ਕੀਤੇ ਜਾ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਡਾਕਟਰਾਂ ਦੀ ਘਾਟ ਹੈ। ਅਸੀਂ ਇਸ ਸਬੰਧੀ ਤਜਵੀਜ਼ ਬਣਾ ਰਹੇ ਹਾਂ। ਜਦੋਂ ਵੀ ਭਰਤੀ ਖੁੱਲ੍ਹ ਗਈ ਤਾਂ ਉਸ ਵੇਲੇ ਇਨ੍ਹਾਂ ਲਈ ਡਾਕਟਰ ਭੇਜ ਦਿੱਤਾ ਜਾਵੇਗਾ ਪਰ ਹੁਣ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਨ੍ਹਾਂ ਦੀ ਲੋੜ ਮੁਤਾਬਿਕ ਕਿਸੇ ਹੋਰ ਨਾਲ ਦੇ ਪਿੰਡ ਵਿਚੋਂ ਉਥੇ ਡਾਕਟਰ ਭੇਜ ਦਿੱਤਾ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਕਿਹਾ ਹੈ ਕਿ ਭਰਤੀ ਉੱਤੇ ਬੈਨ ਲੱਗਾ ਹੋਇਆ ਹੈ। ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਬੈਨ ਕੇਂਦਰ ਸਰਕਾਰ ਵਲੋਂ, ਸੁਪਰੀਮ ਕੋਰਟ ਦੇ ਹੁਕਮਾਂ ਮੁਤਾਬਿਕ ਜਾਂ ਫਿਰ ਪੰਜਾਬ ਸਰਕਾਰ ਵਲੋਂ ਹੀ ਲਗਾਇਆ ਹੋਇਆ ਹੈ, ਜੇਕਰ ਪੰਜਾਬ ਸਰਕਾਰ ਵਲੋਂ ਲਗਾਇਆ ਹੋਇਆ ਹੈ ਤਾਂ ਇਹ ਕਦੋਂ ਤੱਕ ਖੋਲ੍ਹ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਬੈਨ ਲੱਗਾ ਹੋਇਆ ਹੈ, ਇਸ ਬਾਰੇ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗੇ ਅਤੇ ਜਦੋਂ ਇਹ ਖੁੱਲ੍ਹ ਜਾਵੇਗਾ ਤਾਂ ਇਨ੍ਹਾਂ ਦੀ ਜ਼ਰੂਰਤ ਪੂਰੀ ਕਰ ਦਿੱਤੀ ਜਾਵੇਗੀ। ਇਹ ਪਿਛਲੀ ਸਰਕਾਰ ਦੇ ਵੇਲੇ ਤੋਂ ਹੀ ਬੈਨ ਲੱਗਾ ਹੋਇਆ ਹੈ। ਅਸੀਂ ਵੀ ਸਮਝਦੇ ਹਾਂ ਕਿ ਇਹ ਖੋਲ੍ਹਣ ਦੀ ਲੋੜ ਹੈ, ਜੇਕਰ ਖੁੱਲ੍ਹ ਗਿਆ ਤਾਂ ਇਨ੍ਹਾਂ ਦੀ ਜ਼ਰੂਰਤ ਪੂਰੀ ਕਰਾਂਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਬਾੜੇਵਾਲ ਰੋਡ ਦੇ ਉਤੇ ਪਸ਼ੂਆਂ ਦਾ ਹਸਪਤਾਲ ਹੈ ਜੋ ਕਿ ਪਿਛਲੇ 20-22 ਸਾਲਾਂ ਤੋਂ ਨਗਰ ਨਿਗਮ ਦੇ ਵਿੱਚ ਆ ਚੁੱਕਾ ਹੈ। ਇਸ ਨੂੰ ਚੁੱਕਣ ਬਾਰੇ ਸਬੰਧਤ ਵਿਭਾਗ ਨੂੰ ਬੇਨਤੀ ਵੀ ਕੀਤੀ ਗਈ ਸੀ। ਉਥੇ ਉਸ ਇਲਾਕੇ ਦੇ ਵਿੱਚ ਇਸ ਤਰ੍ਹਾਂ ਦੇ ਪਸ਼ੂ ਜਾਂ ਜਾਨਵਰ ਨਹੀਂ ਹਨ ਜਿਨ੍ਹਾਂ ਦਾ ਇਲਾਜ ਕਰਨਾ ਹੋਵੇ। ਇਨ੍ਹਾਂ ਨੇ ਜੋ ਜਵਾਬ ਵਿੱਚ ਦੱਸਿਆ ਹੈ ਕਿ ਉਥੇ ਕੁੱਤੇ ਤੇ ਬਿੱਲੀਆਂ ਦਾ ਇਲਾਜ ਦਿੱਤਾ ਹੈ ਪਰ ਪੂਰਾ ਵੇਰਵਾ ਨਹੀਂ ਦਿੱਤਾ ਗਿਆ ਕਿ ਕਿੰਨੇ ਕੁੱਤੇ ਤੇ ਬਿੱਲੀਆਂ ਦਾ ਇਲਾਜ ਕੀਤਾ ਗਿਆ ਹੈ। ਕੀ ਮੰਤਰੀ ਜੀ ਦੱਸਣਗੇ ਕਿ ਕਿੰਨੇ ਕੁੱਤੇ ਤੇ ਬਿੱਲੀਆਂ ਦਾ ਇਲਾਜ ਕੀਤਾ ਗਿਆ ? (ਹਾਸਾ)

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਹ ਵੱਖਰਾ ਸਵਾਲ ਹੈ....

**ਮਾਨਯੋਗ ਸਪੀਕਰ** : ਰਣੀਕੇ ਜੀ, ਤੁਸੀਂ ਬੈਠੋ। ਅਗਲਾ ਸਵਾਲ। ਸਰਦਾਰ ਕੰਵਰਜੀਤ ਸਿੰਘ ਬਰਾੜ ।

---

## ਜ਼ਿਲ੍ਹਾ ਮੁਕਤਸਰ ਵਿਚ ਵਾਟਰ ਵਰਕਸ ਦੀ ਗਿਣਤੀ

*607. **ਸਰਦਾਰ ਕੰਵਰਜੀਤ ਸਿੰਘ ਬਰਾੜ** : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮੁਕਤਸਰ ਵਿੱਚ ਲਗਾਏ ਗਏ ਦਿਹਾਤੀ ਵਾਟਰ ਵਰਕਸ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ;

(ਅ) ਕੀ ਇਹ ਠੀਕ ਹੈ ਕਿ ਉਕਤ ਵਾਟਰ ਵਰਕਸ ਦੇ ਕੁਝ ਬਿਜਲੀ ਦੇ ਕੁਨੈਕਸ਼ਨ ਜੋ ਗ੍ਰਾਮ ਪੰਚਾਇਤਾਂ ਨੂੰ ਸੌਂਪ ਦਿੱਤੇ ਗਏ ਸਨ, ਬਿਜਲੀ ਦੇ ਬਿਲਾਂ ਦੀ ਅਦਾਇਗੀ ਨਾ ਕੀਤੇ ਜਾਣ ਕਾਰਨ ਕੱਟ ਦਿੱਤੇ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਬਿਕਰਮ ਸਿੰਘ ਮਜੀਠੀਆ** : (ੳ) ਸ਼੍ਰੀਮਾਨ ਜੀ, ਬਲਾਕ ਮੁਕਤਸਰ ਵਿਚ 45 ਵਾਟਰ ਵਰਕਸ, ਬਲਾਕ ਕੋਟ ਭਾਈ ਵਿੱਚ 39 ਵਾਟਰ ਵਰਕਸ, ਬਲਾਕ ਮਲੋਟ ਵਿਚ 34 ਵਾਟਰ ਵਰਕਸ ਅਤੇ ਬਲਾਕ ਲੰਬੀ ਵਿੱਚ 46 ਵਾਟਰ ਵਰਕਸ ਹਨ। ਇਸ ਤਰ੍ਹਾਂ ਜ਼ਿਲ੍ਹੇ ਵਿੱਚ ਕੁੱਲ 164 ਪੇਂਡੂ ਜਲ ਸਪਲਾਈ ਸਕੀਮਾਂ ਹਨ।

(ਅ) ਪਿੰਡ ਬਰਕੰਦੀ, ਕਾਨਿਆਂਵਾਲੀ, ਖੋਖਰ, ਵੱਟੂ, ਚਿਬੜਾਂਵਾਲੀ ਅਤੇ ਆਸਾ ਬੁੱਟਰ ਦੇ ਪਿੰਡਾਂ ਦੀਆਂ ਪੰਚਾਇਤਾਂ ਨੂੰ ਸਪੁਰਦ ਕੀਤੇ ਹੋਏ 6 ਜਲ ਘਰਾਂ ਦੇ ਬਿਜਲੀ ਕੁਨੈਕਸ਼ਨ, ਸਬੰਧਿਤ ਗ੍ਰਾਮ ਪੰਚਾਇਤਾਂ ਵਲੋਂ ਬਿਜਲੀ ਦੇ ਬਿੱਲਾਂ ਦਾ ਬਕਾਇਆ ਭੁਗਤਾਨ ਨਾ ਕਰਨ ਕਰਕੇ ਕੱਟੇ ਗਏ ਹਨ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਟੋਟਲ 164 ਵਾਟਰ ਵਰਕਸ ਹਨ, ਉਨ੍ਹਾਂ ਵਿੱਚੋਂ ਕਿੰਨੇ ਗਰਾਮ ਪੰਚਾਇਤਾਂ ਨੂੰ ਦੇ ਦਿੱਤੇ ਗਏ ਹਨ ਅਤੇ ਦੂਜਾ ਜੋ 'ਬੀ' ਪਾਰਟ ਦਾ ਮਹਿਕਮੇ ਨੇ ਜਵਾਬ ਦਿੱਤਾ ਹੈ, ਉਸ ਦੇ ਬਾਰੇ ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਮਹਿਕਮੇ ਨੇ ਗਲਤ ਜਾਣਕਾਰੀ ਦਿੱਤੀ ਹੈ। ਸਾਡੇ ਪਿੰਡ ਸਰਾਏ ਨਾਗਾ ਵਿਖੇ ਵਾਟਰ ਸਪਲਾਈ ਡਿਸਕੁਨੈਕਟ ਕੀਤੀ ਗਈ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਵਾਟਰ ਵਰਕਸ ਪੰਚਾਇਤਾਂ ਨੂੰ ਹੈਂਡਓਵਰ ਕੀਤੇ ਹਨ, ਐਗਜ਼ੀਕਿਊਟਿਵ ਪਾਵਰਜ਼ ਪੰਚਾਇਤਾਂ ਨੂੰ ਦਿੱਤੀਆਂ ਹਨ, ਜੇ ਬਿਲ ਕੋਈ ਪੇਅ ਨਾ ਕਰੇ ਤਾਂ ਕੀ ਕਾਰਵਾਈ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਦੋਂ ਇਨ੍ਹਾਂ ਦੀ ਸਰਕਾਰ ਸੀ, ਕਾਂਗਰਸ ਦੀ, ਉਦੋਂ 17 ਅਕਤੂਬਰ, 2003 ਨੂੰ ਇੱਕ ਕੈਬਿਨਟ ਮੀਟਿੰਗ ਵਿੱਚ ਫੈਸਲਾ ਹੋਇਆ ਸੀ ਕਿਉਂਕਿ ਇਨ੍ਹਾਂ ਦੇ ਸੈਂਟਰ ਸਰਕਾਰ ਦੇ ਵਜ਼ੀਰ ਸ਼੍ਰੀ ਮਣੀ ਸ਼ੰਕਰ ਅਈਅਰ ਵਲੋਂ ਕਾਫੀ ਜ਼ੋਰ ਸੀ ਕਿ 73ਵੀਂ, 74ਵੀਂ ਅਮੈਂਡਮੈਂਟ which is empowerment of Panchayats ਨੂੰ ਲਾਗੂ ਕਰੋ। ਇਨ੍ਹਾਂ ਵੇਲੇ 876 ਪਿੰਡਾਂ ਦੀਆਂ ਪੰਚਾਇਤਾਂ ਨੂੰ ਇਹ ਜ਼ਿੰਮੇਵਾਰੀ ਦਿੱਤੀ ਗਈ ਸੀ। ਇਸ ਲਈ ਬਿਲ ਅਦਾ ਕਰਨਾ ਪੰਚਾਇਤਾਂ ਦੀ ਜ਼ਿੰਮੇਵਾਰੀ ਬਣਦੀ ਹੈ ਅਤੇ ਜਿਹੜੇ ਕੁਨੈਕਸ਼ਨ ਹਨ ਉਹ ਪੀ.ਐਸ.ਈ.ਬੀ. ਨੇ ਕੱਟੇ ਹਨ। ਸਾਡੇ ਮਹਿਕਮੇ ਨਾਲ ਇਸ ਦਾ ਕੋਈ ਲੈਣਾ-ਦੇਣਾ ਨਹੀਂ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਜਿਹੜਾ ਸਵਾਲ ਪੁੱਛਿਆ ਸੀ ਉਹ ਇਹ ਸੀ ਕਿ ਕਿੰਨੀਆਂ ਗ੍ਰਾਮ ਪੰਚਾਇਤਾਂ ਨੂੰ 164 ਸਕੀਮਾਂ ਵਿਚੋਂ ਵਾਟਰ ਸਪਲਾਈ ਕੁਨੈਕਸ਼ਨ ਦਿੱਤੇ ਗਏ ਹਨ ? ਦੂਜਾ, ਇਨ੍ਹਾਂ ਦੇ ਨੋਟਿਸ ਵਿਚ ਇਹ ਲਿਆਉਣਾ ਸੀ ਕਿ ਜਵਾਬ ਜਿਹੜਾ ਇਨ੍ਹਾਂ ਨੂੰ ਮਹਿਕਮੇ ਨੇ 'ਬੀ' ਪਾਰਟ ਦਾ ਦਿੱਤਾ ਹੈ, ਉਹ ਗਲਤ ਦਿੱਤਾ ਹੈ। ਸਾਡੇ ਪਿੰਡ ਦਾ ਵਾਟਰ ਕੁਨੈਕਸ਼ਨ ਕੱਟਿਆ ਗਿਆ ਸੀ। ਤੀਜਾ, ਜਿਹੜੀਆਂ ਪੰਚਾਇਤਾਂ ਨੂੰ ਐਗਜ਼ਿਕਿਊਟਿਵ ਪਾਵਰਜ਼ ਦਿੱਤੀਆਂ ਗਈਆਂ ਹਨ ਕਿ ਉਹ ਬਿਲਾਂ ਦੀ ਅਦਾਇਗੀ ਕਰਨ। ਕੀ ਗ੍ਰਾਮ ਪੰਚਾਇਤਾਂ ਕੋਲ ਕੋਈ ਪਾਵਰਾਂ ਹਨ ਤਾਂ ਕਿ ਉਹ ਇਫੈਕਟਿਵਲੀ ਲਾਗੂ ਕਰ ਸਕਣ ?

**ਮੰਤਰੀ** : ਸਪੀਕਰ ਸਾਹਿਬ, ਟੋਟਲ 123 ਪਿੰਡਾਂ ਦੀਆਂ ਪੰਚਾਇਤਾਂ ਨੂੰ ਇਹ ਪਾਵਰਾਂ ਦਿੱਤੀਆਂ ਗਈਆਂ ਸਨ। ਜਿੱਥੋਂ ਤੱਕ ਇਨ੍ਹਾਂ ਦੇ ਪਿੰਡ ਦੀ ਗੱਲ ਹੈ ਮੈਨੂੰ ਇਸ ਦਾ ਪੱਕਾ ਪਤਾ ਨਹੀਂ ਕਿ ਇਨ੍ਹਾਂ ਦੇ ਪਿੰਡ ਦੀ ਪੰਚਾਇਤ ਨੂੰ ਅਧਿਕਾਰ ਦਿੱਤਾ ਗਿਆ ਹੈ ਕਿ ਨਹੀਂ। ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਐਗਜ਼ਿਕਿਊਟਿਵ ਪਾਵਰਜ਼ ਦੀ ਇਸ ਬਾਰੇ ਰੂਰਲ ਡਿਵੈਲਪਮੈਂਟ ਮਹਿਕਮੇ ਨੂੰ ਵਿੱਚ ਲੈ ਕੇ ਫੈਸਲਾ ਹੋਇਆ ਸੀ। ਉਨ੍ਹਾਂ ਨੇ ਬਿਲ ਵਸੂਲ ਕਰਨੇ ਹਨ ਅਤੇ ਉਥੇ ਹੀ ਬਿਲ ਜਮ੍ਹਾਂ ਕਰਨੇ ਹਨ। It has nothing to do with it.

**ਮਾਨਯੋਗ ਸਪੀਕਰ** : ਬਰਾੜ ਸਾਹਿਬ, ਜਿਹੜੀ ਅਮੈਂਡਮੈਂਟ ਦਾ ਤੁਸੀਂ ਜ਼ਿਕਰ ਕੀਤਾ ਹੈ ਇਹ ਪੰਚਾਇਤੀ ਰਾਜ ਅਤੇ ਰੂਰਲ ਡਿਵੈਲਪਮੈਂਟ ਦੀ ਹੈ, ਮੈਨੂੰ ਵੀ ਇਸ ਗੱਲ ਦਾ ਪਤਾ ਹੈ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਵਜ਼ੀਰ ਸਾਹਿਬ, ਜਿਹੜੀ ਗੱਲ ਕਰਦੇ ਹਨ, ਅਸੀਂ ਜਿਹੜੇ ਇਥੇ ਬੈਠੇ ਹਾਂ we are elected representatives of the House, ਅਸੀਂ ਜਿਹੜੀ ਕੋਈ ਚੀਜ਼ ਠੀਕ ਨਹੀਂ ਹੈ ਤਾਂ ਉਸ ਦੀ ਅਮੈਂਡਮੈਂਟ ਕਰਾਈਏ ਜੇ ਠੀਕ ਹੈ ਤਾਂ ਉਸ ਦੇ ਪ੍ਰਸੈੱਸ ਨੂੰ ਚਲਾਈਏ। ਇਹ ਨਾ ਕਹੀਏ ਕਿ ਫਲਾਣੇ ਮਹਿਕਮੇ ਦੀ ਜ਼ਿੰਮੇਵਾਰੀ ਹੈ। ਇੱਕ ਪਾਸੇ ਤਾਂ ਸੀ.ਐਮ. ਸਾਹਿਬ ਨੇ ਪਾਣੀ ਦੇਣ ਵਾਸਤੇ ਫਰੀ ਪਾਵਰ ਦਿੱਤੀ ਹੈ ਪਰ ਦੂਜੇ ਪਾਸੇ ਇਸ਼ੈਂਸ਼ੀਅਲ ਡਰਿੰਕਿੰਗ ਵਾਟਰ ਦਾ ਕੁਨੈਕਸ਼ਨ ਬੰਦ ਕਰ ਦੇਈਏ, ਇਹ ਦੋਨੋਂ ਗੱਲਾਂ ਰਲਦੀਆਂ ਨਹੀਂ। ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਸਕੀਮ ਨੂੰ ਚੰਗੀ ਤਰ੍ਹਾਂ ਚਲਾਇਆ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਦੇ ਪਿੰਡ ਦੀ ਗੱਲ ਹੈ ਉਹ ਤਾਂ ਬਰਾੜ ਸਾਹਿਬ ਆਪ ਹੀ ਤੁਸੀਂ ਭਰ ਦਿਓ, ਸੌਖਾ ਕੰਮ ਹੈ। ਜੇ ਤੁਹਾਡੇ ਪਿੰਡ ਦਾ ਵਾਟਰ ਸਪਲਾਈ ਦਾ ਕੁਨੈਕਸ਼ਨ ਇਸ ਕਰਕੇ ਬੰਦ ਹੋ ਜਾਵੇ ਕਿ ਬਿਲ ਨਹੀਂ ਦਿੱਤਾ ਗਿਆ ਤਾਂ ਬੜਾ ਅਫ਼ਸੋਸਨਾਕ ਹੈ। (ਹਾਸਾ) ਦੂਜਾ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਨੂੰ ਅਸੀਂ ਹਦਾਇਤ ਕਰ ਦਿਆਂਗੇ ਕਿ ਜਿਥੇ ਕਿਤੇ ਅਜਿਹਾ ਕੋਈ ਮਸਲਾ ਹੋਵੇ ਤਾਂ ਕਨਸਰਨਡ ਡੀ.ਸੀ. ਨੂੰ 15-20 ਦਿਨ ਦਾ ਨੋਟਿਸ ਦਿੱਤਾ ਜਾਵੇ, ਉਨ੍ਹਾਂ ਨੂੰ ਕਿਹਾ ਜਾਵੇ ਕਿ ਪੰਚਾਇਤ ਬਿਲ ਨਹੀਂ ਭਰ ਰਹੀ, ਪੰਚਾਇਤ ਤੋਂ ਬਿਲ ਭਰਾਇਆ ਜਾਵੇ ਪਰ ਤੁਰੰਤ ਕਿਸੇ ਦਾ ਵਾਟਰ ਸਪਲਾਈ ਸਕੀਮ ਦਾ ਕੁਨੈਕਸ਼ਨ ਨਾ ਕੱਟਿਆ ਜਾਵੇ ਤਾਂ ਕਿ ਜਨਤਾ ਨੂੰ ਸਫਰ ਨਾ ਕਰਨਾ ਪਵੇ। (ਥੰਪਿੰਗ)

**ਸਰਦਾਰ ਕੰਵਰਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਠੇਕੇ ਤੇ ਵਾਟਰ ਵਰਕਸ ਬਣ ਰਹੇ ਸੀ, ਇਹ ਠੇਕੇਦਾਰ ਦਾ ਬਿਲ ਸੀ ਜੋ ਕਿ ਸਾਡੀ ਪੰਚਾਇਤ ਨੂੰ ਪਾਇਆ ਗਿਆ। ਸਾਡੀ ਪੰਚਾਇਤ ਨੇ ਇੱਕਠਾ ਕਰਕੇ ਉਹ ਉਤਾਰ ਦਿੱਤਾ। ਮੈਂ ਸਿਰਫ ਆਪਣੇ ਪਿੰਡ ਦੀ ਹੀ ਗੱਲ ਨਹੀਂ ਕਰਦਾ, ਕੋਈ ਹੋਰ ਪਿੰਡ ਵੀ ਜੇਕਰ ਅਜਿਹਾ ਨਹੀਂ ਕਰ ਸਕਦਾ ਉਸ ਦੇ ਬਾਰੇ ਮੈਂ ਗੱਲ ਕੀਤੀ ਹੈ। ਆਮ ਬੰਦੇ ਨੂੰ ਅਸੀਂ ਸਹੂਲਤ ਦੇਣੀ ਹੈ। ਇਨ੍ਹਾਂ ਨੇ ਕਹਿ ਦਿੱਤਾ, ਬਹੁਤ ਹੈ।

**ਮਾਨਯੋਗ ਸਪੀਕਰ :** ਕੁਨੈਕਸ਼ਨ ਚੱਲ ਹੀ ਨਾ ਪਿਆ ਹੋਵੇ ਤੁਹਾਡੇ ਪਿੱਛੇ। (ਹਾਸਾ) ਨੈਕਸਟ ਕੁਐਸਚਨ।

---

## ਜ਼ਿਲ੍ਹਾ ਪ੍ਰਬੰਧਕੀ ਦਫਤਰ ਮੁਕਤਸਰ ਵਿਚ ਅਸਾਮੀਆਂ ਦੀ ਗਿਣਤੀ

***606. ਸਰਦਾਰ ਕੰਵਰਜੀਤ ਸਿੰਘ ਬਰਾੜ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁਕਤਸਰ ਦੇ ਜ਼ਿਲ੍ਹਾ ਪ੍ਰਬੰਧਕੀ ਦਫ਼ਤਰ ਦੇ ਅਮਲੇ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਭਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ :** ਜ਼ਿਲ੍ਹਾ ਪ੍ਰਬੰਧਕੀ ਦਫ਼ਤਰ, ਮੁਕਤਸਰ ਵਿਖੇ ਕੈਟਾਗਰੀ ਵਾਈਜ਼ ਪ੍ਰਵਾਣਿਤ ਅਸਾਮੀਆਂ ਅਤੇ ਖਾਲੀ ਅਸਾਮੀਆਂ ਦਾ ਹੁਣ ਤੱਕ ਦਾ ਵੇਰਵਾ ਹੇਠਾਂ ਅਨੁਸਾਰ ਦਿੱਤਾ ਜਾਂਦਾ ਹੈ :—

| ਲੜੀ ਨੰ: | ਅਸਾਮੀ ਦਾ ਨਾਂ | ਪ੍ਰਵਾਣਿਤ ਅਸਾਮੀਆਂ ਦੀ ਗਿਣਤੀ | ਹੁਣ ਤੱਕ ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|
| 1 | ਸੁਪਰਡੰਟ ਗਰੇਡ-1 | 1 | 1 |
| 2 | ਸੁਪਰਡੰਟ ਗਰੇਡ-2 | 2 | 1 |
| 3 | ਪੀ.ਏ. ਟੂ ਡੀ.ਸੀ. | 1 | — |
| 4 | ਸੀਨੀਅਰ ਸਹਾਇਕ | 12 | — |
| 5 | ਸਟੈਨੋ | 4 | 1 |
| 6 | ਜੂਨੀਅਰ ਸਹਾਇਕ/ਕਲਰਕ | 56 | 3 |
| 7 | ਡਰਾਈਵਰ | 6 | — |
| 8 | ਜਮਾਂਦਾਰ | 2 | — |
| 9 | ਸਵੀਪਰ | 1 | — |
| 10 | ਮਾਲੀ-ਕਮ-ਚੌਕੀਦਾਰ | 1 | — |
| 11 | ਸਵੀਪਰ-ਕਮ-ਚੌਕੀਦਾਰ | 4 | — |
| 12 | ਸੇਵਾਦਾਰ | 41 | 4 |

ਲੜੀ ਨੰ: 1 ਅਤੇ 2 ਦੀਆਂ ਅਸਾਮੀਆਂ ਨੂੰ ਭਰਨ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਜਿਥੋਂ ਲੜੀ ਨੰ: 5, 6 ਅਤੇ 12 ਦੀਆਂ ਅਸਾਮੀਆਂ ਨੂੰ ਭਰਨ ਦਾ ਮਾਮਲਾ ਹੈ, ਬਾਰੇ ਦੱਸਿਆ ਜਾਂਦਾ ਹੈ ਕਿ ਸਰਕਾਰ ਦੀਆਂ ਹਦਾਇਤਾਂ ਮਿਤੀ 10/13 ਮਈ, 2002 ਅਨੁਸਾਰ ਇਹ ਖ਼ਤਮ ਹੋ ਚੁੱਕੀਆਂ ਹਨ। ਜਦੋਂ ਕਦੇ ਵੀ ਸਰਕਾਰ ਵਲੋਂ ਇਹ ਪਾਬੰਦੀ ਖ਼ਤਮ ਕਰ ਦਿੱਤੀ ਜਾਵੇਗੀ, ਇਨ੍ਹਾਂ ਅਸਾਮੀਆਂ ਨੂੰ ਮੁੜ ਸੁਰਜੀਤ ਕਰਵਾਉਂਦੇ ਹੋਏ ਭਰਿਆ ਜਾਵੇਗਾ।

**ਸਰਦਾਰ ਕੰਵਰਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੁਕਤਸਰ ਜ਼ਿਲ੍ਹੇ ਨੂੰ ਬਣੇ 12 ਸਾਲ ਹੋ ਗਏ ਹਨ। ਇਸ ਦੇ ਨਾਲ ਜੋ ਦੂਜੇ ਜ਼ਿਲ੍ਹੇ ਬਣੇ ਸਨ ਜਿਵੇਂ ਕਿ ਮਾਨਸਾ, ਫਤਹਿਗੜ੍ਹ ਸਾਹਿਬ ਅਤੇ ਹੋਰ ਜਿਹੜੇ ਇੱਕ-ਦੋ ਜ਼ਿਲ੍ਹੇ ਹੋਰ ਬਣੇ ਸਨ, ਉਨ੍ਹਾਂ ਵਿਚ ਇਹ ਜਿਹੜੀਆਂ ਪੋਸਟਾਂ ਹਨ, ਇਹ ਬਹੁਤ ਚਿਰ ਪਹਿਲਾਂ ਪੂਰੀਆਂ ਕੀਤੀਆਂ ਗਈਆਂ ਸਨ। ਮੁਕਤਸਰ ਜ਼ਿਲ੍ਹਾ ਚੀਫ਼ ਮਨਿਸਟਰ ਸਾਹਿਬ ਦਾ ਜ਼ਿਲ੍ਹਾ ਵੀ ਹੈ, ਵਜ਼ੀਰ ਸਾਹਿਬ ਪਲਾਨਿੰਗ ਬੋਰਡ ਦੇ ਚੇਅਰਮੈਨ ਹਨ, ਐਫ.ਐਮ. ਸਾਹਿਬ ਦਾ ਵੀ ਇਹੀ ਜ਼ਿਲ੍ਹਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੁਕਤਸਰ ਨਾਲ ਇਹ ਵਿਤਕਰਾ ਕਿਉਂ ਕੀਤਾ ਗਿਆ ? ਇਸ ਦੇ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਛੇਤੀ ਤੋਂ ਛੇਤੀ ਇਸ ਨੂੰ ਸੁਧਾਰਿਆ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਝ ਅਸਾਮੀਆਂ ਜੋ ਹਨ, ਉਹ ਤਰੱਕੀ ਰਾਹੀਂ ਭਰਨੀਆਂ ਹੁੰਦੀਆਂ ਹਨ ਅਤੇ ਬਾਕੀ ਗੱਲ ਇਹ ਹੈ ਕਿ ਅਸਾਮੀਆਂ ਕੋਈ ਜ਼ਿਆਦਾ ਗਿਣਤੀ ਵਿਚ ਖਾਲੀ ਨਹੀਂ ਹਨ, ਇਹ ਥੋੜ੍ਹੀਆਂ ਜਿਹੀਆਂ ਹੀ ਹਨ। ਉਨ੍ਹਾਂ ਨੂੰ ਵੀ ਛੇਤੀ ਭਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਕੰਵਰਜੀਤ ਸਿੰਘ ਬਰਾੜ :** ਮੈਂ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਜੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੇ ਨਾਲ ਡਿਸਕਸ ਕਰਕੇ ਆਪਾਂ ਨੇ ਇਸ ਦਾ ਪ੍ਰਬੰਧ ਕੀਤਾ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ । ਸ਼੍ਰੀ ਸੁਰਜੀਤ ਕੁਮਾਰ ਜਿਆਨੀ ਜੀ।

---

## ਸਰਹੱਦੀ ਖੇਤਰ ਵਿਚ ਜ਼ਮੀਨ ਤਬਦੀਲ ਕਰਨਾ

***615. ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਹੱਦੀ ਖੇਤਰ ਵਿੱਚ ਪੈਂਦੇ ਪਿੰਡ ਸਲੇਮ ਸ਼ਾਹ, ਜ਼ਿਲ੍ਹਾ ਫਿਰੋਜ਼ਪੁਰ ਵਿੱਚ ਜ਼ਮੀਨ ਦੀ ਮਲਕੀਅਤ ਨੂੰ ਕਬਜ਼ੇਦਾਰਾਂ ਦੇ ਨਾਂ ਤੇ ਤਬਦੀਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਅਜੀਤ ਸਿੰਘ ਕੋਹਾੜ :** ਨਹੀਂ ਜੀ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ 'ਨਹੀਂ ਜੀ।' ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਜਿਹੜੀਆਂ ਸਰਕਾਰੀ ਜ਼ਮੀਨਾਂ ਸੀ, ਲੋਕਾਂ ਦਾ ਬੜਾ ਫ਼ਾਇਦਾ ਕੀਤਾ ਹੈ, ਥੋੜ੍ਹੀ ਰਕਮ ਲੈ ਕੇ ਉਨ੍ਹਾਂ ਨੂੰ

[ਸ਼੍ਰੀ ਸੁਰਜੀਤ ਕੁਮਾਰ ਜਿਆਨੀ]

ਮਾਲਕ ਬਣਾਇਆ ਹੈ ਕਿਉਂਕਿ ਲੋਕਾਂ ਦੇ ਰੋਜ਼ ਝਗੜੇ ਹੁੰਦੇ ਸਨ, ਗਿਰਦਾਵਰੀਆਂ ਲੈ ਕੇ ਉਹ ਮਾਲਕ ਬਣੇ ਹਨ ਪਰ ਇੱਕ ਸਲੇਮਸ਼ਾਹ ਪਿੰਡ ਹੈ ਜਿਸ ਦੀ ਕਿ ਮੈਂ ਗੱਲ ਕਰ ਰਿਹਾ ਹਾਂ। ਬਾਦਲ ਸਾਹਿਬ ਨੇ ਸ਼ਹਿਰ ਦਾ ਪੰਜ ਕਿਲੋਮੀਟਰ ਦਾ ਏਰੀਆ ਰੱਖਿਆ ਹੈ ਕਿ ਇਹ ਜ਼ਮੀਨ ਉਸ ਦੇ ਵਿਚ ਆਉਂਦੀ ਹੈ ਇਸ ਕਰਕੇ ਜ਼ਮੀਨ ਦੀ ਮਲਕੀਅਤ ਕਬਜ਼ੇਕਾਰਾਂ ਨੂੰ ਨਹੀਂ ਦਿੱਤੀ ਜਾਵੇਗੀ ਜਦੋਂ ਕਿ ਫਾਜ਼ਿਲਕਾ ਸਾਰਾ ਹੀ ਬਾਰਡਰ ਤੇ ਹੈ, ਉਹ ਸੱਤ ਕਿਲੋਮੀਟਰ ਤੇ ਹੈ। ਜਿਹੜੀ ਇਹ ਜ਼ਮੀਨ ਪਿੰਡ ਸਲੇਮਸ਼ਾਹ ਦੀ ਹੈ, ਇਹ ਢਾਈ ਕਿਲੋਮੀਟਰ ਫਾਸਲੇ ਤੇ ਹੈ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਰਿਕੁਐਸਟ ਕਰਦਾ ਹਾਂ ਕਿ ਇਸ ਤੇ ਵਿਚਾਰ ਕਰਨ ਕਿਉਂਕਿ ਬਾਰਡਰ ਤੇ ਇਨ੍ਹਾਂ ਜ਼ਮੀਨਾਂ ਦੀ ਕੋਈ ਕੀਮਤ ਤਾਂ ਹੈ ਨਹੀਂ, ਨਾ ਉਥੇ ਉਦਯੋਗ ਲੱਗ ਸਕਦੇ ਹਨ। ਕਿਸਾਨਾਂ ਨੇ ਇਹ ਜ਼ਮੀਨਾਂ ਠੀਕ ਕੀਤੀਆਂ ਹਨ। ਉਨ੍ਹਾਂ ਨੂੰ ਸਹੂਲਤ ਦਿੱਤੀ ਜਾਵੇ ਅਤੇ ਇਸ ਦਾ ਕਰਾਈਟੇਰੀਆ ਬਾਰਡਰ ਤੋਂ ਪੰਜ-ਦਸ ਕਿਲੋਮੀਟਰ ਤੱਕ ਰੱਖਿਆ ਜਾਵੇ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਤੇ ਵਿਚਾਰ ਕਰਕੇ ਇਹ ਕੰਮ ਕੀਤਾ ਜਾਵੇ।

ਮਾਨਯੋਗ ਸਪੀਕਰ : ਕੀ ਇਸ ਦਾ ਵਿਚਾਰ ਰੱਖਿਆ ਹੈ ਜੀ ?

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਪਿੰਡ ਦੱਸਿਆ ਹੈ, ਇਹ ਸਿਰਫ਼ ਦੋ ਕਿਲੋਮੀਟਰ ਦਾ ਫਾਸਲਾ ਹੈ। ਇਸ ਦੇ ਲਈ ਤਾਂ ਕੋਈ ਨਵੀਂ ਪਾਲਿਸੀ ਬਣਨੀ ਹੈ, ਪਹਿਲੀ ਪਾਲਿਸੀ ਜੋ ਬਣੀ ਸੀ, ਉਸ ਦੇ ਤਹਿਤ ਜੋ ਵੀ ਏਰੀਏ ਆਉਂਦੇ ਹਨ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਜ਼ਮੀਨਾਂ ਅਸੀਂ ਅਲਾਟ ਕਰ ਦਿੱਤੀਆਂ ਹਨ। ਇਹ ਅਜੇ ਨਹੀਂ ਹੋ ਸਕੀ। ਕੋਈ ਨਵੀਂ ਪਾਲਿਸੀ ਬਣਨੀ ਹੈ, ਉਸ ਦਾ ਵਿਚਾਰ ਕਰ ਸਕਦੇ ਹਾਂ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸੀ.ਐਮ. ਸਾਹਿਬ ਬਾਰਡਰ ਦੇ ਲੋਕਾਂ ਦਾ ਵੈਸੇ ਹੀ ਬਹੁਤ ਭਲਾ ਕਰ ਰਹੇ ਹਨ। ਸੀ.ਐਮ. ਸਾਹਿਬ ਨੇ ਪਿਛਲੀ ਸਰਕਾਰ ਵੇਲੇ ਬੜੇ ਹੀ ਉਥੇ ਕੰਮ ਕੀਤੇ ਸਨ, ਜੇਕਰ ਇਹ ਐਤਕੀਂ ਵੀ ਕਰ ਦੇਣ, ਫਿਰ ਪੰਜ-ਸੱਤ ਕਿਲੋਮੀਟਰ ਏਰੀਆ ਰੱਖ ਕੇ ਲੋਕਾਂ ਨੂੰ ਦਿੱਤੀ ਜਾਵੇ ਨਾ ਕਿ ਸ਼ਹਿਰ ਦਾ ਕਰਾਈਟੇਰੀਆ ਰੱਖ ਕੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਜੋ ਗੱਲ ਹੈ, ਇਹ ਬੜੀ ਜਾਇਜ਼ ਲਗਦੀ ਹੈ। ਇਸ ਤੇ ਵਿਚਾਰਿਆ ਜਾਵੇਗਾ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਧੰਨਵਾਦ ਜੀ।

ਮਾਨਯੋਗ ਸਪੀਕਰ : ਅਗਲਾ ਸਵਾਲ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 572

(ਸਬੰਧਤ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 573*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

***For Starred Question No. 573 and reply thereto, please see Appendix to this Debates.**

## ਘਨੌਰ ਵਿਖੇ ਸੀਵਰੇਜ ਸਿਸਟਮ ਵਿਛਾਉਣਾ

*558. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਘਨੌਰ, ਜ਼ਿਲ੍ਹਾ ਪਟਿਆਲਾ ਵਿੱਚ ਸੀਵਰੇਜ ਸਿਸਟਮ ਵਿਛਾਉਣ ਦੀ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਇਸ ਸਮੇਂ ਘਨੌਰ ਵਿਖੇ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਨਹੀਂ ਹੈ। ਸਤੰਬਰ, 2006 ਵਿੱਚ ਮਿਉਂਸਪਲ ਡਿਵੈਲਪਮੈਂਟ ਫੰਡ ਪ੍ਰੋਜੈਕਟ ਅਧੀਨ 256.69 ਲੱਖ ਰੁਪਏ ਦਾ ਤਖਮੀਨਾ ਸਿਰਫ਼ ਤਿਆਰ ਕੀਤਾ ਗਿਆ ਸੀ, ਜਦੋਂ ਪਿੱਛੇ ਕਾਂਗਰਸ ਸਰਕਾਰ ਦਾ ਰਾਜ ਸੀ ਪਰੰਤੂ ਇਹ ਸਕੀਮ ਪ੍ਰਵਾਨ ਨਹੀਂ ਕੀਤੀ ਗਈ। ਇਹ ਬਣਾ ਕੇ ਨਹੀਂ ਗਏ।

**ਸ਼੍ਰੀ ਮਦਨ ਲਾਲ ਠੇਕੇਦਾਰ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸੀਵਰੇਜ ਵਿਛਾਉਣ ਦੀ ਕੋਈ ਵੀ ਤਜਵੀਜ਼ ਨਹੀਂ, ਪਰ ਇਸ ਦੇ ਨਾਲ ਹੀ ਇਹ ਵੀ ਕਿਹਾ ਹੈ ਕਿ ਇਸ ਬਾਰੇ 2006 ਦੇ ਵਿੱਚ ਐਸਟੀਮੇਟ ਬਣਾਏ ਗਏ ਸਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਐਸਟੀਮੇਟ ਬਣਾਏ ਗਏ ਸਨ, ਉਹ ਕਿਨ੍ਹਾਂ ਕਾਰਨਾਂ ਕਰਕੇ ਇਗਨੋਰ ਕੀਤੇ ਗਏ ਅਤੇ ਸੀਵਰੇਜ ਕਿਉਂ ਨਹੀਂ ਪਾਇਆ ਗਿਆ ਅਤੇ ਸਪੀਕਰ ਸਾਹਿਬ, ਸਥਾਨਕ ਸਰਕਾਰ ਵਿਭਾਗ ਵਲੋਂ ਜੋ 40 ਸ਼ਹਿਰ ਵਿਕਾਸ ਲਈ ਚੁਣੇ ਗਏ ਹਨ, ਉਨ੍ਹਾਂ ਵਿੱਚ ਘਨੌਰ ਹੈ ਕਿ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਸਿਰਫ਼ ਐਸਟੀਮੇਟ ਹੀ ਬਣਾ ਕੇ ਚਲੀ ਗਈ ਔਰ ਉਹ ਬਣਾ ਕੇ ਕੁਝ ਨਹੀਂ ਗਏ, ਅੱਗੇ ਉਨ੍ਹਾਂ ਵਰਕ ਐਗਜ਼ਕਿਊਟ ਨਹੀਂ ਕੀਤਾ। ਸੋ ਹੁਣ ਅਕਾਲੀ-ਭਾਜਪਾ ਸਰਕਾਰ ਆਈ ਹੈ, ਅਸੀਂ ਇਹ ਸਾਰੇ ਟਾਊਨਜ਼ ਜਿਹੜੇ ਹਨ, ਇਨ੍ਹਾਂ ਨੂੰ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਦੇ ਤਹਿਤ ਲਿਆ ਰਹੇ ਹਾਂ ਅਤੇ ਕੁਝ ਜਿਹੜੇ ਹਨ ਉਨ੍ਹਾਂ ਨੂੰ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਤਹਿਤ ਲਿਆ ਰਹੇ ਹਾਂ, ਸੋ ਨੈਕਸਟ ਫੇਜ਼ ਵਿੱਚ ਇਨ੍ਹਾਂ ਨੂੰ ਲੈ ਆਵਾਂਗੇ ਜੀ।

**ਸ਼੍ਰੀ ਮਦਨ ਲਾਲ ਠੇਕੇਦਾਰ** : ਧੰਨਵਾਦ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਛੋਟੀ ਜਿਹੀ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਅਤੇ ਵਜ਼ੀਰ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਇੱਥੇ ਆਉਂਦੇ ਹਾਂ, ਆਪਾਂ ਕਿੰਨੀ ਦੇਰ ਜ਼ਿੰਦਗੀ ਵਿੱਚ ਬਲੇਮ ਗੇਮ ਚਲਾਉਂਦੇ ਰਹਾਂਗੇ, ਅੱਜ ਲੋੜ ਹੈ ਸਮੇਂ ਮੁਤਾਬਿਕ, ਕਿਉਂਕਿ ਯੁੱਗ ਛੇਤੀ ਨਾਲ ਬਦਲਦਾ ਜਾ ਰਿਹਾ ਹੈ। ਨਾਭੇ ਵਿੱਚ ਵੀ ਸੀਵਰੇਜ ਬਾਰੇ, ਮੈਂ ਪਿਛਲੀ ਵਾਰ ਵੀ ਜ਼ਿਕਰ ਕੀਤਾ ਸੀ, ਤੁਸੀਂ ਮੈਨੂੰ ਹਦਾਇਤ ਵੀ ਕੀਤੀ ਸੀ ਕਿ ਮਨਿਸਟਰ ਸਾਹਿਬ ਨੂੰ ਮਿਲ ਲਓ। ਮੈਂ ਫਿਰ ਲਿਖਤੀ ਵਿੱਚ ਗੁਜ਼ਾਰਿਸ਼ ਕੀਤੀ ਸੀ ਕਿ ਸਾਡੇ ਨਾਭੇ ਦਾ ਸੀਵਰੇਜ ਜਿਹੜਾ ਹੈ, ਉਹ ਰੋਕਿਆ ਗਿਆ ਹੈ ਉਸ ਤੇ ਪਾਬੰਦੀ ਲਗਾਈ ਗਈ ਹੈ, ਉਸ ਨੂੰ ਚਲਾਇਆ ਜਾਵੇ, ਮੈਂ ਵਜ਼ੀਰ ਸਾਹਿਬ ਨੂੰ ਗੁਜ਼ਾਰਿਸ਼ ਕਰਨੀ ਹੈ ਕਿ ਇਹ ਕੰਮ ਪਹਿਲ ਦੇ ਅਧਾਰ ਤੇ

[ਸਰਦਾਰ ਰਣਦੀਪ ਸਿੰਘ ਨਾਭਾ]

ਕੀਤਾ ਜਾਵੇ। ਨਾਭੇ ਦਾ ਬੜਾ ਲੰਮਾ ਚੌੜਾ ਇਤਿਹਾਸ ਹੈ, ਸਿੱਖ ਕੌਮ ਦੇ ਤਹਿਤ ਵੀ ਅਸੀਂ ਲੜਦੇ ਰਹੇ ਹਾਂ, ਸਾਡਾ ਨਾਭਾ ਪਹਿਲਾਂ ਵੀ ਨਿਗਲੈਕਟ ਹੁੰਦਾ ਰਿਹਾ ਹੈ। ਸੋ, ਇਹ ਬਲੇਮ ਗੇਮ ਆਪਾਂ ਛੱਡੀਏ, ਆਪਾਂ ਅੱਛੀ ਰਵਾਇਤ ਪਾਉਣ ਦੀ ਕੋਸ਼ਿਸ਼ ਕਰੀਏ ਕਿਉਂਕਿ ਆਪਾਂ ਪੰਜਾਬ ਦੇ ਲੋਕਾਂ......

**ਮਾਨਯੋਗ ਸਪੀਕਰ** : ਹਾਂ ਜੀ, ਹਾਂ ਜੀ। ਠੀਕ ਹੈ ਜੀ। ਹਾਂ ਜੀ ਕਾਲੀਆ ਜੀ। ਨਾਭੇ ਵੱਲ ਕੋਈ ਉਚੇਚਾ ਧਿਆਨ ਹੈ ?

**ਮੰਤਰੀ** : ਸਪੀਕਰ ਸਾਹਿਬ, ਬਲੇਮ ਗੇਮ ਨਹੀਂ ਹੈ, ਮੈਂ ਤਾਂ ਸਿਰਫ ਦੱਸ ਰਿਹਾ ਸੀ ਕਿ ਪਿੱਛੇ ਆਪਣੇ ਸਮੇਂ ਦੌਰਾਨ ਕੁਝ ਕਰਕੇ ਨਹੀਂ ਗਏ, ਸਿਰਫ ਐਸਟੀਮੇਟ ਬਣਾ ਕੇ ਗਏ ਹਨ, ਇਹ ਬਲੇਮ ਗੇਮ ਤਾਂ ਨਹੀਂ ਹੈ, ਲੇਕਿਨ ਨਾਭੇ ਦਾ ਸੈਪਰੇਟ ਕੁਐਸਚਨ ਦੇ ਦੇਣ ਜੀ, ਇਸ ਬਾਰੇ ਜਵਾਬ ਦੇ ਦੇਵਾਂਗੇ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ ।

---

## ਆਦਮਪੁਰ, ਭੋਗਪੁਰ ਅਤੇ ਅਲਾਵਲਪੁਰ ਕਸਬਿਆਂ ਵਿਚ ਸੀਵਰੇਜ ਪਾਉਣਾ

*587. **ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਜਲੰਧਰ ਵਿੱਚ ਆਦਮਪੁਰ, ਭੋਗਪੁਰ ਅਤੇ ਅਲਾਵਲਪੁਰ ਕਸਬਿਆਂ ਵਿਚ ਸੀਵਰੇਜ ਸਿਸਟਮ ਪਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਇਸ ਸਮੇਂ ਆਦਮਪੁਰ, ਭੋਗਪੁਰ ਅਤੇ ਅਲਾਵਲਪੁਰ ਵਿਖੇ ਕੋਈ ਸੀਵਰੇਜ ਸਿਸਟਮ ਨਹੀਂ ਹੈ। ਹੁਣ ਸੀਵਰੇਜ ਅਤੇ ਸੀਵੇਜ ਟਰੀਟਮੈਂਟ ਪਲਾਂਟ ਲਗਾਉਣ ਲਈ ਕੇਂਦਰ ਸਰਕਾਰ ਵਲੋਂ ਰੁਪਏ 18.84 ਕਰੋੜ ਦੀ ਡੀਟੇਲਡ ਪ੍ਰੋਜੈਕਟ ਰਿਪੋਰਟ ਅਰਬਨ ਇਨਫ੍ਰਾਸਟ੍ਰਕਚਰ ਡਿਵੈਲਪਮੈਂਟ ਸਕੀਮ ਫਾਰ ਸਮਾਲ ਐਂਡ ਮੀਡੀਅਮ ਟਾਊਨਜ਼ ਤਹਿਤ ਆਦਮਪੁਰ ਨੂੰ ਲੈ ਕੇ ਆਏ ਹਾਂ ਅਤੇ ਇਹ ਸਕੀਮ ਪ੍ਰਵਾਨ ਹੋ ਗਈ ਹੈ। ਉਸ ਵਿੱਚ 80% ਸੈਂਟਰਲ ਗੌਰਮਿੰਟ ਦਿੰਦੀ ਹੈ, 10% ਸਟੇਟ ਗੌਰਮਿੰਟ ਦਿੰਦੀ ਹੈ ਅਤੇ 10% ਮਿਉਂਸਪਲ ਕਮੇਟੀ ਕਾਂਟਰੀਬਿਊਟ ਕਰਦੀ ਹੈ। ਸੋ, ਜਦੋਂ ਉਹ ਫੰਡਜ਼ ਆਉਂਦੇ ਹਨ ਤਾਂ ਉਸ ਵਿੱਚ ਕਰਵਾ ਦੇਵਾਂਗੇ ਜੀ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਸ਼ੁਰੂ ਹੋ ਜਾਵੇਗਾ ਕਿਉਂਕਿ ਸੀ. ਐਮ. ਸਾਹਿਬ ਵੀ ਬੈਠੇ ਹਨ....

**ਮਾਨਯੋਗ ਸਪੀਕਰ** : ਉਹ ਤਾਂ ਮੱਕੜ ਜੀ ਗੱਲ ਆ ਗਈ। ਮਨਜ਼ੂਰ ਹੋ ਗਿਆ, ਪ੍ਰਾਜੈਕਟ ਤੇ ਕੰਮ ਸ਼ੁਰੂ ਹੋ ਜਾਣਾ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਰ, ਬੜੀ ਦੇਰ ਤੋਂ ਇਹ ਪੈਂਡਿੰਗ ਪਿਆ ਹੈ ਜੀ। ਆਦਮਪੁਰ ਦਾ ਤਾਂ ਹੋ ਗਿਆ ਹੈ ਪਰ ਭੋਗਪੁਰ ਅਤੇ ਅਲਾਵਲਪੁਰ ਬੜੇ ਪੁਰਾਣੇ ਸ਼ਹਿਰ ਹਨ। ਉਥੇ ਛੋਟੀਆਂ-ਛੋਟੀਆਂ ਗਲੀਆਂ ਹਨ, ਇਸ ਬਾਰੇ ਵੀ ਮੈਂ ਸਵਾਲ ਪੁੱਛਿਆ ਸੀ, ਉਨ੍ਹਾਂ ਦਾ ਜਿਹੜਾ ਸੀਵਰੇਜ ਹੈ, ਉਹ ਅਜੇ ਤੱਕ ਕਿਉਂ ਨਹੀਂ ਪਿਆ ਅਤੇ ਉਥੇ ਕੋਈ ਸਕੀਮ ਹੈ ਜਾਂ ਨਹੀਂ ? ਇੱਥੇ ਸੀ.ਐਮ. ਸਾਹਿਬ ਵੀ ਬੈਠੇ ਹਨ, ਇਹ ਕ੍ਰਿਪਾ ਕਰਕੇ ਦੱਸਣਗੇ ਕਿਉਂਕਿ ਇਹ ਇੰਨੇ ਪੁਰਾਣੇ ਸ਼ਹਿਰ ਹਨ ਔਰ ਕਦੋਂ ਬਣਾਉਣ ਦੀ ਤਜਵੀਜ਼ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਭੋਗਪੁਰ ਅਤੇ ਅਲਾਵਲਪੁਰ ਸ਼ਹਿਰਾਂ ਦਾ ਸਬੰਧ ਹੈ, ਇਸ ਸਮੇਂ ਉਨ੍ਹਾਂ ਸ਼ਹਿਰਾਂ ਵਿੱਚ ਸੀਵਰੇਜ ਪਾਉਣ ਦੀ ਕੋਈ ਤਜਵੀਜ਼ ਨਹੀਂ ਹੈ, ਹੁਣ ਮੈਂਬਰ ਸਾਹਿਬ ਨੇ ਕਿਹਾ ਹੈ ਜੀ, ਇਸ ਤੇ ਵਿਚਾਰ ਕਰ ਲਵਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਹ ਡਿਪਾਰਟਮੈਂਟ ਲੋਕਲ ਬਾਡੀਜ਼ ਦਾ ਸੰਭਾਲਦਿਆਂ ਸਾਲ-ਸਵਾ ਸਾਲ ਹੋ ਗਿਆ ਹੈ ਔਰ ਇਨ੍ਹਾਂ ਕੋਲ ਜ਼ਰੂਰ ਇਹ ਮਸਲੇ ਆਏ ਹੋਣਗੇ ਅਤੇ ਪੰਜਾਬ ਦੇ ਸਮਾਲ ਟਾਊਨਜ਼ ਵਿੱਚ ਜਿੱਥੇ ਵੀ ਸੀਵਰੇਜ ਲੇਅ ਕਰਨਾ ਸੀ, ਜਿਨ੍ਹਾਂ ਸ਼ਹਿਰਾਂ ਦੀ ਪਹਿਲਾਂ ਪਰਮਿਸ਼ਨ ਹੋਈ ਸੀ ਜਾਂ ਸ਼ੁਰੂਆਤ ਕੀਤੀ ਗਈ ਸੀ, ਕੀ ਉਨ੍ਹਾਂ ਸ਼ਹਿਰਾਂ ਨੂੰ ਇਹ ਕੰਸੀਡਰ ਕਰਨਗੇ ਜਾਂ ਉਹ ਵੀ ਸਕੀਮਾਂ ਬੰਦ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਲਿਖ ਕੇ ਦੇ ਦੇਣ ਜੀ ਕਿਉਂਕਿ ਇਸ ਦਾ ਸੈਪਰੇਟ ਸਵਾਲ ਬਣਦਾ ਹੈ। ਬਾਕੀ ਜਿਹੜੀ ਬੇਸਿਕ ਅਮੈਨਟੀਜ਼ ਦੀ ਗੱਲ ਹੈ, ਅਸੀਂ ਸਾਰੇ ਸ਼ਹਿਰਾਂ ਵਿੱਚ ਪ੍ਰੋਵਾਈਡ ਕਰਦੇ ਹਾਂ ਅਤੇ ਕਰਨੀਆਂ ਵੀ ਹਨ, ਇਹ ਸਾਡੀ ਮੁੱਢਲੀ ਜ਼ੁੰਮੇਵਾਰੀ ਹੈ ਔਰ ਅਸੀਂ ਵਾਰੀ-ਵਾਰੀ ਸਾਰਿਆਂ ਸ਼ਹਿਰਾਂ ਨੂੰ ਪ੍ਰੋਵਾਈਡ ਕਰਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਮੈਂ ਤਾਂ ਗੱਲ ਕੀਤੀ ਹੈ ਕਿ ਜਿਹੜੀਆਂ ਛੋਟੇ ਸ਼ਹਿਰਾਂ ਦੇ ਵਿੱਚ ਸੀਵਰੇਜ ਲੇਅ ਆਊਟ ਕਰਨ ਦੀਆਂ ਸਕੀਮਾਂ ਬਣੀਆਂ ਸਨ ਜਾਂ ਸ਼ੁਰੂ ਕੀਤੀਆਂ ਗਈਆਂ ਸਨ, ਉਹ ਇਹ ਕੰਪਲੀਟ ਕਰਨਗੇ ਜਾਂ ਨਹੀਂ ? ਇਹ ਬੜਾ ਸਿੰਪਲ ਸਵਾਲ ਹੈ।

**ਮਾਨਯੋਗ ਸਪੀਕਰ** : ਇਹ ਲਿਸਟ ਇਨ੍ਹਾਂ ਨੂੰ ਦੇ ਦਿਉ ਜੀ, ਜੋ ਤੁਸੀਂ ਕਹਿ ਰਹੇ ਹੋ। ਇਹ ਲਿਸਟ ਇਨ੍ਹਾਂ ਨੂੰ ਦੇ ਦਿਉ।

**ਮੰਤਰੀ** : ਹਾਂ ਜੀ, ਠੀਕ ਹੈ ਜੀ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ।

---

## ਸਹਿਕਾਰੀ ਖੰਡ ਮਿੱਲ, ਭੋਗਪੁਰ ਦੀ ਗੰਨਾ ਪੀੜ੍ਹਨ ਦੀ ਸਮਰੱਥਾ ਨੂੰ ਵਧਾਉਣਾ

***588 ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਖੰਡ ਮਿੱਲ, ਭੋਗਪੁਰ ਦੀ ਗੰਨੇ ਪੀੜ੍ਹਨ ਦੀ ਸਮਰੱਥਾ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਕੈਪਟਨ ਕੰਵਲਜੀਤ ਸਿੰਘ** : ਤਜਵੀਜ਼ ਅਤੇ ਵਿਚਾਰ ਅਧੀਨ ਹੈ ਅਤੇ ਕੋਈ ਸਮਾਂ ਸੀਮਾ ਨਿਰਧਾਰਤ ਨਹੀਂ ਕੀਤੀ ਗਈ ਹੈ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਇਸ ਦੇ ਵਾਸਤੇ ਕੋਈ ਸਮਾਂ ਸੀਮਾ ਨਿਰਧਾਰਤ ਕਰ ਦੇਣ। ਇਥੇ ਸੀ.ਐਮ. ਸਾਹਿਬ ਬੈਠੇ ਹਨ, ਮੈਂ ਇਹ ਗੱਲ ਉਨ੍ਹਾਂ ਦੇ ਧਿਆਨ ਵਿੱਚ ਵੀ ਲਿਆਉਣੀ ਚਾਹੁੰਦਾ ਹਾਂ। ਪਹਿਲਾਂ ਦੋ ਸਰਕਾਰਾਂ ਇਹੀ ਗੱਲ ਕਹਿ ਕੇ ਚਲੀਆਂ ਗਈਆਂ ਕਿ ਇਸ ਮਿੱਲ ਨੂੰ ਵੱਡਾ ਕੀਤਾ ਜਾਵੇਗਾ। ਉਥੋਂ ਦੇ ਲੋਕ ਇਹ ਗੱਲ ਸੁਣ-ਸੁਣ ਕੇ ਤੰਗ ਆ ਗਏ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਮਿਤੀ 25 ਅਗਸਤ, 2005 ਨੂੰ ਉਸ ਵੇਲੇ ਦੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ 9 ਸ਼ੂਗਰ ਮਿੱਲਾਂ-ਭੋਗਪੁਰ, ਗੁਰਦਾਸਪੁਰ, ਬਟਾਲਾ, ਨਵਾਂ ਸ਼ਹਿਰ, ਬੁਢੇਵਾਲ, ਨਕੋਦਰ ਅਤੇ ਅਜਨਾਲਾ ਵਗੈਰਾ, ਨੂੰ ਡਿਸਇਨਵੈਸਟ ਕਰਕੇ ਵੇਚ ਦਿੱਤਾ ਜਾਵੇ। ਜਦੋਂ ਸਾਡੀ ਸਰਕਾਰ ਆਈ ਤਾਂ ਅਸੀਂ ਇਸ ਫੈਸਲੇ ਨੂੰ ਰੋਕ ਲਿਆ। ਸਾਡੀ ਇਹ ਕੋਸ਼ਿਸ਼ ਹੈ ਕਿ ਸਹਿਕਾਰਤਾ ਲਹਿਰ ਅੰਦਰ ਜਿਹੜੀਆਂ ਇਹ ਸਹਿਕਾਰੀ ਸ਼ੂਗਰ ਮਿੱਲਾਂ ਹਨ, ਇਨ੍ਹਾਂ ਨੂੰ ਚਲਾਇਆ ਜਾਵੇ ਲੇਕਿਨ ਜਿਸ ਅਵਸਥਾ ਵਿੱਚ ਇਹ ਮਿੱਲਾਂ ਅੱਜ ਹਨ, ਉਸ ਅਵਸਥਾ ਵਿੱਚ ਇਹ ਚੱਲ ਨਹੀਂ ਸਕਦੀਆਂ। ਇਸ ਕਰਕੇ ਸਾਡੇ ਵਿਭਾਗ ਵੱਲੋਂ ਇਸ ਦੇ ਵਾਸਤੇ ਇੱਕ ਰਿਵਾਈਵਲ ਪੈਕੇਜ ਤਿਆਰ ਕੀਤਾ ਗਿਆ ਹੈ ਜਿਸ ਵਿੱਚ 865 ਕਰੋੜ ਰੁਪਏ ਲੱਗਣੇ ਹਨ। ਇਸ ਦੇ ਨਾਲ ਜਿਹੜੀ ਅੱਜ 1100 ਮੀਟ੍ਰਿਕ ਟਨ ਦੀ ਕਪੈਸਿਟੀ ਹੈ, ਉਹ ਵੱਧ ਕੇ 5000 ਮੀਟ੍ਰਿਕ ਟਨ ਹੋ ਜਾਵੇਗੀ। ਸਾਡੀ ਕੋਸ਼ਿਸ਼ ਹੋਵੇਗੀ ਕਿ ਇਹ ਸ਼ੂਗਰ ਮਿੱਲਾਂ ਸਿਰਫ਼ ਮਿੱਲਾਂ ਹੀ ਨਾ ਰਹਿਣ ਬਲਕਿ ਸਹਿਕਾਰੀ ਕੰਪਲੈਕਸ ਬਣ ਜਾਣ। ਅਜਿਹਾ ਕਰਦੇ ਸਮੇਂ ਭੋਗਪੁਰ ਵਿਚ 150 ਕਰੋੜ ਰੁਪਏ ਦੀ ਲਾਗਤ ਆਵੇਗੀ। ਅਸੀਂ ਸਾਰਾ ਪੈਕੇਜ ਬਣਾ ਕੇ ਕੈਬਨਿਟ ਦੀ ਮਨਜ਼ੂਰੀ ਲਈ ਭੇਜ ਦਿੱਤਾ ਹੈ। ਪਿਛਲੀ ਕੈਬਨਿਟ ਨੇ ਇਨ੍ਹਾਂ ਮਿੱਲਾਂ ਨੂੰ ਵੇਚਣ ਦਾ ਫੈਸਲਾ ਕੀਤਾ ਜਦ ਕਿ ਅਸੀਂ ਇਨ੍ਹਾਂ ਲਈ ਰਿਵਾਈਵਲ ਪੈਕੇਜ ਬਣਾ ਕੇ ਕੈਬਨਿਟ ਦੀ ਮਨਜ਼ੂਰੀ ਲਈ ਭੇਜਿਆ ਹੈ। ਮੇਰਾ ਖਿਆਲ ਹੈ ਕਿ ਅਗਲੀ ਮੀਟਿੰਗ ਵਿੱਚ ਜਲਦੀ ਹੀ ਇਸ ਨੂੰ ਪਾਸ ਕਰ ਦਿੱਤਾ ਜਾਵੇਗਾ। ਇਹ ਸਾਡੀ ਤਮੰਨਾ ਹੈ, ਸਾਡੀ ਕੋਸ਼ਿਸ਼ ਹੈ। ਅਸੀਂ ਚਾਹੁੰਦੇ ਹਾਂ ਕਿ ਇਹ ਸ਼ੂਗਰ ਮਿੱਲਾਂ ਜ਼ਰੂਰ ਚੱਲਣ ਅਤੇ ਕੋਆਪ੍ਰੇਟਿਵ ਅਦਾਰਾ ਵਧੇ ਫੁੱਲੇ ਅਤੇ ਜਿਹੜਾ ਗੰਨਾ ਉਤਪਾਦਕ ਹੈ, ਕਿਸਾਨ ਹੈ, ਉਨ੍ਹਾਂ ਨੂੰ ਲਾਭ ਮਿਲੇ। ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਡੇ ਵੱਲੋਂ ਜਿਹੜਾ 132 ਰੁਪਏ ਪ੍ਰਤੀ ਕੁਇੰਟਲ ਦਾ ਭਾਅ ਦਿੱਤਾ ਜਾ ਰਿਹਾ ਹੈ, ਉਹ ਪ੍ਰਾਈਵੇਟ ਮਿੱਲਾਂ ਵਾਲੇ ਨਹੀਂ ਦੇ ਸਕਦੇ। ਇਸ ਕਰਕੇ ਕਿਸਾਨਾਂ ਨੂੰ ਵੀ ਬਹੁਤ ਮੁਸ਼ਕਲ ਹੈ। ਮੈਨੂੰ ਇਸ ਗੱਲ ਦਾ ਅਫ਼ਸੋਸ ਹੈ ਕਿ ਅੱਜ ਹਿੰਦੁਸਤਾਨ ਦੀ ਸਰਕਾਰ ਨੇ ਗੰਨੇ ਦਾ ਭਾਅ ਅਗਲੇ ਸਾਲ ਲਈ 81.78 ਰੁਪਏ ਫਿਕਸ ਕਰ ਦਿੱਤਾ ਹੈ ਜੋ ਕਿ ਬਹੁਤ ਹੀ ਘੱਟ ਹੈ.......

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ.......

**ਮਾਨਯੋਗ ਸਪੀਕਰ** : ਸਵਾਲ ਤਾਂ ਸਾਰਾ ਕਵਰ ਹੋ ਚੁੱਕਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਕੁਝ ਦੱਸ ਦਿੱਤਾ ਹੈ। ਇਹ ਵਿਸ਼ਾ ਇਸ ਤਰ੍ਹਾਂ ਦਾ ਹੈ ਜਿਸ ਦੇ ਲਈ ਅਸੀਂ ਸਾਰੇ ਹੀ ਫਿਕਰਮੰਦ ਹਾਂ। ਮੈਂ ਸੀ.ਐਮ. ਸਾਹਿਬ ਤੋਂ ਐਸ਼ਿਉਰੈਂਸ ਚਾਹੁੰਦਾ ਹਾਂ ਕਿ ਜਿਸ ਰਿਵਾਈਵਲ ਪੈਕੇਜ ਦੀ ਇਨ੍ਹਾਂ ਨੇ ਗੱਲ ਕੀਤੀ ਹੈ, ਕੀ ਉਹ ਮਨਜ਼ੂਰ ਹੋ ਜਾਵੇਗਾ?

**ਮਾਨਯੋਗ ਸਪੀਕਰ** : ਉਹ ਤਾਂ ਮਨਜ਼ੂਰ ਹੋਣਾ ਹੀ ਹੈ। ਜਦੋਂ ਮਨਜ਼ੂਰ ਹੋ ਜਾਵੇਗਾ ਤਾਂ ਤੁਹਾਨੂੰ ਵੀ ਪਤਾ ਲੱਗ ਜਾਵੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਐਸ਼ਿਉਰੈਂਸ ਚਾਹੁੰਦਾ ਹਾਂ। ਮੈਂ ਸੀ.ਐਮ. ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਪੈਕੇਜ ਨੂੰ ਮਨਜ਼ੂਰੀ ਦੇ ਦੇਣਗੇ ਜੋ ਕਿ ਤਕਰੀਬਨ ਸਵਾ ਅੱਠ ਸੌ ਕਰੋੜ ਰੁਪਏ ਦਾ ਇਨ੍ਹਾਂ ਨੇ ਕਿਹਾ ਹੈ?

**ਮਾਨਯੋਗ ਸਪੀਕਰ** : ਜਦੋਂ ਆਪਾਂ ਕੋਈ ਚੀਜ਼ ਕੈਬਨਿਟ ਵਿੱਚ ਭੇਜਦੇ ਹਾਂ ਤਾਂ ਮਨਜ਼ੂਰੀ ਲਈ ਹੀ ਭੇਜਦੇ ਹਾਂ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਕ ਗੱਲ ਦਾ ਅਫ਼ਸੋਸ ਹੈ ਕਿ ਬਾਜਵਾ ਸਾਹਿਬ ਉਦੋਂ ਕੈਬਨਿਟ ਦੇ ਮੰਤਰੀ ਸੀ। ਉਦੋਂ ਤਾਂ ਇਨ੍ਹਾਂ ਨੂੰ ਇਸ ਗੱਲ ਦਾ ਫ਼ਿਕਰ ਨਾ ਆਇਆ, ਉਦੋਂ ਕਹਿ ਦਿੱਤਾ ਕਿ ਵੇਚ ਦਿਓ ਪਰ ਹੁਣ ਸਾਡੇ ਵੇਲੇ ਇਹ ਫਿਕਰਮੰਦੀ ਜ਼ਾਹਿਰ ਕਰ ਰਹੇ ਹਨ। ਸਾਡੀ ਗੌਰਮਿੰਟ ਇਕ ਡੈਮੋਕ੍ਰੇਟਿਕ ਗੌਰਮਿੰਟ ਹੈ। ਇਸ ਵਿੱਚ ਸਾਰੇ ਵਜ਼ੀਰਾਂ ਦੀ ਗੱਲ ਸੁਣੀ ਜਾਂਦੀ ਹੈ। ਇਹ ਵਿਚਾਰ ਅਧੀਨ ਹੈ। ਜੋ ਤਜਵੀਜ਼ ਦਿੱਤੀ ਹੈ, ਉਹ ਮਨਜ਼ੂਰ ਹੋਏਗੀ।

**ਮਾਨਯੋਗ ਸਪੀਕਰ** : ਹੁਣ ਤਾਂ ਜਵਾਬ ਆ ਗਿਆ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਜੋ ਸਰਦਾਰ ਰਣਦੀਪ ਸਿੰਘ ਨੇ ਜ਼ਿਕਰ ਕੀਤਾ ਹੈ, ਬਰਾੜ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ there is no question of just scoring points. ਮੈਂ ਜੋ ਗੱਲ ਕੀਤੀ ਹੈ, ਉਹ ਪੰਜਾਬ ਦੀ ਬਿਹਤਰੀ ਵਾਸਤੇ ਅਤੇ ਕਿਸਾਨਾਂ ਦੀ ਬਿਹਤਰੀ ਵਾਸਤੇ ਕੀਤੀ ਹੈ। ਮੈਂ ਪੁੱਛਿਆ ਹੈ ਕਿ ਕੀ ਇਹ ਉਸ ਨੂੰ ਸਿਰੇ ਚੜ੍ਹਾਉਣਗੇ? (ਵਿਘਨ) ਗੱਲ ਇੰਨੀ ਹੀ ਹੈ।....(ਵਿਘਨ)...ਇਸ ਬਾਰੇ ਇਨ੍ਹਾਂ ਨੂੰ ਹੁਣ ਫਿਕਰ ਪੈ ਗਿਆ ਹੈ?

**ਸ਼੍ਰੀ ਬ੍ਰਹਮ ਮਹਿੰਦਰਾ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਜਵਾਬ ਆ ਗਿਆ ਹੈ ਜੀ। ਨਹੀਂ ਜੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਕਿਸਾਨਾਂ ਦਾ ਮਾਮਲਾ ਹੈ।

**ਮਾਨਯੋਗ ਸਪੀਕਰ** : ਕੀ ਕੁਐਸਚਨ ਆਵਰ ਵਿੱਚ ਪੁਆਇੰਟ ਆਫ਼ ਆਰਡਰ ਹੁੰਦਾ ਹੈ? ਅਗਲਾ ਸਵਾਲ।

---

## ਟਾਂਡਾ ਵਿਖੇ ਰੇਲਵੇ ਓਵਰ ਬ੍ਰਿਜ ਦੀ ਉਸਾਰੀ

***584 ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਟਾਂਡਾ ਵਿਖੇ ਰੇਲਵੇ ਓਵਰ ਬ੍ਰਿਜ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਟਾਂਡਾ ਵਿਖੇ ਲੋਕ ਨਿਰਮਾਣ ਵਿਭਾਗ (ਭ ਤੇ ਮ ਸ਼ਾਖਾ) ਵੱਲੋਂ ਦੋ ਆਖਰੀ ਸਪੈਨਾ ਤੋਂ ਇਲਾਵਾ ਜੋ ਕਿ ਰੇਲਵੇ ਪੋਰਸ਼ਨ ਦੇ ਨਾਲ ਉਸਾਰੇ ਜਾਣੇ ਹਨ, ਪਹੁੰਚ ਸੜਕਾਂ ਦੀ ਉਸਾਰੀ ਕਰ ਦਿੱਤੀ ਗਈ ਹੈ। ਰੇਲਵੇ ਵਿਭਾਗ ਵੱਲੋਂ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ਅਤੇ ਇਹ ਪੁੱਲ 6 ਮਹੀਨੇ ਦੇ ਅੰਦਰ ਮੁਕੰਮਲ ਕਰ ਦਿੱਤਾ ਜਾਵੇਗਾ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਪੁੱਲ ਦੀ ਸਮਾਂ ਸੀਮਾ ਹੈ ਉਹ 6 ਮਹੀਨੇ ਹੈ। ਪੰਜਾਬ ਸਰਕਾਰ ਵੱਲੋਂ ਤਕਰੀਬਨ ਸਾਰੇ ਦਾ ਸਾਰਾ ਪੁੱਲ ਬਣ ਚੁੱਕਾ ਹੈ। ਰੇਲਵੇ ਦੇ ਪਿੱਲਰ ਵੀ ਬਣ ਚੁੱਕੇ ਹਨ। ਟਾਂਡਾ ਸ਼ਹਿਰ ਤਿੰਨ ਰੇਲਵੇ ਫਾਟਕਾਂ ਨਾਲ ਘਿਰਿਆ ਹੋਇਆ ਹੈ। ਅੰਮ੍ਰਿਤਸਰ ਤੇ ਗੁਰਦਾਸਪੁਰ ਬਾਰਡਰ ਦੇ ਦੋ ਜ਼ਿਲ੍ਹੇ ਇਸ ਦੇ ਨਾਲ ਲਗਦੇ ਹਨ। ਉਥੇ ਲੋਕਾਂ ਨੂੰ ਬਹੁਤ ਹੀ ਸਮੱਸਿਆ ਹੈ। ਇਸ ਲਈ ਇਸ ਨੂੰ ਜਲਦੀ ਹੀ ਚਾਲੂ ਕੀਤਾ ਜਾਵੇ। ਜਿਹੜਾ ਕੰਮ ਰਹਿੰਦਾ ਹੈ ਇਹ ਸਿਰਫ ਮਹੀਨੇ ਦੋ ਮਹੀਨੇ ਦਾ ਕੰਮ ਹੈ। ਗਰਮੀਆਂ ਦਾ ਟਾਈਮ ਅੱਗੇ ਆ ਰਿਹਾ ਹੈ। ਘੰਟਾ ਘੰਟਾ ਉਥੇ ਫਾਟਕ ਬੰਦ ਰਹਿੰਦੇ ਹਨ। ਉਥੇ ਪੰਜਾਬ ਸਰਕਾਰ ਦਾ, ਹੈਲਥ ਡਿਪਾਰਟਮੈਂਟ ਦਾ ਸਿਵਲ ਹਸਪਤਾਲ ਹੈ ਜਦੋਂ ਪੁੱਲ ਡਾਊਨ ਹੁੰਦਾ ਹੈ, ਤਾਂ ਉਸ ਹਸਪਤਾਲ ਦੀ ਤਕਰੀਬਨ 10-12 ਫੁੱਟ ਕੰਧ ਜੀ.ਟੀ. ਰੋਡ ਵਿੱਚ ਆਉਂਦੀ ਹੈ, ਕੀ ਉਸ ਕੰਧ ਨੂੰ ਲੋਕ ਹਿੱਤ ਵਿੱਚ ਪਿੱਛੇ ਕੀਤਾ ਜਾਵੇਗਾ?

**ਮਾਨਯੋਗ ਸਪੀਕਰ :** ਗੱਲ ਤੁਸੀਂ ਰੇਲਵੇ ਦੀ ਪੁੱਛੀ ਹੈ ਹੁਣ ਤੁਸੀਂ ਹਸਪਤਾਲ ਦੀ ਗੱਲ ਕਰਨ ਲੱਗ ਪਏ ਹੋ। ਪਤਾ ਨਹੀਂ ਮੰਤਰੀ ਜੀ ਦੀ ਇਸ ਵੇਲੇ ਇਸ ਬਾਰੇ ਤਿਆਰੀ ਹੈ ਜਾਂ ਨਹੀਂ?

**ਮੰਤਰੀ :** ਜਿਹੜੀ ਪੁੱਲ ਨੂੰ ਸਮਾਂ ਬੱਧ ਕਰਨ ਦੀ ਗੱਲ ਕੀਤੀ ਹੈ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ 6 ਮਹੀਨੇ ਵਿੱਚ ਹਰ ਹਾਲਤ ਵਿੱਚ ਇਹ ਬਣ ਜਾਵੇਗਾ, ਕੋਸ਼ਿਸ਼ ਕਰਾਂਗੇ ਕਿ ਜਲਦੀ ਤੋਂ ਜਲਦੀ ਬਣ ਜਾਵੇ। ਜਿਹੜੀ ਹਸਪਤਾਲ ਦੀ ਕੰਧ ਦੀ ਗੱਲ ਕੀਤੀ ਹੈ, ਇਸ ਸਬੰਧੀ ਹੈਲਥ ਡਿਪਾਰਟਮੈਂਟ ਨਾਲ ਰਾਏ ਕਰ ਲੈਂਦੇ ਹਾਂ ਜੋ ਵੀ ਸਮੱਸਿਆ ਹੈ, ਇਹ ਸਾਨੂੰ ਦੱਸ ਦੇਣ, ਉਸ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਜਦੋਂ ਪੁੱਲ ਥੱਲੇ ਹੁੰਦਾ ਹੈ ਤਾਂ ਕੰਧ ਅੱਗੇ ਆਉਂਦੀ ਹੈ ਕਿਉਂਕਿ ਕੰਧ ਜੀ.ਟੀ. ਰੋਡ ਵਿੱਚ ਹੈ। ਉਥੇ ਟ੍ਰੈਫਿਕ ਕਾਫੀ ਰਹਿੰਦੀ ਹੈ ਤੇ ਗੱਡੀਆਂ ਸਪੀਡ ਨਾਲ ਆਉਂਦੀਆਂ ਹਨ। ਇਸ ਨਾਲ ਲੋਕਾਂ ਦੇ ਐਕਸੀਡੈਂਟ ਹੋਣਗੇ। ਇਸ ਲਈ ਉਸ ਕੰਧ ਨੂੰ ਪਿੱਛੇ ਲੈ ਕੇ ਜਾਣ ਦੀ ਬਹੁਤ ਲੋੜ ਹੈ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

## ਪਟਿਆਲਾ-ਜਲੰਧਰ ਹਾਈਵੇ ਬਣਾਉਣਾ

***594. ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਟਿਆਲਾ ਤੋਂ ਜਲੰਧਰ ਬਰਾਸਤਾ ਨਾਭਾ-ਮਲੇਰਕੋਟਲਾ, ਰਾਏਕੋਟ, ਜਗਰਾਓਂ ਅਤੇ ਨਕੋਦਰ ਲਈ ਨਵਾਂ ਨੈਸ਼ਨਲ ਹਾਈਵੇ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਪਟਿਆਲਾ ਤੋਂ ਨਕੋਦਰ ਤੱਕ ਸੜਕ ਦਾ ਹਿੱਸਾ ਇੱਕ ਸਟੇਟ ਪਲਾਨ ਸੜਕ ਹੈ। ਨਕੋਦਰ-ਜਲੰਧਰ ਸੜਕ ਕੌਮੀ ਮਾਰਗ-71 ਦਾ ਹਿੱਸਾ ਹੈ। ਕੌਮੀ ਮਾਰਗ ਸੜਕ ਆਵਾਜਾਈ ਹਾਈਵੇ ਮੰਤਰਾਲਾ, ਭਾਰਤ ਸਰਕਾਰ ਵੱਲੋਂ ਘੋਸ਼ਿਤ ਕੀਤੇ ਜਾਂਦੇ ਹਨ। ਇਸ ਵੇਲੇ ਪਟਿਆਲਾ ਤੋਂ ਜਲੰਧਰ ਵਾਇਆ ਨਾਭਾ, ਮਲੇਰਕੋਟਲਾ, ਰਾਏਕੋਟ, ਜਗਰਾਉਂ ਅਤੇ ਨਕੋਦਰ ਲਈ ਨਵੇਂ ਕੌਮੀ ਮਾਰਗ ਦੀ ਉਸਾਰੀ ਦੀ ਕੋਈ ਵੀ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਗੱਲ ਮੰਨ ਗਏ ਹਨ ਕਿ ਇਹ ਸਟੇਟ ਪਲਾਨ ਰੋਡ ਹੈ ਅਤੇ ਨਕੋਦਰ ਤੋਂ ਜਲੰਧਰ ਵੀ ਮੰਨ ਗਏ ਕਿ ਇਹ ਕੌਮੀ ਮਾਰਗ ਹੈ। ਲੇਕਿਨ ਇਸ ਤੋਂ ਇਲਾਵਾ ਕੁਝ ਘੱਟ ਸਮਰੱਥਾ ਵਾਲੀਆਂ ਘੱਟ ਰਸ਼ ਵਾਲੀਆਂ ਸੜਕਾਂ ਵੀ ਕੌਮੀ ਮਾਰਗ ਬਣ ਗਈਆਂ ਹਨ ਤਾਂ ਫਿਰ ਇਸ ਦੇ ਨਾ ਬਣਨ ਦੇ ਕੀ ਕਾਰਨ ਹਨ? ਇਸ ਬਾਰੇ ਵੀ ਤਜਵੀਜ਼ ਕਰਨੀ ਚਾਹੀਦੀ ਹੈ। ਇਕੱਲੇ ਮਾਰਗ ਦੀ ਗੱਲ ਨਹੀਂ। ਇਸ ਰੋਡ ਤੇ ਜਿਹੜੇ ਛੋਟੇ ਸ਼ਹਿਰ ਆਉਂਦੇ ਹਨ, ਛੋਟੇ ਕਸਬੇ ਆਉਂਦੇ ਹਨ, ਕੀ ਉਨ੍ਹਾਂ ਸ਼ਹਿਰਾਂ ਵਿੱਚ ਪਹਿਲਾਂ ਬਾਈ ਪਾਸ ਬਣਾਉਣਗੇ ਜਾਂ ਕਿ ਕੌਮੀ ਮਾਰਗ ਬਣਾਉਣਗੇ, ਕਿਵੇਂ ਕਰੋਗੇ?

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਦੱਸੀ ਹੈ ਕਿ ਕੋਈ ਤਜਵੀਜ਼ ਨਹੀਂ ਹੈ। ਪਿਛਲੀ ਵਾਰ ਜਿਹੜਾ ਇਨ੍ਹਾਂ ਨੇ ਕਿਹਾ ਹੈ ਜੋ ਪਿਛਲੇ ਸਮੇਂ ਵਿੱਚ ਨਹੀਂ ਬਣਿਆ ਉਸ ਦੇ ਬਾਰੇ ਮੈਂ ਕੋਈ ਟਿੱਪਣੀ ਨਹੀਂ ਕਰ ਸਕਦਾ। ਦੂਸਰਾ, ਅੱਜ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਹੈ ਕਿ ਉਹ ਕੌਮੀ ਮਾਰਗ ਡਿਕਲੇਅਰ ਕਰਨ ਵਾਲੇ ਪਾਸੇ ਧਿਆਨ ਘੱਟ ਦੇ ਰਹੇ ਹਨ ਅਤੇ ਜਿਹੜੇ ਪਹਿਲਾਂ ਬਣੇ ਹੋਏ ਮੌਜੂਦਾ ਕੌਮੀ ਮਾਰਗ ਹਨ, ਉਨ੍ਹਾਂ ਨੂੰ ਅਪਗ੍ਰੇਡ ਕਰਨ ਲਈ ਜ਼ਿਆਦਾ ਐਂਫੇਸਿਜ਼ ਦੇ ਰਹੇ ਹਨ ਤਾਂ ਕਿ ਉਨ੍ਹਾਂ ਨੂੰ ਐਗਜ਼ਿਸਟਿੰਗ ਲੈਵਲ ਤੋਂ ਇੰਪਰੂਵ ਕੀਤਾ ਜਾਵੇ। ਇਸ ਤੋਂ ਇਲਾਵਾ ਇਸ ਦਾ ਕੁਝ ਹਿੱਸਾ ਜੋ ਕਿ ਪਟਿਆਲੇ ਤੋਂ ਮਲੇਰਕੋਟਲਾ ਤੱਕ ਹੈ, ਪਿਛਲੀ ਸਰਕਾਰ ਨੇ ਬੀ.ਓ.ਟੀ. ਤੇ ਦੇ ਦਿੱਤਾ ਸੀ। ਇਹੀ ਪਟਿਆਲੇ ਤੋਂ ਮਲੇਰਕੋਟਲਾ ਤੱਕ ਦਾ ਹਿੱਸਾ ਇਸ ਪ੍ਰੋਪੋਜ਼ਲ ਦੇ ਵਿਚ ਇਕ ਬੜੀ ਵੱਡੀ ਬਾਧਾ (ਰੁਕਾਵਟ) ਹੈ। ਇਸ ਲਈ ਇਸ ਤੇ ਅਸੀਂ ਅਜੇ ਵਿਚਾਰ ਨਹੀਂ ਕਰ ਰਹੇ।

**ਸਰਦਾਰ ਗੁਰਦੀਪ ਸਿੰਘ ਭੈਣੀ :** ਮੈਂ ਬੇਨਤੀ ਕਰਦਾ ਹਾਂ ਕਿ ਕੀ ਤੁਸੀਂ ਛੋਟੇ ਸ਼ਹਿਰਾਂ ਅਤੇ ਵੱਡੇ ਸ਼ਹਿਰਾਂ ਵਿੱਚ ਬਾਈ-ਪਾਸ ਤਿਆਰ ਕਰਕੇ ਫਿਰ ਕੌਮੀ ਮਾਰਗ ਬਣਾਓਗੇ ਜਾਂ ਕਿ ਛੋਟੀਆਂ-ਛੋਟੀਆਂ ਸੜਕਾਂ ਨੂੰ ਉਜਾੜੋਗੇ ?

ਮੰਤਰੀ : ਇਹ ਮਨਿਸਟਰੀ ਆਫ ਰੋਡ ਟਰਾਂਸਪੋਰਟ ਹਾਈਵੇਜ਼ ਨੇ ਵੇਖਣਾ ਹੁੰਦਾ ਹੈ ਕਿ ਕਿਥੇ ਬਾਈ-ਪਾਸ ਬਣਾਉਣਾ ਹੈ ਅਤੇ ਕਿੱਥੇ ਨਹੀਂ ਬਣਾਉਣਾ। ਅਸੀਂ ਤਾਂ ਲੋੜ ਅਨੁਸਾਰ ਆਪਣੀ ਪ੍ਰੋਪੋਜ਼ਲ ਬਣਾ ਕੇ ਪੁੱਟ ਕਰ ਦਿੰਦੇ ਹਾਂ। ਇਹ ਅੱਗੇ ਉਨ੍ਹਾਂ ਦੀ ਮਰਜ਼ੀ ਹੈ ਕਿ ਉਹ ਮੰਨਣ ਜਾਂ ਨਾ ਮੰਨਣ।

---

## ਦਸੂਹਾ ਖੰਡ ਮਿੱਲ ਦੁਆਰਾ ਗੰਨੇ ਦੀ ਖਰੀਦ

*585. ਸਰਦਾਰ ਸੰਗਤ ਸਿੰਘ ਗਿਲਜ਼ੀਆਂ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਖੰਡ ਮਿੱਲ ਦਸੂਹਾ ਦੁਆਰਾ ਜ਼ਿਲ੍ਹਾ ਗੁਰਦਾਸਪੁਰ ਦੇ ਕਿਸਾਨਾਂ ਦੇ ਗੰਨੇ ਦੀ ਖਰੀਦ ਸਸਤੀ ਦਰਾਂ ਤੇ ਕੀਤੀ ਗਈ ਹੈ ਅਤੇ ਉਕਤ ਮਿੱਲ ਦੁਆਰਾ ਟਾਂਡਾ ਖੇਤਰ ਦੇ ਕਿਸਾਨਾਂ ਦੇ ਗੰਨੇ ਦੀ ਖਰੀਦ ਨਹੀਂ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

ਸਰਦਾਰ ਸੁੱਚਾ ਸਿੰਘ ਲੰਗਾਹ: ਨਹੀਂ ਜੀ। ਦਸੂਹਾ ਖੰਡ ਮਿੱਲ ਨੇ ਗੁਰਦਾਸਪੁਰ ਜ਼ਿਲੇ ਦੇ ਕਿਸਾਨਾਂ ਦਾ ਗੰਨਾ ਸਰਕਾਰ ਵਲੋਂ ਨਿਰਧਾਰਤ ਸਟੇਟ ਐਗਰੀਡ ਪ੍ਰਾਈਸ (ਐਸ.ਏ.ਪੀ.) ਤੋਂ ਘੱਟ ਰੇਟ ਤੇ ਨਹੀਂ ਖਰੀਦਿਆ ਅਤੇ ਟਾਂਡੇ ਏਰੀਏ ਵਿਚੋਂ ਮਿਤੀ 15 ਮਾਰਚ, 2008 ਤੱਕ 9,58,646 ਕੁਇੰਟਲ ਗੰਨੇ ਦੀ ਖਰੀਦ ਕੀਤੀ ਹੈ।

ਸਰਦਾਰ ਸੰਗਤ ਸਿੰਘ ਗਿਲਜ਼ੀਆਂ : ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਗੱਲ ਤੁਹਾਡੇ ਅਤੇ ਸਾਰੇ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਦਸੂਹਾ ਸ਼ੂਗਰ ਮਿੱਲ ਜਿਸ ਦੇ ਵਿੱਚ ਟਾਂਡਾ ਹਲਕਾ ਅਤੇ ਦਸੂਹਾ ਹਲਕੇ ਦੇ ਕਿਸਾਨਾਂ ਦਾ ਗੰਨਾ ਆਉਂਦਾ ਹੈ। ਉਨ੍ਹਾਂ ਦਾ 50% ਗੰਨਾ ਅਜੇ ਖੜ੍ਹਾ ਹੈ। ਅੱਜ ਦੀ ਅਖਬਾਰ ਵਿੱਚ ਵੀ ਆਇਆ ਹੈ ਕਿ ਕਿਸਾਨ ਆਪਣੀ ਖੜ੍ਹੀ ਹੋਈ ਗੰਨੇ ਦੀ ਫਸਲ ਨੂੰ ਅੱਗ ਲਗਾ ਰਹੇ ਹਨ। ਸੀਜ਼ਨ ਖਤਮ ਹੁੰਦਾ ਜਾ ਰਿਹਾ ਹੈ। ਇਹ ਗੰਨਾ ਕਦੋਂ ਤੱਕ ਪੀੜਿਆ ਜਾਵੇਗਾ। ਉਹ ਸਸਤੇ ਰੇਟਾਂ ਤੇ ਤਕਰੀਬਨ 70-80 ਰੁਪਏ ਪ੍ਰਤੀ ਕੁਇੰਟਲ ਬਾਹਰੋਂ ਗੰਨਾ ਖਰੀਦ ਰਹੇ ਹਨ ਅਤੇ ਟਾਂਡਾ ਅਤੇ ਦਸੂਹਾ ਹਲਕੇ ਦੇ ਕਿਸਾਨਾਂ ਨਾਲ ਧੱਕਾ ਹੋ ਰਿਹਾ ਹੈ। ਮੈਂ ਸੀ.ਐਮ. ਸਾਹਿਬ ਦੇ ਨੋਟਿਸ ਵਿਚ ਉਦੋਂ ਹੋਈ ਮੀਟਿੰਗ ਦੌਰਾਨ ਲਿਆਂਦਾ ਸੀ, ਪਰ ਤਿੰਨ ਮਹੀਨੇ ਹੋ ਗਏ ਹਨ, ਉਸ ਮਿੱਲ ਉਤੇ ਕੋਈ ਅਸਰ ਨਹੀਂ ਹੋਇਆ। ਕੀ ਇਹ ਇਸ ਦੀ ਇਨਕੁਆਰੀ ਕਰਾਉਣਗੇ ? 50% ਕਮਾਦ ਦੀ ਫਸਲ ਅਜੇ ਉਨ੍ਹਾਂ ਦੀ ਖੜ੍ਹੀ ਹੈ। ਗੰਨੇ ਦਾ ਪਹਿਲਾਂ ਹੀ ਕੋਹਰੇ ਦੀ ਮਾਰ ਨਾਲ ਸੁੱਕ ਕੇ ਵਜ਼ਨ ਘੱਟ ਗਿਆ ਹੈ ਅਤੇ ਫਸਲ ਘੱਟ ਗਈ ਹੈ। ਮਿੱਲ ਗੰਨਾ ਲੈਣ ਤੋਂ ਇਗਨੋਰ ਕਰ ਰਹੀ ਹੈ। ਲੋਕ ਖੁਦਕੁਸ਼ੀਆਂ ਕਰਨ ਦੇ ਰਾਹ ਤੇ ਚਲਣ ਲਗੇ ਹਨ। ਤੁਸੀਂ ਅੱਜ ਆਪ ਵੀ ਅਖਬਾਰਾਂ ਵਿੱਚ ਪੜ੍ਹਿਆ ਹੋਵੇਗਾ ਕਿ ਕਿਸਾਨ ਆਪਣਾ ਗੰਨਾ ਸਾੜ ਰਹੇ ਹਨ।

ਮੰਤਰੀ : ਇਹ 50% ਨਹੀਂ ਹੈ ਜੀ। 12,93,655 ਲੱਖ ਕੁਇੰਟਲ ਗੰਨਾ ਇਸ ਮਿੱਲ ਦੇ ਏਰੀਏ ਵਿੱਚ ਹੈ, ਇਹ ਟਾਂਡਾ ਹਲਕੇ ਦਾ ਹੈ। 9,58,646 ਲੱਖ ਕੁਇੰਟਲ ਗੰਨਾ ਪੀੜਿਆ ਜਾ ਚੁੱਕਾ ਹੈ। ਅਸੀਂ ਬਾਕੀ ਰਹਿੰਦੇ ਗੰਨੇ ਦੀ 100% ਪਿੜਾਈ ਨੂੰ ਯਕੀਨੀ ਬਣਾਵਾਂਗੇ ਅਤੇ ਉਹ ਸਮੇਂ ਸਿਰ ਪੀੜਿਆ ਜਾਵੇਗਾ ਅਤੇ ਕਿਸੇ ਵੀ ਕਿਸਾਨ ਨੂੰ ਪਰੇਸ਼ਾਨ ਨਹੀਂ ਹੋਣ ਦਿੱਤਾ ਜਾਵੇਗਾ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ :** ਜਵਾਬ ਤਾਂ ਆ ਗਿਆ ਹੈ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਸਪੀਕਰ ਸਾਹਿਬ, ਮਿੱਲ ਚਲਦੀ ਨੂੰ ਚਾਰ ਮਹੀਨੇ ਹੋ ਗਏ ਹਨ ਪ੍ਰੰਤੂ ਅਜੇ ਕਿਸਾਨਾਂ ਦਾ 50% ਗੰਨਾ ਖੜ੍ਹਾ ਹੈ। ਕੀ ਇਸ ਸਾਰੇ ਦੀ ਇਨਕੁਆਰੀ ਕਰਾਉਣਗੇ ਕਿ ਕੀ ਟਾਂਡਾ ਦੇ ਕਿਸਾਨਾਂ ਨਾਲ ਧੱਕਾ ਨਹੀਂ ਹੋ ਰਿਹਾ ? ਇਕ ਮਹੀਨੇ ਦਾ ਸੀਜ਼ਨ ਰਹਿ ਗਿਆ ਹੈ। 50% ਗੰਨਾ ਕਿਥੋਂ ਪੀੜਿਆ ਜਾਵੇਗਾ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੇ ਲਈ ਕੋਈ ਕਮੇਟੀ ਬਣਾਉਣਗੇ ਜਾਂ ਕਿਸੇ ਅਫ਼ਸਰ ਨੂੰ ਭੇਜ ਕੇ ਇਨਕੁਆਰੀ ਕਰਾਉਣਗੇ ਕਿ ਵਾਕਿਆ ਹੀ ਕਿਸਾਨਾਂ ਦੀ ਗੰਨੇ ਦੀ ਫਸਲ ਖਰਾਬ ਹੋਈ ਹੈ ਜਾਂ ਨਹੀਂ ?

**ਮਾਨਯੋਗ ਸਪੀਕਰ :** ਲੰਗਾਹ ਜੀ, ਤੁਸੀਂ ਅਫ਼ਸਰ ਭੇਜ ਕੇ ਪਤਾ ਕਰਵਾ ਲਵੋ ਜੀ।

**ਮੰਤਰੀ :** ਸਪੀਕਰ ਸਾਹਿਬ, 5 ਲੱਖ ਕੁਇੰਟਲ ਗੰਨਾ ਰੋਜ਼ ਦਾ ਪੀੜਿਆ ਜਾ ਰਿਹਾ ਹੈ। ਮੈਂ ਖੁਦ ਵੀ ਕਿਸਾਨ ਹਾਂ ਅਤੇ ਮੈਨੂੰ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ। ਪੰਜਾਬ ਵਿਚ ਕੋਈ ਵੀ ਗੰਨਾ ਮਿੱਲ ਬੰਦ ਨਹੀਂ ਕੀਤੀ ਜਾਵੇਗੀ ਜਿਤਨੀ ਦੇਰ ਤੱਕ ਕਿ ਸਾਰਾ ਗੰਨਾ ਪੀੜਿਆ ਨਹੀਂ ਜਾਂਦਾ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ)

---

## ਸਰਹਿੰਦ ਮੰਡੀ ਵਿਚ ਬ੍ਰਾਹਮਣ ਮਾਜਰਾ ਵਿਖੇ ਰੇਲਵੇ ਓਵਰ ਬ੍ਰਿਜ ਦੀ ਉਸਾਰੀ

***598. ਸਰਦਾਰ ਦੀਦਾਰ ਸਿੰਘ ਭੱਟੀ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਹਿੰਦ ਮੰਡੀ ਨੂੰ ਜੀ.ਟੀ. ਰੋਡ ਨਾਲ ਜੋੜਨ ਵਾਲੇ ਸੜਕ ਦੇ ਟੋਟੇ ਤੇ ਬ੍ਰਾਹਮਣ ਮਾਜਰਾ ਵਿਖੇ ਰੇਲਵੇ ਬ੍ਰਿਜ ਬਣਾਉਣ ਲਈ ਟੈਂਡਰ ਮੰਗੇ ਗਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੁੱਲ ਦੀ ਉਸਾਰੀ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਜੀ ਹਾਂ। ਇਹ ਕੰਮ ਲਈ ਟੈਂਡਰ ਮੰਗੇ ਗਏ ਸਨ, ਪਰ ਉਸ ਵੇਲੇ ਇਸ ਕੰਮ ਦਾ ਅਵਾਰਡ ਨਹੀਂ ਦਿੱਤਾ ਗਿਆ ਸੀ ਕਿਉਂਜੋ ਇਸ ਦੀ ਸਥਿਤੀ ਰੇਲਵੇ ਦੀ ਡੈਡੀਕੇਟਿਡ ਫਰੇਟ ਕੋਰੀਡੋਰ ਉਤੇ ਪੈਂਦੀ ਸੀ। ਹੁਣ ਰੇਲਵੇ ਤੋਂ ਸੋਧੀ ਮਨਜ਼ੂਰੀ ਦੀ ਮੰਗ ਕੀਤੀ ਗਈ ਹੈ ਅਤੇ ਰੇਲਵੇ ਦੀ ਸੋਧੀ ਮਨਜ਼ੂਰੀ ਪ੍ਰਾਪਤ ਹੋਣ ਉਪ੍ਰੰਤ ਇਸ ਪ੍ਰੋਜੈਕਟ ਨੂੰ ਸ਼ੁਰੂ ਕਰ ਦਿੱਤਾ ਜਾਵੇਗਾ। ਇਸ ਉਪ੍ਰੰਤ ਇਸ ਨੂੰ ਮੁਕੰਮਲ ਹੋਣ ਵਿੱਚ 18 ਮਹੀਨੇ ਦਾ ਸਮਾਂ ਲੱਗੇਗਾ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

---

## UNSTARRED QUESTIONS AND ANSWERS

### ਮੁਹਾਲੀ ਵਿਚ ਪਬਲਿਕ ਪਾਰਕਾਂ ਦੀ ਸਾਂਭ-ਸੰਭਾਲ

115. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਗਮਾਡਾ ਦੁਆਰਾ ਮੁਹਾਲੀ ਵਿੱਚ ਪਬਲਿਕ ਪਾਰਕਾਂ ਦੀ ਸਾਂਭ-ਸੰਭਾਲ ਸਹੀ ਢੰਗ ਨਾਲ ਨਹੀਂ ਕੀਤੀ ਜਾ ਰਹੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਪਾਰਕਾਂ ਦੀ ਸਾਂਭ-ਸੰਭਾਲ ਮਿਊਂਸਿਪਲ ਕੌਂਸਲ, ਮੁਹਾਲੀ ਨੂੰ ਤਬਦੀਲ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਨਹੀਂ, ਸ਼੍ਰੀਮਾਨ ਜੀ, ਇਹ ਠੀਕ ਨਹੀਂ ਹੈ। ਗਮਾਡਾ ਵੱਲੋਂ ਪਾਰਕਾਂ ਦੇ ਰੱਖ-ਰਖਾਵ ਦਾ ਕੰਮ ਸੁਚੱਜੇ ਢੰਗ ਨਾਲ ਸੰਭਾਲਿਆ ਜਾ ਰਿਹਾ ਹੈ। ਫਿਰ ਵੀ ਗਮਾਡਾ ਵੱਲੋਂ 143 ਵਿਕਸਿਤ ਪਾਰਕਾਂ ਮਿਊਂਸਿਪਲ ਕੌਂਸਲ, ਮੁਹਾਲੀ ਨੂੰ ਰੱਖ-ਰਖਾਅ ਹਿੱਤ ਸੌਂਪਣ ਲਈ ਕਾਰਵਾਈ ਅਰੰਭ ਕੀਤੀ ਜਾ ਚੁੱਕੀ ਹੈ। ਬਾਕੀ ਰਹਿੰਦੇ ਪਾਰਕਾਂ ਨੂੰ ਬਕਾਇਆ ਵਿਕਾਸ ਕਾਰਜ ਕਰਵਾਉਣ ਉਪਰੰਤ ਮਿਊਂਸਿਪਲ ਕੌਂਸਲ, ਮੁਹਾਲੀ ਨੂੰ ਰੱਖ-ਰਖਾਅ ਹਿੱਤ ਸੌਂਪ ਦਿੱਤਾ ਜਾਵੇਗਾ।

---

### ਸੈਕਟਰ 76 ਤੋਂ 80 ਵਿਚ ਪਲਾਟਾਂ ਦੀ ਅਲਾਟਮੈਂਟ

116. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਅਲਾਟੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਮੁਹਾਲੀ ਵਿੱਚ ਸੈਕਟਰ 76 ਤੋਂ 80 ਵਿੱਚ ਰਿਹਾਇਸ਼ੀ ਪਲਾਟਾਂ ਦੇ ਅਲਾਟਮੈਂਟ ਪੱਤਰ ਜਾਰੀ ਕੀਤੇ ਗਏ ਹਨ ਅਤੇ ਬਾਕੀ ਰਹਿੰਦੇ ਅਲਾਟੀਆਂ ਨੂੰ ਕਦੋਂ ਤੱਕ ਅਜਿਹੇ ਪੱਤਰ ਜਾਰੀ ਕੀਤੇ ਜਾਣਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸੈਕਟਰ 76 ਤੋਂ 80, ਮੁਹਾਲੀ ਦੇ ਤਕਨੀਕੀ ਪੱਖੋਂ ਯੋਗ ਪਾਏ ਗਏ 1544 ਰਿਹਾਇਸ਼ੀ ਪਲਾਟਾਂ ਦਾ ਪਾਰਸ਼ੀਅਲ ਡਰਾਅ ਅਕਤੂਬਰ, 2007 ਵਿੱਚ ਕੱਢਿਆ ਗਿਆ ਸੀ। ਇਨ੍ਹਾਂ ਵਿੱਚੋਂ 1429 ਅਲਾਟੀਆਂ ਨੂੰ ਅਲਾਟਮੈਂਟ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ। ਸਫਲ ਹੋਏ ਬਾਕੀ ਅਲਾਟੀਆਂ ਨੂੰ ਉਨ੍ਹਾਂ ਵੱਲੋਂ ਸਕੀਮ ਦੀਆਂ ਸ਼ਰਤਾਂ ਮੁਕੰਮਲ ਕਰਨ ਉਪ੍ਰੰਤ ਅਲਾਟਮੈਂਟ ਪੱਤਰ ਜਾਰੀ ਕਰ ਦਿੱਤੇ ਜਾਣਗੇ।

ਤਕਨੀਕੀ ਪੱਖੋਂ ਯੋਗ ਹੋਏ 1035 ਰਿਹਾਇਸ਼ੀ ਪਲਾਟਾਂ ਦਾ ਇੱਕ ਹੋਰ ਪਾਰਸ਼ੀਅਲ ਡਰਾਅ ਜਲਦੀ ਹੀ ਕੱਢਿਆ ਜਾ ਰਿਹਾ ਹੈ ਅਤੇ ਡਰਾਅ ਉਪ੍ਰੰਤ ਅਲਾਟਮੈਂਟ ਪੱਤਰ ਜਾਰੀ ਕਰ ਦਿੱਤੇ ਜਾਣਗੇ।

ਸੈਕਟਰ 76 ਤੋਂ 80, ਮੁਹਾਲੀ ਵਾਸਤੇ ਪ੍ਰਾਪਤ ਕੀਤੀ ਭੋਂ ਸਬੰਧੀ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵੱਲੋਂ ਬੇਦਖਲੀ ਉਤੇ ਰੋਕ ਲਗਾਈ ਹੋਈ ਹੈ। ਬਾਕੀ ਰਹਿੰਦੇ ਅਲਾਟੀਆਂ ਨੂੰ ਅਦਾਲਤੀ ਰੋਕ ਖ਼ਤਮ ਹੋਣ ਉਪਰੰਤ ਤਕਨੀਕੀ ਪੱਖੋਂ ਯੋਗ ਰਿਹਾਇਸ਼ੀ ਪਲਾਟਾਂ ਦੇ ਅਲਾਟਮੈਂਟ ਪੱਤਰ ਜਾਰੀ ਕਰ ਦਿੱਤੇ ਜਾਣਗੇ।

---

## MATTERS RAISED DURING ZERO HOUR AND STATEMENTS BY THE CHIEF MINISTER AND MINISTERS THEREON

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਇੱਕ ਅਹਿਮ ਨੁਕਤੇ ਵੱਲ ਦਿਵਾਉਣਾ ਚਾਹੁੰਦਾ ਹਾਂ। ਬਾਬਾ ਫਰੀਦ ਯੂਨੀਵਰਸਿਟੀ

ਦੇ ਵੀ.ਸੀ. ਆਪਣੀ ਤਾਕਤ ਦਾ ਗਲਤ ਇਸਤੇਮਾਲ ਕਰ ਰਹੇ ਹਨ ਔਰ ਡਾਕਟਰੀ ਸਿੱਖਿਆ ਦੇ ਦਾਖਲੇ ਵਿੱਚ ਘਪਲੇਬਾਜ਼ੀ ਹੋ ਰਹੀ ਹੈ। ਬੱਚੇ ਰਾਤ-ਦਿਨ ਪੜ੍ਹਦੇ ਹਨ ਔਰ ਉਨ੍ਹਾਂ ਨਾਲ ਬੇਇਨਸਾਫ਼ੀ ਹੋ ਰਹੀ ਹੈ। ਵਾੜ ਹੀ ਖੇਤ ਨੂੰ ਖਾ ਰਹੀ ਹੈ ਹੋਰ ਇਸ ਨੂੰ ਕੌਣ ਬਚਾਏਗਾ ? ਕੀ ਬੱਚਿਆਂ ਦੇ ਭਵਿੱਖ ਦੇ ਹਿੱਤ ਵਿੱਚ ਸਬੰਧਿਤ ਮੰਤਰੀ ਜੀ ਹਾਊਸ ਵਿਚ ਵਿਸ਼ਵਾਸ ਦੇਣਗੇ ? ਇਹ ਮੈਂ ਪੁੱਛਣਾ ਚਾਹੁੰਦਾ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਬਹੁਤ ਹੀ ਗੰਭੀਰ ਮਾਮਲਾ ਲਿਆਉਣਾ ਚਾਹੁੰਦੀ ਹਾਂ ਜਿਹੜਾ ਸਾਡੇ ਪੰਜਾਬ ਦੇ ਹਾਲਾਤ ਨਾਲ ਔਰ ਪੰਜਾਬ ਦੀ ਨੌਜਵਾਨੀ ਨਾਲ ਜੁੜਿਆ ਹੋਇਆ ਹੈ। ਮੇਰਾ ਕੋਈ ਮੰਤਵ ਇਹ ਦੱਸਣ ਦਾ ਨਹੀਂ ਸੀ ਕਿ ਜੋ ਅੱਧਾ ਮਣ ਹੈਰੋਇਨ ਜਿਸ ਬੰਦੇ ਤੋਂ ਫੜੀ ਗਈ ਹੈ, ਉਹ ਕਿਹੜੀ ਪਾਰਟੀ ਨਾਲ ਸੰਬੰਧਿਤ ਹੈ। ਮੈਂ ਇਸ ਤੋਂ ਉੱਪਰ ਉੱਠ ਕੇ ਕਹਿਣਾ ਚਾਹੁੰਦੀ ਹਾਂ। ਅਸੀਂ ਸਾਰੇ ਜਾਣਦੇ ਹਾਂ ਕਿ ਇੱਕ ਦਹਾਕਾ ਪੰਜਾਬ ਵਿਚ ਅੱਤਵਾਦ ਰਿਹਾ ਔਰ ਬਾਰਡਰ ਤੋਂ ਬਾਹਰੋਂ ਆਉਣ ਵਾਲੇ ਹਥਿਆਰ, ਬਾਰਡਰ ਤੋਂ ਬਾਹਰੋਂ ਆਉਣ ਵਾਲੀਆਂ ਨਸ਼ੀਲੀਆਂ ਚੀਜ਼ਾਂ, ਬਾਰਡਰ ਤੋਂ ਬਾਹਰੋਂ ਆਉਣ ਵਾਲੇ ਬੰਦੇ, ਉਨ੍ਹਾਂ ਕਰਕੇ ਕਰੋੜਾਂ ਰੁਪਏ ਦਾ ਕਰਜ਼ਾ ਸਾਡੇ ਸਿਰ ਚੜ੍ਹਿਆ ਤੇ ਸਾਡਾ ਵਿਕਾਸ ਰੁਕਿਆ। 35,000 ਲੋਕਾਂ ਦੀਆਂ ਮੌਤਾਂ ਹੋਈਆਂ, ਉਨ੍ਹਾਂ ਦਾ ਖ਼ੂਨ ਹੋਇਆ। ਅੱਜ ਇਹ ਚਿੰਤਾ ਦੀ ਗੱਲ ਹੈ ਕਿ ਕਿਸ ਤਰੀਕੇ ਨਾਲ ਇਹ ਕਾਰਵਾਈ ਚੱਲੀ ਹੈ। ਅਫ਼ਸੋਸ ਦੀ ਗੱਲ ਹੈ ਕਿ ਸਾਡੇ ਪੰਜਾਬ ਦੀਆਂ ਏਜੰਸੀਆਂ ਨੇ ਅੱਖਾਂ ਮੀਚੀਆਂ ਹੋਈਆਂ ਹਨ ਜਿਨ੍ਹਾਂ ਨੂੰ ਕੋਈ ਪਤਾ ਹੀ ਨਹੀਂ। ਡੀ.ਆਰ.ਆਈ. ਜਿਹੜੀ ਕੇਂਦਰ ਦੀ ਏਜੰਸੀ ਹੈ, ਉਸ ਨੇ ਫੜਿਆ। ਮੇਰੀ ਚਿੰਤਾ ਹੈ ਕਿ ਅਗਰ ਇਸ ਤਰ੍ਹਾਂ ਦੀਆਂ ਗੱਲਾਂ ਸਾਡੀ ਅਣਗਹਿਲੀ ਕਾਰਨ ਵਾਪਰਦੀਆਂ ਹਨ ਤਾਂ ਸਾਡੇ ਲਈ ਵੱਡੀ ਚਿੰਤਾ ਦੀ ਗੱਲ ਹੈ ਕਿ ਅਸੀਂ ਕਮਜ਼ੋਰ ਹਾਂ। ਅਸੀਂ ਰਾਖੀ ਨਹੀਂ ਕਰ ਸਕਦੇ। ਜੇ ਸਾਡੇ ਨੋਟਿਸ ਵਿੱਚ ਹੈ ਤਾਂ ਇਹ ਸਭ ਤੋਂ ਚਿੰਤਾ ਵਾਲੀ ਗੱਲ ਹੈ ਔਰ ਅਫ਼ਸੋਸ ਇਸ ਗੱਲ ਤੇ ਕਿ ਜੇ ਅਸੀਂ ਅੱਖਾਂ ਮੀਚ ਲਈਆਂ ਹਨ ਤਾਂ ਫਿਰ ਕੌਣ ਬਚਾਏਗਾ ? ਕਿਤੇ ਲੁੱਟਾਂ-ਖੋਹਾਂ ਹੋ ਰਹੀਆਂ ਹਨ। ਅਸੀਂ ਹਰ ਰੋਜ਼ ਦੇਖ ਰਹੇ ਹਾਂ। ਅੱਜ ਲਾਅ ਐਂਡ ਆਰਡਰ ਦਾ ਸਭ ਤੋਂ ਵੱਡਾ ਮਾਮਲਾ ਹੈ ਜਿਸ ਵਿੱਚ ਬਾਰਡਰ ਤੋਂ ਬਾਹਰ ਵੀ ਧਿਆਨ ਰੱਖਣਾ ਚਾਹੀਦਾ ਹੈ। ਮੈਨੂੰ ਇਹ ਵੀ ਖਦਸ਼ਾ ਹੈ, ਸ਼ੱਕ ਹੈ ਕਿ ਇਹ ਇਕੱਲਾ ਇਸ ਤਰ੍ਹਾਂ ਦਾ ਮਾਮਲਾ ਨਹੀਂ। ਪਤਾ ਨਹੀਂ ਕੌਣ ਬਾਰਡਰ ਤੋਂ ਬਾਹਰ ਬੈਠਾ ਹੈ ਔਰ ਸਾਡੇ ਸੂਬੇ ਵਿੱਚ ਇਸ ਤਰ੍ਹਾਂ ਦੇ ਲੋਕ ਬੈਠੇ ਹਨ ਜਿਹੜੇ ਇਸ ਪਿਛੋਕੜ ਨਾਲ ਜੁੜੇ ਹੋਏ ਹਨ। ਇਹ ਗੰਭੀਰ ਮਾਮਲਾ ਹੈ ਔਰ ਮੈਂ ਮੰਗ ਕਰਦੀ ਹਾਂ ਕਿ ਇਸ ਬਾਰੇ ਦੋ ਘੰਟੇ ਦੀ ਬਹਿਸ ਰੱਖੀ ਜਾਵੇ, ਅਗਰ ਅਸੀਂ ਪੰਜਾਬ ਦੇ ਹਿਤਾਂ ਅਤੇ ਪੰਜਾਬ ਦੇ ਅਮਨ ਨਾਲ ਸਬੰਧ ਰੱਖਦੇ ਹਾਂ। (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਥੰਪਿੰਗ)

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ........।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਇਹ ਜ਼ੀਰੋ ਆਵਰ ਹੈ। ਜੇ ਸਰਕਾਰ ਚਾਹੇ ਤਾਂ ਆਪਣੇ ਵੱਲੋਂ ਜਵਾਬ ਦੇ ਸਕਦੀ ਹੈ। ਜੇ ਨਾ ਚਾਹੇ ਤਾਂ ਮੈਂ ਮਜ਼ਬੂਰ ਨਹੀਂ ਕਰ ਸਕਦਾ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਹੈਰੋਇਨ ਫੜੀ ਗਈ ਹੈ, ਉਸ ਮੁਤੱਲਕ ਬੀਬੀ ਜੀ ਨੇ ਦੱਸਿਆ ਹੈ। ਲੇਕਿਨ ਅੱਗੇ ਵੀ ਹੈਰੋਇਨ ਫੜ੍ਹੀ ਗਈ ਹੈ ਔਰ ਪੰਜਾਬ ਪੁਲਿਸ ਨੇ ਫੜੀ ਹੈ। ਸੈਂਟਰ ਸਰਕਾਰ ਕੋਲ ਜੇ ਕੋਈ ਇਨਫਰਮੇਸ਼ਨ ਆਉਂਦੀ ਹੈ ਤਾਂ ਉਹ ਪੰਜਾਬ ਸਰਕਾਰ ਨਾਲ ਸਾਂਝੀ ਕਰਦੇ ਹਨ। ਪੰਜਾਬ ਸਰਕਾਰ ਕੋਲ ਕੋਈ ਇਨਫਰਮੇਸ਼ਨ ਹੁੰਦੀ ਹੈ ਤਾਂ ਉਹ ਸੈਂਟਰ ਸਰਕਾਰ ਨਾਲ ਸਾਂਝੀ ਕੀਤੀ ਜਾਂਦੀ ਹੈ। ਇਸ ਕਰਕੇ ਇਹ ਤਾਂ ਪੁਲਿਸ ਨੂੰ ਵਧਾਈ ਦੇਣੀ ਚਾਹੀਦੀ ਹੈ। ਕੋਈ ਵੀ ਹੈ ਪਰ ਹੈਰੋਇਨ ਫੜੀ ਗਈ ਹੈ। ਅੱਗੇ ਵੀ ਫੜ੍ਹੀ ਜਾਂਦੀ ਰਹੀ ਹੈ ਔਰ ਇਸ ਤੋਂ ਜ਼ਿਆਦਾ ਵੀ ਫੜ੍ਹੀ ਗਈ ਹੈ। ਬਾਕੀ ਜੋ ਬੀਬੀ ਜੀ ਨੇ ਕਿਹਾ ਹੈ, ਮੇਰਾ ਖਿਆਲ ਹੈ ਕਿ ਤਿੰਨ ਦਿਨ ਪਹਿਲਾਂ ਬਹਿਸ ਵੀ ਹੋਈ ਹੈ। ਬਹਿਸ ਤਾਂ ਸੱਤ ਦਿਨ ਹੋ ਚੁੱਕੀ ਹੈ। ਉਦੋਂ ਇਨ੍ਹਾਂ ਨੂੰ ਖੁੱਲ ਕੇ ਬੋਲਣ ਲਈ ਛੱਡਿਆ ਸੀ।

**ਮਾਨਯੋਗ ਸਪੀਕਰ :** ਅੱਜ ਵੀ ਬੋਲ ਲੈਣ। ਫਿਰ ਬੋਲ ਲੈਣ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਕਾਨੂੰਨ ਦੇ ਦੋਹਰੇ ਮਾਪ ਦੰਡ ਨਜ਼ਰ ਆ ਰਹੇ ਹਨ। ਜਦ ਜਦ ਇਨ੍ਹਾਂ ਦੀ ਪਾਰਟੀ ਕਿਸੇ ਗੱਲ ਵਿਚ ਇਨਵਾਲਵ ਹੁੰਦੀ ਹੈ..... (ਵਿਘਨ) ਇਨ੍ਹਾਂ ਦੀ ਪਾਰਟੀ ਦਾ ਸੀਨੀਅਰ ਮੀਤ ਪ੍ਰਧਾਨ ਹੈ, ਹੈਰੋਇਨ ਕੇਂਦਰ ਦੀ ਏਜੰਸੀ ਨੇ ਫੜੀ ਹੈ (ਵਿਘਨ) ਮੋਗੇ ਸੈਕਸ ਸਕੈਂਡਲ ਤੇ ਸੀ.ਬੀ.ਆਈ. ਇਨਕੁਆਰੀ ਕਰੇ। ਇਨ੍ਹਾਂ ਦੀ ਏਜੰਸੀ ਉਦੋਂ ਕਿੱਥੇ ਸੀ। ਅਸੀਂ ਨਿਗ੍ਹਾ ਰੱਖੀ ਹੋਈ ਹੈ....(ਵਿਘਨ) (ਸ਼ੋਰ) ਜਿਹੜਾ ਮਿਸਿਜ਼ ਭੱਠਲ ਨੇ ਸਵਾਲ ਉਠਾਇਆ ਹੈ, ਇਸ ਤੇ ਪਰਾਪਰ ਬਹਿਸ ਹੋਣੀ ਚਾਹੀਦੀ ਹੈ।.... (ਵਿਘਨ) This is one of the most dangerous issue involved in the Punjab. ਇਹ ਪੰਜਾਬ ਦੀ ਨੌਜਵਾਨੀ ਨਾਲ ਤਾਅਲੁੱਕ ਰੱਖਦਾ ਹੈ। ......(ਵਿਘਨ) (ਸ਼ੋਰ) ਇੰਨੀ ਵੱਡੀ ਮਿਕਦਾਰ ਵਿੱਚ ਕਦੇ ਹੈਰੋਇਨ ਨਹੀਂ ਫੜ੍ਹੀ ਗਈ। ਸਪੀਕਰ ਸਾਹਿਬ, ਇਹ 25 ਕਰੋੜ ਰੁਪਏ ਦੀ ਹੈਰੋਇਨ ਹੈ....... (ਵਿਘਨ)

**ਮਾਨਯੋਗ ਸਪੀਕਰ :** ਪਲੀਜ਼, ਬੈਠੋ।...... (ਵਿਘਨ) (ਸ਼ੋਰ)

**ਸਰਦਾਰ ਸੁਖਪਾਲ ਸਿੰਘ ਖਹਿਰਾ :** ਅਸੀਂ ਬਹਿਸ ਦੀ ਮੰਗ ਕਰਦੇ ਹਾਂ। ....(ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਬੈਠੋ। ਮੈਂ ਗੱਲ ਕਰਦਾ ਹਾਂ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ :** ਤੁਸੀਂ ਬੈਠੋ, ਬ੍ਰਹਮ ਮਹਿੰਦਰਾ ਜੀ।...... (ਵਿਘਨ)

**ਸਰਦਾਰ ਵਿਰਸਾ ਸਿੰਘ ਵਲਟੋਹਾ :** 6 ਮਹੀਨੇ ਪਹਿਲਾਂ ਤੁਹਾਡਾ ਵਾਈਸ ਪ੍ਰਧਾਨ ਮੇਰੇ ਹਲਕੇ ਵਿੱਚ ਫੜ੍ਹਿਆ ਗਿਆ ਹੈ....... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੈਠੋ ਜੀ, ਮੈਂ ਗੱਲ ਕਰਦਾ ਹਾਂ।.....(ਵਿਘਨ) ਮੇਰੀ ਗੱਲ ਸੁਣਨ ਦਾ ਯਤਨ ਕਰੋ। ਬੀਬੀ ਜੀ, ਲੀਡਰ ਆਫ਼ ਦਿ ਆਪੋਜੀਸ਼ਨ ਨੇ ਗੱਲ ਕੀਤੀ ਹੈ। ਇਨ੍ਹਾਂ ਨੇ ਮੌਜੂਦਾ ਜਿਹੜਾ ਚਿੰਤਾ ਦਾ ਵਿਸ਼ਾ ਹੈ, ਉਸ ਦੇ ਮੁਤੱਲਕ ਗੱਲ ਕੀਤੀ ਹੈ। ਹਾਊਸ ਵਿੱਚ ਗੱਲ ਆ ਗਈ ਹੈ ਔਰ ਉਸ ਦੇ ਉਤੇ ਮੁੱਖ ਮੰਤਰੀ ਸਾਹਿਬ ਨੇ ਬਿਆਨ ਦੇ ਦਿੱਤਾ ਹੈ। ਤੁਹਾਡੇ ਬੰਦੇ ਜਾਂ ਉਨ੍ਹਾਂ ਦੇ ਬੰਦੇ, ਅਜਿਹੀਆਂ ਗੱਲਾਂ ਕਰਕੇ ਹਾਊਸ ਦਾ ਵਾਤਾਵਰਨ ਖਰਾਬ ਕਰਨ ਦੀ ਕੋਸ਼ਿਸ਼ ਨਾ ਕਰੋ। ਜਿਹੜੀ ਉਲ੍ਹਾਮੇਬਾਜ਼ੀ ਹੈ, ਇਥੋਂ ਤੱਕ ਮਹਿਦੂਦ ਨਾ ਰਿਹਾ ਕਰੋ।

ਲੋੜ ਹੈ, ਜਿਸ ਤਰ੍ਹਾਂ ਬੀਬੀ ਜੀ ਨੇ ਗੱਲ ਕੀਤੀ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀ ਸਮੇਂ ਦੀ ਤਕਲੀਫ ਹੈ, ਉਸ ਨੂੰ ਲੈ ਕੇ ਤੁਰੀਏ ਨਾ ਕਿ ਤੁਹਾਡੇ ਬੰਦੇ ਹਨ, ਤੁਹਾਡੇ ਬੰਦੇ ਹਨ ਇਹ ਗੱਲ ਕਹੀ ਜਾਈਏ। ਜੇ ਇਹੀ ਆਪਾਂ ਕਹਿਣ ਲੱਗ ਪਵਾਂਗੇ ਤਾਂ ਹਾਊਸ ਦਾ ਸਵਾਦ ਕਿਰਕਿਰਾ ਹੋ ਜਾਵੇਗਾ। ਇਹ ਚੰਗਾ ਨਹੀਂ ਹੋਏਗਾ। ਜੋ ਗੱਲ ਕੀਤੀ ਗਈ ਸੀ, ਉਸ ਦਾ ਪਰਾਪਰ ਜਵਾਬ ਬਾਦਲ ਸਾਹਿਬ ਨੇ ਦੇ ਦਿੱਤਾ ਹੈ। ਜੇ ਹੋਰ ਵੀ ਲੋੜ ਹੋਵੇਗੀ ਤਾਂ ਬਹਿਸ ਦੌਰਾਨ ਗੱਲ ਕਰ ਲੈਣਾ, ਬਹਿਸ ਦੌਰਾਨ ਕੋਈ ਰੋਕ ਤਾਂ ਨਹੀਂ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਬਿਲਕੁਲ ਤੁਹਾਡੀ ਗੱਲ ਠੀਕ ਹੈ। ਕੌਣ ਬੰਦਾ ਹੈ, ਕਿਸ ਦਾ ਬੰਦਾ ਹੈ, ਇਸ ਗੱਲ ਵਿੱਚ ਨਾ ਪੈਂਦੇ ਹੋਏ...... (ਵਿਘਨ)।

**ਮਾਨਯੋਗ ਸਪੀਕਰ** : ਇਹੋ ਜਿਹੇ ਬੰਦੇ ਕਿਸੇ ਪਾਰਟੀ ਦੇ ਨਹੀਂ ਹੁੰਦੇ।

**ਸ਼੍ਰੀ ਬ੍ਰਹਮ ਮਹਿੰਦਰਾ** : ਮੈਨੂੰ ਜਿਹੜਾ ਸ਼ੰਕਾ ਨਜ਼ਰ ਆ ਰਿਹਾ ਹੈ, ਜਿਹੜਾ ਖਦਸ਼ਾ ਨਜ਼ਰ ਆ ਰਿਹਾ ਹੈ......

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਸ਼੍ਰੀ ਬ੍ਰਹਮ ਮਹਿੰਦਰਾ** : ਮੈਨੂੰ ਇੱਕ ਮਿੰਟ ਬੋਲ ਲੈਣ ਦਿਓ। ਸਪੀਕਰ ਸਾਹਿਬ, .....(ਵਿਘਨ)

**ਮਾਨਯੋਗ ਸਪੀਕਰ** : ਗੱਲ ਸੁਣ ਲਈਏ। .....(ਵਿਘਨ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਇਹ ਜ਼ੀਰੋ ਆਵਰ ਹੈ। ਇਨ੍ਹਾਂ ਨੇ ਗੱਲ ਕਹਿ ਦਿੱਤੀ, ਗੱਲ ਖ਼ਤਮ ਹੋ ਗਈ। ਜੇ ਅੱਧਾ ਘੰਟਾ ਬਹਿਸ ਕਰਨੀ ਹੈ ਤਾਂ ਰੂਲ 50 ਥੱਲੇ ਇਹ ਨੋਟਿਸ ਦੇ ਦੇਣ। ਜੇ ਅਲਾਓ ਕਰਨਾ ਬਣਦਾ ਹੋਇਆ ਤਾਂ ਤੁਸੀਂ ਅਲਾਓ ਕਰ ਦੇਣਾ, ਜੇ ਨਾ ਬਣਦਾ ਹੋਇਆ ਤਾਂ ਰਹਿ ਜਾਵੇਗਾ।

**ਸ਼੍ਰੀ ਬ੍ਰਹਮ ਮਹਿੰਦਰਾ** : ਉਹ ਵੀ ਭੇਜ ਦੇਵਾਂਗੇ। ਸਪੀਕਰ ਸਾਹਿਬ, ਜਿਹੜੀ ਚੀਜ਼ ਮੈਂ ਕਹਿਣੀ ਚਾਹ ਰਿਹਾ ਹਾਂ, ਉਹ ਇਹ ਹੈ ਕਿ ਲੀਡਰ ਆਫ਼ ਦਿ ਆਪੋਜੀਸ਼ਨ ਨੇ ਬੜਾ ਇੰਪਾਰਟੈਂਟ ਇਸ਼ੂ ਰੇਜ਼ ਕੀਤਾ ਹੈ। ਉਨ੍ਹਾਂ ਨੇ ਬੋਲਦੇ ਹੋਏ ਕਿਹਾ ਹੈ ਕਿ ਮੈਂ ਇਸ ਗੱਲ ਵਿੱਚ ਨਹੀਂ ਜਾਣਾ ਕਿ ਇਹ ਕਿਹੜੀ ਪਾਰਟੀ ਦਾ ਹੈ ਪਰ ਪੰਜਾਬ ਦੇ ਵਿੱਚ ਇਹ ਸ਼ੰਕਾ ਇਸ ਵੇਲੇ ਜ਼ਾਹਿਰ ਕੀਤਾ ਜਾ ਰਿਹਾ ਹੈ ਕਿ ਜਿਹੜਾ ਬੰਦਾ 26 ਕਿੱਲੋ ਹੈਰੋਇਨ ਨਾਲ ਫੜ੍ਹਿਆ ਗਿਆ ਹੈ, ਉਹ ਸਾਲ 2002 ਵਿੱਚ ਬੀ.ਜੇ.ਪੀ. ਵੱਲੋਂ ਮਿਊਂਸਿਪਲ ਕਾਰਪੋਰੇਸ਼ਨ, ਜਲੰਧਰ ਦਾ ਚੇਅਰਮੈਨ ਸੀ। ਇਸ ਵੇਲੇ ਉਸ ਦੀਆਂ ਸਾਰੇ ਜਲੰਧਰ ਵਿੱਚ ਹੋਰਡਿੰਗਜ਼ ਲੱਗੀਆਂ ਹੋਈਆਂ ਹਨ। ਉਨ੍ਹਾਂ ਫੋਟੋਗ੍ਰਾਫਜ਼ ਉਤੇ ਮੁੱਖ ਮੰਤਰੀ ਸਾਹਿਬ ਦੀ ਫੋਟੋ ਹੈ, ਲੋਕ ਸਭਾ ਦੇ ਡਿਪਟੀ ਸਪੀਕਰ ਦੀ ਫੋਟੋ ਹੈ, ਸਰਦਾਰ ਸੁਖਬੀਰ ਸਿੰਘ ਦੀ ਫੋਟੋਗ੍ਰਾਫ ਹੈ.......(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਗੱਲ ਤਾਂ ਆ ਗਈ ਹੈ.....(ਵਿਘਨ)

**ਸ਼੍ਰੀ ਬ੍ਰਹਮ ਮਹਿੰਦਰਾ** : ਇਸ ਵੇਲੇ ਸ਼ੰਕਾ ਇਹ ਹੈ ਕਿ ਇਸ ਕੇਸ ਉੱਪਰ ਇਨਫਲੂਐਂਸ ਪਾਉਣ ਦੀ ਕੋਸ਼ਿਸ਼ ਨਾ ਕੀਤੀ ਜਾਵੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ......(ਵਿਘਨ) ਮੈਂ ਸੀ.ਐਮ. ਸਾਹਿਬ ਤੋਂ ਐਸ਼ੋਰੈਂਸ ਚਾਹੁੰਦਾ ਹਾਂ ....... (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦਾ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਇਸ਼ੂ ਉਠਾਇਆ ਕਿ ਇਹ ਬੜਾ ਚਿੰਤਾ ਵਾਲਾ ਇਸ਼ੂ ਹੈ। ਉਹ ਸਰਕਾਰ ਦੇ ਨੋਟਿਸ ਵਿੱਚ ਆਇਆ ਔਰ ਉਸ ਤੇ ਸੀ.ਐਮ. ਸਾਹਿਬ ਨੇ ਜਵਾਬ ਦੇ ਦਿੱਤਾ। ..... (ਵਿਘਨ) (ਸ਼ੋਰ) ਜੇ ਮੈਂ ਨਾਂ ਦੱਸ ਦੇਵਾਂ। 22 ਕਿੱਲੋ ਹੈਰੋਇਨ ਇਨ੍ਹਾਂ ਦੇ ਜ਼ਿਲ੍ਹਾ ਪ੍ਰਧਾਨ ਕੋਲੋਂ ਮੇਰੇ ਹਲਕੇ ਵਿੱਚ ਫੜ੍ਹੀ ਗਈ।....(ਵਿਘਨ) (ਸ਼ੋਰ) ਉਸ ਦਾ ਨਾਮ ਤਾਰਾ ਸਿੰਘ, ਪਿੰਡ ਆਸਲ ਹੈ। ......(ਸ਼ੋਰ) ਜਿਹੜੀ ਏਜੰਸੀ ਫੜ੍ਹੀ ਹੈ, ਉਹ ਸਾਬਕਾ ਮੰਤਰੀ ਦੀ ਘਰ ਵਾਲੀ ਦੇ ਨਾਮ ਤੇ ਹੈ .....(ਸ਼ੋਰ) ਡਿਪਟੀ ਕੌਂਸਲਰ ਜਿਹੜਾ ਹੈ .... (ਸ਼ੋਰ)

**ਮਾਨਯੋਗ ਸਪੀਕਰ** : ਸਾਰੇ ਬੈਠੋ ਜੀ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਸੀ ਕਿ ਇਸ ਮਾਮਲੇ ਉਤੇ ਡਿਬੇਟ ਨਹੀਂ ਹੋ ਸਕਦੀ। (ਵਿਘਨ, ਸ਼ੋਰ) ਇਨ੍ਹਾਂ ਨੇ ਐਲੀਗੇਸ਼ਨ ਲਗਾ ਦਿੱਤੇ ਹਨ.... (ਵਿਘਨ).......

**ਮਾਨਯੋਗ ਸਪੀਕਰ** : ਤੁਸੀਂ ਸਾਰੇ ਆਪਣੀਆਂ ਸੀਟਾਂ ਤੇ ਬੈਠ ਜਾਓ। (ਵਿਘਨ).... ਬਹਿਸ ਸ਼ੁਰੂ ਹੋਵੇਗੀ ਤਾਂ ਉਸ ਵਿੱਚ ਗੱਲ ਕਰ ਲੈਣਾ। (ਵਿਘਨ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਐਲੀਗੇਸ਼ਨ ਲਗਾ ਦਿੱਤੇ ਹਨ, ਬਜਟ ਤੇ ਬਹਿਸ ਹੋ ਰਹੀ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਇਨ੍ਹਾਂ ਨੇ ਐਲੀਗੇਸ਼ਨ ਲਗਾਏ ਹਨ ਉਨ੍ਹਾਂ ਦੇ ਬਾਰੇ ਅਸੀਂ ਇਸ ਮਾਮਲੇ ਉਤੇ ਡਿਬੇਟ ਨਹੀਂ ਕਰਨੀ। ਇਸ ਲਈ ਜੋ ਕੁਝ ਇਨ੍ਹਾਂ ਨੇ ਕਿਹਾ ਹੈ ਉਹ ਐਕਸਪੰਜ ਕੀਤਾ ਜਾਵੇ ਕਿਉਂਕਿ ਕੋਈ ਡਿਬੇਟ ਹੋਈ ਨਹੀਂ, ਜੇਕਰ ਡਿਬੇਟ ਹੋਈ ਤਾਂ ਅਸੀਂ ਜਵਾਬ ਦੇ ਸਕਦੇ ਹਾਂ। ਇਸ ਲਈ ਇਨ੍ਹਾਂ ਵਲੋਂ ਕਿਹਾ ਗਿਆ ਸਾਰਾ ਕੁਝ ਐਕਸਪੰਜ ਕੀਤਾ ਜਾਵੇ। (ਵਿਘਨ)

**ਮਾਨਯੋਗ ਸਪੀਕਰ** : ਹਾਂ ਜੀ, ਠੀਕ ਹੈ ਜੀ। (ਵਿਘਨ) ਬੀਬੀ ਜੀ ਖੜ੍ਹੇ ਹਨ ਇਸ ਲਈ ਤੁਸੀਂ ਸਾਰੇ ਬੈਠ ਜਾਓ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੀ ਇੰਨੀ ਬੇਨਤੀ ਹੈ ਕਿ ਜਿਸ ਤਰ੍ਹਾਂ ਸਾਰਿਆਂ ਨੇ ਆਪਣਾ ਕਾਮਨ ਇੰਟਰਸਟ ਵਿਖਾਇਆ ਹੈ, ਇਸ ਦੇ ਬਾਰੇ ਭਾਵੇਂ ਤੁਸੀਂ ਦੱਸ ਦਿਓ ਜਾਂ ਫਿਰ ਲੀਡਰ ਆਫ਼ ਦਿ ਹਾਊਸ ਦੱਸ ਦੇਣ ਕਿ ਜਿਹੜੀ ਦੋ ਘੰਟੇ ਦੀ ਬਹਿਸ ਹੈ ਉਹ ਆਪਾਂ ਕਦੋਂ ਕਰਨੀ ਹੈ।

**ਮਾਨਯੋਗ ਸਪੀਕਰ** : 2 ਘੰਟੇ ਦੀ ਬਹਿਸ ਵਾਲਾ ਇਸ਼ੂ ਨਹੀਂ ਹੈ। ਤੁਸੀਂ ਵੇਖੋ ਕਿ ਇਸ ਉਤੇ ਤੁਸੀਂ ਹੋਰ ਕੀ ਬਹਿਸ ਕਰ ਲਵੋਗੇ। ਤੁਹਾਡਾ ਨੋਟਿਸ ਬੜਾ ਪ੍ਰਾਪਰ ਸੀ ਅਤੇ ਸਾਰੀ ਗੱਲ ਧਿਆਨ ਵਿੱਚ ਲਿਆਂਦੀ ਹੈ ਜਿਸ ਦਾ ਸੀ.ਐਮ. ਸਾਹਿਬ ਨੇ ਜਵਾਬ ਦੇ ਦਿੱਤਾ ਹੈ। ਹੁਣ ਬਹਿਸ ਸ਼ੁਰੂ ਹੋਣੀ ਹੈ ਉਸ ਦੇ ਵਿੱਚ ਤੁਸੀਂ ਇਹ ਮੁੱਦਾ ਵੀ ਰੇਜ਼ ਕਰ ਲੈਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਉਸ ਦੇ ਵਿੱਚ ਤਾਂ ਬਜਟ ਬਾਰੇ ਗੱਲਾਂ ਆਉਣਗੀਆਂ ਜੀ।

**ਮਾਨਯੋਗ ਸਪੀਕਰ** : ਤੁਸੀਂ 10 ਮਿੰਟ ਲਈ ਇਸ ਉਤੇ ਵੀ ਗੱਲ ਕਰ ਲੈਣਾ। (ਵਿਘਨ) ਵੇਖੋ, ਲੀਡਰ ਆਫ਼ ਦਿ ਆਪੋਜ਼ੀਸ਼ਨ ਵਜੋਂ, ਤੁਸੀਂ ਮਸਲਾ ਰੇਜ਼ ਕੀਤਾ ਹੈ ਅਤੇ ਇਹ ਸਮਾਜ ਦਾ ਬੜਾ ਅਹਿਮ ਮਸਲਾ ਹੈ। ਇਸ ਨੂੰ ਨਾ ਤੁਸੀਂ ਅਤੇ ਨਾ ਹੀ ਉਹ ਚੰਗਾ ਸਮਝਦੇ ਹਨ। ਸਮਾਜ ਦਾ ਕੋਈ ਜ਼ੁੰਮੇਵਾਰ ਬੰਦਾ ਚੰਗਾ ਨਹੀਂ ਸਮਝਦਾ। ਤੁਸੀਂ ਨੋਟਿਸ ਵਿੱਚ ਮਸਲਾ ਲਿਆਂਦਾ ਹੈ ਅਤੇ ਸੀ.ਐਮ. ਸਾਹਿਬ ਨੇ ਬੜੇ ਰਿਸਪੈਕਟਿਵ ਢੰਗ ਦੇ ਨਾਲ ਜਵਾਬ ਦੇ ਦਿੱਤਾ ਹੈ। ਜੇਕਰ ਤੁਸੀਂ ਹੋਰ ਗੱਲ ਕਰਨੀ ਹੈ ਤਾਂ ਫ਼ਿਰ ਕਰ ਲੈਣੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਆਪਾਂ ਇਸ ਉਤੇ ਬਹਿਸ ਦੇ ਲਈ ਸਮਾਂ ਫਿਕਸ ਕਰ ਲਈਏ...(ਵਿਘਨ) ਪਰਟੀਕੁਲਰਲੀ ਇਸ ਮਸਲੇ ਤੇ ਹੀ ਬਹਿਸ ਕਰ ਸਕੀਏ..... (ਵਿਘਨ)

**ਮਾਨਯੋਗ ਸਪੀਕਰ** : ਇਸ ਦੇ ਵਿੱਚ ਬਹਿਸ ਕੀ ਹੋਵੇਗੀ ? ਗੱਲ ਇਹ ਹੈ ਕਿ ਇਹ ਪ੍ਰਾਪਰ ਇਸ਼ੂ ਹੈ, ਇਸ ਦੇ ਉਤੇ ਕਿਸ ਤਰ੍ਹਾਂ ਕੰਟਰੋਲ ਕਰਨਾ ਹੈ, ਕਿਸ ਤਰ੍ਹਾਂ ਇਸ ਨੂੰ ਘਟਾਇਆ ਜਾਵੇ। ਸਮਾਜ ਇਸ ਦੇ ਵਿੱਚ ਗਰਕ ਨਾ ਹੋਵੇ। ਗੱਲ ਤਾਂ ਸਿਰਫ ਇਕੋ ਹੀ ਹੈ। ਇਸ ਦੇ ਵਿੱਚ ਹੋਰ ਬਹਿਸ ਕੀ ਹੋਈ। ਹਾਂ ਜੀ, ਕਾਲੀਆ ਜੀ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਮਾਨਯੋਗ ਸਪੀਕਰ ਸਾਹਿਬ, ਜਿਥੋਂ ਤੱਕ ਸਵਾਲ ਸਮੱਗਲਿੰਗ ਜਾਂ ਹੈਰੋਇਨ ਦਾ ਸੀ, ਉਸ ਦੇ ਬਾਰੇ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਇਸ਼ੂ ਰੇਜ਼ ਕੀਤਾ ਤੇ ਲੀਡਰ ਆਫ ਦਿ ਹਾਊਸ ਨੇ ਜਵਾਬ ਦੇ ਦਿੱਤਾ ਹੈ। ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਸ ਚੀਜ਼ ਨੂੰ ਸਾਰੇ ਨਖਿੱਧਦੇ ਹਨ, ਕੋਈ ਵੀ ਵਿਅਕਤੀ ਇਸ ਗੱਲ ਨੂੰ ਸ਼ੈਲਟਰ ਨਹੀਂ ਕਰਦਾ। ਜਿਸ ਤਰ੍ਹਾਂ ਹੁਣ ਇਸ ਮਸਲੇ ਤੇ ਬਹਿਸ ਦੀ ਗੱਲ ਕਰਦੇ ਹਨ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਵਿਖੇ ਇੱਕ ਕਾਂਗਰਸ ਦਾ ਡਿਪਟੀ ਕੌਂਸਲਰ ਸੀ ਅਤੇ 1 ਕਰੋੜ ਰੁਪਏ ਦੀ ਫਿਰੌਤੀ ਲਈ ਗਈ ਸੀ ਤਾਂ ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਉਸ ਦਿਨ ਬਹਿਸ ਵਾਸਤੇ ਕਿਉਂ ਨਹੀਂ ਕਿਹਾ ਕਿ ਉਸ ਦਿਨ ਬਹਿਸ ਕੀਤੀ ਜਾਵੇ। ਸਵਾਲ ਇਹ ਹੈ ਕਿ ਬਜਟ ਸੈਸ਼ਨ ਚਲ ਰਿਹਾ ਹੈ, ਜੇਕਰ ਇਹ ਕੋਈ ਪੁਆਇੰਟ ਰੱਖਣਾ ਚਾਹੁੰਦੇ ਹਨ ਤਾਂ ਰੱਖ ਸਕਦੇ ਹਨ ਪਰ ਅਸੀਂ ਇਸ ਗੱਲ ਦੀ ਸਾਰੇ ਨਿਖੇਧੀ ਕਰਦੇ ਹਾਂ, ਸਾਰਾ ਹਾਊਸ ਇਸ ਗੱਲ ਦੀ ਨਿਖੇਧੀ ਕਰਦਾ ਹੈ। (ਵਿਘਨ) ਹੁਣ ਇਹ ਕਹਿੰਦੇ ਹਨ ਕਿ ਪੋਸਟਰ ਲੱਗੇ ਹੋਏ ਹਨ ਪਰ ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਵਿਅਕਤੀ ਪਹਿਲਾਂ ਕਾਂਗਰਸ ਵਿੱਚ ਸੀ। ਅਸੀਂ ਬਲੇਮ ਗੇਮ ਦੀ ਬਜਾਏ ਇਸ ਗੱਲ ਨੂੰ ਕੰਡੈਮ ਕਰਦੇ ਹਾਂ। ਕੋਈ ਵੀ ਵਿਅਕਤੀ ਇਸ ਗੱਲ ਨੂੰ ਸ਼ੈਲਟਰ ਨਹੀਂ ਕਰਦਾ। ਹਰ ਵਿਅਕਤੀ ਉਸ ਗੱਲ ਨੂੰ ਜੋ ਕਿ ਗਲਤ ਹੈ, ਗਲਤ ਹੀ ਕਹਿੰਦਾ ਹੈ। ਜਿਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ, ਇਸ ਲੀਡਰ ਆਫ਼ ਦਿ ਹਾਊਸ ਨੇ ਵੀ ਕੰਡੈਮ ਕੀਤਾ ਹੈ। ਕੇਂਦਰ ਸਰਕਾਰ ਦੀ ਇੰਟੈਲੀਜੈਂਸ ਏਜੰਸੀ ਨਾਲ ਪੂਰੀ ਤਰ੍ਹਾਂ ਪੰਜਾਬ ਸਰਕਾਰ ਵੱਲੋਂ ਪੰਜਾਬ ਪੁਲਿਸ ਵਲੋਂ ਪੂਰਾ

[ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ]

ਸਹਿਯੋਗ ਪਾਇਆ ਗਿਆ ਹੈ ਅਤੇ ਪੂਰੀ ਇਨਫਰਮੇਸ਼ਨ ਗਈ ਹੈ। ਇਸ ਗੱਲ ਨੂੰ ਕਿਸੇ ਨੇ ਵੀ ਸ਼ੈਲਟਰ ਨਹੀਂ ਕੀਤਾ ਅਤੇ ਕਾਨੂੰਨ ਆਪਣੇ ਮੁਤਾਬਿਕ ਕੰਮ ਕਰੇਗਾ। ਇਸ ਲਈ ਬਹਿਸ ਵਿਚ ਪੈਣ ਦੀ ਗੱਲ ਨਹੀਂ ਹੈ। ਇਹ ਬਜਟ ਉਤੇ ਬੋਲਦੇ ਹੋਏ ਇਹ ਆਪਣਾ ਪੁਆਇੰਟ ਰੱਖ ਸਕਦੇ ਹਨ ਪਰ ਜਿਸ ਦਿਨ ਇਨ੍ਹਾਂ ਦਾ ਡਿਪਟੀ ਕੌਂਸਲਰ ਫੜ੍ਹਿਆ ਗਿਆ ਸੀ, ਇਕ ਕਰੋੜ ਰੁਪਿਆ ਫਿਰੌਤੀ ਮੰਗੀ ਸੀ ਤੇ ਉਸ ਦੇ ਕੋਲੋਂ ਵਸੂਲ ਹੋਇਆ, ਉਹ ਕਾਂਗਰਸ ਦਾ ਕੌਂਸਲਰ ਹੈ ਤੇ ਉਸ ਦੇ ਨਾਲ ਇਨ੍ਹਾਂ ਦੀਆਂ ਫੋਟੋਆਂ ਲੱਗੀਆਂ ਹੋਈਆਂ ਹਨ। ਉਸ ਦਿਨ ਇਨ੍ਹਾਂ ਨੇ ਕੋਈ ਬਹਿਸ ਨਹੀਂ ਮੰਗੀ। (ਵਿਘਨ)

**ਮਾਨਯੋਗ ਸਪੀਕਰ** : ਪਲੀਜ਼, ਤੁਸੀਂ ਆਪਣੀਆਂ ਸੀਟਾਂ ਉਤੇ ਬੈਠੋ। ਇਕ ਵਾਰੀ ਤੁਸੀਂ ਸਾਰੇ ਬੈਠ ਜਾਓ। (ਵਿਘਨ) ਬੀਬੀ ਜੀ, ਮੈਂ ਵਾਰ-ਵਾਰ ਇਹ ਗੱਲ ਕਰਦਾ ਹਾਂ ਕਿ ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ ਕਿਉਂਕਿ ਇਹ ਚਿੰਤਾ ਦਾ ਵਿਸ਼ਾ ਹੈ। ਜਿਸ ਤਰ੍ਹਾਂ ਤੁਸੀਂ ਮਹਿਸੂਸ ਕਰਦੇ ਹੋ, ਇਹ ਵੀ ਉਸੇ ਤਰ੍ਹਾਂ ਹੀ ਮਹਿਸੂਸ ਕਰਦੇ ਹਨ। ਇਸ ਬਾਰੇ ਬਾਦਲ ਸਾਹਿਬ ਨੇ ਆਪਣੀ ਗੱਲ ਵਿਚ ਚਿੰਤਾ ਪ੍ਰਗਟਾਈ ਹੈ ਫਿਰ ਖੜ੍ਹੇ ਹੋ ਕੇ ਇਸ ਗੱਲ ਨੂੰ ਖਰਾਬ ਕਿਉਂ ਕਰਨ ਲੱਗੇ ਹੋ, ਜਿਹੜਾ ਚਿੰਤਾ ਦਾ ਵਿਸ਼ਾ ਬਣਿਆ ਹੋਇਆ ਹੈ। ਜਿਸ ਚੀਜ਼ ਨੂੰ ਮਹਿਸੂਸ ਕਰ ਲਿਆ ਗਿਆ ਹੈ, ਲੈ ਲਿਆ ਗਿਆ ਹੈ। ਇਸ ਗੱਲ ਨੂੰ ਸਰਕਾਰ ਬੜਾ ਸੀਰੀਅਸਲੀ ਮਹਿਸੂਸ ਕਰਦੀ ਹੈ। ਫਿਰ ਜੇਕਰ ਤੁਸੀਂ ਆਪਣੀ ਅੱਗੇ ਗੱਲ ਕਰਨੀ ਹੋਵੇਗੀ ਤਾਂ ਉਹ ਤੁਸੀਂ 10 ਮਿੰਟ ਲਈ ਆਪਣੇ ਭਾਸ਼ਣ ਵਿੱਚ ਕਰ ਲੈਣੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਫਰਕ ਸਿਰਫ ਇੰਨਾ ਹੈ ਕਿ ਗੱਲ ਮੈਂ ਵੀ ਕਹਿ ਦਿੱਤੀ ਹੈ ਤੇ ਇੱਧਰੋਂ ਵੀ ਕਹਿ ਦਿੱਤੀ ਹੈ, ਫਿਰ ਚਾਹੇ ਉਹ ਇੱਧਰਲਾ ਹੋਵੇ, ਜਾਂ ਉੱਧਰਲਾ ਹੋਵੇ, ਤੁਸੀਂ ਜ਼ਿਕਰ ਕਰੀ ਜਾਓ ਇਕ ਕਰੋੜ ਵਾਲੇ ਦਾ, ਮੈਂ ਕਹਿੰਦੀ ਹਾਂ ਕਿ ਇਸ ਤਰ੍ਹਾਂ ਦੀਆਂ ਕਾਰਵਾਈਆਂ ਕਰਨ ਵਾਲੇ ਦੇ ਖਿਲਾਫ ਡੱਟ ਕੇ ਅਸੀਂ ਲੜਦੇ ਰਹੇ ਹਾਂ। (ਸ਼ੋਰ) (ਵਿਘਨ)

**ਮਾਨਯੋਗ ਸਪੀਕਰ** : ਗੱਲ ਸੁਣਨ ਦਿਓ। (ਸ਼ੋਰ) ਤੁਸੀਂ ਸਾਰੇ ਸਤਿਕਾਰਯੋਗ ਹੋ, ਜ਼ੁੰਮੇਵਾਰ ਹੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਸਾਡੇ ਲਾਅ ਐਂਡ ਆਰਡਰ, ਸਾਡੀ ਸਟੇਟ, ਸਾਡੇ ਬੱਚਿਆਂ, ਸਾਡੇ ਫਿਊਚਰ ਅਤੇ ਅਮਨ-ਸ਼ਾਂਤੀ ਨਾਲ ਜੁੜਿਆ ਮਸਲਾ ਹੈ। ਤੁਸੀਂ ਇਸ ਉੱਪਰ ਡਿਸਕਸ਼ਨ ਕਰਾਓ। ਇਸ ਨੂੰ ਅਰਜੈਂਟ ਮੈਟਰ ਵਜੋਂ ਰੱਖਿਆ ਜਾਵੇ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਸ ਵਾਸਤੇ ਟਾਈਮ ਗਿਣ ਕੇ ਰੱਖ ਲਿਆ ਜਾਵੇ, ਚਾਹੇ ਇੱਧਰਲੇ ਹਨ ਤੇ ਚਾਹੇ ਉੱਧਰਲੇ ਹਨ, ਇਸ ਤੇ ਡਿਸਕਸ਼ਨ ਕਰਕੇ ਅਟੈਂਕਸ਼ਨ ਇਸ ਪਾਸੇ ਖਿੱਚੀ ਜਾਵੇ ਅਤੇ ਜਿਹੜੇ ਇਸ ਦੇ ਪਿੱਛੇ ਐਲੀਮੈਂਟਸ ਹਨ, ਸਰਕਾਰ ਇਸ ਸਬੰਧੀ ਸੀ.ਬੀ.ਆਈ. ਤੋਂ ਜਾਂਚ ਕਰਵਾਏ ਤਾਂ ਕਿ ਕੋਈ ਨਾ ਬਖਸ਼ਿਆ ਜਾਵੇ ਚਾਹੇ ਉਹ ਕਿਸੇ ਪਾਸੇ ਦਾ ਵੀ ਹੈ ਕਿਉਂਕਿ ਇਹ ਪੰਜਾਬ ਦਾ ਅਮਨ ਅਤੇ ਸ਼ਾਂਤੀ ਦਾ ਮਸਲਾ ਹੈ। ਤੁਸੀਂ ਇਸ ਵਾਸਤੇ ਟਾਈਮ ਫਿਕਸ ਕਰ ਦਿਓ। (ਸ਼ੋਰ) (ਵਿਘਨ)

**ਮਾਨਯੋਗ ਸਪੀਕਰ** : ਮੈਂ ਇਸ ਵਾਸਤੇ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਦੋਂ ਤੁਸੀਂ ਇਸ ਮਸਲੇ ਤੇ ਬੋਲੋਗੇ ਤਾਂ ਸੀ.ਐਮ. ਸਾਹਿਬ ਇਸ ਦਾ ਜਵਾਬ ਦੇਣਗੇ। (ਸ਼ੋਰ) (ਵਿਘਨ) ਹੁਣ ਅਗਲੀ ਆਈਟਮ ਲੈ ਕੇ ਤੁਰੀਏ। (ਵਿਘਨ) (ਸ਼ੋਰ)

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ)** : ਸਪੀਕਰ ਸਾਹਿਬ, ਇੱਕ ਮਿੰਟ ਮੈਨੂੰ ਵੀ ਦਿਓ, ਮੈਂ ਧੰਨਵਾਦੀ ਹਾਂ। (ਸ਼ੋਰ) ਮੇਰੀ ਗੱਲ ਸੁਣ ਲਓ। ਇਹ ਸਾਰਿਆਂ ਦੇ ਕੰਮ ਦੀ ਹੈ, ਭੈਣ-ਭਰਾਵੋ (ਸ਼ੋਰ) (ਵਿਘਨ) ਮੇਰੀ ਗੱਲ ਤੁਹਾਡੇ ਸਾਰਿਆਂ ਦੇ ਕੰਮ ਦੀ ਹੈ। ਸੁਣ ਲਓ। ਸਪੀਕਰ ਸਾਹਿਬ, ਜਿਸ ਬੰਦੇ ਕੋਲੋਂ ਸਮੈਕ, ਹੈਰੋਇਨ ਫੜੀ ਜਾਵੇ ਉਹ ਪੰਜਾਬ ਨਾਲ ਦੁਸ਼ਮਣੀ ਕਰਦਾ ਹੈ, ਇਹ ਚਿੰਤਾ ਦੀ ਗੱਲ ਹੈ। ਪਰ ਜੇ ਕਿਸੇ ਪਾਰਟੀ ਦਾ ਨਾਂ ਉਸ ਨਾਲ ਜੁੜ ਜਾਵੇ ਤਾਂ ਇਨ੍ਹਾਂ ਨੂੰ ਚਿੰਤਾ ਹੋ ਜਾਂਦੀ ਹੈ। ਮੈਂ ਇੱਕ ਗੱਲ ਕਹਿਣਾ ਚਾਹੁੰਦੀ ਹਾਂ ਕਿ ਵੀਰਵਾਰ....... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਸੁਣੋ, ਬੀਬੀ ਜੀ ਬੋਲ ਰਹੇ ਹਨ। ਇਹ ਚੰਗੀ ਗੱਲ ਨਹੀਂ ? ਕਿਉਂ ਨਹੀਂ ਸੁਣਦੇ ?

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਵੀਰਵਾਰ ਨੂੰ ਪਟਿਆਲਾ-ਰਾਜਪੁਰਾ ਮਾਰਗ ਤੇ 50 ਕੁਇੰਟਲ ਨਕਲੀ ਦੁੱਧ ਦਾ ਬਣਿਆ ਸਮਾਨ ਫੜਿਆ ਗਿਆ, ਸਿੰਥੈਟਿਕ ਦੁੱਧ ਫੜਿਆ ਗਿਆ ਹੈ ਪਰ ਇਸ ਦੀ ਕਿਸੇ ਨੂੰ ਚਿੰਤਾ ਨਹੀਂ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਪੰਜਾਬ ਵਿੱਚ ਕਿੰਨਾ-ਕਿੰਨਾ ਨਕਲੀ ਮਾਲ ਵੇਚਿਆ ਜਾ ਰਿਹਾ ਹੈ, ਇਸ ਦੀ ਖਬਰ ਸਾਨੂੰ ਦਿਓ। ਚਾਹੇ ਉਹ ਕਿਸੇ ਪਾਰਟੀ ਦਾ ਹੋਵੇ, ਪੰਜਾਬ ਤੋਂ ਬਾਹਰ ਦਾ ਵੀ ਹੋ ਸਕਦਾ ਹੈ। ਅਸੀ ਰੋਜ਼ਾਨਾ ਅਜਿਹੇ ਕੇਸ ਫੜ ਰਹੇ ਹਾਂ। ਤੁਸੀਂ ਸਾਨੂੰ ਜਾਣਕਾਰੀ ਦਿਓ। ਜਿਹੜੇ ਮਿਲਾਵਟੀ ਸਮਾਨ ਵੇਚਦੇ ਹਨ, ਨਸ਼ੇ ਵੇਚਦੇ ਹਨ, ਉਹ ਸਾਰੇ ਪੰਜਾਬ ਦੇ ਦੁਸ਼ਮਣ ਹਨ। ਇਸ ਬਾਰੇ ਤੁਸੀਂ ਸਾਰੇ ਮਿਲ ਕੇ ਫੈਸਲਾ ਕਿਉਂ ਨਹੀਂ ਕਰਦੇ ? (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਾਰੇ ਮਾਨਯੋਗ ਮੈਂਬਰ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਅਜ਼ਾਦ ਵਿਧਾਇਕ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਮਾਨਯੋਗ ਸਪੀਕਰ** : ** ** ਨਾਅਰੇ ਰਿਕਾਰਡ ਨਾ ਕੀਤੇ ਜਾਣ। (ਵਿਘਨ) (ਸ਼ੋਰ) ਇਕ ਮਿੰਟ ਲਈ ਬੀਬੀ ਜੀ ਗੱਲ ਸੁਣੋ। (ਵਿਘਨ) (ਸ਼ੋਰ) ਹੁਣ ਬਹਿ ਜਾਓ, ਤੁਹਾਡੀ ਖਬਰ ਬਣ ਗਈ ਹੈ। (ਵਿਘਨ) (ਸ਼ੋਰ) ਬਹਿ ਜਾਓ। Please take your seats.

## WALK-OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਅਤੇ ਅਜ਼ਾਦ ਵਿਧਾਇਕ ਸਰਦਾਰ ਅਜੀਤ ਸਿੰਘ ਸ਼ਾਂਤ ਪੰਜਾਬ ਵਿੱਚ ਫੜੇ ਗਏ ਨਸ਼ੀਲੇ ਪਦਾਰਥਾਂ ਤੇ ਬਹਿਸ ਕਰਨ ਦੀ ਆਗਿਆ ਨਾ ਦਿੱਤੇ ਜਾਣ ਦੇ ਵਿਰੁੱਧ ਰੋਸ ਵਜੋਂ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

**ਮਾਨਯੋਗ ਸਪੀਕਰ** : ਅਗਲੀ ਆਈਟਮ। ਧਿਆਨ ਦਿਵਾਊ ਮਤਾ। ਸਰਦਾਰ ਸੋਹਣ ਸਿੰਘ ਠੰਡਲ ਜੀ।

---

** Not recorded as ordered by the Chair.

## CALL ATTENTION NOTICES UNDER RULE 66

(ਕ੍ਰਮ ਨੰ: 34)

**ਸਰਦਾਰ ਸੋਹਣ ਸਿੰਘ ਠੰਡਲ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਬਾਬਾ ਫਰੀਦ ਯੂਨੀਵਰਸਿਟੀ ਆਫ ਮੈਡੀਕਲ ਸਾਇੰਸਿਜ, ਫਰੀਦਕੋਟ ਨੇ ਐਗਜ਼ਾਮੀਨੇਸ਼ਨ ਫੀਸ, ਐਫੀਲੀਏਸ਼ਨ ਫੀਸ ਅਤੇ ਆਪਣੇ ਪ੍ਰਾਸਪੈਕਟਿਸ ਦੀ ਕੀਮਤ ਕਈ ਗੁਣਾ ਵਧਾ ਦਿੱਤੀ ਹੈ। ਅਜਿਹਾ ਕਰਕੇ ਯੂਨੀਵਰਸਿਟੀ ਨੇ ਵਿਦਿਆਰਥੀਆਂ ਤੇ ਉਨ੍ਹਾਂ ਦੇ ਮਾਪਿਆਂ ਤੇ ਭਾਰੀ ਮਾਲੀ ਬੋਝ ਪਾ ਦਿੱਤਾ ਹੈ। ਅਜਿਹਾ ਕਰਕੇ ਰਾਜ ਦੇ ਲੋਕਾਂ ਨੂੰ ਆਪਣੇ ਬੱਚਿਆਂ ਦੀ ਪੜ੍ਹਾਈ ਜਾਰੀ ਰੱਖਣਾ ਬਹੁਤ ਔਖਾ ਕਰ ਦਿੱਤਾ ਹੈ। ਇਸ ਨਾਲ ਵਿਦਿਆਰਥੀ ਵਰਗ ਵਿੱਚ ਖਾਸ ਕਰਕੇ ਅਤੇ ਰਾਜ ਦੇ ਲੋਕਾਂ ਵਿੱਚ ਭਾਰੀ ਰੋਸ ਬੇਚੈਨੀ ਅਤੇ ਗੁੱਸਾ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮਾਨਯੋਗ ਸਪੀਕਰ** : ਇਥੇ ਹੀ ਬੈਕ ਲੈ ਲਓ। ਹੁਣੇ ਹੀ ਆ ਜਾਓ (ਵਾਕ ਆਊਟ ਕਰਕੇ ਬਾਹਰ ਜਾ ਰਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਅਤੇ ਅਜ਼ਾਦ ਵਿਧਾਇਕ ਸਰਦਾਰ ਅਜੀਤ ਸਿੰਘ ਸ਼ਾਂਤ ਵੱਲ ਇਸ਼ਾਰਾ।)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਪ੍ਰੀਖਿਆ ਫੀਸ, ਸਬੰਧਤ ਫੀਸਾਂ ਅਤੇ ਪ੍ਰਾਸਪੈਕਟਸ ਦੀ ਕੀਮਤ ਦਾ ਵੇਰਵਾ 'ਅਨੁਲੱਗ-1, 2 ਅਤੇ 3' ਵਿੱਚ ਕ੍ਰਮਵਾਰ ਦਿੱਤਾ ਗਿਆ ਹੈ।

ਪਹਿਲੇ ਤਿੰਨ ਸਾਲਾਂ ਵਿੱਚ ਪ੍ਰੀਖਿਆ ਫੀਸ ਵਿੱਚ ਕੋਈ ਵਾਧਾ ਨਹੀਂ ਹੋਇਆ ਅਤੇ ਪ੍ਰਾਸਪੈਕਟਸ ਦੀ ਕੀਮਤ ਵਿੱਚ ਥੋੜ੍ਹਾ ਜਿਹਾ ਵਾਧਾ ਹੋਇਆ ਹੈ ਅਤੇ ਪਹਿਲੀ ਐਫੀਲੀਏਸ਼ਨ ਫੀਸ ਵਿਚ 2 ਗੁਣਾਂ ਤੋਂ 6 ਗੁਣਾਂ ਤੱਕ ਬਾਬਾ ਫਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਜ਼, ਫਰੀਦਕੋਟ ਨੇ ਵਾਧਾ ਕੀਤਾ ਹੈ। ਇਸ ਦੇ ਨਾਲ ਹੀ ਸਲਾਨਾ ਐਫੀਲੀਏਸ਼ਨ ਫੀਸ ਵਿੱਚ ਵੀ ਲੱਗਭੱਗ 20% ਤੋਂ 50% ਤੱਕ ਵਾਧਾ ਕੀਤਾ ਗਿਆ ਹੈ।

ਰਜਿਸਟਰਾਰ, ਬਾਬਾ ਫਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਜ਼, ਫਰੀਦਕੋਟ ਦੇ ਲਿਖਤ ਜਵਾਬ ਅਨੁਸਾਰ ਇਹ ਵਾਧਾ ਹਰ ਰੋਜ਼ ਦੀ ਵਰਤੋਂ ਵਿੱਚ ਆਉਣ ਵਾਲੀ ਹਰ ਚੀਜ਼ ਦੀ ਕੀਮਤ ਵਧਣ ਕਰਕੇ ਫੀਸਾਂ ਵਿੱਚ ਵਾਧਾ ਕਰਨਾ ਇੱਕ ਵੱਡੀ ਜ਼ਰੂਰਤ ਸੀ। ਇਹ ਯੂਨੀਵਰਸਿਟੀ ਸਵੈ-ਨਿਰਭਰ ਹੈ ਅਤੇ ਨਾ ਪੰਜਾਬ ਸਰਕਾਰ ਅਤੇ ਨਾ ਹੀ ਕੇਂਦਰ ਸਰਕਾਰ ਵਲੋਂ ਇਸ ਯੂਨੀਵਰਸਿਟੀ ਨੂੰ ਕੋਈ ਕਿਸੇ ਤਰ੍ਹਾਂ ਦੀ ਵਿੱਤੀ ਮੱਦਦ ਮਿਲਦੀ ਹੈ ਜਿਵੇਂ ਕਿ ਦੂਸਰੀਆਂ ਯੂਨੀਵਰਸਿਟੀਆਂ ਨੂੰ ਮਿਲਦੀ ਹੈ। ਇਸ ਯੂਨੀਵਰਸਿਟੀ ਤੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਤੇ ਹਸਪਤਾਲ, ਯੂਨੀਵਰਸਿਟੀ/ਕਾਲਜ ਆਫ ਨਰਸਿੰਗ ਅਤੇ ਸਟੇਟ ਇੰਸਟੀਚਿਊਟ ਆਫ਼ ਪੈਰਾ ਮੈਡੀਕਲ ਸਾਇੰਸਿਜ਼, ਪਿੰਡ ਬਾਦਲ ਦਾ ਬੋਝ ਵੱਧ ਗਿਆ ਅਤੇ ਸਰਕਾਰ ਦੀ ਇਸ ਸਬੰਧ ਵਿੱਚ ਕੋਈ ਵਿੱਤੀ ਸਹਾਇਤਾ ਵੀ ਨਹੀਂ ਹੈ।

## ਅਨੁਲੱਗ-1

1. ਪ੍ਰੀਖਿਆ ਫੀਸ

ਬੋਰਡ ਆਫ ਮੈਨੇਜਮੈਂਟ ਦੀ ਮੀਟਿੰਗ ਜੋ ਕਿ ਮਿਤੀ 28 ਮਈ, 2004 ਨੂੰ ਹੋਈ ਸੀ ਵਿੱਚ ਵੱਖ-ਵੱਖ ਪ੍ਰੀਖਿਆਵਾਂ ਦੀ ਫੀਸ ਹੇਠ ਲਿਖੇ ਅਨੁਸਾਰ ਨਿਰਧਾਰਤਿ ਕੀਤੀ ਗਈ ਸੀ ਅਤੇ ਇਸ ਵਿੱਚ 28 ਮਈ, 2004 ਤੋਂ ਹੁਣ ਤੱਕ ਕੋਈ ਤਬਦੀਲੀ ਨਹੀਂ ਹੋਈ।

| ਲੜੀ ਨੰ: | ਪ੍ਰੀਖਿਆ ਦਾ ਨਾਂ | 2005-06 | 2006-07 | 2007-08 |
|---|---|---|---|---|
| 1 | ਐੱਮ.ਬੀ.ਬੀ.ਐੱਸ. ਪਹਿਲਾ ਅਤੇ ਦੂਜਾ ਪਰੌਫ/ ਬੀ.ਡੀ.ਐੱਸ. ਪਹਿਲਾ, ਦੂਜਾ, ਅਤੇ ਤੀਜਾ ਪਰੌਫ | 2000.00 | 2000.00 | 2000.00 |
| 2 | ਐੱਮ.ਬੀ.ਬੀ.ਐੱਸ. ਫਾਈਨਲ ਪਾਰਟ-ਪਹਿਲਾ ਅਤੇ ਦੂਜਾ/ਬੀ.ਡੀ.ਐੱਸ. ਫਾਈਨਲ | 2500.00 | 2500.00 | 2500.00 |
| 3 | ਪੀ.ਜੀ. ਡਿਪਲੋਮਾਜ਼ | 2000.00 | 2000.00 | 2000.00 |
| 4 | ਐੱਮ.ਡੀ./ਐਮ.ਐੱਸ./ਐੱਮ.ਡੀ.ਐੱਸ./ਐੱਮ.ਸੀ.ਐੱਚ/ ਡੀ.ਐੱਮ. | | | |
| | -ਪ੍ਰੀਖਿਆ ਫੀਸ | 5000.00 | 5000.00 | 5000.00 |
| | -ਥੀਸਿਜ਼ ਫੀਸ | 2500.00 | 2500.00 | 2500.00 |
| 5 | ਬੀ.ਏ.ਐੱਮ.ਐੱਸ. ਪਹਿਲਾ, ਦੂਜਾ ਅਤੇ ਫਾਈਨਲ ਪਰੌਫ | 2000.00 | 2000.00 | 2000.00 |
| 6 | ਐੱਮ.ਡੀ. ਆਯੁਰਵੇਦਾ (ਪ੍ਰੀ ਐਂਡ ਫਾਈਨਲ) | | | |
| | -ਪ੍ਰੀਖਿਆ ਫੀਸ | 3000.00 | 3000.00 | 3000.00 |
| | -ਥੀਸਿਜ਼ ਫੀਸ | 2500.00 | 2500.00 | 2500.00 |
| 7 | ਬੀ.ਐੱਚ.ਐੱਮ.ਐੱਸ. ਡਾਇਰੈਕਟਰ ਡਿਗਰੀ ਕੋਰਸ-1, 2, 3 ਅਤੇ 4 ਸਾਲ ਅਤੇ ਗਰੇਡਿਡ ਡਿਗਰੀ ਕੋਰਸ-1, 2 ਸਾਲ | 2000.00 | 2000.00 | 2000.00 |
| 8 | ਐੱਮ.ਡੀ. (ਹੋਮਿਓਪੈਥੀ) | | | |
| | -ਪ੍ਰੀਖਿਆ ਫੀਸ | 3000.00 | 3000.00 | 3000.00 |
| | -ਥੀਸਿਜ਼ | 2500.00 | 2500.00 | 2500.00 |

[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]

| ਲੜੀ ਨੰ: | ਪ੍ਰੀਖਿਆ ਦਾ ਨਾਂ | 2005-06 | 2006-07 | 2007-08 |
|---|---|---|---|---|
| 9 | ਬੀ.ਐੱਸ.ਸੀ. (ਮੈਡੀਕਲ ਅਨਾਟਮੀ, ਫਿਜ਼ੀਆਲੋਜੀ ਅਤੇ ਬਾਇਓਕੈਮਿਸਟਰੀ) | 1500.00 | 1500.00 | 1500.00 |
| 10 | ਬੀ.ਐੱਸ.ਸੀ. (ਨਰਸਿੰਗ) - ਹਰ ਸਮੈਸਟਰ | 1500.00 | 1500.00 | 1500.00 |
| 11 | ਬੀ.ਐੱਸ.ਸੀ. (ਨਰਸਿੰਗ) - ਸਾਲਾਨਾ-1, 2, 3 ਅਤੇ ਫਾਈਨਲ | 2000.00 | 2000.00 | 2000.00 |
| 12 | ਬੀ.ਐੱਸ.ਸੀ. (ਨਰਸਿੰਗ) ਪੋਸਟ ਬੇਸਿਕ - 1 ਅਤੇ 2 ਸਾਲ | 1500.00 | 1500.00 | 1500.00 |
| 13 | ਬੀ.ਐੱਸ.ਸੀ. (ਐੱਮ.ਐੱਲ.ਟੀ.) 1, 2 ਅਤੇ 3 | 2000.00 | 2000.00 | 2000.00 |
| 14 | ਐੱਮ.ਐੱਸ.ਸੀ. (ਮੈਡੀਕਲ ਅਨਾਟਮੀ, ਫਿਜ਼ੀਆਲੋਜੀ ਅਤੇ ਬਾਇਓਕੈਮਿਸਟਰੀ) | | | |
| | -ਪ੍ਰੀਖਿਆ ਫੀਸ | 2000.00 | 2000.00 | 2000.00 |
| | -ਥੀਸਿਜ਼ ਫੀਸ | 2500.00 | 2500.00 | 2500.00 |
| 15 | ਐੱਮ.ਐੱਸ.ਸੀ. (ਨਰਸਿੰਗ) ਸਮੈਸਟਰ ਸਿਸਟਮ | | | |
| | -ਪ੍ਰੀਖਿਆ ਫੀਸ | 2000.00 | 2000.00 | 2000.00 |
| | -ਥੀਸਿਜ਼ | 2500.00 | 2500.00 | 2500.00 |
| 16 | ਐੱਮ.ਐੱਸ.ਸੀ. (ਨਰਸਿੰਗ) ਸਾਲਾਨਾ ਸਿਸਟਮ-1 ਅਤੇ 2 ਸਾਲ | | | |
| | -ਪ੍ਰੀਖਿਆ ਫੀਸ | 2000.00 | 2000.00 | 2000.00 |
| | -ਥੀਸਿਜ਼ | 2500.00 | 2500.00 | 2500.00 |
| 17 | ਬੀ.ਪੀ.ਟੀ. | 2000.00 | 2000.00 | 2000.00 |

ਅਨੁਲੱਗ-2

2. **ਐਫੀਲੀਏਸ਼ਨ ਫੀਸ :**

ਬੋਰਡ ਆਫ ਮੈਨੇਜਮੈਂਟ ਦੀ ਮਿਤੀ 31 ਜਨਵਰੀ, 2006 ਅਤੇ ਮਿਤੀ 9 ਜਨਵਰੀ, 2007 ਨੂੰ ਹੋਈਆਂ ਮੀਟਿੰਗਾਂ ਰਾਹੀਂ ਵੱਖ-ਵੱਖ ਸੰਸਥਾਵਾਂ ਦੀ ਸੋਧੀ ਗਈ ਐਫੀਲੀਏਸ਼ਨ ਫੀਸ।

**ਨਵੇਂ ਕਾਲਜਾਂ ਲਈ ਪਹਿਲੀ ਐਫੀਲੀਏਸ਼ਨ ਫੀਸ ਨਵੀਂ ਸਬੰਧਤਾ ਦੇ ਸਮੇਂ ਤੇ**

| ਕਾਲਜ | 2005-06 | 2006-07 | 2007-08 |
|---|---|---|---|
| ਮੈਡੀਕਲ | 5,00,000/- | 7,00,000/- | 12,00,000/- |
| ਡੈਂਟਲ | 4,00,000/- | 5,00,000/- | 8,00,000/- |
| ਆਯੂਰਵੈਦਿਕ | 3,00,000/- | 4,00,000/- | 6,00,000/- |
| ਹੋਮਿਓਪੈਥਿਕ | 1,00,000/- | 4,00,000/- | 6,00,000/- |
| ਫਿਜ਼ੀਓਥਿਰੈਪੀ | 1,00,000/- | 1,50,000/- | 6,00,000/- |
| ਨਰਸਿੰਗ | 1,00,000/- (ਬੀ.ਐੱਸ.ਸੀ.(ਨ)<br>50,000- ਬੀ.ਐੱਸ.ਸੀ.(ਨਰਸਿੰਗ) ਪੋਸਟ ਬੇਸਿਕ | 1,50,000/-<br>75,000- (ਪੋਸਟ ਬੇਸਿਕ) | 75,000/-<br>75,000- (ਪੋਸਟ ਬੇਸਿਕ) |
| ਮੈਡੀਕਲ ਲੈਬ ਟੈਕਨਾਲੋਜੀ | 1,00,000/- | 1,50,000/- | 1,50,000/- |

ਯੂਨੀਵਰਸਿਟੀ ਵਿਖੇ ਇਹ ਫੀਸ ਜਮ੍ਹਾਂ ਕਰਵਾਉਣ ਦੀ ਜ਼ਿੰਮੇਵਾਰੀ ਕਾਲਜ ਵੱਲੋਂ ਪਹਿਲੀ ਵਾਰ ਦਾਖਲਾ ਕਰਨ ਤੋਂ ਪਹਿਲਾਂ ਦੀ ਹੈ ਅਤੇ ਇਸ ਫੀਸ ਦਾ ਵਿਦਿਆਰਥੀਆਂ ਅਤੇ ਉਨ੍ਹਾਂ ਦੇ ਮਾਪਿਆਂ ਤੇ ਕੋਈ ਭਾਰ ਨਹੀਂ ਹੈ।

**[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]**

**ਸਾਲਾਨਾ ਐਫੀਲੀਏਸ਼ਨ ਫੀਸ :**

ਬੋਰਡ ਆਫ ਮੈਨੇਜਮੈਂਟ ਦੀ ਮਿਤੀ 31 ਜਨਵਰੀ, 2006 ਨੂੰ ਹੋਈ ਮੀਟਿੰਗ ਰਾਹੀਂ ਵੱਖ-ਵੱਖ ਸੰਸਥਾਵਾਂ ਦੀ ਸੋਧੀ ਗਈ ਐਫੀਲੀਏਸ਼ਨ ਫੀਸ।

| ਕਾਲਜ | 2005-06 | 2006-07 | 2007-08 |
|---|---|---|---|
| ਮੈਡੀਕਲ | 50,000/- | 70,000/- | 70,000/- |
| ਡੈਂਟਲ | 40,000/- | 50,000/- | 50,000/- |
| ਆਯੁਰਵੇਦਿਕ | 30,000/- | 40,000/- | 40,000/- |
| ਹੋਮਿਓਪੈਥਿਕ | 30,000/- | 40,000/- | 40,000/- |
| ਫਿਜ਼ੀਓਥਿਰੈਪੀ | 10,000/- | 15,000/- | 15,000/- |
| ਨਰਸਿੰਗ | 10,000/- | 15,000/- | 15,000/- |
| ਮੈਡੀਕਲ ਲੈਬ ਟੈਕਨਾਲੋਜੀ | 10,000/- | 15,000/- | 15,000/- |

ਇਸ ਫੀਸ ਦੀ ਜ਼ਿੰਮੇਵਾਰੀ ਵੀ ਕਾਲਜ ਦੀ ਹੈ ਅਤੇ ਵਿਦਿਆਰਥੀਆਂ ਅਤੇ ਉਨ੍ਹਾਂ ਦੇ ਮਾਪਿਆਂ ਤੇ ਕੋਈ ਭਾਰ ਨਹੀਂ ਹੈ।

ਅਨੁਲੱਗ-3

**3. ਪ੍ਰਾਸਪੈਕਟਸ ਕੀਮਤ :**

ਪਿਛਲੇ ਤਿੰਨ ਸਾਲਾਂ ਦੀ ਪੀ.ਜੀ.ਈ.ਟੀ., ਪੀ.ਐੱਮ.ਈ.ਟੀ. ਅਤੇ ਪੀ.ਪੀ.ਐੱਮ.ਈ.ਟੀ. ਦੀਆਂ ਪ੍ਰੀਖਿਆਵਾਂ ਵਾਸਤੇ ਪ੍ਰਾਸਪੈਕਟ ਦੀ ਕੀਮਤ ਹੇਠ ਲਿਖੇ ਅਨੁਸਾਰ ਹੈ :—

| ਪ੍ਰਵੇਸ਼ ਪ੍ਰੀਖਿਆ | 2005-06 | 2006-07 | 2007-08 |
|---|---|---|---|
| ਪੀ.ਜੀ.ਈ.ਟੀ. | 750/- | 800/- | 1,000/- |
| ਪੀ.ਐੱਮ.ਈ.ਟੀ. | 750/- | 800/- | 800/- |
| ਪੀ.ਪੀ.ਐੱਮ.ਈ.ਟੀ. | ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਕਰਵਾਇਆ ਗਿਆ। | 800/- | 800/- |
| ਐੱਮ.ਡੀ. (ਹੋਮਿਓਪੈਥੀ) | 500/- | 500/- | 1,000/- |
| ਬੀ.ਐੱਸ.ਸੀ. (ਨਰਸਿੰਗ) ਪੋਸਟ ਬੇਸਿਕ | ਦਾਖਲਾ ਕਾਲਜ ਪੱਧਰ ਤੇ ਕੀਤਾ ਗਿਆ। | 800/- | ਦਾਖਲਾ ਕਾਲਜ ਪੱਧਰ ਤੇ ਕੀਤਾ ਗਿਆ। |

ਪਿਛਲੇ ਸਾਲਾਂ ਦੌਰਾਨ ਪ੍ਰਾਸਪੈਕਟਸ ਦੀ ਕੀਮਤ ਵਿੱਚ ਮਾਮੂਲੀ ਵਾਧਾ।

**ਸਰਦਾਰ ਸੋਹਣ ਸਿੰਘ ਠੰਡਲ :** ਸਪੀਕਰ ਸਾਹਿਬ, ਮੰਤਰੀ ਜੀ ਵਲੋਂ ਜਵਾਬ ਦੇ ਕੇ ਆਖਿਆ ਗਿਆ ਹੈ ਕਿ ਕੋਈ ਮਾਲੀ ਮਦਦ ਸਰਕਾਰ ਵਲੋਂ ਨਹੀਂ ਦਿੱਤੀ ਜਾਂਦੀ। ਪਿਛਲੇ ਬਜਟ ਸਮੇਂ ਹਾਇਰ ਤੇ ਮੈਡੀਕਲ ਐਜੂਕੇਸ਼ਨ ਦੇ ਲਈ ਲੱਗਭੱਗ 95 ਕਰੋੜ ਰੁਪਿਆ ਸਰਕਾਰ ਨੇ ਨੀਯਤ ਕੀਤਾ ਹੈ। ਜਿਹੜਾ ਪਿਛਲੇ ਸਮੇਂ ਦੌਰਾਨ ਐਫੀਲੀਏਸ਼ਨ ਫੀਸਾਂ ਦੇ ਵਿਚ ਥੋੜ੍ਹੇ ਜਿਹੇ ਸਮੇਂ ਵਿਚ ਹੀ ਕਿਤੇ ਤਿੰਨ ਗੁਣਾਂ, ਕਿਤੇ ਪੰਜ ਗੁਣਾ ਅਤੇ ਕਿਤੇ ਛੇ ਗੁਣਾ ਦਾ ਵਾਧਾ ਕੀਤਾ ਗਿਆ ਹੈ, ਮੈਂ ਇਸ ਸਬੰਧ ਵਿਚ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਇਹ ਮਾਮਲੇ ਹਨ ਇਨ੍ਹਾਂ ਸਬੰਧੀ ਕੀ ਇਹ ਕੋਈ ਪੜਤਾਲ ਕਰਾ ਸਕਦੇ ਹਨ ? ਜੋ ਇਹ ਕਾਲਜਾਂ/ਯੂਨੀਵਰਸਿਟੀਆਂ ਵਾਲੇ ਇੰਨਾ ਵਾਧਾ ਕਰਦੇ ਹਨ, ਕੀ ਇਹ ਸਰਕਾਰ ਦੀ ਸਲਾਹ ਨਾਲ ਵਾਧਾ ਕਰਦੇ ਹਨ ? ਜਾਂ ਫਿਰ ਆਪਣੀ ਮਨ ਮਰਜ਼ੀ ਨਾਲ ਹੀ ਕਰਦੇ ਹਨ ? ਮੇਰੀ ਮੰਤਰੀ ਜੀ ਨੂੰ ਬੇਨਤੀ ਹੈ, ਕਿਉਂਕਿ ਗਰੀਬ ਬੱਚਿਆਂ ਵਾਸਤੇ ਇਸ ਦੇ ਨਾਲ ਬਹੁਤ ਵੱਡੀ ਮੁਸ਼ਕਲ ਪੈਦਾ ਹੋ ਗਈ ਹੈ ਅਤੇ ਜਿਨ੍ਹਾਂ ਨੇ ਇਸ ਯੂਨੀਵਰਸਿਟੀ ਨਾਲ ਰਿਲੇਟਿਡ ਆਪਣੇ ਛੋਟੇ ਸਕੂਲ ਵਗੈਰਾ ਖੋਲ੍ਹਣੇ ਹਨ, ਉਨ੍ਹਾਂ ਦੀਆਂ ਐਫੀਲੀਏਸ਼ਨ ਫੀਸਾਂ ਵਿੱਚ ਵੀ ਵਾਧਾ ਕੀਤਾ ਗਿਆ ਹੈ, ਜਿਸ ਕਾਰਨ ਉਹ ਭਰ ਪਾਉਣੀਆਂ ਮੁਸ਼ਕਿਲ ਹਨ। ਕੀ ਮੰਤਰੀ ਜੀ ਇਸ ਗੱਲ ਵੱਲ ਧਿਆਨ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਸਾਰੀਆਂ ਐਫੀਲੀਏਸ਼ਨ ਅਤੇ ਐਗਜ਼ਾਮੀਨੇਸ਼ਨ ਦੀਆਂ ਫੀਸਾਂ ਯੂਨੀਵਰਸਿਟੀ ਹੀ ਤਹਿ ਕਰਦੀ ਹੈ, ਸਰਕਾਰ ਇਨ੍ਹਾਂ ਤੇ ਜੋ ਕੋਈ ਕੰਟਰੋਲ ਕਰ ਸਕਦੀ ਹੈ ਤਾਂ ਇਸ ਨੂੰ ਅੱਗੇ ਨੂੰ ਦੇਖ ਲਵਾਂਗੇ।

---

(ਕ੍ਰਮ ਨੰ: 36)

**ਮਾਨਯੋਗ ਸਪੀਕਰ :** ਅਗਲੀ ਕਾਲ ਅਟੈਨਸ਼ਨ, ਗੁਰਦੀਪ ਸਿੰਘ ਭੁੱਲਰ ਜੀ। ਚਲੇ ਗਏ। ਅੱਗੇ ਹੁਣ ਅਮਰਜੀਤ ਸਿੰਘ ਸਾਹੀ ਜੀ।

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਕਾਲ ਅਟੈਨਸ਼ਨ ਪੇਸ਼ ਨਹੀਂ ਹੋਈ।)

---

**(SERIAL NO. 41)**

**Sardar Amarjit Singh Sahi :** Sir, I would like to draw the attention of the Government towards a matter of urgent public importance, namely, non-payment of compensation to the landowners of villages Jhinger Kalan, Dasuya, Kainthan, Usman Shaheed, Chak Kashan, Jaja and Urmur Darapur falling in Dasuya Sub-Division even after passing of the award by the Land Acquisition Collector in March, 2008 though their land was acquired by the Government in the year 2004 for four-laning of Jalandhar Pathankot National Highway causing great resentment amongst the people of the area who were displaced long back.

[ਸਰਦਾਰ ਅਮਰਜੀਤ ਸਿੰਘ ਸਾਹੀ]

ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਜੀ ਦੇ ਧਿਆਨ ਵਿੱਚ ਇਹ ਗੱਲ ਵੀ ਲਿਆਉਣੀ ਚਾਹੁੰਦਾ ਹਾਂ ਕਿ ਭੋਗਪੁਰ ਤੋਂ ਪਠਾਨਕੋਟ ਤੱਕ ਜਿਹੜੀ ਚਾਰ-ਮਾਰਗੀ ਨੈਸ਼ਨਲ ਹਾਈਵੇਅ ਸੜਕ ਬਣ ਰਹੀ ਹੈ, ਇਸ ਵਿੱਚ 34 ਪਿੰਡਾਂ ਦੀ ਜਮੀਨ ਐਕੁਆਇਰ ਹੋਈ ਸੀ ਜਿਸ ਵਿਚੋਂ 25 ਪਿੰਡਾਂ ਦੇ ਪੈਸੇ ਨੈਸ਼ਨਲ ਹਾਈਵੇਅ ਵਾਲਿਆਂ ਨੇ ਦੇ ਦਿੱਤੇ ਹਨ ਅਤੇ 9 ਪਿੰਡਾਂ ਦੇ ਪੈਸੇ ਉਹ ਭੇਜ ਨਹੀਂ ਰਹੇ ਔਰ ਸਪੀਕਰ ਸਾਹਿਬ, ਇਸ ਵਿੱਚ ਬੜੀ ਹੈਰਾਨਗੀ ਵਾਲੀ ਗੱਲ ਹੈ ਕਿ ਇਹ ਜੋ ਜਿਮੀਂਦਾਰਾਂ ਦੀ ਜ਼ਮੀਨ ਦਾ ਮੁਆਵਜ਼ਾ ਦਿੱਤਾ ਜਾ ਰਿਹਾ ਹੈ, ਇਹ ਸਾਲ 2004 ਦਾ ਦਿੱਤਾ ਜਾ ਰਿਹਾ ਹੈ ਪਰ ਉਸ ਦੀ ਪੇਮੈਂਟ ਸਾਲ 2008 ਵਿੱਚ ਦਿੱਤੀ ਜਾ ਰਹੀ ਹੈ ਅਤੇ ਉਨ੍ਹਾਂ ਨੂੰ ਇੱਕ ਵੀ ਪੈਸਾ ਉਸ ਰਕਮ ਤੇ ਕੋਈ ਸੂਦ ਜਾਂ ਇੰਟਰਸਟ ਨਹੀਂ ਦਿੱਤਾ ਜਾ ਰਿਹਾ। ਕੰਪਲਸਰੀ ਐਕੁਆਇਰ ਕਰਨ ਦਾ ਸੋਲੇਸ਼ਿਅਮ ਵੀ ਨਹੀਂ ਦਿੱਤਾ ਜਾ ਰਿਹਾ। ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਲੋਕਾਂ ਵਿੱਚ ਇਸ ਗੱਲ ਦਾ ਮੈਂ ਬੜੇ ਦੁੱਖ ਨਾਲ ਕਹਿ ਰਿਹਾਂ ਜੀ, ਕਿ ਰੋਸ ਹੈ ਅਤੇ ਸਰਕਾਰ ਇਸ ਗੱਲ ਤੇ ਧਿਆਨ ਕਿਉਂ ਨਹੀਂ ਦੇ ਰਹੀ ਕਿ ਉਨ੍ਹਾਂ ਦੇ ਜਿਹੜੇ ਪੈਸੇ ਹਨ, ਉਨ੍ਹਾਂ ਤੇ ਇੰਟਰੈਸਟ ਨਹੀਂ ਮਿਲ ਰਿਹਾ ਔਰ ਸਰਕਾਰ ਜਾਂ ਨੈਸ਼ਨਲ ਹਾਈਵੇਅ ਅਥਾਰਿਟੀ ਇਹ ਦੇ ਨਹੀਂ ਰਹੀ। ਕ੍ਰਿਪਾ ਕਰਕੇ ਮੰਤਰੀ ਜੀ ਇਸ ਬਾਰੇ ਜਾਣਕਾਰੀ ਦੇਣ।

ਮਾਨਯੋਗ ਸਪੀਕਰ : ਹਾਂ ਜੀ, ਮੰਤਰੀ ਜੀ।

**ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਵੱਲੋਂ ਜਲੰਧਰ-ਪਠਾਨਕੋਟ ਕੌਮੀ ਮਾਰਗ 1-ਏ ਨੂੰ ਚਹੁੰ ਮਾਰਗੀ ਕਰਨ ਲਈ ਨੈਸ਼ਨਲ ਹਾਈਵੇਅ ਐਕਟ, 1956 ਅਧੀਨ ਸਬ ਡਵੀਜਨ ਦਸੂਹਾ ਵਿਖੇ ਮਿਤੀ 24 ਦਸੰਬਰ, 2004, 5 ਅਕਤੂਬਰ, 2006 ਅਤੇ ਮਿਤੀ 28 ਦਸੰਬਰ, 2006 ਰਾਹੀਂ ਤਿੰਨ ਵੱਖਰੀਆਂ ਅਧਿਸੂਚਨਾਵਾਂ ਰਾਹੀਂ ਭੂਮੀ ਪ੍ਰਾਪਤ ਕੀਤੀ ਗਈ ਸੀ।

2. ਮਿਤੀ 5 ਅਕਤੂਬਰ, 2006 ਦੀ ਅਧਿਸੂਚਨਾ ਰਾਹੀਂ ਦਸੂਹਾ ਤਹਿਸੀਲ ਦੇ 34 ਪਿੰਡਾਂ ਦੀ ਭੋਂ ਪ੍ਰਾਪਤ ਕੀਤੀ ਗਈ ਸੀ। ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਵੱਲੋਂ ਨਵੰਬਰ, 2006 ਵਿੱਚ 19 ਪਿੰਡਾਂ ਲਈ 14.37 ਕਰੋੜ ਰੁਪਏ ਅਤੇ ਫਰਵਰੀ, 2008 ਵਿੱਚ 6 ਪਿੰਡਾਂ ਲਈ 8.14 ਕਰੋੜ ਰੁਪਏ ਅਦਾਇਗੀ ਕਰਨ ਲਈ ਜਾਰੀ ਕੀਤੇ ਗਏ। ਸਮਰੱਥ ਅਧਿਕਾਰੀ (ਐਸ.ਡੀ.ਐਮ., ਦਸੂਹਾ) ਵੱਲੋਂ 25 ਪਿੰਡਾਂ ਨਾਲ ਸਬੰਧਤ 22.51 ਕਰੋੜ ਰੁਪਏ ਦੀ ਰਾਸ਼ੀ ਫਰਵਰੀ, 2008 ਵਿੱਚ ਵੰਡਣੀ ਸ਼ੁਰੂ ਕਰ ਦਿੱਤੀ। 9 ਪਿੰਡਾਂ ਨਾਲ ਸਬੰਧਤ ਮੁਆਵਜ਼ੇ ਦੀ ਰਾਸ਼ੀ ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਵੱਲੋਂ ਅਜੇ ਤੱਕ ਜਾਰੀ ਨਹੀਂ ਕੀਤੀ ਗਈ। ਇਹ 9 ਪਿੰਡ ਦਸੂਹਾ, ਕੈਥਾਂ, ਝਿੰਗਰ ਕਲਾਂ ਜੋ ਕਿ ਮਿਉਂਸਿਪਲ ਕਮੇਟੀ, ਦਸੂਹਾ ਦੀ ਹੱਦ ਵਿੱਚ ਹਨ; ਚੱਕ ਕਾਸਿਮ ਅਤੇ ਉਸਮਾਨ ਸ਼ਹੀਦ ਜੋ ਕਿ ਦਸੂਹਾ ਕਸਬੇ ਦੇ ਨੇੜੇ ਹਨ ; ਅਤੇ ਦਾਰਾਪੁਰ, ਉੜਮੁੜ, ਰਸੂਲਪੁਰ ਅਤੇ ਡੱਲਾ, ਜੋ ਕਿ ਸਾਰੇ ਮਿਉਂਸਿਪਲ ਕਮੇਟੀ ਟਾਂਡਾ ਦੀ ਹੱਦ ਵਿੱਚ ਹਨ।

3. ਸੜਕ ਆਵਾਜਾਈ ਅਤੇ ਹਾਈਵੇਅ ਮੰਤਰਾਲਾ, ਭਾਰਤ ਸਰਕਾਰ ਵੱਲੋਂ ਪੰਜਾਬ ਸਰਕਾਰ ਨੂੰ ਭੌਂ ਦੀਆਂ ਕੀਮਤਾਂ ਦੀ ਵਾਜਬਤਾ ਸਬੰਧੀ ਮਾਮਲਾ ਰੈਫਰ ਕੀਤਾ ਗਿਆ ਸੀ। ਜਿਸ ਦੇ ਉੱਤਰ ਵਿੱਚ ਪੰਜਾਬ ਸਰਕਾਰ ਵੱਲੋਂ ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ, ਜਹਾਜਰਾਨੀ, ਸੜਕ ਆਵਾਜਾਈ ਅਤੇ ਹਾਈਵੇਜ਼ ਮੰਤਰਾਲਾ, ਨਵੀਂ ਦਿੱਲੀ ਨੂੰ ਮਿਤੀ 26 ਨਵੰਬਰ, 2007 ਰਾਹੀਂ ਸੂਚਿਤ ਕੀਤਾ ਗਿਆ ਕਿ ਸਮਰੱਥ ਅਧਿਕਾਰੀ (ਐਸ.ਡੀ.ਐਮ., ਦਸੂਹਾ) ਵੱਲੋਂ ਭੌਂ ਦੀਆਂ ਸਿਫਾਰਸ਼ ਕੀਤੀਆਂ ਕੀਮਤਾਂ ਮਾਰਕੀਟ ਵਿੱਚ ਪ੍ਰਚੱਲਤ ਰਿਕਾਰਡ ਤੇ ਉਪਲਬੱਧ ਅਸਲ ਸੌਦਿਆਂ ਤੇ ਅਧਾਰਤ ਹਨ ਅਤੇ ਇਸ ਲਈ ਵਾਜਿਬ ਹਨ। ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਅੱਗੇ ਇਹ ਵੀ ਸਿਫਾਰਸ਼ ਕੀਤੀ ਗਈ ਕਿ ਉਹ ਸਮਰੱਥ ਅਧਿਕਾਰੀ ਵੱਲੋਂ ਭੇਜੀਆਂ ਗਈਆਂ ਭੌਂ ਦੀਆਂ ਕੀਮਤਾਂ/ਡਰਾਫਟ ਅਵਾਰਡ ਦੇ ਅਧਾਰ ਤੇ ਅਗਲੇਰੀ ਕਾਰਵਾਈ ਕਰ ਸਕਦੇ ਹਨ। ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਦੇ ਫੈਸਲੇ ਦੀ ਅਜੇ ਉਡੀਕ ਹੈ। ਲੋਕ ਨਿਰਮਾਣ ਵਿਭਾਗ, ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਅਤੇ ਭਾਰਤ ਸਰਕਾਰ ਨਾਲ ਮਾਮਲਾ ਪਰਸਿਊ ਕਰ ਰਿਹਾ ਹੈ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਬੜੇ ਅਫਸੋਸ ਨਾਲ ਇਹ ਗੱਲ ਕਹਿਣੀ ਪੈ ਰਹੀ ਹੈ ਕਿ ਪਹਿਲਾਂ 138.89 ਕਰੋੜ ਰੁਪਏ ਦੀ ਕੀਮਤ ਜਿਮੀਂਦਾਰਾਂ ਦੀ ਜ਼ਮੀਨ ਦੀ ਬਣੀ ਸੀ ਜਿਸ ਨੂੰ ਘਟਾ ਕੇ 106.64 ਕਰੋੜ ਰੁਪਏ ਕਰ ਦਿੱਤਾ ਔਰ 32 ਕਰੋੜ ਉਨ੍ਹਾਂ ਦਾ ਉਦਾਂ ਹੀ ਉਡਾ ਦਿੱਤਾ। ਫਿਰ ਸਪੀਕਰ ਸਾਹਿਬ, ਜਿਹੜਾ ਕਾਨੂੰਨ ਨੈਸ਼ਨਲ ਹਾਈਵੇਅ ਦਾ ਹੈ ਉਹ ਖਾਸ ਤੌਰ ਤੇ ਮਾਰਕੀਟ ਵੈਲਿਯੂ ਕਹਿੰਦਾ ਹੈ ਪਰ ਜਿਹੜੀ ਰਕਮ ਹੁਣ ਵੀ ਜਿਮੀਂਦਾਰਾਂ ਨੂੰ ਦਿੱਤੀ ਜਾ ਰਹੀ ਹੈ, ਉਹ ਮਾਰਕੀਟ ਵੈਲਿਯੂ ਮੁਤਾਬਕ ਨਹੀਂ ਦਿੱਤੀ ਜਾ ਰਹੀ। ਸਿਰਫ ਤਿੰਨ-ਤਿੰਨ, ਚਾਰ-ਚਾਰ ਹਜ਼ਾਰ ਰੁਪਏ ਮਰਲੇ ਦਾ ਦਿੱਤਾ ਜਾ ਰਿਹਾ ਹੈ ਜਦੋਂ ਕਿ ਇਸ ਵੇਲੇ ਮਰਲੇ ਦਾ ਰੇਟ ਇੱਕ-ਇੱਕ ਲੱਖ ਰੁਪਏ ਹੈ ਸੋ, ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਤਾਂ ਕਿਸਾਨ ਨੂੰ ਵਾਜਬ ਕੀਮਤ ਨਹੀਂ ਦਿੱਤੀ ਗਈ। ਸਾਲ 2004 ਵਿਚ ਕੀਮਤ ਫਿਕਸ ਕਰਕੇ ਕਿਸਾਨ ਨੂੰ ਉਸ ਦਾ ਪੈਸਾ 2008 ਵਿੱਚ ਦਿੱਤਾ ਜਾ ਰਿਹਾ ਹੈ। ਦੂਸਰਾ, ਉਸ ਨੂੰ ਉਸ ਪੈਸੇ ਦਾ ਇੰਟਰਸਟ ਨਹੀਂ ਦਿੱਤਾ ਜਾ ਰਿਹਾ। ਇਹ ਉਸ ਨਾਲ ਸਰਾਸਰ ਬੇਇਨਸਾਫੀ ਹੈ। ਕੀਮਤ 2004 ਵਾਲੀ ਮਿਲ ਰਹੀ ਹੈ ਲੇਕਿਨ ਇੰਟਰਸਟ ਨਹੀਂ ਮਿਲ ਰਿਹਾ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਇਸ ਦੇ ਬਾਰੇ ਕੋਈ ਜਾਣਕਾਰੀ ਦੇਣ।

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਨਹੀਂ ਹੈ। ਮੈਂ ਦੱਸ ਸਕਦਾ ਹਾਂ ਕਿ ਕਈ ਪਿੰਡਾਂ ਵਿੱਚ ਕਮਰਸ਼ੀਅਲ ਰੇਟ ਢਾਈ ਲੱਖ ਪ੍ਰਤੀ ਮਰਲੇ ਦਾ ਪੰਜਾਬ ਸਰਕਾਰ ਨੇ ਰਿਕਮੈਂਡ ਕਰਕੇ ਭੇਜਿਆ ਹੈ ਅਤੇ ਪੰਜਾਬ ਸਰਕਾਰ ਵੱਲੋਂ ਇਹ ਵੀ ਟੇਕ-ਅੱਪ ਕੀਤਾ ਗਿਆ ਹੈ ਕਿ ਇਹ ਬਿਲਕੁਲ ਸਹੀ ਰੇਟ ਹੈ। ਇਸ ਦੇ ਉਲਟ ਉਨ੍ਹਾਂ ਨੇ ਜਿਹੜਾ ਮਸਲਾ ਉਠਾਇਆ ਸੀ, ਉਹ ਇਹ ਸੀ ਕਿ ਅਸੀਂ ਬਹੁਤ ਜ਼ਿਆਦਾ ਰੇਟ ਫਿਕਸ ਕੀਤਾ ਹੈ ਅਤੇ ਇਸ ਨਾਲ ਹਿੰਦੁਸਤਾਨ ਵਿੱਚ ਬਾਕੀ ਥਾਵਾਂ ਤੇ ਜਿਹੜੀ ਜ਼ਮੀਨ ਐਕਵਾਇਰ ਕੀਤੀ ਜਾਣੀ ਹੈ, ਉਸ ਦੇ ਵਾਸਤੇ ਕਾਫੀ ਸਮੱਸਿਆ ਆ ਸਕਦੀ ਹੈ। ਅਸੀਂ ਉਨ੍ਹਾਂ ਨੂੰ ਦੁਬਾਰਾ ਕਿਹਾ ਹੈ ਕਿ ਇਹ ਰੇਟ ਵਾਜਬ ਹੈ ਅਤੇ ਕਿਸਾਨਾਂ ਨੂੰ ਜਾਂ ਮਾਲਕਾਂ ਨੂੰ ਘੱਟੋ ਘੱਟ ਇੰਨੀ ਕੀਮਤ ਦੇਣੀ ਜ਼ਰੂਰ ਬਣਦੀ ਹੈ। ਬਾਕੀ

[ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ]

ਜਿਹੜੀ ਇਨ੍ਹਾਂ ਨੇ ਇੰਟਰਸਟ ਦੀ ਗੱਲ ਕੀਤੀ ਹੈ, ਇਸ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੈਂਡ ਐਕਿਊਜ਼ੀਸ਼ਨ ਹਿੰਦੁਸਤਾਨ ਦੇ ਰੂਲਜ਼ ਮੁਤਾਬਿਕ ਹੁੰਦੀ ਹੈ ਅਤੇ ਉਨ੍ਹਾਂ ਰੂਲਾਂ ਵਿਚ ਇਸ ਦੇ ਵਾਸਤੇ ਕੋਈ ਪ੍ਰੋਵੀਜ਼ਨ ਨਹੀਂ ਹੈ। ਪੰਜਾਬ ਸਰਕਾਰ ਅਤੇ ਨੈਸ਼ਨਲ ਹਾਈਵੇ ਅਥਾਰਿਟੀ ਆਫ ਇੰਡੀਆ ਦੋਨੋਂ ਅਲੱਗ-ਅਲੱਗ ਚੀਜ਼ਾਂ ਹਨ। ਫਿਰ ਵੀ ਇਨ੍ਹਾਂ ਦਾ ਜੋ ਇੰਟਰਸਟ ਵਾਲਾ ਮਸਲਾ ਹੈ, ਉਹ ਅਸੀਂ ਉਥੇ ਉਠਾਇਆ ਹੈ ਅਤੇ ਸਾਨੂੰ ਉਮੀਦ ਹੈ ਕਿ ਹਿੰਦੁਸਤਾਨ ਦੀ ਸਰਕਾਰ ਵੱਲੋਂ ਸਾਨੂੰ ਜਲਦੀ ਹੀ ਕੋਈ ਹਾਂ-ਪੱਖੀ ਹੁੰਗਾਰਾ ਮਿਲੇਗਾ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਇਸ ਦੀ ਕੋਈ ਸਮਾਂ ਸੀਮਾ ਨਿਸ਼ਚਿਤ ਕੀਤੀ ਜਾਵੇ।

**ਮਾਨਯੋਗ ਸਪੀਕਰ :** ਇਸ ਤੇ ਕੋਈ ਸਪਲੀਮੈਂਟਰੀ ਨਹੀਂ ਹੁੰਦੀ।

**ਸਰਦਾਰ ਅਮਰਜੀਤ ਸਿੰਘ ਸਾਹੀ :** ਸਪੀਕਰ ਸਾਹਿਬ, ਅਜਿਹੇ ਮਾਮਲਿਆਂ ਵਿਚ ਜਦੋਂ ਨੋਟੀਫਿਕੇਸ਼ਨ ਹੋ ਜਾਂਦੀ ਹੈ ਤਾਂ ਮਾਲਕ ਦੀ ਮਾਲਕੀ ਖਤਮ ਹੋ ਜਾਂਦੀ ਹੈ। ਸੋ, ਇਸ ਦੇ ਵਾਸਤੇ ਕੋਈ ਨਿਸ਼ਚਿਤ ਸਮਾਂ ਹੋਣਾ ਚਾਹੀਦਾ ਹੈ। ਇਹ ਨਹੀਂ ਕਿ 2004 ਵਿੱਚ ਨੋਟੀਫਿਕੇਸ਼ਨ ਕੀਤੀ ਜਾਵੇ ਪ੍ਰੰਤੂ ਉਸ ਦਾ ਪੈਸਾ 2008 ਵਿਚ ਦਿੱਤਾ ਜਾਵੇ ਅਤੇ ਫਿਰ ਉਸ ਦਾ ਇੰਟਰਸਟ ਵੀ ਨਾ ਦਿੱਤਾ ਜਾਵੇ। ਇਸ ਕਰਕੇ ਇਸ ਦੀ ਕੋਈ ਸਮਾਂ ਸੀਮਾ ਫਿਕਸ ਕੀਤੀ ਜਾਣੀ ਚਾਹੀਦੀ ਹੈ ਕਿ ਨੋਟੀਫਿਕੇਸ਼ਨ ਹੋਣ ਤੋਂ ਇੰਨੀ ਦੇਰ ਦੇ ਵਿਚ-ਵਿਚ ਮਾਲਕ ਨੂੰ ਪੈਸਾ ਮਿਲ ਜਾਵੇਗਾ, ਨਹੀਂ ਤਾਂ ਉਹ ਨੋਟੀਫਿਕੇਸ਼ਨ ਖਾਰਜ ਹੋ ਜਾਵੇਗੀ।

**ਮਾਨਯੋਗ ਸਪੀਕਰ :** ਅਗਲੀ ਆਈਟਮ, ਰਿਪੋਰਟਾਂ ਪੇਸ਼ ਕਰਨਾ। ਸਭਾਪਤੀ, ਲੋਕ ਲੇਖਾ ਕਮੇਟੀ, ਰਿਪੋਰਟਾਂ ਪੇਸ਼ ਕਰਨਗੇ।

---

## PRESENTATION OF THE REPORTS OF THE COMMITTEES

1. ਸਭਾਪਤੀ,
   ਲੋਕ ਲੇਖਾ ਕਮੇਟੀ
   (ਸ਼੍ਰੀ ਹਰਮਿੰਦਰ ਸਿੰਘ ਜੱਸੀ)

(i) ਸ਼੍ਰੀਮਾਨ ਜੀ, ਮੈਂ ਸਿਹਤ ਅਤੇ ਪਰਿਵਾਰ ਭਲਾਈ ਅਤੇ ਲੋਕ ਕਾਰਜ (ਜਨ ਸਿਹਤ) ਵਿਭਾਗਾਂ ਨਾਲ ਸਬੰਧਤ ਸਾਲ 2000-01 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 2000-01 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਤੇ ਲੋਕ ਲੇਖਾ ਕਮੇਟੀ ਦੀ 164ਵੀਂ ਰਿਪੋਰਟ ;

(ii) ਜੰਗਲਾਤ ਵਿਭਾਗ ਨਾਲ ਸਬੰਧਤ ਸਾਲਾਂ 1995-96, 1996-97, 2000-01

ਅਤੇ 2001-02 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 1995-96, 1996-97, 2000-01 ਅਤੇ 2001-02 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਤੇ ਲੋਕ ਲੇਖਾ ਕਮੇਟੀ ਦੀ 166ਵੀਂ ਰਿਪੋਰਟ ; ਅਤੇ

(iii) ਸਾਲਾਂ 2000-01, 2001-02, 2002-03 ਅਤੇ 2003-04 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲਾਂ 2000-01, 2001-02, 2002-03 ਅਤੇ 2003-04 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) (ਆਮ ਰਿਪੋਰਟ) ਤੇ ਲੋਕ ਲੇਖਾ ਕਮੇਟੀ ਦੀ 167ਵੀਂ ਰਿਪੋਰਟ ਪੇਸ਼ ਕਰਦਾ ਹਾਂ।

2. Member, Committee on Public Undertakings (Sardar Harpreet Singh) : Sir, I beg to present the -

(i) 84th Report of the Committee on Public Undertakings on the Audit paras appearing in the Reports of the Comptroller and Auditor General of India for the years 1999-2000, 2001-02 and 2002-03 (Commercial) relating to the Punjab Financial Corporation, Punjab State Container and Warehousing Corporation Limited, Punjab Agro Industries Corporation Limited and Punjab State Civil Supplies Corporation Limited ;

(ii) 85th Report of the Committee on Public Undertakings on the Audit paras appearing in the Reports of the Comptroller and Auditor General of India for the years

**[Sardar Harpreet Singh]**

1997-98, 1998-99, 2000-01 and 2002-03 (Commercial) relating to the Punjab State Industrial Development Corporation Limited; and

(iii) 86th Report of the Committee on Public Undertakings on the General working of the Pepsu Road Transport Corporation (PRTC).

3. **ਸਭਾਪਤੀ, ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ (ਸਰਦਾਰ ਹਰਮੀਤ ਸਿੰਘ ਸੰਧੂ)** : ਸ਼੍ਰੀਮਾਨ ਜੀ, ਮੈਂ ਸਦਨ ਵਿੱਚ ਸਰਕਾਰ ਦੁਆਰਾ ਸਮੇਂ-ਸਮੇਂ ਤੇ ਦਿੱਤੇ ਗਏ ਆਸ਼ਵਾਸਨਾਂ, ਵਚਨਾਂ ਅਤੇ ਵਿਸ਼ਵਾਸਾਂ ਆਦਿ ਦੀ ਪੜਤਾਲ ਕਰਨ ਲਈ ਸਾਲ 2007-08 ਲਈ ਗਠਿਤ ਕੀਤੀ ਗਈ ਸਰਕਾਰੀ ਆਸ਼ਵਾਸਨਾਂ ਸਬੰਧੀ ਕਮੇਟੀ ਦੇ ਸਭਾਪਤੀ ਵਜੋਂ ਇਸ ਦੀ 39ਵੀਂ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ।

4. **ਸਭਾਪਤੀ, ਕੁਐਸਚਨਜ਼ ਐਂਡ ਰੈਫਰੈਂਸਿਜ਼ ਕਮੇਟੀ (ਸਰਦਾਰ ਮੋਹਨ ਲਾਲ ਸਿੰਘ)** : ਸ਼੍ਰੀਮਾਨ ਜੀ, ਮੈਂ ਸਾਲ 2007-08 ਲਈ ਗਠਿਤ ਕੀਤੀ ਗਈ ਕੁਐਸਚਨਜ਼ ਐਂਡ ਰੈਫਰੈਂਸਿਜ ਕਮੇਟੀ ਦੇ ਸਭਾਪਤੀ ਵਜੋਂ ਇਸ ਦੀ ਤੀਜੀ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ** : ਹੁਣ ਅਗਲੀ ਆਈਟਮ ਸਾਲ 2008-09 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਹੁੰਦੀ ਹੈ। ਜਿਆਨੀ ਜੀ।

---

## RESUMPTION OF GENERAL DISCUSSION ON THE BUDGET ESTIMATES FOR THE YEAR 2008-09

**ਸ਼੍ਰੀ ਸੁਰਜੀਤ ਕੁਮਾਰ ਜਿਆਨੀ (ਫਾਜ਼ਿਲਕਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਜਿਹੜਾ 17 ਤਰੀਕ ਨੂੰ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਦੂਸਰਾ ਬਜਟ ਇਥੇ ਪੇਸ਼ ਕੀਤਾ ਹੈ.......

**ਮਾਨਯੋਗ ਸਪੀਕਰ** : ਇਕ ਮਿੰਟ ਜਿਆਨੀ ਜੀ। ਟਾਈਮ ਜਿਹੜਾ ਬਾਕੀ ਰਹਿੰਦਾ ਹੈ, ਸਾਰੇ ਪਾਰਟੀਆਂ ਵਾਲੇ ਪਲੀਜ਼ ਨੋਟ ਕਰਨ।

| | |
|---|---|
| ਸ਼੍ਰੋਮਣੀ ਅਕਾਲੀ ਦਲ | 2 ਘੰਟੇ 08 ਮਿੰਟ |
| ਕਾਂਗਰਸ ਪਾਰਟੀ | 33 ਮਿੰਟ |
| ਬੀ.ਜੇ.ਪੀ. | 23 ਮਿੰਟ |
| ਇੰਡੀਪੈਂਡੈਂਟ | 16 ਮਿੰਟ |

ਬੋਲਦੇ ਹੋਏ ਸਾਰੇ ਟਾਈਮ ਦਾ ਕ੍ਰਿਪਾ ਕਰਕੇ ਖਿਆਲ ਰੱਖਿਓ।.....(ਵਿਘਨ)

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਦੂਸਰਾ ਜਿਹੜਾ ਬਜਟ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਇਥੇ ਪੇਸ਼ ਕੀਤਾ ਹੈ, ਤੁਸੀਂ ਮੈਨੂੰ ਉਸਤੇ ਬੋਲਣ ਦਾ ਮੌਕਾ ਦਿੱਤਾ ਹੈ। ਬਜਟ ਦੀ ਜਿਹੜੀ ਕੁੱਲ ਰਕਮ 6210 ਕਰੋੜ ਰੁਪਏ ਰੱਖੀ ਹੈ, ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਬੜੀ ਮਿਹਨਤ ਕਰਕੇ, ਪੰਜਾਬ ਦੇ ਵਿੱਚ ਸਾਰੇ ਪਾਸੇ ਨਿਗਾਹ ਮਾਰ ਕੇ, ਹਰ ਇਕ ਪੁਆਇੰਟ ਨੂੰ ਦੇਖ ਕੇ, ਪੰਜਾਬ ਨੂੰ ਧਿਆਨ ਵਿੱਚ ਰੱਖ ਕੇ ਰੱਖੀ ਹੈ ਅਤੇ ਹਰ ਇਕ ਦੀ ਨਬਜ਼ ਨੂੰ ਫੜ ਕੇ, ਹਰ ਖੇਤਰ ਨੂੰ ਦੇਖਦੇ ਹੋਏ ਇਹ ਬਜਟ ਤਿਆਰ ਕੀਤਾ ਹੈ। ਇਸ ਬਜਟ ਦੀ ਪੂਰੇ ਪੰਜਾਬ ਵਿੱਚ ਸ਼ਲਾਘਾ ਹੋਈ ਹੈ ਔਰ ਇਥੇ 17 ਤਰੀਕ ਤੋਂ ਜਿਹੜੀ ਬਹਿਸ ਸ਼ੁਰੂ ਹੋਈ ਹੈ ਹਰ ਇਕ ਬੋਲਣ ਵਾਲੇ ਨੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਦੀ ਸ਼ਲਾਘਾ ਕੀਤੀ ਹੈ ਔਰ ਆਪੋਜ਼ੀਸ਼ਨ ਦੇ ਬੀਬੀ ਭੱਠਲ ਨੇ ਵੀ ਆਪਣੀ ਸਪੀਚ ਵਿੱਚ ਬੋਲਦੇ ਹੋਏ ਸਰਦਾਰ ਮਨਪ੍ਰੀਤ ਸਿੰਘ ਬਾਦਲ ਵੱਲੋਂ ਪੇਸ਼ ਕੀਤੇ ਗਏ ਬਜਟ ਦੀ ਪ੍ਰਸ਼ੰਸਾ ਕੀਤੀ ਹੈ..........(ਵਿਘਨ)

(ਆਪੋਜ਼ੀਸਨ ਬੈਂਚਾਂ ਵੱਲੋਂ ਆਵਾਜ਼ਾਂ : ਉਨ੍ਹਾਂ ਨੇ ਤਾਂ ਹਾਲੇ ਬੋਲਣਾ ਹੈ, ਉਹ ਤਾਂ ਹਾਲੇ ਬੋਲੇ ਹੀ ਨਹੀਂ।)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਬੈਠੇ-ਬੈਠੇ) :** ਸਪੀਕਰ ਸਾਹਿਬ, ਮੈਂ ਤਾਂ ਬਜਟ ਸਪੀਚ ਤੇ ਹਾਲੇ ਬੋਲੀ ਹੀ ਨਹੀਂ।

*3.39 ਵਜੇ ਬਾਅਦ ਦੁਪਹਿਰ

(ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਬੀਬੀ ਭੱਠਲ ਜੀ ਨੇ ਵੀ ਇਸ ਬਜਟ ਦੀ ਪ੍ਰਸ਼ੰਸਾ ਦੀ ਗੱਲ ਕੀਤੀ.......

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਡਿਪਟੀ ਸਪੀਕਰ ਸਾਹਿਬ, ਜਿਆਨੀ ਸਾਹਿਬ ਕਹਿ ਰਹੇ ਹਨ ਕਿ ਮੈਂ ਬਜਟ ਦੀ ਪ੍ਰਸ਼ੰਸਾ ਕੀਤੀ ਹੈ। ਮੈਂ ਕੋਈ ਪ੍ਰਸ਼ੰਸਾ ਨਹੀਂ ਕੀਤੀ। ਮੈਂ ਇਸ ਦੇ ਬਿਲਕੁਲ ਬਰਖਿਲਾਫ ਹਾਂ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਬੀਬੀ ਜੀ ਨੇ ਪ੍ਰਸ਼ੰਸਾ ਕੀਤੀ ਹੈ। ਇਥੇ ਮੀਡੀਏ ਨੇ ਵੀ ਸੁਣਿਆ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਬੜੇ ਅੱਛੇ ਢੰਗ ਨਾਲ ਬਜਟ ਪੇਸ਼ ਕੀਤਾ ਹੈ, ਪਰ ਬਜਟ ਫੋਕਾ ਹੈ। ਇਹ ਗੱਲ ਮੰਨਣ ਵਾਲੀ ਨਹੀਂ ਹੈ। ਇਹ ਬਜਟ ਖੱਟਾ-ਮਿੱਠਾ ਹੈ। ਜਦੋਂ ਇਹ ਬਜਟ ਅਗਲੇ ਸਾਲ ਆਵੇਗਾ ਤਾਂ ਇਹ ਸ਼ਹਿਦ ਨਾਲੋਂ ਵੀ ਮਿੱਠਾ ਹੋਵੇਗਾ। ਜਦੋਂ ਕੋਈ ਕਾਰੀਗਰ ਮਕਾਨ ਬਣਾਉਂਦਾ ਹੈ ਤਾਂ ਉਸ ਮਕਾਨ ਦੀ ਜਦੋਂ ਪ੍ਰਸ਼ੰਸਾ ਕੀਤੀ ਜਾਂਦੀ ਹੈ ਤਾਂ ਕਾਰੀਗਰ ਦੀ ਪ੍ਰਸ਼ੰਸਾ ਆਪਣੇ ਆਪ ਹੀ ਹੋ ਜਾਂਦੀ ਹੈ। ਮੈਂ ਚਾਹੁੰਦਾ ਹਾਂ ਕਿ ਇਹ ਬਜਟ ਦਿਲੋਂ ਪਾਸ ਕੀਤਾ ਜਾਵੇਗਾ ਅਤੇ ਸਰਬਸੰਮਤੀ ਨਾਲ ਪਾਸ ਕੀਤਾ ਜਾਵੇਗਾ। ਆਪੋਜ਼ੀਸ਼ਨ ਕੋਲ ਇਸ ਦੇ ਬਰਖਿਲਾਫ ਬੋਲਣ ਲਈ ਕੋਈ ਵੀ ਪੁਆਇੰਟ ਨਹੀਂ ਹੈ। ਤੁਹਾਡੇ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਇਕ ਸਾਥੀ ਬਾਹਰ ਗੱਲ ਕਰ ਰਹੇ ਸਨ ਕਿ ਸਰਦਾਰ ਮਨਪ੍ਰੀਤ ਸਿੰਘ ਨੇ ਕਮਾਲ ਕਰ ਦਿੱਤੀ ਹੈ ਅਤੇ ਸਾਡੇ ਬੋਲਣ ਵਾਸਤੇ ਕੋਈ ਚੀਜ਼ ਹੀ ਨਹੀਂ ਛੱਡੀ। ਜਿਹੜੀ ਅੱਜ ਬਜਟ ਦੀ ਅਤੇ ਮਨਪ੍ਰੀਤ ਸਿੰਘ ਬਾਦਲ ਜੀ ਦੀ

[ਸ਼੍ਰੀ ਸੁਰਜੀਤ ਕੁਮਾਰ ਜਿਆਨੀ]

ਪ੍ਰਸ਼ੰਸਾ ਹੋ ਰਹੀ ਹੈ, ਉਸ ਵਿਚ ਕਈ ਤਰ੍ਹਾਂ ਦੀ ਸ਼ਾਇਰੋ-ਸ਼ਾਇਰੀ ਵੀ ਹੋਈ ਹੈ। ਮੈਂ ਵੀ ਆਪਣੀ ਗੱਲ ਇਕ ਸ਼ੇਅਰ ਰਾਹੀਂ ਰੱਖਣਾ ਚਾਹੁੰਦਾ ਹਾਂ :

ਸੇਵਾ ਦੇਸ਼ ਦੀ ਕਰਨੀ ਹੈ ਬੜੀ ਔਖੀ, ਗੱਲਾਂ ਕਰਨੀਆਂ ਬਹੁਤ ਸੁਖੱਲੀਆਂ ਨੇ।
ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਬਹੁਤ ਮੁਸੀਬਤਾਂ ਝੱਲੀਆਂ ਨੇ।

ਇਧਰਲੇ ਪਾਸੇ (ਆਪੋਜੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਵਾਲਿਆਂ ਨੇ ਬੱਸ, ਸੁਖੱਲੀਆਂ ਗੱਲਾਂ ਹੀ ਕੀਤੀਆਂ ਹਨ। ਪਰ ਬਾਦਲ ਸਾਹਿਬ ਨੇ ਦੇਸ਼ ਭਗਤੀ ਵਿਚ ਪੈਰ ਪਾਇਆ ਹੋਇਆ ਹੈ ਅਤੇ ਬੜੀ ਦੇਰ ਤੋਂ ਦੇਸ਼ ਦੀ ਸੇਵਾ, ਪੰਜਾਬ ਦੀ ਸੇਵਾ ਕਰਦੇ ਹੋਏ ਉਨ੍ਹਾਂ ਨੇ ਸਾਢੇ ਅਠਾਰਾਂ ਸਾਲ ਕੈਦ ਕੱਟੀ। ਇਹ ਕੈਦ ਲੋਕਾਂ ਦੀ ਸੇਵਾ ਵਾਸਤੇ, ਕਿਸਾਨਾਂ ਵਾਸਤੇ ਕੱਟੀ ਜੋ ਕਿ ਉਨ੍ਹਾਂ ਦਾ ਇੱਕ ਰਿਕਾਰਡ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਮਾਨਯੋਗ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਬਾਦਲ ਸਾਹਿਬ ਨੇ ਪੰਜਾਬ ਦੇ ਲੋਕਾਂ ਵਾਸਤੇ ਗੱਲ ਕੀਤੀ। ਇਨ੍ਹਾਂ ਦੀਆਂ ਸੁਖੱਲੀਆਂ ਗੱਲਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੇ ਕਦੇ ਵੀ ਕਿਸਾਨ ਦਾ ਭਲਾ ਨਹੀਂ ਕੀਤਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਜਿਹੜੇ ਕੰਮ ਕੀਤੇ, ਉਹ ਮੈਂ ਅੱਜ ਦੱਸਣੇ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਸਾਈਕਲ ਉਤੇ ਟੋਕਨ ਟੈਕਸ ਲਗਦਾ ਸੀ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮੁਆਫ ਕੀਤਾ। ਰੇਡੀਓ ਉਤੇ ਟੈਕਸ ਲਗਦਾ ਸੀ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮੁਆਫ ਕੀਤਾ। ਕਿਸਾਨਾਂ ਨੂੰ ਟਰੈਕਟਰ ਦੀ ਰਜਿਸਟਰੇਸ਼ਨ ਕਰਾਉਣ ਵਾਸਤੇ ਫੀਸ ਦੇਣੀ ਪੈਂਦੀ ਸੀ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਮੁਆਫ ਕੀਤੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸੇਮ ਖਤਮ ਕੀਤੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਫੋਕਲ ਪੁਆਇੰਟ ਬਣਵਾਏ। ਕਿਸਾਨਾਂ ਨੂੰ ਟਿਊਬਵੈਲਾਂ ਦੀ ਬਿਜਲੀ ਮੁਆਫ ਕਰਨ ਦੀ ਗੱਲ ਸੀ ਤਾਂ ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੂਰੀ ਕੀਤੀ। ਜੇਕਰ ਬੁਢਾਪਾ ਪੈਨਸ਼ਨ ਦੀ ਗੱਲ ਕਰੀਏ ਤਾਂ ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਲਾਈ। ਪੰਜਾਬ ਦੇ ਪਿੰਡਾਂ ਵਿੱਚ ਜਿੱਥੇ-ਜਿੱਥੇ ਵੀ ਪਹਿਲੀ ਸੜਕ ਦੀ ਲੋੜ ਸੀ ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਬਣਵਾਈਆਂ। ਪਹਿਲਾਂ ਮੇਰੇ ਬਾਰਡਰ ਦੇ ਏਰੀਏ ਵਿਚ ਕੋਈ ਵੀ ਪੁਲ ਨਹੀਂ ਸੀ ਹੁੰਦਾ ਜਿਸ ਕਰਕੇ ਲੋਕ ਕਹਿੰਦੇ ਸਨ ਕਿ ਨਾ ਅਸੀਂ ਪੰਜਾਬ ਵਿੱਚ ਹਾਂ ਤੇ ਨਾ ਹੀ ਪਾਕਿਸਤਾਨ ਵਿਚ। ਉਹ ਪੁਲ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਬਣਵਾਏ ਅਤੇ ਲੋਕਾਂ ਨੂੰ ਆਪਸ ਵਿੱਚ ਜੋੜਿਆ। ਜਿਥੇ ਉਨ੍ਹਾਂ ਨੇ ਉਥੇ ਫੋਕਲ ਪੁਆਇੰਟ ਬਣਾਏ ਉਥੇ ਨਾਲ ਹੀ ਲੜਕੀਆਂ ਅਤੇ ਲੜਕਿਆਂ ਦੀ ਪੜ੍ਹਾਈ ਵਾਸਤੇ ਸਕੂਲ ਬਣਵਾਏ। ਪਹਿਲਾਂ ਮੇਰੇ ਹਲਕੇ ਵਿੱਚ ਪੜ੍ਹਾਈ ਦੇ ਸਾਧਨ ਨਹੀਂ ਸਨ ਅਤੇ ਅਨਪੜ੍ਹਤਾ ਸੀ। ਗੱਲ ਕੀ, ਜੋ ਵੀ ਸੁਖ ਸੁਵਿਧਾਵਾਂ ਦਿੱਤੀਆਂ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਦਿੱਤੀਆਂ ਜੇਕਰ ਰਣਜੀਤ ਸਾਗਰ ਡੈਮ ਦਾ ਨੀਂਹ ਪੱਥਰ ਰੱਖਿਆ ਤਾਂ ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਅਤੇ ਜੇਕਰ ਉਸਦਾ ਉਦਘਾਟਨ ਕੀਤਾ ਤਾਂ ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ

**Expunged as ordered by the Chair.

ਨੇ ਕੀਤਾ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਬੋਲਦੇ ਹੋਏ ਬੀਬੀ ਭੱਠਲ ਜੀ ਨੂੰ ਕਿਹਾ ਸੀ ਕਿ ਉਹ ਕੋਈ ਇੱਕ ਵੀ ਅੱਛਾ ਕੰਮ ਗਿਣਵਾਏ ਜਿਹੜਾ ਕਿ ਕਾਂਗਰਸ ਸਰਕਾਰ ਨੇ ਕੀਤਾ ਹੋਵੇ ਤਾਂ ਉਹ ਕੋਈ ਇੱਕ ਵੀ ਅੱਛਾ ਕੰਮ ਨਹੀਂ ਸਨ ਗਿਣਵਾ ਸਕੇ। ਇਨ੍ਹਾਂ ਨੇ ਤਾਂ ਕੇਵਲ ਸੁਖੱਲੀਆਂ ਗੱਲਾਂ ਹੀ ਕੀਤੀਆਂ ਹਨ। ਜਦੋਂ ਇਨ੍ਹਾਂ ਦੀ ਸਰਕਾਰ ਆਉਂਦੀ ਹੈ ਤਾਂ ਇਹ ਦੋਸਤੀਆਂ ਪਾਲਦੇ ਹਨ। ਜਿਹੋ ਜਿਹੀ ਇਨ੍ਹਾਂ ਨੇ ਪਾਕਿਸਤਾਨ ਨਾਲ ਦੋਸਤੀ ਬਣਾਈ ਹੈ, ਉਹ ਕੋਈ ਹੋਰ ਨਹੀਂ ਬਣਾ ਸਕਦਾ। ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਹੁਣ ਮੈਂ ਆਪਣੇ ਇਲਾਕੇ ਦੀ ਗੱਲ ਕਰਦਾ ਹਾਂ। ਫਾਜ਼ਿਲਕਾ ਹਲਕੇ ਦੀਆਂ ਬਹੁਤ ਸਮੱਸਿਆਵਾਂ ਹਨ। ਫਾਜ਼ਿਲਕਾ ਹਲਕੇ ਵਿੱਚ ਦੋ ਨਹਿਰਾਂ ਪੈਂਦੀਆਂ ਹਨ। ਇਹ ਟੇਲ ਦਾ ਇਲਾਕਾ ਹੈ ਤੇ ਇਹ ਨਹਿਰਾਂ ਛੇ ਮਾਸੀ ਤੇ 12 ਮਾਸੀ ਹਨ। ਉਥੇ ਟੇਲਾਂ ਪੂਰੀਆਂ ਨਹੀਂ ਹੁੰਦੀਆਂ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਟੇਲਾਂ ਪੂਰੀਆਂ ਕੀਤੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਉਥੇ ਪੀਣ ਵਾਲਾ ਪਾਣੀ ਕੌੜਾ ਹੈ। ਇਸ ਕਰਕੇ ਉਥੇ ਵਾਟਰ ਵਰਕਸ ਲਗਾਏ ਜਾਣ ਤਾਂ ਕਿ ਲੋਕ ਬਿਮਾਰੀਆਂ ਤੋਂ ਬਚ ਸਕਣ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਫਾਜ਼ਿਲਕਾ ਨੂੰ ਜ਼ਿਲ੍ਹਾ ਬਣਾਇਆ ਜਾਵੇ ਕਿਉਂਕਿ ਇਹ ਕਿਸੇ ਸਮੇਂ ਪਾਰਲੀਮੈਂਟਰੀ ਸੀਟ ਹੁੰਦੀ ਸੀ। ਸਰਦਾਰ ਗੁਰਦੇਵ ਸਿੰਘ ਜੀ ਬਾਦਲ ਇੱਕ ਵਾਰੀ ਉਥੋਂ ਐਮ.ਪੀ. ਵੀ ਬਣੇ ਹਨ। ਇਹ ਵੱਡੀ ਤਹਿਸੀਲ ਸੀ। ਸਾਡਾ ਫਿਰੋਜ਼ਪੁਰ ਜ਼ਿਲ੍ਹਾ ਫਾਜ਼ਿਲਕਾ ਤੋਂ ਬਹੁਤ ਦੂਰ ਪੈਂਦਾ ਹੈ। ਇਸ ਕਰਕੇ ਲੋਕਾਂ ਦਾ ਉਥੇ ਆਉਣਾ ਜਾਣਾ ਬਹੁਤ ਮੁਸ਼ਕਲ ਹੈ। ਇਸ ਕਰਕੇ ਫਾਜ਼ਿਲਕਾ ਨੂੰ ਜ਼ਿਲ੍ਹਾ ਬਣਾਇਆ ਜਾਵੇ। ਇੱਕ ਹੋਰ ਬੇਨਤੀ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਜੀ ਨੇ ਪਿਛਲੀ ਵਾਰੀ ਨਾਇਕ ਬਰਾਦਰੀ ਨੂੰ ਵੀ ਸ਼ਗਨ ਸਕੀਮ ਦੇਣ ਦੀ ਗੱਲ ਕਹੀ ਸੀ, ਇਸ ਵਾਸਤੇ ਵੀ ਪੈਸਾ ਰੱਖ ਕੇ ਇਹ ਸਕੀਮ ਸ਼ੁਰੂ ਕੀਤੀ ਜਾਵੇ। ਬਹੁਤ-ਬਹੁਤ ਧੰਨਵਾਦ।

**ਸਰਦਾਰ ਜਗਬੀਰ ਸਿੰਘ ਬਰਾੜ (ਜਲੰਧਰ ਕੈਂਟ)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕ ਹਮੇਸ਼ਾ ਸੂਝ-ਬੂਝ ਤੋਂ ਕੰਮ ਲੈਂਦੇ ਆਏ ਹਨ ਔਰ ਇਸ ਵਾਰੀ ਵੀ ਇਲੈਕਸ਼ਨਾਂ ਵਿਚ ਪੰਜਾਬ ਦੇ ਲੋਕਾਂ ਨੇ ਸੂਝ-ਬੂਝ ਤੋਂ ਕੰਮ ਲਿਆ ਹੈ। ਚੌਥੀ ਵਾਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਪੰਜਾਬ ਦੇ ਮੁੱਖ ਮੰਤਰੀ ਦੀ ਕੁਰਸੀ ਤੇ ਬਿਰਾਜਮਾਨ ਹੋਏ ਹਨ। ਇਹ ਲੋਕਾਂ ਦੀ ਸੂਝ-ਬੂਝ ਦਾ ਕੰਮ ਹੈ। ਸਰਦਾਰ ਬਾਦਲ ਜੀ ਨੇ ਬੜੀ ਦੂਰ-ਅੰਦੇਸ਼ੀ ਨਾਲ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੂੰ ਪੰਜਾਬ ਦੇ ਖਜ਼ਾਨੇ ਦੀਆਂ ਚਾਬੀਆਂ ਸੰਭਾਲੀਆਂ ਹਨ। ਇਸ ਤੇ ਮੈਂ ਐਫ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਹੜੇ ਮੁੱਖ ਮੰਤਰੀ ਸਾਹਿਬ ਦੀ ਕਸੌਟੀ ਤੇ ਵੀ ਪੂਰੇ ਉਤਰੇ ਤੇ ਪੰਜਾਬ ਦੀ ਅਵਾਮ, ਪੰਜਾਬ ਦੇ ਲੋਕਾਂ ਦੀ ਕਸੌਟੀ ਤੇ ਵੀ ਪੂਰੇ ਉਤਰੇ। ਮੈਂ ਐਫ.ਐਮ. ਸਾਹਿਬ ਅਤੇ ਸੀ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਬਜਟ ਪਲਾਨ ਵਿੱਚ ਬੜਾ ਸੰਤੁਸ਼ਟੀਜਨਕ ਵਾਧਾ ਹੋਇਆ ਹੈ ਔਰ ਇਹ 10.36% ਦਾ ਵਾਧਾ ਹੈ। ਇਹ ਪੰਜਾਬ ਦੇ ਲੋਕਾਂ ਲਈ ਬੜੀ ਖੁਸ਼ੀ ਦੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਲੰਬੇ ਸਮੇਂ ਤੋਂ ਪੰਜਾਬ ਵਿੱਚ ਜਿਹੜਾ ਟਰੈਂਡ ਚੱਲ ਰਿਹਾ ਸੀ ਕਿ ਪੰਜਾਬ ਦੀ ਆਮਦਨ ਨਾਲੋਂ ਖਰਚਾ ਜ਼ਿਆਦਾ ਸੀ। ਡਿਪਟੀ ਸਪੀਕਰ ਸਾਹਿਬ, ਕੋਈ ਘਰ ਹੋਵੇ, ਕੋਈ ਸੂਬਾ ਹੋਵੇ, ਕੋਈ ਮੁਲਕ ਹੋਵੇ, ਜਿਸ ਦਾ ਖਰਚਾ ਜ਼ਿਆਦਾ ਹੋਵੇਗਾ, ਕਮਾਈ ਘੱਟ ਹੋਵੇਗੀ ਤਾਂ ਉਹ ਕਦੇ ਨਹੀਂ ਚੱਲ ਸਕਦਾ। ਸੋ,

[ਸਰਦਾਰ ਜਗਬੀਰ ਸਿੰਘ ਬਰਾੜ]

ਇਸ ਚੀਜ਼ ਨੂੰ ਦੇਖਦੇ ਹੋਏ ਐਫ.ਐਮ. ਸਾਹਿਬ ਨੇ ਡਿਪਟੀ ਸਪੀਕਰ ਸਾਹਿਬ, ਸੂਝ-ਬੂਝ ਤੋਂ ਕੰਮ ਲਿਆ ਹੈ ਔਰ ਸੋਚਿਆ ਹੈ ਕਿ ਜਿਹੜੇ ਕਮਿਟਿਡ ਖਰਚੇ ਹਨ, ਜਿਨ੍ਹਾਂ ਤੋਂ ਸਰਕਾਰ ਬਚ ਨਹੀਂ ਸਕਦੀ, ਉਹ ਕਰਨੇ ਪੈਣੇ ਹਨ, ਉਨ੍ਹਾਂ ਨੂੰ ਸੂਝ-ਬੂਝ ਨਾਲ ਘਟਾਇਆ ਹੈ। ਡਿਪਟੀ ਸਪੀਕਰ ਸਾਹਿਬ, ਮਗਰਲੇ ਸਮੇਂ ਵਿੱਚ ਕਮਿਟਿਡ ਖਰਚੇ 80% ਸੀ ਜਿਨ੍ਹਾਂ ਵਿੱਚ ਤਨਖਾਹਾਂ, ਪੈਨਸ਼ਨਾਂ ਤੇ ਸਮੇਂ-ਸਮੇਂ ਸਿਰ ਪੰਜਾਬ ਦੇ ਲੋਕਾਂ ਤੇ ਜੋ ਕਰਜ਼ਾ ਚੜ੍ਹਦਾ ਰਿਹਾ ਹੈ, ਉਸ ਦੀਆਂ ਅਦਾਇਗੀਆਂ ਸਨ। ਡਿਪਟੀ ਸਪੀਕਰ ਸਾਹਿਬ, ਇਹ 80% ਤੋਂ ਘਟਾ ਕੇ 67% ਕੀਤੀਆਂ ਹਨ। ਇਸ ਨਾਲ 13% ਦੀ ਪਲਾਨ ਵਿੱਚ ਇੰਨੀ ਵੱਡੀ ਬਚਤ ਹੋਈ ਹੈ। ਇਹ ਜਦੋਂ 13% ਪੰਜਾਬ ਦੇ ਵਿਕਾਸ ਤੇ ਲੱਗੇਗਾ ਤਾਂ ਪੰਜਾਬ ਦੀ ਹਾਲਤ ਕਾਫੀ ਹੱਦ ਤੱਕ ਸੁਧਰਨ ਦੇ ਚਾਂਸ ਹਨ। ਜੇ ਇਹ 13% ਪੈਸਾ ਵੱਧ ਜਾਵੇਗਾ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਖੁਸ਼ਹਾਲ ਹੋਵੇਗਾ ਔਰ ਇਸ ਵਾਧੇ ਨਾਲ ਜੋ ਐਫ.ਐਮ. ਸਾਹਿਬ ਦਾ ਸੁਪਨਾ ਸੀ, ਉਹ ਸਾਕਾਰ ਹੋਵੇਗਾ। ਇਹ 13% ਪੈਸਾ ਵਿਕਾਸ ਤੇ ਲੱਗਣ ਦਾ ਸ਼ਲਾਘਾਯੋਗ ਕਦਮ ਹੈ। ਡਿਪਟੀ ਸਪੀਕਰ ਸਾਹਿਬ, ਮਗਰਲੇ ਸਾਲ ਵਿੱਚ ਵੈਟ ਕੁਲੈਕਸ਼ਨ, ਐਕਸਾਈਜ਼ ਕੁਲੈਕਸ਼ਨ, ਟਰਾਂਸਪੋਰਟ ਰੈਵੀਨਿਊ ਵਿੱਚ ਜੋ ਕੁਲੈਕਸ਼ਨ ਸੀ, ਉਹ ਘੱਟ ਗਈ ਸੀ, ਉਹ ਹੁਣ ਵਧੀ ਹੈ। ਡਿਪਟੀ ਸਪੀਕਰ ਸਾਹਿਬ, ਸਾਲ 2007-08 ਵਿੱਚ ਵਿਕਾਸ ਦੀ ਦਰ 6.6 ਹੈ। ਜਿਹੜੀ ਪਲਾਨਿੰਗ ਕਮਿਸ਼ਨ ਨੇ ਪਰਪੋਜ਼ ਕੀਤੀ ਸੀ, ਉਹ 5.9 ਸੀ ਔਰ ਇਹ ਪਲਾਨਿੰਗ ਕਮਿਸ਼ਨ ਦੇ ਟਾਰਗੇਟ ਤੋਂ ਵਧੀ ਹੈ। ਇਹ ਕਾਫੀ ਸੰਤੋਸ਼ਜਨਕ ਹੈ। ਡਿਪਟੀ ਸਪੀਕਰ ਸਾਹਿਬ, ਬਜਟ ਵਿੱਚ ਕੋਈ ਐਸਾ ਪਹਿਲੂ ਨਹੀਂ ਜੋ ਮਾਨਯੋਗ ਐਫ. ਐਮ. ਸਾਹਿਬ ਨੇ ਛੋਹਿਆ ਨਾ ਹੋਵੇ। ਸਭ ਤੋਂ ਅਹਿਮ ਪਹਿਲੂ ਬਿਜਲੀ ਦਾ ਹੈ। ਅੱਜ ਦਾ ਯੁੱਗ ਬਿਜਲੀ ਬਿਨਾਂ ਨਹੀਂ ਚੱਲ ਸਕਦਾ। ਕਿਉਂਕਿ ਜੇ ਪੰਜਾਬ ਦੇ ਵਿੱਚ ਖੇਤੀ ਚੱਲਣੀ ਹੈ ਤਾਂ ਡਿਪਟੀ ਸਪੀਕਰ ਸਾਹਿਬ, ਬਿਜਲੀ ਨਾਲ ਕੰਮ ਚੱਲਣਾ ਹੈ। ਸਾਡੇ ਟਿਊਬਵੈਲ ਬਿਜਲੀ ਨਾਲ ਚਲਦੇ ਹਨ। ਜੇ ਇੰਡਸਟਰੀ ਚੱਲਣੀ ਹੈ, ਉਹ ਵੀ ਬਿਜਲੀ ਨਾਲ ਚੱਲਣੀ ਹੈ। ਜਿਹੜਾ ਇਸ ਵਾਰੀ ਬਿਜਲੀ ਦੇ ਬਜਟ ਵਿੱਚ ਵਾਧਾ ਕੀਤਾ ਗਿਆ ਹੈ, ਇਹ 1062 ਕਰੋੜ ਰੁਪਏ ਹੈ ਅਤੇ ਇਹ 22004 ਕਰੋੜ ਰੁਪਏ ਦਾ ਵਾਧਾ ਕੀਤਾ ਗਿਆ ਹੈ। ਇਹ ਸੌ ਪ੍ਰਤੀਸ਼ਤ ਤੋਂ ਵੀ ਵੱਡਾ ਵਾਧਾ ਹੈ। ਡਿਪਟੀ ਸਪੀਕਰ ਸਾਹਿਬ, ਬਿਜਲੀ ਜਿੰਨੀ ਮਰਜ਼ੀ ਤਿਆਰ ਕਰ ਲਓ, ਜਦੋਂ ਕੋਈ ਚੀਜ ਤਿਆਰ ਹੋਵੇ ਤਾਂ ਤਿਆਰ ਕੀਤੀ ਚੀਜ਼ ਨੂੰ ਲੋਕਾਂ ਤੱਕ ਪਹੁੰਚਾਉਣਾ ਬਹੁਤ ਜ਼ਰੂਰੀ ਹੁੰਦਾ ਹੈ। ਕਈ ਵਾਰ ਤਿਆਰ ਕੀਤੀ ਚੀਜ਼ ਲੋਕਾਂ ਤੱਕ ਨਹੀਂ ਪਹੁੰਚਦੀ। ਇਸ ਦੇ ਵਿੱਚ ਟਰਾਂਸਮਿਸ਼ਨ ਦੇ ਲਈ ਬਹੁਤ ਵੱਡਾ ਬਜਟ ਰੱਖਿਆ ਗਿਆ ਹੈ। ਇਹ ਬਹੁਤ ਸ਼ਲਾਘਾਯੋਗ ਕੰਮ ਹੈ। ਪੁਰਾਣੀਆਂ ਤਾਰਾਂ ਨਾਲ ਜਿਹੜੀ ਲੀਕੇਜ ਹੁੰਦੀ ਹੈ, ਇਸ ਵਿੱਚ ਪੰਜਾਬ ਨੇ ਬੜਾ ਵਾਧਾ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਇਰੀਗੇਸ਼ਨ ਤੇ ਡਿਪੈਂਡੈਂਟ ਹੈ। ਪੰਜਾਬ ਦੀ ਜਿਹੜੀ ਲਾਈਫ ਲਾਈਨ ਹੈ, ਉਹ ਖੇਤੀ ਹੈ ਅਤੇ ਖੇਤੀ ਦੀ ਲਾਈਫ ਲਾਈਨ ਇਰੀਗੇਸ਼ਨ ਹੈ। ਦੁਨੀਆਂ ਦੇ ਵਿੱਚ ਸਭ ਤੋਂ ਵਧੀਆ ਜੇ ਕੈਨਾਲ ਸਿਸਟਮ ਹੈ, ਤਾਂ ਉਹ ਪੰਜਾਬ ਦੇ ਵਿੱਚ ਹੈ ਪਰ ਪੰਜਾਬ ਦਾ ਕੈਨਾਲ ਸਿਸਟਮ ਬੜਾ ਪੁਰਾਣਾ ਹੋ ਚੁੱਕਿਆ ਸੀ। ਪੁਰਾਣਾ ਹੋਣ ਦੇ ਨਾਲ ਟੇਲਾਂ ਤੇ ਪਾਣੀ ਨਹੀਂ ਪਹੁੰਚਦਾ। ਡਿਸਟ੍ਰੀਬਿਊਟਰੀਆਂ ਦਾ ਪਾਣੀ, ਛੋਟੀਆਂ ਨਹਿਰਾਂ ਦਾ ਪਾਣੀ ਟੇਲਾਂ ਤੇ ਨਹੀਂ ਪਹੁੰਚਦਾ। ਇਸ ਦੇ ਲਈ ਇਸ ਬਜਟ ਵਿੱਚ 3243 ਕਰੋੜ ਰੁਪਿਆ ਰੱਖਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਲੋਕਾਂ ਨੂੰ ਪਾਣੀ........

**ਸਰਦਾਰ ਸੁਖਪਾਲ ਸਿੰਘ ਖਹਿਰਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਮਾਨਯੋਗ ਮੈਂਬਰ ਸਾਹਿਬ ਨੇ ਬਜਟ ਐਲੋਕੇਸ਼ਨ ਨੂੰ ਪਰਾਪਰਲੀ ਨਹੀਂ ਪੜ੍ਹਿਆ। ਇਰੀਗੇਸ਼ਨ ਲਈ ਬਜਟ ਐਲੋਕੇਸ਼ਨ 350 ਕਰੋੜ ਰੁਪਏ ਹੈ। Can you please correct your figure ? ਤੁਸੀਂ 3243 ਕਰੋੜ ਰੁਪਿਆ ਕਹਿ ਰਹੇ ਹੋ, ਇਹ ਤੁਹਾਡਾ ਪੰਜ ਸਾਲ ਦਾ ਟੀਚਾ ਹੋਏਗਾ। ਹੁਣ ਇਹ 350 ਕਰੋੜ ਰੁਪਏ ਹੈ, which is approximately half of the budgetary allocation of the previous year, when it was 650 crore. May I stand corrected, Sir ?

**ਸਰਦਾਰ ਜਗਬੀਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪਾਣੀ ਹੈ, ਇਹ ਲੋਕਾਂ ਦੀ ਜ਼ਮੀਨ ਤੱਕ ਪਹੁੰਚਣਾ ਬਹੁਤ ਜ਼ਰੂਰੀ ਹੈ। ਜਦੋਂ ਤੱਕ ਇਹ ਰਿਪੇਅਰ ਨਹੀਂ ਹੋ ਸਕਦੀਆਂ, ਉਦੋਂ ਤੱਕ ਪਾਣੀ ਲੋਕਾਂ ਦੇ ਖੇਤਾਂ ਵਿੱਚ ਨਹੀਂ ਪਹੁੰਚਦਾ। ਰਿਪੇਅਰ ਕਰਨ ਲਈ ਸਾਡੇ ਇਰੀਗੇਸ਼ਨ ਮਨਿਸਟਰ ਸਾਹਿਬ ਬੈਠੇ ਹਨ। ਮੈਨੂੰ ਜਿਸ ਖਿੱਤੇ ਦੀ ਜਾਂ ਜਿਸ ਹਲਕੇ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ, ਉਥੇ ਬਿਸਤ ਦੁਆਬ ਦਾ ਪਾਣੀ ਜਾਂਦਾ ਹੈ। ਬਿਸਤ ਦੁਆਬ ਦਾ ਪਾਣੀ ਜਲੰਧਰ ਕੈਨਾਲ ਵਿਚੋਂ ਜੰਡੂ ਸਿੰਘਾ ਡਿਸਟਰੀਬਿਊਟਰੀ ਦੇ ਥਰੂ ਜਾਂਦਾ ਹੈ। 15 ਸਾਲ ਮੈਨੂੰ ਦੇਖਦੇ ਨੂੰ ਹੋ ਗਏ ਹਨ, ਇੱਕ ਬੂੰਦ ਪਾਣੀ ਵੀ ਕੈਂਟ ਕਾਂਸਟੀਚਿਊਂਸੀ ਤੱਕ ਨਹੀਂ ਪਹੁੰਚਿਆ ਔਰ ਲੋਕਾਂ ਨੇ ਖਾਲੇ ਅਤੇ ਡਿਸਟਰੀਬਿਊਟਰੀਆਂ ਪਾਣੀ ਦੀ ਅਣਹੋਂਦ ਕਰਕੇ ਵਾਹ ਕੇ ਆਪਣੀਆਂ ਜ਼ਮੀਨਾਂ ਵਿੱਚ ਮਿਲਾ ਲਏ, ਜਿਸ ਨਾਲ ਨੁਕਸਾਨ ਹੋਇਆ ਹੈ। ਸਾਡੇ ਇਰੀਗੇਸ਼ਨ ਮਨਿਸਟਰ ਸਾਹਿਬ ਬੈਠੇ ਹਨ, ਮੈਂ ਕਹਿੰਦਾ ਹਾਂ ਕਿ ਪਹਿਲ ਦੇ ਆਧਾਰ ਤੇ ਸਾਡਾ ਕੰਮ ਕੀਤਾ ਜਾਵੇ ਤਾਂ ਕਿ ਦੁਆਬੇ ਦੇ ਲੋਕ ਵੇਖ ਸਕਣ ਕਿ ਕੈਨਾਲ ਇਰੀਗੇਸ਼ਨ ਕਿਸ ਤਰ੍ਹਾਂ ਦੀ ਹੁੰਦੀ ਹੈ। ਅੱਜ ਸ਼ੋਸ਼ਲ ਸਿਕਿਓਰਟੀ, ਸਮਾਜਿਕ ਸਰੱਖਿਆ ਬੜਾ ਵੱਡਾ ਮਸਲਾ ਹੈ। ਜਦੋਂ ਕਿਸੇ ਘਰ ਮੌਤ ਹੁੰਦੀ ਹੈ ਤਾਂ ਉਨ੍ਹਾਂ ਘਰਾਂ ਦੇ ਦਰਵਾਜੇ ਅਤੇ ਕੰਧਾਂ ਨੂੰ ਮੌਤ ਹਿਲਾ ਦਿੰਦੀ ਹੈ। ਪਿੱਛੇ ਜਿਹੇ ਅਸੈਂਬਲੀ ਵਿੱਚ ਸਰਦਾਰ ਚਰਨਜੀਤ ਸਿੰਘ ਚੰਨੀ ਨੇ ਸਵਾਲ ਉਠਾਇਆ ਸੀ। ਸਾਡੇ ਐਮ.ਐਲ.ਏ. ਸਾਹਿਬ ਬੁਲਾਰੀਆ ਜੀ ਪੂਰੇ ਹੋ ਗਏ ਸੀ। ਇਸ ਲਈ ਸ਼ੋਸ਼ਲ ਸਿਕਿਓਰਟੀ ਹੋਣੀ ਬੜੀ ਜ਼ਰੂਰੀ ਹੈ। ਜਿਨ੍ਹਾਂ ਲੋਕਾਂ ਕੋਲ ਕੋਈ ਪੂੰਜੀ ਨਹੀਂ ਹੈ, ਜ਼ਮੀਨ ਜਾਇਦਾਦ ਨਹੀਂ ਹੈ, ਉਨ੍ਹਾਂ ਨੂੰ ਸ਼ੋਸ਼ਲ ਸਿਕਿਓਰਟੀ ਦੀ ਬੜੀ ਚਿੰਤਾ ਰਹਿੰਦੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਬਜਟ ਵਿੱਚ, ਜੇ ਕਿਸੇ ਗਰੀਬੀ ਲਾਈਨ ਤੋਂ ਹੇਠਾਂ ਰਹਿ ਰਹੇ ਵਿਅਕਤੀ ਦੀ ਨੈਚੁਰਲ ਤੌਰ ਤੇ ਮੌਤ ਹੁੰਦੀ ਹੈ ਤਾਂ ਉਸ ਦੇ ਲਈ 30,000 ਰੁਪਏ ਦੀ ਵਿਵਸਥਾ ਕੀਤੀ ਗਈ ਹੈ ਔਰ ਜੇ ਐਕਸੀਡੈਂਟਲੀ ਮੌਤ ਹੁੰਦੀ ਹੈ ਤਾਂ 75,000 ਰੁਪਏ ਉਸ ਨੂੰ ਪੰਜਾਬ ਸਰਕਾਰ ਨੇ ਜੀਵਨ ਬੀਮਾਂ ਰਾਹੀਂ ਦੇਣ ਦੀ ਘੋਸ਼ਣਾ ਕੀਤੀ ਹੈ। ਇਹ ਇੱਕ ਬਹੁਤ ਸ਼ਲਾਘਾਯੋਗ ਕੰਮ ਹੈ। ਜਿਸ ਤਰ੍ਹਾਂ ਮੈਥੋਂ ਪਹਿਲਾਂ ਜਿਆਨੀ ਸਾਹਿਬ ਬੋਲ ਰਹੇ ਸੀ ਕਿ ਪੰਜਾਬ ਦੇ ਵਿੱਚ ਜਦੋਂ ਵੀ ਕੋਈ ਸ਼ਡਿਊਲਡ ਕਾਸਟ ਲੋਕਾਂ ਲਈ ਭਲਾਈ ਦਾ ਕੰਮ ਸ਼ੁਰੂ ਹੋਇਆ ਤਾਂ ਉਹ ਭਲਾਈ ਦਾ ਕੰਮ ਸ਼ੁਰੂ ਕਿਸ ਨੇ ਕੀਤਾ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਕੀਤਾ। ਭਾਵੇਂ ਪੈਨਸ਼ਨਾਂ ਹੋਣ, ਭਾਵੇਂ ਐਸ.ਸੀਜ਼ ਦੀਆਂ ਧਰਮਸ਼ਾਲਾਵਾਂ ਹੋਣ, ਭਾਵੇਂ ਸ਼ਗਨ ਸਕੀਮ ਹੋਵੇ, ਭਾਵੇਂ ਬੇਟੀ ਦੇ ਜਨਮ ਤੇ ਗਰਾਂਟ ਹੋਵੇ, ਇਹ ਸਿਹਰਾ ਸਰਦਾਰ ਬਾਦਲ ਨੂੰ ਜਾਂਦਾ ਹੈ। ਇਸ ਦੇ ਲਈ 119.46 ਕਰੋੜ ਰੁਪਏ ਦੀ ਵਿਵਸਥਾ ਕਰਕੇ ਬੜਾ ਅੱਛਾ

[ਸਰਦਾਰ ਜਗਬੀਰ ਸਿੰਘ ਬਰਾੜ]

ਉਪਰਾਲਾ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੀ.ਪੀ.ਐਲ. ਲੋਕਾਂ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਸੈਂਟਰ ਸਰਕਾਰ ਵਲੋਂ ਇੱਕ ਸਰਵੇ ਕਰਵਾਇਆ ਗਿਆ ਸੀ ਜਿਸ ਮੁਤਾਬਿਕ ਸਾਡੇ ਕਾਫੀ ਲੋਕ ਉਸ ਸਕੀਮ ਅਧੀਨ ਨਹੀਂ ਆਉਂਦੇ। ਇਸ ਦੇ ਲਈ ਮੈਂ, ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਸੀ.ਐਮ. ਸਾਹਿਬ ਦੀ ਅਗਵਾਈ ਵਿਚ ਇੱਕ ਮਤਾ ਪਾਇਆ ਜਾਵੇ ਅਤੇ ਇਸ ਦੇ ਲਈ ਦੁਬਾਰਾ ਸਰਵੇ ਕਰਵਾਇਆ ਜਾਵੇ। ਇਸ ਦੇ ਲਈ ਚਾਹੇ ਸੈਂਟਰ ਤੋਂ ਪਰਮਿਸ਼ਨ ਲੈਣੀ ਹੋਵੇ ਜਾਂ ਆਪ ਕਰਨਾ ਹੋਵੇ ਪਰ ਇਹ ਜ਼ਰੂਰ ਕੀਤਾ ਜਾਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਕਿਸੇ ਵੇਲੇ ਪੰਜਾਬ ਦੇ ਵਿੱਚ ਪਾਣੀ ਦੀ ਕੋਈ ਘਾਟ ਨਹੀਂ ਸੀ ਪਰ ਅੱਜ ਪੰਜਾਬ ਦੇ ਵਿੱਚ ਪੀਣ ਵਾਲੇ ਪਾਣੀ ਦੀ ਬੜੀ ਕਿੱਲਤ ਹੈ। ਇਸ ਦੇ ਲਈ ਜੋ ਵਰਲਡ ਬੈਂਕ ਤੋਂ ਪਬਲਿਕ ਹੈਲਥ ਸਕੀਮ ਦੇ ਤਹਿਤ 132 ਕਰੋੜ ਰੁਪਏ ਦੀ ਵਿਵਸਥਾ ਸਾਡੇ ਐਫ.ਐਮ. ਸਾਹਿਬ ਨੇ ਕੀਤੀ ਹੈ ਉਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਅੱਜ ਪੰਜਾਬ ਦੇ ਵਿੱਚ ਪੀਣ ਵਾਲੇ ਸਾਫ ਪਾਣੀ ਦੇ ਨਾ ਮਿਲਣ ਕਾਰਨ ਜੋ ਕੈਂਸਰ ਦੀ ਬਿਮਾਰੀ ਵਧੀ ਹੈ ਤਾਂ ਇਹ ਵੀ ਬਹੁਤ ਮਾੜੀ ਗੱਲ ਹੈ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਬੁਨਿਆਦੀ ਢਾਂਚੇ ਦਾ ਕਿਸੇ ਵੀ ਸਟੇਟ ਦੇ ਲਈ ਮਜ਼ਬੂਤ ਹੋਣਾ ਬਹੁਤ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਜਲੰਧਰ ਸ਼ਹਿਰ ਦਾ ਰਹਿਣ ਵਾਲਾ ਹਾਂ, ਉਥੇ ਬ੍ਰਿਜਿਜ਼ ਦੀ ਅਤੇ ਰੋਡਜ਼ ਦੀ ਬਹੁਤ ਘਾਟ ਹੈ। ਮੈਂ ਇਹ ਗੱਲ ਬੜੇ ਫ਼ਖਰ ਨਾਲ ਕਹਿਣੀ ਚਾਹੁੰਦਾ ਹਾਂ ਤੇ ਕੋਈ ਗੱਲ ਲਗਾ ਕੇ ਨਹੀਂ ਕਰਨੀ ਚਾਹੁੰਦਾ ਕਿ ਜੇ ਕੋਈ ਪੁਲ ਜਾਂ ਸੜਕ ਦਾ ਕੰਮ ਕੀਤਾ ਹੈ, ਚਾਹੇ ਉਹ ਹੁਸ਼ਿਆਰਪੁਰ ਵਾਲੇ ਪਾਸੇ ਕੀਤਾ ਹੈ ਤਾਂ ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੇ ਰਾਜ ਵੇਲੇ ਸ਼ੁਰੂ ਕੀਤਾ ਗਿਆ ਹੈ ਅਤੇ ਹੁਣ ਜੋ ਬੁਨਿਆਦੀ ਢਾਂਚੇ ਸਕੀਮ ਦੇ ਤਹਿਤ ਖਾਲਸਾ ਕਾਲਜ ਦੇ ਕੋਲ ਪੁਲ ਦਾ ਨੀਂਹ ਪੱਥਰ ਰੱਖਣਾ ਹੈ, ਉਹ ਵੀ ਸਰਦਾਰ ਬਾਦਲ ਨੇ ਹੀ ਰੱਖਣਾ ਹੈ। ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਗੱਲ ਫਿਰ ਉਥੇ ਆ ਕੇ ਖੜ੍ਹ ਜਾਂਦੀ ਹੈ ਕਿ ਘਾਟੇ ਦੇ ਕੀ ਕਾਰਨ ਹਨ ਅਤੇ ਪੰਜਾਬ ਪਿਛੇ ਕਿਉਂ ਜਾ ਰਿਹਾ ਹੈ ਅਤੇ ਇੰਨਾ ਉਤਪਾਦਨ ਹੋਣ ਦੇ ਬਾਵਜੂਦ ਵੀ ਪੰਜਾਬ ਪਿਛੇ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਖੇਤੀਬਾੜੀ ਦੇ ਨਾਲ ਸਬੰਧਤ ਗੱਲ ਕਰਦਾ ਹਾਂ ਕਿ ਪੰਜਾਬ ਹਿੰਦੁਸਤਾਨ ਦੇ ਵਿੱਚ ਖੇਤੀਬਾੜੀ ਦੇ ਪੱਖ ਤੋਂ ਬੜਾ ਮੋਹਰੀ ਸੂਬਾ ਰਿਹਾ ਹੈ ਅਤੇ ਇਸ ਸੂਬੇ ਨੂੰ ਹੁਣ ਕਿਸ ਗੱਲ ਕਰਕੇ ਘਾਟਾ ਹੋਇਆ ਹੈ। ਇਸ ਸੂਬੇ ਨੇ ਮੁਲਕ ਵਾਸਤੇ 75% ਅਨਾਜ ਮੁਹੱਈਆ ਕਰਵਾਇਆ ਹੈ। ਇੱਕ ਗੱਲ ਮੈਂ ਪਹਿਲਾਂ ਵੀ ਕਹੀ ਸੀ ਤੇ ਹੁਣ ਉਸੇ ਗੱਲ ਦੀ ਰੈਪੀਟੀਸ਼ਨ ਹੋ ਜਾਵੇਗੀ ਕਿ ਕਈ ਸੂਬੇ ਕਿਨ੍ਹਾਂ ਕਾਰਨਾਂ ਕਰਕੇ ਘਾਟੇ ਵਿੱਚ ਜਾਂਦੇ ਹਨ ਅਤੇ ਉਥੇ ਕਿਸਾਨਾਂ ਦੇ ਸਿਰ ਕਰਜ਼ਾ ਕਿਉਂ ਚੜ੍ਹਿਆ ਹੈ। ਡਿਪਟੀ ਸਪੀਕਰ ਸਾਹਿਬ, ਉਹ ਸੂਬੇ ਇਸ ਲਈ ਘਾਟੇ ਵਿਚ ਜਾਂਦੇ ਹਨ ਕਿ ਉਨ੍ਹਾਂ ਦੀ ਜੋ ਧਰਤੀ ਹੈ ਉਹ ਉਪਜਾਊ ਨਹੀਂ ਹੈ, ਜ਼ਿਆਦਾ ਉਤਪਾਦਨ ਨਹੀਂ ਦਿੰਦੀ। ਕਣਕ ਅਤੇ ਝੋਨੇ ਦਾ ਪੂਰਾ ਉਤਪਾਦਨ ਨਾ ਦੇਣ ਕਾਰਨ ਉਥੋਂ ਦੇ ਕਿਸਾਨਾਂ ਦੇ ਸਿਰ ਕਰਜ਼ਾ ਚੜ੍ਹਿਆ ਹੈ। ਪਰ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨਾਂ ਦੇ ਸਿਰ ਤੇ ਕਿਨ੍ਹਾਂ ਕਾਰਨਾਂ ਕਰਕੇ ਕਰਜ਼ਾ ਚੜ੍ਹਿਆ ਹੈ, ਇਸ ਪੰਜਾਬ ਵਲੋਂ ਹਿੰਦੁਸਤਾਨ ਨੂੰ 75% ਕਣਕ ਅਤੇ ਝੋਨਾ ਮੁਹੱਈਆ ਕਰਵਾਇਆ

ਜਾਂਦਾ ਰਿਹਾ ਹੈ। ਇਸ ਲਈ ਇਸ ਗੱਲ ਦੇ ਵਿੱਚ ਬੜੀ ਤਹਿਕੀਕਾਤ ਦੇ ਨਾਲ ਜਾਣ ਦੀ ਲੋੜ ਹੈ। ਜੇਕਰ ਪੰਜਾਬ ਇਸ ਤਰ੍ਹਾਂ ਹੀ ਨਿਘਰਦਾ ਗਿਆ ਤਾਂ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋ ਜਾਵੇਗਾ। ਡਿਪਟੀ ਸਪੀਕਰ ਸਾਹਿਬ, 5-7 ਸਾਲ ਪਹਿਲਾਂ ਡਾਈਵਰਸੀਫਿਕੇਸ਼ਨ ਦੇ ਬਾਰੇ ਬੜਾ ਵੱਡਾ ਨਾਅਰਾ ਲੱਗਾ ਸੀ ਅਤੇ ਵੱਡੇ-ਵੱਡੇ ਸੈਮੀਨਾਰ ਵੀ ਹੋਏ ਕਿ ਕਣਕ ਅਤੇ ਝੋਨੇ ਦੀ ਫਸਲ ਨੂੰ ਬੰਦ ਕੀਤਾ ਜਾਵੇ। ਪਰ ਮਗਰਲੇ ਦੋ ਸਾਲਾਂ ਤੋਂ ਨਾ ਤਾਂ ਸੈਂਟਰ ਸਰਕਾਰ ਨੇ, ਨਾ ਹੀ ਯੂਨੀਅਨ ਮਨਿਸਟਰ ਜਾਂ ਫਿਰ ਸੈਂਟਰ ਦੀ ਕੈਬਨਿਟ ਨੇ ਡਾਈਵਰਸੀਫਿਕੇਸ਼ਨ ਬਾਰੇ ਕੋਈ ਗੱਲ ਕੀਤੀ ਹੈ। ਇਸ ਦਾ ਕਾਰਨ ਕੀ ਹੈ ? ਜਦੋਂ ਦੇਸ਼ ਦੇ ਵਿੱਚ ਫੂਡ ਦੀ ਸ਼ਾਰਟੇਜ਼ ਸੀ ਤਾਂ ਉਦੋਂ ਵੀ ਪੰਜਾਬ ਦੇ ਕਿਸਾਨ ਨੂੰ ਕਿਹਾ ਗਿਆ ਕਿ ਦੱਬ ਕੇ ਵਾਹ ਤੇ ਰੱਜ ਕੇ ਖਾਹ ਤਾਂ ਉਦੋਂ ਵੀ ਪੰਜਾਬ ਦੇ ਕਿਸਾਨਾਂ ਦੇ ਸਿਰ ਤੇ ਕਰਜ਼ਾ ਚੜ੍ਹਿਆ ਹੈ। ਜਦੋਂ ਮਾੜੀ ਜਿਹੀ ਫੂਡ ਦੀ ਮਾਤਰਾ ਸਫ਼ੀਸੈਂਟ ਹੋਈ ਤਾਂ ਫਿਰ ਡਾਈਵਰਸੀਫਿਕੇਸ਼ਨ ਵਾਲੇ ਪਾਸੇ ਆ ਗਏ ਪਰ ਫਿਰ ਜਦੋਂ ਅਖਬਾਰਾਂ ਦੇ ਵਿੱਚ ਖਬਰਾਂ ਆ ਗਈਆਂ ਜਾਂ ਸਰਵੇ ਵਾਲਿਆਂ ਨੇ ਕਹਿ ਦਿੱਤਾ ਕਿ ਵਰਲਡ ਲੈਵਲ ਉਤੇ ਫੂਡ ਦੀ ਸ਼ਾਰਟੇਜ਼ ਆਉਣ ਵਾਲੀ ਹੈ ਤਾਂ ਫਿਰ ਦੁਬਾਰਾ ਝੋਨਾ ਤੇ ਕਣਕ ਜ਼ਿਆਦਾ ਪੈਦਾ ਕਰਨ ਬਾਰੇ ਨਾਅਰਾ ਲਗਾ ਦਿੱਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਸ ਸੈਂਟਰ ਨੂੰ ਪੰਜਾਬ ਦੇ ਕਿਸਾਨ ਨਾਲ, ਪੰਜਾਬ ਦੀ ਧਰਤੀ ਨਾਲ ਕੋਈ ਪਿਆਰ ਨਹੀਂ ਹੈ। ਭਾਵੇਂ ਕਿਸਾਨ ਤੋਂ 50 ਸਾਲ ਕਣਕ ਤੇ ਝੋਨਾ ਪੈਦਾ ਕਰਵਾਉਣ ਪਰ ਅਸਲ ਵਿਚ ਕਿਸਾਨ ਨੂੰ ਕਰਜ਼ੇ ਵਿਚ ਹੀ ਰਹਿਣਾ ਪੈਣਾ ਹੈ। ਡਿਪਟੀ ਸਪੀਕਰ ਸਾਹਿਬ, ਇਕ ਗੱਲ ਬੜੀ ਚਲਦੀ ਹੈ, ਭਾਵੇਂ ਇਧਰਲੇ ਬੈਂਚਿਜ ਤੇ ਹੋਣ ਜਾਂ ਉਧਰਲੇ ਪਾਸੇ ਹੋਣ ਤਾਂ ਇਕ ਗੱਲ ਹੀ ਕਹੀ ਜਾਂਦੀ ਹੈ ਕਿ ਸੈਂਟਰਲ ਸਕੀਮ ਦੇ ਰਾਹੀਂ ਪੰਜਾਬ ਤਰੱਕੀ ਕਰ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਕੋਈ ਅਹਿਸਾਨ ਵਾਲੀ ਗੱਲ ਨਹੀਂ ਹੈ ਸਗੋਂ ਸੈਂਟਰ ਪਹਿਲਾਂ ਸਾਡੇ ਕੋਲੋਂ ਜ਼ਿਆਦਾ ਪੈਸਾ ਉਗਰਾਹ ਕੇ ਲੈ ਜਾਂਦਾ ਹੈ ਅਤੇ ਫਿਰ ਆਪ ਦੀ ਕਿਸੇ ਸਕੀਮ ਦੇ ਥੱਲੇ 5%, 6%, 7% ਜਾਂ 10% ਪੈਸਾ ਦਿੰਦਾ ਹੈ। ਇਹ ਜਿਹੜੀ ਸੈਂਟਰਲ ਸਪਾਂਸਰਡ ਸਕੀਮ ਦੀ ਗੱਲ ਕੀਤੀ ਜਾਂਦੀ ਹੈ ਇਸ ਦੇ ਰਾਹੀਂ ਸਾਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਡਿਪਟੀ ਸਪੀਕਰ ਸਾਹਿਬ, ਅੱਜ 75% ਕਣਕ ਅਤੇ ਪੈਡੀ ਪੰਜਾਬ ਦਾ ਕਿਸਾਨ ਪੈਦਾ ਕਰਦਾ ਹੈ ਅਤੇ ਭਾਰਤ ਨੂੰ ਦਿੰਦਾ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਪੰਜਾਬ ਦਾ ਕਿਸਾਨ ਜਾਂ ਪੰਜਾਬ ਦਾ ਮਜ਼ਦੂਰ 75% ਫੂਡ ਦੇਸ਼ ਨੂੰ ਸਪਾਂਸਰ ਕਰਦਾ ਹੈ, ਉਸ ਦੇ ਦੁੱਖ ਦੀ ਅਤੇ ਉਸ ਦੀ ਦਵਾਈ ਬਾਰੇ ਸੋਚਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਹਿੰਦੁਸਤਾਨ ਦਾ ਸੈਂਸੈਕਸ ਇੱਕ ਪ੍ਰਤੀਸ਼ਤ ਡਿੱਗਦਾ ਹੈ ਤਾਂ ਸਾਰਾ ਮੁਲਕ ਜਾਂ ਜਿਹੜੇ ਅਰਥ ਸਾਸ਼ਤਰੀ ਹਨ ਉਹ ਸਿਰ ਫੜ੍ਹ ਕੇ ਬੈਠ ਜਾਂਦੇ ਹਨ ਅਤੇ ਸੋਚਦੇ ਹਨ ਕਿ ਇਹ ਕੀ ਗੱਲ ਹੋ ਗਈ ਹੈ ਪਰ ਅੱਜ ਜੇਕਰ ਪੰਜਾਬ ਦੇ ਕਿਸਾਨ ਦੇ ਸਿਰ ਉਤੇ 35000 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੈ ਅਤੇ ਉਸ ਦੇ ਲਈ ਜਿਹੜਾ ਹੁਣ ਪੈਕੇਜ ਆਇਆ ਹੈ ਉਸ ਦੇ ਨਾਲ ਤਕਰੀਬਨ 28-29% ਕਿਸਾਨਾਂ ਨੂੰ ਫਾਇਦਾ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰਾ ਕਰਜ਼ਾ ਮੁਆਫ ਕੀਤਾ ਜਾਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਪਿਛਲੇ 5-7 ਸਾਲਾਂ ਦੇ ਬਾਰੇ ਸਰਵੇ ਕਰਵਾਇਆ ਜਾਵੇ ਕਿ ਕਿੰਨੀ ਆਊਟ-ਪੁੱਟ ਨਿਕਲੀ ਹੈ ਤੇ ਕਿੰਨੀ ਇਨ-ਪੁੱਟ ਹੋਈ ਹੈ ਅਤੇ ਕਿਸਾਨਾਂ ਦਾ ਆਪਣੀਆਂ ਫਸਲਾਂ ਉਤੇ ਕਿੰਨਾ ਖਰਚਾ

[ਸਰਦਾਰ ਜਗਬੀਰ ਸਿੰਘ ਬਰਾੜ]

ਹੋਇਆ ਹੈ। ਇਹ ਮੇਰੇ ਖਿਆਲ ਵਿਚ 35000 ਕਰੋੜ ਰੁਪਏ ਤੋਂ ਵੀ ਜ਼ਿਆਦਾ ਕਰਜ਼ਾ ਵਧ ਹੋਵੇਗਾ। ਇਸ ਲਈ ਇਸ ਨੂੰ ਇਨ-ਪੁੱਟ ਦੇ ਨਾਲ ਜੋੜਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਪਹਿਲਾਂ ਕਿਸਾਨ ਮਰਿਆ, ਫਿਰ ਮਜ਼ਦੂਰ ਮਰਿਆ ਹੁਣ ਜੇਕਰ ਹੌਲੀ-ਹੌਲੀ ਖੇਤੀ ਬਹਿ ਗਈ ਤਾਂ ਇਸ ਦੇ ਨਾਲ ਇੰਡਸਟਰੀ ਦੇ ਉੱਤੇ ਵੀ ਅਸਰ ਪਵੇਗਾ। ਲੋਕਾਂ ਦੀ ਜਿਹੜੀ ਰੋਜ਼ਮਰਾ ਦਾ ਜ਼ਿੰਦਗੀ ਹੈ ਉਸ ਉਤੇ ਵੀ ਅਸਰ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਨੇ ਸਾਰੇ ਹਿੰਦੁਸਤਾਨ ਦੀ ਸਿਹਤ ਅਨਾਜ ਖੁਆ ਕੇ ਬਣਾਈ ਪਰ ਆਪਣੀ ਜਿਹੜੀ ਪੰਜ ਦਰਿਆਵਾਂ ਦੀ ਧਰਤੀ ਹੈ ਉਸ ਦੀ ਸਿਹਤ ਖਰਾਬ ਕੀਤੀ। ਡਿਪਟੀ ਸਪੀਕਰ ਸਾਹਿਬ, ਪੰਜਾਬ ਨੇ ਕੀ ਖੱਟਿਆ? ਪੰਜਾਬ ਨੇ ਅੰਨ ਦਾਤਾ ਦਾ ਨਾਮਣਾ ਖੱਟਿਆ ਹੈ। ਪਰ, ਡਿਪਟੀ ਸਪੀਕਰ ਸਾਹਿਬ, ਜੇਕਰ ਅੱਜ ਦੇਸ਼ ਦਾ ਅੰਨ ਦਾਤਾ ਹੀ ਭੁੱਖਾ ਬੈਠਾ ਹੋਵੇਗਾ ਜਾਂ ਕਰਜ਼ੇ ਦੀ ਮਾਰ ਹੇਠਾਂ ਦਬਿਆ ਹੋਇਆ ਹੋਵੇਗਾ ਤਾਂ ਇਹ ਬਹੁਤ ਮਾੜੀ ਗੱਲ ਹੋਵੇਗੀ। ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬੜੇ ਦੂਰਅੰਦੇਸ਼ੀ ਹਨ ਅਤੇ ਇਨ੍ਹਾਂ ਨੇ ਬੜਾ ਵਧੀਆ ਬਜਟ ਪੇਸ਼ ਕੀਤਾ ਹੈ। ਮੈਂ ਪਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਇਨ੍ਹਾਂ ਨੂੰ ਹਰ ਵਾਰ ਚੰਗਾ ਬਜਟ ਪੇਸ਼ ਕਰਨ ਦਾ ਬਲ ਬਖਸ਼ੇ ਤਾਂ ਕਿ ਪੰਜਾਬ ਤਰੱਕੀ ਕਰ ਸਕੇ। ਮੈਂ ਇਨ੍ਹਾਂ ਸ਼ਬਦਾਂ ਦੇ ਨਾਲ ਇਸ ਬਜਟ ਦੀ ਪ੍ਰੋੜਤਾ ਕਰਦਾ ਹਾਂ ਕਿ ਇਹ ਜਿਹੜਾ ਬਜਟ ਹੈ ਇਹ ਲੋਕਾਂ ਦੇ ਹੱਕਾਂ ਦੇ ਵਿੱਚ ਹੈ, ਲੋਕਾਂ ਨੂੰ ਫਾਇਦਾ ਪਹੁੰਚਾਉਣ ਵਾਲਾ ਬਜਟ ਹੈ ਅਤੇ ਪਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਪੰਜਾਬ ਨੂੰ ਹੋਰ ਅੱਗੇ ਲੈ ਕੇ ਜਾਵੇ। ਬਹੁਤ-ਬਹੁਤ ਧੰਨਵਾਦ।

**ਸਰਦਾਰ ਕੁਲਦੀਪ ਸਿੰਘ ਭੱਠਲ (ਧਨੌਲਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰਨ ਤੋਂ ਪਹਿਲਾ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਹੈ ਇਹ ਕੇਵਲ ਕਾਗਜ਼ਾਂ ਦਾ ਹੀ ਇੱਕ ਡਾਕੂਮੈਂਟ ਨਹੀਂ ਹੁੰਦਾ। ਇਸ ਦੇ ਵਿੱਚ ਕਿੰਨੇ ਹੀ ਵਰਗਾਂ ਦੀਆਂ ਆਸਾਂ, ਉਮੀਦਾਂ, ਕਈ ਭੁੱਖਿਆਂ ਲਈ ਰੋਟੀ ਭਾਵ ਹਰ ਵਰਗ ਇਸ ਬਜਟ ਵੱਲ ਹੱਥ ਚੁੱਕ ਕੇ ਇੰਤਜ਼ਾਰ ਕਰ ਰਿਹਾ ਹੁੰਦਾ ਹੈ। ਜੇਕਰ ਉਸ ਚੋਣ ਮੈਨੀਫੈਸਟੋ ਵਿੱਚ, ਜਿਸ ਵਿਚ 1 ਹਜ਼ਾਰ ਗੱਲਾਂ ਕੀਤੀਆਂ ਗਈਆਂ ਹੋਣ ਤਾਂ ਉਨ੍ਹਾਂ ਦੇ ਵਿਚੋਂ ਇੱਕ ਵੀ ਗੱਲ ਨਾ ਕੀਤੀ ਗਈ ਹੋਵੇ ਤਾਂ ਬਹੁਤ ਵੱਡਾ ਧੱਕਾ ਲਗਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਸੁਣਾਉਣੀ ਚਾਹੁੰਦਾ ਹਾਂ ਕਿ ਕੋਈ ਪੇਂਟਿੰਗ ਦਾ ਮੁਕਾਬਲਾ ਹੋ ਰਿਹਾ ਸੀ, ਕਿਸੇ ਬੰਦੇ ਦਾ ਬਾਪ ਬਿਮਾਰ ਸੀ, ਇਨਾਮ ਰੱਖਿਆ ਹੋਇਆ ਸੀ ਲੇਕਿਨ ਪੇਂਟਿੰਗ ਬਣਾਉਣੀ ਨਹੀਂ ਸੀ ਆਉਂਦੀ। ਕੋਈ ਸਿਆਣਾ ਬੰਦਾ ਬੈਠਾ ਸੀ ਤੇ ਉਸ ਨੇ ਕੰਨ ਵਿਚ ਮੰਤਰ ਦਿੱਤਾ ਤਾਂ ਉਸ ਨੇ ਵੀ ਕਾਗਜ਼ ਅੱਗੇ ਰੱਖ ਦਿੱਤਾ ਤੇ ਕੁਝ ਬਣਾਇਆ ਹੀ ਨਾ ਕਾਗਜ਼ ਉਤੇ, ਪਰ ਉਸ ਨੂੰ ਪਹਿਲਾ ਇਨਾਮ ਮਿਲ ਗਿਆ ਕਿਉਂਕਿ ਜਦੋਂ ਪੁੱਛਿਆ ਗਿਆ ਕਿ ਕਾਹਦੀ ਪੇਂਟਿੰਗ ਬਣਾਈ ਹੈ ਤਾਂ ਉਸ ਨੇ ਦੱਸਿਆ ਕਿ ਹਵਾ ਦੀ ਪੇਂਟਿੰਗ ਹੈ। ਇਹ ਬਜਟ ਵੀ ਇੱਕ ਹਵਾ ਦਾ ਬਜਟ ਹੈ। ਇਸ ਦੇ ਬਾਰੇ ਕਹਿਣ ਨੂੰ ਮੈਨੂੰ ਖੁਦ ਸਮਝ ਨਹੀਂ ਆ ਰਿਹਾ ਕਿ ਕੀ ਕਿਹਾ ਜਾਵੇ। ਕੁਝ ਲੋਕਾਂ ਨੇ ਇਸ ਦੀ ਆਲੋਚਨਾ ਕੀਤੀ ਅਤੇ ਕੁਝ ਨੇ ਸਰਾਹਣਾ ਕੀਤੀ ਹੈ ਪਰ ਮੈਂ ਸਮਝਦਾ ਹਾਂ ਕਿ ਨਾ ਤਾਂ ਇਸ ਦੀ ਆਲੋਚਨਾ ਹੋ ਸਕਦੀ ਹੈ ਅਤੇ ਨਾ ਹੀ ਸਰਾਹਣਾ ਹੋ ਸਕਦੀ ਹੈ ਕਿਉਂਕਿ ਕੋਈ ਗੱਲ ਇਸ ਵਿਚ ਨਹੀਂ ਕੀਤੀ ਗਈ। ਸਾਡੇ

ਫਾਈਨਾਂਸ ਮਨਿਸਟਰ ਸਾਹਿਬ ਬੜੇ ਅੱਛੇ ਵਿਚਾਰਾਂ ਦੇ ਵਿਅਕਤੀ ਹਨ ਅਤੇ ਪੰਜਾਬ ਦੇ ਲੋਕਾਂ ਨੂੰ ਉਨ੍ਹਾਂ ਤੋਂ ਬਹੁਤ ਵੱਡੀ ਆਸ ਹੈ ਕਿ ਇਹ ਫਿਸਕਲ ਹੈਲਥ ਨੂੰ ਅੱਗੇ ਲੈ ਕੇ ਜਾਣਗੇ, ਇਸ ਤਰ੍ਹਾਂ ਦੀਆਂ ਬਹੁਤ ਉਮੀਦਾਂ ਲੱਗੀਆਂ ਹਨ। ਡਿਪਟੀ ਸਪੀਕਰ ਸਾਹਿਬ, ਜਦੋਂ ਮੈਂ ਬਜਟ ਪੜ੍ਹਿਆ ਤੇ ਮਨਪ੍ਰੀਤ ਜੀ ਨੂੰ ਲੱਭਣ ਦੀ ਕੋਸ਼ਿਸ਼ ਕੀਤੀ। ਮੈਂ ਪਹਿਲੇ ਪੈਰ੍ਹੇ ਤੋਂ ਪੜ੍ਹਦਾ-ਪੜ੍ਹਦਾ ਆਖਰੀ ਪੈਰ੍ਹੇ ਤੇ ਚਲਿਆ ਗਿਆ ਪਰ ਮੈਨੂੰ ਮਨਪ੍ਰੀਤ ਜੀ ਪੂਰੇ ਬਜਟ ਵਿੱਚ ਨਹੀਂ ਲੱਭੇ। ਇਨ੍ਹਾਂ ਦੀ ਆਤਮਾ ਮੈਨੂੰ ਕਿਤੇ ਵੀ ਨਜ਼ਰ ਨਹੀਂ ਆਈ। ਇਹ ਆਪ ਵੀ ਖੁਦ ਕਹਿ ਚੁੱਕੇ ਹਨ ਕਿ ਮੈਨੂੰ ਕੋਈ ਬਾਹਲਾ ਸਵਾਦ ਨਹੀਂ ਆਇਆ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪੈਰ੍ਹਾ ਨੰਬਰ 23 ਵਿੱਚ ਲੋਅ ਪ੍ਰੋਡਕਟੀਵਿਟੀ ਆਫ਼ ਐਗਰੀਕਲਚਰ ਦੀ ਗੱਲ ਕੀਤੀ ਹੈ, ਲੇਕਿਨ ਇਸ ਵਿੱਚ ਕਿਵੇਂ ਵਾਧਾ ਕੀਤਾ ਜਾਵੇ ਇਸ ਬਾਰੇ ਕੋਈ ਗੱਲ ਨਹੀਂ, ਕੋਈ ਪਲਾਨ ਨਹੀਂ ਦਿੱਤੀ ਗਈ। ਇਸ ਵਿਚ ਮੈਂ ਇੱਕ ਗੱਲ ਸਾਰੇ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿੰਨੀਆਂ ਸਰਕਾਰਾਂ ਆਈਆਂ ਹਨ, ਤੁਸੀਂ ਵੀ ਡਿਪਟੀ ਸਪੀਕਰ ਸਾਹਿਬ, ਬਹੁਤ ਚਿਰ ਦੇ ਦੇਖ ਰਹੇ ਹੋ। ਹਰ ਇੰਡਸਟਰੀ ਲਈ ਇੰਨਫ੍ਰਾਸਟ੍ਰਕਚਰ ਪੈਦਾ ਕਰਕੇ ਅਸੀਂ ਦਿੰਦੇ ਹਾਂ, ਰੋਡਜ਼-ਬ੍ਰਿਜਿਜ਼, ਕਿੰਨੇ ਗਿਣਾਵਾਂ, ਇਹ ਲਿਸਟ ਲੰਮੀ ਹੈ। ਪਰ ਮਾੜੀ ਕਿਸਮਤ ਹੈ ਪੰਜਾਬ ਦੀ ਜਾਂ ਖੇਤੀਬਾੜੀ ਦੀ ਕਿ ਇਸ ਵਾਸਤੇ ਇੰਨਫ੍ਰਾਸਟ੍ਰਕਚਰ ਬਣਾਉਣ ਦੀ ਕੋਈ ਜ਼ਿੰਮੇਵਾਰੀ ਨਹੀਂ ਸੀ? ਇੱਟਾਂ ਦੀਆਂ ਮੰਡੀਆਂ ਬਣਾ ਕੇ ਕਿਸਾਨਾਂ ਨੂੰ ਇੰਨਫ੍ਰਾਸਟ੍ਰਕਚਰ ਬਣਾ ਕੇ ਦੇ ਦਿੱਤਾ, ਇਹ ਕੋਈ ਇੰਨਫ੍ਰਾਸਟ੍ਰਕਚਰ ਨਹੀਂ ਹੈ। ਅੱਜ ਦੇ ਯੁੱਗ ਵਿਚ ਕੀ ਹੋਣਾ ਚਾਹੀਦਾ ਹੈ? ਫੂਡ ਪ੍ਰਾਸੈਸਿੰਗ, ਫੂਡ ਪ੍ਰਜ਼ਰਵੇਸ਼ਨ, ਅਜਿਹੇ ਸੈਂਟਰ ਬਣੇ ਹੋਣੇ ਚਾਹੀਦੇ ਹਨ। ਜਦੋਂ ਮੰਡੀਆਂ ਵਿਚ ਕਿਸਾਨ ਦੀ ਜਿਣਸ ਆਵੇ ਤਾਂ ਉਸ ਨੂੰ ਕੁਝ ਨਾ ਕਰਨਾ ਪਵੇ, ਮਸ਼ੀਨਾਂ ਨਾਲ ਛਟਾਈ ਕੀਤੀ ਜਾਵੇ, ਕੁਆਲਿਟੀ ਫਿਕਸ ਕੀਤੀ ਜਾਵੇ। ਅਜਿਹੀਆਂ ਕਰਾਪਸ ਆਈਡੈਂਟੀਫਾਈ ਕੀਤੀਆਂ ਜਾਣ ਜਿਹੜੀਆਂ ਬਾਹਰਲੇ ਮੁਲਕ ਭੇਜੀਆਂ ਜਾ ਸਕਣ। ਐਕਸਪੋਰਟ ਬੇਸਡ ਕਰਾਪਸ ਨੂੰ ਆਈਡੈਂਟੀਫਾਈ ਕੀਤਾ ਜਾਵੇ। ਫਲ, ਫੁੱਲ, ਸਬਜ਼ੀਆਂ ਦੀ ਕੁਆਲਿਟੀ ਫਿਕਸ ਕੀਤੀ ਜਾਵੇ, ਉਨ੍ਹਾਂ ਨੂੰ ਡੱਬਾ ਬੰਦ ਕਰਨ ਦਾ ਇੰਤਜ਼ਾਮ ਹੋਵੇ, ਅਜਿਹੀਆਂ ਫੈਸਿਲਟੀਜ਼ ਹੋਣ। ਅੱਜ ਕੰਪਿਊਟਰ ਦਾ ਯੁੱਗ ਹੈ। ਵੱਡੀਆਂ ਇੰਟਰਨੈਸ਼ਨਲ ਪੱਧਰ ਦੀਆਂ ਕੰਪਨੀਆਂ ਨਾਲ ਟਾਈ-ਅੱਪ ਕੀਤਾ ਜਾਣਾ ਚਾਹੀਦਾ ਹੈ, ਜਿਨ੍ਹਾਂ ਦਾ ਪੂਰੀ ਦੁਨੀਆਂ ਵਿਚ ਵਧੀਆ ਭਾਅ ਤੇ ਮਾਲ ਵਿਕਦਾ ਹੈ। ਜਿਣਸਾਂ ਦੇ ਭਾਅ ਫਿਕਸ ਕੀਤੇ ਜਾਣ। ਤਾਂ ਕਿ ਜਦੋਂ ਕਿਸਾਨ ਮੰਡੀ ਵਿਚ ਆਵੇ ਤਾਂ ਉਸ ਨੂੰ ਵਧੀਆ ਭਾਅ ਦਿੱਤੇ ਜਾਣ। ਇਹ ਸਰਕਾਰ ਦੀ ਜ਼ਿੰਮੇਵਾਰੀ ਹੈ ਕਿ ਇਹ ਸਭ ਕੁਝ ਦਿੱਤਾ ਜਾਵੇ, ਪਰ ਇਸ ਬਾਰੇ ਕੋਈ ਗੱਲ ਨਹੀਂ ਕਰਦਾ। ਜਿਹੜੀ ਮੈਂ ਦੂਜੀ ਗੱਲ ਕੀਤੀ ਸੀ ਅਨਸਰਟੈਂਨਟਿਟੀ ਬਾਰੇ, ਜਿਹੜਾ ਅੰਨਦਾਤਾ ਹੈ ਉਹ ਕਦੇ ਅਰਾਮ ਦੀ ਨੀਂਦ ਨਹੀਂ ਸੁੱਤਾ। ਪ੍ਰੋਡਕਟਿਵਿਟੀ ਤਾਂ ਹੀ ਵਧੇਗੀ ਜੇ ਕਰ ਬਾਰਸ਼ ਹੋਵੇਗੀ। ਅੱਛੀ ਬਾਰਸ਼ ਹੋ ਜਾਵੇ ਤਾਂ ਫਸਲ ਵਧੀਆ ਹੋ ਜਾਵੇਗੀ ਜੇਕਰ ਨਹੀਂ ਹੋਈ ਤਾਂ ਨਹੀਂ ਹੋਵੇਗੀ। ਅੱਜ ਤੋਂ 30 ਸਾਲ ਪਹਿਲਾਂ ਦੇ ਸੁਣ ਰਹੇ ਹਾਂ ਕਿ ਕਿਸਾਨ ਵਾਸਤੇ ਬੀਮਾ ਯੋਜਨਾ ਦੀ ਸ਼ੁਰੂਆਤ ਕੀਤੀ ਜਾਵੇਗੀ। ਇਹ ਕਿਉਂ ਨਹੀਂ ਸ਼ੁਰੂ ਕਰ ਰਹੇ? ਪੰਜਾਬ ਸਰਕਾਰ ਵਲੋਂ ਬੀਮਾ ਯੋਜਨਾ ਦੀ ਸ਼ੁਰੂਆਤ ਹੋ ਜਾਵੇ, ਸਬਸਿਡੀਆਂ ਦੀ ਬਜਾਏ ਇਹ ਚੀਜ਼ਾਂ ਕਰ ਦਿਓ ਤਾਂ ਕਿਸਾਨ ਤਕੜਾ ਹੋ ਜਾਵੇਗਾ, ਉਸ ਨੂੰ ਫੇਰ ਸਬਸਿਡੀਆਂ ਖੇਤੀਬਾੜੀ ਵਿੱਚ ਮੰਗਣ ਦੀ ਜ਼ਰੂਰਤ ਨਹੀਂ। ਤੀਜੀ ਗੱਲ, ਡਿਪਟੀ ਸਪੀਕਰ ਸਾਹਿਬ, ਪੈਰ੍ਹਾ 12-13 ਵਿਚ ਨੈਸ਼ਨਲ ਹਾਰਟੀਕਲਚਰ ਮਿਸ਼ਨ ਦੀ ਗੱਲ ਕੀਤੀ ਗਈ ਹੈ। ਮੈਂ ਪਹਿਲਾਂ ਵੀ ਇਹ ਗੱਲ

[ਸਰਦਾਰ ਕੁਲਦੀਪ ਸਿੰਘ ਭੱਠਲ]

ਕੀਤੀ ਸੀ at the cost of repetition, ਮੈਨੂੰ ਇਹ ਗੱਲ ਦੁਹਰਾਉਣੀ ਪਵੇਗੀ। ਇਸ ਵਿੱਚ ਕਿਹਾ ਗਿਆ ਹੈ ਕਿ ਤਕਰੀਬਨ 60 ਕਰੋੜ ਰੁਪਿਆ ਰੱਖਿਆ ਗਿਆ ਹੈ। ਕੀ 60 ਕਰੋੜ ਰੁਪਿਆ ਪੰਜਾਬ ਸਰਕਾਰ ਵਲੋਂ ਹੈ ਜਾਂ ਨੈਸ਼ਨਲ ਹਾਰਟੀਕਲਚਰ ਮਿਸ਼ਨ ਜੋ ਕਿ ਸੈਂਟਰ ਦੁਆਰਾ ਸਪਾਂਸਰਡ ਸਕੀਮ ਹੈ, ਉਸ ਦਾ ਹੈ? ਬਹੁਤ ਕੁਝ ਕਰ ਰਹੇ ਹਾਂ, ਮੈਨੂੰ ਦੁਹਰਾਉਣਾ ਪੈਂਦਾ ਹੈ, ਸਮਾਂ ਖਰਾਬ ਹੋ ਰਿਹਾ ਹੈ, ਇਹ ਕਿਹਾ ਗਿਆ ਹੈ ਕਿ "majority of the schemes under the Mission have not been implemented and the money sanctioned for other projects has not been utilised" an official in the Agriculture Department, Punjab, said. Approximately Rupees 62 crore that had been sanctioned to Punjab under NHM, only approximately Rs. 32 crores had been spent by the State Government , failing to propagate the scheme to the farmers and the banks. The State could not benefit much from the scheme. ਇਹ ਮਹਿਕਮੇ ਦੀ ਰਿਪੋਰਟ ਹੈ। ਇਹ ਮੇਰਾ ਖਿਆਲ ਹੈ ਕਿ ਹੁਣ ਇਨ੍ਹਾਂ ਨੇ 60 ਕਰੋੜ ਦੀ ਗੱਲ ਕਰਕੇ ਹੀ ਖ਼ਤਮ ਕਰ ਦਿੱਤੀ। ਆਪ ਮਹਿਕਮਾ ਕਹਿ ਰਿਹਾ ਹੈ ਕਿ ਸਕੀਮ ਪੁੱਜੀ ਹੀ ਨਹੀਂ। ਕਿਸਾਨ ਦਾ ਸਾਰਾ ਪੈਸਾ ਮਰਿਆ ਜਾ ਰਿਹਾ ਹੈ। ਤਕਰੀਬਨ 62 ਕਰੋੜ ਵਿਚੋਂ ਲਗਭੱਗ 32 ਕਰੋੜ ਰੁਪਿਆ ਲਿਆ ਹੀ ਨਹੀਂ ? ਇਸ ਤੋਂ ਵੱਡੀ ਨਾ-ਅਹਿਲੀਅਤ ਹੋ ਨਹੀਂ ਸਕਦੀ। ਇਸ ਬਾਰੇ ਜਲਦੀ ਗੌਰ ਕਰਨਾ ਚਾਹੀਦਾ ਹੈ। ਜ਼ਰੂਰ ਕਰਨਾ ਚਾਹੀਦਾ ਹੈ। ਇਸ ਨਾਲ ਡਾਈਵਰਸੀਫਿਕੇਸ਼ਨ ਵੀ ਸੰਭਵ ਹੋ ਜਾਵੇਗੀ। ਜੋ ਸਰਕਾਰ ਆਉਂਦੀ ਹੈ, ਉਸ ਦੁਆਰਾ ਵੱਡੀਆਂ ਫੋਟੋਆਂ ਦੇ ਕੇ ਪਬਲਿਸਿਟੀ ਕੀਤੀ ਜਾਂਦੀ ਹੈ, ਕਰੋ, ਚੰਗੀ ਗੱਲ ਹੈ, ਵੱਖ-ਵੱਖ ਸਕੀਮਾਂ ਨੂੰ ਲੋਕਾਂ ਅੱਗੇ ਲੈ ਕੇ ਜਾਈਏ, ਇਥੇ ਬਜਟ ਪੇਸ਼ ਕਰਕੇ ਲੋਕਾਂ ਤੱਕ ਸਕੀਮਾਂ ਨਹੀਂ ਪੁੱਜਦੀਆਂ। 60 ਕਰੋੜ ਰੁਪਿਆ ਕਿਸਾਨ ਨੂੰ ਮਿਲ ਜਾਣਾ ਸੀ। ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਸਾਡੇ ਜਿਹੜੇ ਖੇਤ-ਮਜ਼ਦੂਰ ਹਨ ਉਨ੍ਹਾਂ ਦੀ ਗੱਲ ਕੋਈ ਨਹੀਂ ਕਰਦਾ। ਉਨ੍ਹਾਂ ਦਾ ਇੰਨਾ ਬੁਰਾ ਹਾਲ ਹੈ। ਮੈਂ ਝੁੱਗੀਆਂ-ਝੌਂਪੜੀਆਂ ਵਿਚ ਜਾ ਕੇ ਦੇਖਿਆ ਹੈ ਕਿ ਕਿੰਨੀ ਬਦਤਰ ਜ਼ਿੰਦਗੀ ਖੇਤ ਮਜ਼ਦੂਰ ਦੀ ਹੈ। ਜਿੰਨਾ ਕਰਜ਼ਾ ਉਸ ਤੇ ਹੈ, ਉਸ ਦੀ ਬਹੁਤ ਬੁਰੀ ਹਾਲਤ ਹੈ। ਮੈਂ ਥੋੜ੍ਹੀ ਜਿਹੀ ਤਸਵੀਰ ਦੱਸਦਾ ਹਾਂ, ਸਮਾਂ ਨਹੀਂ ਹੈ, 67% ਮਜ਼ਦੂਰ ਦੀ ਆਮਦਨ 1500 ਰੁਪਏ ਪ੍ਰਤੀ ਮਹੀਨਾ ਤੋਂ ਘੱਟ ਹੈ। 70% ਮਜ਼ਦੂਰ ਕਰਜ਼ੇ ਦੇ ਭਾਰ ਥੱਲੇ ਦੱਬੇ ਹੋਏ ਹਨ। ਇਸੇ ਤਰ੍ਹਾਂ ਪੇਂਡੂ ਦਿਹਾੜੀਦਾਰਾਂ ਦੀ ਔਸਤ ਮਜ਼ਦੂਰੀ 76 ਰੁਪਏ ਹੈ ਅਤੇ ਸ਼ਹਿਰੀ ਦਿਹਾੜੀਦਾਰ ਦੀ ਔਸਤ ਮਜ਼ਦੂਰੀ 97 ਰੁਪਏ ਹੈ। 23% ਦਿਹਾੜੀ ਮਜ਼ਦੂਰ ਰੋਜ਼ ਆਪਣੇ ਪਿੰਡ ਤੋਂ ਤਕਰੀਬਨ 10-15 ਕਿਲੋਮੀਟਰ ਦੂਰ ਸਾਈਕਲਾਂ ਤੇ ਕੰਮ ਕਰਨ ਲਈ ਜਾਂਦੇ ਹਨ। ਪ੍ਰਵਾਸੀ ਮਜ਼ਦੂਰਾਂ ਦੀ ਗਿਣਤੀ 8,19,254 ਹੈ ਜੋ ਕਿ ਖੇਤੀਬਾੜੀ ਵਿਚ ਲੱਗੇ ਲੋਕਾਂ ਦਾ ਤਕਰੀਬਨ 23% ਹੈ। 13.33% ਲੋਕ ਖੁਦ ਆਪਣੀ ਜ਼ਮੀਨ ਦੇ ਮਾਲਕ ਦੇ ਤੌਰ ਤੇ ਕੰਮ ਕਰਦੇ ਹਨ। 5.5% ਕੋਲ ਪੱਕੇ ਘਰ ਹਨ ਅਤੇ 88% ਕੋਲ ਕੱਚੇ ਘਰ ਹਨ। 70% ਮਜ਼ਦੂਰਾਂ ਨੇ ਜ਼ਿਮੀਦਾਰਾਂ ਕੋਲੋਂ ਕਰਜ਼ਾ ਲਿਆ ਹੋਇਆ ਹੈ। ਇਨ੍ਹਾਂ ਮਜ਼ਦੂਰਾਂ ਨੇ ਇਹ ਕਰਜ਼ੇ ਵੀ ਆਪਣੀਆਂ ਨਿੱਕੀਆਂ-ਨਿੱਕੀਆਂ ਰੋਜ਼ਮਰਾ ਦੀਆਂ ਜ਼ਰੂਰਤਾਂ ਵਾਸਤੇ ਲਏ ਹੋਏ ਹਨ। ਹੁਣ ਮੈਂ ਦੱਸਦਾ ਹਾਂ ਕਿ ਇਨ੍ਹਾਂ ਨੇ ਕਿਸ ਕੰਮ ਲਈ ਕਿਵੇਂ- ਕਿਵੇਂ ਕਰਜ਼ੇ ਲਏ ਹੋਏ ਹਨ। 54% ਨੇ ਘਰਾਂ ਲਈ ਕਰਜ਼ੇ ਲਏ ਹੋਏ ਹਨ, 21% ਮਜ਼ਦੂਰਾਂ ਨੇ ਡਾਕਟਰੀ ਸਹੂਲਤਾਂ ਲਈ ਕਰਜ਼ੇ ਲਏ ਹੋਏ ਹਨ

ਅਤੇ 20% ਮਜ਼ਦੂਰਾਂ ਨੇ ਬੱਚਿਆਂ ਦੇ ਵਿਆਹਾਂ ਲਈ ਕਰਜ਼ੇ ਲਏ ਹੋਏ ਹਨ। ਇਨ੍ਹਾਂ ਗਰੀਬ ਮਜ਼ਦੂਰਾਂ ਨੂੰ ਸਮਾਜਿਕ ਸੁਰੱਖਿਆ ਦੇ ਘੇਰੇ ਵਿਚ ਲਿਆਉਣ ਦਾ ਕੋਈ ਯਤਨ ਨਹੀਂ ਕੀਤਾ ਜਾਂਦਾ। ਇਨ੍ਹਾਂ ਮਜ਼ਦੂਰਾਂ ਨੂੰ ਜ਼ਿੰਦਗੀ ਦੇ ਹਰ ਮੋੜ ਤੇ ਸਮਝੌਤੇ ਕਰਨੇ ਪੈਂਦੇ ਹਨ। ਪਹਿਲਾਂ ਪੜ੍ਹਾਈ ਲਈ ਸਮਝੌਤਾ ਕਰਦੇ ਹਨ ਫਿਰ ਵੱਡਾ ਹੋ ਕੇ ਵਿਆਹ ਲਈ ਸਮਝੌਤਾ ਕਰਨਾ ਪੈਂਦਾ ਹੈ। ਕਿਉਂਕਿ ਵਿਆਹ ਦੇ ਲਈ ਇਨ੍ਹਾਂ ਕੋਲ ਕੋਈ ਪੈਸਾ ਨਹੀਂ ਹੁੰਦਾ, ਸਿਹਤ ਸਹੂਲਤਾਂ ਲਈ ਸਮਝੌਤਾ ਕਰਨਾ ਪੈਂਦਾ ਹੈ, ਫਿਰ ਬਾਅਦ ਵਿੱਚ ਉਹ ਕਰਜ਼ੇ ਦੇ ਭਾਰ ਥੱਲੇ ਦੱਬ-ਦੱਬ ਕੇ ਕਈ ਤਰ੍ਹਾਂ ਦੀਆਂ ਬਿਮਾਰੀਆਂ ਦਾ ਸ਼ਿਕਾਰ ਹੋ ਜਾਂਦਾ ਹੈ। ਦਵਾਈਆਂ ਲੈਣ ਵਾਸਤੇ ਡਾਕਟਰਾਂ ਕੋਲ ਜਾਣ ਲਈ ਵੀ ਉਨ੍ਹਾਂ ਨੂੰ ਸਮਝੌਤਾ ਕਰਨਾ ਪੈਂਦਾ ਹੈ। ਇਨ੍ਹਾਂ ਦੀ ਜ਼ਿੰਦਗੀ ਸਮਝੌਤਿਆਂ ਭਰੀ ਹੁੰਦੀ ਹੈ ਜਿਵੇਂ ਕਿ ਕਿਹਾ ਗਿਆ ਹੈ :

> "ਜੋ ਜੀਅ ਚਾਹੇ ਵੋ ਮਿਲ ਜਾਏ, ਕਬ ਐਸਾ ਹੋਤਾ ਹੈ ?
> ਹਰ ਜੀਵਨ ਮੇਂ ਜੀਵਨ ਜੀਨੇ ਕਾ ਸਮਝੌਤਾ ਹੋਤਾ ਹੈ।"

ਮਜ਼ਦੂਰਾਂ ਦੀ ਤਾਂ ਇਹ ਹਾਲਤ ਹੈ। ਸਾਡੇ ਸਮਾਜ ਦਾ ਇਹ ਵਰਗ ਆਪਣੇ ਹੱਕਾਂ ਦੀ ਰਾਖੀ ਵੀ ਨਹੀਂ ਕਰ ਸਕਦਾ। ਇਨ੍ਹਾਂ ਵਿਚਾਰਿਆਂ ਦੀ ਗੱਲ ਤਾਂ ਕਿਸੇ ਨੇ ਕੀ ਸੁਣਨੀ ਹੈ, ਹੁਣ ਮੈਂ ਉਸ ਵਰਗ ਦੀ ਗੱਲ ਕਰਨ ਲੱਗਾ ਹਾਂ ਜੋ ਕਿ ਆਪਣੇ ਹੱਕਾਂ ਦੀ ਰਾਖੀ ਕਰ ਸਕਦੇ ਹਨ ਪਰ ਫਿਰ ਵੀ ਉਨ੍ਹਾਂ ਦੀ ਹਾਲਤ ਬਹੁਤ ਵਧੀਆ ਨਹੀਂ ਹੈ। ਜਦੋਂ ਇਹ ਸਰਕਾਰ ਆਈ ਸੀ ਤਾਂ ਲੀਡਰ ਆਫ ਦਿ ਹਾਊਸ ਨੇ ਪੱਤਰਕਾਰਾਂ ਨੂੰ ਵੱਡੇ-ਵੱਡੇ ਵਾਅਦੇ ਕੀਤੇ ਸਨ, ਉਨ੍ਹਾਂ ਨੂੰ ਕਈ ਨਵੀਆਂ ਸਹੂਲਤਾਂ ਦੀ ਗੱਲ ਕੀਤੀ ਗਈ ਸੀ। ਪਰ ਉਨ੍ਹਾਂ ਨੂੰ ਕੋਈ ਵਾਅਦਾ ਵਫਾ ਨਹੀਂ ਹੋਇਆ। ਉਨ੍ਹਾਂ ਦੀਆਂ ਸ਼ਨਾਖਤੀ ਕਾਰਡਾਂ ਵਰਗੀਆਂ ਬੇਸਿਕ ਸਹੂਲਤਾਂ ਵੀ ਖਤਮ ਹੋ ਗਈਆਂ ਹਨ। ਇਸ ਸਰਕਾਰ ਵਲੋਂ 1200 ਪੱਤਰਕਾਰਾਂ ਲਈ ਮੁਫਤ ਬੱਸ ਕਾਰਡ ਬਣਾਉਣ ਦੀ ਗੱਲ ਕੀਤੀ ਗਈ ਸੀ। ਪਰ ਸਿਰਫ 5 ਸੌ ਲਈ ਹੀ ਕਾਰਡ ਬਣੇ। ਇਨ੍ਹਾਂ ਨੂੰ ਰੀਨਿਊ ਕਰਨ ਦੀ ਗੱਲ ਵੀ ਖਤਮ ਹੋ ਗਈ। ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ 10 ਕਰੋੜ ਰੁਪਿਆ ਵਿਸ਼ੇਸ਼ ਫੰਡ ਮੀਡੀਆ ਵੈਲਫੇਅਰ ਫੰਡ ਦੇ ਨਾਂ ਹੇਠ ਕਾਇਮ ਕੀਤਾ ਜਾਵੇਗਾ ਪਰ ਉਹ ਵੀ ਨਹੀਂ ਹੋਇਆ। ਇਹ ਵੀ ਕਿਹਾ ਗਿਆ ਸੀ ਕਿ ਪੰਜ ਲੱਖ ਦੀ ਬੀਮਾ ਯੋਜਨਾ ਪੱਤਰਕਾਰਾਂ ਲਈ ਤਿਆਰ ਕੀਤੀ ਜਾਵੇਗੀ ਪਰ ਉਹ ਕਿਧਰੇ ਵੀ ਨਜ਼ਰ ਨਹੀਂ ਆਇਆ। ਪਤਾ ਨਹੀਂ ਕਿਥੇ ਚਲੀ ਗਈ। ਇਹ ਕਿਹਾ ਗਿਆ ਕਿ ਗਰੁੱਪ ਹਾਊਸਿੰਗ ਸੁਸਾਇਟੀਆਂ ਰਾਹੀਂ ਬਣਾ ਕੇ ਮਕਾਨ ਦਿੱਤੇ ਜਾਣਗੇ, ਪਰ ਇਸ ਦਾ ਵੀ ਹੁਣ ਕੋਈ ਜ਼ਿਕਰ ਨਹੀਂ ਹੈ। ਮੁਫਤ ਬੱਸ ਸਹੂਲਤ ਦੀ ਗੱਲ ਤਾਂ ਮੈਂ ਪਹਿਲਾਂ ਹੀ ਕਰ ਚੁੱਕਿਆ ਹਾਂ। ਇਕ ਗੱਲ ਐਕਰੀਡੇਸ਼ਨ ਦੀਆਂ ਨੀਤੀਆਂ ਨੂੰ ਲਿਬਰਲ ਕਰਨ ਬਾਰੇ ਸੀ, ਔਰ ਕਿਹਾ ਸੀ ਕਿ ਹਰਿਆਣਾ ਸਰਕਾਰ ਦੀ ਪ੍ਰੈਸ ਨੀਤੀ ਨੂੰ ਮਾਡਲ ਵਜੋਂ ਲਿਆ ਜਾਵੇਗਾ, ਪਰ ਇਨ੍ਹਾਂ ਸਾਰੀਆਂ ਗੱਲਾਂ ਵਿਚੋਂ ਕੁਝ ਵੀ ਨਹੀਂ ਹੋਇਆ। ਜਨਵਰੀ ਮਹੀਨੇ ਦੇ ਵਿਚ ਸ਼ਨਾਖਤੀ ਕਾਰਡਾਂ ਦਾ ਕੰਮ ਸ਼ੁਰੂ ਹੋ ਜਾਂਦਾ ਹੈ ਪਰ ਇਸ ਵਾਰੀ ਉਹ ਵੀ ਨਹੀਂ ਹੋਇਆ। ਉਸ ਤੋਂ ਵੀ ਆਨਾਕਾਨੀ ਹੋ ਗਈ ਹੈ। ਇਹ ਹਾਲਤ ਸਾਡੇ ਪ੍ਰੈਸ ਵਾਲਿਆਂ ਦੀ ਹੈ ਜਿਨ੍ਹਾਂ ਤੋਂ ਸਰਕਾਰ ਵੀ ਡਰਦੀ ਹੈ, ਪੁਲਿਸ ਨੂੰ ਵੀ ਜਿਨ੍ਹਾਂ ਦੀ ਲੋੜ ਪੈਂਦੀ ਹੈ ਅਤੇ ਉਹ ਲੋਕ ਆਪਣੀਆਂ ਜਾਨਾਂ ਜੋਖਮ ਵਿੱਚ ਪਾ ਕੇ ਸੱਚ ਸਾਹਮਣੇ ਲਿਆਉਂਦੇ ਹਨ। ਕਈ ਕੁਰੀਤੀਆਂ ਵੀ ਸਾਹਮਣੇ ਲੈ ਕੇ ਆਉਂਦੇ ਹਨ। ਅੱਗੇ ਉਨ੍ਹਾਂ ਦਾ ਇੱਕ ਸੀ.ਐਮ. ਪ੍ਰੈਸ ਸੈਲ ਹੁੰਦਾ ਸੀ, ਜਿਸ ਦੇ ਵਿੱਚ ਉਨ੍ਹਾਂ ਦੀਆਂ ਸ਼ਿਕਾਇਤਾਂ ਵੀ ਦੂਰ ਹੋ

[ਸਰਦਾਰ ਕੁਲਦੀਪ ਸਿੰਘ ਭੱਠਲ]

ਜਾਂਦੀਆਂ ਸਨ ਅਤੇ ਜੇ ਸਾਨੂੰ ਵੀ ਕੋਈ ਸੀ.ਐਮ. ਪ੍ਰੈਸ ਸੈਲ ਹੁੰਦਾ ਸੀ, ਜਿਸ ਦੇ ਵਿੱਚ ਉਨ੍ਹਾਂ ਦੀਆਂ ਸ਼ਿਕਾਇਤਾਂ ਵੀ ਦੂਰ ਹੋ ਜਾਂਦੀਆਂ ਸਨ ਅਤੇ ਜੇ ਸਾਨੂੰ ਵੀ ਕੋਈ ਸ਼ਿਕਾਇਤ ਹੁੰਦੀ ਸੀ ਤਾਂ ਇਨ੍ਹਾਂ ਨੂੰ ਦੱਸ ਦਿੰਦੇ ਸਾਂ ਪਰ ਉਹ ਵੀ ਬੜੀ ਦੇਰ ਤੋਂ ਬੰਦ ਹੋਈ ਪਈ ਹੈ। ਲੋਕ ਸੰਪਰਕ ਵਿਭਾਗ ਦਾ ਹਾਲ ਵੀ ਮਾੜਾ ਹੈ, ਜਿਥੇ ਕਿ ਇਨ੍ਹਾਂ ਦੀ ਗੱਲਬਾਤ ਹੁੰਦੀ ਹੈ, ਗੱਡੀਆਂ ਬੜੀਆਂ ਪੁਰਾਣੀਆਂ ਹਨ ਅਤੇ ਕੋਈ ਉਨ੍ਹਾਂ ਵਿਚ ਬੈਠਣ ਨੂੰ ਵੀ ਤਿਆਰ ਨਹੀਂ ਹੁੰਦਾ। ਬਿਲ ਵੀ ਵੱਡੇ-ਵੱਡੇ ਫਸੇ ਪਏ ਹਨ। ਦੇਖੋ ਇਨ੍ਹਾਂ ਪ੍ਰੈਸ ਵਾਲਿਆਂ ਦਾ ਇਹ ਹਾਲ ਹੈ। ਜਦੋਂ ਇਸ ਵਰਗ ਦੀ ਇਹ ਹਾਲਤ ਹੈ ਤਾਂ ਫਿਰ ਮਜ਼ਦੂਰ ਦੀ ਤਾਂ ਕੀ ਗੱਲ ਹੈ, ਉਸ ਵਿਚਾਰੇ ਕੋਲ ਤਾਂ ਕੋਈ ਤਾਕਤ ਹੀ ਲੜਨ ਦੀ ਨਹੀਂ ਹੈ। ਇਕ ਯੂਨਡੋ ਨਾਂ ਦੀ ਸੰਸਥਾ ਯੂ.ਐਨ.ਓ. ਦੀ ਹੈ। ਆਪਾਂ ਵਿਕਾਸ ਦਰ ਦੀ ਗੱਲ ਕਰਦੇ ਹਾਂ। ਪਰ ਵਿਕਾਸ ਦਰ ਕਿਥੋਂ ਹੋਣੀ ਹੈ? ਇਹ ਗੱਲ ਕੀਤੀ ਗਈ ਸੀ ਇਕ ਨਵੀਂ ਉਦਯੋਗ ਨੀਤੀ ਬਣਾਈ ਜਾਵੇਗੀ ਜਿਸ ਦੇ ਨਾਲ ਭਾਰੀ ਵਿਦੇਸ਼ੀ ਨਿਵੇਸ਼ ਖਿੱਚਿਆ ਜਾਵੇਗਾ ਅਤੇ ਸਾਡੀ ਵਿਕਾਸ ਦਰ ਵਧੇਗੀ ਪਰ ਇਸ ਵਾਰੀ ਇਹ ਗੱਲ ਵੀ ਨਹੀਂ ਆਈ। ਜਿਸ ਦੀ ਕਿ ਸਖਤ ਜ਼ਰੂਰਤ ਹੈ। ਕਿਹਾ ਗਿਆ ਸੀ ਕਿ ਇਸ ਦੇ ਵਿੱਚ ਬਹੁਤ ਵਾਧਾ ਹੋਵੇਗਾ। ਕਿਹਾ ਗਿਆ ਸੀ ਕਿ ਕੱਚੇ ਮਾਲ ਦੀ ਖੇਤੀਬਾੜੀ ਦੇ ਵਿਚ ਬਹੁਤ ਬਹੁੱਲਤਾ ਹੈ ਅਤੇ ਖੇਤੀਬਾੜੀ ਦੇ ਵਿੱਚ ਵੇਸਟ ਤੋਂ ਇੰਡਸਟਰੀ ਨੂੰ ਬਹੁਤ ਵੱਡਾ ਹੁਲਾਰਾ ਦਿੱਤਾ ਜਾਵੇਗਾ। ਇਹ ਵੀ ਸਕੀਮ ਸੀ। ਇਸ ਦੇ ਨਾਲ ਫਾਰਮਾ ਉਦਯੋਗ, ਲਾਈਟ ਇੰਜੀਨੀਅਰਿੰਗ ਇਕਾਈਆਂ, ਦਰਮਿਆਨੇ ਅਤੇ ਲਘੂ ਉਦਮੀਆਂ ਨੂੰ ਵੀ ਮਜ਼ਬੂਤ ਕਰਨ ਤੇ ਵੀ ਜ਼ੋਰ ਦਿੱਤਾ ਜਾਣਾ ਸੀ। ਆਈ.ਟੀ. ਤੇ ਬਾਇਓ ਟੈਕਨਾਲੋਜੀ, ਫੂਡ ਪ੍ਰੋਸੈਸਿੰਗ, ਟੈਕਸਟਾਈਲ ਦੇ ਵਿਕਾਸ ਤੇ ਵੀ ਜ਼ੋਰ ਦਿੱਤਾ ਜਾਣਾ ਸੀ। ਇਸ ਇੰਡਸਟਰੀ ਦਾ ਚੰਗੀ ਤਰ੍ਹਾਂ ਪ੍ਰਚਾਰ ਕਰਕੇ ਆਪਣੇ ਨੁਮਾਇੰਦਿਆਂ ਨੂੰ ਬਾਹਰ ਭੇਜ ਕੇ ਬਹੁਤ ਵੱਡਾ ਵਿਦੇਸ਼ੀ ਨਿਵੇਸ਼ ਅਸੀਂ ਖਿੱਚ ਸਕਦੇ ਸੀ, ਲੇਕਿਨ ਹੋਇਆ ਕੀ? ਕਾਲੀਆ ਜੀ ਤੇ ਮਾਨਯੋਗ ਸੀ.ਐਮ. ਜੀ ਨੇ ਦੋ ਵਾਰੀ ਲੁਧਿਆਣੇ ਤੇ ਚੰਡੀਗੜ੍ਹ ਦੇ ਵਿਚ ਮੀਟਿੰਗਾਂ ਵੀ ਕੀਤੀਆਂ। ਮੀਟਿੰਗ ਵੀ ਫਿਕਸ ਕੀਤੀ ਹੋਈ ਸੀ। ਇਸ ਦੇ ਲਈ ਯੂਨਡੋ ਨਾਂ ਦੀ ਸੰਸਥਾ ਨੂੰ ਬਹੁਤ ਜ਼ਿਆਦਾ ਪੈਸੇ ਦੇ ਕੇ ਪਾਲਿਸੀ ਬਣਾਉਣ ਲਈ ਕਿਹਾ ਗਿਆ ਸੀ। ਔਰ ਇਸ ਪਾਲਿਸੀ ਦੇ ਤਹਿਤ ਸਾਡਾ ਵਿਕਾਸ ਤਾਂ ਹੋਣਾ ਹੀ ਸੀ, ਖੇਤੀਬਾੜੀ ਨੂੰ ਸਹਾਰਾ ਤਾਂ ਮਿਲਣਾ ਹੀ ਸੀ, ਵਿਦੇਸ਼ੀ ਨਿਵੇਸ਼ ਵੀ ਸਾਡੇ ਕੋਲ ਆਉਣਾ ਸੀ ਲੇਕਿਨ ਬਾਅਦ ਵਿੱਚ ਸੀ.ਆਈ.ਏ. ਨਾਲ ਮੀਟਿੰਗ ਕਰਕੇ ਇਸ ਨੂੰ.........

ਮਾਨਯੋਗ ਡਿਪਟੀ ਸਪੀਕਰ : ਭੱਠਲ ਜੀ ਵਾਂਈਡ ਅੱਪ, ਪਲੀਜ਼।

ਸਰਦਾਰ ਕੁਲਦੀਪ ਸਿੰਘ ਭੱਠਲ : ਇਸ ਨੂੰ ਦਸੰਬਰ, 2007 ਤੱਕ ਅੱਗੇ ਵਧਾ ਦਿੱਤਾ ਗਿਆ ਤਾਂ ਫਿਰ ਜਦੋਂ ਅਸੀਂ ਨੀਤੀ ਬਣਾਉਣ ਦੇ ਮੂਡ ਵਿੱਚ ਹੀ ਨਹੀਂ ਹਾਂ ਤਾਂ ਸਾਡਾ ਵਿਕਾਸ ਕਿਸ ਤਰ੍ਹਾਂ ਹੋਵੇਗਾ ਔਰ ਇਹ ਕੌੜੀ ਸੱਚਾਈ ਹੈ ਕਿ ਬਠਿੰਡਾ ਰਿਫਾਇਨਰੀ ਨੂੰ ਛੱਡ ਕੇ ਕੋਈ ਵੀ ਵੱਡਾ ਨਿਵੇਸ਼ ਖਿੱਚਣ ਵਿੱਚ ਅਸੀਂ ਬੁਰੀ ਤਰ੍ਹਾਂ ਅਸਫਲ ਹੋਏ ਹਾਂ। ਹੁਣ ਤੁਸੀਂ ਮੈਨੂੰ ਵਾਂਈਡ ਅੱਪ ਕਰਨ ਲਈ ਕਹੀ ਜਾਂਦੇ ਹੋ, ਤੁਹਾਡੀ ਮਰਜ਼ੀ ਹੈ, ਮੈਂ ਜਲਦੀ-ਜਲਦੀ 1-2 ਗੱਲਾਂ ਕਰ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ ਬਿਜਲੀ ਦੀ ਗੱਲ ਕੀਤੀ ਗਈ ਹੈ। ਸਭ ਤੋਂ ਵੱਡੀ ਗੱਲ ਇਹੀ 2204 ਕਰੋੜ ਦੀ ਇਸ ਬਜਟ ਦੇ ਵਿੱਚ ਕੀਤੀ ਗਈ ਹੈ, ਲੇਕਿਨ ਇਸ ਵਿੱਚ ਸਰਕਾਰ ਦੇ ਤਾਂ ਕੋਈ ਪੈਸੇ ਹੀ ਨਹੀਂ ਹਨ, ਇਹ ਤਾਂ ਸਾਰਾ ਬਿਜਲੀ ਬੋਰਡ ਨੇ ਲੋਨ ਲਿਆ ਹੈ। ਖਜ਼ਾਨਾ ਮੰਤਰੀ ਜੀ ਨੂੰ ਵੀ ਚੰਗੀ ਤਰ੍ਹਾਂ ਇਸ ਬਾਰੇ ਪਤਾ ਹੈ ਦੂਜੀ ਗੱਲ ਜਿਹੜੀ ਵਿਕਾਸ ਦਰ ਬਾਰੇ ਅਸੀਂ ਗੱਲ ਕਰਦੇ ਹਾਂ ਕਿ ਵਿਕਾਸ ਦਰ ਕਿਥੋਂ ਹੋਵੇਗੀ, ਸਾਡੇ

ਪੰਜਾਬ ਦੇ ਵਿਚੋਂ ਬਹੁਤ ਵੱਡੀ ਮਾਤਰਾ ਦੇ ਵਿੱਚ ਲੋਕ ਪਲਾਇਨ ਕਰਕੇ ਵੱਡੀਆਂ-2 ਫੈਕਟਰੀਆਂ, ਮੇਰੇ ਕੋਲ ਹੁਣ ਸਮਾਂ ਨਹੀਂ ਮੈਂ ਬੋਲ ਨਹੀ ਸਕਦਾ, ਮੇਰੇ ਕੋਲ ਅਖਬਾਰ ਵੀ ਪਿਆ ਹੈ, ਉਹ ਸਿਰਫ ਉਨ੍ਹਾਂ ਸਟੇਟਾਂ ਵਿੱਚ ਹੀ ਨਹੀਂ ਜਾਂਦੇ ਜਿੱਥੇ ਟੈਕਸ ਹਾਲੀਡੇ ਹੈ, ਸਗੋਂ ਉਨ੍ਹਾਂ ਸਟੇਟਾਂ ਵਿੱਚ ਵੀ ਜਾਂਦੇ ਹਨ ਜਿੱਥੇ ਕੋਈ ਸਹੂਲਤ ਨਹੀਂ ਹੈ। ਮੱਧ ਪ੍ਰਦੇਸ਼ ਦੇ ਵਿੱਚ ਤੇ ਆਂਧਰਾ ਪ੍ਰਦੇਸ਼ ਦੇ ਵਿੱਚ ਸਾਡੀਆਂ ਇੰਨੀਆਂ ਵੱਡੀਆਂ-2 ਕੰਪਨੀਆਂ ਚਲੀਆਂ ਗਈਆਂ ਕਿਉਂਕਿ ਸਾਡੇ ਇੱਥੇ ਸਹਿਯੋਗੀ ਵਾਤਾਵਰਣ ਹੀ ਕੋਈ ਹੈ ਨਹੀਂ, ਬਿਜਲੀ ਸਾਡੇ ਕੋਲ ਹੈ ਨਹੀਂ ਔਰ ਇਹ ਜਿਹੜਾ 2204 ਕਰੋੜ ਰੁਪਿਆ ਰੱਖਿਆ ਹੈ, ਸਰਕਾਰ ਦੱਸ ਦੇਵੇ ਕਿ ਉਸ ਵਿੱਚ ਸਰਕਾਰ ਦਾ ਕਿੰਨਾ ਕੁ ਪੈਸਾ ਹੈ। ਹੁਣ ਸਿੰਚਾਈ ਬਾਰੇ ਗੱਲ ਕਰਦਾ ਹਾਂ, ਮੈਂ ਛੇਤੀ ਕਰ ਰਿਹਾ ਹਾਂ, ਇਹ 50% ਅਸੀਂ ਰਿਡਊਸ ਕਰ ਦਿੱਤੀ ਜਿਹੜੀ ਕਿ ਖੇਤੀਬਾੜੀ ਦੀ ਲਾਈਫਲਾਈਨ ਹੈ, ਹੁਣ ਕਿੰਨਾ ਕੁ ਇਹ ਖੇਤੀਬਾੜੀ ਬਾਰੇ ਸੀਰੀਅਸ ਹਨ ਮੈਂ ਜ਼ਿਆਦਾ ਡਿਟੇਲ ਵਿੱਚ ਨਹੀਂ ਜਾਂਦਾ। ਇੰਟਰੈਸਟ ਦੀ ਗੱਲ ਕੀਤੀ ਗਈ ਹੈ ਕਿ ਅਸੀਂ ਇੰਟਰੈਸਟ ਨੂੰ ਘਟਾਵਾਂਗੇ ਅਤੇ ਕਰਜ਼ੇ ਨੂੰ ਘਟਾਵਾਂਗੇ ਔਰ ਜੀ.ਐਸ.ਡੀ.ਪੀ. ਦਾ ਫਿਕਸਲ ਡੈਫੀਸਿਟ ਵੀ ਘਟਾ ਕੇ 3% ਤੇ ਲੈਕੇ ਆਇਆ ਜਾਵੇਗਾ। ਮੈਨੂੰ ਸਮਝ ਨਹੀਂ ਆਉਂਦਾ ਕਿ ਕਰਜ਼ਾ ਤਾਂ ਅਸੀਂ ਹੋਰ ਲਈ ਜਾ ਰਹੇ ਹਾਂ ਵਿਆਜ ਦਰ ਕਿਸ ਤਰ੍ਹਾਂ ਘਟਾਵਾਂਗੇ, ਇਸ ਬਾਰੇ ਕੁਝ ਦੱਸਿਆ ਨਹੀਂ ਗਿਆ.......

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਟਾਈਮ ਖਤਮ ਹੋ ਗਿਆ ਹੈ ਪਲੀਜ਼।

**ਸਰਦਾਰ ਕੁਲਦੀਪ ਸਿੰਘ ਭੱਠਲ** : ਇੱਕ ਇਨ੍ਹਾਂ ਨੇ ਪੈਰਾ ਨੰ: 13 ਵਿੱਚ ਜੱਚਾ ਬੱਚਾ ਮੌਤ ਦਰ ਦੀ ਗੱਲ ਕੀਤੀ ਹੈ ਕਿ ਇਹ ਮੌਤ ਦਰ 44 ਤੋਂ ਘਟਾ ਕੇ 21 ਕਰ ਦਿਆਂਗੇ, ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਜਾਂ ਤਾਂ ਕੋਈ ਸਹੂਲਤਾਂ ਦਿਵਾਈਆਂ ਹੋਣ, ਕੋਈ ਪਲਾਨ ਦਿੱਤੀ ਹੋਵੇ, ਕੋਈ ਹਸਪਤਾਲ ਖੋਲ੍ਹੇ ਹੋਣ, ਕੋਈ ਡਾਕਟਰੀ ਸਹੂਲਤ ਵਧਾਈ ਹੋਵੇ, ਕੋਈ ਪਲਾਨ ਨਹੀਂ ਦੱਸੀ ਗਈ, ਪਰ ਘਟਾ ਕੇ 21 ਕਰ ਦਿੱਤਾ ਜਾਵੇਗਾ, ਕਹਿ ਦਿੱਤਾ ਹੈ। ਇਹ ਕਿਸ ਤਰ੍ਹਾਂ ਹੋਵੇਗਾ ? ਕੋਈ ਪਰਮਾਤਮਾ ਨਾਲ ਕਾਂਟਰੈਕਟ ਕਰ ਲਿਆ ਹੋਵੇ ਤਾਂ ਵੱਖਰੀ ਗੱਲ ਹੈ ਕਿ ਤੁਸੀਂ ਮੌਤਾਂ ਹੀ ਘੱਟ ਕਰਿਆ ਕਰੋ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਿਤੇ ਮੈਂ ਪੜ੍ਹਿਆ ਸੀ ਅਮਰੀਕਾ ਦੀ ਕਿਤਾਬ ਵਿੱਚ ਕਿ ਅਮਰੀਕਾ ਦੀ ਸੈਂਟਰਲ ਕਮੇਟੀ ਦੀ ਮੀਟਿੰਗ ਹੋ ਰਹੀ ਸੀ ਔਰ ਉਥੇ ਇੱਕ ਗੰਭੀਰ ਸਵਾਲ ਉਠਿਆ ਸੀ ਕਿ ਆਉਣ ਵਾਲੇ ਸਮੇਂ ਵਿੱਚ ਅਮਰੀਕਾ ਨੂੰ ਕਿਥੋਂ ਖਤਰਾ ਹੈ ਔਰ ਇਹੋ ਜਵਾਬ ਆਇਆ ਸੀ ਕਿਹਾ ਗਿਆ ਸੀ ਕਿ ਭਾਰਤ ਤੋਂ, ਪਰ ਜਦੋਂ ਉਥੇ ਸਰਕਾਰ ਅੱਛੀ ਆ ਜਾਵੇ ਤਾਂ ਖਤਰਾ ਹੈ, ਇਹ ਦੱਸਿਆ ਗਿਆ। ਇਸ ਵੇਲੇ ਕਰਨ ਵਾਲੀ ਜ਼ਰੂਰਤ ਹੈ ਕਿ ਇਸ ਵੇਲੇ ਜੋ ਮਹਿਕਮਿਆਂ ਵਿੱਚ ਕਰੁਪਸ਼ਨ ਕਰਕੇ ਸਾਰਾ ਐਡਮਨਿਸਟਰੇਸ਼ਨ ਖਰਾਬ ਹੋਈ ਜਾ ਰਿਹਾ ਹੈ, ਇਸ ਨੂੰ ਠੀਕ ਕਰਨ ਦੀ ਲੋੜ ਹੈ। ਮੈਂ ਇੱਕੋ ਹੀ ਛੋਟੀ ਜਿਹੀ ਮਿਸਾਲ ਦੇਵਾਂਗਾ, ਭੁੱਲਰ ਸਾਹਿਬ ਜਿਹੜੇ ਸਾਡੇ ਚੇਅਰਮੈਨ ਹਨ ਉਨ੍ਹਾਂ ਨਾਲ ਜਦੋਂ ਅਸੀਂ ਵਿਚਾਰਿਆ ਤਾਂ ਸਾਡੀ ਜਿਹੜੀ ਪੀ.ਐਫ.ਸੀ. ਕਾਰਪੋਰੇਸ਼ਨ ਹੈ ਤਾਂ ਉਸ ਵਿੱਚ ਇਸ ਵੇਲੇ 12000 ਕਰੋੜ ਰੁਪਿਆ ਸਰਕਾਰ ਦਾ ਫਸਿਆ ਪਿਆ ਹੈ। ਮੈਨੂੰ ਨਹੀਂ ਲਗਦਾ ਕਿ ਸਰਕਾਰ ਨੂੰ ਪੈਸੇ ਦੀ ਕਮੀ ਹੈ, ਜੇਕਰ ਅਸੀ ਇੱਕ-ਇੱਕ ਡਿਪਾਰਟਮੈਂਟ ਨੂੰ ਕੱਢ ਲਈਏ ਅਤੇ ਦੋ-ਦੋ, ਚਾਰ-ਚਾਰ ਐਮ.ਐਲ.ਏਜ਼ ਨੂੰ ਉਨ੍ਹਾਂ ਦਾ ਇੰਚਾਰਜ ਬਣਾ ਦੇਈਏ ਤਾਂ ਮੇਰਾ ਖਿਆਲ ਹੈ ਕਿ 1000 ਕਰੋੜ ਰੁਪਿਆ ਇੱਕ-ਇੱਕ ਡਿਪਾਰਟਮੈਂਟ ਤੋਂ ਕੱਢਿਆ ਜਾ ਸਕਦਾ ਹੈ, ਜਿਹੜਾ ਕਿ ਬਿਲਕੁਲ ਬੇਫਜ਼ੂਲ ਖਰਚ ਹੋ ਰਿਹਾ ਹੈ। ਇੱਕ ਡਿਪਾਰਟਮੈਂਟ ਹੈ ਜਿਸ ਵਿੱਚ ਕਿੰਨੇ ਕਰੋੜ ਰੁਪਏ ਦੇ ਸਟੂਲ.....

**ਮਾਨਯੋਗ ਡਿਪਟੀ ਸਪੀਕਰ** : ਤੁਹਾਡਾ ਟਾਈਮ ਖਤਮ ਹੈ ਜੀ।

**ਸਰਦਾਰ ਕੁਲਦੀਪ ਸਿੰਘ ਭੱਠਲ** : ਮੇਰੀ ਬੇਨਤੀ ਹੈ ਕਿ ਮਨਪ੍ਰੀਤ ਜੀ ਬੈਠੇ ਹਨ ਔਰ ਸਾਰਿਆਂ ਨੂੰ ਤੁਹਾਨੂੰ ਨਜਰ ਆ ਰਿਹਾ ਹੈ ਲੇਕਿਨ ਮੈਨੂੰ ਇੱਕ ਹੋਰ ਚੀਜ਼ ਨਜ਼ਰ ਆ ਰਹੀ ਹੈ ਕਿ ਰਾਜਨੀਤਕ ਮਜ਼ਬੂਰੀ ਦੀ ਰੱਸੀ ਕਰਕੇ ਇਨ੍ਹਾਂ ਦੇ ਹੱਥ ਦੋਵੇਂ ਪਿੱਛੇ ਬੰਨੇ ਹੋਏ ਹਨ, ਬਾਦਲ ਸਾਹਿਬ ਦੋ ਕੁ ਸਾਲ ਇਨ੍ਹਾਂ ਦੇ ਹੱਥ ਖੋਲ੍ਹ ਦਿਉ, ਇਸ ਨੌਜਵਾਨ ਵਿੱਚ ਕਲਾ ਹੈ, ਇਹ ਕੁਝ ਕਰਕੇ ਦਿਖਾ ਦੇਵੇਗਾ, ਮੈਨੂੰ ਲਗਦਾ ਹੈ ਔਰ ਮੈ ਤਾਂ ਇਹ ਬੇਨਤੀ ਕਰਦਾ ਹਾਂ ਕਿ ਹੁਣ ਕੋਡ ਆਫ਼ ਕੰਡਕਟ ਵੀ ਨਹੀਂ ਹੈ, ਇਲੈਕਸ਼ਨਾਂ ਵੀ ਪੋਸਟਪੋਨ ਹੋ ਗਈਆਂ, ਆਪਾਂ ਸਰਬਸਮੰਤੀ ਨਾਲ ਅੱਗੇ ਵੀ ਕਈ ਕੰਮ ਕੀਤੇ ਹਨ, ਆਓ ਅੱਜ ਆਪਾਂ ਇਹ ਮਤਾ ਪਾਈਏ ਕਿ ਇਸ ਬਜਟ ਨੂੰ ਰੱਦ ਕਰੀਏ, ਰੱਦ ਕਰਕੇ ਦੁਬਾਰਾ ਤੋਂ ਬਜਟ ਲੈਕੇ ਆਈਏ। ਬੇਨਤੀ ਕਰਕੇ ਇੱਕ ਦਿਨ ਆਪਾਂ ਹੋਰ ਵਧਾ ਲੈਂਦੇ ਹਾਂ, ਆਪਾਂ ਇਸ ਨੂੰ ਸਰਬਸਮੰਤੀ ਨਾਲ ਰੱਦ ਕਰੀਏ, ਕਿਉਂਕਿ ਇਸ ਵਿੱਚ ਕੁਝ ਨਹੀਂ ਹੈ, ਨਾ ਉਨ੍ਹਾਂ ਨੂੰ ਕੁਝ ਨਜ਼ਰ ਆਇਆ ਨਾ ਕਿਸੇ ਹੋਰ ਨੂੰ ਨਜ਼ਰ ਆਇਆ ਨਹੀਂ ਤਾਂ ਅੱਜ ਦੀ ਜੋ ਗਲਤੀ ਹੈ, ਇਸ ਦੀ ਆਉਣ ਵਾਲੀਆਂ ਸਦੀਆਂ ਤੱਕ ਸਜਾ ਭੁਗਤਣੀ ਪਵੇਗੀ, ਕਿਸੇ ਨੇ ਕਿਹਾ ਹੈ :

"ਲਮਹੋਂ ਨੇ ਖਤਾ ਕੀ ਥੀ, ਸਦੀਯੋਂ ਨੇ ਸਜ਼ਾ ਪਾਈ।

ਬਹੁਤ-ਬਹੁਤ ਧੰਨਵਾਦ।

**ਮਾਨਯੋਗ ਡਿਪਟੀ ਸਪੀਕਰ** : ਸ਼੍ਰੀ ਅਨਿਲ ਜੋਸ਼ੀ ਜੀ।

**ਸ਼੍ਰੀ ਅਨਿਲ ਜੋਸ਼ੀ (ਅੰਮ੍ਰਿਤਸਰ ਉੱਤਰੀ)** : ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਕਾਫੀ ਦਿਨਾਂ ਤੋਂ ਮੈਂ ਵੀ ਵੇਟ ਕਰ ਰਿਹਾ ਸੀ ਕਿ ਕਦੀਂ ਮੇਰੀ ਵੀ ਵਾਰੀ ਆਵੇਗੀ। ਤੁਸੀਂ ਮੈਨੂੰ ਸਮਾਂ ਦਿੱਤਾ ਹੈ, ਬਹੁਤ-ਬਹੁਤ ਧੰਨਵਾਦ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਾਡੇ ਨੌਜਵਾਨ ਫਾਈਨਾਂਸ ਮਨਿਸਟਰ ਸਾਹਿਬ ਨੇ ਐਨਾ ਵਧੀਆ ਬਜਟ ਪੇਸ਼ ਕੀਤਾ ਹੈ ਕਿ ਆਪੋਜ਼ੀਸ਼ਨ ਵਾਲਿਆਂ ਨੇ ਬਹੁਤ ਜ਼ੋਰ ਲਾਇਆ ਲੇਕਿਨ ਉਹ ਇਸ ਦੇ ਵਿਚ ਕੋਈ ਨੁਕਸ ਨਹੀਂ ਕੱਢ ਸਕੇ। ਉਹ ਇਹ ਨਹੀਂ ਕਹਿ ਸਕਦੇ ਕਿ ਇਨ੍ਹਾਂ ਦੀ ਕਾਬਲੀਅਤ ਵਿਚ ਕੋਈ ਕਮੀ ਹੈ, ਨਾ ਹੀ ਇਨ੍ਹਾਂ ਨੂੰ ਇਸ ਗੱਲ ਵਿਚ ਕੋਈ ਸ਼ੱਕ ਹੈ ਪਰ ਨਜਾਇਜ਼ ਨੁਕਸ ਕੱਢਣਾ ਇਨ੍ਹਾਂ ਦੀ ਡਿਊਟੀ ਹੈ ਜਿਹੜੀ ਕਿ ਆਪੋਜ਼ੀਸ਼ਨ ਦੇ ਲੀਡਰ ਸਾਹਿਬਾਨ ਨੇ ਇਨ੍ਹਾਂ ਦੀ ਲਗਾਈ ਹੋਵੇਗੀ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਹੈ, ਇਹ ਬਹੁਤ ਵਧੀਆ ਬਜਟ ਹੈ ਜਿਹੜਾ ਕਿ ਬੜੀ ਤਕੜੀ ਇੱਛਾ ਸ਼ਕਤੀ ਨਾਲ ਬਣਾਇਆ ਗਿਆ ਹੈ। ਪਿਛਲੇ ਸਾਲ ਜ਼ਰੂਰ ਐਫ.ਐਮ. ਸਾਹਿਬ ਦੀ ਮਜ਼ਬੂਰੀ ਨਜ਼ਰ ਆਉਂਦੀ ਸੀ ਕਿਉਂਕਿ ਪਿਛਲੀ ਸਰਕਾਰ ਜੋ ਕੁਝ ਛੱਡ ਕੇ ਗਈ ਸੀ, ਉਸ ਦੇ ਹਿਸਾਬ ਨਾਲ ਹੀ ਬਜਟ ਬਣਨਾ ਸੀ। ਬੜੀ ਵਿੱਲ ਪਾਵਰ ਨਾਲ ਇਹ ਬਜਟ ਬਣਾਇਆ ਗਿਆ ਹੈ ਜਿਸ ਤੋਂ ਅਗਲੇ ਸਾਲ ਵਾਸਤੇ ਸਾਡੀਆਂ ਉਮੀਦਾਂ ਜਾਗਦੀਆਂ ਹਨ। ਇਹ ਇਨ੍ਹਾਂ ਦੀ ਮਿਹਨਤ ਦਾ ਨਤੀਜਾ ਹੈ। ਗਿਆਨੀ ਜੀ ਇਥੇ ਕਮਾਲ ਕਰਕੇ ਗਏ ਹਨ। ਮੈਂ ਵੀ ਐਫ.ਐਮ. ਸਾਹਿਬ ਦੇ ਮੁਤੱਲਿਕ ਇਹ ਸ਼ੇਅਰ ਕਹਿਣਾ ਚਾਹੁੰਦਾ ਹਾਂ—

"ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਉਹ ਕਰ ਅਰਾਮ ਨਹੀਂ ਬਹਿੰਦੇ।
ਨਿਹੁੰ ਵਾਲੇ ਨੈਣਾਂ ਕੀ ਨੀਂਦਰ? ਓਹ ਦਿਨੇ ਰਾਤ ਪਏ ਵਹਿੰਦੇ।
ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ
ਵਸਲੋਂ ਉਰ੍ਹੇ ਮੁਕਾਮ ਨਾ ਕੋਈ, ਸੋ ਚਾਲ ਪਏ ਨਿੱਤ ਰਹਿੰਦੇ।"

ਦਿਨ ਰਾਤ ਇਨ੍ਹਾਂ ਦੀ ਇਕੋ ਸੋਚ ਹੈ ਕਿ ਪੰਜਾਬ ਨੂੰ ਕਿਸ ਤਰ੍ਹਾਂ ਅੱਗੇ ਲੈ ਕੇ ਜਾਣਾ ਹੈ। ਜਿਹੜਾ ਬਜਟ ਹੁੰਦਾ ਹੈ, ਉਸ ਤੋਂ ਸਾਰੇ ਪੰਜਾਬ ਵਾਸੀਆਂ ਨੂੰ ਆਸਾਂ ਹੁੰਦੀਆਂ ਹਨ, ਉਮੀਦਾਂ ਹੁੰਦੀਆਂ ਹਨ ਅਤੇ ਇਨ੍ਹਾਂ ਆਸਾਂ ਤੇ ਪੂਰਾ ਉਤਰਨ ਵਾਸਤੇ ਇਨ੍ਹਾਂ ਨੇ ਆਪਣਾ ਪੂਰਾ ਜ਼ੋਰ ਲਾਇਆ ਹੈ। ਕਦੀ ਸਮਾਂ ਸੀ ਜਦੋਂ ਮੁਲਕਾਂ ਦੀ ਤਾਕਤ ਫੌਜਾਂ ਦੇ ਹਿਸਾਬ ਨਾਲ ਜਾਣੀ ਜਾਂਦੀ ਸੀ। ਜਿੰਨੀਆਂ ਜ਼ਿਆਦਾ ਫੌਜਾਂ, ਉਨਾ ਤਾਕਤਵਰ ਮੁਲਕ। ਹੁਣ ਜਿਹੜੀ ਤਾਕਤ ਹੈ, ਉਹ ਇਸ ਹਿਸਾਬ ਨਾਲ ਜਾਣੀ ਜਾਂਦੀ ਹੈ ਕਿ ਕਿਸੇ ਸਟੇਟ ਦਾ ਅਰਥਚਾਰਾ ਕਿਹੋ ਜਿਹਾ ਹੈ, ਉਥੋਂ ਦੇ ਲੋਕ ਕਿੰਨੇ ਪੜ੍ਹੇ ਲਿਖੇ ਹਨ ਅਤੇ ਉਥੇ ਡਿਵੈਲਪਮੈਂਟ ਕਿੰਨੀ ਹੋਈ ਹੈ। ਅੱਜ ਤਰੱਕੀ ਦਾ ਹਿਸਾਬ ਇਸ ਤਰੀਕੇ ਨਾਲ ਲਾਇਆ ਜਾਂਦਾ ਹੈ। ਮੈਂ ਇਹ ਕਹਾਂਗਾ ਕਿ ਇਹ ਇਕ ਸਾਲਾਨਾ ਬਜਟ ਹੀ ਨਹੀਂ ਹੈ ਬਲਕਿ ਇਸ ਨਾਲ ਪੰਜਾਬ ਦੇ ਜਾਗਰੂਕ ਬਸ਼ਿੰਦਿਆਂ ਦੇ ਜਜ਼ਬਾਤ ਦੀ ਤਰਜਮਾਨੀ ਕੀਤੀ ਗਈ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਅਸੀਂ ਇਕ ਸਾਲ ਪੂਰਾ ਕਰ ਚੁੱਕੇ ਹਾਂ। ਇਸ ਅਰਸੇ ਵਿੱਚ ਇਥੇ ਡਿਵੈਲਪਮੈਂਟ ਦੀਆਂ ਬਹੁਤ ਸਾਰੀਆਂ ਨਵੀਆਂ ਸਕੀਮਾਂ ਸ਼ੁਰੂ ਹੋਈਆਂ ਹਨ। ਐਫ.ਐਮ. ਸਾਹਿਬ ਨੇ ਨਾ ਸਿਰਫ ਪਿੱਛੇ ਜਾ ਰਹੀ ਸਾਡੀ ਅਰਥ ਵਿਵਸਥਾ ਨੂੰ ਅੱਗੇ ਵਧਾਉਣ ਦੀ ਕੋਸ਼ਿਸ਼ ਕੀਤੀ ਹੈ ਸਗੋਂ ਇਹ ਵੀ ਕਿਹਾ ਹੈ ਕਿ ਉਹ ਇਸ ਨੂੰ ਹੋਰ ਤੇਜ਼ ਕਰਨਗੇ। ਪਿਛਲੇ ਸਾਲ 5111 ਕਰੋੜ ਰੁਪਏ ਦੀ ਐਨੂਅਲ ਪਲਾਨ ਸੀ ਜਦ ਕਿ ਇਸ ਵਾਰ ਇਹ 6210 ਕਰੋੜ ਰੁਪਏ ਦੀ ਹੈ। ਇਸ ਤਰ੍ਹਾਂ ਨਾਲ ਇਨ੍ਹਾਂ ਨੇ ਤਕਰੀਬਨ 1100 ਕਰੋੜ ਰੁਪਏ ਦੀ ਐਨੂਅਲ ਪਲਾਨ ਵਧਾਈ ਹੈ। ਇਨ੍ਹਾਂ ਨੇ ਪਹਿਲਾਂ ਨਾਲੋਂ ਖਰਚਾ ਵੀ ਘਟਾਇਆ ਹੈ ਭਾਵੇਂ ਕਿ ਇਸ ਨਾਲ ਸਾਨੂੰ ਵੀ ਕੁਝ ਤਕਲੀਫ ਹੋਈ ਹੈ ਕਿਉਂਕਿ ਸਾਡੇ ਤੇ ਗੱਡੀਆਂ ਅਤੇ ਲੈਪਟਾਪ ਦਾ ਕੱਟ ਲਾਇਆ ਗਿਆ ਹੈ। ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਨੇ ਖਰਚਾ ਘਟਾਇਆ ਹੈ ਅਤੇ ਆਮਦਨੀ ਵਧਾਈ ਹੈ ਕਿਉਂਕਿ ਪਹਿਲਾਂ ਨਾਲੋਂ ਟੈਕਸ ਵੱਧ ਉਗਰਾਹਿਆ ਗਿਆ ਹੈ। ਲਾਟਰੀ ਤੋਂ ਵੀ ਵੱਧ ਪੈਸੇ ਮਿਲੇ ਹਨ। ਵੈਟ ਕੁਲੈਕਸ਼ਨ ਵੀ 19% ਵਧੀ ਹੈ ਅਤੇ ਐਕਸਾਈਜ਼ ਡਿਊਟੀ 26% ਵਧੀ ਹੈ। ਟ੍ਰਾਂਸਪੋਰਟ ਦੀ ਕੁਲੈਕਸ਼ਨ ਵੀ ਅੱਪ ਹੋਈ ਹੈ। ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਇਸ ਦਾ ਵਿਰੋਧ ਵੀ ਕੀਤਾ ਹੈ ਹਾਲਾਂ ਕਿ ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ, ਇਨ੍ਹਾਂ ਨੂੰ ਇਸ ਵਿੱਚ ਵਿਰੋਧ ਕਰਨ ਵਾਲੀ ਕੋਈ ਗੱਲ ਨਹੀਂ ਲੱਭੀ। ਬਜਟ ਵਿਚ ਨਾ ਕੋਈ ਟੈਕਸ ਲਾਇਆ ਗਿਆ ਹੈ ਅਤੇ ਨਾ ਹੀ ਕੋਈ ਨਜਾਇਜ਼ ਖਰਚੇ ਕੀਤੇ ਗਏ ਹਨ। ਇਸ ਵਿੱਚ ਆਉਣ ਵਾਲੇ ਸਮੇਂ ਵਿੱਚ ਉਮੀਦਾਂ ਵੀ ਜਗਾਈਆਂ ਗਈਆਂ ਹਨ। ਇਹ ਇਕ ਬਹੁਤ ਵਧੀਆ ਬਜਟ ਹੈ ਜਿਸ ਵਿਚ 1100 ਕਰੋੜ ਰੁਪਏ ਦਾ ਐਨੂਅਲ ਪਲਾਨ ਵਧਾਇਆ ਗਿਆ ਹੈ। ਜਿਸ ਤਰ੍ਹਾਂ 1100 ਕਰੋੜ ਰੁਪਏ ਦਾ ਇਹ ਐਨੂਅਲ ਪਲਾਨ ਵਧਾਇਆ ਹੈ ਉਸ ਨਾਲ ਡਿਵੈਲਪਮੈਂਟ ਵੀ ਹੋਵੇਗੀ ਅਤੇ ਕਿਸਾਨ, ਵਪਾਰੀ ਅਤੇ ਹੋਰ ਜਿਹੜੇ ਵਰਗ ਹਨ ਉਨ੍ਹਾਂ ਨੂੰ ਵੀ ਬਹੁਤ ਫਾਇਦਾ ਹੋਵੇਗਾ। ਸਿਰਫ ਸਰਕਾਰ ਹੀ ਸੂਬੇ ਦੀ ਤਰੱਕੀ ਦਾ ਪੈਮਾਨਾ ਨਹੀਂ ਹੁੰਦੀ, ਸੂਬੇ ਦੇ ਲੋਕ ਖੁਸ਼ਹਾਲ ਹੋਣ, ਵਪਾਰੀ ਖੁਸ਼ਹਾਲ ਹੋਣ, ਉਦਯੋਗਪਤੀ ਖੁਸ਼ਹਾਲ ਹੋਣ ਤਾਂ ਹੀ ਸਮੁੱਚਾ ਸੂਬਾ ਖੁਸ਼ਹਾਲ ਬਣਦਾ ਹੈ। ਇਹ ਜਿਹੜਾ ਬਜਟ ਪਲਾਨ ਰੱਖਿਆ ਹੈ ਜੇਕਰ ਇਸ ਵਿੱਚ ਕੋਈ ਟੈਕਸ ਨਹੀਂ ਲਾਇਆ ਤਾਂ ਵਪਾਰੀ ਵਾਸਤੇ ਇਹ ਖੁਸ਼ੀ ਵਾਲਾ ਰਸਤਾ ਅਖਤਿਆਰ ਕੀਤਾ ਗਿਆ ਹੈ ਅਤੇ ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਖੁਸ਼ ਕੀਤਾ ਗਿਆ ਹੈ। ਕਿਉਂਕਿ ਮੈਨੂੰ ਬੋਲਣ ਲਈ ਟਾਈਮ ਬਹੁਤ ਘੱਟ ਮਿਲਿਆ ਹੈ ਇਸ ਲਈ ਘੱਟ ਸਮੇਂ ਵਿੱਚ ਹੀ ਮੈਂ ਆਪਣੀਆਂ ਸਾਰੀਆਂ ਗੱਲਾਂ ਕਰਨੀਆਂ ਹਨ, ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ

[ਸ਼੍ਰੀ ਅਨਿਲ ਜੋਸ਼ੀ]

ਬਜਟ ਸਪੀਚ ਨੂੰ ਸ਼ਾਰਟ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਸਾਨੂੰ ਇਹ ਆਸ ਹੈ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਪੰਜ ਸਾਲਾਂ ਵਿੱਚ ਜਿਸ ਤਰ੍ਹਾਂ 1100 ਕਰੋੜ ਰੁਪਿਆ ਬਜਟ ਪਲਾਨ ਵਿੱਚ ਵਾਧਾ ਕੀਤਾ ਗਿਆ ਹੈ ਇਨ੍ਹਾਂ ਦਾ ਟੀਚਾ ਹੈ ਕਿ 10,000 ਕਰੋੜ ਰੁਪਏ ਦਾ ਬਜਟ ਪਲਾਨ ਲਿਆਂਦਾ ਜਾਵੇ। ਜਿਸ ਵੇਲੇ ਇਹ 10,000 ਕਰੋੜ ਰੁਪਏ ਦਾ ਬਜਟ ਪਲਾਨ ਆਵੇਗਾ ਤਾਂ ਉਦੋਂ ਕਿੰਨਾ ਵਧੀਆ ਹੋਏਗਾ। ਉਸ ਨਾਲ ਪੰਜਾਬ ਦੀ ਹਰ ਪਾਸਿਓਂ ਖੁਸ਼ਹਾਲੀ ਹੋਵੇਗੀ। ਇਹ ਜਿਹੜਾ ਐਫ.ਐਮ. ਸਾਹਿਬ ਨੇ ਤਹੱਈਆ ਕੀਤਾ ਹੈ, ਇਹ ਇਨ੍ਹਾਂ ਦੀ ਬਹੁਤ ਵੱਡੀ ਇੱਛਾ ਸ਼ਕਤੀ ਹੈ। ਇਹ ਇੱਛਾ ਸ਼ਕਤੀ ਕਾਰਨ ਹੀ ਇੰਨਾ ਬਜਟ ਪਲਾਨ ਵਧਿਆ ਹੈ, ਆਮਦਨੀ ਵਧੀ ਹੈ, ਖਰਚਾ ਘਟਿਆ ਹੈ। ਜਿਵੇਂ ਕਿ ਸ਼ੇਅਰ ਹੈ :—

"ਜਿਸ ਦਿਨ ਸੇ ਚਲਾਂ ਹੂੰ ਮੇਰੀ ਮੰਜ਼ਿਲ ਪਰ ਨਜ਼ਰ ਹੈ,<br>ਆਂਖੋਂ ਨੇ ਕਭੀ ਮੀਲ ਕੇ ਪੱਥਰ ਨਹੀਂ ਦੇਖੇ"

ਐਫ.ਐਮ. ਸਾਹਿਬ ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਇੰਨਾ ਵਧੀਆ ਬਜਟ ਲੈ ਕੇ ਆਏ ਹੋ। ਮੈਂ ਆਪਣੀ ਗੱਲ ਨੂੰ ਥੋੜ੍ਹਾ ਜਿਹਾ ਸ਼ਾਰਟ ਕਰਦਾ ਹੋਇਆ ਅੰਮ੍ਰਿਤਸਰ ਦੇ ਬਾਰੇ ਵੀ ਜ਼ਰੂਰ ਥੋੜ੍ਹੀ ਜਿਹੀ ਗੱਲ ਕਰਾਂਗਾ, ਮੇਰੀਆਂ ਕਾਫੀ ਗੱਲਾਂ ਟਾਈਮ ਦੀ ਕਮੀ ਕਾਰਨ ਰਹਿ ਵੀ ਗਈਆਂ ਹਨ। ਅੰਮ੍ਰਿਤਸਰ ਦੇ ਅੰਦਰ ਇੱਕ ਐਲੀਵੇਟਡ ਰੋਡ ਬਣ ਰਹੀ ਹੈ ਉਹ ਦਰਬਾਰ ਸਾਹਿਬ ਤੱਕ ਜਾਣੀ ਹੈ ਅਤੇ ਉਸ ਦਾ ਦੁਰਗਿਆਨਾ ਮੰਦਿਰ ਤੱਕ ਜਾਣ ਵਾਸਤੇ ਬਹੁਤ ਥੋੜ੍ਹਾ ਪੈਸੇਜ ਰਹਿੰਦਾ ਹੈ, ਇਸ ਤੇ ਪੈਸਾ ਵੀ ਬਹੁਤ ਥੋੜ੍ਹਾ ਹੀ ਲੱਗਣਾ ਹੈ। ਉਚੇ ਪੁੱਲ ਤੇ ਜਿੱਥੇ ਉਤਰਨਾ ਹੈ, ਉਥੇ ਗੋਲ ਬਾਗ ਤੱਕ ਚਲਾ ਜਾਵੇ ਤਾਂ ਬਹੁਤ ਵੱਡੀ ਲੋਕਾਂ ਦੀ ਡਿਮਾਂਡ ਪੂਰੀ ਹੋ ਜਾਂਦੀ ਹੈ ਅਤੇ ਇਸ ਨਾਲ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਵੀ ਪੂਰੀਆਂ ਹੁੰਦੀਆਂ ਹਨ। ਅੰਮ੍ਰਿਤਸਰ ਵਿੱਚ ਟੂਰਿਜ਼ਮ ਦਾ ਵੀ ਬਹੁਤ ਵੱਡਾ ਸਕੋਪ ਹੈ। ਉਥੇ ਜੇਕਰ ਟੂਰਿਜ਼ਮ ਹੱਬ ਬਣ ਜਾਵੇ ਤਾਂ ਵਧੀਆ ਹੋਵੇਗਾ ਕਿਉਂਕਿ ਹਰ ਰੋਜ਼ ਉਥੇ ਲਗਭੱਗ 20,000 ਟੂਰਿਸਟ ਵਾਘਾ ਬਾਰਡਰ ਤੱਕ ਜਾਂਦੇ ਹਨ ਔਰ ਉਨ੍ਹਾਂ ਵਾਸਤੇ ਰਸਤੇ ਵਿੱਚ ਕੋਈ ਸਹੂਲਤ ਨਹੀਂ ਹੈ। ਜੇਕਰ ਉਥੇ ਇਕ ਟੂਰਿਸਟ ਵਿਲੇਜ ਬਣ ਜਾਵੇ ਜਾਂ ਕੋਈ ਪਾਰਕ ਬਣ ਜਾਵੇ ਅਤੇ ਲੋਕਾਂ ਦੇ ਖਾਣ ਪੀਣ ਵਾਸਤੇ ਵਧੀਆ ਇੰਤਜ਼ਾਮ ਹੋ ਜਾਵੇ ਤਾਂ ਟੂਰਿਜ਼ਮ ਹੋਰ ਵੀ ਵੱਧ ਜਾਵੇਗਾ। ਅੰਮ੍ਰਿਤਸਰ ਵਿੱਚ ਦੁਰਗਿਆਨਾ ਮੰਦਰ ਵੀ ਹੈ, ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਦਰਬਾਰ ਸਾਹਿਬ ਤੱਕ ਜਿਹੜੀ ਐਲੀਵੇਟਿਡ ਰੋਡ ਬਣ ਰਹੀ ਹੈ ਉਸੇ ਤਰ੍ਹਾਂ ਹੀ ਰਾਮ ਤੀਰਥ ਤੱਕ ਇਹ ਬਣਾਈ ਜਾਵੇ ਤਾਂ ਬਿਹਤਰ ਹੋਵੇਗਾ। ਜੇਕਰ ਰਾਮ ਤੀਰਥ ਵੀ ਡਿਵੈਲਪ ਹੋ ਜਾਵੇ ਅਤੇ ਛੋਟਾ ਜਿਹਾ ਝਗੜਾ ਹੱਲ ਹੋ ਜਾਵੇ ਤਾਂ ਲੋਕਾਂ ਨੂੰ ਦੋ ਦਿਨ ਵਾਸਤੇ ਰਹਿਣ ਦਾ ਮੌਕਾ ਮਿਲ ਜਾਂਦਾ ਹੈ। ਜੇਕਰ ਅਜਿਹਾ ਹੋ ਜਾਵੇ ਤਾਂ ਇੰਡਸਟਰੀ ਅਤੇ ਟੂਰਿਜ਼ਮ ਤੋਂ ਹੀ ਲੋਕ ਰੋਜ਼ੀ ਰੋਟੀ ਕਮਾ ਸਕਦੇ ਹਨ। ਅੰਮ੍ਰਿਤਸਰ ਸ਼ਹਿਰ ਧਾਰਮਿਕ ਸ਼ਹਿਰ ਹੋਣ ਕਰਕੇ ਏਥੇ ਵਿਸ਼ਵ ਭਰ ਤੋਂ ਲੋਕ ਆਉਂਦੇ ਹਨ। ਜੇਕਰ ਟੂਰਿਸਟ ਇਥੇ ਦੋ ਦਿਨ ਲਈ ਰਹਿ ਲਵੇ ਤਾਂ ਉਸ ਨਾਲ ਸਰਕਾਰ ਨੂੰ ਟੈਕਸ ਦੇ ਰੂਪ ਵਿੱਚ ਆਮਦਨੀ ਵਿੱਚ ਵੀ ਵਾਧਾ ਹੋਵੇਗਾ ਅਤੇ ਇਸ ਨਾਲ ਅੰਮ੍ਰਿਤਸਰ ਦੇ ਵਪਾਰੀ ਵਰਗ ਦੇ ਲੋਕ ਵੀ ਖੁਸ਼ਹਾਲ ਹੋਣਗੇ। ਹੁਣ, ਮੈਂ ਇਹ ਵੀ ਬੇਨਤੀ ਕਰਨੀ ਹੈ ਕਿ ਜਿੱਥੋਂ ਤੱਕ ਇੰਡਸਟਰੀ ਦਾ ਸਵਾਲ ਹੈ ਉਦਯੋਗਪਤੀਆਂ ਨੂੰ ਬਹੁਤ ਸਾਰੀਆਂ ਸਹੂਲਤਾਂ

ਨਹੀਂ ਦਿੱਤੀਆਂ ਗਈਆਂ। ਜਿਹੜੇ ਪੰਜਾਬ ਦੇ ਲੋਕ ਹਨ ਉਹ ਆਪਣੀ ਹਿੰਮਤ ਨਾਲ ਹੀ ਕੰਮ ਚਲਾਉਂਦੇ ਹਨ। ਜਿਹੜਾ ਪੰਜਾਬ ਦਾ ਉਦਯੋਗਪਤੀ ਹੈ ਉਸ ਨੂੰ ਪੂਰਾ ਸਮਾਂ ਬਿਜਲੀ ਨਾ ਮਿਲਣ ਕਾਰਨ ਉਹ ਕਾਫੀ ਮੁਸ਼ਕਲ ਮਹਿਸੂਸ ਕਰ ਰਿਹਾ ਹੈ। ਬਿਜਲੀ ਦੀ ਕਮੀ ਕਾਰਨ ਉਸ ਨੂੰ ਆਪਣੇ ਤੌਰ ਤੇ ਬਿਜਲੀ ਜੈਨਰੇਟ ਕਰਨੀ ਪੈ ਰਹੀ ਹੈ ਜੋ ਕਿ ਕਾਫੀ ਮਹਿੰਗੀ ਪੈਂਦੀ ਹੈ। ਜਿਹੜੇ ਛੋਟੇ ਉਦਯੋਗਪਤੀ ਹਨ ਉਹ ਆਪਣੀ ਹਿੰਮਤ ਨਾਲ ਹੀ ਕੰਮ ਚਲਾਉਂਦੇ ਹਨ ਸਰਕਾਰ ਵੱਲੋਂ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਕੋਈ ਸਹੂਲਤ ਨਹੀਂ ਮਿਲ ਰਹੀ। ਅੰਮ੍ਰਿਤਸਰ ਸ਼ਹਿਰ ਦੇ ਅੰਦਰ ਸੜਕਾਂ ਦੀ ਹਾਲਤ ਵੀ ਬਹੁਤ ਮਾੜੀ ਹੈ। ਸੀਵਰੇਜ ਦਾ ਸਿਸਟਮ ਵੀ ਠੀਕ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਐਫ.ਐਮ. ਸਾਹਿਬ ਅਤੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇਕਰ 8—10 ਕਰੋੜ ਰੁਪਿਆ ਲੱਗ ਜਾਵੇ ਤਾਂ ਇੰਡਸਟਰੀ ਵਿੱਚ ਵੀ ਵਾਧਾ ਹੋ ਸਕਦਾ ਹੈ ਅਤੇ ਲੋਕ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਦੇ ਹਨ ਅਤੇ ਇੰਡਸਟਰੀ ਸਰਵਾਈਵ ਕਰ ਸਕਦੀ ਹੈ। ਅੰਤ ਵਿਚ ਮੈਂ ਇਹ ਗੱਲ ਕਰਾਂਗਾ ਕਿ ਇਹ ਪਾਵਰ ਵਾਸਤੇ ਵੀ ਬਹੁਤ ਹੀ ਵਧੀਆ ਬਜਟ ਹੈ ਜਿਸ ਲਈ ਐਫ.ਐਮ. ਸਾਹਿਬ ਨੇ 2204 ਕਰੋੜ ਰੁਪਏ ਰੱਖੇ ਹਨ। ਸਰਦਾਰ ਲਾਲ ਸਿੰਘ ਨੇ ਆਪਣੀ ਸਪੀਚ ਵਿੱਚ ਇੱਕ ਗੱਲ ਕਹੀ ਸੀ ਕਿ ਲੋਕਾਂ ਨੇ ਇਹ ਸੋਚ ਲਿਆ ਹੈ ਕਿ ਇੱਕ ਵਾਰੀ ਕਾਂਗਰਸ ਦੀ ਸਰਕਾਰ ਆਉਣੀ ਹੈ ਅਤੇ ਇੱਕ ਵਾਰੀ ਅਕਾਲੀ-ਭਾਜਪਾ ਦੀ ਸਰਕਾਰ ਆਉਣੀ ਹੈ। ਇਨ੍ਹਾਂ ਨੇ ਇਹੀ ਸਮਝ ਕੇ ਕਿ ਅਗਲੀ ਵਾਰੀ ਅਕਾਲੀ-ਭਾਜਪਾ ਦੀ ਸਰਕਾਰ ਹੀ ਆਉਣੀ ਹੈ। ਇਸ ਲਈ ਇਨ੍ਹਾਂ ਨੇ ਪਾਵਰ ਜੈਨਰੇਟ ਕਰਨ ਵਾਸਤੇ, ਇੱਕ ਵੀ ਯੂਨਿਟ ਪੈਦਾ ਕਰਨ ਵਾਸਤੇ ਕੋਈ ਕੋਸ਼ਿਸ਼ ਨਹੀਂ ਕੀਤੀ। ਇਹ ਇਨ੍ਹਾਂ ਦੀ ਮਿਹਰਬਾਨੀ ਹੈ। ਪਰ ਮੈਂ ਕਹਾਂਗਾ ਕਿ ਬਾਦਲ ਸਾਹਿਬ ਨੇ ਇਸ ਵਾਸਤੇ ਬੜੀ ਹੀ ਕੋਸ਼ਿਸ਼ ਕੀਤੀ ਹੈ ਕਿਉਂਕਿ ਅਸੀਂ 25 ਸਾਲ ਰਾਜ ਕਰਨਾ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਜਿਸ ਦੇ ਲਈ 2204 ਕਰੋੜ ਰੁਪਏ ਰੱਖੇ ਗਏ ਹਨ ਤਾਂ ਕਿ ਪਾਵਰ ਪਲਾਂਟ ਲਗ ਸਕਣ ਅਤੇ ਆਉਣ ਵਾਲੇ ਸਮੇਂ ਵਿੱਚ ਆਪਣਾ ਰਸਤਾ ਸੁਖੱਲਾ ਕਰੀਏ। ਜਿਹੜੀ ਪਿਛਲੀ ਸਰਕਾਰ ਨੇ ਮੁਸ਼ਕਲ ਦਿੱਤੀ ਸੀ, ਕਿਉਂਕਿ ਇਨ੍ਹਾਂ ਵੀਰਾਂ ਨੇ ਸਾਡੇ ਵਾਸਤੇ ਬੜੀਆਂ ਮੁਸੀਬਤਾਂ ਛੱਡੀਆਂ ਸਨ। ਉਨ੍ਹਾਂ ਨੂੰ ਦੂਰ ਕਰਕੇ ਪੰਜਾਬ ਨੂੰ ਸੁੱਖਾਲਾ ਬਣਾਈਏ ਇਕ ਐਫ.ਐਮ. ਸਾਹਿਬ ਵਾਸਤੇ ਹੈ :—

"ਆਖੋਂ ਮੇਂ ਖੁਆਬ, ਦਿਲ ਮੇਂ ਤਮੰਨਾ ਹੈ ਆਜ ਕਲ੍ਹ
ਰੌਸ਼ਨ ਕਿਸੀ ਕੇ ਹੁਸਨ ਸੇ ਦੁਨੀਆ ਹੈ ਆਜ ਕਲ੍ਹ ।"

ਲੋਕਾਂ ਵੱਲੋਂ ਇਸ ਬਜਟ ਦੀ ਬੜੀ ਅੱਛੀ ਤਾਰੀਫ ਕੀਤੀ ਗਈ ਹੈ। ਮੈਂ ਵੀ ਇਸ ਬਜਟ ਦੀ ਤਾਰੀਫ ਕਰਦਾ ਹੋਇਆ ਕਹਿੰਦਾ ਹਾਂ ਕਿ ਇਧਰੋਂ ਅਤੇ ਉਧਰੋਂ ਰਲ-ਮਿਲ ਕੇ ਜਿਹੜੀ ਇਕ ਪਿਛਲੇ ਸਮੇਂ ਵਿੱਚ ਰੁਟੀਨ ਬਣੀ ਹੋਈ ਸੀ ਕਿ ਵਿਰੋਧੀ ਧਿਰ ਨੇ ਨਿੰਦਾ ਹੀ ਕਰਨੀ ਹੈ, ਉਸ ਰੁਟੀਨ ਨੂੰ ਤੋੜਦੇ ਹੋਏ, ਇਸ ਨੂੰ ਪਾਸ ਕਰੀਏ :

ਹੋਣੀਆਂ ਹੀ ਪੈਰ ਚੁੰਮਣ ਦੋਸਤੋ,
ਫਰਜ਼ ਦਾ ਜੇ ਭਾਰ ਝੱਲ ਕੇ ਵੇਖੀਏ....

ਸਾਡੇ ਵਿੱਚ ਇਸ ਵਾਰ ਬਹੁਤ ਸਾਰੇ ਨੌਜਵਾਨ ਵੀਰ ਆਏ ਹਨ ਅਤੇ ਲੋਕਾਂ ਨੂੰ

[ਸ੍ਰੀ ਅਨਿਲ ਜੋਸ਼ੀ]
ਉਨ੍ਹਾਂ ਉਤੇ ਆਸਾਂ ਅਤੇ ਉਮੀਦਾਂ ਹਨ ਅਤੇ ਇਹ ਨੌਜਵਾਨ ਟੀਮ ਬਹੁਤ ਕੁਝ ਕਰ ਸਕਦੀ ਹੈ। ਜੇ ਆਪਾਂ ਸਾਰੇ ਆਪਣੀ ਡਿਊਟੀ ਸਮਝੀਏ ਤੇ ਉਸ ਦਾ ਭਾਰ ਚੁੱਕੀਏ ਤਾਂ ਆਪੇ ਹੀ ਲਗੇਗਾ ਕਿ ਚਮਤਕਾਰ ਹੋ ਰਹੇ ਹਨ :

"ਆਉਣਗੇ ਰਾਹਾਂ ਵਿਚ ਤੁਰ ਕੇ ਚਮਤਕਾਰ,
ਸੋਚ ਦਾ ਪ੍ਰਵਾਹ ਬਦਲ ਕੇ ਵੇਖੀਏ"

ਇਹ ਥੋੜ੍ਹੇ ਸਮੇਂ ਵਿਚ ਹੀ ਸਹੀ ਹੋਣ ਲਗ ਪੈਣਾ ਹੈ, ਪਹਿਲਾਂ ਅਸੀਂ ਆਪਣੀ ਸੋਚ ਨੂੰ ਤਾਂ ਬਦਲ ਕੇ ਵੇਖੀਏ। ਆਪਾਂ ਸਾਰੇ ਰਲ-ਮਿਲ ਕੇ ਸਹਿਯੋਗ ਦੇਈਏ। ਜਿਸ ਤਰ੍ਹਾਂ ਬਾਦਲ ਸਾਹਿਬ ਨੇ ਸੋਚ ਰੱਖੀ ਹੈ। ਉਨ੍ਹਾਂ ਨੇ ਨਾ ਕਿਸੇ ਨਾਲ ਬਦਲਾ, ਨਾ ਕੋਈ ਰੰਜ, ਨਾ ਕੋਈ ਦੁਖ ਨਾ ਤਕਲੀਫ ਰੱਖਿਆ ਹੈ। ਉਹ ਸਭ ਦਾ ਕੰਮ ਕਰਦੇ ਹਨ। ਬਾਦਲ ਸਾਹਿਬ, ਵਾਸਤੇ ਮੈਂ ਇੱਕ ਸ਼ੇਅਰ ਕਹਿਣਾ ਚਾਹੁੰਦਾ ਹਾਂ। ਬਾਦਲ ਸਾਹਿਬ (ਮੁੱਖ ਮੰਤਰੀ) ਤੁਹਾਡੇ ਵਾਸਤੇ ਬਹੁਤ ਅੱਛਾ ਸ਼ੇਅਰ ਹੈ। ਜ਼ਰਾ ਧਿਆਨ ਦੇਣਾ :

"ਵੋ ਲੋਗ ਆਪਨੇ ਆਪ ਮੇਂ ਕਿਤਨੇ ਅਜ਼ੀਮ ਹੈਂ,
ਜੋ ਆਪਣੇ ਦੁਸ਼ਮਨੋਂ ਸੇ ਭੀ ਨਫਰਤ ਨਾ ਕਰ ਸਕੇ।"

ਉਹ ਆਪਣੇ ਆਪ ਵਿੱਚ ਇੱਕ ਸੰਤ ਅਤੇ ਦਰਵੇਸ਼ ਸਿਆਸਤਦਾਨ ਹਨ। ਉਨ੍ਹਾਂ ਨਾਲ ਕਿਸੇ ਨੇ ਜਿੰਨੀ ਮਰਜ਼ੀ ਦੁਸ਼ਮਣੀ ਵਿਖਾਈ ਪਰ ਉਨ੍ਹਾਂ ਨੇ ਆਪਣੇ ਦੁਸ਼ਮਣ ਨਾਲ ਵੀ ਕੋਈ ਐਸੀ ਗੱਲ ਨਹੀਂ ਕੀਤੀ ਅਤੇ ਨਾ ਹੀ ਕੋਈ ਮੱਥੇ ਤੇ ਤਿਊੜੀ ਪਾਈ ਹੈ। ਉਨ੍ਹਾਂ ਨੇ ਸਾਰਿਆਂ ਦੀ ਭਲਾਈ ਅਤੇ ਸਮੁੱਚੇ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਕੰਮ ਕੀਤੇ ਹਨ। ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਸਾਡੇ ਐਫ.ਐਮ. ਸਾਹਿਬ ਨੂੰ ਹੋਰ ਤਾਕਤ ਦੇਣ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਨੂੰ ਪੰਜਾਬ ਦਾ ਹੋਰ ਭਵਿੱਖ ਸੰਵਾਰਨ ਲਈ, ਜਿਸ ਤਰ੍ਹਾਂ ਉਹ ਪਹਿਲਾਂ ਵੀ ਭਵਿੱਖ ਸੰਵਾਰਦੇ ਰਹੇ ਹਨ, ਇਸੇ ਤਰ੍ਹਾਂ ਹੀ ਉਹ ਪੰਜਾਬ ਦਾ ਭਵਿੱਖ ਸੰਵਾਰਦੇ ਰਹਿਣ। ਇਤਨਾ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ।

**ਸਰਦਾਰ ਸੋਹਣ ਸਿੰਘ ਠੰਡਲ (ਮਾਹਿਲਪੁਰ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿਉਂਕਿ ਤੁਸੀਂ ਮੈਨੂੰ ਸਾਡੇ ਵੀਰ ਮਨਪ੍ਰੀਤ ਸਿੰਘ ਜੀ ਬਾਦਲ ਵੱਲੋਂ ਜੋ 17 ਮਾਰਚ ਨੂੰ ਇਸ ਹਾਊਸ ਵਿੱਚ ਦੂਜਾ ਬਜਟ ਪੇਸ਼ ਕੀਤਾ ਹੈ, ਉਸ ਤੇ ਬੋਲਣ ਦਾ ਟਾਈਮ ਦਿੱਤਾ ਹੈ। ਮੈਂ ਸੋਚ ਰਿਹਾ ਸੀ ਕਿ ਇਨ੍ਹਾਂ ਦੇ ਪਰਿਵਾਰ ਨੇ ਜਦੋਂ ਇਨ੍ਹਾਂ ਦਾ ਨਾਂ ਜਨਮ ਵੇਲੇ ਮਨਪ੍ਰੀਤ ਰੱਖਿਆ, ਉਸ ਦਾ ਅਸਰ ਅੱਜ ਲੋਕਾਂ ਸਾਹਮਣੇ ਨਜ਼ਰ ਆ ਰਿਹਾ ਹੈ। ਜਿਹੜਾ ਪੰਜਾਬ ਦਾ ਬਜਟ ਪੇਸ਼ ਕੀਤਾ ਹੈ, ਉਹ ਇਹੋ ਜਿਹਾ ਬਜਟ ਹੈ ਜਿਸ ਨੇ ਹਰ ਇੱਕ ਦੇ ਮਨ ਨੂੰ ਖੁਸ਼ ਕੀਤਾ ਹੈ। ਕੋਈ ਟੈਕਸ ਨਹੀਂ ਲਗਾਇਆ, ਕੋਈ ਇਹੋ ਜਿਹਾ ਵਰਗ, ਪਹਿਲੂ ਨਹੀਂ ਛੱਡਿਆ ਜਿਸ ਵਿਚ ਨਵੀਆਂ ਸਕੀਮਾਂ, ਨਵੀਆਂ ਸਹੂਲਤਾਂ ਨਾ ਲਿਆਂਦੀਆਂ ਹੋਣ। ਮੈਂ ਇਸ ਨੌਜਵਾਨ ਵੀਰ ਨੂੰ ਮੁਬਾਰਕਬਾਦ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਵੇਖ ਰਿਹਾ ਹਾਂ ਕਿ ਇਨ੍ਹਾਂ ਦੇ ਪਰਿਵਾਰ ਦੇ ਬਜ਼ੁਰਗ ਵੀ ਇੱਥੇ ਬੈਠੇ ਹਨ। ਮੈਂ ਉਨ੍ਹਾਂ ਨੂੰ ਵੀ ਵਧਾਈ ਦਿੰਦਾ ਹਾਂ ਕਿ ਵਾਕਿਆ ਹੀ ਮਨਪ੍ਰੀਤ ਸਿੰਘ ਨੇ ਲੋਕਾਂ ਦਾ ਮਨ ਮੋਹਿਆ ਹੈ। ਮੈਂ ਇਸ ਤੇ ਐਫ.ਐਮ. ਸਾਹਿਬ ਨੂੰ ਵਧਾਈ ਦਿੰਦਾ ਹਾਂ ਤੇ ਆਪਣੀ ਗੱਲ ਅਗਾਂਹ ਕਰਨੀ ਚਾਹੁੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਕਾਫੀ ਲੰਮੀ ਚੌੜੀ ਬਹਿਸ ਹਾਊਸ ਵਿੱਚ ਹੋਈ ਹੈ। ਦੋਹਾਂ ਪੱਖਾਂ ਤੋਂ ਸਾਰਿਆਂ ਨੇ ਆਪਣੇ ਤਰੀਕੇ ਨਾਲ ਗੱਲਾਂ ਕੀਤੀਆਂ ਹਨ। ਬਹੁਤ ਸਾਰੇ ਵਿਸ਼ਿਆਂ ਤੇ ਚਰਚਾ ਹੋ ਚੁੱਕੀ ਹੈ। ਮੈਂ ਸਾਰੇ ਵਿਸ਼ਿਆਂ ਤੇ ਨਹੀਂ ਬੋਲਣਾ ਚਾਹਾਂਗਾ ਪਰ ਕੁਝ ਇਹੋ ਜਿਹੇ ਵਿਸ਼ੇ ਹਨ ਜਿਨ੍ਹਾਂ ਉਪਰ ਇਸ ਹਾਊਸ ਨੇ ਬਹੁਤ ਗੱਲ ਨਹੀਂ ਕੀਤੀ ਪਰ ਉਹ ਵੀ ਸਾਡੇ ਬਜਟ ਦਾ ਹਿੱਸਾ ਹਨ। ਮੈਂ ਸਭ ਤੋਂ ਪਹਿਲਾਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਦੁਨੀਆਂ ਦੇ ਅੰਦਰ ਸਾਡੇ ਬਹੁਤ ਸਾਰੇ ਵੀਰ, ਪੰਜਾਬ ਦੀ ਬਹੁਤ ਸਾਰੀ ਆਬਾਦੀ ਵਿਦੇਸ਼ਾਂ ਵਿਚ ਵਸੀ ਹੈ ਜਿਨ੍ਹਾਂ ਨੇ ਬਹੁਤ ਮਿਹਨਤ ਕੀਤੀ ਹੈ, ਕਮਾਈ ਕੀਤੀ ਹੈ ਔਰ ਜਿਨ੍ਹਾਂ ਦੀ ਬਦੌਲਤ, ਜਿਨ੍ਹਾਂ ਦੇ ਪੈਸੇ ਦੀ ਬਦੌਲਤ ਪੰਜਾਬ ਦੀ ਬਿਹਤਰੀ ਹੋਈ ਹੈ ਜਿਨ੍ਹਾਂ ਨੂੰ ਅਸੀਂ ਸਾਰੇ ਐਨ.ਆਰ.ਆਈ. ਭਰਾ ਕਹਿ ਕੇ ਪੁਕਾਰਦੇ ਹਾਂ।

| *4.37 ਵਜੇ ਸ਼ਾਮ | (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਸਮੇਂ ਸਮੇਂ ਸਿਰ ਜਦੋਂ ਸਾਡੇ ਐਨ.ਆਰ.ਆਈ. ਭਰਾ ਪੰਜਾਬ ਆਉਂਦੇ ਹਨ ਤੇ ਉਹ ਜਿੱਥੇ ਵੱਧ ਤੋਂ ਵੱਧ ਪੈਸਾ ਖਰਚਣ ਦੀ ਕੋਸ਼ਿਸ਼ ਕਰ ਰਹੇ ਹਨ, ਉਥੇ ਉਨ੍ਹਾਂ ਦੀਆਂ ਮੁਸ਼ਕਲਾਂ ਵੀ ਵੱਧ ਰਹੀਆਂ ਹਨ ਪਰ ਉਨ੍ਹਾਂ ਦੀਆਂ ਮੁਸ਼ਕਲਾਂ ਵੱਲ ਕਿਸੇ ਨੇ ਵੀ ਧਿਆਨ ਨਹੀਂ ਦਿੱਤਾ, ਕਿਸੇ ਨੇ ਹੱਲ ਨਹੀਂ ਕੀਤੀਆਂ। ਮੈਂ ਅੱਜ ਇਹ ਗੱਲ ਦਾਅਵੇ ਨਾਲ ਕਹਿਣ ਵਿੱਚ ਮਾਣ ਮਹਿਸੂਸ ਕਰਦਾ ਹਾਂ ਕਿ ਜਿਥੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਇਹ ਸਰਕਾਰ ਬਣਨ ਤੋਂ ਬਾਅਦ ਪੰਜਾਬ ਦੀ ਖੁਸ਼ਹਾਲੀ ਵਾਸਤੇ ਕਦਮ ਚੁੱਕੇ ਹਨ ਉਥੇ ਐਨ.ਆਰ.ਆਈਜ਼ ਦੀ ਖੁਸ਼ਹਾਲੀ ਵਾਸਤੇ ਵੀ ਕਦਮ ਚੁੱਕੇ ਹਨ ਔਰ ਵੱਡੇ ਪੱਧਰ ਤੇ ਉਪਰਾਲੇ ਕੀਤੇ ਹਨ ਜਿਸ ਦੇ ਤਹਿਤ ਪੰਜਾਬ ਵਿਚ ਥੋੜ੍ਹਾ ਸਮਾਂ ਪਹਿਲਾਂ ਚੰਡੀਗੜ੍ਹ ਤੇ ਜਲੰਧਰ ਵਿਚ ਦੋ ਬਹੁਤ ਵੱਡੀਆਂ ਕਾਨਫਰੰਸਾਂ ਵੀ ਕੀਤੀਆਂ ਹਨ ਜਿਨ੍ਹਾਂ ਵਿੱਚ ਦੁਨੀਆਂ ਭਰ ਦੇ ਮੁਲਕਾਂ ਤੋਂ ਸਾਡੇ ਐਨ.ਆਰ.ਆਈ. ਵੀਰ ਸ਼ਾਮਲ ਹੋਏ ਜਿਨ੍ਹਾਂ ਵਿੱਚ ਪੁਲੀਟੀਕਲ ਲੋਕ ਵੀ ਸਨ, ਧਨਾਢ ਲੋਕ ਵੀ ਸਨ ਅਤੇ ਵਪਾਰੀ ਵਰਗ ਦੇ ਲੋਕ ਵੀ ਸਨ। ਸਾਰਿਆਂ ਨੇ ਇਨ੍ਹਾਂ ਵਿੱਚ ਹਿੱਸਾ ਲਿਆ। ਉਨ੍ਹਾਂ ਨੇ ਫਿਰ ਆਪਣੇ ਮੁਲਕ ਵਿਚ ਜਾ ਕੇ ਜੋ ਕੁਝ ਕਿਹਾ, ਜੋ ਖੁਸ਼ੀ ਦਾ ਉਨ੍ਹਾਂ ਨੇ ਇਜ਼ਹਾਰ ਕੀਤਾ, ਉਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਅੰਦਰ ਖੁਸ਼ੀ ਠਾਠਾਂ ਮਾਰਦੀ ਸੀ। ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਉਨ੍ਹਾਂ ਦੇ ਮਸਲਿਆਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ। ਜਿੱਥੇ ਉਨ੍ਹਾਂ ਨੇ ਵੱਖਰੇ ਐਨ.ਆਰ.ਆਈ. ਥਾਣਿਆਂ ਦੀ ਗੱਲ ਕੀਤੀ ਉਥੇ ਉਨ੍ਹਾਂ ਨੇ ਵੱਖਰੀਆਂ ਅਦਾਲਤਾਂ ਦੀ ਵੀ ਗੱਲ ਕੀਤੀ। ਸਾਡੇ ਮੁੱਖ ਮੰਤਰੀ ਉਨ੍ਹਾਂ ਦੀਆਂ ਸਮੱਸਿਆਵਾਂ ਵਿਚ ਸ਼ਰੀਕ ਹੋਏ ਔਰ ਉਨ੍ਹਾਂ ਨੂੰ ਹੱਲ ਕੀਤਾ। ਇਸ ਤੇ ਸਾਡੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਤੇ ਸਰਕਾਰ ਵਧਾਈ ਦੀ ਪਾਤਰ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਗੱਲ ਬਿਲਕੁਲ ਠੀਕ ਹੈ ਕਿ ਪੰਜਾਬ ਦੀ ਖੁਸ਼ਹਾਲੀ ਕਿਸਾਨ ਨਾਲ ਸਬੰਧਿਤ ਹੈ। ਸਾਡੇ ਪੰਜਾਬ ਦੇ ਹਰਮਨਪਿਆਰੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਤੇ ਸਾਡੇ ਨੌਜਵਾਨ ਵੀਰ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੇ ਉਪਰਾਲਾ ਕਰਕੇ ਹਿੰਦੁਸਤਾਨ ਦੀ ਗੌਰਮਿੰਟ ਅੱਗੇ ਪੰਜਾਬ ਦਾ ਪੱਖ ਪੇਸ਼ ਕੀਤਾ ਹੈ ਤੇ ਪੰਜਾਬ ਲਈ ਸੈਂਟਰ ਦੀ ਸਰਕਾਰ ਨੇ ਭਾਵੇਂ ਥੋੜ੍ਹਾ ਥੋੜ੍ਹਾ ਹੀ ਸਹੀ, ਹੰਭਲਾ ਮਾਰਨ ਦੀ ਗੱਲ ਕੀਤੀ ਹੈ। ਪਰ ਮੈਂ ਸਮਝਦਾ ਹਾਂ ਕਿ ਕਿਸਾਨ ਦੀ ਹੋਰ ਜ਼ਿਆਦਾ ਮਦਦ ਹੋਣੀ ਚਾਹੀਦੀ ਹੈ ਕਿਉਂਕਿ ਇਹ ਮਦਦ ਕਾਫੀ ਨਹੀਂ ਹੈ। ਹਾਲੇ

[ਸਰਦਾਰ ਸੋਹਣ ਸਿੰਘ ਠੰਡਲ]

ਕਿਸਾਨ ਦੀਆਂ ਬਹੁਤ ਮੁਸ਼ਕਲਾਂ ਬਾਕੀ ਹਨ ਜਿਹੜੀਆਂ ਹੱਲ ਹੋਣੀਆਂ ਚਾਹੀਦੀਆਂ ਹਨ। ਇਸੇ ਤਰ੍ਹਾਂ ਪੰਜਾਬ ਦੇ ਮੁਲਾਜ਼ਮ ਵੀਰ ਹਨ। ਉਨ੍ਹਾਂ ਨੂੰ ਵੀ ਰਾਹਤ ਦੇਣ ਦੀ ਗੱਲ ਕੀਤੀ ਹੈ। ਸੈਂਟਰ ਦੀ ਪੇ-ਕਮਿਸ਼ਨ ਦੀ ਰਿਪੋਰਟ ਜਦੋਂ ਆਵੇਗੀ ਉਦੋਂ ਹੀ ਸਟੇਟ ਗੌਰਮਿੰਟ ਦੇ ਮੁਲਾਜ਼ਮਾਂ ਨੂੰ ਰਿਆਇਤਾਂ ਦਿੱਤੀਆਂ ਜਾਣਗੀਆਂ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦਾ ਬਹੁਤ ਵੱਡਾ ਵਰਗ, ਪੰਜਾਬ ਦੀ ਆਬਾਦੀ ਦਾ ਬਹੁਤ ਵੱਡਾ ਵਰਗ ਜਿਨ੍ਹਾਂ ਦੀ ਚਰਚਾ ਹਾਊਸ ਵਿਚ ਬਹੁਤ ਘੱਟ ਹੋਈ ਹੈ। ਉਹ ਕਿਹੜੇ ਲੋਕ ਹਨ, ਉਹ ਗਰੀਬ ਲੋਕ ਹਨ ਜਿਨ੍ਹਾਂ ਨੂੰ ਐਸ.ਸੀ./ਬੀ.ਸੀ. ਜਾਂ ਹੋਰ ਤਬਕਿਆਂ ਦੇ ਲੋਕ ਕਹਿੰਦੇ ਹਾਂ। ਉਨ੍ਹਾਂ ਦੀ ਗੱਲ ਹਾਊਸ ਵਿਚ ਵਿਚਾਰੀ ਨਹੀਂ ਗਈ। ਸਾਡੀ ਆਬਾਦੀ ਦਾ ਬਹੁਤ ਵੱਡਾ ਹਿੱਸਾ, ਤਕਰੀਬਨ 30% ਹਿੱਸਾ ਐਸ.ਸੀ./ਬੀ.ਸੀ. ਹਨ ਜਿਹੜੇ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਹਨ ਜਿਨ੍ਹਾਂ ਨੂੰ ਨਾ ਕੰਮ ਮਿਲਦਾ ਹੈ, ਨਾ ਰੋਟੀ ਮਿਲਦੀ ਹੈ। ਤਿੰਨ ਗੱਲਾਂ ਜ਼ਿੰਦਗੀ ਜਿਊਣ ਵਾਸਤੇ ਬਹੁਤ ਜ਼ਰੂਰੀ ਹਨ ਕੁੱਲੀ, ਗੁੱਲੀ ਅਤੇ ਜੁੱਲੀ, ਔਰ ਜੇ ਇਨ੍ਹਾਂ ਤਿੰਨ ਗੱਲਾਂ ਬਾਰੇ ਗੱਲ ਕਰੀਏ ਤਾਂ ਸ਼ਾਇਦ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦੀਆਂ। ਉਨ੍ਹਾਂ ਦੀ ਗੱਲ ਕੀਤੇ ਬਗੈਰ, ਮੈਂ ਸਮਝਦਾ ਹਾਂ ਕਿ ਸਦਨ ਦੀ ਬਹਿਸ ਅਧੂਰੀ ਹੈ। ਮੈਂ ਇਸ ਕਰਕੇ ਵੀ ਇਹ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਮੈਂ ਉਨ੍ਹਾਂ ਲੋਕਾਂ ਦਾ ਨੁਮਾਇੰਦਾ ਹਾਂ, ਜਿਨ੍ਹਾਂ ਦੀ ਬਦੌਲਤ ਮੈਂ ਇਸ ਹਾਊਸ ਵਿੱਚ ਆਇਆ ਹਾਂ। ਸਾਰੇ ਪੰਜਾਬ ਵਿੱਚੋਂ 29 ਉਮੀਦਵਾਰ ਇਸ ਕੈਟੇਗਰੀ ਵਿਚੋਂ ਚੁਣ ਕੇ ਆਏ ਹਨ। ਮੈਨੂੰ ਇਹ ਵੀ ਪਤਾ ਹੈ ਕਿ ਥੋੜ੍ਹੇ ਦਿਨ ਪਹਿਲਾਂ ਜਦੋਂ ਚਰਚਾ ਹੋ ਰਹੀ ਸੀ, ਸ਼ਾਇਦ ਪੰਚਾਇਤਾਂ ਦੇ ਬਿੱਲ ਉੱਤੇ ਗੱਲ ਕਰ ਰਹੇ ਸੀ ** ** ਬੈਠੇ ਹਨ, ਇਹ ਵਾਰ-ਵਾਰ ਕਹਿੰਦੇ ਸਨ ਕਿ ** ** ** ਇਨ੍ਹਾਂ ਨੂੰ ਇਸ ਗੱਲ ਦੀ ਚਿੰਤਾ ਸੀ ਕਿ ਐਸ.ਸੀ. ਸਰਪੰਚ ਕਿਉਂ ਬਣ ਰਹੇ ਹਨ। ਇਹ ਪੰਚਾਇਤ ਨਾ ਬਣਾਈ ਜਾਵੇ, ਇਹ ਨਾ ਬਣਾਈ ਜਾਵੇ.........(ਵਿਘਨ) ਮੈਂ ਕੋਈ ਗਲਤ ਗੱਲ ਨਹੀਂ ਕਹਿੰਦਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ.........

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ** **

**ਸਰਦਾਰ ਸੋਹਣ ਸਿੰਘ ਠੰਡਲ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਲੋਕ.....

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਮੇਰੇ ਨਾਮ ਨਾਲ ਜਿਹੜੇ ਸ਼ਬਦ ਕਹੇ ਗਏ ਹਨ, ਉਹ ਐਕਸਪੰਜ ਕੀਤੇ ਜਾਣ।

**ਮਾਨਯੋਗ ਸਪੀਕਰ** : ਇਹ ਐਕਸਪੰਜ ਕਰ ਦਿਓ ਜੀ ਅਤੇ ਪੁਆਇੰਟ ਆਫ ਆਰਡਰ ਵੀ। ** ** ਦਾ ਨਾਮ ਜਿਹੜਾ ਹੈ, ਉਹ ਵੀ ਐਕਸਪੰਜ ਕਰ ਦਿਓ।

---

**Expunged Not recorded as ordered by the Chair.

**ਸਰਦਾਰ ਸੋਹਣ ਸਿੰਘ ਠੰਡਲ** : ਉਹ ਹਾਊਸ ਵਿੱਚ ਮੌਜੂਦ ਹਨ ਔਰ ਮੈਂ ਕੋਈ ਗਲਤ ਗੱਲ ਤਾਂ ਕਹੀ ਨਹੀਂ। ਫਿਰ ਵੀ ਤੁਹਾਡੀ ਮਰਜ਼ੀ ਹੈ। ਇਹ ਮੇਰੇ ਵੱਸ ਦੀ ਗੱਲ ਨਹੀਂ ਹੈ, ਜੋ ਸਾਡੇ ਦੇਸ਼ ਦੀ ਪਾਪੂਲੇਸ਼ਨ ਹੈ, ਉਸ ਮੁਤਾਬਿਕ ਨਵੀਂ ਡੀਲਿਮੀਟੇਸ਼ਨ ਲਾਗੂ ਹੋ ਚੁੱਕੀ ਹੈ। ਅਗਲੇ ਸਦਨ ਵਿੱਚ 29 ਦੀ ਜਗ੍ਹਾ 34 ਐਮ.ਐਲ.ਏ. ਇਸ ਕੈਟੇਗਰੀ ਦੇ ਚੁਣ ਕੇ ਆਉਣਗੇ। ਇਹ ਸਾਡੇ ਵੱਸ ਦੀ ਗੱਲ ਨਹੀਂ। ਐਸ.ਸੀ. ਸਰਪੰਚ ਵੀ ਬਣਨੇ ਹਨ। ਇਸ ਤੇ ਚਿੰਤਾ ਨਹੀਂ ਹੋਣੀ ਚਾਹੀਦੀ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਕੈਟੇਗਰੀ ਦੀ ਜਿਹੜੀ ਗੱਲ ਹੈ, ਉਹ ਬੜੇ ਸਮੇਂ ਤੋਂ ਨਹੀਂ ਕੀਤੀ ਜਾਂਦੀ ਰਹੀ ਪਰ ਅੱਜ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਉਹ ਜਿਹੜੀ 6210 ਕਰੋੜ ਰੁਪਏ ਦੀ ਐਨੂਅਲ ਪਲਾਨ ਲੈ ਕੇ ਆਏ ਹਨ, ਉਸ ਵਿੱਚ 1710 ਕਰੋੜ ਰੁਪਏ ਇਨ੍ਹਾਂ ਲੋਕਾਂ ਵਾਸਤੇ ਵੱਖ-ਵੱਖ ਸਕੀਮਾਂ ਦੇ ਤਹਿਤ ਰੱਖਿਆ ਗਿਆ ਹੈ। ਸ਼ਗਨ ਸਕੀਮ 5100 ਰੁਪਏ ਨਾਲ ਸ਼ੁਰੂ ਕੀਤੀ ਗਈ ਸੀ। ਭਾਵੇਂ ਮੇਰੇ ਵੀਰ 15,000 ਰੁਪਏ ਦਾ ਐਲਾਨ ਕਰਨ, ਭਾਵੇਂ 11,000 ਰੁਪਏ ਦਾ ਐਲਾਨ ਕਰਨ ਪਰ ਸਾਡੇ ਕੋਲ ਅੰਕੜਿਆਂ ਦੇ ਸਬੂਤ ਹਨ। ਇਨ੍ਹਾਂ ਦੀ ਜਿਹੜੀ ਵੀ ਸਰਕਾਰ ਪੰਜਾਬ ਵਿੱਚ ਰਹੀ ਹੈ, ਉਦੋਂ ਐਪਲੀਕੇਸ਼ਨਾਂ ਦੇ ਢੇਰ ਲੱਗਦੇ ਰਹੇ। ਮੇਰੇ ਕਿਸੇ ਵੀ ਭਰਾ ਨੂੰ ਸ਼ਗਨ ਦੀ ਸਕੀਮ ਜਾਰੀ ਨਹੀਂ ਕੀਤੀ ਗਈ। ਮੈਂ ਸਮਝਦਾ ਹਾਂ ਕਿ ਇਹ ਭਾਵੇਂ 5100 ਰੁਪਏ ਤੋਂ 15,000 ਰੁਪਏ ਕਰ ਦੇਣ, ਭਾਵੇਂ 51,000 ਰੁਪਏ ਕਰ ਦੇਣ, ਇਹ ਕੋਈ ਮਾਇਨੇ ਨਹੀਂ ਰੱਖਦਾ ਜੇਕਰ ਪੈਸੇ ਨਹੀਂ ਦੇਣੇ। ਅੱਜ ਫਿਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਆਈ ਹੈ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਥੋੜ੍ਹੇ ਦਿਨ ਪਹਿਲਾਂ ਹੀ ਪੰਜ-ਪੰਜ ਮਹੀਨੇ ਦੀਆਂ ਪੁਰਾਣੀਆਂ ਸ਼ਗਨ ਸਕੀਮਾਂ ਲੱਗ ਚੁੱਕੀਆਂ ਹਨ ਅਤੇ ਉਹ ਵੰਡੀਆਂ ਵੀ ਗਈਆਂ ਹਨ। ਇਸ ਤਰੀਕੇ ਨਾਲ ਜੋ ਮੈਂ ਸਮਝਦਾ ਹਾਂ ਕਿ ਡਾਕਟਰ ਅੰਬੇਦਕਰ ਭਵਨ ਬਣਾਉਣ ਵਾਸਤੇ ਗੱਲ ਕਹੀ ਗਈ ਅਤੇ ਉਸ ਵਾਸਤੇ ਵੀ ਪੈਸੇ ਰੱਖੇ ਗਏ ਹਨ। ਸਭ ਤੋਂ ਵਧੀਆ ਐਸ.ਸੀ. ਭਾਈਚਾਰੇ ਦੀਆਂ ਜਿਹੜੀਆਂ ਪ੍ਰਾਇਮਰੀ ਸਕੂਲਾਂ ਦੀਆਂ ਬੱਚੀਆਂ ਹਨ, ਉਨ੍ਹਾਂ ਦੀ ਗੱਲ ਬਜਟ ਵਿੱਚ ਆਈ ਹੈ। ਉਨ੍ਹਾਂ ਬੱਚੀਆਂ ਵਾਸਤੇ 18 ਕਰੋੜ ਰੁਪਏ ਇਸ ਬਜਟ ਵਿੱਚ ਰੱਖੇ ਗਏ ਹਨ। ਕਿਉਂਕਿ ਬਿਲਡਿੰਗ ਤਾਂ ਹੀ ਬਣ ਸਕਦੀ ਹੈ, ਭਾਵੇਂ ਮਾਰਬਲ ਜਿੰਨਾ ਮਰਜੀ ਲਗਾ ਲਓ ਜੇਕਰ ਬਿਲਡਿੰਗ ਦੀ ਨੀਂਹ ਠੀਕ ਨਹੀਂ ਹੋਵੇਗੀ ਤਾਂ ਉਹ ਟਿਕ ਨਹੀਂ ਸਕਦੀ। ਇਸ ਕਰਕੇ ਜਰੂਰੀ ਹੈ ਕਿ ਬੱਚਿਆਂ ਦੀ ਪ੍ਰਾਇਮਰੀ ਐਜੂਕੇਸ਼ਨ ਵਧੀਆ ਬਣਾਉਣ ਦੀ ਲੋੜ ਹੈ। ਸੋ, ਉਸ ਵਾਸਤੇ ਪੈਸੇ ਰੱਖੇ ਗਏ ਹਨ। ਇਸੇ ਤਰ੍ਹਾਂ ਬੇਘਰਿਆਂ ਵਾਸਤੇ ਮੈਂ ਸਮਝਦਾ ਹਾਂ ਕਿ 15 ਕਰੋੜ ਰੁਪਿਆ ਰੱਖਿਆ ਗਿਆ ਹੈ। ਮੈਂ ਬਾਦਲ ਸਾਹਿਬ ਨੂੰ ਅਤੇ ਐਫ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਹਾਲਾਤ ਬਦਲ ਗਏ ਹਨ। ਤੁਸੀਂ ਕੋਸ਼ਿਸ਼ ਕੀਤੀ ਅਤੇ 15 ਕਰੋੜ ਰੁਪਿਆ ਰੱਖਿਆ ਹੈ ਪਰ ਮੇਰੇ ਖਿਆਲ ਮੁਤਾਬਿਕ 15 ਕਰੋੜ ਰੁਪਿਆ ਕਾਫੀ ਨਹੀਂ ਹੋਏਗਾ ਕਿਉਂਕਿ ਅੱਜ ਪੰਜਾਬ ਦੇ ਅੰਦਰ ਜਿਹੜੀ ਜ਼ਮੀਨ ਹੈ, ਅਜੇ ਕੱਲ੍ਹ ਪਰਸੋਂ ਹੀ ਹਵਾਈ ਅੱਡੇ ਲਈ ਰੱਖੀ ਗਈ ਜ਼ਮੀਨ ਦਾ ਡੇਢ ਕਰੋੜ ਰੁਪਿਆ ਏਕੜ ਦਾ ਮੁੱਲ ਪਿਆ ਹੈ। ਮੇਰੇ ਸਾਹਮਣੇ ਬੈਠੇ ਵੀਰ ਇਸ ਚੀਜ ਨੂੰ ਆਪਣੇ ਸਿਰ ਤੇ ਲੈਂਦੇ ਰਹੇ ਹਨ ਕਿ ਜ਼ਮੀਨਾਂ ਦੇ ਭਾਅ ਅਸੀਂ ਵਧਾਏ ਹਨ ਲੇਕਿਨ ਜਿਨ੍ਹਾਂ ਕੋਲ ਜ਼ਮੀਨ ਨਹੀਂ ਹੈ, ਉਨ੍ਹਾਂ ਨੂੰ ਇਸ ਪੈਸੇ ਦਾ ਕੀ ਭਾਅ? ਅੱਜ ਪਿੰਡਾਂ ਵਿੱਚ ਜਿਹੜੇ ਗਰੀਬ ਲੋਕ ਹਨ, ਜੇਕਰ ਉਹ ਪੰਜ ਮਰਲਿਆਂ ਦੀ ਮੰਗ ਕਰਦੇ ਹਨ ਤਾਂ ਅੱਗੇ ਜ਼ਮੀਨਾ ਵਾਲੇ ਕਹਿੰਦੇ ਹਨ ਕਿ ਮੇਰੇ ਕੋਲ ਤਾਂ ਦੋ ਕਿੱਲੇ ਹਨ, ਮੈਂ ਕਿੱਥੋਂ ਦੇਵਾਂ ਔਰ ਸ਼ਹਿਰਾਂ ਵਿੱਚ ਲੱਖਾਂ ਰੁਪਿਆ ਮਰਲਾ ਹੈ। ਪਿੰਡਾਂ ਵਿੱਚ ਵੇਚਦੇ ਨਹੀਂ ਅਤੇ ਸ਼ਹਿਰਾਂ ਵਿੱਚ ਰਹਿਣ ਲਈ ਪੈਸੇ ਨਹੀਂ ਹਨ ਤਾਂ ਗਰੀਬ ਕਿੱਥੇ ਜਾਵੇ? ਜਿਹੜੀ

[ਸਰਦਾਰ ਸੋਹਣ ਸਿੰਘ ਠੰਡਲ]

ਗੱਲ ਮੈਂ ਸ਼ੁਰੂਆਤ ਵਿੱਚ ਕੀਤੀ ਹੈ ਕਿ ਪਿੰਡਾਂ ਵਿੱਚ ਰਹਿਣ ਲਈ ਕਿੱਲੇ ਗਰੀਬ ਵਾਸਤੇ ਖਤਮ ਹੋ ਗਏ ਹਨ ਅਤੇ ਖਤਮ ਹੁੰਦੇ ਜਾਂਦੇ ਹਨ। ਇਸ ਕਰਕੇ ਆਪਾਂ ਚੁਣੇ ਹੋਏ ਲੋਕ ਇਸ ਵਾਸਤੇ ਨਹੀਂ ਚੁਣੇ ਗਏ ਕਿ ਕਾਰਾਂ ਵਧੀਆ ਲੈ ਲਈਆਂ, ਸਾਧਨ ਵਧੀਆ ਪੈਦਾ ਕਰ ਲਏ , ਗਰੀਬ ਤੋਂ ਅਮੀਰ ਹੋ ਗਏ। ਦੇਖਣ ਵਾਲੀ ਗੱਲ ਇਹ ਹੈ ਕਿ ਵਸੋਂ ਦੇ 30% ਹਿੱਸੇ ਦੀ ਹਾਲਤ ਕੀ ਹੈ। ਉਸ ਕੋਲ ਘਰ ਪਾਉਣ ਲਈ ਥਾਂ ਕੋਈ ਨਹੀਂ, ਜੇਕਰ ਮਕਾਨ ਬਣਾਉਣਾ ਹੈ, 2500 ਤੋਂ ਵੱਧ ਕੇ 4500 ਰੁਪਏ ਪਰ ਕੁਇੰਟਲ ਸਰੀਆ ਚਲਾ ਗਿਆ ਹੈ। ਉਸ ਦਾ ਸੁਪਨਾ ਸਿਰ ਤੇ ਛੱਤ ਦਾ ਪੂਰਾ ਨਹੀਂ ਹੋ ਸਕਦਾ। ਇਨ੍ਹਾ ਗੱਲਾਂ ਤੇ ਹੋਰ ਵਿਚਾਰ ਕਰਨ ਦੀ ਬਹੁਤ ਲੋੜ ਹੈ। ਦੂਸਰੀ, ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਨਵੀਂ ਗੱਲ ਗਰੀਬਾਂ ਵਾਸਤੇ ਲੈ ਕੇ ਆਂਦੀ ਹੈ, ਗਰੀਬਾਂ ਦੇ ਬੱਚਿਆਂ ਨੂੰ ਬਸਤੇ, ਕੱਪੜੇ, ਜੁੱਤੀਆਂ, ਕਿਤਾਬਾਂ ਫਰੀ ਲੈ ਕੇ ਦੇਣੀਆਂ ਹਨ। ਮੈਂ ਇਸ ਵਾਸਤੇ ਐਫ.ਐਮ. ਸਾਹਿਬ ਦਾ ਧੰਨਵਾਦ ਕੀਤੇ ਬਗੈਰ ਨਹੀਂ ਰਹਿ ਸਕਦਾ। ਸਹੀ ਮਨ ਦੀ ਅਵਸਥਾ ਬੋਲਦੀ ਹੈ। ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਜ਼ਿਲ੍ਹਿਆਂ ਵਿਚ ਜਾਣ ਦਾ ਮੌਕਾ ਮਿਲਦਾ ਹੈ, ਕਈ ਵਾਰ ਗਿਆ ਹਾਂ, ਜੋ ਹਾਲਾਤ ਅਸੀਂ ਮਾਲਵੇ ਵਿਚ ਦੇਖੇ ਹਨ ਸਾਰੇ ਵੀਰ ਬੈਠੇ ਹਨ, ਤੁਸੀਂ ਉਨ੍ਹਾਂ ਦੇ ਘਰਾਂ ਵਿੱਚ ਨਜ਼ਰ ਮਾਰ ਕੇ ਦੇਖ ਲਓ, ਕਪਾਹ ਦੀਆਂ ਛਟੀਆਂ ਦੀ ਚਾਰ-ਦੀਵਾਰੀ ਬਣੀ ਹੁੰਦੀ ਹੈ। ਜਦੋਂ ਅੰਦਰ ਵੜਦੇ ਹਾਂ ਤਾਂ ਪਸ਼ੂ ਬੱਝੇ ਹੁੰਦੇ ਹਨ, ਕੋਲ ਇਕ ਟੋਆ ਪੁੱਟਿਆ ਹੁੰਦਾ ਹੈ ਜਿਸ ਵਿੱਚ ਡੰਗਰਾ ਦਾ ਮਲ-ਮੂਤਰ ਜਾਂਦਾ ਹੈ। ਕੋਲ ਇੱਟਾਂ ਰੱਖ ਕੇ ਚੁੱਲ੍ਹਾ ਬਣਾਇਆ ਹੁੰਦਾ ਹੈ ਜਿਸ ਉਪਰ ਉਹ ਖਾਣਾ ਬਣਾ ਕੇ ਖਾਂਦੇ ਹਨ। ਜਿਹੜੇ ਗਰੀਬ ਉਨ੍ਹਾਂ ਘਰਾਂ ਵਿੱਚ ਰਹਿੰਦੇ ਹਨ ਉਨ੍ਹਾਂ ਦੇ ਬੱਚੇ ਖੇਤਾਂ ਵਿੱਚ ਕੰਮ ਕਰਦੇ ਹਨ। ਵਿੱਦਿਆ ਉਨ੍ਹਾਂ ਨੂੰ ਪੂਰੀ ਨਹੀਂ ਮਿਲ ਸਕਦੀ। ਕਹਿਣ ਦਾ ਭਾਵ ਇਹ ਹੈ ਕਿ ਮਨਪ੍ਰੀਤ ਸਿੰਘ ਬਾਦਲ ਜੀ ਦੇ ਮਨ ਦੀ ਭਾਵਨਾ ਹੈ ਕਿ ਉਨ੍ਹਾਂ ਬੱਚਿਆਂ ਨੂੰ ਬਸਤੇ, ਕੱਪੜੇ, ਜੁੱਤੀਆਂ ਅਤੇ ਕਿਤਾਬਾਂ ਪੰਜਾਬ ਸਰਕਾਰ ਲੈ ਕੇ ਦੇਵੇਗੀ ਤਾਂ ਕਿ ਉਨ੍ਹਾਂ ਗਰੀਬਾਂ ਦੇ ਬੱਚੇ ਪੜ੍ਹ ਕੇ ਮੰਦਹਾਲੀ ਵਿਚੋਂ ਨਿਕਲ ਸਕਣ। ਵਿੱਦਿਆ ਦੇਣੀ ਵੀ ਚਾਹੀਦੀ ਹੈ। ਇੰਨਾ ਹੋਣ ਦੇ ਬਾਵਜੂਦ, ਸਪੀਕਰ ਸਾਹਿਬ, ਮੈਂ ਇਹ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ......

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰ ਦਿਓ।

**ਸਰਦਾਰ ਸੋਹਣ ਸਿੰਘ ਠੰਡਲ** : ਮੈਂ 2—4 ਮਿੰਟ ਲਵਾਂਗਾ। ਮੈਂ ਇਹ ਜ਼ਰੂਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਅਖਾਣ ਸੁਣਿਆ ਹੋਵੇਗਾ "ਦੁੱਧ ਦਾ ਜਲਿਆ ਲੱਸੀ ਫੂਕ-ਫੂਕ ਕੇ ਪੀਂਦਾ ਹੈ।" ਇਹ ਗੱਲ ਕਿਉਂ ਆਖੀ? ਕਿਉਂਕਿ ਜੋ ਪਿਛਲੇ ਸਮੇਂ ਵਿੱਚ ਸਾਡੇ ਨਾਲ ਹੁੰਦਾ ਰਿਹਾ ਹੈ, ਜੋ ਪੰਜਾਬ ਤੇ ਹਿੰਦੁਸਤਾਨ ਤੇ ਹਕੂਮਤ ਕਰਨ ਵਾਲੀਆਂ ਪਾਰਟੀਆਂ ਗਰੀਬ ਲੋਕਾਂ ਨਾਲ ਕਰਦੀਆਂ ਰਹੀਆਂ ਹਨ, ਸਰਦਾਰ ਗੁਰਦੇਵ ਸਿੰਘ ਬਾਦਲ ਇਥੇ ਬੈਠੇ ਹਨ, ਅਸੀਂ ਇਨ੍ਹਾਂ ਦੀਆਂ ਗੱਲਾਂ ਸੁਣਦੇ ਰਹੇ ਹਾਂ, ਇਹ ਕਹਿਦੇ ਹੁੰਦੇ ਸੀ ਕਿ ਜਦੋਂ ਕਾਂਗਰਸ ਨੇ ਜਿੱਤ ਕੇ ਸੈਂਟਰ ਵਿਚ ਸਰਕਾਰ ਬਣਾਈ ਤਾਂ ਇਸ ਵਾਸਤੇ ਇਹ ਗਰੀਬਾਂ ਤੋਂ ਇਹ ਕਹਿ ਕੇ ਵੋਟਾਂ ਮੰਗਦੇ ਸੀ ਕਿ ਗਰੀਬੋ, ਸਾਨੂੰ ਵੋਟ ਪਾਓ, ਅਸੀਂ ਗਰੀਬੀ ਨਹੀਂ ਰਹਿਣ ਦਿਆਂਗੇ। ਗਰੀਬੀ ਹਟਾਉਣ ਵਾਸਤੇ ਕਾਂਗਰਸ ਨੂੰ ਵੋਟਾਂ ਪਾਓ। ਗਰੀਬੀ ਹਟਾਉਣ ਦੇ ਲਾਲਚ ਵਿੱਚ ਲੋਕਾਂ ਨੇ ਵੋਟਾਂ ਪਾ ਦਿੱਤੀਆਂ। ਇੱਕ ਵਾਰ ਇਨ੍ਹਾਂ ਦੀ ਸਰਕਾਰ ਬਣ ਗਈ। ਦੂਜੀ ਵਾਰ ਫੇਰ ਜਦੋਂ ਵੋਟਾਂ ਮੰਗਣ ਗਏ ਤਾਂ ਕਹਿੰਦੇ ਸਾਨੂੰ ਵੋਟਾਂ ਪਾਓ, ਜ਼ਮੀਨਾਂ ਦਿਆਂਗੇ। ਲੋਕਾਂ ਨੇ ਫੇਰ ਵੋਟਾਂ ਪਾ ਦਿੱਤੀਆਂ ਫੇਰ ਜਦੋਂ ਤੀਜੀ ਵਾਰ ਵੋਟਾਂ ਮੰਗਣ ਗਏ ਤਾਂ ਕਹਿੰਦੇ ਕਿੱਲੇ ਦਿਆਂਗੇ। ਸਾਨੂੰ ਵੋਟਾਂ ਪਾਓ। ਪਰ ਗਰੀਬਾਂ ਨੂੰ ਕੋਈ ਕਿੱਲਾ ਨਹੀਂ ਮਿਲਿਆ। ਇਹ ਗਰੀਬੀ ਹਟਾਉਣ ਦੀਆਂ

ਗੱਲਾਂ ਹੀ ਮਾਰਦੇ ਰਹੇ। ਬਾਦਲ ਸਾਹਿਬ ਕਹਿੰਦੇ ਸੀ ਕਿ ਇੱਕ ਕਿੱਲਾ ਦੇ ਦਿਓ ਜਿਸ ਨਾਲ ਬੱਕਰੀ ਬੰਨ੍ਹ ਲੈਣਗੇ। 60 ਸਾਲ ਇਹ ਗਰੀਬੀ ਹਟਾਉਣ ਦਾ ਵਾਅਦਾ ਕਰਕੇ ਗਰੀਬਾਂ ਨਾਲ ਠੱਗੀ ਮਾਰ-ਮਾਰ ਕੇ ਵੋਟਾਂ ਲੈਂਦੇ ਰਹੇ। ਮੈਂ ਹੁਣ ਪਿਛਲੀ ਗੱਲ ਨਹੀਂ ਕਰਨੀ। ਪੰਜ ਸਾਲਾਂ ਦੀ ਗੱਲ ਕਰਦਾ ਹਾਂ। ਤੁਸੀਂ ਵੀ ਕਹਿ ਰਹੇ ਹੋ ਸਮਾਂ ਨਹੀਂ ਹੈ। ਸੈਂਟਰ ਗੌਰਮਿੰਟ ਦੀਆਂ ਸਕੀਮਾਂ ਹਨ, ਸਪੈਸ਼ਲ ਕੰਪੋਨੈਂਟ ਪਲਾਨ ਦੇ ਤਹਿਤ ਪੰਜਾਬ ਨੂੰ ਪੈਸਾ ਆਉਂਦਾ ਹੈ। ਪਿਛਲੇ ਪੰਜਾਂ ਸਾਲਾਂ ਵਿਚ ਉਸ ਸਰਕਾਰ ਵੱਲੋਂ ਇਹ ਪੈਸੇ ਖਰਚ ਨਹੀਂ ਕੀਤੇ ਗਏ। ਇਸ ਦਾ ਅਸਰ ਕੀ ਹੋਇਆ ? ਸੈਂਟਰ ਗੌਰਮਿੰਟ ਜਿਹੜਾ ਪੈਸਾ ਸਟੇਟ ਨੂੰ ਭੇਜਦੀ ਹੈ, ਜੇ ਉਹ ਪੈਸਾ ਸਟੇਟ ਸਰਕਾਰ ਖਰਚ ਨਹੀਂ ਕਰਦੀ ਤਾਂ ਉਸ ਨੂੰ ਅਗਲੇ ਸਾਲ ਉਹ ਗ੍ਰਾਂਟ ਨਹੀਂ ਦਿੱਤੀ ਜਾਂਦੀ। ਉਹ ਪੈਸਾ ਗਰੀਬ ਲੋਕਾਂ ਨੂੰ ਦਿੱਤਾ ਜਾਣਾ ਸੀ। ਉਹ ਖਰਚ ਨਹੀਂ ਕੀਤਾ ਗਿਆ। ਚਾਹੇ ਸਰਕਾਰ ਨੇ ਜਾਰੀ ਨਹੀਂ ਕੀਤਾ, ਚਾਹੇ ਹੋਰ ਪਾਸੇ ਡਾਈਵਰਟ ਕਰ ਲਿਆ, ਚਾਹੇ ਅਫ਼ਸਰਾਂ ਨੇ ਲੋਕਾਂ ਨੂੰ ਨਹੀਂ ਪਹੁੰਚਾਇਆ, ਇਹ ਤਾਂ ਰਿਕਾਰਡ ਦੱਸਣਗੇ। ਗਰੀਬ ਲੋਕਾਂ ਨਾਲ ਨਾਇਨਸਾਫ਼ੀ ਹੀ ਕੀਤੀ ਹੈ। ਤੀਜੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗਰੀਬ ਲੋਕਾਂ ਨਾਲ ਇੱਥੇ ਹੀ ਬੱਸ ਨਹੀਂ, ਬਹੁਤ ਵੱਡਾ ਧੱਕਾ ਪਿਛਲੇ ਕਾਫ਼ੀ ਸਮੇਂ ਤੋਂ ਹੋ ਰਿਹਾ ਹੈ। ਕਿਨ੍ਹਾਂ ਲੋਕਾਂ ਨਾਲ ? ਉਨ੍ਹਾਂ ਨਾਲ ਜਿਹੜੇ ਮੁਲਾਜ਼ਮ ਹਨ। 85 ਵੀਂ ਅਮੈਂਡਮੈਂਟ ਦੀ ਗੱਲ ਬੜੇ ਜ਼ੋਰਸ਼ੋਰ ਨਾਲ ਚਲਦੀ ਰਹੀ ਕਿ ਅੱਜ ਹਿੰਦੁਸਤਾਨ ਦੀ ਸਰਕਾਰ ਨੇ, ਹਿੰਦੁਸਤਾਨ ਦੀ ਸੁਪਰੀਮ ਕੋਰਟ ਨੇ ਇਸ ਗੱਲ ਦਾ ਫੈਸਲਾ ਕਰ ਦਿੱਤਾ ਹੈ ਕਿ ਇਹ ਲਾਗੂ ਕੀਤੀ ਜਾਵੇ। ਪਰ ਦੇਖਣ ਵਿੱਚ ਆਇਆ ਹੈ ਕਿ ਸਾਡੇ ਪੰਜਾਬ ਦੇ ਅੰਦਰ ਇਸ ਸਕੀਮ ਨੂੰ ਲਾਗੂ ਕਰਨ ਦੀ ਬਜਾਏ ਨਵਾਂ ਫਾਰਮੂਲਾ ਜਾਰੀ ਕਰ ਲਿਆ, ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ 1992 ਦੀ ਕਾਂਗਰਸ ਸਰਕਾਰ ਨੇ ਨਵਾਂ ਲਫਜ਼ ਲੈ ਆਂਦਾ, ਪਲੇਸਮੈਂਟ। ਮੰਤਰੀ ਸਾਹਿਬ ਇੱਥੇ ਬੈਠੇ ਹਨ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਹਿਕਮਿਆਂ ਵਿਚ ਕਿੰਨੇ ਕਿੰਨੇ ਸਾਲ ਤੋਂ ਡੀ.ਪੀ.ਸੀ. ਨਹੀਂ ਹੋਈ, ਕੋਈ ਉੱਨਤੀ ਨਹੀਂ ਹੋਈ। ਥੱਲੜੇ ਲੈਵਲ ਤੇ ਕੀ ਕੀਤਾ ਜਾ ਰਿਹਾ ਹੈ. .

**ਮਾਨਯੋਗ ਸਪੀਕਰ :** ਵਾਈਂਡ ਅੱਪ ਕਰੋ।

**ਸਰਦਾਰ ਸੋਹਣ ਸਿੰਘ ਠੰਡਲ :** ਮੈਂ ਵਾਈਂਡ ਅੱਪ ਕਰਨ ਲੱਗਾ ਹਾਂ ਜੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਡੀ.ਪੀ.ਸੀ. ਦੀ ਬਜਾਏ ਇੱਕ ਨਵਾਂ ਲਫਜ਼ ਪਲੇਸਮੈਂਟ ਲਿਆਂਦਾ ਗਿਆ ਹੈ। ਇਸ ਦੇ ਮੁਤਾਬਕ ਜਿਸ ਮਰਜ਼ੀ ਨੂੰ ਜਿੱਥੇ ਮਰਜ਼ੀ ਬਿਠਾ ਦਿਓ। ਇਹ ਕਰ ਦਿੱਤਾ ਜਾਂਦਾ ਹੈ। ਰੋਸਟਰ ਪੁਆਇੰਟ ਦਾ ਕੋਈ ਧਿਆਨ ਨਹੀਂ ਰੱਖਿਆ ਜਾਂਦਾ। ਕੋਈ ਵੀ ਪੁੱਛਣ ਵਾਲਾ ਨਹੀਂ ਹੈ। ਵੈਲਫੇਅਰ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਇਕ ਤਾਂ ਪਲੇਸਮੈਂਟ ਲਫਜ਼ ਬਣਾ ਲਿਆ ਗਿਆ ਅਤੇ ਇਕ ਹੋਰ ਗੱਲ ਮੈਂ ਦੱਸਣੀ ਚਾਹੁੰਦਾ ਹਾਂ, ਉਹ ਹੈ ਸੀ.ਡੀ.ਸੀ. ਮਤਲਬ ਕਿ ਕਰੰਟ ਡਿਊਟੀ ਚਾਰਜ। ਇਸ ਦੇ ਮੁਤਾਬਕ ਜਿਸ ਮਰਜ਼ੀ ਬੰਦੇ ਨੂੰ ਜਿਸ ਮਰਜ਼ੀ ਸੀਟ ਤੇ ਲਗਾ ਦਿਓ, ਇਹ ਚਲਦਾ ਹੈ। ਭਾਵੇਂ ਕਿ ਉਸ ਬੰਦੇ ਨੂੰ ਉਹ ਸਬੰਧਤ ਕੰਮ ਆਉਂਦਾ ਹੋਵੇ ਭਾਵੇਂ ਨਾ ਪਰ ਲਗਾ ਦਿੱਤਾ ਜਾਂਦਾ ਹੈ। ਸਾਡੀਆਂ ਭਾਵਨਾਵਾਂ ਉਨ੍ਹਾਂ ਲੋਕਾਂ ਨਾਲ, ਉਨ੍ਹਾਂ ਵਰਗਾਂ ਨਾਲ ਜੁੜੀਆਂ ਹੋਈਆਂ ਹਨ। ਇਸੇ ਕਾਰਨ ਮੈਂ ਉਨ੍ਹਾਂ ਦੀ ਗੱਲ ਕਰਨੀ ਜ਼ਰੂਰੀ ਸਮਝਦਾ ਹਾਂ, ਇੱਥੇ ਸਦਨ ਦੇ ਵਿਚ ਉਨ੍ਹਾਂ ਲੋਕਾਂ ਦੀ ਗੱਲ ਕਰਨੀ ਬਹੁਤ ਜ਼ਰੂਰੀ ਹੈ ਅਤੇ ਇਹ ਮੇਰੀ ਡਿਊਟੀ ਬਣਦੀ ਹੈ ਕਿਉਂਕਿ ਉਨ੍ਹਾਂ ਲੋਕਾਂ ਨੇ ਸਾਨੂੰ ਚੁਣ ਕੇ ਇਥੇ ਭੇਜਿਆ ਹੈ। ਅਸੀਂ ਉਨ੍ਹਾਂ ਦੇ ਨੁਮਾਇੰਦੇ ਹਾਂ। ਜੇ ਅਸੀਂ ਇਥੇ ਆਪਣੇ ਲੋਕਾਂ ਦੀ ਗੱਲ ਨਹੀਂ

[ਸਰਦਾਰ ਸੋਹਣ ਸਿੰਘ ਠੰਡਲ]

ਕਰਦੇ ਤਾਂ ਭਾਵੇਂ ਸਾਡੀਆਂ ਇਥੇ ਸੌ ਸੀਟਾਂ ਹੋਰ ਵਧਾ ਦਿਓ, ਫਿਰ ਵੀ ਕੋਈ ਗੱਲ ਨਹੀਂ ਬਣਨੀ। ਮੈਂ ਕਿਸੇ ਦੇ ਖਿਲਾਫ ਗੱਲ ਨਹੀਂ ਕਰ ਰਿਹਾ ਪਰ ਉਦਾਹਰਨ ਦਿੰਦਾ ਹਾਂ ਕਿ ਜੇ 100 ਲੋਕਾਂ ਵਿਚੋਂ 30% ਨੂੰ 30 ਰੋਟੀਆ ਦਿੱਤੀਆਂ ਜਾਣ ਅਤੇ 70% ਨੂੰ 70 ਰੋਟੀਆਂ ਦਿੱਤੀਆਂ ਜਾਣ ਤਾਂ ਤੇ ਗੱਲ ਠੀਕ ਹੈ। ਪਰ ਜੇ ਤੀਹਾਂ ਲੋਕਾਂ ਨੂੰ 90 ਰੋਟੀਆਂ ਅਤੇ 70 ਲੋਕਾਂ ਨੂੰ ਸਿਰਫ 10 ਰੋਟੀਆਂ ਹੀ ਮਿਲਣ ਤਾਂ ਫਿਰ ਇਸ ਤਰ੍ਹਾਂ ਬਰਾਬਰਤਾ ਵਾਲੀ ਗੱਲ ਨਹੀਂ ਹੈ। ਇਹ ਗੱਲਾਂ ਧਿਆਨ ਵਿੱਚ ਰੱਖਣੀਆਂ ਚਾਹੀਦੀਆਂ ਹਨ। ਸਾਡੇ ਐਫ.ਐਮ. ਸਾਹਿਬ ਬਹੁਤ ਹੀ ਸੂਝਵਾਨ ਔਰ ਸਿਆਣੇ ਹਨ। ਇਨ੍ਹਾਂ ਦੀ ਕਾਬਲੀਅਤ ਤੇ ਸ਼ੱਕ ਨਹੀਂ ਕੀਤਾ ਜਾ ਸਕਦਾ। ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣੇ ਹੁਣੇ ਹਾਊਸ ਦੇ ਵਿੱਚ ਜੋ ਗੱਲ ਜ਼ੀਰੋ ਆਵਰ ਤੇ ਚਲਦੀ ਸੀ ਤਾਂ ਉਸ ਵੇਲੇ ਸਾਡੇ ਆਪੋਜੀਸ਼ਨ ਵਾਲੇ ਸਾਥੀਆਂ ਨੇ ਇਕ ਛੋਟੇ ਜਿਹੇ ਪੁਆਇੰਟ ਤੇ ਵਾਕ ਆਊਟ ਕੀਤਾ। ਠੀਕ ਹੈ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿਉਂਕਿ ਉਨ੍ਹਾਂ ਨੇ ਆਪਣੀ ਪਾਰਟੀ ਦੀ ਗੱਲ ਵੀ ਕਰਨੀ ਹੁੰਦੀ ਹੈ। ਆਪਣੀ ਪਾਰਟੀ ਦੀ ਗੱਲ ਸਾਨੂੰ ਕਰਨੀ ਚਾਹੀਦੀ ਹੈ ਪਰ ਇਹ ਗੱਲ ਨਹੀਂ ਕਿ ਜੇ ਆਪਣੇ ਵੇਲੇ ਨਾਲ ਸਬੰਧਤ ਗੱਲ ਹੋਵੇ ਤਾਂ ਕੁਝ ਨਾ ਕੀਤਾ ਜਾਵੇ। ਜਲੰਧਰ ਦੇ ਵਿੱਚ ਬਹੁਤ ਵੱਡਾ ਫਿਰੌਤੀ ਦਾ ਕਾਂਡ ਹੋਇਆ, ਅੰਮ੍ਰਿਤਸਰ ਦੇ ਵਿੱਚ ਬੰਦਾ ਅਗਵਾ ਕੀਤਾ। ਪਤਾ ਨਹੀਂ ਇਸ ਕੇਸ ਵਿੱਚ ਕਿੰਨੇ ਕਰੋੜਾਂ ਦੇ ਹਿਸਾਬ ਨਾਲ ਰੁਪਏ ਲਏ ਗਏ। ਇਸ ਨਾਲ ਸਬੰਧਤ ਕੋਈ ਗੱਲ ਨਹੀਂ ਕੀਤੀ। ਇਹ ਤਾਂ ਉਹ ਗੱਲ ਕੀਤੀ ਹੈ :

"ਵੋ ਕਤਲ ਭੀ ਕਰਤੇ ਹੈਂ ਤੋ ਚਰਚੇ ਨਹੀਂ ਹੋਤੇ,
ਹਮ ਆਹ ਭੀ ਭਰਤੇ ਹੈਂ ਤੋ ਹੋ ਜਾਤੇ ਹੈਂ ਬਦਨਾਮ।" (ਥੰਪਿੰਗ)

ਕੁਝ ਆਵਾਜ਼ਾਂ : ਵੈਰੀ ਗੁੱਡ, ਵੈਰੀ ਗੁੱਡ

**ਮਾਨਯੋਗ ਸਪੀਕਰ :** ਸਰਦਾਰ ਇਕਬਾਲ ਸਿੰਘ ਝੂੰਦਾਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਧੂਰੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਤਹਿ ਦਿਲੋਂ ਧੰਨਵਾਦੀ ਹਾਂ ਕਿ ....... (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸੁਣੋ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮੈਂ ਧੰਨਵਾਦੀ ਹਾਂ ਕਿ ਅਕਾਲੀ ਭਾਜਪਾ ਸਰਕਾਰ ਵਲੋਂ, ਸਰਦਾਰ ਮਨਪ੍ਰੀਤ ਸਿੰਘ ਜੀ ਵਲੋਂ ਪੇਸ਼ ਕੀਤੇ ਗਏ ਬਜਟ ਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ ਔਰ ਕਿਸ ਤਰ੍ਹਾਂ ਦੇ ਹਾਲਾਤਾਂ ਵਿਚ ਸਰਕਾਰ ਨੇ ਜ਼ਿੰਮੇਵਾਰੀਆਂ ਸੰਭਾਲੀਆਂ ਹਨ ਔਰ ਕਿਸ ਤਰ੍ਹਾਂ ਦੀ ਆਰਥਿਕਤਾ ਸਰਦਾਰ ਮਨਪ੍ਰੀਤ ਸਿੰਘ ਹੋਰਾਂ ਨੂੰ ਵਿਰਸੇ ਵਿਚ ਮਿਲੀ ਹੈ। ਇਹ ਆਪਾਂ ਸਾਰੇ ਹੀ ਜਾਣਦੇ ਹਾਂ। ਇਨ੍ਹਾਂ ਹਾਲਾਤਾਂ ਦੇ ਵਿਚ ਬਜਟ ਪੇਸ਼ ਕਰਨਾ ਔਰ ਉਨ੍ਹਾਂ ਸਾਰਿਆਂ ਮੁੱਦਿਆਂ ਨੂੰ ਧਿਆਨ ਵਿਚ ਰੱਖਣਾ ਤੇ ਇਨ੍ਹਾਂ ਤੇ ਅਤਿ ਜ਼ਰੂਰੀ ਗੌਰ ਕਰਨਾ, ਜਿਸ ਤਰ੍ਹਾਂ ਇਨ੍ਹਾਂ ਨੇ ਧਿਆਨ ਦਿੱਤਾ ਹੈ ਔਰ ਜਿਸ ਤਰ੍ਹਾਂ ਇਨ੍ਹਾਂ ਨੇ ਪੈਸੇ ਦੀ ਵੰਡ ਕੀਤੀ ਹੈ, ਉਸ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ, ਉਨੀ ਥੋੜ੍ਹੀ ਹੈ। ਜਿਸ ਤਰ੍ਹਾਂ ਪਿਛਲੇ ਪਲਾਨ ਨੂੰ ਵਧਾ ਕੇ ਇਹ 6210 ਕਰੋੜ ਰੁਪਏ ਤੇ ਲੈ ਕੇ ਗਏ ਹਨ, ਇਹ ਸਰਦਾਰ ਪ੍ਰਕਾਸ਼

ਸਿੰਘ ਬਾਦਲ ਜੀ ਦੇ ਯਤਨਾਂ ਸਦਕਾ ਹੋਇਆ ਹੈ ਔਰ ਅਕਾਲੀ ਭਾਜਪਾ ਸਰਕਾਰ ਨੂੰ ਇਸ ਦਾ ਵੱਡਾ ਸਿਹਰਾ ਜਾਂਦਾ ਹੈ ਕਿ 21% ਦਾ ਵਾਧਾ ਬਜਟ ਦੀ ਪਲਾਨ ਦੇ ਵਿਚ ਹੋਇਆ ਹੈ। ਖੇਤੀਬਾੜੀ ਸੈਕਟਰ ਹੈ, ਇਹ ਉਹ ਸੈਕਟਰ ਹੈ ਜਿਸ ਦੇ ਲਈ ਪੰਜਾਬ ਨੂੰ ਬੜੇ ਲੰਬੇ ਸਮੇਂ ਤੋਂ ਉਡੀਕ ਸੀ ਕਿ ਇਸ ਪਾਸੇ ਵੱਲ ਧਿਆਨ ਦਿੱਤਾ ਜਾਵੇਗਾ ਲੇਕਿਨ ਪਹਿਲਾਂ ਇਸ ਸੈਕਟਰ ਵੱਲ ਧਿਆਨ ਨਹੀਂ ਦਿੱਤਾ ਗਿਆ ਸੀ। ਜਿਸ ਤਰ੍ਹਾਂ ਸਿੰਜਾਈ ਦੀ ਗੱਲ ਹੈ, ਸਿੰਜਾਈ ਦੇ ਖੇਤਰ ਵਿਚ ਜਦੋਂ ਦਾ ਦੇਸ਼ ਆਜ਼ਾਦ ਹੋਇਆ ਹੈ, ਭਾਵੇਂ ਕਿ ਉਦੋਂ ਪਹਿਲਾਂ ਸਿਸਟਮ ਬਹੁਤ ਵਧੀਆ ਸੀ ਪਰ ਨਹਿਰਾਂ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ ਗਿਆ ਸੀ ਅਤੇ ਨਹਿਰਾਂ ਨੂੰ ਪੱਕੀਆਂ ਕਰਨ ਲਈ ਪਾਣੀ ਨੂੰ ਸਹੀ ਰੂਪ ਵਿਚ ਟੇਲ ਐਂਡ ਤੇ ਪਹੁੰਚਾਉਣ ਲਈ ਸਰਕਾਰ ਨੇ ਜੋ ਵੀ ਕੀਤਾ ਹੈ, ਵੱਡੀਆਂ ਯੋਜਨਾਵਾਂ ਉਲੀਕੀਆਂ ਹਨ, ਜਿਸ ਤਰ੍ਹਾਂ ਅੱਜ ਦੇ ਹਾਲਾਤ ਵਿੱਚ ਪਾਣੀ ਦਾ ਪੱਧਰ ਨੀਵਾਂ ਹੁੰਦਾ ਜਾ ਰਿਹਾ ਹੈ ਔਰ ਖੇਤੀ ਬਹੁਤੇ ਮੁਨਾਫੇ ਪੱਖ ਵਾਲਾ ਧੰਦਾ ਨਹੀਂ ਰਹੀ। ਇਨ੍ਹਾਂ ਹਾਲਾਤਾਂ ਵਿੱਚ ਨਹਿਰਾਂ ਦੇ ਪਾਣੀ ਵੱਲ ਧਿਆਨ ਐਫ.ਐਮ. ਸਾਹਿਬ ਨੇ ਵਿਸ਼ੇਸ਼ ਰੂਪ ਵਿੱਚ ਦਿੱਤਾ ਹੈ, ਇਸ ਦੀ ਸ਼ਲਾਘਾ ਕਰਨੀ ਬਣਦੀ ਹੈ। ਇਸ ਖੇਤਰ ਵਿੱਚ, ਕੰਡੀ ਦੇ ਖੇਤਰ ਵਿਚ ਵੀ ਨਹਿਰਾਂ ਲਈ ਪੈਸਾ ਰੱਖਿਆ ਗਿਆ ਹੈ, ਦੂਸਰੀਆਂ ਨਹਿਰਾਂ ਪੱਕੀਆਂ ਕਰਨ ਲਈ ਯੋਜਨਾਵਾਂ ਬਣਾਈਆਂ ਹਨ, ਖੇਤੀਬਾੜੀ ਸੈਕਟਰ ਦੇ ਵਿੱਚ 200 ਕਰੋੜ ਰੁਪਏ ਤੋਂ ਵਧਾ ਕੇ 300 ਕਰੋੜ ਰੁਪਿਆ ਕੀਤਾ ਗਿਆ ਹੈ ਔਰ ਖਾਸ ਤੌਰ ਤੇ ਖੇਤੀ ਦੇ ਖੇਤਰ ਵਿੱਚ ਜੋ ਕਰਜ਼ਾ ਮੁਆਫੀ ਦੀ ਗੱਲ ਚਲਦੀ ਹੈ, ਇਸ ਬਾਰੇ ਮੈਂ ਗੱਲ ਕਰਨੀ ਚਾਹਾਂਗਾ ਕਿ ਪੰਜਾਬ ਨੇ ਜਿੰਨਾ ਯੋਗਦਾਨ ਖੇਤੀ ਦੇ ਖੇਤਰ ਵਿੱਚ ਪਾਇਆ ਹੈ ਔਰ ਜਿਸ ਤਰ੍ਹਾਂ ਪੰਜਾਬ ਦੇ ਕਿਸਾਨ ਨੇ ਆਪਣੀ ਬਰਬਾਦੀ ਕਰਕੇ ਦੇਸ਼ ਨੂੰ ਅਨਾਜ ਦਿੱਤਾ ਹੈ, ਪ੍ਰਫੁਲਿਤ ਕੀਤਾ ਹੈ, ਉਹ ਬਣਦਾ ਹਿੱਸਾ ਪੰਜਾਬ ਨੂੰ ਕਰਜ਼ਾ ਮੁਆਫੀ ਵਿੱਚ ਨਹੀਂ ਮਿਲਿਆ। ਇਸ ਦੇ ਲਈ ਉਪਰਾਲੇ ਹਾਊਸ ਵਲੋਂ ਸਾਂਝੇ ਤੌਰ ਤੇ ਹੋਣੇ ਚਾਹੀਦੇ ਹਨ। ਪਰ ਪੰਜਾਬ ਦੇ ਕਿਸਾਨ ਨੇ ਦੇਸ਼ ਦੇ ਹਿਤਾਂ ਲਈ ਜਿਹੜੀ ਕੁਰਬਾਨੀ ਦਿੱਤੀ ਹੈ, ਉਸ ਹਿਸਾਬ ਨਾਲ ਹਿੱਸਾ ਪੰਜਾਬ ਦੇ ਕਿਸਾਨ ਨੂੰ ਨਹੀਂ ਮਿਲਿਆ ਔਰ ਖੇਤੀਬਾੜੀ ਦੇ ਸੈਕਟਰ ਦਾ ਧਿਆਨ ਜ਼ਰੂਰ ਮੈਂ ਮਾਲ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿੱਥੇ ਅਸੀਂ ਫਰਦਾਂ ਨੂੰ ਕੰਪਿਊਟਰਾਈਜ਼ ਕਰ ਰਹੇ ਹਾਂ, ਉਥੇ ਇੱਕ ਬਹੁਤ ਗੰਭੀਰ ਮਸਲਾ ਕਿਸਾਨਾਂ ਦਾ ਹੈ ਕਿ ਬਹੁਤੇ ਲੰਮੇ ਸਮੇਂ ਤੋਂ ਜ਼ਮੀਨਾਂ ਦੀਆਂ ਤਕਸੀਮਾਂ ਨਹੀਂ ਹੋਈਆਂ, ਪੁਸ਼ਤ ਦਰ ਪੁਸ਼ਤ ਇੰਝ ਹੀ ਚਲ ਰਿਹਾ ਹੈ, ਇੱਕ-ਇੱਕ ਕਿੱਲੇ ਜ਼ਮੀਨ ਹਿੱਸੇ ਆਉਂਦੀ ਹੈ ਜਿਸ ਵਾਸਤੇ 200-200 ਕਿੱਲੇ ਦੀਆਂ ਫਰਦਾਂ ਲਾਹੁਣੀਆਂ ਪੈਂਦੀਆਂ ਹਨ, ਇਸ ਵੱਲ ਵੀ ਧਿਆਨ ਦੇਣ ਕਿ ਤਕਸੀਮ ਜਲਦੀ ਲਾਗੂ ਹੋਵੇ ਔਰ ਜਲਦੀ ਤਕਸੀਮ ਹੋਕੇ ਕਿਸਾਨਾਂ ਵਿੱਚ ਵੰਡ ਸੌਖੀ ਹੋ ਸਕੇ ਨਹੀਂ ਤਾਂ ਝਗੜੇ ਹੀ ਨਹੀਂ ਮੁੱਕਣੇ। ਇਸ ਨਾਲ ਮਾਲਕੀ ਦਾ ਮਸਲਾ ਵੀ ਹੱਲ ਹੁੰਦਾ ਹੈ ਔਰ ਇਸੇ ਤਰ੍ਹਾਂ ਸਮਾਜ ਭਲਾਈ ਦੇ ਖੇਤਰ ਦੀ ਗੱਲ ਹੈ, ਬਹੁਤ ਵੱਡੀ ਗੱਲ ਹੈ, ਜਿਸ ਤਰ੍ਹਾਂ ਠੰਡਲ ਸਾਹਿਬ ਨੇ ਵੀ ਜਿਕਰ ਕੀਤਾ ਹੈ, 28.5% ਆਬਾਦੀ ਸਾਡੀ ਐਸ.ਸੀ. ਕਲਾਸ ਦੀ ਹੈ ਔਰ ਉਨ੍ਹਾਂ ਦੇ ਹਿੱਸੇ ਮੁਤਾਬਿਕ ਹੀ 1792 ਕਰੋੜ ਦਾ ਬਜਟ ਉਨ੍ਹਾਂ ਲਈ ਰੱਖਿਆ ਗਿਆ ਹੈ ਔਰ ਮੇਰਾ ਖਿਆਲ ਹੈ ਕਿ ਪਹਿਲੀ ਵਾਰੀ ਪੰਜਾਬ ਦੇ ਬਜਟ ਵਿੱਚ ਹੋਇਆ ਹੋਵੇਗਾ ਕਿ ਜਿੰਨੀ ਆਬਾਦੀ ਹੈ ਗਰੀਬ ਵਰਗ ਦੀ ਖਾਸ ਕਰਕੇ, ਉਨੇਂ ਹੀ ਪੈਸੇ ਉਨ੍ਹਾਂ ਦੀ ਭਲਾਈ ਵਾਸਤੇ ਰੱਖੇ ਗਏ ਹਨ। ਕੁਝ ਮੁਸ਼ਕਲਾਂ ਹਨ ਜਿਸ ਤਰ੍ਹਾਂ ਬੀ.ਪੀ.ਐਲ. ਦਾ ਜ਼ਿਕਰ ਹੋਇਆ ਹੈ, ਬੀ.ਪੀ.ਐਲ. ਵੱਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਕਈ ਐਸੇ ਵੀ ਪਿੰਡ ਹਨ ਜਿਨ੍ਹਾਂ ਵਿੱਚ ਵੀ

[ਸਰਦਾਰ ਇਕਬਾਲ ਸਿੰਘ ਝੂੰਦਾਂ]

ਬੀ.ਪੀ.ਐਲ. ਦਾ ਕੋਈ ਲਾਭਪਾਤਰੀ ਨਹੀਂ ਹੈ, ਉਸ ਬਾਰੇ ਸਰਕਾਰ ਨੂੰ ਧਿਆਨ ਦੇਕੇ ਉਪਰਾਲੇ ਕਰਨੇ ਚਾਹੀਦੇ ਹਨ। ਸਮਾਜ ਭਲਾਈ ਦੇ ਖੇਤਰ ਵਿੱਚ ਜੋ ਜੀਵਨ ਬੀਮਾ ਯੋਜਨਾ ਗਰੀਬ ਲੋਕਾਂ ਲਈ ਚਲਾਈ ਗਈ ਹੈ ਤੀਹ ਹਜ਼ਾਰ ਰੁਪਏ ਨੈਚੁਰਲ ਡੈਥ ਲਈ ਔਰ ਅਨਨੈਚੁਰਲ ਡੈਥ ਲਈ 75 ਹਜ਼ਾਰ ਰੁਪਏ, ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਇਸ ਵਾਸਤੇ ਐਫ.ਐਮ. ਸਾਹਿਬ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਅਸੀਂ ਸਮਝਦੇ ਹਾਂ ਕਿ ਥੋੜ੍ਹੀ ਹੈ। ਇਸੇ ਤਰ੍ਹਾਂ ਜੋ ਸਾਡੀ ਡੇਅਰੀ ਦੀ ਗੱਲ ਹੈ, ਦੁੱਧ ਦੇ ਧੰਦੇ ਨਾਲ ਪੰਜਾਬ ਦੀ ਪੇਂਡੂ ਆਰਥਿਕਤਾ ਬਹੁਤ ਵੱਡੇ ਪੱਧਰ ਤੇ ਜੁੜੀ ਹੈ ਔਰ ਕਿਸਾਨ ਅਤੇ ਮਜ਼ਦੂਰ ਸਾਰੇ ਹੀ ਕਿਸੇ ਨਾ ਕਿਸੇ ਤਰੀਕੇ ਨਾਲ ਦੁੱਧ ਦੇ ਧੰਦੇ ਨਾਲ ਜੁੜੇ ਹੋਏ ਹਨ ਔਰ ਇਸ ਖੇਤਰ ਵਿੱਚ ਦੁੱਧ ਦੀ ਮਿਨੀਮਮ ਸਪੋਰਟ ਪਰਾਈਸ ਵੀ ਜ਼ਰੂਰ ਤੈਅ ਹੋਣੀ ਚਾਹੀਦੀ ਹੈ ਤਾਂ ਕਿ ਜੋ ਦੁੱਧ ਦੀ ਲੁੱਟ ਖਸੁਟ ਪੇਂਡੂ ਖੇਤਰਾਂ ਵਿੱਚ ਵਪਾਰੀਆਂ ਵਲੋਂ ਜਾਂ ਹੋਰ ਸੁਸਾਇਟੀਆਂ ਵਲੋਂ ਕੀਤੀ ਜਾ ਰਹੀ ਹੈ, ਉਹ ਬੰਦ ਹੋਵੇ ਔਰ ਦੂਸਰੀ ਗੱਲ ਅਜਿਹੇ ਵੀ ਖੇਤਰ ਹਨ, ਜਿਵੇਂ ਕਿ ਗੁਜਰਾਤ ਹੈ, ਗੁਜਰਾਤ ਵਿੱਚ ਅੱਜ ਦੁੱਧ ਦੀ ਫੈਟ ਦਾ ਰੇਟ 300/- ਰੁਪਏ ਪ੍ਰਤੀ ਕਿਲੋ ਹੈ ਪਰ ਪੰਜਾਬ ਵਿੱਚ ਅਸੀਂ ਵੱਧ ਤੋਂ ਵੱਧ 250/- ਦੇ ਰਹੇ ਹਾਂ। ਕਿਉਂਜੋ ਦੁੱਧ ਦੇ ਖੇਤਰ ਦਾ ਬਹੁਤ ਵੱਡਾ ਸਕੋਪ ਹੈ ਅਤੇ ਉਤਪਾਦਨ ਵੀ ਬਹੁਤ ਵੱਡੇ ਪੱਧਰ ਤੇ ਹੋ ਰਿਹਾ ਹੈ, ਇਸ ਕਰਕੇ ਇਸ ਵੱਲ ਉਚੇਚੇ ਤੌਰ ਤੇ ਧਿਆਨ ਦਿੱਤਾ ਜਾਵੇ ਔਰ ਇਸ ਦੀ ਚੋਰ ਬਾਜ਼ਾਰੀ, ਜਿਸ ਤਰ੍ਹਾਂ ਦੁੱਧ ਜ਼ਾਅਲੀ ਪੈਦਾ ਕੀਤਾ ਜਾਂਦਾ ਹੈ ਉਹ ਵੀ ਰੋਕਿਆ ਜਾਵੇ ਔਰ ਦੁੱਧ ਦੀ ਮਿਨੀਮਮ ਸਪੋਰਟ ਪਰਾਈਸ ਤੈਅ ਕੀਤੀ ਜਾਵੇ। ਹੁਣ ਮੈਂ ਨੌਜਵਾਨਾਂ ਦੇ ਕਲੱਬਾਂ ਦੀ ਗੱਲ ਕਰਦਾ ਹਾਂ। ਜਿੱਥੇ ਪੰਜਾਬ ਦਾ ਨੌਜਵਾਨ ਨਸ਼ਿਆਂ ਵੱਲ ਪ੍ਰੇਰਿਤ ਹੋ ਰਿਹਾ ਹੈ, ਉਸ ਨੂੰ ਰੋਕਣ ਲਈ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਜਦੋਂ ਵੀ ਆਈ ਹੈ, ਉਨ੍ਹਾਂ ਨੇ ਹਮੇਸ਼ਾਂ ਖੇਡਾਂ ਨੂੰ ਉਤਸ਼ਾਹਤ ਕੀਤਾ ਹੈ, ਔਰ ਹੁਣ ਵੀ ਪੇਂਡੂ ਕਲੱਬਾਂ ਨੂੰ ਵੱਡੇ ਪੱਧਰ ਤੇ ਉਤਸ਼ਾਹਤ ਕੀਤਾ ਜਾ ਰਿਹਾ ਹੈ। ਇਨ੍ਹਾਂ ਲਈ 51 ਹਜ਼ਾਰ ਅਤੇ ਇੱਕ ਲੱਖ ਰੁਪਏ ਤੱਕ ਦਿੱਤੇ ਜਾ ਰਹੇ ਹਨ ਅਤੇ ਇਹ ਗ੍ਰਾਂਟਾਂ ਬੱਚਿਆਂ/ਨੌਜਵਾਨਾਂ ਨੂੰ ਜਿਮ ਲਈ ਅਤੇ ਖੇਡਾਂ ਪ੍ਰਤੀ ਉਤਸ਼ਾਹਿਤ ਕਰਨ ਲਈ ਦਿੱਤੀਆਂ ਜਾ ਰਹੀਆਂ ਹਨ। ਇੱਕ ਹੋਰ ਮੇਰਾ ਸੁਝਾਅ ਹੈ, ਖੇਡਾਂ ਦੇ ਸਬੰਧ ਵਿੱਚ ਇਹ ਹੈ ਕਿ ਬਹੁਤ ਸਾਰੇ ਪਿੰਡਾਂ ਵਿੱਚ ਗਰਾਂਊਡ ਹਨ। ਪੰਚਾਇਤੀ ਜ਼ਮੀਨਾਂ ਜਿਹੜੀਆਂ ਹਨ, ਉਹ ਤਕਰੀਬਨ 50% ਪਿੰਡਾਂ ਵਿੱਚ ਹੋਣਗੀਆਂ, ਮੇਰੀ ਮੰਗ ਹੈ ਕਿ ਗਰਾਊਂਡ ਬਣਾਉਣ ਲਈ ਵੀ ਸਰਕਾਰ ਵਲੋਂ ਗਰਾਂਟਾਂ ਦਿੱਤੀਆਂ ਜਾਣ ਤਾਂਕਿ ਨਿਰੰਤਰ ਖੇਡਾਂ ਜਾਰੀ ਰਹਿ ਸਕਣ ਜਿਸ ਨਾਲ ਨੌਜਵਾਨਾਂ ਦੀ ਸਿਹਤ ਵੀ ਬਣੀ ਰਹੇ ਅਤੇ ਉਹ ਨਸ਼ਿਆਂ ਅਤੇ ਸਮਾਜ ਦੀਆਂ ਬੁਰੀਆਂ ਆਦਤਾਂ ਤੋਂ ਵੀ ਦੂਰ ਰਹਿ ਸਕਣ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਪੰਜਾਬ ਦੇ ਹਰ ਪੱਖ ਨੂੰ ਛੋਹਿਆ ਹੈ ਅਤੇ ਉਨ੍ਹਾਂ ਖੇਤਰਾਂ ਨੂੰ ਜ਼ਰੂਰ ਛੋਹਿਆ ਹੈ ਜੋ ਤਰੱਕੀ ਨਾਲ ਜੁੜੇ ਹਨ ਜਿਵੇਂ ਊਰਜਾ ਦੀ ਗੱਲ ਹੈ, ਥਰਮਲ ਪਲਾਂਟ ਲਗਾਏ ਜਾ ਰਹੇ ਹਨ। ਜਿੱਥੇ ਪਿਛਲੇ ਸਮੇਂ ਵਿੱਚ ਇੱਕ ਕਿਲੋਵਾਟ ਵੀ ਬਿਜਲੀ ਪੈਦਾ ਨਹੀਂ ਹੋਈ ਉਥੇ ਹੁਣ ਗੋਇੰਦਵਾਲ ਸਾਹਿਬ ਅਤੇ ਤਲਵੰਡੀ ਸਾਬੋ ਵਿਖੇ ਥਰਮਲ ਪਲਾਂਟ ਲਗਾ ਕੇ ਬਿਜਲੀ ਦਾ ਵੱਡੇ ਪੱਧਰ ਤੇ ਉਤਪਾਦਨ ਕਰਕੇ ਸਾਡੀ ਘਰੇਲੂ ਅਤੇ ਇੰਡਸਟਰੀ ਦੀਆਂ ਲੋੜਾਂ ਪੂਰੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਇਸ ਤਰ੍ਹਾਂ ਨਾਲ ਪੰਜਾਬ ਦੇ ਭਵਿੱਖ ਨੂੰ ਬਿਹਤਰ ਬਣਾਉਣ ਦੇ ਸੁਫਨੇ ਹਨ। ਇਸ ਸਮੇਂ ਦੀ ਸਰਕਾਰ ਦੌਰਾਨ ਅਸੀਂ ਸਮਝਦੇ ਹਾਂ ਕਿ

2012 ਤੱਕ ਇਹ ਸੁਫਨੇ ਪੂਰੇ ਹੋਣਗੇ ਔਰ ਜੋ ਇਨ੍ਹਾਂ ਦਾ ਸੁਫਨਾ ਹੈ ਕਿ ਪੰਜਾਬ ਨੂੰ ਇਕ ਵਾਰ ਦੁਬਾਰਾ ਉਸੀ ਜਗ੍ਹਾ ਤੇ ਲਿਆਉਣਾ ਹੈ ਜਿਹੜੀ ਜਗ੍ਹਾ ਅਸੀਂ ਗੁਆ ਚੁੱਕੇ ਹਾਂ, ਪਹਿਲੇ ਨੰਬਰ ਦਾ ਸੂਬਾ ਬਣਾਉਣ ਲਈ ਉਪਰਾਲੇ ਕਰ ਰਹੇ ਹਨ, ਜਿਸ ਤਰ੍ਹਾਂ 5000 ਕਰੋੜ ਤੋਂ 10000 ਕਰੋੜ ਤੱਕ ਦਾ ਪਲਾਨ ਬਣਾਉਣਾ, ਇਹ ਸੁਫਨੇ ਵੀ ਸਾਨੂੰ ਸਾਕਾਰ ਹੁੰਦੇ ਨਜ਼ਰ ਆ ਰਹੇ ਹਨ, ਇਸ ਕਰਕੇ ਜਿੱਥੇ ਮੈਂ ਆਪਣੇ ਸਤਿਕਾਰਯੋਗ ਖਜ਼ਾਨਾ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਉਥੇ ਇਹ ਵੀ ਆਸ ਔਰ ਉਮੀਦ ਅਸੀਂ ਰੱਖਦੇ ਹਾਂ ਕਿ ਪਰਮਾਤਮਾ ਕਰੇ ਕਿ ਇਨ੍ਹਾਂ ਦੀਆਂ ਭਾਵਨਾਵਾਂ ਅਨੁਸਾਰ ਪੰਜਾਬ ਦਾ ਭਵਿੱਖ ਬਣੇ ਔਰ ਇਹ ਹੋਰ ਪੰਜਾਬ ਨੂੰ ਤਰੱਕੀਆਂ ਅਤੇ ਬੁਲੰਦੀਆਂ ਤੇ ਲੈ ਕੇ ਜਾਣ, ਧੰਨਵਾਦ ਜੀ।

**ਸ਼੍ਰੀ ਸੁਨੀਲ ਕੁਮਾਰ ਜਾਖੜ (ਅਬੋਹਰ) :** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਤੁਹਾਡੇ 12 ਮਿੰਟ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਮੈਨੂੰ ਤਾਂ 15 ਮਿੰਟ ਦੱਸਿਆ ਗਿਆ ਸੀ।

**ਮਾਨਯੋਗ ਸਪੀਕਰ :** ਚਲੋ, ਇਕ ਅੱਧਾ ਮਿੰਟ ਤਾਂ ਇਧਰ ਉਧਰ ਹੋ ਹੀ ਜਾਂਦਾ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਇਕ ਚੀਜ਼ ਸਾਰੀ ਆਪੋਜ਼ੀਸ਼ਨ ਨੇ ਅਤੇ ਸਾਰੇ ਸਾਥੀਆਂ ਨੇ ਨੋਟਿਸ ਕੀਤੀ ਹੈ ਅਤੇ ਇਕ ਹੀ ਮੁੱਦੇ ਤੇ ਸਾਰੇ ਹਾਊਸ ਦੇ ਅੰਦਰ ਸਾਰਿਆਂ ਦੀ ਸਰਬਸੰਮਤੀ ਹੈ ਅਤੇ ਉਹ ਇਹ ਹੈ ਕਿ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਬਹੁਤ ਕਾਬਲ ਹਨ। ਚਾਹੇ ਸੱਤਾ ਪੱਖ ਹੈ ਅਤੇ ਚਾਹੇ ਵਿਪੱਖ ਹੈ, ਸਾਰਿਆਂ ਨੇ ਇਨ੍ਹਾਂ ਲਫਜ਼ਾਂ ਨਾਲ ਆਪਣੇ ਵਿਚਾਰਾਂ ਦਾ ਆਰੰਭ ਕੀਤਾ - ਸਾਡੇ ਕਾਬਲ ਐਫ.ਐਮ. ਸਾਹਿਬ ਅਤੇ ਮੈਂ ਇਸ ਗੱਲ ਦੇ ਲਈ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦੇਣੀ ਚਾਹਾਂਗਾ ਅਤੇ ਕਹਾਂਗਾ ਕਿ experience has no substitute and of course he has proven that. ਜੇਕਰ ਮਹਾਂਭਾਰਤ ਦਾ ਰਿਕਾਰਡ ਕੱਢ ਕੇ ਵੇਖਿਆ ਜਾਵੇ ਤਾਂ ਪਤਾ ਲੱਗੇਗਾ ਕਿ ਜਦੋਂ ਭੀਸ਼ਮ ਪਿਤਾਮਾ ਨਾਲ ਲੜਾਈ ਕਰਨ ਵਾਸਤੇ ਅਰਜਨ ਨੂੰ ਭੇਜਿਆ ਜਾ ਰਿਹਾ ਸੀ ਤਾਂ ਸ਼੍ਰੀ ਕ੍ਰਿਸ਼ਨ ਭਗਵਾਨ ਨੇ ਕਿਹਾ ਕਿ ਅੱਜ ਅਰਜਨ ਦਾ ਸਾਰਥੀ ਮੈਂ ਨਹੀਂ ਹੋਵਾਂਗਾ ਬਲਕਿ ਅੱਜ ਅਰਜਨ ਦਾ ਸਾਰਥੀ ਸ਼ਿਖੰਡੀ ਨੂੰ ਬਣਾ ਦਿਓ ਕਿਉਂਕਿ ਭੀਸ਼ਮ ਪਿਤਾਮਾ ਉਸ ਤੇ ਵਾਰ ਨਹੀਂ ਕਰੇਗਾ, for whatever reason that was, for his physical attributes. ਇਸੇ ਤਰ੍ਹਾਂ ਬਾਦਲ ਸਾਹਿਬ ਨੇ ਆਪਣੀਆਂ ਕਮਜ਼ੋਰੀਆਂ ਨੂੰ ਵੇਖਦੇ ਹੋਏ ਅਤੇ ਆਪਣੇ ਬਜਟ ਦੀਆਂ ਕਮਜ਼ੋਰੀਆਂ ਨੂੰ ਵੇਖਦੇ ਹੋਏ ਇਹ ਮਹਿਸੂਸ ਕੀਤਾ ਕਿ ਜਿਸ ਕਿਸਮ ਦਾ ਰਾਜ ਅਸੀਂ ਕਰਨ ਜਾ ਰਹੇ ਹਾਂ ਅਤੇ ਜਿਸ ਕਿਸਮ ਦੀਆਂ ਸਬਸਿਡੀਆਂ ਅਤੇ ਪੂਰੀ ਦੀ ਪੂਰੀ ਅਰਥ ਵਿਵਸਥਾ ਨਾਲ ਅਸੀਂ ਖਿਲਵਾੜ ਕਰਨ ਜਾ ਰਹੇ ਹਾਂ, ਉਸ ਨੂੰ ਕਵਰ ਕਰਨ ਵਾਸਤੇ ਇਨ੍ਹਾਂ ਨੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਫਾਈਨਾਂਸ ਮਨਿਸਟਰ ਬਣਾ ਦਿੱਤਾ। That is not because of his physical attributes but because of his intellectual abilities, because of his personality, that he has been put in forth in front of us. ਸਾਰਿਆਂ ਨੇ ਇਸ ਗੱਲ ਦੀ ਸਰਾਹਣਾ ਕੀਤੀ ਕਿ ਐਫ.ਐਮ. ਸਾਹਿਬ ਵਾਕਈ ਕਾਬਲ ਵਿੱਤ ਮੰਤਰੀ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਹਨ। ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਕ ਬੜਾ ਫੇਮੱਸ ਪਲੇਅ ਸੀ 'Death of an Anarchist,' ਇਸ ਬਜਟ ਨੂੰ ਪੜ੍ਹ ਕੇ ਮੈਂ ਮਹਿਸੂਸ ਕੀਤਾ ਹੈ- 'Death of an idealist.' ਸਰਦਾਰ ਕੁਲਦੀਪ ਸਿੰਘ ਭੱਠਲ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਸਾਰੇ ਬਜਟ ਵਿਚ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਢੂੰਡ ਰਹੇ ਸਨ ਲੇਕਿਨ ਉਨ੍ਹਾਂ ਨੂੰ ਇਹ ਸਾਰੇ ਬਜਟ ਵਿਚ ਕਿਧਰੇ ਨਜ਼ਰ ਨਹੀਂ ਆਏ। ਉਨ੍ਹਾਂ ਨੇ ਸ਼ਾਇਦ ਉਨ੍ਹਾਂ ਦਾ ਬਜਟ ਪੜ੍ਹਿਆ ਲੇਕਿਨ ਉਨ੍ਹਾਂ ਦੀ ਸਪੀਚ ਨਹੀਂ ਸੁਣੀ। ਉਨ੍ਹਾਂ ਨੇ ਕਿਹਾ ਕਿ ਇਥੇ ਜੋ ਮੇਰੇ ਕਾਬਲ ਸਾਥੀ ਬੈਠੇ ਹਨ, ਉਹ ਤਾਂ ਸਾਰੇ ਆਈਡੀਅਲਿਸਟ ਹਨ ਪ੍ਰੰਤੂ He has prefaced his speech with : "I am mere a humble accountant." I am really sorry, I am disappointed, people of Punjab and specially the youth of Punjab was looking forward to him as an idealist. We could have any another accountant. There is no dearth of accountants in Punjab. ਖੁਦ ਸਾਹਨੀ ਸਾਹਿਬ ਨੇ ਕਿਹਾ ਸੀ ਕਿ ਬਜਟ ਤਾਂ ਕੋਈ ਵੀ ਅਫਸਰ ਬਣਾ ਸਕਦਾ ਹੈ। ਬਹੁਤ ਅਕਾਊਂਟੈਂਟ ਪਏ ਹਨ। ਬਜਟ ਤਾਂ ਕੋਈ ਵੀ ਅਫਸਰ ਬਣਾ ਸਕਦਾ ਹੈ। It was not for this that we have put in here, it was with some kind of expectations that Punjab was looking forward. I was one who said ; "ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਹੋ ਜਿਹੇ ਯੁਵਾ ਫਾਈਨਾਂਸ ਮਨਿਸਟਰ ਨੂੰ ਮੌਕਾ ਦਿੱਤਾ ਹੈ।" I will not be unfair to him, I do not want to mean anything personal but I will judge him by his own words which he had quoted last time in the Budget. ਇਨ੍ਹਾਂ ਨੇ ਬੁਲ੍ਹੇ ਸ਼ਾਹ ਦਾ ਜ਼ਿਕਰ ਕਰਦਿਆਂ ਕਿਹਾ ਸੀ :

"ਇਥੇ ਅਮਲਾਂ ਦੇ ਹੋਣਗੇ ਨਬੇੜੇ ਕਿਸੇ ਨਾ ਤੇਰੀ ਜਾਤ ਪੁੱਛਣੀ।"

ਇਨ੍ਹਾਂ ਦੀ ਕਾਬਲੀਅਤ ਦੇ ਉਪਰ ਸੌ ਫੀਸਦੀ ਸਹਿਮਤੀ ਹੈ ਪਰ ਇਨ੍ਹਾਂ ਦੇ ਬਜਟ ਦੇ ਨਾਲ 75% ਸਹਿਮਤੀ ਨਹੀਂ ਹੈ। 75% ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਸਾਡੀ ਪਾਰਟੀ ਵਾਲੇ ਤਾਂ ਸਾਰੇ ਹੀ ਇਸ ਬਜਟ ਦੇ ਵਿਰੋਧ ਵਿਚ ਖੁੱਲ੍ਹ ਕੇ ਬੋਲ ਰਹੇ ਸਨ ਪਰ ਜਿਹੜੇ ਲੋਕ ਸੱਤਾ ਪੱਕਸ਼ ਵਿਚ ਬੈਠੇ ਹਨ, ਇਨ੍ਹਾਂ ਵਿਚੋਂ ਜ਼ਿਆਦਾਤਰ ਲੋਕ ਆਪਣੀ ਸਹਿਮਤੀ ਪਾਰਟੀ ਦੀ ਲੋਅਲਟੀ ਦਿਖਾਉਣ ਵਾਸਤੇ ਪ੍ਰਗਟਾ ਰਹੇ ਸਨ ਅਤੇ ਬਾਕੀਆਂ ਨੇ ਕਿਵੇਂ ਨਾ ਕਿਵੇਂ ਆਪਣੀ ਅਸਹਿਮਤੀ ਸ਼ੋਅ ਕਰ ਦਿੱਤੀ ਜਿਵੇਂ ਸਾਹਨੀ ਸਾਹਿਬ ਨੇ ਅਰਬਨ ਏਰੀਆ ਦੀ ਗੱਲ ਕੀਤੀ, ਕਿਸੇ ਨੇ ਕਿਹਾ ਕਿ ਇੰਡਸਟਰੀ ਵਾਸਤੇ ਕੁਝ ਨਹੀਂ ਦਿੱਤਾ ਅਤੇ ਹੋਰ ਕਿਸੇ ਨੇ ਕਮਜ਼ੋਰ ਵਰਗ ਵਾਸਤੇ ਕੁਝ ਨਾ ਦੇਣ ਦੀ ਗੱਲ ਕੀਤੀ। ਮੇਰੇ ਕੋਲ ਸਮਾਂ ਘੱਟ ਹੈ। I will cut short everything. ਸਮਾਂ ਬਹੁਤ ਥੋੜ੍ਹਾ ਹੈ। ਇਸ ਕਰਕੇ ਮੈਂ ਜਲਦੀ ਆਪਣੀ ਗੱਲ ਕਹਿ ਦੇਵਾਂਗਾ। ਇਕ ਗੱਲ ਸਾਰੇ ਹੀ ਸਾਥੀ ਕਹਿ ਰਹੇ ਸਨ ਕਿ ਪੰਜਾਬ ਦੀ ਇਕਾਨਮੀ ਐਗਰੀਕਲਚਰ ਤੇ ਅਧਾਰਿਤ ਹੈ। ਇਸ ਗੱਲ ਦੇ ਵਾਸਤੇ ਇਨ੍ਹਾਂ ਲੋਕਾਂ ਨੇ ਬੜੀ ਬੁਰੀ ਤਰ੍ਹਾਂ ਕੋਸਿਆ ਅਤੇ ਆਪਣੀ ਬੱਲੇ ਬੱਲੇ ਲੈਣ ਦੀ ਕੋਸ਼ਿਸ਼ ਕੀਤੀ ਕਿ ਕੇਂਦਰ ਸਰਕਾਰ ਨੇ 60,000 ਕਰੋੜ ਰੁਪਏ ਦਾ ਜੋ ਲੋਨ ਵੇਵਰ ਕੀਤਾ ਹੈ, ਉਸ ਦਾ ਸਿਹਰਾ ਸਾਨੂੰ ਜਾਂਦਾ ਹੈ। ਫਿਰ ਸਾਹਨੀ ਸਾਹਿਬ ਨੂੰ ਔਰ ਮੈਨੂੰ ਡਿਬੇਟ ਵਿਚ ਹਿੱਸਾ ਲੈਣ ਦਾ ਮੌਕਾ ਮਿਲਿਆ ਹੈ, ਮੇਰੇ ਕੋਲੋਂ ਪੁੱਛਿਆ ਗਿਆ ਕਿ ਤੁਸੀਂ ਇਸ ਸਵਾਲ ਬਾਰੇ ਕੀ ਕਹਿਣਾ ਚਾਹੁੰਦੇ ਹੋ ? ਮੈਂ ਇਹ ਕਿਹਾ ਕਿ ਘੱਟੋ ਘੱਟ ਇਕ ਗੱਲ

ਸਾਰੇ ਮੰਨਣਗੇ ਕਿ ਇਸ ਲੋਨ ਵੇਵਰ ਕਾਰਨ ਅੱਜ ਕਿਸਾਨ ਦੀ ਦੁਰਦਸ਼ਾ ਸੈਂਟਰ ਸਟੇਜ ਤੇ ਆ ਗਈ ਹੈ। ਬੀ.ਜੇ.ਪੀ. ਵੀ ਇਸ ਗੱਲ ਦਾ ਕਰੈਡਿਟ ਲੈਣੀ ਚਾਹੁੰਦੀ ਹੈ ਕਿ ਅਸੀਂ ਕਿਸਾਨਾਂ ਦੀ ਗੱਲ ਕਰ ਰਹੇ ਹਾਂ। Even BJP is trying to shout and take credit for it. ਬਾਦਲ ਸਾਹਿਬ ਨੇ ਚੀਫ ਸੈਕਟਰੀ ਸਾਹਿਬ ਦੀ ਸਰਪ੍ਰਸਤੀ ਹੇਠ ਇਕ ਕਮੇਟੀ ਬਣਾਈ ਹੈ, The Committee is still out, ਜਿਸ ਦੁਆਰਾ ਇਹ ਪਤਾ ਲਗਾਇਆ ਜਾਣਾ ਹੈ ਕਿ ਪੰਜਾਬ ਦੇ ਅੰਦਰ ਕਿੰਨੇ ਕਿਸਾਨਾਂ ਨੂੰ ਫਾਇਦਾ ਹੋਏਗਾ, ਕਿੰਨਿਆਂ ਨੂੰ ਨਹੀਂ। ਪਰੰਤੂ ਸੈਂਟਰ ਦੀ ਸਰਕਾਰ ਦੇ ਐਟੀਚਿਊਡ ਬਾਰੇ ਬਾਦਲ ਸਾਹਿਬ ਚਾਹੇ ਕਈ ਵਾਰ ਭਾਵੁਕ ਹੋ ਕੇ ਕਹਿ ਜਾਂਦੇ ਹਨ ਕਿ ਉਹ ਸਾਡੇ ਤੇ ਕਿਹੜਾ ਅਹਿਸਾਨ ਕਰਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਕਿਸੇ ਤੇ ਅਹਿਸਾਨ ਨਹੀਂ ਕਰ ਰਿਹਾ। ਪੰਜਾਬ ਤੇ ਸੈਂਟਰ ਸਰਕਾਰ ਦਾ ਕੋਈ ਅਹਿਸਾਨ ਨਹੀਂ ਹੈ। ਕਿਉਂਕਿ ਅਸੀਂ ਉਨ੍ਹਾਂ ਦੇ ਕੇਂਦਰੀ ਪੂਲ ਵਿੱਚ ਹਿੱਸਾ ਪਾਉਂਦੇ ਹਾਂ। ਦੇਖਿਆ ਇਹ ਹੈ ਕਿ whereas everybody thinks that life in our economy has come full circle. ਜਿਵੇਂ ਕਿ ਕਿਹਾ ਗਿਆ ਹੈ-

"ਉਤਮ ਖੇਤੀ ਮੱਧਮ ਵਪਾਰ ਨਖਿੱਧ ਚਾਕਰੀ ਭੀਖ ਨਦਾਰ।"

ਅੱਜ ਜਿਸ ਕੋਲ 20 ਏਕੜ ਜ਼ਮੀਨ ਹੈ ਉਹ ਵੀ ਕਹਿੰਦਾ ਹੈ ਕਿ ਮੇਰੇ ਮੁੰਡੇ ਨੂੰ ਕਿਤੇ ਨਾ ਕਿਤੇ ਸਰਕਾਰੀ ਨੌਕਰੀ ਵਿੱਚ ਫਿਟ ਕਰਵਾ ਦਿਓ ਕਿਉਂਕਿ ਉਹ ਵੀ ਖੇਤੀ ਦੇ ਕਾਬਲ ਨਹੀਂ ਰਹਿ ਗਿਆ। ਸਾਹਨੀ ਸਾਹਿਬ ਨੇ ਵੀ ਕਿਹਾ ਹੈ ਕਿ ਅੱਜ ਕਿਸਾਨ ਦੀ ਜ਼ਮੀਨ ਦੀ ਕੀਮਤ ਡੇਢ ਕਰੋੜ ਰੁਪਿਆ ਹੋ ਗਈ ਹੈ। ਅੱਜ ਵਰਲਡ ਫੂਡ ਆਰਗੇਨਾਈਜ਼ੇਸ਼ਨ ਦੀ ਰਿਪੋਰਟ ਵਿੱਚ they are talking about scarcity of food throughout the world. ਅੱਜ 8-9% ਜੋ ਐਨੂਅਲ ਗ੍ਰੋਥ ਹੈ ਸਭ ਤੋਂ ਵੱਡਾ ਪੁਆਇੰਟ ਹੈ, ਸਰਦਾਰ ਮੋਨਟੇਕ ਸਿੰਘ ਆਹਲੂਵਾਲੀਆ ਨੂੰ ਸੁਣ ਕੇ ਦੇਖੋ ਉਸ ਨੇ ਕਿਹਾ ਹੈ ਕਿ each percentage of this 8% increase in G.D.P. has resulted in at least 24% of people who were having only one meal a day. 100 ਕਰੋੜ ਦੀ ਆਬਾਦੀ ਪਿੱਛੇ ਜੇਕਰ 24 ਫੀਸਦੀ ਵਿਅਕਤੀ ਇਕ ਵਕਤ ਖਾਣਾ ਖਾਂਦੇ ਹਨ ਅਤੇ ਜੇਕਰ ਉਹ ਵੀ ਦੋਨੋਂ ਵਕਤ ਖਾਣਾ ਖਾਣ ਲੱਗ ਜਾਣ ਤਾਂ ਕਣਕ ਦੀ ਜ਼ਰੂਰਤ ਪੂਰੀ ਨਹੀਂ ਹੋ ਸਕਦੀ। ਉਸਦੇ ਬਾਵਜੂਦ ਵੀ ਕਿਸਾਨ ਦੀ ਦੁਰਦਸ਼ਾ ਹੈ। ਉਸ ਵਿੱਚ ਅਸੀਂ ਕੀ ਕਰ ਸਕਦੇ ਹਾਂ। ਜਿਆਨੀ ਸਾਹਿਬ ਨੇ ਵੀ ਇਕ ਅਹਿਮ ਗੱਲ ਕੀਤੀ ਹੈ ਕਿ ਬਾਦਲ ਸਾਹਿਬ ਨੇ ਜੋ ਟਰੈਕਟਰ ਤੇ ਰਜਿਸਟਰੇਸ਼ਨ ਫੀਸ ਸੀ ਉਹ ਬੰਦ ਕਰ ਦਿੱਤੀ ਸੀ ਅਤੇ ਉਸ ਨੂੰ ਕਿਸਾਨ ਦਾ ਗੱਡਾ ਕਹਿ ਦਿੱਤਾ ਸੀ। ਪਰੰਤੂ ਹੁਣ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅੱਜ ਉਸ ਤੇ ਵੈਟ ਲੱਗ ਰਿਹਾ ਹੈ। ਤੁਸੀ ਉਹ ਵੈਟ ਤਾਂ ਹਟਾ ਸਕਦੇ ਹੋ। ਅੱਜ ਤਰ੍ਹਾਂ-ਤਰ੍ਹਾਂ ਦੇ ਵੈਟ ਘੱਟ ਕੀਤੇ ਜਾ ਰਹੇ ਹਨ, ਤੁਸੀਂ ਵੀ ਕੁਝ ਕਰੋ। ਅੱਜ ਇਕ ਗੱਲ ਦੀ ਸ਼ਲਾਘਾ ਕਰਨੀ ਹੋਵੇਗੀ ਕਿ ਪਹਿਲੀ ਵਾਰੀ ਇਹ ਕੋਸ਼ਿਸ਼ ਕੀਤੀ ਗਈ ਕਿ ਕੋਆਪ੍ਰੇਟਿਵ ਸੁਸਾਇਟੀ ਵਿੱਚ ਟ੍ਰੈਕਟਰ ਦੀ ਕੀਮਤ ਰਿਡਿਊਸ ਕੀਤੀ ਗਈ ਅਤੇ ਇਕ ਲੱਖ ਰੁਪਿਆ ਘੱਟ ਕਰਕੇ ਟ੍ਰੈਕਟਰ ਦਿੱਤਾ ਜਾਣ ਲੱਗਾ ਹੈ। ਅੱਜ ਵੀ ਬਜਟ ਦੇ ਅੰਦਰ ਉਸ ਖੋਖਲੇਪਣ ਦੀ ਗੱਲ ਦਿਖਾਈ ਦਿੰਦੀ ਹੈ। ਗਵਰਨਰ ਐਡਰੈਸ ਵਿੱਚ ਵੀ ਇਨ੍ਹਾਂ ਨੇ ਮੈਨਸ਼ਨ ਕੀਤਾ ਸੀ, they had mentioned in the Governor's Address ਕਿ ਫਾਰਮ ਇੰਪਲੀਮੈਂਟਸ ਪੂਲ ਬਣਾਇਆ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਜਾਵੇਗਾ। ਅਸੀਂ ਬਲਾਕ ਲੈਵਲ ਤੇ ਪੂਲ ਬਣਾਉਣ ਜਾ ਰਹੇ ਹਾਂ। ਅਸੀਂ ਨਹੀਂ ਬਣਾਉਣ ਜਾ ਰਹੇ, ਇਹ ਤਾਂ ਸੈਂਟਰ ਸਰਕਾਰ ਦੀ ਸਕੀਮ ਹੈ। ਅੱਜ 6 ਮਹੀਨੇ ਤੋਂ ਵੱਧ ਦਾ ਸਮਾਂ ਹੋ ਗਿਆ ਹੈ ਸੈਂਟਰ ਸਰਕਾਰ ਨੇ ਇਨ੍ਹਾਂ ਤੋਂ ਰਿਪੋਰਟ ਮੰਗੀ ਹੈ ਪਰ ਇਹ ਸੈਂਟਰ ਨੂੰ ਰਿਪੋਰਟ ਹੀ ਨਹੀਂ ਭੇਜ ਸਕੇ ਕਿ ਕਿਸ ਕਿਸਮ ਦੀ ਮਸ਼ੀਨਰੀ ਔਰ ਟੂਲ ਉਪਲਬੱਧ ਕਰਵਾਏ ਜਾ ਸਕਦੇ ਹਨ ਤਾਂ ਕਿ ਕਿਸਾਨ ਸਾਂਝੇ ਤੌਰ ਤੇ ਇਸਤੇਮਾਲ ਕਰ ਸਕੇ। ਅੱਜ ਜਿਸ ਇਨਵਾਇਰਨਮੈਂਟ ਦੀ ਗੱਲ ਕਰਦੇ ਹਨ, ਅੱਜ ਸਾਡੀ ਇਨਵਾਇਰਨਮੈਂਟਲ ਪਾਲਿਸੀ ਚਲਦੇ ਹੋਏ ਬਾਇਓ ਮਾਸ ਬੇਸਡ ਜੋ ਪਾਵਰ ਪਲਾਂਟ ਲਗ ਰਹੇ ਹਨ ਉਹ ਤਾਂ ਲਗਾਏ ਜਾ ਰਹੇ ਹਨ ਪਰ ਉਸ ਦੇ ਨਾਲ ਹੀ ਜ਼ਰੂਰੀ ਹੈ ਕਿ visionary ਹੋਣ ਦੇ ਨਾਤੇ, ਜਿਸ ਉਮੀਦ ਦੇ ਨਾਲ ਉਨ੍ਹਾਂ ਨੂੰ ਵਧਾਇਆ ਗਿਆ ਸੀ, it should have been provided for ਕਿ ਅਸੀਂ ਜੋ ਪੂਲ ਬਣਾਵਾਂਗੇ ਉਸ ਦੇ ਵਿੱਚ ਜੋ ਖੇਤੀ ਨਾਲ ਸਬੰਧਤ ਕਈ ਕਿਸਮ ਦੇ ਸੰਦ ਜਿਵੇਂ ਟਿਲਰ ਤੇ ਰੀਪਰ ਆਦਿ ਹਨ, ਇਨ੍ਹਾਂ ਦੀ ਵੀ ਵਿਵਸਥਾ ਕੀਤੀ ਜਾਵੇਗੀ ਕਿ ਕਿਸਾਨਾਂ ਨੂੰ ਮੁਹੱਈਆ ਕਰਵਾਕੇ ਕੋਈ ਨਾ ਕੋਈ ਸੁਵਿਧਾ ਦਿੱਤੀ ਜਾਵੇ। 15,000 ਕਰੋੜ ਰੁਪਏ ਲੋਨ ਦੀ ਗੱਲ ਕੀਤੀ ਜਾ ਰਹੀ ਹੈ ਸਭ ਤੋਂ ਜ਼ਰੂਰੀ ਗੱਲ ਜੋ ਦੋਨੋਂ ਪੱਖਾਂ ਲਈ ਹੈ, ਹੁਣ ਮੈਂ ਆੜ੍ਹਤੀਆਂ ਦੇ ਕਰਜ਼ੇ ਦੀ ਮੁਆਫੀ ਦੀ ਗੱਲ ਕਰਦਾ ਹਾਂ, 60 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਸੈਂਟਰ ਸਰਕਾਰ ਨੇ ਵੇਵ ਕਰ ਦਿੱਤਾ ਤੁਸੀਂ ਕਿਉਂ ਨਹੀਂ ਆੜ੍ਹਤੀਆਂ ਵਾਲਾ ਕਰਜ਼ਾ ਵੇਵ ਕਰਦੇ ? ਜੋ ਵੀ ਪੁਲੀਟੀਕਲ ਗੱਲਾਂ ਹਨ, ਤੁਸੀਂ ਉਨ੍ਹਾਂ ਨੂੰ ਛੱਡ ਦਿਓ। ਕੀ ਵਜ੍ਹਾ ਹੈ ਕਿ ਅੱਜ ਕਿਸਾਨ ਨੂੰ 7% ਵਿਆਜ ਤੇ ਕਰਜ਼ਾ ਮਿਲ ਰਿਹਾ ਹੈ? ਇਸਦੇ ਬਾਵਜੂਦ ਵੀ ਕਿਸਾਨ ਡੇਢ ਰੁਪਏ ਸੈਂਕੜਾ, ਦੋ ਰੁਪਏ ਸੈਂਕੜਾ, ਤਿੰਨ ਰੁਪਏ ਸੈਂਕੜਾ ਵਿਆਜ ਤੇ ਕਰਜ਼ਾ ਲੈਂਦੇ ਹਨ। Does it not call for us to look into it, ਇਸ ਦਾ ਕੀ ਕਾਰਨ ਹੈ ? ਕਿਸਾਨ ਕਿਉਂ ਡਰਦਾ ਹੈ ? Should we not involve our village societies more aggressively ? ਜ਼ਰੂਰ ਕੋਈ ਨਾ ਕੋਈ ਅਜਿਹਾ ਪ੍ਰਬੰਧ ਕੀਤਾ ਜਾਵੇ, some incentive should be given that they should complete the formalities. ਕਿਸਾਨ ਦੇ ਘਰ ਜਾ ਕੇ ਉਸਦੀ ਫਾਈਲ ਤਿਆਰ ਕੀਤੀ ਜਾਵੇ। State Government can do nothing, I know sources are limited ਅੱਜ ਪੰਜਾਬ ਦੇ ਕਿਸਾਨ ਦੇ 15,000 ਕਰੋੜ ਰੁਪਏ ਦੇ ਕਰਜ਼ੇ ਮੁਆਫ ਦੀ ਜੋ ਗੱਲ ਕਰ ਰਹੇ ਹਨ, ਉਸ ਵਿਚੋਂ 8600 ਕਰੋੜ ਰੁਪਏ ਇਕੱਲਾ ਕਰਾਪ ਲੋਨ ਦਿੱਤਾ ਜਾਂਦਾ ਹੈ। ਕੋਆਪਰੇਟਿਵ ਬੈਂਕ ਅਤੇ ਹੋਰ ਦੂਸਰੇ ਬੈਂਕ 8600 ਕਰੋੜ ਰੁਪਿਆ 7% ਵਿਆਜ਼ ਤੇ ਦਿੰਦੇ ਹਨ ਜੋ ਅਸਲ ਵਿੱਚ 9% ਹੈ, ਇਸ ਵਿਚ 2% ਦੀ ਸਬਸਿਡੀ ਹੈ ਜਿਹੜੀ ਕਿ ਸੈਂਟਰ ਸਰਕਾਰ ਦਿੰਦੀ ਹੈ। ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਐਫ.ਐਮ. ਸਾਹਿਬ ਇਸ 2% ਕਰਾਪ ਲੋਨ ਨੂੰ ਮੁਆਫ ਕਰ ਦੇਣ। ਇਹ ਕੇਵਲ 8600 ਕਰੋੜ ਰੁਪਏ ਉਤੇ 172 ਕਰੋੜ ਰੁਪਏ ਬਣਦਾ ਹੈ, ਇਤਨਾ ਹੀ ਦਬਾਅ ਪਵੇਗਾ ਸਰਕਾਰ ਉਤੇ। ਜੇਕਰ ਆਪਾਂ ਆਟਾ-ਦਾਲ ਸਕੀਮ ਵਾਸਤੇ 800 ਕਰੋੜ ਰੁਪਏ ਰੱਖੇ ਹਨ ਅਤੇ ਇਸ ਸਕੀਮ ਵਾਸਤੇ ਚਾਹੇ ਢਾਂਡਾ ਸਾਹਿਬ, ਸਾਹਨੀ ਸਾਹਿਬ ਜਾਂ ਕੈਪਟਨ ਬਾਠ ਸਾਹਿਬ ਬੋਲੇ ਹਨ ਕਿ ਜਿਹੜੀ ਇਹ ਆਟਾ-ਦਾਲ ਦੀ ਸਕੀਮ ਹੈ, ਉਹ ਅੱਜ ਦੇ ਸਮੇਂ ਦੇ ਮੁਤਾਬਿਕ ਨਹੀਂ ਹੈ। Are they not sitting across the table and mincing no words? ਪਿਛਲੇ ਸਾਲ ਸਰਦਾਰ ਮਨਮੋਹਨ ਸਿੰਘ was king enough ਕਿ ਉਨ੍ਹਾਂ ਨੇ ਪੰਜਾਬ ਦੀ ਐਗਰੀਕਲਚਰ ਯੂਨੀਵਰਸਿਟੀ ਨੂੰ ਰਿਸਰਚ ਗਰਾਂਟ ਵਾਸਤੇ 100 ਕਰੋੜ ਰੁਪਏ ਦਿੱਤੇ ਸਨ। ਭਾਵੇਂ ਕਿ ਇਹ 100 ਕਰੋੜ ਰੁਪਏ ਰਿਸਰਚ ਵਾਸਤੇ ਕੁਝ ਵੀ ਨਹੀਂ ਹਨ....(ਵਿਘਨ)

**ਸਹਿਕਾਰਤਾ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਆਪਣੇ ਪੁਆਇੰਟ ਆਫ ਆਰਡਰ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ। ਇਨ੍ਹਾਂ ਨੇ ਕੋਆਪਰੇਟਿਵ ਲੋਨ ਦੀ ਗੱਲ ਕੀਤੀ ਹੈ। ਪਹਿਲਾਂ ਪੰਜਾਬ ਸਰਕਾਰ ਵੇਲੇ ਕੋਆਪਰੇਟਿਵ ਬੈਂਕ ਅਤੇ ਐਗਰੀਕਲਚਰ ਡਿਵੈਲਪਮੈਂਟ ਬੈਂਕ ਵਾਲੇ 7% ਵਿਆਜ ਤੇ ਲੋਨ ਦਿੰਦੇ ਸਨ। ਲੇਕਿਨ ਕੁਝ ਸਾਲ ਪਹਿਲਾਂ ਇਨ੍ਹਾਂ ਦੀ ਸਰਕਾਰ ਵੇਲੇ ਸੈਂਟਰ ਸਰਕਾਰ ਦੇ ਵਿੱਤ ਮੰਤਰੀ ਨੇ ਐਗਰੀਕਲਚਰ ਡਿਵੈਲਪਮੈਂਟ ਬੈਂਕ ਵਾਲੇ ਜਦੋਂ ਨਬਾਰਡ ਰਾਹੀਂ ਰੀ-ਫਾਈਨਾਂਸ ਕਰਦੇ ਹਨ ਤਾਂ ਉਨ੍ਹਾਂ ਨੇ 2% ਵਿਆਜ ਵਧਾ ਦਿੱਤਾ। ਇਸ ਨੂੰ ਹਟਾਉਣ ਵਾਸਤੇ ਅਸੀਂ ਕੋਈ ਘੱਟੋ ਘੱਟ 10 ਵਾਰੀ ਚਿੱਠੀਆਂ ਲਿਖੀਆਂ ਹਨ। ਸੈਂਟਰ ਦੇ ਐਫ.ਐਮ. ਸਾਹਿਬ ਨਾਲ ਮੀਟਿੰਗ ਵੀ ਕੀਤੀ ਹੈ ਅਤੇ ਐਗਰੀਕਲਚਰ ਮਨਿਸਟਰੀ ਨਾਲ ਵੀ ਗੱਲ ਕੀਤੀ ਹੈ। ਗੱਲ ਕੀ ਅਸੀਂ ਹਰੇਕ ਪਲੇਟਫਾਰਮ ਉਤੇ ਇਸ ਮਸਲੇ ਨੂੰ ਉਠਾਇਆ ਹੈ ਕਿ ਪੰਜਾਬ ਦੀ ਕਿਸਾਨੀ ਇਸ ਵੇਲੇ ਸੰਕਟ ਵਿਚ ਹੈ ਅਤੇ ਉਹ ਇਤਨੇ ਇੰਟਰਸਟ ਦਾ ਭਾਰ ਨਹੀਂ ਝੱਲ ਸਕਦੀ। ਇਕ ਪਾਸੇ ਤਾਂ ਕੇਂਦਰ ਦੀ ਸਰਕਾਰ ਕਹਿੰਦੀ ਹੈ ਕਿ ਅਸੀਂ ਐਗਰੀਕਲਚਰ ਵਿਚ ਕਿਸਾਨਾਂ ਦੀ ਮਦਦ ਕਰਨਾ ਚਾਹੁੰਦੇ ਹਾਂ ਅਤੇ ਦੂਸਰੇ ਪਾਸੇ ਇੰਟਰਸਟ ਵਧਾ ਰਹੇ ਹਨ। ਮੈਂ ਖੁਦ ਮੁੰਬਈ ਵਿਚ ਜਾ ਕੇ ਗਵਰਨਰ, ਰਿਜ਼ਰਵ ਬੈਂਕ ਨੂੰ ਮਿਲਿਆ ਹਾਂ ਅਤੇ ਗੱਲ ਕੀਤੀ ਹੈ। ਇਨ੍ਹਾਂ (ਮੈਂਬਰ ਸਾਹਿਬ) ਦੀ ਇਹ ਗੱਲ ਵਾਜਬ ਨਹੀਂ ਹੈ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਜੇਕਰ ਇਹ ਇਤਨਾ ਹੀ ਕਨਸਰਨਡ ਹਨ, ਜੇਕਰ ਗਵਰਨਰ ਰਿਜ਼ਰਵ ਬੈਂਕ ਵਾਲੇ ਨਹੀਂ ਮੰਨਦੇ ਤਾਂ ਸਪੀਕਰ ਸਾਹਿਬ, ਇਹ ਬਾਦਲ ਸਾਹਿਬ ਨੂੰ ਕਹਿਣ ਕਿ ਇਹ 2% ਵਿਆਜ ਤਾਂ ਖਤਮ ਕਰ ਦੇਣ। ਇਸ ਨਾਲ ਕੇਵਲ 172 ਕਰੋੜ ਰੁਪਏ ਦਾ ਭਾਰ ਪਵੇਗਾ। (ਆਪੋਜ਼ੀਸ਼ਨ ਬੈਂਚਿਜ ਵੱਲੋਂ ਥੰਪਿੰਗ) ਜੇਕਰ ਸਾਰੇ 15,000 ਕਰੋੜ ਰੁਪਏ ਦੀ ਗੱਲ ਕਰੀਏ ਤਾਂ ਇਹ 2% ਦੇ ਹਿਸਾਬ ਨਾਲ ਕੇਵਲ 300 ਕਰੋੜ ਰੁਪਏ ਬਣਦਾ ਹੈ ਅਤੇ ਜੇਕਰ 8600 ਕਰੋੜ ਦੀ ਗੱਲ ਕਰਾਂਗੇ ਤਾਂ ਇਹ ਕੇਵਲ 172 ਕਰੋੜ ਰੁਪਏ ਹੀ ਬਣਦਾ ਹੈ। ਜੇਕਰ ਕਿਸਾਨੀ ਨੂੰ ਫਾਇਦਾ ਦੇਣਾ ਹੈ ਤਾਂ 4% ਵੈਟ ਖਤਮ ਕਰਨਾ ਚਾਹੀਦਾ ਹੈ। ਐਫ.ਐਮ. ਸਾਹਿਬ ਨੇ ਕਿਹਾ ਹੈ ਕਿ ਅਸੀਂ ਆਪਣੀ ਪਲਾਨ ਵਿਚ 5100 ਕਰੋੜ ਰੁਪਏ ਤੋਂ ਵਧਾ ਕੇ 6200 ਕਰੋੜ ਰੁਪਏ ਕੀਤਾ ਹੈ ਅਤੇ ਐਗਰੀਕਲਚਰ ਯੂਨੀਵਰਸਿਟੀ ਵਾਸਤੇ ਵੀ 100 ਕਰੋੜ ਰੁਪਏ ਰੱਖੇ ਹਨ। I may, people may sound very sceptic but looking at the foot situation not only in the country but in the entire world. ਇਹ ਕਿਤੋਂ ਵੀ ਨਹੀਂ ਮਿਲਣੀ। ਜਿਹੜੀ ਆਸਟਰੇਲੀਆ ਤੋਂ ਕਣਕ ਆਉਣੀ ਹੈ, ਉਹ ਡਬਲ ਰੇਟ ਤੇ ਹੋ ਗਈ ਹੈ। ਕੁੱਝ ਦਿਨ ਪਹਿਲਾਂ 5 ਲੱਖ ਟਨ ਲਈ ਟੈਂਡਰ ਕੀਤਾ ਗਿਆ ਸੀ ਅਤੇ ਕਣਕ ਇੰਪੋਰਟ ਕੀਤੀ ਗਈ ਹੈ, ਹੁਣ ਕੀਮਤ ਦੁੱਗਣੀ ਹੋ ਗਈ ਹੈ। ਆਉਣ ਵਾਲੇ ਦਿਨਾਂ ਵਿਚ ਇਹ 1500 ਰੁਪਏ ਪਰ ਕੁਇੰਟਲ ਵਿਕੇਗੀ। Is it not right time ਕਿ ਇਸ ਸਬੰਧੀ ਗੱਲ ਕੀਤੀ ਜਾਵੇ? ਬਾਦਲ ਸਾਹਿਬ ਨੇ ਵੀ ਮਹਿਸੂਸ ਕੀਤੀ ਹੈ ਕਿ ਅਸੀਂ ਆਪਣੀ ਜ਼ਮੀਨ ਵੀ ਗਵਾ ਲਈ ਹੈ ਅਤੇ ਪਾਣੀ ਵੀ ਗਵਾ ਲਿਆ ਹੈ। ਇਨ੍ਹਾਂ ਹਾਲਾਤਾਂ ਨੂੰ ਵੇਖਦੇ ਹੋਏ how long can we afford to go on growing paddy ? ਸਪੀਕਰ ਸਾਹਿਬ, ਆਪਣੇ ਦਿਲ ਤੇ ਹੱਥ ਰੱਖ ਕੇ ਪੁੱਛਣ ਕਿ ਕੀ ਅਸੀਂ ਕੋਈ ਅੰਨਦਾਤਾ ਵਾਲੀ ਮੋਹਰ ਲਗਾਉਣ ਲਈ ਇਹ ਕਰ

[ਸ਼੍ਰੀ ਸੁਨੀਲ ਕੁਮਾਰ ਜਾਖੜ]

ਰਹੇ ਹਾਂ। ਕਿਸਾਨ ਇਸ ਲਈ ਕਣਕ ਤੇ ਧਾਨ ਬੀਜਦਾ ਹੈ ਕਿਉਂਕਿ ਇਹ assured crop with least problem ਹੈ। ਨਾ ਇਸ ਤੇ ਕੋਈ ਅਮਰੀਕਨ ਸੁੰਡੀ ਗਿਰਦੀ ਹੈ ਅਤੇ ਨਾ ਹੀ ਕੋਈ ਜ਼ਿਆਦਾ ਖਰਚਾ ਹੁੰਦਾ ਹੈ। ਖਰੀਦਣ ਵਾਲੇ ਉਥੇ ਹੀ ਬੈਠੇ ਹੁੰਦੇ ਹਨ, ਸਾਨੂੰ ਕੋਈ ਬੁਲਾਉਣਾ ਨਹੀਂ ਪੈਂਦਾ। ਨਾਲ ਦੀ ਨਾਲ ਹੀ ਰਕਮ ਘਰ ਆ ਜਾਂਦੀ ਹੈ, ਇਹ ਇਸ ਕਰਕੇ ਬੀਜਦੇ ਹਾਂ। Should we not spend some money to look after some alternative ways for a better variety of seeds? ਸਾਰੀ ਦੁਨੀਆਂ ਵਿੱਚ, ਬਾਦਲ ਸਾਹਿਬ ਜਾਣਦੇ ਹਾਂ ਕਿ winter seed it is not that we should look for some varieties. ਆਪਣੇ ਇੱਥੇ ਕੋਈ ਵਿੰਟਰ ਵੀਟ ਦੀ ਵਰਾਇਟੀ ਕੱਢ ਲਈਏ। ਕਿਉਂਕਿ ਉਸ ਦੇ ਨਾਲ ਨਰਮੇ ਵਾਲਾ ਜੱਭ ਖਤਮ ਹੋ ਜਾਵੇਗਾ ਅਤੇ ਇਸ ਤਰ੍ਹਾਂ ਪਾਣੀ ਦੀ ਜ਼ਰੂਰਤ ਵੀ ਘੱਟ ਹੋ ਜਾਵੇਗੀ। ਸਾਨੂੰ ਚਾਹੀਦਾ ਹੈ ਕਿ ਨਵੇਂ ਸੀਡਜ ਦੀ ਕੋਈ ਵਰਾਇਟੀ ਭਾਲ ਲਈਏ, for that research is required. All that I am saying is these issues should be tackled. For that we are here. Leadership is required.

**ਮਾਨਯੋਗ ਸਪੀਕਰ** : ਤੁਹਾਡੇ 13 ਮਿੰਟ ਹੋ ਗਏ ਹਨ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਗੱਲ ਹੈ। ਜੇਕਰ ਮੈਂ ਕੋਈ ਗਲਤ ਗੱਲ ਕਰਾਂਗਾ ਤਾਂ ਤੁਸੀਂ ਮੈਨੂੰ ਬੇਸ਼ੱਕ ਬਿਠਾ ਦੇਣਾ।

**ਮਾਨਯੋਗ ਸਪੀਕਰ** : ਮੈਂ ਤਾਂ ਟਾਈਮ ਦੇ ਬਾਰੇ ਗੱਲ ਕਰ ਰਿਹਾ ਹਾਂ।

**ਸ਼੍ਰੀ ਸੁਨੀਲ ਕੁਮਾਰ ਜਾਖੜ** : ਇਥੇ ਲੋਨ ਵੇਵਰ ਦੀ ਗੱਲ ਵਾਰ-ਵਾਰ ਆਈ ਹੈ। But we don't need subsidies what a former needs is remunerative prices why only remunerative prices ? Why not also a viable size of holding ? ਵਾਰੀ-ਵਾਰੀ ਇੱਥੇ ਸਰਕਾਰਾਂ ਆਉਂਦੀਆਂ ਰਹੀਆਂ ਹਨ। ਚਾਹੇ ਤੁਹਾਡੀ ਪਾਰਟੀ ਦੀ ਸਰਕਾਰ ਇੱਥੇ ਆਈ ਅਤੇ ਚਾਹੇ ਸਾਡੀ ਪਾਰਟੀ ਦੀ ਸਰਕਾਰ ਇਥੇ ਆਈ ਪਰ ਕੁਝ ਵੀ ਨਹੀਂ ਹੋਇਆ। ਕਿਉਂਕਿ ਇੱਕ ਰਵਾਇਤ ਜਿਹੀ ਬਣ ਜਾਂਦੀ ਹੈ ਕਿ ਅੱਧੇ ਵਜ਼ੀਰ ਅਮਰੀਕਾ ਚਲੇ ਜਾਂਦੇ ਹਨ ਅਤੇ ਐਨ.ਆਰ.ਆਈਜ਼. ਨੂੰ ਬੁਲਾ ਕੇ ਵਾਈਨ ਅਤੇ ਡਾਈਨ ਨਾਲ ਫੋਟੋਆਂ ਖਿਚਵਾ ਲੈਂਦੇ ਹਨ ਅਤੇ ਫਿਰ ਘਰ ਵਾਪਸ ਆ ਜਾਂਦੇ ਹਨ। Have we not seen? I will quote the name though he is not in the House. Badal Sahib has been his host, Badal Sahib has been his friend. There are certain mutual friends. Ours also. ਸਰਦਾਰ ਦੀਦਾਰ ਸਿੰਘ ਬੈਂਸ ਇਥੇ ਆਉਂਦੇ ਹਨ। Half of Punjab owns Cuba city. Go and see at Baker Fields, have we not seen? Why are those farmers successful there? Because there are large size of viable agricultural holdings. Why can't we do something? Why do not we have the guts to force it that land ceiling has lost its meaning after so many years. ਹੁਣ ਮੁਜਾਰੇ ਕਿੱਥੇ ਰਹਿ ਗਏ। ਹੁਣ ਕਿੱਥੇ ਰਹਿ ਗਏ ਲੈਂਡਲੈਸ ਜਿਨ੍ਹਾਂ ਨੂੰ ਜ਼ਮੀਨਾਂ ਵੰਡਣੀਆਂ ਸੀ। ਕਾਗਜ਼ੀ ਕਾਰਵਾਈ ਪੂਰੀ ਹੋ ਗਈ। Now it is upto the SDM level, ਜਾਂ ਕਮਿਸ਼ਨਰ ਸਾਹਿਬ ਦੇ ਜਿਸ ਦਿਨ ਜੀਅ ਆਉਂਦਾ ਹੈ ਕਿ ਕੋਈ ਉਥੇ ਤਕੜਾ ਸਰਦਾਰ ਤੁਰਿਆ ਫਿਰਦਾ ਹੈ ਜਾਂ ਕੋਈ ਤਕੜਾ ਚੌਧਰੀ ਫਿਰਦਾ ਹੈ ਤੇ ਕਹਿੰਦਾ ਹੈ ਕਿ ਇਨ੍ਹਾਂ ਦੀ ਫਾਈਲ ਖੋਲ੍ਹ ਲਓ। ਕਿਸੀ ਲੈਂਡਲੈਸ ਨੂੰ ਪਿਛਲੇ ਪੰਜ ਸਾਲਾਂ

ਵਿੱਚ ਜ਼ਮੀਨ ਅਲਾਟ ਨਹੀਂ ਹੋਈ। ਬਾਦਲ ਸਾਹਿਬ ਰਿਕਾਰਡ ਕਢਵਾ ਕੇ ਦੇਖ ਲੈਣ। All the land laws need to be changed. It is the time that we should look into and make this. ਇੱਕ ਤਰਫ ਆਪਾਂ ਕਹਿੰਦੇ ਹਾਂ ਕਿ ਜਲੰਧਰ ਵਿੱਚ 5000 ਏਕੜ ਤੇ ਆਲੂ ਦੀ ਖੇਤੀ ਕਾਂਟਰੈਕਟ ਫਾਰਮਿੰਗ ਤੇ ਹੋ ਰਹੀ ਹੈ। ਪਰ ਜਿਸ ਦਿਨ ਲੀਗਲ ਕਿਤਾਬਾਂ ਖੁੱਲ੍ਹ ਗਈਆਂ ........

ਮੁੱਖ ਮੰਤਰੀ : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਜੋ ਚੌਧਰੀ ਸਾਹਿਬ ਕਹਿ ਰਹੇ ਹਨ, ਕੀ ਇਹ ਇਨ੍ਹਾਂ ਦਾ ਆਪਣਾ ਵਿਊ ਹੈ ਜਾਂ ਪਾਰਟੀ ਦਾ ਵਿਊ ਹੈ ਕਿ ਸੀਲਿੰਗ ਖਤਮ ਹੋਣੀ ਚਾਹੀਦੀ ਹੈ। ਜੇ ਇਹ ਪਾਰਟੀ ਦਾ ਵਿਊ ਹੈ ਤਾਂ ਬੀਬੀ ਭੱਠਲ ਜੀ ਇਸ ਬਾਰੇ ਦੱਸਣ।

ਮਾਨਯੋਗ ਸਪੀਕਰ : ਜਾਖੜ ਜੀ, ਤੁਹਾਡਾ ਟਾਈਮ ਵੀ ਖਤਮ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਮੈਂ ਵੀ ਕਿਸਾਨ ਹਾਂ। ਮੈਂ ਆਪਣਾ ਵਿਚਾਰ ਰੱਖ ਰਿਹਾ ਹਾਂ। ਅਗਰ ਕਿਸਾਨ ਨੂੰ ਬਚਾਉਣਾ ਹੈ ਤਾਂ ਕੁਝ ਨਾ ਕੁਝ ਕਰਨਾ ਪਵੇਗਾ, ਕੌੜਾ ਘੁੱਟ ਭਰਨਾ ਪਵੇਗਾ। It is, lets ensure that the farmer does not lose his right or ਅਗਰ ਉਸ ਦੀ ਲੈਂਡ ਨਾ ਵਿਕੇ ਤਾਂ ਲੀਜ਼ ਤੇ ਕਰ ਦਿਓ। ਹਰਿਆਣਾ ਦੀ ਫਿਰ ਗੱਲ ਆ ਜਾਂਦੀ ਹੈ। It is a shame on us. I think something should be learnt by us ਹਰਿਆਣਾ ਕੱਲ੍ਹ ਬਣਿਆ ਸੀ। ਇਹ ਛੋਟਾ ਜਿਹਾ ਸੂਬਾ ਸੀ। ਮਗਰ ਉਸ ਦਾ ਪਲਾਨ ਸਾਈਜ਼ ਸਾਡੇ ਤੋਂ 400 ਕਰੋੜ ਜ਼ਿਆਦਾ ਹੈ। what they are trying, ਕਿ ਉਹ ਆੜ੍ਹਤੀਆਂ ਦਾ ਕਰਜ਼ਾ ਮੁਆਫ ਕਰ ਦੇਣਗੇ।

ਮਾਨਯੋਗ ਸਪੀਕਰ : ਤੁਹਾਡਾ ਟਾਈਮ ਸਮਾਪਤ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਉਨ੍ਹਾ ਨੇ ਕਹਿ ਦਿੱਤਾ ਹੈ ਕਿ ਆਉਣ ਵਾਲੇ 35 ਸਾਲਾਂ ਵਿੱਚ 10,000 ਰੁਪਿਆ ਕਿਸਾਨਾਂ ਨੂੰ ਠੇਕਾ ਮਿਲਦਾ ਰਹੇਗਾ, ਚਾਹੇ ਕੋਈ ਜ਼ਮੀਨ ਲੈ ਲਵੇ। Why can't we find a common mutual ground ? ਕਿਸਾਨ ਦੀ ਮਲਕੀਅਤ ਰਹਿ ਜਾਏਗੀ। It should be allowed to weigh a contract farming, viable and possible. ਦੂਸਰਾ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦਾ ਵਿਜ਼ਨ ਸੀ।

ਮਾਨਯੋਗ ਸਪੀਕਰ : ਟਾਈਮ ਸਮਾਪਤ ਹੈ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਾਡੇ ਟਾਈਮ ਵਿੱਚੋਂ ਐਡਜਸਟ ਕਰ ਲਓ।

ਮਾਨਯੋਗ ਸਪੀਕਰ : ਟਾਈਮ ਤਾਂ ਸਮਾਪਤ ਹੈ। ਹੁਣ ਤਾਂ ਵਾਧੂ ਟਾਈਮ ਦੇਣਾ ਹੈ। ਦੋ ਮਿੰਟ ਵਿੱਚ ਖਤਮ ਕਰੋ।

ਸ਼੍ਰੀ ਸੁਨੀਲ ਕੁਮਾਰ ਜਾਖੜ : ਸਪੀਕਰ ਸਾਹਿਬ, ਦੋ ਮਿੰਟ ਵਿੱਚ ਗੱਲ ਨਹੀਂ ਬਣੇਗੀ। As per Badal Sahib's vision, they should be promoted as hub of excellence, hub of training but at the same time, can we not look into the

[ਸ਼੍ਰੀ ਸੁਨੀਲ ਕੁਮਾਰ ਜਾਖੜ]

reasons why it has failed ? ਉਸ ਦਿਨ ਮੈਂ ਬੜੇ ਗੌਰ ਨਾਲ ਸੁਣ ਰਿਹਾ ਸੀ। ਮਨਪ੍ਰੀਤ ਜੀ ਨੇ ਕਿਹਾ ਕਿ ਮੈਂ ਤਾਂ ਚਾਰ ਵਾਰੀ ਐਮ.ਐਲ.ਏ. ਬਣ ਗਿਆ ਹਾਂ ਪਰ ਮੈਂ ਦੇਖਦਾ ਹਾਂ ਕਿ ਬਾਦਲ ਪਿੰਡ ਵਿਚੋਂ ਤਾਂ ਹਾਲੇ ਤੱਕ ਗਲੀਆਂ ਨਾਲੀਆਂ ਦੇ ਮਸਲੇ ਹੀ ਨਹੀਂ ਮੁੱਕਦੇ। It is something anybody else can say. Even I can say. Everybody who knows, ਕਿਸੇ ਪਿੰਡ ਵਿੱਚ ਕੋਈ ਐਮ.ਐਲ.ਏ. ਕਹਿ ਦੇਵੇ ਜਿਹੜਾ ਇਸ ਗੱਲ ਤੋਂ ਵਾਕਫ ਨਹੀਂ, ਜਿੱਥੇ ਜਾਓ, ਉਥੇ ਹੀ ਪੰਜ ਸਾਲ ਬਾਅਦ ਇਹ ਗੱਲ ਹੁੰਦੀ ਹੈ ਕਿ ਇੱਥੇ ਤਾਂ ਨਾਲੀ ਨਹੀਂ ਬਣੀ। ਦੁਬਾਰਾ ਬਣਾਓ। Money is being wasted. Piece-meal grants are going wasted. Should we not try to get up and face the situation ? ਅੱਜ ਕਾਲੀਆ ਸਾਹਿਬ ਨਹੀਂ ਬੈਠੇ। ਸਾਰੇ ਸ਼ਹਿਰਾਂ ਦਾ ਮਾਸਟਰ ਪਲਾਨ ਬਣਾ ਦਿੱਤਾ ਹੈ। The need is that Master Plan is required even for villages. The villages should be taken as an entity, the village should be taken as a hub which needs to be developed from scratch to an end. ਜਿਹੜੀ ਗਲੀ ਵਿੱਚ ਗਏ ਉਥੇ ਵਰਕਰ ਕਹਿੰਦਾ ਹੈ ਕਿ ਦੋ ਲੱਖ ਗਰਾਂਟ ਦੇ ਦਿਓ। ਆਪਣੀ ਮਰਜ਼ੀ ਨਾਲ ਹੀ ਇੱਟਾਂ ਚੇਪੀ ਜਾਂਦਾ ਹੈ, ਆਪ ਹੀ ਲਗਾਈ ਜਾਂਦਾ ਹੈ। It should be done, Sir. What I am saying is this ਕਿ ਤੁਸੀਂ ਆਟਾ ਦਾਲ ਸਕੀਮ ਚਲਾਈ, ਗਰੀਬਾਂ ਦੀ ਮੱਦਦ ਬੜੀ ਜ਼ਰੂਰੀ ਹੈ। If we have any pretention of being a socialist government, we have to take care of the poor but in a way. 800 ਕਰੋੜ ਰੁਪਿਆ ਹਰ ਸਾਲ ਲਾਉਂਦੇ ਹਾਂ। ਇੱਕ ਐਫ.ਐਮ. ਸਾਹਿਬ ਨੂੰ ਗੁਜ਼ਾਰਿਸ਼ ਹੈ, though he has also said that he is not an enconomist. ਮੈਂ ਕੋਈ ਲੰਬਾ ਚੌੜਾ ਇਕਨਾਮਿਸਟ ਨਹੀਂ ਹਾਂ, but a simple logic says that 600 crores is basically consumption subsidy, which is going towards consumption. ਇਸ ਦੇ ਨਾਲ ਰਣੀਕੇ ਸਾਹਿਬ ਮਹਿਸੂਸ ਕਰ ਗਏ ਜਦੋਂ ਬਰਾੜ ਸਾਹਿਬ ਨੇ ਕਿਹਾ ਕਿ ਇਜ਼ਰਾਈਲ ਵਿੱਚ 11,000—12,000 ਲੀਟਰ ਮੱਝਾਂ ਦੁੱਧ ਦਿੰਦੀਆਂ ਹਨ। Can we not convert into some constructive ? Can we not club it together ? ਇਨ੍ਹਾਂ ਦਾ ਸੁਪਨਾ ਪੂਰਾ ਹੋ ਜਾਵੇਗਾ। ਫੋਕਲ ਪੁਆਇੰਟ ਖਾਲੀ ਪਏ ਹਨ। This is not the way. Give them the right because people do not have stake in it. Give buffallows, give cows to those needy people, ਜਿਨ੍ਹਾਂ ਨੂੰ ਤੁਸੀਂ ਆਈਡੈਂਟੀਫਾਈ ਕੀਤਾ। 30,000 ਰੁਪਏ ਤੋਂ ਬਿਲੋਅ ਵਾਲਿਆਂ ਨੂੰ ਉਨ੍ਹਾਂ ਦੇ ਨਾਲ ਕਲੱਬ ਕਰ ਦਿਓ। 800 ਕਰੋੜ ਰੁਪਿਆ ਕਿੰਨੀਆਂ ਸਰਵਿਸਿਜ਼ ਤੇ ਕਰ ਸਕਾਂਗੇ। ਇੱਥੇ ਇੱਕ ਪਾਸੇ ਮੈਂ ਸਮਝਦਾ ਹਾਂ, It should be used on building those infrasturcture for those needy in the villages and I think we will be able to make sense of 800 crore of precious money......

ਮਾਨਯੋਗ ਸਪੀਕਰ : ਸਮਾਪਤ ਕਰੋ ਜੀ।

**Shri Sunil Kumar Jakhar :** Thank you, Sir.

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਪਿਛਲੇ ਤਿੰਨ-ਚਾਰ ਦਿਨ ਤੋਂ ਇਸ ਪਵਿੱਤਰ ਹਾਊਸ ਵਿੱਚ ਬਜਟ ਡਿਬੇਟ ਉਤੇ ਬੋਲਦੇ ਹੋਏ

ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਸੁਣਿਆ ਹੈ। ਉਨ੍ਹਾਂ ਵਿੱਚੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਬੜੀ ਚੜ੍ਹਦੀ ਕਲਾ ਵਾਲੀ ਸਪੀਚ ਕੀਤੀ ਔਰ ਤਜਵੀਜ਼ਾਂ ਵੀ ਉਨ੍ਹਾਂ ਨੇ ਰੱਖੀਆਂ, ਲੇਕਿਨ ਬਹੁਤ ਸਾਰਿਆਂ ਨੇ ਢਹਿੰਦੀ ਕਲਾ ਵਾਲੀ ਸਪੀਚ ਕੀਤੀ ਅਤੇ ਬਿਜ਼ਨਿਸ ਵੀ ਕੋਈ ਨਹੀਂ ਰੱਖਿਆ। ਪਰ ਮੈਂ ਉਨ੍ਹਾਂ ਦਾ ਵੀ ਧੰਨਵਾਦੀ ਹਾਂ ਕਿਉਂਕਿ ਜਿਨ੍ਹਾਂ ਨੇ ਕੋਈ ਵੀ ਤਜਵੀਜ਼ ਨਹੀਂ ਰੱਖੀ, ਚੜ੍ਹਦੀ ਕਲਾ ਵਾਲੀ ਸਪੀਚ ਨਹੀਂ ਕੀਤੀ, ਘੱਟੋ-ਘੱਟ ਮਾਨਯੋਗ ਵਿੱਤ ਮੰਤਰੀ ਸਾਹਿਬ ਦੀ ਉਨ੍ਹਾਂ ਨੇ ਤਾਰੀਫ ਜ਼ਰੂਰ ਕੀਤੀ ਹੈ। ਕਿਉਂਕਿ ਵਿੱਤ ਮੰਤਰੀ ਸਾਹਿਬ ਨੇ ਚੜ੍ਹਦੀ ਕਲਾ ਵਿੱਚ ਰਹਿ ਕੇ ਜਿਹੜਾ ਬਜਟ ਪੇਸ਼ ਕੀਤਾ ਹੈ, ਉਹ ਸ਼ਲਾਘਾਯੋਗ ਹੈ। ਸਪੀਕਰ ਸਾਹਿਬ, ਮੈਂ ਇੱਥੇ ਕਹਿਣਾ ਚਾਹੁੰਦਾ ਹਾਂ ਕਿ :—

"ਢਹਿੰਦੀ ਕਲਾ ਜਿਹੜੀ ਹੈ, ਉਹ ਰੋਗ ਹੈ ਅਤੇ ਚੜ੍ਹਦੀ ਕਲਾ ਉਸ ਦਾ ਇਲਾਜ਼ ਹੈ।"

ਹਰ ਸਿੱਖ ਵਿਅੱਕਤੀਗਤ ਤੌਰ ਤੇ ਅਤੇ ਇਕੱਤਰਤਾ ਵਿੱਚ, ਇਕੱਠ ਵਿੱਚ ਹਮੇਸ਼ਾ ਹੀ ਕਹਿੰਦਾ ਹੈ :

"ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।।"

ਇਸੇ ਹੀ ਲੈਅ ਵਿੱਚ ਸਾਡੇ ਬਹੁਤ ਸਤਿਕਾਰਯੋਗ ਸਵਰਗਵਾਸੀ ਭਾਈ ਸਾਹਿਬ ਭਾਈ ਵੀਰ ਸਿੰਘ ਵੀ ਇੱਕ ਸਿੱਖ ਨੂੰ ਚੜ੍ਹਦੀ ਕਲਾ ਵਿੱਚ ਰਹਿਣ ਲਈ ਲਿਖਦੇ ਹਨ—

ਸਿੱਖੀ ਹੈ ਬਲਵਾਨ ਕਰਨਾ ਸੁਰਤ ਨੂੰ,
ਚੜ੍ਹਦੀ ਕਲ੍ਹਾ ਨਿਵਾਸ ਸਦਾ ਹੀ ਰਖਣਾ।।

ਇਹ ਸ਼ਬਦ ਇੰਨਬਿੰਨ ਸਰਦਾਰ ਮਨਪ੍ਰੀਤ ਸਿੰਘ ਬਾਦਲ ਉਤੇ ਢੁਕਦੇ ਹਨ, ਜਿਨ੍ਹਾਂ ਨੇ ਬਹੁਤ ਹੀ ਸ਼ਿੱਦਤ ਨਾਲ ਮਿਹਨਤ ਕਰਕੇ, ਚੜ੍ਹਦੀ ਕਲਾ ਵਿੱਚ ਰਹਿ ਕੇ ਬਜਟ ਤਿਆਰ ਕੀਤਾ। ਜਿਸ ਵੇਲੇ ਸਰਕਾਰ ਬਣੀ ਸੀ ਤਾਂ ਮੱਠੀ ਚਾਲੇ ਵਧਣ ਵਾਲਾ ਇਹ ਸਰਕਾਰ ਦਾ ਖਜ਼ਾਨਾ ਸੀ, ਜਿਸ ਨੂੰ ਇਨ੍ਹਾਂ ਨੇ ਸੰਭਾਲਿਆ ਅਤੇ ਮਿਹਨਤ ਕਰਕੇ ਅੱਜ ਵਾਧੇ ਵਾਲਾ ਬਜਟ ਪੇਸ਼ ਕਰਕੇ ਸ਼ਲਾਘਾਯੋਗ ਕੰਮ ਕੀਤਾ ਹੈ, ਮੈਂ ਸਮਝਦਾ ਹਾਂ ਕਿ ਇਹ ਗੁਣ ਜਿਵੇਂ ਸਹਿਨਸ਼ੀਲਤਾ, ਕਾਬਲੀਅਤ, ਤਜ਼ਰਬਾ ਅਤੇ ਇਮਾਨਦਾਰੀ ਜਿਹੜੀ ਹੈ, ਇਨ੍ਹਾਂ ਨੂੰ ਵਿਰਸੇ ਵਿੱਚ ਮਿਲੀ। ਇਨ੍ਹਾਂ ਨੇ ਸਾਡੇ ਬਹੁਤ ਹੀ ਸਤਿਕਾਰਯੋਗ ਇਸ ਪਵਿੱਤਰ ਹਾਊਸ ਦੇ ਜਿਹੜੇ ਲੀਡਰ ਹਨ, ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਜਿਨ੍ਹਾਂ ਨੂੰ ਪੰਜਾਬ ਵਿੱਚ ਸਿਆਸਤ ਦਾ ਬਾਬਾ ਬੋਹੜ ਵੀ ਕਿਹਾ ਜਾਂਦਾ ਹੈ, ਕੋਲੋਂ ਵਿਰਸੇ ਵਿੱਚ ਇਹ ਚੀਜਾਂ ਪ੍ਰਾਪਤ ਕੀਤੀਆਂ ਹਨ। ਹਮੇਸ਼ਾ ਹੀ ਬਾਦਲ ਸਾਹਿਬ ਰੱਬ ਦੀ ਰਜ਼ਾ ਵਿੱਚ ਰਹਿ ਕੇ ਪੰਜਾਬ ਦੀ ਸੇਵਾ ਕਰਦੇ ਆ ਰਹੇ ਹਨ ਔਰ ਹਮੇਸ਼ਾ ਚੜ੍ਹਦੀ ਕਲਾ ਵਿੱਚ ਰਹੇ ਹਨ। ਜਿਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ—

"ਆਨੰਦ ਅਨ ਦਿਨ ਵਜਹਿ ਵਾਜੇ, ਦਿਨਸ ਰੈਣਿ ਉਮਾਹਾ।।
ਤਹ ਰੋਗ ਸੋਗ ਨਾ ਦੁਖ ਬਿਆਪੈ ਜਨਮ ਮਰਣੂ ਨਾ ਤਾਹਾ।।"

ਸਪੀਕਰ ਸਾਹਿਬ, ਮੈਂ ਇੱਥੇ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਅਰਸੇ ਦੇ ਵਿੱਚ ਇਹ ਜਿਹੜੇ ਸਾਹਮਣੇ ਵੀਰ ਬੈਠੇ ਹਨ। ਇਨ੍ਹਾਂ ਦੇ ਰਾਜੇ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ

[ਡਾਕਟਰ ਦਲਬੀਰ ਸਿੰਘ]

ਉਤੇ ਬੜਾ ਜ਼ੋਰ ਝੂਠੇ ਕੇਸ ਬਣਾਉਣ ਲਈ ਲਗਾਇਆ, ਅਕਾਲੀ ਲੀਡਰਾਂ ਦੇ ਉਤੇ ਅਤੇ ਇਥੋਂ ਤੱਕ ਕਿ ਅਕਾਲੀ ਵਰਕਰਾਂ ਦੇ ਉਤੇ ਵੀ ਝੂਠੇ ਪਰਚੇ ਦਰਜ ਕਰਵਾਏ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਗਈ। ਲੇਕਿਨ ਇਹ ਦਬਾ ਨਹੀਂ ਸਕੇ ਕਿਉਂਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਨੇ ਹਮੇਸ਼ਾਂ ਚੜ੍ਹਦੀ ਕਲਾ ਵਿੱਚ ਰਹਿ ਕੇ ਅੱਜ ਪੰਜਾਬ ਦੀ ਦੁਬਾਰਾ ਸੱਤਾ ਹਾਸਲ ਕਰਕੇ, ਉਸੇ ਰਾਜੇ ਨੂੰ ਅੱਗੇ ਅੱਗੇ ਭਜਾਇਆ ਹੈ। ਇਸ ਬਾਰੇ ਸਾਰਿਆਂ ਨੂੰ ਪਤਾ ਹੈ। ਸਪੀਕਰ ਸਾਹਿਬ, ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਬਾਰੇ ਹੋਰ ਵੀ ਗੱਲ ਕਰਨੀ ਚਾਹੁੰਦਾ ਹਾਂ ਕਿ ਸਰਦਾਰ ਬਾਦਲ ਸਦਾ ਚੜ੍ਹਦੀ ਕਲਾ ਵਿਚ ਰਹਿ ਕੇ ਰੋਗਿ ਸੋਗਿ ਕੇ ਭੈਅ ਤੋਂ ਨਿਰਭੈ ਹੋ ਕੇ ਪੰਜਾਬ ਦੇ ਹਿੱਤਾਂ ਦੀ ਰਾਖੀ, ਹਮੇਸ਼ਾ ਬਹਾਦਰਾਂ ਦੀ ਤਰ੍ਹਾਂ, ਇਤਨੀ ਵਡੇਰੀ ਉਮਰ ਦੇ ਵਿੱਚ ਵੀ, ਜਵਾਨਾਂ ਨਾਲੋਂ ਵੀ ਵਧੇਰੇ ਪੰਜਾਬ ਦੀ ਸੇਵਾ ਕਰਦੇ ਆ ਰਹੇ ਹਨ। (ਥੰਪਿੰਗ) ਅਜਿਹੇ ਗੁਰ ਸਿੱਖ ਲਈ ਸ਼੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ (ਵਿਘਨ)..ਤੁਹਾਡਾ ਵੀ ਪਤਾ ਹੈ, ਤੁਹਾਡੀਆਂ ਵੀ ਸਪੀਚਾਂ ਸੁਣੀਆਂ ਹਨ.......

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

** ** ** **

**ਮਾਨਯੋਗ ਸਪੀਕਰ** : ਤੁਸੀਂ ਬੈਠੋ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਦਲਬੀਰ ਸਿੰਘ** : ਤੁਸੀਂ ਆਪਣੀ ਰੈਲੇਵੈਂਸੀ ਵੇਖੀ ਹੈ? (ਵਿਘਨ)..ਮਾਨਯੋਗ ਸਪੀਕਰ ਸਾਹਿਬ, ਸ਼੍ਰੀ ਗੁਰੂ ਅਮਰਦਾਸ ਜੀ ਅਜਿਹੇ ਗੁਰਸਿੱਖ ਲਈ ਫੁਰਮਾਉਂਦੇ ਹਨ :

ਗੁਰਮੁਖ ਬੁਢੇ ਕਦੇ ਨਹੀਂ, ਜਿੰਨ ਅੰਤਰ ਸੁਰਤਿ ਗਿਆਨ, ਸਦਾ ਸਦਾ ਹਰਿ ਗੁਣ ਰਵਹਿ
ਅੰਤਰਿ ਸਹਿਜ ਧਿਆਨ, ਉਇ ਸਦਾ ਆਨੰਦਿ ਬਿਬੇਕ ਰਹਿਹ, ਦੁਖ ਸੁਖ ਏਕ ਸਮਾਨ॥
ਤਿਨਾ ਨਦਰੀ ਇਕੋ ਆਇਆ, ਸਭ ਆਤਮ ਰਾਮ ਪਛਾਨੁ॥

ਸਤਿਕਾਰਯੋਗ ਸਪੀਕਰ ਸਾਹਿਬ, ਇਹ ਜੋ ਰੈਲੇਵੈਂਸੀ ਦੀ ਗੱਲ ਕਰਦੇ ਹਨ। ਮੈਂ ਉਸੇ ਫਲਸਫੇ ਉਤੇ ਆਉਂਦਾ ਹਾਂ ਕਿ ਇਹ ਉਹੋ ਹੀ ਫਲਸਫਾ ਹੈ ਕਿ ਅੱਜ ਅਕਾਲੀ ਦਲ ਨੇ ਖੁਦ ਸੱਤਾ ਹਾਸਿਲ ਕੀਤੀ ਹੈ।

**ਸਰਦਾਰ ਮੱਖਣ ਸਿੰਘ** : ਮਾਨਯੋਗ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

** ** **

**ਮਾਨਯੋਗ ਸਪੀਕਰ** : ਉਹ ਤਾਂ ਗੁਰਬਾਣੀ ਪੜ੍ਹ ਰਹੇ ਹਨ। ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਦਲਬੀਰ ਸਿੰਘ** : ਇਥੇ ਹਾਊਸ ਵਿੱਚ ਨੋਟ ਕੀਤੇ ਪੁਆਇੰਟ ਵੇਖ ਕੇ ਕੋਟ ਕਰ ਸਕਦੇ ਹਾਂ। ਇਹ ਰੂਲ ਪੜ੍ਹ ਕੇ ਆਇਆ ਕਰਨ। ਮਾਨਯੋਗ ਸਪੀਕਰ ਸਾਹਿਬ, ਇਹ ਉਹੀ ਫਲਸ਼ਫਾ ਹੈ ਜਿਹੜਾ ਸਾਹਮਣੇ ਬੈਠੇ ਮੈਂਬਰ ਸਾਹਿਬ ਕਹਿ ਰਹੇ ਸਨ ਅਤੇ ਜਿਸ ਸਦਕਾ ਅੱਜ

**Expunged as ordered by the Chair.

ਦੁਬਾਰਾ ਅਕਾਲੀ ਦਲ ਨੇ ਸੱਤਾ ਹਾਸਲ ਕੀਤੀ ਹੈ। ਇਸੇ ਝੂਠੇ ਰਾਜੇ ਵਲੋਂ ਬਾਦਲ ਸਾਹਿਬ ਨੂੰ ਅਨੇਕਾਂ ਹੀ ਕੇਸਾਂ ਦੇ ਵਿਚ ਫਸਾਉਣ ਦੀ ਕੋਸ਼ਿਸ਼ ਕੀਤੀ ਗਈ ਪਰ, ਸਪੀਕਰ ਸਾਹਿਬ, ਜਿਵੇਂ ਕਹਾਵਤ ਹੈ :—

"ਸੱਚੇ ਦਾ ਬੋਲ ਬਾਲਾ, ਤੇ ਝੂਠੇ ਦਾ ਮੂੰਹ ਕਾਲਾ"

ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਬਾਰੇ ਕੁਝ ਹੋਰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਛਤਰ ਛਾਇਆ ਦੇ ਵਿੱਚ ਸਾਡੇ ਕਾਬਲ ਵਿੱਤ ਮੰਤਰੀ ਸਾਹਿਬ ਨੇ ਇਹ ਬਜਟ ਪੇਸ਼ ਕੀਤਾ ਹੈ। ਪੂਰੀ ਇਮਾਨਦਾਰੀ ਦੇ ਨਾਲ, ਮਿਹਨਤ ਕਰਕੇ ਜਿਹੜੇ ਬਜਟ ਪਲਾਨ ਰੱਖੇ ਹਨ ਔਰ ਇਹ ਪੰਜਾਬ ਨੂੰ ਫਿਰ ਤੋਂ ਦੇਸ਼ ਦਾ ਵੰਨ ਨੰਬਰ ਸੂਬਾ ਬਣਾਉਣ ਦੇ ਵਿੱਚ ਮੀਲ ਪੱਥਰ ਸਾਬਤ ਹੋਣਗੇ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ ਤੇ ਪ੍ਰੋੜ੍ਹਤਾ ਕਰਦਾ ਹਾਂ ਪਰ ਨਾਲ ਹੀ ਬੇਨਤੀ ਕਰਦਾ ਹਾਂ ਕਿ ਮੇਰੇ ਲਈ ਪੰਜ ਕੁ ਮਿੰਟ ਹੋਰ ਵਧਾ ਦਿਉ। ਜਿਸ ਤਰ੍ਹਾਂ ਆਪਾਂ ਸਾਰੇ ਜਾਣਦੇ ਹਾਂ ਕਿ ਸਾਡੇ ਵਿੱਤ ਮੰਤਰੀ ਸਾਹਿਬ ਦੀ ਕਾਬਲੀਅਤ ਬਾਰੇ ਜਿਹੜੇ ਲਾਇਕ ਆਪੋਜ਼ੀਸ਼ਨ ਪਾਰਟੀ ਦੇ ਮੈਂਬਰਾਂ ਨੇ ਵੀ ਤਾਰੀਫ਼ ਵਜੋਂ ਆਪਣੇ ਲਫ਼ਜ ਰੱਖੇ ਹਨ ਕਿਉਂਕਿ ਉਹ ਹੈ ਹੀ ਕਾਬਿਲੇ ਤਾਰੀਫ਼ ਹਨ, ਇਮਾਨਦਾਰ ਹਨ, ਮਿਹਨਤੀ ਹਨ, ਨੌਜਵਾਨ, ਸੁਘੜ ਸਿਆਣੇ, ਉਚ ਵਿਦਿਆ ਪ੍ਰਾਪਤ, ਵੱਡਾ ਤਜਰਬਾ ਰੱਖਣ ਵਾਲੇ ਅਤੇ ਆਪਣੇ ਫਰਜ਼ ਨੂੰ ਪਰਪੱਕਤਾ ਨਾਲ ਨਿਭਾਉਣ ਵਾਲੇ ਅਤੇ ਜਿਨ੍ਹਾਂ ਦੀ ਲਿਆਕਤ ਦਾ ਪਤਾ ਇਸ ਤੋਂ ਹੀ ਲਗਾਇਆ ਜਾ ਸਕਦਾ ਹੈ ਕਿ ਇਨ੍ਹਾਂ ਨੇ ਆਪਣੇ ਦੂਜੇ ਬਜਟ ਵਿੱਚ ਜਿਹੜੀਆਂ ਬਜਟ ਤਜਵੀਜ਼ਾਂ ਰੱਖੀਆਂ ਹਨ ਉਸ ਵਿੱਚ ਵਾਧੇ ਵਾਲਾ ਬਜਟ ਪੇਸ਼ ਕੀਤਾ ਹੈ। (ਥੰਪਿੰਗ)। ਸੋ, ਇਸ ਦੇ ਵਿੱਚ ਪਾਰਦਰਸ਼ਤਾ ਵੀ ਦਿਸਦੀ ਹੈ, ਦੂਰਅੰਦੇਸ਼ੀ ਵੀ ਦਿਸਦੀ ਹੈ ਅਤੇ ਨੀਤੀਆਂ ਦੀ ਕੁਸ਼ਲਤਾ ਵੀ ਦਿਖਦੀ ਹੈ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਨੁਅਲ ਪਲਾਨ ਦੇ ਵਿਚ ਵਾਧਾ ਹੋਇਆ ਹੈ, ਫਿਸਕਲ ਡੈਫੀਸਿਟ ਵੀ ਘਟਿਆ ਹੈ, ਰੈਵੇਨਿਊ ਡੈਫੀਸਿਟ ਵੀ ਘਟਿਆ ਹੈ ਅਤੇ ਕੁਮਿਟਿਡ ਐਕਸਪੈਂਸਿਜ਼ ਨੂੰ ਘਟਾਉਣ ਦਾ ਉਪਰਾਲਾ ਕੀਤਾ ਗਿਆ ਹੈ। ਮੇਰੇ ਕਹਿਣ ਦਾ ਭਾਵ ਕਿ ਇਹ ਬਜਟ 6210 ਕਰੋੜ ਰੁਪਏ ਦਾ ਪੇਸ਼ ਕੀਤਾ ਗਿਆ ਹੈ ਜਿਹੜਾ ਕਿ ਪਿਛਲੇ ਸਾਲ ਦੇ ਨਾਲੋਂ 21.50% ਦਾ ਵਾਧਾ ਦਰਸਾਉਂਦਾ ਹੈ ਇਸ ਦੀ ਮੈਂ ਸ਼ਲਾਘਾ ਕਰਦਾ ਹਾਂ। ਇਸ ਤੋਂ ਇਲਾਵਾ ਮੈਂ ਫਿਸਕਲ ਡੈਫੀਸਿਟ ਬਾਰੇ ਦਸਣਾ ਚਾਹੁੰਦਾ ਹਾਂ, ਫਿਸਕਲ ਡੈਫੀਸਿਟ ਮੈਨੇਜਮੈਂਟ ਜੋ ਕਿ ਜੀ.ਐਸ.ਡੀ.ਪੀ. ਦਾ 3.1% ਰੱਖਿਆ ਸੀ ਉਸ ਨੂੰ ਮਾਨਯੋਗ ਖਜ਼ਾਨਾ ਮੰਤਰੀ ਜੀ ਨੇ ਘਟਾ ਕੇ 2.88 ਫੀਸਦੀ ਤੇ ਲਿਆਂਦਾ ਹੈ। ਇਸ ਬਾਰੇ ਵੀ ਉਨ੍ਹਾਂ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਉਤਨੀ ਹੀ ਥੋੜ੍ਹੀ ਹੈ। ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਵਾਰ-ਵਾਰ ਕਹਿੰਦੇ ਹਨ ਕਿ ਬੜਾ ਔਖਾ ਸਮਾਂ ਆਇਆ ਹੈ, ਇਹ ਮੈਂ ਵੀ ਕਹਿੰਦਾ ਹਾਂ ਕਿ ਵਾਕਿਆ ਹੀ ਔਖਾ ਸਮਾਂ ਆਇਆ ਪਰ ਮੈਂ ਕਹਿੰਦਾ ਹਾਂ :—

"ਮਰਦਾਂ ਘੋੜੇ ਸੂਰਮੇ, ਕੰਮ ਪੈਣ ਅਵੱਲੇ"

ਸੋ ਵਿੱਤ ਮੰਤਰੀ ਸਾਹਿਬ ਨੇ ਹਰ ਚੀਜ਼ ਨੂੰ ਪਾਰ ਕਰਕੇ ਇਹ ਬਜਟ ਚੜ੍ਹਦੀ ਕਲਾ ਵਾਲਾ ਪੇਸ਼ ਕੀਤਾ ਹੈ। ਸਪੀਕਰ ਸਾਹਿਬ, ਜੇਕਰ ਮੈਂ ਰੈਵੇਨਿਊ ਡੈਫੀਸਿਟ ਦੀ ਗੱਲ ਕਰਾਂ ਕਿ ਜਦੋਂ ਸਾਡੇ ਸਾਹਮਣੇ ਬੈਠੇ ਵੀਰਾਂ ਦੇ ਵੇਲੇ ਸਾਲਾਨਾ ਬਜਟ 1748.69 ਕਰੋੜ ਰੁਪਏ ਸੀ ਅਤੇ ਸਾਡਾ ਪਿਛਲੀ ਵਾਰੀ ਰੈਵੇਨਿਊ ਡੈਫੀਸਿਟ 1280.57 ਕਰੋੜ ਰੁਪਏ ਸੀ ਔਰ ਸਾਡੇ ਵਿੱਤ

**[ਡਾਕਟਰ ਦਲਬੀਰ ਸਿੰਘ]**

ਮੰਤਰੀ ਸਾਹਿਬ ਨੇ ਇਹ ਰਿਡਿਊਸ ਕਰਕੇ ਇੱਕ ਹਜ਼ਾਰ ਕਰੋੜ ਰੁਪਏ ਤੇ ਲਿਆਂਦਾ ਹੈ। ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਉਤਨੀ ਹੀ ਥੋੜ੍ਹੀ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਸਾਹਿਬ ਨੇ ਜਿੰਨੇ ਵੀ ਚੋਣਾਂ ਵਿੱਚ ਵਾਅਦੇ ਕੀਤੇ ਸਨ ਜਿਸ ਤਰ੍ਹਾਂ ਆਟਾ ਦਾਲ ਦੀ ਸਕੀਮ ਸੀ, ਬਿਜਲੀ ਸਬੰਧੀ ਸਬਸਿਡੀਆਂ, ਰਿਆਇਤਾਂ ਅਤੇ ਭਲਾਈ ਦੀਆਂ ਸਕੀਮਾਂ, ਸਾਰੀਆਂ ਨੂੰ ਮੇਨਟੇਨ ਕਰਕੇ ਇਹ ਵਾਧੇ ਵਾਲਾ ਬਜਟ ਪੇਸ਼ ਕੀਤਾ ਹੈ। ਇਹ ਇਨ੍ਹਾਂ ਨੇ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ। ਸਪੀਕਰ ਸਾਹਿਬ, ਹੁਣ ਮੈਂ ਦੋ ਕੁ ਗੱਲਾਂ ਪੰਜਾਬ ਦੀ ਤਰਾਸਦੀ ਦੀਆਂ ਕਰਨੀਆਂ ਚਾਹੁੰਦਾ ਹਾਂ..

**ਮਾਨਯੋਗ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ।

**ਡਾਕਟਰ ਦਲਬੀਰ ਸਿੰਘ :** ਸਾਡੇ ਜਿਹੜੇ ਸਾਹਮਣੇ ਬੈਠੇ ਵੀਰ ਹਨ ਇਨ੍ਹਾਂ ਨੂੰ ਪੰਜਾਬ ਦੀ ਜੋ ਟਰੈਜਡੀ ਹੈ, ਉਸ ਨੂੰ ਸਮਝਣਾ ਚਾਹੀਦਾ ਹੈ। ਕੀ ਨਹੀਂ ਕੀਤਾ ਗਿਆ ਪੰਜਾਬ ਦੇ ਨਾਲ ? ਮੈਂ ਇੱਥੇ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਸਤਿਕਾਰਯੋਗ ਸਰਦਾਰ ਕੁਲਵੰਤ ਸਿੰਘ ਔਜਲਾ ਜੀ ਹੋਏ ਹਨ, ਉਹ ਸ਼ਾਇਦ ਤੁਹਾਡੀ ਆਤਮਾ ਨੂੰ ਝੰਜੋੜਣ। ਮੈਂ ਉਹ ਕੋਟ ਕਰਨਾ ਚਾਹੁੰਦਾ ਹਾਂ :

"ਪੰਜਾਬ ਨੂੰ ਰੰਜ ਹੈ ਕਿ ਦਿੱਲੀ ਹੱਕ ਨਹੀਂ ਦਿੰਦੀ, ਦਿੱਲੀ ਨੂੰ ਰੰਜ ਹੈ ਕਿ ਪੰਜਾਬੀ ਮੇਰੀ ਟੈਂ ਨਹੀਂ ਮੰਨਦਾ, ਆਓ ਆਪਣੇ ਪੰਜਾਬ ਦੀ ਤਲਾਸ਼ ਕਰੀਏ, ਆਓ ਆਪਣੀ ਰੂਹ ਦੀ ਤਲਾਸ਼ ਕਰੀਏ।"

ਮੈਂ ਇਸ ਹਾਊਸ ਦੇ ਵਿਚ ਤੁਹਾਡੀ ਆਤਮਾ ਨੂੰ ਝੰਜੋੜਣ ਲਈ ਇਹ ਕਹਿਦਾ ਹਾਂ।

**ਮਾਨਯੋਗ ਸਪੀਕਰ :** ਡਾਕਟਰ ਸਾਹਿਬ, ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ :** ਬਸ, ਦੋ ਕੁ ਮਿੰਟ ਜੀ। ਆਪਣੇ ਮਨਾਂ ਦੇ ਵਿੱਚ ਜਿਹੜੇ ਫੈਸਲੇ ਹਨ, ਉਨ੍ਹਾਂ ਨੂੰ ਵੀ ਬਦਲੋ। ਸੁਰਜੀਤ ਪਾਤਰ ਜੀ ਲਿਖਦੇ ਹਨ :

"ਮੈਂ ਕਦ ਕਹਿਨਾਂ ਇਨਸਾਫ਼ ਨਾ ਮੰਗ ਜਾਂ ਇਹ ਕਿ ਹੱਕ ਲਈ ਛੇੜ ਨਾ ਮੰਗ,
ਪਰ ਦੁਸ਼ਮਣ ਦੀ ਪਹਿਚਾਣ ਤਾਂ ਕਰ ਐਵੇਂ ਨਾ ਕੱਟ ਆਪਣੇ ਹੀ ਅੰਗ।।"

ਸੋ, ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਮਨ ਦੇ ਵਿੱਚ ਝਾਤੀ ਮਾਰੋ ਕਿ ਸੈਂਟਰ ਆਪਣੇ ਨਾਲ ਕੀ ਨਹੀਂ ਕਰ ਰਿਹਾ। ਕਿਹੜੇ-ਕਿਹੜੇ ਧੋਖੇ ਨਹੀਂ ਪੰਜਾਬ ਦੇ ਨਾਲ ਕਰ ਰਿਹਾ। 1984 ਦੇ ਦੰਗਿਆਂ ਦੇ ਬਾਰੇ ਵਿੱਚ ਸੁਰਿੰਦਰ ਗਿੱਲ ਜੀ ਕੀ ਲਿਖਦੇ ਹਨ ਕਿ ਪੰਜਾਬੀਆਂ ਦਾ ਜਿਹੜਾ ਨਰਸੰਘਾਰ ਹੋਇਆ ਹੈ, ਉਹ ਤੁਸੀਂ ਸੁਣ ਲਵੋ ਕਿ ਸੈਂਟਰ ਦੀ ਸਰਕਾਰ ਦਾ ਪੰਜਾਬ ਦੇ ਨਾਲ ਕਿੰਨਾ ਕੁ ਸਨੇਹ ਹੈ, ਉਹ ਤੁਸੀਂ ਜਾਣ ਲਵੋਗੇ।

"ਮਹਾਰਾਣੀ ਦੀ ਹੱਤਿਆ ਪਿਛੋਂ, ਦਿੱਲੀ ਵਿਚ ਲੱਭ ਕੇ ਮਾਰੇ
ਬੱਸਾਂ, ਗੱਡੀਆਂ ਵਿਚੋਂ ਕੱਢ-ਕੱਢ ਬਾਹਰ ਸੁੱਟੇ ਕਿਉਂ ਸਾਰੇ
ਦੁਖੀ ਪੰਜਾਬ ਦੀ ਧਰਤ ਰਾਣੀ
ਕੌਣ ਕਹੇ ਇਹ ਕਥਾ ਪੁਰਾਣੀ, ਕੌਣ ਸੁਣੇ ਇਹ ਕਥਾ ਪੁਰਾਣੀ।"

ਮੈਂ ਆਪਣੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬ ਦੇ ਬਾਬਤ ਗੱਲ ਹੁੰਦੀ ਹੈ ਤਾਂ ਰਲ ਕੇ ਕਰਨੀ ਚਾਹੀਦੀ ਹੈ। ਆਪਾਂ ਨੂੰ ਸੱਚਾਈ ਤੋਂ ਭੱਜਣਾ ਨਹੀਂ ਚਾਹੀਦਾ।

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਮੈਂ ਮੈਂਬਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ 1984 ਦੇ ਦੰਗਿਆਂ ਦੀ ਗੱਲ ਕਰ ਰਹੇ ਹਨ..

**ਮਾਨਯੋਗ ਸਪੀਕਰ** : ਗੱਲ ਕਰਨ ਤੇ ਬੈਨ ਤਾਂ ਨਹੀਂ ਹੈ।

**ਰਾਣਾ ਗੁਰਮੀਤ ਸਿੰਘ ਸੋਢੀ** : ** **

**ਮਾਨਯੋਗ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ,.....

**ਮਾਨਯੋਗ ਸਪੀਕਰ** : ਡਾਕਟਰ ਸਾਹਿਬ, ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ** : ਹਾਂ ਜੀ। ਇਹ ਮੈਂਬਰ ਸਾਹਿਬ 1984 ਦੇ ਦੰਗਿਆਂ ਵੇਲੇ ਦੀ ਮੇਰੀ ਗੱਲ ਕਰ ਰਹੇ ਹਨ। ਇਨ੍ਹਾਂ ਨੂੰ ਨਹੀਂ ਪਤਾ ਕਿ 1984 ਦੇ ਦੰਗਿਆਂ ਵੇਲੇ ਮੈਂ ਕਲਾਸ ਵਨ ਅਫ਼ਸਰ ਦੇ ਤੌਰ ਤੇ ਸਰਵਿਸ ਕਰਦਾ ਸੀ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਇਨ੍ਹਾਂ ਪੁਆਇੰਟ ਆਫ਼ ਆਰਡਰਾਂ ਨਾਲ ਸੱਚਾਈ ਛੁਪ ਨਹੀਂ ਸਕਦੀ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ)

"ਸੱਚਾਈ ਛੁਪ ਨਹੀਂ ਸਕਦੀ ਬਨਾਵਟ ਕੇ ਅਸੂਲੋਂ ਸੇ
ਖੁਸ਼ਬੂ ਆ ਨਹੀਂ ਸਕਦੀ ਕਾਗਜ਼ ਕੇ ਫੂਲੋਂ ਸੇ।"

**ਮਾਨਯੋਗ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਦੋ ਗੱਲਾਂ ਕਰ ਲੈਣ ਦਿਓ। (ਸ਼ੋਰ)

**Mr. Speaker :** No, please.

**ਡਾਕਟਰ ਦਲਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਦੋ ਗੱਲਾਂ ਕਰਨੀਆਂ ਹਨ। ਸਾਡਾ ਸ਼ਹਿਰ ਅੰਮ੍ਰਿਤਸਰ ਸਿੱਖਾਂ ਦਾ ਮੱਕਾ ਹੈ। ਉਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਪਵਿੱਤਰ ਸ਼ਹਿਰ ਡਿਕਲੇਅਰ ਕੀਤਾ ਜਾਵੇ। ਅੰਮ੍ਰਿਤਸਰ ਸ਼ਹਿਰ ਵਿਚ ਹਾਈਕੋਰਟ ਬੈਂਚ ਬੈਠਣਾ ਚਾਹੀਦਾ ਹੈ। ਯੂ.ਪੀ., ਰਾਜਸਥਾਨ, ਮਹਾਂਰਾਸ਼ਟਰ ਅਤੇ ਮੱਧ ਪ੍ਰਦੇਸ਼ ਵਿਚ ਇਹ ਪਹਿਲਾਂ ਹੀ ਬੈਠਾ ਹੈ। ਇਸ ਨਾਲ ਅੰਮ੍ਰਿਤਸਰ ਅਤੇ ਹੋਰ ਇਲਾਕੇ ਦੇ ਲੋਕਾਂ ਨੂੰ ਫਾਇਦਾ ਹੋ ਸਕਦਾ ਹੈ। ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਨੂੰ ਪੰਜਾਬ ਦੀ ਸੈਕਿੰਡ ਰਾਜਧਾਨੀ ਡਿਕਲੇਅਰ ਕਰਨਾ ਚਾਹੀਦਾ ਹੈ ਅਤੇ ਇਕ ਗੱਲ ਮੈਂ ਆਪਣੇ ਹਲਕੇ ਬਾਰੇ ਕਹਿ ਕੇ ਖ਼ਤਮ ਕਰਾਂਗਾ। ਅੰਮ੍ਰਿਤਸਰ ਦਾ ਜਿਹੜਾ ਤਰਸਿੱਕਾ ਬਲਾਕ ਹੈ, ਉਹ ਸ਼ਹਿਰ ਤੋਂ 25 ਕਿਲੋਮੀਟਰ ਦੂਰ ਪੈਂਦਾ ਹੈ। ਉਥੇ ਲੜਕੇ-ਲੜਕੀਆਂ ਲਈ ਕਾਲਜ ਨਹੀਂ ਹੈ। ਉਸ ਸਬ-ਤਹਿਸੀਲ ਨੂੰ ਤਹਿਸੀਲ ਬਣਾਇਆ ਜਾਵੇ। ਲੜਕੀਆਂ ਦਾ ਕਾਲਜ ਖੋਲ੍ਹਿਆ ਜਾਵੇ। ਮੈਂ ਐਫ.ਐਮ. ਸਾਹਿਬ ਨੂੰ ਆਖਾਂਗਾ ਕਿ ਇਕ ਕਾਲਜ ਹਲਕੇ ਵਿਚ ਜ਼ਰੂਰ ਹੋਣਾ ਚਾਹੀਦਾ ਹੈ। ਅਖ਼ੀਰ ਵਿਚ ਸਪੀਕਰ ਸਾਹਿਬ, ....

**ਮਾਨਯੋਗ ਸਪੀਕਰ** : ਡਾਕਟਰ ਸਾਹਿਬ, ਤੁਹਾਡਾ ਟਾਈਮ ਸਮਾਪਤ ਹੋ ਗਿਆ ਹੈ।

---

**Expunged as ordered by the Chair.

**ਡਾਕਟਰ ਦਲਬੀਰ ਸਿੰਘ** : ਲਾਸਟ ਲਾਈਨ ਕਹਿਣੀ ਚਾਹੁੰਦਾ ਹਾਂ ਕਿ ਜਿਹੜੀ ਸ਼ਿੱਦਤ ਨਾਲ ਖ਼ਜਾਨਾ ਮੰਤਰੀ ਜੀ ਨੇ ਇਹ ਬਜਟ ਪੇਸ਼ ਕੀਤਾ ਹੈ, ਉਨ੍ਹਾਂ ਦੀ ਮਿਹਨਤ ਨੂੰ ਫਲ ਲੱਗਣ ਵਾਲਾ ਹੈ। ਹਾਸ਼ਮ ਸ਼ਾਹ ਅੰਮ੍ਰਿਤਸਰ ਸ਼ਹਿਰ ਦਾ ਸ਼ਾਇਰ ਹੋਇਆ ਹੈ, ਜਿਨ੍ਹਾਂ ਨੇ ਲਿਖਿਆ ਹੈ ਕਿ :—

"ਹਾਸ਼ਮ ਉਨ੍ਹਾਂ ਦੀ ਅੰਤਿਮ ਨੂੰ ਜਿੱਤ ਹੁੰਦੀ
ਜਿਨ੍ਹਾਂ ਕੰਮ ਨੂੰ ਕੀਤਾ ਯਾਰ ਮੀਆਂ"

ਇਹ ਕੰਮ ਕਰ ਰਹੇ ਹਨ। ਸੱਚੇ ਪਾਤਸ਼ਾਹ ਵਾਹਿਗੁਰੂ ਇਨ੍ਹਾਂ ਦੀ ਮਦਦ ਕਰੇ। ਪੰਜਾਬ ਇਨ੍ਹਾਂ ਦੀ ਮਿਹਨਤ ਨਾਲ ਚੜ੍ਹਦੀ ਕਲਾ ਵਿਚ ਰਹੇਗਾ। (ਥੰਪਿੰਗ) ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਚੰਨੀ ਜੀ, 10 ਮਿੰਟ ਨੇ ਤੁਹਾਡੇ। ਇਕ ਮਿੰਟ ਅਗਾਂਹ ਨਹੀਂ ਜਾਣਾ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਧੰਨਵਾਦ, ਸਪੀਕਰ ਸਾਹਿਬ। ਤੁਸੀਂ ਸਮਾਂ ਦਿੱਤਾ ਹੈ। ਸਾਡੇ ਬਹੁਤ ਹੀ ਹੋਣਹਾਰ, ਨੌਜਵਾਨ, ਪੜ੍ਹੇ-ਲਿਖੇ, ਅਗਾਂਹ-ਵਧੂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ, ਮਾਨਯੋਗ ਵਿੱਤ ਮੰਤਰੀ, ਪੰਜਾਬ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਰਹਿਨੁਮਾਈ ਵਿਚ ਬਜਟ ਪੇਸ਼ ਕੀਤਾ ਹੈ, ਜੋ ਕਿ ਸਰਕਾਰ ਨੂੰ ਵਿਰਸੇ ਵਿਚ ਪਿਛਲੀ ਸਰਕਾਰ ਤੋਂ ਮਿਲਿਆ। ਜਿਸ ਤਰ੍ਹਾਂ ਦੀਆਂ ਪੰਜਾਬ ਦੀਆਂ ਵਿਤੀ ਪ੍ਰਸਥਿਤੀਆਂ ਹਨ ਉਸ ਵਿਚ ਬਹੁਤ ਵਧੀਆ ਤਰੀਕੇ ਨਾਲ ਬਜਟ ਨੂੰ ਪੇਸ਼ ਕੀਤਾ ਗਿਆ ਹੈ। ਬਜਟ ਜਿਹੜਾ ਹੈ, ਇਸ ਦੇ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਅਗਾਂਹਵਧੂ ਹੈ ਅਤੇ ਪੰਜਾਬ ਨੂੰ ਅੱਗੇ ਲਿਜਾਉਣ ਦੇ ਲਈ ਇਕ ਚੰਗੀ ਸੋਚ ਰੱਖ ਕੇ ਪੇਸ਼ ਕੀਤਾ ਗਿਆ ਹੈ। ਮੈਂ ਇਸ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ ਤੇ ਮਾਨਯੋਗ ਸਪੀਕਰ ਸਾਹਿਬ ਜਦੋਂ ਤੋਂ ਸਰਕਾਰ ਬਣੀ ਹੈ, ਪਹਿਲੇ ਦਿਨ ਤੋਂ ਹੀ ਸਿੱਖਿਆ ਦੇ ਖੇਤਰ ਵਿਚ ਸਰਕਾਰ ਨੇ ਵਿਸ਼ੇਸ਼ ਉਪਰਾਲੇ ਕੀਤੇ ਹਨ। ਆਦਰਸ਼ ਸਕੂਲਾਂ ਦੀ ਸਕੀਮ ਲਿਆਂਦੀ ਹੈ, ਆਦਰਸ਼ ਸਕੂਲ ਬਣਨੇ ਸ਼ੁਰੂ ਹੋ ਗਏ। ਹਰ ਹਲਕੇ ਦੇ ਵਿੱਚ ਤਿੰਨ-ਤਿੰਨ ਸਕੂਲ ਜੋ ਹਨ, ਉਨ੍ਹਾਂ ਨੂੰ ਸਰਕਾਰ ਨੇ ਅਪਗਰੇਡ ਕੀਤਾ ਹੈ। ਉਨ੍ਹਾਂ ਦੀਆਂ ਬਿਲਡਿੰਗਾਂ ਨੂੰ ਵਧੀਆ ਬਣਾਉਣ ਲਈ ਅਤੇ ਇਨ੍ਹਾਂ ਵਿਚ ਹਰ ਸੁਵਿਧਾ ਦੇਣ ਲਈ 50 ਲੱਖ ਤੋਂ ਇਕ ਕਰੋੜ ਰੁਪਏ ਤੱਕ ਹਰ ਹਲਕੇ ਵਿਚ ਤਿੰਨ-ਤਿੰਨ ਸਕੂਲਾਂ ਲਈ ਲਗਾਇਆ ਜਾ ਰਿਹਾ ਹੈ। ਇਸ ਤੋਂ ਇਲਾਵਾ 10 ਹਜ਼ਾਰ ਟੀਚਰ ਜੋ ਹਨ, ਉਹ ਭਰਤੀ ਕੀਤੇ ਜਾ ਰਹੇ ਹਨ। ਨਾਲ ਹੀ 15 ਕਾਲਜਾਂ ਨੂੰ ਸਥਾਪਤ ਕਰਨ ਦੀ ਸਕੀਮ ਵੀ ਬਣੀ ਹੈ। ਮੈਂ ਸਰਕਾਰ ਦਾ ਬੜਾ ਧੰਨਵਾਦੀ ਹਾਂ ਕਿ ਕਿਉਂਕਿ ਅੱਜ ਦੀ ਤਾਰੀਖ ਦੇ ਵਿਚ ਅੱਜ ਦੇ ਦਿਨਾਂ ਦੇ ਵਿਚ ਇਕ ਗਰੀਬ ਆਦਮੀ ਦਾ ਬੱਚਾ ਹੀ ਸਰਕਾਰੀ ਸਕੂਲ ਦੇ ਵਿਚ ਪੜ੍ਹਦਾ ਹੈ। ਕੋਈ ਅਮੀਰ ਬੰਦਾ ਸਰਕਾਰੀ ਸਕੂਲਾਂ ਦੇ ਵਿਚ ਆਪਣਾ ਬੱਚਾ ਨਹੀਂ ਪੜ੍ਹਾਉਂਦਾ। ਜਿੰਨਾ ਵੀ ਸਰਕਾਰੀ ਸਕੂਲਾਂ ਤੇ ਪੈਸਾ ਲੱਗਾ ਹੈ, ਉਹ ਤਾਂ ਗਊ ਨੂੰ ਆਟੇ ਦਾ ਪੇੜਾ ਦੇਣ ਦੇ ਬਰਾਬਰ ਗੱਲ ਹੈ। ਇਸ ਦੇ ਪਿਛੇ ਸਰਕਾਰ ਦੀ ਇਕ ਸੋਚ ਚਲਦੀ ਪਈ ਹੈ ਜਿਸ ਨੂੰ ਕਿ ਮੈਂ ਇਕ ਸ਼ੇਅਰ ਰਾਹੀਂ ਦੱਸਣਾ ਚਾਹੁੰਦਾ ਹਾਂ। ਇਹ ਸ਼ੇਅਰ ਹੈ ਕਿ ਸਰਕਾਰ ਦੀ ਕੀ ਸੋਚ ਹੈ :

"ਅੰਧੇਰੋਂ ਆਓ ਮੇਰੇ ਘਰ ਸੇ ਰੋਸ਼ਨੀ ਲੇ ਲੋ,
ਅੰਧੇਰੋਂ ਆਓ ਮੇਰੇ ਘਰ ਸੇ ਰੋਸ਼ਨੀ ਲੇ ਲੋ,
ਚਿਰਾਗ ਬੁਝਨੇ ਲਗੇਗਾ ਤੋ ਦਿਲ ਜਲਾ ਦੂੰਗਾ। (ਥੰਪਿੰਗ)

ਇਸ ਤਰ੍ਹਾਂ ਦੀ ਸੋਚ ਨਾਲ ਸਕੂਲਾਂ ਨੂੰ ਸਰਕਾਰ ਨੇ ਉਪਰ ਚੁੱਕਣਾ ਸ਼ੁਰੂ ਕੀਤਾ ਹੈ। ਪੰਜਾਬ ਦੇ ਵਿੱਚ ਇਕ ਹੋਰ ਸੰਕਟ ਬਿਜਲੀ ਦੇ ਖੇਤਰ ਵਿੱਚ ਲੋਕਾਂ ਨੂੰ ਦਿਖਣ ਲੱਗਾ ਹੈ। ਬਿਜਲੀ ਦੇ ਖੇਤਰ ਵਿਚ ਵਿਸ਼ੇਸ਼ ਤੌਰ ਤੇ ਇਸ ਬਜਟ ਵਿੱਚ ਉਪਰਾਲੇ ਕੀਤੇ ਗਏ ਹਨ। ਮੈਂ ਇਸ ਦੇ ਲਈ ਵੀ ਮਾਨਯੋਗ ਵਿੱਤ ਮੰਤਰੀ ਜੀ ਦਾ ਬੜਾ ਧੰਨਵਾਦ ਕਰਦਾ ਹਾਂ। ਨਾਲ ਹੀ ਸਾਡੇ ਰੋਪੜ ਤੇ ਮੁਹਾਲੀ ਜ਼ਿਲ੍ਹੇ ਦੇ ਇਲਾਕੇ ਨੂੰ ਜਿਹੜੀ ਪਾਣੀ ਦੀ ਜ਼ਰੂਰਤ ਸੀ, ਸਿੰਜਾਈ ਵਾਲੇ ਪਾਣੀ ਦੀ, ਇਸ ਦੇ ਲਈ ਦਸ਼ਮੇਸ਼ ਨਹਿਰ ਲਈ ਫੰਡਜ਼ ਮੁਹੱਈਆ ਕਰਵਾਏ ਗਏ ਹਨ ਜਿਹੜੀ ਕਿ ਇਕ ਚੰਗੀ ਸ਼ੁਰੂਆਤ ਹੋਵੇਗੀ। ਮੈਂ ਇਸ ਲਈ ਸਰਕਾਰ ਦਾ ਬਹੁਤ-ਬਹੁਤ ਧੰਨਵਾਦੀ ਹਾਂ। ਮਾਨਯੋਗ ਸਪੀਕਰ ਸਾਹਿਬ, ਮੇਰੇ ਪਾਸ ਸਮੇਂ ਦੀ ਘਾਟ ਹੈ, ਮੈਂ ਪਹਿਲਾਂ ਆਪਣੇ ਹਲਕੇ ਦੀਆਂ ਕੁਝ ਗੱਲਾਂ ਅਤੇ ਕੁਝ ਮੰਗਾਂ ਸਦਨ ਦੇ ਅਤੇ ਆਪ ਜੀ ਦੇ ਸਾਹਮਣੇ ਰੱਖਣੀਆਂ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਦੌਰਾਨ ਮਾਨਯੋਗ ਸੀ.ਐਮ. ਸਾਹਿਬ ਨੇ ਸਾਡੇ ਚਮਕੌਰ ਸਾਹਿਬ ਹਲਕੇ ਦਾ ਜਿਹੜਾ ਹਸਪਤਾਲ ਹੈ, ਉਸ ਨੂੰ ਸਿਵਲ ਹਸਪਤਾਲ ਬਣਾਉਣ ਦੀ ਘੋਸ਼ਣਾ ਕੀਤੀ ਸੀ। ਉਸ ਦੇ ਲਈ ਤਿਆਰੀਆਂ ਸ਼ੁਰੂ ਹੋ ਗਈਆਂ ਹਨ, ਮੈਂ ਇਸ ਵਾਸਤੇ ਧੰਨਵਾਦੀ ਹਾਂ ਅਤੇ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਵਿਸ਼ੇਸ਼ ਤੌਰ ਤੇ ਇਸ ਦੇ ਲਈ ਫੰਡਾਂ ਵਿਚ ਉਪਬੰਧ ਕਰ ਲਿਆ ਜਾਵੇ ਤਾਂ ਬੜਾ ਧੰਨਵਾਦੀ ਹੋਵਾਂਗਾ। ਸੀ.ਐਮ. ਸਾਹਿਬ ਨੇ ਪਿਛਲੇ ਸੈਸ਼ਨ ਵਿਚ ਮਿਉਂਸਿਪਲ ਕੌਂਸਲ, ਚਮਕੌਰ ਸਾਹਿਬ ਵਿਖੇ ਬਣਾਉਣ ਦੀ ਅਨਾਊਂਸਮੈਂਟ ਕੀਤੀ ਸੀ, ਉਸ ਦੇ ਲਈ ਤਿਆਰੀਆਂ ਸ਼ੁਰੂ ਹੋ ਗਈਆਂ ਹਨ। ਮੈਂ ਮਾਨਯੋਗ ਐਫ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨੇ ਫੰਡਾਂ ਦੀ ਇਸ ਦੇ ਲਈ ਲੋੜ ਹੈ, ਕਿਰਪਾ ਕਰਕੇ ਉਹ ਬਜਟ ਵਿਚ ਇਨਕਲੂਡ ਕਰ ਲਏ ਜਾਣ। ਥੀਮ ਪਾਰਕ ਚਮਕੌਰ ਸਾਹਿਬ ਦੇ ਵਿਚ ਬਣ ਰਿਹਾ ਹੈ, ਇਸ ਦਾ ਕੰਮ ਰੁਕਿਆ ਹੋਇਆ ਹੈ। ਮੈਂ ਮੰਤਰੀ

*5.44 ਵਜੇ ਸ਼ਾਮ

(ਇਸ *ਸਮੇਂ ਕੈਪਟਨ ਬਲਬੀਰ ਸਿੰਘ ਬਾਠ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਜੀ ਨਾਲ ਗੱਲ ਕੀਤੀ ਸੀ ਉਨ੍ਹਾਂ ਨੇ ਦੱਸਿਆ ਕਿ ਦੋ ਕਰੋੜ ਰੁਪਏ ਵੱਖਰੇ ਤੌਰ ਤੇ ਇਸ ਦੇ ਲਈ ਰੱਖੇ ਗਏ ਹਨ। ਮੈਂ ਐਫ.ਐਮ. ਸਾਹਿਬ ਨੂੰ ਉਸ ਦੇ ਲਈ ਬੇਨਤੀ ਕਰਨੀ ਚਾਹੁੰਦਾ ਹਾਂ। 15 ਕਾਲਜ ਬਣਾਉਣ ਸਬੰਧੀ ਬੀਬੀ ਜੀ ਨੂੰ ਇਕ ਸਵਾਲ ਆਇਆ ਸੀ, ਉਸ ਦੇ ਵਿਚ ਜਵਾਬ ਦਿੱਤਾ ਸੀ ਕਿ ਸਰਕਾਰ ਪੰਜਾਬ ਵਿਚ 15 ਕਾਲਜਾਂ ਨੂੰ ਬਣਾਉਣ ਲਈ ਜਾ ਰਹੀ ਹੈ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਭਾਵੇਂ ਇਹ 15 ਦੀ ਬਜਾਏ 16 ਹੋ ਜਾਣ ਜਾਂ ਫਿਰ 15 ਦੇ ਵਿਚ ਹੀ ਇਨਕਲੂਡ ਕਰ ਲਓ, ਸਾਡੇ ਹਲਕੇ ਵਿਚ 15-20 ਕਿਲੋਮੀਟਰ ਦੇ ਘੇਰੇ ਵਿਚ ਲੜਕੀਆਂ ਲਈ ਕੋਈ ਕਾਲਜ ਨਹੀਂ ਹੈ। ਮੇਰੀ ਬੇਨਤੀ ਹੈ ਕਿ ਇਸ ਦਾ ਪ੍ਰਬੰਧ ਜ਼ਰੂਰ ਕੀਤਾ ਜਾਵੇ। ਇਸੇ ਤਰ੍ਹਾਂ ਆਦਰਸ਼ ਸਕੂਲਾਂ ਦਾ ਕੀਤਾ ਜਾਵੇ, ਇਨ੍ਹਾਂ ਆਦਰਸ਼ ਸਕੂਲਾਂ ਵਿਚੋਂ, ਜੋ ਖੋਲਣੇ ਹਨ, ਉਨ੍ਹਾਂ ਵਿਚੋਂ ਇਕ ਸਕੂਲ ਰੋਪੜ ਬਲਾਕ ਦੇ ਘਾੜ ਦੇ ਇਲਾਕੇ ਦੇ ਵਿਚ ਜਿਥੇ ਕਿ ਸਕੂਲ ਦੀ ਬਹੁਤ ਜ਼ਰੂਰਤ ਹੈ, ਉਥੇ ਖੋਲ੍ਹਿਆ ਜਾਵੇ। ਜਿਹੜੇ 10 ਪਲੱਸ 1 ਅਤੇ ਪਲੱਸ 2 ਦੇ ਬੱਚੇ ਹਨ, ਉਨ੍ਹਾਂ ਵਿੱਚੋਂ ਸਿਰਫ 10% ਹੀ ਬੱਚੇ ਹਨ ਜਿਹੜੇ ਕਿ ਸਾਇੰਸ ਪੜ੍ਹਦੇ ਹਨ। ਉਸਦਾ ਇੱਕ ਕਾਰਨ ਇਹ ਕਿ ਬੱਚਿਆਂ ਦੇ ਮਾਪਿਆਂ ਕੋਲ ਪੈਸੇ ਨਹੀਂ ਕਿ ਉਹ ਬੱਚਿਆਂ ਨੂੰ ਸਾਇੰਸ ਦੀਆਂ ਇੰਨੀਆਂ ਮਹਿੰਗੀਆਂ ਕਿਤਾਬਾਂ ਲੈ ਕੇ ਦੇ ਸਕਣ। ਇਸ ਸਬੰਧੀ ਮੈਂ ਪਹਿਲਾਂ ਵੀ ਸਵਾਲ ਪੇਸ਼ ਕੀਤਾ ਸੀ ਅਤੇ ਐਫ.ਐਮ. ਸਾਹਿਬ ਨੇ

[ਸਰਦਾਰ ਚਰਨਜੀਤ ਸਿੰਘ ਚੰਨੀ]

ਵੀ ਇਸ ਲਈ ਹਾਂ ਪੱਖੀ ਹੁੰਗਾਰਾ ਭਰਿਆ ਸੀ। ਮੈਂ ਦੁਬਾਰਾ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਪਲੱਸ-1 ਅਤੇ ਪਲੱਸ-2 ਦੇ ਬੱਚਿਆਂ ਨੂੰ ਸਾਇੰਸ ਦੀਆਂ ਕਿਤਾਬਾਂ ਫਰੀ ਦਿੱਤੀਆਂ ਜਾਣ ਤਾਂ ਜੋ ਪੰਜਾਬ ਦੇ ਗਰੀਬ ਬੱਚੇ ਵੀ ਇੰਜੀਨੀਅਰ ਅਤੇ ਡਾਕਟਰ ਬਣ ਸਕਣ। ਮਾਨਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਦੇ ਵਿੱਚ ਵੀ ਮੈਂ ਕਾਂਗਰਸੀ ਭਰਾਵਾਂ ਦੇ ਵੀ ਲੈਕਚਰ ਸੁਣੇ ਸੀ, ਖਹਿਰਾ ਸਾਹਿਬ ਬੋਲੇ ਅਤੇ ਜਾਖੜ ਸਾਹਿਬ ਬੋਲੇ ਸਨ। ਸਬਸਿਡੀਆਂ ਬਾਰੇ ਬੀਬੀ ਜੀ ਨੇ ਵੀ ਗਿਣਾਇਆ ਕਿ ਲਗੱਭਗ 6000 ਕਰੋੜ ਦੀਆਂ ਸਬਸਿਡੀਆਂ ਅਸੀਂ ਦਿੰਦੇ ਹਾਂ। ਇਸੇ ਪ੍ਰਕਾਰ ਇਸ ਪਾਸਿਓਂ ਵੀ ਜਿਵੇਂ ਸ਼੍ਰੀ ਹਰੀਸ਼ ਢਾਂਡਾ ਜੀ ਅਤੇ ਹੋਰ ਬਹੁਤ ਸਾਰੇ ਮਾਨਯੋਗ ਮੈਂਬਰਾਂ ਨੇ ਆਪਣੇ ਵਿਚਾਰ ਦਿੱਤੇ ਤੇ ਸਬਸਿਡੀਆਂ ਬਾਰੇ ਚਿੰਤਾ ਜ਼ਾਹਿਰ ਕੀਤੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇੰਡੀਵੀਜੁਅਲੀ ਹਰ ਕੋਈ ਆਪਣੀ ਚਿੰਤਾ ਜ਼ਾਹਿਰ ਕਰ ਰਿਹਾ ਹੈ ਪਰ ਕੁਲੈਕਟਿਵਲੀ ਜਿੱਥੇ ਪਾਰਟੀ ਦੀ ਗੱਲ ਆਉਂਦੀ ਹੈ ਤਾਂ ਅਸੀਂ ਪਿੱਛੇ ਹਟ ਜਾਂਦੇ ਹਾਂ। ਇਸ ਲਈ ਮੇਰਾ ਸੁਝਾਅ ਹੈ, ਭਾਵੇਂ ਆਉਣ ਵਾਲੇ ਸੈਸ਼ਨ ਵਿੱਚ ਹੀ ਹੋਵੇ ਕਿ ਸਬਸਿਡੀਆਂ ਦੇ ਮੁੱਦੇ ਤੇ, ਕਿਉਂਕਿ ਲੋਕ ਲੁਭਾਊ ਨੀਤੀਆਂ ਜਦੋਂ ਤੱਕ ਆਉਂਦੀਆਂ ਰਹਿਣਗੀਆਂ, ਜਦੋਂ ਤੱਕ ਅਸੀਂ ਸਾਰਾ ਕੁੱਝ ਫਰੀ ਦਿੰਦੇ ਰਹਾਂਗੇ ਅਤੇ ਲੋਕਾਂ ਨੂੰ ਸਰਕਾਰੀ ਖਜ਼ਾਨਾ ਇੰਝ ਹੀ ਵੰਡਦੇ ਰਹਾਂਗੇ ਤਾਂ ਲੋਕਾਂ ਦੀ ਕੰਮ ਕਰਨ ਦੀ ਨੀਤੀ ਛੁਡਾ ਕੇ ਅਸੀਂ ਉਨ੍ਹਾਂ ਨੂੰ ਫਰੀ ਵਾਲੇ ਪਾਸੇ ਨੂੰ ਤੋਰ ਲਵਾਂਗੇ ਤਾਂ ਉਦੋਂ ਤੱਕ ਪੰਜਾਬ ਦਾ ਖਜ਼ਾਨਾ ਭਰਿਆ ਨਹੀਂ ਰਹਿ ਸਕਦਾ ਔਰ ਫਿਰ ਇਸ ਨਾਲ ਪੰਜਾਬ ਦੀ ਡਿਵੈਲਪਮੈਂਟ ਹੋਣੀ ਬਹੁਤ ਮੁਸ਼ਕਲ ਹੈ, ਇਹ ਨਹੀਂ ਹੋ ਸਕਦੀ। ਪੰਜਾਬ ਵਿੱਚ ਪਹਿਲਾਂ ਕਿਸੇ ਵੀ ਪਾਰਟੀ ਦੀ ਸਰਕਾਰ ਰਹੀ ਹੋਵੇ, ਪੰਜਾਬ ਦਾ ਇਸ ਨਾਲ ਬਹੁਤ ਵੱਡਾ ਨੁਕਸਾਨ ਹੋਇਆ ਹੈ। ਜਿਹੜਾ ਪਹਿਲੇ ਦਰਜੇ ਦਾ ਸੂਬਾ ਸੀ ਇਹ ਹੁਣ ਪਿੱਛੇ ਜਾ ਰਿਹਾ ਹੈ ਅਤੇ ਸਾਡੇ ਨਾਲ ਦੇ ਸੂਬੇ ਜਿਵੇਂ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਸਾਥੋਂ ਬਹੁਤ ਅੱਗੇ ਨਿਕਲ ਗਏ ਹਨ। ਜਿਹੜੀਆਂ ਇਹ ਸਬਸਿਡੀਆਂ ਹਨ, ਇਨ੍ਹਾਂ ਬਾਰੇ ਸਾਰਿਆਂ ਨੂੰ ਬੈਠ ਕੇ ਵਿਚਾਰ ਕਰਨਾ ਪਵੇਗਾ, ਸੋਚਣਾ ਪਵੇਗਾ ਕਿ ਕਦੋਂ ਤੱਕ ਅਸੀਂ ਇਨ੍ਹਾਂ ਸਬਸਿਡੀਆਂ ਦੀ ਵਜ੍ਹਾ ਨਾਲ ਆਪਣੇ ਪੰਜਾਬ ਨੂੰ ਪਿਛਾਂਹ ਲਿਜਾਂਦੇ ਰਹਾਂਗੇ। ਸੋ, ਮੇਰੀ ਬੇਨਤੀ ਹੈ ਕਿ ਭਾਵੇਂ ਆਉਣ ਵਾਲੇ ਸੈਸ਼ਨ ਵਿੱਚ ਹੀ, ਇਸ ਮੁੱਦੇ ਵਾਸਤੇ ਇੱਕ ਸਪੈਸ਼ਲ ਡਿਸਕਸ਼ਨ ਰੱਖੀ ਜਾਵੇ, ਪੂਰਾ ਸਦਨ ਇਸ ਤੇ ਇੱਕ ਮੱਤ ਹੋ ਕੇ ਸੋਚੇ ਅਤੇ ਇਸ ਬਾਰੇ ਕੋਈ ਫੈਸਲਾ ਲਿਆ ਜਾਵੇ।

*5.46 ਵਜੇ ਸ਼ਾਮ

(ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਸ਼ਡਿਊਲਡ ਕਾਸਟ ਵਰਗ ਬਾਰੇ ਵੀ ਇੱਕ ਦੋ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ ਕਿ ਸੰਵਿਧਾਨ ਵਿੱਚ 85ਵੀਂ ਸੋਧ ਹੋਈ। ਮੈਂ ਇਸ ਗੱਲ ਦਾ ਇੱਥੇ ਜ਼ਿਕਰ ਜ਼ਰੂਰ ਕਰਾਂਗਾ ਕਿ ਜਦੋਂ ਸੰਵਿਧਾਨ ਦੀ 85ਵੀਂ ਸੋਧ ਹੋਈ, ਜਦੋਂ ਸੰਵਿਧਾਨ ਦੀ 81ਵੀਂ ਸੋਧ ਹੋਈ ਅਤੇ ਜਦੋਂ ਸੰਵਿਧਾਨ ਦੀ 82ਵੀਂ ਸੋਧ ਹੋਈ ਤਾਂ ਉਦੋਂ ਕੇਂਦਰ ਸਰਕਾਰ ਵਿੱਚ ਅਕਾਲੀ ਦਲ ਭਾਜਪਾ ਗਠਜੋੜ ਦੀ ਸਰਕਾਰ ਸੀ। ਅਕਾਲੀ ਦਲ ਬੀ.ਜੇ.ਪੀ. ਸਰਕਾਰ ਨੇ ਸ਼ਡਿਊਲਡ ਕਾਸਟ ਵਾਸਤੇ 81ਵੀਂ, 82ਵੀਂ ਅਤੇ 85ਵੀਂ ਸੋਧ ਦਿੱਤੀ, ਲੇਕਿਨ 85ਵੀਂ ਸੋਧ ਲਾਗੂ ਨਹੀਂ ਹੋ ਸਕੀ। ਡਿਪਟੀ ਸਪੀਕਰ ਸਾਹਿਬ, ਸਾਨ

1996 ਵਿੱਚ ਜੰਜੂਆ ਜਜਮੈਂਟ ਆ ਗਈ ਔਰ 1999 ਵਿੱਚ ਵੀ ਇੱਕ ਜਜਮੈਂਟ ਆਈ, ਜਦੋਂ ਇਹ ਜਜਮੈਂਟਾਂ ਸ਼ਡਿਊਲਡ ਕਾਸਟ ਵਰਗ ਦੇ ਖਿਲਾਫ ਆਈਆਂ ਤਾਂ ਤੁਰੰਤ ਚਿੱਠੀ, ਪੱਤਰ ਨੰਬਰ 33499 ਪੀ.ਪੀ.-1/12565, ਮਿਤੀ 22 ਅਕਤੂਬਰ, 1999 ਰਾਹੀਂ ਨਿਕਲ ਗਈ ਅਤੇ 85ਵੀਂ ਸੋਧ ਲਾਗੂ ਹੋਣ ਤੇ ਰੋਕ ਲਗ ਗਈ । ਫਿਰ ਉਸ ਤੋਂ ਬਾਅਦ ਸੁਪਰੀਮ ਕੋਰਟ ਨੇ ਫੈਸਲਾ ਦੇ ਦਿੱਤਾ ਕਿ ਜਿਹੜੀ 85ਵੀਂ ਸੋਧ ਹੈ, ਇਹ ਜਾਇਜ਼ ਹੈ। ਜਿਹੜੀ ਸ਼ਡਿਊਲਡ ਕਾਸਟ ਵਰਗ ਦੇ ਖਿਲਾਫ ਜਜਮੈਂਟ ਆਈ ਸੀ ਉਹ ਤਾਂ ਉਦੋਂ ਹੀ ਲਾਗੂ ਹੋ ਗਈ ਪਰ ਉਸ ਤੋਂ ਬਾਅਦ ਜਦੋਂ ਹੱਕ ਵਿੱਚ ਜਜਮੈਂਟ ਆਈ ਤਾਂ ਇਸ ਉਪ੍ਰੰਤ ਅੱਜ ਤੱਕ ਵੀ ਸਰਕਾਰ ਵਲੋਂ ਜੋ ਪਹਿਲਾਂ ਚਿੱਠੀ ਨਿਕਲੀ ਸੀ, ਉਹ ਵਿਦਡਰਾਅ ਨਹੀਂ ਹੋਈ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਪਾਰਟੀ ਅੱਜ ਸਰਕਾਰ ਚਲਾ ਰਹੀ ਹੈ, ਉਸ ਨੂੰ ਸ਼ਡਿਊਲਡ ਕਾਸਟ ਵਰਗ ਨੇ ਬਹੁਤ ਜ਼ਿਆਦਾ ਮਾਣਤਾ ਦਿੱਤੀ ਹੈ। ਇਸ ਦਾ ਨਤੀਜਾ ਇਹ ਹੈ ਕਿ 29 ਵਿਚੋਂ......

**ਮਾਨਯੋਗ ਡਿਪਟੀ ਸਪੀਕਰ :** ਹੁਣ ਵਾਈਂਡ ਅੱਪ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰਾ ਟਾਈਮ ਤਾਂ ਅਜੇ ਰਹਿੰਦਾ ਹੈ, ਫਿਰ ਜੇ ਕਹੋ ਤਾਂ ਮੈਂ ਬੈਠ ਜਾਂਦਾ ਹਾਂ।

**ਮਾਨਯੋਗ ਡਿਪਟੀ ਸਪੀਕਰ :** ਚਲੋ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਡਿਪਟੀ ਸਪੀਕਰ ਸਾਹਿਬ, ਅੱਜ ਇਸ ਹਾਊਸ ਦੇ 29 ਸ਼ਡਿਊਲਡ ਕਾਸਟ ਮੈਂਬਰਾਂ ਵਿਚੋਂ 22 ਮੈਂਬਰ ਰੂਲਿੰਗ ਪਾਰਟੀ ਨਾਲ ਰਿਲੇਟਡ ਹਨ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 85ਵੀਂ ਸੋਧ ਨੂੰ ਰੋਕਣ ਲਈ ਜਿਹੜੀ ਚਿੱਠੀ ਕੱਢੀ ਹੋਈ ਹੈ, ਉਹ ਵਿਦਡਰਾਅ ਕੀਤੀ ਜਾਵੇ ਤਾਂ ਕਿ ਗਰੀਬ ਲੋਕਾਂ ਦੇ ਜੋ ਹੱਕ ਹਨ, ਉਹ ਉਨ੍ਹਾਂ ਨੂੰ ਮਿਲ ਸਕਣ। ਮੈਂ ਵੀ ਕਿਸਾਨਾਂ ਦੇ ਹੱਕ ਵਿੱਚ ਹਾਂ। ਸਭ ਤੋਂ ਪਹਿਲੇ ਦਿਨ ਮੇਰਾ ਇਕ ਕਾਲ ਅਟੈਨਸ਼ਨ ਨੋਟਿਸ ਲੱਗਾ ਸੀ ਕਿ ਫਸਲਾਂ ਦਾ ਜਿਹੜਾ ਨੁਕਸਾਨ ਹੋਇਆ ਹੈ, ਉਸ ਦੇ ਲਈ ਕਿਸਾਨਾਂ ਨੂੰ ਮੁਆਵਜ਼ਾ ਮਿਲਣਾ ਚਾਹੀਦਾ ਹੈ। ਕਿਸਾਨਾਂ ਦੇ ਕਰਜ਼ੇ ਮੁਆਫ ਹੋਏ ਹਨ, ਅਸੀਂ ਇਸ ਨੂੰ ਵੈਲਕਮ ਕਰਦੇ ਹਾਂ। ਕਿਸਾਨਾਂ ਦੇ ਜਿਹੜੇ ਕਰਜ਼ੇ ਅਜੇ ਵੀ ਮੁਆਫ ਨਹੀਂ ਹੋਏ ਹਨ, ਉਹ ਵੀ ਮੁਆਫ ਹੋਣੇ ਚਾਹੀਦੇ ਹਨ। ਅੱਜ ਕਿਸਾਨ ਖੁਦਕਸ਼ੀਆਂ ਕਰ ਰਿਹਾ ਹੈ। ਪੰਜਾਬ ਦੇ 70% ਲੋਕ ਖੇਤੀ ਤੇ ਆਧਾਰਿਤ ਕਿੱਤਿਆਂ ਨਾਲ ਗੁਜ਼ਾਰਾ ਕਰਦੇ ਹਨ, ਉਨ੍ਹਾਂ ਵਿਚੋਂ ਸਿਰਫ 20% ਹੀ ਲੈਂਡ ਹੋਲਡਰਜ਼ ਹਨ। ਬਾਕੀ ਦੇ 50% ਲੋਕ ਖੇਤ ਮਜ਼ਦੂਰ ਹਨ ਜਾਂ ਜ਼ਮੀਨ ਨੂੰ ਠੇਕੇ ਤੇ ਲੈ ਕੇ ਵਾਹੀ ਕਰਨ ਵਾਲੇ ਹਨ। ਉਨ੍ਹਾਂ ਲੋਕਾਂ ਨੂੰ ਇਸ ਕਰਜ਼ੇ ਮੁਆਫੀ ਦਾ ਕੋਈ ਲਾਭ ਨਹੀਂ ਹੋਇਆ ਹੈ। ਅੱਜ ਗਰੀਬ ਹੋਰ ਗਰੀਬ ਹੁੰਦਾ ਜਾ ਰਿਹਾ ਹੈ। ਇਨ੍ਹਾਂ ਗਰੀਬ ਲੋਕਾਂ ਨੇ ਵੀ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਤੋਂ ਲੋਨ ਲਿਆ ਹੋਇਆ ਹੈ। ਕਿਸੇ ਨੇ ਪੰਜ ਹਜ਼ਾਰ ਅਤੇ ਕਿਸੇ ਨੇ ਦਸ ਹਜ਼ਾਰ ਰੁਪਿਆ ਲੋਨ ਲੈ ਕੇ ਮੱਝ ਰੱਖੀ ਹੋਈ ਹੈ ਅਤੇ ਆਪਣਾ ਗੁਜ਼ਾਰਾ ਕਰ ਰਿਹਾ ਹੈ। ਇਹ ਗਰੀਬ ਲੋਕ ਇੰਨੇ ਥੋੜ੍ਹੇ ਕਰਜ਼ੇ ਨੂੰ ਵੀ ਮੋੜਨ ਦੀ ਸਮਰੱਥਾ ਨਹੀਂ ਰੱਖਦੇ। ਇਹ ਕਰਜ਼ੇ ਵੀ ਸਿਰਫ ਉਨ੍ਹਾਂ ਲੋਕਾਂ ਦੇ ਮੁਆਫ ਕੀਤੇ ਗਏ ਹਨ ਜਿਨ੍ਹਾਂ ਨੇ ਇਹ ਕਰਜ਼ੇ ਮੋੜੇ ਨਹੀਂ ਹਨ। ਜਿਹੜੇ ਕਿਸਾਨ ਆਪਣੀ ਕਮਾਈ ਕਰਕੇ ਇਮਾਨਦਾਰੀ ਨਾਲ

[ਸਰਦਾਰ ਚਰਨਜੀਤ ਸਿੰਘ ਚੰਨੀ]

ਕਰਜ਼ਾ ਬੈਂਕਾਂ ਨੂੰ ਮੋੜਦੇ ਰਹੇ, ਉਨ੍ਹਾਂ ਦਾ ਕਰਜ਼ਾ ਮੁਆਫ ਨਹੀਂ ਕੀਤਾ ਗਿਆ ਹੈ। ਕਰਜ਼ਾ ਵੀ ਉਹ ਮੁਆਫ ਕੀਤਾ ਗਿਆ ਹੈ ਜਿਹੜਾ ਖੇਤੀ ਦੇ ਅਸਲ ਕੰਮ ਵਾਸਤੇ ਵਰਤਿਆ ਹੀ ਨਹੀਂ ਗਿਆ। ਲੋਨ ਤਾਂ ਲਿਆ ਟਰੈਕਟਰ ਵਾਸਤੇ ਪਰ ਉਹ ਵਰਤ ਲਿਆ ਕਿਸੇ ਹੋਰ ਕੰਮ ਵਾਸਤੇ, ਇਸ ਤਰੀਕੇ ਨਾਲ ਉਹ ਡਿਫਾਲਟਰ ਹੋ ਗਿਆ ਅਤੇ ਉਸ ਦਾ ਕਰਜ਼ਾ ਮੁਆਫ ਹੋ ਗਿਆ। ਸੋ, ਮੇਰੀ ਬੇਨਤੀ ਹੈ ਕਿ ਬਾਕੀ ਗਰੀਬ ਲੋਕਾਂ ਦਾ ਵੀ ਕਰਜ਼ਾ ਮੁਆਫ ਹੋ ਜਾਵੇ। ਇਸ ਦੇ ਵਾਸਤੇ ਸਾਰੀਆਂ ਪਾਰਟੀਆਂ ਦੇ ਲੋਕ ਚਿੰਤਤ ਹਨ ਕਿ ਇਹ ਕਰਜ਼ਾ ਵੀ ਮੁਆਫ ਹੋਣਾ ਚਾਹੀਦਾ ਹੈ। ਜਿਹੜਾ ਖੇਤ ਮਜ਼ਦੂਰ ਹੈ, ਉਸ ਦੇ ਬਾਰੇ ਵੀ ਸੋਚਣਾ ਚਾਹੀਦਾ ਹੈ ਅਤੇ ਜਿਹੜਾ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਤੋਂ ਗਰੀਬ ਲੋਕਾਂ ਨੇ ਲੋਨ ਲਿਆ ਹੋਇਆ ਹੈ, ਉਹ ਵੀ ਮੁਆਫ ਹੋਣਾ ਚਾਹੀਦਾ ਹੈ। ਕਿਸਾਨ ਤਾਂ ਖੁਦਕਸ਼ੀ ਕਰ ਲੈਂਦਾ ਹੈ ਪਰ ਜਿਹੜਾ ਗਰੀਬ ਹੈ, ਜਦੋਂ ਕੋਈ ਤਹਿਸੀਲਦਾਰ ਚਾਰ ਪੰਜ ਹਜ਼ਾਰ ਰੁਪਏ ਦੇ ਕਰਜ਼ੇ ਪਿੱਛੇ ਉਸ ਦੇ ਘਰ ਜਾਂਦਾ ਹੈ ਤਾਂ ਉਹ ਵਿਚਾਰਾ ਦਹਿਲ ਕੇ ਹੀ ਮਰ ਜਾਂਦਾ ਹੈ। ਉਸ ਦੀ ਇਹ ਸਮਰੱਥਾ ਹੀ ਨਹੀਂ ਕਿ ਉਹ ਇੰਨਾ ਕੁ ਰੁਪਿਆ ਵੀ ਮੋੜ ਸਕੇ। ਸੋ, ਮੈਂ ਸਰਕਾਰ ਦਾ ਧਿਆਨ ਇਸ ਪਾਸੇ ਲਿਆਉਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਕਾਫੀ ਸਮਾਂ ਲੈ ਗਿਆ ਹਾਂ ਅਤੇ ਅਜੇ ਕਈ ਹੋਰ ਬੁਲਾਰਿਆਂ ਨੇ ਵੀ ਬੋਲਣਾ ਹੈ। ਸੋ, ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਕ ਵਾਰ ਫਿਰ ਮੈਂ ਐਫ.ਐਮ. ਸਾਹਿਬ ਦਾ ਅਤੇ ਸੀ.ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਗਰੀਬ ਵਰਗ ਲਈ ਬਹੁਤ ਸਾਰੀਆਂ ਸਕੀਮਾਂ ਇਸ ਬਜਟ ਵਿਚ ਲਿਆਂਦੀਆਂ ਹਨ। ਉਨ੍ਹਾਂ ਦੀ ਪੜ੍ਹਾਈ ਵਾਸਤੇ ਧਿਆਨ ਦਿੱਤਾ ਹੈ। ਇਸ ਤੋਂ ਇਲਾਵਾ ਇੰਡਸਟਰੀ ਅਤੇ ਖਾਸ ਤੌਰ ਤੇ ਬਿਜਲੀ ਪੈਦਾ ਕਰਨ ਵਾਸਤੇ ਕਾਫੀ ਚੰਗੀਆਂ ਸਕੀਮਾਂ ਇਸ ਬਜਟ ਵਿਚ ਲਿਆਂਦੀਆਂ ਹਨ। ਸੋ, ਮੈਂ ਇਸ ਬਜਟ ਦਾ ਵੈਲਕਮ ਕਰਦਾ ਹਾਂ ਅਤੇ ਐਫ.ਐਮ. ਸਾਹਿਬ ਨੂੰ ਇਸ ਦੇ ਲਈ ਮੁਬਾਰਕਬਾਦ ਦਿੰਦਾ ਹਾਂ। ਧੰਨਵਾਦ।

**ਸਰਦਾਰ ਰਣਦੀਪ ਸਿੰਘ ਨਾਭਾ (ਨਾਭਾ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ ਜਿਹੜਾ ਕਿ ਮਿਤੀ 17 ਮਾਰਚ ਨੂੰ ਐਫ.ਐਮ. ਵੱਲੋਂ ਇਸ ਸਦਨ ਵਿਚ ਪੇਸ਼ ਕੀਤਾ ਗਿਆ ਸੀ। ਅੱਜ ਚੱਲਣ ਤੋਂ ਪਹਿਲਾਂ ਮੈਨੂੰ ਇਸ ਗੱਲ ਕਰਕੇ ਬਹੁਤ ਦੁੱਖ ਹੋਇਆ ਅਤੇ ਮੈਂ ਆਪਣੇ ਮਨ ਵਿਚ ਸੋਚਿਆ ਕਿ ਐਫ.ਐਮ. ਕਾਬਲ ਤਾਂ ਬਹੁਤ ਹੈ, ਸਾਰੇ ਮੈਂਬਰ ਸਾਹਿਬਾਨ ਨੇ ਵੀ ਜ਼ਿਕਰ ਕੀਤਾ ਹੈ ਔਰ ਹਰ ਬੈਂਚਿਜ਼ ਤੋਂ ਉਨ੍ਹਾਂ ਦੀ ਤਾਰੀਫ ਕੀਤੀ ਗਈ ਹੈ। ਉਨ੍ਹਾਂ ਦੀ ਚਿੰਤਾ ਦੇਖਦੇ ਹੋਏ, ਉਨ੍ਹਾਂ ਦਾ ਪੰਜਾਬ ਪ੍ਰਤੀ ਪਿਆਰ ਦੇਖਦੇ ਹੋਏ, ਮੈਂ ਇਸ ਬਜਟ ਨੂੰ ਤਿੰਨ ਵਾਰ ਪੜ੍ਹਿਆ ਹੈ ਪਰ ਮੈਨੂੰ ਬਜਟ ਵਿੱਚ ਕੁਝ ਨਹੀਂ ਮਿਲਿਆ। ਆਮ ਤੌਰ ਤੇ ਦੇਖਣ ਵਿੱਚ ਮਿਲਿਆ ਹੈ ਕਿ ਇਸ ਵਿੱਚ ਕਾਫੀ ਸ਼ਾਇਰੋ-ਸ਼ਾਇਰੀ ਕੀਤੀ ਗਈ ਹੈ ਔਰ ਮੈਂ ਖਿਮਾ ਦਾ ਜਾਚਕ ਹਾਂ, ਮੁਆਫੀ ਵੀ ਮੰਗਦਾ ਹਾਂ ਤੁਹਾਡੇ ਤੋਂ ਕਿ ਮੇਰੇ ਵਿਚਾਰਾਂ ਤਹਿਤ ਸ਼ਾਇਦ ਕਿਸੇ ਦਾ ਦਿਲ ਵੀ ਦੁਖਦਾ ਹੋਏ ਲੇਕਿਨ ਮੈਂ ਇਸ ਲਈ ਖੜ੍ਹਾ ਨਹੀਂ ਹੋਇਆ ਕਿ ਮੈਂ ਆਪੋਜ਼ੀਸ਼ਨ ਦਾ ਮੈਂਬਰ ਹਾਂ ਤੇ ਇਸ ਬਜਟ ਤੇ ਆਪਣੇ ਵਿਚਾਰ ਰੱਖ ਰਿਹਾ ਹਾਂ। ਕਿਉਂਕਿ ਮੈਂ ਬਚਪਨ ਦੇ ਜੀਵਨ ਵਿੱਚ ਥੋੜ੍ਹੀ ਬਹੁਤ ਇਕਨਾਮਿਕਸ ਪੜ੍ਹੀ ਸੀ ਜਿਸ ਕਰਕੇ ਮੈਨੂੰ ਜਾਣਕਾਰੀ ਹੈ ਔਰ ਮੈਂ ਕ੍ਰਿਟੀਕਲ ਵੀ ਨਹੀਂ ਹੋਣਾ ਚਾਹੁੰਦਾ ਲੇਕਿਨ ਮੈਨੂੰ ਐਫ.ਐਮ. ਸਾਹਿਬ ਤੋਂ ਕਾਫੀ ਉਮੀਦ ਸੀ ਕਿਉਂਕਿ ਕਾਬਲੀਅਤ ਤਹਿਤ ਇਨ੍ਹਾਂ ਦਾ ਆਪਣਾ ਮਨ ਵੀ ਕਹਿੰਦਾ ਹੋਏਗਾ ਕਿ ਇਹ

ਆਪ ਵੀ ਇਸ ਬਜਟ ਨਾਲ ਖੁਸ਼ ਨਹੀਂ ਹੋਣੇ। ਪਹਿਲੀ ਵਾਰ ਜਦੋਂ ਬਜਟ ਪੇਸ਼ ਕੀਤਾ ਸੀ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਮੈਨੂੰ ਪੰਜਾਬ ਨਾਲ ਲਗਾਓ ਹੈ। ਮੈਂ ਇਸ ਬਜਟ ਨੂੰ 10,000 ਕਰੋੜ ਰੁਪਏ ਤੱਕ ਲੈ ਕੇ ਜਾਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੇਰੀ ਗੁਜ਼ਾਰਿਸ਼ ਹੈ, ਕਿਉਂਕਿ ਪੰਜਾਬ ਪ੍ਰਤੀ ਸਾਡਾ ਪਹਿਲਾ ਫਰਜ਼ ਹੈ ਕਿ ਆਪਾਂ ਸਾਰੇ ਵੱਖ-ਵੱਖ ਪਾਰਟੀਆਂ ਤੋਂ ਨੁਮਾਇੰਦੇ ਚੁਣ ਕੇ ਆਏ ਹਾਂ। ਜਿਹੜੇ ਥੋੜ੍ਹੇ ਬਹੁਤ ਸੁਝਾਅ ਦਿੱਤੇ ਜਾਂਦੇ ਹਨ, ਉਨ੍ਹਾਂ ਤੇ ਗੌਰ ਕਰਨਾ ਰੂਲਿੰਗ ਪਾਰਟੀ ਦਾ ਵੀ ਫਰਜ਼ ਹੈ ਔਰ ਸੁਝਾਅ ਦੇਣਾ ਆਪੋਜ਼ੀਸ਼ਨ ਪਾਰਟੀ ਦਾ ਫਰਜ਼ ਬਣਦਾ ਹੈ ਤਾਂ ਕਿ ਆਪਣੇ ਸੂਬੇ ਨੂੰ ਜਿੰਨਾ ਅਸੀਂ ਅੱਗੇ ਲੈ ਕੇ ਜਾਣਾ ਚਾਹੁੰਦੇ ਹਾਂ, ਉਨਾ ਲਿਜਾ ਸਕੀਏ। ਇਹ ਅੱਜ ਬੜਾ ਦੂਰ ਜਾ ਚੁੱਕਿਆ ਹੈ ਇਸ ਨੂੰ ਅਸੀਂ ਸਹੀ ਰਾਹ ਤੇ ਪਾ ਸਕੀਏ। ਸਭ ਤੋਂ ਪਹਿਲਾਂ ਮੈਂ ਜ਼ਿਕਰ ਕਰਨ ਜਾ ਰਿਹਾ ਹਾਂ, ਆਮ ਤੌਰ ਤੇ ਇਕਨਾਮਿਕਸ ਵਿੱਚ ਡਿਮਾਂਡ ਐਂਡ ਸਪਲਾਈ ਬਾਰੇ ਪੜ੍ਹਿਆ ਜਾਂਦਾ ਹੈ, ਜੇਕਰ ਕਿਸੇ ਵਸਤੂ ਦੀ ਡਿਮਾਂਡ ਵੱਧ ਜਾਂਦੀ ਹੈ ਪਰ ਸਪਲਾਈ ਉਹੀ ਹੈ ਤਾਂ ਸ਼ਾਰਟੇਜ ਆ ਜਾਂਦੀ ਹੈ ਤਾਂ ਕੁਝ ਨਹੀਂ ਬਣਦਾ ਪਰ ਜੇਕਰ ਸਪਲਾਈ ਵੱਧ ਜਾਵੇ ਅਤੇ ਡਿਮਾਂਡ ਘੱਟ ਜਾਵੇ ਤਾਂ ਵੀ ਕੁਝ ਨਹੀਂ ਬਣਦਾ, ਗਲੱਟ ਆ ਜਾਂਦਾ ਹੈ। ਆਪਾਂ ਇਕ ਥਿਨ ਲਾਈਨ ਤੇ ਚਲਦੇ ਹਾਂ। ਬੈਲੈਂਸ ਮੇਨਟੇਨ ਕਰਨਾ ਬਹੁਤ ਜ਼ਰੂਰੀ ਹੈ। ਇਸ ਬਜਟ ਵਿੱਚ ਸਟੇਟ ਇਕਾਨਮੀ ਦੇ ਪੈਰੇ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਜਿਹੜਾ ਗ੍ਰੋਥ ਰੇਟ ਸਾਡੇ ਪੰਜਾਬ ਵਿੱਚ ਹੈ, ਸਾਡੇ ਪੰਜਾਬ ਦਾ 10ਵੀਂ ਪੰਜ ਸਾਲਾ ਯੋਜਨਾ ਦੌਰਾਨ ਗ੍ਰੋਥ ਰੇਟ 5.08% ਸੀ ਜਦੋਂ ਕਿ ਸਾਡਾ ਨੈਸ਼ਨਲ ਗ੍ਰੋਥ ਰੇਟ 7.77% ਸੀ ਔਰ ਉਦੋਂ ਲਗਭੱਗ 10ਵੀਂ ਪੰਜ ਸਾਲਾ ਪਲਾਨ ਦੌਰਾਨ ਤਕਰੀਬਨ 2.7% ਸਾਡਾ ਗ੍ਰੋਥ ਰੇਟ ਨੈਸ਼ਨਲ ਗ੍ਰੋਥ ਰੇਟ ਦੇ ਮੁਕਾਬਲੇ ਘੱਟ ਰਿਹਾ ਔਰ ਇਸ ਦਾ ਨੁਕਸਾਨ ਸਾਡੇ ਸੂਬੇ ਨੂੰ ਹੋਇਆ। ਇਸ ਬਜਟ ਵਿੱਚ ਲਿਖਿਆ ਹੈ ਕਿ ਸਾਡਾ ਸੂਬਾ ਪਹਿਲੇ ਸਥਾਨ ਤੋਂ ਚੌਥੇ ਸਥਾਨ ਤੇ ਆ ਪਹੁੰਚਿਆ ਹੈ ਔਰ ਹੁਣ ਆਪਾਂ ਇਸ ਬਜਟ ਵਿੱਚ ਜ਼ਿਕਰ ਕਰ ਰਹੇ ਹਾਂ ਕਿ ਸਾਡਾ ਗ੍ਰੋਥ ਰੇਟ ਪੰਜਾਬ ਦਾ ਜੋ ਨੈਸ਼ਨਲ ਯੋਜਨਾ ਕਮਿਸ਼ਨ ਨੇ 5.9% ਰਿਕੁਮੈਂਡ ਕੀਤਾ ਹੈ, ਉਸ ਨੂੰ ਸਸਟੇਨ ਕਰਨ ਦੀ ਕੋਸ਼ਿਸ਼ ਕਰੀਏ ਜਦੋਂ ਕਿ ਨੈਸ਼ਨਲ ਗ੍ਰੋਥ ਰੇਟ 9% ਹੋਏਗਾ, ਫਿਰ ਤੁਸੀਂ ਆਪ ਇਸ ਦਾ ਅੰਦਾਜ਼ਾ ਲਗਾ ਸਕਦੇ ਹੋ ਕਿ ਜਦੋਂ 11ਵੀਂ ਪੰਜ ਸਾਲਾ ਪਲਾਨ ਵਿੱਚ ਸਾਡਾ ਗ੍ਰੋਥ ਰੇਟ 4.4% ਤੇ ਆ ਜਾਣਾ ਹੈ ਅਤੇ ਇਹ ਚੌਥੇ ਸਥਾਨ ਤੋਂ ਹੇਠਾਂ ਆ ਕੇ ਕਿੱਥੇ ਰੁਕੇਗਾ ? ਇਹ ਸਾਡੇ ਸਾਰਿਆਂ ਲਈ ਚਿੰਤਾ ਦਾ ਵਿਸ਼ਾ ਹੈ ਔਰ ਇਸ ਦਾ ਕਰੈਡਿਟ ਸਰਕਾਰ ਲੈਣ ਜਾ ਰਹੀ ਹੈ। ਮੇਰੀ ਛੋਟੀ ਜਿਹੀ ਰਾਏ ਐਫ.ਐਮ. ਸਾਹਿਬ ਨੂੰ ਹੈ, ਇਹ ਕਾਫੀ ਕਾਬਲ ਹਨ, ਕਿ ਸਮੇਂ ਦੀ ਲੋੜ ਹੈ ਕਿ ਕੋਈ ਟੈਕਨੀਕਲ ਹੈਲਪ ਲੈ ਲਈਏ ਤਾਂ ਕਿ ਆਪਾਂ ਸਟੇਟ ਨੂੰ ਸਹੀ ਰਾਹ ਤੇ ਲਿਜਾ ਸਕੀਏ। ਡਿਪਟੀ ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਗੁਜ਼ਾਰਿਸ਼ ਹੈ ਕਿ ਇਸ ਦੇ ਲਈ ਕੁਝ ਪਰੋਵੀਜ਼ਨ ਬਜਟ ਦੇ ਵਿੱਚ ਰੱਖਣੇ ਜ਼ਰੂਰੀ ਹਨ। ਚਾਹੇ ਆਪਾਂ ਬਾਹਰਲੀਆਂ ਯੂਨੀਵਰਸਿਟੀਆਂ ਜਿਵੇਂ ਹੋਵਰਡ ਯੂਨੀਵਰਸਿਟੀ, ਸਟੈਨਫੋਰਡ ਯੂਨੀਵਰਸਿਟੀ ਜਾਂ ਔਕਸਫੋਰਡ ਯੂਨੀਵਰਸਿਟੀ, ਇਹ ਇਨ੍ਹਾਂ ਬਾਰੇ ਆਪ ਸਾਰਾ ਕੁਝ ਜਾਣਦੇ ਹਨ, ਉਨ੍ਹਾਂ ਤੋਂ ਰਾਏ ਲਓ, ਟੈਕਨੀਕਲ ਹੈਲਪ ਲੈ ਲਓ ਤਾਂ ਕਿ ਅਸੀਂ ਆਪਣੀ ਸਟੇਟ ਨੂੰ ਤਰੱਕੀ ਦੀ ਰਾਹ ਤੇ ਲਿਜਾ ਸਕੀਏ। ਖੇਤੀਬਾੜੀ ਜਿਹੜੀ ਕਿ ਸਾਡੇ ਸੂਬੇ ਦੀ ਬੈਕ-ਬੋਨ ਹੈ ਪੰਜਾਬ ਦੀ ਇਕਾਨਮੀ ਹੈ ਔਰ ਅੱਜ ਸਾਡੇ ਲਈ ਇਹ ਬੜਾ ਚਿੰਤਾ ਦਾ ਵਿਸ਼ਾ ਹੈ। ਸਾਰੇ ਮੈਂਬਰ ਸਾਹਿਬਾਨ ਵਾਰ-ਵਾਰ ਜ਼ਿਕਰ ਕਰ ਰਹੇ ਸਨ ਕਿ ਸਾਡੇ ਸੂਬੇ ਦੀ ਇਕਾਨਮੀ ਜ਼ਿਆਦਾਤਰ ਖੇਤੀਬਾੜੀ ਉਤੇ ਹੀ ਨਿਰਭਰ ਹੈ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਇਹ ਵੀ ਜ਼ਿਕਰ ਕੀਤਾ ਕਿ ਲਗਭਗ

[ਸਰਦਾਰ ਰਣਦੀਪ ਸਿੰਘ ਨਾਭਾ]

20% ਦੇਸ਼ ਦੀ ਕਣਕ ਦੀ ਅਬਾਦੀ, (ਵਿਘਨ..) ਸੌਰੀ ਮੈਂ ਅਬਾਦੀ ਕਹਿ ਗਿਆ ਹਾਂ, ਕਣਕ ਦੀ ਪੈਦਾਵਾਰ ਅਸੀਂ ਨੈਸ਼ਨਲ ਪੂਲ ਵਿਚ ਪਾਉਂਦੇ ਹਾਂ। 11% ਰਾਈਸ ਵੀ ਅਸੀਂ ਨੈਸ਼ਨਲ ਪੂਲ ਵਿਚ ਦਿੰਦੇ ਹਾਂ ਅਤੇ 12% ਕਾਟਨ ਦਿੰਦੇ ਹਾਂ। ਅਸੀਂ ਕੁੱਲ ਮਿਲਾ ਕੇ ਨੈਸ਼ਨਲ ਪੂਲ ਵਿਚ 75% ਕੰਟਰੀਬਿਊਟ ਕਰਦੇ ਹਾਂ। ਸਰਕਾਰ ਨੇ ਕੁੱਲ 48 ਕਰੋੜ ਰੁਪਏ ਦੀ ਪਾਲਿਸੀ ਡਾਈਵਰਸੀਫਿਕੇਸ਼ਨ ਆਫ ਐਗਰੀਕਲਚਰ ਦੀ ਬਣਾਈ ਹੈ ਜਿਹੜੀ ਕਿ ਬਹੁਤ ਘੱਟ ਹੈ ਕਿਉਂਕਿ ਅਸੀਂ ਇਕ ਵੱਖਰੀ ਸਪੈਸ਼ਲ ਤੇ ਪਾਇਲਟ ਚੀਜ਼ ਕਰ ਰਹੇ ਹਾਂ। ਤਕਰੀਬਨ ਬਜਟ ਆਊਟ-ਲੇਅ ਪਲਾਨ ਦੇ ਪੈਰ੍ਹਾ ਨੰਬਰ 25-26 ਵਿਚ ਜ਼ਿਕਰ ਕੀਤਾ ਗਿਆ ਹੈ ਕਿ ਸਾਰਾ ਬਜਟ ਹੀ ਸੈਂਟਰਲ ਗੌਰਮਿੰਟ ਦੇ ਲਾਭ ਲੈ ਰਿਹਾ ਹੈ। ਚਾਹੇ ਉਹ ਰਾਸ਼ਟਰੀ ਕ੍ਰਿਸ਼ੀ ਵਿਕਾਸ ਯੋਜਨਾ ਹੈ, ਜਿਸ ਦੇ ਅਧੀਨ 100 ਕਰੋੜ ਰੁਪਿਆ ਰੱਖਿਆ ਗਿਆ ਹੈ, ਚਾਹੇ ਨੈਸ਼ਨਲ ਹਾਰਟੀਕਲਚਰ ਮਿਸ਼ਨ ਹੈ, ਜਿਸ ਅਧੀਨ 60 ਕਰੋੜ ਰੁਪਏ ਰੱਖੇ ਗਏ ਹਨ ਅਤੇ ਚਾਹੇ ਸਿਟਰਸ (ਖੱਟਾ-ਪ੍ਰਜਾਤੀ) ਅਤੇ ਫਲਾਂ ਦੀ ਪਲਾਂਟੇਸ਼ਨ ਹੈ ਜਿਸ ਲਈ 5 ਕਰੋੜ ਰੁਪਏ ਰੱਖੇ ਗਏ ਹਨ। ਪੰਜਾਬ ਸਰਕਾਰ ਨੇ ਆਪਣੇ ਕੋਲੋਂ ਲਗਭਗ 48 ਕਰੋੜ ਰੁਪਏ ਦੀ ਪ੍ਰੋਵੀਜ਼ਨ ਹੀ ਖੇਤੀਬਾੜੀ ਲਈ ਇਸ ਬਜਟ ਵਿਚ ਕੀਤੀ ਹੈ ਜਦੋਂ ਕਿ ਸਾਡੀ ਮੇਜਰ ਇਕਾਨਮੀ ਐਗਰੀਕਲਚਰ ਤੇ ਨਿਰਭਰ ਕਰਦੀ ਹੈ। ਮੈਂਬਰ ਸਾਹਿਬਾਨ ਆਮ ਤੌਰ ਤੇ ਚਰਚਾ ਕਰ ਰਹੇ ਸਨ ਕਿ ਹੁਣ ਕ੍ਰਿਟੀਸਿਜ਼ਮ ਦਾ ਸਮਾਂ ਚਲਾ ਗਿਆ ਹੈ ਕਿ ਐਵੇਂ ਹੀ ਕਿਸੇ ਦੀ ਨੁਕਤਾਚੀਨੀ ਕਰੀ ਜਾਈਏ ਅਤੇ ਇਕ-ਦੂਜੇ ਦੇ ਖਿਲਾਫ ਕੁਝ ਕਹੀ ਜਾਈਏ। ਅੱਜ ਯੂ.ਪੀ.ਏ. ਦੀ ਸਰਕਾਰ ਵਿੱਚ ਸਰਦਾਰ ਮਨਮੋਹਨ ਸਿੰਘ ਜੀ ਨੇ ਅਤੇ ਸ਼੍ਰੀਮਤੀ ਸੋਨੀਆ ਗਾਂਧੀ ਦੀ ਸਰਕਾਰ ਨੇ ਪੰਜਾਬ ਲਈ ਕੁਝ ਤਾਂ ਵੇਵ ਕੀਤਾ ਹੀ ਹੈ, ਕੁਝ ਤਾਂ ਰਾਹਤ ਦਿੱਤੀ ਹੈ। ਇਹ ਆਪ ਮੰਨਦੇ ਹਨ ਕਿ ਲਗਭੱਗ 30% ਲੋਕਾਂ ਨੂੰ ਫਾਇਦਾ ਹੋਇਆ ਹੈ। ਭਾਵੇਂ ਕਿ ਦੇਸ਼ ਦੇ 70% ਕਿਸਾਨਾਂ ਨੂੰ ਫਾਇਦਾ ਪਹੁੰਚਿਆ ਹੈ ਪ੍ਰੰਤੂ ਪੰਜਾਬ ਵਿਚ ਕੁਝ ਤਾਂ ਰਾਹਤ ਮਿਲੀ ਹੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਗੁਜ਼ਾਰਿਸ਼ ਕਰਾਂਗਾ ਕਿ ਜੇਕਰ ਸੈਂਟਰ ਸਰਕਾਰ ਨੇ ਕਿਸਾਨਾਂ ਨੂੰ ਕੁਝ ਦਿੱਤਾ ਹੈ ਤਾਂ ਸਾਡੀ ਵੀ ਜ਼ਿੰਮੇਵਾਰੀ ਬਣਦੀ ਹੈ ਕਿ ਅਸੀਂ ਵੀ ਕੁਝ ਯੋਗਦਾਨ ਪਾਈਏ। ਚਾਹੇ ਸਾਡੀ ਸਰਕਾਰ ਵਿਚ ਪਿਛਲੇ ਸਮੇਂ ਵਿਚ ਕੁਝ ਕਮੀਆਂ-ਪੇਸ਼ੀਆਂ ਸਨ ਤਾਂ ਕੀ ਤੁਸੀਂ ਇਸੇ ਤਰ੍ਹਾਂ ਹੀ ਕਮੀਆਂ-ਪੇਸ਼ੀਆਂ ਰੱਖੋਗੇ ? ਜੇਕਰ ਰੱਖੋਗੇ ਤਾਂ ਸਾਡੇ ਪੰਜਾਬ ਦਾ ਭਵਿੱਖ ਤਬਾਹ ਹੋ ਜਾਵੇਗਾ। ਲੋਕਾਂ ਨੇ ਸਾਨੂੰ ਨੁਮਾਇੰਦੇ ਚੁਣਿਆ ਹੈ, ਉਹ ਸਾਨੂੰ ਨਫਰਤ ਕਰਨ ਲਗ ਪੈਣਗੇ। ਤੁਸੀਂ ਇਕ ਪਾਸੇ ਤਾਂ ਸੈਂਟਰਲ ਸਰਕਾਰ ਨੂੰ ਕੰਟਰਾਡਿਕਟ ਕਰ ਰਹੇ ਹੋ, ਕ੍ਰਿਟੀਸਾਈਜ਼ ਕਰ ਰਹੇ ਹੋ ਅਤੇ ਦੂਜੇ ਪਾਸੇ ਬਜਟ ਦੇ ਹਰੇਕ ਪੇਜ਼ ਤੇ ਲਗਭਗ ਸੈਂਟਰਲ ਸਰਕਾਰ ਦੀ ਤਾਰੀਫ ਕਰ ਰਹੇ ਹੋ। ਖੇਤੀਬਾੜੀ ਸੈਕਟਰ ਵਿਚ ਸੈਂਟਰਲ ਸਰਕਾਰ ਨੇ ਬੜਾ ਧਿਆਨ ਦਿੱਤਾ ਹੈ। ਬਜਟ ਤਕਰੀਰ ਪੇਜ਼ 14 ਉਤੇ ਤੇ ਪੈਰ੍ਹਾ 25 ਤੇ ਸੈਂਟਰਲ ਸਰਕਾਰ ਸਾਨੂੰ ਯੋਜਨਾਵਾਂ ਦੇ ਰਹੀ ਹੈ। ਦੋ ਯੋਜਨਾਵਾਂ ਦਾ ਮੈਂ ਜ਼ਿਕਰ ਕੀਤਾ ਹੈ। ਉਸ ਦੇ ਵਿਚੋਂ ਪੰਜਾਬ ਲਈ ਟੋਟਲ ਆਊਟ-ਲੇਅ ਵਾਸਤੇ 172.66 ਕਰੋੜ ਰੁਪਏ ਦਿੱਤੇ ਹਨ ਜਦੋਂ ਕਿ ਪੰਜਾਬ ਦਾ ਆਪਣਾ ਹਿੱਸਾ ਕੇਵਲ 48 ਕਰੋੜ ਰੁਪਏ ਦਾ ਹੈ। ਮੇਰੇ ਮੁਤਾਬਿਕ ਇਹ ਐਗਰੀਕਲਚਰ ਲਈ ਬਹੁਤ ਘੱਟ ਹੈ ਅਤੇ ਸਾਡੀ ਇਕਾਨਮੀ ਜ਼ਿਆਦਾ ਖੇਤੀਬਾੜੀ ਖੇਤਰ ਉਤੇ ਨਿਰਭਰ ਕਰਦੀ ਹੈ।.....

ਮਾਨਯੋਗ ਡਿਪਟੀ ਸਪੀਕਰ : ਨਾਭਾ ਜੀ, ਤੁਹਾਡਾ ਟਾਈਮ ਖਤਮ ਹੋ ਗਿਆ ਹੈ।

ਸਰਦਾਰ ਰਣਦੀਪ ਸਿੰਘ ਨਾਭਾ : ਅਜੇ ਤਾਂ ਮੈਂ ਸ਼ੁਰੂ ਹੀ ਹੋਇਆ ਹਾਂ। ਇੰਜਣ ਹੌਲੀ-ਹੌਲੀ ਹੀ ਭਖਦਾ ਹੈ। ਮੈਨੂੰ ਪੰਜ ਕੁ ਮਿੰਟ ਦਾ ਹੋਰ ਸਮਾਂ ਦੇ ਦਿਓ।

ਮਾਨਯੋਗ ਡਿਪਟੀ ਸਪੀਕਰ : ਕੇਵਲ 2 ਮਿੰਟ ਵਿਚ ਖਤਮ ਕਰ ਲਵੋ।

ਸਰਦਾਰ ਰਣਦੀਪ ਸਿੰਘ ਨਾਭਾ : ਮੈਂ ਬੇਨਤੀ ਕਰਦਾ ਹਾਂ ਕਿ ਅਸੀਂ 60,000 ਕਰੋੜ ਰੁਪਏ ਦੇ ਕਰਜ਼ੇ ਮੁਆਫ ਕਰਨ ਲਈ ਸੈਂਟਰ ਦੀ ਸਰਕਾਰ ਦਾ ਧੰਨਵਾਦ ਕਰੀਏ। ਅਸੀਂ ਤੇ ਸਾਡੇ ਲੀਡਰ ਆਫ ਦਿ ਆਪੋਜ਼ੀਸ਼ਨ ਤੁਹਾਡੇ ਨਾਲ ਸਾਰੇ ਚੱਲਾਂਗੇ ਤੇ ਹੋਰ ਵੀ ਜੇਕਰ ਕੋਈ ਮੰਗਾਂ ਹੋਣਗੀਆਂ ਜਿਹੜੀਆਂ ਕਿ ਪੰਜਾਬ ਦੇ ਭਵਿੱਖ ਨਾਲ ਜੁੜੀਆਂ ਹੋਈਆਂ ਹੋਣਗੀਆਂ, ਉਹ ਵੀ ਅਸੀਂ ਕਹਾਂਗੇ। ਅੱਜ ਅਸੀਂ ਕਿਸਾਨਾਂ ਨਾਲ ਮਜ਼ਾਕ ਨਾ ਕਰੀਏ। ਕਿਉਂਕਿ ਸਰਕਾਰ ਉਤੇ ਲੋਕਾਂ ਨੂੰ ਬਹੁਤ ਸਾਰੀਆਂ ਉਮੀਦਾਂ ਹਨ। ਵਾਟਰ ਟਰਮੀਨੇਸ਼ਨ ਐਕਟ ਵੀ ਸਾਡੀ ਪਾਰਟੀ ਵਲੋਂ ਲਿਆਂਦਾ ਗਿਆ ਸੀ ਤੇ ਇਸ ਨੂੰ ਪਾਸ ਕਰਵਾਇਆ ਗਿਆ ਸੀ। ਸਾਡੀ ਪਾਰਟੀ ਵਲੋਂ ਐਮ.ਐਸ.ਪੀ. ਵਧਾਈ ਗਈ ਸੀ ਜੋ ਕਿ 250/- ਰੁਪਏ ਵਧਾਈ। ਅਸੀਂ ਕਿਸਾਨ ਨੂੰ ਰਾਹਤ ਦੇਣ ਦੀ ਕੋਸ਼ਿਸ਼ ਕਰੀਏ। ਮੇਨ ਮੁੱਦਾ ਇੰਡਸਟਰੀ ਦਾ ਹੈ। ਭੱਠਲ ਸਾਹਿਬ ਨੇ ਵੀ ਜ਼ਿਕਰ ਕੀਤਾ ਸੀ। ਯੂਨੈਸਕੋ ਦੀ ਰਿਪੋਰਟ ਹੈ ਕਿ ਇੰਡਸਟਰੀ ਡੁੱਬਦੀ ਜਾ ਰਹੀ ਹੈ। ਇਨ੍ਹਾਂ ਨੇ ਆਪ ਜ਼ਿਕਰ ਕੀਤਾ ਹੈ ਬਜਟ ਦੇ ਪੇਜ਼ 39 ਦੇ ਪੈਰ੍ਹਾ 22 ਅਤੇ 23 ਦਾ, ਜਿਸ ਵਿਚ ਕਿਹਾ ਗਿਆ ਸੀ ਕਿ ਪੰਜਾਬ ਵਿਚ ਐਕਸਾਈਜ ਘੱਟ ਰਹੀ ਹੈ। ਜਿਹੜਾ ਸੈਂਟਰਲ ਐਕਸਾਈਜ ਦਿੰਦੇ ਹਾਂ, ਉਹ 1919 ਕਰੋੜ ਪੰਜਾਬ ਵਿਚ ਘੱਟ ਗਈ ਹੈ। ਇਸ ਨਾਲ ਸੂਬੇ ਦਾ ਨੁਕਸਾਨ ਹੋਇਆ ਹੈ। ਇਸ ਦਾ ਮਤਲਬ ਹੈ ਕਿ ਸਾਡੀ ਸੂਬੇ ਦੀ ਇੰਡਸਟਰੀ ਪਛੜਦੀ ਜਾ ਰਹੀ ਹੈ। ਇਹ-ਰੈਲੇਵੈਂਟ ਸਰਕਾਰ ਕਿਸੇ ਦੀ ਵੀ ਰਹੀ ਹੈ। ਬੇਰੁਜ਼ਗਾਰੀ ਹੋਣ ਕਾਰਨ ਸਾਡੇ ਬੱਚੇ ਨਸ਼ਿਆਂ ਵੱਲ ਜੁੜ ਰਹੇ ਹਨ ਔਰ ਕਾਰਨ ਕੀ ਹੈ ? ਸਾਡੀ ਇੰਡਸਟਰੀ ਠੀਕ ਨਹੀਂ। ਜੁਗਰਾਫੀਕਲੀ ਸਾਡੀ ਸਟੇਟ ਮਾੜੀ ਹੈ। ਅਸੀਂ ਟੈਕਸ ਹੋਲੀਡੇ ਦੇ ਸਕਦੇ ਹਾਂ। ਅਸੀਂ ਰੈਜ਼ੋਲਿਊਸ਼ਨ ਰਾਹੀਂ ਇੰਡਸਟਰੀ ਨੂੰ ਪਰਮੋਟ ਕਰਨ ਦੀ ਕੋਸ਼ਿਸ਼ ਕਰੀਏ। ਡੇਰਾਬੱਸੀ ਅਤੇ ਜ਼ੀਰਕਪੁਰ 385 ਯੂਨਿਟ ਸਨ ਜੋ ਕਿ ਪਿਛਲੀ ਸਰਕਾਰ ਦੇ ਵੇਲੇ ਸਨ ਔਰ ਉਸ ਤੋਂ ਪਹਿਲਾਂ ਵੀ ਸਾਡੀ ਸੈਂਟਰਲ ਗੌਰਮਿੰਟ ਨੇ ਕੈਪੀਟਲ ਸਬਸਿਡੀ ਦਿੱਤੀ ਸੀ ਪਰ ਸਟੇਟ ਨੇ ਸਬਸਿਡੀ ਨਹੀਂ ਦਿੱਤੀ। ਇਸ ਕਰਕੇ ਸਾਡੀ ਐਸੀ ਦੁਰਦਸ਼ਾ ਹੈ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਇਸ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰੀਏ ਤਾਂ ਕਿ ਪੰਜਾਬ ਵਿਚ ਇੰਡਸਟਰੀ ਬਚ ਸਕੇ ਤੇ ਖਾਸ ਕਰਕੇ ਇੰਡਸਟਰੀਲਿਸਟ ਸਾਡੇ ਤੇ ਵਿਸ਼ਵਾਸ ਕਰ ਸਕਣ ਕਿਉਂਕਿ ਇਹ ਮੇਨ ਚੀਜ਼ ਹੈ ਜਿੱਥੇ ਰੁਜ਼ਗਾਰ ਹੋ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਸਮੇਂ ਦੀ ਘਾਟ ਹੈ। ਮੈਨੂੰ ਸਮਾਂ ਬਹੁਤ ਘੱਟ ਦਿੱਤਾ ਗਿਆ ਹੈ। ਮੈਂ ਐਫ.ਐਮ. ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਇੱਕ ਕਿਤਾਬ 'ਹੈਥੋਮਸ ਫਰੀਡਮ' ਦੀ ਹੈ ਜਿਸ ਦਾ ਨਾਂ ਹੈ 'ਦਿ ਵਰਲਡ ਇਜ਼ ਫਲੈਟ', ਉਸ ਨੂੰ ਪੜ੍ਹੋ। ਸਾਰਾ ਸੰਸਾਰ ਇੱਕ ਸਮੇਂ ਵਿਚੋਂ ਨਿਕਲ ਚੁੱਕਾ ਹੈ। ਅੱਜ ਜਿੱਥੇ ਹਿੰਦੁਸਤਾਨ ਦੀ ਗੱਲ ਕਰਨੀ ਹੈ ਉਥੇ ਨਾਲ ਹੀ ਸੰਸਾਰ ਦੀ ਵੀ ਗੱਲ ਕਰਨੀ ਹੈ। ਉਸ ਨੇ ਨਵੀਆਂ ਪਾਲਿਸੀਆਂ ਦਾ ਜ਼ਿਕਰ ਕੀਤਾ ਹੈ ਜੋ ਕਿ ਆਈ.ਟੀ. ਨਾਲ ਰਿਲੇਟਿਡ ਹਨ। ਜੇ ਪੰਜਾਬ ਨਹੀਂ ਸੋਚੇਗਾ ਤਾਂ ਇਹ ਪਛੜ ਜਾਵੇਗਾ। ਮੈਂ ਆਪਣੇ ਹਲ਼ਕੇ ਦੀ ਗੱਲ ਕਰਨੀ ਚਾਹਾਂਗਾ ਔਰ ਨਾਲ ਹੀ ਪੰਜਾਬ ਦੀ ਵੀ ਗੱਲ ਕਰਾਂਗਾ। ਸਿਰਫ ਦੋ ਮਿੰਟ ਲਵਾਂਗਾ। ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਜ਼ਿਆਦਾ ਸਮਾਂ ਨਹੀਂ ਦਿੱਤਾ। ਮੇਰੇ ਕੋਲ ਹਾਲੇ ਕਾਫੀ ਮੈਟੀਰੀਅਲ

[ਸਰਦਾਰ ਰਣਦੀਪ ਸਿੰਘ ਨਾਭਾ]

ਹੈ। ਮੈਂ ਮਿਲ ਕੇ ਵੀ ਐਫ.ਐਮ. ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਬਜਟ ਵਿਚ ਚੇਂਜਿਜ਼ ਲਿਆਉਣ ਦੀ ਲੋੜ ਹੈ। ਠੀਕ ਹੈ ਕਿ ਇਨ੍ਹਾਂ ਨੇ ਆਪਣੀ ਕਾਬਲੀਅਤ ਤਹਿਤ, ਅਫਸਰਾਂ ਦੀ ਕਾਬਲੀਅਤ ਤਹਿਤ ਪੰਜਾਬ ਨੂੰ ਰਾਹਤ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਹੈ ਲੇਕਿਨ ਇਨ੍ਹਾਂ ਦੇ ਮਨ ਵਿੱਚ ਵੀ ਸੰਤੁਸ਼ਟੀ ਨਹੀਂ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਇਹ ਇੱਕ ਅਜਿਹਾ ਵਿਸ਼ਾ ਹੈ ਔਰ ਪੰਜਾਬ ਵਿਚ ਇਸ ਬਾਰੇ ਸਵੇਰੇ ਵੀ ਬਹਿਸ ਹੋਈ ਸੀ ਕਿ ਲਾਅ ਐਂਡ ਆਰਡਰ ਦੀ ਸਿਚੁਏਸ਼ਨ ਖਰਾਬ ਹੈ। ਸਾਡੇ ਮੈਂਬਰ ਸਾਹਿਬ ਜ਼ਿਕਰ ਕਰ ਰਹੇ ਸੀ। ਇਹ ਚਿੰਤਾ ਦਾ ਵਿਸ਼ਾ ਹੈ। ਮੈਂ ਨਹੀਂ ਕਹਿਣਾ ਚਾਹੁੰਦਾ ਕਿ ਕੀ ਹੋ ਰਿਹਾ ਹੈ, ਕੀ ਨਹੀਂ ਹੋ ਰਿਹਾ। ਪੰਜਾਬ ਡਰਗਜ਼ ਵੱਲ ਜਾ ਰਿਹਾ ਹੈ ਜਾਂ ਨਹੀਂ ਪਰ ਸਾਡਾ ਫਰਜ਼ ਹੈ ਕਿ ਇਸ ਬਾਰੇ ਆਰਗੇਨਾਈਜ਼ ਹੋਈਏ। ਮੈਂ ਆਪਣੇ ਨਾਭਾ ਹਲਕੇ ਬਾਰੇ ਇੱਕ ਕੇਸ ਬਾਦਲ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਭਾਵੇਂ ਹੁਣ ਇੱਥੇ ਸੀ.ਐਮ. ਸਾਹਿਬ ਨਹੀਂ ਹਨ ਪਰ ਉਥੇ ਦੋ ਬਾਜ਼ੀਗਰ ਪਰਿਵਾਰਾਂ ਨੂੰ ਉਜਾੜਿਆ ਗਿਆ ਹੈ। ਉਥੇ ਉਹ 40 ਸਾਲ ਤੋਂ ਵਸਦੇ ਸਨ। ਇਹ ਮੇਰੇ ਆਪਣੇ ਹਲਕੇ ਮੁਤੱਲਕ ਹੈ। ਮੈਂ ਚਾਹਾਂਗਾ ਕਿ ਮੁੱਖ ਮੰਤਰੀ ਸਾਹਿਬ ਵੀ ਬੋਲਣ, ਪਰ ਨਾਲ ਹੀ ਐਫ.ਐਮ. ਸਾਹਿਬ ਨੂੰ ਜ਼ਰੂਰ ਕਹਿਣਾ ਚਾਹਾਂਗਾ ਕਿਉਂਕਿ ਗਰੀਬ ਲੋਕ ਉਜਾੜੇ ਗਏ ਹਨ। ਉਨ੍ਹਾਂ ਦੇ ਘਰਾਂ ਦਾ ਨੁਕਸਾਨ ਹੋਇਆ ਹੈ। ਫੋਟੋਗਰਾਫ ਮੇਰੇ ਕੋਲ ਹਨ। ਇਸ ਬਾਰੇ ਮੁੱਖ ਮੰਤਰੀ ਸਾਹਿਬ ਸਪੱਸ਼ਟੀਕਰਨ ਦੇਣ, ਕਿਉਂਕਿ ਗਰੀਬਾਂ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ। ਮੈਂਬਰ ਸਾਹਿਬਾਨ ਨੇ ਜ਼ਿਕਰ ਕੀਤਾ ਹੈ। ਜ਼ਿਆਦਾਤਰ ਮੈਂਬਰ ਸਾਹਿਬ ਇੱਥੇ ਉਸ ਬਰਾਦਰੀ ਨਾਲ ਸਬੰਧਤ ਚੁਣ ਕੇ ਆਏ ਹਨ। ਰੂਲਿੰਗ ਪਾਰਟੀ ਵਿੱਚ ਵੀ ਕਾਫੀ ਮੈਂਬਰ ਹਨ। ਗਰੀਬਾਂ ਦਾ ਨੁਕਸਾਨ ਹੋ ਰਿਹਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਤੇ ਗੌਰ ਕੀਤੀ ਜਾਵੇ।

ਡਿਪਟੀ ਸਪੀਕਰ ਸਾਹਿਬ, ਸ਼ਰਾਬ ਦੇ ਠੇਕਿਆਂ ਦੀ ਅਲਾਟਮੈਂਟ ਦੀ ਗੱਲ ਕੀਤੀ ਹੈ। ਵੈਸੇ ਤਾਂ ਇਹ ਬਜਟ ਤੋਂ ਬਾਹਰ ਦੀ ਗੱਲ ਹੈ। ਗੁਸਤਾਖੀ ਜ਼ਰੂਰ ਹੈ, ਪਰ ਇਸ ਨਾਲ ਰੈਵੇਨਿਊ ਨੂੰ ਘਾਟਾ ਪੈ ਰਿਹਾ ਹੈ। ਜਿੱਥੋਂ ਤੱਕ ਸਵਾਲ ਹੈ ਕਿ 300 ਕਰੋੜ ਰੁਪਏ ਦਾ ਲਾਭ ਹੋਇਆ ਹੈ।

**ਮਾਨਯੋਗ ਡਿਪਟੀ ਸਪੀਕਰ** : ਕਾਫੀ ਟਾਈਮ ਲੈ ਲਿਆ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਡਿਪਟੀ ਸਪੀਕਰ ਸਾਹਿਬ, ਐਕਸਾਈਜ ਪਾਲਿਸੀ ਦੀ ਗੱਲ ਹੈ। 5% ਡਿਮਾਂਡ ਡਰਾਫਟ ਲੈ ਕੇ ਵੈਂਡਰਜ਼ ਦੀ ਐਲੋਕੇਸ਼ਨ ਦੇਣੀ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਕਹਿਣਾ ਬੜਾ ਸੌਖਾ ਹੈ। 300 ਕਰੋੜ ਰੁਪਏ ਦਾ ਇਹ ਪਰੂਵ ਕਰ ਦੇਣ ਤਾਂ ਅਸੀਂ ਮੰਨਣ ਨੂੰ ਤਿਆਰ ਹਾਂ। 300 ਕਰੋੜ ਰੁਪਏ ਬਾਰੇ ਸਾਡੇ ਹਾਲਾਤ ਅਲਾਓ ਨਹੀਂ ਕਰਦੇ ਕਿ ਇੱਕ ਪਾਰਟੀ ਨੂੰ ਜਾਂ ਇੱਕ ਕੰਪਨੀ ਨੂੰ ਦਿੱਤਾ ਜਾਵੇ। ਇਹ ਓਪਨ ਲਾਟਰੀ ਪਈ ਹੈ। ਸਾਰੇ ਪੰਜਾਬ ਨੇ ਦੇਖਿਆ ਹੈ।

| *6.10 ਵਜੇ ਸ਼ਾਮ | (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਜੇਕਰ ਕਿਸੇ ਨੇ ਲਾਟਰੀ ਦੀਆਂ ਟਿਕਟਾਂ ਲੈ ਕੇ ਵੱਧ ਪਾ ਲਈਆਂ ਤਾਂ ਉਸ ਦੀਆਂ ਵੱਧ ਨਿਕਲ ਆਈਆਂ ਔਰ ਜੇਕਰ ਕਿਸੇ ਨੇ ਘੱਟ ਪਾਈਆਂ ਤਾਂ ਉਸ ਦੀਆਂ ਘੱਟ ਨਿਕਲੀਆਂ। ਇਹ ਗਲਤ ਇਲਜ਼ਾਮ ਹੈ। ਮੈਂ ਸਮਝਦਾ ਹਾਂ ਕਿ ਸ਼ਰਾਬ ਦੇ ਠੇਕਿਆਂ ਵਿੱਚ ਬਿਲਕੁੱਲ ਕਰਿਸਟਲ ਕਲੀਅਰ ਕੰਮ ਹੋਇਆ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਨਾਭਾ ਸਾਹਿਬ, ਤੁਸੀਂ ਬੋਲੋ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹਾਂ ਜੀ, ਨਾਭਾ ਸਾਹਿਬ।

**ਸਰਦਾਰ ਰਣਦੀਪ ਸਿੰਘ ਨਾਭਾ :** ਮੈਂ ਗੁਜ਼ਾਰਿਸ਼ ਕਰਾਂਗਾ ਕਿ ਮੁੱਖ ਮੰਤਰੀ ਸਾਹਿਬ ਇਸ ਦੇ ਤਹਿਤ ਆਪਣਾ ਬਿਆਨ ਦੇਣ। ਸਾਹਨੀ ਸਾਹਿਬ ਜ਼ਰੂਰ ਆਪਣੀ ਰਾਇ ਦੇ ਸਕਦੇ ਹਨ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਸਪੀਚ ਕਰੋ।

**ਸਰਦਾਰ ਰਣਦੀਪ ਸਿੰਘ ਨਾਭਾ :** ਇਹ ਪ੍ਰੈਸ ਵਿੱਚ ਵੀ ਆਇਆ ਹੈ ਕਿ ਟੈਂਡਰ ਸਿਲੈਕਟ ਕੀਤੇ ਗਏ ਹਨ। ਪ੍ਰੈਸ ਵਿੱਚ ਇਹ ਜ਼ਿਕਰ ਕੀਤਾ ਗਿਆ ਹੈ। ਪ੍ਰੈਸ ਦੀ ਕਟਿੰਗ ਮੁੱਖ ਮੰਤਰੀ ਸਾਹਿਬ ਨੂੰ ਪੇਸ਼ ਕਰ ਸਕਦੇ ਹਾਂ। ਮੈਂ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਸਦਨ ਵਿੱਚ ਸਟੇਟਮੈਂਟ ਦੇਣ। ਮੈਂ ਇਸ ਦੀ ਪੜਤਾਲ ਕਰਨ ਦੀ ਮੰਗ ਕਰਦਾ ਹਾਂ। ਮੈਂ ਹੋਰ ਕੁਝ ਨਹੀਂ ਮੰਗ ਰਿਹਾ। ਜੋ ਵਾਜਬ ਹੈ, ਉਹ ਹੀ ਮੈਂ ਇਸ ਸਦਨ ਵਿੱਚ ਮੰਗਦਾ ਹਾਂ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਪਲੀਜ਼, ਸਾਹਨੀ ਜੀ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਮੇਰੀ ਬੇਨਤੀ ਹੈ ਅਤੇ ਮੇਰਾ ਐਲਾਨ ਹੈ ਕਿ ਇਹ ਜਦ ਮਰਜ਼ੀ ਚੈੱਕ ਕਰ ਲੈਣ।

**ਮਾਨਯੋਗ ਸਪੀਕਰ :** ਜੇ ਕੋਈ ਪੁਆਇੰਟ ਹੈ ਤਾਂ ਨੋਟ ਕਰ ਲਓ ਔਰ ਜਦੋਂ ਬੋਲਣਾ ਹੋਇਆ ਉਦੋਂ ਗੱਲ ਕਰ ਲੈਣਾ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਦਫਤਰ ਵਿੱਚ ਸੀ। ਜਦੋਂ ਨਾਭਾ ਸਾਹਿਬ ਬੋਲ ਰਹੇ ਸੀ ਅਤੇ ਜਦ ਇਹ ਪੁਆਇੰਟ ਆ ਗਿਆ ਤਾਂ ਮੈਂ ਇਸ ਕਰਕੇ ਆਇਆ ਹਾਂ ਕਿਉਂਕਿ ਇਹ ਮੇਰੇ ਮਹਿਕਮੇ ਨਾਲ ਕਨਸਰਡ ਹੈ। ਮੈਂ ਸੋਚਿਆ ਸ਼ਾਇਦ ਸਾਹਨੀ ਸਾਹਿਬ ਨਹੀਂ ਹੋਣਗੇ। ਮੈਂ ਇਥੇ ਬੜੇ ਫਖਰ ਨਾਲ ਕਹਿ ਸਕਦਾ ਹਾਂ, ਮਾਣ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਵਿੱਚ ਜਦੋਂ ਤੋਂ ਸਾਡੀ ਸਰਕਾਰ ਆਈ ਹੈ, ਦੋ ਆਕਸ਼ਨਾਂ ਹੋਈਆਂ ਹਨ। ਸਾਰੇ ਪੰਜਾਬ ਵਿੱਚੋਂ ਕੋਈ ਇੱਕ ਆਦਮੀ ਕਹਿ ਦੇਵੇ ਕਿ ਇਸ ਵਿੱਚ ਰੱਤੀ ਭਰ ਵੀ ਕੁਰੱਪਸ਼ਨ ਹੈ, ਕੋਈ

**Expunged as ordered by the Chair.

[ਮੁੱਖ ਮੰਤਰੀ]

ਇੱਕ ਬੰਦਾ ਵੀ ਕਹਿ ਦੇਵੇ। (ਥੰਪਿੰਗ) ਦੇਖੋ, ਸਭ ਤੋਂ ਪਹਿਲਾਂ ਅਖਬਾਰਾਂ ਹੁੰਦੀਆਂ ਹਨ, ਜੋ ਕੁਝ ਅਖਬਾਰਾਂ ਵਿੱਚ ਆਇਆ, ਜਿਹੜੀ ਤੁਸੀਂ ਗੱਲ ਕਰਦੇ ਹੋ। ਮੈਂ ਇਸ ਬਾਰੇ ਬੜਾ ਕਾਂਸ਼ੀਅਸ਼ ਸੀ ਜਦੋਂ ਮੈਨੂੰ ਪਤਾ ਲੱਗਿਆ, ਮੈਂ ਉਸੇ ਟਾਈਮ ਅਫਸਰਾਂ ਨੂੰ ਆਖਿਆ ਕਿ ਜਿਹੜੇ ਬੈਂਕਰ ਚੈਕਰ ਹੁੰਦੇ ਹਨ, ਇਹ ਡਰਾਫਟ ਦੇ ਬਰਾਬਰ ਹੁੰਦੇ ਹਨ। ਇਸ ਵਿੱਚ ਕੋਈ ਫਰਕ ਨਹੀਂ ਹੁੰਦਾ। ਜੇਕਰ ਕੋਈ ਗੱਲ ਹੈ ਤਾਂ ਕੱਲ੍ਹ ਨੂੰ ਮੇਰੇ ਕੋਲ ਆ ਜਾਣ ਔਰ ਮੈਂ ਕਹਿੰਦਾ ਹਾਂ ਕਿ ਕੋਈ ਅਖਬਾਰ ਵਾਲਾ ਕਹਿ ਦੇਵੇ ਕਿ ਇਸ ਵਿੱਚ ਕਿਸੇ ਨੇ ਕੁਝ ਲਿਆ ਹੈ। ਤੁਹਾਡੇ ਵੇਲੇ ਇਸ ਤਰ੍ਹਾਂ ਹੁੰਦਾ ਸੀ, ਉਦੋਂ 100 ਕਰੋੜ ਰੁਪਿਆ, 200 ਕਰੋੜ ਰੁਪਿਆ ਰਿਸ਼ਵਤ ਚਲਦੀ ਹੁੰਦੀ ਸੀ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਹ ਸਰਕਾਰ ਇੱਕ ਪੈਸੇ ਦੀ ਵੀ ਰਵਾਦਾਰ ਨਹੀਂ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ :** ਠੇਕੇਦਾਰ ਜੀ, ਤੁਸੀਂ ਕਿਹੜੀ ਗੱਲ ਦਾ ਜਵਾਬ ਦੇਣ ਲਈ ਬੋਲ ਰਹੇ ਹੋ? ਬੈਠ ਜਾਓ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਕਿ ਇਨ੍ਹਾਂ ਨੇ ਉਠ ਕੇ ਸਪੈਸ਼ਲੀ ਇਸ ਤੇ ਸਟੇਟਮੈਂਟ ਦਿੱਤੀ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਗੁਜ਼ਾਰਿਸ਼ ਕਰਾਂਗਾ ਕਿ ਸਾਡੇ ਮੈਂਬਰ ਸਾਹਿਬ ਕੋਲ ਮਾੜੀ ਮੋਟੀ ਕੋਈ ਚੀਜ਼ ਹੈ, ਇਨ੍ਹਾਂ ਨੂੰ ਇਹ ਧਰਵਾਸਾ ਦੇ ਦੇਣ ਤਾਂ ਕਿ ਇਨ੍ਹਾਂ ਦੀ ਤਸੱਲੀ ਹੋ ਜਾਵੇ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਤੋਂ ਇੰਨੀ ਮੰਗ ਜ਼ਰੂਰ ਕਰਦਾ ਹਾਂ। ਮੈਂ ਪਹਿਲਾਂ ਵੀ ਤੁਹਾਡੇ ਕੋਲ ਜ਼ਿਕਰ ਕੀਤਾ ਸੀ, ਅੱਜ ਵੀ ਤੁਹਾਡੇ ਆਉਣ ਤੋਂ ਪਹਿਲਾਂ ਕਰ ਰਿਹਾ ਸੀ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਕਹਿੰਦਾ ਹਾਂ ਕਿ ਨਾਭਾ ਦੇ ਬਾਜ਼ੀਗਰਾਂ ਦੀਆਂ ਫੋਟੋਆਂ ਅਤੇ ਐਫੀਡੇਵਿਟ ਮੇਰੇ ਕੋਲ ਹਨ। ਉਨ੍ਹਾਂ ਦਾ ਉਜਾੜਾ ਕੀਤਾ ਗਿਆ ਹੈ। ਇਸ ਤੇ ਸਖਤ ਤੋਂ ਸਖਤ ਕਾਰਵਾਈ ਕਰਨ ਦੀ ਐਸ਼ੋਰੈਂਸ ਜ਼ਰੂਰ ਦੇਣ। ਮੈਂ ਤੁਹਾਨੂੰ ਲਿਖਤੀ ਰੂਪ ਵਿੱਚ ਵੀ ਗੁਜ਼ਾਰਿਸ਼ ਕੀਤੀ ਹੈ। ਮੈਂ ਚਾਹਾਂਗਾ ਕਿ ਪੰਜਾਬ ਵਿੱਚ ਗਰੀਬ ਨਾਲ ਵਿਤਕਰਾ ਨਾ ਹੋਵੇ। ਮੈਂ ਇਥੇ ਬਜਟ ਦੀ ਨੁਕਤਾਚੀਨੀ ਕਰਨ ਲਈ ਨਹੀਂ ਉਠਿਆ ਲੇਕਿਨ ਜੋ ਸਾਡੇ ਸੁਝਾਅ ਹਨ, ਜਿਥੇ ਆਪਾਂ ਮਾਣ ਮਹਿਸੂਸ ਕਰਦੇ ਹਾਂ ਕਿ ਸਾਡੀ ਇਕਾਨਮੀ ਦੀ ਸਥਿਤੀ ਅੱਛੀ ਬਣਨ ਵਾਲੀ ਹੈ, ਐਫ.ਐਮ. ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਸਾਨੂੰ ਅੱਜ ਸਭ ਤੋਂ ਪਹਿਲਾਂ ਇਹ ਸੋਚਣ ਦੀ ਲੋੜ ਹੈ, ਜਿਸ ਦੀ ਬਜਟ ਵਿੱਚ ਪ੍ਰੋਵੀਜ਼ਨ ਨਹੀਂ ਰੱਖੀ.....

**ਮਾਨਯੋਗ ਸਪੀਕਰ :** ਪਲੀਜ਼, ਬੈਠੋ।

**ਸਰਦਾਰ ਰਣਦੀਪ ਸਿੰਘ ਨਾਭਾ :** ਸਪੀਕਰ ਸਾਹਿਬ, ਮੈਂ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਬਜਟ ਦੇ ਵਿਸ਼ੇ ਤੇ ਮੌਕਾ ਦੇ ਕੇ ਆਪਣੇ ਵਿਚਾਰ ਰੱਖਣ ਦਾ ਮਾਣ ਬਖਸ਼ਿਆ ਹੈ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਇਸ ਬਜਟ ਤਹਿਤ ਐਫ.ਐਮ. ਸਾਹਿਬ ਦੇ ਮਨ ਦੀ ਸੰਤੁਸ਼ਟੀ ਨਹੀਂ ਹੋਈ ਹੋਣੀ। ਇਨ੍ਹਾਂ ਨੇ ਆਪ ਜ਼ਿਕਰ ਕੀਤਾ ਸੀ ਕਿ ਮੈਂ 10,000 ਕਰੋੜ ਦਾ ਬਜਟ ਲਿਆਉਣਾ ਚਾਹੁੰਦਾ ਹਾਂ। (ਥੰਪਿੰਗ) ਇਨ੍ਹਾਂ ਨੇ ਵਿਸ਼ਵਾਸ ਜ਼ਰੂਰ ਦਿੱਤਾ ਹੈ। ਮੈਂ ਲੀਡਰ ਆਫ਼ ਦਿ ਹਾਊਸ ਨੂੰ ਬੇਨਤੀ ਕਰਾਂਗਾ ਕਿ ਨਾਲ ਜਾ ਕੇ ਜਿਥੇ ਸਾਡੇ ਸਹਿਯੋਗ ਦੀ ਲੋੜ

ਹੋਈ, ਯੂ.ਪੀ.ਏ. ਸਰਕਾਰ ਕੋਲ ਜ਼ਰੂਰ ਜਾਵਾਂਗੇ, ਜਿਥੇ ਬਜਟ ਵਿੱਚ ਸੈਂਟਰ ਗੌਰਮਿੰਟ ਦਾ ਧੰਨਵਾਦ ਕੀਤਾ ਹੈ, ਉਥੇ ਮੈਂ ਚਾਹੁੰਦਾ ਹਾਂ ਕਿ ਰੈਜ਼ੋਲਿਊਸ਼ਨ ਲਿਆਓ ਤਾਂ ਕਿ ਰਲ-ਮਿਲ ਕੇ ਯੂ.ਪੀ.ਏ. ਸਰਕਾਰ ਦਾ ਧੰਨਵਾਦ ਕਰੀਏ। ਬਹੁਤ-ਬਹੁਤ ਸ਼ੁਕਰੀਆ।

ਸ਼੍ਰੀ ਕੇ.ਡੀ. ਭੰਡਾਰੀ (ਜਲੰਧਰ ਉੱਤਰੀ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਦੂਸਰੇ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਬਹੁਤ ਫ਼ਖ਼ਰ ਮਹਿਸੂਸ ਕਰ ਰਿਹਾ ਹਾਂ ਕਿ ਅੱਜ ਮੈਂ ਇਸ ਪਵਿੱਤਰ ਸਦਨ ਵਿਚ ਬੋਲ ਰਿਹਾ ਹਾਂ। ਜਿਸ ਦੇ ਮੁਖੀਆ ਸਰਦਾਰ ਪ੍ਰਕਾਸ਼ ਸਿੰਘ ਬਾਦਲ ਇਕ ਉੱਘੇ ਸਿਆਸਤਦਾਨ ਹਨ ਅਤੇ ਆਪੋਜ਼ੀਸ਼ਨ ਦੀ ਲੀਡਰ ਬੀਬੀ ਭੱਠਲ ਜੀ ਹਨ। ਸਾਨੂੰ ਗਰਵ ਹੈ, ਮਾਣ ਪ੍ਰਾਪਤ ਹੋਇਆ ਹੈ ਕਿ ਅਸੀਂ ਪਹਿਲੀ ਵਾਰ ਇਸ ਸਦਨ ਵਿਚ ਆਏ ਹਾਂ ਅਤੇ ਦੋ ਮਹਾਨ ਨੇਤਾਵਾਂ ਦਾ ਮਾਰਗ ਦਰਸ਼ਨ ਸਾਨੂੰ ਮਿਲ ਰਿਹਾ ਹੈ। ਅੱਜ ਮੈਂ ਬਜਟ ਤੇ ਸ਼ਲਾਘਾ ਕਰਨ ਲਈ ਖੜ੍ਹਾ ਹੋਇਆ ਹਾਂ। ਸਾਡੇ ਮਾਨਯੋਗ ਵਿੱਤ ਮੰਤਰੀ ਜੀ ਸਰਦਾਰ ਮਨਪ੍ਰੀਤ ਸਿੰਘ ਬਾਦਲ, ਜਿਨ੍ਹਾਂ ਨੇ ਇਕ ਬਹੁਤ ਹੀ ਅੱਛਾ ਬਜਟ ਲੋਕ ਹਿਤ ਵਾਸਤੇ ਪੇਸ਼ ਕੀਤਾ ਹੈ। ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। He is a man of commitment. He is a hard worker and silent speaker. ਉਨ੍ਹਾਂ ਨੇ ਜੋ ਬਜਟ ਪੇਸ਼ ਕੀਤਾ ਹੈ ਉਸ ਵਿਚ ਨਜ਼ਰ ਆ ਰਿਹਾ ਹੈ ਕਿ ਉਨ੍ਹਾਂ ਦੀ ਜੋ ਕੁਮਿਟਮੈਂਟ ਸੀ, ਉਸ ਨੂੰ ਉਨ੍ਹਾਂ ਨੇ ਪੂਰਾ ਕੀਤਾ ਹੈ। ਜਦੋਂ ਪਿਛਲਾ ਬਜਟ ਪੇਸ਼ ਕੀਤਾ ਸੀ, ਉਨ੍ਹਾਂ ਨੇ ਸਾਡੇ ਨਾਲ ਵਾਅਦਾ ਕੀਤਾ ਸੀ ਕਿ ਆਉਣ ਵਾਲੇ ਪੰਜ ਸਾਲਾਂ ਦੀ ਜੋ ਐਨੂਅਲ ਪਲਾਨ ਹੈ ਉਸ ਨੂੰ 10,000 ਕਰੋੜ ਤੇ ਲੈ ਕੇ ਆਵਾਂਗਾ। ਸਾਨੂੰ ਖੁਸ਼ੀ ਹੋ ਰਹੀ ਹੈ ਕਿ ਸਾਡੇ ਕਾਬਲ ਐਫ.ਐਮ. ਸਾਹਿਬ ਨੇ ਇਸ ਵੇਲੇ ਜਿਹੜਾ ਐਨੂਅਲ ਬਜਟ ਬਣਾਇਆ ਹੈ, ਉਸ ਵਿਚ 1100 ਕਰੋੜ ਰੁਪਏ ਦੀ ਬੜੋਤਰੀ ਕੀਤੀ ਹੈ। ਇਹ ਉਨ੍ਹਾਂ ਦੀ ਕੁਮਿਟਮੈਂਟ ਦਾ ਨਤੀਜਾ ਹੈ ਕਿ 1100 ਕਰੋੜ ਰੁਪਿਆ ਐਨੂਅਲ ਬਜਟ ਵਿਚ ਇਸ ਵਾਰੀ ਵਧਾਇਆ ਹੈ। ਜਦੋਂ ਬਜਟ ਬਣ ਰਿਹਾ ਸੀ ਤਾਂ ਮਨ ਵਿਚ ਖੁਸ਼ੀ ਹੋ ਰਹੀ ਸੀ ਕਿ ਇਨ੍ਹਾਂ ਨੇ ਹਰ ਪਹਿਲੂ ਨੂੰ ਟੱਚ ਕਰਕੇ ਹਰ ਮੱਦ ਵਿਚ ਪੈਸੇ ਰੱਖੇ ਹਨ। ਮੈਂ ਸ਼ਹਿਰੀ ਏਰੀਏ ਨਾਲ ਸਬੰਧਤ ਹਾਂ ਅਤੇ ਮੇਰਾ ਅਰਬਨ ਏਰੀਏ ਨਾਲ ਬਹੁਤ ਜ਼ਿਆਦਾ ਵਾਸਤਾ ਹੈ। ਇਨ੍ਹਾਂ ਨੇ ਸ਼ਹਿਰੀ ਵਿਕਾਸ ਵਾਸਤੇ 126 ਕਰੋੜ ਰੁਪਿਆ ਰੱਖਿਆ ਹੈ। ਇਥੇ ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਜਿਹੜੀਆਂ ਨਵੀਆਂ ਕਲੋਨੀਆਂ ਬਣੀਆਂ ਹਨ ਉਨ੍ਹਾਂ ਵਿਚ ਨਾ ਤਾਂ ਸੀਵਰੇਜ ਹੈ, ਨਾ ਸੜਕਾਂ ਹਨ ਅਤੇ ਨਾ ਹੀ ਲਾਈਟ ਦੀ ਵਿਵਸਥਾ ਹੈ। ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਆਪਾਂ ਇਸ ਮੱਦ ਵਿਚ ਥੋੜ੍ਹਾ ਹੋਰ ਪੈਸਾ ਵਧਾ ਦੇਈਏ ਤਾਂ ਕਿ ਸਾਡੇ ਜਿਹੜੇ ਲੋਕ ਪਿੰਡਾਂ ਵਿਚੋਂ ਸ਼ਹਿਰਾਂ ਵਿਚ ਆਏ ਹਨ ਉਨ੍ਹਾਂ ਲਈ ਰਹਿਣ ਦੀ ਵਿਵਸਥਾ ਠੀਕ ਹੋ ਸਕੇ। ਲੋਕ 35-35 ਸਾਲ ਤੋਂ ਸ਼ਹਿਰਾਂ ਵਿਚ ਵਸ ਰਹੇ ਹਨ ਲੇਕਿਨ ਮਨ ਨੂੰ ਦੁੱਖ ਲਗਦਾ ਹੈ ਕਿ ਉਨ੍ਹਾਂ ਦਾ ਜੀਵਨ ਪਿੰਡਾਂ ਤੋਂ ਵੀ ਬਦਤਰ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਮੱਦ ਵਿਚ ਜ਼ਰੂਰ ਵਾਧਾ ਕਰਕੇ ਲੋਕਾਂ ਦਾ ਜੀਵਨ ਸਫ਼ਲ ਕਰ ਸਕੀਏ। ਅਗਲੀ ਗੱਲ ਜਿਹੜੀ ਮੈਂ ਕਰਨੀ ਚਾਹੁੰਦਾ ਹਾਂ, ਉਹ ਇੰਡਸਟਰੀ ਬਾਰੇ ਹੈ। ਤੁਸੀਂ 30 ਕਰੋੜ ਰੁਪਿਆ ਫੋਕਲ ਪੁਆਇੰਟਾਂ ਦੀ ਰੈਨੋਵੇਸ਼ਨ ਵਾਸਤੇ ਰੱਖਿਆ ਹੈ, ਜੋ ਕਿ ਬਹੁਤ ਛੋਟੀ ਅਮਾਊਂਟ ਹੈ ਕਿਉਂਕਿ ਪੰਜਾਬ ਵਿਚੋਂ ਅੱਜ ਇੰਡਸਟਰੀ ਦਾ ਨਿਕਾਸ ਹੋ ਰਿਹਾ ਹੈ। ਕਾਰਨ ਕੀ ਹੈ? ਜਿਹੜਾ ਇੰਡਸਟਰੀ ਦਾ ਬੁਨਿਆਦੀ ਢਾਂਚਾ ਹੈ ਉਹ ਵਿਗੜਿਆ ਹੋਇਆ ਹੈ। ਮੈਂ ਜਲੰਧਰ ਸ਼ਹਿਰ ਦੀ ਗੱਲ ਕਰਦਾ ਹਾਂ। ਲਗਭਗ 500 ਸਨਅਤਕਾਰ

[ਸ਼੍ਰੀ ਕੇ.ਡੀ. ਭੰਡਾਰੀ]

ਇੰਡਸਟ੍ਰੀਅਲ ਫੋਕਲ ਪੁਆਇੰਟ ਤੇ 2500 ਕਰੋੜ ਦਾ ਸਲਾਨਾ ਕਾਰੋਬਾਰ ਕਰਦੇ ਹਨ। ਮੈਨੂੰ ਦੁੱਖ ਹੋਇਆ, ਮੈਂ 2-3 ਵਾਰੀ ਉਥੇ ਗਿਆ ਹਾਂ, ਉਥੇ ਨਾ ਸੀਵਰੇਜ ਹੈ, ਨਾ ਸੜਕਾਂ ਹਨ ਅਤੇ ਨਾ ਹੀ ਲਾਈਟ ਦੀ ਕੋਈ ਵਿਵਸਥਾ ਹੈ। ਮੈਂ ਇਸ ਸਬੰਧੀ ਕੁਐਸਚਨ ਵੀ ਲਾਇਆ ਸੀ। ਸਾਡੇ ਮਾਨਯੋਗ ਇੰਡਸਟਰੀ ਦੇ ਮਨਿਸਟਰ ਕਾਲੀਆ ਜੀ ਨੇ ਜਵਾਬ ਦਿੱਤਾ ਸੀ ਕਿ ਲਗਭਗ ਸਾਢੇ ਚਾਰ ਕਰੋੜ ਰੁਪਏ ਦਾ ਇਕ ਜਮੀਮਾ ਤਿਆਰ ਕੀਤਾ ਗਿਆ ਹੈ ਅਤੇ ਉਹ ਅਸੀਂ ਵਿੱਤ ਵਿਭਾਗ ਨੂੰ ਭੇਜ ਚੁੱਕੇ ਹਾਂ। ਮੈਂ ਬੇਨਤੀ ਕਰਾਂਗਾ ਕਿ ਇਹ ਪੈਸੇ ਜਲਦੀ ਰੀਲੀਜ਼ ਕੀਤੇ ਜਾਣ ਤਾਂ ਕਿ ਸਨਅਤਕਾਰਾਂ ਨੂੰ ਸਹੂਲਤ ਮਿਲ ਸਕੇ ਔਰ ਉਨ੍ਹਾਂ ਦਾ ਕਾਰੋਬਾਰ ਵਧੀਆ ਚੱਲ ਸਕੇ। ਤੀਸਰੀ ਗੱਲ, ਮੈਂ ਨਾਰਥ ਹਲਕੇ ਦੀ ਕਰਨੀ ਚਾਹੁੰਦਾ ਹਾਂ। ਉਥੇ ਚਾਰ ਰੇਲਵੇ ਫਾਟਕ ਪੈਂਦੇ ਹਨ, ਜੋ ਕਿ ਮੇਨ ਲਾਈਨ ਦੇ ਬਿਲਕੁਲ ਨੇੜੇ ਹਨ। ਸਾਡੇ ਲੋਕ ਉਥੇ ਪੌਣਾ- ਪੌਣਾ ਘੰਟਾ ਖੜ੍ਹੇ ਰਹਿੰਦੇ ਹਨ। ਉਥੇ ਦੇਵੀ ਤਲਾਬ ਮੰਦਰ ਹੈ, ਕੇ.ਐਮ.ਵੀ. ਕਾਲਜ ਹੈ, ਦੁਆਬਾ ਕਾਲਜ ਹੈ, ਮਹਾਨ ਸੰਸਥਾਵਾਂ ਸਾਡੇ ਸ਼ਹਿਰ ਦੀਆਂ ਉਥੇ ਪੈਂਦੀਆਂ ਹਨ। ਸਾਡੇ ਬੱਚੇ ਕਈ ਵਾਰ ਪੌਣਾ-ਪੌਣਾ ਘੰਟਾ ਉਡੀਕ ਕਰਦੇ ਰਹਿੰਦੇ ਹਨ। ਮੇਰੀ ਪੁਰਜ਼ੋਰ ਬੇਨਤੀ ਹੈ ਕਿ ਚੰਦਨ ਨਗਰ ਦੇ ਵਿਚ ਪੀ.ਆਈ.ਡੀ.ਬੀ. ਵਲੋਂ ਆਰ.ਓ.ਬੀ. ਦਾ ਨਿਰਮਾਣ ਕਰਵਾਇਆ ਜਾਵੇ, ਤਾਂ ਕਿ ਸ਼ਹਿਰ ਦੀ ਨੁਹਾਰ ਬਦਲੀ ਜਾ ਸਕੇ। ਜਿਹੜਾ ਤੁਸੀਂ ਪਾਵਰ ਸੈਕਟਰ ਦੇ ਵਿਚ ਇਕ ਆਲ੍ਹਾ ਕੰਮ ਕੀਤਾ ਹੈ, ਮੈਂ ਉਸ ਲਈ ਵਧਾਈ ਪੇਸ਼ ਕਰਦਾ ਹਾਂ। ਪਿਛਲੀ ਵਾਰੀ 1062 ਕਰੋੜ ਰੁਪਿਆ ਅਤੇ ਇਸ ਵਾਰੀ 2204 ਕਰੋੜ ਰੁਪਿਆ ਇਸ ਦੇ ਲਈ ਬਜਟ ਵਿੱਚ ਰੱਖਿਆ ਗਿਆ ਹੈ। ਇਸ ਨਾਲ ਇੰਡਸਟਰੀਲਿਸਟ ਵੀਰਾਂ ਨੂੰ ਸ਼ਹਿਰ ਵਾਸੀਆਂ ਨੂੰ ਬਿਜਲੀ ਦੀ ਆਪੂਰਤੀ ਮਿਲੇ ਗੀ। ਜੋ ਨਵੇਂ ਪ੍ਰਾਜੈਕਟ ਲਗਾਉਣ ਜਾ ਰਹੇ ਹਨ, ਉਨ੍ਹਾਂ ਦੇ ਲਈ ਇਹ ਵਧਾਈ ਦੇ ਪਾਤਰ ਹਨ। ਕਿਉਂਕਿ ਮੇਰਾ ਵਪਾਰ ਦੇ ਨਾਲ ਤੁਅਲੱਕ ਹੈ। ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਕਿਸੇ ਨੇ ਵੀ ਵਪਾਰੀਆਂ ਦੇ ਲਈ ਗੱਲ ਨਹੀਂ ਕੀਤੀ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਵਪਾਰੀਆਂ ਵਾਸਤੇ ਕੁਝ ਨਾ ਕੁਝ ਜ਼ਰੂਰ ਕਰੋ ਤਾਂ ਕਿ ਜਿਹੜਾ ਉਨ੍ਹਾਂ ਤੇ ਇੰਸਪੈਕਟਰੀ ਰਾਜ ਹੈ, ਉਹ ਖ਼ਤਮ ਹੋ ਸਕੇ। ਸਾਡੇ ਬਾਜ਼ਾਰਾਂ ਦੇ ਵਿਚ ਈ.ਟੀ.ਓ. ਸਾਹਿਬਾਨ ਖੜ੍ਹੇ ਰਹਿੰਦੇ ਹਨ ਅਤੇ ਲੋਕਾਂ ਦੇ ਥੈਲੇ ਆਦਿ ਚੈਕ ਕਰਦੇ ਰਹਿੰਦੇ ਹਨ। ਆਪਾਂ ਵਪਾਰੀਆਂ ਨੂੰ ਸਹੂਲਤਾਂ ਦੇਣ ਵੱਲ ਧਿਆਨ ਰੱਖੀਏ ਤਾਂ ਕਿ ਉਨ੍ਹਾਂ ਦਾ ਰੁਜ਼ਗਾਰ ਵੱਧ ਸਕੇ। ਐਗਰੀਕਲਚਰ ਦੇ ਲਈ ਪਿਛਲੇ ਸਮੇਂ 200 ਕਰੋੜ ਰੁਪਏ ਸੀ ਅਤੇ ਇਸ ਵਾਰੀ 300 ਕਰੋੜ ਰੁਪਏ ਦਾ ਤਖਮੀਨਾ ਰੱਖਿਆ ਗਿਆ ਹੈ। ਮੈਂ ਇਸ ਦੇ ਲਈ ਬਹੁਤ ਵਧਾਈ ਪੇਸ਼ ਕਰਦਾ ਹਾਂ। ਸੜਕਾਂ ਦੇ ਲਈ ਇਸ ਬਜਟ ਦੇ ਵਿਚ 542 ਕਰੋੜ ਰੁਪਏ ਦੀ ਤਜਵੀਜ਼ ਰੱਖੀ ਹੈ, ਇਸ ਦੇ ਨਾਲ ਸਾਡੇ ਪੰਜਾਬ ਦੀ ਨੁਹਾਰ ਬਦਲੀ ਜਾ ਸਕੇਗੀ ਔਰ ਕਾਰੋਬਾਰ ਵੀ ਵਧੇਗਾ। ਇਰੀਗੇਸ਼ਨ ਦੇ ਵਾਸਤੇ ਸਾਢੇ ਤਿੰਨ ਸੌ ਕਰੋੜ ਰੁਪਏ ਦਾ ਜਿਹੜਾ ਪ੍ਰਾਵਧਾਨ ਕੀਤਾ ਗਿਆ ਹੈ, ਇਹ ਕਾਬਲੇ ਤਾਰੀਫ਼ ਹੈ। ਇਹ ਦੂਰ ਅੰਦੇਸ਼ੀ ਹੈ ਕਿ ਕ੍ਰਿਸ਼ੀ ਦੇ ਵਾਸਤੇ ਇਹ ਯੋਜਨਾ ਤਿਆਰ ਕੀਤੀ ਗਈ ਹੈ। ਇਸ ਦੇ ਲਈ ਤੁਸੀਂ ਵਧਾਈ ਦੇ ਪਾਤਰ ਹੋ। ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਜਿਹੜੀ ਕਿ ਕਮੀ ਮੈਨੂੰ ਨਜ਼ਰ ਆਈ ਹੈ। ਸਾਡੇ ਨੌਜਵਾਨਾਂ ਦੇ ਵਾਸਤੇ ਖੇਡਾਂ ਦੇ ਵਾਸਤੇ ਇਸ ਬਜਟ ਦੇ ਵਿਚ ਇਕ ਪੈਸੇ ਦਾ ਵੀ ਪ੍ਰਾਵਧਾਨ ਨਹੀਂ ਕੀਤਾ ਗਿਆ। ਸਾਡੇ ਨੌਜਵਾਨ ਨਸ਼ਿਆਂ ਵੱਲ ਜਾ ਰਹੇ ਹਨ। ਕੁਰੀਤੀਆਂ ਵੱਲ ਜਾ ਰਹੇ ਹਨ। ਇਸ ਦੇ ਨਾਲ ਸਾਡਾ ਵਿਰਸਾ ਖਰਾਬ ਹੋ ਰਿਹਾ ਹੈ। ਇਸ ਬਾਰੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਮਾਧਿਅਮ ਲਈ ਪੈਸਾ ਰੱਖਿਆ ਜਾਵੇ

ਤਾਂ ਕਿ ਨੌਜਵਾਨ ਖੇਡਾਂ ਵਾਲੇ ਪਾਸੇ ਧਿਆਨ ਦੇ ਸਕਣ। ਸਪੀਕਰ ਸਾਹਿਬ, ਅੰਤ ਦੇ ਵਿਚ ਮੈਂ ਦੋ ਕੁ ਗੱਲਾਂ ਕਹਿਣੀਆਂ ਚਾਹੁੰਦਾ ਹਾਂ ਕਿ ਪੰਜਾਬ ਵਿਚ ਢਾਬੇ ਵਾਲਿਆਂ ਦੀ ਬੜੀ ਵੱਡੀ ਮੰਗ ਹੈ। ਉਨ੍ਹਾਂ ਤੇ ਸਾਢੇ 12% ਵੈਟ ਲਗਾਇਆ ਗਿਆ ਹੈ। ਉਨ੍ਹਾਂ ਦੀ ਮੰਗ ਹੈ ਕਿ ਸਾਢੇ 12% ਦੀ ਬਜਾਏ ਯੱਕ ਮੁਸ਼ਤ ਸਾਲ ਵਾਈਜ ਵੈਟ ਉਨ੍ਹਾਂ ਦੇ ਉਪਰ ਲਗਾ ਦੇਈਏ ਤਾਂ ਕਿ ਲੋੜ ਤੋਂ ਜ਼ਿਆਦਾ ਹਿਸਾਬ ਕਿਤਾਬ ਰੱਖਣ ਦੀ ਜ਼ਰੂਰਤ ਨਾ ਪਵੇ। ਇਸ ਸਬੰਧੀ ਸਾਡਾ ਡੈਪੂਟੇਸ਼ਨ ਸੀ.ਐਮ. ਸਾਹਿਬ ਨੂੰ ਮਿਲਿਆ ਸੀ ਕਿ ਕੁਝ ਕੀਤਾ ਜਾਵੇ ਪਰ ਕੋਈ ਕਾਰਵਾਈ ਇੰਪਲੀਮੈਂਟ ਨਹੀਂ ਹੋਈ। ਅਗਲੀ ਗੱਲ 'ਸੀ' ਫਾਰਮਾਂ ਬਾਰੇ ਹੈ। ਉਹ ਵਿਚਾਰੇ ਮੰਗ ਕਰਦੇ ਹਨ ਕਿ ਛੇ ਮਹੀਨਿਆਂ ਵਾਸਤੇ ਇਸ ਨੂੰ ਐਕਸਟੈਂਡ ਕਰ ਦੇਈਏ ਕਿਉਂਕਿ ਕਾਫ਼ੀ ਲੋਕਾਂ ਦੇ 'ਸੀ' ਫਾਰਮ ਅਜੇ ਆਉਣੇ ਹਨ ਮੇਰੀ ਐਫ.ਐਮ. ਸਾਹਿਬ ਔਰ ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਇਹ ਛੇ ਮਹੀਨਿਆਂ ਲਈ ਡੇਟ ਐਕਸਟੈਂਡ ਕਰ ਦੇਈਏ। ਅੰਤ ਵਿਚ ਮੈਂ ਇਸ ਬਜਟ ਦੀ ਪੁਰਜ਼ੋਰ ਸ਼ਲਾਘਾ ਕਰਦਾ ਹਾਂ ਔਰ ਇਸ ਨੂੰ ਪਾਸ ਕਰਨ ਦੀ ਤਾਈਦ ਕਰਦਾ ਹਾਂ।

---

## EXTENSION OF TIME OF THE SITTING

**ਮਾਨਯੋਗ ਸਪੀਕਰ :** ਮੈਂ ਸਾਰੇ ਹਾਊਸ ਨੂੰ ਰਿਕੁਐਸਟ ਕਰਦਾ ਹਾਂ ਕਿ ਹੁਣ ਬੀਬੀ ਜੀ ਨੇ, ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਬੋਲਣਾ ਹੈ। ਉਸ ਤੋਂ ਬਾਅਦ ਐਫ.ਐਮ. ਸਾਹਿਬ ਬੋਲਣਗੇ ਅਤੇ ਸਮਾਂ ਜਿਹੜਾ ਹੈ, ਜਦੋਂ ਤੱਕ ਐਫ.ਐਮ ਸਾਹਿਬ ਸਮਾਪਤ ਨਹੀਂ ਕਰਦੇ, ਉਨੇ ਚਿਰ ਤੱਕ ਸਰਬ ਸਮੰਤੀ ਨਾਲ ਸਮੇਂ ਸਬੰਧੀ ਜੇ ਆਗਿਆ ਹੋਵੇ ਤਾਂ ਐਕਸਟੈਂਡ ਕਰ ਲਈਏ। ਜੇ ਪ੍ਰਵਾਨ ਹੈ ਤਾਂ ਦੱਸਿਆ ਜਾਵੇ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਜਦੋਂ ਤੱਕ ਐਫ.ਐਮ. ਸਾਹਿਬ ਆਪਣੀ ਸਪੀਚ ਸਮਾਪਤ ਨਹੀਂ ਕਰਦੇ ਉਨੇ ਚਿਰ ਤੱਕ ਹਾਊਸ ਦਾ ਸਮਾਂ ਸਰਵ ਸਮੰਤੀ ਨਾਲ ਐਕਸਟੈਂਡ ਕੀਤਾ ਜਾਂਦਾ ਹੈ।

---

## GENERAL DISCUSSION ON THE BUDGET ESTIMATES FOR THE YEAR 2008-2009 *(Resumption)*

**ਮਾਨਯੋਗ ਸਪੀਕਰ :** ਹਾਂ ਜੀ, ਹੁਣ ਬੀਬੀ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਾਡਾ ਇੱਕ ਮੈਂਬਰ ਬੋਲਣ ਤੋਂ ਰਹਿ ਗਿਆ ਹੈ ਜੀ। ਸਿਰਫ ਖਹਿਰਾ ਸਾਹਿਬ ਨੇ ਬੋਲਣਾ ਹੈ, ਉਨ੍ਹਾਂ ਨੂੰ ਟਾਈਮ ਦੇ ਦਿਓ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ, ਤੁਸੀਂ ਮੈਨੂੰ 7-8 ਮਿੰਟ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਅਸੀਂ ਬਜਟ ਦੇ ਉੱਪਰ ਬਹਿਸ ਕਰਨ ਲਈ ਇਕੱਤਰ ਹੋਏ ਹਾਂ ਤਾਂ ਇਸ ਵਿੱਚ ਮੈਂ ਸਮਝਦਾ ਹਾਂ ਕਿ ਜੇਕਰ ਅਸਲ ਸੱਚਾਈ ਵਿੱਚ ਅਸੀਂ ਜਾਈਏ, ਪਿਛੋਕੜ ਵਿੱਚ ਜਾਈਏ ਤਾਂ ਜਦੋਂ ਤੋਂ ਪੰਜਾਬ ਹੋਂਦ ਵਿੱਚ ਆਇਆ, ਤਕਰੀਬਨ 41 ਸਾਲ ਪਹਿਲਾਂ, ਤਾਂ ਮੇਰਾ ਖਿਆਲ ਹੈ ਕਿ ਅਨਫਾਰਚੂਨੇਟਲੀ ਦੋਹਾਂ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਪਾਰਟੀਆਂ ਨੂੰ ਜ਼ਿੰਮੇਵਾਰ ਠਹਿਰਾਉਣਾ ਪਵੇਗਾ, ਇਹ ਇਤਿਹਾਸ ਆਉਣ ਵਾਲਾ ਸਮਾਂ ਲਿਖੇਗਾ ਕਿਉਂਕਿ ਜਦੋਂ ਦਾ ਪੰਜਾਬ ਹੋਂਦ ਵਿੱਚ ਆਇਆ ਹੈ ਦੋਹਾਂ ਪਾਰਟੀਆਂ ਦੀਆਂ ਤਕਰੀਬਨ 5-5, 6-6 ਵਾਰ ਸਰਕਾਰਾਂ ਬਣ ਚੁੱਕੀਆਂ ਹਨ। ਜੇਕਰ ਤੁਸੀਂ ਫਿਸਕਲ ਸਿਚੂਏਸ਼ਨ ਦੇ ਹਾਲਾਤ ਤੇ ਗੌਰ ਕਰੋਗੇ, ਸਹੀ ਅਤੇ ਨਿਊਟਰਲ ਪੈਮਾਨੇ ਨਾਲ ਘੋਖ ਕਰੋਗੇ ਤਾਂ ਵੇਖੋਗੇ ਇਹ ਪਿਛਲੇ 10 ਜਾਂ 15 ਸਾਲਾਂ ਵਿੱਚ ਗੱਲ ਨਹੀਂ ਵਿਗੜੀ। There is mismanagement on the part of political parties, people who led the House and also our hon'ble bureaucrats.

ਇਸ ਤਰ੍ਹਾਂ ਦਾ ਸਮਾਂ ਆਇਆ ਕਿ ਤਕਰੀਬਨ 7-8 ਸਾਲਾਂ ਲਈ ਪ੍ਰੈਜ਼ੀਡੈਂਟ ਰੂਲ ਵੀ ਪੰਜਾਬ ਦੇ ਵਿਚ ਰਿਹਾ ਔਰ ਮੈਂ ਸਿਰਫ ਕ੍ਰਿਟੀਸਿਜ਼ਮ ਲਈ ਨਹੀਂ ਕਹਿ ਰਿਹਾ। ਸਾਡੇ ਮੁੱਖ ਮੰਤਰੀ ਸਾਹਿਬ ਚੌਥੀ ਵਾਰ ਮੁੱਖ ਮੰਤਰੀ ਬਣੇ ਹਨ, ਜੇਕਰ ਸਾਰਿਆਂ ਦਾ ਪੰਜਾਬ ਦੇ ਹਾਲਾਤ ਖਰਾਬ ਹੋਣ ਵਿੱਚ ਥੋੜ੍ਹਾ-ਥੋੜ੍ਹਾ ਹਿੱਸਾ ਸੀ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਵੀ ਫਰਾਖਦਿਲੀ ਨਾਲ ਇਸ ਗੱਲ ਨੂੰ ਸਵੀਕਾਰਨਾ ਚਾਹੀਦਾ ਹੈ ਕਿ ਚੌਥੀ ਦਫ਼ਾ ਮੁੱਖ ਮੰਤਰੀ ਬਣਨ ਦੇ ਕਾਰਨ ਇਨ੍ਹਾਂ ਦਾ ਵੀ ਉਸ ਵਿੱਚ ਰੋਲ ਹੈ। ਪਿਛਲੇ ਇੱਕ ਸਾਲ ਤੋਂ ਸੁਣਦੇ ਆ ਰਹੇ ਹਾਂ ਕਿ ਪਿਛਲੀ ਸਰਕਾਰ 50,000 ਕਰੋੜ ਰੁਪਏ ਦਾ ਕਰਜ਼ਾ ਛੱਡ ਗਈ। ਸਪੀਕਰ ਸਾਹਿਬ, ਅਸਲੀਅਤ ਇਹ ਹੈ, ਮੈਂ ਥੋੜ੍ਹੇ ਜਿਹੇ ਤੱਥਾਂ ਦੇ ਅਧਾਰ ਤੇ ਤੁਹਾਡਾ ਧਿਆਨ ਖਿੱਚਣਾ ਚਾਹਾਂਗਾ ਕਿ ਪਬਲਿਕ ਡੈੱਟ ਸੂਬੇ ਦਾ 31 ਮਾਰਚ, 1997 ਵਿੱਚ 17216 ਕਰੋੜ ਰੁਪਏ ਸੀ ਔਰ ਜਦੋਂ ਇਹ ਸਾਲ 2002 ਵਿੱਚ ਸਰਕਾਰ ਛੱਡ ਕੇ ਗਏ ਤਾਂ ਪਬਲਿਕ ਡੈੱਟ 32496 ਕਰੋੜ ਰੁਪਏ ਸੀ and we also never relented it. We are adding on to that. ਅੱਜ ਬਜਟ ਐਸਟੀਮੇਟ ਦੇ ਮੁਤਾਬਿਕ ਜੋ ਪ੍ਰੋਜੈਕਟਿਡ ਹੈ, ਉਹ 57369 ਕਰੋੜ ਰੁਪਏ ਤੱਕ ਕਰਜ਼ਾ ਪਹੁੰਚਣਾ ਹੈ। ਪ੍ਰੋਜੈਕਟਿਡ ਬਜਟ ਐਸਟੀਮੇਟਸ ਮੁਤਾਬਿਕ ਜਿਹੜਾ ਸੂਬੇ ਨੇ ਇੱਕਲਾ ਵਿਆਜ ਦੇਣਾ ਹੈ ਉਹ 4817.87 ਕਰੋੜ ਰੁਪਏ ਹੈ, ਇਹ ਸੂਬੇ ਨੇ ਇੰਟਰੈਸਟ ਭਰਨਾ ਹੈ। ਜਿਹੜਾ ਸਟੇਟ ਦਾ ਪੀ.ਐਸ.ਯੂਜ਼ ਦਾ ਡੈੱਟ ਹੈ, ਜਿਹੜੇ ਸਾਡੇ ਪਬਲਿਕ ਸੈਕਟਰ ਯੂਨਿਟ ਹਨ ਜੋ ਕਿ ਬਹੁਤ ਬੋਝਦਾਰ ਹੋ ਚੁੱਕੇ ਹਨ ਉਨ੍ਹਾਂ ਦੀ ਆਊਟ ਪੁੱਟ ਕੋਈ ਨਹੀਂ ਹੈ ਅਤੇ ਉਨ੍ਹਾਂ ਦੀ ਇਕਨਾਮਿਕ ਵਾਇਬਿਲਟੀ ਨਹੀਂ ਹੈ। ਇਹ ਜਿਹੜਾ ਸਾਡੇ ਪੀ.ਐਸ.ਯੂਜ਼ ਦਾ ਡੈੱਟ ਬਜਟ ਐਸਟੀਮੇਟ ਸਾਲ 2008-09 ਦੇ ਵਿੱਚ ਇਹ 15927 ਕਰੋੜ ਹੈ ਔਰ ਇਸ ਤਰ੍ਹਾਂ ਹੀ ਪਰ-ਕੈਪੀਟਾ ਇਨਕਮ ਪੰਜਾਬ ਦੀ, ਜਿਵੇਂ ਆਪਾਂ ਸਾਰੇ ਕਹਿੰਦੇ ਹਾਂ ਕਿ ਕਿਸੇ ਵੇਲੇ ਇਹ ਨੰਬਰ ਇੱਕ ਦਾ ਸੂਬਾ ਸੀ ਔਰ ਇਸ ਦੇ ਹਾਲਾਤ ਸੁਣ ਲਓ ਜੀ ਕਿ ਪਰ ਕੈਪੀਟਾ ਇਨਕਮ ਸਾਲ 1999 ਤੋਂ ਉਸ ਵੇਲੇ 25611 ਰੁਪਏ ਚੱਲਿਆ ਸੀ, ਅੱਜ ਸਾਡੀ ਪਰ-ਕੈਪੀਟਾ ਇਨਕਮ 40566 ਰੁਪਏ ਸਾਲਾਨਾ ਹੈ ਇਸ ਵਿੱਚ ਲਗਭਗ 60% ਇਨਕਰੀਜ ਪਿਛਲੇ ਇੰਨੇ ਸਾਲਾਂ ਦੇ ਵਿੱਚ ਹੋਈ ਹੈ। ਸਾਲ 1999 ਤੋਂ ਲੈ ਕੇ 2008 ਤੱਕ ਇਹ ਤਕਰੀਬਨ 10 ਸਾਲ ਦਾ ਸਮਾਂ ਬਣਦਾ ਹੈ। ਇਸ ਦੇ ਮੁਕਾਬਲੇ ਹਿੰਦੁਸਤਾਨ ਦੀ ਸਾਲ 1999 ਵਿਚ ਪਰ ਕੈਪੀਟਾ ਇਨਕਮ 15839 ਰੁਪਏ ਸੀ ਅਤੇ ਅੱਜ ਲਗੱਭਗ 100 ਫੀਸਦੀ ਗਰੋਥ ਇਸ ਵਿੱਚ ਹੋਈ ਹੈ। ਕਿਉਂਕਿ ਹੁਣ ਇਹ 29642 ਰੁਪਏ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਹੜਾ ਗਰੋਥ ਰੇਟ ਹੈ ਹਿੰਦੁਸਤਾਨ ਦਾ 9-9.5% ਤੇ ਚਲ ਰਿਹਾ ਹੈ ਜਦ ਕਿ ਪੰਜਾਬ, ਜਿਹੜਾ ਪਲੈਨਿੰਗ ਕਮਿਸ਼ਨ ਦਾ ਟਾਰਗੇਟ ਸੀ, 5.9% ਤੇ ਚਲ ਰਿਹਾ ਹੈ। ਐਫ.ਐਮ. ਸਹਿਬ, ਇਸੇ ਤਰ੍ਹਾਂ ਇੱਕ ਗੱਲ ਕਾਬਿਲੇ ਤਾਰੀਫ ਹੈ ਕਿ ਤੁਸੀਂ ਇਨ੍ਹਾਂ ਹਾਲਾਤਾਂ ਦੇ ਵਿੱਚ ਰੈਵੇਨਿਊ ਡੈਫੀਸਿਟ ਜ਼ਰੂਰ ਘਟਾਇਆ ਹੈ, ਉਸ ਦੇ ਲਈ ਮੈਂ ਇਸ ਹਾਊਸ ਵਿੱਚ ਤੁਹਾਡੀ ਤਾਰੀਫ਼ ਕਰਦਾ ਹਾਂ। ਸਪੀਕਰ ਸਾਹਿਬ, ਜੋ ਅਸੀਂ

ਮਾੜੀ ਜਿਹੀ ਹਰਿਆਣੇ ਨਾਲ ਤੁਲਨਾ ਕਰੀਏ ਜਿਹੜਾ ਕਿ ਉਸੇ ਦਿਨ ਪੈਦਾ ਹੋਇਆ, ਜਿਸ ਦਿਨ ਪੰਜਾਬ ਬਣਿਆ। ਪੰਜਾਬ ਵਿਚੋਂ ਇਹ ਦੋ ਸੂਬੇ ਨਿਕਲੇ ਹਨ ਉਨ੍ਹਾਂ ਕੋਲ ਜਗ੍ਹਾ ਵੀ ਘੱਟ ਸੀ, ਪਾਣੀ ਵੀ ਘੱਟ ਸੀ, ਉਨ੍ਹਾਂ ਕੋਲ ਮਿਨਰਲਜ਼ ਘੱਟ ਸੀ ਅਤੇ ਰਕਬਾ ਘੱਟ ਸੀ। ਲੇਕਿਨ ਹੁਣ ਹਰਿਆਣੇ ਦੀ ਪੁਜੀਸ਼ਨ ਕੀ ਹੈ? ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਮੈਂ ਐਫ.ਐਮ. ਸਾਹਿਬ ਦਾ ਅਤੇ ਚੀਫ਼ ਮਨਿਸਟਰ ਸਾਹਿਬ ਦਾ ਧਿਆਨ ਖਿੱਚਣਾ ਚਾਹੁੰਦਾ ਹਾਂ ਕਿ ਸਾਡਾ ਪਲਾਨ ਆਊਟਲੇਅ ਸਾਲ 2008-09 ਲਈ 6210 ਕਰੋੜ ਰੁਪਏ ਦਾ ਹੈ ਅਤੇ ਉਨ੍ਹਾਂ ਦਾ 6650 ਕਰੋੜ ਰੁਪਏ ਦਾ ਹੈ ਅਤੇ ਉਹ ਸਾਡੇ ਨਾਲੋਂ ਛੋਟਾ ਸੂਬਾ ਹੈ। At constant prices as per advance estimates of year 2007-08, ਜੀ.ਐਸ.ਡੀ.ਪੀ. 97179 ਕਰੋੜ ਰੁਪਏ ਪੰਜਾਬ ਦਾ ਹੈ, ਮੈਂ ਇਹ ਕੌਂਸਟੈਂਟ ਪਰਾਈਜ਼ਿਜ਼ ਕਹਿ ਰਿਹਾ ਹਾਂ ਅਤੇ ਹਰਿਆਣੇ ਦਾ 1,01,319 ਕਰੋੜ ਰੁਪਏ ਹੈ। ਉਹ ਸਾਡੇ ਤੋਂ ਛੋਟਾ ਸੂਬਾ ਹੈ। ਉਹ ਸਾਡੇ ਨਾਲੋਂ ਬਾਅਦ ਵਿੱਚ ਤੁਰਿਆ ਹੈ। ਸਾਡੀ ਪਰ- ਕੈਪੀਟਾ ਇਨਕਮ ਇਨ ਕਰੰਟ ਪ੍ਰਾਈਸਜ਼ 40566 ਰੁਪਏ ਹੈ ਜਦ ਕਿ ਹਰਿਆਣੇ ਦੀ ਇਹ 56280 ਰੁਪਏ ਹੈ। ਇਹ ਸਾਡੇ ਤੋਂ ਕਿਤੇ ਬਿਹਤਰ ਹੈ। ਇਸੇ ਤਰ੍ਹਾਂ ਰੈਵੇਨਿਊ ਡੈਫੀਸਿਟ ਦੀ ਗੱਲ ਹੈ। ਅਸੀਂ ਬੜੇ ਖੁਸ਼ ਹੁੰਦੇ ਹਾਂ ਅਤੇ ਐਫ.ਐਮ. ਸਾਹਿਬ ਦੀ ਅਸੀਂ ਤਾਰੀਫ਼ ਵੀ ਕੀਤੀ ਹੈ ਕਿ ਇਨ੍ਹਾਂ ਨੇ ਰੈਵੇਨਿਊ ਡੈਫੀਸਿਟ ਘਟਾਇਆ ਹੈ। ਅਸੀਂ ਇਹ ਕਲੇਮ ਕਰ ਰਹੇ ਹਾਂ ਕਿ ਅਸੀਂ ਇਹ ਘਟਾਇਆ ਹੈ ਅਤੇ ਇਸ ਦੇ ਵਾਸਤੇ ਸਾਨੂੰ ਵਧਾਈ ਮਿਲਣੀ ਚਾਹੀਦੀ ਹੈ ਹਾਲਾਂ ਕਿ ਹਰਿਆਣੇ ਦਾ ਇਹ ਸਾਲ 2005-06 ਤੋਂ ਹੀ ਸਰਪਲੱਸ ਚਲਿਆ ਆ ਰਿਹਾ ਹੈ। ਪੰਜਾਬ ਦਾ ਫਿਸੀਕਲ ਡੈਫੀਸਿਟ 4383.58 ਕਰੋੜ ਰੁਪਏ ਹੈ ਜਿਹੜਾ ਜੀ.ਐਸ.ਡੀ.ਪੀ. ਦਾ ਮਾਈਨਸ 2.28% ਹੈ ਜਦ ਕਿ ਹਰਿਆਣੇ ਦਾ ਇਹ ਮਾਈਨਸ 0.93% ਹੈ। ਪੰਜਾਬ ਦਾ ਜੀ.ਐਸ.ਡੀ.ਪੀ. ਦਾ ਡੈਟ 37.80 ਹੈ ਜਦ ਕਿ ਹਰਿਆਣੇ ਦਾ ਇਹ 25.80 ਹੈ। ਸਾਡਾ ਐਗਰੀਕਲਚਰ ਦਾ ਪ੍ਰੋਪੋਜ਼ਡ ਗਰੋਥ ਰੇਟ ਦੋ-ਢਾਈ ਪਰਸੈਂਟ ਦੇ ਆਲੇ ਦੁਆਲੇ ਘੁੰਮ ਰਿਹਾ ਹੈ ਜਦ ਕਿ ਹਰਿਆਣੇ ਦਾ ਇਹ 4.5% ਹੈ। ਇਸੇ ਤਰ੍ਹਾਂ ਹੀ ਇੰਡਸਟਰੀ ਅਤੇ ਸਰਵਿਸ ਸੈਕਟਰ ਦੀ ਗੱਲ ਹੈ। What I am trying to say is that there is some flaw somewhere where we are defaulters. We have not planned our finances properly. Out bureaucracy has not participated seriously. ਸਾਡਾ ਗਰੋਥ ਰੇਟ ਡਿਕਲਾਈਨ ਕਰ ਗਿਆ ਹੈ ਜਦ ਕਿ ਹਰਿਆਣਾ ਸਾਡੇ ਨਾਲੋਂ ਕਿਤੇ ਅੱਗੇ ਨਿਕਲ ਗਿਆ ਹੈ। ਸਾਡੀ ਇੰਡਸਟਰੀ ਦਾ ਗਰੋਥ ਰੇਟ ਕੁਝ ਨਹੀਂ ਹੈ ਜਦ ਕਿ ਹਰਿਆਣੇ ਵਿਚ ਇਹ 10 ਫੀਸਦੀ ਹੈ ਅਤੇ 12 ਫੀਸਦੀ ਸਰਵਿਸ ਸੈਕਟਰ ਵਿਚ ਹੈ। ਹੁਣ ਆ ਜਾਓ ਰੈਵੇਨਿਊ ਫਰਾਮ ਸਟੇਟ ਟੈਕਸਿਜ਼। ਪੰਜਾਬ ਵਿਚ ਇਹ 11247 ਕਰੋੜ ਰੁਪਏ ਹੈ ਜਦ ਕਿ ਹਰਿਆਣੇ ਵਿਚ ਇਹ 14924 ਕਰੋੜ ਰੁਪਏ ਹੈ। ਜਿਥੋਂ ਤੱਕ ਐਨਰਜੀ ਵਾਸਤੇ ਐਲੋਕੇਸ਼ਨ ਦਾ ਸਬੰਧ ਹੈ, ਪੰਜਾਬ ਵਿਚ ਇਹ 2204 ਕਰੋੜ ਰੁਪਏ ਹੈ ਜਦ ਕਿ ਹਰਿਆਣੇ ਵਿਚ ਇਹ 3528 ਕਰੋੜ ਰੁਪਏ ਹੈ।

ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ) : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ** ** ** ਇਨ੍ਹਾਂ ਨੇ ਬੜੀ ਵੱਡੀ ਗੱਲ ਕੀਤੀ ਹੈ ਅਤੇ ਸਾਡਾ ਹਰਿਆਣੇ ਨਾਲ ਮੇਲ ਮਿਲਾਇਆ ਹੈ ਲੇਕਿਨ ਇਹ ਸਾਡੀ ਸਿਚੂਏਸ਼ਨ ਨੂੰ ਹਰਿਆਣੇ ਦੀ ਸਿਚੂਏਸ਼ਨ ਨਾਲ ਤੋਲਦੇ ਨਹੀਂ ਹਨ। ਹਰਿਆਣੇ ਵਿਚ ਜਿੰਨੀ ਇੰਡਸਟਰੀ ਡਿਵੈਲਪ ਹੋਈ ਹੈ.....

---

**Expunged as ordered by the Chair.

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਹ ਬਹੁਤ ਮਾੜੀ ਗੱਲ ਹੈ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਹੁਣ ਸੁਣ ਤਾਂ ਲੈ ਯਾਰ।

**ਮਾਨਯੋਗ ਸਪੀਕਰ** : ਇਹ ** ਵਾਲੀ ਚੀਜ਼ ਐਕਸਪੰਜ ਕਰ ਦਿਓ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ** : ਮੈਂ ਤਾਂ ਕਲੀਨ ਗੱਲ ਕੀਤੀ ਹੈ, ਕੋਈ ਬੇਤਰਤੀਬੀ ਗੱਲ ਨਹੀਂ ਕੀਤੀ। ਇਹ ਸਾਡੀ ਸਟੇਟ ਨੂੰ ਹਰਿਆਣੇ ਨਾਲ ਤੋਲ ਰਹੇ ਹਨ ਪਰ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਹਰਿਆਣੇ ਦੀ ਅਤੇ ਪੰਜਾਬ ਦੀ ਸਿਚੂਏਸ਼ਨ ਵਿਚ ਬਹੁਤ ਫਰਕ ਹੈ। ਤੁਸੀਂ ਵੇਖੋ ਕਿ ਇਕੱਲਾ ਮਾਰੂਤੀ ਉਦਯੋਗ ਹੀ ਹਰਿਆਣੇ ਨੂੰ ਕਿੰਨਾ ਟੈਕਸ ਦਿੰਦਾ ਹੈ। ਅੱਤਵਾਦ ਵੀ ਪੰਜਾਬ ਵਿਚ ਹੀ ਫੈਲਿਆ ਸੀ, ਹਰਿਆਣੇ ਵਿਚ ਨਹੀਂ........

**ਸ਼੍ਰੀ ਹਰਮਿੰਦਰ ਸਿੰਘ ਜੱਸੀ** : ਇਹ ਕਹਿੰਦੇ ਹਨ ਕਿ ਸਾਡੀ ਸਿਚੂਏਸ਼ਨ ਦਾ ਹਰਿਆਣੇ ਨਾਲੋਂ ਬਹੁਤ ਫਰਕ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਬਿਹਾਰ ਵਿੱਚ ਗਰੋਥ ਰੇਟ 7% ਹੈ, ਝਾਰਖੰਡ ਵਿਚ 6.3% ਹੈ, ਗੁਜਰਾਤ ਵਿਚ 5.5% ਹੈ ਅਤੇ ਮੱਧ ਪ੍ਰਦੇਸ਼ ਵਿਚ 4.4% ਹੈ।.....(ਵਿਘਨ) ** ** ** **

**ਮਾਨਯੋਗ ਸਪੀਕਰ** : ਇਸ ਨੂੰ ਐਕਸਪੰਜ ਕਰ ਦਿਓ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ)** : ਸਪੀਕਰ ਸਾਹਿਬ, ਇਹ ਬਹੁਤ ਗਲਤ ਗੱਲ ਹੈ ਜਿਸ ਢੰਗ ਨਾਲ ਇਹ ਬੋਲ ਰਹੇ ਹਨ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਹਾਊਸ ਵਿਚ ਕਿਸ ਤਰ੍ਹਾਂ ਬੋਲਣਾ ਹੈ।

**ਮਾਨਯੋਗ ਸਪੀਕਰ** : ਬਾਦਲ ਸਾਹਿਬ ਬੋਲਣ ਲਈ ਖੜ੍ਹੇ ਹਨ, ਹੁਣ ਤੁਸੀਂ ਕ੍ਰਿਪਾ ਕਰਕੇ ਸਾਰੇ ਬੈਠੋ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਜਿਸ ਤਰ੍ਹਾਂ ਦੇ ਲਫਜ਼ ਹੁਣੇ ਜੱਸੀ ਸਾਹਿਬ ਨੇ ਬੋਲੇ ਹਨ ਇਸ ਬਾਰੇ ਇਨ੍ਹਾਂ ਨੂੰ ਸਾਹਨੀ ਸਾਹਿਬ ਅਤੇ ਹਾਊਸ ਤੋਂ ਮੁਆਫੀ ਮੰਗਣੀ ਚਾਹੀਦੀ ਹੈ। ਤੁਹਾਡੀ ਸ਼ਾਨ ਦੇ ਖਿਲਾਫ ਥੋੜ੍ਹੀ ਜਿਹੀ ਗੱਲ ਨਿਕਲੀ ਸੀ ਤੇ ਬ੍ਰਹਮਪੁਰਾ ਸਾਹਿਬ ਨੇ ਉਸ ਵੇਲੇ ਮੁਆਫੀ ਮੰਗੀ ਸੀ। ਜਿਹੜਾ ਇਨ੍ਹਾਂ ਨੇ, ਜੱਸੀ ਸਾਹਿਬ ਨੇ ਕਿਹਾ ਹੈ ਉਹ ਤਾਂ 100 ਗੁਣਾਂ ਜ਼ਿਆਦਾ ਹੈ ਇਸ ਲਈ ਇਨ੍ਹਾਂ ਨੂੰ ਵੀ ਹਾਊਸ ਤੋਂ ਮੁਆਫੀ ਮੰਗਣੀ ਚਾਹੀਦੀ ਹੈ। ........(ਵਿਘਨ).....

**ਮਾਨਯੋਗ ਸਪੀਕਰ** : ਇਕ ਮਿੰਟ ਲਈ, ਜੱਸੀ ਸਾਹਿਬ ਦੇਖੋ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜੇਕਰ ਕੋਈ ਲਫਜ਼ ਇੱਧਰ ਉੱਧਰ ਮੇਰੇ ਕੋਲੋਂ ਕਿਹਾ ਗਿਆ ਹੈ ਤਾਂ ਮੈਂ ਉਸ ਲਈ ਮੁਆਫ਼ੀ ਮੰਗਦਾ ਹਾਂ। ਲੇਕਿਨ ਇਨ੍ਹਾਂ ਨੂੰ (ਸ਼੍ਰੀ ਜਗਦੀਸ਼ ਸਾਹਨੀ ਵੱਲ ਇਸ਼ਾਰਾ) ਵੀ ਜ਼ਰਾ ਸਮਝਾਓ। ਇਹ ਵੀ ਹਾਊਸ ਵਿੱਚ ਹਰ ਗੱਲ ਵਾਸਤੇ ਖੜ੍ਹੇ ਹੋ ਜਾਂਦੇ ਹਨ। ..(ਵਿਘਨ)..

---

**Expunged as ordered by the Chair.

**ਮਾਨਯੋਗ ਸਪੀਕਰ :** ਇਨ੍ਹਾਂ ਨੇ ਮੁਆਫੀ ਮੰਗ ਲਈ ਹੈ। ਬਾਕੀ ਲਫਜ਼ ਮੈਂ ਐਕਸਪੰਜ ਕਰ ਦਿੱਤੇ ਹਨ। ਹੋਰ ਕੀ ਚਾਹੁੰਦੇ ਹੋ?....(ਵਿਘਨ) ਖਹਿਰਾ ਜੀ, ਤੁਹਾਡਾ ਟਾਈਮ ਵੀ ਸਮਾਪਤ ਹੈ, ਹੁਣ ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਬੱਸ ਜੀ, ਸਪੀਕਰ ਸਾਹਿਬ, ਇਕ ਮਿੰਟ ਹੋਰ ਜੀ। ਮੇਰੇ ਇਕ ਦੋ ਪੁਆਇੰਟ ਰਹਿ ਗਏ ਹਨ, ਇਹ ਬੜੇ ਜ਼ਰੂਰੀ ਹਨ। ਐਨਰਜੀ ਵਾਸਤੇ ਹਰਿਆਣਾ ਨੇ 3528 ਕਰੋੜ ਔਰ ਸਾਡੇ ਪੰਜਾਬ ਨੇ 2204 ਕਰੋੜ ਰੁਪਿਆ ਤਜਵੀਜ਼ ਕੀਤਾ ਹੈ, ਕਿੰਨਾ ਵੱਡਾ ਫਰਕ ਹੈ, ਤੁਸੀਂ ਆਪ ਹੀ ਦੇਖ ਲਓ। ਆਪਣਾ ਲਗਭਗ ਅੱਧਾ ਹੀ ਹੈ। ਐਲੋਕੇਸ਼ਨ ਫਾਰ ਇੰਡਸਟਰੀ ਹਰਿਆਣੇ ਦੀ 231.52 ਕਰੋੜ ਰੁਪਏ ਔਰ ਸਾਡੇ ਪੰਜਾਬ ਵਿੱਚ ਕੇਵਲ 27.40 ਕਰੋੜ ਰੁਪਏ ਹੈ ਕੋਈ ਮੁਕਾਬਲਾ ਹੀ ਨਹੀਂ। ਇੰਡਸਟਰੀ ਬਾਰੇ ਸਰਦਾਰ ਰਣਦੀਪ ਸਿੰਘ ਜੀ ਨੇ ਵੀ ਬੜੀ ਜ਼ੋਰਦਾਰ ਗੱਲ ਕੀਤੀ ਹੈ।

**ਮਾਨਯੋਗ ਸਪੀਕਰ :** ਹੁਣ ਸਮਾਪਤ ਕਰੋ ਜੀ। ਟਾਈਮ ਬਹੁਤ ਘੱਟ ਰਹਿ ਗਿਆ ਹੈ। ਮੈਂ ਹੋਰਾਂ ਨੂੰ ਵੀ ਬੋਲਣ ਲਈ ਟਾਈਮ ਦੇਣਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਬੱਸ ਜੀ, ਹੁਣੇ ਹੀ ਬੰਦ ਕਰਨ ਲੱਗਾ ਹਾਂ। ਮੇਰਾ ਇਹ ਪੁਆਇੰਟ ਬੜਾ ਇੰਪਾਰਟਮੈਂਟ ਹੈ, ਇਹ ਕਹਿ ਲੈਣ ਦਿਓ। ਪੇਅ ਕਮਿਸ਼ਨ ਦੀ ਰਿਪੋਰਟ ਵਾਸਤੇ ਸਾਡੇ ਬਜਟ ਵਿੱਚ ਕੋਈ ਪਰੋਵੀਜ਼ਨ ਨਹੀਂ ਹੈ ਜਦੋਂ ਕਿ ਹਰਿਆਣੇ ਵਾਲਿਆਂ ਨੇ ਆਪਣੇ ਇੰਪਲਾਈਜ਼ ਵਾਸਤੇ 1550 ਕਰੋੜ ਰੁਪਏ ਦਾ ਉਪਬੰਧ ਰੱਖਿਆ ਹੈ। ਅਰਥ ਵਿਵਸਥਾ ਵਿੱਚ ਕੋਟੱਲਿਆ ਜੀ ਕਹਿੰਦੇ ਹਨ All State activities depend first on the treasury. Therefore, a King shall devote his best attention to it. A King with depleted treasury eats into the vitality of the citizens and the country.

**ਮਾਨਯੋਗ ਸਪੀਕਰ :** ਖਹਿਰਾ ਜੀ, ਹੁਣ ਤੁਸੀਂ ਬੈਠੋ, ਤੁਹਾਡਾ ਟਾਈਮ ਸਮਾਪਤ ਹੈ। ਬੀਬੀ ਭੱਠਲ ਜੀ, ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਅੰਤ ਵਿੱਚ ਮੈਂ ਇਕ ਪੁਆਇੰਟ ਹੀ ਕਹਿਣਾ ਹੈ ਕਿ ਆਦਰਸ਼ ਸਕੂਲਾਂ ਦਾ ਨੀਂਹ ਪੱਥਰ ਬੱਡਰੁੱਖਾਂ ਵਿੱਚ ਅਤੇ ਖਟਕੜਕਲਾਂ ਵਿੱਚ ਰੱਖਿਆ ਗਿਆ ਇਹ ਮੈਨੂੰ ਦੱਸ ਦੇਣ ਕਿ ਆਇਆ ਉਥੇ ਇਕ ਇੱਟ ਵੀ ਲੱਗੀ ? ਅੰਤ ਵਿੱਚ ਮੈਂ ਇਕ ਗੱਲ ਕਹਿਣਾ ਚਾਹਾਂਗਾ ਕਿ ਐਫ.ਐਮ. ਸਾਹਿਬ ਦਾ ਨਜ਼ਰੀਆ ਬਹੁਤ ਅੱਛਾ ਨਜ਼ਰ ਆ ਰਿਹਾ ਹੈ ਲੇਕਿਨ ਅਨਫਾਰਚੂਨੇਟਲੀ (ਵਿਘਨ) ਜੇਕਰ ਤੁਸੀਂ ਗੱਲ ਨਾ ਕਰਨ ਦਿਓਗੇ ਮੈਂ ਤਾਂ ਵੀ ਬੋਲਾਂਗਾ। ਪੰਜਾਬ ਦੇ ਲੋਕਾਂ ਦਾ ਢਿੱਡ ਸ਼ੇਅਰਾਂ ਨਾਲ ਨਹੀਂ ਭਰਨ ਲੱਗਾ। ਤੁਸੀਂ ਲੋਕਾਂ ਦੇ ਦਿਲ ਸ਼ੇਅਰ ਗਾ ਕੇ ਨਹੀਂ ਜਿੱਤ ਸਕਦੇ। ਇਕਬਾਲ ਦੇ ਲਫਜ਼ ਹਨ

"ਇਕਬਾਲ ਬੜਾ ਉਪਦੇਸ਼ਕ ਹੈ, ਬਾਤੋਂ ਸੇ ਮਨ ਮੋਹ ਲੇਤਾ ਹੈ,
ਗੁਫਤਾਰ ਕਾ ਗਾਜ਼ੀ ਬਨ ਤੋ ਗਿਆ, ਕਿਰਦਾਰ ਕਾ ਗਾਜੀ ਬਨ ਨਾ ਸਕਾ।"

**ਸ੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਅਕੰਮੋਡੇਟ ਕੀਤਾ ਹੈ। ਟਾਈਮ ਵੀ ਬਹੁਤ ਘੱਟ ਹੈ, ਤੁਸੀਂ ਮੈਨੂੰ ਫਿਰ ਵੀ ਬੋਲਣ ਲਈ ਟਾਈਮ ਦਿੱਤਾ ਹੈ। ਟਾਈਮ ਵਾਲੀ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਮੈਂ ਕੋਈ ਬਹੁਤੀ ਲੰਮੀ ਚੌੜੀ ਸਪੀਚ ਨਹੀਂ ਕਰਨੀ । ਮੈਂ ਤਾਂ ਕੁਝ ਕਲੈਰੀਫਿਕੇਸ਼ਨਜ਼ ਹੀ ਕੁਝ ਡਿਮਾਂਡਜ਼ ਦੇ ਮੁਤਾਲਿਕ ਲੈਣੀਆਂ ਹਨ। ਸਾਡੇ ਵੱਲੋਂ ਸਾਡੇ ਸਾਬਕਾ ਐਫ.ਐਮ. ਸਾਹਿਬ ਆਪਣੀ ਸਪੀਚ ਕਰ ਚੁੱਕੇ ਹਨ। ਸਪੀਕਰ ਸਾਹਿਬ, ਮੇਰਾ ਹੁਣ ਖੜ੍ਹੀ ਹੋਣ ਦਾ ਮਤਲਬ ਇਹ ਹੈ ਕਿ ਇਹ ਜਿਹੜਾ ਬਜਟ ਹੈ ਇਹ ਇਕ ਤਰ੍ਹਾਂ ਨਾਲ ਹੋਮਿਓਪੈਥੀ ਦੀ ਦਵਾਈ ਵਰਗਾ ਬਜਟ ਹੈ.....(ਹਾਸਾ)....ਔਰ ਇਸਦੇ ਵਿੱਚ ਮੈਂ ਸਮਝਦੀ ਹਾਂ ਕਿ ਨਾ ਕੋਈ ਫਾਇਦਾ ਹੋਣਾ ਹੈ ਸਿਰਫ ਮਰੀਜ਼ ਨੂੰ ਲਾਰਾ ਲਾਇਆ ਗਿਆ ਹੈ ਔਰ ਦੇਖਣ ਵਾਲੀ ਕੋਈ ਗੱਲ ਇਸ ਵਿੱਚ ਹੈ ਨਹੀਂ। ਇਸ ਲਈ ਮੈਂ ਇਸ ਦਾ ਵਿਰੋਧ ਕਰਨ ਵਾਸਤੇ ਖੜ੍ਹੀ ਹੋਈ ਹਾਂ। ......(ਹਾਸਾ).....ਹੁਣ ਆਪਾਂ ਸੀਰੀਅਸ ਹੋਈਏ, ਬਹੁਤ ਹਾਸਾ ਹੋ ਗਿਆ। ਦੂਜੀ ਮੇਰੀ ਬੇਨਤੀ ਇਹ ਹੈ ਕਿ ਐਫ.ਐਮ. ਸਾਹਿਬ ਨੇ ਇਸ ਬਜਟ ਦੇ ਵਿੱਚ ਆਪਣੀ ਮਜ਼ਬੂਰੀ ਜ਼ਾਹਿਰ ਕੀਤੀ ਹੈ। ਬਜਟ ਦੇ ਪੰਨਾ ਨੰ: 44 ਤੇ ਪੈਰ੍ਹਾ ਨੰ: 73 ਹੈ। ਇਸ ਵਿੱਚ ਇਨ੍ਹਾਂ ਨੇ ਆਪਣੀ ਸਿਆਸੀ ਮਜ਼ਬੂਰੀ ਦੱਸੀ ਹੈ ਕਿ ਕਿਉਂਕਿ ਜ਼ਿਲ੍ਹਾ ਪ੍ਰੀਸ਼ਦ ਦੀ ਚੋਣ ਆ ਗਈ, ਬਲਾਕ ਸੰਮਤੀਆਂ ਦੀ ਚੋਣ ਆ ਗਈ, ਹੋਰ ਚੋਣਾਂ ਆ ਗਈਆਂ ਹਨ ਇਸ ਲਈ ਸਿਰਫ਼ ਇੰਨਾ ਹੀ ਬਜਟ ਲਿਆਂਦਾ ਹੈ ਜਿੰਨਾ ਕਿ ਬਹੁਤ ਹੀ ਜ਼ਰੂਰੀ ਸੀ ਅਤੇ ਜਿਹੜੇ ਸਾਡੇ ਪ੍ਰਾਜੈਕਟ ਚੱਲ ਰਹੇ ਹਨ ਜੋ ਸਾਡਾ ਸਰਕਾਰੀ ਤਨਖਾਹਾਂ ਦਾ ਐਡਮਨਿਸਟ੍ਰੇਟਿਵ ਖਰਚਾ ਹੈ, ਉਹ ਜ਼ਰੂਰੀ ਸੀ ਇਸ ਲਈ ਉਤਨਾ ਹੀ ਲੈ ਕੇ ਆਏ ਹਾਂ। ਸਪੀਕਰ ਸਾਹਿਬ, ਮੇਰੀ ਪਹਿਲੀ ਬੇਨਤੀ ਇਹ ਹੈ ਕਿ ਇਸ ਮਜ਼ਬੂਰੀ ਕਾਰਨ ਐਡਮਨਿਸਟ੍ਰੇਟਿਵਲੀ ਸਾਰਾ ਕੁਝ ਗਲਤ ਹੋ ਜਾਂਦਾ ਹੈ। ਵਾਢੀ ਦਾ ਸੀਜ਼ਨ ਅਤੇ ਬੱਚਿਆਂ ਦੇ ਇਮਤਿਹਾਨਾਂ ਨੂੰ ਅਧਾਰ ਬਣਾ ਕੇ ਚੋਣਾਂ ਅੱਗੇ ਵੀ ਪਈਆਂ ਹਨ ਅਤੇ ਕੋਡ ਵੀ ਹਟਿਆ ਹੈ। ਹੁਣ ਕੀ ਮਜ਼ਬੂਰੀ ਹੈ? ਮੇਰੀ ਮੰਗ ਹੈ ਕਿ ਚਾਹੇ ਇਕ ਦਿਨ ਲੈ ਲੈਣ, ਦੋ ਜਾਂ ਤਿੰਨ ਦਿਨ ਲੈ ਲੈਣ, ਇਹ ਐਪਰੋਪਰੀਏਸ਼ਨ ਬਿੱਲ ਦੀ ਥਾਂ ਰੀ-ਐਪਰੋਪਰੀਏਸ਼ਨ ਲੈ ਕੇ ਆਉਣ ਤਾਂ ਕਿ ਇਸ ਵਿਚ ਕੋਈ ਮਜ਼ਬੂਰੀ ਨਾ ਰਹੇ। ਸਪੀਕਰ ਸਾਹਿਬ, ਇਸ ਤਰ੍ਹਾਂ ਬੜੀ ਚਲਾਕੀ ਨਾਲ ਬਜਟ ਵਿਚ ਚੋਣਾਂ ਦਾ ਬਹਾਨਾ ਕੀਤਾ ਗਿਆ ਹੈ ਕਿ ਇਹ ਨਿਕਲ ਜਾਵੇਗਾ। ਲੇਕਿਨ ਹੁਣ ਮੈਂ ਸਮਝਦੀ ਹਾਂ ਕਿ ਮਜ਼ਬੂਰੀ ਦੂਰ ਹੋਈ ਹੈ ਪਰ ਅਸਲ ਵਿਚ ਗੱਲ ਹੈ ਕਨਫਿਊਜ਼ਨ ਦੀ ਕਿਉਂਕਿ they always remain in confusion. ਇਨ੍ਹਾਂ ਦੀ ਪਾਲਿਸੀ ਵਿਜ਼ਨ ਅਤੇ ਸਟਰੈਟਜੀ ਕੋਈ ਨਹੀਂ ਹੈ। ਇਹ ਅਜੇ ਤੱਕ ਆਪਣੇ ਆਪ ਵਿਚ ਕਲੀਅਰ ਹੀ ਨਹੀਂ ਹੋ ਸਕੇ। ਸ਼ਾਇਦ ਪਾਰਟੀ ਦੀ ਕੋਈ ਗੱਲ ਹੈ। ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦੀ, it is their internal matter. ਦੂਸਰਾ ਬਜਟ ਪੇਸ਼ ਹੋਇਆ ਹੋਵੇ ਪਰ ਉਸ ਬਜਟ ਵਿਚ ਕੋਈ ਪਾਲਿਸੀ ਜਾਂ ਸਟਰੈਟਜੀ ਹੀ ਨਾ ਹੋਵੇ ਕਿ ਪ੍ਰੀਆਰਟੀਜ਼ ਕੀ ਹਨ, ਕਿਥੋਂ ਪੈਸਾ ਆਉਣਾ ਹੈ, ਕਿਥੇ ਖਰਚ ਕਰਨਾ ਹੈ। ਇਸ ਬਜਟ ਵਿਚ ਕੁਝ ਵੀ ਨਹੀਂ ਦੱਸਿਆ ਗਿਆ। ਪਿਛਲੀ ਵਾਰ ਇਨ੍ਹਾਂ ਨੇ ਬਜਟ 5111 ਕਰੋੜ ਰੁਪਏ ਦਾ ਰੱਖਿਆ ਸੀ ਅਤੇ ਇਸ ਵਾਰ 6210 ਕਰੋੜ ਰੁਪਏ ਦਾ ਰੱਖਿਆ ਹੈ। ਸਪੀਕਰ ਸਾਹਿਬ, ਪਹਿਲਾਂ ਪਿਛਲੇ ਬਜਟ ਨੂੰ ਵੇਖ ਕੇ ਹੀ ਨਵੇਂ ਪਾਸੇ ਵੱਲ ਕੰਮ ਸ਼ੁਰੂ ਕਰਨੇ ਚਾਹੀਦੇ ਹਨ। ਜਿਵੇਂ ਕੁੜੀਆਂ ਇਕ ਕਹਾਵਤ ਕਹਿੰਦੀਆਂ ਹਨ 'ਗੋਹੜੇ ਵਿਚੋਂ ਪੂਣੀ ਵੀ ਨਹੀਂ ਕੱਤੀ ਗਈ'। ਇਹ ਸਿਰਫ਼ ਕਾਗਜ਼ਾਂ ਵਿਚ ਹੀ ਬਜਟ ਹੈ, ਲੋਕਾਂ ਨੂੰ ਗੁੰਮਰਾਹ ਕਰਨ ਵਾਲੀ ਗੱਲ ਹੈ। ਅਸੀਂ ਇਥੇ ਲੰਮਾ-ਚੌੜਾ ਖਰਚ ਕਰਕੇ ਆਉਂਦੇ ਹਾਂ, ਕੰਮ ਛੱਡ ਕੇ ਆਉਂਦੇ ਹਾਂ ਅਤੇ ਇਥੇ ਵੀ ਬੜਾ

ਖਰਚਾ ਪੈਂਦਾ ਹੈ। ਮੈਨੂੰ ਇਸ ਤੇ ਅਫ਼ਸੋਸ ਹੈ, ਬਜਟ ਬੜੀ ਸੂਝਤਾ ਨਾਲ ਅਤੇ ਜ਼ੁੰਮੇਵਾਰੀ ਨਾਲ ਲਿਆਉਣਾ ਚਾਹੀਦਾ ਸੀ ਅਤੇ ਆਪਣੇ ਚੋਣ ਮੈਨੀਫੈਸਟੋ ਵਿਚ ਜਿਹੜੇ ਵਾਅਦੇ ਲੋਕਾਂ ਨਾਲ ਕੀਤੇ ਸਨ, ਉਹ ਪਿਛਲੇ ਬਜਟ ਵਿਚ ਪੂਰੇ ਕੀਤੇ ਜਾਣੇ ਚਾਹੀਦੇ ਸਨ, ਫਿਰ 6210 ਕਰੋੜ ਰੁਪਏ ਦੇ ਬਜਟ ਦੀ ਗੱਲ ਕਰਨੀ ਚਾਹੀਦੀ ਸੀ। ਮੈਂ ਐਕਸ਼ਨ ਟੇਕਿੰਗ ਰਿਪੋਰਟ ਦੇਖੀ ਹੈ, ਜਿਸ ਵਿਚ 12-15 ਆਈਟਮਾਂ ਹਨ ਪ੍ਰੰਤੂ ਮੈਂ ਕੇਵਲ 5 ਕੁ ਗੱਲਾਂ ਹੀ ਤੁਹਾਡੇ ਸਾਹਮਣੇ ਰੱਖਾਂਗੀ। ਪਹਿਲਾਂ ਇਨ੍ਹਾਂ ਨੇ ਕਿਹਾ ਸੀ ਕਿ Four training centres were to be opened for training and employment of youth ਪਰ ਇਸ ਬਜਟ ਵਿੱਚ ਉਹ ਕਿਤੇ ਨਜ਼ਰ ਨਹੀਂ ਆਉਂਦਾ। ਦੂਸਰਾ, ਇਨ੍ਹਾਂ ਨੇ ਕਿਹਾ ਸੀ ਕਿ Biotechnology park was to be set up, ਉਸ ਦਾ ਵੀ ਐਤਕੀਂ ਜ਼ਿਕਰ ਨਹੀਂ ਹੈ। ਫਿਰ ਇਨ੍ਹਾਂ ਨੇ Bhai Kanahiya Sehat Sewa Yojna to give medical insurance cover to all cooperative society members ਦੀ ਗੱਲ ਕੀਤੀ ਸੀ, ਉਹ ਵੀ ਨਜ਼ਰ ਨਹੀਂ ਆ ਰਹੀ। ਮੈਂ ਕੇਵਲ ਹਿੰਟ ਹੀ ਦੇ ਰਹੀ ਹਾਂ। ਇਸੇ ਤਰ੍ਹਾਂ ਲੁਧਿਆਣਾ, ਮੁਹਾਲੀ, ਬਠਿੰਡਾ, ਨਵਾਂਸ਼ਹਿਰ ਅਤੇ ਗੜ੍ਹਸ਼ੰਕਰ ਵਿਚ ਬਾਈ-ਪਾਸ ਬਣਾਉਣ ਦੀ ਗੱਲ ਕੀਤੀ ਗਈ ਸੀ ਉਹ ਵੀ ਕਿਧਰੇ ਨਜ਼ਰ ਨਹੀਂ ਆ ਰਹੀ। ਇਸ ਤੋਂ ਇਲਾਵਾ ਪੰਜਾਬ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸ, ਜਲੰਧਰ ਵਿਖੇ ਅਤੇ Special Economic Zone, Amritsar ਤੇ ਗੋਇੰਦਵਾਲ ਸਾਹਿਬ ਬਾਰੇ ਵੀ ਗੱਲ ਕੀਤੀ ਸੀ, ਉਹ ਵੀ ਕਿਧਰੇ ਨਜ਼ਰ ਨਹੀਂ ਆ ਰਹੀ। ਇਹ 4-5 ਚੀਜ਼ਾਂ ਤੋਂ ਹੀ ਨਜ਼ਰ ਆਉਂਦਾ ਹੈ ਕਿ ਇਹ ਬਜਟ ਕੇਵਲ ਕਾਗਜ਼ੀ ਹੈ, ਮੀਨਿੰਗਲੈੱਸ ਹੈ, ਇਸ ਦਾ ਕੋਈ ਵੀ ਪਰਪਜ਼ ਨਹੀਂ ਹੈ ਅਤੇ ਇਸ ਵਿਚ ਕੋਈ ਸੀਰੀਅਸਨੈਸ ਨਹੀਂ ਹੈ। ਜਦੋਂ ਪਿਛਲੇ ਹੀ ਕੰਮ ਪੂਰੇ ਨਹੀਂ ਹੋਏ ਤਾਂ ਅੱਗੇ ਕੀ ਕਰਨਾ ਹੈ। ਸਪੀਕਰ ਸਾਹਿਬ, ਕੋਈ ਨਾ ਕੋਈ ਪਾਲਿਸੀ ਹੁੰਦੀ ਹੈ ਅਤੇ ਸਟਰੈਟਜੀ ਹੁੰਦੀ ਹੈ। ਇਕੱਲੇ ਖਰਚੇ ਦਰਸਾਉਣ ਨਾਲ ਸਰਕਾਰ ਦਾ ਪੂਰਾ ਨਹੀਂ ਪੈਂਦਾ। ਸਾਨੂੰ ਪ੍ਰਾਈਵੇਟ ਲੋਕਾਂ ਨੂੰ, ਪ੍ਰਾਈਵੇਟ ਇੰਡਸਟਰੀ ਨੂੰ ਬੜ੍ਹਾਵਾ ਦੇਣਾ ਚਾਹੀਦਾ ਹੈ। ਅਸੀਂ ਆਪਣੇ ਵੇਲੇ ਵਿੱਚ ਐਨ.ਆਰ.ਆਈਜ਼ ਨੂੰ ਬਾਹਰੋਂ ਲਿਆਂਦਾ। ਇਨ੍ਹਾਂ ਨੇ ਵੀ ਪਿਛੇ ਜਿਹੇ ਜਲੰਧਰ ਵਿਚ ਇਕ ਐਨ.ਆਰ.ਆਈਜ਼ ਦਾ ਸੈਮੀਨਾਰ ਕਰਵਾਇਆ ਹੈ। ਇਸ ਤਰ੍ਹਾਂ ਇਕ ਕਲਾਈਮੇਟ ਤਿਆਰ ਕਰਨਾ ਚਾਹੀਦਾ ਹੈ ਤਾਂ ਜੋ ਲੋਕ ਬਾਹਰੋਂ ਇਥੇ ਆ ਸਕਣ। ਪਰ ਇਸ ਕਲਾਈਮੇਟ ਨਾਲੋਂ ਵੀ ਜ਼ਰੂਰੀ ਹੈ ਲਾਅ ਐਂਡ ਆਰਡਰ ਦੀ ਹਾਲਤ ਨੂੰ ਸੁਧਾਰਨਾ। ਅਸੀਂ ਅੱਜ ਸਵੇਰੇ ਵੀ ਗੱਲ ਕਰਨਾ ਚਾਹੁੰਦੇ ਸੀ। ਸਾਰੀਆਂ ਗੱਲਾਂ ਨਾਲੋਂ ਜ਼ਿਆਦਾ ਪ੍ਰਾਇਅਰਟੀ ਸਟੇਟ ਦੀ ਅਮਨ ਤੇ ਸ਼ਾਂਤੀ ਤੇ ਦੁਸ਼ਮਣ ਲੋਕਾਂ ਦੀ ਚਾਲ ਨੂੰ ਪਛਾਣਨ ਦੀ ਹੈ। ਸਾਨੂੰ ਪੰਜਾਬ ਦੇ 13,000 ਪਿੰਡਾਂ ਦੇ ਲੋਕਾਂ ਨੇ ਵੱਖ-ਵੱਖ ਪਾਰਟੀਆਂ ਰਾਹੀਂ ਚੁਣ ਕੇ ਇਥੇ ਭੇਜਿਆ ਹੈ ਤਾਂ ਕਿ ਦੁਸ਼ਮਣ ਲੋਕ ਇਹੋ ਜਿਹੀਆਂ ਜ਼ਹਿਰੀਲੀਆਂ ਚੀਜ਼ਾਂ ਨਾ ਦੇ ਸਕਣ, ਨਸ਼ਿਆਂ ਤੇ ਨਾ ਲਗਾ ਸਕਣ ਅਤੇ ਪੰਜਾਬ ਦੀ ਧਰਤੀ ਨੂੰ ਖ਼ੂਨੋ-ਖ਼ੂਨ ਹੋਣ ਤੋਂ ਬਚਾਇਆ ਜਾ ਸਕੇ। ਇਹ ਸਾਡੀਆਂ ਪ੍ਰਾਇਅਰਟੀਜ਼ ਹੋਣੀਆਂ ਚਾਹੀਦੀਆਂ ਹਨ। ਇਸ ਵਾਸਤੇ ਤੁਸੀਂ ਕਹਿੰਦੇ ਹੋ ਕਿ ਟਾਈਮ ਹੀ ਨਹੀਂ ਹੈ। ਤੁਸੀਂ ਕਹਿੰਦੇ ਹੋ ਕਿ ਰੁਟੀਨ ਵਿਚ ਗੱਲ ਕਰ ਲੈਣਾ। ਇਹ ਗੱਲਾਂ ਕੋਈ ਰੁਟੀਨ ਵਿਚ ਕਰਨ ਵਾਲੀਆਂ ਨਹੀਂ ਹਨ। ਮੈਂ ਟਾਈਮ ਨੂੰ ਦੇਖਦੇ ਹੋਏ ਕੁਝ ਗੱਲਾਂ ਕਰਨੀਆਂ ਚਾਹੁੰਦੀ ਹਾਂ।

ਅਸੀਂ ਨਿਊ ਇੰਡਸਟਰੀਅਲ ਪਾਲਿਸੀ ਲੈ ਕੇ ਆਏ ਪਰ ਤੁਸੀਂ ਕੁਝ ਨਹੀਂ ਕੀਤਾ। ਅਸੀਂ ਮੈਗਾ ਪ੍ਰਾਜੈਕਟਸ ਨੂੰ ਪਰਮੋਟ ਕਰਨ ਵਾਸਤੇ ਪਾਲਿਸੀ ਲੈ ਕੇ ਆਏ ਸੀ ਅਤੇ ਤੁਸੀਂ ਰੁਕਾਵਟਾਂ ਪਾਈਆਂ ਪਰ ਅੱਜ ਇਹ ਤੁਸੀਂ ਐਕਸੈਪਟ ਕਰ ਰਹੇ ਹੋ। ਇੰਨੀ ਜਲਦੀ ਰੰਗਾ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਜਲ ਨਾਲ ਕਿਵੇਂ ਧੋਤੇ ਗਏ? ਇਹ ਗੱਲਾਂ ਤੁਸੀਂ ਕਿਉਂ ਕੀਤੀਆਂ? ਇਸ ਕਾਰਨ ਪੰਜਾਬ ਦੀ ਇਕਾਨਮੀ ਤੇ ਫਰਕ ਪਿਆ। ਸਾਡੇ ਸਮੇਂ ਜ਼ਮੀਨਾਂ ਦੇ ਤੇ ਪ੍ਰਾਪਰਟੀ ਦੇ ਭਾਅ ਵੱਧ ਗਏ ਸੀ ਪਰ ਅੱਜ ਕੰਮ ਵਿਚ ਖੜੋਤ ਆ ਗਈ ਹੈ। ਅੱਜ ਪ੍ਰਾਪਰਟੀ ਇਕ ਨਹੀਂ ਰਹੀ। ਹੁਣ ਤਾਂ ਬਿਜ਼ਨਸ ਤੇ ਇੰਡਸਟਰੀ ਦੇ ਖੇਤਰ ਵਿਚ ਵੀ ਖੜੋਤ ਆ ਗਈ ਹੈ ਭਾਵ ਕਿ ਸਾਰਾ ਕੁਝ ਇਕਦਮ ਬੰਦ ਜਿਹਾ ਹੀ ਹੋ ਗਿਆ ਹੈ। ਇਹ ਸਾਡੀ ਹਾਲਤ ਹੈ। ਗੱਲਾਂ ਕਰਨ ਨਾਲ ਕੁਝ ਨਹੀਂ ਹੋਣਾ। ਅਸੀਂ ਰੂਰਲ ਡਿਵੈਲਪਮੈਂਟ ਲਈ ਸਕੀਮਾਂ ਲੈ ਕੇ ਆਏ ਸੀ ਪਰ ਉਸ ਵਾਸਤੇ ਹੁਣ ਕੁਝ ਨਹੀਂ ਕੀਤਾ ਗਿਆ। ਅਸੀਂ ਕੰਪਰੀਹੈਂਸਿਵ ਪਾਲਿਸੀ ਲੈ ਕੇ ਆਏ ਪਰ ਤੁਸੀਂ ਕੁਝ ਨਹੀਂ ਕੀਤਾ। ਅਸੀਂ ਡਿਵੈਲਪਮੈਂਟ ਸਬੰਧੀ ਇਹੋ ਜਿਹੀਆਂ ਕਾਫੀ ਗੱਲਾਂ ਕੀਤੀਆਂ। ਉਸ ਨਾਲ ਕੀ ਫਰਕ ਪਿਆ। ਮੇਰੇ ਸਾਹਮਣੇ ਅੰਕੜੇ ਹਨ। ਐਫ.ਐਮ. ਸਾਹਿਬ ਦੇਖ ਲੈਣ। ਇਨ੍ਹਾਂ ਪਾਲਿਸੀਆਂ ਦਾ ਨਤੀਜਾ ਇਹ ਹੋਇਆ ਕਿ ਗਰੋਥ ਰੇਟ ਜੋ 1.81 ਤੇ ਸੀ, ਉਹ ਵੱਧ ਕੇ 5.2 ਹੋ ਗਿਆ। ਇਹ ਸਾਡੀ ਕਾਂਗਰਸ ਪਾਰਟੀ ਦੇ ਲਈ ਕਰੈਡਿਟ ਵਾਲੀ ਗੱਲ ਹੈ। ਇਸ ਨਾਲ ਪੰਜਾਬ ਨੂੰ ਕਾਫ਼ੀ ਫਾਇਦਾ ਹੋਇਆ। ਇਨ੍ਹਾਂ ਨੇ ਇਹ ਗੱਲਾਂ ਨਹੀਂ ਕੀਤੀਆਂ। ਦੂਜੀ ਗੱਲ ਮੈਂ ਸਮਝਦੀ ਹਾਂ ਕਿ ਸਾਡੇ ਫੰਡਜ਼ ਕਿੱਥੋਂ ਆਉਣੇ ਹਨ। ਅਸੀਂ ਕਹਿੰਦੇ ਹਾਂ ਕਿ ਕੇਂਦਰ ਤੋਂ। ਇਹ ਬੜੀ ਵੱਡੀ ਗੱਲ ਹੈ ਕਿ ਕੇਂਦਰ ਨੇ ਇੰਨੀ ਵੱਡੀ ਰਕਮ ਦਿੱਤੀ। ਇਹ ਕਹਿੰਦੇ ਹਨ ਕਿ ਸਾਡੀ ਰੈਲੀ ਕਰਕੇ ਦਿੱਤੀ ਪਰ ਚਲੋ ਮੰਨ ਲੈਂਦੇ ਹਾਂ ਕਿ ਇਨ੍ਹਾਂ ਦੀ ਰੈਲੀ ਕਰਕੇ ਦਿੱਤੀ ਪਰ ਮੈਂ ਕਹਿਣਾ ਚਾਹੁੰਦੀ ਹਾਂ ਕਿ ਪਹਿਲਾਂ ਨਹੀਂ ਮਿਲੀ। ਤੁਹਾਡੀਆਂ ਵੀ ਸਰਕਾਰਾਂ ਰਹੀਆਂ ਹਨ। ਤੁਹਾਨੂੰ ਉਦੋਂ ਨਹੀਂ ਯਾਦ ਆਇਆ। ਜੇ ਰੈਲੀ ਕਰਕੇ ਕੇਂਦਰ ਸਰਕਾਰ ਦੇ ਸਕਦੀ ਹੈ ਤਾਂ ਤੁਸੀਂ ਆਪਣੀ ਸਰਕਾਰ ਵੇਲੇ ਵੀ ਰੈਲੀ ਕਰ ਲੈਂਦੇ। ਅੱਜ ਸਾਡੀ ਸਰਕਾਰ ਨੇ ਜੋ ਕੀਤਾ ਹੈ, ਉਸ ਨਾਲ 70% ਕਿਸਾਨਾਂ ਨੂੰ ਫਾਇਦਾ ਹੋਇਆ ਹੈ। 100 ਕਰੋੜ ਰੁਪਿਆ ਐਗਰੀਕਲਚਰ ਯੂਨੀਵਰਸਿਟੀ ਨੂੰ ਜੋ ਕਿ ਪੰਜਾਬ ਵਿੱਚ ਹੈ, ਸਾਡੇ ਪ੍ਰਾਈਮ ਮਨਿਸਟਰ ਸਾਹਿਬ ਨੇ, ਸਾਡੀ ਯੂ.ਪੀ.ਏ. ਦੀ ਚੇਅਰਪਰਸਨ ਜੀ ਨੇ ਦਿੱਤਾ। ਮੈਂ ਜ਼ਿਆਦਾ ਟਾਈਮ ਨਹੀਂ ਲਵਾਂਗੀ। ਸਾਡੀ ਯੂ.ਪੀ.ਏ. ਦੀ ਸਰਕਾਰ ਨੇ ਬਹੁਤ ਵਧੀਆ ਬਜਟ ਪੇਸ਼ ਕੀਤਾ ਪਰ ਤੁਸੀਂ ਤਾਂ ਉਸ ਨੂੰ ਵੀ ਕੁਨੀਨ ਦੀ ਗੋਲੀ ਵਾਂਗ ਲੰਘਾਉਂਦੇ ਰਹੇ ਕਿ ਇਹ ਕੌੜਾ ਹੈ, ਇਹ ਮਿੱਠਾ ਨਹੀਂ, ਕਹਿੰਦੇ ਹੋ ਕਿ ਇਹ ਘੱਟ ਹੈ। ਤੁਹਾਡੀ ਸਰਕਾਰ ਦੇ ਚੀਫ਼ ਸੈਕਟਰੀ ਸਾਹਿਬ ਨੇ ਕਿਹਾ ਕਿ 70% ਲੋਕਾਂ ਨੂੰ ਇਸ ਨਾਲ ਰਾਹਤ ਮਿਲੀ ਹੈ। ਤੁਹਾਡੀ ਸਰਕਾਰ ਇਸ ਸਬੰਧ ਵਿਚ ਭਾਂਤ-ਭਾਂਤ ਦੀਆਂ ਬੋਲੀਆਂ ਬੋਲ ਰਹੀ ਹੈ। ਕੋਈ 30% ਕਹਿ ਰਿਹਾ ਹੈ, ਕੋਈ 15% ਕਹਿ ਰਿਹਾ ਹੈ। ਚਲੋ ਜਿੰਨਾ ਮਿਲਿਆ, ਕੁਝ ਤਾਂ ਪੰਜਾਬ ਨੂੰ ਮਿਲਿਆ ਹੈ। ਤੁਸੀਂ ਜੇ ਕਹਿੰਦੇ ਹੋ ਕੇਂਦਰ ਸਰਕਾਰ ਦਾ ਬਜਟ ਠੀਕ ਨਹੀਂ ਆਇਆ, ਕੁਝ ਨਹੀਂ ਦਿੱਤਾ ਤੇ ਫਿਰ ਤੁਸੀਂ ਦਿਲ ਖੋਲ੍ਹ ਕੇ ਦੇ ਦਿਓ। ਸੈਸ਼ਨ ਨੂੰ ਚਾਰ ਦਿਨ ਹੋਰ ਅੱਗੇ ਕਰੋ। ਅਸੀਂ ਕਹਿੰਦੇ ਹਾਂ ਕਿ ਸਾਡੇ ਗਵਾਂਢ ਵਿੱਚ ਹਰਿਆਣਾ ਸਟੇਟ ਹੈ, ਸਾਡਾ ਨੌਜਵਾਨ ਵੀਰ ਗੱਲ ਕਰ ਰਿਹਾ ਸੀ ਤੇ ਕੰਪੈਰਿਜ਼ਨ ਕਰ ਰਿਹਾ ਸੀ ਕਿ ਹਰਿਆਣੇ ਦੀ ਸਰਕਾਰ ਜੇ ਤਿਆਰੀ ਕਰ ਸਕਦੀ ਹੈ, ਮਹਾਂਰਾਸ਼ਟਰ ਦੀ ਸਰਕਾਰ ਜੇ ਤਿਆਰੀ ਕਰ ਸਕਦੀ ਹੈ, ਜੋ ਕਿ ਸਾਡਾ ਸਟੇਟ ਦਾ ਸਬਜੈਕਟ ਹੈ ਤੇ ਆੜ੍ਹਤੀਆਂ ਦਾ ਪੈਸਾ ਕਿਸਾਨ ਨੇ ਦੇਣਾ ਹੈ, ਕੀ ਤੁਸੀਂ ਨਹੀਂ ਮੁਆਫ ਕਰ ਸਕਦੇ ? ਅਸੀਂ ਨਹੀਂ ਕਹਿੰਦੇ ਕਿ ਆੜ੍ਹਤੀਆ ਦਾ ਪੈਸਾ ਨਹੀਂ ਦੇਣਾ ਪਰ ਜੋ ਕਿਸਾਨ ਨੇ ਪੈਸਾ ਲਿਆ ਹੈ, ਜੇ ਹਰਿਆਣਾ ਤੇ ਮਹਾਂਰਾਸ਼ਟਰ ਦੇ ਸਕਦੇ ਹਨ ਤਾਂ ਤੁਸੀਂ ਵੀ ਦਿਓ। ਤੁਸੀਂ ਕਿਉਂ ਨਹੀਂ ਦਿੰਦੇ? ਜੇ ਨਹੀਂ ਦੇਣਾ ਤੇ ਫਿਰ ਤੁਸੀਂ ਕਿਵੇਂ ਕਹਿੰਦੇ ਹੋ ਕਿ ਸਾਡੀ ਕਿਸਾਨਾਂ ਨਾਲ ਹਮਦਰਦੀ ਹੈ। ਤੁਸੀਂ ਤਾਂ ਚੀਚੀ ਨੂੰ ਖ਼ੂਨ ਲਗਾ ਕੇ ਸ਼ਹੀਦ ਬਣਨਾ

ਚਾਹੁੰਦੇ ਹੋ। ਮੈਂ ਬੇਨਤੀ ਕਰਦੀ ਹਾਂ ਕਿ ਸਿਰਫ ਗੱਲਾਂ ਨਾਲ ਕੁਝ ਨਹੀਂ ਬਣਨਾ। ਅਸੀਂ ਕੁਝ ਕਰੀਏ। ਕਿਸਾਨਾਂ ਵਾਸਤੇ ਬਜਟ ਰੱਖੋ। ਸੈਕਿੰਡ ਗੱਲ ਹੈ, ਸਾਡਾ ਖਜ਼ਾਨਾ ਮੰਤਰੀ ਪੜ੍ਹਿਆ ਲਿਖਿਆ ਹੈ ਪਰ ਪਤਾ ਨਹੀਂ ਕੀ ਮਜਬੂਰੀ ਹੈ, ਕੀ ਕਮੀ ਹੈ? ਕਈ ਵਾਰ ਕੇਸ ਕਮਜ਼ੋਰ ਹੁੰਦਾ ਹੈ ਤੇ ਵਕੀਲ ਪੜ੍ਹਿਆ ਲਿਖਿਆ ਹੁੰਦਾ ਹੈ। ਕਈ ਵਾਰ ਵਕੀਲ ਹੀ ਇਸ ਤਰ੍ਹਾਂ ਦਾ ਹੁੰਦਾ ਹੈ ਤੇ ਕੇਸ ਠੀਕ ਹੁੰਦਾ ਹੈ। ਇਸ ਕਰਕੇ ਸਾਡੇ ਭਰਾ ਦੂਜੀ ਕੁਰਸੀ ਤੇ ਆ ਗਏ ਹਨ। (ਕੈਪਟਨ ਕੰਵਲਜੀਤ ਸਿੰਘ ਵੱਲ ਇਸ਼ਾਰਾ) ਕਈ ਵਾਰੀ ਇਹੋ ਜਿਹੀ ਗੱਲ ਹੋ ਜਾਂਦੀ ਹੈ। ਮੈਂ ਕਿਸੇ ਦੇ ਦਿਲ ਤੇ ਲਗਾਉਣ ਦੀ ਗੱਲ ਨਹੀਂ ਕਰ ਰਹੀ। ਕਈ ਵਾਰ ਇੱਧਰ-ਉੱਧਰ ਹੋ ਜਾਂਦਾ ਹੈ। (ਵਿਘਨ) ਇਹ ਵੀ ਦੇਸ਼ ਭਗਤ ਫੈਮਿਲੀ ਵਿਚੋਂ ਹਨ। ਮੈਂ ਕਹਿਣਾ ਚਾਹੁੰਦੀ ਹਾਂ ਕਿ ਕਿੱਥੋਂ-ਕਿੱਥੋਂ ਪੈਸਾ ਆਉਣਾ ਹੈ, ਇਸ ਤੇ ਨਜ਼ਰ ਮਾਰੀ ਜਾਵੇ। ਸੈਂਟਰ ਤੋਂ ਸਾਨੂੰ ਮੈਚਿੰਗ ਗ੍ਰਾਂਟ ਮਿਲਦੀ ਹੈ। ਮੈਂ 15 ਨਹੀਂ ਗਿਣਦੀ, 2-3 ਹੀ ਗਿਣਦੀ ਹਾਂ। ਸਰਵ ਸਿੱਖਿਆ ਅਭਿਆਨ ਤੇ ਸੈਂਟਰ ਨੇ 431 ਕਰੋੜ ਰੁਪਿਆ ਪੰਜ ਸਾਲਾਂ ਲਈ ਦੇਣਾ ਹੈ। ਸਾਡਾ ਸਟੇਟ ਸ਼ੇਅਰ ਪੰਜ ਸਾਲਾਂ ਵਿਚ ਜੋ ਦੇਣਾ ਹੈ, ਉਹ ਕਿੰਨਾ ਹੈ? ਇਹ ਪਿਛਲੀ ਵਾਰੀ 64 ਕਰੋੜ ਰੁਪਏ ਦੇਣਾ ਸੀ, ਇਸ ਵਾਰੀ 75 ਕਰੋੜ ਰੁਪਏ ਦੇਣਾ ਸੀ ਤੇ ਅਗਲੇ ਸਾਲਾਂ ਵਿਚ 86-86 ਕਰੋੜ ਹੋਣਾ ਚਾਹੀਦਾ ਹੈ ਪਰ ਇਸ ਵਾਸਤੇ ਕੁਝ ਨਹੀਂ ਰੱਖਿਆ ਗਿਆ। ਨੰਬਰ ਦੋ ਤੇ ਸੰਪੂਰਨ ਇੰਪਲਾਇਮੈਂਟ ਰੁਜ਼ਗਾਰ ਯੋਜਨਾ ਹੈ। ਇਸ ਦੇ ਵਾਸਤੇ ਸੈਂਟਰ ਤੋਂ 300 ਕਰੋੜ ਰੁਪਏ ਮਿਲਣੇ ਸੀ ਅਤੇ ਅਸੀਂ 100 ਕਰੋੜ ਰੁਪਿਆ ਪਾਉਣਾ ਸੀ। ਹਰ ਸਾਲ ਪੰਜਾਂ ਵਰ੍ਹਿਆਂ ਵਿੱਚ 100 ਕਰੋੜ ਰੁਪਿਆ ਪਾਉਣਾ ਹੈ, ਇੱਕ ਸਾਲ ਵਿੱਚ ਪਾਉਣ ਵਾਸਤੇ ਸਾਨੂੰ 20 ਕਰੋੜ ਰੁਪਿਆ ਹਿੱਸੇ ਭਰਨ ਵਾਸਤੇ ਆਉਂਦਾ ਹੈ ਲੇਕਿਨ ਇਨ੍ਹਾਂ ਨੇ ਸਿਰਫ ਇੱਕ ਕਰੋੜ ਰੁਪਿਆ ਪਾਇਆ।

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਬੈਠੇ-ਬੈਠੇ) :** ਇਸ ਸਾਲ 20 ਕਰੋੜ ਰੁਪਿਆ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਇੱਕ ਕਰੋੜ ਰੁਪਿਆ ਹੈ। ਮੇਰੇ ਕੋਲ ਲਿਖਿਆ ਹੈ। ਇਸੇ ਤਰ੍ਹਾਂ ਨੈਸ਼ਨਲ ਰੂਰਲ ਇੰਪਲਾਇਮੈਂਟ ਗਰੰਟੀ ਸਕੀਮ ਹੈ। ਪਹਿਲਾਂ ਇਹ ਹੁਸ਼ਿਆਰਪੁਰ ਵਿੱਚ ਲਾਗੂ ਕੀਤੀ ਸੀ। ਹੁਣ ਇਹ ਸਾਰੇ ਪੰਜਾਬ ਵਿੱਚ ਸ਼ੁਰੂ ਹੋਣੀ ਹੈ। ਸਾਡੀ ਕੇਂਦਰ ਸਰਕਾਰ ਨੇ ਜਿਵੇਂ ਹਿੰਦੁਸਤਾਨ ਦੇ ਹੋਰ ਸੂਬਿਆਂ ਵਿੱਚ ਕੀਤਾ ਹੈ, ਸਾਡਾ ਪੰਜਾਬ ਇਨ੍ਹਾਂ ਦੀ ਬਦੌਲਤ, ਮਿਹਰਬਾਨੀ ਨਾਲ ਛੋਟਾ ਰਹਿ ਗਿਆ ਹੈ, ਪੰਜਾਬ ਦੇ ਸਾਰੇ ਜ਼ਿਲ੍ਹੇ ਇਸ ਵਿੱਚ ਸ਼ਾਮਿਲ ਕੀਤੇ ਹਨ। ਇਸ ਵਾਸਤੇ ਕਿਹੜੀ ਸਕੀਮ ਹੈ, ਕੀ ਪਾਲਿਸੀ ਹੈ, ਕਿੰਨਿਆਂ ਨੂੰ ਰੁਜ਼ਗਾਰ ਦਿੱਤਾ ਹੈ? ਤੁਹਾਡਾ ਹਲਕਾ ਹੈ, ਆਪਾਂ ਸਾਰੇ ਹਲਕਿਆਂ ਵਿੱਚ ਜਾਂਦੇ ਹਨ। ਜਿਹੜੇ ਪਿੰਡਾਂ ਵਿੱਚ ਅਨਪੜ੍ਹ ਲੋਕ ਬੈਠੇ ਹਨ, ਉਨ੍ਹਾਂ ਨੂੰ ਸਾਲ ਦੇ ਵਿੱਚ 90 ਦਿਨ ਰੁਜ਼ਗਾਰ ਕੀ ਮਿਲਦਾ ਹੈ? ਮੈਨੂੰ ਦੱਸ ਦੇਣ। ਇਥੇ ਮੇਰੇ ਸਾਰੇ ਭਰਾ ਬੈਠੇ ਹਨ। ਕਿਉਂ ਪੈਸਾ ਖਜ਼ਾਨੇ ਵਿੱਚ ਰੱਖਿਆ ਹੋਇਆ ਹੈ? ਕਿਉਂ ਨਹੀਂ ਅਨਪੜ੍ਹ ਗਰੀਬਾਂ ਨੂੰ ਇਸ ਰੁਜ਼ਗਾਰ ਗਰੰਟੀ ਸਕੀਮ ਦੇ ਤਹਿਤ ਇਹ ਪੈਸੇ ਦੇ ਸਕਦੇ? ਉਹ ਪੈਸੇ ਕਿਉਂ ਨਹੀਂ ਦਿੱਤੇ ਜਾਂਦੇ? ਕਿਉਂਕਿ ਇਸ ਵਿੱਚ ਅਸੀਂ 40 ਕਰੋੜ ਰੁਪਿਆ ਹਰ ਸਾਲ ਭਰਨਾ ਸੀ।

ਇਸ ਦੇ ਨਾਲ, ਕੰਸਟ੍ਰਕਸ਼ਨ ਆਫ਼ ਫੀਡਰ ਚੈਨਲ, ਜਿਹੜੀ ਬਠਿੰਡਾ ਬ੍ਰਾਂਚ ਹੈ, ਉਸ ਵਾਸਤੇ ਸੈਂਟਰ ਨੇ 441 ਕਰੋੜ ਰੁਪਏ ਦਿੱਤੇ। ਤੁਸੀਂ 200 ਕਰੋੜ ਰੁਪਿਆ ਦੇਣਾ ਹੈ। 40

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਕਰੋੜ ਰੁਪਿਆ ਹਰ ਸਾਲ ਦੇਣਾ ਹੈ ਲੇਕਿਨ ਇਸ ਵਿੱਚ ਕੋਈ ਸਟੇਟ ਫੰਡ ਨਹੀਂ ਰੱਖਿਆ ਗਿਆ। ਮੈਂ ਇਹ ਰਿਪੋਰਟ ਪੜ੍ਹ ਕੇ ਦੇਖ ਰਹੀ ਹਾਂ। ਇਸ ਦੇ ਵਿੱਚ ਮੈਨੂੰ ਮਾਣ ਹੈ ਕਿ ਦੋ ਵਾਰ ਐਸੇ ਮੌਕੇ ਆਏ ਹਨ ਜਦੋਂ ਖਾਲਿਆਂ ਨੂੰ ਪੱਕੇ ਕਰਨ ਦੀ ਜ਼ਰੂਰਤ ਪਈ। ਇੱਕ ਵਾਰ ਸਾਡੇ ਮਾਨਯੋਗ ਸੁਰਜੀਤ ਸਿੰਘ ਬਰਨਾਲਾ ਮੁੱਖ ਮੰਤਰੀ ਸਨ। ਮੈਨੂੰ ਖੁਸ਼ੀ ਹੈ, ਮਾਣ ਹੈ ਕਿ ਰਿਜ਼ਰਵ ਬੈਂਕ ਤੋਂ ਖਾਲੇ ਪੱਕੇ ਕਰਨ ਵਾਸਤੇ ਲੋਨ ਲੈਣ ਲਈ ਭਾਰਤ ਸਰਕਾਰ ਨੇ ਗਰੰਟੀ ਦਿੱਤੀ ਅਤੇ ਇਸ ਤਰ੍ਹਾਂ ਦੋਵੇਂ ਵਾਰੀ ਤੁਸੀਂ ਖਾਲੇ ਪੱਕੇ ਕੀਤੇ। ਭਾਰਤ ਦੀ ਕਾਂਗਰਸ ਸਰਕਾਰ ਨੇ ਇਹ ਕੀਤਾ ਸੀ। ਅੱਜ ਫਿਰ ਕਾਂਗਰਸ ਦੀ ਸਰਕਾਰ ਨੇ ਕੀਤਾ ਹੈ। ਤੁਹਾਡੇ ਸਾਹਮਣੇ ਤੁਹਾਡੇ ਹਲਕੇ ਵਿੱਚ ਇਹ ਪੱਕੇ ਹੋਏ ਹਨ। ਖਾਲੇ ਅਤੇ ਚੈਨਲ ਸਾਰੇ ਪੱਕੇ ਕੀਤੇ ਹਨ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਸਾਡਾ ਨੈਸ਼ਨਲ ਹਾਰਟੀਕਲਚਰ ਮਿਸ਼ਨ ਲਈ Center has provided 640.64 crore in five years. State to provide Rs. 113 crores in five years. ਤਕਰੀਬਨ 23 ਕਰੋੜ ਰੁਪਏ ਹਰ ਸਾਲ ਦੇਣੇ ਹਨ। ਇਹ ਚਾਰ-ਪੰਜ ਮਿਸਾਲਾਂ ਮੈਂ ਤਾਂ ਦਿੱਤੀਆਂ ਹਨ ਕਿ ਬੜੇ ਸੁਝਵਾਨ ਤਰੀਕੇ ਨਾਲ ਇਸ ਨੂੰ ਬਣਾਉਣਾ ਚਾਹੀਦਾ ਸੀ ਕਿ ਅੱਜ 15–20 ਮਹਿਕਮਿਆਂ ਵਿੱਚ ਅਸੀਂ ਮੈਚਿੰਗ ਗਰਾਂਟ ਵਜੋਂ ਸਟੇਟ ਦਾ ਸ਼ੇਅਰ ਦਿੰਦੇ ਹਾਂ। ਜਿਥੇ ਇੱਕ ਗੁਣਾ ਅਸੀਂ ਪਾਉਣਾ ਹੈ, ਉਥੇ ਚਾਰ ਗੁਣਾਂ ਮਿਲਦਾ ਹੈ। ਉਹ ਪੈਸਾ ਜ਼ਰੂਰ ਲਿਆ ਜਾਵੇ ਤਾਂ ਕਿ ਸਾਡਾ ਪੈਸਾ ਲੈਪਸ ਨਾ ਹੋਵੇ ਅਤੇ ਅਸੀਂ ਉਸ ਪੈਸੇ ਨੂੰ ਵਰਤ ਸਕੀਏ। ਲੇਕਿਨ ਮੇਰੇ ਭਰਾਵਾਂ ਨੇ ਇਹ ਨਹੀਂ ਕੀਤਾ। ਸਪੀਕਰ ਸਾਹਿਬ, ਇਸੇ ਤਰ੍ਹਾਂ ਨਾ ਤਾਂ ਬਜਟ ਦੇ ਵਾਅਦੇ ਪੂਰੇ ਹੋਏ ਜੋ ਪਿਛਲੇ ਬਜਟ ਵਿੱਚ ਕੀਤੇ ਸੀ ਅਤੇ ਨਾ ਹੀ ਉਹ ਵਾਅਦੇ ਪੂਰੇ ਹੋਏ, ਜਿਹੜੇ ਚੋਣ ਮੈਨੀਫੈਸਟੋ ਵਿੱਚ ਕੀਤੇ ਸੀ। ਤੁਸੀਂ ਕਿੰਨੀਆਂ ਗੱਲਾਂ ਕੀਤੀਆਂ ਸਨ। ਤੁਸੀਂ ਕਿਹਾ ਸੀ ਕਿ ਅਸੀਂ ਫਰੀ ਹੈਲਥ ਇਨਸ਼ੋਰੈਂਸ ਕਵਰ ਦੋ ਲੱਖ ਦਾ ਜਿਹੜੇ ਸਾਡੇ ਗਰੀਬ ਫਾਰਮਰ ਹਨ, ਉਨ੍ਹਾਂ ਨੂੰ ਦੇਵਾਂਗੇ। ਉਹ ਵਾਅਦਾ ਕਿੱਥੇ ਗਿਆ? ਕਿਤੇ ਨਹੀਂ ਹੈ। ਟਿਊਬਵੈੱਲ ਕੁਨੈਕਸ਼ਨ ਦੀ ਸਿਕਿਓਰਟੀ ਤਾਂ ਭਰਵਾਉਣ ਲੱਗ ਗਏ ਹਨ ਪਰ ਚੇਅਰਮੈਨ ਦਾ ਕੋਟਾ ਹੀ ਖ਼ਤਮ ਹੋ ਗਿਆ ਹੈ। ਇਸੇ ਤਰ੍ਹਾਂ, ਜਿਹੜੇ ਕੋਆਪ੍ਰੇਟਿਵ ਐਜੂਕੇਸ਼ਨ ਲੋਨ ਅੱਪ ਟੂ 10 ਲੱਖ ਹਨ, ਉਸ ਦੇ ਵਿੱਚ nominal interest for children of poor farmers and SCs, BCs ਵਾਸਤੇ ਤੁਸੀਂ ਕਿਹਾ ਸੀ, ਮੈਨੂੰ ਲਗਦਾ ਹੈ ਕਿ ਇਹ ਵਿਚਾਲੇ ਹੀ ਛੱਡ ਦਿੱਤਾ ਹੈ। ਇਹ ਵਾਅਦਾ ਪੂਰਾ ਨਹੀਂ ਕੀਤਾ ਪਰ ਅਸੀਂ ਕੀਤਾ ਸੀ। ਸਾਲ 1992 ਵਿੱਚ 730 ਕਰੋੜ ਦੀ ਛੋਟੀ ਜਿਹੀ ਪਲਾਨ ਸੀ ਕਿਉਂਕਿ ਅਸੀਂ ਅੱਤਵਾਦ ਦੇ ਦਿਨਾਂ ਵਿਚੋਂ ਨਿਕਲੇ ਸੀ। ਤਨਖਾਹਾਂ ਵੀ ਪੂਰੀਆਂ ਨਹੀਂ ਸੀ ਹੁੰਦੀਆਂ। ਅਸੀਂ ਉਸ ਵੇਲੇ ਵੀ ਗਰੀਬਾਂ ਦੇ ਪੰਜ ਹਜ਼ਾਰ ਰੁਪਏ ਦੇ ਕਰਜ਼ੇ ਮੁਆਫ ਕੀਤੇ, ਜਿਹੜੇ ਕੋਆਪ੍ਰੇਟਿਵ ਸੋਸਾਇਟੀਆਂ ਵਿਚੋਂ ਲਏ ਸੀ। ਅੱਜ ਅਸੀਂ ਇਹ ਕਹਿੰਦੇ ਹਾਂ ਕਿ ਜਿਹੜਾ ਪੈਸਾ ਤੁਹਾਨੂੰ ਸੈਂਟਰ ਸਰਕਾਰ ਤੋਂ ਮਿਲਿਆ ਹੈ, ਉਸ ਨਾਲ ਤੁਹਾਡੀ ਮਦਦ ਹੋ ਗਈ। ਉਹ ਪੈਸਾ ਤਾਂ ਮਿਲ ਗਿਆ। ਤੁਸੀਂ ਇੱਕ ਆੜ੍ਹਤੀਆਂ ਵਾਲਾ ਅਤੇ ਦੂਜਾ ਬਹੁਤ ਸਾਰੇ ਸਾਡੇ ਭਰਾ ਚਾਹੇ ਐਸ.ਸੀ. ਹੋਣ, ਚਾਹੇ ਬੀ.ਸੀ. ਹੋਣ, ਚਾਹੇ ਹੋਰ ਬਰਾਦਰੀ ਨਾਲ ਤਾਅਲੁਕ ਰੱਖਦੇ ਹੋਣ, ਜਿਨ੍ਹਾਂ ਨੇ ਵੀ ਛੋਟੇ ਛੋਟੇ ਕਰਜ਼ੇ ਲਏ ਹਨ, ਉਨ੍ਹਾਂ ਦੇ ਵੀ ਕਰਜ਼ੇ ਮੁਆਫ਼ ਕਰੋ। ਇਹ ਸਾਡਾ ਸਟੇਟ ਸਬਜੈਕਟ ਹੈ। ਅਸੀਂ ਕਰਕੇ ਵਿਖਾਇਆ ਹੈ। ਇਸ ਵਾਸਤੇ ਮੈਂ ਫਿਰ ਕਹਿੰਦੀ ਹਾਂ ਕਿ ਭਾਵੇਂ ਤੁਸੀਂ ਤਿੰਨ ਦਿਨ ਬਾਅਦ ਜਵਾਬ ਦੇ ਦਿਓ, ਅੱਜ ਕਨਕਲੂਡ ਨਾ ਕਰੋ। ਇਨ੍ਹਾਂ ਗੱਲਾਂ ਨੂੰ ਸ਼ਾਮਿਲ ਕਰੋ। ਮੈਂ ਮੰਗ ਕਰਦੀ ਹਾਂ ਕਿ ਗਰੀਬਾਂ ਦੇ ਸਾਰੇ ਲੋਨ ਮੁਆਫ਼ ਕੀਤੇ ਜਾਣ। 400

ਯੂਨਿਟ ਫਰੀ ਬਿਜਲੀ ਐਸ.ਸੀ., ਬੀ.ਸੀ. ਨੂੰ ਦੇਣ ਦੀ ਗੱਲ ਕੀਤੀ ਸੀ ਉਹ ਵੀ ਹੁਣ ਕਿਤੇ ਜ਼ਿਕਰ ਨਹੀਂ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ 24 ਘੰਟੇ ਅਨਇੰਟਰਪਟਡ ਬਿਜਲੀ ਦੇਵਾਂਗੇ, ਮੈਨੂੰ ਤਾਂ ਪਤਾ ਨਹੀਂ ਤੁਹਾਡੇ ਕਿੰਨੀ ਕੁ ਆਉਂਦੀ ਹੈ ਅਤੇ ਪੰਜਾਬ ਦੇ ਵਿੱਚ ਕਿੰਨੀ ਕੁ ਬਿਜਲੀ ਆਉਂਦੀ ਹੋਵੇਗੀ। ਸਾਡੇ ਡਿਪਟੀ ਸਪੀਕਰ ਸਾਹਿਬ, ਬੈਠੇ ਹਨ ਇਨ੍ਹਾਂ ਨੂੰ ਪੁੱਛ ਲਵੋ ਕਿ ਉੱਥੇ ਲੁਧਿਆਣਾ ਦੇ ਵਿੱਚ ਹਾਹਾਕਾਰ ਮਚੀ ਪਈ ਹੈ ਅਤੇ ਜਲੰਧਰ ਦੇ ਵਿੱਚ ਵੀ ਹਾਹਾਕਾਰ ਮਚੀ ਪਈ ਹੈ। ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਹ ਕਹਿੰਦੇ ਸਨ ਕਿ ਅਸੀਂ 24 ਘੰਟੇ ਬਿਜਲੀ ਦਿਆਂਗੇ। ਮੇਰੇ ਖਿਆਲ ਦੇ ਵਿੱਚ ਪਿਛੋਂ 4 ਕੱਟ ਦਿਉ, ਮੈਨੂੰ ਤਾਂ ਲੱਗਦਾ ਹੈ ਕਿ ਸਿਰਫ਼ 2 ਘੰਟੇ ਹੀ ਬਿਜਲੀ ਪੰਜਾਬ ਦੇ ਵਿੱਚ ਆਉਂਦੀ ਹੋਵੇਗੀ। ਸਪੀਕਰ ਸਾਹਿਬ, ਇਨ੍ਹਾਂ ਨੇ ਤਿੰਨ ਡਿਵੈਲਪਮੈਂਟ ਬੋਰਡ ਬਣਾਉਣ ਬਾਰੇ ਕਿਹਾ ਸੀ ਅਤੇ ਜਿਸ ਦੇ ਉਤੇ ਖੁਸ਼ ਹੋ ਕੇ ਸਾਡੇ ਅਰਬਨ ਭਰਾਵਾਂ ਨੇ ਇਨ੍ਹਾਂ ਨੂੰ ਵੋਟਾਂ ਵੀ ਪਾ ਦਿੱਤੀਆਂ। ਕਿਹਾ ਸੀ ਕਿ ਇਨ੍ਹਾਂ ਦੇ ਚੇਅਰਮੈਨਾਂ ਨੂੰ ਕੈਬਨਿਟ ਮੰਤਰੀ ਦੇ ਬਰਾਬਰ ਦਰਜਾ ਦਿਆਂਗੇ ਅਸੀਂ ਬੋਰਡ ਬਣਾਵਾਂਗੇ ਅਤੇ ਉਨ੍ਹਾਂ ਦੀ ਮਰਜ਼ੀ ਦੇ ਨਾਲ ਆਪਣੇ-ਆਪਣੇ ਸ਼ਹਿਰਾਂ ਦੇ ਵਿਚ ਕਾਰਪੋਰੇਸ਼ਨਾਂ ਦੇ ਵਿੱਚ ਸਾਰਾ ਕੁਝ ਹੋਵੇਗਾ ਪਰ ਕਿਸੇ ਨੂੰ ਪੁੱਛਿਆ ਵੀ ਨਹੀਂ ਗਿਆ। ਕੈਬਨਿਟ ਮੰਤਰੀਆਂ ਦੇ ਬਰਾਬਰ ਦਰਜਾ ਦੇਣ ਦੀ ਗੱਲ ਤਾਂ ਪਰ੍ਹੇ ਛੱਡ ਦਿਉ। ਇਸੇ ਤਰ੍ਹਾਂ ਵੰਨ ਟਾਈਮ ਫਾਰੇਨ ਟਰੈਵਲ ਟੂ ਆਲ ਇੰਪਲਾਈਜ਼ ਬਾਰੇ ਚੋਣ ਮੈਨੀਫੈਸਟੋ ਵਿਚ ਕਿਹਾ ਸੀ ਅਤੇ ਇਹ ਮੇਰੇ ਕੋਲ ਪਿਆ ਹੈ, ਇਹ ਵੀ ਗੁੰਮ ਹੋ ਕੇ ਰਹਿ ਗਿਆ ਹੈ। ਸਪੀਕਰ ਸਾਹਿਬ, 5 ਲੱਖ ਤੋਂ 25 ਲੱਖ ਰੁਪਏ ਤੱਕ ਅਨਇੰਪਲਾਇਡ ਯੂਥ ਨੂੰ ਦਿਆਂਗੇ, ਇਸ ਪਾਸੇ ਵੀ ਕੁਝ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਮੈਂ ਸਾਰਾ ਨਹੀਂ ਪੜ੍ਹ ਰਹੀ, ਸਿਰਫ਼ ਹੈਡਿੰਗ-ਹੈਡਿੰਗ ਪੜ੍ਹ ਰਹੀ ਹਾਂ। ਇਨ੍ਹਾਂ ਨੇ 500 ਕਰੋੜ ਰੁਪਿਆ ਈ.ਜੀ. ਹੈਲਥ ਵਾਸਤੇ ਕਿਹਾ ਹੈ ਪਰ ਬਾਕੀ ਮੈਂ ਹੋਰ ਸਾਰਾ ਛੱਡ ਦਿੰਦੀ ਹਾਂ। ਇੱਕ ਇਨ੍ਹਾਂ ਨੇ ਵਾਰ-ਵਾਰ ਇਹ ਕਿਹਾ ਕਿ ਜਿੰਨੀਆਂ ਵੀ ਪੋਸਟਾਂ ਖਾਲੀ ਪਈਆਂ ਹਨ ਉਨ੍ਹਾਂ ਨੂੰ ਭਰਿਆ ਜਾਵੇਗਾ, ਟੀਚਰਾਂ ਦੇ ਬਾਰੇ ਮੇਰੇ ਮਾਨਯੋਗ ਭੈਣ ਜੀ ਹਰ ਵਾਰ ਕਹਿੰਦੇ ਗਏ ਕਿ ਇਸ ਵਾਰ ਭਰਾਂਗੇ, ਇਸ ਵਾਰ ਭਰਾਂਗੇ ਪਰ ਮਜਬੂਰੀ ਹੈ ਕਿ ਜੇਕਰ ਪੈਸਾ ਹੋਵੇਗਾ ਤਾਂ ਭਰ ਦੇਣਗੇ...

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) (ਬੈਠੇ-ਬੈਠੇ) :** ਭਰ ਰਹੇ ਹਾਂ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਹ ਤੁਹਾਡਾ ਪਿਛਲੇ ਸਾਲ ਦਾ ਵਾਅਦਾ ਸੀ। ਸਪੀਕਰ ਸਾਹਿਬ, ਇਨ੍ਹਾਂ ਨੇ ਪਿਛਲੇ ਸਾਲ ਕਿਹਾ ਸੀ ਕਿ ਅਸੀਂ ਭਰਤੀ ਕਰਾਂਗੇ। ਉਹ ਇੱਕ ਸਾਲ ਤਾਂ ਟੱਪ ਗਿਆ ਹੈ ਪਰ ਇਹ ਵਾਅਦਾ ਪੂਰਾ ਨਹੀਂ ਕੀਤਾ ਅਤੇ ਹੁਣ ਵੀ ਮੈਨੂੰ ਲਗਦਾ ਹੈ ਕਿ ਇਸ ਸਾਲ ਵੀ ਇਹ ਸਬੱਬ ਦੇ ਨਾਲ ਭਰਤੀ ਕਰ ਲੈਣ ਤਾਂ ਕਰ ਲੈਣ ਪਰ ਮੈਨੂੰ ਕੋਈ ਬਹੁਤੀ ਉਮੀਦ ਨਹੀਂ ਲਗਦੀ ਕਿ ਇਹ ਭਰਤੀ ਕਰ ਲੈਣਗੇ।

ਸਪੀਕਰ ਸਾਹਿਬ, ਹੁਣ ਮੈਂ ਟਾਈਮ ਦਾ ਧਿਆਨ ਰੱਖਦੀ ਹੋਈ ਸਿਰਫ ਦੋ-ਤਿੰਨ ਗੱਲਾਂ ਦੇ ਬਾਰੇ ਹੀ ਕਹਿਣਾ ਚਾਹੁੰਦੀ ਹਾਂ। ਇੱਕ ਬਿਜਲੀ ਬੋਰਡ ਦੀ ਗੱਲ ਕਰਨੀ ਚਾਹੁੰਦੀ ਹਾਂ ਕਿ ਅਸੀਂ ਵੀ ਕਿਸਾਨਾਂ ਦੇ ਬਿਜਲੀ ਦੇ ਬਿਲ ਫਰੀ ਕੀਤੇ ਸਨ ਅਤੇ ਉਸ ਵੇਲੇ ਬਿਜਲੀ ਬੋਰਡ ਨੂੰ ਪੂਰਾ ਪੈਸਾ ਪੰਜਾਬ ਸਰਕਾਰ ਨੇ ਆਪਣੀ ਜੇਬ ਦੇ ਵਿੱਚੋਂ ਦਿੱਤਾ ਸੀ। (ਵਿਘਨ) ਉਹ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਤਾਂ ਰਿਕਾਰਡ ਦੱਸਦਾ ਹੈ। ਸਪੀਕਰ ਸਾਹਿਬ, ਅੱਜ ਜਿਹੜੀ ਇਨ੍ਹਾਂ ਨੇ ਮੁਆਫ਼ ਕੀਤੀ, ਇਨ੍ਹਾਂ ਨੇ ਕੀ ਕੀਤਾ ਕਿ ਨਾ ਹੀ ਬਿਜਲੀ ਦੇਈਏ ਤੇ ਨਾ ਹੀ ਬਿਲ ਲਈਏ। ਅੱਜ ਸਰਕਾਰ ਨੇ 2840.75 ਕਰੋੜ ਰੁਪਿਆ ਬਿਜਲੀ ਬੋਰਡ ਦਾ ਦੇਣਾ ਹੈ ਲੇਕਿਨ 1486.04 ਕਰੋੜ ਰੁਪਏ ਰੱਖੇ ਹਨ ਅਤੇ ਬੈਲੰਸ 1362 ਕਰੋੜ ਰੁਪਿਆ ਰੱਖਿਆ ਗਿਆ ਹੈ। ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਪੈਸਾ ਰੱਖਿਆ ਵੀ ਹੈ ਉਹ ਇਨ੍ਹਾਂ ਨੇ ਇਹ ਨਹੀਂ ਕਿਹਾ ਹੈ ਕਿ ਅਸੀਂ ਤੁਹਾਨੂੰ ਦੇਣਾ ਹੈ ਸਗੋਂ ਕਿਹਾ ਹੈ ਕਿ ਅਸੀਂ ਕਰਜ਼ੇ ਦੇ ਵਿੱਚ ਐਡਜਸਟ ਕਰਾਂਗੇ। ਹੁਣ ਜੇਕਰ ਬਿਜਲੀ ਬੋਰਡ ਨੇ ਤੁਹਾਡੇ ਕੋਲੋਂ ਲੋਨ ਲੈ ਲਿਆ ਜਿਸ ਦੇ ਨਾਲ ਕਿਸਾਨਾਂ ਤੇ ਗਰੀਬਾਂ ਦਾ ਫਾਇਦਾ ਹੋਣਾ ਹੈ, ਜੇਕਰ ਆਪਾਂ ਉਨ੍ਹਾਂ ਦਾ ਲੋਨ ਵਿਚ ਐਡਜਸਟ ਕਰਾਂਗੇ ਤਾਂ ਉਹ ਕੰਮ ਕਿੱਥੋਂ ਕਰਨਗੇ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੇਰੀ ਬੇਨਤੀ ਹੈ ਕਿ ਜਿਹੜੀ ਤੁਹਾਡੀ ਮਗਰਲੀ 1362 ਕਰੋੜ ਰੁਪਏ ਦੀ ਕਿਸ਼ਤ ਰਹਿੰਦੀ ਹੈ, ਇਹ ਕਿਤੇ ਕਰਜ਼ੇ ਵਿੱਚ ਨਾ ਕੱਟ ਲੈਣ। ਇਹ 1362 ਕਰੋੜ ਰੁਪਿਆ ਬਿਜਲੀ ਬੋਰਡ ਦਾ ਦੇ ਦੇਣ ਤਾਂਕਿ ਪੰਜਾਬ ਦਾ ਦੀਵਾ ਗੁੱਲ ਨਾ ਹੋਵੇ ਜਿਹੜਾ ਕਿ ਆਮ ਤੌਰ ਤੇ ਤੁਹਾਡੇ ਰਾਜ ਵਿਚ ਹੁੰਦਾ ਰਿਹਾ ਹੈ।

ਸਪੀਕਰ ਸਾਹਿਬ, ਪੰਨਾ ਨੰ: 26 ਤੇ 'ਉਦਯੋਗ' ਸਬੰਧੀ ਗੱਲ ਕਰਨਾ ਚਾਹੁੰਦੀ ਹਾਂ। ਇਨ੍ਹਾਂ ਨੇ ਗਵਾਂਢੀ ਪਹਾੜੀ ਰਾਜਾਂ ਨੂੰ ਰਿਆਇਤਾਂ ਦੇਣ ਬਾਰੇ ਕਿਹਾ ਹੈ, ਇਹ ਕਿਨ੍ਹਾਂ ਨੇ ਦਿੱਤੀਆਂ ਸੀ। ਇੱਥੇ ਛੋਟਾ ਸਾਡਾ ਬੱਚਾ ਬੈਠਾ ਹੈ ਇਨ੍ਹਾਂ ਦੇ ਪਿਤਾ ਜੀ ਉੱਥੇ ਸਨ ਅਤੇ ਇੱਕ ਹੋਰ ਐਮ.ਪੀ. ਵੀ ਉੱਥੇ ਹਾਜ਼ਰ ਸੀ, ਮੈਂ ਉਨ੍ਹਾਂ ਦਾ ਨਾਮ ਨਹੀਂ ਲੈਣਾ ਚਾਹੁੰਦੀ ਕਿਉਂਕਿ ਉਹ ਹਾਊਸ ਦੇ ਮੈਂਬਰ ਨਹੀਂ ਹਨ। ਇਹ ਦੋਨੋਂ ਬੈਠੇ ਤੇ ਐਨ.ਡੀ.ਏ. ਦੀ ਸਰਕਾਰ ਸੀ ਤਾਂ ਇਹ ਪੰਜਾਬ ਦਾ ਗਲਾ ਵਢਾ ਕੇ ਆ ਗਏ ਪਰ ਅੱਜ ਰਿਆਇਤਾਂ ਮੰਗਣ ਨੂੰ ਕਹਿੰਦੇ ਹਨ। ਇਹ ਹਰ ਵਾਰ ਇਸ ਤਰ੍ਹਾਂ ਕਿਉਂ ਕਰਦੇ ਹਨ ? ਪੰਜਾਬੀ ਸੂਬੇ ਵੇਲੇ ਵੀ ਮੋਰਚਾ ਲਗਾਇਆ ਸੀ ਕਿ ਅਸੀਂ ਵੱਡਾ ਪੰਜਾਬੀ ਸੂਬਾ ਲੈਣਾ ਹੈ ਪਰ ਹੱਥ ਕਟਾ ਕੇ ਆ ਗਏ। ਇਸ ਦਾ ਕਾਰਨ ਕੀ ਹੈ? ਕਾਰਨ ਇਹ ਸੀ ਕਿ ਇਸ ਲਈ ਕਮਿਸ਼ਨ ਬੈਠਦੇ ਹਨ। ਇਹ ਮਾਂ ਦੇ ਪੁੱਤ ਮੰਗ ਤਾਂ ਰੱਖ ਲੈਂਦੇ ਹਨ ਪਰ ਉਨ੍ਹਾਂ ਕਮਿਸ਼ਨਾਂ ਦੇ ਮੂਹਰੇ ਪੇਸ਼ ਹੀ ਨਹੀਂ ਹੁੰਦੇ। ਇਹ ਜ਼ੇਲ੍ਹਾਂ ਵਿਚ ਲੋਕਾਂ ਨੂੰ ਭਿਜਵਾ ਦਿੰਦੇ ਹਨ ਪਰ ਜਦੋਂ ਫੈਸਲਾ ਹੋਣਾ ਹੁੰਦਾ ਹੈ ਤਾਂ ਗੈਰਹਾਜ਼ਰ ਹੋ ਜਾਂਦੇ ਹਨ। ਅੱਜ ਫਿਰ ਇਹ ਮੰਗਦੇ ਫਿਰਦੇ ਹਨ। ਅਸੀਂ ਵੀ ਸਹਿਮਤ ਹਾਂ ਕਿ ਪੰਜਾਬ ਦੇ ਨਾਲ ਕੋਈ ਵਿਤਕਰਾ ਨਾ ਹੋਵੇ। ਤੁਹਾਡੇ ਨਾਲੋਂ ਵੱਧ ਜ਼ੋਰ ਨਾਲ ਅਸੀਂ ਇਹ ਮੰਗ ਉਠਾਈ ਹੈ ਅਤੇ ਸਾਨੂੰ ਆਸ ਹੈ ਕਿ ਇਹ ਮੰਗ ਸਾਰੀ ਪੂਰੀ ਹੋਵੇਗੀ। ਲੇਕਿਨ ਮੈਂ ਕਹਿਣਾ ਚਾਹੁੰਦੀ ਹਾਂ ਕਿ ਜੇਕਰ ਆਪਾਂ ਪਹਿਲਾਂ ਇਸ ਤਰ੍ਹਾਂ ਦੀ ਗੱਲ ਨਾ ਹੀ ਕਰਿਆ ਕਰੀਏ। ਪਹਿਲਾਂ ਆਪਣੇ ਹੱਥੋਂ ਦੇ ਦੇਈਏ ਤੇ ਫਿਰ ਕਹਿ ਦੇਈਏ ਕਿ ਸਾਨੂੰ ਪੰਜਾਬੀ ਬੋਲਦੇ ਇਲਾਕੇ ਦੇ ਦਿਉ, ਫਲਾਣਾ ਦੇ ਦਿਉ।

ਇਸੇ ਤਰ੍ਹਾਂ, ਆਦਰਸ਼ ਸਕੂਲਾਂ ਦੇ ਵਾਸਤੇ ਸਾਨੂੰ ਕੇਂਦਰ ਸਰਕਾਰ ਤੋਂ ਕਾਫੀ ਪੈਸੇ ਆਏ ਹਨ। ਇਹ ਪ੍ਰਾਪਰ ਤਰੀਕੇ ਦੇ ਨਾਲ, ਵੈਲ ਇੰਨ ਟਾਈਮ ਖਰਚ ਕੀਤੇ ਜਾਣੇ ਚਾਹੀਦੇ ਹਨ ਤਾਂ ਕਿ ਸਾਡਾ ਜਿਹੜਾ ਨੌਜਵਾਨ ਹੈ ਉਹ ਇਸ ਪਾਸੇ ਜਾ ਸਕਣ।

ਇਸੇ ਤਰ੍ਹਾਂ, ਬਜਟ ਦੇ ਪੰਨਾ 39 ਦੇ ਉਤੇ ਬਾਰਡਰ ਦੀਆਂ ਤਕਲੀਫ਼ਾਂ ਰੱਖੀਆਂ ਹਨ। ਇਹ ਜਾਇਜ਼ ਹਨ, ਕਾਫੀ ਗੱਲਾਂ ਪੂਰੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ।

ਵਲਟੋਹਾ ਸਾਹਿਬ ਬੈਠੇ ਹਨ। ਤੁਸੀਂ ਵੀ ਬਾਰਡਰ ਏਰੀਆ ਦੇ ਨਾਲ ਤੁਅੱਲਕ ਰੱਖਦੇ ਹੋ। ਇਹ ਬਾਰਡਰ ਵਾਲੇ ਜਿਹੜੇ ਤਿੰਨ-ਚਾਰ ਜ਼ਿਲ੍ਹੇ ਹਨ ਜਿਹੜੇ ਸਾਨੂੰ ਬਚਾਉਂਦੇ ਹਨ ਅਤੇ ਇਨ੍ਹਾਂ ਨੂੰ ਮਾਰ ਪੈਂਦੀ ਹੈ, ਇਸ ਲਈ ਅਸੀਂ ਬੜੀਆਂ ਰਿਆਇਤਾਂ ਲਿਆਂਦੀਆਂ। ਲੇਕਿਨ ਬੜਾ ਦੁੱਖ ਤੇ ਅਫ਼ਸੋਸ ਹੈ ਕਿ ਤੁਸੀਂ ਪੰਜਾਬ ਦੇ ਭਲੇ ਲਈ ਅੱਗੇ ਕਿਉਂ ਨਹੀਂ ਆਉਂਦੇ, ਪਿੱਛੇ ਕਿਉਂ ਹੁੰਦੇ ਹੋ। ਸਪੀਕਰ ਸਾਹਿਬ, ਮਹੀਨਾ-ਡੇਢ ਮਹੀਨਾ ਪਹਿਲਾਂ ਭਾਰਤ ਦੇ ਹੋਮ ਮਨਿਸਟਰ ਸਾਹਿਬ ਉੱਥੇ ਆਏ ਸਨ, ਉਹ ਕਿਸੇ ਸੋਸ਼ਲ ਕਾਜ਼ ਲਈ ਆਏ ਸਨ, ਮੈਂ ਵੀ ਉੱਥੇ ਸਪੈਸ਼ਲੀ ਗਈ ਸੀ, ਬਾਰਡਰ ਦੇਖਣ ਲਈ। ਦੁੱਖ ਦੀ ਗੱਲ ਹੈ ਕਿ ਉੱਥੇ ਪੰਜਾਬ ਸਰਕਾਰ ਦਾ ਕੋਈ ਵੀ ਮੰਤਰੀ ਕਰਟਸੀ ਵਾਸਤੇ ਨਹੀਂ ਆਇਆ। ਅਸੀਂ ਜਾਂਦੇ ਰਹੇ ਹਾਂ ਚਾਹੇ ਵਿਰੋਧੀ ਸਰਕਾਰ ਦਾ ਕੋਈ ਮੰਤਰੀ ਆਇਆ ਹੋਵੇ ਪਰ ਮੌਜੂਦਾ ਪੰਜਾਬ ਸਰਕਾਰ ਦਾ ਕੋਈ ਵਜ਼ੀਰ ਉੱਥੇ ਨਹੀਂ ਗਿਆ, ਕਰਟਸੀ ਦੇ ਤੌਰ ਤੇ ਵੀ ਕੋਈ ਨਹੀਂ ਗਿਆ।

**ਮਾਨਯੋਗ ਸਪੀਕਰ :** ਬੀਬੀ ਜੀ, ਕੀ ਤੁਸੀਂ ਗਏ ਸੀ ? ਕਿਹੜੇ ਵੇਲੇ ਗਏ ਸੀ ? ਮੇਰਾ ਉੱਥੇ ਹਲਕਾ ਪੈਂਦਾ ਹੈ, ਮੈਨੂੰ ਨਹੀਂ ਪਤਾ। ਜੇ ਮੈਨੂੰ ਪਤਾ ਹੁੰਦਾ ਮੈਂ ਜ਼ਰੂਰ ਪਹੁੰਚਦਾ। ਤੁਸੀਂ ਕਿਸੇ ਨੂੰ ਦੱਸਿਆ ਹੀ ਨਹੀਂ। ਜਦੋਂ ਚਲੇ ਗਏ ਉਦੋਂ ਮੈਨੂੰ ਪਤਾ ਲੱਗਾ ਕਿ ਤੁਸੀਂ ਆਏ ਸੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜੇ ਵਿਧਾਨ ਸਭਾ ਤੋਂ ਛੁੱਟੀ ਲੈ ਕੇ ਜਾਂਦੀ ਤਾਂ ਜ਼ਰੂਰ ਦੱਸ ਕੇ ਜਾਂਦੀ। ਲਗਦਾ ਹੈ ਕਿ ਤੁਸੀਂ ਵੀ ਮੇਰੇ ਨਾਲ ਸਹਿਮਤ ਹੋ। ਇਹ ਪੰਜਾਬ ਸਰਕਾਰ ਦੀ ਜ਼ੁੰਮੇਵਾਰੀ ਬਣਦੀ ਹੈ ਕਿ ਮੈਨੂੰ ਦੱਸਣ ਤੇ ਤੁਹਾਨੂੰ ਵੀ ਦੱਸਣ। ਇਹ ਪੰਜਾਬ ਸਰਕਾਰ ਦੀ ਡਿਊਟੀ ਹੈ ਕਿ ਮਨਿਸਟਰ ਡਪਿਊਟ ਕਰਨ। ਤੁਹਾਨੂੰ ਹੀ ਡਪਿਊਟ ਕਰ ਦਿੰਦੇ। ਤੁਸੀਂ ਸਪੀਕਰ ਹੋ, ਸਾਂਝੇ ਹੋ। ਪਰ ਅਫ਼ਸੋਸ ਹੈ ਕਿ ਸਾਡੇ ਨਾਲ ਤੁਹਾਨੂੰ ਵੀ ਨਹੀਂ ਦੱਸਿਆ।

ਅੱਗੇ ਆਟਾ-ਦਾਲ ਦੀ ਗੱਲ ਇਨ੍ਹਾਂ ਨੇ ਵੋਟਾਂ ਲੈਣ ਲਈ ਸ਼ੁਰੂ ਕਰ ਲਈ। ਵਾਰ-ਵਾਰ ਇਨ੍ਹਾਂ ਵੱਲੋਂ ਅਜਿਹੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ। ਗਰੀਬਾਂ ਵਾਸਤੇ ਕਰੋੜਾਂ ਰੁਪਿਆ ਕਿੱਥੋਂ ਲੈ ਕੇ ਆਉਣਾ ਹੈ, ਇਹ ਮਾਰਕਫੈੱਡ ਨੂੰ ਡੁਬਾਉਣ ਤੇ ਆਏ ਹੋਏ ਹਨ। ਹੁਣ ਲੋਨ ਵਾਲੇ ਪਾਸੇ ਆ ਜਾਂਦੇ ਹਾਂ। ਇਕ ਅਦਾਰਾ ਜਿਹੜਾ ਬਹੁਤ ਵਧੀਆ ਚਲ ਰਿਹਾ ਹੈ, ਜਿਹੜਾ ਅੱਛਾ ਕੰਮ ਕਰ ਸਕਦਾ ਹੈ ਉਸ ਦੇ ਗਲ ਵਿਚ ਅੰਗੂਠਾ ਨਾ ਦਿਓ। ਸਰਕਾਰ ਆਪਣੇ ਬਜਟ ਵਿਚੋਂ ਇਸ ਸਕੀਮ ਵਾਸਤੇ ਪੈਸੇ ਰੱਖੇ। ਮੈਂ ਕੇਂਦਰ ਸਰਕਾਰ ਦਾ ਧੰਨਵਾਦ ਕਰਦੀ ਹਾਂ, ਜਿਸ ਨੇ 10,000 ਲੱਖ ਟਨ ਕਣਕ ਭੇਜੀ ਹੈ। (ਆਪੋਜ਼ੀਸ਼ਨ ਬੈਂਚਿਜ਼ ਵਲੋਂ ਥੈਂਪਿੰਗ) ਜਿਸ ਨਾਲ ਆਟਾ-ਦਾਲ ਦਾ ਤੁਹਾਡਾ ਵਾਅਦਾ ਅਸੀਂ ਪੂਰਾ ਕਰ ਰਹੇ ਹਾਂ, ਸਾਡੀ ਸੈਂਟਰ ਦੀ ਸਰਕਾਰ ਕਰ ਰਹੀ ਹੈ। (ਵਿਘਨ) (ਸ਼ੋਰ) ਸਾਡੀਆਂ ਥਾਲੀਆਂ ਖੜਕਾਈਆਂ ਕੰਮ ਆ ਗਈਆਂ। ਸਪੀਕਰ ਸਾਹਿਬ, ਜਿਹੜਾ 70% ਕਹਿੰਦੇ ਹਨ, 700 ਕਰੋੜ ਰੁਪਿਆ ਸਾਡੇ ਜਾਖੜ ਸਾਹਿਬ ਨੇ ਬੋਲਦਿਆਂ ਦੱਸਿਆ ਹੈ ਕਿ ਕਿਸਾਨਾਂ ਲਈ ਪੈਸਾ ਆਇਆ ਹੈ, ਮੈਂ ਹਾਊਸ ਨੂੰ ਬੇਨਤੀ ਕਰਦੀ ਹਾਂ ਕਿ ਕਿਰਪਾ ਕਰਕੇ ਇਸ ਨੂੰ ਕਿਸਾਨਾਂ ਵਾਸਤੇ ਹੀ ਖਰਚਿਆ ਜਾਵੇ। ਕੋਆਪਰੇਸ਼ਨ ਡਿਪਾਰਟਮੈਂਟ ਕੋਲ ਇਹ ਪੈਸਾ ਆਇਆ ਹੈ, ਇਸ ਪੈਸੇ ਵਾਸਤੇ ਮੰਤਰੀ ਜੀ ਇਨਸ਼ਿਓਰ ਕਰਨ ਕਿ ਇਸ ਨੂੰ ਸਰਕਾਰ ਦੇ ਖਜ਼ਾਨੇ ਵਿਚ ਨਹੀਂ ਪਾਇਆ ਜਾਵੇਗਾ ਅਤੇ ਕਿਸਾਨਾਂ ਦੇ ਫਾਇਦੇ ਲਈ, ਕਿਸਾਨਾਂ ਦੇ ਪਰਪਜ਼ ਵਾਸਤੇ ਹੀ ਲਾਇਆ ਜਾਵੇਗਾ। ਸਾਬਕਾ ਖਜ਼ਾਨਾ ਮੰਤਰੀ ਜੀ ਅਤੇ ਮੌਜੂਦਾ ਖਜ਼ਾਨਾ ਮੰਤਰੀ ਜੀ ਵਲੋਂ ਐਸ਼ੋਰੈਂਸ ਚਾਹੀਦੀ ਹੈ।

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਸਪੀਕਰ ਸਾਹਿਬ, ਇਸੇ ਤਰ੍ਹਾਂ ਫਰੀਡਮ ਫਾਈਟਰਜ਼ ਵਾਸਤੇ ਪੈਨਸ਼ਨਾਂ ਦੀ ਗੱਲ ਕਰਨੀ ਹੈ, ਇਕ ਪੁਆਇੰਟ ਰਹਿ ਗਿਆ ਹੈ, ਅੱਗੇ ਸਪੀਚ ਨਹੀਂ ਕਰਨੀ। ਅਸੀਂ ਗੱਲ ਕਰਦੇ ਹਾਂ ਕਿ ਦੇਸ਼ ਭਗਤਾਂ ਨੇ ਸਾਨੂੰ ਅਜ਼ਾਦ ਕਰਾਇਆ ਲੇਕਿਨ ਉਨ੍ਹਾਂ ਨੂੰ ਪੈਨਸ਼ਨਾਂ ਸਾਡੀ ਸੈਂਟਰ ਦੀ ਸਰਕਾਰ 8,000 ਰੁਪਿਆ ਪ੍ਰਤੀ ਮਹੀਨਾ ਦੇ ਰਹੀ ਹੈ। ਪਰ ਜਿਹੜਾ ਸਾਡੀ ਸਰਕਾਰ ਦੇ ਰਹੀ ਹੈ ਉਹ ਬਹੁਤ ਥੋੜ੍ਹਾ ਹੈ। ਮੇਰੀ ਬੇਨਤੀ ਹੈ ਕਿ ਉਹ ਬਹੁਤ ਥੋੜ੍ਹੇ ਰਹਿ ਗਏ ਹਨ, ਸਾਨੂੰ ਉਨ੍ਹਾਂ ਦੀ ਪੈਨਸ਼ਨ ਸੈਂਟਰ ਦੇ ਬਰਾਬਰ ਕਰਨੀ ਚਾਹੀਦੀ ਹੈ। (ਥੰਪਿੰਗ) ਅੱਗੇ ਜਿਹੜੇ ਉਨ੍ਹਾਂ ਦੇ ਪੁੱਤ-ਧੀਆਂ ਹਨ ਜਿਹੜੇ ਪੜ੍ਹੇ-ਲਿਖੇ ਹਨ ਉਨ੍ਹਾਂ ਨੂੰ ਪ੍ਰੀਆਰਟੀ ਤੇ, ਕਿਉਂਕਿ ਦੇਸ਼ ਉਨ੍ਹਾਂ ਦੇਸ਼ ਭਗਤਾਂ ਦੀ ਬਦੌਲਤ ਅਜ਼ਾਦ ਹੋਇਆ ਹੈ। ਉਨ੍ਹਾਂ ਦੀ ਬਦੌਲਤ ਅਸੀਂ ਅੱਜ ਰਾਜ-ਭਾਗ ਮਾਣਦੇ ਹਾਂ, ਉਨ੍ਹਾਂ ਦੇ ਬੱਚਿਆਂ ਨੂੰ ਨੌਕਰੀ ਪ੍ਰੀਆਰਟੀ ਤੇ ਦਿੱਤੀ ਜਾਵੇ ਪਰ ਜਿਹੜੇ ਅਨਪੜ੍ਹ ਹਨ, ਉਨ੍ਹਾਂ ਦਾ ਸੋਰਸ ਆਫ਼ ਇਨਕਮ ਕੋਈ ਨਹੀਂ ਹੈ। ਉਨ੍ਹਾਂ ਫਰੀਡਮ ਫਾਈਟਰਜ ਵਾਸਤੇ ਮੇਰੀ ਮੰਗ ਹੈ ਕਿ ਇਹ ਜ਼ਰੂਰ ਕੁਝ ਕਰਨ ਚਾਹੇ ਦੋ ਦਿਨ ਬਾਅਦ ਅਨਾਊਂਸ ਕਰ ਦੇਣ, ਇਹ ਜ਼ਰੂਰ ਹੋਣਾ ਚਾਹੀਦਾ ਹੈ।

ਸਪੀਕਰ ਸਾਹਿਬ, ਬਾਕੀ ਸ਼ਗਨ ਸਕੀਮ ਬਾਰੇ ਕਿਹਾ ਹੈ, ਠੀਕ ਹੈ, ਪਰ ਸਕੀਮਾਂ ਦੇ ਨਾਲ ਗਰੀਬੀ ਦੂਰ ਨਹੀਂ ਕਰ ਸਕਦੇ। ਕੋਈ ਹੋਰ ਤਰੀਕੇ ਵੀ ਅਖਤਿਆਰ ਕਰਨੇ ਚਾਹੀਦੇ ਹਨ। ਇਕ ਤਰੀਕਾ ਸ਼ਾਰਟ ਟਰਮ ਤੇ ਦੂਜਾ ਲਾਂਗ ਟਰਮ ਤਰੀਕਾ ਹੁੰਦਾ ਹੈ। ਸ਼ਾਰਟ ਟਰਮ ਵਾਲੀ ਗੱਲ ਹੈ, ਜਿਹੜਾ 15,000 ਕੀਤਾ ਹੈ। ਮੇਰੀ ਮੰਗ ਹੈ ਕਿ ਇਸ ਨੂੰ 25,000 ਘੱਟੋ-ਘੱਟ ਕਰਨਾ ਚਾਹੀਦਾ ਹੈ ਕਿਉਂਕਿ ਸਾਰੀਆਂ ਚੀਜ਼ਾਂ ਮਹਿੰਗੀਆਂ ਹੋ ਰਹੀਆਂ ਹਨ, ਤਾਂ ਕਿ ਗਰੀਬ ਲੋਕਾਂ ਨੂੰ ਇਹ ਚੀਜ਼ਾਂ ਦੇ ਸਕੀਏ। ਦੋ ਪੁਆਇੰਟਾਂ ਤੇ ਮੈਂ ਹੋਰ ਗੱਲ ਕਰਨੀ ਚਾਹੁੰਦੀ ਹਾਂ।

**ਮਾਨਯੋਗ ਸਪੀਕਰ** : ਤੁਹਾਡੇ ਦੋ ਪੁਆਇੰਟ ਹੀ ਨਹੀਂ ਮੁੱਕਦੇ। (ਹਾਸਾ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਗੁਰਤਾ ਗੱਦੀ ਸਮਾਗਮ ਸਾਡੇ ਸਾਰਿਆਂ ਦੇ ਭਾਗਾਂ ਵਿਚ ਆਇਆ ਹੈ। ਇਹ ਸ੍ਰੀ ਨੰਦੇੜ ਸਾਹਿਬ ਇਸੇ ਸਾਲ ਮਨਾਇਆ ਜਾਣਾ ਹੈ। ਉਥੇ ਜਾ ਕੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ 300 ਸਾਲਾ ਗੁਰਤਾ ਗੱਦੀ ਦਿਵਸ ਮਨਾ ਰਹੇ ਹਾਂ। ਇਸ ਕਾਰਜ ਲਈ 4-5 ਸਟੇਟਾਂ ਦੀਆਂ ਸਰਕਾਰਾਂ ਯੋਗਦਾਨ ਪਾ ਰਹੀਆਂ ਹਨ। ਯੂ.ਪੀ.ਏ. ਸਰਕਾਰ ਦਾ ਵੀ 2000 ਕਰੋੜ ਰੁਪਏ ਦਾ ਇਸ ਵਿਚ ਯੋਗਦਾਨ ਹੈ। ਇਹ ਇਕ ਨਵਾਂ ਸ਼ਹਿਰ ਹੀ ਬਣਾ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ ਸੈਕੂਲੇਰਿਜ਼ਮ ਦਾ ਸੰਦੇਸ਼ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਈ ਮੁਕਾਬਲਾ ਨਹੀਂ ਹੈ। ਸੈਂਟਰ ਦੇ ਮਨਿਸਟਰ ਸਾਹਿਬ ਜਿਨ੍ਹਾਂ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦੀ, ਨੇ ਵੀ ਇਸ ਵਿਚ ਰੁਚੀ ਦਿਖਾਈ ਹੈ। ਸ੍ਰੀ ਦਮਦਮਾ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਵਾਸਤੇ 180 ਕਰੋੜ ਰੁਪਿਆ ਮਿਲਿਆ ਹੈ। ਪਹਿਲਾਂ ਵੀ ਸਾਡੇ ਉਸ ਵੇਲੇ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਮਾਰਗ ਬਣਾਉਣ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਸੀ ਪਰ ਇਨ੍ਹਾਂ (ਰੂਲਿੰਗ ਬੈਂਚਿਜ਼ ਵੱਲ ਇਸ਼ਾਰਾ) ਕੋਲ ਇਕੋ ਹੀ ਵਾਰੀ ਆਈ ਸੀ। ਉਹ ਤਿੰਨ ਸੌ ਸਾਲਾ ਖਾਲਸੇ ਦਾ ਪ੍ਰਕਾਸ਼

ਦਿਹਾੜਾ ਮਨਾਉਣ ਸਬੰਧੀ ਸੀ, ਜਿਹੜਾ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਮਨਾਇਆ ਸੀ। ਉਸ ਵੇਲੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਪਸ ਵਿਚ ਹੀ ਖਿੱਚੋਤਾਣ ਹੋ ਗਈ। ਇਸ ਖਿਚੋਤਾਣ ਵਿਚ ਇਨ੍ਹਾਂ ਨੇ 200 ਕਰੋੜ ਰੁਪਿਆ ਵੀ ਜੋ ਕਿ ਉਸ ਵੇਲੇ ਦੀ ਕੇਂਦਰ ਸਰਕਾਰ ਤੋਂ ਮਿਲਣਾ ਸੀ, ਉਹ ਵੀ ਗਵਾ ਲਿਆ ਕਿਉਂਕਿ ਹਮੇਸ਼ਾ ਹੀ ਇਹ ਇਸ ਤਰ੍ਹਾਂ ਕਰਦੇ ਆਏ ਹਨ। ਇਨ੍ਹਾਂ ਨੇ ਹਮੇਸ਼ਾ ਹੀ ਆਪਣੇ ਪੈਸੇ ਇਸੇ ਤਰ੍ਹਾਂ ਗਵਾਏ ਹਨ। ਉਸ ਦੇ ਵਿਚੋਂ ਇਨ੍ਹਾਂ ਨੇ ਸਿਰਫ 46 ਕਰੋੜ ਰੁਪਿਆ ਹੀ ਖਰਚਿਆ। ਉਸ ਵਕਤ ਦੇ ਜੋ ਐਸ.ਜੀ.ਪੀ.ਸੀ. ਦੇ ਪ੍ਰਧਾਨ ਸੀ, ਉਹ ਹੁਣ ਨਹੀਂ ਰਹੇ, ਇਨ੍ਹਾਂ ਦੇ ਤਾਹਨਿਆਂ- ਮਿਹਣਿਆਂ ਦੇ ਵਿਚ ਹੀ ਉਸ ਵਕਤ 10 ਮੈਂਬਰਾਂ ਨੂੰ ਡਿਸਕੁਆਲੀਫਾਈ ਕਰਨਾ ਪਿਆ ਸੀ। ਸੋ, ਅਸੀਂ ਸਾਰੇ ਧਾਰਮਿਕ ਸਮਾਗਮ ਮਨਾ ਕੇ ਦਿਖਾਉਂਦੇ ਹਾਂ ਪਰ ਇਨ੍ਹਾਂ ਨੇ ਉਹ ਸਮਾਗਮ ਮਨਾਉਣ ਦੀ ਜਗ੍ਹਾ ਰੌਲਾ ਪਾ ਕੇ ਦਿਖਾਇਆ। ਮੈਨੂੰ ਬਾਦਲ ਸਾਹਿਬ ਨੂੰ ਦੇਖ ਕੇ ਯਾਦ ਆ ਗਿਆ ਕਿਉਂਕਿ ਇਹ ਕਹਿੰਦੇ ਸਨ ਕਿ ਬੀਬੀ ਜੀ ਨਹੀਂ ਆਏ, ਮੈਂ ਉਸ ਦਿਨ ਨਹੀਂ ਆਈ ਸੀ। ਮੇਰੀ ਮਜਬੂਰੀ ਇਹ ਸੀ ਕਿ ਮੈਨੂੰ ਉਸ ਦਿਨ ਇਕ ਜ਼ਰੂਰੀ ਕੰਮ ਪੈ ਗਿਆ ਸੀ। ਬਾਅਦ ਵਿਚ ਮੈਨੂੰ ਦੱਸਿਆ ਗਿਆ ਕਿ ਇਨ੍ਹਾਂ ਨੇ ਇਥੇ ਤਿੱਤਰ, ਬਟੇਰਿਆਂ ਤੇ ਕਾਵਾਂ ਦੀਆਂ ਕਹਾਣੀਆਂ ਪਾਈਆਂ। ਮੈਂ ਕਿਹਾ ਕਿ ਬਾਦਲ ਸਾਹਿਬ ਨੇ ਗਲਤ ਕੁਝ ਨਹੀਂ ਕਿਹਾ ਪਰ ਸਾਰਿਆਂ ਨੂੰ ਉਨ੍ਹਾਂ ਦੀ ਗੱਲ ਦੀ ਸਮਝ ਨਹੀਂ ਆਈ। ਮੈਂ ਸਮਝਾ ਦਿੰਦੀ ਹਾਂ ਅਗਰ ਕਿਸੇ ਨੂੰ ਸਮਝ ਨਹੀਂ ਆਈ। ** ** ** ** **

**ਮਾਨਯੋਗ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ। ਇਹ ਕੱਟ ਦਿਓ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ** ** ** **

**ਮਾਨਯੋਗ ਸਪੀਕਰ :** ਇਹ ਕੱਟ ਦਿਓ ਜੀ। ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਆਪਾਂ ਇਥੇ ਤਰੱਕੀ ਦੀਆਂ ਗੱਲਾਂ ਕਰਦੇ ਹਾਂ। ਸਪੀਕਰ ਸਾਹਿਬ, ਇਹ ਇਥੇ ਦਬਕੇ ਮਾਰਦੇ ਹਨ। ਰਾਜਿੰਦਰ ਕੌਰ ਭੱਠਲ ਜਿਸ ਤਰ੍ਹਾਂ ਦੇ ਪਰਿਵਾਰ ਵਿਚੋਂ ਆਈ ਹੈ, ਉਸ ਦੇ ਬਾਰੇ ਮੈਨੂੰ ਕਿਸੇ ਦੇ ਸਰਟੀਫਿਕੇਟ ਦੀ ਲੋੜ ਨਹੀਂ ਹੈ। ਬੜਾ ਆਦਰ ਮਾਣ ਮੈਨੂੰ ਮਿਲਿਆ ਹੈ। ਇਹ ਕਹਿੰਦੇ ਹਨ ਕਿ ਇਹ ਬੜਾ ਆਦਰ ਮਾਣ ਮੇਰਾ ਕਰਦੇ ਸਨ ਪਰ ਹੁਣ ਇਹ ਖਤਮ ਹੋ ਗਿਆ ਹੈ। ਮੈਂ ਕਹਿੰਦੀ ਹਾਂ ਕਿ ਮੈਂ ਕਦੇ ਵੀ ਇਸ ਚੀਜ਼ ਨੂੰ ਜ਼ਰੂਰੀ ਨਹੀਂ ਸਮਝਿਆ ਕਿ ਮੇਰਾ ਆਦਰ-ਮਾਣ ਹੋਵੇ। ਭਾਵੇਂ ਮੇਰਾ ਆਦਰ-ਮਾਣ ਨਾ ਹੋਵੇ। ਮੈਨੂੰ ਇਸ ਦੇ ਨਾਲ ਫਰਕ ਨਹੀਂ ਪੈਂਦਾ। ਨਾ ਹੀ ਮੈਨੂੰ ਕਿਸੇ ਤੋਂ ਇਸ ਸਬੰਧੀ ਸਰਟੀਫਿਕੇਟ ਲੈਣ ਦੀ ਲੋੜ ਹੈ। ਜੋ ਕੁਝ ਭੱਠਲ ਪਰਿਵਾਰ ਨੇ ਪੰਜਾਬ ਦੇ ਇਤਿਹਾਸ ਵਿਚ ਕੀਤਾ ਹੈ, ਉਸ ਨੂੰ ਰੀਪੀਟ ਕਰਨ ਦੀ ਲੋੜ ਨਹੀਂ ਹੈ। ਸਾਡਾ ਪਰਿਵਾਰ ਉਨ੍ਹਾਂ ਪਰਿਵਾਰਾਂ ਵਿਚੋਂ ਨਹੀਂ ਹੈ ਜੋ ਸਿਰਫ਼ ਆਪਣਾ ਆਦਰ-ਮਾਣ ਚਾਹੁੰਦੇ ਹੋਣ। ਸ਼ਹੀਦੇ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੀ ਭੈਣ ਜੀ ਨੇ ਸ਼ਨੀਵਾਰ ਨੂੰ ਰੇਡੀਓ ਦੀਆਂ ਖ਼ਬਰਾਂ ਦੇ ਵਿਚ ਕਿਹਾ ਹੈ ਕਿ ਜੇ ਮੈਂ ਰਾਜਨੀਤੀਵਾਨਾਂ ਵਿਚੋਂ ਕਿਸੇ ਦਾ ਸਤਿਕਾਰ ਕਰਦੀ ਹਾਂ ਤਾਂ ਸਿਰਫ਼ ਰਾਜਿੰਦਰ ਕੌਰ ਭੱਠਲ ਦਾ ਕਰਦੀ ਹਾਂ। ਮੈਨੂੰ ਉਨ੍ਹਾਂ ਵਲੋਂ ਇਹ ਪਿਆਰ ਮਿਲਿਆ

---

**Not recorded as ordered by the Chair.

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਹੈ ਅਤੇ ਮੈਨੂੰ ਫਿਰ ਹੋਰ ਕਿਸੇ ਵਲੋਂ ਸੇਰਟੀਫਿਕੇਟ ਲੈਣ ਦੀ ਲੋੜ ਵੀ ਨਹੀਂ ਹੈ। (ਥੰਪਿੰਗ)। ਸਪੀਕਰ ਸਾਹਿਬ, ਮੈਂ ਇਕ ਸ਼ੇਅਰ ਕਹਿ ਕੇ ਸਮਾਪਤ ਕਰਨ ਲੱਗੀ ਹਾਂ ਜੋ ਕਿ ਇਸ ਤਰ੍ਹਾਂ ਹੈ :

"ਅਕੇਲਾ ਹੀ ਚਲਾ ਹੂੰ, ਮੇਰਾ ਕੋਈ ਰਹਿਨੁਮਾ ਨਹੀਂ,
ਯਹ ਕਿਆ ਬਤਾਏਂਗੇ ਰਾਹ ਜਿਨਕੋ ਖ਼ੁਦ ਅਪਨਾ ਪਤਾ ਨਹੀਂ ।"

ਇਹ ਕਹਿ ਕੇ ਮੈਂ ਇਸ ਬਜਟ ਦਾ ਵਿਰੋਧ ਕਰਦੀ ਹਾਂ। ਮੈਂ ਚਾਹੁੰਦੀ ਹਾਂ ਕਿ ਇਹ ਬਜਟ ਦੁਬਾਰਾ ਬਣਾਇਆ ਜਾਵੇ।

ਮਾਨਯੋਗ ਸਪੀਕਰ : ਹੁਣ ਐਫ.ਐਮ. ਸਾਹਿਬ ਮਨਪ੍ਰੀਤ ਸਿੰਘ ਬਾਦਲ।

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) : ਮੋਹਤਰਮ ਸਪੀਕਰ ਸਾਹਿਬ, ਮੈਂ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬਜਟ ਅਨੁਮਾਨਾਂ ਤੇ ਜੋ ਬਹਿਸ ਚਲ ਰਹੀ ਹੈ ਇਸ ਨੂੰ ਕਨਕਲੂਡ ਕਰਨ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪਿਛਲੇ 17 ਮਾਰਚ ਨੂੰ ਪੰਜਾਬ ਦਾ ਜੋ ਬਜਟ ਪੇਸ਼ ਕੀਤਾ ਗਿਆ ਹੈ, ਸੈਸ਼ਨ ਦੀਆਂ ਪਿਛਲੀਆਂ 3 ਸਿਟਿੰਗਜ਼ ਦੇ ਵਿੱਚ ਬੜੇ ਆਲ੍ਹਾ ਪੈਮਾਨੇ ਦੀ ਬਹਿਸ ਸੈਸ਼ਨ ਦੌਰਾਨ ਹੋਈ ਹੈ ਮੈਂ ਇਸ ਸਦਨ ਦੇ ਦੋਹਾਂ ਤਰਫਾਂ ਦੇ ਮੈਂਬਰਾਨ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਜਟ ਦੇ ਹਰ ਪਹਿਲੂ ਤੇ ਰੋਸ਼ਨੀ ਪਾਈ ਹੈ। ਕੁਝ ਮੇਰੇ ਦੋਸਤਾਂ ਨੇ ਇਸ ਬਜਟ ਨੂੰ ਸਰਾਹਿਆ ਅਤੇ ਬਹੁਤ ਤਾਰੀਫ ਕੀਤੀ ਹੈ ਅਤੇ ਮੈਂ ਖਾਸ ਕਰਕੇ ਮੈਂਬਰਾਨ ਦਾ ਅਤੇ ਉਨ੍ਹਾਂ ਦੇ ਜਜ਼ਬਾਤਾਂ ਦਾ, ਜੋ ਮੇਰੇ ਬਜਟ ਮੁਤਲੱਕ ਪੇਸ਼ ਕੀਤੇ ਹਨ, ਮਸ਼ਕੂਰ ਹਾਂ ਕਿ ਕੁਝ ਉਨ੍ਹਾਂ ਮੇਰੇ ਮੁਤੱਲਕ ਫਰਮਾਇਆ ਹੈ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਵੀ ਅਹਿਸਾਸ ਹੈ ਕਿ ਜਦੋਂ ਵੀ ਕੋਈ ਉਠ ਕੇ ਬੋਲਿਆ ਹੈ, ਇਸ ਹਾਊਸ ਦੇ ਵਿੱਚ ਭਾਵੇਂ ਇਸ ਪਾਸਿਓਂ ਬੋਲਿਆ ਹੈ, ਭਾਵੇਂ ਸਾਹਮਣੇ ਬੈਂਚਿਜ਼ ਤੋਂ ਬੋਲਿਆ ਹੈ, ਉਸਨੇ ਥੋੜ੍ਹਾ ਬਹੁਤ ਮੇਰਾ ਲਿਹਾਜ਼ ਹੀ ਕੀਤਾ ਹੈ ਔਰ ਉਹ ਲਿਹਾਜ਼ ਵਾਸਤੇ ਵੀ ਮੈਂ ਹਾਊਸ ਦਾ ਸ਼ੁਕਰੀਆ ਅਦਾ ਕਰਦਾ ਹਾਂ। ਮੈਂ ਆਪਣੇ ਦੋਸਤਾਂ ਨੂੰ, ਕਾਬਿਲੇ ਕਦਰ ਮੈਂਬਰਾਨ ਨੂੰ ਅਤੇ ਅਹਿਲੇ ਪੰਜਾਬ ਨੂੰ ਵੀ ਇੱਕ ਵਾਰ ਫਿਰ ਇਸ ਗੱਲ ਦਾ ਯਕੀਨ ਦਿਵਾਉਂਦਾ ਹਾਂ ਕਿ ਮੈਂ ਉਨ੍ਹਾਂ ਦੇ ਤਵੱਕੁਆਤ ਤੇ ਪੂਰਾ ਉਤਰਨ ਦੀ ਹਰ ਕੋਸ਼ਿਸ਼ ਕਰਾਂਗਾ। ਜਨਾਬ ਸਪੀਕਰ ਸਾਹਿਬ, ਬਹੁਤ ਸਾਰੇ ਮੈਂਬਰਾਨ ਐਸੇ ਵੀ ਹਨ ਜਿਨ੍ਹਾਂ ਨੇ ਤਾਮੀਰੀ ਸੁਝਾਅ ਇਸ ਬਜਟ ਦੇ ਮੁਤੱਲਕ ਦਿੱਤੇ ਔਰ ਆਪਣੇ ਇਲਾਕਿਆਂ ਦੀਆਂ ਮੁਖਤਲਿਫ ਦੁਸ਼ਵਾਰੀਆਂ ਜਾਂ ਪ੍ਰਾਬਲਮਜ਼ ਵੀ ਸਾਹਮਣੇ ਲਿਆਂਦੀਆਂ ਹਨ, ਮੈਂ ਉਨ੍ਹਾਂ ਨੂੰ ਵੀ ਇਸ ਗੱਲ ਦਾ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਜੋ ਮਸਲੇ ਹਨ ਉਹ ਅਸੀਂ ਨੋਟ ਕੀਤੇ ਹਨ ਅਤੇ ਹਰ ਕੋਸ਼ਿਸ਼ ਹੋਵੇਗੀ ਕਿ ਉਨ੍ਹਾਂ ਤੇ ਗੌਰ ਕੀਤਾ ਜਾਵੇ। ਸਪੀਕਰ ਸਾਹਿਬ, ਨੁਕਤਾਚੀਨੀ ਵੀ ਹੋਈ ਹੈ ਅਤੇ ਮੈਂ ਉਸ ਨੁਕਤਾਚੀਨੀ ਦੀ ਵੀ ਕਦਰ ਕਰਦਾ ਹਾਂ ਕਿ ਕਿਉਂਕਿ ਇਹ ਜਮੂਹਰੀਅਤ ਦਾ ਤਕਾਜਾ ਹੈ ਕਿ ਜਮੂਹਰੀਅਤ ਦੇ ਵਿੱਚ ਗੱਡੀ ਦੇ ਦੋ ਪਹੀਏ ਹੁੰਦੇ ਹਨ। ਇੱਕ ਪਹੀਆ ਟਰੈਜ਼ਰੀ ਬੈਂਚਿਜ਼ ਦਾ ਹੁੰਦਾ ਹੈ ਅਤੇ ਦੂਜਾ ਆਪੋਜ਼ੀਸ਼ਨ ਬੈਂਚਿਜ਼ ਦਾ ਹੁੰਦਾ ਹੈ। ਜਦੋਂ ਤੱਕ ਇਹ ਦੋਵੇਂ ਪਹੀਏ ਸੁੱਥਰੇ ਢੰਗ ਨਾਲ ਆਪਣਾ ਕੰਮ ਨਹੀਂ ਕਰਦੇ ਤਾਂ ਉਦੋਂ ਤੱਕ ਜਮੂਹਰੀਅਤ ਦਾ ਢਾਂਚਾ ਜਿਹੜਾ ਹੈ ਇਹ ਸੁਥਰੇ

ਢੰਗ ਨਾਲ ਚਲ ਨਹੀਂ ਸਕਦਾ। ਮੈਂ ਆਪੋਜ਼ੀਸ਼ਨ ਬੈਂਚਿਜ਼ ਦੇ ਜਿੰਨੇ ਵੀ ਕਾਬਿਲੇ ਤਾਜ਼ੀਮ ਮੈਂਬਰ ਸਾਹਿਬਾਨ ਹਨ, ਉਨ੍ਹਾਂ ਨੂੰ ਵੀ ਇਸ ਗੱਲ ਦਾ ਫਿਰ ਯਕੀਨ ਦਿਵਾਉਂਦਾ ਹਾਂ ਕਿ ਜੋ ਵੀ ਤੁਹਾਡੇ ਇਤਰਾਜ਼ ਬਜਟ ਮੁਤਲੱਕ ਹਨ ਜਾਂ ਜੋ ਵੀ ਤੁਹਾਡੇ ਖਦਸ਼ੇ ਹਨ ਉਹ ਮੈਂ ਨੋਟ ਕੀਤੇ ਹਨ ਅਤੇ ਹਰ ਮੁਮਕਿਨ ਕੋਸ਼ਿਸ਼ ਹੋਵੇਗੀ ਕਿ ਇਨ੍ਹਾਂ ਦਾ ਹੱਲ ਕੱਢਿਆ ਜਾਵੇ ਅਤੇ ਮਹਿਕਮੇ ਦੇ ਹੋਰ ਜਿੰਨੇ ਵੀ ਅਫਸਰ ਹਨ ਉਹ ਵੀ ਸਾਰੀਆਂ ਗੱਲਾਂ ਨੋਟ ਕਰਦੇ ਰਹੇ ਹਨ। ਮੈਂ ਸਾਰੇ ਮੈਂਬਰਾਨ ਨੂੰ ਇਸ ਗੱਲ ਦਾ ਵੀ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਕਿਉਂਕਿ ਸ਼ਾਇਦ ਸਮੇਂ ਦੀ ਕਮੀ ਦੇ ਪੇਸ਼-ਏ-ਨਜ਼ਰ ਇਹ ਹੋ ਸਕਦਾ ਹੈ ਕਿ ਮੈਂ ਸਾਰੇ ਮੈਂਬਰਾਨ ਦੇ ਜਿੰਨੇ ਵੀ ਸਵਾਲਾਤ ਸਨ ਉਨ੍ਹਾਂ ਦਾ ਇਕਦਮ ਅੱਜ ਸ਼ਾਇਦ ਜਵਾਬ ਨਾ ਦੇ ਸਕਾਂ ਪਰ ਤੁਸੀਂ ਇਹ ਨਾ ਸਮਝਣਾ ਕਿ ਕਿਸੇ ਖਾਸ ਨੀਅਤ ਦੇ ਕਰਕੇ ਤੁਹਾਡੇ ਸਵਾਲਾਂ ਦਾ ਜਵਾਬ ਨਹੀਂ ਆਇਆ। ਸਪੀਕਰ ਸਾਹਿਬ, ਆਪਣਾ ਜਵਾਬ ਦੇਣ ਤੋਂ ਪਹਿਲਾਂ ਇੱਕ ਗੱਲ ਬੜੀ ਮੁਖਤਸਰ ਤੌਰ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਵਾਰ-ਵਾਰ ਇਸ ਹਾਊਸ ਵਿੱਚ ਆਉਂਦਾ ਹੈ, ਮੈਂ ਪਿਛਲੇ ਸਾਲ ਤੋਂ ਹੀ ਸੁਣ ਰਿਹਾ ਹਾਂ ਕਿ ਸੈਂਟਰ ਨੇ ਪੰਜਾਬ ਨੂੰ ਇੰਨੇ ਪੈਸੇ ਦੇ ਦਿੱਤੇ, ਸੈਂਟਰ ਨੇ ਸਰਕਾਰ ਦਾ ਇਹ ਫਾਇਦਾ ਕਰ ਦਿੱਤਾ, ਸੈਂਟਰ ਨੇ ਪੰਜਾਬ ਤੇ ਰਹਿਮ ਕਰ ਦਿੱਤਾ, ਸਪੀਕਰ ਸਾਹਿਬ, ਦਰਅਸਲ ਸੈਂਟਰ ਅਤੇ ਸਟੇਟ ਦੇ ਜੋ ਰਿਲਸ਼ਨਜ਼ ਹਨ, ਇਸ ਬਾਰੇ ਸਾਡੇ ਸੰਵਿਧਾਨ ਦੇ ਵਿੱਚ ਬੜੀ ਕਲੀਅਰਲੀ ਇਨ੍ਹਾਂ ਦੀ ਨਿਸ਼ਾਨਦੇਹੀ ਕੀਤੀ ਹੋਈ ਹੈ ਅਤੇ ਇਸ ਵਿੱਚ ਸੈਂਟਰ ਦੇ ਅਧਿਕਾਰ ਵੀ ਦਰਸਾਏ ਗਏ ਹਨ। ਸੂਬਿਆਂ ਦਾ 70% ਟੈਕਸ ਅਤੇ ਨਾਨ-ਟੈਕਸ ਰੈਵੇਨਿਊ ਜਿਹੜਾ ਹੈ, ਉਹ ਸੈਂਟਰ ਇਕੱਠਾ ਕਰਦਾ ਹੈ ਅਤੇ ਬਾਕੀ ਦਾ 30% ਸਟੇਟਾਂ ਦੇ ਅਧਿਕਾਰ ਖੇਤਰ ਵਿਚ ਆਉਂਦਾ ਹੈ। ਕਾਰਪੋਰੇਟ ਟੈਕਸ, ਸਰਵਿਸ ਟੈਕਸ, ਇਨਕਮ ਟੈਕਸ ਅਤੇ ਸੈਂਟਰਲ ਐਕਸਾਈਜ਼- ਇਨ੍ਹਾਂ ਦੀ ਤਾਦਾਦ 70% ਬਣਦੀ ਹੈ ਅਤੇ ਇਹ ਸਾਡੇ ਪੰਜਾਬ ਦੇ ਸੂਬੇ ਵਿਚੋਂ ਇਕੱਠਾ ਹੋ ਕੇ ਸੈਂਟਰ ਨੂੰ ਜਾਂਦਾ ਹੈ। ਇਸ ਤਰ੍ਹਾਂ ਨਾਲ ਸੈਂਟਰ ਕੋਲ ਜੋ ਵੀ ਪੈਸਾ ਇਕੱਠਾ ਹੁੰਦਾ ਹੈ, ਉਸ ਦਾ 70% ਉਹ ਆਪ ਰੱਖ ਲੈਂਦਾ ਹੈ ਅਤੇ ਬਾਕੀ ਦਾ 30% ਪੈਸਾ ਸੈਂਟਰ ਦੂਸਰੀਆਂ ਸਟੇਟਸ ਨੂੰ ਡਿਵਾਲਵ ਕਰਦਾ ਹੈ। ਇਥੇ ਲਫਜ਼ ਡਿਵਾਲਵ ਹੈ। Those taxes are then devolved to the States. ਇਹ ਜਿਹੜਾ 30% ਪੈਸਾ ਇਕੱਠਾ ਹੁੰਦਾ ਹੈ, ਇਸ ਵਿਚੋਂ ਪੰਜਾਬ ਦਾ ਜਿਹੜਾ ਹਿੱਸਾ ਹੈ, ਉਹ ਸਿਰਫ 1.29% ਹੈ। ਇਸ ਦੇ ਵਾਸਤੇ ਇਕ ਗਾਡਗਿਲ ਫਾਰਮੂਲਾ ਬਣਿਆ ਹੋਇਆ ਹੈ। ਉਹ ਫਾਰਮੂਲਾ ਕਿਵੇਂ ਕੰਮ ਕਰਦਾ ਹੈ, ਇਸ ਵੇਲੇ ਮੈਂ ਇਸ ਦੀ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ। ਮੁੱਕਦੀ ਗੱਲ ਇਹ ਹੈ ਕਿ ਜੋ ਕੁਝ ਸੈਂਟਰ ਸਾਨੂੰ ਦਿੰਦਾ ਹੈ, ਉਹ ਨਾ ਤਾਂ ਸਾਡੇ ਤੇ ਅਹਿਸਾਨ ਕਰਦਾ ਹੈ, ਨਾ ਰਹਿਮ ਕਰਦਾ ਹੈ ਅਤੇ ਨਾ ਹੀ ਇਹ ਉਸ ਦੀ ਫਰਾਖਦਿਲੀ ਹੈ। ਜੇ ਪੰਜਾਬ ਨੂੰ ਸੈਂਟਰ ਨੇ ਕੋਈ ਗ੍ਰਾਂਟ ਦਿੱਤੀ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਪੰਜਾਬ ਤੇ ਉਸ ਦੀ ਨਜ਼ਰੇ-ਇਨਾਇਤ ਹੋ ਗਈ। ਬਲਕਿ ਮੈਂ ਸਮਝਦਾ ਹਾਂ ਕਿ it has been unfairly treated. ਜਿਹੜਾ 13ਵਾਂ ਫਾਈਨਾਂਸ ਕਮਿਸ਼ਨ ਹੈ ਅਤੇ ਜਿਸ ਦਾ ਜ਼ਿਕਰ ਮੈਂ ਆਪਣੇ ਬਜਟ ਵਿਚ ਵੀ ਕੀਤਾ ਹੈ, ਉਸ ਦੇ ਸਾਹਮਣੇ ਪੰਜਾਬ ਦਾ ਮੁਕੱਦਮਾ ਬੜੇ ਤਕੜੇ ਹੋ ਕੇ ਲੜਨਾ ਪੈਣਾ ਹੈ ਤਾਂ ਕਿ ਸੈਂਟਰਲ ਟੈਕਸਿਜ਼ ਵਿਚ ਸਾਡਾ ਹਿੱਸਾ ਜ਼ਰੂਰ ਹੋਵੇ। ਟਾਈਮ ਨਿਕਲ ਰਿਹਾ ਹੈ, ਮੈਂ ਤੁਹਾਨੂੰ ਇਕ ਛੋਟੀ ਜਿਹੀ ਹੱਡ-ਬੀਤੀ ਸੁਣਾਉਣ ਲੱਗਾ ਹਾਂ। ਇਹ ਕੋਈ 24-25 ਸਾਲ ਪੁਰਾਣੀ ਗੱਲ ਹੋਵੇਗੀ ਜਦੋਂ ਮੈਂ ਇੰਗਲਿਸਤਾਨ ਵਿਚ ਪੜ੍ਹਦਾ ਹੁੰਦਾ ਸੀ। ਅੱਜ ਕੱਲ੍ਹ ਈਸਟਰ ਦੀਆਂ ਛੁੱਟੀਆਂ ਚੱਲ ਰਹੀਆਂ ਹਨ। ਇਸੇ ਤਰ੍ਹਾਂ ਉਥੇ ਸਾਨੂੰ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਵੀ ਈਸਟਰ ਦੀਆਂ ਛੁੱਟੀਆਂ ਹੁੰਦੀਆਂ ਸਨ। ਸਾਨੂੰ ਰੇਲ ਗੱਡੀ ਸਸਤੀ ਮਿਲ ਜਾਂਦੀ ਸੀ ਅਤੇ ਇਸ ਕਰਕੇ ਅਸੀਂ ਯੂਰਪ ਚਲੇ ਜਾਂਦੇ ਸੀ। ਛੁੱਟੀਆਂ ਕਿਉਂਕਿ ਥੋੜ੍ਹੀਆਂ ਹੁੰਦੀਆਂ ਸਨ, ਇਸ ਕਰਕੇ ਅਸੀਂ ਹਿੰਦੁਸਤਾਨ ਤਾਂ ਆ ਨਹੀਂ ਸਕਦੇ ਸੀ। ਉਥੇ ਬੁਲਗਾਰੀਆ ਦੀ ਇਕ ਬੜੀ ਸੋਹਣੀ ਰਾਜਧਾਨੀ ਹੈ - ਸੋਫੀਆ। ਇੱਕ ਵਾਰ ਮੇਰੇ ਨਾਲ ਕਈ ਹੋਰ ਸਟੂਡੈਂਟ ਵੀ ਸਨ। ਅਸੀਂ ਇਕੱਠੇ ਹੋ ਕੇ ਇਕ ਰੈਸਟੋਰੈਂਟ ਵਿਚ ਚਲੇ ਗਏ। ਸ਼ਾਮ ਦਾ ਵੇਲਾ ਸੀ। ਉਨ੍ਹਾਂ ਰੈਸਟੋਰੈਂਟਾਂ ਵਿਚ ਡਰੈੱਸ ਕੋਡ ਹੁੰਦੇ ਹਨ। ਬਾਈ ਲਾਅ ਇਹ ਜ਼ਰੂਰੀ ਹੁੰਦਾ ਹੈ ਕਿ ਕਾਲਾ ਕੋਟ ਪਾ ਕੇ ਆਓ ਵਗੈਰਾ-ਵਗੈਰਾ। ਅਸੀਂ ਉਥੇ ਖਾਣਾ ਖਾ ਰਹੇ ਸੀ ਤਾਂ ਉਥੇ ਬੁਲਗਾਰੀਆ ਦਾ ਇਕ ਜ਼ਿਮੀਂਦਾਰ ਆ ਗਿਆ ਤੇ ਆ ਕੇ ਮੇਜ਼ ਤੇ ਬੈਠ ਗਿਆ। ਮੈਨੇਜਰ ਉਸ ਨੂੰ ਉਠਾਉਣ ਲੱਗਿਆ। ਮੈਨੂੰ ਤਾਂ ਉਨ੍ਹਾਂ ਦੀ ਬੋਲੀ ਸਮਝ ਨਹੀਂ ਆ ਰਹੀ ਸੀ। ਨਾਲ ਦਾ ਬੰਦਾ ਮੈਨੂੰ ਉਨ੍ਹਾਂ ਦੀ ਗੱਲ ਦੱਸ ਰਿਹਾ ਸੀ। ਮੈਨੇਜਰ ਨੇ ਕਿਹਾ, Sorry, Sir, you cannot dine on this table. ਉਹ ਜ਼ਿਮੀਂਦਾਰ ਕਹਿਣ ਲੱਗਾ ਕਿ ਮੇਰੇ ਦੋ ਬੱਚੇ ਹਨ। ਇਕ ਬੱਚਾ ਫੌਜ ਵਿਚ ਕੰਮ ਕਰਦਾ ਹੈ ਅਤੇ ਦੂਸਰਾ ਬੱਚਾ ਕਿਸਾਨ ਹੈ। ਪਹਿਲੇ ਬੱਚੇ ਦੇ ਡੌਲਿਆਂ ਦੀ ਵਜ੍ਹਾ ਕਰਕੇ ਤੁਹਾਡੀਆਂ ਸਰਹੱਦਾਂ ਦੀ ਪਵਿੱਤਰਤਾ ਬਣੀ ਰਹਿੰਦੀ ਹੈ ਅਤੇ ਜਿਹੜਾ ਕਿਸਾਨ ਹੈ, he feeds the nation. So, I have every right to sit on the table and eat on this table ਇਸੇ ਤਰ੍ਹਾਂ ਹਿੰਦੁਸਤਾਨ ਪ੍ਰਤੀ ਪੰਜਾਬ ਦੀਆਂ ਬਹੁਤ ਸਾਰੀਆਂ ਦਿਖਮਾਤ ਹਨ। ਅਸੀਂ ਦੇਸ਼ ਨੂੰ ਅਨਾਜ ਵੀ ਦਿੰਦੇ ਹਾਂ। ਹਿੰਦੁਸਤਾਨ ਦੀ ਫੂਡ ਸਿਕਿਉਰਿਟੀ ਪੰਜਾਬ ਦੇ ਸਿਰ ਤੇ ਚੱਲਦੀ ਹੈ ਅਤੇ ਜਿਹੜੀ ਹਿੰਦੁਸਤਾਨ ਦੀ ਨੈਸ਼ਨਲ ਸਿਕਿਉਰਿਟੀ ਹੈ, ਉਹ ਜਿਹੜਾ ਪੰਜਾਬ ਦਾ ਖੂਨ ਬਾਰਡਰ ਤੇ ਡੁੱਲ੍ਹਦਾ ਹੈ, ਉਸ ਦੇ ਕਰਕੇ ਹੈ ਅਤੇ ਉਸੇ ਦੇ ਕਰਕੇ ਹਿੰਦੁਸਤਾਨ ਦੀ ਪਵਿੱਤਰਤਾ ਬਣੀ ਰਹਿੰਦੀ ਹੈ। ਇਸ ਤਰ੍ਹਾਂ ਦੀ ਗੱਲ ਨਹੀਂ ਹੈ ਕਿ ਸੈਂਟਰ ਦੀ ਆਮਦਨੀ ਵਿਚ ਪੰਜਾਬ ਦਾ ਕੋਈ ਹੱਕ ਨਹੀਂ ਜਾਂ ਫਿਰ ਸੈਂਟਰ ਪੰਜਾਬ ਨੂੰ ਗ੍ਰਾਂਟ ਦੇ ਕੇ ਪੰਜਾਬ ਤੇ ਕੋਈ ਰਹਿਮ ਕਰੇਗਾ। ਮੈਂ ਇਸ ਗੱਲ ਨਾਲ ਮੁਤਫਿਕ ਨਹੀਂ ਹਾਂ। ਅਗਲੀ ਗੱਲ ਇਹ ਹੈ ਕਿ ਜਿਸ ਕਿਸਮ ਦੇ ਅੱਜ ਸਾਡੇ ਦੇਸ਼ ਵਿਚ ਹਾਲਾਤ ਹਨ, ਸਾਡੇ ਦੇਸ਼ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਹਾਲਾਤ ਹਨ, ਉਹ ਕੋਈ ਬਹੁਤੇ ਵਧੀਆ ਨਹੀਂ ਹਨ। ਤੁਸੀਂ ਵੀ ਰੋਜ਼ ਅਖਬਾਰਾਂ ਵਿਚ ਪੜ੍ਹਦੇ ਹੋ ਕਿ ਰੀਸੈਸ਼ਨ ਆਉਣ ਵਾਲਾ ਹੈ। ਅਮਰੀਕਾ ਵਿਚ ਕੀ ਹੋ ਗਿਆ ? ਅਨਾਜ ਦੇ ਭੰਡਾਰਾਂ ਨੂੰ ਕੀ ਹੋ ਗਿਆ? ਜਿਸ ਕਿਸਮ ਦੇ ਹਾਲਾਤ ਅੱਜ ਦੁਨੀਆਂ ਦੇ ਵਿੱਚ ਹਨ, ਇਹ ਸਮਾਂ ਹੀ ਇਹੋ ਜਿਹਾ ਹੈ। ਸਪੀਕਰ ਸਾਹਿਬ, ਜਿੰਨੇ ਵੀ ਪੰਜਾਬ ਦੇ ਵਿੱਚ ਲੋਕ ਵਸਦੇ ਹਨ, ਰਲ ਮਿਲ ਕੇ ਇਨ੍ਹਾਂ ਨੂੰ ਦੂਰਅੰਦੇਸ਼ੀ ਨਾਲ ਅੱਜ ਕੰਮ ਕਰਨ ਦੀ ਲੋੜ ਹੈ। ਪੰਜਾਬ ਦੇ ਵਿੱਚ ਜੋ ਕਸ਼ੀਦਗੀ ਹੈ, ਇਹ ਕਸ਼ੀਦਗੀ ਸਿਰਫ ਹਿੰਦੁਸਤਾਨ ਵਿੱਚ ਹੀ ਨਹੀਂ, ਇਹ ਸਰਪੰਚੀ ਲੈਵਲ ਤੋਂ ਵੀ ਥੱਲੇ ਚਲੀ ਜਾ ਰਹੀ ਹੈ। ਸਪੀਕਰ ਸਾਹਿਬ, ਮੈਂ ਨੇਕਨੀਤੀ ਨਾਲ ਅਤੇ ਫਰਾਖਦਿਲੀ ਨਾਲ ਇਹ ਮਹਿਸੂਸ ਕਰਦਾ ਹਾਂ ਕਿ ਇਹ ਕਸ਼ੀਦਗੀ ਹਰ ਕੀਮਤ ਤੇ ਦੂਰ ਕਰਨੀ ਪੈਣੀ ਹੈ ਕਿਉਂਕਿ ਹਾਲਤ ਹੀ ਇਸ ਕਿਸਮ ਦੀ ਹੈ ਕਿ ਇਹ ਕਸ਼ੀਦਗੀ ਹੁਣ ਆਪਾਂ ਸਾਰਿਆਂ ਨੂੰ ਵਾਰਾ ਨਹੀਂ ਖਾਂਦੀ। ਸਾਨੂੰ ਤੇ ਪੰਜਾਬ ਨੂੰ ਹੁਣ ਇਸ ਤੋਂ ਕੋਈ ਲਾਭ ਹੋਣ ਵਾਲਾ ਨਹੀਂ ਹੈ। ਮੈਂ ਇਹ ਇਸ ਕਰਕੇ ਨਹੀਂ ਕਿਹਾ ਕਿ ਅੱਜ ਮੈਂ ਫਾਈਨਾਂਸ ਮਨਿਸਟਰ ਵਜੋਂ ਡਿਊਟੀ ਨਿਭਾ ਰਿਹਾ ਹਾਂ ਅਤੇ ਮੈਨੂੰ ਇਹ ਕਹਿਣਾ ਸੂਟ ਕਰ ਰਿਹਾ ਹੈ। ਸਾਲ 2006-07 ਵਿੱਚ ਜਿਸ ਵੇਲੇ ਕਾਂਗਰਸ ਪਾਰਟੀ ਦੀ ਸਰਕਾਰ ਸੀ ਅਤੇ ਸਿੰਗਲਾ ਸਾਹਿਬ ਐਫ.ਐਮ. ਸੀ, ਜਿਸ ਦਿਨ ਉਨ੍ਹਾਂ ਨੇ ਬਜਟ ਪੇਸ਼ ਕੀਤਾ ਤੇ ਬਜਟ ਤੇ ਕੋਈ ਨਾ ਕੋਈ ਕੁਮੈਂਟਸ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਵੀ ਹੁੰਦੇ ਹਨ। ਇੱਕ ਇਕਨਾਮਿਕ ਟਾਈਮਜ਼

ਪਰਚਾ ਹੈ, ਉਸਦਾ ਤਜਾਰਤੀ ਖਬਰਾਂ ਨਾਲ ਸਬੰਧ ਹੈ। ਉਨ੍ਹਾਂ ਨੇ ਮੈਨੂੰ ਕਿਹਾ ਕਿ ਤੁਸੀਂ ਕੋਈ 400—500 ਲਫਜ਼ਾਂ ਦਾ ਬਜਟ ਸਬੰਧੀ ਲੇਖ ਲਿਖ ਦਿਓ। ਉਸ ਵੇਲੇ ਦੀ ਇਕਨਾਮਿਕ ਟਾਈਮਜ਼ ਲੈਣ ਲਈ ਮੈਂ ਅੱਜ ਲਾਇਬ੍ਰੇਰੀ ਵਿੱਚ ਗਿਆ ਸੀ ਤੇ ਮੈਂ ਉਨ੍ਹਾਂ ਨੂੰ ਕਿਹਾ ਕਿ ਮੈਨੂੰ ਤੁਸੀਂ ਇਸ ਦੀ ਫੋਟੋਕਾਪੀ ਕਰਵਾ ਦਿਓ, ਉਸ ਵੇਲੇ ਵੀ ਮੈਂ ਇਹ ਗੱਲ ਲੇਖ ਵਿੱਚ ਲਿਖੀ ਸੀ, ਉਹ ਇਸ ਕਰਕੇ ਨਹੀਂ ਕਿ ਮੈਂ ਉਦੋਂ ਉਥੇ ਆਪੋਜ਼ੀਸ਼ਨ ਵਿੱਚ ਬੈਠਦਾ ਸੀ ਤੇ ਅੱਜ ਮੈਂ ਇਥੇ ਸਰਕਾਰੀ ਬੈਂਚਾਂ ਤੇ ਬੈਠਦਾ ਹਾਂ। ਉਸ ਵਿੱਚ ਹੈਡਲਾਈਨ ਸੀ "Let the Akalis and Congress have a common economic programme". ਕਿਉਂਕਿ ਇਹ ਪੰਜਾਬ ਜਦੋਂ ਤੱਕ ਵਜੂਦ ਵਿੱਚ ਰਹੇਗਾ, ਜਿਵੇਂ ਕਿ ਖਹਿਰਾ ਸਾਹਿਬ ਨੇ ਵੀ ਫਰਮਾਇਆ ਹੈ ਕਿ ਕਸ਼ੀਦਗੀ ਇਸ ਅੰਤ ਤੱਕ ਪਹੁੰਚ ਗਈ ਹੈ ਕਿ ਪੁਲੀਟੀਕਲ ਏਜੰਡਾ ਜਿਹੜਾ ਸੀ ਉਹ ਹਮੇਸ਼ਾ ਪੰਜਾਬ ਵਿੱਚ ਡੋਮੀਨੇਟ ਕਰਦਾ ਰਿਹਾ ਹੈ ਉਹ ਪੰਜਾਬ ਦੇ ਇਕਨਾਮਿਕ ਏਜੰਡੇ ਤੇ ਨਹੀਂ ਰਿਹਾ। ਜਦੋਂ ਤੱਕ ਅਸੀਂ ਇਕਨਾਮਿਕ ਏਜੰਡੇ ਨੂੰ ਪੰਜਾਬ ਦੇ ਸੈਂਟਰ ਸਟੇਜ ਤੇ ਨਹੀਂ ਲੈ ਕੇ ਆਉਂਦੇ ਉਦੋਂ ਤੱਕ ਦੋਵੇਂ ਪਾਰਟੀਆਂ ਰਾਹੀਂ ਪੰਜਾਬ ਦੇ ਲੋਕਾਂ ਦਾ ਵਿੱਤੀ ਫਾਇਦਾ ਨਹੀਂ ਹੋ ਸਕੇਗਾ you do not cut your nose to spite your face ਸਪੀਕਰ ਸਾਹਿਬ, ਇਹ ਲਾਜ਼ਮੀ ਹੈ ਕਿ ਇਸ ਹਾਊਸ ਦੇ ਵਿੱਚ ਪੰਜਾਬ ਦਾ ਇਕਨਾਮਿਕ ਏਜੰਡਾ ਮੁੱਖ ਰੱਖਿਆ ਜਾਵੇ। ਅੱਜ ਕੱਲ੍ਹ ਮੈਂ ਫਿਰ ਅਖਬਾਰਾਂ ਵਿੱਚ ਪੜ੍ਹ ਰਿਹਾ ਹਾਂ ਕਿ ਕ੍ਰਿਕਟ ਮੈਚ ਨਹੀਂ ਹੋਣੇ ਚਾਹੀਦੇ, ਹਾਸਾ ਮਜ਼ਾਕ ਨਹੀਂ ਹੋਣਾ ਚਾਹੀਦਾ। ਇਹ ਗਲਤੀ ਹੈ। ਜਮਹੂਰੀਅਤ ਜਿਹੜੀ ਹੈ, ਇਹ ਠੀਕ ਹੈ ਕਿ ਜਮਹੂਰੀਅਤ ਰਹਿਣੀ ਹੈ ਲੇਕਿਨ ਜਮਹੂਰੀਅਤ ਦੇ ਬੂਟੇ ਦੇ ਚੰਗੇ ਫਲ ਲੈਣੇ ਹਨ ਅਤੇ ਖੱਟੇ ਫਲ ਛੱਡ ਦੇਣੇ ਹਨ, ਇਸ ਕਸ਼ੀਦਗੀ ਨੂੰ ਘਟਾਉਣ ਦੀ ਲੋੜ ਹੈ। ਸਪੀਕਰ ਸਾਹਿਬ, ਮੈਂ ਇਹ ਦੱਸਣਾ ਜ਼ਰੂਰ ਸਮਝਦਾ ਸੀ ਕਿਉਂਕਿ ਇਹ ਮੇਰੇ ਦਿਲ ਦੀ ਗੱਲ ਸੀ ਅਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੱਥੋਂ ਤੱਕ ਬਜਟ ਦਾ ਸਵਾਲ ਹੈ, ਜਿਹੜਾ ਇਥੇ ਪੇਸ਼ ਕੀਤਾ ਗਿਆ ਹੈ, ਬਜਟ ਸਬੰਧੀ ਵੈਸੇ ਆਪੋਜ਼ੀਸ਼ਨ ਦੇ ਲੀਡਰ ਨੇ ਬੋਲਦੇ ਹੋਏ ਜੋ ਕੱਲ੍ਹ ਕਿਹਾ ਹੈ ਉਹ ਮੈਂ ਸਮਝਦਾ ਹਾਂ ਅਤੇ ਮੈਂ ਉਨ੍ਹਾਂ ਦਾ ਬੜਾ ਏਹਤਰਾਮ ਵੀ ਕਰਦਾ ਹਾਂ, ਇਨ੍ਹਾਂ ਦਾ ਬੜਾ ਲੰਮਾ ਸਿਆਸੀ ਕੈਰੀਅਰ ਹੈ, ਐਕਸਪੀਰੀਐਂਸ ਵੀ ਹੈ। ਇਹ ਠੀਕ ਹੈ, ਜੋ ਵੀ ਇਨ੍ਹਾਂ ਨੇ ਕਹਿ ਦਿੱਤਾ। ਮੈਨੂੰ ਵੀ ਵਿਸ਼ਵਾਸ ਹੈ, ਮੈਂ ਕਹਿਣਾ ਚਾਹੁੰਦਾ ਹਾਂ ਗੁਨਾਹਗਾਰੋਂ ਮੈਂ ਸ਼ਾਮਲ ਹੂੰ, ਗੁਨਾਹੋਂ ਸੇ ਨਾ ਵਾਕਿਫ ਹੂੰ, ਸਜਾ ਜਾਨਤਾ ਹੂੰ ਪਰ ਮੇਰੀ ਖਤਾ ਕਿਆ ਹੈ? ਮੈਂ ਯੇਹ ਨਹੀਂ ਜਾਨਤਾ।" ਇਹ ਮੈਨੂੰ ਪਤਾ ਨਹੀਂ ਕਿ ਮੇਰੇ ਤੋਂ ਖਤਾ ਕੀ ਹੋ ਗਈ ਕਿ ਇਸ ਬਜਟ ਸਬੰਧੀ, ਮੈਂ ਸਮਝਦਾ ਹਾਂ ਕਿ ਬਾਵਜੂਦ ਇਸ ਦੇ ਕਿ ਜਿਸ ਕਿਸਮ ਦੇ ਪੰਜਾਬ ਦੇ ਹਾਲਾਤ ਸਨ ਅਸੀਂ ਕੋਸ਼ਿਸ਼ ਕੀਤੀ ਹੈ, ਸਭ ਤੋਂ ਪਹਿਲਾਂ ਇਨ੍ਹਾਂ ਨੇ ਇਤਰਾਜ਼ ਕੀਤਾ ਕਿ 5111 ਕਰੋੜ ਰੁਪਏ ਦਾ ਜਿਹੜਾ ਬਜਟ ਸੀ ਕਿ ਇਹ ਸਿਰੇ ਕਿਵੇਂ ਚੜ੍ਹੇਗਾ। ਮੈਂ, ਸਪੀਕਰ ਸਾਹਿਬ, ਇਸ ਹਾਊਸ ਦੇ ਵਿੱਚ ਇਸ ਗੱਲ ਦਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪਿਛਲੇ ਸਾਲ ਦਾ ਪਲਾਨ ਹੈ ਤੇ ਜਿਹੜੀ ਕੰਪਲਾਇੰਸ ਹੋਏਗੀ ਇਹ ਘੱਟੋ-ਘੱਟ, ਅਸੀਂ ਸਾਰਾ ਦਿਨ ਬੈਠ ਕੇ ਇਸ ਤੇ ਵਿਚਾਰ ਕਰ ਰਹੇ ਸੀ ਕਿ 87 ਤੋ 90% ਬਜਟ ਤੇ ਕੰਪਲਾਇੰਸ ਹੋਏਗੀ ਜਦੋ ਕਿ ਸਾਲ 2002 ਤੋਂ ਬਾਅਦ ਵਾਲੇ ਪਿਛਲੇ ਤਿੰਨ ਸਾਲਾਂ ਵਿੱਚ ਇਹ 50—60% ਤੋਂ ਵੱਧ ਨਹੀਂ ਹੋਈ। I can assure the Honourable Members, ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਵੀ ਮੈਂ ਹਾਊਸ ਵਿਚ ਆਉਂਦਾ ਹਾਂ ਤਾਂ ਮੇਰਾ ਕੋਈ ਏਜੰਡਾ ਨਹੀਂ ਹੁੰਦਾ ਕਿ I want to deceive the Members or I want to hide behind some statistics. I am answerble to this

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

House, ਮੈਂ ਇਸ ਸਦਨ ਨੂੰ ਜਵਾਬਦੇਹ ਹਾਂ ਕਿ ਪੰਜਾਬ ਦੇ ਜੋ ਵੀ ਫਾਈਨਾਂਸਜ਼ ਹਨ, ਉਨ੍ਹਾਂ ਦੀ ਸਾਫ-ਸੁਥਰੀ ਅਤੇ ਕਲੀਅਰ ਤਸਵੀਰ ਤੁਹਾਡੇ ਸਾਹਮਣੇ ਰੱਖ ਸਕਾਂ, ਉਹ ਵੀ ਮੈਂ ਹਾਊਸ ਦੇ ਸਾਹਮਣੇ ਰੱਖਦਾ ਹਾਂ। ਬਜਟ ਸਪੀਚ ਦੇ ਮੈਮੋਰੰਡਮ ਵਿਚ ਸ਼ਾਇਦ ਇਹ ਸਾਰੀਆਂ ਗੱਲਾਂ ਦਰਜ ਹਨ। ਮੈਨੂੰ ਸਮਝ ਨਹੀਂ ਆ ਸਕੀ, ਇਕ ਸਾਲ ਤੋਂ ਬਾਅਦ ਸਾਡਾ ਇਹ ਦੂਸਰਾ ਬਜਟ ਹੈ ਅਤੇ ਇਸ ਦੀ ਪਲਾਨ ਵਿਚ 50% ਇਜ਼ਾਫਾ ਹੋਇਆ ਹੈ। ਜੇ 4000 ਤੋਂ 6000 ਹੋ ਗਿਆ ਹੈ ਤਾਂ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ। ਬਜਟ ਡੈਫੀਸ਼ਿਟ ਨੂੰ ਤੁਸੀਂ ਕਿਸ ਕਸੌਟੀ ਤੇ ਪਰਖਦੇ ਹੋ, ਤੁਹਾਡੇ ਪਰਖਣ ਦਾ ਪੈਮਾਨਾ ਕੀ ਹੈ? ਇਸ ਨੂੰ ਤੁਸੀਂ ਕਿਉਂ ਕ੍ਰਿਟੀਸੀਜ਼ਮ ਕਰਦੇ ਹੋ ਅਤੇ ਕਿਨ੍ਹਾਂ ਗੱਲਾਂ ਦੇ ਆਧਾਰ ਤੇ ਕ੍ਰਿਟੀਸੀਜ਼ਮ ਕਰਦੇ ਹੋ? ਅੱਜ ਰੈਵਨਿਊ ਡੈਫੀਸ਼ਿਟ ਘਟਿਆ ਹੈ। ਇਹ ਠੀਕ ਹੈ ਕਿ we are not surplus in the last 25 years ਅਸੀਂ 3 ਜਾਂ 4 ਸਾਲਾਂ ਵਿਚ ਇਸ ਡੈਫੀਸ਼ਿਟ ਨੂੰ ਜ਼ੀਰੋ ਤੇ ਲੈ ਆਉਣਾ ਹੈ ਅਤੇ ਅਸੀਂ ਲੈ ਕੇ ਆਵਾਂਗੇ। ਜਿਹੜਾ ਰੈਵੇਨਿਊ ਡੈਫੀਸ਼ਿਟ ਹੈ ਉਹ ਨਾ-ਕਾਬਲੇ ਮਨਜ਼ੂਰ ਹੈ ਅਤੇ ਨਾ- ਕਾਬਲੇ ਕਬੂਲ ਹੈ। ਅਸੀਂ ਕਰਜਾ ਲੈ ਕੇ ਸਰਕਾਰ ਨਹੀਂ ਚਲਾਉਣੀ। ਅਸੀਂ ਘੱਟ ਖਾ ਲਵਾਂਗੇ, ਘੱਟ ਦੀ ਪਲਾਨ ਬਣਾ ਲਵਾਂਗੇ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਸਾਨੂੰ ਜੋ ਮਰਜ਼ੀ ਕਰਨਾ ਪਵੇ, ਉਹ ਅਸੀਂ ਕਰਾਂਗੇ। ਅਸੀਂ ਸਟੇਟ ਨੂੰ ਰੈਵਨਿਊ ਡੈਫੀਸ਼ਿਟ ਵਿਚ ਨਹੀਂ ਰਹਿਣ ਦੇਣਾ। ਰੈਵੇਨਿਊ ਡੈਫੀਸ਼ਿਟ ਐਤਕੀਂ ਲਗੱਭਗ 475 ਕਰੋੜ ਘੱਟਾਇਆ ਹੈ। ਅਗਲੇ ਸਾਲ ਇਸ ਨੂੰ ਹੋਰ ਥੱਲੇ ਲਿਆਂਵਾਂਗੇ। ਅਸੀਂ ਕੋਸ਼ਿਸ਼ ਕਰਾਂਗੇ ਕਿ ਫਿਕਸਲ ਪੈਰਾ-ਮੀਟਰ ਅਪਣਾਈਏ ਅਤੇ ਜਿਹੜੀਆਂ ਗੌਰਮਿੰਟ ਆਫ ਇੰਡੀਆ ਦੀਆਂ ਹਦਾਇਤਾਂ ਹਨ ਅਤੇ ਅਸੀਂ ਸਾਈਨ ਕੀਤਾ ਹੈ, ਉਸ ਉਤੇ ਜ਼ਰੂਰ ਲੈ ਕੇ ਆਵਾਂਗੇ। ਕੁਮਿਟਡ ਐਕਸੀਪੈਂਡੀਚਰ ਨੂੰ 80% ਤੋਂ 67% ਤੱਕ ਲਿਆਂਦਾ ਹੈ। ਇਸ ਨੂੰ ਹੋਰ ਵੀ ਘਟਾਵਾਂਗੇ। ਸਭ ਤੋਂ ਵੱਡਾ ਇੰਟਰਸਟ ਬਰਡਨ ਹੈ, ਜਿਹੜਾ ਡੈਟ ਹੈ, ਉਹ ਤਕਰੀਬਨ 4,000 ਕਰੋੜ ਰੁਪਏ ਦੇਣਾ ਪੈਂਦਾ ਹੈ। ਸਪੀਕਰ ਸਾਹਿਬ, ਜਾਂ ਤਾਂ ਅਸੀਂ ਲੋਨ ਲੈਣਾ ਬੰਦ ਕਰ ਦੇਈਏ ਤਾਂ ਕਿ ਜਿਵੇਂ-ਜਿਵੇਂ ਸਟੇਟ ਦੀ ਇਕਾਨਮੀ ਗਰੋਅ ਕਰੇਗੀ, ਹੌਲੀ ਹੌਲੀ ਸਾਰਾ ਕਰਜ਼ਾ ਉਤਰ ਜਾਵੇਗਾ। ਪਰ ਮੈਨੂੰ ਨਹੀਂ ਲਗਦਾ ਇਸ ਲਈ ਕੀ ਕਸੌਟੀ ਹੋਵੇ ਜਿਹੜਾ ਕਿ ਮੈਂ ਸਮਝਦਾ ਹਾਂ ਕਿ ਮੈਥੋਂ ਕੋਈ ਕਮੀ ਰਹਿ ਗਈ ਹੈ। ਅੱਜ ਜਿਹੜੀ ਟੈਕਸ ਕੁਲੈਕਸ਼ਨ ਹੈ, ਚਾਹੇ ਉਹ ਟਰਾਂਸਪੋਰਟ ਮਹਿਕਮੇ ਦੀ ਹੈ, ਚਾਹੇ ਲਾਟਰੀ ਵਿਭਾਗ ਦੀ ਹੈ, ਚਾਹੇ ਐਕਸਾਈਜ਼ ਦੀ ਹੈ ਅਤੇ ਚਾਹੇ ਵੈਟ ਦੀ ਹੈ, ਸਾਰਿਆਂ ਵਿਚ ਹੀ ਇਜ਼ਾਫਾ ਹੋਇਆ ਹੈ। ਅਸੀਂ ਇਸ ਗੱਲ ਤੋਂ ਸੰਜੀਦਾ ਹਾਂ ਕਿ ਹੁਣ ਨਵੇਂ ਟੈਕਸ ਨਹੀਂ ਲਗਾਏ ਜਾ ਸਕੇ। ਇਸ ਵਾਸਤੇ ਨੈਸ਼ਨਲ ਕਨਸੈਂਸਜ਼ ਬਣੇ ਹੋਏ ਹਨ In Service debt deficit, we cannot go below or above that ਵੈਟ ਤੇ ਵੀ ਕਨਸੈਂਸਜ਼ ਬਣੇ ਹੋਏ ਹਨ। ਮੇਰੇ ਕਾਬਲ ਦੋਸਤ ਜਾਖੜ ਸਾਹਿਬ ਨੇ ਵੀ ਵੈਟ ਬਾਰੇ ਗੱਲ ਕੀਤੀ ਹੈ ਕਿ ਟਰੈਕਟਰ ਤੇ ਲਗਦਾ ਵੈਟ ਹਟਾ ਦਿੱਤਾ ਜਾਵੇ। It is not possible to go below or above that ਅਸੀਂ ਡੀਜ਼ਲ ਤੇ ਸਾਰੇ ਇੰਡੀਆ ਵਿਚੋਂ ਘੱਟ ਵੈਟ ਲਗਾਉਂਦੇ ਹਾਂ। ਫਰਟੇਲਾਈਜ਼ਰ ਤੇ ਪੰਜਾਬ ਟੈਕਸ ਨਹੀਂ ਲਗਾਉਂਦਾ, ਪੈਸਟੀਸਾਈਡਜ਼ ਤੇ ਵੀ ਕੋਈ ਵੈਟ ਨਹੀਂ ਹੈ। ਐਗਰੀਕਲਚਰ ਮਸ਼ੀਨਰੀ ਤੇ ਕੋਈ ਵੈਟ ਨਹੀਂ ਹੈ। ਜਿਸ ਵੇਲੇ ਫਾਈਨਾਂਸ ਮਨਿਸਟਰ ਆਫ ਇੰਡੀਆ ਨਾਲ ਮੰਥਲੀ ਮੀਟਿੰਗ ਹੁੰਦੀ ਹੈ ਤਾਂ ਉਹ ਹਰ ਮੀਟਿੰਗ ਵਿਚ ਕਹਿੰਦੇ ਹਨ ਕਿ You are cheating the VAT Consensus ਮੈਂ ਬੇਨਤੀ ਕਰਦਾ ਹਾਂ ਕਿ we are totally dependent on agriculture ਅੱਜ ਪੰਜਾਬ ਦੇ

ਕਿਸਾਨ ਦੀ ਹਾਲਤ ਕਾਬਲੇ-ਰਹਿਮ ਹੋ ਚੁੱਕੀ ਹੈ। we can't go below that ਸਪੀਕਰ ਸਾਹਿਬ, ਇਸ ਤੋਂ ਇਲਾਵਾ ਖੁਸ਼ੀ ਦੀ ਗੱਲ ਹੈ ਕਿ ਇਥੇ ਵਾਰ-ਵਾਰ ਮੈਂਬਰ ਸਾਹਿਬਾਨ ਕਹਿ ਰਹੇ ਸਨ ਕਿ ਗਰੋਥ ਰੇਟ ਸਲੋਅ ਹੈ। ਇਹ ਸਲੋਅ ਹੈ। ਇਹ ਸਲੋਅ ਹੈ ਅਤੇ ਮੈਂ ਇਸ ਨੂੰ ਤਸਲੀਮ ਕਰਦਾ ਹਾਂ। ਸਾਡੀ ਇਕ ਕਿਸਮ ਦੀ ਖੁਸ਼ਕਿਸਮਤੀ ਹੈ, ਨਹੀਂ ਤਾਂ ਇਹ ਬਲੇਮ-ਗੇਮ ਖਤਮ ਨਹੀਂ ਸੀ ਹੋਣੀ। ਮੈਂ ਦੱਸਣਾ ਚਾਹੁੰਦਾ ਹਾਂ ਕਿ 10ਵੀਂ ਤੇ 11ਵੀਂ ਪਲਾਨ ਜਿਹੜੀ ਪੰਜਾਬ ਵਿਚ ਚਲ ਰਹੀ ਹੈ। ਜਿਹੜੀ 10ਵੀਂ ਪਲਾਨ ਹੈ ਉਹ ਸਾਲ 2002—07 ਤੱਕ ਹੈ ਅਤੇ ਜਿਹੜੀ 11ਵੀਂ ਪਲਾਨ ਹੈ ਉਹ ਸਾਲ 2007—12 ਹੈ। ਜਿਵੇਂ ਸਰਕਾਰਾਂ ਨੇ ਚੱਲਣਾ ਹੈ, ਉਵੇਂ ਹੀ ਪਲਾਨਾਂ ਨੇ ਚੱਲਣਾ ਹੈ। ਸਪੀਕਰ ਸਾਹਿਬ, ਜਿਹੜੇ ਪੰਜ ਸਾਲ ਗੁਜ਼ਰੇ ਹਨ, ਪੰਜਾਬ ਦੀ ਸਲਾਨਾ ਗਰੋਥ ਰੇਟ 5.8 ਸੀ ਜਦ ਕਿ ਯੋਜਨਾ ਕਮਿਸ਼ਨ ਅਨੁਸਾਰ ਇਹ ਤਕਰੀਬਨ 6 ਹੋਣੀ ਚਾਹੀਦੀ ਸੀ। ਹੁਣ ਵੀ ਪੰਜ ਸਾਲ ਦੀ ਯੋਜਨਾ ਹੈ। ਉਨ੍ਹਾਂ ਨੇ ਪੰਜਾਬ ਬਾਰੇ ਜੋ ਅਨੁਮਾਨ ਲਗਾਏ ਹਨ, ਉਸ ਅਨੁਸਾਰ ਗਰੋਥ ਰੇਟ 5.9 ਬਣਦੀ ਹੈ ਜਦ ਕਿ ਪੰਜਾਬ ਦੀ ਗਰੋਥ ਰੇਟ ਦੱਸਦਿਆਂ ਖੁਸ਼ੀ ਹੋ ਰਹੀ ਹੈ ਕਿ ਪੰਜਾਬ ਦਾ ਜਿਹੜਾ ਇੱਕ ਸਾਲ ਗੁਜਾਰਿਆ ਹੈ, ਇਸ ਦੀ ਗਰੋਥ ਰੇਟ 6.62 ਰਹੀ। ਇਹ ਪਲਾਨਿੰਗ ਕਮਿਸ਼ਨ ਦੇ ਟੀਚੇ ਤੋਂ ਕਿਤੇ ਵੱਧ ਸੀ। ਇਸ ਵਿਚ ਵਾਧਾ ਹੋਇਆ ਹੈ। ਮੈਨੂੰ ਆਸ ਹੈ ਕਿ ਜਿਵੇਂ ਐਮ.ਐਸ.ਪੀ. ਕਣਕ ਤੇ ਝੋਨੇ ਦੀ ਵਧਾਈ ਗਈ ਹੈ, ਉਸ ਨਾਲ ਗਰੋਥ ਰੇਟ ਨੂੰ ਇੱਕ ਪੁਸ਼ ਮਿਲੇਗੀ। ਸਪੀਕਰ ਸਾਹਿਬ, ਮੈਨੂੰ ਇਹ ਗੱਲ ਸੁਣ ਕੇ ਬੜੀ ਹੈਰਾਨੀ ਹੋਈ ਕਿਉਂਕਿ ਕਿਹਾ ਗਿਆ ਹੈ ਕਿ ਬਜਟ ਦੀ ਕੋਈ ਡਾਇਰੈਕਸ਼ਨ ਨਹੀਂ ਹੈ, ਇਹ ਸੈਂਸਲੈਸ ਹੈ, ਦਿਸ਼ਾਹੀਨ ਹੈ। ਜਿਵੇਂ ਸਟੈਂਡਰਡ ਪਾਰਲੀਮੈਂਟਰੀ ਐਡਜੈਕਟਿਵ ਵਰਤੇ ਜਾਂਦੇ ਹਨ। ਜੇ ਤੁਸੀਂ ਤਰੀਕੇ ਨਾਲ ਪੜ੍ਹੋ ਤੇ ਜਿਹੜਾ ਬਜਟ ਹੈ, ਇਹ ਸਿਰਫ ਇਸ ਸਾਲ ਦਾ ਬਜਟ ਨਹੀਂ ਬਲਕਿ ਇਹ ਜਿਹੜਾ ਬਜਟ ਹੈ, ਇਸ ਦੀ ਜੋ ਪਲਾਨਿੰਗ ਕੀਤੀ ਗਈ ਹੈ, ਇਹ ਪੰਜ ਸਾਲ ਲਈ ਕੀਤੀ ਗਈ ਹੈ। ਸਰਟਨਲੀ ਇਸ ਦੀ ਡੈਫੀਨੇਟ ਡਾਇਰੈਕਸ਼ਨ ਹੈ। ਸਪੀਕਰ ਸਾਹਿਬ, ਇਲੈਕਟ੍ਰੀਸਿਟੀ, ਪਾਵਰ, ਇਰੀਗੇਸ਼ਨ ਏਰੀਆ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ। ਪਰੈਜ਼ੈਂਟ ਗੌਰਮਿੰਟ ਆਫ ਦਿ ਪੰਜਾਬ ਨੇ ਪਾਵਰ ਵਿਚ ਵਾਧਾ ਕੀਤਾ ਹੈ। ਇਰੀਗੇਸ਼ਨ ਬਾਰੇ ਕਿਹਾ ਗਿਆ ਕਿ ਪਿਛਲੇ ਸਾਲ 650 ਕਰੋੜ ਰੱਖਿਆ ਸੀ ਤੇ ਹੁਣ ਘਟਾ ਦਿੱਤਾ ਗਿਆ ਤੇ 350 ਕਰੋੜ ਰੁਪਏ ਕਰ ਦਿੱਤਾ ਗਿਆ ਹੈ। ਇਨ੍ਹਾਂ ਦੀ ਗੱਲ ਸਹੀ ਹੈ। ਪਹਿਲਾਂ ਇਹ 650 ਕਰੋੜ ਸੀ ਤੇ ਹੁਣ 350 ਕਰੋੜ ਤੇ ਲਿਆਂਦਾ ਹੈ। ਸਪੀਕਰ ਸਾਹਿਬ, ਜਦੋਂ ਅਸੀਂ ਪਲਾਨਿੰਗ ਕਮਿਸ਼ਨ ਕੋਲ ਗਏ ਤੇ ਪਲਾਨਿੰਗ ਕਮਿਸ਼ਨ ਨੇ ਕਿਹਾ ਕਿ ਗੌਰਮਿੰਟ ਆਫ ਇੰਡੀਆ ਦੀ ਏ.ਆਈ.ਜ਼ੀ.ਪੀ. ਤਹਿਤ ਤੁਸੀਂ ਇੱਕੋ ਸਕੀਮ ਚਲਾ ਸਕਦੇ ਹੋ। ਤੁਸੀਂ ਦੋ ਸਕੀਮਾਂ ਨਹੀਂ ਚਲਾ ਸਕਦੇ ਪਰ ਫਿਰ ਉਨ੍ਹਾਂ ਕਿਹਾ ਕਿ ਤੁਸੀਂ ਦੋਵੇਂ ਸਕੀਮਾਂ ਚਲਾਓ। ਕੋਈ ਗੱਲ ਨਹੀਂ। ਅਸੀਂ ਆਪੇ ਪਰਮਿਸ਼ਨ ਲੈ ਕੇ ਦੇਵਾਂਗੇ। ਇਹ ਹੋ ਜਾਵੇਗਾ ਪਰ ਅਨਫਾਰਚੁਨੇਟਲੀ ਪਲਾਨਿੰਗ ਕਮਿਸ਼ਨ ਦੀ ਗੱਲ ਨੂੰ ਗੌਰਮਿੰਟ ਨੇ ਨਹੀਂ ਮੰਨਿਆ। ਇਸ ਲਈ ਸਾਨੂੰ ਇਰੀਗੇਸ਼ਨ ਵਾਸਤੇ ਰਿਵਾਈਜ਼ ਪਲਾਨ ਲਿਆਉਣਾ ਪਿਆ ਪਰ ਇਸ ਦੇ ਬਾਵਜੂਦ ਜੇ ਤੁਸੀਂ ਬਜਟ ਨੂੰ ਘੋਖੋ ਤਾਂ ਜਿਹੜਾ ਥਰਸਟ ਏਰੀਆ ਹੈ ਪਾਵਰ, ਇਰੀਗੇਸ਼ਨ, ਐਗਰੀਕਲਚਰ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਪ੍ਰੋਗਰੈਸਿਵਲੀ ਪਿਛਲੇ ਸਾਲ 200 ਕਰੋੜ ਸੀ ਤੇ ਹੁਣ ਅਸੀਂ 300 ਕਰੋੜ ਕੀਤਾ ਹੈ। 50-50% ਨਾਲ ਐਗਰੀਕਲਚਰ ਇਨਫਰਾਸਟਰਕਚਰ ਤੇ ਖਾਸ ਕਰਕੇ ਇਰੀਗੇਸ਼ਨ ਪ੍ਰਾਜੈਕਟ ਹਨ, ਉਹ ਵਧਾ ਰਹੇ ਹਾਂ। ਇਨ੍ਹਾਂ ਨੇ ਕਿਹਾ ਕਿ 3000 ਕਰੋੜ ਰੁਪਏ ਦਾ ਜਿਹੜਾ ਪਲਾਨ ਬਣਾਇਆ ਹੈ, ਇਸ ਦਾ ਫਾਈਨਾਂਸ ਕਿਵੇਂ ਹੋਵੇਗਾ? ਮੈਂ ਦੱਸਦਾ ਹਾਂ ਕਿ ਇਹ 3200 ਕਰੋੜ ਦਾ ਬਣਾਇਆ ਹੈ ਤੇ ਤਕਰੀਬਨ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

2900 ਕਰੋੜ ਇਨ ਪ੍ਰਿੰਸੀਪਲ ਜੋ ਅਪਰੂਵਲਜ਼ ਹਨ, ਸਟੇਟ ਸਕੀਮਾਂ ਤੇ ਸੈਂਟਰ ਸਕੀਮਾਂ ਦੀਆਂ ਉਹ ਦਰਜ ਕਰ ਦਿੱਤੀਆਂ ਹਨ। ਇਨ੍ਹਾਂ ਨੂੰ ਅਗਲੇ ਤਿੰਨ ਸਾਲਾਂ ਵਿਚ ਮੁਕੰਮਲ ਕਰਨ ਦੀ ਹਰ ਮੁਮਕਿਨ ਕੋਸ਼ਿਸ਼ ਹੈ। ਇਹ ਮੈਂ ਹਾਊਸ ਦੇ ਮੈਂਬਰਾਂ ਨੂੰ ਐਸ਼ਿਓਰੈਂਸ ਦਿੰਦਾ ਹਾਂ। ਜਿਹੜਾ ਇਨਫਰਾਸਟਰਕਚਰ ਹੈ, ਪੀ.ਆਈ.ਡੀ.ਬੀ. ਵਾਸਤੇ ਪਿਛਲੇ ਸਾਲ 220 ਕਰੋੜ ਰੁਪਏ ਰਖਿਆ ਸੀ। ਐਤਕੀ 440 ਕਰੋੜ ਕਰ ਦਿੱਤਾ ਹੈ। ਰੋਡ ਸੈਕਟਰ ਵਿਚ 16 ਫੀਸਦੀ ਵਾਧਾ ਕਰਦਿਆਂ ਤਕਰੀਬਨ 542 ਕਰੋੜ ਕੀਤਾ ਹੈ। ਮੈਂ ਇਹ ਗੱਲਾਂ ਤਾਂ ਦੱਸ ਰਿਹਾ ਹਾਂ ਕਿਉਂਕਿ ਇੱਥੇ ਗੱਲਾਂ ਚਲਦੀਆਂ ਹਨ ਕਿ ਇੰਡਸਟਰੀ ਵਾਸਤੇ ਕੁਝ ਨਹੀਂ ਕੀਤਾ। ਫਲਾਣੀ ਚੀਜ਼ ਕੁਝ ਨਹੀਂ ਰੱਖੀ। ਉਹ ਦਿਨ ਗਏ ਜਦੋਂ ਆਪਣੀ ਇੰਡਸਟਰੀ ਲਗਾਉਂਦੇ ਸੀ। ਸਟੇਟ ਇੰਡਸਟਰੀ ਵਾਸਤੇ ਬਜਟ ਹੁੰਦਾ ਸੀ। ਉਹ ਦਿਨ ਗਏ ਜਦੋਂ ਕੋਈ ਕੈਪੀਟਲ ਸਬਸਿਡੀ ਦਿੰਦੇ ਸੀ। ਸਪੀਕਰ ਸਾਹਿਬ, ਇਹ ਕਿਸੇ ਨੇ ਮੈਨਸ਼ਨ ਨਹੀਂ ਕੀਤਾ ਕਿ ਅਸੀਂ ਕੈਪੀਟਲ ਸਬਸਿਡੀ ਨਾਲ ਪਲਾਨ ਸਾਈਡ ਤੇ 100 ਕਰੋੜ ਰੁਪਏ ਅੱਡ ਰੱਖੀ ਹੈ। ਸਪੀਕਰ ਸਾਹਿਬ, ਸਾਡੀ ਇੰਡਸਟਰੀ ਕੀ ਚਾਹੁੰਦੀ ਹੈ? ਇੰਡਸਟਰੀ ਚਾਹੁੰਦੀ ਹੈ ਕਿ ਇਲੈਕਟ੍ਰੀਸਿਟੀ ਹੋਵੇ, ਬਿਜਲੀ ਹੋਵੇ, ਪੁੱਲ ਹੋਣ ਅਤੇ ਸੜਕਾਂ ਬਣਨ। ਇਨਫਰਾਸਟਰਕਚਰ ਵਾਸਤੇ ਸਰਟਨਲੀ ਪੈਸਾ ਰੱਖਿਆ ਗਿਆ ਹੈ। ਮੈਂ ਮੁਖਤਸਰ ਤੌਰ ਤੇ ਵਾਰ-ਵਾਰ ਹਾਊਸ ਵਿਚ ਕਿਹਾ ਹੈ ਕਿ ਲੋਨ ਵੇਵਰ ਜਿਹੜਾ ਹੋਇਆ ਹੈ, ਉਹ ਫਰਾਈਡੇ ਦਾ ਦਿਨ ਸੀ। ਯੂਨੀਅਨ ਫਾਈਨਾਂਸ ਮਨਿਸਟਰ ਦੀ ਸਪੀਚ ਮੈਂ ਵੀ ਬੜੀ ਦਿਲਚਸਪੀ ਨਾਲ ਸੁਣ ਰਿਹਾ ਸੀ ਅਤੇ ਯੂਨੀਅਨ ਫਾਈਨਾਂਸ ਮਨਿਸਟਰ ਅੰਗਰੇਜ਼ੀ ਵਿੱਚ ਬੋਲ ਰਹੇ ਸੀ। ਉਨ੍ਹਾਂ ਨੇ ਅੰਗਰੇਜ਼ੀ ਵਿੱਚ ਇਹ ਕਿਹਾ ਕਿ ਜਿਹੜਾ ਦੋ ਏਕੜ ਦਾ ਫਾਰਮਰ ਹੈ, ਉਸ ਦੋ ਏਕੜ ਦੇ ਫਾਰਮਰ ਦਾ ਲੋਨ ਵੇਵ ਕਰ ਦਿੱਤਾ। This is what he said ਸਾਨੂੰ ਇਸ ਦੇ ਵਿੱਚ ਕੀ ਹੈ। ਜੇ ਵੇਵ ਹੋ ਗਿਆ ਤਾਂ ਕਰੈਡਿਟ ਦੇਣ ਵਾਸਤੇ ਜਾਂ ਧੰਨਵਾਦ ਕਰਨ ਵਾਸਤੇ there is no problem ਕੋਈ ਸਾਡੇ ਵਿੱਚ ਈਗੋ ਨਹੀਂ, ਕੋਈ ਤੰਗ ਦਿਲੀ ਨਹੀਂ, ਅਸੀਂ ਕਮਜ਼ਰਫ ਨਹੀਂ ਕਿ ਵੇਵ ਹੋ ਗਿਆ। ਅਸੀਂ ਤਾਂ ਫਿਰ ਵੀ ਨਹੀਂ ਕਿਹਾ ਸੀ। ਪਰ, ਸਪੀਕਰ ਸਾਹਿਬ, ਜਿਸ ਵੇਲੇ ਇੰਸਟੀਚਿਊਸ਼ਨਜ਼ ਨਾਲ, ਮਨਿਸਟਰਜ਼ ਨਾਲ ਬੈਠਕ ਹੋਈ, ਤਾਂ ਸਾਰਿਆਂ ਨੇ ਬੈਠ ਕੇ ਕੀਤਾ। ਜਿਹੜੀਆਂ ਇਨਸਟਰਕਸ਼ਨਾ ਦਿੱਲੀ ਤੋਂ ਬੈਂਕਾਂ ਨੂੰ ਆਈਆਂ, I do not know, this is subject to change or may be I am subject to correction ਪਰ ਜਿਹੜੀਆਂ ਇਨਸਟਰਕਸ਼ਨਾਂ ਅੱਜ ਪੰਜਾਬ ਕੋਲ ਜਾਂ ਬੈਂਕਸ ਕੋਲ ਜਾਂ ਕੋਆਪ੍ਰੇਟਿਵ ਮਹਿਕਮੇ ਕੋਲ ਆਈਆਂ ਹਨ, ਉਹ, ਸਪੀਕਰ ਸਾਹਿਬ, ਇਹੀ ਹਨ। ਜਿਨ੍ਹਾਂ ਨੇ ਵੀ ਇੰਸਟੀਚਿਊਸ਼ਨਜ਼ ਤੋਂ ਲੋਨ ਲਿਆ ਹੈ, ਉਨ੍ਹਾਂ ਇੰਸਟੀਚਿਊਸ਼ਨਜ਼ ਦਾ ਜੋ ਡਿਫਾਲਟ ਹੈ, ਉਹ ਡਿਫਾਲਟ ਜਿਹੜਾ ਹੈ, ਉਹ ਵੇਵ ਕੀਤਾ ਜਾਏਗਾ। ਉਹ ਡਿਫਾਲਟ ਜਿਹੜਾ ਹੈ, ਫਰਜ਼ ਕਰ ਲਓ ਮੈਂ ਇੱਕ ਲੱਖ ਰੁਪਿਆ ਲੋਨ ਲਿਆ ਹੈ ਅਤੇ ਮੇਰੀ ਕਿਸ਼ਤ ਜਿਹੜੀ ਹੈ, ਉਹ ਦੋ ਸਾਲਾਂ ਤੋਂ ਦਸ-ਦਸ ਹਜ਼ਾਰ ਰੁਪਿਆ ਕਿਸ਼ਤ ਨਹੀਂ ਭਰੀ, ਤਾਂ ਮੇਰਾ 20 ਹਜ਼ਾਰ ਰੁਪਿਆ ਮੁਆਫ ਹੋਏਗਾ ਅਤੇ ਜਿਹੜਾ 80 ਹਜ਼ਾਰ ਰੁਪਿਆ ਹੈ, ਉਹ ਕਿਸਾਨ ਨੇ ਭਰਨਾ ਹੈ। It does not include Rs. 80 thousands ਇੱਕ ਤਾਂ ਇਹ ਹੈ, ਸਪੀਕਰ ਸਾਹਿਬ it falls far short of what, you know, people heard ਜੋ ਪਿੰਡਾਂ ਵਿੱਚ ਆਸ ਸੀ ਕਿ ਲੋਨ ਵੇਵਰ ਸਕੀਮ ਹੋ ਗਈ ਹੈ, ਭਾਵੇਂ ਪੰਜ ਏਕੜ ਤੱਕ ਦੀ ਹੋ ਗਈ ਹੈ। ਦੂਜਾ, ਸਪੀਕਰ ਸਾਹਿਬ, ਇਸ ਸਕੀਮ ਵਿੱਚ ਮੁਸ਼ਕਲ ਆਈ ਕਿ ਡਿਫਾਲਟ ਜਿਹੜੀ ਹੈ, ਮੈਂ ਨਹੀਂ ਕਹਿੰਦਾ ਕਿ ਪੰਜਾਬ ਵਿੱਚ ਡਿਫਾਲਟ ਨਹੀਂ ਹੁੰਦਾ। ਪਰ ਹਿੰਦੁਸਤਾਨ ਦੇ ਮੁਕਾਬਲੇ ਦੇ ਵਿੱਚ ਪੰਜਾਬ ਵਿੱਚ ਡਿਫਾਲਟ ਬਹੁਤ ਘੱਟ ਹੁੰਦਾ ਹੈ। I don't know ਕਿ ਇਸ ਵਿੱਚ ਕੋਈ ਸ਼ੋਸ਼ਲ ਸਟਿਗਮਾ ਹੈ। ਦੂਜੇ ਸ਼ਬਦਾਂ ਵਿੱਚ ਆਂਧਰਾ ਪ੍ਰਦੇਸ਼,

ਮਹਾਂਰਾਸ਼ਟਰ ਅਤੇ ਯੂ.ਪੀ. there are lots of default ਪਰ ਪੰਜਾਬ ਵਿੱਚ ਘੱਟ ਹੈ। ਇਸ ਕਰਕੇ ਪੰਜਾਬ ਨੂੰ ਇਸ ਸਕੀਮ ਦਾ ਬਹੁਤਾ ਲਾਭ ਨਹੀਂ ਮਿਲਣਾ। ਸਪੀਕਰ ਸਾਹਿਬ, ਤੀਸਰੀ ਗੱਲ ਜਿਹੜੀ ਕੀਤੀ ਹੈ, ਉਹ ਇਹੀ ਹੈ ਕਿ ਇਹ ਸਕੀਮ ਦੋ ਹੈਕਟੇਅਰ ਦੇ ਕਿਸਾਨ ਤੱਕ ਮਹਿਦੂਦ ਹੈ। ਪੰਜਾਬ ਦਾ ਲੈਂਡ ਰੈਵੇਨਿਊ ਰਿਕਾਰਡ ਬਹੁਤ ਪੇਕੂਲੀਅਰ ਹੈ। ਰਿਕਾਰਡ ਦੇ ਮੁਤਾਬਿਕ ਜੋ ਨੈਸ਼ਨਲ ਹੈ, small and marginal farmers ਦੀ ਨੈਸ਼ਨਲ ਐਵਰੇਜ ਤਕਰੀਬਨ 80 ਫੀਸਦੀ ਬਣਦੀ ਹੈ ਅਤੇ ਪੰਜਾਬ ਵਿੱਚ ਇਹ 30 ਫੀਸਦੀ ਹੈ। ਇਹ ਗਾਡਗਿੱਲ ਫਾਰਮੂਲੇ ਵਾਂਗ ਸਕੀਮ ਬਣਾਈ ਤਾਂ ਗਈ ਹੈ ਪਰ ਪੰਜਾਬ ਨੂੰ ਇਹ ਸੂਟ ਨਹੀਂ ਕਰਦੀ। ਫਿਰ ਜਿਹੜੇ ਐਗਰੀਕਲਚਰ ਮਸ਼ੀਨਰੀ ਦੇ ਲੋਨਜ਼ ਹਨ, ਐਗਰੀਕਲਚਰ ਮਸ਼ੀਨਰੀ ਜਿਸ ਤਰ੍ਹਾਂ ਟਰੈਕਟਰ ਲੈਣ ਲਈ ਬੈਂਕਾਂ ਕੋਲ ਜਾਂਦੇ ਹਾਂ ਤਾਂ ਦੋ ਸਾਲ ਪਹਿਲਾਂ ਦਸ ਏਕੜ ਦੀ ਫਰਦ ਦੇਣੀ ਪੈਂਦੀ ਸੀ, ਫਿਰ ਲੋਨ ਸੈਂਕਸ਼ਨ ਹੁੰਦਾ ਸੀ। ਹੁਣ ਇਹ 6 ਏਕੜ ਦੀ ਕੰਡੀਸ਼ਨ ਹੋ ਗਈ ਹੈ ਪਰ ਜਿਹੜੇ ਐਗਰੀਕਲਚਰ ਮਸ਼ੀਨਰੀ ਵਾਸਤੇ ਪੰਜਾਬ ਦੇ ਕਿਸਾਨਾਂ ਨੇ ਲੋਨ ਲਏ ਹਨ, the scheme does not benefit those farmers. ਸਪੀਕਰ ਸਾਹਿਬ, ਇੰਨੀ ਕੁ ਗੱਲ ਮੈਂ ਇਥੇ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਕਿਸਾਨਾਂ ਦੀ ਔਖੀ ਘੜੀ ਹੈ, ਇਸ ਦੇ ਵਿੱਚ ਕਿਸਾਨਾਂ ਦੀ ਹਿਫਾਜ਼ਤ ਵਾਸਤੇ, ਅਸੀਂ ਜਿੰਨੇ ਵੀ ਹਾਊਸ ਵਿੱਚ ਬੈਠੇ ਹਾਂ, ਸਾਨੂੰ ਲਾਮਿਸਾਲ ਹੌਸਲੇ ਨਾਲ ਅਤੇ ਲਾਮਿਸਾਲ ਏਕਤਾ ਅਤੇ ਕਾਬਲੀਅਤ ਨਾਲ, ਹੌਸਲੇ ਅਤੇ ਕਾਬਲੀਅਤ ਨਾਲ ਕੰਮ ਕਰਨਾ ਪਵੇਗਾ ਕਿਉਂਕਿ ਪੰਜਾਬ ਤੋਂ ਇੱਕ ਆਵਾਜ਼ ਜਾਵੇ। ਪੰਜਾਬ ਦੇ ਲੋਕ ਭਾਵੇ ਕਿਸੇ ਪਾਰਟੀ ਨਾਲ ਹੋਣ, ਯਕਜੁਬਾਨ ਜੋ ਪੰਜਾਬ ਵਿੱਚੋਂ ਇਹ ਆਵਾਜ਼ ਗਈ ਕਿ ਜਿੰਨਾ ਹੋ ਗਿਆ, ਠੀਕ ਹੈ। ਇਹ ਠੀਕ ਨਹੀਂ। ਸਪੀਕਰ ਸਾਹਿਬ, ਅਸੀਂ ਇਸ ਗੱਲ ਤੇ ਆਈਏ ਕਿ ਪੰਜਾਬ ਜਿਹੜਾ ਹੈ, 50 ਫੀਸਦੀ ਅਨਾਜ ਸੈਂਟਰਲ ਪੂਲ ਨੂੰ ਪੰਜਾਬ ਤੋਂ ਜਾਂਦਾ ਹੈ। ਚਾਹੀਦਾ ਤਾਂ ਇਹ ਹੈ ਕਿ ਪੰਜਾਬ ਜਿਹੜਾ ਹੈ.....ਸਪੀਕਰ ਸਾਹਿਬ, ਮੈਂ ਉਦਾਹਰਨ ਦੇਣੀ ਚਾਹੁੰਦਾ ਹਾਂ ਕਿ ਮੇਰਾ ਇੱਕ ਛੋਟਾ ਜਿਹਾ ਪਟਰੋਲ ਪੰਪ ਹੈ। ਮੈਂ ਉਥੇ ਇੱਕ ਮੈਨੇਜਰ ਰੱਖਿਆ ਹੋਇਆ ਹੈ। ਉਹ ਮੈਨੇਜਰ ਮੈਨੂੰ ਕਹਿੰਦਾ, ਸਰਦਾਰ ਜੀ, ਜੇ ਤਾਂ ਪੰਪ ਬੰਦ ਕਰ ਦੇਈਏ ਤਾਂ ਫਿਰ ਤਾਂ ਆਪਾਂ ਨੂੰ 20 ਹਜ਼ਾਰ ਰੁਪਿਆ ਮਹੀਨਾ ਘਾਟਾ ਪੈਂਦਾ ਹੈ ਔਰ ਜੇਕਰ ਪੰਪ ਚਾਲੂ ਰੱਖਣਾ ਹੈ ਤਾਂ 50 ਹਜ਼ਾਰ ਰੁਪਿਆ ਪੈਂਦਾ ਹੈ। ਸੋ, ਇਸ ਕਰਕੇ ਜੇਕਰ ਚਲਦਾ ਹੈ, ਫਿਰ ਵੀ ਘਾਟਾ ਅਤੇ ਬੰਦ ਕਰਨ ਵਿੱਚ ਵੀ ਘਾਟਾ ਹੈ। ਸਪੀਕਰ ਸਾਹਿਬ, ਇਸੇ ਤਰ੍ਹਾਂ ਪੰਜਾਬ ਪ੍ਰੋਡਕਸ਼ਨ ਵੀ ਕਰਦਾ ਹੈ ਪਰ ਕਿਸਾਨ ਫਿਰ ਉਸੇ ਵਿੱਚ ਫਸਦਾ ਹੈ। ਇਸ ਕਰਕੇ, ਸਪੀਕਰ ਸਾਹਿਬ, ਮੈਂ ਇਹ ਵੀ ਅਰਜ਼ ਕਰ ਸਕਦਾ ਹਾਂ ਕਿ Let both the parties, the major political parties come on a major platform ਕਿ ਜਿਹੜਾ ਕਿਸਾਨ ਹੈ ਕਿ ਜਿਹੜਾ ਉਸ ਦਾ ਕਰਜ਼ਾ ਹੈ ਉਸ ਨੂੰ ਕਿਵੇਂ ਨਾ ਕਿਵੇਂ...

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਮੈਂ ਐਫ.ਐਮ. ਸਾਹਿਬ ਤੋਂ ਇੱਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਕਿ ਨਾਰਮਲੀ ਪੰਜਾਬ ਦੇ ਕੁਝ ਨਾਨ-ਗੌਰਮਿੰਟ ਆਰਗੇਨਾਈਜੇ-ਸ਼ਨਜ਼ ਵਲੋਂ ਕਿਹਾ ਗਿਆ ਹੈ, ਕਮਿਸ਼ਨ ਫਾਰਮਰਜ਼ ਨੇ, ਰੈਵੇਨਿਊ ਕਮਿਸ਼ਨ ਨੇ 25-26 ਹਜ਼ਾਰ ਕਰੋੜ ਰੁਪਿਆ ਕਿਸਾਨਾਂ ਦਾ ਟੋਟਲ ਕਰਜ਼ਾ ਪੈਕ ਕੀਤਾ ਸੀ। ਉਸ ਦੇ ਵਿਚ ਲਗਭਗ 55 ਪ੍ਰਤੀਸ਼ਤ ਇੰਸਟੀਚਿਊਸ਼ਨ ਲੋਨ ਹੈ and the remaining was commission agent loan ਮੈਂ ਐਫ.ਐਮ. ਸਾਹਿਬ ਤੋਂ ਕਲੈਰੀਫਿਕੇਸ਼ਨ ਲੈਣੀ ਚਾਹਾਂਗਾ ਕਿ ਇਨ੍ਹਾਂ ਨੇ ਸਫ਼ਾ ਨੰ: 13 ਤੇ ਕਿਸਾਨਾਂ ਦੇ ਕੁੱਲ ਕਰਜ਼ੇ ਨੂੰ 35 ਹਜ਼ਾਰ ਕਰੋੜ ਰੁਪਏ ਦੱਸਿਆ ਹੈ। Is that authenticated correct figure including 22000 crore institutional and the remaining is of course.

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਤਾਂ ਇੰਸਟੀਚਿਊਸ਼ਨ ਜਾਂ ਲੈਂਡਿੰਗ ਜਾਂ ਲੋਨ ਦਾ ਸਵਾਲ ਹੈ। There is a high degree of accuracy ਜਿਥੋਂ ਤੱਕ ਆੜ੍ਹਤ ਦਾ ਲੋਨ ਹੈ this is a grey market because number of people don't maintain books ਇਹ 22000 ਕਰੋੜ ਰੁਪਏ ਹੈ ਇਸ ਦੇ ਉਤੇ ਤੁਸੀਂ ਅੰਦਾਜ਼ਾ ਲਗਾ ਲਵੋ ਕਿ ਕਿੰਨਾ ਕੁ ਹੋਣਾ ਹੈ। ਅਸੀਂ ਤਾਂ ਜੋ ਅਨੁਮਾਨ ਲਗਾਇਆ ਹੈ ਉਹ 22000 ਕਰੋੜ ਰੁਪਿਆ ਹੋਵੇਗਾ ਤੇ ਬਾਕੀ ਕੁਝ ਹੋਰ ਹੋਵੇਗਾ। ਇਸ ਵਿੱਚ ਤਾਂ ਇਹ ਅੰਦਾਜ਼ਾ ਲਗਾ ਸਕਦੇ ਹਾਂ, ਕਿਉਂਕਿ ਖਾਲੀ ਪਰਨੋਟਾਂ ਦੇ ਉਤੇ ਦਸਤਖਤ ਹੋਣੇ ਹਨ ਤੇ ਕਈ ਅਜਿਹੇ ਹਨ ਕਿ ਦੋ-ਦੋ ਕਿਸਮ ਦੀਆਂ ਕਿਤਾਬਾਂ ਚਲਦੀਆਂ ਹਨ। ਸਪੀਕਰ ਸਾਹਿਬ, ਮੈਂ ਲੀਡਰ ਆਫ਼ ਦਿ ਆਪੋਜ਼ੀਸ਼ਨ ਵਲੋਂ ਜੋ ਖਦਸ਼ੇ ਉਠਾਏ ਗਏ ਸਨ, ਉਨ੍ਹਾਂ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਮੈਂ ਦੱਸ ਦਿੱਤਾ ਹੈ ਕਿ ਪਲਾਨ ਦੀ ਕੰਪਲਾਈਸ is gone to 90%. ਸਪੀਕਰ ਸਾਹਿਬ, ਦੂਜਾ ਜਿਹੜਾ ਬਾਇਓ ਟੈਕਨਾਲੋਜੀ ਪਾਰਕ ਹੈ, ਇਹ ਗੌਰਮਿੰਟ ਆਫ਼ ਇੰਡੀਆ ਵਲੋਂ ਸੈਂਕਸ਼ਨ ਹੋਇਆ ਹੈ ਅਤੇ ਇੱਕ ਨੈਨੋ ਟੈਕਨਾਲੋਜੀ ਦਾ ਹੋਇਆ ਹੈ। ਇੱਕ ਇੰਡੀਅਨ ਬਿਜ਼ਨੈਸ਼ ਸਕੂਲਜ ਵੀ ਖੁਲ੍ਹਣੇ ਹਨ। ਜਿਹੜੀ ਮੁਹਾਲੀ ਵਿਖੇ ਨਾਲਿਜ ਸਿਟੀ ਹੈ ਅਤੇ ਮੇਰਾ ਖਿਆਲ ਹੈ ਕਿ ਸਿਵਲ ਇੰਜੀਨੀਅਰਿੰਗ ਦਾ ਜਿਹੜਾ ਕੰਮ ਹੈ ਉਹ ਜਲਦੀ ਸ਼ੁਰੂ ਹੋਣ ਵਾਲਾ ਹੈ। ਇਸ ਕਰਕੇ ਇਹ ਨਹੀਂ ਕਿ ਬਾਇਓ ਟੈਕਨਾਲੋਜੀ ਪਾਰਕ, it is completely sanctioned by Government of India ਜਿਹੜਾ ਪੈਸਾ ਆਵੇਗਾ। ਉਹ ਉਥੇ ਲਗ ਜਾਣਾ ਹੈ। ਦੂਜਾ ਜੋ ਇਨ੍ਹਾਂ ਨੇ ਲੁਧਿਆਣਾ ਵਿਖੇ ਰਿੰਗ ਰੋਡਜ਼ ਦੇ ਬਾਰੇ ਕਿਹਾ ਹੈ ਉਸ ਦੇ ਵਾਸਤੇ ਜਿਹੜੀ ਜ਼ਮੀਨ ਐਕੁਆਇਰ ਕਰਨ ਦੀ ਗੱਲ ਹੈ ਅਤੇ ਨੋਟੀਫਿਕੇਸ਼ਨ ਵਗੈਰਾ, this is in place ਇਹ ਬਣ ਜਾਣੀਆਂ ਹਨ। ਇਹ ਬੀ.ਓ. ਟੀ. ਬੇਸਿਜ਼ ਤੇ ਹੋਣਗੀਆਂ ਤੇ ਇਹ ਪੀ.ਪੀ.ਪੀ. ਬੇਸਿਜ਼ ਤੇ ਹੋਣਗੀਆਂ ਅਤੇ ਪੰਜਾਬ ਸਰਕਾਰ ਦਾ ਸਟੇਕ ਇਨ੍ਹਾਂ ਵਿੱਚ ਮਿਨੀਮਮ ਹੋਵੇਗਾ। ਇਸ ਲਈ ਇਸ ਗੱਲ ਦਾ ਖਦਸ਼ਾ ਨਾ ਰਖਣ। ਸਪੀਕਰ ਸਾਹਿਬ, ਦੂਜੀ ਗੱਲ ਜਿਹੜੀ ਨਰੇਗਾ ਦੀ ਸਕੀਮ ਹੈ, ਇਹ ਸੰਪੂਰਨ ਗ੍ਰਾਮੀਣ ਯੋਜਨਾ ਦੀ ਇੱਕ ਕਰੋੜ ਰੁਪਏ ਦੀ ਗੱਲ ਕੀਤੀ ਗਈ ਹੈ। ਦਰਅਸਲ ਇਹ ਇੱਕ ਕਰੋੜ ਰੁਪਿਆ ਇਸ ਕਰਕੇ ਹੀ ਰੱਖਿਆ ਗਿਆ ਕਿ ਇਹ ਜੋ ਸੰਪੂਰਨ ਗ੍ਰਾਮੀਣ ਯੋਜਨਾ ਹੈ, ਇਨ੍ਹਾਂ ਨੇ ਨਰੇਗਾ ਦੇ ਵਿਚ ਰੂਰਲ ਇੰਪਲਾਇਮੈਂਟ ਗਾਰੰਟੀ ਸਕੀਮ ਵੀ ਮਰਜ਼ ਕਰ ਦਿੱਤੀ ਹੈ। ਇਸ ਨਰੇਗਾ ਸਕੀਮ ਦੇ ਲਈ ਇਸ ਬਜਟ ਦੇ ਵਿੱਚ 30 ਕਰੋੜ ਰੁਪਿਆ ਰੱਖਿਆ ਸੀ। ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਸ ਨੂੰ 30 ਤੋਂ 50 ਕਰੋੜ ਰੁਪਏ ਕਰ ਦਿਉ। ਮੈਂ ਅਨਾਊਂਸ ਕਰਦਾ ਹਾਂ ਕਿ ਇਹ 50 ਕਰੋੜ ਰੁਪਏ ਕਰ ਦਿੱਤੀ ਗਈ ਹੈ। ਇਹ 90:10 ਦੀ ਸਕੀਮ ਹੈ। ਇਸ ਦੇ ਵਿੱਚ ਜੇ 90 ਪੈਸੇ ਗੌਰਮਿੰਟ ਆਫ਼ ਇੰਡੀਆ ਦੇ ਪੈਣੇ ਹਨ ਤਾਂ ਸਾਡੇ ਵਲੋਂ 10 ਪੈਸੇ ਪੈਣੇ ਹਨ। ਇਸ ਤਰ੍ਹਾਂ 450 ਕਰੋੜ ਰੁਪਿਆ ਇਸ ਸਕੀਮ ਦੇ ਵਿੱਚ ਆਵੇਗਾ। which is demand oriented scheme. It has been entered on 31st March ਮੈਂ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਭਰੋਸਾ ਦਿਵਾਉਂਦਾ ਹਾਂ ਕਿ ਜੇਕਰ ਇਹ ਸਕੀਮਾਂ ਜਲਦੀ ਤੋਂ ਬਣਾ ਲੈਣ, ਕਿਉਂਕਿ ਇਹ ਸਕੀਮਾਂ ਡੀ.ਸੀਜ਼. ਲੈਵਲ ਉਤੇ ਬਣਨੀਆਂ ਹਨ ਤਾਂ ਪੈਸੇ ਹੋਰ ਵੀ ਵਧਾਏ ਜਾ ਸਕਦੇ ਹਨ। ਇਹ ਕੋਈ ਸੈਂਕਸਿਟੀ ਨਹੀਂ ਹੈ ਕਿ ਇਸ ਨੂੰ 50 ਕਰੋੜ ਰੁਪਏ ਤੱਕ ਹੀ ਰੱਖਣਾ ਹੈ। ਦੂਜੀ ਜੋ ਭਾਈ ਕਨ੍ਹਈਆ ਸਕੀਮ ਹੈ, ਉਸ ਸਬੰਧੀ 31 ਮਾਰਚ ਨੂੰ ਟੈਂਡਰ ਖੋਲ੍ਹੇ ਜਾਣਗੇ। ਸਰਬ ਸਿੱਖਿਆ ਅਭਿਆਨ ਲਈ ਇਸ ਸਾਲ ਦੇ ਲਈ 75 ਕਰੋੜ ਰੁਪਿਆ ਰੱਖਿਆ ਹੈ ਜਿਹੜਾ ਕਿ ਸਟੇਟ ਸ਼ੇਅਰ

ਹੈ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੁੰਦੀ ਹੈ ਕਿ ਜਿਹੜੀਆਂ ਸੈਂਟਰਲੀ ਸਪਾਂਸਰਡ ਸਕੀਮਾਂ ਹਨ ਉਨ੍ਹਾਂ ਦੇ ਵਿਚ ਜੇਕਰ ਆਪਾਂ ਚੁਆਨੀ ਪਾਈਏ ਤਾਂ ਸਾਡਾ ਇੱਕ ਰੁਪਿਆ ਬਣ ਜਾਣਾ ਹੈ। ਇਸ ਕਰਕੇ ਖੁਸ਼ੀ ਹੋਵੇਗੀ ਕਿ ਸੈਂਟਰਲੀ ਸਪਾਂਰਸਡ ਸਕੀਮਜ਼ ਦੇ ਵਿਚ ਸਾਲ 2006-07 ਵਿਚ 557 ਕਰੋੜ ਰੁਪਿਆ ਰੱਖਿਆ ਸੀ। ਬਾਦਲ ਸਾਹਿਬ ਦੀ ਸਰਕਾਰ ਦਾ ਪਹਿਲੇ ਸਾਲ ਦਾ ਬਜਟ ਸੀ, ਉਸ 557 ਕਰੋੜ ਨੂੰ 1686 ਕਰੋੜ ਰੁਪਏ ਤੇ ਲੈ ਕੇ ਆਏ ਹਾਂ। (ਥੰਪਿੰਗ) ਇਸ ਸਾਲ ਦੇ ਜਿਹੜੇ ਬਜਟ ਅਨੁਮਾਨ ਡਿਸਕਸ ਕਰ ਰਹੇ ਹਾਂ, ਉਹ 2346 ਕਰੋੜ ਰੁਪਏ ਤੇ ਲੈ ਕੇ ਆਏ ਹਾਂ। (ਥੰਪਿੰਗ) ਤਕਰੀਬਨ ਇਨ੍ਹਾਂ ਸਕੀਮਾਂ ਵਿਚ 4-5 ਗੁਣਾ ਵੱਧ ਦਿੱਤਾ ਹੈ। We have leverage all the money from our State Government into this Government of India Scheme ਤਾਂ ਕਿ ਪੰਜਾਬ ਨੂੰ ਵੱਧ ਤੋਂ ਵੱਧ ਫਾਇਦਾ ਹੋ ਸਕੇ। ਸਪੀਕਰ ਸਾਹਿਬ, ਖੰਗੂੜਾ ਸਾਹਿਬ ਅੱਜ ਨਹੀਂ ਆਏ। ਉਨ੍ਹਾਂ ਨੇ ਗੱਲ ਕਹੀ ਸੀ ਕਿ ਜਿਹੜਾ ਸਾਡਾ ਟੈਕਸ ਰੈਵੇਨਿਊ ਹੈ, ਇਸ ਦੀ ਪਰਸੈਂਟੇਜ਼ ਆਨ ਟੋਟਲ ਕੁਲੈਕਸ਼ਨ ਸਟੇਟ ਦੀ ਜੋ ਹੈ, ਇਸ ਦੀ ਪਰਸੈਂਟੇਜ਼ ਆਫ਼ ਰੈਵੇਨਿਊ ਘੱਟ ਗਈ ਹੈ। ਇਹ ਠੀਕ ਹੈ। ਉਨ੍ਹਾਂ ਨੇ ਸਹੀ ਕਿਹਾ ਹੈ। ਸਟੇਟ ਟੈਕਸ ਰੈਵੇਨਿਊ ਘੱਟ ਗਏ ਹਨ। ਇਹ ਇਸ ਕਰਕੇ ਹੈ ਕਿਉਂਕਿ ਇਹ ਸੈਂਟਰ ਦੀਆਂ ਗ੍ਰਾਂਟਸ ਦੀ ਬਦੌਲਤ ਹੈ ਸੈਂਟਰ ਗੌਰਮਿੰਟ ਕੋਲ ਪੈਸਾ ਜ਼ਿਆਦਾ ਆ ਗਿਆ that was more than what we accepted ਸਪੀਕਰ ਸਾਹਿਬ, ਇਹ ਕੋਈ ਮੇਰੀ ਬਹੁਤੀ ਅਕਲਮੰਦੀ ਜਾਂ ਮੇਰੀ ਵਜ੍ਹਾ ਨਾਲ ਨਹੀਂ ਹੋਇਆ ਸਗੋਂ ਸਾਡੇ ਲਾਟਰੀਜ਼ ਦੀ ਕੁਲੈਕਸ਼ਨ ਬਹੁਤ ਵੱਧ ਗਈ ਹੈ। ਤੀਸਰਾ, ਜਿਹੜੀਆਂ ਇੰਟਰਸਟ ਪੇਮੈਂਟਸ ਹਨ, ਉਹ ਵੀ ਵੱਧ ਗਈਆਂ ਹਨ। ਅੱਜ ਦੇ ਰਿਜ਼ਲਟ ਇਨ੍ਹਾਂ ਨੂੰ ਇਸ ਦੀ ਚਿੰਤਾ ਨਹੀਂ ਕਰਨੀ ਚਾਹੀਦੀ । ਰੈਵੇਨਿਊ ਆਉਣਾ ਚਾਹੀਦਾ ਹੈ, ਚਾਹੇ ਉਹ ਟੈਕਸ ਰਾਹੀਂ ਆ ਜਾਵੇ ਅਤੇ ਚਾਹੇ ਗ੍ਰਾਂਟਾਂ ਰਾਹੀਂ ਆ ਜਾਵੇ। ਇਹ ਇਸ ਦਾ ਜਵਾਬ ਸੀ। ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਖਦਸ਼ਾ ਜ਼ਾਹਰ ਕੀਤਾ ਸੀ ਕਿ ਜੋ ਨਵੇਂ ਬਿਜਲੀ ਪਲਾਂਟ ਲਾਉਣ ਜਾ ਰਹੇ ਹਾਂ, ਉਨ੍ਹਾਂ ਵਾਸਤੇ ਪਾਣੀ ਦਾ ਮੁਕੰਮਲ ਬੰਦੋਬਸਤ ਨਹੀਂ ਕੀਤਾ। ਇਸ ਕਰਕੇ ਇਹ ਪਲਾਂਟ ਨਹੀਂ ਲੱਗੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਥਰਮਲ ਪਲਾਂਟਸ ਬਾਰੇ ਗੌਰਮਿੰਟ ਆਫ਼ ਇੰਡੀਆ ਨੇ ਕਲੀਅਰੈਂਸ ਤਿੰਨ ਸਾਈਟਸ ਦੀ ਦਿੱਤੀ ਹੈ, ਇਨ੍ਹਾਂ ਵਾਸਤੇ ਮੁਕੰਮਲ ਪਾਣੀ ਦਾ ਇੰਤਜ਼ਾਮ ਕਰ ਲਿਆ ਹੈ। (ਥੰਪਿੰਗ) ਇਸ ਨੂੰ ਗਲਤ ਸਮਝਿਆ ਜਾਵੇ। ਰਾਜਪੁਰਾ ਵਿਚ ਭਾਵੇਂ ਪਾਣੀ ਦੀ ਕਮੀ ਸੀ, ਇਸ ਕਰਕੇ ਉਹ ਪਾਵਰ ਪਲਾਂਟ 1800 ਮੈਗਾਵਾਟ ਤੋਂ ਘਟਾ ਕੇ 1200 ਮੈਗਾਵਾਟ ਦਾ ਕਰ ਦਿੱਤਾ ਗਿਆ ਹੈ। ਮਾਨਸਾ ਅਤੇ ਗੋਇੰਦਵਾਲ ਵਿਚ ਜਿਹੜੀ ਐਗਜਿਸਟਿੰਗ ਯੂਸੇਜ਼ ਆਫ਼ ਵਾਟਰ ਹੈ, ਕਿਸਾਨਾਂ ਦੇ ਸ਼ੇਅਰ ਵਿਚੋਂ ਕੱਟ ਕੇ ਨਹੀਂ ਦੇਵਾਂਗੇ। ਪਾਣੀ ਦੇ ਇੰਤਜ਼ਾਮ ਵਾਸਤੇ ਭਾਵੇਂ ਡੀਪ ਬੋਰਜ਼ ਲਾਉਣੇ ਪੈਣ, ਪਾਣੀ ਸਬੰਧੀ ਉਸ ਕਿਸਮ ਦਾ ਸਰਵੇ ਕਰਾਂਗੇ। ਇਨ੍ਹਾਂ ਨੇ ਕਿਹਾ ਸੀ ਕਿ ਲਾਟਰੀਜ ਵਾਸਤੇ ਸੀ.ਐਮ. ਸਾਹਿਬ ਵਲੋਂ ਡੀ.ਓ. ਲੈਟਰ ਗਈ ਸੀ ਕਿ ਲਾਟਰੀਜ ਨੂੰ ਸੁਵਿਧਾ ਸੈਂਟਰਾਂ ਵਿਚ ਵੇਚਿਆ ਜਾਵੇ। That is not correct. ਮੈਂ ਦੱਸਣਾ ਚਾਹੁੰਦਾ ਹਾਂ ਕਿ ਨਾ ਸੀ.ਐਮ. ਸਾਹਿਬ ਨੇ ਡੀ.ਓ. ਪੱਤਰ ਲਿਖਿਆ ਹੈ ਤੇ ਨਾ ਹੀ ਲਿਖ ਸਕਦੇ ਹਨ। ਇਹ ਹੋ ਸਕਦਾ ਹੈ ਕਿ ਡਾਇਰੈਕਟਰ, ਲਾਟਰੀਜ ਨੇ ਜ਼ਰੂਰ ਚਿੱਠੀ ਪਾਈ ਹੋਵੇ। There is a huge grey area. ਇਸ ਕੰਮ ਵਿੱਚ ਬੇਟਿੰਗ ਚਲਦੀ ਹੈ, ਸੱਟਾ ਕਹਿ ਲੈਂਦੇ ਹਾਂ, ਲੋਕਾਂ ਨੇ ਤਾਂ ਹਟਣਾ ਨਹੀਂ ਪਰ ਇਹ ਕਿਉਂ ਨਾ ਹੋਵੇ, ਕਿਉਂਕਿ ਜਿਹੜੀ ਪੰਜਾਬ ਦੀ ਲਾਟਰੀ ਹੈ ਇੱਥੇ ਜੈਨੂਅਨ ਲਾਟਰੀ ਮਿਲ ਸਕਦੀ ਹੈ, ਲੋਕ ਇਸ ਨੂੰ ਭਰਨ। ਜਿਹੜੀ ਪੰਜਾਬ ਦੀ ਲਾਟਰੀ ਹੈ it is one of

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

the success stories and there is a total transparency. ਇਹ ਸਾਲ 1966-1970 ਤੋਂ ਸ਼ੁਰੂ ਹੋਇਆ ਹੈ। ਜੇ ਹਿੰਦੁਸਤਾਨ ਵਿਚ ਕੋਈ ਮਕਬੂਲ ਲਾਟਰੀ ਹੈ, ਉਹ ਪੰਜਾਬ ਦੀ ਹੈ। ਮੈਨੂੰ ਜਿੰਨੇ ਵੀ ਫਾਈਨਾਂਸ ਮਨਿਸਟਰ ਮਿਲਦੇ ਹਨ, ਉਹ ਕਹਿੰਦੇ ਹਨ ਕਿ ਚੰਡੀਗੜ੍ਹ ਆਉਣਾ ਹੈ, We want to study your lottery system. But we are not pushing the people but at the same time State revenues are sacred and we have to protect them. ਮੈਂ ਇਨ੍ਹਾਂ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ ਇਨ੍ਹਾਂ ਨੇ ਇਹ ਵੀ ਖਦਸ਼ਾ ਜ਼ਾਹਰ ਕੀਤਾ ਹੈ ਕਿ ਪਹਿਲਾਂ ਜੋ 25 ਕਰੋੜ ਰੁਪਿਆ ਮੈਡੀਕਲ ਕਾਲਜਾਂ ਨੂੰ ਦਿੱਤਾ ਸੀ ਉਸਨੂੰ ਇਸ ਵਾਰ 15 ਕਰੋੜ ਤੇ ਲੈ ਆਏ ਹਨ। ਮੈਂ ਦਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ 25 ਕਰੋੜ ਐਡੀਸ਼ਨਲ ਸੈਂਟਰਲ ਅਸਿਸਟੈਂਸ ਦੇ ਥਰੂ ਪੈਸਾ ਆਇਆ ਸੀ। ਇਹ ਵੰਨ ਟਾਈਮ ਆਉਂਦਾ ਹੈ। ਪਿਛਲਾ 25 ਤੇ ਐਤਕੀਂ 15 ਕਰੋੜ ਰੁਪਿਆ ਜੋੜ ਕੇ ਵੇਖ ਲਵੋ। ਪਿਛਲੇ 30 ਸਾਲਾਂ ਵਿਚ ਇੰਨਾ ਪੈਸਾ ਕਦੇ ਮੈਡੀਕਲ ਕਾਲਜਾਂ ਨੂੰ ਨਹੀਂ ਆਇਆ। ਜਦੋਂ ਤੁਸੀਂ ਡਿਮਾਂਡਜ਼ ਦੇਖੋਗੇ, ਕਿਉਂਕਿ ਇਹ ਆਉਣੀਆਂ ਹਨ, ਉਸ ਵਿਚ ਹੈਲਥ ਸੈਕਟਰ ਵਿਚ ਪਲੈਨ ਸਾਈਜ ਹੈ ਜਿੰਨੀਆਂ ਡਿਮਾਂਡਜ਼ ਦੇਖੋਗੇ, ਨਾਨ ਪਲਾਨ ਵਿਚ ਘੱਟ ਇਜ਼ਾਫਾ ਕੀਤਾ ਹੈ ਅਤੇ ਪਲੈਨ ਸਾਈਜ ਵਿਚ ਵੱਡਾ ਇਜ਼ਾਫਾ ਕੀਤਾ ਹੈ। ਅੱਜ ਬਾਜਵਾ ਜੀ ਵੀ ਨਹੀਂ ਆਏ। ਉਹ ਕਹਿ ਰਹੇ ਸੀ ਕਿ ਫਾਈਨਾਂਸ ਦਾ ਮਹਿਕਮਾ ਬੜੇ ਜੱਭ ਵਾਲਾ ਹੁੰਦਾ ਹੈ। ਉਹ ਮੈਨੂੰ ਕਹਿੰਦੇ ਕਿ ਹੋਰ ਮਹਿਕਮਾ ਲੈ ਲਉ। ਫਾਈਨਾਂਸ ਮਨਿਸਟਰ ਬਣਨ ਨਾਲ ਬਲੱਡ ਪ੍ਰੈਸ਼ਰ ਹੋ ਜਾਂਦਾ ਹੈ। ਬੰਦਾ ਬੜਾ ਅਨਪਾਪੂਲਰ ਬਣ ਜਾਂਦਾ ਹੈ ਅਤੇ ਇਹ ਕਿਸੇ ਦੇ ਕੰਮ ਨਹੀਂ ਆਉਂਦਾ। ਲੋਕਾਂ ਦੀਆਂ ਬਦਲੀਆਂ ਨਹੀਂ ਕਰਵਾ ਸਕਦਾ। ਉਹ ਇਹ ਸੁਝਾਅ ਦੇ ਕੇ ਗਏ ਸੀ। (ਹਾਸਾ) ਸਪੀਕਰ ਸਾਹਿਬ with lot of humility, I want to say it is a very rare honour to be asked to chart the economic course of my State ਇਹ ਪਰਮਾਤਮਾ ਦੀ ਬਖਸ਼ਿਸ਼ ਹੈ, ਇਹ ਬਹੁਤ ਘੱਟ ਲੋਕਾਂ ਨੂੰ ਮਿਲਦੀ ਹੈ। ਸਾਰੀ ਦੁਨੀਆ ਕਮਾਈ ਕਰਦੀ ਹੈ, ਆਪਣੇ ਬੱਚੇ ਪਾਲਦੀ ਹੈ ਤੇ ਹੋਰ ਬਹੁਤ ਸਾਰੇ ਕੰਮ ਕਾਰ ਕਰਦੀ ਹੈ ਪਰ ਬਹੁਤ ਥੋੜ੍ਹੇ ਲੋਕਾਂ ਨੂੰ ਦੇਸ਼ ਅਤੇ ਕੌਮ ਦੀ ਸੇਵਾ ਮਿਲਦੀ ਹੈ। We should not crib about it. This is a challenge which I accept. This is a challenge which I am not willing to change with anybody. This is a challenge which I intend to win. ਤੁਸੀਂ ਦੇਖੋਗੇ ਜਿਸ ਤਰ੍ਹਾਂ ਟਾਈਮ ਗੁਜ਼ਰੇਗਾ, ਪੰਜਾਬ ਦੀ ਮਾਲੀ ਹਾਲਤ ਨੂੰ ਸਹੀ ਰਸਤੇ ਤੇ ਲਿਆਉਣਾ ਸਾਡਾ ਧਰਮ ਹੈ। ਇਸ ਨੂੰ ਮੈਂ ਧਰਮ ਮੰਨਦਾ ਹਾਂ। ਵੈਸੇ ਵੀ ਕੋਈ ਵੀ ਗਿਆਨ ਵਾਲੀ ਪੁਸਤਕ ਲੈ ਲਓ। ਮੈਂ ਕੁਰਾਨ ਸ਼ਰੀਫ ਦੀਆਂ ਆਇਤ ਜੋ ਅਰਬੀ ਵਿਚ ਹੈ ਪੜ੍ਹੀ ਸੀ, ਉਸ ਵਿਚ ਲਿਖਿਆ ਹੈ :

"ਵਕਤ ਜਿਲੋ ਮਿਤਸਾਹ
ਵਕਤ ਇਜੋ ਮਿਤਸਾਹ"

ਜੋ ਇਜ਼ਤ ਹੈ ਉਹ ਵੀ ਖੁਦਾ ਨੇ ਦੇਣੀ ਹੈ ਅਤੇ ਜ਼ਲਾਲਤ ਵੀ ਖੁਦਾ ਹੀ ਦਿੰਦਾ ਹੈ। ਇਹ ਬੰਦੇ ਦੇ ਹੱਥ ਨਹੀਂ ਹੈ ਕਿ ਉਸਨੇ ਉੱਚਾ ਜਾਣਾ ਹੈ ਜਾਂ ਨੀਵਾਂ ਜਾਣਾ ਹੈ। ਗੁਰਬਾਣੀ ਵਿਚ ਵੀ ਲਿਖਿਆ ਹੈ :

"ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥
ਦਰਿ ਮੰਗਨਿ ਭਿਖ ਨ ਪਾਇਦਾ॥"

ਸੋ ਅਸੀਂ ਨੇਕ ਨੀਤੀ ਨਾਲ ਜੀਵੀਏ। ਸਾਡੇ ਤੋਂ ਪਹਿਲਾਂ ਪੰਜਾਬ ਦੀ ਅਸੈਂਬਲੀ ਵਿਚ ਰਹਿਨੁਮਾ ਬਜ਼ੁਰਗ ਸੀ ਇਸ ਵਿਚ ਸ਼ੱਕ ਨਹੀਂ ਉਨ੍ਹਾਂ ਦੀ ਬਹੁਤ ਮਿਹਨਤ ਸੀ। ਉਨ੍ਹਾਂ ਦੀ ਇਸ ਕਿਸਮ ਦੀ ਮਨਸੂਬਾਬੰਦੀ ਕਰਕੇ ਹੀ ਪੰਜਾਬ ਇਸ ਮੁਕਾਮ ਤੇ ਪੁੱਜਿਆ, ਜਿਥੇ ਪੰਜਾਬ ਅੱਜ ਹੈ। ਸਪੀਕਰ ਸਾਹਿਬ, ਹਾਲਾਂਕਿ ਸਾਲ 1947 ਤੋਂ, ਜਿਵੇਂ ਤੁਸੀਂ ਵੀ ਦੱਸਿਆ ਕਿ ਤੁਹਾਡਾ ਵਿੱਚ ਜੱਦੀ ਪਿੰਡ ਸਰਹੱਦ ਤੋਂ ਪਾਰ ਸੀ, ਕਿਸ ਤਰ੍ਹਾਂ ਪੰਜਾਬ has risen to the occasion. ਸਪੀਕਰ ਸਾਹਿਬ, ਮੈਂ ਬਹੁਤ ਲੰਬੀ ਗੱਲ ਨਹੀਂ ਕਰਨੀ ਚਾਹੁੰਦਾ, ਬਸ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਪਿਛਲੇ ਸਾਲ ਵਿਚ ਮੇਰੇ ਬਿਆਨ ਆਏ, ਮੈਂ ਕਿਸੇ ਨੂੰ ਐਂਬੈਰੇਸ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਨਾ ਹੀ ਕੋਈ ਸਿਆਸੀ ਮੰਤਵ ਨਾਲ ਗੱਲਾਂ ਕਹੀਆਂ। ਇਥੇ ਕਾਮਨ ਇਕਨਾਮਿਕ ਪਲੇਟਫਾਰਮ ਹੋਣਾ ਚਾਹੀਦਾ ਹੈ। ਇਸ ਵਿਚ ਪੰਜਾਬ ਤਰੱਕੀ ਕਰੇਗਾ। ਸਪੀਕਰ ਸਾਹਿਬ, ਮੈਂ ਇਕ ਗੱਲ ਪੰਜਾਬ ਦੇ ਲੋਕਾਂ ਬਾਰੇ ਜ਼ਰੂਰ ਕਹਿਣਾ ਚਾਹਾਂਗਾ ਜੋ ਕਿ ਇਕ ਐਗਜ਼ੈਂਪਲ ਨਾਲ ਦੱਸਾਂਗਾ। ਮੈਂ ਤੁਰਕੀ ਵਿਚ ਇੱਕ ਬਾਇਓਗਰਾਫੀ ਪੜ੍ਹੀ ਸੀ। 'ਮੁਸਤਫਾ ਕਮਾਲ ਅੱਤਾਤੁਰਕ' ਨਾਂ ਦਾ ਇੱਕ ਮਾਡਰਨ ਤੁਰਕੀ ਦਾ ਲੀਡਰ ਹੋਇਆ ਹੈ। ਤੁਰਕੀ ਇਕ ਬੜਾ ਬੈਕਵਰਡ ਮੁਲਕ ਸੀ। ਜਦੋਂ ਵਰਲਡ ਵਾਰ ਸ਼ੁਰੂ ਹੋਈ, ਜਿਸ ਨੂੰ ਅਸੀਂ ਜ਼ੰਗੇ-ਅਜ਼ੀਮ ਕਹਿੰਦੇ ਹਾਂ, ਤਾਂ ਉਦੋਂ ਤੁਰਕੀ ਤੇ ਹਮਲਾ ਹੋ ਗਿਆ ਜਿਸ ਵਿਚ ਗਰੀਸ, ਫਰਾਂਸ, ਇੰਗਲੈਂਡ ਜੋ ਉਸ ਵੇਲੇ ਦੇ ਮੁਲਕ ਸਨ। ਤੁਰਕੀ ਬੜਾ ਪਛੜਿਆ ਹੋਇਆ ਮੁਲਕ ਸੀ। ਇਸ ਕੋਲ ਨਾ ਅਸਲਾ ਸੀ ਨਾ ਹੀ ਕੋਈ ਬੰਦੇ ਸਨ। ਇਸ ਨੇ ਹਾਰਨਾ ਤਾਂ ਸੀ ਹੀ। ਪਰ ਮੇਜਰ ਮੁਸਤਫਾ ਕਮਾਲ ਜਿਹੜੇ ਵੀ ਮੁਹਾਜ਼ ਤੋਂ ਲੜਿਆ, ਉਸ ਮੁਹਾਜ਼ ਤੋਂ ਤੁਰਕੀ ਨੇ ਹਾਰ ਨਹੀਂ ਖਾਧੀ। ਇਥੋਂ ਤੱਕ ਕਿ ਇੱਕ ਪਰੈਸਟੀਜੀਅਸ ਫਰੰਟ ਖੁਲ੍ਹਿਆ। ਇਸ ਬਾਰੇ ਕੈਪਟਨ ਸਾਹਿਬ ਨੂੰ ਤਾਂ ਇਲਮ ਹੋਵੇਗਾ ਗੈਲੀਪੋਲਿਓ ਦੀ ਜਿਹੜੀ ਲੜਾਈ ਹੋਈ ਹੈ ਗੈਲੀਪੋਲਿਓ ਤੇ ਉਨ੍ਹਾਂ ਨੇ ਹਮਲਾ ਬੋਲਿਆ ਉਸ ਵਿੱਚ ਅੰਗ੍ਰੇਜ਼ ਅਤੇ ਆਸਟਰੇਲੀਆ ਦੇ ਫੌਜੀ ਸਨ ਅਤੇ ਸਿੱਖ ਪਲਟਨਾਂ ਵੀ ਸਨ। ਜਦੋਂ ਉਹ ਗੈਲੀਪੋਲੀ ਤੇ ਗਏ ਤਾਂ ਉਹ ਮੁਸਤਫਾ ਜਿਹੜਾ ਸੀ, ਉਸ ਨੂੰ ਉਥੇ ਬ੍ਰਿਗੇਡੀਅਰ ਬਣਾ ਕੇ ਭੇਜਿਆ ਤਾਂ ਉਹ ਗੈਲੀਪੋਲੀਓ ਦੀ ਜਿੱਤ ਵੀ ਤੁਰਕੀ ਦੀ ਹੋਈ। ਇਹ ਤੁਰਕੀ ਦੀ ਜਿੱਤ ਕਿਉਂ ਹੋਈ ? ਤੁਰਕੀ ਦੀ ਜਿੱਤ ਇਸ ਕਰਕੇ ਹੋਈ ਕਿ ਮੁਸਤਫਾ ਨੂੰ ਪਤਾ ਸੀ ਜਿਸ ਨੂੰ ਆਪਾਂ ਤੁਰਕ ਕਹਿੰਦੇ ਹਾਂ ਕਿ ਇਹ ਜਿਹੜਾ ਟਰਕ ਹੈ। You have to prick on his pride ਹੁਣ ਐਗਜੈਕਟ ਤਾਂ ਇਸ ਬਾਰੇ ਮੈਨੂੰ ਪਤਾ ਨਹੀਂ। ਪਰ ਇਹ ਪਰਾਈਡ ਜਿਹੜੀ ਹੈ, ਅੱਜ ਸਪੀਕਰ ਸਾਹਿਬ It is not about finances. It is not about the budget. It is not about the plan. It is the pride which has been pricked ਇੱਕ ਉਰਦੂ ਦਾ ਲਫਜ਼ ਹੈ 'ਇਫਤਖ਼ਰ' ਕਹਿੰਦੇ ਹਨ ਜੀ ਕਿ ਇਹ ਫਖ਼ਰ ਤੋਂ ਬਣਿਆ ਹੈ। ਇਫਤਖ਼ਰ ਇਮਤਿਆਜ਼ ਤੋਂ ਮਤਲਬ ਵੱਖਰੀ ਪਛਾਣ ਹੈ। ਇਹ ਜਿਹੜੀ ਪੰਜਾਬ ਦੀ ਵੱਖਰੀ ਪਛਾਣ ਸੀ, ਜਿਹੜਾ ਪੰਜਾਬ ਦਾ ਫਖ਼ਰ ਸੀ, ਇਸ ਨੂੰ ਠੇਸ ਪਹੁੰਚੀ ਹੈ। ਜਦੋਂ ਆਪਾਂ ਕਹਿੰਦੇ ਹਾਂ ਕਿ ਫਲਾਣਾ ਸੂਬਾ ਪੰਜਾਬ ਤੋਂ ਅੱਗੇ ਨਿਕਲ ਗਿਆ, ਫਲਾਣਾ ਸੂਬਾ ਅੱਗੇ ਨਿਕਲ ਗਿਆ, ਇਹ ਤਕਦੀਰਾਂ ਦੇ ਸੌਦੇ ਹੁੰਦੇ ਹਨ ਅਤੇ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਸੀ ਕਿ ਅੱਜ ਹਰਿਆਣਾ ਅੱਗੇ ਨਿਕਲ ਗਿਆ। ਠੀਕ ਹੈ ਹਰਿਆਣਾ ਅੱਗੇ ਨਿਕਲ ਗਿਆ ਹੈ ਕਿਉਂਕਿ 15—20 ਸਾਲ ਪੰਜਾਬ ਦੇ ਵਿੱਚ ਪੁਲੀਟੀਕਲ ਟਰਬੂਲੈਂਸ ਸੀ, ਉਸ ਤੋਂ ਬਾਅਦ ਇੱਥੇ ਇੱਕ ਕਿਸਮ ਦਾ ਟੋਟਲ ਪਾਪੂਲਿਜ਼ਮ ਦਾ ਦੌਰ ਚੱਲਿਆ। ਸਪੀਕਰ ਸਾਹਿਬ, ਹਰਿਆਣੇ ਵਿੱਚ ਮਾਰੂਤੀ ਉਦਯੋਗ ਲੱਗਿਆ। ਇਸ ਕਰਕੇ ਨਹੀਂ ਲੱਗਿਆ ਕਿ ਹਰਿਆਣੇ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਨੇ ਕੋਈ ਬਹੁਤੀਆਂ ਕੋਸ਼ਿਸ਼ਾਂ ਕੀਤੀਆਂ। ਇਹ ਤਾਂ ਗਵਰਨਮੈਂਟ ਆਫ ਇੰਡੀਆ ਦੀ ਨਜ਼ਰ ਇਨਾਯਤ ਹੋ ਗਈ। ਹਿੰਦੁਸਤਾਨ ਦੇ ਵਿੱਚ ਜਿਹੜਾ ਮੋਟਰ ਕਾਰ ਦਾ ਸੈਕਟਰ ਸੀ It was a closed sector ਜੇਕਰ ਗੌਰਮਿੰਟ ਆਫ ਇੰਡੀਆ ਕਹਿ ਦਿੰਦੀ ਕਿ ਮਾਰੂਤੀ ਦੀ ਫੈਕਟਰੀ ਸਿੱਕਮ ਦੇ ਵਿੱਚ ਲਗਾਉਣੀ ਹੈ ਤਾਂ ਉਹ ਸਿੱਕਮ ਚਲੇ ਜਾਂਦੇ, ਜੇ ਕਹਿ ਦਿੰਦੇ ਕਿ ਮਹਾਂਰਾਸ਼ਟਰ ਵਿੱਚ ਲਗਾਉਣੀ ਹੈ ਤਾਂ ਉਹ ਮਹਾਂਰਾਸ਼ਟਰ ਚਲੇ ਜਾਂਦੇ ਪਰ ਹਰਿਆਣੇ ਨੂੰ ਮਾਰੂਤੀ ਉਦਯੋਗ ਮਿਲ ਗਿਆ। ਸਪੀਕਰ ਸਾਹਿਬ, ਉਹ ਅਜਿਹੀ ਸੋਨੇ ਦੀ ਕੁੱਕੜੀ ਸੀ, ਕਿਉਂਕਿ ਜਿੰਨਾ ਵੀ ਐਨਸਿਲਰੀ ਯੂਨਿਟ ਸੀ, ਉਹ ਵੀ ਉਥੇ ਨਾਲ ਹੀ ਪਹੁੰਚ ਗਿਆ। ਜਾਪਾਨੀ ਉਥੇ ਪਹੁੰਚੇ, ਉਸ ਤੋਂ ਬਾਅਦ ਇਹ ਹੋਇਆ ਜੀ ਕਿ ਜਦੋਂ ਜਾਪਾਨੀ ਉਥੇ ਆ ਕੇ ਬੈਠ ਗਿਆ ਤਾਂ ਜਾਪਾਨੀ ਦੇ ਨਾਲ ਸੋਨੀ, ਹਿਤਾਚੀ ਅਤੇ ਹੋਰ ਕੋਰੀਅਨ ਕੰਪਨੀਆਂ ਵੀ ਸਾਰੀਆਂ ਉਥੇ ਪਹੁੰਚ ਗਈਆਂ ਅਤੇ ਗੁੜਗਾਂਉਂ ਜਿਹੜਾ ਹਰਿਆਣੇ ਵਿੱਚ ਹੈ, ਇਹ ਹੁਣ ਇੱਕ ਮਰਕਜ਼ ਬਣ ਗਿਆ ਹੈ ਜਿੱਥੇ ਕਿ ਜਾਪਾਨੀ ਅਤੇ ਕੋਰੀਅਨ ਕੰਪਨੀਆਂ ਆਈਆਂ ਹਨ। ਕੁਝ ਦਿਨ ਪਹਿਲਾਂ ਹਰਿਆਣੇ ਦਾ ਬਜਟ ਆਇਆ, ਤੁਸੀਂ ਪੜ੍ਹਿਆ ਹੋਣਾ ਹੈ, ਮੈਂ ਵੀ ਦੇਖਿਆ ਸੀ ਕਿਉਂਕਿ ਮੈਨੂੰ ਪਤਾ ਸੀ ਕਿ ਕੰਪੈਰੀਜ਼ਨਜ਼ ਵੀ ਹੋਣੇ ਹਨ। ਤੁਸੀਂ ਇਕਨਾਮਿਕ ਟਾਈਮਜ਼ ਅਖਬਾਰ ਦਾ ਤੀਸਰਾ ਸਫਾ ਖੋਲ੍ਹ ਕੇ ਦੇਖਿਓ, ਉਸ ਵਿੱਚ ਲਿਖਿਆ ਹੈ :

"Haryana minus Gurgaon is equal to Bihar"

ਸਪੀਕਰ ਸਾਹਿਬ, ਮਤਲਬ ਇਹ ਨਹੀਂ ਕਿ ਉਹ ਬਹੁਤੇ ਸਿਆਣੇ ਹਨ ਅਤੇ ਇਸ ਤਰ੍ਹਾਂ ਨਹੀਂ ਕਿ ਸਾਡੇ ਵਿੱਚ ਕੋਈ ਅਜਿਹੀ ਕਮੀ ਹੈ। ਨਾਭਾ ਸਾਹਿਬ ਕਹਿ ਰਹੇ ਸਨ ਕਿ ਆਪਾਂ ਨੂੰ ਟੈਕਨੀਕਲ ਬੰਦਿਆਂ ਦੀ ਲੋੜ ਹੈ, ਆਪਾਂ ਹਾਰਵਰਡ ਯੂਨੀਵਰਸਿਟੀ ਤੋਂ ਬੰਦੇ ਲੈ ਕੇ ਆਈਏ। ਮੈਂ ਕਹਿੰਦਾ ਹਾਂ ਕਿ ਇਸ ਵਿੱਚ ਕੋਈ ਬਹੁਤੇ ਸਿਆਣਿਆਂ ਦੀ ਵੀ ਲੋੜ ਨਹੀਂ ਹੈ। ਸਪੀਕਰ ਸਾਹਿਬ, It is all a question of political guts ਅਤੇ ਜੇਕਰ ਇਸ ਹਾਊਸ ਦੇ ਮੈਂਬਰਾਨ ਇਸ ਗੱਲ ਤੇ ਸਹਿਮਤ ਹੋਣ ਤਾਂ ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ ਕਿ ਇਹ ਜਿਹੜਾ ਪਲਾਨ ਹੈ ਤਕਰੀਬਨ 6000 ਕਰੋੜ ਰੁਪਏ ਦਾ ਇਸੇ ਸਾਲ ਹੀ 15000 ਕਰੋੜ ਦਾ ਵੀ ਹੋ ਸਕਦਾ ਹੈ ਇਹੀ ਜਿਹੜੀਆਂ ਆਪਣੀਆਂ ਡੈੱਟ ਪੇਮੈਂਟਸ ਹਨ, ਇਹ ਘੱਟ ਸਕਦੀਆਂ ਹਨ, ਕੋਈ ਬਹੁਤੀ ਕਲਾ-ਕੁਦਰਤ ਵਾਲੀ ਗੱਲ ਨਹੀਂ, ਕੋਈ ਸਿਆਣੇ ਬੰਦੇ ਦੀ ਵੀ ਲੋੜ ਨਹੀਂ, ਮੇਰੀ ਵੀ ਲੋੜ ਨਹੀਂ। ਸਪੀਕਰ ਸਾਹਿਬ, ਇਹ ਠੀਕ ਹੈ, ਜਿਹੜੀ ਅਗਲੀ ਗੱਲ ਮੈਂ ਹਾਊਸ ਦੇ ਅੱਗੇ ਕਹਿਣੀ ਚਾਹੁੰਦਾ ਹਾਂ ਇਹ ਹੈ ਕਿ with the circumstances, we are on the correct course ਇਹ ਫਿਸਕਲ ਕੁਰੈਕਸ਼ਨ ਦਾ ਜਿਹੜਾ ਸਿਲਸਿਲਾ ਪੰਜਾਬ ਵਿੱਚ ਚਲ ਰਿਹਾ ਹੈ, ਇਹ ਬਿਲਕੁਲ ਠੀਕ ਚਲ ਰਿਹਾ ਹੈ। ਇਹ ਕਸ਼ੀਦਗੀ ਪੰਜਾਬ ਵਿੱਚ ਜੇਕਰ ਘੱਟ ਹੋ ਜਾਵੇ ਤਾਂ ਕਿਸੇ ਨਾ ਕਿਸੇ ਠੋਸ ਪਾਲਿਸੀਜ਼ ਤੇ ਦੋਵੇ ਪਾਰਟੀਆਂ ਬੈਠ ਕੇ ਫੈਸਲਾ ਕਰਨ ਅਤੇ ਮੈਂ ਸੀ.ਐਮ. ਸਾਹਿਬ ਨੂੰ ਵੀ ਇਸ ਗੱਲ ਦੀ ਬੜੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਬੜੀ ਫਰਾਖਦਿਲੀ ਹੈ ਅਤੇ ਜਿਵੇਂ ਕਹਿੰਦੇ ਹਨ ਕਿ "ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ" ਇਨ੍ਹਾਂ ਨੂੰ ਅਸੀਂ ਕਈ ਵਾਰ ਕਹਿੰਦੇ ਵੀ ਹਾਂ ਕਿ ਤੁਸੀਂ ਫਲਾਣੇ ਨੂੰ ਐਵੇਂ ਮੂੰਹ ਨਾ ਲਾਇਆ ਕਰੋ ਪਰ ਇਹ ਆਪਣੀ ਆਦਤ ਨਹੀਂ ਬਦਲ ਸਕਦੇ ਅਤੇ ਮੈਂ

ਸਮਝਦਾ ਹਾਂ ਕਿ ਇਹ ਠੀਕ ਹੈ, ਫਿਰ ਤੁਸੀਂ ਕਹੋਗੇ ਕਿ ਇਹ ਹਟਦਾ ਨਹੀਂ ਜਿਵੇਂ ਕਿਸੇ ਨੇ ਕਿਹਾ ਹੈ;

"ਮੂਸਾ ਨੇ ਪੂਛਾ ਬਾਰ-ਏ ਅੱਲਾ, ਮਕਬੂਲ ਤੇਰੇ ਬੇਟੋਂ ਮੇਂ ਹੈ ਕੌਨ ਖਿਵਾ"

ਕਿ ਤੈਨੂੰ ਸਾਰੇ ਆਪਣੇ ਬੱਚਿਆਂ ਦੇ ਵਿਚੋਂ ਕੌਣ ਚੰਗਾ ਲਗਦਾ ਹੈ, ਇਹ ਗੱਲ ਮੂਸਾ ਨੇ ਰੱਬ ਤੋਂ ਪੁੱਛੀ ਅਤੇ ਉਹ ਕਹਿੰਦਾ ਹੈ ਕਿ "ਇਰਸ਼ਾਦ ਹੂਆ", ਫਿਰ ਫੁਰਮਾਇਆ "ਵੋਹ ਹੈ ਬੰਦਾ ਮੇਰਾ ਜੋ ਲੇ ਸਕੇ ਔਰ ਨਾ ਲੇ ਬਦੀ ਕਾ ਬਦਲਾ"। ਸਪੀਕਰ ਸਾਹਿਬ, ਸੋ, ਅੱਜ ਇਸ ਸਮੁੱਚੇ ਹਾਊਸ ਨੂੰ ਮੈਂ ਇਹੀ ਅਪੀਲ ਕਰ ਸਕਦਾ ਹਾਂ ਕਿ ਜਿਸ ਕਿਸਮ ਦੇ ਪੰਜਾਬ ਦੇ ਅੱਜ, ਦੇਸ਼ ਦੁਨੀਆਂ ਦੇ ਹਾਲਾਤ ਹਨ, ਤਾਂ ਇਹ ਲਾਜ਼ਮੀ ਹੈ ਕਿ ਪੰਜਾਬ ਜਿਹੜਾ ਹੈ, ਜਿਸ ਰਸਤੇ ਤੇ ਅਸੀਂ ਤੁਰੇ ਹੋਏ ਹਾਂ, ਉਮੀਦ ਹੈ ਕਿ ਅਗਲੇ 2-3 ਸਾਲਾਂ ਵਿਚ ਜੋ ਵੀ ਸਾਡੇ ਪੈਮਾਨੇ ਹਨ, ਉਹ ਠੀਕ ਹੋ ਜਾਣਗੇ। ਸੀ.ਐਮ. ਸਾਹਿਬ ਦੀ ਰਹਿਨੁਮਾਈ ਥੱਲੇ ਨਵੇਂ ਪੰਜਾਬ ਦੀ ਬੁਨਿਆਦ ਰੱਖੀ ਜਾ ਚੁੱਕੀ ਹੈ। ਗੁੱਡ ਗਵਰਨੈਂਸ ਇਹ ਹੈ ਕਿ ਪੰਜਾਬ ਦਾ ਪੈਸਾ ਸਹੀ ਅਰਥ ਵਿਚ ਲੱਗ ਸਕੇ। ਸਪੀਕਰ ਸਾਹਿਬ, ਮੈਂ ਕਾਫੀ ਟਾਈਮ ਲੈ ਗਿਆ ਹਾਂ ਅਤੇ ਇਸ ਦੇ ਲਈ ਮੈਂ ਮੁਆਫੀ ਮੰਗਦਾ ਹਾਂ। ਮੈਂ ਸਿਰਫ 2-3 ਗੱਲਾਂ ਹੀ ਹੋਰ ਕਹਿਣੀਆਂ ਚਾਹੁੰਦਾ ਹਾਂ।

---

## EXTENTION OF TIME OF THE SITTING

**ਮਾਨਯੋਗ ਸਪੀਕਰ** : ਮੈਂ ਹਾਊਸ ਤੋਂ ਇੱਕ ਹੋਰ ਆਗਿਆ ਲੈਣੀ ਚਾਹੁੰਦਾ ਹਾਂ। ਹਾਲੇ ਬਿਜ਼ਨਸ ਹੋਰ ਰਹਿੰਦਾ ਹੈ। ਇਸ ਕਰਕੇ ਜੇ ਸਦਨ ਦੀ ਸਹਿਮਤੀ ਹੋਵੇ ਤਾਂ ਬਿਜ਼ਨਸ ਖ਼ਤਮ ਹੋਣ ਤੱਕ ਹਾਊਸ ਦਾ ਟਾਈਮ ਵਧਾ ਲਿਆ ਜਾਵੇ।

(ਅਵਾਜ਼ਾਂ : ਠੀਕ ਹੈ ਜੀ।)

**ਮਾਨਯੋਗ ਸਪੀਕਰ** : ਬਿਜ਼ਨਸ ਖ਼ਤਮ ਹੋਣ ਤੱਕ ਹਾਊਸ ਦਾ ਟਾਈਮ ਵਧਾਇਆ ਜਾਂਦਾ ਹੈ।

---

## GENERAL DISCUSSION ON THE BUDGET ESTIMATES FOR THE YEAR 2008-09 *(Resumption)*

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ** : ਸਪੀਕਰ ਸਾਹਿਬ, ਇੱਥੇ ਜਿਹੜੀ ਬਹਿਸ ਹੋਈ ਹੈ, ਮੈਂ ਉਸ ਤੋਂ ਬਹੁਤ ਮੁਤਾਸਿਰ ਹੋਇਆ ਹਾਂ। ਕਈ ਸੁਝਾਓ ਬੜੇ ਚੰਗੇ ਆਏ ਹਨ। ਇਕ ਬੜਾ ਸੋਹਣਾ ਸੁਝਾਓ ਢਾਂਡਾ ਸਾਹਿਬ ਤੋਂ ਆਇਆ ਸੀ ਅਤੇ ਜਾਖੜ ਸਾਹਿਬ ਨੇ ਉਸ ਦੀ ਤਾਈਦ ਕਰਦਿਆਂ ਕਿਹਾ ਸੀ ਕਿ ਐਗਰੀਕਲਚਰਲ ਰਿਸਰਚ ਵਾਸਤੇ ਪੰਜਾਬ ਸਰਕਾਰ ਦੀ ਤਰਜੀਹ ਹੋਣੀ ਚਾਹੀਦੀ ਹੈ। ਸੋ, ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਨੂੰ 50 ਕਰੋੜ ਰੁਪਏ ਦਾ ਕਾਰਪਸ ਫੰਡ ਸਿਰਫ਼ ਰਿਸਰਚ ਵਾਸਤੇ ਦਿੱਤਾ ਜਾਂਦਾ ਹੈ। I think this is the maximum which I am capable of. ਢਾਂਡਾ ਸਾਹਿਬ ਨੇ ਮੈਡੀਕਲ ਵਾਲੀ ਜਿਹੜੀ ਗੱਲ ਕੀਤੀ ਸੀ, ਉਸ ਨੂੰ ਮੈਂ 6 ਕਰੋੜ ਰੁਪਏ ਤੋਂ ਵਧਾ ਕੇ 15 ਕਰੋੜ ਰੁਪਏ ਕਰਨਾ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ]

ਚਾਹੁੰਦਾ ਹਾਂ। ਸਾਹਨੀ ਸਾਹਿਬ, ਜੋਸ਼ੀ ਸਾਹਿਬ ਅਤੇ ਭੰਡਾਰੀ ਸਾਹਿਬ ਨੇ ਇੰਡਸਟਰੀਅਲ ਫੋਕਲ ਪੁਆਇੰਟਾਂ ਦੀ ਗੱਲ ਕੀਤੀ ਹੈ। ਸਾਹਨੀ ਸਾਹਿਬ ਤਾਂ ਸਾਡੇ ਟਰੈਜ਼ਰੀ ਬੈਂਚਾਂ ਨੂੰ ਬੜੀ ਰੌਣਕ ਬਖਸ਼ਦੇ ਰਹਿੰਦੇ ਹਨ। ਇਨ੍ਹਾਂ ਫੋਕਲ ਪੁਆਇੰਟਾਂ ਵਾਸਤੇ 23 ਕਰੋੜ ਰੁਪਿਆ ਅਸੀਂ ਰੱਖਿਆ ਸੀ, ਇਹ ਵਧਾ ਕੇ 50 ਕਰੋੜ ਰੁਪਿਆ ਕਰ ਦਿੱਤਾ ਹੈ ਤਾਂ ਕਿ ਇਨ੍ਹਾਂ ਦੀ ਰਿਪੇਅਰ ਹੋ ਸਕੇ। ਮਨਿਸਟਰ ਸਾਹਿਬ ਨੇ ਜੋ ਫੁਰਮਾਇਆ ਸੀ, ਉਸ ਅਨੁਸਾਰ ਨਰੇਗਾ ਨੂੰ ਅਸੀਂ 30 ਕਰੋੜ ਰੁਪਏ ਤੋਂ ਵਧਾ ਕੇ 50 ਕਰੋੜ ਰੁਪਏ ਤੱਕ ਲੈ ਕੇ ਜਾਣਾ ਹੈ। We will include this in this plan. ਇਸ ਦੀ ਅੱਪਰ ਲਿਮਟ ਕੋਈ ਨਹੀਂ ਹੈ। ਅਸੀਂ ਇਸ ਨੂੰ ਹੋਰ ਵੀ ਵਧਾ ਸਕਦੇ ਹਾਂ। ਬਾਰਡਰ ਏਰੀਆਜ਼ ਦਾ ਬਹੁਤ ਬੁਰਾ ਹਾਲ ਹੈ। ਵਲਟੋਹਾ ਸਾਹਿਬ ਨੇ ਕਿਹਾ ਸੀ ਕਿ 70 ਲੱਖ ਰੁਪਏ ਨਾਲ ਦੋ ਪੁਲ ਬਣਨੇ ਹਨ ਜਿਸ ਨਾਲ ਇਰੀਗੇਸ਼ਨ ਸਿਸਟਮ ਠੀਕ ਹੋ ਸਕਦਾ ਹੈ। ਇਸ ਤੋਂ ਇਲਾਵਾ ਜਿਹੜੀਆਂ ਦੋ ਡਿਫੈਂਸ ਡਰੇਨਾਂ ਹਨ, ਉਨ੍ਹਾਂ ਕਰਕੇ ਲੋਕਾਂ ਨੂੰ ਬੜੀ ਤਕਲੀਫ਼ ਪੇਸ਼ ਆ ਰਹੀ ਹੈ। ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਪੁਲਾਂ ਵਾਸਤੇ ਮਨਿਸਟਰੀ ਆਫ਼ ਡਿਫੈਂਸ ਦੀ ਪਰਮਿਸ਼ਨ ਚਾਹੀਦੀ ਹੁੰਦੀ ਹੈ। ਜਿਹੜੇ ਪੁਲ ਬਣਨੇ ਹਨ 1.68 ਕਰੋੜ ਦੇ, that we will include in this plan. ਇਸ ਤੋਂ ਇਲਾਵਾ ਜੋ ਸੀ.ਐਮ. ਸਾਹਿਬ ਅਨਾਊਂਸ ਕਰਕੇ ਆਏ ਹਨ, ਪੁਲਿਸ ਟ੍ਰੇਨਿੰਗ ਸਕੂਲ ਨੂੰ ਪੁਲਿਸ ਯੂਨੀਵਰਸਿਟੀ ਬਣਾਉਣ ਵਾਸਤੇ 2 ਕਰੋੜ ਰੁਪਿਆ ਅਸੀਂ ਬਤੌਰ ਟੋਕਨ ਮਨੀ ਦਿੱਤਾ ਹੈ। ਜਿਵੇਂ ਜਿਵੇਂ ਇਸ ਦਾ ਕੰਮ ਚੱਲੇਗਾ, ਅਸੀਂ ਇਸ ਦੇ ਵਾਸਤੇ ਹੋਰ ਪੈਸੇ ਦਿੰਦੇ ਜਾਵਾਂਗੇ। ਜਿਹੜਾ ਜੁਡੀਸ਼ੀਅਲ ਕੰਪਲੈਕਸ ਹੈ, ਇਸ ਦਾ ਕੰਮ ਕਾਫੀ ਸਮੇਂ ਤੋਂ ਲਟਕਦਾ ਆ ਰਿਹਾ ਹੈ। ਪਿਛਲੇ ਸਾਲ ਇਸ ਦੇ ਵਾਸਤੇ ਅਸੀਂ 35 ਕਰੋੜ ਰੁਪਿਆ ਰੱਖਿਆ ਸੀ। ਇਸ ਸਾਲ ਅਸੀਂ, ਇਸ ਦੇ ਵਾਸਤੇ ਪਹਿਲਾਂ 20 ਕਰੋੜ ਰੁਪਿਆ ਸੀ, ਇਹ ਹੁਣ 35 ਕਰੋੜ ਰੁਪਿਆ ਕਰ ਦਿੱਤਾ ਹੈ। (ਥੰਪਿੰਗ) ਇਹ ਸਾਰੀਆਂ ਗੱਲਾਂ ਕਰਦੇ ਹੋਏ ਇਕ ਵਾਰੀ ਫਿਰ ਮੈਂ ਤੁਹਾਡਾ ਸਾਰਿਆਂ ਦਾ ਸ਼ੁਕਰੀਆ ਅਦਾ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਬੜੇ ਸਬਰ ਨਾਲ ਮੈਨੂੰ ਸੁਣਿਆ ਹੈ। ਸਪੀਕਰ ਸਾਹਿਬ, ਮੈਂ ਮੁਆਫ਼ੀ ਚਾਹੁੰਦਾ ਹਾਂ ਜੀ। ਕੱਲ੍ਹ ਸੀ.ਐਮ. ਸਾਹਿਬ ਹੁਸੈਨੀਵਾਲਾ ਜਿੱਥੇ ਕਿ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਸਮਾਧ ਹੈ, ਤੇ ਗਏ ਸੀ ਉਥੇ ਇਕ ਕਰੋੜ ਰੁਪਏ ਬਾਰੇ ਜੋ ਕਹਿ ਕੇ ਆਏ ਹਨ that will also be included in this Plan. Thank you very much ਕਿ ਤੁਸੀਂ ਮੈਨੂੰ ਸਬਰ ਨਾਲ ਸੁਣਿਆ ਹੈ।

**ਸਰਦਾਰ ਲਾਲ ਸਿੰਘ** : ਸਪੀਕਰ ਸਾਹਿਬ, ਮੈਂ ਦੋ ਕਲੈਰੀਫਿਕੇਸ਼ਨਜ਼ ਲੈਣੀਆਂ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਹ ਜਿਹੜਾ ਬਜਟ ਡਾਕੂਮੈਂਟ 17 ਤਰੀਕ ਨੂੰ ਐਫ.ਐਮ. ਸਾਹਿਬ ਨੇ ਪੇਸ਼ ਕੀਤਾ ਹੈ ਇਸ ਵਿੱਚ ਕਿਤੇ ਕਲੀਅਰ ਨਹੀਂ ਲਿਖਿਆ, ਬੜਾ ਅਹਿਮ ਮਸਲਾ ਹੈ, 'ਆਟਾ ਦਾਲ ਸਕੀਮ' ਜਿਹੜੀ ਲੋਕਾਂ ਨੂੰ ਦੇਣੀ ਹੈ ਨਾ ਇਸ ਵਿੱਚ ਜ਼ਿਕਰ ਹੈ ਅਤੇ ਨਾ ਹੀ ਜਿਹੜਾ ਐਫ.ਐਮ. ਸਾਹਿਬ ਨੇ ਹੁਣ ਰਿਪਲਾਈ ਦਿੱਤਾ ਹੈ, ਉਸ ਵਿੱਚ ਇਸ ਬਾਰੇ ਕੋਈ ਜ਼ਿਕਰ ਕੀਤਾ ਹੈ ਕਿ ਕਿੰਨਾ ਪੈਸਾ ਇਸ ਵਾਸਤੇ ਐਲੋਕੇਟ ਕੀਤਾ ਗਿਆ ਹੈ, ਕਿੰਨੀ ਸਕੀਮ ਹੈ ਅਤੇ ਇਹ ਕਿੱਥੋਂ ਪੂਰਾ ਹੋਣਾ ਹੈ ? ਇਸ ਬਾਰੇ ਇਹ ਸਪੱਸ਼ਟ ਕਰ ਦੇਣ। ਦੂਜੀ ਕਲੈਰੀਫਿਕੇਸ਼ਨ ਇਹ ਹੈ ਕਿ ਬਿਜਲੀ ਦੀ ਮੁਆਫੀ, ਕਿਸਾਨਾਂ ਵਾਸਤੇ ਸਬਸਿਡੀ, ਐਸ.ਸੀ. ਵਾਸਤੇ ਅਤੇ ਸ਼ਹਿਰੀਆਂ ਵਾਸਤੇ ਕਿੰਨੀ ਬਣਦੀ ਹੈ। ਇਸ ਵਿੱਚ ਕੋਈ ਜ਼ਿਕਰ ਨਹੀਂ ਹੈ। ਇਨ੍ਹਾਂ ਨੇ ਰਿਪਲਾਈ ਵਿੱਚ ਵੀ ਇਸ ਬਾਰੇ ਨਹੀਂ ਦੱਸਿਆ ਕਿ ਕਿੰਨੀ ਬਣਦੀ ਹੈ ਅਤੇ ਕਿੰਨੀ ਐਲੋਕੇਸ਼ਨ ਹੈ। ਇਹ ਦੋ ਪੁਆਇੰਟਸ ਕਲੀਅਰ ਕਰ ਦਿਓ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਕਲੈਰੀਫਿਕੇਸ਼ਨ। ਸਪੀਕਰ ਸਾਹਿਬ, ਇਥੇ ਪੰਜਵੇਂ ਪੇਅ ਕਮਿਸ਼ਨ ਦਾ ਜ਼ਿਕਰ ਆਇਆ। ਮੈਂ ਵੀ ਬੋਲਦੇ ਹੋਏ ਕਿਹਾ ਸੀ ਕਿ ਇਸ ਦੀ ਰਿਪੋਰਟ ਆਉਣੀ ਹੈ। ਗੌਰਮਿੰਟ ਇੰਪਲਾਇਜ ਸਰਕਾਰ ਦਾ ਅਤੇ ਐਡਮਨਿਸਟ੍ਰੇਟਿਵ ਮਸ਼ੀਨਰੀ ਦਾ ਇੱਕ ਬੜਾ ਅਹਿਮ ਅੰਗ ਹਨ। ਉਨ੍ਹਾਂ ਵਾਸਤੇ ਬਜਟ ਵਿੱਚ ਕੀ ਪਰੋਵੀਜ਼ਨ ਰੱਖਣ ਲੱਗੇ ਹਨ ? ਉਨ੍ਹਾਂ ਵਾਸਤੇ ਬਜਟ ਵਿੱਚ ਕੀ ਹੈ ? ਇਸ ਦਾ ਵੀ ਬਜਟ ਵਿੱਚ ਕੋਈ ਜ਼ਿਕਰ ਨਹੀਂ ਹੈ। ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਵੀ ਕਿਹਾ ਹੈ ਔਰ ਅਕਾਲੀ ਦਲ ਦੇ ਚੋਣ ਮੈਨੀਫੈਸਟੋ ਵਿੱਚ ਵੀ ਇਹ ਸੀ। ਉਸ ਸਬੰਧੀ ਇਨ੍ਹਾਂ ਨੇ ਬਜਟ ਵਿੱਚ ਕੀ ਉਪਬੰਧ ਕੀਤਾ ਹੈ?

**ਮਾਨਯੋਗ ਸਪੀਕਰ** : ਮੈਨੀਫੈਸਟੋ ਦੀ ਗੱਲ ਜਿਹੜੀ ਹੈ, ਉਹ ਰਹਿਣ ਦਿਓ। ਬਾਕੀ ਠੀਕ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਐਫ.ਐਮ. ਸਾਹਿਬ ਨੇ ਬੜੇ ਅੱਛੇ ਅਲਫਾਜ਼ ਵਰਤੇ ਹਨ ਅਤੇ ਬੜੀਆਂ ਅੱਛੀਆਂ ਸੁਜ਼ੈਸ਼ਨਜ ਵੀ ਦਿੱਤੀਆਂ ਹਨ। ਕਾਮਨ ਮਿਨੀਮਮ ਇਕਨਾਮਿਕ ਏਜੰਡੇ ਦੀ ਗੱਲ ਕੀਤੀ ਹੈ। ਹੁਣ ਤੱਕ ਜਿੰਨੀਆਂ ਵੀ ਡਿਮਾਂਡਜ਼ ਮੰਨੀਆਂ ਗਈਆਂ ਹਨ, ਉਹ ਸਾਰੀਆਂ ਟ੍ਰੈਜ਼ਰੀ ਬੈਂਚਿਜ਼ ਵਾਲਿਆਂ ਦੀਆਂ ਹੀ ਮੰਨੀਆਂ ਗਈਆਂ ਹਨ। ਸਾਡੇ ਵੱਲੋਂ ਵੀ ਵਿਚਾਰ ਆਏ ਸਨ, ਕੋਈ ਡਿਮਾਂਡਜ਼ ਸਨ। During the course of discussion on the Budget, a number of points have been raised by the Members of the Opposition as well as the Treasury Benches. I want to make one suggestion that Common Minimum Economic Agenda ਸਬੰਧੀ 50 ਕਰੋੜ ਰੁਪਏ ਦੀ ਡਿਮਾਂਡ ਹੈ। ਇੱਥੇ 117 ਐਮ.ਐਲ.ਏ. ਸਾਹਿਬਾਨ ਵੱਖ-ਵੱਖ ਪਾਰਟੀਆਂ ਦੇ ਬੈਠੇ ਹਨ। They are elected representatives of this House, they are supposed to be equal. The Ministers and Parliamentary Secretaries have discretionary fund. Unfortunately, ਕਾਫੀ ਲੰਮੇ ਸਮੇਂ ਤੋਂ ਟਕਰਾਅ ਦੀ ਜੋ ਨੀਤੀ ਚੱਲ ਰਹੀ ਹੈ, ਉਸ ਤੋਂ ਥੋੜ੍ਹਾ ਜਿਹਾ ਹੱਟ ਕੇ ਗੱਲ ਕੀਤੀ ਹੈ। ਮੇਰੀ ਬੇਨਤੀ ਹੈ ਕਿ ਆਇਆ......(ਵਿਘਨ)...... that means we are only professing. ਮੇਰਾ ਇਹ ਸੁਝਾਅ ਹੈ ਕਿ ਐਫ. ਐਮ. ਸਾਹਿਬ ਕੁਝ ਦੱਸਣ, ਕਿਉਂਕਿ ਹਾਲਾਤ ਟਾਈਟ ਹਨ, ਜ਼ਿਆਦਾ ਨਹੀਂ ਮੰਗ ਸਕਦੇ ਪਰ ਕੀ ਹਰੇਕ ਐਮ.ਐਲ.ਏ. ਨੂੰ 50-50 ਲੱਖ ਰੁਪਏ ਦੇ ਸਕਦੇ ਹਨ ਜਾਂ ਨਹੀਂ ?

**ਮਾਨਯੋਗ ਸਪੀਕਰ** : ਇਸ ਬਾਰੇ ਵੱਖਰੀ ਗੱਲ ਕਰ ਲੈਣਾ। ਮੈਂ ਹੁਣ ਬਜਟ ਵਾਲੇ ਪਾਸੇ ਆਉਂਦਾ ਹਾਂ। ਅਗਲੀ ਆਈਟਮ। ਵਿੱਤੀ ਕੰਮ ਕਾਰ। ਸਾਲ 2008-09 ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗ੍ਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ। ਕੁੱਲ 30 ਮੰਗਾਂ ਹਨ। ਜੇਕਰ ਸਹਿਮਤੀ ਹੋਵੇ ਤਾਂ ਪਿਛਲੀ ਪ੍ਰਥਾ ਅਨੁਸਾਰ ਅੱਜ ਦੀ ਕਾਰਜ ਸੂਚੀ ਵਿੱਚ ਦਰਜ ਸਾਲ 2008-09 ਲਈ ਗਰਾਂਟਾਂ ਵਾਸਤੇ......(ਵਿਘਨ)....... ਤੁਸੀਂ ਸਾਰਾ ਕੁਝ ਕਰ ਲਿਆ ਹੈ, ਸਾਰੀਆਂ ਗੱਲਾਂ ਕਰ ਲਈਆਂ ਹਨ। ਮੈਂ ਹੁਣ ਅਗਲੀ ਆਈਟਮ ਸ਼ੁਰੂ ਕੀਤੀ ਹੈ......(ਵਿਘਨ)........

ਸਰਦਾਰ ਲਾਲ ਸਿੰਘ : ਜਿਹੜੀਆਂ ਕਲੈਰੀਫਿਕੇਸ਼ਨਾਂ ਮੰਗੀਆਂ ਹਨ, ਉਨ੍ਹਾਂ ਦਾ ਜਵਾਬ ਦਿਵਾ ਦਿਓ ਜੀ। ਉਹ ਜਵਾਬ ਦੇਣ ਲਈ ਤਿਆਰ ਖੜ੍ਹੇ ਹਨ।

ਮਾਨਯੋਗ ਸਪੀਕਰ : ਤੁਸੀਂ ਕੋਈ ਜਵਾਬ ਦੇਣਾ ਹੈ ਜੀ।

ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ : ਹਾਂ ਜੀ, ਮੈਂ ਜਵਾਬ ਦੇਣਾ ਹੈ। ਇਨ੍ਹਾਂ ਮੈਂਬਰ ਸਾਹਿਬਾਨ ਨੇ ਜੋ ਵੀ ਕਲੈਰੀਫਿਕੇਸ਼ਨਜ਼ ਮੰਗੀਆਂ ਹਨ ਉਨ੍ਹਾਂ ਦਾ ਜਵਾਬ ਦੇਣ ਲਈ ਮੈਂ ਖੜ੍ਹਾ ਹੋਇਆ ਹਾਂ, ਮੈਂ ਉਨ੍ਹਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਇਨ੍ਹਾਂ ਨੇ ਆਟਾ-ਦਾਲ ਸਕੀਮ ਵਾਸਤੇ ਪੈਸਾ ਰੱਖਣ ਬਾਰੇ ਪੁੱਛਿਆ ਹੈ। ਇਸ ਸਕੀਮ ਵਾਸਤੇ ਇਸ ਬਜਟ ਵਿਚ ਨਾਨ-ਪਲਾਨ ਸਾਈਡ ਤੇ 320 ਕਰੋੜ ਰੁਪਏ ਰੱਖੇ ਹਨ ਕਿਉਂਕਿ ਕੁਝ ਸਾਡੀ ਸੈਂਟਰ ਦੀ ਸਕੀਮ ਜਿਹੜੀ ਬੰਦ ਹੋ ਗਈ ਸੀ ਉਹ ਵੀ ਚੱਲ ਰਹੀ ਹੈ, this will be able to serve the scheme. ਦੂਸਰਾ ਬਿਜਲੀ ਬੋਰਡ ਵਾਸਤੇ ਕਿੰਨਾ ਪੈਸਾ ਰੱਖਿਆ ਹੈ, ਇਹ ਪੁੱਛਿਆ ਹੈ, ਇਸ ਵਾਸਤੇ ਇਸ ਸਾਲ ਤਕਰੀਬਨ 2200 ਕਰੋੜ ਰੁਪਿਆ ਇਸ ਬਜਟ ਡਾਕੂਮੈਂਟ ਵਿਚ ਰੱਖਿਆ ਗਿਆ ਹੈ। ਤੀਸਰਾ ਜਿਹੜਾ ਪੰਜਵੇਂ ਤਨਖਾਹ ਕਮਿਸ਼ਨ ਲਈ ਪੈਸਾ ਰੱਖਣ ਬਾਰੇ ਪੁੱਛਿਆ ਹੈ, ਬਾਰੇ ਦੱਸਦਾ ਹਾਂ। ਸਪੀਕਰ ਸਾਹਿਬ, ਇਹ ਹਰਿਆਣੇ ਤੋਂ ਛੁੱਟ ਕਿਉਂਕਿ ਹਰਿਆਣਾ ਸਰਪਲੱਸ ਵਿਚ ਜਾ ਰਿਹਾ ਹੈ, ਗੌਰਮਿੰਟ ਆਫ ਇੰਡੀਆ ਨੇ ਵੀ ਜਿਹੜਾ ਬਜਟ ਪੇਸ਼ ਕੀਤਾ ਹੈ, ਉਸ ਦੀ ਰਿਪੋਰਟ ਵੀ ਅੱਜ ਆ ਰਹੀ ਹੈ, ਉਸ ਲਈ ਕੋਈ ਪੈਸਾ ਨਹੀਂ ਰੱਖਿਆ। We follow normal conventions as and when ਪੇ-ਕਮਿਸ਼ਨ ਦੀ ਰਿਪੋਰਟ ਆਵੇਗੀ। ਅਸੀਂ ਇਸ ਵਾਸਤੇ ਕਮਿਟਡ ਹਾਂ, ਉਹ ਅਸੀਂ ਪ੍ਰੋਵਾਈਡ ਕਰਾਂਗੇ।

ਮਾਨਯੋਗ ਸਪੀਕਰ : ਸਾਰਿਆਂ ਦਾ ਧੰਨਵਾਦ। ਅਗਲੀ ਆਈਟਮ ਵਿੱਤੀ ਕੰਮ-ਕਾਰ ਸਾਲ 2008-09 ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗਰਾਂਟਾਂ ਵਾਸਤੇ ਮੰਗਾਂ ਤੇ ਬਹਿਸ ਅਤੇ ਵੋਟਿੰਗ।

---

## FINANCIAL BUSINESS

### (i) DISCUSSION AND VOTING ON DEMANDS FOR GRANTS RELATING TO THE BUDGET ESTIMATES FOR THE YEAR 2008-09

ਮਾਨਯੋਗ ਸਪੀਕਰ : ਅੱਜ ਦੇ ਏਜੰਡੇ ਤੇ ਸਾਲ 2008-09 ਲਈ ਬਜਟ ਅਨੁਮਾਨਾਂ ਨਾਲ ਸਬੰਧਤ ਗਰਾਂਟਾਂ ਲਈ 30 ਮੰਗਾਂ ਹਨ, ਜਿਨ੍ਹਾਂ ਤੇ ਅੱਜ ਬਹਿਸ ਅਤੇ ਵੋਟਿੰਗ ਹੋਣੀ ਹੈ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਰੀਆਂ ਮੰਗਾਂ ਪਹਿਲਾਂ ਚਲਦੀ ਪ੍ਰਥਾ ਅਨੁਸਾਰ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ।)

ਮੰਗ ਨੰਬਰ 1

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 6,10,94,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,72,94,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 2

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,54,96,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,54,65,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 3

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 86,15,78,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,55,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 4

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 38,23,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 5

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 31,55,02,16,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,69,59,78,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 6

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 40,93,22,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

[ਮਾਨਯੋਗ ਸਪੀਕਰ]

ਮੰਗ ਨੰਬਰ 7

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 84,25,58,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 8

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,06,39,46,14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 24,76,20,06,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 9

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,61,51,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,27,33,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖ਼ੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 10

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,20,74,66,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,21,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸਨ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 11

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,15,99,37,000 ਰੁਪਏ ਅਤੇ ਪੂੰਜੀਗਤ ਲੇਖੇ ਤੇ 76,04,39,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 12

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 18,73,87,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,25,94,31,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰਬਰ 13

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,33,97,93,000 ਰੁਪਏ ਅਤੇ ਪੂੰਜੀਗਤ ਲੇਖੇ ਤੇ 77,17,63,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰਬਰ 14

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 29,68,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰਬਰ 15

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 26,82,30,16,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,53,94,13,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰਬਰ 16

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 43,45,44,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,90,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰਬਰ 17

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,02,04,02,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,39,33,91,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

## ਮੰਗ ਨੰਬਰ 18

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8,69,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

[ਮਾਨਯੋਗ ਸਪੀਕਰ]

ਮੰਗ ਨੰਬਰ 19

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,28,86,12,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,46,65,46,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 20

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 21

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,59,37,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,53,65,39,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 22

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,68,49,87,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 23

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,79,52,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,65,80,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 31,60,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,32,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 25

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,68,98,89,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,28,78,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 26

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 17,67,40,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 27

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,30,62,11,000 ਰੁਪਏ ਅਤੇ ਪੂੰਜੀਗਤ ਲੇਖੇ ਤੇ 81,29,35,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 28

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 14,83,12,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,96,15,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 29

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,66,33,56,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,16,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 30

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 20,37,57,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮਾਨਯੋਗ ਸਪੀਕਰ :** ਮੈਂ ਇਹ ਵੀ ਬੇਨਤੀ ਕਰਨੀ ਚਾਹਾਂਗਾ ਕਿ ਬਹਿਸ ਵਿਚ ਹਿੱਸਾ ਲੈਣ ਸਮੇਂ ਮੈਂਬਰ ਸਾਹਿਬਾਨ ਜਿਸ ਮੰਗ ਤੇ ਬੋਲਣਾ ਚਾਹੁੰਦੇ ਹੋਣ, ਉਸ ਮੰਗ ਬਾਰੇ ਜ਼ਿਕਰ ਜ਼ਰੂਰ ਕਰਨ। ਬਹਿਸ ਤੋਂ ਬਾਅਦ ਤੁਰੰਤ ਗਿਲੋਟਿਨ ਲਾਗੂ ਕਰ ਦਿੱਤਾ ਜਾਵੇਗਾ। ਬਹਿਸ, ਜੇਕਰ ਕੋਈ ਕਰਨਾ ਚਾਹੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਲ 2008-09 ਦੇ ਬਜਟ ਅਨੁਮਾਨਾਂ ਨਾਲ ਸਬੰਧਤ ਗਰਾਂਟਾਂ ਵਾਸਤੇ ਮੰਗਾਂ ਨੰ: 1 ਤੋਂ 30 ਤੱਕ ਇਕੱਠੀਆਂ ਸਦਨ ਦੀ ਵੋਟਿੰਗ ਲਈ ਪੇਸ਼ ਕਰ ਦਿੱਤੀਆਂ ਜਾਣ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

**ਮੰਗ ਨੰਬਰ 1**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 6,10,94,30,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,72,94,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰਬਰ 2**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,54,96,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,54,65,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰਬਰ 3**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 86,15,78,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,55,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਹਿਕਾਰਤਾ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰਬਰ 4**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 38,23,84,000 ਰੁਪਏ ਅਤੇ ਪੂੰਜੀਗਤ ਲੇਖੇ ਤੇ 50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰੱਖਿਆ ਸੇਵਾਵਾਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 5

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 31,55,02,16,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,69,59,78,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੱਖਿਆ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 6

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 40,93,22,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੋਣਾਂ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 7

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 84,25,58,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 8

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,06,39,46,14,000 ਰੁਪਏ ਅਤੇ ਪੂੰਜੀਗਤ ਲੇਖੇ ਤੇ 24,76,20,06,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 9

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,61,51,88,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,27,33,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖ਼ੁਰਾਕ ਅਤੇ ਸਪਲਾਈਜ਼ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 10

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,20,74,66,000 ਰੁਪਏ ਅਤੇ ਪੂੰਜੀਗਤ ਲੇਖੇ ਤੇ 16,21,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਸ਼ਾਸ਼ਨ ਦੇ ਸਬੰਧ ਵਿਚ ਕੀਤੀ ਜਾਵੇਗੀ।

[ਮਾਨਯੋਗ ਸਪੀਕਰ]

### ਮੰਗ ਨੰਬਰ 11

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,15,99,37,000 ਰੁਪਏ ਅਤੇ ਪੂੰਜੀਗਤ ਲੇਖੇ ਤੇ 76,04,39,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 12

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 18,73,87,21,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,25,94,31,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 13

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,33,97,93,000 ਰੁਪਏ ਅਤੇ ਪੂੰਜੀਗਤ ਲੇਖੇ ਤੇ 77,17,63,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 14

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 29,68,39,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 15

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 26,82,30,16,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,53,94,13,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 16

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 43,45,44,000 ਰੁਪਏ ਅਤੇ ਪੂੰਜੀਗਤ ਲੇਖੇ ਤੇ 9,90,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਿਰਤ ਅਤੇ ਰੋਜ਼ਗਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 17

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 3,02,04,02,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,39,33,91,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 18

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 8,69,03,000 ਰੁਪਏ ਅਤੇ ਪੂੰਜੀਗਤ ਲੇਖੇ ਤੇ 3,50,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 19

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,28,86,12,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,46,65,46,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 20

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪ੍ਰੋਗਰਾਮ ਲਾਗੂ ਕਰਨ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 21

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,59,37,47,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,53,65,39,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

### ਮੰਗ ਨੰਬਰ 22

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,68,49,87,000 ਰੁਪਏ ਅਤੇ ਪੂੰਜੀਗਤ ਲੇਖੇ ਤੇ 20,00,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਜਾਵੇਗੀ।

[ਮਾਨਯੋਗ ਸਪੀਕਰ]

ਮੰਗ ਨੰਬਰ 23

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 9,79,52,73,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,65,80,10,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਦਿਹਾਤੀ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 24

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 31,60,34,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,32,50,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਾਇੰਸ ਤਕਨੋਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 25

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 7,68,98,89,000 ਰੁਪਏ ਅਤੇ ਪੂੰਜੀਗਤ ਲੇਖੇ ਤੇ 5,28,78,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 26

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 17,67,40,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 27

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 1,30,62,11,000 ਰੁਪਏ ਅਤੇ ਪੂੰਜੀਗਤ ਲੇਖੇ ਤੇ 81,29,35,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ।

ਮੰਗ ਨੰਬਰ 28

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 14,83,12,000 ਰੁਪਏ ਅਤੇ ਪੂੰਜੀਗਤ ਲੇਖੇ ਤੇ 17,96,15,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲੇ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰਬਰ 29**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 2,66,33,56,000 ਰੁਪਏ ਅਤੇ ਪੂੰਜੀਗਤ ਲੇਖੇ ਤੇ 7,16,00,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰਬਰ 30**

ਕਿ ਇਕ ਰਕਮ ਜੋ ਮਾਲੀਆ ਲੇਖੇ ਤੇ 20,37,57,000 ਰੁਪਏ ਅਤੇ ਪੂੰਜੀਗਤ ਲੇਖੇ ਤੇ 4,42,000 ਰੁਪਏ ਤੋਂ ਵੱਧ ਨਾ ਹੋਵੇ, ਸਾਲ 2008-2009 ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿਚ ਕੀਤੀ ਜਾਵੇਗੀ।

ਪ੍ਰਸਤਾਵ ਪ੍ਰਵਾਨ ਹੋਇਆ।

---

## (II) THE PUNJAB APPROPRIATION (NO. 2) BILL, 2008

**Finance, Planning and Programme Implementation Minister (Sardar Manpreet Singh Badal) :** Sir, I beg to introduce the Punjab Appropriation (No. 2) Bill, 2008.

Sir, I also beg to move—

That the Punjab Appropriation (No. 2) Bill, 2008 be taken into consideration at once.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

*ਕਿ ਪੰਜਾਬ ਨਮਿੱਤਣ (ਨੰਬਰ 2) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ ਜੇਕਰ ਕੋਈ ਹੋਵੇ?*

(ਇਸ ਵੇਲੇ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

*ਕਿ ਪੰਜਾਬ ਨਮਿੱਤਣ (ਨੰਬਰ 2) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ। ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਅਤੇ 3 ਬਿੱਲ ਦਾ ਹਿੱਸਾ ਹਨ।

ਪ੍ਰਸਤਾਵ ਪ੍ਰਵਾਨ ਹੋਇਆ।

**ਸ਼ਡਿਊਲ**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਸ਼ਡਿਊਲ ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

**ਕਲਾਜ਼—1**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼-1 ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

**ਸਿਰਲੇਖ**

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

ਪ੍ਰਸਤਾਵ ਪ੍ਰਵਾਨ ਹੋਇਆ।

ਮਾਨਯੋਗ ਸਪੀਕਰ : ਵਿੱਤ ਮੰਤਰੀ ਜੀ ਬਿੱਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**Finance, Planning and Programme Implementation Minister (Sardar Manpreet Singh Badal) :** Sir I beg to move—

That the Punjab Appropriation (No. 2) Bill, 2008 be passed.

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

*ਕਿ ਪੰਜਾਬ ਨਮਿੱਤਣ (ਨੰਬਰ 2) ਬਿੱਲ, 2008 ਪਾਸ ਕੀਤਾ ਜਾਵੇ।*

ਮਾਨਯੋਗ ਸਪੀਕਰ : ਪ੍ਰਸ਼ਨ ਹੈ—

*ਕਿ ਪੰਜਾਬ ਨਮਿੱਤਣ (ਨੰਬਰ 2) ਬਿੱਲ, 2008 ਪਾਸ ਕੀਤਾ ਜਾਵੇ।*

ਪ੍ਰਸਤਾਵ ਪ੍ਰਵਾਨ ਹੋਇਆ।

ਮਾਨਯੋਗ ਸਪੀਕਰ : ਹੁਣ ਸਦਨ ਮੰਗਲਵਾਰ, ਮਿਤੀ 25 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ।

*8.15 ਵਜੇ ਰਾਤ

(ਇਸ *ਉਪ੍ਰੰਤ ਸਦਨ ਮੰਗਲਵਾਰ, ਮਿਤੀ 25 ਮਾਰਚ, 2008 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ)

---

*10640 PVS—Govt. Press, U.T., Chd.*

# APPENDIX-I

# TO

# PUNJAB VIDHAN SABHA DEBATES

*Monday, the 24th March, 2008*

**Vol. IV—No. 12**

STARRED QUESTION AND ANSWER

## ਸੀਨੀਅਰ ਸਹਾਇਕਾਂ ਦੀ ਨਿਯੁਕਤੀ ਸਬੰਧੀ

*573. **ਸਰਦਾਰ ਰਿਪਜੀਤ ਸਿੰਘ ਬਰਾੜ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣ ਦੀ ਖੇਚਲ ਕਰਨਗੇ ਕਿ ਕੀ ਅਧੀਨ ਸੇਵਾਵਾਂ ਚੋਣ ਬੋਰਡ ਵੱਲੋਂ ਸਤੰਬਰ, 2001 ਵਿੱਚ 54 ਸੀਨੀਅਰ ਸਹਾਇਕਾਂ ਦੀਆਂ ਕੀਤੀਆਂ ਸਿਫਾਰਸ਼ਾਂ ਅਨੁਸਾਰ ਉਨ੍ਹਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਚੁੱਕੇ ਹਨ, ਜੇਕਰ ਨਹੀਂ ਤਾਂ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਨਹੀਂ ਜੀ। ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਵੱਲੋਂ ਦਿੱਤੇ ਵਿਗਿਆਪਨ ਨੰ: 1/95, 2/95 ਅਤੇ 1/98 ਵਿਰੁੱਧ ਬੋਰਡ ਵੱਲੋਂ ਸਾਲ 2001 ਅਤੇ ਸਾਲ 2002 ਦੌਰਾਨ ਸੀਨੀਅਰ ਸਹਾਇਕਾਂ ਦੀ ਆਸਾਮੀ ਤੇ ਨਿਯੁਕਤੀ ਕਰਨ ਲਈ ਵੱਖ-ਵੱਖ ਵਿਭਾਗਾਂ ਨੂੰ 53 ਉਮੀਦਵਾਰਾਂ ਦੇ ਨਾਵਾਂ ਦੀ ਸਿਫਾਰਸ਼ ਕੀਤੀ ਗਈ। ਵੱਖ-ਵੱਖ ਵਿਭਾਗਾਂ ਵੱਲੋਂ 47 ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਗਏ ਹਨ। ਬਾਕੀ 6 ਉਮੀਦਵਾਰਾਂ ਨੂੰ ਸਰਕਾਰ ਵੱਲੋਂ ਭਰਤੀ ਤੇ ਪੂਰਨ ਰੋਕ ਲਗਾਉਣ ਕਾਰਨ ਸਬੰਧਤ ਵਿਭਾਗਾਂ ਵੱਲੋਂ ਨਿਯੁਕਤੀ ਪੱਤਰ ਜਾਰੀ ਨਹੀਂ ਕੀਤੇ ਗਏ ਹਨ।

---

# APPENDIX-II

# TO

# PUNJAB VIDHAN SABHA DEBATES

*Monday, the 24th March, 2008*

**Vol. IV—No. 12**

POSTPONED STARRED QUESTIONS AND ANSWERS

## ਕਿਸਾਨਾਂ ਤੋਂ ਰਾਇਲਟੀ ਲੈਣਾ

*432. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰੇਤ ਦੇ ਠੇਕੇਦਾਰਾਂ ਨੂੰ ਉਨ੍ਹਾਂ ਕਿਸਾਨਾਂ ਤੋਂ ਜਿਹੜੇ ਕਿ ਦਰਿਆਵਾਂ/ਚੋਆਂ ਨਾਲ ਲੱਗਦੀਆਂ ਆਪਣੀਆਂ ਜ਼ਮੀਨਾਂ ਨੂੰ ਪੁੱਟਦੇ ਹਨ, ਰਾਇਲਟੀ ਲੈਣ ਦਾ ਅਧਿਕਾਰ ਹੈ?

**ਸ਼੍ਰੀ ਮਨੋਰੰਜਨ ਕਾਲੀਆ** : ਨਹੀਂ ਸ਼੍ਰੀਮਾਨ ਜੀ।

---

## ਬਲਾਕ ਨਰੋਟ ਜੈਮਲ ਸਿੰਘ ਵਿੱਚ ਕਰ ਮੁਕਤ ਪੇਪਰ ਮਿੱਲ ਦੀ ਸਥਾਪਨਾ ਕਰਨਾ

*529. **ਸ਼੍ਰੀ ਬਿਸ਼ੰਬਰ ਦਾਸ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਨਰੋਟ ਜੈਮਲ ਸਿੰਘ ਵਿਖੇ ਇਲਾਕੇ ਦੇ ਲੋਕਾਂ ਨੂੰ ਰੁਜ਼ਗਾਰ ਮੁਹੱਈਆ ਕਰਵਾਉਣ ਲਈ ਕਰ ਮੁਕਤ ਪੇਪਰ ਮਿੱਲ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਸ਼੍ਰੀਮਾਨ ਜੀ, ਨਰੋਟ ਜੈਮਲ ਸਿੰਘ, ਬਲਾਕ ਵਿਖੇ ਟੈਕਸ ਫਰੀ ਕਾਗਜ਼ ਮਿੱਲ ਲਗਾਉਣ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਸਰਕਾਰ ਉਦਯੋਗਿਕ ਇਕਾਈਆਂ ਨਹੀਂ ਲਗਾਉਂਦੀ। ਇਸ ਤੋਂ ਇਲਾਵਾ ਕਿਸੇ ਉਦਮੀ ਵਲੋਂ ਵੀ ਅਜਿਹੀ ਕੋਈ ਤਜਵੀਜ਼ ਪ੍ਰਾਪਤ ਨਹੀਂ ਹੋਈ।

---

# APPENDIX-III
# TO
# PUNJAB VIDHAN SABHA DEBATES

*Monday, the 24th March, 2008*

**Vol. IV—No. 12**

STARRED QUESTIONS AND ANSWER

## ਜ਼ਮੀਨ ਪ੍ਰਾਪਤ ਕਰਨ ਲਈ ਮੁਆਵਜ਼ੇ ਦੀ ਅਦਾਇਗੀ

*616. **ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਾਜ਼ਿਲਕਾ-ਫਿਰੋਜ਼ਪੁਰ ਜੀ. ਟੀ. ਰੋਡ ਤੇ ਪੈਂਦੇ ਪਿੰਡ ਬੱਗੇ-ਕੇ-ਉਤਾੜ ਵਿਖੇ ਸੜਕ ਦੀ ਉਸਾਰੀ ਕਰਨ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਲਈ ਮੁਆਵਜ਼ੇ ਦੀ ਅਦਾਇਗੀ ਹੁਣ ਤੱਕ ਨਾ ਕੀਤੇ ਜਾਣ ਦੇ ਕਾਰਨ ਕੀ ਹਨ ਅਤੇ ਇਸ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਲੈਂਡ ਐਕੂਜ਼ੀਸ਼ਨ ਅਫਸਰ, ਲੋਕ ਨਿਰਮਾਣ ਵਿਭਾਗ, ਜਲੰਧਰ, ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਫਿਰੋਜ਼ਪੁਰ-ਫਾਜ਼ਿਲਕਾ ਸੜਕ ਉਤੇ ਪੈਂਦੇ ਪਿੰਡ ਬੱਗੇ-ਕੇ-ਉਤਾੜ ਦੀ ਲੈਂਡ ਐਕੂਜ਼ੀਸ਼ਨ ਦਾ ਅਵਾਰਡ ਮਿਤੀ 19 ਸਤੰਬਰ, 1955 ਨੂੰ ਸ਼੍ਰੀ ਬੀ. ਕੇ. ਚੁਟਾਨੀ, ਪੀ.ਸੀ.ਐਸ. ਉਸ ਵੇਲੇ ਦੇ ਲੈਂਡ ਐਕੂਜ਼ੀਸ਼ਨ ਅਫਸਰ, ਲੋਕ ਨਿਰਮਾਣ ਵਿਭਾਗ, ਅੰਬਾਲਾ ਵੱਲੋਂ 19,351 ਰੁਪਏ ਘੋਸ਼ਿਤ ਕੀਤਾ ਗਿਆ ਸੀ ਅਤੇ ਇਸ ਦੀ ਮਿਸਲ 19 ਅਗਸਤ, 1958 ਨੂੰ ਡਿਪਟੀ ਕਮਿਸ਼ਨਰ, ਫਿਰੋਜ਼ਪੁਰ, ਦੇ ਦਫਤਰ ਵਿੱਚ ਜਮ੍ਹਾਂ ਕਰਵਾਈ ਗਈ ਸੀ। ਲੈਂਡ ਐਕੂਜ਼ੀਸ਼ਨ ਅਫਸਰ, ਜਲੰਧਰ, ਵੱਲੋਂ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਨੂੰ ਬੇਨਤੀ ਕੀਤੀ ਗਈ ਹੈ ਕਿ ਲੋੜੀਂਦੀ ਮਿਸਲ ਤਲਾਸ਼ ਕਰਕੇ ਉਨ੍ਹਾਂ ਦੇ ਦਫਤਰ ਨੂੰ ਸ਼ੀਘਰ ਭੇਜੀ ਜਾਵੇ ਤਾਂ ਕਿ ਉਸ ਦਫਤਰ ਵੱਲੋਂ ਲੋੜੀਂਦੀ ਕਾਰਵਾਈ ਕੀਤੀ ਜਾ ਸਕੇ। ਸਬੰਧਤ ਮਿਸਲ ਦੇ ਉਪਲਭਧ ਹੋਣ ਤੇ ਹੀ ਇਹ ਦੱਸਿਆ ਜਾ ਸਕਦਾ ਹੈ ਕਿ ਇਸ ਕੇਸ ਵਿੱਚ ਮੁਆਵਜ਼ੇ ਦੀ ਅਦਾਇਗੀ ਹੋਈ ਸੀ ਕਿ ਨਹੀਂ। ਸਬੰਧਤ ਮਿਸਲ ਲੱਭਣ ਲਈ ਡਿਪਟੀ ਕਮਿਸ਼ਨਰ, ਫਿਰੋਜ਼ਪੁਰ, ਨਾਲ ਲਿਖਾਪੜ੍ਹੀ ਕੀਤੀ ਜਾ ਰਹੀ ਹੈ। ਆਖਰੀ ਡੀ.ਓ. ਪੱਤਰ ਮਿਤੀ 16 ਦਸੰਬਰ, 2008 ਨੂੰ ਡਿਪਟੀ ਕਮਿਸ਼ਨਰ, ਫਿਰੋਜ਼ਪੁਰ, ਨੂੰ ਲਿਖਿਆ ਗਿਆ ਹੈ। ਪੁਰਾਣਾ ਰਿਕਾਰਡ ਹੋਣ ਕਰਕੇ ਇਸ ਕੇਸ ਵਿੱਚ ਕਾਰਵਾਈ ਦਾ ਕੋਈ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ।

---

13

# PUNJAB VIDHAN SABHA

## DEBATES

*Tuesday, the 25th March, 2008*

**Vol. IV - No. 13**

**OFFICIAL REPORT**

## CONTENTS



**Punjab Vidhan Sabha Secretariat, Chandigarh**

**Price : Rs. 164-00**

164-00

# PUNJAB VIDHAN SABHA

*Tuesday, the 25th March, 2008*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## POSTPONED STARRED QUESTIONS AND ANSWERS

### ਮਾਰਕੀਟ ਕਮੇਟੀ ਦੇ ਫੰਡਾਂ ਦਾ ਗਬਨ

***473. ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਕੀ ਸਾਲ 2007-08 ਦੇ ਦੌਰਾਨ ਮਾਰਕੀਟ ਕਮੇਟੀ, ਮਾਨਸਾ ਦੇ ਫੰਡਾਂ ਦੇ ਹੋਏ ਗਬਨ ਦੇ ਕਿਸੇ ਕੇਸ ਦਾ ਪਤਾ ਲੱਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ਅਤੇ ਇਸ ਤੇ ਕੀ ਕਾਰਵਾਈ ਕੀਤੀ ਗਈ ਹੈ ?

(ਇਸ ਸਮੇਂ ਖੇਤੀਬਾੜੀ ਮੰਤਰੀ ਹਾਊਸ ਵਿੱਚ ਮੌਜੂਦ ਨਹੀਂ ਸਨ ।)

**ਮਾਨਯੋਗ ਸਪੀਕਰ** : ਇਧਰ ਵੀ ਹਾਲੇ ਮੰਤਰੀ ਜੀ ਨਹੀਂ ਆਏ । ਪਹਿਲੇ ਤਿੰਨੇ ਸਵਾਲ ਇਨ੍ਹਾਂ ਦੇ ਹੀ ਹਨ ।

(ਇਸ ਸਮੇਂ ਖੇਤੀਬਾੜੀ ਮੰਤਰੀ ਜੀ ਨੇ ਹਾਊਸ ਵਿੱਚ ਪ੍ਰਵੇਸ਼ ਕੀਤਾ।)

**ਮਾਨਯੋਗ ਸਪੀਕਰ** : ਲੰਗਾਹ ਸਾਹਿਬ, ਮੰਤਰੀ ਜੀ ਨੂੰ ਜਵਾਬ ਦੇਣ ਲਈ ਲੇਟ ਨਹੀਂ ਆਉਣਾ ਚਾਹੀਦਾ । ਤੁਹਾਡਾ ਸਵਾਲ ਹੈ । ਮੋਫਰ ਸਾਹਿਬ ਨੇ ਪੁੱਛਿਆ ਹੈ । ਜਵਾਬ ਦਿਓ ।

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਹਾਂ, ਮਾਰਕੀਟ ਕਮੇਟੀ, ਮਾਨਸਾ ਵਲੋਂ ਸਾਲ 2007-08 ਦੌਰਾਨ 20 ਟੇਬਲ ਮਾਡਲ, ਮੁਆਇਸਚਰ ਮੀਟਰਾਂ ਦੀ ਮੁਰੰਮਤ ਤੇ 1,16,458 ਰੁਪਏ ਖਰਚ ਕੀਤੇ ਜਦ ਕਿ ਕਮੇਟੀ ਦੇ ਸਟਾਕ ਵਿੱਚ ਸਿਰਫ 3 ਟੇਬਲ ਮਾਡਲ ਮੁਆਇਸਚਰ ਮੀਟਰ ਉਪਲਬਧ ਹਨ । ਸਕੱਤਰ ਮਾਰਕੀਟ ਕਮੇਟੀ ਅਤੇ ਸਬੰਧਤ ਸਟਾਫ ਵਿਰੁੱਧ ਕਾਰਵਾਈ ਦਫਤਰ ਦੇ ਵਿਚਾਰ ਅਧੀਨ ਹੈ ਅਤੇ ਇੱਕ ਹਫਤੇ ਵਿੱਚ ਸਾਰੀ ਕਾਰਵਾਈ ਆ ਜਾਵੇਗੀ ਤੇ ਫਿਰ ਐਕਸ਼ਨ ਲਵਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤਾਂ ਪੁੱਛਿਆ ਸੀ ਕਿ ਪਿਛਲੇ ਇੱਕ ਸਾਲ ਵਿੱਚ ਕੀ ਕੋਈ ਐਮਬੈਜ਼ਲਮੈਂਟ ਹੋਈ ਹੈ । ਇਨ੍ਹਾਂ ਨੇ ਐਮਬੈਜ਼ਲਮੈਂਟ ਬਾਰੇ ਨਹੀਂ ਦੱਸਿਆ । ਇਨ੍ਹਾਂ ਨੇ ਮੀਟਰ ਮੁਆਇਸਚਰ ਬਾਰੇ ਦੱਸਿਆ ਹੈ ਕਿ 20 ਮੀਟਰਾਂ ਦੀ ਰਿਪੇਅਰ ਤੇ ਤਕਰੀਬਨ ਇੱਕ ਲੱਖ ਰੁਪਏ ਖਰਚ ਕੀਤੇ ਗਏ । ਸਪੀਕਰ ਸਾਹਿਬ, ਮੇਰੇ ਸਵਾਲ ਦਾ ਤਾਂ ਪਹਿਲਾ ਜਵਾਬ ਨਹੀਂ ਦਿੱਤਾ ਤੇ ਦੂਜਾ, ਜੋ ਇਨ੍ਹਾਂ ਨੇ ਦੱਸਿਆ ਹੈ, ਮੈਂ ਉਸ ਵਿਚੋਂ ਹੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੋਈ ਚੋਰੀ ਦਾ ਕੋਈ ਕੇਸ ਰਜਿਸਟਰ ਕਰਵਾਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਜੋ ਇਨਕੁਆਇਰੀ ਮਾਰਕ ਕੀਤੀ ਹੈ, ਉਹ ਹਫਤੇ ਵਿੱਚ ਰਿਪੋਰਟ ਆ ਜਾਵੇਗੀ ਤੇ ਜ਼ਰੂਰ ਐਕਸ਼ਨ ਲਵਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇੰਨੇ ਮੀਟਰ ਮਿਸਿੰਗ ਹਨ । ਪਹਿਲਾਂ ਤਾਂ ਇਹ ਦੱਸਣ ਕਿ ਕੀ ਕੋਈ ਕੇਸ ਪੁਲਿਸ ਕੋਲ ਰਜਿਸਟਰ ਕਰਵਾਇਆ ਹੈ । ਇਸ ਬਾਰੇ ਨਹੀਂ ਦੱਸਿਆ ਗਿਆ । ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਮਾਰਕੀਟ ਕਮੇਟੀਆਂ ਚਾਰ ਹਨ : ਮਾਨਸਾ, ਸਰਦੂਲਗੜ੍ਹ, ਬਰੇਟਾ ਤੇ ਬੁਢਲਾਡਾ । ਸਪੀਕਰ ਸਾਹਿਬ, ਉਥੇ ਭਾਰੀ ਨੁਕਸਾਨ ਹੋ ਰਿਹਾ ਹੈ । ਤੁਸੀਂ ਬੁਢਲਾਡਾ, ਬਰੇਟਾ ਦੀਆਂ ਰਿਪੋਰਟਾਂ ਮੰਗਵਾ ਲਓ ਔਰ ਉਥੇ ਲੋਕਾਂ ਤੋਂ ਪੈਸਾ ਲੈਣਾ ਸੀ ਜੋ ਮਾਰਕੀਟ ਫੀਸ ਲੱਗਦੀ ਹੈ । ਲੱਖਾਂ ਰੁਪਏ ਉਗਰਾਹੁਣ ਦੀ ਗੱਲ ਹੈ । ਜੇ ਕਿਸੇ ਤੋਂ ਦਸ ਲੱਖ ਰੁਪਿਆ ਲੈਣਾ ਹੈ ਤਾਂ ਪਿਛਲੀਆਂ ਤਿੰਨ ਫਿਗਰਾਂ ਉਡਾ ਦਿੱਤੀਆਂ ਗਈਆਂ ਹਨ ਤੇ 1000/- ਰੁਪਏ ਲੈ ਕੇ ਕਲੀਨ ਚਿੱਟ ਦੇ ਦਿੱਤੀ ਗਈ ਹੈ । ਕੀ ਇਸ ਦੀ ਇਨਕੁਆਇਰੀ ਕਰਵਾਈ ਜਾਵੇਗੀ ਕਿਉਂਕਿ ਇਹ ਐਮਬੈਜ਼ਲਮੈਂਟ ਦਾ ਕੇਸ ਹੈ ?

**ਮਾਨਯੋਗ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਚੱਲ ਰਹੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਉਹ ਇਨਕੁਆਇਰੀ ਤਾਂ ਮੀਟਰਾਂ ਬਾਰੇ ਚੱਲ ਰਹੀ ਹੈ । ਹੁਣ ਤਾਂ ਕਰੋੜਾਂ ਰੁਪਏ ਦਾ ਨੁਕਸਾਨ ਹੋ ਰਿਹਾ ਹੈ ਜਦ ਕਿ ਇਹ ਤਾਂ ਲੱਖਾਂ ਰੁਪਏ ਦੀ ਗੱਲ ਕਰ ਰਹੇ ਹਨ । ਇਹ ਐਮਬੈਜ਼ਲਮੈਂਟ ਹੋਈ ਹੈ ।

**ਮੰਤਰੀ** : ਸਪੀਕਰ ਸਾਹਿਬ, ਇਹ ਮੇਰੇ ਧਿਆਨ ਵਿੱਚ ਲੈ ਆਉਣ । ਅਗਰ ਕੋਈ ਕਨੂੰਨੀ ਕਾਰਵਾਈ ਕਰਨੀ ਪਵੇਗੀ ਤਾਂ ਸਾਨੂੰ ਕੋਈ ਝਿਜਕ ਨਹੀਂ ਹੋਵੇਗੀ । ਕਿਸੇ ਨਾਲ ਕੋਈ ਰਿਆਇਤ ਨਹੀਂ ਕਰਾਂਗੇ । ਇਨ੍ਹਾਂ ਦੀ ਵੀ ਤਸੱਲੀ ਕਰਵਾਵਾਂਗੇ ਤੇ ਆਪਣੇ ਫਰਜ਼ ਦੀ ਵੀ ਪੂਰੀ ਹਿਫਾਜ਼ਤ ਕਰਾਂਗੇ ।

---

## ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ: 481

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਕੀਟਨਾਸ਼ਕ ਦਵਾਈਆਂ ਦੇ ਡੀਲਰਾਂ ਲਈ ਸਿਖਲਾਈ

***566. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿਚ ਕੀਟਨਾਸ਼ਕ ਦਵਾਈਆਂ ਦੇ ਡੀਲਰਾਂ ਲਈ ਕਿਸ ਕਿਸਮ ਦੇ ਸਿਖਲਾਈ ਕੋਰਸ ਸ਼ੁਰੂ ਕਰਨ ਦੀ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਡੀਸਨ ਦੀਆਂ ਦੁਕਾਨਾਂ ਖੁਲ੍ਹਦੀਆਂ ਹਨ ਅਤੇ ਲਾਇਸੰਸ ਕੇਵਲ ਤੇ ਕੇਵਲ ਫਾਰਮੇਸੀ ਕਰਨ ਵਾਲੇ ਨੂੰ ਹੀ ਦਿੱਤਾ ਜਾਂਦਾ ਹੈ। ਮੇਰੇ ਉੱਧਰ ਇਲਾਕੇ ਵਿੱਚ ਕਿਸਾਨ ਦਾ ਕੀਟਨਾਸ਼ਕ ਦਵਾਈਆਂ ਦੇ ਡੀਲਰ ਦੀ ਕੀਤੀ ਹੋਈ ਗਲਤੀ ਦੇ ਸਦਕਾ ਬਹੁਤ ਸਾਰਾ ਰਕਬਾ ਤਬਾਹ ਹੋ ਗਿਆ । ਮੈਂ ਕਹਿੰਦਾ ਹਾਂ ਕਿ ਕੀ ਖੇਤੀਬਾੜੀ ਮਹਿਕਮਾ ਕੋਈ ਇਹੋ ਜਿਹੀ ਤਜਵੀਜ਼ ਰੱਖਦਾ ਹੈ, ਜਿਹੜੇ ਡੀਲਰ ਚੱਲ ਰਹੇ ਹਨ, ਮੈਂ ਨਹੀਂ ਕਹਿੰਦਾ ਕਿ ਉਨ੍ਹਾਂ ਦੇ ਲਾਇਸੰਸ ਰੱਦ ਹੋਣ ਪਰ ਉਨ੍ਹਾਂ ਨੂੰ 5-10 ਦਿਨ ਦੀ ਟਰੇਨਿੰਗ ਦਿੱਤੀ ਜਾਵੇ । ਕੀ ਕੋਈ ਇਹੋ ਜਿਹੀ ਤਜਵੀਜ਼ ਹੁਣ ਬਣ ਸਕਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜੇਕਰ ਕੋਈ ਇਹੋ ਜਿਹਾ ਕੇਸ ਨੋਟਿਸ ਵਿੱਚ ਆਉਂਦਾ ਹੈ ਔਰ ਉਸ ਕੋਲ ਦਵਾਈਆਂ ਦਾ ਬਿਲ ਹੋਵੇ ਤਾਂ ਅਸੀਂ ਪੂਰਾ ਐਕਸ਼ਨ ਕਰਦੇ ਹਾਂ । ਜੇ ਕੋਈ ਬਿੱਲ ਹੀ ਨਾ ਲਵੇ ਔਰ ਬਾਹਰੋਂ ਹੀ ਬੀਜ ਲੈ ਲਵੇ, ਦਵਾਈਆਂ ਲੈ ਲਵੇ ਔਰ ਬਿਲ ਨਾ ਲਵੇ, ਫਿਰ ਉਸ ਤੇ ਐਕਸ਼ਨ ਕੀ ਕਰ ਸਕਦੇ ਹਾਂ । ਜੇ ਕੋਈ ਐਸੀ ਗੱਲ ਹੈ, ਬਿਲ ਲਿਆ ਹੋਵੇ ਔਰ ਨੁਕਸਾਨ ਹੋਇਆ ਹੋਵੇ, ਉਸ ਬਾਰੇ ਸਤਿਕਾਰਯੋਗ ਐਮ.ਐਲ.ਏ. ਸਾਹਿਬ ਧਿਆਨ ਵਿੱਚ ਲਿਆਉਣ, ਉਸ ਤੇ ਪੂਰਾ ਐਕਸ਼ਨ ਕਰਾਂਗੇ । ਵੱਧ ਤੋਂ ਵੱਧ ਸਖ਼ਤੀ ਵਰਤਾਂਗੇ ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਮੈਂ ਕਾਰਵਾਈ ਦੀ ਗੱਲ ਬਾਅਦ ਵਿੱਚ ਕਰਾਂਗਾ ਪਰ ਮੈਂ ਕਹਿੰਦਾ ਹਾਂ ਕਿ ਜਿਹੜੇ ਡੀਲਰ ਹਨ, ਕੀ ਉਨ੍ਹਾਂ ਨੂੰ ਹੁਣ ਅੱਗੇ ਤੋਂ ਕੋਈ ਲਾਇਸੰਸ ਦੇਣਾ ਹੋਵੇ ਜਾਂ ਜਿਨ੍ਹਾਂ ਕੋਲ ਲਾਇਸੰਸ ਚੱਲ ਰਿਹਾ ਹੈ, ਉਨ੍ਹਾਂ ਨੂੰ ਥੋੜ੍ਹੀ ਬਹੁਤ ਟਰੇਨਿੰਗ ਦੇਣ ਦੀ ਕੋਈ ਤਜਵੀਜ਼ ਹੈ ? ਜੇਕਰ ਕੋਈ ਕਿਸਾਨ ਆ ਕੇ ਦੱਸਦਾ ਹੈ ਕਿ ਮੈਂ ਇਸ ਬਿਮਾਰੀ ਵਾਸਤੇ ਦਵਾਈ ਲੈਣੀ ਹੈ, ਇਹ ਮੈਨੂੰ ਨਜ਼ਰ ਆ ਰਿਹਾ ਹੈ, ਇਹ ਕਾਰਨ ਲਗਦਾ ਹੈ ਤਾਂ ਕਿ ਉਸ ਗੱਲ ਨੂੰ ਸਮਝ ਕੇ ਉਹ ਦਵਾਈਆਂ ਦੇ ਸਕਣ । ਹੁਣ ਕੋਈ ਮੈਡੀਸਨ ਵਾਲਾ ਜੇਕਰ ਗਲਤ ਦਵਾਈ ਦਿੰਦਾ ਹੈ ਔਰ ਉਸ ਨਾਲ ਨੁਕਸਾਨ ਹੋ ਜਾਵੇ, ਉਸ ਤਰ੍ਹਾਂ ਕੋਈ ਇਹ ਦਵਾਈਆਂ ਦੇਣ ਵਾਲਾ ਕੋਈ ਮਾੜੀ ਮੋਟੀ ਸਮਝ ਵਾਲਾ ਹੋਵੇ, ਕੀ ਮਹਿਕਮੇ ਵਿੱਚ ਇਸ ਦਾ ਪ੍ਰਾਵਧਾਨ ਕੀਤਾ ਜਾ ਸਕਦਾ ਹੈ ਕਿ 5-10-15 ਦਿਨ ਦੀ ਕੋਈ ਟਰੇਨਿੰਗ ਦਿੱਤੀ ਜਾਵੇ ? ਮੈਂ ਇਹ ਨਹੀਂ ਪੁੱਛ ਰਿਹਾ ਕਿ ਕਿਸੇ ਦੀ ਗਲਤੀ ਹੋ ਗਈ ਜਾਂ ਕਿਸਾਨ ਨੇ ਬਿਲ ਨਹੀਂ ਲਿਆ । ਮੈਂ ਉਸ ਤੇ ਕਾਰਵਾਈ ਦੀ ਗੱਲ ਨਹੀਂ ਕਰ ਰਿਹਾ । ਮੈਂ ਪੁੱਛ ਰਿਹਾ ਹਾਂ ਕਿ ਜਿਹੜਾ ਕੀਟਨਾਸ਼ਕ ਦਵਾਈਆਂ ਵੇਚਦਾ ਹੈ, ਕੀ ਉਨ੍ਹਾਂ ਨੂੰ ਥੋੜ੍ਹੀ ਬਹੁਤ ਟਰੇਨਿੰਗ ਦਿੱਤੀ ਜਾ ਸਕਦੀ ਹੈ, ਤਾਂ ਕਿ ਉਨ੍ਹਾਂ ਨੂੰ ਸਮਝ ਪੈ ਸਕੇ । ਹੁਣ ਕੀ ਹੁੰਦਾ ਹੈ ਕਿ ਜਿਸ ਨੂੰ ਕੋਈ ਕੰਮ ਨਹੀਂ ਲੱਭਦਾ ਉਹ ਲਾਇਸੰਸ ਲੈ ਕੇ ਦੁਕਾਨ ਖੋਲ੍ਹ ਕੇ ਬੈਠ ਜਾਂਦਾ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਐਗਰੀਕਲਚਰ ਮਹਿਕਮਾ ਜਿਹੜੀਆਂ ਦਵਾਈਆਂ ਰਿਕੁਮੈਂਡ ਕਰਦਾ ਹੈ, ਕਿਸਾਨ ਦੁਕਾਨਾਂ ਤੇ ਜਾ ਕੇ ਉਹੀ ਦਵਾਈਆਂ ਹੀ ਲੈਣ। ਐਸੀ ਗੱਲ ਨਹੀਂ ਹੈ, ਅੱਜ ਲੱਖਾਂ ਦੁਕਾਨਾਂ ਹਨ ਔਰ ਆਪਣੇ ਦਵਾਈਆਂ ਵੇਚਣ ਵਾਲੇ ਪੜ੍ਹੇ ਲਿਖੇ ਮੁੰਡੇ ਹਨ । ਉਨ੍ਹਾਂ ਨੂੰ ਟਰੇਨਿੰਗ ਦੇਣ ਦੀ ਬਜਾਏ ਅਸੀਂ ਕਿਸਾਨਾਂ ਲਈ ਟਰੇਨਿੰਗ ਸੈਂਟਰ ਖੋਲ੍ਹ ਰਹੇ ਹਾਂ ਕਿ ਵੱਡੇ ਪੱਧਰ ਤੇ ਕਿਸਾਨਾਂ ਨੂੰ ਟਰੇਂਡ ਕੀਤਾ ਜਾਵੇ ਲੇਕਿਨ ਜੇਕਰ ਸਮਾਂ ਆਇਆ, ਜੇ ਲੋੜ ਮਹਿਸੂਸ ਕਰਾਂਗੇ ਤਾਂ ਜ਼ਰੂਰ ਉਨ੍ਹਾਂ ਬਾਰੇ ਵੀ ਸੋਚ ਲਵਾਂਗੇ ।

---

## STARRED QUESTIONS AND ANSWERS

### ਪ੍ਰਾਈਵੇਟ ਸਕੂਲਾਂ ਵਿਚ ਪੰਜਾਬੀ ਪੜ੍ਹਾਉਣਾ

***580. ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿੱਚ ਵੱਖ-ਵੱਖ ਬੋਰਡਾਂ ਨਾਲ ਸਬੰਧਤ ਮਾਨਤਾ ਪ੍ਰਾਪਤ ਸਾਰੇ ਪ੍ਰਾਈਵੇਟ ਸਕੂਲਾਂ ਵਿਚ ਦੱਸਵੀਂ ਕਲਾਸ ਤਕ ਪੰਜਾਬੀ ਨੂੰ ਲਾਜ਼ਮੀ ਵਿਸ਼ੇ ਵਜੋਂ ਪੜ੍ਹਾਉਣ ਦੀ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਉਪਿੰਦਰਜੀਤ ਕੌਰ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਆਨਰੇਬਲ ਮੈਂਬਰ ਜੀ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਇੱਕ ਬਹੁਤ ਅਹਿਮ ਮੁੱਦੇ ਤੇ ਹਾਊਸ ਨਾਲ ਆਪਣਾ ਫਿਕਰ ਸਾਂਝਾ ਕੀਤਾ ਹੈ। ਸ਼੍ਰੀਮਾਨ ਜੀ, ਪੰਜਾਬ ਸਕੂਲ ਸਿੱਖਿਆ ਬੋਰਡ, ਮੁਹਾਲੀ ਨਾਲ ਐਫੀਲੀਏਟਿਡ ਸਾਰੇ ਮਾਨਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਵਿੱਚ 10ਵੀਂ ਸ਼੍ਰੇਣੀ ਤੱਕ ਪੰਜਾਬੀ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਈ ਜਾਂਦੀ ਹੈ। ਇਸ ਤੋਂ ਇਲਾਵਾ ਪ੍ਰਾਈਵੇਟ ਸਕੂਲਾਂ ਨੂੰ ਸੀ.ਬੀ.ਐਸ.ਈ./ਆਈ.ਸੀ.ਐਸ.ਈ. ਨਵੀਂ ਦਿੱਲੀ ਨਾਲ ਐਫੀਲੀਏਸ਼ਨ ਲੈਣ ਲਈ ਇਤਰਾਜ਼ਹੀਣਤਾ ਸਰਟੀਫਿਕੇਟ ਜਾਰੀ ਕਰਦੇ ਸਮੇਂ ਪੰਜਾਬ ਸਰਕਾਰ ਵੱਲੋਂ ਪੰਜਾਬੀ ਨੂੰ ਲਾਜ਼ਮੀ ਵਿਸ਼ੇ ਦੇ ਤੌਰ ਤੇ ਦਸਵੀਂ ਸ਼੍ਰੇਣੀ ਤੱਕ ਜ਼ਰੂਰੀ ਪੜ੍ਹਾਉਣ ਲਈ ਸ਼ਰਤ ਲਗਾਈ ਜਾਂਦੀ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਪਰ ਜਿਹੜੇ ਪ੍ਰਾਈਵੇਟ ਸਕੂਲ ਹਨ, ਜਿਹੜੇ ਸੀ.ਬੀ.ਐਸ.ਈ. ਅਤੇ ਜਿਹੜੇ ਦੂਸਰੇ ਹਨ, ਉਨ੍ਹਾਂ ਲਈ ਸ਼ਰਤ ਤਾਂ ਲਗਾਈ ਜਾਂਦੀ ਹੈ ਲੇਕਿਨ ਉਨ੍ਹਾਂ ਦੀ ਚੈਕਿੰਗ ਵੀ ਕਰਨੀ ਚਾਹੀਦੀ ਹੈ। ਕੀ ਕੋਈ ਡਿਸਟ੍ਰਿਕਟ ਪੱਧਰ ਤੇ ਡੀ.ਈ.ਓ., ਸੀ.ਈ.ਓ. ਵਗੈਰਾ ਦੇ ਲੈਵਲ ਤੇ ਉਨ੍ਹਾਂ ਦੀ ਸਾਲਾਨਾ ਚੈਕਿੰਗ ਹੁੰਦੀ ਹੈ ? ਵਿਹਾਰ ਦੇ ਵਿੱਚ ਉਹ ਪੰਜਾਬੀ ਨੂੰ ਲਾਗੂ ਨਹੀਂ ਕਰਦੇ। ਮੈਂ ਇਸ ਦੇ ਬਾਰੇ ਜਾਣਨਾ ਚਾਹਾਂਗਾ ਕਿ ਕੀ ਉਨ੍ਹਾਂ ਦੇ ਵਾਸਤੇ ਚੈਕਿੰਗ ਦਾ ਕੋਈ ਪ੍ਰਬੰਧ ਕੀਤਾ ਗਿਆ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਫ਼ੁਰਮਾਇਆ ਹੈ, ਉਹ ਦਰੁੱਸਤ ਹੈ। ਸੀ.ਬੀ.ਐਸ.ਈ. ਅਤੇ ਆਈ.ਸੀ.ਐਸ.ਈ. ਸਿਸਟਮ ਵਿੱਚ ਅੱਠਵੀਂ ਤੱਕ ਤਿੰਨ ਭਾਸ਼ਾਵਾਂ ਪੜ੍ਹਾਉਣ ਦੀ ਪ੍ਰੋਵੀਜ਼ਨ ਹੈ ਅਤੇ ਨੌਂਵੀਂ-ਦਸਵੀਂ ਵਿੱਚ ਦੋ ਭਾਸ਼ਾਵਾਂ ਔਰ ਇਹ ਮੰਨਿਆ ਜਾਂਦਾ ਹੈ ਕਿ ਦਸਵੀਂ ਤੱਕ ਪੰਜਾਬੀ ਨੂੰ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਉਣਗੇ ਔਰ ਇਸ ਸਬੰਧੀ 100 ਸਕੂਲਾਂ ਦਾ ਸਰਵੇ ਵੀ ਕਰਵਾਇਆ ਗਿਆ ਹੈ ਔਰ ਉਸ ਸਰਵੇ ਦੇ ਵਿੱਚ 68 ਸਕੂਲ ਸੀ.ਬੀ.ਐਸ.ਈ. ਨਾਲ ਐਫੀਲੀਏਟਿਡ ਸਨ ਔਰ 32 ਸਕੂਲ ਆਈ.ਸੀ.ਐਸ.ਈ. ਨਾਲ ਐਫੀਲੀਏਟਿਡ ਸਨ ਅਤੇ ਜੋ ਨਤੀਜਾ ਪ੍ਰਾਪਤ ਹੋਇਆ ਹੈ ਉਸ ਨਤੀਜੇ ਦੇ ਮੁਤਾਬਿਕ ਇਨ੍ਹਾਂ 100 ਸਕੂਲਾਂ ਦੇ ਵਿਚੋਂ 92 ਸਕੂਲਾਂ ਦੇ ਵਿੱਚ ਪੰਜਾਬੀ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਈ ਜਾਂਦੀ ਹੈ। ਜੋ ਆਪ ਜੀ ਨੇ ਸੁਝਾਅ ਦਿੱਤਾ ਹੈ ਕਿ ਚੈੱਕ ਕਰਕੇ ਉਨ੍ਹਾਂ ਲਈ ਇਹ ਲਾਜ਼ਮੀ ਕੀਤਾ ਜਾਵੇ ਇਸ ਸਬੰਧੀ ਵੀ ਅਸੀਂ ਲੋੜੀਂਦੀ ਕਾਰਵਾਈ ਜ਼ਰੂਰ ਆਰੰਭ ਕਰਾਂਗੇ। ਲੇਕਿਨ ਮੇਰੀ ਇਸ ਹਾਊਸ ਨੂੰ ਬੇਨਤੀ ਹੈ ਕਿ ਜਿੰਨੀ ਦੇਰ ਤੱਕ ਇਸ ਸਬੰਧੀ ਕੋਈ ਕਾਨੂੰਨੀ ਪ੍ਰੋਵੀਜ਼ਨ ਨਹੀਂ ਕੀਤੀ ਜਾਂਦੀ ਉਤਨੀ ਦੇਰ ਤੱਕ ਲਾਜ਼ਮੀ ਰੂਪ ਵਿੱਚ ਲਾਗੂ ਕਰਨਾ ਮੌਜੂਦਾ ਹਾਲਾਤ ਦੇ ਵਿੱਚ ਸ਼ਾਇਦ ਔਖਾ ਕੰਮ ਹੋਵੇਗਾ।

---

## ਸਿਵਲ ਹਸਪਤਾਲ ਸਰਦੂਲਗੜ੍ਹ ਅਤੇ ਮਾਨਸਾ ਵਿਚ ਡਾਕਟਰਾਂ ਦੀ ਗਿਣਤੀ

***475. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਸਿਹਤ ਅਤੇ ਪਰਿਵਾਰ ਭਲ੍ਹਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਦੂਲਗੜ੍ਹ ਅਤੇ ਮਾਨਸਾ ਦੇ ਸਿਵਲ ਹਸਪਤਾਲਾਂ ਵਿਚ ਮਾਹਿਰ ਡਾਕਟਰਾਂ ਦੀਆਂ ਮੰਜ਼ੂਰਸ਼ੁਦਾ ਅਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਸਮੇਂ ਇਨ੍ਹਾਂ ਅਸਾਮੀਆਂ ਤੇ ਨਿਯੁਕਤ ਡਾਕਟਰਾਂ ਦੀ ਗਿਣਤੀ ਕਿੰਨੀ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸ਼੍ਰੀਮਾਨ ਜੀ, ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

**ਸੂਚਨਾ**

ਸਿਵਲ ਹਸਪਤਾਲ, ਸਰਦੂਲਗੜ੍ਹ ਅਤੇ ਮਾਨਸਾ ਵਿਖੇ ਸਪੈਸ਼ਲਿਸਟ ਡਾਕਟਰਜ਼ ਦੀਆਂ ਕੈਟੇਗਿਰੀ ਵਾਈਜ਼ ਮਨਜ਼ੂਰ ਪੋਸਟਾਂ

| | **ਸਿਵਲ ਹਸਪਤਾਲ ਸਰਦੂਲਗੜ੍ਹ** | | **ਸਿਵਲ ਹਸਪਤਾਲ ਮਾਨਸਾ** | |
|---|---|---|---|---|
| ਮਾਹਰਤਾ | ਮਨਜ਼ੂਰ ਪੋਸਟਾਂ | ਭਰੀਆਂ ਹੋਈਆਂ | ਮਨਜ਼ੂਰ ਪੋਸਟਾਂ | ਭਰੀਆਂ ਹੋਈਆਂ |
| ਐਸ.ਐਮ.ਓ. | 1 | 1 | 1 | 1 |
| ਮੈਡੀਸਨ | 1 | 1 | 1 | 1 |
| ਸਰਜਰੀ | 1 | 1 | 1 | 1 |
| ਗਾਇਨੀਕੋਲੌਜਿਸਟ | 1 | 0 | 1 | 1 |
| ਪਾਇਡੈਟਰੀਸੀਅਨ | 1 | 0 | 1 | 0* |
| ਓਰਥੋਪੈਡਿਕ | 1 | 0 | 1 | 1 |
| ਐਨਾਸਥੀਸੀਆ | 1 | 0 | 1 | 1 |
| ਪੈਥੋਲੋਜੀ | 1 | 0 | 1 | 0 |
| ਓਫਥੋਮੌਲਜੀ | 1 | 0 | 1 | 1 |
| ਰੇਡੀਓਲੋਜੀ | 1 | 0 | 1 | 0 |
| ਸਾਈਕੈਟਰੀ | – | – | 1 | 1 |
| ਬਲੱਡ ਟਰਾਂਸਫਿਊਜਨ ਅਫ਼ਸਰ | – | – | 1 | 0 |
| ਐਮ.ਓ.(ਐਮ.ਬੀ.ਬੀ.ਐਸ.) | 3 | 3** | 7 | 6 |
| ਡੈਂਟਲ | 1 | 0 | 1 | 1 |
| ਚਮੜੀ ਅਤੇ ਵੀ.ਡੀ. | – | 0 | 1 | 1 |
| ਕੰਨ, ਨੱਕ ਤੇ ਗਲੇ ਦੇ ਮਾਹਰ | | 0 | 1 | 1 |
| ਕੁੱਲ = | 14 | 6 | 22 | 17 |

* ਪਾਇਡੈਟਰੀਸੀਅਨ ਦਾ ਕੰਮ ਐਸ.ਐਮ.ਓ. ਵਲੋਂ ਦੇਖਿਆ ਜਾਂਦਾ ਹੈ ਜੋ ਕਿ ਇਕ ਪਾਇਡੈਟਰੀਸੀਅਨ ਹੈ।

** ਅੰਦਰੂਨੀ ਵਿਵਸਥਾ ਦੇ ਅਧਾਰ ਤੇ ਤਿੰਨ ਦਿਨਾਂ ਲਈ ਸੀ.ਐਚ.ਸੀ. ਬੁਨੀਰ ਅਤੇ ਮਿੱਨੀ ਪੀ.ਐਚ.ਸੀ. ਤਾਰੰਡੀ ਤੋਂ ਇਸ ਹਸਪਤਾਲ ਵਿੱਚ ਕੰਮ ਕਰ ਰਹੇ ਹਨ।

---

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੇਰਾ ਸਵਾਲ ਇਹੋ ਸੀ ਕਿ ਕਿੰਨੇ ਡਾਕਟਰ ਸਬ ਡਵੀਜ਼ਨ ਦੇ ਵਿਚ ਹਨ । ਮੈਂ ਸਰਦੂਲਗੜ੍ਹ ਤੇ ਮਾਨਸਾ ਦੇ ਬਾਰੇ ਪੁੱਛਿਆ ਸੀ। ਇਨ੍ਹਾਂ ਦੇ ਵਿਚ 14 ਕੁੱਲ ਹਨ ਜਿਨ੍ਹਾਂ ਵਿੱਚੋਂ 6 ਹੀ ਮੌਕੇ ਤੇ ਕੰਮ ਕਰ ਰਹੇ ਹਨ । ਇਨ੍ਹਾਂ ਵੱਲੋਂ ਵਿਸ਼ਵਾਸ ਤਾਂ ਪਹਿਲਾਂ ਵੀ ਦਿਵਾਇਆ ਜਾਂਦਾ ਰਿਹਾ ਹੈ ਅਤੇ ਕਹਿੰਦੇ ਰਹੇ ਹਨ ਕਿ ਡਾਕਟਰ ਥੋੜ੍ਹੇ ਹਨ । ਸਪੀਕਰ ਸਾਹਿਬ, ਸਾਨੂੰ ਵੀ ਸਵਾਲ ਕਰਨ ਦਾ ਕੋਈ ਸ਼ੌਕ ਨਹੀਂ ਹੈ ਪਰ ਜਦੋਂ ਅਸੀਂ ਆਪਣੇ ਹਲਕੇ ਵਿਚ ਜਾਂਦੇ ਹਾਂ ਤਾਂ ਸਾਨੂੰ ਲੋਕ ਕਹਿੰਦੇ ਹਨ ਕਿ ਤੁਸੀਂ ਦੱਸੋ ਜੀ ਉਥੇ ਜਾ ਕੇ ਕੀ ਕਰਦੇ ਹੋ ।

**ਮਾਨਯੋਗ ਸਪੀਕਰ** : ਮੋਫ਼ਰ ਜੀ । ਬੀਬੀ ਜੀ ਹੁਰਾਂ ਤੋਂ ਪਹਿਲਾਂ ਹੀ ਮੈਂ ਗੱਲ ਕਰਦਾ ਹਾਂ ਕਿ ਬਹੁਤ ਵਾਰੀ ਜਵਾਬ ਆ ਗਿਆ ਹੈ ਕਿ ਇਨ੍ਹਾਂ ਪੋਸਟਾਂ ਬਾਰੇ ਪਬਲਿਕ ਸਰਵਿਸ ਕਮਿਸ਼ਨ ਦੇ ਕੋਲ ਭੇਜਿਆ ਹੋਇਆ ਹੈ, ਉਹ ਐਡਵਰਟਾਈਜ਼ਮੈਂਟ ਦੇਣ ਵਾਲੇ ਹਨ । ਜਵਾਬ ਫਿਰ ਵੀ ਇਹੋ ਹੀ ਹੈ । ਇਸ ਕਰਕੇ ਜਿਹੜਾ ਆਲਰੇਡੀ ਸਵਾਲ ਪੁੱਛਿਆ ਜਾਂਦਾ ਹੈ ਉਸ ਦਾ ਦੁਬਾਰਾ ਰੈਪੀਟੀਸ਼ਨ ਨਾ ਕਰਨ ਦਾ ਯਤਨ ਕਰੋ । ਮੇਰੀ ਇਹ ਸਾਰੇ ਹਾਊਸ ਨੂੰ ਬੇਨਤੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਜਦੋਂ ਅਸੀਂ ਲੋਕਾਂ ਦੇ ਵਿਚ ਜਾਂਦੇ ਹਾਂ ਤਾਂ ਉਹ ਸਾਡੇ ਤੋਂ ਪੁੱਛਦੇ ਹਨ ਤੇ ਸਾਨੂੰ ਕੁਝ ਕਹਿਣਾ ਪੈਂਦਾ ਹੈ । ਇਸ ਲਈ ਮੈਂ ਇਨ੍ਹਾਂ ਤੋਂ ਇਹੀ ਜਾਣਕਾਰੀ ਲੈਣੀ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ** : ਨੈਕਸਟ ਪ੍ਰਸ਼ਨ । ਤੁਸੀਂ ਬੈਠੋ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 621

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

## ਸਰਕਾਰੀ ਰਾਜਿੰਦਰਾ ਮੈਡੀਕਲ ਕਾਲਜ, ਪਟਿਆਲਾ ਲਈ ਵਿਸ਼ੇਸ਼ ਗ੍ਰਾਂਟ

*561. **ਸ੍ਰੀ ਮਦਨ ਲਾਲ ਠੇਕੇਦਾਰ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੈਡੀਕਲ ਕੌਂਸਲ ਆਫ਼ ਇੰਡੀਆ ਨੇ ਰਾਜਿੰਦਰਾ ਮੈਡੀਕਲ ਕਾਲਜ ਅਤੇ ਹਸਪਤਾਲ, ਪਟਿਆਲਾ ਵਿਚ ਮੈਡੀਕਲ ਦੇ ਕੋਰਸਾਂ ਦੀਆਂ ਸੀਟਾਂ ਦੀ ਗਿਣਤੀ ਘੱਟ ਕਰ ਦਿੱਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ਅਤੇ ਇਸ ਸਬੰਧੀ ਕੀ ਕਦਮ ਚੁੱਕੇ ਜਾਣੇ ਤਜਵੀਜ਼ਤ ਹਨ ।

**ਸ਼੍ਰੀ ਤਿਕਸ਼ਨ ਸੂਦ** : ਨਹੀਂ, ਸ਼੍ਰੀਮਾਨ ਜੀ । ਰਾਜਿੰਦਰਾ ਮੈਡੀਕਲ ਕਾਲਜ ਅਤੇ ਹਸਪਤਾਲ, ਪਟਿਆਲਾ ਵਿਖੇ ਮੈਡੀਕਲ ਕਾਲਜਾਂ ਦੀਆਂ ਸੀਟਾਂ ਵਿੱਚ ਕਮੀ ਨਹੀਂ ਹੋਈ ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਕਿਸੇ ਵੇਲੇ ਰਾਜਿੰਦਰਾ ਹਸਪਤਾਲ ਸਾਰੇ ਹਿੰਦੁਸਤਾਨ ਦੇ ਵਿੱਚ ਸਭ ਤੋਂ ਵੱਡਾ ਹਸਪਤਾਲ ਸੀ ਪਰ ਹੁਣ ਇਹ ਹਸਪਤਾਲ ਵੱਖ ਵੱਖ ਸੰਰਕਾਰਾਂ ਦੀਆਂ ਬੇਰੁਖੀਆਂ ਦਾ ਸ਼ਿਕਾਰ ਹੈ, ਕਿਸੇ ਵੀ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਅੱਜ ਹੀ ਪੇਪਰ ਵਿੱਚ ਆਇਆ ਹੈ ਕਿ ਮੈਡੀਕਲ ਕੌਂਸਲ ਆਫ਼ ਇੰਡੀਆ ਦੀ ਟੀਮ ਸਰਵੇ ਕਰਨ ਆ ਰਹੀ ਹੈ ਇਸ ਕਰਕੇ ਸਰਕਾਰੀ ਸੀਟਾਂ ਤਾਂ ਇੱਕ ਪਾਸੇ, ਇਸ ਹਸਪਤਾਲ ਦੀ ਮਾਨਤਾ ਬਚਾਉਣ ਲਈ ਹੋਰ ਪਾਸੇ ਤੋਂ ਡਾਕਟਰ ਤੇ ਸਟਾਫ਼ ਟਰਾਂਸਫਰ ਕੀਤੇ ਹਨ। ਮੈਂ ਅਖਬਾਰ ਦੀ ਕਾਪੀ ਸਦਨ ਦੀ ਮੇਜ਼ ਦੇ ਰੱਖਦਾ ਹਾਂ। ਕੀ ਮੰਤਰੀ ਜੀ ਪੋਸਟਾਂ ਜਲਦੀ ਭਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇੰਸਪੈਕਸ਼ਨ ਤਾਂ ਹਾਲੇ ਹੋ ਰਹੀ ਹੈ। ਜਿਹੜੀ ਪਿਛਲੀ ਇੰਸਪੈਕਸ਼ਨ 6-7 ਅਕਤੂਬਰ, 2006 ਦੇ ਵਿੱਚ ਹੋਈ ਸੀ, ਉਸ ਵਿੱਚ ਉਨ੍ਹਾਂ ਨੇ 9 ਕਮੀਆਂ ਦੱਸੀਆਂ ਸਨ। ਜਿਹੜੀ ਐਮ.ਸੀ.ਆਈ. ਦੀ ਇੰਸਪੈਕਸ਼ਨ ਟੀਮ ਆਈ ਸੀ, ਸਪੀਕਰ ਸਾਹਿਬ, ਮੈਨੂੰ ਦੱਸਦਿਆਂ ਖੁਸ਼ੀ ਹੋ ਰਹੀ ਹੈ ਕਿ ਪਿਛਲੇ ਸਾਲ ਹੀ ਅਸੀਂ 8 ਕਮੀਆਂ ਪੂਰੀਆਂ ਕਰ ਦਿੱਤੀਆਂ ਹਨ। ਜੋ ਸੀਟਾਂ ਦੀ ਕਮੀ ਦੀ ਗੱਲ ਸੀ ਉਹ ਖਤਮ ਹੋ ਗਈ। ਸਪੀਕਰ ਸਾਹਿਬ, ਸਾਡਾ ਸਟਾਫ਼ ਘੱਟ ਹੈ ਪਰ ਸਾਡਾ ਸਟਾਫ਼ ਦੋਨਾਂ ਹਸਪਤਾਲਾਂ ਦਾ, ਮੈਡੀਕਲ ਕਾਲਜਾਂ ਦਾ ਕਾਮਨ ਹੈ। ਬਾਬਾ ਫਰੀਦ ਯੂਨੀਵਰਸਿਟੀ ਵਿਖੇ ਵੀ ਕੁਝ ਸਾਡਾ ਸਟਾਫ਼ ਹੈ। ਸੋ ਸਟਾਫ ਇਕ ਦੂਜੇ ਪਾਸੇ ਟਰਾਂਸਫਰ ਹੋ ਜਾਂਦਾ ਹੈ। ਹਾਲੇ ਐਮ.ਸੀ.ਆਈ. ਦੀ ਇੰਸਪੈਕਸ਼ਨ ਸ਼ੁਰੂ ਹੋਈ ਹੈ। ਇਸ ਕਰਕੇ ਸੀਟਾਂ ਘਟਣ ਦਾ ਕੋਈ ਸਵਾਲ ਨਹੀਂ, ਅਸੀਂ ਬਿਲਕੁਲ ਘਟਣ ਨਹੀਂ ਦਿਆਂਗੇ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਥੇ ਕੋਈ ਪ੍ਰਾਪਰ ਫੈਸਿਲਟੀ ਨਹੀਂ ਹੈ। ਜੇਕਰ ਕੋਈ ਐਕਸੀਡੈਂਟ ਵਾਲਾ ਕੇਸ ਆ ਜਾਵੇ ਤਾਂ ਉਸ ਨੂੰ ਚੰਡੀਗੜ੍ਹ ਜਾਂ ਲੁਧਿਆਣਾ ਵਿਖੇ ਟਰਾਂਸਫ਼ਰ ਕਰ ਦਿੱਤਾ ਜਾਂਦਾ ਹੈ। ਇਸ ਲਈ ਮੈਂ ਮਾਨਯੋਗ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਹਾਊਸ ਦੀ ਕੋਈ ਕਮੇਟੀ ਬਣਾਈ ਜਾਵੇ ਜਿਹੜੀ ਕਿ ਉਥੇ ਜਾ ਕੇ ਪ੍ਰਾਪਰ ਪੜਤਾਲ ਕਰੇ ਅਤੇ ਫੈਸਿਲਟੀਜ਼ ਪੂਰੀਆਂ ਕਰ ਸਕੇ।

**ਮੰਤਰੀ** : ਸਪੀਕਰ ਸਾਹਿਬ, ਹਾਊਸ ਦੀ ਕਮੇਟੀ ਦਾ ਇਹ ਮਾਮਲਾ ਨਹੀਂ ਹੈ। ਐਮ.ਸੀ.ਆਈ. (ਮੈਡੀਕਲ ਕਾਊਂਸਿਲ ਆਫ਼ ਇੰਡੀਆ) ਇੰਸਪੈਕਸ਼ਨ ਕਰਦੀ ਹੈ। 44 ਵੈਕੰਸੀਜ਼ ਬਾਰੇ ਦੱਸਿਆ ਸੀ ਇਨ੍ਹਾਂ ਨੂੰ ਕਿਉਂ ਘਟਾਇਆ। ਕੁੱਲ ਮੈਡੀਕਲ ਕਾਲਜਾਂ ਵਿੱਚ ਸੈਂਕਸ਼ਨਡ ਪੋਸਟਾਂ 187 ਹਨ ਜਿਨ੍ਹਾਂ ਵਿੱਚੋਂ 137 ਭਰੀਆਂ ਸਨ ਤੇ 50 ਖਾਲੀ ਸੀ। ਹੁਣ ਪਟਿਆਲੇ ਵੀ 23 ਹੋਰ ਲੈਕਚਰਾਰ ਲਾ ਕੇ, ਪ੍ਰੋਫੈਸਰ ਲਾ ਕੇ 28 ਬਚਦੀਆਂ ਹਨ ਜਿਨ੍ਹਾਂ ਨੂੰ 6 ਮਹੀਨੇ ਦੇ ਅੰਦਰ ਅੰਦਰ ਭਰ ਦਿਆਂਗੇ। ਇਹ ਪ੍ਰਾਬਲਮ ਕਿਉਂ ਹੋਈ ? ਕਿਉਂਕਿ ਪਿਛਲੀ ਸਰਕਾਰ ਦੇ ਸਮੇਂ ਕਿਸੇ ਕੰਮ ਤੇ ਇਕ ਵੀ ਪੈਸਾ ਨਹੀਂ ਖਰਚਿਆ ਗਿਆ ਅਤੇ ਸਟਾਫ਼ ਦਾ ਇਕ ਵੀ ਬੰਦਾ ਨਹੀਂ ਰੱਖਿਆ ਗਿਆ, ਨਹੀਂ ਤਾਂ ਇਹ ਪ੍ਰਾਬਲਮ ਨਹੀਂ ਸੀ ਹੋਣੀ। ਸਾਰਾ ਕੁਝ ਸਟੈਗਨੇਟ ਹੋਇਆ ਪਿਆ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸਭ ਤੋਂ ਪਹਿਲਾਂ ਆ ਕੇ ਮੈਡੀਕਲ ਐਜੂਕੇਸ਼ਨ ਵੱਲ ਧਿਆਨ ਦਿੱਤਾ। ਅੰਮ੍ਰਿਤਸਰ ਮੈਡੀਕਲ ਕਾਲਜ ਦਾ ਚੱਕਰ ਲਾਇਆ, ਪਟਿਆਲੇ ਜਾ ਕੇ ਮੋਨੀਟ੍ਰਿੰਗ ਕੀਤੀ ਅਤੇ ਇਸ ਦੇ ਨਾਲ ਹੀ ਬਾਬਾ ਫਰੀਦ ਯੂਨੀਵਰਸਿਟੀ ਵਾਸਤੇ ਵੀ ਬਜਟ ਵਿਚ ਬਹੁਤ ਵੱਡੀ ਰਕਮ ਦਿੱਤੀ ਹੈ। ਬਿਲਡਿੰਗਾਂ ਬਣ ਰਹੀਆਂ ਹਨ, ਬਲਾਕ ਬਣ ਰਹੇ ਹਨ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ 6 ਮਹੀਨਿਆਂ ਵਿਚ ਹੀ ਸਟਾਫ਼ ਦੀ ਘਾਟ ਪੂਰੀ ਕਰ ਦਿਆਂਗੇ। ਪ੍ਰੋਮੋਸ਼ਨਾਂ ਦੇ ਰਾਹੀਂ ਉੱਪਰਲੀਆਂ ਪੋਸਟਾਂ ਫਿਲਅੱਪ ਕਰ ਲੈਣੀਆਂ ਹਨ ਅਤੇ ਥੱਲੇ ਐਮ.ਓ. ਲੈਵਲ ਦੇ ਡਾਕਟਰ ਭਰਤੀ ਕਰਨ ਜਾ ਰਹੇ ਹਾਂ। ਇਸ ਵਾਸਤੇ ਐਡਵਰਟਾਈਜਮੈਂਟ ਅੱਗੇ ਦੇ ਦਿਤੀ ਗਈ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਆਪ ਰਾਹੀਂ ਪੰਜਾਬ ਦੇ ਆਦਰਯੋਗ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਇਸ ਸਬੰਧ ਵਿਚ ਧਿਆਨ ਦਿਵਾਉਣਾ ਚਾਹੁੰਦਾ ਹਾਂ । ਐਡੀਸ਼ਨਲ ਪ੍ਰੋਫੈਸਰ ਸਾਰੇ ਚੇਂਜ ਕਰਕੇ ਪਟਿਆਲੇ ਭੇਜ ਦਿੱਤੇ ਹਨ । ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਵਿੱਚ 5 ਡਿਪਾਰਟਮੈਂਟਾਂ ਦੇ ਸਾਮ੍ਹਣੇ ਇਹ ਲਿਖ ਕੇ ਲਾ ਦਿੱਤਾ ਹੈ ਕਿ ਕੋਈ ਡਾਕਟਰ ਨਹੀਂ ਹੈ, ਇਸ ਲਈ ਕੋਈ ਪੇਸ਼ੈਂਟ ਨਾ ਆਵੇ । ਉਥੇ ਇੰਸਪੈਕਸ਼ਨ ਹੋਣ ਵਾਲੀ ਹੈ । 50 ਸੀਟਾਂ ਅੱਗੇ ਘਟ ਗਈਆਂ ਹਨ । ਬਾਬਾ ਫਰੀਦ ਯੂਨੀਵਰਸਿਟੀ ਦੀ ਨੀਂਹ ਬਾਦਲ ਸਾਹਿਬ ਨੇ ਪਿਛਲੇ ਸਮੇਂ ਮੁੱਖ ਮੰਤਰੀ ਹੁੰਦੇ ਹੋਏ ਰੱਖੀ ਸੀ। ਮੈਨੂੰ ਇਸ ਗੱਲ ਦਾ ਮਾਣ ਹੈ । ਅੱਜ ਉਹ ਮੈਡੀਕਲ ਕਾਲਜ ਖ਼ਤਮ ਹੋਣ ਦੇ ਨੇੜੇ ਚਲਾ ਗਿਆ ਹੈ । ਕੀ ਮੁੱਖ ਮੰਤਰੀ ਜੀ ਐਸ਼ੋਰ ਕਰਨਗੇ, ਇਸ ਤਰ੍ਹਾਂ ਦਾ ਵਿਸ਼ਵਾਸ ਦਿਵਾਉਣਗੇ ਕਿ ਉਥੇ ਡਾਕਟਰ ਪੂਰੇ ਕੀਤੇ ਜਾਣਗੇ ? ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੇ ਗਿਆਨੀ ਜ਼ੈਲ ਸਿੰਘ ਜੀ ਨੇ ਕਾਲਜ ਦਾ ਨਾਂ ਰੱਖਿਆ ਸੀ, ਉਹ ਜਿਊਂਦਾ ਰਹਿ ਸਕੇ ਅਤੇ ਪੱਛੜੇ ਲੋਕਾਂ ਨੂੰ ਉਥੇ ਇਲਾਜ ਮੁਹੱਈਆ ਹੋ ਸਕੇ ।

**ਮਾਨਯੋਗ ਸਪੀਕਰ** : ਮਹਿਕਮੇ ਵਾਲੇ ਵਜ਼ੀਰ ਹੀ ਇਸ ਦਾ ਜਵਾਬ ਦੇ ਦੇਣਗੇ ।

**ਮੰਤਰੀ** : ਸਪੀਕਰ ਸਾਹਿਬ, ਮੈਂ ਚਾਹੁੰਦਾ ਸੀ ਕਿ ਰਿਪੀਟ ਨਾ ਕਰਾਂ । ਜਿਹੜੀਆਂ ਕਮੀਆਂ, ਅੱਜ ਜੋ ਕੁਝ ਹੋ ਰਿਹਾ ਹੈ ਜੇ ਪਿਛਲੇ 5 ਸਾਲ ਕੁਝ ਨਾ ਕਰੀਏ ਤਾਂ ਇਹੀ ਮੁਸ਼ਕਿਲਾਂ ਆਉਂਦੀਆਂ ਹਨ । ਇਕ ਸਾਲ ਵਿਚ ਹੀ ਅਸੀਂ ਕਿੰਨਾ ਵੱਡਾ ਗੈਪ ਪੂਰਾ ਕਰ ਦਿੱਤਾ ਹੈ । ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ 6 ਮਹੀਨਿਆਂ ਵਿਚ ਕੋਈ ਕਮੀ ਨਹੀਂ ਰਹਿਣ ਦਿਆਂਗੇ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਵਾਲ ਦਾ ਜਵਾਬ ਨਹੀਂ ਆਇਆ ਜੀ । ਐਸੀ ਕੀ ਮਜਬੂਰੀ ਸੀ ਕਿ ਐਡੀਸ਼ਨਲ ਪ੍ਰੋਫੈਸਰ, ਸਹਾਇਕ ਪ੍ਰੋਫੈਸਰ ਬਦਲ ਕੇ ਪਟਿਆਲੇ ਭੇਜ ਦਿੱਤੇ ਗਏ । ਜਿਹੜਾ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਹੈ ਉਹ ਖਾਲੀ ਕਰ ਦਿੱਤਾ ਹੈ ਅਤੇ ਇਨ੍ਹਾਂ ਦਾ ਪਿਛਲੇ 5 ਸਾਲਾਂ ਨਾਲ ਕੀ ਤਾਅਲੁਕ ਹੈ । ਇਹ ਸਭ ਕੁਝ ਤਾਂ ਪਿਛਲੀ 20 ਤਰੀਕ ਨੂੰ ਹੋਇਆ ਹੈ ।

**ਮਾਨਯੋਗ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਕੋਈ ਜਵਾਬ ਨਹੀਂ ਆਇਆ । ਉਹ ਮੈਡੀਕਲ ਕਾਲਜ ਬੰਦ ਹੋ ਗਿਆ ਹੈ। 5 ਡਿਪਾਰਟਮੈਂਟਾਂ ਦੇ ਅੱਗੇ ਲਿਖ ਕੇ ਲਾ ਦਿੱਤਾ ਹੈ ਕਿ ਰੇਡੀਓਲੋਜੀ, ਐਨਾਸਥੀਸੀਆ, ਗਾਇਨੀ ਤੇ ਆਰਥੋਪੈਡਿਕ ਦਾ ਕੋਈ ਪੇਸ਼ੈਂਟ ਨਾ ਆਵੇ। ਇਥੇ ਕੋਈ ਡਾਕਟਰ ਨਹੀਂ ਹੈ । ਕੀ ਕੋਈ ਮਜਬੂਰੀ ਸੀ ਕਿ 20 ਤਰੀਕ ਨੂੰ 12 ਡਾਕਟਰ ਬਦਲ ਕੇ ਭੇਜ ਦਿੱਤੇ, ਸਾਰੇ ਸੀਨੀਅਰ ਡਾਕਟਰ ਪਟਿਆਲੇ ਭੇਜ ਦਿੱਤੇ ?

**ਮਾਨਯੋਗ ਸਪੀਕਰ** : ਸੂਦ ਸਾਹਿਬ, ਉਥੇ ਬੰਦੇ ਭੇਜੋ ।

**ਮੰਤਰੀ** : ਸਪੀਕਰ ਸਾਹਿਬ, ਇਹ ਕਰ ਦਿਆਂਗੇ, ਇਸ ਨੂੰ ਰੈਸ਼ਨੇਲਾਈਜ਼ ਕਰ ਦਿਆਂਗੇ ।

**ਮਾਨਯੋਗ ਸਪੀਕਰ** : ਠੀਕ ਹੈ ਜੀ । ਨੈਕਸਟ ਕੁਐਸਚਨ ।

---

## ਗ੍ਰਿਡ ਸਟੇਸ਼ਨ ਅਲਾਗੋਂ ਕਲਾਂ ਦੀ ਸਮਰੱਥਾ ਨੂੰ ਵਧਾਉਣਾ

***360. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਤਰਨਤਾਰਨ ਵਿਚ ਅਲਾਗੋਂ ਕਲਾਂ ਵਿਖੇ 66 ਕੇ.ਵੀ. ਸਬ-ਸਟੇਸ਼ਨ ਦੀ ਸਮਰੱਥਾ ਨੂੰ ਵਧਾ ਕੇ 220 ਕੇ.ਵੀ. ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਅਲਾਗੋਂ ਕਲਾਂ, ਜ਼ਿਲ੍ਹਾ ਤਰਨ ਤਾਰਨ ਵਿਖੇ 66 ਕੇ.ਵੀ. ਸਬ-ਸਟੇਸ਼ਨ ਦੀ ਸਮਰੱਥਾ ਨੂੰ ਵਧਾ ਕੇ 220 ਕੇ.ਵੀ. ਕਰਨ ਦੀ ਤਜਵੀਜ਼ ਹੈ ਅਤੇ ਇਹ ਸਾਲ 2008-09 ਵਿੱਚ ਲਾਗੂ ਹੋਣ ਦੀ ਆਸ ਹੈ ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਬਹੁਤ ਮਿਹਰਬਾਨੀ ਜੀ ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਪਿੰਡ ਘੜੂੰਏਂ ਵਿਖੇ ਇਕ 66 ਕੇ.ਵੀ. ਦਾ ਜਿਹੜਾ ਗ੍ਰਿਡ ਹੈ ਉਹ ਬਣ ਕੇ ਤਿਆਰ ਹੈ ਉਹ ਸਿਰਫ਼ ਫਾਰੈਸਟ ਡਿਪਾਰਟਮੈਂਟ ਦੀ ਐਨ.ਓ.ਸੀ. ਕਰਕੇ ਰੁਕਿਆ ਹੋਇਆ ਹੈ । ਇਹ ਉਨ੍ਹਾਂ ਤੋਂ ਜਲਦੀ ਦਿਵਾ ਦੇਣ ਤਾਂ ਕਿ ਉਹ ਚਾਲੂ ਹੋ ਸਕੇ ।

**ਮਾਨਯੋਗ ਸਪੀਕਰ :** ਫਰਕ ਬੜਾ ਹੈ ਕਿਥੇ ਤਰਨਤਾਰਨ ਤੇ ਕਿਥੇ ਮੁਹਾਲੀ ?

**ਸਰਦਾਰ ਬਲਬੀਰ ਸਿੰਘ ਸਿੱਧੂ :** ਇਹ ਰਿਲੇਟਿਡ ਕੁਐਸਚਨ ਹੈ ਜੀ । ਸਰਕਾਰ ਨੇ ਪੈਸਾ ਖਰਚ ਕੀਤਾ ਹੋਇਆ ਹੈ ।

**ਮੁੱਖ ਮੰਤਰੀ :** ਇਨ੍ਹਾਂ ਨੇ ਇਹ ਗੱਲ ਮੇਰੇ ਧਿਆਨ ਵਿਚ ਲਿਆਂਦੀ ਹੈ, ਅੱਜ ਹੀ ਮੈਂ ਇਸ ਤੇ ਸਬੰਧਤ ਅਫ਼ਸਰਾਂ ਨੂੰ, ਚੇਅਰਮੈਨ ਬਿਜਲੀ ਬੋਰਡ ਨੂੰ ਕਹਾਂਗਾ ਕਿ ਜਲਦੀ ਤੋਂ ਜਲਦੀ ਇਸ ਤੇ ਐਕਸ਼ਨ ਕਰਨ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮਿਹਰਬਾਨੀ ਜੀ ।

**ਮਾਨਯੋਗ ਸਪੀਕਰ :** ਅਗਲਾ ਸਵਾਲ ।

---

## ਬਿਜਲੀ ਕੱਟਾਂ ਦਾ ਸਮਾਂ ਬਦਲਣਾ

***420. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪ੍ਰੀਖਿਆਵਾਂ ਦੌਰਾਨ ਵਿਦਿਆਰਥੀਆਂ ਨੂੰ ਪੇਸ਼ ਆ ਰਹੀਆਂ ਮੁਸ਼ਕਲਾਂ ਅਤੇ ਕਿਸਾਨਾਂ ਨੂੰ ਰਾਤ ਦੇ ਸਮੇਂ ਦੌਰਾਨ ਖੇਤਾਂ ਦੀ ਸਿੰਜਾਈ ਕਰਨ ਵੇਲੇ ਪੇਸ਼ ਆ ਰਹੀਆਂ ਔਕੜਾਂ ਦੇ ਮੱਦੇ ਨਜ਼ਰ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਲਗਾਏ ਜਾ ਰਹੇ ਬਿਜਲੀ ਦੇ ਕੱਟਾਂ ਦੇ ਸਮੇਂ ਵਿੱਚ ਤਬਦੀਲੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਭਾਵੇਂ ਪੰਜਾਬ ਵਿਚ ਬਿਜਲੀ ਦੀ ਕਿੱਲਤ ਵੀ ਹੈ ਅਤੇ ਇਨ੍ਹਾਂ ਮੁਸ਼ਕਲਾਂ ਨੂੰ ਮੁੱਖ ਰੱਖ ਕੇ ਬਿਜਲੀ ਦੀ ਸਪਲਾਈ ਅੱਡ-ਅੱਡ ਸਮੇਂ ਦੀ ਵੰਡ ਕਰਕੇ ਫੀਡਰ ਚਲਾ ਕੇ ਦਿੱਤੀ ਜਾਂਦੀ ਹੈ। ਪਰੰਤੂ ਫਿਰ ਵੀ ਬੱਚਿਆਂ ਦੇ ਪੇਪਰਾਂ ਨੂੰ ਮੁੱਖ ਰੱਖ ਕੇ ਸੀ.ਐਮ. ਸਾਹਿਬ ਨੂੰ ਵੈਸੇ ਤਾਂ ਸਾਡੇ ਸਾਰਿਆਂ ਤੋਂ ਵੱਧ ਚਿੰਤਾ ਇਸ ਬਾਰੇ ਹੈ, ਪਰ ਮੇਰੀ ਬੇਨਤੀ ਹੈ ਕਿ ਜੇ ਸੰਭਵ ਹੈ, ਕਿਸੇ ਰੂਪ ਵਿਚ ਹੋ ਸਕਦਾ ਹੈ ਤਾਂ 10 ਕੁ ਦਿਨ ਪੇਪਰਾਂ ਦੇ ਰਹਿੰਦੇ ਹਨ, ਜੇ ਰਾਤ ਨੂੰ ਬਿਜਲੀ ਦੀ ਸਪਲਾਈ ਨਿਰਵਿਘਨ ਜਾਰੀ ਰਹਿ ਸਕੇ ਤਾਂ ਬੱਚਿਆਂ ਦੀ ਪੜ੍ਹਾਈ ਵਿੱਚ ਵਿਘਨ ਨਹੀਂ ਪਵੇਗਾ । ਜੇ ਸੰਭਵ ਹੋ ਸਕੇ ਤਾਂ ਸੀ.ਐਮ. ਸਾਹਿਬ ਜ਼ਰੂਰ ਇਸ ਨੂੰ ਪ੍ਰਵਾਨ ਕਰਨ। ਮੇਰੀ ਤਾਂ ਇਹੀ ਗੁਜ਼ਾਰਿਸ਼ ਹੈ ।

**ਮੁੱਖ ਮੰਤਰੀ** : ਇਹ ਬਹੁਤ ਜ਼ਰੂਰੀ ਹੈ, ਇਸ ਲਈ ਰਾਤ ਨੂੰ ਕੋਈ ਕੱਟ ਨਹੀਂ ਲਗਾਇਆ ਜਾਵੇਗਾ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਸਵੇਰੇ, ਦੁਪਹਿਰੇ ਅਤੇ ਸ਼ਾਮ ਦੇ ਸਮੇਂ ਨੂੰ ਪਾਣੀ ਦੀ ਸਪਲਾਈ ਹੁੰਦੀ ਹੈ । ਕਈ ਵਾਰੀ ਉਨ੍ਹਾਂ ਸਮਿਆਂ ਦੇ ਵਿੱਚ ਵੀ ਬਿਜਲੀ ਦੇ ਕੱਟ ਲੱਗ ਜਾਂਦੇ ਹਨ । ਫਿਰ ਲੋਕਾਂ ਨੂੰ ਪਾਣੀ ਪ੍ਰਾਪਤ ਕਰਨ ਵਿਚ ਮੁਸ਼ਕਲ ਆਉਂਦੀ ਹੈ, ਪਾਣੀ ਜਾਣ ਦਾ ਸਮਾਂ ਨਹੀਂ ਰਹਿੰਦਾ । ਮੈਂ ਬੇਨਤੀ ਰੂਪੀ ਸੀ.ਐਮ. ਸਾਹਿਬ ਨੂੰ ਸਵਾਲ ਕਰ ਰਿਹਾ ਹਾਂ ਕਿ ਜਦੋਂ ਸ਼ਹਿਰਾਂ ਵਿੱਚ ਪਾਣੀ ਦੀ ਸਪਲਾਈ ਦਾ ਸਮਾਂ ਹੁੰਦਾ ਹੈ, ਉਸ ਸਮੇਂ ਬਿਜਲੀ ਦਾ ਕੱਟ ਨਾ ਲਗਾਇਆ ਜਾਵੇ, ਇਸ ਸਬੰਧ ਵਿੱਚ ਮੇਰੀ ਬੇਨਤੀ ਹੈ ।

**ਮੁੱਖ ਮੰਤਰੀ** : ਬਿਲਕੁਲ ਠੀਕ ਹੈ ਜੀ, ਜਦੋਂ ਪਾਣੀ ਦੀ ਸਪਲਾਈ ਦਾ ਸਮਾਂ ਹੁੰਦਾ ਹੈ, ਕਿਹੜੇ ਸਮੇਂ ਦੇ ਵਿੱਚ ਜ਼ਿਆਦਾ ਲੋੜ ਹੁੰਦੀ ਹੈ, ਉਹ ਸਮਾਂ ਮੈਨੂੰ ਦੱਸ ਦੇਣ, ਉਦੋਂ ਕੱਟ ਨਹੀਂ ਲਗਾਵਾਂਗੇ ।

---

## ਫਾਜ਼ਿਲਕਾ ਸ਼ਹਿਰ ਲਈ ਪੀਣ ਯੋਗ ਪਾਣੀ

***617. ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫਾਜ਼ਿਲਕਾ ਸ਼ਹਿਰ ਲਈ ਪੀਣ ਯੋਗ ਨਹਿਰੀ ਪਾਣੀ ਮੁਹੱਈਆ ਕਰਨ ਦੇ ਪ੍ਰਾਜੈਕਟ ਨੂੰ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਫਾਜ਼ਿਲਕਾ ਸ਼ਹਿਰ ਵਿਖੇ ਨਹਿਰੀ ਜਲ ਸਪਲਾਈ ਪ੍ਰੋਜੈਕਟ ਮੁਕੰਮਲ ਹੋ ਚੁੱਕਾ ਹੈ । ਨਹਿਰੀ ਜਲ ਸਪਲਾਈ ਨਿਯਮਤ ਨਾ ਹੋਣ ਕਰਕੇ ਪੀਣ ਯੋਗ ਨਹਿਰੀ ਪਾਣੀ ਸ਼ਹਿਰ ਦੀ 75% ਜਨਤਾ ਨੂੰ ਕੇਵਲ ਮਈ ਤੋਂ ਨਵੰਬਰ ਤੱਕ ਦੇ ਸਮੇਂ ਸਪਲਾਈ ਕੀਤਾ ਜਾਂਦਾ ਹੈ, ਬਾਕੀ 25% ਨੂੰ ਪੰਜ ਟਿਊਬਵੈਲਾਂ ਰਾਹੀਂ ਸਪਲਾਈ ਕੀਤੀ ਜਾਂਦੀ ਹੈ ਅਤੇ ਬਾਕੀ ਦੇ ਸਮੇਂ ਦੌਰਾਨ ਪੀਣ ਵਾਲੇ ਪਾਣੀ ਦੀ ਸਪਲਾਈ 11 ਟਿਊਬਵੈਲਾਂ ਰਾਹੀਂ ਕੀਤੀ ਜਾਂਦੀ ਹੈ ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫਾਜ਼ਿਲਕਾ ਦਾ ਜਿਹੜਾ ਜ਼ਮੀਨ ਦਾ ਪਾਣੀ ਹੈ, ਉਹ ਪੀਣ ਯੋਗ ਨਹੀਂ ਹੈ, ਇੰਨਾ ਮਾੜਾ ਪਾਣੀ ਹੈ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ, ਜਿਸ ਟਾਈਮ ਪਿਛਲੀ ਸਰਕਾਰ ਸੀ, ਇੱਕ ਅੱਛਾ ਵਾਟਰ ਵਰਕਸ ਕਰੋੜਾਂ ਰੁਪਿਆ ਲਗਾ ਕੇ ਬਣਾਇਆ, ਉਥੇ ਨੇੜੇ ਤੇੜੇ ਇਸ ਤਰ੍ਹਾਂ ਦਾ ਵਾਟਰ ਵਰਕਸ ਹੋਰ ਨਹੀਂ ਹੈ । ਸਿਰਫ ਇੱਕ ਛੇ ਮਾਸੀ ਨਹਿਰ ਹੈ । ਉਹ ਛੇ ਮਾਸੀ ਹੋਣ ਕਾਰਨ ਪਿਛਲੇ ਪੰਜ ਮਹੀਨੇ ਤੋਂ ਬੰਦ ਪਈ ਹੈ ਅਤੇ ਅੱਠ ਮਹੀਨੇ ਪਹਿਲਾਂ ਪਿਛਲੀ ਵਾਰੀ ਵੀ ਬੰਦ ਰਹੀ । ਗੰਦੇ ਪਾਣੀ ਦੇ ਕਾਰਨ ਉਥੇ ਲੋਕਾਂ ਵਿਚ ਬਿਮਾਰੀ ਫੈਲ ਰਹੀ ਹੈ । 12 ਕਿਲੋਮੀਟਰ ਦੂਰ ਇੱਕ 12 ਮਾਸੀ ਨਹਿਰ ਵੀ ਪੈਂਦੀ ਹੈ, ਜੇ ਉਸ ਰਾਹੀਂ ਵਾਟਰ ਸਪਲਾਈ ਪਾਈਪ ਪਾ ਕੇ ਦੇ ਦੇਣ ਤਾਂ ਉਥੇ ਫਾਜ਼ਿਲਕਾ ਦੀ 80 ਹਜ਼ਾਰ ਦੀ ਆਬਾਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਦੀ ਬਿਮਾਰੀ ਦੀ ਰੋਕਥਾਮ ਕਰਨ ਲਈ ਬਾਦਲ ਸਾਹਿਬ, 12 ਕਿਲੋਮੀਟਰ ਦੀ ਪਾਈਪ ਪਾਉਣ ਦਾ ਕਿੰਨਾ ਕੁ ਖਰਚਾ ਆਵੇਗਾ ? ਇਹ ਸਿਰਫ 20-30 ਜਾਂ 40 ਲੱਖ ਰੁਪਏ ਦੇ ਕਰੀਬ ਹੀ ਖਰਚਾ ਹੋਵੇਗਾ ਪ੍ਰੰਤੂ ਇਸ ਦੇ ਨਾਲ 70-80 ਹਜ਼ਾਰ ਦੀ ਆਬਾਦੀ ਨੂੰ ਫਾਇਦਾ ਪਹੁੰਚੇਗਾ । ਮੇਰੀ ਬੇਨਤੀ ਹੈ ਕਿ ਕੀ ਇਹ ਇਸ ਤੇ ਵਿਚਾਰ ਕਰ ਸਕਦੇ ਹਨ ?

**ਮੰਤਰੀ** : ਵਿਚਾਰ ਕਰ ਲਵਾਂਗੇ, ਇਨ੍ਹਾਂ ਦੀ ਜਿਹੜੀ ਮੰਗ ਹੈ, ਉਹ ਸਾਰੀ ਘੋਖ ਲਵਾਂਗੇ ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ** : ਧੰਨਵਾਦ ਜੀ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਜੀ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪਾਣੀ ਦਾ ਵਾਟਰ ਲੈਵਲ ਹੈ, ਉਹ ਸਾਡੇ ਪੰਜਾਬ ਦੀ ਧਰਤੀ ਦਾ ਥੱਲੇ ਹੈ, ਉਹ ਬੜਾ ਹੀ ਡਾਊਨ ਹੋ ਰਿਹਾ ਹੈ । ਬਾਹਰਲੇ ਦੇਸ਼ਾਂ ਵਿੱਚ ਆਮ ਤੌਰ ਤੇ ਹੀ ਰੁਟੀਨ ਹੈ ਕਿ ਜਿਹੜਾ ਨਹਿਰਾਂ ਜਾਂ ਦਰਿਆਵਾਂ ਦਾ ਪਾਣੀ ਹੈ, ਉਹ ਵਰਤਿਆ ਜਾ ਰਿਹਾ ਹੈ, ਸਾਡੇ ਹੇਠਲੇ ਪਾਣੀ ਨੂੰ ਸੰਭਾਲਣ ਦੀ ਬਹੁਤ ਲੋੜ ਹੈ। ਚੰਡੀਗੜ੍ਹ ਬਣਿਆ ਤਾਂ ਵੀ ਨਹਿਰ ਦਾ ਪਾਣੀ ਲਿਆਂਦਾ ਗਿਆ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ-ਜਿੱਥੇ ਨਹਿਰਾਂ ਨਾਲ ਜਾ ਰਹੀਆਂ ਹਨ, ਜਿੱਥੇ ਨਹਿਰਾਂ ਦਾ ਅਤੇ ਦਰਿਆ ਦਾ ਪਾਣੀ ਅਵੇਲੇਬਲ ਹੈ, ਕੀ ਸਰਕਾਰ ਉਥੇ ਟਿਊਬਵੈੱਲਾਂ ਦੀ ਬਜਾਏ ਨਹਿਰਾਂ ਦਾ ਪਾਣੀ ਦੇਣ ਲਈ ਪ੍ਰੈਫਰ ਕਰੇਗੀ ਜਾਂ ਫਿਰ ਇਸ ਬਾਰੇ ਸਰਕਾਰ ਕੋਈ ਸਕੀਮ ਲਿਆ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਹ ਸੈਪਰੇਟ ਸਵਾਲ ਦੇ ਦੇਣ, ਇਸ ਨੂੰ ਅਸੀਂ ਵਿਚਾਰ ਲਵਾਂਗੇ ।

---

## ਭੋਗਪੁਰ ਵਿਖੇ ਬੱਸ ਅੱਡੇ ਦੀ ਉਸਾਰੀ ਕਰਨਾ

***589. ਸਰਦਾਰ ਸਰਬਜੀਤ ਸਿੰਘ ਮੱਕੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਜਲੰਧਰ ਵਿੱਚ ਭੋਗਪੁਰ ਕਸਬੇ ਵਿਖੇ ਬੱਸ ਅੱਡੇ ਦੀ ਉਸਾਰੀ ਕਰਨ ਲਈ ਕਿਸੇ ਢੁੱਕਵੀਂ ਥਾਂ ਦੀ ਪਛਾਣ ਕਰ ਲਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਹ ਥਾਂ ਕਿੱਥੇ ਹੈ ਅਤੇ ਉਕਤ ਥਾਂ ਤੇ ਨਵੇਂ ਬੱਸ ਅੱਡੇ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਪੰਚਾਇਤ, ਭੋਗਪੁਰ ਵੱਲੋਂ ਜੀ.ਟੀ. ਰੋਡ ਤੇ ਅਬਾਦਕਾਰੀ ਵਿਭਾਗ ਨਾਲ ਸਬੰਧਤ ਜਗ੍ਹਾ ਤੇ ਬੱਸ ਸਟੈਂਡ ਬਣਾਉਣ ਦੀ ਤਜਵੀਜ਼ ਹੈ। ਇਹ ਜਗ੍ਹਾ ਨਗਰ ਕੌਂਸਲ ਦੇ ਹੱਕ ਵਿੱਚ ਟਰਾਂਸਫਰ ਹੋਣ ਤੇ ਬੱਸ ਸਟੈਂਡ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਸਰਦਾਰ ਸਰਬਜੀਤ ਸਿੰਘ ਮੱਕੜ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਾਈਵੇ ਤੇ ਹੋਣ ਦੇ ਕਾਰਨ ਦੋਵੇਂ ਪਾਸੇ ਭੋਗਪੁਰ ਵਸਿਆ ਹੋਇਆ ਹੈ, ਇਸ ਦਾ ਕੋਈ ਟਾਈਮ ਫਿਕਸ ਕੀਤਾ ਜਾਵੇ ਜਿਸ ਨਾਲ ਕਿ ਇਹ ਕੰਮ ਜਲਦੀ ਹੋ ਸਕੇ, ਨਹੀਂ ਤਾਂ ਇਸੇ ਤਰੀਕੇ ਨਾਲ ਹੀ ਚਲਦਾ ਰਹੇਗਾ ਕਿਉਂਕਿ ਅੱਜ ਤੱਕ ਤਾਂ ਬਣਿਆ ਨਹੀਂ। ਇਹ ਕੋਈ ਟਾਈਮ ਫਿਕਸ ਕਰਕੇ ਦੱਸਣਗੇ ਕਿ ਕਿੰਨੀ ਜਲਦੀ ਤੋਂ ਜਲਦੀ ਕਰਵਾਇਆ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਜਦੋਂ ਲੈਂਡ ਟਰਾਂਸਫਰ ਹੋ ਜਾਵੇਗੀ ਉਸ ਤੋਂ ਤੁਰੰਤ ਬਾਅਦ ਕੰਮ ਸ਼ੁਰੂ ਕਰਵਾ ਦਿਆਂਗੇ, ਵੈਸੇ ਕੰਸਾਲੀਡੇਸ਼ਨ ਡਿਪਾਰਟਮੈਂਟ ਨੇ ਬੱਸ ਸਟੈਂਡ ਵਾਲੀ ਘੱਟ ਤੋਂ ਘੱਟ ਜਗ੍ਹਾ ਦੀ ਦੁਬਾਰਾ ਤਜਵੀਜ਼, ਸਮੇਤ ਸਾਈਟ ਪਲਾਨ ਦੇ, ਮੰਗ ਕੀਤੀ ਹੈ ਜੋ ਕਿ ਪੱਤਰ ਨੰਬਰ 969, ਮਿਤੀ 1 ਅਕਤੂਬਰ, 2007 ਰਾਹੀਂ ਸਬੰਧਤ ਵਿਭਾਗ ਨੂੰ ਭੇਜ ਦਿੱਤੀ ਹੈ। ਸੋ ਅਸੀਂ ਐਕਸਪੀਡਾਇਟ ਕਰ ਰਹੇ ਹਾਂ ਜੀ, ਜਦੋਂ ਲੈਂਡ ਟਰਾਂਸਫਰ ਹੋ ਜਾਵੇਗੀ ਅਸੀਂ ਇਸ ਨੂੰ ਸ਼ੁਰੂ ਕਰਵਾ ਦਿਆਂਗੇ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਖਰੜ ਬੱਸ ਸਟੈਂਡ ਵਾਸਤੇ ਪਿਛਲੀ ਸਰਕਾਰ ਵੇਲੇ ਪੈਸਾ ਵੀ ਆ ਚੁੱਕਾ ਸੀ, ਉਥੇ ਵੀ ਸੇਮ ਪੁਜ਼ੀਸ਼ਨ ਹੈ। ਕੁਝ ਲੈਂਡ ਪੰਚਾਇਤ ਸੰਮਤੀ ਦੀ ਲੋਕਲ ਬਾਡੀਜ਼ ਨੂੰ ਟਰਾਂਸਫਰ ਹੋਣੀ ਹੈ। ਸੋ ਕ੍ਰਿਪਾ ਕਰਕੇ ਕੀ ਇਹ ਦੱਸਣਗੇ ਕਿ ਉਸ ਪ੍ਰਾਜੈਕਟ ਦਾ ਕੀ ਬਣਿਆ ਅਤੇ ਉਸ ਤੇ ਵੀ ਜ਼ਰਾ ਜਲਦੀ ਗੌਰ ਕਰਨ, ਬਹੁਤ ਦੇਰ ਤੋਂ ਪੈਸਾ ਉੱਥੇ ਜਮ੍ਹਾਂ ਹੋ ਚੁੱਕਿਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਸੈਪਰੇਟ ਕੁਐਸਚਨ ਬਣਦਾ ਹੈ ਜੀ, ਸੈਪਰੇਟ ਸੁਆਲ ਦੇ ਦੇਣ, ਜੁਆਬ ਦੇ ਦਿਆਂਗੇ।

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ, ਅਜੀਤ ਇੰਦਰ ਸਿੰਘ ਮੋਫਰ ਜੀ।

---

## ਡੇਰਾ ਬੱਸੀ ਵਿਖੇ ਟੋਲ ਬ੍ਰਿਜ ਦੀ ਉਸਾਰੀ ਤੇ ਕੀਤਾ ਗਿਆ ਖਰਚ

***472. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਡੇਰਾ ਬੱਸੀ ਵਿਖੇ ਉਸਾਰੇ ਗਏ ਟੋਲ ਬ੍ਰਿਜ ਤੇ ਕੁੱਲ ਕਿੰਨਾ ਖਰਚ ਕੀਤਾ ਗਿਆ ਹੈ ਅਤੇ ਕੰਪਨੀ ਦੁਆਰਾ ਹੁਣ ਤੱਕ ਕਿੰਨੀ ਰਕਮ ਇਕੱਠੀ ਕੀਤੀ ਗਈ ਹੈ ਅਤੇ ਇਸ ਦਾ ਠੇਕਾ ਕਦੋਂ ਤੱਕ ਖ਼ਤਮ ਹੋ ਜਾਵੇਗਾ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਡੇਰਾ ਬੱਸੀ ਵਿਖੇ ਟੋਲ ਰੇਲਵੇ ਓਵਰ ਬ੍ਰਿਜ ਦੀ ਉਸਾਰੀ ਬੀ.ਓ.ਟੀ. ਅਧਾਰ ਤੇ ਕੀਤੀ ਗਈ ਸੀ । ਬੀ.ਓ.ਟੀ. ਕਨਸੈਸ਼ਨੇਅਰ ਦਾ ਕੁੱਲ ਨਿਵੇਸ਼ 37.50 ਕਰੋੜ ਰੁਪਏ ਸੀ । ਬੀ.ਓ.ਟੀ. ਕਨਸੈਸ਼ਨੇਅਰ ਦੀ ਰਿਪੋਰਟ ਮੁਤਾਬਿਕ ਮਿਤੀ 31 ਜਨਵਰੀ, 2008 ਤੱਕ 30.53 ਕਰੋੜ ਰੁਪਏ ਦੀ ਟੋਲ ਦੀ ਰਕਮ ਇਕੱਠੀ ਕੀਤੀ ਜਾ ਚੁੱਕੀ ਹੈ । ਕੰਟਰੈਕਟ ਖ਼ਤਮ ਹੋਣ ਦਾ ਸਮਾਂ ਪੁੱਲ ਦੀ ਉਸਾਰੀ ਸ਼ੁਰੂ ਹੋਣ ਦੀ ਮਿਤੀ 18 ਸਤੰਬਰ, 1999 ਤੋਂ 9 ਸਾਲ 5 ਮਹੀਨੇ 25 ਦਿਨ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਅਮਾਊਂਟ ਦੱਸੀ ਹੈ 30.53 ਕਰੋੜ ਕੁਲੈਕਟ ਹੋ ਗਈ ਹੈ । ਟਾਈਮ ਵੀ ਬੜਾ ਥੋੜ੍ਹਾ ਰਹਿ ਗਿਆ ਹੈ ਲੇਕਿਨ ਉਥੇ ਇੰਨਾ ਟਰੈਫਿਕ ਅਤੇ ਇੰਨੀਆਂ ਗੱਡੀਆਂ ਨਿਕਲਦੀਆਂ ਹਨ ਔਰ ਮੇਰਾ ਖਿਆਲ ਹੈ ਕਿ ਪੈਸੇ ਦੀ ਜ਼ਿਆਦਾ ਕੁਲੈਕਸ਼ਨ ਹੈ, ਕੀ ਮੰਤਰੀ ਜੀ ਉਸ ਦੀ ਇਨਕੁਆਇਰੀ ਕਰਾਉਣਗੇ? ਮੰਤਰੀ ਜੀ ਇਹ ਵੀ ਦੱਸਣ ਕਿ ਉਸਦਾ ਰਿਕਾਰਡ ਇਨ੍ਹਾਂ ਕੋਲ ਹੈ ਕਿ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਕੁਲੈਕਸ਼ਨ ਦੀ ਗੱਲ ਹੈ ਉਹ ਇਹ ਹੈ ਕਿ ਅਸੀਂ ਇਸ ਨੂੰ ਬੀ.ਓ.ਟੀ. ਤੇ ਦਿੱਤਾ ਹੈ ਅਤੇ ਜੋ ਵੀ ਮੁਨਾਫਾ ਹੁੰਦਾ ਹੈ ਜਾਂ ਘਾਟਾ ਪੈਂਦਾ ਹੈ ਉਹ ਉਸ ਕੁਲੈਕਟਰ ਨੂੰ ਹੀ ਝੱਲਣਾ ਪੈਂਦਾ ਹੈ । ਸਾਡਾ ਤਾਂ ਇਸ ਵਿੱਚ ਕੋਈ ਇਨਕੁਆਇਰੀ ਦਾ ਮਤਲਬ ਨਹੀਂ ਬਣਦਾ। ਅਸੀਂ ਇੱਕ ਵਾਰ ਕੰਟਰੈਕਟ ਕਰ ਚੁੱਕੇ ਹਾਂ, ਜਿੰਨਾ ਸਮਾਂ ਉਸਦਾ ਬਣਦਾ ਹੈ ਉਨਾ ਚਿਰ ਉਹ ਰਿਸੀਵ ਕਰੇਗਾ। ਤਕਰੀਬਨ ਕਾਫੀ ਸਮਾਂ ਇਹ ਬ੍ਰਿਜ ਬੰਦ ਵੀ ਰਿਹਾ ਹੈ ਔਰ ਉਹ ਆਰਬੀਟ੍ਰੇਸ਼ਨ ਵਿੱਚ ਵੀ ਗਿਆ। ਉਸ ਨੇ ਆਰਬੀਟ੍ਰੇਸ਼ਨ ਵਿੱਚ ਵੀ ਕਿਹਾ ਕਿ ਬ੍ਰਿਜ ਬੰਦ ਹੋਣ ਕਰਕੇ ਉਸਨੂੰ ਘਾਟਾ ਪਿਆ ਹੈ ਅਤੇ ਕਾਫੀ ਟਰੈਫਿਕ ਡਾਈਵਰਟ ਹੋਇਆ ਹੈ। ਇਸ ਕਰਕੇ ਇਸ ਵਿੱਚ ਇਨਕੁਆਇਰੀ ਦਾ ਸਾਡੇ ਵਲੋਂ ਕੋਈ ਮਤਲਬ ਨਹੀਂ ਬਣਦਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਕੀ ਇਹ ਦੱਸਣਗੇ ਕਿ ਜਿਹੜਾ ਟਾਈਮ ਦਿੱਤਾ ਹੈ ਉਹ ਖ਼ਤਮ ਹੋ ਰਿਹਾ ਹੈ ਅਤੇ ਜਿਵੇਂ ਇਨ੍ਹਾਂ ਨੇ ਆਪ ਹੀ ਦੱਸਿਆ ਹੈ ਕਿ ਉਨ੍ਹਾਂ ਦਾ ਟਾਈਮ ਠੇਕੇ ਦੇ ਪੀਰੀਅਡ ਵਿੱਚ ਲੈਪਸ ਹੋ ਗਿਆ ਸੀ ਅਤੇ ਟਰੈਫਿਕ ਡਾਈਵਰਟ ਹੋਇਆ ਸੀ ਅਤੇ ਜੇ ਇਸ ਟਾਈਮ ਵਿੱਚ ਵੀ ਉਨ੍ਹਾਂ ਦੀ ਕੁਲੈਕਸ਼ਨ ਘੱਟ ਰਹਿੰਦੀ ਹੈ ਤਾਂ ਕੀ ਇਹ ਉਨ੍ਹਾਂ ਨੂੰ ਕੁਲੈਕਸ਼ਨ ਦੇ ਲਈ ਹੋਰ ਟਾਈਮ ਦੇਣਗੇ ?

**ਮਾਨਯੋਗ ਸਪੀਕਰ** : ਢੀਂਡਸਾ ਜੀ, ਤੁਸੀਂ ਸਵਾਲ ਫਾਲੋ ਕੀਤਾ ਹੈ ?

**ਮੰਤਰੀ** : ਹਾਂ ਜੀ, ਸਪੀਕਰ ਸਾਹਿਬ । ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀ ਟੋਲ ਟੈਕਸ ਦੀ ਗੱਲ ਕੀਤੀ ਹੈ, ਇਸ ਦੇ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੁਲ ਬਣਾਉਣ ਵਾਲੀ ਕੰਪਨੀ ਆਰਬੀਟ੍ਰੇਸ਼ਨ ਵਿੱਚ ਗਈ ਸੀ ਜਿਸ ਵਿੱਚ ਉਸ ਨੂੰ 7 ਮਹੀਨੇ ਦੀ ਐਕਸਟੈਨਸ਼ਨ ਦਿੱਤੀ ਗਈ ਸੀ । ਪੀ.ਡਬਲਿਊ.ਡੀ. ਨੇ ਇਸ ਨੂੰ ਚੈਲੇਂਜ ਕੀਤਾ ਕਿ ਇਹ ਸਮਾਂ ਜ਼ਿਆਦਾ ਦਿੱਤਾ ਗਿਆ ਹੈ । ਇਸ ਤੇ ਕੰਪਨੀ ਨੇ ਵੀ ਮਹਿਕਮੇ ਦੀ ਗੱਲ ਨੂੰ ਚੈਲੇਂਜ ਕੀਤਾ ਕਿ ਉਸ ਨੂੰ ਸਮਾਂ ਘੱਟ ਵਧਾਇਆ ਗਿਆ ਹੈ । ਸਾਡੀ ਕੋਸ਼ਿਸ਼ ਹੈ ਕਿ ਜਿਹੜਾ ਇਸ ਦਾ ਸਮਾਂ ਮਿਤੀ 13 ਮਾਰਚ, 2009 ਤੱਕ ਹੈ, ਇਹ ਕੰਪਨੀ ਉਦੋਂ ਤੱਕ ਹੀ ਇਹ ਟੋਲ ਰਿਸੀਵ ਕਰੇ । ਬਾਕੀ ਜੋ ਕੋਰਟ ਦਾ ਫੈਸਲਾ ਹੋਵੇਗਾ, ਉਸ ਦੇ ਮੁਤਾਬਿਕ ਹੀ ਅਗਲੀ ਕਾਰਵਾਈ ਕੀਤੀ ਜਾਵੇਗੀ ।

---

## ਹਰੀਗੜ੍ਹ ਨਹਿਰ ਤੇ ਪੁੱਲ ਦੀ ਉਸਾਰੀ

***608. ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੰਗਰੂਰ-ਬਰਨਾਲਾ ਸੜਕ ਤੇ ਹਰੀਗੜ੍ਹ ਨਹਿਰ ਉਪਰ ਪੁੱਲ ਆਪਣੀ ਮਿਆਦ ਪੂਰੀ ਕਰ ਚੁੱਕਾ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਥਾਂ ਤੇ ਕਦੋਂ ਤੱਕ ਨਵਾਂ ਪੁੱਲ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸੰਗਰੂਰ-ਬਰਨਾਲਾ ਸੜਕ ਤੇ ਹਰੀਗੜ੍ਹ ਨਹਿਰ ਉਪਰ ਇੱਕ ਪੁਰਾਣਾ ਡਾਟਾਂ ਦਾ ਪੁਲ ਹੈ । ਫਿਰ ਵੀ ਇਸ ਦਾ ਢਾਂਚਾ ਸੁਰੱਖਿਅਤ ਹੈ ਪਰ ਪੁਲ ਤੰਗ ਹੈ । ਨਵੇਂ ਪੁਲ ਦੀ ਉਸਾਰੀ ਪਟਿਆਲਾ-ਸੰਗਰੂਰ-ਬਰਨਾਲਾ-ਬਠਿੰਡਾ ਸੜਕ ਨੂੰ ਚਹੁੰ ਮਾਰਗੀ ਕਰਨ ਦਾ ਹਿੱਸਾ ਹੋਵੇਗੀ । ਕਿਉਂਕਿ ਇਹ ਸੜਕ ਕੌਮੀ ਮਾਰਗ ਹੈ ਇਸ ਲਈ ਸੜਕ ਆਵਾਜਾਈ ਅਤੇ ਹਾਈਵੇ ਮੰਤਰਾਲੇ ਵਲੋਂ ਇਸ ਨੂੰ ਬੀ.ਓ.ਟੀ. ਆਧਾਰ ਤੇ ਚਹੁੰ ਮਾਰਗੀ ਕਰਨ ਦੀ ਮਨਜ਼ੂਰੀ ਸਿਧਾਂਤਕ ਤੌਰ ਤੇ ਦੇ ਦਿੱਤੀ ਗਈ ਹੈ ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਇਹ ਕਦੋਂ ਤੱਕ ਸ਼ੁਰੂ ਹੋ ਜਾਵੇਗਾ ? ਇਸ ਦੇ ਸ਼ੁਰੂ ਹੋਣ ਦੀ ਕੋਈ ਡੇਟ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਾਸਤੇ ਅਸੀਂ ਬਿਡਜ਼ ਮੰਗਾਂਗੇ । ਇਸ ਦੀ ਫਿਜ਼ੀਕਲ ਸਟੱਡੀ ਅਤੇ ਪ੍ਰਾਜੈਕਟ ਰਿਪੋਰਟ ਰਿਸੀਵ ਹੋ ਚੁੱਕੀਆਂ ਹਨ । ਇਸ ਦਾ ਅਸੀਂ ਕੰਟਰੈਕਟਰ ਐਪੁਆਇੰਟ ਕਰਾਂਗੇ । ਇਸ ਸਾਲ ਦੇ ਅਖੀਰ ਤੱਕ ਅਸੀਂ ਇਸ ਦੀ ਫਿਜ਼ੀਕਲ ਰਿਪੋਰਟ ਸਬਮਿਟ ਕਰਾਂਗੇ ਅਤੇ ਫਿਰ ਬਿਡਜ਼ ਇਨਵਾਈਟ ਕਰਾਂਗੇ । ਉਮੀਦ ਹੈ ਕਿ ਅਗਲੇ ਸਾਲ ਤੱਕ ਇਸ ਦਾ ਕੰਮ ਸ਼ੁਰੂ ਹੋ ਜਾਵੇਗਾ ਅਤੇ ਇਸ ਦੇ ਵਿੱਚ ਫੋਰ ਲੇਨਿੰਗ ਕਰਨ ਦਾ ਕੰਮ ਵੀ ਪਾਇਆ ਜਾਵੇਗਾ । ਇਸ ਦੀ ਅਪਸਟਰੀਮ ਪੁੱਲ ਬਣਾਉਣ ਦੀ ਵੀ ਪ੍ਰੋਪੋਜ਼ਲ ਹੈ ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸਾਹਿਬ, ਇਸ ਪੁੱਲ ਨੂੰ ਕੰਡਮ ਹੋਏ ਨੂੰ 52 ਸਾਲ ਹੋ ਚੁੱਕੇ ਹਨ । ਮੈਂ ਉਦੋਂ ਛੋਟਾ ਹੁੰਦਾ ਸੀ । ਇਸ ਦੀ ਮਿਆਦ ਹੁਣ ਖ਼ਤਮ ਹੋ ਚੁੱਕੀ ਹੈ । ਇਸ ਕਰਕੇ ਮੈਂ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਤੁਸੀਂ ਇਹ ਕੁਰੈਕਸ਼ਨ ਕਰ ਲਵੋ, ਪਲੀਜ਼.।

---

## ਕਬੱਡੀ ਦੀ ਖੇਡ ਨੂੰ ਲੋਕ-ਪ੍ਰਿਯ ਬਣਾਉਣਾ

***601. ਸਰਦਾਰ ਗੁਰਦੀਪ ਸਿੰਘ ਭੁੱਲਰ :** ਕੀ ਖੇਡ ਅਤੇ ਯੁਵਕ ਸੇਵਾਵਾਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿੱਚ ਕਬੱਡੀ ਨੂੰ, ਜੋ ਬੱਚਿਆਂ ਅਤੇ ਬਜ਼ੁਰਗਾਂ ਵਿਚ ਮਨ-ਪਸੰਦ ਖੇਡ ਹੈ, ਨੂੰ ਕੋਈ ਮਾਨਤਾ ਦੇਣ ਦੀ ਤਜਵੀਜ਼ ਰੱਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਪੰਜਾਬ ਸਰਕਾਰ ਵਲੋਂ ਪਹਿਲਾਂ ਹੀ ਕਬੱਡੀ ਖੇਡ ਨੂੰ ਮਾਨਤਾ ਪ੍ਰਾਪਤ ਹੈ । ਇਹ ਮਾਨਤਾ ਮਿਤੀ 11 ਅਪ੍ਰੈਲ, 1988 ਤੋਂ ਮਿਲੀ ਹੋਈ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਪੰਜਾਬ ਵਿਚ ਦੋ ਤਰ੍ਹਾਂ ਦੀ ਕਬੱਡੀ ਖੇਡੀ ਜਾਂਦੀ ਹੈ – ਨੈਸ਼ਨਲ ਸਟਾਈਲ ਅਤੇ ਸਰਕਲ ਸਟਾਈਲ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਵਿਚ ਇਨ੍ਹਾਂ ਦੋਹਾਂ ਨੂੰ ਮਾਨਤਾ ਹੈ ਜਾਂ ਕਿ ਕੇਵਲ ਨੈਸ਼ਨਲ ਸਟਾਈਲ ਨੂੰ ਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਵਿੱਚ ਨੈਸ਼ਨਲ ਸਟਾਈਲ ਨੂੰ ਮਾਨਤਾ ਪ੍ਰਾਪਤ ਹੈ । ਸਰਕਲ ਸਟਾਈਲ ਕਬੱਡੀ ਨੂੰ ਮਾਨਤਾ ਦਿਵਾਉਣ ਲਈ ਅਸੀਂ ਵਿਚਾਰ ਕਰ ਰਹੇ ਹਾਂ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਪੰਜਾਬ ਦੀ ਸਭ ਤੋਂ ਹਰਮਨ ਪਿਆਰੀ ਖੇਡ ਸਰਕਲ ਸਟਾਈਲ ਕਬੱਡੀ ਹੈ । ਹਰਿਆਣੇ ਵਿੱਚ ਇਸ ਨੂੰ ਮਾਨਤਾ ਪ੍ਰਾਪਤ ਹੈ ਲੇਕਿਨ ਪੰਜਾਬ ਵਿੱਚ ਅਜੇ ਇਹ ਵਿਚਾਰ ਅਧੀਨ ਹੈ । ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਉਹ ਜਲਦੀ ਤੋਂ ਜਲਦੀ ਇਸ ਨੂੰ ਮਾਨਤਾ ਦੇ ਦੇਣਗੇ ?

**ਮੰਤਰੀ** : ਮੈਂਬਰ ਸਾਹਿਬ ਦਾ ਬਹੁਤ ਵਧੀਆ ਸਵਾਲ ਹੈ ਅਤੇ ਮੈਂ ਇਸ ਦੇ ਨਾਲ ਸਹਿਮਤ ਹਾਂ । ਇਹ ਸਾਡੇ ਵਿਚਾਰ ਅਧੀਨ ਹੈ ਅਤੇ ਇਸ ਤੇ ਜਲਦੀ ਗੌਰ ਕਰਕੇ ਅਸੀਂ ਇਸ ਨੂੰ ਅਮਲ ਵਿਚ ਲੈ ਆਵਾਂਗੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਇਹ ਇਸ ਦੇ ਵਾਸਤੇ ਕੋਈ ਸਮਾਂ ਨਿਸਚਿਤ ਕਰ ਦੇਣ ।

**ਮੰਤਰੀ** : ਸਮੇਂ ਦਾ ਤਾਂ ਸਾਡਾ ਆਪਣਾ ਵੀ ਕੋਈ ਪਤਾ ਨਹੀਂ ਕਿ ਇਥੋਂ ਬਾਹਰ ਵੀ ਨਿਕਲਣਾ ਹੈ ਜਾਂ ਨਹੀਂ । ਹਾਂ, ਇਸ ਨੂੰ ਅਸੀਂ ਛੇਤੀ ਹੀ ਕਰ ਦੇਵਾਂਗੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਇਹ ਕੋਈ ਸਮਾਂ ਤਾਂ ਦੱਸ ਦੇਣ–6 ਮਹੀਨੇ ਜਾਂ ਇੱਕ ਸਾਲ । ਇਸ ਤਰ੍ਹਾਂ ਤਾਂ ਫਿਰ 2 ਸਾਲ ਵੀ ਹਾਲੇ ਹੋਰ ਲੱਗ ਜਾਣਗੇ ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਨੂੰ ਜਲਦੀ ਹੀ ਕਰ ਦੇਵਾਂਗੇ ਅਤੇ ਇਸ ਨੂੰ ਮਾਨਤਾ ਦੇ ਦੇਵਾਂਗੇ ।

---

## ਲਸਾੜਾ ਡ੍ਰੇਨ ਨੂੰ ਸਾਫ਼ ਕਰਨਾ

***612. ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਰਨਾਲਾ/ਸੰਗਰੂਰ ਵਿਚ ਡ੍ਰੇਨਾਂ ਦੀ ਸਫ਼ਾਈ ਸਬੰਧੀ ਕੰਮ, ਖਾਸ ਕਰਕੇ ਲਸਾੜਾ ਡ੍ਰੇਨ ਦੀ ਸਫ਼ਾਈ ਦਾ ਕੰਮ ਕਾਫ਼ੀ ਲੰਮੇ ਸਮੇਂ ਤੋਂ ਨਹੀਂ ਕੀਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਡ੍ਰੇਨ ਦੀ ਸਫ਼ਾਈ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਇਹ ਠੀਕ ਹੈ ਕਿ ਲਸਾੜਾ ਡਰੇਨ ਦੀ ਭੱਲ ਸਫਾਈ ਕਾਫੀ ਸਮੇਂ ਤੋਂ ਨਹੀਂ ਕਰਵਾਈ ਗਈ । ਹੁਣ ਇਸ ਡਰੇਨ ਦੀ ਭੱਲ ਸਫਾਈ ਲਈ ਡਿਪਟੀ ਕਮਿਸ਼ਨਰ, ਸੰਗਰੂਰ, ਬਰਨਾਲਾ ਅਤੇ ਬਠਿੰਡਾ ਨੂੰ ਨੈਸ਼ਨਲ ਰੂਰਲ ਰੋਜ਼ਗਾਰ ਗਰੰਟੀ ਐਕਟ (ਨਰੇਗਾ) ਅਧੀਨ 108.25 ਲੱਖ ਰੁਪਏ ਦੀ ਡਿਮਾਂਡ ਭੇਜ ਦਿੱਤੀ ਗਈ ਹੈ ।

**ਸਰਦਾਰ ਕੁਲਦੀਪ ਸਿੰਘ ਭੱਠਲ** : ਸਪੀਕਰ ਸ਼ਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਇੰਨੀ ਵੱਡੀ ਸਮੱਸਿਆ ਹੈ ਜੋ ਧਨੌਲੇ ਸ਼ਹਿਰ ਨਾਲ ਜੁੜੀ ਹੋਈ ਹੈ । 100 ਸਾਲ ਹੋ ਗਏ ਹਨ, ਧਨੌਲਾ ਸ਼ਹਿਰ ਉਸੇ ਤਰ੍ਹਾਂ ਹੀ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਡਿਵੈਲਪਮੈਂਟ ਨਾ ਹੋਣ ਦੇ ਕੀ ਕਾਰਨ ਹਨ ? ਹਰ ਸਾਲ ਬਾਰਸ਼ਾਂ ਵੇਲੇ ਲੱਕ ਲੱਕ ਤੱਕ ਇੱਥੇ ਪਾਣੀ ਖੜ੍ਹਾ ਹੋ ਜਾਂਦਾ ਹੈ । ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਂਦਾ ਹੈ, ਇਨ੍ਹਾਂ ਨੇ ਨੋਟ ਵੀ ਲਿਖ ਕੇ ਭੇਜਿਆ ਸੀ ਲੇਕਿਨ ਕੋਈ ਕਾਰਵਾਈ ਨਹੀਂ ਹੋਈ । ਬਰਨਾਲਾ, ਸੰਗਰੂਰ ਦੋਵੇਂ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਕੋਲ ਵੀ ਮੈਂ ਜਾ ਜਾ ਕੇ ਥੱਕ ਗਿਆ ਹਾਂ । ਉਥੇ ਸਿਲਟ ਇੰਨੀ ਉੱਚੀ ਹੋ ਗਈ ਹੈ ਕਿ ਜਦੋਂ ਪਾਣੀ ਨਿਕਲਦਾ ਹੈ, ਪਿੱਛੇ ਆ ਕੇ ਫੈਲ ਜਾਂਦਾ ਹੈ। ਇਸ ਨਾਲ ਸਾਰਾ ਧਨੌਲਾ ਬਰਬਾਦ ਹੋ ਗਿਆ ਹੈ । ਕ੍ਰਿਪਾ ਕਰਕੇ ਇਸ ਵੱਲ ਉਚੇਚਾ ਧਿਆਨ ਦਿੱਤਾ ਜਾਵੇ। ਜਦੋਂ ਮੈਂ ਆਪ ਜਾ ਕੇ ਅਫਸਰਾਂ ਨੂੰ ਪੁੱਛਿਆ ਹੈ ਤਾਂ ਉਨ੍ਹਾਂ ਕੋਲ ਕੋਈ ਜਵਾਬ ਨਹੀਂ ਹੁੰਦਾ। ਮੈਂ ਐਸ.ਡੀ.ਐਮ. ਔਰ ਡਿਪਟੀ ਕਮਿਸ਼ਨਰ ਸਾਹਿਬ ਨੂੰ ਵੀ ਦਿਖਾਇਆ ਹੈ ਕਿ ਉਥੇ ਕਿੰਨਾ ਬੁਰਾ ਹਾਲ ਹੈ ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਲਸਾੜਾ ਡ੍ਰੇਨ ਹੈ ਇਹ ਲੁਧਿਆਣਾ, ਸੰਗਰੂਰ ਦੀ ਬਾਊਂਡਰੀ ਤੋਂ ਨਿਕਲਦੀ ਹੈ ਅਤੇ ਮਲੇਰਕੋਟਲਾ, ਬਰਨਾਲਾ ਦਾ ਕੋਈ ਆਊਟਫਾਲ ਪੁਆਇੰਟ ਨਹੀਂ ਹੈ ਕਿਉਂਕਿ 0 ਤੋਂ ਲੈ ਕੇ 185 ਬੁਰਜੀ ਤੱਕ ਹਰਿਆਣਾ ਵਿੱਚ ਪੈਂਦਾ ਹੈ ਔਰ ਹਰਿਆਣੇ ਵਾਲਿਆਂ ਨੇ ਇਹ ਸਾਰੀ ਜਗ੍ਹਾ ਵਾਹ ਲਈ ਹੈ । ਉਹ ਬੰਦ ਕਰ ਦਿੱਤੀ ਹੈ । ਉਥੇ ਹੁਣ ਖੇਤੀਬਾੜੀ ਹੁੰਦੀ ਹੈ । ਇਸ ਦੇ ਵਿੱਚ ਸਾਲ 1988 ਅਤੇ 1992 ਵਿੱਚ ਦੋ ਵਾਰੀ ਪਾਣੀ ਆਇਆ ਸੀ, ਉਸ ਤੋਂ ਬਾਅਦ ਕੋਈ ਪਾਣੀ ਨਹੀਂ ਆਇਆ । ਇਹ ਜਿਹੜਾ ਪਾਣੀ ਹੈ, ਇਹ ਸ਼ਹਿਰ ਦਾ ਪਾਣੀ ਹੈ ਜਿਹੜਾ ਮੈਂਬਰ ਸਾਹਿਬ ਦੱਸ ਰਹੇ ਹਨ । ਸ਼ਹਿਰ ਦਾ ਗੰਦਾ ਪਾਣੀ ਇਸ ਵਿੱਚ ਪੈਂਦਾ ਹੈ । ਇਸ ਦੀ ਸਫਾਈ ਵਾਸਤੇ ਇਹ ਮਲੇਰਕੋਟਲਾ ਦੀਆਂ 213 ਤੋਂ ਲੈ ਕੇ 240 ਬੁਰਜੀ ਤੱਕ ਅਤੇ ਬਰਨਾਲਾ ਸਿਟੀ ਦੀਆਂ 160 ਤੋਂ ਲੈ ਕੇ 185 ਤੱਕ ਅਤੇ ਉਵੇਂ ਹੀ ਧਨੌਲਾ ਦੀਆਂ ਬੁਰਜੀਆਂ ਦੀ ਸਫ਼ਾਈ ਦੇ ਕੰਮ ਬਾਰੇ ਡਿਪਟੀ ਕਮਿਸ਼ਨਰ ਨੂੰ ਲਿਖ ਦਿੱਤਾ ਹੈ ਔਰ ਨਰੇਗਾ ਸਕੀਮ ਅਧੀਨ ਇਸ ਨੂੰ ਲਿਆਂਦਾ ਗਿਆ ਹੈ ਜਿਸ ਅਧੀਨ ਜਲਦੀ ਹੀ ਸਫ਼ਾਈ ਕਰ ਦਿੱਤੀ ਜਾਵੇਗੀ ।

**ਸਰਦਾਰ ਕੁਲਦੀਪ ਸਿੰਘ ਭੱਠਲ** : ਕਿਰਪਾ ਕਰਕੇ ਧਨੌਲਾ ਦੇ ਨਾਲ ਨਾਲ ਸਫ਼ਾਈ ਕਰਵਾ ਦਿੱਤੀ ਜਾਵੇ ਜੀ । ਸਾਰਾ ਸ਼ਹਿਰ ਮਰਿਆ ਪਿਆ ਹੈ । ਇਕ ਵਾਰ ਤਾਂ ਲੋਕੀ ਬੱਚ ਜਾਣ ।

**ਮਾਨਯੋਗ ਸਪੀਕਰ** : ਅਗਲਾ ਸਵਾਲ ।

---

## ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਸਾਜ਼ੋ-ਸਮਾਨ ਦੀ ਖਰੀਦ

***600. ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਪੰਜਾਬ ਰਾਜ ਬਿਜਲੀ ਬੋਰਡ ਮਸ਼ੀਨਰੀ (ਸਾਜ਼ੋ-ਸਾਮਾਨ) ਦੀ ਖਰੀਦ ਉਤਪਾਦਕਾਂ ਤੋਂ ਸਿੱਧੇ ਤੌਰ ਤੇ ਕਰਦਾ ਹੈ ਜਾਂ ਵਪਾਰੀਆਂ ਰਾਹੀ ;

(ਅ) ਜੇਕਰ ਉਪਰੋਕਤ ਭਾਗ (ੳ) ਵਿਚ ਵਰਣਿਤ ਖ਼ਰੀਦਾਂ ਵਪਾਰੀਆਂ ਰਾਹੀਂ ਕੀਤੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਵਪਾਰੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ਜਿਨ੍ਹਾਂ ਤੋਂ ਇਹ ਖਰੀਦਾਂ 2002 ਤੋਂ 2007 ਤੱਕ ਦੇ ਸਮੇਂ ਦੌਰਾਨ ਕੀਤੀਆਂ ਗਈਆਂ ਸਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

### ਅਨੁਲੱਗ

(ੳ) ਆਮ ਤੌਰ ਤੇ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਮਸ਼ੀਨਰੀ (ਸਾਜ਼ੋ-ਸਮਾਨ) ਦੀ ਖਰੀਦ ਉਤਪਾਦਕਾਂ/ਉਨ੍ਹਾਂ ਦੇ ਅਧਿਕਾਰਤ ਸਪਲਾਈ ਕਰਤਾ/ਡੀਲਰਾਂ ਤੋਂ ਸਿੱਧੇ ਤੌਰ ਤੇ ਕੀਤੀ ਜਾਂਦੀ ਹੈ । ਫਿਰ ਵੀ ਕੁਝ ਮਸ਼ੀਨਰੀ (ਸਾਜ਼ੋ-ਸਮਾਨ) ਵਪਾਰੀਆਂ ਰਾਹੀਂ ਵੀ ਖਰੀਦੀ ਜਾਂਦੀ ਹੈ ।

(ਅ) ਸਾਲ 2002 ਤੋਂ 2007 ਤੱਕ ਹੇਠ ਲਿਖੇ ਵਪਾਰੀਆਂ ਰਾਹੀਂ ਖਰੀਦ ਕੀਤੀ ਗਈ ।

| | ਵਪਾਰੀ ਦਾ ਨਾਂ/ਪਤਾ | ਮਸ਼ੀਨਰੀ (ਸਾਜ਼ੋ-ਸਮਾਨ) |
|---|---|---|
| (1) | ਮੈਸ: ਸੁਪਰੀਮ ਇਲੈਕਟ੍ਰੀਕਲਜ਼, 308/12, ਸ਼ਹਿਜ਼ਾਦਾ ਬਾਗ, ਪੁਰਾਣੀ ਰੋਹਤਕ ਰੋਡ, ਦਿੱਲੀ | ਕੰਕਰੀਟ ਮਿਕਸਚਰ |
| (2) | ਮੈਸ: ਸੂਰਜ ਸੇਲਜ਼ ਕਾਰਪੋਰੇਸ਼ਨ, ਗੁਰਦਾਸਪੁਰ ਰੋਡ, ਪਠਾਨਕੋਟ । | ਵਾਈਬਰੇਟਰ, ਵੈਲਡਿੰਗ ਸੈੱਟ, ਸਟੈਪ ਡਾਊਨ ਟਰਾਂਸਫਾਰਮਰ |
| (3) | ਮੈਸ: ਡੀ.ਆਰ. ਕੰਟਰੈਕਟਰ, ਨਿਊ ਇੰਦਰਾ ਕਲੋਨੀ, ਪਠਾਨਕੋਟ । | ਵਾਇਰ ਰੋਪ ਵਿੰਚਜ, ਸਟੈਪ ਡਾਊਨ ਟਰਾਂਸਫਾਰਮਰ |
| (4) | ਮੈਸ: ਰਾਮਾ ਇੰਜੀਨੀਅਰਿੰਗ ਵਰਕਸ, ਡਲਹੌਜੀ ਰੋਡ, ਪਠਾਨਕੋਟ । | ਓਪਨ ਵੈਲ ਸਬਮਰਸੀਬਲ ਪੰਪ, ਮੋਨੋ-ਬਲਾਕ ਪੰਪ । |
| (5) | ਮੈਸ: ਗਰੈਜ਼ ਟੂਲਜ਼ ਕਾਰਪੋਰੇਸ਼ਨ, ਗੁਰਦਾਸਪੁਰ ਰੋਡ, ਪਠਾਨਕੋਟ । | ਏਅਰ ਕੰਪਰੈਸਰ |

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਨੂੰ ਲੋੜੀਂਦੀ ਸੂਚਨਾ ਮਿਲ ਗਈ ਹੈ ਜੀ । ਸੀ.ਐਮ. ਸਾਹਿਬ ਦਾ ਬਹੁਤ ਬਹੁਤ ਧੰਨਵਾਦ ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਪਿਛਲੇ ਸਾਲ ਓ.ਵਾਈ.ਟੀ. ਸਕੀਮ ਤਹਿਤ ਜੋ ਕੁਨੈਕਸ਼ਨ ਦਿੱਤੇ ਜਾ ਰਹੇ ਹਨ ਅਤੇ ਜਿਹੜੇ ਕਿਸਾਨ 5 ਏਕੜ ਜਾਂ 5 ਵਿੱਘੇ ਵਾਲੇ ਹਨ, ਟਰਾਂਸਫਾਰਮਰ 17,000 ਰੁਪਏ ਦਾ ਮਿਲਦਾ ਹੈ ਪਰੰਤੂ ਜਿਹੜੀਆਂ ਤਿੰਨ ਕੰਪਨੀਆਂ ਹਨ ਉਨ੍ਹਾਂ ਤੋਂ ਉਹ 45,000 ਰੁਪਏ ਦਾ ਮਿਲਦਾ ਹੈ । ਏਜੰਸੀ ਰਾਹੀਂ ਮਹਿੰਗਾ ਮਿਲਦਾ ਹੈ । ਜੇਕਰ ਇਕ ਖੰਭਾ ਵੀ ਲੈਣਾ ਹੈ ਤਾਂ ਵੀ ਉਹ ਮਹਿੰਗਾ ਮਿਲਦਾ ਹੈ । ਬਿਜਲੀ ਬੋਰਡ ਤੋਂ 900 ਰੁਪਏ ਦਾ ਮਿਲਦਾ ਹੈ । ਜਦੋਂ ਕਿ ਏਜੰਸੀਆਂ ਤੋਂ 2400 ਰੁਪਏ ਦਾ ਮਿਲਦਾ ਹੈ । ਕੀ ਸੀ.ਐਮ. ਸਾਹਿਬ ਯਕੀਨ ਦਿਵਾਉਣਗੇ ਕਿ ਕਿਸਾਨ ਕਿਸੇ ਵੀ ਦੁਕਾਨ ਤੋਂ ਜਾਂ ਕਿਸੇ ਵੀ ਏਜੰਸੀ ਤੋਂ ਖਰੀਦ ਕਰ ਸਕਦਾ ਹੈ ? ਇਹ ਲੁੱਟ ਨੂੰ ਰੋਕਣ ਵਾਸਤੇ ਤੁਸੀਂ ਯਕੀਨ ਦਿਵਾਉਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਵੈਸੇ ਇਸ ਸਵਾਲ ਨਾਲ ਇਸ ਦਾ ਕੋਈ ਤਾਅਲੁੱਕ ਨਹੀਂ ਹੈ ਲੇਕਿਨ ਮੈਂ ਬੀਬੀ ਜੀ ਦਾ ਇਹਤਰਾਮ ਕਰਦਾ ਹਾਂ । ਜੇ ਸਮਾਨ ਦੀ ਕੁਆਲਟੀ ਠੀਕ ਹੋਵੇਗੀ ਤਾਂ ਬਿਜਲੀ ਬੋਰਡ ਨੂੰ ਕੋਈ ਇਤਰਾਜ਼ ਨਹੀਂ ਜਿੱਥੋਂ ਮਰਜ਼ੀ ਖਰੀਦ ਲਓ ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਇਹ ਜਿਹੜੇ ਕਿਸਾਨਾਂ ਨੇ ਓ.ਵਾਈ.ਟੀ. ਸਕੀਮ ਅਧੀਨ 60,000 ਰੁਪਏ ਜਮ੍ਹਾਂ ਕਰਵਾਏ ਸਨ, ਉਸ ਵਿੱਚ ਇਹ ਹੈ ਕਿ ਸਰਕਾਰ ਨੇ, ਬਿਜਲੀ ਬੋਰਡ ਨੇ ਨਵੀਂ ਸਕੀਮ ਸ਼ੁਰੂ ਕਰ ਦਿੱਤੀ ਹੈ ਕਿ ਤੁਸੀਂ ਆਪਣੇ ਪੈਸੇ ਵਾਪਸ ਲੈ ਲਓ, ਸਮਾਨ ਲੈ ਲਓ । ਖੇਤੀਬਾੜੀ ਦੇ ਜਿਹੜੇ ਸੰਦ ਹਨ ਉਨ੍ਹਾਂ ਤੇ ਵੈਟ ਖ਼ਤਮ ਕੀਤਾ ਹੋਇਆ ਹੈ । ਸਮਾਨ ਤੇ 12.5% ਵੈਟ ਲਗਦਾ ਹੈ । ਸਟੋਰੇਜ ਚਾਰਜਿਜ਼ ਬਿਜਲੀ ਬੋਰਡ ਨੇ 2.5% ਫਿਕਸ ਕਰ ਦਿੱਤੇ ਹਨ । ਇਸ ਤਰ੍ਹਾਂ ਕਿਸਾਨਾਂ ਦੀ ਬਹੁਤ ਵੱਡੀ ਲੁੱਟ ਹੋ ਰਹੀ ਹੈ। ਇਸ ਲਈ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਇਹ ਬਿਜਲੀ ਬੋਰਡ ਦੀ ਸਕੀਮ ਹੈ ਇਹ ਫੇਲ੍ਹ ਹੋ ਚੁੱਕੀ ਹੈ। ਇਹ ਲੋਕਾਂ ਨਾਲ ਧੋਖਾ ਕੀਤਾ ਗਿਆ ਹੈ। ਇਸ ਦੇ ਵਿੱਚ ਘੱਟੋ ਘੱਟ ਇਨਕੁਆਰੀ ਜ਼ਰੂਰ ਕਰਵਾਈ ਜਾਵੇ ਤਾਂ ਕਿ ਲੋਕਾਂ ਦੇ ਸਾਹਮਣੇ ਸੱਚਾਈ ਆ ਸਕੇ ।

**ਮਾਨਯੋਗ ਸਪੀਕਰ** : ਸੀ.ਐਮ. ਸਾਹਿਬ ਨੇ ਜਵਾਬ ਦੇ ਦਿੱਤਾ ਹੈ ਕਿ ਜੇ ਸਮਾਨ ਕੁਆਲਟੀ ਦਾ ਹੋਵੇ ਤਾਂ ਉਹ ਬੋਰਡ ਤੋਂ ਵੀ ਖਰੀਦ ਸਕਦੇ ਹਨ ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਰ, ਬਿਜਲੀ ਬੋਰਡ ਵਾਲੇ 2.5% ਸਟੋਰੇਜ ਚਾਰਜਿਜ਼ ਲੈ ਰਹੇ ਹਨ। ਸਮਾਨ ਰੱਖਣ ਦਾ ਉਹ ਕਿਉਂ ਲੈ ਰਹੇ ਹਨ ਅਤੇ ਇਹ ਕਿਉਂ ਕਹਿ ਰਹੇ ਹਨ ਕਿ ਸਮਾਨ ਆਪ ਲੈ ਕੇ ਜਾਓ ਅਤੇ ਉਹੀ ਦੱਸਦੇ ਹਨ ਕਿ ਕਿਹੜੀ ਕਿਹੜੀ ਏਜੰਸੀ ਕੋਲੋਂ ਸਮਾਨ ਲੈਣਾ ਹੈ ?

**ਮਾਨਯੋਗ ਸਪੀਕਰ** : ਬੀਬੀ ਜੀ ਨੇ ਪੁੱਛਿਆ ਸੀ ਕਿ ਸਮਾਨ ਆਪ ਖਰੀਦਣ ਲਈ ਕਿਹਾ ਜਾਵੇ, ਤੁਸੀਂ ਕਹਿੰਦੇ ਹੋ ਕਿ ਆਪ ਨਾ ਖਰੀਦਿਆ ਜਾਵੇ ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਅਸੀਂ ਤਾਂ ਖੇਤੀ ਦੇ ਸੰਦਾਂ ਉਤੇ ਵੈਟ ਖਤਮ ਕੀਤਾ ਹੈ ਜਦੋਂ ਕਿ ਉਹ 12.5% ਚਾਰਜ ਕਰ ਰਹੇ ਹਨ ਜਿਹੜਾ ਕਿ ਕਿਸਾਨਾਂ ਨੂੰ ਦੇਣਾ ਪੈ ਰਿਹਾ ਹੈ ।

**ਮੁੱਖ ਮੰਤਰੀ** : ਜੋ ਵੀ ਆਨਰੇਬਲ ਮੈਂਬਰ ਨੇ ਮੇਰੇ ਧਿਆਨ ਵਿੱਚ ਗੱਲ ਲਿਆਂਦੀ ਹੈ, ਮੈਂ ਮਹਿਕਮੇ ਦੇ ਅਫਸਰਾਂ ਨੂੰ ਬੁਲਾ ਕੇ ਜ਼ਰੂਰ ਵਿਚਾਰ ਕਰਾਂਗਾ ਅਤੇ ਇਸ ਦੇ ਵਿੱਚ ਜੋ ਕੁਝ ਵੀ ਕਿਸਾਨਾਂ ਨੂੰ ਸਹੂਲਤ ਦੇ ਸਕਦੇ ਹੋਵਾਂਗੇ, ਉਹ ਦੇਵਾਂਗੇ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 480

(ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

## ਘਨੌਰ ਵਿਖੇ ਟਿਊਬਵੈੱਲ ਲਗਾਉਣਾ

***560. ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਘਨੌਰ, ਜ਼ਿਲ੍ਹਾ ਪਟਿਆਲਾ ਵਿਖੇ ਪੁਰਾਣੇ ਖਰਾਬ ਪਏ ਟਿਊਬਵੈੱਲ ਦੀ ਥਾਂ ਤੇ ਨਵੇਂ ਟਿਊਬਵੈੱਲ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਦਸਵੇਂ ਵਿੱਤ ਕਮਿਸ਼ਨ ਅਧੀਨ ਘਨੌਰ ਵਿਖੇ ਇੱਕ ਟਿਊਬਵੈਲ ਲਗਾਇਆ ਗਿਆ ਸੀ । ਇਹ ਟਿਊਬਵੈਲ ਠੀਕ ਠਾਕ ਚੱਲ ਰਿਹਾ ਹੈ ਅਤੇ ਨਵਾਂ ਟਿਊਬਵੈਲ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ । ਦੂਜਾ ਟਿਊਬਵੈਲ ਪੰਜਾਬ ਜਲ ਸਪਲਾਈ ਸੈਨੀਟੇਸ਼ਨ ਵਿਭਾਗ ਵੱਲੋਂ ਲਗਾਇਆ ਗਿਆ ਹੈ ਜਿਸ ਦੀ ਦੇਖਭਾਲ ਉਨ੍ਹਾਂ ਵੱਲੋਂ ਹੀ ਕੀਤੀ ਜਾ ਰਹੀ ਹੈ ।

**ਸ਼੍ਰੀ ਮਦਨ ਲਾਲ ਠੇਕੇਦਾਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਟਿਊਬਵੈਲ ਬਿਲਕੁਲ ਠੀਕ ਚੱਲ ਰਿਹਾ ਹੈ । ਸਾਰੇ ਘਨੌਰ ਵਿਚ ਇਕੋ ਹੀ ਟਿਊਬਵੈਲ ਹੈ ਅਤੇ ਇਕੋ ਹੀ ਟੈਂਕੀ ਹੈ । ਪਿਛਲੇ ਸਮੇਂ ਵਿੱਚ ਇਹ ਟਿਊਬਵੈਲ ਬੰਦ ਹੋ ਗਿਆ ਸੀ ਅਤੇ ਇਸ ਦੀ ਰਿਪੇਅਰ ਕਰਕੇ ਇਸ ਟਿਊਬਵੈਲ ਨੂੰ ਚਾਲੂ ਕੀਤਾ ਗਿਆ ਸੀ । ਇਸ ਟਿਊਬਵੈਲ ਦਾ ਪਰੈਸ਼ਰ ਬਹੁਤ ਹੀ ਘੱਟ ਹੈ, ਉਹ ਟੈਂਕੀ ਵੀ ਨਹੀਂ ਭਰ ਸਕਦਾ । ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਸ ਤੇ ਦੁਬਾਰਾ ਗੌਰ ਕਰਕੇ ਨਵਾਂ ਟਿਊਬਵੈਲ ਲਗਾ ਦਿੱਤਾ ਜਾਵੇਗਾ ਅਤੇ ਇਹ ਕਦੋਂ ਤੱਕ ਲਗਵਾ ਦਿੱਤਾ ਜਾਵੇਗਾ ।

**ਮੰਤਰੀ** : ਜੋ ਮੈਂਬਰ ਸਾਹਿਬ ਨੇ ਪਰੈਸ਼ਰ ਘੱਟ ਹੋਣ ਦੀ ਗੱਲ ਕੀਤੀ ਹੈ, ਇਸ ਨੂੰ ਘੋਖ ਲਿਆ ਜਾਵੇਗਾ ਅਤੇ ਜੇਕਰ ਕੋਈ ਪਰਾਪਰ ਰਿਪੇਅਰ ਕਰਾਉਣੀ ਹੋਈ ਤਾਂ ਉਹ ਕਰਵਾ ਦੇਵਾਂਗੇ ।

**ਸ਼੍ਰੀ ਮਦਨ ਲਾਲ ਠੇਕੇਦਾਰ** : ਧੰਨਵਾਦ ਜੀ ।

---

## ਗੁਰਾਇਆ-ਜੰਡਿਆਲਾ-ਨਕੋਦਰ ਸੜਕ ਦੀ ਮੁਰੰਮਤ

***586. ਸਰਦਾਰ ਗੁਰਦੀਪ ਸਿੰਘ ਭੁੱਲਰ** :ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਜਲੰਧਰ ਵਿਚ ਗੁਰਾਇਆ-ਜੰਡਿਆਲਾ-ਨਕੋਦਰ ਸੜਕ ਦੀ ਮੁਰੰਮਤ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਗੁਰਾਇਆ-ਜੰਡਿਆਲਾ-ਨਕੋਦਰ ਸੜਕ ਦੀ ਮੁਰੰਮਤ ਵਿੱਤੀ ਸਾਲ 2008-2009 ਦੌਰਾਨ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਇਹ ਬੜੀ ਇੰਪਾਰਟੈਂਟ ਸੜਕ ਹੈ । ਇਸ ਤੇ ਕੰਮ ਸ਼ੁਰੂ ਹੋਏ ਨੂੰ ਦੋ ਸਾਲ ਹੋ ਚੁੱਕੇ ਹਨ । ਹੁਣ ਫਿਰ ਮੰਤਰੀ ਜੀ ਨੇ ਇਕ ਸਾਲ ਦਾ ਸਮਾਂ ਦੇ ਦਿੱਤਾ ਹੈ । ਮੇਰੀ ਬੇਨਤੀ ਹੈ ਕਿ ਇਸ ਨੂੰ ਛੇਤੀ ਤੋਂ ਛੇਤੀ 2-4 ਮਹੀਨਿਆਂ ਵਿਚ ਬਰਸਾਤਾਂ ਤੋਂ ਪਹਿਲਾਂ ਸ਼ੁਰੂ ਕਰਵਾ ਦਿੱਤਾ ਜਾਵੇ ਨਹੀਂ ਤਾਂ ਪਹਿਲੇ ਬਣੀ ਹੋਈ ਵੀ ਟੁੱਟ ਜਾਵੇਗੀ ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਕੁੱਝ ਫੰਡਾਂ ਦੀ ਘਾਟ ਹੋਣ ਕਾਰਨ ਅਸੀਂ ਇਹ ਕੰਮ ਸ਼ੁਰੂ ਨਹੀਂ ਸੀ ਕਰਵਾ ਸਕੇ । ਹੁਣ ਪਰਸੋਂ ਹੀ ਐਫ.ਐਮ. ਸਾਹਿਬ ਨੇ ਐਲ.ਓ.ਸੀ. ਡਿਪਾਰਟਮੈਂਟ ਨੂੰ ਰਿਲੀਜ਼ ਕਰ ਦਿੱਤੀ ਹੈ । ਪੇਮੈਂਟ ਰਿਲੀਜ਼ ਕਰ ਦਿੱਤੀ ਹੈ ਅਤੇ ਮੈਨੂੰ ਪੂਰਾ ਵਿਸ਼ਵਾਸ ਹੈ ਕਿ ਇਸ ਦਾ ਕੰਮ ਜਲਦੀ ਤੋਂ ਜਲਦੀ ਸ਼ੁਰੂ ਕਰਵਾ ਦਿੱਤਾ ਜਾਵੇਗਾ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿੱਚ ਵੀ ਮੈਂ ਇਹ ਸਵਾਲ ਗੁਰਾਇਆ-ਜੰਡਿਆਲਾ-ਨਕੋਦਰ-ਫਗਵਾੜਾ ਸੜਕ ਦਾ ਉਠਾਇਆ ਸੀ। ਸਵਾਲ ਇਕੋ ਹੀ ਹੈ, ਪਰ ਇਨ੍ਹਾਂ ਨੇ ਹੋਰ ਢੰਗ ਨਾਲ ਉਠਾਇਆ ਹੈ । ਮੇਰੇ ਕੋਲ ਮੰਤਰੀ ਜੀ ਨੇ ਲਿਖਤੀ ਜਵਾਬ ਦਿੱਤਾ ਸੀ ਕਿ ਨਵੰਬਰ (ਜਿਹੜਾ ਲੰਘ ਗਿਆ ਹੈ) ਤੱਕ ਇਸ ਦਾ ਕੰਮ ਕੰਪਲੀਟ ਹੋ ਜਾਵੇਗਾ । ਕੰਮ ਵੀ ਕੇਵਲ 20 ਕੁ ਪ੍ਰਤੀਸ਼ਤ ਹੀ ਰਹਿੰਦਾ ਹੈ । ਦੋ ਸਾਲ ਪਹਿਲਾਂ ਹੀ ਕੰਮ ਸ਼ੁਰੂ ਹੋਏ ਨੂੰ ਹੋ ਚੁੱਕੇ ਹਨ । ਹੁਣ ਫਿਰ ਇੱਕ ਸਾਲ ਦਾ ਸਮਾਂ ਦਿੱਤਾ ਗਿਆ ਹੈ । ਕੀ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਇਹ ਕੰਮ 1-2 ਮਹੀਨਿਆਂ ਵਿਚ ਸ਼ੁਰੂ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਪਿਛਲੀ ਪੇਮੈਂਟ ਰਿਲੀਜ਼ ਕਰ ਦਿੱਤੀ ਹੈ । ਅਸੀਂ ਇਸ ਕੰਮ ਨੂੰ ਜਲਦੀ ਤੋਂ ਜਲਦੀ ਸ਼ੁਰੂ ਕਰ ਰਹੇ ਹਾਂ । ਮੇਰੇ ਕਹਿਣ ਦਾ ਭਾਵ ਇਹ ਨਹੀਂ ਕਿ ਇਕ ਸਾਲ ਲੱਗ ਜਾਵੇਗਾ । ਮੈਂ ਤਾਂ ਇਹ ਕਿਹਾ ਹੈ ਕਿ ਸਾਲ 2008-2009 ਤੱਕ ਇਹ ਮੁਕੰਮਲ ਹੋ ਜਾਵੇਗਾ । ਇਸ ਦਾ ਭਾਵ ਇਹ ਨਹੀਂ ਕਿ ਪੂਰਾ ਸਾਲ ਹੀ ਲੱਗੇਗਾ । ਇਸ ਨੂੰ ਅਸੀਂ ਜਲਦੀ ਤੋਂ ਜਲਦੀ ਕਰਵਾ ਦੇਵਾਂਗੇ ।

---

## ਜ਼ਿਲ੍ਹਾ ਰੋਪੜ ਵਿਚ ਸੜਕਾਂ ਨੂੰ ਚੌੜਾ ਕਰਨਾ

***463. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਰੋਪੜ ਵਿਚ ਪੈਂਦੀਆਂ ਨਿਮਨਲਿਖਤ ਸੜਕਾਂ ਚੌੜੀਆਂ ਅਤੇ ਮਜ਼ਬੂਤ ਕਰਨੀਆਂ ਤਜਵੀਜ਼ਤ ਹਨ :—

(ੳ) ਮੋਰਿੰਡਾ-ਚਮਕੌਰ ਸਾਹਿਬ-ਬੇਲਾ ;

(ਅ) ਬੇਲਾ-ਰੋਪੜ ਅਤੇ

(ੲ) ਰੋਪੜ-ਮੋਰਿੰਡਾ ;

ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਹ ਤਿੰਨੇ ਸੜਕਾਂ ਨੂੰ ਪੀ.ਐਮ.ਜੀ.ਐਸ.ਵਾਈ. ਫੇਜ਼-VII ਅਧੀਨ ਅਪਗਰੇਡ ਕਰਨਾ ਤਜਵੀਜ਼ਤ ਹੈ । ਇਸ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :-

(ੳ) ਮੋਰਿੰਡਾ-ਚਮਕੌਰ ਸਾਹਿਬ-ਬੇਲਾ ਸੜਕ ਮਜ਼ਬੂਤ ਕੀਤੀ ਜਾ ਰਹੀ ਹੈ ।

(ਅ) ਬੇਲਾ-ਰੋਪੜ ਸੜਕ 5.50 ਮੀਟਰ ਤੋਂ 7.00 ਮੀਟਰ ਤੱਕ ਚੌੜੀ ਅਤੇ ਮਜ਼ਬੂਤ ਕੀਤੀ ਜਾਣੀ ਹੈ ।

(ੲ) ਰੋਪੜ-ਮੋਰਿੰਡਾ ਸੜਕ 5.50 ਮੀਟਰ ਤੋਂ 7.00 ਮੀਟਰ ਤੱਕ ਚੌੜੀ ਅਤੇ ਮਜ਼ਬੂਤ ਕੀਤੀ ਜਾਣੀ ਹੈ ।

ਇਨ੍ਹਾਂ ਕੰਮਾਂ ਦੀ ਜੂਨ, 2008 ਵਿਚ ਸ਼ੁਰੂ ਹੋਣ ਦੀ ਸੰਭਾਵਨਾ ਹੈ ਅਤੇ ਦਸੰਬਰ, 2009 ਤੱਕ ਮੁਕੰਮਲ ਹੋਣ ਦੀ ਆਸ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਚਮਕੌਰ ਸਾਹਿਬ ਦੇ ਨਾਲ ਲਗਦੀਆਂ ਤਿੰਨ ਸੜਕਾਂ ਨੂੰ ਪੱਕਾ ਕਰਨ ਦੀ ਤਜਵੀਜ਼ ਰੱਖੀ ਹੈ ਤੇ ਇਨ੍ਹਾਂ ਨੂੰ ਸਕੀਮਾਂ ਵਿੱਚ ਲਿਆ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਮਕੌਰ ਸਾਹਿਬ ਤੋਂ ਮੋਰਿੰਡਾ ਰੋਡ ਜੋ ਹੈ, ਉਸ ਤੇ ਬਹੁਤ ਜ਼ਿਆਦਾ ਟ੍ਰੈਫਿਕ ਰਹਿੰਦੀ ਹੈ ਔਰ ਧਾਰਮਿਕ ਸਥਾਨ ਵੀ ਮੌਜੂਦ ਹਨ । ਇਹ ਵੀ ਚੌੜੀ ਕਰਨੀ ਚਾਹੀਦੀ ਸੀ ਪਰ ਇਸ ਨੂੰ ਐਡ ਨਹੀਂ ਕੀਤਾ ਗਿਆ । ਕੁਝ ਅਫਸਰਾਂ ਦੀ ਰਾਏ ਸੀ ਕਿ ਉਸ ਤੇ ਕੁਝ ਦਰੱਖਤ ਪੈਂਦੇ ਹਨ ਤੇ ਉਨ੍ਹਾਂ ਨੂੰ ਪੁੱਟਣਾ ਮੁਸ਼ਕਲ ਹੈ, ਇਸ ਕਰਕੇ ਇਸ ਨੂੰ ਚੌੜਾ ਨਹੀਂ ਕੀਤਾ ਜਾ ਰਿਹਾ । ਮੇਰੀ ਬੇਨਤੀ ਹੈ ਕਿ ਇਸ ਸੜਕ ਨੂੰ ਚੌੜਾ ਕੀਤਾ ਜਾਵੇ । ਦੂਜਾ, ਸਿਰਫ ਮੈਟਲਡ ਰੋਡ ਨੂੰ ਚੌੜਾ ਕੀਤੇ ਜਾਣ ਦੀ ਗੱਲ ਕਹੀ ਗਈ ਹੈ ਪਰ ਇਸ ਪੂਰੀ ਸੜਕ ਦਾ ਕੁਝ ਪੋਰਸ਼ਨ ਕੱਚਾ ਹੈ ਤੇ ਇਸ ਨੂੰ ਵੀ ਵਾਈਡ ਕਰਨ ਦੀ ਲੋੜ ਹੈ । ਇਸ ਸੜਕ ਦੀਆਂ ਸਾਈਡ ਦੀਆਂ ਸੜਕਾਂ ਨੂੰ ਐਕੁਆਇਰ ਕਰਕੇ ਇਸ ਨੂੰ ਚੌੜਾ ਕਰਨਾ ਚਾਹੀਦਾ ਹੈ । ਇੱਥੋਂ ਤੱਕ ਕਿ ਅਸੀਂ ਇਸ ਰੋਡ ਨੂੰ ਚੰਡੀਗੜ੍ਹ-ਨਵਾਂ ਸ਼ਹਿਰ ਰੋਡ ਤੋਂ ਰਾਜਪੁਰੇ ਤੱਕ ਇੱਕ ਆਲਟਰਨੇਟਿਵ ਰੋਡ ਦੇ ਸਕਦੇ ਹਾਂ ਜਿਹੜੀ ਕਿ ਦਿੱਲੀ ਜਾਣ ਵਾਲੇ ਲੋਕਾਂ ਲਈ ਫਾਇਦੇਮੰਦ ਹੋਵੇਗੀ ਤੇ ਚੰਡੀਗੜ੍ਹ-ਰੋਪੜ ਸੜਕ ਤੇ ਕਨਜੈਸ਼ਨ ਘਟੇਗੀ । ਮੇਰੀ ਬੇਨਤੀ ਹੈ ਕਿ ਇਨ੍ਹਾਂ ਸੜਕਾਂ ਨੂੰ ਚੌੜਾ ਕੀਤਾ ਜਾਵੇ ਔਰ ਹੋਰ ਜਗ੍ਹਾ ਐਕੁਆਇਰ ਕੀਤੀ ਜਾਵੇ । ਮੇਰੀ ਇਹ ਵੀ ਬੇਨਤੀ ਹੈ ਕਿ ਕਿੰਨੇ ਸਮੇਂ ਤੱਕ ਇਸ ਬਾਰੇ ਕਾਰਵਾਈ ਹੋ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਜਿਵੇਂ ਮੈਂਬਰ ਸਾਹਿਬ ਨੂੰ ਦੱਸਿਆ ਹੈ ਕਿ ਦੋ ਸੜਕਾਂ ਚੌੜੀਆਂ ਕੀਤੀਆਂ ਜਾ ਰਹੀਆਂ ਹਨ ਤੇ ਇੱਕ ਸੜਕ ਦੀ ਸਟਰੈਂਥਨਿੰਗ ਕੀਤੀ ਜਾ ਰਹੀ ਹੈ। ਇਹ ਪਰਪੋਜ਼ਲਾਂ ਪਾਸ ਹੋ ਚੁੱਕੀਆਂ ਹਨ ਤੇ ਫਿਰ ਵੀ ਅਸੀਂ ਦੇਖ ਲਵਾਂਗੇ । ਜੇ ਇਸ ਵਿੱਚ ਕਿਸੇ ਵੀ ਕਿਸਮ ਦੀ ਇੰਪਰੂਵਮੈਂਟ ਦਾ ਸਕੋਪ ਹੁੰਦਾ ਹੋਇਆ ਤਾਂ ਜ਼ਰੂਰ ਕੀਤੀ ਜਾਵੇਗੀ ਪਰ ਇਹ ਉਥੋਂ ਪਾਸ ਹੋ ਚੁੱਕੀਆਂ ਹਨ । ਮੇਰਾ ਖਿਆਲ ਹੈ ਕਿ ਪਹਿਲੀ ਸੜਕ ਨੂੰ ਚੌੜਾ ਕਰਨ ਦੀ ਗੁੰਜਾਇਸ਼ ਨਹੀਂ ਪਰ ਫਿਰ ਵੀ ਦੇਖ ਲਵਾਂਗੇ ਔਰ ਆਉਣ ਵਾਲੇ ਸਾਲ ਵਿੱਚ ਅਗਰ ਕਿਸੀ ਹੋਰ ਸਕੀਮ ਵਿਚ ਲੈ ਸਕਦੇ ਹੋਈਏ ਤਾਂ ਜ਼ਰੂਰ ਕੋਸ਼ਿਸ਼ ਕਰਾਂਗੇ । ਇਹ ਅਹਿਮ ਸੜਕ ਹੈ ਤੇ ਜ਼ਰੂਰ ਕੋਸ਼ਿਸ਼ ਕੀਤੀ ਜਾਵੇਗੀ ।

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਬਜਟ ਵਿੱਚ ਪ੍ਰਸਤਾਵ ਕੀਤਾ ਗਿਆ ਹੈ ਕਿ ਮੁਹਾਲੀ ਤੋਂ ਫਗਵਾੜਾ ਤੱਕ ਸੜਕ ਫੋਰ ਲੇਨ ਕੀਤੀ ਜਾਵੇਗੀ । ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸੜਕ ਦੇ ਬਣਨ ਨਾਲ ਨਵਾਂ ਸ਼ਹਿਰ, ਬੰਗਾ ਤੇ ਬਲਾਚੌਰ ਦੇ ਲੋਕਾਂ ਨੂੰ ਵੀ ਫਾਇਦਾ ਹੋਵੇਗਾ ਜਾਂ ਫਿਰ ਸਿੱਧਾ ਰਸਤਾ ਫਗਵਾੜੇ ਹੀ ਜਾ ਕੇ ਖੁੱਲ੍ਹੇਗਾ ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਇਹ ਅੱਡ ਸਵਾਲ ਬਣਦਾ ਹੈ ਪਰ ਫਿਰ ਵੀ ਮੈਂ ਦੱਸਦਾ ਹਾਂ ਕਿ ਇਸ ਦੀ ਅਲਾਈਨਮੈਂਟ ਦੀ ਹਾਲੇ ਸਟੱਡੀ ਹੋ ਰਹੀ ਹੈ । ਉਸ ਦੇ ਕੰਪਲੀਟ ਹੋਣ ਤੋਂ ਬਾਅਦ ਹੀ ਪਤਾ ਲੱਗੇਗਾ ਪਰ ਫਾਇਦਾ ਤਾਂ ਸਾਰਿਆਂ ਨੂੰ ਹੀ ਹੋਵੇਗਾ । ਜੋ ਥੋੜ੍ਹਾ ਬਹੁਤਾ 2-4 ਕਿਲੋਮੀਟਰ ਇੱਧਰ, ਉਧਰ ਹੋ ਸਕਦਾ ਹੈ । ਇਸ ਨਾਲ ਸਾਰੇ ਹੀ ਮਾਲਵੇ ਤੇ ਮਾਝੇ ਇਲਾਕੇ ਨੂੰ ਫਾਇਦਾ ਹੋਵੇਗਾ, ਸਾਰੇ ਪੰਜਾਬ ਨੂੰ ਫਾਇਦਾ ਹੋਵੇਗਾ ਪਰ ਹਾਲੇ ਉਸ ਦੀ ਅਲਾਈਨਮੈਂਟ ਦੀ ਸਟੱਡੀ ਚੱਲ ਰਹੀ ਹੈ । ਇਸ ਬਾਰੇ ਕੋਈ ਅੰਤਿਮ ਫੈਸਲਾ ਨਹੀਂ ਲਿਆ ਗਿਆ ।

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਲੋਕਾਂ ਦੇ ਫਾਇਦੇ ਵਾਸਤੇ ਉਥੇ ਲਾਂਘੇ ਜ਼ਰੂਰ ਬਣਨੇ ਚਾਹੀਦੇ ਹਨ । ਜਿੱਥੇ ਜਿੱਥੇ ਵੀ ਰਸਤਾ ਮੁੜਦਾ ਹੈ, ਉਨ੍ਹਾਂ ਸ਼ਹਿਰਾਂ ਨੂੰ ਜੋੜਦੀਆਂ ਸੜਕਾਂ ਵੀ ਬਣਨੀਆਂ ਚਾਹੀਦੀਆਂ ਹਨ । ਜੇ ਇਹ ਸੜਕ ਮੁਹਾਲੀ ਤੋਂ ਚਲ ਕੇ ਫਗਵਾੜੇ ਜਾ ਕੇ ਹੀ ਖੁੱਲ੍ਹਣੀ ਹੈ ਤੇ ਮੇਨ ਰੋਡ ਦੇ ਚੜ੍ਹਣੀ ਹੈ ਤਾਂ ਫਿਰ ਆਮ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋਵੇਗਾ । ਜਿਹੜੇ ਆਸ-ਪਾਸ ਦੇ ਇਲਾਕੇ ਹਨ ਜਿਹੜੇ ਮੁਹਾਲੀ-ਫਗਵਾੜਾ ਦੇ ਰਸਤੇ ਵਿਚ ਪੈਂਦੇ ਹਨ, ਉਨ੍ਹਾਂ ਨੂੰ ਫਾਇਦਾ ਨਹੀਂ ਹੋਵੇਗਾ । ਇਸ ਬਾਰੇ ਮੰਤਰੀ ਜੀ ਦੱਸਣ ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਖਦਸ਼ਾ ਗਲਤ ਹੈ । ਇਹ ਜ਼ਰੂਰ ਹੈ ਕਿ ਜੋ ਪਰਪੋਜ਼ਲ ਹੈ, ਉਹ ਐਕਸੈਸ ਕੰਟਰੋਲ ਹੋਵੇਗੀ । ਇਹ ਨਹੀਂ ਜਿੱਥੋਂ ਮਰਜ਼ੀ ਸੜਕ ਕਰਾਸ ਕਰ ਜਾਓ । ਐਂਟਰੀ ਤੇ ਐਗਜ਼ਿਟ ਪੁਆਇੰਟ ਨਿਸਚਿਤ ਹੋਵੇਗਾ ਤੇ ਉਥੋਂ ਹੀ ਸੜਕ ਤੇ ਚੜ੍ਹਿਆ ਜਾ ਸਕੇਗਾ । ਥੋੜ੍ਹੇ ਥੋੜ੍ਹੇ ਫਰਕ ਤੋਂ ਬਾਅਦ ਇਹ ਜ਼ਰੂਰ ਪ੍ਰੋਵਾਈਡ ਕਰਾਂਗੇ ਤਾਂ ਕਿ ਵੱਡੇ ਪਿੰਡ ਤੇ ਸ਼ਹਿਰ ਜੋ ਹਨ, ਉਥੋਂ ਜ਼ਰੂਰ ਸੜਕਾਂ ਨੂੰ ਐਕਸੈਸ ਕੀਤਾ ਜਾਵੇਗਾ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 579*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

---

## ਦੁੱਧ ਦਾ ਘੱਟੋ ਘੱਟ ਸਮਰਥਨ ਮੁੱਲ ਨਿਸਚਿਤ ਕਰਨਾ

***423. ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦੁੱਧ ਦਾ ਘੱਟ ਤੋਂ ਘੱਟ ਸਮਰਥਨ ਮੁੱਲ (ਐਮ.ਐਸ.ਪੀ.) ਨਿਸਚਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਅਤੇ ਖੇਡਾਂ ਤੇ ਯੁਵਕ ਸੇਵਾਵਾਂ ਮੰਤਰੀ (ਸਰਦਾਰ ਗੁਲਜ਼ਾਰ ਸਿੰਘ ਰਣੀਕੇ)** : ਦੁੱਧ ਦੀ ਘੱਟ ਤੋਂ ਘੱਟ ਕੀਮਤ ਨਿਸਚਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਦੁੱਧ ਉਤੇ ਪੰਜਾਬ ਦੀ ਆਰਥਿਕਤਾ ਟਿਕੀ ਹੋਈ ਹੈ ਔਰ ਪੇਂਡੂ ਕਿਸਾਨ ਅਤੇ ਮਜ਼ਦੂਰ ਦੁੱਧ ਤੇ ਨਿਰਭਰ ਕਰਦਾ ਹੈ । ਦੁੱਧ ਦੇ ਰੇਟ 15 ਰੁਪਏ ਤੋਂ ਲੈ ਕੇ 25-28 ਰੁਪਏ ਤੱਕ ਵੇਰੀ ਕਰਦੇ ਹਨ। ਇਸ ਲਈ ਇਹ ਅਤਿ ਜ਼ਰੂਰੀ ਹੈ ਕਿ ਸਰਕਾਰ ਇਸ ਤੇ ਪਹਿਰਾ ਦੇ ਕੇ ਦੁੱਧ ਦਾ ਘੱਟੋ ਘੱਟ ਸਮਰਥਨ ਮੁੱਲ ਤੈਅ ਕਰੇ ਤਾਂ ਕਿ ਪ੍ਰਾਈਵੇਟ ਖਰੀਦਦਾਰਾਂ ਤੋਂ ਗਰੀਬ ਲੋਕਾਂ ਦੀ ਲੁੱਟ-ਖਸੁੱਟ ਬੰਦ ਹੋ ਸਕੇ। ਦੂਸਰਾ, ਮੈਂ ਧਿਆਨ ਵਿੱਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਜੋ ਮਿਲਕ ਸੋਸਾਇਟੀਆਂ ਚਲਦੀਆਂ ਹਨ, ਉਨ੍ਹਾਂ ਦਾ ਮੁਨਾਫੇ ਦਾ ਅਰਬਾਂ ਰੁਪਿਆ ਸਰਕਾਰ ਕੋਲ ਪਿਆ ਹੈ । ਉਹ ਕਿਸਾਨਾਂ ਦਾ ਪੈਸਾ ਪਿਆ ਹੈ ਉਸ ਨੂੰ ਵੰਡਣ ਦੀ ਇਜਾਜ਼ਤ ਵੀ ਨਹੀਂ ਹੈ । ਸੋ, ਇਹ ਜਿਹੜਾ ਕਿਸਾਨਾਂ ਦਾ ਪੈਸਾ ਹੈ, ਗਰੀਬ ਦੁੱਧ ਉਤਪਾਦਕਾਂ ਦਾ ਜੋ ਪੈਸਾ ਪਿਆ ਹੈ, ਉਸ ਨੂੰ ਵੰਡਣ ਦੀ ਤਾਂ ਘੱਟੋ ਘੱਟ ਇਜਾਜ਼ਤ ਦਿੱਤੀ ਜਾਵੇ ਤਾਂ ਕਿ ਸੋਸਾਇਟੀਆਂ ਉਨ੍ਹਾਂ ਲੋਕਾਂ ਨੂੰ ਪੈਸਾ ਦੇ ਦੇਣ ਅਤੇ ਉਹ ਕਿਸੇ ਨਾ ਕਿਸੇ ਰੂਪ ਵਿੱਚ ਆਪਣੇ ਕਿੱਤੇ ਨੂੰ ਡਿਵੈਲਪ ਕਰਨ ਲਈ ਪੈਸੇ ਨੂੰ ਸਹੀ ਰੂਪ ਵਿੱਚ ਯੂਟੇਲਾਈਜ਼ ਕਰ ਸਕਣ । ਅਰਬਾਂ ਰੁਪਿਆ ਸਰਕਾਰ ਕੋਲ ਪਿਆ ਹੈ। ਉਹ ਪੈਸਾ ਸੋਸਾਇਟੀਆਂ ਨੂੰ ਵਰਤਣ ਦੀ ਇਜਾਜ਼ਤ ਦਿੱਤੀ ਜਾਵੇ । ਮੈਂ ਇਸ ਦੇ ਬਾਰੇ ਮੰਤਰੀ ਜੀ ਦੇ ਵਿਚਾਰ ਜਾਣਨਾ ਚਾਹੁੰਦਾ ਹਾਂ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜੋ ਮਾਨਯੋਗ ਮੈਂਬਰ ਸਾਹਿਬ ਪੁੱਛ ਰਹੇ ਹਨ, ਉਹ ਜਿਹੜਾ ਪੈਸਾ ਹੈ, ਉਹ ਮਿਲਕਫੈਡ ਵਾਲੇ ਸਾਡੇ ਸਹਿਕਾਰਤਾ ਮੰਤਰੀ ਦੇ ਅੰਡਰ ਹੈ । ਇਸ ਦਾ ਸਾਡੇ ਨਾਲ ਤਾਅਲੁੱਕ ਨਹੀਂ ਹੈ । ਬਾਕੀ ਜਿਹੜਾ ਇਨ੍ਹਾਂ ਨੇ ਦੁੱਧ ਦੀਆਂ ਕੀਮਤਾਂ ਨਿਰਧਾਰਿਤ ਕਰਨ ਬਾਰੇ ਦੱਸਿਆ ਹੈ, ਅਜੇ ਤੱਕ ਸਾਰੇ ਹਿੰਦੁਸਤਾਨ ਵਿੱਚ ਕੋਈ ਵੀ ਕਾਨੂੰਨ ਨਹੀਂ ਬਣਿਆ, ਜਿਸ ਨਾਲ ਸਰਕਾਰ ਦੁੱਧ ਦਾ ਮੁੱਲ ਤੈਅ ਕਰ ਸਕੇ ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਬੇਨਤੀ ਹੈ ਕਿ ਕੋਆਪ੍ਰੇਟਿਵ ਮੰਤਰੀ ਹਾਊਸ ਵਿੱਚ ਨਹੀਂ ਹਨ, ਇਸ ਲਈ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਜ਼ਰੂਰ ਲਿਆਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਸੋਸਾਇਟੀਆਂ ਕੋਲ ਜੋ ਕਰੋੜਾਂ ਰੁਪਏ ਗਰੀਬ ਦੁੱਧ ਉਤਪਾਦਕਾਂ ਦੇ ਪਏ ਹਨ, ਉਹ ਜ਼ਰੂਰ ਸੋਸਾਇਟੀਆਂ ਨੂੰ ਵਰਤਣ ਦੀ ਇਜਾਜ਼ਤ ਦਿੱਤੀ ਜਾਵੇ ਜੀ । ਧੰਨਵਾਦ ਜੀ ।

---

** For Starred Question No. 579 and reply thereto, please see Appendix to this Debates.

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਇਨ੍ਹਾਂ ਨੇ ਦੁੱਧ ਦੀ ਕੀਮਤ ਬਾਰੇ ਗੱਲ ਕੀਤੀ ਹੈ, ਮੈਂ ਇਨ੍ਹਾਂ ਤੋਂ ਇਹ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੇ ਮਿਲਕ ਪਲਾਂਟ ਹਨ, ਇਸ ਬਾਰੇ ਜਿਹੜੀ ਮਿਲਕ ਰੋਡ ਏਰੀਆ ਪਾਲਿਸੀ ਹੈ ਕਿ ਇੱਕ ਮਿਲਕ ਪਲਾਂਟ ਦੇ ਵਿੱਚ ਦੂਜਾ ਨਾ ਵੜੇ ਅਤੇ ਦੁੱਧ ਦੀ ਕੀਮਤ ਉੱਤੇ ਕਰ ਸਕੇ, ਜੇ ਉਹ ਹੈ ਤਾਂ ਮੇਰੀ ਬੇਨਤੀ ਹੈ ਕਿ ਇਸ ਨੂੰ ਰੋਕਿਆ ਜਾਵੇ। ਕੰਪੀਟੀਸ਼ਨ ਹੈਲਦੀ ਹੋਣਾ ਚਾਹੀਦਾ ਹੈ। ਪੰਜਾਬ ਦੇ ਵਿੱਚ ਅੱਜਕਲ੍ਹ ਕੀਮਤਾਂ ਘਟੀਆਂ ਹੋਈਆਂ ਹਨ। ਮਿਲਕਫੈਡ ਨੇ ਫਿਕਸ ਕੀਤਾ ਹੋਇਆ ਹੈ, ਇਸ ਦੇ ਬਾਰੇ ਰਿਵਿਊ ਕਰਨ ਕਿਉਂਕਿ ਇਹ ਡੇਅਰੀ ਫਾਰਮਿੰਗ ਦੇ ਨਾਲ ਅਨਿਆਂ ਹੋ ਰਿਹਾ ਹੈ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਦੱਸਿਆ ਹੈ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਦੁੱਧ ਦੀਆਂ ਕੀਮਤਾਂ ਮਿਲਕਫੈਡ ਵੱਲੋਂ ਤਹਿ ਕੀਤੀਆਂ ਜਾਂਦੀਆਂ ਹਨ। ਸਾਡਾ ਦੁੱਧ ਦੀਆਂ ਕੀਮਤਾਂ ਨਾਲ ਕੋਈ ਲਿੰਕ ਨਹੀਂ ਹੁੰਦਾ। ਫਿਰ ਵੀ ਇਨ੍ਹਾਂ ਨੇ ਜੋ ਗੱਲ ਦੱਸੀ ਹੈ, ਇਹ ਮਿਲ ਕੇ ਧਿਆਨ ਵਿੱਚ ਲਿਆ ਦੇਣ, ਆਪਾਂ ਜ਼ਰੂਰ ਉਸ ਦਾ ਹੱਲ ਕੱਢਣ ਦਾ ਯਤਨ ਕਰਾਂਗੇ।

**ਸਰਦਾਰ ਕੰਵਰਜੀਤ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਹ ਬੜੀ ਵੱਡੀ ਸਮੱਸਿਆ ਹੈ। ਸਾਨੂੰ ਇਕੱਠੇ ਹੋ ਕੇ ਇਹ ਕਰਨਾ ਪੈਣਾ ਹੈ। ਹੁਣ ਪਾਣੀ ਦੀ ਕੀਮਤ ਉਨੀ ਹੈ ਜਿੰਨੀ ਦੁੱਧ ਦੀ ਕੀਮਤ ਹੈ। ਇਹ ਬੜੇ ਸ਼ਰਮ ਦੀ ਗੱਲ ਹੈ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਸਪੀਕਰ ਸਾਹਿਬ, ਜਿਹੜਾ ਸਵਾਲ ਮਾਨਯੋਗ ਮੈਂਬਰ ਝੂੰਦਾਂ ਜੀ ਨੇ ਉਠਾਇਆ ਹੈ ਕਿ ਸੋਸਾਇਟੀਆਂ ਦਾ ਪਰਾਫਿਟ ਦਾ ਪੈਸਾ ਵੰਡਣ ਵਾਲਾ ਪਿਆ ਹੈ ਅਤੇ ਸਰਕਾਰ ਨੇ ਅਪਰੂਵਲ ਦੇਣੀ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਜਿਹੜਾ ਪਰਾਫਿਟ ਹੈ.........

**ਮਾਨਯੋਗ ਸਪੀਕਰ** : ਤੁਸੀਂ ਜਵਾਬ ਨਹੀਂ ਦੇਣਾ।

**ਸਰਦਾਰ ਗੁਰਬਚਨ ਸਿੰਘ ਬੱਬੇਹਾਲੀ** : ਮੈਂ ਜਾਣਕਾਰੀ ਦੇਣੀ ਚਾਹੁੰਦਾ ਹਾਂ। ਉਸ ਪੈਸੇ ਨੂੰ ਵੰਡਣ ਦੀ ਸਰਕਾਰ ਕੋਲੋਂ ਅਪਰੂਵਲ ਲੈਣੀ ਜ਼ਰੂਰੀ ਨਹੀਂ ਹੈ, ਸਿਰਫ ਪ੍ਰਾਇਮਰੀ ਸੋਸਾਇਟੀਆਂ..........

**ਮਾਨਯੋਗ ਸਪੀਕਰ** : ਬੱਬੇਹਾਲੀ ਜੀ, ਪਲੀਜ਼ ਬੈਠੋ। ਇਹ ਤੁਹਾਡਾ ਕੰਮ ਨਹੀਂ। ਇਹ ਕੋਆਪ੍ਰੇਟਿਵ ਨੇਚਰ ਦਾ ਕੰਮ ਹੈ, ਕੋਆਪ੍ਰੇਟਿਵ ਮਨਿਸਟਰ ਨੇ ਜਵਾਬ ਦੇਣਾ ਹੈ। ਤੁਸੀਂ ਜਵਾਬ ਨਹੀਂ ਦੇ ਸਕਦੇ। ਇੰਜ ਤਾਂ ਸਾਰੇ ਹੀ ਉੱਠ ਕੇ ਜਵਾਬ ਦੇਣ ਲੱਗ ਜਾਣਗੇ। ਅੱਗੇ ਤੁਸੀਂ ਵੇਖਿਆ ਨਹੀਂ ਜਾਪਦਾ।

---

## ਨੌਜਵਾਨਾਂ ਵਿਚ ਨਸ਼ਿਆਂ ਦੀ ਪ੍ਰਵਿਰਤੀ

***524. ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਨੌਜਵਾਨਾਂ ਵਿਚ ਨਸ਼ੀਲੇ ਪਦਾਰਥਾਂ ਅਤੇ ਹੋਰ ਨਸ਼ੀਲੀਆਂ ਵਸਤੂਆਂ ਦੀ ਵਰਤੋਂ ਦਾ ਰੁਝਾਨ ਵੱਧਣ ਦੇ ਕਾਰਣ ਸਰਕਾਰ ਨੇ ਕੋਈ ਸਰਵੇਖਣ ਕਰਵਾਇਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**स्वास्थ्य एंव परिवार कल्याण मंत्री (श्रीमति लक्ष्मी कांता चावला)** : स्पीकर साहिब, पंजाब सरकार की तरफ से कोई सर्वेक्षण नहीं करवाया गया लेकिन पंजाब के अंदर युवकों और बड़ी आयु के लोग और कुछ लड़कों के बीच जो नशा सेवन, खास कर ड्रग अब्यूज़ हैं, उस के लिए सेहत विभाग पूरी तरह से जागरूक है और हम इस को रोकने के लिए, सपलाई लाईन बंद करने के लिए पूरा प्रयास कर रहे हैं । बाकी सारा जो विवरण है, वो सदस्य महोदय को अनुलग 'ए' पर दे दिया गया है ।

**ਅਨੁਲੱਗ 'ੳ'**

ਰਾਜ ਸਰਕਾਰ ਨੇ ਨਸ਼ਿਆਂ ਦੀ ਸਮੱਸਿਆ ਨੂੰ ਸਿੱਧੇ ਤੌਰ ਤੇ ਨਜਿੱਠਣ ਦਾ ਫੈਸਲਾ ਕੀਤਾ ਹੈ । ਸਰਕਾਰ ਜਨਤਾ ਵਲੋਂ ਇਨ੍ਹਾਂ ਨਸ਼ੇ ਵਾਲੀਆਂ ਦਵਾਈਆਂ ਦੀ ਵਰਤੋਂ ਤੇ ਮੰਗ ਨੂੰ ਘਟਾਉਣ ਲਈ ਹੇਠ ਲਿਖੇ ਉਪਰਾਲੇ ਕਰ ਰਹੀ ਹੈ ।

1. **ਮੰਗ ਘਟਾਉਣ ਸਬੰਧੀ ਉਪਰਾਲੇ** :-ਸ਼ਰਾਬ ਅਤੇ ਨਸ਼ੇ ਦੀ ਨਿਰਭਰਤਾ ਦਿਮਾਗੀ ਤੇ ਮਾਨਸਿਕ ਬਿਮਾਰੀ ਹਨ ਤੇ ਜਿਸਦੇ ਖਤਰਨਾਕ ਅਤੇ ਮਾਰੂ ਸਿਹਤ ਨਤੀਜੇ ਹੋ ਸਕਦੇ ਹਨ । ਸਮੱਸਿਆ ਦੀ ਗੰਭੀਰਤਾ ਨੂੰ ਨਜ਼ਰ ਵਿੱਚ ਰੱਖਦੇ ਹੋਏ ਸਿਹਤ ਵਿਭਾਗ ਵੱਲੋਂ ਨਸ਼ਿਆਂ ਵਿਰੁੱਧ ਲੜਾਈ ਲੜਨ ਲਈ ਹੇਠ ਦਿੱਤੀ ਗਈ ਤਜ਼ਵੀਜ਼ ਬਣਾਈ ਹੈ :-

(ੳ) 20 ਨਸ਼ਾ ਛੁਡਾਊ ਕੇਂਦਰ (ਅੰਦਰੂਨੀ ਮਰੀਜਾਂ ਲਈ) ਰਾਜ ਦੇ ਸਾਰੇ ਜਿਲ੍ਹਾ ਹਸਪਤਾਲਾਂ ਵਿੱਚ ਪਹਿਲੇ ਗੇੜ੍ਹ ਵਿੱਚ ਸਥਾਪਿਤ ਕੀਤੇ ਜਾ ਰਹੇ ਹਨ ਤੇ ਇਨ੍ਹਾਂ ਵਿੱਚ ਹਰ ਕੇਂਦਰ ਵਿੱਚ 10 ਹਸਪਤਾਲ ਬਿਸਤਰਿਆਂ ਦੀ ਵਰਤੋਂ (ਇਕ ਹਰ ਇੱਕ ਜਿਲ੍ਹੇ ਲਈ) ਇਸ ਕੰਮ ਲਈ ਸਰਕਾਰੀ ਮਨੋਰੋਗ ਮਾਹਰਾਂ ਦੀ ਨਿਗਰਾਨੀ ਵਿੱਚ ਕੰਮ ਕਰਨਗੇ । ਬਾਅਦ ਵਿੱਚ ਇਹ ਸੇਵਾਵਾਂ ਸਾਰੇ ਉਪ ਮੰਡਲ ਹਸਪਤਾਲਾਂ ਵਿੱਚ ਮੁਹੱਈਆ ਕਰਵਾਈ ਜਾਵੇਗੀ ।

(ਅ) 50 ਬਿਸਤਰਿਆਂ ਦਾ ਰਾਜ ਪੱਧਰੀ ਨਸ਼ਾ ਛੁਡਾਊ ਕੇਂਦਰ, ਇੰਸਟੀਚਿਊਟ ਆਫ ਮੈਂਟਲ ਹੈਲਥ, ਅੰਮ੍ਰਿਤਸਰ

(2) **ਸਪਲਾਈ ਘਟਾਉਣ ਸਬੰਧੀ ਉਪਰਾਲੇ** : ਸਿਹਤ ਤੇ ਪਰਿਵਾਰ ਭਲਾਈ ਵਿਭਾਗ ਨੇ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਪੂਰਤੀ ਨੂੰ ਘਟਾਉਣ ਲਈ ਇੱਕ ਵਿਸ਼ੇਸ਼ ਮੁਹਿੰਮ ਚਲਾਈ ਹੈ ਜਿਸ ਵਿੱਚ ਡਰੱਗ ਇੰਸਪੈਕਟਰਾਂ ਦੀ ਸੰਯੁਕਤ ਟੀਮ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਦੁਰਉਪਯੋਗ ਦੀ ਸਮੱਸਿਆ ਨੂੰ ਨਜਿੱਠਣ ਲਈ ਡਰੱਗ ਅਤੇ ਕਾਸਮੈਟਿਕ ਐਕਟ 1940 ਦੀ ਉਲੰਘਣਾ ਅਧੀਨ ਛਾਪੇ ਮਾਰ ਰਹੀ ਹੈ । ਇਸ ਮੁਹਿੰਮ ਅਧੀਨ 1 ਮਾਰਚ, 2007 ਤੋਂ ਹੁਣ ਤੱਕ ਅਲੱਗ ਅਲੱਗ ਕੈਮਿਸਟਾਂ ਦੀਆਂ ਦੁਕਾਨਾਂ ਅਤੇ ਗੈਰਕਾਨੂੰਨੀ ਗੁਦਾਮਾਂ ਤੋਂ ਇੱਕ ਕਰੋੜ ਚੌਹਟ ਲੱਖ ਛਪੰਜਾ ਹਜਾਰ ਤਿੰਨ ਸੌ ਰੁਪਏ (1,64,56,300) ਦੀਆਂ ਆਦਤ ਪਾਉਣ ਵਾਲੀਆਂ ਅੰਗਰੇਜੀ ਦਵਾਈਆਂ ਫੜੀਆਂ ਹਨ । ਦੋਸ਼ੀਆਂ ਵਿਰੁੱਧ ਕਾਰਵਾਈ ਕੀਤੀ ਗਈ ਹੈ ਅਤੇ 50 ਦਵਾਈਆਂ ਦੀਆਂ ਦੁਕਾਨਾਂ ਦੇ ਲਾਇਸੈਂਸ ਕੈਂਸਲ ਕੀਤੇ ਗਏ, 224 ਦਵਾਈਆਂ ਦੇ ਦੁਕਾਨਦਾਰਾਂ ਦੇ ਲਾਇਸੈਂਸ ਉਕਤ ਮੱਦਾਂ ਦੀ ਉਲੰਘਣਾ ਅਤੇ 34 ਲਾਇਸੈਂਸ ਰਹਿਤ ਗੁਦਾਮਾਂ ਦੇ ਮਾਲਕਾਂ ਵਿਰੁੱਧ ਡਰੱਗ ਅਤੇ ਕਾਸਮੈਟਿਕ ਐਕਟ 1940 ਦੀ ਵੱਖ ਵੱਖ ਧਾਰਾਵਾਂ ਅਧੀਨ ਕਾਨੂੰਨੀ ਕਾਰਵਾਈ ਆਰੰਭੀ ਗਈ ਹੈ ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

**(3) ਨਸ਼ਿਆਂ ਵਿਰੁੱਧ ਜਾਗਰੂਕਤਾ ਉਪਰਾਲੇ** : ਆਮ ਲੋਕਾਂ ਵਿੱਚ ਆਦਤ ਪਾਉਣ ਵਾਲੀਆਂ ਦਵਾਈਆਂ ਦੀ ਦੁਰਵਰਤੋਂ ਸਬੰਧੀ ਜਾਗਰੂਕਤਾ ਲਿਆਉਣ ਲਈ ਸੈਮੀਨਾਰ, ਨੁਮਾਇਸ਼ਾਂ, ਡਰਾਮੇ ਰਾਜ ਦੇ ਵੱਖ ਵੱਖ ਥਾਵਾਂ ਤੇ ਜਿਨ੍ਹਾਂ ਵਿੱਚ ਖਾਸ ਤੌਰ ਤੇ ਵਿਦਿਆਰਥੀਆਂ ਦੇ ਟੀਚੇ ਨੂੰ ਮੁੱਖ ਰੱਖਦੇ ਹੋਏ ਆਯੋਜਿਤ ਕੀਤੇ ਗਏ ਹਨ । ਇਨ੍ਹਾਂ ਪ੍ਰੋਗਰਾਮਾਂ ਵਿੱਚ ਆਦਤ ਪਾਉਣ ਵਾਲੀਆਂ ਐਲੋਪੈਥਿਕ ਦਵਾਈਆਂ ਜਿਨ੍ਹਾਂ ਦੀ ਕੀਮਤ ਲਗਭਗ 60 ਲੱਖ ਰੁਪਏ, ਜਿਨ੍ਹਾਂ ਕੇਸਾਂ ਦਾ ਵਿਭਾਗ/ਕੋਰਟ ਵਲੋਂ ਫੈਸਲਾ ਹੋ ਚੁੱਕਿਆ ਸੀ ਆਮ ਜਨਤਾ, ਪ੍ਰੈਸ ਅਤੇ ਮੀਡੀਆ ਦੀ ਮੌਜੂਦਗੀ ਦੌਰਾਨ ਨਸ਼ਟ ਕੀਤੀਆਂ ਗਈਆਂ ਤਾਂ ਜੋ ਲੋਕਾਂ ਖਾਸ ਤੌਰ ਤੇ ਨੌਜਵਾਨਾਂ ਨੂੰ ਨਸ਼ਿਆਂ ਦੇ ਦੁਰਪ੍ਰਭਾਵਾਂ ਤੋਂ ਜਾਣੂ ਕਰਵਾਇਆ ਜਾ ਸਕੇ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਮਾਨਯੋਗ ਸਪੀਕਰ ਸਾਹਿਬ, ਪਿਛਲੇ ਲੰਮੇ ਸਮੇਂ ਤੋਂ ਪੰਜਾਬ ਦੇ ਵਿੱਚ ਜਿਹੜੇ ਨਸ਼ੇ ਹਨ ਉਹ ਸਾਡੇ ਨੌਜਵਾਨਾਂ ਦੇ ਉਤੇ ਘਰ ਕਰ ਰਹੇ ਹਨ। ਅੱਜ ਉਸ ਤਰ੍ਹਾਂ ਦੇ ਨੌਜਵਾਨ ਨਹੀਂ ਹਨ ਜਿਸ ਤਰ੍ਹਾਂ ਦਾ ਨੌਜਵਾਨ ਪੰਜਾਬ ਦੇ ਪਿੰਡਾਂ ਵਿੱਚ ਪਹਿਲਾਂ ਮਿਲਦਾ ਹੁੰਦਾ ਸੀ । ਕੱਲ੍ਹ ਵੀ ਇਥੇ ਚਿੰਤਾ ਕੀਤੀ ਗਈ ਹੈ ਪਰ ਮੇਰਾ ਸਵਾਲ ਲੱਗਿਆ ਹੋਇਆ ਸੀ। ਇਸ ਲਈ ਮੈਂ ਬੀਬੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਸਰਵੇ ਨਹੀਂ ਕਰਵਾਇਆ ਗਿਆ । ਮੈਂ ਇਨ੍ਹਾਂ ਨੂੰ ਬੇਨਤੀ ਰੂਪ ਦੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਐਨ.ਜੀ.ਓਜ. ਜਾਂ ਸਰਕਾਰੀ ਜਾਂ ਪ੍ਰਾਈਵੇਟ ਕੰਪਨੀਆਂ ਤੋਂ ਸਰਵੇ ਕਰਵਾਇਆ ਜਾਵੇ ਕਿ ਕਿੰਨੇ ਨੌਜਵਾਨ ਅਤੇ ਕੁੜੀਆਂ ਅੱਜ ਨਸ਼ੇ ਕਰ ਰਹੇ ਹਨ ਅਤੇ ਕਿਹੜੇ ਲੋਕ ਜਾਂ ਕੈਮਿਸਟ ਦੀਆਂ ਦੁਕਾਨਾਂ ਵਾਲੇ ਇਹ ਦਵਾਈਆਂ ਵੇਚ ਰਹੇ ਹਨ । ਇਸ ਤਰ੍ਹਾਂ ਬਹੁਤ ਹੈਰਾਨੀਜਨਕ ਨਤੀਜੇ ਸਾਹਮਣੇ ਆਉਣਗੇ। ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਨਸ਼ਿਆਂ ਵਾਲੀਆਂ ਦਵਾਈਆਂ ਜਿਵੇਂ ਫੈਂਸੀਡਰਿਲ, ਕੋਰੈਕਸ ਜਾਂ ਪ੍ਰੋਕੀਸੀਵਿਨ ਹਨ, ਇਹ ਜਿਹੜੀਆਂ ਦਵਾਈਆਂ ਹਨ ਇਹ ਐਨ.ਡੀ.ਪੀ.ਸੀ. ਜੋ ਐਕਟ ਹੈ, ਕੀ ਇਹ ਇਸ ਦੇ ਅਧਿਕਾਰ ਖੇਤਰ ਵਿਚ ਨਹੀਂ ਆਉਂਦੀਆਂ । ਜਦੋਂ ਸਰਕਾਰ ਵਲੋਂ ਕਿਸੇ ਨੂੰ ਫੜਿਆ ਜਾਂਦਾ ਹੈ ਤਾਂ ਫਿਰ ਉਹ ਕਚ੍ਹਹਿਰੀ ਵਿਚੋਂ ਰਿਲੀਜ਼ ਹੋ ਕੇ ਆ ਜਾਂਦਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ—

**ਮਾਨਯੋਗ ਸਪੀਕਰ** : ਤੁਸੀਂ ਕੀ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਚਰਨਜੀਤ ਸਿੰਘ ਚੰਨੀ** : ਇਹ ਜੋ ਐਕਟ ਹੈ, ਕੀ ਇਸ ਦੇ ਵਿੱਚ ਸਰਕਾਰ ਅਮੈਂਡਮੈਂਟ ਕਰੇਗੀ ? ਮੈਂ ਇੱਕ ਗੱਲ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਗਾਣੇ ਚਲਦੇ ਹਨ ਜਿਸ ਤਰ੍ਹਾਂ ਮਿੱਤਰਾਂ ਦੇ ਟਿਊਬਵੈਲ ਤੇ ਨਿਤ ਗਲਾਸੀ ਖੜਕੇ । ਸੋ, ਇਨ੍ਹਾਂ ਗਾਣਿਆਂ ਤੋਂ ਪ੍ਰਭਾਵਿਤ ਹੋ ਕੇ ਨੌਜਵਾਨ ਨਸ਼ਾ ਕਰਨ ਲੱਗ ਜਾਂਦੇ ਹਨ । ਮੇਰੀ ਬੇਨਤੀ ਹੈ ਕਿ ਮੰਤਰੀ ਜੀ ਕੀ ਇਹੋ ਜਿਹੇ ਗਾਣਿਆਂ ਦੇ ਉਤੇ ਬੈਨ ਕਰਨਗੇ ?

**मंत्री** : स्पीकर साहिब, अगर आप आज्ञा दें तों मैं कुछ बातें कहना चाहती हूँ, मांगना चाहती हूँ । पहली बात तो यह माननीय विधायक को बता दूँ कि सन 2000 में Institute of Development and Communication ने पंजाब के योजना विभाग के सहयोग से सर्वेक्षण करवाया था कि कितना नशा पंजाब में है । उस के बाद जो चिंता की बात सामने आई, जो भारत सरकार का समाजिक न्याय का महिकमा है, उन्होंनें United Nations के साथ मिल कर नशे के प्रयोग करने वालों के बारे में बताया जो पंजाब के लिए चिंता की बात है और हमारे लिये Challenge है । यह बताया गया है कि शराब की National Average जो है जो इस का प्रयोग करते हैं, वह 26% है पर मैं शर्म से कह रही हूँ कि पंजाब, हरियाणा और चण्डीगढ़

में 49.8% है । इसी तरह तंबाकू का सेवन करने वाले 57.9% सारे देश में है तो पंजाब, हरियाणा और चण्डीगढ़ में 64.6% है । इस के बाद साल 2007 में इस ने NECO और UNO से सर्वेक्षण करवाया और उस में आया है कि जो Interveins Drug User है जो नशे के टीके लगाते है उन में से 38% सरिंज का गलत प्रयोग करने से AIDs के Patient बनते हैं । मेरे पास एक ही इलाज बनता है । जो हम कर रहे हैं, वह मैं बता देती हूँ । एक मार्च 2007 से लेकर हम ने, हमारे सेहत विभाग ने पंजाब में 1 करोड़ 64 लाख 56 हजार 300 रुपये की नशीली दवाईयां पकड़ी हैं । मैं मैंबर साहिब को बता दूँ कि अपने आप में कोई दवाई नशा नहीं है । इन का जो नशे के रूप में प्रयोग किया जाता है, वह नशा है । हमनें पब्लिक के सामने, स्कूलों में जा कर (विघ्न) सामने 60 लाख रुपये की नशीली दवाईयां जलाई हैं । यह आप, हम सब के लिए एक challenge है । आप से, मेरे से, इन सबसे, स्पीकर साहिब, भगवान कृष्ण जी ने गीता में कहा है:

"यद्यदाचरति श्रेष्ठस्तत्तदेवेतरो जनः ।"

समाज के प्रमुख लोग जो काम करते हैं ।

**ਮਾਨਯੋਗ ਸਪੀਕਰ :** ਜੋ ਉਨ੍ਹਾਂ ਨੇ ਸਵਾਲ ਪੁੱਛਿਆ ਹੈ, ਉਹ ਦੱਸੋ ।

**मंत्री :** मैं बता रही हूँ, जिस तरह लाल बहादुर शास्त्री जी ने कहा था कि मैं सवेरे और शाम को कनक नहीं खाऊंगा तो सारे देश ने छोड़ दिया । इस लिए हम सब सारे यह फैसला कर लें कि न नशा बिकने देंगे, न नशा करेंगे तो नशे पंजाब से गायब हो जायेंगे ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ । ਅਗਲੀ ਆਈਟਮ (ਸ਼ੋਰ) ਇਕ ਮਿੰਟ ਪਲੀਜ਼ ।

---

## MATTERS RAISED DURING ZERO HOUR AND STATEMENTS BY THE CHIEF MINISTER AND MINISTER THEREON.

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਬੜੀ ਚਿੰਤਾ ਦਾ ਵਿਸ਼ਾ ਹੈ । ਗੁਰੂ ਨਾਨਕ ਦੇਵ ਯੂਨੀਵਰਸਿਟੀ ਜਦੋਂ ਬਣਾਈ ਗਈ ਸੀ ਤਾਂ ਇਹ ਕਿਸੇ ਮਕਸਦ ਵਾਸਤੇ ਬਣਾਈ ਗਈ ਸੀ, ਲੋਕਾਂ ਦੇ ਭਲੇ ਵਾਸਤੇ, ਸਾਡੇ ਭਵਿੱਖ ਵਾਸਤੇ ਬਣਾਈ ਗਈ ਸੀ। ਪਿਛਲੇ ਕੁੱਝ ਸਮੇਂ ਤੋਂ ਉਥੇ ਜਿਹੜੇ ਵਾਈਸ ਚਾਂਸਲਰ ਹਨ ਉਹ ਨਿੱਤ ਖ਼ਬਰਾਂ ਦੀਆਂ ਸੁਰਖੀਆਂ ਬਣਦੇ ਹਨ । ਉਨ੍ਹਾਂ ਵਲੋਂ ਉਥੇ ਬੜੇ ਕੋਰਸ ਬੰਦ ਕੀਤੇ ਜਾ ਰਹੇ ਹਨ, ਬੱਚਿਆਂ ਨੂੰ ਹਰਾਸ ਕੀਤਾ ਜਾ ਰਿਹਾ ਹੈ । ਇਹ ਸਾਰੇ ਕੰਮ ਰੋਜ਼ਾਨਾ ਲੋਕਲ ਅਖ਼ਬਾਰਾਂ ਵਿੱਚ ਚਰਚਾ ਬਣਦੇ ਹਨ । ਉਥੇ ਪੈਸੇ ਦੀ ਨਜਾਇਜ਼ ਵਰਤੋਂ ਹੋ ਰਹੀ ਹੈ, ਆਪਣਿਆਂ ਦੀ ਫੇਵਰ ਕੀਤੀ ਜਾ ਰਹੀ ਹੈ । (ਸ਼ੋਰ) (ਵਿਘਨ) ਇੱਕ ਮਿੰਟ ਗੱਲ ਕਰ ਲੈਣ ਦਿਓ ਜੀ । ਜਿਹੜੇ ਅਫਸਰਾਂ ਵਗੈਰਾ ਨੂੰ ਸੁਪਰੀਮ ਕੋਰਟ ਨੇ ਦੋਸ਼ੀ ਠਹਿਰਾਇਆ ਹੋਇਆ ਹੈ ਉਨ੍ਹਾਂ ਨੂੰ ਵੀ ਪੋਸਟਾਂ ਤੇ ਲਾਇਆ ਹੋਇਆ ਹੈ । ਇਥੋਂ ਤੱਕ ਕਿ ਹੁਣ ਲੋਕ ਵਾਈਸ ਚਾਂਸਲਰ ਦੇ ਵਿਰੁੱਧ ਐਫੀਡੈਵਿਟ ਵੀ ਦੇਣ ਲੱਗ ਪਏ ਹਨ । ਜੇਕਰ ਸੈਨੇਟ ਜਾਂ ਸਿੰਡੀਕੇਟ ਦੀ ਮੀਟਿੰਗ ਹੁੰਦੀ ਹੈ ਤਾਂ ਮੌਕੇ ਤੇ ਜੋ ਗੱਲ ਤੈਅ ਹੁੰਦੀ ਹੈ ਉਸ ਦੀ ਕਾਰਵਾਈ ਦੀ ਬਾਅਦ ਵਿੱਚ ਟੈਂਪਰਿੰਗ ਕਰਕੇ ਆਪਣੀ ਮਨ ਮਰਜ਼ੀ ਦੀ ਬਣਾ ਕੇ ਕਾਰਵਾਈ ਕਰ ਦਿੱਤੀ ਜਾਂਦੀ ਹੈ । ਕਿਸੇ ਕਿਸਮ ਦਾ ਉਥੇ ਨਿਯਮ ਨਹੀਂ ਹੈ । ਮੈਂ ਮਾਨਯੋਗ ਸਿੱਖਿਆ ਮੰਤਰੀ ਜੀ ਇਥੇ ਬੈਠੇ ਹਨ, ਇਨ੍ਹਾਂ ਦੇ ਧਿਆਨ ਵਿਚ ਇਹ ਆ ਗਿਆ ਹੈ, ਪੂਰੇ ਸਦਨ ਦੇ ਧਿਆਨ ਵਿੱਚ ਆ

**[ਸਰਦਾਰ ਵਿਰਸਾ ਸਿੰਘ ਵਲਟੋਹਾ]**

ਗਿਆ ਹੈ, ਉਥੇ ਜਿਹੜੀਆਂ ਬੇਨਿਯਮੀਆਂ ਫੈਲੀਆਂ ਹੋਈਆਂ ਹਨ ਉਸ ਨੂੰ ਰੋਕਣ ਵਾਸਤੇ ਕੀ ਕੋਈ ਕਦਮ ਚੁੱਕਣਗੇ ? ਮੈਂ ਇਹ ਡਿਮਾਂਡ ਕਰਾਂਗਾ ਕਿ ਕੋਈ ਕਮੇਟੀ ਬਣਾ ਕੇ ਉਥੇ ਘੋਖ ਕੀਤੀ ਜਾਵੇ । ਉਹ ਵੀ.ਸੀ. ਨਾ ਤਾਂ ਸਰਕਾਰ ਨੂੰ ਗਿਣਦਾ ਹੈ, ਨਾ ਵਿਦਿਆਰਥੀਆਂ ਨੂੰ ਗਿਣਦਾ ਹੈ ਅਤੇ ਸੈਨੇਟ ਨੂੰ, ਸਿੰਡੀਕੇਟ ਨੂੰ ਕਿਸੇ ਬਾਡੀ ਨੂੰ ਕੁਝ ਨਹੀਂ ਸਮਝਦਾ । ਮੇਰੀ ਬੇਨਤੀ ਹੈ ਕਿ ਸਿੱਖਿਆ ਮੰਤਰੀ ਜੀ ਆਪਣੇ ਤੌਰ ਤੇ ਕਿਸੇ ਤਰ੍ਹਾਂ ਦੀ ਪੜਤਾਲ ਕਰ ਲੈਣ । ਜੋ ਇਰਰੈਗੂਲੈਰੀਟੀਜ਼ ਜਾਂ ਮੁੱਦੇ ਮੈਂ ਉਠਾਏ ਹਨ, ਜੇਕਰ ਇਹ ਨਾ ਮਿਲਣ ਤਦ ਕਹਿ ਦੇਣ । ਮੈਂ ਸਿੱਖਿਆ ਮੰਤਰੀ ਜੀ ਨੂੰ ਕਹਾਂਗਾ ਕਿ ਵਿਸ਼ਵਾਸ ਦਿਵਾਉਣ ਕਿ ਕਮੇਟੀ ਬਣਾ ਕੇ ਪੜਤਾਲ ਕਰਵਾਈ ਜਾਵੇਗੀ ।

(ਇਸੇ ਸਮੇਂ ਕੁਝ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਵਾਸਤੇ ਸਮੇਂ ਦੀ ਮੰਗ ਕਰ ਰਹੇ ਸਨ ।)

**ਕੁਝ ਆਵਾਜ਼ਾਂ** : ਸਾਨੂੰ ਵੀ ਵਾਰੀ ਦੇ ਦਿਓ ਜੀ ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਿੱਖਿਆ ਮੰਤਰੀ ਜੀ ਤੋਂ ਜਵਾਬ ਦਿਵਾਓ ਜੀ ।

**ਮਾਨਯੋਗ ਸਪੀਕਰ** : ਜਵਾਬ ਦੇਣਾ ਉਨ੍ਹਾਂ ਦੀ ਮਰਜ਼ੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਆਪਣਿਆਂ ਨੂੰ ਤਾਂ ਟਾਈਮ ਦੇਈ ਜਾਂਦੇ ਹਨ, ਸਾਨੂੰ ਦਿੰਦੇ ਨਹੀਂ ।

**ਮਾਨਯੋਗ ਸਪੀਕਰ** : ਆਪਣੇ-ਬਿਗਾਨੇ ਕਿਹੜੇ ਹਨ । ਹਾਊਸ ਦੇ ਸਾਰੇ ਮੈਂਬਰ ਹਨ । ਦੋ ਘੰਟੇ ਕੱਲ੍ਹ ਟਾਈਮ ਲੈ ਲਿਆ । ਹਾਲੇ ਵੀ ਤੁਸੀਂ ਆਪਣੇ-ਬਿਗਾਨੇ ਦੀ ਗੱਲ ਕਰੀ ਜਾਂਦੇ ਹੋ ।

**ਸਿੱਖਿਆ ਅਤੇ ਸ਼ਹਿਰੀ ਹਵਾਬਾਜੀ ਮੰਤਰੀ (ਸ਼੍ਰੀਮਤੀ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਜਿਸ ਮੁੱਦੇ ਵੱਲ ਧਿਆਨ ਦਿਵਾਇਆ ਹੈ, ਜੋ ਬੇਨਿਯਮੀਆਂ ਉਨ੍ਹਾਂ ਦੇ ਨੋਟਿਸ ਵਿਚ ਹਨ, ਉਨ੍ਹਾਂ ਬਾਰੇ ਲਿਖ ਕੇ ਦੇ ਦੇਣ, ਇਨਕੁਆਇਰੀ ਕਰਵਾ ਲਵਾਂਗੇ ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਰੈਵੇਨਿਊ ਮਨਿਸਟਰ ਸਾਹਿਬ ਨੂੰ 384 ਨੰਬਰ ਦਾ ਸਵਾਲ ਵੀ ਕੀਤਾ ਸੀ, ਤੁਸੀਂ ਇਸ ਨੂੰ ਪੋਸਟਪੋਨ ਵੀ ਕੀਤਾ ਸੀ । ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਮੇਰੇ ਕੋਲ ਉਹੀ ਜਵਾਬ ਮਹਿਕਮੇ ਵੱਲੋਂ ਲਿਖਤੀ ਰੂਪ ਵਿਚ ਆ ਗਿਆ ਹੈ । ਉਸ ਵਿੱਚ ਉਨ੍ਹਾਂ ਨੇ ਵਿਸ਼ਵਾਸ ਦਿੱਤਾ ਸੀ । ਮੈਂ ਚਾਹਾਂਗਾ ਕਿ ਤੁਹਾਡੇ ਰਾਹੀਂ, ਤੁਹਾਡੇ ਜ਼ਰੀਏ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਨਾਭੇ ਵਿਚ ਗੜ੍ਹਿਆਂ ਦੀ ਮਾਰ ਹੋਈ ਹੈ, ਪਿੰਡ ਲੋਟ, ਤਹਿਸੀਲ ਭਾਦਸੋਂ ਵਿੱਚ ਮੁੱਖ ਮੰਤਰੀ ਸਾਹਿਬ ਨੇ ਅਨਾਊਂਸਮੈਂਟ ਕੀਤੀ ਸੀ ਕਿ 11 ਲੱਖ ਰੁਪਿਆ ਡਿਸਕ੍ਰਿਸ਼ਨਿਰੀ ਫੰਡ ਵਿੱਚੋਂ ਸੀ.ਐਮ. ਸਾਹਿਬ ਦੇ ਕੋਟੇ ਵਿੱਚੋਂ ਦੇਵਾਂਗੇ । ਆਪਾਂ ਸਾਰੇ ਜਾਣਦੇ ਹਾਂ ਕਿ ਜਿਹੜਾ ਫਾਰਮਰ ਹੈ ਉਹ ਕਿਸ ਸੰਕਟ ਵਿੱਚੋਂ ਜਾ ਰਿਹਾ ਹੈ । ਮੈਂ ਚਾਹਾਂਗਾ ਕਿ ਜਲਦੀ ਤੋਂ ਜਲਦੀ ਕਿਉਂਕਿ ਸਾਲ ਹੋ ਚੁੱਕਾ ਹੈ ਜਦੋਂ ਪੈਡੀ ਗੜ੍ਹਿਆਂ ਦੀ ਮਾਰ ਹੇਠ ਆਈ ਸੀ, ਉਨ੍ਹਾਂ ਨੂੰ ਹਾਲੇ ਤੱਕ ਮੁਆਵਜ਼ਾ ਨਹੀਂ ਮਿਲਿਆ । ਇਸ ਲਈ ਮੈਂ ਚਾਹਾਂਗਾ ਕਿ ਜ਼ਰੂਰ ਜਲਦੀ ਤੋਂ ਜਲਦੀ ਇਹ ਮੁਆਵਜ਼ਾ ਉਥੇ ਭੇਜਣ ਦੀ ਖੇਚਲ ਕਰੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਮਾਮਲਾ ਇਨ੍ਹਾਂ ਨੇ ਉਠਾਇਆ ਹੈ, ਉਸ ਪਿੰਡ ਦਾ ਗੜ੍ਹੇਮਾਰ ਨੇ ਜੋ ਨੁਕਸਾਨ ਕੀਤਾ ਹੈ, ਮੈਂ ਦੋ ਦਿਨ ਪਹਿਲਾਂ ਫਾਈਲ ਤੇ ਦਸਤਖਤ ਕਰ ਦਿੱਤੇ ਹਨ, ਉਨ੍ਹਾਂ ਨੂੰ ਮੁਆਵਜ਼ਾ ਮਿਲ ਜਾਵੇਗਾ, 11 ਲੱਖ ਰੁਪਿਆ ਭੇਜ ਦਿੱਤਾ ਹੈ ।(ਥੰਪਿਗ)

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ੍ਰੀ ਜਗਦੀਸ਼ ਸਾਹਨੀ) :** ਸਪੀਕਰ ਸਾਹਿਬ, ਸਾਡੇ ਬਟਾਲਾ ਵਿੱਚ ਪਿਛਲੇ ਦਿਨੀਂ ਤਿੰਨ-ਚਾਰ ਐਕਸੀਡੈਂਟ ਉਤੇ ਥੱਲੇ ਹੋਏ ਹਨ ਕਿਉਂਕਿ ਸੜਕ ਦੀ ਉਸਾਰੀ ਵੀ ਸ਼ੁਰੂ ਹੈ । ਇਹ ਪਠਾਨਕੋਟ-ਅੰਮ੍ਰਿਤਸਰ ਸੜਕ ਦੀ ਗੱਲ ਹੈ । ਜਿਹੜੀ ਸੜਕ ਬਟਾਲਾ ਤੋਂ ਬਾਹਰੋਂ ਬਾਹਰੋਂ ਜਾਂਦੀ ਹੈ, ਉਸ ਦੇ ਨਾਲ ਪੁਜ਼ੀਸ਼ਨ ਇੰਨੀ ਕੁ ਔਕੁਅਰਡ ਹੋ ਗਈ ਹੈ ਕਿ ਪਾਣੀ ਦਾ ਨਿਕਾਸ ਨਾ ਹੋਣ ਕਾਰਨ ਸੜਕ ਨਹੀਂ ਬਣਾਈ ਜਾ ਸਕਦੀ । ਕੱਲ੍ਹ ਵੀ ਮੈਂ ਇਸੇ ਕਰਕੇ ਤਕਲੀਫ ਦਿੱਤੀ ਸੀ । ਮੈਂ ਮੰਤਰੀ ਜੀ ਨੂੰ ਕੱਲ੍ਹ ਵੀ ਬੇਨਤੀ ਕੀਤੀ ਸੀ, ਉਨ੍ਹਾਂ ਨੇ ਦੱਸਿਆ ਕਿ ਇਹ ਸੜਕ ਚਾਰ ਮਾਰਗੀ ਬਣਨੀ ਹੈ। ਸੈਂਟਰਲ ਗੌਰਮਿੰਟ ਇਸ ਦੇ ਲਈ ਹੋਰ ਕੋਈ ਫੰਡ ਐਲੋਕੇਟ ਨਹੀਂ ਕਰ ਰਹੀ । ਮੈਂ ਮੁੱਖ ਮੰਤਰੀ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਬੜੀ ਕੋਸ਼ਿਸ਼ ਕਰਕੇ ਪੈਸੇ ਲਿਆ ਕੇ ਚਾਰ ਮਾਰਗੀ ਤਾਂ ਕਰਵਾ ਲਈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁਦਾ ਹਾਂ ਕਿ ਜਿਹੜੀ ਮੇਨ ਸੜਕ ਹੈ, ਉਸ ਤੇ 53 ਕੁ ਲੱਖ ਰੁਪਏ ਦਾ ਐਸਟੀਮੇਟ ਬਣਦਾ ਹੈ, ਇਸ ਤੇ ਨਾਲਾ ਬਣਾ ਕੇ ਕਰਾਸਿੰਗ ਪਾ ਕੇ ਸਹੀ ਕਰਵਾਇਆ ਜਾਵੇ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਠੀਕ ਢੰਗ ਨਾਲ ਚਲ ਪਵੇ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 53-54 ਲੱਖ ਰੁਪਿਆ ਐਲੋਕੇਟ ਕੀਤਾ ਜਾਵੇ ਤਾਂ ਕਿ ਪੀ.ਡਬਲਿਊ.ਡੀ. ਮਹਿਕਮਾ ਇਸ ਸੜਕ ਨੂੰ ਅੱਛਾ ਬਣਾ ਸਕੇ ।

**ਮਾਨਯੋਗ ਸਪੀਕਰ** : ਕੀ ਬਾਈਪਾਸ ਵਾਲੀ ਸੜਕ ਦੀ ਗੱਲ ਕਰ ਰਹੇ ਹੋ ?

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ :** ਮੇਨ ਜੋ ਅੰਮ੍ਰਿਤਸਰ-ਪਠਾਨਕੋਟ ਰੋਡ ਹੈ, ਇਹ ਸ਼ੂਗਰ ਮਿਲ ਤੋਂ ਅੱਗੇ ਚਲ ਕੇ ਕਰਤਾਰ ਨਗਰ ਤੋਂ ਲੈ ਕੇ ਫਾਟਕ ਤੱਕ ਜਾ ਰਹੀ ਹੈ । ਇਸ ਦੇ ਵਿੱਚ ਖੱਡੇ ਬਹੁਤ ਜ਼ਿਆਦਾ ਪਏ ਹੋਏ ਹਨ । ਉਥੇ ਆਬਾਦੀ ਹੋਣ ਕਰਕੇ ਸੜਕ ਤੇ ਪਾਣੀ ਬਹੁਤ ਆ ਜਾਂਦਾ ਹੈ । ਇਹ ਪੀ.ਡਬਲਿਊ.ਡੀ. ਮਹਿਕਮੇ ਨੇ ਬਣਾਉਣੀ ਹੈ । ਕਿਤੇ ਪੀ.ਡਬਲਿਊ.ਡੀ. ਵਾਲੇ ਇਹ ਨਾ ਕਹਿ ਦੇਣ ਕਿ ਸਾਡੇ ਕੋਲ ਤਾਂ ਪੈਸੇ ਨਹੀਂ ਹਨ । ਇਸ ਕਰਕੇ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਸੇ ਤਰੀਕੇ ਨਾਲ ਆਪਣੇ ਫੰਡ ਦੇ ਵਿੱਚੋਂ ਪੈਸੇ ਦੇ ਦੇਣ, ਕਿਸੇ ਵੀ ਤਰ੍ਹਾਂ ਫੰਡਜ਼ ਮੁਹੱਈਆ ਕਰਵਾ ਦੇਣ ਕਿਉਂਕਿ ਪੀ.ਡਬਲਿਊ.ਡੀ. ਬਣਾ ਤਾਂ ਦਿੰਦਾ ਹੈ ਪਰ ਫਿਰ ਮਹੀਨੇ, ਦੋ ਮਹੀਨੇ ਬਾਅਦ ਹੀ ਇਹ ਸੜਕ ਟੁੱਟ ਜਾਵੇਗੀ ਅਤੇ ਸਾਡਾ ਹਾਲ ਵੀ ਵੇਰਕਾ ਵਾਲਾ ਹੀ ਹੋ ਜਾਵੇਗਾ । ਇਹ ਸ਼ਿਓਰਟੀ ਦੇ ਦੇਣ ਪੀ.ਡਬਲਿਊ.ਡੀ. ਵਾਲੇ ਜਾਂ ਆਪਣੇ ਫੰਡ ਦੇ ਵਿੱਚੋਂ ਦੇ ਦੇਣ ।

**ਮਾਨਯੋਗ ਸਪੀਕਰ** : ਤੁਸੀਂ ਇਨ੍ਹਾਂ ਨਾਲ ਗੱਲ ਕਰ ਲੈਣਾ ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿਚ ਅਹਿਮ ਮੁੱਦਾ ਲਿਆਉਣਾ ਚਾਹੁੰਦਾ ਹਾਂ ਕਿ ਮਾਛੀਵਾੜਾ ਦਾਣਾ ਮੰਡੀ ਵਿੱਚ ਸਾਲ 2007 ਦੀ ਝੋਨੇ ਦੀ ਫਸਲ ਜੋ ਆਈ ਸੀ, ਉਸ ਦਾ ਪਹਿਲਾਂ ਬੋਨਸ 100 ਰੁਪਿਆ ਅਤੇ ਫਿਰ 50 ਰੁਪਏ ਦੇਣਾ ਅਨਾਊਂਸ ਹੋਇਆ ਸੀ। ਲੱਗਭੱਗ 6 ਕਰੋੜ ਰੁਪਏ ਦੀ ਅਦਾਇਗੀ ਰਹਿੰਦੀ ਹੈ, ਅੱਜ ਤੱਕ ਕਿਸਾਨਾਂ ਨੂੰ ਮੁਆਵਜ਼ਾ ਨਹੀਂ ਮਿਲਿਆ । ਕਣਕ ਦੀ ਕਟਾਈ ਵੀ ਸ਼ੁਰੂ ਹੋਣ ਜਾ ਰਹੀ ਹੈ । ਕੀ ਇਹ ਇਸ ਤੋਂ ਪਹਿਲਾਂ ਅਦਾਇਗੀ ਕਰਵਾ ਦੇਣਗੇ ?

**ਮਾਨਯੋਗ ਸਪੀਕਰ** : ਹਾਂ ਜੀ, ਸਾਹੀ ਸਾਹਿਬ ।

**ਸਰਦਾਰ ਈਸ਼ਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਤੋਂ ਜਵਾਬ ਤਾਂ ਦਿਵਾ ਦਿਓ ।

**ਮਾਨਯੋਗ ਸਪੀਕਰ** : ਇਨ੍ਹਾਂ ਨੇ ਜੇ ਦੇਣਾ ਹੋਵੇ ਤਾਂ ਦੇ ਦੇਣ । ਮੈਂ ਪ੍ਰੈਸ ਨਹੀਂ ਕਰ ਸਕਦਾ । ਹਾਂ ਜੀ, ਸਾਹੀ ਸਾਹਿਬ ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੁੱਖ ਮੰਤਰੀ ਜੀ ਅਤੇ ਸਦਨ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਤਿੰਨ-ਚਾਰ ਮਹੀਨਿਆਂ ਤੋਂ ਬਰਸਾਤ ਨਹੀਂ ਹੋਈ ਜਿਸ ਕਾਰਨ ਖਾਸ ਕਰਕੇ ਕਣਕ ਦੀ ਜਿਹੜੀ ਬਿਰਾਨੀ ਫਸਲ ਹੈ, ਰੋਪੜ ਤੋਂ ਲੈ ਕੇ ਪੰਜ ਜ਼ਿਲ੍ਹੇ, ਮੋਹਾਲੀ, ਰੋਪੜ, ਬਠਿੰਡਾ, ਹੁਸ਼ਿਆਰਪੁਰ ਅਤੇ ਨਵਾਂ ਸ਼ਹਿਰ ਦੇ ਇਲਾਕੇ ਸੋਕੇ ਦੀ ਮਾਰ ਹੇਠ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਰਸਾਤ ਨਾ ਹੋਣ ਕਾਰਨ ਜ਼ਿਮੀਂਦਾਰ ਦਾ ਬਹੁਤ ਬੁਰਾ ਹਾਲ ਹੈ । ਕਿਸਾਨ ਤਾਂ ਪਹਿਲਾਂ ਹੀ ਕਰਜ਼ੇ ਥੱਲੇ ਹਨ । ਮੈਂ ਮੁੱਖ ਮੰਤਰੀ ਸਾਹਿਬ ਤੋਂ ਇਸ ਗੱਲ ਦਾ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿਹੜਾ ਸੋਕੇ ਦੀ ਮਾਰ ਥੱਲੇ ਇਲਾਕਾ ਆਇਆ ਹੈ, ਪਹਿਲਾਂ ਕਣਕ ਦੀ ਫਸਲ ਬੜੀ ਸੋਹਣੀ ਹੋਈ ਸੀ, ਪਰ ਬਰਸਾਤ ਨਾ ਹੋਣ ਕਾਰਨ ਹੁਣ ਬੁਰਾ ਹਾਲ ਹੈ, ਇਹ ਇਸ ਇਲਾਕੇ ਦੀ ਗਿਰਦਾਵਰੀ ਕਰਵਾ ਦੇਣ ਅਤੇ ਗਰੀਬ ਕਿਸਾਨਾਂ ਨੂੰ ਸੋਕੇ ਦਾ ਕੋਈ ਮੁਆਵਜ਼ਾ ਦਿਵਾ ਦੇਣ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਸਟੇਟ ਦਾ ਅਹਿਮ ਮਸਲਾ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ । ਸਾਰਿਆਂ ਨੇ ਹੀ ਅੱਜ ਦਾ ਅਖਬਾਰ ਵੇਖਿਆ ਹੋਣਾ ਹੈ, ਉਸ ਵਿੱਚ ਖਬਰ ਲੱਗੀ ਹੋਈ ਹੈ । ਹਰਿਆਣਾ ਲਾਗੇ ਹਾਂਸੀ ਬੁਟਾਣਾ ਨਹਿਰ ਜੋ ਜਾ ਰਹੀ ਹੈ, ਸੁਪਰੀਮ ਕੋਰਟ ਦੇ ਵਿਚ ਕੇਸ ਵੀ ਇਸ ਦਾ ਚਲ ਰਿਹਾ ਹੈ । ਅੱਜ ਹੀ ਆਇਆ ਹੈ, ਸੈਂਟਰਲ ਵਾਟਰ ਕਮਿਸ਼ਨ ਨੇ ਰਿਪੋਰਟ ਤੋੜ ਮਰੋੜ ਕੇ ਪੰਜਾਬ ਦੇ ਬਰਖਿਲਾਫ ਭੇਜ ਦਿੱਤੀ ਹੈ । ਅਸੀਂ ਫਿਰ ਪਹਿਲਾਂ ਵਾਂਗ ਮੋਰਚੇ ਲਗਾਉਣ ਲੱਗ ਜਾਵਾਂਗੇ । ਭਾਖੜਾ ਨਹਿਰ ਤੋਂ ਜ਼ਿਲ੍ਹਾ ਮਾਨਸਾ ਤੇ ਬਠਿੰਡਾ ਨੂੰ ਪਾਣੀ ਮਿਲਦਾ ਹੈ, ਜੇ ਇਹ ਨਹਿਰ ਉਥੋਂ ਨਿਕਲ ਗਈ ਤਾਂ ਸਾਡਾ ਬੜਾ ਬੁਰਾ ਹਾਲ ਹੋ ਜਾਵੇਗਾ, ਫਿਰ ਤਾਂ ਪਾਣੀ ਸਾਡੇ ਪੀਣ ਵਾਲੇ ਵਾਟਰ ਵਰਕਸ ਤੱਕ ਵੀ ਨਹੀਂ ਜਾਣਾ । ਇਸ ਲਈ ਕਿਰਪਾ ਕਰਕੇ ਮੁੱਖ ਮੰਤਰੀ ਸਾਹਿਬ ਬਿਆਨ ਦੇਣ ਕਿਉਂਕਿ ਬਾਅਦ ਵਿਚ ਮੋਰਚੇ ਲਗਾਉਣ ਦਾ ਕੋਈ ਫਾਇਦਾ ਨਹੀਂ ਹੋਵੇਗਾ । ਅੱਜ ਲੋੜ ਹੈ । ਕੀ ਪਾਣੀ ਦੀ ਲੁੱਟ ਨੂੰ ਪੰਜਾਬ ਸਰਕਾਰ ਰੋਕੇਗੀ ? ਇੰਨਾ ਚਿਰ ਹੋ ਗਿਆ, ਇਸ ਤੇ ਸਰਕਾਰ ਕੀ ਕਰ ਰਹੀ ਹੈ ? ਸਾਨੂੰ ਤਾਂ ਇਹੀ ਨਹੀਂ ਪਤਾ ਲਗ ਰਿਹਾ । ਇੰਨੇ ਵੱਡੇ ਹਾਊਸ ਦੇ ਵਿੱਚ ਪਹਿਲਾਂ ਪਾਣੀ ਨੂੰ ਬੜੀ ਮੁਸ਼ਕਿਲ ਨਾਲ ਬਚਾਇਆ ਗਿਆ ਹੈ, ਹੁਣ ਉਸ ਬਾਰੇ, ਜਦੋਂ ਸੈਂਟਰਲ ਵਾਟਰ ਕਮਿਸ਼ਨ ਬੀ.ਬੀ.ਐਮ.ਬੀ. ਰਿਪੋਰਟ ਤੁਹਾਡੇ ਅਗੇਂਸਟ ਭੇਜ ਰਿਹਾ ਹੈ, ਕੀ ਸਾਡੇ ਕੋਈ ਨੁਮਾਇੰਦੇ ਹਨ, ਸਾਡੇ ਕੋਈ ਵਕੀਲ ਹਨ, ਜੋ ਪੰਜਾਬ ਦੀ ਨੁਮਾਇੰਦਗੀ ਕਰਨਗੇ ? ਕੀ ਇਸ ਬਾਰੇ ਕੋਈ ਕਾਰਵਾਈ ਹੋ ਰਹੀ ਹੈ, ਇਸ ਬਾਰੇ ਹਾਊਸ ਨੂੰ ਜ਼ਰੂਰ ਦੱਸਣਾ ਚਾਹੀਦਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਕੇਸ ਸੁਪਰੀਮ ਕੋਰਟ ਵਿੱਚ ਚਲ ਰਿਹਾ ਹੈ। ਇਸ ਵਾਸਤੇ ਅਸੀਂ ਹਿੰਦੁਸਤਾਨ ਦੇ ਵਧੀਆ ਤੋਂ ਵਧੀਆ ਵਕੀਲ ਕੀਤੇ ਹਨ । ਇਸ ਕਰਕੇ, ਇਹ ਨਹੀਂ ਕਿ ਸਾਨੂੰ ਪਤਾ ਨਹੀਂ ਜਾਂ ਅਸੀਂ ਕੁਝ ਨਹੀਂ ਕਰ ਰਹੇ, ਇਸ ਵੱਲ ਪੂਰਾ ਧਿਆਨ ਹੈ ।

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਤੋਂ ਕਾਫੀ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਅਗਲੀ ਆਈਟਮ, ਖੰਗੂੜਾ ਜੀ, ਕਾਲ ਅਟੈਂਨਸ਼ਨ ।(ਵਿਘਨ) (ਸ਼ੋਰ) ਮੈਂ ਟਾਈਮ ਦੇ ਦਿੱਤਾ ਹੈ ਹੁਣ ।(ਵਿਘਨ) (ਸ਼ੋਰ) (ਇਸ ਸਮੇਂ ਵੀ ਆਪੋਜ਼ੀਸ਼ਨ ਬੈਂਚਿਜ਼ ਤੋਂ ਕਾਫੀ ਮੈਂਬਰ ਸਾਹਿਬਾਨ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ) ਕਾਲ ਅਟੈਂਨਸ਼ਨ ਪਲੀਜ਼, ਖੰਗੂੜਾ ਜੀ । ਪਲੀਜ਼, ਮੈਂ ਟਾਈਮ ਦੇ ਦਿੱਤਾ ਹੈ ਹੁਣ ।(ਵਿਘਨ) (ਸ਼ੋਰ) ਹਾਂ ਜੀ ਖੰਗੂੜਾ ਸਾਹਿਬ ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ....ਡਿਸਟ੍ਰਿਕਟ ਸੰਗਰੂਰ ਅਹਿਮਦਗੜ੍ਹ ਦੇ ਨੇੜੇ ਪਿੰਡ ਬੁਕਣਵਾਲ ਦੇ ਵਿੱਚ ਜਾਂਡਿਸ ਦੇ ਕੇਸ ਤਕਰੀਬਨ 15 ਐਸਟੈਬਲਿਸ਼ ਹੋ ਗਏ ਹਨ.....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇੱਕ ਮਿੰਟ ਲਈ ਖੰਗੂੜਾ ਜੀ ਜਰਾ ਰੁਕੋ....(ਵਿਘਨ) ਡੈਕੋਰਮ ਦਾ ਧਿਆਨ ਰੱਖੋ ।ਸਾਰੇ ਆਨਰੇਬਲ ਮੈਂਬਰ ਰਿਸਪੈਕਟੇਬਲ ਮੈਂਬਰ ਸਾਹਿਬਾਨ ਹਨ ।ਇਸ ਗੱਲ ਦਾ ਖਿਆਲ ਰੱਖੋ ।ਕੱਲ੍ਹ ਦਾ ਵਾਤਾਵਰਣ ਜਿਹੜਾ ਸੀ ਕੁੱਤਿਆਂ-ਬਿੱਲਿਆਂ ਆਖਣ ਵਾਲਾ, ਸਾਰੇ ਆਪਾਂ ਇੱਕੋ ਜਿਹੇ ਹੀ ਹਾਂ । ਤੁਸੀਂ ਕਿਹੋ ਜਿਹੀਆਂ ਗੱਲਾਂ ਕਰੀ ਜਾਂਦੇ ਹੋ ? ਆਪਣੀ ਰਿਸਪੈਕਟ ਆਪ ਕਰੋ । ਹਾਂ ਜੀ, ਖੰਗੂੜਾ ਸਾਹਿਬ ।

---

## CALL ATTENTION NOTICES UNDER RULE 66

### (Serial No. 44)

**Sardar Jasbir Singh Khangura :** Sir, I beg to draw the attention of the Government towards a matter of urgent public importance, namely,

ਪਿੰਡ ਬੁਕਣਵਾਲ, ਅਹਿਮਦਗੜ੍ਹ ਦੇ ਨੇੜੇ ਹੈ। ਉਥੇ 15 ਕੇਸ ਜਾਂਡਿਸ ਦੇ ਐਸਟੈਬਲਿਸ਼ ਹੋ ਗਏ ਜਿਸਦਾ ਕਾਰਣ ਹੈ ਹੈਪੇਟਾਇਟਸ-ਸੀ ਵਾਇਰਸ ।ਜਾਂਡਿਸ ਦੇ ਕਾਰਣ ਕਈ ਹੁੰਦੇ ਹਨ, ਮਾੜੇ ਪਾਣੀ ਕਰਕੇ ਵੀ ਹੋ ਜਾਂਦੀ ਹੈ, ਲੇਕਿਨ ਜਿਹੜਾ ਹੈਪਾਟਾਇਟਿਸ-ਸੀ ਸਟਰੈਨ ਹੈ, ਇਹ ਬੜਾ ਹੀ ਖਤਰਨਾਕ ਸਟਰੈਨ ਹੈ ਅਤੇ ਇਸ ਕਰਕੇ ਬਹੁਤ ਜ਼ਿਆਦਾ ਮੌਤਾਂ ਹੋਈਆਂ ਹਨ ।ਪਬਲਿਕ ਦੀ ਜਿਹੜੀ ਅੰਡਰਸਟੈਂਡਿੰਗ ਹੈ ਅਤੇ ਪਰਸੈਪਸ਼ਨ ਹੈ ਇਸ ਬਾਰੇ, ਉਹ ਬਹੁਤ ਥੋੜ੍ਹੀ ਹੈ, ਪਬਲਿਕ ਦੇ ਵਿੱਚ ਅਲਾਰਮ ਬੜਾ ਹੈ ਅਤੇ ਪੈਨਿਕ ਰਿਐਕਸ਼ਨ ਬਹੁਤ ਜ਼ਿਆਦਾ ਹੈ ।ਸਭ ਤੋਂ ਅਫਸੋਸ ਦੀ ਗੱਲ ਇਹ ਹੈ ਕਿ ਜਿਹੜੀ ਇਸ ਦੀ ਟਰੀਟਮੈਂਟ ਹੈ, ਇਸ ਦੇ ਟੀਕੇ ਦੀ ਕਾਸਟ ਤਕਰੀਬਨ 15000 ਰੁਪਏ ਆਉਂਦੀ ਹੈ, ਮੈਂ ਹਾਊਸ....

**ਮਾਨਯੋਗ ਸਪੀਕਰ :** ਤੁਸੀਂ ਜਿਹੜੀ ਕਾਲ ਅਟੈਂਨਸਨ ਦਿੱਤੀ ਹੈ, ਉਹ ਪੜ੍ਹੋ ਜਾਂ ਫਿਰ ਜੇਕਰ ਗੱਲ ਥੋੜ੍ਹੇ ਲਫਜ਼ਾਂ ਵਿੱਚ ਦੱਸੀ ਜਾ ਸਕਦੀ ਹੈ ਤਾਂ ਗੱਲ ਕਰੋ ।

**ਸਰਦਾਰ ਜਸਬੀਰ ਸਿੰਘ ਖੰਗੂੜਾ** : ਹਾਂ ਜੀ, ਉਹੀ ਮੈਂ ਸਵਾਲ ਪੁੱਛਣ ਲੱਗਾ ਸੀ । ਮੈਂ ਇਹੀ ਪੁੱਛਣਾ ਚਾਹੁੰਦਾ ਕਿ ਇਹ ਆਊਟਬ੍ਰੇਕ ਕਾਰਣ ਕੀ ਆਪਾਂ ਪਬਲਿਕ ਨਾਲ ਕੋਈ ਕਮਿਊਨੀਕੇਸ਼ਨ ਐਕਸਰਸਾਈਜ਼ ਫਾਈਨਲ ਕਰ ਰਹੇ ਹਾਂ ਕਿਉਂਕਿ ਜਨਤਾ ਦੇ ਵਿੱਚ ਮਿਸਅੰਡਰਸਟੈਂਡਿੰਗ ਬਹੁਤ ਜ਼ਿਆਦਾ ਹੈ । ਕੀ ਹੈਲਥ ਮਨਿਸਟਰ ਇਸ ਬਾਰੇ ਹਾਊਸ ਨੂੰ ਐਸ਼ੋਰੈਂਸ ਦੇ ਸਕਦੇ ਹਨ ਕਿ ਇਹ ਟੀਕਾ ਜਿਸ ਦੀ ਕਾਸਟ 15000 ਰੁਪਏ ਹੈ ਔਰ ਗਰੀਬ ਜਨਤਾ ਇਸ ਨੂੰ ਅਫੋਰਡ ਨਹੀਂ ਕਰ ਸਕਦੀ, ਇਸ ਤੇ ਸਰਕਾਰ ਗੌਰ ਕਰੇਗੀ ਜਾਂ ਨਹੀਂ ਕਰੇਗੀ ?

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) :** ਸਪੀਕਰ ਸਾਹਿਬ, ਮੈਂ ਪਹਿਲਾਂ ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦੀ ਹਾਂ ਕਿ ਹੈਪੇਟਾਇਟਿਸ-ਸੀ ਦਾ ਆਊਟ ਬ੍ਰੇਕ ਨਹੀਂ ਹੁੰਦਾ । ਆਊਟ ਬ੍ਰੇਕ ਛੂਤ ਦੀਆਂ ਬਿਮਾਰੀਆਂ ਦਾ ਹੁੰਦਾ ਹੈ ਅਤੇ ਹੈਪੇਟਾਈਟਿਸ-ਸੀ ਦਾ ਇਹ ਆਊਟਬ੍ਰੇਕ ਨਹੀਂ ਹੈ। ਇਹ ਕਾਲਾ ਪੀਲੀਆ ਹੈ ਅਤੇ ਪਿੰਡ ਬੁੱਕਣਵਾਲਾ ਨੇੜੇ ਅਹਿਮਦਗੜ੍ਹ, ਜ਼ਿਲ੍ਹਾ ਸੰਗਰੂਰ ਵਿਖੇ ਹੈਪੇਟਾਇਟਿਸ-ਸੀ ਨਹੀਂ ਫੈਲਿਆ ਹੋਇਆ ਹੈ, ਕਿਉਂਕਿ ਹੈਪੇਟਾਇਟਿਸ-ਸੀ ਜੋ ਕਿ ਆਮ ਤੌਰ ਤੇ ਕਾਲਾ ਪੀਲੀਆ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਛੂਤ ਦੀ ਬਿਮਾਰੀ ਨਹੀਂ ਹੈ । ਹੈਪੇਟਾਇਟਿਸ-ਸੀ ਦੂਸ਼ਿਤ ਖ਼ੂਨ ਜਾਂ ਖ਼ੂਨ ਲੈਣ ਵਾਲੀਆਂ ਵਸਤਾਂ ਰਾਹੀਂ ਫੈਲਦਾ ਹੈ । ਹੈਪੇਟਾਇਟਿਸ-ਸੀ ਦੇ 50% ਤੋਂ ਜ਼ਿਆਦਾ ਕੇਸ ਉਨ੍ਹਾਂ ਮਰੀਜ਼ਾਂ ਦੇ ਹੁੰਦੇ ਹਨ ਜੋ ਇੰਟਰਾਵੀਨਸ (ਨਾੜੀਆਂ ਵਿੱਚ) ਇੱਕ ਹੀ ਸਰਿੰਜ ਅਤੇ ਸੂਈ ਨਾਲ ਟੀਕਾ ਲਗਾਉਂਦੇ ਹਨ ।

ਮਿਤੀ 17 ਮਾਰਚ, 2008 ਨੂੰ ਸੀਨੀਅਰ ਡਾਕਟਰਾਂ ਦੀ ਇੱਕ ਉਚ-ਪੱਧਰੀ ਟੀਮ ਜਿਸ ਦੇ ਵਿੱਚ ਜ਼ਿਲ੍ਹਾ ਸਿਹਤ ਅਫਸਰ ਅਤੇ ਤਿੰਨ ਮੈਡੀਕਲ ਅਫਸਰ, 6 ਐਮ.ਪੀ.ਐਚ. ਡਬਲਿਯੂ.ਸੀ., ਪਿੰਡ ਬੁੱਕਣਵਾਲ ਵਿੱਚ ਹੈਪੇਟਾਇਟਿਸ-ਸੀ ਦੇ ਕੇਸਾਂ ਦਾ ਪਤਾ ਲਗਾਉਣ ਲਈ ਸਰਵੇ ਕਰਨ ਵਾਸਤੇ ਸਿਵਲ ਸਰਜਨ ਵੱਲੋਂ ਭੇਜੀ ਗਈ । ਪਿੰਡ ਵਿੱਚ 12 ਕੇਸ ਹੈਪੇਟਾਇਟਿਸ-ਸੀ ਦੇ ਸਾਹਮਣੇ ਆਏ । ਤਕਰੀਬਨ ਸਾਰੇ ਕੇਸ ਅਨਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਾਂ/ਨੀਮ ਹਕੀਮ/ਅਖੌਤੀ ਤੋਂ ਇਲਾਜ ਕਰਾਉਣ ਅਤੇ ਇਨ੍ਹਾਂ ਡਾਕਟਰਾਂ ਤੋਂ ਰੁਟੀਨ ਵਿੱਚ ਬਲੱਡ ਟੈਸਟ ਕਰਾਉਣ ਦੇ ਵੇਰਵੇ ਅਤੇ ਖ਼ੂਨਦਾਨ ਦੇ ਨਾਲ ਸਬੰਧ ਰੱਖਦੇ ਹਨ । ਇਸ ਤਰ੍ਹਾਂ ਇਹ ਪ੍ਰਤੀਤ ਹੁੰਦਾ ਹੈ ਕਿ 12 ਮਰੀਜ਼ਾਂ ਨੂੰ ਹੈਪੇਟਾਇਟਿਸ-ਸੀ ਦੀ ਬਿਮਾਰੀ ਦੂਸ਼ਿਤ ਖ਼ੂਨ ਜਾਂ ਖ਼ੂਨ ਲੈਣ ਵਾਲੀ ਵਸਤਾਂ ਰਾਹੀਂ ਫੈਲੀ ਹੈ । ਦੂਸ਼ਿਤ ਸੂਈਆਂ ਅਤੇ ਬਿਨਾਂ ਉਬਾਲੇ ਡਾਕਟਰੀ ਯੰਤਰ ਹੀ ਹੈਪੇਟਾਇਟਿਸ-ਸੀ ਦੀ ਬਿਮਾਰੀ ਫੈਲਣ ਦਾ ਕਾਰਣ ਬਣੇ ਜਾਪਦੇ ਹਨ । ਇਨ੍ਹਾਂ 12 ਕੇਸਾਂ ਵਿੱਚੋਂ ਇੱਕ ਮਰੀਜ਼ ਦਾ ਇਲਾਜ ਪੀ.ਜੀ.ਆਈ., ਚੰਡੀਗੜ੍ਹ ਵਿੱਚ ਕੰਪਲੀਟ ਹੋ ਚੁੱਕਾ ਹੈ, ਇਕ ਇਲਾਜ ਉਥੇ ਕਰਵਾ ਰਿਹਾ ਹੈ ਅਤੇ 3 ਮਰੀਜ਼ਾਂ ਦਾ ਇਲਾਜ ਡੀ.ਐਮ.ਸੀ., ਲੁਧਿਆਣਾ ਵਿਖੇ ਚਲ ਰਿਹਾ ਹੈ ।

ਸਿਹਤ ਵਿਭਾਗ ਵੱਲੋਂ ਪਿੰਡ ਬੁੱਕਣਵਾਲ, ਨੇੜੇ ਅਹਿਮਦਗੜ੍ਹ, ਜ਼ਿਲ੍ਹਾ ਸੰਗਰੂਰ ਵਿਖੇ ਲੋਕਾਂ ਨੂੰ ਹੈਪੇਟਾਇਟਿਸ-ਸੀ ਦੀ ਬਿਮਾਰੀ ਬਾਰੇ ਜਾਗਰੂਕ ਕਰਨ ਲਈ ਸਿਹਤ ਸਿੱਖਿਆ ਕੈਂਪ ਲਗਾਏ ਜਾ ਰਹੇ ਹਨ । ਜਾਗਰੂਕਤਾ ਦੇ ਨਾਲ ਹੀ ਇਸ ਬਿਮਾਰੀ ਨੂੰ ਵੱਧਣ ਤੋਂ ਰੋਕਿਆ ਜਾ ਸਕਦਾ ਹੈ । ਸਿਹਤ ਵਿਭਾਗ ਦੀਆਂ ਸਾਰੀਆਂ ਸਿਹਤ ਸੰਸਥਾਵਾਂ ਵਿੱਚ ਕੀਟਾਣੂ ਰਹਿਤ ਸਰਿੰਜਾਂ ਤੇ ਸੂਈਆਂ ਵਰਤੀਆਂ ਜਾ ਰਹੀਆਂ ਹਨ । ਇਹ ਵਰਤੋਂ ਵਿੱਚ ਲਿਆਉਣ ਲਈ ਮੁਫਤ ਅਤੇ ਕਾਫੀ ਮਾਤਰਾ ਵਿੱਚ ਉਪਲਬਧ ਹਨ ।

ਪਿੰਡ ਬੁੱਕਣਵਾਲ ਵਿੱਚ ਹੈਪੇਟਾਇਟਿਸ-ਸੀ ਦੀ ਬਿਮਾਰੀ ਨਾਲ ਕੋਈ ਮੌਤ ਨਹੀਂ ਹੋਈ ਹੈ । ਸਿਹਤ ਵਿਭਾਗ ਸਥਿਤੀ ਤੇ ਨਿਗਰਾਨੀ ਰੱਖਣ ਲਈ ਪੂਰੀ ਤਰ੍ਹਾਂ ਚੌਕਸ ਹੈ ਅਤੇ ਨਾਲ ਲੱਗਦੇ ਪਿੰਡਾਂ ਵਿੱਚ ਵੀ ਇਸ ਬਿਮਾਰੀ ਲਈ ਸਰਵੇ ਕਰਵਾਇਆ ਜਾ ਰਿਹਾ ਹੈ ਅਤੇ ਲੋਕਾਂ ਨੂੰ ਇਸ ਬਿਮਾਰੀ ਬਾਰੇ ਜਾਣੂੰ ਕਰਵਾਇਆ ਜਾ ਰਿਹਾ ਹੈ। ਅਜੇ ਇਸ ਬਿਮਾਰੀ ਨਾਲ ਮੌਤ ਕੋਈ ਨਹੀਂ ਹੋਈ । ਸਿਹਤ ਵਿਭਾਗ ਸਥਿਤੀ ਤੇ ਨਿਗਰਾਨੀ ਰੱਖਣ ਲਈ ਪੂਰੀ ਤਰ੍ਹਾਂ ਚੌਕਸ ਹੈ । ਬੁੱਕਣਵਾਲ ਅਤੇ ਇਸ ਦੇ ਨਾਲ ਲੱਗਦੇ ਪਿੰਡਾਂ ਵਿਚ ਸਰਵੇ ਵੀ ਕਰਵਾਇਆ ਜਾ ਰਿਹਾ ਹੈ । ਅੱਜ ਵੀ ਐਸ.ਐਮ.ਓ. ਦੀ ਲੀਡਰਸ਼ਿਪ ਵਿਚ ਡਾਕਟਰਾਂ ਦੀ ਇਕ ਟੀਮ ਉਸ ਇਲਾਕੇ ਵਿਚ ਕੰਮ ਕਰ ਰਹੀ ਹੈ ।

**ਸਰਦਾਰ ਜਸਬੀਰ ਸਿੰਘ ਖੰਗੂੜਾ :** ਸਪੀਕਰ ਸਾਹਿਬ, ਮੰਤਰੀ ਜੀ ਕਹਿੰਦੇ ਹਨ ਕਿ ਇਹ ਸਰਿੰਜ ਬੌਰਨ ਬਿਮਾਰੀ ਹੈ ਲੇਕਿਨ ਇਸ ਦੇ ਵਿੱਚ ਇਨ੍ਹਾਂ ਨੇ ਕੰਟੈਮੀਨੇਟਿਡ ਵਾਟਰ ਦੀ ਪੌਸੀਬਿਲਟੀ ਨੂੰ ਵੀ ਐਕਸਕਲੂਡ ਨਹੀਂ ਕੀਤਾ । ਕੀ ਮੰਤਰੀ ਜੀ ਇਸ ਪਾਣੀ ਦਾ ਸਰਵੇ ਕਰਨ ਨੂੰ ਤਿਆਰ ਹਨ ?

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਸਪੀਕਰ ਸਾਹਿਬ, ਮੈਂ ਫਿਰ ਨਿਵੇਦਨ ਕਰਦੀ ਹਾਂ ਕਿ ਪੀਲੀਆ ਜਿਹੜਾ ਹੈ, ਇਹ ਬਿਮਾਰੀ ਪਾਣੀ ਨਾਲ ਹੁੰਦੀ ਹੈ ਜਦ ਕਿ ਹੈਪੇਟਾਈਟਿਸ ਦੀ ਬਿਮਾਰੀ ਪਾਣੀ ਨਾਲ ਨਹੀਂ ਹੁੰਦੀ । ਇਹ ਕਾਫ਼ੀ ਖਤਰਨਾਕ ਬਿਮਾਰੀ ਹੈ ਪ੍ਰੰਤੂ ਕਈ ਵਾਰ 10-10 ਸਾਲ ਬੀਤ ਜਾਣ ਤੇ ਵੀ ਇਸ ਬਿਮਾਰੀ ਦਾ ਪਤਾ ਨਹੀਂ ਲੱਗਦਾ । ਜਦੋਂ ਇਹ ਬਹੁਤ ਵਧ ਜਾਂਦੀ ਹੈ, ਫਿਰ ਪਤਾ ਲੱਗਦਾ ਹੈ । ਖੂਨ ਦੇਣ ਲੱਗਿਆਂ ਜਾਂ ਕਈ ਵਾਰ ਨੱਕ ਅਤੇ ਕੰਨ ਵਿੰਨ੍ਹਣ ਲੱਗਿਆਂ ਗਲਤੀ ਲੱਗ ਜਾਂਦੀ ਹੈ ਅਤੇ ਇਹ ਬਿਮਾਰੀ ਹੋ ਜਾਂਦੀ ਹੈ । ਇਕ ਵਾਰ ਸਰਜਰੀ ਕਰਦੇ ਸਮੇਂ ਦਸਤਾਨੇ ਫਟ ਜਾਣ ਕਾਰਣ ਸਾਡੇ ਇਕ ਐਮ.ਡੀ.ਐਚ. ਡਾਕਟਰ ਨੂੰ ਮਰੀਜ਼ ਦਾ ਖੂਨ ਲੱਗ ਗਿਆ ਅਤੇ ਉਹ ਵੀ ਇਸ ਬਿਮਾਰੀ ਦਾ ਮਰੀਜ਼ ਹੋ ਗਿਆ । ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦੀ ਹਾਂ ਕਿ ਅਸੀਂ ਇਸ ਦਾ ਇਲਾਜ ਕਰਨ ਲਈ ਕੋਈ ਵੀ ਕਸਰ ਨਹੀਂ ਛੱਡਾਂਗੇ । ਇਕ ਹੋਰ ਗੱਲ ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਬਾਦਲ ਸਾਹਿਬ ਦੀ ਮਦਦ ਲੈ ਕੇ ਅਸੀਂ 2-3 ਗਰੀਬ ਲੋਕਾਂ ਦਾ ਇਲਾਜ ਵੀ ਰਾਜ ਵੱਲੋਂ ਕਰਾਂਗੇ ।

**ਮਾਨਯੋਗ ਸਪੀਕਰ :** ਅਗਲੀ ਕਾਲ ਅਟੈਂਨਸ਼ਨ। ਹਾਂ ਜੀ, ਮੋਫਰ ਸਾਹਿਬ।

**(Serial No. 47)**

**Sardar Ajit Inder Singh Mofar :** Sir, I beg to draw the attention of the Government towards a matter of urgent public importance, namely, the non-implementation of the use of Punjabi Language in the offices of Punjab Government and Public Undertakings. Even the officers of high rank like I.A.S. and I.P.S. are not using Punjabi in official matters. There is a great resentment amongst the people of the State over this issue.

Keeping in view the obvious and urgent importance of the matter, the Minister concerned may please be asked to make a statement on the Floor of the House.

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸਪੀਕਰ ਸਾਹਿਬ, ਮੈਂ ਮੋਫਰ ਸਾਹਿਬ ਦੀ ਤਹਿ ਦਿਲੋਂ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਕ ਅਤੀ ਅਹਿਮ ਮੁੱਦੇ ਵੱਲ ਧਿਆਨ ਦਿਵਾਇਆ ਹੈ। ਪੰਜਾਬ ਰਾਜ ਭਾਸ਼ਾ ਐਕਟ, 1967 ਦੀ ਧਾਰਾ 3 ਅਨੁਸਾਰ ਪੰਜਾਬੀ ਰਾਜ ਦੀ ਸਰਕਾਰੀ ਭਾਸ਼ਾ ਹੈ। ਇਸ ਸੈਕਸ਼ਨ ਦੀ ਧਾਰਾ 4 ਦੁਆਰਾ ਰਾਜ ਸਰਕਾਰ ਨੂੰ ਸਮੇਂ ਸਮੇਂ ਸਿਰ ਨੋਟੀਫਿਕੇਸ਼ਨ ਜਾਰੀ ਕਰਕੇ ਇਹ ਅਧਿਕਾਰ ਪ੍ਰਾਪਤ ਹਨ ਕਿ ਸਰਕਾਰੀ ਕੰਮਕਾਰ ਲਈ ਪੰਜਾਬੀ ਭਾਸ਼ਾ ਨੂੰ ਵਰਤੋਂ ਵਿੱਚ ਲਿਆਂਦਾ ਜਾਵੇ। ਰਾਜ ਸਰਕਾਰ ਵੱਲੋਂ ਆਪਣੀ ਨੋਟੀਫਿਕੇਸ਼ਨ ਮਿਤੀ 30 ਦਸੰਬਰ, 1967 ਰਾਹੀਂ ਜ਼ਿਲ੍ਹਾ ਅਤੇ ਰਾਜ ਪੱਧਰ ਤੇ ਪੰਜਾਬੀ ਭਾਸ਼ਾ ਦੀ ਵਰਤੋਂ ਲਾਜ਼ਮੀ ਕੀਤੀ ਗਈ ਹੈ ਪ੍ਰੰਤੂ ਇਸ ਐਕਟ ਵਿੱਚ ਇਹ ਕੋਈ ਪ੍ਰੋਵੀਜ਼ਨ ਨਹੀਂ ਜਿਸ ਦੇ ਦੁਆਰਾ ਜੇ ਕੋਈ ਇਸ ਦੀ ਪਾਲਣਾ ਨਹੀਂ ਕਰਦਾ ਤਾਂ ਉਸ ਦੇ ਖਿਲਾਫ ਕਾਰਵਾਈ ਕੀਤੀ ਜਾਵੇ। ਮੈਂਬਰ ਸਾਹਿਬ ਨੇ ਜੋ ਇਹ ਚਿੰਤਾ ਜ਼ਾਹਿਰ ਕੀਤੀ ਹੈ, ਇਹ ਦਰੁਸਤ ਹੈ। ਇਹ ਵੀ ਦਰੁਸਤ ਹੈ ਕਿ ਬਹੁਤ ਸਾਰੇ ਆਈ.ਏ.ਐਸ. ਅਤੇ ਆਈ.ਪੀ.ਐਸ. ਅਧਿਕਾਰੀ ਪੰਜਾਬੀ ਭਾਸ਼ਾ ਦੀ ਵਰਤੋਂ ਨਹੀਂ ਕਰਦੇ ਅਤੇ ਰਾਜ ਪ੍ਰਬੰਧ ਵਿੱਚ ਉਹ ਅੰਗਰੇਜ਼ੀ ਭਾਸ਼ਾ ਦੀ ਵਰਤੋਂ ਕਰ ਰਹੇ ਹਨ। ਅਸਲ ਵਿੱਚ, ਇਹ ਸਮੁੱਚੀ ਮਾਨਸਿਕਤਾ ਬਦਲਣ ਦੀ ਲੋੜ ਹੈ ਜਿਸ ਦੇ ਆਧਾਰ ਤੇ ਅਸੀਂ ਪੰਜਾਬੀ ਭਾਸ਼ਾ ਤੇ ਗੌਰਵ ਕਰ ਸਕੀਏ। ਪੰਜਾਬੀ ਭਾਸ਼ਾ ਨੂੰ ਬੋਲੀਏ, ਪੰਜਾਬੀ ਭਾਸ਼ਾ ਨੂੰ ਲਿਖਣ ਦੇ ਲਈ ਆਪਣਾ ਮਾਧਿਅਮ ਅਪਣਾਈਏ ਤੇ ਅਜਿਹਾ ਕਰਕੇ ਆਪਣੀ ਮਾਂ ਬੋਲੀ ਨੂੰ ਲੋੜੀਂਦੀ ਅਹਿਮੀਅਤ ਦੇਈਏ। ਸੋ, ਸਾਨੂੰ ਸਾਰਿਆਂ ਨੂੰ ਇਸ ਪ੍ਰਤੀ ਸੰਜੀਦਾ ਹੋ ਕੇ ਕਾਰਵਾਈ ਕਰਨ ਦੀ ਲੋੜ ਹੈ ਔਰ ਜੋ ਐਕਟ ਹੈ ਉਸ ਦੇ ਵਿੱਚ ਵੀ ਲੋੜੀਂਦੀ ਪ੍ਰੋਵੀਜ਼ਨ ਕਰਨ ਦੀ ਲੋੜ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ ਮੰਤਰੀ ਜੀ ਦਾ ਕਿਉਂਕਿ ਇਨ੍ਹਾਂ ਨੇ ਇਸ ਨੂੰ, ਪੰਜਾਬੀ ਬਾਰੇ ਬੜਾ ਸੀਰੀਅਸਲੀ ਲਿਆ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਕ ਤਾਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿੰਨੇ ਆਪਣੇ ਸਕੂਲ, ਕਾਲਜ ਹਨ, ਆਦਰਸ਼ ਸਕੂਲ ਵੀ ਆ ਰਹੇ ਹਨ ਕੀ ਉਥੇ ਜਿਹੜੀ ਇਹ ਪੰਜਾਬੀ ਦੀ ਗੱਲ ਹੈ ਜਿੰਨੀ ਹੋਣੀ ਚਾਹੀਦੀ ਹੈ, ਜਿਨ੍ਹਾਂ ਸਰਕਾਰੀ ਸਕੂਲਾਂ ਵਿੱਚ ਪੰਜਾਬੀ ਮਾਧਿਅਮ ਹੈ ਉਥੇ ਕੀ ਮੰਤਰੀ ਜੀ, ਅੰਗਰੇਜ਼ੀ ਦੇ ਇਸ ਪਾੜੇ ਨੂੰ ਵੀ ਘਟਾਉਣਗੇ ? ਮੈਂ ਇਹ ਗੱਲ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿੱਚ ਸਾਇੰਸ ਤਕਨਾਲੋਜੀ ਵੱਲੋਂ ਇਕ ਰਸਾਲਾ 'ਨਿਰੰਤਰ ਸੋਚ' ਕੱਢਿਆ ਜਾਂਦਾ ਹੈ। ਫਸਟ ਟਾਈਮ ਇਹ ਹੋਇਆ ਹੈ ਕਿ ਜਿੰਨੇ ਵੀ ਐਨੀਮਲ ਅਤੇ ਇਨਸੈਕਟਸ ਹਨ ਉਸ ਰਸਾਲੇ ਵਿੱਚ ਪਹਿਲੀ ਵਾਰ ਅੰਗਰੇਜ਼ੀ ਤੋਂ ਪੰਜਾਬੀ ਵਿੱਚ ਟਰਾਂਸਲੇਟ ਕੀਤੇ ਗਏ ਹਨ, ਕਿਉਂਕਿ ਸਾਰੇ ਮੰਤਰੀ ਸਾਹਿਬਾਨ ਨੂੰ ਇਹ ਰਸਾਲਾ ਜਾਂਦਾ ਹੈ। ਕੀ ਉਸ ਰਸਾਲੇ ਨੂੰ ਤੁਸੀਂ ਸਾਰੇ ਸਕੂਲਾਂ ਵਿੱਚ ਲਾਗੂ ਕਰਵਾਓਗੇ ? ਕਿਉਂਕਿ ਇਸ ਨੂੰ ਲਾਗੂ ਕਰਨ ਦੀ ਅੱਜ ਬਹੁਤ ਲੋੜ ਹੈ ਔਰ ਨਾਲ ਹੀ ਯੂਨੀਵਰਸਿਟੀ ਅਤੇ ਜਿੱਥੇ ਪੰਜਾਬੀ ਨੂੰ ਪੜ੍ਹਾਇਆ ਜਾਂਦਾ ਹੈ ਜਾਂ ਨਹੀਂ ਪੜ੍ਹਾਇਆ ਜਾਂਦਾ ਕਾਲਜਾਂ ਵਿੱਚ, ਆਦਰਸ਼ ਸਕੂਲਾਂ ਵਿੱਚ ਉਸ ਨੂੰ ਲਾਗੂ ਕਰਵਾਓਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਜਿਥੋਂ ਤੱਕ ਤਾਅਲੁਕ ਹੈ ਪੰਜਾਬੀ ਭਾਸ਼ਾ ਨੂੰ ਸਕਲੂਾਂ ਵਿੱਚ ਲਾਗੂ ਕਰਨ ਦਾ, ਆਦਰਸ਼ ਸਕੂਲਾਂ ਦੀ ਅਜੇ ਸਥਾਪਨਾ ਹੋ ਰਹੀ ਹੈ ਤੇ ਮੈਂ ਧੰਨਵਾਦ ਕਰਦੀ ਹਾਂ ਔਰ ਮੁਬਾਰਕਬਾਦ ਵੀ ਪੇਸ਼ ਕਰਦੀ ਹਾਂ ਕਿ ਸੂਬੇ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ, ਜਿਨ੍ਹਾਂ ਦੀ ਰਹਿਨੁਮਾਈ ਹੇਠ ਇਹ ਫੈਸਲਾ ਕੀਤਾ ਗਿਆ ਹੈ ਕਿ ਸਮੁੱਚੇ ਸੂਬੇ ਦੇ ਵਿੱਚ ਜੋ ਆਦਰਸ਼ ਸਕੂਲ ਸਥਾਪਿਤ ਕੀਤੇ ਜਾਣਗੇ, ਉਨ੍ਹਾਂ ਦੇ ਲਈ ਸੀ.ਬੀ.ਐਸ.ਈ. ਪੈਟਰਨ ਅਪਣਾਇਆ ਜਾਵੇਗਾ ਪਰ ਪੰਜਾਬੀ ਨੂੰ 10ਵੀਂ ਪੱਧਰ ਤੇ ਲਾਜ਼ਮੀ ਰੂਪ ਦੇ ਵਿੱਚ ਪੜ੍ਹਾਇਆ ਜਾਵੇ । ਜਿੱਥੋਂ ਤੱਕ ਪੰਜਾਬ ਸਕੂਲ ਸਿੱਖਿਆ ਬੋਰਡ ਦਾ ਤਾਅਲੁੱਕ ਹੈ, ਜਿੰਨੇ ਵੀ ਸਕੂਲ ਇਸ ਨਾਲ ਐਫੀਲੀਏਟਿਡ ਹਨ, ਅਸੀਂ 10ਵੀਂ ਤੱਕ ਪੰਜਾਬੀ ਲਾਜ਼ਮੀ ਵਿਸ਼ੇ ਦੇ ਰੂਪ ਵਿੱਚ ਪੜ੍ਹਾਉਂਦੇ ਹਾਂ । ਜਿੱਥੋਂ ਤੱਕ ਸੀ.ਬੀ.ਐਸ.ਈ. ਅਤੇ ਆਈ.ਸੀ.ਐਸ.ਈ. ਦਾ ਸਵਾਲ ਹੈ, ਇਸ ਪਵਿੱਤਰ ਸਦਨ ਵਿੱਚ ਮੁੱਦਾ ਉਠਿਆ ਹੈ ਉਸ ਦਾ ਜਵਾਬ ਹੈ ਕਿ 90% ਸਕੂਲਾਂ ਵਿੱਚ ਪੰਜਾਬ ਵਿੱਚ ਪੰਜਾਬੀ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਈ ਜਾ ਰਹੀ ਹੈ ਪਰ ਯੂ.ਟੀ. ਵਿੱਚ ਅਜਿਹਾ ਨਹੀਂ ਹੈ । ਉਥੇ ਕਿਉਂਕਿ ਜੋ ਰੂਲਜ਼ ਹਨ, ਇਸ ਵੇਲੇ ਉਸ ਰੂਪ ਵਿੱਚ ਲਾਗੂ ਨਹੀਂ ਜਿਸ ਤਰ੍ਹਾਂ ਅਸੀਂ ਚਾਹੁੰਦੇ ਹਾਂ । ਜਿਸ ਤਰ੍ਹਾਂ ਮੈਂ ਅੱਗੇ ਵੀ ਬੇਨਤੀ ਕੀਤੀ ਸੀ ਕਿ ਜੇਕਰ ਅਸੀਂ ਸਕੂਲਾਂ ਵਿੱਚ ਪੰਜਾਬੀ ਭਾਸ਼ਾ ਨੂੰ ਲਾਜ਼ਮੀ ਵਿਸ਼ੇ ਦੇ ਰੂਪ ਵਿੱਚ ਆਪਣੇ ਰਾਜ ਵਿੱਚ ਲਾਗੂ ਕਰਨਾ ਹੈ ਤਾਂ ਇਸ ਦੇ ਲਈ ਵੀ ਸਾਨੂੰ ਲੀਗਲ ਪਰੋਵੀਜ਼ਨ ਬਣਾਉਣੀ ਪਵੇਗੀ ਜਿਸ ਤਰ੍ਹਾਂ ਕਿ ਤਾਮਿਲਨਾਡੂ ਅਤੇ ਮਹਾਂਰਾਸ਼ਟਰ ਵਿੱਚ ਕੀਤਾ ਗਿਆ ਹੈ ਔਰ ਜਿੱਥੋਂ ਤੱਕ ਰਾਜ ਪ੍ਰਬੰਧ ਦੇ ਵਿੱਚ ਪੰਜਾਬੀ ਭਾਸ਼ਾ ਲਾਜ਼ਮੀ ਰੂਪ ਦੇ ਵਿੱਚ ਵਰਤੀ ਜਾਵੇ, ਮੈਂ ਬਿਲਕੁਲ ਇਸ ਦੇ ਹੱਕ ਵਿੱਚ ਹਾਂ, ਤਿੰਨ ਭਾਸ਼ੀ ਫਾਰਮੂਲੇ ਤੇ । ਜਿੱਥੋਂ ਤੱਕ ਅੰਗਰੇਜ਼ੀ ਭਾਸ਼ਾ ਦਾ ਸਬੰਧ ਹੈ, ਅੰਗੇਰਜ਼ੀ ਜਿੱਥੇ ਇਸ ਦੀ ਲੋੜ ਹੈ, ਇਸ ਦੀ ਮੁਹਾਰਤ ਹਾਸਲ ਹੋਣੀ ਚਾਹੀਦੀ ਹੈ। ਰਾਸ਼ਟਰੀ ਭਾਸ਼ਾ ਹਿੰਦੀ ਵਿੱਚ ਵੀ ਮੁਹਾਰਤ ਹੋਣੀ ਚਾਹੀਦੀ ਹੈ ਅਤੇ ਆਪਣੀ ਮਾਂ ਬੋਲੀ ਤੇ ਵੀ ਫਖ਼ਰ ਹੋਣਾ ਚਾਹੀਦਾ ਹੈ, ਇਸ ਵਿੱਚ ਵੀ ਮੁਹਾਰਤ ਹੋਣੀ ਚਾਹੀਦੀ ਹੈ । ਸਹੀ ਰੂਪ ਵਿੱਚ ਪੰਜਾਬ ਦੇ ਸੂਬੇ ਵਿੱਚ ਇਸ ਰਾਜ ਭਾਸ਼ਾ ਨੂੰ ਸਹੀ ਦਰਜਾ ਮਿਲ ਸਕੇ, ਮੇਰੇ ਵਿਚਾਰ ਵਿੱਚ ਲੀਗਲ ਪਰੋਵੀਜ਼ਨ ਕਰਨ ਦੀ ਲੋੜ ਹੈ । ਜੇ ਸਮੁੱਚਾ ਸਦਨ ਇਸ ਸਬੰਧੀ ਇਕ ਰਾਏ ਨਾਲ ਮਤਾ ਪਾਸ ਕਰੇ ਤਾਂ ਸਰਕਾਰ ਜ਼ਰੂਰ ਵਿਚਾਰ ਕਰੇਗੀ ।

(ਆਵਾਜ਼ਾਂ : ਜ਼ਰੂਰ ਕਰਨਾ ਚਾਹੀਦਾ ਹੈ ਜੀ ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪਲੀਮੈਂਟਰੀ, ਸਪੀਕਰ ਸਾਹਿਬ ।

**ਮਾਨਯੋਗ ਸਪੀਕਰ** : ਸਪਲੀਮੈਂਟਰੀ ਹੋ ਗਈ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਤਿੰਨ ਸਪਲੀਮੈਂਟਰੀਜ਼ ਹੁੰਦੀਆਂ ਹਨ ਜੀ।

**ਮਾਨਯੋਗ ਸਪੀਕਰ** : ਦੋ.ਹੋ ਤਾਂ ਗਈਆਂ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਰ, ਮੈਂ ਦੋ ਪੁਆਇੰਟ ਤੇ ਕਿਹਾ ਸੀ । ਇੱਕ ਦਾ ਜਵਾਬ ਆ ਗਿਆ ਹੈ । ਮੈਂ 'ਨਿਰੰਤਰ ਸੋਚ' ਰਸਾਲੇ ਬਾਰੇ ਵੀ ਗੱਲ ਕੀਤੀ ਸੀ, ਉਸਦਾ ਜਵਾਬ ਨਹੀਂ ਆਇਆ ।

**ਮਾਨਯੋਗ ਸਪੀਕਰ** : ਸਪਲੀਮੈਂਟਰੀ ਇੱਕੋ ਹੀ ਹੁੰਦੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਰ, ਮੈਂ ਸਾਇੰਸ ਰਸਾਲੇ ਬਾਰੇ ਪੁੱਛਿਆ ਸੀ, ਉਸਦਾ ਜਵਾਬ ਨਹੀਂ ਆਇਆ ਕਿ ਕੀ ਸਕੂਲਾਂ ਵਿੱਚ ਤੁਸੀਂ ਸਾਇੰਸ ਨੂੰ ਪੰਜਾਬੀ ਵਿੱਚ ਟਰਾਂਸਲੇਟ ਕਰੋਗੇ ? ਸਪੀਕਰ ਸਾਹਿਬ, ਮੈਂ ਸਾਇੰਸ ਦੀਆਂ ਪੁਸਤਕਾਂ ਦੀ ਗੱਲ ਕੀਤੀ ਹੈ । ਜਿਹੜਾ ਸਾਇੰਸ ਦਾ ਰਸਾਲਾ 'ਨਿਰੰਤਰ ਸੋਚ' ਹੈ, ਉਸ ਵਿੱਚ ਪੰਜਾਬੀ ਟਰਾਂਸਲੇਟ ਕੀਤੀ ਹੋਈ ਹੈ । ਪਹਿਲਾਂ ਇਹ ਖਦਸ਼ਾ ਸੀ ਕਿ insects, animals & mammals ਆਦਿ ਦੇ ਪੰਜਾਬੀ ਵਿਚ ਸ਼ਬਦ ਨਹੀਂ ਸਨ ਮਿਲਦੇ । ਪਰ "ਨਿਰੰਤਰ ਸੋਚ" ਰਸਾਲੇ ਵਿਚ ਸਾਇੰਸ ਤਕਨਾਲੋਜੀ ਦੇ ਵਿਸ਼ੇ ਨੂੰ ਪੂਰਾ ਟਰਾਂਸਲੇਟ ਕੀਤਾ ਹੋਇਆ ਹੈ । ਕੀ ਮੰਤਰੀ ਜੀ ਤੁਸੀਂ ਇਸ ਨੂੰ ਲਾਗੂ ਕਰਵਾਓਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਸਬੰਧੀ ਆਲਰੇਡੀ ਪ੍ਰੋਵੀਜ਼ਨ ਹੈ ਕਿ ਪੰਜਾਬੀ ਭਾਸ਼ਾ ਵਿੱਚ ਹੀ ਪੜ੍ਹਾਉਣਾ ਹੈ ਭਾਵੇਂ ਉਹ ਕਿਤਾਬਾਂ ਸਾਇੰਸ ਨਾਲ ਸਬੰਧਤ ਹੋਣ ਅਤੇ ਭਾਵੇਂ ਹਿਊਮੈਨਿਟੀਜ਼ ਗਰੁੱਪ ਨਾਲ ਸਬੰਧਤ ਕਿਤਾਬਾਂ ਹੋਣ, ਇਹ ਪੰਜਾਬੀ ਭਾਸ਼ਾ ਵਿੱਚ ਉਪਲਬਧ ਕੀਤੀਆਂ ਜਾਣੀਆਂ ਹਨ । ਵੱਖ ਵੱਖ ਯੂਨੀਵਰਸਿਟੀਆਂ ਅਤੇ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਅਤੇ ਟੈਕਸਟ ਬੁੱਕ ਬੋਰਡ ਇਸ ਦਿਸ਼ਾ ਵਿੱਚ ਨਿਰੰਤਰ ਕਾਰਜਸ਼ੀਲ ਹਨ । ਜਿਹੜਾ ਇਨ੍ਹਾਂ ਨੇ ਰਸਾਲਾ ਦੱਸਿਆ ਹੈ, ਜੇ ਉਹ ਉਪਯੋਗੀ ਹੋਇਆ ਤਾਂ ਉਸ ਨੂੰ ਵੀ ਵਿਚਾਰ ਲਿਆ ਜਾਵੇਗਾ ।

**ਮਾਨਯੋਗ ਸਪੀਕਰ** : ਅਗਲੀ ਕਾਲ ਅਟੈਂਨਸ਼ਨ ਡਾਕਟਰ ਦਲਬੀਰ ਸਿੰਘ ਵੇਰਕਾ ਜੀ ।

(ਅਵਾਜ਼ਾਂ : ਪੰਜਾਬੀ ਭਾਸ਼ਾ ਸਬੰਧੀ ਮਤਾ ਤਾਂ ਲਿਆਓ ।)

## OFFICIAL RESOLUTIONS REG. IMPLEMENTATION OF PUNJABI LANGUAGE FROM TOP TO BOTTOM IN THE STATE ADMINISTRATION AND TEACHING OF PUNJABI LANGUAGE AS A COMPULSORY SUBJECT IN ALL THE SCHOOLS IN THE STATE.

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦੀ ਹਾਂ-

(1) "ਕਿ ਪੰਜਾਬੀ ਜੋ ਰਾਜ-ਭਾਸ਼ਾ ਹੈ, ਇਸ ਨੂੰ ਰਾਜ-ਪ੍ਰਬੰਧ ਵਿੱਚ ਮੁਕੰਮਲ ਰੂਪ ਵਿਚ ਲਾਗੂ ਕੀਤਾ ਜਾਵੇ ਅਤੇ ਜੇਕਰ ਕੋਈ ਵੀ ਅਧਿਕਾਰੀ ਜਾਂ ਕਰਮਚਾਰੀ ਇਸ ਸਬੰਧੀ ਕੋਈ ਕੁਤਾਹੀ ਕਰਦਾ ਹੈ ਤਾਂ ਉਸ ਦੇ ਖਿਲਾਫ ਅਨੁਸ਼ਾਸਨੀ ਕਾਰਵਾਈ ਕੀਤੀ ਜਾਵੇ ।" (ਸਮੂਹ ਮੈਂਬਰ ਸਾਹਿਬਾਨ ਵੱਲੋਂ ਥੰਪਿੰਗ)

ਸਪੀਕਰ ਸਾਹਿਬ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ-

(2) "ਕਿ ਪੰਜਾਬ ਦੇ ਵਿੱਚ ਸਾਰੇ ਸਕੂਲਾਂ ਦੇ ਵਿੱਚ ਭਾਵੇਂ ਉਹ ਕਿਸੇ ਵੀ ਬੋਰਡ ਨਾਲ ਐਫੀਲੀਏਟਡ ਹੋਣ, ਦਸਵੀਂ ਤੱਕ ਪੰਜਾਬੀ ਭਾਸ਼ਾ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਈ ਜਾਵੇ, ਇਸ ਨੂੰ ਲਾਜ਼ਮੀ ਬਣਾਇਆ ਜਾਵੇ। ਇਸ ਸਬੰਧੀ ਜੇਕਰ ਕਿਸੇ ਲੀਗਲ ਪ੍ਰੋਵੀਜ਼ਨ ਦੀ ਲੋੜ ਹੋਵੇ ਤਾਂ ਉਸ ਲਈ ਲੋੜੀਂਦਾ ਕਾਨੂੰਨ ਬਣਾਇਆ ਜਾਵੇ।"

ਸਪੀਕਰ ਸਾਹਿਬ, ਮੈਂ ਸਮੁੱਚੇ ਸਦਨ ਨੂੰ ਬੇਨਤੀ ਕਰਦੀ ਹਾਂ ਕਿ ਉਹ ਇਨ੍ਹਾਂ ਮਤਿਆਂ ਨੂੰ ਪਾਸ ਕਰੇ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਇਨ੍ਹਾਂ ਮਤਿਆਂ ਨੂੰ ਸੈਕਿੰਡ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸਤਾਵ ਪੇਸ਼ ਕੀਤੇ ਗਏ—

(1) "ਕਿ ਪੰਜਾਬੀ ਜੋ ਰਾਜ ਭਾਸ਼ਾ ਹੈ, ਇਸ ਨੂੰ ਰਾਜ-ਪ੍ਰਬੰਧ ਵਿਚ ਮੁਕੰਮਲ ਰੂਪ ਵਿੱਚ ਲਾਗੂ ਕੀਤਾ ਜਾਵੇ ਅਤੇ ਜੇਕਰ ਕੋਈ ਵੀ ਅਧਿਕਾਰੀ ਜਾਂ ਕਰਮਚਾਰੀ ਇਸ ਸਬੰਧੀ ਕੋਈ ਕੁਤਾਹੀ ਕਰਦਾ ਹੈ ਤਾਂ ਉਸ ਦੇ ਖਿਲਾਫ ਅਨੁਸ਼ਾਸਨੀ ਕਾਰਵਾਈ ਕੀਤੀ ਜਾਵੇ।"

(2) "ਕਿ ਪੰਜਾਬ ਦੇ ਵਿੱਚ ਸਾਰੇ ਸਕੂਲਾਂ ਦੇ ਵਿੱਚ ਭਾਵੇਂ ਉਹ ਕਿਸੇ ਵੀ ਬੋਰਡ ਨਾਲ ਐਫੀਲੀਏਟਿਡ ਹੋਣ, ਦਸਵੀਂ ਤੱਕ ਪੰਜਾਬੀ ਭਾਸ਼ਾ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਈ ਜਾਵੇ, ਇਸ ਨੂੰ ਲਾਜ਼ਮੀ ਬਣਾਇਆ ਜਾਵੇ। ਇਸ ਸਬੰਧੀ ਜੇਕਰ ਕਿਸੇ ਲੀਗਲ ਪ੍ਰੋਵੀਜ਼ਨ ਦੀ ਲੋੜ ਹੋਵੇ ਤਾਂ ਉਸ ਲਈ ਲੋੜੀਂਦਾ ਕਾਨੂੰਨ ਬਣਾਇਆ ਜਾਵੇ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

(1) "ਕਿ ਪੰਜਾਬੀ ਜੋ ਰਾਜ ਭਾਸ਼ਾ ਹੈ, ਇਸ ਨੂੰ ਰਾਜ-ਪ੍ਰਬੰਧ ਵਿਚ ਮੁਕੰਮਲ ਰੂਪ ਵਿੱਚ ਲਾਗੂ ਕੀਤਾ ਜਾਵੇ ਅਤੇ ਜੇਕਰ ਕੋਈ ਵੀ ਅਧਿਕਾਰੀ ਜਾਂ ਕਰਮਚਾਰੀ ਇਸ ਸਬੰਧੀ ਕੋਈ ਕੁਤਾਹੀ ਕਰਦਾ ਹੈ ਤਾਂ ਉਸ ਦੇ ਖਿਲਾਫ ਅਨੁਸ਼ਾਸਨੀ ਕਾਰਵਾਈ ਕੀਤੀ ਜਾਵੇ।"

(2) "ਕਿ ਪੰਜਾਬ ਦੇ ਵਿੱਚ ਸਾਰੇ ਸਕੂਲਾਂ ਦੇ ਵਿੱਚ ਭਾਵੇਂ ਉਹ ਕਿਸੇ ਵੀ ਬੋਰਡ ਨਾਲ ਐਫੀਲੀਏਟਿਡ ਹੋਣ, ਦਸਵੀਂ ਤੱਕ ਪੰਜਾਬੀ ਭਾਸ਼ਾ ਲਾਜ਼ਮੀ ਵਿਸ਼ੇ ਦੇ ਤੌਰ ਤੇ ਪੜ੍ਹਾਈ ਜਾਵੇ, ਇਸ ਨੂੰ ਲਾਜ਼ਮੀ ਬਣਾਇਆ ਜਾਵੇ। ਇਸ ਸਬੰਧੀ ਜੇਕਰ ਕਿਸੇ ਲੀਗਲ ਪ੍ਰੋਵੀਜ਼ਨ ਦੀ ਲੋੜ ਹੋਵੇ ਤਾਂ ਉਸ ਲਈ ਲੋੜੀਂਦਾ ਕਾਨੂੰਨ ਬਣਾਇਆ ਜਾਵੇ।"

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਏ।*

(ਸਮੂਹ ਮੈਂਬਰ ਸਾਹਿਬਾਨ ਵੱਲੋਂ ਥੰਪਿੰਗ)

---

## CALL ATTENTION NOTICES UNDER RULE 66 *(Resumption)*

(ਕ੍ਰਮ ਨੰ: 53)

**(1) ਡਾਕਟਰ ਦਲਬੀਰ ਸਿੰਘ**
**(2) ਸਰਦਾਰ ਮਲਕੀਅਤ ਸਿੰਘ**
**(3) ਸਰਦਾਰ ਵਿਰਸਾ ਸਿੰਘ ਵਲਟੋਹਾ** } : ਸ਼੍ਰੀਮਾਨ ਜੀ, ਮੈਂ ਸਰਕਾਰ ਦਾ

ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਅੰਮ੍ਰਿਤਸਰ-ਪਠਾਨਕੋਟ ਸੜਕ ਤੋਂ ਨਿਕਲਦੀ ਲਿੰਕ ਰੋਡ ਜੋ ਇਤਿਹਾਸਕ ਮਹੱਤਤਾ ਰੱਖਣ ਵਾਲੇ ਗੁਰਦੁਆਰਾ ਟਾਹਲੀ ਸਾਹਿਬ (ਧੰਨ ਧੰਨ ਬਾਬਾ ਬੀਰ ਸਿੰਘ ਜੀ ਸ਼ਹੀਦ ਗੁਰਦੁਆਰਾ ਟਾਹਲੀ ਸਾਹਿਬ) ਨੂੰ ਵਾਇਆ ਤਲਵੰਡੀ ਘੁੰਮਣ-ਸਮਰਾਲਾ ਨੂੰ ਜੋੜਦੀ ਹੈ, ਦੀ ਹਾਲਤ ਬਹੁਤ ਹੀ ਨਾਜ਼ੁਕ ਹੈ । ਇਸ ਦੀ ਚੌੜਾਈ ਵੀ ਮਸਾਂ 10 ਕੁ ਫੁੱਟ ਦੇ ਕਰੀਬ ਹੈ । ਇਸ ਸੜਕ ਦੀ ਹਾਲਤ ਇੱਥੋਂ ਤੱਕ ਖਰਾਬ ਹੋ ਚੁੱਕੀ ਹੈ ਕਿ ਇਥੋਂ ਪੈਦਲ ਚੱਲਣਾ ਵੀ ਮੁਸ਼ਕਲ ਹੋਇਆ ਪਿਆ ਹੈ । ਥਾਂ-ਥਾਂ ਤੇ ਟੋਏ ਅਤੇ ਖੱਡੇ ਪਏ ਹੋਏ ਹਨ ਅਤੇ ਬਰਸਾਤ ਦੇ ਮੌਸਮ ਵਿੱਚ ਪਾਣੀ ਖੜ੍ਹਾ ਰਹਿੰਦਾ ਹੈ, ਜਿੱਥੋਂ ਆਮ ਲੋਕਾਂ ਦਾ ਲੰਘਣਾ ਬਹੁਤ ਹੀ ਮੁਸ਼ਕਲ ਹੋ ਜਾਂਦਾ ਹੈ । ਸਾਲਾਨਾ ਹੋਲਾ-ਮਹੱਲਾ ਦੇ ਸਮਾਗਮਾਂ ਦੌਰਾਨ ਇਥੇ ਦੂਰ-ਦੁਰਾਡੇ ਤੋਂ ਆਉਣ ਵਾਲੇ ਲੋਕਾਂ ਨੂੰ ਭਾਰੀ ਕਠਿਨਾਈਆਂ/ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਗੁਰਦੁਆਰਾ ਸਾਹਿਬ ਨੂੰ ਨਮਸਤਕ ਹੋਣ ਜਾਣ ਵਾਲੀਆਂ ਸੰਗਤਾਂ ਵਿੱਚ ਖਾਸ ਕਰਕੇ ਅਤੇ ਇਲਾਕੇ ਦੇ ਸਮੂਹ ਲੋਕਾਂ ਵਿੱਚ ਭਾਰੀ ਰੋਸ ਤੇ ਰੋਹ ਪਾਇਆ ਜਾ ਰਿਹਾ ਹੈ । ਇਸ ਸੜਕ ਦੀ ਰਿਪੇਅਰ ਪਿਛਲੇ ਕਾਫੀ ਸਮੇਂ ਤੋਂ ਨਹੀਂ ਹੋਈ । ਇਹ ਸੜਕ ਤੁਰੰਤ ਰਿਪੇਅਰ ਅਤੇ ਅੱਪਗ੍ਰੇਡੇਸ਼ਨ (10 ਫੁੱਟ ਤੋਂ 18 ਫੁੱਟ ਚੌੜਾਈ) ਕਰਨ ਦੀ ਲੋੜ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ ।

**ਖੇਤੀਬਾੜੀ ਮੰਤਰੀ (ਸਰਦਾਰ ਸੁੱਚਾ ਸਿੰਘ ਲੰਗਾਹ)** : ਸਤਿਕਾਰਯੋਗ ਸਪੀਕਰ ਸਾਹਿਬ, ਲਿੰਕ ਸੜਕ ਅੰਮ੍ਰਿਤਸਰ-ਪਠਾਨਕੋਟ ਰੋਡ, ਤਲਵੰਡੀ ਤੋਂ ਕੱਥੂਨੰਗਲ ਟਾਹਲੀ ਵਾਇਆ ਸਰਹਾਲਾ ਦੀ ਕੁੱਲ ਲੰਬਾਈ 7 ਕਿਲੋਮੀਟਰ ਹੈ ਤੇ ਚੌੜਾਈ 3.05 ਮੀਟਰ ਹੈ। ਇਸ ਦੀ ਹਾਲਤ ਬਹੁਤ ਮਾੜੀ ਹੈ। ਇਸ ਸੜਕ ਦੀ ਪਿਛਲੀ ਵਾਰ ਰਿਪੇਅਰ ਮਈ, 2000 ਵਿੱਚ ਕੀਤੀ ਗਈ ਸੀ । ਇਸ ਸੜਕ ਨੂੰ 3.05 ਮੀਟਰ ਤੋਂ 5.50 ਮੀਟਰ ਤੱਕ ਚੌੜਾ ਤੇ ਮਜ਼ਬੂਤ ਕਰਨ ਦੀ ਤਜਵੀਜ਼ ਭਾਰਤ ਨਿਰਮਾਣ ਸਕੀਮ 2007-08 ਬਾਰਡਰ ਏਰੀਆ ਪੈਕੇਜ ਤਹਿਤ ਕੀਤੀ ਗਈ ਹੈ । ਜਦੋਂ ਵੀ ਕੇਂਦਰ ਸਰਕਾਰ ਵੱਲੋਂ ਬਾਰਡਰ ਏਰੀਆ ਪੈਕੇਜ ਪ੍ਰਵਾਨ ਹੋ ਜਾਵੇਗਾ, ਇਸ ਨੂੰ ਬਣਾਉਣ ਦਾ ਕੰਮ ਤੁਰੰਤ ਹੱਥ ਵਿਚ ਲਿਆ ਜਾਵੇਗਾ ਅਤੇ ਇਸ ਸੜਕ ਨੂੰ ਮੁਕੰਮਲ ਕਰਨ ਵਿੱਚ ਇੱਕ ਸਾਲ ਦਾ ਸਮਾਂ ਲੱਗ ਜਾਵੇਗਾ ।

**ਡਾਕਟਰ ਦਲਬੀਰ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕੀਤੀ ਹੈ ਕਿ ਇਹ ਜਿਹੜੀ ਸੜਕ ਹੈ, ਇਸ ਦੀ ਹਾਲਤ ਬਹੁਤ ਖਸਤਾ ਹੈ । ਇੱਕ ਇੱਕ ਫੁੱਟ ਦੇ ਟੋਏ ਪਏ ਹੋਏ ਹਨ । ਧਾਰਮਿਕ ਸਥਾਨਾਂ ਨੂੰ ਵੀ ਇਹ ਸੜਕ ਜੋੜਦੀ ਹੈ । ਜਦੋਂ ਲੋਕੀਂ ਧਾਰਮਿਕ ਸਥਾਨਾਂ ਤੇ ਜਾਂਦੇ ਹਨ ਤਾਂ ਉਨ੍ਹਾਂ ਨੂੰ ਵੀ ਕਾਫੀ ਪ੍ਰੇਸ਼ਾਨੀ ਆਉਂਦੀ ਹੈ । ਪਿੱਛੇ ਜਿਹੇ ਹੋਲੇ ਮੁਹੱਲੇ ਤੇ ਵੀ ਲੋਕ ਗਏ ਤੇ ਬਾਬਾ ਬੁੱਢਾ ਸਾਹਿਬ ਜੀ ਦੀ 300 ਸਾਲਾ ਜਨਮ ਸ਼ਤਾਬਦੀ ਮਨਾਈ ਗਈ ਸੀ, ਉਦੋਂ ਵੀ ਨਗਰ ਕੀਰਤਨ ਇਸ ਰੂਟ ਤੋਂ ਲੰਘਿਆ ਸੀ ਤੇ ਲੋਕ ਕਾਫੀ ਦੁਖੀ ਹੋਏ ਸਨ । ਇਸ ਲਈ ਲੋਕਾਂ ਦੀਆਂ ਭਾਵਨਾਵਾਂ ਨੂੰ ਮਨ ਵਿੱਚ ਰੱਖ ਕੇ ਤੇ ਧਾਰਮਿਕ ਸਥਾਨਾਂ ਦੇ ਸਤਿਕਾਰ ਵਜੋਂ ਅਸੀਂ ਕੋਈ ਕੋਸ਼ਿਸ਼ ਕਰੀਏ । ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕੀ ਇਹ ਕੋਈ ਸਪੈਸ਼ਲ ਉਪਰਾਲਾ ਕਰਨਗੇ ਔਰ ਇਸ ਸੜਕ ਨੂੰ ਜਲਦੀ ਤੋਂ ਜਲਦੀ ਬਣਾਉਣ ਦਾ ਹਾਊਸ ਨੂੰ ਵਿਸ਼ਵਾਸ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਅੰਮ੍ਰਿਤਸਰ ਵਾਲੇ ਐਮ.ਐਲ.ਏ. ਬੜੇ ਹੁਸ਼ਿਆਰ ਹਨ। ਬਹੁਤ ਸਾਰੇ ਮਸਲੇ ਤਾਂ ਐਵੇਂ ਹੀ ਹੱਲ ਕਰਵਾ ਲੈਂਦੇ ਹਨ । ਇਨ੍ਹਾਂ ਦਾ ਵੀ ਬੜਾ ਵੱਡਾ ਹੱਥ ਹੈ । ਮੈਂ ਯਕੀਨ ਦਿਵਾਉਂਦਾ ਹਾਂ ਕਿ ਇਹ ਸੜਕ 15 ਫੁੱਟ ਚੌੜੀ ਕਰਨੀ ਹੈ । ਮੈਕਸੀਮਮ ਪਲਾਨਿੰਗ ਕਰ ਲਈ ਹੈ। ਤੁਸੀਂ ਵੀ ਸਹੀ ਪਾ ਦਿੱਤੀ ਹੈ । ਬਹੁਤੀ ਦੇਰ ਨਹੀਂ ਲੱਗੇਗੀ । ਟੋਏ ਵੀ ਖਤਮ ਕਰ ਦਿੱਤੇ ਜਾਣਗੇ ਔਰ ਇੰਨੀ ਵਧੀਆ ਬਣਾ ਦੇਵਾਂਗੇ ਕਿ ਤੁਹਾਨੂੰ ਵੀ ਨਜ਼ਾਰਾ ਆਵੇਗਾ ।

**ਡਾਕਟਰ ਦਲਬੀਰ ਸਿੰਘ** : ਬਹੁਤ ਬਹੁਤ ਧੰਨਵਾਦ ।

---

**ਮਾਨਯੋਗ ਸਪੀਕਰ** : ਅਗਲੀ ਆਈਟਮ । ਇੱਕ ਇਨਫਰਮੇਸ਼ਨ ਦੇਣੀ ਹੈ ।

The Annual General Meeting of the Indian Parliamentary Association and Commonwealth Parliamentary Association will be held today after the adjournment of the House in Punjabi Regional Hall. ਜਦੋਂ ਹਾਊਸ ਖਤਮ ਹੋਵੇਗਾ, ਨਾਲ ਦੀ ਨਾਲ ਹੀ ਹੋਵੇਗੀ।

ਇੱਕ ਇਨਫਰਮੇਸ਼ਨ ਹੋਰ ਹੈ । ਇਹ ਹੈ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਦੀ ਫੋਟੋ ਬਾਰੇ। ਮੇਰੇ ਕੋਲ ਰਿਕੁਐਸਟ ਵੀ ਆਈ ਸੀ । ਗਵਰਨਰ ਸਾਹਿਬ ਨਾਲ ਟਾਈਮ ਸੈਟਲ ਹੋ ਗਿਆ ਹੈ । ਉਨ੍ਹਾਂ ਨੇ ਠੀਕ 4.30 ਵਜੇ ਸ਼ਾਮ ਦਾ ਟਾਈਮ ਦਿੱਤਾ ਹੈ । ਸੀ.ਐਮ. ਸਾਹਿਬ ਤੋਂ ਵੀ ਟਾਈਮ ਲੈ ਲਿਆ ਸੀ । ਇਸ ਲਈ ਸਾਰੇ ਮੈਂਬਰ ਸਾਹਿਬਾਨ ਠੀਕ 4.30 ਵਜੇ ਗਵਰਨਰ ਹਾਊਸ ਵਿੱਚ ਫੋਟੋਗਰਾਫੀ ਵਾਸਤੇ ਪਹੁੰਚਣ ਦੀ ਖੇਚਲ ਕਰਨ ।

ਅਗਲੀ ਆਈਟਮ । ਸਦਨ ਦੀ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ ।

## PAPERS LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ—

(1) (i) ਪੰਜਾਬ ਭੂਮੀ ਸੁਧਾਰ (ਪਹਿਲੀ ਸੋਧਨਾ) ਨਿਯਮਾਂਵਲੀ, 2008 ; ਅਤੇ

(ii) ਪੰਜਾਬ ਭੂਮੀ ਸੁਧਾਰ (ਦੂਜੀ ਸੋਧਨਾ) ਨਿਯਮਾਂਵਲੀ, 2008

ਜਿਵੇਂ ਕਿ ਪੰਜਾਬ ਭੂਮੀ ਸੁਧਾਰ ਐਕਟ, 1972 ਦੀ ਧਾਰਾ 26(2) ਅਧੀਨ ਲੋੜੀਂਦਾ ਹੈ; ਅਤੇ

(2) ਸਾਲ 2005-2006 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ, ਜਿਵੇਂ ਕਿ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33(4) ਅਧੀਨ ਲੋੜੀਂਦਾ ਹੈ ਅਤੇ ਉਕਤ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ ਪੇਸ਼ ਕਰਨ ਵਿੱਚ ਹੋਈ ਦੇਰੀ ਦੇ ਕਾਰਣ ਦਰਸਾਉਂਦਾ ਵਿਵਰਣ ।

---

## MOTION UNDER RULE 16

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

---

## PRESENTATION OF THE REPORT OF THE COMMITTEE ON PUBLIC UNDERTAKINGS

**ਮਾਨਯੋਗ ਸਪੀਕਰ** : ਅਗਲੀ ਆਈਟਮ, ਰਿਪੋਰਟ ਪੇਸ਼ ਕਰਨਾ । Committee on Public Undertakings ਦੇ ਚੇਅਰਮੈਨ ਕਮੇਟੀ ਦੀ ਰਿਪੋਰਟ ਪੇਸ਼ ਕਰਨ ।

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸਰਦਾਰ ਗੁਰਦੀਪ ਸਿੰਘ ਭੁੱਲਰ)** : ਸਪੀਕਰ ਸਾਹਿਬ, ਮੈਂ ਪੰਜਾਬ ਜਲ ਸਪਲਾਈ ਅਤੇ ਸੀਵਰੇਜ ਬੋਰਡ ਦੇ ਆਮ ਕੰਮਕਾਰ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 87ਵੀਂ ਰਿਪੋਰਟ ਪੇਸ਼ ਕਰਦਾ ਹਾਂ ।

---

# MOTION REGARDING CONSTITUTION OF ELECTED COMMITTEES FOR THE YEAR 2008-09

**ਮਾਨਯੋਗ ਸਪੀਕਰ** : ਅਗਲੀ ਆਈਟਮ । ਸਾਲ 2008-2009 ਲਈ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ । ਸੰਸਦੀ ਕਾਰਜ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿਉਂਜੋ ਸਾਲ 2008-09 ਲਈ -

(1) ਲੋਕ ਲੇਖਾ ਕਮੇਟੀ ;

(2) ਅਨੁਮਾਨ ਕਮੇਟੀ ;

(3) ਸਰਕਾਰੀ ਕਾਰੋਬਾਰ ਕਮੇਟੀ ; ਅਤੇ

(4) ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2008 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ ; ਅਤੇ

ਇਹ ਸਦਨ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2008-09 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸ ਦੇ ਉਲਟ ਹੋਣ, ਮੁਅੱਤਲ ਰਹਿਣਗੇ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿਉਂਜੋ ਸਾਲ 2008-09 ਲਈ -

(1) ਲੋਕ ਲੇਖਾ ਕਮੇਟੀ ;

(2) ਅਨੁਮਾਨ ਕਮੇਟੀ ;

(3) ਸਰਕਾਰੀ ਕਾਰੋਬਾਰ ਕਮੇਟੀ ; ਅਤੇ

(4) ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2008 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ ; ਅਤੇ

ਇਹ ਸਦਨ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2008-09 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸ ਦੇ ਉਲਟ ਹੋਣ, ਮੁਅੱਤਲ ਰਹਿਣਗੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿਉਂਜੋ ਸਾਲ 2008-09 ਲਈ -

(1) ਲੋਕ ਲੇਖਾ ਕਮੇਟੀ ;

(2) ਅਨੁਮਾਨ ਕਮੇਟੀ ;

(3) ਸਰਕਾਰੀ ਕਾਰੋਬਾਰ ਕਮੇਟੀ ; ਅਤੇ

(4) ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2008 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ ;

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ ; ਅਤੇ

ਇਹ ਸਦਨ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2008-09 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਂਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸ ਦੇ ਉਲਟ ਹੋਣ, ਮੁਅੱਤਲ ਰਹਿਣਗੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਅਗਲੀ ਆਈਟਮ, ਸਰਕਾਰੀ ਮਤਾ । ਸਿੱਖਿਆ ਮੰਤਰੀ ਜੀ ਪ੍ਰਸਤਾਵ ਪੇਸ਼ ਕਰਨ ।

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਮਾਨਯੋਗ ਸਪੀਕਰ :** ਇਹ ਕਿਹੜਾ ਵਕਤ ਹੈ ।

**ਸਰਦਾਰ ਮੋਹਨ ਲਾਲ ਸਿੰਘ :** ਮੈਂ ਪੁਆਇੰਟ ਆਫ ਆਰਡਰ ਤੇ ਖੜ੍ਹਾ ਹੋਇਆ ਹਾਂ ।

**ਮਾਨਯੋਗ ਸਪੀਕਰ :** ਕਾਹਦਾ ? ਅਗਲੀ ਆਈਟਮ, ਸਿੱਖਿਆ ਮੰਤਰੀ ਪ੍ਰਸਤਾਵ ਪੇਸ਼ ਕਰਨ ।

---

## OFFICIAL RESOLUTION REGARDING RECOMMENDATION TO THE GOVERNMENT OF INDIA TO INCLUDE, DEVELOP AND CONNECT THE HOLY CITIES OF SULTANPUR LODHI AND DERA BABA NANAK WITH SRI GURU GOBIND SINGH MARG WHILE CELEBRATING THE TRI-CENTENARY OF THE GURUTA DIVAS OF SRI GURU GRANTH SAHIB JI AT THE NATIONAL LEVEL

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਹੇਠ ਲਿਖਿਆ ਮਤਾ ਪੰਜਾਬ ਵਿਧਾਨ ਸਭਾ ਵਿੱਚ ਰੱਖਣ ਦਾ ਪ੍ਰਸਤਾਵ ਕਰਦੀ ਹਾਂ :

> "ਜਦ ਕਿ ਭਾਰਤ ਸਰਕਾਰ ਵੱਲੋਂ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਗੁਰਤਾ ਦਿਵਸ ਦੀ ਤੀਸਰੀ ਸ਼ਤਾਬਦੀ ਨੂੰ ਰਾਸ਼ਟਰੀ ਪੱਧਰ ਤੇ ਮਨਾਉਣ ਦਾ ਅਹਿਮ ਫੈਸਲਾ ਕਰਦੇ ਹੋਏ ਨੰਦੇੜ ਸਾਹਿਬ ਦੇ ਪਵਿੱਤਰ ਨਗਰ ਦਾ ਸਰਬਪੱਖੀ ਵਿਕਾਸ ਕਰਨ ਲਈ ਇੱਕ ਵੱਡਾ ਉਪਰਾਲਾ ਕੀਤਾ ਜਾ ਰਿਹਾ ਹੈ ਜੋ ਕਿ ਇੱਕ ਸ਼ਲਾਘਾਯੋਗ ਕਦਮ ਹੈ ।

**[ਸਿੱਖਿਆ, ਸ਼ਹਿਰੀ ਹਵਾਬਾਜੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ]**

ਜਦ ਕਿ ਭਾਰਤ ਸਰਕਾਰ ਵੱਲੋਂ ਸ੍ਰੀ ਗੁਰੂ ਗੋਬਿੰਦ ਮਾਰਗ ਦੇ ਨਿਰਮਾਣ ਸਬੰਧੀ ਵੀ ਫੈਸਲਾ ਕੀਤਾ ਗਿਆ ਹੈ, ਜੋ ਪੰਜਾਬ ਤੋਂ ਨੰਦੇੜ ਸਾਹਿਬ ਤੱਕ ਵੱਖ ਵੱਖ ਰਾਜਾਂ ਵਿੱਚ ਸਥਿਤ ਗੁਰੂ ਸਾਹਿਬਾਨ ਨਾਲ ਜੁੜੇ ਗੁਰਧਾਮਾਂ ਨੂੰ ਜੋੜਨ ਲਈ ਕੀਤਾ ਜਾ ਰਿਹਾ ਹੈ ।

ਹੁਣ ਇਹ ਸਦਨ ਸਰਬਸੰਮਤੀ ਨਾਲ ਭਾਰਤ ਸਰਕਾਰ ਨੂੰ ਇਹ ਵੀ ਸਿਫ਼ਾਰਸ਼ ਕਰਦਾ ਹੈ ਕਿ "ਸਿੱਖਾਂ ਦਾ ਮੱਕਾ" ਵਜੋਂ ਸਤਿਕਾਰੀ ਜਾਂਦੀ ਧਰਤੀ, ਸਿੱਖ ਧਰਮ ਦਾ ਉਦਗਮ ਸਥਾਨ ਸੁਲਤਾਨਪੁਰ ਲੋਧੀ (ਜ਼ਿਲ੍ਹਾ ਕਪੂਰਥਲਾ)-ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 14 ਸਾਲ ਤੋਂ ਉੱਪਰ ਸਮਾਂ ਬਿਤਾਇਆ ਅਤੇ ਜਪੁਜੀ ਸਾਹਿਬ ਜੀ ਦੀ ਬਾਣੀ ਦਾ ਉਚਾਰਣ ਕੀਤਾ, ਨੂੰ ਅਤੇ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 17 ਸਾਲ ਤੋਂ ਉੱਪਰ ਸਮਾਂ ਬਿਤਾਇਆ, ਉੱਤਮ ਖੇਤੀ ਦਾ ਧੰਦਾ ਹੱਥੀਂ ਕੀਤਾ ਅਤੇ ਇਥੇ ਹੀ ਜੋਤੀ ਜੋਤ ਸਮਾਏ, ਨੂੰ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਵਿਚ ਸ਼ਾਮਲ ਕਰਕੇ ਉਸ ਨਾਲ ਜੋੜਿਆ ਜਾਵੇ ਅਤੇ ਇਨ੍ਹਾਂ ਦੋ ਪਵਿੱਤਰ ਨਗਰਾਂ ਦਾ ਵੀ ਸਰਬਪੱਖੀ ਵਿਕਾਸ ਕੀਤਾ ਜਾਵੇ ।"

**ਮਾਨਯੋਗ ਸਪੀਕਰ** : ਇਸ ਦੇ ਬਾਰੇ ਪਹਿਲਾਂ ਸਾਰਿਆਂ ਵੱਲੋਂ ਸਰਬਸੰਮਤੀ ਦੀ ਵਿਚਾਰ ਆਈ ਸੀ ਤੇ ਸਾਰਿਆਂ ਨੇ ਪ੍ਰਵਾਨ ਕੀਤੀ ਸੀ ਪਰ ਫਿਰ ਵੀ ਮੈਂ ਪੜ੍ਹ ਦਿੰਦਾ ਹਾਂ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

"ਜਦ ਕਿ ਭਾਰਤ ਸਰਕਾਰ ਵੱਲੋਂ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਗੁਰਤਾ ਦਿਵਸ ਦੀ ਤੀਸਰੀ ਸ਼ਤਾਬਦੀ ਨੂੰ ਰਾਸ਼ਟਰੀ ਪੱਧਰ ਤੇ ਮਨਾਉਣ ਦਾ ਅਹਿਮ ਫੈਸਲਾ ਕਰਦੇ ਹੋਏ ਨੰਦੇੜ ਸਾਹਿਬ ਦੇ ਪਵਿੱਤਰ ਨਗਰ ਦਾ ਸਰਬਪੱਖੀ ਵਿਕਾਸ ਕਰਨ ਲਈ ਇੱਕ ਵੱਡਾ ਉਪਰਾਲਾ ਕੀਤਾ ਜਾ ਰਿਹਾ ਹੈ ਜੋ ਕਿ ਇੱਕ ਸ਼ਲਾਘਾਯੋਗ ਕਦਮ ਹੈ ।

ਜਦ ਕਿ ਭਾਰਤ ਸਰਕਾਰ ਵੱਲੋਂ ਸ੍ਰੀ ਗੁਰੂ ਗੋਬਿੰਦ ਮਾਰਗ ਦੇ ਨਿਰਮਾਣ ਸਬੰਧੀ ਵੀ ਫੈਸਲਾ ਕੀਤਾ ਗਿਆ ਹੈ, ਜੋ ਪੰਜਾਬ ਤੋਂ ਨੰਦੇੜੇ ਸਾਹਿਬ ਤੱਕ ਵੱਖ ਵੱਖ ਰਾਜਾਂ ਵਿੱਚ ਸਥਿਤ ਗੁਰੂ ਸਾਹਿਬਾਨ ਨਾਲ ਜੁੜੇ ਗੁਰਧਾਮਾਂ ਨੂੰ ਜੋੜਨ ਲਈ ਕੀਤਾ ਜਾ ਰਿਹਾ ਹੈ ।

ਹੁਣ ਇਹ ਸਦਨ ਸਰਬਸੰਮਤੀ ਨਾਲ ਭਾਰਤ ਸਰਕਾਰ ਨੂੰ ਇਹ ਵੀ ਸਿਫ਼ਾਰਸ਼ ਕਰਦਾ ਹੈ ਕਿ "ਸਿੱਖਾਂ ਦਾ ਮੱਕਾ" ਵਜੋਂ ਸਤਿਕਾਰੀ ਜਾਂਦੀ ਧਰਤੀ, ਸਿੱਖ ਧਰਮ ਦਾ ਉਦਗਮ ਸਥਾਨ ਸੁਲਤਾਨਪੁਰ ਲੋਧੀ (ਜ਼ਿਲ੍ਹਾ ਕਪੂਰਥਲਾ)- ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 14 ਸਾਲ ਤੋਂ ਉਪਰ ਸਮਾਂ ਬਿਤਾਇਆ ਅਤੇ ਜਪੁਜੀ ਸਾਹਿਬ ਜੀ ਦੀ ਬਾਣੀ ਦਾ ਉਚਾਰਣ ਕੀਤਾ, ਨੂੰ ਅਤੇ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 17 ਸਾਲ ਤੋਂ ਉੱਪਰ ਸਮਾਂ ਬਿਤਾਇਆ, ਉੱਤਮ ਖੇਤੀ ਦਾ ਧੰਦਾ ਹੱਥੀਂ ਕੀਤਾ ਅਤੇ ਇਥੇ ਹੀ ਜੋਤੀ ਜੋਤ ਸਮਾਏ, ਨੂੰ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਵਿਚ ਸ਼ਾਮਲ ਕਰਕੇ ਉਸ ਨਾਲ ਜੋੜਿਆ ਜਾਵੇ ਅਤੇ ਇਨ੍ਹਾਂ ਦੋ ਪਵਿੱਤਰ ਨਗਰਾਂ ਦਾ ਵੀ ਸਰਬਪੱਖੀ ਵਿਕਾਸ ਕੀਤਾ ਜਾਵੇ ।"

OFFICIAL RESOLUTION REGARDING RECOMMENDATION TO THE GOVERNMENT OF INDIA TO INCLUDE, DEVELOP AND CONNECT THE HOLY CITIES OF SULTANPUR LODHI AND DERA BABA NANAK WITH SRI GURU GOBIND SINGH MARG WHILE CELEBRATING THE TRI-CENTENARY OF THE GURUTA DIVAS OF SRI GURU GRANTH SAHIB JI AT THE NATIONAL LEVEL 

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਇਹ ਬਹੁਤ ਅੱਛੀ ਗੱਲ ਹੈ ਅਤੇ ਅਸੀਂ ਸਾਰੇ ਇਸ ਦਾ ਬਹੁਤ ਇਹਤਰਾਮ ਕਰਦੇ ਹਾਂ । ਮਗਰ ਇਸ ਦੇ ਵਿੱਚ ਇੱਕ ਛੋਟੀ ਜਿਹੀ ਚੀਜ਼, ਜੋ ਜ਼ਿੰਦਗੀ ਦਾ ਸਭ ਤੋਂ ਵੱਡਾ ਈਵੈਂਟ ਹੁੰਦਾ ਹੈ, ਉਹ ਇਹ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਦੀ ਸ਼ਾਦੀ ਬਟਾਲੇ ਵਿਖੇ ਹੋਈ ਸੀ । ਇਸ ਲਈ ਬਟਾਲੇ ਨੂੰ ਵਿੱਚੋਂ ਡਿਲੀਟ ਕਰਨਾ, ਮੈਂ ਸਮਝਦਾ ਹਾਂ, ਕਿ ਇਹ ਅਨਿਆਂ ਵਾਲੀ ਗੱਲ ਹੋਵੇਗੀ ।

**ਮਾਨਯੋਗ ਸਪੀਕਰ** : ਸਾਹਨੀ ਜੀ, ਪਲੀਜ਼ ਮੇਰੀ ਗੱਲ ਸੁਣ ਲਵੋ । ਸੁਲਤਾਨਪੁਰ ਲੋਧੀ-ਡੇਰਾ ਬਾਬਾ ਨਾਨਕ ਦਾ ਲਿੰਕ ਬਟਾਲਾ ਹੈ । ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ ਹੋਇਆ ਹੈ, ਉਹ ਥਾਂ ਵਿਚੋਂ ਨਹੀਂ ਰਹਿ ਸਕਦੀ । ਇਹ ਉਥੋਂ ਤੱਕ ਲਿੰਕ ਬਣਨਾ ਹੈ ।

**ਮੁੱਖ ਸੰਸਦੀ ਸਕੱਤਰ, ਕਰ ਤੇ ਆਬਕਾਰੀ** : ਸਰਬਪੱਖੀ ਵਿਕਾਸ ਸਬੰਧੀ ਬਟਾਲਾ ਵਿੱਚ ਆਉਣਾ ਚਾਹੀਦਾ ਹੈ । ਮੇਰੀ ਇਹ ਬੇਨਤੀ ਹੈ ਕਿ ਬਟਾਲਾ ਸਰਬਪੱਖੀ ਵਿਕਾਸ ਦੇ ਵਿੱਚ ਆਉਣਾ ਚਾਹੀਦਾ ਹੈ। ਜੇਕਰ ਮੇਨ ਤੋਂ ਲੰਘਣਾ ਸੀ ਤੇ ਜਿਥੇ ਕੰਧ ਸਾਹਿਬ ਗੁਰਦੁਆਰਾ ਹੈ, ਉਹ ਤਾਂ ਸ਼ਹਿਰ ਦੇ ਇੰਟੀਰੀਅਰ ਵਿਚ ਚਲਿਆ ਗਿਆ ਹੈ । ਜਦ ਤਕ ਸਰਬਪੱਖੀ ਵਿਕਾਸ ਵਿਚ ਬਟਾਲੇ ਨੂੰ ਨਹੀਂ ਪਾਵਾਂਗੇ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਸੰਪੂਰਨਤਾ ਨਾਲ ਨਤਮਸਤਕ ਨਹੀਂ ਹੁੰਦੇ ਜਦੋਂ ਤੱਕ ਕੰਧ ਸਾਹਿਬ ਗੁਰਦੁਆਰਾ ਵਿੱਚ ਨਹੀਂ ਪਵੇਗਾ । ਮੈਂ ਬੇਨਤੀ ਕਰਾਂਗਾ ਕਿ ਇਸ ਦੇ ਵਿੱਚ ਕੰਧ ਸਾਹਿਬ ਗੁਰਦੁਆਰੇ ਦਾ ਨਾਮ ਅਤੇ ਬਟਾਲੇ ਸ਼ਹਿਰ ਦਾ ਨਾਮ ਜੋੜ ਲਿਆ ਜਾਵੇ । ਤੁਹਾਡਾ ਬਹੁਤ ਬਹੁਤ ਧੰਨਵਾਦ ।

**ਮਾਨਯੋਗ ਸਪੀਕਰ** : ਜੇਕਰ ਹਾਊਸ ਦੀ ਪ੍ਰਵਾਨਗੀ ਹੋਵੇ ਤਾਂ ਬਟਾਲੇ ਨੂੰ ਵਿੱਚ ਪਾ ਲੈਂਦੇ ਹਾਂ ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.)** : ਸਪੀਕਰ ਸਾਹਿਬ, ਮੈਂ ਵੀ ਇਸ ਵਿੱਚ ਹਿੱਸਾ ਲੈਣ ਲਈ ਆਪ ਜੀ ਦੇ ਕੋਲੋਂ ਇੱਕ ਮਿੰਟ ਮੰਗ ਰਿਹਾ ਹਾਂ ਜੀ । ਸਪੀਕਰ ਸਾਹਿਬ, ਜੋ ਬੀਬੀ ਜੀ ਨੇ ਮਤਾ ਲਿਆਂਦਾ ਹੈ ਉਸ ਦੀ ਤਾਈਦ ਕਰਨ ਦੇ ਲਈ, ਉਸਦੀ ਪ੍ਰਸ਼ੰਸਾ ਕਰਨ ਦੇ ਲਈ ਖੜ੍ਹਾ ਹੋਇਆ ਹਾਂ । ਮੈਂ ਇਸ ਦੇ ਵਿੱਚ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਆਨੰਦਪੁਰ ਤੋਂ ਚਲੇ ਤੇ ਫਿਰ ਅੱਗੇ ਸਰਸਾ ਨਦੀ ਦੇ ਉਤੇ ਜਾ ਕੇ ਪਰਿਵਾਰ ਵਿਛੋੜਾ ਹੋਇਆ । ਉਥੋਂ ਮਾਤਾ ਗੁਜਰੀ ਜੀ ਛੋਟੇ ਸਾਹਿਬਜਾਦਿਆਂ ਦੇ ਨਾਲ ਸਹੇੜੀ ਪਿੰਡ ਵਿੱਚ ਆ ਗਏ । ਉਸ ਤੋਂ ਬਾਅਦ ਫਤਹਿਗੜ੍ਹ ਸਾਹਿਬ ਵਿਖੇ ਛੋਟੇ ਸਾਹਿਬਜਾਦਿਆਂ ਦੀ ਸ਼ਹਾਦਤ ਹੋ ਗਈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਡੇ

**[ਸਰਦਾਰ ਚਰਨਜੀਤ ਸਿੰਘ ਚੰਨੀ]**

ਸਾਹਿਬਜਾਦਿਆਂ ਅਤੇ ਸਿੰਘਾਂ ਦੇ ਨਾਲ ਚਮਕੌਰ ਸਾਹਿਬ ਪਹੁੰਚ ਗਏ ਅਤੇ ਫਿਰ ਉਥੇ ਘਮਾਸਾਨ ਯੁੱਧ ਹੋਇਆ । ਚਮਕੌਰ ਸਾਹਿਬ ਵਿਖੇ ਵੱਡੇ ਸਾਹਿਬਜਾਦਿਆਂ ਨੇ ਸ਼ਹਿਦੀ ਪ੍ਰਾਪਤ ਕੀਤੀ । ਗੁਰੂ ਸਾਹਿਬ ਪੰਜ ਪਿਆਰਿਆਂ ਦੇ ਕਹਿਣ ਤੇ ਭਾਈ ਸੰਗਤ ਸਿੰਘ ਜੀ ਨੂੰ ਕਲਗੀ ਲਗਾ ਕੇ ਉਹ ਕਿਲਾ ਉਥੋਂ ਛੱਡ ਕੇ ਚਲੇ ਗਏ । ਜਦੋਂ ਗੁਰੂ ਗੋਬਿੰਦ ਸਿੰਘ ਮਾਰਗ ਸਥਾਪਿਤ ਹੋਇਆ ਤਾਂ ਅਨੰਦਪੁਰ ਸਾਹਿਬ ਤੋਂ ਪਹਿਲਾਂ ਚਮਕੌਰ ਸਹਿਬ, ਫਿਰ ਅੱਗੇ ਤੋਰਿਆ ਗਿਆ । ਇਸ ਲਈ ਮੈਂ, ਇਸ ਪਵਿੱਤਰ ਸਦਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਤਾਂ ਇੱਕ ਗਰੀਬ ਵਿਅਕਤੀ ਨੂੰ ਜ਼ਰੂਰ ਲੋਕਾਂ ਨੇ ਐਮ.ਐਲ.ਏ. ਬਣਨ ਦੀ ਬਖਸ਼ਿਸ਼ ਕੀਤੀ ਹੈ । ਮੈਂ ਆਪਣਾ ਪੱਲਾ ਅੱਡ ਕੇ ਸਦਨ ਅੱਗੇ ਇਹ ਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਬਟਾਲਾ ਨੂੰ ਵਿੱਚ ਜੋੜਨਾ ਹੈ ਤਾਂ ਚਮਕੌਰ ਸਾਹਿਬ ਜਿਸ ਦੀ ਕਿ ਮੇਨ, ਉਥੇ ਦੀ ਇਸ ਵਿੱਚ ਮਹੱਤਤਾ ਹੈ । ਉਹ ਵੀ ਜ਼ਰੂਰ ਇਸ ਵਿੱਚ ਲਿਆ ਜਾਣਾ ਚਾਹੀਦਾ ਹੈ । ਮੈਂ ਸਾਰੇ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਚਮਕੌਰ ਸਾਹਿਬ ਜਿਥੇ ਅਨੰਦਪੁਰ ਸਾਹਿਬ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਮਾਰਗ ਆਇਆ ਤਾਂ ਇਸ ਨੂੰ ਵੀ ਵਿੱਚ ਜੋੜਨਾ ਚਾਹੀਦਾ ਹੈ । ਮੇਰੀ ਸਾਰੇ ਸਦਨ ਅੱਗੇ ਬੇਨਤੀ ਹੈ ਕਿ ਜੇਕਰ ਮੇਰੇ ਪੱਲਾ ਅੱਡੇ ਦੀ ਕੀਮਤ ਪਾ ਰਹੇ ਹੋ ਤਾਂ ਸਾਰੇ ਮੇਜ਼ ਥਪ ਥਪਾ ਦਿਓ । ਤੁਹਾਡਾ ਬਹੁਤ ਬਹੁਤ ਧੰਨਵਾਦ ਜੀ । ਮਿਹਰਬਾਨੀ ।

**ਡਾਕਟਰ ਦਲਬੀਰ ਸਿੰਘ (ਵੇਰਕਾ, ਐਸ.ਸੀ) :** ਸਪੀਕਰ ਸਾਹਿਬ, ਇਸੇ ਸਬੰਧ ਵਿੱਚ ਮੈਂ ਵੀ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਤੇ ਜਿਹੜੀ ਤੁਸੀਂ ਬੜੀ ਫਰਾਖਦਿਲੀ ਵਿਖਾਈ ਹੈ, ਬਟਾਲੇ ਨੂੰ ਵੀ ਇਸ ਦੇ ਵਿੱਚ ਲੈ ਆਂਦਾ ਹੈ ਅਤੇ ਉਸੇ ਰਸਤੇ ਦੇ ਵਿੱਚ ਦੀ ਇੱਕ ਵੇਰਕਾ ਟਾਊਨ ਆਉਂਦਾ ਹੈ । ਉਥੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਕ ਤੁੱਕ ਉਚਾਰੀ ਹੈ ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ : "**ਸੁਕੇ ਹਰੇ ਕੀਏ ਖਿਨਿ ਮਾਹਿ**" ॥ ਉਥੇ ਨਾਨਕਸਰ ਗੁਰਦੁਆਰਾ ਸਥਿਤ ਹੈ ਅਤੇ ਉਹ ਛੋਟਾ ਜਿਹਾ ਟਾਊਨ ਹੈ । ਇਸ ਦਾ ਥੋੜ੍ਹੇ ਜਿਹੇ ਪੈਸਿਆਂ ਨਾਲ ਕੰਮ ਸਰ ਜਾਣਾ ਹੈ । ਇਸ ਲਈ ਵੇਰਕਾ ਟਾਊਨ ਨੂੰ ਵੀ ਜਿਹੜਾ ਕਿ ਰਸਤੇ ਵਿੱਚ ਹੀ ਪੈਂਦਾ ਹੈ ਇਸ ਦੇ ਵਿੱਚ ਸ਼ਾਮਲ ਕਰ ਲਿਆ ਜਾਵੇ ਜੀ ਤਾਂ ਤੁਹਾਡਾ ਬਹੁਤ ਧੰਨਵਾਦ ਹੋਵੇਗਾ ਜੀ ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂਬਰ ਸਾਹਿਬਾਨ ਦੀਆਂ ਪਰਪੋਜ਼ਲਾਂ ਆ ਗਈਆਂ ਹਨ ਉਸ ਦੇ ਬਾਰੇ ਤੁਸੀਂ ਜੋ ਮਰਜ਼ੀ ਕਰੋ । ਪਰ ਇਸ ਮਤੇ ਦੇ ਵਿੱਚ ਇੱਕ ਸ਼ਬਦ ਕਿਹਾ ਗਿਆ ਹੈ 'ਸਿੱਖਾਂ ਦਾ ਮੱਕਾ' । ਇਸ ਦੇ ਬਾਰੇ ਇਹ ਡਿਸਾਇਡ ਕਰ ਲਿਆ ਜਾਵੇ ਕਿ ਸਿੱਖਾਂ ਦਾ ਮੱਕਾ ਕਿਹੜਾ ਹੈ ਕਿਉਂਕਿ ਆਪਾਂ ਸਾਰੇ ਸਿੱਖਾਂ ਦੇ ਮੱਕੇ ਨਹੀਂ ਬਣਾ ਸਕਦੇ । ਮੈਂ ਸਿਰਫ਼ ਲਫ਼ਜ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਸਾਡੇ ਵਾਸਤੇ ਸਾਰੇ ਥਾਂ ਬੜੇ ਪਵਿੱਤਰ ਹਨ, ਅਸੀਂ ਸਾਰਿਆਂ ਨੂੰ ਹੀ ਨਮਸਕਾਰ ਕਰਦੇ ਹਾਂ, ਗੁਰਦੁਆਰਾ ਸਾਹਿਬ ਰੋਜ਼ ਜਾ ਕੇ ਸਿਰ ਨਿਵਾਉਂਦੇ ਹਾਂ । ਇਕ ਲਫ਼ਜ਼ ਦੇ ਨਾਲ ਫਿਰ ਕੰਟਰੋਵਰਸੀ ਹੋ ਸਕਦੀ ਹੈ, ਇਸ ਦੇ ਬਾਰੇ ਤੁਸੀਂ ਥੋੜ੍ਹਾ ਜਿਹਾ ਖਿਆਲ ਕਰ ਲੈਣਾ ਕਿਉਂਕਿ ਇੱਕ ਹੀ ਮੱਕਾ ਹੋ ਸਕਦਾ ਹੈ, ਜ਼ਿਆਦਾ ਮੱਕੇ ਨਹੀਂ ਹੋ ਸਕਦੇ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ......

**ਮਾਨਯੋਗ ਸਪੀਕਰ** : ਜੇਕਰ ਤੁਸੀਂ ਆਪਣੀ ਗੱਲ ਇੱਕ ਵਾਰੀ ਕਰ ਲਈ ਹੈ ਤਾਂ ਫਿਰ ਘੜੀ ਮੁੜੀ ਉਹੀ ਗੱਲ ਕਹੀ ਜਾਣਾ ਠੀਕ ਨਹੀਂ । ਬਾਕੀ ਅਗਲੀ ਗੱਲ ਹਾਊਸ ਨੇ ਕਰਨੀ ਹੈ । ਹਾਂ ਜੀ, ਬਾਠ ਜੀ ।

**ਕੈਪਟਨ ਬਲਬੀਰ ਸਿੰਘ ਬਾਠ (ਸ੍ਰੀ ਹਰਗੋਬਿੰਦਪੁਰ)** : ਸਪੀਕਰ ਸਾਹਿਬ, ਆਪ ਜੀ ਦੀ ਇਜਾਜ਼ਤ ਨਾਲ ਮੈਂ ਇਸ ਪ੍ਰਤੀ ਦੋ ਸ਼ਬਦ ਕਹਿਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਸੁਲਤਾਨਪੁਰ ਲੋਧੀ ਤੇ ਡੇਰਾ ਬਾਬਾ ਨਾਨਕ ਮਾਰਗ ਦੀ ਗੱਲ ਚਲੀ ਹੈ । ਇਹ ਉਸੇ ਤਰਜ਼ ਤੇ ਬਣਾਉਣਗੇ ਜਿਵੇਂ ਅਨੰਦਪੁਰ ਸਾਹਿਬ ਤੇ ਨੰਦੇੜ ਸਾਹਿਬ ਦੀ ਗੱਲ ਚਲੀ ਹੈ । ਗੱਲ ਕਹਿਣ ਤੋਂ ਪਹਿਲਾਂ ਮੁਬਾਰਕ ਲੁਕਾਈ ਨਾਮ ਲੇਵਾ ਸੰਤ ਨੂੰ, ਸਮੁੱਚੇ ਜਗਤ ਨੂੰ ਅਤੇ ਵਿਸ਼ੇਸ਼ ਤੌਰ ਤੇ ਸਿੱਖ ਪੰਥ ਨੂੰ ਕਿ ਨਿਰੀ ਸੜਕ ਹੀ ਨਹੀਂ ਬਣਨੀ, ਇਸ ਨੂੰ ਚਾਰ ਮਾਰਗੀ ਜਾਂ ਕੁਝ ਕਹਿ ਲਵੋ । ਇਹ ਅਜਿਹਾ ਮਾਰਗ ਬਣਨਾ ਹੈ ਜਿਥੇ ਗੁਰੂ ਨਾਨਕ ਸਾਹਿਬ ਨੇ ਆਪਣੇ ਨਕਸ਼ੇ ਕਦਮ ਛੱਡੇ ਹਨ। ਅਸਾਂ ਲੋਕਾਂ ਨੇ ਜੋ ਸਿੱਖ ਘਰ ਨਾਲ, ਗੁਰੂ ਨਾਨਕ ਨਾਲ ਜੁੜੇ ਹੋਏ ਹਾਂ, ਸਾਨੂੰ ਇਹ ਮਾਣ ਪ੍ਰਾਪਤ ਹੋਣਾ ਹੈ ਕਿ ਉਨ੍ਹਾਂ ਰਾਹਾਂ ਨੂੰ ਨਮਸਕਾਰ ਕਰੀਏ । ਇਸ ਕਰਕੇ ਸੜਕ ਦੀ ਗੱਲ ਘੱਟ ਹੈ, ਮਾਰਗ ਤੇ ਉਨ੍ਹਾਂ ਦੀ ਚਰਨ ਧੂੜ ਦੀ ਗੱਲ ਵੱਧ ਹੈ । ਇਹ ਬਜਰੀ ਬੁਜਰੀ ਪਾਉਣ ਦੀ ਗੱਲ ਘੱਟ ਹੈ । ਗੱਲ ਇਸ਼ਟ ਦੀ ਹੈ, ਸ਼ਰਧਾ ਦੀ ਹੈ, ਭਾਵਨਾ ਦੀ ਹੈ । ਇਹ ਵੀ ਗੱਲ ਹਕੀਕਤ ਹੈ ਕਿ ਜਿਹੜੇ ਪਿੰਡ, ਰਾਹ, ਸੜਕਾਂ ਜਾਂ ਸ਼ਹਿਰ ਆਉਂਦੇ ਹਨ ਉਨ੍ਹਾਂ ਦੀ ਡਿਵੈਲਪਮੈਂਟ ਦੀ ਗੱਲ ਹੈ...ਦੋਵੇਂ ਗੱਲਾਂ ਹੋਣ ਮੈਂ ਸਮਝਦਾ ਹਾਂ ਕਿ ਸਾਡੇ ਲਈ ਮਾਣ ਵਾਲੀ ਗੱਲ ਹੋਵੇਗੀ । ਇਸ ਤੋਂ ਪਹਿਲਾਂ ਮੈਂ ਇਹ ਵੀ ਜ਼ਰੂਰੀ ਸਮਝਦਾ ਹਾਂ ਕਿ ਜਿਹੜੀ ਨੰਦੇੜ ਸਾਹਿਬ ਦੇ ਰਾਹ ਵਾਲੀ ਗੱਲ ਚੱਲੀ ਹੈ ਮੈਂ ਕਹਿ ਲਵਾਂ ਕਿ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ, ਪੀਰਾਂ ਦੇ ਪੀਰ, ਫਕੀਰਾਂ ਦੇ ਫਕੀਰ, ਜਿਨ੍ਹਾਂ ਨੇ ਕੁਰਬਾਨੀਆਂ ਕੀਤੀਆਂ, ਆਪਣਾ ਸਰਬੰਸ ਵਾਰਿਆ ਜੇ ਉਨ੍ਹਾਂ ਦੇ ਨਾਂ ਤੇ ਸੜਕ ਨਹੀ ਬਣਨੀ ਤਾਂ ਫੇਰ ਅਸੀਂ ਕੀ ਕਰ ਸਕਦੇ ਹਾਂ ? ਇਹ ਵੱਡੀ ਗੱਲ ਹੋਵੇਗੀ । ਕਿੰਨੇ ਕਠੋਰ ਸਮੇਂ ਵਿਚ ਹਾਕਮਾਂ ਨੂੰ ਲਿਤਾੜਿਆ, ਇਹ ਬਹੁਤ ਵੱਡੀ ਗੱਲ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਬੀੜਾ ਚੁੱਕਿਆ ਹੈ, ਨਤਮਸਤਕ ਹੋ ਕੇ ਇਸ ਨੂੰ ਸਿਰੇ ਚੜ੍ਹਾਉਣਗੇ । ਇਸ ਰਾਹ ਦੀ ਕਿਉਂ ਲੋੜ ਪਈ ? ਇਹ ਨੰਦੇੜ ਸਾਹਿਬ ਦੇ ਰਾਹ ਬਣਾਉਣ ਦੀ ਕਿਉਂ ਲੋੜ ਪਈ ਹੈ ? ਨਕਸ਼ੇ-ਕਦਮ ਛੱਡ ਗਏ ਹਨ ਗੁਰੂ ਸਾਹਿਬਾਨ, ਉਸ ਵਾਸਤੇ ਮੈਂ ਦੋ-ਤਿੰਨ ਗੱਲਾਂ ਧਿਆਨ ਵਿੱਚ ਲਿਆਉਣੀਆਂ ਚਾਹੁੰਦਾ ਹਾਂ । ਗੁਰੂ ਗੋਬਿੰਦ ਸਿੰਘ ਜੀ ਵੱਡੀਆਂ ਗੱਲਾਂ, ਵੱਡੀਆਂ ਪੈੜਾਂ, ਵੱਡੀਆਂ ਪਰੰਪਰਾਵਾਂ ਪਾ ਗਏ ਹਨ । ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਉਨ੍ਹਾਂ ਨੇ ਸਰਬੰਸ ਵਾਰਿਆ, ਪਰਿਵਾਰ ਵਾਰਿਆ ਅਤੇ ਇਕ ਅਨੋਖੀ ਗੱਲ ਦੁਨੀਆ ਤੇ ਕਰ ਗਏ, ਆਪਣੇ ਬੱਚਿਆਂ ਨੂੰ ਕੁਰਬਾਨ ਕੀਤਾ ।

ਚਾਰ ਮੂਏ ਤੋਂ ਕਿਆ ਹੂਆ ਜੀਵਤ ਕਈ ਹਜ਼ਾਰ ॥

ਇਕ ਅਜੀਮ ਮਿਸਾਲ ਜੋ ਦੁਨੀਆ ਵਿੱਚ ਕਿਤੇ ਨਹੀਂ ਮਿਲਦੀ । ਆਪਣੇ ਬੱਚੇ ਵਾਰ ਕੇ ਲੋਕਾਂ ਨੂੰ ਜੀਉਂਦਾ ਕੀਤਾ । ਇਹ ਵੱਡੀ ਘਟਨਾ ਸਾਰੇ ਮਨੁੱਖੀ ਇਤਿਹਾਸ ਵਿੱਚ ਨਹੀਂ ਮਿਲਦੀ । ਅਗਲੀ ਗੱਲ ਕੀ ਕਰ ਗਏ ਕਿ ਪੰਚ ਪਰਧਾਨ, ਡੈਮੋਕ੍ਰੇਟਿਕ ਸੈਟ ਅੱਪ

[ਕੈਪਟਨ ਬਲਬੀਰ ਸਿੰਘ ਬਾਠ]

ਕਾਇਮ ਕੀਤਾ। ਖੰਡੇ ਦੀ ਪਾਹੁਲ ਪੰਜ ਪਿਆਰਿਆਂ ਨੂੰ ਛਕਾ ਕੇ ਫੇਰ ਆਪ ਛਕੀ, ਸੇਵਕ ਬਣ ਕੇ ਸਿੱਖ ਬਣ ਕੇ, ਅੰਮ੍ਰਿਤ ਛਕਿਆ। ਪੰਚ ਪਰਧਾਨ, ਡੈਮੋਕ੍ਰੇਟਿਕ ਸੈੱਟ ਅੱਪ ਦੀ ਗੱਲ ਕਰ ਗਏ। ਇਹ ਬਹੁਤ ਵੱਡੀ ਗੱਲ ਸੀ। ਇਸ ਦੇ ਨਾਲ ਇਹ ਵੀ ਗੱਲ ਜੁੜਦੀ ਹੈ ਕਿ ਉਨ੍ਹਾਂ ਨੇ ਸੰਗਤ ਦਾ ਰੁਤਬਾ ਉੱਚਾ ਰੱਖਿਆ ਅਤੇ ਆਪਣਾ ਨੀਵਾਂ ਰੱਖਿਆ। 21 ਦਰਜੇ ਸੰਗਤ ਅਤੇ 20 ਦਰਜੇ ਗੁਰੂ। ਦੁਨੀਆਂ ਵਿਚ ਇੱਕ ਨਵੀਂ ਮਿਸਾਲ ਕਿ ਗੁਰੂ ਪਦ ਤੇ ਬਹਿਰੂਪੀਏ, ਮਸੰਦ ਕਬਜ਼ਾ ਨਾ ਕਰ ਲੈਣ, ਕੋਈ ਗੁਰੂ ਦੇ ਰੁਤਬੇ ਨੂੰ ਦਾਗਦਾਰ ਨਾ ਕਰੇ, ਇਸ ਲਈ ਗੁਰੂ ਦਾ ਪਦ ਨਤਮਸਤਕ ਹੋ ਕੇ ਗੁਰੂ ਗ੍ਰੰਥ ਸਾਹਿਬ ਨੂੰ ਸਾਰੀ ਸ਼ਕਤੀ ਦੇ ਗਏ। ਜੋ ਅੱਜ ਸਾਡਾ ਪੱਥ-ਪ੍ਰਦਰਸ਼ਨ ਕਰ ਰਹੇ ਹਨ। ਜੇ ਉਹ ਮੁਗਲ ਰਾਜ ਦੇ ਖਿਲਾਫ਼ ਖੰਡਾ ਨਾ ਖੜਕਾਉਂਦੇ ਤਾਂ ਸਾਡਾ ਇਹ ਸਰੂਪ, ਪੰਜਾਬ ਜਾਂ ਹਿੰਦੁਸਤਾਨ ਦਾ ਨਾ ਹੁੰਦਾ। ਇਸ ਕਰਕੇ ਮੈਂ ਮਾਣ ਮਹਿਸੂਸ ਕਰਦਾ ਹਾਂ ਕਿ ਜੋ ਕੁਰਬਾਨੀਆਂ ਗੁਰੂ ਪਾਤਸ਼ਾਹ, ਦਸਵੇਂ ਪਾਤਸ਼ਾਹ ਕਰ ਗਏ, ਉਸ ਲਈ ਸਾਡੀ ਸਾਰੀ ਪੀੜੀ, ਸਮੁੱਚੀ ਸਿੱਖ ਜਨਤਾ ਦੇਣਦਾਰ ਹੈ। ਚੀਫ਼ ਮਨਿਸਟਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਸੋਚ ਸਦਕਾ ਇਹ ਗੱਲ ਸਾਮ੍ਹਣੇ ਆਉਣ ਲੱਗੀ ਹੈ ਕਿ ਜਿਨ੍ਹਾਂ ਰਾਹਾਂ ਥਾਣੀ ਪਾਤਸ਼ਾਹ ਲੰਘੇ ਸਨ, ਉਨ੍ਹਾਂ ਰਾਹਾਂ ਨੂੰ ਨਤਮਸਤਕ ਹੋਈਏ, ਇੱਕ ਮਾਰਗ ਬਣਾ ਕੇ ਉਨ੍ਹਾਂ ਨੂੰ ਸਮਰਪਿਤ ਕਰੀਏ। ਮੈਂ ਹੀ ਨਹੀਂ ਸਮੁੱਚਾ ਸਿੱਖ ਜਗਤ, ਪੰਜਾਬ, ਅਸੀਂ ਸਾਰੇ ਬਾਦਲ ਸਾਹਿਬ ਦੇ ਰਿਣੀ ਹਾਂ ਕਿ ਉਨ੍ਹਾਂ ਨੇ ਇਕ ਵਧੀਆ ਸੋਚ ਸੋਚੀ ਹੈ। ਦੋ ਸ਼ਬਦ ਮੈਂ ਗੁਰੂ ਨਾਨਕ ਸਾਹਿਬ ਬਾਰੇ ਵੀ ਕਹਿ ਕੇ ਆਪਣੀ ਥਾਂ ਲਵਾਂਗਾ। ਗੱਲ ਜਿਹੜੀ ਹੈ, ਬੀਬੀ ਜੀ (ਸ਼੍ਰੀਮਤੀ ਉਪਿੰਦਰਜੀਤ ਕੌਰ) ਨੇ ਬੜਾ ਸੋਹਣਾ ਮਤਾ ਲਿਆਂਦਾ ਹੈ, ਆਫੀਸ਼ੀਅਲ ਮਤਾ ਹੈ, ਸੁਲਤਾਨਪੁਰ ਲੋਧੀ ਤੇ ਡੇਰਾ ਬਾਬਾ ਨਾਨਕ ਨੂੰ ਜੋੜਨ ਦੀ ਗੱਲ ਕੀਤੀ ਹੈ। ਇਹ ਬਹੁਤ ਸੋਹਣੀ ਗੱਲ ਹੈ। ਮੈਂ ਇਹ ਕਹਿਣ ਤੋਂ ਨਹੀਂ ਝਿਜਕਾਂਗਾਂ ਕਿ ਜੇ ਗੁਰੂ ਨਾਨਕ ਸਾਹਿਬ ਨਾ ਹੁੰਦੇ ਤਾਂ ਦਸਵੇਂ ਪਾਤਸ਼ਾਹ ਪਤਾ ਨਹੀਂ ਕਿਹੜੇ ਸਰੂਪ ਵਿੱਚ ਹੁੰਦੇ, ਪਤਾ ਨਹੀਂ ਕੀ ਗੱਲ ਹੋਣੀ ਸੀ। ਇਹ ਗੁਰੂ ਨਾਨਕ ਸਾਹਿਬ ਦੀ ਬਦੌਲਤ ਹੀ ਹੈ।

ਮਿਟੀ ਧੁੰਧ ਜਗ ਚਾਨਣ ਹੋਆ ॥

ਉਨ੍ਹਾਂ ਦੇ ਆਉਣ ਨਾਲ ਜੋ ਪ੍ਰਕਾਸ਼ ਹੋਇਆ ਅਤੇ ਜਿਹੜੀਆਂ ਗਲਤ ਫਹਿਮੀਆਂ ਅਤੇ ਗਲਤ ਪ੍ਰਚਾਰ ਦੂਰ ਹੋਏ।

ਚੜ੍ਹਿਆ ਸੋਧਣ ਧਰਤਿ ਲੁਕਾਈ ॥

ਉਨ੍ਹਾਂ ਨੇ ਸਾਰੀ ਦੁਨੀਆਂ ਦਾ ਰਟਨ ਕੀਤਾ, ਸਾਰੀ ਲੁਕਾਈ ਨੂੰ ਆਪਣੇ ਕਲਾਵੇ ਵਿੱਚ ਲੈਣ ਦਾ ਯਤਨ ਕੀਤਾ। ਨੇਫ਼ਾ, ਅਸਾਮ, ਲੱਦਾਖ, ਤਿੱਬਤ ਤੋਂ ਲੈ ਕੇ ਅਫ਼ਗਾਨਿਸਤਾਨ, ਈਰਾਨ, ਬਗਦਾਦ ਵਿੱਚ ਆਪਣੇ ਚਰਨ ਹੀ ਨਹੀਂ ਪਾਏ ਸਗੋਂ ਲੋਕਾਂ ਨੂੰ ਇਹ ਸਮਝਾਉਣ ਦਾ ਯਤਨ ਕੀਤਾ ਕਿ ਪ੍ਰਮਾਤਮਾ, ਈਸ਼ਵਰ ਇੱਕ ਹੈ। ਬਹੁਤ ਵੱਡੀਆਂ ਗੱਲਾਂ ਕਰ ਗਏ। ਸੁਲਤਾਨਪੁਰ ਲੋਧੀ ਵਿਚ ਜਿਵੇਂ ਮੇਰੀ ਭੈਣ ਨੇ ਦੱਸਿਆ ਹੈ ਕਿ 14 ਸਾਲ ਜ਼ਿੰਦਗੀ ਦੇ, ਆਪਣਾ ਸਾਰਾ ਬਚਪਨ ਬਿਤਾਇਆ, ਵਪਾਰ ਕੀਤਾ, 12-13 ਵਾਲਾ 13 ਨਹੀਂ। ਉਹ ਤੇਰਾ ਤੇਰਾ ਕਰਦੇ ਰਹੇ ਭਾਵ ਕਿ ਈਸ਼ਵਰ ਦਾ ਹੀ ਸਭ ਕੁਝ ਹੈ। ਉਨ੍ਹਾਂ ਨੇ ਵਪਾਰ ਦੇ ਰੂਪ ਵਿੱਚ ਦੁਨੀਆਂ ਨੂੰ ਇਕ ਅਨੋਖੀ ਤੇ ਅਲੌਕਿਕ ਗੱਲ ਸਮਝਾਉਣ ਦੀ ਗੱਲ ਕੀਤੀ ਹੈ। ਇਹ ਗੱਲਾਂ ਸਮਝਾਈਆਂ ਹਨ

ਕਿ ਹੱਕ ਤੇ ਸੱਚ ਦੀ ਕਮਾਈ ਕਰੋ, ਨਾਮ ਜਪੋ, ਵੰਡ ਛਕੋ ਅਤੇ ਕਿਰਤ ਕਰੋ । ਇਹ ਬਹੁਤ ਵੱਡੀਆਂ-ਵੱਡੀਆਂ ਗੱਲਾਂ ਉਨ੍ਹਾਂ ਨੇ ਕੀਤੀਆਂ ਹਨ । ਮੈਂ ਮਾਣ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਦਾ ਸੰਗੀ ਇਕ ਮਰਾਸੀ ਸੀ, ਉਨ੍ਹਾਂ ਦਾ ਪਹਿਲਾ ਸਿੱਖ ਵੀ ਸੀ । ਉਸ ਸਮੇਂ ਦਾ ਹਾਕਮ ਤੇ ਮੁਸਲਮਾਨ ਵੀ ਉਨ੍ਹਾਂ ਦਾ ਪਹਿਲਾ ਸਿੱਖ ਹੋਇਆ ਹੈ । ਉਹ ਬਹੁਤ ਹੀ ਵੱਡੀਆਂ ਗੱਲਾਂ ਕਰਕੇ ਗਏ ਹਨ। ਉਹ ਡੇਰਾ ਬਾਬਾ ਨਾਨਕ ਵਿਖੇ ਵੀ ਰਹੇ, ਸਪੀਕਰ ਸਾਹਿਬ ਤੁਹਾਨੂੰ ਵੀ ਮਾਣ ਹੈ ਕਿ ਤੁਸੀਂ ਉਸ ਹਲਕੇ ਨਾਲ ਸਬੰਧਤ ਹੋ । ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਆਖਰੀ 17 ਸਾਲ ਸ੍ਰੀ ਕਰਤਾਰਪੁਰ ਵਿਖੇ ਬਿਤਾਏ । ਉਨ੍ਹਾਂ ਨੇ ਅਮਲੀ ਰੂਪ ਵਿੱਚ ਪ੍ਰਚਾਰ ਕੀਤਾ, ਉਨ੍ਹਾਂ ਨੇ ਅਮਲੀ ਤੌਰ ਤੇ ਨਾਮ ਜਪੋ, ਵੰਡ ਛਕੋ ਅਤੇ ਕਿਰਤ ਕਰੋ ਦਾ ਪ੍ਰਚਾਰ ਕੀਤਾ ਅਤੇ ਉਹ ਹੱਥੀਂ ਕੰਮ ਕਰਕੇ ਦੁਨੀਆਂ ਨੂੰ ਦੱਸ ਕੇ ਗਏ ਅਤੇ ਇਸ ਢੰਗ ਨਾਲ ਲੋਕਾਂ ਨੂੰ ਈਸ਼ਵਰ ਨਾਲ ਜੋੜ ਕੇ ਗਏ । ਮੈਨੂੰ ਮਾਣ ਹੈ, ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਚੀਫ਼ ਮਨਿਸਟਰ ਸਾਹਿਬ, ਪੰਜਾਬ ਦਾ ਰਿਣੀ ਹਾਂ ਜਿਨ੍ਹਾਂ ਨੇ ਇਹ ਵਧੀਆ ਗੱਲ ਕੀਤੀ ਹੈ । ਬੇਨਤੀ ਹੈ ਆਪ ਜੀ ਦੇ ਰਾਹੀਂ ਕਿ ਸੈਂਟਰ ਦੇ ਨਾਲ ਇਹ ਵੀ ਮਸਲਾ ਟੇਕਅੱਪ ਕੀਤਾ ਜਾਵੇ, ਜਿੱਥੇ ਨਾਂਦੇੜ ਸਾਹਿਬ ਦਾ ਰਾਹ ਬਣਨਾ ਜ਼ਰੂਰੀ ਹੈ, ਉਥੇ ਇਸ ਮੁੱਢ ਨੂੰ, ਸਿੱਖੀ ਦੇ ਬੇਸ ਨੂੰ ਬਣਾਉਣਾ ਵੀ ਉਨਾ ਹੀ ਜ਼ਰੂਰੀ ਹੈ । ਗੁਰਬਾਣੀ ਵਿੱਚ ਵੀ ਕਿਹਾ ਗਿਆ ਹੈ :

"ਜਿਥੈ ਜਾਏ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ।।"

ਇਹ ਈਸ਼ਵਰ ਦੀ ਧਰਤੀ ਹੈ ਜਿਥੇ ਕਿ ਉਹ ਆਪ ਪ੍ਰਗਟ ਹੋਏ ਹਨ । ਸਾਹਨੀ ਸਾਹਿਬ ਨੇ ਬਟਾਲਾ ਦੀ ਗੱਲ ਕਰਕੇ ਵਧੀਆ ਪੁਆਇੰਟ ਉਠਾਇਆ ਹੈ । ਉਥੇ ਵੀ ਡਿਵੈਲਪਮੈਂਟ ਹੋ ਜਾਵੇ । ਬਹੁਤ ਹੀ ਧੰਨ-ਧੰਨ ਹੋ ਜਾਵੇਗੀ । ਕੋਟਨ ਕੋਟਿ ਨਮਸਕਾਰ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਹਾਊਸ ਦੇ ਵਿੱਚ ਥੋੜ੍ਹੀ ਜਿਹੀ ਬੇਨਤੀ ਕਰਨੀ ਚਾਹੁੰਦਾ ਹਾਂ । ਸਾਰੇ ਹੀ ਹਾਊਸ ਵਲੋਂ ਦੋਵਾਂ ਪਾਸਿਆਂ ਤੋਂ ਇਹ ਇੱਛਾ ਜ਼ਾਹਿਰ ਕੀਤੀ ਗਈ ਹੈ ਕਿ ਜਿਹੜੇ ਵੀ ਸਾਡੇ ਪਵਿੱਤਰ ਸਥਾਨ ਹਨ, ਉਹ ਕਿਸੇ ਵੀ ਧਰਮ ਨਾਲ ਤੁਅਲੱਕ ਰੱਖਦੇ ਹੋਣ ਜਾਂ ਫਿਰ ਜਿਨ੍ਹਾਂ ਸਥਾਨਾਂ ਨੂੰ ਗੁਰੂ ਸਾਹਿਬਾਨਾਂ ਦੀ ਚਰਨ ਛੋਹ ਪ੍ਰਾਪਤ ਹੋਈ ਹੈ, ਇਕ ਤਾਂ ਮਸਲਾ ਇਨ੍ਹਾਂ ਦੀ ਡਿਵੈਲਪਮੈਂਟ ਦਾ ਹੈ । ਉਹ ਕਿਸੇ ਨੂੰ ਵੀ, ਹਰ ਸਰਕਾਰ ਨੂੰ ਜਾਂ ਹੋਰ ਵੀ ਸੰਗਤਾਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਵੱਧ ਤੋਂ ਵੱਧ ਇਨ੍ਹਾਂ ਥਾਵਾਂ ਦੀ ਡਿਵੈਲਪਮੈਂਟ ਕੀਤੀ ਜਾਵੇ ਅਤੇ ਇਨ੍ਹਾਂ ਥਾਵਾਂ ਦੀ ਡਿਵੈਲਪਮੈਂਟ ਸਰਕਾਰ ਵਲੋਂ ਕੀਤੀ ਜਾਵੇਗੀ । (ਥੰਪਿੰਗ) ਦੂਸਰਾ, ਜਿਹੜੀ ਮੈਂ ਬੇਨਤੀ ਕਰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਮਾਰਗ ਤਾਂ ਇੱਕ ਸੈਪਰੇਟ ਇਸ਼ੂ ਹੈ । ਉਹ ਇਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਆਪਾਂ ਅਨੰਦਪੁਰ ਸਾਹਿਬ ਤੋਂ ਸ਼ੁਰੂ ਕਰਕੇ ਤਲਵੰਡੀ ਸਾਬੋ ਤੱਕ ਬਣਾਇਆ ਹੈ । ਮਤਲਬ ਕਿ ਉਹ ਸਾਰਾ ਬਣਾਇਆ ਹੈ । ਇਸ ਤੇ ਤਲਵੰਡੀ ਸਾਬੋ ਤੱਕ ਮਾਰਚ ਵੀ ਹੋਇਆ ਹੈ । ਹੁਣ ਕੋਸ਼ਿਸ਼ ਇਹ ਹੈ ਔਰ ਮੈਂ ਸਾਰੇ ਹਾਊਸ ਨੂੰ ਬੜੀ ਖੁਸ਼ੀ ਨਾਲ ਦੱਸਣਾ ਚਾਹੁੰਦਾ ਹਾਂ ਕਿ ਉਥੇ ਹਜ਼ੂਰ ਸਾਹਿਬ ਦੀ ਡਿਵੈਲਪਮੈਂਟ ਲਈ ਜੋ ਮੀਟਿੰਗ ਹੋਈ ਸੀ, ਉਸ ਦੇ ਵਿੱਚ ਮੈਂ ਹੀ ਇਹ ਗੱਲ ਰੱਖੀ ਸੀ

**[ਮੁੱਖ ਮੰਤਰੀ]**

ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜਦੋਂ ਉਸ ਰਸਤੇ ਤੋਂ ਚਲੇ, ਉਹ ਅਨੰਦਪੁਰ ਸਾਹਿਬ ਤੋਂ ਚਲਣ ਵੇਲੇ ਅਗਾਂਹ ਹੁੰਦੇ ਹੋਏ, ਬਹੁਤ ਸਾਰੇ ਸ਼ਹਿਰਾਂ ਤੋਂ ਹੁੰਦੇ ਹੋਏ ਤਲਵੰਡੀ ਸਾਬੋ ਪਹੁੰਚੇ ਔਰ ਹਜ਼ੂਰ ਸਾਹਿਬ ਪਹੁੰਚੇ । ਇਸ ਲਈ ਹਜ਼ੂਰ ਸਾਹਿਬ ਤੱਕ ਅਨੰਦਪੁਰ ਸਾਹਿਬ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਬਣਾਇਆ ਜਾਵੇਗਾ । ਮੈਨੂੰ ਬੜੀ ਖੁਸ਼ੀ ਹੈ ਕਿ ਉਸ ਮੀਟਿੰਗ ਦੇ ਵਿੱਚ ਇਹ ਪਾਸ ਹੋ ਗਿਆ ਹੈ । ਲੇਕਿਨ ਅਜੇ ਹਿੰਦੁਸਤਾਨ ਦੀ ਕੈਬਨਿਟ ਦੇ ਵਿੱਚ ਇਹ ਪਾਸ ਹੋਣਾ ਹੈ । ਮੇਰੀ ਬੇਨਤੀ ਹੈ ਕਿ ਸ੍ਰੀ ਕਰਤਾਰਪੁਰ ਸਾਹਿਬ ਨੂੰ ਜੋ ਆਪਾਂ, ਜੋ ਬੀਬੀ ਜੀ ਨੇ ਕਿਹਾ ਹੈ, ਇਹ ਆਪਾਂ ਸਾਰਿਆਂ ਨੇ ਕਰਨਾ ਹੈ, ਇਹ ਤਾਂ ਬੈਠ ਕੇ ਫੈਸਲਾ ਕੀਤਾ ਜਾਵੇਗਾ ਕਿ ਕਿਵੇਂ ਕੀਤਾ ਜਾਵੇ, ਬੀਬੀ ਜੀ ਮਾਈਂਡ ਨਾ ਕਰਨਾ । ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦੇ ਨਾਲ ਕਿਸ ਤਰ੍ਹਾਂ ਇਹ ਜੁੜਦਾ ਹੈ, ਇਹ ਵੇਖਣਾ ਪਵੇਗਾ । ਕਿਉਂਕਿ ਇਹ ਬਿਲਕੁਲ ਹੀ ਸੈਪਰੇਟ ਚੀਜ਼ ਹੈ । ਸੈਂਟਰ ਗੌਰਮਿੰਟ ਤੇ ਕੈਬਨਿਟ ਤੱਕ ਇਹ ਜਾਣਾ ਹੈ, ਤੁਹਾਡੇ ਸਾਰਿਆਂ ਨਾਲ ਵਿਚਾਰ ਮਸ਼ਵਰਾ ਇਸ ਸਬੰਧੀ ਕਰਾਂਗੇ । ਕਿਉਂਕਿ ਇਹ ਥਾਵਾਂ ਹੋਰ ਸਟੇਟਾਂ ਵਿੱਚ ਪੈਂਦੀਆਂ ਹਨ, ਆਪਣੇ ਇਥੇ ਕੋਈ ਜਗ੍ਹਾ ਨਹੀਂ ਜਿਥੇ ਗੁਰੂ ਸਾਹਿਬਾਨ ਦੇ ਚਰਨਾਂ ਦੀ ਛੋਹ ਪ੍ਰਾਪਤ ਨਾ ਹੋਈ ਹੋਵੇ । ਇਸ ਲਈ ਸਾਰੀਆਂ ਚੀਜ਼ਾਂ ਡੂੰਘੇ ਤੌਰ ਤੇ, ਚੰਗੀ ਤਰ੍ਹਾਂ ਬੈਠ ਕੇ ਵਿਚਾਰਨੀਆਂ ਚਾਹੀਦੀਆਂ ਹਨ । ਜੋ ਕੁਝ ਵੀ ਪੰਜਾਬ ਸਰਕਾਰ ਇਸ ਵਿੱਚ ਕਰ ਸਕਦੀ ਹੈ, ਕਿਸੇ ਵੀ ਤਰ੍ਹਾਂ ਦੀ ਕੋਈ ਕਸਰ ਨਹੀਂ ਛੱਡੇਗੀ । ਹਰ ਤਰ੍ਹਾਂ ਦੀ ਡਿਵੈਲਪਮੈਂਟ, ਭਾਵੇਂ ਸੁਲਤਾਨਪੁਰ ਲੋਧੀ ਹੈ, ਭਾਂਵੇਂ ਬਟਾਲਾ ਹੈ ਜਾਂ ਜਿਵੇਂ ਹਰ ਐਮ.ਐਲ.ਏ. ਸਾਹਿਬਾਨ ਨੇ ਅੱਡੋ ਅੱਡੀ ਆਪਣੇ ਵਿਚਾਰ ਦੱਸੇ ਹਨ, ਇਨ੍ਹਾਂ ਸਾਰਿਆਂ ਦੀ ਕੀਤੀ ਜਾਵੇਗੀ ।

**ਸਰਦਾਰ ਕੁਲਦੀਪ ਸਿੰਘ ਭੱਠਲ (ਧਨੌਲਾ)** : ਸਪੀਕਰ ਸਾਹਿਬ, ਇਥੇ ਇਸ ਪਾਕ-ਪਵਿੱਤਰ ਵਿਸ਼ੇ ਤੇ ਗੱਲ ਹੋ ਰਹੀ ਹੈ । ਇਸ ਤੋਂ ਪਹਿਲਾਂ ਇਹ ਵੀ ਗੱਲ ਹੋਈ ਹੈ ਕਿ ਨੌਜਵਾਨਾਂ ਵਿੱਚ ਨਸ਼ਿਆਂ ਦਾ ਰੁਝਾਨ ਵਧ ਰਿਹਾ ਹੈ । ਨੌਜਵਾਨਾਂ ਦੇ ਭਵਿੱਖ ਦੀ ਇਹ ਗੱਲ ਹੈ । ਮੇਰੇ ਦਿਲ ਦੇ ਅੰਦਰ ਇਹ ਇੱਛਾ ਹੈ ਕਿ ਜੇਕਰ ਸਾਰਿਆਂ ਨੂੰ ਠੀਕ ਲਗੇ, ਸਾਡਾ ਪੰਜਾਬ ਜਿਹੜਾ ਜਾਣਿਆ ਜਾਂਦਾ ਸੀ ਸਾਰੇ ਹਿੰਦੁਸਤਾਨ ਵਿੱਚ ਸਭਿਅਤਾ ਦੇ ਪੱਖੋਂ, ਅੱਜ ਸਾਡੇ ਕਲਚਰ ਤੇ ਬਹੁਤ ਵੱਡਾ ਹਮਲਾ ਹੋ ਰਿਹਾ ਹੈ ਔਰ ਉਹ ਹਮਲਾ ਕਿਸੇ ਬਾਹਰ ਵਾਲੇ ਵਲੋਂ ਨਹੀਂ ਸਗੋਂ ਸਾਡੇ ਆਪਣਿਆਂ ਵਲੋਂ ਹੀ ਹੋ ਰਿਹਾ ਹੈ । ਜਿਹੜੇ ਦੇਸ਼ ਦੇ ਵਿੱਚ ਮਾਈ ਭਾਗੋ ਅਤੇ ਅਹਿਲਿਆ ਬਾਈ ਜਿਹੀਆਂ ਵੱਡੀਆਂ-ਵੱਡੀਆਂ ਔਰਤਾਂ ਨੇ ਯੋਗਦਾਨ ਪਾਇਆ ਹੈ, ਅੱਜ ਇੱਥੇ ਦੀ ਅਣਖੀਲੀ ਮੁਟਿਆਰ ਨੂੰ ਨੰਗਿਆ ਕੀਤਾ ਜਾ ਰਿਹਾ ਹੈ ਟੀ.ਵੀ. ਦੇ ਮਾਧਿਅਮ ਰਾਹੀਂ, ਔਰ ਮੈਨੂੰ ਹੈਰਾਨੀ ਹੈ ਕਿ ਇਸ ਵਿਸ਼ੇ ਤੇ ਕਿਸੇ ਨੇ ਕੋਈ ਸੁਆਲ ਨਹੀਂ ਕੀਤਾ, ਮੇਰੀ ਇਹ ਬੇਨਤੀ ਹੈ ਕਿ ਜਿੱਥੇ ਅੱਜ ਅਸੀਂ ਐਨੀਆਂ ਅੱਛੀਆਂ ਗੱਲਾਂ ਕਰਨ ਲੱਗੇ ਹਾਂ, ਪੰਜਾਬੀ ਭਾਸ਼ਾ ਦੀ ਗੱਲ ਕੀਤੀ ਹੈ, ਨੌਜੁਆਨਾਂ ਨੂੰ ਨਸ਼ਿਆਂ ਤੋਂ ਬਚਾਉਣ ਦੀ ਗੱਲ ਕੀਤੀ ਹੈ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਵਾਰ-ਵਾਰ ਹੱਥ ਬੰਨ੍ਹ ਕੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵੀਡੀਓ ਦੇ ਉਤੇ ਜੋ ਅੱਜ ਕਲ੍ਹ ਪਰੋਸਿਆ ਜਾ ਰਿਹਾ ਹੈ ਗੰਦ-ਮੰਦ, ਕ੍ਰਿਪਾ ਕਰਕੇ ਉਸ ਨੂੰ ਬੰਦ ਕਰਵਾ ਦਿਓ, ਇਹ ਨਾਲ ਮਤਾ ਪਾ ਦੇਈਏ ਕਿ ਇਸ ਹੋ ਰਹੇ ਗੰਦ ਨੂੰ ਰੋਕ ਦਿੱਤਾ ਜਾਵੇ ।

**ਮਾਨਯੋਗ ਸਪੀਕਰ** : ਹਾਂ ਜੀ, ਬੀਬੀ ਜੀ ।

OFFICIAL RESOLUTION REGARDING RECOMMENDATION TO THE GOVERNMENT OF INDIA TO INCLUDE, DEVELOP AND CONNECT THE HOLY CITIES OF SULTANPUR LODHI AND DERA BABA NANAK WITH SRI GURU GOBIND SINGH MARG WHILE CELEBRATING THE TRI-CENTENARY OF THE GURUTA DIVAS OF SRI GURU GRANTH SAHIB JI AT THE NATIONAL LEVEL 

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸਭ ਤੋਂ ਪਹਿਲਾਂ ਮੈਂ ਲੀਡਰ ਆਫ਼ ਦਿ ਹਾਊਸ ਦਾ ਤਹਿ ਦਿਲੋਂ ਧੰਨਵਾਦ ਕਰਦੀ ਹਾਂ ਕਿ ਜੋ ਉਨ੍ਹਾਂ ਨੇ ਵਿਚਾਰ ਪ੍ਰਗਟ ਕੀਤੇ ਹਨ, ਬਹੁਤ ਸ਼ਲਾਘਾਯੋਗ ਹਨ । ਸਾਰੇ ਧਾਰਮਿਕ ਸਥਾਨਾਂ ਦਾ ਸਰਬਪੱਖੀ ਵਿਕਾਸ ਹੋਵੇ, ਇਸ ਸਬੰਧੀ ਉਨ੍ਹਾਂ ਨੇ ਇੱਛਾ ਵੀ ਪ੍ਰਗਟ ਕੀਤੀ ਹੈ ਅਤੇ ਭਰੋਸਾ ਵੀ ਦਿਵਾਇਆ ਹੈ । ਸਮੁੱਚਾ ਰਾਸ਼ਟਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੀਸਰੀ ਸ਼ਤਾਬਦੀ ਮਨਾ ਰਿਹਾ ਹੈ । ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 6 ਅਕਤੂਬਰ, 1708 ਨੂੰ ਸ਼ਬਦ ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਸਿਜਦਾ ਕਰਕੇ ਜੋ ਉਸ ਸਮੇਂ ਦੀ ਰਸਮ ਸੀ ਉਹ ਸੰਪੰਨ ਕਰਕੇ ਸਾਕਸ਼ੀ ਗੁਰੂ ਪ੍ਰਣਾਲੀ ਦਾ ਅੰਤ ਕੀਤਾ ਅਤੇ ਸ਼ਬਦ ਗੁਰੂ ਨੂੰ ਗੁਰੂਤਾ ਪ੍ਰਦਾਨ ਕੀਤੀ । ਅੱਜ ਸਮੁੱਚਾ ਰਾਸ਼ਟਰ 6 ਅਕਤੂਬਰ, 2008 ਨੂੰ ਰਾਸ਼ਟਰੀ ਪੱਧਰ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰੂਤਾ ਦਿਵਸ ਦੀ ਤੀਸਰੀ ਸ਼ਤਾਬਦੀ ਮਨਾ ਰਿਹਾ ਹੈ । ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜੋ ਦਰਜ ਵਿਚਾਰਧਾਰਾ ਹੈ, ਉਹ ਵਿਸ਼ਵ ਸਭਿਅਤਾ ਦੇ ਲਈ ਚਾਨਣ ਮੁਨਾਰਾ ਹੈ ਔਰ ਵਿਸ਼ਵ ਸਭਿਅਤਾ ਨੂੰ ਇੱਕ ਨਵੀਂ ਦਿਸ਼ਾ ਪ੍ਰਦਾਨ ਕਰਦੀ ਹੈ, ਗੁਰੂ ਗ੍ਰੰਥ ਸਾਹਿਬ ਦੇ ਵਿੱਚ 6 ਗੁਰੂ ਸਾਹਿਬਾਨ ਅਤੇ 30 ਭਗਤਾਂ ਦੀ ਬਾਣੀ ਦਰਜ ਹੈ ਅਤੇ ਉਹ 31 ਰਾਗਾਂ ਦੇ ਵਿੱਚ ਦਰਜ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਦਾ ਨਿਰਮਾਣ ਕੀਤਾ ਜਾ ਰਿਹਾ ਹੈ, ਬਹੁਤ ਸ਼ਲਾਘਾਯੋਗ ਕਦਮ ਹੈ । ਸਾਡੇ ਮੁੱਖ ਮੰਤਰੀ ਜੀ ਨੇ ਉਸ ਵਿੱਚ ਜੋ ਹਿੱਸਾ ਪਾਇਆ ਉਹ ਕਾਬਿਲੇ-ਤਾਰੀਫ ਹੈ। ਜਦੋਂ ਅਸੀਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੂਤਾ ਦੇ ਪ੍ਰਤੀ ਚਰਚਾ ਕਰਦੇ ਹਾਂ ਤਾਂ ਗੁਰੂ ਗ੍ਰੰਥ ਸਾਹਿਬ ਵਿੱਚ ਸਭ ਤੋਂ ਪਹਿਲੀ ਬਾਣੀ ਵਿੱਚ ਦਰਜ ਹੈ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ । ਗੁਰੂ ਨਾਨਕ ਦੇਵ ਜੀ ਦਾ ਜਨਮ ਨਨਕਾਣਾ ਸਾਹਿਬ ਵਿਖੇ ਹੋਇਆ ਜੋ ਕਿ ਇਸ ਸਮੇਂ ਪਾਕਿਸਤਾਨ ਵਿੱਚ ਹੈ ਅਤੇ ਜਿਥੇ ਸਾਡੀ ਸਿੱਧੀ ਪਹੁੰਚ ਨਹੀਂ ਹੈ । ਉਸ ਤੋਂ ਬਾਅਦ ਗੁਰੂ ਸਾਹਿਬ ਨੇ ਲੰਮਾ ਸਮਾਂ, 14 ਸਾਲ ਤੋਂ ਵੀ ਉਪਰ ਸੁਲਤਾਨਪੁਰ ਲੋਧੀ ਵਿਖੇ ਬਿਤਾਇਆ ਅਤੇ ਜਦੋਂ ਉਨ੍ਹਾਂ ਨੂੰ ਗਿਆਨ ਹੋਇਆ ਤਾਂ ਉਨ੍ਹਾਂ ਨੇ ਇਕੋ ਹੀ ਸ਼ਬਦ ਫਰਮਾਇਆ "ਨਾ ਕੋਈ ਹਿੰਦੂ, ਨਾ ਮੁਸਲਮਾਨ", ਵਿਅਕਤੀ ਦੀ ਪਹਿਚਾਣ ਵਿਅਕਤੀ ਹੋਣ ਕਰਕੇ ਹੈ ਨਾ ਕਿ ਹਿੰਦੂ ਜਾਂ ਮੁਸਲਮਾਨ ਹੋਣ ਕਰਕੇ ਹੈ । ਸਮੂਹ ਮਾਨਵ ਜਾਤੀ ਇੱਕ ਹੈ ਅਤੇ ਉਨ੍ਹਾਂ ਦੇ 9 ਅਨੁਯਾਈ ਗੁਰੂ ਸਾਹਿਬਾਨ ਨੇ ਵੀ ਇਸੇ ਸੰਦੇਸ਼ ਨੂੰ ਦ੍ਰਿੜ੍ਹ ਕੀਤਾ । ਮੈਂ ਪੂਰੀ ਨਿਮਰਤਾ ਸਹਿਤ ਇਸ ਹਾਊਸ ਵਿੱਚ ਬੇਨਤੀ ਕਰਦੀ ਹਾਂ ਕਿ ਜੋ ਵੀ ਸਮੁੱਚਾ ਸਿੱਖ ਫਲਸਫਾ ਹੈ, ਬੀਜ ਰੂਪ ਦੇ ਵਿੱਚ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਵਿੱਚ ਦਰਜ ਹੈ । ਮਾਨਵ ਜਾਤੀ ਇੱਕ ਹੈ, ਜਾਤ ਪਾਤ ਦੇ ਭੇਦਾਂ ਤੋਂ ਉਪਰ ਉਠ ਕੇ, ਕਿਉਂਕਿ ਗੁਰੂ ਸਾਹਿਬ ਨੇ ਵੀ ਇਹੀ ਫਰਮਾਇਆ ਸੀ ਕਿ "ਫੱਕੜ ਜਾਤੀ, ਫੱਕੜ ਨਾਂ, ਸਭਨਾ ਜੀਆਂ ਏਕਾ ਜਾਨ" ਔਰ ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਅੱਗੇ ਜਾਕੇ ਜਾਤ ਨਹੀਂ ਪੁੱਛੀ ਜਾਂਦੀ, ਜੋਤ ਨੂੰ ਮਹਤੱਤਾ ਮਿਲਦੀ ਹੈ, ਚੰਗੇ ਕਰਮਾਂ ਨੂੰ ਮਹਤੱਤਾ ਮਿਲਦੀ ਹੈ, ਸੋ ਗੁਰੂ ਸਾਹਿਬ ਨੇ ਇਸੀ ਪਵਿੱਤਰ ਸਥਾਨ ਤੇ ਧਰਮ ਦੀ ਜਿੱਤ ਕੀਤੀ, ਸੱਚਾ ਸੌਦਾ ਕੀਤਾ ਅਤੇ ਗ੍ਰਹਿਸਥ ਆਸ਼ਰਮ ਵਾਲਾ ਜੀਵਨ ਬਿਤਾਉਂਦੇ ਹੋਏ ਉਨ੍ਹਾਂ ਨੇ ਸੰਸਾਰ ਨੂੰ ਮਾਰਗ ਦਰਸ਼ਨ ਦਿੱਤਾ ਅਤੇ ਚਾਰੋਂ ਉਦਾਸੀਆਂ ਇਸੇ ਹੀ ਸਥਾਨ ਤੋਂ ਆਰੰਭੀਆਂ । ਇਹ ਸਿੱਖ ਧਰਮ ਦਾ ਇੱਕ ਬਹੁਤ

[ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ]

ਅਹਿਮ ਪੱਖ ਹੈ । ਗੁਰੂ ਨਾਨਕ ਸਾਹਿਬ ਨੇ ਜਦੋਂ ਇਹ ਚਾਰ ਉਦਾਸੀਆਂ ਆਰੰਭੀਆਂ ਤਾਂ ਉਨ੍ਹਾਂ ਦਾ ਮਕਸਦ ਸੀ - ਜਗਤ ਕਲਿਆਣ । ਚੜ੍ਹਿਆ ਸੋਧਣ ਧਰਤ ਲੋਕਾਈ । ਗੁਰੂ ਸਾਹਿਬ ਨੇ ਇਸੇ ਸ਼ਹਿਰ ਤੋਂ ਆਪਣੀ ਯਾਤਰਾ ਆਰੰਭ ਕੀਤੀ ਤਾਂ ਕਿ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਕਰਕੇ ਸੱਚੇ ਮਾਰਗ ਤੇ ਚਲਾਇਆ ਜਾਵੇ । ਜਿਹੜਾ ਸਿਧਾਂਤ ਉਨ੍ਹਾਂ ਨੇ ਬੀਜ ਰੂਪ ਵਿੱਚ ਦਿੱਤਾ, ਦਸਮੇਸ਼ ਪਾਤਸ਼ਾਹ ਦੇ ਫੁਰਮਾਨ ਮੁਤਾਬਿਕ ਇਹ ਸੀ-

ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ।

ਨਾਲ ਹੀ ਉਨ੍ਹਾਂ ਨੇ ਇਹ ਵੀ ਕਿਹਾ-

ਦੇਹ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋਂ<br>
ਨਾ ਡਰੋਂ ਅਰ ਸਿਉਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ ।<br>
ਜਬ ਆਵ ਕੀ ਅਉਧ ਨਿਧਾਨ ਬਣੈ ਅਤ ਹੀ ਰਣ ਮਹਿ ਤਬ ਜੂਝ ਮਰੋਂ

ਇਸੇ ਹੀ ਧਰਤੀ ਤੇ ਬੀਜ ਰੂਪ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਮਿਲਦਾ ਹੈ-

ਜਉ ਤਉ ਪ੍ਰੇਮ ਖੇਲਣ ਕਾ ਚਾਉ<br>
ਸਿਰ ਧਰ ਤਲੀ ਗਲੀ ਮੇਰੀ ਆਉ<br>
ਇਤ ਮਾਰਗ ਪੈਰ ਧਰੀਜੈ<br>
ਸਿਰ ਦੀਜੈ ਕਾਣ ਨਾ ਕੀਜੈ ।

ਸਪੀਕਰ ਸਾਹਿਬ, ਜਿਹੜਾ ਮਤਾ ਇਸ ਪਵਿੱਤਰ ਸਦਨ ਵਿੱਚ ਪਾਸ ਕਰਨ ਲਈ ਲਿਆਂਦਾ ਗਿਆ ਹੈ, ਇਸ ਦਾ ਮੁੱਖ ਮਨੋਰਥ ਪ੍ਰਥਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਮੁੱਚੀ ਲੋਕਾਈ ਨੂੰ ਜੋ ਮਹਾਨ ਦੇਣ ਹੈ, ਉਸ ਨੂੰ ਇਸ ਜੱਗ ਦੇ ਸਾਹਮਣੇ ਲਿਆਉਣਾ ਹੈ ਕਿ ਪ੍ਰਭੂ ਇਸ ਸ੍ਰਿਸ਼ਟੀ ਦੇ ਕਣ ਕਣ ਵਿੱਚ ਸਮਾਇਆ ਹੋਇਆ ਹੈ । ਦਸ ਗੁਰੂ ਸਾਹਿਬਾਨ ਨੇ ਇਸ ਪਵਿੱਤਰ ਧਰਤੀ ਦਾ ਰਟਨ ਕੀਤਾ । ਇਸ ਧਰਤੀ ਦੀਆਂ ਬਹੁਤ ਸਾਰੀਆਂ ਥਾਵਾਂ ਨੂੰ ਉਨ੍ਹਾਂ ਦੀ ਪਵਿੱਤਰ ਚਰਣ-ਛੋਹ ਪ੍ਰਾਪਤ ਹੈ ਅਤੇ ਇਹ ਸਾਰੀਆਂ ਥਾਵਾਂ ਸਾਡੇ ਸਿਜਦੇ ਦੀਆਂ ਹੱਕਦਾਰ ਹਨ । ਸੁਲਤਾਨਪੁਰ ਲੋਧੀ ਵਿਖੇ ਗੁਰੂ ਨਾਨਕ ਸਾਹਿਬ ਨੇ ਆਪਣਾ ਗ੍ਰਿਹਸਥ ਜੀਵਨ ਸ਼ੁਰੂ ਕੀਤਾ ਅਤੇ ਡੇਰਾ ਬਾਬਾ ਨਾਨਕ ਵਿਖੇ ਉਹ ਜੋਤੀ ਜੋਤ ਸਮਾਏ । ਇਨ੍ਹਾਂ ਦੋਹਾਂ ਥਾਵਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਵਿੱਚ ਸ਼ਾਮਲ ਕਰਨ ਲਈ ਇਹ ਮਤਾ ਪੇਸ਼ ਕੀਤਾ ਗਿਆ ਹੈ । ਗੁਰੂ ਨਾਨਕ ਪਾਤਸ਼ਾਹ ਦੀ ਸਮੁੱਚੀ ਲੋਕਾਈ ਨੂੰ ਇਕ ਮਹਾਨ ਦੇਣ ਹੈ । ਇਹ ਦੋਨੋਂ ਸਥਾਨ ਅੱਜ ਤੱਕ ਅਣਗੌਲੇ ਰਹੇ ਹਨ । ਅੱਜ ਇਹ ਪਵਿੱਤਰ ਮੌਕਾ ਹੈ ਕਿ ਇਸ ਗੱਲ ਵੱਲ ਤਵੱਜੋਂ ਦਿੱਤੀ ਜਾਵੇ ਅਤੇ ਇਨ੍ਹਾਂ ਦੋਨਾਂ ਸਥਾਨਾਂ ਨੂੰ ਗੁਰੂ ਗੋਬਿੰਦ ਸਿੰਘ ਮਾਰਗ ਨਾਲ ਜੋੜਿਆ ਜਾਵੇ । ਇਹ ਦੋਨੋਂ ਅਸਥਾਨ ਵਿਕਾਸ ਦੇ ਪੱਖੋਂ ਪਛੜੇ ਹੋਏ ਹਨ, ਇਸ ਲਈ ਇਨ੍ਹਾਂ ਦੇ ਸਮੁੱਚੇ ਵਿਕਾਸ ਲਈ ਵੀ ਉਪਰਾਲਾ ਕੀਤਾ ਜਾਵੇ । ਮੇਰੀ ਸੁਮੱਚੇ ਸਦਨ ਨੂੰ ਬੇਨਤੀ ਹੈ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਇਹ ਸਮੇਂ ਦੀ ਮੰਗ ਹੈ, ਸਮੇਂ ਦੀ ਲੋੜ ਹੈ ਅਤੇ ਸਮੇਂ ਦਾ ਤਕਾਜ਼ਾ ਹੈ ਕਿ ਇਹ ਜੋ ਮਤਾ ਇਥੇ ਲਿਆਂਦਾ ਗਿਆ ਹੈ, ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ । (ਥੰਪਿੰਗ)

**ਮੁੱਖ ਮੰਤਰੀ :** ਮੈਂ ਵੀ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਅਤੇ ਸੈਂਟਰ ਦੀ ਸਰਕਾਰ ਨੂੰ ਭੇਜ ਦਿੱਤਾ ਜਾਵੇ ।

**ਸਰਦਾਰ ਚਰਨਜੀਤ ਸਿੰਘ ਚੰਨੀ** : ਸਪੀਕਰ ਸਾਹਿਬ, ਇਹ ਮਤਾ ਸਰਬਸੰਮਤੀ ਨਾਲ ਪਾਸ ਹੋ ਰਿਹਾ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਹ ਗੁਰੂਤਾ ਗੱਦੀ ਨਾਲ ਸਬੰਧਤ ਗੱਲ ਹੈ....

**ਮਾਨਯੋਗ ਸਪੀਕਰ** : ਬੀਬੀ ਜੀ ਨੇ ਇਸ ਦਾ ਜਵਾਬ ਦੇ ਦਿੱਤਾ ਹੈ । ਤੁਸੀਂ ਗੱਲ ਨੂੰ ਕਿਉਂ ਪਿਛਾਂਹ ਨੂੰ ਲਈ ਜਾਂਦੇ ਹੋ ?

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

"ਜਦ ਕਿ ਭਾਰਤ ਸਰਕਾਰ ਵੱਲੋਂ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਗੁਰੂਤਾ ਦਿਵਸ ਦੀ ਤੀਸਰੀ ਸ਼ਤਾਬਦੀ ਨੂੰ ਰਾਸ਼ਟਰੀ ਪੱਧਰ ਤੇ ਮਨਾਉਣ ਦਾ ਅਹਿਮ ਫੈਸਲਾ ਕਰਦੇ ਹੋਏ ਨੰਦੇੜ ਸਾਹਿਬ ਦੇ ਪਵਿੱਤਰ ਨਗਰ ਦਾ ਸਰਬਪੱਖੀ ਵਿਕਾਸ ਕਰਨ ਲਈ ਇੱਕ ਵੱਡਾ ਉਪਰਾਲਾ ਕੀਤਾ ਜਾ ਰਿਹਾ ਹੈ ਜੋ ਕਿ ਇੱਕ ਸ਼ਲਾਘਾਯੋਗ ਕਦਮ ਹੈ ।

ਜਦ ਕਿ ਭਾਰਤ ਸਰਕਾਰ ਵੱਲੋਂ ਸ੍ਰੀ ਗੁਰੂ ਗੋਬਿੰਦ ਮਾਰਗ ਦੇ ਨਿਰਮਾਣ ਸਬੰਧੀ ਵੀ ਫੈਸਲਾ ਕੀਤਾ ਗਿਆ ਹੈ, ਜੋ ਪੰਜਾਬ ਤੋਂ ਨੰਦੇੜ ਸਾਹਿਬ ਤੱਕ ਵੱਖ ਵੱਖ ਰਾਜਾਂ ਵਿੱਚ ਸਥਿਤ ਗੁਰੂ ਸਾਹਿਬਾਨ ਨਾਲ ਜੁੜੇ ਗੁਰਧਾਮਾਂ ਨੂੰ ਜੋੜਨ ਲਈ ਕੀਤਾ ਜਾ ਰਿਹਾ ਹੈ ।

ਹੁਣ ਇਹ ਸਦਨ ਸਰਬਸੰਮਤੀ ਨਾਲ ਭਾਰਤ ਸਰਕਾਰ ਨੂੰ ਇਹ ਵੀ ਸਿਫ਼ਾਰਸ਼ ਕਰਦਾ ਹੈ ਕਿ "ਸਿੱਖਾਂ ਦਾ ਮੱਕਾ" ਵਜੋਂ ਸਤਿਕਾਰੀ ਜਾਂਦੀ ਧਰਤੀ, ਸਿੱਖ ਧਰਮ ਦਾ ਉਦਗਮ ਸਥਾਨ ਸੁਲਤਾਨਪੁਰ ਲੋਧੀ (ਜ਼ਿਲ੍ਹਾ ਕਪੂਰਥਲਾ)- ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 14 ਸਾਲ ਤੋਂ ਉਪਰ ਸਮਾਂ ਬਿਤਾਇਆ ਅਤੇ ਜਪੁਜੀ ਸਾਹਿਬ ਜੀ ਦੀ ਬਾਣੀ ਦਾ ਉਚਾਰਣ ਕੀਤਾ, ਨੂੰ ਅਤੇ ਡੇਰਾ ਬਾਬਾ ਨਾਨਕ (ਜ਼ਿਲ੍ਹਾ ਗੁਰਦਾਸਪੁਰ) ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 17 ਸਾਲ ਤੋਂ ਉੱਪਰ ਸਮਾਂ ਬਿਤਾਇਆ, ਉੱਤਮ ਖੇਤੀ ਦਾ ਧੰਦਾ ਹੱਥੀਂ ਕੀਤਾ ਅਤੇ ਇਥੇ ਹੀ ਜੋਤੀ ਜੋਤ ਸਮਾਏ, ਨੂੰ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਵਿਚ ਸ਼ਾਮਲ ਕਰਕੇ ਉਸ ਨਾਲ ਜੋੜਿਆ ਜਾਵੇ ਅਤੇ ਇਨ੍ਹਾਂ ਦੋ ਪਵਿੱਤਰ ਨਗਰਾਂ ਦਾ ਵੀ ਸਰਬਪੱਖੀ ਵਿਕਾਸ ਕੀਤਾ ਜਾਵੇ ।"

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

---

## FINANCIAL BUSINESS

## (1) PRESENTATION OF THE EXCESS DEMANDS OVER GRANTS AND APPROPRIATIONS FOR THE YEARS 2000-01, 2001-02, 2002-03 AND 2003-04.

**Finance, Planning and Programme Implementation Minister (Sardar Manpreet Singh Badal) :** Sir, I present the Excess Demands over Grants and Appropriations for the years 2000-01, 2001-02, 2002-03 and 2003-04.

ਸਪੀਕਰ ਸਾਹਿਬ, ਮੈਂ ਸਿਰਫ ਇੱਕ ਮਿੰਟ ਲਈ ਤੁਹਾਡੀ ਮਾਰਫਤ ਇਹ ਜਿਹੜੀਆਂ ਐਕਸੈਸ ਡਿਮਾਂਡਜ਼ ਹਨ ਉਨ੍ਹਾਂ ਬਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਵੀ ਚੌਥੀ ਵਾਰੀ ਐਮ.ਐਲ.ਏ. ਬਣਿਆ ਹਾਂ। ਉਦੋਂ ਤੱਕ ਮੈਨੂੰ ਪਤਾ ਨਹੀਂ ਸੀ ਜਦੋਂ ਤੱਕ ਮੈਂ ਐਫ.ਐਮ. ਨਹੀਂ ਬਣਿਆ। ਸਿਰਫ ਇਕੋ ਹੀ ਮਿੰਟ ਲੈਣਾ ਹੈ। ਬਜਟ ਪੇਸ਼ ਹੁੰਦਾ ਹੈ, ਇਸ ਨੂੰ ਬਜਟ ਐਸਟੀਮੇਟਸ ਕਹਿੰਦੇ ਹਨ। ਕਈ ਵਾਰੀ ਖਰਚ ਵਾਧੂ ਹੋ ਜਾਂਦਾ ਹੈ। ਉਸ ਨੂੰ ਫਿਰ ਅਸੀਂ ਸਪਲੀਮੈਂਟਰੀ ਡਿਮਾਂਡਜ਼ ਦੇ ਵਿੱਚ ਲੈ ਆਉਂਦੇ ਹਾਂ ਕਿਉਂਕਿ ਕੋਈ ਵੀ ਪੰਜਾਬ ਦਾ ਪੈਸਾ ਪੰਜਾਬ ਵਿਧਾਨ ਸਭਾ ਦੀ ਮਨਜ਼ੂਰੀ ਤੋਂ ਬਗੈਰ ਖਰਚ ਨਹੀਂ ਕੀਤਾ ਜਾ ਸਕਦਾ, ਕਈ ਵਾਰ ਅਜਿਹਾ ਹੁੰਦਾ ਹੈ ਕਿ ਸਪਲੀਮੈਂਟਰੀ ਡਿਮਾਂਡਜ਼ ਤੋਂ ਵੱਧ ਵੀ ਖਰਚ ਹੋ ਜਾਂਦੇ ਹਨ, ਉਹ ਕਿਸ ਕਾਰਨ ਹੋ ਸਕਦੇ ਹਨ, ਇਸ ਦੇ ਚਾਰ ਕਾਰਨ ਹੋ ਸਕਦੇ ਹਨ : ਇਕ ਤਾਂ ਜਿਹੜਾ ਪੈਨਸ਼ਨ ਦਾ ਅਕਾਊਂਟ ਹੈ, ਪੈਨਸ਼ਨਾਂ ਤਕਸੀਮ ਹੁੰਦੀਆਂ ਹਨ, ਇਹ ਪੰਜਾਬ ਸਰਕਾਰ ਜਾਂ ਐਫ.ਡੀ. ਇਸ ਨੂੰ ਨਹੀਂ ਚਲਾਉਂਦਾ, ਇਸ ਨੂੰ ਏ.ਜੀ. ਦਫ਼ਤਰ ਚਲਾਉਂਦਾ ਹੈ ਤੇ ਕਈ ਵਾਰੀ ਏ.ਜੀ. ਦਫ਼ਤਰ ਤੋਂ ਕਿਉਂਕਿ ਇਹ ਜਿਹੜੀਆਂ ਸਪਲੀਮੈਂਟਰੀਜ਼ ਹਨ ਇਹ 31 ਮਾਰਚ ਤੋਂ ਪਹਿਲਾਂ ਪਹਿਲਾਂ ਕਰਵਾਉਣੀਆਂ ਹੁੰਦੀਆਂ ਹਨ ਇਹ ਕਈ ਵਾਰੀ ਰਹਿ ਜਾਂਦੀਆਂ ਹਨ। ਵੈਸੇ ਡਿਗਰੀ ਆਫ ਐਕੂਰੇਸੀ ਵੀ ਕਾਫੀ ਹੁੰਦੀ ਹੈ ਪਰ ਫਿਰ ਵੀ ਕਈ ਵਾਰੀ ਰਹਿ ਜਾਂਦੀਆਂ ਹਨ। ਦੂਜਾ ਪਬਲਿਕ ਵਰਕਸ ਡਿਪਾਰਟਮੈਂਟ ਹੈ, ਫਰਜ਼ ਕਰੋ ਕਿ ਸਟੀਲ ਖਰੀਦਿਆ ਗਿਆ। ਕਿੱਥੇ ਕੰਮ ਚਲ ਰਿਹਾ ਹੈ, ਇਹ ਪਤਾ ਨਹੀਂ ਚਲਦਾ ਕਿ ਕਿਹੜੇ ਕੰਮ ਵਿੱਚ ਆਉਂਦਾ ਹੈ। ਏ.ਜੀ. ਨੇ ਉਸ ਨੂੰ ਉਦੋਂ ਤੱਕ ਸਸਪੈਂਸ ਅਕਾਊਂਟ ਵਿੱਚ ਪਾ ਦਿੱਤਾ, ਜਦੋਂ ਤੱਕ ਇਹ ਸਾਫ ਨਹੀਂ ਹੁੰਦਾ ਕਿ ਇਹ ਮਾਲ ਕਿੱਥੇ ਲਗਾਇਆ। ਤੀਜਾ ਕਈ ਵਾਰ ਕੋਰਟ ਦਾ ਅਵਾਰਡ ਆ ਜਾਂਦਾ ਹੈ। ਉਦੋਂ ਤੱਕ ਬਜਟ ਸਪਲੀਮੈਂਟਰੀ ਪਾਸ ਹੋ ਜਾਂਦੀਆਂ ਹਨ ਤੇ ਇਹ ਵਾਧੂ ਰਹਿ ਜਾਂਦੀਆਂ ਹਨ ਅਤੇ ਚੌਥਾ ਕਈ ਵਾਰੀ ਕਮਿਊਨੀਕੇਸ਼ਨ ਗੈਪ ਵੀ ਰਹਿ ਜਾਂਦਾ ਹੈ ਕਿਉਂਕਿ ਐਡਮਨਿਸਟ੍ਰੇਟਿਵ ਡਿਪਾਰਟਮੈਂਟ ਐਫ.ਡੀ. ਨੂੰ ਨਹੀਂ ਦਸਦੇ ਕਿ ਕਿੱਥੇ ਪੈਸਾ ਖਰਚਿਆ ਗਿਆ, ਉਸ ਹਾਲਾਤ ਵਿੱਚ ਉਸ ਨੂੰ ਐਕਸੈਸ ਡਿਮਾਂਡ ਕਰ ਦਿੱਤਾ ਜਾਂਦਾ ਹੈ। ਧਾਰਾ 205 ਆਫ ਕਾਂਸਟੀਚਿਊਸ਼ਨ ਆਫ ਇੰਡੀਆ ਦੇ ਤਹਿਤ ਗਵਰਨਰ ਸਾਹਿਬ ਲੈਜਿਸਲੇਚਰ ਨੂੰ ਮਨਜ਼ੂਰੀ ਵਾਸਤੇ ਭੇਜਦੇ ਹਨ ਹਾਲਾਂ ਕਿ ਇਹ ਪੈਸੇ ਪਹਿਲਾਂ ਹੀ ਖਰਚ ਹੋ ਚੁੱਕੇ ਹੁੰਦੇ ਹਨ ਅਤੇ ਜਿਹੜੀ ਪੀ.ਏ.ਸੀ. (ਪਬਲਿਕ ਅਕਾਊਂਟਸ ਕਮੇਟੀ ਹੈ) ਉਹ ਇਸ ਨੂੰ ਐਗਜਾਮਿਨ ਕਰਦੀ ਹੈ, ਉਸ ਤੋਂ ਬਾਅਦ ਫਿਰ ਇਹ ਖਰਚੇ ਅੱਜ ਮਨਜ਼ੂਰੀ ਵਾਸਤੇ ਲਿਆਂਦੇ ਜਾਂਦੇ ਹਨ। ਕਿਉਂਕਿ ਮੈਂ ਸਿਰਫ ਇਸ ਗੱਲ ਤੇ ਮੈਂਬਰ ਸਾਹਿਬ ਨੂੰ ਰੋਸ਼ਨੀ ਪਾਉਣੀ ਸੀ, ਦੱਸ ਕੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਾਸ ਕਰਵਾ ਦਿਓ।

## (2) DISCUSSION AND VOTING ON EXCESS DEMANDS OVER GRANTS AND APPROPRIATIONS FOR THE YEARS 2000-01, 2001-02, 2002-03 AND 2003-04

**ਮਾਨਯੋਗ ਸਪੀਕਰ :** ਸਾਲ 2000-2001, 2001-2002, 2002-2003 ਅਤੇ 2003-2004 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਵਾਧੂ ਮੰਗਾਂ ਤੇ ਬਹਿਸ ਅਤੇ ਵੋਟਿੰਗ।

## (i) EXCESS DEMANDS OVER GRANTS AND APPROPRIATIONS FOR THE YEAR 2000-01

**ਮਾਨਯੋਗ ਸਪੀਕਰ :** ਸਦਨ ਦੀ ਬਹਿਸ ਅਤੇ ਵੋਟਿੰਗ ਲਈ ਸਾਲ 2000-01 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਸੱਤ ਵਾਧੂ ਮੰਗਾਂ ਹਨ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਲ 2000-01 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਵਾਧੂ ਮੰਗਾਂ, ਜੋ ਅੱਜ ਦੀ ਕਾਰਜ ਸੂਚੀ ਵਿੱਚ ਦਰਜ਼ ਹਨ, ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਹ ਮੰਗਾਂ ਇਕੱਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮੰਗ ਨੰ: 7**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 99,558 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 8**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,15,30,82,882 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 14**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,50,855 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 15**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,02,15,18,302 ਰੁਪਏ ਅਤੇ ਪੂੰਜੀਗਤ ਲੇਖੇ ਤੇ 2,19,80,14,772 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,29,52,82,275 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ ।

**[ਮਾਨਯੋਗ ਸਪੀਕਰ]**

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,06,836 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 27**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,03,382 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮਾਨਯੋਗ ਸਪੀਕਰ** : ਬਹਿਸ, ਜੇਕਰ ਕੋਈ ਕਰਨੀ ਚਾਹੇ ।

(ਇਸ ਸਮੇਂ ਕੋਈ ਮਾਨਯੋਗ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ ।)

**ਮਾਨਯੋਗ ਸਪੀਕਰ** : ਹੁਣ ਮੈਂ ਸਾਲ 2000-01 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਸੱਤ ਵਾਧੂ ਮੰਗਾਂ, ਜੋ ਅੱਜ ਦੀ ਕਾਰਜ ਸੂਚੀ ਵਿਚ ਦਰਜ ਹਨ, ਇਕੱਠੀਆਂ ਸਦਨ ਦੀ ਵੋਟਿੰਗ ਲਈ ਪੇਸ਼ ਕਰਦਾ ਹਾਂ ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

**ਮੰਗ ਨੰ: 7**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 99,558 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਬਕਾਰੀ ਅਤੇ ਕਰ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 8**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,15,30,82,882 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 14**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,50,855 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸੂਚਨਾ ਅਤੇ ਲੋਕ ਸੰਪਰਕ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 15**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,02,15,18,302 ਰੁਪਏ ਅਤੇ ਪੂੰਜੀਗਤ ਲੇਖੇ ਤੇ 2,19,80,14,772 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,29,52,82,275 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,06,836 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 27**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,03,382 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2001 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਜਾਵੇਗੀ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

---

## (ii) EXCESS DEMANDS OVER GRANTS AND APPROPRIATIONS FOR THE YEAR 2001-02

**ਮਾਨਯੋਗ ਸਪੀਕਰ :** ਸਦਨ ਦੀ ਬਹਿਸ ਅਤੇ ਵੋਟਿੰਗ ਲਈ ਸਾਲ 2001-02 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਚਾਰ ਵਾਧੂ ਮੰਗਾਂ ਹਨ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਲ 2001-02 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਵਾਧੂ ਮੰਗਾਂ, ਜੋ ਅੱਜ ਦੀ ਕਾਰਜ ਸੂਚੀ ਵਿੱਚ ਦਰਜ ਹਨ, ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਹ ਮੰਗਾਂ ਇੱਕਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ ।

(ਅਵਾਜ਼ਾਂ : ਹਾਂ ਜੀ, ਹਾਂ ਜੀ)

[ਮਾਨਯੋਗ ਸਪੀਕਰ]

**ਮੰਗ ਨੰ: 1**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,30,65,500 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 15**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 8,14,13,245 ਰੁਪਏ ਅਤੇ ਪੂੰਜੀਗਤ ਲੇਖੇ ਤੇ 6,60,11,617 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,70,18,33,466 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 24,069 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮਾਨਯੋਗ ਸਪੀਕਰ :** ਬਹਿਸ, ਜੇਕਰ ਕੋਈ ਕਰਨਾ ਚਾਹੇ।

(ਇਸ ਸਮੇਂ ਕੋਈ ਮਾਨਯੋਗ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ :** ਹੁਣ ਮੈਂ ਸਾਲ 2001-02 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਚਾਰ ਵਾਧੂ ਮੰਗਾਂ, ਜੋ ਅੱਜ ਦੀ ਕਾਰਜ-ਸੂਚੀ ਵਿੱਚ ਦਰਜ ਹਨ, ਇਕੱਠੀਆਂ ਸਦਨ ਦੀ ਵੋਟਿੰਗ ਲਈ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

**ਮੰਗ ਨੰ: 1**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,30,65,500 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਖੇਤੀਬਾੜੀ ਅਤੇ ਜੰਗਲਾਤ ਦੇ ਸਬੰਧ ਵਿਚ ਕੀਤੀ ਜਾਵੇਗੀ।

**ਮੰਗ ਨੰ: 15**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 8,14,13,245 ਰੁਪਏ ਅਤੇ ਪੂੰਜੀਗਤ ਲੇਖੇ ਤੇ 6,60,11,617 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 3,70,18,33,466 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 24,069 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2002 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਕੀਤੀ ਜਾਵੇਗੀ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

## (iii) EXCESS DEMANDS OVER GRANTS AND APPROPRIATIONS FOR THE YEAR 2002-03

**ਮਾਨਯੋਗ ਸਪੀਕਰ :** ਸਦਨ ਦੀ ਬਹਿਸ ਅਤੇ ਵੋਟਿੰਗ ਲਈ ਸਾਲ 2002-03 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਚਾਰ ਵਾਧੂ ਮੰਗਾਂ ਹਨ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਲ 2002-03 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਵਾਧੂ ਮੰਗਾਂ, ਜੋ ਅੱਜ ਦੀ ਕਾਰਜ ਸੂਚੀ ਵਿੱਚ ਦਰਜ ਹਨ, ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਹ ਮੰਗਾਂ ਇੱਕਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮੰਗ ਨੰ: 15**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 21,50,85,102 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਜਾਵੇਗੀ ।

[ਮਾਨਯੋਗ ਸਪੀਕਰ]

**ਮੰਗ ਨੰ: 18**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 25,55,653 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,68,06,82,265 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ।

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,61,251 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ।

**ਮਾਨਯੋਗ ਸਪੀਕਰ :** ਬਹਿਸ, ਜੇਕਰ ਕੋਈ ਕਰਨਾ ਚਾਹੇ।

(ਇਸ ਸਮੇਂ ਕੋਈ ਮਾਨਯੋਗ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ :** ਹੁਣ ਮੈਂ ਸਾਲ 2002-03 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਚਾਰ ਵਾਧੂ ਮੰਗਾਂ, ਜੋ ਅੱਜ ਦੀ ਕਾਰਜ-ਸੂਚੀ ਵਿੱਚ ਦਰਜ ਹਨ, ਇਕੱਠੀਆਂ ਸਦਨ ਦੀ ਵੋਟਿੰਗ ਲਈ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

**ਮੰਗ ਨੰ: 15**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 21,50,85,102 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿੱਚ ਕੀਤੀ ਜਾਵੇਗੀ।

**ਮੰਗ ਨੰ: 18**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 25,55,653 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 2,68,06,82,265 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,61,251 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2003 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

## (iv) EXCESS DEMANDS OVER GRANTS AND APPROPRIATIONS FOR THE YEAR 2003-04

**ਮਾਨਯੋਗ ਸਪੀਕਰ** : ਸਦਨ ਦੀ ਬਹਿਸ ਅਤੇ ਵੋਟਿੰਗ ਲਈ ਸਾਲ 2003-04 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਛੇ ਵਾਧੂ ਮੰਗਾਂ ਹਨ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਾਲ 2003-04 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਵਾਧੂ ਮੰਗਾਂ, ਜੋ ਅੱਜ ਦੀ ਕਾਰਜ ਸੂਚੀ ਵਿੱਚ ਦਰਜ ਹਨ, ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਗਈਆਂ ਸਮਝੀਆਂ ਜਾਣ ਅਤੇ ਇਹ ਮੰਗਾਂ ਇੱਕਠੀਆਂ ਹੀ ਬਹਿਸ ਲਈ ਲੈ ਲਈਆਂ ਜਾਣ ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮੰਗ ਨੰ: 11**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,71,837 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 12**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 16,75,02,917 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ ।

[ਮਾਨਯੋਗ ਸਪੀਕਰ]

**ਮੰਗ ਨੰ: 18**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 5,68,257 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਜਾਵੇਗੀ ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,77,51,22,298 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 157 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 30**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 6,09,896 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮਾਨਯੋਗ ਸਪੀਕਰ :** ਬਹਿਸ, ਜੇਕਰ ਕੋਈ ਕਰਨਾ ਚਾਹੇ ।

(ਇਸ ਸਮੇਂ ਕੋਈ ਮਾਨਯੋਗ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ :** ਹੁਣ ਮੈਂ ਸਾਲ 2003-04 ਲਈ ਗਰਾਂਟਾਂ ਅਤੇ ਐਪਰੋਪਰੀਏਸ਼ਨਜ਼ ਤੇ ਛੇ ਵਾਧੂ ਮੰਗਾਂ, ਜੋ ਅੱਜ ਦੀ ਕਾਰਜ-ਸੂਚੀ ਵਿੱਚ ਦਰਜ ਹਨ, ਇਕੱਠੀਆਂ ਸਦਨ ਦੀ ਵੋਟਿੰਗ ਲਈ ਪੇਸ਼ ਕਰਦਾ ਹਾਂ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

**ਮੰਗ ਨੰ: 11**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 7,71,837 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿਹਤ ਅਤੇ ਪਰਿਵਾਰ ਭਲਾਈ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 12**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 16,75,02,917 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 18**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 5,68,257 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਕਰਮਚਾਰੀ ਵਰਗ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 21**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 1,77,51,22,298 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਨਿਰਮਾਣ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 26**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 157 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਰਾਜ ਵਿਧਾਨ ਮੰਡਲ ਦੇ ਸਬੰਧ ਵਿੱਚ ਕੀਤੀ ਜਾਵੇਗੀ ।

**ਮੰਗ ਨੰ: 30**

ਕਿ ਇੱਕ ਰਕਮ ਜੋ ਮਾਲੀਆ ਲੇਖੇ ਤੇ 6,09,896 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2004 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਚੌਕਸੀ ਦੇ ਸਬੰਧ ਵਿੱਚ ਕੀਤੀ ਜਾਵੇਗੀ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

---

## (3) THE PUNJAB APPROPRIATION (NO. 3) BILL, 2008

**Finance, Planning and Programme Implementation Minister (Sardar Manpreet Singh Badal) :** Sir, I beg to introduce the Punjab Appropriation (No. 3) Bill, 2008.

Sir, I also beg to move—

> That the Punjab Appropriation (No. 3) Bill, 2008 be taken into consideration at once.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਨਮਿੱਤਣ (ਨੰਬਰ 3) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਨਮਿੱਤਣ (ਨੰਬਰ 3) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਸ਼ਡਿਊਲ I, II, III ਅਤੇ IV**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸ਼ਡਿਊਲ I, II, III ਅਤੇ IV ਬਿਲ ਦਾ ਹਿੱਸਾ ਹਨ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਕਲਾਜ਼ I**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ I ਬਿਲ ਦਾ ਹਿੱਸਾ ਹੈ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ ।

**Finance, Planning and Programme implementation Minister (Sardar Manpreet Singh Badal) :** Sir, I beg to move-

That the Punjab Appropriation (No. 3) Bill, 2008 be passed.

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਨਮਿੱਤਣ (ਨੰਬਰ 3) ਬਿਲ, 2008 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਨਮਿੱਤਣ (ਨੰ: 3) ਬਿਲ, 2008 ਪਾਸ ਕੀਤਾ ਜਾਵੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

---

## LEGISLATIVE BUSINESS

## THE PUNJAB PRIVATELY MANAGED RECOGNISED SCHOOLS EMPLOYEES (SECURITY OF SERVICE) AMENDMENT BILL, 2008

**ਮਾਨਯੋਗ ਸਪੀਕਰ :** ਅਗਲੀ ਆਈਟਮ । ਵਿਧਾਨਕ ਕੰਮ-ਕਾਰ । ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008। ਸਿੱਖਿਆ ਮੰਤਰੀ ਜੀ ਬਿਲ ਪੇਸ਼ ਕਰਨਗੇ ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008 ਪੇਸ਼ ਕਰਦੀ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ—

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

**ਰਾਣਾ ਗੁਰਮੀਤ ਸਿੰਘ ਸੋਢੀ (ਗੁਰੂ ਹਰਸਹਾਏ)** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਪ੍ਰਸਤਾਵ ਰੱਖਿਆ ਹੈ, ਇਸ ਬਾਰੇ ਇੱਕ ਦਰਖਾਸਤ ਕਰਨੀ ਚਾਹੁੰਦਾ ਹਾਂ । ਉਹ ਇਹੋ ਹੈ ਕਿ ਜਿਹੜੇ ਗੌਰਮਿੰਟ ਏਡਿਡ ਪ੍ਰਾਈਵੇਟ ਸਕੂਲ ਹਨ, ਉਨ੍ਹਾਂ ਦੇ ਜਿਹੜੇ ਰਿਟਾਇਰਡ ਟੀਚਰ ਹਨ, ਉਨ੍ਹਾਂ ਦੀ ਪੈਨਸ਼ਨ ਬੰਦ ਹੋ ਗਈ ਹੈ । ਇਹ 31 ਮਈ, 2003 ਨੂੰ ਬੰਦ ਹੋਈ ਹੈ । (ਵਿਘਨ)

ਕੁੱਝ ਅਵਾਜ਼ਾਂ : ਤੁਹਾਡੇ ਸਮੇਂ ਦੀ ਹੀ ਬੰਦ ਹੋਈ ਹੈ ।

**ਰਾਣਾ ਗੁਰਮੀਤ ਸਿੰਘ ਸੋਢੀ** : ਜੇ ਬੰਦ ਹੋ ਗਈ ਤਾਂ ਚਾਲੂ ਕੀਤੀ ਜਾ ਸਕਦੀ ਹੈ । ਸਰ, ਮੇਰੀ ਰਿਕੁਐਸਟ ਹੈ ਕਿ ਜੋ ਰਿਟਾਇਰਡ ਟੀਚਰ ਹਨ ਜਿਨ੍ਹਾਂ ਦੀ ਪੈਨਸ਼ਨ ਬੰਦ ਹੋ ਗਈ ਹੈ, ਉਹ ਜ਼ਰੂਰ ਚਾਲੂ ਕੀਤੀ ਜਾਵੇ। ਇਹ ਅੱਛਾ ਹੋਵੇਗਾ ।

**ਮਾਨਯੋਗ ਸਪੀਕਰ** : ਇਹ ਇਸ ਨਾਲ ਸਬੰਧਿਤ ਨਹੀਂ ਹੈ ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਇਸੇ ਨਾਲ ਹੀ ਸਬੰਧਿਤ ਹੈ । ਇਹ ਪ੍ਰਾਈਵੇਟ ਏਡਿਡ ਸਕੂਲ ਹਨ ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ** : ਇਸ ਨਾਲ ਇਸ ਮੁੱਦੇ ਦਾ ਕੋਈ ਤਾਅਲੁੱਕ ਨਹੀਂ ਹੈ ।

**ਮਾਨਯੋਗ ਸਪੀਕਰ** : ਇਹ ਵੱਖਰੀ ਗੱਲ ਕਰ ਸਕਦੇ ਹੋ, ਪੁੱਟ-ਅੱਪ ਕਰ ਸਕਦੇ ਹੋ । ਇਸ ਨਾਲ ਇਹ ਸਬੰਧਿਤ ਨਹੀਂ ਹੈ ਜੋ ਮੈਂ ਮਹਿਸੂਸ ਕਰਦਾ ਹਾਂ ।

**ਰਾਣਾ ਗੁਰਮੀਤ ਸਿੰਘ ਸੋਢੀ** : ਸਰ, ਇਹ ਸਬੰਧਿਤ ਹੈ ।

**ਮਾਨਯੋਗ ਸਪੀਕਰ** : ਇਹ ਤਾਂ ਸਰਵਿਸ ਸਿਕਿਓਰਟੀ ਨਾਲ ਮੁਤੱਲਕ ਬਿਲ ਹੈ, ਜੋ ਵੀ ਉਸ ਵਿਚ ਲੈਣਾ-ਦੇਣਾ ਹੈ, ਇਹ ਇਸ ਨਾਲ ਸਬੰਧਿਤ ਨਹੀਂ ਹੈ ।

**ਮੁੱਖ ਸੰਸਦੀ ਸਕੱਤਰ, ਕਰ ਅਤੇ ਆਬਕਾਰੀ (ਸ਼੍ਰੀ ਜਗਦੀਸ਼ ਸਾਹਨੀ)** : ਸਪੀਕਰ ਸਾਹਿਬ, ਜੋ ਸੋਢੀ ਸਾਹਿਬ ਨੇ ਮੁੱਦਾ ਲਿਆਂਦਾ ਹੈ, ਇਹ ਬਹੁਤ ਅਹਿਮ ਹੈ । ਇਸ ਨਾਲ ਪ੍ਰਾਈਵੇਟ ਏਡਿਡ ਸਕੂਲਾਂ ਦੇ ਟੀਚਰਾਂ ਨੂੰ ਫਾਇਦਾ ਹੋਵੇਗਾ । ਅਸੀਂ ਚਾਹੁੰਦੇ ਹਾਂ ਕਿ ਜੇ ਇਹ ਕੰਮ ਉਠਿਆ ਹੈ ਤਾਂ ਇਹ ਜ਼ਰੂਰ ਸਿਰੇ ਚੜ੍ਹਨਾ ਚਾਹੀਦਾ ਹੈ ਔਰ ਇਸ ਨਾਲ ਕਿੰਨੇ ਲੋਕਾਂ ਨੂੰ ਫਾਇਦਾ ਹੋਵੇਗਾ । ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਪਹਿਲਾਂ ਉਨ੍ਹਾਂ ਨੂੰ ਕੁੱਟਿਆ, ਮਾਰਿਆ ਤੇ ਫਿਰ ਇਹ ਬਾਅਦ ਵਿੱਚ ਵਾਅਦਾ ਕਰਕੇ ਭੁੱਲ ਗਏ । ਬਾਦਲ ਸਾਹਿਬ ਬੈਠੇ ਹਨ । ਇਹ ਸਾਡੀ ਬੇਨਤੀ ਹੈ ਕਿ ਜਿਨ੍ਹਾਂ ਲੋਕਾਂ ਨੇ ਸੇਵਾ ਕੀਤੀ ਹੈ, ਉਨ੍ਹਾਂ ਨੂੰ ਉਨ੍ਹਾਂ ਦੀ ਸੇਵਾ ਦਾ ਫਲ ਜ਼ਰੂਰ ਮਿਲੇ । ਪੰਜਾਬ ਸਰਕਾਰ ਨੂੰ ਜ਼ਰੂਰ ਕਰਨਾ ਚਾਹੀਦਾ ਹੈ। ਅਸੀਂ ਬਾਦਲ ਸਾਹਿਬ ਦੇ ਚਰਨਾਂ ਵਿੱਚ ਬੇਨਤੀ ਕਰਦੇ ਹਾਂ ਕਿ ਸਿੰਪੇਥੈਟੀਕਲੀ ਵਿਚਾਰ ਕਰਕੇ ਪੈਨਸ਼ਨ, ਗਰੈਚੂਟੀ ਜੋ ਵੀ ਉਨ੍ਹਾਂ ਦੀ ਬਣਦੀ ਹੈ, ਉਹ ਜ਼ਰੂਰ ਮਿਲਣੀ ਚਾਹੀਦੀ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਸਪੀਕਰ ਸਾਹਿਬ, ਮੇਰੇ ਕੋਲ ਵੀ ਕੁਝ ਅਰਸਾ ਇਹ ਮਹਿਕਮਾ ਰਿਹਾ ਹੈ ਔਰ ਮੈਂ ਟੀਚਰ ਵੀ ਹਾਂ । ਮੈਂ ਮਹਿਸੂਸ ਕਰਦਾ ਹਾਂ ਕਿ ਚਾਹੇ ਗਲਤੀ ਸਾਡੇ ਵਲੋਂ ਹੋ ਗਈ ਚਾਹੇ ਕਿਸੇ ਵਲੋਂ ਹੋ ਗਈ ਪਰ ਉਨ੍ਹਾਂ ਨੂੰ ਉਨ੍ਹਾਂ ਦੇ ਹੱਕਾਂ ਤੋਂ ਮਹਿਰੂਮ ਕੀਤਾ ਗਿਆ ਹੈ । ਉਨ੍ਹਾਂ ਦੀ ਗਰੈਚੁਟੀ ਦਾ ਫਰਾਖਦਿਲੀ ਨਾਲ ਬੰਦੋਬਸਤ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਵੈਸੇ ਤੁਸੀਂ ਪੜ੍ਹਿਆ ਹੈ ਕਿ ਕੀ ਬਿਲ ਹੈ ? (ਵਿਘਨ) ਮੇਰੀ ਗੱਲ ਸੁਣੋ । ਸੁਣਨ ਦਾ ਯਤਨ ਕਰੋ । ਇਸ ਵਿਚ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਏਡਿਡ ਸਕੂਲਾਂ ਦੀ ਗੱਲ ਹੈ । ਬੀਬੀ ਜੀ, ਤੁਸੀਂ ਇਸ ਨੂੰ ਥੋੜ੍ਹਾ ਜਿਹਾ ਐਕਸਪਲੇਨ ਕਰ ਦਿਓ ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਸੁਪਰੀਮ ਕੋਰਟ ਨੇ 31 ਅਕਤੂਬਰ, 2002 ਨੂੰ ਇੱਕ ਅਹਿਮ ਫੈਸਲਾ ਦਿੱਤਾ ਹੈ, ਜਿਸ ਦੇ ਤਹਿਤ ਉਨ੍ਹਾਂ ਨੇ ਕਿਹਾ ਹੈ ਕਿ ਪ੍ਰਾਈਵੇਟਲੀ ਮੈਨੇਜਡ ਸਕੂਲਾਂ ਵਿੱਚ ਜਿੰਨੇ ਵੀ ਕਰਮਚਾਰੀ ਕਾਰਜ ਕਰਦੇ ਹਨ, ਉਨ੍ਹਾਂ ਸਾਰਿਆਂ ਦੇ ਹੱਕਾਂ ਦੀ ਸੁਰੱਖਿਆ ਲਈ ਇੱਕ ਐਜੂਕੇਸ਼ਨ ਟ੍ਰਿਬਿਊਨਲ ਬਣਾਇਆ ਜਾਵੇ ਔਰ ਇਸ ਸਾਰੇ ਹਾਊਸ ਦੇ ਵਿੱਚ ਇਸ ਗੱਲ ਨੂੰ ਲਾਗੂ ਕੀਤਾ ਗਿਆ ਹੈ । ਇਸੇ ਵਰਡਿਕਟ ਦੀ ਪਾਲਣਾ ਕਰਦੇ ਹੋਏ ਪਹਿਲਾਂ ਪ੍ਰਾਈਵੇਟ ਏਡਿਡ ਅਤੇ ਨਾਨ-ਏਡਿਡ ਕਾਲਜਾਂ ਸਬੰਧੀ ਇਸੇ ਪਵਿੱਤਰ ਸਦਨ ਦੇ ਵਿੱਚ ਇਹ ਬਿਲ ਲਿਆਂਦਾ ਗਿਆ ਸੀ, ਜਿਹੜਾ ਸਰਬਸੰਮਤੀ ਨਾਲ ਪਾਸ ਕੀਤਾ ਗਿਆ ਹੈ । ਕਿਉਂਕਿ ਸਕੂਲਾਂ ਦੇ ਸਬੰਧ ਵਿੱਚ ਇੱਕ ਵੱਖਰਾ ਸਕੂਲ ਟ੍ਰਿਬਿਊਨਲ ਹੈ, ਉਸ ਨੂੰ ਵੀ ਅਸੀਂ ਖਤਮ ਕਰਕੇ ਇਸੇ ਐਜੂਕੇਸ਼ਨ ਟ੍ਰਿਬਿਊਨਲ ਵਿੱਚ ਪਾਉਣਾ ਹੈ । ਇਹ ਅੱਜ ਜਿਹੜਾ ਇਥੇ ਬਿਲ ਪੇਸ਼ ਕੀਤਾ ਗਿਆ ਹੈ, ਇਸ ਦਾ ਮਕਸਦ ਸਿਰਫ ਇੰਨਾ ਹੈ ਕਿ ਪ੍ਰਾਈਵੇਟ ਏਡਿਡ ਅਤੇ ਨਾਨ-ਏਡਿਡ ਸਕੂਲਾਂ ਦੇ ਵਿੱਚ ਜੋ ਕਰਮਚਾਰੀ ਕੰਮ ਕਰ ਰਹੇ ਹਨ, ਉਨ੍ਹਾਂ ਦੇ ਨਾਲ ਕੋਈ ਧੱਕਾ ਨਾ ਹੋਵੇ, ਉਨ੍ਹਾਂ ਨੂੰ ਚੰਗੀ ਸੁਰੱਖਿਆ ਪ੍ਰਦਾਨ ਹੋਵੇ, ਉਸ ਨੂੰ ਯਕੀਨੀ ਬਣਾਉਣ ਲਈ ਇਹ ਸਾਰਾ ਕੁਝ ਸਕੂਲ ਟ੍ਰਿਬਿਊਨਲ ਨੂੰ ਨਹੀਂ ਬਲਕਿ ਐਜੂਕੇਸ਼ਨ ਟ੍ਰਿਬਿਊਨਲ ਨੂੰ ਦਿਤਾ ਜਾਣਾ ਹੈ, ਜਿਹੜਾ ਕਿ ਸਮੁੱਚੇ ਪੰਜਾਬ ਦੇ ਵਿੱਚ ਇੱਕ ਹੋਵੇਗਾ, ਜਿਹੜਾ ਕਿ ਕਾਲਜਾਂ ਦੇ ਮਾਮਲਿਆਂ ਨੂੰ ਵੀ ਦੇਖੇਗਾ ਅਤੇ ਸਕੂਲਾਂ ਦੇ ਮਾਮਲਿਆਂ ਨੂੰ ਵੀ ਦੇਖੇਗਾ । ਇਸ ਦਾ ਸਬੰਧ ਕੇਵਲ ਇਸ ਮੁੱਦੇ ਨਾਲ ਹੈ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਇਧਰ ਖਿਚਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਅੱਜ ਬਿਜ਼ਨਿਸ ਪਾਸ ਕਰਨ ਲਈ ਹੈ, ਪੰਜਾਬ ਐਪਰੋਪਰੀਏਸ਼ਨ ਨੰ: 3 ਬਿਲ ਤਾਂ ਪਾਸ ਵੀ ਕਰ ਚੁੱਕੇ ਹਾਂ, ਇਹ ਸਾਡੀਆਂ ਮੇਜਾਂ ਤੇ ਹੁਣ ਮਿਲਿਆ ਹੈ । Similarly we do not have a copy of this Education Tribunal Bill. ਤੁਸੀਂ ਇਸ ਨੂੰ ਥੋੜ੍ਹਾ ਸਟਰੀਮ ਲਾਈਨ ਕਰੋ ।

**ਮਾਨਯੋਗ ਸਪੀਕਰ** : ਸੋਢੀ ਜੀ, ਕੀ ਤੁਹਾਡੇ ਕੋਲ ਵੀ ਇਹ ਹੁਣੇ ਆਏ ਹਨ ?

**ਰਾਣਾ ਗੁਰਮੀਤ ਸਿੰਘ ਸੋਢੀ** : ਹੁਣੇ ਆਇਆ ਹੈ ਜੀ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਸਾਰਾ ਬਿਜ਼ਨਿਸ ਘੱਟੋ ਘੱਟ ਇੱਕ ਦਿਨ ਪਹਿਲਾਂ ਮਿਲਣਾ ਚਾਹੀਦਾ ਹੈ । ਅਸੀਂ ਕੋਈ ਕੰਪਿਊਟਰ ਤਾਂ ਨਹੀਂ ਕਿ ਹੁਣੇ ਪੜ੍ਹ ਕੇ ਜਵਾਬ ਦੇ ਦੇਈਏ ।

**ਮਾਨਯੋਗ ਸਪੀਕਰ** : ਤੁਹਾਡੀ ਗੱਲ ਠੀਕ ਹੈ ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇੱਕ ਦਿਨ ਪਹਿਲਾਂ ਬਿਜ਼ਨਿਸ ਸਰਕੂਲੇਟ ਕਰਨਾ ਚਾਹੀਦਾ ਹੈ ।

**ਮਾਨਯੋਗ ਸਪੀਕਰ** : ਅੱਗੇ ਤੋਂ ਇਸ ਤਰ੍ਹਾਂ ਹੀ ਹੋਵੇਗਾ ।

**Sardar Sukhpal Singh Khaira** : Otherwise we have no information of what is being passed here. ਫਿਰ ਤੁਸੀਂ ਕਹਿ ਦਿੰਦੇ ਹੋ ਕਿ ਸਰਬਸੰਮਤੀ ਨਾਲ ਪਾਸ ਹੋ ਗਿਆ ।

**ਮਾਨਯੋਗ ਸਪੀਕਰ** : ਠੀਕ ਹੈ ।

**ਵਿੱਤ, ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ** : ਸਪੀਕਰ ਸਾਹਿਬ, ਐਪਰੋਪਰੀਏਸ਼ਨ ਬਿਲ ਤਾਂ ਉਸੇ ਸਮੇਂ ਹੀ ਦਿੱਤਾ ਜਾਂਦਾ ਹੈ ਜੀ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਬੋਲਣਾ ਚਾਹੁੰਦਾ ਹਾਂ ਜੀ ।

**ਮਾਨਯੋਗ ਸਪੀਕਰ** : ਬੋਲੋ ਜੀ ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਜਿਵੇਂ ਬੀਬੀ ਜੀ ਨੇ ਐਕਸਪਲੇਨ ਕੀਤਾ ਹੈ, ਇਹ 31 ਅਕਤੂਬਰ, 2002 ਦਾ ਸੁਪਰੀਮ ਕੋਰਟ ਦਾ ਫੈਸਲਾ ਹੈ । ਇਹ Mr. Pai *vs.* Govt. of Karnataka ਦਾ ਕੇਸ ਸੀ । ਇਸ ਤੋਂ ਪਹਿਲਾਂ ਇਹ ਹੋਇਆ ਕਰਦਾ ਸੀ ਕਿ ਪ੍ਰਾਈਵੇਟ ਸਕੂਲਾਂ ਅਤੇ ਕਾਲਜਿਜ਼ ਦੇ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਨੂੰ ਕੋਈ ਸਜ਼ਾ ਦਿੱਤੀ ਜਾਂਦੀ ਹੈ ਤਾਂ ਉਨ੍ਹਾਂ ਦੇ ਵਾਸਤੇ ਅਪੀਲ ਕਰਨ ਦੇ ਲਈ ਕੋਈ ਅਦਾਰਾ ਨਹੀਂ ਸੀ । ਇਸ ਕਰਕੇ ਸੁਪਰੀਮ ਕੋਰਟ ਨੇ ਸਾਰੇ ਹਿੰਦੁਸਤਾਨ ਵਿੱਚ ਇਹ ਫੈਸਲਾ ਕੀਤਾ ਹੈ ਕਿ ਜਿਨ੍ਹਾਂ ਰਾਜਾਂ ਦੇ ਵਿੱਚ ਕੋਈ ਇਸ ਤਰ੍ਹਾਂ ਵਿਦਿਅਕ ਅਦਾਰੇ ਦਾ ਟ੍ਰਿਬਿਊਨਲ ਨਹੀਂ ਬਣਿਆ ਹੋਇਆ, ਉਨ੍ਹਾਂ ਸਾਰਿਆਂ ਵਾਸਤੇ ਇੱਕ ਟ੍ਰਿਬਿਊਨਲ ਕਾਇਮ ਕਰਨਾ ਚਾਹੀਦਾ ਹੈ ਤਾਂ ਕਿ ਪ੍ਰਾਈਵੇਟ ਸਕੂਲ ਅਤੇ ਕਾਲਜਾਂ ਦਾ ਕੋਈ ਸਜ਼ਾ ਯਾਫਤਾ ਮੁਲਾਜ਼ਮ ਉਥੇ ਆਪਣੀ ਉਜਰਦਾਰੀ, ਆਪਣੀ ਅਪੀਲ ਕਰ ਸਕੇ । ਸੋ, ਇਹ ਇੱਕ ਸੁਪਰੀਮ ਕੋਰਟ ਦੇ ਫੈਸਲੇ ਨੂੰ ਲਾਗੂ ਕਰਨਾ ਹੀ ਹੈ, ਜਿਹੜਾ ਇਸ ਬਿਲ ਦੇ ਰਾਹੀਂ ਹੋਣਾ ਹੈ। ਪਰ ਮੈਂ ਤਾਂ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਅਦਾਰੇ ਸਾਡੀ ਸਟੇਟ ਵਿੱਚ ਚਲਦੇ ਹਨ, ਅੱਜ ਇੱਕ ਬਹੁਤ ਹੀ ਅਹਿਮ ਰੈਜ਼ੋਲਿਊਸ਼ਨ ਬੀਬੀ ਜੀ ਪੰਜਾਬੀ ਭਾਸ਼ਾ ਦੇ ਬਾਰੇ

ਲੈ ਕੇ ਆਏ ਹਨ । ਮੈਂ ਸਮਝਦਾ ਹਾਂ ਕਿ ਇਹ ਇੱਕ ਮੀਲ ਪੱਥਰ ਹੈ ਜੋ ਸਰਬਸੰਮਤੀ ਦੇ ਨਾਲ ਪੰਜਾਬ ਦੀ ਵਿਧਾਨ ਸਭਾ ਨੇ ਮਤਾ ਪਾਸ ਕੀਤਾ ਹੈ ਕਿ ਸਰਕਾਰ ਦਾ ਸਾਰਾ ਹੀ ਕਾਰੋਬਾਰ ਪੰਜਾਬ ਦੇ ਸਾਰੇ ਅਦਾਰਿਆਂ ਵਿੱਚ ਮਾਤ ਭਾਸ਼ਾ ਵਿੱਚ ਹੋਵੇ, ਪੰਜਾਬੀ ਵਿੱਚ ਹੋਵੇ । 1966 ਤੋਂ ਹੀ ਬਾਰ-ਬਾਰ ਇਸ ਤੇ ਧਰਨੇ, ਮੁਜਾਹਰੇ, ਜਲਸੇ-ਜਲੂਸ ਸਿਹਤ ਸਭਾਵਾਂ ਲਾਉਂਦੀਆਂ ਰਹਿੰਦੀਆਂ ਸੀ ਪਰ ਇਹ ਗੱਲ ਕਦੇ ਨਹੀਂ ਸੁਣੀ ਜਾਂਦੀ ਸੀ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਅੱਜ ਵਿਧਾਨ ਸਭਾ ਨੇ ਸਰਬਸੰਮਤੀ ਨਾਲ ਪੰਜਾਬੀ ਦੀ ਚਿਰੋਕਣੀ ਮੰਗ ਨੂੰ ਅਮਲ ਵਿੱਚ ਲਿਆਂਦਾ ਹੈ। ਮੈਂ ਇਸ ਨੂੰ ਇੱਕ ਬਹੁਤ ਹੀ ਇਤਿਹਾਸਕ ਦਿਨ ਕਹਾਂਗਾ । ਇਸ ਵਿੱਚ ਇੱਡੀ ਵੱਡੀ ਮਿਹਨਤ ਹੈ, ਜਿਸ ਦੀ ਕੋਈ ਕਸਰ ਨਹੀਂ । ਇਸ ਬਿਲ ਤੇ ਬੋਲਦਾ ਹੋਇਆ ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਪ੍ਰਾਈਵੇਟ ਸਕੂਲ ਔਰ ਕਾਲਜਿਜ ਹਨ, ਇਹ ਸਰਕਾਰ ਤੋਂ 85 ਪ੍ਰਤੀਸ਼ਤ ਗਰਾਂਟ ਹਾਸਿਲ ਕਰਦੇ ਹਨ । (ਵਿਘਨ) ਪਹਿਲਾਂ 95% ਸੀ, ਜੋ ਸਰਕਾਰ ਤੋਂ ਗ੍ਰਾਂਟ ਲੈਂਦੇ ਸੀ । ਸਰਕਾਰ ਨੂੰ ਵੀ ਉਨ੍ਹਾਂ ਉਤੇ ਕੋਈ ਕਾਇਦੇ-ਕਾਨੂੰਨ ਲਾਗੂ ਕਰਨੇ ਚਾਹੀਦੇ ਹਨ । ਜਿਥੇ ਅੱਜ ਰੈਜ਼ੋਲਿਊਸ਼ਨ ਪਾਸ ਹੋਇਆ ਹੈ ਕਿ ਪੰਜਾਬ ਸਰਕਾਰ ਦੇ ਸਾਰੇ ਅਦਾਰਿਆਂ ਵਿੱਚ ਕੰਮ ਪੰਜਾਬੀ ਵਿਚ ਹੋਣ, ਇਸ ਦੀ ਜੋ ਉਲੰਘਣਾ ਕਰਨ ਵਾਲੇ ਹਨ ਉਨ੍ਹਾਂ ਨੂੰ ਸਜ਼ਾ ਦੇਣ ਦਾ ਮਤਾ ਪਾਸ ਕੀਤਾ ਹੈ । ਇਵੇਂ ਹੀ ਸਾਨੂੰ ਪ੍ਰਾਈਵੇਟ ਕਾਲਜਾਂ ਵਿਚ ਵੀ ਇਹ ਲਾਗੂ ਕਰਨਾ ਚਾਹੀਦਾ ਹੈ ਕਿ ਉਹ ਜਾਂ ਤਾਂ ਪਹਿਲੀ ਤੋਂ ਜਿਵੇਂ ਹਿੰਦੀ ਦੀ ਪੜ੍ਹਾਈ ਕਰਾਉਂਦੇ ਹਨ, ਜਾਂ ਅੰਗਰੇਜ਼ੀ ਦੀ ਪੜ੍ਹਾਈ ਕਰਾਉਂਦੇ ਹਨ ਇਹ ਗੱਲ ਬਿਲਕੁਲ ਗਲਤ ਹੈ । ਪਹਿਲੀ ਗੱਲ ਸੰਸਾਰ ਦੇ ਮਨੋਵਿਗਿਆਨੀਆਂ ਦਾ ਇਹ ਕੱਢਿਆ ਹੋਇਆ ਤੱਤ ਹੈ ਕਿ ਜਿਸ ਬੱਚੇ ਨੂੰ ਆਪਣੀ ਪ੍ਰਾਇਮਰੀ ਐਜੂਕੇਸ਼ਨ ਉਸ ਦੀ ਮਾਤ-ਭਾਸ਼ਾ ਵਿੱਚ ਨਹੀਂ ਮਿਲਦੀ ਉਸ ਦੀ ਬੁੱਧੀ ਦਾ ਪੂਰਨ ਵਿਕਾਸ ਹੀ ਨਹੀਂ ਹੋ ਸਕਦਾ । ਇਸ ਲਈ ਜੋ ਨੰਨੇ-ਮੁੰਨੇ ਬੱਚੇ, ਜੋ ਸਾਡੀ ਪੀੜ੍ਹੀ ਹਨ, ਜਿਸ ਨੇ ਕਲ੍ਹ ਨੂੰ ਵਾਰਸ ਬਣਨਾ ਹੈ । ਇਸ ਲਈ ਜੇ ਸਰਕਾਰ ਉਨ੍ਹਾਂ ਪ੍ਰਾਈਵੇਟ ਸਕੂਲਾਂ ਕਾਲਜਾਂ ਨੂੰ ਗ੍ਰਾਂਟ ਦਿੰਦੀ ਹੈ ਤਾਂ ਪਹਿਲੀ ਤੋਂ ਪੰਜਾਬੀ ਲਾਗੂ ਕਰਨ ਵਾਸਤੇ ਵੀ ਇਨ੍ਹਾਂ ਨੂੰ ਹਦਾਇਤ ਕਰਨੀ ਚਾਹੀਦੀ ਹੈ । ਇਸ ਗੱਲ ਨਾਲ ਵੀ ਮੈਂ ਸਹਿਮਤ ਹਾਂ ਕਿ ਜਿਹੜੀਆਂ ਪੈਨਸ਼ਨਾਂ ਬੰਦ ਹੋਈਆਂ, ਇਸ ਸਬੰਧੀ ਜਿਹੜਾ ਅੱਜ ਅਸੀਂ ਬਿਲ ਪਾਸ ਕਰ ਰਹੇ ਹਾਂ, ਸਪੀਕਰ ਸਾਹਿਬ, ਮੈਂ ਇਸ ਸਬੰਧੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਜ਼ਾਰਾਂ ਮੁਲਾਜ਼ਮ ਹਨ ਜਿਹੜੇ ਕਿ ਇਸ ਹੱਕ ਤੋਂ ਵੰਚਿਤ ਹਨ, ਇਸ ਸਬੰਧ ਵਿੱਚ ਤਰੀਕ ਨਿਸ਼ਚਿਤ ਕਰ ਦਿਤੀ ਗਈ ਹੈ ਕਿ ਇਸ ਤੋਂ ਮਗਰੋਂ ਦੇਵਾਂਗੇ, ਜਿਹੜੇ ਪਹਿਲਾਂ ਰਿਟਾਇਰ ਹੋਏ ਹਨ ਉਨ੍ਹਾਂ ਨੂੰ ਨਹੀਂ ਦੇਵਾਂਗੇ । ਇਹ ਤਾਂ ਪਹਿਲੇ ਰਿਟਾਇਰ ਹੋਇਆਂ ਨਾਲ ਧੱਕਾ ਕਰਨਾ ਹੋਵੇਗਾ । ਉਨ੍ਹਾਂ ਦੀ ਕੋਈ ਬਹੁਤ ਵੱਡੀ ਗਿਣਤੀ ਨਹੀਂ ਹੈ । ਅਸੀਂ ਸਾਰੇ ਉਨ੍ਹਾਂ ਨਾਲ ਕੁਮਿਟਮੈਂਟ ਕਰਕੇ ਆਏ ਹਾਂ, ਜਿੰਨੇ ਸਦਨ ਵਿੱਚ ਅਸੀਂ ਬੈਠੇ ਹਾਂ, ਚਾਹੇ ਟਰੈਜ਼ਰੀ ਬੈਂਚਿਜ਼ ਤੇ ਬੈਠੇ ਹਨ, ਚਾਹੇ ਆਪੋਜੀਸ਼ਨ ਵਿਚ ਬੈਠੇ ਹਨ । ਇਸ ਲਈ ਮਾਨਤਾ ਪ੍ਰਾਪਤ ਸਕੂਲਾਂ ਅਤੇ ਕਾਲਜਾਂ ਦੇ ਰਿਟਾਇਰੀਆਂ ਨੂੰ ਪੈਨਸ਼ਨ ਦਾ ਹੱਕ ਸਾਰਿਆਂ ਨੂੰ ਮਿਲਣਾ ਚਾਹੀਦਾ ਹੈ । ਇਹ ਕਹਿ ਕੇ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ । ਸੁਪਰੀਮ ਕੋਰਟ ਦੇ ਇਸ ਫੈਸਲੇ ਨੂੰ ਲਾਗੂ ਕਰਨ ਦੀ ਜ਼ਰੂਰੀ ਲੋੜ ਸੀ । ਧੰਨਵਾਦ ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ I ਦੀ ਸਬ-ਕਲਾਜ਼(2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀ (ਸੇਵਾ ਦੀ ਸੁਰੱਖਿਆ) ਸੋਧਨਾ ਬਿਲ, 2008 ਪਾਸ ਕੀਤਾ ਜਾਵੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

---

## 2. THE PUNJAB SCHOOL EDUCATION BOARD (AMENDMENT) BILL, 2008

**ਮਾਨਯੋਗ ਸਪੀਕਰ** : ਅਗਲੀ ਆਈਟਮ ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ, ਚੌਕਸੀ ਅਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2008 ਪੇਸ਼ ਕਰਦੀ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ-

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ-

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ, ਜੇਕਰ ਕੋਈ ਹੋਵੇ ?

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ ਪੇਸ਼ ਕੀਤਾ ਗਿਆ ਹੈ, ਇਸ ਦਾ ਮਕਸਦ ਹੈ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਚੇਅਰਮੈਨ ਅਤੇ ਵਾਈਸ ਚੇਅਰਮੈਨ

**[ਸਰਦਾਰ ਮੱਖਣ ਸਿੰਘ]**

ਦੀ ਰਿਟਾਇਰਮੈਂਟ ਦੀ ਉਮਰ ਵਧਾਉਣ ਬਾਰੇ । ਕਿਉਂਕਿ ਜੋ ਇਨ੍ਹਾਂ ਪੋਸਟਾਂ ਤੇ ਨਿਯੁਕਤੀਆਂ ਕੀਤੀਆਂ ਜਾਂਦੀਆਂ ਹਨ, ਉਹ ਆਮ ਤੌਰ ਤੇ ਪੰਜਾਬ ਦੇ ਕਾਲਜਿਜ਼ ਵਿਚੋਂ ਪ੍ਰੋਫੈਸਰ ਜਾਂ ਯੂਨੀਵਰਸਿਟੀ ਵਿਚੋਂ ਪ੍ਰੋਫੈਸਰ ਹੀ ਲਗਾਏ ਜਾਂਦੇ ਹਨ । ਉਨ੍ਹਾਂ ਦੀ ਜਿਹੜੀ ਰਿਟਾਇਰਮੈਂਟ ਦੀ ਏਜ ਹੈ, ਉਹ ਤਕਰੀਬਨ 58 ਵਰ੍ਹੇ ਹੁੰਦੀ ਹੈ ਔਰ ਉਹ ਜਦੋਂ ਲਗਾਏ ਜਾਂਦੇ ਹਨ ਤਾਂ ਉਨ੍ਹਾਂ ਦੀ ਉਮਰ ਤਕਰੀਬਨ 58 ਸਾਲ ਦੇ ਨੇੜੇ ਹੀ ਹੁੰਦੀ ਹੈ । ਕਿਉਂਕਿ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਚੇਅਰਮੈਨ ਤੇ ਵਾਈਸ ਚੇਅਰਮੈਨ ਦੀ ਵੀ ਉਹੋ ਏਜ ਹੈ, ਉਹ ਬਹੁਤਾ ਸਮਾਂ ਸਿੱਖਿਆ ਬੋਰਡ ਦੇ ਵਿਚ ਸੇਵਾ ਨਹੀਂ ਕਰ ਸਕਦੇ । ਇਸ ਵਾਸਤੇ ਇਸ ਬਿਲ ਦੇ ਵਿੱਚ ਉਹ ਉਮਰ ਵਧਾ ਕੇ 65 ਸਾਲ ਤੱਕ ਕਰਨ ਦੀ ਵਿਵਸਥਾ ਕਰਨ ਵਾਸਤੇ ਬਿਲ ਪੇਸ਼ ਕੀਤਾ ਗਿਆ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਇਹ 65 ਸਾਲ ਕਰ ਦਿੱਤੀ ਜਾਵੇ ਤਾਂ ਕਿ ਉਨ੍ਹਾਂ ਦੀਆਂ ਵੱਡਮੁੱਲੀਆਂ ਸੇਵਾਵਾਂ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਵਾਸਤੇ ਵਰਤੀਆਂ ਜਾਣ । ਮੈਂ ਨਾਲ ਹੀ ਪ੍ਰਸਤਾਵ ਕਰਦਾ ਹਾਂ ਕਿ ਸੁਣਿਆ ਸੀ ਕਿ ਵਿੱਤ ਮੰਤਰੀ ਸਾਹਿਬ ਸ਼ਾਇਦ ਇਹ ਲੈ ਕੇ ਆ ਰਹੇ ਹਨ ਕਿ ਪੰਜਾਬ ਦੇ ਜਿਹੜੇ ਆਮ ਮੁਲਾਜ਼ਮ ਹਨ, ਉਨ੍ਹਾਂ ਦੀ ਜਿਹੜੀ ਰਿਟਾਇਰਮੈਂਟ ਦੀ ਏਜ ਹੈ, ਉਹ 60 ਸਾਲ ਤੱਕ ਕਰ ਦਿੱਤੀ ਜਾਵੇਗੀ । ਮੈਂ ਚਾਹੁੰਦਾ ਹਾਂ ਕਿ ਪੰਜਾਬ ਦੇ ਆਮ ਮੁਲਾਜਮਾਂ ਦੀ ਰਿਟਾਇਰਮੈਂਟ ਦੀ ਏਜ 60 ਸਾਲ ਤੱਕ ਕਰ ਦਿੱਤੀ ਜਾਵੇ ਤਾਂ ਕਿ ਉਨ੍ਹਾਂ ਦੀਆਂ ਸੇਵਾਵਾਂ ਤੋਂ ਪੂਰਾ ਫਾਇਦਾ ਲਿਆ ਜਾ ਸਕੇ । ਬਹੁਤ ਬਹੁਤ ਧੰਨਵਾਦ ।

**ਮਾਨਯੋਗ ਸਪੀਕਰ** : ਇਸ ਬਿਲ ਦੇ ਵਿੱਚ ਤੁਹਾਡੇ ਵਾਲਾ ਇਹ ਕੰਮ ਨਹੀਂ ਆਉਂਦਾ ਜਾਪਦਾ।

(ਹਾਸਾ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ-

ਕਿ ਕਲਾਜ਼ I ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

## PUNJAB VIDHAN SABHA

*Tuesday, the 25th March, 2008*

### ANNEXURE

*This Annexure contains Unstarred Questions (Converted as such from being Starred Questions) and Answers for the meeting, dated 25th March, 2008.*

---

### UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਮੁਫ਼ਤ ਬਿਜਲੀ ਸਪਲਾਈ ਬੰਦ ਕਰਨਾ

*382. **(ਸੀ.ਯੂ.) ਸਰਦਾਰ ਰਣਦੀਪ ਸਿੰਘ ਨਾਭਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਕਾਸ਼ਤਕਾਰਾਂ ਅਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਨੂੰ ਦਿੱਤੀ ਜਾ ਰਹੀ ਮੁਫ਼ਤ ਬਿਜਲੀ ਸਪਲਾਈ ਬੰਦ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਰਾਜ ਦੇ ਕਿਸਾਨਾਂ ਅਤੇ ਅਨੁਸੂਚਿਤ ਜਾਤੀ ਵਰਗਾਂ ਨੂੰ ਦਿੱਤੀ ਜਾ ਰਹੀ ਮੁਫ਼ਤ ਬਿਜਲੀ ਦੀ ਸਹੂਲਤ ਵਾਪਸ ਲੈਣ ਸਬੰਧੀ ਕੋਈ ਤਜਵੀਜ਼ ਹੁਣ ਤੱਕ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

### ਗੜਬੜੀ ਵਾਲਾ ਰਾਜ ਹੋਣ ਦਾ ਧੱਬਾ

*400. **(ਸੀ.ਯੂ.) ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕੇਂਦਰ ਸਰਕਾਰ ਨੇ ਪੰਜਾਬ ਰਾਜ ਨੂੰ ਗੜਬੜੀ ਵਾਲਾ ਖੇਤਰ ਐਲਾਨ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਰਾਜ ਨੂੰ ਕੀ ਨੁਕਸਾਨ ਹੋ ਰਿਹਾ ਹੈ ਅਤੇ ਇਸ ਧੱਬੇ ਨੂੰ ਹਟਾਉਣ ਲਈ ਰਾਜ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

---

## ਪ੍ਰਾਈਵੇਟ ਮੈਡੀਕਲ ਕਾਲਜਾਂ ਦੀ ਫੀਸ ਨਿਰਧਾਰਿਤ ਕਰਨਾ

***412. (ਸੀ.ਯੂ.) ਸਰਦਾਰ ਮੱਖਣ ਸਿੰਘ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿਦਿਅਕ ਸਾਲ 2007-08 ਦੇ ਦੌਰਾਨ ਰਾਜ ਵਿੱਚ ਪ੍ਰਾਈਵੇਟ ਮੈਡੀਕਲ ਕਾਲਜਾਂ ਦੁਆਰਾ ਵਸੂਲ ਕੀਤੀ ਜਾ ਰਹੀ ਫੀਸ ਵਿੱਚ ਕੋਈ ਵਾਧਾ ਕਰਨ ਲਈ ਰਾਜ ਸਰਕਾਰ ਨੇ ਪ੍ਰਵਾਨਗੀ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸ਼੍ਰੀ ਤਿਕਸ਼ਨ ਸੂਦ** : ਹਾਂ ਜੀ। ਰਾਜ ਸਰਕਾਰ ਮੈਡੀਕਲ ਸਿੱਖਿਆ ਤੇ ਖੋਜ ਵਿਭਾਗ ਦੁਆਰਾ ਨੋਟੀਫਿਕੇਸ਼ਨ ਨੰ: 5/35/07-3ਐਚ.ਬੀ.3/4905, ਮਿਤੀ 3-8-2007 ਰਾਹੀਂ ਪ੍ਰਾਈਵੇਟ ਮੈਡੀਕਲ/ਡੈਂਟਲ/ਆਯੁਰਵੈਦਿਕ/ਹੋਮਿਓਪੈਥਿਕ ਕਾਲਜਾਂ ਦੇ ਵਿਦਿਆਰਥੀਆਂ ਤੋਂ ਲਈਆਂ ਜਾਣ ਵਾਲੀਆਂ ਫੀਸਾਂ ਸਾਲ 2007-08 ਦੌਰਾਨ ਤਬਦੀਲ ਕੀਤੀਆਂ ਹਨ, ਜਿਨ੍ਹਾਂ ਦੇ ਵੇਰਵੇ ਹੇਠ ਅਨੁਸਾਰ ਹਨ :—

### ਅੰਡਰ ਗਰੈਜੂਏਟ ਕੋਰਸ

| ਲੜੀ ਨੰ: | ਕੋਰਸ ਦਾ ਨਾਂ | 50% ਸਰਕਾਰੀ ਕੋਟਾ ਫੀਸ (ਰੁਪਿਆਂ ਵਿੱਚ ਪ੍ਰਤੀ ਸਾਲ) | 35% ਮੈਨੇਜਮੈਂਟ ਕੋਟਾ ਫੀਸ (ਰੁਪਿਆਂ ਵਿੱਚ ਪ੍ਰਤੀ ਸਾਲ) |
|---|---|---|---|
| 1. | ਐਮ.ਬੀ.ਬੀ.ਐਸ. | 1,50,000 | 3,00,000 |
| 2. | ਬੀ.ਡੀ.ਐਸ. | 63,250 | 2,30,000 |
| 3. | ਬੀ.ਏ.ਐਮ.ਐਸ./ ਬੀ.ਐਚ.ਐਮ.ਐਸ. | 40,250 | 1,10,000 |

### ਪੀ.ਜੀ. ਕੋਰਸ ਮੈਡੀਕਲ/ਡੈਂਟਲ

| ਲੜੀ ਨੰ: | ਕੋਰਸ ਦਾ ਨਾਂ | ਫੀਸ (ਰੁਪਿਆਂ ਵਿੱਚ ਪ੍ਰਤੀ ਸਾਲ) |
|---|---|---|
| 1. | ਕਲੀਨੀਕਲ ਐਮ.ਡੀ./ਐਮ.ਐਸ. | 2,99,000 |
| 2. | ਬੇਸਿਕ ਐਮ.ਡੀ./ਐਮ.ਐਸ. | 2,01,250 |
| 3. | ਪੀ.ਜੀ. ਡਿਪਲੋਮਾ | 2,30,000 |
| 4. | ਕਲੀਨੀਕਲ ਐਮ.ਡੀ.ਐਸ. | 2,60,000 |

ਇਥੇ ਇਹ ਦੱਸਣਾ ਵੀ ਯੋਗ ਹੋਵੇਗਾ ਕਿ ਉਕਤ ਮਾਮਲਾ ਮਾਨਯੋਗ ਹਾਈਕੋਰਟ ਵਿਖੇ ਵੀ ਲੰਬਿਤ ਹੈ।

## ਪੰਜਾਬ ਰਾਜ ਬਿਜਲੀ ਬੋਰਡ ਨੂੰ ਨਿਗਮਿਤ ਕਰਨਾ

*414. (ਸੀ.ਯੂ.) **ਸਰਦਾਰ ਮੱਖਣ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਬਿਜਲੀ ਬੋਰਡ ਨੂੰ ਨਿਗਮਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਰਾਜ ਦੀ ਅਰਥ-ਵਿਵਸਥਾ, ਆਮ ਜਨਤਾ ਅਤੇ ਇਸ ਦੇ ਨਾਲ ਹੀ ਉਕਤ ਬੋਰਡ ਦੇ ਕਰਮਚਾਰੀਆਂ ਤੇ ਪੈਣ ਵਾਲੇ ਪ੍ਰਤਿਕੂਲ ਪ੍ਰਭਾਵਾਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਲੈਕਟ੍ਰੀਸਿਟੀ ਐਕਟ, 2003 ਮੁਤਾਬਿਕ ਰਾਜ ਬਿਜਲੀ ਬੋਰਡਾਂ ਦਾ ਪੁਨਰਗਠਨ ਕਰਨਾ ਬਣਦਾ ਹੈ। ਰਾਜ ਸਰਕਾਰ ਵੱਲੋਂ ਇਸ ਮਾਮਲੇ ਵਿਚ ਸਹਿਮਤੀ ਬਣਾਉਣ ਹਿੱਤ ਸਾਰੇ ਖਪਤਕਾਰ ਵਰਗਾਂ ਨਾਲ ਗੱਲਬਾਤ ਅਰੰਭੀ ਹੋਈ ਹੈ, ਤਾਂ ਜੋ ਇਹ ਯਕੀਨੀ ਬਣਾਇਆ ਜਾ ਸਕੇ ਕਿ ਲਏ ਜਾਣ ਵਾਲੇ ਫੈਸਲੇ ਦਾ ਕਿਸੇ ਵੀ ਖਪਤਕਾਰ ਵਰਗ ਤੇ ਬੁਰਾ ਪ੍ਰਭਾਵ ਨਾ ਪਵੇ।

---

## ਬਹਿਰਾਮਪੁਰ ਬੇਟ ਵਿਖੇ ਗ੍ਰਿਡ ਸਟੇਸ਼ਨ ਦੀ ਉਸਾਰੀ

*441. **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ-ਡਵੀਜ਼ਨ ਚਮਕੌਰ ਸਾਹਿਬ ਵਿੱਚ ਪਿੰਡ ਬਹਿਰਾਮਪੁਰ ਵਿਖੇ ਪਾਵਰ ਗ੍ਰਿਡ ਸਟੇਸ਼ਨ ਦੀ ਉਸਾਰੀ ਕਦੋਂ ਤੱਕ ਕੀਤੀ ਜਾਵੇਗੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਪਿੰਡ ਬਹਿਰਾਮਪੁਰ ਬੇਟ ਵਿਖੇ ਤਜਵੀਜ਼ਤ 66 ਕੇ.ਵੀ. ਸਬ-ਸਟੇਸ਼ਨ 2008-09 ਦੌਰਾਨ ਸ਼ੁਰੂ ਹੋਣ ਦੀ ਸੰਭਾਵਨਾ ਹੈ।

---

## ਦਸ਼ਮੇਸ਼ ਕੈਨਾਲ ਦੀ ਉਸਾਰੀ

*468. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਭਾਖੜਾ ਮੇਨ ਕੈਨਾਲ ਤੋਂ ਦਸ਼ਮੇਸ਼ ਕੈਨਾਲ ਦੀ ਉਸਾਰੀ ਲਈ ਆਰੰਭ ਕੀਤੇ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ;

(ਅ) ਕੀ ਦਸ਼ਮੇਸ਼ ਕੈਨਾਲ ਦੀ ਉਸਾਰੀ ਲਈ ਪ੍ਰਾਪਤ ਕੀਤੀ ਗਈ ਜ਼ਮੀਨ ਦੇ ਮਾਲਕਾਂ ਨੂੰ ਮੁਆਵਜ਼ਾ ਅਦਾ ਕਰ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ਅਤੇ ਉਨ੍ਹਾਂ ਨੂੰ ਕਦੋਂ ਤੱਕ ਮੁਆਵਜ਼ਾ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਸ਼੍ਰੀ ਦਸ਼ਮੇਸ਼ ਇਰੀਗੇਸ਼ਨ ਪ੍ਰੋਜੈਕਟ, ਜੋ ਕਿ ਪੰਜਾਬ ਸਰਕਾਰ ਵੱਲੋਂ ਮਿਤੀ 31.03.2006 ਰਾਹੀਂ ਤਕਨੀਕੀ ਪ੍ਰਵਾਨਗੀ ਲਈ ਕੇਂਦਰੀ ਜਲ ਕਮਿਸ਼ਨ ਨੂੰ ਭੇਜਿਆ ਗਿਆ ਸੀ, ਉਨ੍ਹਾਂ ਕੋਲ ਪੜਤਾਲ ਅਧੀਨ ਹੈ।

(ਅ) ਸ਼੍ਰੀ ਦਸ਼ਮੇਸ਼ ਇਰੀਗੇਸ਼ਨ ਪ੍ਰੋਜੈਕਟ, ਵਾਸਤੇ ਹਾਲੇ ਕੋਈ ਭੌਂ ਵੱਖਰੇ ਤੌਰ ਤੇ ਪ੍ਰਾਪਤ ਨਹੀਂ ਕੀਤੀ ਗਈ। ਇਸ ਲਈ ਭੌਂ ਦਾ ਮੁਆਵਜ਼ਾ ਦੇਣ ਦਾ ਕੋਈ ਸਵਾਲ ਹਾਲ ਦੀ ਘੜੀ ਨਹੀਂ ਉੱਠਦਾ ਹੈ।

---

## ਮਨੋਰੰਜਨ ਕਰ ਤੋਂ ਛੋਟ

*493. (ਸੀ.ਯੂ.) **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਪੀ.ਸੀ.ਏ. ਕ੍ਰਿਕਟ ਸਟੇਡੀਅਮ, ਮੋਹਾਲੀ ਵਿਖੇ ਹੋਣ ਵਾਲੀ ਇੰਡੀਅਨ ਪ੍ਰੀਮੀਅਰ ਲੀਗ ਦੀ ਮੋਹਾਲੀ ਟੀਮ ਪ੍ਰੀਟੀ ਜਿੰਟਾ ਗਰੁੱਪ ਦੁਆਰਾ 76 ਮਿਲੀਅਨ ਡਾਲਰ ਵਿੱਚ ਖਰੀਦੀ ਗਈ ਹੈ ;

(ਅ) ਕੀ ਇਹ ਠੀਕ ਹੈ ਕਿ ਇੰਡੀਅਨ ਪ੍ਰੀਮੀਅਰ ਲੀਗ ਮੈਚਾਂ ਦੀ ਸਮੁੱਚੀ ਕਾਰਵਾਈ ਵਪਾਰਕ ਅਤੇ ਲਾਭ ਕਮਾਉਣ ਵਾਲੀ ਹੋਵੇਗੀ; ਜੇਕਰ ਅਜਿਹਾ ਹੋਵੇ, ਤਾਂ ਕੀ ਇਸ ਤੇ ਮਨੋਰੰਜਨ ਕਰ ਲਗਾਇਆ ਜਾਵੇਗਾ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਹਾਂ ਜੀ, ਇਹ ਪੰਜਾਬ ਕ੍ਰਿਕਟ ਸੰਸਥਾ ਦੇ ਕਹਿਣ ਅਨੁਸਾਰ ਹੈ। (ਪੀ.ਏ.ਸੀ. ਦਾ ਪੱਤਰ ਨਾਲ ਨੱਥੀ ਹੈ।)

(ਅ) ਹਾਂ ਜੀ (ਕਰ ਅਤੇ ਆਬਕਾਰੀ ਵਿਭਾਗ ਦੀ ਸੂਚਨਾ ਅਨੁਸਾਰ ਹੈ।) ਇਸ ਸਮੇਂ ਪੰਜਾਬ ਮਨੋਰੰਜਨ ਕਰ ਡਿਊਟੀ ਐਕਟ, 1955 ਦੀ ਧਾਰਾ 3(1) ਤਹਿਤ ਖੇਡਾਂ ਤੇ 125% ਦੀ ਦਰ ਨਾਲ ਮਨੋਰੰਜਨ ਡਿਊਟੀ ਲੱਗਣ ਯੋਗ ਹੈ। ਪਰ ਨੋਟੀਫਿਕੇਸ਼ਨ ਨੰ: ਐਸ.ਓ. 42/ਪੀ.ਏ. 16/55/ਐਸ.11/2005 ਮਿਤੀ 6.12.2005 ਰਾਹੀਂ ਰਾਜ ਪੱਧਰ ਅਤੇ ਕੇਂਦਰੀ ਪੱਧਰ ਦੀਆਂ ਸਪੋਰਟਸ ਫੈਡਰੇਸ਼ਨ ਵਲੋਂ ਕਰਵਾਈਆਂ ਜਾਣ ਵਾਲੀਆਂ ਖੇਡਾਂ ਤੇ ਬਣਦੀ ਮਨੋਰੰਜਨ ਡਿਊਟੀ ਤੋਂ ਮਿਤੀ 31.3.2010 ਤੱਕ ਛੋਟ ਦਿੱਤੀ ਗਈ ਹੈ। ਨੋਟੀਫਿਕੇਸ਼ਨ ਦੀ ਕਾਪੀ ਨਾਲ ਨੱਥੀ ਹੈ। ਇਸ ਤੋਂ ਇਹ ਸਪੱਸ਼ਟ ਹੈ ਕਿ ਜੇਕਰ ਇਨ੍ਹਾਂ ਨਿਯਮਾਂ ਵਿੱਚ ਕੋਈ ਬਦਲਾਵ ਨਹੀਂ ਹੈ ਤਾਂ ਆਈ.ਪੀ.ਐਲ. ਨੂੰ ਮੌਜੂਦਾ ਨਿਯਮਾਂ ਅਤੇ ਰੈਗੂਲੇਸ਼ਨਾਂ ਦੀ ਪਾਲਣਾ ਕਰਨੀ ਹੋਵੇਗੀ।

**PUNJAB CRICKET ASSOCIATION**
**(Affiliated of the Board of Control for Cricket in India)**

Ref. : PCA-2008/48074
Date : 10th March, 2008

The Director Sports
Government of Punjab,
SCO 116-117, Sector 34-A.
Chandigarh

Dear Sir,

This is with reference to your Memo No. 858 dated 4th March. 2008 and Memo No. 867 dated 5th March, 2008.

Draft reply to the question numbers 493 & 507 to be asked in the Vidhan Sabha are given below :

493 :

a) It is a fact that Board of Control for Cricket in India has sold franchises rights for TEAM MOHALI for USD 76 million for a period of 10 years.

b) Board of Control for Cricket in India is non-profit organization and all funds raised are spent for promotion and development of the game.

507 :

It is a fact that Board of Control for Cricket in India has sold franchises rights for TEAM MOHALI for USD 76 million for a period of 10 years.

The Board of Control for Cricket in India is a sole body for the promotion and development of the game of cricket in India, affiliated to International Cricket Council. Whatever funds it raises, are spent on promotion and development of the game of cricket in the area of its member associations and through them at grass root level.

The delay is regretted as the Office Bearers of the Association were out of station.

Thanking you,

Yours Sincerely,

Sd/-

(Brig. (Retd.) G.S. Sandhu)
Chief Executive Officer.

[ Sports Minister ]

**THE PUNJAB ENTERTAINMENTS DUTY ACT, 1955**

CONTENTS

Duty on payments for admission to entertainments

3.*(1)* A person admitted to an entertainment shall be liable to pay an entertainment duty at a rate, [1][not exceeding one hundred and twenty five per centum of the payment for admission] which the Government may specify, by a notification in this behalf, and the said duty shall be collected by the proprietor and rendered to the Government in the manner prescribed.

[2][*(1-A)* Notwithstanding anything contained in sub-section *(1)*, the Government may, by notification, levy lump-sum entertainment duty at a rate not exceeding,---

*(a)* [3][eight thousand rupees] per annum in the local area of a City constituted as such under the Punjab Municipal Corporation Act, 1976, or of a municipality declared as such under the Punjab Municipal Act, 1911; and

*(b)* [4][six thousand rupees] per annum in areas other than the local areas specified in clause (a);

in respect of entertainments arranged by a proprietor by replay of video tape, a video cassette or a video record through the medium of any video type player, video cassette player or video record player and the lump-sum duty so levied shall be recoverable from the proprietor.]

[5][*(1-B) (a)* Notwithstanding anything contained in sub-section *(1)*, the Government may, by notification, levy lump-sum entertainment duty on an amusement park at a rate not exceeding rupees sixty thousand per annum.

*(b)* A proprietor may, however, opt to pay an entertainment duty either under sub-section *(1)* or he may pay lump-sum entertainment duty under the preceding

---

1. Substituted for the words "not exceeding the gross payment for admission" by Punjab Act 13 of 1978, Section 3.
2. Inserted by Punjab Act 4 of 1986, Section 2.
3. Substituted for the words "four thousand rupees" by Punjab Act 23 of 1994, Section 3.
4. Substituted for the words "three thousand rupees" by Punjab Act ibid.
5. Inserted by Punjab Act 9 of 2004, Section 3.

[ Sports Minister ]

clause (a).]

*(2)* A draft of the proposed order specifying the rate of entertainments duty referred to in [1][sub-section *(1)* and *(1-A)*] shall be notified for the information of all persons likely to be affected thereby and it shall take effect only after the Government has considered all objections received within a period of thirty days from the date of such publications, and has notified the same again, with or without modification :

Provided that if the Government considers that such an order should be brought into force at once, the final notification may issue without previous publication :

Provided further that Government may impose an entertainments duty on complimentary tickets at a rate different from that imposed on other kinds of payment for admission subject to the maximum specified in sub-section *(1)*.

*(3)* Until such time as the duty referred to in [2][sub-section *(1)*, *(1-A)*] and *(2)* has been finally notified, the entertainments duty shall be levied at the rates in force in this behalf immediately before the commencement of this Act.

[3][*(3-A)* Notwithstanding anything in this section the amount of duty shall be calculated to the nearest multiple of five naye paise by ignoring two naye paise or less and counting more than two naye paise as five naye paise.]

[4][*(3-B)* Notwithstanding anything contained in sub-section *(1)*, *(1-A)*, *(2)* and *(3)*, in the case of entertainment provided with the aid of antenna or cable television to a connection holder, the proprietor of such entertainment shall

1. Substituted for the words brackets and figure "Sub-Section (1)" by Punjab Act 4 of 1986. Section 2.
2. Substituted for the words, brackets and Figure "Sub-Section (1)" by Punjab Act 4 of 1986, Section 2.
3. Inserted by Punjab Act 28 of 1963, Section 2.
4. Substituted by Punjab Act 10 of 1999. Section 2.

pay entertainment duty of fifteen thousand rupees per annum at a time.]

*(4)* The final notification specifying the rates of entertainment duty shall be laid before [1][***] the State Legislature at the session immediately following its publication.

Entertainment Duty is not leviable in case tax is paid under Punjab Act 8 of 1954

[2][(3-A) Notwithstanding anything contained in this Act, no entertainment duty shall be leviable on the proprietor [3][who opts] to pay entertainment tax under the Punjab Entertainments Tax (Cinematograph Shows) Act, 1954.]

1. The words "both the Houses of" omitted by Adaptation of Laws orders 1970.
2. Inserted by Punjab Act 21 of 1994 Section 2.
3. Substituted for the words "who is liable" by Punjab Act 9 of 2004. Section 4.

[ Sports Minister ]

**PUNJAB GOVT GAZ. (EXTRA.), DEC. 9, 2005**

**(AGHN 18, 1927 SAKA)**

---

**GOVERNMENT OF PUNJAB**

**DEPARTMENT OF EXCISE AND TAXATION**

**Order**

**The 6th December, 2005**

**No. S.O. 42/P.A. 16/55/S. 11/2005.**—Whereas the Governor of Punjab is of the opinion that it would encourage sports so to do ;

Now, therefore, in exercise of the Powers conferred by sub-section *(3)* of section 11 of the Punjab Entertainments Duty Act, 1955 (Punjab Act No. 16 of 1955), and all other powers enabling him in this behalf, the Governor of Punjab is pleased to exempt all sports meets organised by the State Level or National Level Sports Federations from the liability to pay whole of the entertainment duty payable under the aforesaid Act in respect of the following sports, namely :-

(1) Athletics, (2) Badminton, (3) Basketball, (4) Boxing, (5) Cricket, (6) Football, (7) Gymnastics, (8) Hockey, (9) Handball, (10) Kabaddi, (11) Lawn Tennis, (12) Volleyball, (13) Wrestling, (14) Weightlifting, (15) Judo, (16) Table Tennis, (17) Shooting, (18) Kho-Kho, (19) Swimming, (20) Cycling and (21) Other recognized games.

This order shall be deemed to have come into force on and with effect from the First day of April, 1995 and shall remain in force up to 31st day of March, 2010.

MUKUL JOSHI,

Financial Commissioner Taxation and
Secretary to Government of Punjab,
Department of Excise and Taxation.

## ਗ੍ਰਾਂਟਾਂ ਦੀ ਵੰਡ ਕਰਨ ਲਈ ਅਧਿਕਾਰਿਤ ਵਿਅਕਤੀ

*495. (ਸੀ.ਯੂ.) **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਸੰਸਦੀ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਜਿਹੇ ਅਣ-ਅਧਿਕਾਰਿਤ ਵਿਅਕਤੀਆਂ ਜੋ ਨਾ ਤਾਂ ਸਰਕਾਰੀ ਅਹੁਦੇ ਤੇ ਹੋਣ ਅਤੇ ਨਾ ਹੀ ਐਮ.ਐਲ.ਏ. ਵਜੋਂ ਚੁਣੇ ਗਏ ਹੋਣ, ਨੂੰ ਵਿਕਾਸ ਲਈ ਸਰਕਾਰੀ ਗ੍ਰਾਂਟਾਂ/ਚੈੱਕ ਵੰਡਣ ਅਤੇ ਕਿਸੇ ਸਰਕਾਰੀ ਵਿਭਾਗ ਦਾ ਨੀਂਹ ਪੱਥਰ ਰੱਖਣ ਦਾ ਅਧਿਕਾਰ ਦਿੱਤਾ ਜਾਂਦਾ ਹੈ ?

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਇਸ ਵਿਸ਼ੇ ਤੇ ਕੋਈ ਨਿਯਮ ਨਹੀਂ ਹਨ। ਜਨਤਾ ਦੇ ਨੁਮਾਇੰਦੇ ਸਥਾਪਿਤ ਰਵਾਇਤ ਅਨੁਸਾਰ ਗਰਾਂਟਾਂ/ਚੈਕ ਵੰਡਦੇ ਹਨ ਅਤੇ ਨੀਂਹ ਪੱਥਰ ਰੱਖਦੇ ਹਨ।

---

## ਮੋਹਾਲੀ ਵਿਖੇ ਜ਼ਿਲ੍ਹਾ ਅਦਾਲਤਾਂ ਅਤੇ ਪ੍ਰਸ਼ਾਸਕੀ ਕੰਪਲੈਕਸ ਦੀ ਉਸਾਰੀ

*496. (ਸੀ.ਯੂ.) **ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੋਹਾਲੀ ਵਿਖੇ ਜ਼ਿਲ੍ਹਾ ਅਦਾਲਤਾਂ ਕੰਪਲੈਕਸ ਅਤੇ ਜ਼ਿਲ੍ਹਾ ਪ੍ਰਸ਼ਾਸਕੀ ਕੰਪਲੈਕਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਹ ਕਿੱਥੇ-ਕਿੱਥੇ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਪ੍ਰਬੰਧਕੀ ਕੰਪਲੈਕਸ ਅਤੇ ਜ਼ਿਲ੍ਹਾ ਅਦਾਲਤਾਂ ਲਈ ਜ਼ਿਲ੍ਹਾ ਪ੍ਰਬੰਧਕੀ ਐਸ.ਏ.ਐਸ. ਨਗਰ ਵਲੋਂ ਜ਼ਮੀਨ ਦੀ ਚੋਣ ਨਹੀਂ ਕੀਤੀ ਗਈ। ਜ਼ਮੀਨ ਦੀ ਚੋਣ ਉਪਰੰਤ ਆਰਕੀਟੈਕਚਰਲ ਡਰਾਇੰਗਾਂ ਮੁੱਖ ਆਰਕੀਟੈਕਟ, ਪੰਜਾਬ ਵੱਲੋਂ ਤਿਆਰ ਕੀਤੀਆਂ ਜਾਣਗੀਆਂ ਅਤੇ ਇਸ ਦੀ ਉਸਾਰੀ ਦਾ ਕੰਮ ਫੰਡਾਂ ਦੀ ਵਿਵਸਥਾ ਕੀਤੇ ਜਾਣ ਉਪਰੰਤ ਸ਼ੁਰੂ ਕੀਤਾ ਜਾਵੇਗਾ।

---

***498(ਸੀ.ਯੂ.)****

---

** For * 498 (c.u.) and reply thereto, please see Apendix to this Annexure.

## ਇੰਡੀਅਨ ਪ੍ਰੀਮੀਅਰ ਲੀਗ ਮੈਚਾਂ ਦੀ ਆਮਦਨ ਵਿੱਚ ਸਰਕਾਰ ਦੀ ਹਿੱਸੇਦਾਰੀ

*507. (ਸੀ.ਯੂ.) **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੀ.ਸੀ.ਏ. ਨੇ ਬੀ.ਸੀ.ਸੀ.ਆਈ ਰਾਹੀਂ ਇੰਡੀਅਨ/ਪ੍ਰੀਮੀਅਰ ਲੀਗ ਮੈਚਾਂ ਨੂੰ ਮੁਹਾਲੀ ਵਿਖੇ ਖੇਡੇ ਜਾਣ ਦੇ ਮਾਲਿਕਾਨਾ ਹੱਕ ਪ੍ਰਿਟੀ ਜਿੰਟਾ ਦੇ ਗਰੁੱਪ ਨੂੰ 76 ਮਿਲੀਅਨ ਡਾਲਰ ਵਿੱਚ ਵੇਚ ਦਿੱਤੇ ਹਨ, ਜੇਕਰ ਅਜਿਹਾ ਹੋਵੇ, ਤਾਂ ਇਸ ਸੌਦੇ ਵਿਚ ਸਰਕਾਰ ਦਾ ਹਿੱਸਾ ਕਿੰਨਾ ਹੈ ਅਤੇ ਸਰਕਾਰ ਨੇ ਇਸ ਲਈ ਕਿਸ ਮਿਤੀ ਤੋਂ ਸਹਿਮਤੀ ਦਿੱਤੀ ਹੈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਹਾਂ ਜੀ। ਇਹ ਪੀ.ਸੀ.ਏ. ਵੱਲੋਂ ਸੂਚਿਤ ਕਰਨ ਦੇ ਅਨੁਸਾਰ (ਪੱਤਰ ਨੱਥੀ ਹੈ), ਆਈ.ਪੀ.ਐਲ. ਮੋਹਾਲੀ ਨੂੰ ਮਾਲਕਾਨਾ ਹੱਕ ਵੇਚੇ ਗਏ ਹਨ। ਉਨ੍ਹਾਂ ਵੱਲੋਂ ਸਰਕਾਰ ਤੋਂ ਕੋਈ ਸਹਿਮਤੀ ਅਤੇ ਪ੍ਰਵਾਨਗੀ ਨਹੀਂ ਲਈ ਗਈ। ਇਸ ਲਈ ਸਰਕਾਰ ਦੇ ਹਿੱਸੇ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਵਿਭਾਗ ਦੀ ਪਹਿਲਾਂ ਹੀ ਪੀ.ਸੀ.ਏ. ਨਾਲ ਕਾਨੂੰਨੀ ਕਾਰਵਾਈ ਚਲ ਰਹੀ ਹੈ ਅਤੇ ਤਿੰਨ ਕੇਸ ਵੱਖਰੀਆਂ-ਵੱਖਰੀਆਂ ਕੋਰਟਾਂ ਵਿੱਚ ਲੰਬਿਤ ਹਨ।

**PUNJAB CRICKET ASSOCIATION**

(Affiliated to the Board of control for Cricket in India)

Ref. : PCA-2008/48074

Date : 10th March, 2008

The Director Sports
Government of Punjab,
SCO 116-117, Sector 34A,
Chandigarh.

Dear Sir,

This is with reference to your Memo No. 858 dated 4th March, 2008 and Memo No. 867 dated 5th March, 2008.

Draft reply to the question number 493 & 507 to be asked in the Vidhan Sabha are given below :

493:

a) It is a fact that Board of Control for Cricket in India has sold franchise rights for TEAM MOHALI for USD 76 million for a period of 10 years

b) Board of Control for Cricket in India is non-profit organization and all funds raised are spent for promotion and development of the game.

507:

It is a fact that Board of Control for Cricket in India has sold franchise rights for TEAM MOHALI for USD 76 million for a period of 10 years.

The Board of Control for Cricket in India is a sole body for the promotion and development of the game of cricket in India, affiliated to International Cricket Council, whatever funds it raises, are spent on promotion and development of the game of cricket in the area of its member associations and through them at grass root level.

The delay is regretted as the Office Bearers of the Association were out of station.

Thanking you,

Yours Sincerely,

Sd/-
(Brig. (Retd.) G.S. Sandhu)
Chief Executive Officer

---

## ਨੈਸ਼ਨਲ ਹਾਈਵੇ ਨੰ: 21 ਨੂੰ ਚਹੁੰ ਮਾਰਗੀ ਬਣਾਉਣਾ

*526. (ਸੀ.ਯੂ.) ਸਰਦਾਰ ਚਰਨਜੀਤ ਸਿੰਘ ਚੰਨੀ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜ਼ਿਲ੍ਹਾ ਮੋਹਾਲੀ ਵਿੱਚ ਪਿੰਡ ਦੇਸੂ ਮਾਜਰਾ ਤੋਂ ਖਰੜ ਤੱਕ ਨੈਸ਼ਨਲ ਹਾਈਵੇ ਨੰ: 21 ਦੇ ਹਿੱਸੇ ਨੂੰ ਚਹੁੰ ਮਾਰਗੀ ਕਰਨ ਦੀ ਕੋਈ ਤਜਵੀਜ਼ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ : ਹਾਂ ਜੀ। ਨੈਸ਼ਨਲ ਹਾਈਵੇ-21 ਪਿੰਡ ਦੇਸੂ ਮਾਜਰਾ ਤੋਂ ਖਰੜ ਤੱਕ ਚਾਰ ਮਾਰਗੀ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਹ ਕੰਮ ਮਨਿਸਟਰੀ ਆਫ ਰੋਡ ਟਰਾਂਸਪੋਰਟ ਐਂਡ ਹਾਈਵੇ ਨਵੀਂ ਦਿੱਲੀ ਨੇ ਨੈਸ਼ਨਲ ਹਾਈਵੇ ਐਨੂਅਲ ਪਲਾਨ 2007-08 ਵਿੱਚ ਮਨਜ਼ੂਰ ਕੀਤਾ ਹੈ। ਇਸ ਕੰਮ ਦਾ ਅਨੁਮਾਨ 1350.96 ਲੱਖ ਦਾ ਮਨਿਸਟਰੀ ਆਫ ਰੋਡ ਟਰਾਂਸਪੋਰਟ ਐਂਡ ਹਾਈਵੇ ਵੱਲੋਂ ਪੱਤਰ ਨੰ: ਐਨ.ਐਚ. 12014/08/2007/ਪੀ ਬੀ ਐਨ ਐਚ-1 ਮਿਤੀ 31.3.08 ਰਾਹੀਂ ਮਨਜ਼ੂਰ ਕੀਤਾ ਜਾਂਦਾ ਹੈ ਅਤੇ ਇਸ ਕੰਮ ਦੇ ਟੈਂਡਰ ਮਿਤੀ 25.8.08 ਨੂੰ ਪ੍ਰਾਪਤ ਕਰ ਲਏ ਹਨ ਅਤੇ ਕੰਮ ਨੂੰ ਜਲਦੀ ਹੀ ਐਵਾਰਡ ਕਰ ਦਿੱਤਾ ਜਾਵੇਗਾ ਅਤੇ ਕੰਮ ਅਕਤੂਬਰ, 2009 ਤੱਕ ਪੂਰਾ ਹੋਣ ਦੀ ਸੰਭਾਵਨਾ ਹੈ।

---

## ਘਨੌਰ ਗ੍ਰਿਡ ਸਟੇਸ਼ਨ ਦੀ ਸਮਰੱਥਾ ਵਧਾਉਣਾ

*557. (ਸੀ.ਯੂ.) ਸ਼੍ਰੀ ਮਦਨ ਲਾਲ ਠੇਕੇਦਾਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਘਨੌਰ, ਜ਼ਿਲ੍ਹਾ ਪਟਿਆਲਾ ਵਿਖੇ ਪਾਵਰ ਗ੍ਰਿਡ ਸਟੇਸ਼ਨ ਦੀ ਸਮੱਰਥਾ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਸਾਲ 2008-09 ਦੌਰਾਨ ਘਨੌਰ ਵਿਖੇ 66 ਕੇ.ਵੀ. ਗਰਿੱਡ ਸਬ-ਸਟੇਸ਼ਨ ਦੀ ਸਮਰੱਥਾ ਵਧਾਉਣ ਦੀ ਤਜਵੀਜ਼ ਪੰਜਾਬ ਰਾਜ ਬਿਜਲੀ ਬੋਰਡ ਦੇ ਵਿਚਾਰ ਅਧੀਨ ਹੈ।

---

## ਪੰਜਾਬੀ ਸਟੈਨੋਗ੍ਰਾਫੀ ਅਤੇ ਟਾਈਪ ਰਾਈਟਿੰਗ ਦੀਆਂ ਕਿਤਾਬਾਂ ਉਲੱਬਧ ਨਾ ਹੋਣਾ

*562. (ਸੀ.ਯੂ.) ਸ਼੍ਰੀ ਮਦਨ ਲਾਲ ਠੇਕੇਦਾਰ : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪੰਜਾਬੀ ਸਟੈਨੋਗ੍ਰਾਫੀ ਅਤੇ ਪੰਜਾਬੀ

ਟਾਈਪ-ਰਾਈਟਿੰਗ ਲਈ ਨਿਰਧਾਰਿਤ ਕੀਤੀਆਂ ਕਿਤਾਬਾਂ ਸਟਾਕ ਵਿੱਚ ਨਹੀਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਨੂੰ ਮੁੜ ਛਪਾਉਣ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : ਸ਼੍ਰੀਮਾਨ ਜੀ। ਪੰਜਾਬੀ ਸਟੈਨੋਗ੍ਰਾਫੀ ਤੇ ਪੰਜਾਬੀ ਟਾਈਪਰਾਈਟਿੰਗ ਦੀਆਂ ਸੱਤ ਪੁਸਤਕਾਂ ਭਾਸ਼ਾ ਵਿਭਾਗ ਅਤੇ ਦੋ ਪੁਸਤਕਾਂ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਚੰਡੀਗੜ੍ਹ ਦੁਆਰਾ ਛਪਵਾਈਆਂ ਜਾਂਦੀਆਂ ਹਨ। ਇਸ ਸਮੇਂ ਜਿਹੜੀਆਂ ਪੁਸਤਕਾਂ ਭਾਸ਼ਾ ਵਿਭਾਗ, ਪੰਜਾਬ ਵੱਲੋਂ ਛਪਵਾਈਆਂ ਜਾਂਦੀਆਂ ਹਨ, ਉਹ ਸਟਾਕ ਵਿੱਚ ਉਪਲੱਬਧ ਹਨ। ਪੰਜਾਬੀ ਸਟੈਨੋਗ੍ਰਾਫੀ ਤੇ ਪੰਜਾਬੀ ਟਾਈਪਰਾਈਟਿੰਗ ਦੀਆਂ ਪੁਸਤਕਾਂ ਜੋ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਚੰਡੀਗੜ੍ਹ ਦੁਆਰਾ ਛਪਵਾਈਆਂ ਜਾਂਦੀਆਂ ਹਨ ਇਸ ਸਮੇਂ ਸਟਾਕ ਵਿੱਚ ਉਪਲੱਬਧ ਨਹੀਂ ਹਨ। ਭਾਰਤ ਸਰਕਾਰ ਵੱਲੋਂ 2003 ਤੋਂ ਗ੍ਰਾਂਟ ਨਾ ਪ੍ਰਾਪਤ ਹੋਣ ਕਾਰਣ ਇਨ੍ਹਾਂ ਪੁਸਤਕਾਂ ਦੀ ਛਪਾਈ ਦਾ ਕੰਮ ਰੁਕਿਆ ਪਿਆ ਸੀ। ਹੁਣ ਮਿਤੀ 22.2.2008 ਨੂੰ 20 ਲੱਖ ਰੁਪਏ ਦੀ ਗ੍ਰਾਂਟ ਪ੍ਰਾਪਤ ਹੋ ਗਈ ਹੈ। ਉਕਤ ਦੋਵੇਂ ਪੁਸਤਕਾਂ ਪੰਜਾਬੀ ਸਟੈਨੋਗ੍ਰਾਫੀ ਤੇ ਪੰਜਾਬੀ ਟਾਈਪਰਾਈਟਿੰਗ ਦੀ ਛਪਾਈ ਦਾ ਪ੍ਰਾਸੈਸ ਸ਼ੁਰੂ ਕੀਤਾ ਜਾ ਚੁੱਕਾ ਹੈ ਜੀ।

---

## ਸਾਈਫਨ ਦੀ ਉਸਾਰੀ

*574. (ਸੀ.ਯੂ.) **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਲੱਛੜੂ ਅਤੇ ਮਾਜਰੀ (ਪਟਿਆਲਾ) ਦੇ ਨੇੜੇ ਨਰਵਾਣਾ ਬ੍ਰਾਂਚ ਕੈਨਾਲ ਦੀ ਬੁਰਜੀ ਨੰ: 144800 ਅਤੇ 135600 ਵਿਖੇ ਘੱਗਰ ਦਰਿਆ ਦੇ ਹੜ੍ਹ ਦੇ ਪਾਣੀ ਦੇ ਨਿਕਾਸ ਲਈ ਦੋ ਸਾਈਫਨ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਉਸਾਰੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ, ਨਰਵਾਣਾ ਬਰਾਂਚ ਦੀ ਬੁਰਜੀ 136000 ਅਤੇ 144500 ਉਤੇ 9.70 ਕਰੋੜ ਰੁਪਏ ਦੀ ਲਾਗਤ ਨਾਲ ਦੋ ਸਾਈਫਨਾਂ ਦੀ ਉਸਾਰੀ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਵਿਚੋਂ 8.70 ਕਰੋੜ ਰੁਪਏ ਹਰਿਆਣਾ ਸਰਕਾਰ ਵੱਲੋਂ ਦਿੱਤੇ ਜਾਣੇ ਹਨ। ਹਰਿਆਣਾ ਸਰਕਾਰ ਵੱਲੋਂ ਫੰਡਜ਼ ਜਾਰੀ ਕਰਨ ਉਪਰੰਤ ਕੰਮ 6 ਮਹੀਨੇ ਵਿੱਚ ਮੁਕੰਮਲ ਕਰਨ ਦੀ ਤਜਵੀਜ਼ ਹੈ।

---

## ਜ਼ਮੀਨ ਪ੍ਰਾਪਤ ਕਰਨ ਲਈ ਮੁਆਵਜ਼ੇ ਦੀ ਅਦਾਇਗੀ

*583. (ਸੀ.ਯੂ.) ਸਰਦਾਰ ਸੰਗਤ ਸਿੰਘ ਗਿਲਜੀਆਂ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜਲੰਧਰ-ਪਠਾਨਕੋਟ

[ ਸਰਦਾਰ ਸੰਗਤ ਸਿੰਘ ਗਿਲਜੀਆਂ ]

ਨੈਸ਼ਨਲ ਹਾਈਵੇ ਨੂੰ ਚਹੁੰ-ਮਾਰਗੀ ਬਣਾਉਣ ਸਬੰਧੀ ਕੰਮ ਪ੍ਰਗਤੀ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਨੈਸ਼ਨਲ ਹਾਈਵੇ ਨੂੰ ਚਹੁੰ-ਮਾਰਗੀ ਬਣਾਉਣ ਲਈ ਟਾਂਡਾ ਤੋਂ ਦਸੂਹਾ ਤਕ ਪ੍ਰਾਪਤ ਕੀਤੀ ਗਈ ਜ਼ਮੀਨ ਲਈ ਮੁਆਵਜ਼ੇ ਦੀ ਅਦਾਇਗੀ ਕਰ ਦਿੱਤੀ ਗਈ ਹੈ; ਜੇਕਰ ਨਹੀਂ ਤਾਂ, ਇਸਦੀ ਅਦਾਇਗੀ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਜੀ ਹਾਂ, ਜਲੰਧਰ ਪਠਾਨਕੋਟ ਨੂੰ ਚਹੁੰ ਮਾਰਗੀ ਬਣਾਉਣ ਦਾ ਕੰਮ ਚੱਲ ਰਿਹਾ ਹੈ, ਟਾਂਡਾ ਅਤੇ ਦਸੂਹਾ ਤੋਂ ਇਲਾਵਾ ਮਿਉਂਸਿਪਲ ਏਰੀਏ ਵਿੱਚ ਪੈਂਦੀ ਜ਼ਮੀਨ ਦੇ ਮੁਆਵਜੇ ਦੀ ਰਕਮ ਨੈਸ਼ਨਲ ਹਾਈਵੇ ਅਥਾਰਟੀ ਵੱਲੋਂ ਉਪ ਮੰਡਲ ਮਜਿਸਟ੍ਰੇਟ-ਕਮ-ਯੋਗ ਅਧਿਕਾਰੀ ਨੂੰ ਜਮ੍ਹਾਂ ਕਰਵਾ ਦਿੱਤੀ ਗਈ ਹੈ, ਬਾਕੀ ਰਹਿੰਦੇ 9 ਪਿੰਡਾਂ ਦੀ ਮੁਆਵਜੇ ਦੀ ਰਕਮ ਰਿਵਾਈਜ ਰੇਟਾਂ ਮੁਤਾਬਿਕ ਦੇਣ ਲਈ ਯੂਨੀਅਨ/ਸਰਕਾਰ ਅਤੇ ਮਾਨਯੋਗ ਸੁਪਰੀਮ ਕੋਰਟ ਵੱਲੋਂ ਦਿੱਤੇ ਗਏ ਆਦੇਸ਼ ਮਿਤੀ 11-੮-0੮ ਅਨੁਸਾਰ ਕਮਿਸ਼ਨਰ, ਜਲੰਧਰ ਡਵੀਜ਼ਨ ਆਰਬੀਟ੍ਰੇਟਰ ਨਿਯੁਕਤ ਕੀਤਾ ਗਿਆ ਹੈ, ਜਿਸ ਦਾ ਫੈਸਲਾ ਅਜੇ ਨਹੀਂ ਹੋਇਆ ਹੈ।

---

***591(ਸੀ.ਯੂ.)****

---

## ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦੇ ਦਫ਼ਤਰ ਖੋਲ੍ਹਣਾ

***609. (ਸੀ.ਯੂ.) ਸਰਦਾਰ ਕੁਲਦੀਪ ਸਿੰਘ ਭੱਠਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਰਨਾਲਾ ਵਿਖੇ ਵੱਖ-ਵੱਖ ਵਿਭਾਗਾਂ ਦੇ ਜ਼ਿਲ੍ਹਾ ਪੱਧਰ ਦੇ ਦਫ਼ਤਰ ਕਦੋਂ ਤੱਕ ਖੋਲ੍ਹੇ ਜਾਣਗੇ ਅਤੇ ਇਹ ਕਦੋਂ ਤੱਕ ਕੰਮ ਕਰਨਾ ਸ਼ੁਰੂ ਕਰ ਦੇਣਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ ਅਨੁਲੱਗ 'ੳ' ਅਨੁਸਾਰ ਹੈ।

### ਅਨੁਲੱਗ 'ੳ'

### (1) ਸਮਾਜਿਕ ਸੁਰੱਖਿਆ, ਇਸਤਰੀ ਤੇ ਬਾਲ ਵਿਕਾਸ ਵਿਭਾਗ

ਬਰਨਾਲਾ ਜ਼ਿਲ੍ਹੇ ਦੇ ਪੱਧਰ ਦਾ ਕੰਮ ਕਾਜ ਅੰਦਰੂਨੀ ਐਡਜਸਟਮੈਂਟ ਰਾਹੀਂ ਚਲਾਇਆ ਜਾਵੇਗਾ।

** Reply not received from the Government till the 25th of May, 2009 (the date on which the Debate was sent to the Press for its final print), despite loss of a considerable time.

## (2) ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ

ਆਈ.ਆਰ.ਡੀ.ਪੀ. ਭਾਗ ਅਧੀਨ ਜ਼ਿਲ੍ਹਾ ਦਿਹਾਤੀ ਵਿਕਾਸ ਏਜੰਸੀਜ ਹਨ। ਨਵੇਂ ਜ਼ਿਲ੍ਹੇ ਬਰਨਾਲਾ ਵਿਖੇ ਜ਼ਿਲ੍ਹਾ ਦਿਹਾਤੀ ਵਿਕਾਸ ਏਜੰਸੀ ਦੀ ਸਥਾਪਨਾ ਮਿਤੀ 12-6-07 ਨੂੰ ਹੋ ਚੁੱਕੀ ਹੈ ਅਤੇ ਇਸ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ।

## (3) ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਵਿਭਾਗ

ਬਰਨਾਲਾ ਜ਼ਿਲ੍ਹਾ ਵਿੱਚ ਕੋਈ ਵੀ ਜ਼ਿਲ੍ਹਾ ਪੱਧਰ ਦਾ ਦਫ਼ਤਰ ਖੋਲ੍ਹਣ ਦੀ ਤਜਵੀਜ਼ ਨਹੀਂ ਹੈ।

## (4) ਕਿਰਤ ਵਿਭਾਗ

ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦਾ ਦਫ਼ਤਰ ਖੋਲ੍ਹਣ ਸਬੰਧੀ ਕੋਈ ਤਜਵੀਜ਼ ਨਹੀਂ ਹੈ।

## (5) ਉਦਯੋਗ ਅਤੇ ਕਾਮਰਸ ਵਿਭਾਗ

ਨਵੇਂ ਬਣਾਏ ਰੈਵੀਨਿਊ ਜ਼ਿਲ੍ਹੇ ਵਿੱਚ ਜ਼ਿਲ੍ਹਾ ਉਦਯੋਗ ਕੇਂਦਰ, ਬਰਨਾਲਾ ਦਾ ਕੰਮ ਨਾਲ ਲੱਗਦੇ ਜ਼ਿਲ੍ਹੇ ਵਿੱਚ ਵਿੱਵਸਥ ਜਨਰਲ ਮੈਨੇਜਰ ਨੂੰ ਦਿੱਤਾ ਹੋਇਆ ਹੈ। ਨਵੇਂ ਬਣਾਏ ਰੈਵੀਨਿਊ ਜ਼ਿਲ੍ਹੇ ਵਿੱਚ ਜ਼ਿਲ੍ਹਾ ਉਦਯੋਗ ਕੇਂਦਰ ਖੋਲ੍ਹਣ ਅਤੇ ਉਸ ਵਿੱਚ ਜਨਰਲ ਮੈਨੇਜਰ ਅਤੇ ਸਪੋਰਟਿੰਗ ਸਟਾਫ ਦੀ ਨਿਯੁਕਤੀ ਅਤੇ ਲੋੜੀਂਦੀਆਂ ਆਸਾਮੀਆਂ ਦੀ ਰਚਨਾ ਛੇਤੀ ਹੀ ਕੀਤੇ ਜਾਣ ਦੀ ਸੰਭਾਵਨਾ ਹੈ।

## (6) ਸਿਹਤ ਅਤੇ ਪਰਿਵਾਰ ਭਲਾਈ ਵਿਭਾਗ

ਜ਼ਿਲ੍ਹਾ ਬਰਨਾਲਾ ਵਿਖੇ ਸਿਵਲ ਸਰਜਨ ਦਾ ਦਫ਼ਤਰ ਪਹਿਲਾਂ ਹੀ ਫੰਕਸ਼ਨਲ ਹੈ। ਵੱਖਰੇ ਤੌਰ ਤੇ ਆਯੁਰਵੈਦਿਕ ਅਤੇ ਹੋਮਿਓਪੈਥਿਕ ਦੇ ਜ਼ਿਲ੍ਹਾ ਪੱਧਰ ਦੇ ਦਫ਼ਤਰਾਂ ਦੀ ਰਚਨਾ ਨਹੀਂ ਕੀਤੀ ਜਾ ਰਹੀ।

## (7) ਸੂਚਨਾ ਤੇ ਲੋਕ ਸੰਪਰਕ ਵਿਭਾਗ

ਜ਼ਿਲ੍ਹਾ ਲੋਕ ਸੰਪਰਕ ਅਫਸਰ, ਬਰਨਾਲਾ ਦਾ ਜ਼ਿਲ੍ਹਾ ਪੱਧਰ ਦਾ ਦਫ਼ਤਰ ਪਹਿਲਾਂ ਹੀ ਖੋਲ੍ਹਿਆ ਹੋਇਆ ਹੈ ਅਤੇ ਕੰਮ ਕਰ ਰਿਹਾ ਹੈ।

## (8) ਸਿੱਖਿਆ ਵਿਭਾਗ (ਸਕੂਲਜ਼)

ਜ਼ਿਲ੍ਹਾ ਸਿਖਿਆ ਅਫਸਰ (ਸੈਕੰਡਰੀ ਸਿਖਿਆ) ਅਤੇ ਜ਼ਿਲ੍ਹਾ ਸਿਖਿਆ ਅਫਸਰ (ਐਲੀਮੈਂਟਰੀ ਸਿਖਿਆ) ਕ੍ਰਮਵਾਰ ਪਹਿਲਾਂ ਹੀ ਮਿਤੀ 26-4-2007 ਅਤੇ 27-4-2007 ਤੋਂ ਕੰਮ ਕਰ ਰਹੇ ਹਨ।

[ ਮੁੱਖ ਮੰਤਰੀ ]

(9) ਮੁੱਖ ਵਣ ਪਾਲ, ਪੰਜਾਬ

ਵਿਭਾਗ ਵਲੋਂ ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦਾ ਦਫ਼ਤਰ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ।

(10) ਜਲ ਸਪਲਾਈ ਤੇ ਸੈਨੀਟੇਸ਼ਨ ਵਿਭਾਗ

ਬਰਨਾਲਾ ਵਿਖੇ ਵਿਭਾਗ ਦਾ ਜ਼ਿਲ੍ਹਾ ਪੱਧਰ ਤੇ ਕਾਰਜਕਾਰੀ ਇੰਜੀਨੀਅਰ ਜਲ ਸਪਲਾਈ ਤੇ ਸੈਨੀਟੇਸ਼ਨ ਵਿਭਾਗ (ਪਜਸ) ਮੰਡਲ ਦਾ ਦਫਤਰ ਪਹਿਲਾਂ ਹੀ ਖੋਲ੍ਹਿਆ ਹੋਇਆ ਹੈ ਅਤੇ ਇਹ ਕੰਮ ਕਰ ਰਿਹਾ ਹੈ। ਇਸ ਤੋਂ ਇਲਾਵਾ, ਵਿਸ਼ਵ ਬੈਂਕ ਸਹਾਇਤਾ ਵਾਲੇ ਪੰਜਾਬ ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਪ੍ਰਾਜੈਕਟ ਅਧੀਨ ਕਾਰਜਕਾਰੀ ਇੰਜੀਨੀਅਰ ਜ਼ਿਲ੍ਹਾ ਪ੍ਰੋਗਰਾਮ ਮੈਨੇਜਮੈਂਟ ਸੈਲ (ਡੀ.ਪੀ.ਐਮ.ਸੀ) ਬਰਨਾਲਾ ਵਿਖੇ ਖੋਲ੍ਹਿਆ ਗਿਆ ਹੈ ਅਤੇ ਇਹ ਕੰਮ ਕਰ ਰਿਹਾ ਹੈ।

(11) ਲੋਕ ਨਿਰਮਾਣ ਵਿਭਾਗ (ਬੀ. ਐਂਡ ਆਰ)

ਲੋਕ ਨਿਰਮਾਣ ਵਿਭਾਗ (ਇਮਾਰਤਾਂ ਤੇ ਸੜਕਾਂ) ਦਾ ਕਾਰਜਕਾਰੀ ਇੰਜੀਨੀਅਰ (ਉਸਾਰੀ ਮੰਡਲ) ਬਰਨਾਲਾ ਦਾ ਦਫਤਰ ਪਹਿਲਾਂ ਹੀ ਕੰਮ ਕਰ ਰਿਹਾ ਹੈ।

(12) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ

ਜ਼ਿਲ੍ਹਾ ਬਰਨਾਲਾ ਵਿਖੇ ਜ਼ਿਲ੍ਹਾ ਭਲਾਈ ਅਫਸਰ ਦਾ ਦਫਤਰ ਮਿਤੀ 10-11-2006 ਤੋਂ ਚਾਲੂ ਹੋ ਚੁੱਕਾ ਹੈ। ਇਸ ਨਵੇਂ ਜ਼ਿਲ੍ਹੇ ਦੇ ਦਫਤਰ ਵਿੱਚ ਹੋਰ ਸਹਾਇਕ ਸਟਾਫ ਦੀ ਤਜਵੀਜ਼ ਵਿਚਾਰ ਅਧੀਨ ਹੈ।

(13) ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ

ਜ਼ਿਲ੍ਹਾ ਬਰਨਾਲਾ ਵਿਖੇ ਟਾਊਨ ਪਲਾਨਿੰਗ ਦਾ ਕੰਮ, ਜ਼ਿਲ੍ਹਾ ਟਾਊਨ ਪਲੈਨਰ ਸੰਗਰੂਰ ਵੱਲੋਂ ਵੇਖਿਆ ਜਾ ਰਿਹਾ ਹੈ। ਇਸ ਜ਼ਿਲ੍ਹੇ ਵਿੱਚ ਟਾਊਨ ਪਲੈਨਰ ਦਾ ਦਫ਼ਤਰ ਮਨਜ਼ੂਰੀ ਮਿਲਣ ਸਾਰ ਹੀ ਖੋਲ੍ਹ ਦਿੱਤਾ ਜਾਵੇਗਾ।

(14) ਯੁਵਕ ਸੇਵਾਵਾਂ ਪੰਜਾਬ

ਜ਼ਿਲ੍ਹਾ ਬਰਨਾਲਾ ਲਈ ਅਜੇ ਸਟਾਫ ਪ੍ਰਵਾਨ ਨਹੀਂ ਕੀਤਾ ਗਿਆ।

(15) ਸਾਇੰਸ ਤਕਨੀਕੀ ਵਾਤਾਵਰਣ ਤੇ ਗੈਰ ਰਵਾਇਤੀ ਊਰਜਾ

ਜ਼ਿਲ੍ਹਾ ਮੈਨੇਜਰ ਪੇਡਾ ਦਾ ਦਫਤਰ ਜ਼ਿਲ੍ਹਾ ਬਰਨਾਲਾ ਵਿਖੇ ਕੰਮ ਕਰ ਰਿਹਾ ਹੈ।

(16) ਬਿਜਲੀ ਵਿਭਾਗ

ਵੰਡ ਮੰਡਲ, ਬਰਨਾਲਾ ਇਸ ਸਮੇਂ ਵੰਡ ਹਲਕਾ ਸੰਗਰੂਰ ਅਧੀਨ ਮੁੱਖ ਇੰਜੀਨੀਅਰ/ਵੰਡ (ਦੱਖਣ ਜੋਨ), ਪਟਿਆਲਾ ਅਧੀਨ ਪੈਂਦਾ ਹੈ। ਭੂਗੋਲਿਕ ਸਥਿਤੀ ਅਨੁਸਾਰ ਜ਼ਿਲ੍ਹਾ ਬਰਨਾਲਾ ਅਧੀਨ ਪੈਂਦੇ ਇਲਾਕੇ, ਪੰਜਾਬ ਰਾਜ ਬਿਜਲੀ ਬੋਰਡ ਦੇ ਮੁੱਖ ਇੰਜੀਨੀਅਰ/ਵੰਡ (ਦੱਖਣ ਜੋਨ) ਪਟਿਆਲਾ ਅਤੇ ਮੁੱਖ ਇੰਜੀਨੀਅਰ/ਵੰਡ (ਪੱਛਮ) ਬਠਿੰਡਾ ਅਧੀਨ ਆਉਂਦੇ ਹਨ। ਇਸ ਲਈ ਭੂਗੋਲਿਕ ਸਥਿਤੀ ਨੂੰ ਧਿਆਨ ਵਿੱਚ ਰੱਖਦੇ ਹੋਏ ਅਤੇ ਆਮ ਪਬਲਿਕ ਦੀਆਂ ਸਹੂਲਤਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਉਪਰੋਕਤ ਦੋਵੇਂ ਮੁੱਖ ਇੰਜੀਨੀਅਰਾਂ ਵਲੋਂ ਵੱਖੋ ਵੱਖਰੇ ਹਲਕਿਆਂ ਵਿਚੋਂ ਤੋੜ/ਜੋੜ ਕੇ ਵੰਡ ਹਲਕਾ ਬਰਨਾਲਾ ਦੀ ਰਚਨਾ ਵਿਚਾਰ ਅਧੀਨ ਹੈ।

(17) ਰੋਜ਼ਗਾਰ ਉਤਪਤੀ ਅਤੇ ਟ੍ਰੇਨਿੰਗ

ਬਰਨਾਲਾ ਵਿਖੇ ਟਾਊਨ ਰੋਜ਼ਗਾਰ ਦਫ਼ਤਰ ਸਾਲ 1978 ਤੋਂ ਕੰਮ ਕਰ ਰਿਹਾ ਹੈ। ਬਰਨਾਲਾ ਨੂੰ ਜ਼ਿਲ੍ਹਾ ਪੱਧਰ ਦਾ ਦਰਜਾ ਮਿਲਣ ਤੇ ਟਾਊਨ ਰੋਜ਼ਗਾਰ ਦਫ਼ਤਰ ਦਾ ਨਾਂ ਬਦਲ ਕੇ ਜ਼ਿਲ੍ਹਾ ਬਿਊਰੋ ਆਫ ਰੋਜ਼ਗਾਰ ਜਨਰੇਸ਼ਨ ਅਤੇ ਟ੍ਰੇਨਿੰਗ ਕਰ ਦਿੱਤਾ ਗਿਆ ਹੈ ਅਤੇ ਜ਼ਿਲ੍ਹਾ ਰੋਜ਼ਗਾਰ ਅਤੇ ਟ੍ਰੇਨਿੰਗ ਅਫ਼ਸਰ ਦੀ ਤਾਇਨਾਤੀ ਕਰ ਦਿੱਤੀ ਗਈ ਹੈ।

ਜ਼ਿਲ੍ਹਾ ਪੱਧਰ ਦੀਆਂ ਹੋਰ ਆਸਾਮੀਆਂ ਦੀ ਮਨਜ਼ੂਰੀ ਲਈ ਤਜਵੀਜ਼ ਵਿਚਾਰ ਅਧੀਨ ਹੈ।

(18) ਮਾਲ ਵਿਭਾਗ

ਇਸ ਵਿਭਾਗ ਨਾਲ ਸਬੰਧਤ ਅਧਿਕਾਰੀ ਜਿਵੇਂ ਕਿ ਡਿਪਟੀ ਕਮਿਸ਼ਨਰ, ਬਰਨਾਲਾ, ਉਪ ਮੰਡਲ ਮੈਜਿਸਟਰੇਟ, ਬਰਨਾਲਾ ਅਤੇ ਤਹਿਸੀਲਦਾਰ, ਬਰਨਾਲਾ ਦੇ ਦਫ਼ਤਰ ਪਹਿਲਾਂ ਹੀ ਜ਼ਿਲ੍ਹਾ ਬਰਨਾਲਾ ਵਿੱਚ ਕੰਮ ਕਰ ਰਹੇ ਹਨ।

(19) ਖੁਰਾਕ ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ

ਖੁਰਾਕ ਤੇ ਸਪਲਾਈਜ਼ ਵਿਭਾਗ, ਪੰਜਾਬ ਦਾ ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦਾ ਦਫ਼ਤਰ ਪਹਿਲਾਂ ਹੀ ਖੋਲ੍ਹਿਆ ਜਾ ਚੁੱਕਾ ਹੈ ਅਤੇ ਕੰਮ ਕਰ ਰਿਹਾ ਹੈ।

(20) ਸਹਿਕਾਰਤਾ ਵਿਭਾਗ

ਇਸ ਜ਼ਿਲ੍ਹੇ ਦਾ ਕੰਮ ਉਪ-ਰਜਿਸਟਰਾਰ, ਸਹਿਕਾਰੀ ਸਭਾਵਾਂ, ਸੰਗਰੂਰ ਅਤੇ ਆਡਿਟ ਅਫਸਰ ਸਹਿਕਾਰੀ ਸਭਾਵਾਂ ਸੰਗਰੂਰ ਦੀ ਦੇਖ ਰੇਖ ਹੇਠ ਕੀਤਾ ਜਾ ਰਿਹਾ ਹੈ।

[ ਮੁੱਖ ਮੰਤਰੀ ]

(21) ਯੋਜਨਾ ਵਿਭਾਗ

ਉਪ ਅਰਥ ਅਤੇ ਅੰਕੜਾ ਸਲਾਹਕਾਰ, ਬਰਨਾਲਾ ਦਾ ਦਫ਼ਤਰ ਮਿਤੀ 30-5-07 ਤੋਂ ਕੰਮ ਕਰ ਰਿਹਾ ਹੈ।

(22) ਟਰਾਂਸਪੋਰਟ ਵਿਭਾਗ

ਜ਼ਿਲ੍ਹਾ ਟਰਾਂਸਪੋਰਟ ਅਫਸਰ, ਬਰਨਾਲਾ ਦਾ ਦਫ਼ਤਰ ਮਿਤੀ 29-6-2007 ਤੋਂ ਕੰਮ ਕਰ ਰਿਹਾ ਹੈ। ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦਾ ਪਹਿਲਾਂ ਹੀ ਬਰਨਾਲਾ ਵਿਖੇ 1978 ਤੋਂ ਡਿਪੂ ਸਥਾਪਿਤ ਹੈ ਜੋ ਕਿ ਆਮ ਪਬਲਿਕ ਨੂੰ ਬੱਸ ਸਰਵਿਸ ਮੁਹੱਈਆ ਕਰਵਾ ਰਿਹਾ ਹੈ।

(23) (ੳ) ਸਿੱਖਿਆ ਵਿਭਾਗ (ਕਾਲਜਾਂ)

ਜ਼ਿਲ੍ਹਾ ਪੱਧਰ ਦਾ ਕੋਈ ਦਫ਼ਤਰ ਖੋਲ੍ਹਣ ਦੀ ਯੋਜਨਾ ਨਹੀਂ ਹੈ।

(ਅ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।

ਭਾਸ਼ਾ ਵਿਭਾਗ, ਪੰਜਾਬ ਦਾ ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦਾ ਦਫ਼ਤਰ ਪਹਿਲਾਂ ਹੀ ਕੰਮ ਕਰ ਰਿਹਾ ਹੈ। ਜ਼ਿਲ੍ਹਾ ਭਾਸ਼ਾ ਅਫਸਰ, ਸੰਗਰੂਰ ਨੂੰ ਇਸ ਦਾ ਵਾਧੂ ਚਾਰਜ ਸੌਂਪਿਆ ਹੋਇਆ ਹੈ।

(ੲ) ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ੍ਹ

ਜ਼ਿਲ੍ਹਾ ਪੱਧਰ ਤੇ ਕੋਈ ਦਫ਼ਤਰ ਖੋਲ੍ਹਣ ਦੀ ਯੋਜਨਾ ਨਹੀਂ ਹੈ।

(24) (ੳ) ਖੇਤੀਬਾੜੀ ਵਿਭਾਗ

ਮੁੱਖ ਖੇਤੀਬਾੜੀ ਅਫਸਰ, ਬਰਨਾਲਾ ਦਾ ਦਫ਼ਤਰ ਮਿਤੀ 29-2-07 ਤੋਂ ਕੰਮ ਕਰ ਰਿਹਾ ਹੈ।

(ਅ) ਮੁੱਖ ਭੂਮੀਪਾਲ, ਪੰਜਾਬ

ਇਸ ਵਿਭਾਗ ਵੱਲੋਂ ਜ਼ਿਲ੍ਹਾ ਪੱਧਰ ਦਾ ਦਫ਼ਤਰ ਖੋਲ੍ਹਣ ਦੀ ਤਜਵੀਜ਼ ਨਹੀਂ ਹੈ। ਸੰਗਰੂਰ ਜ਼ਿਲ੍ਹੇ ਦੇ ਮੰਡਲ ਭੂਮੀ ਰੱਖਿਆ ਅਫਸਰ ਵੱਲੋਂ ਜ਼ਿਲ੍ਹੇ ਦਾ ਕੰਮ ਦੇਖਿਆ ਜਾ ਰਿਹਾ ਹੈ। ਬਰਨਾਲਾ ਵਿਖੇ ਉਪ ਮੰਡਲ ਭੂਮੀ ਰੱਖਿਆ ਅਫਸਰ ਦਾ ਦਫਤਰ ਹੈ।

(ੲ) ਬਾਗਬਾਨੀ ਵਿਭਾਗ, ਪੰਜਾਬ

ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦਾ ਦਫ਼ਤਰ ਖੋਲ੍ਹਣ ਲਈ ਡਿਪਟੀ ਡਾਇਰੈਕਟਰ, ਬਾਗਬਾਨੀ ਦੀ ਆਸਾਮੀ ਪ੍ਰਵਾਨ ਹੋ ਗਈ ਹੈ ਅਤੇ ਇਸ ਆਸਾਮੀ ਨੂੰ ਭਰਨ ਦਾ ਕੇਸ

ਵਿਚਾਰ ਅਧੀਨ ਹੈ। ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦਾ ਦਫ਼ਤਰ ਛੇਤੀ ਹੀ ਖੋਲ੍ਹ ਦਿੱਤੇ ਜਾਣ ਦੀ ਸੰਭਾਵਨਾ ਹੈ।

(ਸ) ਆਬਾਦਕਾਰੀ ਵਿਭਾਗ

ਪੰਜਾਬ ਰਾਜ ਵਿੱਚ ਜ਼ਿਲ੍ਹਾ ਪੱਧਰ ਦਾ ਕੋਈ ਦਫ਼ਤਰ ਨਹੀਂ ਹੈ। ਨਾਇਬ ਤਹਿਸੀਲਦਾਰ ਸੰਗਰੂਰ, ਹੀ ਜ਼ਿਲ੍ਹਾ ਬਰਨਾਲਾ ਅਤੇ ਸੰਗਰੂਰ ਦਾ ਕੰਮ ਦੇਖ ਰਿਹਾ ਹੈ। ਇਸ ਲਈ ਬਰਨਾਲਾ ਵਿਖੇ ਜ਼ਿਲ੍ਹਾ ਪੱਧਰ ਦਾ ਕੋਈ ਨਵਾਂ ਦਫ਼ਤਰ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ।

(25) ਰੱਖਿਆ ਸੇਵਾਵਾਂ ਭਲਾਈ ਵਿਭਾਗ

ਨਵੇਂ ਬਣੇ ਜ਼ਿਲ੍ਹੇ ਬਰਨਾਲਾ ਵਿੱਚ ਸੈਨਿਕ ਭਲਾਈ ਦਫ਼ਤਰ ਖੋਲ੍ਹਣ ਲਈ ਸਥਾਨ/ਬਿਲਡਿੰਗ ਉਪਲਬਧ ਨਾ ਹੋਣ ਕਰਕੇ ਹਾਲ ਦੀ ਘੜੀ ਇਸ ਦਫ਼ਤਰ ਦਾ ਕੰਮ ਕਾਜ ਜ਼ਿਲ੍ਹਾ ਸੈਨਿਕ ਭਲਾਈ ਦਫ਼ਤਰ, ਸੰਗਰੂਰ ਵਿਖੇ ਹੀ ਕੀਤਾ ਜਾ ਰਿਹਾ ਹੈ। ਇਸ ਦਫ਼ਤਰ ਲਈ ਅਮਲਾ ਮਨਜ਼ੂਰ ਕੀਤਾ ਜਾ ਚੁੱਕਾ ਹੈ। ਲੋੜੀਂਦਾ ਸਥਾਨ/ਬਿਲਡਿੰਗ ਦੇ ਇੰਤਜ਼ਾਮ ਅਤੇ ਇਨ੍ਹਾਂ ਆਸਾਮੀਆਂ ਨੂੰ ਭਰਨ ਸਬੰਧੀ ਮਾਮਲਾ ਵਿਚਾਰ ਅਧੀਨ ਹੈ।

**(26) Deptt. of General Administration (Political 3 Branch).**

Nil

**(27) Deptt. of Medical Education & Research.**

Nil

**(28) Deptt. of Printing & Stationery.**

Nil

**(29) Deptt. of General Administration (Estt. 5 Branch)**

Nil

**(30) Deptt. of Tourism & Cultural Affairs Department.**

Nil

**(31) Deptt. of Irrigation.**

Nil.

## ਲੌਂਗੋਵਾਲ-ਢੱਡਰੀਆਂ ਸੜਕ ਨੂੰ ਮਾਨਸਾ ਤੱਕ ਬਣਾਉਣਾ

***613. (ਸੀ.ਯੂ.) ਸਰਦਾਰ ਕੁਲਦੀਪ ਸਿੰਘ ਭੁੱਠਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੌਂਗੋਵਾਲ ਅਤੇ ਢੱਡਰੀਆਂ ਸੜਕ ਨੂੰ ਮਾਨਸਾ ਤੱਕ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ (ਖੇਤੀਬਾੜੀ ਮੰਤਰੀ)** : ਜੀ ਨਹੀਂ, ਕਿਉਂਕਿ ਇਹ ਸੜਕ ਪਹਿਲਾਂ ਹੀ ਬਣੀ ਹੋਈ ਹੈ ਜਿਸ ਦਾ ਕਾਫੀ ਹਿੱਸਾ ਪੇਂਡੂ ਲਿੰਕ ਸੜਕ ਦਾ ਹੈ ਅਤੇ ਬਾਕੀ ਪਲਾਨ ਰੋਡ ਦਾ ਹੈ।

---

## ਕਾਲਜ ਲਈ ਰਾਖਵੀਂ ਰੱਖੀ ਜ਼ਮੀਨ ਤੇ ਨਾਂਜਾਇਜ਼ ਕਬਜ਼ਾ

***614. (ਸੀ.ਯੂ.) ਸਰਦਾਰ ਕੁਲਦੀਪ ਸਿੰਘ ਭੁੱਠਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਸੰਗਰੂਰ ਵਿੱਚ ਮਿਉਂਸਿਪਲ ਕਮੇਟੀ, ਧਨੌਲਾ ਦੁਆਰਾ ਕਾਲਜ ਲਈ ਰਾਖਵੀਂ ਰੱਖੀ ਗਈ ਜ਼ਮੀਨ ਦੇ ਹਿੱਸੇ ਤੇ ਸ਼ਹਿਰ ਦੇ ਕੁਝ ਵਸਨੀਕਾਂ ਦੁਆਰਾ ਨਾਜਾਇਜ਼ ਕਬਜ਼ਾ ਕਰ ਲਿਆ ਗਿਆ ਹੈ ਅਤੇ ਮਿਉਂਸਿਪਲ ਕਮੇਟੀ ਨੇ ਵੀ ਉਸ ਤੇ ਦੁਕਾਨਾਂ ਬਣਾ ਦਿੱਤੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਕਤ ਨਾਜਾਇਜ਼ ਕਬਜ਼ਿਆਂ ਨੂੰ ਖਾਲੀ ਕਰਵਾਉਣ ਲਈ ਚੁੱਕੇ ਗਏ/ਚੁੱਕੇ ਜਾਣ ਵਾਲੇ ਤਜਵੀਜ਼ਤ ਕਦਮ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਕੌਂਸਲ, ਧਨੌਲਾ ਵੱਲੋਂ ਕਾਲਜ ਲਈ ਰਿਜ਼ਰਵ ਰੱਖੀ ਜਗ੍ਹਾ ਵਿੱਚੋਂ ਕੁਝ ਹਿੱਸੇ ਤੇ ਸਰਵਸ਼੍ਰੀ ਪਿਸੌਰਾ ਸਿੰਘ ਅਤੇ ਸ਼੍ਰੀ ਗੁਰਜੀਤ ਸਿੰਘ ਦਾ ਕਬਜ਼ਾ ਹੈ। ਜਿਸ ਨੂੰ ਖਾਲੀ ਕਰਵਾਉਣ ਸਬੰਧੀ ਬਰਨਾਲਾ ਵਿਖੇ ਵੱਖ ਵੱਖ ਅਦਾਲਤਾਂ ਵਿੱਚ ਕੇਸ ਲੰਬਿਤ ਹਨ। ਨਗਰ ਕੌਂਸਲ, ਧਨੌਲਾ ਵੱਲੋਂ ਕਾਲਜ ਲਈ ਰਿਜ਼ਰਵ ਜਗ੍ਹਾ ਤੋਂ ਇਲਾਵਾ ਖਸਰਾ ਨੰ: 646 ਵਿੱਚੋਂ 747'×40' ਜਗ੍ਹਾ ਉਪਰ ਮਤਾ ਨੰ: 134/238 ਮਿਤੀ 2-12-2006 ਦੀ ਰੋਸ਼ਨੀ ਵਿੱਚ 66 ਦੁਕਾਨਾਂ ਲਈ ਪਲਾਟ ਕੱਟੇ ਗਏ ਹਨ। ਕਾਲਜ ਲਈ ਰਿਜਰਵ ਰੱਖੀ ਬਾਕੀ ਜਗ੍ਹਾ ਤਕਰੀਬਨ 5 ਏਕੜ ਤੇ ਨਗਰ ਕੌਂਸਲ ਵੱਲੋਂ ਮਤਾ ਨੰ: 130/234 ਮਿਤੀ 31-10-2006 ਰਾਹੀਂ ਕੀਤੇ ਫੈਸਲੇ ਅਨੁਸਾਰ ਚਾਰ ਦੀਵਾਰੀ ਕੀਤੀ ਜਾ ਚੁੱਕੀ ਹੈ ਤਾਂ ਜੋ ਕਿਸੇ ਕਿਸਮ ਦਾ ਨਜਾਇਜ਼ ਕਬਜ਼ਾ ਨਾ ਹੋਵੇ।

---

## ਚਮਕੌਰ ਸਾਹਿਬ ਵਿਖੇ ਥੀਮ ਪਾਰਕ ਬਣਾਉਣਾ

***619. (ਸੀ.ਯੂ.) ਸਰਦਾਰ ਚਰਨਜੀਤ ਸਿੰਘ ਚੰਨੀ** : ਕੀ ਸੈਰ-ਸਪਾਟਾ

ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਚਮਕੌਰ ਸਾਹਿਬ, ਤਹਿਸੀਲ ਰੋਪੜ ਵਿਖੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਸਿੱਖ ਕੌਮ ਦੇ ਸ਼ਹੀਦਾਂ ਨਾਲ ਸਬੰਧਿਤ ਥੀਮ ਪਾਰਕ ਬਣਾਉਣ ਦਾ ਕੰਮ ਬੰਦ ਹੋ ਜਾਣ ਦੇ ਕਾਰਣ ਕੀ ਹਨ ਅਤੇ ਉਕਤ ਕੰਮ ਨੂੰ ਕਦੋਂ ਤੱਕ ਮੁੜ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹੀਰਾ ਸਿੰਘ ਗਾਬੜੀਆ :** ਸ੍ਰੀਮਾਨ ਜੀ, ਥੀਮ ਪਾਰਕ ਦੀ ਉਸਾਰੀ ਨਾਲ ਸਬੰਧਤ ਕੰਮ ਫੰਡਜ਼ ਦੀ ਉਪਲਬਧਤਾ ਨਾ ਹੋਣ ਕਾਰਣ ਰੁਕ ਗਿਆ ਸੀ। ਹੁਣ 2.00 ਕਰੋੜ ਰੁਪਏ ਦਾ ਉਪਬੰਧ ਹੋ ਚੁੱਕਾ ਹੈ, ਕੰਮ ਜਲਦੀ ਸ਼ੁਰੂ ਹੋ ਜਾਵੇਗਾ।

---

## ਚਮਕੌਰ ਸਾਹਿਬ ਵਿਖੇ ਸੀਵਰੇਜ ਸਿਸਟਮ ਵਿਛਾਉਣਾ

***620. (ਸੀ.ਯੂ.) ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚਮਕੌਰ ਸਾਹਿਬ, ਤਹਿਸੀਲ ਰੋਪੜ ਵਿਖੇ ਸੀਵਰੇਜ ਸਿਸਟਮ ਵਿਛਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਸੀਵਰੇਜ ਸਿਸਟਮ ਨੂੰ ਕਦੋਂ ਤੱਕ ਵਿਛਾ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ (ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ) :** ਇਸ ਸਮੇਂ ਚਮਕੌਰ ਸਾਹਿਬ ਵਿਖੇ ਕੋਈ ਸੀਵਰੇਜ ਸਿਸਟਮ ਨਹੀਂ ਹੈ ਅਤੇ ਇਸ ਵਿਭਾਗ ਵੱਲੋਂ ਸੀਵਰੇਜ ਸਿਸਟਮ ਪਾਉਣ ਵਾਸਤੇ ਅਜੇ ਤੱਕ ਕੋਈ ਯੋਜਨਾ ਨਹੀਂ ਬਣਾਈ ਗਈ ਹੈ ਜੀ।

---

APPENDIX

TO

ANNEXURE

TO

PUNJAB VIDHAN SABHA

DEBATES

*Tuesday, the 25th March, 2008*

*Vol. IV—No. 13*

UNSTARRED QUESTION (CONVERTED AS SUCH FROM BEING STARRED QUESTION) AND ANSWER

---

## ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੀ ਜ਼ਮੀਨ ਦੀ ਨਿਲਾਮੀ ਬਾਰੇ

***498. (ਸੀ.ਯੂ.) ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੁਧਿਆਣਾ ਦੀ ਲਾਡੋਵਾਲ ਦੀ 12.50 ਏਕੜ ਜ਼ਮੀਨ ਜੋ ਖੇਤੀਬਾੜੀ ਯੂਨੀਵਰਸਿਟੀ ਪਾਸ ਹੈ, ਨੂੰ ਵੇਚਣ/ਨਿਲਾਮੀ ਜਾਂ ਕਿਸੇ ਹੋਰ ਤਰੀਕੇ ਰਾਹੀਂ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਤੋਂ ਲੈਣ ਦੀ ਤਜਵੀਜ਼ ਹੈ, ਜੇਕਰ ਹਾਂ ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਹਾਂ ਜੀ, ਸਿਧਾਂਤਕ ਤੌਰ ਤੇ ਫੈਸਲਾ ਹੋਇਆ ਹੈ ਕਿ ਵਧਦੇ ਹੋਏ ਹਵਾ, ਪਾਣੀ ਅਤੇ ਭੂਮੀ ਦੇ ਪ੍ਰਦੂਸ਼ਣ ਅਤੇ ਸ਼ਹਿਰੀਕਰਨ ਦੇ ਰੁਝਾਨ, ਦੇ ਮੱਦੇ-ਨਜ਼ਰ ਲਾਡੋਵਾਲ ਵਿਖੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਅਤੇ ਹੋਰ ਅਦਾਰਿਆਂ ਦੀ ਜ਼ਮੀਨ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ ਨੂੰ OUVGL ਸਕੀਮ ਤਹਿਤ ਤਬਦੀਲ ਕਰ ਦਿੱਤੀ ਜਾਵੇ ਪਰੰਤੂ ਇਸ ਫੈਸਲੇ ਨੂੰ ਲਾਗੂ ਕਰਨਾ ਲੰਬਿਤ ਅਵਸਥਾ ਵਿਚ ਹੈ।

---

# PUNJAB VIDHAN SABHA

## DEBATES

*Thursday, the 4th September, 2008*

**Vol. V – No. 1**

**OFFICIAL REPORT**

CONTENTS



**Punjab Vidhan Sabha Secretariat, Chandigarh**

Price : Rs.________.

## PUNJAB VIDHAN SABHA

*Thursday, the 4th September, 2008*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Sardar Nirmal Singh Kahlon) in the Chair.*

---

## OBITUARY REFERENCES

**ਮਾਨਯੋਗ ਸਪੀਕਰ :** ਪਿਛਲੇ ਸਮੇਂ ਵਿੱਚ ਜਿਹੜੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ, ਅੱਜ ਉਨ੍ਹਾਂ ਸਬੰਧੀ ਸ਼ੋਕ ਮਤੇ ਲਏ ਜਾਣਗੇ। ਸਭ ਤੋਂ ਪਹਿਲਾਂ ਲੀਡਰ ਆਫ਼ ਦਿ ਹਾਊਸ, ਸਰਦਾਰ ਪ੍ਰਕਾਸ਼ ਸਿੰਘ ਬਾਦਲ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਇਸ ਅਸੈਂਬਲੀ ਦੇ ਪਿਛਲੇ ਸੈਸ਼ਨ ਤੋਂ ਲੈ ਕੇ ਅੱਜ ਸ਼ੁਰੂ ਹੋਣ ਵਾਲੇ ਸੈਸ਼ਨ ਦਰਮਿਆਨ ਸਾਡੇ ਦੇਸ਼ ਅਤੇ ਸੂਬੇ ਦੀਆਂ ਬਹੁਤ ਸਾਰੀਆਂ ਅਹਿਮ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ ਜਿਨ੍ਹਾਂ ਨੇ ਵੱਖ ਵੱਖ ਵਿਸ਼ਿਆਂ ਵਿੱਚ ਦੇਸ਼ ਅਤੇ ਸੂਬੇ ਦੀ ਬਹੁਤ ਸੇਵਾ ਕੀਤੀ। ਉਨ੍ਹਾਂ ਦੀ ਇਸ ਜੁਦਾਈ ਤੇ ਸਾਨੂੰ ਸਾਰਿਆਂ ਨੂੰ ਗਹਿਰਾ ਦੁੱਖ ਅਤੇ ਅਫਸੋਸ ਹੈ।

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਇਸ ਹਾਊਸ ਵਿੱਚ ਸਪੀਕਰ ਰਹਿ ਚੁੱਕੇ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਮੈਂ ਬੜੇ ਸਤਿਕਾਰ ਨਾਲ ਆਪਣੇ ਦਿਲ ਦੀਆਂ ਗਹਿਰਾਈਆਂ 'ਚੋਂ ਆਪਣੀ ਸ਼ਰਧਾਂਜਲੀ ਭੇਟ ਕਰਦਾ ਹਾਂ। ਉਨ੍ਹਾਂ ਦਾ ਜਨਮ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ, ਵਿੱਚ ਹੋਇਆ ਔਰ ਉਹ 7 ਦਫਾ ਇਸ ਅਸੈਂਬਲੀ ਦੇ ਮੈਂਬਰ ਬਣੇ। 2 ਦਫਾ ਉਹ ਸਪੀਕਰ ਰਹੇ ਅਤੇ ਇੱਕ ਦਫਾ ਡਿਪਟੀ ਸਪੀਕਰ ਵੀ ਰਹੇ। ਇਸ ਤੋਂ ਇਲਾਵਾ ਸਰਦਾਰ ਦਰਬਾਰਾ ਸਿੰਘ ਅਤੇ ਸਰਦਾਰ ਬੇਅੰਤ ਸਿੰਘ ਦੀਆਂ ਵਜ਼ਾਰਤਾਂ ਵਿੱਚ ਉਨ੍ਹਾਂ ਨੇ 2 ਦਫਾ ਬੜੇ ਅਹਿਮ ਅਹੁਦਿਆਂ ਤੇ ਰਹਿ ਕੇ ਪੰਜਾਬ ਦੀ ਸੇਵਾ ਕੀਤੀ। ਉਹ ਫਾਈਨਾਂਸ ਐਂਡ ਪਲੈਨਿੰਗ ਅਤੇ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਵੀ ਰਹੇ। ਇਸ ਤੋਂ ਇਲਾਵਾ ਉਹ ਲੋਕਲ ਬਾਡੀਜ਼ ਦੇ ਮਨਿਸਟਰ ਵੀ ਰਹੇ। ਇਸ ਤਰ੍ਹਾਂ ਨਾਲ ਉਨ੍ਹਾਂ ਨੇ ਪੰਜਾਬ ਦੀ ਤਰੱਕੀ ਅਤੇ ਖੁਸ਼ਹਾਲੀ ਵਾਸਤੇ ਬਹੁਤ ਵੱਡਾ ਯੋਗਦਾਨ ਪਾਇਆ। ਇਹੋ ਜਿਹੇ ਇੱਕ ਬਹੁਤ ਵੱਡੇ ਸਮਾਜ ਸੇਵਕ ਅਤੇ ਸਿਆਸਤਦਾਨ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ। ਉਨ੍ਹਾਂ ਨੂੰ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਬਲਦੇਵ ਸਿੰਘ ਖਿਆਲਾ ਜੀ ਵੀ ਪਰਲੋਕ ਸਿਧਾਰ ਗਏ ਹਨ। ਜ਼ਿਲ੍ਹਾ ਮਾਨਸਾ ਦੇ ਪਿੰਡ ਰਾਏਪੁਰ ਵਿੱਚ ਉਨ੍ਹਾਂ ਦਾ ਜਨਮ ਹੋਇਆ। ਉਹ ਪੰਜਾਬ ਵਿਧਾਨ ਸਭਾ ਦੇ ਚਾਰ ਵਾਰ ਮੈਂਬਰ ਰਹੇ। ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਵਜ਼ਾਰਤ ਵਿੱਚ ਉਹ ਰੂਰਲ ਡਿਵੈਲਪਮੈਂਟ ਐਂਡ ਪੰਚਾਇਤ ਮਨਿਸਟਰ ਵੀ ਰਹੇ। ਉਨ੍ਹਾਂ

[ ਮੁੱਖ ਮੰਤਰੀ ]

ਦੀ ਜ਼ਿੰਦਗੀ ਸਮਾਜ ਸੇਵਾ ਦੀ ਮਿਸਾਲ ਸੀ। ਉਹ ਜਨਤਾ ਨਾਲ ਜੁੜੇ ਹੋਏ ਇਨਸਾਨ ਸਨ ਅਤੇ ਉਨ੍ਹਾਂ ਨੇ ਜਿੰਨੀ ਵੀ ਆਪਣੀ ਜ਼ਿੰਦਗੀ ਭੋਗੀ, ਉਸ ਦੌਰਾਨ ਉਨ੍ਹਾਂ ਨੇ ਆਪਣੇ ਇਲਾਕੇ ਦੀ ਅਤੇ ਸੂਬੇ ਦੀ ਪੂਰੀ ਸੇਵਾ ਕੀਤੀ। ਉਨ੍ਹਾਂ ਦੇ ਇਸ ਅਕਾਲ ਚਲਾਣੇ ਤੇ ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ ਸ੍ਰੀ ਸਜਵਾਰ ਸਿੰਘ ਜੀ ਵੀ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਦਾ ਜਨਮ ਪਾਕਿਸਤਾਨ ਵਿੱਚ ਹੋਇਆ ਸੀ। ਉਹ ਪੰਜਾਬ ਵਿਧਾਨ ਸਭਾ ਦੇ ਦੋ ਵਾਰ ਮੈਂਬਰ ਰਹੇ ਅਤੇ ਇਸ ਦੌਰਾਨ ਇੱਕ ਵਾਰ ਉਹ ਡਿਪਟੀ ਮਨਿਸਟਰ ਵੀ ਰਹੇ। ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ। ਇੱਕ ਸਮਾਜ ਸੇਵਕ ਵਜੋਂ ਜਾਣੇ ਜਾਂਦੇ ਇਸ ਇਨਸਾਨ ਤੋਂ ਸਾਡਾ ਪੰਜਾਬ ਮਹਿਰੂਮ ਹੋ ਗਿਆ ਹੈ। ਮੈਨੂੰ ਉਨ੍ਹਾਂ ਦੇ ਜਾਣ ਦਾ ਬੜਾ ਦੁੱਖ ਹੈ ਅਤੇ ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਭ ਤੋਂ ਵੱਡੀ ਜੋ ਅਫਸੋਸਨਾਕ ਘਟਨਾ ਹੋਈ ਹੈ, ਉਹ ਉਸ ਸ਼ਖਸੀਅਤ ਨਾਲ ਸਬੰਧਤ ਹੈ ਜਿਸ ਨੇ ਪੰਜਾਬ ਦਾ ਨਾਂ ਦੇਸ਼ ਵਿੱਚ ਹੀ ਨਹੀਂ ਸਗੋਂ ਸਾਰੀ ਦੁਨੀਆਂ ਦੇ ਵਿੱਚ ਰੋਸ਼ਨ ਕੀਤਾ ਹੈ। ਉਹ ਹਨ ਸਰਦਾਰ ਹਰਕਿਸ਼ਨ ਸਿੰਘ ਸੁਰਜੀਤ, ਜਿਨ੍ਹਾਂ ਨੂੰ ਦੇਸ਼ ਦੀ ਸਿਆਸਤ ਦਾ ਭੀਸ਼ਮ ਪਿਤਾਮਾ ਵੀ ਕਿਹਾ ਜਾ ਸਕਦਾ ਹੈ। ਉਨ੍ਹਾਂ ਦਾ ਜਨਮ ਪਿੰਡ ਰੂਪਾਂਵਾਲੀ, ਜਲੰਧਰ, ਵਿੱਚ ਹੋਇਆ ਔਰ ਉਹ ਇਹੋ ਜਿਹੀ ਸ਼ਖਸੀਅਤ ਸਨ ਕਿ ਉਨ੍ਹਾਂ ਨੇ 60 ਸਾਲਾਂ ਦੇ ਅਰਸੇ ਤੱਕ ਦੇਸ਼ ਦੀ ਪਾਲੇਟਿਕਸ ਤੇ ਡੋਮੀਨੇਟ ਕੀਤਾ। ਸਪੀਕਰ ਸਾਹਿਬ, ਉਹ ਇੱਕ ਇਨਸਾਨ ਹੀ ਨਹੀਂ ਸਨ ਬਲਕਿ ਉਹ ਇੱਕ ਇੰਸਟੀਚਿਊਸ਼ਨ ਸਨ। ਬ੍ਰਿਟਿਸ਼ ਗੌਰਮਿੰਟ ਦੇ ਖਿਲਾਫ ਲੜਦੇ ਹੋਏ 8 ਸਾਲ ਉਨ੍ਹਾਂ ਨੇ ਜੇਲ੍ਹ ਕੱਟੀ ਔਰ ਦੇਸ਼ ਦੀ ਆਜ਼ਾਦੀ ਤੋਂ ਬਾਅਦ ਕਾਂਗਰਸ ਦੀ ਸਰਕਾਰ ਵਿੱਚ ਵੀ ਦੋ ਸਾਲ ਉਹ ਸਲਾਖਾਂ ਪਿੱਛੇ ਰਹੇ, ਜੇਲ੍ਹ ਵਿੱਚ ਰਹੇ। ਨੌਜਵਾਨ ਭਾਰਤ ਸਭਾ ਦੇ ਵੀ ਉਹ ਮੈਂਬਰ ਰਹੇ। ਉਹ ਸੋਸ਼ਲਿਸਟ ਪਾਰਟੀ ਦੇ ਵੀ ਮੈਂਬਰ ਬਣੇ ਅਤੇ ਸੀ.ਪੀ.ਆਈ. ਨੈਸ਼ਨਲ ਪੋਲਿਟਬਿਓਰੋ ਦੇ ਵੀ ਉਹ ਬੜਾ ਲੰਮਾ ਸਮਾਂ ਮੈਂਬਰ ਰਹੇ। ਉਨ੍ਹਾਂ ਨੇ ਇਸ ਪਾਰਟੀ ਦੀ ਵੀ ਬੜੀ ਸੇਵਾ ਕੀਤੀ। ਫਿਰ ਉਹ ਫਾਊਂਡਰ ਮੈਂਬਰ ਸੀ.ਪੀ.ਆਈ. ਵੀ ਰਹੇ। ਉਹ ਦੋ ਵਾਰ ਐਮ.ਐਲ.ਏ. ਬਣੇ ਅਤੇ ਰਾਜ ਸਭਾ ਦੇ ਵੀ ਮੈਂਬਰ ਬਣੇ। ਪੰਜਾਬ ਵਿੱਚ ਵੀ ਜੋ ਪਹਿਲੀ ਨਾਨ-ਕਾਂਗਰਸ ਗੌਰਮਿੰਟ ਬਣੀ, ਉਸ ਦੇ ਵਿੱਚ ਉਨ੍ਹਾਂ ਦਾ ਬਹੁਤ ਵੱਡਾ ਰੋਲ ਸੀ। ਜਦੋਂ ਜਸਟਿਸ ਗੁਰਨਾਮ ਸਿੰਘ ਦੀ ਸਰਕਾਰ ਬਣੀ ਔਰ ਦੇਸ਼ ਵਿੱਚ ਜਦੋਂ ਦੀਆਂ ਸੈਂਟਰ ਵਿੱਚ ਕੁਲੀਸ਼ਨ ਗੌਰਮਿੰਟਾਂ ਬਣਨ ਲੱਗੀਆਂ ਹਨ, ਮੈਂ ਕਹਿ ਸਕਦਾ ਹਾਂ ਕਿ ਸਰਦਾਰ ਸਾਹਿਬ ਉਸ ਦੇ ਆਰਕੀਟੈਕਟ ਬਣੇ ਰਹੇ ਹਨ। ਤਿੰਨ ਨਾਨ-ਕਾਂਗਰਸ ਸਰਕਾਰਾਂ ਜਿਹੜੀਆਂ ਬਣੀਆਂ ਭਾਵੇਂ ਸ੍ਰੀ ਵੀ.ਪੀ. ਸਿੰਘ ਜੀ ਦੀ ਸਰਕਾਰ ਬਣੀ, ਭਾਵੇਂ ਸ੍ਰੀ ਇੰਦਰ ਕੁਮਾਰ ਗੁਜਰਾਲ ਜੀ ਦੀ ਸਰਕਾਰ ਬਣੀ ਅਤੇ ਭਾਵੇਂ ਸ੍ਰੀ ਦੇਵੇਗੌੜਾ ਜੀ ਦੀ ਸਰਕਾਰ ਬਣੀ, ਉਸ ਦੇ ਵਿੱਚ ਉਨ੍ਹਾਂ ਦਾ ਬੜਾ ਅਹਿਮ ਰੋਲ ਰਿਹਾ। ਕੋਈ ਵੀ ਦੇਸ਼ ਦਾ ਪ੍ਰਧਾਨ ਮੰਤਰੀ ਰਿਹਾ, ਉਨ੍ਹਾਂ ਦੇ ਸਮੇਂ ਜਦੋਂ ਵੀ ਕੋਈ ਮਸਲਾ ਉਲਝਦਾ ਸੀ ਤਾਂ ਉਹ ਜ਼ਰੂਰ ਇਨ੍ਹਾਂ ਦੀ,

ਕਾਮਰੇਡ ਸਾਹਿਬ ਦੀ, ਸਲਾਹ ਲੈਂਦੇ ਸਨ ਔਰ ਉਸ ਸਲਾਹ ਤੇ ਉਹ ਅਮਲ ਵੀ ਕਰਦੇ ਰਹਿੰਦੇ ਸਨ। ਇਸ ਲਈ ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਦਾ ਜੋ ਚਮਕਦਾ ਸਿਤਾਰਾ ਸੀ, ਉਹ ਕਾਫੂਰ ਹੋਇਆ ਹੈ ਔਰ ਉਨ੍ਹਾਂ ਦੇ ਚਲੇ ਜਾਣ ਦਾ ਸਾਰੇ ਦੇਸ਼ ਨੂੰ, ਖਾਸ ਕਰਕੇ ਇਸ ਪੰਜਾਬ ਨੂੰ ਬਹੁਤ ਹੀ ਵੱਡਾ ਦੁੱਖ ਹੋਇਆ ਹੈ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸਰਦਾਰ ਰਘਬੀਰ ਸਿੰਘ ਗਿੱਲ ਵੀ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਰੂਪ ਨਗਰ ਡਿਸਟ੍ਰਿਕਟ ਦੇ ਲਾਂਡਰਾਂ ਪਿੰਡ ਵਿੱਚ ਹੋਇਆ। ਡਿਸਟ੍ਰਿਕਟ ਕਾਂਗਰਸ ਦੇ ਉਹ ਦੋ ਵਾਰ ਪ੍ਰੈਜ਼ੀਡੈਂਟ ਬਣੇ ਅਤੇ ਪੰਚਾਇਤ ਸੰਮਤੀ, ਖਰੜ ਦੇ ਵੀ ਉਹ ਮੈਂਬਰ ਰਹੇ। ਜ਼ਿਲ੍ਹਾ ਪ੍ਰੀਸ਼ਦ ਉਦੋਂ ਅੰਬਾਲਾ ਡਿਸਟ੍ਰਿਕਟ ਵਿੱਚ ਹੁੰਦੀ ਸੀ, ਉਹਦੇ ਵੀ ਉਹ ਮੈਂਬਰ ਰਹੇ ਔਰ ਮਾਰਕੀਟ ਕਮੇਟੀ, ਖਰੜ, ਦੇ ਵੀ ਉਹ ਮੈਂਬਰ ਰਹੇ। ਉਹ ਲੋਕਾਂ ਨਾਲ ਜੁੜੀ ਹੋਈ ਸ਼ਖਸੀਅਤ ਸਨ ਅਤੇ ਪੰਜਾਬ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦੇ ਉਹ ਤਕਰੀਬਨ 11 ਸਾਲ ਮੈਂਬਰ ਰਹੇ। ਫਿਰ ਉਹ 1976 ਵਿੱਚ ਰਾਜ ਸਭਾ ਦੇ ਮੈਂਬਰ ਵੀ ਬਣੇ। ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਿਆਸੀ ਦੁਨੀਆਂ ਵਿੱਚ ਇੱਕ ਬਹੁਤ ਵੱਡਾ ਖਲਾਅ ਪੈਦਾ ਹੋਇਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਦੇਸ਼ ਦੀ ਇੱਕ ਬਹੁਤ ਵੱਡੀ ਸ਼ਖਸੀਅਤ ਸ਼੍ਰੀ ਕੇ.ਕੇ. ਬਿਰਲਾ ਜੀ ਸਨ। ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ ਇੱਕ ਬਹੁਤ ਵੱਡੇ ਇੰਡਸਟਰੀਲਿਸਟ ਸਨ। ਉਹ ਰਾਜ ਸਭਾ ਦੇ ਮੈਂਬਰ ਵੀ ਸਨ। 90 ਸਾਲ ਦੀ ਉਮਰ ਵਿੱਚ ਕਲਕੱਤਾ ਵਿਖੇ ਉਨ੍ਹਾਂ ਦਾ ਦੇਹਾਂਤ ਹੋਇਆ। ਪਿਲਾਨੀ, ਰਾਜਸਥਾਨ ਵਿੱਚ ਇੱਕ ਜਗ੍ਹਾ ਹੈ, ਉੱਥੇ ਇਨ੍ਹਾਂ ਦਾ ਜਨਮ ਹੋਇਆ ਔਰ ਦੇਸ਼ ਦੀਆਂ ਜੋ ਵੀ ਵੱਡੀਆਂ ਇੰਡਸਟਰੀਲਿਸਟ ਐਸੋਸੀਏਸ਼ਨਾਂ ਹਨ ਭਾਵੇਂ ਉਹ ਸ਼ੂਗਰ ਮਿੱਲ ਐਸੋਸੀਏਸ਼ਨ ਹੈ ਅਤੇ ਭਾਵੇਂ ਫੈਡਰੇਸ਼ਨ ਆਫ ਇੰਡੀਅਨ ਚੈਂਬਰ ਆਫ ਕਮਰਸ ਹੈ, ਉਹ ਸਭ ਦੇ ਪ੍ਰਧਾਨ ਰਹੇ ਔਰ ਉਨ੍ਹਾਂ ਨੇ ਕੇ.ਕੇ. ਬਿਰਲਾ ਫਾਊਂਡੇਸ਼ਨ ਵੀ ਬਣਾਈ। ਉਨ੍ਹਾਂ ਨੇ ਇੰਡੀਅਨ ਲਿਟਰੇਚਰ, ਫਿਲਾਸਫੀ ਅਤੇ ਸੈਂਟਰਲ ਰਿਸਰਚ ਵਾਸਤੇ ਬਹੁਤ ਵੱਡੇ ਐਵਾਰਡ ਦਿੱਤੇ ਅਤੇ ਇਸ ਤਰ੍ਹਾਂ ਵੱਖ ਵੱਖ ਖੇਤਰਾਂ ਵਿੱਚ ਆਪਣਾ ਅਹਿਮ ਹਿੱਸਾ ਪਾਇਆ। ਉਹ ਇੱਕ ਬਹੁਤ ਵੱਡੇ ਇੰਡਸਟਰੀਲਿਸਟ ਸਨ, ਇੱਕ ਸਮਾਜ ਸੇਵਕ ਸਨ, ਸਕਾਲਰ ਸਨ ਅਤੇ ਐਜੂਕੇਸ਼ਨਿਸਟ ਸਨ। ਉਹ ਰਾਜ ਸਭਾ ਦੇ ਤਿੰਨ ਵਾਰ ਐਮ.ਪੀ. ਬਣੇ। ਉਹ ਕਲਕੱਤਾ ਦੇ ਸ਼ੈਰਿਫ ਵੀ ਬਣੇ। ਉਹ ਲਿਖਾਰੀ ਵੀ ਸਨ ਅਤੇ ਉਨ੍ਹਾਂ ਨੇ ਇੱਕ ਕਿਤਾਬ ਆਪਣੀ ਆਟੋਬਾਇਓਗ੍ਰਾਫੀ ਲਿਖੀ ਜਿਸ ਦਾ ਨਾਂ 'ਬਰੱਸ਼ਜ਼ ਵਿਦ ਹਿਸਟਰੀ' ਹੈ। ਉਨ੍ਹਾਂ ਨੂੰ ਡਾਕਟਰ ਆਫ ਲੈਟਰਜ਼ ਦਾ ਸਨਮਾਨ ਵੀ ਮਿਲਿਆ।

ਇਸੇ ਤਰ੍ਹਾਂ ਸਰਦਾਰ ਲਹਿਣਾ ਸਿੰਘ 102 ਸਾਲ ਦੀ ਉਮਰ ਬਿਤਾ ਕੇ ਸਾਥੋਂ ਚਲੇ ਗਏ ਹਨ। ਉਹ ਬਹੁਤ ਵੱਡੇ ਫਰੀਡਮ ਫਾਈਟਰ ਸਨ ਅਤੇ ਉਹ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਬੜਾ ਘਾਟਾ ਪਿਆ ਹੈ।

ਸਪੀਕਰ ਸਾਹਿਬ, ਹੁਣ ਮੈਂ ਜ਼ਿਕਰ ਕਰਾਂਗਾ ਉਸ ਸ਼ਖਸੀਅਤ ਦਾ ਜਿਨ੍ਹਾਂ ਨੇ ਦੇਸ਼ ਦੀ ਬਹੁਤ ਵੱਡੀ ਸੇਵਾ ਕੀਤੀ ਭਾਵ ਜਨਰਲ ਮਾਣੇਕ ਸ਼ਾਅ ਦਾ। ਮੈਂ ਕਹਿ ਸਕਦਾ ਹਾਂ ਕਿ

[ ਮੁੱਖ ਮੰਤਰੀ ]

ਹਿੰਦੁਸਤਾਨ ਨੇ ਜਿਹੜੇ ਵੀ ਵੱਡੇ ਵੱਡੇ ਮਾਰਸ਼ਲ ਪੈਦਾ ਕੀਤੇ, ਉਹ ਉਨ੍ਹਾਂ ਸਾਰਿਆਂ ਦੇ ਸਿਰਤਾਜ ਸਨ। ਉਨ੍ਹਾਂ ਨੂੰ ਫੀਲਡ ਮਾਰਸ਼ਲ ਦਾ ਖਿਤਾਬ ਦਿੱਤਾ ਗਿਆ। ਸਾਨੂੰ ਬੜਾ ਮਾਣ ਹੈ ਕਿ ਉਹ ਅੰਮ੍ਰਿਤਸਰ, ਪੰਜਾਬ, ਵਿੱਚ ਪੈਦਾ ਹੋਏ। ਉਨ੍ਹਾਂ ਨੇ ਮੁੱਢਲੀ ਪੜ੍ਹਾਈ ਵੀ ਪੰਜਾਬ ਵਿੱਚ ਹੀ ਕੀਤੀ। ਫਿਰ ਉਨ੍ਹਾਂ ਨੇ ਸ਼ੇਰਵੁੱਡ ਕਾਲਜ, ਨੈਨੀਤਾਲ ਵਿਖੇ ਪੜ੍ਹਾਈ ਕੀਤੀ। ਫਿਰ ਉਹ ਆਈ.ਐਮ.ਏ. (ਇੰਡੀਅਨ ਮਿਲਟਰੀ ਅਕਾਡਮੀ) ਵਿੱਚ ਗਏ। ਉਹ ਆਈ.ਐਮ.ਏ. ਵਿੱਚੋਂ ਪਹਿਲੇ ਕੈਡਿਟ ਗਰੁੱਪ ਨਾਲ ਨਿਕਲੇ ਸਨ। ਉਨ੍ਹਾਂ ਨੇ 1942 ਵਿੱਚ ਸੈਕਿੰਡ ਵਰਲਡ ਵਾਰ ਵਿੱਚ ਬਰਮਾ ਸੈਕਟਰ ਵਿੱਚ ਹਿੱਸਾ ਲਿਆ। ਇਸ ਵਿੱਚ ਉਹ ਬੜੇ ਸੀਰੀਅਸਲੀ ਜ਼ਖਮੀ ਹੋ ਗਏ ਸਨ ਅਤੇ ਉਨ੍ਹਾਂ ਨੂੰ ਮਰਿਆ ਹੋਇਆ ਸਮਝ ਕੇ ਮਾਰਚਰੀ ਵਿੱਚ ਵੀ ਰੱਖ ਦਿੱਤਾ ਗਿਆ ਸੀ ਪ੍ਰੰਤੂ ਵਾਹਿਗੁਰੂ, ਪ੍ਰਮਾਤਮਾ ਦੀ ਕਿਰਪਾ ਨਾਲ ਉਹ ਮੁੜ ਰਿਕਵਰ ਹੋ ਗਏ।3 ਜੰਗਾਂ ਵਿੱਚ, ਭਾਵੇਂ ਉਹ ਪਾਕਿਸਤਾਨ ਨਾਲ ਸਨ ਜਾਂ ਚੀਨ ਨਾਲ, ਉਨ੍ਹਾਂ ਦਾ ਰੋਲ ਅਹਿਮ ਸੀ। ਉਹ 1969 ਵਿੱਚ ਚੀਫ ਆਫ ਦੀ ਆਰਮੀ ਸਟਾਫ ਬਣੇ। ਜਦੋਂ ਬੰਗਲਾ ਦੇਸ਼ ਦੀ ਲੜਾਈ ਹੋਈ ਤਾਂ ਉਹ ਕੰਟਰੀ ਦੀ ਫੌਜ ਦੇ ਮੁੱਖੀ ਸਨ। ਬੰਗਲਾ ਦੇਸ਼ ਵਿੱਚ ਮੇਰਾ ਖਿਆਲ ਹੈ ਕਿ ਹਿਸਟਰੀ ਵਿੱਚ ਸਭ ਤੋਂ ਜ਼ਿਆਦਾ ਫੌਜੀ ਤਕਰੀਬਨ ਇੱਕ ਲੱਖ ਦੇ ਕਰੀਬ ਸੋਲਜ਼ਰਜ਼ ਤੇ ਅਫਸਰਾਂ ਨੇ ਸਰੰਡਰ ਕੀਤਾ ਸੀ। ਉਨ੍ਹਾਂ ਨੇ ਸਾਰੇ ਦੇਸ਼ ਦੀ ਫੌਜ ਦੀ ਕਮਾਂਡ ਸਾਂਭੀ ਸੀ। ਲੈਫਟੀਨੈਂਟ ਜਨਰਲ ਜਗਜੀਤ ਸਿੰਘ ਅਰੋੜਾ ਜਿਨ੍ਹਾਂ ਦੀ ਵਜ੍ਹਾ ਨਾਲ ਇਹ ਸਾਰਾ ਕੁਝ ਹੋਇਆ, ਉਸ ਪ੍ਰਤੀ ਉਨ੍ਹਾਂ ਦੇ ਰਿਮਾਰਕਸ ਸਨ ਕਿ He is the General of Generals. ਉਨ੍ਹਾਂ ਨੂੰ ਪਦਮ ਵਿਭੂਸ਼ਨ ਦਾ ਸਨਮਾਨ ਵੀ ਮਿਲਿਆ। ਉਨ੍ਹਾਂ ਨੂੰ ਹਿੰਦੁਸਤਾਨ ਵਿੱਚ ਪਹਿਲੇ ਫੀਲਡ ਮਾਰਸ਼ਲ ਦਾ ਰੁਤਬਾ ਦਿੱਤਾ ਗਿਆ ਸੀ। ਉਸ ਤੋਂ ਬਾਅਦ ਇਹ ਰੁਤਬਾ ਜਨਰਲ ਕਰਿਅੱਪਾ ਨੂੰ ਮਿਲਿਆ। ਇਸ ਲਈ ਬੜਾ ਮਾਣ ਹੈ ਕਿ ਪੰਜਾਬ ਵਿੱਚ ਪੈਦਾ ਹੋਏ ਇੱਕ ਬੱਚੇ ਨੇ ਫੀਲਡ ਮਾਰਸ਼ਲ ਬਣਨ ਤੱਕ ਦੇਸ਼ ਦੀ ਸੇਵਾ ਕੀਤੀ। ਰਿਟਾਇਰ ਹੋਣ ਤੋਂ ਬਾਅਦ ਉਹ ਸਟਾਫ ਕਾਲਜ, ਕਨੂਰ ਦੇ ਇੰਚਾਰਜ ਰਹੇ। ਉਨ੍ਹਾਂ ਨੇ ਸੋਸ਼ਲ ਐਕਟਿਵਿਟੀਜ਼ ਵਿੱਚ ਵੀ ਬਹੁਤ ਵੱਡਾ ਹਿੱਸਾ ਲਿਆ। ਇੰਡੀਅਨ ਮਿਲਟਰੀ ਐਕਸਪਰਟਸ ਦੀ ਰਾਏ ਜਿਹੜੀ ਕਿ ਇੱਕ ਕਿਤਾਬ ਵਿੱਚ ਵੀ ਛਪੀ ਹੈ, ਅਨੁਸਾਰ ਉਹ ਸਾਰੇ ਵਰਲਡ ਦੇ ਵੱਡੇ ਜਨਰਲਾਂ ਜਿਵੇਂ ਨੈਪੋਲੀਅਨ, ਅਲੈਗਜ਼ੰਡਰ ਤੇ ਵਿਲਿੰਗਟਨ ਦੇ ਬਰਾਬਰ ਸਨ। ਇਸ ਲਈ ਮੈਂ ਇਸ ਮੌਕੇ ਤੇ ਸਾਰੇ ਹਾਊਸ ਨਾਲ ਮਿਲ ਕੇ ਉਨ੍ਹਾਂ ਨੂੰ ਸਲਿਊਟ ਕਰਦਾ ਹਾਂ, ਨਮਸਕਾਰ ਕਰਦਾ ਹਾਂ ਅਤੇ ਉਨ੍ਹਾਂ ਨੂੰ ਬਹੁਤ ਹੀ ਨਿੱਘੀ ਸ਼ਰਧਾ ਇਸ ਹਾਊਸ ਵੱਲੋਂ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਬਹੁਤ ਸਾਰੇ ਫਰੀਡਮ ਫਾਈਟਰ ਅਕਾਲ ਚਲਾਣਾ ਕਰ ਗਏ ਹਨ ਜਿਨ੍ਹਾਂ ਦੀ ਵਜ੍ਹਾ ਨਾਲ ਆਪਾਂ ਆਜ਼ਾਦ ਹੋਏ ਹਾਂ। ਉਨ੍ਹਾਂ ਵਿੱਚ ਸਰਦਾਰ ਅਮਰ ਸਿੰਘ ਫਰੀਡਮ ਫਾਈਟਰ ਦਾ ਨਾਮ ਵੀ ਆਉਂਦਾ ਹੈ। ਉਨ੍ਹਾਂ ਦਾ ਜਨਮ ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਪਿੰਡ ਵਜੀਰਪੁਰ ਵਿਖੇ ਹੋਇਆ। ਉਹ 104 ਸਾਲ ਦੀ ਉਮਰ ਵਿੱਚ ਗੁਜ਼ਰ ਗਏ। ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿੱਚ ਨੇਤਾ ਜੀ ਦੀ ਕਮਾਂਡ ਵਿੱਚ ਕੰਮ ਕੀਤਾ ਅਤੇ ਕਈ ਮੂਵਮੈਂਟਸ ਵਿੱਚ ਵੀ ਹਿੱਸਾ ਲਿਆ। ਉਨ੍ਹਾਂ ਦੇ ਵਿਛੜ ਜਾਣ ਨਾਲ ਸਾਨੂੰ ਇੱਕ ਨਾ ਸਹਿਣ ਵਾਲਾ ਘਾਟਾ ਪਿਆ ਹੈ।

ਇਸੇ ਤਰ੍ਹਾਂ ਸ਼੍ਰੀ ਮੱਲ ਸਿੰਘ ਜੀ, ਸੁਤੰਤਰਤਾ ਸੰਗਰਾਮੀ ਜੀ ਦਾ ਜਨਮ ਪਿੰਡ ਰੁੜਕੇ ਕਲਾਂ, ਜ਼ਿਲ੍ਹਾ ਬਰਨਾਲਾ, ਵਿੱਚ ਹੋਇਆ। ਉਨ੍ਹਾਂ ਨੇ 1942 ਵਿੱਚ ਸੁਤੰਤਰਤਾ ਸੰਗਰਾਮ ਵਿੱਚ ਹਿੱਸਾ ਲਿਆ ਅਤੇ ਕਾਫੀ ਲੰਮੀਆਂ ਜੇਲਾਂ ਕੱਟੀਆਂ। ਉਨ੍ਹਾਂ ਦਾ ਵੀ ਪੰਜਾਬ ਵਿੱਚ ਬਤੌਰ ਫਰੀਡਮ ਫਾਈਟਰ ਬਹੁਤ ਸਤਿਕਾਰ ਸੀ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇੱਕ ਹੋਰ ਸੁਤੰਤਰਤਾ ਸੰਗਰਾਮੀ ਸ਼੍ਰੀ ਸਤਿਆ ਪਾਲ ਜੀ, ਸਾਡੇ ਤੋਂ ਵਿਛੜ ਗਏ ਹਨ। ਉਹ ਫਿਰੋਜ਼ਪੁਰ ਵਿੱਚ ਰਹਿੰਦੇ ਰਹੇ। ਉਹ ਜਰਨਲਿਸਟ ਵੀ ਸਨ ਅਤੇ ਉਨ੍ਹਾਂ ਨੇ ਵੀ ਬੜਾ ਲੰਮਾ ਸਮਾਂ ਦੇਸ਼ ਦੀ ਸੇਵਾ ਕੀਤੀ। ਉਹ ਹੁਸੈਨੀ ਵਾਲਾ ਮਾਰਟਰਜ਼ ਟਰੱਸਟ ਦੇ ਮੈਂਬਰ ਵੀ ਸਨ। ਉਨ੍ਹਾਂ ਦੇ ਅਕਾਲ ਚਲਾਣੇ ਨਾਲ ਵੀ ਬਹੁਤ ਵੱਡਾ ਖਲਾਅ ਪੈਦਾ ਹੋ ਗਿਆ ਹੈ।

ਸ਼੍ਰੀ ਸੁਰਜਨ ਸਿੰਘ, ਸੁਤੰਤਰਤਾ ਸੰਗਰਾਮੀ, ਦਾ ਜਨਮ ਜ਼ਿਲ੍ਹਾ ਸ਼ੇਖੂਪੁਰਾ ਦੇ ਪਿੰਡ ਦੀਨਾ ਨਾਥ, ਪਾਕਿਸਤਾਨ, ਵਿੱਚ ਹੋਇਆ ਸੀ ਅਤੇ ਉਹ ਵੀ ਕਈ ਵੇਰ ਜੇਲ੍ਹ ਗਏ। ਉਨ੍ਹਾਂ ਦੇ ਅਕਾਲ ਚਲਾਣੇ ਦਾ ਵੀ ਬੜਾ ਦੁੱਖ ਹੈ।

ਸ਼੍ਰੀ ਨਾਜ਼ਰ ਸਿੰਘ, ਸੁਤੰਤਰਤਾ ਸੰਗਰਾਮੀ, ਆਜ਼ਾਦ ਹਿੰਦ ਫੌਜ ਵਿੱਚ ਨੇਤਾ ਜੀ ਨਾਲ ਰਹੇ। ਉਨ੍ਹਾਂ ਦੇ ਵਿਛੜ ਜਾਣ ਨਾਲ ਵੀ ਦੇਸ਼ ਨੂੰ ਬਹੁਤ ਨੁਕਸਾਨ ਹੋਇਆ ਹੈ।

ਸ਼੍ਰੀ ਮਹਿੰਦਰ ਸਿੰਘ, ਸੁਤੰਤਰਤਾ ਸੰਗਰਾਮੀ, ਦਾ 1918 ਵਿੱਚ ਪਾਕਿਸਤਾਨ ਵਿੱਚ ਜਨਮ ਹੋਇਆ। ਉਨ੍ਹਾਂ ਨੇ ਲਾਹੌਰ ਅਤੇ ਹੈਦਰਾਬਾਦ ਦੀਆਂ ਜੇਲ੍ਹਾਂ ਵਿੱਚ ਕੈਦਾਂ ਕੱਟੀਆਂ। ਉਨ੍ਹਾਂ ਦੇ ਜਾਣ ਨਾਲ ਵੀ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸ਼੍ਰੀ ਬਾਜਾ ਸਿੰਘ, ਸੁਤੰਤਰਤਾ ਸੰਗਰਾਮੀ, ਦਾ ਵੀ ਪਾਕਿਸਤਾਨ ਵਿੱਚ ਜਨਮ ਹੋਇਆ। ਉਨ੍ਹਾਂ ਨੇ ਕਿਸਾਨ ਮੋਰਚੇ ਵਿੱਚ ਵੀ ਲੜਾਈ ਲੜੀ ਅਤੇ 6 ਮਹੀਨੇ ਦੀ ਜੇਲ੍ਹ ਵੀ ਕੱਟੀ। ਉਨ੍ਹਾਂ ਦੇ ਵਿਛੜ ਜਾਣ ਦਾ ਵੀ ਸਾਨੂੰ ਬੜਾ ਦੁੱਖ ਹੈ।

ਇਸੇ ਤਰ੍ਹਾਂ ਸਰਦਾਰ ਬਚਨ ਸਿੰਘ ਜੀ, ਸੁਤੰਤਰਤਾ ਸੰਗਰਾਮੀ ਜੀ ਦਾ ਜਨਮ ਪੰਜ-ਗਰਾਈਂ, ਜ਼ਿਲ੍ਹਾ ਫਰੀਦਕੋਟ, ਵਿੱਚ ਹੋਇਆ। ਉਨ੍ਹਾਂ ਨੇ ਵੀ ਨੇਤਾ ਜੀ ਸੁਭਾਸ਼ ਚੰਦਰ ਬੋਸ ਨਾਲ ਜੇਲ੍ਹਾਂ ਕੱਟੀਆਂ ਸਨ। ਉਨ੍ਹਾਂ ਨੂੰ ਵੀ ਮੈਂ ਦਿਲ ਦੀ ਗਹਿਰਾਈ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਹੁਣ ਮੈਂ ਉਸ ਇੱਕ ਹੋਣਹਾਰ ਨੌਜਵਾਨ ਬੱਚੇ ਦੀ ਜੁਦਾਈ ਦਾ ਜ਼ਿਕਰ ਕਰ ਰਿਹਾ ਹਾਂ ਜਿਸ ਦੇ ਜਦੋਂ ਅਕਾਲ ਚਲਾਣੇ ਦੀ ਖਬਰ ਮਿਲੀ ਤਾਂ ਸਾਰੇ ਪੰਜਾਬ ਦੀਆਂ ਹੀ ਅੱਖਾਂ ਵਿੱਚ ਅੱਥਰੂ ਸਨ। ਉਹ ਇਸ਼ਮੀਤ ਸਿੰਘ ਜਿਹੜਾ 19 ਸਾਲ ਦੀ ਉਮਰ ਵਿੱਚ ਹੀ ਵਾਇਸ ਆਫ ਇੰਡੀਆ (Voice of India) ਚੁਣਿਆ ਗਿਆ ਅਤੇ ਸਾਰੇ ਹਿੰਦੂਸਤਾਨ ਵਿੱਚ ਪਹਿਲੇ ਨੰਬਰ ਤੇ ਆਇਆ। ਅਜੇ ਉਸਨੇ ਪੰਜਾਬ ਦਾ ਨਾਮ ਰੌਸ਼ਨ

[ ਮੁੱਖ ਮੰਤਰੀ ]

ਕਰਨਾ ਸੀ ਲੇਕਿਨ ਕੁਦਰਤੀ ਵਜ੍ਹਾ ਕਰਕੇ ਉਹ ਅਚਾਨਕ ਜੁਦਾ ਹੋ ਗਿਆ। ਉਸਦੀ ਅੰਤਿਮ ਭੋਗ ਦੀ ਰਸਮ ਤੇ ਮੈਂ ਗਿਆ ਸੀ, ਉਦੋਂ ਮੈਂ ਸਮਝਦਾ ਸੀ ਕਿ ਅਜਿਹੇ ਬੱਚੇ ਦੀ ਯਾਦ ਵਿੱਚ ਯਾਦਗਾਰ ਬਣਾਉਣੀ ਚਾਹੀਦੀ ਹੈ ਔਰ ਇਸ਼ਮੀਤ ਸੰਗੀਤ ਅਕਾਦਮੀ ਉਨ੍ਹਾਂ ਦੇ ਨਾਮ ਤੇ ਲੁਧਿਆਣਾ ਵਿਖੇ ਬਣਾਈ ਜਾ ਰਹੀ ਹੈ ਤਾਂ ਕਿ ਉਨ੍ਹਾਂ ਦੇ ਨਕਸ਼ੇ-ਕਦਮਾਂ ਤੇ ਚਲਦੇ ਹੋਏ ਸਾਡੇ ਹੋਣਹਾਰ ਬੱਚੇ ਫਿਰ ਉਹ ਮਾਣ ਲਿਆਉਣ ਜਿਹੜਾ ਇਸ਼ਮੀਤ ਨੇ ਲਿਆਂਦਾ ਸੀ। ਅਸੀਂ ਉਸਦੇ ਮਾਤਾ ਪਿਤਾ ਨੂੰ ਇੰਡੀਪੈਂਡੈਂਸ ਡੇਅ ਤੇ ਸਟੇਟ ਅਵਾਰਡ ਇਸ਼ਮੀਤ ਦੇ ਮਾਣ ਸਤਿਕਾਰ ਵਿੱਚ ਦਿੱਤਾ ਜਿਨ੍ਹਾਂ ਨੇ ਅਜਿਹੇ ਬੱਚੇ ਨੂੰ ਜਨਮ ਦਿੱਤਾ। ਇਸ਼ਮੀਤ ਦੀ ਮੌਤ ਤੇ ਸਿਰਫ ਪੰਜਾਬ ਦੇ ਹੀ ਨਹੀਂ ਬਲਕਿ ਸਾਰੇ ਦੇਸ਼ ਦੇ ਲੋਕਾਂ ਨੂੰ ਜਿਨ੍ਹਾਂ ਨੇ ਇਹ ਖਬਰ ਪੜ੍ਹੀ, ਦੁੱਖ ਹੋਇਆ।

ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਨੈਨਾਂ ਦੇਵੀ ਟੈਂਪਲ ਵਿੱਚ ਸਟੈਂਪੀਡ (ਭਗਦੜ) ਜਿਹੜੀ ਹੋਈ ਸੀ, ਉਸਦੇ ਵਿੱਚ 145 ਕੀਮਤੀ ਜਾਨਾਂ ਚਲੀਆਂ ਗਈਆਂ। ਉਸਦਾ ਵੀ ਸਾਨੂੰ ਬਹੁਤ ਦੁੱਖ ਹੈ। ਜਦੋਂ ਇਹ ਖਬਰ ਸੁਣੀ ਤਾਂ ਮੈਂ ਆਨੰਦਪੁਰ ਸਾਹਿਬ ਹਸਪਤਾਲ ਵਿੱਚ ਗਿਆ। ਉੱਥੇ ਦੇਖ ਕੇ ਮਨ ਬਹੁਤ ਭਰਿਆ। ਹਰ ਇੱਕ ਰੋ ਰਿਹਾ ਸੀ ਕਿਉਂਕਿ ਇੰਨੀ ਵੱਡੀ ਘਟਨਾ ਹੋਈ ਸੀ। ਇਸ ਵਿੱਚ ਬਹੁਤੇ ਵਿਅਕਤੀ ਪੰਜਾਬ ਦੇ ਸਨ। ਭਾਵੇਂ ਇਹ ਗੱਲ ਕਹਿਣੀ ਚੰਗੀ ਨਹੀਂ ਲਗਦੀ ਪਰ ਫਿਰ ਵੀ ਅਸੀਂ ਇੱਕ ਇੱਕ ਲੱਖ ਰੁਪਿਆ ਸਾਰੇ ਪਰਿਵਾਰਾਂ ਨੂੰ ਇੱਕ ਤੁੱਛ ਜਿਹੀ ਭੇਟ ਵਜੋਂ ਦਿੱਤਾ ਹੈ ਜਿਵੇਂ ਕਿ ਸਰਕਾਰ ਦਾ ਸਿਸਟਮ ਹੈ।

ਇਸੇ ਤਰ੍ਹਾਂ ਪੰਜਾਬ ਵਿੱਚ ਹੜ੍ਹ ਆਏ। ਤੁਹਾਨੂੰ ਪਤਾ ਹੀ ਹੈ ਕਿ ਪੰਜਾਬ ਵਿੱਚ ਬਹੁਤ ਬਾਰਸ਼ਾਂ ਹੋਈਆਂ। 30-32 ਸਾਲ ਬਾਅਦ ਇਸ ਤਰ੍ਹਾਂ ਦੀਆਂ ਬਾਰਸ਼ਾਂ ਹੋਈਆਂ ਹਨ। ਇਕੱਲੇ ਪੰਜਾਬ ਵਿੱਚ ਹੀ ਬਾਰਸ਼ਾਂ ਨਹੀਂ ਹੋਈਆਂ ਬਲਕਿ ਹਿਮਾਚਲ ਪ੍ਰਦੇਸ਼ ਵਿੱਚ ਜਾਂ ਜਿਹੜੇ ਪਹਾੜੀ ਰਾਜ ਸਾਡੇ ਗੁਆਂਢ ਵਿੱਚ ਹਨ, ਉੱਥੇ ਵੀ ਬਾਰਸ਼ਾਂ ਹੋਈਆਂ ਔਰ ਉੱਥੋਂ ਪਾਣੀ ਸਾਡੇ ਪੰਜਾਬ ਵਿੱਚ ਆ ਗਿਆ। ਇਨ੍ਹਾਂ ਹੜ੍ਹਾਂ ਵਿੱਚ 37 ਕੀਮਤੀ ਜਾਨਾਂ ਚਲੀਆਂ ਗਈਆਂ। ਇਨ੍ਹਾਂ ਕੀਮਤੀ ਜਾਨਾਂ ਦੇ ਜਾਣ ਦਾ ਸਾਰੇ ਪੰਜਾਬ ਨੂੰ ਅਤੇ ਸਾਨੂੰ ਬਹੁਤ ਦੁੱਖ ਹੈ।

ਸਪੀਕਰ ਸਾਹਿਬ, ਮੈਨੂੰ ਹੁਣੇ ਹੀ ਦੱਸਿਆ ਗਿਆ ਹੈ ਕਿ ਸਰਦਾਰ ਸਵਰਨ ਸਿੰਘ ਜੀ ਮਾਣਕ ਦਾ ਨਾਂ ਇਸ ਲਿਸਟ ਵਿੱਚ ਨਹੀਂ ਆਇਆ। ਉਹ ਪਾਕਿਸਤਾਨ ਵਿੱਚ ਮਾਣਕ ਪਿੰਡ ਦੇ ਸਨ। ਉਨ੍ਹਾਂ ਨੇ ਸੱਤ ਸਾਲ ਕਾਲੇ ਪਾਣੀ ਵਿੱਚ ਜੇਲ੍ਹ ਕੱਟੀ ਸੀ। ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦਾ ਨਾਂ ਵੀ ਇਸ ਲਿਸਟ ਵਿੱਚ ਸ਼ਾਮਲ ਕਰ ਲਿਆ ਜਾਵੇ।

ਅਖ਼ੀਰ ਵਿੱਚ ਮੈਂ ਇਹੀ ਬੇਨਤੀ ਕਰਦਾ ਹਾਂ ਕਿ ਸਾਰੇ ਹਾਊਸ ਵਿੱਚ ਮਤਾ ਪਾਸ ਕਰਕੇ ਇਨ੍ਹਾਂ ਸਾਰੇ ਪਰਿਵਾਰਾਂ ਨੂੰ ਭੇਜਿਆ ਜਾਵੇ ਤਾਂ ਕਿ ਅਸੀਂ ਵੀ ਉਨ੍ਹਾਂ ਦੇ ਦੁੱਖ ਵਿੱਚ ਸ਼ਰੀਕ ਹੋਈਏ। ਇਹੀ ਮੈਂ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੈਂ ਦੁਬਾਰਾ ਇਨ੍ਹਾਂ

ਸਾਰੀਆਂ ਸ਼ਖਸੀਅਤਾਂ ਨੂੰ ਜ਼ਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਦਿਲ ਦੀਆਂ ਗਹਿਰਾਈਆਂ ਤੋਂ ਸਮੁੱਚੇ ਪੰਜਾਬ ਔਰ ਸਾਰੇ ਹਾਊਸ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀਮਤੀ ਰਾਜਿੰਦਰ ਕੌਰ ਭੱਠਲ (ਲਹਿਰਾ) : ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਇਸ ਸੈਸ਼ਨ ਤੱਕ ਜਿੰਨੀਆਂ ਵੀ ਮਹਾਨ ਸ਼ਖਸੀਅਤਾਂ ਇਸ ਦੁਨੀਆਂ ਵਿੱਚੋਂ ਸਦੀਵੀ ਵਿਛੋੜਾ ਦੇ ਕੇ ਚਲੀਆਂ ਗਈਆਂ ਹਨ, ਮੈਂ ਉਨ੍ਹਾਂ ਨੂੰ ਆਪਣੀ ਪਾਰਟੀ ਵੱਲੋਂ ਅਤੇ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਖੜ੍ਹੀ ਹੋਈ ਹਾਂ। ਸਪੀਕਰ ਸਾਹਿਬ, ਸਾਰਿਆਂ ਤੋਂ ਪਹਿਲਾਂ ਡਾਕਟਰ ਕੇਵਲ ਕ੍ਰਿਸ਼ਨ ਜੀ, ਸਾਬਕਾ ਸਪੀਕਰ, ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਨੇ ਬੜਾ ਲੰਬਾ ਸਮਾਂ ਸਿਆਸਤ ਵਿੱਚ ਆਪਣੀਆਂ ਜ਼ੁੰਮੇਵਾਰੀਆਂ ਨਿਭਾਈਆਂ। ਉਹ ਸਿਰਫ ਇਸ ਹਾਊਸ ਦੇ ਮੈਂਬਰ ਹੀ ਨਹੀਂ ਰਹੇ ਬਲਕਿ ਇਸ ਹਾਊਸ ਦੇ ਉੱਚ ਅਹੁਦੇ ਤੇ ਭਾਵ ਸਪੀਕਰ ਦੀ ਕੁਰਸੀ ਤੇ ਵੀ ਦੋ ਵਾਰ ਬਿਰਾਜਮਾਨ ਹੋਏ। ਇੱਕ ਵਾਰ ਡਿਪਟੀ ਸਪੀਕਰ ਸਾਹਿਬ ਦੇ ਤੌਰ ਤੇ ਉਨ੍ਹਾਂ ਨੇ ਇਸ ਹਾਊਸ ਦੀ ਸੇਵਾ ਕੀਤੀ। ਆਪਣੇ ਪੂਰੇ ਰਾਜਨੀਤਿਕ ਜੀਵਨ ਵਿੱਚ ਉਨ੍ਹਾਂ ਨੇ ਵੱਖ ਵੱਖ ਮਹਿਕਮਿਆਂ ਵਿੱਚ ਆਪਣੀ ਉੱਚੀ-ਸੁੱਚੀ ਸੋਚ ਰੱਖਦਿਆਂ ਆਪਣੀਆਂ ਜ਼ੁੰਮੇਵਾਰੀਆਂ ਇੱਕ ਮਿਸਾਲ ਦੇ ਤੌਰ ਤੇ ਨਿਭਾਈਆਂ, ਭਾਵੇਂ ਪੰਜਾਬ ਸਰਕਾਰ ਵਿੱਚ ਖਜ਼ਾਨਾ ਮੰਤਰੀ ਦੇ ਤੌਰ ਤੇ, ਭਾਵੇਂ ਆਬਕਾਰੀ ਮਨਿਸਟਰ ਦੇ ਤੌਰ ਤੇ ਅਤੇ ਭਾਵੇਂ ਲੋਕਲ ਗੌਰਮਿੰਟ ਮਨਿਸਟਰ ਦੇ ਤੌਰ ਤੇ। ਹਰ ਕੋਈ ਉਨ੍ਹਾਂ ਤੋਂ ਉਨ੍ਹਾਂ ਦੀ ਸਿਆਣਪ ਅਤੇ ਸੂਝ ਨੂੰ ਦੇਖਦਿਆਂ ਉਨ੍ਹਾਂ ਕੋਲੋਂ ਰਾਏ ਲੈਣ ਵਾਸਤੇ ਜਾਂਦਾ ਸੀ। ਉਹ ਸੈਕੂਲਰ ਸੋਚ ਸਦਕਾ ਦੇਸ਼ ਨਾਲ ਪਿਆਰ ਕਰਨ ਵਾਲੇ ਸਨ ਅਤੇ ਜਿਸ ਵੇਲੇ ਅੱਤਵਾਦ ਦਾ ਹੜ੍ਹ ਪੰਜਾਬ ਵਿੱਚ ਆਇਆ, ਕਾਲੇ ਬੱਦਲ ਆਏ, ਉਸ ਵੇਲੇ ਵੀ ਉਨ੍ਹਾਂ ਨੇ ਆਪਣੇ ਆਪ ਨੂੰ ਪੰਜਾਬ ਦੀ ਅਮਨ ਅਤੇ ਸ਼ਾਂਤੀ ਲਈ ਲੁਕੋ ਕੇ ਨਾ ਰੱਖਿਆ। ਉਹ ਮੈਦਾਨ ਵਿੱਚ ਆਏ। ਉਨ੍ਹਾਂ ਤੇ ਬੰਬਾਂ ਨਾਲ ਹਮਲੇ ਹੋਏ। ਪੰਜਾਬ ਦੇ ਅਮਨ ਪਸੰਦ ਲੋਕ ਉਨ੍ਹਾਂ ਨੂੰ ਜ਼ਿੰਦਾ ਸ਼ਹੀਦ ਦੇ ਨਾਂ ਨਾਲ ਪੁਕਾਰਦੇ ਸਨ। ਇੰਨਾ ਲੰਬਾ ਸਮਾਂ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ। ਉਹ ਸੱਤ ਵਾਰ ਐਮ.ਐਲ.ਏ. ਬਣੇ। ਸੋ, ਇਸ ਮਹਾਨ ਸ਼ਖਸੀਅਤ ਦੇ ਚਲੇ ਜਾਣ ਨਾਲ ਕਾਫੀ ਘਾਟਾ ਪਿਆ ਹੈ। ਅਸੀਂ ਸਾਰੇ ਮਹਿਸੂਸ ਕਰਦੇ ਹਾਂ ਕਿ ਪਲ ਪਲ ਉਨ੍ਹਾਂ ਵਰਗੀਆਂ ਸ਼ਖਸੀਅਤ ਬੜੀਆਂ ਥੋੜ੍ਹੀਆਂ ਮਿਲਦੀਆਂ ਹਨ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਡੇ ਇਸ ਹਾਊਸ ਵਿੱਚ ਮੈਂਬਰ ਰਹੇ ਸਰਦਾਰ ਬਲਦੇਵ ਸਿੰਘ ਜੀ ਖਿਆਲਾ ਜਿਹੜੇ ਮਾਨਸਾ ਜ਼ਿਲ੍ਹੇ ਨਾਲ ਸੰਬੰਧਿਤ ਸਨ, ਵੀ ਸਾਡੇ ਕੋਲੋਂ 14 ਜੂਨ, 2008 ਨੂੰ ਵਿਛੜ ਗਏ ਹਨ। ਉਹ 3-4 ਵਾਰ ਵਿਧਾਨ ਸਭਾ ਦੇ ਮੈਂਬਰ ਦੇ ਤੌਰ ਤੇ ਚੁਣੇ ਗਏ। ਬਰਨਾਲਾ ਸਾਹਿਬ ਦੀ ਮਨਿਸਟਰੀ ਵਿੱਚ ਉਨ੍ਹਾਂ ਨੇ ਬਤੌਰ ਰੂਰਲ ਡਿਵੈਲਪਮੈਂਟ ਮਨਿਸਟਰ ਸੇਵਾ ਕੀਤੀ। ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਸਜਵਾਰ ਸਿੰਘ, ਸਾਬਕਾ ਉਪ ਮੰਤਰੀ ਵੀ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਕਾਫੀ ਲੰਬਾ ਸਮਾਂ ਰਾਜਨੀਤਿਕ ਸੇਵਾ ਕਰਦੇ ਹੋਏ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਪਾਕਿਸਤਾਨ ਵਿੱਚ 1945 ਵਿੱਚ ਜਨਮ ਹੋਇਆ ਸੀ ਔਰ 1985 ਵਿੱਚ ਅਤੇ ਦੁਬਾਰਾ 1992 ਵਿੱਚ ਉਹ ਸਾਡੀ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਇਕ ਸ਼ਰੀਫ ਇਨਸਾਨ, ਜੋ ਰਾਜਨੀਤੀ ਵਿੱਚ ਦਿਲ ਨਾਲ ਲੋਕਾਂ ਦੀ ਸੇਵਾ ਕਰਦਾ ਸੀ, ਦੇ ਚਲੇ ਜਾਣ ਨਾਲ ਮੈਂ ਬੜਾ ਭਾਰੀ ਘਾਟਾ ਮਹਿਸੂਸ ਕਰਦੀ ਹਾਂ ਅਤੇ ਸ਼ਰਧਾ ਦੇ ਫੁੱਲ ਵੀ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਬੜੀ ਮਹਾਨ ਸ਼ਖਸੀਅਤ, ਰਾਜਨੀਤੀ ਦੇ ਪਿੜ ਵਿੱਚ ਮੀਲ ਪੱਥਰ ਗੱਡਣ ਵਾਲੀ ਔਰ ਦੁਨੀਆਂ ਵਿੱਚ ਮੰਨੀ ਪ੍ਰਮੰਨੀ ਸ਼ਖਸੀਅਤ ਸਾਡੇ ਮਾਨਯੋਗ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ, ਸਾਬਕਾ ਐਮ.ਐਲ.ਏ. ਅਤੇ ਸਾਬਕਾ ਐਮ.ਪੀ. ਵੀ ਪਿਛਲੇ ਸਮੇਂ ਵਿੱਚ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਬੜਾ ਲੰਬਾ ਸਮਾਂ ਰਾਜਨੀਤੀ ਵਿੱਚ ਗੁਜ਼ਾਰਿਆ। ਉਹ ਹੁਣ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜ਼ਿਲ੍ਹਾ ਜਲੰਧਰ ਦੇ ਵਿੱਚ ਉਨ੍ਹਾਂ ਦਾ 1916 ਵਿੱਚ ਜਨਮ ਹੋਇਆ। ਅੱਠ ਸਾਲ ਉਨ੍ਹਾਂ ਨੇ ਬ੍ਰਿਟਿਸ਼ ਸ਼ਾਸਨ ਦੌਰਾਨ ਦੇਸ਼ ਦੀ ਆਜ਼ਾਦੀ ਲਈ ਜੇਲ੍ਹ ਕੱਟੀ ਔਰ ਉਨ੍ਹਾਂ ਨੇ ਨੌਜਵਾਨ ਭਾਰਤ ਸਭਾ, ਕਿਰਤੀ ਕਿਸਾਨ ਸਭਾ, ਕਾਂਗਰਸ ਪਾਰਟੀ ਅਤੇ ਸੋਸ਼ਲਿਸਟ ਪਾਰਟੀ ਨਾਲ ਜੁੜ ਕੇ ਪੱਕੇ ਦਮ ਨਾਲ, ਉੱਚੇ ਸੁੱਚੇ ਖਿਆਲਾਂ ਨਾਲ ਆਪਣਾ ਅੱਛਾ ਰੋਲ, ਸ਼ਲਾਘਾਯੋਗ ਰੋਲ ਨਿਭਾਇਆ। 1953 ਵਿੱਚ ਉਹ ਕਮਿਊਨਿਸਟ ਪਾਰਟੀ ਆਫ ਇੰਡੀਆ ਦੀ ਰਾਜਸੀ ਬਿਊਰੋ ਲਈ ਉਹ ਚੁਣੇ ਗਏ ਔਰ ਉਸ ਤੋਂ ਬਾਅਦ ਪੰਜਾਬ ਵਿਧਾਨ ਸਭਾ ਦੇ ਮੈਂਬਰ ਵੀ ਰਹੇ। ਉਸ ਤੋਂ ਬਾਅਦ ਉਹ ਰਾਜ ਸਭਾ ਲਈ ਚੁਣੇ ਗਏ। ਮੈਂ ਸਮਝਦੀ ਹਾਂ ਕਿ ਹਰ ਸਮੇਂ ਜਦੋਂ ਵੀ ਕਿਸੇ ਥਾਂ ਕੋਈ ਜ਼ਰੂਰਤ ਕਿਸੇ ਗੰਭੀਰ ਮਸਲੇ ਦੀ ਹੁੰਦੀ ਸੀ ਤਾਂ ਉਸ ਦਾ ਹੱਲ ਦੇਸ਼ ਦੇ ਮਾਣ, ਸ਼ਾਨ ਅਤੇ ਸੈਕੂਲਰ ਸੋਚ ਨੂੰ ਬਣਾਈ ਰੱਖ ਕੇ ਕੱਢਦੇ ਸਨ। ਇਸ ਤਰ੍ਹਾਂ ਦੀ ਮਹਾਨ ਸ਼ਖਸੀਅਤ ਦੇ ਜਾਣ ਨਾਲ ਇਸ ਰਾਜਨੀਤਿਕ ਪਿੜ ਵਿੱਚ ਬਹੁਤ ਵੱਡਾ ਖਲਾਅ ਪਿਆ ਹੈ, ਘਾਟਾ ਪਿਆ ਹੈ। ਮੈਂ ਆਪਣੀ ਪਾਰਟੀ ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਰਘਬੀਰ ਸਿੰਘ ਗਿੱਲ, ਸਾਬਕਾ ਰਾਜ ਸਭਾ ਮੈਂਬਰ, ਵੀ ਪਿਛਲੇ ਸਮੇਂ ਵਿੱਚ ਅਕਾਲ ਚਲਾਣਾ ਕਰ ਗਏ ਹਨ। ਇਸ ਦਾ ਸਾਨੂੰ ਬੜਾ ਗਹਿਰਾ ਸਦਮਾ ਹੈ। ਉਨ੍ਹਾਂ ਦਾ ਜਨਮ ਰੂਪ ਨਗਰ ਜ਼ਿਲ੍ਹੇ ਵਿੱਚ 11 ਮਈ, 1928 ਨੂੰ ਲਾਂਡਰਾਂ ਵਿਖੇ ਹੋਇਆ। ਉਹ ਕਾਂਗਰਸ ਪਾਰਟੀ, ਰੋਪੜ, ਦੇ ਪ੍ਰਧਾਨ ਵੀ ਰਹੇ। ਉਹ ਪੰਚਾਇਤ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਦੇ ਮੈਂਬਰ ਵੀ ਰਹੇ ਅਤੇ ਮਾਰਕੀਟ ਕਮੇਟੀ ਦੇ ਮੈਂਬਰ ਵੀ ਰਹੇ। ਸਾਰੀਆਂ ਵੱਖਰੀਆਂ ਵੱਖਰੀਆਂ ਥਾਵਾਂ ਤੇ ਉਨ੍ਹਾਂ ਨੇ ਆਪਣੀ ਜ਼ਿੰਮੇਵਾਰੀ ਬੜੀ ਕੁਮਿਟਮੈਂਟ ਨਾਲ ਨਿਭਾਈ। 11 ਸਾਲ ਉਹ ਸੋਸ਼ਲ ਵੈਲਫੇਅਰ ਬੋਰਡ ਦੇ ਮੈਂਬਰ ਰਹੇ। ਉਹ 1976 ਵਿੱਚ ਰਾਜ ਸਭਾ ਲਈ ਚੁਣੇ ਗਏ ਸਨ। ਇਕ ਸਿਆਸਤਦਾਨ ਵਜੋਂ ਉਨ੍ਹਾਂ ਦੇ ਜਾਣ ਨਾਲ ਮੈਂ ਸਮਝਦੀ ਹਾਂ ਕਿ ਸਾਨੂੰ ਘਾਟਾ ਪਿਆ ਹੈ ਅਤੇ ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਵੀ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਲਹਿਣਾ ਸਿੰਘ, ਸਾਬਕਾ ਐਮ.ਐਲ.ਏ. ਅਤੇ ਆਜ਼ਾਦੀ ਘੁਲਾਟੀਏ ਦਾ ਜਨਮ ਸਾਡੇ ਸੰਗਰੂਰ ਜ਼ਿਲ੍ਹੇ ਵਿੱਚ ਬੰਧਨੀ ਪਿੰਡ ਵਿੱਚ ਹੋਇਆ। ਉਹ ਬੜੇ ਛੋਟੇ ਲੈਵਲ ਤੋਂ, ਪਿੰਡ ਦੇ ਲੈਵਲ ਤੋਂ ਉਠੇ ਸਨ ਔਰ ਹਰ ਦੁੱਖ ਸੁੱਖ ਵਿੱਚ ਲੋਕਾਂ ਦੇ ਨਾਲ ਵਿਚਰਦੇ ਸਨ। ਉਹ 102 ਵਰ੍ਹੇ ਦੇ ਹੋ ਕੇ ਗਏ। ਉਹਨ੍ਹਾਂ ਵਿੱਚ ਸੇਵਾ ਦਾ ਕਲੀਅਰ ਮਾਦਾ ਸੀ। ਉਹ ਇੱਕ ਜ਼ਿੰਦਾਦਿਲ ਇਨਸਾਨ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਬੜਾ ਘਾਟਾ ਮਹਿਸੂਸ ਹੋਇਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਬਹੁਤ ਹੀ ਮਾਣ ਅਤੇ ਗੌਰਵ ਜਿਨ੍ਹਾਂ ਤੇ ਅੱਜ ਅਸੀਂ ਕਰਦੇ ਹਾਂ ਔਰ ਸਾਡਾ ਦੇਸ਼ ਹਮੇਸ਼ਾ ਉਨ੍ਹਾਂ ਤੇ ਮਾਣ ਕਰਦਾ ਰਿਹਾ ਹੈ, ਉਹ ਸਾਡੇ ਮਾਨਯੋਗ ਫੀਲਡ ਮਾਰਸ਼ਲ ਸੈਮ ਮਾਣਕ ਸ਼ਾਅ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਜਿਨ੍ਹਾਂ ਬਾਰੇ ਇੱਥੇ ਜ਼ਿਕਰ ਹੋਇਆ ਹੈ। ਉਹ ਬੜੇ ਮੰਨੇ-ਪ੍ਰਮੰਨੇ ਸਨ ਔਰ ਸਾਰੇ ਲੋਕ ਸੈਮ ਬਹਾਦਰ ਦੇ ਨਾਂ ਨਾਲ ਉਨ੍ਹਾਂ ਦਾ ਜ਼ਿਕਰ ਕਰਦੇ ਸਨ। ਉਹ ਅੱਠ ਗੋਰਖਾ ਰਾਈਫਲ ਨਾਲ ਸਬੰਧਤ ਸਨ। ਇਸ ਤੋਂ ਬਾਅਦ ਉਹੀ ਉਨ੍ਹਾਂ ਦਾ ਘਰ ਬਣਿਆ ਰਿਹਾ, ਜਿੱਥੇ ਉਹ ਰਹਿੰਦੇ ਸਨ। ਉਹ 94 ਸਾਲ ਦੇ ਸਨ। ਅੰਮ੍ਰਿਤਸਰ ਵਿਖੇ 1914 ਵਿੱਚ ਉਨ੍ਹਾਂ ਦਾ ਜਨਮ ਹੋਇਆ ਅਤੇ 1932 ਵਿੱਚ ਉਹ ਭਾਰਤੀ ਮਿਲਟਰੀ ਅਕੈਡਮੀ ਵਿੱਚ ਗਏ। ਉਹ ਦੇਹਰਾਦੂਨ ਵਿੱਚ ਪਹਿਲੇ 40 ਉਮੀਦਵਾਰਾਂ ਦੇ ਬੈਚ ਵਿੱਚ ਸ਼ਾਮਿਲ ਹੋਏ ਸਨ। 1934 ਵਿੱਚ ਉਨ੍ਹਾਂ ਨੇ ਇੱਥੋਂ ਪਾਸ ਕੀਤਾ ਔਰ ਉਹ ਜੀ.ਓ. ਬਣੇ। 1968 ਵਿੱਚ ਉਨ੍ਹਾਂ ਦਾ ਪਦਮ ਭੂਸ਼ਣ ਨਾਲ ਸਨਮਾਨ ਕੀਤਾ ਗਿਆ। ਇਸ ਤੋਂ ਬਾਅਦ ਉਹ ਭਾਰਤੀ ਫੌਜ ਦੇ ਅੱਠਵੇਂ ਆਰਮੀ ਚੀਫ ਬਣੇ। ਉਨ੍ਹਾਂ ਦਾ ਬੜਾ ਮਾਣ ਅਤੇ ਗੌਰਵ ਹੈ। 1972 ਵਿੱਚ ਉਨ੍ਹਾਂ ਦਾ ਪਦਮ ਵਿਭੂਸ਼ਣ ਨਾਲ ਸਨਮਾਨ ਕੀਤਾ ਗਿਆ। ਇਸ ਤਰ੍ਹਾਂ ਦੀ ਸ਼ਖਸੀਅਤ ਦਾ ਚਲੇ ਜਾਣਾ, ਜਿਸ ਤੇ ਗੌਰਵ ਕੀਤਾ ਜਾਵੇ, ਮੈਂ ਸਮਝਦੀ ਹਾਂ ਕਿ ਬੜਾ ਵੱਡਾ ਦੁੱਖ ਹੈ, ਖਲਾਅ ਹੈ। 1971 ਵਿੱਚ ਉਨ੍ਹਾਂ ਨੇ ਬੰਗਲਾ ਦੇਸ਼ ਦੀ ਲੜਾਈ ਲੜੀ ਜਿਸ ਵਿੱਚ ਭਾਰਤ ਦੀ ਮਹਾਨ ਜਿੱਤ ਹੋਈ ਜਿਸ ਦੇ ਸਿੱਟੇ ਵਜੋਂ ਇੱਕ ਨਵਾਂ ਦੇਸ਼ ਬੰਗਲਾ ਦੇਸ਼ ਬਣਿਆ। ਉਨ੍ਹਾਂ ਨੂੰ ਇੱਕ ਨੈਸ਼ਨਲ ਹੀਰੋ ਦੇ ਤੌਰ ਤੇ ਜਾਣਿਆ ਜਾਂਦਾ ਸੀ। ਉਹ ਸਾਲ 1973, ਵਿੱਚ ਫੀਲਡ ਮਾਰਸ਼ਲ ਬਣੇ। 15 ਜਨਵਰੀ, 1973 ਨੂੰ ਸੇਵਾ-ਮੁਕਤ ਹੋਣ ਤੋਂ ਬਾਅਦ ਉਹ ਤਾਮਿਲਨਾਡੂ ਵਿਖੇ ਨੀਲਗਿਰੀ ਕਨੂਰ ਵਿਖੇ ਰਹਿੰਦੇ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਬੜਾ ਭਾਰੀ ਖਲਾਅ ਬਹਾਦਰੀ ਵਾਲੇ ਪਾਸੇ ਔਰ ਦੇਸ਼ ਦੀ ਰਾਖੀ ਵਾਲੇ ਪਾਸੇ ਪਿਆ ਹੈ। ਇਹ ਬਹੁਤ ਵੱਡਾ ਘਾਟਾ ਹੈ ਕਿਉਂਕਿ ਉਨ੍ਹਾਂ ਨੇ ਦੇਸ਼ ਦੀ ਰੱਖਿਆ ਲਈ ਸਰਹੱਦਾਂ ਉੱਤੇ ਸੇਵਾ ਕੀਤੀ। ਉਨ੍ਹਾਂ ਦੇ ਚਲੇ ਜਾਣ ਦਾ ਸਾਨੂੰ ਸਾਰਿਆਂ ਨੂੰ ਬਹੁਤ ਭਾਰੀ ਦੁਖ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਡੇ ਕੁਝ ਮਹਾਨ ਦੇਸ਼ ਭਗਤ ਵੀ ਸਾਡੇ ਕੋਲੋਂ ਵਿਛੜ ਗਏ ਹਨ ਜਿਨ੍ਹਾਂ ਦੀ ਬਦੌਲਤ ਸਾਡਾ ਦੇਸ਼ ਆਜ਼ਾਦ ਹੋਇਆ ਹੈ ਅਤੇ ਅਸੀਂ ਇੱਕ ਲੋਕਤੰਤਰ ਦੇਸ਼ ਵਿੱਚ ਆਜ਼ਾਦੀ ਨਾਲ ਜੀਅ ਰਹੇ ਹਾਂ। ਉਨ੍ਹਾਂ ਮਹਾਨ ਦੇਸ਼ ਭਗਤਾਂ ਵਿੱਚੋਂ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਹੀ ਇੱਕ ਸ਼੍ਰੀ ਅਮਰ ਸਿੰਘ, ਆਜ਼ਾਦੀ ਘੁਲਾਟੀਏ ਹਨ ਜੋ ਕਿ ਮਿਤੀ 10 ਅਗਸਤ 2008 ਨੂੰ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ ਨਵਾਂ ਸ਼ਹਿਰ ਵਿਖੇ ਹੋਇਆ ਸੀ। ਉਹ 1926 ਵਿੱਚ ਫੌਜ ਵਿੱਚ ਭਰਤੀ ਹੋਏ ਅਤੇ ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋ ਕੇ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਸੰਘਰਸ਼ ਕਰਕੇ ਆਪਣਾ ਯੋਗਦਾਨ ਪਾਇਆ। ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਮੱਲ ਸਿੰਘ ਇੱਕ ਅੱਛੇ ਤੇ ਮਹਾਨ ਆਜ਼ਾਦੀ ਸੁਤੰਤਰਤਾ ਸੰਗਰਾਮੀ ਸਨ। ਉਨ੍ਹਾਂ ਦਾ ਜਨਮ ਜ਼ਿਲ੍ਹਾ ਸੰਗਰੂਰ, ਜਿਹੜਾ ਕਿ ਹੁਣ ਜ਼ਿਲ੍ਹਾ ਬਰਨਾਲਾ ਬਣ ਗਿਆ ਹੈ, ਦੇ ਪਿੰਡ ਰੂੜੇ ਕੇ ਕਲਾਂ ਵਿਖੇ ਹੋਇਆ। ਉਹ ਸਧਾਰਨ ਪਿੰਡ ਵਿੱਚੋਂ ਉਠ ਕੇ ਸਾਲ 1942 ਵਿਚ ਆਜ਼ਾਦ ਹਿੰਦ ਫੌਜ ਦੇ ਵਿੱਚ ਸ਼ਾਮਲ ਹੋਏ ਅਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਪਾਇਆ। ਉਨ੍ਹਾਂ ਦੇ ਚਲੇ ਜਾਣ ਤੇ ਸਾਨੂੰ ਬੜਾ ਭਾਰੀ ਦੁੱਖ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਸਤਿਆ ਪਾਲ ਬਾਗੀ ਵੀ ਅਕਾਲ ਚਲਾਣਾ ਕਰ ਗਏ ਹਨ। ਉਹ ਆਜ਼ਾਦੀ ਘੁਲਾਟੀਏ ਵੀ ਸਨ ਅਤੇ ਉਨ੍ਹਾਂ ਨੇ ਪੱਤਰਕਾਰੀ ਦੇ ਵਿੱਚ ਵੀ ਆਪਣਾ ਕਾਫੀ ਯੋਗਦਾਨ ਪਾਇਆ। ਪ੍ਰੈਸ ਦੇ ਵਿੱਚ ਉਨ੍ਹਾਂ ਨੇ ਕਾਫੀ ਯੋਗਦਾਨ ਪਾਇਆ। ਉਹ ਨਿਰਪੱਖਤਾ ਦੇ ਨਾਲ ਲਿਖਣ ਕਾਰਨ ਮੰਨੇ-ਪ੍ਰਮੰਨੇ ਪੱਤਰਕਾਰ ਵਜੋਂ ਜਾਣੇ ਜਾਂਦੇ ਸਨ। ਉਨ੍ਹਾਂ ਨੇ ਆਪਣੀਆਂ ਕਲਮਾਂ ਦੇ ਨਾਲ ਸਮਾਜ ਸੇਵਾ ਵਿੱਚ ਕਾਫੀ ਯੋਗਦਾਨ ਪਾਇਆ। ਉਹ ਹੁਸੈਨੀਵਾਲਾ ਮਾਰਟਰਜ਼ ਟਰੱਸਟ ਦੇ ਮੈਂਬਰ ਵੀ ਸਨ, ਉਨ੍ਹਾਂ ਦੇ ਚਲੇ ਜਾਣ ਦਾ ਬਹੁਤ ਭਾਰੀ ਦੁੱਖ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਸੁਰਜਨ ਸਿੰਘ, ਸੁਤੰਤਰਤਾ ਸੰਗਰਾਮੀ ਜਿਹੜੇ ਕਿ ਸਾਡੇ ਰਾਜਪੁਰਾ ਵਿਖੇ ਰਹਿੰਦੇ ਸਨ, ਉਹ ਪਿੱਛੇ ਜਿਹੇ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦਾ ਜਨਮ 1928 ਵਿੱਚ ਪਿੰਡ ਦੀਨਾ ਨਾਥ, ਜ਼ਿਲ੍ਹਾ ਸ਼ੇਖੂਪੁਰਾ ਜੋ ਕਿ ਹੁਣ ਪਾਕਿਸਤਾਨ ਵਿੱਚ ਹੈ, ਵਿਖੇ ਹੋਇਆ। ਉਨ੍ਹਾਂ ਨੇ ਆਜ਼ਾਦੀ ਦੇ ਸੰਘਰਸ਼ ਵਿੱਚ ਲਾਹੌਰ ਜੇਲ੍ਹ ਵਿਖੇ ਰਹਿ ਕੇ ਬਹੁਤ ਵੱਡਾ ਯੋਗਦਾਨ ਪਾਇਆ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਨਾਜ਼ਰ ਸਿੰਘ, ਆਜ਼ਾਦੀ ਘੁਲਾਟੀਏ ਮਿਤੀ 18 ਅਗਸਤ, 2008 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ 1908 ਵਿੱਚ ਹੋਇਆ। ਉਨ੍ਹਾਂ ਨੇ ਵੀ ਆਜ਼ਾਦ ਹਿੰਦ ਫੌਜ ਦੇ ਵਿੱਚ ਨੇਤਾ ਜੀ ਸ਼੍ਰੀ ਸੁਭਾਸ਼ ਚੰਦਰ ਬੋਸ ਦੀ ਅਗਵਾਈ ਵਿੱਚ ਆਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਪਾਇਆ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਮੋਹਿੰਦਰ ਸਿੰਘ ਆਜ਼ਾਦੀ ਘੁਲਾਟੀਏ ਵੀ ਸਵਰਗਵਾਸ ਹੋ ਗਏ ਹਨ ਜਿਨ੍ਹਾਂ ਦਾ ਜਨਮ ਪਾਕਿਸਤਾਨ ਵਿਖੇ 1918 ਵਿੱਚ ਹੋਇਆ ਸੀ। ਉਨ੍ਹਾਂ ਨੇ ਹੈਦਰਾਬਾਦ ਅਤੇ ਲਾਹੌਰ ਵਿਖੇ ਜੇਲ੍ਹਾਂ ਕੱਟੀਆਂ ਅਤੇ ਆਜ਼ਾਦੀ ਸੰਘਰਸ਼ ਵਿੱਚ

ਯੋਗਦਾਨ ਪਾ ਕੇ ਦੇਸ਼ ਨੂੰ ਆਜ਼ਾਦੀ ਦਿਵਾਈ। ਦੇਸ਼ ਦੇ ਵਿੱਚ ਰਹਿਣ ਵਾਲਿਆਂ ਨੂੰ ਉਨ੍ਹਾਂ ਦੇ ਚਲੇ ਜਾਣ ਦਾ ਬਹੁਤ ਦੁੱਖ ਹੈ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸਪੀਕਰ ਸਾਹਿਬ, ਇਸ ਤੋਂ ਅੱਗੇ ਸ਼੍ਰੀ ਬਾਜਾ ਸਿੰਘ ਹਨ ਜੋ ਕਿ ਬਹੁਤ ਵੱਡੇ ਦੇਸ਼ ਭਗਤ ਸਨ। ਉਨ੍ਹਾਂ ਦਾ ਜਨਮ ਸ਼ੇਖੂਪੁਰਾ ਦੇ ਪਿੰਡ ਬਰਨ ਜੋ ਕਿ ਹੁਣ ਪਾਕਿਸਤਾਨ ਵਿੱਚ ਹੈ. ਵਿਖੇ ਸਾਲ 1919 ਵਿੱਚ ਹੋਇਆ। ਉਨ੍ਹਾਂ ਨੇ ਸਾਲ 1939 ਦੇ ਵਿੱਚ ਜੋ ਕਿਸਾਨ ਮੋਰਚਾ ਲੱਗਿਆ ਸੀ, ਉਸ ਵਿੱਚ ਬਹੁਤ ਜ਼ਿਆਦਾ ਹਿੱਸਾ ਲਿਆ ਅਤੇ ਉਨ੍ਹਾਂ ਨੂੰ 6 ਮਹੀਨੇ ਜੇਲ੍ਹ ਵੀ ਹੋਈ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਉੱਤੇ ਦੇਸ਼ ਨੂੰ ਬਹੁਤ ਦੁੱਖ ਤੇ ਘਾਟਾ ਪਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਇੱਕ ਚਮਕਦਾਰ ਸਿਤਾਰਾ ਹਮੇਸ਼ਾ ਲਈ ਗਵਾਚ ਗਿਆ ਹੈ ਜਿਸਦੇ ਉੱਤੇ ਦੇਸ਼ ਨੂੰ ਬਹੁਤ ਉਮੀਦਾਂ ਸਨ। ਜਦੋਂ ਉਸ ਦੀ ਮੌਤ ਦੀ ਖਬਰ ਸੁਣੀ ਤਾਂ ਇਹ ਖਬਰ ਸਾਰਿਆਂ ਨੂੰ ਤੂਫਾਨ ਦੀ ਤਰ੍ਹਾਂ ਲੱਗੀ ਜਿਸ ਨੇ ਸਾਰਿਆਂ ਨੂੰ ਝੰਜੋੜ ਕੇ ਰੱਖ ਦਿੱਤਾ। ਉਹ ਸੀ ਸਰਦਾਰ ਇਸ਼ਮੀਤ ਸਿੰਘ ਸੋਢੀ, ਜੋ ਕਿ ਸਟਾਰ ਵਾਇਸ ਆਫ ਇੰਡੀਆ ਬਣਿਆ। ਉਹ ਇੱਕ ਚਮਕਦਾ ਸਿਤਾਰਾ ਸੀ ਅਤੇ ਅਜੇ ਚਮਕਣ ਹੀ ਲੱਗਿਆ ਸੀ, ਅਜੇ ਸ਼ੁਰੂ ਹੀ ਹੋਇਆ ਸੀ। ਉਹ ਬਹੁਤ ਜਵਾਨ ਸੀ ਅਤੇ ਉਸ ਦੀ ਅਜੇ ਸਿਰਫ 19 ਸਾਲ ਦੀ ਹੀ ਉਮਰ ਸੀ। ਉਸ ਦੀਆਂ ਅੱਗੇ ਵੱਧਣ ਦੀਆਂ ਕਾਫੀ ਵੱਡੀਆਂ ਖਾਹਿਸ਼ਾਂ ਸਨ। ਆਪਣੀ ਸੁਰੀਲੀ ਆਵਾਜ਼ ਦੇ ਨਾਲ ਉਹ ਲੱਖਾਂ ਲੋਕਾਂ ਦੇ ਦਿਲ ਨੂੰ ਜਿੱਤਦੇ ਸਨ। ਉਨ੍ਹਾਂ ਨੂੰ ਇਸੇ ਕਰਕੇ 'ਸਟਾਰ ਵਾਇਸ ਆਫ ਇੰਡੀਆ' ਮੰਨਿਆ ਗਿਆ। ਉਹ ਸਿਤਾਰਾ ਰੋਸ਼ਨੀ ਵਿਖਾਉਂਦਾ ਵਿਖਾਉਂਦਾ ਇੱਕ ਦਮ ਬੁਝ ਗਿਆ। ਇਸ ਨੌਜਵਾਨ ਬੱਚੇ ਦੇ ਚਲੇ ਜਾਣ ਦਾ ਸਾਨੂੰ ਸਾਰੇ ਦੇਸ਼ ਵਾਸੀਆਂ ਨੂੰ ਬੜਾ ਭਾਰੀ ਦੁੱਖ ਹੈ ਔਰ ਖਾਸ ਕਰਕੇ ਪੰਜਾਬ ਵਾਸੀਆਂ ਨੂੰ ਹੋਰ ਵੀ ਜ਼ਿਆਦਾ ਦੁੱਖ ਪਹੁੰਚਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਨੈਨਾ ਦੇਵੀ ਮੰਦਰ ਵਿਖੇ ਮਿਤੀ 3.8.2008 ਨੂੰ ਮੱਚੀ ਭਗਦੜ ਕਾਰਨ 145 ਵਿਅਕਤੀਆਂ ਦੀ ਮੌਤ ਹੋਈ ਹੈ। ਇਸ ਦਾ ਬਹੁਤ ਭਾਰੀ ਦੁੱਖ ਹੋਇਆ ਹੈ। ਉੱਥੇ ਲੋਕ ਆਪਣੀਆਂ ਆਸ਼ਾਵਾਂ ਲੈ ਕੇ ਬੜੀ ਸ਼ਰਧਾ ਦੇ ਨਾਲ ਜਾਂਦੇ ਹਨ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਜਾਂਦੇ ਹਨ। ਸਪੀਕਰ ਸਾਹਿਬ, ਇਨ੍ਹਾਂ ਮਰਨ ਵਾਲੇ 145 ਵਿਅਕਤੀਆਂ ਵਿੱਚੋਂ 108 ਵਿਅਕਤੀ ਸਿਰਫ ਪੰਜਾਬ ਨਾਲ ਹੀ ਸਬੰਧਤ ਸਨ। ਸੋ, ਇਹ ਬੜੀ ਦੁਖਦਾਇਕ ਖਬਰ ਸੀ ਜਿਸ ਨੂੰ ਅਸੀਂ ਸਾਰਿਆਂ ਨੇ ਵੇਖਿਆ ਅਤੇ ਅਸੀਂ ਪਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਤੋਂ ਅਕਾਲ ਪੁਰਖ ਬਚਾਵੇ। ਇਸ ਦਾ ਸਾਨੂੰ ਬੜਾ ਭਾਰੀ ਦੁੱਖ ਹੋਇਆ ਹੈ। ਜਿਹੜੇ ਉੱਥੇ ਜਾ ਕੇ ਅਚਾਨਕ ਮਾਰੇ ਗਏ ਹਨ, ਉਨ੍ਹਾਂ ਨੂੰ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਪੰਜਾਬ ਵਿੱਚ ਪਿੱਛੇ ਜਿਹੇ ਬਾਰਸ਼ਾਂ ਕਾਰਨ ਕਾਫੀ ਹੜ੍ਹ ਆਏ ਜਿਨ੍ਹਾਂ ਵਿੱਚ 37 ਮੌਤਾਂ ਹੋਈਆਂ। ਮੈਨੂੰ ਉੱਥੇ ਜਾਣ ਦਾ ਮੌਕਾ ਮਿਲਿਆ ਜੋ ਦੁੱਖ ਭਰਿਆ ਹੈ। ਤਰਸਯੋਗ ਹਾਲਤ ਵਿੱਚ ਲੋਕ ਰਹਿ ਰਹੇ ਸਨ। ਨਾ ਰਾਤ ਨੂੰ ਲਾਈਟ ਅਤੇ

[ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ]

ਨਾ ਦਿਨ ਨੂੰ ਕੋਈ ਪੱਖਾ। ਕਈਆਂ ਨੇ ਤਾਂ ਇੱਥੋਂ ਤੱਕ ਵੀ ਕਿਹਾ ਕਿ ਚਾਹ ਪੀਣ ਵਾਸਤੇ ਦੁੱਧ ਲਈ ਪੈਸੇ ਨਹੀਂ ਹਨ। ਤਰਸਯੋਗ ਹਾਲਤ ਵਿੱਚ ਇਨ੍ਹਾਂ ਹੜ੍ਹਾਂ ਵਿੱਚ 37 ਪਰਿਵਾਰਾਂ ਦੇ 37 ਜੀਅ ਜਾਨ ਤੋਂ ਹੱਥ ਧੋ ਬੈਠੇ ਹਨ। ਇਨ੍ਹਾਂ ਹੜ੍ਹਾਂ ਕਾਰਨ ਕੁਝ ਜ਼ਿਲ੍ਹਿਆਂ ਵਿੱਚ ਨੁਕਸਾਨ ਹੋਇਆ ਅਤੇ ਕਾਫੀ ਕੀਮਤੀ ਜਾਨਾਂ ਚਲੀਆਂ ਗਈਆਂ। ਇਨ੍ਹਾਂ ਨੂੰ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਅਜਿਹੀਆਂ ਵਾਪਰਨ ਵਾਲੀਆਂ ਘਟਨਾਵਾਂ ਵਾਸਤੇ ਸਰਕਾਰ ਨੂੰ ਚਾਹੀਦਾ ਹੈ ਕਿ ਸਹੀ ਇੰਤਜ਼ਾਮ ਕਰਕੇ ਕੀਮਤੀ ਜਾਨਾਂ ਬਚਾਈਆਂ ਜਾਣ।

ਸਰਦਾਰ ਬਚਨ ਸਿੰਘ, ਆਜ਼ਾਦੀ ਘੁਲਾਟੀਏ ਵੀ ਸਾਡੇ ਤੋਂ ਵਿਛੜ ਗਏ ਹਨ ਜੋ ਕਿ ਪੰਜਗਰਾਈਂ, ਫਰੀਦਕੋਟ ਵਿੱਚ 1918 ਵਿੱਚ ਪੈਦਾ ਹੋਏ ਸਨ। ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਵਿੱਚ ਇਹ ਸ਼ਾਮਲ ਹੋਏ ਅਤੇ ਰੰਗੂਨ ਵਿਖੇ ਜੇਲ੍ਹ ਕੱਟੀ। ਇਹ ਵੀ ਸਾਡੇ ਵਿੱਚੋਂ ਚਲੇ ਗਏ ਹਨ। ਮੈਂ ਇਨ੍ਹਾਂ ਨੂੰ ਆਪਣੇ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ।

ਸ੍ਰੀ ਕੇ.ਕੇ. ਬਿਰਲਾ, ਜੋ ਕਿ ਸਾਬਕਾ ਮੈਂਬਰ, ਰਾਜ ਸਭਾ, ਵੀ ਰਹੇ ਹਨ, ਦਾ ਜਨਮ 11 ਨਵੰਬਰ, 1918 ਨੂੰ ਪਿਲਾਨੀ, ਰਾਜਸਥਾਨ ਵਿਖੇ ਹੋਇਆ ਸੀ। ਇਹ 1961 ਵਿੱਚ ਕਲਕੱਤਾ ਦੇ ਸ਼ੈਰਿਫ ਚੁਣੇ ਗਏ। 1984 ਤੋਂ ਲੈ ਕੇ 2002 ਤੱਕ ਉਹ ਰਾਜ ਸਭਾ ਦੇ ਮੈਂਬਰ ਰਹੇ। 'ਹਿੰਦੁਸਤਾਨ ਟਾਈਮਜ਼' ਗਰੁੱਪ ਦੇ ਅਤੇ ਬਿਰਲਾ ਗਰੁੱਪ ਆਫ ਇੰਡਸਟ੍ਰੀਜ਼ ਵਿੱਚ ਇੰਜੀਨੀਅਰਿੰਗ ਆਦਿ ਵੱਖੋ-ਵੱਖਰੀਆਂ ਇਕਾਈਆਂ ਵਿੱਚ ਬਤੌਰ ਚੇਅਰਮੈਨ ਉਨ੍ਹਾਂ ਨੇ ਬਾਖੂਬੀ ਸੇਵਾ ਨਿਭਾਈ। ਇਸ ਤਰ੍ਹਾਂ ਦੇ ਮਿਲਣਸਾਰ, ਸਿਆਸਤਦਾਨ, ਬਿਜਨਸਮੈਨ ਅਤੇ ਦਾਨੀ ਪੁਰਸ਼ ਤੋਂ ਅਸੀਂ ਵਾਂਝੇ ਹੋ ਗਏ ਹਾਂ। ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੀ ਹਾਂ। ਮੈਂ ਚਾਹੁੰਦੀ ਹਾਂ ਕਿ ਸਾਡੀ ਕਾਂਗਰਸ ਪਾਰਟੀ ਵੱਲੋਂ ਇਨ੍ਹਾਂ ਸਾਰੇ ਦੁਖੀ ਪਰਿਵਾਰਾਂ ਦੇ ਮੈਂਬਰਜ਼ ਨੂੰ ਸਾਡੇ ਵੱਲੋਂ ਸ਼ਰਧਾ, ਸਤਿਕਾਰ ਅਤੇ ਦੁਖੀ ਭਾਵਨਾਵਾਂ ਉਨ੍ਹਾਂ ਤੱਕ ਪਹੁੰਚਾਈਆਂ ਜਾਣ। ਧੰਨਵਾਦ।

**ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ (ਸ਼੍ਰੀ ਮਨੋਰੰਜਨ ਕਾਲੀਆ) :** ਮਾਨਯੋਗ ਸਪੀਕਰ ਸਾਹਿਬ, ਵਿਅਕਤੀ ਆਉਂਦਾ ਹੈ, ਚਲਾ ਜਾਂਦਾ ਹੈ ਲੇਕਿਨ ਆਪਣੇ ਜੀਵਨ ਵਿੱਚ ਕਈ ਕੰਮ ਕਰ ਜਾਂਦਾ ਹੈ ਜਿਨ੍ਹਾਂ ਕਰਕੇ ਉਨ੍ਹਾਂ ਦੀ ਮਿੱਠੀ ਯਾਦ ਬਾਕੀ ਰਹਿ ਜਾਂਦੀ ਹੈ। ਪਿਛਲੇ ਸੈਸ਼ਨ ਤੋਂ ਹੁਣ ਤੱਕ ਇਸ ਦੌਰਾਨ ਕਈ ਅਜ਼ੀਮ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਸਪੀਕਰ ਸਾਹਿਬ, ਇਹ ਐਸੀਆਂ ਸ਼ਖਸੀਅਤਾਂ ਸਨ ਜਿਨ੍ਹਾਂ ਨੇ ਆਪਣੇ ਜੀਵਨ ਵਿੱਚ ਐਸੀਆਂ ਘਾਲਣਾਵਾਂ ਘਾਲੀਆਂ ਜਿਨ੍ਹਾਂ ਨਾਲ ਸਮੁੱਚੇ ਸਮਾਜ ਨੂੰ ਇਨ੍ਹਾਂ ਲੋਕਾਂ ਨੇ ਉੱਚਾ ਉਠਾਇਆ। ਉਨ੍ਹਾਂ ਨੇ ਦੇਸ਼ ਲਈ ਕੰਮ ਕੀਤੇ। ਇਨ੍ਹਾਂ ਦਾ ਨਾਮ ਰਹਿੰਦੀ ਦੁਨੀਆ ਤੱਕ ਰਹੇਗਾ। ਇਨ੍ਹਾਂ ਵਿੱਚੋਂ ਸਭ ਤੋਂ ਅਜ਼ੀਮ ਸ਼ਖਸੀਅਤ ਡਾਕਟਰ ਕੇਵਲ ਕ੍ਰਿਸ਼ਨ ਹਨ ਜਿਹੜੇ ਕਿ ਸਾਬਕਾ ਸਪੀਕਰ ਸਨ ਅਤੇ 85 ਵਰ੍ਹਿਆਂ ਦੇ ਸਨ। ਇਨ੍ਹਾਂ ਦਾ ਜਨਮ 10 ਅਕਤੂਬਰ, 1923 ਨੂੰ ਹੋਇਆ। ਇਹ ਸੱਤ ਵਾਰੀ ਇਸ

ਮਹਾਨ ਸਦਨ ਦੇ ਮੈਂਬਰ ਬਣੇ, ਡਿਪਟੀ ਸਪੀਕਰ ਦੇ ਅਹੁਦੇ ਤੇ ਰਹੇ, ਲੋਕਲ ਬਾਡੀਜ਼ ਮਨਿਸਟਰ ਰਹੇ, ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਰਹੇ। ਆਪਣੇ ਲੰਬੇ ਸਮੇਂ ਦੇ ਰਾਜਨੀਤਿਕ ਜੀਵਨ ਵਿੱਚ ਉਹ ਕਾਂਗਰਸ ਪਾਰਟੀ ਵਿੱਚ ਸ਼ਾਮਲ ਹੋਣ ਤੋਂ ਪਹਿਲਾਂ ਭਾਰਤੀ ਜਨ ਸੰਘ ਦੇ ਮੈਂਬਰ ਸਨ। ਉਸ ਤੋਂ ਪਹਿਲਾਂ ਰਾਸ਼ਟਰੀ ਸੁਇਮ ਸੇਵਕ ਸੰਘ ਦੇ ਸੁਇਮ ਸੇਵਕ ਦੇ ਤੌਰ ਤੇ ਇਨ੍ਹਾਂ ਨੇ ਆਪਣਾ ਜੀਵਨ ਬਿਤਾਇਆ। ਇਹ ਸੰਸਕਾਰ ਇਨ੍ਹਾਂ ਨੇ ਸੁਇਮ ਸੇਵਕ ਸੰਘ ਤੋਂ ਲਏ ਅਤੇ ਮੈਂ ਐਸੀ ਸ਼ਖਸੀਅਤ ਨੂੰ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਬਲਦੇਵ ਸਿੰਘ ਖਿਆਲਾ, ਜੋ ਕਿ ਸਾਬਕਾ ਮੰਤਰੀ ਸਨ, ਇਸ ਅਜ਼ੀਮ ਸਦਨ ਦੇ ਚਾਰ ਵਾਰੀ ਸਾਂਸਦ ਚੁਣੇ ਗਏ। ਜਦੋਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਸੀ, ਉਸ ਵੇਲੇ ਉਹ ਰੂਰਲ ਡਿਵੈਲਪਮੈਂਟ ਐਂਡ ਪੰਚਾਇਤ ਮਨਿਸਟਰ ਚੁਣੇ ਗਏ। ਉਨ੍ਹਾਂ ਦੇ ਜਾਣ ਨਾਲ ਪੰਜਾਬ ਇੱਕ ਮਹਾਨ ਸਿਆਸਤਦਾਨ ਤੋਂ ਵਾਂਝਾ ਹੋ ਗਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਸਜਵਾਰ ਸਿੰਘ, ਸਾਬਕਾ ਉਪ ਮੰਤਰੀ, ਪੰਜਾਬ, ਇਸ ਸਦਨ ਦੇ ਦੋ ਵਾਰੀ ਮੈਂਬਰ ਚੁਣੇ ਗਏ। ਉਹ ਡਿਪਟੀ ਮਨਿਸਟਰ ਵੀ ਰਹੇ। ਉਨ੍ਹਾਂ ਦਾ ਜਨਮ ਪਾਕਿਸਤਾਨ ਦੇ ਵਿੱਚ 16 ਸਤੰਬਰ, 1945 ਨੂੰ ਹੋਇਆ। ਉਨ੍ਹਾਂ ਦੇ ਦੁਖਦਾਇਕ ਸਦੀਵੀ ਵਿਛੋੜੇ ਨਾਲ ਰਾਜ ਇੱਕ ਮਹਾਨ ਸਿਆਸਤਦਾਨ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਇੱਕ ਅਜ਼ੀਮ ਸ਼ਖਸੀਅਤ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਜੀ ਜਿਹੜੇ ਕਿ 92 ਵਰ੍ਹਿਆਂ ਦੇ ਸਨ, ਜਦੋਂ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ। ਉਨ੍ਹਾਂ ਦਾ ਜਨਮ 23 ਮਾਰਚ, 1916, ਨੂੰ ਪਿੰਡ ਰੂਪੋਵਾਲ ਵਿਖੇ ਹੋਇਆ ਅਤੇ ਉਹ ਜ਼ਿਲ੍ਹਾ ਜਲੰਧਰ ਨੂੰ ਬਿਲੌਂਗ ਕਰਦੇ ਸਨ। ਉਨ੍ਹਾਂ ਨੇ ਆਪਣਾ ਨਾਮ ਹੀ ਨਹੀਂ, ਆਪਣੇ ਪਿੰਡ ਦਾ ਨਾਮ ਹੀ ਨਹੀਂ, ਸਗੋਂ ਸਾਰੇ ਦੇਸ਼ ਦਾ ਨਾਮ ਰੌਸ਼ਨ ਕੀਤਾ। ਉਹ ਦੇਸ਼ ਦੀ ਰਾਜਨੀਤੀ ਵਿੱਚ ਇੱਕ ਵੱਖਰਾ ਸਥਾਨ ਰੱਖਦੇ ਸਨ। ਭਾਵੇਂ ਕਿ ਉਹ ਕਮਿਊਨਿਸਟ ਪਾਰਟੀ ਆਫ ਇੰਡੀਆ ਨੂੰ ਬਿਲੌਂਗ ਕਰਦੇ ਸਨ ਪਰ ਉਨ੍ਹਾਂ ਨੇ ਸਮੁੱਚੇ ਦੇਸ਼ ਦੀ ਰਾਜਨੀਤੀ ਵਿੱਚ ਅਹਿਮ ਰੋਲ ਅਦਾ ਕੀਤਾ। ਉਹ 10 ਵਰ੍ਹੇ ਜੇਲ੍ਹ ਵਿੱਚ ਵੀ ਰਹੇ। ਉਹ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਪੋਲਿਟਬਿਊਰੋ ਦੇ ਮੈਂਬਰ ਰਹੇ। ਉਹ ਦੋ ਵਾਰੀ ਇਸ ਮਹਾਨ ਸਦਨ ਦੇ ਮੈਂਬਰ ਬਣੇ। ਉਹ ਰਾਜ ਸਭਾ ਦੇ ਵਿੱਚ ਵੀ ਮੈਂਬਰ ਰਹੇ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ਼੍ਰੀ ਕੇ.ਕੇ. ਬਿਰਲਾ ਹਨ ਜਿਹੜੇ ਕਿ ਇੱਕ ਬਹੁਪੱਖੀ ਵਿਅਕਤੀਤਵ ਦੇ ਮਾਲਕ ਸਨ ਔਰ ਮੰਨੀ-ਪ੍ਰਮੰਨੀ ਪਰਸਨੈਲਟੀ ਸਨ। ਉਹ ਇੱਕ ਉੱਘੇ ਘਰਾਣੇ ਨਾਲ ਸਬੰਧ ਰੱਖਣ ਵਾਲੇ ਉੱਘੇ ਉਦਯੋਗਪਤੀ ਸਨ। ਉਹ ਬਿਰਲਾ ਘਰਾਣੇ ਨਾਲ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]

ਸਬੰਧ ਰੱਖਦੇ ਸਨ। ਬਿਰਲਾ ਘਰਾਣੇ ਨੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਦੇਸ਼ ਵਿੱਚ ਉਦਯੋਗੀਕਰਨ ਨੂੰ ਬੜ੍ਹਾਵਾ ਦੇਣ ਲਈ ਬਹੁਤ ਵੱਡਾ ਯੋਗਦਾਨ ਪਾਇਆ। ਉਨ੍ਹਾਂ ਨੇ ਕਈ ਖੇਤਰਾਂ ਦੇ ਵਿੱਚ ਕੰਮ ਕੀਤਾ ਔਰ ਦੇਸ਼ ਸੇਵਾ ਕੀਤੀ। ਉਨ੍ਹਾਂ ਨੇ 'ਹਿੰਦੁਸਤਾਨ ਟਾਈਮਜ਼' ਦੇ ਰਾਹੀਂ ਪ੍ਰੈਸ ਦੇ ਵਿੱਚ ਬਹੁਤ ਵੱਡੀ ਸੇਵਾ ਕੀਤੀ। ਉਹ 'ਹਿੰਦੁਸਤਾਨ ਟਾਈਮਜ਼' ਅਖਬਾਰ ਦੇ ਚੇਅਰਮੈਨ ਰਹੇ, ਕਿਉਂਕਿ ਬਿਰਲਾ ਗਰੁੱਪ ਨੇ ਇਹ ਸਥਾਪਿਤ ਕੀਤਾ ਸੀ। ਉਹ ਸ਼ੂਗਰ, ਫਰਟੇਲਾਈਜ਼ਰ, ਕੈਮੀਕਲ, ਹੈਵੀ ਇੰਜੀਨੀਅਰਿੰਗ, ਟੈਕਸਟਾਈਲ ਅਤੇ ਸ਼ਿਪਿੰਗ ਆਦਿ ਕੰਪਨੀਆਂ ਦੇ ਵੀ ਚੇਅਰਮੈਨ ਰਹੇ। ਉਹ ਰਾਜ ਸਭਾ ਦੇ ਮੈਂਬਰ ਸਾਲ 1984 ਤੋਂ 2002 ਤੱਕ ਰਹੇ। ਉਨ੍ਹਾਂ ਨੇ ਕਲਕੱਤਾ ਦੇ ਵਿੱਚ 1961 ਦੇ ਵਿੱਚ ਸ਼ੈਰੇਫ ਦੇ ਤੌਰ ਤੇ ਵੀ ਜ਼ਿੰਮੇਵਾਰੀ ਨਿਭਾਈ। ਸੋ ਐਸੇ ਵਿਅਕਤੀ ਦੇ ਚਲੇ ਜਾਣ ਨਾਲ ਪੂਰੇ ਦੇਸ਼ ਨੂੰ ਘਾਟਾ ਪਿਆ ਹੈ। ਮੈਂ ਉਨ੍ਹਾਂ ਦੇ ਪ੍ਰਤੀ ਆਪਣੇ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਰਘਬੀਰ ਸਿੰਘ ਗਿੱਲ, ਸਾਬਕਾ ਮੈਂਬਰ ਰਾਜ ਸਭਾ, 24 ਅਗਸਤ, 2008 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹ 82 ਵਰ੍ਹਿਆਂ ਦੇ ਸਨ। ਉਹ ਦੋ ਸਾਲ ਜ਼ਿਲ੍ਹਾ ਕਾਂਗਰਸ ਪਾਰਟੀ, ਰੋਪੜ ਦੇ ਪ੍ਰਧਾਨ ਰਹੇ। ਉਹ ਐਸ.ਐਸ.ਐਸ. ਬੋਰਡ ਦੇ ਮੈਂਬਰ ਵੀ ਰਹੇ। ਉਹ ਰਾਜ ਸਭਾ ਦੇ ਮੈਂਬਰ ਵੀ ਰਹੇ। ਉਨ੍ਹਾਂ ਦਾ ਵਿਛੋੜਾ ਦੁਖਦਾਈ ਹੈ। ਐਸੇ ਮਹਾਨ ਵਿਅਕਤੀ ਦੇ ਚਲੇ ਜਾਣ ਨਾਲ ਦੇਸ਼ ਨੂੰ ਅਤੇ ਸਮਾਜ ਨੂੰ ਬਹੁਤ ਘਾਟਾ ਪਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਲਹਿਣਾ ਸਿੰਘ, ਸਾਬਕਾ ਐਮ.ਐਲ.ਏ. ਔਰ ਆਜ਼ਾਦੀ ਘੁਲਾਟੀਏ ਸਨ। ਉਨ੍ਹਾਂ ਦਾ ਦੁਖਦਾਈ ਵਿਛੋੜਾ 23 ਜੁਲਾਈ, 2008 ਨੂੰ ਹੋਇਆ। ਉਹ ਉਸ ਵਕਤ 102 ਵਰ੍ਹਿਆਂ ਦੇ ਸਨ। 102 ਵਰ੍ਹਿਆਂ ਦੀ ਇੰਨੀ ਲੰਬੀ ਉਮਰ ਭੋਗਣਾ, ਇਹ ਵਿਅਕਤੀ ਦੇ ਪਿਛਲੇ ਪੁੰਨ ਕਰਮਾਂ ਦਾ ਪ੍ਰਤਾਪ ਹੀ ਹੁੰਦਾ ਹੈ ਕਿ ਉਸਨੇ ਪਿਛਲੇ ਜਨਮ ਵਿੱਚ ਪੁੰਨ ਕਰਮ ਕੀਤੇ ਸਨ। ਉਨ੍ਹਾਂ ਨੇ ਇਸ ਜਨਮ ਵਿੱਚ ਵੀ ਪੁੰਨ ਕਰਮ ਕੀਤੇ ਕਿਉਂਕਿ ਉਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਪਾਇਆ। ਉਹ 1956 ਤੋਂ 1957 ਤੱਕ ਇਸ ਮਹਾਨ ਸਦਨ ਦੇ ਮੈਂਬਰ ਵੀ ਰਹੇ। ਉਨ੍ਹਾਂ ਦੇ ਵਿਛੋੜੇ ਕਾਰਨ ਦੇਸ਼ ਇੱਕ ਮਹਾਨ ਸਿਆਸਤਦਾਨ ਅਤੇ ਮਹਾਨ ਆਜ਼ਾਦੀ ਘੁਲਾਟੀਏ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਫੀਲਡ ਮਾਰਸ਼ਲ ਸੈਮ ਮਾਣਕ ਸ਼ਾਅ ਸਾਨੂੰ 26 ਜੂਨ 2008 ਨੂੰ ਸਦੀਵੀ ਵਿਛੋੜਾ ਦੇ ਗਏ। ਉਹ 94 ਵਰ੍ਹਿਆਂ ਦੇ ਸਨ ਔਰ, ਸਪੀਕਰ ਸਾਹਿਬ, ਵਿਅਕਤੀ ਆਪਣੇ ਕੰਮ ਦੇ ਨਾਲ ਆਪਣਾ ਨਾਂ ਵੱਡਾ ਕਰਦਾ ਹੈ ਅਤੇ ਫਿਰ ਇਤਿਹਾਸ ਵਿੱਚ ਆਪਣਾ ਨਾਂ ਸਥਾਪਤ ਕਰਦਾ ਹੈ ਪਰ, ਸਪੀਕਰ ਸਾਹਿਬ, ਕੁਝ ਵਿਅਕਤੀ ਐਸੇ ਹੁੰਦੇ ਹਨ ਜੋਕਿ ਖੁਦ ਇਤਿਹਾਸ ਦੀ ਰਚਨਾ ਕਰਦੇ ਹਨ। ਇਸੇ ਤਰ੍ਹਾਂ ਦੇ ਵਿਅਕਤੀ ਫੀਲਡ ਮਾਰਸ਼ਲ ਸੈਮ ਮਾਣਕ ਸ਼ਾਅ ਸਨ। ਉਨ੍ਹਾਂ ਨੇ ਇਤਿਹਾਸ ਦੀ ਰਚਨਾ ਕੀਤੀ ਅਤੇ ਇੱਕ ਨਵੇਂ ਮੁਲਕ

ਨੂੰ, ਬੰਗਲਾ ਦੇਸ਼ ਨੂੰ ਜਨਮ ਦਿੱਤਾ। ਜਦ ਬੰਗਲਾ ਦੇਸ਼ ਦੀ ਉਨ੍ਹਾਂ ਜੰਗ ਜਿੱਤੀ ਅਤੇ ਉਹ ਨਵਾਂ ਦੇਸ਼ ਬਣਿਆ ਤਾਂ ਉਸ ਸਮੇਂ ਉਹ ਚੀਫ ਆਫ ਆਰਮੀ ਸਟਾਫ ਸਨ। ਉਨ੍ਹਾਂ ਦਾ ਜਨਮ ਅੰਮ੍ਰਿਤਸਰ ਵਿਖੇ ਹੋਇਆ। ਸਾਨੂੰ ਫਖਰ ਹੈ ਕਿ ਅਜਿਹੇ ਵਿਅਕਤੀ ਨੂੰ ਪੰਜਾਬ ਦੀ ਧਰਤੀ ਨੇ ਪਾਲਿਆ ਪੋਸਿਆ। ਇੰਡੀਅਨ ਮਿਲਿਟਰੀ ਅਕਾਦਮੀ ਦੇ ਪਹਿਲੇ ਬੈਚ ਵਿੱਚ ਉਹ ਭਰਤੀ ਹੋਏ। ਇਸ ਬੈਚ ਦੇ ਕੁੱਲ ਚਾਲ੍ਹੀ ਮੈਂਬਰ ਸਨ। ਇਹ ਫਸਟ ਬੈਚ ਸੀ ਅਤੇ ਇਸ ਨੇ ਸੰਨ 1934 ਵਿੱਚ ਆਪਣਾ ਕੋਰਸ ਪਾਸ ਕੀਤਾ। ਇਸੇ ਪ੍ਰਕਾਰ ਨਾਗਾਲੈਂਡ ਰਾਜ ਵਿਦਰੋਹ ਨੂੰ ਕਾਬੂ ਪਾਉਣ ਦੇ ਲਈ ਉਨ੍ਹਾਂ ਨੂੰ ਜੀ.ਓ.ਸੀ. ਈਸਟਰਨ ਕਮਾਂਡ ਵੀ ਨਿਯੁਕਤ ਕੀਤਾ ਗਿਆ ਅਤੇ ਇਸ ਦੇ ਲਈ ਉਨ੍ਹਾਂ ਨੂੰ 1968 ਵਿੱਚ ਪਦਮ ਭੂਸ਼ਣ ਨਾਲ ਸਨਮਾਨਿਤ ਕੀਤਾ ਗਿਆ। ਫਿਰ ਉਹ 8ਵੇਂ ਚੀਫ ਆਫ ਆਰਮੀ ਸਟਾਫ ਵੀ ਬਣੇ ਅਤੇ ਫਿਰ ਉਨ੍ਹਾਂ ਨੂੰ 1972 ਵਿੱਚ ਪਦਮ ਵਿਭੂਸ਼ਣ ਨਾਲ ਵੀ ਸਨਮਾਨਿਤ ਕੀਤਾ ਗਿਆ। 1971 ਵਿੱਚ ਜੰਗ ਵਿੱਚ ਭਾਰਤ ਦੀ ਜਿੱਤ ਹੋਈ ਅਤੇ ਨਵਾਂ ਬੰਗਲਾ ਦੇਸ਼ ਬਣਨ ਉਪਰੰਤ ਉਹ ਇੱਕ ਹੀਰੋ ਵਜੋਂ ਸਾਡੇ ਦੇਸ਼ ਵਿੱਚ ਸਥਾਪਿਤ ਹੋਏ। ਜਦੋਂ ਪਾਕਿਸਤਾਨ ਦੀ ਆਰਮੀ ਨੇ ਸਰੈਂਡਰ ਕਰਨਾ ਸੀ ਤਾਂ ਉਨ੍ਹਾਂ ਲੈਫੀ. ਜਨਰਲ ਅਰੋੜਾ ਨੂੰ ਇਹ ਡਿਊਟੀ ਸੌਂਪੀ ਅਤੇ, ਸਪੀਕਰ ਸਾਹਿਬ, ਸ਼ਾਇਦ ਜੇਕਰ ਕੋਈ ਹੋਰ ਹੁੰਦਾ ਤਾਂ ਉਹ ਆਪ ਇਸ ਦਾ ਕਰੈਡਿਟ ਲੈਂਦਾ ਪ੍ਰੰਤੂ ਉਹ ਇਨ੍ਹਾਂ ਚੀਜ਼ਾਂ ਤੋਂ ਬਹੁਤ ਉਪਰ ਸਨ। ਇੰਨੀ ਵੱਡੀ ਲੜਾਈ ਜਿੱਤਣ ਤੋਂ ਬਾਅਦ ਵੀ ਉਨ੍ਹਾਂ ਨੇ ਆਪਣੇ ਫੀਲਡ ਆਫੀਸਰ ਨੂੰ ਕਿਹਾ ਕਿ ਤੁਸੀਂ ਫੀਲਡ ਵਿੱਚ ਲੜਾਈ ਜਿੱਤੀ ਹੈ, ਇਹ ਕਰੈਡਿਟ ਤੁਹਾਨੂੰ ਜਾਂਦਾ ਹੈ। ਜੋ, ਸਪੀਕਰ ਸਾਹਿਬ, ਅਜਿਹੇ ਵਿਅਕਤੀ ਆਪਣਾ ਨਾਂ ਰਹਿੰਦੀ ਦੁਨੀਆਂ ਤੱਕ ਛੱਡ ਜਾਂਦੇ ਹਨ। ਕਿਹਾ ਜਾਂਦਾ ਹੈ ਕਿ :

*"ਜ਼ਰੇਂ ਮੇਂ ਰਹਿਗੁਜ਼ਰ ਕੇ ਚਮਕ ਛੋੜ ਜਾਊਂਗਾ,*
*ਪਹਿਚਾਨ ਅਪਨੀ ਦੂਰ ਤਲਕ ਮੈਂ ਛੋੜ ਜਾਊਂਗਾ"*

ਉਹ ਆਪਣੀ ਪਛਾਣ ਬਣਾ ਕੇ ਗਏ।

ਇਸੇ ਤਰ੍ਹਾਂ, ਸਪੀਕਰ ਸਾਹਿਬ, 8 ਆਜ਼ਾਦੀ ਘੁਲਾਟੀਏ ਸਾਨੂੰ ਸਦੀਵੀ ਵਿਛੋੜਾ ਦੇ ਗਏ ਜਿਨ੍ਹਾਂ ਵਿੱਚ ਸ਼੍ਰੀ ਮੱਲ ਸਿੰਘ ਅਤੇ ਸ਼੍ਰੀ ਸਤਿਆ ਪਾਲ ਬਾਗੀ ਹਨ। ਇਹ ਪੱਤਰਕਾਰ ਵੀ ਰਹੇ ਅਤੇ ਪੱਤਰਕਾਰਤਾ ਦੀ ਬਹੁਤ ਸੇਵਾ ਕੀਤੀ। ਹੋਰ ਆਜ਼ਾਦੀ ਘੁਲਾਟੀਏ ਸ਼੍ਰੀ ਸੁਰਜਨ ਸਿੰਘ, ਸ਼੍ਰੀ ਨਾਜ਼ਰ ਸਿੰਘ, ਸ਼੍ਰੀ ਮਹਿੰਦਰ ਸਿੰਘ, ਸ਼੍ਰੀ ਬਾਜਾ ਸਿੰਘ ਔਰ ਸ਼੍ਰੀ ਬਚਨ ਸਿੰਘ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਇਨ੍ਹਾਂ ਨੇ ਸਾਡੇ ਦੇਸ਼ ਨੂੰ ਆਜ਼ਾਦ ਕਰਾਉਣ ਵਿੱਚ ਅਹਿਮ ਭੂਮਿਕਾ ਨਿਭਾਈ। ਮੈਂ ਇਨ੍ਹਾਂ ਆਜ਼ਾਦੀ ਘੁਲਾਟੀਆਂ ਨੂੰ ਆਪਣੀ ਸ਼ਰਧਾ ਦੇ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੀ ਇਸ਼ਮੀਤ ਸਿੰਘ ਸੋਢੀ ਜੋ ਕਿ 19 ਵਰ੍ਹਿਆਂ ਦੇ ਸਨ ਅਤੇ ਜਿਸ ਨੇ ਹਾਲੇ ਦੇਸ਼ ਨੂੰ ਆਪਣੀ ਖੁਸ਼ਬੂ ਨਾਲ ਨਿਹਾਲ ਕਰਨਾ ਸੀ, ਸਾਨੂੰ ਵਿਛੋੜਾ ਦੇ ਗਏ। 19 ਵਰ੍ਹਿਆਂ ਦੀ ਛੋਟੀ ਜਿਹੀ ਉਮਰ ਵਿੱਚ ਹੀ ਉਹ 'ਸਟਾਰ ਵਾਇਸ ਆਫ਼ ਇੰਡੀਆ' ਬਣੇ ਅਤੇ ਇੰਨਾ ਵੱਡਾ ਖਿਤਾਬ ਸੁਰ ਦੀ ਦੁਨੀਆਂ ਦਾ ਜਿੱਤਿਆ। ਇਸ ਤਰ੍ਹਾਂ

[ ਸਥਾਨਕ ਸਰਕਾਰ, ਉਦਯੋਗ ਤੇ ਵਪਾਰ ਮੰਤਰੀ ]
ਉਨ੍ਹਾਂ ਨੇ ਸੰਗੀਤ ਦੀ ਦੁਨੀਆਂ ਵਿੱਚ ਆਪਣਾ ਯੋਗਦਾਨ ਪਾਇਆ ਅਤੇ ਪੰਜਾਬ ਦਾ ਨਾਂ ਰੋਸ਼ਨ ਕੀਤਾ। ਅਜਿਹੇ ਨੌਜੁਆਨ ਦੇ ਚਲੇ ਜਾਣ ਤੇ ਤਾਂ ਰੱਬ ਨੂੰ ਵੀ ਉਲਾਂਭਾ ਦੇਣ ਦਾ ਦਿਲ ਕਰਦਾ ਹੈ ਅਤੇ ਦਿਲ ਵਿੱਚੋਂ ਅਵਾਜ਼ ਆਉਂਦੀ ਹੈ "ਤੈਂ ਕੀ ਦਰਦੁ ਨ ਆਇਆ"। ਉਸ ਬੱਚੇ ਦੇ ਜਾਣ ਨਾਲ ਜਿੱਥੇ ਉਨ੍ਹਾਂ ਦੇ ਪਰਿਵਾਰ ਨੂੰ ਘਾਟਾ ਪਿਆ ਹੈ, ਉਸ ਦੇ ਨਾਲ ਹੀ ਪੰਜਾਬ ਨੂੰ, ਸਮਾਜ ਨੂੰ ਅਤੇ ਅਵਾਜ਼ ਦੀ ਦੁਨੀਆਂ ਨੂੰ ਵੀ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਨੂੰ ਦਿਲ ਦੀਆਂ ਗਹਿਰਾਈਆਂ ਤੋਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮਿਤੀ 3.8.08 ਨੂੰ ਨੈਣਾਂ ਦੇਵੀ ਮੰਦਰ ਵਿਖੇ ਇੱਕ ਵੱਡਾ ਦੁਖਾਂਤ ਹੋਇਆ ਜਿਸ ਵਿੱਚ 145 ਵਿਅਕਤੀਆਂ ਦੀ ਮੌਤ ਹੋ ਗਈ। ਮੈਂ ਉਸ ਵਕਤ ਅਨੰਦਪੁਰ ਸਾਹਿਬ ਹਸਪਤਾਲ ਵਿੱਚ ਗਿਆ ਅਤੇ ਪੰਜਾਬ ਸਰਕਾਰ ਵੱਲੋਂ ਜਿੰਨੀ ਵੀ ਮੈਡੀਕਲ ਏਡ ਹੋ ਸਕਦੀ ਸੀ, ਉਹ ਉੱਥੇ ਪਹੁੰਚਾਉਣ ਦੀ ਕੋਸ਼ਿਸ਼ ਕੀਤੀ। ਉਹ ਜਿਹੜੇ 145 ਵਿਅਕਤੀ ਇਸ ਸੰਸਾਰ ਵਿੱਚੋਂ ਚਲੇ ਗਏ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਮੈਂ ਆਪਣੇ ਦਿਲ ਦੀਆਂ ਗਹਿਰਾਇਆਂ 'ਚੋਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਹੀ ਪਿਛਲੇ ਸਮੇਂ ਵਿੱਚ ਪੰਜਾਬ ਵਿੱਚ ਜਿਹੜੇ ਹੜ੍ਹ ਆਏ ਹਨ, ਉਨ੍ਹਾਂ ਵਿੱਚ ਵੀ 37 ਮੌਤਾਂ ਹੋ ਗਈਆਂ ਹਨ। ਇਨ੍ਹਾਂ ਹੜ੍ਹਾਂ ਕਾਰਨ ਅੰਮ੍ਰਿਤਸਰ, ਤਰਨ ਤਾਰਨ, ਗੁਰਦਾਸਪੁਰ, ਹੁਸ਼ਿਆਰਪੁਰ, ਕਪੂਰਥਲਾ, ਮੋਗਾ, ਫਿਰੋਜ਼ਪੁਰ, ਰੋਪੜ ਅਤੇ ਜਲੰਧਰ ਕੁੱਲ 9 ਜ਼ਿਲ੍ਹੇ ਬੁਰੀ ਤਰ੍ਹਾਂ ਪ੍ਰਭਾਵਤ ਹੋਏ ਹਨ। ਇਹ ਜਿਹੜੀਆਂ 37 ਕੀਮਤੀ ਜਾਨਾਂ ਹਮੇਸ਼ਾ ਲਈ ਚਲੀਆਂ ਗਈਆਂ ਹਨ, ਉਨ੍ਹਾਂ ਨੂੰ ਵੀ ਮੈਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਰਦਾਰ ਸਵਰਨ ਸਿੰਘ ਮਾਣਕ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ ਅਤੇ ਉਨ੍ਹਾਂ ਨੂੰ ਵੀ ਮੈਂ ਆਪਣੇ ਦਿਲ ਦੀਆਂ ਗਹਿਰਾਈਆਂ ਵਿੱਚੋਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਸਾਡੇ ਇਸ ਹਾਊਸ ਦੇ ਮੈਂਬਰ ਸ਼੍ਰੀ ਹਰੀਸ਼ ਬੇਦੀ ਦੇ ਮਾਤਾ ਸ਼੍ਰੀਮਤੀ ਚੰਦਰ ਕਾਂਤਾ ਦਾ ਵੀ ਪਿਛਲੇ ਸਮੇਂ ਵਿੱਚ ਦਿਹਾਂਤ ਹੋ ਗਿਆ। ਉਹ 80 ਵਰ੍ਹਿਆਂ ਦੇ ਸਨ। ਉਨ੍ਹਾਂ ਨੇ ਆਪਣੇ ਪੰਜ ਬੇਟਿਆਂ ਨੂੰ ਅੱਛੇ ਸੰਸਕਾਰ ਦਿੱਤੇ, ਪੜ੍ਹਾਇਆ ਲਿਖਾਇਆ ਅਤੇ ਚੰਗਾ ਜੀਵਨ ਦਿੱਤਾ। ਇਸੇ ਦੇ ਸਦਕਾ ਅੱਜ ਪੰਜਾਬ ਵਿੱਚ ਬੇਦੀ ਪਰਿਵਾਰ ਦਾ ਨਾਂ ਹੈ ਅਤੇ ਸ਼੍ਰੀ ਹਰੀਸ਼ ਬੇਦੀ ਜੀ ਉਨ੍ਹਾਂ ਦੇ ਸੰਸਕਾਰਾਂ ਦੇ ਸਦਕਾ ਹੀ ਅੱਜ ਇਸ ਅਜ਼ੀਮ ਹਾਊਸ ਦੇ ਮੈਂਬਰ ਹਨ। ਉਨ੍ਹਾਂ ਦੇ ਮਾਤਾ ਜੀ ਨੂੰ ਵੀ ਮੈਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਇਸੇ ਤਰ੍ਹਾਂ ਨਾਲ ਜਿਹੜੀਆਂ ਵੀ ਇਹ ਰੂਹਾਂ ਸਾਡੇ ਕੋਲੋਂ ਵਿਛੜ ਗਈਆਂ ਹਨ, ਉਨ੍ਹਾਂ ਨੂੰ ਮੈਂ ਆਪਣੇ ਵੱਲੋਂ ਅਤੇ ਭਾਰਤੀ ਜਨਤਾ ਪਾਰਟੀ ਵੱਲੋਂ ਸ਼ਰਧਾ ਸੁਮਨ ਭੇਂਟ ਕਰਦਾ ਹਾਂ ਅਤੇ ਪ੍ਰਾਰਥਨਾ ਕਰਦਾ ਹਾਂ ਕਿ ਈਸ਼ਵਰ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ।

ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਮੌਤ ਇੱਕ ਅਟੱਲ ਸਚਾਈ ਹੈ ਅਤੇ ਅਖੀਰ ਨੂੰ ਇੱਕ ਦਿਨ ਇਸ ਨੇ ਹਰੇਕ ਇਨਸਾਨ ਨੂੰ ਆਪਣੇ ਸ਼ਿਕੰਜੇ ਵਿੱਚ ਜਕੜ ਲੈਣਾ ਹੈ। ਗੁਰਬਾਣੀ ਵਿੱਚ ਵੀ ਆਉਂਦਾ ਹੈ :-

ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣ ਅਵਗਣੁ ਨ ਬੀਚਾਰਹੁ ਕੋਈ॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥

ਲੇਕਿਨ ਕੁਝ ਸ਼ਖਸੀਅਤਾਂ, ਕੁਝ ਮਨੁੱਖ ਇਸ ਸੰਸਾਰ ਵਿੱਚ ਪੈਦਾ ਹੋ ਕੇ ਸਮਾਜ ਅਤੇ ਦੇਸ਼ ਲਈ ਕੁਝ ਅਜਿਹੇ ਕੰਮ ਕਰ ਜਾਂਦੇ ਹਨ ਕਿ ਉਨ੍ਹਾਂ ਦੇ ਜਾਣ ਪਿੱਛੋਂ ਪੂਰੇ ਸਮਾਜ ਅਤੇ ਦੇਸ਼ ਨੂੰ ਦੁੱਖ ਹੁੰਦਾ ਹੈ ਅਤੇ ਅਜਿਹੇ ਪਵਿੱਤਰ ਸਦਨ ਵਿੱਚ ਉਨ੍ਹਾਂ ਨੂੰ ਸ਼ਰਧਾਂਜਲੀਆਂ ਦਿੱਤੀਆਂ ਜਾਂਦੀਆਂ ਹਨ। ਪਿਛਲੇ 6 ਮਹੀਨਿਆਂ ਵਿੱਚ ਬਹੁਤ ਸਾਰੀਆਂ ਅਜਿਹੀਆਂ ਸ਼ਖਸੀਅਤਾਂ ਚਲੀਆਂ ਗਈਆਂ ਹਨ ਜਿਨ੍ਹਾਂ ਨੂੰ ਅਸੀਂ ਅੱਜ ਇੱਥੇ ਆਪਣੀਆਂ ਸ਼ਰਧਾਂਜਲੀਆਂ ਅਰਪਣ ਕਰ ਰਹੇ ਹਾਂ। ਡਾਕਟਰ ਕੇਵਲ ਕ੍ਰਿਸ਼ਨ ਜੀ ਇੱਕ ਬਹੁਤ ਇਮਾਨਦਾਰ ਅਤੇ ਨੇਕ ਇਨਸਾਨ ਹੋਣ ਦੇ ਨਾਲ ਨਾਲ ਇੱਕ ਚੰਗੇ ਸਿਆਸਤਦਾਨ ਵੀ ਸਨ। ਉਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਿੱਚ ਵੀ ਹਿੱਸਾ ਪਾਇਆ ਅਤੇ ਇੱਕ ਚੰਗੇ ਦੇਸ਼ ਭਗਤ ਦੀ ਤਰ੍ਹਾਂ ਆਪਣਾ ਰਾਜਨੀਤਕ ਜੀਵਨ ਵੀ ਸਾਫ ਸੁਥਰਾ ਰੱਖਿਆ। ਅੱਜ ਉਨ੍ਹਾਂ ਦੇ ਜਾਣ ਦਾ ਸਾਨੂੰ ਬੜਾ ਦੁੱਖ ਹੈ ਅਤੇ ਉਨ੍ਹਾਂ ਨੂੰ ਮੈਂ ਆਪਣੇ ਸ਼ਰਧਾ ਸੁਮਨ ਭੇਂਟ ਕਰਦਾ ਹਾਂ।

ਸਰਦਾਰ ਬਲਦੇਵ ਸਿੰਘ ਖਿਆਲਾ ਅਤੇ ਸ਼੍ਰੀ ਸਜਵਾਰ ਸਿੰਘ ਵੀ ਸਾਡੇ ਤੋਂ ਵਿਛੜ ਗਏ ਹਨ। ਇਨ੍ਹਾਂ ਤੋਂ ਇਲਾਵਾ ਇੱਕ ਹੋਰ ਮਹਾਨ ਪੰਜਾਬੀ ਵੀ ਸਾਡੇ ਤੋਂ ਵਿਛੜ ਗਏ ਹਨ ਜਿਨ੍ਹਾਂ ਨੇ ਇੱਕ ਸਾਧਾਰਣ ਕਿਸਾਨ ਦੇ ਘਰ ਜਨਮ ਲੈ ਕੇ ਪੂਰੇ ਦੇਸ਼ ਵਿੱਚ ਹੀ ਨਹੀਂ ਬਲਕਿ ਪੂਰੀ ਦੁਨੀਆਂ ਵਿੱਚ ਨਾ ਸਿਰਫ ਆਪਣਾ ਨਾਂ ਕਮਾਇਆ ਬਲਕਿ ਆਪਣੇ ਸੂਬੇ ਅਤੇ ਸਾਰੇ ਪੰਜਾਬੀਆਂ ਦਾ ਨਾਂ ਵੀ ਰੌਸ਼ਨ ਕੀਤਾ। ਇਹ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਸਨ ਜਿਹੜੇ ਕਿਸੇ ਜਾਣ-ਪਛਾਣ ਦੇ ਮੁਹਤਾਜ ਨਹੀਂ ਹਨ। ਉਨ੍ਹਾਂ ਨੇ ਇੱਕ ਆਮ ਕਿਸਾਨ ਦੇ ਘਰ ਜਨਮ ਲੈ ਕੇ ਕਿਸਾਨਾਂ ਲਈ ਸੰਘਰਸ਼ ਕੀਤਾ ਅਤੇ ਨਾਲ ਹੀ ਦੇਸ਼ ਦੀ ਅਜ਼ਾਦੀ ਵਿੱਚ ਵੀ ਇੱਕ ਮਹੱਤਵਪੂਰਣ ਰੋਲ ਅਦਾ ਕੀਤਾ ਇਸ ਦੇ ਲਈ ਉਨ੍ਹਾਂ ਜੇਲ੍ਹਾਂ ਵੀ ਕੱਟੀਆਂ ਅਤੇ ਅੰਗਰੇਜ਼ਾਂ ਦੇ ਨਾਲ ਲੜਾਈ ਵੀ ਕੀਤੀ। ਦੇਸ਼ ਅਜ਼ਾਦ ਕਰਾਉਣ ਵਿੱਚ ਉਨ੍ਹਾਂ ਨੇ ਆਪਣੀ ਮੁੱਖ ਭੂਮਿਕਾ ਨਿਭਾਈ। ਦੇਸ਼ ਦੀ ਅਜ਼ਾਦੀ ਤੋਂ ਬਾਅਦ ਆਪਣੇ ਪੰਜਾਬ ਦੇ ਵਿੱਚ ਉਹ ਐਮ.ਐਲ.ਏ. ਰਹੇ ਤੇ ਫਿਰ ਪੂਰੇ ਦੇਸ਼ ਦੇ ਵਿੱਚ ਕਿਸਾਨਾਂ ਦੇ ਲਈ ਸੰਘਰਸ਼ ਕੀਤਾ। ਗਰੀਬ ਕਿਸਾਨਾਂ ਦੀ ਬਾਂਹ ਬਣ ਕੇ ਉਨ੍ਹਾਂ ਦੀਆਂ ਮੰਗਾਂ ਵਾਸਤੇ ਲੜਾਈ ਲੜੀ ਅਤੇ ਨਾਲ ਦੀ ਨਾਲ ਹਿੰਦੁਸਤਾਨ ਦੀ ਬਹੁਤ ਹੀ ਮਹੱਤਵਪੂਰਨ ਪਾਰਟੀ ਸੀ.ਪੀ.ਐਮ. ਵਿੱਚ ਕੰਮ ਕਰਦੇ ਰਹੇ। ਉਸ ਦੇ ਮੁਖੀ ਦੇ ਤੌਰ ਤੇ ਉਨ੍ਹਾਂ ਨੇ ਕੰਮ ਕੀਤਾ ਅਤੇ ਉਨ੍ਹਾਂ ਨੂੰ ਹਿੰਦੁਸਤਾਨ ਦੀ ਸਿਆਸਤ ਦਾ ਜੇਕਰ ਚਾਣੱਕਿਆ ਕਿਹਾ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਅੱਜ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਪੂਰੇ ਪੰਜਾਬੀਆਂ ਨੂੰ ਇਸ ਗੱਲ ਦਾ ਮਾਣ ਹੈ। ਜਦੋਂ ਵੀ ਹਿੰਦੁਸਤਾਨ ਦੀ ਸਿਆਸਤ ਵਿੱਚ ਕੋਈ ਵੀ ਜ਼ਿੰਮੇਵਾਰੀ ਵਾਲੀ ਗੱਲ ਹੋਈ ਜਾਂ ਨਵੀਂ ਸਰਕਾਰ ਬਣੀ ਤਾਂ ਉਸ ਦੇ ਵਿੱਚ ਸੁਰਜੀਤ ਜੀ ਦੀ ਅਹਿਮ ਭੂਮਿਕਾ ਰਹੀ ਅਤੇ ਇਹ ਗੱਲ ਆਮ ਮਸ਼ਹੂਰ ਹੋ ਗਈ ਸੀ ਕਿ ਜਦੋਂ ਵੀ ਕਿਸੇ ਨੇ ਪ੍ਰਧਾਨ ਮੰਤਰੀ ਬਣਨਾ ਹੈ ਤਾਂ ਉਸ ਦੇ ਨਾਲ ਸੁਰਜੀਤ ਜੀ ਦਾ ਹੋਣਾ ਬਹੁਤ ਜ਼ਰੂਰੀ ਹੈ। ਅਜਿਹੀ ਸ਼ਖਸੀਅਤ ਦਾ ਚਲੇ ਜਾਣਾ ਪੰਜਾਬ ਲਈ, ਪੰਜਾਬੀਆਂ ਲਈ ਅਤੇ ਦੇਸ਼ ਦੇ ਲਈ ਬਹੁਤ ਭਾਰੀ ਘਾਟਾ ਹੈ ਅਤੇ ਨਾ ਪੂਰਾ ਹੋਣ ਵਾਲਾ ਘਾਟਾ ਹੈ। ਮੈਂ ਉਨ੍ਹਾਂ ਨੂੰ ਅੱਜ ਸਦਨ ਦੇ ਵਿੱਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਇੱਕ ਹੋਰ ਬਹੁਤ ਹੀ ਹੋਣਹਾਰ ਸ਼ਖਸੀਅਤ ਸਨ ਜਿਨ੍ਹਾਂ ਨੇ ਇੱਕ ਗਰੀਬ ਕਿਸਾਨ ਦੇ ਘਰ, ਸਾਡੇ ਖਰੜ ਦੇ ਨਾਲ ਲਾਂਡਰਾਂ ਪਿੰਡ ਵਿੱਚ ਜਨਮ ਲਿਆ। ਸਰਦਾਰ ਰਘਬੀਰ ਸਿੰਘ ਜੀ ਗਿੱਲ ਲਾਂਡਰਾਂ ਪਿੰਡ ਦੇ ਜੰਮਪਲ ਸੀ ਅਤੇ ਨਾਲ ਹੀ ਮੇਰੇ ਪਿੰਡ ਭਜੌਲੀ ਦੇ ਲਾਗਲੇ ਪਿੰਡ ਅਭੇਪੁਰ ਵਿੱਚ ਉਨ੍ਹਾਂ ਦਾ ਸਹੁਰਾ ਪਰਿਵਾਰ ਹੈ। ਉਹ ਵੀ ਇੱਕ ਬਹੁਤ ਹੀ ਨੇਕ ਅਤੇ ਅਗਾਂਹਵਧੂ ਸ਼ਖਸੀਅਤ ਸਨ ਜਿਹੜੇ ਕਿ ਬਲਾਕ ਸੰਮਤੀ, ਜ਼ਿਲ੍ਹਾ ਪ੍ਰੀਸ਼ਦ ਅਤੇ ਹੋਰ ਅਹੁਦਿਆਂ ਦੇ ਨਾਲ ਨਾਲ ਰਾਜ ਸਭਾ ਦੇ ਮੈਂਬਰ ਰਹੇ। ਉਨ੍ਹਾਂ ਦੇ ਬਾਰੇ ਇੱਕ ਗੱਲ ਖਾਸ ਤੌਰ ਤੇ ਮੈਂ ਕਹਿਣਾ ਚਾਹਾਂਗਾ ਕਿ ਉਹ ਸਵਰਗੀ ਗਿਆਨੀ ਜ਼ੈਲ ਸਿੰਘ ਜੀ, ਸਾਬਕਾ ਰਾਸ਼ਟਰਪਤੀ ਜੀ ਦੇ ਬਹੁਤ ਹੀ ਨਜਦੀਕੀ ਸਾਥੀ ਸਨ ਅਤੇ ਗਿਆਨੀ ਜ਼ੈਲ ਸਿੰਘ ਜੀ ਦੇ ਜੀਵਨ ਵਿੱਚ ਉਨ੍ਹਾਂ ਦਾ ਵਿਸ਼ੇਸ਼ ਯੋਗਦਾਨ ਸੀ। ਸੱਚੀ ਗੱਲ ਮੂੰਹ ਤੇ ਕਹਿਣ ਦੀ ਉਨ੍ਹਾਂ ਦੀ ਆਦਤ ਸੀ। ਉਹ ਇੱਕ ਚੰਗੇ ਰਾਜਨੀਤਿਕ ਅਤੇ ਇੱਕ ਚੰਗੀ ਸੁਘੜ ਸੋਚ ਵਾਲੇ ਵਿਅਕਤੀ ਸਨ।

ਸਰਦਾਰ ਲਹਿਣਾ ਸਿੰਘ ਜੀ ਅਤੇ ਫੀਲਡ ਮਾਰਸ਼ਲ ਸੈਮ ਮਾਨੇਕ ਸ਼ਾਅ ਨੂੰ ਵੀ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਸਪੀਕਰ ਸਾਹਿਬ, ਕੁਝ ਸ਼ਖਸੀਅਤਾਂ ਅਜਿਹੀਆਂ ਹਨ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਿੱਚ ਵਿਸ਼ੇਸ਼ ਰੋਲ ਅਦਾ ਕੀਤਾ ਅਤੇ ਅੱਜ ਅਸੀਂ ਉਨ੍ਹਾਂ ਨੂੰ ਸਵਤੰਤਰਤਾ ਸੰਗਰਾਮੀਆਂ ਦੇ ਨਾਂ ਨਾਲ ਜਾਣਦੇ ਹਾਂ। ਉਨ੍ਹਾਂ ਵਿੱਚੋਂ ਬਹੁਤ ਜ਼ਿਆਦਾ ਸ਼ਖਸੀਅਤਾਂ ਸਾਡੇ ਕੋਲੋਂ ਜੁਦਾ ਹੋ ਚੁੱਕੀਆਂ ਹਨ। ਉਨ੍ਹਾਂ ਦਾ ਸਾਡੀ ਅਜ਼ਾਦੀ ਦੇ ਵਿੱਚ ਬਹੁਤ ਵੱਡਾ ਰੋਲ ਹੈ। ਜਿਵੇਂ ਸ਼ਹੀਦ ਊਧਮ ਸਿੰਘ ਜੀ ਨੇ ਕਿਹਾ ਸੀ ਕਿ :-

ਸੇਵਾ ਦੇਸ਼ ਦੀ ਜਿੰਦੜੀਏ ਬਹੁਤ ਔਖੀ, ਗੱਲਾਂ ਕਰਨੀਆਂ ਬਹੁਤ ਸੁਖੱਲੀਆਂ ਨੇ।
ਜਿਨ੍ਹਾਂ ਦੇਸ਼ ਸੇਵਾ ਵਿੱਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।

ਇਨ੍ਹਾਂ ਲੋਕਾਂ ਨੇ ਉਸ ਸਮੇਂ ਦੀਆਂ ਸਰਕਾਰਾਂ ਦੇ ਨਾਲ ਟੱਕਰ ਲੈ ਕੇ ਕਿੰਨੀਆਂ ਮੁਸੀਬਤਾਂ ਸਹੀਆਂ ਹੋਣਗੀਆਂ, ਸਾਡੇ ਲਈ ਇਨ੍ਹਾਂ ਗੱਲਾਂ ਦਾ ਅੰਦਾਜ਼ਾ ਲਾਉਣਾ ਵੀ ਬਹੁਤ ਔਖਾ ਹੈ। ਸੋ, ਸ਼੍ਰੀ ਅਮਰ ਸਿੰਘ ਜੀ, ਸ਼੍ਰੀ ਮੱਲ ਸਿੰਘ, ਸ਼੍ਰੀ ਸਤਿਆ ਪਾਲ ਬਾਗੀ ਜੀ, ਸ਼੍ਰੀ ਨਾਜ਼ਰ ਸਿੰਘ, ਸ਼੍ਰੀ ਮੋਹਿੰਦਰ ਸਿੰਘ ਅਤੇ ਸ਼੍ਰੀ ਬਾਜਾ ਸਿੰਘ ਜੀ, ਇਹ ਜਿਹੜੇ ਸਵਤੰਤਰਤਾ ਸੰਗਰਾਮੀ ਹਨ, ਮੈਂ ਇਨ੍ਹਾਂ ਸਾਰਿਆਂ ਨੂੰ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਮਾਨਯੋਗ ਸਪੀਕਰ ਸਾਹਿਬ :-

*ਆਗਾਹ ਅਪਨੇ ਹਸ਼ਰ ਸੇ ਕੋਈ ਬਸ਼ਰ ਨਹੀਂ,*
*ਸਾਮਾਨ ਸੌ ਬਰਸ ਕਾ ਪਲ ਕੀ ਖਬਰ ਨਹੀਂ।*

ਮੌਤ ਕਿਸੇ ਨੂੰ ਕਿਸ ਸਮੇਂ ਆ ਜਾਣੀ ਹੈ, ਇਸ ਗੱਲ ਦਾ ਬੰਦੇ ਨੂੰ ਅੰਦਾਜ਼ਾ ਨਹੀਂ ਲੱਗ ਸਕਦਾ। ਗੁਰਬਾਣੀ ਵਿੱਚ ਵੀ ਆਇਆ ਹੈ :-

*ਫਰੀਦਾ ਦਰਿਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ।*
*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ।*
*ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ।*
*ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ।*

ਸਾਡੇ ਬਹੁਤ ਹੀ ਹੋਣਹਾਰ 19 ਸਾਲ ਦੀ ਉਮਰ ਵਿੱਚ ਸਰਦਾਰ ਇਸ਼ਮੀਤ ਸਿੰਘ ਸੋਢੀ ਜਿਹੜੇ ਕਿ ਅਜੇ ਇੱਕ ਕਲੀ ਸਨ ਅਤੇ ਉਸ ਨੇ ਫੁੱਲ ਬਣ ਕੇ ਕਿੰਨੀ ਹੀ ਖੁਸ਼ਬੋ ਬਖੇਰਣੀ ਸੀ, ਉਸ ਦਾ ਅੰਦਾਜ਼ਾ ਲਗਾਉਣਾ ਬਹੁਤ ਔਖਾ ਹੈ, ਉਹ ਸਾਡੇ ਕੋਲੋਂ ਚਲਾ ਗਿਆ ਹੈ। ਉਹ ਛੋਟੀ ਜਿਹੀ ਉਮਰ ਵਿੱਚ ਹੀ 'ਸਟਾਰ ਵਾਇਸ ਆਫ ਇੰਡੀਆ' ਬਣਿਆ ਜਿਸ ਨੂੰ ਕਿ ਨੌਜਵਾਨਾਂ ਦੇ ਦਿਲ ਦੀ ਧੜਕਣ ਕਿਹਾ ਜਾ ਸਕਦਾ ਹੈ। ਉਸ ਦਾ ਪਿਛਲੇ ਦਿਨਾਂ ਵਿੱਚ ਚਲੇ ਜਾਣਾ ਇਕ ਬਹੁਤ ਹੀ ਵੱਡੀ ਦੁਖਦਾਈ ਘਟਨਾ ਹੈ। ਪੰਜਾਬ ਸਰਕਾਰ ਨੇ ਉਸ ਦੇ ਨਾਂ ਤੇ ਸੰਗੀਤ ਅਕਾਡਮੀ ਖੋਲ੍ਹਣ ਦਾ ਵੀ ਐਲਾਨ ਕੀਤਾ ਹੈ। ਇਹ ਇੱਕ ਚੰਗਾ ਉੱਦਮ ਕੀਤਾ ਗਿਆ ਹੈ ਲੇਕਿਨ ਉਸ ਦੇ ਜਾਣ ਤੋਂ ਬਅਦ ਜਿਹੜਾ ਦੁੱਖ ਉਸ ਦੇ ਪਰਿਵਾਰ ਤੇ ਪਿਆ ਹੈ, ਉਹ ਇੱਕ ਬਹੁਤ ਹੀ ਭਾਰੀ ਦੁਖਦਾਈ ਘਟਨਾ ਹੈ। ਸੋ, ਮੈਂ ਅੱਜ ਉਸ ਨੌਜਵਾਨ ਵੀਰ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਜਿਹੜਾ ਕਿ ਬੜੀ ਛੋਟੀ ਜਿਹੀ ਉਮਰ ਵਿੱਚ ਸਾਨੂੰ ਛੱਡ ਕੇ ਚਲਾ ਗਿਆ ਹੈ। ਕਈ ਵਾਰੀ ਪ੍ਰਮਾਤਮਾ ਕੁਝ ਅਜਿਹੇ ਬੰਦਿਆਂ ਨੂੰ ਲੈ ਜਾਂਦਾ ਹੈ ਜਿਹੜੇ ਕਿ ਸਮਾਜ ਵਿੱਚ ਬਹੁਤ ਹੀ ਪਿਆਰੇ ਹੁੰਦੇ ਹਨ ਅਤੇ ਉਨ੍ਹਾਂ ਦੇ ਜਾਣ ਦਾ ਦੁੱਖ ਵੀ ਬਹੁਤ ਹੁੰਦਾ ਹੈ। ਕਈ ਬੰਦੇ ਸਮਾਜ ਵਿੱਚ ਆਪਣੀ ਅਜਿਹੀ ਜਗ੍ਹਾ ਬਣਾ ਲੈਂਦੇ ਹਨ ਅਤੇ ਫਿਰ ਉਨ੍ਹਾਂ ਦਾ ਜਾਣਾ ਬਹੁਤ ਹੀ ਦੁਖਦਾਈ ਹੋ ਜਾਂਦਾ ਹੈ। ਇਸੇ ਤਰ੍ਹਾਂ ਹੀ ਇਹ ਸਾਡਾ ਵੀਰ ਇਸ਼ਮੀਤ ਸਿੰਘ ਸੋਢੀ ਸਾਨੂੰ ਛੱਡ ਕੇ ਚਲਾ ਗਿਆ ਹੈ।

ਸਪੀਕਰ ਸਾਹਿਬ, ਨੈਣਾਂ ਦੇਵੀ ਦੇ ਮੰਦਰ ਬਹੁਤ ਸਾਰੀਆਂ ਸੰਗਤਾਂ ਜਾਂਦੀਆਂ ਹਨ। ਉੱਥੇ ਪਿਛਲੇ ਦਿਨੀਂ ਇੱਕ ਦੁਰਘਟਨਾ ਵਿੱਚ ਬਹੁਤ ਸਾਰੇ ਵਿਅਕਤੀਆਂ ਦੀ ਮੌਤ ਹੋ ਗਈ ਹੈ ਜਿਸ ਦੇ ਵਿੱਚੋਂ ਜ਼ਿਆਦਾਤਰ ਵਿਅਕਤੀ ਸਾਡੇ ਪੰਜਾਬ ਵਿੱਚੋਂ ਹੀ ਸਨ। ਭਾਵੇਂ ਉਸ ਦਾ ਕਾਰਨ ਕੋਈ ਵੀ ਹੋਵੇ, ਉੱਥੋਂ ਦੀ ਸਰਕਾਰ ਦਾ ਸਹੀ ਇੰਤਜ਼ਾਮ ਨਾ ਹੋਣਾ ਵੀ ਇਸ ਦਾ ਇੱਕ ਵਿਸ਼ੇਸ਼ ਕਾਰਨ ਹੈ। ਮੈਂ ਸਦਨ ਨੂੰ ਦਰਖਾਸਤ ਕਰਾਂਗਾ ਅਤੇ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਮੇਲਾ ਤਾਂ ਉੱਥੇ ਹਰ ਸਾਲ ਲੱਗਣਾ ਹੈ। ਉੱਥੋਂ ਦੀ ਹਿਮਾਚਲ ਪ੍ਰਦੇਸ਼

[ ਸਰਦਾਰ ਚਰਨਜੀਤ ਸਿੰਘ ਚੰਨੀ ]

ਸਰਕਾਰ ਨੂੰ ਇਸ ਸਬੰਧੀ ਜਾਗਰੂਕ ਕੀਤਾ ਜਾਵੇ ਕਿਉਂਕਿ ਸਾਡੀਆਂ ਬਹੁਤ ਹੀ ਕੀਮਤੀ ਜਾਨਾਂ ਉੱਥੇ ਚਲੀਆਂ ਗਈਆਂ ਹਨ। ਮੇਰੇ ਹਲਕੇ ਦੇ ਪਿੰਡ ਮੁਗਲ ਮਾਜਰੀ ਵਿੱਚ ਵੀ ਇਹ ਘਟਨਾ ਵਾਪਰੀ। ਇੱਕ ਪਰਿਵਾਰ ਵਿੱਚ ਇੱਕ ਬਾਪ ਦੀ ਡੈਥ ਹੋ ਗਈ। ਉਸ ਦੇ ਦੋ ਮੁੰਡੇ ਸਨ। ਦੋ ਸਾਲ ਬਾਅਦ ਇਹ ਘਟਨਾ ਵਾਪਰ ਗਈ ਕਿ ਵੱਡੇ ਮੁੰਡੇ ਦੀ ਇਸ ਘਟਨਾ ਵਿੱਚ ਡੈਥ ਹੋ ਗਈ। ਹੁਣ ਪਰਿਵਾਰ ਨੂੰ ਰੋਜ਼ੀ-ਰੋਟੀ ਦੇ ਲਾਲੇ ਪੈ ਗਏ ਹਨ। ਇਸ ਤਰ੍ਹਾਂ ਇਸ ਘਟਨਾ ਨਾਲ ਜ਼ਿਆਦਾ ਸਾਡੇ ਪੰਜਾਬ ਦੇ ਲੋਕਾਂ ਦਾ ਹੀ ਨੁਕਸਾਨ ਹੋਇਆ ਹੈ। ਪੰਜਾਬ ਸਰਕਾਰ ਨੇ ਮਾਰੇ ਗਏ ਵਿਅਕਤੀਆਂ ਨੂੰ ਇੱਕ ਲੱਖ ਰੁਪਿਆ ਪ੍ਰਤੀ ਵਿਅਕਤੀ ਰਾਹਤ ਵਜੋਂ ਵਾਰਸ ਲਈ ਦਿੱਤਾ ਹੈ। ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੇ ਇਹੋ ਜਿਹੇ ਪਰਿਵਾਰ ਹਨ ਜਿਨ੍ਹਾਂ ਦੀ ਰੋਜ਼ੀ-ਰੋਟੀ ਦਾ ਕੋਈ ਸਾਧਨ ਨਹੀਂ ਰਿਹਾ, ਉਨ੍ਹਾਂ ਦੀ ਸ਼ਨਾਖਤ ਕਰਵਾ ਕੇ ਉਨ੍ਹਾਂ ਦੀ ਰੋਜ਼ੀ-ਰੋਟੀ ਲਈ ਹੋਰ ਵੀ ਪ੍ਰਬੰਧ ਕੀਤੇ ਜਾਣ ਤਾਂ ਕਿ ਜਿਹੜੇ ਲੋਕ ਪੰਜਾਬ ਵਿੱਚ ਹੜ੍ਹਾਂ ਕਾਰਨ ਜਾਂ ਨੈਣਾਂ ਦੇਵੀ ਮੰਦਰ ਦੀ ਘਟਨਾ ਵਿੱਚ ਮਾਰੇ ਗਏ ਹਨ, ਉਨ੍ਹਾਂ ਦੇ ਪਰਿਵਾਰਾਂ ਦਾ ਸਹੀ ਤਰੀਕੇ ਨਾਲ ਆਉਣ ਵਾਲੇ ਦਿਨਾਂ ਵਿੱਚ ਨਿਰਬਾਹ ਦਾ ਇੰਤਜ਼ਾਮ ਹੋ ਸਕੇ। ਸੋ, ਸਪੀਕਰ ਸਾਹਿਬ, ਅਖੀਰ ਵਿੱਚ ਮੈਂ ਇਹ ਅਰਦਾਸ ਕਰਦਾ ਹਾਂ ਕਿ:-

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥*

ਪ੍ਰਮਾਤਮਾ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਅਤੇ ਉਨ੍ਹਾਂ ਦੇ ਪਰਿਵਾਰਾਂ ਤੇ ਸਾਨੂੰ ਸਾਰਿਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ। ਜੈ ਹਿੰਦ।

(ਇਸ ਸਮੇਂ ਸਰਦਾਰ ਕੰਵਰਜੀਤ ਸਿੰਘ ਬਰਾੜ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਹੋਏ।)

**ਮਾਨਯੋਗ ਸਪੀਕਰ :** ਤੁਸੀਂ ਕੁਝ ਬੋਲਣ ਲਈ ਖੜ੍ਹੇ ਹੋਏ ਹੋ? ਹਾਂ ਬੋਲੋ।

**ਸਰਦਾਰ ਕੰਵਰਜੀਤ ਸਿੰਘ ਬਰਾੜ :** ** **

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ।

ਪਿਛਲੇ ਸੈਸ਼ਨ ਤੋਂ ਬਾਅਦ ਅੱਜ ਤੱਕ ਬਹੁਤ ਹੀ ਮਹੱਤਵਪੂਰਨ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ। ਬਹੁਤ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਨੇ ਹਾਊਸ ਵਿੱਚ ਵੱਖ ਵੱਖ ਪਹਿਲੂਆਂ ਤੋਂ ਉਨ੍ਹਾਂ ਦੀ ਜੀਵਨੀ ਤੇ, ਉਨ੍ਹਾਂ ਦੀਆਂ ਪ੍ਰਾਪਤੀਆਂ ਤੇ, ਉਨ੍ਹਾਂ ਦੀ ਸੇਵਾ ਤੇ ਝਾਤ ਮਾਰੀ ਹੈ, ਮੈਂ ਵੀ ਇਨ੍ਹਾਂ ਸ਼ਰਧਾਂਜਲੀਆਂ ਵਿੱਚ ਸ਼ਾਮਿਲ ਹੁੰਦਾ ਹਾਂ। ਸਭ ਤੋਂ ਪਹਿਲਾਂ ਜ਼ਿਕਰਯੋਗ ਹਨ ਸਾਡੇ ਇਸ ਹਾਊਸ ਦੇ ਰਹਿ ਚੁੱਕੇ ਸਪੀਕਰ ਡਾਕਟਰ ਕੇਵਲ ਕ੍ਰਿਸ਼ਨ ਜੀ। ਉਨ੍ਹਾਂ ਨੇ ਇਸ ਹਾਊਸ ਦੀ ਬੜਾ ਲੰਮਾ ਸਮਾਂ ਇੱਥੇ ਬਹਿ ਕੇ

** Expunged as ordered by the Chair.

ਬਹੁਤ ਹੀ ਵਧੀਆ ਤਰੀਕੇ ਨਾਲ ਸੇਵਾ ਕੀਤੀ ਅਤੇ ਪੰਜਾਬ ਦੇ ਭਵਿੱਖ ਦੇ ਮੁਤੱਲਿਕ ਬਹੁਤ ਹੀ ਚੰਗੀਆਂ ਗੱਲਾਂ ਕੀਤੀਆਂ ਔਰ ਪੰਜਾਬ ਨੂੰ ਚੰਗੇ ਪਾਸੇ ਤੋਰਨ ਲਈ ਆਪਣੀ ਰਾਏ ਦਿੱਤੀ। ਉਹ ਡਿਪਟੀ ਸਪੀਕਰ ਵੀ ਰਹੇ, ਵਿੱਤ ਮੰਤਰੀ ਵੀ ਰਹੇ, ਆਬਕਾਰੀ ਤੇ ਕਰ ਮੰਤਰੀ ਦੀ ਵੀ ਜ਼ਿੰਮੇਵਾਰੀ ਉਨ੍ਹਾਂ ਨੇ ਨਿਭਾਈ ਅਤੇ ਬਤੌਰ ਲੋਕਲ ਗੌਰਮਿੰਟ ਮਨਿਸਟਰ ਵੀ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ। ਦੋ ਵੇਰ ਉਹ ਇਸ ਸਦਨ ਦੇ ਸਪੀਕਰ ਦੇ ਅਹੁਦੇ ਤੇ ਬਿਰਾਜਮਾਨ ਰਹੇ। ਉਹ ਬੜੀ ਕਾਬਲ ਸ਼ਖਸੀਅਤ ਸਨ ਅਤੇ ਉਨ੍ਹਾਂ ਨੇ ਬੜੀ ਜ਼ਿੰਮੇਵਾਰੀ ਦਾ ਸਬੂਤ ਦਿੱਤਾ ਅਤੇ ਆਪਣੀ ਡਿਊਟੀ ਨਿਭਾਈ। ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਮੈਂ ਉਚੇਚੇ ਤੌਰ ਤੇ ਉਨ੍ਹਾਂ ਦੇ ਸਸਕਾਰ ਦੇ ਸਮੇਂ ਵੀ ਪਹੁੰਚਿਆ ਸੀ ਅਤੇ ਉਦੋਂ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕੀਤੇ ਸਨ। ਉਦੋਂ ਮੈਨੂੰ ਬੜਾ ਮਹਿਸੂਸ ਹੋਇਆ ਸੀ ਕਿ ਬੜੀ ਅਹਿਮ ਸ਼ਖਸੀਅਤ ਸਾਨੂੰ ਵਿਛੋੜਾ ਦੇ ਗਈ ਹੈ। ਬਹੁਤ ਵੱਡੀ ਗਿਣਤੀ ਵਿੱਚ ਲੋਕ ਉਚੇਚੇ ਤੌਰ ਤੇ ਉੱਥੇ ਪਹੁੰਚੇ ਸਨ ਅਤੇ ਉਨ੍ਹਾਂ ਦਾ ਲੋਕਾਂ ਵਿੱਚ ਸੇਵਾ ਦਾ ਪ੍ਰਭਾਵ ਬਹੁਤ ਵੱਡਾ ਸੀ। ਮੈਂ ਉਨ੍ਹਾਂ ਨੂੰ ਮੁੜ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਉਨ੍ਹਾਂ ਤੋਂ ਅੱਗੇ ਸਰਦਾਰ ਬਲਦੇਵ ਸਿੰਘ ਖਿਆਲਾ ਜੀ ਵੀ ਪੰਜਾਬ ਦੇ ਮੰਤਰੀ ਰਹੇ। ਉਹ ਤਿੰਨ ਵੇਰ ਇਸ ਸਦਨ ਦੇ ਮੈਂਬਰ ਰਹੇ। ਉਹ ਰੂਰਲ ਡਿਵੈਲਪਮੈਂਟ ਅਤੇ ਪੰਚਾਇਤ ਵਿਭਾਗ ਦੇ ਮੰਤਰੀ ਸੀ। ਉਹ ਬੜੀਆਂ ਖਰੀਆਂ ਗੱਲਾਂ ਕਰਦੇ ਹੁੰਦੇ ਸਨ, ਉਹ ਸਾਡੇ ਨਾਲ ਹੀ ਸਨ। ਉਹ ਖੁੱਲ੍ਹ ਕੇ ਦਲੇਰੀ ਦੇ ਨਾਲ ਆਪਣੇ ਵਿਚਾਰ ਹਾਊਸ ਵਿੱਚ ਰੱਖਦੇ ਸਨ ਅਤੇ ਲੋਕਾਂ ਦੀ ਨਿੱਜੀ ਤੌਰ ਤੇ ਸੇਵਾ ਵਿੱਚ ਹਾਜ਼ਰ ਰਹਿੰਦੇ ਸਨ। ਉਹ ਵੀ ਸਾਨੂੰ ਵਿਛੋੜਾ ਦੇ ਕੇ ਚਲੇ ਗਏ ਹਨ।

ਸ੍ਰੀ ਸਜਵਾਰ ਸਿੰਘ, ਉਪ ਮੰਤਰੀ, ਨੇ ਵੀ ਆਪਣੀ ਜ਼ਿੰਮੇਵਾਰੀ ਇਸ ਸਦਨ ਵਿੱਚ ਨਿਭਾਈ ਅਤੇ ਆਪਣੇ ਵਿਚਾਰ ਇਸ ਸਦਨ ਵਿੱਚ ਰੱਖੇ।

ਇੱਕ ਹੋਰ ਬੜੀ ਅਹਿਮ ਸ਼ਖਸੀਅਤ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ, ਜਿਸਦਾ ਬੜੇ ਚੰਗੇ ਢੰਗ ਨਾਲ ਇਸ ਸਦਨ ਵਿੱਚ ਜ਼ਿਕਰ ਕੀਤਾ ਗਿਆ ਹੈ, ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਲੰਬਾ ਸਮਾਂ ਉਨ੍ਹਾਂ ਨੇ ਪੰਜਾਬ ਦੀ ਸਿਆਸਤ ਦੇ ਪਿੜ ਵਿੱਚ ਜ਼ੁੰਮੇਵਾਰੀਆਂ ਨਿਭਾਈਆਂ। ਪੰਜਾਬ ਹੀ ਨਹੀਂ, ਹਿੰਦੁਸਤਾਨ ਦਾ ਇੱਕ ਬਹੁਤ ਤਕੜਾ ਸਿਆਸਤਦਾਨ ਜੇ ਕਹੀਏ ਤਾਂ ਉਹ ਸਨ। ਉਨ੍ਹਾਂ ਜੀਵਨ ਦੀ ਛੋਟੀ ਉਮਰ ਤੋਂ ਹੀ ਸਿਆਸਤ ਵਿੱਚ ਪੈਰ ਧਰਿਆ, ਜੇਲ੍ਹਾਂ ਕੱਟੀਆਂ ਅਤੇ ਸਦਨ ਵਿੱਚ ਹਾਜ਼ਰੀ ਬਤੌਰ ਮੈਂਬਰ ਬਣ ਕੇ ਭਰੀ। ਬਹੁਤ ਕੀਮਤੀ ਵਿਚਾਰ ਸਦਨ ਨੂੰ ਦਿੱਤੇ। ਉਹ ਪਾਰਲੀਮੈਂਟ ਦੇ ਮੈਂਬਰ ਰਹੇ ਔਰ ਹਿੰਦੁਸਤਾਨ ਦੀ ਪਾਰਟੀ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੇ ਪੋਲਿਟਬਿਊਰੋ ਦੇ ਵੀ ਮੈਂਬਰ ਬਣ ਕੇ ਲੰਬਾ ਸਮਾਂ ਸਿਆਸੀ ਵਿਚਾਰ ਹਿੰਦੁਸਤਾਨ ਦੇ ਲੋਕਾਂ ਨੂੰ ਦਿੱਤੇ। ਕੋਈ ਵੀ ਸਰਕਾਰ ਬਣਦੀ ਸੀ, ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ, ਉਨ੍ਹਾਂ ਦੀ ਪੁੱਛਗਿੱਛ ਹਰ ਸਰਕਾਰ ਕਰਦੀ ਸੀ। ਪਾਲਿਸੀਆਂ ਬਣਾਉਣ ਲਈ ਉਨ੍ਹਾਂ ਦੇ ਵਿਚਾਰ ਲਏ ਜਾਂਦੇ ਸਨ

[ ਮਾਨਯੋਗ ਸਪੀਕਰ ]

ਔਰ ਕੋਈ ਵੀ ਫੈਸਲਾ ਕਰਨ ਵਿੱਚ ਸਰਦਾਰ ਹਰਕਿਸ਼ਨ ਸਿੰਘ ਜੀ ਸੁਰਜੀਤ ਦਾ ਅਹਿਮ ਰੋਲ ਹੋਇਆ ਕਰਦਾ ਸੀ। ਪੰਜਾਬ ਦੇ ਜੰਮਪਲ ਹੋਣ ਕਾਰਨ ਸਾਨੂੰ ਜ਼ਿਆਦਾ ਮਾਣ ਹੈ ਪਰ ਉਹ ਹਿੰਦੁਸਤਾਨ ਦੀ ਸ਼ਖਸੀਅਤ ਸਨ। ਉਨ੍ਹਾਂ ਨੇ ਦੁਨੀਆਂ ਦੇ ਬਾਕੀ ਮੁਲਕਾਂ ਵਿੱਚ ਵੀ ਆਪਣੀ ਸਿਆਸੀ ਕਾਬਲੀਅਤ ਦਾ ਡੰਕਾ ਵਜਾਇਆ। ਉਹ ਆਪਣੀ ਪਾਰਟੀ ਦੀਆਂ ਮਹਿਫਲਾਂ ਵਿੱਚ ਹਾਜ਼ਰ ਹੁੰਦੇ ਰਹੇ ਅਤੇ ਆਪਣੇ ਵਿਚਾਰ ਦੇਣ ਦਾ ਯਤਨ ਕੀਤਾ। ਉਨ੍ਹਾਂ ਦਾ ਸਿਆਸਤ ਵਿੱਚ ਬਹੁਤ ਵੱਡਾ ਨਾਂ ਸੀ। ਉਨ੍ਹਾਂ ਦੇ ਵਿਛੜਨ ਦਾ ਸਾਨੂੰ ਬਹੁਤ ਦੁੱਖ ਹੈ।

ਸਰਦਾਰ ਰਘਬੀਰ ਸਿੰਘ ਜੀ ਗਿੱਲ, ਸਾਬਕਾ ਐਮ.ਪੀ., ਵੀ ਸਾਡੇ ਤੋਂ ਵਿਛੜ ਗਏ ਹਨ। ਉਹ ਬਹੁਤ ਮਿਹਨਤੀ ਸਨ ਔਰ ਲੋਕਾਂ ਦੀ ਸੇਵਾ ਕਰਨ ਵਿੱਚ ਉਹ ਹਾਜ਼ਰ ਰਹਿੰਦੇ ਸਨ। ਉਹ ਵੀ ਸਾਡੇ ਤੋਂ ਵਿਛੜ ਗਏ ਹਨ।

ਸ਼੍ਰੀ ਕੇ.ਕੇ. ਬਿਰਲਾ ਜੀ ਬਹੁਤ ਵੱਡੇ ਉਦਯੋਗਪਤੀ ਸਨ। ਵੱਖ ਵੱਖ ਅਦਾਰਿਆਂ ਦੇ, ਇੰਡਸਟਰੀ ਦੇ ਜਿਹੜੇ ਨਾਮਵਰ ਅਦਾਰੇ ਹਨ, ਉਨ੍ਹਾਂ ਦੇ ਉਹ ਪ੍ਰਧਾਨ ਸਨ। ਬਿਰਲਾ ਗਰੁੱਪ ਹਿੰਦੁਸਤਾਨ ਵਿੱਚ ਬਹੁਤ ਅਹਿਮ ਤੇ ਬਹੁਤ ਵਧੀਆ ਸੇਵਾ ਕਰ ਰਿਹਾ ਹੈ 'ਹਿੰਦੁਸਤਾਨ ਟਾਈਮਜ਼' ਦੇ ਵੀ ਉਹ ਪ੍ਰਧਾਨ ਸਨ। ਬਿਰਲਾ ਜੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ।

ਸਰਦਾਰ ਲਹਿਣਾ ਸਿੰਘ ਜੀ, ਸਾਬਕਾ ਐਮ.ਐਲ.ਏ. ਵੀ ਲੰਬਾ ਸਮਾਂ ਸਦਨ ਦੇ ਮੈਂਬਰ ਰਹੇ। ਉਨ੍ਹਾਂ ਨੇ ਵੀ ਇੱਥੇ ਬੈਠ ਕੇ ਆਪਣੀ ਡਿਊਟੀ ਨਿਭਾਈ। ਲੋਕਾਂ ਦੀਆਂ ਦੁੱਖ ਤਕਲੀਫਾਂ ਜਿਹੜੀਆਂ ਸਨ, ਉਨ੍ਹਾਂ ਨੂੰ ਨਿਪਟਾਉਣ ਵਿੱਚ ਉਨ੍ਹਾਂ ਨੇ ਆਪਣੇ ਵਿਚਾਰ ਰੱਖੇ।

ਦੇਸ਼ ਦੀ ਬਹੁਤ ਵੱਡੀ ਸ਼ਖਸੀਅਤ, ਪੰਜਾਬ ਦਾ ਸਪੂਤ, ਪੰਜਾਬ ਦੀ ਧਰਤੀ ਦੀ ਪਵਿੱਤਰ ਨਗਰੀ ਸ਼੍ਰੀ ਅੰਮ੍ਰਿਤਸਰ ਦੇ ਜੰਮਪਲ ਫੀਲਡ ਮਾਰਸ਼ਲ ਮਾਣੇਕ ਸ਼ਾਅ ਵੀ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਤੇ ਪੰਜਾਬ ਨੂੰ ਬਹੁਤ ਫਖਰ ਹੈ। ਉਨ੍ਹਾਂ ਨੇ ਪੰਜਾਬ ਦੀ ਧਰਤੀ ਤੇ ਜਨਮ ਲਿਆ ਤੇ ਸਾਰੇ ਹਿੰਦੁਸਤਾਨ ਦੀ ਸੇਵਾ ਕੀਤੀ। ਉਨ੍ਹਾਂ ਨੇ ਫੌਜ ਦਾ ਸਿਰ ਉੱਚਾ ਕੀਤਾ। ਉਨ੍ਹਾਂ ਨੇ 1971 ਦੀ ਜੰਗ ਵਿੱਚ ਫਤਹਿ ਪ੍ਰਾਪਤ ਕਰਕੇ ਦੇਸ਼ ਦੀ ਬਹੁਤ ਚੰਗੇ ਢੰਗ ਨਾਲ ਸੇਵਾ ਕੀਤੀ ਔਰ ਹਿੰਦੁਸਤਾਨ ਦੀ ਸੇਵਾ ਬਹੁਤ ਮਾਣ ਨਾਲ ਕੀਤੀ। ਹਿੰਦੁਸਤਾਨ ਨੂੰ ਉਨ੍ਹਾਂ ਤੇ ਬਹੁਤ ਮਾਣ ਹੈ। ਪੰਜਾਬ ਉਨ੍ਹਾਂ ਤੇ ਬਹੁਤ ਫਖਰ ਕਰ ਸਕਦਾ ਹੈ। ਉਹ ਵੀ ਸਾਡੇ ਤੋਂ ਵਿਛੜ ਗਏ ਹਨ।

ਅੱਗੇ ਜ਼ਿਕਰ ਆਉਂਦਾ ਹੈ ਉਨ੍ਹਾਂ ਸ਼ਖਸੀਅਤਾਂ ਦਾ, ਜਿਨ੍ਹਾਂ ਦੇ ਆਪਾਂ ਹਮੇਸ਼ਾਂ ਅਭਾਰੀ ਰਹਾਂਗੇ। ਉਨ੍ਹਾਂ ਹਿੰਦੁਸਤਾਨ ਨੂੰ ਅਜ਼ਾਦ ਕਰਵਾਉਣ ਵਾਸਤੇ ਤਕਲੀਫਾਂ ਝੱਲੀਆਂ, ਕੁਰਬਾਨੀਆਂ ਕੀਤੀਆਂ। ਉਨ੍ਹਾਂ ਸੁਤੰਤਰਤਾ ਸੰਗਰਾਮੀਆਂ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਵਾਸਤੇ ਕੁਰਬਾਨੀਆਂ ਕੀਤੀਆਂ, ਜੇਲ੍ਹਾਂ ਕੱਟੀਆਂ, ਤਕਲੀਫਾਂ ਝੱਲੀਆਂ ਔਰ ਅੱਜ ਆਪਾਂ ਹਿੰਦੁਸਤਾਨ ਦੀ ਅਜ਼ਾਦੀ ਜਿਸ ਵਾਸਤੇ ਉਹ ਲੜੇ, ਦਾ ਅਨੰਦ ਮਾਣ ਰਹੇ ਹਾਂ। ਪੰਜਾਬ ਨੂੰ

ਮਾਣ ਹੈ ਕਿ ਜਿਹੜੀ ਸੁਤੰਤਰਤਾ ਦੀ ਲੜਾਈ ਅੰਗਰੇਜ਼ਾਂ ਦੇ ਖਿਲਾਫ ਹਿੰਦੁਸਤਾਨ ਵਿੱਚ ਲੜੀ ਗਈ, ਉਸ ਵਿੱਚ ਪੰਜਾਬੀਆਂ ਦੀ ਗਿਣਤੀ ਬਹੁਤ ਵੱਡੀ ਹੈ। ਜਿੰਨੀਆਂ ਲਾਸ਼ਾਂ ਦੀ ਗਿਣਤੀ ਹੋਈ, ਪੰਜਾਬ ਨੂੰ ਮਾਣ ਹੈ ਕਿ ਪੰਜਾਬ ਦੀਆਂ ਲਾਸ਼ਾਂ, ਪੰਜਾਬ ਦੀਆਂ ਮੌਤਾਂ ਸਭ ਤੋਂ ਵੱਧ ਹਨ। ਫਾਂਸੀ ਵਾਲੇ ਸਭ ਤੋਂ ਵੱਧ ਹਨ। ਮੈਂ ਉਨ੍ਹਾਂ ਸੁਤੰਤਰਤਾ ਸੰਗਰਾਮੀਆਂ ਜਿਵੇਂ - ਸ਼੍ਰੀ ਅਮਰ ਸਿੰਘ ਜੀ, ਸ਼੍ਰੀ ਮੱਲ ਸਿੰਘ ਜੀ, ਸ਼੍ਰੀ ਸਤਿਆ ਪਾਲ ਬਾਗੀ ਜੀ, ਸ਼੍ਰੀ ਸੁਰਜਨ ਸਿੰਘ ਜੀ, ਸ਼੍ਰੀ ਨਾਜ਼ਰ ਸਿੰਘ ਜੀ, ਸ਼੍ਰੀ ਮੋਹਿੰਦਰ ਸਿੰਘ ਜੀ, ਸ਼੍ਰੀ ਬਾਜਾ ਸਿੰਘ ਜੀ ਅਤੇ ਸਰਦਾਰ ਸਵਰਨ ਸਿੰਘ ਜੀ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

19 ਸਾਲ ਦਾ ਨੌਜਵਾਨ, ਬੜੀ ਸ਼ਰਧਾ ਨਾਲ ਜਿਸ ਦਾ ਜ਼ਿਕਰ ਆਇਆ ਹੈ, ਪੰਜਾਬ ਨੂੰ ਉਸ ਤੇ ਬੜਾ ਮਾਣ ਸੀ ਕਿ ਉਹ ਫੁੱਲ ਜਿਹੜਾ ਅਜੇ ਖਿੜਨਾ ਹੀ ਸ਼ੁਰੂ ਹੋਇਆ ਸੀ, ਉਹ ਪੰਜਾਬ ਦਾ ਨਾਮ ਉੱਚਾ ਕਰੇਗਾ ਔਰ ਪੰਜਾਬ ਨੂੰ ਆਪਣੀ ਕਾਬਲੀਅਤ, ਆਪਣੇ ਨਾਮ ਦੀ ਸੁਗੰਧੀ ਦੇ ਕੇ ਪੰਜਾਬ ਦਾ ਨਾਮ ਉੱਚਾ ਕਰੇਗਾ ਲੇਕਿਨ ਕੁਦਰਤ ਨੇ ਸਮਾਂ ਨਹੀਂ ਬਖਸ਼ਿਆ। ਉਹ ਅਜੇ ਖਿੜਨਾ ਸ਼ੁਰੂ ਹੋਇਆ ਸੀ, ਅਜੇ ਕਲੀ ਸੀ ਔਰ ਕੁਦਰਤ ਨੇ ਖੋਹ ਲਈ। ਇਸ਼ਮੀਤ ਸਿੰਘ ਸੋਢੀ ਦਾ ਸਮਾਂ ਮੁੱਕ ਗਿਆ। ਬਾਦਲ ਸਾਹਿਬ ਉੱਥੇ ਗਏ। ਉਸ ਦੀ ਯਾਦ ਦੇ ਵਿੱਚ ਸਰਕਾਰ ਨੇ ਅਕੈਡਮੀ ਬਣਾਉਣ ਦਾ ਪ੍ਰੋਗਰਾਮ ਬਣਾਇਆ ਹੈ। ਇਹ ਬੜੀ ਵੱਡੀ ਗੱਲ ਹੈ, ਬੜੀ ਚੰਗੀ ਗੱਲ ਹੈ। ਸਾਡੇ ਬੱਚੇ ਜਿਹੜੇ ਹਨ, ਇਸ ਗੱਲ ਤੇ, ਇਸ ਬੰਨੇ ਜ਼ਰੂਰ ਵਜੂਹ ਦੇਣਗੇ ਔਰ ਇਹੋ ਜਿਹਾ ਬਣਨ ਦਾ ਯਤਨ ਕਰਨਗੇ। ਉਸ ਨੌਜਵਾਨ ਦੇ ਜਾਣ ਨਾਲ ਬੜੀ ਵੱਡੀ ਘਾਟ ਹੈ, ਜਿਸ ਦੀ ਅਜੇ ਉਮਰ ਹੀ ਸ਼ੁਰੂ ਹੋਈ ਸੀ ਔਰ ਵੱਡੀਆਂ ਜ਼ਿੰਮੇਵਾਰੀਆਂ ਉਸ ਦੇ ਜ਼ਿੰਮੇ ਸਨ।

ਸ਼੍ਰੀ ਨੈਣਾਂ ਦੇਵੀ ਮੰਦਰ ਦੇ ਵਿੱਚ ਬਹੁਤ ਦਰਦਨਾਕ ਘਟਨਾ ਹੋਈ ਹੈ। ਬਹੁਤ ਵੱਡੀ ਗਿਣਤੀ ਵਿੱਚ ਭਗਦੜ ਨਾਲ ਮੌਤਾਂ ਹੋ ਗਈਆਂ ਹਨ। ਉਹ ਉੱਥੇ ਆਸ਼ੀਰਵਾਦ ਲੈਣ ਲਈ ਗਏ ਸਨ, ਮੱਥਾ ਟੇਕਣ ਗਏ ਸਨ ਪਰ ਕੁਦਰਤ ਨੇ ਸਾਥ ਨਾ ਦਿੱਤਾ ਅਤੇ ਉੱਥੇ ਹੀ ਉਨ੍ਹਾਂ ਦਾ ਅੰਤ ਹੋ ਗਿਆ। ਇਹ ਬੜੀ ਦੁਖਦਾਈ ਘਟਨਾ ਹੈ।

ਹੜ੍ਹਾਂ ਦਾ ਜ਼ਿਕਰ ਆਪਾਂ ਸਾਰਿਆਂ ਨੇ ਕੀਤਾ ਹੈ। ਬਹੁਤ ਵੱਡੀ ਪੰਜਾਬ ਦੇ ਲੋਕਾਂ ਦੇ ਵਿੱਚ ਅਫਰਾ-ਤਫਰੀ ਫੈਲੀ। ਲੰਬੇ ਸਮੇਂ ਤੋਂ ਬਾਅਦ ਐਤਕੀਂ ਪਹਾੜਾਂ ਦੇ ਉੱਤੇ ਜ਼ਿਆਦਾ ਬਾਰਸ਼ ਹੋਣ ਕਰਕੇ ਪੰਜਾਬ ਨੂੰ ਤਬਾਹੀ ਵਾਲੇ ਪਾਸੇ ਇਹ ਬਾਰਸ਼ ਲੈ ਕੇ ਆਈ ਹੈ। ਇਸ ਨਾਲ ਬਹੁਤ ਵੱਡੀ ਗਿਣਤੀ ਵਿੱਚ ਨੁਕਸਾਨ ਹੋਇਆ ਹੈ। ਫਸਲਾਂ ਦਾ ਨੁਕਸਾਨ ਹੋਇਆ ਹੈ, ਮਨੁੱਖੀ ਜਾਨਾਂ ਦਾ ਨੁਕਸਾਨ ਹੋਇਆ ਹੈ ਔਰ ਕਾਫ਼ੀ ਲੋਕਾਂ ਦੇ ਘਰ-ਬਾਰ ਵੀ ਢਹਿ ਗਏ ਹਨ। ਤੁਸੀਂ ਸਾਰਿਆਂ ਨੇ ਇਸ ਦਾ ਜ਼ਿਕਰ ਕੀਤਾ ਹੈ। ਬਾਦਲ ਸਾਹਿਬ ਨੇ ਐਲਾਨ ਕੀਤਾ ਹੈ ਕਿ ਮਰਨ ਵਾਲਿਆਂ ਨੂੰ ਇੱਕ-ਇੱਕ ਲੱਖ ਰੁਪਿਆ ਦਿੱਤਾ ਜਾਵੇਗਾ ਜਿਹੜੇ ਇਸ ਹੜ੍ਹ ਦਾ ਸ਼ਿਕਾਰ ਹੋਏ ਹਨ। ਨਾਲ ਹੀ ਫਸਲਾਂ ਬਾਰੇ ਐਲਾਨ ਕੀਤਾ ਗਿਆ ਹੈ। ਸਰਕਾਰ ਵੱਲੋਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀਆਂ ਫਸਲਾਂ ਦੇ ਨੁਕਸਾਨ ਦੇ ਹਿਸਾਬ ਨਾਲ ਗਿਰਦਾਵਰੀ

[ ਮਾਨਯੋਗ ਸਪੀਕਰ ]

ਦਾ ਪ੍ਰੋਗਰਾਮ ਸ਼ੁਰੂ ਹੋ ਗਿਆ ਹੈ। ਇਹ ਚੰਗਾ ਕੰਮ ਹੈ। ਹੋਰ ਵੀ ਕੋਈ ਆਪਾਂ ਵੱਧ ਤੋਂ ਵੱਧ ਉਨ੍ਹਾਂ ਦੀ ਮਦਦ ਕਰਨ ਦਾ ਯਤਨ ਕਰੀਏ ਅਤੇ ਰਲ ਮਿਲ ਕੇ ਉਨ੍ਹਾਂ ਨੂੰ ਰਾਹਤ ਦਾ ਪ੍ਰੋਗਰਾਮ ਵੱਧ ਤੋਂ ਵੱਧ ਆਪਾਂ ਦੇ ਸਕੀਏ।

ਸੋ, ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜੀਆਂ ਹਨ, ਉਨ੍ਹਾਂ ਨੂੰ ਹਾਊਸ ਵੱਲੋਂ ਸ਼ਰਧਾ ਦੇ ਫੁੱਲ ਆਪਾਂ ਸਾਰਿਆਂ ਨੇ ਇਕੱਤਰ ਹੋ ਕੇ ਭੇਂਟ ਕੀਤੇ ਹਨ ਅਤੇ ਮੈਂ ਪਰਮਾਤਮਾ ਅੱਗੇ ਅਰਦਾਸ ਵੀ ਕਰਦਾ ਹਾਂ ਕਿ :-

*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

ਸਾਰੇ ਅਰਦਾਸ ਕਰੋ ਕਿ ਪਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਦੇ ਵਿੱਚ ਨਿਵਾਸ ਬਖਸ਼ੇ ਅਤੇ ਪਿੱਛੇ ਉਨ੍ਹਾਂ ਦੇ ਪਰਿਵਾਰ ਚੜ੍ਹਦੀ ਕਲਾ ਵਿੱਚ ਰਹਿਣ। ਮਹਾਨ ਸ਼ਖਸੀਅਤਾਂ ਦੀ ਘਾਟ ਕੇਵਲ ਪਰਿਵਾਰ ਨੂੰ ਹੀ ਨਹੀਂ ਹੁੰਦੀ, ਮੁਲਕ ਨੂੰ ਵੀ ਪੈਂਦੀ ਹੈ ਔਰ ਆਪਾਂ ਉਨ੍ਹਾਂ ਤੋਂ ਵਾਂਝੇ ਹੋ ਜਾਂਦੇ ਹਾਂ। ਉਹ ਸ਼ਖਸੀਅਤਾਂ, ਜਿਹੜੀਆਂ ਸਾਡੇ ਤੋਂ ਵਿਛੜੀਆਂ ਹਨ, ਪਰਮਾਤਮਾ ਉਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ। ਇਹ ਮੇਰੀ ਅਰਦਾਸ ਹੈ। ਸਦਨ ਦੀ ਇੱਛਾ ਅਨੁਸਾਰ ਸ਼ੋਕ ਦਾ ਮਤਾ ਸਾਰੀਆਂ ਵਿੱਛੜੀਆਂ ਸ਼ਖਸੀਅਤਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇ।

ਹੁਣ ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਨ੍ਹਾਂ ਵਿੱਛੜੀਆਂ ਰੂਹਾਂ ਦੀ ਯਾਦ ਵਿੱਚ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕਰਨ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੱਲੋਂ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ ਗਿਆ।)

ਮਾਨਯੋਗ ਸਪੀਕਰ : ਧੰਨਵਾਦ ਜੀ।

ਹੁਣ ਸਦਨ ਸ਼ੁੱਕਰਵਾਰ, ਮਿਤੀ 5 ਸਤੰਬਰ, 2008 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੁੰਦਾ ਹੈ।

| * 3.22 ਵਜੇ ਬਾਅਦ ਦੁਪਹਿਰ | (ਇਸ *ਉਪਰੰਤ ਸਦਨ ਸ਼ੁੱਕਰਵਾਰ, ਮਿਤੀ 5 ਸਤੰਬਰ, 2008 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।) |
|---|---|

17

# PUNJAB VIDHAN SABHA

## DEBATES

*Friday, the 5th September, 2008*

**Vol. V - No. 2**

**OFFICIAL REPORT**

CONTENTS




**Punjab Vidhan Sabha Secretariat, Chandigarh**

**Price : Rs. 190.00**

# PUNJAB VIDHAN SABHA

*Friday, the 5th September, 2008*

*The Vidhan Sabha met in the Punjab Vidhan Sabha Hall, Vidhan Bhavan, Chandigarh at 10.00 A.M. Mr. Speaker (Sardar Nirmal Singh Kahlon) in the Chair.*

---

## STARRED QUESTIONS AND ANSWERS

### ਵਸੋਂ ਵਾਲੇ ਖੇਤਰ ਦੇ ਉਪਰ ਤੋਂ ਲੰਘਦੀਆਂ ਲਾਈਵ ਤਾਰਾਂ ਨੂੰ ਸ਼ਿਫਟ ਕਰਨਾ

*636. **ਸਰਦਾਰ ਅਜਾਇਬ ਸਿੰਘ ਭੱਟੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਕੀ ਇਹ ਠੀਕ ਹੈ ਕਿ ਗੋਨਿਆਣਾ ਮੰਡੀ, ਜ਼ਿਲ੍ਹਾ ਬਠਿੰਡਾ ਨੇੜੇ ਪਿੰਡ ਭੋਖੜਾ ਦੀ ਅਨੁਸੂਚਿਤ ਜਾਤੀ ਅਬਾਦੀ ਵਿਚ ਘਰਾਂ ਉਪਰੋਂ ਢਿੱਲੀਆਂ ਲਾਈਵ ਪਾਵਰ ਤਾਰਾਂ ਲੰਘਦੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਸਰਕਾਰ ਦੁਆਰਾ ਕੀਤੇ ਜਾਣ ਵਾਲੇ ਤਜਵੀਜ਼ਤ ਸੁਧਾਰਕ ਉਪਾਅ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਗੋਨਿਆਣਾ ਮੰਡੀ, ਜ਼ਿਲ੍ਹਾ ਬਠਿੰਡਾ ਨੇੜੇ ਪਿੰਡ ਭੋਖੜਾ ਦੀ ਅਨੁਸੂਚਿਤ ਜਾਤੀਆਂ ਦੀ ਅਬਾਦੀ ਵਾਲੇ ਘਰ ਬਾਅਦ ਵਿਚ ਬਣੇ ਹਨ ਜਦੋਂ ਕਿ 11 ਕੇ.ਵੀ. ਲਾਈਨਾਂ ਪਹਿਲਾਂ ਹੀ ਚਲ ਰਹੀਆਂ ਸਨ। ਇਨ੍ਹਾਂ ਲਾਈਨਾਂ ਨੂੰ ਕੱਸਣ ਅਤੇ ਠੀਕ ਕਰਨ ਵਾਸਤੇ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਵਾਧੂ ਪੋਲ ਲਗਾਉਣ ਦਾ ਫੈਸਲਾ ਕੀਤਾ ਹੈ।

**ਸਰਦਾਰ ਅਜਾਇਬ ਸਿੰਘ ਭੱਟੀ** : ਸਪੀਕਰ ਸਾਹਿਬ, ਧੰਨਵਾਦ ਕਿ ਫ਼ੈਸਲਾ ਕੀਤਾ ਗਿਆ ਹੈ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਜੇਕਰ ਇਹ ਮਿਤੀਬੱਧ ਹੋ ਜਾਵੇ ਤਾਂ ਕਿੰਨੇ ਦਿਨਾਂ ਵਿਚ ਬਿਜਲੀ ਬੋਰਡ ਵੱਲੋਂ ਇਹ ਪੋਲ ਲੱਗ ਜਾਣਗੇ ?

**ਮੁੱਖ ਮੰਤਰੀ** : ਇਹ ਦੋ ਮਹੀਨਿਆਂ ਦੇ ਅੰਦਰ-ਅੰਦਰ ਲੱਗ ਜਾਣਗੇ। ਮੈਂ ਇਸ ਤੋਂ ਪਹਿਲਾਂ ਕੋਸ਼ਿਸ਼ ਕਰਾਂਗਾ ਕਿ ਇਥੋਂ ਹਾਊਸ ਵਿਚੋਂ ਜਾਣ ਤੋਂ ਬਾਅਦ ਪਹਿਲਾ ਕੰਮ ਇਹ ਕਰਾਂਗਾ। ਸਬੰਧਤ ਅਧਿਕਾਰੀਆਂ ਦੀ ਡਿਊਟੀ ਲਗਾਵਾਂਗੇ ਤਾਂ ਕਿ ਜਲਦੀ ਤੋਂ ਜਲਦੀ ਇਹ ਪੋਲ ਲੱਗ ਜਾਣ।

---

## ਸੰਸਾਰਪੁਰ/ਦਾਤਾਰਪੁਰ ਵਿਖੇ 66 ਕੇ.ਵੀ. ਸਬ-ਸਟੇਸ਼ਨ ਸਥਾਪਿਤ ਕਰਨਾ

*640. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਦਸੂਹਾ ਦੇ ਪਿੰਡ ਸੰਸਾਰਪੁਰ/ਦਾਤਾਰਪੁਰ ਵਿਖੇ 66 ਕੇ.ਵੀ. ਸਬ-ਸਟੇਸ਼ਨ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਸਥਾਪਿਤ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

**ਸਰਦਾਰ ਅਮਰਜੀਤ ਸਿੰਘ ਸਾਹੀ** : ਸਪੀਕਰ ਸਾਹਿਬ, ਜਿਹੜੀ ਸੰਸਾਰਪੁਰ ਵਿਖੇ ਮੈਂ 66 ਕੇ.ਵੀ. ਵਾਸਤੇ ਬੇਨਤੀ ਕੀਤੀ ਹੈ ਅਤੇ ਜਿਸ ਬਾਬਤ ਮੁੱਖ ਮੰਤਰੀ ਸਾਹਿਬ ਨੇ 'ਨਹੀਂ ਜੀ' ਕਿਹਾ ਹੈ, ਇਹ ਜਿਹੜਾ ਏਰੀਆ ਹੈ ਇਹ ਇੰਨਾ ਕੁ ਦੂਰ ਹੈ ਕਿ ਬਾਕੀ 66 ਕੇ.ਵੀ. ਤੋਂ ਇਥੇ ਵੋਲਟੇਜ ਨਹੀਂ ਪਹੁੰਚਦੀ, ਜੇ ਮਹਿਕਮੇ ਨੂੰ ਇਸ ਬਾਰੇ ਬੇਨਤੀ ਕਰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਰਾ ਸਿਸਟਮ ਓਵਰ ਲੋਡ ਹੋ ਜਾਵੇਗਾ। ਇਹ ਜਿਹੜਾ ਸੰਸਾਰਪੁਰ ਪਿੰਡ ਹੈ, ਇਹ 22-23 ਕਿਲੋ-ਮੀਟਰ ਦੂਰ ਏਰੀਆ ਪੈ ਜਾਂਦਾ ਹੈ। ਇਹ ਕੰਡੀ ਏਰੀਆ ਹੈ। ਮੁੱਖ ਮੰਤਰੀ ਸਾਹਿਬ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਇਸ ਏਰੀਏ ਨੂੰ ਇਸ ਦੀ ਲੋੜ ਹੈ। ਕਿਰਪਾ ਕਰਕੇ ਇਸ ਉਪਰ ਵਿਚਾਰ ਕੀਤਾ ਜਾਵੇ ਅਤੇ 66 ਕੇ.ਵੀ. ਸਬ-ਸਟੇਸ਼ਨ ਸੰਸਾਰਪੁਰ ਪਿੰਡ ਕੋਲ ਦਿੱਤਾ ਜਾਵੇ। ਇਨ੍ਹਾਂ 50 ਪਿੰਡਾਂ ਦਾ ਬੁਰਾ ਹਾਲ ਹੈ। ਇੱਥੇ ਤੱਕ ਟ੍ਰਾਂਸਫਾਰਮਰ ਤੋਂ ਬੈਕ-ਅੱਪ ਨਹੀਂ ਆਉਂਦੀ। ਜੇਕਰ ਇਹ ਨਹੀਂ ਲਾਇਆ ਜਾਂਦਾ ਤਾਂ ਸਿਸਟਮ ਓਵਰ ਲੋਡ ਹੋ ਜਾਂਦਾ ਹੈ। ਮੈਂ ਬੇਨਤੀ ਕਰਦਾ ਹਾਂ ਸੀ.ਐਮ. ਸਾਹਿਬ ਨੂੰ ਕਿ ਇਸ ਸਬੰਧੀ ਵਿਸ਼ਵਾਸ ਦਿਵਾਉਣ ਕਿ ਇਥੇ 66 ਕੇ.ਵੀ. ਸਬ ਸਟੇਸ਼ਨ ਲਗਾ ਦਿੱਤਾ ਜਾਵੇਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਅਸੈਂਬਲੀ ਹਲਕੇ ਵਿਚ ਪਿੰਡ ਘੋਗੜਾ ਹਲਕਾ ਦਸੂਹਾ ਵਿਖੇ 66 ਕੇ.ਵੀ. ਸਬ-ਸਟੇਸ਼ਨ ਜੋ ਕਿ ਸੰਸਾਰਪੁਰ/ਦਾਤਾਰਪੁਰ ਪਿੰਡ ਤੋਂ 15 ਕਿਲੋਮੀਟਰ ਦੀ ਦੂਰੀ ਤੇ ਸਥਿੱਤ ਹੈ, ਇਸੇ ਸਾਲ 2008-09 ਦੌਰਾਨ ਬਣਾਉਣ ਦੀ ਯੋਜਨਾ ਹੈ। ਇਹ ਇਸੇ ਸਾਲ ਦੌਰਾਨ ਪਲਾਨ ਵਰਕ ਵਿਚ ਸ਼ਾਮਲ ਕੀਤਾ ਗਿਆ ਹੈ। ਪਿੰਡ ਘੋਗੜਾ ਵਿਖੇ ਸਬ-ਸਟੇਸ਼ਨ ਦੇ ਸਥਾਪਿਤ ਹੋਣ ਨਾਲ ਸਾਰੇ ਇਲਾਕੇ ਵਿਚ ਬਿਜਲੀ ਦੀ ਸਪਲਾਈ ਪੂਰੀ ਵੋਲਟੇਜ ਅਤੇ ਤਸੱਲੀ-ਬਖ਼ਸ਼ ਤਰੀਕੇ ਨਾਲ ਹੋਵੇਗੀ ਕਿਉਂਕਿ ਇਹ ਸਬ-ਸ਼ਟੇਸ਼ਨ ਇਸ ਇਲਾਕੇ ਵਿਚ ਲੋੜੀਂਦੀ ਯੋਗ ਸਪਲਾਈ ਕਰਨ ਦੇ ਸਮਰੱਥ ਹੋ ਜਾਵੇਗਾ।

**ਸਰਦਾਰ ਅਮਰਜੀਤ ਸਿੰਘ ਸਾਹੀ** : ਜੇਕਰ ਸੀ.ਐਮ. ਸਾਹਿਬ ਵਿਸ਼ਵਾਸ ਦਿਵਾਉਂਦੇ ਹਨ ਤਾਂ ਠੀਕ ਹੈ ਪਰ ਕੋਈ ਕਮੀ ਨਾ ਰਹਿ ਜਾਵੇ।

**ਮਾਨਯੋਗ ਸਪੀਕਰ** : ਵਿਸ਼ਵਾਸ ਹੀ ਵਿਸ਼ਵਾਸ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ: 635* ਅਤੇ 639*

**ਮਾਨਯੋਗ ਸਪੀਕਰ** : ਇਹ ਪ੍ਰਸ਼ਨ ਪੋਸਟਪੋਨ ਕੀਤੇ ਜਾਂਦੇ ਹਨ।

---

*For Starred Questions No. 635 and 639 and replies thereto, please see Appendix to this Debates.

## ਨਜਾਇਜ਼ ਕਾਬਜ਼ਕਾਰਾਂ ਨੂੰ ਮਾਲਿਕਾਨਾ ਹੱਕ ਦੇਣਾ

*642. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਕਿ ਪੰਚਾਇਤੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ ਅਤੇ ਇਸ ਤੇ ਘਰ ਬਣਾਏ ਹੋਏ ਹਨ, ਨੂੰ ਨਿਰਧਾਰਿਤ ਸਰਕਾਰੀ ਦਰਾਂ ਤੇ ਪੰਚਾਇਤੀ ਜ਼ਮੀਨ, ਉਨ੍ਹਾਂ ਦੇ ਨਾਂ ਤੇ ਕਰ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਸ਼੍ਰੀਮਾਨ ਜੀ, ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਪਿਛਲੇ ਸਮੇਂ ਦੌਰਾਨ ਪੰਜਾਬ ਸਰਕਾਰ ਨੇ ਜੋ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨੂੰ ਸ਼ਾਮਲਾਟ ਜ਼ਮੀਨਾਂ ਦਾ ਅਧਿਕਾਰ ਦੇਣ ਦਾ ਫ਼ੈਸਲਾ ਕੀਤਾ, ਉਹ ਮੇਰਾ ਹੀ ਸਵਾਲ ਸੀ, ਇਹ ਸ਼ਲਾਘਾਯੋਗ ਕਦਮ ਹੈ। ਜੋ ਪੰਚਾਇਤੀ ਜ਼ਮੀਨਾਂ ਤੇ ਲੋਕ ਘਰ ਬਣਾ ਕੇ ਬੈਠੇ ਹਨ, ਪੰਚਾਇਤਾਂ ਬਹੁਤ ਲੰਬੇ ਸਮੇਂ ਤੋਂ ਦਹਾਕਿਆਂ ਬੱਧੀ ਉਨ੍ਹਾਂ ਵਾਸਤੇ ਕੇਸ ਲੜ ਰਹੀਆਂ ਹਨ। ਪੰਚਾਇਤਾਂ ਜ਼ਮੀਨ ਛੁਡਾਉਣ ਦੇ ਸਮਰੱਥ ਨਹੀਂ ਹਨ ਸਗੋਂ ਝਗੜੇ ਵੀ ਵੱਧ ਰਹੇ ਹਨ। ਕਿਉਂ ਨਾ ਸਰਕਾਰੀ ਦਰਾਂ ਤੇ ਉਨ੍ਹਾਂ ਜ਼ਮੀਨਾਂ ਦੇ ਰੇਟ ਨਿਸ਼ਚਿਤ ਕਰਕੇ ਇਨ੍ਹਾਂ ਲੋਕਾਂ ਨੂੰ ਚਾਹੇ ਉਹ ਅਨੁਸੂਚਿਤ ਜਾਤੀ ਦੇ ਹਨ, ਇਸ ਤੋਂ ਬਿਨਾਂ ਵੀ ਜਿਹੜੇ ਹੋਰ ਵਰਗ ਉਨ੍ਹਾਂ ਜ਼ਮੀਨਾਂ ਤੇ ਕਾਬਜ਼ ਹਨ, ਉਨ੍ਹਾਂ ਨੂੰ ਸਰਕਾਰੀ ਦਰਾਂ ਨਿਸ਼ਚਿਤ ਕਰਕੇ ਉਨ੍ਹਾਂ ਦੇ ਮਾਲਕ ਬਣਾਇਆ ਜਾਵੇ। ਇਸ ਨਾਲ ਪੰਚਾਇਤ ਦੀ ਆਮਦਨ ਵੀ ਵਧੇਗੀ। ਇਸ ਦੇ ਨਾਲ ਪਿੰਡਾਂ ਦਾ ਵਿਕਾਸ ਵੀ ਹੋਵੇਗਾ ਅਤੇ ਲੱਖਾਂ ਰੁਪਏ ਹਰ ਪਿੰਡ ਦੀ ਪੰਚਾਇਤ ਨੂੰ ਮਿਲ ਸਕਣਗੇ। ਜਿਹੜੇ ਪਿੰਡਾਂ ਦੀਆਂ ਪੰਚਾਇਤਾਂ ਦੀਆਂ ਜ਼ਮੀਨਾਂ ਤੇ ਨਜ਼ਾਇਜ਼ ਤੌਰ ਤੇ ਲੋਕ ਕਾਬਜ਼ ਹਨ, ਇਸ ਤਰ੍ਹਾਂ ਨਾਲ ਉਨ੍ਹਾਂ ਪੰਚਾਇਤਾਂ ਨੂੰ ਅਤੇ ਲੋਕਾਂ ਨੂੰ ਆਮਦਨ ਵੀ ਪ੍ਰਾਪਤ ਹੋਵੇਗੀ। ਇਥੇ ਸੀ.ਐਮ. ਸਾਹਿਬ ਵੀ ਬੈਠੇ ਹਨ ਅਤੇ ਪੰਚਾਇਤ ਮੰਤਰੀ ਜੀ ਬੈਠੇ ਹਨ। ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਵੱਲ ਧਿਆਨ ਦੇ ਕੇ ਇਸ ਮਸਲੇ ਨੂੰ ਸਦੀਵੀ ਤੌਰ ਤੇ ਹੱਲ ਕੀਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਰਾਜ ਦੇ ਅੰਦਰ ਬੇਜ਼ਮੀਨੇ ਕਾਮਿਆਂ ਲਈ ਰਿਹਾਇਸ਼ੀ ਮਕਾਨ ਬਣਾਉਣ ਲਈ ਮਹਿਕਮਾ ਪੰਚਾਇਤ ਆਪਣੀ ਸ਼ਾਮਲਾਟ ਜ਼ਮੀਨ ਵਿਚੋਂ ਥਾਂ ਦੇ ਸਕਦਾ ਹੈ। ਇਸ ਮੰਤਵ ਲਈ ਦੋ ਸਕੀਮਾਂ ਚਲ ਰਹੀਆਂ ਹਨ। ਇਕ ਸਕੀਮ ਮਿਤੀ 17 ਅਪ੍ਰੈਲ, 2001 ਨੂੰ ਚਾਲੂ ਕੀਤੀ ਗਈ ਹੈ। ਇਸ ਸਕੀਮ ਦਾ ਨਾਂ ਅਨੁਸੂਚਿਤ ਜਾਤੀ ਅਤੇ ਦੂਸਰੇ ਬੇਘਰੇ ਲੋਕਾਂ ਨੂੰ ਪਲਾਟ/ਮਕਾਨ ਦੇਣਾ ਹੈ। ਦੂਸਰੀ ਸਕੀਮ ਮਾਨਯੋਗ ਸੀ.ਐਮ. ਸਾਹਿਬ ਨੇ 15 ਅਗਸਤ ਨੂੰ ਅਨਾਊਂਸ ਕੀਤੀ ਹੈ ਜਿਸ ਦੇ ਨਾਲ ਗਰੀਬ ਲੋਕਾਂ ਨੂੰ ਜਿਨ੍ਹਾਂ ਨੇ ਘਰ ਬਣਾਏ ਸਨ, ਜਿਨ੍ਹਾਂ ਵਿਚ ਬਾਜ਼ੀਗਰ ਅਤੇ ਅਨੁਸੂਚਿਤ ਜਾਤੀਆਂ ਅਤੇ ਹੋਰ ਬਰਾਦਰੀਆਂ ਵੀ ਆਉਂਦੀਆਂ ਹਨ, ਉਨ੍ਹਾਂ ਨੂੰ ਵੀ ਇਸ ਦੇ ਨਾਲ ਬਹੁਤ ਵੱਡਾ ਲਾਭ ਪਹੁੰਚੇਗਾ। ਇਹ ਦੋ ਸਕੀਮਾਂ ਹਨ, ਜਿਨ੍ਹਾਂ ਦੇ ਤਹਿਤ ਪੰਚਾਇਤ ਮਤਾ ਪਾ ਕੇ ਕਿ ਉਹ ਪਿੰਡ ਦਾ ਵਾਸੀ ਹੈ ਅਤੇ ਵੋਟਰ ਹੈ। ਬੀ.ਡੀ.ਪੀ.ਓ. ਤੇ ਡੀ.ਡੀ.ਪੀ.ਓ. ਦੇ ਰਾਹੀਂ ਏ.ਡੀ.ਸੀ. ਨੂੰ ਭੇਜਦੀ ਹੈ ਅਤੇ ਉਹ ਉਸ ਦਾ ਸਰਟੀਫਿਕੇਟ ਜਾਰੀ ਕਰਦਾ ਹੈ। ਜਿਹੜੀ ਨਵੀਂ ਸਕੀਮ ਹੈ, ਉਸ ਦੇ ਲਈ ਇਕ ਕਮੇਟੀ ਬਣਾ ਕੇ ਡੀ.ਸੀ. ਉਸ ਦਾ ਸਰਟੀਫਿਕੇਟ ਜਾਰੀ ਕਰਨਗੇ ਜਿਸ ਰਾਹੀਂ ਜਿਹੜੇ ਉਨ੍ਹਾਂ ਲੋਕਾਂ ਦੇ ਪੁਰਾਣੇ ਕਬਜ਼ੇ ਹਨ, ਉਹ ਉਨ੍ਹਾਂ ਦੇ ਆਪਣੇ ਬਣ ਜਾਣਗੇ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਈ ਦੂਸਰੀਆਂ ਜਾਤੀਆਂ ਵੀ ਹਨ ਜਿਨ੍ਹਾਂ ਨੂੰ ਇਹ ਸਹੂਲਤ ਨਹੀਂ ਦਿੱਤੀ। ਵਿਮੁਕਤ ਜਾਤੀਆਂ, ਸੈਂਸੀ ਵਰਗਾਂ ਅਤੇ ਦੂਸਰੀਆਂ ਹੋਰ ਜਾਤੀਆਂ ਲਈ ਸਰਕਾਰੀ ਤੌਰ ਤੇ ਕੋਈ ਦਰਾਂ ਨਿਸ਼ਚਿਤ ਕਰਕੇ ਇਹ ਸਹੂਲਤ ਉਨ੍ਹਾਂ ਨੂੰ ਦੇ ਦਿੱਤੀ ਜਾਵੇ।

**ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡੇਢ-ਦੋ ਸਾਲ ਹੋ ਗਏ ਹਨ, ਸਕੀਮਾਂ ਤਾਂ ਬਹੁਤ ਆਈਆਂ ਹਨ ਪਰ ਇੰਪਲੀਮੈਂਟ ਅਜੇ ਨਹੀਂ ਹੋਈਆਂ। ਗਰੀਬ ਆਦਮੀ ਜਿਹੜੇ ਉਥੇ ਘਰਾਂ ਵਿਚ ਬੈਠੇ ਸਨ, ਸਾਂਝੀ ਜਗ੍ਹਾ ਤੇ ਜਾਂ ਪੰਚਾਇਤੀ ਜਗ੍ਹਾ ਤੇ, ਉਨ੍ਹਾਂ ਨੂੰ ਮੱਲੋ ਮੱਲੀ ਬਾਹਰ ਕੱਢ ਦਿੱਤਾ। ਪ੍ਰਸ਼ਾਸਨ ਇਨ੍ਹਾਂ ਮਾਮਲਿਆਂ ਵਿਚ ਕੇਅਰ ਨਹੀਂ ਕਰਦਾ। ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਸਾਰਿਆਂ ਨੂੰ ਹੀ ਬਾਹਰ ਕੱਢੋਗੇ ਜਾਂ ਫਿਰ ਸਾਰੇ ਹੀ ਪਹਿਲਾਂ ਦੀ ਤਰ੍ਹਾਂ ਉਥੇ ਹੀ ਰਹਿਣਗੇ? ਇਸ ਦੇ ਲਈ ਕੋਈ ਇਕ ਪਾਲਿਸੀ ਬਣਾ ਲਓ, ਜਾਂ ਤਾਂ ਸਾਰੀਆਂ ਥਾਵਾਂ ਹੀ ਖਾਲੀ ਕਰਵਾ ਲਓ। ਇਹ ਨਾ ਕਰੋ ਕਿ ਸਿਰਫ ਦੂਸਰੇ ਪਾਸੇ ਵਾਲਿਆਂ ਨੂੰ ਉਥੋਂ ਕੱਢ ਦਿੱਤਾ ਜਾਵੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਦਿੱਤਾ ਹੈ ਕਿ ਗਰੀਬਾਂ ਵਾਸਤੇ ਇਹ ਸਕੀਮਾਂ ਬਣੀਆਂ ਹਨ। ਜੇ ਕੋਈ ਨਜਾਇਜ਼ ਐਨਕਰੋਚਮੈਂਟ ਕਰੇਗਾ ਤੇ ਜੇ ਕੋਈ ਉਸ ਦੇ ਖਿਲਾਫ ਸ਼ਿਕਾਇਤ ਕਰੇਗਾ ਤਾਂ ਫਿਰ ਤਾਂ ਉਸ ਦੇ ਖਿਲਾਫ ਐਕਸ਼ਨ ਲਵਾਂਗੇ।

**ਮਾਨਯੋਗ ਸਪੀਕਰ** : ਜਵਾਬ ਆ ਗਿਆ ਹੈ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਇਸ ਦੇ ਵਾਸਤੇ ਕੋਈ ਇਕ ਪਾਲਿਸੀ ਬਣਾ ਲਓ। ਜਾਂ ਤਾਂ ਜਿਹੜੇ ਨਜਾਇਜ਼ ਕਬਜ਼ੇ ਹਨ, ਉਹ ਸਾਰੇ ਹੀ ਹਟਾ ਦਿਓ ਜਾਂ ਕਿਸੇ ਗਰੀਬ ਦੀ ਜੇ ਅਪਰੋਚ ਨਹੀਂ ਹੈ ਜਾਂ ਦੂਸਰੇ ਪਾਸੇ ਤੋਂ ਹੈ ਤਾਂ ਉਸ ਨੂੰ ਚੁੱਕ ਕੇ ਬਾਹਰ ਜੋ ਕਰ ਦਿੱਤਾ ਜਾਂਦਾ ਹੈ, ਇਹ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪਹਿਲੀ ਦਫ਼ਾ ਇਕ ਇਨਕਲਾਬੀ ਫੈਸਲਾ ਲਿਆ ਗਿਆ ਹੈ ਅਤੇ ਇਹ ਬੜਾ ਸਪੱਸ਼ਟ ਹੈ। ਸ਼ਡਿਊਲਡ ਕਾਸਟ ਅਤੇ ਵਿਮੁਕਤ ਜਾਤੀਆਂ, ਰਾਏ ਸਿੱਖ, ਜਿੰਨੇ ਵੀ ਭਾਈਚਾਰੇ ਹਨ, ਉਹ ਪੰਚਾਇਤਾਂ ਦੀਆਂ ਜ਼ਮੀਨਾਂ ਤੇ ਕਾਫ਼ੀ ਲੰਮੇ ਸਮੇਂ ਤੋਂ ਘਰ ਬਣਾ ਕੇ ਰਹਿ ਰਹੇ ਹਨ ਅਤੇ ਉਨ੍ਹਾਂ ਨੂੰ ਇਹ ਅਹਿਸਾਸ ਨਹੀਂ ਹੁੰਦਾ ਕਿ ਅਸੀਂ ਮਾਲਕ ਹਾਂ, ਕਈ ਦਫ਼ਾ ਤਕਲੀਫਾਂ ਆ ਜਾਂਦੀਆਂ ਸਨ। ਅਸੀਂ ਫੈਸਲਾ ਕੀਤਾ ਹੈ ਔਰ ਉਹ ਨੋਟੀਫਾਈ ਕਰ ਦਿੱਤਾ ਹੈ (ਥੰਪਿੰਗ) ਕਿ ਜਿਹੜੀਆਂ ਥਾਵਾਂ ਤੇ ਕੋਈ ਇਸ ਤਰ੍ਹਾਂ ਭਾਈਚਾਰੇ ਦੇ ਤੌਰ ਤੇ ਮਕਾਨ ਬਣਾਈ ਬੈਠੇ ਹਨ, ਉਹ ਮਾਲਕ ਬਣ ਗਏ। ਸਿਰਫ ਸਰਟੀਫਿਕੇਟ ਦੇਣੇ ਹਨ, ਇਹ ਸਰਕਾਰ ਨੇ ਫੈਸਲਾ ਕਰ ਦਿੱਤਾ ਹੈ। ਸਾਨੂੰ ਤਾਂ ਸਗੋਂ ਇਨ੍ਹਾਂ ਵੱਲੋਂ ਮੁਬਾਰਕਬਾਦ ਮਿਲਣੀ ਚਾਹੀਦੀ ਹੈ (ਥੰਪਿੰਗ) ਕਿਉਂਕਿ ਇਹ ਕੰਮ ਅਸੀਂ ਕੀਤਾ ਹੈ।

**ਮਾਨਯੋਗ ਸਪੀਕਰ :** ਮੈਂ ਸਮਝਦਾ ਹਾਂ ਕਿ ਜਵਾਬ ਕਾਫ਼ੀ ਸਪੱਸ਼ਟ ਹੋ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ (ਵਿਘਨ) (ਸ਼ੋਰ)

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਵੱਲੋਂ ਕਈ ਮੈਂਬਰਜ਼ ਖੜ੍ਹੇ ਹੋ ਕੇ ਬੋਲਣ ਲੱਗ ਪਏ।)

**ਮਾਨਯੋਗ ਸਪੀਕਰ :** ਦੂਸਰੀ ਸਾਈਡ ਤੋਂ ਬੋਲਣ ਦੀ ਲੋੜ ਨਹੀਂ ਹੈ। ਸਾਰੇ ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਮਾਲਕੀ ਦੇ ਰਹੇ ਹਾਂ (ਵਿਘਨ) ਸਾਡੇ ਸਰਦੂਲਗੜ੍ਹ ਹਲਕੇ ਦੇ ਵਿਚ ਜਾ ਕੇ ਵੇਖ ਲਵੋ। ਉਥੇ ਕੀ ਹੋ ਰਿਹਾ ਹੈ (ਵਿਘਨ) (ਸ਼ੋਰ) ਉਥੇ ਕਾਫ਼ੀ ਮਸਲੇ ਖੜ੍ਹੇ ਹੋਣਗੇ.....

**ਮਾਨਯੋਗ ਸਪੀਕਰ :** ਤੁਸੀਂ ਇਹ ਫਿਰ ਦੱਸ ਸਕਦੇ ਹੋ। ਜਦੋਂ ਕੋਈ ਪ੍ਰਾਬਲਮ ਆਈ ਤਾਂ ਫਿਰ ਦੱਸ ਸਕਦੇ ਹੋ। ਜਵਾਬ ਤਾਂ ਸਾਰਾ ਕਲੀਅਰ ਹੋ ਗਿਆ ਹੈ। ਬੜੀ ਸਪੱਸ਼ਟ ਗੱਲ ਹੋ ਗਈ ਹੈ। ਜੇ ਕੋਈ ਮਸਲਾ ਆਇਆ ਤਾਂ ਫਿਰ ਉਸ ਬਾਰੇ ਗੱਲ ਕਰ ਲੈਣਾ। ਅਜੇ ਕੋਈ ਲੋੜ ਨਹੀਂ।

---

## ਪੰਚਾਇਤੀ ਜ਼ਮੀਨ ਤੇ ਨਜਾਇਜ਼ ਕਬਜ਼ਾ

***669. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਲਖਨ ਕੇ ਪੱਡਾ, ਬਲਾਕ ਢਿਲਵਾਂ, ਜ਼ਿਲ੍ਹਾ ਕਪੂਰਥਲਾ ਦੀ ਪੰਚਾਇਤੀ ਜ਼ਮੀਨ ਦੇ ਨਜਾਇਜ਼ ਕਾਬਜ਼ਕਾਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸ਼੍ਰੀ ਮਾਨ ਜੀ, ਸਰਦਾਰ ਸੁਖਪਾਲ ਸਿੰਘ ਖਹਿਰਾ, ਐਮ.ਐਲ.ਏ. ਭੁਲੱਥ ਵੱਲੋਂ ਲਿਖੇ ਪੱਤਰ ਮਿਤੀ 11 ਮਈ, 2008, ਕਿ ਗਰਾਮ ਪੰਚਾਇਤ ਲੱਖਣ ਕੇ ਪੱਡੇ ਦੀ, ਸੁਭਾਨਪੁਰਾ-ਨਡਾਲਾ ਸੜਕ ਤੇ ਸਥਿਤ ਸ਼ਾਮਲਾਤ ਜ਼ਮੀਨ ਤੇ ਚਾਰ ਵਿਅਕਤੀਆਂ ਵਲੋਂ ਪੁਲਿਸ ਦੀ ਸ਼ਹਿ ਨਾਲ ਨਜ਼ਾਇਜ਼ ਕਬਜ਼ੇ ਕਰਵਾਏ ਹਨ, ਉਪਰ ਜ਼ਿਲ੍ਹਾ ਪ੍ਰਸ਼ਾਸਨ ਕਪੂਰਥਲਾ ਵੱਲੋਂ ਕਾਰਵਾਈ ਕਰਦੇ ਹੋਏ ਇਹ ਨਜਾਇਜ਼ ਕਬਜ਼ੇ ਦੂਰ ਕਰਵਾ ਦਿੱਤੇ ਹਨ। ਵੇਰਵਾ ਇਹ ਹੈ ਕਿ ਗਰਾਮ ਪੰਚਾਇਤ ਦੀ ਸ਼ਾਮਲਾਤ ਜ਼ਮੀਨ ਜਿਸ ਦੀ ਮੁਸ਼ਤੀਲ 109 ਖਸਰਾ ਨੰ: 3 ਰਕਬਾ 6 ਕਨਾਲ ਹੈ, ਵਿੱਚ ਚਾਰ ਵਿਅਕਤੀ, ਕਰਮ ਸਿੰਘ 1 ਕਨਾਲ 2 ਮਰਲੇ, ਭਜਨ ਸਿੰਘ 10 ਮਰਲੇ, ਸੁੱਚਾ ਸਿੰਘ 12 ਮਰਲੇ ਅਤੇ ਦਲਵੀਰ ਸਿੰਘ 10 ਮਰਲੇ ਥਾਂ ਉਪਰ ਨਜ਼ਾਇਜ਼ ਕਬਜ਼ਾ ਪਾਇਆ ਗਿਆ ਜੋ ਪੁਲਿਸ ਮਦਦ ਨਾਲ ਹਟਾ ਦਿੱਤਾ ਗਿਆ ਹੈ ਅਤੇ ਸਰਪੰਚ ਗਰਾਮ ਪੰਚਾਇਤ ਲੱਖਣਕੇ ਪੱਡੇ ਨੂੰ ਹਦਾਇਤ ਕਰ ਦਿੱਤੀ ਗਈ ਹੈ ਕਿ ਅੱਗੇ ਤੋਂ ਕਿਸੇ ਕਿਸਮ ਦੀ ਨਜਾਇਜ਼ ਉਸਾਰੀ ਨਾ ਹੋਣ ਦਿੱਤੀ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਪਹਿਲਾਂ ਤਾਂ ਮੇਰੀ ਬੇਨਤੀ ਹੈ ਕਿ ਵਜ਼ੀਰ ਸਾਹਿਬ ਨੂੰ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਇੰਕਲੂਡਿੰਗ ਡੀ.ਸੀ./ਕਪੂਰਥਲਾ ਬੀ.ਡੀ.ਪੀ.ਓ., ਡੀ.ਡੀ.ਪੀ.ਓ. ਅਤੇ ਪੁਲਿਸ ਅਧਿਕਾਰੀਆਂ ਤੱਕ ਸਾਰਿਆਂ ਨੇ ਮਿਸਲੀਡ ਕੀਤਾ ਹੈ। ਮੁਆਫ ਕਰਨਾ, ਸਪੀਕਰ ਸਾਹਿਬ, ਉਹ ਕਰੋੜਾਂ ਰੁਪਏ ਦੀ ਜਗ੍ਹਾ ਹੈ। ਉਥੇ ਸਾਰੇ ਸਰਕਾਰੀ ਮੁਲਾਜ਼ਮ ਰਹਿ ਰਹੇ ਹਨ ਜਿਹੜੇ ਕਿ 25-25 ਹਜ਼ਾਰ ਰੁਪਏ ਤਨਖਾਹ ਲੈ ਰਹੇ ਹਨ ਕੋਈ ਐਜੂਕੇਸ਼ਨ ਡਿਪਾਰਟਮੈਂਟ ਦਾ ਹੈ, ਕੋਈ ਹੋਰ ਕਿਸੇ ਮਹਿਕਮੇ ਦਾ ਹੈ ਅਤੇ ਇਹ ਸਹੀ ਹੈ ਕਿ ਅਜੇ ਵੀ ਉਥੇ ਮਕਾਨ ਖੜ੍ਹੇ ਹਨ, ਉਨ੍ਹਾਂ ਨੂੰ ਇਲੈਕਟ੍ਰਿਸਿਟੀ ਕੁਨੈਕਸ਼ਨ ਦਿੱਤੇ ਹੋਏ ਹਨ ਔਰ ਮੈਂ ਸਮਝਦਾ ਹਾਂ ਕਿ there is encroachment of government land in an organised manner with political help and absolute stamping of the district administration. ਮੈਂ ਅਲਟੀਮੇਟਲੀ ਹਾਰ ਕੇ ਇਹ ਚਿੱਠੀ ਲਿਖੀ ਸੀ।

**ਮਾਨਯੋਗ ਸਪੀਕਰ** : ਕੀ ਇਹ ਗੌਰਮਿੰਟ ਲੈਂਡ ਹੈ ਜਾਂ ਪੰਚਾਇਤੀ ਲੈਂਡ ਹੈ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਹ ਬਿਲਕੁਲ ਸਰਕਾਰੀ ਜ਼ਮੀਨ ਹੈ ਜੀ ਪੰਚਾਇਤੀ ਸ਼ਾਮਲਾਤ ਲੈਂਡ ਕਰੋੜਾਂ ਰੁਪਏ ਦੀ ਅਤੇ ਇਹ ਪਲੈਂਡ ਰੋਡ ਦੇ ਉਪਰ ਹੈ ਔਰ ਮੈਂ ਜਿਹੜੀ 11 ਤਾਰੀਖ ਨੂੰ ਚਿੱਠੀ ਲਿਖੀ, ਮੈਂ 10 ਵਾਰੀ ਡੀ.ਸੀ. ਸਾਹਿਬ ਨੂੰ ਫੋਨ ਕੀਤਾ ਪਰ ਉਨ੍ਹਾਂ ਕਿਹਾ ਕਿ ਇਹ ਉਨ੍ਹਾਂ ਦੀ ਪ੍ਰਾਇਆਰਿਟੀ ਨਹੀਂ ਹੈ। ਸ਼ਾਇਦ ਉਨ੍ਹਾਂ ਦੀਆਂ ਪ੍ਰਾਇਆਰਟਿਜ਼ ਕੁਝ ਹੋਰ ਹੋਣਗੀਆਂ। ਹਾਲਾਂਕਿ ਉਹ ਸਰਕਾਰ ਦੇ ਕਸਟੋਡੀਅਨ ਹਨ ਪਰ ਉਨ੍ਹਾਂ ਨੇ ਹੱਥ ਖੜ੍ਹੇ ਕਰ ਦਿੱਤੇ। ਬਿਜਲੀ ਦਾ ਕੁਨੈਕਸ਼ਨ ਉੱਥੇ ਦਿੱਤਾ ਗਿਆ ਹੈ ਅਤੇ ਜਿਹੜਾ ਅੱਜ ਵੀ ਵਜ਼ੀਰ ਸਾਹਿਬ ਕਹਿ ਰਹੇ ਹਨ, ਮੈਂ ਕਹਿੰਦਾ ਹਾਂ that they have been absolutely misled. ਆਨਰੇਬਲ ਚੀਫ ਮਨਿਸਟਰ ਸਾਹਿਬ ਚੈਕ ਕਰਵਾ ਲੈਣ, ਤੁਸੀਂ ਕਰਵਾ ਲਓ ਜਾਂ ਫਿਰ ਵਿਧਾਨ ਸਭਾ ਦੀ ਭਾਵੇਂ ਕੋਈ ਟੀਮ ਭੇਜ ਦਿਓ, ਤੁਹਾਨੂੰ ਪਤਾ ਲੱਗ ਜਾਵੇਗਾ। ਜੇਕਰ ਇਹੀ ਕੰਮ ਕਾਂਗਰਸ ਦੇ ਵਿਅਕਤੀਆਂ ਨੇ ਕੀਤਾ ਹੁੰਦਾ ਜਾਂ ਫਿਰ ਨੇੜਿਓਂ ਵੀ ਲੰਘ ਗਏ ਹੁੰਦੇ ਤਾਂ ਨਾ ਜਾਣੇ ਕਿਹੜੀਆਂ ਕਿਹੜੀਆਂ ਧਾਰਾਵਾਂ ਜਿਵੇਂ ਕਿ 451, 389, ਚੋਰੀ ਢਾਹ-ਢੁਆਈ ਪਤਾ ਨਹੀਂ ਕਿੰਨੇ ਕਾਨੂੰਨ ਲੱਗ ਜਾਣੇ ਸੀ। (ਇਸ ਸਮੇਂ ਸਦਨ ਵਿੱਚ ਕਾਫੀ ਸ਼ੋਰ ਸੀ) ਇਹ ਬੜਾ ਇੰਪਾਰਟੈਂਟ ਮੈਟਰ ਹੈ।......

**ਮੰਤਰੀ** : ਕੋਈ ਨਹੀਂ ਜੀ, ਮੈਂ ਜੁਆਬ ਦੇ ਦਿੰਦਾ ਹਾਂ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਦੁਬਾਰਾ 10 ਤਾਰੀਖ ਨੂੰ ਸੈਸ਼ਨ ਬੈਠਣਾ ਹੈ, ਤੁਸੀਂ 10 ਤਾਰੀਖ ਤੱਕ ਇੱਕ ਫੈਕਟ ਫਾਇਂਡਿੰਗ ਰਿਪੋਰਟ ਲੈ ਲਓ। Ask the D.C. to give an undertaking.

**ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਅਜ਼ੀਜ਼ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ 4 ਵਿਅਕਤੀਆਂ ਦੇ ਅਗੇਂਸਟ ਕੰਪਲੇਂਟ ਹੈ, ਉਨ੍ਹਾਂ ਵਿੱਚੋਂ 3 ਐਸ.ਸੀ. ਹਨ ਅਤੇ 1 ਬੀ.ਸੀ. ਹੈ ਜਿਨ੍ਹਾਂ ਦੀ ਇਨ੍ਹਾਂ ਨੇ ਕੰਪਲੇਂਟ ਕੀਤੀ ਹੈ। ਕੰਪਲੇਂਟ ਦੇ ਆਧਾਰ ਤੇ ਸਾਰੀ ਕਾਰਵਾਈ ਹੋਈ। ਮੌਕੇ ਤੇ ਜਾ ਕੇ ਪੁਲਿਸ ਦੀ ਮਦਦ ਨਾਲ ਕਬਜ਼ਾ ਛੁਡਾਇਆ ਗਿਆ। ਬਿਜਲੀ ਮਹਿਕਮੇ ਨੂੰ ਮੀਟਰ ਕੱਟਣ ਦੀ ਹਦਾਇਤ ਦੇ ਦਿੱਤੀ ਗਈ। ਹੁਣ ਉੱਥੇ ਜਾ ਕੇ ਦੇਖੋ ਕੋਈ ਬੰਦਾ ਨਹੀਂ ਰਹਿ ਰਿਹਾ। ਇਹ ਜਿਹੜਾ ਐਕਸ਼ਨ ਹੋਇਆ ਹੈ, ਆਫੀਸ਼ਲ ਹੋਇਆ ਹੈ। ਮੈਨੂੰ ਲਿਖ ਕੇ ਆਫਿਸ਼ਲੀ ਆਇਆ ਹੈ। (ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਖਹਿਰਾ ਜੀ, ਬੈਠੋ। ਗੱਲ ਸੁਣੋ। ਹਾਂ ਜੀ, ਬ੍ਰਹਮਪੁਰਾ ਜੀ, 10 ਤਾਰੀਖ ਨੂੰ ਫਿਰ ਹਾਊਸ ਹੈ, ਕਿਸੇ ਬੰਦੇ ਦੀ ਰਿਪੋਰਟ ਮੰਗਾ ਲਿਓ ਅਤੇ ਇਨ੍ਹਾਂ ਨੂੰ ਉਸ ਦਿਨ ਦੱਸ ਦਿਓ।

**ਮੰਤਰੀ :** ਸਪੀਕਰ ਸਾਹਿਬ, ਇਹ ਲੇਟੈਸਟ ਰਿਪੋਰਟ ਆਈ ਹੈ, ਹਾਲੇ ਰਾਤ ਨੂੰ ਮੈਨੂੰ ਫੈਕਸ ਆਈ ਹੈ ਜਿਸ ਵਿੱਚ ਡੀ.ਡੀ.ਪੀ.ਓ. ਨੇ ਲਿਖ ਕੇ ਭੇਜਿਆ ਹੈ ਕਿ ਕਬਜ਼ਾ ਹਟਾ ਦਿੱਤਾ ਹੈ। ਉੱਥੇ ਹੁਣ ਲੋਕ ਨਹੀਂ ਰਹਿ ਰਹੇ, ਹੁਣ ਇਸ ਤੋਂ ਵੱਧ ਕੀ ਗੱਲ ਹੈ ਜੀ।

**ਮਾਨਯੋਗ ਸਪੀਕਰ :** ਉਨ੍ਹਾਂ ਦਾ ਆਬਜੈਕਸ਼ਨ ਹੈ ਕਿ ਡਿਸਟ੍ਰਿਕਟ ਐਡਮਨਿਸਟ੍ਰੇਸ਼ਨ ਨੇ ਤੁਹਾਨੂੰ ਮਿਸਲੀਡ ਕੀਤਾ ਹੈ ਅਤੇ ਸਹੀ ਜੁਆਬ ਨਹੀਂ ਦਿੱਤਾ। ਬੰਦਾ ਫਿਰ ਭੇਜ ਦਿਓ ਅਤੇ 10 ਤਰੀਖ ਨੂੰ ਦੱਸ ਦਿਓ।

**ਮੰਤਰੀ :** ਬਿਲਕੁਲ ਨਹੀਂ ਜੀ। ਮੁਆਫ ਕਰਨਾ ............

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਕ ਕਨਾਲ ਤੇ 2 ਮਰਲੇ ਜਗ੍ਹਾ ਹੈ ਅਤੇ ਸਰਕਾਰੀ ਮੁਲਾਜ਼ਮ ਹੈ..........

**ਮਾਨਯੋਗ ਸਪੀਕਰ :** ਖਹਿਰਾ ਜੀ, ਮੰਤਰੀ ਜੀ ਜਵਾਬ ਦੇ ਰਹੇ ਹਨ। ਪਹਿਲਾਂ ਉਨ੍ਹਾਂ ਨੂੰ ਸੁਣ ਲਓ।

**Sardar Sukhpal Singh Khaira :** Speaker Sahib, I may tell you that the Hon'ble House is being misled by the officers, not by the Minister. I would request why do not you take a fact finding report on this matter. ਤੁਸੀਂ ਇਕ ਫੈਕਟ ਫਾਈਂਡਿੰਗ ਰਿਪੋਰਟ ਮੰਗਵਾ ਲਵੋ ਅਤੇ ਜੇ ਡੀ.ਸੀ. ਕਪੂਰਥਲਾ ਕੋਈ ਐਫੀਡੈਵਿਟ ਫਾਈਲ ਕਰ ਦੇਵੇ ਤਾਂ ਮੈਂ ਮੰਨ ਜਾਵਾਂਗਾ। ਮੰਤਰੀ ਜੀ ਦੱਸਣ ਕਿ ਕੀ ਇਹ ਇਸ ਬਾਰੇ ਕੋਈ ਡਿਪਾਰਟਮੈਂਟਲ ਐਕਸ਼ਨ ਲੈਣਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜੇ ਕਿਸੇ ਅਫਸਰ ਦੀ ਕੋਈ ਕੁਤਾਹੀ ਹੋਵੇਗੀ ਤਾਂ ਅਸੀਂ ਜ਼ਰੂਰ ਉਸ ਦੇ ਖਿਲਾਫ ਐਕਸ਼ਨ ਲਵਾਂਗੇ। ਇਨ੍ਹਾਂ ਨੇ ਇਕ ਕੰਪਲੇਂਟ ਕੀਤੀ ਹੈ। ਉਸ ਤੇ ਅਸੀਂ ਐਕਸ਼ਨ ਲਿਆ ਹੈ ਅਤੇ ਜਿਹੜੇ ਨਜਾਇਜ਼ ਕਬਜ਼ੇ ਹਨ, ਉਹ ਅਸੀਂ ਛੁਡਵਾ ਦਿੱਤੇ ਹਨ। ਪੁਲਿਸ ਨੇ ਵੀ ਇਸ ਕੰਮ ਵਿਚ ਮਦਦ ਕੀਤੀ ਹੈ।

ਮਾਨਯੋਗ ਸਪੀਕਰ : ਇਹ ਸਵਾਲ ਪੋਸਟਪੋਨ ਕੀਤਾ ਜਾਂਦਾ ਹੈ। ਮੰਤਰੀ ਜੀ, 10 ਤਰੀਕ ਤੱਕ ਤੁਸੀਂ ਇਸ ਦਾ ਜਵਾਬ ਮੰਗਵਾ ਲਵੋ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 624*

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 653*

ਮਾਨਯੋਗ ਸਪੀਕਰ : ਇਹ ਪ੍ਰਸ਼ਨ ਪੋਸਟਪੋਨ ਕੀਤਾ ਜਾਂਦਾ ਹੈ।

---

ਪੰਜਾਬ ਤਨਖਾਹ ਕਮਿਸ਼ਨ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ

*645. ਸਰਦਾਰ ਪ੍ਰਤਾਪ ਸਿੰਘ ਬਾਜਵਾ : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 5ਵੇਂ ਪੰਜਾਬ ਤਨਖਾਹ ਕਮਿਸ਼ਨ ਨੂੰ ਕਦੋਂ ਅਧਿਸੂਚਿਤ ਕੀਤਾ ਗਿਆ ਸੀ ਅਤੇ ਮਿਤੀ ਅੰਤ ਤੱਕ ਕਮਿਸ਼ਨ ਦੁਆਰਾ ਕੀਤੀਆਂ ਗਈਆਂ ਬੈਠਕਾਂ ਦੀ ਗਿਣਤੀ ਕਿੰਨੀ ਹੈ ?

ਸਰਦਾਰ ਮਨਪ੍ਰੀਤ ਸਿੰਘ ਬਾਦਲ : 5ਵਾਂ ਪੰਜਾਬ ਤਨਖਾਹ ਕਮਿਸ਼ਨ ਨੋਟੀਫਿਕੇਸ਼ਨ ਨੰ: 8/2/03-6ਪੀਪੀ3/18365 ਰਾਹੀਂ ਮਿਤੀ 19 ਦਸੰਬਰ, 2006 ਨੂੰ ਘੋਸ਼ਿਤ ਕੀਤਾ ਗਿਆ ਸੀ ਅਤੇ ਮਿਤੀ 29 ਅਗਸਤ, 2008 ਤੱਕ ਇਸ ਦੀਆਂ 15 ਮੀਟਿੰਗਾਂ ਹੋ ਚੁੱਕੀਆਂ ਹਨ।

ਸਰਦਾਰ ਪ੍ਰਤਾਪ ਸਿੰਘ ਬਾਜਵਾ : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਆਨਰੇਬਲ ਐਫ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਪੇ-ਕਮਿਸ਼ਨ ਦੀਆਂ ਜਿਹੜੀਆਂ ਰਿਕੁਮੈਂਡੇਸ਼ਨਜ਼ ਹਨ, ਉਹ ਕਦੋਂ ਤੱਕ ਆ ਜਾਣਗੀਆਂ? ਇਹ ਜਿਹੜਾ ਪੇ-ਕਮਿਸ਼ਨ ਬਿਠਾਇਆ ਗਿਆ ਹੈ, ਇਸ ਦੀਆਂ ਰਿਕੁਮੈਂਡੇਸ਼ਨਜ਼ ਕਦੋਂ ਤੱਕ ਕੰਪਲੀਟ ਹੋ ਜਾਣਗੀਆਂ?

ਮੰਤਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾ ਕਿ ਜਨਵਰੀ ਦੇ ਮਹੀਨੇ ਤੱਕ ਇਸ ਦੀਆਂ ਰਿਕੁਮੈਂਡੇਸ਼ਨਜ਼ ਪੰਜਾਬ ਸਰਕਾਰ ਕੋਲ ਪਹੁੰਚ ਜਾਣਗੀਆਂ।

---

*For Starred Questions No. 624 and 653 and replies thereto, please see Appendix to this Debates.

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਮਸ਼ਕੂਰ ਹਾਂ ਜੋ ਇਨ੍ਹਾਂ ਨੇ ਦੱਸਿਆ ਹੈ ਕਿ ਜਨਵਰੀ ਤੱਕ ਇਹ ਰਿਕੁਮੈਂਡੇਸ਼ਨਜ਼ ਆ ਜਾਣਗੀਆਂ। ਕੀ ਇਹ ਇਨ੍ਹਾਂ ਦੀ ਇੰਪਲੀਮੈਨਟੇਸ਼ਨ ਦੀ ਡੇਟ ਵੀ ਦੱਸਣਗੇ ਕਿ ਜਦੋਂ ਰਿਪੋਰਟ ਆ ਜਾਵੇਗੀ ਤਾਂ ਕਦੋਂ ਤੱਕ ਇਹ ਰਿਕੁਮੈਂਡੇਂਸ਼ਨਜ਼ ਇੰਪਲੀਮੈਂਟ ਕਰ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਪੇ-ਰਿਵੀਜ਼ਨ ਹੈ, ਇਹ ਰਿਟਰੋਸਪੈਕਟਿਵਲੀ ਇਫੈਕਟ ਹੋਣੀ ਹੈ। ਜਿੰਨੇ ਵੀ ਏਰੀਅਰਜ਼ ਹਨ ਜਾਂ ਪੇ ਰਿਵੀਜ਼ਨ ਹੈ, ਇਹ ਜਨਵਰੀ 2006 ਤੋਂ ਸ਼ਰਕਾਰ ਨੂੰ ਦੇਣੀ ਪੈਣੀ ਹੈ। ਇਸ ਕਰਕੇ ਇਸ ਦੀ ਰਿਪੋਰਟ ਮਹੀਨਾ ਪਹਿਲਾਂ ਆ ਜਾਵੇ ਜਾਂ ਮਹੀਨਾ ਲੇਟ ਆ ਜਾਵੇ, ਇਸ ਨਾਲ ਕੋਈ ਫਰਕ ਨਹੀਂ ਪੈਂਦਾ ਅਤੇ ਇਸ ਦੀ ਕੋਈ ਜਲਦੀ ਵੀ ਨਹੀਂ ਹੈ। ਇਹ ਰਿਕੁਮੈਨਡੇਸ਼ਨਜ਼ ਜਨਵਰੀ, 2006 ਤੋਂ ਇਫੈਕਟ ਹੋਣਗੀਆਂ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਧੰਨਵਾਦ ਜੀ। ਮੈਂ ਇਨ੍ਹਾਂ ਤੋਂ ਇਹੀ ਐਸ਼ਿਉਰੈਂਸ ਲੈਣੀ ਸੀ।

---

## ਲਿੰਕ ਸੜਕਾਂ ਤੋਂ ਬਿਨਾਂ ਪਿੰਡ

*627. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਨਕੋਦਰ (ਜਲੰਧਰ) ਵਿਚ ਪੈਂਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ ਅਜੇ ਵੀ ਪਹਿਲੀ ਲਿੰਕ ਸੜਕ ਨਹੀਂ ਹੈ ਅਤੇ ਇਨ੍ਹਾਂ ਪਿੰਡਾਂ ਲਈ ਕਦੋਂ ਤੱਕ ਪਹਿਲੀ ਲਿੰਕ ਸੜਕ ਬਣਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਤਹਿਸੀਲ ਨਕੋਦਰ, ਜ਼ਿਲ੍ਹਾ ਜਲੰਧਰ, ਵਿੱਚ ਕੋਈ ਅਜਿਹਾ ਪਿੰਡ ਨਹੀਂ ਰਹਿੰਦਾ, ਜਿਸਨੂੰ ਪਹਿਲਾਂ ਜਾਂ ਮੁੱਢਲਾ ਲਿੰਕ ਨਾ ਦਿੱਤਾ ਗਿਆ ਹੋਵੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਨਕੋਦਰ ਤਹਿਸੀਲ ਵਿਚ ਕੀ ਕੋਈ ਐਸਾ ਪਿੰਡ ਵੀ ਹੈ ਜਿਥੇ ਪਹਿਲਾਂ ਲਿੰਕ ਰੋਡ ਨਹੀਂ ਹੈ। ਇਨ੍ਹਾਂ ਨੇ ਜੋ ਜਵਾਬ ਦਿੱਤਾ ਹੈ, ਉਹ ਨਾਂਹ ਵਿੱਚ ਦਿੱਤਾ ਹੈ ਕਿ ਐਸਾ ਕੋਈ ਪਿੰਡ ਨਹੀਂ ਹੈ ਜਿਥੇ ਲਿੰਕ ਰੋਡ ਨਾ ਦਿੱਤੀ ਗਈ ਹੋਵੇ। ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਤਲਵੰਡੀ ਭਰੋ ਦੇ ਲਾਗੇ ਇਕ ਨਿੱਕੀ ਤਲਵੰਡੀ ਹੈ ਅਤੇ ਇਨ੍ਹਾਂ ਦਾ ਆਪਸ ਵਿਚ ਦੋ ਕਿਲੋਮੀਟਰ ਦਾ ਫਰਕ ਹੈ। ਉਥੇ ਅਜੇ ਵੀ ਕੱਚੀ ਸੜਕ ਹੈ। ਇਸ ਪਿੰਡ ਦੀ ਕੋਈ 300-350 ਦੀ ਆਬਾਦੀ ਹੋਵੇਗੀ ਅਤੇ ਇਸ ਦੀਆਂ 217 ਵੋਟਾਂ ਹਨ। ਮੈਂ ਇਸ ਬਾਰੇ ਕੋਹਾੜ ਸਾਹਿਬ ਨਾਲ ਵੀ ਗੱਲ ਕੀਤੀ ਸੀ। ਇਹ ਉਨ੍ਹਾਂ ਦੇ ਏਰੀਏ ਵਿਚ ਹੈ। ਸਰਕਾਰ ਕਲੇਮ ਕਰਦੀ ਹੈ ਕਿ ਕੋਈ ਵੀ ਐਸਾ ਪਿੰਡ ਨਹੀਂ ਹੈ ਜਿਥੇ ਕੋਈ ਲਿੰਕ ਸੜਕ ਨਾ ਹੋਵੇ ਲੇਕਿਨ ਇਹ ਇਕ ਛੋਟਾ ਜਿਹਾ ਪਿੰਡ ਹੈ ਜਿਥੇ ਕੋਈ ਲਿੰਕ ਸੜਕ ਨਹੀਂ ਦਿੱਤੀ ਗਈ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਭਰਾ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਹੜੀਆਂ ਪਿੰਡਾਂ ਤੋਂ ਬਾਹਰ ਆਬਾਦੀਆਂ ਹਨ, ਉਨ੍ਹਾਂ ਨੂੰ ਬੜੀ ਤੇਜ਼ੀ ਨਾਲ ਜਿਵੇਂ ਜਿਵੇਂ ਫੰਡ ਮਿਲਦੇ ਜਾਂਦੇ ਹਨ, ਪੱਕੀਆਂ ਲਿੰਕ ਸੜਕਾਂ ਬਣਾਈਆਂ ਜਾਂਦੀਆਂ ਹਨ। ਭਾਵੇਂ ਦੋ ਚਾਰ ਘਰ ਹੀ ਹਨ, ਭਾਵੇਂ ਮੜ੍ਹੀਆਂ ਤੋਂ ਪਿੰਡ ਨੂੰ ਜਾਣ ਵਾਲੀ ਸੜਕ ਹੈ ਜਾਂ ਮੰਦਰ ਮਸੀਤ ਨੂੰ ਜਾਣ ਵਾਲੀ ਸੜਕ ਹੈ, ਉਨ੍ਹਾਂ ਨੂੰ ਪ੍ਰਾਇਰਟੀ ਦੇ ਰਹੇ ਹਾਂ। ਜੋ ਗੱਲ ਇਨ੍ਹਾਂ ਨੇ ਕਹੀ ਹੈ, ਜਿਹੜੀ ਇਹ ਗੱਲ ਕਰਨਾ ਚਾਹੁੰਦੇ ਹਨ, ਉਹ ਵੀ ਬਣਾ ਦਿਆਂਗੇ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬਹੁਤ ਵਧੀਆ ਜਵਾਬ ਦਿੱਤਾ ਹੈ। ਮੈਂ ਰਿਕੁਐਸਟ ਕਰਦਾ ਹਾਂ ਕਿ ਇਸ ਕੰਮ ਨੂੰ ਡੇਟ ਬਾਊਂਡ ਕਰ ਦਿਓ। ਦੋ-ਚਾਰ-ਪੰਜ ਮਹੀਨੇ ਦਾ ਸਮਾਂ ਇਸ ਵਾਸਤੇ ਨਿਯਤ ਕਰ ਦਿਓ।....(ਹਾਸਾ)....

**ਮਾਨਯੋਗ ਸਪੀਕਰ** : ਜਵਾਬ ਇਧਰ ਦਿਓ ਜੀ।

**ਮੰਤਰੀ** : ਸਪੀਕਰ ਸਾਹਿਬ, ਪੈਸੇ ਆ ਰਹੇ ਹਨ। ਫੌਰੀ ਤੌਰ ਤੇ ਬਣਾ ਦਿਆਂਗੇ। ਪੈਸੇ ਆਉਣ ਦੀ ਗੱਲ ਹੈ ਕਿ ਪੈਸੇ ਕਦੋਂ ਆਉਂਦੇ ਹਨ। ਤੁਹਾਨੂੰ ਸੜਕ ਪ੍ਰਾਇਰਟੀ ਤੇ ਬਣਾ ਕੇ ਦਿਆਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ। ਸਰਦਾਰ ਵਿਰਸਾ ਸਿੰਘ ਵਲਟੋਹਾ ਜੀ। ਕੈਪਟਨ ਬਲਬੀਰ ਸਿੰਘ ਬਾਠ ਅੱਜ ਹਾਜ਼ਰ ਨਹੀਂ ਹਨ। ਉਨ੍ਹਾਂ ਨੇ ਤੁਹਾਨੂੰ ਆਥੋਰਾਈਜ਼ ਕੀਤਾ ਹੈ।

---

## ਰਾਜ ਵਿਚ ਮੰਡੀਆਂ ਦੇ ਫੜ੍ਹ

*678. **ਕੈਪਟਨ ਬਲਬੀਰ ਸਿੰਘ ਬਾਠ** (ਇਹ ਪ੍ਰਸ਼ਨ ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲੋਂ ਪੇਸ਼ ਕੀਤਾ ਗਿਆ) : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਦੇ ਦਿਹਾਤੀ ਖੇਤਰਾਂ ਵਿੱਚ ਮੰਡੀਆਂ ਦੇ ਨਾਲ ਸਰਕਾਰੀ/ਪੰਚਾਇਤੀ ਜ਼ਮੀਨ ਤੇ ਸਥਿਤ ਸਾਰੇ ਫੜ੍ਹਾਂ ਨੂੰ ਪੱਕਾ ਕਰ ਦਿੱਤਾ ਗਿਆ ਹੈ ; ਜੇਕਰ ਨਹੀਂ, ਤਾਂ ਵਿੱਤੀ ਸਾਲ 2002 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਮੌਜੂਦਾ ਪੱਕੇ ਅਤੇ ਕੱਚੇ ਫੜ੍ਹਾਂ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਜੀ ਨਹੀਂ। ਵਿੱਤੀ ਸਾਲ 2002 ਤੋਂ ਅੱਜ ਤੱਕ ਦੇ ਸਮੇਂ ਦੌਰਾਨ ਪੱਕੇ ਅਤੇ ਕੱਚੇ ਫੜ੍ਹਾਂ ਦੇ ਜ਼ਿਲ੍ਹਾ-ਵਾਰ ਵੇਰਵੇ ਅਨੁਲੱਗ "ੳ" ਅਨੁਸਾਰ ਹਨ।

ਅਨੁਲੱਗ "ੳ"

| ਲੜੀ ਨੰ: | ਜ਼ਿਲ੍ਹਾ | ਫੜ੍ਹਾਂ ਦੀ ਕੁੱਲ ਗਿਣਤੀ | 2002 ਤੋਂ ਪਹਿਲਾ ਪੱਕੇ ਫੜ੍ਹ | ਵਿੱਤੀ ਸਾਲ 2002 ਤੋਂ ਲੈ ਕੇ ਹੁਣ ਤੱਕ ਪੱਕੇ ਕੀਤੇ ਫੜ੍ਹ | | ਜਿਨੇ ਫੜ੍ਹ ਅਜੇ ਤੱਕ ਕੱਚੇ ਹਨ | | ਵਿਸ਼ੇਸ਼ ਕਥਨ |
|---|---|---|---|---|---|---|---|---|
| | | | | ਗਿਣਤੀ | ਪੱਕੇ ਕੀਤੇ ਫੜ੍ਹਾਂ ਦੇ ਨਾਂ | ਗਿਣਤੀ | ਫੜ੍ਹਾਂ ਦੇ ਨਾਂ ਜੋ ਕੱਚੇ ਹਨ | |
| 1 | ਅੰਮ੍ਰਿਤਸਰ | 52 | 34 | 01 | ਬੱਚੀ ਵਿੰਡ | 17 | ਬਣੀਏ ਕੇ, ਰਾਮਦਾਸ, ਜਗਦੇਵ ਖੁਰਦ, ਗੁਰੂਕਾ ਬਾਗ, ਬਕਰੋਰ, ਚੇਤਨਪੁਰਾ, ਜਗਦੇਵ ਕਲਾਂ, ਸਾਰੰਗਦੇਵ, ਗੁੰਮਟਾਲਾ, ਨੌਸ਼ਹਿਰਾ, ਜਸਰੋਰ, ਮਾਨਾਵਾਲਾ, ਕੋਹਾਲਾ, ਮੱਤੇਵਾਲ, ਸੈਦਪੁਰ, ਟਾਹਲੀ ਸਾਹਿਬ, ਫੇਰੂਮਾਨ | ਮਾਨਾਂਵਾਲਾ ਨੂੰ ਛੱਡ ਕੇ ਬਾਕੀ ਕਿਸੇ ਖਰੀਦ ਕੇਂਦਰ ਲਈ ਥਾਂ ਉਪਲਬਧ ਨਹੀਂ ਹੈ। |
| 2 | ਬਠਿੰਡਾ | 135 | 99 | 20 | ਚੁੰਘਾ ਖੁਰਦ, ਅਬਲੂ, ਕਿਲੀ ਨਿਹਾਲ ਸਿੰਘ ਵਾਲਾ, ਚੱਕ ਬੱਖਤੂ, ਮਾਨਸਾ ਖੁਰਦ, ਜੈਸਿੰਘ ਵਾਲਾ, ਮਾੜੀ ਸੂਚ, ਨਿਓਰ, ਆਮਦਪੁਰਾ, ਅਕਲੀਆਂ ਜਲਾਲ, ਘਣੀਆ, ਪੀਰ ਕੋਟ, ਬੁਰਜ ਰਾਠੀ, ਖੜਕ ਸਿੰਘ ਵਾਲਾ, ਕੋਟ ਬਖਤੂ, ਫੱਲੜ, ਕੋਟ ਸਮੀਰ, ਜੀਵਨ ਸਿੰਘ ਵਾਲਾ, ਨਥੇਹਾ | 16 | ਜੋਗਾ ਨੰਦ, ਖੇਮੂਆਣਾ, ਗਿੱਲ ਖੁਰਦ, ਵਾਛੀ, ਪੱਕਾ ਖੁਰਦ, ਸਿਧਾਣਾ, ਪਿਪਲੀ (ਕੋਠੇ), ਕਾਲੋਕੇ, ਧਿਗੜ, ਮੱਲਾ, ਭਾਈ ਦੇਸਾ, ਕੱਲੋ, ਫੱਮਣਗੜ੍ਹ, ਭਾਈ ਬਖਤੋਰ, ਗਿਆਨਾ, ਮੱਲਵਾਲਾ | ਗਿਆਨਾ ਅਤੇ ਮਲੂਕਾ ਵਿਖੇ ਜਗ੍ਹਾ ਉਪਲਬਧ ਨਹੀਂ ਹੈ। |

[ਖੇਤੀਬਾੜੀ ਮੰਤਰੀ]

| ਲੜੀ ਨੰ: | ਜ਼ਿਲ੍ਹਾ | ਫੜ੍ਹਾਂ ਦੀ ਕੁੱਲ ਗਿਣਤੀ | 2002 ਤੋਂ ਪਹਿਲਾ ਪੱਕੇ ਫੜ੍ਹ | ਵਿੱਤੀ ਸਾਲ 2002 ਤੋਂ ਲੈ ਕੇ ਹੁਣ ਤੱਕ ਪੱਕੇ ਕੀਤੇ ਫੜ੍ਹ | | ਜਿਨੇ ਫੜ੍ਹ ਅਜੇ ਤੱਕ ਕੱਚੇ ਹਨ | | ਵਿਸ਼ੇਸ਼ ਕਥਨ |
|---|---|---|---|---|---|---|---|---|
| | | | | ਗਿਣਤੀ | ਪੱਕੇ ਕੀਤੇ ਫੜ੍ਹਾਂ ਦੇ ਨਾਂ | ਗਿਣਤੀ | ਫੜ੍ਹਾਂ ਦੇ ਨਾਂ ਜੋ ਕੱਚੇ ਹਨ | |
| 3 | ਬਰਨਾਲਾ | 91 | 86 | 01 | ਚੌਹਾਨ ਕਲਾਂ | 04 | ਸੱਦੋਵਾਲ, ਮਿੱਠੇਵਾਲ, ਲੋਹਗੜ੍ਹ, ਰੂੜੇਕੇ ਖੁਰਦ | ਸੱਦੋਵਾਲ ਤੋਂ ਇਲਾਵਾ ਬਾਕੀ ਖਰੀਦ ਕੇਂਦਰਾਂ ਦੀ ਜਮੀਨ ਉਪਲੱਬਧ ਹੈ। |
| 4 | ਫਿਰੋਜ਼ਪੁਰ | 174 | 134 | 13 | ਪੰਜ ਕੋਸੀ, ਹਲੀਮਵਾਲਾ, ਲੈਪੋ, ਰਣਜੀਤ ਗੜ੍ਹ, ਤੁਖ਼ੜਭੰਨ, ਸੁਲਹਾਣੀ, ਪਡੋਰੀ ਖੱਤਰੀਆਂ, ਨੂਰਪੁਰ ਮਾਛੀਵਾੜਾ, ਤਲਵੰਡੀ ਜੱਲੇ ਖਾਂ, ਬੁਰਜ ਮੁਹੱਮਦ, ਅਮੀਰ ਸਾਹ ਵਾਲਾ, ਮੱਖੂ, ਮਰਖਾਈ। | 27 | ਕੱਟੀ ਰਾਜੋਕੀ, ਗੁਲਾਮੀਵਾਲਾ, ਕੁੱਲਗੜ੍ਹੀ, ਤੂਤ, ਬੱਧਨੀ ਗੁਲਾਬ ਸਿੰਘ, ਰੱਤਾ ਖੇੜਾ ਗੁਲਾਬ ਸਿੰਘ, ਕੋਟ ਕਰੋੜ ਕਲਾਂ, ਗਿੱਲ, ਕੈਲਾਸ, ਭੰਗਾਲੀ, ਸਰੀਵਾਲਾ ਬਰਾੜ, ਢੁੰਘਾ, ਕੱਚਰ ਭੰਨ, ਸਾਹ ਬੁੱਕਰ, ਰਾਮਗੜ੍ਹ, ਸੰਤੂਵਾਲਾ, ਵਲੈਤ ਸਾਹ ਵਾਲਾ, ਭੰਗੇਵਾਲਾ, ਮਾਨੋਂ ਚਾਹਲ, ਹਸਮਤਵਾਲਾ, ਚੰਗਾਲੀ ਕਦੀਨ, ਬਕੈਨਵਾਲਾ, ਚੂੜੀਵਾਲਾ ਧੰਨਾ, ਪੰਜੇਕੇ ਉਤਾੜ, ਚੱਕ ਰੋਹੀ ਵਾਲਾ, ਹਜਾਰਾ ਰਾਮ ਸਿੰਘ, ਚੱਕ ਅਰਨੀ ਵਾਲਾ | ਗੁਲਾਮੀਵਾਲਾ, ਬੱਧਨੀ ਗੁਲਾਬ ਸਿੰਘ, ਕੋਟ ਕਰੋੜ ਕਲਾਂ, ਗਿੱਲ, ਭੰਗਾਲੀ, ਸਰੀਵਾਲਾ ਬਰਾੜ, ਢੁੰਘਾ, ਕੱਚਰ ਭੰਨ, ਸਾਹ ਬੁੱਕਰ, ਰਾਮਗੜ੍ਹ, ਸੰਤੂਵਾਲਾ, ਮਨੋਚਾਹਲ, ਹਸਮਤਵਾਲਾ, ਚੰਗਾਲੀ ਕੰਦੀਨ, ਬਕੈਣ ਵਾਲਾ, ਚੱਕ ਰੋਹੀ ਵਾਲਾ, ਹਜਾਰਾ ਰਾਮ ਸਿੰਘ, ਚੱਕ ਅਰਨੀ ਵਾਲਾ ਨੂੰ ਛੱਡ ਕੇ ਬਾਕੀ ਥਾਵਾਂ ਤੇ ਜਮੀਨ ਉਪਲੱਬਧ ਨਹੀਂ ਹੈ। |
| 5 | ਫਰੀਦਕੋਟ | 56 | 41 | 11 | ਅਰਾਈਆ ਵਾਲਾ ਕਲਾਂ, ਗੋਲੇ ਵਾਲਾ (ਘਣੀਆ ਪੱਤੀ), ਦੀਪ ਸਿੰਘ ਵਾਲਾ ਔਲਖ, ਬਹਿਬਲ ਕਲਾਂ, ਢਿਡੇ ਕਲਾਂ, ਕੋਟਲੀ ਅਬਲੂ, ਗੂੜੀ ਸੰਘਰ, ਚੈਨਾ, ਮੜਾਕ, ਬਾਜਾ ਖਾਨਾ। | 04 | ਕਿਲਾ ਨੌਅ, ਲੰਬ ਵਾਲੀ, ਵਾੜਾ ਭਾਈਕਾ, ਸੇਰਸਿੰਘਵਾਲਾ | ਜ਼ਮੀਨ ਉਪਲਬਧ ਹੈ। |

| | | | | | | | | |
|---|---|---|---|---|---|---|---|---|
| 6 | ਫਤਿਹਗੜ੍ਹ ਸਾਹਿਬ | 29 | 26 | 03 | ਰਾਮਗੜ੍ਹ, ਰੰਘੇੜੀ, ਬਾਗੜੀਆਂ। | 00 | | |
| 7 | ਗੁਰਦਾਸਪੁਰ | 89 | 51 | 01 | ਕੋਟ ਬੁੱਢਾ | 37 | ਬਡਾਲਾ ਬਾਂਗਰ, ਕਾਲਾ ਗੋਰਾਇਆ, ਭੈਣੀ ਪਸਵਾਲ, ਚਾਵਾ, ਲੂਨਾ, ਬਜਾੜ, ਕੋਟ ਧੰਦਲ, ਲਾਧੂਪੁਰ, ਗੁਰਦਾਸ ਨੰਗਲ, ਚੂੜਪੁਰ, ਖੁੱਦੀ ਗਾਲੜੀ, ਦੋਰਾਗਲਾ, ਗੌਤ ਭੱਟੀਆਂ, ਬਰਸੋਲਾ, ਬਹਿਰਾਮਪੁਰ, ਬੇਰਹੀਵਾਲ ਦਰੋਗਾ, ਜੋੜਾ ਛੱਤਰਾ, ਨੌਸਹਿਰਾ ਮੱਝਾ ਸਿੰਘ, ਤੁਗਲਵਾਲਾ, ਪਿੰਦ ਧਾਰੀਵਾਲਾ, ਕੀੜੀ ਅਫਗਾਨਾ, ਹਰਚੋਵਾਲ, ਉੱਧਣਵਾਲ, ਮੰਡ, ਬਡਾਲਾ ਗਰੰਥੀਆਂ, ਅਲੀਵਾਲ, ਰੰਗੜ ਨੰਗਲ, ਮਸਾਣੀਆਂ, ਧਰਮਕੋਟ ਰੰਧਾਵਾ, ਘਣੀਏ ਕੇ ਬੇਟ, ਕੋਟਲੀ ਸੂਰਤ ਮੱਲੀ, ਧਾਰੋਵਾਲੀ, ਉਦੋਵਾਲੀ ਖੁਰਦ, ਤਲਵੰਡੀ ਰਾਮਾ, ਦੇਹੜ ਗਵਾਰ, ਸਰਨਾ, ਨਰੋਟ ਜੈਮਲ ਸਿੰਘ। | ਬਡਾਲਾ ਬਾਂਗਰ ਨੂੰ ਛੱਡ ਕੇ ਬਾਕੀ ਕਿਸੇ ਖਰੀਦ ਕੇਂਦਰ ਕੋਲ ਜ਼ਮੀਨ ਉਪਲਬਧ ਨਹੀਂ ਹੈ। ਬਡਾਲਾ ਬਾਂਗਰ ਆਰ.ਕੇ.ਵੀ.ਵਾਈ. ਸਕੀਮ ਅਧੀਨ ਪ੍ਰਵਾਨ ਹੈ। |
| 8 | ਹੁਸ਼ਿਆਰਪੁਰ | 56 | 46 | 05 | ਆਲਮਪੁਰ, ਰਾਵਣ, ਜਲਾਲਪੁਰ, ਗੜ੍ਹਦੀਵਾਲਾ, ਗੋਲੜਾਂ | 05 | ਸਮੁੰਦੜਾ, ਟੋਡਰਪੁਰ, ਬਹਿਨੱਗਲ, ਜੱਲੋਵਾਲ, ਸਾਮਚੋਰਾਸੀ। | ਜੱਲੋਵਾਲ ਨੂੰ ਛੱਡ ਕੇ ਬਾਕੀ ਜਗ੍ਹਾ ਉਪਲਬਧ ਨਹੀਂ ਹੈ। |

| ਲੜੀ ਨੰ: | ਜ਼ਿਲ੍ਹਾ | ਫੜ੍ਹਾਂ ਦੀ ਕੁੱਲ ਗਿਣਤੀ | 2002 ਤੋਂ ਪਹਿਲਾ ਪੱਕੇ ਫੜ੍ਹ | ਵਿੱਤੀ ਸਾਲ 2002 ਤੋਂ ਲੈ ਕੇ ਹੁਣ ਤੱਕ ਪੱਕੇ ਕੀਤੇ ਫੜ੍ਹ | | ਜਿਨੇ ਫੜ੍ਹ ਅਜੇ ਤੱਕ ਕੱਚੇ ਹਨ | | ਵਿਸ਼ੇਸ਼ ਕਥਨ |
|---|---|---|---|---|---|---|---|---|
| | | | | ਗਿਣਤੀ | ਪੱਕੇ ਕੀਤੇ ਫੜ੍ਹਾਂ ਦੇ ਨਾਂ | ਗਿਣਤੀ | ਫੜ੍ਹਾਂ ਦੇ ਨਾਂ ਜੋ ਕੱਚੇ ਹਨ | |
| 9 | ਜਲੰਧਰ | 64 | 56 | 02 | ਚੱਕ ਵੈਡਲਾ, ਖੀਵਾਂ। | 06 | ਜਮਸ਼ੇਰ, ਗਾਧਰਾ, ਕੰਗ ਖੁਰਦ, ਦੋਸਾਂਝ ਕਲਾਂ, ਫਿਲੌਰ, ਜਲੰਧਰ ਕੈਂਟ। | ਜਮਸ਼ੇਰ, ਗਾਧਰਾ, ਫਿਲੌਰ ਤੋਂ ਇਲਾਵਾ ਜਮੀਨ ਉਪਲੱਬਧ ਨਹੀਂ ਹੈ। |
| 10 | ਕਪੂਰਥਲਾ | 38 | 35 | 00 | | 03 | ਹਮੀਰਾ, ਚੱਕ ਬਜਾਜ, ਬੇਗੋਵਾਲ। | ਜਗ੍ਹਾ ਉਪਲਬਧ ਨਹੀਂ ਹੈ। |
| 11 | ਲੁਧਿਆਣਾ | 84 | 81 | 01 | ਭੱਮੀਪੁਰ | 02 | ਪੱਤੀ ਮੁਲਤਾਨੀ, ਭੱਕੋਵਾਲ। | ਜ਼ਮੀਨ ਉਪਲਬਧ ਹੈ। |
| 12 | ਮਾਨਸਾ | 98 | 81 | 12 | ਮੀਆ, ਕੋਟ ਲੱਲੂ, ਫਤਿਹਪੁਰ, ਭਲਾਈਕੇ, ਕੋਟ ਧਰਮੀ, ਖੋਖਰ ਖੁਰਦ, ਸੈਦੇਵਾਲਾ, ਟਾਹਲੀਆਂ, ਕੁਲੈਹਰੀ, ਭਾਵਾ, ਬਖਸੀਵਾਲਾ, ਚੈਨੇਵਾਲਾ। | 05 | ਠੂਠਿਆ ਵਾਲੀ, ਮਾਖਾ, ਦਿਆਲਪੁਰਾ, ਰੀਉਂਦ ਕਲਾਂ, ਝੰਡਾ ਕਲਾਂ। | ਦਿਆਲਪੁਰਾ ਅਤੇ ਝੰਡਾਕਲਾ ਵਿਖੇ ਜਗ੍ਹਾ ਉਪਲਬਧ ਨਹੀਂ ਹੈ। |
| 13 | ਮੋਗਾ | 90 | 78 | 03 | ਕਪੂਰੇ, ਭਿੰਡਰ, ਮਾਛੀਕੇ। | 09 | ਸਲੀਣਾ, ਬੁੱਗੀਪੁਰਾ, ਸੋਸਣ, ਰਾਉਕੇ ਕਲਾਂ, ਭੈਣੀ, ਚੂਹੜ ਸਿੰਘ ਵਾਲਾ, ਚੁੰਘਾ ਖੁਰਦ, ਜਨੇਰ, ਲਲਹਾਦੀ। | ਸਲੀਣਾ, ਲਲਹਾਦੀ, ਭੈਣੀ ਅਤੇ ਬੁੱਗੀਪੁਰਾ ਨੂੰ ਛੱਡ ਕੇ ਬਾਕੀ ਖਰੀਦ ਕੇਂਦਰਾਂ ਦੀ ਜ਼ਮੀਨ ਉਪਲਬਧ ਹੈ। |
| 14 | ਮੋਹਾਲੀ | 07 | 07 | 00 | | 00 | | |
| 15 | ਮੁਕਤਸਰ | 84 | 57 | 13 | ਫੱਕਸਰਹੇੜੀ, ਪਿਊਰੀ, ਘੱਗਾ, ਛੱਤੇਆਣਾ, | 14 | ਸਮਾਘ, ਸੱਕਾਂਵਾਲੀ, ਥਰਾਜਵਾਲਾ, ਗੁਰੂਸਰ, ਲੰਬੀ, ਚੱਕਮਿਡਸਿੰਘਵਾਲਾ, | ਲੰਬੀ, ਚੱਕ ਮਿਡੂਸਿੰਘਵਾਲਾ, ਕਰਮਪੱਟੀ, ਓੜਾਗ ਅਤੇ ਬਾਂਮ ਵਿਖੇ |

| | | | | | | | | |
|---|---|---|---|---|---|---|---|---|
| | | | | | ਕਬਰਵਾਲਾ, ਗੁਰੂਸਰ ਜੋਧਾ, ਭੁੰਦੜ, ਰਾਣੀਵਾਲਾ, ਭਾਗਸਰ, ਸਮੇਵਾਲੀ, ਅਕਾਲਗੜ੍ਹ, ਮਹਿਰਾਜਵਾਲਾ, ਭੁੱਟੀਵਾਲਾ। | | ਆਲਮਵਾਲਾ, ਕਰਮਪੱਟੀ, ਓੜਾਂਗ, ਕੱਦੂ ਖੇੜਾ, ਬਾਂਮ, ਝਾਬੇਲਵਾਲੀ, ਬੁੱਟਰ ਸਰੀਹ, ਫੱਤਾ ਕੇਰਾ | ਜਗ੍ਹਾਂ ਉਪਲਬਧ ਨਹੀਂ ਹੈ। ਬਰਾਜਵਾਲਾ ਨੂੰ ਪੱਕਾ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ। |
| 16 | ਨਵਾਂ ਸ਼ਹਿਰ | 26 | 24 | — | | 02 | ਪੈਗੜਪੁਰ, ਬੱਕਾਪੁਰ। | ਜ਼ਮੀਨ ਉਪਲਬਧ ਨਹੀਂ ਹੈ। |
| 17 | ਪਟਿਆਲਾ | 88 | 80 | 04 | ਦੇਵੀਗੜ੍ਹ, ਟੋਡਰਪੁਰ, ਅੰਗੋਲ, ਘੱਗਾ। | 04 | ਭੁਨਰਹੇੜੀ, ਸਫਰਹੇੜੀ, ਅਚੱਲ, ਤਲਵੰਡੀ ਮਲਿਕ। | ਭੁਨਰਹੇੜ੍ਹੀ ਤੋਂ ਇਲਾਵਾ ਬਾਕੀ ਮੰਡੀਆਂ ਲਈ ਜ਼ਮੀਨ ਉਪਲਬਧ ਹੈ। |
| 18 | ਰੋਪੜ | 16 | 11 | 01 | ਬੇਲਾ | 04 | ਭਰਤਗੜ੍ਹ, ਨੂਰਪੁਰ ਬੇਦੀ, ਆਦਮਪੁਰ, ਮਾਧੋਪੁਰ ਅਬਿਆਣਾ। | ਖਰੀਦ ਕੇਂਦਰ ਭਰਤਗੜ੍ਹ ਨੂੰ ਛੱਡ ਕੇ ਬਾਕੀ ਖਰੀਦ ਕੇਂਦਰਾਂ ਦੀ ਜਗ੍ਹਾ ਉਪਲਬਧ ਨਹੀਂ ਹੈ। |
| 19 | ਸੰਗਰੂਰ | 157 | 140 | 07 | ਕੱਪਿਆਲ, ਬਟੜਿਆਣਾ, ਭੂਤਗੜ੍ਹ, ਬੁਨੇਰ, ਕਲਸੀਆਂ, ਨਾਰੀ ਕੰਧਲਾ, ਭੱਟੀਆਂ ਖੁਰਦ | 10 | ਮੋਮਨਾ ਬਾਦ, ਲੱਖੋ ਮਾਜਰਾ, ਤੋਲੇਵਾਲ, ਪੱਤੀ ਭਰੀਆ, ਲੱਡਾ, ਭੂਨਾਵਾਲ, ਕੁੱਦਨੀ, ਸਰੋਡ, ਮਾਕਨ ਹੇੜੀ, ਖੇੜ੍ਹੀ ਚਹਿਲਾ। | ਕੁੱਦਨੀ ਨੂੰ ਛੱਡ ਕੇ ਬਾਕੀ ਕਿਸੇ ਖਰੀਦ ਕੇਂਦਰ ਦੀ ਜਗ੍ਹਾਂ ਉਪਲਬਧ ਨਹੀਂ ਹੈ। |
| 20 | ਤਰਨ ਤਾਰਨ | 44 | 32 | 02 | ਢੰਡ ਕਲੇਸ, ਘੱਗੋ ਬੋਆ। | 10 | ਚੁੱਬਲੀ, ਚੱਕ ਸਕੰਦਰ, ਗੱਡੀ ਵਿੰਡ, ਗੋਇੰਦਵਾਲ ਸਾਹਿਬ, ਵੈਰੋਵਾਲ, ਰੱਤੋਕਾ, ਮੁੰਡਾ ਪਿੰਡ, ਕੋਟ ਮੁਹੰਮਦ ਖਾਂ, ਧਾਰਾ, ਕੋਹਾੜਕਾ। | ਜਗ੍ਹਾ ਉਪਲਬਧ ਨਹੀਂ ਹੈ। |
| | ਕੁੱਲ ਜੋੜ : | 1478 | 1199 | 100 | | 179 | | |

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਨੂੰ ਮੈਂਬਰ ਸਾਹਿਬ ਨੇ ਇਹ ਸਵਾਲ ਪੁੱਛਣ ਲਈ ਆਥੋਰਾਈਜ਼ ਕੀਤਾ ਹੈ ਪਰ ਮੈਨੂੰ ਮਹਿਕਮੇ ਵੱਲੋਂ ਭੇਜਿਆ ਹੋਇਆ ਜਵਾਬ ਪ੍ਰਾਪਤ ਨਹੀਂ ਹੋਇਆ ਜਿਸ ਤੋਂ ਮੈਂ ਵਿਸਥਾਰ ਨਾਲ ਸਪਲੀਮੈਂਟਰੀ ਕਰ ਸਕਾਂ। ਮਨਿਸਟਰ ਸਾਹਿਬ ਵੀ ਕਿਉਂਕਿ ਕਿਸਾਨੀ ਨਾਲ ਸਬੰਧ ਰੱਖਦੇ ਹਨ ਅਤੇ ਇਹ ਪੇਂਡੂ ਏਰੀਏ ਨਾਲ ਵੀ ਸਬੰਧਤ ਹਨ, ਇਨ੍ਹਾਂ ਨੂੰ ਪਤਾ ਹੈ ਕਿ ਕੱਚੇ ਫੜ੍ਹਾਂ ਕਾਰਨ ਕਿੰਨੀਆਂ ਦਿੱਕਤਾਂ ਆਉਂਦੀਆਂ ਹਨ। ਸੋ, ਇਸ ਦੇ ਬਾਰੇ ਮੈਂ ਇਨ੍ਹਾਂ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੜ੍ਹ ਪੱਕੇ ਕਰਨ ਸਬੰਧੀ ਕੀ ਕਦਮ ਚੁੱਕ ਰਹੇ ਹਨ? ਕੀ ਇਸ ਦੇ ਬਾਰੇ ਇਹ ਵਿਸਥਾਰ ਨਾਲ ਦੱਸਣਗੇ ?

**ਮਾਨਯੋਗ ਸਪੀਕਰ** : ਕੀ ਕੋਈ ਫੜ੍ਹ ਕੱਚਾ ਹੈ? ਫੜ੍ਹ ਪੱਕੇ ਕਰਨ ਦੀ ਗੱਲ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਹਾਂ ਜੀ। ਬਹੁਤ ਕੱਚੇ ਫੜ੍ਹ ਹਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਗੁਰਦਾਸਪੁਰ ਵਿੱਚ 89 ਮੰਡੀਆਂ ਹਨ। ਉਨ੍ਹਾਂ ਵਿੱਚ 37 ਕੱਚੇ ਫੜ੍ਹ ਹਨ ਅਤੇ 52 ਪੱਕੇ ਫੜ੍ਹ ਹਨ। ਜਿਹੜੇ 37 ਕੱਚੇ ਫੜ੍ਹ ਹਨ ਉਨ੍ਹਾਂ ਦੀ ਪੁਜ਼ੀਸ਼ਨ ਇਹ ਹੈ ਕਿ ਉਹ ਸਾਡੀ ਮਲਕੀਅਤ ਨਹੀਂ ਹਨ। ਜਾਂ ਪੰਚਾਇਤ ਸਾਨੂੰ ਜ਼ਮੀਨ ਦੇ ਦੇਵੇ ਜਾਂ ਕੋਈ ਹੋਰ ਸੋਰਸ ਨਾਲ ਸਾਡੇ ਕੋਲ ਜ਼ਮੀਨ ਦੀ ਮਲਕੀਅਤ ਹੋਵੇ ਤਾਂ ਅਸੀਂ ਉਹ ਫੜ੍ਹ ਪੱਕਾ ਬਣਾ ਸਕਦੇ ਹਨ। ਜਿਹੜੇ 37 ਖਰੀਦ ਕੇਂਦਰ ਹਨ, ਉਨ੍ਹਾਂ ਵਿੱਚ ਸਾਨੂੰ ਜ਼ਮੀਨ ਮਿਲ ਜਾਵੇ ਤਾਂ ਅਸੀਂ ਪੱਕੇ ਬਣਾ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਗੁਰਦਾਸਪੁਰ ਤੋਂ ਬਾਹਰ ਵੀ ਜਿੱਥੇ ਵੀ ਬਾਹਰ ਪੰਜਾਬ ਵਿੱਚ ਜਾਂ ਜਿਹੜਾ ਮੇਰਾ ਜ਼ਿਲ੍ਹਾ ਤਰਨ ਤਾਰਨ ਹੈ, ਉਥੇ ਵੀ ਜਿਹੜੇ ਕੱਚੇ ਫੜ੍ਹ ਹਨ, ਕੀ ਉਨ੍ਹਾਂ ਨੂੰ ਵੀ ਪੱਕਾ ਕਰਨ ਬਾਰੇ ਸਰਕਾਰ ਕੋਈ ਵਿਚਾਰ ਰੱਖਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਐਮ.ਐਲ.ਏ. ਸਾਹਿਬ ਨੂੰ ਇਹ ਕਹਾਂਗਾ ਕਿ ਤੁਸੀਂ ਵੀ ਜਿਹੜੇ ਕੱਚੇ ਫੜ੍ਹ ਹਨ, ਉਨ੍ਹਾਂ ਦੀ ਮਲਕੀਅਤ ਬਾਰੇ ਦੱਸ ਦਿਓ, ਉਸੇ ਵੇਲੇ ਪੱਕਾ ਬਣਾ ਦਿਆਂਗੇ। ਇਹ ਸਾਡਾ ਕੰਮ ਹੈ, ਉਹ ਵੀ ਪੱਕੇ ਬਣਾ ਦਿਆਂਗੇ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਧੰਨਵਾਦ ਜੀ।

---

## ਸਕੱਤਰੇਤ ਪ੍ਰਸ਼ਾਸਨ ਦੁਆਰਾ ਨਵੀਆਂ ਕਾਰਾਂ ਦੀ ਖਰੀਦ

*622. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਮਾਰਚ, 2007 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਸਕੱਤਰੇਤ ਪ੍ਰਸ਼ਾਸਨ ਦੁਆਰਾ ਖਰੀਦੀਆਂ ਗਈਆਂ ਕਾਰਾਂ ਦੇ ਵੇਰਵੇ ਕੀ ਹਨ ਅਤੇ ਇਸ ਤਰ੍ਹਾਂ ਖਰੀਦੀ ਗਈ ਹਰ ਇਕ ਕਾਰ ਦੀ ਕੀਮਤ ਕਿੰਨੀ ਹੈ ;

(ਅ) ਉਨ੍ਹਾਂ ਅਫ਼ਸਰਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਕਾਰਾਂ ਅਲਾਟ ਕੀਤਆਂ ਗਈਆਂ ਹਨ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਅਫ਼ਸਰਾਂ ਨੂੰ ਅਲਾਟ ਕੀਤੀਆਂ ਗਈਆਂ ਪੁਰਾਣੀਆਂ ਕਾਰਾਂ ਚੰਗੀ ਹਾਲਤ ਵਿਚ ਨਹੀਂ ਸਨ ਅਤੇ ਉਨ੍ਹਾਂ ਦੀ ਖਰੀਦ ਕਿਸ ਸਾਲ ਕੀਤੀ ਗਈ ਸੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਮਾਰਚ 2007 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਸਕੱਤਰੇਤ ਪ੍ਰਸ਼ਾਸਨ ਵੱਲੋਂ ਕੁਲ 20 ਸਟਾਫ ਕਾਰਾਂ ਦੀ ਖਰੀਦ ਕੀਤੀ ਗਈ ਜਿਹਨਾਂ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ :—

| ਕਾਰ ਦਾ ਮਾਡਲ ਤੇ ਮੇਕ | ਕੁੱਲ ਗਿਣਤੀ | ਕੁੱਲ ਰਾਸ਼ੀ ਰੁਪਇਆਂ ਵਿਚ ਤੇ ਕੀਮਤ ਪ੍ਰਤੀ ਕਾਰ |
|---|---|---|
| ਮਾਰੂਤੀ ਐਸ. ਐਕਸ-4 2008 | 10 | 70,76,230-00 (7,07,623-00 ਰੁਪਏ ਪ੍ਰਤੀ ਕਾਰ) |
| ਹੋਂਡਾ ਸਿਟੀ-2008 | 7 | 45,77,125-00 (6,53,875-00 ਰੁਪਏ ਪ੍ਰਤੀ ਕਾਰ) |
| ਟੋਇਟਾ ਕਰੋਲਾ-2008 | 3 | 22,63,306-00 (7,56,102-00 ਰੁਪਏ ਪ੍ਰਤੀ ਕਾਰ) |
| ਕੁੱਲ ਜੋੜ | 20 | 1,39,21,661-00 |

(ਅ) ਵੇਰਵੇ ਅਨੁਲੱਗ (ੲ) ਤੇ ਰੱਖੇ ਜਾਂਦੇ ਹਨ।

(ੲ) ਸਕੱਤਰੇਤ ਕਾਰ ਪੂਲ ਵਿਚ ਕੁਲ 67 ਕਾਰਾਂ ਹਨ, ਇਹਨਾਂ ਵਿਚੋਂ 20 ਸਟਾਫ ਕਾਰਾਂ ਮਿਥੇ ਨਾਰਮ ਮੁਤਾਬਕ ਕੰਡਮ ਹੋ ਚੁੱਕੀਆਂ ਸਨ। ਕੰਡਮ ਹੋਈਆਂ ਕਾਰਾਂ ਦੀ ਖਰੀਦ ਕ੍ਰਮਵਾਰ ਸਾਲ 1996, 1997, 1999, 2000, 2001, 2002 ਵਿਚ ਕੀਤੀ ਗਈ ਸੀ। ਵਿੱਤ ਵਿਭਾਗ ਦੀ ਸਹਿਮਤੀ ਨਾਲ ਇਹਨਾਂ ਕੰਡਮ ਹੋਈਆਂ ਕਾਰਾਂ ਦੀ ਥਾਂ ਤੇ ਉਪਰੋਕਤ (ੳ) ਵਿਚ ਵਰਣਿਤ 20 ਕਾਰਾਂ ਦੀ ਖਰੀਦ ਕੀਤੀ ਗਈ ਅਤੇ ਇਹ ਸੀਨੀਅਰ ਅਧਿਕਾਰੀਆਂ ਨੂੰ ਅਲਾਟ ਕੀਤੀਆਂ ਗਈਆਂ।

[ਮੁੱਖ ਮੰਤਰੀ]

ਅਨੁਲੱਗ-ਏ

(ਅ) ਉਹਨਾਂ ਅਧਿਕਾਰੀਆਂ ਦਾ ਨਾਂ/ਅਹੁਦਾ ਜਿਹਨਾਂ ਨੂੰ ਉਪਰੋਕਤ ਭਾਗ ਓ ਵਿਚ ਵਰਣਿਤ ਕੀਤੀਆਂ ਕਾਰਾਂ ਅਲਾਟ ਕੀਤੀਆਂ ਗਈਆਂ ਹਨ :—

| ਲੜੀ ਨੰ: | ਅਧਿਕਾਰੀ ਦਾ ਨਾਂ ਅਤੇ ਅਹੁਦਾ | ਨਵੀਂ ਅਲਾਟ ਕੀਤੀ ਕਾਰ ਦਾ ਨੰ: |
|---|---|---|
| 1 | ਸ਼੍ਰੀਮਤੀ ਰੋਮਿਲਾ ਦੂਬੇ, ਆਈ.ਏ.ਐਸ., ਵਿਤੀ ਕਮਿਸ਼ਨਰ, ਮਾਲ | ਪੀ.ਬੀ.-65-ਜੀ-4387 (Toyota Corrolla) |
| 2 | ਸ਼੍ਰੀਮਤੀ ਤੇਜਿੰਦਰ ਕੌਰ, ਆਈ.ਏ.ਐਸ., ਪ੍ਰਮੁੱਖ ਸਕੱਤਰ ਤਕਨੀਕੀ ਸਿਖਿਆ | ਪੀ.ਬੀ.-65-ਜੀ-4388 (Toyota Corrolla) |
| 3 | ਸ਼੍ਰੀ ਵਿਜੈ ਕੇਨ, ਆਈ.ਏ.ਐਸ., ਪ੍ਰਮੁੱਖ ਸਕੱਤਰ ਸਿਹਤ ਤੇ ਪਰਿਵਾਰ ਭਲਾਈ | ਪੀ.ਬੀ.-65-ਜੀ-4374 ਮਾਰੂਤੀ ਐਸ.ਐਕਸ-4 |
| 4 | ਸ਼੍ਰੀ ਰਮੇਸ਼ ਇੰਦਰ ਸਿੰਘ, ਆਈ.ਏ.ਐਸ., ਪ੍ਰਮੁੱਖ ਸਕੱਤਰ ਪੰਜਾਬ | ਪੀ.ਬੀ.-65-ਜੀ-4370 ਮਾਰੂਤੀ ਐਸ.ਐਕਸ-4 |
| 5 | ਸ਼੍ਰੀ ਆਰ.ਐਨ. ਗੁਪਤਾ, ਆਈ.ਏ.ਐਸ., ਵਿੱਤੀ ਕਮਿਸ਼ਨਰ ਅਪੀਲ | ਪੀ.ਬੀ.-65-ਜੀ-4381 (Honda City) |
| 6 | ਡਾ: ਬੀ.ਸੀ. ਗੁਪਤਾ, ਆਈ.ਏ.ਐਸ., ਪ੍ਰਮੁੱਖ ਸਕੱਤਰ ਗ੍ਰਹਿ | ਪੀ.ਬੀ.-65-ਜੀ-4382 (Honda City) |
| 7 | ਸ਼੍ਰੀ ਐਸ.ਸੀ. ਅਗਰਵਾਲ, ਆਈ.ਏ.ਐਸ., ਵਿੱਤੀ ਕਮਿਸ਼ਨਰ, ਪਸ਼ੂ ਪਾਲਣ | ਪੀ.ਬੀ.-65-ਜੀ-4383 (Honda City) |
| 8 | ਚੋਣ ਕਮਿਸ਼ਨ | ਪੀ.ਬੀ.-65-ਜੀ-4371 (Maruti SX-4) |
| 9 | ਸ਼੍ਰੀ ਆਰ.ਪੀ.ਐਸ. ਪਵਾਰ, ਆਈ.ਏ.ਐਸ., ਪ੍ਰਮੁੱਖ ਸਕੱਤਰ ਖੁਰਾਕ ਤੇ ਸਪਲਾਈ | ਪੀ.ਬੀ.-65-ਜੀ-4385 (Honda City) |
| 10 | ਸ਼੍ਰੀ ਡੀ.ਐਸ. ਜਸਪਾਲ, ਆਈ.ਏ.ਐਸ., ਪ੍ਰਮੁੱਖ ਸਕੱਤਰ ਟਰਾਂਸਪੋਰਟ | ਪੀ.ਬੀ.-65-ਜੀ-4373 (Maruti SX-4) |

| ਲੜੀ ਨੰ: | ਅਧਿਕਾਰੀ ਦਾ ਨਾਂ ਅਤੇ ਅਹੁਦਾ | ਨਵੀਂ ਅਲਾਟ ਕੀਤੀ ਕਾਰ ਦਾ ਨੰ: |
|---|---|---|
| 11 | ਸ਼੍ਰੀ ਐਸ.ਐਸ. ਬਰਾੜ, ਆਈ.ਏ.ਐਸ., ਵਿੱਤੀ ਕਮਿਸ਼ਨਰ ਆਬਕਾਰੀ ਤੇ ਕਰ | ਪੀ.ਬੀ.-65-ਜੀ-4386 (Honda City) |
| 12 | ਸ਼੍ਰੀਮਤੀ ਗੀਤਿਕਾ ਕਲ੍ਹਾ, ਆਈ.ਏ.ਐਸ., ਪ੍ਰਮੁੱਖ ਸਕੱਤਰ, ਸੈਰ ਸਪਾਟਾ | ਪੀ.ਬੀ.-65-ਜੀ-4374 (Maruti SX-4) |
| 13 | ਸ਼੍ਰੀ ਡੀ.ਐਸ. ਕਲ੍ਹਾ, ਆਈ.ਏ.ਐਸ., ਪ੍ਰਮੁੱਖ ਸਕੱਤਰ ਵਿੱਤ | ਪੀ.ਬੀ.-65-ਜੀ-4375 (Maruti SX-4) |
| 14 | ਸ਼੍ਰੀ ਜੀ.ਐਸ. ਸੰਧੂ, ਆਈ.ਏ.ਐਸ., ਵਿੱਤੀ ਕਮਿਸ਼ਨਰ ਵਿਕਾਸ | ਪੀ.ਬੀ.-65-ਜੀ-4376 (Maruti SX-4) |
| 15 | ਕੁ: ਕੁਸਮਜੀਤ ਸਿੱਧੂ, ਆਈ.ਏ.ਐਸ., ਪ੍ਰਮੁੱਖ ਸਕੱਤਰ ਸਹਿਕਾਰਤਾ | ਪੀ.ਬੀ.-65-ਜੀ-4372 (Maruti SX-4) |
| 16 | ਸ਼੍ਰੀ ਏ.ਆਰ. ਤਲਵਾੜ, ਆਈ.ਏ.ਐਸ., ਪ੍ਰਮੁੱਖ ਸਕੱਤਰ ਰੱਖਿਆ ਸੇਵਾਵਾਂ ਭਲਾਈ | ਪੀ.ਬੀ.-65-ਜੀ-4377 (Maruti SX-4) |
| 17 | ਸ਼੍ਰੀ ਡੀ.ਐਸ. ਗੁਰੂ, ਆਈ.ਏ.ਐਸ., ਪ੍ਰਮੁੱਖ ਸਕੱਤਰ/ ਮੁੱਖ ਮੰਤਰੀ ਪੰਜਾਬ | ਪੀ.ਬੀ.-65-ਜੀ-4389 (Toyota Corrolla) |
| 18 | ਸ਼੍ਰੀ ਡੀ.ਐਸ. ਗੁਰੂ, ਆਈ.ਏ.ਐਸ., ਪ੍ਰਮੁੱਖ ਸਕੱਤਰ/ ਮੁੱਖ ਮੰਤਰੀ ਪੰਜਾਬ | ਪੀ.ਬੀ.-65-ਜੀ-4384 (Honda City) |
| 19 | ਸ਼੍ਰੀ ਡੀ.ਐਸ. ਬੈਂਸ, ਆਈ.ਏ.ਐਸ., ਪ੍ਰਮੁੱਖ ਸਕੱਤਰ, ਸਥਾਨਕ ਸਰਕਾਰ | ਪੀ.ਬੀ.-65-ਜੀ-4379 (Maruti SX-4) |
| 20 | ਸ਼੍ਰੀ ਜਸਬੀਰ ਸਿੰਘ ਬੀਰ, ਆਈ.ਏ.ਐਸ., ਸਕੱਤਰ ਪ੍ਰਸੋਨਲ | ਪੀ.ਬੀ.-65-ਜੀ-4380 (Maruti SX-4) |

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਬੜਾ ਡਿਟੇਲ ਜਵਾਬ ਮੈਨੂੰ ਪ੍ਰਾਪਤ ਹੋ ਗਿਆ ਹੈ। ਮੈਨੂੰ ਆਸ ਸੀ ਕਿ ਟਰਾਂਸਪੋਰਟ ਮੰਤਰੀ ਜਾਂ ਵਿੱਤ ਮੰਤਰੀ ਜੀ ਇਸ ਸਵਾਲ ਦਾ ਜਵਾਬ ਦੇਣਗੇ ਪਰ ਸੀ.ਐਮ. ਸਾਹਿਬ ਨੇ ਜਵਾਬ ਦਿੱਤਾ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਪਰ ਮੈਂ ਮਹਿਸੂਸ ਕਰਦਾ ਹਾਂ ਕਿ ਜਿਥੇ ਪੰਜਾਬ ਦੇ ਪ੍ਰਮੁੱਖ ਆਈ.ਏ.ਐਸ. ਅਫਸਰਾਂ ਜਾਂ ਅਧਿਕਾਰੀਆਂ ਨੂੰ ਸਰਕਾਰ ਨੇ ਗੱਡੀਆਂ ਖਰੀਦ ਕੇ ਅਲਾਟ ਕੀਤੀਆਂ ਹਨ, ਉਥੇ ਇਹ ਵੇਖਣਾ ਮੁਨਾਸਿਬ ਹੋਵੇਗਾ ਕਿ ਕੀ ਉਨ੍ਹਾਂ ਅਧਿਕਾਰੀਆਂ ਕੋਲ ਪਹਿਲਾਂ ਹੀ ਸਰਕਾਰੀ ਗੱਡੀਆਂ ਹਨ? ਕੀ ਸਰਕਾਰ ਇਸ ਬਾਰੇ ਕੋਈ ਵਿਚਾਰ ਰੱਖਦੀ ਹੈ ਕਿ ਜਿਨ੍ਹਾਂ ਅਧਿਕਾਰੀਆਂ ਜਾਂ ਅਫਸਰਾਂ ਕੋਲ ਪਹਿਲਾਂ ਹੀ ਸਰਕਾਰੀ ਗੱਡੀਆਂ ਹਨ ਤਾਂ ਫਿਰ ਉਨ੍ਹਾਂ ਨੂੰ ਨਵੀਆਂ ਗੱਡੀਆਂ ਵਾਰ-ਵਾਰ ਕਿਉਂ ਦਿੱਤੀਆਂ ਜਾ ਰਹੀਆਂ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੁਝ ਗੱਡੀਆਂ ਕੰਡਮ ਹੋ ਜਾਂਦੀਆਂ ਹਨ। ਜਿਹੜੀ ਗੱਡੀ 10 ਸਾਲ ਚੱਲ ਜਾਵੇ ਜਾਂ ਢਾਈ ਲੱਖ ਕਿਲੋਮੀਟਰ ਚੱਲ ਜਾਵੇ ਤਾਂ ਉਹ ਕੰਡਮ ਹੋ ਜਾਂਦੀ ਹੈ ਅਤੇ ਉਹ ਚੱਲਣ ਦੇ ਪੂਰੀ ਤਰ੍ਹਾਂ ਫਿੱਟ ਨਹੀਂ ਰਹਿੰਦੀ। ਇਸ ਤਰ੍ਹਾਂ ਜਿੰਨੀਆਂ ਗੱਡੀਆਂ ਕੰਡਮ ਹੁੰਦੀਆਂ ਹਨ, ਉਨੀਆਂ ਹੀ ਹੋਰ ਖਰੀਦ ਲਈਆਂ ਜਾਂਦੀਆਂ ਹਨ। ਜਿਹੜੇ ਉੱਚ ਅਧਿਕਾਰੀਆਂ ਕੋਲ ਕਾਰਾਂ ਚੱਲਣ ਦੇ ਕਾਬਲ ਨਹੀਂ ਰਹਿੰਦੀਆਂ, ਉਹ ਕਾਰਾਂ ਛੋਟੇ ਅਧਿਕਾਰੀਆਂ ਨੂੰ ਦੇ ਦਿੱਤੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਨਵੀਆਂ ਕਾਰਾਂ ਅਲਾਟ ਕਰ ਦਿੱਤੀਆਂ ਜਾਂਦੀਆਂ ਹਨ। ਜਿੰਨੀਆਂ ਗੱਡੀਆਂ ਕੰਡਮ ਹੋਈਆ ਹਨ, ਉਨੀਆਂ ਹੀ ਹੋਰ ਕਾਰਾਂ ਖਰੀਦੀਆਂ ਗਈਆਂ ਹਨ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਉਚ ਅਧਿਕਾਰੀਆਂ ਦੀਆਂ ਜਿਹੜੀਆਂ ਗੱਡੀਆਂ ਢਾਈ ਲੱਖ ਕਿਲੋਮੀਟਰ ਤੋਂ ਟੱਪ ਜਾਂਦੀਆਂ ਹਨ, ਉਨ੍ਹਾਂ ਅਧਿਕਾਰੀਆਂ ਨੂੰ ਨਵੀਆਂ ਗੱਡੀਆਂ ਦਿੱਤੀਆਂ ਜਾਂਦੀਆਂ ਹਨ ਪ੍ਰੰਤੂ ਐਮ.ਐਲ.ਏ. ਸਾਹਿਬਾਨ ਦੀਆਂ ਗੱਡੀਆਂ ਤਾਂ 4-4 ਲੱਖ ਕਿਲੋਮੀਟਰ ਤੋਂ ਵੀ ਟੱਪ ਚੁੱਕੀਆਂ ਹਨ, ਚਾਹੇ ਉਹ ਰੂਲਿੰਗ ਪਾਰਟੀ ਦੇ ਐਮ.ਐਲ.ਏਜ਼. ਹਨ ਜਾਂ ਅਪੋਜ਼ੀਸ਼ਨ ਦੇ। ਇਸ ਬਾਰੇ ਮੁੱਖ ਮੰਤਰੀ ਜੀ ਜ਼ਰੂਰ ਦੱਸਣ।

**ਮਾਨਯੋਗ ਸਪੀਕਰ** : ਪਰ ਸਵਾਲ ਤਾਂ ਕੇਵਲ ਉਚ ਅਧਿਕਾਰੀਆਂ ਬਾਰੇ ਹੀ ਕੀਤਾ ਹੋਇਆ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਮ.ਐਲ.ਏਜ਼. ਸਾਹਿਬਾਨ ਇਹ ਜਾਣ ਦੇ ਖੁਸ਼ ਹੋਣਗੇ ਕਿ ਸਾਰੇ ਐਮ.ਐਲ.ਏਜ਼. ਲਈ ਨਵੀਆਂ ਗੱਡੀਆਂ ਦੇ ਆਰਡਰ ਦੇ ਦਿੱਤੇ ਗਏ ਹਨ। (ਕੁਝ ਆਵਾਜ਼ਾਂ: ਆਰਡਰ ਦਿੱਤਿਆਂ ਨੂੰ ਤਾਂ ਸਾਲ ਤੋਂ ਵੀ ਉਪਰ ਹੋ ਗਿਆ ਹੈ।) ਇਹ ਸਭ ਰਿਕੁਐਸਟ ਦੇ ਅਧਾਰ ਤੇ ਹੀ ਹੋਇਆ ਹੈ। ਪਹਿਲਾਂ ਇਹ ਆਰਡਰ ਦਿੱਤਾ ਗਿਆ ਕਿ ਫਲਾਣੀਆ ਗੱਡੀਆਂ ਦਿਉ। ਫਿਰ ਗੱਲ ਆਈ ਕਿ ਪਾਵਰ ਸਟੇਰਿੰਗ ਹੋਣਾ ਚਾਹੀਦਾ ਹੈ। ਫਿਰ ਇਹ ਰਿਕੁਐਸਟ ਆਈ ਕਿ ਗੱਡੀਆਂ ਏ.ਸੀ. ਹੋਣੀਆਂ ਚਾਹੀਦੀਆਂ ਹਨ। ਇਸ ਕਰਕੇ ਡਿਮਾਂਡ ਵੀ ਵਧਦੀ ਗਈ ਤਾਂ ਟਾਈਮ ਵੀ ਵੱਧ ਲੱਗਣਾ ਹੀ ਸੀ। ਹੁਣ ਗੱਡੀਆਂ ਪਾਵਰ ਸਟੇਰਿੰਗ ਵਾਲੀਆਂ ਅਤੇ ਏ.ਸੀ. ਹੋਣਗੀਆਂ ਅਤੇ ਦੇ ਵੀ ਦਿੱਤੀਆਂ ਜਾਣਗੀਆਂ। (ਦੋਹਾਂ ਧਿਰਾਂ ਵੱਲੋਂ ਥੰਪਿੰਗ)

---

## ਬੀਮਾਰੀ ਕਾਰਣ ਮੱਝਾਂ ਦੀਆਂ ਮੌਤਾਂ

*631. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਦੀ ਸਬ ਡਵੀਜ਼ਨ ਸਰਦੂਲਗੜ੍ਹ ਵਿਚ ਪਿੰਡ ਸਾਧੂਵਾਲਾ ਵਿਚ ਹਾਲ ਹੀ ਵਿਚ ਇਕ ਗੁੱਝੀ ਬੀਮਾਰੀ ਦੇ ਕਾਰਣ ਲਗਭਗ 40 ਮੱਝਾਂ ਦੀ ਮੌਤ ਹੋ ਗਈ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਲਈ ਕਿੰਨਾ ਮੁਆਵਜ਼ਾ ਦਿੱਤਾ ਗਿਆ ਹੈ ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿੱਚ ਵਰਣਿਤ ਬੀਮਾਰੀ ਦੇ ਕਾਰਣਾਂ ਦੀ ਛਾਣਬੀਣ ਕੀਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਰੋਕਥਾਮ ਲਈ ਕੀ ਉਚਿਤ ਕਦਮ ਚੁੱਕੇ ਗਏ ਹਨ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** (ੳ) ਜੀ ਨਹੀਂ। ਮਾਨਸਾ ਜ਼ਿਲ੍ਹੇ ਦੀ ਸਰਦੂਲਗੜ੍ਹ ਤਹਿਸੀਲ ਸਾਧੂਵਾਲਾ ਪਿੰਡ ਵਿੱਚ ਹਾਲ ਹੀ ਵਿੱਚ ਕੁੱਲ 7 ਪਸ਼ੂਆਂ ਦੀ ਮੌਤ ਹੋਈ ਸੀ, ਨਾ ਕਿ 40 ਪਸ਼ੂਆਂ ਦੀ। ਮਰੇ ਹੋਏ ਪਸ਼ੂਆਂ ਲਈ ਮੁਆਵਜ਼ਾ ਦੇਣ ਦਾ ਕੋਈ ਉਪਬੰਧ ਨਹੀਂ ਹੈ। (ਅ) ਵਿਭਾਗ ਨੇ ਬਿਮਾਰੀ ਦਾ ਕਾਰਣ ਲੱਭਣ ਲਈ ਸੈਂਪਲ ਲੈ ਕੇ ਜਲੰਧਰ ਲੈਬ ਨੂੰ ਭੇਜੇ। ਲੈਬ. ਰਿਪੋਰਟ ਅਨੁਸਾਰ ਪਸ਼ੂਆਂ ਦੀ ਮੌਤ ਹਰੇ ਚਾਰੇ ਵਿੱਚ 'ਨਾਈਟ੍ਰੇਟ' ਦੀ ਵੱਧ ਮਾਤਰਾ ਹੋਣ ਕਾਰਣ ਹੋਈ ਸੀ।

ਵਿਭਾਗ ਵੱਲੋਂ ਬਿਮਾਰ ਪਸ਼ੂਆਂ ਦਾ ਪੂਰਾ ਇਲਾਜ ਕੀਤਾ ਗਿਆ ਅਤੇ ਕਿਸਾਨਾਂ ਨੂੰ ਜ਼ਰੂਰੀ ਸਾਵਧਾਨੀਆ ਵਰਤਣ ਲਈ ਵੀ ਦੱਸਿਆ ਗਿਆ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਇਹ ਜੋ ਪਿੰਡ ਸਾਧੂਵਾਲਾ ਵਿਖੇ ਪਸ਼ੂਆਂ ਦਾ ਨੁਕਸਾਨ ਹੋਇਆ ਹੈ, ਇਸ ਬਾਰੇ ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਕਿ 7 ਪਸ਼ੂਆਂ ਦੀ ਮੌਤ ਹੋਈ ਹੈ। ਐਕਚੂਅਲੀ ਮੈਂ ਉਥੇ ਮੌਕੇ ਤੇ ਚਲਾ ਗਿਆ ਸੀ। ਇਕ ਤਾਂ ਉਥੇ ਮਹਿਕਮੇ ਨੇ ਬਹੁਤ ਵਧੀਆ ਗੱਲ ਕੀਤੀ ਕਿ ਫੌਰੀ ਤੌਰ ਤੇ ਉਥੇ ਡਾਕਟਰਾਂ ਦੀ ਟੀਮ ਪਹੁੰਚੀ, ਦਵਾਈ ਵੀ ਉਨ੍ਹਾਂ ਨੇ ਇਮੀਜੇਟਲੀ ਪੁਚਾ ਦਿੱਤੀ। ਲੇਕਿਨ ਜਿਹੜਾ ਨਾਈਟ੍ਰੇਟ ਦੀ ਗੱਲ ਕੀਤੀ ਗਈ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿੰਨਾ ਵੀ ਸੀਵਰੇਜ ਦਾ ਗੰਦਾ ਪਾਣੀ ਹੈ, ਉਹ ਸਾਰਾ ਪਿੰਡਾਂ ਦੇ ਛੱਪੜਾਂ ਵਿਚ ਜਾ ਰਿਹਾ ਹੈ ਜਿਹੜਾ ਕਿ ਪਸ਼ੂਆਂ ਵਾਸਤੇ ਬਹੁਤ ਹੀ ਹਾਨੀਕਾਰਕ ਹੈ। ਉਥੇ ਮੌਤ 7 ਪਸ਼ੂਆਂ ਦੀ ਨਹੀਂ ਬਲਕਿ 40 ਦੀ ਹੋਈ ਹੈ। ਮੰਤਰੀ ਜੀ ਇਕ ਵਾਰ ਦੁਬਾਰਾ ਰਿਪੋਰਟ ਮੰਗਵਾ ਲੈਣ। ਮੇਰੀ ਬੇਨਤੀ ਹੈ ਕਿ ਮੁੱਖ ਮੰਤਰੀ ਸਾਹਿਬ ਨਾਲ ਗੱਲ ਕਰਕੇ ਕਿਉਂਜੋ ਉਹ ਵਿਚਾਰੇ ਗਰੀਬ ਬੰਦੇ ਹਨ, ਜਿਨ੍ਹਾਂ ਵਿਚ ਕੋਈ ਬਾਜੀਗਰ, ਕੋਈ ਐਸ.ਸੀ. ਜਾਂ ਮਜ਼ਬੀ ਸਿੱਖ ਹਨ, ਉਨ੍ਹਾਂ ਨੂੰ 15 ਜਾਂ 20 ਹਜ਼ਾਰ ਰੁਪਏ ਦਾ ਮੁਆਵਜ਼ਾ ਜ਼ਰੂਰ ਦਿਵਾ ਦੇਣ। ਇੰਨਾ ਕੁ ਪੈਸਾ ਤਾਂ ਸਰਕਾਰ ਕੋਲ ਹੋਵੇਗਾ ਹੀ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਕੋਈ ਪਾਲਿਸੀ ਨਹੀਂ ਹੈ ਪਰ ਫਿਰ ਵੀ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆ ਦਿੱਤਾ ਜਾਵੇਗਾ ਅਤੇ ਜੇਕਰ ਉਹ ਕੋਈ ਮੱਦਦ ਕਰ ਸਕੇ ਤਾਂ ਜ਼ਰੂਰ ਕਰਾਂਗੇ। ਬਾਕੀ ਜਿਹੜੀ ਨਾਈਟ੍ਰੇਟ ਦੀ ਗੱਲ ਸੀ, ਸਪੀਕਰ ਸਾਹਿਬ, ਸਾਰੇ ਅਫਸਰ ਸਾਹਿਬਾਨ ਉਥੇ ਕੈਂਪ ਲਗਾ ਰਹੇ ਹਨ। ਅਸਲ ਵਿੱਚ ਕਿਸਾਨ ਖੇਤਾਂ ਵਿੱਚ ਵੱਧ ਖਾਦ ਪਾਉਂਦੇ ਹਨ ਜਾਂ ਸਪਰੇਅ ਕਰਦੇ ਹਨ ਅਤੇ ਉਸ ਤੋਂ ਤਿੰਨ ਚਾਰ ਦਿਨਾਂ ਪਿੱਛੋਂ ਹੀ ਪੱਠੇ ਵੱਢਕੇ ਪਸ਼ੂਆਂ ਨੂੰ ਪਾ ਦਿੰਦੇ ਹਨ, ਇਹ ਵੀ ਇਕ ਕਾਰਨ ਹੈ। ਉਹ ਪੱਠੇ ਘੱਟੋ ਘੱਟ ਸਪਰੇਅ ਤੋਂ 15 ਦਿਨਾਂ ਤੋਂ ਬਾਅਦ ਵੱਢ ਕੇ ਪਸ਼ੂਆਂ ਨੂੰ ਪਾਉਣੇ ਚਾਹੀਦੇ ਹਨ। ਮੈਂ ਆਪ ਵੀ ਸਾਰੇ ਅਧਿਕਾਰੀਆਂ ਨੂੰ ਲਿਖਿਆ ਹੈ। ਫਿਰ ਵੀ ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਮੁੱਖ ਮੰਤਰੀ ਸਾਹਿਬ ਨਾਲ ਜੋ ਗੱਲ ਹੋਵੇਗੀ ਤਾਂ ਉਸ ਮੁਤਾਬਿਕ ਬਾਅਦ ਵਿਚ ਜ਼ਰੂਰ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮਹਿਕਮੇ ਦਾ ਤਾਂ ਬਹੁਤ ਵਧੀਆ ਕੰਮ ਚਲ ਰਿਹਾ ਹੈ ਅਤੇ ਉਨ੍ਹਾਂ ਵੱਲੋਂ ਕੋਸ਼ਿਸ਼ ਪੂਰੀ ਹੈ। ਮੇਰੀ ਤਾਂ ਮੁੱਖ ਮੰਤਰੀ ਜੀ ਨੂੰ ਇਕੋ ਰਿਕਵੈਸਟ ਹੈ ਕਿ ਉਹ ਗਰੀਬ ਬੰਦੇ ਹਨ ਉਨ੍ਹਾਂ ਨੂੰ ਜ਼ਰੂਰ ਕੁਝ ਨਾ ਕੁਝ ਮਾਲੀ ਮੱਦਦ ਦਿਤੀ ਜਾਵੇ। ਇੰਨੇ-ਇੰਨੇ ਕਰੋੜਾਂ ਰੁਪਏ ਦੇ ਥਰਮਲ ਪਲਾਂਟ ਲਗ ਰਹੇ ਹਨ। Atleast ਉਨ੍ਹਾਂ ਨੂੰ ਜ਼ਰੂਰ ਕੁਝ ਨਾ ਕੁਝ ਪੈਸੇ ਦਿਤੇ ਜਾਣੇ ਚਾਹੀਦੇ ਹਨ। ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਰਿਕਵੈਸਟ ਕਰਦਾ ਹਾਂ ਇਹ ਮੇਰੇ ਹਲਕੇ ਦੀ ਗੱਲ ਹੈ।

(ਟਰੈਜ਼ਰੀ ਬੈਂਚਾਂ ਵੱਲੋਂ ਇਕ ਆਵਾਜ਼ : ਤੁਹਾਡੇ ਏਰੀਏ ਵਿੱਚ ਵੀ ਲੱਗ ਰਿਹਾ ਹੈ, ਇਸ ਦੀ ਵੀ ਤੁਹਾਨੂੰ ਤਕਲੀਫ ਹੈ।)

**ਮਾਨਯੋਗ ਸਪੀਕਰ :** ਕੀ ਤੁਸੀਂ ਜਵਾਬ ਦੇਣਾ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸ਼ੁਕਰ ਕਰੋ ਕਿ ਇਸ ਵੇਰ ਤੁਸੀਂ ਐਮ.ਐਲ.ਏ. ਬਣ ਕੇ ਆ ਗਏ, ਅੱਗੇ ਨੂੰ ਤੁਹਾਡਾ ਆਉਣਾ ਔਖਾ ਹੈ। ਸਪੀਕਰ ਸਾਹਿਬ, ਮੇਰੀ ਮੁੱਖ ਮੰਤਰੀ ਜੀ ਨੂੰ ਬੇਨਤੀ ਹੈ ਕਿ ਜ਼ਰੂਰ ਕੁਝ ਨਾ ਕੁਝ ਕੀਤਾ ਜਾਵੇ ਜੀ।

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਜਿਹੜੀ ਗੱਲ ਕਹਿ ਰਹੇ ਹਨ, ਇਸ ਸਬੰਧੀ ਕੋਈ ਪਾਲਿਸੀ ਨਹੀਂ ਹੈ। ਅਗਲਾ ਪ੍ਰੋਗਰਾਮ ਜਿਹੜਾ ਅਸੀਂ ਲੈ ਕੇ ਆ ਰਹੇ ਹਾਂ, ਪੰਜਾਬ ਰਾਜ ਪਸ਼ੂ ਭਲਾਈ ਬੋਰਡ ਬਣਾਉਣ ਦੀ ਪ੍ਰਵਾਨਗੀ ਦੇ ਦਿੱਤੀ ਗਈ ਹੈ, ਜਿਸ ਦੇ ਲਈ ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ। ਜਦੋਂ ਬੋਰਡ ਦਾ ਗਠਨ ਹੋ ਗਿਆ ਤਾਂ ਫਿਰ ਉਸਦੇ ਵਿੱਚ ਮੁਆਵਜ਼ੇ ਦੀ ਤਜਵੀਜ਼ ਲਿਆਵਾਂਗੇ ਅਤੇ ਉਦੋਂ ਮੈਂਬਰ ਸਾਹਿਬ ਦੀ ਗੱਲ ਨੂੰ ਜ਼ਰੂਰ ਧਿਆਨ ਵਿੱਚ ਰੱਖਿਆ ਜਾਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਮੁੱਖ ਮੰਤਰੀ ਜੀ ਵੱਲੋਂ ਜੁਵਾਬ ਨਹੀਂ ਆਇਆ ਜੀ।

**ਮਾਨਯੋਗ ਸਪੀਕਰ :** ਅਗਲਾ ਸਵਾਲ।

---

### ਗਹਿਰੀ ਮੰਡੀ-ਕੁਹਾਲਾ ਚੌਕ ਸੜਕ ਨੂੰ ਚੌੜਾ ਕਰਨਾ

*644. **ਡਾਕਟਰ ਦਲਬੀਰ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੈਂਦੀ ਗਹਿਰੀ ਮੰਡੀ ਤੋਂ ਕੁਹਾਲਾ ਚੌਕ ਤੱਕ ਜਾਂਦੀ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ :** ਜੀ ਨਹੀਂ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਨਹੀਂ ਇਹ ਸੜਕ ਪਾਈ ਤਾਂ ਅਜੇ ਸਮਾਂ ਹੈ, ਇਸਨੂੰ ਪਾ ਦਿਓ ਕਿਉਂਕਿ ਗਹਿਰੀ ਮੰਡੀ ਇਕ ਬੜੀ ਮਸ਼ਹੂਰ ਮੰਡੀ ਹੈ ਅਤੇ ਅੱਗੇ ਜਾ ਕੇ ਕੁਹਾਲਾ ਚੌਕ ਨੂੰ ਮਿਲਦੀ ਹੈ ਅਤੇ ਉਥੇ 7-8 ਸੜਕਾਂ ਆ ਕੇ ਮਿਲਦੀਆਂ ਹਨ। ਪਿਛਲੇ 3-4 ਸਾਲਾਂ ਤੋਂ ਸਪੀਕਰ ਸਾਹਿਬ, ਉਥੋਂ ਡੰਗਰਾਂ ਦਾ ਲੰਘਣਾ ਵੀ ਬੜਾ ਔਖਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਜ਼ਰੂਰ ਚੌੜਾ ਕੀਤਾ ਜਾਵੇ ਤਾਂ ਕਿ ਲੋਕਾਂ ਦਾ ਭਲਾ ਹੋ ਸਕੇ। ਲੋਕ ਬੜੇ ਔਖੇ ਹਨ।

**ਮੰਤਰੀ :** ਸਪੀਕਰ ਸਾਹਿਬ, ਇਹ ਚੌੜੀ ਤਾਂ ਨਹੀਂ ਕੀਤੀ ਜਾ ਸਕਦੀ ਲੇਕਿਨ ਇਸ ਨੂੰ ਵਧੀਆ ਮਜ਼ਬੂਤ ਬਣਾਉਣ ਦੀ ਪਲਾਨਿੰਗ ਕਰ ਦਿੱਤੀ ਹੈ ਅਤੇ ਉਹ ਅਸੀਂ ਕਰ ਰਹੇ ਹਾਂ।

**ਡਾਕਟਰ ਦਲਬੀਰ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਹ ਵੀ ਲਿਖਤੀ ਰਿਕੁਐਸਟ ਮਾਨਯੋਗ ਮੁੱਖ ਮੰਤਰੀ ਜੀ ਨੂੰ ਦਿੱਤੀ ਹੈ ਕਿ ਇਹ ਜੰਡਿਆਲੇ ਅਤੇ ਵੇਰਕੇ ਦੀ ਸਾਂਝੀ ਸੜਕ ਹੈ ਅਤੇ ਇਲਾਕੇ ਦੇ ਲੋਕਾਂ ਵਲੋਂ ਇਹ ਰਿਕੁਐਸਟ ਕੀਤੀ ਗਈ ਹੈ, ਇਸ ਸੜਕ ਨੂੰ ਰਿਪੇਅਰ ਨਹੀਂ ਕਰਾਉਣਾ ਇਸ ਨੂੰ ਚੌੜਾ ਕੀਤਾ ਜਾਵੇ। ਲੋਕਾਂ ਨੇ ਹੀ ਇਸ ਸੜਕ ਤੋਂ ਲੰਘਣਾ ਬੰਦ ਕੀਤਾ ਹੋਇਆ ਹੈ ਅਤੇ ਆਪਣੇ ਬਾਈਪਾਸ ਆਉਣ ਜਾਣ ਲਈ ਬਣਾਏ ਹੋਏ ਹਨ। ਸਪੀਕਰ ਸਾਹਿਬ, ਇਸ ਨੂੰ ਚੌੜਾ ਕੀਤਾ ਜਾਵੇ, ਰਿਪੇਅਰ ਨਹੀਂ ਕਰਾਉਣੀ।

**ਮਾਨਯੋਗ ਸਪੀਕਰ :** ਜਿਹੜਾ ਹੁਣ ਕੰਮ ਹੁੰਦਾ ਹੈ, ਉਹ ਤਾਂ ਕਰਵਾ ਲਓ, ਬਾਕੀ ਬਾਅਦ ਵਿੱਚ ਦੇਖ ਲੈਣਾ।

**ਮੰਤਰੀ :** ਸਪੀਕਰ ਸਾਹਿਬ, ਇਹ ਗਹਿਰੀ ਮੰਡੀ ਤੋਂ ਕੁਹਾਲਾ ਚੌਕ ਤੱਕ ਸੜਕ ਪੈਂਦੀ ਹੈ। ਇਹ ਸੜਕ ਸਟੈਂਡਰਡ ਰੋਡ ਡਾਟਾ ਕੋਡ ਨੰ: 07032 ਉਪਰ ਦਰਜ ਹੈ। ਇਸ ਸੜਕ ਦੀ ਲੰਬਾਈ 8.50 ਕਿਲੋਮੀਟਰ ਹੈ ਅਤੇ ਪੱਕੀ ਸੜਕ ਦੀ ਚੌੜਾਈ 10 ਫੁੱਟ ਹੈ। ਇਸ ਸੜਕ ਦੀ ਪਹਿਲਾਂ ਮੁਰੰਮਤ 11 ਫਰਵਰੀ, 2001 ਦੌਰਾਨ ਕੀਤੀ ਗਈ ਹੈ। ਹੁਣ ਇਹ ਸੜਕ ਵਿਸ਼ੇਸ਼ ਮੁਰੰਮਤ ਵਾਸਤੇ 2001-02 ਦੇ ਰਿਪੇਅਰ ਪ੍ਰੋਗਰਾਮ ਅਧੀਨ ਪ੍ਰਵਾਨ ਕੀਤੀ ਗਈ ਹੈ। ਇਸ ਤੇ 96 ਲੱਖ ਰੁਪਏ ਦੀ ਲਾਗਤ ਆਵੇਗੀ ਅਤੇ ਅਕਤੂਬਰ, 2009 ਤੱਕ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ। ਪੰਜਾਬ ਮੰਡੀ ਬੋਰਡ ਮਾਰਕੀਟ ਕਮੇਟੀ ਅਤੇ ਆਰ.ਡੀ. ਪਾਸ 2008-09 ਦੌਰਾਨ ਜਿਹੜੇ ਫੰਡਜ਼ ਉਪਲਬਧ ਹਨ....

**ਮਾਨਯੋਗ ਸਪੀਕਰ :** ਲੰਗਾਹ ਸਾਹਿਬ, ਜਵਾਬ ਤਾਂ ਦੋ ਲਫਜ਼ੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜੇ ਚੌੜੀ ਕਰਕੇ ਬਣਾਉਣੀ ਹੈ ਤਾਂ ਬਣਾਓ। ਨਹੀਂ ਤਾਂ ਰਹਿਣ ਦਿਓ। ਇੰਨੀ ਕੁ ਗੱਲ ਹੈ। ਇਸ ਦਾ ਜਵਾਬ ਦਿਓ।

**ਮੰਤਰੀ :** ਸਪੀਕਰ ਸਾਹਿਬ, ਮੁਰੰਮਤ ਹੁਣ ਕਰ ਦਿਆਂਗੇ ਤੇ ਚੌੜੀ ਕਰਨ ਬਾਰੇ ਅਜਿਹੀ ਕੋਈ ਗੱਲ ਹਾਲੇ ਨਹੀਂ ਹੈ।

---

## ਹਰਿਆਣਾ ਸਰਕਾਰ ਦੁਆਰਾ ਨਹਿਰੀ ਪਾਣੀ ਦੀ ਚੋਰੀ

***630. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਮਾਨਸਾ ਵਿਚ ਭਾਖੜਾ ਮੇਨ ਕੈਨਾਲ ਦੇ ਫਤਿਹਪੁਰ, ਕੁਸਲਾ ਅਤੇ ਗੋਲੇਵਾਲ ਹੈੱਡ ਵਰਕਸ ਤੋਂ ਹਰਿਆਣਾ ਸਰਕਾਰ ਦੁਆਰਾ ਪਾਣੀ ਦੀ ਚੋਰੀ ਕੀਤੀ ਜਾ ਰਹੀ ਹੇ, ਜੇਕਰ ਅਜਿਹਾ ਹੋਵੇ, ਤਾਂ 1 ਅਪ੍ਰੈਲ, 2007 ਤੋਂ ਹੁਣ ਤੱਕ ਹਰਿਆਣਾ ਸਰਕਾਰ ਦੁਆਰਾ ਇਸ ਤਰ੍ਹਾਂ ਚੋਰੀ ਕੀਤੇ ਗਏ ਪਾਣੀ ਦੇ ਵੇਰਵੇ ਕੀ ਹਨ ;

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਹੈੱਡ ਵਰਕਸ ਦੇ ਪੀ.ਓ. (ਪਾਣੀ ਦੀ ਵੰਡ) ਸਾਂਝੇ ਤੌਰ ਤੇ ਚਾਲੂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਹੈੱਡ ਵਰਕਸ ਤੇ ਪੀ.ਓ. ਨੂੰ ਵੱਖਰੇ ਤੌਰ ਤੇ ਚਾਲੂ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਜਨਮੇਜਾ ਸਿੰਘ ਸੇਖੋਂ :** (ੳ) ਜ਼ਿਲ੍ਹਾ ਮਾਨਸਾ ਵਿੱਚ ਭਾਖੜਾ ਮੇਨ ਬਰਾਂਚ ਦੇ ਫਤਿਹਪੁਰ, ਕੁਸ਼ਲਾ ਅਤੇ ਗੋਲੇਵਾਲਾ ਦੇ ਹੈਡ ਰੈਗੂਲੇਟਰ ਪੰਜਾਬ ਵਿਚ ਪੈਂਦੇ ਹਨ। ਇਹ ਹੈਡ ਰੈਗੂਲੇਟਰ ਭਾਖੜਾ ਮੇਨ ਬਰਾਂਚ ਦੀ ਆਰ.ਡੀ. 179104 ਅਤੇ ਇਸ ਤੋਂ ਥੱਲੇ ਹਨ। ਵੇਖਣ ਵਿਚ ਆਇਆ ਹੈ ਕਿ ਕਈ ਵਾਰ ਹਰਿਆਣਾ, ਰੈਗੂਲੇਟਰ ਆਰ.ਡੀ. 179104 ਦੇ ਉਪਰਲੇ ਪਾਸੇ ਤੋਂ ਪਾਣੀ ਆਪਣੀਆਂ ਨਹਿਰਾਂ ਵਿਚ ਮੋੜ ਲੈਂਦਾ ਹੈ ਅਤੇ ਪੰਜਾਬ ਦੇ ਹੱਕ ਦੀ ਚੋਰੀ ਹੁੰਦੀ ਹੈ। ਨਤੀਜੇ ਵਜੋਂ 2007-08 ਦੌਰਾਨ ਤਕਰੀਬਨ ਤੀਹ ਦਿਨ ਪੰਜਾਬ ਨੂੰ ਪਾਣੀ ਘੱਟ ਮਿਲਿਆ।

(ਅ) ਹਾਂ ਜੀ, ਉਪਰੋਕਤ ਭਾਗ (ੳ) ਵਿਚ ਵਰਣਿਤ ਹੈੱਡ ਰੈਗੂਲੇਟਰ ਤੇ ਪੀ.ਓ. (ਪਾਣੀ ਦੀ ਵੰਡ) ਸਾਂਝੇ ਤੌਰ ਤੇ ਚਾਲੂ ਹੈ। ਮੌਜੂਦਾ ਨਹਿਰੀ ਸਿਸਟਮ ਤੇ ਵੱਖਰਾ ਵੱਖਰਾ ਪੀ.ਓ. ਅਸੰਭਵ ਹੈ ਕਿਉਂਕਿ ਬੀ.ਐਮ.ਬੀ. ਇਕ ਅੰਤਰਰਾਜੀ ਨਹਿਰ ਹੈ ਅਤੇ ਵੱਖਰੇ ਵੱਖਰੇ ਹੈੱਡ ਰੈਗੂਲੇਟਰ ਜਿਹੜੇ ਪੰਜਾਬ ਅਤੇ ਹਰਿਆਣਾ ਦੀ ਹੱਦ ਵਿਚ ਆਉਂਦੇ ਹਨ, ਰਾਹੀਂ ਪਾਣੀ ਵੰਡ ਅਨੁਸਾਰ ਇਸਤੇਮਾਲ ਕੀਤਾ ਜਾਂਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਬਹੁਤ ਸਪੱਸ਼ਟ ਜਵਾਬ ਦਿੱਤਾ ਹੈ ਔਰ ਇਨ੍ਹਾਂ ਨੇ ਕੋਸ਼ਿਸ਼ ਵੀ ਕੀਤੀ ਹੈ ਅਤੇ ਟਾਈਮ ਸਿਰ ਸਾਰਾ ਕੁਝ ਕੀਤਾ ਹੈ ਕਿਉਂਕਿ ਨੁਕਸਾਨ ਇੰਨਾਂ ਹੋ ਰਿਹਾ ਸੀ ਕਿ ਵਾਟਰ ਵਰਕਸ ਪਿੰਡਾਂ ਵਿੱਚ ਜੋ ਹਨ, ਉਨ੍ਹਾਂ ਵਿੱਚ ਪਾਣੀ ਨਹੀਂ ਮਿਲ ਰਿਹਾ ਸੀ। ਇੱਕ ਹਫਤਾ ਨਹਿਰ ਚਲਦੀ ਸੀ ਔਰ ਚਾਰ ਹਫਤੇ ਪਾਣੀ ਚੋਰੀ ਹੁੰਦਾ ਸੀ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਾਣੀ ਦੀ ਚੋਰੀ ਹੋਣ ਕਾਰਨ ਪੰਜਾਬ ਦਾ ਜੋ ਨੁਕਸਾਨ ਹੋਇਆ ਹੈ, ਕੀ ਇਹ ਇਸ ਵਾਸਤੇ ਕਲੇਮ ਕਰਨਗੇ? ਜਿਹੜੀ ਚੋਰੀ ਹੋਈ ਹੈ, ਇਸ ਬਾਰੇ ਸਾਡਾ ਹੱਕ ਬਣਦਾ ਹੈ ਕਿ ਅਸੀਂ ਮੁਆਵਜ਼ਾ ਲਈਏ। ਇਸ ਬਾਰੇ ਇਹ ਦੱਸਣ।

ਮੰਤਰੀ : ਸਪੀਕਰ ਸਾਹਿਬ, ਅਸੀਂ ਹਮੇਸ਼ਾ ਹੀ ਪੰਜਾਬ ਦੇ ਹੱਕਾਂ ਦੀ ਗੱਲ ਕਰਦੇ ਰਹੇ ਹਾਂ। ਉਥੇ ਵੀ ਇਨ੍ਹਾਂ ਦੀ ਹੀ ਸਰਕਾਰ ਹੈ। ਇਹ ਹਮੇਸ਼ਾ ਹੀ ਧੱਕਾ ਕਰਦੇ ਰਹੇ ਹਨ। ਇਨ੍ਹਾਂ ਨੇ ਪੰਜਾਬ ਨਾਲ ਧੱਕਾ ਕੀਤਾ ਹੈ। ਅਸੀਂ ਤਾਂ ਕਈ ਵਾਰ ਲਿਖਿਆ ਹੈ ਪਰ ਇਨ੍ਹਾਂ ਨੇ ਹਮੇਸ਼ਾ ਸਾਡੇ ਨਾਲ ਧੱਕਾ ਕੀਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਸਾਡੀ ਸਰਕਾਰ ਹੈ ਪਰ ਤੁਸੀਂ ਲਿਖ ਕੇ ਭੇਜੋ, ਅਸੀਂ ਦਿਵਾ ਦੇਵਾਂਗੇ। ਦੂਸਰਾ ਪ੍ਰਸ਼ਨ ਮੇਰਾ ਇਹ ਹੈ ਕਿ ਕੀ ਜਿਹੜੇ ਅਫਸਰਾਂ ਨੇ ਕੁਤਾਹੀ ਕੀਤੀ ਹੈ, ਉਨ੍ਹਾਂ ਖਿਲਾਫ ਐਕਸ਼ਨ ਲਵੋਗੇ? ਮੇਰੀ ਇੱਕੋ ਗੱਲ ਹੈ ਕਿ ਹੁਣ ਤਾਂ ਟਾਈਮਲੀ ਐਕਸ਼ਨ ਕਰ ਲਿਆ। ਐਕਸੀਅਨ ਮਕੈਨੀਕਲ ਲਾਈਨ ਦਾ ਸੀ ਪਰ ਉਸ ਨੂੰ ਸਿਵਲ ਵਾਲੇ ਪਾਸੇ ਲਗਾ ਦਿੱਤਾ। ਉਸ ਨੂੰ ਪਤਾ ਹੀ ਨਾ ਲੱਗੇ ਕਿ ਪਾਣੀ ਕਦੋਂ ਨਹਿਰ ਵਿੱਚ ਛੱਡਣਾ ਹੈ। ਅਸੀਂ ਬਾਰ ਬਾਰ ਰਿਕੁਐਸਟ ਕੀਤੀ, ਤਾਂ ਜਾ ਕੇ ਉਸ ਨੂੰ ਬਦਲਿਆ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਕੁਤਾਹੀ ਕਰਨ ਵਾਲੇ ਅਫਸਰਾਂ ਖਿਲਾਫ ਐਕਸ਼ਨ ਲਵੋਗੇ ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਲਿਖ ਕੇ ਭੇਜਿਆ ਹੈ। ਅਗਲੀ ਕਾਰਵਾਈ ਹੁਣ ਤੁਸੀਂ ਕਰੋ ਜਾ ਕੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਮੈਂ ਕਰ ਲਵਾਂਗਾ। ਮੈਨੂੰ ਕਾਪੀ ਦੇ ਦੇਣ ਕਿ ਕਿੰਨਾ ਮੁਆਵਜ਼ਾ ਮੰਗਿਆ ਹੈ, ਕਿੰਨਾ ਨੁਕਸਾਨ ਹੋਇਆ ਹੈ। ਪਰ-ਡੇਅ ਕਿੰਨਾ ਨੁਕਸਾਨ ਹੋਇਆ ਹੈ। ਕਿੰਨੇ ਕਿਉਸਿਕ ਮੀਟਰ ਪਾਣੀ ਗਿਆ ਹੈ।

**ਮਾਨਯੋਗ ਸਪੀਕਰ :** ਅਗਲਾ ਪ੍ਰਸ਼ਨ।

---

## ਕੈਦੀਆਂ ਨੂੰ ਦਿੱਤੀ ਜਾਣ ਵਾਲੀ ਖੁਰਾਕ ਦੀ ਕੁਆਲਟੀ

*623. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਦੀਆਂ ਜੇਲ੍ਹਾਂ ਵਿਚ ਕੈਦੀਆਂ ਨੂੰ ਰੋਜ਼ਾਨਾ ਦਿੱਤੀ ਜਾਣ ਵਾਲੀ ਖੁਰਾਕ ਤੇ ਕਿੰਨੀ ਰਕਮ ਖਰਚ ਕੀਤੀ ਜਾ ਰਹੀ ਹੈ ਅਤੇ ਖੁਰਾਕ ਦੀ ਕੁਆਲਟੀ ਨੂੰ ਚੈੱਕ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਹੀਰਾ ਸਿੰਘ ਗਾਬੜੀਆ** : ਪੰਜਾਬ ਰਾਜ ਦੀਆਂ ਜੇਲ੍ਹਾਂ ਵਿਚ ਰਹਿ ਰਹੇ ਔਸਤਨ 16000 ਕੈਦੀਆਂ ਤੇ ਲਗਭਗ 3,56,000 ਰੁਪਏ ਪ੍ਰਤੀ ਦਿਨ ਖਰਚ ਹੋ ਰਹੇ ਹਨ।

ਕੱਚੇ ਮਾਲ ਦਾ ਨਿਰੀਖਣ ਵਿਭਾਗ ਦੇ ਦੋ ਗਜ਼ਟਿਡ ਅਧਿਕਾਰੀਆਂ ਵੱਲੋਂ ਕੀਤਾ ਜਾਂਦਾ ਹੈ। ਕੈਦੀਆਂ ਨੂੰ ਖਾਣਾ ਵਰਤਾਉਣ ਤੋਂ ਪਹਿਲਾਂ ਖਾਣੇ ਦਾ ਨਿਰੀਖਣ ਸਬੰਧਤ ਜੇਲ੍ਹ ਦੇ ਸੁਪਰਡੰਟ, ਡਿਪਟੀ ਸੁਪਰਡੰਟ ਅਤੇ ਮੈਡੀਕਲ ਅਫ਼ਸਰ ਵੱਲੋਂ ਕੀਤਾ ਜਾਂਦਾ ਹੈ।

**ਸਰਦਾਰ ਅਜੀਤ ਸਿੰਘ ਸ਼ਾਂਤ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 16,000 ਦੇ ਲਗਭਗ ਕੈਦੀ ਪੰਜਾਬ ਦੀਆਂ ਜੇਲ੍ਹਾਂ ਵਿੱਚ ਹਨ। ਮੈਂ ਇਹ ਕਹਿਣਾ ਚਾਹੁੰਦਾ ਸੀ ਕਿ ਕੱਚੇ ਮਾਲ ਦੀ ਕਵਾਲਿਟੀ ਦੀ ਚੈਕਿੰਗ ਪਰਾਪਰ ਨਹੀਂ ਹੋ ਰਹੀ। ਮੈਂ ਲੁਧਿਆਣਾ ਜੇਲ੍ਹ ਵਿੱਚ ਮੁਲਾਕਾਤ ਵਾਸਤੇ ਗਿਆ ਸੀ ਔਰ ਮੈਂ ਉਥੇ ਜੋ ਵੇਖਿਆ ਹੈ, ਉਨ੍ਹਾਂ ਨੇ ਸ਼ਿਕਾਇਤ ਵੀ ਕੀਤੀ ਕਿ ਉਥੇ ਖਾਣਾ ਬਹੁਤ ਘਟੀਆ ਮਿਲਦਾ ਹੈ, ਇਸ ਦੀ ਕਵਾਲਿਟੀ ਸੁਧਾਰੀ ਜਾਵੇ। ਦੂਸਰਾ, ਉਥੇ ਜੇਲ੍ਹ ਦੇ ਹਿਸਾਬ ਨਾਲ ਕੈਦੀ ਜ਼ਿਆਦਾ ਰੱਖੇ ਗਏ ਹਨ, ਇਸ ਦਾ ਵੀ ਕੋਈ ਪ੍ਰਬੰਧ ਕੀਤਾ ਜਾਵੇ ਕਿਉਂਕਿ ਜਿਥੇ ਉਹ ਰਹਿੰਦੇ ਹਨ, ਉਥੇ ਉਨ੍ਹਾਂ ਦਾ ਆਪਣਾ ਸੰਸਾਰ ਹੁੰਦਾ ਹੈ। ਇੱਕ ਤਾਂ ਉਨ੍ਹਾਂ ਨੂੰ ਸਜ਼ਾ ਮਿਲੀ ਹੁੰਦੀ ਹੈ, ਦੂਸਰੀ ਖਾਣੇ ਦੀ ਕਵਾਲਿਟੀ ਨਹੀਂ ਹੁੰਦੀ। ਕੀ ਇਸ ਦੇ ਵਾਸਤੇ ਮੰਤਰੀ ਜੀ ਕੁਝ ਕਹਿਣਾ ਚਾਹੁਣਗੇ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਕੱਚੇ ਮਾਲ ਦੀ ਖਰੀਦ ਦੀ ਗੱਲ ਹੈ, ਉਥੇ ਬਕਾਇਦਾ ਤੌਰ ਤੇ ਗਜ਼ਟਿਡ ਅਫਸਰ ਉਸ ਦੀ ਨਿਗਰਾਨੀ ਕਰਦੇ ਹਨ। ਇਸ ਨੂੰ ਲੈਬਾਰਟਰੀ ਵਿੱਚ ਚੈੱਕ ਕੀਤਾ ਜਾਂਦਾ ਹੈ। ਇਸ ਤੋਂ ਬਾਅਦ ਜਿਥੋਂ ਤੱਕ ਲੁਧਿਆਣਾ ਜੇਲ੍ਹ ਦਾ ਸਬੰਧ ਹੈ, ਲੁਧਿਆਣਾ ਜੇਲ੍ਹ ਦੀ ਕਪੈਸਿਟੀ ਜਿਹੜੀ ਹੈ, ਉਹ ਢਾਈ ਤੋਂ ਤਿੰਨ ਹਜ਼ਾਰ ਦੇ ਕਰੀਬ ਹੈ। ਅੱਜ ਉਥੇ ਤਿੰਨ ਹਜ਼ਾਰ ਤੋਂ ਥੋੜ੍ਹੇ ਕੈਦੀ ਅਤੇ ਹਵਾਲਾਤੀ ਰਹਿ ਰਹੇ ਹਨ। ਮੇਰਾ ਖਿਆਲ ਹੈ ਮੈਂਬਰ ਸਾਹਿਬ ਕਦੇ ਜੇਲ੍ਹ ਵਿੱਚ ਗਏ ਨਹੀਂ। ...(ਹਾਸਾ)... ਜੇਲ੍ਹ ਵਿੱਚ ਜਾਣ ਦਾ ਮੌਕਾ ਨਹੀਂ ਮਿਲਿਆ। ਉਥੇ ਬਹੁਤ ਸਾਰੀਆਂ ਸਹੂਲਤਾਂ ਹਨ। ਜੇਲ੍ਹਾਂ ਦੇ ਕੈਦੀਆਂ ਦੀਆਂ ਸਹੂਲਤਾਂ ਵਾਸਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇੱਕ ਨਵੀਂ ਪਲੈਨਿੰਗ ਬਣਾਈ ਹੈ ਜਿਸ ਵਿੱਚ 201 ਕਰੋੜ ਰੁਪਏ ਖਰਚ ਕੀਤੇ ਜਾਣੇ ਹਨ। ਇਸ ਵਿੱਚ ਨਵੀਆਂ ਜੇਲ੍ਹਾਂ ਬਣਾਈਆਂ ਜਾਣੀਆਂ ਹਨ ਅਤੇ ਜਿਸ ਵਿੱਚ ਪੁਰਾਣੀਆਂ ਜੇਲ੍ਹਾਂ ਨੂੰ ਸੁਧਾਰਿਆ ਵੀ ਜਾਣਾ ਹੈ ਔਰ ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਵਿੱਚ ਲੰਬੇ ਸਮੇਂ ਤੋਂ ਇਹ ਨਵੀਆਂ ਜੇਲ੍ਹਾਂ ਬਣਾਈਆਂ ਜਾ ਰਹੀਆਂ ਹਨ ਅਤੇ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ।

---

## ਗੋਰਾਇਆ ਦੇ ਮੁੱਢਲੇ ਸਿਹਤ ਕੇਂਦਰ ਨੂੰ ਅਪਗ੍ਰੇਡ ਕਰਨਾ

***626. ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਗੋਰਾਇਆ ਦੇ ਮੁੱਢਲੇ ਸਿਹਤ ਕੇਂਦਰ ਨੂੰ ਅਪਗ੍ਰੇਡ ਕਰਨ ਲਈ ਇਕ ਪ੍ਰਵਾਸੀ ਭਾਰਤੀ ਦੁਆਰਾ 3 ਏਕੜ ਜ਼ਮੀਨ ਦਾ ਇਕ ਪਲਾਟ ਦਿੱਤਾ ਗਿਆ ਸੀ ; ਜੇਕਰ ਅਜਿਹਾ ਹੋਵੇ, ਤਾਂ ਉਕਤ ਮੁੱਢਲੇ ਸਿਹਤ ਕੇਂਦਰ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਅਪਗ੍ਰੇਡ ਅਤੇ ਚਾਲੂ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਹਾਂ ਜੀ, ਸ਼੍ਰੀਮਾਨ। ਹਾਲ ਦੀ ਘੜੀ ਇਸ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

ਸਰਦਾਰ ਅਮਰਜੀਤ ਸਿੰਘ ਸਮਰਾ : ਸਪੀਕਰ ਸਾਹਿਬ, ਮੈਂ ਭੈਣ ਜੀ ਨੂੰ ਬੇਨਤੀ ਕੀਤੀ ਹੈ, ਇਸ ਦਾ ਕੋਈ ਨਾ ਕੋਈ ਹੱਲ ਲੱਭ ਲਿਆ ਜਾਵੇ ਤਾਂ ਅਸੀਂ ਇਨ੍ਹਾਂ ਦੇ ਬਹੁਤ ਧੰਨਵਾਦੀ ਹੋਵਾਂਗੇ।

ਮਾਨਯੋਗ ਸਪੀਕਰ : ਜਵਾਬ ਤਾਂ ਆ ਗਿਆ ਹੈ। ਫਿਰ ਵੀ ਮੰਤਰੀ ਜੀ ਦੇਖ ਲਓ।

मंत्री : अध्यक्ष जी, यह कहना कि विचार कर लेंगे, वो तो टालने वाली बात है। मैं सही बात करूंगी। यह जो इन्होंने प्रश्न पूछा था कि तीन एकड़ किसी एन.आर.आई. ने दी थी, यह जमीन तीन एकड़ पंद्रह मरले है और यह ज़मीन 6.4.1994 को दी थी लेकिन आज एगज़ैक्टिली 14 साल 4 महीने हो गए है। ठीक है, और आप के मंत्री जी एक पत्थर लगा गए थे।

ਮਾਨਯੋਗ ਸਪੀਕਰ : ਕਿੰਨੇ ਸਾਲ?

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : 14 ਸਾਲ 4 ਮਹੀਨੇ।

ਮਾਨਯੋਗ ਸਪੀਕਰ : ਫਿਰ ਸੁਣਾਓ ਇਨ੍ਹਾਂ ਨੂੰ।

मंत्री : पिछले समय में इनकी सरकार रही है। मुझे पता चला है कि जाते जाते मंत्री 2006 में वहां पत्थर लगा गए थे। मुझे पता नहीं कहना चाहिए या नहीं, एक कहावत है डूबते को तिनके का सहारा और जब गवर्नमैंट जाने लगती है तो उसको पत्थरों का सहारा हो जाता है। ये जगह-जगह पत्थर लगाते गए, लेकिन बना कोई नहीं। मेरा नम्र निवेदन है कि गोराया में ईस्ट की तरफ पी.एच.सी.-कम-सी.एच.सी. है और आठ किलोमीटर बंडाला में 30 बैड का अस्पताल चल रहा है लेकिन वहां स्टाफ 40 बैड का है। फगवाड़ा, फिल्लौर और गोराया नजदीक हैं। गोराया की 2001 के मुताबिक आबादी 15118 थी।

ਸਰਦਾਰ ਅਵਤਾਰ ਸਿੰਘ ਬਰਾੜ : ਤੁਸੀਂ ਪੰਜਾਬੀ ਵਿੱਚ ਦੱਸੋ।

मंत्री : वो शिक्षित हैं, आप उन की योग्यता पर शक क्यों कर रहे हो ? आज वहां आबादी 18-19 हज़ार है और 18-19 हज़ार की आबादी में सी.एच.सी. नहीं बन सकती। लेकिन मुझे यह बात बताते हुए खुशी है कि जितना स्टाफ मिनी पी.एच.सी. में होना चाहिए। वहां 100 प्रतिशत स्टाफ पूरा है और वहां पूरा स्टाफ बना रहेगा। जो माननीय सदस्य जी ने ज़मीन के बारे में ज़िक्र किया था, उस के बारे में मैं विश्वास दिलाती हूं कि हम वहां पर एक हरबल गार्डन बना देंगे जिसकी सुगंध से वहां से बिमारियां खत्म हो जाएंगी।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਬੀਬੀ ਜੀ ਨੇ ਦੱਸਿਆ ਹੈ ਕਿ ਇਸ ਦੇ ਵਿੱਚ ਕਾਫ਼ੀ ਦੇਰ ਹੋ ਗਈ ਸੀ। ਇਹ ਜੋ ਜ਼ਮੀਨ ਸੀ, ਇਹ ਸ਼੍ਰੀ ਰਾਮ ਸਿੰਘ ਢਿੱਲੋਂ ਨੇ ਕੈਨੇਡਾ ਤੋਂ ਆ ਕੇ ਦਾਨ ਦਿੱਤੀ ਸੀ। ਇਸ ਦੇ ਵਿੱਚ ਪਹਿਲਾਂ ਤਾਂ ਕਈ ਤਰ੍ਹਾਂ ਅੜਚਨਾਂ ਜਿਹੀਆਂ ਹੀ ਪੈਂਦੀਆਂ ਰਹੀਆਂ ਅਤੇ ਫਿਰ ਕੁਝ ਦੇਰ ਬਾਅਦ ਸਰਦਾਰ ਬੇਅੰਤ ਸਿੰਘ ਹੁਰਾਂ ਨਾਲ ਵਾਇਦਾ ਹੋਇਆ ਸੀ ਅਤੇ ਉਨ੍ਹਾਂ ਦੀ ਮੌਤ ਹੋ ਗਈ। ਫਿਰ ਇਨ੍ਹਾਂ ਦੀ ਮੁੜ ਕੇ ਸਰਕਾਰ ਆ ਗਈ। ਇਹ ਇਸ ਤਰ੍ਹਾਂ ਦਾ ਕੋਈ ਨਾ ਕੋਈ ਹੱਲ ਲੱਭਦੇ ਰਹੇ ਕਿ ਕਿਸ ਤਰ੍ਹਾਂ ਇਸ ਦੇ ਉਤੇ ਆਬਜੈਕਸ਼ਨ ਲਗਾਇਆ ਜਾਵੇ। ਜਿਸ ਤਰ੍ਹਾਂ ਬੀਬੀ ਜੀ ਨੇ ਦੱਸਿਆ ਹੈ, ਉਸ ਤਰੀਕੇ ਨਾਲ ਇਹ ਹਸਪਤਾਲ ਨਹੀਂ ਬਣ ਸਕਦਾ। ਕੁਝ ਅਫ਼ਸਰਾਂ ਵੱਲੋਂ ਵੀ ਇਸ ਤਰ੍ਹਾਂ ਦੀ ਰਿਪੋਰਟ ਦੇ ਦਿੱਤੀ ਗਈ ਜਿਸ ਕਰਕੇ ਇਸ ਦੇ ਵਿਚ ਚਿਰ ਲੱਗ ਗਿਆ। (ਵਿਘਨ)

**ਮਾਨਯੋਗ ਸਪੀਕਰ** : ਤੁਸੀਂ ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ ?

**ਸਰਦਾਰ ਅਮਰਜੀਤ ਸਿੰਘ ਸਮਰਾ** : ਅਖੀਰ ਦੇ ਵਿੱਚ ਇਹ ਫੈਸਲਾ ਹੋਇਆ ਅਤੇ ਇਸ ਦਾ ਡੋਗਰਾ ਸਾਹਿਬ ਨੇ ਨੀਂਹ ਪੱਥਰ ਰੱਖ ਦਿੱਤਾ..

**ਮਾਨਯੋਗ ਸਪੀਕਰ** : ਇਹ ਕੋਈ ਗੱਲ ਕਰਨ ਵਾਲੀ ਨਹੀਂ ਹੈ, ਤੁਸੀਂ ਗੱਲ ਕਰਨ ਵਾਲੀ ਹੀ ਕਰੋ, ਇੰਨੀ ਲੰਮੀ ਗੱਲ ਨਾ ਕਰੋ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਕਿ ਇਸ ਦੇ ਵਿੱਚ ਇੰਨੀ ਜ਼ਿਆਦਾ ਦੇਰ ਕਿਉਂ ਲੱਗ ਗਈ ਹੈ? ਫਿਰ ਮੁੜ ਕੇ ਸਾਡੇ ਸਤਿਕਾਰਯੋਗ ਫਾਈਨਾਂਸ ਮਨਿਸਟਰ ਸਾਹਿਬ ਕੋਲ ਇਹ ਮਹਿਕਮਾ ਆ ਗਿਆ। ਡੋਗਰਾ ਜੀ ਨੇ ਜਿਹੜਾ ਪੱਥਰ ਰੱਖਿਆ ਸੀ, ਇਹ ਪਤਾ ਨਹੀਂ ਕਿ ਉਸ ਸਮੇਂ ਦੇ ਮੰਤਰੀ ਜੀ ਦੀ ਉਨ੍ਹਾਂ ਨਾਲ ਲਗਦੀ ਸੀ ਜਾਂ ਫਿਰ ਸਾਡੇ ਨਾਲ ਲਗਦੀ ਹੋਵੇਗੀ ਤਾਂ ਇਸ ਤਰ੍ਹਾਂ ਇਹ ਕੰਮ ਵਿਚ ਹੀ ਰਹਿ ਗਿਆ। ਸਪੀਕਰ ਸਾਹਿਬ, ਇਹ ਬਹੁਤ ਹੀ ਵਧੀਆ ਜੀ.ਟੀ. ਰੋਡ ਉਤੇ ਪੈਂਦਾ ਹੈ ਅਤੇ ਇਹ ਇਲਾਕਾ ਵੀ ਸਰਦਾਰ ਸਰਵਣ ਸਿੰਘ ਹੁਰਾਂ ਦੇ ਹਲਕੇ ਵਿੱਚ ਹੈ। ਇਸ ਲਈ ਸਾਰੀਆਂ ਗੱਲਾਂ ਨੂੰ ਛੱਡ ਕੇ ਮੈਂ ਬੇਨਤੀ ਕਰਦਾ ਹਾਂ ਕਿ ਉਥੇ ਜ਼ਮੀਨ ਦਾ ਇੰਤਜ਼ਾਮ ਹੈ ਅਤੇ ਲੋਕਾਂ ਕੋਲੋਂ ਪੈਸੇ ਇਕੱਠੇ ਕਰਕੇ ਹਸਪਤਾਲ ਬਣਾ ਦਿੰਦੇ ਹਾਂ। ਲੇਕਿਨ ਉਥੇ ਇਹ ਸਟਾਫ਼ ਦੇ ਇੰਤਜ਼ਾਮ ਕਰਨ ਲਈ ਕੋਈ ਨਾ ਕੋਈ ਹੱਲ ਕਰਨ ਦਾ ਵਿਸ਼ਵਾਸ ਦਿਵਾਉਣ।

**ਮਾਨਯੋਗ ਸਪੀਕਰ** : ਬਾਦਲ ਸਾਹਿਬ, ਤੁਸੀਂ ਦੱਸੋ ਕਿ ਇਹ ਹਸਪਤਾਲ ਬਣਾ ਦਿਉਗੇ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਲਹਿਜ਼ੇ ਨਾਲ ਇਨ੍ਹਾਂ ਨੇ ਗੱਲ ਕੀਤੀ ਹੈ ਅਤੇ ਬੜੀ ਮਜਬੂਰੀ ਜ਼ਾਹਿਰ ਕੀਤੀ ਹੈ, ਮੈਂ ਤਾਂ ਬੀਬੀ ਜੀ ਨੂੰ ਕਹਾਂਗਾ ਕਿ ਤਰਸ ਦੇ ਆਧਾਰ ਤੇ ਇਸ ਦੇ ਬਾਰੇ ਦੱਸਣ । (ਹਾਸਾ)

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਦੇ ਮੂੰਹੋਂ ਤਾਂ ਨਿਕਲ ਹੀ ਗਿਆ ਹੈ ਅਤੇ ਇਸ ਤਰ੍ਹਾਂ ਇਹ ਹਸਪਤਾਲ ਬਣਾ ਹੀ ਦੇਣਗੇ।

**ਮੰਤਰੀ :** ਸਪੀਕਰ ਸਾਹਿਬ, ਇਹ ਵੇਖ ਲਵਾਂਗੇ ਕਿ ਕੀ ਕੇਸ ਤਰਸ ਦੇ ਅਧਾਰ ਤੇ ਬਣਦਾ ਹੈ?

---

## ANNOUNCEMENT BY THE HON'BLE SPEAKER REG. WELCOMING SARDAR HARMOHINDER SINGH CHATHA, AGRICULTURE MINISTER, HARYANA

**ਮਾਨਯੋਗ ਸਪੀਕਰ :** ਅਗਲੇ ਸਵਾਲ ਤੋਂ ਪਹਿਲਾਂ ਮੈਂ ਸਦਨ ਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਕਰ ਰਿਹਾ ਹਾਂ ਕਿ ਸਰਦਾਰ ਹਰਮੋਹਿੰਦਰ ਸਿੰਘ ਚੱਠਾ ਜੀ, ਖੇਤੀਬਾੜੀ ਮੰਤਰੀ, ਹਰਿਆਣਾ, ਸਦਨ ਦੀ ਕਾਰਵਾਈ ਵੇਖਣ ਲਈ ਹਾਜ਼ਰ ਹੋਏ ਹਨ। (ਥੰਪਿੰਗ) ਮੈਂ ਇਨ੍ਹਾਂ ਨੂੰ ਜੀ ਆਇਆਂ ਵੀ ਕਹਿੰਦਾ ਹਾਂ, ਧੰਨਵਾਦ ਵੀ ਕਰਦਾ ਹਾਂ ਅਤੇ ਸਵਾਗਤ ਵੀ ਕਰਦਾ ਹਾਂ।

---

## STARRED QUESTIONS AND ANSWERS (*Resumption*)

### ਪੀਣ ਵਾਲੇ ਪਾਣੀ ਦੀ ਸਪਲਾਈ

*648. **ਸਰਦਾਰ ਗੁਰਦੀਪ ਸਿੰਘ ਭੈਣੀ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਤਲੁਜ ਦਰਿਆ ਵਿਚ ਬੁੱਢੇ ਨਾਲੇ ਦਾ ਪਾਣੀ ਪੈਣ ਕਰਕੇ ਜ਼ਿਲ੍ਹਾ ਲੁਧਿਆਣਾ ਵਿਚ ਬੇਟ ਖੇਤਰ ਦਾ ਪੀਣ ਵਾਲਾ ਪਾਣੀ ਦੂਸ਼ਿਤ ਹੋ ਗਿਆ ਹੈ ? ਜੇਕਰ ਅਜਿਹਾ ਹੋਵੇ, ਤਾਂ ਬੇਟ ਖੇਤਰ ਨੂੰ ਪੀਣ ਵਾਲਾ ਪਾਣੀ ਮੁਹੱਈਆਂ ਕਰਵਾਉਣ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ :** ਹਾਂ ਸ਼੍ਰੀਮਾਨ ਜੀ, ਸਤਲੁਜ ਨਦੀ ਨਾਲ ਬੁੱਢੇ ਨਾਲੇ ਦੇ ਬਿਨਾ ਸਾਫ ਕੀਤੇ ਪਾਣੀ ਦੇ ਮਿਲਣ ਕਰਕੇ ਉਪਰਲੀ ਸਤਿਹ ਦਾ ਪੀਣ ਵਾਲਾ ਪਾਣੀ ਦੂਸ਼ਿਤ ਹੋ ਰਿਹਾ ਹੈ। ਇਸ ਸਮੱਸਿਆ ਦੇ ਸਮਾਧਾਨ ਲਈ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ ਡੂੰਘੇ ਬੋਰ ਟਿਊਬਵੈੱਲ ਲਗਾਏ ਗਏ ਹਨ ਅਤੇ ਸਰਹਿੰਦ ਹੈੱਡ ਰੈਗੂਲੇਟਰ ਤੋਂ ਪਿੰਡ ਭੂੰਦੜੀ (ਲੁਧਿਆਣਾ) ਤੱਕ ਬੁੱਢੇ ਨਾਲੇ ਨਾਲ ਲੱਗਦੇ ਪਛਾਣ ਕੀਤੇ 55 ਪਿੰਡਾਂ ਨੂੰ ਹੁਣ ਸਾਫ ਪੀਣ ਵਾਲੇ ਪਾਣੀ ਦੀ ਸਪਲਾਈ ਮੁਹੱਈਆ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਜ਼ਿਲ੍ਹਾ ਲੁਧਿਆਣਾ ਦੇ ਬੇਟ ਖੇਤਰ ਵਿਚ ਪੈਂਦੇ ਪਿੰਡਾਂ ਅਤੇ ਜੋ ਕਿ ਸਤਲੁਜ ਨਦੀ ਤੋਂ ਹੇਠਲੇ ਪਾਸੇ ਸਥਿਤ ਹਨ (ਉਸ ਸਥਾਨ ਤੋਂ ਜਿਥੋਂ ਸਤਲੁਜ ਨਦੀ ਵਿਚ ਬੁੱਢਾ ਨਾਲ ਪੈਂਦਾ ਹੈ) ਅਤੇ ਜਿਥੇ ਇਨ੍ਹਾਂ ਪਿੰਡਾਂ ਦੀਆਂ ਸਕੀਮਾਂ ਪੁਰਾਣੀਆਂ ਹੋਣ ਕਾਰਨ ਸੇਵਾ ਪੱਧਰ ਘਟ ਗਿਆ ਹੈ, ਅਜਿਹੇ ਪਿੰਡਾਂ ਨੂੰ ਵਿਸ਼ਵ ਬੈਂਕ ਅਤੇ ਏ.ਆਰ.ਪੀ. ਪ੍ਰੋਗਰਾਮ ਤਹਿਤ ਕਰਨ ਲਈ ਤਜਵੀਜ਼ ਕੀਤੀ ਜਾ ਰਹੀ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ.... ਵੈਸੇ ਤਾਂ ਇਨ੍ਹਾਂ ਨੇ ਕਾਫ਼ੀ ਕੁਝ ਮੰਨ ਹੀ ਲਿਆ ਹੈ ਕਿ ਸਾਰੇ ਲੁਧਿਆਣੇ ਸ਼ਹਿਰ ਦਾ ਪਾਣੀ ਬਹੁਤ ਦੂਸ਼ਿਤ ਹੈ। ਸਾਰੇ ਸ਼ਹਿਰ ਦਾ ਦੂਸ਼ਿਤ ਪਾਣੀ ਬੁੱਢੇ ਨਾਲੇ ਵਿਚ ਪੈਂਦਾ ਹੈ। ਜਿਹੜੇ ਪਿੰਡਾਂ ਦੇ ਕੋਲੋਂ ਇਹ ਗੁਜ਼ਰਦਾ ਹੈ, ਉਥੇ ਬਿਮਾਰੀਆਂ ਫੈਲ ਚੁੱਕੀਆਂ ਹਨ। ਅੱਗੋਂ ਇਹ ਪਾਣੀ ਸਤਲੁਜ ਵਿਚ ਜਾ ਕੇ ਪੈਂਦਾ ਹੈ ਜਿਸ ਕਾਰਨ ਉਥੇ ਮੱਛੀਆਂ ਖ਼ਤਮ ਹੋ ਚੁੱਕੀਆਂ ਹਨ। ਦਰਿਆ ਦੇ ਕੰਢੇ ਤੇ ਜਿਹੜੇ ਲੋਕ ਵਸਦੇ ਹਨ, ਉਨ੍ਹਾਂ ਕੋਲ ਪੀਣ ਵਾਲਾ ਪਾਣੀ ਨਹੀਂ ਹੈ। ਲੋਕਾਂ ਵਿਚ ਪੀਲੀਏ ਵਰਗੀਆਂ ਬਿਮਾਰੀਆਂ ਫੈਲ ਰਹੀਆਂ ਹਨ ਅਤੇ ਹੋਰ ਵੀ ਬਹੁਤ ਸਾਰੀਆਂ ਬਿਮਾਰੀਆਂ ਲੱਗ ਰਹੀਆਂ ਹਨ। ਇਹ ਹਾਲ ਹੈ। ਇਸ ਬਾਰੇ ਜਾਂਚ ਹੋਣੀ ਚਾਹੀਦੀ ਹੈ। ਐਸ.ਐਮ.ਓ. ਰਾਏਕੋਟ ਬਹਿੰਦਾ ਹੈ ਜੋ ਕਿ ਉਥੋਂ 40 ਕਿਲੋਮੀਟਰ ਤੇ ਪੈਂਦਾ ਹੈ। ਉਥੇ ਜਾ ਕੇ ਲੋਕ ਆਪਣੀ ਸ਼ਿਕਾਇਤ ਵੀ ਨਹੀਂ ਕਰ ਸਕਦੇ।

**ਮਾਨਯੋਗ ਸਪੀਕਰ** : ਤੁਸੀਂ ਚਾਹੁੰਦੇ ਕੀ ਹੋ?

**ਸਰਦਾਰ ਗੁਰਦੀਪ ਸਿੰਘ ਭੈਣੀ** : ਇਹ ਮੰਨ ਵੀ ਰਹੇ ਹਨ, ਪਰ ਇਹ ਸਾਰਾ ਕੁਝ ਕਾਗਜ਼ਾਂ ਵਿਚ ਹੀ ਚੱਲ ਰਿਹਾ ਹੈ। ਕਿਸੇ ਨੂੰ ਵੀ ਪਾਣੀ ਸਹੀ ਨਹੀਂ ਮਿਲ ਰਿਹਾ।

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਵੀ ਹੈ ਪਰ ਹਰ ਵਾਰੀ ਜਦੋਂ ਵੀ ਸੈਸ਼ਨ ਸ਼ੁਰੂ ਹੁੰਦਾ ਹੈ, ਪਹਿਲੇ ਦਿਨ ਮੇਰੇ ਲਈ ਪਹਿਲਾ ਸਵਾਲ ਇਨ੍ਹਾਂ ਦਾ ਹੁੰਦਾ ਹੈ। ਡੇਢ ਸਾਲ ਵਿਚ ਜਿੰਨਾ ਧਿਆਨ ਮੈਂ ਇਨ੍ਹਾਂ ਦੇ ਹਲਕੇ ਵਿੱਚ ਦਿੱਤਾ ਹੈ, ਸ਼ਾਇਦ ਆਪਦੇ ਹਲਕੇ ਵਿਚ ਨਹੀਂ ਦਿੱਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ 55 ਪਿੰਡ ਜਿਹੜੇ ਬੁੱਢੇ ਨਾਲੇ ਦੇ ਆਲੇ-ਦੁਆਲੇ ਵਸਦੇ ਹਨ, ਉਨ੍ਹਾਂ ਸਾਰਿਆਂ ਦੀ ਜਲ ਸਪਲਾਈ ਸਕੀਮ ਬਹੁਤ ਵਧੀਆ ਤਰੀਕੇ ਨਾਲ ਚੱਲ ਰਹੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ 55 ਪਿੰਡਾਂ ਵਿਚੋਂ 27 ਪਿੰਡ ਅਜਿਹੇ ਹਨ ਜਿਹੜੇ ਅਸੀਂ ਆਪਣੀ ਸਰਕਾਰ ਦੌਰਾਨ, ਸਰਦਾਰ ਬਾਦਲ ਜੀ ਦੀ ਸਰਕਾਰ ਦੌਰਾਨ ਕਵਰ ਕੀਤੇ ਹਨ। ਅਸੀਂ ਪਿਛਲੀ ਸਰਕਾਰ ਵਾਂਗ ਗੁਲਛੱਰੇ ਨਹੀਂ ਉਡਾਉਂਦੇ ਰਹੇ, ਇਸ ਪਾਸੇ ਧਿਆਨ ਹੀ ਦਿੱਤਾ ਹੈ।

**ਸਰਦਾਰ ਗੁਰਦੀਪ ਸਿੰਘ ਭੈਣੀ** : ਸਪੀਕਰ ਸਾਹਿਬ, ਇਹ ਵਾਕਿਆ ਹੀ ਠੀਕ ਹੈ। ਮੈਂ ਹਰ ਵਾਰੀ ਕੁਐਸਚਨ ਕਰਦਾ ਹਾਂ ਪਰ ਸਿਰਫ਼ ਗੱਲਾਂ ਨਾਲ ਹੀ, ਜ਼ਬਾਨੀ ਗੱਲਾਂ ਨਾਲ ਹੀ ਸਾਰਿਆ ਹੈ, ਬਿਲਕੁਲ ਕੁਝ ਨਹੀਂ ਕੀਤਾ ਗਿਆ। ਲੋਕਾਂ ਨੂੰ ਬਿਲਕੁਲ ਸਾਫ਼ ਪਾਣੀ ਨਹੀਂ ਮਿਲ ਰਿਹਾ। ਇਹ ਕਮੇਟੀ ਬਣਾ ਲੈਣ, ਚੱਲ ਕੇ ਦੇਖ ਲੈਣ। ਬੇਟ ਦੇ ਇਲਾਕੇ ਵਿਚ ਲੋਕਾਂ ਦਾ ਇਲਾਜ ਵੀ ਨਹੀਂ ਹੋ ਰਿਹਾ। ਪੀਲੀਏ ਦੀ ਬਿਮਾਰੀ ਹੈ। ਇਹ ਗੱਲ ਠੀਕ ਹੈ ਕਿ ਜਵਾਬ ਦਿੰਦੇ ਹਨ ਪਰ ਬਿਲਕੁਲ ਅਧੂਰਾ, ਨਾਮੁਮਕਿਨ ਜਿਸ ਦਾ ਕੋਈ ਹੱਲ ਨਹੀਂ ਹੈ। ਸਿਰਫ਼ ਤਜਵੀਜ਼ ਹੀ ਕੀਤੀ ਜਾਂਦੀ ਹੈ। ਕੋਈ ਕੰਮ ਪ੍ਰੈਕਟੀਕਲ ਨਹੀਂ ਹੁੰਦਾ। ਤੁਸੀਂ ਇਸ ਨੂੰ ਸਮਾਂ-ਬੱਧ ਕਰੋ ਕਿ ਕਦੋਂ ਤੱਕ ਲੋਕਾਂ ਨੂੰ ਪਾਣੀ ਸਹੀ ਦੇ ਦਿਓਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਦੇ ਧਿਆਨ ਵਿਚ ਇਕ ਗੱਲ ਲਿਆਉਣਾ ਚਾਹੁੰਦਾ ਹਾਂ ਕਿਉਂਕਿ ਪੀਣ ਵਾਲਾ ਪਾਣੀ ਸਾਡੀ ਜ਼ਿੰਦਗੀ ਵਾਸਤੇ ਬਹੁਤ ਜ਼ਰੂਰੀ ਹੈ। ਇਕ ਬਹੁਤ ਵੱਡੀ ਸਕੀਮ ਵਰਲਡ ਬੈਂਕ ਦੀ ਆਈ ਹੈ, ਉਨ੍ਹਾਂ ਦੀ ਸ਼ਰਤ ਇਹ ਹੈ ਕਿ ਜਿੰਨਾ ਨਵੇਂ ਵਾਟਰ ਵਰਕਸ ਦਾ ਖਰਚਾ ਹੋਵੇਗਾ, ਉਸ ਦਾ 10% ਯੂਜ਼ਰ ਦੇਣਗੇ। ਜਿਥੇ 40% ਤੋਂ ਵੱਧ ਅਬਾਦੀ ਸ਼ਡਿਊਲਡ ਕਾਸਟਸ ਦੀ ਹੋਵੇਗੀ। ਉਹ 5% ਯੂਜ਼ਰ ਚਾਰਜਿਜ਼ ਦੇਣਗੇ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਵੱਧ ਤੋਂ ਵੱਧ ਇਸ ਸਕੀਮ ਦਾ ਫਾਇਦਾ ਉਠਾਇਆ ਜਾਵੇ ਕਿਉਂਕਿ ਇਸ ਵਿਚ ਅਨਲਿਮਟਿਡ ਪੈਸਾ ਹੈ, ਇਸ ਦੀ ਬਹੁਤ ਜ਼ਰੂਰਤ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਜਿਹੜਾ ਆਰ.ਓ. ਸਿਸਟਮ ਹੈ, ਜਿਹੜੇ ਪਿੰਡ ਵਿਚ ਇਹ ਕਹਿਣਗੇ ਉਥੇ ਲਗਾ ਦਿਆਂਗੇ। ਅਸੀਂ ਤੁਹਾਡੀ ਸਿਫਾਰਸ਼ ਮੰਨਾਂਗੇ। ਬਸ ਥੋੜ੍ਹਾ ਜਿਹਾ ਟਾਈਮ ਚਾਹੀਦਾ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਪਿਛਲੇ ਦਿਨੀਂ ਪੇਪਰਾਂ ਵਿਚ ਇਹ ਗੱਲ ਆਈ ਸੀ, ਇੱਕ ਬੜੀ ਵੱਡੀ ਸੁਰਖੀ ਲੱਗੀ ਸੀ ਕਿ ਬੁੱਢੇ ਨਾਲੇ ਵਿੱਚ ਲੁਧਿਆਣੇ ਦੀਆਂ ਜਿਹੜੀਆਂ ਫੈਕਟਰੀਆਂ ਦੂਸ਼ਿਤ ਪਾਣੀ ਛੱਡ ਰਹੀਆਂ ਹਨ, ਉਹ ਜਾਂ ਤਾਂ ਟਰੀਟਮੈਂਟ ਪਲਾਂਟ ਲਾਉਣ, ਨਹੀਂ ਤਾਂ ਬਿਜਲੀ ਬੋਰਡ ਵੱਲੋਂ ਉਨ੍ਹਾਂ ਦੇ ਕੁਨੈਕਸ਼ਨ ਕੱਟੇ ਜਾਣਗੇ। ਕਿਉਂਕਿ ਉਹ ਪਾਣੀ ਅੱਗੇ ਸਾਡੇ ਜ਼ਿਲ੍ਹਿਆਂ ਵਿਚ ਵੀ ਆਉਂਦਾ ਹੈ, ਨਹਿਰਾਂ ਵਿਚ ਮਿਲ ਕੇ ਇਹ ਪਾਣੀ ਬਿਮਾਰੀਆਂ ਨਾ ਫੈਲਾਵੇ, ਲੋਕ ਇਸ ਤੋਂ ਬੱਚ ਸਕਣ। ਇਸ ਉੱਪਰ ਕੋਈ ਕਾਰਵਾਈ ਕੀਤੀ ਗਈ ਹੈ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਨਾਲ ਇਸ ਦਾ ਕੋਈ ਸਬੰਧ ਨਹੀਂ। ਇਹ ਵੱਖਰਾ ਸਵਾਲ ਕਰ ਦੇਣ। ਇਨ੍ਹਾਂ ਨੂੰ ਪੂਰਾ ਜਵਾਬ ਚੰਗੇ ਤਰੀਕੇ ਨਾਲ ਦਿੱਤਾ ਜਾਵੇਗਾ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇੰਨੀ ਬੇਨਤੀ ਹੈ ਕਿ ਉਥੇ ਕਾਨਫਰੰਸ ਵਿਚ ਬੋਲਦਿਆਂ ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਗੱਲ ਕਹੀ ਸੀ ਕਿ ਲੋਕਾਂ ਦੀ ਸਿਹਤ ਨਾਲ ਬਿਲਕੁਲ ਖਿਲਵਾੜ ਨਹੀਂ ਕੀਤਾ ਜਾਵੇਗਾ। ਉਹ ਫੈਸਲਾ ਵਿਦਡਰਾਅ ਨਹੀਂ ਕੀਤਾ ਜਾ ਸਕਦਾ ਜਿਹੜਾ ਕਿ ਨੋਟਿਸ ਦਿੱਤਾ ਸੀ। ਮਾਨਯੋਗ ਡਿਪਟੀ ਸਪੀਕਰ ਸਾਹਿਬ ਬੈਠੇ ਹਨ, ਮੁੱਖ ਮੰਤਰੀ ਜੀ ਨੇ ਉਨ੍ਹਾਂ ਨੂੰ ਇਹ ਵੀ ਕਿਹਾ ਸੀ ਕਿ ਇਕ ਕੌਲੀ ਉਸ ਪਾਣੀ ਦੀ ਪੀ ਕੇ ਵਿਖਾ ਦੇਣ, ਮੈਂ ਉਨ੍ਹਾਂ ਦੀ ਗੱਲ ਮੰਨਣ ਨੂੰ ਤਿਆਰ ਹਾਂ। ਮੈਂ ਜਾਣਨਾ ਚਾਹੁੰਦਾ ਹਾਂ ਕਿ ਉਸ ਦਾ ਕੀ ਐਕਸ਼ਨ ਹੋਇਆ ਹੈ? ਕੀ ਮਜਬੂਰੀ ਸੀ ਕਿ ਮੁੱਖ ਮੰਤਰੀ ਸਾਹਿਬ ਵੱਲੋਂ ਉਹ ਨੋਟਿਸ ਵਾਪਸ ਲਿਆ ਗਿਆ? ਜਿਹੜੀ ਗੱਲ ਪਹਿਲਾਂ ਕੀਤੀ ਸੀ ਕਿ ਲੋਕਾਂ ਦੀ ਸਿਹਤ ਨਾਲ ਖਿਲਵਾੜ ਕਿਸੇ ਵੀ ਕੀਮਤ ਤੇ ਨਹੀਂ ਹੋਵੇਗਾ, ਇਹ ਫੈਸਲਾ ਕਿਉਂ ਵਾਪਸ ਲੈਣਾ ਪਿਆ?

**ਮਾਨਯੋਗ ਸਪੀਕਰ :** ਬਾਦਲ ਸਾਹਿਬ ਨੇ ਬੜੀ ਐਕਸਪਲੇਨੇਟਰੀ ਗੱਲ ਤੁਹਾਡੇ ਸਾਹਮਣੇ ਕੀਤੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਸਿਰਫ ਬੁੱਢੇ ਨਾਲੇ ਦਾ ਜ਼ਿਕਰ ਕਰ ਰਿਹਾ ਹਾਂ। ਜਿਹੜਾ ਪਹਿਲਾਂ ਪੰਜਾਬ ਸਰਕਾਰ ਨੇ ਫੈਸਲਾ ਲਿਆ ਸੀ ਕਿ ਲੋਕਾਂ ਦੀ ਸਿਹਤ ਨਾਲ ਖਿਲਵਾੜ ਬਰਦਾਸ਼ਤ ਨਹੀਂ ਹੋਵੇਗਾ...

**ਮਾਨਯੋਗ ਸਪੀਕਰ** : ਇਨ੍ਹਾਂ ਦਾ ਜਵਾਬ ਸਾਰਿਆਂ ਨਾਲ ਕੰਸਰਨਡ ਹੈ, ਭਾਵੇਂ ਇਹ ਬੁੱਢੇ ਨਾਲੇ ਦੀ ਗੱਲ ਹੈ ਜਾਂ ਕੋਈ ਹੋਰ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਤਾਂ ਸਮੁੱਚੇ ਪੰਜਾਬ ਦੀ ਗੱਲ ਕਰ ਰਹੇ ਹਨ। ਮੈਂ ਬੁੱਢੇ ਨਾਲੇ ਬਾਰੇ ਹੀ ਗੱਲ ਕਰ ਰਿਹਾ ਹਾਂ ਜਿਸ ਵਿਚ ਜੋ ਗੰਦਾ ਪਾਣੀ ਪੈਂਦਾ ਸੀ, ਜਿਸ ਬਾਰੇ ਪੰਜਾਬ ਸਰਕਾਰ ਨੇ, ਮੁੱਖ ਮੰਤਰੀ ਜੀ ਨੇ ਬਹੁਤ ਵਧੀਆ ਸਟੈੱਪ ਲਿਆ ਔਰ ਇਨ੍ਹਾਂ ਦੀ ਬੱਲੇ-ਬੱਲੇ ਵੀ ਹੋਈ। ਇਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਦੇ ਲੋਕਾਂ ਦੀ ਸਿਹਤ ਨਾਲ ਖਿਲਵਾੜ ਨਹੀਂ ਹੋਵੇਗਾ। ਫਿਰ ਇਨ੍ਹਾਂ ਦੀ ਕੀ ਮਜਬੂਰੀ ਸੀ ਕਿ ਇਨ੍ਹਾਂ ਨੇ ਕੰਪਰੋਮਾਈਜ਼ ਕਰਕੇ ਆਰਡਰ ਵਾਪਸ ਲਏ ਹਨ। ਪਰ ਹੁਣ ਮੁੱਖ ਮੰਤਰੀ ਜੀ ਵਰਲਡ ਬੈਂਕ ਦੀ ਗੱਲ ਹੀ ਦੱਸੀ ਜਾਂਦੇ ਹਨ।

**ਮੁੱਖ ਮੰਤਰੀ** : ਜੋ ਕੁਝ ਮੈਂ ਕਿਹਾ ਸੀ ਅਤੇ ਜੋ ਕੁਝ ਮੈਂ ਕਹਾਂਗਾ, ਉਸ ਤੇ ਪੂਰਾ ਉਤਰਾਂਗਾ। (ਥੰਪਿੰਗ) ਇਸ ਦਾ ਸਰਵੇ ਹੋ ਗਿਆ ਹੈ। ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਪਾਸੇ ਤਕੜੇ ਕਦਮ ਚੁੱਕੇ ਜਾਣਗੇ ਤਾਂ ਕਿ ਪੰਜਾਬ ਦਾ ਜੋ ਸਭ ਤੋਂ ਵੱਡਾ ਮਸਲਾ ਹੈ ਕਿ ਗੰਦਾ ਪਾਣੀ ਮਿਕਸ ਹੁੰਦਾ ਹੈ ਔਰ ਉਸ ਦੇ ਨਾਲ ਬਹੁਤ ਸਾਰੇ ਸਾਡੇ ਜ਼ਿਲ੍ਹੇ ਇਫੈਕਟ ਹੁੰਦੇ ਹਨ। ਮੈਨੂੰ ਇਸ ਗੱਲ ਦਾ ਪੂਰਾ ਅਹਿਸਾਸ ਹੈ। ਇਸ ਦੇ ਲਈ ਬਹੁਤ ਵੱਡੇ ਕਦਮ ਚੁੱਕੇ ਜਾ ਰਹੇ ਹਨ ਔਰ ਛੇਤੀ ਹੀ ਚੁੱਕੇ ਜਾ ਰਹੇ ਹਨ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 646*

**ਮਾਨਯੋਗ ਸਪੀਕਰ** : ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਸੀ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਇਹ ਮੇਰਾ ਸਵਾਲ ਸੀ ਜੋ ਕਿ ਬੁੱਢੇ ਨਾਲੇ ਨਾਲ ਹੀ ਸਬੰਧਤ ਹੈ।

**ਮਾਨਯੋਗ ਸਪੀਕਰ** : ਇਹ ਚਾਹੇ ਬੁੱਢੇ ਨਾਲੇ ਨਾਲ ਸਬੰਧਤ ਹੈ ਜਾਂ ਕਿਸੇ ਹੋਰ ਗੱਲ ਨਾਲ ਹੈ ਪਰ ਇਸ ਦੀ ਐਕਸਟੈਨਸ਼ਨ ਮੰਗੀ ਗਈ ਸੀ ਅਤੇ ਮੈਂ ਅਲਾਓ ਕਰ ਦਿੱਤੀ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਇਹ ਤਾਂ ਜਵਾਬ ਦੇਣ ਤੋਂ ਹੀ ਭੱਜ ਗਏ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

*For Starred Question No. 646 and reply thereto, please see Appendix to this Debates.

## ਦੁਰਘਟਨਾ ਦੇ ਸ਼ਿਕਾਰ ਹੋਏ ਵਿਅਕਤੀਆਂ ਨੂੰ ਮੁਆਵਜ਼ੇ ਦੀ ਅਦਾਇਗੀ

*643. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਮਰਗੜ੍ਹ (ਜ਼ਿਲ੍ਹਾ ਸੰਗਰੂਰ) ਵਿਖੇ ਮਿਤੀ 15 ਜੁਲਾਈ, 2008 ਨੂੰ ਰਾਜ ਰੋਡਵੇਜ਼ ਦੀ ਬੱਸ ਅਤੇ ਐਲ.ਪੀ.ਜੀ. ਸਿਲੰਡਰ ਲੈ ਕੇ ਜਾ ਰਹੇ ਇਕ ਟਰੱਕ ਦੇ ਵਿਚਕਾਰ ਹੋਈ ਭਿਆਨਕ ਦੁਰਘਟਨਾ ਵਿਚ ਮਾਰੇ ਗਏ ਚਾਰ ਵਿਅਕਤੀਆਂ ਦੇ ਪਰਿਵਾਰਾਂ ਨੂੰ ਗੰਭੀਰ ਰੂਪ ਵਿਚ ਜ਼ਖ਼ਮੀ ਹੋਏ 15 ਵਿਅਕਤੀਆਂ ਨੂੰ ਕੋਈ ਐਕਸ-ਗਰੇਸ਼ੀਆ ਗ੍ਰਾਂਟ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਮਾਸਟਰ ਮੋਹਨ ਲਾਲ** : ਨਹੀਂ ਜੀ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਜੋ ਦਰਦਨਾਕ ਦੁਰਘਟਨਾ ਹੋਈ ਸੀ, ਜਿਸ ਵਿਚ ਮੌਤਾਂ ਹੋਈਆਂ ਸਨ ਅਤੇ ਕਾਫ਼ੀ ਲੋਕ ਬੜੀ ਬੁਰੀ ਤਰ੍ਹਾਂ ਜ਼ਖਮੀ ਹੋਏ ਸਨ ਪਰ ਮੰਤਰੀ ਜੀ ਨੇ ਇਸ ਦਾ ਜਵਾਬ 'ਨਹੀਂ ਜੀ' ਦਿੱਤਾ ਹੈ। ਮੇਰਾ ਸਵਾਲ ਹੈ ਕਿ ਨਿਯਮਾਂ ਅਨੁਸਾਰ ਉਨ੍ਹਾਂ ਵਿਅਕਤੀਆਂ ਜਿਨ੍ਹਾਂ ਦੀ ਬੱਸ ਹਾਦਸੇ ਵਿਚ ਮੌਤ ਹੋ ਜਾਵੇ, ਉਨ੍ਹਾਂ ਦੇ ਆਸ਼ਰਿਤਾਂ ਨੂੰ ਪੈਸੇ ਦੇਣ ਬਾਰੇ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪੈਸੇ ਦੇ ਹੀ ਨਹੀਂ ਸਕਦੇ ਜਾਂ ਫਿਰ ਦਿੱਤੇ ਹੀ ਨਹੀਂ ਗਏ? ਜੇ ਇਹ ਨਹੀਂ ਦਿੱਤੇ ਗਏ ਤਾਂ ਕਿਉਂ ਨਹੀਂ ਦਿੱਤੇ ਗਏ? ਜੇ ਉਨ੍ਹਾਂ ਨੂੰ ਨਹੀਂ ਦਿੱਤੇ ਗਏ ਤਾਂ ਫਿਰ ਹੋਰ ਜਗ੍ਹਾ ਤੇ ਜੋ ਐਕਸੀਡੈਂਟ ਹੁੰਦੇ ਹਨ, ਉਨ੍ਹਾਂ ਨੂੰ ਕਿਉਂ ਦਿੱਤੇ ਜਾਂਦੇ ਹਨ? ਜੇ ਦੇ ਹੀ ਨਹੀਂ ਸਕਦੇ ਤਾਂ ਇਸ ਦੇ ਬਾਰੇ ਸਰਕਾਰ ਨੂੰ ਵਿਚਾਰ ਕਰਨਾ ਚਾਹੀਦਾ ਹੈ ਕਿ ਟਰਾਂਸਪੋਰਟ ਵਿਭਾਗ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਜਿਹੜੇ ਲੋਕਾਂ ਦੀਆਂ ਇਸ ਹਾਦਸੇ ਵਿਚ ਮੌਤਾਂ ਹੋਈਆਂ ਹਨ ਅਤੇ ਦਰਦਨਾਕ ਤੌਰ ਤੇ ਜ਼ਖਮੀ ਹੋਏ ਹਨ, ਉਨ੍ਹਾਂ ਦੀ ਪ੍ਰਸ਼ਾਸਨਿਕ ਤੌਰ ਤੇ ਕੋਈ ਮਦਦ ਨਹੀਂ ਕੀਤੀ। ਉਹ ਲੋਕ ਅਮਰਗੜ੍ਹ ਅਤੇ ਮਲੇਰਕੋਟਲਾ ਦੇ ਹਸਪਤਾਲਾਂ ਵਿਚ ਰਹੇ। ਪਰ ਕਿਸੇ ਨੇ ਕੋਈ ਮਦਦ ਨਹੀਂ ਕੀਤੀ। ਪਰ ਮੈਂ ਸਿਹਤ ਵਿਭਾਗ ਦੀ ਜ਼ਰੂਰ ਪ੍ਰਸ਼ੰਸਾ ਕਰਦਾ ਹਾਂ ਕਿ ਸਿਹਤ ਵਿਭਾਗ ਦੀਆਂ ਟੀਮਾਂ ਨੇ ਅਤੇ ਡਾਕਟਰਾਂ ਨੇ ਆਪਣੀ ਸੇਵਾ ਪੂਰੀ ਤਰ੍ਹਾਂ ਨਿਭਾਈ ਅਤੇ ਹਮਦਰਦੀ ਵਿਖਾਈ..

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮੈਂ ਤਾਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੈਸੇ ਦੇ ਹੀ ਨਹੀਂ ਸਕਦੇ ਜਾਂ ਫਿਰ ਦਿੱਤੇ ਕਿਉਂ ਨਹੀਂ ਗਏ?

**ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਐਕਸੀਡੈਂਟ ਵਿਚ ਚਾਰ ਦੀ ਜਗ੍ਹਾ ਤਿੰਨ ਵਿਅਕਤੀਆਂ ਦੀ ਮੌਤ ਹੋਈ ਹੈ ਅਤੇ 15 ਵਿਅਕਤੀ ਇਸ ਵਿਚ ਜ਼ਖਮੀ ਹੋਏ ਹਨ ਜਿਨ੍ਹਾਂ ਦਾ ਮਲੇਰਕੋਟਲਾ ਅਤੇ ਪਟਿਆਲਾ ਦੇ ਹਸਪਤਾਲਾਂ ਵਿਚ ਇਲਾਜ ਹੋਇਆ ਪਰ ਮੁਆਵਜ਼ੇ ਵਾਸਤੇ ਕਿਸੇ ਨੇ ਅਪਲਾਈ ਹੀ ਨਹੀਂ ਕੀਤਾ। ਮ੍ਰਿਤਕਾਂ ਦੇ ਆਸ਼ਰਿਤਾਂ ਨੂੰ ਮੋਟਰ ਵਹੀਕਲਜ਼ ਐਕਟ ਦੇ ਥੱਲੇ 50 ਹਜ਼ਾਰ ਰੁਪਏ ਮਿਲ ਜਾਂਦੇ ਹਨ। ਇਹ ਮਹੀਨੇ ਡੇਢ ਮਹੀਨੇ ਦੀ ਗੱਲ ਹੈ। ਜੇਕਰ ਉਹ ਲੋਕ ਹੁਣ ਵੀ ਅਪਲਾਈ ਕਰ ਦੇਣ ਤਾਂ ਪੈਸਾ ਦੇ ਦਿੱਤਾ ਜਾਵੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇੱਕ ਪਾਲਿਸੀ ਬਣਾ ਰਹੇ ਹਾਂ ਕਿ ਕੋਈ ਐਸਾ ਐਕਸੀਡੈਂਟ ਹੋ ਜਾਵੇ ਤਾਂ ਐਕਸੀਡੈਂਟ ਵਿਕਟਮ ਨੂੰ ਤਤਕਾਲ ਦੋ ਕੁ ਲੱਖ ਰੁਪਏ ਦਾ ਭੁਗਤਾਨ ਕਰ ਦੇਈਏ ਤਾਂ ਕਿ ਉਸ ਦੀ ਮਦਦ ਸਮੇਂ ਸਿਰ ਹੋ ਜਾਵੇ। ਇਹ ਭੁਗਤਾਨ ਜਲਦੀ ਤੋਂ ਜਲਦੀ ਕੀਤਾ ਜਾਇਆ ਕਰੇਗਾ ਭਾਵੇਂ ਇਹ ਮਰਨ ਵਾਲੇ ਦੀ ਕੀਮਤ ਨਹੀਂ ਹੈ ਪਰ ਇਹ ਆਸ਼ਰਿਤਾਂ ਲਈ ਮਦਦ ਸਾਬਤ ਹੋਵੇਗੀ। ਇਹ ਪਾਲਿਸੀ ਸਦਨ ਦੀ ਮੇਜ਼ ਤੇ ਜਲਦੀ ਹੀ ਲਿਆ ਕੇ ਰੱਖਾਂਗੇ।

**ਮਾਨਯੋਗ ਸਪੀਕਰ :** ਪ੍ਰਸ਼ਨ ਖਤਮ ਹੁੰਦੇ ਹਨ।

---

## UNSTARRED QUESTIONS AND ANSWERS

### ਮੋਹਾਲੀ ਲਈ 24 ਘੰਟੇ ਬਿਜਲੀ ਸਪਲਾਈ

125. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਐਸ.ਏ.ਐਸ. ਨਗਰ, ਮੋਹਾਲੀ ਵਿਚ ਮੈਗਾ ਪ੍ਰਾਜੈਕਟਾਂ ਦੇ ਸਥਾਪਿਤ ਹੋਣ ਦੇ ਕਾਰਣ ਆਉਣ ਵਾਲੇ ਪੰਜ ਸਾਲਾਂ ਵਿਚ ਬਿਜਲੀ ਦੀ ਸਪਲਾਈ ਦੀ ਕਿੰਨੀ ਮੰਗ ਵਧਣ ਦੀ ਸੰਭਾਵਨਾ ਹੈ;

(ਅ) ਮੋਹਾਲੀ (ਉਦਯੋਗ ਅਤੇ ਮੈਗਾ ਪ੍ਰਾਜੈਕਟਾਂ ਸਮੇਤ) ਵਿੱਚ 24 ਘੰਟੇ ਬਿਜਲੀ ਸਪਲਾਈ ਮੁਹੱਈਆ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਐਸ.ਏ.ਐਸ. ਨਗਰ ਮੋਹਾਲੀ (ਜੀ.ਐਮ.ਏ.ਡੀ.ਏ.) ਦੀ ਮੌਜੂਦਾ ਮੰਗ ਲੱਗਭੱਗ 150 ਐਮ.ਵੀ.ਏ. ਹੈ ਜੋ ਕਿ ਭਵਿੱਖ ਵਿਚ ਤਕਰੀਬਨ 5 ਸਾਲ ਦੇ ਅੰਦਰ ਵਧ ਕੇ 350 ਐਮ.ਵੀ.ਏ. ਦੇ ਕਰੀਬ ਹੋ ਜਾਵੇਗੀ।

(ਅ) 100 ਐਮ.ਵੀ.ਏ. ਦੇ 3 ਨੰਬਰ 220/66 ਕੇ.ਵੀ. ਸਮਰੱਥਾ ਦੇ ਟਰਾਂਸਫਾਰਮਰਾਂ ਵਾਲਾ 220 ਕੇ.ਵੀ. ਮੌਜੂਦਾ ਬਿਜਲੀ ਘਰ ਮੋਹਾਲੀ ਅਤੇ ਚੰਡੀਗੜ੍ਹ ਨੂੰ ਬਿਜਲੀ ਦੇ ਰਿਹਾ ਹੈ। ਇਸ ਦੀ ਅੱਧੀ ਸਮਰੱਥਾ ਯਾਨੀ ਕਿ 150 ਐਮ.ਵੀ.ਏ. ਚੰਡੀਗੜ੍ਹ ਲਈ ਰਾਖਵੀਂ ਹੈ

ਅਤੇ ਬਾਕੀ ਮੋਹਾਲੀ ਲਈ ਰਾਖਵੀਂ ਹੈ। ਇਸ ਤੋਂ ਇਲਾਵਾ ਇਕ ਹੋਰ 220 ਕੇ.ਵੀ. ਬਿਜਲੀ ਘਰ, ਜਿਸ ਦੀ ਸਮਰੱਥਾ 100 ਐਮ.ਵੀ.ਏ., 220/66 ਕੇ.ਵੀ. ਹੈ, ਉਸਾਰੀ ਅਧੀਨ ਹੈ ਅਤੇ ਇਸ ਨੂੰ ਸਾਲ 2008 ਦੇ ਅੰਤ ਤੱਕ ਕਮਿਸ਼ਨ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ। ਐਸੋਸੀਏਟਿਡ 66 ਕੇ.ਵੀ. ਟਰਾਂਸਮਿਸ਼ਨ ਕੰਮ ਵੀ ਪ੍ਰਗਤੀ ਅਧੀਨ ਹਨ ਅਤੇ ਇਹ ਵੀ 220 ਕੇ.ਵੀ. ਬਿਜਲੀ ਘਰ ਦੀ ਕਮਿਸ਼ਨਿੰਗ ਦੇ ਨਾਲ-ਨਾਲ ਕਮਿਸ਼ਨ ਕਰ ਦਿੱਤੇ ਜਾਣਗੇ। ਭਵਿੱਖ ਵਿਚ ਮੁਹਾਲੀ ਦੀ ਬਿਜਲੀ ਦੀ ਵਧ ਰਹੀ ਮੰਗ ਨੂੰ ਪੂਰਾ ਕਰਨ ਲਈ ਲੋਡ ਵਿਚ ਵਾਧੇ ਅਨੁਸਾਰ ਤੀਸਰਾ 220 ਕੇ.ਵੀ. ਬਿਜਲੀ ਘਰ ਸਮੇਤ ਐਸੋਸੀਏਟਿਡ ਸਬ ਟਰਾਂਸਮਿਸ਼ਨ ਕੰਮਾਂ ਦੇ ਬਣਾਉਣ ਦੀ ਤਜਵੀਜ਼ ਵੀ ਹੈ।

---

## ਬਿਜਲੀ ਦਾ ਉਤਪਾਦਨ ਅਤੇ ਬਿਜਲੀ ਦੀ ਮੰਗ

126. **ਸਰਦਾਰ ਅਜੀਤ ਸਿੰਘ ਸ਼ਾਂਤ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਕਿੰਨੀ ਬਿਜਲੀ ਪੈਦਾ ਕੀਤੀ ਜਾ ਰਹੀ ਹੈ ਅਤੇ ਇਸਦੀ ਮੰਗ ਕਿੰਨੀ ਹੈ ;

(ਅ) ਸਰਕਾਰ ਦੁਆਰਾ ਰਾਜ ਵਿਚ ਬਿਜਲੀ ਦਾ ਉਤਪਾਦਨ ਵਧਾਉਣ ਲਈ ਸ਼ੁਰੂ ਕੀਤੇ ਗਏ ਨਵੇਂ ਪ੍ਰਾਜੈਕਟਾਂ ਦੇ ਵੇਰਵੇ ਕੀ ਹਨ ਅਤੇ ਅਜਿਹੇ ਉਦੇਸ਼ ਨਾਲ ਸਰਕਾਰ ਦੁਆਰਾ ਸ਼ੁਰੂ ਕੀਤੇ ਜਾਣ ਵਾਲੇ ਤਜਵੀਜ਼ਤ ਪ੍ਰਾਜੈਕਟਾਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਲੋੜੀਂਦੀ ਸੂਚਨਾ ਅਨੁਲੱਗ ਨਾਲ ਨੱਥੀ ਕੀਤੀ ਜਾਂਦੀ ਹੈ।

### ਅਨੁਲੱਗ

(ੳ) ਰਾਜ ਵਿੱਚ 9000 ਮੈਗਾਵਾਟ ਅਨੁਮਾਨਤ ਮੰਗ ਦੇ ਵਿਰੁੱਧ ਪ੍ਰਾਪਤ ਸੂਚਨਾ ਅਨੁਸਾਰ 6609 ਮੈਗਾਵਾਟ ਬਿਜਲੀ ਸਪਲਾਈ ਉਪਲੱਬਧ ਹੈ।

(ਅ) ਰਾਜ ਵਿੱਚ ਬਿਜਲੀ ਦੀ ਪੈਦਾਵਾਰ ਵਧਾਉਣ ਲਈ, ਹੇਠ ਲਿਖੇ ਪ੍ਰੋਜੈਕਟ ਰਾਜ ਸਰਕਾਰ ਵੱਲੋਂ ਤਜਵੀਜ਼ ਕੀਤੇ ਜਾ ਰਹੇ ਹਨ :—

* ਗੁਰੂ ਹਰਗੋਬਿੰਦ ਥਰਮਲ ਪਾਵਰ ਪਲਾਂਟ ਦਾ ਯੂਨਿਟ IV ਅਕਤੂਬਰ, 2008 ਵਿੱਚ ਚਾਲੂ ਹੋ ਜਾਵੇਗਾ।

[ਮੁੱਖ ਮੰਤਰੀ]

* 1980 ਮੈਗਾਵਾਟ ਤਲਵੰਡੀ ਸਾਬੋ ਥਰਮਲ ਪਾਵਰ ਪਲਾਂਟ 2011-12 ਵਿੱਚ ਚਾਲੂ ਹੋ ਜਾਵੇਗਾ।

* 1320 ਮੈਗਾਵਾਟ ਰਾਜਪੁਰਾ ਥਰਮਲ ਪਾਵਰ ਪਲਾਂਟ, ਜਿਸ ਦੀ ਨਿਲਾਮੀ ਪ੍ਰੋਸੈਸ ਕਾਰਵਾਈ ਅਧੀਨ ਹੈ, 2011-12 ਵਿੱਚ ਚਾਲੂ ਹੋ ਜਾਵੇਗਾ।

* 2640 ਮੈਗਾਵਾਟ ਗਿੱਦੜਬਾਹਾ ਥਰਮਲ ਪਾਵਰ ਪਲਾਂਟ, ਪਿੰਡ ਘੱਗਾ, ਜ਼ਿਲ੍ਹਾ ਮੁਕਤਸਰ ਵਿੱਚ ਸਥਾਪਤ ਕੀਤਾ ਜਾਵੇਗਾ ਅਤੇ ਇਸ ਵਾਸਤੇ ਭੋਂ ਪ੍ਰਾਪਤੀ ਪ੍ਰੀਕ੍ਰਿਆ ਸ਼ੁਰੂ ਹੋ ਚੁੱਕੀ ਹੈ। ਇਹ ਪ੍ਰੋਜੈਕਟ 2012-13 ਵਿੱਚ ਚਾਲੂ ਹੋ ਜਾਵੇਗਾ।

* 540 ਮੈਗਾਵਾਟ ਗੋਇੰਦਵਾਲ ਸਾਹਿਬ ਥਰਮਲ ਪਾਵਰ ਪਲਾਂਟ 2011-12 ਵਿੱਚ ਚਾਲੂ ਹੋ ਜਾਵੇਗਾ।

* ਗੁਰੂ ਨਾਨਕ ਦੇਵ ਥਰਮਲ ਪਲਾਂਟ ਬਠਿੰਡਾ ਦੀ ਮੌਜੂਦਾ ਸਮਰੱਥਾ ਵਿੱਚ ਵਾਧਾ ਕਰਨ ਲਈ 2 ਹੋਰ (ਹਰ ਇੱਕ) 250 ਮੈਗਾਵਾਟ ਦੇ ਵਾਧੂ ਯੂਨਿਟ 2012 ਤੱਕ ਲਗਾਉਣ ਦੀ ਤਜਵੀਜ਼ ਹੈ।

* ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਹੋਰ ਸਾਧਨ ਤੋਂ ਮੈਮੋਰੰਡਮ ਆਫ ਅੰਡਰਸਟੈਂਡਿੰਗ ਸਾਈਨ ਕਰਕੇ ਅਤੇ ਬਿਜਲੀ ਖਰੀਦ ਸਮਝੌਤੇ ਕਰਕੇ ਬਿਜਲੀ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਭਵਿੱਖ ਵਿੱਚ ਪੰਜਾਬ ਰਾਜ ਬਿਜਲੀ ਬੋਰਡ ਨੇ 5143.14 ਮੈਗਾਵਾਟ ਬਿਜਲੀ ਵੱਖ-ਵੱਖ ਬਿਜਲੀ ਖਰੀਦ ਸਮਝੌਤਿਆਂ ਰਾਹੀਂ ਸਪਲਾਈ ਕਰਨ ਦਾ ਭਰੋਸਾ ਦਿਵਾਇਆ ਹੈ।

* ਸ਼ਾਹਪੁਰਕੰਡੀ ਹਾਈਡਰੋ ਪ੍ਰੋਜੈਕਟ (165 ਮੈਗਾਵਾਟ) ਅਤੇ ਯੂ.ਡੀ.ਬੀ.ਸੀ. ਸਟੇਜ-III ਹਾਈਡਰੋ ਪਾਵਰ ਪ੍ਰੋਜੈਕਟ (75 ਮੈਗਾਵਾਟ) ਨੂੰ ਛੇਤੀ ਹੀ ਚਾਲੂ ਕਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ।

---

## ਨਥਾਣਾ ਵਿਧਾਨ ਸਭਾ ਹਲਕੇ ਵਿਚ ਲਿੰਕ ਸੜਕਾਂ ਰਹਿਤ ਪਿੰਡ

127. **ਸਰਦਾਰ ਅਜਾਇਬ ਸਿੰਘ ਭੱਟੀ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਬਠਿੰਡਾ ਵਿਚ ਨਥਾਣਾ ਵਿਧਾਨ ਸਭਾ ਹਲਕੇ ਵਿਚ ਪੈਂਦੇ ਅਜਿਹੇ ਪਿੰਡਾਂ ਦੇ ਨਾਂ ਕੀ ਹਨ ਜਿਨ੍ਹਾਂ ਨੂੰ ਕਿ ਪਹਿਲੀਆਂ ਲਿੰਕ ਸੜਕਾਂ ਵੀ ਮੁਹੱਈਆ ਨਹੀਂ ਕੀਤੀਆਂ ਗਈਆਂ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਲਿੰਕ ਸੜਕਾਂ ਸਾਲ 2008-2009 ਦੌਰਾਨ ਮੁਹੱਈਆ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

ਸਰਦਾਰ ਸੁੱਚਾ ਸਿੰਘ ਲੰਗਾਹ : (ੳ) ਵਿਧਾਨ ਸਭਾ ਹਲਕੇ ਨਥਾਣਾ ਵਿੱਚ ਪੈਂਦੇ ਸਾਰੇ ਪਿੰਡ ਪਹਿਲਾਂ ਹੀ ਲਿੰਕ ਸੜਕਾਂ ਨਾਲ ਜੁੜੇ ਹੋਏ ਹਨ।

(ਅ) ਜੀ ਨਹੀਂ।

---

**ਕੈਂਸਰ ਦੀ ਬੀਮਾਰੀ ਦੇ ਕਾਰਣ ਵਧ ਰਹੀਆਂ ਮੌਤਾਂ ਦੀ ਗਿਣਤੀ**

128. ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ ਤਿੰਨ ਵਿੱਤੀ ਸਾਲਾਂ ਦੇ ਦੌਰਾਨ ਰਾਜ ਦੇ ਮਾਲਵਾ ਖੇਤਰ ਵਿਚ ਕੈਂਸਰ ਦੇ ਕਾਰਣ ਹੋਈਆਂ ਮੌਤਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ ?

(ਅ) ਕੀ ਸਰਕਾਰ ਨੇ ਮਾਲਵਾ ਖੇਤਰ ਵਿਚ ਕੈਂਸਰ ਦੇ ਮੂਲ ਕਾਰਣ ਪਤਾ ਲਗਾਉਣ ਲਈ ਕੋਈ ਅਧਿਐਨ ਕੀਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ਅਤੇ ਇਸ ਨੂੰ ਰੋਕਣ ਲਈ ਕੀ ਕਦਮ ਚੁੱਕੇ ਗਏ ਹਨ ?

ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : (ੳ) ਲੋੜੀਂਦੀ ਸੂਚਨਾ ਅਨੁੱਲਗ-"ੲ" ਅਨੁਸਾਰ ਹੈ ਜੀ।

(ਅ) ਨਹੀਂ ਜੀ, ਸਰਕਾਰ ਵੱਲੋਂ ਮਾਲਵਾ ਇਲਾਕੇ ਵਿੱਚ ਕੈਂਸਰ ਦੇ ਕਾਰਣ ਲੱਭਣ ਵਾਸਤੇ ਕੋਈ ਸਰਵੇਖਣ ਨਹੀਂ ਕਰਵਾਇਆ ਗਿਆ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ–"ੲ"

(ੳ) ਪਿਛਲੇ ਤਿੰਨ ਵਿੱਤੀ ਸਾਲਾਂ ਦੌਰਾਨ ਕੈਂਸਰ ਨਾਲ ਮਰਨ ਵਾਲੇ ਲੋਕਾਂ ਦੀ ਸਲਾਨਾ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਮ | ਸਾਲ 2005 ਵਿੱਚ ਕੈਂਸਰ ਨਾਲ ਹੋਈਆਂ ਮੌਤਾਂ | ਸਾਲ 2006 ਵਿੱਚ ਕੈਂਸਰ ਨਾਲ ਹੋਈਆਂ ਮੌਤਾਂ | ਸਾਲ 2007 ਵਿੱਚ ਕੈਂਸਰ ਨਾਲ ਹੋਈਆਂ ਮੌਤਾਂ |
|---|---|---|---|---|
| 1 | ਬਠਿੰਡਾ | 83 | 147 | 128 |
| 2 | ਪਟਿਆਲਾ | ਨਿੱਲ | ਨਿੱਲ | ਨਿੱਲ |
| | ਗੌਰਮਿੰਟ ਮੈਡੀਕਲ ਕਾਲਜ, ਪਟਿਆਲਾ | 123 | 146 | 156 |
| 3 | ਫਰੀਦਕੋਟ | 4 | 6 | 7 |
| | ਗੌਰਮਿੰਟ ਮੈਡੀਕਲ ਕਾਲਜ, ਫਰੀਦਕੋਟ | 4 | 4 | 6 |
| 4 | ਮੋਗਾ | ਨਿੱਲ | ਨਿੱਲ | ਨਿੱਲ |
| 5 | ਬਰਨਾਲਾ | — | ਨਵੰਬਰ, 06 ਤੋਂ ਦਸੰਬਰ, 06 ਤੱਕ–1* | ਨਿੱਲ |
| 6 | ਸੰਗਰੂਰ | 1 | 1 | 6 |
| 7 | ਮੁਕਤਸਰ | 28 | 31 | 40 |
| 8 | ਮਾਨਸਾ | ਨਿੱਲ | 2 | ਨਿੱਲ |
| 9 | ਫਿਰੋਜ਼ਪੁਰ | 1 | ਨਿੱਲ | 8 |
| 10 | ਲੁਧਿਆਣਾ | 236 | 245 | 240 |
| | ਕੁੱਲ ਜੋੜ : | 480 | 583 | 591 |

* ਜ਼ਿਲ੍ਹਾ ਬਰਨਾਲਾ 21 ਨਵੰਬਰ, 2006 ਨੂੰ ਹੋਂਦ ਵਿੱਚ ਆਇਆ। ਇਸ ਕਰਕੇ ਇਹ ਰਿਪੋਰਟ ਨਵੰਬਰ, 2006 ਤੋਂ ਹੈ।

---

## ਕਣਕ ਦੀ ਫਸਲ ਦੇ ਨੁਕਸਾਨ ਲਈ ਮੁਆਵਜ਼ਾ

130. **ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਾਲ 2008 ਦੇ ਦੌਰਾਨ ਦਸੂਹਾ ਅਤੇ ਤਲਵਾੜਾ ਬਲਾਕਾਂ ਦੇ ਕੁਝ ਪਿੰਡਾਂ ਵਿਚ ਕਣਕ ਦੀ ਫਸਲ ਅੱਗ ਲੱਗਣ ਕਾਰਣ

ਤਬਾਹ ਹੋ ਗਈ ਸੀ ; ਜੇਕਰ ਅਜਿਹਾ ਹੋਵੇ, ਤਾਂ ਇਸ ਨਾਲ ਪ੍ਰਭਾਵਿਤ ਹੋਏ ਪਿੰਡਾਂ ਦੀ ਕੁੱਲ ਗਿਣਤੀ ਕਿੰਨੀ ਹੈ ?

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਦੇ ਪ੍ਰਭਾਵਿਤ ਕਿਸਾਨਾਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਮੁਆਵਜ਼ਾ ਦਿੱਤੇ ਗਏ ਕਿਸਾਨਾਂ ਦੀ ਗਿਣਤੀ ਕਿੰਨੀ ਹੈ ਅਤੇ ਹਰ ਇਕ ਕੇਸ ਵਿਚ ਕਿੰਨਾ ਮੁਆਵਜ਼ਾ ਦਿੱਤਾ ਗਿਆ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਹਾਂ ਜੀ, ਪ੍ਰਭਾਵਿਤ ਪਿੰਡਾਂ ਦੀ ਗਿਣਤੀ 12 ਹੈ ਜਿਨ੍ਹਾਂ ਵਿੱਚ 11 ਪਿੰਡ ਬਲਾਕ ਦਸੂਹਾ ਦੇ ਅਤੇ ਇੱਕ ਪਿੰਡ ਬਲਾਕ ਤਲਵਾੜਾ ਦਾ ਪ੍ਰਭਾਵਿਤ ਹੋਇਆ ਹੈ।

(ਅ) 159 ਪ੍ਰਭਾਵਿਤ ਕਿਸਾਨਾਂ ਨੂੰ ਰਾਹਤ ਦੇਣ ਲਈ ਸਰਕਾਰ ਵੱਲੋਂ ਮਿਤੀ 22 ਜੁਲਾਈ, 2008 ਨੂੰ ਡੀ.ਸੀ. ਹੁਸ਼ਿਆਰਪੁਰ ਨੂੰ 35, 33, 625 ਰੁਪਏ ਮਨਜ਼ੂਰ ਕਰ ਦਿੱਤੇ ਗਏ ਸਨ। ਡੀ.ਸੀ. ਹੁਸ਼ਿਆਰਪੁਰ ਦੀ ਰਿਪੋਰਟ ਮੁਤਾਬਿਕ ਉਨ੍ਹਾਂ ਨੇ ਮਿਤੀ 28 ਅਗਸਤ, 2008 ਨੂੰ ਇਹ ਰਕਮ ਖਜ਼ਾਨੇ ਵਿੱਚੋਂ ਕਢਵਾ ਲਈ ਹੈ ਅਤੇ ਜ਼ਿਲ੍ਹੇ ਦੇ ਸਾਰੇ ਉਪ ਮੰਡਲ ਮੈਜਿਸਟ੍ਰੇਟਾਂ ਨੂੰ ਪ੍ਰਭਾਵਿਤ ਕਿਸਾਨਾਂ ਨੂੰ ਵੰਡਣ ਲਈ ਅਲਾਟ ਕਰ ਦਿੱਤੀ ਗਈ ਹੈ। ਇਹ ਰਾਹਤ ਸਰਕਾਰ ਵੱਲੋਂ ਪ੍ਰਵਾਨਿਤ ਰਾਹਤ ਦੀਆਂ ਦਰਾਂ 5000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਦਿੱਤੀ ਜਾਵੇਗੀ।

---

**ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ: 132***

**(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)**

---

**ਚੋਣਾਂ ਦੌਰਾਨ ਕਤਲ/ਅਗਵਾ**

133. **ਸਰਦਾਰ ਪ੍ਰਤਾਪ ਸਿੰਘ ਬਾਜਵਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਹਾਲ ਹੀ ਵਿਚ ਹੋਈਆਂ ਗ੍ਰਾਮ ਪੰਚਾਇਤਾਂ, ਬਲਾਕ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਅਤੇ ਮਿਉਂਸਿਪੈਲਟੀਆਂ ਦੀਆਂ ਚੋਣਾਂ ਦੌਰਾਨ ਹੋਏ ਕਤਲ ਅਤੇ ਅਗਵਾ ਦੇ ਕੇਸਾਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਰਾਜ ਵਿੱਚ ਹਾਲ ਹੀ ਵਿੱਚ ਹੋਈਆਂ ਗਰਾਂਮ ਪੰਚਾਇਤਾਂ, ਬਲਾਕ ਸੰਮਤੀਆਂ, ਜ਼ਿਲ੍ਹਾ ਪ੍ਰੀਸ਼ਦਾਂ ਅਤੇ ਮਿਉਂਸਿਪੈਲਟੀਆਂ ਦੀਆਂ ਚੋਣਾਂ ਦੌਰਾਨ ਹੋਏ ਕਤਲ/ਅਗਵਾ ਦੇ ਕੇਸਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :—

1. ਕਤਲ ਕੇਸ 3 (ਤਿੰਨ)
2. ਅਗਵਾ ਕੇਸ 1 (ਇੱਕ)

---

*For Unstarred Question No. 132 and reply thereto, please see Appendix to this Debates.

## ਰਾਜ ਵਿਚ ਜੇਲ੍ਹ ਸੁਧਾਰ

**134. ਸਰਦਾਰ ਪ੍ਰਤਾਪ ਸਿੰਘ ਬਾਜਵਾ :** ਕੀ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜੇਲ੍ਹ ਸੁਧਾਰਾਂ ਸਬੰਧੀ ਨਵੀਆਂ ਅਧਿਐਨ ਰਿਪੋਰਟਾਂ ਦੀਆਂ ਖਾਸ ਸਿਫਾਰਸ਼ਾਂ ਨੂੰ ਲਾਗੂ ਕਰਨ ਲਈ ਕੀ ਕਦਮ ਚੁੱਕੇ ਗਏ ਹਨ ਅਤੇ ਰਾਜ ਵਿਚ ਅਗਲੇ ਇਕ ਸਾਲ ਦੇ ਦੌਰਾਨ ਲਾਗੂ ਕੀਤੇ ਜਾਣ ਵਾਲੇ ਤਜਵੀਜ਼ਤ ਜੇਲ੍ਹ ਸੁਧਾਰਾਂ ਦੇ ਵੇਰਵੇ ਕੀ ਹਨ ?

**ਸਰਦਾਰ ਹੀਰਾ ਸਿੰਘ ਗਾਬੜੀਆ :** ਮੌਜੂਦਾ ਸਰਕਾਰ ਵੱਲੋਂ ਪੰਜਾਬ ਰਾਜ ਵਿੱਚ ਪੁਰਾਣੀਆਂ ਜੇਲ੍ਹਾਂ ਦਾ ਸੁਧਾਰ ਕਰਨ ਲਈ ਅਤੇ ਨਵੀਆਂ ਜੇਲ੍ਹਾਂ ਬਣਾਉਣ ਲਈ 201 ਕਰੋੜ ਰੁਪਏ ਦੀ ਰਾਸ਼ੀ ਖਰਚ ਕੀਤੀ ਜਾ ਰਹੀ ਹੈ।

ਇਸ ਸਮੇਂ ਪ੍ਰੀਜਨ ਐਕਟ, 1894 ਅਤੇ ਪੰਜਾਬ ਜੇਲ੍ਹ ਮੈਨੂਅਲ, 1996 ਹੋਂਦ ਵਿੱਚ ਹਨ। ਪ੍ਰੀਜਨ ਐਕਟ 1894 ਬਹੁਤ ਪੁਰਾਣਾ ਹੋਣ ਕਰਕੇ ਇਸ ਵਿੱਚ ਬਹੁਤ ਸਾਰੀਆਂ ਸੋਧਾਂ ਕਰਨ ਦੀ ਲੋੜ ਹੈ। ਪਿਛਲੀ ਸਰਕਾਰ ਵੱਲੋਂ ਇਸ ਐਕਟ ਵਿੱਚ ਸੋਧ ਕਰਨ ਦੇ ਕੋਈ ਉਪਰਾਲੇ ਨਹੀਂ ਕੀਤੇ ਗਏ। ਅਕਾਲੀ-ਭਾਜਪਾ ਸਰਕਾਰ ਹੋਂਦ ਵਿੱਚ ਆਉਣ ਤੋਂ ਬਾਅਦ ਵਰਤਮਾਨ ਸਮੇਂ ਦੀ ਲੋੜ ਨੂੰ ਮੁੱਖ ਰੱਖਦੇ ਹੋਏ, ਜੇਲ੍ਹਾਂ ਅੰਦਰ ਕੈਦੀਆਂ ਨੂੰ ਆਉਂਦੀਆਂ ਮੁਸ਼ਕਲਾਂ ਨੂੰ ਵੇਖਦੇ ਹੋਏ, ਪੁਰਾਣੇ ਐਕਟ ਵਿੱਚ ਸੋਧ ਕਰਨ ਦਾ ਫੈਸਲਾ ਕੀਤਾ ਹੈ ਜਿਸ ਸਬੰਧੀ ਜੇਲ੍ਹ ਹੈਡਕੁਆਟਰ ਵੱਲੋਂ ਨਵੇਂ ਐਕਟ (ਪੰਜਾਬ ਪ੍ਰੀਜਨ ਐਂਡ ਕੋਰੈਕਸ਼ਨਲ ਸਰਵਿਸਿਜ ਐਕਟ) ਦਾ ਖਰੜਾ ਤਿਆਰ ਹੋ ਕੇ ਸਰਕਾਰ ਦੀ ਪ੍ਰਵਾਨਗੀ ਲਈ ਪ੍ਰਾਪਤ ਹੋ ਗਿਆ ਹੈ, ਜੋ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਐਕਟ ਬਣਨ ਉਪਰੰਤ ਮੌਜੂਦਾ ਪ੍ਰੀਜਨ ਐਕਟ, 1894 ਦੀ ਥਾਂ ਲਵੇਗਾ। ਇਹ ਨਵਾਂ ਜੇਲ੍ਹ ਐਕਟ ਲਾਗੂ ਹੋਣ ਉਪਰੰਤ ਨਵਾਂ ਜੇਲ੍ਹ ਮੈਨੂਅਲ ਤਿਆਰ ਕੀਤਾ ਜਾਵੇਗਾ ਜੋ ਕਿ ਮੌਜੂਦਾ ਪੰਜਾਬ ਜੇਲ੍ਹ ਮੈਨੂਅਲ ਦੀ ਥਾਂ ਲਵੇਗਾ। ਨਵੇਂ ਐਕਟ ਦਾ ਖਰੜਾ ਜੇਲ੍ਹ ਸੁਧਾਰ ਸਬੰਧੀ ਨਵੀਆਂ ਅਧਿਐਨ ਰਿਪੋਰਟਾਂ ਜਿਵੇਂ ਕਿ ਵੱਖ-ਵੱਖ ਅਦਾਲਤਾਂ ਵੱਲੋਂ ਦਿੱਤੇ ਫੈਸਲਿਆਂ, ਮਨੁੱਖੀ ਅਧਿਕਾਰ ਕਮਿਸ਼ਨਾਂ ਵੱਲੋਂ ਕੀਤੀਆਂ ਸਿਫਾਰਸ਼ਾਂ, ਬਿਓਰੋ ਆਫ ਪੁਲਿਸ ਰਿਸਰਚ ਐਂਡ ਡਿਵੈਲਪਮੈਂਟ (ਬੀ.ਪੀ.ਆਰ.ਡੀ.), ਵੱਲੋਂ ਦਿੱਤੀਆਂ ਸਿਫਾਰਸ਼ਾਂ ਅਤੇ ਬਦਲੇ ਹਾਲਾਤਾਂ ਨੂੰ ਮੁੱਖ ਰੱਖ ਕੇ ਤਿਆਰ ਕਰ ਲਿਆ ਗਿਆ ਹੈ ਅਤੇ ਇਸੇ ਤਰ੍ਹਾਂ ਨਵਾਂ ਪੰਜਾਬ ਜੇਲ੍ਹ ਮੈਨੂਅਲ ਵੀ ਜੇਲ੍ਹ ਸੁਧਾਰਾਂ ਸਬੰਧੀ ਨਵੀਆਂ ਅਧਿਐਨ ਰਿਪੋਰਟਾਂ ਦੇ ਆਧਾਰ ਤੇ ਤਿਆਰ ਕਰ ਲਿਆ ਜਾਵੇਗਾ। ਇਨ੍ਹਾਂ ਵਿੱਚ ਜੇਲ੍ਹ ਸੁਧਾਰ ਸਬੰਧੀ ਸਿਫਾਰਸ਼ਾਂ ਦਾ ਖਾਸ ਧਿਆਨ ਰੱਖਿਆ ਗਿਆ ਹੈ। ਨਵੇਂ ਐਕਟ ਵਿੱਚ ਸ਼ਾਮਲ ਜੇਲ੍ਹ ਸੁਧਾਰ ਸਬੰਧੀ ਕੁਝ ਨੁਕਤੇ ਹੇਠ ਲਿਖੇ ਅਨੁਸਾਰ ਹਨ :—

1. ਜੇਲ੍ਹ ਬੰਦੀਆਂ ਨੂੰ ਸੁਧਾਰਵਾਦੀ ਰਵੱਈਏ ਨਾਲ ਚੰਗੇ ਸ਼ਹਿਰੀ ਬਣਾਉਣਾ ਤਾਂ ਜੋ ਉਹ ਜੇਲ੍ਹ ਵਿੱਚੋਂ ਰਿਹਾਅ ਹੋਣ ਉਪਰੰਤ ਆਪਣਾ ਮੁੜ ਵਸੇਬਾ ਕਰਨ ਦੇ ਯੋਗ ਹੋ ਸਕਣ।

2. ਜ਼ਰੂਰੀ ਉਪਰਾਲੇ ਕਰਕੇ ਬੰਦੀਆਂ ਵਿੱਚ ਚੰਗੇ ਨਾਗਰਿਕ ਬਣਨ ਦੀ ਸੁਝ-ਬੂਝ ਪੈਦਾ ਕਰਨਾ ਤਾਂ ਜੋ ਉਹ ਜੇਲ੍ਹ ਤੋਂ ਬਾਹਰ ਇੱਕ ਚੰਗੀ ਜ਼ਿੰਦਗੀ ਜਿਉ ਸਕਣ।

3. ਬੰਦੀਆਂ ਨੂੰ ਜੇਲ੍ਹ ਅੰਦਰ ਸਾਫ ਸੁਥਰੀ ਰਿਹਾਇਸ਼ ਅਤੇ ਜ਼ਰੂਰੀ ਲੋੜੀਂਦੀ ਡਾਕਟਰੀ ਸਹਾਇਤਾ ਪ੍ਰਦਾਨ ਕਰਨਾ।
4. ਬੰਦੀਆਂ ਲਈ ਵੋਕੇਸ਼ਨਲ ਸਿਖਲਾਈ ਦਾ ਪ੍ਰਬੰਧ ਕਰਨਾ ਤਾਂ ਜੋ ਬੰਦੀ ਨਵੇਂ ਆਧੁਨਿਕ ਕਿੱਤੇ ਸਿੱਖ ਕੇ ਆਪਣੀ ਜੀਵਿਕਾ ਕਮਾ ਸਕਣ।
5. ਬੰਦੀਆਂ ਦੀ ਮਾਨਸਿਕ ਸਿੱਖਿਆ ਅਤੇ ਸੁਭਾਅ ਸੁਧਾਰਨ ਸਬੰਧੀ ਨਵੇਂ ਉਪਰਾਲੇ ਕਰਨਾ।
6. ਬੰਦੀਆਂ ਦੇ ਜੇਲ੍ਹ ਤੋਂ ਰਿਹਾਅ ਹੋਣ ਉਪਰੰਤ ਉਨ੍ਹਾਂ ਦੇ ਮੁੜ ਵਸੇਬੇ ਸਬੰਧੀ ਦੇਖ-ਰੇਖ ਕਰਨ ਦੇ ਉਪਰਾਲੇ ਕਰਨਾ।

---

## ਮਿਊਂਸਿਪਲ ਕੌਂਸਲ ਜ਼ੀਰਕਪੁਰ ਵਿਚ ਸੜਕਾਂ ਬਣਾਉਣਾ

135. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਨਗਰ ਕੌਂਸਲ ਜ਼ੀਰਕਪੁਰ ਦੇ ਦਸ਼ਮੇਸ਼ ਐਨਕਲੇਵ (ਹਿੰਮਤਗੜ੍ਹ) ਵਿਚ ਸੀਵਰੇਜ ਸਿਸਟਮ ਵਿਛਾ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਥੇ ਸੜਕਾਂ ਬਣਾਉਣ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਦਸਮੇਸ਼ ਐਨਕਲੇਵ (ਹਿੰਮਤਗੜ੍ਹ) ਦੇ ਜ਼ਿਆਦਾਤਰ ਹਿੱਸੇ ਵਿੱਚ ਸੀਵਰੇਜ ਪਾਇਆ ਜਾ ਚੁੱਕਾ ਹੈ ਅਤੇ ਬਾਕੀ ਕੰਮ ਛੇਤੀ ਪੂਰਾ ਕੀਤਾ ਜਾ ਰਿਹਾ ਹੈ। ਜਿਵੇਂ ਹੀ ਸੀਵਰੇਜ ਪੈ ਜਾਵੇਗਾ ਇਸ ਐਨਕਲੇਵ ਵਿੱਚ ਸੜਕਾਂ ਬਣਾਉਣ ਦਾ ਕੰਮ ਇਸ ਵਿੱਤੀ ਸਾਲ ਵਿੱਚ ਮੁਕੰਮਲ ਕਰ ਦਿੱਤਾ ਜਾਵੇਗਾ।

---

ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ: 136*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਖਰੜ ਵਿਖੇ ਸੜਕਾਂ ਦੀ ਮੁਰੰਮਤ

137. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਖਰੜ ਵਿਖੇ ਰੰਧਾਵਾ ਰੋਡ, ਝੂੰਗੀਆਂ ਰੋਡ, ਬਡਾਲਾ ਰੋਡ ਅਤੇ ਹਸਪਤਾਲ ਰੋਡ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ;

(ਅ) ਕੀ ਇਨ੍ਹਾਂ ਸੜਕਾਂ ਦੀ ਭਵਿੱਖ ਵਿਚ ਸਾਂਭ-ਸੰਭਾਲ ਲਈ ਇਨ੍ਹਾਂ ਨੂੰ ਮਿਊਂਸਿਪਲ ਕਮੇਟੀ, ਖਰੜ ਦੇ ਸਪੁਰਦ ਕਰਨ ਦੀ ਵੀ ਕੋਈ ਤਜਵੀਜ਼ ਹੈ?

---

*For Unstarred Question No. 136 and reply thereto, please see Appendix to this Debates.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਹਾਂ ਜੀ ਸ਼੍ਰੀਮਾਨ, ਖਰੜ ਵਿਖੇ ਰੰਧਾਵਾ ਰੋਡ, ਝੁੰਗੀਆਂ ਰੋਡ, ਬਡਾਲਾ ਰੋਡ ਅਤੇ ਹਸਪਤਾਲ ਰੋਡ ਨੂੰ ਮੁਰੰਮਤ ਕਰਨ ਦੀ ਤਜਵੀਜ਼ ਹੇਠ ਲਿਖੇ ਅਨੁਸਾਰ ਹੈ :—

* ਰੰਧਾਵਾ ਰੋਡ (ਖਰੜ-ਬਜਹੇੜੀ-ਗੜਾਗਾਂ ਰੋਡ) ਮੁਰੰਮਤ ਲਈ ਡਿਊ ਹੈ ਅਤੇ ਕੰਮ ਨਵੰਬਰ 2008 ਤੱਕ ਹੱਥ ਵਿੱਚ ਲਏ ਜਾਣ ਦੀ ਸੰਭਾਵਨਾ ਹੈ।
* ਬਡਾਲਾ ਰੋਡ (ਖਰੜ-ਬਸੀ ਰੋਡ) ਪੀ.ਐਮ.ਜੀ.ਐਸ.ਵਾਈ. ਅਧੀਨ ਅਪਗਰੇਡੇਸ਼ਨ/ਮੁਰੰਮਤ ਲਈ ਮਨਜ਼ੂਰ ਹੈ। ਵਣ ਵਿਭਾਗ ਦੀ ਕਲੀਅਰੈਂਸ ਉਪਰੰਤ ਕੰਮ ਤੁਰੰਤ ਹੱਥ ਵਿੱਚ ਲੈ ਲਏ ਜਾਣ ਦੀ ਸੰਭਾਵਨਾ ਹੈ।
* ਹਸਪਤਾਲ ਰੋਡ (ਪੁਰਾਣੀ ਖਰੜ-ਮੋਰਿੰਡਾ ਰੋਡ) ਮੁਰੰਮਤ ਲਈ ਡਿਊ ਹੈ ਅਤੇ ਕੰਮ ਨਵੰਬਰ 2008 ਤੱਕ ਹੱਥ ਵਿੱਚ ਲਏ ਜਾਣ ਦੀ ਸੰਭਾਵਨਾ ਹੈ।
* ਝੁੰਗੀਆਂ ਰੋਡ (ਖਰੜ-ਝੁੰਗੀਆਂ-ਜੰਡਪੁਰ-ਹਰਲਾਲਪੁਰ-ਰੁੜਕੀ ਖਾਸ) ਅਜੇ ਮੁਰੰਮਤ ਲਈ ਡਿਊ ਨਹੀਂ ਹੈ, ਪਰ ਇਹ ਸੜਕ ਸਮੇਂ ਤੋਂ ਪਹਿਲਾਂ ਖਰਾਬ ਹੋਈਆਂ ਸੜਕਾਂ ਦੀ ਲਿਸਟ ਵਿੱਚ ਸ਼ਾਮਲ ਕਰ ਲਈ ਗਈ ਹੈ ਅਤੇ ਪੰਜਾਬ ਮੰਡੀ ਬੋਰਡ ਦੀ ਮਨਜ਼ੂਰੀ ਉਪਰੰਤ ਕੰਮ ਹੱਥ ਵਿੱਚ ਲੈ ਲਏ ਜਾਣ ਦੀ ਸੰਭਾਵਨਾ ਹੈ।

(ਅ) ਜੀ ਹਾਂ ਸ਼੍ਰੀਮਾਨ, ਮਿਊਂਸਿਪਲ ਹੱਦਾਂ ਵਿੱਚ ਪੈਂਦੀਆਂ ਲਿੰਕ ਸੜਕਾਂ ਨੂੰ ਸਬੰਧਤ ਮਿਊਂਸਿਪਲ ਸੰਸਥਾਵਾਂ ਨੂੰ ਸੌਂਪਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

---

## ਜ਼ਿਲ੍ਹਾ ਮੁਹਾਲੀ ਵਿਚ ਸੜਕਾਂ ਦੀ ਮੁਰੰਮਤ

138. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜ਼ਿਲ੍ਹਾ ਮੁਹਾਲੀ ਵਿਚ ਪਹਿਲਤਾ ਦੇ ਅਧਾਰ ਤੇ ਨਿਮਨਲਿਖਤ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ :

(1) ਸੰਤੇਮਾਜਰਾ ਤੋਂ ਰਸਨ ਹੇੜੀ,

(2) ਸੰਤੇਮਾਜਰਾ ਤੋਂ ਬਰਿਆਲੀ,

(3) ਸੰਤੇਮਾਜਰਾ ਤੋਂ ਬੱਲੋ ਮਾਜਰਾ,

(4) ਸੋਹਾਣਾ ਤੋਂ ਭਾਗੋ ਮਾਜਰਾ,

(5) ਭਾਗੋ ਮਾਜਰਾ ਤੋਂ ਪਾਤੜਾਂ

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਇਨ੍ਹਾਂ ਸੜਕਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : (ੳ) ਹਾਂ ਜੀ ਸ਼੍ਰੀਮਾਨ, ਇਨ੍ਹਾਂ ਸਾਰੀਆਂ ਸੜਕਾਂ ਨੂੰ ਮੁਰੰਮਤ ਕਰਨ ਦੀ ਤਜਵੀਜ਼ ਹੇਠ ਲਿਖੇ ਅਨੁਸਾਰ ਹੈ :—

* ਸੰਤੇ ਮਾਜਰਾ ਤੋਂ ਰਸਨਹੇੜੀ ਸੜਕ (ਲੜੀ ਨੰ: 1) ਮੁਰੰਮਤ ਲਈ ਡਿਊ ਹੈ ਅਤੇ ਇਹ ਕੰਮ ਨਵੰਬਰ, 2008 ਤੱਕ ਹੱਥ ਵਿੱਚ ਲਏ ਜਾਣ ਦੀ ਸੰਭਾਵਨਾ ਹੈ।

* ਸੰਤੇਮਾਜਰਾ ਤੋਂ ਬੱਲੋਮਾਜਰਾ ਸੜਕ (ਲੜੀ ਨੰ: 3) ਮੁਰੰਮਤ ਲਈ ਡਿਊ ਹੈ ਅਤੇ ਇਹ ਕੰਮ ਨਵੰਬਰ, 2008 ਤੱਕ ਹੱਥ ਵਿੱਚ ਲਏ ਜਾਣ ਦੀ ਸੰਭਾਵਨਾ ਹੈ।

* ਸੰਤੇਮਾਜਰਾ ਤੋਂ ਬਰਿਆਲੀ (ਲੜੀ ਨੰ: 2) ਮੁਰੰਮਤ ਲਈ ਅਜੇ ਡਿਊ ਨਹੀਂ ਹੈ, ਪਰ ਸਮੇਂ ਤੋਂ ਪਹਿਲਾਂ ਖਰਾਬ ਹੋ ਗਈ ਹੈ। ਪੰਜਾਬ ਮੰਡੀ ਬੋਰਡ ਨੂੰ ਇਸ ਸੜਕ ਦੀ ਮੁਰੰਮਤ ਦੀ ਮਨਜ਼ੂਰੀ ਲਈ ਬੇਨਤੀ ਕੀਤੀ ਹੋਈ ਹੈ। ਪੰਜਾਬ ਮੰਡੀ ਬੋਰਡ ਤੋਂ ਮਨਜ਼ੂਰੀ ਪ੍ਰਾਪਤ ਹੋਣ ਤੇ ਕੰਮ ਹੱਥ ਵਿੱਚ ਲੈ ਲਿਆ ਜਾਵੇਗਾ।

* ਸੋਹਾਣੇ ਤੋਂ ਭਾਗੋਮਾਜਰਾ (ਲੜੀ ਨੰ: 4) ਮੁਰੰਮਤ ਲਈ ਅਜੇ ਡਿਊ ਨਹੀਂ ਹੈ, ਪਰ ਸਮੇਂ ਤੋਂ ਪਹਿਲਾਂ ਖਰਾਬ ਹੋ ਗਈ ਹੈ। ਪੰਜਾਬ ਮੰਡੀ ਬੋਰਡ ਨੂੰ ਇਸ ਸੜਕ ਦੀ ਮੁਰੰਮਤ ਦੀ ਮਨਜ਼ੂਰੀ ਲਈ ਬੇਨਤੀ ਕੀਤੀ ਹੋਈ ਹੈ। ਪੰਜਾਬ ਮੰਡੀ ਬੋਰਡ ਤੋਂ ਮਨਜ਼ੂਰੀ ਪ੍ਰਾਪਤ ਹੋਣ ਤੇ ਕੰਮ ਹੱਥ ਵਿੱਚ ਲੈ ਲਿਆ ਜਾਵੇਗਾ।

* ਭਾਗੋਮਾਜਰਾ ਤੋਂ ਪਾਤੜਾਂ (ਲੜੀ ਨੰ: 5) ਮੁਰੰਮਤ ਲਈ ਅਜੇ ਡਿਊ ਨਹੀਂ ਹੈ, ਪਰ ਸਮੇਂ ਤੋਂ ਪਹਿਲਾਂ ਖਰਾਬ ਹੋ ਗਈ ਹੈ। ਪੰਜਾਬ ਮੰਡੀ ਬੋਰਡ ਨੂੰ ਇਸ ਸੜਕ ਦੀ ਮੁਰੰਮਤ ਦੀ ਮਨਜ਼ੂਰੀ ਲਈ ਬੇਨਤੀ ਕੀਤੀ ਹੋਈ ਹੈ। ਪੰਜਾਬ ਮੰਡੀ ਬੋਰਡ ਤੋਂ ਮਨਜ਼ੂਰੀ ਪ੍ਰਾਪਤ ਹੋਣ ਤੇ ਕੰਮ ਹੱਥ ਵਿੱਚ ਲੈ ਲਿਆ ਜਾਵੇਗਾ।

(ਅ) ਪੰਜਾਬ ਮੰਡੀ ਬੋਰਡ ਤੋਂ ਪ੍ਰਸ਼ਾਸਕੀ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਇਨ੍ਹਾਂ ਸੜਕਾਂ ਦੀ ਮੁਰੰਮਤ 6 ਮਹੀਨਿਆਂ ਵਿੱਚ ਕਰ ਲਏ ਜਾਣ ਦੀ ਸੰਭਾਵਨਾ ਹੈ।

---

## ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਦੇ ਪ੍ਰਬੰਧਕੀ ਨਿਰਦੇਸ਼ਕਾਂ ਦੀ ਨਿਯੁਕਤੀ

144. **ਸ਼੍ਰੀ ਲਵ ਕੁਮਾਰ ਗੋਲਡੀ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਵਿਚ ਇਸ ਦੇ ਹੋਂਦ ਵਿਚ ਆਉਣ ਤੋਂ ਲੈ ਕੇ ਹੁਣ ਤੱਕ ਤਰੱਕੀ ਰਾਹੀਂ ਪਦ-ਉੱਨਤ ਹੋਏ ਪ੍ਰਬੰਧਕੀ ਨਿਰਦੇਸ਼ਕਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਪ੍ਰਬੰਧਕੀ ਨਿਰਦੇਸ਼ਕਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਸਿੱਧੇ ਨਿਯੁਕਤ ਕੀਤੇ ਗਏ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਲਿਮ: ਦੇ ਆਰਟੀਕਲਜ਼ ਆਫ ਐਸੋਸੀਏਸ਼ਨ ਦੀ ਮੱਦ 81 ਵਿੱਚ ਕੀਤੇ ਉਪਬੰਧਾਂ ਅਨੁਸਾਰ ਕਾਰਪੋਰੇਸ਼ਨ ਦੇ ਮੈਨੇਜਿੰਗ ਡਾਇਰੈਕਟਰ ਦੀ ਅਸਾਮੀ ਹਮੇਸ਼ਾ ਪੰਜਾਬ ਸਰਕਾਰ ਦੇ ਸਿੰਚਾਈ ਵਿਭਾਗ ਵਿਚੋਂ ਭਰੀ ਜਾਂਦੀ ਹੈ। ਕਾਰਪੋਰੇਸ਼ਨ ਦੇ ਹੋਂਦ ਵਿੱਚ ਆਉਣ ਤੋਂ ਹੁਣ ਤੱਕ ਸਿੰਚਾਈ ਵਿਭਾਗ ਵਿੱਚੋਂ 44 ਮੈਨੇਜਿੰਗ ਡਾਇਰੈਕਟਰਾਂ ਦੀ ਨਿਯੁਕਤੀ ਪੰਜਾਬ ਰਾਜ ਸਿੰਚਾਈ ਵਿਭਾਗ ਵਿੱਚੋਂ ਕੀਤੀ ਗਈ ਹੈ। ਮਿਤੀ 14 ਜਨਵਰੀ, 1997 ਤੋਂ 28 ਫਰਵਰੀ, 1997 ਤੱਕ ਅਤੇ ਮਿਤੀ 20 ਜਨਵਰੀ, 2004 ਤੋਂ 12 ਅਗਸਤ, 2004 ਤੱਕ ਸ਼੍ਰੀ ਆਰ.ਪੀ. ਸ਼ਰਮਾ, ਐਸ.ਈ. ਅਤੇ ਸ਼੍ਰੀ ਸੁੱਚਾ ਸਿੰਘ ਐਸ.ਈ. ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਦੇ ਅਧਿਕਾਰੀਆਂ ਨੂੰ ਉਸ ਸਮੇਂ ਦੇ ਚੇਅਰਮੈਨ ਸ਼੍ਰੀ ਪਵਨ ਕੁਮਾਰ ਭਾਰਦਵਾਜ ਅਤੇ ਸ਼੍ਰੀ ਐਸ.ਐਸ. ਵਡੇਰਾ ਵੱਲੋਂ ਮੈਨੇਜਿੰਗ ਡਾਇਰੈਕਟਰ ਦਾ ਚਾਰਜ ਦੇਣ ਲਈ ਪੱਤਰ ਨੰ: 11/ਪੀ.ਐਸ.ਟੀ.ਸੀ./ਐਡਮਨ/ ਪੀ-1, 13 ਜਨਵਰੀ, 1997 ਅਤੇ ਪੱਤਰ ਨੰ: 736/ਪੀ.ਐਸ.ਟੀ.ਸੀ./ਐਡਮਨ/ਪੀ-1, ਮਿਤੀ 20 ਜਨਵਰੀ, 2004 ਰਾਹੀਂ ਹੁਕਮ ਜਾਰੀ ਕੀਤੇ ਗਏ ਸਨ।

---

**ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ: 145***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਰਾਜ ਦੇ ਖਿਡਾਰੀਆਂ ਦੇ ਨਾਂ ਜਿਹਨਾਂ ਨੇ ਬੀਜਿੰਗ ਓਲੰਪਿਕ ਖੇਡਾਂ ਵਿਚ ਭਾਗ ਲਿਆ

146. **ਸਰਦਾਰ ਮੱਖਣ ਸਿੰਘ :** ਕੀ ਯੁਵਕ ਸੇਵਾਵਾਂ ਅਤੇ ਖੇਡ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਓਲੰਪਿਕ ਖੇਡਾਂ ਵਿਚ ਭਾਗ ਲੈਣ ਵਾਲੇ ਖਿਡਾਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਇਹ ਠੀਕ ਹੈ ਕਿ ਰਾਜ ਸਰਕਾਰ ਦੁਆਰਾ ਉਪਰੋਕਤ ਖਿਡਾਰੀਆਂ ਨੂੰ ਸਿਖਲਾਈ ਆਦਿ ਦੇਣ ਲਈ ਕੋਈ ਫੰਡ ਮੁਹੱਈਆ ਨਹੀਂ ਕਰਵਾਏ ਗਏ;

---

*Reply not received till 9th October, 2009, the date on which Debate was sent to the Press for its final print.

(ੲ) ਕੀ ਇਹ ਠੀਕ ਹੈ ਕਿ ਅੰਤਰ-ਰਾਸ਼ਟਰੀ ਨਿਸ਼ਾਨੇਬਾਜ਼ ਅਵਨੀਤ ਕੌਰ ਸਿੱਧੂ ਨੇ ਪੰਜਾਬ ਰਾਜ ਖੇਡ ਕੌਂਸਲ ਕੋਲ ਓਲੰਪਿਕ ਸਿਖਲਾਈ ਪ੍ਰੋਗਰਾਮ ਲਈ ਫੰਡ ਮੁਹੱਈਆ ਕਰਵਾਉਣ ਲਈ ਇਕ ਅਰਜ਼ੀ ਦਿੱਤੀ ਸੀ ; ਜੇਕਰ ਅਜਿਹਾ ਹੋਵੇ, ਤਾਂ ਇਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : (ੳ) ਪੰਜਾਬ ਦੇ 8 ਖਿਡਾਰੀਆਂ ਨੇ ਬੀਜਿੰਗ ਉਲੰਪਿਕ-2008 ਵਿਚ ਭਾਗ ਲਿਆ।

(ਅ) ਹਾਂ ਜੀ, ਪੰਜਾਬ ਦੇ ਖਿਡਾਰੀ ਜੋ ਉਲੰਪਿਕ ਖੇਡਾਂ ਲਈ ਚੁਣੇ ਗਏ, ਵੱਲੋਂ ਭਾਰਤੀ ਟੀਮ ਦੀ ਪ੍ਰਤੀਨਿਧਤਾ ਕੀਤੀ ਗਈ। ਇਸ ਲਈ ਉਨ੍ਹਾਂ ਦਾ ਸਾਰਾ ਖਰਚਾ ਭਾਰਤ ਸਰਕਾਰ ਖੇਡ ਮੰਤਰਾਲਿਆ ਵੱਲੋਂ ਕੀਤਾ ਗਿਆ ਹੈ।

(ੲ) ਹਾਂ ਜੀ, ਅਰਜ਼ੀ ਪ੍ਰਾਪਤ ਹੋਈ ਸੀ ਪਰ ਪੰਜਾਬ ਸਰਕਾਰ ਦੀ ਅਜਿਹੀ ਕੋਈ ਪਾਲਿਸੀ ਨਹੀਂ ਹੈ ਜਿਸ ਅਧੀਨ ਇਹ ਖਰਚਾ ਕੀਤਾ ਜਾਵੇ।

---

## ਬੁਟਾਰੀ ਸਬ-ਸਟੇਸ਼ਨ ਨੂੰ ਅਪਗ੍ਰੇਡ ਕਰਨਾ

147. **ਸਰਦਾਰ ਮਨਜਿੰਦਰ ਸਿੰਘ ਕੰਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਪੈਂਦੇ ਬੁਟਾਰੀ ਸਬ-ਸਟੇਸ਼ਨ ਨੂੰ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

---

## ਸ਼੍ਰੋਮਣੀ ਅਕਾਲੀ ਦਲ ਪ੍ਰਧਾਨ ਨੂੰ ਮੁਹੱਈਆ ਕੀਤੀਆਂ ਗਈਆਂ ਗੱਡੀਆਂ ਦੀ ਗਿਣਤੀ

148. **ਸਰਦਾਰ ਸੁਖਪਾਲ ਸਿੰਘ ਖਹਿਰਾ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਸੁਖਬੀਰ ਸਿੰਘ ਬਾਦਲ ਨੂੰ ਮੁਹੱਈਆ ਕੀਤੀਆਂ ਗੱਡੀਆਂ ਦੀ ਗਿਣਤੀ ਕਿੰਨੀ ਹੈ ਅਤੇ ਮਾਰਚ, 2007 ਤੋਂ ਇਨ੍ਹਾਂ ਤੇ ਕਿੰਨਾ ਖਰਚਾ ਕੀਤਾ ਗਿਆ ?

**ਮਾਸਟਰ ਮੋਹਨ ਲਾਲ** : ਟਰਾਂਸਪੋਰਟ ਵਿਭਾਗ ਵੱਲੋਂ ਸਰਦਾਰ ਸੁਖਬੀਰ ਸਿੰਘ ਬਾਦਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਨੂੰ ਕੋਈ ਗੱਡੀ ਮੁਹੱਈਆ ਨਹੀਂ ਕਰਵਾਈ ਗਈ ਹੈ।

---

## ANNOUNCEMENT BY THE SPEAKER REGARDING PANEL OF CHAIRMEN

**ਮਾਨਯੋਗ ਸਪੀਕਰ** : ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਵੱਲ ਚੱਲਦੇ ਹਾਂ। (ਇਸ ਸਮੇਂ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਬ੍ਰਹਮ ਮਹਿੰਦਰਾ** : ਸਾਡਾ ਰਾਈਟ ਹੈ ਜੀ ਜ਼ੀਰੋ ਆਵਰ।

**ਮਾਨਯੋਗ ਸਪੀਕਰ** : ਕਿਹੜੇ ਰਾਈਟ ਦੀ ਗੱਲ ਕਰਦੇ ਹਾਂ ਆਪਾਂ। ਤੁਸੀਂ ਜ਼ੀਰੋ ਆਵਰ ਦੀ ਗੱਲ ਹੀ ਕਰ ਰਹੇ ਹੋ। ਉਹ ਤਾਂ ਮੈਂ ਨਾਂਹ ਨਹੀਂ ਕੀਤੀ। ਬੈਠ ਜਾਓ ਜ਼ਰਾ ਪਲੀਜ਼। ਪਹਿਲਾਂ ਮੈਨੂੰ ਆਪਣੀ ਗੱਲ ਕਰ ਲੈਣ ਦਿਓ। ਜ਼ੀਰੋ ਆਵਰ ਤੋਂ ਪਹਿਲਾਂ ਮੈਂ ਅਨਾਊਂਸਮੈਂਟ ਕਰਨਾ ਚਾਹੁੰਦਾ ਹਾਂ।

ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 13(1) ਅਧੀਨ ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ :

1. ਕੈਪਟਨ ਬਲਬੀਰ ਸਿੰਘ ਬਾਠ, ਐਮ.ਐਲ.ਏ.
2. ਸ਼੍ਰੀ ਸੁਰਜੀਤ ਕੁਮਾਰ ਜਿਆਣੀ, ਐਮ.ਐਲ.ਏ.
3. ਸਰਦਾਰ ਅਵਤਾਰ ਸਿੰਘ ਬਰਾੜ, ਐਮ.ਐਲ.ਏ.
4. ਸਰਦਾਰ ਸੋਹਣ ਸਿੰਘ ਠੰਡਲ, ਐਮ.ਐਲ.ਏ.

ਹਾਂ ਜੀ, ਬਰਾੜ ਜੀ।

---

## MATTERS RAISED DURING ZERO HOUR AND STATEMENTS MADE BY THE CHIEF MINISTER THEREON

**ਸਰਦਾਰ ਦਰਸ਼ਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਮੇਰਾ ਹਲਕਾ ਬਾਘਾ ਪੁਰਾਣਾ ਹੈ ਅਤੇ ਜ਼ਿਲ੍ਹਾ ਮੋਗਾ ਵਿੱਚ ਹੈ। ਮੈਂ ਬੇਨਤੀ ਕਰਦਾ ਹਾਂ ਕਿ ਉੱਥੇ ਹਲਕੇ ਵਿੱਚ 6-7 ਛੱਪੜ ਹਨ। ਉਨ੍ਹਾਂ ਵਿੱਚੋਂ ਇੱਕ ਛੱਪੜ ਹੈ ਜਿੱਥੇ ਗੰਦਾ ਪਾਣੀ ਪੈਂਦਾ ਹੈ। ਉਸਦੇ ਉੱਤੇ ਮੌਜੂਦਾ ਡੀ.ਐਸ.ਪੀ. ਅਤੇ ਸਾਬਕਾ ਐਮ.ਐਲ.ਏ. ਦਾ ਮੁੰਡਾ ਜਗਤਾਰ ਸਿੰਘ ਅਤੇ ਇੱਕ ਜਗਮੋਹਨ ਸਿੰਘ, ਜਿਸ ਨੇ 2.5 ਕਰੋੜ ਰੁਪਿਆ ਖਾਧਾ ਸੀ ਅਤੇ ਉਸ ਤੇ ਪਰਚਾ ਦਰਜ ਹੋਇਆ ਸੀ। ਸਪੀਕਰ ਸਾਹਿਬ, ਇਹ ਤਿੰਨੇ ਵਿਅਕਤੀਆਂ ਨੇ ਛੱਪੜ ਪੂਰ ਲਿਆ ਅਤੇ ਕਬਜ਼ਾ ਕਰਕੇ ਕੱਲ੍ਹ ਹੀ ਉਥੇ ਕੰਧ ਕੱਢਣ ਲੱਗੇ ਹੋਏ ਹਨ। ਸਾਰੀ ਪੁਲਿਸ ਫੋਰਸ ਨਾਲ ਲੈ ਕੇ ਉਨ੍ਹਾਂ ਨੇ ਰਾਤੋ-ਰਾਤ ਕੰਧ ਕੱਢ ਲਈ। ਬਾਘਾ ਪੁਰਾਣਾ ਦਾ ਬੀ.ਜੇ.ਪੀ. ਦਾ ਪ੍ਰਧਾਨ ਅਸ਼ੋਕ ਤਲਵਾੜ, ਉਸ ਨੇ ਵੀ ਕਿਹਾ ਸੀ ਕਿ ਮੈਂ ਤੇਲ ਪਾ ਕੇ ਸੜ ਜਾਂਵਾਗਾ ਜੇਕਰ ਤੁਸੀਂ ਛੱਪੜ ਤੇ ਕਬਜ਼ਾ ਕਰਨ ਤੋਂ ਨਾ ਹਟੇ ਪਰ ਕਿਸੇ ਦੇ ਕੰਨ ਤੇ ਜੂੰ ਨਹੀਂ ਸਰਕੀ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਸਾਨੂੰ ਤਸੱਲੀ ਦਿਵਾਉਣ ਕਿ ਉਥੇ ਕਬਜ਼ਾ ਛੁਡਾਇਆ ਜਾਵੇਗਾ। ਹਾਲਾਂ ਕਿ ਅਸੀਂ ਡੀ.ਸੀ., ਐਸ.ਐਸ.ਪੀ., ਬੀ.ਡੀ.ਪੀ.ਓ., ਐਸ.ਡੀ.ਐਮ. ਨੂੰ ਅਤੇ ਡਾਇਰੈਕਟਰ ਲੋਕਲ ਬਾਡੀਜ਼ ਨੂੰ ਵੀ ਮਿਲੇ ਪਰ ਕਿਸੇ ਦੇ ਕੰਨ ਤੇ ਜੂੰ ਨਹੀਂ ਸਰਕੀ। ਬਾਦਲ ਸਰਕਾਰ ਨੇ 2007 ਦਾ ਐਕਟ

ਬਣਾਇਆ ਹੈ ਕਿ ਪੰਚਾਇਤ ਦੀਆਂ ਜਿਹੜੀਆਂ ਜ਼ਮੀਨਾਂ ਵਾਧੂ ਪਈਆਂ ਹਨ ਇਕ, ਦੋ ਜਾਂ ਅੱਧਾ ਕਿੱਲਾ, ਇਨ੍ਹਾਂ ਦਾ ਪੰਚਾਇਤ ਦੇ ਨਾਂ ਇੰਤਕਾਲ ਕੀਤਾ ਜਾਵੇਗਾ ਅਤੇ ਜਿਹੜੀਆਂ ਕਮੇਟੀਆਂ ਦੇ ਅਧੀਨ ਹਨ, ਉਨ੍ਹਾਂ ਦਾ ਕਮੇਟੀਆਂ ਦੇ ਨਾਂ ਇੰਤਕਾਲ ਕੀਤਾ ਜਾਵੇਗਾ। ਅਸੀਂ ਸਾਰਿਆਂ ਨੂੰ ਬੇਨਤੀ ਕੀਤੀ ਪਰ, ਸਪੀਕਰ ਸਾਹਿਬ, ਕਿਸੇ ਨੇ ਸਾਡੀ ਗੱਲ ਨਹੀਂ ਸੁਣੀ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਸਾਡੀ ਜ਼ਮੀਨ ਤੇ ਕਬਜ਼ਾ ਨਾ ਹੋਣ ਦਿਓ। ਉਹ 100 ਕਰੋੜ ਰੁਪਏ ਦੀ ਜ਼ਮੀਨ ਹੈ। ਜੇਕਰ ਕਬਜ਼ਾ ਹੋ ਗਿਆ ਤਾਂ ਇਹ 100 ਕਰੋੜ ਦੀ ਜ਼ਮੀਨ ਉਸ ਡੀ.ਐਸ.ਪੀ. ਦੀ ਹੋ ਜਾਵੇਗੀ ਅਤੇ ਸਰਕਾਰ ਨੂੰ ਘਾਟਾ ਪਵੇਗਾ। ਚਾਹੇ ਉਹ ਕੱਲ੍ਹ ਨੂੰ ਬਦਲ ਵੀ ਜਾਵੇ ਪਰ ਜ਼ਮੀਨ ਉਸ ਕੋਲ ਚਲੀ ਜਾਵੇਗੀ। ਇਸੇ ਤਰ੍ਹਾਂ ਬਾਘਾ ਪੁਰਾਣਾ ਵਿਖੇ 4 ਛੱਪੜ ਹੋਰ ਵੀ ਹਨ ਜਿਨ੍ਹਾਂ ਦੀ ਕੀਮਤ ਵੀ 100-100 ਕਰੋੜ ਰੁਪਏ ਹੈ, ਫਿਰ ਉਨ੍ਹਾਂ ਦਾ ਵੀ ਇਹੋ ਹਾਲ ਹੋਵੇਗਾ। ਇਸ ਕਰਕੇ ਮੇਰੀ ਸੀ.ਐਮ. ਸਾਹਿਬ ਨੂੰ ਬੇਨਤੀ ਹੈ ਕਿ ਉਹ ਸਮੇਂ ਸਿਰ ਐਕਸ਼ਨ ਲੈਣ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਬੜੇ ਗੁੱਸੇ ਵਿੱਚ ਹਨ। ਪਹਿਲਾਂ ਤਾਂ ਇਨ੍ਹਾਂ ਨੇ ਆਪਣੀ ਇੰਟਰੋਡਕਸ਼ਨ ਕਰਾਈ ਹੈ ਕਿ ਮੈਂ ਬਾਘਾ ਪੁਰਾਣਾ, ਜ਼ਿਲ੍ਹਾ ਮੋਗਾ, ਤੋਂ ਐਮ.ਐਲ.ਏ. ਹਾਂ ਜਿਸ ਦੀ ਕਿ ਕੋਈ ਜ਼ਰੂਰਤ ਨਹੀਂ ਸੀ, ਸਾਰੇ ਜਾਣਦੇ ਹੀ ਹਨ। (ਹਾਸਾ) ਦੂਸਰਾ ਉਨ੍ਹਾਂ ਇਹ ਵੀ ਦੱਸਿਆ ਕਿ 100 ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਹੈ। ਤੁਸੀਂ ਤਾਂ ਚੰਡੀਗੜ੍ਹ ਨਾਲੋਂ ਵੀ ਟੱਪ ਗਏ ਹੋ, ਬੜੇ ਅਮੀਰ ਇਲਾਕੇ ਵਿੱਚ ਰਹਿਣ ਲੱਗ ਪਏ ਹੋ। ਮੈਂ ਸਾਰੇ ਹਾਊਸ ਨੂੰ ਸਪੱਸ਼ਟ ਤੌਰ ਤੇ ਦੱਸਦਾ ਹਾਂ ਕਿ ਇਹ ਜਿਹੜੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਹੈ, ਇਹ ਕਿਸੇ ਨੂੰ ਗਲਤ ਕੰਮ, ਗਲਤ ਕਬਜ਼ਾ ਨਹੀਂ ਕਰਨ ਦੇਵੇਗੀ (ਥੰਪਿੰਗ) ਇਹ ਪਹਿਲੀ ਬਾਜਵਾ ਸਾਹਿਬ ਦੀ ਸਰਕਾਰ ਨਹੀਂ...

(ਕੁਝ ਆਵਾਜ਼ਾਂ : ਕਬਜ਼ਾ ਤਾਂ ਹੋ ਗਿਆ ਹੈ।)

ਹਾਲੇ ਮੈਨੂੰ ਫੈਕਟਸ ਦਾ ਪਤਾ ਨਹੀਂ, ਪਰ ਜੇਕਰ ਕਬਜ਼ਾ ਹੋਇਆ ਹੈ ਤਾਂ ਉਹ ਖਾਲੀ ਹੋਵੇਗਾ।

**ਮਾਨਯੋਗ ਸਪੀਕਰ** : ਪਹਿਲਾਂ ਮੇਰੀ ਗੱਲ ਸੁਣ ਲਵੋ। ਤੁਹਾਡਾ ਜ਼ਿਕਰ ਕਰਨਾ ਠੀਕ ਹੈ ਅਤੇ ਤੁਸੀਂ ਆਪਣੀ ਗੱਲ ਕਰ ਲੈਣਾ। .......(ਵਿਘਨ) ਤੁਸੀਂ ਆਪੋ ਵਿਚ ਕਿਉਂ ਗੱਲਾਂ ਕਰਦੇ ਹੋ? ਮੈਂ ਕਹਿ ਰਿਹਾ ਹਾਂ ਕਿ ਪਹਿਲਾਂ ਲੀਡਰ ਆਫ ਦਿ ਹਾਊਸ ਨੂੰ ਆਪਣੀ ਗੱਲ ਮੁਕੰਮਲ ਕਰ ਲੈਣ ਦਿਓ। ਬਾਅਦ ਵਿਚ ਤੁਸੀਂ ਜ਼ਰੂਰ ਆਪਣੀ ਗੱਲ ਕਰ ਲੈਣਾ। ਲੀਡਰ ਆਫ ਦਿ ਹਾਊਸ ਦੀ ਰਿਸਪੈਕਟ ਆਪਣੀ ਥਾਂ ਤੇ ਹੈ।

**ਮੁੱਖ ਮੰਤਰੀ** : ਮੈਂ ਇਹ ਨਹੀਂ ਕਿਹਾ ਕਿ ਬਾਜਵਾ ਸਾਹਿਬ ਕਬਜ਼ਾ ਕਰਵਾਉਂਦੇ ਰਹੇ ਹਨ ਬਲਕਿ ਮੇਰੇ ਕਹਿਣ ਦਾ ਮਤਲਬ ਇਹ ਸੀ ਕਿ ਇਨ੍ਹਾਂ ਦੀ ਸਰਕਾਰ ਦੇ ਵੇਲੇ ਇਸ ਤਰ੍ਹਾਂ ਦੇ ਕਬਜ਼ੇ ਹੁੰਦੇ ਰਹੇ ਹਨ ਪਰ ਇਸ ਵੇਲੇ ਮੈਂ ਇਨ੍ਹਾਂ ਛੋਟੀਆਂ ਛੋਟੀਆਂ ਗੱਲਾਂ ਵਿਚ ਨਹੀਂ ਪੈਣਾ ਚਾਹੁੰਦਾ ਹਾਂ। ਮੈਂ ਇਥੇ ਖੜ੍ਹੇ ਹੋ ਕੇ ਇਹ ਆਸ਼ਵਾਸਨ ਦੇਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕੋਈ ਵੀ ਗਲਤ ਕਬਜ਼ਾ ਨਹੀਂ ਹੋਣ ਦੇਵੇਗੀ। ਪਹਿਲਾਂ ਮੈਨੂੰ ਡੀ.ਸੀ. ਤੋਂ ਅਤੇ ਐਸ.ਐਸ.ਪੀ. ਤੋਂ ਫੈਕਟਸ ਮੰਗਵਾ ਲੈਣ ਦਿਓ। ਬਰਾੜ ਸਾਹਿਬ, ਤੁਸੀਂ ਵੀ ਆਪਣੇ ਕਾਗਜ਼ ਲੈ ਕੇ ਮੇਰੇ ਕੋਲ ਆ ਜਾਣਾ ਤਾਂ ਕਿ ਪਤਾ ਲੱਗ ਸਕੇ ਕਿ ਗਿਰਦਾਵਰੀ ਜਾਂ ਮਾਲਕੀ ਕਿਸ ਦੇ ਨਾਂ ਤੇ ਹੈ। ਮੈਂ ਤੁਹਾਨੂੰ ਉਥੇ ਚਾਹ ਵੀ ਪਿਆਵਾਂਗਾ ਅਤੇ ਜੇ ਤੁਸੀਂ ਗਰਮ ਹੋਏ ਤਾਂ ਠੰਢਾ ਵੀ ਪਿਆ ਦਿਆਂਗਾ। (ਹਾਸਾ)

**ਮਾਨਯੋਗ ਸਪੀਕਰ :** ਬਰਾੜ ਸਾਹਿਬ, ਤੁਸੀਂ ਆਪਣੀ ਗੱਲ ਕਰ ਲਈ ਹੈ ਅਤੇ ਤੁਹਾਡੀ ਗੱਲ ਦਾ ਜਵਾਬ ਵੀ ਆ ਗਿਆ ਹੈ। ਤੁਹਾਡੀ ਗੱਲ ਸੁਣ ਲਈ ਗਈ ਹੈ।

(ਇਸ ਵੇਲੇ ਸਰਦਾਰ ਦਰਸ਼ਨ ਸਿੰਘ ਬਰਾੜ ਮਾਨਯੋਗ ਸਪੀਕਰ ਨੂੰ ਕੋਈ ਅਖਬਾਰ ਦਿਖਾਉਣ ਦੀ ਕੋਸ਼ਿਸ਼ ਕਰ ਰਹੇ ਸਨ।)

ਅਖਬਾਰ ਕਾਫੀ ਨਹੀਂ ਹੈ, ਤੁਸੀਂ ਸਾਰਾ ਰਿਕਾਰਡ ਲੈ ਕੇ ਸੀ.ਐਮ. ਸਾਹਿਬ ਕੋਲ ਜਾਓ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਪੀਕਰ ਸਾਹਿਬ, ਮੈਂ ਸੀ.ਐਮ. ਸਾਹਿਬ ਦਾ ਬੜਾ ਮਸ਼ਕੂਰ ਹਾਂ ਕਿ ਹਰ ਸੈਸ਼ਨ ਵਿਚ ਸਾਡੇ ਬਾਰੇ ਇਨ੍ਹਾਂ ਦੀ ਬੜੀ ਮਿਹਰ ਭਰੀ ਨਜ਼ਰ ਰਹਿੰਦੀ ਹੈ। ਹਰ ਸੈਸ਼ਨ ਵਿਚ ਇਨ੍ਹਾਂ ਨੇ ਸਾਡਾ ਨਾਂ ਜ਼ਰੂਰ ਲੈਣਾ ਹੈ, ਕਬਜ਼ਾ ਭਾਵੇਂ ਇਨ੍ਹਾਂ ਦਾ ਆਪਣਾ ਹੀ ਹੋਵੇ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਹਾਡਾ ਤਾਂ ਇਕ ਹੀ ਸ਼ਰੀਕ ਕਾਫੀ ਹੈ, ਬਹੁਤਿਆਂ ਦੀ ਲੋੜ ਹੀ ਨਹੀਂ ਹੈ। ਤੁਸੀਂ ਉਸ ਨਾਲ ਹੀ ਨਿਬੇੜਾ ਕਰ ਲਓ ਤਾਂ ਚੰਗਾ ਹੈ। ਬਾਕੀ, ਜੇ ਸਾਡੇ ਨਾਲ ਹੀ ਲੜਾਈ ਜ਼ਰੂਰ ਕਰਨੀ ਹੈ, ਤਾਂ ਵੀ ਕੋਈ ਗੱਲ ਨਹੀਂ। ਤੁਸੀਂ ਸਾਨੂੰ ਦੱਸ ਦਿਓ ਤਾਂ ਕਿ ਅਸੀਂ ਵੀ ਇਸ ਦੇ ਵਾਸਤੇ ਤਕੜੇ ਹੋ ਕੇ ਆਈਏ।

**ਮਾਨਯੋਗ ਸਪੀਕਰ :** ਠੀਕ ਹੈ, ਤੁਸੀਂ ਹੁਣ ਬੈਠ ਜਾਓ।

**ਸਰਦਾਰ ਕੰਵਰਜੀਤ ਸਿੰਘ ਬਰਾੜ :** ਸਪੀਕਰ ਸਾਹਿਬ, ਜਦੋਂ ਪਿਛਲਾ ਸੈਸ਼ਨ ਖਤਮ ਹੋਇਆ ਸੀ, ਉਦੋਂ ਬੜੇ ਚੰਗੇ ਮਾਹੌਲ ਵਿਚ ਸਾਰਿਆਂ ਨੇ ਯੂਨਾਨੀਮਸਲੀ ਪੰਚਾਇਤਾਂ ਦੀਆਂ ਇਲੈਕਸ਼ਨਾਂ ਪੋਸਟਪੋਨ ਕਰਕੇ ਆਪਾਂ ਸੈਸ਼ਨ ਖਤਮ ਕੀਤਾ ਸੀ। ਉਸ ਟਾਈਮ ਤੋਂ ਬਾਅਦ ਫਿਰ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ, ਪੰਚਾਇਤਾਂ ਦੀਆਂ ਇਲੈਕਸ਼ਨਾਂ, ਪੰਚਾਇਤ ਸਮਿਤੀਆਂ ਦੀਆਂ ਇਲੈਕਸ਼ਨਾਂ ਅਤੇ ਮਿਉਂਸਿਪੈਲਿਟੀਆਂ ਦੀਆਂ ਇਲੈਕਸ਼ਨਾਂ ਹੋਈਆਂ। ਕੱਲ੍ਹ ਮੈਨੂੰ ਬੜੇ ਦੁੱਖ ਨਾਲ ਬੜੇ ਸੰਜੀਦਾ ਮੌਕੇ ਤੇ ਇਹ ਪ੍ਰਸ਼ਨ ਉਠਾਉਣਾ ਪਿਆ ਕਿ ਪੰਜਾਬ ਵਿਚ ਇਨ੍ਹਾਂ ਦਿਨਾਂ ਵਿਚ ਜਮਹੂਰੀਅਤ ਨਾਲ ਜੋ ਖਿਲਵਾੜ ਕੀਤਾ ਗਿਆ, ਉਸ ਦੀ ਸਾਡੇ ਸਾਰੇ ਇਲੈਕਟਿਡ ਰਿਪ੍ਰੈਜ਼ੈਂਟੇਟਿਵਜ਼ ਵੱਲੋਂ ਜਿਨ੍ਹਾਂ ਦੇ ਤੁਸੀਂ ਕਸਟੋਡੀਅਨ ਹੋ, ਜਿੰਨੀ ਵੀ ਨਿੰਦਿਆ ਕੀਤੀ ਜਾਵੇ, ਥੋੜ੍ਹੀ ਹੈ। ਕੱਲ੍ਹ, ਖਾਸ ਕਰਕੇ ਬਾਦਲ ਸਾਹਿਬ ਦੇ ਜ਼ਿਲ੍ਹੇ ਮੁਕਤਸਰ ਵਿਚ ਮਿਉਂਸਿਪਲ ਇਲੈਕਸ਼ਨ ਵਾਸਤੇ ਨਾਮੀਨੇਸ਼ਨ ਭਰਨ ਦਾ ਲਾਸਟ ਡੇਅ ਸੀ ਲੇਕਿਨ ਨਾ ਉਥੇ ਕੋਈ ਰਿਟਰਨਿੰਗ ਅਫਸਰ ਸੀ, ਨਾ ਡੀ.ਸੀ. ਸੀ ਅਤੇ ਨਾ ਹੀ ਕੋਈ ਪੁਲਿਸ ਦਾ ਅਫਸਰ ਸੀ। ਇਸ ਤਰ੍ਹਾਂ ਕਰਕੇ ਉਥੇ ਇਨ੍ਹਾਂ ਨੇ ਬਹੁਤ ਜ਼ਿਆਦਤੀ ਕੀਤੀ। ਤੁਸੀਂ ਅਖਬਾਰਾਂ ਵਿਚ ਵੀ ਅੱਜ ਪੜ੍ਹ ਲਵੋ, ਉਥੇ ਕਿਸੇ ਨੂੰ ਨਾਮੀਨੇਸ਼ਨ ਪੇਪਰ ਭਰਨ ਨਹੀਂ ਦਿੱਤੇ ਗਏ। (ਆਪੋਜ਼ੀਸ਼ਨ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਜੇ ਇਹੋ ਜਿਹੀਆਂ ਚੀਜ਼ਾਂ ਹੀ ਕਰਨੀਆਂ ਹਨ ਤਾ ਫਿਰ ਨਾਮੀਨੇਸ਼ਨਾਂ ਕਿਉਂ ਕਰਵਾਉਂਦੇ ਹੋ ? ਆਪਾਂ ਨੂੰ 50 ਸਾਲ ਪਾਲੇਟਿਕਸ ਵਿਚ ਹੋ ਗਏ ਹਨ। ਅਸੀਂ ਵੀ ਪਾਵਰ ਵਿਚ ਰਹੇ ਹਾਂ, ਸਰਦਾਰ ਹਰਚਰਨ ਸਿੰਘ ਬਰਾੜ ਵੀ ਅਤੇ ਤੁਸੀਂ ਵੀ ਪਾਵਰ ਵਿਚ ਰਹੇ ਹੋ। ਪਹਿਲਾਂ ਕਦੇ ਇਹੋ ਜਿਹੀ ਗੱਲ ਨਹੀਂ ਸੀ ਹੋਈ। ਮੈਨੂੰ ਇਹ ਗੱਲ ਬੜੇ ਅਫਸੋਸ ਨਾਲ ਕਹਿਣੀ ਪੈ ਰਹੀ ਹੈ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਵਿੱਚ ਆਪ ਦਾ ਧਿਆਨ ਇਕ ਬਹੁਤ ਹੀ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਹਲਕਾ ਰਾਮਪੁਰਾ ਫੂਲ ਵਿੱਚ ਜਿਵੇਂ ਬਰਾੜ ਸਾਹਿਬ ਨੇ ਵੀ ਹੁਣੇ ਦੱਸਿਆ ਹੈ ਕਿ ਧੱਕੇ ਕੀਤੇ ਗਏ ਹਨ ਪਰ ਇੱਥੇ ਅੱਜ ਧੱਕਾ ਨਹੀਂ ਕੀਤਾ ਗਿਆ ਸਗੋਂ ਮਾਵਾਂ ਦੇ ਪੁੱਤ ਮਾਰੇ ਗਏ ਹਨ। ਜੇ ਮੈਂ ਅੱਜ ਤੁਹਾਨੂੰ ਸਾਰੀ ਪਿਕਚਰ, ਸਾਰੀ ਗੱਲ ਦੱਸਾਂ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਅੱਜ ਪੰਜਾਬ ਵਿੱਚ ਕੀ ਹੋ ਰਿਹਾ ਹੈ। ਮੇਰਾ ਖਿਆਲ ਹੈ ਕਿ ਜੇਕਰ ਇਕ ਮਿੰਟ ਇਸ ਪਿਕਚਰ ਨੂੰ ਦੇਖ ਲਿਆ ਜਾਵੇ ਤਾਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕਿਵੇਂ ਮੁੰਡੇ ਨੂੰ, ਇਕ ਮਾਂ ਦੇ ਪੁੱਤ ਨੂੰ ਭੋਰਾ ਭੋਰਾ ਕਰਕੇ ਵੱਢਿਆ ਗਿਆ ਹੈ। ਪਹਿਲਾਂ ਉਸ ਦੇ ਬਾਪ ਦੀ ਵੀ ਲੱਤ ਵੱਢੀ ਗਈ ਸੀ, ਪਰ ਮੁਜਰਮਾਂ ਨੂੰ ਪਕੜਿਆ ਨਹੀਂ ਗਿਆ। ਇਸ ਵਾਸਤੇ ਹੁਕਮ ਕੌਣ ਦੇ ਰਿਹਾ ਹੈ, ਜਿਹੜਾ ਦੋ ਵਾਰੀ ਲੋਕਾਂ ਨੇ ਹਰਾਇਆ ਔਰ ਉਸ ਤੋਂ ਬਾਅਦ ਉਸ ਦੇ ਮੁੰਡੇ ਤੇ ਫਾਇਰ ਕੀਤਾ ਗਿਆ। ਤਿੰਨ ਮਹੀਨੇ ਪਹਿਲਾਂ ਮਾਰਨ ਵਾਲੇ ਦੇ ਖਿਲਾਫ 307 ਦਾ ਪਰਚਾ ਹੋਇਆ ਪਰ ਉਸ ਨੂੰ ਪਕੜਿਆ ਬਿਲਕੁਲ ਨਹੀਂ ਗਿਆ। ਹੁਕਮ ਹੋਇਆ ਕਿ ਸਰਕਾਰ ਸਾਡੀ ਹੈ। ਇਸ ਨੂੰ ਮਾਰ ਕੇ ਫਿਰ ਦੇਖਾਂਗੇ। 15 ਦਿਨ ਪਹਿਲਾਂ ਮੁੰਡਾ ਘਰੋਂ ਲਿਜਾ ਕੇ, ਮਾਂ ਦਾ ਪੁੱਤ ਭੋਰਾ-ਭੋਰਾ ਕਰਕੇ ਵੱਢਿਆ ਗਿਆ। ਅੱਜ ਵੀ ਉਹ ਲਲਕਾਰੇ ਮਾਰਦੇ ਫਿਰਦੇ ਹਨ। ਥਾਣੇ ਫੂਲ ਵਿੱਚ 302 ਦਾ ਪਰਚਾ ਵੀ ਦਰਜ ਹੋ ਗਿਆ ਹੈ ਲੇਕਿਨ ਉਹ ਫਿਰ ਵੀ ਬਾਹਰ ਘੁੰਮਦਾ ਫਿਰਦਾ ਹੈ। ਉਸ ਮੁੰਡੇ ਦੀ ਗਲਤੀ ਸਿਰਫ ਇਹ ਸੀ ਕਿ ਉਸਦਾ ਬਾਪ ਪ੍ਰਧਾਨ ਸੀ, ਜਥੇਦਾਰ ਸੀ, ਉਸ ਨੇ ਜੇਲ੍ਹ ਵੀ ਕੱਟੀ। ਉਸ ਨੇ ਕੈਪਟਨ ਅਮਰਿੰਦਰ ਸਿੰਘ ਦਾ ਕੰਮ-ਕਾਰ ਦੇਖਦੇ ਹੋਏ ਮੈਨੂੰ ਵੋਟ ਪਾਈ ਸੀ ਜਿਸ ਕਰਕੇ ਉਸ ਨੂੰ ਇਹ ਸਜ਼ਾ ਭੁਗਤਣੀ ਪਈ। ਅੱਜ ਇਹ ਹਾਲਾਤ ਹਨ। ਉਹ ਮੁੰਡਾ ਜਿਹੜਾ ਮਾਰਿਆ ਹੈ, ਉਸ ਦੀ ਉਮਰ 38 ਸਾਲ ਹੈ ਅਤੇ ਉਹ ਬਲਾਕ ਦਾ ਪ੍ਰਧਾਨ ਸੀ। ਅਸੀਂ ਉਸ ਨੂੰ ਪ੍ਰਧਾਨ ਬਣਾਇਆ ਸੀ। ਅੱਜ ਉਹ ਮਾਂ ਵੀ ਬਾਹਰ ਬੈਠੀ ਹੈ, ਰੋ ਰਹੀ ਹੈ।

ਇਸ ਦੇ ਨਾਲ ਇਕ ਗੱਲ ਹੋਰ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ 26 ਤਰੀਕ ਨੂੰ ਫੂਲ ਥਾਣੇ ਦੇ ਨੇੜੇ ਸਰਪੰਚੀ ਦੀਆਂ ਵੋਟਾਂ ਪਈਆਂ। ਵੀਰਪਾਲ, ਵੀਰੂ, ਜੋ ਸਾਡਾ ਵਰਕਰ ਸੀ, ਜਿਸ ਦਾ ਕਬਜ਼ਾ ਸੀ, ਇਸ ਵਾਰ ਕਾਂਗਰਸ ਪਾਰਟੀ ਦਾ ਸਰਪੰਚੀ ਵਾਸਤੇ ਬਹੁਮਤ ਸੀ। ਅੱਜ ਵੀ ਹਾਈ ਕੋਰਟ ਦੇ ਵਿੱਚ ਇਸ ਪ੍ਰਤੀ ਪਟੀਸ਼ਨ ਚੱਲ ਰਹੀ ਹੈ। ਉਥੇ ਪੰਜ ਮੈਂਬਰ ਮੇਰੇ ਹਨ ਅਤੇ ਚਾਰ ਮੈਂਬਰ ਅਕਾਲੀ ਦਲ ਦੇ ਹਨ ਪਰ ਫਿਰ ਵੀ ਉਥੇ ਸਾਡਾ ਸਰਪੰਚ ਨਹੀਂ ਬਣਨ ਦਿੱਤਾ ਗਿਆ.....(ਵਿਘਨ).....ਉਸਦੀ ਮਾਂ ਬਾਹਰ ਬੈਠੀ ਹੈ.....(ਵਿਘਨ).....

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ (ਸਰਦਾਰ ਜਗਦੀਪ ਸਿੰਘ ਨਕੱਈ)**.....(ਵਿਘਨ)..... ਸਪੀਕਰ ਸਾਹਿਬ, ਜਿਨ੍ਹਾਂ ਦੀ ਇਹ ਹਮਾਇਤ ਕਰ ਰਹੇ ਹਨ ਉਨ੍ਹਾਂ ਦੇ ਖਿਲਾਫ ਤਾਂ ਪਹਿਲਾਂ ਹੀ 20-20 ਪਰਚੇ ਦਰਜ ਹੋਏ ਹਨ।

**ਮਾਨਯੋਗ ਸਪੀਕਰ :** ਕੀ ਕੇਸ ਰਜਿਸਟਰਡ ਹੋਇਆ ਹੈ?

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਇਕ ਵੀ ਪਰਚਾ ਦਰਜ ਨਹੀਂ ਕੀਤਾ ਗਿਆ। ਮਾਵਾਂ ਦੇ ਪੁੱਤ ਮਰਵਾ ਕੇ ਹੁਣ ਇਹ ਗੱਲਾਂ ਕਰਦੇ ਹਨ। .....(ਵਿਘਨ).....ਇੰਨੀ ਜ਼ਿਆਦਤੀ ਨਹੀਂ ਹੋਣੀ ਚਾਹੀਦੀ।

**ਮਾਨਯੋਗ ਸਪੀਕਰ :** ਇਕ ਮਿੰਟ ਲਈ ਗੱਲ ਸੁਣੋ, ਮੈਂ ਪੁੱਛ ਰਿਹਾ ਹਾਂ ਕਿ-ਕੀ ਕੋਈ ਕੇਸ ਰਜਿਸਟਰਡ ਹੋਇਆ ਹੈ?

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਕੇਸ ਰਜਿਸਟਰਡ ਹੋਇਆ ਹੈ ਜੀ ਪਰ ਕੋਈ ਇਨਵੈਸਟੀਗੇਸ਼ਨ ਨਹੀਂ ਹੋਈ।

**ਮਾਨਯੋਗ ਸਪੀਕਰ :** ਇਹ ਦੱਸੋ ਕਿ ਕੇਸ ਰਜਿਸਟਰਡ ਹੋਇਆ ਹੈ?

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਹਾਂ ਜੀ।

**ਮਾਨਯੋਗ ਸਪੀਕਰ :** ਇਨਵੈਸਟੀਗੇਸ਼ਨ ਵਿੱਚ ਜੇਕਰ ਕੋਈ ਕਮੀ ਰਹਿ ਜਾਵੇਗੀ ਤਾਂ ਦੱਸਿਓ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਸਰ, ਪਰਚਾ ਰਜਿਸਟਰਡ ਹੋਇਆ ਹੈ। ਉਨ੍ਹਾਂ ਨੇ ਪਰਚੇ ਵਿੱਚੋਂ ਉਨ੍ਹਾਂ ਦੇ ਨਾਂ ਕੱਢ ਦਿੱਤੇ ਹਨ। ਉਨ੍ਹਾਂ ਨੂੰ ਇਸ ਤਰ੍ਹਾਂ ਇਨਸਾਫ ਕਿਵੇਂ ਮਿਲੇਗਾ। ਮੁੰਡੇ ਦੀ ਮਾਂ ਬਾਹਰ ਬੈਠੀ ਰੋ ਰਹੀ ਹੈ।

**ਮਾਨਯੋਗ ਸਪੀਕਰ :** ਕਈ ਕਾਰਨ ਹੁੰਦੇ ਹਨ। ਆਪਾਂ ਮੁੱਦੇ ਨੂੰ ਪੁਲੀਟੀਕਲ ਬਣਾਉਣ ਦੀ ਗੱਲ ਨਾ ਕਰੀਏ।

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ :** ਇਸ ਤੋਂ ਇਲਾਵਾ ਤੀਜੀ ਗੱਲ ਹੋਰ ਸੁਣ ਲਓ। ਇਕ ਵਪਾਰੀ ਹੈ। ਉਸ ਦਾ ਨਾਂ ਸ਼ਾਮ ਲਾਲ ਹੈ, ਉਹ ਭਗਤਾ ਭਾਈ ਕਾ ਦਾ ਹੈ। ਉਸਦੇ ਪਿਤਾ ਦਾ ਨਾਂ ਦੁਨੀ ਚੰਦ ਹੈ। ਅਕਲੀਆਂ ਪਿੰਡ ਵਿੱਚੋਂ ਉਸ ਨੂੰ ਅਗਵਾ ਕੀਤਾ ਗਿਆ। 19 ਮਈ ਨੂੰ ਉਸਨੂੰ ਅਗਵਾ ਕੀਤਾ ਗਿਆ। ਅਗਵਾ ਕਿਸ ਨੇ ਕੀਤਾ, ਕਿਸੇ ਨੂੰ ਕੋਈ ਪਤਾ ਨਹੀਂ। 28 ਤਰੀਕ ਨੂੰ ਉਸ ਦੀ ਲਾਸ਼ ਘੋਲੀਆਂ ਨਹਿਰ ਵਿੱਚ ਸੁੱਟ ਦਿੱਤੀ। ਉਹ ਲਾਸ਼ 29 ਤਰੀਕ ਨੂੰ ਬਰਾਮਦ ਕੀਤੀ ਗਈ। ਉਥੇ ਇਸ ਤਰ੍ਹਾਂ ਦੇ ਹਾਲਾਤ ਹਨ। ਇਥੇ ਸੀ.ਐਮ. ਸਾਹਿਬ ਐਸ਼ੋਰੈਂਸ ਦਿੰਦੇ ਹਨ ਕਿ ਧੱਕੇਸ਼ਾਹੀ ਨਹੀਂ ਹੋ ਰਹੀ। ਜਦ ਕਿ ਮਾਵਾਂ ਦੇ ਪੁੱਤ ਮਾਰੇ ਜਾ ਰਹੇ ਹਨ। ਸੀ.ਐਮ. ਸਾਹਿਬ, ਆਪਣੇ ਅੰਦਰ ਝਾਤੀ ਮਾਰ ਕੇ ਦੇਖੋ, ਜੇਕਰ ਤੁਹਾਡੇ ਨਾਲ ਅਜਿਹਾ ਹੋਵੇ ਤਾਂ ਤੁਹਾਨੂੰ ਪਤਾ ਲੱਗੇਗਾ। ਅੱਜ ਇਹ ਮਾਂ ਬਾਹਰ ਬੈਠੀ ਰੋ ਰਹੀ ਹੈ, ਸੀ.ਐਮ. ਸਾਹਿਬ ਮੈਂ ਤੁਹਾਨੂੰ ਫੋਟੋ ਦੇ ਦਿੰਦਾ ਹਾਂ। ਜੇ ਤੁਸੀਂ ਇਸ ਤੇ ਇਕ ਮਿੰਟ ਨਜ਼ਰ ਮਾਰ ਲਓ ਤਾਂ ਤੁਹਾਨੂੰ ਸਾਰੀ ਸਚਾਈ ਪਤਾ ਲੱਗ ਜਾਵੇਗੀ। ਜੇਕਰ ਤੁਹਾਡੇ ਮਨ ਵਿੱਚ ਜ਼ਰਾ ਵੀ ਰਹਿਮ ਹੋਵੇ ਤਾਂ ਮੇਰੀ ਬੇਨਤੀ ਤੇ ਜ਼ਰੂਰ ਕੋਈ ਕਾਰਵਾਈ ਕਰਾਓ।

**ਮਾਨਯੋਗ ਸਪੀਕਰ** : ਕਾਂਗੜ ਜੀ, ਇਹ ਕੋਈ ਜ਼ਰੂਰੀ ਨਹੀਂ ਹੁੰਦਾ ਕਿ ਜ਼ੀਰੋ ਆਵਰ ਵਿੱਚ ਜਵਾਬ ਦਿੱਤਾ ਜਾਵੇ।

(ਇਸ ਸਮੇਂ ਸ਼੍ਰੀ ਬ੍ਰਹਮ ਮਹਿੰਦਰਾ ਜੀ ਬੋਲਣ ਲਈ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ। ਬ੍ਰਹਮ ਮਹਿੰਦਰਾ ਜੀ।

**ਸ਼੍ਰੀ ਬ੍ਰਹਮ ਮਹਿੰਦਰਾ** : ਸਪੀਕਰ ਸਾਹਿਬ, ਸਾਲ 1989 ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਸਮੇਂ ਪੈਪਸੀ ਫੂਡ ਕੰਪਨੀ ਨੇ ਪਿੰਡ ਚੰਨੋ, ਸੰਗਰੂਰ ਵਿਚ ਆਪਣਾ ਪਲਾਂਟ ਲਗਾਇਆ ਸੀ। ਅੱਜ ਉਥੇ ਹਾਲ ਇਹ ਹੈ ਕਿ ਪੈਪਸੀ ਫੂਡ ਕੰਪਨੀ ਦੇ ਮੁਲਾਜ਼ਮ ਉਥੇ ਧਰਨੇ ਤੇ ਬੈਠੇ ਹੋਏ ਹਨ। ਉਨ੍ਹਾਂ ਉਤੇ ਨਜਾਇਜ਼ ਚਾਰਜ ਲਗਾ ਕੇ ਉਨ੍ਹਾਂ ਨੂੰ ਕੰਪਨੀ ਵੱਲੋਂ ਕੱਢਿਆ ਗਿਆ ਹੈ। ਪਿਛਲੇ 15-20 ਦਿਨਾਂ ਤੋਂ ਜਦੋਂ ਤੋਂ ਉਹ ਹੜਤਾਲ ਤੇ ਹਨ ਤਾਂ ਟਰੱਕ ਯੂਨੀਅਨ ਵਾਲਿਆਂ ਕੋਲੋਂ ਉਨ੍ਹਾਂ ਮੁਲਾਜ਼ਮਾਂ ਨੂੰ ਕੁਟਵਾਇਆ ਗਿਆ ਹੈ। ਸਾਨੂੰ ਇਸ ਪਿੱਛੇ ਨਫੇਰੀਅਸ ਡਿਜ਼ਾਈਨ ਨਜ਼ਰ ਆ ਰਿਹਾ ਹੈ। ਕੱਲ੍ਹ ਦੇ ਅਖਬਾਰਾਂ ਵਿਚ ਖਾਸ ਕਰਕੇ ਹਿੰਦੁਸਤਾਨ ਟਾਈਮਜ਼ ਦੇ ਫਰੰਟ ਪੇਜ ਤੇ ਖਬਰ ਲੱਗੀ ਹੈ ਕਿ ਪੈਪਸੀ ਫੂਡ ਕੰਪਨੀ ਪੈਕ-ਅੱਪ ਕਰਕੇ ਪੂਨੇ ਜਾ ਰਹੀ ਹੈ। ਮੈਂ ਸਦਨ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜੇ ਮਲਟੀਨੈਸ਼ਨਲ ਕੰਪਨੀ ਜਿਹੜੀ ਕਿ ਸਾਲ 1989 ਵਿਚ ਸਸਤੀ ਜ਼ਮੀਨ ਲੈ ਕੇ ਲੱਗੀ ਸੀ, ਹੁਣ ਉਹ ਆਪਣੀ ਫਿਊਚਰ ਪਲਾਨਿੰਗ ਜਾਂ ਵੈਸਟਡ ਇੰਟਰਸਟ ਕਾਰਨ ਪੈਕ-ਅੱਪ ਕਰ ਰਹੀ ਹੈ ਤਾਂ ਨਵੀਆਂ ਕੰਪਨੀਆਂ ਜਾਂ ਨਵੇਂ ਲੋਕ ਇਥੇ ਕਿਵੇਂ ਆਉਣਗੇ। ਨਵੇਂ ਮੁਲਾਜ਼ਮਾਂ ਨੂੰ ਰੁਜ਼ਗਾਰ ਤਾਂ ਕੀ ਮਿਲਣਾ ਹੈ ਬਲਕਿ ਉਥੋਂ ਦੇ ਆਸ-ਪਾਸ ਦੇ ਪਿੰਡਾਂ ਦੀ ਰੋਜ਼ੀ-ਰੋਟੀ ਵੀ ਜਾਵੇਗੀ। ਮੈਂ ਮੁੱਖ ਮੰਤਰੀ ਸਾਹਿਬ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਦੀ ਇਨਕੁਆਇਰੀ ਕੀਤੀ ਜਾਵੇ। ਜਿਸ ਦੀ ਆਪਣੀ ਪ੍ਰੋਡਿਊਸ ਤੇ ਮਾਰਕੀਟਿੰਗ ਆਉਣ ਵਾਲੇ 6 ਮਹੀਨਿਆਂ ਲਈ ਬਣੀ ਹੁੰਦੀ ਹੈ, ਉਹ ਕੰਪਨੀ ਰਾਤੋ-ਰਾਤ ਵਾਈਂਡ-ਅੱਪ ਕਰਕੇ ਪੂਨਾ ਚਲੀ ਜਾਵੇ, ਇਹ ਗੱਲ ਠੀਕ ਨਹੀਂ ਹੈ। ਜ਼ਰੂਰ ਉਨ੍ਹਾਂ ਦੀ ਕੋਈ ਪਿਛਲੇ 6 ਜਾਂ 8 ਮਹੀਨਿਆਂ ਤੋਂ ਪਲਾਨਿੰਗ ਚੱਲ ਰਹੀ ਹੈ। ਇਹ ਪੰਜਾਬ ਦੇ ਹਿੱਤ ਵਿਚ ਬਿਲਕੁਲ ਨਹੀਂ ਹੈ, ਇਸ ਵਿਚ ਪੰਜਾਬ ਦਾ ਭਲਾ ਨਹੀਂ ਹੋਣਾ। ਉਨ੍ਹਾਂ ਇੰਪਲਾਈਜ਼ ਨੂੰ ਬਹਾਲ ਕੀਤਾ ਜਾਵੇ ਅਤੇ ਜਿੰਨੀ ਜਲਦੀ ਹੋ ਸਕੇ ਇਸ ਦੀ ਇਨਕੁਆਇਰੀ ਕੀਤੀ ਜਾਵੇ ਅਤੇ ਕੰਪਨੀ ਨੂੰ ਬਿਲਕੁਲ ਇਥੋਂ ਨਾ ਜਾਣ ਦਿੱਤਾ ਜਾਵੇ। ਜੇਕਰ ਕੋਈ ਉਨ੍ਹਾਂ ਦੇ ਸੌਲਿਡ ਕਾਰਨ ਹਨ ਤਾਂ ਉਹ ਸਾਰੇ ਸੂਬੇ ਨੂੰ ਪਤਾ ਲੱਗਣੇ ਚਾਹੀਦੇ ਹਨ। ਜੇਕਰ ਇਸ ਤਰ੍ਹਾਂ ਹੋਣ ਲੱਗਾ ਤਾਂ ਆਪਾਂ ਬਾਹਰੋਂ ਹੋਰ ਇਨਵੈਸਟਮੈਂਟ ਕਿਵੇਂ ਲਿਆਵਾਂਗੇ। ਇੰਨੀ ਸਸਤੀ ਜ਼ਮੀਨ ਲੈ ਕੇ ਉਹ ਕੰਪਨੀ ਉਥੇ ਕੰਮ ਕਰ ਰਹੀ ਹੈ। ਮੁਲਾਜ਼ਮ ਟੈਕਸ ਵੀ ਦੇ ਰਹੇ ਹਨ, ਰੈਵੇਨਿਊ ਵੀ ਆ ਰਿਹਾ ਹੈ। ਕੰਪਨੀ ਦੇ ਓਵਰ-ਨਾਈਟ ਵਾਈਂਡ-ਅੱਪ ਕਰਨ ਦੇ ਕਾਰਨਾਂ ਦੀ ਜਾਂਚ ਕੀਤੀ ਜਾਵੇ, ਮੁਲਾਜ਼ਮਾਂ ਨੂੰ ਬਹਾਲ ਕੀਤਾ ਜਾਵੇ ਅਤੇ ਕੰਪਨੀ ਨੂੰ ਇਥੋਂ ਜਾਣ ਤੋਂ ਰੋਕਿਆ ਜਾਵੇ।

(ਇਸ ਸਮੇਂ ਸ਼੍ਰੀ ਸੁਨੀਲ ਕੁਮਾਰ ਜਾਖੜ ਬੋਲਣ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ :** ਜਾਖੜ ਜੀ, ਜ਼ੀਰੋ ਆਵਰ ਵਿਚ ਕੇਵਲ 1-2 ਇੰਪਾਰਟੈਂਟ ਮੁੱਦਿਆਂ ਤੇ ਹੀ ਗੱਲ ਕੀਤੀ ਜਾਂਦੀ ਹੈ।

(ਇਸ ਸਮੇਂ ਸਦਨ ਵਿਚ ਵਿਰੋਧੀ ਧਿਰ ਦੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।...ਸ਼ੋਰ...)

ਚਲੋ, ਜਾਖੜ ਜੀ, ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਸੁਨੀਲ ਕੁਮਾਰ ਜਾਖੜ :** ਸਪੀਕਰ ਸਾਹਿਬ, ਕੁਐਸਚਨ ਆਵਰ ਵਿਚ ਮੁੱਖ ਮੰਤਰੀ ਸਾਹਿਬ ਨੇ ਐਸ਼ੋਰੈਂਸ ਦਿੱਤੀ ਸੀ ਕਿ ਸਾਰੇ ਹਰੀਜਨ, ਗਰੀਬ ਵਰਗਾਂ ਦੇ ਲੋਕਾਂ ਨੇ, ਜਿਨ੍ਹਾਂ ਨੇ ਕਬਜ਼ੇ ਕਰਕੇ ਆਪਣੇ ਮਕਾਨ ਬਣਾਏ ਹੋਏ ਹਨ, ਉਨ੍ਹਾਂ ਸਾਰਿਆਂ ਨੂੰ ਰੈਗੂਲਰਾਈਜ਼ ਕਰਾਂਗੇ। ਇਕ ਪਾਸੇ ਤਾਂ ਇਹ ਕਹਿ ਰਹੇ ਹਨ ਕਿ ਉਨ੍ਹਾਂ ਮਕਾਨਾਂ ਨੂੰ ਰੈਗੂਲਰ ਕਰ ਦਿਆਂਗੇ ਪਰ ਦੂਜੇ ਪਾਸੇ ਕਹਿ ਰਹੇ ਹਨ ਕਿ ਬਾਘਾ ਪੁਰਾਣਾ, ਅਬੋਹਰ ਜਾਂ ਭਾਵੇਂ ਜ਼ੀਰਕਪੁਰ ਵਿੱਚ ਛੱਪੜਾਂ ਵਿਚ ਕੀਤੇ ਹੋਏ ਕਬਜ਼ਿਆਂ ਨੂੰ ਰੋਕਾਂਗੇ। ਮੇਰੀ ਗੁਜ਼ਾਰਿਸ਼ ਹੈ ਕਿ ਇਸ ਮਸਲੇ ਨੂੰ ਲਾਈਟਲੀ ਨਾ ਲਿਆ ਜਾਵੇ ਅਤੇ ਪਿੰਡਾਂ ਦੀਆਂ ਜ਼ਮੀਨਾਂ ਨੂੰ ਬਚਾਉਣ ਵਾਸਤੇ ਕੋਈ ਰੂਲਜ਼ ਫਰੇਮ ਕੀਤੇ ਜਾਣ। ਜੇਕਰ ਕਿਸੇ ਵਿਅਕਤੀ ਨੇ ਚਾਰ ਕਿੱਲੇ ਜ਼ਮੀਨ ਦੱਬੀ ਹੋਈ ਹੈ ਤਾਂ ਉਸ ਨੂੰ ਤਾਂ ਦੇ ਦਿਓ ਅਤੇ ਜਿਨ੍ਹਾਂ ਨੂੰ ਅਸੀਂ 5-5 ਮਰਲੇ ਦੇ ਪਲਾਟ ਦੇਣੇ ਹਨ, ਉਨ੍ਹਾਂ ਦਾ ਕੀ ਬਣੇਗਾ। ਇਹ ਜ਼ਮੀਨ ਦੇ ਕਬਜ਼ੇ ਰੈਗੂਲਰ ਕਰਨ ਅਤੇ ਛੁਡਾਉਣ ਬਾਰੇ ਕੋਈ ਜ਼ਰੂਰ ਰੂਲਜ਼ ਫਰੇਮ ਹੋਣੇ ਚਾਹੀਦੇ ਹਨ। ਇਹ ਡਿਸਕਸ਼ਨ ਹੋਣੀ ਚਾਹੀਦੀ ਹੈ...

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਨੇ ਬੜਾ ਹੀ ਡਿਟੇਲ ਵਿਚ ਜਵਾਬ ਦਿੱਤਾ ਹੈ। Zero Hour is not for discussion.

**Shri Sunil Kumar Jakhar :** We are not asking for discussion. ਮੈਂ ਤਾਂ ਕੇਵਲ ਰੂਲ ਫਰੇਮ ਕਰਨ ਦੀ ਗੱਲ ਕਰ ਰਿਹਾ ਹਾਂ...

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਬੜੇ ਕਾਬਲ ਮੈਂਬਰ ਸਾਹਿਬ ਹਨ ਅਤੇ ਮੇਰੇ ਗੁਆਂਢੀ ਇਲਾਕੇ ਦੇ ਵੀ ਹਨ। ਇਹ ਕੇਵਲ ਉਨ੍ਹਾਂ ਦੇ ਕਬਜ਼ੇ ਰੈਗੂਲਰ ਕਰਨੇ ਹਨ ਜਿਹੜੇ ਕਿ ਐਸ.ਸੀ., ਵਿਮੁਕਤ ਜਾਤੀਆਂ ਜਾਂ ਰਾਏ ਸਿੱਖ ਬਰਾਦਰੀ ਦੇ ਲੋਕ ਹਨ ਅਤੇ ਜਿਹੜੇ ਕਿ ਪਿਛਲੇ 20-20 ਜਾਂ 15-15 ਸਾਲਾਂ ਤੋਂ ਪੰਚਾਇਤ ਦੀ ਜ਼ਮੀਨ ਤੇ ਮਕਾਨ ਬਣਾ ਕੇ ਬੈਠੇ ਹੋਏ ਹਨ, ਕੇਵਲ ਉਨ੍ਹਾਂ ਨੂੰ ਹੀ ਮਾਲਕ ਬਣਾਉਣਾ ਹੈ। ਇਸ ਵਿਚ ਤਾਂ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ ਬਲਕਿ ਤੁਹਾਨੂੰ ਖੁਸ਼ ਹੋਣਾ ਚਾਹੀਦਾ ਹੈ ਜਿਹੜਾ ਕੰਮ ਪਹਿਲਾਂ ਨਹੀਂ ਹੋ ਸਕਿਆ, ਹੁਣ ਹੋ ਰਿਹਾ ਹੈ। ਜੇਕਰ ਕੋਈ ਨਜਾਇਜ਼ ਕਬਜ਼ਾ ਕਰਦਾ ਹੈ ਤਾਂ ਉਸ ਨੂੰ ਬਿਲਕੁਲ ਗਲਤ ਕਬਜ਼ਾ ਨਹੀਂ ਕਰਕੇ ਦਿੱਤਾ ਜਾਵੇਗਾ। ਆਪਾਂ ਸਹੁੰ ਖਾਧੀ ਹੈ ਕਿ ਕਾਨੂੰਨ ਤੇ ਚੱਲਣਾ ਹੈ, ਸਰਕਾਰ ਕਾਨੂੰਨ ਦੀ ਪਾਲਣਾ ਕਰ ਰਹੀ ਹੈ ਤੇ ਕਾਨੂੰਨ ਤੇ ਚਲੇਗੀ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। (ਸ਼੍ਰੀ ਸੁਨੀਲ ਕੁਮਾਰ ਜਾਖੜ ਬੈਠੇ-ਬੈਠੇ : ਕਾਨੂੰਨ ਬਣਾ ਦਿਓ ਜੀ।) ਕਾਨੂੰਨ ਵੀ ਬਣਾ ਦਿਆਂਗੇ।

ਸ਼੍ਰੀ ਬ੍ਰਹਮ ਮਹਿੰਦਰਾ : ਪੈਪਸੀ ਕੋਲਾ ਬਾਰੇ ਵੀ ਜਵਾਬ ਦੇ ਦਿਓ ਜੀ।

ਮਾਨਯੋਗ ਸਪੀਕਰ : ਹਾਂ ਜੀ, ਮੱਖਣ ਸਿੰਘ ਜੀ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਦੇ ਵਿੱਚ ਇਕ ਬਹੁਤ ਹੀ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ਜਿੱਥੇ ਇਕ ਨੌਕਰਸ਼ਾਹ ਨੇ ਇਸ ਸਮੁੱਚੇ ਹਾਊਸ ਦੀ ਤੌਹੀਨ ਕੀਤੀ ਹੈ। ਅਸੀਂ ਸਪੀਕਰ ਸਾਹਿਬ, ਆਪ ਜੀ ਨੂੰ ਸਰਬ-ਸੰਮਤੀ ਦੇ ਨਾਲ ਇਹ ਸਭ ਤੋਂ ਉਚੀ ਕੁਰਸੀ ਤੇ ਬਿਠਾਇਆ ਹੈ। ਅਸੀ. ਸਰਬ-ਸੰਮਤੀ ਦੇ ਨਾਲ ਆਪ ਜੀ ਨੂੰ ਕਾਮਨ ਪਾਰਲੀਮੈਂਟਰੀ ਐਸੋਸੀਏਸ਼ਨ ਦਾ ਚੇਅਰਮੈਨ ਬਣਾਇਆ ਹੈ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਕੁਝ ਦਿਨ ਪਹਿਲਾਂ ਮਲੇਸ਼ੀਆ ਵਿੱਚ ਕਾਮਨ ਵੈਲਥ ਐਸੋਸੀਏਸ਼ਨ ਦੀ ਕਾਨਫਰੰਸ ਹੋਣੀ ਸੀ ਅਤੇ ਉਸਦੇ ਵਿੱਚ ਆਪ ਜੀ ਨੇ ਸ਼ਿਰਕਤ ਕਰਨੀ ਸੀ ਜਿਸਦੇ ਲਈ ਬਕਾਇਦਾ ਫੌਰਨਅਫੇਅਰਜ਼ ਮਨਿਸਟਰੀ ਵੱਲੋਂ ਮਨਜ਼ੂਰੀ ਦਿੱਤੀ ਗਈ ਸੀ ਅਤੇ ਆਪ ਨੂੰ ਸੱਦਾ ਆ ਗਿਆ ਸੀ। ਮੁੱਖ ਮੰਤਰੀ ਜੀ ਵੱਲੋਂ ਵੀ ਪ੍ਰਵਾਨਗੀ ਹੋ ਗਈ ਸੀ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਟੈਲੀਫੂਨ ਤੇ ਸੰਦੇਸ਼ ਦੇਣ ਤੋਂ ਬਾਅਦ ਵੀ, ਲਿਖਤੀ ਭੇਜਣ ਦੇ ਬਾਵਜੂਦ ਵੀ ਉਸ ਅਫਸਰ ਨੇ ਖਰਚਿਆਂ ਦੀ ਮਨਜ਼ੂਰੀ ਨਹੀਂ ਦਿੱਤੀ। ਜਦ ਮੁੱਖ ਮੰਤਰੀ ਜੀ ਨੂੰ ਦੁਬਾਰਾ ਯਾਦ ਦਿਵਾਇਆ ਗਿਆ ਅਤੇ ਦੁਬਾਰਾ ਟੈਲੀਫੂਨ ਤੇ ਆਖਿਆ ਤਾਂ ਜਿਸ ਦਿਨ ਕਾਨਫਰੰਸ ਤੇ ਜਾਣਾ ਸੀ, ਉਸ ਦਿਨ ਸ਼ਾਮ ਨੂੰ 8 ਵਜੇ ਉਹ ਮਨਜ਼ੂਰੀ ਭੇਜ ਦਿੱਤੀ ਗਈ ਭਾਵ ਕਿ ਤੁਸੀਂ ਉਸ ਕਾਨਫਰੰਸ ਵਿੱਚ ਸ਼ਿਰਕਤ ਨਾ ਕਰ ਸਕੋ। ਇਹ ਸਾਰੇ ਹਾਊਸ ਦੀ ਤੋਹੀਨ ਹੈ। ਜਦੋਂ ਸਪੀਕਰ ਸਾਹਿਬ ਇਸ ਕੁਰਸੀ ਤੇ ਬੈਠ ਜਾਂਦੇ ਹਨ ਤਾਂ ਸਾਰੇ ਮੈਂਬਰ ਉਨ੍ਹਾਂ ਦੇ ਲਈ ਬਰਾਬਰ ਹੁੰਦੇ ਹਨ। ਇਸ ਲਈ ਸਰਬ-ਸੰਮਤੀ ਦੇ ਨਾਲ ਸਾਨੂੰ ਸਾਰਿਆਂ ਨੂੰ ਇਹ ਪ੍ਰੋਪੋਜ਼ ਕਰਨਾ ਚਾਹੀਦਾ ਹੈ। ਉਸ ਅਫਸਰ ਨੂੰ ਹਾਊਸ ਵਿੱਚ ਬੁਲਾ ਕੇ ਹਾਊਸ ਸਜ਼ਾ ਤਜਵੀਜ਼ ਕਰੇ ਕਿਉਂਕਿ ਉਸਨੇ ਬਹੁਤ ਵੱਡੀ ਕੁਤਾਹੀ ਕੀਤੀ ਹੈ।

ਮਾਨਯੋਗ ਸਪੀਕਰ : ਕਿਉਂਕਿ ਇਹ ਵਿਸ਼ਾ ਮੇਰੇ ਨਾਲ ਤਾਅਲੁੱਕ ਰੱਖਦਾ ਹੈ ਅਤੇ ਇਹ ਸਾਰੇ ਹਾਊਸ ਨਾਲ ਤਾਅਲੁੱਕ ਰੱਖਦਾ ਹੈ, ਇਸਦੇ ਬਾਰੇ ਵਿੱਤ ਮੰਤਰੀ ਜੀ ਪਤਾ ਨਹੀਂ ਕੀ ਜਵਾਬ ਦੇਣਾ ਚਾਹੁਣ। ਮੇਰਾ ਮਤਲਬ ਹੈ ਕਿ ਇਹ ਇਸ਼ੂ ਅਵੱਸ਼ ਹਾਊਸ ਦੇ ਨਾਲ ਤਾਅਲੁੱਕ ਰੱਖਦਾ ਹੈ, ਇਸਦੇ ਵਿੱਚ ਕੋਈ ਦੋ ਰਾਵਾਂ ਨਹੀਂ।

(ਇਕ ਆਵਾਜ਼ : ਮੁੱਖ ਮੰਤਰੀ ਜੀ ਜਵਾਬ ਦੇਣ ਜੀ।)

ਇਹ ਹਾਊਸ ਦੀ ਗੱਲ ਜਿਹੜੀ ਹੈ, ਸਾਰੇ ਹਾਊਸ ਦਾ ਇਸਦੇ ਨਾਲ ਤਾਅਲੁੱਕ ਹੈ, ਇਹ ਬੜੇ ਦੁੱਖ ਦੀ ਗੱਲ ਹੈ ਕਿਉਂਕਿ ਹਾਊਸ ਦਾ ਪ੍ਰਿਵਿਲੇਜ ਇਨਵਾਲਵਡ ਹੈ। ਅਜੇ ਇਸਦੀਆਂ ਪ੍ਰੋਸੀਡਿੰਗਜ਼ ਸ਼ੁਰੂ ਹੋਈਆਂ ਹਨ। ਮੈਂ ਨੋਟਿਸ ਦਿੱਤਾ ਹੈ ਅਤੇ ਅਫਸਰ ਨੂੰ ਸੱਦਿਆ ਹੈ।

ਸਰਦਾਰ ਮੱਖਣ ਸਿੰਘ : ਸਪੀਕਰ ਸਾਹਿਬ, ਮੇਰੀ ਤਜਵੀਜ਼ ਹੈ ਕਿ ਉਸ ਨੌਕਰ-ਸ਼ਾਹ ਨੂੰ ਇਥੇ ਬੁਲਾਇਆ ਜਾਵੇ ਅਤੇ ਹਾਊਸ ਸਜ਼ਾ ਤਜਵੀਜ਼ ਕਰੇ। ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਸਾਰੇ ਮੈਂਬਰ ਸਾਹਿਬ ਹੱਥ ਖੜ੍ਹਾ ਕਰਨ।

---

OBSERVATION MADE BY THE HON'BLE SPEAKER DURING ZERO HOUR REGARDING BREACH OF THE PRIVILEGE OF THE HOUSE

**ਮਾਨਯੋਗ ਸਪੀਕਰ** : ਤੁਹਾਡਾ ਸੁਝਾਅ ਚੰਗਾ ਹੈ, ਪਰ ਮੈਨੂੰ ਗੱਲ ਪੂਰੀ ਕਰ ਲੈਣ ਦਿਓ। ਜੇ ਇਨ੍ਹਾਂ ਨੇ ਜਵਾਬ ਦੇਣਾ ਹੋਵੇਗਾ ਤਾਂ ਦੇ ਦੇਣ। ਮੱਖਣ ਸਿੰਘ ਜੀ ਨੇ ਸਾਰੇ ਹਾਊਸ ਦੇ ਨੋਟਿਸ ਵਿੱਚ ਇਹ ਇਸ਼ੂ ਲਿਆਂਦਾ ਹੈ, ਇਹ ਪ੍ਰਿਵਿਲੇਜ ਹਾਊਸ ਦਾ ਹੈ, ਇਸਦੇ ਵਿੱਚ ਕੋਈ ਦੋ ਰਾਵਾਂ ਨਹੀਂ। ਹਾਊਸ ਦਾ ਪ੍ਰਿਵਿਲੇਜ ਜਦੋਂ ਕਦੇ ਵੀ ਬਰੀਚ ਹੁੰਦਾ ਹੈ, ਇਸਦੇ ਨਾਲ ਹਾਊਸ ਦੀ ਤੌਹੀਨ ਹੁੰਦੀ ਹੈ। ਮੈਂ ਉਥੇ ਪੰਜਾਬ ਨੂੰ ਰਿਪਰੈਜ਼ੈਂਟ ਕਰਨਾ ਸੀ। ਉਸ ਮੀਟਿੰਗ ਦੇ ਵਿੱਚ ਪੰਜਾਬ ਦੀ ਮੈਂ ਨੁਮਾਇੰਦਗੀ ਕਰਨੀ ਸੀ। ਐਫ.ਐਮ. ਸਾਹਿਬ ਵੀ ਸਨ। ਮੈਂ ਉਥੇ ਪੁੱਜਣਾ ਸੀ ਪਰ ਕਿਤੇ ਨਾ ਕਿਤੇ ਕੁਤਾਹੀ ਜ਼ਰੂਰ ਹੋਈ ਹੈ ਜਾਂ ਕੋਈ ਗੱਲ ਹੋਈ ਹੈ। ਕੋਈ ਟੈਕਨੀਕਲ ਸਨੈਗ ਦੀ ਗੱਲ ਬਾਰੇ ਮੈਂ ਅਖਬਾਰਾਂ ਵਿੱਚ ਪੜ੍ਹਿਆ ਹੈ। There was no technical snag at all. (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਅਗਲੀ ਗੱਲ ਸੁਣੋ। ਆਪਾਂ ਇਸ ਨੂੰ ਬਹਿਸ ਦਾ ਵਿਸ਼ਾ ਨਾ ਬਣਾਈਏ। ਉਸ ਅਫਸਰ ਦੀ ਐਕਸਪਲੇਨੇਸ਼ਨ ਕਾਲ ਕੀਤੀ ਹੈ। ਇਨ ਰਾਈਟਿੰਗ ਜਵਾਬ ਆਉਣਾ ਹੈ। ਜੇ ਲੋੜ ਪਈ ਤਾਂ ਪ੍ਰਿਵਿਲੇਜ ਕਮੇਟੀ ਨੂੰ ਦੇ ਦਿਆਂਗੇ ਤਾਂ ਕਿ ਫਿਰ ਅਗਲੀ ਗੱਲ ਹੋ ਸਕੇ। ਇਸ ਵੇਲੇ ਲੋੜ ਹੈ ਕਿ ਇਸ ਮਸਲੇ ਨੂੰ ਆਪਾਂ ਹੋਰ ਬਹਿਸ ਦਾ ਵਿਸ਼ਾ ਨਾ ਬਣਾਈਏ। ਹਾਊਸ ਵਿੱਚ ਤੁਸੀਂ ਜਿੰਨਾ ਕੁ ਲਿਆਂਦਾ ਹੈ, ਇੰਨਾ ਹੀ ਬੜਾ ਹੈ। ਇਸ ਤੇ ਅਗਾਂਹ ਵਿਚਾਰ ਕਰਨੀ, ਮੈਂ ਬੇਨਤੀ ਕਰਦਾ ਹਾਂ ਕਿ ਠੀਕ ਨਹੀਂ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਕੀ ਕਰ ਰਹੀ ਹੈ, ਉਸ ਦੇ ਖਿਲਾਫ ਕੀ ਕਰ ਰਹੀ ਹੈ ? ਤੁਸੀਂ ਆਪ ਹੀ ਬੁਲਾਓ, ਆਪ ਹੀ ਕਰੋ। ਪੰਜਾਬ ਗੌਰਮਿੰਟ ਦੱਸੇ ਕਿ ਅਸੀਂ ਇਹ ਕਰ ਰਹੇ ਹਾਂ। ਤੁਹਾਨੂੰ ਮਜਬੂਰ ਹੋ ਕੇ ਆਪੇ ਹੀ ਕਿਉਂ ਕਰਨਾ ਪੈ ਰਿਹਾ ਹੈ ?

**ਵਿੱਤ, ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਦਰਅਸਲ ਇਹ ਜਿਹੜਾ ਮਸਲਾ ਹੈ, ਇਸ ਤੇ ਫਾਇਨਾਂਸ ਸੈਕਟਰੀ ਜਾਂ ਉਨ੍ਹਾਂ ਦੀ ਕੋਈ ਕੁਤਾਹੀ ਨਹੀਂ ਹੈ। ਮੈਂ ਤੁਹਾਨੂੰ ਕਈ ਵਾਰ ਮਿਲਣ ਦੀ ਕੋਸ਼ਿਸ਼ ਕੀਤੀ ਹੈ। ਅਖਬਾਰਾਂ ਵਿੱਚ ਵੀ ਮੈਂ ਇਸ ਦਾ ਇਸ਼ਾਰਾ ਦਿੱਤਾ ਹੈ ਤੇ ਮੈਨੂੰ ਲੱਗਦਾ ਹੈ ਕਿ ਜੇ ਮੈਂ ਨਾ ਬੋਲਾਂ ਤਾਂ it will be cowardice on my part. ਮੈਂ ਆਪਣੀ ਜ਼ਮੀਰ ਨਾਲ ਸਮਝੌਤਾ ਨਹੀਂ ਕਰ ਪਾਵਾਂਗਾ ਕਿ ਇਹ ਜਿਹੜੀ ਕੁਤਾਹੀ ਹੋਈ ਹੈ, ਦੇਰੀ ਹੋਈ ਹੈ, ਇਹ ਮੇਰੇ ਲੈਵਲ ਤੇ ਹੋਈ ਹੈ, ਸੈਕਟਰੀ ਲੈਵਲ ਤੇ ਨਹੀਂ ਹੋਈ। ਮੈਂ ਤੁਹਾਡੇ ਚੈਂਬਰ ਵਿੱਚ ਆ ਜਾਵਾਂਗਾ before you decide privilege ਕਿ ਪ੍ਰਿਵਿਲੇਜ ਨੋਟਿਸ ਦੇਣਾ ਹੈ ਜਾਂ ਨਹੀਂ। ਮੈਂ ਤੁਹਾਡੇ ਚੈਂਬਰ ਵਿੱਚ ਤੁਹਾਡੇ ਨਾਲ ਗੁਫਤਗੂ ਕਰ ਲਵਾਂਗਾ। ਬਾਕੀ ਤੁਹਾਡੀ ਮਰਜ਼ੀ ਹੋਵੇਗੀ।

(ਇਸ ਸਮੇਂ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਗੱਲ ਹੋ ਗਈ ਹੈ। (ਵਿਘਨ) ਜਿਹੜੀ ਵੀ ਗੱਲ ਹੋਵੇਗੀ, ਉਹ ਅਗਲੇ ਸੈਸ਼ਨ ਵਿੱਚ ਜੇ ਲੋੜ ਪਵੇਗੀ ਤਾਂ ਆ ਜਾਵੇਗੀ। (ਵਿਘਨ) ਇਹ 'ਕਿਉਂ' ਦੀ ਗੱਲ ਕਿਉਂ ਕਰ ਰਹੇ ਹਨ। (ਵਿਘਨ) ਜ਼ੀਰੋ ਆਵਰ ਤੇ ਕਾਫੀ ਗੱਲਾਂ ਹੋ ਗਈਆਂ ਹਨ। ਨੈਕਸਟ ਆਈਟਮ। (ਵਿਘਨ) ਜ਼ੀਰੋ ਆਵਰ ਵਿੱਚ ਬਹੁਤ ਕੁਝ ਹੋ ਗਿਆ ਹੈ। ਮੈਂ ਸਮਝਦਾ ਹਾਂ ਕਿ ਅੱਜ ਮੈਕਸੀਮਮ ਗੱਲਾਂ ਹੋਈਆਂ ਹਨ। (ਵਿਘਨ) ਬਹੁਤ ਰੌਲਾ ਪਾਉਣ ਵਾਲੀ ਗੱਲ ਨਹੀਂ ਹੈ।

(ਇਸ ਸਮੇਂ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ ਸਦਨ ਵਿੱਚ ਅਖਬਾਰ ਲਹਿਰਾ ਰਹੇ ਸਨ ਅਤੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਕੀ ਤੁਹਾਡਾ ਇਹ ਮਸਲਾ ਜ਼ੀਰੋ ਆਵਰ ਵਿੱਚ ਡਿਸਕਸ ਹੋ ਸਕੇਗਾ ? (ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ** : ਸਪੀਕਰ ਸਾਹਿਬ, ਇਹ ਸਾਰੇ ਮਸਲੇ ਤੁਹਾਨੂੰ ਇਨਫਾਰਮ ਕਰਨੇ ਹਨ। ਇਨ੍ਹਾਂ ਤੇ ਬਹਿਸ ਦਾ ਟਾਈਮ ਰੱਖਿਆ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਗੱਲ ਆਪਾਂ ਕੀਤੀ ਸੀ। (ਵਿਘਨ) ਤੁਸੀਂ ਗੱਲ ਸੁਣਨ ਦਾ ਯਤਨ ਕਿਉਂ ਨਹੀਂ ਕਰਦੇ। ਮੇਰੀ ਗੱਲ ਸੁਣੋ। ਕੱਲ੍ਹ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਈ ਹੈ। ਉਸ ਵਿੱਚ ਇਹ ਮਸਲਾ ਆਇਆ ਹੈ। ਜੇ ਡਿਸਕਸ਼ਨ ਵਾਲਾ ਮਸਲਾ ਹੋਵੇਗਾ ਤਾਂ ਉਸ ਤੇ ਟਾਈਮ ਦਿੱਤਾ ਜਾਵੇਗਾ, ਸਿਰਫ ਡਿਸਕਸ਼ਨ ਲਈ। ਜ਼ੀਰੋ ਆਵਰ ਬਾਰੇ ਮੈਂ ਸਮਝਦਾ ਹਾਂ ਕਿ ਜਦੋਂ ਦਾ ਆਪਣਾ ਸਿਸਟਮ ਚੱਲਿਆ ਹੈ, ਜਿਹੜੇ ਹੁਣ ਸੈਸ਼ਨ ਹੋਏ ਹਨ, ਮੈਕਸੀਮਮ ਟਾਈਮ ਤੁਹਾਨੂੰ ਜ਼ੀਰੋ ਆਵਰ ਵਿੱਚ ਮਿਲਿਆ ਹੈ। ਜਵਾਬ ਵੀ ਮਿਲੇ ਹਨ। (ਵਿਘਨ) ਮੈਂ ਕਹਿ ਦਿੱਤਾ ਹੈ ਕਿ ਜਦੋਂ ਡਿਸਕਸ਼ਨ ਵਾਲਾ ਸਬਜੈਕਟ ਹੋਵੇਗਾ, ਉਸ ਵਾਸਤੇ ਤੁਹਾਨੂੰ ਟਾਈਮ ਮੈਂ ਦਿਆਂਗਾ। ਤੁਸੀਂ ਬੋਲਿਓ। ਇੱਧਰੋਂ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਜਵਾਬ ਵੀ ਲੈ ਲਇਓ। ਜ਼ੀਰੋ ਆਵਰ ਵਿੱਚ ਡਿਸਕਸ਼ਨ ਨਹੀਂ ਹੋਣੀ, ਇਹ ਜ਼ੀਰੋ ਆਵਰ ਡਿਸਕਸ਼ਨ ਵਾਸਤੇ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ.......

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ.......

**ਮਾਨਯੋਗ ਸਪੀਕਰ** : ਇੱਕ ਮਿੰਟ ਲਈ ਜੀ, ਸੂਦ ਸਾਹਿਬ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਆਪ ਜੀ ਅੱਗੇ ਬੇਨਤੀ ਕਰਦਾ ਹਾਂ ਔਰ ਸਾਰੇ ਹਾਊਸ ਦੇ ਅੱਗੇ ਬੇਨਤੀ ਕਰਦਾ ਹਾਂ ਕਿ ਜ਼ੀਰੋ ਆਵਰ ਦੀ ਸਪਿਰਟ ਜੋ ਅੱਜ ਤੱਕ ਪਰੰਪਰਾ ਵਿੱਚ ਚੱਲੀ ਹੈ, ਉਹੀ ਰੱਖੀਏ। ਇਸ (ਵਿਰੋਧੀ ਬੈਂਚਾਂ ਵੱਲ ਇਸ਼ਾਰਾ) ਸਾਈਡ ਤੋਂ ਕਿੰਨੇ ਮੈਂਬਰ ਬੋਲੇ ਹਨ ਔਰ ਸਾਡੇ ਠੰਡਲ ਸਾਹਿਬ ਟਾਈਮ ਹੀ ਮੰਗ ਰਹੇ ਹਨ। ...(ਵਿਘਨ)... ਇੱਕ ਮਿੰਟ ਸੁਣ ਲਓ। ਅਸੀਂ ਸਪੀਕਰ ਸਾਹਿਬ, ਤਹਿ ਕਰ ਲਈਏ ਕਿ ਕਿੰਨੇ ਟਾਈਮ ਵਿੱਚ ਇੱਕ ਪਾਸੇ ਦੇ ਕਿੰਨੇ ਮੈਂਬਰ ਬੋਲ ਸਕਦੇ ਹਨ ਤਾਂ ਕਿ ਸਭ ਨੂੰ ਬਰਾਬਰ ਮੌਕਾ ਮਿਲ ਸਕੇ, ਨਹੀਂ ਤਾਂ ਐਵੇਂ ਖੜ੍ਹੇ ਹੋ ਕੇ ਬੋਲੀ ਜਾਂਦੇ ਹਨ ਔਰ ਪਰਮਿਸ਼ਨ ਵੀ ਨਹੀਂ ਲੈਂਦੇ। ਆਪਾਂ ਕੋਈ ਤਰੀਕਾ ਬਣਾ ਲਈਏ ਕਿ ਇੱਕ ਪਾਸੇ ਦੇ ਦੋ ਮੈਂਬਰ ਬੋਲ ਸਕਦੇ ਹਨ ਜਾਂ ਤਿੰਨ ਮੈਂਬਰ ਬੋਲ ਸਕਦੇ ਹਾਂ, ਉਨ੍ਹਾਂ ਨੂੰ ਪੰਜ ਮਿੰਟ ਮਿਲਣ ਜਾਂ ਦਸ ਮਿੰਟ ਮਿਲਣ। ਹੁਣ ਜਿਹੜਾ ਉਠਦਾ ਹੈ, ਉਹ ਟਾਈਮ ਲੈ ਲੈਂਦਾ ਹੈ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਵਾਕਿਆ ਹੀ ਜ਼ੀਰੋ ਆਵਰ ਵਿੱਚ ਤੁਸੀਂ ਸਾਨੂੰ ਸਾਡੇ ਐਮ.ਐਲ.ਏਜ਼. ਨੂੰ ਜ਼ਿਆਦਾ ਟਾਈਮ ਦਿੱਤਾ ਹੈ ਔਰ ਤੁਸੀਂ ਹੀ ਉਨ੍ਹਾਂ ਦੇ ਹੱਕ ਪ੍ਰੋਟੈਕਟ ਕਰਨੇ ਹਨ। ਉਨ੍ਹਾਂ ਨੂੰ ਪਰਾਪਰ ਸੁਣਵਾਈ ਦਾ ਮੌਕਾ ਮਿਲੇ, ਇਹ ਭਾਵੇਂ ਸਵਾਲਾਂ ਨਾਲ ਸਬੰਧਤ ਹੋਵੇ ਜਾਂ ਜਵਾਬ ਲੇਟ ਆਉਣ ਦੀ ਗੱਲ ਹੋਵੇ। ਸਾਡੀ ਮੇਨ ਗੱਲ ਇਹ ਹੈ ਕਿ ਸਾਡੇ ਪ੍ਰਿਵਿਲੇਜਿਜ਼ ਨੂੰ ਪ੍ਰੋਟੈਕਟ ਕੀਤਾ ਜਾਵੇ। ਇਹ ਦੁੱਖ ਦੀ ਗੱਲ ਹੈ ਜਿਹੜੀ ਅੱਜ ਸਾਡੇ ਮਾਨਯੋਗ ਮੈਂਬਰ ਮੱਖਣ ਸਿੰਘ ਜੀ ਨੇ ਗੱਲ ਕਹੀ। ਉਨ੍ਹਾਂ ਨੇ ਸਾਡੇ ਆਪਣੇ ਮਸਲੇ ਛੱਡ ਕੇ ਸਾਡੇ ਸਾਰਿਆਂ ਦੇ ਸਰਦਾਰ ਸਪੀਕਰ ਦੇ ਪ੍ਰਿਵਿਲੇਜ ਦੀ ਗੱਲ ਕਹੀ ਹੈ। ਇਹ ਦੁਖਦਾਈ ਅਤੇ ਮਾੜੀ ਘਟਨਾ, ਜਿਹੜੀ ਆਪਾਂ ਜਾਣਦੇ ਹਾਂ, ਉਸ ਦੀ ਨਿੰਦਾ ਕਰਦੀ ਹੋਈ ਮੈਂ ਇਹ ਮੰਗ ਕਰਦੀ ਹਾਂ ਜਿੰਨੇ ਇਸ ਤਰ੍ਹਾਂ ਦੇ ਮਾਮਲੇ ਹਨ, ਜਿਸ ਤਰ੍ਹਾਂ ਬਲਬੀਰ ਸਿੰਘ ਆਪਣਾ ਮਾਮਲਾ ਉਠਾਉਣਾ ਚਾਹੁੰਦੇ ਹਨ ਜਾਂ ਹੋਰ ਐਮ.ਐਲ.ਏ. ਉਠਾਉਣਾ ਚਾਹੁੰਦੇ ਹਨ, ਤੁਸੀਂ ਇੱਕ ਮੀਟਿੰਗ ਵਿੱਚ ਜ਼ਰੂਰ ਟਾਈਮ ਦਿਓ, ਜਿਸ ਵਿੱਚ ਸਬੰਧਤ ਪ੍ਰਿਵਿਲੇਜਿਜ਼, ਇਹ ਸਾਰੇ ਮਾਮਲੇ ਤੁਹਾਡੇ ਨਾਲ ਡਿਸਕਸ ਕਰਕੇ ਪ੍ਰਿਵਿਲੇਜ ਕਮੇਟੀ ਵਿੱਚ ਲਿਆ ਸਕੀਏ। ਕਿਉਂਕਿ ਇਹ ਕੁਤਾਹੀ ਹੋਵੇਗੀ ਜੇ ਵਿਧਾਨ ਸਭਾ ਦੇ ਵਿੱਚ ਬੈਠੇ ਵਿਧਾਨ ਸਭਾ ਦੇ ਮੈਂਬਰਾਂ ਦੇ ਹੱਕ ਪ੍ਰੋਟੈਕਟ ਨਹੀਂ ਹੁੰਦੇ ਤਾਂ ਪੰਜਾਬ ਦੇ ਲੋਕਾਂ ਨੂੰ ਕੋਈ ਆਸ ਨਹੀਂ ਹੋਣੀ। ਮੈਂ ਤੁਹਾਡੇ ਤੋਂ ਮੰਗ ਕਰਦੀ ਹਾਂ ਕਿ ਤੁਸੀਂ ਇਸ ਵਾਸਤੇ ਸਾਨੂੰ ਨਿਸ਼ਚਿਤ ਟਾਈਮ ਦਿਓ।

**ਮਾਨਯੋਗ ਸਪੀਕਰ :** ਮੇਰੀ ਧਿਆਨ ਨਾਲ ਗੱਲ ਸੁਣੋ। ਬੀਬੀ ਜੀ ਨੇ ਗੱਲ ਕੀਤੀ ਹੈ। ...(ਵਿਘਨ)... ਗਾਗੋਵਾਲ ਸਾਹਿਬ, ਬੈਠੋ ਜ਼ਰਾ। ਮੈਂ ਯਤਨ ਕੀਤਾ ਹੈ ਜਦੋਂ ਦਾ ਤੁਸੀਂ ਮੈਨੂੰ ਚੰਗੇ ਢੰਗ ਨਾਲ, ਸਰਬਸੰਮਤੀ ਨਾਲ ਇਸ ਕੁਰਸੀ ਤੇ ਬਿਠਾਇਆ ਹੈ, ਮੈਂ ਨਿਰਪੱਖਤਾ ਵੀ ਵਿਖਾਉਣ ਦਾ ਯਤਨ ਕੀਤਾ ਹੈ। ਟਾਈਮ ਜਿੰਨਾ ਤੁਸੀਂ ਮੰਗਿਆ, ਮੈਂ ਯਤਨ ਕੀਤਾ ਕਿ ਉਹ ਡਿਸਕਸ਼ਨ ਵਾਸਤੇ ਦਿੱਤਾ ਜਾਵੇ। ਕਮੇਟੀਆਂ ਦੇ ਮੈਂਬਰਾਂ ਦੀ ਗਿਣਤੀ ਜਿਹੜੀ ਹੈ, ਉਨ੍ਹਾਂ ਵਿਚ ਤੁਹਾਡੇ ਮੈਂਬਰਾਂ ਦੀ ਗਿਣਤੀ ਨਾਲੋਂ ਮੈਂਬਰ ਵੱਧ ਹਨ। ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ਜੇ ਮੇਰੇ ਕੋਲ ਤੁਸੀਂ ਫਲੈਟ ਲਈ ਆਏ, ਮੈਂ ਉਸ ਮੁਤਾਬਿਕ ਤੁਹਾਨੂੰ ਦੇ ਦਿੱਤਾ।

ਮੇਰਾ ਕਹਿਣ ਦਾ ਮਤਲਬ ਹੈ ਕਿ ਮੈਂ ਤੁਹਾਡਾ ਸਤਿਕਾਰ, ਮਾਣ ਕਈ ਵਾਰ ਇਸ ਪਾਸੇ (ਸੱਤਾਧਾਰੀ ਬੈਂਚਾਂ ਵੱਲ ਇਸ਼ਾਰਾ) ਨਾਲੋਂ ਜ਼ਿਆਦਾ ਕਰਨ ਦਾ ਯਤਨ ਕੀਤਾ ਹੈ। (ਆਪੋਜ਼ੀਸ਼ਨ ਵੱਲੋਂ ਥੰਪਿੰਗ) ਔਰ ਨਾਲ ਹੀ ਫਲੈਟ ਬਾਰੇ ਮੈਂ ਮਹਿਸੂਸ ਕਰਦਾ ਹਾਂ, ਬਾਦਲ ਸਾਹਿਬ ਨਾਲ ਸਲਾਹ ਬਕਾਇਦਾ ਤੌਰ ਤੇ ਕੀਤੀ ਜਾਂਦੀ ਹੈ ਕਿਉਂਕਿ ਸੀ.ਐਮ. ਸਾਹਿਬ ਲੀਡਰ ਆਫ ਦਿ ਹਾਊਸ ਹਨ ਔਰ ਐਮ.ਐਲ.ਏ. ਦਾ ਸਤਿਕਾਰ, ਭਾਵੇਂ ਐਮ.ਐਲ.ਏ. ਇਧਰੋਂ (ਸੱਤਾਧਾਰੀ ਬੈਂਚਾਂ ਵੱਲ ਇਸ਼ਾਰਾ) ਹੋਵੇ, ਭਾਵੇਂ ਇਸ ਬੰਨਿਉਂ (ਵਿਰੋਧੀ ਬੈਂਚਾਂ ਵੱਲ ਇਸ਼ਾਰਾ) ਹੋਵੇ, ਮੈਂ ਵਾਜਾਂ ਮਾਰ ਮਾਰ ਕੇ ਤੁਹਾਡੇ ਨਾਲ ਗੱਲ ਕਰਦਾ ਰਿਹਾ ਹਾਂ। ਕਿਸੇ ਦੀ ਕੋਈ ਪ੍ਰਿਵਿਲੇਜ ਦੀ ਗੱਲ ਹੈ, ਕਿਸੇ ਅਫਸਰ ਨੇ ਕਿਸੇ ਨਾਲ ਵਾਧਾ ਕੀਤਾ ਹੈ, ਕਿਸੇ ਨੇ ਤੁਹਾਡੇ ਨਾਲ ਗਲਤ ਕੀਤਾ ਹੈ, ਤੁਹਾਡੀ ਪੱਗ ਨੂੰ ਕਿਸੇ ਨੇ ਥੱਲੇ ਕਰਨ ਦਾ ਯਤਨ ਕੀਤਾ ਹੈ, ਮੈਂ ਬਤੌਰ ਸਪੀਕਰ ਜਿੰਨੀਆਂ ਸ਼ਕਤੀਆਂ ਵਰਤ ਸਕਦਾ ਹਾਂ, ਤੁਹਾਡਾ ਸਤਿਕਾਰ ਕਿਸੇ ਵੀ ਐਮ.ਐਲ.ਏ. ਦਾ, ਭਾਵੇਂ ਇਸ ਪਾਸਿਉਂ ਹੋਵੇ, ਭਾਵੇਂ ਉਸ ਪਾਸਿਉਂ ਹੋਵੇ, ਕੋਈ ਫਰਕ ਨਹੀਂ ਹੋਏਗਾ। ਜੋ ਮਾਮਲਾ ਤੁਸੀਂ ਮੇਰੇ ਨੋਟਿਸ ਵਿੱਚ ਲਿਆਂਦਾ, ਤਾਂ ਅਫਸਰ ਨੇ ਤੁਹਾਡੇ ਕੋਲ ਆ ਕੇ ਸੌਰੀ ਫੀਲ ਕੀਤਾ ਹੈ ਔਰ ਅੱਗੇ ਤੋਂ ਤੁਹਾਡੇ ਨਾਲ ਗਲਤ ਕਰਨ ਦੇ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਜੁਰਅਤ ਨਹੀਂ ਕੀਤੀ। ਇਹ ਮੈਂ ਆਪਣੀ ਡਿਊਟੀ ਸਮਝਦਾ ਹਾਂ ਕਿ ਐਮ.ਐਲ.ਏ. ਦਾ ਸਟੇਟਸ, ਉਸ ਦੇ ਪ੍ਰੋਟੋਕੋਲ ਮੁਤਾਬਿਕ ਬਕਾਇਦਾ ਤੌਰ ਤੇ ਬਹਾਲ ਕੀਤਾ ਜਾਵੇ। ਜਦੋਂ ਵੀ ਕਦੇ ਕੋਈ ਗੱਲ ਤੁਸੀਂ ਮੇਰੇ ਨੋਟਿਸ ਵਿੱਚ ਲੈ ਕੇ ਆਓਗੇ, ਮੈਂ ਸੀ.ਐਮ. ਸਾਹਿਬ ਨਾਲ ਸਲਾਹ ਕਰਕੇ, ਜੇਕਰ ਅਫਸਰ ਸਾਹਿਬਾਨ ਨੂੰ ਬੁਲਾਉਣ ਦੀ ਲੋੜ ਹੋਈ ਤਾਂ ਜ਼ਰੂਰ ਸੱਦ ਕੇ ਤੁਹਾਡੀ ਤਸੱਲੀ ਕਰਵਾਉਣ ਦਾ ਯਤਨ ਕਰਾਂਗਾ। ਇਸ ਵਿੱਚ ਮੇਰੇ ਵੱਲੋਂ ਕੁਤਾਹੀ, ਮੈਂ ਹਾਊਸ ਵਿੱਚ ਬਹਿ ਕੇ ਗੱਲ ਕਰਦਾ ਹਾਂ ਕਿ ਬਿਲਕੁੱਲ ਕਦੇ ਨਹੀਂ ਹੋਏਗੀ। ਕੋਈ ਐਸੀ ਗੱਲ ਨਹੀਂ। ਇਸ ਕਰਕੇ ਆਪਾਂ ਹਾਊਸ ਵਿੱਚ ਸਹਿਯੋਗ ਦੇਈਏ। ਪੰਜਾਬ ਦੇ ਮੁਤੱਲਕ ਚੰਗੀਆਂ ਵਿਚਾਰਾਂ ਕਰੀਏ। ਪੰਜਾਬ ਦੀ ਕੋਈ ਤਕਲੀਫ ਹੋਵੇ ਤਾਂ ਉਸ ਨੂੰ ਦੂਰ ਕਰਨ ਦਾ ਯਤਨ ਕਰੀਏ। ਮੈਂ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਗੱਲ ਵੀ ਜ਼ਰੂਰ ਕਰੋ, ਹਾਊਸ ਦਾ ਡਿਸਪਲਿਨ ਵੀ ਰੱਖੋ, ਹਾਊਸ ਦਾ ਡੈਕੋਰਮ ਚੰਗੇ ਤਰੀਕੇ ਦੇ ਨਾਲ ਚਲਾਇਆ ਜਾਵੇ ਅਤੇ ਜ਼ਿਆਦਾ ਤੋਂ ਜ਼ਿਆਦਾ ਚੰਗੇ ਵਿਚਾਰ ਹਾਊਸ ਦੇ ਵਿੱਚ ਲਿਆਂਦੇ ਜਾਣ, ਮੈਂ ਉਨ੍ਹਾਂ ਦਾ ਸਵਾਗਤ ਕਰਾਂਗਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਗੱਲ ਇਸ ਤਰ੍ਹਾਂ ਹੈ ਕਿ ਪਿੱਛੇ ਜਿਹੇ ਪੰਜਾਬ ਦੇ ਵਿੱਚ ਬਲਾਕ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਇਲੈਕਸ਼ਨਾਂ ਹੋਈਆਂ ਸਨ। ਮੈਂ ਕਹਿੰਦਾ ਹਾਂ ਕਿ ਆਪਾਂ ਜੋ ਪੁਲੀਟੀਕਲੀ ਬੰਦੇ ਹਾਂ, ਉਹ ਆਪਸ ਦੇ ਵਿਚ ਜਿਸ ਤਰ੍ਹਾਂ ਮਰਜ਼ੀ ਭਿੜਦੇ ਰਹਿਣ, ਜੋ ਕੁਝ ਮਰਜ਼ੀ ਕਰਦੇ ਰਹਿਣ ਪ੍ਰੰਤੂ ਜਦੋਂ ਬਿਊਰੋਕ੍ਰੇਸੀ ਇਸ ਗੱਲ ਉਤੇ ਉਤਰ ਆਵੇ ਕਿ ਸਿੱਧੀ ਐਮ.ਐਲ.ਏ. ਦੇ ਘਰ ਜਾਵੇ ਅਤੇ ਅਫਸਰ ਸ਼ਰਾਬ ਦੇ ਵਿੱਚ ਟੱਲੀ ਹੋਇਆ ਹੋਵੇ.......

**ਮਾਨਯੋਗ ਸਪੀਕਰ :** ਤੁਸੀਂ ਇਹ ਮੇਰੇ ਨੋਟਿਸ ਵਿੱਚ ਲਿਆਓ, ਮੈਂ ਕਹਿ ਤਾਂ ਦਿੱਤਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਰ, ਮੈਂ ਲਿਖ ਕੇ ਤਾਂ ਦਿੱਤਾ ਹੈ ਪਰ ਉਸ ਤੇ ਕੋਈ ਐਕਸ਼ਨ ਨਹੀਂ ਹੋਇਆ। ਮੈਂ ਇਸੇ ਗੱਲ ਲਈ ਤਾਂ ਰੋ ਰਿਹਾ ਹਾਂ।

**ਮਾਨਯੋਗ ਸਪੀਕਰ** : ਇਹ ਮੇਰੇ ਨੋਟਿਸ ਦੇ ਵਿੱਚ ਨਹੀਂ ਆਇਆ, ਮੈਂ ਇਸ ਮਾਮਲੇ ਤੇ ਕੁਤਾਹੀ ਨਹੀਂ ਕਰਦਾ।

**ਸਰਦਾਰ ਬਲਬੀਰ ਸਿੰਘ ਸਿੱਧੂ** : ਸਪੀਕਰ ਸਾਹਿਬ, ਉਹ ਐਮ.ਐਲ.ਏ. ਦੇ ਬੱਚਿਆਂ ਨੂੰ ਗੇਟ ਦੇ ਸਾਹਮਣੇ ਗਾਲ੍ਹਾਂ ਕੱਢੇ ਅਤੇ ਐਮ.ਐਲ.ਏ. ਦੀ ਐਬਸੈਂਸ ਦੇ ਵਿੱਚ ਹੂਟਰ ਵਜਾਏ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਮਾੜੀ ਸ਼ਰਮ ਵਾਲੀ ਗੱਲ ਹੋਰ ਕੀ ਹੋ ਸਕਦੀ ਹੈ।

**ਮਾਨਯੋਗ ਸਪੀਕਰ** : ਸਿੱਧੂ ਸਾਹਿਬ, ਇਹ ਤੁਸੀਂ ਮੇਰੇ ਉਤੇ ਛੱਡੋ, ਮੇਰੀ ਜ਼ਿੰਮੇਵਾਰੀ ਹੈ। ਤੁਸੀਂ ਬੈਠੋ। (ਵਿਘਨ)

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਬਾਦਲ ਸਾਹਿਬ ਨੂੰ ਚੇਤਾ ਲਿਆਉਣਾ ਚਾਹੁੰਦਾ ਹਾਂ ਕਿ ਨਾਭੇ ਬਲਾਕ ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਦੇ ਦਰਮਿਆਨ ਮੇਰੇ ਨਾਲ ਆਪਣੇ ਨਿੱਜੀ ਤੌਰ ਤੇ ਵਾਕਿਆ, ਹਮਲੇ ਦੇ ਰੂਪ ਵਿੱਚ ਬੀਤਿਆ। ਪਹਿਲਾਂ ਰਿਸ਼ਤੇਦਾਰੀ ਤਹਿਤ ਬਾਦਲ ਸਾਹਿਬ ਨੇ ਬੇਨਤੀਆਂ ਕਰਵਾ ਕੇ ਰਿਸ਼ਤੇਦਾਰਾਂ ਕੋਲੋਂ ਜ਼ੋਰ ਪੁਆ ਕੇ ਬੇਨਤੀ ਕੀਤੀ ਅਤੇ ਬਾਦਲ ਸਾਹਿਬ ਦੇ ਕੇਸ ਵਿਚ ਸੁਪਰੀਮ ਕੋਰਟ ਤੋਂ ਐਫੀਡੇਵਿਟ ਵਾਪਸ ਕਰਵਾਇਆ। ਇਸ ਦਾ ਇਨਾਮ ਮੈਨੂੰ ਦਿੱਤਾ ਕਿ ਦੋਵੇਂ ਐਸ.ਐਚ.ਓਜ਼ ਦੀ ਹਾਜ਼ਰੀ ਵਿੱਚ ਮੇਰੇ ਉਤੇ ਹਮਲਾ ਹੋਇਆ ਅਤੇ ਅਣਪਛਾਤੇ ਬੰਦਿਆਂ ਉਤੇ ਡੀ.ਐਸ.ਪੀ. ਦੇ ਕਹਿਣ ਉਤੇ ਕੇਸ ਦਰਜ ਕੀਤਾ ਗਿਆ।

**ਮਾਨਯੋਗ ਸਪੀਕਰ** : ਇਹ ਤਾਂ ਤੁਹਾਡੀ ਰਿਸ਼ਤੇਦਾਰੀ ਵਾਲੀ ਗੱਲ ਆ ਗਈ ਹੈ (ਹਾਸਾ) ਹਾਂ ਜੀ, ਮੋਹਨ ਲਾਲ ਜੀ, ਤੁਸੀਂ ਬੋਲੋ। ਨਾਭਾ ਸਾਹਿਬ, ਜਿਹੜੀ ਤੁਸੀਂ ਗੱਲ ਕੀਤੀ ਹੈ, ਇਹ ਮੇਰੇ ਨੋਟਿਸ ਵਿਚ ਲਿਆ ਦਿਉ ਅਤੇ ਜਿਹੜੀ ਤੁਸੀਂ ਅਖਬਾਰ ਦੀ ਕਟਿੰਗ ਲਈ ਫਿਰਦੇ ਹੋ, ਇਹ ਮੈਨੂੰ ਦੇ ਦੇਣਾ। ਤੁਸੀਂ ਘੜੀ ਮੁੜੀ ਤਕਲੀਫ਼ ਕਿਉਂ ਕਰਦੇ ਹੋ?

---

## RESOLUTIONS

1. Resolution reg. Honouring the Teachers on Teachers Day.
2. Resolution reg. Commendation of Shri Abhinav Bindra, winner of gold medal and Shri Sushil Kumar and Vijinder Kumar, winners of bronze medals in the Olympic Games

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਅੱਜ ਬਹੁਤ ਪਵਿੱਤਰ ਦਿਨ ਹੈ ਅਤੇ ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ 5 ਸਤੰਬਰ ਹੈ ਅਤੇ ਅੱਜ ਟੀਚਰਜ਼-ਡੇ ਹੈ । (ਸ਼੍ਰੀ ਬ੍ਰਹਮ ਮਹਿੰਦਰਾ ਜੀ ਵੱਲੋਂ ਵਿਘਨ) ਮਹਿੰਦਰਾ ਜੀ, ਤੁਸੀਂ ਇੱਕ ਮਿੰਟ ਦੇ ਲਈ ਗੱਲ ਤਾਂ ਸੁਣ ਲਵੋ। (ਵਿਘਨ) ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰ ਰਿਹਾ ਹਾਂ ਕਿ ਅੱਜ 5 ਸਤੰਬਰ ਹੈ ਔਰ ਸਾਡੇ ਮੁਲਕ ਦੀ ਇੱਕ ਅਜ਼ੀਮ ਸ਼ਖਸੀਅਤ ਦੂਸਰੇ ਰਾਸ਼ਟਰਪਤੀ ਔਰ ਉਪ ਰਾਸ਼ਟਰਪਤੀ ਸਰਵਪੱਲੀ ਰਾਧਾ ਕ੍ਰਿਸ਼ਨ ਜੀ ਦਾ ਜਨਮ ਦਿਨ ਹੈ। ਟੀਚਰ ਭਾਵੇਂ ਯੂਨੀਵਰਸਿਟੀ ਵਿਖੇ ਕੰਮ ਕਰ ਰਿਹਾ ਹੈ, ਪ੍ਰਾਈਵੇਟ ਸਕੂਲਾਂ ਵਿੱਚ ਕੰਮ

ਕਰ ਰਹੇ, ਜਾਂ ਫਿਰ ਸੈਕੰਡਰੀ ਸਕੂਲਾਂ ਦੇ ਵਿਚ ਕੰਮ ਕਰ ਰਹੇ ਹਨ, ਚਾਹੇ ਕਾਲਜਾਂ ਦੇ ਵਿੱਚ ਕੰਮ ਕਰ ਰਹੇ ਹਨ ਪਰ ਅਸੀਂ ਸਾਰੇ ਦੇ ਸਾਰੇ ਕਿਸੇ ਨਾ ਕਿਸੇ ਤਰ੍ਹਾਂ ਉਨ੍ਹਾਂ ਟੀਚਰਾਂ ਦੇ ਪ੍ਰਤੀ ਪ੍ਰੋਡੱਕਟ ਹਾਂ ਔਰ ਉਨ੍ਹਾਂ ਦੀ ਬਦੌਲਤ ਹੀ ਅੱਜ ਇਸ ਪਵਿੱਤਰ ਸਦਨ ਦੇ ਵਿੱਚ ਬੈਠੇ ਹਾਂ। ਮੈਂ ਇੱਕ ਲਾਈਨ ਦੇ ਵਿੱਚ ਹੀ ਰੈਜ਼ੋਲਿਊਸ਼ਨ ਹਾਊਸ ਦੇ ਵਿੱਚ ਪੇਸ਼ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਟੀਚਰਜ਼ ਦੇ ਪ੍ਰਤੀ ਇਹ ਸਾਰਾ ਹਾਊਸ ਸ਼ਰਧਾਪੂਰਵਕ ਨਮਨ ਕਰਦਾ ਹੈ ਜਿਨ੍ਹਾਂ ਦੀ ਬਦੌਲਤ ਅਸੀਂ ਅੱਜ ਸਦਨ ਵਿੱਚ ਹਾਂ। ਜਿਹੜਾ ਟੀਚਰਜ਼-ਡੇ ਦਾ ਮਹੱਤਵ ਹੈ, ਉਹ ਇਹ ਸਦਨ ਸਮਝੇ। ਇਸ ਸਦਨ ਦਾ ਪੈਗਾਮ ਤੁਹਾਡੇ ਰਾਹੀਂ ਜਾਣਾ ਚਾਹੀਦਾ ਹੈ ਕਿ ਇਹ ਸਦਨ ਇਨ੍ਹਾਂ ਟੀਚਰਾਂ ਦੇ ਪ੍ਰਤੀ ਪੂਰੀ ਤਰ੍ਹਾਂ, ਸੀਰੀਅਸ ਤਰੀਕੇ ਦੇ ਨਾਲ ਟੀਚਰ ਭਾਵੇਂ ਕਿਸੇ ਜਗਾ ਵੀ ਕੰਮ ਕਰਦਾ ਹੋਵੇ, ਉਨ੍ਹਾਂ ਦਾ ਅੱਜ ਟੀਚਰਜ਼-ਡੇ ਉਤੇ ਸਨਮਾਨ ਕਰਦੇ ਹਾਂ ਅਤੇ ਮੁਬਾਰਕਬਾਦ ਦਿੰਦੇ ਹਾਂ। ਇਹ ਤਵੱਕੋ ਵੀ ਕਰਦੇ ਹਾਂ ਕਿ ਟੀਚਰ ਪੂਰੀ ਤਨਦੇਹੀ ਨਾਲ, ਨਿਡਰ ਹੋ ਕੇ, ਬੇਖੌਫ ਹੋ ਕੇ ਇਸ ਦੇਸ਼ ਦੇ ਅੰਦਰ ਬੱਚਿਆਂ ਦੀ ਸਹੀ ਤਰੀਕੇ ਦੇ ਨਾਲ ਤਰਜਮਾਨੀ ਕਰੇ। ਉਨ੍ਹਾਂ ਦੀ ਗਾਈਡੈਂਸ ਠੀਕ ਤਰੀਕੇ ਦੇ ਨਾਲ ਕਰੇ ਔਰ ਪੂਰੀ ਲਗਨ ਅਤੇ ਹਿੰਮਤ ਦੇ ਨਾਲ ਦੇਸ਼ ਦੇ ਅੰਦਰ ਸਿੱਖਿਆ ਦਾ ਪ੍ਰਚਾਰ ਅਤੇ ਪ੍ਰਸਾਰ ਕਰੇ। ਮੈਂ ਇਹ ਸਾਰੇ ਸਦਨ ਅੱਗੇ ਬੇਨਤੀ ਕਰਦਾ ਹਾਂ ਕਿ ਇਹ ਇੱਕ ਲਾਈਨ ਦਾ ਪ੍ਰਸਤਾਵ ਹੈ। ਇਸ ਨੂੰ ਸਵੀਕਾਰ ਕਰੋ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਸਪੀਕਰ ਸਾਹਿਬ, ਮੈਂ ਵੀ ਅੱਜ ਇੱਕ ਬਹੁਤ ਜ਼ਰੂਰੀ ਰੈਜੋਲਿਊਸ਼ਨ ਮੂਵ ਕਰਦਾ ਹਾਂ। ਸਪੀਕਰ ਸਾਹਿਬ, ਸਾਡੇ ਆਪਸੀ ਮੱਤਭੇਦ ਜਾਂ ਇਲਜ਼ਾਮਬਾਜ਼ੀ, ਇੱਕ ਦੂਜੇ ਉਤੇ ਸਦਾ ਹੀ ਚਲਦੀ ਆਈ ਹੈ ਅਤੇ ਸਦਾ ਹੀ ਚਲਦੀ ਰਹੇਗੀ। ਮਗਰ ਜਿਵੇਂ ਆਜ਼ਾਦੀ ਦੇ ਵਿੱਚ ਪੰਜਾਬ ਨੇ ਸਭ ਤੋਂ ਵੱਡਾ ਯੋਗਦਾਨ ਪਾਇਆ ਹੈ ਅਤੇ ਫੂਡ ਦੇ ਪੂਲ ਵਿਚ ਸਭ ਤੋਂ ਵੱਡਾ ਹਿੱਸਾ ਪਾਇਆ ਹੈ, ਉਸੇ ਤਰੀਕੇ ਦੇ ਨਾਲ ਪੰਜਾਬ ਦੇ ਇੱਕ ਨੌਜਵਾਨ ਸਪੂਤ ਸ਼੍ਰੀ ਅਭਿਨਵ ਬਿੰਦਰਾ ਨੇ ਜਿਹੜਾ ਗੋਲਡ ਮੈਡਲ ਜਿੱਤਿਆ ਹੈ, ਮੈਂ ਉਸ ਦੀ ਐਪਰੀਸੀਏਸ਼ਨ ਵਿੱਚ ਜਾਵਾਂਗਾ। ਇਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਪਾਂ ਦੋਵੇਂ ਪਾਸੇ ਤੋਂ ਰੂਲਿੰਗ ਪਾਰਟੀ ਵੱਲੋਂ ਅਤੇ ਆਪੋਜ਼ੀਸ਼ਨ ਪਾਰਟੀ ਵੱਲੋਂ, ਸਾਰੇ ਐਮ.ਐਲ.ਏ. ਸਾਹਿਬਾਨ ਵੱਲੋਂ ਮਿਲ ਕੇ ਉਸ ਨੌਜਵਾਨ ਦੀ ਕਾਬਲੀਅਤ ਉਤੇ ਉਸ ਦੇ ਪਰਿਵਾਰ ਨੂੰ ਇੱਕ ਵਧਾਈ ਪੱਤਰ ਭੇਜਣਾ ਚਾਹੀਦਾ ਹੈ ਅਤੇ ਉਸ ਨੂੰ ਜ਼ਰੂਰ ਸਾਰੇ ਐਮ.ਐਲ.ਏ. ਸਾਹਿਬਾਨ ਆਨਰ ਕਰਨ। ਸਰਕਾਰ ਨੇ ਉਸ ਦਾ ਸਨਮਾਨ ਕੀਤਾ ਹੈ। ਮੈਂ ਚਾਹਾਂਗਾ ਕਿ ਤੁਹਾਡੇ ਵੱਲੋਂ ਵੀ, ਸਪੀਕਰ ਸਾਹਿਬ, ਉਸ ਨੌਜਵਾਨ ਨੂੰ ਆਨਰ ਕੀਤਾ ਜਾਵੇ। ਸਾਰੇ ਐਮ.ਐਲ.ਏ. ਸਾਹਿਬਾਨ ਰਲ-ਮਿਲ ਕੇ ਉਸ ਨੂੰ ਅਸੀਂ ਆਨਰ ਕਰੀਏ। ਮੈਂ ਇਹ ਰੈਜ਼ੋਲਿਊਸ਼ਨ ਮੂਵ ਕਰਦਾ ਹਾਂ ਕਿ ਉਸ ਨੌਜਵਾਨ ਦੀ ਸ਼ਲਾਘਾ ਕੀਤੀ ਜਾਵੇ।

**ਟ੍ਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਇਸ ਦੇ ਨਾਲ ਹੀ ਦੋ ਨਾਮ ਹੋਰ ਜੋੜ ਲਏ ਜਾਣ। ਇਕ ਸੁਸ਼ੀਲ ਕੁਮਾਰ ਜੋ ਕਿ ਪਹਿਲਵਾਨ ਹੈ ਅਤੇ ਦੂਜਾ ਵਿਜੇਂਦਰ ਕੁਮਾਰ ਜਿਸ ਨੇ ਬਾਕਸਿੰਗ ਵਿਚ ਮੈਡਲ ਜਿੱਤਿਆ ਹੈ ਅਤੇ ਸਾਡੇ ਦੇਸ਼ ਦਾ ਨਾਂ ਰੌਸ਼ਨ ਕੀਤਾ ਹੈ। ਇਨ੍ਹਾਂ ਦੋਹਾਂ ਨੂੰ ਵੀ ਇਸ ਵਿਚ ਸ਼ਾਮਲ ਕਰ ਲਓ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮਾਸਟਰ ਮੋਹਨ ਲਾਲ ਜੀ ਟੀਚਰ ਰਹੇ ਹਨ। ਮੈਂ ਵੀ ਆਪਣੀ ਜ਼ਿੰਦਗੀ ਟੀਚਰ ਦੇ ਤੌਰ ਤੇ ਸ਼ੁਰੂ ਕੀਤੀ ਹੈ ਅਤੇ ਮੈਂ ਐਜੂਕੇਸ਼ਨ ਮਨਿਸਟਰ ਵੀ ਰਿਹਾ ਹਾਂ। ਅੱਜ ਦੇ ਦਿਨ ਦਾ ਬਹੁਤ ਵੱਡਾ ਮਹੱਤਵ ਹੈ। ਅੱਜ ਟੀਚਰਜ਼-ਡੇ ਤੇ ਜੋ ਮਤਾ ਮਾਸਟਰ ਜੀ ਵੱਲੋਂ ਲਿਆਂਦਾ ਗਿਆ ਹੈ, ਮੈਂ ਆਪਣੀ ਪਾਰਟੀ ਵੱਲੋਂ ਉਸ ਦਾ ਸਮਰਥਨ ਕਰਦਾ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਸਟਰ ਜੀ, ਜਿਹੜਾ ਸਰਕਾਰ ਵੱਲੋਂ ਬੇਰੁਜ਼ਗਾਰ ਟੀਚਰਾਂ ਤੇ ਲਾਠੀਚਾਰਜ ਹੁੰਦਾ ਹੈ, ਉਹ ਗਲਤ ਹੁੰਦਾ ਹੈ। ਇੱਕ ਪਾਸੇ ਤਾਂ ਅਸੀਂ ਉਨ੍ਹਾਂ ਨੂੰ ਨੇਸ਼ਨ ਬਿਲਡਰਜ਼ ਕਹਿੰਦੇ ਹਾਂ ਅਤੇ ਦੂਜੇ ਪਾਸੇ ਜਦੋਂ ਉਹ ਐਜੂਕੇਸ਼ਨ ਮਨਿਸਟਰ ਦੇ ਦਰਵਾਜ਼ੇ ਤੇ ਸ਼ਿਕਾਇਤ ਦੇਣ ਜਾਂਦੇ ਹਨ ਕਿ ਸਾਨੂੰ ਇਨਸਾਫ਼ ਦਿੱਤਾ ਜਾਵੇ ਤਾਂ ਉਨ੍ਹਾਂ ਉੱਪਰ ਲਾਠੀ ਚਾਰਜ ਹੁੰਦਾ ਹੈ। ਉਨ੍ਹਾਂ ਪ੍ਰਤੀ ਸਰਕਾਰ ਆਪਣਾ ਇਹ ਰਵੱਈਆ ਬਦਲੇ। ਮੈਂ ਸਮਝਦਾ ਹਾਂ ਕਿ ਮਾਸਟਰ ਜੀ, ਇਸ ਪਾਸੇ ਨਹੀਂ ਤੁਰਨਾ ਚਾਹੀਦਾ, ਵਜ਼ੀਰੀਆਂ ਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ (ਵਿਘਨ) ਮੇਰੀ ਬੇਨਤੀ ਤਾਂ ਸੁਣ ਲਓ, ਮਾਸਟਰ ਜੀ (ਸ਼ੋਰ) ਮੇਰੀ ਬੇਨਤੀ ਹੈ ਕਿ ਅਸੀਂ ਉਥੋਂ ਹੀ ਉੱਠ ਕੇ ਆਏ ਹਾਂ, ਮਾਸਟਰ ਜੀ ਉਹੀ ਸਾਡੀ ਬੁਨਿਆਦ ਹੈ। ਮੈਂ ਆਪਣੀ ਪਾਰਟੀ ਵੱਲੋਂ ਇਸ ਮਤੇ ਦਾ ਸਮਰਥਨ ਕਰਦਾ ਹਾਂ।

**ਮਾਨਯੋਗ ਸਪੀਕਰ** : ਜ਼ੀਰੋ ਆਵਰ ਸਮਾਪਤ ਕਰਨ ਤੋਂ ਪਹਿਲਾਂ...

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਦੂਸਰੇ ਮਤੇ ਦੀ ਵੀ ਪ੍ਰੋੜ੍ਹਤਾ ਕਰਦਾ ਹਾਂ...

**ਮਾਨਯੋਗ ਸਪੀਕਰ** : ਮੈਂ ਹਾਊਸ ਵੱਲੋਂ ਕਰ ਦਿੰਦਾ ਹਾਂ।

**ਸਰਦਾਰ ਅਵਤਾਰ ਸਿੰਘ ਬਰਾੜ** : ਇਨ੍ਹਾਂ ਖਿਡਾਰੀਆਂ ਨੇ ਸਾਡਾ ਸਭ ਦਾ ਨਾਂ ਰੌਸ਼ਨ ਕੀਤਾ ਹੈ। ਗੋਲਡ ਮੈਡਲ ਲਿਆ ਕੇ ਦਿੱਤਾ ਹੈ ਅਤੇ ਹੋਰ ਤਮਗੇ ਵੀ ਲਿਆਂਦੇ ਹਨ, ਸਾਡਾ ਨਾਂ ਉੱਚਾ ਕੀਤਾ ਹੈ। ਇਹ ਮਤਾ ਸਰਵ-ਸੰਮਤੀ ਨਾਲ ਹਾਊਸ ਵਿਚ ਪ੍ਰਵਾਨ ਕਰਨਾ ਚਾਹੀਦਾ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ)** : ਸਪੀਕਰ ਸਾਹਿਬ, ਟੀਚਰਾਂ ਬਾਰੇ ਮੈਂ ਵੀ ਦੋ ਵਾਕ ਕਹਿਣਾ ਚਾਹੁੰਦੀ ਹਾਂ। ਮੈਨੂੰ ਫ਼ਖ਼ਰ ਹੈ ਕਿ ਮੈਂ ਵੀ ਆਪਣੀ ਜ਼ਿੰਦਗੀ ਵਿਚ ਅਧਿਆਪਕ ਰਹੀ ਹਾਂ। ਨਰਸਰੀ ਤੋਂ ਲੈ ਕੇ ਪੋਸਟ ਗਰੈਜੂਏਸ਼ਨ

ਤੱਕ ਦੇ ਵਿਦਿਆਰਥੀਆਂ ਨੂੰ ਮੈਂ ਪੜ੍ਹਾਇਆ ਹੈ। ਮੈਨੂੰ ਫਖ਼ਰ ਹੈ ਕਿ ਮੈਨੂੰ ਟੀਚਰ ਐਸੇ ਮਿਲੇ ਜਿਨ੍ਹਾਂ ਨੇ ਜਦੋਂ ਮੇਰੇ ਕੋਲ ਪੰਜ ਰੁਪਏ ਵੀ ਨਹੀਂ ਸੀ, ਉਦੋਂ ਮੈਨੂੰ ਪੜ੍ਹਾਇਆ ਅਤੇ ਅੱਛੀਆਂ ਪੁਜ਼ੀਸ਼ਨਾਂ ਵਿਚ ਪਾਸ ਕਰਵਾਇਆ। ਮੈਂ ਮੁੱਖ ਮੰਤਰੀ ਜੀ ਅਤੇ ਇਸ ਹਾਊਸ ਨੂੰ ਪ੍ਰਾਰਥਨਾ ਕਰਦੀ ਹਾਂ ਕਿ ਟੀਚਰ ਨੂੰ ਉਹ ਸਤਿਕਾਰ ਸਰਕਾਰੀ ਦਫ਼ਤਰਾਂ ਵਿਚ ਨਹੀਂ ਮਿਲਦਾ ਜਿਹੜਾ ਕਿ ਮਿਲਣਾ ਚਾਹੀਦਾ ਹੈ। ਜੇਕਰ ਕੋਈ ਥਾਣੇਦਾਰ ਕਾਲਜ ਵਿਚ ਆ ਜਾਵੇ ਤਾਂ ਸਕੂਲ ਜਾਂ ਕਾਲਜ ਦਾ ਪ੍ਰਿੰਸੀਪਲ ਉਸ ਦੇ ਸਤਿਕਾਰ ਵਿਚ ਖੜ੍ਹਾ ਹੋ ਜਾਂਦਾ ਹੈ। ਐਸ.ਐਚ.ਓ. ਆ ਜਾਵੇ ਜਾਂ ਐਸ.ਡੀ.ਐਮ. ਆ ਜਾਵੇ ਤਾਂ ਉਹ ਆਪਣੀ ਸੀਟ ਤੋਂ ਖੜ੍ਹਾ ਹੋ ਜਾਂਦਾ ਹੈ। ਪਰ ਜੇਕਰ ਕਿਸੇ ਦਫ਼ਤਰ ਵਿਚ ਕਾਲਜ ਟੀਚਰ ਜਾਂ ਪ੍ਰਿੰਸੀਪਲ ਚਲਾ ਜਾਵੇ ਤਾਂ ਉਸ ਨੂੰ ਬਾਹਰ ਹੀ ਖੜ੍ਹਾ ਰਹਿਣਾ ਪੈਂਦਾ ਹੈ। ਮੇਰੀ ਅੱਜ ਦੇ ਪਵਿੱਤਰ ਦਿਨ ਤੇ ਮੰਗ ਹੈ ਕਿ ਜਿੰਨਾ ਸਤਿਕਾਰ ਜਨਤਾ ਦੇ ਪ੍ਰਤੀਨਿਧੀਆਂ ਨੂੰ ਮਿਲਦਾ ਹੈ, ਉਤਨਾ ਟੀਚਰ ਨੂੰ ਵੀ ਮਿਲਣਾ ਚਾਹੀਦਾ ਹੈ। ਮੇਰੀ ਮੁੱਖ ਮੰਤਰੀ ਜੀ ਅੱਗੇ ਪ੍ਰਾਰਥਨਾ ਹੈ ਕਿ ਵੈਸੇ ਤਾਂ ਆਦਰ ਹਰੇਕ ਨਾਗਰਿਕ ਨੂੰ ਮਿਲਣਾ ਚਾਹੀਦਾ ਹੈ, ਚਾਹੇ ਉਹ ਚੀਥੜਿਆਂ ਵਿਚ ਹੈ ਜਾਂ ਕੈਮਰੀ-ਕੰਟੈਸਾ ਕਾਰ ਵਿਚ ਆਉਂਦਾ ਹੈ, ਅਧਿਆਪਕਾਂ ਨੂੰ ਸਰਕਾਰੀ ਦਫ਼ਤਰਾਂ ਵਿਚ ਸਨਮਾਨ ਖਾਸ ਤੌਰ ਤੇ ਮਿਲਣਾ ਚਾਹੀਦਾ ਹੈ। ਅੱਜ ਹਾਲਤ ਇਹ ਹੈ ਕਿ ਥਾਣੇਦਾਰ ਨੂੰ ਤਾਂ ਸਨਮਾਨ ਜ਼ਿਆਦਾ ਮਿਲਦਾ ਹੈ ਪਰ ਕਾਲਜ ਪ੍ਰਿੰਸੀਪਲ ਦਾ ਕੋਈ ਸਨਮਾਨ ਨਹੀਂ ਹੈ। ਇਸ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ...

**ਮਾਨਯੋਗ ਸਪੀਕਰ :** ਬਹੁਤ ਬੋਲ ਲਿਆ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਇਹ ਲਾਸਟ ਅਹਿਮ ਮੁੱਦਾ ਹੈ। ਮੈਂ ਤੁਹਾਡੀ ਆਗਿਆ ਨਾਲ ...

**ਮਾਨਯੋਗ ਸਪੀਕਰ :** ਤੁਹਾਡੀ ਗੱਲ ਤੋਂ ਪਹਿਲਾਂ ਮੈਂ ਇਕ ਗੱਲ ਕਰਨੀ ਚਾਹੁੰਦਾ ਹਾਂ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਓਲੰਪਿਕ ਮੈਡਲ ਜੇਤੂਆਂ ਵਾਸਤੇ ਆਪਾਂ ਰੈਜ਼ੋਲਿਊਸ਼ਨ ਲਿਆ ਰਹੇ ਹਾਂ, ਉਨ੍ਹਾਂ ਵਾਸਤੇ ਇੱਕ ਕਰੋੜ ਰੁਪਿਆ ਬਾਦਲ ਸਾਹਿਬ ਨੇ ਦਿੱਤਾ ਹੈ। ਉਸਦੀ ਵੀ ਸ਼ਲਾਘਾ ਕਰਨੀ ਚਾਹੀਦੀ ਹੈ। (ਥੰਪਿੰਗ)

**ਸ਼੍ਰੀ ਬ੍ਰਹਮ ਮਹਿੰਦਰਾ (ਬੈਠੇ-ਬੈਠੇ) :** ਉਨ੍ਹਾਂ ਨੇ ਫਰਜ਼ ਹੀ ਪੂਰਾ ਕੀਤਾ ਹੈ। ਹੋਰ ਤਾਂ ਕੁਝ ਨਹੀਂ ਕੀਤਾ।

**ਮਾਨਯੋਗ ਸਪੀਕਰ :** ਬ੍ਰਹਮ ਮਹਿੰਦਰਾ ਜੀ, ਅਸੀਂ ਸਾਰੇ ਆਪਣਾ ਫਰਜ਼ ਹੀ ਪੂਰਾ ਕਰਦੇ ਹਾਂ। ਉਨ੍ਹਾਂ ਨੇ ਆਪਣਾ ਫਰਜ਼ ਪੂਰਾ ਕਰ ਦਿੱਤਾ ਹੈ। ਅੱਜ ਹਾਊਸ ਦੇ ਵਿਚ ਬਹੁਤ ਵੱਡੀਆਂ ਗੱਲਾਂ ਕੀਤੀਆ ਗਈਆਂ ਹਨ। ਬਹੁਤ ਹੀ ਵਧੀਆ ਗੱਲਾਂ ਹੋਈਆਂ ਹਨ। ਮਾਸਟਰ ਮੋਹਨ ਲਾਲ ਜੀ ਨੇ ਵੀ ਬਹੁਤ ਹੀ ਵਧੀਆ ਗੱਲ ਕੀਤੀ ਹੈ ਜੋ ਕਿ ਟੀਚਰਾਂ ਨਾਲ ਸਬੰਧਤ ਹੈ। ਇਨ੍ਹਾਂ ਨੇ ਟੀਚਰਾਂ ਬਾਰੇ ਗੱਲ ਕੀਤੀ ਹੈ ਕਿ ਟੀਚਰਾਂ ਨੂੰ ਮਾਣ ਸਤਿਕਾਰ ਮਿਲੇ। ਅੱਜ ਅਧਿਆਪਕ ਦਿਨ ਹੈ। ਸਾਡੇ ਇਕ ਰਾਸ਼ਟਰਪਤੀ ਜੀ ਵੀ ਅਧਿਆਪਕ ਰਹੇ। ਅੱਜ ਉਨ੍ਹਾਂ ਦਾ ਜਨਮ ਦਿਨ ਹੈ। ਉਨ੍ਹਾਂ ਬਾਰੇ ਵੀ ਗੱਲ ਕੀਤੀ ਹੈ। ਇਸ ਲਈ ਜਿਨ੍ਹਾਂ ਭਾਵਨਾਵਾਂ ਦਾ ਜ਼ਿਕਰ ਉਨ੍ਹਾਂ ਨੇ ਕੀਤਾ ਹੈ, ਹਾਊਸ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਦਾ ਹੈ। (ਥੰਪਿੰਗ)

ਹੁਣ ਮੈਂ ਦੂਸਰੀ ਗੱਲ ਕਰਦਾ ਹਾਂ ਜਿਹੜੀ ਕਿ ਉਲੰਪਿਕ ਖੇਡਾਂ ਨਾਲ ਸਬੰਧਤ ਹੈ। ਬੜੇ ਲੰਬੇ ਸਮੇਂ ਤੋਂ ਅਸੀਂ ਉਲੰਪਿਕ ਖੇਡਾਂ ਵਿਚੋਂ ਖਾਲੀ ਹੱਥੀਂ ਹੀ ਵਾਪਸ ਆਉਂਦੇ ਰਹੇ ਹਾਂ। ਸਾਡਾ ਸਿਰ ਨੀਵਾਂ ਹੁੰਦਾ ਰਿਹਾ ਹੈ। ਹਿੰਦੁਸਤਾਨ ਦੀ ਇੰਨੀ ਵੱਡੀ ਪਾਪੂਲੇਸ਼ਨ ਹੈ। ਜਿਸ ਮੁਲਕ ਦੀ ਇੰਨੀ ਜ਼ਿਆਦਾ ਪਾਪੂਲੇਸ਼ਨ ਹੋਵੇ ਅਤੇ ਬਹੁਤ ਵੱਡਾ ਜੀਆ-ਜੰਤ ਪੜ੍ਹਿਆ ਫਿਰਦਾ ਹੋਵੇ, ਸਕੂਲਾਂ ਅਤੇ ਖੇਡਾਂ ਵਾਲੇ ਪਾਸੇ ਵੀ ਕਾਫ਼ੀ ਗਿਣਤੀ ਵਿਚ ਲੋਕ ਹੋਣ ਪਰ ਜਦੋਂ ਮੁਕਾਬਲੇ ਵਿਚ ਉਤਰਦੇ ਸਨ ਤਾਂ ਸਾਡੀ ਕੋਈ ਥਾਂ ਨਹੀਂ ਹੁੰਦੀ ਸੀ। ਲੰਬੇ ਸਮੇਂ ਬਾਅਦ ਅੱਜ ਫਿਰ ਹਿੰਦੁਸਤਾਨ ਦਾ ਝੰਡਾ ਉਥੇ ਲਹਿਰਾਇਆ ਹੈ। (ਥੰਪਿੰਗ) ਮੈਂ ਸਮਝਦਾ ਹਾਂ ਕਿ ਉਨ੍ਹਾਂ ਖਿਡਾਰੀਆਂ ਦਾ ਸਤਿਕਾਰ ਕਰਨਾ, ਉਨ੍ਹਾਂ ਦੀ ਇੱਜ਼ਤ ਕਰਨੀ ਜ਼ਰੂਰੀ ਬਣਦੀ ਹੈ। ਇਹ ਮਾਨਯੋਗ ਹਾਊਸ ਸਾਰੇ ਪੰਜਾਬ ਦਾ ਮੁੱਖ ਹਾਊਸ ਹੈ। ਇਹ ਬਹੁਤ ਮਹਾਨ ਗੱਲ ਹੈ ਅਤੇ ਸਾਡੇ ਲਈ ਮਾਣ ਦੀ ਗੱਲ ਹੈ ਕਿ ਕਿਉਂਕਿ ਇਸ ਧਰਤੀ ਦਾ ਬੇਟਾ ਸੋਨੇ ਦਾ ਤਮਗਾ ਲਿਆਇਆ ਹੈ। ਉਹ ਇਹ ਤਮਗਾ ਤੁਹਾਡੇ ਲਈ ਲੈ ਕੇ ਆਇਆ ਹੈ। ਉਸ ਨੇ ਤੁਹਾਡਾ ਨਾਂ ਉੱਚਾ ਕੀਤਾ ਹੈ ਅਤੇ ਹਿੰਦੁਸਤਾਨ ਦਾ ਨਾਂ ਉੱਚਾ ਕੀਤਾ ਹੈ। (ਥੰਪਿੰਗ)

ਮੈਂ ਉਚੇਰੇ ਤੌਰ ਤੇ ਬਾਦਲ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ ਕਿ ਸਰਕਾਰ ਵੱਲੋਂ ਬਾਦਲ ਸਾਹਿਬ ਨੇ ਉਸ ਦੀ ਹੌਸਲਾ ਅਫਜ਼ਾਈ ਕੀਤੀ ਹੈ ਅਤੇ ਤਾਰੀਫ ਕੀਤੀ ਹੈ। ਇਥੇ ਗੱਲ ਪੈਸੇ ਦੀ ਨਹੀਂ ਹੈ ਸਗੋਂ ਭਾਵਨਾਵਾਂ ਦੀ ਹੈ। ਇੱਜ਼ਤ ਮਾਣ ਦੀ ਗੱਲ ਹੈ। ਮੈਂ ਵੀ ਟੀ.ਵੀ. ਵੇਖ ਰਿਹਾ ਸੀ ਜਿਸ ਵੇਲੇ ਉਸ ਨੂੰ ਗੋਲਡ ਮੈਡਲ ਮਿਲਿਆ ਤਾਂ ਖੁਸ਼ੀ ਵਿਚ ਆ ਕੇ ਉਸੇ ਵੇਲੇ ਹੀ ਉਨ੍ਹਾਂ ਨੇ ਉਸ ਦੇ ਆਦਰ ਸਤਿਕਾਰ ਲਈ ਐਲਾਨ ਕੀਤਾ।

ਇਹ ਸਾਰੀਆਂ ਗੱਲਾਂ ਮਾਣ ਵਾਲੀਆਂ ਹਨ। ਮੈਂ ਸਮਝਦਾ ਹਾਂ ਕਿ ਸਾਰਾ ਹਾਊਸ ਹੀ ਇਸ ਗੱਲ ਲਈ ਉਨ੍ਹਾਂ ਨੌਜਵਾਨਾਂ ਨੂੰ ਸ਼ਾਬਾਸ਼ ਦੇਵੇ, ਜਿਨ੍ਹਾਂ ਨੇ ਗੋਲਡ ਮੈਡਲ ਲਿਆਂਦਾ ਹੈ ਅਤੇ ਜਿਨ੍ਹਾਂ ਨੇ ਦੂਸਰੇ ਤਮਗੇ ਵੀ ਲਿਆਂਦੇ ਹਨ। ਅਸੀਂ ਆਸ ਕਰੀਏ ਕਿ ਸਾਡੇ ਇੰਨੇ ਵੱਡੇ ਮੁਲਕ ਦੀ ਪਾਪੂਲੇਸ਼ਨ ਵਿਚੋਂ ਹੋਰ ਵੀ ਨੌਜਵਾਨ ਨਿਕਲਣ ਜੋ ਕਿ ਹਿੰਦੁਸਤਾਨ ਦਾ ਨਾਂ ਉੱਚਾ ਕਰਨ। ਮੈਂ ਸਮਝਦਾ ਹਾਂ ਕਿ ਸਰਬਸੰਮਤੀ ਦੇ ਨਾਲ ਇਹ ਰੈਜ਼ੋਲਿਊਸ਼ਨ ਪਾਸ ਕਰ ਦੇਈਏ।

**(ਆਵਾਜ਼ਾਂ : ਹਾਂ ਜੀ, ਪਾਸ ਕਰ ਦਿਓ ਜੀ।)**

ਮਾਨਯੋਗ ਸਪੀਕਰ : ਰੈਜ਼ੋਲਿਊਸ਼ਨ ਸਰਬਸੰਮਤੀ ਨਾਲ ਪਾਸ ਕੀਤਾ ਜਾਂਦਾ ਹੈ।

(ਇਸ ਵੇਲੇ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਕਈ ਮੈਂਬਰ ਆਪਣੀ ਗੱਲ ਕਹਿਣ ਲਈ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ।)

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਇਕ ਬੜਾ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ। ਛੇਤੀ ਹੀ ਗੱਲ ਖ਼ਤਮ ਕਰ ਦੇਵਾਂਗਾ।

ਮਾਨਯੋਗ ਸਪੀਕਰ : ਚਲੋ, ਦੱਸੋ।

ਸਰਦਾਰ ਸੁਖਪਾਲ ਸਿੰਘ ਖਹਿਰਾ : ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਇਕ ਬੜਾ ਅਹਿਮ ਇਸ਼ੂ ਉਠਾ ਰਿਹਾ ਹਾਂ, ਮੈਂ ਬਹੁਤ ਥੋੜ੍ਹੇ ਸ਼ਬਦਾਂ ਵਿਚ ਆਪਣੀ ਗੱਲ ਖ਼ਤਮ ਕਰ ਦੇਵਾਂਗਾ। ਡੀ.ਜੀ.ਪੀ. ਇੰਟੈਲੀਜੈਂਸ ਵੱਲੋਂ ਜ਼ੋਨਲ ਏ. ਆਈ. ਜੀਜ਼ ਨੂੰ ਮਿਤੀ 10 ਜੁਲਾਈ, 2008 ਨੂੰ ਇਕ ਪੱਤਰ ਲਿਖਿਆ ਗਿਆ ਅਤੇ ਉਸ ਦਾ ਵਿਸ਼ਾ ਹੈ : ਲੋਕ ਸਭਾ ਚੋਣਾਂ.........(ਵਿਘਨ)(ਸ਼ੋਰ)

ਮਾਨਯੋਗ ਸਪੀਕਰ : ਮੇਰੀ ਗੱਲ ਸੁਣਨ ਦਾ ਯਤਨ ਕਰੋ। ਇਕੱਲੇ ਤੁਸੀਂ ਹੀ ਨਹੀਂ ਬੈਠੇ, ਬਾਕੀ ਦੁਨੀਆਂ ਵੀ ਬੈਠੀ ਹੈ। ਮੈਂ ਇੰਟੈਲੀਜੈਂਸ ਬਾਰੇ ਮੈਟਰ ਡਿਸਕਸ ਕਰਨ ਦੀ ਆਗਿਆ ਨਹੀਂ ਦੇਵਾਂਗਾ।

ਸਰਦਾਰ ਸੁਖਪਾਲ ਸਿੰਘ ਖਹਿਰਾ : ਇੰਟੈਲੀਜੈਂਸ ਤੋਂ ਉਸਦਾ ਕੰਮ ਨਹੀਂ ਲਿਆ ਜਾ ਰਿਹਾ ਸਗੋਂ ਲੋਕ ਸਭਾ ਚੋਣਾਂ ਲਈ ਕ੍ਰਿਮੀਨਲ, ਸਮਗਲਰਜ਼, ਡੇਰਿਆਂ ਅਤੇ ਨਾਰਾਜ਼ ਕਾਂਗਰਸੀਆਂ ਦੀਆਂ ਲਿਸਟਾਂ ਇਹ ਮੰਗਵਾ ਰਹੇ ਹਨ ਮੈਂ ਇਹੀ ਗੱਲ ਕਹਿਣਾ ਚਾਹੁੰਦਾ ਹਾਂ....(ਵਿਘਨ)(ਸ਼ੋਰ)

ਮਾਨਯੋਗ ਸਪੀਕਰ : ਜ਼ੀਰੋ ਆਵਰ ਖਤਮ ਹੁੰਦਾ ਹੈ। ਹੁਣ ਸਕੱਤਰ ਅਨਾਊਂਸਮੈਂਟ ਕਰਨਗੇ। (ਵਿਘਨ)(ਸ਼ੋਰ)

---

## ANNOUNCEMENT BY THE SECRETARY

ਸ਼੍ਰੀ ਸਕੱਤਰ : ਮੈਂ 13ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਪਹਿਲੇ ਸਮਾਗਮ ਦੌਰਾਨ ਪਾਸ ਕੀਤੇ ਬਿੱਲਾਂ, ਜਿਨ੍ਹਾਂ ਨੂੰ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦੀ ਕਾਪੀ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :—

1. ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਬਿੱਲ, 2007

2. ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿੱਲ, 2008

3. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਬਿੱਲ, 2008

[ਸ਼੍ਰੀ ਸਕੱਤਰ]

4. ਪੰਜਾਬ ਨਮਿੱਤਣ ਬਿੱਲ, 2008
5. ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਮਾਨਤਾ ਪ੍ਰਾਪਤ ਸਕੂਲਾਂ ਦੇ ਕਰਮਚਾਰੀਆਂ (ਸੇਵਾ ਦੀ ਸੁਰੱਖਿਆ) (ਸੋਧਨਾ) ਬਿੱਲ, 2008
6. ਪੰਜਾਬ ਨਮਿੱਤਣ (ਨੰ: 2) ਬਿੱਲ, 2008
7. ਪੰਜਾਬ ਨਮਿੱਤਣ (ਨੰ: 3) ਬਿੱਲ, 2008
8. ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿੱਲ, 2008
9. ਪੰਜਾਬ ਮਿਊਂਸਿਪਲ ਫੰਡ (ਸੋਧਨਾ) ਬਿੱਲ, 2008
10. ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿੱਲ, 2008

---

ਮਾਨਯੋਗ ਸਪੀਕਰ : ਅਗਲੀ ਆਈਟਮ। ਕਾਲ ਅਟੈਨਸ਼ਨ ਨੋਟਿਸ। ਸ਼੍ਰੀ ਮਦਨ ਲਾਲ ਠੇਕੇਦਾਰ ਜੀ।

---

## CALL ATTENTION NOTICES UNDER RULE 66

(ਕ੍ਰਮ ਨੰ: 2)

ਸ਼੍ਰੀ ਮਦਨ ਲਾਲ ਠੇਕੇਦਾਰ : ਸ਼੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਘਨੌਰ ਵਿਖੇ ਸ਼ਹਿਰ ਵਿੱਚੋਂ ਗੰਦੇ ਪਾਣੀ ਦੀ ਨਿਕਾਸੀ ਲਈ ਸਰਕਾਰੀ ਹਸਪਤਾਲ ਤੇ ਸਟੇਡੀਅਮ ਵਿਚਕਾਰ ਜ਼ਮੀਨ ਪੁੱਟੀ ਗਈ ਹੈ ਪਰ ਹੁਣ ਇਹ ਸਾਰਾ ਗੰਦਾ ਪਾਣੀ ਓਵਰ ਫਲੋਅ ਹੋ ਕੇ ਹਸਪਤਾਲ ਤੇ ਸਟੇਡੀਅਮ ਦੇ ਵਾਤਾਵਰਣ ਨੂੰ ਅਤਿਅੰਤ ਦੂਸ਼ਿਤ ਕਰ ਰਿਹਾ ਹੈ। ਵਾਤਾਵਰਣ ਦੇ ਗੰਦਲਾ ਹੋਣ ਕਾਰਨ ਇੱਕ ਪਾਸੇ ਮਰੀਜ਼ਾਂ ਤੇ ਉਨ੍ਹਾਂ ਦੇ ਪਰਿਵਾਰਾਂ ਤੇ ਦੂਜੇ ਪਾਸੇ ਖਿਡਾਰੀਆਂ ਨੂੰ ਭਾਰੀ ਪ੍ਰੇਸ਼ਾਨੀ ਦਰਪੇਸ਼ ਆ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

ਸੰਸਦੀ ਮਾਮਲੇ, ਡਾਕਟਰੀ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਘਨੌਰ ਵਿਖੇ ਸੀਵਰੇਜ ਸਿਸਟਮ ਠੀਕ ਨਾ ਹੋਣ ਕਾਰਨ ਨਗਰ ਕੌਂਸਲ ਵੱਲੋਂ ਕਸਬੇ ਦੇ ਗੰਦੇ ਪਾਣੀ ਦੀ ਨਿਕਾਸੀ ਲਈ ਆਪਣੀ ਜ਼ਮੀਨ ਵਿੱਚੋਂ 2 ਏਕੜ ਜਗ੍ਹਾ ਵਿੱਚ ਸੰਨ 2002 ਵਿੱਚ ਟੋਭਾ ਪੁਟਵਾਇਆ ਗਿਆ ਸੀ। ਸਟੇਡੀਅਮ ਦੀ ਉਸਾਰੀ 2005 ਵਿੱਚ ਹੋਈ ਹੈ। ਇਸ ਟੋਭੇ ਵਿੱਚ ਕਸਬੇ ਦਾ ਗੰਦਾ ਪਾਣੀ ਇਕੱਠਾ ਹੁੰਦਾ ਰਹਿੰਦਾ ਹੈ। ਇਹ ਟੋਭਾ ਹਸਪਤਾਲ ਅਤੇ ਸਟੇਡੀਅਮ ਤੋਂ ਕੁਝ ਦੂਰੀ ਤੇ ਹੈ। ਭਾਵੇਂ ਇਸ ਟੋਭੇ ਵਿੱਚ ਕਾਫੀ ਪਾਣੀ ਹੈ ਪਰ ਇਹ ਓਵਰਫਲੋਅ ਨਹੀਂ ਹੋ ਰਿਹਾ। ਇਸ ਦੀ ਲੰਬਾਈ ਅਤੇ ਚੌੜਾਈ 160 ਫੁੱਟ ਬਾਇ 160 ਫੁੱਟ ਹੈ ਅਤੇ ਇਹ 12 ਫੁੱਟ ਡੂੰਘਾ

ਹੈ। ਪਿੱਛੇ ਹੜ੍ਹ ਆਏ, ਬਰਸਾਤ ਆਈ ਉਸ ਵੇਲੇ ਤਾਂ ਭਾਵੇਂ ਪਾਣੀ ਜ਼ਰੂਰ ਬਾਹਰ ਨਿਕਲਿਆ, ਉਸ ਵੇਲੇ ਤਾਂ ਇਹ ਸਾਰਾ ਜ਼ਰੂਰ ਕੰਟਰੋਲ ਤੋਂ ਬਾਹਰ ਸੀ ਪਰ ਇਸ ਵੇਲੇ ਜ਼ਮੀਨ ਦੇ ਸਰਫੇਸ ਤੋਂ ਪਾਣੀ ਇੱਕ ਫੁੱਟ ਨੀਵਾਂ ਹੈ ਅਤੇ ਆਮ ਤੌਰ ਤੇ ਇਹ ਟੋਭਾ ਓਵਰ ਫਲੋਅ ਨਹੀਂ ਹੁੰਦਾ ਔਰ ਬਰਸਾਤ ਦੇ ਕਾਰਨ ਇਹ ਹੋਇਆ ਸੀ ਅਤੇ ਇਸ ਵੇਲੇ ਬਿਲਕੁਲ ਠੀਕ ਹੈ ਜੀ।

**ਸ਼੍ਰੀ ਮਦਨ ਲਾਲ ਠੇਕੇਦਾਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜੁਆਬ ਦੇ ਵਿੱਚ ਕਿਹਾ ਹੈ ਕਿ ਇਹ ਟੋਭਾ 2002 ਦੇ ਵਿੱਚ ਪੁੱਟਿਆ ਗਿਆ ਸੀ ਅਤੇ ਜਿਹੜੀ ਸਟੇਡੀਅਮ ਦੀ ਉਸਾਰੀ ਹੈ ਉਹ 2005 ਵਿੱਚ ਹੋਈ ਪਰ ਮੈਂ ਬੇਨਤੀ ਕਰਦਾ ਹਾਂ ਕਿ ਉਸ ਨੇੜੇ ਜਿਹੜਾ ਹਸਪਤਾਲ ਹੈ ਉਹ ਕਾਫੀ ਪੁਰਾਣੇ ਸਮੇਂ ਤੋਂ ਉੱਥੇ ਬਣਿਆ ਹੋਇਆ ਹੈ। ਜਦੋਂ ਵੀ ਥੋੜ੍ਹੀ ਜਿਹੀ ਬਾਰਿਸ਼ ਹੁੰਦੀ ਹੈ ਤਾਂ ਇਹ ਓਵਰ ਫਲੋਅ ਹੋ ਜਾਂਦਾ ਹੈ ਅਤੇ ਹਸਪਤਾਲ ਵਿੱਚ ਪਾਣੀ ਵੜ ਆਉਂਦਾ ਹੈ ਜਿਸ ਕਰਕੇ ਮਰੀਜ਼ਾਂ ਨੂੰ ਵੀ ਅਤੇ ਰਹਿੰਦੇ ਸਟਾਫ ਨੂੰ ਵੀ ਭਾਰੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ। ਮੈਂ ਮੰਤਰੀ ਜੀ ਤੋਂ ਵਿਸ਼ਵਾਸ਼ ਲੈਣਾ ਚਾਹੁੰਦਾ ਕਿ ਇਸੇ ਮਹੀਨੇ ਦੇ ਅੰਤ ਤੱਕ ਇਸ ਦਾ ਹੱਲ ਹੋਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਪਰੇਸ਼ਾਨੀ ਤੋਂ ਬਚਾਇਆ ਜਾ ਸਕੇ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜੀ ਇਨ੍ਹਾਂ ਨੇ ਮੁਸ਼ਕਲ ਦੱਸੀ ਹੈ, ਵਾਕਿਆ ਹੀ ਮੁਸ਼ਕਲ ਜ਼ਰੂਰ ਹੈ, ਅਸੀਂ ਨਗਰ ਪੰਚਾਇਤ ਨੂੰ ਡਾਇਰੈਕਸ਼ਨਾਂ ਦੇਵਾਂਗੇ ਕਿ ਅਗਰ ਕੋਈ ਇਸਦੀ ਟੈਕਨੀਕਲ ਫੀਜੀਬਿਲਟੀ ਹੈ, ਜੇਕਰ ਓਵਰ ਫਲੋਅ ਕਿਤੇ ਬਾਹਰ ਨਿਕਲ ਸਕਦਾ ਹੋਵੇ ਤਾਂ ਜੋ ਉਨ੍ਹਾਂ ਕੋਲ ਫੰਡ ਹਨ ਤਾਂ ਡਾਇਰੈਕਸ਼ਨ ਦੇ ਦਿੰਦੇ ਹਾਂ ਕਿ ਇਸ ਦੀ ਫੀਜ਼ੀਬਿਲਟੀ ਦੇਖ ਕੇ ਡਿਸਚਾਰਜ ਬਾਹਰ ਕਰਵਾ ਦੇਣ।

**ਸ਼੍ਰੀ ਮਦਨ ਲਾਲ ਠੇਕੇਦਾਰ :** ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਛੱਪੜ ਦੀ ਪ੍ਰਾਬਲਮ ਤੇ ਧਿਆਨ ਦਿੱਤਾ ਹੈ। ਇਹ ਕ੍ਰਿਪਾ ਕਰਕੇ ਟਾਈਮ ਬਾਊਂਡ ਕਰਨ ਤਾਂ ਜੋ ਇਹ ਮਸਲਾ ਹਲ ਹੋ ਸਕੇ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਅਗਲੀ ਕਾਲ ਅਟੈਨਸ਼ਨ, ਗੋਲਡੀ ਜੀ।

(ਕ੍ਰਮ ਨੰ: 4)

**ਸ਼੍ਰੀ ਲਵ ਕੁਮਾਰ ਗੋਲਡੀ :** ਸ਼੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਹੋਮ ਗਾਰਡ ਤਰਸੇਮ ਸਿੰਘ ਅੱਜ ਪੂਰੇ 15 ਦਿਨ ਤੋਂ ਪੁਲਿਸ ਚੌਕੀ ਸਮੁੰਦੜਾ ਹਲਕਾ (ਗੜ੍ਹਸ਼ੰਕਰ) ਵਿੱਚੋਂ ਗਾਇਬ ਹੈ। ਵਾਰਸਾਂ ਨੇ ਸਾਰੇ ਪੁਲਿਸ ਅਧਿਕਾਰੀਆਂ ਕੋਲ ਪਹੁੰਚ ਕਰ ਲਈ ਹੈ, ਪਰ ਪੁਲਿਸ ਸਵਾਏ ਟਾਲ ਮਟੋਲ ਤੋਂ ਕੁਝ ਪੱਲੇ ਨਹੀਂ ਪਾ ਰਹੀ। ਘਰ ਦੇ ਬਜ਼ੁਰਗ ਮਾਤਾ ਪਿਤਾ, ਪਤਨੀ ਅਤੇ ਬੱਚੇ ਹਾਲੋਂ ਬੇਹਾਲ ਹੋਏ ਪਏ ਹਨ। ਹਲਕੇ ਵਿੱਚ ਹਾਹਾਕਾਰ ਮਚੀ ਹੋਈ ਹੈ। ਲੋਕਾਂ ਦਾ ਕਾਨੂੰਨ ਤੇ ਵਿਵਸਥਾ ਤੋਂ ਇਤਬਾਰ ਉਠ ਗਿਆ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਹੋਮ ਗਾਰਡ ਸ਼੍ਰੀ ਤਰਸੇਮ ਸਿੰਘ ਨੰ: 26748, ਵਸਨੀਕ ਆਲੋਵਾਲ ਪੁਲਿਸ ਸਟੇਸ਼ਨ ਬਲਾਚੌਰ, ਪੁਲਿਸ ਚੌਕੀ ਸਮੁੰਦੜਾ ਪੁਲਿਸ ਸਟੇਸ਼ਨ ਗੜ੍ਹਸ਼ੰਕਰ, ਹੁਸ਼ਿਆਰਪੁਰ ਮਿਤੀ 17 ਅਗਸਤ, 2008 ਨੂੰ ਸਵੇਰੇ 2.00 ਵਜੇ ਆਪਣੀ ਡਿਊਟੀ ਤੋਂ ਫਾਰਗ ਹੋ ਕੇ ਚਲਾ ਗਿਆ ਸੀ, ਪਰੰਤੂ ਉਹ ਆਪਣੇ ਘਰ ਨਹੀਂ ਪਹੁੰਚਿਆ। ਇਸ ਬਾਰੇ ਪੁਲਿਸ ਚੌਕੀ ਸਮੁੰਦੜਾ ਵਿਖੇ ਗੁੰਮ ਹੋਣ ਸਬੰਧੀ ਡੀ.ਡੀ.ਆਰ. ਨੰ: 3 ਦਰਜ ਹੈ ਅਤੇ ਇਸ ਸਬੰਧੀ ਸਬੰਧਤ ਪੁਲਿਸ ਸਟੇਸ਼ਨਾਂ ਨੂੰ ਸੂਚਿਤ ਕਰ ਦਿੱਤਾ ਗਿਆ ਹੈ। ਪੁਲਿਸ ਸਟੇਸ਼ਨ ਗੜ੍ਹਸ਼ੰਕਰ ਵਿਖੇ ਐਫ.ਆਈ.ਆਰ. ਨੰ: 161 ਮਿਤੀ 27 ਅਗਸਤ, 2008 ਅਧੀਨ ਧਾਰਾ 365 ਆਈ.ਪੀ.ਸੀ. ਦਰਜ ਹੋ ਚੁੱਕੀ ਹੈ। ਇਸ ਮਾਮਲੇ ਦੀ ਨਾਜ਼ੁਕਤਾ ਨੂੰ ਮੱਦੇ ਨਜ਼ਰ ਰੱਖਦੇ ਹੋਏ, ਪੁਲਿਸ ਕਪਤਾਨ (ਡੀ) ਹੁਸ਼ਿਆਰਪੁਰ ਦੀ ਦੇਖ ਰੇਖ ਅਧੀਨ ਇਕ ਵਿਸ਼ੇਸ਼ ਇਨਵੇਸਟੀਗੇਸ਼ਨ ਟੀਮ ਦਾ ਗਠਨ ਵੀ ਕਰ ਦਿੱਤਾ ਗਿਆ ਹੈ ਅਤੇ ਜਵਾਨ ਨੂੰ ਲੱਭਣ ਲਈ ਸਾਰੇ ਉਪਰਾਲੇ ਕੀਤੇ ਜਾ ਰਹੇ ਹਨ। ਐਸ.ਐਸ.ਪੀ. ਹੁਸ਼ਿਆਰਪੁਰ ਨਿੱਜੀ ਪੱਧਰ ਤੇ ਇਸ ਇਨਵੈਸਟੀਗੇਸ਼ਨ ਟੀਮ ਦੀ ਰੋਜ਼ਾਨਾ ਕਾਰਵਾਈ ਤੇ ਨਜ਼ਰ ਰੱਖ ਰਹੇ ਹਨ।

**ਸ਼੍ਰੀ ਲਵ ਕੁਮਾਰ ਗੋਲਡੀ :** ਸਪੀਕਰ ਸਾਹਿਬ, ਇਹ ਬੜੀ ਚਿੰਤਾ ਦਾ ਵਿਸ਼ਾ ਹੈ। ਜੇ ਪੁਲਿਸ ਮੁਲਾਜ਼ਮ ਹੀ ਗੁੰਮ ਹੋਣ ਲੱਗ ਪੈਣ ਤਾਂ ਆਮ ਜਨਤਾ ਦਾ ਕੀ ਹੋਵੇਗਾ। ਇਸ ਕਰਕੇ ਮੌਕੇ ਦੀ ਨਜ਼ਾਕਤ ਨੂੰ ਵੇਖਦੇ ਹੋਏ ਕੀ ਮੁੱਖ ਮੰਤਰੀ ਜੀ ਕੋਈ ਹਾਈ ਲੈਵਲ ਇਨਕੁਆਇਰੀ ਮਾਰਕ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਕੇਸ ਦੀ ਮਹਾਨਤਾ ਨੂੰ ਵੇਖਦੇ ਹੋਏ ਹੀ ਐਸ.ਪੀ., ਡੀ.ਐਸ.ਪੀ., ਐਸ.ਐਚ.ਓ. ਅਤੇ ਏ.ਐਸ.ਆਈ. ਇਨ੍ਹਾਂ 4 ਅਫਸਰਾਂ ਦੀ ਇਕ ਟੀਮ ਮੁਕੱਰਰ ਕੀਤੀ ਗਈ ਹੈ। ਇਹੋ ਜਿਹੀ ਸਪੈਸ਼ਲ ਟੀਮ ਉਨ੍ਹਾਂ ਜੁਰਮਾਂ ਵਿਚ ਹੀ ਲਗਾਈ ਜਾਂਦੀ ਹੈ ਜਿਨ੍ਹਾਂ ਨੂੰ ਬਹੁਤ ਜ਼ਰੂਰੀ ਸਮਝਿਆ ਜਾਂਦਾ ਹੋਵੇ। ਮੈਂ ਤੁਹਾਡੇ ਨਾਲੋਂ ਵੀ ਜ਼ਿਆਦਾ ਫਿਕਰਮੰਦ ਹਾਂ ਅਤੇ ਮੈਂ ਕੋਸ਼ਿਸ਼ ਕਰਾਂਗਾ ਕਿ ਇਹ ਇਨਕੁਆਇਰੀ ਜਲਦੀ ਤੋਂ ਜਲਦੀ ਕਿਸੇ ਸਿੱਟੇ ਤੇ ਪਹੁੰਚ ਸਕੇ।

**ਮਾਨਯੋਗ ਸਪੀਕਰ :** ਮੈਂ ਸਮਝਦਾ ਹਾਂ ਕਿ ਇਸ ਵਿਸ਼ੇ ਤੇ ਹੁਣ ਕਾਫੀ ਗੱਲ ਹੋ ਗਈ ਹੈ।

**ਸ਼੍ਰੀ ਲਵ ਕੁਮਾਰ ਗੋਲਡੀ :** ਕੀ ਸੀ.ਐਮ. ਸਾਹਿਬ ਇਸ ਇਨਕੁਆਇਰੀ ਰਿਪੋਰਟ ਨੂੰ ਟਾਈਮ-ਬਾਊਂਡ ਕਰਨਗੇ?

**ਮਾਨਯੋਗ ਸਪੀਕਰ :** ਕਾਲ ਅਟੈਨਸ਼ਨ ਨੋਟਿਸ ਤੇ ਇਕ ਹੀ ਸਪਲੀਮੈਂਟਰੀ ਹੁੰਦੀ ਹੈ ਲੇਕਿਨ ਇਹ ਇਕ ਐਸਾ ਸਵਾਲ ਹੈ........(ਵਿਘਨ) ਪਹਿਲਾਂ ਮੇਰੀ ਗੱਲ ਸੁਣ ਲਓ। ਇਸ ਮਾਮਲੇ ਵਿਚ ਇਕ ਟੀਮ ਮੁਕੱਰਰ ਹੋ ਗਈ ਹੈ ਅਤੇ ਇਨਕੁਆਇਰੀ ਹੋ ਰਹੀ ਹੈ। ਸੀ.ਐਮ. ਸਾਹਿਬ ਨੇ ਆਪਣੇ ਫਿਕਰ ਦਾ ਵੀ ਇਜ਼ਹਾਰ ਕਰ ਦਿੱਤਾ ਹੈ। ਹੋਰ ਤੁਸੀਂ ਕੀ ਪੁੱਛਣਾ ਹੈ?

**ਸ਼੍ਰੀ ਲਵ ਕੁਮਾਰ ਗੋਲਡੀ** : ਮੈਂ ਤਾਂ ਇਹੀ ਪੁੱਛਣਾ ਹੈ ਕਿ ਕੀ ਇਨਕੁਆਇਰੀ ਜਲਦੀ ਹੋ ਜਾਵੇਗੀ ? ਲੋਕਾਂ ਵਿਚ ਇਸ ਗੱਲ ਦਾ ਬੜਾ ਰੋਸ ਹੈ।

**ਮੁੱਖ ਮੰਤਰੀ** : ਮੇਰੀ ਅਰਜ਼ ਹੈ ਕਿ ਜੇ ਕੋਈ ਸੜਕ ਬਣਾਉਣੀ ਹੋਵੇ, ਫਿਰ ਤਾਂ ਮੈਂ ਉਸ ਨੂੰ ਸਮਾਂ-ਬੱਧ ਕਰ ਸਕਦਾ ਹਾਂ ਕਿ ਐਨੇ ਸਮੇਂ ਦੇ ਵਿਚ-ਵਿਚ ਇਹ ਬਣ ਜਾਵੇਗੀ। ਜਿਥੋਂ ਤੱਕ ਇਨਕੁਆਇਰੀ ਦਾ ਸਬੰਧ ਹੈ, ਕੋਈ ਇਨਕੁਆਇਰੀ ਜਲਦੀ ਹੋ ਜਾਂਦੀ ਹੈ ਅਤੇ ਕਿਸੇ ਵਿਚ ਥੋੜ੍ਹੀ ਦੇਰੀ ਹੋ ਜਾਂਦੀ ਹੈ। ਇੰਨਾ ਜ਼ਰੂਰ ਹੈ ਕਿ ਅਸੀਂ ਤੁਹਾਨੂੰ ਇਨਫਰਮੇਸ਼ਨ ਦਿੰਦੇ ਰਿਹਾ ਕਰਾਂਗੇ ਅਤੇ ਕੋਸ਼ਿਸ਼ ਕਰਕੇ ਜਲਦੀ ਤੋਂ ਜਲਦੀ ਕਿਸੇ ਸਿੱਟੇ ਤੇ ਪਹੁੰਚਾਂਗੇ।

---

(ਕ੍ਰਮ ਨੰ: 5)

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਸ੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਲੁਧਿਆਣਾ ਤੋਂ ਹੰਬੜਾਂ ਸੜਕ ਤੇ ਸਥਿਤ ਪਿੰਡ ਲੋਹੂਵਾਲ ਤੋਂ ਹੰਬੜਾਂ ਤੱਕ ਦੀਆਂ ਮਿੱਲਾਂ ਦੁਆਰਾ ਫੈਲਾਏ ਜਾ ਰਹੇ ਪ੍ਰਦੂਸ਼ਣ ਨਾਲ ਇਲਾਕੇ ਦੇ ਲੋਕਾਂ ਦਾ ਭਾਰੀ ਨੁਕਸਾਨ ਹੋ ਰਿਹਾ ਹੈ। ਇਹ ਪੇਪਰ ਮਿੱਲਾਂ ਕੈਮੀਕਲਾਂ ਨਾਲ ਭਰਪੂਰ ਗੰਦੇ ਪਾਣੀ ਦਾ ਨਿਕਾਸ ਬੁੱਢੇ ਨਾਲੇ ਵਿੱਚ ਕਰਦੀਆਂ ਹਨ। ਇਸ ਕਾਰਨ ਆਲੇ ਦੁਆਲੇ ਦੇ ਪਿੰਡਾਂ ਦਾ ਪੀਣ ਵਾਲਾ ਪਾਣੀ ਦੂਸ਼ਿਤ ਹੋ ਗਿਆ ਹੈ ਜਿਸ ਕਾਰਨ ਇਸ ਇਲਾਕੇ ਵਿੱਚ ਪੀਲੀਏ ਅਤੇ ਹੋਰ ਪੇਟ ਦੀਆਂ ਬਿਮਾਰੀਆਂ ਦੀ ਭਰਮਾਰ ਹੋ ਗਈ ਹੈ। ਇਹ ਪਾਣੀ ਅੱਗੇ ਸਤਲੁਜ ਦਰਿਆ ਦੇ ਪਾਣੀ ਨੂੰ ਦੂਸ਼ਿਤ ਕਰਦਾ ਹੈ ਅਤੇ ਲੱਖਾਂ ਮੱਛੀਆਂ ਦੇ ਮਰਨ ਦਾ ਕਾਰਨ ਬਣਦਾ ਹੈ। ਇਸ ਗੰਦੇ ਪਾਣੀ ਦੇ ਪੀਣ ਨਾਲ ਇਲਾਕੇ ਵਿੱਚ ਕਈ ਮੌਤਾਂ ਹੋ ਚੁੱਕੀਆਂ ਹਨ ਤੇ ਬਹੁਤ ਸਾਰੇ ਲੋਕ ਗੰਭੀਰ ਰੂਪ ਵਿੱਚ ਬਿਮਾਰ ਹਨ। ਇਸ ਤਰ੍ਹਾਂ ਇਨ੍ਹਾਂ ਪੇਪਰ ਮਿੱਲਾਂ ਦੇ ਮਾਲਕ ਇਸ ਇਲਾਕੇ ਦੇ ਲੋਕਾਂ ਦੇ ਜਿਊਣ ਦੇ ਅਧਿਕਾਰ ਨੂੰ ਖੋਹ ਰਹੇ ਹਨ। ਇਹ ਮਨੁੱਖੀ ਹੋਂਦ ਲਈ ਬਹੁਤ ਵੱਡਾ ਖਤਰਾ ਹੈ। ਮਾਮਲੇ ਦੀ ਅਤਿ ਗੰਭੀਰਤਾ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਮਿੱਲਾਂ ਨੂੰ ਜਲਦ ਤੋਂ ਜਲਦ ਬੰਦ ਕਰ ਦਿੱਤਾ ਜਾਵੇ ਜਾਂ ਇਨ੍ਹਾਂ ਦੁਆਰਾ ਫੈਲਾਏ ਜਾਂਦੇ ਪ੍ਰਦੂਸ਼ਣ ਦਾ ਕੋਈ ਠੋਸ ਹੱਲ ਲੱਭਿਆ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ)** : ਲੁਧਿਆਣਾ ਤੋਂ ਹੰਬੜਾ ਸੜਕ ਤੇ ਸਥਿਤ ਪਿੰਡ ਲੋਹੂਵਾਲ ਤੋਂ ਹੰਬੜਾਂ ਤੱਕ ਕੁਲ 9 ਪੇਪਰ ਮਿੱਲਾਂ ਚਲਦੀਆਂ ਹਨ, ਜਿਨ੍ਹਾਂ ਵਿਚੋਂ 8 ਪੇਪਰ ਮਿੱਲਾਂ ਵੇਸਟ ਕਾਗਜ ਤੋਂ ਕਰਾਫਟ ਪੇਪਰ ਅਤੇ ਇਕ ਮਿੱਲ ਵਾਈਟ ਡੁਪਲੈਕਸ ਬੋਰਡ ਬਣਾਉਂਦੀਆਂ ਹਨ। ਆਪਣਾ

**[ਜਲ ਸਪਲਾਈ ਅਤੇ ਸੈਨੀਟੇਸ਼ਨ, ਸੂਚਨਾ ਤੇ ਲੋਕ ਸੰਪਰਕ, ਸਾਇੰਸ ਤੇ ਤਕਨਾਲੋਜੀ, ਵਾਤਾਵਰਣ ਅਤੇ ਗੈਰ-ਰਵਾਇਤੀ ਊਰਜਾ ਮੰਤਰੀ]**

ਪ੍ਰੋਡਕਟ ਬਣਾਉਣ ਲਈ ਇਨ੍ਹਾਂ ਮਿੱਲਾਂ ਦੁਆਰਾ ਵੇਸਟ ਪੇਪਰ, ਫਟਕੜੀ ਅਤੇ ਬਿਰੋਜਾ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਸਾਰੀਆਂ ਮਿੱਲਾਂ ਆਪਣੇ ਪਾਣੀ ਨੂੰ ਸਾਫ ਕਰਨ ਤੋਂ ਬਾਅਦ ਆਪਣੇ ਪ੍ਰੋਸੈਸ ਵਿਚ ਮੁੜ ਵਰਤੋਂ ਕਰ ਲੈਂਦੀਆਂ ਹਨ ਅਤੇ ਜੇਕਰ ਥੋੜ੍ਹਾ ਬਹੁਤ ਪਾਣੀ ਬਚ ਜਾਂਦਾ ਹੈ ਤਾਂ ਉਸ ਨੂੰ ਸਾਫ ਕਰਨ ਤੋਂ ਬਾਅਦ ਦਰੱਖਤਾਂ ਦੀ ਸਿੰਚਾਈ ਲਈ ਵਰਤਿਆ ਜਾਂਦਾ ਹੈ। ਇਨ੍ਹਾਂ ਮਿੱਲਾਂ ਦੁਆਰਾ ਪਾਣੀ ਦਾ ਨਿਕਾਸ ਬੁਢੇ ਨਾਲੇ ਵਿਚ ਨਹੀਂ ਕੀਤਾ ਜਾਂਦਾ ਪਰੰਤੂ ਉਸ ਇਲਾਕੇ ਦੀ ਟੋਪੋਗ੍ਰਾਫੀ/ਨਿਕਾਸ ਦੀ ਸਮੱਸਿਆ ਕਾਰਨ ਸਿਰਫ ਮੀਂਹ ਦੇ ਪਾਣੀ ਦੇ ਨਿਕਾਸ ਲਈ ਪਾਈਪ ਪਾਈ ਹੋਈ ਹੈ। ਸਮੇਂ ਸਮੇਂ ਸਿਰ ਚੈਕਿੰਗ ਦੌਰਾਨ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਦੁਆਰਾ ਇਨ੍ਹਾਂ ਫੈਕਟਰੀਆਂ ਦਾ ਪਾਣੀ ਬੁਢੇ ਨਾਲੇ ਵਿਚ ਜਾਂਦਾ ਨਹੀਂ ਪਾਇਆ ਗਿਆ। ਪ੍ਰੰਤੂ ਕੁਝ ਸਮਾ ਪਹਿਲਾਂ ਇਨ੍ਹਾਂ ਪੇਪਰ ਮਿੱਲਾਂ ਵਿਚ ਇਕ ਪੇਪਰ ਮਿੱਲ ਜਿਸ ਦਾ ਨਾਂ ਜੈ ਦੁਰਗਾ ਪੇਪਰ ਮਿੱਲ ਹੈ, ਨੂੰ ਆਪਣਾ ਬਚਿਆ ਪਾਣੀ ਬੁਢੇ ਨਾਲੇ ਵਿੱਚ ਨਿਕਾਸ ਕਰਦੇ ਹੋਏ ਪਾਇਆ ਗਿਆ ਸੀ ਇਸ ਕਾਰਨ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਇਸ ਫੈਕਟਰੀ ਨੂੰ ਬੰਦ ਕਰਨ ਲਈ ਹਦਾਇਤਾਂ ਜਾਰੀ ਕੀਤੀ ਗਈਆਂ ਸਨ। ਹੁਣ ਤਾਜਾਂ ਸਥਿਤੀ ਅਨੁਸਾਰ ਇਸ ਮਿੱਲ ਨੇ ਵੀ ਬੁਢੇ ਨਾਲੇ ਵਿਚ ਪਾਣੀ ਪਾਉਣਾ ਬੰਦ ਕਰ ਦਿੱਤਾ ਹੈ। ਫਿਰ ਵੀ ਇਨ੍ਹਾਂ ਮਿੱਲਾਂ ਵੱਲੋਂ ਛੱਡੇ ਗਏ ਪਾਣੀ ਦੇ ਕਾਰਨ ਪੀਣ ਵਾਲੇ ਪਾਣੀ ਤੇ ਕੋਈ ਪ੍ਰਭਾਵ ਨਹੀਂ ਪੈ ਰਿਹਾ ਹੈ ਕਿਉਂਕਿ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਵੱਲੋਂ 34 ਪਿੰਡਾਂ ਨੂੰ ਡੂੰਘੇ ਬੋਰ ਟਿਊਬਵੈੱਲ ਲਗਾ ਕੇ ਪੀਣ ਯੋਗ ਪਾਣੀ ਮੁਹੱਈਆ ਕਰਵਾਇਆ ਜਾ ਰਿਹਾ ਹੈ।

ਸਿਹਤ ਵਿਭਾਗ ਵੱਲੋਂ ਸੂਚਿਤ ਕੀਤਾ ਗਿਆ ਹੈ ਕਿ ਉਨ੍ਹਾਂ ਕੋਲ ਅਜਿਹੀ ਕੋਈ ਸੂਚਨਾ ਪ੍ਰਾਪਤ ਨਹੀਂ ਹੋਈ ਕਿ ਇਸ ਇਲਾਕੇ ਵਿੱਚ ਪੀਲੀਏ ਅਤੇ ਹੋਰ ਪੇਟ ਦੀ ਬਿਮਾਰੀਆਂ ਤੋਂ ਗੰਦੇ ਪਾਣੀ ਨਾਲ ਕੋਈ ਮੌਤ ਹੋਈ ਹੋਵੇ। ਫਿਰ ਵੀ ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਨੂੰ ਸਖਤ ਹਦਾਇਤਾਂ ਕਰ ਦਿੱਤੀਆਂ ਹਨ ਕਿ ਇਨ੍ਹਾਂ ਇੰਡਸਟਰੀਆਂ ਤੇ ਸਖਤ ਨਿਗਰਾਨੀ ਰੱਖਣ ਅਤੇ ਇਹ ਯਕੀਨੀ ਬਣਾਉਣ ਕਿ ਇਹ ਇੰਡਸਟਰੀਆਂ ਬੁੱਢੇ ਨਾਲੇ ਵਿੱਚ ਕੋਈ ਗੰਦਾ ਪਾਣੀ ਨਾ ਛੱਡਣ।

**ਮਾਨਯੋਗ ਸਪੀਕਰ** : ਅਗਲੀ ਆਈਟਮ।

---

## PAPERS RE-LAID/LAID ON THE TABLE OF THE HOUSE

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਵਿਭਾਗ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿਚ ਮੱਦ ਨੰ: 4 ਅਧੀਨ ਦਰਜ ਕ੍ਰਮ ਨੰ: 1 ਤੋਂ 18 ਤੱਕ ਪੇਪਰ ਸਦਨ ਦੀ ਮੇਜ਼ ਤੇ ਮੁੜ-ਰੱਖਦਾ/ਰੱਖਦਾ ਹਾਂ :

1. ਪੰਜਾਬ ਮੁੱਲ ਆਧਾਰਿਤ (ਸੋਧਨਾ) ਆਰਡੀਨੈਂਸ, 2008 (2008 ਦਾ ਪੰਜਾਬ ਆਰਡੀਨੈਂਸ ਨੰ: 3) ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2)(ੳ) ਅਧੀਨ ਲੋੜੀਂਦਾ ਹੈ।

2.(i) ਪੰਜਾਬ ਭੌਂ ਸੁਧਾਰ (ਪਹਿਲੀ ਸੋਧਨਾ) ਨਿਯਮਾਵਲੀ, 2008 ; ਅਤੇ

(ii) ਪੰਜਾਬ ਭੌਂ ਸੁਧਾਰ (ਦੂਜੀ ਸੋਧਨਾ) ਨਿਯਮਾਵਲੀ, 2008 ; ਜਿਵੇਂ ਕਿ ਪੰਜਾਬ ਭੌਂ ਸੁਧਾਰ ਐਕਟ, 1972 ਦੀ ਧਾਰਾ 26 (2) ਅਧੀਨ ਲੋੜੀਂਦਾ ਹੈ।

3.(i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਪੰਜਾਬ ਰਾਜ ਗ੍ਰਿਡ ਕੋਡ) ਵਿਨਿਯਮਨ, 2006 ;

(ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਰਾਜ ਦੇ ਅੰਦਰ ਬਿਜਲੀ ਵਪਾਰ) ਵਿਨਿਯਮਨ, 2006 ;

(iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਤ ਮਾਮਲੇ) ਵਿਨਿਯਮਨ, 2007 ;

(iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅਪੀਲ ਅਥਾਰਿਟੀ ਅੱਗੇ ਅਪੀਲ ਦਾਇਰ ਕਰਨ ਲਈ ਕਾਰਜ ਵਿਧੀ) (ਪਹਿਲੀ ਸੋਧਨਾ) ਵਿਨਿਯਮਨ, 2007 ;

(v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਫੀਸ) (ਪਹਿਲੀ ਸੋਧਨਾ) ਵਿਨਿਯਮਨ, 2007 ; ਅਤੇ

(vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਪਹਿਲੀ ਸੋਧਨਾ) ਵਿਨਿਯਮਨ, 2007।

ਜਿਵੇਂ ਕਿ ਬਿਜਲੀ ਐਕਟ, 2008 ਦੀ ਧਾਰਾ 182 ਅਧੀਨ ਲੋੜੀਂਦਾ ਹੈ।

4.(i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ਇਮਪਲਾਇਰਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ) ਵਿਨਿਯਮਨ, 2008 ; ਅਤੇ

(ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਪਹਿਲੀ ਸੋਧਨਾ) ਵਿਨਿਯਮਨ, 2008 ;

ਜਿਵੇਂ ਕਿ ਬਿਜਲੀ ਐਕਟ, 2008 ਦੀ ਧਾਰਾ 182 ਅਧੀਨ ਲੋੜੀਂਦਾ ਹੈ।

5. ਸਾਲ 2008-09 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਸਾਲਾਨਾ ਵਿੱਤੀ ਵਿਵਰਣ ਅਤੇ ਉਕਤ ਵਰਣਿਤ ਵਿਵਰਣ ਅਤੇ ਉਸ ਤੇ ਕੀਤੀਆਂ ਗਈਆਂ ਟਿੱਪਣੀਆਂ ਲਈ ਉਦੇਸ਼ਾਂ ਅਤੇ ਕਾਰਣਾਂ ਨੂੰ ਦਰਸਾਉਂਦਾ ਵਿਵਰਣ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 61 ਅਧੀਨ ਲੋੜੀਂਦਾ ਹੈ।

[ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ]

6. 31 ਮਾਰਚ, 2007 ਨੂੰ ਖਤਮ ਹੋਣ ਵਾਲੇ ਸਾਲ ਲਈ ਪੰਜਾਬ ਰਾਜ ਵਿੱਤ ਕਾਰਪੋਰੇਸ਼ਨ ਐਕਟ 1951 ਦੀ ਧਾਰਾ 37 (5) ਅਧੀਨ ਮਹਾਂਲੇਖਾਕਾਰ (ਆਡਿਟ) ਪੰਜਾਬ ਦੁਆਰਾ ਪੇਸ਼ ਕੀਤੇ ਗਏ ਪੰਜਾਬ ਵਿੱਤ ਕਾਰਪੋਰੇਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟ।

7. ਸਾਲ 2006-07 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਸਾਲਾਨਾ ਲੇਖਿਆਂ ਅਤੇ ਆਡਿਟ ਰਿਪੋਰਟ ਨੂੰ ਰੱਖਣ ਵਿਚ ਹੋਈ ਦੇਰੀ ਦੇ ਕਾਰਣ ਦਰਸਾਉਂਦਾ ਵਿਵਰਣ।

8. ਸਾਲ 2006-07 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਲੇਖਿਆਂ ਦੇ ਸਾਲਾਨਾ ਵਿਵਰਣ ਅਤੇ ਉਕਤ ਵਰਣਿਤ ਸਾਲਾਨਾ ਵਿਵਰਣ ਅਤੇ ਉਨ੍ਹਾਂ ਤੇ ਕੀਤੀਆਂ ਗਈਆਂ ਟਿੱਪਣੀਆਂ ਨੂੰ ਰੱਖਣ ਲਈ ਉਦੇਸ਼ ਅਤੇ ਦਰਸਾਉਂਦਾ ਵਿਵਰਣ, ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 69(5) ਅਧੀਨ ਲੋੜੀਂਦਾ ਹੈ।

9. ਸਾਲ 2004-05 ਲਈ ਪੰਜਾਸ ਸੈਰ ਸਪਾਟਾ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 26ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

10. ਸਾਲ 2005-06 ਲਈ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ਦੀ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 35(3) ਅਧੀਨ ਲੋੜੀਂਦਾ ਹੈ।

11. ਸਾਲ 2006-07 ਲਈ ਪੰਜਾਬ ਰਾਜ ਕੰਟੇਨਰ ਅਤੇ ਮਾਲ ਗੁਦਾਮ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ (ਕਾਨਵਿਅਰ) ਦੀ 12ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

12. ਸਾਲ 2004-05 ਲਈ ਪੰਜਾਬ ਰਾਜ ਬੀਜ ਕਾਰਪੋਰੇਸ਼ਨ ਲਿਮਟਿਡ ਦੀ 29ਵੀਂ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

13. ਸਾਲ 2006-07 ਲਈ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ ਦੀ 41ਵੀਂ ਰਿਪੋਰਟ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

14. ਸਾਲ 2005-06 ਲਈ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਸਾਲਾਨਾ ਰਿਪੋਰਟ ਅਤੇ ਬੈਲੰਸ ਸ਼ੀਟ ਜਿਵੇਂ ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27(6) ਅਧੀਨ ਲੋੜੀਂਦਾ ਹੈ।

15. ਸਾਲਾਂ 2001-02, 2002-03 ਅਤੇ 2003-04 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦੀਆਂ ਸਾਲਾਨਾ ਰਿਪੋਰਟਾਂ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

16. ਸਾਲਾਂ 2005-06 ਅਤੇ 2006-07 ਲਈ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀਆਂ ਪ੍ਰਬੰਧਕੀ ਸਾਲਾਨਾ ਰਿਪੋਰਟਾਂ ਜਿਵੇਂ ਕਿ ਪੰਜਾਬ ਪਛੜੀਆਂ ਸ਼੍ਰੇਣੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1976 ਦੀ ਧਾਰਾ 27(6) ਅਧੀਨ ਲੌੜੀਂਦਾ ਹੈ।

17. 1 ਅਪ੍ਰੈਲ, 2004 ਤੋਂ 31 ਮਾਰਚ, 2005 ਲਈ ਪੰਜਾਬ ਜਲ ਸਪਲਾਈ ਅਤੇ ਸੀਵਰੇਜ਼ ਬੋਰਡ, ਚੰਡੀਗੜ੍ਹ ਦੀ ਆਡਿਟ ਰਿਪੋਰਟ ਤੇ ਲੇਖੇ ਜਿਵੇਂ ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ਼ ਬੋਰਡ ਐਕਟ, 1976 ਦੀ ਧਾਰਾ 45 ਅਧੀਨ ਲੋੜੀਂਦਾ ਹੈ।

18. ਸਾਲ 2006-07 ਲਈ ਪੰਜਾਬ ਜਲ ਸਪਲਾਈ ਅਤੇ ਸੀਵਰੇਜ਼ ਬੋਰਡ, ਚੰਡੀਗੜ੍ਹ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਪੰਜਾਬ ਜਲ ਸਪਲਾਈ ਅਤੇ ਸੀਵਰੇਜ਼ ਬੋਰਡ ਐਕਟ, 1976 ਦੀ ਧਾਰਾ 42(2) ਅਧੀਨ ਲੌੜੀਂਦਾ ਹੈ।

---

## PRESENTATION OF THE FIRST REPORT OF THE BUSINESS ADVISORY COMMITTEE

ਮਾਨਯੋਗ ਸਪੀਕਰ : ਅਗਲੀ ਆਈਟਮ, ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ।

ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ :—

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫਾਰਸ਼ ਕੀਤੀ ਕਿ 5 ਸਤੰਬਰ, 2008 ਤੋਂ 10 ਸਤੰਬਰ, 2008 ਤੱਕ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮਕਾਰ ਕੀਤਾ ਜਾਵੇਗਾ:—

[ਮਾਨਯੋਗ ਸਪੀਕਰ]

| | |
|---|---|
| ਸ਼ੁੱਕਰਵਾਰ, 5 ਸਤੰਬਰ, 2008 (10.00 ਵਜੇ ਸਵੇਰੇ) | ਵਿਧਾਨਕ ਕੰਮਕਾਰ :— 1. ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 2. ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 3. ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਕ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 |
| ਸ਼ਨਿੱਚਰਵਾਰ, 6 ਸਤੰਬਰ, 2008 ਐਤਵਾਰ, 7 ਸਤੰਬਰ, 2008 | ਛੁੱਟੀਆਂ |
| ਸੋਮਵਾਰ, 8 ਸਤੰਬਰ, 2008 | ਖਾਲੀ ਦਿਨ |
| ਮੰਗਲਵਾਰ, 9 ਸਤੰਬਰ, 2008 | ਛੁੱਟੀ |
| ਬੁੱਧਵਾਰ, 10 ਸਤੰਬਰ, 2008 (2.00 ਵਜੇ ਬਾਅਦ ਦੁਪਹਿਰ) | ਵਿਧਾਨਕ ਕੰਮਕਾਰ :— 1. ਪੰਜਾਬ ਦਫ਼ਤਰੀ ਭਾਸ਼ਾ (ਸੋਧਨਾ) ਬਿਲ, 2008 2. ਪੰਜਾਬ ਮੁੱਲ ਅਧਾਰਿਤ ਕਰ (ਸੋਧਨਾ) ਬਿਲ, 2008 (2008 ਦਾ ਪੰਜਾਬ ਆਰਡੀਨੈਂਸ ਨੰ: 3 ਦੀ ਥਾਂ ਲੈਣ ਲਈ) 3. ਸਦਨ ਨੂੰ ਅਣ ਮਿੱਥੇ ਸਮੇਂ ਲਈ ਸਥਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ। |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਵੇ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ।

ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਵਿੰਗ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## LEGISLATIVE BUSINESS

ਰਾਣਾ ਗੁਰਮੀਤ ਸਿੰਘ ਸੋਢੀ : ਸਪੀਕਰ ਸਾਹਿਬ, ਤੁਸੀਂ ਪੰਜਾਬ ਵਿਚ ਹੜ੍ਹਾਂ ਦੇ ਹਾਲਾਤ ਤੇ ਡਿਸਕਸ਼ਨ ਅਲਾਓ ਕਰਨੀ ਸੀ ਅਤੇ ਟਾਈਮ ਵੀ ਅਲਾਟ ਕਰਨਾ ਸੀ।

ਮਾਨਯੋਗ ਸਪੀਕਰ : ਮੈਂ ਕਿਹਾ ਹੈ ਕਿ ਉਹ ਵੀ ਹੋਵੇਗਾ ਅਤੇ ਟਾਈਮ ਵੀ ਅਲਾਟ ਹੋਵੇਗਾ। ਤੁਸੀਂ ਜੀ ਸਦਕੇ ਬੋਲੋ। ਇਹ ਸਾਰਿਆਂ ਦੇ ਇੰਟਰਸਟ ਦੀ ਗੱਲ ਹੈ ਜਿਹੜੀ ਤੁਸੀਂ ਕਰ ਰਹੇ ਹੋ। ਜਿਸ ਤਰ੍ਹਾਂ ਤੁਸੀਂ ਇਸ ਮਸਲੇ ਨੂੰ ਚੰਗੇ ਢੰਗ ਨਾਲ ਹਾਊਸ ਵਿਚ ਲਿਆ ਸਕੋ, ਅਲਾਓ ਕੀਤਾ ਜਾਵੇਗਾ। ਹੁਣ ਏਜੰਡੇ ਦੀ ਅਗਲੀ ਆਈਟਮ ਵਿਧਾਨਿਕ ਕੰਮ-ਕਾਰ ਲਈ ਜਾਵੇਗੀ। ਮੁੱਖ ਮੰਤਰੀ ਜੀ ਬਿੱਲ ਪੇਸ਼ ਕਰਨਗੇ।

### 1. THE INDIAN PENAL CODE (PUNJAB AMENDMENT) BILL, 2008

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਕਲਾਜ਼-2

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਭਾਰਤੀ ਦੰਡ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਜੀ ਅਗਲਾ ਬਿਲ ਪੇਸ਼ ਕਰਨਗੇ।

## 2. THE CODE OF CRIMINAL PROCEDURE (PUNJAB AMENDMENT) BILL, 2008

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ—

ਕਿ ਜ਼ਾਬਤਾ ਫੌਜਦਾਰੀ ਸੰਘਤਾ (ਪੰਜਾਬ ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਮੁੱਖ ਮੰਤਰੀ ਜੀ ਅਗਲਾ ਬਿਲ ਪੇਸ਼ ਕਰਨ।

---

## 3. THE PUNJAB PROTECTION OF MEDICARE SERVICE PERSONS AND MEDICARE SERVICE INSTITUTIONS (PREVENTION OF VIOLENCE AND DAMAGE TO PROPERTY) BILL, 2008

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀ ਮਾਨ ਜੀ, ਮੈਂ ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਾ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਾ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ —

ਕਿ ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਾ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਕਰਨਾ ਚਾਹੇ।

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

ਮਾਨਯੋਗ ਸਪੀਕਰ : ਪ੍ਰਸ਼ਨ ਹੈ —

ਕਿ ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਾ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 7**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 7 ਵਿੱਚ ਕੋਈ ਸੋਧ ਨਹੀਂ ਹੈ, ਇਸ ਲਈ ਜੇਕਰ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ਾਂ 2 ਤੋਂ 7 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੁੱਖ ਮੰਤਰੀ ਜੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਾ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ—

ਕਿ ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਾ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ —

ਕਿ ਪੰਜਾਬ ਡਾਕਟਰੀ ਸੇਵਾ ਅਧੀਨ ਵਿਅਕਤੀਆਂ ਅਤੇ ਡਾਕਟਰੀ ਸੇਵਾ ਸੰਸਥਾਵਾਂ (ਹਿੰਸਾ ਅਤੇ ਜਾਇਦਾਦ ਦੇ ਨੁਕਸਾਨ ਤੇ ਰੋਕ) ਦੀ ਸੁਰੱਖਿਆ ਬਿਲ, 2008 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## PRESENTATION OF REPORT OF THE COMMITTEE OF THE HOUSE ENQUIRING INTO THE MATTER IN RELATION TO THE EXEMPTION OF A VACANT PLOT OF LAND MEASURING 32.10 ACRES ON THE JALANDHAR-AMRITSAR ROAD

**ਮਾਨਯੋਗ ਸਪੀਕਰ :** ਅਗਲੀ ਆਈਟਮ। ਹੁਣ ਜਲੰਧਰ-ਅੰਮ੍ਰਿਤਸਰ ਰੋਡ ਤੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਦੇ ਮਾਮਲੇ ਸਬੰਧੀ ਗਠਿਤ ਕੀਤੀ ਗਈ ਸਦਨ ਦੀ ਕਮੇਟੀ ਦੇ ਚੇਅਰਮੈਨ, ਕਮੇਟੀ ਦੀ ਰਿਪੋਰਟ ਪੇਸ਼ ਕਰਨ।

**ਸਭਾਪਤੀ, ਜਲੰਧਰ-ਅੰਮ੍ਰਿਤਸਰ ਰੋਡ ਤੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਦੇ ਮਾਮਲੇ ਸਬੰਧੀ ਗਠਿਤ ਕਮੇਟੀ (ਸ਼੍ਰੀ ਹਰੀਸ਼ ਰਾਏ ਢਾਂਡਾ) :** ਸ਼੍ਰੀਮਾਨ ਜੀ, ਮੈਂ ਜਲੰਧਰ ਅੰਮ੍ਰਿਤਸਰ ਰੋਡ ਵਿਖੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਸਬੰਧੀ ਮਾਮਲੇ ਦੀ ਛਾਣਬੀਣ ਕਰਨ ਲਈ ਗਠਿਤ ਕੀਤੀ ਗਈ ਸਦਨ ਦੀ ਕਮੇਟੀ ਦੇ ਸਭਾਪਤੀ ਵਜੋਂ ਕਮੇਟੀ ਦੁਆਰਾ ਰਿਪੋਰਟ ਪੇਸ਼ ਕਰਨ ਦਾ ਅਧਿਕਾਰ ਦਿੱਤੇ ਜਾਣ ਤੇ ਕਮੇਟੀ ਦੀ ਰਿਪੋਰਟ ਸਦਨ ਵਿੱਚ ਪੇਸ਼ ਕਰਦਾ ਹਾਂ।

(ਇਸ ਸਮੇਂ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਕੁਝ ਬੋਲ ਰਹੇ ਸਨ ਜੋ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਇਹ ਕਮੇਟੀ ਕਦੇ ਚੁਣੀ ਹੀ ਨਹੀਂ ਗਈ। ....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਕਮੇਟੀ ਹਾਊਸ ਦੀ ਬਣੀ ਹੈ ਜੀ। (ਵਿਘਨ) ਢਾਂਡਾ ਜੀ ਇਸ ਦੇ ....(ਵਿਘਨ) (ਸ਼ੋਰ).... ਢਾਂਡਾ ਜੀ, ਉਸਦੇ ਸੈਲੀਏਂਟ ਫੀਚਰਜ਼ ਦੱਸੋ। ....ਪਲੀਜ਼.... ਢਾਂਡਾ ਜੀ, ਇਸਦੇ ਸੈਲੀਏਂਟ ਫੀਚਰਜ਼ ਦੱਸੋ। ਹਾਊਸ ਦੀ ਕਮੇਟੀ ਬਣੀ ਸੀ। ਕਮੇਟੀ ਨੇ ਰਿਪੋਰਟ ਹਾਊਸ ਵਿੱਚ ਪੇਸ਼ ਕਰ ਦਿੱਤੀ ਹੈ। ਹੁਣ ਸੈਲੀਏਂਟ ਫੀਚਰਜ਼ ਪਲੀਜ਼....।

**ਸਭਾਪਤੀ, ਜਲੰਧਰ ਅੰਮ੍ਰਿਤਸਰ ਰੋਡ ਤੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਦੇ ਮਾਮਲੇ ਸਬੰਧੀ ਗਠਿਤ ਕਮੇਟੀ** : ਸਪੀਕਰ ਸਾਹਿਬ, ਸੈਲੀਏਂਟ ਫੀਚਰਜ਼ ਇਸ ਤਰ੍ਹਾਂ ਹਨ। ਇੱਕ ਸਕੀਮ ਇੰਪਰੂਵਮੈਂਟ ਟਰੱਸਟ, ਅੰਮ੍ਰਿਤਸਰ ਨੇ 188 ਏਕੜ ਦੀ ਬਣਾਈ ਸੀ ਜਿਸ ਦਾ ਸੈਕਸ਼ਨ 36 ਦਾ ਨੋਟਿਸ ਹੋ ਗਿਆ ਸੀ ਤੇ ਸੈਕਸ਼ਨ 42 ਵਿੱਚ ਵੀ ਪ੍ਰਵਾਨਗੀ ਮਿਲ ਗਈ ਸੀ। ਉਹ ਪ੍ਰਵਾਨਗੀ ਮਿਲਣ ਤੋਂ ਬਾਅਦ ਇੱਕ ਵੀਰ ਕਾਲੋਨਾਈਜ਼ਰ ਪ੍ਰੋਮੋਟਰ ਇਸ ਸਕੀਮ ਵਿਚੋਂ ਕਿਸੇ ਨਾ ਕਿਸੇ ਤਰ੍ਹਾਂ 32.10 ਏਕੜ ਜਗ੍ਹਾ ਛੁਡਾਉਣੀ ਚਾਹੁੰਦਾ ਸੀ। ਸਭ ਤੋਂ ਪਹਿਲਾਂ ਹਾਊਸਿੰਗ ਡਿਪਾਰਟਮੈਂਟ ਵੱਲੋਂ ਪ੍ਰਯਾਸ ਕੀਤਾ ਗਿਆ ਕਿ ਕੋਈ ਨਾ ਕੋਈ ਐਸੀ ਵਿਉਂਤ ਬਣਾਈ ਜਾਵੇ ਅਤੇ ਉਸ ਵਿਉਂਤ ਅਨੁਸਾਰ ਉਸ ਜ਼ਮੀਨ ਨੂੰ ਛੱਡ ਦਿੱਤਾ ਜਾਵੇ। ਕੇਵਲ ਵੀਰ ਕਾਲੋਨਾਈਜ਼ਰ ਐਸਾ ਸੀ ਜਿਹੜਾ 32.10 ਏਕੜ ਜ਼ਮੀਨ ....।

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ * * ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ** : ਰਿਪੋਰਟ ਲੇ-ਡਾਊਨ ਹੋ ਗਈ ਹੈ। ਹੁਣ ਜੇ ਤੁਸੀਂ ਕੋਈ ਗੱਲ ਕਰਨੀ ਹੋਵੇਗੀ ਤਾਂ ਮੈਂ 10 ਤਾਰੀਖ ਨੂੰ ਡਿਸਕਸ਼ਨ ਦਾ ਮੌਕਾ ਦਿਆਂਗਾ। (ਵਿਘਨ) (ਸ਼ੋਰ)

**ਸਭਾਪਤੀ, ਜਲੰਧਰ-ਅੰਮ੍ਰਿਤਸਰ ਰੋਡ ਤੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਦੇ ਮਾਮਲੇ ਸਬੰਧੀ ਗਠਿਤ ਕਮੇਟੀ** : ਸਪੀਕਰ ਸਾਹਿਬ, ਹਾਊਸਿੰਗ ਡਿਪਾਰਟਮੈਂਟ ਨੇ ਇੱਕ ਇਸ ਤਰ੍ਹਾਂ ਦਾ ਨੋਟ ਬਣਾ ਕੇ ਮੁੱਖ ਮੰਤਰੀ ਸਾਹਿਬ ਕੋਲ ਭੇਜਿਆ ਕਿ ਜੇ ਕਿਸੇ ਨੇ ਲਾਇਸੰਸ ਲੈਣ ਲਈ ਦਰਖਾਸਤ ਦਿੱਤੀ ਹੋਵੇ ਤਾਂ ਉਸ ਜ਼ਮੀਨ ਨੂੰ ਛੋਟ ਦੇ ਦਿੱਤੀ ਜਾਵੇ। ਜਦ ਇਹ ਮਤਾ ਪਾਸ ਹੋ ਗਿਆ ਤਾਂ ਲੋਕਲ ਗੌਰਮਿੰਟ ਵਿਭਾਗ ਨੇ ਇਸ ਤੇ ਬਹੁਤ ਆਪੱਤੀ ਉਠਾਈ ਤੇ ਅੰਤ ਵਿੱਚ ਚੀਫ ਸੈਕਟਰੀ ਸਾਹਿਬ ਨੇ ਇੱਕ ਬਹੁਤ ਵੱਡਾ ਨੋਟ ਲਿਖਿਆ। (ਵਿਘਨ) (ਸ਼ੋਰ) ਉਸ ਨੋਟ ਵਿੱਚ ਇਹ ਤਜਵੀਜ਼ ਰੱਖੀ ਗਈ ਕਿ ਜੇ ਕੋਈ ਦਰਖ਼ਾਸਤ ਦਿੱਤੀ ਹੁੰਦੀ ਹੈ ਤਾਂ ਉਹ ਜਗ੍ਹਾ ਬਿਲਕੁਲ ਛੱਡੀ ਨਹੀਂ ਜਾ ਸਕਦੀ ਕਿਉਂਕਿ

** Not recorded as ordered by the Chair.

ਇੰਪਰੂਵਮੈਂਟ ਟਰੱਸਟ ਦਾ ਕੋਈ ਮੰਤਵ ਹੈ, ਸਮਾਜਿਕ ਮੰਤਵ ਹੈ ਤੇ ਗਰੀਬ ਪਰਿਵਾਰਾਂ ਲਈ ਪਲਾਟ ਦੇਣ ਦਾ ਵੀ ਮੰਤਵ ਹੈ ਪਰ ਇਸ ਦੇ ਮੁਤਾਬਕ ਜਿਹੜੇ ਕਾਲੋਨਾਈਜ਼ਰਜ਼ ਹਨ, ਉਨ੍ਹਾਂ ਦਾ ਮੰਤਵ ਕੇਵਲ ਲਾਭ ਹੁੰਦਾ ਹੈ। ਇਸ ਉਤੇ ਮੁੱਖ ਮੰਤਰੀ ਜੀ ਨੇ ਨਵੀਂ ਪਾਲਿਸੀ ਬਣਾ ਦਿੱਤੀ। (ਵਿਘਨ) (ਸ਼ੋਰ) ਜਦੋਂ ਨਵੀਂ ਪਾਲਿਸੀ ਬਣ ਗਈ, ਫਿਰ ਕਾਰਿਆਕ੍ਰਮ ਸਥਾਨਕ ਸਰਕਾਰ ਵੱਲੋਂ ਸ਼ੁਰੂ ਹੋ ਗਿਆ। ਵੀਰ ਕਾਲੋਨਾਈਜ਼ਰ ਵੱਲੋਂ ਇੱਕ ਦਰਖ਼ਾਸਤ ਸਥਾਨਕ ਸਰਕਾਰ ਮੰਤਰੀ ਜੀ ਪਾਸ ਦਿੱਤੀ ਗਈ ਕਿ ਮੇਰੀ ਜ਼ਮੀਨ ਛੱਡੀ ਜਾਵੇ ਕਿਉਂਕਿ ਮੈਂ ਪਹਿਲਾਂ ਦਰਖਾਸਤ ਦਿੱਤੀ ਹੋਈ ਹੈ। ਉਸ ਸਮੇਂ ਸਾਰੇ ਡਿਪਾਰਟਮੈਂਟਾਂ ਨੇ ਨੋਟ ਚੜ੍ਹਾਏ। ਨੋਟਾਂ ਉਤੇ ਲਿਖਿਆ ਗਿਆ ਕਿ ਜ਼ਮੀਨ ਕਿਸੇ ਕਾਨੂੰਨ, ਵਿਧੀ ਅਨੁਸਾਰ ਨਹੀਂ ਛੱਡੀ ਜਾ ਸਕਦੀ। ਇਹ ਸਾਰੇ ਨੋਟਾਂ ਨੂੰ ਅਣਦੇਖਿਆ ਕਰਦੇ ਹੋਏ ਉਸ ਸਮੇਂ ਦੇ ਸਥਾਨਕ ਸਰਕਾਰ ਮੰਤਰੀ ਨੇ ਆਪਣੇ ਕੋਲੋਂ ਇੱਕ ਨੋਟ ਬਣਾ ਦਿੱਤਾ ਅਤੇ ਉਸ ਵਿੱਚ ਲਿਖਿਆ ਕਿ ਜ਼ਮੀਨ ਨੂੰ ਛੱਡਣ ਦੀ ਪ੍ਰਵਾਨਗੀ ਤੇ ਵਿਚਾਰਿਆ ਜਾਵੇ। ਇਹ ਨੋਟ ਉਸ ਸਮੇਂ ਦੇ ਮੁੱਖ ਮੰਤਰੀ ਜੀ ਤੱਕ ਪਹੁੰਚਿਆ ਤੇ ਉਸ ਸਮੇਂ ਦੇ ਮੁੱਖ ਮੰਤਰੀ ਜੀ ਨੇ ਵੀ ਆਪਣੇ ਦਸਤਖ਼ਤ ਕਰ ਕੇ ਪ੍ਰਵਾਨਗੀ ਦੇ ਦਿੱਤੀ। (ਵਿਘਨ) (ਸ਼ੋਰ) ਇਸ ਤੋਂ ਬਾਅਦ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਬਹੁਤ ਸੀਰੀਅਸ ਮਸਲਾ ਹੈ ਤੇ ਸਾਰਿਆਂ ਨੂੰ ਚੁੱਪ ਕਰਵਾਇਆ ਜਾਵੇ ਤਾਂ ਕਿ ਆਪਣੇ ਪਿਛੋਕੜ ਵਿੱਚ ਕਾਰਗੁਜ਼ਾਰੀ ਬਾਰੇ ਇਨ੍ਹਾਂ ਨੂੰ ਪਤਾ ਲੱਗੇ। (ਵਿਘਨ) (ਸ਼ੋਰ)

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

(ਇਸ ਸਮੇਂ ਕਾਂਗਰਸ ਪਾਰਟੀ ਦੇ ਕੁਝ ਮੈਂਬਰਾਂ ਨੇ ਮਾਨਯੋਗ ਸਪੀਕਰ ਸਾਹਿਬ ਦੇ ਡਾਇਸ ਤੇ ਚੜ੍ਹਨ ਦਾ ਯਤਨ ਕੀਤਾ ਅਤੇ ਬਾਕੀ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ** ** ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

---

## SHORT ADJOURNMENT OF THE HOUSE

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ। ਇੱਕ ਘੰਟੇ ਲਈ ਹਾਊਸ ਐਡਜਰਨ ਕੀਤਾ ਜਾਂਦਾ ਹੈ।

*12.17 ਵਜੇ ਬਾਅਦ ਦੁਪਹਿਰ

(*ਇਸ ਸਮੇਂ ਹਾਊਸ 1.17 ਵਜੇ ਬਾਅਦ ਦੁਪਹਿਰ ਤੱਕ ਸਥੱਗਿਤ ਹੋ ਗਿਆ।)
ਹਾਊਸ 1.17 ਵਜੇ ਬਾਅਦ ਦੁਪਹਿਰ ਮੁੜ ਇੱਕਤਰ ਹੋਇਆ।)

---

** Not recorded as ordered by the Chair.

## PRESENTATION OF REPORT OF THE COMMITTEE OF THE HOUSE ENQUIRING INTO THE MATTER IN RELATION TO THE EXEMPTION OF VACANT PLOT OF LAND MEASURING 32.10 ACRES ON JALANDHAR—AMRITSAR ROAD (*RESUMPTION*)

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਤੁਹਾਡੇ ਆਉਣ ਬਾਰੇ ਅਨਾਊਂਸਮੈਂਟ ਨਹੀਂ ਹੋਈ ਕਿ ਤੁਸੀਂ ਆ ਗਏ ਹੋ, ਇਸ ਕਰਕੇ ਅਸੀਂ ਖੜ੍ਹੇ ਨਹੀਂ ਹੋਏ। ਮਾਰਸ਼ਲ ਨੇ ਤੁਹਾਡੇ ਆਉਣ ਬਾਰੇ ਅਨਾਊਂਸ ਨਹੀਂ ਕੀਤਾ।

**ਮਾਨਯੋਗ ਸਪੀਕਰ :** ਸੌਰੀ ਸੌਰੀ, for your information, ਸਿਰਫ ਸਵੇਰੇ ਪਹਿਲੇ ਟਾਈਮ ਅਨਾਊਂਸਮੈਂਟ ਹੁੰਦੀ ਹੈ। ਹੁਣ ਮਿਸਟਰ ਢਾਂਡਾ ਬੋਲਣਗੇ। ਮਿਸਟਰ ਢਾਂਡਾ।

(ਇਸ ਸਮੇਂ ਸ਼੍ਰੀ ਹਰੀਸ਼ ਰਾਏ ਢਾਂਡਾ ਸਦਨ ਵਿੱਚ ਹਾਜ਼ਰ ਨਹੀਂ ਸਨ।)

ਮਿਸਟਰ ਵਲਟੋਹਾ।

**ਸਰਦਾਰ ਵਿਰਸਾ ਸਿੰਘ ਵਲਟੋਹਾ (ਵਲਟੋਹਾ) :** ਸਪੀਕਰ ਸਾਹਿਬ, ਅੱਜ ਪੰਜਾਬ ਦੇ ਪਵਿੱਤਰ ਸਦਨ ਦੇ ਵਿੱਚ ਜੋ ਰਿਪੋਰਟ....(ਵਿਘਨ)....(ਸ਼ੋਰ)

(ਆਵਾਜ਼ਾਂ : ਕਿਹੜੀ ਰਿਪੋਰਟ) ....(ਵਿਘਨ)....(ਸ਼ੋਰ)....

**ਸਰਦਾਰ ਵਿਰਸਾ ਸਿੰਘ ਵਲਟੋਹਾ :** ਹਾਊਸ ਵੱਲੋਂ ਪ੍ਰਵਾਨਤ, ਪਵਿੱਤਰ ਹਾਊਸ ਵੱਲੋਂ ਗਠਿਤ ਕਮੇਟੀ ਵੱਲੋਂ ਜੋ ਉਨ੍ਹਾਂ ਨੂੰ ਕੰਮ ਸੌਂਪਿਆ ਗਿਆ ਸੀ ਕਿ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦੀ 32.10 ਏਕੜ ਜਮੀਨ, ਜੋ ਕਾਂਗਰਸ ਰਾਜ ਵੇਲੇ ਇੱਕ ਗਲਤ ਫੈਸਲੇ ਕਰਕੇ, ਕਿਸੇ ਲਾਲਚ ਦੇ ਵੱਸ ਕਰਕੇ ਛੱਡੀ ਗਈ ਸੀ, ਉਸ ਦੀ ਪੜਤਾਲ ਕਰਨ ਵਾਸਤੇ ਹਾਊਸ ਨੇ ਕਮੇਟੀ ਦੀ ਜ਼ਿੰਮੇਵਾਰੀ ਲਾਈ ਸੀ ਔਰ ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ....

(ਇਸ ਸਮੇਂ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਆਜ਼ਾਦ ਮੈਂਬਰ, ਸਦਨ ਦੇ ਵੈੱਲ ਵਿੱਚ ਆ ਗਏ ਅਤੇ ** ** ਨਾਅਰੇ ਲਗਾ ਰਹੇ ਸਨ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸਰਦਾਰ ਵਿਰਸਾ ਸਿੰਘ ਵਲਟੋਹਾ :** ਆਪਣੇ ਆਪ ਨੂੰ ਪਾਕਿ ਤੇ ਪਵਿੱਤਰ ਕਹਿਣ ਵਾਲੇ, ਦੂਸਰਿਆਂ ਤੇ ਚਿੱਕੜ ਸੁੱਟਣ ਵਾਲੇ ਪੰਜਾਬ ਦੇ ਸਾਬਕਾ ਮੁੱਖ ਮੰਤਰੀ, ਉਨ੍ਹਾਂ ਦੀ ਕੈਬਨਿਟ ਦੇ ਬਾਕੀ ਜੋ ਮਨਿਸਟਰ ਸਾਹਿਬਾਨ ਅਤੇ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦੇ ਉਸ ਸਮੇਂ ਦੇ ਚੇਅਰਮੈਨ.........

---

** Not recorded as ordered by the Chair.

(ਇਸ ਸਮੇਂ ਵੀ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਾਹਿਬਾਨ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਆਜ਼ਾਦ ਮੈਂਬਰ ਸਦਨ ਦੇ ਵੈੱਲ ਵਿੱਚ ਖੜ੍ਹੇ ਸਨ ਅਤੇ ** ** ਨਾਅਰੇ ਲਗਾਉਂਦੇ ਹੋਏ ਮਾਨਯੋਗ ਸਪੀਕਰ ਦੇ ਮੰਚ ਵੱਲ ਜਾਣ ਦੀ ਕੋਸ਼ਿਸ਼ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਹਾਊਸ ਮਿਤੀ 10 ਸਤੰਬਰ, 2008 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*1.20 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ 10 ਸਤੰਬਰ, 2008 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

---

** Not recorded as ordered by the Chair.

(i)

# APPENDIX
# TO
# PUNJAB VIDHAN SABHA
# DEBATES

*Friday, the 5th September, 2008*

*Vol. V-No. 2*

---

## STARRED QUESTIONS AND ANSWERS

### ਭੁੱਚੋ ਮੰਡੀ ਅਤੇ ਗੋਨਿਆਣਾ ਮੰਡੀ ਕਸਬਿਆਂ ਵਿਚ ਸੀਵਰੇਜ ਵਿਛਾਉਣਾ

*635. ਸਰਦਾਰ ਅਜਾਇਬ ਸਿੰਘ ਭੱਟੀ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਭੁੱਚੋ ਮੰਡੀ ਅਤੇ ਗੋਨਿਆਣਾ ਮੰਡੀ ਵਿਚ ਸੀਵਰੇਜ ਵਿਛਾਉਣ ਲਈ ਵਿੱਤੀ ਸਾਲ 2008-09 ਵਿਚ ਕੀਤੇ ਗਏ ਬਜਟ ਉਪਬੰਧ ਕੀ ਹਨ ਅਤੇ ਇਨ੍ਹਾਂ ਕਸਬਿਆਂ ਵਿਚ ਸੀਵਰੇਜ ਵਿਛਾਉਣ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

ਸ਼੍ਰੀ ਮਨੋਰੰਜਨ ਕਾਲੀਆ : ਭੁੱਚੋ ਮੰਡੀ : ਸਾਲ 2008-09 ਵਿੱਚ ਭੁਚੋ ਮੰਡੀ ਕਸਬੇ ਲਈ 4.00 ਲੱਖ ਰੁਪਏ ਦੀ ਵਿਵਸਥਾ ਕੀਤੀ ਗਈ ਹੈ ਪਰ ਫੰਡਾਂ ਦੀ ਘਾਟ ਹੋਣ ਕਾਰਨ ਇਹ ਕੰਮ ਉਥੇ ਸ਼ੁਰੂ ਨਹੀਂ ਹੋ ਸਕਿਆ।

ਭੁੱਚੋ ਮੰਡੀ ਵਿਖੇ ਵਾਟਰ ਸਪਲਾਈ ਅਤੇ ਸੀਵਰੇਜ ਸਿਸਟਮ ਦੀ 100 ਪ੍ਰਤੀਸ਼ਤ ਕਵਰੇਜ ਲਈ ਡਿਟੇਲਡ ਪ੍ਰੋਜੈਕਟ ਰਿਪੋਰਟ 708.92 ਲੱਖ ਰੁਪਏ ਦੀ ਤਿਆਰ ਕਰਕੇ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ, ਚੰਡੀਗੜ੍ਹ ਨੂੰ ਫੰਡਜ਼ ਮਨਜ਼ੂਰ ਕਰਨ ਹਿੱਤ ਭੇਜੀ ਗਈ ਹੈ। ਇਸ ਕੰਮ ਲਈ ਟੈਂਡਰ ਕਾਲ ਕੀਤੇ ਹੋਏ ਹਨ ਜੋ ਕਿ ਮਹੀਨਾ ਸਤੰਬਰ, 2008 ਵਿੱਚ ਪ੍ਰਾਪਤ/ਖੋਲ੍ਹੇ ਜਾਣੇ ਹਨ। ਇਸ ਕੰਮ ਨੂੰ ਮੁਕੰਮਲ ਕਰਨ ਲਈ 30 ਮਹੀਨੇ ਦਾ ਸਮਾਂ ਲੱਗੇਗਾ।

ਗੋਨਿਆਣਾ ਮੰਡੀ : ਸਾਲ 2008-09 ਵਿੱਚ ਗੋਨਿਆਣਾ ਮੰਡੀ ਕਸਬੇ ਲਈ 6.00 ਲੱਖ ਰੁਪਏ ਦੀ ਵਿਵਸਥਾ ਕੀਤੀ ਗਈ ਹੈ ਪਰ ਫੰਡਾਂ ਦੀ ਘਾਟ ਹੋਣ ਕਾਰਨ ਇਹ ਕੰਮ ਉਥੇ ਸ਼ੁਰੂ ਨਹੀਂ ਹੋ ਸਕਿਆ।

ਗੋਨਿਆਣਾ ਮੰਡੀ ਵਿਖੇ ਸੀਵਰੇਜ ਸਿਸਟਮ ਦੀ 100 ਪ੍ਰਤੀਸ਼ਤ ਕਵਰੇਜ ਲਈ ਡਿਟੇਲਡ ਪ੍ਰੋਜੈਕਟ ਰਿਪੋਰਟ 760.85 ਲੱਖ ਰੁਪਏ ਦੀ ਪੰਜਾਬ ਇਨਫਰਾਸਟਰਕਚਰ ਡਿਵੈਲਪਮੈਂਟ ਬੋਰਡ, ਚੰਡੀਗੜ੍ਹ ਨੂੰ ਫੰਡਜ਼ ਮਨਜ਼ੂਰ ਕਰਨ ਹਿੱਤ ਭੇਜੀ ਗਈ ਹੈ। ਇਸ ਕੰਮ

ਲਈ ਟੈਂਡਰ ਕਾਲ ਕੀਤੇ ਹੋਏ ਹਨ ਜੋ ਕਿ ਮਹੀਨਾ ਸਤੰਬਰ, 2008 ਦੌਰਾਨ ਪ੍ਰਾਪਤ/ਖੋਲ੍ਹੇ ਜਾਣੇ ਹਨ। ਇਸ ਕੰਮ ਨੂੰ ਮੁਕੰਮਲ ਕਰਨ ਲਈ 30 ਮਹੀਨੇ ਦਾ ਸਮਾਂ ਲੱਗੇਗਾ।

---

### ਦਸੂਹਾ ਜਾਂ ਮੁਕੇਰੀਆਂ ਵਿਖੇ ਫਾਇਰ ਸਟੇਸ਼ਨ ਮੁਹੱਈਆ ਕਰਨਾ

*639. **ਸਰਦਾਰ ਅਮਰਜੀਤ ਸਿੰਘ ਸਾਹੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਦਸੂਹਾ ਜਾਂ ਮੁਕੇਰੀਆਂ ਵਿਖੇ ਇੱਕ ਨਵਾਂ ਫਾਇਰ ਸਟੇਸ਼ਨ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਮਨੋਰੰਜਨ ਕਾਲੀਆ** : ਦਸੂਹਾ ਜਾਂ ਮੁਕੇਰੀਆਂ ਵਿਖੇ ਫਾਇਰ ਸਟੇਸ਼ਨ ਖੋਲ੍ਹਣ ਲਈ ਹਾਲੇ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

### ਅਣਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਾਂ ਦੇ ਵਿਰੁੱਧ ਚੈਕਿੰਗ

*624. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਮਾਰਚ, 2007 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਅਣਰਜਿਸਟਰਡ ਡਾਕਟਰਾਂ, ਫਿਜੀਸ਼ਨਾਂ ਅਤੇ ਨੀਮ-ਹਕੀਮਾਂ ਦੇ ਵਿਰੁੱਧ ਸਿਹਤ ਵਿਭਾਗ ਦੁਆਰਾ ਕਦੇ ਕੋਈ ਚੈਕਿੰਗ ਕੀਤੀ ਗਈ ਹੈ ; ਜੇਕਰ ਅਜਹਿਾ ਹੋਵੇ, ਤਾਂ ਅਜਿਹੇ ਡਾਕਟਰਾਂ, ਫਿਜ਼ੀਸ਼ਨਾਂ ਅਤੇ ਨੀਮ-ਹਕੀਮਾਂ ਦੀ ਗਿਣਤੀ ਕਿੰਨੀ ਹੈ ਜੋ ਫੜ੍ਹੇ ਗਏ ਹਨ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਨੂੰਨੀ ਕਾਰਵਾਈ ਦੇ ਵੇਰਵੇ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਡਾਕਟਰਾਂ/ਫਿਜ਼ੀਸ਼ਨਾਂ/ਨੀਮ-ਹਕੀਮਾਂ ਨੂੰ ਰਜਿਸਟਰ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : (ੳ) ਹਾਂ ਜੀ। ਜਿਨ੍ਹਾਂ ਡਾਕਟਰਾਂ, ਫਿਜ਼ੀਸ਼ੀਅਨਾਂ ਅਤੇ ਕੁਐਕਸ ਨੂੰ ਚੈੱਕ ਕੀਤਾ ਗਿਆ ਹੈ, ਉਨ੍ਹਾਂ ਦੀ ਗਿਣਤੀ ਅਤੇ ਉਨ੍ਹਾਂ ਵਿਰੁੱਧ ਕੀਤੀ ਕਾਰਵਾਈ ਦੇ ਵੇਰਵੇ ਅਨੁਲਗ 'ੳ' ਤੇ ਨੱਥੀ ਹਨ।

(ਅ) ਨਹੀਂ ਜੀ ।

### ਅਨੁਲੱਗ 'ੳ'

ਮਿਤੀ 1 ਮਾਰਚ, 2007 ਤੋਂ ਹੁਣ ਤੱਕ ਪੰਜਾਬ ਰਾਜ਼ ਵਿੱਚ ਅਣਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰਾਂ/ਕੁਐਕਸ ਦੀ ਚੈਕਿੰਗ ਸਬੰਧੀ ਵੇਰਵੇ :—

| ਲੜੀ ਨੰ: | ਅਣਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰ/ਕੁਐਕਸ ਦਾ ਨਾਮ ਅਤੇ ਪਤਾ | ਕੀਤੀ ਗਈ ਕਾਰਵਾਈ |
|---|---|---|
| 1 | ਪਰਮਿੰਦਰ ਸਿੰਘ, ਵਾਸੀ ਭਲੇਰੀਆਂ ਵਾਲਾ ਮੁਹੱਲਾ, ਬਠਿੰਡਾ। | ਕਾਰਵਾਈ ਅਧੀਨ |
| 2 | ਕਾਕਾ ਸਿੰਘ, ਪੁੱਤਰ ਸ਼੍ਰੀ ਚੂਹੜ ਸਿੰਘ, ਵਾਸੀ ਪਿੰਡ, ਭਾਗੀ ਬਾਂਦਰ, ਜ਼ਿਲ੍ਹਾ ਬਠਿੰਡਾ। | ਕਾਰਵਾਈ ਅਧੀਨ |
| 3 | ਰਮਨਦੀਪ ਸਿੰਘ, ਪੁੱਤਰ ਸ਼੍ਰੀ ਸੁੱਖਪਾਲ ਸਿੰਘ, ਵਾਸੀ ਪਿੰਡ ਭਾਗੀ ਬਾਂਦਰ, ਜ਼ਿਲ੍ਹਾ ਬਠਿੰਡਾ। | ਕਾਰਵਾਈ ਅਧੀਨ |
| 4 | ਡਾ. ਬਲਵਿੰਦਰ ਉਰਫ ਬਿੰਦੀ, ਵਾਸੀ ਪਿੰਡ ਰੁੜੇਕੇ ਕਲਾਂ, ਜ਼ਿਲ੍ਹਾ ਬਰਨਾਲਾ। | ਕਾਰਵਾਈ ਅਧੀਨ |
| 5 | ਗੀਤਾ ਰਾਣੀ, ਵਾਸੀ ਮਕਾਨ ਨੰਬਰ 1910, ਗਲੀ ਨੰਬਰ 4, ਦਸ਼ਮੇਸ਼ ਨਗਰ, ਲੁਧਿਆਣਾ। | ਕਾਰਵਾਈ ਅਧੀਨ |
| 6 | ਦੀਪ ਨਰਸਿੰਗ ਹੋਮ, ਬੱਚਿਆਂ ਦਾ ਹਸਪਤਾਲ, ਲੁਧਿਆਣਾ। | ਕਾਰਵਾਈ ਅਧੀਨ |
| 7 | ਸੁਖਵਿੰਦਰ ਸਿੰਘ, ਪੁੱਤਰ ਪਾਲ ਸਿੰਘ, ਵਾਸੀ ਪਿੰਡ ਪੱਖੋਵਾਲ, ਜ਼ਿਲਾ ਲੁਧਿਆਣਾ। | ਕਾਰਵਾਈ ਅਧੀਨ |
| 8 | ਡਾ. ਹਰਜੀਤ ਸਿੰਘ, ਵਾਸੀ ਪਿੰਡ ਭੈਣੀ ਬੜਿਗਾਂ, ਜ਼ਿਲ੍ਹਾ ਲੁਧਿਆਣਾ। | ਫਾਈਲ ਕੀਤੀ |
| 9 | ਕਾਂਤ ਰਾਜਕ, ਪੁੱਤਰ ਸ਼੍ਰੀ ਮਣੀ ਰਾਜਕ ਵਾਸੀ, ਪ੍ਰੀਤ ਕਲੋਨੀ ਤਾਜਪੁਰ ਨੇੜੇ ਸੈਂਟਰਲ ਜੇਲ੍ਹ, ਲੁਧਿਆਣਾ। | ਕਾਰਵਾਈ ਅਧੀਨ |
| 10 | ਰਾਮੇਸ਼ਵਰ ਸਿੰਘ ਪੁੱਤਰ ਸ਼੍ਰੀ ਹਰਬੰਸ ਸਿੰਘ, ਵਾਸੀ ਟੂਸਾ ਰਾਏਕੋਟ, ਜ਼ਿਲ੍ਹਾ ਲੁਧਿਆਣਾ। | ਫਾਈਲ ਕੀਤੀ |
| 11 | ਓਮ ਕਲੀਨਿਕ, ਸੂਆ ਰੋਡ, ਜਵੱਦੀਕਲਾਂ, ਜ਼ਿਲ੍ਹਾ ਲੁਧਿਆਣਾ। | ਕਾਰਵਾਈ ਅਧੀਨ |
| 12 | ਰਾਜਰਾਸ਼ੀ ਹਸਪਤਾਲ ਅਤੇ ਲਬਾਰਟਰੀ, 476 ਚੌਂਕ ਸੰਜੇ ਗਾਂਧੀ ਕਲੋਨੀ, ਤਾਜਪੁਰ ਰੋਡ, ਲੁਧਿਆਣਾ। | ਫਾਈਲ ਕੀਤੀ |

| ਲੜੀ ਨੰ: | ਅਣਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰ/ਕੁਐਕਸ ਦਾ ਨਾਮ ਅਤੇ ਪਤਾ | ਕੀਤੀ ਗਈ ਕਾਰਵਾਈ |
|---|---|---|
| 13 | ਡਾ: ਸਤਿਪਾਲ ਕਲੀਨਿਕ, ਦੁਗਰੀ ਧਾਂਧਰਾ ਰੋਡ, ਐਲ.ਆਈ.ਜੀ. ਫਲੈਟਸ ਸਾਹਮਣੇ ਦੇਵ ਡੇਅਰੀ, ਲੁਧਿਆਣਾ। | ਫਾਈਲ ਕੀਤੀ |
| 14 | ਬੰਗਾਲੀ ਬਾਬਾ, ਬਾਬਾ ਕਲੀਨਿਕ, ਗਲੀ ਨੰਬਰ 1, ਰੇਲਵੇ ਲਾਈਨ, ਢੰਡਾਰੀ ਖੁਰਦ, ਲੁਧਿਆਣਾ। | ਫਾਈਲ ਕੀਤੀ |
| 15 | ਮਨਜੀਤ ਸਿੰਘ, ਪੁੱਤਰ ਸ਼੍ਰੀ ਸੋਹਣ ਸਿੰਘ, ਵਾਸੀ ਗਲੀ ਨੰਬਰ 10, ਬਾਬਾ ਦੀਪ ਸਿੰਘ ਨਗਰ, ਲੁਧਿਆਣਾ। | ਫਾਈਲ ਕੀਤੀ |
| 16 | ਡਾ: ਪ੍ਰਕਾਸ਼ ਸਿੰਘ, ਵਾਸੀ ਪਿੰਡ ਬਰਮੀ, ਜ਼ਿਲ੍ਹਾ ਲੁਧਿਆਣਾ। | ਕਾਰਵਾਈ ਅਧੀਨ |
| 17 | ਕੁਲਵਿੰਦਰ ਸਿੰਘ ਪੁੱਤਰ ਮਾਸਟਰ ਅਜੀਤ ਸਿੰਘ, ਵਾਸੀ ਰੱਤੀਪੁਰ, ਸਮਰਾਲਾ, ਜ਼ਿਲ੍ਹਾ ਲੁਧਿਆਣਾ। | ਫਾਈਲ ਕੀਤੀ |
| 18 | ਸੋਮਨਾਥ ਸ਼ਰਮਾਂ, ਰਾਮ ਕਲੀਨਿਕ, ਲੁਧਿਆਣਾ। | ਕਾਰਵਾਈ ਅਧੀਨ |
| 19 | ਹਰਵਿੰਦਰ ਸਿੰਘ ਸੈਖੋਂ, ਸੈਖੋਂ ਕਲੀਨਿਕ, 57 ਆਸਾਪੁਰੀ ਬਾੜੇਵਾਲ ਰੋਡ, ਲੁਧਿਆਣਾ। | ਕਾਰਵਾਈ ਅਧੀਨ |
| 20 | ਸਤੀਸ਼ ਸਰਮਾਂ, ਪਿੰਡ ਤੇ ਡਾਕਖਾਨਾ ਬਸਤੀ ਜੋਧੇਵਾਲ, ਲੁਧਿਆਣਾ। | ਕਾਰਵਾਈ ਅਧੀਨ |
| 21 | ਐਨ.ਕੇ. ਸੀਗਾਰੀ, ਕਲੀਨਿਕ ਸਲੇਮ ਟਾਬਰੀ, ਲੁਧਿਆਣਾ। | ਕਾਰਵਾਈ ਅਧੀਨ |
| 22 | ਡਾ: ਪੀ.ਕੇ. ਸ਼ਰਮਾ, ਸ਼ਿਵਪੁਰੀ, ਲੁਧਿਆਣਾ। | ਕਾਰਵਾਈ ਅਧੀਨ |
| 23 | ਕੁਆਮਾਜੂ ਜਾਮਾ, ਪੁੱਤਰ ਸ਼੍ਰੀ ਅਜਾਜੂਚਾਈ ਵਾਸੀ 767/2 ਗਣੇਸ਼ ਨਗਰ, ਜਨਕਪੁਰੀ, ਲੁਧਿਆਣਾ। | ਕਾਰਵਾਈ ਅਧੀਨ |
| 24 | ਜੇ.ਸੀ. ਦਵਾਖਾਨਾ, 1476 ਗਣੇਸ਼ ਨਗਰ, ਜਨਕਪੁਰੀ, ਲੁਧਿਆਣਾ। | |

| ਲੜੀ ਨੰ: | ਅਣ-ਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰ/ਕੁਐਕਸ ਦਾ ਨਾਮ ਅਤੇ ਪਤਾ | ਕੀਤੀ ਗਈ ਕਾਰਵਾਈ |
|---|---|---|
| 25 | ਸੁਨੀਲ ਲਖੋਤਰਾ, ਰਿਸ਼ੀ ਹਰਮਿਲਾਪ ਹਸਪਤਾਲ ਸਲੇਮ ਟਾਬਰੀ, ਲੁਧਿਆਣਾ। | ਕੋਰਟ ਕੇਸ ਦਾਇਰ ਕੀਤਾ ਗਿਆ ਹੈ। |
| 26 | ਮਿਠੂ ਕਲੀਨਿਕ, ਪੰਜ ਪੀਰ ਰੋਡ ਰਾਜੋਵਾਲ, ਲੁਧਿਆਣਾ | ਇੰਡੀਅਨ ਮੈਡੀਕਲ ਕੌਂਸਲ ਐਕਟ, 1956 ਦੀ ਧਾਰਾ 15 ਤਹਿਤ ਪਰਚਾ ਦਰਜ ਕੀਤਾ ਗਿਆ ਹੈ। |
| 27 | ਬੀ.ਕੇ. ਸੱਚਦੇਵਾ, ਪੀ.ਏ. ਡਾਇਗਨੋਸਟਿਕ, ਗਲੀ ਨੰਬਰ 4, ਨਵਾਂ ਸੁਖਦੇਵ ਨਗਰ ਵਾਸੀ ਜੋਧੇਵਾਲ, ਲੁਧਿਆਣਾ | ਇੰਡੀਅਨ ਮੈਡੀਕਲ ਕੌਂਸਲ ਐਕਟ, 1956 ਦੀ ਧਾਰਾ 15 ਤਹਿਤ ਪਰਚਾ ਦਰਜ ਕੀਤਾ ਗਿਆ ਹੈ। |
| 28 | ਰਜਿੰਦਰ ਸਿੰਘ ਪੁੱਤਰ ਸ਼੍ਰੀ ਕਰਨੈਲ ਸਿੰਘ, ਵਾਸੀ ਪਿੰਡ ਹਰਸ਼ਾ ਛੀਨਾਂ, ਜ਼ਿਲ੍ਹਾ ਅੰਮ੍ਰਿਤਸਰ। | ਕਾਰਵਾਈ ਅਧੀਨ |
| 29 | ਕੁਲਵੰਤ ਸਿੰਘ ਪੁੱਤਰ ਮਹਿੰਦਰ ਸਿੰਘ, ਨੀਜ਼ਰ ਕਲੀਨਿਕ, ਪਿੰਡ ਮੁਛਲਮੁਖਰੀ, ਤਹਿ: ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ। | ਕਾਰਵਾਈ ਅਧੀਨ |
| 30 | ਬਲਕਾਰ ਸਿੰਘ ਦੀਪ ਹਸਪਤਾਲ ਮਾਨਸਾ ਰੋਡ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 31 | ਰਾਮਫਲ ਪੁੱਤਰ ਸ਼੍ਰੀ ਹਾਕਮ ਸਿੰਘ, ਪਿੰਡ ਰੋਲਾ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 32 | ਡਾ: ਭੀਮ ਸੈਨ, ਸਿਨੇਮਾ ਰੋਡ, ਬੁਢਲਾਡਾ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 33 | ਪਵਨ ਕੁਮਾਰ ਬਹਾਦਰਪੁਰ ਰੋਡ, ਬਰੇਟਾ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 34 | ਪੀ.ਸੀ. ਬੈਨੀਵਾਲ ਮਾਰਫਤ ਦਿੱਲੀ ਨਰਸਿੰਗ ਹੋਮ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |

| ਲੜੀ ਨੰ: | ਅਣਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰ/ਕੁਐਕਸ ਦਾ ਨਾਮ ਅਤੇ ਪਤਾ | ਕੀਤੀ ਗਈ ਕਾਰਵਾਈ |
|---|---|---|
| 35 | ਪਰਮਜੀਤ ਸਿੰਘ, ਪਿੰਡ ਸੰਘਾ, ਤਹਿਸੀਲ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 36 | ਗੁਰਜਿੰਦਰ ਸਿੰਘ, ਮਾਰਫਤ ਚਹਿਲ ਕਲੀਨਿਕ ਪਿੰਡ ਅਲੀਸ਼ੇਰ ਖੁਰਦ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 37 | ਜਸਪਾਲ ਸਿੰਘ, ਰਾਮਗੜੀਆ ਫਰਨੀਚਰ ਹਾਊਸ ਸਿਰਸਾ ਰੋਡ, ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 38 | ਰਣਵੀਰ ਸਿੰਘ, ਪਿੰਡ ਬੈਰੋ ਕੇ ਖੁਰਦ। ਤਹਿ: ਬੁਢਲਾਡਾ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 39 | ਬਲਤੇਜ਼ ਸਿੰਘ, ਪਿੰਡ ਬੁਰਜਗਠੀ, ਜ਼ਿਲ੍ਹਾ ਮਾਨਸਾ। | ਕਾਰਵਾਈ ਅਧੀਨ |
| 40 | ਪ੍ਰੇਮ ਕੁਮਾਰ, ਡਾਕਟਰ ਪ੍ਰੇਮ ਕੁਮਾਰ ਹਸਪਤਾਲ ਪਿੰਡ ਤੇ ਡਾ: ਸਮਾਲਸਰ, ਤਹਿ : ਬਾਘਾ ਪੁਰਾਣਾ, ਜ਼ਿਲ੍ਹਾ ਮੋਗਾ। | ਕਾਰਵਾਈ ਅਧੀਨ |
| 41 | ਕੇਵਲ ਕ੍ਰਿਸ਼ਨ, ਕੇਵਲ ਕ੍ਰਿਸ਼ਨ ਦੀ ਹੱਟੀ, ਪਿੰਡ ਤੇ ਡਾਕਖਾਨਾ ਰੋਲੀ, ਜ਼ਿਲਾ ਮੋਗਾ। | ਕਾਰਵਾਈ ਅਧੀਨ |
| 42 | ਮਲਕੀਤ ਸਿੰਘ, ਪੁੱਤਰ ਸ਼੍ਰੀ ਜਗਤਪਾਲ ਸਿੰਘ, ਪਿੰਡ ਚੀਮਾ, ਜ਼ਿਲ੍ਹਾ ਮੋਗਾ। | ਕਾਰਵਾਈ ਅਧੀਨ |
| 43 | ਜਗਦੇਵ ਸਿੰਘ, ਪੁੱਤਰ ਸ਼੍ਰੀ ਦਰਸ਼ਨ ਸਿੰਘ, ਪਿੰਡ ਤੇ ਡਾਕਖਾਨਾ ਡੱਲੇਕੇ, ਜ਼ਿਲ੍ਹਾ ਮੋਗਾ। | ਕਾਰਵਾਈ ਅਧੀਨ |
| 44 | ਹਰਪਾਲ ਸਿੰਘ ਵਿਰਕ, ਵਾਸੀ ਪਿੰਡ ਛੋਟੀ ਭਟੋਨੀਆਂ, ਜ਼ਿਲ੍ਹਾ ਪਟਿਆਲਾ। | ਇੰਡੀਅਨ ਮੈਡੀਕਲ ਕੌਂਸਲ ਐਕਟ, 1956 ਦੀ ਧਾਰਾ 15 ਤਹਿਤ ਪਰਚਾ ਦਰਜ ਕੀਤਾ ਗਿਆ ਹੈ। |
| 45 | ਰਜਿੰਦਰ ਸਿੰਘ, ਪੁੱਤਰ ਸ਼੍ਰੀ ਸੁੱਚਾ ਸਿੰਘ, ਪਿੰਡ ਮੁੰਦਖੇੜਾ, ਜ਼ਿਲ੍ਹਾ ਪਟਿਆਲਾ। | ਅਦਾਲਤ ਵਿੱਚ ਸ਼ਿਕਾਇਤ ਦਰਜ ਕੀਤੀ ਗਈ। |

| ਲੜੀ ਨੰ: | ਅਣਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰ/ਕੁਐਕਸ ਦਾ ਨਾਮ ਅਤੇ ਪਤਾ | ਕੀਤੀ ਗਈ ਕਾਰਵਾਈ |
|---|---|---|
| 46 | ਧਰਮ ਪਾਲ, ਪੁੱਤਰ ਸ਼੍ਰੀ ਹਰੀਚੰਦ, ਪਾਤੜਾਂ, ਜ਼ਿਲ੍ਹਾ ਪਟਿਆਲਾ। | ਇੰਡੀਅਨ ਮੈਡੀਕਲ ਕੌਂਸਲ ਐਕਟ, 1956 ਦੀ ਧਾਰਾ 15 ਤਹਿਤ ਪਰਚਾ ਦਰਜ ਕੀਤਾ ਗਿਆ ਹੈ। |
| 47 | ਧਰਮਪਾਲ, ਪੁੱਤਰ ਸ਼੍ਰੀ ਗੁਰਨਾਮ, ਕਲੀਨਿਕ ਨਿਆਲ ਪਾਤੜਾ ਵਿਖੇ ਵਾਸੀ ਤੰਬੂਵਾਲ ਪੁਲਿਸ ਸਟੇਸ਼ਨ, ਘੱਗਾ, ਜ਼ਿਲ੍ਹਾ ਪਟਿਆਲਾ | ਇੰਡੀਅਨ ਮੈਡੀਕਲ ਕੌਂਸਲ ਐਕਟ, 1956 ਦੀ ਧਾਰਾ 15 ਤਹਿਤ ਪਰਚਾ ਦਰਜ਼ ਕੀਤਾ ਗਿਆ ਹੈ। |
| 48 | ਪਰਦੀਪ ਮਹਿਤਾ, ਪੁੱਤਰ ਦਰਸ਼ਨ ਲਾਲ, ਪਿੰਡ ਮੋਹੀ ਕਲਾਂ, ਜ਼ਿਲ੍ਹਾ ਪਟਿਆਲਾ। | ਇੰਡੀਅਨ ਮੈਡੀਕਲ ਕੌਂਸਲ ਐਕਟ, 1956 ਦੀ ਧਾਰਾ 15 ਤਹਿਤ ਪਰਚਾ ਦਰਜ਼ ਕੀਤਾ ਗਿਆ ਹੈ। |
| 49 | ਮਨੋਜ ਕੁਮਾਰ, ਬੰਗਾਲੀ ਕਲੀਨਿਕ, ਮੁਹਾਲੀ। | ਕੋਰਟ ਕੇਸ ਦਾਇਰ ਕੀਤਾ ਗਿਆ ਹੈ। |
| 50 | ਹਰੀਦਾਸ ਅਧਿਕਾਰੀ, ਬੰਗਾਲੀ ਕਲੀਨਿਕ, ਮੁਹਾਲੀ। | ਕੋਰਟ ਕੇਸ ਦਾਇਰ ਕੀਤਾ ਗਿਆ। |
| 51 | ਰਣਧੀਰ ਸਿੰਘ, ਪਬਲਿਕ ਕਲੀਨਿਕ, ਰੋਪੜ। | ਕੋਰਟ ਕੇਸ ਦਾਇਰ ਕੀਤਾ ਗਿਆ। |
| 52 | ਹਰਪਾਲ ਸਿੰਘ, ਫਰੀ ਅਯੁਰਵੈਦਿਕ ਡਿਸਪੈਂਸਰੀ, ਪਿੰਡ ਤਿਊੜ, ਜ਼ਿਲ੍ਹਾ ਮੋਹਾਲੀ। | ਕੋਰਟ ਕੇਸ ਦਾਇਰ ਕੀਤਾ ਗਿਆ। |
| 53 | ਗੁਰਦੇਵ ਕਲੀਨਿਕ, ਨੂਰਪੁਰਬੇਦੀ, ਜ਼ਿਲ੍ਹਾ ਰੋਪੜ। | ਕਾਰਵਾਈ ਅਧੀਨ |
| 54 | ਜੁਗਲ ਕਿਸ਼ੋਰ ਅੱਤਰੀ, ਕਲਮਾਂ ਰੋਡ ਨੰਗਲ, ਜ਼ਿਲ੍ਹਾ ਰੋਪੜ। | ਕਾਰਵਾਈ ਅਧੀਨ |
| 55 | ਪ੍ਰਕਾਸ ਸਿੰਘ, ਇੰਚ: ਪਬਲਿਕ ਦਵਾਖ਼ਾਨਾ ਸਾਹਮਣੇ ਸਿਵਲ ਹਸਪਤਾਲ, ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ। | ਕਾਰਵਾਈ ਅਧੀਨ |

| ਲੜੀ ਨੰ: | ਅਣਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰ/ਕੁਐਕਸ ਦਾ ਨਾਮ ਅਤੇ ਪਤਾ | ਕੀਤੀ ਗਈ ਕਾਰਵਾਈ |
|---|---|---|
| 56 | ਜਸਵੀਰ ਸਿੰਘ ਜੱਸੂ, ਪੁੱਤਰ ਸ਼੍ਰੀ ਹਰੀ ਸਿੰਘ ਨੰਬਰਦਾਰ, ਪਿੰਡ ਤੇ ਡਾਕਖਾਨਾ ਨਡਾਲੇ, ਜ਼ਿਲ੍ਹਾ ਹੁਸ਼ਿਆਰਪੁਰ। | ਕਾਰਵਾਈ ਅਧੀਨ |
| 57 | ਮੋਹਣ ਸਿੰਘ ਢੀਂਡਸਾ, ਪੁੱਤਰ ਸ਼੍ਰੀ ਸਮਸ਼ੇਰ ਸਿੰਘ, ਸੇਫ ਜੋਨ ਨਸ਼ਾ ਮੁਕਤੀ ਕੇਂਦਰ, ਪਿੰਡ ਜਰਜਲਖੇੜੀ, ਬੱਸੀ ਪਠਾਣਾਂ, ਜ਼ਿਲ੍ਹਾ ਫਤਹਿਗੜ੍ਹ ਸਾਹਿਬ। | ਕਾਰਵਾਈ ਅਧੀਨ |
| 58 | ਗੁਰਮੀਤ ਕਲੀਨਿਕ ਸਾਹਮਣੇ ਨਾਹਰ ਸੂਗਰ ਮਿੱਲ, ਪਿੰਡ ਖੁਮਣਾ, ਜ਼ਿਲ੍ਹਾ ਫਤਹਿਗੜ੍ਹ ਸਾਹਿਬ | ਕਾਰਵਾਈ ਅਧੀਨ |
| 59 | ਸ਼ਾਮਲਾ ਦੇਵੀ, ਜੋਤੀ ਕਲੀਨਿਕ, ਪਿੰਡ ਤੇ ਡਾਕਖਾਨਾ ਚਿੱਟੀ, ਜ਼ਿਲ੍ਹਾ ਜਲੰਧਰ। | ਕਾਰਵਾਈ ਅਧੀਨ |
| 60 | ਥੋਮਸ ਮਸੀਹ, ਪਿੰਡ ਗੋਖਰਾਂ, ਜ਼ਿਲ੍ਹਾ ਜਲੰਧਰ। | ਕਾਰਵਾਈ ਅਧੀਨ |
| 61 | ਵਿਜੈ ਕੁਮਾਰ, ਹਰਦੌਂਚਣੀ ਰੋੜ, ਗੁਰਦਾਸਪੁਰ। | ਕਾਰਵਾਈ ਅਧੀਨ |
| 62 | ਸੁਮਨ ਸੁਦ, ਮੈਕਰਾਬਿਟ ਹਸਪਤਾਲ ਰੋਡ, ਧਾਰੀਵਾਲ, ਜ਼ਿਲ੍ਹਾ ਗੁਰਦਾਸਪੁਰ। | ਕਾਰਵਾਈ ਅਧੀਨ |
| 63 | ਅਮਰਬੀਰ ਸਿੰਘ, ਜੀ.ਟੀ. ਰੋਡ ਦੀਨਾਨਗਰ, ਜ਼ਿਲ੍ਹਾ ਗੁਰਦਾਸਪੁਰ। | ਕੋਰਟ ਕੇਸ ਦਾਇਰ ਕੀਤਾ ਗਿਆ ਹੈ। |
| 64 | ਪ੍ਰਸਾਂਤ ਕੁਮਾਰ, ਉਮਰ ਪੁਰਾ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ। | ਕਾਰਵਾਈ ਅਧੀਨ |
| 65 | ਰਕੇਸ ਨੰਦਾ, ਨੰਦ ਕਲੀਨਿਕ, ਤਿਬੜੀ ਕੈਂਟ, ਗੁਰਦਾਸਪੁਰ। | ਕਾਰਵਾਈ ਅਧੀਨ |
| 66 | ਸਤਵਿੰਦਰ ਭਾਟੀਆ, ਸੁੰਦਰ ਨਗਰ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ। | ਕੋਰਟ ਕੇਸ ਦਾਇਰ ਕੀਤਾ ਗਿਆ ਹੈ। |
| 67 | ਸੰਜੀਵ ਕੁਮਾਰ, ਸੈਣਗੜ, ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ। | ਕੋਰਟ ਕੇਸ ਦਾਇਰ ਕੀਤਾ ਗਿਆ ਹੈ। |
| 68 | ਵਿਕਾਸ ਵਿੰਗ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ। | ਕਾਰਵਾਈ ਅਧੀਨ |

| ਲੜੀ ਨੰ: | ਅਣਰਜਿਸਟਰਡ ਮੈਡੀਕਲ ਪ੍ਰੈਕਟਿਸ਼ਨਰ/ਕੁਐਕਸ ਦਾ ਨਾਮ ਅਤੇ ਪਤਾ | ਕੀਤੀ ਗਈ ਕਾਰਵਾਈ |
|---|---|---|
| 69 | ਸੰਦੀਪ ਸਿੰਘ, ਅੱਡਾ ਆਲੀਵਾਲ (ਬਟਾਲਾ), ਜ਼ਿਲ੍ਹਾ ਗੁਰਦਾਸਪੁਰ। | ਕਾਰਵਾਈ ਅਧੀਨ |
| 70 | ਸੰਜੇ ਸੁਦ, ਢਾਂਗੂ ਰੋਡ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ। | ਕਾਰਵਾਈ ਅਧੀਨ |
| 71 | ਦਿਆਲ ਔਸ਼ਧਾਆਲਿਅ, ਲਾਮਨੀ, ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ। | ਕਾਰਵਾਈ ਅਧੀਨ |
| 72 | ਪੰਕਜ ਸਰਮਾ, ਉਂਕਾਰ ਨਗਰ, ਗੁਰਦਾਸਪੁਰ। | ਕਾਰਵਾਈ ਅਧੀਨ |
| 73 | ਅਮਨਦੀਪ ਸਿੰਘ, ਪਿੰਡ ਤੇ ਡਾ: ਵਡਾਲਾ ਗ੍ਰੰਥੀਆਂ, ਜ਼ਿਲ੍ਹਾ ਗੁਰਦਾਸਪੁਰ। | ਕਾਰਵਾਈ ਅਧੀਨ |
| 74 | ਤਰਸੇਮ ਸਿੰਘ, ਪੁੱਤਰ ਬਲਵਿੰਦਰ ਸਿੰਘ, ਪਿੰਡ ਤੇ ਡਾ: ਝਬਾਲ, ਜ਼ਿਲ੍ਹਾ ਤਰਨ ਤਾਰਨ। | ਪਰਚਾ ਦਰਜ ਕੀਤਾ ਗਿਆ ਹੈ। |
| 75 | ਰਾਧੇ ਸਾਮ, ਪੁੱਤਰ ਅਮਨਜੀਤ ਕੁਮਾਰ, ਸਰਹਾਲੀ ਰੋਡ, ਪੱਟੀ, ਜ਼ਿਲ੍ਹਾ ਤਰਨ ਤਾਰਨ। | ਪਰਚਾ ਦਰਜ ਕੀਤਾ ਗਿਆ ਹੈ। |
| 76 | ਕਮਲ ਹਸਪਤਾਲ, ਮੇਨ ਰੋਡ ਪਿੰਡ ਤੇ ਡਾ: ਖਾਲੜਾ, ਜ਼ਿਲ੍ਹਾ ਤਰਨ ਤਾਰਨ। | ਪਰਚਾ ਦਰਜ ਕੀਤਾ ਗਿਆ ਹੈ। |
| 77 | ਰਜਿੰਦਰ ਸਿੰਘ ਰਾਣਾ, ਧਵਨ ਕਲੀਨਿਕ ਪਿੰਡ ਤੇ ਡਾ: ਖਾਲੜਾ, ਜ਼ਿਲ੍ਹਾ ਤਰਨ ਤਾਰਨ। | ਪਰਚਾ ਦਰਜ ਕੀਤਾ ਗਿਆ ਹੈ। |
| 78 | ਰਜਿੰਦਰ ਕੁਮਾਰ ਜੋਸੀ, ਪੁੱਤਰ ਸ਼੍ਰੀ ਯੋਗਰਾਜ ਜੋਸੀ ਅੱਡਾ ਮਾਨੋਚਾਹਿਲ, ਨੇੜੇ ਪੰਜਾਬ ਐਂਡ ਸਿੰਧ ਬੈਂਕ, ਤਰਨ ਤਾਰਨ। | ਪਰਚਾ ਦਰਜ ਕੀਤਾ ਗਿਆ ਹੈ। |
| 79 | ਧਰਮਿੰਦਰ ਸਿੰਘ, ਪੁੱਤਰ ਸ਼੍ਰੀ ਜਸਵੰਤ ਸਿੰਘ, ਪਿੰਡ ਤੇ ਡਾਕਖਾਨਾ ਖੇਮਕਰਨ, ਜ਼ਿਲ੍ਹਾ ਤਰਨ ਤਾਰਨ। | ਪਰਚਾ ਦਰਜ ਕੀਤਾ ਗਿਆ ਹੈ। |
| 80 | ਲਲੀਤ ਸਸਰਮਾਂ ਬੱਚਿਆਂ ਦਾ ਹਸਪਤਾਲ, ਜਲਾਲੇਆਣਾ ਰੋਡ, ਕੋਟਕਪੂਰਾ, ਜ਼ਿਲ੍ਹਾ ਫਰੀਦਕੋਟ। | ਕਾਰਵਾਈ ਅਧੀਨ |
| 81 | ਦੁਰਗਾ ਦਾਸ, ਪਿੰਡ ਦੇਵੀਵਾਲਾ, ਜ਼ਿਲ੍ਹਾ ਫਰੀਦਕੋਟ। | ਕਾਰਵਾਈ ਅਧੀਨ |
| 82 | ਕੇ.ਸੀ. ਕਪੂਰ, ਚੂੰਬਰ ਕਲੀਨਿਕ, ਪਿੰਡ ਤੇ ਡਾਕਖਾਨਾ ਅਮਨਗੜ੍ਹ, ਜ਼ਿਲ੍ਹਾ ਨਵਾਂ ਸ਼ਹਿਰ। | ਕਾਰਵਾਈ ਅਧੀਨ |

## ਸਿਵਲ ਹਸਪਤਾਲ, ਖਰੜ ਲਈ ਉਚਿਤ ਬੁਨਿਆਦੀ ਢਾਂਚਾ ਮੁਹੱਈਆ ਕਰਨਾ

*653. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਿਵਲ ਹਸਪਤਾਲ ਖਰੜ, ਜ਼ਿਲ੍ਹਾ ਐਸ.ਏ.ਐਸ. ਨਗਰ ਵਿਚ ਉਚਿਤ ਬੁਨਿਆਦੀ ਢਾਂਚਾ, ਦਵਾਈਆਂ ਆਦਿ ਮੁਹੱਈਆ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਬ-ਡਵੀਜ਼ਨ ਖਰੜ ਵਿਖੇ 50 ਬਿਸਤਰਿਆਂ ਦਾ ਹਸਪਤਾਲ ਹੈ ਜਿਸ ਵਿੱਚ ਲੋੜ ਅਨੁਸਾਰ ਸਿਵਲ ਅਤੇ ਇਕੁਇਪਮੈਂਟ ਦਾ ਢਾਂਚਾ ਉਪਲਬਧ ਹੈ। ਇਕ ਮੈਡੀਕਲ ਅਫਸਰ ਦੀ ਅਸਾਮੀ ਅਤੇ ਦੋ ਪੈਰਾਮੈਡਿਕ ਅਸਾਮੀਆਂ ਨੂੰ ਛੱਡ ਕੇ ਸਾਰੀਆਂ ਅਸਾਮੀਆਂ ਭਰੀਆਂ ਹਨ। ਸਾਲ 2007-08 ਦੌਰਾਨ ਯੂਜ਼ਰ ਚਾਰਜਿਜ਼ ਵਿੱਚੋਂ 7.10 ਲੱਖ ਰੁਪਏ ਦੀ ਮੈਡੀਸਨ ਖਰੀਦੀ ਗਈ ਅਤੇ 1.75 ਲੱਖ ਰੁਪਏ ਦੀ ਦਵਾਈਆਂ ਦੀ ਸਪਲਾਈ ਪੰਜਾਬ ਹੈਲਥ ਸਿਸਟਮਜ਼ ਕਾਰਪੋਰੇਸ਼ਨ ਵੱਲੋਂ ਦਿੱਤੀ ਗਈ।

---

## ਬੁੱਢੇ ਨਾਲੇ ਵਿਚ ਉਦਯੋਗਿਕ ਰਹਿੰਦ-ਖੂੰਹਦ ਦੀ ਨਿਕਾਸੀ

*646. **ਸਰਦਾਰ ਪ੍ਰਤਾਪ ਸਿੰਘ ਬਾਜਵਾ** : ਕੀ ਵਾਤਾਵਰਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬੁੱਢੇ ਨਾਲੇ ਵਿਚ ਆਪਣੇ ਰਹਿੰਦ ਖੂੰਹਦ ਦੀ ਨਿਕਾਸੀ ਕਰਨ ਵਾਲੇ ਉਦਯੋਗਿਕ ਯੂਨਿਟਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਦੇ ਠੱਲ੍ਹ ਪਾਉਣ ਲਈ ਅਤੇ ਇਸ ਨਾਲੇ ਨੂੰ ਸਾਫ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਸ਼੍ਰੀ ਮਾਨ ਜੀ, ਉੱਤਰ 'ਅਨੁੱਲਗ' ਅਨੁਸਾਰ ਹੈ ਜੀ।

### ਅਨੁੱਲਗ

* ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵਲੋਂ ਬੁੱਢੇ ਨਾਲੇ ਵਿਚ ਸਿੱਧੇ-ਅਸਿੱਧੇ ਤੌਰ ਤੇ ਆਪਣੀ ਰਹਿੰਦ ਖੂੰਹਦ ਪਾ ਰਹੀਆਂ 225 ਡਾਇੰਗ ਅਤੇ 335 ਇਲੈਕਟਰੋਪਲੇਟਿੰਗ ਉਦਯੋਗਿਕ ਇਕਾਈਆਂ ਦੀ ਸਨਾਖਤ ਕੀਤੀ ਗਈ ਹੈ।

  ਬੁੱਢੇ ਨਾਲੇ ਵਿਚ ਸਿੱਧੇ/ਅਸਿੱਧੇ ਤੌਰ ਤੇ ਪਾਏ ਜਾ ਰਹੇ ਉਦਯੋਗਿਕ ਰਹਿੰਦ ਖੂੰਹਦ ਨੂੰ ਰੋਕਣ ਲਈ ਹੇਠ ਦਰਸਾਏ ਕਦਮ ਉਠਾਏ ਗਏ ਹਨ।

* ਫੋਕਲ ਪੁਆਇੰਟ ਲੁਧਿਆਣਾ ਵਿਖੇ ਇਲੈਕਟੋਪਲੇਟਿੰਗ ਉਦਯੋਗਿਕ ਇਕਾਈਆਂ ਵੱਲੋਂ ਪੈਦਾ ਕੀਤੇ ਜਾ ਰਹੇ ਉਦਯੋਗਿਕ ਰਹਿੰਦ ਖੂਹੰਦ ਦੀ ਸੋਧ ਲਈ ਕਾਮਨ ਐਫ੍ਰਲੈਂਟ ਟਰੀਟਮੈਂਟ ਪਲਾਂਟ (ਸੀ.ਈ.ਟੀ.ਪੀ.) ਲਗਾਇਆ ਗਿਆ ਹੈ।

* ਇਸ ਸੀ.ਈ.ਟੀ.ਪੀ. ਲਈ ਸਪੈਸ਼ਲ ਪਰਪਜ਼ ਵਹੀਕਲ (ਐਸ.ਪੀ.ਵੀ.) ਦਾ ਗਠਨ ਕੀਤਾ ਗਿਆ ਹੈ ਅਤੇ ਛੋਟੀਆਂ ਇਲੈਕਟੋਪਲੇਟਿੰਗ ਉਦਯੋਗਿਕ ਇਕਾਈਆਂ ਨੂੰ ਉਹਨਾਂ ਵੱਲੋਂ ਪੈਦਾ ਕੀਤੇ ਜਾ ਰਹੇ ਉਦਯੋਗਿਕ ਰਹਿੰਦ ਖੂੰਹਦ ਦੀ ਸੋਧ ਲਈ ਐਸ.ਪੀ.ਵੀ. ਵਿਚ ਸ਼ਾਮਿਲ ਹੋਣ ਲਈ ਹਦਾਇਤਾਂ ਕੀਤੀਆਂ ਗਈਆਂ ਹਨ। ਹੁਣ ਤੱਕ ਕੁਲ 335 ਛੋਟੀਆਂ ਇਲੈਕਟਰੋਪਲੇਟਿੰਗ ਇਕਾਈਆਂ ਵਿਚੋਂ 262 ਛੋਟੀਆਂ ਇਲੈਕਟਰੋਪਲੇਟਿੰਗ ਇਕਾਈਆਂ ਐਸ.ਪੀ.ਵੀ. ਵਿਚ ਸ਼ਾਮਿਲ ਹੋ ਚੁੱਕੀਆਂ ਹਨ।

* ਸਾਰੀਆਂ ਡਾਇੰਗ ਉਦਯੋਗਿਕ ਇਕਾਈਆਂ ਵੱਲੋਂ ਆਪਣੇ-ਆਪਣੇ ਐਫੂਲੈਂਟ ਟਰੀਟਮੈਂਟ ਪਲਾਂਟ (ਈ.ਟੀ.ਪੀ.) ਲਗਾ ਲਏ ਗਏ ਹਨ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਇਹਨਾਂ ਇਕਾਈਆਂ ਨੂੰ ਹਦਾਇਤਾਂ ਜਾਰੀ ਕਰਕੇ ਕਿਹਾ ਗਿਆ ਹੈ ਕਿ ਉਹ ਆਪਣੇ ਈ.ਟੀ.ਪੀ. ਅੱਪਗਰੇਡ ਕਰਨ ਤਾਂ ਜੋ ਵਾਟਰ ਬਾਡੀ ਵਿਚ ਪਾਏ ਜਾਣ ਵਾਲੇ ਪਾਣੀ ਲਈ ਨਿਯਤ ਮਿਆਰ ਪ੍ਰਾਪਤ ਕੀਤਾ ਜਾ ਸਕੇ। ਪਰੰਤੂ ਇਹਨਾਂ ਡਾਇੰਗ ਉਦਯੋਗਿਕਾਂ ਵੱਲੋਂ ਅੱਗੇ ਅਪਣਾਈ ਜਾਣ ਵਾਲੀ ਤਕਨੀਕ ਸਬੰਧੀ ਫੈਸਲਾ ਮਾਨਯੋਗ ਹਾਈ ਕੋਰਟ ਵੱਲੋਂ ਸਿਵਲ ਰਿਟ ਪਟੀਸ਼ਨ 7036 ਆਫ 2005 ਵਿਚ ਅੰਤਿਮ ਹੁਕਮਾਂ ਅਤੇ ਨੀਰੀ (ਐਨ.ਈ.ਈ.ਆਰ.ਆਈ.) ਨਾਗਪੁਰ ਵੱਲੋਂ ਪ੍ਰਾਪਤ ਹੋਣ ਵਾਲੀ ਅੰਤਮ ਰਿਪੋਰਟ ਪ੍ਰਾਪਤ ਹੋਣ ਉਪਰੰਤ ਲਿਆ ਜਾਵੇਗਾ ਜੋ ਕਿ ਮਾਰਚ, 2009 ਦੇ ਅੰਤ ਤੱਕ ਪ੍ਰਾਪਤ ਹੋਣ ਦੀ ਆਸ ਹੈ।

* ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵੱਲੋਂ ਬੁੱਢਾ ਨਾਲੇ ਵਿਚ ਸਿੱਧੇ ਤੌਰ ਤੇ ਰਹਿੰਦ ਖੂੰਹਦ ਪਾ ਰਹੀਆਂ 49 ਕੱਪੜਾ ਰੰਗਾਈ ਉਦਯੋਗਿਕ ਇਕਾਈਆਂ ਨੂੰ ਬੰਦ ਕਰਨ ਲਈ ਹੁਕਮ ਜਾਰੀ ਕੀਤੇ ਸਨ। ਲੇਕਿਨ, ਹੁਣ ਇਹਨਾਂ ਉਦਯੋਗਾਂ ਵੱਲੋਂ ਆਪਣਾ ਬਾਹਰੀ ਨਿਕਾਸ ਆਮ ਸੀਵਰ ਨਾਲ ਜੋੜ ਲਿਆ ਹੈ ਜਿਹੜਾ ਕਿ ਸੀਵੇਜ ਟਰੀਟਮੈਟ ਪਲਾਂਟ ਜਮਾਲਪੁਰ ਵਿਚ ਜਾ ਮਿਲਦਾ ਹੈ। ਇਸ ਕਰਕੇ ਇਹਨਾਂ ਉਦਯੋਗਾਂ ਦੇ ਮਿਤੀ 31 ਮਾਰਚ, 2009 ਤੱਕ ਬਿਜਲੀ ਕੁਨੈਕਸ਼ਨ ਬਹਾਲ ਕਰ ਦਿੱਤੇ ਗਏ ਹਨ ਤਾਂ ਜੋ ਜਨਤਕ ਸੀਵਰ ਵਿਚ ਆਪਦਾ ਰਹਿੰਦ ਖੂੰਹਦ ਪਾ ਰਹੇ ਬਾਕੀ ਕੱਪੜਾ ਰੰਗਾਈ ਉਦਯੋਗ ਜੋ ਆਪਣਾ ਨਿਕਾਸ ਜਨਤਕ ਸੀਵਰ ਵਿਚ ਪਾਉਂਦੇ ਹਨ ਜੋ ਸੀਵਰੇਜ ਟਰੀਟਮੈਂਟ ਪਲਾਂਟਾਂ ਵਿਚ ਮਿਲ ਜਾਂਦੇ ਹਨ, ਦੇ ਬਰਾਬਰ ਲਿਆਂਦਾ ਜਾ ਸਕੇ।

* ਮਿਉਂਸਿਪਲ ਕਾਰਪੋਰੇਸ਼ਨ ਲੁਧਿਆਣਾ ਵੱਲੋਂ ਜਮਾਲਪੁਰ, ਵੱਲੋਕੇ ਅਤੇ ਭੱਟੀਆਂ ਵਿਖੇ 311 ਐਮ.ਐਲ.ਡੀ. ਸਮਰੱਥਾ ਵਾਲੇ ਤਿੰਨ ਸੀਵਰੇਜ ਟਰੀਟਮੈਂਟ ਪਲਾਂਟ ਲਗਾਏ ਹਨ।

* ਸਿਵਲ ਰਿਟ ਪਟੀਸ਼ਨ ਨੰਬਰ 7036 ਆਫ 2005 ਰਾਹੀਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਬੁੱਢੇ ਨਾਲੇ ਦੀ ਸਫਾਈ ਸਬੰਧੀ ਪ੍ਰਗਤੀ ਨੂੰ ਲਗਾਤਾਰ ਰਿਵਿਊ ਕੀਤਾ ਜਾ ਰਿਹਾ ਹੈ। ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਹੁਕਮਾਂ ਅਨੁਸਾਰ ਵੱਖ-ਵੱਖ ਵਿਭਾਗਾਂ ਵੱਲੋਂ ਇਸ ਸਬੰਧੀ ਕੀਤੀ ਪ੍ਰਗਤੀ ਨੂੰ ਮੁੱਖ ਸਕੱਤਰ, ਪੰਜਾਬ, ਵੱਲੋਂ ਮੀਟਿੰਗ ਕਰਕੇ ਲਗਾਤਾਰ ਰਿਵਿਊ ਕੀਤਾ ਜਾਂਦਾ ਹੈ। ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਸਟੇਟਸ ਰਿਪੋਰਟ ਵੀ ਦਾਇਰ ਕੀਤੀ ਜਾਂਦੀ ਹੈ।

* ਸਰਕਾਰ ਵੱਲੋਂ ਬੁੱਢੇ ਨਾਲੇ ਦੀ ਸਫਾਈ ਸਬੰਧੀ ਹਾਈ ਪਾਵਰਡ ਕਮੇਟੀ ਦਾ ਗਠਨ ਕੀਤਾ ਗਿਆ ਹੈ ਅਤੇ ਸ਼੍ਰੀ ਪੀ.ਰਾਮ. ਆਈ.ਏ.ਐਸ. ਪ੍ਰਮੁੱਖ ਸਕੱਤਰ ਨੂੰ ਇਸ ਦਾ ਪ੍ਰਾਜੈਕਟ ਕੁਆਰਡੀਨੇਟਰ ਨਿਯੁਕਤ ਕੀਤਾ ਗਿਆ ਹੈ। ਬੁੱਢਾ ਨਾਲਾ ਦੀ ਸਫਾਈ ਸਬੰਧੀ ਪ੍ਰਗਤੀ ਨੂੰ ਪੀ. ਰਾਮ ਕਮੇਟੀ ਵੀ ਰਿਵਿਊ ਕਰਦੀ ਹੈ। ਪੀ. ਰਾਮ ਕਮੇਟੀ

ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਅੱਗੇ ਆਪਣੀ ਸਟੇਟਸ ਰਿਪੋਰਟ ਵੀ ਦਾਇਰ ਕਰਦੀ ਹੈ।

* ਸਰਕਾਰ ਵੱਲੋਂ ਪੀ. ਰਾਮ ਕਮੇਟੀ ਨੂੰ ਸਾਲ 2007-08 ਦੌਰਾਨ 10 ਕਰੋੜ ਰੁਪਏ ਬੁੱਢੇ ਨਾਲੇ ਦੀ ਸਫਾਈ ਸਬੰਧੀ ਜਾਰੀ ਕੀਤੇ ਗਏ ਹਨ।

* ਆਰ.ਡੀ. 55000 ਤੋਂ 99520 ਤੱਕ ਦਾ ਕੰਮ ਪੂਰਾ ਕਰ ਲਿਆ ਗਿਆ ਹੈ। ਆਰ.ਡੀ. 0-55000 ਤੱਕ ਦਾ ਕੰਮ ਭਾਈ ਘਨਈਆ ਚੈਰੀਟੇਬਲ ਟਰੱਸਟ ਨੂੰ ਸੌਂਪਿਆ ਗਿਆ ਹੈ। ਆਰ.ਡੀ. 99520—156000 ਡਾਊਨ ਸਟਰੀਮ ਦਾ ਕੰਮ ਮੁਕੰਮਲ ਕਰ ਲਿਆ ਗਿਆ ਹੈ।

* ਸਿੰਚਾਈ ਵਿਭਾਗ ਵੱਲੋਂ ਸਰਹਿੰਦ ਕਨਾਲ ਤੋਂ ਬੁੱਢਾ ਨਾਲਾ ਵਿਚ 500 ਕਿਊਸਿਕ ਪਾਣੀ ਛੱਡਣ ਲਈ 20.65 ਕਰੋੜ ਰੁਪਏ ਦੀ ਪ੍ਰਾਜੈਕਟ ਤਜਵੀਜ਼ ਤਿਆਰ ਕੀਤੀ ਹੈ।

* ਸਿੰਚਾਈ ਵਿਭਾਗ ਵੱਲੋਂ ਬੁੱਢੇ ਨਾਲੇ ਦੇ ਕੰਢਿਆਂ ਤੋਂ ਕੂੜਾ ਕਰਕਟ ਉਠਾਉਣ ਲਈ 5.48 ਕਰੋੜ ਰੁਪਏ ਦੀ ਤਜਵੀਜ਼ ਤਿਆਰ ਕੀਤੀ ਗਈ ਹੈ।

* ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਵਿਭਾਗ ਵੱਲੋਂ ਲੁਧਿਆਣਾ ਸ਼ਹਿਰ ਲਈ ਮਾਸਟਰ ਪਲਾਨ ਨੋਟੀਫਾਈ ਕੀਤੀ ਗਈ ਹੈ।

* ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਵਲੋਂ ਲੁਧਿਆਣਾ ਵਿਖੇ ਲਗਾਏ ਤਿੰਨ ਸੀਵਰੇਜ ਪਲਾਂਟਸ ਦੀ ਕਾਰਗੁਜ਼ਾਰੀ ਨੂੰ ਮੋਨੀਟਰ ਕਰਨ ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੂੰ ਕੰਮ ਸੌਂਪਿਆ ਹੈ। ਵਾਟਰ ਸਪਲਾਈ ਸੀਵਰੇਜ ਬੋਰਡ ਵੱਲੋਂ ਐਸ.ਟੀ.ਪੀ. ਜਮਾਲਪੁਰ ਤੋਂ ਸਤਲੁਜ ਦਰਿਆ ਤੱਕ ਸੋਧੇ ਹੋਏ ਪਾਣੀ ਨੂੰ ਸਿੰਚਾਈ ਦੇ ਮੰਤਵ ਲਈ ਵਰਤਣ ਸਬੰਧੀ ਪਾਈਪ ਲਾਈਨ ਪਾਉਣ ਲਈ 14.37 ਕਰੋੜ ਰੁਪਏ ਦੀ ਤਜਵੀਜ਼ ਤਿਆਰ ਕੀਤੀ ਹੈ।

* ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਵਲੋਂ ਤਾਜਪੁਰ ਰੋਡ ਰਾਹੋਂ ਰੋਡ, ਬਹਾਦਰ ਕੇ ਰੋਡ ਇੰਡਸਟਰੀਅਲ ਏਰੀਆ ਏ. ਫੋਕਲ ਪੁਆਇੰਟ ਅਤੇ ਵੱਖ-ਵੱਖ ਥਾਵਾਂ ਤੇ ਖਿੰਡੀਆਂ ਉਦਯੋਗਿਕ ਇਕਾਈਆਂ ਦੇ ਅਣਸੋਧੇ ਉਦਯੋਗਿਕ ਗੰਦੇ ਪਾਣੀ ਦੀ ਸੋਧ ਲਈ 6 ਸੀ.ਈ. ਟੀ.ਪੀ. ਲਗਾਉਣ ਲਈ 603 ਕਰੋੜ ਰੁਪਏ ਦੀ ਤਜਵੀਜ਼ ਤਿਆਰ ਕੀਤੀ ਹੈ।

* ਮਿਉਂਸਿਪਲ ਕਾਰਪੋਰੇਸ਼ਨ ਵੱਲੋਂ ਪਿੰਡ ਧਨਾਸੂ ਵਿਖੇ ਪੰਚਾਇਤ ਦੀ 30 ਏਕੜ ਥਾਂ ਕੂੜਾ ਕਰਕਟ ਸੁੱਟਣ ਲਈ ਅੰਤਮ ਕੀਤੀ ਗਈ ਹੈ।

* ਪੰਜਾਬ ਊਰਜਾ ਵਿਕਾਸ ਏਜੰਸੀ (ਪੇਡਾ) ਵਲੋਂ ਗੋਬਰ ਤੇ ਅਧਾਰਿਤ ਤਾਜਪੁਰ ਡੇਅਰੀ ਕੰਪਲੈਕਸ ਲਈ ਪਾਵਰ ਜਨਰੇਸ਼ਨ ਪਲਾਂਟ ਲਗਾਉਣ ਲਈ ਤਿੰਨ ਏਕੜ ਜ਼ਮੀਨ ਦੀ ਪਹਿਚਾਣ ਕੀਤੀ ਹੈ। ਜ਼ਮੀਨ ਪ੍ਰਾਪਤ ਹੋਣ ਤੋਂ ਚਾਰ ਮਹੀਨੇ ਦੇ ਅੰਦਰ ਅੰਦਰ ਪ੍ਰੋਜੈਕਟ ਲਗਾਉਣ ਸਬੰਧੀ ਕੰਮ ਸ਼ੁਰੂ ਕੀਤਾ ਜਾਵੇਗਾ।

* ਮੁੱਖ ਇੰਜੀਨੀਅਰ ਡਰੇਨੇਜ ਵੱਲੋਂ 49 ਨਜਾਇਜ਼ ਕਬਜ਼ੇ ਹਟਾਏ ਗਏ ਹਨ।

* ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਨੂੰ ਆਨ ਲਾਈਨ ਮੋਨੀਟਰਿੰਗ ਸਿਸਟਮ ਲਾਗੂ ਕਰਨ ਲਈ ਕਿਹਾ ਗਿਆ ਹੈ।

* ਜੰਗਲਾਤ ਵਿਭਾਗ ਵੱਲੋਂ ਬੁੱਢੇ ਨਾਲੇ ਦੇ ਨਾਲ ਨਾਲ ਆਰ.ਡੀ. 0-6 ਅਤੇ ਆਰ.ਡੀ. 15-17 ਤੇ 10,000 ਪੌਦੇ ਲਗਾਏ ਹਨ।

* ਮਿਉਂਸਿਪਲ ਕਾਰਪੋਰੇਸ਼ਨ ਲੁਧਿਆਣਾ ਵੱਲੋਂ ਸੀਵੇਜ ਸਿਸਟਮ ਦੀ ਸਫਾਈ ਇਕ ਸਾਲ ਦੇ ਅੰਦਰ ਅੰਦਰ ਕਰਨ ਲਈ 1.5 ਕਰੋੜ ਰੁਪਏ ਦੀ ਤਜਵੀਜ਼ ਤਿਆਰ ਕੀਤੀ ਗਈ ਹੈ।

---

## Unstarred Questions and Answers

### ਆਟਾ-ਦਾਲ ਸਕੀਮ ਲਈ ਲਏ ਗਏ ਫੰਡਜ਼ ਦੀ ਅਦਾਇਗੀ

132. **ਸਰਦਾਰ ਪ੍ਰਤਾਪ ਸਿੰਘ ਬਾਜਵਾ :** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਆਟਾ-ਦਾਲ ਸਕੀਮ ਕਿਸ ਮਿਤੀ ਤੋਂ ਸ਼ੁਰੂ ਕੀਤੀ ਗਈ ਸੀ ਅਤੇ ਹੁਣ ਤੱਕ ਆਟਾ-ਦਾਲ ਸਕੀਮ ਦੀਆਂ ਕਿੰਨੀਆਂ ਕਿਸ਼ਤਾਂ ਜਾਰੀ ਕੀਤੀਆਂ ਗਈਆਂ ਹਨ ?

(ਅ) ਇਸ ਸਕੀਮ ਵਿੱਚ ਹੁਣ ਤੱਕ ਲਿਆਂਦੇ ਗਏ ਲਾਭਪਾਤਰਾਂ ਦੀ ਗਿਣਤੀ ਕਿੰਨੀ ਹੈ ?

(ੲ) ਆਟਾ-ਦਾਲ ਸਕੀਮ ਲਈ ਫੰਡਾਂ ਦੇ ਸੋਮੇ ਕੀ ਹਨ ਅਤੇ ਇਨ੍ਹਾਂ ਫੰਡਾਂ ਨੂੰ ਕਦੋਂ ਤੱਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ :** (ੳ) ਆਟਾ-ਦਾਲ ਸਕੀਮ ਮਿਤੀ 15 ਅਗਸਤ, 2007 ਤੋਂ ਸ਼ੁਰੂ ਕੀਤੀ ਗਈ ਸੀ ਅਤੇ ਹੁਣ ਤੱਕ ਇਸ ਸਕੀਮ ਲਈ ਰਾਜ

ਸਰਕਾਰ ਵੱਲੋਂ ਪਨਸਪ ਅਤੇ ਮਾਰਕਫੈਡ ਨੂੰ ਦੋ ਕਿਸ਼ਤਾਂ, ਪਹਿਲੀ ਕਿਸ਼ਤ 31.25 ਕੋਰੜ ਰੁਪਏ ਅਤੇ ਦੂਜੀ ਕਿਸ਼ਤ 70 ਕਰੋੜ ਰੁਪਏ, ਕੁੱਲ 101.25 ਕਰੋੜ ਰੁਪਏ ਜਾਰੀ ਕੀਤੇ ਗਏ ਹਨ। ਸਾਲ 2008-09 ਲਈ ਸਰਕਾਰ ਵੱਲੋਂ ਇਸ ਸਕੀਮ ਲਈ 300 ਕਰੋੜ ਰੁਪਏ ਦਾ ਬਜਟ ਪ੍ਰਵਾਨ ਕੀਤਾ ਗਿਆ ਹੈ।

(ਅ) ਇਸ ਸਕੀਮ ਦੇ ਮੌਜੂਦਾ ਲਾਭਪਾਤਰਾਂ ਦੀ ਗਿਣਤੀ 12.86 ਲੱਖ ਹੈ ਜੀ।

(ੲ) ਆਟਾ-ਦਾਲ ਸਕੀਮ ਲਈ ਫੰਡਾਂ ਦਾ ਪ੍ਰਬੰਧ ਸਬੰਧਤ ਏਜੰਸੀਆਂ ਵੱਲੋਂ ਬੈਂਕਾਂ ਤੋਂ ਕਰਜ਼ਾ ਲੈ ਕੇ ਕੀਤਾ ਗਿਆ। ਇਹ ਕਰਜ਼ਾ ਮਾਰਕਫੈੱਡ, ਵੇਅਰ ਹਾਊਸ ਅਤੇ ਪੰਜਾਬ ਐਗਰੋ ਵੱਲੋਂ ਕਣਕ ਦੀ ਖਰੀਦ ਕਰਨ ਲਈ ਅਤੇ ਪਨਸਪ ਵੱਲੋਂ ਕਣਕ ਅਤੇ ਦਾਲਾਂ ਦੀ ਖਰੀਦ ਕਰਨ ਲਈ ਲਿਆ ਗਿਆ ਹੈ। ਇਸ ਕਰਜ਼ੇ ਦੀ ਵਾਪਸੀ ਬਜਟ ਵਿੱਚ ਰੱਖੇ ਗਏ ਪੈਸੇ ਵਿੱਚੋਂ ਕਰ ਦਿੱਤੀ ਜਾਵੇਗੀ।

---

### ਦੰਗਾ ਪੀੜਤਾਂ ਨੂੰ ਰੈਡ ਕਾਰਡ ਜਾਰੀ ਕਰਨਾ

136. ਸਰਦਾਰ ਬਲਬੀਰ ਸਿੰਘ ਸਿੱਧੂ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1984 ਦੇ ਦੰਗਾਂ ਪੀੜਤਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਰੈੱਡ ਕਾਰਡ ਜਾਰੀ ਕਰਨ ਲਈ ਬਿਨੈ-ਪੱਤਰ ਦਿੱਤੇ ਸਨ ਅਤੇ ਅਜਿਹੇ ਪੀੜਤਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਹੁਣ ਤੱਕ ਉਕਤ ਕਾਰਡ ਜਾਰੀ ਕਰ ਦਿੱਤੇ ਗਏ ਹਨ ?

(ਅ) ਬਾਕੀ ਦੇ ਰਹਿੰਦੇ 1984 ਦੇ ਦੰਗਾਂ ਪੀੜਤਾਂ ਨੂੰ ਕਦੋਂ ਤੱਕ ਰੈੱਡ ਕਾਰਡ ਜਾਰੀ ਕੀਤੇ ਜਾਣਗੇ ?

ਸਰਦਾਰ ਅਜੀਤ ਸਿੰਘ ਕੋਹਾੜ (ਮਾਲ ਤੇ ਮੁੜ ਵਸੇਬਾ ਅਤੇ ਸੰਕਟ ਪ੍ਰਬੰਧ ਮੰਤਰੀ) :

(ੳ) ਕੁੱਲ 40525 ਅਰਜ਼ੀਆਂ ਪ੍ਰਾਪਤ ਹੋਈਆਂ ਸਨ ਅਤੇ 1984 ਦੇ ਦੰਗਾ ਪੀੜਤਾਂ ਨੂੰ 24760 ਲਾਲ ਸ਼ਨਾਖਤੀ ਕਾਰਡ ਜਾਰੀ ਕੀਤੇ ਜਾ ਚੁੱਕੇ ਹਨ।

(ਅ) 11354 ਅਰਜ਼ੀਆਂ ਰੱਦ ਹੋ ਚੁੱਕੀਆਂ ਹਨ ਅਤੇ ਬਾਕੀ ਦੀਆਂ ਅਰਜ਼ੀਆਂ

ਲੰਬਿਤ ਹਨ। ਮੀਮੋ ਨੰ : 1/4/85-ਰਰ-ਸੈਲ/15359, ਮਿਤੀ 13 ਦਸੰਬਰ, 1985 ਵਿੱਚ ਦਰਜ ਪਾਲਿਸੀ ਅਨੁਸਾਰ ਲਾਲ ਸ਼ਨਾਖਤੀ ਕਾਰਡ ਜਾਰੀ ਕਰਵਾਉਣ ਲਈ ਦੰਗਾ ਪੀੜਤ ਪਰਿਵਾਰ ਨੇ ਹਲਫੀਆ ਬਿਆਨ ਸਮੇਤ ਸਥਾਨਿਕ ਐਮ.ਐਲ.ਏ. ਵੱਲੋਂ ਉਕਤ ਪਰਿਵਾਰ ਦੇ ਮਿਤੀ 1 ਨਵੰਬਰ, 1984 ਤੋਂ 11 ਦਸੰਬਰ, 1985 ਦੌਰਾਨ ਪੰਜਾਬ ਵਿੱਚ ਆਉਣ ਅਤੇ ਅਸਲ ਵਿੱਚ ਉਸ ਦੇ ਸਿੱਖ ਪਰਵਾਸੀ ਹੋਣ ਸਬੰਧੀ ਸਰਟੀਫਿਕੇਟ ਸਮੇਤ ਸਬੰਧਤ ਡਿਪਟੀ ਕਮਿਸ਼ਨਰ ਨੂੰ ਅਰਜ਼ੀ ਦੇਣੀ ਸੀ। ਮੀਮੋ ਨੰ: 2/8/07-2 ਡੀ.ਐਮ. 3/3303, ਮਿਤੀ 22 ਜੂਨ, 2007 ਵਿੱਚ ਦਰਜ ਹਦਾਇਤਾਂ ਅਨੁਸਾਰ ਐਮ.ਐਲ.ਏ. ਦਾ ਹਰ ਸਮੇਂ ਉਪਲਬਧ ਨਾ ਹੋਣਾ ਦੇਰੀ ਅਤੇ ਜਨਤਾ ਲਈ ਅਸੁਵਿਧਾ ਦਾ ਕਾਰਨ ਹੋਣ ਕਰਕੇ ਸਰਕਾਰ ਨੇ ਫੈਸਲਾ ਕੀਤਾ ਕਿ ਦੰਗਾ ਪੀੜਤ ਦੇ ਲਾਲ ਸ਼ਨਾਖਤੀ ਕਾਰਡ ਬਣਵਾਉਣ ਦੀ ਅਰਜ਼ੀ ਤੇ ਸਬੰਧਤ ਉਪ ਮੰਡਲ ਮੈਜਿਸਟਰੇਟ ਵੱਲੋਂ ਸੁਨਿਸ਼ਚਿਤ ਕਰਕੇ ਪ੍ਰਮਾਣਿਤ ਕੀਤਾ ਜਾਵੇ ਕਿ ਅਰਜ਼ੀਕਾਰ ਹੋਰ ਰਾਜ ਤੋਂ ਮਿਤੀ 1 ਨਵੰਬਰ, 1984 ਤੋਂ 11 ਦਸੰਬਰ, 1985 ਦੇ ਸਮੇਂ ਦੌਰਾਨ ਪੰਜਾਬ ਵਿੱਚ ਆ ਕੇ ਵਸਿਆ ਹੋਇਆ ਹੈ। ਮੀਮੋ ਨੰ: 1/2/07-2 ਡੀ.ਐਮ. 3.232, ਮਿਤੀ 2 ਜਨਵਰੀ, 2009 ਰਾਹੀਂ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਸਰਕਾਰ ਦੇ ਫੈਸਲੇ ਬਾਰੇ ਸੂਚਿਤ ਕੀਤਾ ਗਿਆ ਕਿ ਲਾਲ ਸ਼ਨਾਖਤੀ ਕਾਰਡ ਬਣਾਉਣ ਦੇ ਉਦੇਸ਼ ਲਈ ਪ੍ਰਾਰਥੀਆਂ ਦੇ ਸਾਲ 1984 ਅਤੇ 1985 ਦੌਰਾਨ ਪੰਜਾਬ ਵਿੱਚ ਆਉਣ ਸਬੰਧੀ ਮਕਾਨ ਮਾਲਕਾਂ ਦੇ ਮਕਾਨ ਕਿਰਾਏ ਤੇ ਦੇਣ ਸਬੰਧੀ ਹਲਫੀਆ ਬਿਆਨ ਅਤੇ ਪ੍ਰਾਰਥੀਆਂ ਵੱਲੋਂ ਗੁਰਦੁਆਰਾ ਕੈਂਪਾਂ ਵਿੱਚ ਠਹਿਰਣ ਸਬੰਧੀ ਗੁਰਦੁਆਰਾ ਪ੍ਰਬੰਧਕਾਂ ਦੇ ਹਲਫੀਆ ਬਿਆਨਾਂ ਨੂੰ ਵੀ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਪੜਤਾਲ (Verification) ਕੀਤੇ ਜਾਣ ਦੀ ਸ਼ਰਤ ਤੇ, ਸਬੂਤ ਵਜੋਂ ਮੰਨ ਲਿਆ ਜਾਵੇ। ਮੀਮੋ ਨੰ: 4/8/09-2 ਡੀ.ਐਮ. 3/1783, ਮਿਤੀ 27 ਫਰਵਰੀ, 2009 ਰਾਹੀਂ ਡਿਪਟੀ ਕਮਿਸ਼ਨਰਾਂ ਨੂੰ ਇਹ ਵੀ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਲਾਲ ਸ਼ਨਾਖਤੀ ਕਾਰਡ ਬਣਾਉਣ ਦੀਆਂ ਰੱਦ ਕੀਤੀਆਂ ਅਰਜ਼ੀਆਂ ਦੀ ਮੁੜ ਪੜਤਾਲ ਕਰ ਲਈ ਜਾਵੇ ਅਤੇ ਜਿਹੜੇ ਕੇਸਾਂ ਵਿੱਚ ਹਲਫੀਆ ਬਿਆਨ ਪਹਿਲਾਂ ਹੀ ਪ੍ਰਾਪਤ ਹੋ ਚੁੱਕੇ ਹਨ ਜਾਂ ਹੋ ਰਹੇ ਹਨ, ਉਨ੍ਹਾਂ ਹਲਫੀਆ ਬਿਆਨਾਂ ਦੀ ਲੋੜੀਂਦੀ ਪੜਤਾਲ ਕਰਕੇ ਮਿਤੀ 30 ਜੂਨ, 2009 ਤੱਕ ਸਾਰੀਆਂ ਅਜਿਹੀਆਂ ਅਰਜ਼ੀਆਂ ਦਾ ਨਿਪਟਾਰਾ ਕੀਤਾ ਜਾਵੇ।

---

*11151/PVS—Govt. Press, U.T., Chd.*

# APPENDIX

# TO

# PUNJAB VIDHAN SABHA DEBATES

Friday, the 5th September, 2008
vol. V- No. 2

## UNSTARRED QUESTION AND ANSWER

### ਸੂਚਨਾ ਐਕਟ ਅਧਿਕਾਰ ਦੇ ਕੰਮ-ਕਾਰ ਦੀ ਸਮੀਖਿਆ

145. ਸਰਦਾਰ ਮੱਖਣ ਸਿੰਘ: ਕੀ ਸੂਚਨਾ ਅਤੇ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਨੇ ਰਾਜ ਵਿਚ ਸੂਚਨਾ ਐਕਟ ਅਧਿਕਾਰ ਦੇ ਕੰਮ ਕਾਰ ਦੀ ਸਮੀਖਿਆ ਕੀਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ:

ਆਦੇਸ਼ ਪ੍ਰਤਾਪ ਸਿੰਘ ਕੈਰੋਂ , ਸੂਚਨਾ ਤੱਕਨਾਲੋਜੀ ਮੰਤਰੀ , ਪੰਜਾਬ।

ਹਾਂ ਜੀ , ਸੂਚਨਾ ਪ੍ਰਤੀ ਅਧਿਕਾਰ ਐਕਟ 2005 ਦੀ ਸਮੀਖਿਆ ਕਰਨ ਲਈ ਸੂਚਨਾ ਤੱਕਨਾਲੋਜੀ ਵਿਭਾਗ , ਪੰਜਾਬ ਵਲੋਂ ਅਕਤੂਬਰ, 2009 ਵਿੱਚ ਸਮੂਹ ਪ੍ਰਬੰਧਕੀ ਵਿਭਾਗਾਂ/ਮੁੱਖੀਆਂ ਨਾਲ ਮੀਟਿੰਗਾਂ ਕੀਤੀਆਂ ਗਈਆਂ ਹਨ । ਪੰਜਾਬ ਰਾਜ ਵਿੱਚ ਸੂਚਨਾ ਪ੍ਰਤੀ ਅਧਿਕਾਰ ਐਕਟ 2005 ਦੀ ਕਾਰਗੁਜਾਰੀ ਦੀ ਸਮਿਖਿਆ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

1. ਪੰਜਾਬ ਰਾਜ ਸੂਚਨਾ ਕਮਿਸਨ ਦੀ ਸਥਾਪਨਾ:- ਸਰਕਾਰ ਨੇ ਨੋਟੀਫਿਕੇਸ਼ਨ ਨ.:2/24/05-1AR/ 578 ਮਿਤੀ 11-10-2005 ਰਾਹੀਂ ਪੰਜਾਬ ਰਾਜ ਸੂਚਨਾ ਕਮਿਸਨ ਦੀ ਸਥਾਪਨਾ ਕੀਤੀ ਹੈ। ਸਾਲ 2009-10 ਦੇ ਬਜਟ ਵਿੱਚ 2,80,50,000 ਰੁਪਏ ਦੇ ਫੰਡਜ਼ ਦਾ ਉਪਬੰਧ ਕੀਤਾ ਗਿਆ ਹੈ।31-12-2009 ਤੱਕ ਰਾਜ ਸੂਚਨਾ ਕਮਿਸ਼ਨ ਵੱਲੋਂ ਹੇਠ ਅਨੁਸਾਰ ਅਪੀਲਾਂ / ਸ਼ਿਕਾਇਤਾਂ ਦਾ ਨਿਪਟਾਰਾ ਕੀਤਾ ਗਿਆ ਹੈ:-

| ਪ੍ਰਾਪਤ ਹੋਈਆਂ ਕੁੱਲ ਅਪੀਲਾਂ/ਸ਼ਿਕਾਇਤਾਂ | ਜਿਨ੍ਹਾਂ ਦਾ ਨਿਪਟਾਰਾ ਕੀਤਾ ਗਿਆ | ਬਕਾਇਆ |
|---|---|---|
| 1 | 2 | 3 |
| 12,955 | 11,634 | 1321 |

2. ਰੂਲਾਂ ਸਬੰਧੀ ਨੋਟੀਫਿਕੇਸ਼ਨ ਬਾਰੇ ;- ਰਾਜ ਸਰਕਾਰ ਵਲੋਂ ਪੰਜਾਬ ਸੂਚਨਾ ਪ੍ਰਤੀ ਅਧਿਕਾਰ ਨਿਯਮ , 2005 ਨੋਟੀਫਾਈ ਕਰਵਾ ਦਿੱਤੇ ਗਏ ਹਨ। ਇਨ੍ਹਾਂ ਨਿਯਮਾਂ ਦੇ ਤਹਿਤ ਪ੍ਰਾਥੀ ਨੂੰ ਸੂਚਨਾ ਦੇਣ ਲਈ ਉਨਾਂ ਤੋਂ ਫੀਸ ਚਾਰਜ ਕਰਨ ਦੇ ਮੱਦੇ ਨਜਰ ਇਨ੍ਹਾਂ ਨਿਯਮਾਂ ਨੂੰ ਨੋਟੀਫਿਕੇਸ਼ਨ ਨੰ: G.S.R..16/C.A.22/2005/S.27/2007 ਮਿਤੀ 25 ਜੂਨ, 2007 ਰਾਹੀਂ ਸੋਧਿਆ ਗਿਆ ਹੈ।

3. <u>ਡੈਜੀਗਨੇਸ਼ਨ ਆਫ ਏ.ਪੀ.ਓਜ਼/ਐਪੀਲੇਟ ਅਥਾਰਟੀਜ਼:-</u>ਸੂਚਨਾ ਪ੍ਰਤੀ ਅਧਿਕਾਰ ਐਕਟ, 2005 ਦੀ ਧਾਰਾ 5 ਅਧੀਨ ਸਾਰੇ ਹੀ ਵਿਭਾਗਾਂ ਵਲੋਂ ਆਪਣੇ ਦਫਤਰਾਂ ਲਈ ਸਹਾਇਕ ਲੋਕ ਰਾਜ ਸੂਚਨਾ ਅਫਸਰ, ਲੋਕ ਰਾਜ ਸੂਚਨਾ ਅਫਸਰ ਅਤੇ ਐਪੀਲੇਟ ਅਥਾਰਟੀ ਡੈਜੀਗਨੇਟ ਕਰ ਦਿੱਤੇ ਹਨ। ਇਨਾਂ ਡੈਜੀਗਨੇਟਡ ਅਫਸਰਾਂ ਦੀ ਸੂਚੀ ਵੈਬਸਾਈਟ <u>www.rti.gov.in</u> ਤੇ ਉਪਲਬੱਧ ਹੈ।

4. 17 <u>ਮੈਨੂਅਲਜ ਨੂੰ ਛਪਾਉਣਾ ਅਤੇ ਅਪਲੋਡ ਕਰਨਾ:-</u> ਸੈਕਸ਼ਨ 4 ਆਫ ਆਰ.ਟੀ.ਆਈ. ਐਕਟ 2005 ਅਧੀਨ ਸਬੰਧਤ ਵਿਭਾਗਾਂ ਤੋਂ ਲੋੜੀਂਦੀ ਸੂਚਨਾਂ ਲੈ ਕੇ 17 ਮੈਨੂਅਲਜ ਨੂੰ ਛਪਾਉਣ ਅਤੇ ਅਪਲੋਡ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ । ਇਸ ਤੋਂ ਇਲਾਵਾ ਸੂਚਨਾ ਤਕਨੌਲਜੀ ਵਿਭਾਗ ਨੇ ਆਰ.ਟੀ.ਆਈ. ਵੈਬਸਾਈਟਸ ਦਾ ਨਿਰੀਖਣ ਵੀ ਕੀਤਾ ਹੈ ।

# PUNJAB VIDHAN SABHA
## DEBATES

*Wednesday, the 10th September, 2008*

**Vol. V - No. 3**

OFFICIAL REPORT

CONTENTS



**Punjab Vidhan Sabha Secretariat, Chandigarh**

**Price : Rs.** 218-00

# PUNJAB VIDHAN SABHA

*Wednesday, the 10th September, 2008*

***The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.00 P.M. Mr. Speaker (Sardar Nirmal Singh Kahlon) in the Chair.***

---

## STARRED QUESTIONS AND ANSWERS

### SUPPLEMENTARIES TO STARRED QUESTION NO. *669

**ਮਾਨਯੋਗ ਸਪੀਕਰ :** ਅੱਜ ਪ੍ਰਸ਼ਨ ਕਾਲ ਪ੍ਰਸ਼ਨ ਨੰ: 669 ਦੇ ਮੁਲਤਵੀ ਕੀਤੇ ਗਏ ਅਨੁਪੂਰਕਾਂ ਤੋਂ ਸ਼ੁਰੂ ਹੁੰਦਾ ਹੈ। ਹਾਂ ਜੀ, ਮੰਤਰੀ ਜੀ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਅਤੇ ਚੋਣਾਂ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) :** ਸਪੀਕਰ ਸਾਹਿਬ, ਪਹਿਲੀ ਵਾਰੀ ਇਹ ਸਵਾਲ 5 ਸਤੰਬਰ, 2008 ਨੂੰ ਲੱਗਾ ਸੀ ਅਤੇ ਉਸ ਦੀ ਅਸੀਂ ਇਨਕੁਆਇਰੀ ਕਰਵਾਈ ਸੀ। ਉਸ ਦੇ ਵਿੱਚ ਮੇਰੇ ਮਹਿਕਮੇ ਦਾ ਡਾਇਰੈਕਟਰ, ਡਿਪਟੀ ਕਮਿਸ਼ਨਰ, ਕਪੂਰਥਲਾ ਅਤੇ ਐਸ.ਡੀ.ਐਮ. ਮੌਕੇ ਉਤੇ ਗਏ ਸਨ। ਉਨ੍ਹਾਂ ਨੇ ਇਹ ਲਿਖ ਕੇ ਭੇਜਿਆ ਹੈ ਕਿ ਉਥੋਂ ਕਬਜ਼ਾ ਹਟਾ ਦਿੱਤਾ ਗਿਆ ਹੈ ਅਤੇ ਜਿਹੜੀ ਇਸ ਜ਼ਮੀਨ ਦੀ ਮਾਲਕ ਪੰਚਾਇਤ ਹੈ, ਉਸ ਨੂੰ ਕਬਜ਼ਾ ਦੇ ਦਿੱਤਾ ਗਿਆ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ :** ਸਪੀਕਰ ਸਾਹਿਬ, ਉਸ ਦਿਨ ਵੀ ਜਦੋਂ ਮਾਨਯੋਗ ਮਿਨਿਸਟਰ ਸਾਹਿਬ ਜਵਾਬ ਦੇ ਰਹੇ ਸਨ ਤਾਂ ਜਿਹੜੀ ਇਨ੍ਹਾਂ ਨੂੰ ਹੇਠਾਂ ਤੋਂ ਇਨਫਰਮੇਸ਼ਨ ਆ ਰਹੀ ਸੀ, ਉਹ ਮਿਸਲੀਡ ਕਰਨ ਵਾਲੀ ਸੀ। ਪਹਿਲਾਂ ਤਾਂ ਇਨ੍ਹਾਂ ਨੂੰ ਮਿਸਲੀਡ ਕੀਤਾ ਗਿਆ ਅਤੇ ਫਿਰ ਉਸੇ ਇਨਫਰਮੇਸ਼ਨ ਦੇ ਆਧਾਰ ਤੇ ਇਨ੍ਹਾਂ ਨੇ ਹਾਊਸ ਨੂੰ ਮਿਸਲੀਡ ਕੀਤਾ। ਉਨ੍ਹਾਂ ਨੇ ਐਨਕਰੋਚਮੈਂਟ ਇਲਲੀਗਲ ਕਰਵਾ ਦਿੱਤੀ, 6 ਕਨਾਲ, ਖਸਰਾ ਨੰ: ਫਲਾਣਾ। ਕਹਿ ਦਿੱਤਾ ਕਿ All such encroachments have been removed and Sarpanch Gram Panchayat Lakhan Ke Pade instructed to remove all such encroachments in future. ਤੁਹਾਡੇ ਆਦੇਸ਼ਾਂ ਉਤੇ ਫਿਰ ਸੋਮਵਾਰ ਵਾਲੇ ਦਿਨ ਡਾਇਰੈਕਟਰ, ਪੰਚਾਇਤ ਅਤੇ ਡੀ. ਸੀ. ਆਦਿ ਵੀ ਉਥੇ ਗਏ। ਮੈਨੂੰ ਇਹ ਹੈਰਾਨਗੀ ਹੈ ਕਿ ਜੋ ਕਸੂਰਵਾਰ ਲੋਕ ਹਨ, ਮੇਰੀ ਕਿਸੇ ਨਾਲ ਨਿੱਜੀ ਤੌਰ ਤੇ ਜ਼ਾਤੀ ਗੱਲ ਨਹੀਂ ਹੈ, ਉਨ੍ਹਾਂ ਲੋਕਾਂ ਨੇ ਮਨਿਸਟਰ ਸਾਹਿਬ ਦੇ ਦੁਆਰਾ ਇਸ ਹਾਊਸ ਨੂੰ ਮਿਸਲੀਡ ਕੀਤਾ। ਕੀ ਉਨ੍ਹਾਂ ਵੱਲੋਂ ਸਹੀ ਜਾਣਕਾਰੀ ਦੇਣਾ ਕੋਈ ਜ਼ਿੰਮੇਵਾਰੀ ਨਹੀਂ ਬਣਦੀ ? ਉਨ੍ਹਾਂ ਨੇ ਉਸ ਦਿਨ ਕਿਹਾ ਸੀ ਕਿ ਐਨਕਰੋਚਮੈਂਟਸ ਹਟਾ ਦਿੱਤੀਆਂ ਗਈਆਂ ਹਨ ਪਰ ਮੇਰੇ ਕੋਲ ਹੁਣ ਇਸ ਦੀਆਂ ਫੋਟੋਗ੍ਰਾਫ ਵੀ ਹਨ, ਇਹ ਤੁਸੀਂ ਵੇਖ ਲਵੋ ਕਿ ਸਾਰੀਆਂ ਐਨਕਰੋਚਮੈਂਟਸ ਜਿਉਂ ਦੀਆਂ ਤਿਉਂ ਹਨ। That means any officer can take the House for ride. ਮੇਰਾ ਸਿਰਫ਼ ਮੁੱਦਾ ਇੰਨਾ ਹੀ ਹੈ ਕਿ ਕੀ ਉਨ੍ਹਾਂ ਅਫਸਰ ਸਾਹਿਬਾਨ ਦੇ ਖਿਲਾਫ ਕੋਈ ਡਿਪਾਰਟਮੈਂਟਲ ਇਨਕੁਆਇਰੀ ਕਰਨੀ ਨਹੀਂ ਬਣਦੀ ? ਸਪੀਕਰ ਸਾਹਿਬ, ਦੂਜਾ ਮੇਰਾ ਇਹ ਪੁਆਇੰਟ ਹੈ ਕਿ......

---

***For Starred Question No. 669 and reply thereto, please *see* Punjab Vidhan Sabha Debates dated 5th September, 2008.**

**ਮਾਨਯੋਗ ਸਪੀਕਰ** : ਬ੍ਰਹਮਪੁਰਾ ਸਾਹਿਬ, ਵੈਸੇ ਜੇ ਆਪਾਂ ਮਹਿਸੂਸ ਕਰੀਏ ਕਿ ਲੋਕਲ ਗੌਰਮਿੰਟ ਜਾਂ ਪੰਚਾਇਤੀ ਮਹਿਕਮਾ ਕੋਈ ਵੀ ਹੋਵੇ, ਇਹ ਜਿਹੜਾ ਐਨਕਰੋਚਮੈਂਟ ਦਾ ਰਿਵਾਜ ਹੈ, ਇਸ ਦੇ ਉਤੇ ਸਾਨੂੰ ਸਖਤੀ ਨਾਲ ਪਹਿਰਾ ਦੇਣਾ ਚਾਹੀਦਾ ਹੈ, ਨਹੀਂ ਤਾਂ ਸਾਰਾ ਕੁਝ ਮੱਲਿਆ ਹੀ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਜੋ ਸਵਾਲ ਸੀ, ਉਹ ਹੋਰ ਸੀ ਪਰ ਇਹ ਇਧਰ-ਉਧਰ ਲਈ ਜਾ ਰਹੇ ਹਨ। ਇਨ੍ਹਾਂ ਦਾ ਸਵਾਲ ਇਹ ਹੈ ਕਿ "ਕੀ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪਿੰਡ ਲੱਖਣ ਕੇ ਪੱਡੇ, ਬਲਾਕ ਢਿੱਲਵਾਂ, ਜ਼ਿਲ੍ਹਾ ਕਪੂਰਥਲਾ ਦੀ ਪੰਚਾਇਤੀ ਜ਼ਮੀਨ ਦੇ ਨਜਾਇਜ਼ ਕਾਬਜ਼ਕਾਰਾਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ?" ਅਸੀਂ ਕਾਰਵਾਈ ਬਾਰੇ ਦੱਸ ਦਿੱਤਾ ਹੈ ਤੇ ਕਬਜ਼ਾ ਹਟਾ ਦਿੱਤਾ ਗਿਆ ਹੈ। ਅਗਰ ਕੋਈ ਹੋਰ ਗੱਲ ਹੋਈ ਤਾਂ ਦੱਸ ਦੇਵਾਂਗੇ। ਉਸ ਵਿੱਚ ਜਿਹੜਾ ਸਾਡੇ ਮਹਿਕਮੇ ਦਾ ਡੀ.ਡੀ.ਪੀ.ਓ., ਬੀ.ਡੀ.ਪੀ.ਓ., ਡਿਪਟੀ ਕਮਿਸ਼ਨਰ ਅਤੇ ਡਾਇਰੈਕਟਰ ਹੈ, ਉਨ੍ਹਾਂ ਨੇ ਲਿਖ ਕੇ ਭੇਜ ਦਿੱਤਾ ਹੈ ਕਿ ਪੰਚਾਇਤਾਂ ਨੇ ਮਤਾ ਪਾ ਕੇ ਭੇਜ ਦਿੱਤਾ ਹੈ ਕਿ ਅਸੀਂ ਕਬਜ਼ਾ ਕਰ ਲਿਆ ਹੈ। ਉਨ੍ਹਾਂ ਪੰਚਾਇਤਾਂ ਦੇ ਮਤੇ ਮੇਰੇ ਕੋਲ ਆ ਗਏ ਹਨ। ਜੇਕਰ ਇਨ੍ਹਾਂ ਨੇ ਵੇਖਣੇ ਹਨ ਤਾਂ ਮੈਂ ਵਿਖਾ ਦੇਵਾਂਗਾ। ਉਥੋਂ ਕਬਜ਼ਾ ਹਟਾ ਦਿੱਤਾ ਹੈ। ਹੋਰ ਅਸੀਂ ਕੀ ਕਰ ਸਕਦੇ ਹਾਂ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਰ, ਇਹ ਮੇਰਾ ਪਰਸਨਲ ਮਾਮਲਾ ਨਹੀਂ ਹੈ, ਇਹ ਮੇਰੀ ਆਪਣੀ ਜ਼ਮੀਨ ਨਹੀਂ ਹੈ, ਇਹ ਸਰਕਾਰ ਦੀ ਜ਼ਮੀਨ ਹੈ। ਡੀ.ਸੀ. ਇਸ ਦਾ ਕਸਟੋਡੀਅਨ ਹੈ। ਉਸ ਨੂੰ ਮੈਂ 6 ਮਹੀਨਿਆਂ ਤੋਂ ਡੀ.ਓ. ਲੈਟਰ ਲਿਖ ਰਿਹਾ ਹਾਂ। ਇਹ ਮੇਰਾ ਸਵਾਲ ਚੰਗੀ ਤਰ੍ਹਾਂ ਪੜ੍ਹ ਲੈਣ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਨਜਾਇਜ਼ ਕਬਜ਼ਿਆਂ ਦੇ ਮੁਤੱਲਕ ਕੀ ਕਾਰਵਾਈ ਕੀਤੀ ਗਈ ਹੈ ? ਕਾਰਵਾਈ ਇਸ ਵੇਲੇ ਇਹ ਬਣਦੀ ਸੀ ਕਿ ਜਿਨ੍ਹਾਂ ਲੋਕਾਂ ਨੇ ਨਜਾਇਜ਼ ਕਬਜ਼ੇ ਹੋਣ ਦਿੱਤੇ ਹਨ, ਉਹ ਚਾਹੇ ਬੀ.ਡੀ.ਪੀ.ਓ., ਢਿੱਲਵਾਂ, ਚਾਹੇ ਡੀ.ਡੀ.ਪੀ.ਓ. ਜਾਂ ਐਡਮਿਨਿਸਟ੍ਰੇਟਰ ਹੈ, ਕੀ ਉਨ੍ਹਾਂ ਦੇ ਖਿਲਾਫ ਵਿਭਾਗੀ ਕਾਰਵਾਈ ਕੀਤੀ ਗਈ ? Are they not liable to be suspended, first of all, for allowing encroachments on Government Land worth lacs of rupees. ਪਹਿਲੀ ਕਾਰਵਾਈ ਤਾਂ ਇਹ ਬਣਦੀ ਸੀ। ਦੂਸਰਾ ਉਨ੍ਹਾਂ ਨੇ ਮਿਸਲੀਡ ਕੀਤਾ ਕਿ ਜਿਨ੍ਹਾਂ ਚਾਰ ਆਦਮੀਆਂ ਵੱਲੋਂ ਐਨਕਰੋਚਮੈਂਟ ਕੀਤੀ ਹੈ ਉਹ ਗੌਰਮਿੰਟ ਮੁਲਾਜ਼ਮ ਹਨ, ਉਨ੍ਹਾਂ ਦੇ ਬੱਚੇ ਬਾਹਰਲੇ ਮੁਲਕਾਂ ਵਿੱਚ ਹਨ। ਉਹ 25-25 ਹਜ਼ਾਰ ਰੁਪਏ ਤਨਖਾਹ ਲੈ ਰਹੇ ਹਨ, ਇੱਕ-ਇੱਕ ਕਨਾਲ ਜਾਂ ਪੰਜ-ਪੰਜ ਮਰਲੇ ਉਤੇ ਉਹ ਐਨਕਰੋਚਮੈਂਟ ਕਰ ਰਹੇ ਹਨ। ਉਨ੍ਹਾਂ ਦੇ ਖਿਲਾਫ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਗਈ, ਕੋਈ ਕ੍ਰਿਮੀਨਲ ਕੇਸ ਦਰਜ ਨਹੀਂ ਕੀਤਾ ਗਿਆ। ਮੇਰੇ ਇੱਕ ਵਰਕਰ ਦੇ ਖਿਲਾਫ ਐਫ.ਆਈ.ਆਰ ਨੰ: 50, ਧਾਰਾ 379, ਢਿੱਲਵਾਂ ਥਾਣਾ ਵਿਖੇ ਸਿਰਫ ਇਸ ਕਰਕੇ ਕੀਤੀ ਗਈ ਹੈ ਕਿ ਇਨ੍ਹਾਂ ਦੇ ਇੱਕ ਹਾਰੇ ਹੋਏ ਉਮੀਦਵਾਰ ਨੇ ਉਥੇ ਇੱਕ ਨੀਂਹ ਪੱਥਰ ਰੱਖ ਦਿੱਤਾ, ਪੈਸੇ ਪਿਛਲੀ ਸਰਕਾਰ ਦੇ ਸਨ ਪਰ ਲੋਕਾਂ ਨੇ ਗੁੱਸੇ ਵਿਚ ਆ ਕੇ ਉਸ ਨੂੰ ਢਾਹ ਦਿੱਤਾ.........

**ਮਾਨਯੋਗ ਸਪੀਕਰ** : ਤੁਹਾਡੀ ਗੱਲ ਕਾਫੀ ਲੰਮੀ ਹੋ ਗਈ ਹੈ। ਗੱਲ ਇਹ ਹੈ ਕਿ ਇਹ ਐਨਕਰੋਚਮੈਂਟ ਦਾ ਮਸਲਾ ਹੈ। ਰਿਪੋਰਟ ਥੱਲਿਓਂ ਆ ਗਈ, ਪਿੰਡ ਦੀ ਪੰਚਾਇਤ ਨੇ ਰੈਜ਼ੋਲਿਊਸ਼ਨ ਦੇ ਦਿੱਤਾ ਹੈ ਜੋ ਕਿ ਤੁਹਾਡੇ ਸਾਹਮਣੇ ਹੈ। ਹੋਰ ਤੁਸੀਂ ਕਿਹੜੀ ਗੱਲ ਕਰ ਰਹੇ ਹੋ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਉਲਟਾ ਪੰਚਾਇਤ ਨੂੰ ਭਾਈਵਾਲ ਬਣਾ ਲਿਆ ਗਿਆ ਹੈ। If this matter goes to the Hon'ble High Court. ਤਾਂ ਪੰਚਾਇਤ ਫਸੇਗੀ। ਇਹ ਕਹਿੰਦੇ ਹਨ ਕਿ ਐਨਕਰੋਚਮੈਂਟ ਰਿਮੂਵ ਕਰ ਦਿੱਤੀ ਗਈ ਹੈ। ਇਨ੍ਹਾਂ ਨੇ 5 ਤਰੀਕ ਨੂੰ ਜੋ ਜਵਾਬ ਦਿੱਤਾ ਸੀ, ਮੇਰੇ ਕੋਲ ਫੋਟੋਗ੍ਰਾਫਸ ਹਨ। ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇੱਕ ਬੀ.ਡੀ.ਪੀ.ਓ. ਨੂੰ ਬਚਾਉਣ ਵਾਸਤੇ ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੇਕਰ ਇੱਕ ਬੀ.ਡੀ.ਪੀ.ਓ. ਨੂੰ ਸਜ਼ਾ ਦਿਓਗੇ ਤਾਂ ਪੰਜਾਬ ਦੇ ਸਾਰੇ ਪਿੰਡਾਂ ਵਿੱਚ ਐਨਕਰੋਚਮੈਂਟ ਰੁਕ ਜਾਵੇਗੀ। (ਵਿਘਨ) ਜਿਹੜੀ ਆਊਟ-ਗੋਇੰਗ ਪੰਚਾਇਤ ਹੈ ਰਿਕਾਰਡ ਤੇ ਦੇਖੋ, ਨਵੀਂ ਪੰਚਾਇਤ ਨੇ ਸ਼ਿਕਾਇਤ ਕੀਤੀ ਹੈ (ਵਿਘਨ) ਤੁਸੀਂ ਚਾਹੁੰਦੇ ਹੋ ਕਿ ਕਬਜ਼ੇ ਹੋ ਲੈਣ, ਕੁਰੱਪਸ਼ਨ ਹੋਵੇ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਮੇਰਾ ਇਨ੍ਹਾਂ ਵਿਅਕਤੀਆਂ ਨਾਲ ਕੋਈ ਜ਼ਾਤੀ ਤਾਅਲੁੱਕ ਨਹੀਂ ਹੈ। (ਵਿਘਨ) Why are you talking like this ? ਮੇਰੀ ਇਨ੍ਹਾਂ ਨਾਲ ਕੋਈ ਜ਼ਾਤੀ ਰੰਜਸ਼ ਨਹੀਂ ਹੈ। ਪ੍ਰਾਈਮ ਲੈਂਡ ਉੱਪਰ ਐਨਕਰੋਚਮੈਂਟ ਪਿਛਲੇ 6 ਮਹੀਨਿਆਂ ਵਿੱਚ ਲਗਾਤਾਰ ਹੋਈ ਹੈ। ਉਥੇ ਕੰਮ ਹਾਲੇ ਵੀ ਚੱਲ ਰਿਹਾ ਹੈ।

**ਮਾਨਯੋਗ ਸਪੀਕਰ** : ਇਹ ਕੁਐਸਚਨ ਇਸ ਕਰਕੇ ਪੋਸਟਪੋਨ ਕੀਤਾ ਸੀ ਤਾਂ ਕਿ ਪੂਰੀ ਇਨਫਰਮੇਸ਼ਨ ਆ ਜਾਵੇ। ਹੁਣ ਆਪਣੇ ਕੋਲ ਇਨਫਰਮੇਸ਼ਨ ਆ ਗਈ ਹੈ। ਹੁਣ ਪੰਚਾਇਤ ਨੇ ਰੈਜ਼ੋਲਿਊਸ਼ਨ ਪਾ ਕੇ ਦੇ ਦਿੱਤਾ ਹੈ। ਹੋਰ ਉਥੇ ਆਪਾਂ ਕੀ ਕਰੀਏ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਇਨ੍ਹਾਂ ਨੇ ਆਪਣੇ ਬਿਆਨ ਵਿੱਚ ਕਹਿ ਦਿੱਤਾ ਹੈ ਕਿ encroachment has been removed. ਉਸੇ ਦਿਨ ਕਹਿ ਦਿੰਦੇ ਕਿ ਅਸੀਂ ਇਸ ਵਿੱਚ ਕੁਝ ਨਹੀਂ ਕਰ ਸਕੇ ਅਤੇ ਪੁਲਿਸ ਸਾਡੇ ਆਖੇ ਨਹੀਂ ਲੱਗਦੀ। ਉਦੋਂ ਹਾਊਸ ਨੂੰ ਮਿਸਲੀਡ ਕਰਕੇ ਟਾਈਮ ਤੁਸੀਂ ਦੇ ਦਿੱਤਾ। Even today, the status is the same and they are not prepared to take any action against any official. ਬੀ.ਡੀ.ਪੀ.ਓ. ਨੂੰ ਡਿਫੈਂਡ ਕਰਨ ਦੀ ਅਜਿਹੀ ਕਿਹੜੀ ਨੌਬਤ ਆ ਗਈ ?

**ਮਾਨਯੋਗ ਸਪੀਕਰ** : ਡਾਇਰੈਕਟਰ ਦੀ ਰਿਪੋਰਟ ਆ ਗਈ, ਪੰਚਾਇਤ ਦਾ ਮਤਾ ਆ ਗਿਆ, ਸਾਰੀ ਗੱਲ ਤਾਂ ਆ ਗਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹੋਇਆ ਕੁਝ ਨਹੀਂ। (ਵਿਘਨ)

**ਮਾਨਯੋਗ ਸਪੀਕਰ** : ਹੋਰ ਕੀ ਕਰਨਾ ਹੈ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਬੀ.ਡੀ.ਪੀ.ਓ. ਅਤੇ ਸਬੰਧਤ ਅਫਸਰ ਜਿਨ੍ਹਾਂ ਨੇ ਪਿਛਲੀ 5 ਤਰੀਕ ਨੂੰ ਹਾਊਸ ਨੂੰ ਮਿਸਲੀਡ ਕਰਕੇ ਗਲਤ ਇਨਫਰਮੇਸ਼ਨ ਦਿੱਤੀ ਹੈ....

**ਮੰਤਰੀ** : ਮਿਸਲੀਡਿੰਗ ਕੋਈ ਨਹੀਂ ਹੈ।

**ਮਾਨਯੋਗ ਸਪੀਕਰ** : ਪੰਚਾਇਤ ਕਹਿੰਦੀ ਹੈ ਕਿ ਐਨਕੋਰਚਮੈਂਟ ਰਿਮੂਵ ਹੋ ਗਈ ਹੈ। ਉਹ ਗਲਤ ਕਿਵੇਂ ਹੋ ਗਈ ? (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਤੁਸੀਂ ਗੱਲ ਤਾਂ ਸੁਣ ਲਓ।

**ਮਾਨਯੋਗ ਸਪੀਕਰ** : ਹਾਲੇ ਵੀ ਗੱਲ ਨਹੀਂ ਸੁਣੀ। (ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਤੁਸੀਂ ਇਹ ਫੋਟੋਗ੍ਰਾਫਸ ਦੇਖ ਲਓ। ਸਿਰਫ਼ ਅਫ਼ਸਰਸ਼ਾਹੀ ਨੂੰ ਬਚਾਉਣ ਵਾਸਤੇ ਸਾਰਾ ਕੁਝ ਕੀਤਾ ਗਿਆ ਹੈ (ਵਿਘਨ)

**ਮਾਨਯੋਗ ਸਪੀਕਰ** : ਨੈਕਸਟ ਕੁਐਸਚਨ। ਹੁਣ ਰੈਗੂਲਰ ਲਿਸਟ ਦੇ ਕੁਐਸਚਨ ਲੈਂਦੇ ਹਾਂ ।(ਵਿਘਨ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਰਕਾਰ ਕਹਿੰਦੀ ਸੀ ਐਨਕਰੋਚਮੈਂਟ ਕਰਨ ਵਾਲੇ ਨੂੰ ਬਖਸ਼ਿਆ ਨਹੀਂ ਜਾਵੇਗਾ ਪਰ ਹੁਣ ਕਬਜ਼ੇ ਹੋਣਗੇ, ਸ਼ਰੇਆਮ ਹੋਣਗੇ। (ਵਿਘਨ)

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਮੈਂਬਰ ਸਾਹਿਬ ਬੜੇ ਐਜੀਟੇਟਿਡ ਹਨ, ਮਨਿਸਟਰ ਸਾਹਿਬ ਵੀ ਠੀਕ ਕਹਿ ਰਹੇ ਹੋਣਗੇ। ਅਗਰ ਕਿਸੇ ਕਿਸਮ ਦਾ ਕੋਈ ਖਦਸ਼ਾ ਹੈ ਤਾਂ ਹਾਊਸ ਦੀ ਕਮੇਟੀ ਬਣਾ ਦਿਓ। (ਸ਼ੋਰ) ਅੱਜਕਲ੍ਹ ਕਮੇਟੀਆਂ ਵਾਲਾ ਬੜਾ ਕੰਮ ਚੱਲ ਰਿਹਾ ਹੈ, ਇਸ ਤੇ ਵੀ ਇੱਕ ਕਮੇਟੀ ਬਣਾ ਦਿਓ। (ਸ਼ੋਰ)

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਅੰਮ੍ਰਿਤਸਰ ਵਿਖੇ ਐਲੀਵੇਟਿਡ ਰੋਡ ਦੇ ਨਾਲ-ਨਾਲ ਸਰਵਿਸ ਰੋਡਜ਼ ਦਾ ਉਪਬੰਧ

*691. **ਸ਼੍ਰੀ ਅਨਿਲ ਜੋਸ਼ੀ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅੰਮ੍ਰਿਤਸਰ ਵਿਖੇ ਐਲੀਵੇਟਿਡ ਰੋਡ ਦੇ ਨਾਲ-ਨਾਲ ਸਰਵਿਸ ਰੋਡਜ਼ ਬਣਾਉਣਾ ਗੈਮਨ ਕੰਪਨੀ ਨਾਲ ਕੀਤੇ ਗਏ ਸਮਝੌਤੇ ਦਾ ਇੱਕ ਹਿੱਸਾ ਹੈ, ਜੋ ਕਿ ਉਕਤ ਐਲੀਵੇਟਿਡ ਰੋਡ ਬਣਾ ਰਹੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਨਗਰ ਨਿਗਮ, ਅੰਮ੍ਰਿਤਸਰ ਵੱਲੋਂ ਮੈਸਰਜ਼ ਗੈਮਨ ਇੰਡੀਆ, ਮੁੰਬਈ ਨੂੰ 2-ਲੇਨ ਐਲੀਵੇਟਿਡ ਰੋਡ ਪਰਪੋਜ਼ਲ-1 ਬੁਰਜ ਬਾਬਾ ਫੂਲਾ ਸਿੰਘ ਤੋਂ ਚੌਂਕ ਫੁਹਾਰਾ ਤੱਕ ਲੰਬਾਈ 0.9 ਕਿਲੋਮੀਟਰ ਅਤੇ 4-ਲੇਨ ਮਕਬੂਲਪੁਰਾ ਚੌਂਕ ਤੋਂ ਭੰਡਾਰੀ ਪੁਲ ਤੱਕ ਲੰਬਾਈ 3.25 ਕਿਲੋਮੀਟਰ ਸਮੇਤ ਰੈਂਪ ਬਣਾਉਣ ਦਾ ਕੰਮ ਜਿਸ ਦੀ ਅਨੁਮਾਨਤ ਲਾਗਤ 173 ਕਰੋੜ ਰੁਪਏ ਹੈ, ਅਲਾਟ ਕੀਤਾ ਸੀ। ਜੂਨ, 2006 ਵਿੱਚ ਹੋਏ ਐਗਰੀਮੈਂਟ ਦੀਆਂ ਸ਼ਰਤਾਂ ਅਨੁਸਾਰ 3.25 ਕਿਲੋਮੀਟਰ ਐਲੀਵੇਟਿਡ ਰੋਡ ਦੇ ਦੋਵੇਂ ਪਾਸੇ ਸੈਂਟਰਲ ਵਰਜ ਅਤੇ ਸਰਵਿਸ ਰੋਡਜ਼ ਨੂੰ ਉਸਾਰਨ ਦਾ ਕੰਮ, ਉਸ ਕੰਮ ਵਿੱਚ ਸ਼ਾਮਲ ਨਹੀਂ ਹੈ ਜੋ ਮੈਸ: ਗੈਮਨ ਇੰਡੀਆ ਲਿਮ: ਨੂੰ ਅਲਾਟ ਕੀਤਾ ਗਿਆ ਹੈ।

ਸਪੀਕਰ ਸਾਹਿਬ, ਇਹ ਐਗਰੀਮੈਂਟ ਪਿਛਲੀ ਕਾਰਪੋਰੇਸ਼ਨ ਵੱਲੋਂ ਹੋਇਆ ਸੀ। ਹੁਣ ਲੋਕਾਂ ਦੀਆਂ ਦਿੱਕਤਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕਾਰਪੋਰੇਸ਼ਨ ਆਪਣੇ ਤੌਰ ਤੇ ਸਰਵਿਸ ਲੇਨ ਬਣਾ ਰਹੀ ਹੈ ਔਰ ਇਹ ਕੰਮ ਮੈਸਰਜ਼ ਰਾਜਦੀਪ ਬਿਲਡ ਕੋ. ਨੂੰ ਜਿਸ ਨੂੰ ਸ਼ਹਿਰ ਦੀਆਂ ਸੜਕਾਂ ਦੀ 72 ਕਰੋੜ ਰੁਪਏ ਦੀ ਲਾਗਤ ਦੀ ਮੁੜ ਉਸਾਰੀ ਦਾ ਕੰਮ ਅਲਾਟ ਕੀਤਾ ਗਿਆ ਹੈ ਨੂੰ ਹਦਾਇਤ ਕੀਤੀ ਗਈ ਹੈ, ਕਿ ਉਹ ਐਲੀਵੇਟਿਡ ਰੋਡ ਦੇ ਦੋਵੇਂ ਪਾਸੇ ਪੰਜ ਮੀਟਰ ਚੌੜੀ ਸੜਕ ਬਣਾਵੇ ਤਾਂ ਜੋ ਲੋਕਾਂ ਨੂੰ ਤੁਰੰਤ ਰਾਹਤ ਮਿਲ ਸਕੇ। ਇਸ ਕੰਮ ਲਈ 80 ਲੱਖ ਰੁਪਏ ਦੀ ਲਾਗਤ ਨਾਲ ਲਗਭਗ 4000 ਮੀਟਰਕ ਟਨ ਬਿਟੂਮਿਨ, ਮੈਜਡਮ,

ਵੈਟਮਿਕਸ ਅਤੇ ਸਟੋਨ ਆਦਿ ਮੈਟੀਰੀਅਲ ਨਾਲ ਰਲਾ ਕੇ ਸਾਈਟ ਤੇ ਵਿਛਾ ਦਿੱਤਾ ਗਿਆ ਹੈ। ਮੌਕੇ ਤੇ ਹੋਰ ਸੁਧਾਰ ਅਤੇ ਬਿਹਤਰ ਆਵਾਜਾਈ ਲਈ ਅਗਲੇ ਕੁਝ ਦਿਨਾਂ ਵਿਚ ਸਰਵਿਸ ਰੋਡਜ਼ ਲੋੜੀਂਦੀ ਚੌੜਾਈ ਅਨੁਸਾਰ ਭੰਡਾਰੀ ਪੁਲ ਤੋਂ ਤਾਰਾਂ ਵਾਲੇ ਪੁਲ ਤੱਕ, ਜਿਸ ਦੀ ਲੰਬਾਈ 4.5 ਕਿਲੋਮੀਟਰ ਹੈ, ਤਿਆਰ ਹੋ ਜਾਵੇਗੀ।

**ਸ਼੍ਰੀ ਅਨਿਲ ਜੋਸ਼ੀ** : ਮੈਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਸਾਲ 2006 ਦੇ ਵਿੱਚ ਕੰਮ ਅਲਾਟ ਹੋਇਆ ਸੀ ਅਤੇ ਸਾਲ 2008 ਦੇ ਵਿੱਚ ਇਹ ਕੰਪਲੀਟ ਹੋ ਜਾਣਾ ਸੀ ਪਰ ਹੁਣ 31 ਮਾਰਚ, 2009 ਦਾ ਟਾਈਮ ਰੱਖਿਆ ਗਿਆ ਹੈ। ਇਸ ਤਰ੍ਹਾਂ ਇਹ ਤਿੰਨ ਸਾਲ ਦਾ ਸਮਾਂ ਬਣਦਾ ਹੈ। ਜੋ ਇਹ ਐਲੀਵੇਟਿਡ ਰੋਡ ਬਣਾਉਣ ਵਾਲੀ ਕੰਪਨੀ ਹੈ, ਉਸ ਦੀ ਮਸ਼ੀਨਰੀ ਬਹੁਤ ਹੈਵੀ ਹੈ। ਜੋ ਉਸ ਦੇ ਉੱਪਰ ਸਲੈਬਾਂ ਰੱਖਦੇ ਹਨ, ਉਹ ਵੀ ਬਹੁਤ ਭਾਰੀ ਹਨ। ਕਾਰਪੋਰੇਸ਼ਨ ਨੇ 72 ਕਰੋੜ ਰੁਪਏ ਦਾ ਟੈਂਡਰ ਦਿੱਤਾ ਹੈ। ਇਹ ਸੜਕ ਜੋ ਦੋਵੇਂ ਪਾਸੇ ਬਣਾਈ ਜਾਣੀ ਹੈ, ਉਸ ਨੂੰ ਇਸ ਹੈਵੀ ਮਸ਼ੀਨਰੀ ਦੇ ਨਾਲ ਉਹ ਫਿਰ ਤੋੜ ਦੇਣਗੇ। ਕੀ ਇਸ ਕੰਮ ਨੂੰ ਟਾਈਮ ਬਾਊਂਡ ਨਹੀਂ ਕੀਤਾ ਜਾ ਸਕਦਾ ? ਪਹਿਲਾਂ ਹੀ ਦੋ ਸਾਲ ਦਾ ਸਮਾਂ ਮਿਲਿਆ ਹੋਇਆ ਸੀ ਅਤੇ ਫਿਰ ਇੱਕ ਸਾਲ ਦਾ ਸਮਾਂ ਹੋਰ ਵਧਾਇਆ ਗਿਆ ਹੈ। ਇਹ ਸੜਕ ਨੂੰ ਤੁੜਵਾ ਰਹੇ ਹਨ.....

**ਮਾਨਯੋਗ ਸਪੀਕਰ** : ਤੁਸੀਂ ਆਪਣਾ ਸਵਾਲ ਕਰੋ।

**ਸ਼੍ਰੀ ਅਨਿਲ ਜੋਸ਼ੀ** : ਸਪੀਕਰ ਸਾਹਿਬ, ਮੈਂ ਇਹੀ ਕਹਿ ਰਿਹਾ ਹਾਂ ਕਿ ਸਰਵਿਸ ਲੇਨ ਬਣਾਉਣ ਵਾਲੀ ਕੰਪਨੀ ਲਈ ਕੰਪਲਸਰੀ ਹੁੰਦੀ ਹੈ। ਕੀ ਮੰਤਰੀ ਜੀ ਜਾਂਚ ਕਰਾਉਣਗੇ ਕਿ ਜੋ ਇੱਕ ਸਾਲ ਦਾ ਅਰਸਾ ਵਧਾਇਆ ਗਿਆ ਹੈ, ਇਸ ਦੇ ਨਾਲ ਜੋ ਖਰਚਾ ਵਧਣਾ ਹੈ, ਕੀ ਇਹ ਖਰਚਾ ਉਨ੍ਹਾਂ ਤੋਂ ਲਿਆ ਜਾਵੇਗਾ ? ਇਸ ਸਬੰਧ ਵਿੱਚ ਇਹ ਕੀ ਕਰਨਗੇ ?

**ਮੰਤਰੀ** : ਮੈਂਬਰ ਸਾਹਿਬ ਨੇ ਦਰੁਸਤ ਫੁਰਮਾਇਆ ਹੈ। ਆਮ ਤੌਰ ਤੇ ਸਰਵਿਸ ਲੇਨ ਟਰਮਜ਼ ਆਫ ਐਗਰੀਮੈਂਟ ਦੇ ਵਿੱਚ ਹੁੰਦੀ ਹੈ ਪਰ ਇਸ ਦੇ ਵਿਚ ਨਹੀਂ ਸੀ। ਲੋਕਾਂ ਦੀਆਂ ਦਿੱਕਤਾਂ ਨੂੰ ਮੱਦੇਨਜ਼ਰ ਰੱਖਦੇ ਹੋਏ ਨਗਰ ਨਿਗਮ ਨੇ ਆਪਣੇ ਤੌਰ ਤੇ ਖਰਚਾ ਕਰਨ ਦਾ ਉਪਰਾਲਾ ਕੀਤਾ ਹੈ। ਜਿਥੋਂ ਤੱਕ ਤਾਅਲੱਕ ਹੈ ਕਿ ਇਹ ਕਿਉਂ ਨਹੀਂ ਹੋਇਆ, ਇਸ ਦੇ ਬਾਰੇ ਜਾਂਚ ਕਰਵਾ ਲਵਾਂਗੇ।

**ਮਾਨਯੋਗ ਸਪੀਕਰ** : ਠੀਕ ਹੈ ਜੀ। ਹੁਣ ਅਗਲਾ ਸਵਾਲ।

---

### ਜ਼ਬਤ ਕੀਤੀਆਂ ਗਈਆਂ ਸੰਪਤੀਆਂ ਨੂੰ ਮੋੜਨਾ

*676. **ਕੈਪਟਨ ਬਲਬੀਰ ਸਿੰਘ ਬਾਠ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੁਤੰਤਰਤਾ ਸੰਗ੍ਰਾਮ ਦੇ ਸਮੇਂ ਦੌਰਾਨ ਰਾਜ ਵਿੱਚ ਗਦਰੀ ਬਾਬਿਆਂ/ ਸੁਤੰਤਰਤਾ ਸੰਗ੍ਰਾਮੀਆਂ ਦੀਆਂ ਜ਼ਮੀਨਾਂ/ਸੰਪਤੀਆਂ ਜ਼ਬਤ ਕਰ ਲਈਆਂ ਸਨ ਅਤੇ ਸੁਤੰਤਰਤਾ ਪ੍ਰਾਪਤੀ ਤੋਂ ਬਾਅਦ ਜਾਂ ਤਾਂ ਮੋੜ ਦਿੱਤੀਆਂ ਗਈਆਂ ਸਨ, ਜਾਂ ਉਨ੍ਹਾਂ ਲਈ ਮੁਆਵਜ਼ਾ ਦਿੱਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਕੀ ਗਦਰੀ ਬਾਬਾ ਸਰਦਾਰ ਹਰਨਾਮ ਸਿੰਘ ਸਪੁੱਤਰ ਸਰਦਾਰ ਸੁੰਦਰ ਸਿੰਘ, ਪਿੰਡ ਕਾਲਾ ਸੰਘਾ, ਦੀ ਜ਼ਮੀਨੀ ਜਾਇਦਾਦ ਮੋੜ ਦਿੱਤੀ ਗਈ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਕੁਝ ਕੁ ਸੁਤੰਤਰਤਾ ਸੰਗਰਾਮੀਆਂ ਦੀ ਜ਼ਮੀਨ ਜਾਇਦਾਦ ਜ਼ਬਤ ਹੋਈ ਸੀ ਜਿਸਦਾ ਉਨ੍ਹਾਂ ਨੂੰ ਢੁਕਵਾਂ ਮੁਆਵਜ਼ਾ ਦੇ ਦਿੱਤਾ ਗਿਆ ਹੈ।

ਡਿਪਟੀ ਕਮਿਸ਼ਨਰ, ਕਪੂਰਥਲਾ, ਤੋਂ ਗਦਰੀ ਬਾਬਾ ਸਰਦਾਰ ਹਰਨਾਮ ਸਿੰਘ ਸਪੁੱਤਰ ਸ਼੍ਰੀ ਸੁੰਦਰ ਸਿੰਘ, ਪਿੰਡ ਕਾਲਾ ਸੰਘਿਆਂ ਬਾਰੇ ਰਿਪੋਰਟ ਪ੍ਰਾਪਤ ਕੀਤੀ ਗਈ। ਰਿਪੋਰਟ ਅਨੁਸਾਰ ਇਸ ਜ਼ਿਲ੍ਹੇ ਦੇ ਕਿਸੇ ਵੀ ਗਦਰੀ ਬਾਬਿਆਂ/ਸੁਤੰਤਰਤਾ ਸੰਗਰਾਮੀਆਂ ਦੀ ਜ਼ਮੀਨ ਜਾਂ ਹੋਰ ਸੰਪਤੀ ਜ਼ਬਤ ਨਹੀਂ ਕੀਤੀ ਗਈ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਮੋਸਟ ਅਨਫਾਰਚੂਨੈਟਲੀ ਮਿਸਲੀਡਿੰਗ ਇਨਫਰਮੇਸ਼ਨ ਆਨ ਬਿਹਾਫ ਆਫ ਡਿਪਟੀ ਕਮਿਸ਼ਨਰ, ਕਪੂਰਥਲਾ, ਦੁਆਰਾ ਦਿੱਤੀ ਗਈ ਹੈ। ਆਹ ਵੇਖੋ ਮੇਰੇ ਕੋਲ ਰਿਕਾਰਡ ਹੈ, ਬਾਬਾ ਹਰਨਾਮ ਸਿੰਘ ਜੀ ਭਾਈ ਰਣਧੀਰ ਸਿੰਘ ਜੀ ਦੇ ਗਰੁੱਪ ਵਿੱਚੋਂ ਸਨ, ਉਨ੍ਹਾਂ ਨੂੰ ਕੈਦ ਹੋਈ ਸੀ, ਉਨ੍ਹਾਂ ਨੇ ਉਮਰ ਕੈਦ ਕੱਟੀ ਸੀ। ਉਨ੍ਹਾਂ ਦੀ ਜ਼ਮੀਨ ਐਕੁਆਇਰ ਹੋਈ। ਉਸ ਸਮੇਂ ਦੇ ਚੀਫ ਸੈਕਟਰੀ, ਪੰਜਾਬ ਸ਼੍ਰੀ ਸਚਦੇਵਾ ਨੇ ਚਿੱਠੀ ਲਿਖ ਕੇ ਦਿੱਤੀ ਹੈ ਆਪਣੇ ਹੁਕਮਾਂ ਨਾਲ ਕਿ ਬਾਬਾ ਜੀ ਦੀ ਜ਼ਮੀਨ ਐਕੁਆਇਰ ਹੋਈ ਹੈ (ਚਿੱਠੀ ਦਿਖਾਉਂਦੇ ਹੋਏ)। ਇਹ ਸਵਾਲ 1951 ਦੀ ਅਸੈਂਬਲੀ ਵਿੱਚ 26 ਮਾਰਚ, 1951 ਨੂੰ ਇਸੇ ਅਸੈਂਬਲੀ ਵਿੱਚ ਵੀ ਪੁੱਟ-ਅਪ ਹੋਇਆ ਪਰ ਇਸਦਾ ਬਿਊਰੋਕਰੇਸੀ ਨੇ ਕੋਈ ਹੱਲ ਨਹੀਂ ਲੱਭਾ। ਹੁਣ ਮੇਰਾ ਸਵਾਲ ਇਹ ਹੈ ਕਿ ਇਸ ਦੇ ਬਾਰੇ ਮੁੱਖ ਮੰਤਰੀ ਜੀ ਕੋਈ ਭਰੋਸਾ ਦੇਣ ਅਤੇ ਇਸ ਦਾ ਹੱਲ ਲੱਭਣ। ਜੇਕਰ ਕਾਨੂੰਨ ਮੁਤਾਬਿਕ ਜ਼ਮੀਨ ਵਾਪਸ ਨਹੀਂ ਹੋ ਸਕਦੀ ਤਾਂ ਉਨ੍ਹਾਂ ਨੂੰ ਜ਼ਮੀਨ ਦੀ ਕੀਮਤ ਦਿੱਤੀ ਜਾਵੇ। ਮੈਂ ਸਾਰਾ ਰਿਕਾਰਡ ਸੀ.ਐਮ. ਸਾਹਿਬ ਨੂੰ ਭੇਜ ਦਿਆਂਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਕਲੇਮ ਸੀ ਜਿਸ ਦੀ ਇਨਫਰਮੇਸ਼ਨ ਦੇਣੀ ਸੀ, ਇਸ ਦੀ ਅਖੀਰਲੀ ਤਾਰੀਖ 15 ਦਸੰਬਰ, 1973 ਸੀ ਅਤੇ ਉਦੋਂ ਤੱਕ ਤਾਂ ਇਹ ਕਲੇਮ ਜਾਂ ਇਸ ਬਾਰੇ ਕੋਈ ਗੱਲ ਦੱਸੀ ਨਹੀਂ ਗਈ ਲੇਕਿਨ ਫਿਰ ਵੀ ਮੈਂ ਹੁਣ ਦੁਬਾਰਾ ਕਪੂਰਥਲਾ ਡੀ.ਸੀ. ਤੋਂ ਇਨਫਰਮੇਸ਼ਨ ਮੰਗੀ ਹੈ ਅਤੇ ਉਨ੍ਹਾਂ ਨੇ ਉਹੀ ਕਿਹਾ ਹੈ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਜੁਆਬ ਦੇ ਚੁੱਕਿਆਂ ਹਾਂ ਕਿ ਇਸ ਤਰ੍ਹਾਂ ਦੀ ਸੰਪਤੀ ਸਾਰੇ ਜ਼ਿਲ੍ਹੇ ਵਿੱਚ ਹੀ ਕੋਈ ਜ਼ਬਤ ਨਹੀਂ ਹੋਈ। ਇਸ ਲਈ ਇਹ ਰਿਕਾਰਡ ਦੇ ਦੇਣ, ਸਾਨੂੰ ਉਨ੍ਹਾਂ ਮਹਾਨ ਯੋਧਿਆਂ ਦਾ, ਜੇਕਰ ਪ੍ਰਾਪਰ ਵੇਅ ਨਾਲ ਹੱਲ ਹੋ ਸਕਦਾ ਹੋਵੇ ਤਾਂ ਅਸੀਂ ਹੁਣ ਵੀ ਕਰਨ ਨੂੰ ਤਿਆਰ ਹਾਂ।

**ਕੈਪਟਨ ਬਲਬੀਰ ਸਿੰਘ ਬਾਠ** : ਧੰਨਵਾਦ ਜੀ

---

## ਗਰੀਬ ਮਰੀਜ਼ਾਂ ਲਈ ਫੰਡਾਂ ਦੀ ਵਰਤੋਂ ਨਾ ਕਰਨਾ

***637. ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2007-08 ਦੇ ਸਮੇਂ ਦੌਰਾਨ ਭਿਆਨਕ ਬਿਮਾਰੀਆਂ ਦੇ ਗਰੀਬ ਮਰੀਜ਼ਾਂ ਲਈ ਸਟੇਟ ਇਲਨੈੱਸ ਫੰਡ ਸਕੀਮ ਅਧੀਨ ਸਰਕਾਰ ਦੁਆਰਾ ਕੇਂਦਰ ਸਰਕਾਰ ਤੋਂ ਕੁੱਲ ਕਿੰਨੇ ਫੰਡ ਪ੍ਰਾਪਤ ਕੀਤੇ ਗਏ ;

(ਅ) ਕੀ ਉਕਤ ਫੰਡ ਉਪਰੋਕਤ ਸਮੇਂ ਦੇ ਦੌਰਾਨ ਵਰਤ ਲਏ ਗਏ ਸਨ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ਅਤੇ ਉਨ੍ਹਾਂ ਵਿਅਕਤੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਜੋ ਕਿ ਮਿਥੇ ਸਮੇਂ ਦੌਰਾਨ ਫੰਡਾਂ ਦੀ ਵਰਤੋਂ ਨਾ ਕਰਨ ਲਈ ਜ਼ਿੰਮੇਂਵਾਰ ਸਨ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** (ੳ) ਮਾਰਚ, 2008 ਵਿੱਚ 45.25 ਲੱਖ ਰੁਪਏ ਆਏ।

(ਅ) ਨਹੀਂ ਜੀ। ਸਟੇਟ ਇਲਨੈੱਸ ਫੰਡ ਚਾਲੂ ਵਿੱਤੀ ਸਾਲ 2008-09 ਦੌਰਾਨ ਲਾਗੂ ਕੀਤਾ ਸੀ। ਭਾਰਤ ਸਰਕਾਰ ਵੱਲੋਂ ਜਾਂ ਰਾਜ ਸਰਕਾਰ ਵੱਲੋਂ ਇਸ ਤਰ੍ਹਾਂ ਦੀ ਕੋਈ ਸ਼ਰਤ ਨਹੀਂ ਹੈ ਕਿ ਜਿਸ ਸਾਲ ਵਿੱਚ ਪੈਸਾ ਪ੍ਰਾਪਤ ਹੋਇਆ ਹੈ, ਉਸੇ ਸਾਲ ਵਿੱਚ ਖਰਚ ਕਰਨਾ ਹੈ। ਇਸ ਲਈ ਕਿਸੇ ਦੇ ਵੀ ਖਿਲਾਫ ਕਾਰਵਾਈ ਕਰਨੀ ਨਹੀਂ ਬਣਦੀ।

स्पीकर साहिब, जिस फंड का ज़िक्र मानयोग सदस्य श्री मोफर जी ने किया है कि भारत सरकार की तरफ से हमें केवल 45 लाख 25 हज़ार रूपये आये थे और यह रकम स्टेट इलनैस फंड नाम से रजिस्टरड सोसाइटी में जमां है, पंजाब सरकार ने अपना शेयर 2007-08 के लिये भी और 2008-09 के लिये भी इसमें डाल दिया है । यह बाडी रजिस्टरड हो गई है। ऐप्लीकेशन्ज आनी शुरू हो गई हैं और जिसकी ऐप्लीकेशन सही पाई गई है उसको सहायता भी दे दी गई है। एक बात मैं सदन की और माननीय सदस्य की जानकारी के लिये बता दूँ कि ये जो पैसा है फाईनेंशियल साल खत्म होने के साथ खत्म नहीं होता। अब हमारे पास 362 ऐप्लीकेशन्ज़ आ चुकी हैं और उनकी सारी प्रक्रिया चल रही है, इसमें भारत सरकार से पैसा नहीं आया, हमारी और से कोई कमी नहीं है।

**सरदार अजीत इंदर सिंह मोफर :** स्पीकर साहिब, मैं आपके माध्यम से मंत्री साहिबा से पूछना चाहता हूँ (ਹਾਸਾ)......

**ਮੰਤਰੀ :** ਜਦੋਂ ਅੰਗਰੇਜ਼ੀ ਬੋਲਦੇ ਹਨ ਉਦੋਂ ਤਾਂ ਕੋਈ ਕਸ਼ਟ ਨਹੀਂ ਹੁੰਦਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਤਾਂ ਕਿਹਾ ਕਿ ਮੈਨੂੰ ਹਿੰਦੀ ਵੀ ਆਉਂਦੀ ਹੈ, ਪੰਜਾਬੀ ਤਾਂ ਆਉਂਦੀ ਹੀ ਹੈ। ਸਪੀਕਰ ਸਾਹਿਬ, ਬੜਾ ਸੀਰੀਅਸ ਮੈਟਰ ਹੈ, ਚਲੋ ਇਹ ਤਾਂ ਇਲਨੈੱਸ ਫੰਡਜ਼ ਜਿਹੜੇ 45.25 ਲੱਖ ਆ ਗਏ। ਮਾਰਚ ਦਾ ਇਹ ਪੈਸਾ ਆਇਆ ਹੋਇਆ ਹੈ ਪਰ 1-1/2 ਸਾਲ ਹੋ ਗਿਆ ਸਰਕਾਰ ਬਣੇ ਨੂੰ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਬਣੇ ਹਨ। ਇਨ੍ਹਾਂ ਦੇ ਡਿਸਕ੍ਰੀਸ਼ਨਰੀ ਫੰਡਜ਼ ਹਨ ਔਰ ਪਿੱਛੇ ਅਖਬਾਰ ਵਿੱਚ ਆਇਆ ਸੀ, ਐਨੀਆਂ ਕੈਂਸਰ ਨਾਲ ਮੌਤਾਂ ਹੋ ਰਹੀਆਂ ਹਨ ਅਤੇ ਗਰੀਬ ਆਦਮੀ ਇਲਾਜ ਅਫੋਰਡ ਨਹੀਂ ਕਰ ਸਕਦਾ। ਇਨਾਂ ਕੋਲ ਹਜ਼ਾਰਾਂ ਐਪਲੀਕੇਸ਼ਨਾਂ ਪੈਂਡਿੰਗ ਹਨ। ਇਨ੍ਹਾਂ ਨੇ ਇੱਕ ਵੀ ਬੰਦੇ ਨੂੰ ਇੱਕ ਵੀ ਰੁਪਿਆ ਨਹੀਂ ਦਿੱਤਾ। ਪਿਛੇ 5 ਸਾਲਾਂ ਵਿੱਚ ਰਿਕਾਰਡ ਹੈ, ਸਾਡੀ ਸਰਕਾਰ ਨੇ ਘੱਟ ਤੋਂ ਘੱਟ 8 ਕਰੋੜ ਰੁਪਿਆ ਪੰਜਾਬ ਦੇ ਲੋਕਾਂ ਨੂੰ ਬਿਮਾਰੀ ਨਾਲ ਲੜਨ ਵਾਸਤੇ ਦਿੱਤਾ ਸੀ। ਲੁਧਿਆਣੇ ਦੀ ਗੱਲ ਮੈਂ ਦੱਸਦਾ ਹਾਂ, ਉਥੇ ਬੜਾ ਦੁਖਦਾਇਕ ਵਾਕਿਆ ਹੋਇਆ, ਇਕ ਗਰੀਬ ਆਦਮੀ ਦਾ ਬੱਚਾ ਛੱਤ ਤੋਂ ਡਿਗ ਪਿਆ। ਉਸ ਨੂੰ ਹਸਪਤਾਲ ਲੈ ਕੇ ਗਏ। ਹਸਪਤਾਲ ਵਾਲੇ ਕਹਿੰਦੇ ਕਿ ਪਹਿਲਾਂ 15,000 ਰੁਪਏ ਲੈਕੇ ਆਓ, ਫਿਰ ਇਲਾਜ ਹੋਵੇਗਾ। ਉਹ ਵਿਅਕਤੀ ਘਰ ਆਇਆ ਅਤੇ 2000 ਰੁਪਏ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਆਪਣੀ ਘਰ ਵਾਲੀ ਨੂੰ ਦੇ ਕੇ ਅਤੇ ਬਾਕੀ ਦੇ ਪੈਸਿਆਂ ਦਾ ਇੰਤਜ਼ਾਮ ਕਰਨ ਵਾਸਤੇ ਘਰੋਂ ਚਲਾ ਗਿਆ। ਇੰਨੇ ਵਿੱਚ ਹੀ 3-4 ਘੰਟੇ ਦਾ ਸਮਾਂ ਬੀਤ ਗਿਆ ਅਤੇ ਉਸ ਬੱਚੇ ਦੀ ਮੌਤ ਹੋ ਗਈ ਅਤੇ ਫਿਰ ਉਸ ਦੀ ਮਾਂ ਉਸ ਨੂੰ ਚੁੱਕ ਕੇ ਘਰ ਲੈ ਗਈ। ਉਸ ਦੀ ਜਨਾਨੀ ਆਪ ਵੀ ਮਰ ਗਈ ਅਤੇ ਆਪਣੀ ਲੜਕੀ ਨੂੰ ਮਾਰ ਦਿੱਤਾ ਅਤੇ ਉਹ ਬੱਚਾ ਵੀ ਮਰ ਗਿਆ ਕਿਉਂਕਿ ਉਹ ਬਹੁਤ ਮੈਂਟਲੀ ਟੋਰਚਰ ਹੋ ਗਈ ਸੀ। ਉਸ ਗਰੀਬ ਬੰਦੇ ਦਾ ਕੋਈ ਪਤਾ ਨਹੀਂ। ਇਹ 45 ਲੱਖ ਰੁਪਿਆ ਰੱਖਿਆ ਤਾਂ ਹੋਇਆ ਹੈ ਪਰ ਇਸ ਦਾ ਕੀ ਕਰਨਾ ਹੈ ਜਦ ਲੋਕ ਮਰ ਰਹੇ ਹਨ। ਗਰੀਬ ਆਦਮੀ ਹਸਪਤਾਲ ਵਿੱਚ ਦਾਖਲ ਹੋ ਕੇ ਇਲਾਜ ਨਹੀਂ ਕਰਾ ਸਕਦਾ। ਕੀ ਮਹਿਕਮਾ ਜਾਂ ਮੰਤਰੀ ਸਾਹਿਬਾ ਐਸ਼ਿਓਰ ਕਰਨਗੇ ਕਿ ਕੋਈ ਗਰੀਬ ਆਦਮੀ ਪੈਸੇ ਦੀ ਕਮੀ ਕਰਕੇ ਨਹੀਂ ਮਰੇਗਾ ?

**मंत्री** : स्पीकर साहिब, मुझे बड़े अफसोस के साथ कहना पड़ता है कि सदस्य महोदय को शायद इस illness fund का पता नहीं है। यह भारत सरकार की 25 अक्तूबर, 2005 को योजना आई थी, उस समय बादल साहिब मुख्य मंत्री नहीं थे। उस के बाद इन्होंने महीनों लगा दिये, 6 महीने लगा दिये, उस चिट्ठी पर कुछ नहीं किया। अप्रैल 2006 में सोसाईटी फार्म करने के लिये एक मीटिंग हुई, फाईल पर discussed लिख दिया और discussion से आगे कुछ नहीं किया। जुलाई 2007 में हैल्थ सिस्टमज़ कार्पोरेशन को दे दिया गया। 31 अगस्त 2007 को पंजाब के Registration of Societies Act के अंतर्गत सोसाईटी रजिस्टर हो गई और नवंबर 2007 में matter was taken up with F.D.I. 13 फरवरी को स्टेट गर्वनमैंट ने, बादल साहिब की गर्वनमैंट ने सब से पहले, भारत सरकार से भी पहले इस सोसाईटी के लिए एक करोड़ रुपया दे दिया और उसके बाद दोबारा एक करोड़ रूपया दे दिया। सदन की जानकारी के लिये मैं बताना चाहती हूँ कि नियम यह है कि जितना पैसा हम डालेंगे, उतना ही पैसा दो करोड़ रुपया भारत सरकार देगी। सोसाइटी बनते ही पहली मीटिंग 10 मार्च, 2008 को की गई और निरोगी सोसाइटी बन गई। दूसरी मीटिंग 4 जुलाई, 2008 को हुई। उस के बाद हमारे पास ऐप्लीकेशन आई। 50,000 रुपये से कम जिस की आमदनी है, वही इस का लाभ ले सकता है। अखबारों में भी आया है कि.........

(ਇਸ ਸਮੇਂ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣੀ ਸੀਟ ਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ, ਮੋਫਰ ਜੀ, ਕੁਝ ਹੋਰ ਪੁੱਛਣਾ ਚਾਹੁੰਦੇ ਹੋ?.....(ਹਾਸਾ) ਇਸ ਤਰ੍ਹਾਂ ਨਾਲ ਤਾਂ ਇੱਕ ਹੀ ਸਵਾਲ ਪੂਰਾ ਹੋ ਸਕੇਗਾ।

**मंत्री** : 12-6-08 को एक मरीज़ बीकानेर कैंसर हस्पताल में था, उस को 50,000 रुपया दे दिया। दूसरी ऐपलीकेशन जसप्रीत सिंह, ज़िला मोहाली की है। 75,000 रुपया उन को भी मन.ज़ूर कर दिया गया।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਜ਼ਿਆਦਾ ਡਿਸਕਸ਼ਨ ਵਿਚ ਨਹੀਂ ਪੈਣਾ ਚਾਹੁੰਦਾ। ਸੋਸਾਇਟੀ ਬਣ ਗਈ ਜਾਂ ਨਾ ਬਣ ਗਈ ਅਤੇ ਰੁਪਿਆ ਚਾਹੇ ਇਕ ਕਰੋੜ ਹੈ ਅਤੇ ਚਾਹੇ ਦੋ ਕਰੋੜ। ਸਵਾਲ ਤਾਂ ਇਹ ਹੈ ਕਿ ਜੇ ਕਿਸੇ ਦਾ ਬੱਚਾ ਮਰ ਗਿਆ

ਤਾਂ ਸੋਸਾਇਟੀ ਦਾ ਉਸ ਨੂੰ ਕੀ ਭਾਅ ਹੈ ? ਚਾਹੀਦਾ ਇਹ ਹੈ ਕਿ ਇਸ ਦੇ ਵਾਸਤੇ ਸਰਕਾਰ ਕੋਈ ਕਾਨੂੰਨ ਬਣਾ ਲਵੇ ਜਾਂ ਮੰਤਰੀ ਨੂੰ ਹੀ ਕਹਿ ਦੇਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਐਮ.ਐਲ.ਏ. ਦੇ ਕਿਸੇ ਹਲਕੇ ਵਿੱਚ ਜੇ ਕੋਈ ਗਰੀਬ ਦਾ ਬੱਚਾ ਮਰ ਰਿਹਾ ਹੈ ਤਾਂ ਕੀ ਇਹ ਉਸ ਨੂੰ ਉਸੇ ਵੇਲੇ ਦਾਖਲ ਕਰਾਉਣਗੇ ਅਤੇ ਸਰਕਾਰ ਇਸ ਦੇ ਵਾਸਤੇ ਖਰਚਾ ਦੇਵਗੀ ਜਾਂ ਨਹੀਂ? Health is a big problem in this country and it is the same in Punjab also.

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਸੀ ਕਿ ਭਾਰਤ ਸਰਕਾਰ ਤੋਂ ਕਿੰਨਾ ਪੈਸਾ ਆਇਆ ਅਤੇ ਕਿੰਨਾ ਖਰਚਿਆ ਗਿਆ। ਇਹ ਮੈਂ ਦੱਸ ਦਿੱਤਾ ਹੈ। ਦੋ ਸਾਲ ਪਿਛਲੀ ਗੌਰਮਿੰਟ ਨੇ ਲੇਟ ਕੀਤਾ ਹੈ ਲੇਕਿਨ ਮੌਜੂਦਾ ਸਰਕਾਰ ਵੱਲੋਂ ਕੋਈ ਕਮੀ ਨਹੀਂ ਹੈ। ਅਸੀਂ ਫਾਰਮ ਭੇਜ ਰਹੇ ਹਾਂ।

ਮੁੱਖ ਮੰਤਰੀ : ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਜਿਹੜਾ ਸਵਾਲ ਕੀਤਾ ਸੀ, ਉਸ ਵਿੱਚ ਮੇਰਾ ਵੀ ਜ਼ਿਕਰ ਕੀਤਾ ਹੈ। ਕਿਹਾ ਗਿਆ ਹੈ ਕਿ ਜਦ ਸੀ.ਐਮ. ਕੋਲ ਰਿਲੀਫ ਫੰਡ ਹੁੰਦਾ ਹੈ ਤਾਂ ਉਹ ਕਿਉਂ ਨਹੀਂ ਦਿੱਤਾ ਜਾਂਦਾ। ਮੈਂ ਸਦਨ ਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਕੈਂਸਰ ਜਾਂ ਹਾਰਟ ਪ੍ਰਾਬਲਮ ਵਰਗੀਆਂ ਸੀਰੀਅਸ ਬਿਮਾਰੀਆਂ ਦੀਆਂ ਜਿੰਨੀਆਂ ਵੀ ਮੇਰੇ ਕੋਲ ਐਪਲੀਕੇਸ਼ਨਜ਼ ਆਉਂਦੀਆਂ ਹਨ, ਉਨ੍ਹਾਂ ਵਿੱਚੋਂ ਜੇ 100% ਨਹੀਂ ਤਾਂ 90% ਕੇਸਾਂ ਵਿੱਚ ਅਸੀਂ ਜ਼ਰੂਰ ਫੰਡ ਭੇਜ ਦਿੰਦੇ ਹਾਂ। ਜੇ ਕਿਸੇ ਨੂੰ ਜ਼ੁਕਾਮ ਵਰਗੀ ਸਾਧਾਰਣ ਬਿਮਾਰੀ ਹੋਵੇ ਅਤੇ ਉਹ ਚਾਹੇ ਤਾਂ ਸੀ.ਐਮ. ਇਸ ਦੇ ਵਾਸਤੇ ਫੰਡ ਦੇ ਦੇਵੇ ਤਾਂ ਇਹ ਕੋਈ ਗੱਲ ਨਹੀਂ ਬਣਦੀ। ਜੇ ਕੋਈ ਕੈਂਸਰ ਜਾਂ ਹਾਰਟ ਦਾ ਮਰੀਜ਼ ਹੈ ਅਤੇ ਉਹ ਆਪਣਾ ਇਲਾਜ ਆਪ ਨਹੀਂ ਕਰਾ ਸਕਦਾ ਅਤੇ ਕੋਈ ਐਮ.ਐਲ.ਏ. ਉਸ ਦੀ ਐਪਲੀਕੇਸ਼ਨ ਮੇਰੇ ਕੋਲ ਭੇਜ ਦਿੰਦਾ ਹੈ ਤਾਂ ਮੈਂ ਉਸੇ ਵੇਲੇ ਹੀ ਆਪਣੇ ਰਿਲੀਫ ਫੰਡ ਵਿੱਚੋਂ ਪੈਸਾ ਸੈਂਕਸ਼ਨ ਕਰਕੇ ਉਸ ਨੂੰ ਭਿਜਵਾ ਦਿਆਂਗਾ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਧੰਨਵਾਦ ਜੀ। ਪਰ ਜਦੋਂ ਪ੍ਰੈਸ ਨੂੰ ਤੁਸੀਂ ਫੇਸ ਕਰਦੇ ਹੋ ਤਾਂ......

ਮਾਨਯੋਗ ਸਪੀਕਰ : ਮੋਫਰ ਜੀ, ਤੁਸੀਂ ਧੰਨਵਾਦ ਕਰ ਦਿੱਤਾ ਹੈ, ਉਨ੍ਹਾਂ ਨੇ ਵੀ ਗੱਲ ਕਰ ਦਿੱਤੀ ਹੈ। ਕੋਈ ਐਪਲੀਕੇਸ਼ਨ ਹੈ ਤਾਂ ਤੁਸੀਂ ਉਹ ਇਨ੍ਹਾਂ ਨੂੰ ਦੇ ਦਿਓ। ਅਗਲਾ ਸਵਾਲ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਸਪੀਕਰ ਸਾਹਿਬ, ਪ੍ਰੈਸ ਵਿੱਚ ਆਇਆ ਹੈ ਪਰ ਡੇਢ ਸਾਲ ਦਾ ਸਮਾਂ ਹੋ ਗਿਆ ਹੈ, ਇੱਕ ਰੁਪਿਆ ਵੀ ਕਿਸੇ ਨੂੰ ਨਹੀਂ ਦਿੱਤਾ ਗਿਆ। ਇਹ ਇਥੇ ਕਹਿੰਦੇ ਹਨ ਕਿ 90% ਪੈਸਾ ਦੇ ਦਿੱਤਾ ਹੈ। ..........

ਮਾਨਯੋਗ ਸਪੀਕਰ : ਅਗਲਾ ਸਵਾਲ, ਖਹਿਰਾ ਜੀ।

---

## ਮੁੱਢਲੇ ਸਿਹਤ ਕੇਂਦਰ, ਢਿਲਵਾਂ ਨੂੰ ਅਪਗ੍ਰੇਡ ਕਰਨਾ

*670. ਸਰਦਾਰ ਸੁਖਪਾਲ ਸਿੰਘ ਖਹਿਰਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁੱਢਲੇ ਸਿਹਤ ਕੇਂਦਰ, ਢਿਲਵਾਂ, ਜ਼ਿਲ੍ਹਾ ਕਪੂਰਥਲਾ ਨੂੰ ਸਮੂਹਿਕ ਸਿਹਤ ਕੇਂਦਰ ਵਜੋਂ ਅਪਗ੍ਰੇਡ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਗਏ ਹਨ ?

**श्रीमति लक्ष्मीकांता चावला** : स्पीकर साहिब, हमने यह बनाना है, अपग्रेड करना है। समस्या यही है कि उस समय के मुख्यमंत्री ने पत्थर लगा दिया, लेकिन हमने यह बनाना है। जब पत्थर लगा दिया तब पैसा नहीं था । अब हमारी सरकार ने यह अपरूव कर दिया है। फंड.ज के अवेलेबल होने पर और स्टाफ के सैंक्शन होने के साथ ही हम इस को बनवा देंगे। यह सदन के आगे हमारा आश्वासन है।

(ट्रेजरी बैंचज़ की ओर से थंपिंग।)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੇ ਕੋਲ ਅਖਬਾਰ ਹੈ। ਪੁਰਾਣੇ ਮੁੱਖ ਮੰਤਰੀ ਸਾਹਿਬ ਪੱਥਰ ਰੱਖ ਕੇ ਚਲੇ ਗਏ.......

**ਮਾਨਯੋਗ ਸਪੀਕਰ** : ਖਹਿਰਾ ਸਾਹਿਬ, ਉਨ੍ਹਾਂ ਨੇ ਇਸ ਦਾ ਜਵਾਬ ਦੇ ਦਿੱਤਾ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੇਰੇ ਕੋਲ ਅਖਬਾਰ ਹੈ। ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨੇ ਇਸ ਦਾ ਨੀਂਹ ਪੱਥਰ ਰੱਖਿਆ ਸੀ। ਇਸ ਸਰਕਾਰ ਨੇ ਕਿਹਾ ਹੈ ਕਿ ਲੁਧਿਆਣਾ ਵਿੱਚ ਮੈਟਰੋ ਜਾ ਰਹੀ ਹੈ। ਮੈਂ ਸੀ.ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚੱਲ ਗਈ ਹੈ, ਜਿਹੜੀਆਂ ਮੁੱਖ ਮੰਤਰੀ ਸਾਹਿਬ ਦੀਆਂ ਕੁਮਿਟਮੈਂਟ ਹੁੰਦੀਆਂ ਹਨ, ਉਨ੍ਹਾਂ ਨੂੰ ਅਗਲੀ ਸਰਕਾਰ ਨੇ ਪੂਰਾ ਕਰਨਾ ਹੁੰਦਾ ਹੈ। It should be honoured by the successive governments. ਸਪੀਕਰ ਸਾਹਿਬ, ਅਗਲੇ ਸਵਾਲ ਵਿੱਚ ਆਉਣਾ ਹੈ ਕਿ ਨੀਂਹ ਪੱਥਰ ਰੱਖਿਆ ਗਿਆ ਹੈ There need not be mockery of such type. ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਉਸ ਲਈ ਮੈਂ ਇਨ੍ਹਾਂ ਦਾ ਰਿਣੀ ਹਾਂ। ਇਹ ਲੋਕਾਂ ਦੀ ਬਹੁਤ ਵੱਡੀ ਸਮੱਸਿਆ ਹੈ। ਭੁਲੱਥ ਕਮਿਊਨਿਟੀ ਹੈਲਥ ਸੈਂਟਰ ਨੂੰ ਵੀ ਅਪਗ੍ਰੇਡ ਕਰ ਦਿਓ ਜੀ।

**Mr. Speaker :** Next Question.

---

## ਕਰਜ਼ੇ ਲਈ ਜਾਲ੍ਹੀ ਦਸਤਾਵੇਜ਼

*690. **ਸ਼੍ਰੀਮਤੀ ਹਰਚੰਦ ਕੌਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਰਾਮ ਨਗਰ ਛੰਨਾ, ਜ਼ਿਲ੍ਹਾ ਸੰਗਰੂਰ ਦੇ ਕੁਝ ਵਸਨੀਕਾਂ ਨੇ ਕਾਂਟਰੈਕਟ ਫਾਰਮਿੰਗ ਕਰਜ਼ਿਆਂ ਲਈ ਜਾਲ੍ਹੀ ਦਸਤਾਵੇਜ਼ਾਂ ਸਬੰਧੀ ਕੋਈ ਸ਼ਿਕਾਇਤ ਕੀਤੀ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : ਇਕ ਸ਼ਿਕਾਇਤ ਪਿੰਡ ਰਾਮ ਨਗਰ ਛੰਨਾ ਦੇ ਵਾਸੀਆਂ ਵੱਲੋਂ ਬਰਨਾਲਾ ਪੁਲਿਸ ਨੂੰ ਮਿਤੀ 21 ਜੂਨ, 2008 ਨੂੰ ਪ੍ਰਾਪਤ ਹੋਈ ਸੀ, ਜਿਸ ਵਿੱਚ Punjab Medicinal Plants Board ਨੂੰ ਜਾਲ੍ਹੀ ਪ੍ਰੋਜੈਕਟ ਰਿਪੋਰਟ ਪੇਸ਼ ਕਰਕੇ ਸਬਸਿਡੀ ਮਨਜ਼ੂਰ ਕਰਵਾਉਣ ਬਾਰੇ ਦੱਸਿਆ ਹੈ।

ਐਸ.ਪੀ. ਹੈਡਕੁਆਟਰ ਬਰਨਾਲਾ ਤੱਥਾਂ ਨੂੰ ਜਾਨਣ ਲਈ ਇਸ ਸ਼ਿਕਾਇਤ ਦੀ ਪੜਤਾਲ ਕਰ ਰਹੇ ਹਨ। ਉਨ੍ਹਾਂ ਵੱਲੋਂ ਸਬੰਧਤ ਵਿਅਕਤੀਆਂ ਦੇ ਬਿਆਨ ਰਿਕਾਰਡ ਕੀਤੇ ਗਏ ਹਨ। ਬੈਂਕ ਦੇ ਦਸਤਾਵੇਜ਼ ਅਤੇ ਰੈਵੀਨਿਊ ਰਿਕਾਰਡ ਦੀ ਤਸਦੀਕ ਕੀਤੀ ਜਾ ਰਹੀ ਹੈ। ਪੜਤਾਲ ਤੋਂ ਬਾਅਦ ਅਗਲੀ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਇਹ 2007 ਦਾ ਕੇਸ ਹੈ। ਇਹ 19 ਅਪ੍ਰੈਲ,

2007 ਨੂੰ ਪਾਸ ਹੋਇਆ ਹੈ। ਜਿਨ੍ਹਾਂ ਕਿਸਾਨਾਂ ਦੀਆਂ ਜ਼ਮੀਨਾਂ ਦੇ ਇਸ ਕੇਸ ਵਿੱਚ ਨੰਬਰ ਦਿੱਤੇ ਗਏ ਹਨ ਉਹ ਕਿਸਾਨ ਬਿਲਕੁਲ ਅਨਪੜ੍ਹ ਹਨ। ਉਨ੍ਹਾਂ ਦੀਆਂ ਜ਼ਮੀਨਾਂ ਦੇ 13-13 ਕਿੱਲਿਆਂ ਦੇ ਨੰਬਰ ਦੇ ਕੇ ਇਹ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ। ਜਿਹੜਾ ਨੋਡਲ ਅਫਸਰ ਹੈ ਉਨ੍ਹਾਂ ਨੇ ਇੱਕ ਕਰੋੜ ਰੁਪਿਆ ਮਾਰਿਆ ਹੈ ਪਰ ਇਨ੍ਹਾਂ ਦੀ ਕਿਸੇ ਨੇ ਕੋਈ ਗੱਲ ਨਹੀਂ ਸੁਣੀ। ਉਸ ਤੋਂ ਬਾਅਦ ਉਨ੍ਹਾਂ ਨੇ ਆਪਣੀ ਬੇਨਤੀ ਪੁਲਿਸ ਥਾਣਾ, ਸ਼ੇਰਪੁਰ ਪੈਂਦਾ ਹੈ ਉਥੇ ਦਿੱਤੀ, ਉਹ ਉਥੇ ਗਏ। ਉਹ ਬਰਨਾਲੇ ਵੀ ਗਏ। ਡੀ.ਆਈ.ਜੀ. ਨੂੰ ਵੀ ਮਿਲੇ। ਮੇਰੇ ਕੋਲ ਸਾਰੀਆਂ ਡੇਟਾਂ ਨੋਟ ਹਨ ਪਰ ਉਨ੍ਹਾਂ ਦੀ ਕਿਸੇ ਨੇ ਨਹੀਂ ਸੁਣੀ, ਸਗੋਂ ਧੱਕੇ ਮਾਰ ਕੇ ਉਨ੍ਹਾਂ ਨੂੰ ਬਾਹਰ ਕੱਢ ਦਿੱਤਾ ਗਿਆ। ਇਹ ਕਿਸਾਨ ਜਿਹੜੇ ਕਿ 13-13 ਕਿੱਲਿਆਂ ਦੇ ਮਾਲਕ ਹਨ, ਜਾਲ੍ਹੀ ਪ੍ਰਾਜੈਕਟ ਤਿਆਰ ਕਰਕੇ, ਜਾਲ੍ਹੀ ਦਸਖਤਾਂ ਦੇ ਨਾਲ ਆਪਣੇ ਆਪ ਸਾਈਨ ਕਰਕੇ ਜਿਹੜਾ ਹਰਦੇਵ ਸਿੰਘ ਹੈ, ਉਸ ਨੂੰ ਤਾਂ ੳ, ਅ, ੲ ਵੀ ਨਹੀਂ ਆਉਂਦਾ। ਉਸਦੇ ਵੀ ਇੰਗਲਿਸ਼ ਵਿੱਚ ਸਾਈਨ ਕੀਤੇ ਹੋਏ ਹਨ।

**ਮਾਨਯੋਗ ਸਪੀਕਰ** : ਬੀਬੀ ਜੀ, ਤੁਹਾਡੀ ਹੁਣ ਕੀ ਮੰਗ ਹੈ ?

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, 2007 ਤੋਂ ਇਹ ਕੇਸ ਚੱਲ ਰਿਹਾ ਹੈ। ਹੁਣ 2008 ਆ ਗਿਆ ਹੈ। ਇਹ ਸਾਲ ਵੀ ਹੁਣ ਖਤਮ ਹੋਣ ਤੇ ਹੈ ਪਰ ਇਨ੍ਹਾਂ ਦੇ ਖਿਲਾਫ ਕਿਸੇ ਨੇ ਕੋਈ ਕਾਰਵਾਈ ਨਹੀਂ ਕੀਤੀ। ਜਿਸ ਨੇ ਇਹ ਲੋਨ ਸੈਂਕਸ਼ਨ ਕਰਵਾਇਆ, ਉਹ ਇਨਸਾਨ ਇੱਕ ਰਾਜਨੀਤਿਕ ਪਾਰਟੀ ਨਾਲ ਸਬੰਧ ਰੱਖਦਾ ਹੈ।

**ਮਾਨਯੋਗ ਸਪੀਕਰ** : ਤੁਸੀਂ ਭਾਸ਼ਣ ਨਾ ਕਰੋ, ਤੁਸੀਂ ਆਪਣਾ ਸਵਾਲ ਕਰੋ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਜਿਹੜਾ ਕਿਸਾਨ 13-13 ਕਿੱਲਿਆਂ ਦਾ ਮਾਲਕ ਹੈ, ਉਸ ਜ਼ਮੀਨ ਦੀ ਕਿੰਨੀ ਕੀਮਤ ਅੱਜ ਬਣਦੀ ਹੈ, ਉਨ੍ਹਾਂ ਨੂੰ ਤਾਂ ਇਹ ਵੀ ਪਤਾ ਨਹੀਂ ਕਿ ਕਦੋਂ........

**ਮਾਨਯੋਗ ਸਪੀਕਰ** : ਜਿਹੜਾ ਤੁਸੀਂ ਸਵਾਲ ਕੀਤਾ ਹੈ, ਉਸਦਾ ਬਾਦਲ ਸਾਹਿਬ ਨੇ ਜਵਾਬ ਦੇ ਦਿੱਤਾ ਹੈ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦੀ ਹਾਂ ਕਿ ਜਿਨ੍ਹਾਂ ਨੇ ਜਾਲ੍ਹੀ ਲੋਨ ਲਿਆ ਹੈ, ਉਨ੍ਹਾਂ ਨੂੰ ਇਸ ਕੇਸ ਵਿੱਚ ਸਜ਼ਾ ਮਿਲੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਮ ਕਰਕੇ ਕੁਝ ਇਨਕੁਆਇਰੀਆਂ ਐਸ.ਐਚ.ਓ. ਜਾਂ ਇੰਸਪੈਕਟਰ ਕਰਦੇ ਹਨ। ਪਰ ਇਸ ਕੇਸ ਦੀ ਇਨਕੁਆਇਰੀ ਐਸ.ਪੀ., ਬਰਨਾਲਾ ਕਰ ਰਹੇ ਹਨ। ਉਨ੍ਹਾਂ ਨੇ ਰੈਵੇਨਿਊ ਰਿਕਾਰਡ ਵੀ ਲਏ ਹਨ, ਬੈਂਕ ਦੇ ਰਿਕਾਰਡ ਵੀ ਲਏ ਹਨ ਅਤੇ ਬਹੁਤ ਸਾਰੇ ਵਿਅਕਤੀਆਂ ਦੇ ਬਿਆਨ ਵੀ ਕਲਮਬੱਧ ਕੀਤੇ ਹਨ। ਇਸ ਲਈ ਮੈਂ ਬੀਬੀ ਜੀ, ਭੈਣ ਜੀ ਨੂੰ ਤੁਹਾਡੇ ਰਾਹੀਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੋ ਵੀ ਵੱਧ ਤੋਂ ਵੱਧ ਠੀਕ ਤੇ ਜਾਇਜ਼ ਕਾਨੂੰਨੀ ਕਾਰਵਾਈ ਹੋ ਸਕੇਗੀ, ਉਹ ਛੇਤੀ ਕਰਾਂਗੇ। ਅੱਜ ਹੀ ਮੈਂ ਆਪ ਟੈਲੀਫੋਨ ਕਰਕੇ ਐਸ.ਪੀ. ਨੂੰ ਆਖਾਂਗਾ ਕਿ ਉਹ ਇਸ ਇਨਕੁਆਇਰੀ ਨੂੰ ਐਕਸਪੇਡਾਈਟ ਕਰਨ।

**ਸ਼੍ਰੀਮਤੀ ਹਰਚੰਦ ਕੌਰ** : ਸਪੀਕਰ ਸਾਹਿਬ, ਕਿੰਨੇ ਦਿਨਾਂ ਵਿਚ ਇਹ ਯਕੀਨ ਦਿਵਾਉਣਗੇ........

**ਮਾਨਯੋਗ ਸਪੀਕਰ** : ਅਗਲਾ ਪ੍ਰਸ਼ਨ।

## ਬਾਬਾ ਬਕਾਲਾ ਟਾਊਨ ਦਾ ਵਿਕਾਸ

*665. ਸਰਦਾਰ ਮਨਜਿੰਦਰ ਸਿੰਘ ਕੰਗ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼੍ਰੀ ਆਨੰਦਪੁਰ ਸਾਹਿਬ ਅਤੇ ਹੋਰ ਧਾਰਮਿਕ ਸ਼ਹਿਰਾਂ ਦੀ ਤਰਜ਼ ਤੇ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪੈਂਦੇ ਬਾਬਾ ਬਕਾਲਾ ਸਾਹਿਬ ਧਾਰਮਿਕ ਟਾਊਨ ਦੇ ਵਿਕਾਸ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਟਾਊਨ ਵਿੱਚ ਵਿਕਾਸ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਨਹੀਂ ਜੀ।

ਸਰਦਾਰ ਮਨਜਿੰਦਰ ਸਿੰਘ ਕੰਗ : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਦੇ ਜ਼ਰੀਏ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਇੱਕ ਬਹੁਤ ਹੀ ਅਹਿਮ ਸਵਾਲ ਹੈ ਅਤੇ ਇਹ ਸਵਾਲ ਮੁੱਖ ਮੰਤਰੀ ਸਾਹਿਬ ਨੂੰ ਰੀਲੇਟ ਕਰਦਾ ਸੀ ਪਰ ਇਸ ਦਾ ਜਵਾਬ ਬ੍ਰਹਮਪੁਰਾ ਸਾਹਿਬ ਜੀ ਦੇ ਰਹੇ ਹਨ। ਇਹ ਇੱਕ ਬਹੁਤ ਹੀ ਅਹਿਮ ਸਵਾਲ ਹੈ। ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੇ ਪਵਿੱਤਰ ਨਗਰ ਬਾਬਾ ਬਕਾਲਾ ਸਾਹਿਬ ਵਿਖੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਹ ਐਲਾਨ ਕੀਤਾ ਸੀ ਕਿ ਬਾਬਾ ਬਕਾਲਾ ਸ਼ਹਿਰ ਨੂੰ ਜਿਵੇਂ ਆਨੰਦਪੁਰ ਸਾਹਿਬ ਨੂੰ ਡਿਵੈਲਪ ਕੀਤਾ ਗਿਆ ਹੈ, ਉਸੇ ਤਰੀਕੇ ਨਾਲ ਡਿਵੈਲਪ ਕੀਤਾ ਜਾਵੇਗਾ ਕਿਉਂਜੋ ਇਹ ਬੜਾ ਇਤਿਹਾਸਕ ਸ਼ਹਿਰ ਹੈ। ਗੁਰੂ ਤੇਗ ਬਹਾਦਰ ਸਾਹਿਬ 26 ਸਾਲ 9 ਮਹੀਨੇ 13 ਦਿਨ ਬਾਬਾ ਬਕਾਲਾ ਦੀ ਧਰਤੀ ਤੇ ਰਹੇ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਸ਼ਹਿਰ ਵੱਲ ਉਚੇਚਾ ਧਿਆਨ ਦਿੱਤਾ ਜਾਵੇ। ਜਿਸ ਤਰ੍ਹਾਂ ਹੋਰ ਇਤਿਹਾਸਕ ਸ਼ਹਿਰਾਂ ਤੇ ਕਸਬਿਆਂ ਦੀ ਡਿਵੈਲਪਮੈਂਟ ਹੋਈ ਹੈ ਉਸੇ ਤਰੀਕੇ ਨਾਲ ਇਸ ਸ਼ਹਿਰ ਨੂੰ ਵੀ ਉਚੇਚਾ ਵਿਚਾਰਿਆ ਜਾਵੇ ਅਤੇ ਪਹਿਲ ਦੇ ਅਧਾਰ ਤੇ ਧਿਆਨ ਦਿੱਤਾ ਜਾਵੇ।

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਬਹੁਤ ਹੀ ਪਵਿੱਤਰ ਸਥਾਨ ਹੈ ਅਤੇ ਸਾਨੂੰ ਸਾਰਿਆਂ ਨੂੰ ਇਸ ਪ੍ਰਤੀ ਬੜਾ ਸਤਿਕਾਰ ਹੈ। ਮੈਨੂੰ ਐਮ.ਐਲ.ਏ. ਸਾਹਿਬ ਮਿਲੇ ਸਨ ਅਤੇ ਉਨ੍ਹਾਂ ਨੇ ਗੱਲਾਂ ਦੱਸੀਆਂ ਹਨ। ਦੋ ਗੱਲਾਂ ਦੇ ਹੁਕਮ ਤਾਂ ਜਾਰੀ ਕਰ ਦਿੱਤੇ ਹਨ ਵਾਟਰ-ਸਪਲਾਈ ਅਤੇ ਸੀਵਰੇਜ ਦਾ ਬੰਦੋਬਸਤ ਹੋਵੇ। ਇਹ ਵਰਲਡ ਬੈਂਕ ਦੀ ਸਕੀਮ ਹੈ ਜਿਸ ਦੇ ਵਿੱਚ ਕੁਝ ਹਿੱਸਾ ਉਥੋਂ ਦੀ ਪਾਪੂਲੇਸ਼ਨ ਨੂੰ ਦੇਣਾ ਪੈਂਦਾ ਹੈ। ਐਮ.ਐਲ.ਏ. ਸਾਹਿਬ ਨੇ ਮੈਨੂੰ ਵਾਅਦਾ ਕੀਤਾ ਹੈ ਕਿ ਜਿਹੜਾ 5% ਹਿੱਸਾ ਦੇਣਾ ਹੈ ਉਹ ਆਪ ਲੋਕਾਂ ਕੋਲੋਂ ਇਕੱਠਾ ਕਰਕੇ ਦੇਣਗੇ। ਸ਼੍ਰੋਮਣੀ ਕਮੇਟੀ ਵੀ ਆਪਣਾ ਯੋਗਦਾਨ ਪਾਵੇਗੀ। ਬਾਕੀ ਇਸ ਸ਼ਹਿਰ ਵਾਸਤੇ ਜੋ ਵੀ ਐਮ.ਐਲ.ਏ. ਸਾਹਿਬ ਕਹਿਣਗੇ, ਮੈਂ ਇਕ ਐਕਸਪਰਟਸ ਦੀ ਟੀਮ ਵੀ ਉਥੇ ਭੇਜ ਦਿਆਂਗਾ ਅਤੇ ਜੋ ਕੁਝ ਵੀ ਜ਼ਰੂਰਤ ਹੋਈ, ਉਹ ਛੇਤੀ ਤੋਂ ਛੇਤੀ ਕਰਨ ਦੀ ਕੋਸ਼ਿਸ਼ ਕਰਾਂਗੇ।

ਸਰਦਾਰ ਮਨਜਿੰਦਰ ਸਿੰਘ ਕੰਗ : ਧੰਨਵਾਦ ਜੀ।

---

## ਨਰੇਗਾ ਅਧੀਨ ਪ੍ਰਾਪਤ ਹੋਈਆਂ ਗ੍ਰਾਂਟਾਂ

*688. ਸਰਦਾਰ ਮੱਖਣ ਸਿੰਘ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਮਾਰਚ, 2007 ਤੋਂ ਹੁਣ ਤੱਕ ਨਰੇਗਾ ਨੂੰ ਲਾਗੂ ਕਰਨ ਲਈ ਰਾਜ ਸਰਕਾਰ ਨੂੰ ਭਾਰਤ ਸਰਕਾਰ ਤੋਂ ਕੁੱਲ ਕਿੰਨੀ ਰਕਮ ਪ੍ਰਾਪਤੀ ਹੋਈ ਅਤੇ ਰਾਜ ਸਰਕਾਰ ਦੁਆਰਾ ਇਸ ਵਿੱਚੋਂ ਖਰਚ ਕੀਤੀ ਗਈ ਰਕਮ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : ਸੂਚਨਾ (ਅਨੁਲੱਗ-'ੳ') ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਅਨੁਲੱਗ-'ੳ'

ਨੈਸ਼ਨਲ ਰੂਰਲ ਇੰਪਲਾਇਮੈਂਟ ਗਰੰਟੀ ਸਕੀਮ ਪੰਜਾਬ ਅਧੀਨ ਮਿਤੀ 1 ਮਾਰਚ, 2007 ਤੋਂ 31 ਅਗਸਤ, 2008 ਤੱਕ ਭਾਰਤ ਸਰਕਾਰ ਤੋਂ 8636.95 ਲੱਖ ਰੁਪਏ ਪ੍ਰਾਪਤ ਹੋਏ ਹਨ ਜਿਨ੍ਹਾਂ ਵਿੱਚੋਂ 2745.92 ਲੱਖ ਰੁਪਏ ਜ਼ਿਲ੍ਹਿਆਂ ਦੁਆਰਾ ਖਰਚ ਕੀਤੇ ਗਏ ਹਨ ਜਿਸ ਦਾ ਜ਼ਿਲ੍ਹੇਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਭਾਰਤ ਸਰਕਾਰ ਵਲੋਂ ਪ੍ਰਾਪਤ ਹੋਏ ਫੰਡ | ਰਾਜ ਸਰਕਾਰ ਦਾ ਹਿੱਸਾ | ਕੁੱਲ ਉਪਲਬੱਧ ਫੰਡ | ਖਰਚਾ |
|---|---|---|---|---|---|
| 1 | ਹੁਸ਼ਿਆਰਪੁਰ | 854.84 | 44.66 | 899.50 | 448.34 |
| 2 | ਅੰਮ੍ਰਿਤਸਰ | 1841.72 | 132.91 | 1974.63 | 1355.55 |
| 3 | ਜਲੰਧਰ | 719.09 | 78.28 | 797.37 | 129.68 |
| 4 | ਨਵਾਂ ਸ਼ਹਿਰ | 407.80 | 38.80 | 446.60 | 200.05 |
| 5 | ਬਠਿੰਡਾ | 396.03 | 10.92 | 406.95 | 59.20 |
| 6 | ਬਰਨਾਲਾ | 349.74 | 14.93 | 364.67 | 5.89 |
| 7 | ਫਰੀਦਕੋਟ | 163.75 | 7.63 | 171.38 | 00 |
| 8 | ਫਤਹਿਗੜ੍ਹ ਸਾਹਿਬ | 160.08 | 9.95 | 170.03 | 32.04 |
| 9 | ਫਿਰੋਜ਼ਪੁਰ | 276.25 | 22.86 | 299.11 | 9.49 |
| 10 | ਗੁਰਦਾਸਪੁਰ | 339.37 | 29.88 | 369.25 | 43.46 |
| 11 | ਕਪੂਰਥਲਾ | 166.39 | 10.65 | 177.04 | 00 |
| 12 | ਲੁਧਿਆਣਾ | 241.33 | 18.98 | 260.31 | 27.09 |
| 13 | ਮਾਨਸਾ | 274.43 | 11.96 | 286.39 | 75.94 |
| 14 | ਮੋਗਾ | 163.45 | 10.33 | 173.78 | 122.84 |
| 15 | ਮੋਹਾਲੀ | 204.86 | 14.93 | 219.79 | 1.51 |
| 16 | ਮੁਕਤਸਰ | 157.48 | 9.66 | 167.14 | 105.99 |
| 17 | ਪਟਿਆਲਾ | 550.98 | 19.26 | 570.24 | 16.78 |
| 18 | ਰੋਪੜ | 313.02 | 15.39 | 328.41 | 52.87 |
| 19 | ਸੰਗਰੂਰ | 759.70 | 16.59 | 776.29 | 37.83 |
| 20 | ਤਰਨ ਤਾਰਨ | 204.86 | 14.93 | 219.79 | 19.12 |
| 21 | ਐਸ.ਆਈ.ਆਰ.ਡੀ. ਨਾਭਾ (ਟਰੇਨਿੰਗ) | 91.78 | 00 | 91.78 | 2.25 |
| | ਕੁੱਲ | 8636.95 | 533.50 | 9170.45 | 2745.92 |

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਸਟੇਟ ਦਾ ਕਿੰਨਾ ਸ਼ੇਅਰ ਹੁੰਦਾ ਹੈ ਅਤੇ ਸੈਂਟਰ ਦਾ ਇਸ ਨਰੇਗਾ ਸਕੀਮ ਵਾਸਤੇ ਕਿੰਨਾ ਸ਼ੇਅਰ ਹੁੰਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਸੈਂਟਰ ਦਾ 90% ਸ਼ੇਅਰ ਹੁੰਦਾ ਹੈ ਅਤੇ 10% ਸਟੇਟ ਦਾ ਹੁੰਦਾ ਹੈ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, 8636.95 ਲੱਖ ਰੁਪਿਆ ਜਿਹੜਾ ਭਾਰਤ ਸਰਕਾਰ ਤੋਂ ਆਇਆ, ਇਸ ਦੇ ਵਿੱਚ 553.50 ਸਟੇਟ ਗੌਰਮਿੰਟ ਨੇ ਹਿੱਸਾ ਪਾਇਆ ਅਤੇ ਇਹ ਕੁੱਲ 9170.45 ਲੱਖ ਰੁਪਏ ਬਣਦੇ ਹਨ। ਇਸ ਦੇ ਵਿੱਚੋਂ ਕੇਵਲ 2745.92 ਲੱਖ ਰੁਪਏ ਹੀ ਖਰਚ ਕੀਤੇ ਗਏ ਹਨ ਅਤੇ 6425 ਲੱਖ ਰੁਪਿਆ ਅਣਵਰਤਿਆ ਰੱਖਣ ਦੇ ਕੀ ਕਾਰਨ ਹਨ?

**ਮੰਤਰੀ** : ਸਪੀਕਰ ਸਾਹਿਬ, ਇਹ ਇੱਕ ਨਵੀਂ ਸਕੀਮ ਹੈ ਅਤੇ ਨਵੀਂ ਸਕੀਮ ਦੇ ਪਹਿਲੇ ਫੇਜ਼ ਵਿੱਚ ਪੰਜਾਬ ਵਿਚੋਂ ਕੇਵਲ ਇੱਕ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੀ ਇਹ ਸਕੀਮ ਲਾਗੂ ਹੋਈ ਸੀ। ਉਸਦੇ ਬਾਅਦ ਤਿੰਨ ਜ਼ਿਲ੍ਹੇ ਅੰਮ੍ਰਿਤਸਰ, ਜਲੰਧਰ ਅਤੇ ਨਵਾਂ ਸ਼ਹਿਰ ਆ ਗਏ ਔਰ ਉਸਦੇ ਬਾਅਦ ਹੁਣ ਸਾਰੇ ਪੰਜਾਬ ਵਿੱਚ ਅਤੇ ਹਿੰਦੁਸਤਾਨ ਵਿੱਚ ਇਹ ਸਕੀਮ ਲਾਗੂ ਹੈ। ਇਹ ਨਵੀਂ ਸਕੀਮ ਹੈ। ਇਹ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਣ ਕਰਕੇ ਔਰ ਇਲੈਕਸ਼ਨ ਕਮਿਸ਼ਨ ਵੱਲੋਂ ਕੋਡ ਆਫ ਕੰਡੱਕਟ ਲਾਗੂ ਹੋਣ ਕਰਕੇ ਪਿਛਲੇ 4 ਮਹੀਨਿਆਂ ਵਿੱਚ ਕੰਮ ਨਹੀਂ ਹੋ ਸਕਿਆ। ਹੁਣ ਮੈਂ ਸਦਨ ਨੂੰ ਵੀ ਅਤੇ ਮੈਂਬਰ ਸਾਹਿਬ ਨੂੰ ਵੀ ਭਰੋਸਾ ਦਿਵਾਉਂਦਾ ਹਾਂ ਕਿ ਆਉਣ ਵਾਲੇ ਸਮੇਂ ਵਿੱਚ ਵੱਧ ਤੋਂ ਵੱਧ ਪੈਸਾ ਵਰਤਣ ਦੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਉਨ੍ਹਾਂ ਨੇ ਕਿਹਾ ਕਿ ਤਿੰਨ ਜ਼ਿਲ੍ਹਿਆਂ ਵਿੱਚ ਇਹ ਸਕੀਮ ਸ਼ੁਰੂ ਕਰ ਦਿਤੀ ਹੈ ਅਤੇ ਫਿਰ ਕਹਿ ਦਿਤਾ ਕਿ ਸਾਰੇ ਹਿੰਦੁਸਤਾਨ ਵਿੱਚ ਲਾਗੂ ਹੋ ਗਈ ਹੈ।

(ਇਕ ਆਵਾਜ਼ : ਪਹਿਲਾਂ ਪੰਜਾਬ ਵਿੱਚ ਕਿਹਾ ਹੈ।)

ਇਸ ਦਾ ਮਤਲਬ ਸਾਡੇ ਜ਼ਿਲ੍ਹੇ ਮਾਨਸੇ ਨੂੰ ਵੀ ਇਨਕਲੂਡ ਕਰ ਲਿਆ ਹੈ ਅਤੇ 9170.45 ਕਰੋੜ ਰੁਪਏ ਵਿੱਚੋਂ ਹੁਣ ਤੱਕ ਕੇਵਲ 2745.92 ਕਰੋੜ ਰੁਪਏ ਹੀ ਖਰਚੇ ਕੀਤੇ ਗਏ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਬਾਕੀ ਰਕਮ ਵੀ ਇਸੇ ਸਾਲ ਖਰਚ ਹੋ ਜਾਵੇ ਗੀ ਜਾਂ ਨਹੀਂ?

**ਮਾਨਯੋਗ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਸਕੀਮ ਦਾ ਪੈਸਾ ਪੰਜ ਸਾਲ ਵਿੱਚ ਵੰਡਣਗੇ ਜਾਂ ਇਸੇ ਸਾਲ ਵੰਡਣਗੇ?

**ਮੰਤਰੀ** : ਕੋਸ਼ਿਸ਼ ਕਰਕੇ ਇਸੇ ਸਾਲ ਵੰਡਾਂਗੇ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ 90% ਪੈਸਾ ਜਿਸ ਸਕੀਮ ਅਧੀਨ ਕੇਂਦਰ ਸਰਕਾਰ ਗਰਾਂਟ ਦਿੰਦੀ ਹੈ ਅਤੇ ਉਸਦੇ ਨਾਲ ਭਲਾ ਵੀ ਉਨ੍ਹਾਂ ਗਰੀਬ ਲੋਕਾਂ ਦਾ ਹੋਣਾ ਹੈ ਜਿਨ੍ਹਾਂ ਕੋਲ ਰੋਜ਼ਗਾਰ ਨਹੀਂ। ਉਨ੍ਹਾਂ ਨੂੰ 100 ਦਿਨਾਂ ਦੀ ਗਰੰਟੀ 90 ਰੁਪਏ ਦਿਹਾੜੀ ਦੇ ਨਾਲ ਦਿਤੀ ਜਾਂਦੀ ਹੈ। ਕੋਈ 9170.45 ਕਰੋੜ ਰੁਪਿਆ ਗਰੀਬ ਪਰਿਵਾਰ ਨੂੰ ਦੇਣਾ ਹੈ। 7 ਮਹੀਨਿਆਂ ਵਿੱਚ ਇਹ ਚੌਥਾ ਹਿੱਸਾ ਵੀ ਨਹੀਂ ਵਰਤ ਸਕੇ ਅਤੇ ਹੁਣ 5 ਮਹੀਨਿਆਂ ਵਿਚ ਇਹ ਪੈਸਾ ਵਰਤ ਲੈਣਗੇ?

ਮਾਨਯੋਗ ਸਪੀਕਰ : ਇਸ ਗੱਲ ਦਾ ਮੰਤਰੀ ਜੀ ਵੱਲੋਂ ਜਵਾਬ ਆ ਗਿਆ ਹੈ। ਅਗਲਾ ਸਵਾਲ।

---

## ਪ੍ਰਾਇਮਰੀ ਕਲਾਸ ਦੇ ਵਿਦਿਆਰਥੀਆਂ ਨੂੰ ਪ੍ਰਮੋਟ ਕਰਨਾ

***685. ਸਰਦਾਰ ਈਸ਼ਰ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪ੍ਰਾਇਮਰੀ ਸਕੂਲਾਂ ਵਿੱਚ ਵਿਦਿਆਰਥੀਆਂ ਨੂੰ ਉੱਚ ਕਲਾਸਾਂ ਵਿੱਚ ਲਾਜ਼ਮੀ ਤੌਰ ਤੇ ਪ੍ਰਮੋਟ ਕਰਨ ਲਈ ਇਸ ਦੀ ਪਾਲਿਸੀ ਦੀ ਸਮੀਖਿਆ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ :** ਨਹੀਂ, ਸ਼੍ਰੀਮਾਨ ਜੀ। ਰਾਜ ਦੇ ਪ੍ਰਾਇਮਰੀ ਸਕੂਲਾਂ ਵਿੱਚ ਵਿਦਿਆਰਥੀਆਂ ਨੂੰ ਉਚੇਰੀਆਂ ਕਲਾਸਾਂ ਵਿੱਚ ਲਾਜ਼ਮੀ ਤੌਰ ਤੇ ਪ੍ਰਮੋਟ ਕਰਨ ਦੀ ਕੋਈ ਵੀ ਪਾਲਿਸੀ ਨਹੀਂ ਹੈ। ਪ੍ਰਾਇਮਰੀ ਜਮਾਤਾਂ ਦੇ ਵਿਦਿਆਰਥੀਆਂ ਨੂੰ ਉਨ੍ਹਾਂ ਦੀਆਂ ਸਲਾਨਾ ਪ੍ਰੀਖਿਆਵਾਂ ਵਿੱਚ ਕਾਰਗੁਜ਼ਾਰੀ ਦੇ ਅਧਾਰ ਤੇ ਅਗਲੇਰੀ ਉਚੇਰੀ ਕਲਾਸ ਵਿੱਚ ਪ੍ਰਮੋਟ ਕੀਤਾ ਜਾਂਦਾ ਹੈ।

**ਸਰਦਾਰ ਈਸ਼ਰ ਸਿੰਘ :** ਮਾਨਯੋਗ ਸਪੀਕਰ ਸਾਹਿਬ, ਸਤਿਕਾਰਯੋਗ ਭੈਣ ਜੀ, ਸਿੱਖਿਆ ਮੰਤਰੀ ਜੀ ਨੇ ਦੱਸਿਆ ਹੈ ਕਿ ਜਿਹੜੇ ਬੱਚੇ ਪ੍ਰਾਇਮਰੀ ਦੇ ਪ੍ਰਮੋਟ ਕੀਤੇ ਜਾਂਦੇ ਹਨ ਉਹ ਕਾਰਗੁਜ਼ਾਰੀ ਦੇ ਆਧਾਰ ਤੇ ਕੀਤੇ ਜਾਂਦੇ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਇਮਰੀ ਤੋਂ ਬਾਅਦ ਛੇਵੀਂ ਕਲਾਸ ਵਿੱਚ ਬੱਚੇ ਦਾਖਲ ਹੋ ਜਾਂਦੇ ਹਨ। ਐਲੀਮੈਂਟਰੀ ਤੱਕ ਬੱਚਿਆਂ ਦਾ ਡਰਾਪ-ਆਊਟ ਦਾ ਰੇਟ 25% ਤੋਂ 30% ਤੱਕ ਹੈ ਜਦ ਕਿ ਦੂਜਿਆਂ ਦਾ 11% ਤੱਕ ਹੈ। ਜੇ ਬੱਚੇ ਚੰਗੀ ਪ੍ਰੋਫਾਰਮੈਂਸ ਦੇ ਆਧਾਰ ਤੇ ਪ੍ਰੋਮੋਟ ਕੀਤੇ ਹਨ ਤਾਂ ਇਸਦੇ ਕੀ ਕਾਰਨ ਹਨ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਜਿੱਥੋਂ ਤੱਕ ਡਰਾਪ-ਆਊਟ ਦਾ ਤਾਅਲੁੱਕ ਹੈ ਇਸਦੇ ਕਈ ਕਾਰਨ ਹੋ ਸਕਦੇ ਹਨ ਪਰ ਜੋ ਇਨ੍ਹਾਂ ਦਾ ਪ੍ਰਸ਼ਨ ਹੈ, ਉਸਦਾ ਮੈਂ ਉੱਤਰ ਦੇ ਚੁੱਕੀ ਹਾਂ ਅਤੇ ਜੋ 5ਵੀਂ ਦੇ ਬੱਚੇ ਪਾਸ ਹੁੰਦੇ ਹਨ ਉਨ੍ਹਾਂ ਦੀ ਕਾਰਗੁਜ਼ਾਰੀ ਦੇ ਆਧਾਰ ਤੇ, ਉਨ੍ਹਾਂ ਦੀ ਪ੍ਰੋਫਾਰਮੈਂਸ ਦੇ ਆਧਾਰ ਤੇ ਪ੍ਰੋਮੋਟ ਕੀਤਾ ਜਾਂਦਾ ਹੈ ਅਤੇ 90% ਬੱਚੇ 5ਵੀਂ ਦੇ ਪਾਸ ਡਿਕਲੇਅਰ ਕੀਤੇ ਜਾਂਦੇ ਹਨ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮੈਟਰ ਹੈ। ਪਬਲਿਕ ਸਕੂਲਾਂ ਵਿੱਚ ਗਰੀਬ ਪਰਿਵਾਰਾਂ ਦੇ ਬੱਚੇ ਇੰਨੇ ਪੈਸੇ ਨਹੀਂ ਦੇ ਸਕਦੇ ਕਿਉਂਕਿ ਪੜ੍ਹਾਈ ਬਹੁਤ ਮਹਿੰਗੀ ਹੋ ਗਈ ਹੈ ਪਰ ਸਰਕਾਰ ਦੀ ਪਾਲਿਸੀ ਹੈ ਕਿ 5ਵੀਂ ਵਿਚੋਂ ਜਿਨ੍ਹਾਂ ਦੀ ਪ੍ਰੋਫਾਰਮੈਂਸ ਦਾ ਰੇਟ ਵਧੀਆ ਹੈ, ਉਸ ਨੂੰ ਅਗਲੀ ਕਲਾਸ ਵਿੱਚ ਪ੍ਰੋਮੋਟ ਕਰਨਾ ਹੈ। ਇੰਜ ਲੱਗਦਾ ਹੈ ਜਿਸ ਲੈਵਲ ਦੀ ਪੜ੍ਹਾਈ 5ਵੀਂ ਕਲਾਸ ਵਿੱਚ ਮਿਲਣੀ ਚਾਹੀਦੀ ਹੈ, ਉਹ ਉਨ੍ਹਾਂ ਨੂੰ ਨਹੀਂ ਮਿਲ ਰਹੀ ਜਿਸ ਕਰਕੇ ਜਦੋਂ ਉਹ ਬੱਚੇ ਅਗਲੀ ਕਲਾਸ 6ਵੀਂ ਵਿੱਚ ਪ੍ਰੋਮੋਟ ਹੋ ਜਾਂਦੇ ਹਨ ਤਾਂ ਉਹ ਉਥੇ ਚਲ ਨਹੀਂ ਪਾਉਂਦੇ ਅਤੇ ਪੁਲ-ਆਨ ਨਹੀਂ ਕਰ ਸਕਦੇ ਜਿਸ ਕਰਕੇ ਉਹ ਸਕੂਲ ਛੱਡ ਜਾਂਦੇ ਹਨ। ਇਸ ਲਈ ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਜਾਂ ਡਰਾਪ-ਆਊਟ ਰੇਟ ਨੂੰ ਮੁੱਖ ਰੱਖਦੇ ਹੋਏ ਕੋਈ ਨਵੀਂ ਪਾਲਿਸੀ ਬਣਾਉਣਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਥੋਂ ਤੱਕ ਸਿੱਖਿਆ ਦੇ ਖੇਤਰ ਵਿੱਚ ਸੁਧਾਰ ਦਾ ਤਾਅਲੁੱਕ ਹੈ, ਪ੍ਰਾਇਮਰੀ ਦੇ ਬੱਚਿਆਂ ਨੂੰ ਸਿੱਖਿਆ ਪ੍ਰਦਾਨ ਕਰਨ ਦਾ ਤਾਅਲੁੱਕ ਹੈ, ਪੰਜਾਬ ਸਰਕਾਰ ਆਪਣੀ ਜ਼ਿੰਮੇਵਾਰੀ ਤੋਂ ਪੂਰੀ ਤਰ੍ਹਾਂ ਸੁਚੇਤ ਹੈ। ਅਸੀਂ ਤਾਂ ਸਲੱਮ ਏਰੀਆ ਵਿੱਚ ਔਰ ਦੂਰ ਦੁਰਾਡੇ ਇਲਾਕਿਆਂ ਵਿੱਚ ਵੀ ਸਿੱਖਿਆ ਪ੍ਰਦਾਨ ਕਰਵਾ ਰਹੇ ਹਾਂ। ਜੋ ਸਰਵ ਸਿੱਖਿਆ ਅਭਿਆਨ ਤਹਿਤ ਈ.ਜੀ.ਐਸ. ਸੈਂਟਰ ਚਲਾ ਕੇ ਸਿੱਖਿਆ ਪ੍ਰਦਾਨ ਕਰਵਾਈ ਜਾਂਦੀ ਹੈ, ਉਨ੍ਹਾਂ ਸੈਂਟਰਾਂ ਨੂੰ ਵੀ ਪ੍ਰਾਇਮਰੀ ਸਕੂਲਾਂ ਵਿੱਚ ਦੋ ਸਾਲ ਚਲਾ ਕੇ ਅਪਗਰੇਡ ਕਰਦੇ ਹਾਂ। ਪ੍ਰਾਇਮਰੀ ਸਕੂਲਾਂ ਵਿੱਚ ਜਿਹੜੀ ਅਧਿਆਪਕਾਂ ਦੀ ਕਮੀ ਸੀ, ਉਸ ਕਮੀ ਨੂੰ ਦੂਰ ਕਰਨ ਲਈ 10,000 ਅਧਿਆਪਕਾਂ ਦੀ ਭਰਤੀ ਕੀਤੀ ਹੈ। ਜਦੋਂ ਕੋਰਟ ਵੱਲੋਂ ਆਗਿਆ ਮਿਲ ਗਈ ਉਦੋਂ ਅਸੀਂ ਉਨ੍ਹਾਂ ਨੂੰ ਖਾਲੀ ਆਸਾਮੀਆਂ ਤੇ ਤੈਨਾਤ ਕਰਾਂਗੇ। ਸੋ, ਇਹ ਆਸਾਮੀਆਂ ਭਰਨ ਨਾਲ ਫਿਰ ਸਕੂਲਾਂ ਵਿੱਚ ਅਧਿਆਪਕਾਂ ਦੀ ਕੋਈ ਕਮੀ ਨਹੀਂ ਰਹੇਗੀ ਔਰ ਬਕਾਇਦਾ ਤਨਦੇਹੀ, ਮਿਹਨਤ ਨਾਲ ਅਧਿਆਪਕਾਂ ਵੱਲੋਂ ਪੜ੍ਹਾਇਆ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮਾਨਯੋਗ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੈਂ ਲਗਭਗ ਆਪਣੇ ਹਲਕੇ ਦੇ ਸਾਰੇ ਸਕੂਲਾਂ ਵਿੱਚ ਗਿਆ ਹਾਂ। ਆਪਾਂ ਛੇਵੀਂ ਕਲਾਸ ਦੀ ਹੀ ਗੱਲ ਕਰੀਏ। ਪੰਜਵੀਂ ਜਮਾਤ ਵਿੱਚੋਂ ਜਦੋਂ ਬੱਚਾ ਪਾਸ ਹੋ ਕੇ ਛੇਵੀਂ ਵਿੱਚ ਜਾਂਦਾ ਹੈ ਤਾਂ ਹਾਈ ਸਕੂਲਾਂ ਵਾਲੇ ਕਹਿੰਦੇ ਹਨ ਕਿ ਸਾਡੇ ਪਾਸੇ ਥੱਲਿਓਂ ਪਨੀਰੀ ਜਿਹੜੀ ਆਉਂਦੀ ਹੈ, ਉਹ ਚੰਗੀ ਪੜ੍ਹੀ ਲਿਖੀ ਨਹੀਂ ਆਉਂਦੀ ਕਿਉਂਕਿ ਜਦੋਂ ਪੰਜਵੀਂ ਜਮਾਤ ਦਾ ਰਿਜ਼ਲਟ ਆਉਂਦਾ ਹੈ, ਉਦੋਂ ਇਹ ਹਦਾਇਤਾਂ ਕੀਤੀਆਂ ਜਾਂਦੀਆਂ ਹਨ ਕਿ......

**ਮਾਨਯੋਗ ਸਪੀਕਰ :** ਤੁਸੀਂ ਉਹੀ ਰਿਪੀਟ ਕਰ ਰਹੇ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਰੂਲਾਂ ਅਨੁਸਾਰ ਦਸਵੀਂ ਵਿੱਚ ਭਾਵੇਂ ਬੱਚਾ ਸਾਇੰਸ ਵਿਸ਼ੇ ਵਿੱਚ ਪਾਸ ਹੋਵੇ ਜਾਂ ਨਹੀਂ ਅਤੇ ਮੈਥ ਵਿਸ਼ੇ ਵਿੱਚ ਵੀ ਪਾਸ ਹੋਵੇ ਜਾਂ ਨਾ ਹੋਵੇ, ਉਸ ਨੂੰ ਪਾਸ ਡਿਕਲੇਅਰ ਕਰ ਦਿੱਤਾ ਜਾਂਦਾ ਹੈ। ਇਸ ਕਰਕੇ ਸਾਡੇ ਬੱਚੇ ਸਾਇੰਸ ਅਤੇ ਹਿਸਾਬ ਦੇ ਵਿਸ਼ੇ ਨਹੀਂ ਪੜ੍ਹਦੇ ਕਿਉਂਕਿ ਉਨ੍ਹਾਂ ਨੇ ਇਨ੍ਹਾਂ ਵਿਸ਼ਿਆਂ ਤੋਂ ਬਿਨਾਂ ਹੀ ਪਾਸ ਹੋ ਹੀ ਜਾਣਾ ਹੁੰਦਾ ਹੈ। ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਕਾਰਨਾਂ ਕਰਕੇ ਹੀ ਪੰਜਾਬ ਸਕੂਲ ਸਿੱਖਿਆ ਬੋਰਡ ਦਾ ਮਿਆਰ ਗਿਰ ਰਿਹਾ ਹੈ ਕਿਉਂਕਿ ਕਿਸੇ ਵੀ ਤਰ੍ਹਾਂ ਦੇ ਸਟਰਿਕਟ ਰੂਲਜ਼ ਨਹੀਂ ਹਨ ਔਰ ਕਮਜ਼ੋਰ ਅਸੂਲ ਬਣਾਏ ਹੋਏ ਹਨ। ਇਸ ਲਈ ਮੈਥ ਅਤੇ ਸਾਇੰਸ ਦੇ ਵਿਸ਼ੇ ਪਾਸ ਕਰਨੇ ਲਾਜ਼ਮੀ ਹੋਣੇ ਚਾਹੀਦੇ ਹਨ। ਕੀ ਮੰਤਰੀ ਜੀ ਇਸ ਵਿੱਚ ਸੋਧ ਕਰਨ ਬਾਰੇ ਆਸ਼ਵਾਸਨ ਦੇਣਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸਿੱਖਿਆ ਦੇ ਖੇਤਰ ਵਿੱਚ ਜਿਹੜਾ ਨਿਘਾਰ ਆਇਆ ਹੈ, ਇਸ ਬਾਰੇ ਅਸੀਂ ਲੰਬੇ ਸਮੇਂ ਤੋਂ ਜਾਣਕਾਰੀ ਰੱਖਦੇ ਹਾਂ। ਮੌਜੂਦਾ ਸਰਕਾਰ ਨੇ ਸਿੱਖਿਆ ਦੇ ਖੇਤਰ ਵਿੱਚ ਵੱਡਾ ਸੁਧਾਰ ਲਿਆਉਣ ਲਈ ਪਹਿਲਕਦਮੀ ਕੀਤੀ ਹੈ। ਇਸ ਸਬੰਧੀ ਆਪ ਜੀ ਨੂੰ ਜਾਣਕਾਰੀ ਹੈ। ਮਾਨਯੋਗ ਵਿਧਾਇਕ ਸਾਹਿਬ ਨੇ ਜੋ ਚਿੰਤਾ ਜ਼ਾਹਿਰ ਕੀਤੀ ਹੈ, ਉਹ ਵੀ ਠੀਕ ਹੈ ਔਰ ਉਸ ਨੂੰ ਵੀ ਇਸ ਵਿੱਚ ਸ਼ਾਮਲ ਕੀਤਾ ਹੈ। ਦਸਵੀਂ ਦੇ ਇਮਤਿਹਾਨ ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਲਏ ਜਾਂਦੇ ਹਨ ਔਰ ਉਥੇ ਭਾਸ਼ਾਵਾਂ ਦੇ ਨਾਲ ਤਿੰਨ ਸਬਜੈਕਟ ਪੜ੍ਹਨੇ ਹੁੰਦੇ ਹਨ ਜੋ ਇਸ ਪ੍ਰਕਾਰ ਹਨ: ਮੈਥ, ਸਾਇੰਸ ਅਤੇ ਸੋਸ਼ਲ ਸਾਇੰਸ। ਇਥੇ ਇਹ ਪ੍ਰੋਵੀਜ਼ਨ ਕੀਤੀ ਗਈ ਹੈ ਕਿ ਇਕ ਵਿਦਿਆਰਥੀ ਜਿਸ ਨੇ ਦਸਵੀਂ

ਪਾਸ ਕਰਨੀ ਹੈ, ਉਸ ਦਾ ਘੱਟੋ-ਘੱਟ ਚਾਰ ਵਿਸ਼ਿਆਂ ਵਿੱਚ ਪਾਸ ਹੋਣਾ ਲਾਜ਼ਮੀ ਹੈ। ਅਗਰ ਉਹ ਪੰਜਵੇਂ ਵਿਸ਼ੇ ਵਿੱਚ ਪਾਸ ਨਹੀਂ ਹੋਇਆ ਤਾਂ ਵੀ ਉਸ ਨੂੰ ਪਾਸ ਡਿਕਲੇਅਰ ਕੀਤਾ ਜਾਂਦਾ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਅਗਰ ਸਾਡੇ ਬੱਚਿਆਂ ਨੇ ਸਮੇਂ ਦਾ ਹਾਣੀ ਬਣਨਾ ਹੈ ਤਾਂ ਉਨ੍ਹਾਂ ਨੂੰ ਲਾਜ਼ਮੀ ਤੌਰ ਤੇ ਮੈਥ ਅਤੇ ਸਾਇੰਸ ਵਿਸ਼ਿਆਂ ਵਿੱਚ ਪਾਸ ਹੋਣਾ ਜ਼ਰੂਰੀ ਹੈ। ਇਸ ਸਬੰਧੀ ਪੰਜਾਬ ਸਕੂਲ ਸਿੱਖਿਆ ਬੋਰਡ ਨੂੰ ਵੱਖਰੇ ਤੌਰ ਤੇ ਸੁਝਾਓ ਦਿੱਤੇ ਗਏ ਹਨ ਤਾਂ ਜੋ ਉਹ ਆਪਣੀ ਅਕੈਡਮਿਕ ਬਾਡੀ ਵਿਚ ਇਸ ਸਬੰਧੀ ਲੋੜੀਂਦੀ ਤਰਮੀਮ ਕਰਕੇ ਸੋਧ ਲਿਆਉਣ ਤਾਂ ਕਿ ਉਹ ਸਾਰੇ ਵਿਸ਼ੇ ਸਾਡੇ ਵਿਦਿਆਰਥੀਆਂ ਲਈ ਪਾਸ ਕਰਨੇ ਲਾਜ਼ਮੀ ਹੋਣ ਔਰ ਇਸ ਦੇ ਨਾਲ-ਨਾਲ ਸਿੱਖਿਆ ਦੇ ਮਿਆਰ ਵਿੱਚ ਵੀ ਸੁਧਾਰ ਲਿਆਂਦਾ ਜਾ ਸਕੇ।

---

## ਆਦਮਪੁਰ-ਗੜ੍ਹਸ਼ੰਕਰ ਸੜਕ ਨੂੰ ਮਜ਼ਬੂਤ ਕਰਨਾ

***650. ਸਰਦਾਰ ਮੋਹਨ ਲਾਲ ਸਿੰਘ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਬਿਸਤ ਦੋਆਬ ਨਹਿਰ ਦੇ ਨਾਲ-ਨਾਲ ਜਾਂਦੀ ਆਦਮਪੁਰ-ਗੜ੍ਹਸ਼ੰਕਰ ਸੜਕ ਦੇ ਆਦਮਪੁਰ-ਡਰੌਲੀ ਕਲਾਂ ਟੋਟੇ ਦੀ ਅੱਜ ਤੋਂ ਪਹਿਲਾਂ ਇੰਨੀ ਖਸਤਾ ਹਾਲਤ ਕਦੇ ਵੀ ਨਹੀਂ ਸੀ ਹੋਈ;

(ਅ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿੱਚ ਵਰਣਿਤ ਇਸ ਸੜਕ ਨੂੰ ਮਜ਼ਬੂਤ ਕਰਨ ਅਤੇ ਚੌੜਾ ਕਰਨ ਦੀ ਮੰਜ਼ੂਰੀ ਫਰਵਰੀ, 2008 ਵਿੱਚ ਮਿਲ ਗਈ ਸੀ ਅਤੇ ਇਸ ਦੇ ਨਿਰਮਾਣ ਦਾ ਕੰਮ ਮਈ, 2008 ਵਿੱਚ ਸ਼ੁਰੂ ਕਰਕੇ, ਜੂਨ, 2009 ਵਿੱਚ ਮੁਕੰਮਲ ਕੀਤਾ ਜਾਣਾ ਨਿਰਧਾਰਿਤ ਸੀ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦਾ ਉੱਤਰ ਹਾਂ ਵਿੱਚ ਹੋਵੇ, ਤਾਂ ਮਿਤੀ ਅੰਤ ਤੱਕ ਇਸ ਕੰਮ ਦੇ ਸ਼ੁਰੂ ਨਾ ਕੀਤੇ ਜਾਣ ਦੇ ਕਾਰਣ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਹਾਂ ਸ਼੍ਰੀਮਾਨ ਜੀ, ਆਦਮਪੁਰ-ਡਰੋਲੀ ਕਲਾਂ, ਆਦਮਪੁਰ-ਗੜ੍ਹਸ਼ੰਕਰ ਸੜਕ ਜੋ ਕਿ ਬਿਸਤ ਦੁਆਬ ਨਹਿਰ ਦੇ ਨਾਲ ਜਾਂਦੀ ਹੈ, ਦਾ ਹਿੱਸਾ ਹੈ, ਦੀ ਮੁਰੰਮਤ ਦੀ ਲੋੜ ਹੈ।

(ਅ) ਤੇ (ੲ) ਇਸ ਸੜਕ ਦੀ ਅਪਗਰੇਡਸ਼ੇਨ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ, ਫੇਜ਼-7 ਅਧੀਨ ਫਰਵਰੀ, 2008 ਵਿੱਚ ਮਨਜ਼ੂਰ ਕੀਤੀ ਗਈ ਸੀ। ਕਿਉਂਕਿ ਚੋਣ ਜ਼ਾਬਤਾ ਲਾਗੂ ਹੋਣ ਕਾਰਨ ਇਸ ਸੜਕ ਦੇ ਟੈਂਡਰ ਨਹੀਂ ਮੰਗੇ ਜਾ ਸਕੇ। ਹੁਣ ਇਸ ਕੰਮ ਦੇ ਟੈਂਡਰ ਮਿਤੀ 14 ਅਗਸਤ, 2008 ਨੂੰ ਪ੍ਰਾਪਤ ਹੋ ਗਏ ਹਨ ਅਤੇ ਵਣ ਵਿਭਾਗ ਦੀ ਕਲੀਅਰੈਂਸ ਉਪ੍ਰੰਤ ਕੰਮ ਤੁਰੰਤ ਹੱਥ ਵਿੱਚ ਲੈ ਲਏ ਜਾਣ ਦੀ ਸੰਭਾਵਨਾ ਹੈ।

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਪ ਮੰਨਿਆ ਹੈ ਕਿ ਆਦਮਪੁਰ-ਡਰੋਲੀ ਕਲਾਂ, ਆਦਮਪੁਰ-ਗੜ੍ਹਸ਼ੰਕਰ ਸੜਕ ਜੋ ਕਿ ਬਿਸਤ ਦੁਆਬ ਨਹਿਰ ਦੇ ਨਾਲ ਜਾਂਦੀ ਹੈ, ਦੀ ਮੁਰੰਮਤ ਦੀ ਲੋੜ ਹੈ। ਇਸ ਤੇ ਬਹੁਤ ਲੋਕਾਂ ਦਾ ਆਉਣਾ ਜਾਣਾ ਹੈ ਅਤੇ ਲੋਕ ਬੜੇ ਪ੍ਰਭਾਵਿਤ ਹੁੰਦੇ ਹਨ ਅਤੇ ਲੋਕਾਂ ਦਾ ਲੰਘਣਾ ਵੀ ਬੜਾ ਮੁਸ਼ਕਲ ਹੋ ਗਿਆ ਹੈ। ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਸ ਵਿੱਤੀ ਸਾਲ ਦੇ ਦੌਰਾਨ ਇਹ ਸੜਕ ਬਣ ਕੇ ਤਿਆਰ ਹੋ ਜਾਵੇਗੀ?

**ਮਾਨਯੋਗ ਸਪੀਕਰ :** ਉਨ੍ਹਾਂ ਨੇ ਜਵਾਬ ਤਾਂ ਦੇ ਦਿੱਤਾ ਹੈ।

**ਸਰਦਾਰ ਮੋਹਨ ਲਾਲ ਸਿੰਘ** : ਇਹ ਸੜਕ ਪਹਿਲਾਂ ਵੀ ਬਹੁਤ ਲੰਬੇ ਸਮੇਂ ਤੋਂ ਪਈ ਹੈ। ਹੁਣ ਇਹ ਕਹਿੰਦੇ ਹਨ ਕਿ ਇਲੈਕਸ਼ਨਾਂ ਆ ਗਈਆਂ ਸੀ ਅਤੇ ਟੈਂਡਰ ਮੰਗੇ ਹਨ। ਪਤਾ ਨਹੀਂ ਕਦੋਂ ਤੱਕ ਇਹ ਬਣਾਉਣੀ ਹੈ?

**ਮੰਤਰੀ** : ਸਪੀਕਰ ਸਾਹਿਬ, ਟੈਂਡਰ ਮੰਗੇ ਨਹੀਂ, ਅਲਾਟ ਕਰ ਦਿੱਤੇ ਹਨ। ਫਾਰੈਸਟ ਡਿਪਾਰਟਮੈਂਟ ਤੋਂ ਜਦੋਂ ਕਲੀਅਰੈਂਸ ਮਿਲ ਜਾਵੇਗੀ, ਉਸ ਦੇ ਨਾਲ-ਨਾਲ ਹੀ ਕੰਮ ਸ਼ੁਰੂ ਕਰ ਦੇਵਾਂਗੇ। ਸਿਰਫ ਫਾਰੈਸਟ ਡਿਪਾਰਟਮੈਂਟ ਤੋਂ ਕਲੀਅਰੈਂਸ ਦੀ ਲੋੜ ਹੈ, ਉਹ ਵੀ ਕੁਝ ਦਿਨਾਂ ਦੇ ਵਿੱਚ ਸਾਨੂੰ ਆਸ ਹੈ ਕਿ ਮਿਲ ਜਾਵੇਗੀ।

---

## ਢੱਲੇਵਾਲ-ਖੁਰਾਲੀ ਸੜਕ ਦੀ ਮੁਰੰਮਤ

***657. ਸ਼੍ਰੀ ਲਵ ਕੁਮਾਰ ਗੋਲਡੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਢੱਲੇਵਾਲ-ਖੁਰਾਲੀ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇਸ ਸੜਕ ਨੂੰ 2002-03 ਦੌਰਾਨ ਮੁਰੰਮਤ ਕੀਤੀਆਂ ਗਈਆਂ ਜੋੜ ਸੜਕਾਂ ਦੇ ਵਿਸ਼ੇਸ਼ ਮੁਰੰਮਤ ਪ੍ਰੋਗਰਾਮ ਅਧੀਨ ਮੁਰੰਮਤ ਕਰਨ ਦੀ ਤਜਵੀਜ਼ ਹੈ ਅਤੇ ਇਹ ਕੰਮ ਸਾਲ 2009-10 ਦੌਰਾਨ ਕਰ ਲਏ ਜਾਣ ਦੀ ਸੰਭਾਵਨਾ ਹੈ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਇੱਕ ਸਾਲ ਹੋਰ ਅੱਗੇ ਪਾ ਦਿੱਤੀ ਜਦ ਕਿ ਇਹ ਪਹਿਲਾਂ ਹੀ ਲੇਟ ਸੀ। ਪਹਿਲਾਂ ਕਿਹਾ ਸੀ ਕਿ ਅਪ੍ਰੈਲ, 2008 ਦੇ ਵਿੱਚ ਇਹ ਬਣ ਕੇ ਤਿਆਰ ਹੋ ਜਾਵੇਗੀ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਅਗਾਂਹ ਤੋਂ ਇਹ ਸੜਕ ਲੋਕਾਂ ਦੇ ਚੱਲਣਯੋਗ ਬਣਾ ਦੇਣਗੇ ਔਰ ਇਹ ਕਦੋਂ ਤੱਕ ਬਣਾ ਦਿੱਤੀ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਮੈਂ ਜਵਾਬ ਵਿੱਚ ਸਪੱਸ਼ਟ ਦੱਸਿਆ ਹੈ ਕਿ ਸਾਲ 2009-10 ਦੌਰਾਨ ਇਹ ਬਣ ਜਾਵੇਗੀ ਕਿਉਂ ਜੋ ਹੁਣ ਇਸ ਤੇ ਰਿਪੇਅਰ ਵਰਕ ਚੱਲ ਰਿਹਾ ਹੈ। ਜੋ ਸੜਕਾਂ 2001-02 ਦੌਰਾਨ ਰਿਪੇਅਰ ਹੋਈਆਂ ਸੀ, ਉਨ੍ਹਾਂ ਦੀ ਇਸ ਵੇਲੇ ਰਿਪੇਅਰ ਕਰ ਰਹੇ ਹਾਂ ਔਰ ਜੋ ਸੜਕਾਂ ਸਾਲ 2002-03 ਦੌਰਾਨ ਹੋਈਆਂ ਸਨ, ਉਨ੍ਹਾਂ ਦੀ ਰਿਪੇਅਰ ਅਗਲੇ ਸਾਲ ਕੀਤੀ ਜਾਣੀ ਹੈ।

**ਸ਼੍ਰੀ ਲਵ ਕੁਮਾਰ ਗੋਲਡੀ** : ਸਪੀਕਰ ਸਾਹਿਬ......

**ਮਾਨਯੋਗ ਸਪੀਕਰ** : ਜਵਾਬ ਤਾਂ ਆ ਗਿਆ ਹੈ।

**ਸ਼੍ਰੀ ਲਵ ਕੁਮਾਰ ਗੋਲਡੀ** : ਇਨ੍ਹਾਂ ਨੇ ਇੱਕ ਸਾਲ ਦਾ ਸਮਾਂ ਜਿਹੜਾ ਦਿੱਤਾ ਹੈ, ਕੀ ਇਹ ਉਦੋਂ ਤੱਕ ਸੜਕ ਨੂੰ ਚੱਲਣਯੋਗ ਬਣਾ ਦੇਣਗੇ ? ਉਦੋਂ ਤੱਕ ਇਹ ਪੈਚ ਵਰਕ ਤਾਂ ਕਰਵਾ ਦੇਣ।

**ਮੰਤਰੀ** : ਸਪੀਕਰ ਸਾਹਿਬ, ਇਹ ਪਰੋਪੋਜ਼ਲ ਅਸੀਂ ਮੰਡੀ ਬੋਰਡ ਨੂੰ ਭੇਜ ਦਿੰਦੇ ਹਾਂ ਕਿਉਂਕਿ ਐਡਮਨਿਸਟ੍ਰੇਟਿਵ ਅਪਰੂਵਲ ਅਤੇ ਫੰਡਜ਼ ਦੀ ਐਲੋਕੇਸ਼ਨ ਮੰਡੀ ਬੋਰਡ ਨੇ ਕਰਨੀ ਹੈ। ਜੇ ਮੰਡੀ ਬੋਰਡ ਰਿਪੇਅਰ ਦੀ ਅਪਰੂਵਲ ਦੇ ਦਿੰਦਾ ਹੈ ਤਾਂ ਅਸੀਂ ਇਹ ਕਰਵਾ ਦੇਵਾਂਗੇ।

---

## ਗ੍ਰਾਮ ਪੰਚਾਇਤਾਂ ਰਾਹੀਂ ਪੈਨਸ਼ਨਾਂ ਦੀ ਵੰਡ

*689. **ਸਰਦਾਰ ਮੱਖਣ ਸਿੰਘ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਇਸ ਸਮੇਂ ਰਾਜ ਵਿੱਚ ਬੈਂਕਾਂ ਰਾਹੀਂ ਲਾਭਪਾਤਰਾਂ ਨੂੰ ਭਲਾਈ ਪੈਨਸ਼ਨਾਂ ਵੰਡੀਆਂ ਜਾਂਦੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਕੀ ਪਿੰਡਾਂ ਵਿਚ ਗ੍ਰਾਮ ਪੰਚਾਇਤਾਂ ਰਾਹੀਂ ਜਾਂ ਡਾਕਖਾਨਿਆਂ ਰਾਹੀਂ ਪੈਨਸ਼ਨਾਂ ਵੰਡਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸ਼੍ਰੀ ਸਵਰਨਾ ਰਾਮ :** ਮਹੀਨਾ ਜੂਨ, 2008 ਤੱਕ ਲਾਭਪਾਤਰਾਂ ਨੂੰ ਪੈਨਸ਼ਨਾਂ ਦੀ ਅਦਾਇਗੀ ਬੈਂਕਾਂ ਰਾਹੀਂ ਦਿੱਤੀ ਗਈ ਹੈ। ਮਹੀਨਾ ਜੁਲਾਈ, 2008 ਤੋਂ ਪਿੰਡਾਂ ਵਿਚ ਪੈਨਸ਼ਨਾਂ ਦੀ ਅਦਾਇਗੀ ਗ੍ਰਾਮ ਪੰਚਾਇਤਾਂ ਰਾਹੀਂ ਕਰਨ ਦਾ ਫੈਸਲਾ ਲਿਆ ਗਿਆ ਹੈ। ਡਾਕਖਾਨਿਆਂ ਰਾਹੀਂ ਪੈਨਸ਼ਨਾਂ ਵੰਡਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਉਹੀ ਪੁਰਾਣਾ ਤਰੀਕਾਕਾਰ ਰੱਖਿਆ ਹੈ, ਜਿਸ ਨਾਲ ਪਹਿਲਾਂ ਪੈਨਸ਼ਨ ਵੰਡੀ ਜਾਂਦੀ ਸੀ। ਪਿੰਡ ਦੇ ਵਿੱਚ ਹੀ ਜਿਥੇ ਗਰੀਬ ਆਦਮੀ ਨੂੰ ਸੌਖਾ ਹੈ, ਉਹ ਸਰਪੰਚ ਤੋਂ ਜਾ ਕੇ ਪੈਨਸ਼ਨ ਫੜ ਲੈਂਦਾ ਹੈ। ਬੈਂਕਾਂ ਵਿੱਚ ਕੀਤੇ ਜਾਣ ਨਾਲ ਬੜੀਆਂ ਦਿੱਕਤਾਂ ਆਉਂਦੀਆਂ ਸਨ। ਬੈਂਕ ਸਾਰੇ ਪਿੰਡਾਂ ਵਿੱਚ ਨਹੀਂ ਹੁੰਦੇ ਔਰ ਦੂਸਰੇ ਪਿੰਡ ਜਾ ਕੇ ਖਾਤਾ ਖੁਲ੍ਹਾਉਣਾ ਪੈਂਦਾ ਹੈ ਔਰ ਖਾਤਾ ਖੁਲ੍ਹਾਉਣ ਵਾਸਤੇ ਗਰੀਬ ਆਦਮੀ ਨੂੰ ਪਹਿਲਾਂ ਆਪਣੇ ਕੋਲੋਂ ਪੈਸੇ ਖਰਚ ਕਰਨੇ ਪੈਂਦੇ ਹਨ। ਮੈਂ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਪੈਨਸ਼ਨਾਂ ਵੰਡਣ ਦਾ ਉਹੀ ਸੌਖਾ ਤਰੀਕਾ ਦੁਬਾਰਾ ਕਰ ਦਿੱਤਾ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। (ਥੰਪਿੰਗ)

---

## ਦਿਹਾੜੀਦਾਰਾਂ ਕਾਮਿਆਂ ਨੂੰ ਅਦਾਇਗੀ

*682. **ਸਰਦਾਰ ਮੋਹਨ ਲਾਲ ਸਿੰਘ :** ਕੀ ਕਿਰਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਇਸ ਸਮੇਂ ਸਰਕਾਰੀ ਦਫਤਰਾਂ/ਕਾਲਜਾਂ ਵਿੱਚ ਕੰਮ ਕਰ ਰਹੇ ਦਿਹਾੜੀਦਾਰ ਕਾਮਿਆਂ ਨੂੰ ਅਦਾ ਕੀਤੀਆਂ ਜਾ ਰਹੀਆਂ ਰੋਜ਼ਾਨਾਂ/ਮਾਸਿਕ ਉਜਰਤਾਂ ਦੀ ਰਕਮ ਕਿੰਨੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਦਿਹਾੜੀਦਾਰ ਕਾਮਿਆਂ ਦੀਆਂ ਉਜਰਤਾਂ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸ਼੍ਰੀ ਤਿਕਸ਼ਨ ਸੂਦ :** (ੳ) ਸ਼੍ਰੀਮਾਨ ਜੀ, ਸਰਕਾਰੀ ਦਫ਼ਤਰਾਂ/ਕਾਲਜਾਂ ਵਿੱਚ ਕੰਮ ਕਰ ਰਹੇ ਦਿਹਾੜੀਦਾਰਾਂ ਨੂੰ ਸਬੰਧਤ ਡਿਪਟੀ ਕਮਿਸ਼ਨਰਾਂ ਵਲੋਂ ਨਿਰਧਾਰਿਤ ਕੀਤੀਆਂ ਉਜਰਤਾਂ ਦਿੱਤੀਆਂ ਜਾਂਦੀਆਂ ਹਨ। ਕਿਰਤ ਵਿਭਾਗ ਵੱਲੋਂ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਇਸ ਸਬੰਧ ਵਿੱਚ ਪੱਤਰ ਜਾਰੀ ਕੀਤਾ ਹੋਇਆ ਹੈ ਕਿ ਦਿਹਾੜੀਦਾਰਾਂ ਦੀਆਂ ਉਜਰਤਾਂ ਅਣ-ਸਿੱਖਿਅਤ ਕਾਮੇ ਨਾਲੋਂ ਘੱਟ ਨਹੀਂ ਹੋਣੀਆਂ ਚਾਹੀਦੀਆਂ। ਇਸ ਸਮੇਂ ਪੰਜਾਬ ਵਿੱਚ

[ਕਿਰਤ ਮੰਤਰੀ]

ਇੱਕ ਅਣ-ਸਿੱਖਿਅਤ ਦਿਹਾੜੀਦਾਰ ਵਾਸਤੇ ਰੁਪਏ 100.51 ਪ੍ਰਤੀ ਦਿਨ ਅਤੇ ਰੁਪਏ 2,620 ਪ੍ਰਤੀ ਮਹੀਨਾ ਮਾਸਿਕ ਦਰ ਤੇ ਲੱਗੇ ਕਿਰਤੀ ਵਾਸਤੇ ਨਿਰਧਾਰਿਤ ਕੀਤੇ ਗਏ ਹਨ।

(ਅ) ਹਾਂ ਜੀ। ਘੱਟੋ ਘੱਟ ਉਜਰਤਾਂ ਵਿੱਚ ਸੋਧ ਕਰਨ ਸਬੰਧੀ ਜਾਰੀ ਹੋਣ ਵਾਲੀ ਅਧਿਸੂਚਨਾ ਸਰਕਾਰ ਦੇ ਵਿਚਾਰ ਅਧੀਨ ਹੈ। ਘੱਟੋ-ਘੱਟ ਉਜਰਤਾਂ ਵਿੱਚ ਹੋਈ ਸੋਧ ਅਨੁਸਾਰ ਸਬੰਧਤ ਡਿਪਟੀ ਕਮਿਸ਼ਨਰ ਉਜਰਤਾਂ ਵਿੱਚ ਸੋਧ ਕਰ ਦੇਣਗੇ ਜੋ ਸਰਕਾਰ ਵੱਲੋਂ ਨਿਰਧਾਰਿਤ ਕੀਤੀਆਂ ਉਜਰਤਾਂ ਨਾਲੋਂ ਘੱਟ ਨਹੀਂ ਹੋਣਗੀਆਂ।

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਪੁੱਛਣਾ ਵੀ ਚਾਹੁੰਦਾ ਹਾਂ ਕਿ ਜੋ ਅੱਜ ਕੇਂਦਰ ਸਰਕਾਰ ਦੀਆਂ ਗਲਤ ਨੀਤੀਆਂ ਦੇ ਕਾਰਨ ਮਹਿੰਗਾਈ ਦੀ ਦਰ 3 ਪ੍ਰਤੀਸ਼ਤ ਤੋਂ ਵਧ ਕੇ 13 ਪ੍ਰਤੀਸ਼ਤ ਤੱਕ ਪਹੁੰਚ ਗਈ ਹੈ। ਇਸ ਤਰ੍ਹਾਂ ਅੱਜ ਗਰੀਬ ਲੋਕਾਂ ਦਾ ਜਿਉਣਾ ਬਹੁਤ ਔਖਾ ਹੋਇਆ ਪਿਆ ਹੈ। ਅੱਜ ਹਿੰਦੁਸਤਾਨ ਦੇ ਲੋਕ ਮਹਿੰਗਾਈ ਦੇ ਨਾਲ ਪਿਸਦੇ ਜਾ ਰਹੇ ਹਨ ਪਰ ਉਨ੍ਹਾਂ ਲੋਕਾਂ ਦੀ ਜੋ ਦਿਹਾੜੀ ਨਿਸ਼ਚਿਤ ਕੀਤੀ ਗਈ ਹੈ, ਉਹ ਸਿਰਫ਼ 100 ਰੁਪਏ ਹੀ ਨਿਸ਼ਚਿਤ ਕੀਤੀ ਗਈ ਹੈ। ਅੱਜ ਮਹਿੰਗਾਈ ਦੇ ਮੁਤਾਬਿਕ ਉਨ੍ਹਾਂ ਦੀ ਦਿਹਾੜੀ 400 ਰੁਪਏ ਬਣਦੀ ਹੈ। ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਘੱਟੋ ਘੱਟ ਦਿਹਾੜੀ 300 ਰੁਪਏ ਪ੍ਰਤੀ ਦਿਨ ਕਰਨ ਲਈ ਵਿਚਾਰ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਮਹਿੰਗਾਈ ਤਾਂ ਵਧ ਗਈ ਹੈ ਅਤੇ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਸੈਂਟਰ ਗੌਰਮਿੰਟ ਇਸ ਉਤੇ ਬਿਲਕੁਲ ਕੰਟਰੋਲ ਨਹੀਂ ਕਰ ਸਕੀ। ਪਰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਉਜਰਤਾਂ ਸਾਲ ਵਿੱਚ ਉਦਾਸੀਨਤਾ ਅੰਕ ਦੇ ਨਾਲ ਜੋੜ ਕੇ ਮਾਰਚ ਅਤੇ ਸਤੰਬਰ ਦੇ ਵਿੱਚ ਦੋ ਵਾਰ ਵਧਾਈਆਂ ਜਾਂਦੀਆਂ ਹਨ। ਸਾਡੇ ਐਕਟ ਦੇ ਉਪਬੰਧਾਂ ਅਨੁਸਾਰ ਇਨ੍ਹਾਂ ਵਿੱਚ ਪੰਜ ਸਾਲ ਬਾਅਦ ਸੋਧ ਕੀਤੀ ਜਾਂਦੀ ਹੈ। ਇਨ੍ਹਾਂ ਉਜਰਤਾਂ ਵਿੱਚ ਸੋਧ ਕਰਨ ਵਾਸਤੇ ਜਾਰੀ ਹੋਣ ਵਾਲੀ ਅਧਿਸੂਚਨਾ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਜਿਸ ਅਨੁਸਾਰ ਮਾਸਿਕ ਦਰ ਵਾਲੇ ਅਣਸਿਖਿਅਤ ਕਿਰਤੀ ਨੂੰ 3200 ਰੁਪਏ ਮਹੀਨਾ ਅਤੇ ਦਿਹਾੜੀਦਾਰ ਨੂੰ 123 ਰੁਪਏ 07 ਪੈਸੇ ਪ੍ਰਤੀ ਦਿਨ ਦੇਣ ਦੀ ਤਜਵੀਜ਼ ਹੈ। ਇਹ ਜਿਹੜਾ ਵਾਧਾ ਕੀਤਾ ਜਾਂਦਾ ਹੈ, ਇਹ ਪੰਜ ਸਾਲਾਂ ਬਾਅਦ ਕੀਤਾ ਹੈ। ਉਸ ਦੇ ਲਈ ਇਕ ਮੀਨੀਮਮ ਵੇਜਿਜ਼ ਬੋਰਡ ਬਣਿਆ ਹੈ, ਜਿਸ ਦੇ ਵਿੱਚ ਸਾਰੇ ਨੁਮਾਇੰਦੇ ਹੁੰਦੇ ਹਨ। ਮੈਨੂੰ ਇਹ ਗੱਲ ਕਹਿਣ ਵਿਚ ਖੁਸ਼ੀ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੁਰਾਂ ਜੀ ਨੇ ਐਂਤਕੀ ਇਸ ਦੇ ਵਿੱਚ 23 ਪ੍ਰਤੀਸ਼ਤ ਵਾਧਾ ਕਰਨ ਦੀ ਤਜਵੀਜ਼ ਕੀਤੀ ਹੈ। ਇਹ ਪਹਿਲਾਂ ਬਹੁਤ ਘੱਟ ਹੁੰਦੀ ਸੀ ਪਰ ਹੁਣ ਅਸੀਂ 23 ਪ੍ਰਤੀਸ਼ਤ ਦਾ ਵਾਧਾ ਕਰ ਰਹੇ ਹਾਂ ਜਿਹੜਾ ਕਿ ਆਪਣੇ ਆਪ ਵਿੱਚ ਇੱਕ ਬਹੁਤ ਵੱਡਾ ਕਦਮ ਹੈ। (ਥੰਪਿੰਗ)

**ਸਰਦਾਰ ਮੋਹਨ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਦਿਹਾੜੀਦਾਰ ਵੱਖ ਵੱਖ ਸਰਕਾਰੀ ਅਦਾਰਿਆਂ ਵਿੱਚ ਕੰਮ ਕਰ ਰਹੇ ਹਨ, ਕੀ ਉਨ੍ਹਾਂ ਨੂੰ ਪੱਕਾ ਕਰਨ ਬਾਰੇ ਵੀ ਸਰਕਾਰ ਦੀ ਕੋਈ ਸਕੀਮ ਹੈ।

ਮੰਤਰੀ : ਸਪੀਕਰ ਸਾਹਿਬ, ਇਹ ਕਿਰਤ ਵਿਭਾਗ ਨਾਲ ਸਬੰਧਤ ਸਵਾਲ ਸੀ ਅਤੇ ਸਿਰਫ਼ ਉਜਰਤਾਂ ਬਾਰੇ ਪੁੱਛਿਆ ਗਿਆ ਸੀ। ਮੇਰਾ ਖਿਆਲ ਹੈ ਕਿ ਵਾਧਾ ਕਰਨ ਬਾਰੇ ਸਾਡੇ ਨਾਲ ਸਬੰਧਤ ਨਹੀਂ ਹੈ। ਇਨ੍ਹਾਂ ਨੇ ਡੀ.ਸੀ. ਰੇਟ ਬਾਰੇ ਪੁੱਛਿਆ ਸੀ ਉਸ ਦੇ ਬਾਰੇ ਦੱਸਿਆ ਹੈ ਕਿ ਡੀ.ਸੀ. ਰੇਟ ਜੋ ਹੁੰਦੇ ਹਨ, ਉਹ ਘੱਟ ਤੋਂ ਘੱਟ ਉਜਰਤ ਤੋਂ ਘੱਟ ਨਹੀਂ ਹੁੰਦੇ, ਉਸ ਤੋਂ ਵੱਧ ਹੁੰਦੇ ਹਨ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 699*

**ਮਾਨਯੋਗ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

## ਸਿਵਲ ਡਿਸਪੈਂਸਰੀ, ਭਿੱਖੀਵਿੰਡ, ਨੂੰ ਅਪਗ੍ਰੇਡ ਕਰਨਾ

*625. **ਸਰਦਾਰ ਵਿਰਸਾ ਸਿੰਘ ਵਲਟੋਹਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਭਿੱਖੀਵਿੰਡ, ਜ਼ਿਲ੍ਹਾ ਤਰਨ-ਤਾਰਨ ਵਿਖੇ ਸਿਵਲ ਡਿਸਪੈਂਸਰੀ ਨੂੰ 25 ਬਿਸਤਰਿਆਂ ਵਾਲੇ ਹਸਪਤਾਲ ਵਜੋਂ ਅਪਗ੍ਰੇਡ ਕਰਨ ਲਈ 2001 ਵਿੱਚ ਉਸ ਸਮੇਂ ਦੇ ਆਬਕਾਰੀ ਅਤੇ ਕਰ ਮੰਤਰੀ ਨੇ ਨੀਂਹ ਪੱਥਰ ਰੱਖਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਹਸਪਤਾਲ ਸ਼ੁਰੂ ਕਰ ਦਿੱਤਾ ਗਿਆ ਹੈ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਹਾਂ, ਸ਼੍ਰੀਮਾਨ ਜੀ। ਇਸ ਮੁਢਲੇ ਸਿਹਤ ਕੇਂਦਰ ਨੂੰ 25 ਬਿਸਤਰਿਆਂ ਦੇ ਹਸਪਤਾਲ ਦੇ ਤੌਰ ਤੇ ਅਪਗ੍ਰੇਡ ਕਰਨ ਲਈ ਸਰਕਾਰ ਦੀ ਮਨਜ਼ੂਰੀ ਪ੍ਰਾਪਤ ਨਹੀਂ ਹੋਈ ਹੈ।

**ਸਰਦਾਰ ਵਿਰਸਾ ਸਿੰਘ ਵਲਟੋਹਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬੀਬੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2001 ਦੇ ਵਿੱਚ ਉਥੇ ਫਾਊਂਡੇਸ਼ਨ ਸਟੋਨ ਰੱਖਿਆ ਗਿਆ ਸੀ ਅਤੇ ਲਗਭਗ 7 ਸਾਲ ਹੋ ਗਏ ਹਨ ਪਰ ਅਜੇ ਤੱਕ ਉਥੇ ਕੁਝ ਵੀ ਨਹੀਂ ਹੋਇਆ ਸੀ। ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਸਰਕਾਰ ਦੀ ਮਨਜ਼ੂਰੀ ਪ੍ਰਾਪਤ ਨਹੀਂ ਹੋਈ। ਸਪੀਕਰ ਸਾਹਿਬ, ਉਹ 20 ਹਜ਼ਾਰ ਅਬਾਦੀ ਵਾਲਾ ਕਸਬਾ ਹੈ ਔਰ ਸਮੁੱਚੇ ਬਾਰਡਰ ਏਰੀਏ ਦੇ ਇਲਾਕੇ ਦਾ ਸੈਂਟਰ ਹੈ। ਮੈਂ ਬੀਬੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਦੀ ਮਨਜ਼ੂਰੀ ਪ੍ਰਾਪਤ ਨਹੀਂ ਹੋਈ ਤਾਂ ਕੀ ਬੀਬੀ ਜੀ ਇਸ ਦੇ ਬਾਰੇ ਮਨਜ਼ੂਰੀ ਪ੍ਰਾਪਤ ਕਰਵਾ ਕੇ ਇਸ ਦਾ ਕੰਮ ਆਰੰਭਣਗੇ ?

**मंत्री** : स्पीकर साहिब, मैं यह विश्वास दिलाना चाहती हूँ कि मैं तब तक कोई भी नींव पत्थर नहीं लगाना जब तक उसका काम पूरा नहीं हो जाता। बाकी जो इस बलाक की आबादी है वह 1 लाख 6 हज़ार 666 है। भिखीविंड का जो साल 2001 का सैंसस है उसके मुताबिक आबादी 10293 है और जनता बढ़ रही है, यह अब शायद 25000 हो गई होगी। एक बलाक की आबादी 1 लाख के पीछे C.H.C. होना चाहिए, वह सुर सिंह वाला में पहले ही है। जो भिखीविंड के बारे में पूछा गया है उस के बारे में न तो नामर्ज के मुताबिक कोई योजना है और न ही डिपारटमैंट के पास इस तरह की कोई योजना है।

---

***For Starred Question No. 699 and reply thereto, please *see* Appendix to this Debates.**

**ਸਰਦਾਰ ਵਿਰਸਾ ਸਿੰਘ ਵਲਟੋਹਾ :** ਸਪੀਕਰ ਸਾਹਿਬ, ਬੀਬੀ ਜੀ ਨੇ ਸੈਂਸਸ ਦੇ ਅੰਕੜੇ ਦੇ ਦਿੱਤੇ। ਜਿਹੜੀ ਜਨਜੰਖਿਆ ਦੀ ਗਣਨਾ ਮੇਰੇ ਪਿੰਡ ਦੀ ਹੋਈ, ਉਹ 6,000 ਤੋਂ ਉੱਪਰ ਹੋਈ ਸੀ, ਇਹ ਰਿਕਾਰਡ ਵਿੱਚ ਹੈ। ਸਾਰਿਆਂ ਨੂੰ ਪਤਾ ਹੈ ਕਿ ਉਥੇ 20,000 ਤੋਂ ਉੱਪਰ ਅਬਾਦੀ ਹੈ, ਇਹ ਇੱਕ ਬੜਾ ਪ੍ਰਾਮੀਨੈਂਟ ਕਸਬਾ ਹੈ। ਇਹ ਹਲਕੇ ਦਾ, ਇਲਾਕੇ ਦਾ ਬਾਰਡਰ ਏਰੀਏ ਦਾ ਸੈਂਟਰ ਪਲੇਸ ਹੈ। 2001 ਵਿਚ ਸਰਕਾਰ ਵੱਲੋਂ ਉਥੇ ਫਾਊਂਡੇਸ਼ਨ ਸਟੋਨ ਰੱਖਿਆ ਗਿਆ ਹੈ। ਲੋਕਾਂ ਵਿੱਚ ਬੜਾ ਰੋਹ ਪਾਇਆ ਜਾ ਰਿਹਾ ਹੈ। ਉਸ ਨੂੰ ਦੂਰ ਕਰਨਾ ਜ਼ਰੂਰੀ ਹੈ। ਕੀ ਬੀਬੀ ਜੀ ਉਸ ਬਾਰੇ ਕੋਈ ਉੱਦਮ ਕਰਨਗੇ?

**ਮਾਨਯੋਗ ਸਪੀਕਰ :** ਬੀਬੀ ਜੀ, ਗੱਲ ਇੰਨੀ ਹੀ ਹੈ, ਪੜ੍ਹ ਕੇ ਨਾ ਸੁਣਾਓ।

**Minister :** I will never speak in future tense. ਪੰਜਾਬ ਸਰਕਾਰ ਦੇ ਅਤੇ ਭਾਰਤ ਸਰਕਾਰ ਦੇ ਨਾਰਮਜ਼ ਬਣੇ ਹੋਏ ਹਨ। ਬਹੁਤ ਸਾਰਾ ਪੈਸਾ ਬਾਰਡਰ ਏਰੀਏ ਵਿੱਚ ਆਇਆ ਹੈ, ਵਿਧਾਇਕ ਸਾਥੀਆਂ ਕੋਲ ਪੈਸਾ ਆਇਆ ਹੈ। ਉਹ ਵੀ ਥੋੜ੍ਹਾ ਜਿਹਾ ਆਪਣੀ ਜੇਬ ਨੂੰ ਢਿੱਲੀ ਕਰਨ। ਇਲਾਕੇ ਦੇ ਐਮ.ਐਲ.ਏ. ਨਾਲ ਸਲਾਹ ਕਰਕੇ ਮੈਂ ਕਰ ਲਵਾਂਗੀ।

**ਮਾਨਯੋਗ ਸਪੀਕਰ :** ਅਗਲਾ ਸਵਾਲ।

**ਸਰਦਾਰ ਪ੍ਰਤਾਪ ਸਿਘ ਬਾਜਵਾ :** ਸਰ, ਮੇਰੀ ਸਪਲੀਮੈਂਟਰੀ ਰਹਿ ਗਈ।

**ਮਾਨਯੋਗ ਸਪੀਕਰ :** ਹਾਂ ਜੀ, ਬੋਲੋ।

**ਸਰਦਾਰ ਪ੍ਰਤਾਪ ਸਿਘ ਬਾਜਵਾ :** ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2001 ਵਿੱਚ ਸਰਕਾਰ ਕਿਸ ਦੀ ਸੀ? ਇਹ ਥੋੜ੍ਹਾ ਜਿਹਾ ਦੱਸਣ।

**ਮੰਤਰੀ :** ਤੁਹਾਡੀ ਨਹੀਂ ਸੀ ਤਾਂ ਮੇਰੀ ਹੋਵੇਗੀ। (ਹਾਸਾ)

**ਸਰਦਾਰ ਪ੍ਰਤਾਪ ਸਿਘ ਬਾਜਵਾ :** ਇਨ੍ਹਾਂ ਨੇ ਆਪੇ ਜਵਾਬ ਦੇ ਦਿੱਤਾ ਹੈ। ਪਿਛਲੇ ਸਮੇਂ ਵਿੱਚ ਇਨ੍ਹਾਂ ਨੇ ਜਵਾਬ ਦਿੱਤਾ ਸੀ ਕਿ ਪਿਛਲੇ ਚੀਫ਼ ਮਨਿਸਟਰ ਸਾਹਿਬ ਨੀਂਹ ਪੱਥਰ ਰੱਖ ਕੇ ਚਲੇ ਗਏ। ਪਰ ਸਾਲ 2001 ਵਿੱਚ ਤਾਂ ਤੁਹਾਡੀ ਸਰਕਾਰ ਸੀ।

**ਮੰਤਰੀ :** ਫੇਰ ਤੁਸੀਂ ਸਾਲ 2001 ਵਾਲੇ ਨੀਂਹ ਪੱਥਰਾਂ ਤੇ ਕੰਮ ਕਿਉਂ ਨਹੀਂ ਕੀਤਾ?

---

## ਅਧਿਆਪਕਾਂ ਦੀ ਭਰਤੀ

***671. ਸਰਦਾਰ ਸੁਖਪਾਲ ਸਿੰਘ ਖਹਿਰਾ :** ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਚ, 2007 ਤੱਕ ਵਿਭਾਗ ਦੁਆਰਾ ਭਰਤੀ ਕੀਤੇ ਗਏ ਅਧਿਆਪਕਾਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ ਹੈ ਅਤੇ ਇਸ ਲਈ ਕੀ ਕਸੌਟੀ ਅਪਣਾਈ ਗਈ ਹੈ ਅਤੇ ਨਿਕਟ ਭਵਿੱਖ ਵਿੱਚ ਭਰਤੀ ਕੀਤੇ ਜਾਣ ਵਾਲੇ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** ਸੂਚਨਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਅਨੁਲੱਗ 'ੳ'

ਮਾਰਚ, 2007 ਤੱਕ ਵਿਭਾਗ ਦੁਆਰਾ ਭਰਤੀ ਕੀਤੇ ਗਏ ਅਧਿਆਪਕਾਂ ਦਾ ਸ਼੍ਰੇਣੀ ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਜਨਰਲ | ਐਸ ਸੀ. | ਮਜ਼ਬੀ/ ਬਾਲਮੀਕੀ | ਬੀ ਸੀ. | ਐਕਸ-ਸਰਵਿਸਮੈਨ (ਜਨਰਲ) | ਐਕਸ-ਸਰਵਿਸਮੈਨ (ਐਸ ਸੀ.) | ਐਕਸ-ਸਰਵਿਸਮੈਨ (ਬੀ ਸੀ.) | ਫਰੀਡਮ ਫਾਈਟਰ | ਸਪੋਰਟਸ ਜਨਰਲ | ਸਪੋਰਟਸ ਐਸ ਸੀ. | ਹੈਂਡੀਕੇਪਡ | ਕੁੱਲ ਜੋੜ | ਇਸ ਸਮੇਂ ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 |
| 1 | ਅੰਮ੍ਰਿਤਸਰ | 616 | 124 | 124 | 124 | 87 | 49 | 24 | 12 | 25 | 12 | 37 | 1234 | 43 |
| 2 | ਬਠਿੰਡਾ | 227 | 32 | 46 | 32 | 19 | 0 | 2 | 4 | 7 | 1 | 14 | 384 | 8 |
| 3 | ਫਰੀਦਕੋਟ | 160 | 54 | 26 | 29 | 23 | 0 | 3 | 3 | 6 | 0 | 10 | 314 | 6 |
| 4 | ਫਤਿਹਗੜ੍ਹ ਸਾਹਿਬ | 200 | 82 | 24 | 40 | 27 | 6 | 1 | 6 | 7 | 3 | 10 | 406 | 7 |
| 5 | ਫਿਰੋਜ਼ਪੁਰ | 577 | 216 | 70 | 97 | 54 | 4 | 5 | 11 | 14 | 0 | 35 | 1083 | 150 |
| 6 | ਗੁਰਦਾਸਪੁਰ | 628 | 234 | 74 | 105 | 105 | 13 | 16 | 13 | 23 | 2 | 36 | 1249 | 15 |
| 7 | ਹੁਸ਼ਿਆਰਪੁਰ | 569 | 114 | 114 | 114 | 79 | 46 | 23 | 11 | 23 | 11 | 34 | 1138 | 39 |
| 8 | ਜਲੰਧਰ | 339 | 150 | 100 | 83 | 68 | 23 | 15 | 11 | 15 | 2 | 21 | 827 | 26 |
| 9 | ਕਪੂਰਥਲਾ | 245 | 62 | 50 | 51 | 34 | 05 | 13 | 5 | 4 | 1 | 15 | 485 | 27 |
| 10 | ਲੁਧਿਆਣਾ | 499 | 101 | 101 | 101 | 71 | 40 | 19 | 11 | 20 | 10 | 30 | 1003 | 21 |
| 11 | ਮਾਨਸਾ | 220 | 87 | 23 | 49 | 26 | 4 | 3 | 3 | 10 | 1 | 13 | 439 | 6 |
| 12 | ਮੋਗਾ | 134 | 27 | 26 | 30 | 20 | 11 | 5 | 3 | 5 | 3 | 9 | 273 | 12 |
| 13 | ਮੁਕਤਸਰ | 180 | 63 | 35 | 42 | 28 | 7 | 5 | 5 | 10 | 1 | 12 | 388 | 14 |
| 14 | ਨਵਾਂ ਸ਼ਹਿਰ | 201 | 79 | 7 | 43 | 26 | 5 | 5 | 4 | 0 | 0 | 13 | 383 | 17 |
| 15 | ਪਟਿਆਲਾ | 603 | 134 | 108 | 120 | 84 | 48 | 24 | 12 | 24 | 12 | 36 | 1205 | 49 |
| 16 | ਰੂਪ ਨਗਰ | 312 | 155 | 57 | 80 | 59 | 16 | 7 | 7 | 15 | 1 | 27 | 736 | 4 |
| 17 | ਸੰਗਰੂਰ | 471 | 95 | 94 | 94 | 66 | 38 | 19 | 9 | 19 | 9 | 28 | 942 | 23 |
|  | ਕੁੱਲ ਜੋੜ | 6184 | 1813 | 1084 | 1240 | 884 | 324 | 199 | 141 | 239 | 82 | 394 | 12504 | 483 |

ਨੋਟ : ਇਹ ਭਰਤੀ ਪੰਜਾਬ ਪੰਚਾਇਤੀ ਰਾਜ ਪ੍ਰਾਇਮਰੀ ਟੀਚਰਜ਼ (ਭਰਤੀ ਅਤੇ ਸੇਵਾਵਾਂ ਦੀਆਂ ਸ਼ਰਤਾਂ) ਰੂਲਜ਼, 2006 ਦੇ ਰੂਲ 10 ਅਤੇ 11 ਅਧੀਨ ਕੀਤੀ ਗਈ ਹੈ। ਇਸ ਦਾ ਵੇਰਵਾ ਨਾਲ ਨੱਥੀ ਕੀਤਾ ਜਾਂਦਾ ਹੈ ਜੀ। ਉਪਰੋਕਤ ਕਾਲਮ ਨੰਬਰ 16 ਵਿੱਚ ਦਰਸਾਈਆਂ ਗਈਆਂ 483 ਈ.ਟੀ.ਟੀ. ਅਧਿਆਪਕਾਂ ਦੀਆਂ ਖਾਲੀ ਅਸਾਮੀਆਂ ਨਿਕਟ ਭਵਿੱਖ ਵਿੱਚ ਭਰੀਆਂ ਜਾਣਗੀਆਂ।

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

ਈ.ਟੀ.ਟੀ. ਟੀਚਰਾਂ ਦੀ ਭਰਤੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ

ਰੂਲ 10(1)

(ੳ) ਉਮੀਦਵਾਰ ਵਲੋਂ ਈ.ਟੀ.ਟੀ. ਡਿਪਲੋਮਾ ਕੀਤਾ ਹੋਣਾ ਚਾਹੀਦਾ ਹੈ, ਜੋ ਕਿ ਕਿਸੇ ਵੀ ਰਾਜ ਸਰਕਾਰ ਜਾਂ ਭਾਰਤ ਸਰਕਾਰ ਦੇ ਸਕੂਲ ਸਿੱਖਿਆ ਬੋਰਡ ਵਲੋਂ ਮਾਨਤਾ ਪ੍ਰਾਪਤ ਹੋਵੇ ਜਾਂ ਡਿਫੈਂਸ ਦਾ ਇਸ ਦੇ ਬਰਾਬਰ ਦਾ ਕੋਰਸ ਕੀਤਾ ਹੋਵੇ ;

(ਅ) ਪੰਜਾਬ ਰਾਜ ਜਾਂ ਯੂਨੀਅਨ ਟੈਰੀਟਰੀ, ਚੰਡੀਗੜ੍ਹ ਦਾ ਪੱਕਾ ਵਸਨੀਕ ਹੋਵੇ

(ੲ) ਰੂਲ 11(3) ਵਿੱਚ ਦੱਸੇ ਅਨੁਸਾਰ 10+2 ਅਤੇ ਈ.ਟੀ.ਟੀ. ਦੇ ਮਿਲਾ ਕੇ ਘਟੋ-ਘੱਟ 100 ਅੰਕ ਹੋਣੇ ਚਾਹੀਦੇ ਹਨ।

ਰੂਲ 10(2)

ਜੇਕਰ ਈ.ਟੀ.ਟੀ ਉਮੀਦਵਾਰ ਉਪਲੱਭਧ ਨਾ ਹੋਣ ਤਾਂ ਬੀ.ਏ./ਬੀ.ਐਸ.ਸੀ./ ਬੀ.ਕਾਮ ਅਤੇ ਬੀ.ਐਡ. ਦੀ ਯੋਗਤਾ ਰੱਖਦਾ ਹੋਵੇ। ਉਸ ਉਮੀਦਵਾਰ ਨੂੰ ਨਿਯੁਕਤ ਕੀਤਾ ਜਾ ਸਕਦਾ ਹੈ।

ਰੂਲ 10(3)

ਮੈਟ੍ਰਿਕ ਪੱਧਰ ਦੀ ਪੰਜਾਬੀ ਦਾ ਇਮਤਿਹਾਨ ਪਾਸ ਕੀਤਾ ਹੋਵੇ।

ਰੂਲ 11(1)

ਇਹ ਭਰਤੀ ਯੋਗ ਉਮੀਦਵਾਰਾਂ ਵਿੱਚੋਂ ਪਿੰਡ ਪੱਧਰ ਤੇ ਕੀਤੀ ਜਾਵੇਗੀ :—

(ੳ) ਪਹਿਲਾਂ ਜਿਸ ਪਿੰਡ ਵਿੱਚ ਸਕੂਲ ਹੈ, ਉਸ ਪਿੰਡ ਵਿੱਚੋਂ ਉਮੀਦਵਾਰ ਲਿਆ ਜਾਵੇਗਾ।

(ਅ) ਪਿੰਡ ਕਲੱਸਟਰ ਵਿੱਚੋਂ ਚੁਣਿਆ ਜਾਵੇਗਾ ;

(ੲ) ਉਸ ਬਲਾਕ ਵਿੱਚੋਂ ;

(ਸ) ਬਲਾਕ ਕਲੱਸਟਰ ਵਿੱਚੋਂ ;

(ਹ) ਜ਼ਿਲ੍ਹੇ ਵਿੱਚੋਂ।

ਰੂਲ 11(2)

ਜ਼ਿਲ੍ਹੇ ਤੋਂ ਬਾਹਰ ਭਰਤੀ ਨਹੀਂ ਕੀਤੀ ਜਾਵੇਗੀ। ਹੇਠ ਲਿਖਿਆਂ ਤੋਂ ਇਲਾਵਾ ਕੋਈ ਬਦਲੀ ਨਹੀਂ ਕੀਤੀ ਜਾਵੇਗੀ।

(ੳ) ਜ਼ਿਲ੍ਹੇ ਵਿੱਚ ਖਾਲੀ ਥਾਂ ਤੇ ਪ੍ਰਮੋਸ਼ਨ ਹੋਣ ਕਾਰਨ

(ਅ) ਵਿਆਹ ਦੇ ਆਧਾਰ ਤੇ ਖਾਲੀ ਥਾਂ ਤੇ

(ੲ) ਬਲਾਕ ਅੰਦਰ ਸਕੂਲ ਵਿੱਚ ਬੱਚਿਆਂ ਦੀ ਗਿਣਤੀ ਮੁਤਾਬਿਕ ਅਧਿਆਪਕਾਂ ਦੀ ਗਿਣਤੀ ਵੱਧ-ਘੱਟ ਜਾਣ ਤੇ

ਰੂਲ 11(3)

ਉਮੀਦਵਾਰ ਵੱਲੋਂ 10+2 ਜਾਂ ਉਸ ਦੇ ਬਰਾਬਰ ਅਤੇ ਈ.ਟੀ.ਟੀ. ਵਿੱਚ ਲਏ ਅੰਕਾਂ ਨੂੰ ਜੋੜ ਕੇ ਪ੍ਰਤੀਸ਼ਤਾਂ ਦੇ ਆਧਾਰ ਤੇ ਚੋਣ ਕੀਤੀ ਜਾਵੇਗੀ। ਇਸੇ ਪ੍ਰਕਾਰ ਬੀ.ਏ./ ਬੀ.ਐਸ.ਸੀ./ਬੀ.ਕਾਮ ਅਤੇ ਬੀ.ਐਡ. ਵਿੱਚ ਲਏ ਅੰਕਾਂ ਦੀ ਪ੍ਰਤੀਸ਼ਤਾਂ ਦੇ ਆਧਾਰ ਤੇ ਬੀ.ਐਡ. ਉਮੀਦਵਾਰਾਂ ਦੀ ਚੋਣ ਕੀਤੀ ਜਾਵੇਗੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਛੋਟਾ ਜਿਹਾ ਮਾਮਲਾ ਹੈ। ਮੇਰਾ ਕੁਐਸਚਨ ਪਹਿਲਾਂ ਐਜੂਕੇਸ਼ਨ ਮਿਨਿਸਟਰ ਨੂੰ ਡਾਇਰੈਕਟਿਡ ਸੀ ਅਤੇ ਬਾਅਦ ਵਿੱਚ ਇਹ ਦਿਹਾਤੀ ਵਿਕਾਸ ਮੰਤਰੀ ਨੂੰ ਟ੍ਰਾਂਸਫਰ ਕਰ ਦਿੱਤਾ ਗਿਆ। ਮੇਰੇ ਕੋਲ ਸਾਰੇ ਸਵਾਲਾਂ ਦੀ ਫੋਟੋ ਕਾਪੀ ਹੈ। ਮੈਂ ਐਜੂਕੇਸ਼ਨ ਮਿਨਿਸਟਰ ਨੂੰ ਪੁੱਛਿਆ ਸੀ ਕਿ ਇਸ ਕੈਟਾਗਰੀ ਵਿੱਚ ਤੁਸੀਂ ਕਿੰਨੇ ਟੀਚਰ ਰੱਖੇ ਹਨ। ਇਸ ਦਾ ਰੂਰਲ ਡਿਵੈਲਮੈਂਟ ਮਿਨਿਸਟਰ ਜਵਾਬ ਦੇ ਰਹੇ ਹਨ। ਮੈਂ ਇੱਕ ਹੋਰ ਗੱਲ ਪੁੱਛਣਾ ਚਾਹੁੰਦਾ ਹਾਂ, ਮੌਜੂਦਾ ਸਰਕਾਰ ਨੇ ਆਪਣੇ ਇਲੈਕਸ਼ਨ ਮੈਨੀਫੈਸਟੋ ਵਿੱਚ ਕਿਹਾ ਸੀ, ਉਸ ਵਿੱਚ ਬੜਾ ਕਲੀਅਰ ਕੱਟ ਕਿਹਾ ਹੈ ਕਿ ਕੈਪਟਨ ਸਾਹਿਬ ਜਿਹੜੀ ਭਰਤੀ ਕਰ ਰਹੇ ਹਨ ਇਹ ਕੰਟਰੈਕਟ ਬੇਸਿਜ਼ ਤੇ ਹੈ, ਦਿਹਾੜੀਦਾਰ ਰੱਖ ਲਏ ਗਏ ਹਨ। ਜਦੋਂ ਸਾਡੀ ਸਰਕਾਰ ਆਵੇਗੀ ਤਾਂ ਕੰਟਰੈਕਟ ਸਿਸਟਮ ਖ਼ਤਮ ਕਰੇਗੀ ਅਤੇ ਰੈਗੂਲਰ ਭਰਤੀ ਕਰਾਂਗੇ ਪਰ ਇਨ੍ਹਾਂ ਨੇ ਹੁਣ ਕੀ ਕੀਤਾ ਹੈ ਕਿ 12,000 ਦੇ ਕਰੀਬ ਕੰਟਰੈਕਟ ਤੇ ਟੀਚਰ ਰੱਖੇ ਹਨ। My question was directed to the Education Minister. ਪਹਿਲਾਂ ਇਹ ਕ੍ਰਿਟੀਸਾਈਜ਼ ਕਰ ਰਹੇ ਸੀ ਕਿ ਕੋਈ ਰੈਗੂਲਰ ਭਰਤੀ ਨਹੀਂ ਹੈ। ਪਰ ਇਹ ਦਿਹਾਤੀ ਵਿਕਾਸ ਮੰਤਰੀ ਦਾ ਮਹਿਕਮਾ ਨਹੀਂ ਹੈ, ਮੈਂ ਜਵਾਬ ਐਜੂਕੇਸ਼ਨ ਮਿਨਿਸਟਰ ਤੋਂ ਮੰਗਿਆ ਸੀ। (ਵਿਘਨ) ਇਨ੍ਹਾਂ ਕੋਲ ਪ੍ਰਾਇਮਰੀ ਸਕੂਲਾਂ ਦੇ ਟੀਚਰ ਹੋਣੇ ਹਨ। ਮੇਰੀ ਬੇਨਤੀ ਹੈ ਕਿ ਥੋੜ੍ਹੀ ਕੁਰੈਕਸ਼ਨ ਚਾਹੀਦੀ ਹੈ। ਇਨ੍ਹਾਂ ਕੋਲ ਵਾਲਿਊਮ ਆਫ਼ ਵਰਕ ਜ਼ਿਆਦਾ ਹੈ।

**ਮਾਨਯੋਗ ਸਪੀਕਰ** : ਇਹ ਕੁਐਸਚਨ ਐਜੂਕੇਸ਼ਨ ਮਿਨਿਸਟਰ ਨਾਲ ਤਾਅਲੁਕ ਰੱਖਦਾ ਹੈ ?

**ਸਰਦਾਰ ਸੁਖਪਾਲ ਸਿੰਘ ਖਹਿਰਾ** : ਹਾਂ ਜੀ, ਜੇ ਉਨ੍ਹਾਂ ਨੂੰ ਦੇ ਸਕਦੇ ਹੋ।

**ਮਾਨਯੋਗ ਸਪੀਕਰ** : ਹੁਣ ਨਹੀਂ ਦਿੱਤਾ ਜਾਣਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਉਹ ਤਿਆਰ ਖੜ੍ਹੇ ਹਨ।

**ਮਾਨਯੋਗ ਸਪੀਕਰ** : ਅਗਲਾ ਸਵਾਲ।

---

## ਮਾਹਿਲਪੁਰ ਵਿੱਚ ਜਲ ਸਪਲਾਈ ਸਕੀਮਾਂ

*684. **ਸਰਦਾਰ ਸੋਹਣ ਸਿੰਘ ਠੰਡਲ** : ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਹਿਲਪੁਰ ਚੋਣ ਹਲਕੇ (ਜ਼ਿਲ੍ਹਾ ਹੁਸ਼ਿਆਰਪੁਰ) ਵਿੱਚ ਨਾਬਾਰਡ 9 ਅਤੇ 11 ਅਧੀਨ ਸ਼ੁਰੂ ਕੀਤੀਆਂ ਗਈਆਂ ਸਕੀਮਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਸ਼੍ਰੀਮਾਨ ਜੀ, ਮਾਹਿਲਪੁਰ ਅਸੈਂਬਲੀ ਹਲਕੇ ਵਿੱਚ ਨਾਬਾਰਡ-9 ਤਹਿਤ 2 ਜਲ ਸਪਲਾਈ ਸਕੀਮਾਂ ਅਤੇ ਨਬਾਰਡ 11 ਤਹਿਤ 12 ਜਲ ਸਪਲਾਈ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ। ਇਨ੍ਹਾਂ ਦੇ ਵੇਰਵੇ, ਸਮੇਤ ਇਨ੍ਹਾਂ ਦਾ ਮੌਜੂਦਾ ਸਟੇਟਸ, ਨੱਥੀ ਅਨੁਲੱਗ ਵਿਚ ਦਿੱਤੇ ਗਏ ਹਨ।

[ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ]

## ਅਨੁਲੱਗ

### ਵਿਧਾਨ ਸਭਾ ਹਲਕਾ ਮਾਹਿਲਪੁਰ ਅਧੀਨ ਨਾਬਾਰਡ ਪ੍ਰੋਜੈਕਟ-9 ਅਤੇ 11 ਅਧੀਨ ਆਉਂਦੀਆਂ ਪੇਂਡੂ ਜਲ ਸਪਲਾਈ ਸਕੀਮਾਂ ਦੀ ਮੌਜੂਦਾ ਸਥਿਤੀ

| ਲੜੀ ਨੰ: | ਪੇਂਡੂ ਜਲ ਸਪਲਾਈ ਸਕੀਮ ਦਾ ਨਾਮ | ਅਨੁਮਾਨਤ ਲਾਗਤ (ਰੁਪਏ ਲੱਖਾਂ ਵਿੱਚ) | ਸਕੀਮ ਅਧੀਨ ਆਉਂਦੇ ਪਿੰਡਾਂ ਦੀ ਗਿਣਤੀ ਅਤੇ ਨਾਮ | ਤਾਜ਼ਾ ਸਥਿਤੀ | | ਵਿਸ਼ੇਸ਼ ਕਥਨ |
|---|---|---|---|---|---|---|
| 1 | 2 | 3 | 4 | 5 | | 6 |
| ਨਾਬਾਰਡ-9 | | | | | | |
| 1 | ਡੰਡੇਵਾਲ | 33.35 | 2 ਨੰਬਰ<br>1. ਡੰਡੇਵਾਲ<br>2. ਸਕਰੂਲੀ | 1. ਟਿਊਬਵੈਲ<br>2. ਪੰਪ ਚੈਂਬਰ<br>3. ਉੂੱਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | 100%<br>100%<br>100%<br>100%<br>100% | ਸਕੀਮ ਅਧੀਨ ਆਉਂਦੇ ਸਾਰੇ ਕੰਮ ਮੁਕੰਮਲ ਕਰਕੇ ਸਕੀਮ ਨੂੰ ਚਾਲੂ ਕਰ ਦਿੱਤਾ ਗਿਆ ਹੈ। ਇਸ ਲਈ ਸਕੀਮ ਅਧੀਨ ਆਉਂਦੇ ਸਾਰੇ ਪਿੰਡਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਦਿੱਤੀ ਜਾ ਰਹੀ ਹੈ। |
| 2 | ਬਾਹੋਵਾਲ | 28.33 | 2 ਨੰਬਰ<br>1. ਬਾਹੋਵਾਲ<br>2. ਬੂਰੋਬਾੜੀ | 1. ਟਿਊਬਵੈਲ<br>2. ਪੰਪ ਚੈਂਬਰ<br>3. ਉੂੱਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | 100%<br>ਵਿਵਸਥਾ ਨਹੀਂ ਹੈ<br>100%<br>10%<br>100% | ਸਕੀਮ ਚਾਲੂ ਕਰ ਦਿੱਤੀ ਗਈ ਹੈ। ਪਾਈਪ ਲਾਈਨ ਵਿਛਾਉਣ ਦਾ ਬਕਾਇਆ ਰਹਿੰਦਾ ਕੰਮ ਪ੍ਰਗਤੀ ਵਿੱਚ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| ਨਾਬਾਰਡ-11 | | | | | | |
| 1 | ਮੋਹਨਵਾਲ | 20.52 | 3 ਨੰਬਰ<br>1. ਮੋਹਨਵਾਲ<br>2. ਚਾਹਲਪੁਰ<br>3. ਰਾਵਲ ਪਿੰਡੀ | 1. ਟਿਊਬਵੈਲ<br>2. ਪੰਪ ਚੈਂਬਰ<br>3. ਉੂੱਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | ਵਿਵਸਥਾ ਨਹੀਂ ਹੈ<br>ਵਿਵਸਥਾ ਨਹੀਂ ਹੈ<br>ਵਿਵਸਥਾ ਨਹੀਂ ਹੈ<br>100%<br>100% | ਸਕੀਮ ਅਧੀਨ ਆਉਂਦੇ ਸਾਰੇ ਕੰਮ ਮੁਕੰਮਲ ਕਰਕੇ ਸਕੀਮ ਨੂੰ ਚਾਲੂ ਕਰ ਦਿੱਤਾ ਗਿਆ ਹੈ। ਇਸ ਲਈ ਸਕੀਮ ਅਧੀਨ ਆਉਂਦੇ ਸਾਰੇ ਪਿੰਡਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਦਿੱਤੀ ਜਾ ਰਹੀ ਹੈ। |

| 1 | 2 | 3 | 4 | 5 | 6 |
|---|---|---|---|---|---|
| ਨਾਬਾਰਡ-11 | | | | | |
| 2 | ਗੋਲੇਵਾਲ | 17.66 | 3 ਨੰਬਰ<br>1. ਗੋਲੇਵਾਲ<br>2. ਬੱਕਾਪੁਰ ਗੁਰੂ<br>3. ਅਲੀਪੁਰ | 1. ਟਿਊਬਵੈਲ ਵਿਵਸਥਾ ਨਹੀਂ ਹੈ<br>2. ਪੰਪ ਚੈਂਬਰ ਵਿਵਸਥਾ ਨਹੀਂ ਹੈ<br>3. ਊਚੀ ਟੈਂਕੀ ਵਿਵਸਥਾ ਨਹੀਂ ਹੈ<br>4. ਪਾਈਪ ਲਾਈਨਾਂ 100%<br>5. ਮਸ਼ੀਨਰੀ 100% | ਸਕੀਮ ਅਧੀਨ ਆਉਂਦੇ ਸਾਰੇ ਕੰਮ ਮੁਕੰਮਲ ਕਰਕੇ ਸਕੀਮ ਨੂੰ ਚਾਲੂ ਕਰ ਦਿੱਤਾ ਗਿਆ ਹੈ। ਇਸ ਲਈ ਸਕੀਮ ਅਧੀਨ ਆਉਂਦੇ ਸਾਰੇ ਪਿੰਡਾਂ ਨੂੰ ਪੀਣ ਵਾਲੇ ਪਾਣੀ ਦੀ ਸਪਲਾਈ ਦਿੱਤੀ ਜਾ ਰਹੀ ਹੈ। |
| 3 | ਰੁੜਕੀ ਖਾਸ | 46.94 | 2 ਨੰਬਰ<br>1. ਰੁੜਕੀ ਖਾਸ<br>2. ਸਿੰਕਦਰਪੁਰ | 1. ਟਿਊਬਵੈਲ 100%<br>2. ਪੰਪ ਚੈਂਬਰ 90%<br>3. ਊਚੀ ਟੈਂਕੀ 100%<br>4. ਪਾਈਪ ਲਾਈਨਾਂ 10%<br>5. ਮਸ਼ੀਨਰੀ 100% | ਸਕੀਮ ਚਾਲੂ ਕਰ ਦਿੱਤੀ ਗਈ ਹੈ। ਪਾਈਪ ਲਾਈਨ ਵਿਛਾਉਣ ਦਾ ਬਕਾਇਆ ਰਹਿੰਦਾ ਕੰਮ ਪ੍ਰਗਤੀ ਵਿੱਚ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| 4 | ਪਨਾਮ | 30.34 | 3 ਨੰਬਰ<br>1. ਚੱਕ ਹਾਜੀਪੁਰ<br>2. ਪਨਾਮ<br>3. ਚੱਕ ਸਿੰਘਾ | 1. ਟਿਊਬਵੈਲ ਵਿਵਸਥਾ ਨਹੀਂ ਹੈ<br>2. ਪੰਪ ਚੈਂਬਰ ਵਿਵਸਥਾ ਨਹੀਂ ਹੈ<br>3. ਊਚੀ ਟੈਂਕੀ ਵਿਵਸਥਾ ਨਹੀਂ ਹੈ<br>4. ਪਾਈਪ ਲਾਈਨਾਂ 40%<br>5. ਮਸ਼ੀਨਰੀ ਅਜੇ ਪ੍ਰਾਪਤ ਨਹੀਂ ਹੋਈ | ਸਕੀਮ ਅਧੀਨ ਪਾਈਪ ਲਾਈਨ ਵਿਛਾਉਣ ਦਾ ਬਕਾਇਆ ਰਹਿੰਦਾ ਕੰਮ ਪ੍ਰਗਤੀ ਅਧੀਨ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| 5 | ਰੂਪੋਵਾਲ | 54.63 | 5 ਨੰਬਰ<br>1. ਰੂਪੋਵਾਲ<br>2. ਡਾਂਡੀਆਂ<br>3. ਗੋਦੀਆਂ<br>4. ਮੁੱਗੋ ਪੱਟੀ<br>5. ਮਾਹਲ | 1. ਟਿਊਬਵੈਲ 100%<br>2. ਪੰਪ ਚੈਂਬਰ 85%<br>3. ਊਚੀ ਟੈਂਕੀ 0%<br>4. ਪਾਈਪ ਲਾਈਨਾਂ 30%<br>5. ਮਸ਼ੀਨਰੀ 100% | ਸਕੀਮ ਅਧੀਨ ਪਾਈਪ ਲਾਈਨ ਵਿਛਾਉਣ ਦਾ ਬਕਾਇਆ ਰਹਿੰਦਾ ਕੰਮ ਪ੍ਰਗਤੀ ਅਧੀਨ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |

[ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ]

| ਲੜੀ ਨੰ: | ਪੇਂਡੂ ਜਲ ਸਪਲਾਈ ਸਕੀਮ ਦਾ ਨਾਮ | ਅਨੁਮਾਨਤ ਲਾਗਤ (ਰੁਪਏ ਲੱਖਾਂ ਵਿੱਚ) | ਸਕੀਮ ਅਧੀਨ ਆਉਂਦੇ ਪਿੰਡਾਂ ਦੀ ਗਿਣਤੀ ਅਤੇ ਨਾਮ | ਤਾਜ਼ਾ ਸਥਿਤੀ | | ਵਿਸ਼ੇਸ਼ ਕਥਨ |
|---|---|---|---|---|---|---|
| 1 | 2 | 3 | 4 | 5 | | 6 |
| 6 | ਜਾਂਗਲੀਆਣਾ | 41.03 | 3 ਨੰਬਰ<br>1. ਜਾਂਗਲੀਆਣਾ<br>2. ਕੁਕੜ<br>3. ਗੋਪਾਲੀਆਂ | 1. ਟਿਊਬਵੈਲ<br>2. ਪੰਪ ਚੈਂਬਰ<br>3. ਊਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | 100%<br>90%<br>0%<br>30%<br>100% | ਸਕੀਮ ਅਧੀਨ ਪਾਈਪ ਲਾਈਨ ਵਿਛਾਉਣ ਦਾ ਬਕਾਇਆ ਰਹਿੰਦਾ ਕੰਮ ਪ੍ਰਗਤੀ ਅਧੀਨ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| 7 | ਸੁਭਾਨਪੁਰ | 38.90 | 3 ਨੰਬਰ<br>1. ਸੁਭਾਨਪੁਰ<br>2. ਮੋਤੀਆਂ<br>3. ਪੜਸੋਤਾ | 1. ਟਿਊਬਵੈਲ<br>2. ਪੰਪ ਚੈਂਬਰ<br>3. ਊਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | 100%<br>80%<br>0%<br>30%<br>ਅਜੇ ਪ੍ਰਾਪਤ ਨਹੀਂ ਹੋਈ | ਸਕੀਮ ਅਧੀਨ ਪਾਈਪ ਲਾਈਨ ਵਿਛਾਉਣ ਦਾ ਬਕਾਇਆ ਰਹਿੰਦਾ ਕੰਮ ਪ੍ਰਗਤੀ ਅਧੀਨ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| 8 | ਗੁਰੂ ਚੱਕ | 47.30 | 2 ਨੰਬਰ<br>1. ਗੁਰੂ ਚੱਕ<br>2. ਸਿੰਬਲੀ | 1. ਟਿਊਬਵੈਲ<br>2. ਪੰਪ ਚੈਂਬਰ<br>3. ਊਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | 100%<br>90%<br>100%<br>20%<br>100% | ਸਕੀਮ ਅਧੀਨ ਪਾਈਪ ਲਾਈਨ ਵਿਛਾਉਣ ਦਾ ਬਕਾਇਆ ਰਹਿੰਦਾ ਕੰਮ ਪ੍ਰਗਤੀ ਅਧੀਨ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |

| 1 | 2 | 3 | 4 | 5 | | 6 |
|---|---|---|---|---|---|---|
| 9 | ਚੋਹੜਾ | 42.94 | 5 ਨੰਬਰ<br>1. ਚੋਹੜਾ<br>2. ਡਘਾਮ<br>3. ਦੇਨੋਵਾਲ ਕਲਾਂ<br>4. ਫਤਿਹਪੁਰ ਕਲਾਂ<br>5. ਡੇਰੋਂ | 1. ਟਿਊਬਵੈਲ<br>2. ਪੰਪ ਚੈਂਬਰ<br>3. ਉੱਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | 100%<br>90%<br>100%<br>0%<br>100% | ਇਸ ਸਕੀਮ ਅਧੀਨ ਪਾਈਪਾਂ ਵਿਛਾਉਣ ਦਾ ਕੰਮ ਪ੍ਰਗਤੀ ਅਧੀਨ ਹੈ ਜੋ ਕਿ ਮਿਤੀ 31 ਦਸੰਬਰ, 2008 ਤੱਕ ਮੁਕੰਮਲ ਹੋ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| 10 | ਪੋਸੀ | 47.45 | 1 ਨੰਬਰ<br>1. ਪੋਸੀ | 1. ਟਿਊਬਵੈਲ<br>2. ਪੰਪ ਚੈਂਬਰ<br>3. ਉੱਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | 100%<br>90%<br>100%<br>0%<br>ਅਜੇ ਪ੍ਰਾਪਤ ਨਹੀਂ ਹੋਈ | ਇਸ ਸਕੀਮ ਅਧੀਨ ਪਾਈਪਾਂ ਵਿਛਾਉਣ ਦਾ ਕੰਮ ਪਾਈਪਾਂ ਪ੍ਰਾਪਤ ਹੋਣ ਤੇ ਹੱਥ ਵਿੱਚ ਲਿਆ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| 11 | ਭਾਮ | 13.23 | 2 ਨੰਬਰ<br>1. ਭਾਮ<br>2. ਅਟਵਾਲ | 1. ਟਿਊਬਵੈਲ<br>2. ਪੰਪ ਚੈਂਬਰ<br>3. ਉੱਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | ਵਿਵਸਥਾ ਨਹੀਂ ਹੈ<br>ਵਿਵਸਥਾ ਨਹੀਂ ਹੈ<br>ਵਿਵਸਥਾ ਨਹੀਂ ਹੈ<br>0%<br>ਅਜੇ ਪ੍ਰਾਪਤ ਨਹੀਂ ਹੋਈ | ਇਸ ਸਕੀਮ ਅਧੀਨ ਪਾਈਪਾਂ ਵਿਛਾਉਣ ਦਾ ਕੰਮ ਪਾਈਪਾਂ ਪ੍ਰਾਪਤ ਹੋਣ ਤੇ ਹੱਥ ਵਿੱਚ ਲਿਆ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |
| 12 | ਮਨੋਲੀਆਂ | 15.12 | 4 ਨੰਬਰ<br>1. ਮਨੋਲੀਆਂ<br>2. ਚੰਬਲ ਕਲਾਂ<br>3. ਚੰਬਲ ਖੁਰਦ<br>4. ਮੱਲਰਵਾਲ | 1. ਟਿਊਬਵੈਲ<br>2. ਪੰਪ ਚੈਂਬਰ<br>3. ਉੱਚੀ ਟੈਂਕੀ<br>4. ਪਾਈਪ ਲਾਈਨਾਂ<br>5. ਮਸ਼ੀਨਰੀ | ਵਿਵਸਥਾ ਨਹੀਂ ਹੈ<br>ਵਿਵਸਥਾ ਨਹੀਂ ਹੈ<br>ਵਿਵਸਥਾ ਨਹੀਂ ਹੈ<br>0%<br>ਅਜੇ ਪ੍ਰਾਪਤ ਨਹੀਂ ਹੋਈ | ਇਸ ਸਕੀਮ ਅਧੀਨ ਪਾਈਪਾਂ ਵਿਛਾਉਣ ਦਾ ਕੰਮ ਪਾਈਪਾਂ ਪ੍ਰਾਪਤ ਹੋਣ ਤੇ ਹੱਥ ਵਿੱਚ ਲਿਆ ਜਾਵੇਗਾ। ਇਸ ਸਮੇਂ ਪੀਣ ਵਾਲੇ ਪਾਣੀ ਦੀ ਸਪਲਾਈ ਪਹਿਲਾਂ ਵਿਛਾਈਆਂ ਗਈਆਂ ਪਾਈਪਾਂ ਰਾਹੀਂ ਦਿੱਤੀ ਜਾ ਰਹੀ ਹੈ। |

**ਸਰਦਾਰ ਸੋਹਣ ਸਿੰਘ ਠੰਡਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਉਸ ਅਨੁਸਾਰ ਸਾਰੀਆਂ ਸਕੀਮਾਂ ਤੇ ਕਿਸੇ ਉੱਪਰ 10% ਕੰਮ ਹੋਇਆ ਹੈ ਅਤੇ ਕਿਸੇ ਉੱਪਰ 20% ਕੰਮ ਹੋਇਆ ਹੈ। ਕਿਸੇ ਵਿੱਚ ਪਾਈਪਾਂ ਵਾਸਤੇ ਮਸ਼ੀਨਰੀ ਨਹੀਂ ਆਈ। ਮੇਰੀ ਬੇਨਤੀ ਹੈ ਕਿ ਪਿਛਲੇ ਲੰਬੇ ਸਮੇਂ ਤੋਂ ਪਾਈਪਾਂ ਨਹੀਂ ਆ ਰਹੀਆਂ, ਕੋਈ 3-4 ਸਾਲ ਤੋਂ ਨਹੀਂ ਆ ਰਹੀਆਂ। ਕੀ ਮੰਤਰੀ ਜੀ ਦੱਸਣਗੇ ਕਿ ਇਸ ਦਾ ਕਾਰਨ ਕੀ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਪਾਈਪਾਂ ਦੀ ਪ੍ਰਾਬਲਮ ਹੈ, ਕੰਟਰੋਲਰ ਆਫ਼ ਸਟੋਰਜ਼ ਵੱਲੋਂ ਰੇਟ ਕੰਟ੍ਰੈਕਟ ਕੀਤਾ ਗਿਆ। ਉਸ ਵਿਚ ਚਾਰ ਫਰਮਾਂ ਹਨ ਜਿਨ੍ਹਾਂ ਤੋਂ ਪਾਈਪਾਂ ਲੈਣੀਆਂ ਹਨ ਜੋ ਕਿ ਕੰਟ੍ਰੈਕਚੁਅਲ ਆਬਲੀਗੇਸ਼ਨਜ਼ ਨੂੰ ਮੀਟ ਨਹੀਂ ਕਰ ਰਹੀਆਂ। ਇਨ੍ਹਾਂ ਨੂੰ ਕੰਟ੍ਰੋਲਰ ਆਫ਼ ਸਟੋਰਜ਼ ਵੱਲੋਂ ਚਿੱਠੀ ਲਿਖੀ ਗਈ ਕਿ ਜਿਹੜੇ ਡਿਮਾਂਡ ਪੂਰੀ ਨਹੀਂ ਕਰ ਰਹੇ, ਉਨ੍ਹਾਂ ਨੂੰ ਬਲੈਕ ਲਿਸਟ ਕੀਤਾ ਜਾਵੇ ਅੌਰ ਬਲੈਕ ਲਿਸਟਿੰਗ ਤੋਂ ਇਲਾਵਾ ਜਿਹੜੇ ਆਪਣੇ ਦਿੱਤੇ ਸਮੇਂ ਅਨੁਸਾਰ ਆਪਣੀ ਜ਼ਿੰਮੇਂਵਾਰੀ ਪੂਰੀ ਨਹੀਂ ਕਰ ਸਕੇ, ਉਨ੍ਹਾਂ ਖਿਲਾਫ਼ ਐਕਸ਼ਨ ਲੈਣਾ ਵੀ ਜ਼ਰੂਰੀ ਕਰ ਰਹੇ ਹਾਂ।

**ਮਾਨਯੋਗ ਸਪੀਕਰ** : ਕੁਐਸਚਨ ਆਵਰ ਖਤਮ ਹੁੰਦਾ ਹੈ ਜੀ।

---

## ANNOUNCEMENT BY THE SPEAKER REG. PRESENCE OF SMT. PRENEET KAUR, MEMBER OF PARLIAMENT, IN THE HOUSE

**ਮਾਨਯੋਗ ਸਪੀਕਰ** : ਬੀਬੀ ਪ੍ਰਨੀਤ ਕੌਰ, ਮੈਂਬਰ ਪਾਰਲੀਮੈਂਟ, ਇਸ ਵੇਲੇ ਸਾਡੇ ਵਿਚ ਹਾਜ਼ਰ ਹਨ। ਮੈਂ ਉਨ੍ਹਾਂ ਨੂੰ ਜੀ ਆਇਆਂ ਆਖਦਾ ਹਾਂ। (ਥੰਪਿੰਗ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਦੇ ਵਿਚ...

**ਮਾਨਯੋਗ ਸਪੀਕਰ** : ਮੇਰੀ ਅਨਾਊਂਸਮੈਂਟ ਅਜੇ ਰਹਿੰਦੀ ਹੈ।

ਪ੍ਰਸ਼ਨ ਕਾਲ ਖਤਮ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਜਲ੍ਹਿਆਂਵਾਲਾ ਬਾਗ ਦੁਖਾਂਤ ਦੇ ਪੀੜਤਾਂ ਨੂੰ ਸੁਤੰਤਰਤਾ ਸੰਗਰਾਮੀ ਦਾ ਦਰਜਾ ਦੇਣਾ

***692. ਸ਼੍ਰੀ ਅਨਿਲ ਕੁਮਾਰ ਜੋਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 13 ਅਪ੍ਰੈਲ, 1919 ਨੂੰ ਜਲ੍ਹਿਆਂਵਾਲਾ ਬਾਗ ਕਤਲੇਆਮ ਵਿੱਚ ਅੰਗਰੇਜ਼ਾਂ ਦੀਆਂ ਗੋਲੀਆਂ ਦੇ ਸ਼ਿਕਾਰ ਹੋਏ ਵਿਅਕਤੀਆਂ ਜਾਂ ਉਕਤ ਕਾਰਣ ਕਰਕੇ ਜ਼ਖ਼ਮੀ ਹੋਏ ਵਿਅਕਤੀਆਂ ਨੂੰ ਸੁਤੰਤਰਤਾ ਸੰਗਰਾਮੀ ਦਾ ਦਰਜਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : 13 ਅਪ੍ਰੈਲ, 1919 ਨੂੰ ਜਲ੍ਹਿਆਂਵਾਲੇ ਬਾਗ ਕਤਲੇਆਮ ਦੇ ਸ਼ਹੀਦਾਂ ਨੂੰ ਸੁਤੰਤਰਤਾ ਸੰਗਰਾਮੀ ਦਾ ਦਰਜਾ ਦੇਣ ਦੀ ਤਜਵੀਜ਼ ਪੰਜਾਬ ਸਰਕਾਰ ਦੀ ਸਿਫਾਰਸ਼ ਸਹਿਤ ਭਾਰਤ ਸਰਕਾਰ ਨੂੰ ਭੇਜ ਦਿੱਤੀ ਹੈ। ਹੁਣੇ ਹੀ ਭਾਰਤ ਦੇ ਮਾਨਯੋਗ ਪ੍ਰਧਾਨ ਮੰਤਰੀ ਜੀ ਨੂੰ ਜਲ੍ਹਿਆਂਵਾਲਾ ਬਾਗ, ਕੂਕਾ ਲਹਿਰ, ਬੱਬਰ ਅਕਾਲੀ ਲਹਿਰ, ਗਦਰ ਲਹਿਰ, ਜੈਤੋ ਦਾ ਮੋਰਚਾ, ਕਾਮਾ ਗਾਟਾ ਮਾਰੂ ਆਦਿ ਦੇ ਸ਼ਹੀਦਾਂ ਨੂੰ ਸੁਤੰਤਰਤਾ ਸੰਗਰਾਮੀ ਦਾ ਦਰਜਾ ਦੇਣ ਲਈ ਮਿਤੀ 1 ਸਤੰਬਰ, 2008 ਨੂੰ ਇੱਕ ਪੱਤਰ ਰਾਹੀਂ ਮੁੜ ਬੇਨਤੀ ਕੀਤੀ ਗਈ ਹੈ। ਇਸ ਬਾਰੇ ਭਾਰਤ ਸਰਕਾਰ ਵੱਲੋਂ ਹੀ ਅੰਤਮ ਫੈਸਲਾ ਕੀਤਾ ਜਾਣਾ ਹੈ।

---

## ਬਿਆਸ—ਸ਼ੇਰੋਂ ਬਾਘਾ ਦੇ ਆਰਪਾਰ ਬੇੜੀਆਂ ਵਾਲੇ ਪੁੱਲ ਦਾ ਉਪਬੰਧ

***663. ਸਰਦਾਰ ਮਨਜਿੰਦਰ ਸਿੰਘ ਕੰਗ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਿਆਸ ਵਿਧਾਨ ਸਭਾ ਹਲਕੇ ਵਿੱਚ ਬਿਆਸ-ਸ਼ੇਰੋਂ ਬਾਘਾ ਦੇ ਆਰਪਾਰ ਬੇੜੀਆਂ ਵਾਲਾ ਪੁਲ ਮੁਹੱਈਆ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੁਲ ਨੂੰ ਕਦੋਂ ਤੱਕ ਮੁਹੱਈਆ ਕਰਵਾ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਨਹੀਂ ਸ਼੍ਰੀਮਾਨ ਜੀ, ਬਿਆਸ ਹਲਕੇ ਵਿੱਚ ਬਿਆਸ-ਸ਼ੇਰੋਂ ਬੱਗਾ ਇਲਾਕੇ ਵਿੱਚ ਦਰਿਆ ਤੇ ਬੇੜੀ ਵਾਲਾ ਪੁਲ ਉਪਲੱਬਧ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਜ਼ਿਲ੍ਹਾ ਮੋਹਾਲੀ ਵਿੱਚ ਪੈਂਦੇ ਕਾਲਜਾਂ ਦੀ ਸੰਬੰਧਤਾ ਨੂੰ ਤਬਦੀਲ ਕਰਨਾ

***655. ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਾਲਜਾਂ ਦੀ ਸੰਬੰਧਤਾ ਲਈ ਜ਼ਿਲ੍ਹੇ ਦੀ ਚੰਡੀਗੜ੍ਹ ਨਾਲ ਨਿਕਟਤਾ ਨੂੰ ਧਿਆਨ ਵਿੱਚ ਰੱਖਦੇ ਹੋਏ ਮੋਹਾਲੀ ਜ਼ਿਲ੍ਹਾ ਪੰਜਾਬ ਯੂਨੀਵਰਸਿਟੀ ਨੂੰ ਸਪੁਰਦ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿੱਚ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ?

**ਡਾਕਟਰ ਉਪਿੰਦਰਜੀਤ ਕੌਰ** : ਨਹੀਂ ਜੀ। ਇਸ ਸਮੇਂ ਕਾਲਜਾਂ ਦੀ ਸੰਬੰਧਤਾ ਲਈ ਮੁਹਾਲੀ ਜ਼ਿਲ੍ਹਾ ਪੰਜਾਬ ਯੂਨੀਵਰਸਿਟੀ ਨੂੰ ਸਪੁਰਦ ਕਰਨ ਦੀ ਕੋਈ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ਭਾਰੀ ਬਾਰਸ਼ਾਂ ਕਾਰਣ ਹੋਏ ਨੁਕਸਾਨ ਦਾ ਪਤਾ ਲਗਾਉਣ ਲਈ ਵਿਸ਼ੇਸ਼ ਗਿਰਦਾਵਰੀ

*694. **ਸ਼੍ਰੀ ਬਿਸ਼ੰਬਰ ਦਾਸ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਬਾਰਸ਼ਾਂ ਦੇ ਮੌਸਮ ਦੌਰਾਨ (ਅਗਸਤ, 2008) ਗੁਰਦਾਸਪੁਰ ਸਰਹੱਦ ਤੇ ਸਥਿਤ ਉੱਝ, ਰਾਵੀ ਅਤੇ ਜਲਾਲੀਆਂ ਦਰਿਆਵਾਂ ਵਿੱਚ ਹੜ੍ਹਾਂ ਕਾਰਣ, ਜਿਸ ਕਰਕੇ ਨਰੋਟ ਮਹਿਰਾ ਖੇਤਰ ਦੇ ਕਿਸਾਨਾਂ ਦੀਆਂ ਖੜ੍ਹੀਆਂ ਫਸਲਾਂ ਅਤੇ ਸਮਾਜ ਦੇ ਗਰੀਬ ਵਰਗ ਦੇ ਲੋਕਾਂ ਦੇ ਮਕਾਨ ਤਬਾਹ ਹੋ ਗਏ ਹਨ, ਦੇ ਸਿੱਟੇ ਵਜੋਂ ਲੋਕਾਂ ਦੁਆਰਾ ਉਠਾਏ ਗਏ ਨੁਕਸਾਨ ਦਾ ਜਾਇਜ਼ਾ ਲੈਣ ਲਈ, ਵਿਸ਼ੇਸ਼ ਗਿਰਦਾਵਰੀ ਕਰਨ ਦੀ ਤਜਵੀਜ਼ ਰੱਖਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਅਜਿਹੇ ਨੁਕਸਾਨ ਲਈ ਮੁਆਵਜ਼ਾ ਅਦਾ ਕਰਨ ਦਾ ਵੀ ਵਿਚਾਰ ਰੱਖਦੀ ਹੈ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਂ ਜੀ। ਜ਼ਿਲ੍ਹਾ ਗੁਰਦਾਸਪੁਰ ਸਮੇਤ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਅਗਸਤ, 2008 ਵਿੱਚ ਆਏ ਹੜ੍ਹਾਂ ਕਾਰਨ ਹੋਏ ਨੁਕਸਾਨ ਦਾ ਜਾਇਜ਼ਾ ਲੈਣ ਲਈ ਸਪੈਸ਼ਲ ਗਿਰਦਾਵਰੀ ਕਰਨ ਦੇ ਹੁਕਮ ਦਿੱਤੇ ਹੋਏ ਹਨ। ਨਰੋਟ ਮਹਿਰਾ ਖੇਤਰ ਵਿੱਚ ਅੰਦਾਜ਼ਨ 1057 ਏਕੜ ਫਸਲਾਂ ਦਾ ਨੁਕਸਾਨ ਹੋਇਆ ਹੈ, ਜਿਸ ਵਿੱਚੋਂ 330 ਏਕੜ ਵਿੱਚ 26% ਤੋਂ 50%, 474 ਏਕੜ ਵਿੱਚ 51% ਤੋਂ 75% ਅਤੇ 253 ਏਕੜ ਵਿੱਚ 76% ਤੋਂ 100% ਫਸਲਾਂ ਦਾ ਨੁਕਸਾਨ ਹੋਇਆ ਹੈ। ਇਸ ਨੁਕਸਾਨ ਲਈ ਰਾਹਤ ਹੇਠ ਲਿਖੇ ਅਨੁਸਾਰ ਦੇਣੀ ਬਣਦੀ ਹੈ :—

76% ਤੋਂ 100% ਤੱਕ ਦੇ ਖਰਾਬੇ ਲਈ 5,000 ਰੁਪਏ ਪ੍ਰਤੀ ਏਕੜ ਦੀ ਦਰ ਨਾਲ 12,65,000 ਰੁਪਏ।

51% ਤੋਂ 75% ਤੱਕ ਦੇ ਖਰਾਬੇ ਲਈ 3,000 ਰੁਪਏ ਪ੍ਰਤੀ ਏਕੜ ਦੀ ਦਰ ਨਾਲ 14,22,000 ਰੁਪਏ। 26% ਤੋਂ 50% ਤੱਕ ਦੇ ਖਰਾਬੇ ਲਈ 2,000 ਰੁਪਏ ਪ੍ਰਤੀ ਏਕੜ ਦੀ ਦਰ ਨਾਲ 6,60,000 ਰੁਪਏ।

ਇਸ ਤਰ੍ਹਾਂ ਫਸਲਾਂ ਦੇ ਨੁਕਸਾਨ ਦੀ ਕੁੱਲ ਰਾਹਤ ਦੀ ਰਕਮ 33, 47,000 ਰੁਪਏ ਬਣਦੀ ਹੈ।

ਇਸ ਤੋਂ ਇਲਾਵਾ ਨਰੋਟ ਮਹਿਰਾ ਖੇਤਰ ਵਿੱਚ ਅੰਦਾਜ਼ਨ 222 ਮਕਾਨਾਂ ਦਾ ਨੁਕਸਾਨ ਹੋਇਆ ਹੈ ਜਿਨ੍ਹਾਂ ਵਿੱਚੋਂ 5 ਪੱਕੇ ਮਕਾਨ ਪੂਰੀ ਤਰ੍ਹਾਂ ਅਤੇ 42 ਪੱਕੇ ਮਕਾਨ ਅੰਸ਼ਿਕ ਤੌਰ ਤੇ ਨੁਕਸਾਨੇ ਗਏ ਹਨ। 36 ਕੱਚੇ ਮਕਾਨ ਪੂਰੀ ਤਰ੍ਹਾਂ ਅਤੇ 132 ਕੱਚੇ ਮਕਾਨ ਅੰਸ਼ਿਕ ਤੌਰ ਤੇ ਅਤੇ 7 ਝੌਂਪੜੀਆਂ ਦਾ ਨੁਕਸਾਨ ਹੋਇਆ ਹੈ। ਇਨ੍ਹਾਂ ਲਈ ਰਾਹਤ ਦੀ ਕੁੱਲ ਰਕਮ ਡਿਪਟੀ ਕਮਿਸ਼ਨਰ, ਗੁਰਦਾਸਪੁਰ ਵੱਲੋਂ 10,28,000 ਰੁਪਏ ਆਂਕੀ ਗਈ ਹੈ। ਮਕਾਨਾਂ ਦੇ ਨੁਕਸਾਨ ਦੀ ਰਾਹਤ ਹੇਠ ਦਰਸਾਈਆਂ ਪ੍ਰਵਾਨਿਤ ਦਰਾਂ ਤੇ ਦਿੱਤੀ ਜਾਵੇਗੀ :—

| | | |
|---|---|---|
| ਪੂਰੀ ਤਰ੍ਹਾਂ ਢਹੇ ਪੱਕੇ ਮਕਾਨ | .. | 25,000 ਰੁਪਏ ਪ੍ਰਤੀ ਮਕਾਨ |
| ਪੂਰੀ ਤਰ੍ਹਾਂ ਢਹੇ ਕੱਚੇ ਮਕਾਨ | .. | 12,000 ਰੁਪਏ ਪ੍ਰਤੀ ਮਕਾਨ |
| ਅਤਿ ਅਧਿਕ ਬਰਬਾਦ ਹੋਏ ਪੱਕੇ ਮਕਾਨ | .. | 5,000 ਰੁਪਏ ਪ੍ਰਤੀ ਮਕਾਨ |
| ਅਤਿ ਅਧਿਕ ਬਰਬਾਦ ਹੋਏ ਕੱਚੇ ਮਕਾਨ | .. | 2,500 ਰੁਪਏ ਪ੍ਰਤੀ ਮਕਾਨ |
| ਅੰਸ਼ਿਕ ਤੌਰ ਤੇ ਖਰਾਬ ਹੋਏ ਪੱਕੇ ਅਤੇ ਕੱਚੇ ਮਕਾਨ। ਬਰਬਾਦੀ ਘੱਟੋ ਘੱਟ 15% ਹੋਵੇ | .. | 1,600 ਰੁਪਏ ਪ੍ਰਤੀ ਮਕਾਨ |
| ਝੌਂਪੜੀਆਂ ਦੇ ਨੁਕਸਾਨ ਸਬੰਧੀ। | .. | 2,000 ਰੁਪਏ ਪ੍ਰਤੀ ਝੌਂਪੜੀ। |

---

## SHORT NOTICE STARRED QUESTION

### ਥੋੜ੍ਹੀ ਮੁਹਲਤ ਦਾ ਨਿਸ਼ਾਨ ਵਾਲਾ ਪ੍ਰਸ਼ਨ ਨੰ: 681*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## UNSTARRED QUESTIONS AND ANSWERS

### ਸਕੂਲ ਇਮਾਰਤਾਂ ਦੀ ਮੁਰੰਮਤ

**129. ਸਰਦਾਰ ਅਮਰਜੀਤ ਸਿੰਘ ਸਾਹੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਦਸੂਹਾ ਅਤੇ ਤਲਵਾੜਾ ਬਲਾਕਾਂ ਦੇ ਅਜਿਹੇ ਪ੍ਰਾਇਮਰੀ/ਮਿਡਲ/ਸੈਕੰਡਰੀ ਸਕੂਲਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ਜਿਨ੍ਹਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿੱਚ ਹਨ ਅਤੇ ਇਨ੍ਹਾਂ ਦੀ ਕਦੋਂ ਤੱਕ ਮੁਰੰਮਤ ਕੀਤੇ ਜਾਣ/ਮੁੜ ਉਸਾਰੇ ਜਾਣ ਦੀ ਸੰਭਾਵਨਾ ਹੈ?

**ਡਾਕਟਰ ਉਪਿੰਦਰਜੀਤ ਕੌਰ :** ਹੁਸ਼ਿਆਰਪੁਰ ਜ਼ਿਲ੍ਹੇ ਦੇ ਦਸੂਹਾ ਅਤੇ ਤਲਵਾੜਾ ਬਲਾਕਾਂ ਵਿੱਚ 29 ਸਰਕਾਰੀ ਸਕੂਲਾਂ ਦੀਆਂ ਇਮਾਰਤਾਂ ਖਸਤਾ ਹਾਲਤ ਵਿੱਚ ਹਨ। ਇਨ੍ਹਾਂ ਸਕੂਲਾਂ ਦੀ ਬਲਾਕਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਬਲਾਕ ਦਾ ਨਾਂ | ਖਸਤਾ ਹਾਲਤ ਵਾਲੇ ਸਕੂਲ | | | |
|---|---|---|---|---|---|
| | | ਸਰਕਾਰੀ ਐਲੀ: ਸਕੂਲ | ਸਰਕਾਰੀ ਹਾਈ ਸਕੂਲ | ਸਰਕਾਰੀ ਸੀ.ਸੈ. ਸਕੂਲ | ਕੁੱਲ ਜੋੜ |
| 1 | ਦਸੂਹਾ-1 | 06 | — | 01 | 07 |
| 2 | ਦਸੂਹਾ-2 | 19 | — | — | 19 |
| 3 | ਤਲਵਾੜਾ | 03 | — | — | 03 |
| | ਕੁੱਲ ਜੋੜ | 28 | — | 01 | 29 |

ਸਾਲ 2009-10 ਦੌਰਾਨ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਮੁਰੰਮਤ/ਮੁੜ ਉਸਾਰੀ ਦੇ ਕੰਮਾਂ ਲਈ ਸਰਬ ਸਿੱਖਿਆ ਅਭਿਆਨ ਸਕੀਮ ਤਹਿਤ ਭਾਰਤ ਸਰਕਾਰ ਤੋਂ ਗਰਾਂਟ ਲੈਣ ਵਾਸਤੇ ਭੇਜੀ ਜਾਣ ਵਾਲੀ ਤਜਵੀਜ਼ ਵਿਚ ਇਨ੍ਹਾਂ 28 ਸਕੂਲਾਂ ਨੂੰ ਸ਼ਾਮਲ ਕੀਤਾ ਜਾ ਰਿਹਾ ਹੈ। ਇਕ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਦੀ ਮੁਰੰਮਤ/ਮੁੜ ਉਸਾਰੀ ਦੀ ਤਜਵੀਜ਼ "ਈ.ਡੀ. 2.21—ਇਨਫ਼ਰਾਸਟ੍ਰਕਚਰ ਡਿਵੈਲਪਮੈਂਟ ਆਫ ਸਕੂਲਜ਼ ਸਕੀਮ" ਅਧੀਨ ਗਰਾਂਟ ਦੇਣ ਲਈ ਵਿੱਤ ਵਿਭਾਗ ਨੂੰ ਭੇਜੀ ਜਾ ਰਹੀ ਹੈ।

ਮੁਰੰਮਤ/ਨਵ-ਉਸਾਰੀ ਦਾ ਕੰਮ ਲੋੜੀਂਦੇ ਫ਼ੰਡਜ਼ ਪ੍ਰਾਪਤ ਹੋਣ ਤੇ ਕੀਤਾ ਜਾਵੇਗਾ।

---

***For Short Notice Starred Question No. 681 and reply thereto, please *see* Appendix to this Debate.**

## ਰਾਜ ਵਿੱਚ ਆਦਰਸ਼ ਸਕੂਲ ਚਲਾਉਣਾ

131. **ਸਰਦਾਰ ਪ੍ਰਤਾਪ ਸਿੰਘ ਬਾਜਵਾ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਚਲਾਏ ਜਾ ਰਹੇ ਆਦਰਸ਼ ਸਕੂਲਾਂ ਦੇ ਨਾਂ ਕੀ-ਕੀ ਹਨ, ਇਨ੍ਹਾਂ ਵਿੱਚ ਵਿਦਿਆਰਥੀਆਂ ਅਤੇ ਅਧਿਆਪਕਾਂ (ਆਰਟਸ, ਸਾਇੰਸ, ਕਾਮਰਸ) ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਤੇ ਕਿੰਨਾ ਖਰਚਾ ਕੀਤਾ ਜਾ ਰਿਹਾ ਹੈ ਅਤੇ ਇਨ੍ਹਾਂ ਤੋਂ ਕਿੰਨੀ ਆਮਦਨ ਹੁੰਦੀ ਹੈ ;

(ਅ) ਕੀ ਇਹ ਠੀਕ ਹੈ ਕਿ ਵਿੱਤੀ ਬੋਝ ਕਰਕੇ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਨੂੰ ਚਲਾਉਣ ਵਿੱਚ ਅਸਮਰੱਥਾ ਪ੍ਰਗਟਾਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਕੀ ਕਦਮ ਚੁੱਕੇ ਜਾ ਰਹੇ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਰਾਜ ਵਿੱਚ 9 ਆਦਰਸ਼ ਸਕੂਲ 1. ਭਾਗੂ (ਮੁਕਤਸਰ), 2. ਕੋਟ ਭਾਈ (ਮੁਕਤਸਰ), 3. ਸੀਰਵਾਲੀ ਭੰਗੇਵਾਲਾ (ਮੁਕਤਸਰ) 4. ਨੰਦਗੜ੍ਹ (ਬਠਿੰਡਾ), 5. ਧਰਦਿਓ ਬੁਟਰ (ਅੰਮ੍ਰਿਤਸਰ) 6. ਜਵਾਹਰ ਸਿੰਘ ਵਾਲਾ (ਮੋਗਾ), 7. ਖਟਕੜ ਕਲਾਂ (ਨਵਾਂ ਸ਼ਹਿਰ), 8. ਖੰਭਾ (ਮੋਗਾ) ਅਤੇ 9. ਸਹਿਜ਼ਾਦਾ ਸੰਤ ਸਿੰਘ, (ਫਿਰੋਜ਼ਪੁਰ) ਚਲਾਏ ਜਾ ਰਹੇ ਹਨ। ਇਸ ਤੋਂ ਇਲਾਵਾ ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਪਿੰਡ ਕੋਟ ਧੰਦਲ, ਜ਼ਿਲ੍ਹਾ ਗੁਰਦਾਸਪੁਰ ਵਿਖੇ ਇੱਕ ਹੋਰ ਆਦਰਸ਼ ਸਕੂਲ ਚਲਾਉਣ ਦੀ ਤਜਵੀਜ਼ ਵਿਚਾਰ ਅਧੀਨ ਹੈ। ਇਨ੍ਹਾਂ ਸਕੂਲਾਂ ਵਿੱਚ ਨਰਸਰੀ ਤੋਂ ਲੈ ਕੇ ਬਾਰਵੀਂ ਤੱਕ ਦੇ ਬੱਚਿਆਂ ਦੀ ਕੁੱਲ ਗਿਣਤੀ 4336 ਹੈ, ਜਿਸ ਵਿੱਚ ਗਿਆਰਵੀਂ ਅਤੇ ਬਾਰਵੀਂ ਦੇ ਆਰਟਸ, ਸਾਇੰਸ ਅਤੇ ਕਮਰਸ ਦੇ ਬੱਚਿਆਂ ਦੀ ਕੁੱਲ ਗਿਣਤੀ 1066 ਹੈ। ਇਨ੍ਹਾਂ ਸਕੂਲਾਂ ਵਿੱਚ 20 ਲੈਕਚਰਾਰ ਆਰਟਸ, 22 ਲੈਕਚਰਾਰ ਸਾਇੰਸ ਅਤੇ 3 ਲੈਕਚਰਾਰ ਕਮਰਸ ਨਾਲ ਸਬੰਧਤ ਹਨ। ਸਾਲ 2007-2008 ਵਿੱਚ ਇਨ੍ਹਾਂ ਸਕੂਲਾਂ ਤੇ ਕੁੱਲ 7,09,81,250 ਰੁਪਏ ਖਰਚ ਆਇਆ ਹੈ। ਫੀਸਾਂ ਤੋਂ 15,25,248 ਰੁਪਏ ਦੀ ਆਮਦਨ ਹੋਈ ਹੈ। ਇਨ੍ਹਾਂ 9 ਆਦਰਸ਼ ਸਕੂਲਾਂ ਵਿੱਚ ਕਲਾਸ-ਵਾਈਜ਼ ਬੱਚਿਆਂ ਦੀ ਗਿਣਤੀ ਦਾ ਵੇਰਵਾ ਅਨੁਲੱਗ 'ੳ' ਤੇ ਦਿੱਤਾ ਗਿਆ ਹੈ।

(ਅ) ਸਰਕਾਰ ਵੱਲੋਂ ਪੰਜਾਬ ਸਿੱਖਿਆ ਵਿਕਾਸ ਬੋਰਡ ਅਧੀਨ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਮੋਡ ਵਿੱਚ ਹੋਰ 17 ਆਦਰਸ਼ ਸਕੂਲ ਸਥਾਪਤ ਕਰਨ ਦੀ ਪ੍ਰਵਾਨਗੀ ਦਿੱਤੀ ਗਈ ਹੈ। ਇਨ੍ਹਾਂ ਸਕੂਲਾਂ ਨੂੰ ਪੰਜਾਬ ਸਿੱਖਿਆ ਵਿਕਾਸ ਬੋਰਡ ਅਧੀਨ ਪਬਲਿਕ ਪ੍ਰਾਈਵੇਟ ਪਾਰਟਨਰਸ਼ਿਪ ਮੋਡ ਵਿੱਚ ਸਥਾਪਤ ਕਰਨ ਦਾ ਫੈਸਲਾ ਇਸੇ ਕਰਕੇ ਹੀ ਲਿਆ ਗਿਆ ਹੈ ਕਿਉਂਕਿ ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਇਨ੍ਹਾਂ ਸਕੂਲਾਂ ਨੂੰ ਚਲਾਉਣਾ ਸੰਭਵ ਨਹੀਂ ਹੈ।

## ਅਨੁਲੱਗ 'ੳ'

ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਚਲਾਏ ਜਾ ਰਹੇ ਆਦਰਸ਼ ਸਕੂਲਾਂ ਵਿੱਚ ਸਾਲ 2008-09 ਦੀ ਕਲਾਸ-ਵਾਈਜ਼ ਬੱਚਿਆਂ ਦੀ ਗਿਣਤੀ ਦਾ ਵੇਰਵਾ

| ਕਲਾਸ | ਭਾਗੂ (ਮੁਕਤਸਰ) | ਕੋਟਭਾਈ (ਮੁਕਤਸਰ) | ਸੀਰਵਾਲੀ ਭੰਗੇਵਾਲਾ (ਮੁਕਤਸਰ) | ਨੰਦਗੜ੍ਹ (ਬਠਿੰਡਾ) | ਧਰਦਿਓ-ਬੁੱਟਰ (ਅੰਮ੍ਰਿਤਸਰ) | ਜਵਾਹਰ ਸਿੰਘ ਵਾਲਾ (ਮੋਗਾ) | ਖਟਕੜ ਕਲਾਂ (ਨਵਾਂ ਸ਼ਹਿਰ) | ਖੰਭਾ (ਮੋਗਾ) | ਸਹਿਜ਼ਾਦਾ ਸੰਤ ਸਿੰਘ (ਫਿਰੋਜ਼ਪੁਰ) | |
|---|---|---|---|---|---|---|---|---|---|---|
| ਨਰਸਰੀ | 78 | 33 | 12 | – | 19 | 30 | 44 | 32 | 10 | |
| ਪਹਿਲੀ | 45 | 23 | 18 | 30 | 19 | 29 | 31 | 26 | 10 | |
| ਦੂਸਰੀ | 71 | 30 | 25 | 14 | 15 | 35 | 24 | 31 | 06 | |
| ਤੀਸਰੀ | 72 | 17 | 17 | 24 | 28 | 43 | 28 | 19 | 07 | |
| ਚੌਥੀ | 68 | 31 | 23 | 24 | 12 | 22 | 18 | 25 | 06 | |
| ਪੰਜਵੀਂ | 77 | 29 | 32 | 24 | 20 | 34 | 26 | 26 | 19 | |
| ਛੇਵੀਂ | 71 | 44 | 32 | 42 | 20 | 68 | 27 | 30 | 16 | |
| ਸੱਤਵੀਂ | 67 | 42 | 36 | 30 | 23 | 48 | 37 | 22 | 18 | |
| ਅੱਠਵੀਂ | 42 | 44 | 45 | 47 | 38 | 54 | 34 | 35 | 24 | |
| ਨੌਵੀਂ | 82 | 56 | 39 | 28 | 39 | 40 | 34 | 49 | 34 | |
| ਦਸਵੀਂ | 50 | 63 | 31 | 34 | 36 | 38 | 29 | 35 | 06 | |
| ਗਿਆਰਵੀਂ | 77 ਆਰਟਸ<br>11 ਸਾਇੰਸ | 72 ਆਰਟਸ<br>19 ਸਾਇੰਸ | 10 ਮੈਡੀਕਲ<br>41 ਆਰਟਸ | 69 ਆਰਟਸ<br>12 ਸਾਇੰਸ | 84 ਆਰਟਸ<br>18 ਸਾਇੰਸ<br>12 ਕਾਮਰਸ | 65 ਆਰਟਸ<br>13 ਸਾਇੰਸ | 40 ਆਰਟਸ<br>20 ਸਾਇੰਸ<br>11 ਕਾਮਰਸ | 19 ਆਰਟਸ<br>15 ਸਾਇੰਸ | 21 ਆਰਟਸ<br>16 ਸਾਇੰਸ<br>10 ਕਾਮਰਸ | ਕੁੱਲ 1066 |
| ਬਾਰਵੀਂ | 36 ਆਰਟਸ | 65 ਆਰਟਸ | 59 ਆਰਟਸ | 51 ਆਰਟਸ | 41 ਆਰਟਸ | 47 ਆਰਟਸ<br>16 ਸਾਇੰਸ | 43 ਆਰਟਸ | 25 ਆਰਟਸ | 28 ਆਰਟਸ | |
| ਕੁੱਲ ਜੋੜ | 847 | 568 | 420 | 429 | 424 | 582 | 446 | 389 | 231 | |

## ਹਾਊਸਿੰਗ ਬੋਰਡ ਦੇ ਫਲੈਟਾਂ ਦੀ ਰਜਿਸਟ੍ਰੇਸ਼ਨ

140. **ਸਰਦਾਰ ਬਲਬੀਰ ਸਿੰਘ ਸਿੱਧੂ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਐਸ.ਏ.ਐਸ. ਨਗਰ ਮੁਹਾਲੀ ਵਿੱਚ ਹਾਊਸਿੰਗ ਬੋਰਡ ਫਲੈਟਾਂ ਦੇ ਮਾਲਕਾਂ ਤੇ ਕਈ ਸਾਲ ਪਹਿਲਾਂ ਉਸ ਵੇਲੇ ਦੇ ਪੰਜਾਬ ਹਾਊਸਿੰਗ ਬੋਰਡ ਦੁਆਰਾ ਉਨ੍ਹਾਂ ਨੂੰ ਅਲਾਟ ਕੀਤੇ ਗਏ ਮਕਾਨਾਂ ਲਈ ਇਕਰਾਰਨਾਮੇ ਦੀ ਰਜਿਸਟ੍ਰੇਸ਼ਨ ਆਪਣੇ ਨਾਂ ਤੇ ਅਪਲਾਈ ਕਰਨ ਸਮੇਂ ਮੌਜੂਦਾ ਮਾਰਕਿਟ ਦਰਾਂ ਤੇ ਅਸ਼ਟਾਮ ਡਿਊਟੀ ਅਦਾ ਕਰਨ ਲਈ ਦਬਾਅ ਪਾਇਆ ਜਾ ਰਿਹਾ ਹੈ ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਉਪਰੋਕਤ ਵਰਣਿਤ ਫਲੈਟਾਂ ਦੀ ਰਜਿਸਟ੍ਰੇਸ਼ਨ ਦੇ ਸਬੰਧ ਵਿੱਚ ਆਪਣੀ ਨੀਤੀ ਦੀ ਮੁੜ ਜਾਂਚ ਕਰੇਗੀ ਅਤੇ ਮਾਲਕਾਂ ਨੂੰ ਅਲਾਟਮੈਂਟ ਦੇ ਸਮੇਂ ਉਨ੍ਹਾਂ ਦੁਆਰਾ ਫਲੈਟਾਂ ਦੇ ਜਮ੍ਹਾਂ ਕਰਵਾਏ ਗਏ ਮੁਢਲੇ ਰੇਟਾਂ ਤੇ ਅਸ਼ਟਾਮ ਡਿਊਟੀ ਅਦਾ ਕਰਨ ਦੀ ਆਗਿਆ ਦੇਵੇਗੀ ?

**ਸਰਦਾਰ ਅਜੀਤ ਸਿੰਘ ਕੋਹਾੜ** : ਹਾਊਸਿੰਗ ਬੋਰਡ ਦੇ ਫਲੈਟਾਂ ਦੇ ਕਿਸੇ ਮਾਲਕ ਨੂੰ ਮੌਜੂਦਾ ਮਾਰਕੀਟ ਕੀਮਤਾਂ ਤੇ ਅਸ਼ਟਾਮ ਡਿਊਟੀ ਅਦਾ ਕਰਨ ਲਈ ਜ਼ੋਰ ਨਹੀਂ ਪਾਇਆ ਜਾ ਰਿਹਾ। ਭਾਵੇਂ ਕਿ ਕਾਨੂੰਨ/ਨਿਯਮਾਂ ਅਨੁਸਾਰ ਕੁਲੈਕਟਰ ਵੱਲੋਂ ਨਿਸ਼ਚਿਤ ਕੀਤੇ ਮਾਰਕੀਟ ਰੇਟਾਂ ਤੇ ਅਸ਼ਟਾਮ ਡਿਊਟੀ ਅਦਾ ਕਰਨੀ ਲੋੜੀਂਦੀ ਹੈ। ਮੁਢਲੇ ਰੇਟਾਂ ਤੇ ਅਸ਼ਟਾਮ ਡਿਊਟੀ ਜਮ੍ਹਾਂ ਕਰਾਉਣ ਦੀ ਆਗਿਆ ਦੇਣ ਸਬੰਧੀ ਮੌਜੂਦਾ ਕਾਨੂੰਨ/ਨਿਯਮ/ਨੀਤੀ ਦੀ ਸਮੀਖਿਆ ਕਰਨ ਸਬੰਧੀ ਕੋਈ ਤਜਵੀਜ਼ ਨਹੀਂ ਹੈ।

---

## ਗਮਾਡਾ ਦੁਆਰਾ ਮਨਜ਼ੂਰ ਕੀਤੇ ਗਏ ਮੈਗਾ ਪ੍ਰਾਜੈਕਟਸ

149. **ਸਰਦਾਰ ਅਜੀਤ ਸਿੰਘ ਸ਼ਾਂਤ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ :—

(ੳ) ਗਮਾਡਾ ਦੁਆਰਾ ਮਿਤੀ ਅੰਤ ਤੱਕ ਮਨਜ਼ੂਰ ਕੀਤੇ ਗਏ ਪ੍ਰਾਜੈਕਟਾਂ/ਮੈਗਾ ਪ੍ਰਾਜੈਕਟਾਂ ਦੀ ਗਿਣਤੀ ਕਿੰਨੀ ਹੈ ਅਤੇ ਅਜਿਹਾ ਹਰ ਇੱਕ ਪ੍ਰਾਜੈਕਟ/ਮੈਗਾ ਪ੍ਰਾਜੈਕਟ ਕਿਸ ਥਾਂ ਤੇ ਸਥਿਤ ਹੈ ਅਤੇ ਹਰ ਇੱਕ ਦੀ ਲਾਗਤ ਕਿੰਨੀ ਹੈ ;

(ਅ) ਅਜਿਹੇ ਪ੍ਰਾਜੈਕਟਾਂ/ਮੈਗਾ ਪ੍ਰਾਜੈਕਟਾਂ ਦੇ ਵੇਰਵੇ ਕੀ ਹਨ ਜੋ ਕਿ ਅਜੇ ਤੱਕ ਮਨਜ਼ੂਰ ਨਹੀਂ ਕੀਤੇ ਗਏ ਹਨ ਅਤੇ ਉਕਤ ਪ੍ਰਾਜੈਕਟਾਂ/ਮੈਗਾ ਪ੍ਰਾਜੈਕਟਾਂ ਤੇ ਕਿੰਨੀ ਲਾਗਤ ਆਉਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਗਮਾਡਾ ਦੁਆਰਾ ਹੁਣ ਤੱਕ 8 ਮੈਗਾ ਹਾਊਸਿੰਗ ਪ੍ਰਾਜੈਕਟ ਮਨਜ਼ੂਰ ਕੀਤੇ ਗਏ ਹਨ ਅਤੇ 90 ਕਾਲੋਨੀਆਂ ਦੇ ਲਾਇਸੈਂਸ ਜਾਰੀ ਕੀਤੇ ਗਏ ਹਨ। ਇਨ੍ਹਾਂ ਪ੍ਰਾਜੈਕਟਸ/ਮੈਗਾ ਹਾਊਸਿੰਗ ਪ੍ਰਾਜੈਕਟਾਂ ਦੇ ਵੇਰਵੇ **ਅਨੁਲੱਗ-(ੲ) ਤੇ ਹੇਠਾਂ ਰੱਖੇ ਜਾਂਦੇ ਹਨ।

---

**Placed in Revisor's Branch.

(ਅ) ਇੱਕ ਕਾਲੋਨੀ ਦਾ ਲਾਇਸੈਂਸ ਅਤੇ 14 ਮੈਗਾ ਹਾਊਸਿੰਗ ਪ੍ਰਾਜੈਕਟਸ ਲੋੜੀਂਦੀਆਂ ਸ਼ਰਤਾਂ ਪ੍ਰੋਮੋਟਰਾਂ ਵੱਲੋਂ ਪੂਰੀਆਂ ਨਾ ਕਰਨ ਕਰਕੇ ਮਨਜ਼ੂਰ ਨਹੀਂ ਕੀਤੇ ਗਏ ਅਤੇ ਲੰਬਿਤ ਪਏ ਹਨ। ਇਨ੍ਹਾਂ ਦੇ ਵੇਰਵੇ **ਅਨੁਲੱਗ-(ਬੀ) ਤੇ ਹੇਠਾਂ ਰੱਖੇ ਜਾਂਦੇ ਹਨ।

---

## ਸਕੂਲ ਅਧਿਆਪਕਾਂ ਦੀ ਤਰੱਕੀ

150. **ਸਰਦਾਰ ਈਸ਼ਰ ਸਿੰਘ** : ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2002 ਵਿੱਚ ਕਿੰਨੇ ਮਾਸਟਰਾਂ ਨੂੰ ਉਨ੍ਹਾਂ ਦੀਆਂ ਜਮਾਤਾਂ ਦੇ ਨਤੀਜਿਆਂ ਨੂੰ ਧਿਆਨ ਵਿੱਚ ਰੱਖਦੇ ਹੋਇਆਂ ਲੈਕਚਰਾਰਜ਼ ਵਜੋਂ ਤਰੱਕੀ ਦਿੱਤੀ ਗਈ ਸੀ ;

(ਅ) ਕੀ ਉਪਰੋਕਤ ਵਰਣਿਤ ਮਾਸਟਰਾਂ ਦੀ ਸ਼੍ਰੇਣੀ ਵਿੱਚੋਂ ਕੁਝ ਨੂੰ ਤਰੱਕੀ ਨਹੀਂ ਦਿੱਤੀ ਗਈ ਸੀ ; ਜੇਕਰ ਅਜਿਹਾ ਹੋਵੇ, ਤਾਂ ਕੀ ਸਰਕਾਰ ਦੁਆਰਾ ਹਾਲ ਹੀ ਵਿੱਚ ਲੈਕਚਰਾਰਜ਼ ਲਈ ਕੀਤੀਆਂ ਗਈਆਂ ਤਰੱਕੀਆਂ ਸਮੇਂ ਇਨ੍ਹਾਂ ਅਧਿਆਪਕਾਂ ਨੂੰ ਧਿਆਨ ਵਿੱਚ ਰੱਖਿਆ ਗਿਆ ਸੀ ; ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਸਾਲ 2002 ਵਿੱਚ ਮਾਸਟਰ ਕਾਡਰ ਤੋਂ ਲੈਕਚਰਾਰ ਵਜੋਂ ਕੋਈ ਤਰੱਕੀ ਨਹੀਂ ਕੀਤੀ ਗਈ।

(ਅ) ਉਪਰੋਕਤ 'ੳ' ਦੇ ਸਨਮੁੱਖ ਕਿਸੇ ਮਾਸਟਰ/ਮਿਸਟ੍ਰੈਸ ਨੂੰ ਤਰੱਕੀ ਤੋਂ ਵਾਂਝੇ ਨਹੀਂ ਰੱਖਿਆ ਗਿਆ।

---

## ਜ਼ਿਲ੍ਹਾ ਗੁਰਦਾਸਪੁਰ ਵਿੱਚ ਬੇਗੋਵਾਲ ਵਿਖੇ 66 ਕੇ.ਵੀ. ਗ੍ਰਿਡ ਸਟੇਸ਼ਨ

152. **ਸ਼੍ਰੀ ਬਿਸ਼ੰਬਰ ਦਾਸ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਗੁਰਦਾਸਪੁਰ ਵਿੱਚ ਪਿੰਡ ਬੇਗੋਵਾਲ ਵਿਖੇ ਸਥਾਪਿਤ ਕੀਤੇ ਜਾ ਰਹੇ 66 ਕੇ.ਵੀ. ਗ੍ਰਿਡ ਸਟੇਸ਼ਨ ਨੂੰ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇੱਕ 66 ਕੇ.ਵੀ. ਸਬ-ਸਟੇਸ਼ਨ ਪਿੰਡ ਤਾਰਾਗੜ੍ਹ (ਨੇੜੇ ਪਿੰਡ ਬੇਗੋਵਾਲ) ਜ਼ਿਲ੍ਹਾ ਗੁਰਦਾਸਪੁਰ ਵਿੱਚ ਉਸਾਰੀ ਅਧੀਨ ਹੈ ਅਤੇ ਇਹ ਦਸੰਬਰ, 2008 ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ।

---

**Placed in Revisor's Branch.

## ਜ਼ਿਲ੍ਹਾ ਗੁਰਦਾਸਪੁਰ ਵਿਚ ਸੜਕਾਂ ਦੀ ਮੁਰੰਮਤ

153. **ਸ਼੍ਰੀ ਬਿਸ਼ੰਬਰ ਦਾਸ :** ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਗੁਰਦਾਸਪੁਰ ਵਿੱਚ ਪੈਂਦੀਆਂ ਨਿਮਨਲਿਖਤ ਖਸਤਾ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ :—

(ੳ) ਦੀਨਾ ਨਗਰ ਤੋਂ ਫਤਿਹਪੁਰ ਬਾਰਡਰ ਜੰਮੂ-ਕਸ਼ਮੀਰ ;

(ਅ) ਫਤਿਹਪੁਰ ਤੋਂ ਖੜਖੜਾ ਬੂਥੋ ਬਲ ;

(ੲ) ਦੀਨਾ ਨਗਰ ਬਾਬਾ ਛੋਟੂ ਨਾਥ ਮੰਦਿਰ ਤੋਂ ਭਾਰਤ ਕਾਜ਼ੀ ਚੱਕ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਦੀਨਾ ਨਗਰ ਤੋਂ ਫਤਿਹਪੁਰ ਬਾਰਡਰ ਜੰਮੂ-ਕਸ਼ਮੀਰ ਹਾਲ ਦੀ ਘੜੀ ਇਸ ਸੜਕ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

(ਅ) ਫਤਿਹਪੁਰ ਤੋਂ ਖੜਖੜਾ ਬੂਥੋ ਬਲ ਇਹ ਸੜਕ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਦੇ ਬਾਰਡਰ ਏਰੀਆ ਪੈਕੇਜ ਅਧੀਨ ਮਨਜ਼ੂਰ ਹੋਈ ਹੈ ਅਤੇ ਭਾਰਤ ਸਰਕਾਰ ਤੋਂ ਡੀ.ਪੀ.ਆਰ. ਦੀ ਮਨਜ਼ੂਰੀ ਮਿਲਣ ਉਪਰੰਤ ਕੰਮ ਹੱਥ ਵਿੱਚ ਲੈ ਲਏ ਜਾਣ ਦੀ ਸੰਭਾਵਨਾ ਹੈ।

(ੲ) ਦੀਨਾ ਨਗਰ ਬਾਬਾ ਛੋਟੂ ਨਾਥ ਮੰਦਿਰ ਤੋਂ ਭਾਰਤ ਕਾਜ਼ੀ ਚੱਕ ਇਸ ਸੜਕ ਦੀ 2001-02 ਦੌਰਾਨ ਮੁਰੰਮਤ ਕੀਤੀਆਂ ਗਈਆਂ ਜੋੜ ਸੜਕਾਂ ਦੇ ਵਿਸ਼ੇਸ਼ ਮੁਰੰਮਤ ਪ੍ਰੋਗਰਾਮ ਅਧੀਨ ਮੁਰੰਮਤ ਕਰਨ ਦੀ ਤਜਵੀਜ਼ ਹੈ। ਇਹ ਕੰਮ ਸਾਲ 2008-09 ਦੌਰਾਨ ਕਰ ਲਏ ਜਾਣ ਦੀ ਸੰਭਾਵਨਾ ਹੈ।

---

## ਅਨੁਸੂਚਿਤ ਜਾਤੀਆਂ ਦੇ ਅਫ਼ਸਰਾਂ ਵਿਰੁੱਧ ਪੈਂਡਿੰਗ ਪਈਆਂ ਜਾਂਚ-ਪੜਤਾਲਾਂ

154. **(1) ਸਰਦਾਰ ਮੱਖਣ ਸਿੰਘ**<br>**(2) ਸਰਦਾਰ ਅਜਾਇਬ ਸਿੰਘ ਭੱਟੀ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਕਾਡਰ ਦੇ ਅਨੁਸੂਚਿਤ ਜਾਤੀ ਦੇ ਆਈ.ਏ.ਐਸ., ਪੀ.ਸੀ.ਐਸ., ਆਈ.ਪੀ.ਐਸ. ਅਤੇ ਪੀ.ਪੀ.ਐਸ. ਅਫ਼ਸਰਾਂ ਵਿਰੁੱਧ ਪੈਂਡਿੰਗ ਪਈਆਂ ਵਿਭਾਗੀ/ਚੌਕਸੀ ਜਾਂਚ-ਪੜਤਾਲਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਜਾਂਚ-ਪੜਤਾਲਾਂ ਨੂੰ ਪੂਰਾ ਕਰਨ ਲਈ, ਜੇ ਕਰ ਕੋਈ ਹੋਣ, ਕੀ ਸਮਾਂ ਸੀਮਾ ਰੱਖੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਪੰਜਾਬ ਕਾਡਰ ਦੇ ਅਨੁਸੂਚਿਤ ਜਾਤੀ ਦੇ ਆਈ.ਏ.ਐਸ., ਪੀ.ਸੀ.ਐਸ., ਆਈ.ਪੀ.ਐਸ. ਅਤੇ ਪੀ.ਪੀ.ਐਸ. ਅਫਸਰਾਂ ਵਿਰੁੱਧ ਪੈਂਡਿੰਗ ਪਈਆਂ ਵਿਭਾਗੀ/ਚੌਕਸੀ ਜਾਂਚ-ਪੜਤਾਲਾਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ :—

1. ਆਈ.ਏ.ਐਸ. ਅਤੇ ਪੀ.ਸੀ.ਐਸ. ਅਧਿਕਾਰੀਆਂ ਵਿਰੁੱਧ ਵਿਭਾਗੀ ਪੜਤਾਲਾਂ : ਅਨੁਲੱਗ-'ੳ'
2. ਆਈ.ਪੀ.ਐਸ./ਪੀ.ਸੀ.ਐਸ. ਅਧਿਕਾਰੀਆਂ ਵਿਰੁੱਧ ਵਿਭਾਗੀ ਪੜਤਾਲਾਂ : ਅਨੁਲੱਗ-'ਅ'
3. ਚੌਕਸੀ ਪੜਤਾਲਾਂ : ਅਨੁਲੱਗ-'ੲ'

ਅਨੁਲੱਗ "ੳ"

ਆਈ.ਏ.ਐਸ./ਪੀ.ਸੀ.ਐਸ. ਕਾਡਰ ਵਿੱਚ ਅਨੁਸੂਚਿਤ ਜਾਤੀ ਵਰਗ ਨਾਲ ਸਬੰਧਤ ਅਧਿਕਾਰੀਆਂ ਵਿਰੁੱਧ ਵਿਭਾਗੀ ਪੜਤਾਲਾਂ ਦੇ ਪੈਂਡਿੰਗ ਮਾਮਲਿਆਂ ਸਬੰਧੀ ਸੂਚਨਾ।

| ਲੜੀ ਨੰ: | ਅਧਿਕਾਰੀ ਦਾ ਨਾਂ | ਪੜਤਾਲ ਦਾ ਵੇਰਵਾ | ਸਮਾਂ ਸੀਮਾ |
|---|---|---|---|
| 1 | ਸ਼੍ਰੀ ਬੀ. ਸਰਕਾਰ, ਆਈ.ਏ.ਐਸ. ਸਾਬਕਾ ਕਮਿਸ਼ਨਰ, ਫਰੀਦਕੋਟ ਡਵੀਜ਼ਨ, ਫਰੀਦਕੋਟ | ਇਸ ਅਧਿਕਾਰੀ ਵਿਰੁੱਧ ਮਿਊਟੇਸ਼ਨ ਨੰਬਰ 1 ਆਫ 2004 ਟਾਈਟਲਡ "ਮੁਖਤਿਆਰ ਕੌਰ ਬਨਾਮ ਬਲਬੀਰ ਸਿੰਘ ਆਦਿ" ਵਿਚ ਰਿਸਪਾਂਡੈਂਟ ਦੇ ਹੱਕ ਵਿੱਚ ਕੀਤੀ ਰਜਿਸਟਰਡ ਵਿੱਲ ਨੂੰ ਨਜਰ ਅੰਦਾਜ਼ ਕਰਕੇ ਰਵੀਜ਼ਨ ਅਪੀਲ ਦਾ ਫੈਸਲਾ ਕਰਨ ਅਤੇ ਵਿੱਤੀ ਕਮਿਸ਼ਨਰ ਮਾਲ ਨੂੰ ਸ਼ਿਕਾਇਤ ਵਿੱਚ ਦਰਸਾਏ ਤੱਥਾਂ ਦੇ ਉਲਟ ਟਿੱਪਣੀ ਭੇਜਦੇ ਸਮੇਂ ਰਿਕਾਰਡ ਤੇ ਉਪਲਬੱਧ ਤੱਥਾਂ ਨੂੰ ਛੁਪਾ ਕੇ ਗੁੰਮਰਾਹ ਕਰਨ ਆਦਿ ਦੇ ਦੋਸ਼ਾਂ ਸਬੰਧੀ ਇਨਕੁਆਰੀ ਦੀ ਪੜਤਾਲ ਸ਼੍ਰੀ ਡੀ. ਐਸ. ਕੱਲ੍ਹਾ, ਆਈ.ਏ.ਐਸ. ਪ੍ਰਮੁੱਖ ਸਕੱਤਰ ਵਿੱਤ ਨੂੰ ਹੁਕਮ ਨੰ: 2/62/2004-ਆਈ.ਏ.ਐਸ. (1)/11721, ਮਿਤੀ 14 ਅਗਸਤ, 2006 ਰਾਹੀਂ ਸੌਂਪੀ ਹੋਈ ਹੈ। | 3 ਮਹੀਨੇ |
| 2 | ਸ਼੍ਰੀ ਸੋਹਣ ਲਾਲ ਭੂੰਬਕ, ਪੀ.ਸੀ.ਐਸ. ਸਾਬਕਾ ਤਹਿਸੀਲਦਾਰ, ਲੁਧਿਆਣਾ | ਅਧਿਕਾਰੀ ਵਿਰੁੱਧ ਜ਼ਮੀਨ ਦਾ ਗਲਤ ਸੇਲ ਸਰਟੀਫਿਕੇਟ ਜਾਰੀ ਕਰਨ ਸਬੰਧੀ ਪੜਤਾਲ ਸ਼ੁਰੂ ਕੀਤੀ ਗਈ ਹੈ। ਸਰਕਾਰ ਨੇ ਆਪਣੇ ਪੱਤਰ ਮਿਤੀ 3 ਜੁਲਾਈ, 2008 ਰਾਹੀਂ ਕੈਪਟਨ ਨਰਿੰਦਰ ਸਿੰਘ, ਆਈ.ਏ.ਐਸ. (ਸੇਵਾ ਨਵਿਰਤ) ਨੂੰ ਮਾਮਲੇ ਦੀ ਪੜਤਾਲ ਕਰਨ ਲਈ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਹੈ। | 3 ਮਹੀਨੇ |
| 3 | ਸ਼੍ਰੀ ਜਸਬੀਰ ਸਿੰਘ, ਪੀ.ਸੀ.ਐਸ. ਜ਼ਿਲ੍ਹਾ ਟਰਾਂਸਪੋਰਟ ਅਫਸਰ, ਫਿਰੋਜ਼ਪੁਰ | ਅਧਿਕਾਰੀ ਵਿਰੁੱਧ ਇਕ ਟਰੱਕ ਨੂੰ ਗੈਰ ਕਾਨੂੰਨੀ ਤਰੀਕੇ ਨਾਲ ਜ਼ਬਤ ਕਰਨ ਬਾਰੇ ਪੜਤਾਲ ਸ਼ੁਰੂ ਕੀਤੀ ਗਈ ਹੈ। ਸਰਕਾਰ ਨੇ ਆਪਣੇ ਪੱਤਰ ਮਿਤੀ 4 ਅਪ੍ਰੈਲ, 2008 ਰਾਹੀਂ ਸ਼੍ਰੀ ਉਂਕਾਰ ਸਿੰਘ, ਆਈ.ਏ.ਐਸ. (ਸੇਵਾ ਨਿਵਿਰਤ) ਨੂੰ ਮਾਮਲੇ ਦੀ ਪੜਤਾਲ ਕਰਨ ਲਈ ਪੜਤਾਲੀਆ ਅਫਸਰ ਨਿਯੁਕਤ ਕੀਤਾ ਹੈ। | 3 ਮਹੀਨੇ |

[ਮੁੱਖ ਮੰਤਰੀ]

## ਅਨੁਲੱਗ "ਅ"

ਆਈ.ਪੀ.ਐਸ./ਪੀ.ਪੀ.ਐਸ. ਕਾਡਰ ਵਿੱਚ ਅਨੁਸੂਚਿਤ ਜਾਤੀ ਵਰਗ ਨਾਲ ਸਬੰਧਤ ਅਧਿਕਾਰੀਆਂ ਵਿਰੁੱਧ ਵਿਭਾਗੀ/ਚੌਕਸੀ ਪੜਤਾਲਾਂ ਦੇ ਪੈਂਡਿੰਗ ਮਾਮਲਿਆਂ ਸਬੰਧੀ ਸੂਚਨਾ

| ਲੜੀ ਨੰ: | ਅਧਿਕਾਰੀ ਦਾ ਨਾਮ | ਪੜਤਾਲ ਦਾ ਵੇਰਵਾ | ਸਮਾਂ ਸੀਮਾ |
|---|---|---|---|
| | ਸਰਵਸ੍ਰੀ— | | |
| 1 | ਗੁਰਜੀਤ ਸਿੰਘ, ਡੀ.ਐਸ.ਪੀ. ਨੰ: 211/ਐਫ.ਆਰ | ਦੋਸ਼ੀ ਸ੍ਰੀ ਪਰਮਜੀਤ ਸਿੰਘ ਨੂੰ ਨਜਾਇਜ਼ ਹਿਰਾਸਤ ਵਿੱਚ ਰੱਖਣ ਸਬੰਧੀ ਸ੍ਰੀ ਐਮ. ਕੇ. ਤਿਵਾੜੀ, ਆਈ.ਪੀ.ਐਸ. ਨੂੰ ਸਰਕਾਰ ਦੇ ਹੁਕਮ ਨੰ: 14/204/02-4ਗ3/962, ਮਿਤੀ 10, ਮਾਰਚ, 2005 ਰਾਹੀਂ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਸੀ। | 3 ਮਹੀਨੇ |
| 2 | ਪਰਮਿੰਦਰ ਸਿੰਘ, ਡੀ.ਐਸ.ਪੀ. | ਡਿਊਟੀ ਤੋਂ ਜਾਣ ਬੁੱਝ ਕੇ ਗੈਰ-ਹਾਜ਼ਰ ਰਹਿਣ ਦੇ ਦੋਸ਼ਾਂ ਦੀ ਪੜਤਾਲ ਕਰਨ ਲਈ ਸ੍ਰੀ ਵਰਿੰਦਰ ਕੁਮਾਰ, ਆਈ.ਪੀ.ਐਸ. ਨੂੰ ਸਰਕਾਰ ਦੇ ਹੁਕਮ ਨੰ: 14/51/2000-4ਗ3/1639, ਮਿਤੀ 22 ਮਈ, 2003 ਰਾਹੀਂ ਪੜਤਾਲੀਆ ਅਫਸਰ ਨਿਯੁਕਤ ਕੀਤਾ ਗਿਆ ਹੈ। | 3 ਮਹੀਨੇ |

**ਨੋਟ :** ਅਨੁਸੂਚਿਤ ਜਾਤੀ ਦੇ ਕਿਸੇ ਆਈ.ਪੀ.ਐਸ. ਅਧਿਕਾਰੀ ਵਿਰੁੱਧ ਕੋਈ ਵਿਭਾਗੀ ਪੜਤਾਲ ਲੰਬਿਤ ਨਹੀਂ ਹੈ।

## ਅਨੁਲੱਗ "ੲ"

### ਆਈ.ਏ.ਐਸ./ਪੀ.ਸੀ.ਐਸ. ਕਾਡਰ ਵਿੱਚ ਅਨੁਸੂਚਿਤ ਜਾਤੀ ਵਰਗ ਨਾਲ ਸਬੰਧਤ ਅਧਿਕਾਰੀਆਂ ਵਿਰੁੱਧ ਵਿਭਾਗੀ ਪੜਤਾਲਾਂ ਦੇ ਪੈਂਡਿੰਗ ਮਾਮਲਿਆਂ ਸਬੰਧੀ ਸੂਚਨਾ

| ਲੜੀ ਨੰ: | ਅਧਿਕਾਰੀ ਦਾ ਨਾਂ | ਪੜਤਾਲ ਦਾ ਵੇਰਵਾ | ਸਮਾਂ ਸੀਮਾ |
|---|---|---|---|
| 1 | ਸ਼੍ਰੀ ਭੁਪਿੰਦਰ ਸਿੰਘ, ਪੀ.ਸੀ.ਐਸ. | ਇਸ ਅਧਿਕਾਰੀ ਤੋਂ ਇਲਾਵਾ ਤਿੰਨ ਹੋਰ ਪੀ.ਸੀ.ਐਸ. ਅਧਿਕਾਰੀ ਇਸ ਪੜਤਾਲ ਵਿੱਚ ਸ਼ਾਮਿਲ ਹਨ। ਲਗਭਗ 20 ਸਾਲ ਪਹਿਲਾਂ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਢੰਡਰਾ ਵਿਖੇ ਬੇਜ਼ਮੀਨੇ ਹਰੀਜਨਾਂ ਨੂੰ ਉਨ੍ਹਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਅਤੇ ਹੋਰ ਦੂਸਰੀਆਂ ਲੋੜਾਂ ਪੂਰੀਆਂ ਕਰਨ ਦੇ ਮੰਤਵ ਨਾਲ 30-35 ਏਕੜ ਵਾਧੂ ਜ਼ਮੀਨ ਖੇਤੀਬਾੜੀ ਕਰਨ ਲਈ ਅਲਾਟ ਕੀਤੀ ਗਈ ਸੀ। ਪ੍ਰੰਤੂ ਹਰੀਜਨਾਂ ਨੂੰ ਇਸ ਜ਼ਮੀਨ ਦਾ ਕਬਜ਼ਾ ਨਹੀਂ ਦਿੱਤਾ ਗਿਆ ਬਲਕਿ ਜਬਾਦੀ ਪਿੰਡ ਦੇ ਇੱਕ ਸ਼ੱਕੀ ਜ਼ੋਰਾ ਸਿੰਘ ਨੇ ਮਾਲ ਵਿਭਾਗ ਦੇ ਅਧਿਕਾਰੀਆਂ/ਕਰਮਚਾਰੀਆਂ ਨਾਲ ਮਿਲੀ-ਭੁਗਤ ਕਰਕੇ ਇਸ ਜ਼ਮੀਨ ਦੀ ਮਲਕੀਅਤ ਜਬਰੀ ਆਪਣੇ ਨਾਂ ਕਰਵਾ ਲਈ। ਸ਼੍ਰੀ ਗੁਰਚਰਨ ਸਿੰਘ, ਡੀ.ਐਸ.ਪੀ., ਚੌਕਸੀ, ਲੁਧਿਆਣਾ ਇਸ ਕੇਸ ਦੀ ਪੜਤਾਲ ਕਰ ਰਹੇ ਹਨ। | 3 ਮਹੀਨੇ |

**ਨੋਟ :** ਅਨੁਸੂਚਿਤ ਜਾਤੀ ਦੇ ਵਰਗ ਨਾਲ ਸਬੰਧਿਤ ਕਿਸੇ ਵੀ ਆਈ.ਏ.ਐਸ./ਆਈ.ਪੀ.ਐਸ./ਪੀ.ਪੀ.ਐਸ. ਅਧਿਕਾਰੀ ਵਿਰੁੱਧ ਚੌਕਸੀ ਪੜਤਾਲ ਪੈਂਡਿੰਗ ਨਹੀਂ ਹੈ।

## ਕਾਲਜਾਂ/ਯੂਨੀਵਰਸਿਟੀਆਂ ਵਿੱਚ ਵਿਦਿਆਰਥੀਆਂ ਦੀ ਗਿਣਤੀ

155. (1) ਸਰਦਾਰ ਮੱਖਣ ਸਿੰਘ
(2) ਸਰਦਾਰ ਅਜਾਇਬ ਸਿੰਘ ਭੱਟੀ } : ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਦੇ ਸਰਕਾਰੀ ਅਤੇ ਪ੍ਰਾਈਵੇਟ ਪੇਸ਼ੇਵਰਾਨਾ ਕਾਲਜਾਂ/ਯੂਨੀਵਰਸਿਟੀਆਂ ਵਿੱਚ ਦਾਖਿਲ ਹੋਏ ਦਿਹਾਤੀ ਅਤੇ ਸ਼ਹਿਰੀ ਖੇਤਰਾਂ ਦੇ ਸਿਖਿਆਰਥੀਆਂ/ਵਿਦਿਆਰਥੀਆਂ ਦੀ ਵੱਖ-ਵੱਖ ਕੁੱਲ ਗਿਣਤੀ ਕਿੰਨੀ ਹੈ?

**ਸ੍ਰੀ ਸਵਰਨਾ ਰਾਮ** : ਇਹ ਦੱਸਿਆ ਜਾਂਦਾ ਹੈ ਕਿ ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ ਨਾਲ ਐਫੀਲੀਏਟਿਡ ਸਰਕਾਰੀ/ਗੈਰ-ਸਰਕਾਰੀ ਪੇਸ਼ੇਵਰਾਨਾ ਕਾਲਜਾਂ ਵਿੱਚ ਦਿਹਾਤੀ ਅਤੇ ਸ਼ਹਿਰੀ ਖੇਤਰ ਦੇ ਸਿਖਿਆਰਥੀਆਂ/ਵਿਦਿਆਰਥੀਆਂ ਦੀ ਗਿਣਤੀ ਹੇਠ ਅਨੁਸਾਰ ਹੈ :—

| | |
|---|---|
| ਦਾਖਲ ਹੋਏ ਕੁੱਲ ਵਿਦਿਆਰਥੀਆਂ ਦੀ ਗਿਣਤੀ | 29771 |
| ਰੂਰਲ ਏਰੀਏ ਨਾਲ ਸਬੰਧਤ ਵਿਦਿਆਰਥੀ | 11908 |
| ਅਰਬਨ ਏਰੀਏ ਨਾਲ ਸਬੰਧਤ ਵਿਦਿਆਰਥੀ | 17863 |

---

## ਲਿੰਕ ਸੜਕਾਂ ਨੂੰ ਬਣਾਉਣਾ

156. **ਸ੍ਰੀ ਮਦਨ ਲਾਲ ਠੇਕੇਦਾਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਘਨੌਰ ਵਿੱਚ ਮਾਰਚ, 2007 ਤੋਂ ਬਣਾਈਆਂ/ਮੁਰੰਮਤ ਕੀਤੀਆਂ ਗਈਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ ਅਤੇ ਬਾਕੀ ਰਹਿੰਦੀਆਂ ਲਿੰਕ ਸੜਕਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁੱਚਾ ਸਿੰਘ ਲੰਗਾਹ** : ਮਾਰਚ, 2007 ਤੋਂ ਬਾਅਦ ਘਨੌਰ ਬਲਾਕ ਵਿੱਚ 21.26 ਕਿ.ਮੀ. ਲੰਬਾਈ ਦੀਆਂ 16 ਨਵੀਆਂ ਲਿੰਕ ਸੜਕਾਂ ਦੀ ਉਸਾਰੀ ਕੀਤੀ ਗਈ। (ਅਨੁਲੱਗ ੳ) ਅਤੇ 6.95 ਕਿ. ਮੀ. ਲੰਬਾਈ ਦੀਆਂ 4 ਸੜਕਾਂ ਦੀ ਮੁਰੰਮਤ ਦਾ ਕੰਮ ਪ੍ਰਗਤੀ ਅਧੀਨ ਹੈ, ਜੋ ਕਿ 31 ਅਕਤੂਬਰ, 2008 ਤੱਕ ਮੁਕੰਮਲ ਹੋ ਜਾਵੇਗਾ। (ਅਨੁਲੱਗ ਅ)

31 ਲਿੰਕ ਸੜਕਾਂ, ਜਿਨ੍ਹਾਂ ਦੀ ਕੁੱਲ ਲੰਬਾਈ 59.41 ਕਿ:ਮੀ: ਹੈ ਅਤੇ ਪਹਿਲਾਂ ਮੁਰੰਮਤ ਸਾਲ 2001-02 ਦੌਰਾਨ ਕੀਤੀ ਗਈ ਸੀ, ਨੂੰ ਦੁਬਾਰਾ ਮੁਰੰਮਤ ਦਾ ਕੰਮ 30 ਜੂਨ, 2009 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। (ਅਨੁਲੱਗ ੲ)

## ਅਨੁਲੱਗ-"ੳ"

ਬਲਾਕ ਘਨੌਰ ਵਿੱਚ ਮਾਰਚ, 2007 ਤੋਂ ਬਾਅਦ ਨਵੀਆਂ ਬਣਾਈਆਂ ਗਈਆਂ ਸੜਕਾਂ

| ਲੜੀ ਨੰ: | ਸੜਕ ਦਾ ਨਾਂ | ਕੋਡ ਨੰ: | ਲੰਬਾਈ ਕਿ:ਮੀ: | ਵਿਸ਼ੇਸ ਕਥਨ |
|---|---|---|---|---|
| 1 | 2 | 3 | 4 | 5 |
| 1 | ਮਹਿਦੂਦਾਂ ਤੋਂ ਘਨੌਰੀ ਖੇੜਾ | P06195 | 1.62 | ਕੰਮ ਮੁਕੰਮਲ ਕੀਤੇ ਜਾ ਚੁਕੇ ਹਨ। |
| 2 | ਬਹਾਦਰਗੜ੍ਹ ਘਨੌਰ ਸੜਕ ਤੋਂ ਰੁੜਕਾ ਪੁੱਲੀ (ਨਜ਼ਦੀਕ ਪੈਟਰੋਲ ਪੰਪ) | P06197 | 1.57 | |
| 3 | ਸਰਾਲਾ ਕਲਾਂ ਤੋਂ ਹਰਿਆਣਾ ਬਾਰਡਰ ਤੱਕ ਨਹਿਰ ਦੇ ਨਾਲ | P06198 | 1.125 | |
| 4 | ਫਿਰਨੀ ਪਿੰਡ ਕੋਹਲੇਮਾਜਰਾ | P06202 | 0.21 | |
| 5 | ਮੰਡੋਲੀ ਸਕੂਲ ਤੋਂ ਗੁੱਗਾ ਮਾੜੀ ਤੋਂ ਸ਼ਿਵ ਮੰਦਰ | P06205 | 0.865 | |
| 6 | ਲਖੋਮਾਜਰਾ ਤੋਂ ਚਮਾਰਹੇੜੀ | P06206 | 2.715 | |
| 7 | ਅਲਾਮਦੀਪੁਰ ਤੋਂ ਰੁੜਕੀ | P06210 | 2.50 | |
| 8 | ਫਿਰਨੀ ਪਿੰਡ ਮਿਰਜਾਪੁਰ ਅਤੇ ਸੰਧਾਰਸੀ | P06211 | 1.20 | |
| 9 | ਫਿਰਨੀ ਪਿੰਡ ਜਮੀਤਗੜ੍ਹ | P06212 | 0.80 | |
| 10 | ਹਰੀਮਾਜਰਾ ਤੋਂ ਰੁੜਕੀ | P06213 | 1.42 | |
| 11 | ਨਰੜੂ ਤੋਂ ਸ਼ਮਸ਼ਾਨਘਾਟ ਜਨਰਲ ਅਤੇ ਰਿਜ਼ਰਵ, ਸ਼ਿਵ ਮੰਦਰ ਹਾਈ ਸਕੂਲ ਤੋਂ ਗੁਰਦੁਆਰਾ | P06214 | 0.55 | |
| 12 | ਫਿਰਨੀ ਪਿੰਡ ਹਰੀਮਾਜਰਾ | P06215 | 0.35 | |
| 13 | ਫਿਰਨੀ ਪਿੰਡ ਚਮਾਰੂ | P06216 | 0.45 | |
| 14 | ਫਿਰਨੀ ਪਿੰਡ ਕਾਮੀਖੁਰਦ | P06217 | 0.513 | |
| 15 | ਫਿਰਨੀ ਪਿੰਡ ਉਲਾਣਾ | P06218 | 0.685 | |
| 16 | ਬਘੌਰਾ ਤੋਂ ਕਾਮੀ ਕਲਾਂ | P06219 | 4.690 | |
| | | ਜੋੜ | **21.263** | |

[ਖੇਤੀਬਾੜੀ ਮੰਤਰੀ]

## ਅਨੁਲੱਗ-"ਅ"

### ਮਾਰਚ, 2007 ਤੋਂ ਬਾਅਦ ਬਲਾਕ ਘਨੌਰ ਵਿੱਚ ਰਿਪੇਅਰ ਕੀਤੀਆਂ ਲਿੰਕ ਸੜਕਾਂ

| ਲੜੀ ਨੰ: | ਸੜਕ ਦਾ ਨਾਂ | ਕੋਡ ਨੰ: | ਲੰਬਾਈ ਕਿ:ਮੀ: | ਵਿਸ਼ੇਸ ਕਥਨ |
|---|---|---|---|---|
| 1 | 2 | 3 | 4 | 5 |
| 1 | ਲੋਹਾਖੇੜੀ ਤੋਂ ਅਲਾਲ ਮਾਜਰਾ | P06075 | 1.49 | ਕੰਮ ਮਿਤੀ 31-10-2008 ਤੱਕ ਮੁਕੰਮਲ ਹੋ ਜਾਣਗੇ |
| 2 | ਚਪੜ ਤੋਂ ਬੋਸਰਕਲਾਂ | P06077 | 2.70 | |
| 3 | ਪੰਡਤਾਂ ਤੋਂ ਸ਼ਮਸ਼ਾਨਘਾਟ | P06078 | 0.30 | |
| 4 | ਸੋਗਲਪੁਰ ਤੋਂ ਹਾਈ ਸਕੂਲ ਉਲਾਣਾ | P06081 | 2.46 | |
| | | **ਜੋੜ :** | **6.95** | |

## ਅਨੁਲੱਗ-"ਏ"

### ਬਲਾਕ ਘਨੌਰ ਵਿੱਚ ਸਾਲ 2008-09 ਦੌਰਾਨ ਰਿਪੇਅਰ ਕੀਤੀਆਂ ਜਾਣ ਵਾਲੀਆਂ ਲਿੰਕ ਸੜਕਾਂ

| ਲੜੀ ਨੰ: | ਸੜਕ ਦਾ ਨਾਂ | ਕੋਡ ਨੰ: | ਲੰਬਾਈ ਕਿ:ਮੀ: |
|---|---|---|---|
| 1 | 2 | 3 | 4 |
| 1 | ਮੰਡੋਲੀ ਤੋਂ ਸੀਲ ਘਨੌਰ ਸੜਕ ਵਾਇਆ ਮਾਜਰੀ ਫਕੀਰਾਂ | P06015 | 5.10 |
| 2 | ਫਿਰਨੀ ਪਿੰਡ ਰਾਜਗੜ੍ਹ | P06018 | 0.70 |
| 3 | ਜੀ.ਟੀ. ਰੋਡ ਤੋਂ ਸ਼ੰਭੂ ਘਨੌਰ ਰੋਡ ਵਾਇਆ ਜੰਡ ਮੰਗੋਲੀ ਅਤੇ ਲਾਛੜੂ ਕਲਾਂ | P06033 | 16.75 |
| 4 | ਸਲੇਮਪੁਰ ਤੋਂ ਉਕਸੀ ਖਾਲਸਪੁਰ | P06035 | 6.05 |
| 5 | ਸ਼ੰਭੂ ਘਨੌਰ ਰੋਡ ਤੋਂ ਮਿਰਜਾਪੁਰ | P06037 | 0.65 |
| 6 | ਸ਼ੰਭੂ ਘਨੌਰ ਰੋਡ ਤੋਂ ਸੰਧਾਰਸੀ | P06038 | 0.30 |
| 7 | ਕਬੂਲਪੁਰ ਤੋਂ ਸਨੌਲੀਆਂ | P06041 | 1.28 |

| 1 | 2 | 3 | 4 |
|---|---|---|---|
| 8 | ਮਹਿਮਾ ਤੋਂ ਕੁਥਾਖੇੜੀ | P06067 | 2.36 |
| 9 | ਹਸਨਪੁਰ ਕਬੂਲਪੁਰ ਤੋਂ ਗੁਰਦੁਆਰਾ ਸਾਹਿਬ | P06069 | 0.69 |
| 10 | ਹਰੀਗੜ੍ਹ ਤੋਂ ਹਰੀਪੁਰ ਝੁਗੀਆਂ | P06070 | 1.04 |
| 11 | ਸਨੌਲੀਆਂ ਤੋਂ ਹਰਪਾਲਪੁਰ | P06083 | 3.50 |
| 12 | ਹਸਨਪੁਰ ਖੈਰਪੁਰ ਤੋਂ ਸ਼ੰਭੂ ਖੁਰਦ | P06084 | 2.13 |
| 13 | ਅੰਬਾਲਾ ਰਾਜਪੁਰਾ ਸੜਕ ਤੋਂ ਫਰੋਜਨ ਫੂਲ ਲਿਮ: | P06088 | 0.75 |
| 14 | ਘੁਮਾਣਾ ਤੋਂ ਨਰੜੂ | P06089 | 1.20 |
| 15 | ਖੇੜੀ ਮੰਡਲਾਂ ਤੋਂ ਗੁਰਦੁਆਰਾ | P06090 | 0.57 |
| 16 | ਘਨੌਰ ਸ਼ੰਭੂ ਰੋਡ ਤੋਂ ਸੋਗਲਪੁਰ ਵਾਇਆ ਜਗਤ ਫਾਰਮ | P06096 | 1.22 |
| 17 | ਬਲਹੇੜੀ ਤੋਂ ਰਸੂਲਪੁਰ ਵਾਇਆ ਸਲੇਮਪੁਰ | P06097 | 1.25 |
| 18 | ਫਿਰਨੀ ਪਿੰਡ ਮਰਦਾਂਪੁਰ | P06151 | 0.75 |
| 19 | ਫਿਰਨੀ ਪਿੰਡ ਜੰਡ ਮੰਗੋਲੀ | P06152 | 0.79 |
| 20 | ਫਿਰਨੀ ਪਿੰਡ ਹਰੀਪੁਰ ਝੁੰਗੀਆਂ | P06153 | 1.06 |
| 21 | ਫਿਰਨੀ ਪਿੰਡ ਬਘੌਰਾ | P06154 | 1.25 |
| 22 | ਫਿਰਨੀ ਪਿੰਡ ਨਰੜੂ | P06155 | 0.75 |
| 23 | ਫਿਰਨੀ ਪਿੰਡ ਨਗਾਵਾਂ | P06080 | 1.00 |
| 24 | ਦੜਬਾ ਤੋਂ ਲਾਰਸਾ | P06085 | 0.83 |
| 25 | ਲੋਹਸਿੰਬਲੀ ਤੋਂ ਗੁਰਦੁਆਰਾ | P06086 | 0.58 |
| 26 | ਸ਼ੰਭੂ ਨਨਹੇੜਾ ਸੜਕ ਤੋਂ ਗੁਰਦੁਆਰਾ | P06092 | 1.04 |
| 27 | ਸ਼ਾਹਪੁਰ ਅਫਗਾਨਾ ਤੋਂ ਪੰਡਤਾਂ | P06093 | 0.82 |
| 28 | ਐਸ.ਵਾਈ.ਐਲ. ਪੁੱਲ ਦੀਆਂ ਅਪਰੋਚਾਂ ਤੋਂ ਘਨੌਰ ਅੰਬਾਲਾ | P06079 | 0.60 |
| 29 | ਬੁਡਨਪੁਰ ਤੋਂ ਸੀਲ ਥੇਹ | P06082 | 3.31 |
| 30 | ਮਿਠੂ ਮਾਜਰਾ ਤੋਂ ਖੇੜੀ ਮੰਡਲਾਂ | P06091 | 0.94 |
| 31 | ਘਨੌਰ ਸ਼ੰਭੂ ਸੜਕ ਤੋਂ ਫਿਰਨੀ ਪਿੰਡ ਲੰਝਾ | P06095 | 0.15 |
| | | ਜੋੜ : | **59.41** |

## ਸਰਕਾਰੀ ਹਸਪਤਾਲ ਘਨੌਰ ਦਾ ਮੁਆਇਨਾ

157. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਿਹਤ ਮੰਤਰੀ ਦੁਆਰਾ ਸਰਕਾਰੀ ਹਸਪਤਾਲ, ਘਨੌਰ ਦਾ ਕੋਈ ਮੁਆਇਨਾ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਪਾਈਆਂ ਗਈਆਂ ਖਾਮੀਆਂ, ਜੇਕਰ ਕੋਈ ਹੋਣ, ਨੂੰ ਦੂਰ ਕਰਨ ਲਈ ਕੀ ਕੱਦਮ ਚੁੱਕੇ ਜਾ ਰਹੇ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਨਹੀਂ ਸ਼੍ਰੀਮਾਨ ਜੀ। ਇਸ ਲਈ ਸਵਾਲ ਹੀ ਪੈਦਾ ਨਹੀਂ ਹੁੰਦਾ, ਜੀ।

---

## ਗ੍ਰਾਂਟਾਂ ਦੀ ਵੰਡ

158. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪਟਿਆਲਾ ਦੇ ਬਲਾਕ ਘਨੌਰ, ਪਟਿਆਲਾ ਅਤੇ ਸਨੌਰ ਵਿੱਚ ਚਾਲੂ ਵਿੱਤੀ ਸਾਲ ਦੇ ਦੌਰਾਨ ਵੱਖ-ਵੱਖ ਪੰਚਾਇਤੀ ਰਾਜ ਸਕੀਮਾਂ ਹੇਠ ਜਾਰੀ ਕੀਤੀਆਂ ਗਈਆਂ ਗ੍ਰਾਂਟਾਂ ਦੇ ਵੇਰਵੇ ਕੀ ਹਨ ਅਤੇ ਉਕਤ ਗ੍ਰਾਂਟਾਂ ਨੂੰ ਵੰਡਣ ਵਾਲੇ ਵਿਅਕਤੀਆਂ ਦੇ ਨਾਂ/ਅਹੁਦੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਜ਼ਿਲ੍ਹਾ ਪਟਿਆਲਾ ਦੇ ਬਲਾਕ ਘਨੌਰ, ਪਟਿਆਲਾ ਅਤੇ ਸਨੌਰ ਵਿੱਚ ਚਾਲੂ ਵਿੱਤੀ ਸਾਲ ਦੌਰਾਨ ਇੰਦਰਾ ਅਵਾਸ ਯੋਜਨਾ ਹੇਠ ਜਾਰੀ ਕੀਤੀਆਂ ਗ੍ਰਾਂਟਾਂ ਦੇ ਵੇਰਵੇ ਅਨੁਲੱਗ 'ੳ' ਅਤੇ ਬਜਟ ਹੈਡ 4515 (ਨਾਨ-ਪਲਾਨ) ਅਧੀਨ ਜਾਰੀ ਕੀਤੀਆਂ ਵਿਵੇਕੀ ਗ੍ਰਾਂਟਾਂ ਦੇ ਵੇਰਵੇ ਅਨੁਲੱਗ 'ਅ' ਤੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ਜੀ।

---

ਅਨੁਲੱਗ 'ਓ'

| ਲੜੀ ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ | ਸਾਲ | ਸਕੀਮ ਦਾ ਨਾਂ | ਰਕਮ ਵੰਡਣ ਦੀ ਮਿਤੀ | ਵੰਡੀ ਗਈ ਰਕਮ | ਰਕਮ ਵੰਡਣ ਵਾਲੇ ਵਿਅਕਤੀ ਦਾ ਨਾਂ ਅਤੇ ਅਹੁੱਦਾ | ਵਿਸ਼ੇਸ਼ ਕਥਨ |
|---|---|---|---|---|---|---|---|---|
| 1 | ਸਨੌਰ | ਬਲਬੜਾ | 2007-08 | ਇੰਦਰਾ ਆਵਾਸ ਯੋਜਨਾ | 15-4-2008 | 1,12,500 | ਸ਼੍ਰੀ ਸੁਖਪਾਲ ਸਿੰਘ, ਬੀ.ਡੀ.ਪੀ.ਓ., ਸਨੌਰ | |
| 2 | " | ਬੋਲੜ ਕਲਾਂ | 2007-08 | ਉਹੀ | 14-4-2008 | 50,000 | -ਉਕਤ- | |
| 3 | " | ਬੋਲੜ ਕਲਾਂ | 2007-08 | ਉਹੀ | 4-8-2008 | 50,000 | -ਉਕਤ- | |
| | | ਜੋੜ (i) | | | | 2,12,500 | | |
| 1 | ਘਨੌਰ | ਅਲਾਮਦੀਪੁਰ | 2007-08 | ਉਹੀ | 3-4-2008 | 12,500 | ਸ਼੍ਰੀ ਗੁਰਿੰਦਰ ਸਿੰਘ ਤੁੰਗ, ਬੀ.ਡੀ.ਪੀ.ਓ., ਘਨੌਰ | ਇਹ ਗਰਾਂਟ 2007-08 ਦੀ ਹੈ, ਜੋ ਕਿ ਇਸ ਵਿੱਤੀ ਸਾਲ ਵਿੱਚ ਜਾਰੀ ਕੀਤੀ ਗਈ |
| 2 | " | ਅਲਾਲਮਾਜਰ | 2007-08 | ਉਹੀ | 11-8-2008 | 13,000 | ਉਕਤ | ਉਹੀ |
| 3 | " | ਫਰੀਦਪੁਰ ਜੱਟਾਂ | 2007-08 | ਉਹੀ | 15-4-2008 | 37,500 | ਉਕਤ | ਉਹੀ |
| 4 | " | ਘੁਮਾਣਾ | 2007-08 | ਉਹੀ | 29-7-2008 | 6,945 | ਉਕਤ | ਉਹੀ |
| 5 | " | ਹਸਨਪੁਰ | 2007-08 | ਉਹੀ | 16-7-2008 | 7,200 | ਉਕਤ | ਉਹੀ |
| 6 | " | ਜਬੋਮਾਜਰਾ | 2007-08 | ਉਹੀ | 4-8-2008 | 12,500 | ਉਕਤ | ਉਹੀ |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 7 | ” | ਜਰੀਕਪੁਰ | 2007-08 | ਉਹੀ | 21-8-2008 | 12,500 | ਉਕਤ | ਉਹੀ |
| 8 | ” | ਬਠੌਣੀਆਂ ਕਲਾਂ | 2007-08 | ਉਹੀ | 21-8-2008 | 12,750 | ਉਕਤ | ਉਹੀ |
| 9 | ” | ਬਪਰੌਰ | 2007-08 | ਉਹੀ | 15-4-2008 | 6,250 | ਉਕਤ | ਉਹੀ |
| 10 | ” | ਫਰੀਦਪੁਰ ਜੱਟਾਂ | 2007-08 | ਉਹੀ | 7-8-2008 | 25,000 | ਉਕਤ | ਉਹੀ |
| 11 | ” | ਕਾਮੀ ਕਲਾਂ | 2007-08 | ਉਹੀ | 21-8-2008 | 37,500 | ਉਕਤ | ਉਹੀ |
| 12 | ” | ਰਾਮਪੁਰ | 2007-08 | ਉਹੀ | — | 6,250 | ਉਕਤ | ਉਹੀ |
| 13 | ” | ਹਾਸਮਪੁਰ | 2007-08 | ਉਹੀ | 29-7-2008 | 12,500 | ਉਕਤ | ਉਹੀ |
| 14 | ” | ਕਾਮੀ ਕਲਾਂ | 2007-08 | ਉਹੀ | 21-8-2008 | 12,500 | ਉਕਤ | ਉਹੀ |
| 15 | ” | ਕਤਲਾਹਰ | 2007-08 | ਉਹੀ | 13-8-2008 | 25,000 | ਉਕਤ | ਉਹੀ |
| 16 | ” | ਕਤਲਾਹਰ | 2007-08 | ਉਹੀ | 1-9-2008 | 7,200 | ਉਕਤ | ਉਹੀ |
| 17 | ” | ਖੈਰਪੁਰ ਸ਼ੇਖਾਂ | 2007-08 | ਉਹੀ | 5-8-2008 | 25,000 | ਉਕਤ | ਉਹੀ |
| 18 | ” | ਕੁਥਾਖੇੜੀ | 2007-08 | ਉਹੀ | 15-4-2008 | 25,000 | ਉਕਤ | ਉਹੀ |
| 19 | ” | ਖਲਾਸਪੁਰ | 2007-08 | ਉਹੀ | 11-8-2008 | 37,500 | ਉਕਤ | ਉਹੀ |
| 20 | ” | ਲੋਹਸਿੰਬਲੀ | 2007-08 | ਉਹੀ | 29-8-2008 | 50,000 | ਉਕਤ | ਉਹੀ |
| 21 | ” | ਲੋਹਾ ਖੇੜੀ | 2007-08 | ਉਹੀ | 9-7-2008 | 62,500 | ਉਕਤ | ਉਹੀ |
| 22 | ” | ਮਾੜੀਆ | 2007-08 | ਉਹੀ | 1-9-2008 | 12,500 | ਉਕਤ | ਉਹੀ |
| 23 | ” | ਮਰਦਾਪੁਰ | 2007-08 | ਉਹੀ | 1-9-2008 | 12,500 | ਉਕਤ | ਉਹੀ |
| 24 | ” | ਹਾਸਮਪੁਰ | 2007-08 | ਉਹੀ | 29-7-2008 | 12,500 | ਉਕਤ | ਉਹੀ |
| 25 | ” | ਹਰਪਾਲਪੁਰ | 2007-08 | ਉਹੀ | 15-4-2008 | 56,250 | ਉਕਤ | ਉਹੀ |
| 26 | ” | ਹਸਨਪੁਰ | 2007-08 | ਉਹੀ | 15-4-2008 | 6,250 | ਉਕਤ | ਉਹੀ |
| 27 | ” | ਹਰੀਪੁਰ ਝੁੰਗੀਆਂ | 2007-08 | ਉਹੀ | 15-4-2008 | 25,000 | ਉਕਤ | ਉਹੀ |
| 28 | ” | ਜਮੀਤਗੜ | 2007-08 | ਉਹੀ | 15-4-2008 | 12,500 | ਉਕਤ | ਉਹੀ |
| | | ਜੋੜ (ii) | | | | 5,84,595 | | |
| | | ਕੁੱਲ<br>ਜੋੜ (i) ਅਤੇ (ii) | | | | 7,97,095 | | |

## ਅਨੁਲੱਗ ਅ

| ਲੜੀ ਨੰ: | ਪਿੰਡ/ਬਲਾਕ ਦਾ ਨਾਂ | ਗ੍ਰਾਂਟ ਨੰ: | ਮਾਨਯੋਗ ਮੰਤਰੀ ਦਾ ਨਾਂ | ਗ੍ਰਾਂਟ ਦਾ ਮੰਤਵ | ਸਾਲ | ਸਕੀਮ ਦਾ ਨਾਂ | ਰਕਮ ਵੰਡਣ ਦੀ ਮਿਤੀ | ਵੰਡੀ ਗਈ ਰਕਮ | ਰਕਮ ਵੰਡਣ ਵਾਲੇ ਵਿਅਕਤੀ ਦਾ ਨਾਂ/ਅਹੁਦਾ |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| 1 | ਬਠੋਈ ਕਲਾਂ/ ਸਨੌਰ | 268 | ਸ: ਪਰਮਿੰਦਰ ਸਿੰਘ ਢੀਂਡਸਾ, ਲੋਕ ਨਿਰਮਾਣ ਮੰਤਰੀ | ਖੇਡਾਂ ਦਾ ਸਮਾਨ ਖਰੀਦਣ ਲਈ | 2007-08 | ਵਿਵੇਕੀ ਗ੍ਰਾਂਟ | 23-4-08 | 15,000 | ਸ਼੍ਰੀ ਸੁਖਪਾਲ ਸਿੰਘ, ਬੀ.ਡੀ.ਪੀ.ਓ., ਸਨੌਰ |
| 2 | ਫਤਿਹਪੁਰ ਰਾਜਪੂਤਾ/ ਸਨੌਰ | 100 | ਸ: ਬਿਕਰਮਜੀਤ ਸਿੰਘ ਖਾਲਸਾ, ਮੁੱਖ ਸੰਸਦੀ ਸਕੱਤਰ, ਤਕਨੀਕੀ ਸਿੱਖਿਆ | ਸਕੂਲ ਦੇ ਕਮਰੇ ਦੀ ਉਸਾਰੀ ਲਈ | 2007-08 | ਵਿਵੇਕੀ ਗ੍ਰਾਂਟ | 23-4-08 | 30,000 | ਉਹੀ |
| 3 | ਪਟਿਆਲਾ | 54 | ਸ਼੍ਰੀ ਰਾਜ ਖੁਰਾਣਾ, ਮੁੱਖ ਸੰਸਦੀ ਸਕੱਤਰ, ਵਿੱਤ | ਖੇਡਾਂ ਦਾ ਆਯੋਜਨ ਕਰਨ ਲਈ | 2007-08 | ਵਿਵੇਕੀ ਗ੍ਰਾਂਟ | 7-4-08 | 2,00,000 | ਸ. ਪ੍ਰੀਤਮਹਿੰਦਰ ਸਿੰਘ ਸਹੋਤਾ, ਬੀ.ਡੀ.ਪੀ.ਓ., ਪਟਿਆਲਾ |
| 4 | ਪਟਿਆਲਾ | 129 | ਮਾਸਟਰ ਮੋਹਨ ਲਾਲ, ਟਰਾਂਸਪੋਰਟ ਮੰਤਰੀ | ਕਮਰੇ ਦੀ ਉਸਾਰੀ ਅਤੇ ਖੇਡਾਂ ਦਾ ਸਮਾਨ ਖਰੀਦਣ ਲਈ | 2007-08 | ਵਿਵੇਕੀ ਗ੍ਰਾਂਟ | 7-4-08 | 1,25,000 | ਉਹੀ |
| 5 | ਪਟਿਆਲਾ | 153 | ਸ: ਹੀਰਾ ਸਿੰਘ ਗਾਬੜੀਆ, ਜੇਲ੍ਹਾਂ, ਸੈਰ ਸਪਾਟਾ ਮੰਤਰੀ | ਸਭਿਆਚਾਰਕ ਗਤੀਵਿਧੀਆਂ ਨੂੰ ਪ੍ਰਫੁਲਤ ਕਰਨ ਲਈ | 2007-08 | ਵਿਵੇਕੀ ਗ੍ਰਾਂਟ | 7-4-08 | 1,00,000 | ਉਹੀ |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| ਲੜੀ ਨੰ: ਨਾਂ/ | ਪਿੰਡ/ਬਲਾਕ ਦਾ ਨਾਂ | ਗ੍ਰਾਂਟ ਨੰ: | ਮਾਨਯੋਗ ਮੰਤਰੀ ਦਾ ਨਾਂ | ਗ੍ਰਾਂਟ ਦਾ ਮੰਤਵ | ਸਾਲ | ਸਕੀਮ ਦਾ ਨਾਂ | ਰਕਮ ਵੰਡਣ ਦੀ ਮਿਤੀ | ਵੰਡੀ ਗਈ ਰਕਮ | ਰਕਮ ਵੰਡਣ ਵਾਲੇ ਵਿਅਕਤੀ ਦਾ ਅਹੁਦਾ |
|---|---|---|---|---|---|---|---|---|---|
| 6 | ਪਟਿਆਲਾ | 6 | ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਸਿਹਤ ਮੰਤਰੀ | ਕੇਂਦਰੀ ਜੇਲ੍ਹ, ਪਟਿਆਲਾ ਵਿੱਚ ਹਸਪਤਾਲ ਲਈ ਡੈਂਟਲ ਚੇਅਰ ਖਰੀਦਣ ਲਈ | 2008-09 | ਵਿਵੇਕੀ ਗ੍ਰਾਂਟ | 13-8-08 | 1,25,000 | ਉਹੀ |
| 7 | ਪਟਿਆਲਾ | 21 | ਸ: ਸੁਖਪਾਲ ਸਿੰਘ, ਮੁੱਖ ਸੰਸਦੀ ਸਕੱਤਰ, ਮਾਲ | ਕਲਚਰਲ ਗਤੀਵਿਧੀਆਂ ਨੂੰ ਉਤਸ਼ਾਹਿਤ ਕਰਨ ਲਈ | 2008-09 | ਵਿਵੇਕੀ ਗ੍ਰਾਂਟ | 14-8-08 | 1,00,000 | ਉਹੀ |
| 8 | ਪਟਿਆਲਾ | 3 | ਸ: ਹੀਰਾ ਸਿੰਘ ਗਾਬੜੀਆ, ਜੇਲ੍ਹਾਂ, ਸੈਰ ਸਪਾਟਾ ਮੰਤਰੀ | ਆਡੀਟੋਰੀਅਮ ਦੀ ਉਸਾਰੀ ਲਈ | 2008-09 | ਵਿਵੇਕੀ ਗ੍ਰਾਂਟ | 21-8-08 | 1,00,000 | ਉਹੀ |
| 9 | ਪਟਿਆਲਾ | 3 | ਸ਼੍ਰੀ ਰਾਜ ਖੁਰਾਣਾ, ਮੁੱਖ ਸੰਸਦੀ ਸਕੱਤਰ, ਵਿੱਤ | ਕਲਾ ਅਤੇ ਸਭਿਆਚਾਰਕ ਨੂੰ ਪ੍ਰਫੁਲਤ ਕਰਨ ਹਿੱਤ | 2008-09 | ਵਿਵੇਕੀ ਗ੍ਰਾਂਟ | 14-8-08 | 1,00,000 | ਉਹੀ |

## ਬਲਾਕ ਘਨੌਰ ਵਿੱਚ ਅਧਿਆਪਕਾਂ ਦੀ ਭਰਤੀ

159. **ਸ਼੍ਰੀ ਮਦਨ ਲਾਲ ਠੇਕੇਦਾਰ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਘਨੌਰ ਵਿੱਚ ਪੰਚਾਇਤੀ ਰਾਜ ਸੰਸਥਾਵਾਂ ਦੇ ਅਧਿਕਾਰ ਖੇਤਰ ਅਧੀਨ ਆਉਂਦੇ ਸਕੂਲਾਂ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਆਸਾਮੀਆਂ ਨੂੰ ਭਰਨ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ ਅਤੇ ਇਹ ਆਸਾਮੀਆਂ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਬਲਾਕ ਘਨੌਰ ਵਿੱਚ ਸਿੱਖਿਆ ਵਿਭਾਗ ਵੱਲੋਂ ਜ਼ਿਲ੍ਹਾ ਪ੍ਰੀਸ਼ਦ ਪਟਿਆਲਾ ਨੂੰ 57 ਸਕੂਲ ਤਬਦੀਲ ਕੀਤੇ ਗਏ ਹਨ। ਵੇਰਵਾ ਅਨੁਲਗ 'ੳ' ਤੇ ਪੇਸ਼ ਹੈ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਨ ਸਕੂਲਾਂ ਦੀ ਸੂਚੀ ਵਿੱਚੋਂ 15 ਆਸਾਮੀਆਂ ਖਾਲੀ ਹਨ। ਇਹ ਆਸਾਮੀਆਂ ਪੰਜਾਬ ਪੰਚਾਇਤੀ ਰਾਜ ਪ੍ਰਾਇਮਰੀ ਟੀਚਰਜ (ਭਰਤੀ ਅਤੇ ਸੇਵਾਵਾਂ ਦੀਆਂ ਸ਼ਰਤਾਂ) ਰੂਲਜ਼, 2006 ਦੇ ਰੂਲ 10 ਅਤੇ 11 ਅਧੀਨ ਨੇੜ ਭਵਿੱਖ ਵਿੱਚ ਭਰੀਆਂ ਜਾ ਸਕਦੀਆਂ ਹਨ।

### ਅਨੁਲਗ-ੳ

### (ੳ) ਬਲਾਕ ਘਨੌਰ ਵਿੱਚ ਪੰਚਾਇਤੀ ਰਾਜ ਸੰਸਥਾਵਾਂ ਦੇ ਅਧਿਕਾਰ ਖੇਤਰ ਅਧੀਨ ਆਉਂਦੇ ਸਕੂਲਾਂ ਦੇ ਵੇਰਵੇ

| ਲੜੀ ਨੰ: | ਸਿੱਖਿਆ ਵਿਭਾਗ ਵਲੋਂ ਬਲਾਕ ਘਨੌਰ ਨੂੰ ਤਬਦੀਲ ਕੀਤੇ ਸਕੂਲ | ਕੈਟਾਗਰੀ | ਮੰਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਭਰੀਆਂ ਅਸਾਮੀਆਂ ਦੀ ਗਿਣਤੀ | ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|---|---|
| 1 | ਅਲੀਮਾਜਰਾ | ਸਿੰਗਲ ਟੀਚਰ | 5 | 5 | 0 |
| 2 | ਭੁਰੀਮਾਜਰਾ | ਸਿੰਗਲ ਟੀਚਰ | 2 | 1 | 1 |
| 3 | ਬਹਾਵਲਪੁਰ | ਸਿੰਗਲ ਟੀਚਰ | 2 | 2 | 0 |
| 4 | ਬਲਹੇੜੀ | ਟੀਚਰਲੈਸ | 0 | 0 | 0 |
| 5 | ਬੱਲੋਪੁਰ | ਟੀਚਰਲੈਸ | 2 | 1 | 1 |
| 6 | ਚਤਰਨਗਰ | ਸਿੰਗਲ ਟੀਚਰ | 2 | 2 | 0 |
| 7 | ਧਰਮਗੜ੍ਹ | ਸਿੰਗਲ ਟੀਚਰ | 2 | 2 | 0 |
| 8 | ਫਰੀਦਪੁਰਜੱਟਾਂ | ਸਿੰਗਲ ਟੀਚਰ | 2 | 1 | 1 |
| 9 | ਗਦਾਪੁਰ | ਸਿੰਗਲ ਟੀਚਰ | 2 | 1 | 1 |
| 10 | ਗੰਡਿਆਂ | ਸਿੰਗਲ ਟੀਚਰ | 2 | 2 | 0 |
| 11 | ਘੁੰਗਰਾਂ | ਸਿੰਗਲ ਟੀਚਰ | 2 | 2 | 0 |
| 12 | ਹਰੀਗੜ੍ਹ | ਡਬਲ ਟੀਚਰ | 3 | 3 | 0 |
| 13 | ਹਰੀਪੁਰਝੁੰਗੀਆਂ | ਸਿੰਗਲ ਟੀਚਰ | 3 | 3 | 0 |
| 14 | ਹਸਨਪੁਰਜੱਟਾਂ | ਟੀਚਰਲੈਸ | 2 | 2 | 0 |
| 15 | ਹਰਪਾਲਪੁਰ | ਡਬਲ ਟੀਚਰ | 4 | 4 | 0 |
| 16 | ਜਰੀਕਪੁਰ | ਸਿੰਗਲ ਟੀਚਰ | 2 | 2 | 0 |
| 17 | ਝਾੜਵਾਂ | ਸਿੰਗਲ ਟੀਚਰ | 1 | 1 | 0 |
| 18 | ਜਖੇਪਲ | ਸਿੰਗਲ ਟੀਚਰ | 2 | 2 | 0 |
| 19 | ਜੰਡਮੰਗੋਲੀ | ਟੀਚਰਲੈਸ | 2 | 2 | 0 |
| 20 | ਖੇੜੀਮੰਡਲਾਂ | ਸਿੰਗਲ ਟੀਚਰ | 2 | 2 | 0 |
| 21 | ਖਾਨਪੁਰਗੰਡਿਆਂ | ਡਬਲ ਟੀਚਰ | 5 | 5 | 0 |
| 22 | ਕਤਲਹਾਰ | ਸਿੰਗਲ ਟੀਚਰ | 2 | 2 | 0 |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| ਲੜੀ ਨੰ: | ਸਿੱਖਿਆ ਵਿਭਾਗ ਵਲੋਂ ਬਲਾਕ ਘਨੌਰ ਨੂੰ ਤਬਦੀਲ ਕੀਤੇ ਸਕੂਲ | ਕੈਟਾਗਰੀ | ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ | ਭਰੀਆਂ ਅਸਾਮੀਆਂ ਦੀ ਗਿਣਤੀ | ਖਾਲੀ ਅਸਾਮੀਆਂ ਦੀ ਗਿਣਤੀ |
|---|---|---|---|---|---|
| 23 | ਕਪੂਰੀ | ਸਿੰਗਲ ਟੀਚਰ | 3 | 3 | 0 |
| 24 | ਕਮਾਲਪੁਰ | ਸਿੰਗਲ ਟੀਚਰ | 1 | 1 | 0 |
| 25 | ਕਾਮੀਖੁਰਦ | ਸਿੰਗਲ ਟੀਚਰ | 3 | 3 | 0 |
| 26 | ਕੋਹਲੇਮਾਜਰਾ | ਸਿੰਗਲ ਟੀਚਰ | 3 | 3 | 0 |
| 27 | ਖੇਤੀਪੰਡਤਾਂ | ਸਿੰਗਲ ਟੀਚਰ | 3 | 3 | 0 |
| 28 | ਖਲਾਸਪੁਰ | ਸਿੰਗਲ ਟੀਚਰ | 2 | 0 | 2 |
| 29 | ਲਾਛੜੂਖੁਰਦ | ਸਿੰਗਲ ਟੀਚਰ | 2 | 2 | 0 |
| 30 | ਲੋਹਾਖੇੜੀ | ਸਿੰਗਲ ਟੀਚਰ | 2 | 2 | 0 |
| 31 | ਲਾਛੜੂਕਲਾਂ | ਸਿੰਗਲ ਟੀਚਰ | 2 | 2 | 0 |
| 32 | ਲੰਜਾਂ | ਟੀਚਰਲੈਸ | 0 | 0 | 0 |
| 33 | ਮਹਿਮੂਦਪੁਰ | ਸਿੰਗਲ ਟੀਚਰ | 2 | 2 | 0 |
| 34 | ਮਾਹੜੀਆਂ | ਸਿੰਗਲ ਟੀਚਰ | 3 | 2 | 1 |
| 35 | ਮਾਜਰੀਫਕੀਰਾਂ | ਸਿੰਗਲ ਟੀਚਰ | 2 | 2 | 0 |
| 36 | ਮਿਰਜਾਪੁਰ | ਸਿੰਗਲ ਟੀਚਰ | 2 | 2 | 0 |
| 37 | ਨਰੈਣਗੜ | ਸਿੰਗਲ ਟੀਚਰ | 2 | 2 | 0 |
| 38 | ਨੌਗਾਵਾਂ | ਸਿੰਗਲ ਟੀਚਰ | 2 | 2 | 0 |
| 39 | ਨਨਹੇੜੀ | ਟੀਚਰਲੈਸ | 3 | 2 | 1 |
| 40 | ਪਿੱਪਲ ਮੰਗੌਲੀ | ਟੀਚਰਲੈਸ | 0 | 0 | 0 |
| 41 | ਰੁੜਕੀ | ਸਿੰਗਲ ਟੀਚਰ | 2 | 2 | 0 |
| 42 | ਰਾਜਗੜ | ਡਬਲ ਟੀਚਰ | 5 | 4 | 1 |
| 43 | ਰਾਏਪੁਰ | ਟੀਚਰਲੈਸ | 1 | 1 | 0 |
| 44 | ਰਾਓਮਾਜਰਾ (ਅਜਰੌਰ) | ਸਿੰਗਲ ਟੀਚਰ | 2 | 2 | 0 |
| 45 | ਰਸੂਲਪੁਰ | ਟੀਚਰਲੈਸ | 0 | 0 | 0 |
| 46 | ਸਰਾਲਾਖੁਰਦ | ਟੀਚਰਲੈਸ | 3 | 2 | 1 |
| 47 | ਸਲੇਮਪੁਰਸੇਖਾਂ | ਡਬਲ ਟੀਚਰ | 7 | 5 | 2 |
| 48 | ਸਾਹਲ | ਸਿੰਗਲ ਟੀਚਰ | 3 | 3 | 0 |
| 49 | ਸੋਨੇਮਾਜਰਾ | ਡਬਲ ਟੀਚਰ | 2 | 2 | 0 |
| 50 | ਸਲੇਮਪੁਰਜੱਟਾਂ | ਸਿੰਗਲ ਟੀਚਰ | 2 | 2 | 0 |
| 51 | ਸਿਆਲੂ | ਸਿੰਗਲ ਟੀਚਰ | 2 | 2 | 0 |
| 52 | ਸ਼ੇਖਪੁਰਰਾਜਪੂਤਾਂ | ਟੀਚਰਲੈਸ | 2 | 2 | 0 |
| 53 | ਸੰਧਾਰਸੀ | ਸਿੰਗਲ ਟੀਚਰ | 3 | 3 | 0 |
| 54 | ਸਨੌਲੀਆਂ | ਸਿੰਗਲ ਟੀਚਰ | 2 | 2 | 0 |
| 55 | ਸ਼ਾਹਪੁਰਅਫਗਾਨਾ | ਟੀਚਰਲੈਸ | 1 | 1 | 0 |
| 56 | ਤੇਪਲਾ | ਡਬਲ ਟੀਚਰ | 4 | 2 | 2 |
| 57 | ਊੱਟਸਰ | ਸਿੰਗਲ ਟੀਚਰ | 2 | 1 | 1 |
| | | | 131 | 116 | 15 |

## MATTERS RAISED DURING ZERO HOUR AND STATEMENTS BY THE CHIEF MINISTER

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅੱਜ ਸੈਸ਼ਨ ਦਾ ਲਾਸਟ ਦਿਨ ਹੈ ਪਰ ਅਸੀਂ ਚਾਹੁੰਦੇ ਸੀ ਕਿ ਇਸ ਨੂੰ ਹੋਰ ਲੰਬਾ ਕੀਤਾ ਜਾਵੇ ਤਾਂ ਜੋ ਅਸੀਂ ਜੋ ਕੁਝ ਜ਼ਰੂਰੀ ਮੁੱਦੇ ਰਹਿੰਦੇ ਹਨ, ਉਨ੍ਹਾਂ ਤੇ ਡਿਸਕਸ਼ਨ ਕਰ ਸਕੀਏ। ਕਈ ਤਰ੍ਹਾਂ ਦੇ ਮੁੱਖ ਮੁੱਦੇ ਹਨ ਜੀ। ਸਾਨੂੰ ਐਸ਼ੋਰੈਂਸ ਵੀ ਦਿੱਤੀ ਗਈ ਸੀ ਕਿ ਫਲੱਡਜ਼ ਦੇ ਮੁੱਦੇ ਤੇ ਹਾਊਸ ਵਿੱਚ ਡਿਸਕਸ਼ਨ ਹੋਵੇਗੀ ਲੇਕਿਨ ਜੋ ਸਾਨੂੰ ਪ੍ਰੋਗਰਾਮ ਅੱਜ ਦਾ ਮਿਲਿਆ ਹੈ, ਇਸ ਵਿੱਚ ਇਸ ਦਾ ਜ਼ਿਕਰ ਨਹੀਂ ਹੈ।

**ਮਾਨਯੋਗ ਸਪੀਕਰ** : ਜੇਕਰ ਤੁਸੀਂ ਡਿਸਕਸ ਕਰਨਾ ਚਾਹੋਗੇ ਤਾਂ ਮੈਂ ਤੁਹਾਨੂੰ ਟਾਈਮ ਦੇ ਦੇਵਾਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਅੱਜ ਹੀ ਡਿਸਕਸ਼ਨ ਕਰਨੀ ਹੈ ਜੀ।

**ਮਾਨਯੋਗ ਸਪੀਕਰ** : ਅੱਜ ਹੀ ਟਾਈਮ ਦੇ ਦੇਵਾਂਗਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਧੰਨਵਾਦ ਜੀ। ਅਸੀਂ ਡਿਸਕਸ਼ਨ ਚਾਹੁੰਦੇ ਹਾਂ, ਸੈਸ਼ਨ ਭਾਵੇਂ ਅੱਜ ਰਾਤ ਤੱਕ ਚਲਾ ਲਵੋ, ਭਾਵੇਂ ਕੱਲ੍ਹ ਤੱਕ ਚਲਾ ਲਵੋ। ਸਾਡੀ ਇੱਕ ਡਿਮਾਂਡ ਫਲੱਡਜ਼ ਦੇ ਮੁੱਦੇ ਵਾਲੀ ਬਹੁਤ ਹੀ ਜ਼ਰੂਰੀ ਹੈ। ਇਸੇ ਕਾਰਨ ਤੁਹਾਨੂੰ ਗੁਜਾਰਿਸ਼ ਕਰ ਰਹੇ ਹਾਂ ਭਾਵੇਂ ਇੱਕ ਦਿਨ ਐਕਸਟੈਂਡ ਕਰ ਲਵੋ।

**ਸ਼੍ਰੀ ਬ੍ਰਹਮ ਮਹਿੰਦਰਾ (ਬੈਠੇ-ਬੈਠੇ)** : ਸਪੀਕਰ ਸਾਹਿਬ, ਇੱਕ ਦਿਨ ਐਕਸਟੈਂਡ ਕਰ ਲਵੋ ਜੀ।

**ਮਾਨਯੋਗ ਸਪੀਕਰ** : ਨਹੀਂ ਜੀ। ਹਾਊਸ ਦਾ ਸਮਾਂ ਇਕ ਦਿਨ ਹੋਰ ਐਕਸਟੈਂਡ ਤਾਂ ਨਹੀਂ ਕਰ ਸਕਦੇ ਕਿਉਂਕਿ ਇਸ ਨੂੰ ਆਪਾਂ ਨੇ ਪਹਿਲਾਂ ਹੀ ਪਾਸ ਕਰ ਲਿਆ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ** : ਆਪਾਂ ਹੀ ਪਾਸ ਕੀਤਾ ਹੈ ਅਤੇ ਆਪਾਂ ਹੀ ਵਧਾ ਲੈਂਦੇ ਹਾਂ ਜੀ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਅਸੀਂ ਤਾਂ ਇਨ੍ਹਾਂ ਵਿਸ਼ਿਆਂ ਤੇ ਡਿਸਕਸ਼ਨ ਕਰਨੀ ਹੈ। ਜਿਸ ਤਰੀਕੇ ਨਾਲ ਤੁਸੀਂ ਕਰਵਾ ਸਕਦੇ ਹੋ, ਕਰਵਾ ਲਵੋ। ਭਾਵੇਂ ਸਮਾਂ ਐਕਸਟੈਂਡ ਕਰ ਲਵੋ ਭਾਵੇਂ ਇੱਕ ਦਿਨ ਸੈਸ਼ਨ ਐਕਸਟੈਂਡ ਕਰ ਲਵੋ। ਭਾਵੇਂ ਰਾਤ ਤੱਕ ਡਿਸਕਸ਼ਨ ਹੋਈ ਜਾਵੇ। ਸਾਡੇ ਮੁੱਦੇ ਬਹੁਤ ਹੀ ਅਹਿਮ ਹਨ। ਇਕੱਲੀ ਇਹੀ ਗੱਲ ਹੀ ਨਹੀਂ ਹੈ, ਮੁੱਦੇ ਹੋਰ ਵੀ ਹਨ। ਮੁੱਖ ਮੰਤਰੀ ਵੱਲੋਂ ਐਸ਼ੋਰੈਂਸ ਵੀ ਦਿੱਤੀ ਗਈ ਸੀ।

**ਮਾਨਯੋਗ ਸਪੀਕਰ** : ਜਦੋਂ ਡਿਸਕਸ਼ਨ ਹੋਵੇਗੀ, ਉਦੋਂ ਹੀ ਆਪਣੇ ਸਾਰੇ ਪੁਆਇੰਟ ਰੇਜ਼ ਕਰ ਲੈਣਾ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਉਹ ਤਾਂ ਸਿਰਫ ਫਲੱਡਜ਼ ਦੇ ਬਾਰੇ ਹੀ ਗੱਲ ਹੋਈ ਸੀ। ਟਾਈਮ ਤਾਂ ਤੁਸੀਂ ਦੇਣਾ ਹੈ। ਮੈਂ ਬਾਕੀ ਗੱਲਾਂ ਜ਼ੀਰੋ ਆਵਰ ਦੇ ਵਿੱਚ ਜ਼ਰੂਰ ਰੱਖਣੀਆਂ ਚਾਹੁੰਦੀ ਹਾਂ। ਇਹ ਗੱਲਾਂ ਪੰਜਾਬ ਦੇ ਲੋਕਾਂ ਨਾਲ ਤੁਅਲੱਕ ਰੱਖਦੀਆਂ ਹਨ । ਪਤਾ ਨਹੀਂ ਦੀਵੇ ਦੇ ਥੱਲੇ ਹਨੇਰਾ ਕਿਉਂ ਹੈ? ਮੈਂ ਦੱਸਣਾ ਚਾਹੁੰਦੀ ਹਾਂ ਕਿ ਬਾਦਲ ਸਾਹਿਬ ਮੁੱਖ ਮੰਤਰੀ ਜੀ ਦੇ ਆਪਣੇ ਹਲਕੇ ਵਿਚ ਮੁਕਤਸਰ, ਮੋਗਾ ਦੇ ਵਿੱਚ ਜਿਸ ਤਰੀਕੇ ਨਾਲ ਡੈਮੋਕਰੇਸੀ ਦਾ ਕਤਲ ਹੋਇਆ, ਡੈਮੋਕਰੇਸੀ ਦੇ ਕਤਲ ਦਾ ਨੰਗਾ ਨਾਚ ਹੋਇਆ, ਉਥੇ ਪੇਪਰ ਫਾਈਲ ਨਹੀਂ ਕਰਨ ਦਿੱਤੇ ਗਏ। ਲੋਕਾਂ ਅੰਦਰ ਇਸ ਗੱਲ ਦਾ ਬਹੁਤ ਰੋਸ ਹੈ। ਲੋਕਤੰਤਰ ਦਾ ਘਾਣ ਹੋ ਰਿਹਾ ਹੈ। ਜੇ ਆਪਾਂ ਆਪਣੇ ਜ਼ਿਲ੍ਹੇ ਦੇ ਵਿੱਚ ਹੀ ਲੋਕਤੰਤਰ ਕਾਇਮ ਨਹੀਂ ਰੱਖ ਸਕਦੇ ਤਾਂ ਪੂਰੇ ਪੰਜਾਬ ਵਿੱਚ ਕੀ ਹਾਲਾਤ ਹੋਣਗੇ। ਪੰਜਾਬ ਦੀ ਜਨਤਾ ਨਾਲ ਇਹ ਧੱਕਾ ਹੈ। ਅਫ਼ਸਰਾਂ ਦੀ ਕੁਤਾਹੀ ਕਰਕੇ ਆਪਣੇ ਦਫ਼ਤਰ, ਆਪਣੇ ਟੈਲੀਫੋਨ ਬੰਦ ਰੱਖੇ, ਪੇਪਰ ਹੀ ਫਾਈਲ ਨਹੀਂ ਕਰਨ ਦਿੱਤੇ ਗਏ....

**ਮਾਨਯੋਗ ਸਪੀਕਰ** : ਤੁਸੀਂ ਅਗਲੀ ਗੱਲ ਕਰੋ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੇ ਕੋਲ ਫੋਟੋਆਂ ਵੀ ਹਨ। ਬਠਿੰਡਾ ਦੇ ਵਿੱਚ ਗਰੀਬ ਲੋਕਾਂ ਦੀ ਕਲੋਨੀ ਬਾਰਸ਼ਾਂ ਦੇ ਦਿਨਾਂ ਵਿੱਚ ਢਾਹ ਦਿੱਤੀ ਗਈ। ਉਨ੍ਹਾਂ ਗਰੀਬ ਲੋਕਾਂ ਨੂੰ ਬਾਰਸ਼ਾਂ ਵਿੱਚ ਘਰੋਂ ਬੇਘਰ ਕਰ ਦਿੱਤਾ ਗਿਆ। ਸੁਣਿਆ ਗਿਆ ਹੈ ਕਿ ਉਨ੍ਹਾਂ ਲੋਕਾਂ ਨੂੰ ਕਿਹਾ ਗਿਆ ਸੀ ਕਿ ਤੁਹਾਨੂੰ 25-25 ਗਜ਼ ਦੇ ਪਲਾਟ ਦਿੱਤੇ ਜਾਣਗੇ ਪਰ ਜੇ ਪਹਿਲਾਂ ਇਹ ਪਲਾਟ ਦਿੱਤੇ ਜਾਂਦੇ ਅਤੇ ਰਹਿਣ ਦਾ ਪ੍ਰਬੰਧ ਹੁੰਦਾ ਤਾਂ ਉਹ ਬਾਰਸ਼ਾਂ ਤੋਂ ਵਿਚਾਰੇ ਪਹਿਲਾਂ ਆਪਣੀ ਝੌਂਪੜੀ ਜਾਂ ਟਿਕਾਣਾ ਆਦਿ ਬਣਾ ਕੇ ਬੈਠ ਜਾਂਦੇ ਪਰ ਗਰੀਬ ਲੋਕਾਂ ਨੂੰ ਬਾਰਸ਼ਾਂ ਦੇ ਦਿਨਾਂ ਵਿੱਚ ਬਾਹਰ ਬਿਠਾ ਦਿੱਤਾ ਗਿਆ। ਇਸ ਤੋਂ ਵੱਧ ਹੋਰ ਜ਼ਿਆਦਤੀ ਕੀ ਹੋ ਸਕਦੀ ਹੈ। ਉਨ੍ਹਾਂ ਤੇ ਇਸ ਤੋਂ ਵੱਧ ਹੋਰ ਭਿਆਨਕ ਤਲਵਾਰ ਨਹੀਂ ਚਲਾਈ ਜਾ ਸਕਦੀ ਸੀ। ਸਪੀਕਰ ਸਾਹਿਬ, 25 ਗਜ਼ ਜਗ੍ਹਾ ਕੀ ਹੁੰਦੀ ਹੈ ਜੀ? ਉਨ੍ਹਾਂ ਦਾ ਤਿੰਨ-ਚਾਰ ਜਾਂ ਪੰਜ ਜੀਆਂ ਦਾ ਪਰਿਵਾਰ ਹੁੰਦਾ ਹੈ, ਇੰਨੀ ਘੱਟ ਜਗ੍ਹਾ ਦੇ ਵਿੱਚ ਤਾਂ ਚੁੱਲ੍ਹਾ-ਚੌਕਾ ਹੀ ਮਸਾਂ ਬਣਦਾ ਹੈ, ਇੰਨੀ ਘੱਟ ਜਗ੍ਹਾ ਨਾਲ ਉਨ੍ਹਾਂ ਦਾ ਗੁਜ਼ਾਰਾ ਕਿਵੇਂ ਹੋਵੇਗਾ? ਘੱਟੋ ਘੱਟ ਉਨ੍ਹਾਂ ਗਰੀਬ ਲੋਕਾਂ ਨੂੰ 50 ਗਜ਼ ਥਾਂ ਦੇਣ ਔਰ ਜਦੋਂ ਤੱਕ ਉਹ ਨਵੇਂ ਪਲਾਟਾਂ ਦੇ ਵਿੱਚ ਨਹੀਂ ਬੈਠ ਜਾਂਦੇ, ਉਦੋਂ ਤੱਕ ਉਨ੍ਹਾਂ ਨੂੰ ਘਰੋਂ ਬੇਘਰ ਨਾ ਕੀਤਾ ਜਾਵੇ, ਉਨ੍ਹਾਂ ਨੂੰ ਜ਼ਰੂਰ ਉਸੇ ਥਾਂ ਤੇ ਵਸਾਇਆ ਜਾਵੇ।

ਸਪੀਕਰ ਸਾਹਿਬ, ਤੀਜੀ ਗੱਲ ਟੱਲੇਵਾਲ ਪਿੰਡ ਨਾਲ ਸਬੰਧਤ ਹੈ। ਢਿੱਲੋਂ ਸਾਹਿਬ ਵੀ ਇਥੇ ਬੈਠੇ ਹਨ। ਇਨ੍ਹਾਂ ਨੂੰ ਲੋਕਾਂ ਨੇ ਜਾ ਕੇ ਗੱਲ ਦੱਸੀ ਹੈ। ਲੋਕਾਂ ਨੇ ਸਰਪੰਚ ਪਿੰਡ ਦਾ ਚੁਣ ਲਿਆ। ਸਾਡੀ ਪਾਰਟੀ ਦੇ ਸਰਪੰਚ ਕੋਲ ਮੈਜਾਰਟੀ ਸੀ ਅਤੇ ਦੂਸਰੇ ਪਾਸੇ ਵਾਲਾ ਮਾਇਨੋਰਟੀ ਦਾ ਸੀ। ਉਥੇ ਬਹੁਤ ਹੀ ਧੱਕੇਸ਼ਾਹੀ ਹੋਈ। ਦੂਸਰੇ ਪਾਸੇ ਦੋ ਉਮੀਦਵਾਰ ਸਰਪੰਚੀ ਦੇ ਸੀ, ਉਹ ਮਾਇਨੋਰਟੀ ਵਿੱਚ ਸੀ। ਉਥੇ ਸੰਵਿਧਾਨ ਦੇ ਨਿਯਮਾਂ ਨੂੰ ਛਿੱਕੇ ਟੰਗ ਕੇ ਮੈਜਾਰਟੀ ਰੱਖਣ ਵਾਲੇ ਸਰਪੰਚ ਦਾ ਕਤਲ ਕਰਕੇ, ਮਾਇਨੋਰਟੀ ਵਾਲੇ ਉਮੀਦਵਾਰ ਨੂੰ ਸਰਪੰਚ ਬਣਾ ਦਿੱਤਾ। ਲੋਕਾਂ ਵਿੱਚ ਹਾਹਾਕਾਰ ਮਚੀ ਹੋਈ ਹੈ। ਸਪੀਕਰ ਸਾਹਿਬ, ਕਦੋਂ ਤੱਕ ਇਸ ਤਰ੍ਹਾਂ ਜੰਗਲ ਰਾਜ ਚੱਲੇਗਾ। ਇਸ ਦਾ ਮੈਂ ਸਰਕਾਰ ਤੋਂ ਜੁਆਬ ਮੰਗਦੀ ਹਾਂ। ਬਾਕੀ ਆਂਗਨਵਾੜੀ ਬਾਰੇ, ਪੰਚਾਇਤੀ ਐਸੋਸੀਏਸ਼ਨ ਬਾਰੇ ਅਤੇ ਟੀਚਰਜ਼

ਦੀ ਗੱਲ, ਇੱਥੇ ਮਾਸਟਰ ਮੋਹਨ ਲਾਲ ਜੀ ਬੈਠੇ ਹਨ, ਕਹਿੰਦੇ ਸੀ ਕਿ ਟੀਚਰ ਸਾਰਿਆਂ ਦੇ ਗੁਰੂ ਹੁੰਦੇ ਹਨ ਔਰ ਗੁਰੂਆਂ ਤੇ ਉਸੇ ਦਿਨ ਹੀ ਡੰਡਾ ਫਿਰਾ ਦਿੱਤਾ ਅਤੇ ਪੰਚਾਇਤਾਂ ਜਿਨ੍ਹਾਂ ਨੂੰ ਅਸੀਂ ਪਾਵਰਾਂ ਦੇਣ ਦੀ ਗੱਲ ਕਰਦੇ ਹਾਂ ਔਰ ਆਂਗਨਵਾੜੀ ਵਾਲੀਆਂ ਬੀਬੀਆਂ ਨਾਲ ਵੀ ਇਹੋ ਕੁਝ ਹੋਇਆ। ਅੱਜ ਭਾਰਤ ਦੀ ਸਰਕਾਰ ਨੇ ਆਂਗਨਵਾੜੀ ਵਾਲਿਆਂ ਦੇ ਅਤੇ ਹੈਲਪਰਾਂ ਦੇ ਪੈਸੇ ਵਧਾਏ ਹਨ, ਮੈਂ ਸੈਂਟਰ ਦੀ ਯੂ.ਪੀ.ਏ. ਸਰਕਾਰ ਦਾ ਧੰਨਵਾਦ ਕਰਦੀ ਹਾਂ। ਅੱਜ ਪੰਜਾਬ ਸਰਕਾਰ, ਦੂਜੇ ਸੂਬਿਆਂ ਦੀ ਤਰ੍ਹਾਂ ਕਿਉਂ ਨਹੀਂ ਉਨ੍ਹਾਂ ਦੇ ਪੈਸੇ ਵਧਾਉਂਦੀ ਅਤੇ ਕਿਉਂ ਉਨ੍ਹਾਂ ਨੂੰ ਲਾਠੀਆਂ ਖਾਣੀਆਂ ਪੈਂਦੀਆਂ ਹਨ ? ਇਹ ਮੈਂ ਫੋਟੋ ਦਿਖਾਉਂਦੀ ਹਾਂ ਜਿਹੜੀ ਵਿੱਚ ਬੀਬੀਆਂ ਤੇ ਪੁਲਿਸ ਨੇ ਲਾਠੀਆਂ ਮਾਰੀਆਂ ਹਨ। ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਗਿੱਲ ਪਿੰਡ ਹੈ ਜੀ ਫਰੀਦਕੋਟ ਦੇ ਵਿੱਚ, ਉਥੇ ਸਪਨਜੀਤ ਕੌਰ, ਉਸਦੀ ਖਬਰ ਵੀ ਆਈ ਹੈ, ਉਹ ਪ੍ਰੈਗਨੈਂਟ ਸੀ, ਬਾਦਲ ਸਾਹਿਬ ਨੇ ਕਿਹਾ ਹੈ ਕਿ ਅਸੀਂ ਬੀਬੀਆਂ ਨੂੰ ਥਾਣੇ ਵਿੱਚ ਨਹੀਂ ਬੁਲਾਵਾਂਗੇ ਪਰ ਥਾਣੇ ਦੀ ਤਾਂ ਛੱਡ ਦਿਓ ਗੱਲ, ਉਸ ਔਰਤ ਨਾਲ ਕੁੱਟਮਾਰ ਹੋਈ, ਧੱਕਾ ਹੋਇਆ ਇਸ ਪ੍ਰੈਗਨੈਂਸੀ ਦੀ ਹਾਲਤ ਵਿੱਚ ਔਰ ਫਿਰ ਬਾਅਦ ਵਿੱਚ ਥਾਣੇ ਵਿੱਚ ਜਾ ਕੇ ਐਸ.ਐਚ.ਓ. ਨੇ ਹੋਰ ਮਾੜਾ ਸਲੂਕ ਕੀਤਾ, ਉਸਦੀ ਪ੍ਰੈਗਨੈਂਸੀ ਖਰਾਬ ਹੋਈ ਅਤੇ ਉਹ ਅਜੇ ਵੀ ਹਸਪਤਾਲ ਵਿੱਚ ਪਈ ਹੈ, ਉਸ ਥਾਣੇਦਾਰ ਦੇ ਖਿਲਾਫ ਅੱਜ ਤੱਕ ਰਿਪੋਰਟ ਵੀ ਦਰਜ ਨਹੀਂ ਹੋਈ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਸਾਰੀਆਂ ਗੱਲਾਂ ਵਿੱਚ ਸਰਕਾਰ ਕਿਉਂ ਸੁੱਤੀ ਪਈ ਹੈ ਔਰ ਕੀ ਕਾਰਨ ਹੈ ਕਿ ਅਸੀਂ ਸਿਰਫ 2 ਦਿਨ ਦਾ ਸੈਸ਼ਨ ਲਾ ਕੇ ਲੋਕਾਂ ਤੋਂ ਭੱਜਣਾ ਚਾਹੁੰਦੇ ਹਾਂ ਅਤੇ ਲੋਕਾਂ ਤੋਂ ਮੂੰਹ ਫੇਰਨਾ ਚਾਹੁੰਦੇ ਹਾਂ। ਏਸੇ ਤਰ੍ਹਾਂ ਹੀ ਮੈਂ ਇੱਕ ਹੋਰ ਮੂਨਕ ਟੋਹਾਨਾ ਬਾਰੇ ਵੀ ਗੱਲ ਕਰਨਾ ਚਾਹੁੰਦੀ ਹਾਂ, ਇਹ ਵੀ ਲੋਕਾਂ ਨਾਲ ਤਾਅਲੁੱਕ ਰੱਖਦਾ ਮੁੱਦਾ ਹੈ। ਇਸ ਕਰਕੇ ਨਹੀਂ ਕਿ ਮੈਂ ਆਪਣੇ ਹਲਕੇ ਕਰਕੇ ਗੱਲ ਕਰ ਰਹੀ ਹਾਂ, ਸਾਡੀ ਸਰਕਾਰ ਦੇ ਸਮੇਂ ਵਿੱਚ ਘੱਗਰ ਦਾ ਪੱਕਾ ਹੱਲ ਕੱਢ ਕੇ, ਸਰਕਾਰ ਵੱਲੋਂ ਅਤੇ ਨਬਾਰਡ ਤੋਂ ਵੀ ਪੈਸਾ ਮਨਜ਼ੂਰ ਕਰਵਾਇਆ, ਅਸੀਂ ਕੰਮ ਸ਼ੁਰੂ ਕਰਾਉਣ ਲੱਗੇ ਸੀ ਪਰ ਇਲੈਕਸ਼ਨਾਂ ਕਰਕੇ ਨਹੀਂ ਹੋ ਸਕਿਆ। ਇਸ ਪੁਲ ਦੀ ਬੜੀ ਖਸਤਾ ਹਾਲਤ ਸੀ ਜਿਸ ਕਰਕੇ ਸਾਡੀ ਸਰਕਾਰ ਨੇ ਇਹ ਸਾਰਾ ਕੁਝ ਕੀਤਾ ਅਤੇ ਅਸੀਂ ਇਸ ਨੂੰ ਮੁਕੰਮਲ ਕਰਾਉਣ ਲੱਗੇ ਸੀ ਪਰ ਡੇਢ ਸਾਲ ਹੋ ਗਿਆ, ਸਪੀਕਰ ਸਾਹਿਬ, ਅੱਜ ਤੱਕ ਉਥੇ ਕੁਝ ਨਹੀਂ ਹੋਇਆ। ਹੁਣ ਉਹ ਝੂਲੇ ਵਾਂਗੂੰ ਹਿਲਦਾ ਹੈ ਅਤੇ ਜੇਕਰ ਕੋਈ ਹਾਦਸਾ ਵਾਪਰ ਗਿਆ ਤਾਂ ਇਹ ਸਰਕਾਰ ਤੇ ਕਲੰਕ ਹੋਵੇਗਾ, ਜਾਨੀ-ਮਾਲੀ ਨੁਕਸਾਨ ਵੀ ਹੋਵੇਗਾ। ਇਹ ਸਾਰੀਆਂ ਜਿਹੜੀਆਂ 5-6 ਚੀਜ਼ਾਂ ਹਨ ਇਨ੍ਹਾਂ ਤੇ ਅਸੀਂ ਚਾਹੁੰਦੇ ਹਾਂ ਕਿ ਸਰਕਾਰ ਜੁਆਬ ਦੇਵੇ। ਸੀ.ਐਮ. ਸਾਹਿਬ ਐਲਾਨ ਕਰਨ ਕਿ ਜੋ ਧੱਕੇਸ਼ਾਹੀਆਂ ਹੋਈਆਂ ਹਨ ਔਰ ਜੋ ਕਮੇਟੀਆਂ ਦੀਆਂ ਚੋਣਾਂ ਵਿੱਚ ਵਾਪਰਿਆ ਹੈ, ਬੀ.ਜੇ.ਪੀ. ਵਾਲੇ ਵੀ ਪਤਾ ਨਹੀਂ ਕਿਵੇਂ ਨਾਲ ਬੈਠੇ ਹਨ, ਹਾਲ ਤੁਹਾਡਾ ਵੀ ਇਨ੍ਹਾਂ ਚੋਣਾਂ ਵਿੱਚ ਬਹੁਤ ਮਾੜਾ ਕੀਤਾ ਗਿਆ ਅਤੇ ਤੁਹਾਨੂੰ ਪੱਥਰ ਮਾਰਨੇ ਪਏ ਇਲੈਕਸ਼ਨਾਂ ਨੂੰ ਰੱਦ ਕਰੋ, ਚੋਣਾਂ ਦੁਬਾਰਾ ਕਰਾਉਣ ਦੀ ਲੋੜ ਹੈ। ਐਸੀ ਸਿਚੂਏਸ਼ਨ ਕਰੀਏਟ ਕਰਨ ਜਿਹੜਾ ਅਮਨ ਕਾਂਗਰਸ ਪਾਰਟੀ ਨੇ ਲਿਆਂਦਾ ਇਹ ਅਮਨ ਕਾਇਮ ਹੋਵੇ, ਡੈਮੋਕਰੇਸੀ ਕਾਇਮ ਹੋਵੇ। ਜਿਹੜੇ ਬਾਰ-ਬਾਰ ਕਹਿੰਦੇ ਸੀ ਉਂਗਲਾਂ ਕੱਟ ਦਿਆਂਗੇ, ਉਨ੍ਹਾਂ ਨੂੰ ਭਜਾ ਕੇ ਅਸੀਂ ਇੱਥੇ ਬੈਠੇ ਹਾਂ। ਸੋ, ਇਸ ਬਾਰੇ ਮੈਂ ਚਾਹੁੰਦੀ ਹਾਂ ਕਿ ਮੁੱਖ ਮੰਤਰੀ ਜੀ ਆਪਣਾ ਬਿਆਨ ਦੇਣ ਅਤੇ ਸਪੱਸ਼ਟੀਕਰਨ ਦੇਣ ਔਰ ਐਸ਼ੋਰੈਂਸ ਦੇਣ ਹਾਊਸ ਨੂੰ ਕਿ ਸਾਰੀਆਂ ਗੱਲਾਂ ਨੂੰ ਮੰਨਣਗੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਤਿਕਾਰਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਮੇਰੇ ਨੋਟਿਸ ਵਿੱਚ ਕੁਝ ਅਹਿਮ ਗੱਲਾਂ ਲਿਆਂਦੀਆਂ ਹਨ। ਬੀਬੀ ਜੀ ਦਾ ਨਾ ਤਾਂ ਪਹਿਲਾਂ ਮੈਂ ਕਦੇ ਹੁਕਮ ਮੋੜਿਆ ਹੈ ਔਰ ਨਾ ਹੀ ਹੁਣ ਮੋੜਨਾ ਹੈ ਪਰ ਇਸਦਾ ਇਨ੍ਹਾਂ ਨੇ ਖਮਿਆਜ਼ਾ ਭੁਗਤ ਲਿਆ ਹੈ। ਨਾ ਮੈਂ ਆਪਣੀ ਆਦਤ ਛੱਡਣੀ ਹੈ ਤੇ ਨਾ ਬੀਬੀ ਜੀ ਤੁਸੀਂ ਛੱਡਿਓ, ਥੋੜ੍ਹੇ ਤਕੜੇ ਹੋਵੋ, ਇਹ ਨਾ ਹੋਵੇ ਕਿ ਤੁਹਾਡੀ ਰਿਪੋਰਟ ਫਿਰ ਹੋ ਜਾਵੇ ਕਿ "ਜੋ ਮੈਂ ਕਹਿੰਦੀ ਹਾਂ ਬਾਦਲ ਮੰਨਦਾ ਹੈ" (ਹਾਸਾ) ਇਹ ਤਾਂ ਹੁਣ ਤੁਹਾਡੀ ਗੱਲ ਹੈ। ਮੈਂ ਇਸ ਵਿੱਚ ਕੁਝ ਨਹੀਂ ਕਰ ਸਕਦਾ (ਹਾਸਾ) ਬਾਕੀ ਕੁਝ ਗੱਲਾਂ ਜਿਹੜੀਆਂ ਕਹੀਆਂ ਹਨ, ਮੇਰੇ ਨਾਲ ਤਾਅਲੁੱਕ ਰੱਖਦੀਆਂ ਹਨ। ਬੜਾ ਚੰਗਾ ਹੁੰਦਾ ਜੇਕਰ ਆਪਣੇ ਪੀ.ਏ. ਤੋਂ ਹੀ ਮੈਨੂੰ ਟੈਲੀਫੋਨ ਕਰਵਾ ਦਿੰਦੇ, ਮੈਂ ਤਿਆਰੀ ਕਰਕੇ ਆਉਂਦਾ ਅਤੇ ਤੁਹਾਨੂੰ ਸਾਰੇ ਤਸੱਲੀਬਖਸ਼ ਜੁਆਬ ਦਿੰਦਾ, ਇੱਕ ਤਾਂ ਇਨ੍ਹਾਂ 500 ਗਰੀਬ ਲੋਕਾਂ ਬਾਰੇ ਗੱਲ ਕੀਤੀ ਹੈ ਕਿ ਉਨ੍ਹਾਂ ਨੂੰ ਉਜਾੜ ਦਿੱਤਾ। ਬੀਬੀ ਜੀ, ਜਦੋਂ ਸੈਸ਼ਨ ਖਤਮ ਹੋਵੇਗਾ ਮੈਂ ਜ਼ਿਲ੍ਹਾ ਅਧਿਕਾਰੀਆਂ ਨੂੰ ਪੁੱਛਾਂਗਾ ਔਰ ਪੁੱਛ ਕੇ ਜੋ ਵੀ ਇਸ ਦਾ ਹੱਲ ਹੋਇਆ ਕਰਕੇ, ਤੁਹਾਨੂੰ ਵੀ ਇਤਲਾਹ ਦੇਵਾਂਗਾ। ਦੂਸਰਾ, ਟੱਲੇਵਾਲ ਪਿੰਡ ਦੇ ਸਰਪੰਚ ਦੀ ਜੋ ਡੈਥ ਹੋਈ ਹੈ। (ਆਪੋਜ਼ੀਸ਼ਨ ਵਲੋਂ ਆਵਾਜ਼ਾਂ : ਕਤਲ ਹੋਇਆ ਹੈ)

**ਇਕ ਆਵਾਜ਼** : ਮੌਤ ਨਹੀਂ, ਮਰਡਰ ਹੋਇਆ ਹੈ।

**ਮਾਨਯੋਗ ਸਪੀਕਰ** : ਮੌਤ ਹੀ ਹੋਈ ਨਾ।

**ਮੁੱਖ ਮੰਤਰੀ** : ਮੈਂ ਵੀ ਉਹੀ ਕਹਿ ਰਿਹਾ ਹਾਂ, ਮਰਡਰ ਜੋ ਟੱਲੇਵਾਲ ਵਿਖੇ ਹੋਇਆ ਹੈ। ਵੇਖੋ, ਆਪਾਂ ਸਾਰੇ ਪਿੰਡਾਂ ਦੇ ਰਹਿਣ ਵਾਲੇ ਹਾਂ। ਪਾਰਟੀ ਤਾਂ ਕੋਈ ਕਹਿੰਦੀ ਨਹੀਂ ਕਿ ਕਿਸੇ ਦਾ ਮਰਡਰ ਕਰੋ, ਲੇਕਿਨ ਇਹ ਪਿੰਡਾਂ ਦੀ ਇੱਕ ਸਾਈਕੀ ਹੁੰਦੀ ਹੈ। ਮੈਂ ਨਹੀਂ ਕਹਿੰਦਾ ਕਿ ਇਹ ਸਾਰੇ ਪਿੰਡਾਂ ਦੀ ਹੀ ਹੁੰਦੀ ਹੈ। ਇਸ ਦੀ ਜ਼ਿੰਮੇਵਾਰੀ ਕਿਸੇ ਸੀ.ਐਮ. ਨੂੰ ਦਿਓ ਜਾਂ ਕਿਸੇ ਪਾਰਟੀ ਨੂੰ ਦਿਓ, ਇਹ ਕੋਈ ਜਾਇਜ਼ ਗੱਲ ਨਹੀਂ ਹੈ। ਕਸੂਰਵਾਰਾਂ ਨੂੰ ਸਜ਼ਾ ਤਾਂ ਕੋਰਟ ਨੇ ਦੇਣੀ ਹੁੰਦੀ ਹੈ ਲੇਕਿਨ ਇੰਨਾ ਮੈਂ ਜ਼ਰੂਰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੋ ਵੀ ਮੁਲਜ਼ਮ ਹਨ, ਉਨ੍ਹਾਂ ਦੇ ਖਿਲਾਫ ਐਕਸ਼ਨ ਜ਼ਰੂਰ ਹੋਵੇਗਾ। ਕੋਈ ਵੀ ਸਤਿਕਾਰਯੋਗ ਮੈਂਬਰ ਮੈਨੂੰ ਇਹ ਗੱਲ ਕਹੇ ਤਾਂ ਮੈਂ ਦੋਸ਼ੀਆਂ ਦੇ ਖਿਲਾਫ ਜ਼ਰੂਰ ਐਕਸ਼ਨ ਲਵਾਂਗਾ, ਤੁਸੀਂ ਤਾਂ ਫਿਰ ਵੀ ਲੀਡਰ ਆਫ ਦਿ ਆਪੋਜ਼ੀਸ਼ਨ ਹੋ। ਇਥੇ ਬਾਘਾ ਪੁਰਾਣਾ ਦੇ ਐਮ.ਐਲ.ਏ. ਬੈਠੇ ਹਨ। ਉਨ੍ਹਾਂ ਨੂੰ ਪੁੱਛ ਲਵੋ ਕਿ ਜਦੋਂ ਉਨ੍ਹਾਂ ਨੇ ਆਪਣੀ ਗੱਲ ਮੇਰੇ ਨੋਟਿਸ ਵਿੱਚ ਲਿਆਂਦੀ, ਉਸੇ ਵੇਲੇ ਉਸ ਗੱਲ ਤੇ ਕਾਰਵਾਈ ਹੋਈ ਸੀ ਜਾਂ ਨਹੀਂ ਹੋਈ ਸੀ।

(ਇਕ ਆਵਾਜ਼ : ਹੋਈ ਸੀ ਜੀ।)

ਤੁਹਾਡਾ ਤਾਂ, ਬੀਬੀ ਜੀ, ਮੈਂ ਇਨ੍ਹਾਂ ਸਾਰਿਆਂ ਤੋਂ ਜ਼ਿਆਦਾ ਸਤਿਕਾਰ ਕਰਦਾ ਹਾਂ। ਤੁਸੀਂ ਭਾਵੇਂ ਕਰੋ ਜਾਂ ਨਾ ਕਰੋ।......(ਵਿਘਨ)

**ਮਾਨਯੋਗ ਸਪੀਕਰ** : ਪਹਿਲਾਂ ਮੁੱਖ ਮੰਤਰੀ ਜੀ ਨੂੰ ਸੁਣ ਲਓ। ਲੀਡਰ ਆਫ ਦਿ ਹਾਊਸ ਜਦੋਂ ਬੋਲਦੇ ਹੋਣ ਤਾਂ ਉਨ੍ਹਾਂ ਨੂੰ ਇੰਟਰੱਪਟ ਨਹੀਂ ਕਰੀਦਾ। ਪਹਿਲਾਂ ਉਨ੍ਹਾਂ ਦੀ ਸਾਰੀ ਗੱਲ ਸੁਣ ਲਓ।

ਮੁੱਖ ਮੰਤਰੀ : ਜਿਹੜੀਆਂ ਆਂਗਨਵਾੜੀ ਵਰਕਰਜ਼ ਹਨ, ਉਨ੍ਹਾਂ ਬੀਬੀਆਂ ਨੂੰ ਮੈਂ ਚੰਡੀਗੜ੍ਹ ਵੀ ਮਿਲਿਆ ਸੀ ਅਤੇ ਫਿਰ ਦੌਰੇ ਤੇ ਵੀ ਮਿਲਿਆ ਸੀ। ਅਸੀਂ ਉਨ੍ਹਾਂ ਦੇ ਕੇਸ ਤੇ ਹਮਦਰਦੀ ਨਾਲ ਵਿਚਾਰ ਕਰ ਰਹੇ ਹਾਂ। ਮੈਨੂੰ ਉਮੀਦ ਹੈ ਕਿ ਥੋੜ੍ਹੇ ਸਮੇਂ ਬਾਅਦ ਅਸੀਂ ਉਨ੍ਹਾਂ ਦੇ ਮਸਲੇ ਦਾ ਕੋਈ ਹੱਲ ਕੱਢ ਲਵਾਂਗੇ। ਇਸ ਤੋਂ ਇਲਾਵਾ ਜਿਹੜੀ ਫਰੀਦਕੋਟ ਦੇ ਗਿੱਲ ਪਿੰਡ ਦੀ ਕਿਸੇ ਬੀਬੀ ਦੀ ਗੱਲ ਕੀਤੀ ਗਈ ਹੈ, ਉਸ ਦੀ ਸਾਰੀ ਗੱਲ ਪਤਾ ਕਰਕੇ ਮੈਂ ਅੱਜ ਹੀ ਤੁਹਾਨੂੰ ਇਨਫਾਰਮ ਕਰਾਂਗਾ। ਜਿਥੋਂ ਤੱਕ ਮੂਨਕ ਘੱਗਰ ਬ੍ਰਿਜ ਦੀ ਗੱਲ ਦਾ ਸਬੰਧ ਹੈ, ਇਹ ਪਹਿਲਾਂ ਹੀ ਮੇਰੇ ਨੋਟਿਸ ਵਿੱਚ ਹੈ। ਮੈਂ ਇਸ ਬਾਰੇ ਪਹਿਲਾਂ ਹੀ ਆਰਡਰ ਕਰ ਦਿੱਤੇ ਹਨ। ਸੋਨੇ ਤੇ ਸੁਹਾਗੇ ਵਾਲੀ ਗੱਲ ਇਹ ਹੈ ਕਿ ਹੁਣ ਤੁਸੀਂ ਵੀ ਇਹ ਗੱਲ ਕਰ ਦਿੱਤੀ ਹੈ। ਉਹ ਵੀ ਛੇਤੀ ਤੋਂ ਛੇਤੀ ਬਣ ਜਾਵੇਗਾ। ਇਸ ਤੋਂ ਬਾਅਦ ਜਿਹੜੀ ਇਲੈਕਸ਼ਨਾਂ ਦੀ ਗੱਲ ਹੈ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਲੈਕਸ਼ਨ ਸਬੰਧੀ ਕੋਈ ਕੰਪਲੇਂਟ ਹੈ ਤਾਂ ਸੀ.ਐਮ. ਉਸ ਦੇ ਵਾਸਤੇ ਕੁਝ ਨਹੀਂ ਕਰ ਸਕਦਾ। ਇਹ ਅਧਿਕਾਰ ਇਲੈਕਸ਼ਨ ਕਮਿਸ਼ਨ ਨੂੰ ਹੈ। ਜੋ ਹੁਕਮ ਇਲੈਕਸ਼ਨ ਕਮਿਸ਼ਨ ਕਰ ਦੇਵੇਗਾ, ਉਸ ਮੁਤਾਬਿਕ ਕਾਰਵਾਈ ਹੁੰਦੀ ਹੈ। ਇਲੈਕਸ਼ਨ ਕਮਿਸ਼ਨ ਨੇ ਸਾਨੂੰ ਡੀ.ਐਸ.ਪੀ. ਅਤੇ ਐਸ.ਐਚ.ਓ. ਦੀ ਬਦਲੀ ਵਾਸਤੇ ਕਿਹਾ ਤਾਂ ਅਸੀਂ ਰਾਤ ਨੂੰ ਹੀ ਉਨ੍ਹਾਂ ਦੀ ਬਦਲੀ ਕਰ ਦਿੱਤੀ। ਇਲੈਕਸ਼ਨਾਂ ਸਬੰਧੀ ਜੇ ਤੁਹਾਨੂੰ ਕੋਈ ਸ਼ਿਕਾਇਤ ਹੈ ਤਾਂ ਤੁਸੀਂ ਇਲੈਕਸ਼ਨ ਕਮਿਸ਼ਨ ਕੋਲ ਆਪਣੀ ਪੇਟੀਸ਼ਨ ਕਰ ਦਿਓ। ਮੇਰੇ ਕੋਲ ਤਾਂ ਇਹੋ ਜਿਹਾ ਕੋਈ ਅਧਿਕਾਰ ਹੈ ਨਹੀਂ ਕਿ ਮੈਂ ਕਿਸੇ ਇਲੈਕਸ਼ਨ ਨੂੰ ਸੈਟ-ਅਸਾਈਡ ਕਰ ਦਿਆਂ। ਜਿਸ ਗੱਲ ਦਾ ਅਧਿਕਾਰ ਮੇਰੇ ਕੋਲ ਹੈ, ਉਸ ਦੇ ਵਾਸਤੇ ਮੈਂ ਕੋਈ ਕਸਰ ਨਹੀਂ ਛੱਡਾਂਗਾ। ਕੋਈ ਗਲਤ ਕੰਮ ਨਾ ਮੈਂ ਕੀਤਾ ਹੈ ਅਤੇ ਨਾ ਹੀ ਅੱਗੇ ਨੂੰ ਕਰਨਾ ਹੈ। ਇਹ ਪੰਜ ਪੁਆਇੰਟ ਹਨ ਜਿਹੜੇ ਤੁਸੀਂ ਮੇਰੇ ਧਿਆਨ ਵਿੱਚ ਲਿਆਂਦੇ ਹਨ......

(ਇਕ ਆਵਾਜ਼ : 6 ਪੁਆਇੰਟ ਹਨ।)

ਮੈਂ ਤੁਹਾਡੀ ਗੱਲ ਨਹੀਂ ਕਰ ਰਿਹਾ। ਮੇਰੇ ਵਾਸਤੇ ਤਾਂ ਸਾਰੇ ਹੀ ਮੈਂਬਰ ਸਤਿਕਾਰਯੋਗ ਹਨ, ਬੱਚੇ ਹਨ ਅਤੇ ਅਜੀਜ਼ ਹਨ। ਅਸੀਂ ਇਨ੍ਹਾਂ ਤੇ ਪੂਰੀ ਹਮਦਰਦੀ ਨਾਲ ਵਿਚਾਰ ਕਰਾਂਗੇ ਅਤੇ ਸਾਰੇ ਮਸਲੇ ਹੱਲ ਕਰਾਂਗੇ। (ਥੰਪਿੰਗ)

ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇੱਕ ਅਹਿਮ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਇੱਕ ਅਜਿਹਾ ਮੁੱਦਾ ਹੈ ਜਿਸ ਨੂੰ ਜੇਕਰ ਇਸ ਸਦਨ ਵਿੱਚ ਨਾ ਉਠਾਇਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਸਦਨ ਦੀ ਤਰਫੋਂ ਪੰਜਾਬ ਦੇ ਲੋਕਾਂ ਦੇ ਨਾਲ ਇੱਕ ਬਹੁਤ ਵੱਡੀ ਕੁਤਾਹੀ ਹੋਵੇਗੀ। ਹਿੰਦੁਸਤਾਨ ਟਾਈਮਜ਼ ਵਿੱਚ 3 ਦਿਨਾਂ ਤੋਂ ਲਗਾਤਾਰ ਪਹਿਲੇ ਸਫੇ ਤੇ ਪੰਜਾਬ ਦੀ ਅਫਸਰਸ਼ਾਹੀ ਦੀ ਧਾਂਦਲੀ ਉਪਰ ਮੋਟੀਆਂ-ਮੋਟੀਆਂ ਸੁਰਖੀਆਂ ਵਿੱਚ ਰਿਪੋਰਟਾਂ ਪੇਸ਼ ਹੋ ਰਹੀਆਂ ਹਨ। ਸਭ ਤੋਂ ਪਹਿਲੀ ਰਿਪੋਰਟ ਦਾ ਹੈਡਿੰਗ ਹੈ- In the Punjab, you pay for the D.C. Suvidha. ਸੁਖਮਣੀ ਸੋਸਾਇਟੀ ਦੀ ਤਰਫ ਤੋਂ ਪੈਸਾ ਇਕੱਠਾ ਕਰਕੇ ਪੰਜਾਬ ਦੇ ਲੋਕਾਂ ਤੋਂ ਜੋ ਪੈਸੇ ਉਗਰਾਹੇ ਜਾਂਦੇ ਹਨ ਉਹ ਕਰੋੜਾਂ ਰੁਪਏ ਲੋਕਾਂ ਤੋਂ ਇਹ ਅਫਸਰਸ਼ਾਹੀ ਰਾਹੀਂ ਅਤੇ ਡੀ.ਸੀ. ਜਿਹੜੇ ਕਿ uncrowned kings of the state ਹਨ, ਉਹ ਆਪਣੀ ਮਰਜ਼ੀ ਮੁਤਾਬਿਕ ਇਸ ਪੈਸੇ ਦੀ ਦੁਰਵਰਤੋਂ ਕਰ ਰਹੇ

[ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ]

ਹਨ। ਜੋ ਇਹ ਸੋਸਾਇਟੀਆਂ ਬਣਾਈਆਂ ਗਈਆਂ ਹਨ, ਇਹ ਨਾ ਤਾਂ ਸੋਸਾਇਟੀਆਂ ਬਣਾਉਣ ਲੱਗੇ ਕਿਸੇ ਕੈਬਨਿਟ ਦੀ ਤਰਫ ਤੋਂ ਕੋਈ ਪ੍ਰਵਾਨਗੀ ਲਈ ਗਈ ਹੈ ਅਤੇ ਨਾ ਹੀ ਕਿਸੇ ਫਾਇਨਾਂਸ਼ੀਅਲ ਡਿਪਾਰਟਮੈਂਟ ਤੋਂ ਇਸ ਗੱਲ ਦੀ ਪਰਮਿਸ਼ਨ ਦਿੱਤੀ ਗਈ ਹੈ। ਪੰਜਾਬ ਦੇ ਲੋਕਾਂ ਤੋਂ ਇਹ ਪੈਸੇ ਉਗਰਾਹ ਰਹੇ ਹਨ। ਅਫਸਰਸ਼ਾਹੀ ਦੀਆਂ ਸਹੂਲਤਾਂ ਲਈ ਲੋਕਾਂ ਤੋਂ ਟੈਕਸ ਲਏ ਜਾਂਦੇ ਹਨ ਅਤੇ ਜਿਹੜਾ ਸਾਡੀ ਸਰਕਾਰ ਦਾ ਫਰਜ਼ ਬਣਦਾ ਹੈ ਕਿ ਅਸੀਂ ਲੋਕਾਂ ਨੂੰ ਉਹ ਸੇਵਾਵਾਂ ਦੇਈਏ ਕਿਉਂਕਿ ਜੋ ਅਫਸਰਸ਼ਾਹੀ ਸਾਡੇ ਪੰਜਾਬ ਵਿੱਚ ਹੈ, ਉਨ੍ਹਾਂ ਦੀਆਂ ਤਨਖਾਹਾਂ ਤੇ ਕਰੋੜਾਂ ਰੁਪਏ ਖਰਚ ਕੀਤੇ ਜਾਂਦੇ ਹਨ, ਜਿਹੜੀਆਂ ਜ਼ਿੰਮੇਵਾਰੀਆਂ ਉਨ੍ਹਾਂ ਦੀਆਂ ਬਣਦੀਆਂ ਹਨ ਉਨ੍ਹਾਂ ਤੇ ਵੱਡੇ ਖਰਚੇ ਕੀਤੇ ਜਾਂਦੇ ਹਨ ਲੇਕਿਨ ਹੁੰਦਾ ਇਹ ਹੈ ਕਿ ਪੰਜਾਬ ਦੇ ਵਿੱਚ ਇਕ ਪੈਰਲਲ ਸਰਕਾਰ ਚੱਲ ਰਹੀ ਹੈ ਜਿੱਥੇ ਜੇਕਰ ਬੰਦੂਕ ਦਾ ਲਾਇਸੈਂਸ ਲੈਣ ਲਈ ਜਾਣਾ ਹੋਵੇ ਤਾਂ ਉਸ ਦੀ ਸਰਕਾਰੀ ਫੀਸ, ਪਿਸਤੋਲ ਦੇ ਲਾਇਸੈਂਸ ਦੀ ਸਰਕਾਰੀ ਫੀਸ 200 ਰੁਪਏ ਹੈ, ਗੰਨ ਵਾਸਤੇ 80 ਰੁਪਏ ਹੈ.......

**ਮਾਨਯੋਗ ਸਪੀਕਰ** : ਐਮ.ਐਲ.ਏ. ਸਾਹਿਬ ਕੀ ਇਹ ਮਸਲਾ ਜ਼ੀਰੋ ਆਵਰ ਵਿੱਚ ਉਠਾਉਣ ਵਾਲਾ ਹੈ ?

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਲੇਕਿਨ ਇਨ੍ਹਾਂ ਸੁਵਿਧਾ ਸੈਂਟਰਾਂ ਵਿੱਚ ਜੇ ਕਿਸੇ ਨੇ ਲਾਇਸੈਂਸ ਲੈਣਾ ਹੋਵੇ ਤਾਂ ਪੰਜ-ਪੰਜ ਸੌ ਰੁਪਏ ਲਏ ਜਾਂਦੇ ਹਨ। ਰੈਵੀਨਿਊ ਰਿਕਾਰਡ ਵਾਲੇ ਪਾਸੇ ਵੀ ਇਸੀ ਤਰ੍ਹਾਂ ਹੀ ਹੋ ਰਿਹਾ ਹੈ। ਜਿਸ ਕੰਮ ਦੀ ਸਰਕਾਰੀ ਫੀਸ ਕੇਵਲ 3 ਰੁਪਏ ਹੈ ਉਸ ਵਾਸਤੇ 150 ਰੁਪਏ ਲਏ ਜਾਂਦੇ ਹਨ। ਇਸ ਤਰੀਕੇ ਨਾਲ ਕਰੋੜਾਂ ਰੁਪਏ ਇਹ ਡੀ.ਸੀਜ਼ ਨੇ ਇਕੱਠੇ ਕੀਤੇ ਹੋਏ ਹਨ ਜਿਨ੍ਹਾਂ ਦੀ ਦੁਰਵਰਤੋਂ ਕੀਤੀ ਜਾ ਰਹੀ ਹੈ। ਇਹ ਪੈਸੇ ਟੀ.ਵੀ. ਖਰੀਦਣ ਲਈ ਵਰਤੇ ਜਾਂਦੇ ਹਨ, ਟੈਲੀਫੂਨ ਖਰੀਦਣ ਲਈ ਵਰਤੇ ਜਾਂਦੇ ਹਨ। ਇਸ ਤਰ੍ਹਾਂ ਇਸ ਪੈਸੇ ਦੀ ਦੁਰਵਰਤੋਂ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਆਪਣੀਆਂ ਜਿਹੜੀਆਂ ਹੋਰ ਸੁਵਿਧਾਵਾਂ ਹਨ, ਉਨ੍ਹਾਂ ਵਾਸਤੇ ਡੀ.ਸੀ. ਆਪਣੇ ਵਾਸਤੇ ਇਸ ਪੈਸੇ ਦੀ ਵਰਤੋਂ ਕਰ ਰਹੇ ਹਨ। ਇਨ੍ਹਾਂ ਸਾਰੀਆਂ ਚੀਜ਼ਾਂ ਦੀ ਡੀਟੇਲ ਅਖਬਾਰ ਵਿੱਚ ਹੈ। ਮੈਂ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਵੀ ਇੱਕ ਬਹੁਤ ਵੱਡਾ ਘਪਲਾ ਰੈਡ ਕਰਾਸ ਦਾ ਹੋਇਆ ਸੀ ਜਿਸ ਵਿਚ ਅਫਸਰਸ਼ਾਹੀ ਸ਼ਾਮਲ ਸੀ। ਲੋਕਾਂ ਤੋਂ ਜਿਹੜਾ ਪੈਸਾ ਇਕੱਤਰ ਕੀਤਾ ਗਿਆ ਸੀ ਉਸ ਦੀ ਦੁਰਵਰਤੋਂ ਵਿੱਚ ਅਫਸਰਸ਼ਾਹੀ ਸ਼ਾਮਲ ਸੀ ਪਰੰਤੂ ਅਫਸੋਸ ਇਸ ਗੱਲ ਦਾ ਹੈ ਕਿ ਉਸ ਵੇਲੇ ਵੀ ਸਹੀ ਢੰਗ ਨਾਲ ਇਨਕੁਆਇਰੀ ਨਾ ਹੋਣ ਕਰਕੇ ਅਫਸਰਸ਼ਾਹੀ ਬੇਲਗਾਮ ਹੋ ਗਈ ਹੈ। ਜੋ ਮੁੱਖ ਮੰਤਰੀ ਸਾਹਿਬ ਨੇ ਪਹਿਲੇ ਦਿਨ ਇਸ ਸਦਨ ਵਿੱਚ ਕਿਹਾ ਸੀ ਅਫਸਰਸ਼ਾਹੀ ਜਿੱਥੇ ਵੀ ਹੈ ਉਸ ਦੀਆਂ ਲਗਾਮਾਂ ਖਿੱਚ ਦਿੱਤੀਆਂ ਜਾਣਗੀਆਂ ਔਰ ਥੋੜ੍ਹੇ ਦਿਨਾਂ ਵਿੱਚ ਹੀ ਇਹ ਲਗਾਮਾਂ ਖਿੱਚ ਦਿੱਤੀਆਂ ਜਾਣਗੀਆਂ ਪਰੰਤੂ ਲੱਗਦਾ ਹੈ ਕਿ ਹੁਣ ਤਾਂ ਸਾਰਾ ਕੁਝ ਹੀ ਬੇਲਗਾਮ ਹੋਇਆ ਪਿਆ ਹੈ। ਰੈਡ ਕਰਾਸ ਦੇ ਲਈ ਟ੍ਰਿਬਿਊਨ ਵਿੱਚ ਉਸ ਸਮੇਂ ਵੀ ਇਕ ਐਡੀਟੋਰੀਅਲ ਆਇਆ ਸੀ।

**ਮਾਨਯੋਗ ਸਪੀਕਰ** : ਐਮ.ਐਲ.ਏ. ਸਾਹਿਬ ਜ਼ੀਰੋ ਆਵਰ ਵਿੱਚ ਏਨਾ ਲੰਮਾ ਭਾਸ਼ਣ ਨਹੀਂ ਹੁੰਦਾ।

**ਸਰਦਾਰ ਸੁਰਿੰਦਰਪਾਲ ਸਿੰਘ ਸਿਬੀਆ** : ਮੈਂ ਇਹੀ ਚਾਹੁੰਦਾ ਹਾਂ ਕਿ ਸਾਰੇ ਘਪਲਿਆਂ ਦੀ ਇਨਕੁਆਇਰੀ ਸਦਨ ਦੇ ਮੈਂਬਰਾਂ ਦੀ ਇੱਕ ਸਾਂਝੀ ਕਮੇਟੀ ਬਣਾ ਕੇ ਕਰਵਾਈ ਜਾਵੇ। ਸਾਰੀਆਂ ਪਾਰਟੀਆਂ ਦੇ ਐਮ.ਐਲ.ਏਜ਼ ਨੂੰ ਸ਼ਾਮਲ ਕਰਕੇ ਉਨ੍ਹਾਂ ਦੇ ਰਾਹੀਂ ਇਹ ਇਨਕੁਆਇਰੀ ਕਰਵਾਈ ਜਾਵੇ ਅਤੇ ਪੰਜਾਬ ਦੇ ਲੋਕਾਂ ਨੂੰ ਇਸ ਤਰ੍ਹਾਂ ਦੀ ਲੁੱਟ ਤੋਂ ਰਾਹਤ ਦਿਵਾਈ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੜੇ ਚੰਗੇ ਅੰਦਾਜ਼ ਨਾਲ ਐਮ.ਐਲ.ਏ. ਸਾਹਿਬ ਨੇ ਸੁਵਿਧਾ ਸੈਂਟਰਾਂ ਦੀ ਗੱਲ ਚਲਾਈ ਹੈ। ਪਤਾ ਨਹੀਂ ਇਹ ਅਖਬਾਰ ਨਹੀਂ ਪੜ੍ਹਦੇ। ਜਿਸ ਦਿਨ ਇਹ ਖਬਰ ਅਖਬਾਰ ਵਿੱਚ ਆਈ, ਮੈਂ ਉਸੇ ਦਿਨ ਹੀ ਚੀਫ ਸੈਕਟਰੀ ਸਾਹਿਬ ਨੂੰ ਫੋਨ ਕਰ ਦਿੱਤਾ ਸੀ ਕਿ ਇਸ ਸਾਰੀ ਗੱਲ ਦੀ ਇਨਕੁਆਇਰੀ ਕੀਤੀ ਜਾਵੇ। ਪੰਜਾਬ ਦੇ ਜਿੰਨੇ ਵੀ ਕਮਿਸ਼ਨਰ ਹਨ, ਉਹ ਆਪਣੇ-ਆਪਣੇ ਇਲਾਕੇ ਵਿੱਚ ਜੋ ਗਲਤ ਕੰਮ ਹੋਏ ਹਨ ਉਨ੍ਹਾਂ ਦੀ ਇਨਕੁਆਇਰੀ ਕਰਨ। ਜਿਸ ਤਰ੍ਹਾਂ ਦੇ ਵੀ ਕੰਮ ਗਲਤ ਹੋਏ ਹਨ, ਉਨ੍ਹਾਂ ਮੁਤਾਬਿਕ ਹੀ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇ।......(ਵਿਘਨ)

(ਆਵਾਜ਼ਾਂ) : ਹਾਊਸ ਦੀ ਕਮੇਟੀ ਬਣਾਓ, ਸਾਰੀਆਂ ਪਾਰਟੀਆਂ ਦੇ ਐਮ.ਐਲ.ਏਜ਼ ਦੀ ਕਮੇਟੀ ਬਣਾਓ।

**ਮਾਨਯੋਗ ਸਪੀਕਰ** : ਤੁਹਾਡਾ ਜਵਾਬ ਆ ਗਿਆ ਹੈ, ਤੁਹਾਡੀ ਗੱਲ ਹੋ ਗਈ ਹੈ। ਹੁਣ ਤੁਸੀਂ ਬੈਠੋ।

**ਸਰਦਾਰ ਸ਼ੇਰ ਸਿੰਘ ਗਾਗੋਵਾਲ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਜ਼ਿਲ੍ਹਾ ਪ੍ਰੀਸ਼ਦਾਂ, ਬਲਾਕ ਸੰਮਤੀਆਂ ਅਤੇ ਪੰਚਾਇਤਾਂ ਵਿੱਚ ਜਿਹੜੇ ਘਪਲੇ ਹੋਏ ਹਨ, ਧੱਕੇਸ਼ਾਹੀ ਹੋਈ ਹੈ, ਉਸ ਸਬੰਧ ਵਿੱਚ ਸੀ.ਐਮ. ਸਾਹਿਬ ਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਤੁਸੀ ਚਾਰ ਵਾਰ ਮੁੱਖ ਮੰਤਰੀ ਬਣੇ, ਤੁਸੀਂ ਬਾਰ-ਬਾਰ ਇਹ ਕਹਿੰਦੇ ਹੋ ਕਿ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਕੋਈ ਧੱਕਾ ਨਹੀਂ ਕਰ ਰਹੀ ਪਰ ਹੈਰਾਨੀ ਦੀ ਗੱਲ ਹੈ ਕਿ ਸਰਦੂਲਗੜ੍ਹ, ਮਾਖਾ ਅਤੇ ਰੈਲਾਂ ਤਿੰਨ ਪਿੰਡਾਂ ਵਿੱਚ 7 ਮੈਂਬਰੀ ਪੰਚਾਇਤ ਸੀ। ਇਨ੍ਹਾਂ ਤਿੰਨਾਂ ਪਿੰਡਾਂ ਵਿੱਚ ਕਾਂਗਰਸ ਦੇ 4-4 ਮੈਂਬਰ ਸਨ ਅਤੇ ਅਕਾਲੀ ਦਲ ਦੇ 3-3 ਮੈਂਬਰ ਸਨ। ਕਾਂਗਰਸ ਦੇ ਮੈਂਬਰਾਂ ਨੂੰ ਗੈਰਹਾਜ਼ਰ ਕਰਕੇ ਤਿੰਨਾਂ ਪਿੰਡਾਂ ਵਿੱਚ ਹੀ ਅਕਾਲੀ ਦਲ ਦੀ ਪੰਚਾਇਤ ਬਣਾਈ ਗਈ। ਕੀ ਇਹ ਇਨਸਾਫ ਹੋ ਰਿਹਾ ਹੈ ? ਕੀ ਇਸ ਨੂੰ ਇਨਸਾਫ ਕਹਿੰਦੇ ਹਨ ? ਇਹ ਕਹਿੰਦੇ ਹਨ ਕਿ ਅਸੀਂ ਕਿਧਰੇ ਵੀ ਬੇਇਨਸਾਫੀ ਨਹੀਂ ਕਰਦੇ। ਨਿਰਾ ਝੂਠ ਵੱਢਣ ਦਾ ਠੇਕਾ ਕੀ ਇਸੇ ਸਰਕਾਰ ਨੇ ਲੈ ਲਿਆ ਹੈ ਕਿ ਹੋਰ ਕਿਸੇ ਨੂੰ ਦੇਣਾ ਹੀ ਕੁਝ ਨਹੀਂ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਇਸ ਦੀ ਇਨਕੁਆਇਰੀ ਕਰਾਉਣ।

**ਮਾਨਯੋਗ ਸਪੀਕਰ :** ਅਗਲੀ ਆਈਟਮ। ਸਰਦਾਰ ਜਸਬੀਰ ਸਿੰਘ ਖੰਗੂੜਾ ਜੀ।

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਬੋਲਣ ਲਈ ਖੜ੍ਹੇ ਸਨ ਤੇ ਇਜ਼ਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਹਾਂ ਜੀ, ਬਰਾੜ ਜੀ, ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਬੀਬੀ ਰਾਜਿੰਦਰ ਕੌਰ ਭੱਠਲ ਨੇ ਬੜੇ ਹੀ ਅਹਿਮ ਅਤੇ ਸੰਜੀਦਾ ਮਸਲੇ ਹਾਊਸ ਵਿੱਚ ਉਠਾਏ ਹਨ ਪਰ ਜਿਸ ਲਾਈਟ-ਮੂਡ ਨਾਲ ਆਨਰਏਬਲ ਮੁੱਖ ਮੰਤਰੀ ਜੀ ਨੇ ਉਨ੍ਹਾਂ ਦਾ ਜਵਾਬ ਦਿੱਤਾ ਹੈ, ਉਹ ਬੜਾ ਹੀ ਅਫਸੋਸਨਾਕ ਹੈ। ਮੁੱਖ ਮੰਤਰੀ ਜੀ ਕਹਿੰਦੇ ਹਨ ਕਿ ਬੀਬੀ ਜੀ ਮੈਨੂੰ ਟੈਲੀਫੋਨ ਕਰ ਲੈਂਦੇ। ਅਖਬਾਰਾਂ ਦੀਆਂ ਅਖਬਾਰਾਂ ਭਰੀਆਂ ਪਈਆਂ ਹਨ। ਇਨ੍ਹਾਂ ਦਾ ਇਤਨਾ ਵੱਡਾ ਪਬਲਿਕ ਰਿਲੇਸ਼ਨਜ਼ ਮਹਿਕਮਾ ਹੈ, ਕੀ ਉਸ ਨੂੰ ਅਖਬਾਰਾਂ ਰਾਹੀਂ ਪਤਾ ਹੀ ਨਹੀਂ ਲੱਗਾ ਕਿ ਅੱਜ ਪੰਜਾਬ ਵਿੱਚ ਕੀ ਹਾਲਤ ਚਲ ਰਹੇ ਹਨ........

**ਮਾਨਯੋਗ ਸਪੀਕਰ :** ਇਸ ਦਾ ਜਵਾਬ ਤਾਂ ਆ ਗਿਆ ਹੈ। ਤੁਹਾਨੂੰ ਹੁਣ ਬਾਅਦ ਵਿੱਚ ਯਾਦ ਆਇਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ :** ਇਸ ਗੱਲ ਦਾ ਬੜਾ ਅਫਸੋਸ ਹੈ (ਸ਼ੋਰ.... ਵਿਘਨ) ਕਿ ਇੰਨੇ ਸੰਜੀਦੇ ਮਸਲੇ ਹੋਣ ਅਤੇ ਮੁੱਖ ਮੰਤਰੀ ਜੀ ਗੈਰ ਜ਼ਿੰਮੇਵਾਰੀ ਨਾਲ ਜਵਾਬ ਦੇਣ। ਕੀ ਇਹ ਕੋਈ ਤਰੀਕਾ ਹੈ ਜਵਾਬ ਦੇਣ ਦਾ। ਪੰਚਾਇਤ ਚੋਣਾਂ, ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਅਤੇ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਵਿੱਚ ਜਿਹੜੀਆਂ ਲਾਠੀਆਂ ਵਰਸਾਈਆਂ ਅਤੇ ਸੰਜੀਦਾ ਮਸਲਿਆਂ ਦਾ ਜਿਹੜਾ ਜਵਾਬ ਦਿੱਤਾ ਹੈ, ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ। ਅੱਜ ਡੈਮੋਕਰੇਸੀ ਦਾ ਕਤਲ ਹੋ ਰਿਹਾ ਹੈ। ਜਿਸ ਤਰ੍ਹਾਂ ਸਾਡੇ ਨਾਲ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿੱਚ ਵਾਅਦਾ ਕੀਤਾ ਸੀ ਕਿ ਜੇ ਲੋੜ ਹੋਈ ਤਾਂ ਹਾਊਸ ਨੂੰ ਐਕਸਟੈਂਡ ਕਰਾਂਗੇ। ਮੈਂ ਬੇਨਤੀ ਕਰਦਾ ਹਾਂ ਕਿ ਇਸ ਹਾਊਸ ਨੂੰ ਐਕਸਟੈਂਡ ਕੀਤਾ ਜਾਵੇ ਅਤੇ ਅੱਜ ਪੰਜਾਬ ਵਿੱਚ ਐਸੇ ਹਾਲਾਤਾਂ ਦੀ ਜਿਹੜੀ ਨੌਬਤ ਆਈ ਹੈ, ਉਸ ਉਤੇ ਡਿਸਕਸ਼ਨ ਕੀਤੀ ਜਾਵੇ। ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿੱਚ ਸਾਡੇ ਨਾਲ ਕੀਤੇ ਹੋਏ ਵਾਅਦੇ ਨੂੰ ਪੂਰਾ ਕੀਤਾ ਜਾਵੇ। ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇੱਕ ਹੋਰ ਗੱਲ ਲਿਆਉਣਾ ਚਾਹੁੰਦਾ ਹਾਂ। ਉਹ ਕਹਿੰਦੇ ਹਨ ਕਿ ਕਿਸੇ ਵੀ ਔਰਤ ਨੂੰ ਠਾਣੇ ਨਹੀਂ ਬੁਲਾਇਆ ਜਾਵੇਗਾ ਪਰ ਫਰੀਦਕੋਟ ਵਿਖੇ ਐਸ.ਐਚ.ਓ. ਸ਼੍ਰੀ ਪ੍ਰਦੀਪ ਨੇ ਪੰਜ ਮਹੀਨਿਆਂ ਦੀ ਗਰਭਵਤੀ ਔਰਤ ਨੂੰ ਠਾਣੇ ਵਿੱਚ ਲਿਆਂਦਾ ਅਤੇ ਕੁੱਟਮਾਰ ਕਰਨ ਕਾਰਨ ਉਸ ਦੇ ਪੇਟ ਵਿੱਚ ਬੱਚੇ ਦੀ ਡੈਥ ਹੋ ਗਈ। ਪੁਲਿਸ ਕੇਸ ਰਜਿਸਟਰ ਕਰਨ ਨੂੰ ਤਿਆਰ ਨਹੀਂ ਸੀ.......

(ਇਸ ਸਮੇਂ ਸਰਦਾਰ ਰਣਦੀਪ ਸਿੰਘ ਨਾਭਾ ਬੋਲਣ ਲਈ ਇਜ਼ਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ, ਨਾਭਾ ਜੀ, ਤੁਸੀਂ ਦੱਸੋ। ਬਰਾੜ ਜੀ, ਤੁਸੀਂ ਬੈਠੋ।

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਆਪਣੀ ਸੀਟ ਤੇ ਖੜ੍ਹੇ ਬੋਲ ਰਹੇ ਸਨ।)

ਇਸ ਦਾ ਜਵਾਬ ਆ ਗਿਆ ਹੈ। ਆਪਾਂ ਹੁਣ ਬਾਅਦ ਵਿੱਚ ਨੰਬਰ ਬਣਾਉਣ ਦੀ ਗੱਲ ਨਾ ਕਰੀਏ। ਹਾਂ ਜੀ, ਨਾਭਾ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਸਮਾਂ ਦਿੱਤਾ ਹੈ, ਨਹੀਂ ਤਾਂ ਮੇਰੇ ਮਨ ਵਿੱਚ ਰੋਸ ਰਹਿਣਾ ਸੀ। ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਅਤੇ ਇੱਕ ਕਾਲ ਅਟੈਂਸ਼ਨ ਲਿਆਉਣ ਲਈ ਵੀ ਬੇਨਤੀ ਕੀਤੀ ਸੀ ਪਰ ਤੁਸੀਂ ਅਲਾਓ ਨਹੀਂ ਕੀਤਾ। ਜੇ ਤੁਸੀਂ ਟਾਈਮ ਨਾ ਦਿੰਦੇ ਤਾਂ ਇੱਕ ਮੈਂਬਰ ਦੀ ਪ੍ਰਿਵਿਲੇਜ ਬ੍ਰੀਚ ਹੋ ਜਾਣੀ ਸੀ। ਮੇਰੇ ਨਾਲ ਖੁਦ ਮਿਤੀ 12 ਮਈ, 2008 ਨੂੰ ਵਾਕਿਆ ਹੋਇਆ ਹੈ। ਜਿਵੇਂ ਕਿ ਦੂਜੇ ਮੈਂਬਰ ਸਾਹਿਬ ਵੀ ਜ਼ਿਕਰ ਕਰ ਰਹੇ ਸਨ ਕਿ ਪੰਜਾਬ ਵਿੱਚ ਕਾਨੂੰਨ ਵਿਵਸਥਾ ਦੀਆਂ ਧੱਜੀਆਂ ਉਡ ਰਹੀਆਂ ਹਨ। ਪੰਚਾਇਤ ਤੇ ਪੰਚਾਇਤ ਸੰਮਤੀਆਂ ਦੀਆਂ ਇਲੈਕਸ਼ਨਾਂ ਦੇ ਦੌਰਾਨ ਇੱਕ ਪਰਚਾ ਦਰਜ ਹੋਇਆ ਜਿਸ ਦੀ ਐਫ.ਆਈ.ਆਰ. ਨੰਬਰ 59, ਮਿਤੀ 12 ਮਈ, 2008 ਹੈ। ਪਿੰਡ ਲੌਰਾਂ ਖੁਰਦ ਵਿੱਚ ਕੁਝ ਅਣਪਛਾਤੇ ਬੰਦੇ ਤਲਵਾਰਾਂ ਅਤੇ ਬੰਦੂਕਾਂ ਲੈ ਕੇ ਚੋਣ ਬੂਥ ਵਿੱਚ ਧੱਕੇ ਨਾਲ ਵੜ ਗਏ। ਉਥੇ ਐਸ.ਐਚ.ਓ. ਦੀ ਹਾਜ਼ਰੀ ਵਿੱਚ ਉਨ੍ਹਾਂ ਨੇ ਧੱਕੇ ਨਾਲ ਵੋਟਾਂ ਪਾਈਆਂ। ਮੈਂ ਧੰਨਵਾਦ ਕਰਦਾ ਹਾਂ ਬਾਦਲ ਸਾਹਿਬ ਦਾ ਜਿਨ੍ਹਾਂ ਨੇ ਰਿਸ਼ਤੇਦਾਰੀ ਦੇ ਨਾਤੇ ਮੈਨੂੰ ਮਾਣ ਤੇ ਸਤਿਕਾਰ ਬਖਸ਼ਿਸ਼ ਕੀਤਾ। ਲੇਕਿਨ ਇਸ ਦੇ ਤਹਿਤ ਜਿਹੜਾ ਇੱਕ ਪਰਚਾ ਦਰਜ ਹੋਇਆ ਹੈ, ਉਹ ਮੱਘਰ ਸਿੰਘ ਦੇ ਖਿਲਾਫ ਰਜਿਸਟਰ ਕੀਤਾ ਗਿਆ ਹੈ। ਇਸ ਵਿੱਚ ਇਹ ਵੀ ਕੋਈ ਜ਼ਿਕਰ ਨਹੀਂ ਕੀਤਾ ਗਿਆ ਅਤੇ ਅੱਜ ਤੱਕ ਉਨ੍ਹਾਂ ਅਣਪਛਾਤੇ ਬੰਦਿਆਂ ਦੇ ਖਿਲਾਫ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ। ਮੈਂ ਤੁਹਾਡੇ ਰਾਹੀਂ ਇਸ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਸਦਨ ਵਿੱਚ ਬਿਆਨ ਦੇਣ ਕਿ ਉਹ ਐਸ.ਐਚ.ਓ. ਉਤੇ ਜਿਨ੍ਹਾਂ ਨੇ ਅਣਗਹਿਲੀਆਂ ਕੀਤੀਆਂ ਹਨ, ਉਨ੍ਹਾਂ ਦੇ ਖਿਲਾਫ ਅਤੇ ਦੂਸਰਾ 15-20 ਅਣਪਛਾਤੇ ਬੰਦਿਆਂ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਨ ਦਾ ਵਿਸ਼ਵਾਸ ਦਿਵਾਉਣ। ਨਹੀਂ ਤਾਂ ਜਿਨ੍ਹਾਂ ਲੋਕਾਂ ਨੇ ਸਾਨੂੰ ਨੁਮਾਇੰਦੇ ਚੁਣ ਕੇ ਭੇਜਿਆ ਹੈ, ਉਨ੍ਹਾਂ ਦੇ ਮਨਾਂ ਵਿੱਚ ਰੋਸ ਜਾਗੇਗਾ। ਕ੍ਰਿਪਾ ਕਰਕੇ ਮੁੱਖ ਮੰਤਰੀ ਜੀ ਵਿਸ਼ਵਾਸ ਦਿਵਾਉਣ ਕਿ ਉਨ੍ਹਾਂ ਦੇ ਖਿਲਾਫ ਜਲਦੀ ਤੋਂ ਜਲਦੀ ਕਾਰਵਾਈ ਕਰਾਂਗੇ।

**ਮਾਨਯੋਗ ਸਪੀਕਰ** : ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ।

(ਇਸ ਸਮੇਂ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ, ਲੀਡਰ ਆਫ ਦਿ ਆਪੋਜ਼ੀਸ਼ਨ ਕੁਝ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਹਾਂ ਜੀ, ਤੁਸੀਂ ਕੁਝ ਕਹਿਣਾ ਚਾਹੁੰਦੇ ਹੋ, ਦੱਸੋ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜਿਸ ਤਰ੍ਹਾਂ, ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਅਤੇ ਸਰਕਾਰ ਦੇ ਸਾਹਮਣੇ ਕੁਝ ਮਾਮਲੇ ਰੱਖੇ ਸਨ, ਸਾਡੇ ਕੁਝ ਮੈਂਬਰ ਸਾਹਿਬਾਨ ਨੂੰ ਉਨ੍ਹਾਂ ਦੀ ਅੱਜ ਦੁਬਾਰਾ ਪ੍ਰੋੜ੍ਹਤਾ ਕਰਨੀ ਪਈ। ਕਈ ਮਸਲਿਆਂ ਬਾਰੇ ਇਥੇ ਕਿਹਾ ਗਿਆ ਕਿ ਕਰ ਲਵਾਂਗੇ, ਕਾਰਵਾਈ ਕੀਤੀ ਜਾਵੇਗੀ ਪਰ ਕਿਸੇ ਤੇ ਵੀ ਕੋਈ ਫੈਸਲਾ ਨਹੀਂ ਹੋਇਆ। ਇਸੇ ਤਰ੍ਹਾਂ ਮੁੱਖ ਮੰਤਰੀ ਜੀ ਰਟੀਨ ਵਿੱਚ ਜਿਸ ਤਰ੍ਹਾਂ ਜਵਾਬ ਦਿੰਦੇ ਹਨ ਕਿ ਅਸੀਂ ਪੜਤਾਲ ਕਰਾਂਗੇ। ਅਸੀਂ ਮੁਕਤਸਰ ਦਾ ਮਸਲਾ ਉਠਾਇਆ, ਹੋਰ ਬਹੁਤ ਸਾਰੇ ਮਸਲੇ ਉਠਾਏ ਜਿਨ੍ਹਾਂ ਸਾਰਿਆਂ ਵਿਚ ਲਾਠੀ ਚਾਰਜ ਹੋਇਆ। ਟੱਲੇਵਾਲ ਤਾਂ ਕੱਲ੍ਹ ਹੋਇਆ ਹੈ। ਅਸੀਂ ਚਾਹੁੰਦੇ ਸੀ ਕਿ ਮੁੱਖ ਮੰਤਰੀ ਸਦਨ ਵਿੱਚ ਵਿਸ਼ਵਾਸ ਦਿਵਾਉਂਦੇ ਕਿ ਸਬੰਧਤ ਅਫਸਰਾਂ ਦੇ ਖਿਲਾਫ ਕੋਈ ਐਕਸ਼ਨ ਲਵਾਂਗੇ, ਕੋਈ ਕਾਰਵਾਈ ਕਰਾਂਗੇ। ਕੋਈ ਕਾਰਵਾਈ ਕਰਨ ਦੀ ਥਾਂ ਕੁਝ ਹੋਰ ਕਹਿ ਦਿੱਤਾ ਜਿਵੇਂ ਸੁੱਤਿਆਂ ਪਏ ਜਵਾਬ ਦਿਤਾ ਹੋਵੇ। ਚੋਣ ਕਮਿਸ਼ਨ ਪੰਜਾਬ ਸਰਕਾਰ ਨੇ ਬਣਾਇਆ ਹੈ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਚੋਣ ਕਮਿਸ਼ਨ ਕੁਝ ਨਹੀਂ ਕਰ ਸਕਦਾ। This is not tolerable. ਇਨ੍ਹਾਂ ਨੂੰ ਪੰਜਾਬ ਦੇ ਨਾਲ ਕੋਈ ਹਮਦਰਦੀ ਨਹੀਂ। ਇਨ੍ਹਾਂ ਨੂੰ ਪੰਜਾਬ ਦੇ ਹਿੱਤਾਂ ਨਾਲ ਕੋਈ ਹਮਦਰਦੀ ਨਹੀਂ। ਇਸ ਲਈ ਅਸੀਂ ਇਸ ਇਸ਼ੂ ਤੇ ਵਾਕ-ਆਊਟ ਕਰਦੇ ਹਾਂ।

## WALK-OUT

(ਜ਼ੀਰੋ ਆਵਰ ਦੌਰਾਨ ਵਿਰੋਧੀ ਧਿਰ ਦੇ ਨੇਤਾ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲੋਂ ਉਠਾਏ ਗਏ ਮੁੱਦਿਆਂ ਤੇ ਮੁੱਖ ਮੰਤਰੀ ਵੱਲੋਂ ਦਿੱਤੇ ਗਏ ਬਿਆਨ ਤੇ ਅਸੰਤੁਸ਼ਟਤਾ ਅਤੇ ਰੋਸ ਪ੍ਰਗਟ ਕਰਦੇ ਹੋਏ ਸਦਨ ਵਿੱਚ ਹਾਜ਼ਰ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ ਅਤੇ ਸਰਦਾਰ ਅਜੀਤ ਸਿੰਘ ਸ਼ਾਂਤ, ਆਜ਼ਾਦ ਮੈਂਬਰ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ- ਆਊਟ ਕਰ ਗਏ।)

**ਮਾਨਯੋਗ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ। ਅਗਲੀ ਆਈਟਮ।

## MOTION UNDER RULE 16

(ਇਸ ਸਮੇਂ ਸਬੰਧਤ ਮੈਂਬਰਾਂ ਦੇ ਸਦਨ ਵਿਚੋਂ ਵਾਕ ਆਊਟ ਕਰ ਜਾਣ ਕਾਰਨ ਧਿਆਨ ਦਿਵਾਊ ਮਤੇ ਨੰ: 9 ਅਤੇ 10 ਪੇਸ਼ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਹੁਣ ਪਾਰਲੀਮਾਨੀ ਮੰਤਰੀ ਨਿਯਮ 16 ਅਧੀਨ ਪ੍ਰਸਤਾਵ ਕਰਨਗੇ।

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**Not recorded as ordered by the Chair.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਜਾਵੇਗੀ।

*ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ।*

**ਸ਼੍ਰੀ ਬ੍ਰਹਮ ਮਹਿੰਦਰਾ** : ਸਰ, ਮੇਰਾ ਕਾਲ ਅਟੈਨਸ਼ਨ ਨੋਟਿਸ ਹੈ ਜੀ।

**ਮਾਨਯੋਗ ਸਪੀਕਰ** : ਹੁਣ ਅਗਲੀ ਆਈਟਮ।

---

## LEGISLATIVE BUSINESS

### THE PUNJAB VALUE ADDED TAX (SECOND AMENDMENT) BILL, 2008 (REPLACING ORDINANCE)

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ, ਪੰਜਾਬ ਵੈਲਯੂ ਐਡਿਡ ਟੈਕਸ (ਸੈਕਿੰਡ ਅਮੈਂਡਮੈਂਟ) ਬਿੱਲ, 2008 ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿੱਲ, 2008 ਪੇਸ਼ ਕਰਦਾ ਹਾਂ -

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਡਿਸਕਸ਼ਨ, ਜੇ ਕੋਈ ਹੋਵੇ ?

(ਇਸ ਵੇਲੇ ਕੋਈ ਵੀ ਮਾਨਯੋਗ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿੱਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿੱਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿੱਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਮੁੱਲ ਆਧਾਰਿਤ ਕਰ (ਦੂਜੀ ਸੋਧਨਾ) ਬਿੱਲ, 2008 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

---

## 2. THE PUNJAB VALUE ADDED TAX (THIRD AMENDMENT) BILL, 2008

**ਮਾਨਯੋਗ ਸਪੀਕਰ** : ਮੁੱਖ ਮੰਤਰੀ ਜੀ ਬਿੱਲ ਪੇਸ਼ ਕਰਨਗੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿਲ, 2008 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 2

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਕਲਾਜ਼ 1 ਦੀ ਸਬ-ਕਲਾਜ਼ (1)

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

ਸਿਰਲੇਖ

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

ਮਾਨਯੋਗ ਸਪੀਕਰ : ਹੁਣ ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿੱਲ, 2008 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿੱਲ, 2008 ਪਾਸ ਕੀਤਾ ਜਾਵੇ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

ਕਿ ਪੰਜਾਬ ਮੁੱਲ ਆਧਾਰਿਤ ਕਰ (ਤੀਜੀ ਸੋਧਨਾ) ਬਿੱਲ, 2008 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 3. THE PUNJAB LEARNING OF PUNJABI AND OTHER LANGUAGES BILL, 2008

**ਮਾਨਯੋਗ ਸਪੀਕਰ** : ਸਿੱਖਿਆ ਮੰਤਰੀ ਜੀ ਬਿੱਲ ਪੇਸ਼ ਕਰਨਗੇ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪੰਜਾਬੀ ਅਤੇ ਹੋਰਨਾਂ ਭਾਸ਼ਾਵਾਂ ਨੂੰ ਪੰਜਾਬ ਵਿੱਚ ਪੜ੍ਹਾਉਣਾ ਬਿੱਲ, 2008 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ –

ਕਿ ਪੰਜਾਬੀ ਅਤੇ ਹੋਰਨਾਂ ਭਾਸ਼ਾਵਾਂ ਨੂੰ ਪੰਜਾਬ ਵਿੱਚ ਪੜ੍ਹਾਉਣਾ ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬੀ ਅਤੇ ਹੋਰਨਾਂ ਭਾਸ਼ਾਵਾਂ ਨੂੰ ਪੰਜਾਬ ਵਿੱਚ ਪੜ੍ਹਾਉਣਾ ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ ?

(ਇਸ ਸਮੇਂ ਕੋਈ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬੀ ਅਤੇ ਹੋਰਨਾਂ ਭਾਸ਼ਾਵਾਂ ਨੂੰ ਪੰਜਾਬ ਵਿੱਚ ਪੜ੍ਹਾਉਣਾ ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 13**

**ਮਾਨਯੋਗ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 13 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 13 ਬਿੱਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਸਿੱਖਿਆ ਮੰਤਰੀ ਜੀ ਬਿੱਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ -

ਕਿ ਪੰਜਾਬੀ ਅਤੇ ਹੋਰਨਾਂ ਭਾਸ਼ਾਵਾਂ ਨੂੰ ਪੰਜਾਬ ਵਿੱਚ ਪੜ੍ਹਾਉਣਾ ਬਿੱਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬੀ ਅਤੇ ਹੋਰਨਾਂ ਭਾਸ਼ਾਵਾਂ ਨੂੰ ਪੰਜਾਬ ਵਿੱਚ ਪੜ੍ਹਾਉਣਾ ਬਿੱਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਪੰਜਾਬੀ ਅਤੇ ਹੋਰਨਾਂ ਭਾਸ਼ਾਵਾਂ ਨੂੰ ਪੰਜਾਬ ਵਿੱਚ ਪੜ੍ਹਾਉਣਾ ਬਿੱਲ, 2008 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

---

## 4. THE PUNJAB OFFICIAL LANGUAGES (AMENDMENT) BILL, 2008

**ਮਾਨਯੋਗ ਸਪੀਕਰ** : ਅਗਲਾ ਬਿੱਲ। ਪੰਜਾਬ ਦਫਤਰੀ ਭਾਸ਼ਾ (ਸੋਧਨਾ) ਬਿੱਲ, 2008 ਸਿੱਖਿਆ ਮੰਤਰੀ ਜੀ ਪੇਸ਼ ਕਰਨ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪੰਜਾਬ ਦਫਤਰੀ ਭਾਸ਼ਾ (ਸੋਧਨਾ) ਬਿੱਲ, 2008 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ -

> ਕਿ ਪੰਜਾਬ ਦਫਤਰੀ ਭਾਸ਼ਾ (ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ -

> ਕਿ ਪੰਜਾਬ ਦਫਤਰੀ ਭਾਸ਼ਾ (ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਇੱਕ ਬੜਾ ਅਹਿਮ ਫੈਸਲਾ ਜਿਹੜਾ ਕਿ ਅੱਜ ਤੋਂ 20-30 ਸਾਲ ਪਹਿਲਾਂ ਲਿਆ ਜਾਣਾ ਸੀ, ਦੇਰ ਆਏ ਦਰੁਸਤ ਆਏ, ਇਹ ਹੁਣ ਲਿਆ ਗਿਆ ਹੈ। ਇਸ ਚੀਜ਼ ਨੂੰ ਸਾਰੇ ਹਾਊਸ ਨੇ ਸਰਬਸੰਮਤੀ ਨਾਲ ਪ੍ਰਵਾਨ ਕੀਤਾ ਹੈ। ਇਸ ਦੀ ਬਹੁਤ ਵੱਡੀ ਲੋੜ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਚੌਥੀ ਵਾਰ ਮੁੱਖ ਮੰਤਰੀ ਬਣੇ ਹਨ। ਪਹਿਲੀ ਟਰਮ ਟੱਪ ਗਈ, ਦੂਜੀ ਟੱਪ ਗਈ, ਤੀਜੀ ਟੱਪ ਗਈ ਔਰ ਅੱਜ ਚੌਥੀ ਦਾ ਵੀ ਡੇਢ ਸਾਲ ਹੋ ਗਿਆ ਹੈ। ਜੇਕਰ ਮੈਂ ਸਦਨ ਵਿੱਚ ਕਾਲ ਅਟੈਨਸ਼ਨ ਨਾ ਕਰਦਾ ਤਾਂ ਨਾ ਕਿਸੇ ਨੇ ਪੰਜਾਬੀ ਦੀ ਗੱਲ ਕਰਨੀ ਸੀ ਔਰ ਨਾ ਇਥੇ ਕੋਈ ਰੈਜ਼ੋਲਿਊਸ਼ਨ ਆਉਣਾ ਸੀ। (ਵਿਰੋਧੀ ਬੈਂਚਾਂ ਵੱਲੋਂ ਥੰਪਿੰਗ) ਨਾ ਕਿਸੇ ਨੇ ਪੰਜਾਬੀ ਨੂੰ ਯਾਦ ਕਰਨਾ ਸੀ। ਇਹ ਤਾਂ ਅਖਬਾਰਾਂ ਭਰੀਆਂ ਪਈਆਂ ਸਨ ਔਰ ਲਿਖਿਆ ਸੀ ਕਿ ਜੇਕਰ ਆਉਣ ਵਾਲੇ 50 ਸਾਲਾਂ ਵਿੱਚ ਪੰਜਾਬੀ ਬਾਰੇ ਕਿਸੇ ਨੇ ਕੋਈ ਗੌਰ ਨਾ ਕੀਤਾ ਤਾਂ ਸਾਡੀਆਂ ਆਉਣ ਵਾਲੀਆਂ ਨਸਲਾਂ, ਬੱਚੇ ਪੰਜਾਬੀ ਭੁੱਲ ਜਾਣਗੇ। (ਆਵਾਜ਼ : ਤੁਸੀਂ ਆਪ ਤਾਂ ਹਿੰਦੀ ਬੋਲ ਰਹੇ ਸੀ।) (ਵਿਘਨ) ਹਿੰਦੀ ਬੋਲੋ, ਅੰਗਰੇਜ਼ੀ ਬੋਲੋ ਔਰ ਜੇ ਪਰਮਾਤਮਾ ਨੇ ਦਿਮਾਗ ਦਿੱਤਾ ਹੈ ਤਾਂ ਫਰੈਂਚ ਵੀ ਬੋਲੋ ਪਰ ਆਪਣੀ ਜ਼ੁਬਾਨ ਨੂੰ ਨਾ ਭੁੱਲੋ। ਸਭ ਤੋਂ ਪਹਿਲਾਂ ਆਪਣੀ ਮਾਂ ਬੋਲੀ ਨੂੰ ਯਾਦ ਰੱਖੋ। ਇਸ ਕਰਕੇ ਇਹ ਸਦਨ ਵਿੱਚ ਬੜੀ ਹੀ ਵਧੀਆ ਕਾਰਵਾਈ ਹੋਈ ਹੈ। ਇਸ ਦੇ ਲਈ ਸਮੁੱਚਾ ਹਾਊਸ, ਸਾਰੇ ਪੰਜਾਬੀ ਔਰ ਇੱਕ-ਇੱਕ ਬੰਦੇ ਦਾ ਜਿਸ ਤਰ੍ਹਾਂ ਦਾ ਵੀ ਯੋਗਦਾਨ ਹੈ, ਜਿਸ ਨੇ ਇਸ ਚੀਜ਼ ਵਿੱਚ ਹਿੱਸਾ ਪਾਇਆ ਹੈ, ਉਨ੍ਹਾਂ ਸਾਰਿਆਂ ਨੂੰ ਵਧਾਈ, ਮੁਬਾਰਕਬਾਦ। ਮੈਂ ਇਥੇ ਗੱਲ ਕਰਨ ਲੱਗਾ ਹਾਂ ਕਿ ਬਾਦਲ ਸਾਹਿਬ, ਬੀਬੀ ਉਪਿੰਦਰਜੀਤ ਕੌਰ ਤੁਸੀਂ ਬਹੁਤ ਹੀ ਸਿਆਣੇ ਅਤੇ ਐਜੂਕੇਟਿਡ ਮੰਤਰੀ ਬਣਾ ਲਏ। ਇਨ੍ਹਾਂ ਦਾ ਬਹੁਤ ਵੱਡਾ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਯੋਗਦਾਨ ਜੇ ਨਾ ਹੁੰਦਾ ਤਾਂ ਪੰਜਾਬੀ ਬੋਲੀ ਦਾ ਬਿੱਲ ਵਿੱਚੇ ਹੀ ਰਹਿ ਜਾਣਾ ਸੀ। ਸਾਡੇ ਮੁੱਖ ਮੰਤਰੀ ਸਾਹਿਬ ਭੁੱਲੇ ਬੈਠੇ ਸੀ। ਜਦੋਂ ਕਾਲ ਅਟੈਨਸ਼ਨ ਆਈ ਤਾਂ ਬੀਬੀ ਜੀ ਨੇ ਪੂਰਾ ਹੌਸਲਾ ਕੀਤਾ। ਇਹ ਥੋੜ੍ਹਾ ਝਕੇ ਵੀ ਕਿਤੇ ਬਾਦਲ ਸਾਹਿਬ ਇਵੇਂ ਨਾ ਕਰ ਦੇਣ (ਨਾਂਹ ਵਿੱਚ ਸਿਰ ਨਾ ਮਾਰ ਦੇਣ)। ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਹੌਸਲਾ ਕੀਤਾ, ਜਿਨ੍ਹਾਂ ਅੰਦਰ ਪੰਜਾਬੀਅਤ ਜਾਗੀ, ਸਿੱਖੀ ਜਾਗੀ। ਭਾਵੇਂ ਉਥੇ ਪਾਰਲੀਮੈਂਟ ਵਿੱਚ ਵੋਟ ਨਹੀਂ ਪਾਈ ਪਰ ਪੰਜਾਬੀ ਤੇ ਪਹਿਰਾ ਦਿੱਤਾ। ਸਪੀਕਰ ਸਾਹਿਬ, ਮੈਂ ਇਸ ਦੇ ਵਿੱਚ ਦੋ-ਤਿੰਨ ਗੱਲਾਂ ਕਹਿਣੀਆਂ ਚਾਹੁੰਦਾ ਹਾਂ। (ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਵੱਲੋਂ ਵਿਘਨ) ਤੁਸੀਂ ਹਿੰਦੀ ਵਾਲਾ ਪ੍ਰਸਤਾਵ ਲੈ ਆਓ, ਅਸੀਂ ਮਤਾ ਪਾ ਦੇਵਾਂਗੇ, ਫਿਕਰ ਨਾ ਕਰੋ। ਸਪੀਕਰ ਸਾਹਿਬ, ਜਿਹੜੀ ਪੰਜਾਬੀ ਬੋਲੀ ਬਾਰੇ ਗੱਲ ਆਈ ਹੈ, ਠੀਕ ਹੈ, ਬਹੁਤ ਵਧੀਆ ਇਨ੍ਹਾਂ ਨੇ ਬਿੱਲ ਲਿਆਂਦਾ ਹੈ। ਉਸ ਵਿੱਚ ਕਹਿ ਦਿੱਤਾ ਕਿ ਦਫਤਰਾਂ ਵਿੱਚ ਲਾਗੂ ਹੋਵੇਗੀ, ਹਰ ਅਦਾਰੇ ਵਿੱਚ ਲਾਗੂ ਹੋਵੇਗੀ। ਪੰਜਾਬੀ ਨੂੰ ਪ੍ਰਾਇਰਟੀ ਦਿੱਤੀ ਜਾਵੇਗੀ, ਇਹ ਨਹੀਂ ਕਿ ਦੂਸਰੀਆਂ ਲੈਂਗੂਏਜਜ਼ ਨੂੰ ਛੱਡ ਦੇਵੋ। ਪੜ੍ਹੀ ਉਹ ਵੀ ਜਾਓ ਲੇਕਿਨ ਜੇ ਕਰ ਮਾਂ ਬੋਲੀ ਨੂੰ ਪ੍ਰਾਇਰਟੀ ਤੇ ਰੱਖਾਂਗੇ ਤਾਂ ਆਉਣ ਵਾਲਾ ਟਾਈਮ ਹਮੇਸ਼ਾ ਸਾਨੂੰ ਯਾਦ ਰੱਖੇਗਾ। ਅਸੀਂ ਇਸ ਦੇ ਵਿੱਚ ਇੱਕ ਚੀਜ਼ ਥੋੜ੍ਹੀ ਲੈਪਸ ਕਰ ਗਏ। ਪੰਜਾਬੀ ਬੋਲੀ ਦੇ ਬਾਰੇ ਜਦੋਂ ਅਖਬਾਰਾਂ ਦੀ ਗੱਲ ਆਉਂਦੀ ਹੈ ਤਾਂ ਜਦੋਂ ਅਖਬਾਰਾਂ ਦੇ ਵਿੱਚ ਐਡਵਰਟਾਈਜ਼ਮੈਂਟਾਂ ਦਿੱਤੀਆਂ ਜਾਂਦੀਆਂ ਹਨ ਤਾਂ ਉਸ ਵੇਲੇ ਪੰਜਾਬੀ ਵਿੱਚ ਪੰਜ ਪ੍ਰਤੀਸ਼ਤ, ਹਿੰਦੀ ਵਿੱਚ 15 ਪ੍ਰਤੀਸ਼ਤ, ਅੰਗਰੇਜ਼ੀ ਵਿੱਚ 20 ਪ੍ਰਤੀਸ਼ਤ ਦਿੱਤੀਆਂ ਜਾਂਦੀਆਂ ਹਨ। ਇਹ ਕੀ ਗੱਲ ਹੈ ਕਿ ਆਪਾਂ ਪੰਜਾਬੀ ਨੂੰ ਅਖਬਾਰਾਂ ਦੇ ਵਿੱਚ ਪਿੱਛੇ ਕਿਉਂ ਰੱਖਦੇ ਹਾਂ, ਜਦੋਂ ਕਿ ਪੰਜਾਬੀ ਨੂੰ ਪੜ੍ਹਨ ਵਾਲੇ 90 ਪ੍ਰਤੀਸ਼ਤ ਲੋਕ ਪੇਂਡੂ ਹਨ। ਉਨ੍ਹਾਂ ਨੂੰ ਦੂਜੀ ਬੋਲੀ ਦਾ ਪਤਾ ਹੀ ਨਹੀਂ। ਇਹ ਤਾਂ ਹੀ ਪੰਜਾਬੀ ਭਾਸ਼ਾ ਦੀ ਗੱਲ ਕੀਤੀ ਗਈ ਹੈ ਤਾਂ ਕਿ ਲੋਕੀਂ ਇਸ ਨੂੰ ਪੜ੍ਹਨ ਅਤੇ ਉਨ੍ਹਾਂ ਦੇ ਅੰਦਰ ਪੰਜਾਬੀ ਬਾਰੇ ਗਿਆਨ ਹੋਰ ਵਧੇ। ਇਸੇ ਤਰ੍ਹਾਂ ਜੇਕਰ ਆਪਾਂ ਹਰਿਆਣੇ ਦੀ ਗੱਲ ਕਰੀਏ ਤਾਂ ਉਥੇ ਹਿੰਦੀ ਨੂੰ ਪ੍ਰਾਇਰਟੀ ਦਿੱਤੀ ਜਾਂਦੀ ਹੈ, ਜੇਕਰ ਯੂ.ਪੀ. ਦੀ ਗੱਲ ਕਰੀਏ ਤਾਂ ਉਥੇ ਅੰਗਰੇਜ਼ੀ ਤੇ ਹਿੰਦੀ ਨੂੰ ਪ੍ਰਾਇਰਟੀ ਦਿੱਤੀ ਜਾਂਦੀ ਹੈ। ਸੋ, ਮੇਰੀ ਇਹ ਬੇਨਤੀ ਹੈ ਕਿ ਇਸ ਗੱਲ ਨੂੰ ਇਸ ਦੇ ਵਿਚ ਸ਼ਾਮਲ ਕਰ ਲਿਆ ਜਾਵੇ ਕਿ ਜੇ ਆਪਾਂ ਪੰਜਾਬੀ ਬੋਲੀ ਦੀ ਗੱਲ ਕਰਦੇ ਹਾਂ ਤਾਂ ਇਸ ਨੂੰ ਨਿਊਜ਼ ਮੀਡੀਏ ਦੇ ਉਤੇ ਤੀਜੇ ਨੰਬਰ ਤੇ ਨਾ ਰੱਖਿਆ ਜਾਵੇ। ਇਸ ਨੂੰ ਇੱਕ ਨੰਬਰ ਤੇ ਲਿਆਂਦਾ ਜਾਵੇ। ਇਹ ਮੇਰਾ ਇੱਕ ਸੁਝਾਅ ਹੈ। ਸਪੀਕਰ ਸਾਹਿਬ, ਬਹੁਤ ਘਾਲਣਾਵਾਂ ਘਾਲੀਆਂ ਗਈਆਂ ਹਨ। ਗੱਲਾਂ ਆਜ਼ਾਦੀ ਦੀਆਂ ਆਉਂਦੀਆਂ ਹਨ, ਕੁਰਬਾਨੀ ਦੀਆਂ ਆਉਂਦੀਆਂ ਹਨ, ਸਿੱਖ ਫਲਸਫ਼ੇ ਦੀਆਂ ਆਉਂਦੀਆਂ ਹਨ ਅਤੇ ਗੁਰੂ ਸਾਹਿਬਾਨਾਂ ਦੀਆਂ ਆਉਂਦੀਆਂ ਹਨ ਪਰ ਫਿਰ ਆਪਾਂ ਉਨ੍ਹਾਂ ਗੱਲਾਂ ਨੂੰ ਕਿਉਂ ਭੁੱਲ ਜਾਂਦੇ ਹਾਂ। ਸਭ ਤੋਂ ਵੱਡੀ ਗੱਲ ਇੱਕ ਸਿੱਖ ਵਾਸਤੇ ਸੱਚ ਬੋਲਣ ਦੀ ਹੈ। ਅੱਜ ਸਾਰੇ ਆਪਾਂ ਆਪਣੇ ਅੰਦਰ ਝਾਤ ਮਾਰ ਕੇ ਕਹਿ ਸਕਦੇ ਹਾਂ ਕਿ ਅੱਜ ਅਸੀਂ ਇਸ ਪਵਿੱਤਰ ਸਦਨ ਦੇ ਵਿੱਚ ਵੀ ਸੱਚ ਬੋਲਦੇ ਹਾਂ। ਫਿਰ ਆਪਾਂ ਇਸ ਪੰਜਾਬੀ ਨੂੰ ਭੁੱਲੀਂ ਕਿਉਂ ਬੈਠੇ ਹਾਂ, ਕੁਰਬਾਨੀਆਂ ਹੁੰਦੀਆਂ ਹਨ, ਫਰੰਟ ਤੇ ਲੜਾਈਆਂ ਹੁੰਦੀਆਂ ਹਨ ਤਾਂ ਇਨ੍ਹਾਂ ਦੇ ਵਿੱਚ ਆਪਣੇ ਪੰਜਾਬ ਦੇ ਸਿੱਖ ਮੂਹਰੇ ਹੁੰਦੇ ਹਨ। ਪ੍ਰੰਤੂ ਜਦੋਂ ਪੰਜਾਬੀ ਦੀ ਗੱਲ ਆ ਜਾਂਦੀ ਹੈ ਤਾਂ ਉਦੋਂ ਪਿੱਛੇ ਹੋ ਜਾਂਦੇ ਹਾਂ। ਇਹ ਗੱਲ ਬਹੁਤ ਪਹਿਲਾਂ ਆ ਜਾਣੀ ਚਾਹੀਦੀ ਸੀ ਪਰ 'ਦੇਰ ਆਇਦ ਦਰੁੱਸਤ ਆਇਦ'

ਵਾਂਗ ਇਹ ਬਹੁਤ ਵੱਡੀ ਗੱਲ ਹੋਈ ਹੈ। ਸਪੀਕਰ ਸਾਹਿਬ, ਇੱਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਸਾਨੂੰ ਲੋੜ ਨਹੀਂ ਫੋਟੋਆਂ ਖਿਚਾਉਣ ਦੀ, ਸਾਨੂੰ ਲੋੜ ਨਹੀਂ ਸ਼ਾਬਾਸ਼ ਲੈਣ ਦੀ, ਸਾਨੂੰ ਦੁਨੀਆਂ ਨੂੰ ਵਿਖਾਉਣ ਦੀ ਕੋਈ ਲੋੜ ਨਹੀਂ ਹੈ ਕਿ ਪੰਜਾਬੀ ਨੂੰ ਕੌਣ ਲੈ ਕੇ ਆਇਆ ਹੈ। ਇਸ ਦੇ ਉਤੇ ਇੰਨਾ ਲੱਖਾਂ ਰੁਪਿਆ ਖਰਚ ਹੋਇਆ ਹੈ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀਆਂ ਫੋਟੋਆਂ, ਪੰਜਾਬੀ ਦੇ ਰਾਖੇ, ਪੰਜਾਬੀ ਦੇ ਰਖਵਾਲੇ ਹਨ। ਕੀ ਇਹ ਪਹਿਲਾਂ ਨਹੀਂ ਸੀ ਆ ਸਕਦਾ ਜਦੋਂ ਤੁਸੀਂ ਪਹਿਲਾਂ ਮੁੱਖ ਮੰਤਰੀ ਬਣੇ ਸੀ? (ਵਿਘਨ) ਇਹ ਕੋਈ ਮੈਂ ਤੁਹਾਡੀ ਬਦਨਾਮੀ ਨਹੀਂ ਕਰ ਰਿਹਾ। ਮੈਂ ਕਹਿੰਦਾ ਹਾਂ ਕਿ ਤੁਸੀਂ ਆਪਣੇ ਅੰਦਰ ਝਾਤ ਮਾਰੋ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਹਨ, ਅਸੀਂ ਇਨ੍ਹਾਂ ਨੂੰ ਸੰਤਰੀ ਨਹੀਂ ਕਹਿੰਦੇ। ਅਸੀਂ ਬਾਦਲ ਸਾਹਿਬ ਨੂੰ ਪੂਰਾ ਸਨਮਾਨ ਦਿੰਦੇ ਹਾਂ ਪਰ ਗੱਲ ਇਹ ਹੈ ਕਿ ਜਿਹੜੀ ਗੱਲ ਆਪਾਂ ਕਰ ਰਹੇ ਹਾਂ ਉਹ ਇਹ ਹੈ ਕਿ ਤੁਹਾਨੂੰ ਇਹ ਕਹਿਣ ਦੀ ਲੋੜ ਹੈ ਤੇ ਸਾਰੇ ਲੋਕਾਂ ਨੂੰ ਪਤਾ ਹੈ ਕਿ ਪੰਜਾਬ ਦੇ ਵਿੱਚ ਅਕਾਲੀਆਂ ਦੀ ਸਰਕਾਰ ਹੈ। ਪਰ ਤੁਸੀਂ ਇੱਕ ਗੱਲ ਦੱਸੋ ਕਿ ਜੇਕਰ ਤੁਹਾਡੀ ਸਰਕਾਰ ਹੈ ਤਾਂ ਤੁਹਾਨੂੰ ਇੰਨੇ ਵੱਡੇ ਦਮਗਜ਼ੇ ਮਾਰਨ ਦੀ ਕੀ ਲੋੜ ਹੈ। ਤੁਸੀਂ ਬੀਬੀ ਉਪਿੰਦਰਜੀਤ ਕੌਰ ਜੀ ਦਾ ਨਾਮ ਭੇਜੋ ਕਿ ਇਹ ਤੁਹਾਡੀ ਸ਼ੇਰਨੀ ਬੈਠੀ ਹੈ ਜਿਨ੍ਹਾਂ ਨੇ ਇਸ ਦੇ ਬਾਰੇ ਬੜਾ ਜ਼ੋਰ ਲਗਾਇਆ ਹੈ। ਸੋ, ਸਾਨੂੰ ਹਮੇਸ਼ਾ ਸੱਚ ਉਤੇ ਖੜ੍ਹਨਾ ਚਾਹੀਦਾ ਹੈ। ਮੈਂ ਤੁਹਾਨੂੰ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੱਥੇ ਪੰਜਾਬੀ ਬੋਲੀ ਦੀ ਗੱਲ ਆ ਗਈ। ਸਰਦਾਰ ਮਨਮੋਹਨ ਸਿੰਘ, ਪ੍ਰਾਈਮ ਮਨਿਸਟਰ, ਤੁਹਾਡੇ ਤੇ ਸਾਡੇ ਸਾਰਿਆਂ ਦੇ ਪ੍ਰਾਈਮ ਮਨਿਸਟਰ ਹਨ। ਕੀ ਗੱਲ ਹੈ ਕਿ ਆਪਾਂ ਇਸ ਤਰ੍ਹਾਂ ਜੇ ਪੰਜਾਬੀ ਦੀ ਗੱਲ ਕਰਦੇ ਹਾਂ ਤਾਂ ਕੀ ਆਪਾਂ ਚੰਡੀਗੜ੍ਹ ਨਹੀਂ ਲੈ ਸਕਦੇ ? ਇਸੇ ਤਰ੍ਹਾਂ ਜੋ ਪਾਣੀਆਂ ਦੀ ਵੰਡ ਬਾਰੇ ਰੈਜ਼ੋਲਿਊਸ਼ਨ ਪਾਸ ਹੋਇਆ ਸੀ, ਕੀ ਉਹ ਕੈਪਟਨ ਅਮਰਿੰਦਰ ਸਿੰਘ ਹੀ ਲਿਆ ਕੇ ਪਾਸ ਕਰਵਾ ਸਕਦੇ ਸੀ। ਕੀ ਗੱਲ ਤੁਹਾਨੂੰ ਪੰਜਾਬ ਦੇ ਪਾਣੀਆਂ ਨਾਲ ਪਿਆਰ ਨਹੀਂ ਹੈ ? ਇੰਨੇ ਸੀਰੀਅਸ ਮੁੱਦੇ ਪੰਜਾਬੀ ਬੋਲਦੇ ਇਲਾਕੇ, ਬਾਦਲ ਸਾਹਿਬ ਤੁਹਾਡੇ ਭਰਾ ਨਾਲ ਬੈਠੇ ਹਨ ਉਹ ਹਿੰਦੀ ਨਹੀਂ ਬੋਲ ਸਕਦੇ, ਪੰਜਾਬੀ ਬੋਲਣ ਨਹੀਂ ਦਿੰਦੇ। ਉਨ੍ਹਾਂ ਨੂੰ ਨਾਲ ਨਹੀਂ ਰਲਾ ਸਕਦੇ ? ਕੀ ਤੁਸੀਂ ਕੋਈ ਅਜਿਹਾ ਕਦਮ ਨਹੀਂ ਚੁੱਕ ਸਕਦੇ? ਕੀ ਜਦੋਂ ਤੁਸੀਂ ਆਪੋਜ਼ੀਸ਼ਨ ਦੇ ਵਿਚ ਆਉਂਦੇ ਹੋ ਤਾਂ ਉਦੋਂ ਹੀ ਮੋਰਚਾ ਲਗਾਉਂਦੇ ਹੋ? ਫਿਰ ਤੁਹਾਡੇ ਮੋਰਚੇ ਫੇਲ੍ਹ ਹੋ ਜਾਂਦੇ ਹਨ। ਫਿਰ ਕਿਥੇ ਜਾਂਦੇ ਹਨ, ਨਿਊਕਲੀਅਰ ਡੀਲ ਹੋਈ ਔਰ ਉਹ ਕਿੰਨਾ ਵੱਡਾ ਮੁੱਦਾ ਸੀ, ਉਸ ਦੇ ਵਿੱਚ ਪੰਜਾਬੀ ਭਾਸ਼ਾ..

**ਮਾਨਯੋਗ ਸਪੀਕਰ** : ਮੋਫ਼ਰ ਸਾਹਿਬ, ਅੱਜ ਦਾ ਜੋ ਏਜੰਡਾ ਹੈ, ਉਸ ਦੇ ਉਤੇ ਹੀ ਥੋੜ੍ਹੇ ਮਹਿਦੂਦ ਰਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਆਪਾਂ ਜੋ ਕਹਿੰਦੇ ਹਾਂ ਕਿ ਹਿੰਦੀ ਹੈਂ, ਹਿੰਦ ਹੈ ਉਹ ਵਤਨ ਹਮਾਰਾ। ਕੀ ਗੱਲ ਤੁਸੀਂ ਪੰਜਾਬੀ ਆਪਣੀ ਕਹਿਣ ਨੂੰ ਡਰਦੇ ਹੋ? ਮੈਂ ਤਾਂ ਤੁਹਾਨੂੰ ਚੁੱਕ ਕੇ ਵਰਲਡ ਲੈਵਲ ਦੇ ਉਤੇ ਲਿਜਾ ਰਿਹਾ ਹਾਂ। ਤੁਸੀਂ ਬਾਹਰ ਜਾਓ ਤਾਂ ਤੁਹਾਨੂੰ ਕੋਈ ਸਿੱਖ ਨਹੀਂ ਕਹੇਗਾ, ਅਗਲਾ ਕਹੇਗਾ ਕਿ ਅਫ਼ਗਾਨਿਸਤਾਨ ਵਾਲੇ ਆਏ ਹੋਏ ਹਨ..

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਮੋਫ਼ਰ ਸਾਹਿਬ ਬੜੇ ਮੋਹਤਰਮ ਮੈਂਬਰ ਹਨ, ਬੜੇ ਤਜਰਬੇਕਾਰ ਮੈਂਬਰ ਹਨ ਅਤੇ ਬੜੇ ਵੱਡੇ ਪਾਰਲੀਮੈਂਟੇਰੀਅਨ ਹਨ ਪਰ ਜਿਹੜੇ ਇਹ ਮਸਲੇ ਚੁੱਕ ਰਹੇ ਹਨ ਇਨ੍ਹਾਂ ਲੋਕਾਂ ਨੂੰ ਪੰਜਾਬ ਦੀ ਸ਼ਾਂਤੀ ਚੰਗੀ ਨਹੀਂ ਲੱਗ ਰਹੀ। ਇਹ ਗੜ੍ਹੇ ਮੁਰਦੇ ਉਖਾੜ ਰਹੇ ਹਨ। ਅੱਤਵਾਦ ਨੂੰ ਹਰਾ ਭਰਾ ਕੀਤਾ ਜਾ ਰਿਹਾ ਹੈ। ਸਿੱਖੀ ਨੂੰ ਪੰਜਾਬੀ ਨਾਲ ਜੋੜੀ ਜਾਂਦੇ ਹਨ। ਕੈਸੀ ਹਨੇਰ ਗਰਦੀ ਹੈ। ਲੈਂਗੂਏਜ਼ ਦਾ ਸਿੱਖੀ ਨਾਲ ਕੀ ਸਬੰਧ ਹੈ। ਅਸੀਂ ਸਾਰੇ ਪੰਜਾਬੀ ਹਾਂ, ਸਾਨੂੰ ਪੰਜਾਬੀ ਹੋਣ ਤੇ ਨਾਜ਼ ਹੈ। ਇਸ ਦਾ ਸਿੱਖੀ ਨਾਲ ਕੀ ਸਬੰਧ ਹੈ? (ਥੰਪਿੰਗ) ਕਮਾਲ ਦੀ ਗੱਲ ਹੈ ਤੁਸੀਂ ਸਾਰੀ ਜ਼ਿੰਦਗੀ ਲੰਘਾ ਦਿੱਤੀ, ਕਾਂਗਰਸ ਦਾ ਤੁਹਾਡਾ ਹੀ ਰਾਜ ਰਿਹਾ ਹੈ। ਤੁਸੀਂ ਪੰਜਾਬੀ ਕਿਉਂ ਨਹੀਂ ਲਾਗੂ ਕਰ ਸਕੇ ?

**ਮਾਨਯੋਗ ਸਪੀਕਰ** : ਮਾਸਟਰ ਜੀ, ਬੈਠੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਸ ਨੂੰ ਵੀ ਨੋ ਪੁਆਇੰਟ ਆਫ਼ ਆਰਡਰ ਕਹਿ ਦਿਓ।

**ਮਾਨਯੋਗ ਸਪੀਕਰ** : ਮੋਫਰ ਜੀ, ਗੱਲ ਸੁਣੋ। ਤੁਸੀਂ ਕਾਲ ਅਟੈਂਸ਼ਨ ਭੇਜੀ। ਟੋਟਲ 30 ਆਈਆਂ ਸਨ ਮੇਰੇ ਕੋਲ। ਮੈਂ ਤੁਹਾਡੀ ਕਾਲ ਅਟੈਂਸ਼ਨ ਨੂੰ ਵਜ਼ਨ ਦਿੱਤਾ। ਹਾਊਸ ਨੇ ਇਸ ਨੂੰ ਪਾਸ ਕੀਤਾ। ਜੇ ਤੁਹਾਡੀ ਕਾਲ ਅਟੈਂਸ਼ਨ ਨਾ ਲਾਉਂਦੇ ਤਾਂ ਫੇਰ ਸ਼ਾਇਦ ਤੁਹਾਡੀ ਗੱਲ ਰਹਿ ਜਾਂਦੀ।

**ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ)** : ਤੁਹਾਡਾ ਨਾਂ ਤਾਂ ਨਹੀਂ ਲਿਆ। (ਹਾਸਾ)

**ਮਾਨਯੋਗ ਸਪੀਕਰ** : ਮੇਰੀ ਗੱਲ ਸੁਣੋ ਹਾਊਸ ਨੇ ਇਸ ਨੂੰ ਟੇਕ-ਅੱਪ ਕੀਤਾ ਹੈ। ਅਖ਼ਬਾਰਾਂ ਨੇ ਵੀ ਵੱਡੀ ਗੱਲ ਕੀਤੀ, ਚੰਗਾ ਕੰਮ ਕੀਤਾ ਹੈ। ਜਿਹੜਾ ਇਸ਼ੂ ਹੈ ਕਾਲ ਅਟੈਂਸ਼ਨ ਲਿਆਉਣ ਦਾ, ਆਪਾਂ ਉਸ ਤੇ ਬੋਲਣ ਦਾ ਯਤਨ ਕਰੀਏ, ਖਿਲਾਰਾ ਨਾ ਪਾਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਠੀਕ ਹੈ। ਮਾਸਟਰ ਜੀ ਨੇ ਗੱਲ ਕੀਤੀ ਹੈ, ਜਿਹੜੀ ਪਹਿਲਾਂ ਪੰਜਾਬੀ ਦੀ ਗੱਲ ਕੀਤੀ ਹੈ। ਲੋਕਾਂ ਵੱਲੋਂ ਉਦੋਂ ਜੋ ਲੈਂਗੂਏਜ਼ ਲਿਖਵਾਈ ਜਾਂਦੀ ਸੀ, ਉਹ ਹਿੰਦੀ ਸੀ। ਕੀ ਮਾਸਟਰ ਜੀ ਨੇ ਉਦੋਂ ਲਿਖਵਾਇਆ ਹੈ ਕਿ ਮੈਂ ਪੰਜਾਬੀ ਬੋਲਦਾ ਹਾਂ ? ਫੇਰ ਅਜਿਹੀਆਂ ਗੱਲਾਂ ਹਾਊਸ ਵਿੱਚ ਕਰਨ ਦਾ ਕੀ ਮਤਲਬ ਹੈ। (ਸ਼ੋਰ)

**ਮਾਨਯੋਗ ਸਪੀਕਰ** : ਮਾਸਟਰ ਜੀ, ਬੋਲੋ।

**ਟਰਾਂਸਪੋਰਟ ਮੰਤਰੀ (ਮਾਸਟਰ ਮੋਹਨ ਲਾਲ)** : ਸਪੀਕਰ ਸਾਹਿਬ, ਇਹ ਹਾਊਸ ਨੂੰ ਮਿਸਲੀਡ ਕਰ ਰਹੇ ਹਨ ਅਤੇ ਬੇਲਗਾਮ ਘੋੜੇ ਵਾਂਗ ਦੌੜੀ ਜਾ ਰਹੇ ਹਨ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**ਮਾਨਯੋਗ ਸਪੀਕਰ** : ਮੋਫਰ ਸਾਹਿਬ ਗੱਲ ਕਰ ਰਹੇ ਹਨ, ਉਨ੍ਹਾਂ ਨੂੰ ਗੱਲ ਕਰਨ ਦਿਓ।

**ਸਰਦਾਰ ਅਵਤਾਰ ਸਿੰਘ ਬਰਾੜ :** ** ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ।

**ਸਰਦਾਰ ਅਵਤਾਰ ਸਿੰਘ ਬਰਾੜ :** ਮਾਸਟਰ ਜੀ ਇਹ ਕਹਿ ਜਾਣ ਕਿ ਪੰਜਾਬ ਦੇ ਹਿੱਤ ਦੀ ਗੱਲ ਕਰਨਾ ਸ਼ਾਂਤੀ ਭੰਗ ਹੈ। ਇਹ ਇਸ ਦੇ ਜ਼ਿੰਮੇਵਾਰ ਨਹੀਂ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਹੈ। ਤੁਸੀਂ ਹਾਊਸ ਦੇ ਕਸਟੋਡੀਅਨ ਹੋ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤੁਸੀਂ ਇਸ ਦੀ ਸ਼ੁਰੂਆਤ ਕੀਤੀ ਹੈ। ਮੈਂ ਕੋਈ ਨੰਬਰ ਨਹੀਂ ਲੈਣੇ।

**ਮਾਨਯੋਗ ਸਪੀਕਰ :** ਬਿੱਲ ਜਿਹੜਾ ਹੈ, ਉਸ ਤੇ ਬੋਲੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਤੁਹਾਡੀ ਕਿੰਨੀ ਸ਼ਾਨ ਵਧੀ ਹੈ। ਜਦੋਂ ਹਿੰਦੁਸਤਾਨ ਦੀ ਪਾਰਲੀਮੈਂਟ ਵਿੱਚ ਪਹਿਲੀ ਵਾਰ ਸਰਦਾਰ ਮਨਮੋਹਨ ਸਿੰਘ ਨੇ ਪੰਜਾਬੀ ਭਾਸ਼ਾ ਨਾਲ ਗੁਰਬਾਣੀ ਦਾ ਜ਼ਿਕਰ ਕੀਤਾ ਹੈ ਜੋ ਵਰਲਡ ਦੇ ਰਹਿਣ ਤੱਕ ਰਹੇਗਾ :

ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ
ਨਾ ਡਰੋਂ ਅਰ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ

ਕਿਹਾ ਹੈ ਕਿ ਨਹੀਂ ਦੱਸੋ। (ਸ਼ੋਰ) ਇਸ ਕਰਕੇ ਮਜੀਠੀਆ ਸਾਹਿਬ ਫਿਕਰ ਨਾ ਕਰੋ, ਪੰਜਾਬੀ ਹੋ ਪੰਜਾਬੀ ਦਾ ਇੰਤਜ਼ਾਮ ਕਰ ਦੇਵਾਂਗੇ। ਪੱਕਾ ਇੰਤਜ਼ਾਮ ਕਰਾਂਗੇ (ਸ਼ੋਰ) ਬਿਲ ਵਿੱਚ ਬਹੁਤ ਸਿਆਣੀਆਂ ਹਾਊਸ ਵੱਲੋਂ ਅਤੇ ਬਾਹਰੋਂ ਅਫ਼ਸਰਾਂ ਤੋਂ ਜਿਹੜੀਆਂ ਮੱਦਾਂ ਲਈਆਂ ਹਨ। ਇਸ ਦੇ ਵਿਚ ਬੋਰਡ, ਸੰਸਥਾ ਜਾਂ ਭਾਵੇਂ ਕੋਈ ਅਥਾਰਿਟੀ ਲੈ ਕੇ ਪੰਜਾਬੀ ਨੂੰ ਪਰਮੋਟ ਕਰਨ ਦੀ ਗੱਲ ਕੀਤੀ ਹੈ, ਮੇਰਾ ਖਿਆਲ ਹੈ ਕਿ ਕੋਈ ਅਜਿਹੀ ਗੱਲ ਨਹੀਂ ਸੀ ਜਿਸ ਦੇ ਨਾਲ ਕਹਿ ਸਕੀਏ ਕਿ ਇਹ ਬਿੱਲ ਅਧੂਰਾ ਹੈ। ਇਸ ਦੇ ਬਾਵਜੂਦ ਵੀ ਮੈਂ ਜ਼ਰੂਰ ਕਹਾਂਗਾ, ਕਿਉਂਕਿ ਦੋ-ਚਾਰ ਪੁਆਇੰਟ ਅਜਿਹੇ ਹਨ, ਜਦੋਂ ਬਿੱਲ ਨੇ ਪਾਸ ਹੋ ਜਾਣਾ ਹੈ, ਤਾਂ ਉਨ੍ਹਾਂ ਦੀ ਐਡੀਸ਼ਨ ਹੋ ਸਕਦੀ ਹੈ। ਕਿਉਂਕਿ ਕਈ ਵਾਰ ਸੁਝਾਅ ਬਾਅਦ ਵਿੱਚ ਵੀ ਆ ਜਾਂਦੇ ਹਨ। ਸੁਝਾਅ ਬਾਅਦ ਵਿਚ ਆਉਂਦੇ ਰਹਿਣਗੇ ਮੈਨੂੰ ਵੀ ਬਾਹਰ ਬੈਠੇ ਭਰਾਵਾਂ ਵੱਲੋਂ ਸੁਝਾਅ ਆਏ ਸਨ। ਮੈਂ ਡਿਸਕਸ ਵੀ ਕੀਤਾ ਹੈ। ਇਸ ਦੇ ਵਿੱਚ ਕਈ ਗੱਲਾਂ ਸਨ ਜੋ ਕਿ ਐਡ ਹੋ ਚੁੱਕੀਆਂ ਹਨ। ਪਰ ਜੇ ਕੋਈ ਰਹਿੰਦੀ ਹੋਵੇਗੀ ਤਾਂ ਇਸ ਨੂੰ ਜ਼ਰੂਰ ਬਾਅਦ ਵਿੱਚ ਐਡ ਕਰਵਾ ਦੇਈਏ। ਪਰ ਜੋ ਭਾਸ਼ਾ ਦੇ ਵਿੱਚ ਪੰਜਾਬੀ ਵਿਰਸੇ ਦੀ ਗੱਲ ਆਈ ਹੈ, ਇਸ ਦੇ ਲਈ ਕੁਤਾਹੀ ਨਾ ਕਰੀਏ। ਇਨ ਪਰਸਨ ਭਾਵੇਂ ਆਪਾਂ ਜੋ ਮਰਜ਼ੀ ਗੱਲਾਂ ਕਰੀ ਜਾਈਏ ਪਰ ਇਸ ਨੂੰ ਨਾ ਭੁਲਾਈਏ ਕਿਉਂਕਿ ਇਸ ਦੇ ਨਾਲ ਸਾਡੇ ਜਜ਼ਬਾਤ ਜੁੜੇ ਹੋਏ ਹਨ। ਅਸੀਂ ਕਹਿ ਸਕਦੇ ਹਾਂ ਕਿ ਇਨ੍ਹਾਂ ਤੋਂ ਅਸੀਂ ਟਲ ਨਹੀਂ ਸਕਦੇ। ਕਹਿਣ ਨੂੰ ਤਾਂ ਕਹੀ ਜਾਂਦੇ ਹਨ ਕਿ ਅਸੀਂ ਪੰਜਾਬੀ ਵਿੱਚ ਅੱਗੇ ਟੱਪ ਗਏ ਹਾਂ, ਪਰ ਜਿੱਥੋਂ ਤੱਕ ਪੰਜਾਬੀ ਦੀ ਗੱਲ ਆਈ ਹੈ, ਅਸੀਂ ਪੰਜਾਬੀ ਬੋਲੀ ਨਾਲ ਹੀ ਅੱਗੇ ਵਧੇ ਹਾਂ। ਪੰਜਾਬੀ ਦੇ ਨਾਲ ਹੀ ਹੋਰ ਅੱਗੇ ਵਧਣਾ ਚਾਹੁੰਦੇ ਹਾਂ। ਇਸ ਦੇ ਲਈ ਹੋਰ ਉਪਰਾਲੇ ਕਰਨੇ ਚਾਹੁੰਦੇ ਹਾਂ। ਇਸ ਚੀਜ਼ ਦੇ ਲਈ ਸਹੀ ਤਰੀਕੇ ਨਾਲ ਲੋਕਾਂ ਦੀ ਨੁਮਾਇੰਦਗੀ ਕਰੀਏ, ਆਪਣੇ ਲੋਕਾਂ ਦੀ ਗੱਲ ਨੂੰ ਅੱਗੇ ਲੈ ਕੇ ਜਾਈਏ। ਸਾਡੇ ਵੱਲੋਂ ਇਸ ਦੇ ਨਾਲ ਪਰਾਪਰ ਸਹਿਮਤੀ ਹੈ। ਸਾਡੇ ਵਲੋਂ ਬਹੁਤ- ਬਹੁਤ ਵਧਾਈ ਹੈ। ਇਹ ਸਾਰੀਆਂ ਚੀਜ਼ਾਂ ਵਿੱਚ ਜ਼ਰੂਰ ਐਡ ਕਰ ਲਈਏ। ਬਹੁਤ-ਬਹੁਤ ਧੰਨਵਾਦ।

---

****Expunged as ordered by the Chair.**

**ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸਪੀਕਰ ਸਾਹਿਬ, ਬਹੁਤ-ਬਹੁਤ ਸ਼ੁਕਰੀਆ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਦਰਅਸਲ ਮੈਂ ਇੱਕ ਹੋਰ ਲਹਿਜੇ ਨਾਲ, ਹੋਰ ਤਰਜ਼ ਤੇ ਇਸ ਬਿੱਲ ਤੇ ਬੋਲਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਐਜੂਕੇਸ਼ਨ ਮਿਨਿਸਟਰ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਹ ਬਿੱਲ ਪੰਜਾਬੀ ਜ਼ੁਬਾਨ ਬਾਰੇ ਹੈ, ਪੰਜਾਬ ਦਾ ਹੈ। ਇਸ ਦੇ ਵਿੱਚ ਦਸਵੀਂ ਤੱਕ ਪੰਜਾਬੀ ਵਿਸ਼ਾ ਲਾਜ਼ਮੀ ਕੀਤਾ ਹੈ ਅਤੇ ਆਫੀਸ਼ੀਅਲ ਲੈਂਗੂਏਜ ਪੰਜਾਬੀ ਕਰਨ ਬਾਰੇ ਇਹ ਬਿੱਲ ਹੈ।

ਸਪੀਕਰ ਸਾਹਿਬ, ਦਰਅਸਲ ਅੱਜ ਜਿਹੜਾ ਇਹ ਬਿੱਲ ਸਦਨ ਦੇ ਵਿੱਚ ਆਇਆ ਹੈ, ਅਸੀਂ ਮੁਬਾਰਕਬਾਦ ਦੇ ਹੱਕਦਾਰ ਹਾਂ। ਇਸ ਲਈ ਕਿਉਂਕਿ ਸਾਡੇ ਨਾਲ ਡੇਢ ਸੌ ਸਾਲਾਂ ਦੀ ਬੇਇਨਸਾਫੀ ਸੀ। ਪੰਜਾਬੀ ਜ਼ੁਬਾਨ ਦੇ ਨਾਲ ਡੇਢ ਸੌ ਸਾਲਾਂ ਦੀ ਬੇਇਨਸਾਫੀ ਸੀ ਜੋ ਕਿ ਅੱਜ ਜਾ ਕੇ ਖਤਮ ਹੋਣ ਲੱਗੀ ਹੈ। ਮੈਂ ਡੇਢ ਸੌ ਸਾਲ ਇਸ ਕਰਕੇ ਕਹਿੰਦਾ ਹਾਂ ਕਿਉਂਕਿ ਜਿਸ ਵੇਲੇ ਪੰਜਾਬ ਦੇ ਵਿਚ ਪੰਜਾਬ ਦਾ ਰਾਜ ਖਤਮ ਹੋਇਆ ਹੈ, ਅੰਗਰੇਜ਼ਾਂ ਦਾ ਰਾਜ ਆਇਆ ਹੈ ਤਾਂ ਅੰਗਰੇਜ਼ਾਂ ਨੇ ਆ ਕੇ ਇਹ ਇਕ ਫੈਸਲਾ ਲਿਆ ਕਿ ਪੰਜਾਬ ਦੇ ਵਿੱਚ ਪੰਜਾਬੀ ਜ਼ੁਬਾਨ ਜਿਹੜੀ ਹੈ, ਇਸ ਨੂੰ ਅਸੀਂ ਲਾਗੂ ਨਹੀਂ ਕਰਨਾ। ਅੰਗਰੇਜ਼ਾਂ ਦੇ ਨਾਲ ਜੋ ਹੋਰ ਬੰਦੇ ਉਨ੍ਹਾਂ ਦੇ ਸਨ, ਭਾਵੇਂ ਉਹ ਕਿਸੇ ਵੀ ਮਜ਼ਹਬ ਦੇ ਸਨ, ਇਹ ਇਕ ਫੈਸਲਾ ਲਿਆ ਕਿ ਪੰਜਾਬ ਦੇ ਵਿਚ ਪੰਜਾਬੀ ਜ਼ੁਬਾਨ ਨਾਫਿਜ਼ ਨਹੀਂ ਕਰ ਸਕਦੀ ਹੈ। ਇੱਕ ਸ਼ਾਇਰ ਨੇ ਇਸ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

"ਜਿਨ੍ਹਾਂ ਨੇ ਮੇਰੀ ਸਾਰ ਨਾ ਲਈ...

ਕਿਉਂਕਿ ਪੰਜਾਬੀ ਵੀ ਇਸ ਦੇ ਵਿੱਚ ਸ਼ਾਮਲ ਸਨ ਜੋ ਪੰਜਾਬੀ ਜ਼ੁਬਾਨ ਨੂੰ ਬੋਲਣ ਲਈ ਰਾਜ਼ੀ ਨਹੀਂ ਸਨ,

"ਜਿਨ੍ਹਾਂ ਨੇ ਮੇਰੀ ਸਾਰ ਨਾ ਲਈ,
ਉਨ੍ਹਾਂ ਪੰਜਾਬੀਆਂ ਦੀ ਮੈਂ ਜ਼ੁਬਾਨ ਹਾਂ।"

ਮੈਂ ਇੱਕ ਕਿਤਾਬ ਲਾਇਬ੍ਰੇਰੀ ਦੇ ਵਿੱਚੋਂ ਹੁਣੇ ਹੀ ਲੈ ਕੇ ਆਇਆ ਹਾਂ, ਸ਼ਸ਼ਕਤ ਤਨਵੀਰ ਮਿਰਜ਼ਾ ਪੰਜਾਬੀ ਜ਼ੁਬਾਨ ਦਾ ਬੜਾ ਆਸ਼ਿਕ ਹੈ। ਉਹ ਪੰਜਾਬੀ ਜ਼ੁਬਾਨ ਦਾ ਵਿਦਵਾਨ ਵੀ ਹੈ, ਇੱਕ ਮਕਬੂਲ ਕਿਤਾਬ ਪੰਜਾਬੀ ਜ਼ੁਬਾਨ ਬਾਰੇ ਇਨ੍ਹਾਂ ਦੀ ਹੈ। ਮੈਂ ਤੁਹਾਡੀ ਇਜ਼ਾਜ਼ਤ ਦੇ ਨਾਲ ਮੈਂਬਰਜ਼ ਵਾਸਤੇ ਸਿਰਫ ਇੱਕ ਸਫਾ ਉਨ੍ਹਾਂ ਦੀ ਕਿਤਾਬ ਦੇ ਵਿੱਚੋਂ ਪੜ੍ਹਨਾ ਚਾਹੁੰਦਾ ਹਾਂ, ਇਹ ਅੱਜ ਦੇ ਦਿਨ ਵਿੱਚ ਇੰਪੋਰਟੈਂਟ ਹੈ ਕਿ "What were the reasons which forced the invaders to oppose the local language or languages ? Much can be said in that respect but the most plausible reason was that the foreign rulers had recruited their civil and military forces from areas other than Punjab. They had directly or indirectly ruled all parts of India except Punjab with the help of those whose mother tongue was not Punjabi. Therefore, to impose their rule in Punjab, Urdu was given an important place in the social, cultural and educational matrix

of the Punjab. That was the language of their native servants and as a matter of policy needed to be foisted on the newly conquered territories. What was at the back of the linguiatic policy of the British for the Punjab can best be judged from the remarks of Major Edward Lake that appeared in mutiny reports. Says Major Edward in a note to Report Mont Gumeri : "There were thousands of Hindustanis syces, grass cutters and artillery drivers and thousands of camp followers and bazar people at all the large military stations while there were hundreds of Hindastani domestic servants at every place." ਉਹ ਇਹ ਵੀ ਲਿਖਦਾ ਹੈ ਕਿ ਜਿੰਨੇ ਵੀ ਜਲੰਧਰ ਡਿਵੀਜ਼ਨ ਵਿੱਚ ਤਹਿਸੀਲਦਾਰ ਹਨ, ਜੇਕਰ 15 ਤਹਿਸੀਲਦਾਰ ਹਨ ਤਾਂ ਉਨ੍ਹਾਂ ਵਿਚੋਂ 10 ਉਰਦੂ ਬੋਲਣ ਵਾਲੇ ਹਨ। ਕੋਤਵਾਲ ਹਨ, ਉਹ ਉਰਦੂ ਬੋਲਣ ਵਾਲੇ ਹਨ। ਜੋ ਟੈਕਸ ਇੱਕਠੇ ਕਰਦੇ ਹਨ, ਉਹ ਅਫਸਰ ਵੀ ਉਰਦੂ ਬੋਲਣ ਵਾਲੇ ਹਨ। ਸਪੀਕਰ ਸਾਹਿਬ, ਸਾਰੀ ਨਫਰੀ ਉਰਦੂ ਬੋਲਣ ਵਾਲਿਆਂ ਦੀ ਸੀ। ਉਹ ਪੰਜਾਬੀ ਨਹੀਂ ਸੀ। ਫਿਰ ਉਹ ਕਹਿੰਦਾ ਹੈ "Recently conquered Punjab was held in subjection by much proportion of Hundastani troops while the revenues were collected and the laws were administered in a great measure through the medium of Hindustani officials....Persian;, the court language of the Mughals and Sikhs was most probably not acceptable, to the British. Its best alternative could be Punjabi but because the new Rulers and their man power did not know Punjabi, Urdu was adopted as the second official language. There was another reason which cannot be ruled out. The Punjabis were adamant to accept the foreign rulers and the Punjabi bards through their verses were constantly fanning hatred against them. It was thus in the fitness of things to discourage Punjabi at all costs. Therefore, concensus among all the Commissioners and Deputy Commissioners of the Punjab was against Punjabi. The Deputy Commissioner of Gorgera who had to face Ahmed Khan Kharl and Murad Fatiana was particuarly bitter about the Punjabi language. According to him to make Punjabi the court language of Gorgera amounts to making the rural dialect of a somersetshire, the language of courts of London."

ਸਪੀਕਰ ਸਾਹਿਬ, ਇਹ ਵਜ੍ਹਾ ਸੀ ਕਿ ਅੱਜ 150 ਸਾਲ ਬਾਅਦ ਇਹ ਬਿੱਲ ਆਇਆ ਹੈ। ਮੋਫਰ ਸਾਹਿਬ ਠੀਕ ਕਹਿ ਰਹੇ ਹਨ ਕਿ ਲੇਟ ਹੋ ਗਿਆ ਇਹ ਬਿਲ। ਪਰ ਚੰਗਾ ਹੈ, ਸਪੀਕਰ ਸਾਹਿਬ, ਕਿ ਅੱਜ ਇਹ ਆ ਗਿਆ ਹੈ ਔਰ, ਸਪੀਕਰ ਸਾਹਿਬ, ਮੈਂ ਇੱਕ ਕਿਤਾਬ ਵਿੱਚ ਛੋਟਾ ਜਿਹਾ ਕਿੱਸਾ ਪੜ੍ਹਿਆ ਸੀ. ਜਿਹੜਾ ਮੈਂ ਬਿਆਨ ਕਰਦਾ ਹਾਂ। ਸਰਦਾਰ ਕਰਤਾਰ ਸਿੰਘ ਦੁੱਗਲ ਜਿਹੜੇ ਕਿ ਲਿਟਰੇਚਰ ਲਿਖਦੇ ਹਨ, ਉਹ ਸਾਹਿਤਕਾਰ ਸਨ ਅਤੇ ਬੜੀ ਛੋਟੀ ਉਮਰ ਵਿੱਚ ਲਾਹੌਰ ਵਿੱਚ ਅਖਬਾਰ ਵਿੱਚ ਕੰਮ ਕਰਦੇ ਸਨ। ਉੱਥੇ ਇੱਕ ਮੌਲਾਨਾ ਸਾਹਿਬ ਸਨ, ਜਿਨ੍ਹਾਂ ਦਾ ਨਾਂ ਮੈਨੂੰ ਯਾਦ ਨਹੀਂ, ਉਹ ਸਭ ਤੋਂ ਸੀਨੀਅਰ ਪੱਤਰਕਾਰ ਸਨ ਅਤੇ ਸਭ ਪ੍ਰੈਸ ਕਲੱਬ ਵਿੱਚ ਬੈਠੇ ਸਨ ਅਤੇ ਮੌਲਾਨਾ ਸਾਹਿਬ ਕਹਿ

[ਵਿੱਤ ਤੇ ਯੋਜਨਾ ਅਤੇ ਪ੍ਰੋਗਰਾਮ ਲਾਗੂ ਕਰਨ ਮੰਤਰੀ ]

ਰਹੇ ਹਨ ਸਨ ਕਿ ਪੰਜਾਬੀ ਜ਼ੁਬਾਨ ਵਿੱਚ ਲਿਟਰੇਚਰ ਨਹੀਂ ਲਿਖਿਆ ਜਾ ਸਕਦਾ, ਇਹ ਲਿਖਣ ਵਾਲੀ ਜ਼ੁਬਾਨ ਨਹੀਂ, ਬੋਲਣ ਵਾਲੀ ਜ਼ੁਬਾਨ ਹੈ ਅਤੇ ਬਾਅਦ ਵਿੱਚ ਸਰਦਾਰ ਕਰਤਾਰ ਸਿੰਘ ਦੁੱਗਲ ਨੇ ਲਿਖਿਆ ਕਿ ਜਦੋਂ ਹਿੰਦੁਸਤਾਨ ਦੀ ਤਕਸੀਮ ਹੋਣ ਤੋਂ ਬਾਅਦ ਮੌਲਾਨਾ ਸਾਹਿਬ ਦਿੱਲੀ ਵਿਖੇ ਮੇਰੇ ਦਫਤਰ ਵਿੱਚ ਆਏ ਤਾਂ ਮੈਂ ਉਨ੍ਹਾਂ ਦੀ ਜਿੰਨੀ ਵੀ ਖਿਦਮਤ ਕਰ ਸਕਦਾ ਸੀ, ਉਹ ਕੀਤੀ। ਗੱਲਾਂ ਗੱਲਾਂ ਵਿੱਚ ਉਹ ਕਹਿਣ ਲੱਗੇ ਕਿ ਦੁੱਗਲ ਮੈਂ ਉਰਦੂ ਵਿੱਚ ਲਿਖਣਾ ਬੰਦ ਕਰ ਦਿੱਤਾ ਹੈ ਅਤੇ ਅੱਜਕਲ੍ਹ ਮੈਂ ਪੰਜਾਬੀ ਵਿੱਚ ਲਿਖਦਾ ਹਾਂ ਅਤੇ ਦੁੱਗਲ ਸਾਹਿਬ ਨੇ ਕਿਹਾ ਕਿ ਮੈਂ ਉਨ੍ਹਾਂ ਨੂੰ ਯਾਦ ਕਰਵਾਇਆ ਕਿ ਮੌਲਾਨਾ ਸਾਹਿਬ ਤੁਸੀਂ ਤਾਂ ਫੁਰਮਾਇਆ ਸੀ ਕਿ ਪੰਜਾਬੀ ਲਿਖਣ ਦੀ ਜ਼ੁਬਾਨ ਨਹੀਂ ਹੈ, ਬੋਲਣ ਦੀ ਜ਼ੁਬਾਨ ਹੈ। ਇਹ ਤੁਸੀਂ ਪ੍ਰੈਸ ਕਲੱਬ ਵਿੱਚ ਕਿਹਾ ਸੀ ਤਾਂ ਮੌਲਾਨਾ ਸਾਹਿਬ ਨੇ ਕਿਹਾ ਕਿ ਮੇਰਾ ਮਨ ਇਸ ਕਰਕੇ ਬਦਲਿਆ ਕਿ ਮੈਂ ਇਕ ਵਾਰ ਪਾਕਿਸਤਾਨ ਦੇ ਵਿੱਚ ਬੱਸ ਦੇ ਵਿੱਚ ਸਫਰ ਕਰ ਰਿਹਾ ਸੀ ਔਰ ਬੱਸ ਬੜੀ ਭਰੀ ਹੋਈ ਸੀ, ਸਵਾਰੀਆਂ ਬਹੁਤ ਜ਼ਿਆਦਾ ਸਨ ਔਰ ਕੰਡਕਟਰ ਨੇ ਮੇਰੀ ਟਿਕਟ ਨਹੀਂ ਕੱਟੀ ਅਤੇ ਮੈਂ ਸੋਚਿਆ ਕਿ ਮੈਂ ਬਿਨਾਂ ਟਿਕਟ ਸਵਾਰੀ ਨਾ ਕਰਾਂ। ਮੈਂ ਕੰਡਕਟਰ ਨੂੰ ਆਵਾਜ਼ ਦਿੱਤੀ ਅਤੇ ਕਿਹਾ ਕਿ ਕੰਡਕਟਰ ਸਾਹਿਬ "ਆਪ ਮੁਝੇ ਟਿਕਟ ਦੇਨੀ ਭੂਲ ਗਏ, ਮੁਝੇ ਮਿਹਰਬਾਨੀ ਕਰਕੇ ਟਿਕਟ ਦੇ ਦੇਂ" ਅਤੇ ਸਪੀਕਰ ਸਾਹਿਬ, ਉਹ ਕੰਡਕਟਰ ਜਿਹੜਾ ਸੀ ਉਹ ਯੂ.ਪੀ. ਦਾ ਸੀ ਅਤੇ ਉਸ ਦੀ ਮਾਦਰੀ ਜੁਬਾਨ ਉਰਦੂ ਸੀ। ਉਸਨੇ ਕਿਹਾ ਕਿ "ਟਿਕਟ ਦੇਨੀ ਨਹੀਂ ਹੋਤੀ, ਟਿਕਟ ਦੇਨਾ ਹੋਤਾ ਹੈ" ਅਤੇ ਮੌਲਾਨਾ ਸਾਹਿਬ ਕਹਿੰਦੇ ਕਿ ਮੈਂ ਤਾ ਬਿਲਕੁੱਲ ਫਿੱਕਾ ਪੈ ਗਿਆ ਕਿ ਇੱਕ ਅਨਪੜ੍ਹ ਕੰਡਕਟਰ ਨੇ ਮੈਨੂੰ ਇਹ ਸਿਖਾ ਦਿੱਤਾ ਕਿ ਜਿਹੜੀ ਆਪਦੀ ਮਾਦਰੀ ਜੁਬਾਨ ਹੈ ਉਹ ਇੱਕ ਅਨਪੜ੍ਹ ਬੰਦਾ ਵੀ ਦਰੁਸਤ ਬੋਲ ਸਕਦਾ ਹੈ। ਇਸੇ ਕਰਕੇ ਜੋ ਇਹ 2 ਬਿਲ ਆਏ ਹਨ, ਯੂਨੇਸਕੋ ਦੀ ਰਿਪੋਰਟ ਇਹ ਕਹਿੰਦੀ ਹੈ ਕਿ Education could best be imparted in mother tongue. 1988 ਦੇ ਵਿੱਚ ਯੂਨੀਸੈਫ ਦੀ ਰਿਪੋਰਟ ਸੀ, ਉਸ ਯੂਨੀਸੈਫ ਦੀ ਰਿਪੋਰਟ ਵਿੱਚ ਕਿਹਾ ਗਿਆ ਕਿ 70% ਬੱਚੇ ਜਿਹੜੇ ਸਕੂਲ ਦੇ ਵਿੱਚ ਡਰਾਪ ਆਊਟ ਹੁੰਦੇ ਹਨ, ਉਹ ਇਸ ਕਰਕੇ ਡਰਾਪ ਆਊਟ ਹੁੰਦੇ ਹਨ ਕਿ ਉਨ੍ਹਾਂ ਬੱਚਿਆਂ ਨੂੰ ਜਿਹੜੀ ਤਾਲੀਮ ਦਿੱਤੀ ਜਾਂਦੀ ਹੈ, ਉਹ ਉਨ੍ਹਾਂ ਦੀ ਮਾਦਰੀ ਜ਼ੁਬਾਨ ਵਿੱਚ ਨਹੀਂ ਹੁੰਦੀ। ਪੰਜਾਬੀ ਜ਼ੁਬਾਨ ਦਾ ਵਕਾਰ ਉੱਚਾ ਕਰਨ ਵਾਸਤੇ ਸਪੀਕਰ ਸਾਹਿਬ, ਜਿਹੜਾ ਬਿੱਲ ਆਇਆ ਹੈ, ਮੈਂ ਉਸ ਲਈ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ। ਅਸੀਂ ਡੇਢ ਸੌ ਸਾਲ ਲੇਟ ਹੋ ਗਏ ਹਾਂ। ਕੋਈ 4-6-10 ਸਾਲ ਜਾਂ ਬਾਦਲ ਸਾਹਿਬ ਦੀਆਂ ਚਾਰ ਟਰਮਾਂ ਨਹੀਂ, ਅਸੀਂ 150 ਸਾਲ ਤੋਂ ਲੇਟ ਹੋ ਗਏ। ਇਕ ਡਬਲਯੂ.ਐਲ.ਓ. ਗੈਰਕ ਹੋਇਆ ਕਰਦੇ ਸਨ, ਉਹ ਪੰਜਾਬ ਦੇ ਮਿਊਜ਼ੀਅਮ ਅਤੇ ਆਰਕਾਈਵਜ਼ ਦੇ ਡਾਇਰੈਕਟਰ ਸਨ। ਉਹ ਗੌਰਮਿੰਟ ਕਾਲਜ ਲਾਹੌਰ ਦੇ ਹਿਸਟਰੀ ਵਿਭਾਗ ਦੇ ਮੁਖੀ ਸਨ। ਉਨ੍ਹਾਂ ਨੇ ਬੜੀ ਖੂਬ ਇੱਕ ਗੱਲ ਕਹੀ ਸੀ ਕਿ ਇਕ ਪੰਜਾਬੀ ਦੀ ਕੀ ਪਛਾਣ ਹੁੰਦੀ ਹੈ। ਉਸ ਅੰਗਰੇਜ਼ ਨੇ ਕਿਹਾ ਪੰਜਾਬੀ ਦੀ ਜ਼ੁਬਾਨ ਹੁੰਦੀ ਹੈ ਅਤੇ ਪੰਜਾਬੀ ਉਹ ਹੁੰਦਾ ਹੈ ਕਿ ਜਿਸ ਦਾ ਉਹ ਦੋਸਤ ਹੋਵੇ, ਉਸ ਦੋਸਤ ਦਾ ਭਰੋਸਾ ਉਸ ਤੋਂ ਕਦੇ ਨਹੀਂ ਉਠਦਾ। ਜਿਸ ਦਾ ਉਹ ਦੁਸ਼ਮਣ ਹੋਵੇ, ਦੁਸ਼ਮਣ ਦਾ ਖੌਫ ਉਸ ਨੂੰ ਕਦੇ ਨਹੀਂ ਜਾਂਦਾ, ਪੰਜਾਬੀਆਂ ਤੋਂ। ਮੈਂ ਬੀਬੀ ਜੀ ਨੂੰ ਅੰਤ ਵਿੱਚ ਮੁਬਾਰਕਬਾਦ ਦੇਣ ਵਾਸਤੇ ਖੜ੍ਹਾ ਹੋਇਆ ਹਾਂ ਅਤੇ ਨਾਲ ਹੀ ਮੈਨੂੰ ਇਸ ਗੱਲ ਤੇ ਕੋਈ ਸ਼ੱਕ ਨਹੀਂ ਕਿ ਇਹ ਬਿੱਲ ਸਰਬਸੰਮਤੀ ਨਾਲ ਪਾਸ ਹੋਵੇਗਾ। ਧੰਨਵਾਦ ਜੀ।

ਸਿਹਤ ਤੇ ਪਰਿਵਾਰ ਭਲਾਈ ਮੰਤਰੀ : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਹੈ।

ਮਾਨਯੋਗ ਸਪੀਕਰ : ਹਾਂ ਜੀ, ਕਹੋ।

ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਆਪ ਲੋਕ ਅੰਗਰੇਜ਼ੀ ਤੋਂ ਬਚੋ ਜਿਸ ਨੇ ਸਾਨੂੰ ਸਾਰਿਆਂ ਨੂੰ ਗੁਸਿਆ ਹੋਇਆ ਹੈ। ਹਿੰਦੁਸਤਾਨ ਦੀਆਂ ਸਾਰੀਆਂ ਭਾਸ਼ਾਵਾਂ ਇੱਕੋ ਜਿਹੀਆਂ ਹੀ ਚੰਗੀਆਂ ਹਨ। ਸਪੀਕਰ ਸਾਹਿਬ, ਆਜ਼ਾਦੀ ਤੋਂ ਪਹਿਲਾਂ ਹਿੰਦੁਸਤਾਨ ਦੀਆਂ ਭਾਸ਼ਾਵਾਂ ਦੀ ਕਦਰ ਸੀ। ਮੈਂ ਸਕੂਲ ਤੇ ਕਾਲਜ ਵਿੱਚ ਪੜ੍ਹਦਿਆਂ ਵੇਖਿਆ ਕਿ ਜਿਹੜੇ ਅਫਸਰ ਕੁਰਸੀ ਤੇ ਬੈਠੇ ਹੁੰਦੇ ਸੀ, ਉਹ ਤਾਂ ਅੰਗਰੇਜ਼ੀ ਬੋਲਦੇ ਸੀ ਪਰ ਲੋਕੀ ਜਾ ਕੇ ਹਿੰਦੀ-ਪੰਜਾਬੀ ਵਿੱਚ ਗੱਲ ਕਰਦੇ ਸੀ। ਪਰ ਹੁਣ ਹੌਲੀ-ਹੌਲੀ ਇੰਨੀ ਤਰੱਕੀ ਹੋ ਗਈ ਹੈ ਕਿ ਲੋਕ ਅਫਸਰਾਂ ਕੋਲ ਜਾ ਕੇ ਅੰਗਰੇਜ਼ੀ ਬੋਲਦੇ ਹਨ ਅਤੇ ਅਫਸਰ ਅੱਗੋਂ ਪੰਜਾਬੀ ਬੋਲਦਾ ਹੈ ਜਾਂ ਹਿੰਦੀ ਬੋਲਦਾ ਹੈ। ਮੇਰਾ ਇਹ ਕਹਿਣਾ ਹੈ ਕਿ ਇਹ ਨਾ ਹੋਵੇ ਕਿ ਅਸੀਂ ਕੇਵਲ ਪੰਜਾਬੀ ਕਾਗਜ਼ਾਂ ਵਿੱਚ ਲਾਗੂ ਕਰ ਲਈਏ। 2 ਫਰਵਰੀ, 1835 ਦੀ ਮੈਨੂੰ ਗੱਲ ਕਰਨ ਦੀ ਪ੍ਰੇਰਨਾ ਸਰਦਾਰ ਮਨਪ੍ਰੀਤ ਸਿੰਘ ਕੋਲੋਂ ਮਿਲੀ ਹੈ, ਮੈਕਾਲੇ ਨੇ ਇੰਗਲੈਂਡ ਦੀ ਪਾਰਲੀਮੈਂਟ ਵਿੱਚ ਇੱਕ ਭਾਸ਼ਣ ਦਿੱਤਾ ਸੀ, ਉਹ ਰਿਕਾਰਡਡ ਹੈ ਤੇ ਛਪਿਆ ਹੋਇਆ ਹੈ। उस ने कहा कि मैं हिन्दुस्तान में बहुत घूमा हूँ। यहां के लोग ज्यादा पढ़े लिखे नहीं हैं, लेकिन इतने अनपढ़ भी नहीं और मूर्ख भी नहीं हैं। न ही यह सड़क पर केवल तमाशा दिखाने वाले और गाय भैंस चराने वाले हैं। इस लिये अगर इन पर राज करना है तो इन को इन की भाषा भुलवा देनी चाहिये तब इन पर राज्य किया जा सकता है। आज़ादी से पहले हम कहते थे कि

अपनी भाषा है भली
भलो अपनों देश
जो कुछ है अपनों भलो
यही राष्ट्र संदेश ।

आज़ादी से पहले कवी ने पंजाबी में लिखा उसने कहा-

"ਕੌਮਾਂ ਦੀ ਪਦ ਦੂਣ ਸਵਾਈ ਕੌਮੀ ਰਸਮ ਰਿਵਾਜੋਂ
ਆਪਣੀ ਘਰ ਦੀ ਜੁੱਤੀ ਚੰਗੀ ਓਪਰਿਆਂ ਦੇ ਤਾਜੋਂ,
ਅਪਣੇ ਗੁੜ ਸ਼ੱਕਰ ਨੇ ਮਿੱਠੇ ਪਰਦੇਸੀ ਖੰਡ ਕੌੜੀ
ਆਪਣੀ ਚੱਪਾ ਧਰਤੀ ਚੰਗੀ ਸਾਰੀ ਦੁਨੀਆਂ ਸੌੜੀ।"

आज क्या हो गया आज़ादी के बाद। हमें दो ही चीज़ें अच्छी लगती हैं या Import या Export Quality. ਮੇਰਾ ਇਕ ਨਿਵੇਦਨ ਹੈ ਕਿ पंजाबी के साथ पंजाबीयत को भी हम अपने में लायें। ज्यादा लोगों के बच्चे उन स्कूलों में पढ़ते हैं जहां हिन्दी/पंजाबी बोलने की ईजाज़त नहीं है, पढ़ने की तो बात ही अलग है। (Interruption) मुझे बोलने दीजिये। यह पंजाब विधान सभा कक्ष के गेट पर जो रजिसट्र रखा है, उस रजिसट्र में माननीय सदस्यों के हस्ताक्षर देख लीजिए 60 - 70 प्रतिशत से ज्यादा जनरल डायर की भाषा में हस्ताक्षर हैं। Youth आज भी हमारी Convocations में जनरल डायर के और मैकाले के काले gown डाल कर, छाती से लगाकर चलते हैं। वैसे काला रंग केवल हाये हाये करने के लिये, विरोध करने के लिये झण्डे लेकर लिया जाता है। शादी, विवाह में हिन्दू, मुसलमान, सिख, ईसाई कोई भी काले कपड़े नहीं डालता, लेकिन gown काले पहनते हैं। मेरा केवल एक निवेदन है, संक्षेप से मैंने एक ही बात कहनी है कि पंजाबीयत को ज़िंदगी में लायें। हिन्दुस्तानीयत को ज़िंदगी में लायें। त्योहारों पर जाकर ਅਸੀਂ ਦੀਪਕ

[ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਜਲਾਉਂਦੇ ਹਾਂ ਅਤੇ ਸਾਡੇ ਅਫਸਰ ਵੀ, ਮੈਂਬਰ ਵੀ, ਜਦੋਂ ਇਨ੍ਹਾਂ ਦੇ ਦੋਹਤੇ, ਪੋਤੇ ਦਾ ਜਨਮ ਦਿਨ ਹੁੰਦਾ ਹੈ, ਉਸ ਵੇਲੇ ਦੀਵੇ ਤੇ ਫੂਕ ਮਾਰ ਕੇ ਦੀਵਾ ਗੁੱਲ ਕਰ ਦਿੰਦੇ ਹਨ ਤੇ ਗੱਲ ਅਸੀਂ ਪੰਜਾਬੀਅਤ ਦੀ ਕਰਦੇ ਹਾਂ। ਪੰਜਾਬ ਦੇ ਮੇਲਿਆਂ ਵਿੱਚ ਅਤੇ ਟੀ.ਵੀ. ਚੈਨਲਾਂ ਵਿੱਚ ਜੋ ਗੰਦਗੀ ਦਿਖਾਈ ਜਾਂਦੀ ਹੈ, ਅਸੀਂ ਇਸ ਤਰ੍ਹਾਂ ਪੰਜਾਬ ਤੇ ਹਿੰਦੁਸਤਾਨ ਦੀਆਂ ਧੀਆਂ ਦਾ ਅਪਮਾਨ ਕਰਦੇ ਹਾਂ। ਮੇਰਾ ਇਕ ਨਿਵੇਦਨ ਹੈ ਕਿ ਘਰਾਂ ਵਿੱਚ ਜਿਸ ਵੇਲੇ ਵਿਆਹ ਸ਼ਾਦੀ ਦੇ ਕਾਰਡ ਭੇਜਦੇ ਹਾਂ ਉਹ ਤਾਂ ਅਸੀਂ ਸਿਰਫ English ਵਿੱਚ ਭੇਜਦੇ ਹਾਂ, ਉਪਰ ਇਕ ਸ਼ਲੋਕ ਚਾਹੇ ਉਹ ਗੁਰਬਾਣੀ ਦਾ ਹੈ, ਚਾਹੇ ਦੁਰਗਾ ਮਾਤਾ ਦਾ ਹੈ ਚਾਹੇ ਗਣੇਸ਼ ਜੀ ਦਾ ਹੈ, ਹੁੰਦਾ ਹੈ। ਸ਼ਾਇਦ ਦੇਵਤਿਆਂ ਨੂੰ ਅੰਗਰੇਜ਼ੀ ਪੜ੍ਹਨੀ ਨਹੀਂ ਆਉਂਦੀ ਇਸ ਕਰਕੇ ਕਦੇ ਦੁਰਗਾ ਮਾਤਾ ਦੇ ਨਾਂ ਤੇ, 'ਸਰਵ ਮੰਗਲ ਮਾਂਗ ਲੇਯ', ਕਦੀ ਗਣੇਸ਼ ਜੀ ਦੇ ਨਾਂ ਤੇ 'ਵਕਰ ਤੁੰਡ ਮਹਾਂ ਕਾਯੇ', ਕਦੇ ਗੁਰਬਾਣੀ ਦੇ ਨਾਂ ਤੇ 'ਸਤਿਗੁਰੂ ਦਾਤਾ ਕਾਜ ਰਚਾਇਆ', ਲਿਖਵਾਇਆ ਹੁੰਦਾ ਹੈ। ਅੱਗੇ ਮਿਸਟਰ ਐਂਡ ਮਿਸਜ਼ ਔਰ ਸੋ ਐਂਡ ਸੋ। ਦੇਵਤਿਆਂ ਨੂੰ ਅੰਗਰੇਜ਼ੀ ਪੜ੍ਹਨੀ ਨਹੀਂ ਆਉਂਦੀ ਇਨ੍ਹਾਂ ਨੂੰ ਭੁਲੇਖਾ ਹੈ। ਮੇਰਾ ਕਹਿਣਾ ਇਹ ਹੈ ਕਿ ਜਿਹੜਾ ਇਹ ਕਹਿਣਾ ਹੈ ਕਿ ਦੁਨੀਆਂ ਦੇ ਵਿੱਚ ਕਿਸੇ ਨੇ ਪੁੱਛਿਆ ਕਿ ਸੱਜਣ ਕੌਣ ਹੈ। ਉਸ ਨੇ ਕਿਹਾ ਕਿ ਜਿਸ ਦਾ ਮਨ, ਵਚਨ, ਕਰਮ ਇੱਕ ਹੈ, ਉਹੀ ਸੱਜਣ ਵਿਅਕਤੀ ਹੈ। ਪੰਜਾਬੀ ਭਾਸ਼ਾ ਦਾ ਬਿਲ ਕਰੀਏ। ਬੱਚਿਆਂ ਦੇ ਵਿਆਹ, ਸ਼ਾਦੀਆਂ ਦੇ ਕਾਰਡ, ਪਾਰਟੀਆਂ ਦੇ ਕਾਰਡ ਆਪਣੀ ਭਾਸ਼ਾ ਵਿੱਚ ਛਪਾਈਏ। ਘਰਾਂ ਵਿੱਚ ਮਾਂ ਪਿਓ ਨੂੰ ਮੰਮੀ, ਡੈਡੀ ਅਤੇ ਅੰਕਲ ਆਂਟੀ ਕਹਿ ਕੇ ਬੁਲਾਇਆ ਜਾਂਦਾ ਹੈ, ਉਥੇ ਪੰਜਾਬੀ ਦਾ ਪਿਆਰ ਕਿਉਂ ਨਹੀਂ ਆਉਂਦਾ ? ਦੀਵਾ ਬੁਝਾਉਣ ਲੱਗਿਆਂ ਪੰਜਾਬੀਅਤ ਕਿਉਂ ਨਹੀਂ ਆਉਂਦੀ ? ਉਹ ਵੀ ਅਸੀਂ ਅਪਣਾਈਏ ਤਾਂ ਹੀ ਇਸ ਬਿਲ ਦਾ ਪੂਰਾ ਲਾਭ ਹੋ ਸਕਦਾ ਹੈ। ਬਿਲ ਵਾਸਤੇ ਸਮਰਥਨ ਵੀ ਹੈ ਅਤੇ ਵਧਾਈ ਵੀ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਅਸੀਂ ਟਾਈਮ ਮੰਗਿਆ ਸੀ ਕਿ ਫਲੱਡਜ਼ ਤੇ ਸਾਡੀ ਪਾਰਟੀ ਦੇ ਮੈਂਬਰ ਸਾਹਿਬਾਨ ਨੇ ਬੋਲਣਾ ਹੈ, 6 ਮਿੰਟ ਤਾਂ ਹੁਣ ਹੀ ਬਰਬਾਦ ਹੋ ਚੁੱਕੇ ਹਨ। ਲੇਕਿਨ ਸਾਨੂੰ ਕੋਈ ਟਾਈਮ ਫਲੱਡਜ਼ ਤੇ ਬੋਲਣ ਲਈ ਅਲਾਟ ਨਹੀਂ ਕੀਤਾ ਗਿਆ। ਅੱਜ ਦੇ ਏਜੰਡੇ ਵਿੱਚ ਸਾਡੀ ਇਸ ਗੱਲ ਨੂੰ ਕੋਈ ਅਹਿਮੀਅਤ ਨਹੀਂ ਦਿੱਤੀ ਗਈ ਹੈ। ਇਸ ਬਾਰੇ ਮੈਂ ਸਪੀਕਰ ਸਾਹਿਬ, ਲਿਖ ਕੇ ਵੀ ਦਿੱਤਾ ਸੀ, ਬੀ.ਏ.ਸੀ. ਦੀ ਮੀਟਿੰਗ ਵਿੱਚ ਵੀ ਕਿਹਾ ਸੀ।

**ਮਾਨਯੋਗ ਸਪੀਕਰ** : ਤੁਹਾਡੀ ਪਾਰਟੀ ਦੇ ਜਿਹੜੇ ਬੰਦਿਆਂ ਨੇ ਇਸ ਤੇ ਬੋਲਣਾ ਹੈ, ਉਹ ਲਿਸਟ ਮੇਰੇ ਕੋਲ ਆਈ ਹੈ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਾਨੂੰ ਉਸ ਤੇ ਬੋਲਣ ਲਈ ਟਾਈਮ ਦੱਸ ਦਿਓ।

**ਮਾਨਯੋਗ ਸਪੀਕਰ** : ਅੱਜ ਦਾ ਇਹ ਬਿਜ਼ਨੈਸ ਖ਼ਤਮ ਕਰ ਲਈਏ। ਮੁੜ ਕੇ ਇਸ ਪਾਸੇ ਆਉਂਦੇ ਹਾਂ। ਟਾਈਮ ਤੁਹਾਨੂੰ ਦੇ ਦੇਵਾਂਗਾ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਰ, ਇਹ ਏਜੰਡੇ ਵਿਚ ਆਉਣਾ ਚਾਹੀਦਾ ਸੀ।

**ਮਾਨਯੋਗ ਸਪੀਕਰ** : ਏਜੰਡੇ ਵਿੱਚ ਆ ਗਿਆ, ਜਦੋਂ ਮੈਂ ਬੋਲ ਦਿੱਤਾ। ਥੋੜ੍ਹਾ ਜਿਹਾ ਠਹਿਰ ਜਾਓ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਸ.ਸੀ.)** : ਸਪੀਕਰ ਸਾਹਿਬ, ਤੁਸੀਂ ਮੈਨੂੰ ਇੱਕ ਬਹੁਤ ਹੀ ਅਹਿਮ ਬਿਲ ਤੇ ਬੋਲਣ ਦਾ ਮੌਕਾ ਦਿੱਤਾ, ਇਸ ਲਈ, ਸਪੀਕਰ ਸਾਹਿਬ,

ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਸਭ ਤੋਂ ਪਹਿਲਾਂ ਮੈਂ ਮੋਵਰ ਸਾਹਿਬ ਨੂੰ, ਬੀਬੀ ਉਪਿੰਦਰਜੀਤ ਕੌਰ ਨੂੰ, ਸਪੀਕਰ ਸਾਹਿਬ ਨੂੰ ਅਤੇ ਮੁੱਖ ਮੰਤਰੀ ਸਾਹਿਬ ਨੂੰ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਵਧਾਈ ਦਿੰਦਾ ਹਾਂ ਕਿ ਅੱਜ ਅਸੀਂ ਸਰਬਸੰਮਤੀ ਨਾਲ ਇਸ ਬਿਲ ਨੂੰ ਪਾਸ ਕਰਨ ਜਾ ਰਹੇ ਹਾਂ। ਉਸ ਦਿਨ ਰੈਜ਼ੋਲਿਊਸ਼ਨ ਵੀ, ਮਤਾ ਵੀ ਸਰਬਸੰਮਤੀ ਨਾਲ ਪਾਸ ਕੀਤਾ ਸੀ। ਉਸ ਦਿਨ ਵੀ ਮੈਂ ਕਿਹਾ ਸੀ ਕਿ ਅੱਜ ਇਹ ਇਤਿਹਾਸਿਕ ਦਿਨ ਹੈ ਔਰ ਅੱਜ ਵੀ ਮੈਂ ਜਿੱਥੇ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਵਧਾਈ ਦਿੰਦਾ ਹਾਂ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਦਾ ਦਿਨ ਇੱਕ ਬੜਾ ਹੀ ਇਤਿਹਾਸਿਕ ਦਿਨ ਹੈ। ਸਰਦਾਰ ਮਨਪ੍ਰੀਤ ਸਿੰਘ ਬਾਦਲ ਹੋਰਾਂ ਨੇ ਕਿਹਾ ਹੈ ਕਿ 150 ਸਾਲ ਦਾ ਕੰਮ ਕੀਤਾ ਹੈ ਪਰ ਸ਼ਾਇਦ ਇਨ੍ਹਾਂ ਨੂੰ ਇਹ ਪਤਾ ਨਹੀਂ ਕਿ ਅੱਜ ਇਹ ਪਹਿਲੀ ਵਾਰੀ ਹੋ ਰਿਹਾ ਹੈ ਕਿ ਪੰਜਾਬੀ ਭਾਸ਼ਾ ਸਰਕਾਰੀ ਪੱਧਰ ਤੇ, ਸਰਕਾਰੀ ਭਾਸ਼ਾ ਬਣਨ ਜਾ ਰਹੀ ਹੈ। ਅਸੀਂ ਬੜਾ ਮਾਣ ਕਰਦੇ ਹਾਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਰਾਜ ਤੇ ਔਰ ਮਾਣ ਕਰਨ ਵਾਲੀ ਗੱਲ ਵੀ ਹੈ ਕਿਉਂਕਿ ਉਹ ਵਧੀਆ ਰਾਜ ਸੀ, ਮਹਾਰਾਜਾ ਰਣਜੀਤ ਸਿੰਘ ਦਾ ਰਾਜ ਇੱਕ ਹਲੀਮੀ ਵਾਲਾ ਰਾਜ ਸੀ। ਪਰ ਸ਼ਾਇਦ ਉਦੋਂ ਵੀ ਪੰਜਾਬੀ ਨੂੰ ਰਾਜ ਭਾਸ਼ਾ ਦਾ ਦਰਜਾ ਨਹੀਂ ਮਿਲਿਆ। ਅੱਜ ਦਾ ਦਿਨ ਇਤਿਹਾਸ ਵਿੱਚ ਇਹ ਬਹੁਤ ਵੱਡੀ ਗੱਲ ਹੋਵੇਗੀ ਕਿ ਸਾਡੀ ਮਾਂ ਬੋਲੀ ਨੂੰ ਰਾਜ ਭਾਸ਼ਾ ਦਾ ਦਰਜਾ ਮਿਲਿਆ ਹੈ। ਇਸ ਲਈ ਤੁਸੀਂ ਸਾਰੇ ਵਧਾਈ ਦੇ ਪਾਤਰ ਹੋ। ਇੱਕ ਸਮਾਂ ਸੀ ਜਦੋਂ ਸਾਡੇ ਦੇਸ਼ ਦੀ ਬਦਕਿਸਮਤੀ ਸੀ ਕਿ ਭਾਸ਼ਾ ਨੂੰ ਧਰਮਾਂ ਦੇ ਨਾਲ ਨੱਥੀ ਕਰ ਦਿੱਤਾ ਸੀ ਅਤੇ ਕਿਹਾ ਜਾਂਦਾ ਸੀ ਕਿ ਪੰਜਾਬੀ, ਇਹ ਸਿੱਖਾਂ ਦੀ ਬੋਲੀ ਹੈ। ਹਿੰਦੀ, ਇਹ ਹਿੰਦੂਆਂ ਦੀ ਬੋਲੀ ਹੈ ਔਰ ਅੰਗਰੇਜ਼ੀ, ਇਹ ਅੰਗਰੇਜ਼ਾਂ ਦੀ ਬੋਲੀ ਹੈ। ਮੁਸਲਮਾਨ ਦੀ ਬੋਲੀ ਉਰਦੂ ਹੈ। ਕੋਈ ਵੀ ਭਾਸ਼ਾ ਦਾ ਕਿਸੇ ਧਰਮ ਦੇ ਲੋਕਾਂ ਦੇ ਨਾਲ ਕਦੇ ਸਬੰਧ ਨਹੀਂ ਹੋਇਆ ਕਰਦਾ ਔਰ ਨਾ ਹੀ ਕਿਸੇ ਭਾਸ਼ਾ ਨੂੰ ਰਾਜ ਪੱਧਰ ਦਾ ਦਰਜਾ ਦੇ ਕੇ ਜਾਂ ਨਾ ਦੇ ਕੇ ਮਾਰਿਆ ਜਾ ਸਕਦਾ ਹੈ। ਸਾਡੇ ਗਵਾਂਢ ਵਿੱਚ ਪੱਛਮੀ ਪੰਜਾਬ ਪਾਕਿਸਤਾਨ ਵਿੱਚ ਸਰਕਾਰੀ ਭਾਸ਼ਾ ਉਰਦੂ ਹੈ ਪਰ ਕੋਈ ਵੀ ਤਾਕਤ ਉਥੇ ਦੇ ਲੋਕਾਂ ਨੂੰ ਪੰਜਾਬੀ ਬੋਲਣ ਤੋਂ ਰੋਕ ਨਹੀਂ ਸਕੀ। ਸ਼ਾਹਮੁਖੀ ਵਿੱਚ ਉਹ ਲੋਕ ਪੰਜਾਬੀ ਲਿਖਦੇ ਹਨ। ਪੰਜਾਬੀ ਦਾ ਸਾਹਿਤ ਰਚਣ ਵਾਸਤੇ ਕੋਈ ਰੋਕ ਨਹੀਂ ਸਕਦਾ। ਇਸ ਲਈ ਮੈਂ ਅੱਜ ਇਸ ਗੱਲ ਲਈ ਆਪ ਸਾਰਿਆਂ ਨੂੰ ਵਧਾਈ ਦਿੰਦਾ ਹਾਂ ਔਰ ਨਾਲ ਹੀ ਇਸ ਗੱਲ ਤੇ ਅਫਸੋਸ ਪ੍ਰਗਟ ਕਰਦਾ ਹਾਂ, ਮੈਂ ਇਹ ਨਹੀਂ ਕਹਾਂਗਾ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੀ ਕੇਵਲ ਇਸ ਦੇ ਜ਼ਿੰਮੇਵਾਰ ਹਨ, ਮੈਂ ਸਾਰੀਆਂ ਪੰਜਾਬ ਦੀਆਂ ਸਰਕਾਰਾਂ ਨੂੰ ਜਿਹੜੀਆਂ ਇਸ ਤੋਂ ਪਹਿਲਾਂ ਆਈਆਂ ਹਨ, ਉਨ੍ਹਾਂ ਨੂੰ ਇਸ ਲਈ ਜ਼ਿੰਮੇਵਾਰ ਸਮਝਦਾ ਹਾਂ ਕਿ ਉਨ੍ਹਾਂ ਨੇ ਆਪਣੀ ਭਾਸ਼ਾ ਦੇ ਮਹੱਤਵ ਨੂੰ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਉਨ੍ਹਾਂ ਨੇ ਇਹ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਮਨੁੱਖ ਅਤੇ ਭਾਸ਼ਾ ਦਾ ਕੀ ਸਬੰਧ ਹੈ। ਉਨ੍ਹਾਂ ਨੇ ਇਸ ਨੂੰ ਨਕਾਰਿਆ ਅਤੇ ਆਪਣੀ ਮਾਤ ਭਾਸ਼ਾ ਦੀ ਸਮਰੱਥਾ ਬਾਰੇ ਕਿਸੇ ਨੂੰ ਗਿਆਨ ਹੀ ਨਹੀਂ ਹੋਇਆ। ਇਸ ਨੂੰ ਰਾਜ ਪੱਧਰ ਤੇ ਲਾਗੂ ਕਰਨ ਦਾ ਕੀ ਮਹੱਤਵ ਹੋਵੇਗਾ, ਇਸ ਨੂੰ ਵੀ ਸਮਝਣ ਦਾ ਕੋਈ ਯਤਨ ਨਹੀਂ ਕੀਤਾ। ਅੱਜ ਗੱਲਾਂ ਕੀਤੀਆਂ ਜਾ ਰਹੀਆਂ ਹਨ ਕਿ ਅੰਗਰੇਜ਼ੀ ਬੜੀ ਸਮਰੱਥ ਭਾਸ਼ਾ ਹੈ ਅਤੇ ਪੰਜਾਬੀ ਕਮਜ਼ੋਰ ਭਾਸ਼ਾ ਹੈ। ਅੱਜ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੰਸਾਰ ਦੀਆਂ ਹਜ਼ਾਰਾਂ ਭਾਸ਼ਾਵਾਂ ਵਿਚੋਂ ਅੱਜ ਵੀ ਪੰਜਾਬੀ ਭਾਸ਼ਾ ਦਾ ਚੌਦਵਾਂ ਸਥਾਨ ਹੈ। ਇਹ ਇੱਕ ਬਹੁਤ ਹੀ ਵੱਡੀ ਗੱਲ ਹੈ ਕਿ ਪੰਜਾਬੀ ਭਾਸ਼ਾ ਸੰਸਾਰ ਦੀਆਂ ਹਜ਼ਾਰਾਂ ਭਾਸ਼ਾਵਾਂ ਵਿੱਚੋਂ ਆਪਣਾ ਚੌਦਵਾਂ ਸਥਾਨ ਰੱਖਦੀ ਹੋਵੇ। ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਇਸ ਭਾਸ਼ਾ ਵਿੱਚ ਬਾਬਾ ਫਰੀਦ ਜੀ ਨੇ ਆਪਣੀ ਰਚਨਾ ਕੀਤੀ। ਮੈਨੂੰ ਇਸ ਗੱਲ ਦਾ ਵੀ ਮਾਣ ਹੈ ਕਿ ਇਸ ਭਾਸ਼ਾ ਵਿੱਚ ਬਾਬੇ ਨਾਨਕ ਨੇ ਰਚਨਾ ਕੀਤੀ। ਜਿਸ ਭਾਸ਼ਾ ਵਿਚ ਅਜਿਹੇ

[ਸਰਦਾਰ ਮੱਖਣ ਸਿੰਘ]

ਮਹਾਨ ਵਿਅਕਤੀਆਂ ਵੱਲੋਂ ਆਪਣੀ ਕਾਵਿ ਰਚਨਾ ਕੀਤੀ ਗਈ ਹੋਵੇ, ਉਸ ਭਾਸ਼ਾ ਨੂੰ ਕੌਣ ਗਰੀਬ ਕਹਿ ਸਕਦਾ ਹੈ। ਅੰਗਰੇਜ਼ੀ ਭਾਸ਼ਾ ਕੋਲ ਕੇਵਲ 26 ਧੁਨੀਆਂ ਹਨ ਅਤੇ ਇਨ੍ਹਾਂ ਵਿੱਚ ਹੀ ਸਾਰਾ ਕੁਝ ਵਰਤੋਂ ਵਿੱਚ ਆਉਂਦਾ ਹੈ। ਮੈਨੂੰ ਇਸ ਗੱਲ ਦਾ ਫ਼ਖ਼ਰ ਹੈ ਕਿ ਸਾਡੇ ਕੋਲ 40 ਧੁਨੀਆਂ ਤਾਂ ਵੈਸੇ ਹੀ ਹਨ ਅਤੇ ਇਸ ਦੇ ਨਾਲ 12 ਲਗਾਂ-ਮਾਤਰਾਂ ਵੀ ਹਨ। ਇਸ ਭਾਸ਼ਾ ਕੋਲ 52 ਧੁਨੀਆਂ ਹੋਣ ਅਤੇ ਅੰਗਰੇਜ਼ੀ ਭਾਸ਼ਾ ਕੋਲ ਕੇਵਲ 26 ਧੁਨੀਆਂ ਹੋਣ ਤਾਂ ਕੀ ਸਾਨੂੰ ਇਸ ਗੱਲ ਦਾ ਫ਼ਖ਼ਰ ਨਹੀਂ ਹੋਵੇਗਾ? ਇਸ ਮਹਾਨ ਭਾਸ਼ਾ ਨੂੰ ਬੋਲਣ ਵਾਲਿਆਂ ਦੇ ਮਹੱਤਵ ਨੂੰ ਸਮਝ ਕੇ ਇਸ ਨੂੰ ਪੰਜਾਬ ਵਿੱਚ ਚਿਰੋਕਣਾ ਲਾਗੂ ਕਰਨਾ ਚਾਹੀਦਾ ਸੀ ਕਿ ਭਾਸ਼ਾ ਅਤੇ ਮਨੁੱਖ ਦਾ ਕਿੰਨਾ ਪੀਡਾ ਸਬੰਧ ਹੈ। ਸਰਦਾਰ ਮਨਪ੍ਰੀਤ ਜੀ ਗੱਲ ਕਰ ਰਹੇ ਸਨ ਕਿ ਕਿਸੇ ਵੇਲੇ ਫੈਜ਼ ਅਹਿਮਦ ਫੈਜ਼ ਲਖਨਊ ਵਿਖੇ ਜਾ ਕੇ ਇੱਕ ਮੁਸ਼ਾਇਰੇ ਵਿਚ ਉਰਦੂ ਵਿੱਚ ਕਵਿਤਾ ਪੜ੍ਹ ਰਹੇ ਸਨ ਤਾਂ ਉਸ ਵਿੱਚੋਂ ਪੰਜਾਬੀ ਝਲਕਦੀ ਸੀ। ਉਸ ਨੂੰ ਮੁਸ਼ਾਇਰੇ ਦੇ ਕਵੀਆਂ ਨੇ ਕਿਹਾ ਕਿ ਤੁਹਾਡੇ ਉਰਦੂ ਵਿੱਚੋਂ ਪੰਜਾਬੀ ਝਲਕਦੀ ਹੈ ਤਾਂ ਫਿਰ ਉਨ੍ਹਾਂ ਨੇ ਪੰਜਾਬੀ ਵਿੱਚ ਲਿਖਣਾ ਸ਼ੁਰੂ ਕੀਤਾ। ਇਸੇ ਤਰ੍ਹਾਂ ਕਿਸੇ ਵੇਲੇ ਮੁਲਕ ਰਾਜ ਆਨੰਦ ਵੀ ਅੰਗਰੇਜ਼ੀ ਭਾਸ਼ਾ ਵਿੱਚ ਲਿਖਦੇ ਸਨ। ਪ੍ਰੰਤੂ ਜਦੋਂ ਉਨ੍ਹਾਂ ਨੂੰ ਯਾਦ ਕਰਵਾਇਆ ਗਿਆ ਕਿ ਤੁਸੀਂ ਆਪਣੀ ਭਾਸ਼ਾ ਵਿੱਚ ਆਪਣੇ ਆਪ ਨੂੰ ਬਹੁਤ ਵਧੀਆ ਢੰਗ ਨਾਲ ਵਿਅਕਤ ਕਰ ਸਕਦੇ ਹੋ ਤਾਂ ਫਿਰ ਮੁਲਕ ਰਾਜ ਆਨੰਦ ਜੀ ਨੇ ਵੀ ਪੰਜਾਬੀ ਵਿੱਚ ਲਿਖਣਾ ਸ਼ੁਰੂ ਕਰ ਦਿੱਤਾ। ਭਾਸ਼ਾ ਅਤੇ ਮਨੁੱਖ ਦਾ ਬੜਾ ਗੂੜ੍ਹਾ ਅਤੇ ਪੀਡਾ ਸਬੰਧ ਹੈ। ਸੰਸਾਰ ਭਰ ਦੇ ਮਨੋਵਿਗਿਆਨੀਆਂ ਵੱਲੋਂ ਇਹ ਸਾਬਤ ਕੀਤਾ ਗਿਆ ਹੈ ਕਿ ਜਿਸ ਬੱਚੇ ਨੂੰ ਆਪਣੀ ਪ੍ਰਾਇਮਰੀ ਸਿੱਖਿਆ ਉਸ ਦੀ ਮਾਤਰ ਭਾਸ਼ਾ ਵਿੱਚ ਨਹੀਂ ਮਿਲਦੀ ਤਾਂ ਉਸ ਬੱਚੇ ਦੀ ਬੁਧੀ ਦਾ ਪੂਰਨ ਵਿਕਾਸ ਨਹੀਂ ਹੋ ਸਕਦਾ। ਜਿਹੜਾ ਆਪਣੀ ਭਾਸ਼ਾ ਦੇ ਵਿਆਕਰਣ ਨੂੰ ਜਾਣ ਲੈਂਦਾ ਹੈ ਤਾਂ ਉਹ ਫਿਰ ਦੁਨੀਆਂ ਦੀ ਕਿਸੇ ਵੀ ਭਾਸ਼ਾ ਦੇ ਵਿਆਕਰਣ ਦੇ ਮਹੱਤਵ ਨੂੰ ਛੇਤੀ ਹੀ ਸਮਝ ਸਕਦਾ ਹੈ। ਮੈਂ ਇੱਕ ਮਿਸਾਲ ਦਿੰਦਾ ਹਾਂ ਕਿ ਜੇਕਰ ਇੱਕ ਪਾਗਲ ਵਿਅਕਤੀ ਨੂੰ ਪੁੱਛਿਆ ਜਾਵੇ ਕਿ ਉਸ ਦਾ ਘਰ ਕਿੱਥੇ ਹੈ ਤਾਂ ਉਹ ਨਹੀਂ ਦੱਸ ਸਕਦਾ। ਜੇ ਉਸ ਨੂੰ ਪੁੱਛਿਆ ਜਾਵੇ ਕਿ ਉਸ ਦੀ ਮਾਂ ਕੌਣ ਹੈ, ਭੈਣ ਕੌਣ ਜਾਂ ਭਾਈ ਕੌਣ ਹੈ ਤਾਂ ਉਹ ਕਿਸੇ ਬਾਰੇ ਵੀ ਕੁਝ ਨਹੀਂ ਦੱਸ ਸਕਦਾ ਅਤੇ ਸਭ ਕੁਝ ਭੁੱਲ ਚੁੱਕਿਆ ਹੁੰਦਾ ਹੈ। ਪ੍ਰੰਤੂ ਜਦੋਂ ਕਦੇ ਉਹ ਇਸ ਅਵੱਸਥਾ 'ਚ ਬੱਕੜਵਾਹ ਕਰਦਾ ਹੈ ਤਾਂ ਉਹ ਆਪਣੀ ਮਾਤ ਭਾਸ਼ਾ ਵਿੱਚ ਹੀ ਕਰਦਾ ਹੈ। ਉਹ ਬਾਕੀ ਸਭ ਕੁਝ ਭੁੱਲ ਸਕਦਾ ਹੈ ਪ੍ਰੰਤੂ ਆਪਣੀ ਮਾਂ-ਬੋਲੀ ਨਹੀਂ ਭੁੱਲ ਸਕਦਾ। ਮੈਂ ਇਕ ਵਾਰੀ ਰਸ਼ੀਅਨ ਨਾਵਲ ਪੜ੍ਹ ਰਿਹਾ ਸੀ। ਰਸ਼ੀਆ ਵਾਲਿਆਂ ਨੇ ਇਕ ਰਸ਼ੀਅਨ ਬੱਚੇ ਨੂੰ ਇਸ ਲਈ ਜਰਮਨ ਭੇਜ ਦਿੱਤਾ ਕਿ ਉਹ ਉਥੋਂ ਦੀ ਜਰਮਨ ਭਾਸ਼ਾ ਸਿੱਖ ਕੇ, ਜਰਮਨਾਂ ਵਾਂਗ ਬੋਲੇਗਾ ਅਤੇ ਜਰਮਨ ਫੌਜ ਵਿੱਚ ਭਰਤੀ ਹੋ ਕੇ ਉਥੋਂ ਦੀ ਸਰਕਾਰ ਦੇ ਗੁਪਤ ਭੇਤ ਰਸ਼ੀਆ ਨੂੰ ਭੇਜਿਆ ਕਰੇਗਾ। ਉਹ ਕਈ ਸਾਲਾਂ ਵਿੱਚ ਉਥੇ ਵੱਡਾ ਹੋਇਆ, ਫਿਰ ਉਹ ਉਥੇ ਪੜ੍ਹਿਆ, ਉਨ੍ਹਾਂ ਵਾਂਗ ਬੋਲਣਾ ਸਿੱਖਿਆ, ਉਥੇ ਫੌਜ ਵਿੱਚ ਭਰਤੀ ਹੋਇਆ ਅਤੇ ਉਥੋਂ ਦੇ ਗੁਪਤ ਭੇਤ ਰਸ਼ੀਆ ਸਰਕਾਰ ਨੂੰ ਭੇਜਦਾ ਰਿਹਾ। ਇੱਕ ਦਿਨ ਉਸ ਨੇ ਆਪਣੇ ਬੌਸ ਨੂੰ ਗੁਪਤ ਵਾਇਰਲੈਸ ਮੈਸੇਜ ਕੀਤਾ ਕਿ ਉਸ ਨੇ ਆਪਣਾ ਮਿਸ਼ਨ ਪੂਰਾ ਕਰ ਲਿਆ ਹੈ, ਕੱਲ੍ਹ ਨੂੰ ਮੈਂ ਵਾਪਸ ਆ ਜਾਣਾ ਹੈ, ਅੱਜ ਮੈਂ ਬਹੁਤ ਥੱਕਿਆ ਹੋਇਆ ਹਾਂ ਅਤੇ ਅੱਜ ਮੈਂ ਰੱਜ ਕੇ ਸੌਣਾ ਚਾਹੁੰਦਾ ਹਾਂ। ਉਸਦੇ ਅਫਸਰ ਨੇ ਉਸਨੂੰ ਹਦਾਇਤ ਕੀਤੀ ਕਿ ਅੱਜ ਦੀ ਰਾਤ ਤੂੰ ਬਿੱਲਕੁਲ ਨਹੀਂ ਸੌਣਾ। ਅਗਰ ਅੱਜ ਤੂੰ ਸੌਂਵੇਂਗਾ, ਤੂੰ ਸੁੱਤੇ ਹੋਏ ਮਨ ਵਿੱਚ ਸੁਪਨੇ ਲਵੇਂਗਾ, ਅਵਚੇਤਨ ਮਨ ਵਿੱਚ ਲਏ ਸੁਪਨਿਆਂ ਵਿੱਚ ਤੂੰ ਰਸ਼ੀਅਨ ਵਿਚ ਬੁੜ-ਬੁੜਾਵੇਂਗਾ ਅਤੇ ਤੂੰ ਫੜਿਆ ਜਾਵੇਂਗਾ ਅਤੇ

ਐਸੀ ਅਵੱਸਥਾ ਵਿੱਚ ਜਦੋਂ ਕੋਈ ਬੋਲਦਾ ਹੈ ਤਾਂ ਉਹ ਆਪਣੀ ਮਾਤ-ਭਾਸ਼ਾ ਵਿੱਚ ਬੋਲਦਾ ਹੈ। ਇਸ ਲਈ ਮਾਤਰ-ਭਾਸ਼ਾ ਦਾ ਬਹੁਤ ਵੱਡਾ ਮਹੱਤਵ ਹੈ। ਸੋ, ਇਸ ਬਿੱਲ ਦੇ ਨਾਲ ਅਸੀਂ ਆਪਣੀ ਮਾਤਰ ਭਾਸ਼ਾ ਦੀ ਬਹੁਤ ਵੱਡੀ ਖਿਦਮਤ ਕਰਾਂਗੇ ਪਰ ਮੈਂ ਇਕ ਅਮੈਂਡਮੈਂਟ ਦੇਣੀ ਚਾਹੁੰਦਾ ਹਾਂ ਕਿ ਤੁਸੀਂ ਸਟੇਟ ਲੈਵਲ ਤੇ ਇੱਕ ਕਮੇਟੀ ਬਣਾਉਣ ਦੀ ਗੱਲ ਕੀਤੀ ਹੈ ਅਤੇ ਡਿਸਟ੍ਰਿਕਟ ਲੈਵਲ ਤੇ ਵੀ ਚੌਕਸੀ ਕਮੇਟੀਆਂ ਬਣਾਉਣ ਦੀ ਗੱਲ ਕੀਤੀ ਹੈ ਪਰ ਕੇਂਦਰੀ ਪੰਜਾਬੀ ਲੇਖਕ ਸਭਾ ਇਕ ਐਸੀ ਸੰਸਥਾ ਹੈ ਜਿਸ ਨੇ ਕਾਫੀ ਸੰਘਰਸ਼ ਕੀਤੇ ਅਤੇ ਕਈ ਵੇਰ ਪੁਲਿਸ ਦੀਆਂ ਲਾਠੀਆਂ ਖਾਧੀਆਂ ਅਤੇ ਪਾਣੀ ਦੀਆਂ ਤੋਪਾਂ ਦਾ ਸਾਹਮਣਾ ਵੀ ਕੀਤਾ। ਤੁਸੀਂ ਇਸਦੇ ਵਿੱਚ ਇੱਕ ਸੰਸਥਾ, ਜਿਹੜੀ ਲੁਧਿਆਣਾ ਵਿਖੇ ਹੈ, ਜਿਸ ਦੀ ਪ੍ਰਧਾਨ ਡਾਕਟਰ ਦਲੀਪ ਕੌਰ ਟਿਵਾਣਾ ਹੈ, ਉਸਨੂੰ ਨੁਮਾਇੰਦਗੀ ਦਿੱਤੀ ਹੈ। ਪਰ ਕੇਂਦਰੀ ਪੰਜਾਬੀ ਲੇਖਕ ਸਭਾ, ਉਨ੍ਹਾਂ ਦਾ ਨੁਮਾਇੰਦਾ ਸਟੇਟ ਲੈਵਲ ਤੇ ਵੀ ਜਿਹੜੀ ਕਮੇਟੀ ਬਣਾਉਣੀ ਹੈ, ਉਸਦੇ ਵਿੱਚ ਪਾਉਣਾ ਚਾਹੀਦਾ ਹੈ ਅਤੇ ਡਿਸਟ੍ਰਿਕਟ ਲੈਵਲ ਤੇ ਜੋ ਚੌਕਸੀ ਕਮੇਟੀਆਂ ਬਣਾਉਣ ਜਾ ਰਹੇ ਹੋ, ਉਸਦੇ ਵਿੱਚ ਵੀ ਇਸ ਸਭਾ ਦੇ ਨੁਮਾਇੰਦੇ ਪਾ ਲਏ ਜਾਣ। ਮੈਂ ਇਸ ਬਿਲ ਦਾ ਪੁਰ-ਜ਼ੋਰ ਸਮਰਥਨ ਕਰਦਾ ਹੋਇਆ ਆਪ ਸਭ ਦਾ ਧੰਨਵਾਦੀ ਹਾਂ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਜਿਸ ਵੇਲੇ ਇਹ ਬਿਲ ਪੇਸ਼ ਹੋਇਆ ਸੀ ਉਸ ਸਮੇਂ ਮੈਂ ਖੜ੍ਹੇ ਹੋ ਕੇ ਦੋ ਵੇਰ ਬੇਨਤੀ ਕੀਤੀ ਸੀ, ਬੀਬੀ ਜੀ ਨੂੰ ਕਿਹਾ ਕਿ ਮਤਾ ਲਿਆਓ ਪਰ ਰਿਕਾਰਡ ਵਿੱਚ ਕਿਹਾ ਗਿਆ ਕਿ ਇੱਕ ਆਵਾਜ਼, ਪਰ ਮੈਂ ਦੋ ਵੇਰ, ਸਪੀਕਰ ਸਾਹਿਬ, ਬੇਨਤੀ ਕੀਤੀ ਸੀ, ਕਿ ਉਹ ਬਿੱਲ ਪੇਸ਼ ਕਰਨ ਦੀ ਕ੍ਰਿਪਾਲਤਾ ਕਰਨ। ਉਹ ਆਵਾਜ਼ਾਂ ਦੀ ਬਜਾਏ ਮੇਰੇ ਵੱਲੋਂ ਬੇਨਤੀ ਦਰਜ ਕਰ ਲਈ ਜਾਵੇ ਜੀ, ਬਹੁਤ-ਬਹੁਤ ਧੰਨਵਾਦ।

(ਇਸ ਸਮੇਂ ਕਾਂਗਰਸ ਪਾਰਟੀ ਦੇ ਹੋਰ ਕਈ ਮੈਂਬਰ ਬੋਲਣ ਲਈ ਖੜ੍ਹੇ ਸਨ।)

**ਮਾਨਯੋਗ ਸਪੀਕਰ :** ਬਹੁਤ ਟਾਈਮ ਹੋ ਗਿਆ ਹੈ, ਕਾਫੀ ਬੁਲਾਰੇ ਬੋਲ ਚੁੱਕੇ ਹਨ। ਚਲੋ, ਖਹਿਰਾ ਜੀ, ਬੋਲੋ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਅੱਜ ਬਹੁਤ ਹੀ ਖੁਸ਼ੀ ਦਾ ਦਿਨ ਹੈ। ਅੱਜ ਬਹੁਤ ਸਾਰੇ ਬੁਲਾਰਿਆਂ ਨੇ ਪੰਜਾਬੀ ਭਾਸ਼ਾ ਨਾਲ, ਪੰਜਾਬੀ ਸਭਿਆਚਾਰ ਨਾਲ, ਪੰਜਾਬ ਸੂਬੇ ਬਾਰੇ ਆਪਣੇ ਜਿਹੜੇ ਵਿਚਾਰ ਰੱਖੇ ਹਨ, ਮੈਂ ਉਨ੍ਹਾਂ ਦਾ ਸਮਰਥਨ ਕਰਦਾ ਹਾਂ। ਜਿਹੜੀਆਂ ਗੱਲਾਂ ਕਹੀਆਂ ਗਈਆਂ, ਬੜੀ ਫਖਰ ਵਾਲੀ ਗੱਲ ਹੈ। ਮੋਫਰ ਸਾਹਿਬ ਦਾ ਵੀ ਮੈਂ ਧੰਨਵਾਦੀ ਹਾਂ, ਉਨ੍ਹਾਂ ਨੇ ਕਾਲ ਅਟੈਂਸ਼ਨ ਦਿੱਤੀ ਅਤੇ ਸਰਕਾਰ ਨੇ ਇਥੇ ਸਦਨ ਵਿੱਚ ਇਹ ਬਿੱਲ ਲਿਆਂਦਾ। ਜਿਸ ਤਰ੍ਹਾਂ ਵਿੱਤ ਮੰਤਰੀ ਜੀ ਨੇ ਕਿਹਾ ਕਿ ਬੜੀ ਦੇਰ ਤੋਂ ਇਹ ਗਲਤੀ ਸੁਧਾਰਨ ਦੀ ਲੋੜ ਸੀ, ਚਲੋ 'ਦੇਰ ਆਏ ਦਰੁੱਸਤ ਆਏ' ਵਾਲੀ ਗੱਲ ਹੈ। ਪੁਰਜ਼ੋਰ ਸ਼ਬਦਾਂ ਨਾਲ ਸਾਰੀ ਕਾਂਗਰਸ ਪਾਰਟੀ ਇਸਦਾ ਸਵਾਗਤ ਕਰਦੀ ਹੈ। ਇਸਦੇ ਨਾਲ-ਨਾਲ ਇਕ ਹੋਰ ਮਹੱਤਵਪੂਰਨ ਸਬਜੈਕਟ ਜੁੜਿਆ ਹੈ। ਜਦੋਂ 1966 ਵਿੱਚ ਪੰਜਾਬੀ ਸੂਬਾ ਬਣਿਆ ਤਾਂ ਉਸ ਵੇਲੇ ਸਾਡੇ ਬਹੁਤ ਸਾਰੇ ਭਰਾ ਪੰਜਾਬ ਤੋਂ ਬਾਹਰ ਰਹਿ ਗਏ ਅਤੇ ਉਨ੍ਹਾਂ ਦਾ ਵੀ ਪੰਜਾਬੀ ਨਾਲ ਅਥਾਹ ਪਿਆਰ ਹੈ, ਲਗਾਵ ਹੈ। ਉਨ੍ਹਾਂ ਦਾ ਵੀ ਪੰਜਾਬੀ ਨਾਲ ਉਨਾ ਹੀ ਕਨਸਰਨ ਹੈ ਜਿੰਨਾ ਪੰਜਾਬ ਵਿਚ ਰਹਿਣ ਵਾਲਿਆਂ ਦਾ ਹੈ। ਇਹ ਜਿਹੜੀ ਦੂਜੇ ਸੂਬਿਆਂ ਵਿੱਚ ਪੰਜਾਬੀ ਨੂੰ ਦੂਜਾ ਦਰਜਾ ਦੇਣ ਦੀ ਗੱਲ ਸੀ, ਕੈਨੇਡਾ ਵਰਗੇ ਅਤੇ ਇੰਗਲੈਂਡ ਵਰਗੇ ਦੂਜੇ ਦੇਸ਼ਾਂ ਵਿੱਚ ਪੰਜਾਬੀ ਭਾਸ਼ਾ ਵਿੱਚ ਬਹੁਤ ਸਾਰੇ ਸਾਈਨ-ਬੋਰਡ ਲੱਗੇ ਹੋਏ ਹਨ ਅਤੇ ਕੈਨੇਡਾ ਵਿੱਚ ਬਹੁਤ ਸਾਰੇ ਸੂਬਿਆਂ ਵਿੱਚ ਤਾਂ ਪੰਜਾਬੀ ਨੂੰ ਦੂਜਾ ਦਰਜਾ ਦਿੱਤਾ ਗਿਆ ਹੈ ਲੇਕਿਨ ਭਾਰਤ ਵਿੱਚ, ਜਿਹੜੇ ਪੰਜਾਬੀ ਬੋਲਦੇ, ਪੰਜਾਬੀ, ਪੰਜਾਬ ਤੋਂ ਬਾਹਰ

[ਸਰਦਾਰ ਸੁਖਪਾਲ ਸਿੰਘ ਖਹਿਰਾ]

ਰਹਿ ਗਏ ਹਨ ਜਿਨ੍ਹਾਂ ਦੀ ਬਹੁਤ ਵੱਡੀ ਗਿਣਤੀ ਹਰਿਆਣਾ, ਹਿਮਾਚਲ, ਰਾਜਸਥਾਨ ਅਤੇ ਦਿੱਲੀ ਵਿੱਚ ਹੈ, ਉਨ੍ਹਾਂ ਦੇ ਵਾਸਤੇ ਬੜੇ ਲੰਮੇ ਸਮੇਂ ਤੋਂ ਇਕ ਗੱਲ ਕਹੀ ਜਾ ਰਹੀ ਸੀ ਕਿ ਉਨ੍ਹਾਂ ਨੂੰ ਇਹ ਗੱਲ ਯਾਦ ਕਰਾਉਣੀ ਚਾਹੀਦੀ ਹੈ ਕਿ ਅਨੰਦਪੁਰ ਸਾਹਿਬ ਦੇ ਵਿੱਚ ਜਿਹੜੀ 16 ਅਤੇ 17 ਅਕਤੂਬਰ, 1973 ਵਿੱਚ ਕਾਨਫਰੰਸ ਹੋਈ ਸੀ ਅਤੇ ਉਸਦੇ ਵਿੱਚ ਜਿਹੜਾ 1973 ਵਾਲਾ ਮਤਾ ਹੈ, ਉਸ ਦੀ ਡਿਮਾਂਡ ਨੰ: 32 ਰੱਖੀ ਗਈ ਸੀ। ਉਸ ਵਿੱਚ ਇਹ ਹੈ ਕਿ ਨੇਬਰਿੰਗ ਸੂਬੇ ਜਿਹੜੇ ਹਨ, ਉਨ੍ਹਾਂ ਵਿੱਚ ਜਿੱਥੇ ਪੰਜਾਬੀ ਬੋਲਦੇ ਲੋਕ ਬੈਠੇ ਹਨ, ਉਨ੍ਹਾਂ ਸਟੇਟਾਂ ਵਿੱਚ ਪੰਜਾਬੀ ਨੂੰ ਦੂਜੀ ਜ਼ੁਬਾਨ ਦਾ ਰੁਤਬਾ ਦੇਣਾ ਬਣਦਾ ਹੈ। ਇਹ ਅਨੰਦਪੁਰ ਸਾਹਿਬ ਦਾ ਮਤਾ 1973 ਦਾ ਹੈ ਪਰ ਕਿਸੇ ਨੇ ਵੀ ਇਹ ਗੱਲ ਨਹੀਂ ਸੁਣੀ। ਮੋਫਰ ਸਾਹਿਬ ਨੇ ਵੀ ਜ਼ਿਕਰ ਕੀਤਾ ਹੈ। ਸਾਡੇ ਮੁੱਖ ਮੰਤਰੀ ਸਾਹਿਬ ਚਾਰ ਵਾਰੀ ਮੁੱਖ ਮੰਤਰੀ ਬਣੇ ਹਨ। ਚਾਰ ਵਾਰ ਮੌਕਾ ਮਿਲਿਆ ਹੈ ਔਰ ਇਨ੍ਹਾਂ ਦੀ ਸਹਿਯੋਗੀ ਪਾਰਟੀ ਦੀ ਅੱਜ ਵੀ ਰਾਜਸਥਾਨ ਵਿੱਚ ਸਰਕਾਰ ਹੈ, ਅੱਜ ਵੀ ਹਿਮਾਚਲ ਪ੍ਰਦੇਸ਼ ਵਿੱਚ ਸਰਕਾਰ ਹੈ। ਦਿੱਲੀ ਵਿੱਚ ਕਾਂਗਰਸ ਪਾਰਟੀ ਦੇ ਚੀਫ ਮਨਿਸਟਰ ਹਨ ਔਰ ਉਥੇ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਪ੍ਰਦਾਨ ਕਰ ਦਿੱਤਾ ਗਿਆ ਹੈ। (ਥੰਪਿੰਗ) ਹਰਿਆਣਾ ਵਿੱਚ ਵੀ ਭਾਵੇਂ ਕਾਂਗਰਸ ਪਾਰਟੀ ਦੀ ਸਰਕਾਰ ਹੈ ਪਰ ਉਥੇ ਐਫਰਟਸ ਕਰਨ ਦੀ ਲੋੜ ਹੈ। ਸਪੀਕਰ ਸਾਹਿਬ, ਸਤੰਬਰ, 1981 ਵਿੱਚ ਅਕਾਲੀ ਦਲ ਵੱਲੋਂ ਇੱਕ ਚਾਰਟਰ ਆਫ ਡਿਮਾਂਡ ਗੌਰਮਿੰਟ ਆਫ ਇੰਡੀਆ ਨੂੰ ਪੇਸ਼ ਕੀਤਾ ਗਿਆ ਹੈ। ਉਸ ਵਿੱਚ ਮੰਗ ਕੀਤੀ ਗਈ ਹੈ ਕਿ ਦੂਸਰੇ ਸੂਬਿਆਂ ਵਿੱਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦਿੱਤਾ ਜਾਵੇ। ਸਰਕਾਰੀਆ ਕਮਿਸ਼ਨ ਵਿੱਚ ਵੀ ਉਸ ਸਮੇਂ ਦੇ ਚੀਫ ਮਨਿਸਟਰ ਸਾਹਿਬ ਨੇ 24 ਜੂਨ, 1984 ਨੂੰ ਡਿਮਾਂਡ ਰੱਖੀ ਸੀ ਪਰ ਫਿਰ ਵੀ ਕੁਝ ਨਹੀਂ ਹੋਇਆ। ਮੈਂ ਇਹ ਸਾਰੀਆਂ ਗੱਲਾਂ ਇਸ ਕਰਕੇ ਕਰਦਾ ਹਾਂ ਕਿਉਂਕਿ ਇਹ ਯਾਦ ਕਰਵਾਉਣੀਆਂ ਬਣਦੀਆਂ ਹਨ। ਇਸ ਲਈ ਗੁਆਂਢੀ ਸੂਬਿਆਂ ਵਿੱਚ ਜਿੱਥੇ ਪੰਜਾਬੀ ਬੋਲਦੇ ਲੋਕ ਰਹਿ ਗਏ ਹਨ ਔਰ ਜਿਹੜੇ ਸਾਡੇ ਸੂਬੇ ਵਿੱਚ ਨਹੀਂ ਆ ਸਕੇ, ਉਨ੍ਹਾਂ ਵਾਸਤੇ ਵੀ ਸਦਨ ਮਤਾ ਪਾਸ ਕਰੇ ਔਰ ਗੁਆਂਢੀ ਰਾਜਾਂ ਨੂੰ ਪੰਜਾਬੀ ਨੂੰ ਦੂਜੀ ਭਾਸ਼ਾ ਵਜੋਂ ਲਾਗੂ ਕਰਨ ਲਈ ਮੋਟੀਵੇਟ ਕੀਤਾ ਜਾ ਸਕੇ। ਉਨ੍ਹਾਂ ਨੂੰ ਕਿਹਾ ਜਾਵੇ ਕਿ ਜੇ ਕੈਨੇਡਾ ਵਿੱਚ ਦੂਜੀ ਭਾਸ਼ਾ ਪੰਜਾਬੀ ਲਾਗੂ ਹੋ ਸਕਦੀ ਹੈ ਤਾਂ ਫਿਰ ਕਿਉਂ ਨਹੀਂ ਰਾਜਸਥਾਨ, ਕਿਉਂ ਨਹੀਂ ਹਿਮਾਚਲ ਪ੍ਰਦੇਸ਼ ਅਤੇ ਕਿਉਂ ਨਹੀਂ ਹਰਿਆਣਾ, ਵਿੱਚ ਲਾਗੂ ਹੋ ਸਕਦੀ ? ਕਾਂਗਰਸ ਪਾਰਟੀ ਦੀ ਹਰਿਆਣੇ ਵਿੱਚ ਸਰਕਾਰ ਹੈ ਪਰ ਜੇ ਤੁਸੀਂ ਸਰਕਾਰ ਦੇ ਤੌਰ ਤੇ ਭੇਜੋਗੇ ਤਾਂ ਉਹ ਅਵੱਸ਼ ਕਰਨਗੇ। ਦੂਜੀ ਗੱਲ ਵਿਸ਼ੇਸ਼ ਕਰਕੇ ਇਹ ਹੈ ਕਿ ਪੰਜਾਬ ਅੱਜ ਦੀ ਸ਼ਕਲ ਵਿੱਚ ਨਾ ਹੁੰਦਾ ਜੇ, ਜੇ ਉਸ ਵਕਤ ਦੇ ਕੁਝ ਸ਼ਰਾਰਤੀ ਅਨਸਰਾਂ ਨੇ ਅਜਿਹਾ ਨਾ ਕੀਤਾ ਹੁੰਦਾ। ਮੁਆਫ ਕਰਨਾ, ਮੇਰੀ ਇਸ ਗੱਲ ਤੇ ਰੌਲਾ ਪੈਣਾ ਹੈ। ਜਿਹੜੇ ਤੁਹਾਡੇ ਨਾਲ ** ** ਬੈਠੇ ਹਨ, ਉਨ੍ਹਾਂ ਦੀ ਮੈਂ ਰਿਪੋਰਟ ਦਿਖਾਉਣ ਲੱਗਿਆ ਹਾਂ (ਵਿਘਨ)

**ਮਾਨਯੋਗ ਸਪੀਕਰ** : **ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਮੈਂ ਸੈਂਸਿਜ਼ ਰਿਪੋਰਟ,

---

**Expunged as ordered by the Chair.

1961 ਦੀ ਪੇਸ਼ ਕਰਦਾ ਹਾਂ। ਪੰਜਾਬ ਅੱਜ ਦੀ ਸ਼ਕਲ ਦਾ ਨਾ ਹੁੰਦਾ। (ਵਿਘਨ)

**ਮਾਨਯੋਗ ਸਪੀਕਰ** : ਜਿਹੜਾ ਅੱਜ ਦਾ ਇਸ਼ੂ ਹੈ, ਤੁਸੀਂ ਉਸ ਵੱਲ ਤੁਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਹ ਪੰਜਾਬੀ ਨਾਲ ਹੀ ਰਿਲੇਟਿਡ ਹੈ। ਸੈਂਸਿਜ਼ ਅਨੁਸਾਰ ਅੰਮ੍ਰਿਤਸਰ ਵਿਚ ਹਿੰਦੀ ਸਪੀਕਿੰਗ 57.22 ਫੀਸਦੀ ਅਤੇ ਪੰਜਾਬੀ ਸਪੀਕਿੰਗ ਕੇਵਲ 41 ਫੀਸਦੀ। ਗੁਰਦਾਸਪੁਰ ਵਿਚ ਹਿੰਦੀ ਸਪੀਕਿੰਗ 72.2 ਫੀਸਦੀ। ਇਹ ਕੌਣ ਲਿਖਾ ਰਿਹਾ ਸੀ। ਤੁਹਾਨੂੰ ਸਾਰਿਆਂ ਨੂੰ ਪਤਾ ਹੈ। ਗੁਰਦਾਸਪੁਰ ਵਿਚ 72.2 ਹਿੰਦੀ ਸਪੀਕਿੰਗ ਅਤੇ ਪੰਜਾਬੀ ਸਪੀਕਿੰਗ ਕੇਵਲ 21.6 ਫੀਸਦੀ। ਇਸੇ ਤਰ੍ਹਾਂ ਰੋਪੜ ਦੀ ਤਹਿਸੀਲ ਖਰੜ ਵਿਚ ਹਿੰਦੀ ਸਪੀਕਿੰਗ 73 ਫੀਸਦੀ। ਚੰਡੀਗੜ੍ਹ ਜੋ ਕੈਪੀਟਲ ਹੈ, ਉਥੇ ਵੀ 73 ਫੀਸਦੀ ਹਿੰਦੀ ਸਪੀਕਿੰਗ। ਇਹ ਸਾਡੀ ਬਦਕਿਸਮਤੀ ਹੈ। ਸ਼੍ਰੋਮਣੀ ਅਕਾਲੀ ਦਲ ਦੀ ਜਿਹੜੀ ਸਹਿਯੋਗੀ ਜਮਾਤ ਹੈ ਜਿਸ ਦਾ ਨਾਮ ਉਸ ਸਮੇਂ ਹੋਰ ਸੀ, ਉਨ੍ਹਾਂ ਨੇ ਵਿਰੋਧਤਾ ਕੀਤੀ। ਉਨ੍ਹਾਂ ਨੇ ਗਲਤ ਜ਼ੁਬਾਨ ਲਿਖਾਈ। ਨਹੀਂ ਤਾਂ ਅੱਜ ਸਾਡਾ ਪੰਜਾਬ ਇੰਨਾ ਛੋਟਾ ਨਾ ਰਹਿੰਦਾ। ਇਨ੍ਹਾਂ ਨੇ ਪੰਜਾਬੀ ਬੋਲਦੇ ਇਲਾਕਿਆਂ ਤੋਂ ਸਾਨੂੰ ਵਾਂਝਾ ਕੀਤਾ।

**ਮਾਨਯੋਗ ਸਪੀਕਰ** : ਇਹ ਸਾਰਾ ਕੁਝ ਰਹਿਣ ਦਿਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਰਾਜੀਵ-ਲੌਂਗੋਵਾਲ ਅਕਾਰਡ, 1985 ਦਾ ਮੌਜੂਦਾ ਸਰਕਾਰ ਦੇ ਮੁੱਖ ਮੰਤਰੀ ਸਾਹਿਬ ਨੇ ਵਿਰੋਧ ਕੀਤਾ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਸਮਾਪਤ ਕਰੋ। (ਵਿਘਨ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੈਂਬਰ ਸਾਹਿਬ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਇਹ ਖੁਦ ** ਹਨ। ਸਪੀਕਰ ਸਾਹਿਬ, ਇਹ 73 ਫੀਸਦੀ ਹਿੰਦੀ ਲਿਖਾਉਣ ਦੀ ਗੱਲ ਕਰਦੇ ਹਨ, ਇਸ ਵਿੱਚ ਜੋ ਵੱਡਾ ਯੋਗਦਾਨ ਹੈ ਤਾਂ ਕਾਂਗਰਸ ਪਾਰਟੀ ਦਾ ਹੈ। ਜੇ ਅਸੀਂ 73 ਫੀਸਦੀ ਹਿੰਦੀ ਲਿਖਾਈ ਹੁੰਦੀ ਤਾਂ ਸਾਡੀ ਪੰਜਾਬ ਵਿਚ ਮੈਜਾਰਿਟੀ ਸਰਕਾਰ ਬਣਨੀ ਸੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਅਨਪਾਰਲੀਮੈਂਟਰੀ ਲਫਜ਼ ਇਸਤੇਮਾਲ ਕੀਤਾ ਹੈ।

**ਮਾਨਯੋਗ ਸਪੀਕਰ** : ਇਹ ਲਫਜ਼ ਕੱਟ ਦਿਓ।

---

****Expunged as ordered by the Chair.**

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ। ਅੱਜ ਆਪਾਂ ਸਾਰੇ ਮੰਨਦੇ ਹਾਂ ਕਿ ਪੰਜਾਬ ਦੀ ਹਿਸਟਰੀ ਵਿਚ ਇਹ ਰੈੱਡ ਲੈਟਰ ਡੇਅ ਹੈ। ਆਪਾਂ ਬੜੇ ਪਿਆਰ ਨਾਲ ਇਕੱਠਿਆਂ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ। ਸ਼ੁਰੂ ਸ਼ੁਰੂ ਵਿੱਚ ਮਾਹੌਲ ਬਹੁਤ ਚੰਗਾ ਸੀ। ਸਾਰਿਆਂ ਨੇ ਪਿਆਰ ਦੇ ਮਾਹੌਲ ਦੀਆਂ ਗੱਲਾਂ ਕੀਤੀਆਂ ਪਰ ਮੈਂ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਥਰੂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਤਲਖ ਗੱਲ ਕਰਨ ਦਾ ਕੀ ਫਾਇਦਾ। ਅੱਜ ਆਪਾਂ ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦੇਈਏ। ਇੱਕ ਦੂਜੇ ਨੂੰ ਤਾਅਨੇ ਦੇਵਾਂਗੇ, ਆਹ ਕਰਾਂਗੇ, ਉਹ ਚੰਗਾ ਨਹੀਂ ਲੱਗਦਾ। ਕਹਿਣ ਨੂੰ ਤਾਂ ਸਾਡੇ ਕੋਲ ਬਥੇਰੀਆਂ ਗੱਲਾਂ ਹਨ, ਜਿਹੜੀਆਂ ਗੱਲਾਂ ਤੁਸੀਂ ਕਹਿੰਦੇ ਹੋ, ਗੁੱਸਾ ਨਾ ਕਰਿਓ, ਤੁਹਾਡੇ ਪਿਤਾ ਜੀ ਸਾਡੇ ਨਾਲ ਹੀ ਸਨ ਔਰ ਅੱਜ ਤੁਸੀਂ ਅਸੂਲ ਵਾਲੇ ਬਣ ਗਏ। ਮੋਫਰ ਸਾਹਿਬ ਹੁਣ ਤੱਕ ਖਾਲਿਸਤਾਨ ਬਣਾਉਂਦੇ ਰਹੇ ਅਤੇ ਹੁਣ ਕਾਂਗਰਸ ਵਿੱਚ ਆ ਗਏ। ਮੇਰਾ ਮਤਲਬ ਹੈ ਕਿ ਕੀ ਫਾਇਦਾ ਇਨ੍ਹਾਂ ਗੱਲਾਂ ਦਾ। ਹਰ ਕੋਈ ਕਹਿੰਦਾ ਹੈ ਮੈਂ ਸੱਚਾ ਸੁੱਚਾ ਹਾਂ ਤੇ ਦੂਜੇ ਸਾਰੇ ਬਦਮਾਸ਼, ਮਾੜੇ ਹਨ। ਇਸ ਲਈ ਛੱਡੋ ਇਨ੍ਹਾਂ ਗੱਲਾਂ ਨੂੰ ਅਤੇ ਪਾਸ ਕਰੋ। ਬੀਬੀ ਜੀ, ਜੈਕਾਰਾ ਛੱਡੀਏ। (ਹਾਸਾ)

**ਸਰਦਾਰ ਸੁਖਪਾਲ ਸਿੰਘ ਖਹਿਰਾ** : ਸਪੀਕਰ ਸਾਹਿਬ.......

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਮਾਨਯੋਗ ਸਪੀਕਰ ਸਾਹਿਬ, ਮੈਂ ਤਹਿ ਦਿਲੋਂ ਸਮੁੱਚੇ ਹਾਊਸ ਦਾ, ਸਮੂਹ ਮੈਂਬਰ ਸਾਹਿਬਾਨ ਦਾ ਅਤੇ ਇਸ ਪਵਿੱਤਰ ਹਾਊਸ ਦੇ ਮੁਅੱਜ਼ਜ਼ ਲੀਡਰ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਤਹਿ ਦਿਲੋਂ ਧੰਨਵਾਦ ਕਰਨਾ ਚਾਹੁੰਦੀ ਹਾਂ ਕਿ ਅੱਜ ਇਸ ਹਾਊਸ ਦੇ ਵਿੱਚ ਦੋ ਬਿੱਲ ਲਿਆਂਦੇ ਗਏ। ਪਹਿਲਾ ਬਿੱਲ ਪੰਜਾਬੀ ਭਾਸ਼ਾ ਨੂੰ ਪਹਿਲੀ ਤੋਂ ਦਸਵੀਂ ਤੱਕ ਲਾਜ਼ਮੀ ਰੂਪ ਵਿੱਚ ਪੜ੍ਹਾਉਣ ਬਾਰੇ ਹੈ ਔਰ ਇਹ ਅੱਜ ਵਿਧੀ ਪੰਜਾਬ ਦੇ ਸਾਰੇ ਸਕੂਲਾਂ ਵਿੱਚ ਲਾਗੂ ਹੋਵੇਗੀ ਔਰ ਇਹ ਬਿੱਲ ਸਰਬਸੰਮਤੀ ਨਾਲ ਪਾਸ ਕਰਕੇ ਐਕਟ ਬਣਾਉਣ ਦੀ ਪ੍ਰਵਾਨਗੀ ਦਿੱਤੀ ਗਈ ਹੈ। (ਥੰਪਿੰਗ) ਸੋ, ਮੈਂ ਇਸ ਪਵਿੱਤਰ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਹਾਰਦਿਕ ਮੁਬਾਰਕਬਾਦ ਵੀ ਪੇਸ਼ ਕਰਦੀ ਹਾਂ ਅਤੇ ਤਹਿ ਦਿਲੋਂ ਧੰਨਵਾਦ ਵੀ ਕਰਦੀ ਹਾਂ। (ਥੰਪਿੰਗ) ਦੂਜਾ ਬਿੱਲ ਪੰਜਾਬ ਰਾਜ ਭਾਸ਼ਾ ਐਕਟ, 1967 ਵਿੱਚ ਸੋਧਨਾ ਦਾ ਬਿੱਲ ਹੈ। ਇਹ ਪੰਜਾਬ ਰਾਜ ਭਾਸ਼ਾ ਐਕਟ, 1967 ਵਿੱਚ ਪਾਸ ਕੀਤਾ ਗਿਆ ਪਰ ਅਧਿਕਾਰੀ ਉਸ ਨੂੰ ਲਾਗੂ ਨਹੀਂ ਸੀ ਕਰਦੇ। ਉਸ ਐਕਟ ਵਿੱਚ ਸਜ਼ਾ ਵਿਵਸਥਾ ਨਹੀਂ ਸੀ ਕੀਤੀ ਗਈ। ਕੁਝ ਔਕੜਾਂ ਆਈਆਂ ਸਨ ਔਰ ਅੱਜ ਇਹ ਇਤਿਹਾਸਕ ਤੇ ਮੁਬਾਰਕ ਦਿਨ ਹੈ ਕਿਉਂਕਿ ਮੁਅੱਜ਼ਜ਼ ਮੈਂਬਰ ਸਾਹਿਬਾਨ ਨੇ, ਪਰਮ ਸਤਿਕਾਰਯੋਗ ਵਿਧਾਇਕ ਸਾਹਿਬਾਨ ਨੇ ਇਸ ਗੱਲ ਦੀ ਪੁਰਜ਼ੋਰ ਪ੍ਰੋੜਤਾ ਕੀਤੀ ਹੈ ਕਿ ਅਸੀਂ ਪਿੱਛੇ ਰਹਿ ਗਏ ਪਰ ਅੱਜ 'ਦੇਰ ਆਏ ਦਰੁੱਸਤ ਆਏ' ਅਤੇ ਜੋ ਅੱਜ ਇਸ ਪਵਿੱਤਰ ਸਦਨ ਵੱਲੋਂ ਕਾਰਜ ਕੀਤਾ ਜਾ ਰਿਹਾ ਹੈ, ਉਹ ਬਹੁਤ ਹੀ ਮਕਬੂਲ ਹੈ ਔਰ ਸਾਰਾ ਹਾਊਸ ਉਸ ਦਾ ਸਵਾਗਤ ਕਰਦਾ ਹੈ। ਇਹ ਦੋਵੇਂ ਬਿੱਲ ਪੰਜਾਬੀ ਭਾਸ਼ਾ ਦੇ ਵਿਕਾਸ ਦੀ ਪ੍ਰਫੁਲਤਾ ਨਾਲ ਸਬੰਧਤ ਹਨ ਔਰ ਜਿਸ ਤਰ੍ਹਾਂ ਕਿ ਸਿਆਣੇ ਕਹਿੰਦੇ ਹਨ ਕਿ ਜੇ ਕਿਸੇ ਨੂੰ ਗੁਲਾਮ ਬਣਾਉਣਾ ਹੋਵੇ ਤਾਂ ਉਸ ਤੋਂ ਉਸ ਦੀ ਬੋਲੀ ਖੋਹ ਲਵੋ। ਇਸ ਗੱਲ ਦਾ ਇਤਿਹਾਸ ਗਵਾਹ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਵੀ ਜਦੋਂ ਦੂਜੀ ਭਾਸ਼ਾ ਦਾ ਬੋਲ ਬਾਲਾ ਸੀ ਤਾਂ ਉਨ੍ਹਾਂ ਨੇ ਆਪਣੇ ਮਨ ਦਾ ਦਰਦ ਸਾਂਝਾ ਕੀਤਾ ਸੀ, ਜਦੋਂ ਉਨ੍ਹਾਂ ਨੇ ਕਿਹਾ ਸੀ-

ਘਰ ਘਰ ਮੀਆਂ ਸਭਨਾ ਜੀਆਂ ਬੋਲੀ ਅਵਰ ਤੁਮਾਰੀ॥

ਸੋ, ਗੁਰੂ ਸਾਹਿਬਾਨ ਨੇ ਲੋਕਾਂ ਦੀ ਬੋਲੀ ਨੂੰ, ਲੋਕਾਂ ਦੀ ਲਿੱਪੀ ਨੂੰ ਆਪਣਾ ਵਿਚਾਰ ਵਾਹਕ ਬਣਾ ਕੇ ਸਾਡਾ ਮਾਰਗ ਦਰਸ਼ਨ ਕੀਤਾ। ਜਦੋਂ ਇਹ ਦੋਨੋਂ ਬਿੱਲ ਲਿਆਂਦੇ ਗਏ ਤਾਂ ਇਨ੍ਹਾਂ ਦੇ ਵਿੱਚ ਕਈ ਬਾਰੀਕੀਆਂ ਸਨ। ਮੈਂ 26 ਮਾਰਚ, 2008 ਨੂੰ ਜਿਹੜਾ ਸਰਬਸੰਮਤੀ ਨਾਲ ਮਤਾ ਪਾਸ ਕੀਤਾ ਗਿਆ, ਉਸ ਦੇ ਲਈ ਵੀ ਸਮੁੱਚੇ ਸਦਨ ਦਾ ਤਹਿ ਦਿਲੋਂ ਸ਼ੁਕਰਾਨਾ ਕਰਦੀ ਹਾਂ। ਜੋ ਉਹ ਸਰਬਸੰਮਤੀ ਨਾਲ ਪਾਸ ਕੀਤੇ ਗਏ ਸਨ, ਉਸੇ ਨੂੰ ਹੀ ਅਮਲੀ ਰੂਪ ਦੇਣ ਦੇ ਲਈ ਇਹ ਦੋ ਬਿੱਲ ਲਿਆਂਦੇ ਗਏ ਜਿਸ ਦੇ ਵਿਚੋਂ ਇੱਕ ਤਾਂ ਐਕਟ ਦਾ ਰੂਪ ਧਾਰਨ ਕਰ ਗਿਆ ਹੈ ਅਤੇ ਦੂਜਾ ਵੀ ਆਪ ਜੀ ਦੀ ਸਹਿਮਤੀ ਦੇ ਨਾਲ ਐਕਟ ਦਾ ਰੂਪ ਧਾਰਨ ਕਰ ਲਵੇਗਾ। ਮੈਂ ਬੜੇ ਮਾਣ ਤੇ ਫਖ਼ਰ ਦੇ ਨਾਲ ਇਹ ਗੱਲ ਕਰਦੀ ਹਾਂ ਕਿ ਇਨ੍ਹਾਂ ਦੋ ਬਿੱਲਾਂ ਸਬੰਧੀ ਜੋ ਬਾਰੀਕੀਆਂ ਸਨ, ਜੋ ਗਵਾਹੀ ਲੋੜੀਂਦੀ ਸੀ ਉਸ ਬਾਰੇ ਮੈਂ ਆਪਣੇ ਮੁਅੱਜਜ਼ ਅਤੇ ਹਰਮਨ ਪਿਆਰੇ ਆਗੂ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਪੰਜਾਬ ਦੇ ਮੁੱਖ ਮੰਤਰੀ ਜੀ ਤੋਂ ਅਗਵਾਈ ਲਈ ਅਤੇ ਉਨ੍ਹਾਂ ਵੱਲੋਂ ਹੌਸਲਾ ਅਫਜਾਈ ਸਦਕਾ ਅਤੇ ਉਨ੍ਹਾਂ ਦੀ ਰਹਿਨੁਮਾਈ ਸਦਕਾ ਹੀ ਇਨ੍ਹਾਂ ਦੋ ਬਿੱਲਾਂ ਨੂੰ ਅੱਜ ਅਮਲੀ ਰੂਪ ਦੇਣ ਜਾ ਰਹੇ ਹਾਂ। ਜੇ ਉਨ੍ਹਾਂ ਨੇ ਸਾਨੂੰ ਹੌਸਲਾ ਦਿੱਤਾ, ਇਹ ਤਾਂ ਹੀ ਅੱਜ ਸੰਭਵ ਹੋ ਸਕਿਆ ਹੈ। ਸੋ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਵੀ ਤਹਿ-ਦਿਲੋਂ ਸ਼ੁਕਰਾਨਾ ਪ੍ਰਗਟ ਕਰਦੀ ਹਾਂ, ਲੀਡਰ ਆਫ਼ ਦਿ ਆਪੋਜ਼ੀਸ਼ਨ ਦਾ ਵੀ ਤਹਿ-ਦਿਲੋਂ ਸ਼ੁਕਰਾਨਾ ਪ੍ਰਗਟ ਕਰਦੀ ਹਾਂ ਔਰ ਆਪ ਸਭ ਦਾ ਤਹਿ ਦਿਲੋਂ ਸ਼ੁਕਰਾਨਾ ਪ੍ਰਗਟ ਕਰਦੀ ਹਾਂ ਅਤੇ ਨਾਲ ਹੀ ਮੁਬਾਰਕਬਾਦ ਪੇਸ਼ ਕਰਦੀ ਹਾਂ। (ਥੰਪਿੰਗ) ਇਸ ਸਬੰਧ ਵਿੱਚ, ਮੈਂ ਇੱਕ ਦੋ ਤਰਮੀਮਾਂ ਦੇ ਬਾਰੇ ਜ਼ਿਕਰ ਕਰਨਾ ਚਾਹੁੰਦੀ ਹਾਂ, ਮਾਨਯੋਗ ਮੈਂਬਰ ਸਾਹਿਬ ਵੱਲੋਂ ਵੀ ਆਪਣੇ ਵਿਚਾਰ ਪ੍ਰਗਟ ਕੀਤੇ ਗਏ ਹਨ, ਉਹ ਬਹੁਤ ਦਰੁੱਸਤ ਕੀਤੇ ਗਏ ਹਨ। ਮੋਫ਼ਰ ਸਾਹਿਬ ਨੇ ਵੀ ਸਮਰਥਨ ਕੀਤਾ ਹੈ ਅਤੇ ਪੰਜਾਬ ਦੀਆਂ ਹੱਕੀ ਮੰਗਾਂ ਦੇ ਬਾਰੇ ਵੀ ਗੱਲ ਕੀਤੀ ਹੈ ਕਿ ਜੇਕਰ ਆਪਾਂ ਸਾਰੇ ਪੰਜਾਬੀ ਇਕੱਠੇ ਹੋ ਕੇ ਤੁਰੀਏ ਤਾਂ ਇਹ ਕਿਉਂ ਪੂਰੀਆਂ ਨਹੀਂ ਹੋ ਸਕਦੀਆਂ, ਇਹ ਜ਼ਰੂਰ ਪੂਰੀਆਂ ਹੋਣਗੀਆਂ। ਇਸੇ ਤਰ੍ਹਾਂ ਸਰਦਾਰ ਮੱਖਣ ਸਿੰਘ ਜੀ ਨੇ ਵੀ ਪਹਿਲਾਂ ਭਰਪੂਰ ਸਮਰਥਨ ਦਿੱਤਾ ਅਤੇ ਅੱਜ ਵੀ ਦਿੱਤਾ, ਉਸ ਦੇ ਲਈ ਧੰਨਵਾਦੀ ਹਾਂ। ਇਸੇ ਤਰ੍ਹਾਂ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਵੀ ਆਪਣਾ ਦਰਦ ਸਾਡੇ ਨਾਲ ਸਾਂਝਾ ਕੀਤਾ ਹੈ। ਉਨ੍ਹਾਂ ਨੇ ਜਦੋਂ ਦੱਸਿਆ ਕਿ ਕੇਵਲ ਪੰਜਾਬੀ ਭਾਸ਼ਾ ਨੂੰ ਲਾਗੂ ਕਰਨਾ ਹੀ ਕਾਫ਼ੀ ਨਹੀਂ ਹੈ, ਪੰਜਾਬੀਅਤ ਨੂੰ ਪ੍ਰਫੁੱਲਤ ਕਰਨਾ, ਪੰਜਾਬੀ ਸਭਿਆਚਾਰ ਦੀ ਰਾਖੀ ਵੀ ਕਰਨੀ ਹੈ। ਸਭਿਆਚਾਰ ਦੀ ਰਾਖੀ ਕਰਨਾ ਵੀ ਉਤਨਾ ਹੀ ਜ਼ਰੂਰੀ ਹੈ। ਇਸ ਦੇ ਲਈ ਵੀ ਮੈਂ ਪ੍ਰਸ਼ੰਸਾ ਕਰਦੀ ਹਾਂ ਅਤੇ ਧੰਨਵਾਦ ਕਰਦੀ ਹਾਂ। ਖਹਿਰਾ ਸਾਹਿਬ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ ਹਨ। (ਵਿਘਨ) ਜਦੋਂ ਆਪਾਂ ਉਸ ਰਾਹ ਤੇ ਤੁਰ ਪਏ ਹਾਂ ਤਾਂ ਇਹ ਹੌਲੀ ਹੌਲੀ ਫੇਜ਼ਡ ਮੈਨਰ ਦੇ ਵਿੱਚ ਇਹ ਸਾਰਾ ਕੁਝ ਹਾਸਲ ਕਰ ਲਵਾਂਗੇ। ਮੈਂ ਸਰਦਾਰ ਮੱਖਣ ਸਿੰਘ ਜੀ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਇੱਥੇ ਇੱਕ ਤਰਮੀਮ ਦੱਸੀ ਹੈ, ਪਰ ਮੈਂ ਅੱਗੇ ਹੀ ਰਿਣੀ ਹਾਂ, ਆਪ ਜੀ ਦੀ ਉਸਾਰੂ ਸੋਚ ਹੈ, ਜੋ ਆਪ ਜੀ ਨੇ ਦੱਸਿਆ ਹੈ। ਜੋ ਇਸ ਐਕਟ ਨੂੰ ਲਾਗੂ ਕਰਨ ਦੇ ਲਈ ਰਾਜ ਪੱਧਰ ਤੇ ਜ਼ਿਲ੍ਹਾ ਪੱਧਰ ਉਤੇ ਜੋ ਅਸੀਂ ਅਧਿਕਾਰਤ ਕਮੇਟੀਆਂ ਬਣਾਈਆਂ ਹਨ, ਮੈਂ ਉਨ੍ਹਾਂ ਨੂੰ ਹੋਰ ਵਿਸ਼ਾਲ ਕਰਨਾ ਚਾਹੁੰਦੀ ਹਾਂ ਅਤੇ ਇਸ ਸਬੰਧੀ ਮੇਰਾ ਸੁਝਾਅ ਹੈ ਅਤੇ ਮੈਨੂੰ ਭਰੋਸਾ ਵੀ ਹੈ ਕਿ ਇਹ ਪਵਿੱਤਰ ਸਦਨ ਇਸ ਨੂੰ ਮਨਜ਼ੂਰ ਕਰੇਗਾ। ਜਿਥੋਂ ਤੱਕ ਸਟੇਟ ਲੈਵਲ ਦੀ ਇੰਪਾਵਰਡ ਕਮੇਟੀ ਹੈ ਉਥੇ ਮੇਰੇ ਵਲੋਂ ਬੇਨਤੀ ਹੈ ਕਿ ਕਿਉਂਕਿ ਅਸੀਂ ਪਹਿਲੀ ਵਾਰੀ

**[ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ ]**

ਸੁਬਾਰਡੀਨੇਟ ਅਦਾਲਤਾਂ ਵਿੱਚ ਪੰਜਾਬੀ ਨੂੰ ਲਾਗੂ ਕਰਨ ਜਾ ਰਹੇ ਹਾਂ ਤਾਂ ਜੋ ਸਾਨੂੰ ਸਹੀ ਰੂਪ ਦੇ ਵਿੱਚ ਸਹਾਇਤਾ ਮਿਲ ਸਕੇ, ਅਗਵਾਈ ਮਿਲ ਸਕੇ। ਇਹ ਇੱਕ ਇਤਿਹਾਸਕ ਕਦਮ ਹੋਵੇਗਾ। ਮੇਰੀ ਇਹ ਵੀ ਬੇਨਤੀ ਹੈ ਕਿ ਇਸ ਕਮੇਟੀ ਦੇ ਵਿਚ ਐਡਵੋਕੇਟ ਜਨਰਲ ਜਾਂ ਉਨ੍ਹਾਂ ਦੇ ਪ੍ਰਤੀਨਿਧ ਨੂੰ ਵੀ ਸ਼ਾਮਲ ਕੀਤਾ ਜਾਵੇ। ਇਸ ਦੇ ਨਾਲ ਨਾਲ, ਜਿਸ ਤਰ੍ਹਾਂ ਸਰਦਾਰ ਮੱਖਣ ਸਿੰਘ ਜੀ ਨੇ ਕਿਹਾ ਹੈ ਕਿ ਕੇਵਲ ਇੱਕ ਹੀ ਪ੍ਰਤੀਨਿਧ ਨਹੀਂ, ਮੇਰੀ ਤਜਵੀਜ਼ ਹੈ ਕਿ ਸਾਨੂੰ ਇਸ ਦੇ ਵਿੱਚ ਸਾਹਿਤ ਸੇਵਾਵਾਂ ਦੇ ਦੋ ਪ੍ਰਤੀਨਿਧਾਂ ਨੂੰ ਸ਼ਾਮਲ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ, ਮੇਰੀ ਬੇਨਤੀ ਹੈ ਕਿ ਕਿਉਂਕਿ ਪ੍ਰੈਸ ਵਾਲਿਆਂ ਦਾ ਬਹੁਤ ਜ਼ਿਆਦਾ ਅਹਿਮ ਰੋਲ ਹੁੰਦਾ ਹੈ ਅਤੇ ਪ੍ਰੈਸ ਵੱਲੋਂ ਵੀ ਰਾਜ ਸਰਕਾਰ ਵਲੋਂ ਨਾਮਜ਼ਦ ਕੀਤੇ ਦੋ ਉੱਘੇ ਪ੍ਰਤੀਨਿਧਾਂ ਦੀ ਥਾਂ ਗਿਣਤੀ ਵਧਾ ਕੇ ਤਿੰਨ ਕਰੀਏ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) ਇਸੇ ਤਰ੍ਹਾਂ ਜਿਹੜੀ ਜ਼ਿਲ੍ਹਾ ਪੱਧਰ ਦੀ ਇੰਪਾਵਰਡ ਕਮੇਟੀ ਹੈ, ਉਸ ਸਬੰਧੀ ਵੀ ਮੇਰੇ ਦੋ ਸੁਝਾਅ ਹਨ ਕਿ ਰਾਜ ਸਰਕਾਰ ਵੱਲੋਂ ਨਾਮਜ਼ਦ ਜ਼ਿਲ੍ਹੇ ਵਿਚੋਂ ਪੰਜਾਬੀ ਸਾਹਿਤਕਾਰਾਂ ਵਿੱਚੋ ਬਜਾਏ ਇੱਕ ਦੇ ਦੋ ਪ੍ਰਤੀਨਿਧ ਲਗਾਏ ਜਾਣ। ਇਸੇ ਤਰ੍ਹਾਂ ਰਾਜ ਸਰਕਾਰ ਵਲੋਂ ਨਾਮਜ਼ਦ ਪ੍ਰੈਸ ਦਾ ਇੱਕ ਨੁਮਾਇੰਦਾ ਲਗਾਉਣ ਦੀ ਥਾਂ ਤਿੰਨ ਲਗਾਏ ਜਾਣ ਤਾਂ ਜੋ ਇਨ੍ਹਾਂ ਦਾ ਜੋ ਆਧਾਰ ਹੈ, ਉਹ ਹੋਰ ਵਿਸ਼ਾਲ ਹੋ ਸਕੇ। ਸੋ, ਆਪ ਜੀ ਵੱਲੋਂ ਜੋ ਸੁਝਾਅ ਦਿੱਤੇ ਗਏ ਹਨ, ਉਨ੍ਹਾਂ ਦੇ ਲਈ ਧੰਨਵਾਦ ਅਤੇ ਜੋ ਅੱਗੋਂ ਵੀ ਆਪ ਜੀ ਉਸਾਰੂ ਸੋਚ ਦੇਣ ਦੀ ਕ੍ਰਿਪਾਲਤਾ ਕਰੋਗੇ ਉਨ੍ਹਾਂ ਦਾ ਵੀ ਸਵਾਗਤ ਹੋਵੇਗਾ। ਸਾਡਾ ਸਾਰਿਆਂ ਦਾ ਇਕੋ ਇੱਕ ਮਨਸ਼ਾ ਹੈ ਕਿ ਸਾਡੀ ਮਾਂ ਬੋਲੀ ਪੰਜਾਬੀ ਦੀ ਸਰਦਾਰੀ ਕਾਇਮ ਹੋਵੇ। ਇਹ ਸਿੱਖਿਆ ਦਾ ਮਾਧਿਅਮ ਬਣੇ, ਉੱਚ ਸਿੱਖਿਆ ਲਈ ਵੀ ਮਾਧਿਅਮ ਬਣੇ, ਪ੍ਰੀਖਿਆ ਦਾ ਮਾਧਿਅਮ ਬਣੇ ਤਾਂ ਜੋ ਇਹ ਸ਼ਕਤੀਸ਼ਾਲੀ ਭਾਸ਼ਾ ਬਣੇ, ਸਾਡੀ ਭਾਵਨਾ ਦਾ ਪ੍ਰਗਟਾਵਾ ਕਰਨ ਲਈ ਸ਼ਕਤੀਸ਼ਾਲੀ ਭਾਸ਼ਾ ਦੇ ਰੂਪ ਵਿੱਚ ਸਾਧਕ/ਵਾਹਨ ਬਣੇ। ਮੈਂ ਸਮੁੱਚੇ ਹਾਊਸ ਦੇ ਮੈਂਬਰਾਂ ਦਾ ਅੱਜ ਦੇ ਇਸ ਪਵਿੱਤਰ ਇਤਿਹਾਸਕ ਦਿਹਾੜੇ ਤੇ ਜਿਥੇ ਧੰਨਵਾਦ ਕਰਦੀ ਹਾਂ, ਉਥੇ ਮੈਂ, ਮਾਨਯੋਗ ਸਪੀਕਰ ਸਾਹਿਬ, ਪ੍ਰਸਤਾਵ ਕਰਦੀ ਹਾਂ ਕਿ ਇਹ ਪੰਜਾਬ ਦਫ਼ਤਰੀ ਭਾਸ਼ਾ (ਸੋਧਨਾ) ਬਿਲ, 2008 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਦਫ਼ਤਰੀ ਭਾਸ਼ਾ (ਸੋਧਨਾ) ਬਿੱਲ, 2008 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 3**

**ਮਾਨਯੋਗ ਸਪੀਕਰ :** ਕਲਾਜ਼ 3 ਵਿੱਚ ਕੁਝ ਸੋਧਨਾਂ ਹਨ। ਮਾਨਯੋਗ ਸਿੱਖਿਆ ਮੰਤਰੀ ਸੋਧਨਾਂ ਮੂਵ ਕਰਨ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ—

(1) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(2) ਤੋਂ ਬਾਅਦ ਹੇਠ ਲਿਖੀ ਸਤਰ ਪਾ ਲਈ ਜਾਵੇ :

"(3) ਐਡਵੋਕੇਟ ਜਨਰਲ, ਪੰਜਾਬ ਜਾਂ ਉਹਨਾਂ ਦਾ ਨੁਮਾਇੰਦਾ : ਮੈਂਬਰ"

(2) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(7) ਵਿਚ "ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦਾ ਪ੍ਰਧਾਨ" ਸ਼ਬਦਾਂ ਦੀ ਜਗ੍ਹਾ ਤੇ "ਰਾਜ ਸਰਕਾਰ ਵੱਲੋਂ ਨਾਮਜ਼ਦ ਸਾਹਿਤ ਸਭਾਵਾਂ ਦੇ ਦੋ ਨੁਮਾਇੰਦੇ" ਸ਼ਬਦ ਪਾ ਲਏ ਜਾਣ।

(3) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(8) ਵਿਚ "ਰਾਜ ਸਰਕਾਰ ਵੱਲੋਂ ਨਾਮਜ਼ਦ ਪੰਜਾਬੀ ਪ੍ਰੈਸ ਨਾਲ ਜੁੜੇ ਦੋ ਉੱਘੇ ਪ੍ਰਤੀਨਿਧੀ" ਸ਼ਬਦਾਂ ਦੀ ਜਗ੍ਹਾ ਤੇ "ਰਾਜ ਸਰਕਾਰ ਵੱਲੋਂ ਨਾਮਜ਼ਦ ਪੰਜਾਬੀ ਪ੍ਰੈਸ ਨਾਲ ਜੁੜੇ ਤਿੰਨ ਉੱਘੇ ਪ੍ਰਤੀਨਿਧ" ਸ਼ਬਦ ਪਾ ਲਏ ਜਾਣ।

(4) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਸੀ (2)(4) ਵਿਚ "ਦਾ ਇਕ" ਸ਼ਬਦਾਂ ਦੀ ਜਗ੍ਹਾ ਤੇ "ਦੇ ਦੋ" ਸ਼ਬਦ ਪਾ ਲਏ ਜਾਣ।

(5) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਸੀ (2)(5) ਵਿਚ "ਪ੍ਰੈਸ ਦਾ ਇੱਕ" ਸ਼ਬਦਾਂ ਦੀ ਜਗ੍ਹਾ ਤੇ "ਪੰਜਾਬੀ ਪ੍ਰੈਸ ਦੇ ਤਿੰਨ" ਸ਼ਬਦ ਪਾ ਲਏ ਜਾਣ।

**ਮਾਨਯੋਗ ਸਪੀਕਰ : ਪ੍ਰਸਤਾਵ ਕੀਤਾ—**

(1) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(2) ਤੋਂ ਬਾਅਦ ਹੇਠ ਲਿਖੀ ਸਤਰ ਪਾ ਲਈ ਜਾਵੇ :

"(3) ਐਡਵੋਕੇਟ ਜਨਰਲ, ਪੰਜਾਬ ਜਾਂ ਉਹਨਾਂ ਦਾ ਨੁਮਾਇੰਦਾ : ਮੈਂਬਰ"

(2) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(7) ਵਿਚ "ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦਾ ਪ੍ਰਧਾਨ" ਸ਼ਬਦਾਂ ਦੀ ਜਗ੍ਹਾ ਤੇ "ਰਾਜ ਸਰਕਾਰ ਵਲੋਂ ਨਾਮਜ਼ਦ ਸਾਹਿਤ ਸਭਾਵਾਂ ਦੇ ਦੋ ਨੁਮਾਇੰਦੇ" ਸ਼ਬਦ ਪਾ ਲਏ ਜਾਣ।

(3) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(8) ਵਿਚ "ਰਾਜ ਸਰਕਾਰ ਵੱਲੋਂ ਨਾਮਜ਼ਦ ਪੰਜਾਬੀ ਪ੍ਰੈਸ ਨਾਲ ਜੁੜੇ ਦੋ ਉੱਘੇ ਪ੍ਰਤੀਨਿਧੀ" ਸ਼ਬਦਾਂ ਦੀ ਜਗ੍ਹਾ ਤੇ "ਰਾਜ ਸਰਕਾਰ ਵੱਲੋਂ ਨਾਮਜ਼ਦ ਪੰਜਾਬੀ ਪ੍ਰੈਸ ਨਾਲ ਜੁੜੇ ਤਿੰਨ ਉੱਘੇ ਪ੍ਰਤੀਨਿਧ" ਸ਼ਬਦ ਪਾ ਲਏ ਜਾਣ।

(4) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਸੀ (2)(4) ਵਿਚ "ਦਾ ਇਕ" ਸ਼ਬਦਾਂ ਦੀ ਜਗ੍ਹਾ ਤੇ "ਦੇ ਦੋ" ਸ਼ਬਦ ਪਾ ਲਏ ਜਾਣ।

(5) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਸੀ (2)(5) ਵਿਚ "ਪ੍ਰੈਸ ਦਾ ਇੱਕ" ਸ਼ਬਦਾਂ ਦੀ ਜਗ੍ਹਾ ਤੇ "ਪੰਜਾਬੀ ਪ੍ਰੈਸ ਦੇ ਤਿੰਨ" ਸ਼ਬਦ ਪਾ ਲਏ ਜਾਣ।

**ਮਾਨਯੋਗ ਸਪੀਕਰ : ਪ੍ਰਸ਼ਨ ਹੈ—**

(1) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(2) ਤੋਂ ਬਾਅਦ ਹੇਠ ਲਿਖੀ ਸਤਰ ਪਾ ਲਈ ਜਾਵੇ :

"(3) ਐਡਵੋਕੇਟ ਜਨਰਲ, ਪੰਜਾਬ ਜਾਂ ਉਹਨਾਂ ਦਾ ਨੁਮਾਇੰਦਾ : ਮੈਂਬਰ"

(2) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(7) ਵਿਚ "ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਦਾ ਪ੍ਰਧਾਨ" ਸ਼ਬਦਾਂ ਦੀ ਜਗ੍ਹਾ ਤੇ "ਰਾਜ ਸਰਕਾਰ ਵਲੋਂ ਨਾਮਜ਼ਦ ਸਾਹਿਤ ਸਭਾਵਾਂ ਦੇ ਦੋ ਨੁਮਾਇੰਦੇ" ਸ਼ਬਦ ਪਾ ਲਏ ਜਾਣ।

(3) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜ਼ਵੀਜ਼ਤ ਧਾਰਾ 8-ਬੀ (2)(8) ਵਿਚ "ਰਾਜ ਸਰਕਾਰ ਵੱਲੋਂ ਨਾਮਜ਼ਦ ਪੰਜਾਬੀ ਪ੍ਰੈਸ ਨਾਲ ਜੁੜੇ ਦੋ ਉੱਘੇ ਪ੍ਰਤੀਨਿਧੀ" ਸ਼ਬਦਾਂ ਦੀ ਜਗ੍ਹਾ ਤੇ "ਰਾਜ ਸਰਕਾਰ ਵੱਲੋਂ ਨਾਮਜ਼ਦ ਪੰਜਾਬੀ ਪ੍ਰੈਸ ਨਾਲ ਜੁੜੇ ਤਿੰਨ ਉੱਘੇ ਪ੍ਰਤੀਨਿਧ" ਸ਼ਬਦ ਪਾ ਲਏ ਜਾਣ।

(4) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜਵੀਜ਼ਤ ਧਾਰਾ 8-ਸੀ (2)(4) ਵਿਚ "ਦਾ ਇਕ" ਸ਼ਬਦਾਂ ਦੀ ਜਗ੍ਹਾ ਤੇ "ਦੇ ਦੋ" ਸ਼ਬਦ ਪਾ ਲਏ ਜਾਣ।

(5) ਕਿ ਕਲਾਜ਼ 3 ਵਿੱਚ ਵਰਣਤ ਮੂਲ ਐਕਟ ਦੀ ਧਾਰਾ 8 ਤੋਂ ਬਾਅਦ ਤਜਵੀਜ਼ਤ ਧਾਰਾ 8-ਸੀ (2)(5) ਵਿਚ "ਪ੍ਰੈਸ ਦਾ ਇੱਕ" ਸ਼ਬਦਾਂ ਦੀ ਜਗ੍ਹਾ ਤੇ "ਪੰਜਾਬੀ ਪ੍ਰੈਸ ਦੇ ਤਿੰਨ" ਸ਼ਬਦ ਪਾ ਲਏ ਜਾਣ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 3 (ਸਮੇਤ ਸੋਧਾਂ) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਿੱਖਿਆ ਮੰਤਰੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ—

ਕਿ ਪੰਜਾਬ ਦਫ਼ਤਰੀ ਭਾਸ਼ਾ (ਸੋਧਨਾ) ਬਿੱਲ, 2008 (ਸੋਧਾਂ ਸਮੇਤ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ —

ਕਿ ਪੰਜਾਬ ਦਫ਼ਤਰੀ ਭਾਸ਼ਾ (ਸੋਧਨਾ) ਬਿੱਲ, 2008 (ਸੋਧਾਂ ਸਮੇਤ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਦਫ਼ਤਰੀ ਭਾਸ਼ਾ (ਸੋਧਨਾ) ਬਿੱਲ, 2008 (ਸੋਧਾਂ ਸਮੇਤ) ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ। (ਥੰਪਿੰਗ)*

**ਮਾਨਯੋਗ ਸਪੀਕਰ** : ਅਗਲੀ ਆਈਟਮ।

**ਸਿੱਖਿਆ, ਸ਼ਹਿਰੀ ਹਵਾਬਾਜ਼ੀ ਅਤੇ ਚੌਕਸੀ ਤੇ ਨਿਆਂ ਮਾਮਲੇ ਮੰਤਰੀ (ਡਾਕਟਰ ਉਪਿੰਦਰਜੀਤ ਕੌਰ)** : ਸਪੀਕਰ ਸਾਹਿਬ, ਮੈਂ ਦੋ ਸ਼ਬਦ ਕਹਿਣਾ ਚਾਹੁੰਦੀ ਹਾਂ—

**ਮਾਨਯੋਗ ਸਪੀਕਰ** : ਨਹੀਂ ਜੀ, ਹੁਣ ਨਹੀਂ। ਸ਼੍ਰੀ ਹਰੀਸ਼ ਰਾਏ ਢਾਂਡਾ ਜੀ ਪ੍ਰਸਤਾਵ ਕਰਨਗੇ।

---

## DISCUSSION ON THE REPORT OF THE COMMITTEE OF THE HOUSE TO ENQUIRE INTO THE MATTER REGARDING EXEMPTION OF A VACANT PLOT OF LAND MEASURING 32.10 ACRES ON THE JALANDHAR-AMRITSAR ROAD

**ਸਭਾਪਤੀ, ਜਲੰਧਰ-ਅੰਮ੍ਰਿਤਸਰ ਰੋਡ ਤੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਦੇ ਮਾਮਲੇ ਦੀ ਛਾਣਬੀਣ ਕਰਨ ਲਈ ਸਦਨ ਦੀ ਕਮੇਟੀ (ਸ਼੍ਰੀ ਹਰੀਸ਼ ਰਾਏ ਢਾਂਡਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਵਿਧਾਨ ਸਭਾ ਦੀ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਦੇ ਸਿੱਟੇ ਵਜੋਂ ਗਠਿਤ ਕੀਤੀ ਗਈ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦੀ 188 ਏਕੜ ਸਕੀਮ ਵਿੱਚੋਂ 32.10 ਏਕੜ ਜ਼ਮੀਨ ਨੂੰ ਛੋਟ ਦੇਣ ਸਬੰਧੀ ਸਦਨ ਦੀ ਕਮੇਟੀ ਦੀ ਰਿਪੋਰਟ, ਜੋ ਕਿ ਸਦਨ ਵਿੱਚ 5 ਸਤੰਬਰ, 2008 ਨੂੰ ਪੇਸ਼ ਕੀਤੀ ਗਈ ਸੀ, ਪ੍ਰਵਾਨ ਕਰਨ ਲਈ ਵਿਚਾਰ ਲਈ ਜਾਵੇ।

(ਇਸ ਸਮੇਂ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ** ** ਨਾਅਰੇ ਲਗਾਉਂਦੇ ਹੋਏ ਸਦਨ ਦੇ ਵੈੱਲ ਵਿੱਚ ਆ ਗਏ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ। ਹਾਂ ਜੀ, ਤਿਕਸ਼ਨ ਸੂਦ ਜੀ।

(ਇਸ ਸਮੇਂ ਵੀ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਸਦਨ ਦੇ ਵੈੱਲ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਬੇਨਤੀ ਕਰਦਾ ਹਾਂ ਕਿ ਸਦਨ ਵੱਲੋਂ ਸਥਾਪਿਤ ਵਿਸ਼ੇਸ਼ ਕਮੇਟੀ ਦੀ ਰਿਪੋਰਟ ਜੋ ਕਿ ਵਿਸ਼ੇਸ਼ ਕਮੇਟੀ ਦੇ ਚੇਅਰਮੈਨ ਸ਼੍ਰੀ ਹਰੀਸ਼ ਰਾਏ ਢਾਂਡਾ ਜੀ ਵੱਲੋਂ 5 ਸਤੰਬਰ, 2008 ਨੂੰ ਸਦਨ ਵਿੱਚ ਪੇਸ਼ ਕੀਤੀ ਗਈ ਸੀ, ਉਸ ਨੂੰ ਤੁਰੰਤ ਸਦਨ ਦੇ ਵਿਚਾਰ ਗੋਚਰੇ ਲਿਆਂਦਾ ਜਾਵੇ।

(ਇਸ ਸਮੇਂ ਵੀ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਅਤੇ ਆਜ਼ਾਦ ਮੈਂਬਰ ਸਰਦਾਰ ਅਜੀਤ ਸਿੰਘ ਸ਼ਾਂਤ ਸਦਨ ਦੇ ਵੈੱਲ ਵਿੱਚ ਆ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

---

**Not recorded as ordered by the Chair.

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਵਿਧਾਨ ਸਭਾ ਦੀ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਦੇ ਸਿੱਟੇ ਵਜੋਂ ਗਠਿਤ ਕੀਤੀ ਗਈ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦੀ 188 ਏਕੜ ਸਕੀਮ ਵਿੱਚੋਂ 32.10 ਏਕੜ ਜ਼ਮੀਨ ਨੂੰ ਛੋਟ ਦੇਣ ਸਬੰਧੀ ਸਦਨ ਦੀ ਕਮੇਟੀ ਦੀ ਰਿਪੋਰਟ, ਜੋ ਕਿ ਸਦਨ ਵਿੱਚ 5 ਸਤੰਬਰ, 2008 ਨੂੰ ਪੇਸ਼ ਕੀਤੀ ਗਈ ਸੀ, ਪ੍ਰਵਾਨ ਕਰਨ ਲਈ ਵਿਚਾਰ ਲਈ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਵਿਧਾਨ ਸਭਾ ਦੀ ਵਿਸ਼ੇਸ਼ ਅਧਿਕਾਰ ਕਮੇਟੀ ਦੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਦੇ ਸਿੱਟੇ ਵਜੋਂ ਗਠਿਤ ਕੀਤੀ ਗਈ ਅੰਮ੍ਰਿਤਸਰ ਇੰਪਰੂਵਮੈਂਟ ਟਰੱਸਟ ਦੀ 188 ਏਕੜ ਸਕੀਮ ਵਿੱਚੋਂ 32.10 ਏਕੜ ਜ਼ਮੀਨ ਨੂੰ ਛੋਟ ਦੇਣ ਸਬੰਧੀ ਸਦਨ ਦੀ ਕਮੇਟੀ ਦੀ ਰਿਪੋਰਟ, ਜੋ ਕਿ ਸਦਨ ਵਿੱਚ 5 ਸਤੰਬਰ, 2008 ਨੂੰ ਪੇਸ਼ ਕੀਤੀ ਗਈ ਸੀ, ਪ੍ਰਵਾਨ ਕਰਨ ਲਈ ਵਿਚਾਰ ਲਈ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

## PASSING OF THE REPORT OF THE COMMITTEE OF THE HOUSE TO ENQUIRE INTO THE MATTER REGARDING EXEMPTION OF A VACANT PLOT OF LAND MEASURING 32.10 ACRES ON THE JALANDHAR—AMRITSAR ROAD

**ਮਾਨਯੋਗ ਸਪੀਕਰ** : ਪਾਰਲੀਮਾਨੀ ਮਾਮਲਿਆਂ ਬਾਰੇ ਮੰਤਰੀ......(ਵਿਘਨ) ... (ਸ਼ੋਰ)

**ਸੰਸਦੀ ਮਾਮਲੇ, ਮੈਡੀਕਲ ਸਿੱਖਿਆ ਤੇ ਖੋਜ, ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ (ਸ਼੍ਰੀ ਤਿਕਸ਼ਨ ਸੂਦ)** : ਸ਼੍ਰੀਮਾਨ ਜੀ, ਮੈਂ ਇਸ ਸਮੁੱਚੇ ਸਦਨ ਨੂੰ ਬੇਨਤੀ ਕਰਦਾ ਹਾਂ ਅਤੇ ਤਜਵੀਜ਼ ਕਰਦਾ ਹਾਂ—

ਕਿ ਜਲੰਧਰ-ਅੰਮ੍ਰਿਤਸਰ ਰੋਡ ਤੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਦੇ ਮਾਮਲੇ ਦੀ ਛਾਣਬੀਣ ਕਰਨ ਲਈ ਸਦਨ ਦੀ ਕਮੇਟੀ ਦੀ ਰਿਪੋਰਟ ਨੂੰ ਪਾਸ ਕਰ ਦਿੱਤਾ ਜਾਵੇ ਜੀ।....(ਵਿਘਨ)...(ਸ਼ੋਰ)

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ—

ਕਿ ਜਲੰਧਰ-ਅੰਮ੍ਰਿਤਸਰ ਰੋਡ ਤੇ 32.10 ਏਕੜ ਜ਼ਮੀਨ ਦੇ ਖਾਲੀ ਪਲਾਟ ਨੂੰ ਛੋਟ ਦੇਣ ਦੇ ਮਾਮਲੇ ਦੀ ਛਾਣਬੀਣ ਕਰਨ ਲਈ ਸਦਨ ਦੀ ਕਮੇਟੀ ਦੀ ਰਿਪੋਰਟ ਨੂੰ ਪਾਸ ਕਰ ਦਿੱਤਾ ਜਾਵੇ ਜੀ।

